ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

ਸੰਪੂਰਨ ਸਟੀਕ

# ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ

(ਸ੍ਰੀ ਮੰਗਲਾ ਚਰਨ ਜੀ)

## ਸ੍ਰੀ ਮੁਖ ਵਾਕ ਪਾ: ੧੦ ॥

Complete



੧ੴ ਵਾਹਿਗੁਰੂ ਜੀ ਕ

ਸੰਪੂਰਨ ਸਟੀਕ

# ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ

(ਸ੍ਰੀ ਮੰਗਲਾ ਚਰਨ ਜੀ)

ਸ੍ਰੀ ਮੁਖ ਵਾਕ ਪਾ: ੧੦॥




ਪ੍ਰਕਾਸ਼ਕ

## ਸਿੰਘ ਸਾਹਿਬ ਬਾਬਾ ਸੰਤਾ ਸਿੰਘ ਜੀ

ਜਥੇਦਾਰ ਛਿਆਨਵੇਂ ਕ੍ਰੋੜੀ

*ਪ੍ਰਿੰਟਰ ਤੇ ਪ੍ਰਕਾਸ਼ਕ*

**ਸੁਲਤਾਨੁਲ ਕੌਮ-ਪੰਥ ਰਤਨ**

**ਸਿੰਘ ਸਾਹਿਬ ਬਾਬਾ ਸੰਤਾ ਸਿੰਘ ਜੀ ਜਥੇਦਾਰ ਛਿਆਨਵੇਂ ਕ੍ਰੋੜੀ**

**ਸ਼੍ਰੋ: ਪੰਥ ਅਕਾਲੀ ਬੁੱਢਾ ਦਲ ਪੰਜਵਾਂ ਤਖ਼ਤ ਚਲਦਾ ਵਹੀਰ ਪੰਜਾਬ (ਹਿੰਦੁਸਤਾਨ)**

ਦੀ ਆਗਿਆ ਅਨੁਸਾਰ

**ਬੁੱਢਾ ਦਲ ਪੰਜਵਾਂ ਤਖ਼ਤ ਪ੍ਰਿੰਟਿੰਗ ਪ੍ਰੈਸ**

ਬਾਬਾ ਬੰਬਾ ਸਿੰਘ ਜੀ ਦੀ ਬਗੀਚੀ, ਲੋਇਰ ਮਾਲ ਰੋਡ, ਪਟਿਆਲਾ ਵਿਖੇ ਜਥੇਦਾਰ ਦਿਆਲ ਸਿੰਘ (ਲਿਖਾਰੀ) ਦੇ ਪ੍ਰਬੰਧ ਹੇਠ ਛਾਪਿਆ ਗਿਆ ਤੇ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ) ਬਠਿੰਡਾ ਤੋਂ ਖਾਲਸਾ ਸੰਮਤ 302, ਜੇਠ ਸੁਦੀ ਚੌਥ ਮੁਤਾਬਿਕ 5 ਜੂਨ ਸੰਨ 2000 ਨੂੰ ਪ੍ਰਕਾਸ਼ਤ ਕੀਤਾ।

ਟੈਲੀਫੋਨ ਨੰਬ੍ਰ (0175) 301814, 212719, 213091

Email uday_pat@123india.com

Website www.budhadal.com

੧ ੴ ਵਾਹਿਗੁਰੂ ਜੀ ਕੀ ਫਤਹਿ ॥

## —: ਭੂਮਿਕਾ :—

ਸੰਸਾਰ ਦੀ ਮਹਾਨ, ਬੀਰਾਂ ਅਤੇ ਯੋਧਿਆਂ ਦੀ "ਖਾਲਸਾ" ਕੌਮ—ਜਿਸ ਨੇ ਜੰਗ-ਇ-ਮੈਦਾਨ ਅੰਦਰ ਜੂਝ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਅਤੇ ਚਰਖੜੀਆਂ ਤੇ ਚੜ੍ਹ ਕੇ, ਰੰਬੀਆਂ ਨਾਲ—ਖੋਪਰੀਆਂ ਉਤਰਵਾਕੇ, ਭੱਠਾਂ ਵਿੱਚ ਜੀਉਂਦੇ ਸੜ ਕੇ, ਬੱਚਿਆਂ ਦੇ ਟੋਟੇ ਕਰਵਾ ਕੇ, ਇੰਜਨਾਂ ਥਲੇ ਕੁਚਲੇ ਜਾ ਕੇ ਅਤੇ ਚੌਂਕੜੇ ਮਾਰ ਕੇ ਬੰਦ ਬੰਦ ਕਟਵਾ ਕੇ "ਅਕਾਲ-ਭਾਣੇ" ਨੂੰ "ਮਿੱਠਾ" ਕਰ ਕੇ ਮੰਨਿਆ। ਜਦ ਅਸੀਂ ਇਸ ਸਿਰਲੱਥ-ਯੋਧਿਆਂ ਦੀ "ਖਾਲਸਾ" ਕੌਮ ਦੇ ਬਾਨੀ, ਅਤੇ ਸਰਬੰਸ-ਦਾਨੀ, ਕਲਗੀਧਰ ਦਸਮੇਸ਼ ਪਿਤਾ—ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ੪੨ ਕੁ ਸਾਲ ਦੇ ਸਰਗੁਣੀ ਪਵਿੱਤ੍ਰ ਸ੍ਵਰੂਪ ਦੇ ਦਰਸ਼ਨ ਕਰਦੇ ਹਾਂ ਤਾਂ ਆਪ ਜੀ ਦੇ ਵੱਖ ਵੱਖ ਝਲਕਾਰ-ਰੂਪ ਦਰਸ਼ਨ ਹੁੰਦੇ ਹਨ। ਆਪ ਜੀ ਪਰੀ-ਪੂਰਨ ਸਤਿਗੁਰੂ ਹਨ ਮਹਾਨ ਯੋਧਾ ਅਤੇ ਸਤਿ–ਨੀਤੀ–ਨਿਪੁੰਨ-ਧਰਮ-ਰਖਯਕ ਸੈਨਾਪਤੀ ਵੀ ਹਨ। ਪਰੰਤੂ ਜਦ ਅਸੀਂ ਆਪ ਜੀ ਨੂੰ ਇਕ-ਮਹਾਨ "ਸਾਹਿੱਤਕਾਰ" ਅਤੇ "ਮਹਾਨ-ਕਵੀ" ਦੇ "ਕਵਿ-ਰੰਗ-ਸੁੰਦ੍ਰ" ਸ੍ਵਰੂਪ ਵਿੱਚ ਦਰਸ਼ਨ ਕਰਦੇ ਹਾਂ ਤਾਂ ਬੁੱਧੀ ਚਕ੍ਰਿਤ ਰਹਿ ਜਾਂਦੀ ਹੈ।

ਆਪ ਜੀ ਦੀਆਂ ਮਹਾਨ ਕਾਵਿ-ਕਲਾ–ਕ੍ਰਿਤੀਆਂ—ਜਾਪੁ ਸਾਹਿਬ, ਅਕਾਲ-ਉਸਤਤਿ, ਬਚਿੱਤ੍ਰ ਨਾਟਕ, ਜ਼ਫਰਨਾਮਹ, ਗਯਾਨ-ਪ੍ਰਬੋਧ, ਸ਼ਬਦ, ਸਵੱਯੇ, ਚੌਪਈ, ਚੰਡੀ-ਚਰਿਤ੍ਰ, ਤ੍ਰੀਯ-ਚਰਿਤ੍ਰ—ਆਦਿਕ ਹਨ, ਜਿਨ੍ਹਾਂ ਰਚਨਾਵਾਂ ਦਾ ਭਾਰਤੀ ਸਾਹਿੱਤ ਵਿੱਚ ਹੋਰ ਕੋਈ ਸਾਨੀ ਨਹੀਂ ਹੈ। "ਜਾਪੁ ਸਾਹਿਬ, ਅਕਾਲ ਉਸਤਤਿ ਅਤੇ ਗਯਾਨ-ਪ੍ਰਬੋਧ ਨਾਟਕ" ਤਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਹਾਨ ਅਤੇ ਅਧਿਯਾਤਮਿਕ ਆਸ਼ਿਆ ਦੇ ਆਧਾਰ ਉਤੇ ਹੀ ਸਤਿਗੁਰੂ ਕਲਗੀਧਰ ਜੀ ਦੇ ਗੁਰੁ-ਹਿਰਦਯ ਅੰਦਰੋਂ ਅਜ਼ਲੀ ਤੇ ਅਕਾਲੀ-ਬਾਣੀ ਦਾ ਸੋਮਾ ਵਹਿ ਨਿਕਲਿਆ ਹੈ। ਬਚਿੱਤ੍ਰ-ਨਾਟਕ, ਅਤੇ ਜ਼ਫਰਨਾਮਹ, ਇਤਿਹਾਸਿਕ-ਤੱਥ ਤੋਂ ਭਰਪੂਰ–ਬੀਰ-ਰਸ ਦਾ ਸੁੰਦ੍ਰ ਕ੍ਰਿਸ਼ਮਾ ਅਤੇ ਅਨੁਭਵੀ ਬਾਣੀ ਹੈ। ਇਸੇ ਤਰ੍ਹਾਂ—ਚੰਡੀ–ਚਰਿਤ੍ਰ, ਤ੍ਰੀਯ-ਚਰਿਤ੍ਰ, ਚੌਬੀਸ–ਅਵਤਾਰ ਆਦਿਕ ਪੌਰਾਣਿਕ ਕਥਾਵਾਂ ਤੇ ਮਿਥਿਹਾਸਿਕ-ਸਨਾਤਨੀ, ਸ਼ਾਸਤ੍ਰੀ-ਵਿੱਦਿਆ ਦੀਆਂ ਰਚਨਾਵਾਂ ਨੂੰ ਆਪ

ਜੀ ਨੇ ਆਪਣੇ ਮਹਾਨ ਅਤੇ ਪਵਿੱਤ੍ਰ ਅਨੁਭਵ ਰਾਹੀਂ ਪ੍ਰਗਟ ਕੀਤਾ ਹੈ।

ਇਸੇ ਹੀ ਮਹਾਨ, ਪਰਮ-ਪਵਿੱਤ੍ਰ ਅਤੇ "ਜਾਗਦੀ-ਜੋਤਿ" ਸਤਿਗੁਰੂ ਹਿਰਦਯ ਦੇ ਅਨੁਭਵ ਤੋਂ ਉਤਪੰਨ ਹੋਇਆ ਹੈ—ਸ੍ਰੀ "ਸਰਬਲੋਹ" ਗ੍ਰੰਥ !! ਜਿਸ ਦੀ ਸ਼ੈਲੀ ਅਤੇ ਤਕਨੀਕ—ਚੰਡੀ-ਚਰਿਤ੍ਰ ਨਾਲ ਹੀ ਮਿਲਦੀ-ਜੁਲਦੀ ਹੈ। ਕਿਉਂਕਿ "ਸ੍ਰੀ ਸਰਬਲੋਹ" ਗ੍ਰੰਥ ਜੀ ਵੀ, ਬੀਰ-ਰਸੀ ਮਹਾਨ ਕਾਵਿ-ਕਲਾ ਕ੍ਰਿਤਿ ਦਾ ਸਰਵੋੱਤਮ ਕ੍ਰਿਸ਼ਮਾ ਹੈ। ਇਸ ਵਿੱਚ ਵੀ ਅਨੁਭਵ ਰਾਹੀਂ ਆਤਮਪ੍ਰਵਾਜ਼ ਦੇ ਅਤਿ-ਉੱਤਮ ਅਤੇ ਸੁੰਦਰ ਪ੍ਰਭਾਵ ਮਿਲਦੇ ਹਨ। ਸਭ ਤੋਂ ਵਧੇਰੇ ਖ਼ੂਬਸੂਰਤ ਅਤੇ ਅਨੁਭਵੀ-ਕਲਾਮਈ ਕ੍ਰਿਸ਼ਮਾ ਇਹ ਹੈ ਕਿ ਸ੍ਰੀ ਸਤਿਗੁਰੂ ਕਲਗੀਧਰ ਜੀ ਬੀਰ-ਰਸ-ਰੰਗ ਅੰਦਰ ਆਏ ਹੋਏ ਕਿਸੇ ਮੈਦਾਨ-ਇ-ਜੰਗ ਦਾ ਸੁੰਦਰ ਵਰਣਨ ਕਰਦੇ ਹਨ ਤਾਂ ਉੱਚੀਆਂ ਅਨੂਪਮ ਛੋਹਾਂ ਨੂੰ ਚਿਤ੍ਰਦੇ ਪ੍ਰਤੀਤ ਹੁੰਦੇ ਹਨ। ਯੋਧਿਆਂ ਦੇ ਜੰਗੀ ਬਸਤ੍ਰਾਂ ਦੀ ਸਜਾਵਟ, ਦਲਾਂ ਦੀਆਂ ਕਤਾਰਾਂ, ਹਾਥੀ, ਘੋੜਿਆਂ ਤੇ ਊਠਾਂ ਦੇ ਸਵਾਰਾਂ ਦੀਆਂ ਅਨੂਪਮ ਛਬੀਆਂ ਦਾ ਪ੍ਰਗਟਾ ਕਰਦੇ ਹਨ। ਨਿਸ਼ਾਨਾਂ ਦਾ ਹਵਾ ਵਿੱਚ ਫਹਿਰਾਉਣਾ, ਸ਼ਸਤ੍ਰਾਂ ਦੀ ਝਨਕਾਰ ਅਤੇ ਰੰਗਾ-ਰੰਗ ਜੰਗੀ ਨਜ਼ਾਰਿਆਂ ਦਾ ਵਰਣਨ ਕਰਦਿਆਂ ਹੋਇਆਂ—ਜੰਗੀ ਵਾਜਿਆਂ, ਨਰਸਿੰਘਿਆਂ, ਨਗਾਰਿਆਂ ਅਤੇ ਧੋਂਸਿਆਂ ਦੀ ਮਾਰੂ-ਘਨਘੋਰ ਵਿੱਚ ਵੀ ਆਪ ਕਿਸੇ ਅਦ੍ਰਿਸ਼ਟ "ਨਿਰਮਲ-ਅਜ਼ਲੀ-ਜੋਤਿ" ਪਰਮ-ਪੁਰਖ-ਵਾਹਿਗੁਰੂ. ਅਕਾਲ-ਪੁਰਖ, ਸ੍ਰੀ "ਮਹਾਕਾਲ" ਵਿੱਚ ਅਭੇਦ ਹੋ ਜਾਣਾ ਅਤੇ "ਦ੍ਵੈ ਤੇ ਏਕ ਰੂਪ"—ਇਕ-ਰਸ ਅੰਮ੍ਰਿਤ-ਮਈ ਵਿਵਸਥਾ ਵਿੱਚ ਤੱਲੀਨ ਹੋ ਕੇ ਅਜ਼ਲੀ-ਆਵੇਸ਼ ਦੀ ਬਾਣੀ ਰਚਨਾ ਹੈ!

ਅਜਿਹੀ ਮਹਾਨ ਕਾਵਿ-ਕਲਾ-ਕ੍ਰਿਤਿ ਦੀ, ਸਰਬ-ਪ੍ਰਿਯ ਅਤੇ ਸਰਵੋੱਤਮ-"ਕ੍ਰਿਤਿ"—ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ "ਧੁਰ ਕੀ ਬਾਣੀ" ਅਤੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕਿਸੇ ਵੀ ਅਨੁਭਵੀ ਗ੍ਰੰਥ—'ਪੁਰਾਣ, ਸ੍ਰਿਤਿ, ਸ਼ਾਸਤ੍ਰ ਜਾਂ ਕਿਤਾਬ' ਵਿੱਚ ਨਹੀਂ ਮਿਲਦੀ।

ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਜੀ ਦੀ ਚਰਚਾ ਅਤੇ ਨਾਮ, ਅਤਿ-ਪ੍ਰੇਮ ਅਤੇ ਸ਼ਰਧਾ ਨਾਲ ਸਿੱਖ ਪੰਥ ਵਿੱਚ ਲਿਆ ਜਾਂਦਾ ਹੈ। ਪਰ ਵਿਰਲੇ ਹੀ ਗੁਰਮੁਖ ਪਿਆਰੇ ਹੋਣਗੇ, ਜਿਨ੍ਹਾਂ ਨੇ ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕੀਤੇ ਹੋਣਗੇ, ਜਾਂ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਸੰਪੂਰਨ ਪਾਠ ਕੀਤਾ ਹੋਵੇਗਾ। ਗੁਰਬਾਣੀ ਦੇ ਖੋਜੀ ਅਤੇ ਪ੍ਰੇਮੀ ਵਿਦਵਾਨ ਸੱਜਣ ਇਸ ਗੱਲ ਤੋਂ ਜਾਣੂ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਮੋਲਕ ਅਤੇ ਮਹਾਨ ਰਚਨਾ ਦਾ ਇਕ ਕੇਂਦਰ ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਜੀ ਵੀ ਹੈ।

ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਜੀ ਅਤੇ ਸ੍ਰੀ ਗੁਰੂ ਦਸਮ-ਗ੍ਰੰਥ ਸਾਹਿਬ ਜੀ ਦੇ ਸੰਬੰਧ

ਵਿੱਚ ਅੱਜ ਤਕ ਅਨੇਕਾਂ ਭਰਮ-ਭੁਲੇਖੇ ਪਾਉਣ ਦਾ ਯਤਨ ਕੀਤਾ ਜਾਂਦਾ ਰਿਹਾ ਹੈ ਅਤੇ ਗੁਰੂ-ਪੰਥ, ਦੇ ਵਿਰੋਧੀਆਂ ਵਲੋਂ ਜਾਣ ਬੁੱਝ ਕੇ ਪਾਏ ਗਏ ਜਾਂ ਗੁਰਮਤਿ-ਵਿਦਿਆ ਤੋਂ ਅਨਜਾਣ, ਲੋਕਾਂ ਕੋਲੋਂ ਸੁਤੇ-ਸਿੱਧ ਹੀ ਪਏ ਭਰਮ-ਭੁਲੇਖਿਆਂ ਦਾ ਗੁਰਮਤਿ-ਅਨੁਸਾਰੀ ਵਿਦਵਾਨਾਂ ਉਤੇ ਵੀ ਪ੍ਰਭਾਵ ਪਿਆ ਅਤੇ ਉਹ ਵੀ ਦੁਚਿੱਤੀ ਵਿੱਚ ਹੀ ਫਸੇ ਰਹੇ ਹਨ।

ਜਿਵੇਂ ਕਿਵੇਂ ਹੋਇਆ, ਗੁਰੂ ਪੰਥ ਨੇ ਸ੍ਰੀ ਗੁਰੂ ਦਸਮ-ਗ੍ਰੰਥ ਸਾਹਿਬ ਜੀ ਦੀ ਬੀੜ ਦੇ ਛਾਪੇ ਦੇ ਰੂਪ ਵਿਚ ਦਰਸ਼ਨ ਕਰ ਲਏ ਹਨ। ਪਰੰਤੂ ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਜੀ ਦੇ ਛਾਪੇ ਦੇ ਰੂਪ ਵਿੱਚ ਦਰਸ਼ਨ ਕਰਨ ਲਈ ਸਾਰੇ ਹੀ ਸਿੱਖ-ਜਗਤ ਅਤੇ ਗੁਰੂ-ਪੰਥ-ਸੰਗਤ ਦੇ ਨੇਤ੍ਰ-ਪਿਆਸੇ ਸਨ। ਇਸ ਪਿਆਸ ਦੀ ਤ੍ਰਿਪਤੀ ਦਾ ਸਾਧਨ ਬਣਨ ਵਾਸਤੇ—ਸੂਰਮਗਤੀ, ਧੀਰਜ, ਕੁਰਬਾਨੀ ਅਤੇ ਤਿਆਗ ਦੀ ਭਾਵਨਾ ਦੇ ਨਾਲ ਅਣਥੱਕ ਮਿਹਨਤ-ਮੁਸ਼ੱਕਤ ਦੀ ਵੀ ਜ਼ਰੂਰਤ ਸੀ। ਅਜਿਹੀ ਭਾਵਨਾ ਕਿਸੇ ਸੰਸਥਾ (ਜਥੇਬੰਦੀ) ਅੰਦਰ ਜਾਂ ਕਿਸੇ ਸੰਸਥਾ ਦੇ ਮਹਾਨ-ਨੇਤਾ (ਆਗੂ) ਵਿੱਚ ਹੀ ਹੋ ਸਕਦੀ ਸੀ।

ਸੋ, ਸੱਚੇ-ਪਾਤਸ਼ਾਹਾਂ ਦੇ ਪਾਤਸ਼ਾਹ ! ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅਪਾਰ ਕਿਰਪਾ ਕਰ ਕੇ "ਆਪਣਾ ਕਾਰਜ" ਆਪਣੇ ਪਰਮ-ਪਿਆਰੇ, ਚਰਣ-ਸਾਦਕ, ਰੋਸ਼ਨ-ਮੁਖਿ, ਉਜੂਲ ਦੀਦਾਰੀ, ਗੁਰਬਾਣੀ ਦੇ ਰਸੀਏ, ਬਚਨਾਂ ਦੇ ਪੂਰੇ-ਸੂਰੇ, ਭਗਤਿ-ਦਾਨੀ, ਪਰ ਉਪਕਾਰੀ ਬੁੱਧਿ ਵਾਲੇ ਪੰਥ ਅਕਾਲੀ ਦੇ ਮਹਾਨ ਜਰਨੈਲ ਗੁਰਮੁਖ-ਪਿਆਰੇ **ਸ੍ਰੀ ਮਾਨ ਸਿੰਘ ਸਾਹਿਬ ਜਥੇਦਾਰ ਬਾਬਾ ਸੰਤਾ ਸਿੰਘ ਜੀ ਛਿਆਨਵੇਂ ਕ੍ਰੋੜੀ, ਬੁੱਢਾ ਦਲ ਪੰਜਵਾਂ ਤਖਤ (ਚਲਦਾ ਵਹੀਰ) ਪੰਜਾਬ (ਹਿੰਦੁਸਤਾਨ)**-ਪਾਸੋਂ ਇਹ ਕਾਰਜ ਆਪ ਕਰਵਾਯਾ ਹੈ।

ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਜੀ ਦੇ ਛਾਪੇ ਦੇ ਰੂਪ ਵਿੱਚ ਆਉਣ ਨਾਲ ਗੁਰੂ-ਪੰਥ ਦੇ ਵਿਰੋਧੀਆਂ ਨੂੰ ਯਕੀਨਨ ਨਿਰਾਸ਼ਤਾ ਦਾ ਸਾਹਮਣਾ ਕਰਨਾ ਪਵੇਗਾ। ਕਿਉਂਕਿ ਉਹਨਾਂ ਦੇ ਅਨਮਤੀ-ਪ੍ਰਭਾਵ ਅਤੇ ਪ੍ਰਚਾਰ ਤੋਂ ਭੈਅ ਖਾ ਕੇ ਅਨੇਕਾਂ ਗੁਰਮਤਿ ਦੇ ਖੋਜੀ ਅਤੇ ਵਿਦਵਾਨ ਸੱਜਣ ਇਸ ਪਾਸੇ ਮਿਹਨਤ ਕਰਨ ਤੋਂ ਝਿਜਕਦੇ ਸਨ, ਉਹ ਭੈਅ ਦੂਰ ਹੋ ਜਾਏਗਾ ਅਤੇ ਸ੍ਰੀ ਸਤਿਗੁਰੂ ਜੀ ਦੇ ਮਹਾਨ ਪਰਮ-ਪਵਿਤ੍ਰ ਹਿਰਦਯ 'ਚੋਂ ਉਤਪੰਨ ਹੋਇਆ ਉੱਚਾ ਤੇ ਸੁੱਚਾ "ਗੁਰੂ ਸਾਹਿੱਤ" ਪੂਰਨ ਤੌਰ ਤੇ ਸੰਗਤਾਂ ਨੂੰ ਦਰਸ਼ਨ ਕਰਨ, ਪਾਠ ਕਰਨ ਅਤੇ ਵਿਚਾਰਨ ਵਾਸਤੇ ਪ੍ਰਾਪਤ ਹੋ ਸਕੇਗਾ।

ਗੁਰੂ-ਪੰਥ ਦੇ ਵਿਰੋਧੀ ਅਤੇ ਗੁਰਮਤਿ-ਵਿੱਦਿਆ ਬਾਰੇ ਭੁਲੇਖੇ ਪਾਉਣ ਵਾਲੇ ਸੱਜਣ ਇਕੋ ਹੀ ਦਲੀਲ ਦੇਂਦੇ ਰਹੇ ਹਨ ਕਿ ਚੰਡੀ-ਚਰਿਤ੍ਰ ਆਦਿਕ ਬਾਣੀਆਂ ਵਿੱਚ ਪੌਰਾਣਿਕ ਗਾਥਾਵਾਂ ਅਤੇ ਮਿਥਿਹਾਸਿਕ ਦੈਵ-ਸ਼ਕਤੀਆਂ ਦਾ ਕੇਵਲ ਵਰਣਨ ਹੀ ਨਹੀਂ ਸਗੋਂ ਉਹਨਾਂ ਦੀ ਉਸਤਤਿ ਅਤੇ ਪੂਜਾ-ਅਰਾਧਣਾ ਬੜੀ ਸ਼ਰਧਾ ਨਾਲ ਕੀਤੀ ਗਈ ਹੈ। ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਜ

ਇਸ ਦੇਵ-ਪੂਜਾ-ਆਰਾਧਣਾ ਦਾ ਖੰਡਨ ਕਰਦੇ ਹਨ ਅਤੇ ਅਖੰਡ-ਜੋਤਿ, ਇਕ-ਰਸ, ਖਾਲਸ-ਸ੍ਰੂਪ ਅਕਾਲ-ਪੁਰਖ, ਸ੍ਰੀ "ਮਹਾਕਾਲ" ਜੀ ਦੇ ਹੀ ਉਪਾਸ਼ਕ ਹਨ। ਇਸ ਲਈ ਉਹ ਅਜਿਹੀ ਪੂਜਾ ਅਰਾਧਣਾ ਆਪਣੇ ਮੁਬਾਰਕ-ਕਲਮ ਨਾਲ ਨਹੀਂ ਲਿਖ ਸਕਦੇ।

ਪਰ ਅਫਸੋਸ ਕਿ ਸ੍ਰੀ ਸਤਿਗੁਰੂ ਕਲਗੀਧਰ ਜੀ ਦੇ ਮਹਾਨ ਗੁਰੂ-ਹਿਰਦਯ ਵਿਚੋਂ ਉਤਪੰਨ ਹੋਏ ਗੁਰੂ ਸਾਹਿੱਤ ਦਾ ਅਧਯਨ ਵੀ ਸੰਪੂਰਨ ਤੌਰ ਤੇ ਕਿਸੇ ਵਿਰਲੇ ਹੀ ਗੁਰਮੁਖ ਪਿਆਰੇ ਨੇ ਕੀਤਾ ਹੋਇਆ ਹੋਵੇਗਾ। ਪਰੰਤੂ ਅਜਿਹਾ ਵੀ ਹੋ ਸਕਦਾ ਹੈ ਕਿ ਅਨਮਤੀਆਂ ਵਲੋਂ ਗੁਰੂ-ਪੰਥ-ਵਿਰੋਧੀ ਵਿਚਾਰ ਪੰਥ ਵਿੱਚ ਵਧੇਰੇ ਪ੍ਰਚਾਰੇ ਜਾ ਚੁਕੇ ਸਨ ਅਤੇ ਪ੍ਰਬਲ ਵੀ ਹੋ ਚੁਕੇ ਹਨ—ਦੇ ਡਰ ਤੋਂ ਆਪਣੀ ਰਾਇ ਪ੍ਰਗਟ ਕਰਨ ਤੋਂ ਵੀ ਕਈ ਵਿਦਵਾਨਾਂ ਨੇ ਸੰਕੋਚ ਕੀਤਾ ਹੋਵੇ। ਸਮਜ-ਸਾਰ ਨੂੰ ਮੁੱਖ ਰਖਦਿਆਂ ਹੋਇਆਂ ਅਸੀਂ ਗੁਰੂ ਪੰਥ ਦੇ ਵਿਦਵਾਨ ਸੱਜਣਾਂ ਨੂੰ ਅਤੇ ਸ੍ਵਤੰਤ੍ਰ ਤੇ ਅਨਭਿਗਯ ਵਿਚਾਰ-ਸ਼ੀਲ ਗੁਰਮੁਖਾਂ ਨੂੰ ਸ੍ਰੀ "ਸਰਬਲੋਹ" ਗ੍ਰੰਥ ਵਿੱਚ ਪਾਉਣ ਦਾ ਯਤਨ ਕੀਤਾ ਹੈ। ਕਿਉਂਕਿ ਇਹ ਗ੍ਰੰਥ ਸਾਹਿਬ, ਸੰਨ ੧੯੩੧ ਤੋਂ ਲੈ ਕੇ ਹੁਣ ਤਕ ਖੋਜਿਆ, ਵਿਚਾਰਿਆ, ਟੀਕਾ ਪ੍ਰਯਾਯ, ਫੁੱਟ ਨੋਟ ਅਤੇ ਉਦਾਹਰਣਾਂ ਸਹਿਤ ਵਿਭੂਸ਼ਿਤ ਕੀਤੇ ਜਾਣ ਦੇ "ਗੁਰੂ-ਕਾਰਯ" ਦੀ ਸੁਮੱਤਿ ਸ੍ਰੀ ਸਤਿਗੁਰੂ ਜੀ ਨੇ ਆਪਣੇ ਸੇਵਕਾਂ ਨੂੰ ਬਖਸ਼ੀ ਹੈ ਤੇ ਆਪਣੀ ਇਸ ਮਹਾਨ ਗੁਰੂ-ਸਾਹਿੱਤਕ-ਕ੍ਰਿਤਿ ਦੀ ਸੇਵਾ ਕਰਨ ਦਾ ਬਲ ਪ੍ਰਦਾਨ ਕੀਤਾ ਹੈ।

ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਜੀ ਦਾ "ਰਚਨ ਕਾਲ" ਨਿਯਤ ਕਰਨਾ ਇਸ ਥਾਂ ਉਤੇ ਅਸੰਗਤਿ ਨਹੀਂ ਹੋਵੇਗਾ। ਇਸ ਗ੍ਰੰਥ ਦੇ ਰਚਨ-ਕਾਲ ਨੂੰ ਦ੍ਰਿਸ਼ਟਿ ਵਿੱਚ ਲਿਆਉਂਦਿਆਂ ਕਾਲ ਨਾਲ ਸੰਬੰਧਿਤ ਦੋ ਖਿਆਲ ਸਨਮੁਖ ਆਉਂਦੇ ਹਨ :—(ੳ) ਸੰਮਤ ੧੭੫੫ ਵੈਸਾਖ ਸੁਦੀ ੫ ਤਕ ਦਾ ਬਣਦਾ ਹੈ। (ਅ) ਸੰਮਤ ੧੭੬੧ ਤੋਂ ਸ਼ੀਘਰ ਹੀ ਬਾਅਦ ਦਾ ਬਣਦਾ ਹੈ।

ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਜੀ ਦੀ ਪ੍ਰਾਪਤੀ ਦੇ ਸੰਮੇ ਅਤੇ ਖੋਜ ਦੇ ਆਧਾਰ ਨੂੰ ਵੀ ਸੰਗਤਾਂ ਦੇ ਦ੍ਰਿਸ਼ਟਿ-ਗੋਚਰਾ ਕਰਨਾ ਅਤਿ-ਆਵੱਸ਼ਕ ਹੈ :—

ਕੱਟੂ (ਨਾਭੇ) ਵਾਲੀ ਬੀੜ ਵਿੱਚ ਸਭ ਤੋਂ ਪਹਿਲੋਂ ਇਹ ਪਾਠ ਇਕ ਪੱਤ੍ਰੇ ਤੇ ਲਿਖਿਆ ਹਇਆ ਹੈ

੧ ੴ ਵਾਹਿਗੁਰੂ ਜੀ ਕੀ ਫਤੇ ॥

ਸੁਚੇ ਪਤ੍ਰੀ ਤਤਕਰਾ ਸ੍ਰੀ ਆਦ ਮਾਇਆ ਮਹਾ ਲਛਮੀ ਸ੍ਰੀ ਸ੍ਰਬਲੋਹ ਗ੍ਰੰਥ ਜੀ ਕਾ ਸੰਮਤੁ ੧੭੫੫ ਮਿਤੀ ਬੈਸਾਖ ਸੁਦੀ ੫ ਕੋ ਲਿਖਾ ਸ੍ਰੀ ਮੁਖਿਵਾਕ ਪਾਤਸਾਹੀ ੧੦।

ਸ੍ਰੀ ਸਪਤਸਟਿਕਾ ਮਾਰਕੰਡੇ ਕੇ ਤੇਰਹਿ ਧਿਆਵ ਪਉੜੀਆ ੭੦੦,

ਸ੍ਰੀ ਮੰਗਲਾਚਰਣ ਕੇ ਬਿਸਨਪਦੇ ਰਾਗ ਰਾਗਨੇ ਕੇਦਾਰਾ ਧਿਆਇ ੫ ਪ੍ਰਸੰਗ ਸ੍ਰਬਲੋਹ ਜੀ ਕਾ ਉਤਪਤ ਵਾ ਸੰਗ੍ਰਾਮ ਬੀਰਜਾ ਸੰਗ੍ਰਾਮ ੩੧੦੦ ਦਫਾ ਦਫਾ ਦਫਾ ਦਫਾਤ ਪ੍ਰਸੰਗ ਕਾ ਦੂਵਾਪਜ ਪਦੇ ਚਤ੍ਰਬਿੰਸ ਅਵਤਾਰ ੧੨੦੦

ਮਹਾਂ ਪੁਰਾਣ ਭਾਗਵਤ ਅਨੁਸਾਰ ਅਵਤਾਰਾਂ ਕਾ ॥ ਸ੍ਰੀ ਸ੍ਰਬਲੋਹ ਜੀ ਕਾ ਸ੍ਰੀਮੁਖ ਬਿਸਨਪਦੇ ਜੁਮਲਾ ਸੰਗ੍ਰਹ ਜੁਗਤ ਦਰ ਜੁਗਤ ੫੦੦੦,

੧੩
੮੪
੫
੭੦੦
੧੨੦੦
੩੧੦੦
੫੦੦੦

ਕਿਉਂਕਿ ? ਇਸ ਗ੍ਰੰਥ ਵਿਚ ਸਿੰਘ ਪੰਥ ਸੰਬੰਧੀ ਕੁਝ ਪ੍ਰਕਰਣ ਵੀ ਆਏ ਹਨ, ਜਿਹੜੇ ਕਿ ਸੰਮਤ ੧੭੬੫ ਤੋਂ ਬਾਦ ਦੇ ਹਨ। ਬਾਕੀ ਰਚਨਾ ਦਾ ਕਾਲ ਸੰਮਤ ੧੭੫੫ ਵੈਸਾਖ ਸੁਦੀ ੫ ਠੀਕ ਹੈ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਵਾਲਾ, ਪ੍ਰਕਰਣ ਵੀ ਰਚਨਾ ਕਾਲ ਦੇ ਨਾਲ ਹੀ ਢੁਕਦਾ ਹੈ। ਇਸੇ ਕਾਰਣ ਹੀ ਇਸ ਵਿੱਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਮਿਲਦੇ ਜੁਲਦੇ ਵਿਸ਼ਨੁਪਦੇ ਆਏ ਹਨ, ਸ੍ਰੀ ਕਲਗੀਧਰ ਜੀ ਦਾ ਇਹ ਸਮਯ, ਸ੍ਰੀ ਗੁਰੂ ਬਾਣੀ ਦੀ ਕਥਾ ਅਤੇ ਯੋਧਵਸ਼ਪ੍ਰਚਾਰ ਵਿੱਚ ਗੁਜ਼ਰਿਆ, ਜਿਸਦਾ ਸਿੱਟਾ ਬੰਦੇ ਬਹਾਦਰ ਜਹੇ ਯੋਧਿਆਂ ਦੇ ਪ੍ਰਗਟ ਕਰਨ ਅਤੇ ਸਿੰਘ ਪੰਥ ਦੇ ਅਨੇਕਾਂ ਹੀਰਿਆਂ ਨੂੰ ਪਾਲਿਸ਼ ਕਰ ਕੇ ਚਮਕੌਣ ਵਿੱਚ–ਨਿਕਲਿਆ ਉਸੇ ਪ੍ਰਚਾਰ ਦਾ ਹੀ ਇਕ ਹੀਰੇ ਰਤਨਾਂ ਦੇ ਭੰਡਾਰ ਵਾਲਾ ਮੰਦਿਰ"ਸਰਬਲੋਹ"ਵੀ ਖੋਹਲਿਆ ਗਿਆ।

ਅੱਜ ਕੱਲ ਦੀ ਤਰਕ-ਵਿਤਰਕੀ ਕ੍ਰਿਯਾ ਨੇ ਸਾਰੇ ਹੀ ਸੰਸਾਰ ਦੇ ਦਿਲ ਚਲ-ਵਿਚਲ ਕਰ ਦਿੱਤੇ ਹੋਏ ਹਨ। ਜਿਸ ਕਰ ਕੇ ਉਹ ਲੋਕ ਸਾਰਿਆਂ ਤੋਂ ਪਹਿਲੋਂ ਇਹ ਪ੍ਰਸ਼ਨ ਕਰਦੇ ਹਨ, ਕਿ ਕਿਸੇ ਪ੍ਰੇਮੀ ਨੇ ਸ੍ਰੀ ਕਲਗੀਧਰ ਜੀ ਦੇ ਨਾਮ ਉਪਰ ਇਹ ਗ੍ਰੰਥ ਤਾਂ ਨਹੀਂ ਉਚਾਰਿਆ ? ਜੇ ਪੱਕ ਸਾਬਤ ਹੈ ਕਿ ਇਹ ਸ੍ਰੀ ਗੁਰੂ ਜੀ ਦਾ ਮੁਖਵਾਕਯ "ਬਾਣੀ-ਗ੍ਰੰਥ" ਪੁਸਤਕ ਹੈ ਤਾਂ ਇਸ ਦੀ ਪੁਸ਼ਟੀ ਇਸ ਗ੍ਰੰਥ ਦੇ ਹੀ ਵਿੱਚੋਂ ਕਰੋ ?

ਇਸ ਦੇ ਜਵਾਬ ਵਿੱਚ ਸਾਰਿਆਂ ਤੋਂ ਪਹਿਲੀ ਚੀਜ਼ ਤਾਂ ਇਹ ਹੈ ਕਿ ਇਸ ਗ੍ਰੰਥ ਦਾ ਆਦਿ ਵਾਲਾ ਸਿਰਲੇਖ :—

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥ ਸ੍ਰੀ ਭਵਾਨੀ ਜੀ ਸਹਾਇ ॥ ਸ੍ਰੀ ਮਾਯਾ ਲਛਮੀ ਜੀ ਸਹਾਇ, ਉਸਤਤਿ ਸ੍ਰੀ ਮਾਯਾ ਲਛਮੀ ਜੀ ਕੀ ਸ੍ਰੀ ਮੁਖਵਾਕ ਪਾਤਸ਼ਾਹੀ ੧੦'' ਹੀ ਇਸ ਗਲ ਦੀ ਪ੍ਰਪੱਕ ਉਗਾਹੀ ਹੈ, ਕਿ ਇਹ ਗ੍ਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਹੀ ਕ੍ਰਿਤ ਹੈ। ਬਾਕੀ ਜਿੰਨੇ ਵੀ ਸਬੂਤ ਪੇਸ਼ ਕਰਨੇ ਹਨ, ਸਾਰੇ [illegible] ਟੀ ਲਈ ਹਨ। ਮੁਖ ਪ੍ਰਮਾਣ ਤਾਂ ਇਹ ਇਕ ਹੀ ਕਾਫੀ ਹੈ। ਪਰੰਤੂ ਖੋਜ ਦੇ ਸਿਧਾਂਤਕ-ਆਧਾਰ ਉਤੇ ਇਹ ਗਲ ਮੰਨਣ ਯੋਗ ਹੈ ਕਿ [illegible] ਗੋਬਿੰਦ ਸਿੰਘ ਸਾਹਿਬ ਜੀ ਦਾ ਆਪਣਾ ਲਿਖਵਾਯਾ ਯਾ ਲਿਖਿਆ ਹੋਇਆ (ਜਿਹੜਾ ਕਿ ਸੋਮਿਆਂ ਤਾਂ ਦੀ ਯੋਜਨਾ ਅਤੇ ਇਤਿਹਾਸਿਕ ਪੁਸ਼ਟੀ ਨਾਲ ਸਾਬਤ ਹੋ ਸਕੇ) ਸ੍ਰੀ ਸਰਬਲੋਹ ਗ੍ਰੰਥ, ਹੀ ਇਨ੍ਹਾਂ ਗ੍ਰੰਥਾਂ ਵਿੱਚ (ਜਿਹੜੀਆਂ ਕਿ ਹੁਣ ਮੌਜੂਦਾ ਬੀੜਾਂ ਹਨ) ਸ੍ਰੀ ਗੁਰੂ ਜੀ ਦੇ ਵੇਲੇ ਦਾ ਹੀ ਗ੍ਰੰਥ ਹੋਵੇ, ਨਿਰਧਾਰਤ ਕਰਨਾ, ਕਾਫੀ ਔਖੀ ਗੱਲ ਹੈ।

ਸ੍ਰੀ ''ਸਰਬਲੋਹ'' ਗ੍ਰੰਥ ਸਾਹਿਬ ਜੀ ਦਾ ''ਰਚਨਾ-ਸਥਾਨ''

ਇਤਿਹਾਸਿਕ ਨੁਕਤਾ ਨਿਗ੍ਹਾ ਨਾਲ :-ਇਸ ਮਹਾਨ ਗ੍ਰੰਥ ਦੀ ਰਚਨਾ ਦੇ ਆਰੰਭ ਦਾ ਮੁੱਢਲਾ ਸਥਾਨ ਨੀਅਤ ਕਰਨਾ ਕਾਫੀ ਔਖਾ ਹੈ; ਪਰੰਤੂ ਤਦ ਵੀ ਸ੍ਰੀ ਸਰਬਲੋਹ ਗ੍ਰੰਥ ਜੀ ਦੇ ਆਖਰੀ ਭਾਗ ਨੂੰ ਸੱਚ-ਖੰਡ ਸ੍ਰੀ ਹਜ਼ੂਰ ਸਾਹਿਬ ਨੰਦੇੜ (ਦੱਖਣ) ਵਿਖੇ ਹੀ ਸ੍ਰੀ ਕਲਗੀਧਰ ਜੀ ਨੇ ਸੰਪੂਰਨਤਾ ਦਾ ਤਿਲਕ ਕੀਤਾ ਹੈ। ਇਸ ਦੇ ਹੱਕ ਵਿੱਚ ਤਿੰਨ ਦਲੀਲਾਂ ਬਹੁਤ ਹੀ ਜ਼ੋਰਦਾਰ ਹਨ:-(ੳ) ਸਿੱਖ ਪੰਥ ਦੇ ਸਮੂੰਹ ਸੰਪ੍ਰਦਾਇਕ ਗਿਆਨੀ, ਮਹਾਂਪੁਰਸ਼ ਅਤੇ ਪ੍ਰਚਾਰਕ ਇਸ ਗ੍ਰੰਥ ਦਾ ਰਚਨ ਸਥਾਨ ਸ੍ਰੀ ਹਜ਼ੂਰ ਸਾਹਿਬ ਨੰਦੇੜ (ਦੱਖਣ) ਹੀ ਮੰਨਦੇ ਹਨ।

(ਅ) ਦੂਜਾ ਸਿੱਖ ਪੰਥ ਦੇ ਮਹਾਨ ਵਿਦਵਾਨਾਂ ਸੰਤਾਂ, ਮਹਾਂਪੁਰਸ਼ਾਂ ਤੇ ਗੁਰਮੁਖਾਂ ਦੇ ਇਕ ਪੰਥਕ ਇੱਕਠ ਨੇ ਗੁਰਦੁਆਰਾ ਰੇਰੂ ਸਾਹਿਬ ਵਿਖੇ ਵੀ ਇਸੇ ਭਾਵ ਦਾ ਗੁਰਮਤਾ ਕੀਤਾ ਅਤੇ ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ ਨੂੰ ਸ੍ਰੀ ਕਲਗੀਧਰ ਜੀ ਦੇ ਪਵਿਤ੍ਰ ਮੁਖਾਰਬਿੰਦ ਤੋਂ ਉਚਾਰਨ ਹੋਇਆ ਅਤੇ ਸ੍ਰੀ ਹਜ਼ੂਰ ਸਾਹਿਬ (ਨੰਦੇੜ) ਵਿਖੇ ਹੀ ਰਚਨਾ ਅਤੇ ਸੰਪੂਰਨਤਾ ਦਾ ਅਸਥਾਨ ਪ੍ਰਵਾਨ ਕੀਤਾ ਹੈ।

(ੲ) ਅਤੇ ਤੀਜਾ ਭਰਪੂਰ ਇਤਿਹਾਸਕ ਤੱਥ ਇਹ ਹੈ :-ਜਿਸ ਸਥਾਨ ਉੱਤੇ ਅੱਜ ਕੱਲ ਗੁਰਦੁਆਰਾ ਲੰਗਰ ਸਾਹਿਬ (ਡੇਰਾ ਬਾਬਾ ਨਿਧਾਨ ਸਿੰਘ) ਹੈ, ਉਹੋ ਅਸਥਾਨ ਹੀ ''ਬੁੰਗਾ-ਸਰਲੋਹ ਜੀ'' ਦੇ ਨਾਮ ਨਾਲ ਪ੍ਰਸਿੱਧ ਸੀ ਅਤੇ ਇਹ ਬੁੱਢਾ ਦਲ ਪੰਜਵਾਂ ਤਖਤ ਨਿਹੰਗ ਸਿੰਘਾਂ ਦੀ ਛਾਉਣੀ ਸੀ। ਜਦੋਂ ਬਾਬਾ ਨਿਧਾਨ ਸਿੰਘ ਜੀ ਨਾਲ ਉਥੋਂ ਦੇ ਕੁਝ ਲੋਕਾਂ ਨੇ ਭੈੜਾ ਤੇ ਘਿਰਣਤ ਵਰਤਾਓ ਕੀਤਾ ਤਾਂ ਨਿਹੰਗ ਸਿੰਘਾਂ ਨੇ ਬਾਬਾ ਨਿਧਾਨ ਸਿੰਘ ਨੂੰ ਇਹ ਅਸਥਾਨ ਸੇਵਾ ਵਾਸਤੇ ਦਿਤਾ ਸੀ। ਭਾਵੇਂ ਛਾਉਣੀ ਦਾ ਇਹ ਅਸਥਾਨ ਅੱਜ ਇਕ ਡੇਰਾ ਬਣ ਕੇ ਰਹਿ ਗਿਆ ਹੈ। ਪਰੰਤੂ

ਬਾਕੀ ਦਾ ਸਾਰਾ ਭਾਗ ਅਜੇ ਵੀ ਨਿਹੰਗ ਸਿੰਘਾਂ ਦੀ ਛਾਉਣੀ ਹੀ ਹੈ। ਸੋ ਇਤਿਹਾਸਕ ਤੱਥ ਪ੍ਰਗਟ ਕਰਦੇ ਹਨ ਕਿ ਸ੍ਰੀ ਕਲਗੀਧਰ ਜੀ ਨੇ ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਸੱਚ-ਖੰਡ ਸ੍ਰੀ ਹਜ਼ੂਰ ਸਾਹਿਬ ਨੰਦੇੜ (ਦੱਖਣ) ਵਿਖੇ ਹੀ ਸੰਪੂਰਣ ਕੀਤਾ ਹੈ।

ਸ੍ਰੀ ਸਰਬਲੋਹ ਗ੍ਰੰਥ ਪੰਜਾਬ ਦੇਸ਼ ਵਿਚ ਕਰੀਬਨ ਕਰੀਬਨ ਸੰਮਤ ੧੮੯੦ ਦੇ ਲਗ ਭਗ ਪਹੁੰਚਿਆ ਮੰਨਿਆ ਜਾ ਸਕਦਾ ਹੈ। ਇਸ ਤੋਂ ਪਹਿਲੇ ਇਹ ਦੱਖਣ ਦੇਸ਼ ਵਿਚ ਯਾ ਕਿਸੇ ਹੋਰ ਥਾਂ ਵੀ ਰਹਿਆ ਹੋਵੇਗਾ। ਪ੍ਰੰਤੂ ਇਹ ਗਲ ਸ੍ਰੀ ਗੁਰੂ ਦਸਮ ਗ੍ਰੰਥ ਤੇ ਵੀ ਇਸੇ ਤਰ੍ਹਾਂ ਹੀ ਘਟਦੀ ਹੈ। ਸਰਬਲੋਹ ਦੀਆਂ ਜਿਹੜੀਆਂ ਮੌਜੂਦਾ ਬੀੜਾਂ ਹਨ ਇਨ੍ਹਾਂ ਵਿਚ ਸ੍ਰੀ ਹਜ਼ੂਰ ਸਾਹਿਬ ਜੀ ਵਾਲੀ ਬੀੜ ਕਾਫੀ ਪੁਰਾਣੀ ਲਗਦੀ ਹੈ। ਪਰ ਸ੍ਰੀ ਅੰਮ੍ਰਿਤਸਰ ਸ਼ਹੀਦ ਗੰਜ ਬਾਬਾ ਗੁਰਬਖਸ਼ ਸਿੰਘ ਜੀ ਵਾਲੀ ਬੀੜ ਵੀ ਕਾਫੀ ਪੁਰਾਣੀ ਸੀ ਜਿਹੜੀ ਕਿ ਅਕਾਲੀ ਅੰਦੋਲਨ ਵੇਲੇ ਅਲੋਪ ਹੋ ਗਈ। ਇਸ ਲਈ ਖੋਜ ਕਰਨੀ ਹੋਰ ਵੀ ਔਖੀ ਹੋ ਗਈ ਸੀ।

ਸ੍ਰੀ ਮਾਨ ਬਾਬਾ ਧਯਾਨ ਸਿੰਘ ਜੀ ਨੇ ਕੱਟੂ (ਜ਼ਿਲਾ ਨਾਭੇ) ਵਿਚ ਇਕ ਬੀੜ ਤਿਆਰ ਕੀਤੀ, ਜਿਸ ਵਿਚੋਂ ਸ਼ਸਤ੍ਰ ਨਾਮ ਮਾਲਾ, ਤ੍ਰਿਯਾ-ਚਰਿਤ੍ਰ, ਅਤੇ ਜ਼ਫਰਨਾਮਾ, ਕਢ ਦਿਤੇ ਅਤੇ ਸ੍ਰੀ ਸਰਬਲੋਹ 'ਚੋਂ ਅਵਤਾਰਾਂ ਦੀ ਕਥਾ ਦੇ ਪ੍ਰਸੰਗ ਕਢ ਦਿਤੇ (ਇਹ ਬੀੜ ਹੁਣ ਅੰਦਲੇ ਡੇਰੇ ਕਟੂ ਵਿਚ ਬਿਰਾਜਮਾਨ ਹੈ) ਬੇਸ਼ਕ ! ਇਹ ਨਵੀਂ ਕਿਸਮ ਦੀ ਬੀੜ ਉਨ੍ਹਾਂ ਤੋਂ ਬਿਨਾਂ ਆਮ ਦੇ ਖਿਆਲ ਦੀ ਚੀਜ਼ ਨਹੀਂ ਸੀ, ਇਸੇ ਵਾਸਤੇ ਹੀ ਇਸ ਦਾ ਪ੍ਰਚਾਰ ਘਟ ਹੋਇਆ ਹੈ। ਪਰੰਤੂ ਇਹ ਪਕਾ ਸਬੂਤ ਹੈ ਕਿ ਸ਼੍ਰੀਮਾਨ ਬਾਬਾ ਧਯਾਨ ਸਿੰਘ ਜੀ ਦੀ ਖੋਜ ਵਿਚ ਵੀ ਸ੍ਰੀ ਸਰਬਲੋਹ ਗ੍ਰੰਥ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਮਹਾਨ ਰਚਨਾ ਸਿੱਧ ਹੁੰਦਾ ਹੈ।

ਕਿਸੇ ਗ੍ਰੰਥ ਨੂੰ ਜੇ ਪਰਖਣਾ ਹੋਵੇ ਕਿ ਉਸ ਦੀ ਰਚਨਾ ਕਿਸੇ ਹੋਰ ਦੂਜੇ ਗ੍ਰੰਥ ਨਾਲ ਮਿਲਦੀ ਹੈ ਤਾਂ ਇਸ ਹੀ ਕਸੌਟੀ ਨਾਲ ਪਰਖਿਆ ਜਾ ਸਕਦਾ ਹੈ ਕਿ ਇਸ ਗ੍ਰੰਥ ਦੀ ਸਿਧਾਂਤਕ, ਸਾਹਿੱਤਕ ਵੰਡ ਤਕਨੀਕ ਅਤੇ ਸ਼ੈਲੀ ਦੇ ਆਧਾਰ ਉਤੇ ਉਸ ਗ੍ਰੰਥ ਨਾਲ ਮਿਲਦੇ ਜੁਲਦੇ ਹਨ, ਜਿਵੇਂ :--ਬੋਲੀ, ਛੰਦ ਵਾਕਯ; ਕਵਿਤਾ ਦਾ ਬਹਿਰ; ਅਲੰਕਾਰ, ਬ੍ਰਿਤਿ ਉਡਾਰੀ ਸ਼ਬਦਾਵਲੀ ਦਾ ਢੁਕਵਾਂ ਸੁਮੇਲ, ਤੁਲਨਾਵਾਂ, ਉਪਮਾਵਾਂ, ਅਤੇ ਸਮਾਸ-ਸੰਧੀਆਂ ਆਪਸ ਵਿਚ ਦੋਹਾਂ ਗ੍ਰੰਥਾਂ ਦੀਆਂ ਮੇਲ ਖਾਂਦੀਆਂ ਹੋਣ ਆਦਿਕ। ਇਹ ਠੀਕ ਹੈ ਕਿ ਸਾਰੀਆਂ ਲਯਾਂ ਵੀ; ਆਮ ਤੌਰ ਉਤੇ ਅਦਲਾ ਬਦਲੀ ਤਜੁਰਬੇ ਦੇ ਉਤਰਾ ਚੜ੍ਹਾ ਨਾਲ ਚੜ੍ਹਦੀਆਂ ਉਤਰਦੀਆਂ ਰਹਿੰਦੀਆਂ ਹਨ। ਪਰੰਤੂ ਤਾਂ ਵੀ ਅਕਸਰੀਅਤ ਮਿਲਦੀ ਜੁਲਦੀ ਹੀ ਹੁੰਦੀ ਹੈ। ਸ੍ਰੀ ਸਰਬਲੋਹ ਗ੍ਰੰਥ ਤੇ ਸ੍ਰੀ ਗੁਰੂ ਦਸਮ ਗ੍ਰੰਥ ਨੂੰ ਇਸ ਵਿਚਾਰ ਨਾਲ ਤੋਲੀਏ ਤਾ ਬਹੁਤ ਸਾਰੀ ਰਚਨਾ ਮਿਲਦੀ ਜੁਲਦੀ ਹੀ ਪ੍ਰਾਪਤ ਹੁੰਦੀ ਹੈ। ਜਿਹਾ ਕਿ ਇਨ੍ਹਾਂ ਦੋਹਾਂ ਛੰਦਾਂ ਤੋਂ ਅੰਦਾਜ਼ਾ ਲਾਇਆ ਜਾ ਸਕਦਾ ਹੈ :—

ਦੂਰਜਨ ਦਲ ਦੰਡਣਿ, ਅਸੁਰ-ਬਿਹੰਡਣਿ, ਦੁਸ਼੍ਰ ਨਿਕੰਦਨਿ ਆਦਿ ਬ੍ਰਿਤੇ ॥
ਚਛ੍ਰਾਸੁਰ ਮਾਰਣਿ, ਪਤਿਤ ਉਧਾਰਣਿ, ਨਰਕ ਨਿਵਾਰਣਿ ਗੂੜ ਗਤੇ ॥
ਅਛਯ ਅਖੰਡੇ, ਤੇਜ ਪ੍ਰਚੰਡੇ, ਖੰਡ ਉਦੰਡੇ, ਅਲਖ ਮਤੇ ॥
ਜੈ-ਜੈ ਹੋਸੀ ਮਹਿਖਾਸੁਰ-ਮਰਦਨਿ ਰਮਜ-ਕਪਰਦਨਿ ਛਤ੍ਰ-ਛਿਤੇ ॥੧॥੨੧੧॥
ਆਸੁਰੀ-ਬਿਹੰਡਣਿ ਦੁਸ਼ਟ੍ਰ-ਨਿਕੰਦਣਿ ਪੁਸ਼੍ਟ-ਉਦੰਡਣਿ, ਰੂਪ ਅਤੇ ॥
ਚੰਡਾਸੁਰ-ਚੰਡਣਿ, ਮੁੰਡ-ਬਿਹੰਡਣਿ, ਧੂਮ੍ਰ-ਬਿਧੁੰਸਣਿ, ਮਹਿਖ-ਮਥੇ ॥
ਦਾਨਵ-ਪਰਿਹਾਰਣਿ, ਨਰਕ-ਨਿਵਾਰਣਿ, ਅਧਮ ਉਧਾਰਣਿ, ਉਰਧ-ਅੰਧੇ ॥੨॥੨੧੨॥
ਜਾਲਪਾ-ਜਯੰਤੀ, ਸ਼ਤ੍ਰੁ-ਮਥੰਤੀ; ਦੁਸ਼੍ਰ-ਪ੍ਰਦਾਹਨਿ, ਗਾੜ-ਮਤੇ ॥੧੪॥੨੨੪॥
ਦਾਮਨੀ-ਪ੍ਰਕਾਸ਼ੇ, ਉੱਨਤ-ਨਾਸੇ, ਜੋਤਿ-ਪ੍ਰਕਾਸੇ ਅਤੁਲ ਬਲੇ ॥...੧੬॥੨੨੬॥
ਦੁਖ ਦੋਖ ਦਹੰਤੀ, ਜ੍ਵਾਲ ਜਯੰਤੀ ਆਦਿ ਅਨਾਦਿ, ਅਗਾਧਿ ਅਛੇ ॥੧੦॥੨੨੦॥
(ਅਕਾਲ ਉਸਤਤਿ)

ਹੁਣ ਸ੍ਰੀ ਸਰਬਲੋਹ ਗ੍ਰੰਥ ਵਿਚੋਂ ਭੀ ਤ੍ਰਿਭੰਗੀ ਛੰਦ ਲਿਖਦੇ ਹਾਂ ਤਾਂ, ਕਿ ਇਸ ਗ੍ਰੰਥ ਦੇ ਅਤੇ ਉਸ ਦੇ ਅੰਕਾਂ ਨੂੰ ਮਿਲਾ ਕੇ ਅੰਦਾਜ਼ਾ ਲਾਇਆ ਜਾ ਸਕੇ, ਕਿ ਇਹ ਕਿਸ ਦੀ ਰਚਨਾ ਹੈ ?

ਤ੍ਰਿਭੰਗੀ ਛੰਦ—ਸ੍ਰੀ-ਨਮੋ ਭਵਾਨੀ, ਲੋਕਾ-ਰਾਨੀ, ਪ੍ਰਭੰ-ਮੁਰਾਰੀ, ਜਯ ਚੰਡੀ ॥
ਤ੍ਰੈਭਵਨੰ-ਦਾਤਾ, ਜਗ-ਪਿਤ ਮਾਤਾ, ਜੁਗਤਿ-ਬਿਧਾਤਾ, ਭਯ-ਖੰਡੀ ॥
ਸ਼ਤ੍ਰੁਨ-ਦਲ-ਹੰਤੀ, ਅਸੁਰ-ਮਥੰਤੀ, ਜ੍ਵਾਲ-ਜਯੰਤੀ, ਰਿਪੁ-ਡੰਡੀ ॥
ਮਹਿਖਾਸੁਰ-ਮਾਰਨਿ, ਦੁਸ਼੍ਰ-ਪ੍ਰਜਾਰਨਿ, ਪਤਿਤ-ਉਧਾਰਨਿ, ਜਗ-ਮੰਡੀ ॥੧੫੯॥
ਨਰਕਾਨ-ਨਿਵਾਰਨਿ, ਅਧਮ-ਉਧਾਰਨਿ, ਕਿਲਬਿਖ-ਵਾਰਨਿ, ਜਯ ਮਾਯਾ ॥
ਕ੍ਰਿਪਾਲੁ-ਕ੍ਰਿਪਾਲਾ, ਦੀਨ-ਦਯਾਲਾ, ਸ੍ਰੀ-ਬਨ ਮਾਲਾ, ਜਸ-ਛਾਯਾ ॥
ਅਕਲੰਕ-ਸਰੂਪੰ, ਅਛਲਸ-ਭੂਪੰ, ਸੁਖਨਿਧਿ-ਕੂਪੰ, ਹਰਿ-ਰਾਯਾ ॥
ਬੰਦਾਨ-ਖਲਾਸੀ ਪ੍ਰਭੁ-ਅਬਿਨਾਸੀ, ਘਟਿ-ਘਟਿ-ਵਾਸੀ, ਸੁਖਦਾਯਾ ॥੧੬੦।
ਜੈ ਜੈ ਜਗਬੰਦਨਿ, ਦੁਸ਼ਟ ਨਿਕੰਦਨਿ, ਅਸੁਰ ਬਿਹੰਡਣਿ ਗੂੜ ਗਤੇ ॥
ਪਾਪਾਨਿ ਬਿਨਾਸਨਿ, ਕਿਲਬਿਖ ਨਾਸਨਿ, ਦਈਤ ਸੰਤਾਪਨਿ, ਅਚਲ ਮਤੇ
ਸੁੰਭਾਸੁਰ ਹੰਤਾ, ਮੁੰਡ ਦਲੰਤਾ, ਚੰਡ ਮਥੰਤਾ ਆਦਿ ਸਤੇ
ਸ੍ਰੀ ਆਦਿ ਕੁਮਾਰੀ, ਸ਼ਤ੍ਰ ਸੰਘਾਰੀ, ਭਵਨਿਧਿ ਤਾਰੀ, ਪ੍ਰਾਨਪਤੇ ॥੧੬੧॥
ਅਬਿਚਲ ਅਵਾਸੀ, ਜੋਤਿ ਪ੍ਰਕਾਸੀ. ਬ੍ਰਹਮ ਨਿਵਾਸੀ, ਪ੍ਰਭੁ ਪੂਰਨ
ਅਮ੍ਰਿਤ ਗਤਿ ਦਰਸਨਿ, ਸਫਲ-ਸੁਪਰਸਨਿ, ਜੈ ਨਿਤ ਦਰਸਨਿ-ਰਿਪੁ ਚੂਰਨ ॥

ਰਕਤਾਸੁਰ ਖੰਡਨਿ, ਧੂਮ੍ਰ ਬਿਧੁੰਸਨਿ ਜੈ ਜਗ ਮੰਡਨਿ, ਬਿਧਿ ਪੂਰਨ ॥
ਜੈ ਤੇਜ ਪ੍ਰਤਾਪੀ, ਸਰਬੰ ਬਜਾਪੀ, ਅਜਪਾ ਜਾਪੀ, ਜਸ ਪੂਰਨ ॥੧੬॥

ਇਨ੍ਹਾਂ ਬੰਦਾਂ ਦੇ ਪਾਠ, ਯਮਕ, ਰਸ ਰੀਤਿ ਤੋਂ ਸ਼੍ਰੀ ਅਕਾਲ ਉਸਤਤਿ ਦੇ ਬਹੁਤ ਹੀ ਨੇੜੇ ਜਾ ਪਹੁੰਚੀਦਾ ਹੈ। ਜੇ ਇਹ ਸ਼ੰਕਾ ਕਰੀਏ ਕਿ ਓਹੋ ਜਹੀ ਪੂਰੀ ਕੋਈ ਤੁਕ ਨਹੀਂ ਆਈ ? ਤਾਂ ਇਹ ਸਵਾਲ ਗਲਤ ਹੈ ਕਿਉਂਕਿ ਜੇ ਉਹੋ ਹੀ ਤੁਕਾਂ ਫਿਰ ਫਿਰ ਲਿਖਣੀਆਂ ਸਨ ਤਾਂ ਹੋਰ ਬਾਣੀ ਤਾਂ ਨਾ ਹੋਈ, ਕਿੰਤੂ ਇੱਕੋ ਦੀਆਂ ਹੀ ਦੋ ਯਾ ਹੋਰ ਨਕਲਾਂ ਹੋਈਆਂ। ਰਚਨਾਂ ਦਾ ਟਾਕਰਾ ਇਸ ਗਲ ਨਾਲ ਪੂਰਾ ਪੂਰਾ ਸਾਥ ਦਿੰਦਾ ਹੈ ਕਿ ਇਹ ਸ਼੍ਰੀ ਗੁਰੂ ਗ਼ੋਬਿੰਦ ਸਿੰਘ ਸਾਹਿਬ ਦੀ ਹੀ ਬਾਣੀ ਹੈ।

ਇਨ੍ਹਾਂ ਤੋਂ ਬਾਦ ਸ਼੍ਰੀ ਗੁਰੂ ਜੀ ਦੇ ਆਪਣੇ ਪਵਿਤ੍ਰ ਨਾਮਾਂ ਦੀ ਵਿਚਾਰ ਹੈ, ਕਿ ਆਪ ਜੀ ਨੇ ਆਪਣੀ ਰਚਨਾ ਵਿੱਚ ਕਿਹੜੇ ਕਿਹੜੇ ਨਾਮ ਵਰਤੇ ਹਨ ? ਦਸਮ ਸ੍ਰੀ ਗੁਰੁ ਬਾਣੀ ਵਿੱਚ ਗੋਬਿੰਦ ਦਾਸ, ਸ਼ਾਹ ਗੋਬਿੰਦ, ਸ਼ਜ਼ਾਮ, ਰਾਮ (ਅਤੇ ਕਿਤੇ ਕਿਤੇ ਗੋਬਿੰਦ ਸਿੰਘ) ਨਾਮ ਆਏ ਹਨ। ਇਨ੍ਹਾਂ ਸਾਰਿਆਂ ਲਈ ਪ੍ਰਮਾਣ ਲਿਖ ਕੇ ਸਪਸ਼ਟ ਕਰਦੇ ਹਾਂ ਕਿ ਇਹ ਸ਼੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਹੀ ਰਚਨਾ ਹੈ

ਦੋਹਰਾ ॥ ਸਗਲ ਦ੍ਵਾਰ ਕਉ ਛਾਡਿ ਕੈ, ਗਹਯੋ ਤੁਹਾਰੋ ਦ੍ਵਾਰ ॥
ਬਾਂਹ ਗਹੇ ਕੀ ਲਾਜ ਅਸਿ, "ਗੋਬਿੰਦ" ਦਾਸ ਤੁਹਾਰ ॥੮੬੪॥

ਪੁਨਾ :—ਸਦਾ ਦਾਹਿਨੇ ਦਾਸ ਕਉ ਦਾਨ ਦੀਜੈ ॥
ਗੁਰੂ "ਸਾਹ-ਗੋਬਿੰਦ" ਕੀ ਰੱਛ ਕੀਜੈ ॥
(ਭਗੌਤੀ ਸਤੋਤ੍ਰ ਖ਼ਾਸ ਬੀੜ ਦਸਮ ਸ੍ਰੀ: ਗੁ: ਗੋਂ: ਸਾ:)

ਅਬ ਉਚਰੋਂ ਚੋਬਿਸ ਅਵਤਾਰਾ ॥
ਜਿਹ ਬਿਧਿ ਤਿਨ ਕਾ ਲਖਾ ਅਖਾਰਾ
ਸੁਨਿਯਹੁ ਸੰਤ ਸਬੈ ਚਿਤ ਲਾਈ ॥
ਬਰਨਿਤ "ਸਜਾਮ" ਜਥਾ ਮਤਿ ਭਾਈ ॥੮॥
(ਚੋਬਿਸ ਅਵਤਾਰ ਦਸਮ ਸ੍ਰੀ ਗੁ: ਗੋਂ: ਸਾ:)

ਸਵੱਯਾ—ਯੁੱਧ ਕਿਯੋ ਯਦੁਬੀਰਨ ਸੋਂ ਉਰਬੀਰ ਜਬੈ ਕਰ ਮੈ ਅਸਿ ਸਾਜਯੋ ॥
ਮਾਰਿ ਚਮੂ ਸੁਬਿਦਾਰ ਦਈ, ਕਵਿ "ਰਾਮ" ਕਹੈ ਬਲ ਸੋਂ ਨ੍ਰਿਪ ਗਾਜਯੋ ॥
ਸੋ ਸੁਨਿ ਬੀਰ ਡਰੇ ਸਭ ਹੀ, ਧੁਨਿ ਕੈ ਘਨ ਸਾਵਨ ਲਾਜਯੋ ॥
ਛਾਜਤਿ ਯੋਂ ਅਰਿ ਕੇ ਗਨ ਮੈਂ, ਮ੍ਰਿਗ ਕੇ ਬਨ ਮੈਂ ਜਨੁ ਸਿੰਘ ਵਿਰਾਜਯੋ ॥੧੧੪੭॥
(ਸ੍ਰੀ: ਦ: ਗੁ: ਗੋਂ: ਸਾ: ਕ੍ਰਿਸ਼ਨਵਤਾਰ)

ਉਤਲੇ ਛੰਦਾਂ ਦਾ ਮੁਕਾਬਲਾ ਹੁਣ ਸ਼੍ਰੀ ਸਰਬਲੋਹ ਜੀ ਦੇ ਛੰਦਾਂ ਨਾਲ ਕਰੋ :—

ਸੇਵ ਕਰੋ ਕਰੁਨਾ-ਨਿਧਿ ਕੀ ਜਹਿ ਸ਼੍ਰੇਵਤਿ ਚਾਰ ਪਦਾਰਥਿ ਪੱਯੇ ॥
ਨਾਮ ਲਿਯੇ ਜਮ ਤ੍ਰਾਸ ਮਿਟੇ ਕਲਿ ਕਾਲ ਨਸੇ ਹਰਿ ਸ਼ਰਨਿ ਸਿਧੱਯੇ ॥
ਲੋਕ ਪ੍ਰਲੋਕ ਸਭੀ ਸੁਧਰੇ, ਹਰਿ ਭਗਤ ਪ੍ਰਾਪਤਿ ਹੋਇ ਧਜ਼ੱਯੇ ॥
ਦਾਸ "ਗੁਬਿੰਦ" ਫਤਿਹ ਸਤਿਗੁਰੁ ਕੀ, ਅਸ ਪ੍ਰਭੁ ਛੋਡਿ ਅਵਰ ਕਤ ਜੱਯੇ ॥
ਜਾਨਹੁ ਜਾਨ ਸੁਜਾਨ ਸਭੀ, ਅਰਦਾਸ ਇਹੈ ਭਵ ਤਾਪ ਨਿਵਾਰੋ ॥
ਜਨਮ ਮਰਨ ਦੁਹੰ ਤ੍ਰਾਸ ਬਡੋ, ਜਮ ਫੰਧ ਕਟੋ ਭਵ ਪਾਰ ਉਤਾਰੋ ॥
ਹੌਂ ਮਤਿ ਮੰਦ ਅਨਾਥਹਨਾਥ ! ਦਰਿਦ੍ਰ ਹਰੋ. ਮੁਹਿ ਲੇਹੁ ਉਬਾਰੋ ॥
"ਦਾਸ ਗੋਬਿੰਦ" ਬਿਜਯ ਸਤਿਗੁਰੁ ਕੀ, ਵਾਹਦ ! ਵਾਹਦ ਮੁਹਿ ਨਿਸਤਾਰੋ ॥

(ਅਧਯਾਯ ੨)

ਛਮੋ ਨਾਥ ਮੋਰੀ ਢੀਠਾਈ ॥ ਹਮ ਲਹੁਰੇ ਤੁਮ ਅਤਿ ਗਰੂਆਈ ॥
ਜਹੰ ਬਿਧਿ ਰਖਯਾ ਦੇਵਨ ਕਰੇ ॥ ਅਭਯ ਦਾਨ ਦੇ ਅਸੁਰਨ ਮਰੇ ॥
ਤਿਮ ਮੁਰ ਰਖਯਾ ਕਰਹੁ ਗੁਸਾਈਂ ! ਮੈਂ ਆਯੋ ਤੁਮਰੀ ਸਰਨਾਈਂ
"ਦਾਸਗੁਬਿੰਦ" ਫਤਹ ਨਰਹਰੀ ਸਰਬਲੋਹ-ਉਚਰਹੁ ਪਲ ਘਰੀ ॥
ਪੁਨਾ ....ਜਜਨ ਭਜਨ ਮਮ ਖ਼ਾਲਸਾ, ਖ਼ਾਲਸ ਪੂਜਿਬ ਜੋਗ ॥
ਦਾਸ "ਗੋਬਿੰਦ" ਫਤਿਹ ਖਾਲਸਾ, ਦਰਸ ਪਰਸ ਮਿਟਿ ਸੋਗ ॥
ਪ੍ਰਤਖ ਕਲਾ ਪਾਰਬ੍ਰਹਮ ਧਣੀਛੇ, ਗ੍ਰੰਥ ਪੰਥ ਖਾਲਸ ਵਰਤੰਤਾ ॥
"ਦਾਸ ਗੋਬਿੰਦ" ਫਤਿਹ ਸਤਿਗੁਰੁ ਕੀ, ਖਾਸ ਗ੍ਰੰਥ ਗੁਰੁ ਰੂਪ ਬਦੰਤਾ ॥
ਭਯੋ ਨਿਸਤਾਰ ਤ੍ਰਾਸ ਅਸੁਰਨ ਤੇ, ਤਾਰ ਲਿਯੋ ਗੁਰੂ ਜਗਤ ਸਬੈ ॥
"ਸ਼ਾਹ ਗੋਬਿੰਦ" ਫਤਿਹ ਸਤਿਗੁਰ ਕੀ, ਵਾਹਿਗੁਰੂ ਸੁਚਿ ਮੰਤ੍ਰ ਅਖੈ ॥

(ਅਧਯਾਯ ੫)

ਗਉਰੀ ਪੂਰਬੀ :—

ਕਿਸ ਪਹਿ ਕਰਉ ਜੁਹਾਰ ਬੇਨਤੀ ? ਬਿਨਾ ਸਾਮ ਜਗ ਮਾਇ ॥
ਤੁਮਰੀ "ਸਯਾਮ" ਸਰਣਿ ਜਗਬੰਦਨ, ਹਉਂ ਮਤਿ ਮੰਦ ਅਧੀਨ ਰਜ਼ਾਇ ॥
ਮਹਾ ਭਯਾਨ ਕਠਿਨ ਭਯ ਸਾਗਰ, ਹਰਿ ਬਿਨੁ ਤਰਨੁ ਨਹੀ ਕਤ ਜਾਇ ॥
ਹਉਂ ਮਤਿ ਮੰਧ ਅੰਧ ਮਤਿ ਬਾਵਰ, ਅੰਤ ਸਮਯ ਹਰਿ ਹੋਹੁ ਸਹਾਇ ॥

(ਅਧਯਾਯ ੧)

ਬਿਸਨੁਪਦ ਮਾਲਕੌਸ ਝੂਲਨਾ

ਟੂਟਿ ਸੰਨਾਹ ਤਨਤ੍ਰਾਨੁ ਬਖਤਰ ਜ਼ਿਰਹ
ਟੋਪ ਗਲ-ਸੰਜ ਝੜਿ ਗਏ ਸਬ ਹੀ ॥
ਝਲਤਿ ਤਨ ਬ੍ਰਿਨ ਬਹੁ ਖਾਯ ਘਾਯਨ ਸੁਧਿ,
ਸੁ-ਨਦ ਸ੍ਰੋਨ ਕੋ ਪੈਰ ਭਟ ਜੂਝਿ ਤਬ ਹੀ॥
ਅਸ ਮਚਯੋ ਸੰਗ੍ਰਾਮ ਨਹਿ ਆਗੈ ਕਬਹਿ,
ਸੂਰ-ਪਰ ਸੂਰ-ਗਿਰ ਗਏ ਦਬ ਹੀ ॥
ਕਹਿਤ-ਕਬਿ "ਰਾਮ" ਤੁਮ, ਸੁਨਹੁ-ਪ੍ਰਿਯ-ਸੰਤ-ਜਨ !
ਸਮਰ ਭਾਰਤ ਸੂਰਨ ਅਸੁਰ ਫਬ ਹੀ ॥

(ਅਧਯਾਯ ੪)

ਇਨ੍ਹਾਂ ਦੋਹਾਂ ਗ੍ਰੰਥਾਂ ਦਿਆਂ ਛੰਦਾਂ ਨੂੰ ਵਿਚਾਰਿਆਂ, ਰਸ, ਰੀਤਿ, ਯਮਕ, ਲਯ ਅਤੇ ਅਨੁਪ੍ਰਾਸ ਆਦਿਕਾਂ ਤੋਂ ਪਤਾ ਲਗਦਾ ਹੈ, ਕਿ ਇਹ ਇੱਕੋ ਹੀ ਲਿਖਾਰੀ ਦੀ ਕਲਮ ਦੇ ਲਿਖੇ ਹੋਏ ਹਨ। ਅਤੇ ਲਗਪਗ ਇਥੇ ਉਹ ਸਾਰੇ ਨਾਮ ਭੀ ਆ ਗਏ ਹਨ, ਜਿਨਾਂ ਨੂੰ ਆਪ ਜੀ ਨੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਵਰਤਿਆ ਹੈ। ਇਨ੍ਹਾਂ ਸਾਰਿਆਂ ਹੀ ਵਾਕਾਂ ਤੋਂ ਬਹੁਤ ਪ੍ਰਬਲ ਗ਼ਯਾਨ ਹੁੰਦਾ ਹੈ, ਕਿ ਇਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਰਚਨਾ ਹੈ।

ਹੁਣ ਇਸ ਗ੍ਰੰਥ ਦੀਆਂ ਬੀੜਾਂ ਦਾ ਅਤੇ ਛੋਟੀਆਂ ਕਾਪੀਆਂ ਦਾ ਜ਼ਿਕਰ ਕਰਨਾ ਵੀ ਬਹੁਤ ਲਾਭਦਾਯਕ ਸਾਬਤ ਹੋਵੇਗਾ, ਕਿਉਂਕਿ ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਛਾਪੇ ਦੇ ਰੂਪ ਵਿਚ ਲਿਆਉਣ ਦੀ ਸੇਵਾ ਤੋਂ ਪਹਿਲਾਂ ਇਹਨਾਂ ਸਾਰੀਆਂ ਹੀ ਬੀੜਾਂ ਦੇ ਦਰਸ਼ਨ-ਦੀਦਾਰੇ ਕਰਕੇ ਖੋਜਿਆ ਗਿਆ ਹੈ ਅਤੇ ਕੁਝ-ਨ-ਕੁਝ ਨੋਟ ਲਗਪਗ ਸਾਰੀਆਂ ਤੋਂ ਹੀ ਲਏ ਗਏ ਹਨ। ਜਿਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ :—

੧. ਸ੍ਰੀ ਹਜ਼ੂਰ ਸਾਹਿਬ ਬੁੰਗਾ ਮਾਈ ਭਾਗੋ. (ਨਾਦੇੜ ਦੱਖਣ) ਇਹ ਬੀੜ ਵਡੇ ਪੁਜਾਰੀ ਜੀ ਦੀ ਨਿਜੀ ਜਾਇਦਾਦ ਵਿਚ ਹੈ, ਇਸ ਨਾਲ ਸ੍ਰੀ ਸੱਚਖੰਡ ਦੇ ਪ੍ਰਬੰਧ ਦਾ ਕੋਈ ਸੰਬੰਧ ਨਹੀਂ, ਜਦੋਂ ਪੁਜਾਰੀ ਜੀ ਤੋਂ ਮੰਗ ਕੇ ਸੱਚਖੰਡ ਕਥਾ ਆਦਿ ਲਈ ਲੈ ਜਾਂਦੇ ਹਨ, ਤਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤੁਲਯ ਹੀ ਇਸ ਬੀੜ ਦਾ ਭੀ ਪੂਜਨ ਆਦਿਕ ਕੀਤਾ ਜਾਂਦਾ ਹੈ।

੨. ਸ੍ਰੀਮਾਨ ਭਾਈ ਨਾਨੂ ਸਿੰਘ ਜੀ ਦੇ ਘਰ ਸ੍ਰੀ ਹਜ਼ੂਰ ਸਾਹਿਬ (ਨਾਂਦੇੜ ਦੱਖਣ) ਅਜ ਕੱਲ ਏਹੋ ਬੀੜ ਮਾਤਾ ਸਾਹਿਬ ਦੇਵਾਂ ਜੀ ਦੇ ਗੁਰਦੁਆਰੇ ਵਿੱਚ ਸ੍ਰੀ ਮਾਨ ਬਾਬਾ ਮਿੱਤ ਸਿੰਘ ਨਿਹੰਗ ਸਿੰਘ ਜੀ ਦੀ ਸਮਾਧਿ ਤੇ ਪ੍ਰਕਾਸ਼ਮਾਨ ਹੈ।

੩. ਸ੍ਰੀਮਾਨ ਸ੍ਰ: ਰਾਜਿੰਦ੍ਰ ਸਿੰਘ ਜੀ ਦੇ ਘਰ (ਮਟਖਨੂਆਂ ਜ਼ਿਲਾ ਬਹਿੜਾਯਚ ਯੂ. ਪੀ.) ਇਨ੍ਹਾਂ ਦਾ ਪਿੱਛਾ ਪਿੰਡ ਕੁੱਲਾ ਜ਼ਿ: ਅੰਮ੍ਰਿਤਸਰ ਹੈ।

੪. ਬੁੰਗਾ ਦਮਦਮੀਆ (ਮੁਕਤਸਰ), ਇਹ ਬੀੜ ਪੁਜਾਰੀ ਕੁੰਡਾ ਸਿੰਘ ਵਲੋਂ ਸੰਤ ਗੁਰਮੁਖ ਸਿੰਘ ਜੀ (ਡੇਰਾ ਬਾਬਾ ਸ਼ਾਮ ਸਿੰਘ ਜੀ ਸੇਵਾ ਪੰਥੀ ਅੰਮ੍ਰਿਤਸਰ ਵਾਲਿਆਂ) ਨੂੰ ਬੁੰਗਾ ਦੇਣ ਸਮੇਂ ਗੁੰਮ ਹੋ ਗਈ ਹੈ, ਜਿਸਦਾ ਹੁਣ ਪਤਾ ਨਹੀਂ ਕਿ ਕਿੱਥੇ ਹੈ ?

ਡੇਰਾ ਸ੍ਰੀਮਾਨ ਬਾਬਾ ਧਜਾਨ ਸਿੰਘ ਜੀ ਕੱਟੂ (ਜ਼ਿਲਾ ਨਾਭਾ) ਇਸ ਬੀੜ ਦੇ ਆਦਿ ਵਿੱਚ ਸੰਮਤ ੧੭੫੫ ਮਿਤੀ ਬੈਸਾਖ ਸੁਦੀ ੫, ਲਿਖਤਾ ਹੋਇਆ ਹੈ।

੬. ਸ੍ਰੀਮਾਨ ਸ੍ਰ. ਬ. ਕਾਹਨ ਸਿੰਘ ਜੀ ਦੀ ਲਾਇਬ੍ਰੇਰੀ (ਨਾਭਾ) ਇਹ ਬੀੜ ਪੰਨੇ ੩੩੫ ਤੋਂ ਆਰੰਭ ਹੁੰਦੀ ਹੈ। ਹੁਣ ਇਹ ਭੀ ਕੱਟੂ ਵਿਚ ਹੀ ਪਹੁੰਚ ਗਈ ਹੋਈ ਹੈ।

੭. ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਾਤਸ਼ਾਹੀ ੯ਵੀਂ (ਜੀਂਦ)

੮. ਬੁੰਗਾ ਮਦਰਸਾ ਸ੍ਰੀਮਾਨ ਮਹੰਤ ਭਗਤ ਸਿੰਘ ਜੀ (ਦਮਦਮਾ ਸਾਹਿਬ) ਇਹ ਬੀੜ ਗਿਆਨੀ ਬਿਸ਼ਨ ਸਿੰਘ ਖਾਲਸਾ ਕਾਲਜ ਦੇ ਗ੍ਰੰਥੀ ਲਿਆਏ ਸਨ, ਪਰ ਹੁਣ ਇਸ ਦਾ ਠੀਕ ਪਤਾ ਨਹੀਂ ਮਿਲਦਾ। ਏਸ ਦੀ ਨਕਲ ਖਰੜਾ ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਵਿਚ ਹੁਣ ਮੌਜੂਦ ਹੈ।

੯. ਸ੍ਰੀ ਗੁਰੂ ਨਾਨਕ ਆਸ਼੍ਰਮ ਚਕਾਰ (ਕਸ਼ਮੀਰ) [ ਪਾਕਸਤਾਨੀ ਅੰਦੋਲਨ ਵੇਲੇ ਤੋਂ ਇਸ ਬੀੜ ਦਾ ਪਤਾ ਨਹੀਂ ਕਿ ਕਿਥੇ ਹੈ]

੧੦. ਸ੍ਰੀ ਨਾਨਕਿਆਣਾ ਸਾਹਿਬ ਗੁਰੂਦੁਆਰਾ (ਸੰਗਰੂਰ):—ਇਹ ਬੀੜ ਮਹੰਤ ਗਿਆਨੀ ਲਾਲ ਸਿੰਘ ਦੇ ਪ੍ਰਬੰਧ ਵਿਚੋ ਚੋਰੀ ਹੋ ਗਈ ਹੈ।

੧੧. ਲਾਇਬ੍ਰੇਰੀ ਸਰਕਾਰੀ (ਸੰਗਰੂਰ):—ਇਹ ਬੀੜ ਹੁਣ ਗੌਰਮਿੰਟ ਲਾਇਬ੍ਰੇਰੀ ਪਟਿਆਲਾ ਵਿਚ ਹੈ। ਜੋ ਹੁਣ ਡਾਇਰੈਕਟਰ ਸ: ਗੰਡਾ ਸਿੰਘ ਜੀ ਹਿਸਟੋਰੀਅਨ ਪਾਸ ਹੈ।

੧੨. ਸਮਾਧੀਆਂ ਮਹਾਰਾਜਗਾਨ (ਸੰਗਰੂਰ)

੧੩. ਗੁਰੁਦੁਆਰਾ ਡਿਉੜੀ ਸਾਹਿਬ (ਸੰਗਰੂਰ)

੧੪. ਸ੍ਰੀ ਆਨੰਦਪੁਰ ਸਾਹਿਬ ਸ਼ਹੀਦ ਬਾਗ਼ (ਰੋਪੜ)

੧੫. ਗੁਰੁਦੁਆਰਾ ਰਤੌਕੀ (ਜ਼ਿਲਾ ਅੰਮ੍ਰਿਤਸਰ) ਜਿਹੜੀ ਕਟੂ ਦੀ ਬੀੜ ਦੇ ਅਨੁਸਾਰ ਨਕਲ ਹੈ।

੧੬. **ਸੁਖੇਵਾਲੀ ਬਗੀਚੀ (ਪਟਿਆਲਾ)** ਇਹ ਬੀੜ ਅਜੇ ਸੰਚੀਆਂ ਵਿਚ ਹੀ ਹੈ ਜਿਲਦ ਨਹੀਂ ਬਧੀ। ਮਹੰਤ ਹਰਨਾਮ ਸਿੰਘ ਨਿਹੰਗ ਏਸ ਬੀੜ ਨੂੰ ਆਪਣੀ ਬਦਲੀ ਵੇਲੇ ਨਾਲ ਹੀ ਲੈ ਗਏ ਹਨ। ਮਹੰਤ ਹਰਨਾਮ ਸਿੰਘ ਦੇ ਵਿਦਿਆਰਥੀ ਲਿਖਾਰੀ ਨਿਰੰਜਨ ਸਿੰਘ ਜੀ ਦੀ ਹੀ ਇਹ ਲਿਖੀ ਹੋਈ ਹੈ, ਅਤੇ ਇਹ ਮਾਈ ਭਾਗੋ ਜੀ ਦੇ ਬੁੰਗੇ ਸ੍ਰੀ ਹਜ਼ੂਰ ਸਾਹਿਬ ਵਾਲੀ ਬੀੜ ਦੀ ਨਕਲ ਹੈ।

੧੭. ਸ੍ਰੀ ਸਾਧੁਬੇਲਾ ਤੀਰਥਿ ਸੱਖਰ (ਸਿੰਧ) :–ਇਸ ਬੀੜ ਦਾ ੧੫ ਅਗਸਤ ਸੰਨ ੧੯੪੭ ਤੋਂ ਬਾਦ ਦਾ ਕੋਈ ਪਤਾ ਨਹੀਂ, ਕਿ ਕਿਤੇ ਹੈ ਯਾ ਨਹੀਂ ?

੧੮. ਭਾਈ ਸੰਪੂਰਨ ਸਿੰਘ ਜੀ ਨਿਹੰਗ ਸਿੰਘ (ਸ਼ਮੀਰ)

੧੯. ਸੰਨ ੧੯੪੭ ਈ: ਨੂੰ ਲਾਹੌਰ ਵਿਚ ਹੀ ਇਹ ਰਹਿ ਗਈ ਹੈ।

੨੦. ਦੋ ਬੀੜਾਂ ਹੁਣ ਵੀ ਗੁਰੂ ਕਾ ਬਾਗ ਸ੍ਰੀ ਆਨੰਦਪੁਰ ਸਾਹਿਬ ਵਿਖੇ ਹਨ। ਉਪਰੋਕਤ ੨੦ ਬੀੜਾਂ ਦੇ ਦਰਸ਼ਣ ਕਰਨ ਉਪ੍ਰੰਤ ਅਤੇ ਇਨ੍ਹਾਂ ਤੋਂ ਵਿਚਾਰ ਕੇ ਪਾਠਾਂਤ੍ਰ, ਫੁਟ ਨੋਟ ਅਤੇ ਅੰਕਾਂ ਦੀ ਸੁਧਾਈ ਕੀਤੀ ਗਈ ਹੈ। ਹੋ ਸਕਦਾ ਹੈ ਕਿ ਕੁਝ ਬੀੜਾਂ ਉਹ ਵੀ ਹੋਣ ਜਿਨ੍ਹਾਂ ਦੇ ਅਜੇ ਦਰਸ਼ਨ ਨਹੀਂ ਕੀਤੇ ਜਾ ਸਕੇ।

੨੧. ਸ਼ਹੀਦ ਗੰਜ ਬਾਬਾ ਗੁਰਬਖਸ਼ ਸਿੰਘ ਜੀ (ਅੰਮ੍ਰਿਤਸਰ) ਇਹ ਬੀੜ ਅਕਾਲੀ ਅੰਦੋਲਨ ਸੰਨ ੧੯੨੦ ਵੇਲੇ ਪੁਜਾਰਨਿ ਮਾਈ ਤੋਂ ਗੁਮ ਹੋ ਚੁਕੀ ਹੈ, ਜਿਸ ਦਾ ਅਜੇ ਪਤਾ ਨਹੀਂ ਕਿ ਕਿੱਥੇ ਹੈ ?

੨੨.. ਸੁਣਿਆ ਗਿਆ ਹੈ ਕਿ, ਨਾਮਧਾਰੀ ਸੰਪ੍ਰਦਾਇ ਦੇ ਤੋਸ਼ੇਖ਼ਾਨੇ ਵਿੱਚ ਵੀ ਇਕ ਬੀੜ ਵਿਰਾਜਮਾਨ ਹੈ

੨੩. ਇਕ ਬੀੜ ਹੁਣ ਭੀ ਡਾ: ਭਾਈ ਵੀਰ ਸਿੰਘ ਜੀ ਦੀ ਲਾਇਬ੍ਰੇਰੀ ਵਿਚ ਮੌਜੂਦ ਹੈ।

੨੪. ਲਖਣ ਪੁਰ (ਯੂ. ਪੀ.) ਵਿੱਚ ਇਕ ਬੀੜ ਸੁਣੀ ਗਈ ਹੈ।

ਇਨ੍ਹਾਂ ਤੋਂ ਵਖਰੀਆਂ——ਜਿਹੜੀਆਂ ਛੋਟੀਆਂ ਛੋਟੀਆਂ ਸੰਚੀਆਂ ਮਿਲੀਆਂ ਹਨ। ਉਹ ਬੀ ਹੋਰ ਵਧੀਕ ਜਾਣਕਾਰੀ ਲਈ ਲਾਭਦਾਇਕ ਹਨ ।

੧. ਸ੍ਰੀ ਅੰਮ੍ਰਿਤਸਰ ਡੇਰਾ ਮਹਾਰਾਜ ਸਿੰਘ ਜੀ ਵਿੱਚ ਸ੍ਰੀ ਸਰਬਲੋਹ ਜੀ ਦਾ ਇਕ੍ਰ ਅਧਯਾਯ ਕਿਸੇ ਮਹਾਂਪੁਰਸ਼ ਦਾ ਲਿਖਿਆ ਹੋਇਆ ਹੈ, ਜੋ ਮਹੰਤ ਰਘੁਬੀਰ ਸਿੰਘ ਜੀ ਵੇਲੇ ਮੌਜੂਦ ਸੀ।

੨. ਕੁੱਲਾ (ਤਹਿਸੀਲ ਪੱਟੀ) ਵਿੱਚ ਭਾਈ ਰਾਮ ਸਿੰਘ ਜੀ ਗਯਾਨੀ ਪਾਸੋਂ ਡੇਢ ਅਧਯਾਯ ਸ੍ਰੀ ਸਰਬਲੋਹ ਦਾ ਲਿਖਿਆ ਹੋਇਆ ਮਿਲਿਆ ਹੈ ।

੩. ਸੰਗਰੂਰ ਨਿਵਾਸੀ ਗਜਾਨੀ ਹਜ਼ੂਰਾ ਸਿੰਘ (ਪ੍ਰਗਜਾ-ਚਖਛੂ) ਪਾਸ ਚਾਰ ਅਧਜਾਯ ਸ੍ਰੀ ਸਰਬਲੋਂਹ ਜੀ ਦੀ ਬੀੜ ਸੁਣੀ ਹੈ। ਇਸ ਸੱਜਣ ਪਾਸ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਲੱਖਣ ਜਹੀ ਭੀ ਇਕ ਬੀੜ ਸੀ।

੪. ਪਬਲਿਕ ਲਾਇਬ੍ਰੇਰੀ (ਲਾਹੌਰ) ਵਿਚ ੭੮ ਪਤ੍ਰੇ ਸ੍ਰੀ ਸਰਬਲੋਂਹ ਦੇ ਜੰਗ ਦੇ ਪ੍ਰਸੰਗ ਵਿਚੋਂ ਪੂਰੀ ਬੀੜ ਦੇ ਆਕਾਰ ਵਾਲੇ, ਪੰਜਵੇਂ ਅਧਜਾਯ ਵਿਚੋਂ ਲਿਖੇ ਪਏ ਹੋਏ ਹਨ।

੫. ਸੇਖਾ (ਜ਼ਿਲਾ ਨਾਭਾ) ਵਿਚ ਇਕ ਬੀੜ ਚਾਰ ਅਧਜਾਯ ਦੀ ਸੁਣੀ ਹੈ।

੬. ਖਾਲਸਾ ਪ੍ਰਕਾਸ਼ ਆਦਿਕ ਪ੍ਰਕਰਣ ਤਾਂ ਬੇਅੰਤ ਹੀ ਗੁਰਮੁਖਾਂ ਪਾਸ ਛਪੇ ਹੋਏ ਅਥਵਾ ਲਿਖੇ ਹੋਏ ਵੇਖੇ ਗਏ ਹਨ।

ਹੁਣ ਜਿਨ੍ਹਾਂ ਸੱਜਣਾਂ ਨੇ ਸ੍ਰੀ ਸਰਬਲੋਂਹ ਜੀ ਦੇ ਪ੍ਰਚਾਰ ਵਿੱਚ ਕੁਝ ਗ੍ਰੰਥਾਂ ਵਿੱਚ ਲੇਖ ਲਿਖੇ ਹਨ। ਉਹ ਭੀ ਦਰਸਾਵਣ ਯੋਗ ਹਨ:—

੧. ਸ੍ਰੀਮਾਨ ਗਜਾਨੀ ਗਜਾਨ ਸਿੰਘ ਜੀ-ਪੰਥ ਪ੍ਰਕਾਸ਼
੨. ਸ੍ਰੀਮਾਨ ਬਾਬਾ ਸੁਮੇਰੁ ਸਿੰਘ ਜੀ-ਗੁਰੁ ਪਦ ਪ੍ਰੇਮ ਪ੍ਰਕਾਸ਼।
੩. ਸ੍ਰੀਮਾਨ ਹੈਡ ਗ੍ਰੰਥੀ ਅਕਾਲੀ ਹਜ਼ੂਰਾ ਸਿੰਘ ਜੀ ਨਿਹੰਗ ਸ੍ਰੀ ਹਜ਼ੂਰ ਸਾਹਿਬ (ਨਾਂਦੇੜ ਦੱਖਣ)
੪. ਸ੍ਰੀਮਾਨ ਅਕਾਲੀ ਕੌਰ ਸਿੰਘ ਜੀ ਨਿਹੰਗ, ਸੰਸਥਾਪਕ ਗੁਰੂ ਨਾਨਕ ਆਸ਼੍ਰਮ ਚਕਾਰ (ਕਸ਼ਮੀਰ)
੫. ਸ੍ਰੀਮਾਨ ਨਿਹੰਗ ਸੰਪੂਰਨ ਸਿੰਘ ਜੀ (ਧੌਲਾ ਤਪਾ)
੬. ਸ੍ਵਾਮੀ ਸੁਤੀਖਛਣ-ਮੁਨਿ ਜੀ ਸ੍ਰੀ ਸਾਧੁਬੇਲਾ (ਸਿੰਧ)
੭. ਸ੍ਰੀਮਾਨ ਗਜਾਨੀ ਬਿਸ਼ਨ ਸਿੰਘ ਜੀ ਗ੍ਰੰਥੀ ਖਾਲਸਾ ਕਾਲਜ (ਅੰਮ੍ਰਿਤਸਰ)
੮. ਸ੍ਰੀਮਾਨ ਭਾਈ ਰਾਮ ਸਿੰਘ ਜੀ ਗਜਾਨੀ ਕੁੱਲਾ (ਅੰਮ੍ਰਿਤਸਰ)
੯. ਸ੍ਰੀਮਾਨ ਗਜਾਨੀ ਤੇਜਾ ਸਿੰਘ ਜੀ ਕਰਤਾ-ਨਿਰਮਲ ਇਤਿਹਾਸ।
੧੦. ਸ੍ਰੀਮਾਨ ਸ੍ਰਦਾਰ ਸਾਵਣ ਸਿੰਘ (ਗੁਰੁ ਪੁਰ ਨਿਵਾਸੀ) (ਲਾਹੌਰ)
੧੧. ਸ੍ਵਾਮੀ ਸ਼ਿਵਰਾਮ ਦਾਸ ਜੀ ਉਦਾਸੀਨ (ਚਕ੍ਰਵਰਤੀ)
੧੨. ਭਾਈ ਭਾਗ ਮਲ ਜੀ (ਸਰਗੋਧਾ)
੧੩. ਪ੍ਰਿੰਸੀਪਲ ਜੋਧ ਸਿੰਘ ਜੀ (ਖਾ. ਕਾ. ਅੰਮ੍ਰਿਤਸਰ)

ਇਨ੍ਹਾਂ ਤੋਂ ਭਿੰਨ ਜਿਨ੍ਹਾਂ ਨੇ ਆਪਣੇ ਪੁਰਸ਼ਾਰਥ ਨਾਲ ਪ੍ਰਚਾਰਨ ਦਾ ਯਤਨ ਤਾਂ ਕੀਤਾ ਹੈ ਪ੍ਰੰਤੂ ਪ੍ਰੇਸ ਵਿਚ ਨਾਂ ਔਣ ਕਰਕੇ ਪ੍ਰਸਿੱਧ ਨਹੀਂ ਹੋ ਸਕੇ। ਉਨ੍ਹਾਂ ਦੀ ਗਜਾਤ ਇਸ ਤਰ੍ਹਾਂ ਹੈ:—

(ੳ) ਸ੍ਰੀਮਾਨ ਮਹਾਰਾਜ ਰਘੁਬੀਰ ਸਿੰਘ ਜੀ (ਜੀਂਦ) ਇਨ੍ਹਾਂ ਨੇ ਭਾਈ ਚੰਦਾ ਸਿੰਘ

ਆਦਿਕ ਲਿਖਾਰੀਆਂ ਤੋਂ ਕਈ ਬੀੜਾਂ ਸ੍ਰੀ ਸਰਬਲੋਹ ਜੀ ਦੀਆਂ ਲਿਖਵਾਈਆਂ, ਜਿਨ੍ਹਾਂ ਵਿਚੋਂ ੩ ਹੁਣ ਵੀ ਸੰਗਰੂਰ ਅਤੇ ਜੀਂਦ ਵਿਚ ਹਨ।

(ਅ) ਸ੍ਰੀਮਾਨ ਮਿਤ ਸਿੰਘ ਜੀ ਨਿਹੰਗ ਸਿੰਘ ਜਥੇਦਾਰ ਗੁਰਦੁਆਰਾ ਮਾਤਾ ਸਾਹਿਬ ਦੇਵਾਂ, ਸ੍ਰੀ ਹਜ਼ੂਰ ਸਾਹਿਬ (ਨਾਂਦੇੜ) ਇਨ੍ਹਾ ਨੇ ਬਹੁਤ ਲਿਖਵਾ ਕੇ ਪ੍ਰਚਾਰ ਕੀਤਾ। ਆਪ ਸ੍ਰੀ "ਸਰਬ-ਲੋਹ" ਗ੍ਰੰਥ ਜੀ ਦੇ ਛਾਪੇ ਦੇ ਰੂਪ ਵਿਚ ਦਰਸ਼ਨ ਕਰਨ ਲਈ ਉਤਾਵਲੇ ਸਨ। ਪ੍ਰੰਤੂ ਆਪ ਇਸ ਕਾਰਜ ਦੇ ਆਰੰਭ ਤੋਂ ਪਹਿਲੋਂ ਹੀ ਗੁਰਪੁਰੀ ਸਿਧਾਰ ਗਏ।

(ੲ) ਸ੍ਰੀਮਾਨ ਭਾਈ ਸੇਵਾ ਸਿੰਘ ਜੀ ਲਿਖਾਰੀ (ਸ੍ਰੀ ਹਜ਼ੂਰ ਸਾਹਿਬ) ਆਪ ਅਰਬੀ, ਫਾਰਸੀ ਅਤੇ ਗੁਰਬਾਣੀ ਦੇ ਬਹੁਤ ਡੂੰਘੇ ਵਿਦੁਾਨ ਸਨ, ਜਿਨ੍ਹਾਂ ਨੇ ਕਈ ਸੰਚੀਆਂ ਸ੍ਰੀ ਸਰਬਲੋਹ ਜੀ ਦੀਆਂ ਲਿਖਕੇ ਸੰਗਤ ਵਿਚ ਪ੍ਰਚਾਰ ਕੀਤਾ। (ਸ) ਭਾਈ ਰਾਮ ਸਿੰਘ ਗੁਰੁਸਰੀਆ, (ਹ) ਭਾਈ ਦਲ ਸਿੰਘ ਦਮਦਮੀਆ, (ਕ) ਲਿਖਾਰੀ ਨਿੰਰਜਨ ਸਿੰਘ, (ਸ) ਲਿਖਾਰੀ ਨਰੈਣ ਸਿੰਘ, (ਗ) ਭਾਈ ਚੰਦਾ ਸਿੰਘ, (ਘ) ਨਿਹੰਗ ਸਿੰਘ ਤੇਜਾ ਸਿੰਘ ਆਦਿਕ ਇਨਾਂ ਸਾਰਿਆਂ ਨੇ ਹੀ ਸਰਬਲੋਹ ਜੀ ਦੇ ਪ੍ਰਚਾਰ ਲਈ ਕਾਫੀ ਯਤਨ ਕੀਤੇ ਹਨ। ਜਿਨ੍ਹਾਂ ਵਿਚੋਂ ਕਈਆਂ ਦੀ ਪ੍ਰਸਿਧੀ, ਕਈਆਂ ਨੂੰ ਬਹੁਤੀ ਸਫਲਤਾ, ਕਈਆਂ ਨੂੰ ਥੋੜੀ ਜਿਹੀ ਸਫਲਤਾ ਪ੍ਰਾਪਤ ਹੋਈ ਹੈ।

## ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਜੀ ਅਤੇ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ" ਦਾ ਸੁਮੇਲ

ਸ੍ਰੀ ਸਰਬਲੋਹ ਗ੍ਰੰਥ ਵਿੱਚ ਹਰ ਪ੍ਰਕਰਣ ਨਾਲ ਪਹਿਲੇ ਸਤਿਗੁਰਾਂ ਜੀ ਦੀ ਆਦਿ ਬਾਣੀ ਨੂੰ ਹੀ ਮੁੱਖ ਰਖਿਆ ਹੋਇਆ ਹੈ। ਭਾਵੇਂ ਇਸ ਵਿੱਚ ਆਏ ਹੋਏ ਅਨੇਕਾਂ ਸਵਯੇ "ਖਾਲਸਾ" ਪ੍ਰਕਾਸ਼ ਦੇ ਹਨ, ਪਰ ਇਹ ਸਿੱਧ ਕਰਦੇ ਹਨ ਕਿ ਕਲਗੀਧਰ ਜੀ ਦੇ "ਖਾਲਸਾ" ਦੀ ਰੂਪ-ਰੇਖਾ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਆਰੰਭ ਕੀਤੀ ਹੋਈ ਹੈ।

ਆਪ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਜੋਤੀ (ਬਾਣੀ) ਦਾ ਆਨੰਦ ਪੂਰਣ ਰੂਪ ਵਿੱਚ ਮਾਣਿਆ ਹੈ। ਇਸ ਸਮਯ ਆਪ ਦੇ ਹ੍ਰਿਦਯ ਉਪਰ ਬਾਣੀ ਦਾ ਹੀ ਪ੍ਰਭਾਵ ਪਿਆ ਹੋਇਆ ਹੈ। ਹੁਣ ਭਾਵੇਂ ਆਪ ਕੋਈ ਵੀ ਬਾਣੀ ਉੱਚਰਦੇ, ਉਸ ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਹਿਬ ਜੀ ਦੀ ਬਾਣੀ ਦਾ ਆਭਾਸ ਜ਼ਰੂਰ ਹੀ ਆ ਪੈਂਦਾ ਹੈ। ਇਨ੍ਹਾ ਉਪਰੋਕਤ ਪੰਕਤੀਆ ਤੋਂ ਸਾਫ ਪ੍ਰਤੀਤ ਹੁੰਦਾ ਹੈ, ਕਿ ਆਪ ਜੀ ਇਸ ਸਮੇਂ ਮਾਂਝ ਰਾਗ ਦੀ ਵਾਰ ਦੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉੱਚਾਰੇ ਹੋਏ ਸਤਾਈਂਵੇਂ ਸਲਕ ਦਾ ਤਰਜੁਮਾ ਕਰ ਰਹੇ ਹਨ। ਮੂਲ ਸਲੋਕ ਇਹ ਹੈ:

ਸਿਰੁ ਖੋਹਾਇ ਪੀਅਹਿ ਮਲਵਾਣਿ, ਜੂਠਾ ਮੰਗਿ ਮੰਗਿ ਖਾਹੀ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ, ਪਾਣੀ ਦੇਖਿ ਸਗਾਹੀ॥
ਭੇਡਾ ਵਾਗੀ ਸਿਰੁ ਖੋਹਾਇਨਿ, ਭਰੀਅਨਿ ਹਥ ਸੁਆਹੀ
ਮਾਊ ਪੀਊ ਕਿਰਤੁ ਗਵਾਇਨਿ, ਟਬਰ ਰੋਵਨ ਧਾਹੀ॥
ਓਨਾ ਪਿੰਡੁ ਨ ਪਤਲਿ ਕਿਰਿਆ, ਨ ਦੀਵਾ ਮੁਏ ਕਿਥਾਊ ਪਾਹੀ॥
ਅਠਸਠਿ ਤੀਰਥਿ ਦੇਨਿ ਨ ਢੋਈ, ਬ੍ਰਹਮਣ ਅੰਨ ਨ ਖਾਹੀ॥
ਸਦਾ ਕੁਚੀਲ ਰਹਹਿ ਦਿਨਰਾਤੀ ਮਥੈ ਟਿਕੈ ਨਾਹੀ॥
ਝੁੰਡੀ ਪਾਇ ਬਹਨਿ ਨਿਤਿ ਮਰਣੈ, ਦੜਿ ਦੀ ਬਾਣਿ ਨ ਜਾਹੀ॥
ਲਕੀ ਕਾਸੇ, ਹਥੀ ਫੁੰਮਣ, ਅਗੋ ਪਿਛੀ ਜਾਹੀ॥

ਨਾ ਓਇ ਜੋਗੀ ਨਾ ਓਇ ਜੰਗਮ, ਨਾ ਓਇ ਕਾਜੀ ਮੁੱਲਾਂ ॥
ਦਯਿ ਵਿਗੋਏ ਫਿਰਹਿ ਵਿਗੁਤੇ, ਫਿਟਾ ਵਤੈ ਗਲਾ ॥
ਮੁਕਾਬਲਾ ਕੀਤਿਆਂ ਹੋਇਆਂ ਇਹ ਪੰਗਤੀਆਂ ਸਾਫ਼ ਹੀ ਮਿਲਦੀਆਂ ਹਨ

| | |
|---|---|
| ਕਾਸਾਹੀ | ਲਕੀ ਕਾਸੇ, ਹਥੀ ਫੌਮ |
| ਅਸੁਭਪ੍ਰਕ੍ਰਿਤਿ ਹਾਥ | ਅਗੋ ਪਿਛੀ ਜਾਹੀ |
| ਫੰਮਨ ਦੰਡ.................. | ਨਾ ਓਇ ਜੋਗੀ; ਨਾ ਓਇ ਜੰਗਮ, |
| ਜੋਗਿ. ਜੰਗਮ, ਸੰਨਯਾਸਿ, ਬੈਰਾਗੀ, | ਨਾ ਓਇ ਕਾਜ਼ੀ ਮੁੱਲਾ ॥ |
| ਬ੍ਰਹਮਾਚਾਰਿ, ਬੈਸਨੁ ਭੀ ਨਾਹੀਂ | ਦਯਿ ਵਿਗੋਏ ਫਿਰਹਿ ਵਿਗੁਤੇ, |
| ਬੇਦਹੂੰ ਦਈ ਬਿਗੁਤੇ ਦੁਰਜਨ, | ਵਾਰ ਮਾ० ਸ० ਮ० ੧ |
| (ਸਰਬਲੋਹ) | |

ਉਪ੍ਰੋਕਤ ਸਲੋਕ ਦੀਆਂ ਪੰਗਤੀਆਂ ਦਾ ਮੇਲ ਅਤੇ ਹੋਰ ਅਨੇਕਾਂ ਹੀ ਪਦ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਈ ਆਦਿ ਸਤਿਗੁਰੂ ਸਾਹਿਬ ਜੀ ਦੀ ਬਾਣੀ ਦੇ ਹੀ ਝਲਕਾਰੇ ਪ੍ਰਤੀਤ ਹੁੰਦੇ ਹਨ।

ਟੀਕੇ ਦੀ ਸ਼ੈਲੀ ਬੜੀ ਪ੍ਰਬਲ ਮਾਦਾ ਰਖਦੀ ਹੈ। ਇਸ ਤੋਂ ਕੁਝ ਫਰਕ ਤਾਂ ਮਲੂਮ ਪੈਂਦਾ ਹੈ ਪ੍ਰੰਤੂ ਉਹ ਹਮੇਸ਼ਾ ਹੀ ਤਰਜਮਾ ਕਵਿਤਾ ਵਿੱਚ ਪੈ ਜਾਂਦਾ ਹੈ। ਸ੍ਰੀ ਕਲਗੀ ਧਰ ਜੀ ਦੇ ਸਮਯ ਸੰਸਕ੍ਰਿਤ ਦੀ ਕਵਿਤਾ ਦਾ ਟੀਕਾ ਬ੍ਰਿਜਭਾਸ਼ਾ ਦੀ ਕਵਿਤਾ ਵਿੱਚ ਕਰਨ ਦਾ ਕਾਫੀ ਰਿਵਾਜ ਸੀ। ਜੋ ਆਪਨੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿੱਚ ਕਾਫ਼ੀ ਵਰਤ ਕੇ ਨਿਬਾਹਿਆ ਹੈ।

ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਅੰਦਰ ਵੀ ਉਹੋ ਹੀ ਪਰਉਪਕਾਰੀ ਵ੍ਰਿਤੀ ਦਾ ਪ੍ਰਭਾਵ ਅਤੇ ਵਹਾਉ ਹੈ, ਜੋ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਅੰਦਰ ਹੈ। ਅਤੇ ਇਹ ਗੱਲ ਪੂਰਨ ਨਿਸਚੇ ਅਤੇ ਭਰਭੂਰ ਦਾਅਵੇ ਨਾਲ ਕਹੀ ਜਾ ਸਕਦੀ ਹੈ ਕਿ ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਅੰਦਰ ਜਿਤਨੇ ਵੀ ਰਾਗ ਅਤੇ ਰਾਗਆਤਮਿਕ ਛੰਦ ਅਤੇ ਉਹਨਾਂ ਦੀ ਲੈਅ-ਪੜਤਲਾਂ ਆਈਆਂ ਹਨ ਉਹਨਾਂ ਦੇ ਸੰਪੂਰਣ ਰੂਪ ਅਤੇ ਲੱਛਣ-ਲੁਗ਼ਾਤਾਂ, ਅਤੇ ਭਾਸ਼ਾ "ਕੋਸ਼-ਗ੍ਰੰਥਾਂ" ਵਿੱਚ ਵੀ ਅਜ ਪ੍ਰਾਪਤ ਨਹੀਂ ਹੁੰਦੇ। ਔਰੰਗਜ਼ੇਬ ਦੀ ਆਲਮਗੀਰੀ ਸਰਕਾਰ ਦੇ ਜ਼ੁਲਮਾਂ ਅਗੇ ਜਿਸਤਰਾਂ ਭਾਰਤ ਦੀ ਸਭਿਅਤਾ ਅਤੇ "ਸਿੱਖ-ਧਰਮ" ਤੋਂ ਬਿਨਾਂ ਬਾਕੀ ਧਰਮ ਕੱਖ-ਕਾਣ ਦੀ ਤਰ੍ਹਾ ਰੁੜ ਗਏ ਸਨ, ਉਸ ਤਰ੍ਹਾਂ ਭਾਰਤ ਦੀ ਸ਼ਾਸਤ੍ਰੀ 'ਸਨਾਤਨੀ' ਸੰਗੀਤ ਵਿਦਿਆ ਵੀ ਰੁੜ ਜਾਣੀ ਸੀ ਜੇ ਪਰਉਪਕਾਰੀ ਸਤਿਗੁਰੂ-ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ ਅਤੇ ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਜੀ ਦੀ ਰਚਨਾ ਰਚਨ ਦਾ ਪਰਉਪਕਾਰ ਨਾ ਕਰਦੇ ਤਾਂ ਅਜ ਭਾਰਤ ਵਿੱਚੋਂ ਸੰਗੀਤਕ ਰਾਗ ਵਿਦਿਆ ਵੀ ਅਲੋਪ ਹੋ ਜਾਂਦੀ।

ਇਹ ਗ੍ਰੰਥ ਸ਼੍ਰੀ ਗੁਰੂ ਜੀ ਦਾ ਉਹ ਵਿਦਜਕ ਕੇਂਦ੍ਰ ਹੈ, ਜਿਸ ਨੂੰ ਅਸੀਂ ਕਿਸੇ ਵੀ ਵਿਦਯਾ ਤੋਂ ਖਾਲੀ ਨਹੀਂ ਸਮਝ ਸਕਦੇ। ਕਿਉਂਕਿ ਇਸ ਵਿਚ ਸੰਗੀਤ, ਕਾਵਯ, ਪਿੰਗਲ, ਵੈਦਜਕ, ਸੰਸਕ੍ਰਿਤ, ਅਰਬੀ, ਉਰਦੂ, ਹਿੰਦੀ, ਪੰਜਾਬੀ, ਪਸਤੋ, ਫਾਰਸੀ, ਕੁਰਾਨ, ਉਪਨਿਸ਼ਦਾਂ, ਗੀਤਾ, ਰਾਮਾਯਣ, ਮਹਾਭਾਰਤ, ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਸ਼੍ਰੀ ਗੁਰੂ ਗ੍ਰੰਥ ਸਾਹਿਬ ਆਦਿਕ

ਗ੍ਰੰਥਾਂ ਦਾ ਸਾਰ ਹੈ । ਸਿੱਧਾਂਤ ਕੀ-ਕਿ ? ਕੋਈ ਵੀ ਅਜੇਹਾ ਗ੍ਰੰਥ ਨਹੀਂ ਹੈ ਜਿਹੜਾ ਕਿ ਸ੍ਰੀ ਸਰਬਲੋਹ ਤੋਂ ਪਹਿਲੋਂ ਦਾ ਹੋਵੇ ਅਤੇ ਇਸ ਵਿਚ ਉਸਦੀ ਛਾਯਾ ਨਾ ਹੋਵੇ । ਇਨ੍ਹਾਂ ਸਾਰਿਆਂ ਹੀ ਪ੍ਰਕਰਣਾਂ ਤੇ ਲੇਖਾਂ ਲਈ ਜਿੰਨੀ ਵੀ ਯੋਜਨਾ ਕੀਤੀ ਜਾਵੇ ਥੋੜੀ ਹੈ । ਪ੍ਰੰਤੂ ਹੁਣ ਸ੍ਰੀ ਸਰਬਲੋਹ ਜੀ ਵਿਚੋਂ ਕੁਝ ਨਮੂਨੇ ਵੇਖੋ:—

ਬਿਸਨੁਪਦ ਰਾਗੁ ਦੀਪਕ ਕਰਨਾਟੀ ਮਕਰਾ :—

ਅਸਪਾਂ ਜੌਲਾਨ ਦੀਨੇ, ਗੁਸਤਾਖ ਭਟ ਨਵੀਨੇ,
ਚਾਲਾਕ ਚੁਸਤ ਮੈਦਾਂ, ਖ਼ੂੰਖਾਰ ਜੰਗਜੂਏ ॥
ਚਾਬੁਕ ਰਿਕਾਬ ਜੰਗੀ, ਸੁਰ ਨਰ ਸਿਪਹ ਭੁਜੰਗੀ ।
ਲਲਕਾਰ ਜੰਗ ਆਮਦ, ਵਰਯਾਮ ਸ਼ੇਰ ਖੂਏ ॥
ਅਲਕੈਂ ਸਿਆਹ ਨਾਗਨਿ; ਰੁਖ਼ਸਾਰ ਹਮਚੂੰ ਰਾਗਨਿ.
ਨਾਜ਼ੁਕ ਅਨੰਗ ਜੈਸੇ, ਗੁਲਰੰਗ ਖ਼ੁਬ-ਰੂ-ਏ ॥
ਦਲੇ ਰਾਂ ਚੀਰ ਦਸਤਾਂ, ਚੂੰ ਸ਼ੇਰ ਪੀਲ ਮਸਤਾਂ,
ਸੁਰ ਨਰ ਮੁਸਾਫ ਆਮਦ, ਹਮਚੂੰ ਚੌਗਾਨ ਗੂਏ ॥ (ਅਧਯਾਯ ੪)

ਨਮੂਨਾ ਸੰਸਕ੍ਰਿਤ :—ਸਕਲਾਨਿ ਭੂਧਾਰਨਿ ਭਵੰਤਿ ਕਜਲ, ਪਾਤ੍ਰੰ ਭਵੰਤਿ ਸਾਗਰਾ: ॥
ਬ੍ਰਿਖ੍ਯਾਨਿ ਸਕਲਾਨਿ ਲੇਖਨਾਂ, ਉਰਬੀਯੰ ਭਵਤਿ ਕਾਗਰਾ: ॥ (ਅਧਯਾਯ ੫)

ਨਮੂਨਾ ਅਰਬੀ:—ਜ਼ੁਲਜਲਾਲ ਲਾ-ਯਜ਼ਾਲ ਲਾ-ਯਮੂਤ, (ਅਧਯਾਯ ੫)

ਇਨ੍ਹਾਂ ਤੋਂ ਵੀ ਵਧ ਬੋਲੀਆਂ ਦਾ ਅਤੇ ਛੰਦਾਂ ਦਾ ਮਜਮੂਆ ਰਾਗਾਂ ਦੇ ਅਨੁਸਾਰ ਉੱਚਾਰਨ ਕੀਤਾ ਹੋਇਆ ਗ੍ਰੰਥ ਸ੍ਰੀ ਸਰਬਲੋਹ ਹੈ । ਆਸ ਹੈ, ਆਪ ਸਮਗ੍ਰ ਅਰਥ ਅਤੇ ਵਯਾਖਯਾ ਰਾਹੀਂ ਉਸ ਆਨੰਦ ਨੂੰ ਪੂਰੀ ਬੀੜ ਤੋਂ ਪ੍ਰਾਪਤ ਕਰੋਗੇ ।

ਸੋ, ਗੁਰਮੁਖ ਪਿਆਰਿਓ ! ਅਸੀਂ ਖਿਮਾਂ ਚਾਹੁੰਦੇ ਹਾਂ ਕਿ ਸੰਪੂਰਣ ਵਿਆਖਿਆ ਵਿਸਥਾਰ ਪੂਰਬਕ ਨਹੀਂ ਦੇ ਰਹੇ ਕਿਉਂਕਿ ਸਤਿਗੁਰੂ ਸ੍ਰੀ ਕਲਗੀਧਰ ਜੀ ਦੇ ਇਸ ਮਹਾਨ ਗ੍ਰੰਥ ਉਪਰ ਅਜੇ ਹੋਰ ਵੀ ਖੋਜ ਜਾਰੀ ਹੈ, ਜੋ ਦੂਜੀ ਐਡੀਸ਼ਨ ਵਿਚ ਬੜੇ ਸਤਿਕਾਰ ਨਾਲ ਦਰਜ ਕਰ ਦਿਤੀ ਜਾਏਗੀ । ਪਰੰਤੂ ਸਾਨੂੰ ਯਕੀਨ ਹੈ ਕਿ ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਜੀ ਦੀ ਮੂਲ-ਬਾਣੀ ਵਿਚ ਕੋਈ ਪ੍ਰਿਵਰਤਨ ਨਹੀਂ ਆ ਸਕਦਾ ।

ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ ਦੀ ਮੂਲ ਬਾਣੀ ਦੇ ਕੁਲ ਪੰਜ ਅਧਿਆਇ ਹਨ । ਪ੍ਰੰਤੂ ਬੁੰਗਾ ਮਾਤਾ ਭਾਗੋ ਜੀ ਹਜ਼ੂਰ ਸਾਹਿਬ (ਸੱਚ ਖੰਡ–ਨਾਦੇੜ) ਵਾਲੀ ਬੀੜ ਦੇ ਅੰਤ ਵਿੱਚ ਕੁਝ ਬਾਣੀ ਪੰਜਵਾਂ ਅਧਿਆਇ ਤੋਂ ਬਾਹਰ ਅਤੇ ਵਾਧੂ ਹੈ । ਜੋ ਹੋਰ ਦੂਜੀਆਂ ਬੀੜਾਂ ਵਿੱਚ ਨਹੀਂ ਮਿਲਦੀ । ਇਸ ਵਾਧੂ ਬਾਣੀ ਦੀ ਨੁਹਾਰ (ਤਕਨੀਕ) ਅਤੇ ਸ਼ੈਲੀ ਕਲਗੀਧਰ ਜੀ ਦੀ ਹੀ ਹੈ । ਜਿਸ ਲਈ ਇਹ ਗੁਰੂ ਸਾਹਿਬ ਜੀ ਦੀ ਬਾਣੀ ਮੰਨ ਕੇ ਸ਼ਾਮਲ ਕਰ ਦਿਤੀ ਗਈ ਹੈ ।

ਰਾਗਾਂ ਤੇ ਛੰਦਾਂ ਸਬੰਧੀ:—ਜਿਵੇਂ ਪਿਛੇ ਬੇਨਤੀ ਕਰ ਆਏ ਹਾਂ ਕਿ ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਜੀ ਦੀ ਸਾਰੀ ਹੀ ਬਾਣੀ ਸਨਾਤਨੀ ਰਾਗਾਂ ਅਤੇ "ਕਵਿਤਾ ਦੇ ਭੇਦਾਂ" ਤੋਂ ਬਿਨਾਂ ਪ੍ਰਾਚੀਨ ਅਨੇਕਾਂ ਤਰਾਂ ਦੇ ਛੰਦਾਂ ਵਿੱਚ ਹੈ ਅਤੇ ਇਹ ਸੰਗੀਤਕ ਸੁਰ-ਤਾਲਾਂ ਦਾ ਇਕ ਖੂਬਸੂਰਤ ਗੁਲਦਸਤਾ ਹੈ। ਇਸ ਲਈ ਬਹੁਤ ਸਾਰੇ ਰਾਗ ਅਤੇ ਛੰਦ ਫੁੱਟ ਨੋਟਾਂ ਵਿੱਚ ਵਿਸਥਾਰ ਪੂਰਬਕ ਦਰਜ ਕੀਤੇ ਗਏ ਹਨ। ਅਤੇ ਕੁਝ ਕੁ ਛੰਦਾਂਦੇ ਰੂਪ ਲੱਛਣ ਪਹਿਲੇ ਭਾਗ ਵਿਚ ਵੀ ਦਰਜ ਕਰ ਦਿਤੇ ਗਏ ਹਨ।

ਸੋ ਸਮੂੰਹ ਸਿਖ-ਜਗਤ ਅਤੇ ਗੁਰੂ ਪੰਥ ਸੰਗਤ ਨੂੰ ਇਹ ਜਾਣ ਕੇ ਅਤਿਅੰਤ ਪ੍ਰਸੰਨਤਾ ਹੋਵੇਗੀ ਕਿ ਪੰਥ ਦੀ ਮਹਾਨ ਅਤੇ ਮਾਇਆ–ਨਾਜ਼ ਹਸਤੀ-ਪਵਿਤ੍ਰ ਆਤਮਾ, ਉਜੂਲ ਦੀਦਾਰੀ ਮਹਾਨ ਜਰਨੈਲ ਸ੍ਰੀ ਮਾਨ ਸਿੰਘ ਸਾਹਿਬ ਬਾਬਾ ਸੰਤਾ ਸਿੰਘ ਜੀ ਜਥੇਦਾਰ ਛਿਆਨਵੇਂ ਕ੍ਰੋੜੀ ਬੁੱਢਾ ਦਲ ਪੰਜਵਾਂ ਤਖਤ (ਚਲਦਾ ਵਹੀਰ) ਪੰਜਾਬ (ਹਿੰਦੁਸਤਾਨ) ਨੇ ਬੁੱਢਾ ਦਲ ਪੰਜਵਾਂ ਤਖਤ ਪ੍ਰਿੰਟਿੰਗ ਪ੍ਰੈਸ ਗੁਰੂ ਕਾ ਬਾਗ ਸ੍ਰੀ ਆਨੰਦਪੁਰ ਸਾਹਿਬ ਵਿਖੇ ਸ੍ਰੀ "ਸਰਬਲੋਹ" ਗ੍ਰੰਥ ਸਾਹਿਬ ਜੀ ਨੂੰ ਸੰਪੂਰਣ ਛਾਪਣ ਦਾ ਸ਼ਲਾਘਾ ਯੋਗ ਉੱਦਮ ਕੀਤਾ ਹੈ। ਅਤੇ ਇਸ ਦੇ ਟੀਕੇ ਤੇ ਸੁਧਾਈ ਵਾਸਤੇ ਅਨੇਕਾਂ ਪੰਥ ਦੇ ਪ੍ਰਸਿੱਧ ਵਿਦਵਾਨਾਂ ਦੀ ਸੇਵਾ ਲਈ ਗਈ ਹੈ। ਜਿਸ ਨਾਲ ਗੁਰਬਾਣੀ ਦੇ ਪ੍ਰੇਮੀਆਂ ਦੇ ਪਿਆਸੇ ਨੇਤ੍ਰ ਅਤੇ ਮਨ ਤ੍ਰਿਪਤ ਹੋਣਗੇ। ਖੋਜੀ ਸੱਜਣਾਂ ਨੂੰ ਵੀ ਪਰਮ ਲਾਭ ਪੁੱਜੇਗਾ। ਸਤਿਗੁਰੂ ਕਲਗੀਧਰ ਜੀ ਆਪਣੇ ਚਰਣ-ਸਾਦਕ ਜਥੇਦਾਰ ਸਾਹਿਬ ਜੀ ਨੂੰ ਪਰਉਪਕਾਰੀ ਬੁੱਧਿ ਸਹਿਤ ਸਿਹਤ ਬਖਸ਼ਣ ਅਤੇ ਬਹੁਤ ਸਮਾਂ ਤਕ ਆਪ ਸ੍ਰੀ ਗੁਰਬਾਣੀ ਦੀ ਸੇਵਾ ਸੰਭਾਲ ਕਰ ਸਕਣ। ਅਤੇ ਪੰਥ ਅਕਾਲੀ ਬੁੱਢਾ ਦਲ ਪੰਜਵਾਂ ਤਖਤ ਨਿਹੰਗ ਸਿੰਘਾਂ ਦੀ ਸ਼੍ਰੋਮਣੀ ਜਥੇਬੰਦੀ ਨੂੰ ਆਪਣੀ ਸੁਚੱਜੀ ਅਗਵਾਈ ਦੇਂਦੇ ਹੋਏ ਖਾਲਸਾ–ਪੰਥ ਨੂੰ ਚੜ੍ਹਦੀਆਂ ਕਲਾਂ ਵਿੱਚ ਲੈ ਜਾਣ। ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ ਦੀ "ਮੂਲ-ਬਾਣੀ" ਅਤੇ ਪ੍ਰਜਾਵਾਂ ਆਦਿ ਵਾਲੇ ਸੰਚਯ ਦੇ ਪੂਰਨ ਤੌਰ ਤੇ ਕਾਪੀ ਰਾਈਟ (ਹੱਕ)-ਪੰਥ ਅਕਾਲੀ ਬੁੱਢਾ ਦਲ ਪੰਜਵਾਂ ਤਖਤ (ਚਲਦਾ ਵਹੀਰ) ਪੰਜਾਬ (ਹਿੰਦੁਸਤਾਨ) ਨੇ ਪ੍ਰਾਪਤ ਕਰ ਲਏ ਹਨ। ਹੁਣ ਕੋਈ ਸੰਸਥਾ ਜਾਂ ਸੱਜਣ ਸ੍ਰੀ "ਸਰਬਲੋਹ" ਗ੍ਰੰਥ ਛਾਪਣ ਦੀ ਖੇਚਲ ਨਾ ਕਰੇ। ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ ਅਤੇ ਹੋਰ ਜੋ ਬੁੱਡਾ ਦਲ ਪੰਜਵਾਂ ਤਖਤ ਵਲੋਂ ਪ੍ਰਕਾਸ਼ਨਾਂ ਹੋ ਰਹੀਆਂ ਹਨ, ਉਨ੍ਹਾਂ ਨੂੰ ਜੋ ਵੀ ਗੁਰਮੁਖ ਪਿਆਰੇ ਪ੍ਰਾਪੰਤ ਕਰਨਾ ਚਾਹੁਣ ਉਹ ਪਰਮ-ਪੂਜ ਸਿੰਘ ਸਾਹਿਬ ਬਾਬਾ ਸੰਤਾ ਸਿੰਘ ਜੀ ਜਥੇਦਾਰ ਛਿਯਾਨਵੇਂ ਕ੍ਰੋੜੀ ਬੁੱਢਾ ਦਲ ਪੰਜਵਾਂ ਤਖਤ (ਚਲਦਾ ਵਹੀਰ) ਪੰਜਾਬ ਨਾਲ ਪੱਤ੍ਰ ਵਿਹਾਰ ਕਰਨ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹ॥

ਗੁਰੂ ਖਾਲਸਾ ਪੰਥ ਦੇ ਸੇਵਕ

ਜਥੇਦਾਰ ਦਿਆਲ ਸਿੰਘ (ਲਿਖਾਰੀ) ਮੈਨੇਜਿੰਗ ਇੰਚਾਰਜ

ਬੁੱਢਾ ਦਲ ਪੰਜਵਾਂ ਤਖਤ ਪ੍ਰਿੰਟਿੰਗ ਪ੍ਰੈਸ, ਬਗੀਚੀ ਬਾਬਾ ਬੰਬਾ ਸਿੰਘ ਜੀ, [illegible]

੧ੴ ਵਾਹਿਗੁਰੂ ਜੀ ਕੀ ਫਤਿਹ ॥

# ਤਤਕਰਾ

## ਸ੍ਰੀ ਸਰਬਲੋਹ ਜੀ ਕੇ ਮੰਗਲਾਚਰਨ ਅਧਿਆਇ ੧ ਕੇ ਛੰਦੋਂ ਕਾ

ਸ੍ਰੀ ਮੁਖ-ਵਾਕ੍ਯ ਪਾ: ੧੦

ਭਾਗ ਪਹਿਲਾ

੧ੴ ਵਾਹਿਗੁਰੂ ਜੀ ਕੀ ਫਤਿਹ ॥

# ਤਤਕਰਾ

## ਸ੍ਰੀ ਸਰਬਲੋਹ ਜੀ ਕੇ ਮੰਗਲਾਚਰਨ ਅਧਿਜਾਇ ੧ ਕੇ ਰਾਗੋਂ ਕਾ

ਸ੍ਰੀ ਮੁਖ-ਵਾਕਜ ਪਾ: ੧੦ ॥

ਭਾਗ ਪਹਿਲਾ

੧ ੴ ਵਾਹਿਗੁਰੂ ਜੀ ਕੀ ਫਤਿਹ ॥

# ਤਤਕਰਾ

## ਸ੍ਰੀ ਸਰਬਲੋਹ ਜੀ ਕੇ ਮੰਗਲਾਚਰਨ ਅਧਿਆਇ ੨-੩-੪ ਕੇ ਛੰਦੋਂ ਕਾ

ਸ੍ਰੀ ਮੁਖ-ਵਾਕਜ ਪਾ: ੧੦ ॥

ਭਾਗ ਦੂਜਾ





੧ ੴ ਵਾਹਿਗੁਰੂ ਜੀ ਕੀ ਫਤਿਹ ॥

# ਤਤਕਰਾ

## ਸ੍ਰੀ ਸਰਬਲੋਹ ਜੀ ਕੇ ਮੰਗਲਾਚਰਨ ਅਧਿਜਾਇ ੨-੩-੪ ਕੇ ਰਾਗੋਂ ਕਾ

ਸ੍ਰੀ ਮੁਖ-ਵਾਕ ਪਾ: ੧੦ ॥

ਭਾਗ ਦੂਜਾ





ੴ ਵਾਹਿਗੁਰੂ ਜੀ ਕੀ ਫ਼ਤਹਿ

# ਤਤਕਰਾ

## ਸ੍ਰੀ ਸਰਬਲੋਹ ਜੀ ਕੇ ਮੰਗਲਾਚਰਨ ਅਧਿਆਇ ੧ ਕਾ

ਸ੍ਰੀ ਮੁਖ-ਵਾਕਯ ਪਾ: ੧੦ ॥

| ਨੰ. | ਪਦ | ਸਫ਼ਾ |
|---|---|---|
| ੬੪੨ | ਭਟ ਫੇਰ ਫਿਰੇ ਸ਼ਸਤ੍ਰ ਖਾਇ ਅਹੇ | ,, |
| ੬੪੩ | ਵਰਯਾਮ ਗਜੇ ਰਣ-ਨਾਦ ਬਜੇ | ੧੬੬ |
| ੬੪੪ | ਖਮ ਠੋਕ ਭਿਰੇ ਪ੍ਰਚਾਰ ਅਰੇ | |
| ੬੪੫ | ਕਰ ਰੋਸ ਅਨੇਕਨ ਵਾਰ ਕੀਯੋ | |
| ੬੪੬ | ਗਜ ਪੇਲ ਅਨੇਕ ਧਸੇ ਭਿਭਰੇ | ੧੬੭ |
| ੬੪੭ | ਗਜਗਾਹ-ਸਜੇ ਸਿਰ ਮਉਰ ਧਰੇ | |
| ੬੪੮ | ਬਹੁ ਭਾਂਤਿ ਸੈਨ ਸਵਾਰ ਸੂਰਾ | |
| ੬੪੯ | ਦਲ ਸਾਜ ਪਾਤ ਬਨਾਇ ਧਾਏ | ੧੬੮ |
| ੬੫੦ | ਨਭ ਧੂਰਿ ਪੂਰ ਰਹਜੋ ਕਨੂਕਾ | |
| ੬੫੧ | ਬਜਤ ਢੋਲੁ ਮ੍ਰਿਦੰਗ ਬੀਨ | |
| ੬੫੨ | ਗਹਿ ਸੇਲ ਚਾਪ ਸਿਲੀਮੁਖੀ | |
| ੬੫੩ | ਲੈ ਸ਼ਸਤ੍ਰਾਸਤ੍ਰ ਅਨੇਕ ਆਯੁਧ | |
| ੬੫੪ | ਇਕ ਬਾਰਿ ਦਉਰ ਪਰੇ ਅਸੁਰ ਸਤ੍ਰਿ | ੧੬੯ |
| ੬੫੫ | ਨਭ ਛਾਇ ਛਾਇ ਪਰੇ ਅਯੋਧਨ | |
| ੬੫੬ | ਨਭ ਛਾਇ ਸ਼ਸਤ੍ਰ ਝਰੇ ਪ੍ਰਬਲ | |
| ੬੫੭ | ਪੇਖ ਕੁਲਾਹਲ ਘੋਰ ਸਿਵਾ | |
| ੬੫੮ | ਸਰ ਘੋਰ ਪ੍ਰਬਲ ਨਭ ਛਾਇ ਝਰੇ | |
| ੬੫੯ | ਕਰ ਕੂਟ ਅਨੇਕ ਸਵਾਰ ਹਨੇ | |
| ੬੬੦ | ਭੂਮਿ ਪਰੇ ਲੋਟਹਿੰ ਤਲਫਹਿੰ | |
| ੬੬੧ | ਮਹਿ-ਲੋਟਤ ਸੂਰ ਅਨੇਕ-ਲਟੇ | |
| ੬੬੨ | ਸਸਤ੍ਰ-ਕਾਟ ਬਿਧੁੰਸ ਕਰੀ ਧੁਜਨੀ | ੧੭੧ |
| ੬੬੩ | ਬਿਨ ਪ੍ਰਾਨ ਪਿਖਜੋ ਨਿਜ ਸੈਨ ਜਬਹਿੰ | |
| ੬੬੪ | ਕਟਿ-ਤ੍ਰੂਨ-ਸਜਜੋ ਅਸਿ ਚਰਮ ਕਸਯੋ | ੧੭੨ |
| ੬੬੫ | ਧਨੁ ਤਾਨ ਸਿਲੀਮੁਖ ਛਾਡ ਦਿਯੋ | |
| ੬੬੬ | ਸਰ ਭੀਮ ਪ੍ਰਲਜ ਸਮ ਛਾਡ ਦਯੋ | |
| ੬੬੭ | ਰਿਪੁ ਭੂਮਿ ਗਿਰਜੋ ਧਰਨੀ ਤਲਫੇ | |
| ੬੬੮ | ਪਿਖ ਹਾਲ ਤਬਾਹ ਸੁਤ ਸੈਨਨ ਕੀ | ੧੭੩ |
| ੬੬੯ | ਗਜ ਬਾਜਿ ਸਵਾਰ ਅਨੇਕ ਧਏ | |
| ੬੭੦ | ਦੈ ਚੰਬ ਦਮਾਮਨਿ ਉਸਟ ਖਰੀ | |
| ੬੭੧ | ਬਾਜੁ-ਰਾਗੁ ਅਪਾਰ ਸੁਤਾਨ-ਸੁਧੰਗ | |
| ੬੭੨ | ਦਲ ਸਾਜਿ ਬਨਾਇ ਚਲਜੋ | |
| ੬੭੩ | ਗਹਿ ਸੇਲ ਸਰਾਸਨ ਸਾਇਕ ਸਾਂਗ | |
| ੭੬੪ | ਦਿਸ ਛਾਇ ਅਰੇ ਘਨਘੋਰ ਘਟਾ | |

| ਨੰ. | ਪਦ | ਸਫ਼ਾ |
|---|---|---|
| ੬੭੫ | ਸਰ ਘੇਰ ਪਰੇ ਝਰ-ਲਾਇ ਬਰੇ | ੧੭੪ |
| ੬੭੬ | ਹਹਕਾਰ ਤ੍ਰੁਖਾਰ ਧਵਾਇ ਪਰੇ | ੧੭੫ |
| ੬੭੭ | ਪਿਖ ਭੀਮ-ਕੁਲਾਹਲ ਚੰਡਿ ਤਪੀ | |
| ੬੭੮ | ਰਿਪੁ-ਸਤ੍ਰ-ਬਯੂਹ ਬਿਦਾਰ ਦਯੋ | |
| ੬੭੯ | ਪੁਨ ਚਕ੍ਰ ਚਲਾਇ ਦਯੋ ਰਿਪੁ–ਓਰ | ੧੭੬ |
| ੬੮੦ | ਭਟ ਪਾਇਕ ਮੱਲ ਸਿਪਾਹ ਹਨੀ | ੧੭੭ |
| ੬੮੧ | ਰੁੰਡਨ ਮੁੰਡ ਭੁਜਾ ਪਗ ਸੀਸ | |
| ੬੮੨ | ਹਯ ਪਾਖਰ ਜੀਨ ਮਢੀ ਕਲਧੌਤ | |
| ੬੮੩ | ਸਜ ਕਉਚ ਸਿਲਾਹ ਸਨਾਹ-ਹਵੀ | |
| ੬੮੪ | ਹਯ ਸ੍ਵਾਰ ਹ੍ਵੈ ਈਸ ਮਨਾਇ ਚਲਯੋ | |
| ੬੮੫ | ਜੋ ਕਛੁ ਪੌਰਖ ਹੈ ਤੁਝ ਮਹਿ | |
| ੬੮੬ | ਸੁਨਿ ਬੋਲ ਕਬੋਲ ਜੜ ਕੀ ਬਤੀਯਾ | |
| ੬੮੭ | ਪਿਖ-ਕ੍ਰਾਂਤ-ਸ਼ਿਵਾ ਰਿਪੁ–ਕ੍ਰਾਂਤਿ ਘਟੀ-ਮੁਖ | |
| ੬੮੮ | ਉਰ ਪੈਠ ਗਯੋ ਭੁਜਬੇਧ ਲਯੋ | |
| ੬੮੯ | ਜਾਇ ਲਗਯੋ ਰਿਪੁ ਕੀ ਛਤੀਯਾ | |
| ੬੯੦ | ਸ਼ਕਤਿ ਭਯਾਨਕ ਭੀਮ ਗਦਾ | |
| ੬੯੧ | ਰਤ-ਧਾਰ ਚਲੀ ਬਹਿ ਬੈਤਰਨੀ | |
| ੬੯੨ | ਫੂਲ ਕੀ ਮਾਲ ਹ੍ਵੈ ਸ਼ਸਤ੍ਰ ਸਭੈ | |
| ੬੯੩ | ਲੈ ਸਾਂਗ ਸ਼ਿਵਾ ਰਿਪੁ ਘਾਵ ਕੀਯੋ | |
| ੬੯੪ | ਛੁਟੀ ਮੂਰਛਾ ਬੀਰ ਬਹੁਰੋ ਰਿਸਾਯੋ | |
| ੬੯੫ | ਲਗੀ ਜਾਇ ਸਾਂਗੀ | |
| ੬੯੬ | ਲਗੀ ਸਾਂਗ ਤੀਛਿਨ ਹਨੀ | |
| ੬੯੭ | ਬਹੁਤ ਘਾਵ ਲਾਗੇ | |
| ੬੯੮ | ਬਹੁਰ ਕੋਪ ਕੈ | |
| ੬੯੯ | ਗਿਰਯੋ ਮੂਰਛਾ ਹ੍ਵੈ | |
| ੭੦੦ | ਲਯੋ ਸੇਲ ਤੀਛਣ | |
| ੭੦੧ | ਕਵਚ ਫੋਰ ਪੈਠੀ | |
| ੭੦੨ | ਲਗੀ ਜਾਇ ਨਾਹਰਿ | |
| ੭੦੩ | ਭਯੋ ਮੂਰਛਾ ਦੈਤਜ | |
| ੭੮੪ | ਲਈ ਰੋਕ ਆਵਤ | |
| ੭੦੫ | ਚਲਯੋ--ਨਾਗ ਪਾਸੰ | |
| ੭੦੬ | ਉਡਯੋ ਸੀਸ ਗਰਦੂੰ | |

੧ੴ ਵਾਹਿਗੁਰੂ ਜੀ ਕੀ ਫਤਹਿ ॥

# ਤਤਕਰਾ

## ਸ੍ਰੀ ਸਰਬਲੋਹ ਜੀ ਕੇ ਮੰਗਲਾਚਰਨ ਅਧਿਆਇ ੨-੩-੪ ਕਾ

ਸ੍ਰੀ ਮੁਖ-ਵਾਕਜ ਪਾ: ੧੦ ॥

( ਭਾਗ ਦੂਜਾ )

| ਨੰ. | ਪਦ | ਸਫਾ |
|---|---|---|
| ੧੧੭ | ਜਵਨ-ਜੋਤਿ ਮੁਖ | ੧੫ |
| ੧੧੮ | ਬਿਮਲ ਤੇਜ ਆਨੰਦ ਪ੍ਰਗਟਰਤਨ | |
| ੧੧੯ | ਰਤਨ-ਖਚਿਤ ਬੇਵਾਨ ਉਜਾਗਰ | |
| ੧੨੦ | ਕੰਚਨ-ਕਲਸ ਲਗੇ ਬਹੁ-ਬਜੂਨ | |
| ੧੨੧ | ਹੰਸ ਮਯੂਰ ਪੰਛੀ ਬਹੁ-ਭਾਂਤਾ | |
| ੧੨੨ | ਕੋਕਲ ਕੀਰ ਬਸੰਤ-ਮਨੀ-ਗਣ | |
| ੧੨੩ | ਜੂਹੀ-ਬੇਲਿ ਚੰਬੇਲੀ ਚੰਪਾ | |
| ੧੨੪ | ਮਤਸ ਭ੍ਰਿੰਗ ਮਨ ਪਦਮ ਪਹਾਰਾ | ੧੬ |
| ੧੨੫ | ਰਤਨ-ਖਚਿਤ ਛਤ੍ਰੀ-ਬੇਵਾਨਾ | |
| ੧੨੬ | ਮਨਿ ਮੁਕਤਨ | |
| ੧੨੭ | ਆਦਿਤਯ-ਕਲਾ-ਬੇਵਾਨ-ਛਟਾਧਰ | |
| ੧੨੮ | ਲੋਕ ਲੋਕ ਕੇ ਜੁਰੇ ਅਖਾਰੇ | |
| ੧੨੯ | ਚੜ ਚੜ ਬਿਮਲ | |
| ੧੩੦ | ਦ੍ਰਿਗ-ਬਿਸਾਲ-ਕੰਜਨ ਮੁਖ-ਮੰਗਲ | |
| ੧੩੧ | ਦ੍ਰਿਗ-ਕੰਜਨ-ਚੰਚਲ-ਅਨੀਆਰੇ | |
| ੧੩੨ | ਭ੍ਰਿਕੁਟਿ-ਕੁਵੰਡ ਅਲਿ | |
| ੧੩੩ | ਮ੍ਰਿਗ ਬਾਰ ਭੁਜੰਗਨ | |
| ੧੩੪ | ਨਾਸਿਕ ਕਿੰਸ੍ਰਕ-ਦਲ ਕੁਸਮਾਕਰ | |
| ੧੩੫ | ਬਿਮਲ ਪਾਂਤਿ ਦਸਨਨ ਮਨਿ ਲਾਲਨ | |
| ੧੩੬ | ਗ੍ਰੀਵ ਹੰਸ ਨਾਗਰ ਦੁਤਿ ਨਾਹਰ | |
| ੧੩੭ | ਕਦਲਿ-ਜੰਘ ਆਜਾਨੁ ਭੁਜਾ-ਬਰ | |
| ੧੩੮ | ਮੰਗਲ-ਸੁਭਗ-ਬਸਨ-ਮਨਯਾਰੇ | |
| ੧੩੯ | ਨੀਲ ਬਸਨ-ਗੁਲਨਾਰ-ਸਹਾਬੀ | |
| ੧੪੦ | ਅੰਬਰ ਕਾਸ ਬਸਨ ਉਨਾਬੀ | |
| ੧੪੧ | ਬੰਦੀਲੀ-ਪਾਗੀ ਘਨ-ਸਜਾਮੀ | |
| ੧੪੨ | ਨੀਲਾਂ ਬਰ-ਕੰਦਲ-ਅੰਗਜਾਰੀ | |
| ੧੪੩ | ਈਂਗੁਰ-ਕੁਸਮ-ਕੰਜ ਗੁਲ-ਗੂਨੀ | |
| ੧੪੪ | ਤਾਸ ਬਾਦਲਾ-ਬਿਬਿਧ-ਤਮਾਮੀ | ੧੯ |
| ੧੪੫ | ਬਿਬਿਧ ਭਾਂਤ ਪਾਟੰਬਰ-ਆਬੀ | |
| ੧੪੬ | ਕੇਕਰ-ਮਨਿ | |
| ੧੪੭ | ਕਰਪੋਤਾ ਤਿਲਸੈ ਮਨਜਾਰੀ | |
| ੧੪੮ | ਅਰਭੂਰਿ-ਬਹੁ.ਛਬਿ-ਬਾਗ-ਸੁਹਾਵਨ | |
| ੧੪੯ | ਦਾਮਨਿ-ਦੁਤਿ | |
| ੧੫੦ | ਰਸਨਾ ਦਿਤੀ ਨ ਭਾਖ ਸੁਨਾਊਂ | ੨੦ |
| ੧੫੧ | ਲਾਲਨ-ਕੇ ਸਰਪੇਚ ਬਿਰਾਜੈ | |
| ੧੫੨ | ਭੂਖਨ ਚਾਰੁ-ਦਿਪਤ ਮੁਕਤਾ-ਕੇ | |
| ੧੫੩ | ਹੇਮ ਕਟਕ ਮਨਿ | |
| ੧੫੪ | ਮੁੰਦਰੀ ਮਨਿ ਫਾਂਣ | |
| ੧੫੫ | ਮਾਲ-ਸਰੀ ਕੰਕਨ-ਜ਼ੰਜ਼ੀਰਨ | |
| ੧੫੬ | ਪਾਗ-ਬੰਦ਼ੀਲ ਲਾਲ ਮਨਿ-ਲਾਗਾ | |
| ੧੫੭ | ਭੂਖਨ-ਸਕਲ ਸੁਭਗ | |
| ੧੫੮ | ਕੋਟਿ-ਮਯੰਕ-ਉਡਗ-ਛਬਿ ਸੋਹੈ | |
| ੧੫੯ | ਮਨਿ ਮਾਨਿਕ ਮੁਕਤਾ ਲਾਲਨ ਨਗ | |
| ੧੬੦ | ਸੋਭਤ-ਅੰਗ-ਅਨੰਗ | |
| ੧੬੧ | ਚੜ–ਬਾਵਨ ਸੁਰ | |
| ੧੬੨ | ਸਿਲੀ ਮੁਖੰ ਬਾਨੰ ਕੈਬਰ ਧਨੁ | |
| ੧੬੩ | ਬੱਜ੍ਰ ਬਿਸਿਖ ਨਾਵਕ ਤਰਵਾਰਾ | |
| ੧੬੪ | ਗੋਫਨ ਗੁਰਜ ਸਾਂਗ ਤ੍ਰਿਸੂਲਾ | |
| ੧੬੫ | ਸਾਂਗ ਸੇਲ ਸਹਿਥੀ ਬਿਛੂਆ ਸਰ | |
| ੧੬੬ | ਗਹਿ ਗਹਿ ਅਸਤ੍ਰ | |
| ੧੬੭ | ਜੂਥ ਜੂਥ ਦਲ-ਸਾਜ-ਅਖਾਰਾ | |
| ੧੬੮ | ਹੈਕਲ ਜ਼ੀਨ | |
| ੧੬੯ | ਸਜਾਮ-ਕਰਨ-ਦੁਲਦੁਲ-ਦਰਿਆਈ | |
| ੧੭੦ | ਚੰਡੂਲ ਪਾਲਕੀ ਸਯੰਦ-ਅਪਾਰਾ | |
| ੧੭੧ | ਹਉਦਨ-ਬਾਰੀ-ਬਿਬਿਧ-ਸਵਾਰੀ | |
| ੧੭੨ | ਉਚ ਸ੍ਵਾਂਦ-ਤੁਖਾਰ-ਅਪਾਰਾ | |
| ੧੭੩ | ਕਰਹਲ ਕੋਟਿ ਕੋਟਿ | |
| ੧੭੪ | ਸਾਰਿਨ ਪਾਂਤ ਪਾਂਤ | |
| ੧੭੫ | ਮਣਿ ਨਗ-ਖਚਿਤ-ਸੁਭਗ–ਮਨਜਾਰਾ | |
| ੧੭੬ | ਜਗ ਮਗ-ਲਸਤ ਛਟਾ-ਕਰ ਸਾਜਨ | |
| ੧੭੭ | ਭਾਂਤਿ ਭਾਂਤਿ ਬੇਵਾਨ ਛਟਾ—ਕਰ | |
| ੧੭੮ | ਲੋਟਨ ਕੇਤੂ ਘੋਰ ਧੁਜ ਬਾਨਾ | |
| ੧੭੯ | ਲਹ-ਲਹ-ਕਰਤ-ਝੂਲਤ ਮਨਯਾਰਾ | |
| ੧੮੦ | ਕੁੰਜਰ ਕੇਤ ਸਕਤਿ ਧੁਜਬਾਨਾ | |
| ੧੮੧ | ਭੀਖਮ ਘੋਰ ਭਯੰਕਰ ਚਿੱਤ੍ਰੇ | |
| ੧੮੨ | ਦਾਰੁਨ-ਘੋਰ-ਨੀਸਾਨ | |

## ਤੀਜਾ ਅਧਿਯਾਇ

| ਨੰ. | ਪਦ | ਸਫ਼ਾ |
|---|---|---|
| ੧੧੪੬ | ਅਬ-ਕੁਸਲ-ਨਾਹਿਨ-ਕੈਸਿਹੂੰ | |
| ੧੧੪੭ | ਜਬ–ਲਗਹੈ-ਮਮ-ਤਨ-ਪ੍ਰਾਨ ਹੇ-ਪ੍ਰਭ | |
| ੧੧੪੮ | ਰੁੰਡ-ਮੁੰਡ-ਗਿਰਹ ਘਨੇ | |
| ੧੧੪੯ | ਨ੍ਰਿਪ-ਬਿਹੱਸ-ਬੋਲਜੋ ਸੈਨ ਪ੍ਰਤਿ | |
| ੧੧੫੦ | ਕਰ-ਜੋਰ ਸਬਹਨਿ ਕਹਜੋ·ਨ੍ਰਿਪ-ਪਹਿ | |
| ੧੧੫੧ | ਨ੍ਰਿਪ ਰੀਝਗੋ-ਸੁਨਿ-ਬਾਤ-ਸੁਭਟਨ | ੨੪੯ |
| ੧੧੫੨ | ਪਾਇ ਆਗਜਾ ਸੁਮਤਿ ਨ੍ਰਿਪ ਕੀ | |
| ੧੧੮੩ | ਸਰਦਾਰ ਸਿਪਹ-ਸਾਲਾਰ ਲਸ਼ਕਰ | |
| ੧੧੫੪ | ਪਖਰੈਤ ਚਾਮਰ-ਛਤ੍ਰ-ਧਾਰੀ | |
| ੧੧੫੫ | ਬਿਨੂਸ ਤੋਸ ਕਾਂਤਾਲ ਰੋ-ਬਿਨ | |
| ੧੧੫੬ | ਟਰੇ-ਧਰਤਿ-ਅਕਾਸ-ਯਦਜਪਿ | |
| ੧੧੫੭ | ਬੀਸ-ਜੋਜਨ ਕਾਯ-ਦੀਰਘ | |
| ੧੧੫੮ | ਨਹਿ-ਲਗਤੁ-ਪ੍ਰਿਸਟ-ਭਟ-ਸਮਰ-ਮੋ | |
| ੧੧੫੯ | ਲੈ ਬਿਦਾ ਨ੍ਰਿਪ-ਸੁਤ ਚਲਤੁ-ਦਲ-ਸੰਗ | |
| ੧੧੬੦ | ਦਲਹਤੁ-ਚਰਾਚਰ ਸੁਰਗ ਮਾਤ | |
| ੧੧੬੧ | ਬਹੁ-ਭਾਂਤਿ ਨਾਦ ਅਪਾਰ ਬੱਜਤਿ | |
| ੧੧੬੨ | ਰਹਿ ਗਯੇ ਖਰ ਪਟ ਥਿਰਾ ਜਹੇ | |
| ੧੧੬੩ | ਗਹਿ·ਸਸਤ੍ਰ-ਨਾਨਾ ਭਾਂਤਿ ਤੀਛਨ | |
| ੧੧੬੪ | ਬਸਨ-ਪਸ਼ ਮੰਬਰ-ਪਸੂਅਨ | |
| ੧੧੬੫ | ਭੂਖ਼ਨ-ਅਜਾਇਬ ਲਾਲ ਗੋਹਰ | |
| ੧੧੬੬ | ਜ਼ਿਗਾ ਛਤ-ਜੜਾਵ ਕਲਗੀ | |
| ੧੧੬੭ | ਲਭਿਤ-ਅੱਛਰ ਨਿਰਖ-ਛਬਿ-ਬਪੁ | |
| ੧੧੬੮ | ਸਾਜ-ਸੈਨ-ਸੰਬੂਹ ਪ੍ਰਤਿਨਾ | ੨੫੪ |
| ੧੧੬੯ | ਦੈ ਦੀਹ ਮਾਰੂ ਘੋਰ ਦੁੰਦਭਿ | |
| ੧੧੭੦ | ਦਲ·ਅਸੁਰ ਦਾਰੁਨ ਦੇਖ ਦੇਵਨ | |
| ੧੧੭੧ | ਧਮਕ ਜੰਜਾਯਲ ਬੰਦੂਕੇਂ ਕੁਹਕ | |
| ੧੧੭੨ | ਝੜਿ-ਲਾਇ-ਗੋਲਾ ਬਾਨ-ਬਰਖੈਂ | |
| ੧੧੭੩ | ਜਰਤ-ਦੋ-ਦਲ ਮਹਾ ਝੁਲਸਤ | ੨੫੫ |
| ੧੧੭੪ | ਬਹਿਰ ਗੋਲਾ ਬਾਨ ਦੋ ਦਲ | |
| ੧੧੭੫ | ਬਹਿਰ ਬੱਜ੍ਰ ਪਹਾਰ ਉਖਰਤ | |
| ੧੧੭੬ | ਛੁਟਗਿ ਪ੍ਰਾਨ ਅਪਾਨ ਤਨ ਬ੍ਰਿਨ | ੨੫੬ |
| ੧੧੭੭ | ਅਸ ਸਮਰ ਕਬਹ ਨ ਭਯੋ ਆਗੂ | |
| ੧੧੭੮ | ਜੂਝਗੀ ਪ੍ਰਤਿਨਾ ਦੁਹੂੰ ਦਿਸ | |
| ੧੧੭੯ | ਬਹੁ-ਬੀਨ ਧੀਰ ਲਟੇ ਤਹਾਂ | |
| ੧੧੮੦ | ਬਹੁ-ਭ੍ਰਮਤ-ਗੋਲਾ-ਬਾਨ ਸਾਂਗਨ | |
| ੧੧੮੧ | ਨਚਤ-ਭੂਤ ਮਸਾਨ ਭੈਰਵ | |
| ੧੧੮੨ | ਭਰ-ਪਤ੍ਰ ਪੀਵਤ ਹਸਤ-ਖਿਰ-ਖਿਰ | |
| ੧੧੮੩ | ਕਰਤ–ਪਾਨ ਸ਼ਰਾਬ ਸ੍ਰੋਣਤ | |
| ੧੧੮੪ | ਨਚਤ-ਸਰਿਤਾ ਸ੍ਰੋਨ-ਪੌਰਤ | |
| ੧੧੮੫ | ਲੂਥ-ਭੀਤ ਭਈ ਤਹਾਂ | |
| ੧੧੮੬ | ਬਹਿਤ ਕੁੰਭ ਤੁਖਾਰ–ਦੀਰਘ | |
| ੧੧੮੭ | ਬਹੁ-ਭੁਜਾ ਟਾਂਗ-ਬਹੈਂ-ਤਹਾਂ | |
| ੧੧੮੮ | ਨਚਤ ਭੂਤ ਮਸਾਨ ਕੂਕਤ | ੨੫੯ |
| ੧੧੮੯ | ਵਾਰ-ਪਾਰ ਨ ਕਛੁ-ਸੂਝੈ | |
| ੧੧੯੦ | ਮਚਯੋ ਦਾਰੁਨ ਪ੍ਰਲਯ ਭਾਰਥ | |
| ੧੧੯੧ | ਗਜ-ਪੇਲ ਰੇਲ-ਚਮੂ ਸਬਲ | |
| ੧੧੯੨ | ਭਯੋ ਤੁੱਮਲ ਯੁੱਧ ਦੁਹੂੰ-ਦਿਸ | ੨੬੦ |
| ੧੧੯੩ | ਬੀਤਗੇ-ਤਹਿ ਬਰਖ-ਦ੍ਵਾਦਸ | |
| ੧੧੯੪ | ਮੁਹਲਤਿ ਲਿਜੋ-ਦੁਹੂੰ ਪੱਖ ਕੋ | |
| ੧੧੯੫ | ਦਲ ਸਾਜ ਮਘਵਾ-ਬ੍ਰਹਮ-ਜੂ | |
| ੧੧੯੬ | ਚਤੁਰੰਗ ਸੈਨ ਅਨੀ ਪ੍ਰਬਲ | |
| ੧੧੯੭ | ਸਿਰਤ ਢੂਰਤ-ਚਾਮਰ | |
| ੫੧੯੮ | ਅਨਿਕ ਭੂਖਮ ਛਕੇ-ਅੰਗਨ | |
| ੧੧੯੯ | ਛਜਿਤਿ ਬਨੀ-ਮੀਸ-ਫੂਲਨ | ੨੬੨ |
| ੧੨੦੦ | ਕੰਜ-ਮੁਖਦਿਗ–ਕੰਜ-ਰਾਜਿਤ | |
| ੧੨੮੧ | ਚਹੁੰ-ਓਰ–ਗੁੰਜਤ-ਭ੍ਰਿੰਗ-ਮਧੁਕਰ | |
| ੧੨੦੨ | ਜੁਰੇ-ਗੰਧ੍ਰਬ ਜੱਛ ਅਛੋਰ | |
| ੧੨੦੩ | ਨਹਿ·ਆਨ-ਬਾਜੈਤ੍ਰਿਨ-ਚਹੂੰ-ਕੁੰਡ | ੨੬੩ |
| ੧੨੦੪ | ਭੂਤ ਬਨ–ਚਰ ਨਭ-ਚਰਾ | |
| ੧੨੦੫ | ਦੋ ਦਲ-ਮਿਲੇ ਦਿਸ-ਬਾਮ-ਦੱਛਿਨ | |
| ੧੨੦੬ | ਨਿਗਮ ਠਾਢੇ ਕਰਤੁ ਅਸਤੁਤਿ | |
| ੧੨੦੭ | ਪ੍ਰਖਰ-ਸ੍ਰੀ-ਖੰਡ-ਧੂਪ-ਬਾਵਨ | ੨੬੪ |

| ਨ. | ਪਦ | ਸਫ਼ਾ |
|---|---|---|
| ੧੨੭੨ | ਥਿਮ-ਜੀਤਿ ਹੈਂ-ਸੁਰ ਅਸੁਰ-ਤੇ | |
| ੧੨੭੩ | ਨਿਸ ਬੀਤਿ ਭਜੇ ਪ੍ਰਭਾਤਿ ਜਬਹੀ | |
| ੧੨੭੪ | ਦਿਤਿ-ਕ੍ਰੋਹ ਬਾਸਵ-ਰਾਇ ਜੁੱਟੇ | |
| ੧੨੭੫ | ਉਰ-ਹਨਜੋ ਜਮਧਰ ਤਾਕ-ਕੇ | |
| ੧੨੭੬ | ਭਜੇ ਚਕ੍ਰਿਤਮਾਨ ਬਾਸਵ | |
| ੧੨੭੭ | ਲੈ-ਸਾਂਗ ਤੀਛਨਿ-ਹਨਜੋ ਅਰਜਾ | |
| ੧੨੭੮ | ਭਿਰਜੇ ਰਿਸਕਰ-ਬਰੁਨ-ਕੁਪਿ | ੨੮੩ |
| ੧੨੭੯ | ਦਪਟ ਨਿਸਚਰ ਬਹੁਰ-ਧਾਜੋ | |
| ੧੨੮੦ | ਨਹਿ-ਹਟਜੋ-ਤਦਜਪਿ | |
| ੧੨੮੧ | ਚੇਤ ਭੇ ਜਾਮੁਸ ਧਾਯੋ | |
| ੧੨੮੨ | ਚੇਤ ਭੇ ਤਨ ਚਿਤ੍ਰਰਥ | ੨੮੪ |
| ੧੨੮੩ | ਕੁਮਕ ਬਾਸਵ ਆਯ ਭਟ ਬਰ | |
| ੧੨੮੪ | ਸਮੁਹਾਯ ਯਮ ਜੁੱਟਯੋ ਪਰਸਪਰ | |
| ੧੨੮੫ | ਭਟ ਲੜੇ ਬਿਨ ਤਨ ਖਾਯ ਹਠ ਕਰ | |
| ੧੨੮੬ | ਭੱਟ ਭਏ ਹਾਯਲ ਸੁਮਿਤ ਬਹੁ | ੨੮੫ |
| ੧੨੮੭ | ਕੀਨ ਵਾਦਾ ਸੁਰ ਅਸੁਰ | |
| ੧੨੮੮ | ਬੀਤਗੀ ਜਬ ਰੈਨ ਸਗਰੀ | |
| ੧੨੮੯ | ਪਠਜੋ ਦੈਤ ਬਸੀਠ ਕੈ | |
| ੧੨੯੦ | ਮੰਨਜੋ-ਸੁਰਪਤਿ ਹੌਡ ਨਿਸਚਰ | ੨੮੬ |
| ੧੨੯੧ | ਲਲਕਾਰ ਕਾਰਤਕੇਯ ਧਾਯੋ | |
| ੧੨੯੨ | ਸਮੁਹਾਯ-ਅਰਜਾ ਜੁਟਯੋ ਗਨਪਤਿ | |
| ੧੨੯੩ | ਪ੍ਰਚਾਰ ਬ੍ਰਹਮਾ ਬੁਸ ਧਾਯੋ | ੨੮੭ |
| ੧੨੯੪ | ਹਕਾਰ ਰੁਦ੍ਰ ਲੰਗੁਸ ਕੁਪਜੋ | |
| ੧੨੯੫ | ਬਿਨੁਸ ਧਾਯੋ ਕੋਪ ਕੈ | |
| ੧੨੯੬ | ਕੋਬੇਰ ਧਾਯੋ ਕੋਪ ਕੈ | |
| ੧੨੯੭ | ਕੁਪਜੋ ਕਾਲ ਕਰਾਲ ਧਾਯੋ | ,, |
| ੧੨੯੮ | ਹਕਯੋ ਜਮ ਰਿਸ ਠਾਨ ਰੋਬਿਨ | ੨੮੮ |
| ੧੨੯੯ | ਲਲਕਾਰ ਲੀਨੋ ਚਿਤ੍ਰਰਥ | |
| ੧੩੦੦ | ਹਾਕ ਲੀਨਯੁ ਸੁਮਤਿ ਨ੍ਰਿਪਬਰ | |
| ੧੩੦੧ | ਰਿਸਜੋ ਚੰਦ੍ਰ ਸਿਖਰ ਨ੍ਰਿਪਤਿ | ,, |
| ੧੩੦੨ | ਗਜ-ਪੇਲ ਕੁਪਜੋ ਬਸੁਮਨ | ੨੮੯ |
| ੧੩੦੩ | ਬਾਜਿ ਰਾਜ ਧਵਾਯ ਦਿਨਮਨਿ | |
| ੧੩੦੪ | ਰਸਾਲ ਬਾਸਵ ਰਲਜ ਧਾਯੋ | |

| ਨੰ. | ਪਦ | ਸਫ਼ਾ |
|---|---|---|
| ੧੩੦੫ | ਹਵਨ ਲੀਨੋ ਹਾਂਕ ਰਨ ਮਹਿ | |
| ੧੩੦੬ | ਭਿਰਗੇ ਪਰਸਪਰ ਸੁਭਟ ਨਾਮੀ | |
| ੧੩੦੭ | ਅਸ-ਮੰਡਜੇ-ਭਾਰਥ ਸੁਰ ਸਜਿ | |
| ੧੩੦੮ | ਨਾਹਿ ਟਰਤ ਕੋਸੇ ਸਮਰ ਤੇ | |
| ੧੩੦੯ | ਲੈ ਗਏ ਧਰ ਬੇਵਾਨ ਸੁਭਟਨ | |
| ੧੩੧੦ | ਛੁਟਿਯ ਮੂਰਛ ਚੇਤ ਭੇ | |
| ੧੩੧੧ | ਦਲ ਸਾਜ ਨਿਜ ਨਿਜ ਸਮਰ ਸਨਮੁਖ | ੨੯੧ |
| ੧੩੧੨ | ਨਿਸਰ ਦੋ ਦਲ ਬੀਰ ਆਏ | |
| ੧੩੧੩ | ਮਧੁਪਾਲ ਅੰਜਨ-ਰਿਖਿ-ਕਮਲ ਰਤਿ | |
| ੧੩੧੪ | ਕੰਜ ਪਾਲ ਮਯੰਕ ਜੋਨਿ | |
| ੧੩੧੫ | ਹਵਿਖ ਦਲਪਤਿ ਕਰਿ ਪਠੇ | |
| ੧੩੧੬ | ਰਿਸੇ ਬਿਕ੍ਰਮ ਸਾਕ ਬੰਧੀ | |
| ੧੩੧੭ | ਅਬ ਮੁਨੋ ਨਿਸਚਰ ਨਾਮ ਸੱਜਨ | |
| ੧੩੧੮ | ਅਲਸੂਨ ਰਸੁਲ ਕਾਤ੍ਰੂਨ ਸਰਤਾ | |
| ੧੩੧੯ | ਫਰਹੂਨ ਸ਼ਾਹ ਸ਼ਾਹਾਨ ਦਰਾਯ-ਬਿਨ | ੨੯੩ |
| ੧੩੨੦ | ਅਨਕੂਸ ਮੰਤ੍ਰੀ ਦੁਤਿਯ ਸੁਤ | |
| ੧੩੨੧ | ਬਾਂਕੇ-ਰਜੀਲੇ-ਭਟ ਹਠੀਲੇ | |
| ੧੩੨੨ | ਚੰਗ ਤੁਰਹੀ ਤਬਲ | |
| ੧੩੨੩ | ਸੰਬੂਹ ਬਾਦਿਤ ਰਨ ਅਖਾਰਨ | |
| ੧੩੨੪ | ਬਿਦਿਤ ਜੇ ਬ੍ਰਤਮਾਨ ਨਾਦਨ | |
| ੧੩੨੫ | ਸੁਘਰ ਬਜੰਤ੍ਰਿਨ ਬਰੰਗਨ | |
| ੧੩੨੬ | ਚੰਪਕ ਰੁ ਸਾਲੂ ਕਮਲ | |
| ੧੩੨੭ | ਬਜਯੋ ਪ੍ਰਲਯ ਘੋਰ ਮਾਰੂ | |
| ੧੩੨੮ | ਗੁਲ ਰੁਖ਼ ਪਰੀਤੂ ਗੁਲਬਦਨ | |
| ੧੩੨੯ | ਮਹਬੂਬ ਸ਼ਾਹ ਸ੍ਵਾਰ ਜੋਲਾ | |
| ੧੩੩੦ | ਰੁਖ਼ਸਾਰ ਤਾਬਾਂ ਗੁਲ ਚਿਹਰ਼ | |
| ੧੩੩੧ | ਮੁਬਾਰਿਜ਼ ਖ਼੍ਵਾਸਤ ਜੰਗ-ਖ਼੍ਵਾਹਾ | |
| ੧੩੩੨ | ਅਲਸੂਨ ਰਸਲ ਕਾਤ੍ਰੂਨ ਸਰਤਾ | |
| ੧੩੩੩ | ਕੋਬਰ ਕਮਾਂ ਦੋਸੁ ਗਿਰਫਤੰਦ | |
| ੧੩੩੪ | ਪਿਸਤਾਨ ਜੋਸ਼ਨ ਸ਼ੀਰ ਬਾਰਾਂ | |
| ੧੩੩੫ | ਈਂ ਸੂ ਆਂ ਸੂਇ ਆਮਦ | |
| ੧੩੩੬ | ਚਿਤ੍ਰ ਸਾਗਰ | |
| ੧੩੩੭ | ਬੂ ਚਸ਼ਮਹਜ਼ਾਰੀ ਖ਼ੂਨ ਸ਼ੁਦ | |

| ਨੰ. | ਪਦ | ਸਫ਼ਾ |
|---|---|---|
| ੧੩੩੮ | ਤਾਬੂਤ ਅੰਦਰ ਦਖਲ ਕਰ | ੩੦੦ |
| ੧੩੩੯ | ਦਵਾਂ ਅਸਪ ਮੈਦਾਨ ਆਮਦ | |
| ੧੩੪੦ | ਸੁਮ੍ਰਿਤਿ-ਸਾਗਰ ਨਿਸਰ ਦਲ | ,, |
| ੧੩੪੧ | ਕੌਰਤ-ਬਰਖਾ ਸਸਤ੍ਰ ਪੁੰਜਨ | ੩੦੧ |
| ੧੩੪੨ | ਭੁਇਂ-ਗਿਰੇ-ਮੁਰਛਿਤ—ਹੋਇ ਰਨ | |
| ੧੩੪੩ | ਬਲਿਆਸ ਮਨਸੂਖੋਂ ਅਲੀਂਜਰ | |
| ੧੩੪੪ | ਚਾਰ-ਜਾਮਹ-ਭਯੋ ਕੁਸ਼ਤੀ | ੩੦ |
| ੧੩੪੫ | ਤਾਬੂਤ-ਧਰ-ਬੇਵਾਨ ਪਠਜੇ | |
| ੧੩੪੬ | ਪ੍ਰਭੁ ਦੀਨੁ ਅੰਮ੍ਰਿਤੁ ਮੇਲ ਮੁਖ | |
| ੧੩੪੭ | ਚਲੀ-ਚਤੁਰੰਗਨ-ਚਮੂ | |
| ੧੩੪੮ | ਸੰਗ-ਦਿਯ ਪੈਤਾਲੀ-ਪਦਮ | |
| ੧੩੪੯ | ਜੇ ਪ੍ਰਗਟ-ਨਾਹਿਨ-ਜਗਤ ਮਹਿ | ੩੦ |
| ੧੩੫੦ | ਬਜਯੋ ਘੋਰ ਨਿਸਾਨ ਮਾਰੂ | |
| ੧੩੫੧ | ਕਟਿ-ਕਸ-ਨਿਖੰਗ ਕੁਵੰਡ | |
| ੧੩੫੨ | ਬਜਤਿ ਤਾਲ ਮ੍ਰਿਦੰਗ ਦੁੰਦਭਿ | |
| ੧੩੫੩ | ਮਿਲੇ ਬਾਸਵ ਭੇਟ ਲੈ | ੩੦੪ |
| ੧੩੫੪ | ਨੂੰਤ ਕੋਪ-ਧਾਯ ਦਰਾਯਥਿਨ | |
| ੧੩੫੫ | ਹੰਸ ਗ੍ਰੀਵ ਸੁਲੋਚਨਾ | |
| ੧੩੫੬ | ਛੁਟਯੁ-ਦਸੂ-ਯਕਸਰ | |
| ੧੩੫੭ | ਖੁਭ-ਜਾਤ-ਗੋਲਨ-ਬਾਨ-ਬਗਤ੍ਰ | ੩੦੫ |
| ੧੩੫੮ | ਪਾਰ-ਹ੍ਵੈ-ਹੈਂ-ਸਸਤ੍ਰ-ਪੁੰਜਨ | |
| ੧੩੫੯ | ਬਹੁ ਸੁਮਤਿ-ਭੇ ਭਟ-ਲਭ ਅਯਧਨ | |
| ੧੩੬੦ | ਕਰਤ ਭੇ ਮਾਰ | ੩੦੬ |
| ੧੩੬੧ | ਉਸਾਸ-ਲੈ-ਰਹਿਤ ਕਰ | |
| ੧੩੬੨ | ਤਰਫਤ ਭਟਿੰਦ | ੩੦੭ |
| ੧੩੬੩ | ਅੰਜੁਸ ਫਰਹੁਸ ਲੈ ਤੁਪਕ ਚੜਤੀ ਕਰੀ | |
| ੧੩੬੪ | ਹਠੋਂ ਭਟ ਚਿਤ੍ਰ ਗ੍ਰੀਵ | |
| ੧੩੬੫ | ਗਹਿ ਤੁਪਕ ਪਿਸਟਲ | |
| ੧੩੬੬ | ਬਾਹਤ ਭਏ ਪਰਸਪਰ ਸਸਤ੍ਰਨ | |
| ੧੩੬੭ | ਏਕ-ਏਕ ਭਟ ਜੁਟੇ-ਪਰਸਪਰ | |
| ੧੩੬੮ | ਰੀਝ ਰੀਝ ਭਟ ਜੁਟੇ ਅਯੋਧਨ | |
| ੧੩੬੯ | ਹਾਕ ਹਾਕ ਬਾਹਰ-ਬਰਯਾਰਾ | ,, |

| ਨੰ. | ਪਦ | ਸਫ਼ਾ |
|---|---|---|
| ੧੩੭੦ | ਖੀਚ-ਖੀਚ-ਤੇਗਨ ਭਟ-ਢੂਕੇ | |
| ੧੩੭੧ | ਧਨਜ-ਧਨਜ- ਭਾਖੈਂ | |
| ੧੩੭੨ | ਸਮਰ-ਸੁਯੰਬਰ-ਬਰਹੈਂ-ਭੂਪਨਿ | ੩੦੯ |
| ੧੩੭੩ | ਕਿਲਕਟਿ-ਦੇਤ-ਬਿਤਾਲ ਪਿਸਾਚਾ | |
| ੧੩੭੪ | ਕੰਕ-ਬੰਕ-ਖੰਕਾਲ-ਭੜੰਗੀ | |
| ੧੩੭੫ | ਭੀਖਮ ਮਚਯੁ ਦਾਰੁਨ ਸੰਗ੍ਰਾ | |
| ੧੩੭੬ | ਕਟ-ਕਟ-ਗਏ-ਅੰਗ ਭਟ-ਸਾਰੇ | |
| ੧੩੭੭ | ਪੈਦਲ-ਭਏ-ਸੁਭਟ | |
| ੧੩੭੮ | ਕਮਰ-ਬੰਦ-ਦਵਾਲ | |
| ੧੩੭੯ | ਜੀਵਤ-ਬਚੇ ਸੁਮਿਤ ਵਹ ਖਰੇ | |
| ੧੮੮੦ | ਮਚਜੋ ਘੋਰ-ਆਹਵ-ਸੰਗ੍ਰਾਮਾ | ੩੧੦ |
| ੧੩੮੧ | ਕਹਜੋ-ਦੂਤ ਬਾਸਵ ਪਹਿ-ਜਾਈ | |
| ੧੩੮੨ | ਪਠਜੋ-ਦੂਤ ਲੈ-ਆਵਹੁ-ਬੇਗੀ | |
| ੧੩੮੩ | ਅਸ-ਨਿਡਰ-ਅਪਛਰ ਗਨ-ਸਾਰ | |
| ੧੩੮੪ | ਠਾਂਢਿ ਕਰ-ਜੋਰਿ ਸਭੀ ਅੱਛਰਾਂ | |
| ੧੩੮੫ | ਕੀਨੁ-ਬਹੁ—ਰੋਖ-ਬਾਸਵ | ੩੧੧ |
| ੧੩੮੬ | ਕੁਬੇਰ ਸਨਤਾਦਿ ਆਦਿ | ੩੧੨ |
| ੧੩੮੭ | ਜੁਟੇ ਲੈ ਦਲ ਸੁਰੇਸ਼ | |
| ੧੩੮੮ | ਜੁਟੀ-ਦੋਉ-ਸੈਨ | |
| ੧੩੮੯ | ਫੈਲਜ਼ ਜ੍ਵਾਲਾ ਪ੍ਰਚੰਡ | ੩੧੩ |
| ੧੩੯੦ | ਰਿਸ ਬਾਹਤ | |
| ੧੩੯੧ | ਸਿਮਿਟ ਸਿਮਿਟ ਭਿਰਭਿਰ | ੩੧੪ |
| ੧੩੯੨ | ਚੀਰ ਚੀਰ ਪ੍ਰਤਿਨਾ | |
| ੧੩੯੩ | ਧਾਯੋ ਉਤ ਦੈਤ ਧਾਨੁ | ੩੧੫ |
| ੧੩੯੪ | ਸੂਝਤਿ ਨਹਿ ਦਿਸਾ ਦ੍ਰਿਗ | |
| ੧੩੯੫ | ਤੁਹਕਤ ਮਸਾਨ ਪ੍ਰੇਤ ਡਕਹਿ | ੩੧੬ |
| ੧੩੯੬ | ਕਰਤ ਚਿੰਕਾਰ ਗਨ ਪ੍ਰੇਤ | |
| ੧੩੯੭ | ਪੇਲ ਗਜ ਮਤ ਹਯ | ੩੧੭ |
| ੧੩੯੮ | ਮਾਰੂ ਬੰਬ ਬਾਜੇ | |
| ੧੩੯੯ | ਗੋਲਾ ਬਾਨ ਬਰਖੇ ਰਨੰ ਸੂਰ ਪਰਖੰ | ੩੧੮ |
| ੧੪੦੦ | ਧਮਾਧਮ ਸੇਲਾ ਸਹਿਥੀ ਬਾਨ ਬਾਹੈ | |
| ੧੪੦੧ | ਸੰਸਾਗੜਦੀ ਸੂਰ ਸੰਗ੍ਰਾਮ ਰੋਪੇ | |
| ੧੪੦੨ | ਡਾਗੜਦੀ ਡਫ ਡਫ ਡੰਕ ਬਾਜੇ ਰਨ | ੩੧੯ |

| ਨੰ. | ਪਦ | ਸਫ਼ਾ |
|---|---|---|
| ੧੪੬੮ | ਖੂੰਡੇ ਫਿਲਾਦਵ ਦੇ ਤਬਰ | ,, |
| ੧੪੬੯ | ਨੰ ਉੱਤਰ ਸਰ ਘਰਦੂਨ ਮਤਿ | ੩੩੭ |
| ੧੪੭੦ | ਪਰ ਖਾਰ ਹਮਲਾ ਰੋਤ ਭੈ | |
| ੧੪੭੧ | ਗਜ ਉਸਟ ਅਸਪਾਂ ਅਸਤ੍ਰ | |
| ੧੪੭੨ | ਬਗੀ ਰੂਰ ਭਗਿਮਤੁ ਭੀ | |
| ੧੪੭੩ | ਦੋ ਸੂ ਸਰਦਾਰਾ ਆਮਦੰਦ | ੩੩੮ |
| ੧੪੭੪ | ਅਸਪਾਂ ਜੌਲਾਨ ਦੀਨੇ | |
| ੧੪੭੫ | ਤੁਸ ਸਰ ਜਹਾਨ ਤਾਬਾ | |
| ੧੪੭੬ | ਆਹੂ ਗਿਜਾਲ ਅੰਜਨ | ੩੪੧ |
| ੧੪੭੭ | ਬੇਵਾਨ ਸੁਭ ਸੁਰੰਗੀ | ੩੪੨ |
| ੧੪੭੮ | ਕਾਕਮ ਹਰੀਰ ਏਬਾ | |
| ੧੪੭੯ | ਦੁੰਦਭਿ ਮ੍ਰਿਦੰਗ ਬਾਜੈ | ੩੪੩ |
| ੧੪੮੦ | ਮੂਕੇ ਜਵਾਨ ਬਿਸਤ੍ਰ | |
| ੧੪੮੧ | ਭੂਏ ਕੂ-ਬ-ਕੂ ਸਿਪਾਹਾਂ | ੩੪੪ |
| ੧੪੮੨ | ਦਸ ਦਿਸ ਅਸੁਰ ਘਿਰਾਯ | ,, |
| ੧੪੮੩ | ਲੰਗੂਸ ਬੂਸ ਜੁੱਟੇ | ੩੪੫ |
| ੧੪੮੪ | ਰੱਬਿਨ ਹਨੂ ਹਕਾਰੇ | |
| ੧੪੮੫ | ਚਿੱਛਰ ਕੰਤਾਲ ਢੂਕਜੇ | ੩੪੬ |
| ੧੪੮੬ | ਜਾਮੂਸ ਦਰਾਜ਼ਤਨ ਭਟ | |
| ੧੪੮੭ | ਭਯੋ ਘਿਨ ਤਨ ਭਟਾ ਭਾਰੀ | |
| ੧੪੮੮ | ਜੁਹਲੋ ਮਰੀਖ ਅਤਾਰਿਦ | |
| ੧੪੮੯ | ਕਾਤੂਨ ਕਿੰਗ ਦਰਾਜ | ੩੪੮ |
| ੧੪੯੦ | ਇਨਤਰਸ ਅਲਵੰਨ ਗਾਵੇ | ੩੪੯ |
| ੧੪੯੧ | ਸਰਤਾਜ-ਪਾਲ ਹੂਬਿਨ | |
| ੧੪੯੨ | ਰਕਤੱਛਕ ਅਜੂੱਸ ਪਰਸਾ | ੩੫੦ |
| ੧੪੯੩ | ਅੰਦਾਖ਼ਤ ਬਰ ਜ਼ਮੀਨੇ | ੩੫੧ |
| ੧੪੯੪ | ਹਾਲਤ ਫਰਜ਼ੰਦ ਦੀਦੰਦ | |
| ੧੪੯੫ | ਯਕਬਾਰ ਹਮਲਹ ਕਰਦੰਦ | ੩੫੨ |
| ੧੪੯੬ | ਅਲੀਂਜਰ ਪਿੰਗਾਛ ਜਾਹਾ | |
| ੧੪੯੭ | ਗੁਰਜੇ ਗਿਰਾਂ ਗਿਰਫਤੰਦ | ੩੫੩ |
| ੧੪੯੮ | ਬਦਲੰ ਗਿਫ ਜਿਆਂ ਹਾਂ | |
| ੧੪੯੯ | ਮੁਬਾਰਿਜ ਢਲਬ ਦੋ ਸਟਿ | ੩੫੪ |
| ੧੫੦੦ | ਗਮਤੰਦ ਗਰਦ ਖੂਨੇ | ,, |
| ੧੫੦੧ | ਗੁਰਾਂ ਬੁ ਦੀਦ ਹਾਲਤ | ੩੫੫ |
| ੧੫੦੨ | ਖੁਰੰਦ ਆਮ ਨਮਕ ਨਾ | ,, |
| ੧੫੦੩ | ਦ ਦੁਸਤ ਪਾਇ ਬਸਤਨ | ੩੫੬ |
| ੧੫੦੪ | ਨਮਕ ਨਕੂਬ ਖਾਰੀ | ,, |
| ੧੫੦੫ | ਬਯਸਬ ਅਤਾਸ ਕਾਮਿਲ | ੩੫੭ |
| ੧੫੦੬ | ਫਿਰਾਸਤਾਦ ਤਮਕ ਖਾਸਤ | |
| ੧੫੦੭ | ਇਤਿ ਭੀ ਅਰਿਵਾਲ ਭਾਖੀ | |
| ੧੫੦੮ | ਕਰਦੰਦ ਦਸਤ ਮਿਨਤ | |
| ੧੫੦੯ | ਗਨਪਤਿ ਕੁਬੇਰ ਧਾਮਾ | ੫੯ |
| ੧੫੧੦ | ਸਮਧਿਨ ਗੁਰਜ ਦਮਤੇ | ,, |
| ੧੫੧੧ | ਤੇ ਸੁਖਿ ਤੀਰ ਬਾਰਾਂ | ੩੬੦ |
| ੧੫੧੨ | ਬਦਲੈ ਗਿਰਤ ਥਾਂ ਹਾਂ | |
| ੧੫੧੩ | ਨਰ ਵਿਸਾਸ ਜੂੰਟੇ | ੩੬੧ |
| ੧੫੧੪ | ਦਲੇਰਾਂ ਸੈਚਾਲਿ ਆਯ | ,, |
| ੧੫੧੫ | ਦੋ ਸੂ ਚਲੀ ਭੁਲਵਾਰੇਂ | ੩੬੨ |
| ੧੫੧੬ | ਖੰਜਰ ਕਟਾਰਿ ਬਾਹਤ | |
| ੧੫੧੭ | ਖੁਦ ਰਹੇ ਫੌਜ ਮਾਹੀ | ੩੬੩ |
| ੧੫੧੮ | ਚਿੱਛਰ ਜਾਮੂਸ ਰੋਬਿਨ | |
| ੧੫੧੯ | ਦੋ ਦਲ ਦੂ ਸੂਇ ਤਾਂਦ | ੩੬੪ |
| ੧੫੨੦ | ਕਮੰਦ ਡਾਰ ਦੀਨਦੋ | ,, |
| ੧੫੨੧ | ਯਕਬਾਰ ਹਮਲਹ ਕੀਨਾ | ੩੬੫ |
| ੧੫੨੨ | ਨਰਾਚ ਚਿਤ੍ਰ ਮਾਲਾ | ,, |
| ੧੫੨੩ | ਆਹਰਮਨਾ ਹਜੂਮੈ | ੩੬੬ |
| ੧੫੨੪ | ਨਾਮਦਾਰ ਹੁਮਹ ਹਾਯਲ | |
| ੧੫੨੫ | ਲੀਨੁ-ਪਕਰ ਸੁਰੇਸਹੂੰ-ਕੇ | ੩੬੭ |
| ੧੫੨੬ | ਪੁਹਪਕ-ਬੇਵਾਨ ਐਰਾਵਤ | |
| | ਦੀਨੋ-ਹੈਂ-ਪਠਾਯ ਸਮਾਜ | ੩੬੮ |
| | ਚਾਲੈ-ਲੈ-ਸਾਥ-ਅਸੁਰ | |
| ੧੫੨੯ | ਤਾਜ ਦੂਤ ਸੁਰਪਤਿ ਕੇ | ੩੬੯ |
| ੧੫੩੦ | ਲੇ-ਆਯੋ ਹੈ ਖਜ ਸਬਿ | |
| ੧੫੩੧ | ਸੂਰ ਸਸਿ ਹਾਯਲ ਪਰੇ | |

## ੧ਓ*

*੧ ਪਾਠ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾਂ ਤੋਂ ਬਿਨਾ ਕਿਸੇ ਵੀ ਹੋਰ ਗ੍ਰੰਥ 'ਚੋਂ ਨਹੀਂ ਮਿਲਦਾ। ਇਹ ਫ਼ਕਤ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੀ ਰਚਨਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਤਿਹਾਸ ਵਿੱਚ, 'ਅਕਾਲ ਪੁਰਖ ਤੋਂ ਪ੍ਰਾਪਤ ਮੂਲਮੰਤ੍ਰ ਵਿੱਚ ਗੁਰੂ ਜੀ ਨੂੰ ਉਪਦੇਸ਼ ਲਿਖਿਆ ਹੋਇਆ ਹੈ।' ਅਸੀਂ ਇਸ ਤੋਂ ਆਪਣੀ ਵਿਚਾਰ ਅਡਰੀ ਰੱਖਦੇ ਹਾਂ, ਇਸ ਲਈ ਕੁਝ ਨਿਰਣਯ ਕਰਨਾ ਵੀ ਜ਼ਰੂਰੀ ਹੈ? ਅਕਾਲਪੁਰਖ ਦਾ ਸਰੂਪ ਸਤਿਗੁਰੂ ਨਾਨਕ ਦੇਵ ਜੀ ਨੇ ਸ਼ਰੀਰ ਤੋਂ ਬਿਨਾਂ ਮੰਨਿਆ ਹੈ। ਸ਼ਰੀਰ ਤੋਂ ਬਿਨਾਂ ਮੁਖ ਨਹੀਂ ਹੁੰਦਾ, ਮੁਖ ਬਿਨਾਂ ਰਸਨਾ ਨਹੀਂ ਹੁੰਦੀ, ਰਸਨਾ ਬਿਨਾ ਬਾਣੀ ਨਹੀਂ ਹੁੰਦੀ, ਬਾਣੀ ਬਿਨਾ ਉਪਦੇਸ਼ ਨਹੀਂ ਹੁੰਦਾ? ਇਹ ਸਿੱਧਾਂਤ ਹੈ ਕਿ '੧ਓ' ਸ਼ਬਦ ਸ੍ਰੀ ਗੁਰੂ ਜੀ ਦੀ ਆਪਣੀ ਹੀ ਰਚਨਾ ਹੈ। ਸ੍ਰੀ ਗੁਰੂ ਜੀ ਦੇ ਹਿਰਦਯ ਵਿੱਚ ਪਰਮੇਸ੍ਵਰ ਦਾ ਭਾਵ ਹੈ ਅਤੇ ਸ਼ਬਦ ਵਿੱਚ ਪਰਮੇਸ੍ਵਰ ਦਾ ਉਹੀ ਸ੍ਵਰੂਪ ਲਿਖਿਆ ਹੈ. ਜਿਸ ਨੂੰ ਸ੍ਰੀ ਗੁਰੂ ਜੀ ਆਪ ਮੰਨਦੇ ਸਨ।

੧ = ਇੱਕ, ਵਾਹਿਦੀਯਤ ਦੀ ਸੂਚਨਾ ਦੇਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਿਰਦਯ ਵਿੱਚ ਇਹ ਸ਼ਬਦ ਕਿਸ ਦ੍ਰਿਸ਼ਟੀਕੋਣ 'ਚੋਂ ਆਇਆ ਹੈ? ਉਹਨੂੰ ਤਾਂ ਅਸੀਂ ੫੦੦ ਸਾਲ ਬਾਦ ਸਮਝਣ ਦੇ ਯੋਗ ਨਹੀਂ ਹਾਂ। ਪਰ 'ਉਨਾਂ ਦੇ ਮੰਤ੍ਰ ਜਾਪ ਤੋਂ ਕਲਯਾਣ ਦੇ ਰਾਹੇ ਪੈਣ ਲਈ' ਵਿਚਾਰਨਾ ਯੋਗ ਸਮਝਦੇ ਹਾਂ।

ਸਤਿਗੁਰਾਂ ਦੇ ਆਸ ਪਾਸ ਚੜ੍ਹਦੇ ਲਹਿੰਦੇ, ਵੇਦ ਕੁਰਾਨ, ਹਿੰਦੂ ਮੁਸਲਮਾਨ ਅਥਵਾ ਆਪ ਵੀ ਇਹਨਾਂ ਸਭ ਲਿਬਾਸਾਂ ਵਿੱਚ ਰਹੇ ਹਨ, ਜਿਸ ਤੋਂ ਆਪ ਜੀ ਦਾ ਪਰਮਵਸੀਹ ਦਾਇਰਾ ਰਿਹਾ। ਸ੍ਰੀ ਗੁਰੂ ਜੀ ਦਾ ਮਜ਼੍ਹਬੀਆਂ ਵਾਲਾ ਤੰਗ ਦਿਲ ਨਹੀਂ ਸੀ। "ਈਸ਼੍ਵਰ ਦਾ ਕਰਮ ਹਰੇਕ ਮਨੁਖ ਅਥਵਾ ਸਾਰੀ ਪੈਦਾਯਸ਼ ਤੇ ਇਕੋ ਜਿਹਾ ਪੈਂਦਾ ਹੈ।" ਮੇਰੀ ਬੁਧਿ ਨੇ '੧' ਤੋਂ ਇਹੋ ਅਰਥ ਮੰਨਿਆ ਹੈ।

ਸਾਹਿਬ 'ਓ' ਦੇ ਭਾਵਾਰਥ ਨੂੰ ਵਿਗਾੜਨ ਲਈ '੧' ਨਹੀਂ ਲਿਖ ਰਹੇ। ਬਲਕਿ, '੧' ਇਸਲਾਮੀ ਦਿਮਾਗ਼ਾਂ ਨੂੰ ਆਪਣੇ ਵੱਲ ਲਾਉਣ ਦੀ ਸੂਚਨਾ ਹੈ। ਹੇ ਮੋਮਨੋ! '੧' ਵਾਲੇ ਵੀ 'ਓ' ਵਾਲੇ ਹੋ ਸਕਦੇ ਹਨ। ਜ਼ਰੂਰਤ ਤਾਂ '੧' ਤੇ 'ਓ' ਨੂੰ ਨੇੜੇ ਹੋਣ ਦੀ ਹੈ।

'੧' ਨੂੰ ਹਾਫਜ਼ਾਂ, ਮੌਲਵੀਆਂ, ਕਾਜ਼ੀਆਂ ਅਤੇ ਸ਼ਰੀਆਂ ਨੇ ਨਿਖੇੜਕੇ ਲੋਹ-ਮਹਿਫ਼ੂਜ ਵਿੱਚ ਪੁਚਾ ਦਿੱਤਾ ਹੈ। 'ਓ' ਨੂੰ ਬ੍ਰਹਮਣਾਂ, ਸਨ੍ਯਾਸੀਆਂ. ਯੋਗੀਆਂ ਅਤੇ ਕਰਮਕਾਂਡੀ ਹਿੰਦੂਆਂ ਨੇ ਨਿਖੇੜਕੇ, ਸੱਤਲੋਕ, ਛੀਰ ਸਮੁੰਦਰ ਅਥਵਾ ਵੈਕੁੰਠ ਵਿੱਚ ਪੁਚਾ ਦਿੱਤਾ ਹੈ।

ਕਸਰ ਹੋਰਨਾ ਵੀ ਨਹੀਂ ਰੱਖੀ, ਉਹ 'ਸੱਚ ਖੰਡ' ਨੂੰ ਪੁਚਾਈ ਜਾਂਦੇ ਹਨ। ਸਾਹਿਬ:, '੧' ਤੇ 'ਓ' ਦੇ ਨੇੜੇ ਕਰ ਰਹੇ ਹਨ। ਜੇ '੧' ਤੇ 'ਓ' ਨੇੜੇ ਹੋ ਜਾਵੇ ਤਾਂ ਕੋਈ ਤੀਜੀ ਹਸਤੀ ਨਹੀਂ ਉਪਜ ਸਕਦੀ। ਬਲਕਿ, ਦੋਹਾਂ ਦੇ ਵਿੱਚ ਵਿਸਮਾਦ ਰਸ ਦੀ ਪੈਦਾਯਸ਼ ਹੋਵੇਗੀ। ਜਿੰਨਾ ਚਿਰ ਉਸ ਰਸ ਤੋਂ ਵਾਂਝਾ ਹੈ. '੧ਓ' ਦੇ ਨੇੜੇ ਨਹੀਂ ਹੋ ਸਕਦਾ। ਬਲਕਿ, ਅੱਖਰਾਂ ਦਾ ਨੇੜਾ-ਮਨੁਖਾਂ ਦਿਆਂ ਦਿਲਾਂ ਨੂੰ ਦੂਰ ਨਾ ਕਰੇ, ਤਾਂ '੧' ਤੇ 'ਓ' ਪਾਸ ਪਾਸ ਹਨ। ਏਸੇ ਨੂੰ 'ਯੰਤ੍ਰ', ਏਸੇ ਨੂੰ 'ਗਣਿਤ' ਤੇ ਏਸੇ ਨੂੰ ਹੀ 'ਜਾਦੂ' ਕਿਹਾ ਜਾ ਸਕਦਾ ਹੈ। ਸਾਹਿਬਾਂ ਦਾ ਵਿਸ਼ੇਸ਼ ਆਸ਼ਯ ਵੀ ਇਹੋ ਹੀ ਮਾਲੂਮ ਪੈਂਦਾ ਹੈ।

'ਓ'–ਓਅੰ, ਓਅੰਕਾਰ, ਪਰਮੇਸ੍ਵਰ ਦਾ ਨਾਮ। ਉਪਨਿਸ਼ਦਾਂ, ਵੇਦਾਂ, ਪੁਰਾਣਾਂ ਅਤੇ ਸਿਮ੍ਰਿਤੀਆਂ ਵਿੱਚ, ਓਅੰ ਅਤੇ ਓਅੰਕਾਰ ਨਾਮਾਂ ਨਾਲ ਪਰਮੇਸ੍ਵਰ ਨੂੰ ਯਾਦ ਕੀਤਾ ਹੋਇਆ ਹੈ। ਇਸ ਦੀ ਵਿਆਖਿਆ ਸ੍ਰੀਮਾਨ ਸ੍ਵਾਮੀ ਆਨੰਦਘਨ ਜੀ ਦੇ ਟੀਕੇ ਵਿੱਚ ਬਹੁਤ ਹੀ ਉੱਤਮ ਤਰੀਕੇ ਨਾਲ ਲਿਖੀ ਹੋਈ ਹੈ। ਸ੍ਰੀਮਾਨ ਭਾਈ ਸੰਤੋਖ ਸਿੰਘ ਜੀ ਨੇ ਭੀ ਇਸ ਦੀ ਵਿਚਾਰ ਤੇ ਕਾਫੀ ਜ਼ੋਰ ਗਰਬ ਗੰਜਨੀ ਵਿੱਚ ਲਾਇਆ ਹੈ। ਸ੍ਰ. ਬ. ਕਾਨ੍ਹ ਸਿੰਘ ਜੀ ਨਾਭਾ ਨੇ, "ਓ,ਓਅੰ, ਓਅੰਕਾਰ," ਤਿੰਨੇ ਪੱਦ ਇੱਕ ਥਾਂ ਕਰਕੇ ਲਿਖੇ ਹਨ। (ਵੇਖੋ ਦੂਜੀ ਐਡੀਸ਼ਨ ਸਫਾ ੧੯ ਮਹਾਨ ਕੋਸ਼)। 'ਓ' ਸ਼ਬਦ ਦਾ ਉੱਚਾਰਣ ਪੰਡਿਤ ਤਾਰਾ ਸਿੰਘ ਜੀ ਨਰੋਤਮ ਨੇ ਗੁਰਮਤ ਨਿਰਣਯ ਸਾਗਰ ਵਿੱਚ ਠੀਕ ਕੀਤਾ ਹੈ ਆਮ ਲੋਕ 'ਓ' ਨੂੰ ਵਿਗਾੜ ਕੇ ਪਾਠ ਕਰਦੇ ☞

## ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਅਤੇ ਉਸ ਤੋਂ ਬਾਦ ਉਨਾਂ ਦੇ ਪੈਰੋਕਾਰਾਂ ਦੀਆ ਰਚਨਾਵਾਂਵਿੱਚ 'ਸ੍ਰੀ ਵਾਹਿਗੁਰੂ ਜੀ ਕੀ ਫਤਹ' 'ਵਾਹਗੁਰੂ ਜੀ ਕੀ ਫ਼ਤੇ' ਤੇ 'ਵਾਹਿਗੁਰੂ ਜੀ ਕੀ ਫਤੇ ਹੈ', ਸ਼ਬਦ ਮਿਲਦਾ ਹੈ. ਇਹ ਜੰਗੀ ਨਾਹਰਾ ਹੈ। ਜੰਗੀ ਨਾਹਰੇ ਹੀ ਲੋਕਾਂ ਦੇ ਮਿਲਣ ਵੇਲੇ ਦੇ ਵਾਕਯ ਬਣ ਜਾਂਦੇ ਹਨ। ਜਯ ਮਾਤਾ ਕੀ, ਜਯ ਗਣੇਸ਼, ਜਯ ਸ਼ਿਵ, ਜਯ ਰਾਮ ਆਦਿ ਸਭ ਜੰਗੀ ਨਾਹਰੇ ਹੀ ਹਨ ਯਥਾ:

ਸੰਘਨ ਮਹਿ ਭਰ ਫੂਕ ਬਜਾਵਤ, ਬਾਜ ਉਠਯੋ ਰਣਜੀਤ ਨਗਾਰਾ ॥
ਫਤੇ ਕਹਿ ਸ੍ਰੀ ਵਾਹਿਗੁਰੂ ਜੀ ਕੀ ਹੋਤ ਭਯੋ ਉਤਸ਼ਾਹ ਉਦਾਰਾ ॥ (ਗੁ.ਪ੍ਰ. ਸੂ. ਰੁਤਿ ੪ ਅੰਸੂ ੫੮)
ਵਾਹਿਗੁਰੂ ਜੀ ਕੀ ਹੋਤ ਫਤੇ ॥ ਗਰਜੇ ਧੁਨਿ ਊਚੀ ਤੇ ਅਤੇ ॥ (ਗੁ.ਪ੍ਰ. ਸੂ. ਰੁਤਿ ੪ ਅੰਸੂ ੩੦)

ਇਸ ਤੋਂ ਉਪ੍ਰੰਤ ਮਿਲਣ ਵੇਲੇ ਬੋਲਣ ਦਾ ਰਿਵਾਜ ਪੈ ਗਿਆ, ਜਿਹਾ ਕਿ ਕਵਿ ਨਿਹਾਲ ਸਿੰਘ ਜੀ ਨੇ ਕਵਿੰਦ੍ਰ ਪ੍ਰਕਾਸ਼ ਵਿੱਚ ਲਿਖਿਆ ਹੈ:—

ਭਾਈ ਮਨੀ ਸਿੰਘ ਜੂ ਕੇ ਫਤੇ ਕੇ ਬ੍ਰਿਤਾਂਤ ਬ੍ਰਿੰਦ, ਆਪਨੇ ਮੁਖਾਰਬਿੰਦ ਨਾਥ ਜੂ ਸੁਨਾਯੋ ਹੈ ॥
ਗਾਜ ਕੇ ਅਗਾਰੀ ਸੋਂ ਮ੍ਰਿਗਿੰਦ੍ਰ ਸੋਂ ਬੁਲਾਇ ਜੋਈ.ਰਾਖ ਹੋਂ ਸਦੈਵ ਸੋਹੈਂ ਪਜਾਰੋ ਮੋਹਿ ਭਾਯੋ ਹੈ ॥
ਮਾਨਤੋ ਪ੍ਰਮੋਦ ਹ੍ਵੈ ਬਰਾਬਰੈਂ ਰਸੀਲੈਂ ਬੋਲ, ਦਾਹਿਨ ਬੈਠਾਰੋਂ ਸੋ ਦੀਵਾਨ ਬੀਚ ਆਯੋ ਹੈ ॥
ਨੈਕ ਸੀ ਬੀਮਾਰ ਜਯੋਂ ਕਬੂਲਤੋ ਸੋ ਬਾਂਵੈਂ ਅੰਗ, ਪਾਤਕੀ ਪਛੈਹੈਂ ਮੂੰਡ ਮੂਏ ਸੋਂ ਲੁਠਾਯੋ ਹੈ ॥

ਪਾਠ ਦਾ ਅਰਥ 'ਸੋਹਣੇ ਇੱਕ (ਵਾਹਿਦ) ਗੁਰੂ (ਉਪਦੇਸ਼ ਕਰਨ ਵਾਲੇ) ਦੀ ਹੀ ਜਿੱਤ ਹੈ' ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਅਰਬੀ ਅਤੇ ਸੰਸਕ੍ਰਿਤ ਦੇ ਮਹਾਂ ਵਿਦ੍ਵਾਨ ਸਨ। ਉਨ੍ਹਾਂ ਦੀ ਰਚਨਾਂ ਵਿੱਚ ਸੰਸਕ੍ਰਿਤ ਅਤੇ ਅਰਬੀ ਫ਼ਾਰਸੀ ਮਿਲੇ ਹੋਏ ਬੇਅੰਤ ਸ਼ਬਦ ਹਨ, ਉਨ੍ਹਾਂ ਵਿੱਚੋਂ 'ਵਾਹਿਗੁਰੂ' ਸ਼ਬਦ ਭੀ ਹੈ। ਜਿਸਦਾ ਮੂਲ "ਵਾਹਿਦ-ਗੁਰੂ" ਹੈ। ਸ਼੍ਰੀਮਾਨ ਪੰਡਿਤ ਈਸ਼ਰ ਸਿੰਘ ਜੀ ਨਿਰਮਲੇ ਨੇ 'ਗੁਰੂ ਮੰਤ੍ਰਾਰਥ' ਨਾਮ ਦੀ ਸੰਸਕ੍ਰਿਤ ਪੁਸਤਕ ਵਿੱਚ ਵਾਹਿਗੁਰੂ ਮੰਤ੍ਰ ਦੇ ੫੦੦ ਅਰਥ ਲਿਖੇ ਹਨ। ਉਥੋਂ ਹੀ ਵਿਦ੍ਵਾਨਾਂ ਨੂੰ ਵੇਖਣੇ ਚਾਹੀਦੇ ਹਨ। ਸਰਬਲੋਹ ਦੇ ਅਧਯਾਯ ੫ ਵਿੱਚ 'ਵਾਹਿਗੁਰੂ' ਪਦ ਦੇ ਦੋ ਸਰਲ ਅਰਥ ਲਿਖੇ ਹੋਏ ਹਨ। ਯਥਾ.—

ਵਾਹਿਗੁਰੂ ਪਦ ਅਖੵਰ ਚਾਰ ॥ ਚਾਰ ਜੁਗ ਕੇ ਜਾਪ ਨਿਰਧਾਰ ॥
ਕ੍ਰਿਤ. ਤ੍ਰੇਤਾ, ਦ੍ਵਾਪਰ, ਕਲਿ ਜਾਨੁ ॥ ਵਾਵਾ, ਹਾਹਾ, ਗਗਾ, ਠਾਨੁ ॥
ਰਾਰਾ ਚਤੁਰਥ, ਅਖੵਰ ਚਾਰ ॥ ਵਾਸਦੇਉ, ਹਰਿ, ਗੋਬਿੰਦ ਧਾਰ ॥
ਰਾਮ ਸੁਧਾਖੵਰ ਤਾਰਕ ਸਾਰ ॥ ਚਾਰੋਂ ਮਿਲ 'ਵਾਹਿਗੁਰੂ' ਉਚਾਰ ॥੨॥ (ਸਰਬਲੋਹ ਅ. ੫)

ਦੂਜੇ ਅਰਥ ਵਿੱਚ ਸਰਬਲੋਹ ਜੀ ਵਿੱਚ ਭੀ ਭਾਈ ਸੰਤੋਖ ਸਿੰਘ ਜੀ ਆਦਿਕਾਂ ਦੇ ਵਰਣਨ ਵਾਂਗੂੰ ਹੀ ਲਿਖਿਆ ਹੈ। ਅਮੂਮਨ ਸਾਰਿਆਂ ਹੀ ਇਤਿਹਾਸਿਕਾਂ ਨੇ 'ਵਾਹਿਗੁਰੂ' ਦੇ ਦੋ ਦੋ ਅਰਥ ਤਾਂ ਜ਼ਰੂਰ ਹੀ ਕੀਤੇ ਹਨ। ਸਰਬਲੋਹ ਵਿੱਚ ਭੀ ਉਸੇ ਤਰ੍ਹਾਂ ਦੂਜਾ ਅਰਥ ਇਉਂ ਹੈ :—

ਸਤਿਨਾਮ ਉਪਦੇਸ਼ ਦ੍ਰਿੜਾਯੋ, ਸਤ ਸੰਗਤ ਸਿਖਜਨ ਪ੍ਰਤਿ ਦੀਨਾ ॥
'ਵਾਹਿ ਵਾਹਿ' ਪ੍ਰਭੁ ਸਿਫਤਿ ਸਾਲਾਹਨਿ, 'ਗੁਰੂ ਕ੍ਰਿਪਾਲ' ਕ੍ਰਿਪਾ ਬਹੁ ਕੀਨਾ ॥
ਸਤ ਸੰਗਤ ਪ੍ਰਤਿ ਦਾਨ ਦਿਵਾਯੋ, 'ਵਾਹਿਗੁਰੂ' ਪਦ ਬਿਮਲ ਸੁਖੀਨਾ ॥
ਸਿਖਯ ਮਰਾਲ ਨਾਮ ਪ੍ਰਭੁ ਮੁਕਤਾ, 'ਗੁਰੁ' ਦਾਤਾਰ ਦਾਨ ਹਰਿ ਦੀਨਾ ॥
(ਸਰਬਲੋਹ ਅ. ੫)

☞ ਸੁਣੇ ਜਾ ਰਹੇ ਹਨ। ਇਨਾਂ ਦਾ ਵਿਸ਼ੇਸ਼ ਵਿਚਾਰ ਮੈਂ ਸ੍ਰੀ ਜਪੁਜੀ ਦੇ ਟੀਕੇ ਵਿੱਚ ਲਿਖਿਆ ਹੋਇਆ ਹੈ। ਜੋ ਅਜੇ ਛਪ ਨਹੀਂ ਸਕਿਆ

ਸ੍ਰੀ ਭਵਾਨੀ ਜੀ ਸਹਾਇ* ॥

ਸ੍ਰੀ ਮਾਯਾ ਲਛਮੀ ਜੀ ਸਹਾਇ† ॥

*ਸ੍ਰੀ ਦਮਦਮੇ ਸਾਹਿਬ ਜੀ ਵਾਲੀ ਬੀੜ ਦੀ ਨਕਲ ਵਿੱਚ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਨੇ ਆਪਣੇ ਕੋਲੋਂ ਹੀ ਮੂਲ ਵਿੱਚ 'ਸਰਬਲੋਹ ਪ੍ਰਕਾਸ਼' ਪਦ ਨੂੰ ਵਧਾਕੇ ਲਿਖ ਦਿੱਤਾ ਹੈ। ਜਿਹੜਾ ਕਿ ਹੋਰ ਕਿਸੇ ਵੀ ਬੀੜ ਵਿੱਚ ਨਹੀਂ ਹੈ। ਕਿਉਂਕਿ ਇਸ ਗ੍ਰੰਥ ਦੀ 'ਇਤਿ ਸ੍ਰੀ' ਵਿੱਚ 'ਮੰਗਲਾ ਚਰਨ ਪੁਰਾਣ' ਨਾਮ ਹੈ। ਏਸੇ ਕਾਰਣ ਇਸ ਦੇ ਆਦਿ ਵਿੱਚ 'ਸਰਬਲੋਹ ਪ੍ਰਕਾਸ਼' ਨਾਮ ਹੋ ਹੀ ਨਹੀਂ ਸਕਦਾ। 'ਸਰਬਲੋਹ' ਅਵਤਾਰ ਦੀ ਕਥਾ ਹੋਣ ਕਰਕੇ ਹੀ ਇਸ ਦੇ ਉਪਨਾਮ ਸ੍ਰੀ ਸਰਬਲੋਹ ਗ੍ਰੰਥ, ਸਰਬਲੋਹ ਪ੍ਰਕਾਸ਼ ਅਤੇ ਲੋਹ ਪ੍ਰਕਾਸ਼ ਆਦਿਕ ਪ੍ਰਸਿੱਧ ਹੋ ਗਏ ਹਨ। ਹਾਂ! ਬੀੜਾਂ ਦਿਆਂ ਤਤਕਰਿਆਂ ਦੇ ਆਦਿ ਵਿੱਚ ਸਿਰਲੇਖ "ਸੂਚੀ ਪਤਰੀ ਤਤਕਰਾ ਸ੍ਰੀ ਸਰਬਲੋਹ ਜੀ ਕੇ ਮੰਗਲਾਚਰਨ ਕਾ" ਹਨ।

†ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ 'ਚੋਂ ਅਤੇ ਸੰਸਕ੍ਰਿਤ ਮਾਰਕੰਡੇਯ ਪੁਰਾਣ ਦੀ ਦੁਰਗਾ ਸਪਤਸ਼ਤੀ ਚੋਂ ਜਿਹੜਾ ਸਰੂਪ ਚੰਡਿਕਾ ਦਾ ਮਿਲਦਾ ਹੈ। ਉਸ ਤੋਂ ਸਾਬਤ ਹੁੰਦਾ ਹੈ ਕਿ, ਚੰਡਿਕਾ ਦੀ ਕਥਾ ਕੋਈ ਇਤਿਹਾਸਿਕ ਘਟਨਾ ਨਹੀਂ। ਬਲਕਿ ਇਹ ਇਕ ਫਿਲਸਫਾ ਹੈ। ਜਿਸਦਾ ਭਾਵ–ਜਗਤ ਨੂੰ ਜੰਗ ਵਾਲੀ ਰੁਚੀ ਪੈਦਾ ਕਰਨਾ ਹੈ। ਜਿਹੜੇ ਲੱਛਣ ਪਰਮੇਸ਼ੁਰ ਦੇ ਹਨ, ਉਹੀ ਲੱਛਣ ਚੰਡਿਕਾ ਦੇ ਹਨ। ਪਰਮੇਸ਼ੁਰ ਜਗਤ ਦੀ ਪੈਦਾ, ਪਾਲਣ ਤੇ ਨਾਸ਼ ਕਰਨ ਵਾਲਾ ਹੈ। ਚੰਡਿਕਾ ਵਿੱਚ ਵੀ ਏਹੋ ਗੁਣ ਮੰਨੇ ਹੋਏ ਹਨ। ਫਿਰ ਪਰਮੇਸ਼ੁਰ ਤੇ ਚੰਡਿਕਾ ਵਿੱਚ ਕੀ ਫਰਕ ਹੈ? ਜੇ ਚੰਡਿਕਾ ਕੋਈ ਅੱਡਰੀ ਹਸਤੀ ਹੁੰਦੀ ਤਾਂ ਇਹ ਤਿੰਨੇ ਹੀ ਗੁਣ ਇੱਕੋ ਥਾਂ ਵਰਨਣ ਨਾ ਹੁੰਦੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਚੋਂ ਭੀ ਇਹੋ ਕੁਝ ਹੀ ਮਿਲਦਾ ਹੈ। 'ਭਵਾਨੀ' ਦਾ ਅਰਥ 'ਪੈਦਾ ਕਰਨ ਵਾਲੀ' ਸ਼ਕਤੀ ਹੈ ਅਤੇ 'ਮਾਯਾ ਲੱਛਮੀ' ਦਾ ਅਰਥ 'ਪਾਲਣ ਕਰਨ ਵਾਲੀ' ਸ਼ਕਤੀ ਹੈ। ਪੈਦਾਯਸ਼ ਤੋਂ ਬਿਨਾਂ ਪਾਲਣਾ ਨਹੀਂ, ਪਾਲਣ ਤੋਂ ਬਿਨਾਂ ਨਾਸ਼ ਨਹੀਂ। ਇਨ੍ਹਾਂ ਤਿੰਨਾਂ ਗੁਣਾਂ ਦਾ ਆਪੋ ਵਿੱਚਦੀ ਪਰਮ ਸੰਬੰਧ ਹੈ। ਦੇਵੀਆਂ ਦੀਆਂ ਮੂਰਤੀਆਂ ਬਣੌਣ ਵਾਲਿਆਂ ਨੇ ਪੁਰਾਣਾਂ ਅਤੇ ਵੇਦਾਂ ਦੀ ਰਚਨਾ ਤੇ ਬਹੁਤ ਭਾਰੀ ਸੱਟਾਂ ਮਾਰੀਆਂ ਹਨ। ਕਿਤੇ ਅੰਨਪੂਰਣਾ, ਕਿਤੇ ਵੈਸ਼ਨੂੰ ਦੇਵੀ, ਕਿਤੇ ਚੰਡਿਕਾ, ਕਿਤੇ ਕਾਮਖ੍ਯਾ, ਕਿਤੇ ਨੈਣਾ ਤੇ ਕਿਤੇ ਕਾਲਕਾ ਦੀਆਂ ਮੂਰਤੀਆਂ ਬਣਾਈਆਂ ਹੋਈਆਂ ਹਨ। ਇਹ ਪਾਖੰਡੀਆਂ ਦੀਆਂ ਰੋਜ਼ੀਆਂ ਦੇ ਕਾਰਣ ਬਣ ਗਈਆਂ ਹੋਈਆਂ ਅੱਡ ਅੱਡ ਸ਼ਕਲਾਂ ਹਨ। ਵਾਸਤਵ ਵਿੱਚ:–ਇਹ ਸਾਰੇ ਪਰਮੇਸੁਰ ਦੇ ਅੱਡ ਅੱਡ ਗੁਣਾਂ ਦਾ ਵਰਣਨ ਹੈ। ਜਿਹੜਾ ਕਿ ਉਤਪਤਿ, ਪਾਲਣਾ ਤੇ ਲਯ ਹੈ।

ਮਾਰਕੰਡੇਯ ਪੁਰਾਨ ਦੀ ਦੁਰਗਾ ਕਥਾ ਤੋਂ ਪਤਾ ਲਗਣਾ ਬਹੁਤ ਸਹਿਲ ਹੈ, ਕਿ ਚੰਡਕਾ ਇਸਤ੍ਰੀ (ਮਨੁਖ ਜਾਤੀ) ਦੇ ਨਾਲ (ਮਹਿਖਾਸੁਰ) ਮਾਰਖੰਡੇ ਝੋਟੇ ਦਾ ਵੈਰ ਕਿਵੇਂ ਪੈ ਗਿਆ? ਜਿਸ ਵੇਲੇ ਦੀ ਇਹ ਕਥਾ ਹੈ, ਉਸ ਦਾ ਨਾਮ ਵੀ ਤ੍ਰੇਤਾ ਦੱਸਿਆ ਹੋਯਾ ਹੈ, ਤ੍ਰੇਤੇ ਵਿੱਚ ਬਹੁਤ ਥੋੜੇ ਜਹੇ ਮਨੁਖਾਂ ਦੀ ਗਿਣਤੀ ਦੱਸੀ ਹੋਈ ਹੈ, ਭਾਵ:—ਮਨੁਖ ਜਾਤੀ ਦੀ ਪੈਦਾਯਸ਼ੀ ਉੱਨਤੀ ਬਹੁਤ ਘਟ ਸੀ ਅਤੇ ਹਨੂਮਾਨ (ਬੰਦਰਾਂ), ਜਾਮਵੰਤ (ਰਿਛਾਂ), ਦੀ ਪੈਦਾਯਸ਼ ੧੮ ਪਦਮ ਸੀ—ਇਹ ਰਾਮਾਯਣ ਵਿੱਚ ਲਿਖਯਾ ਹੋਇਆ ਹੈ। ਝੋਟੇ ਨਾਲ ਮਨੁਖ ਦਾ ਵੈਰ ਨਹੀਂ, ਕਿਉਂਕਿ ਵੈਰ ਦਾ ਕੋਈ ਮੂਲ ਕਾਰਣ ਹੁੰਦਾ ਹੈ। ਮਨੁਖ ਝੋਟੇ ਮਾਰਦਾ ਨਹੀਂ, ਬਲਕਿ! ਉਨ੍ਹਾਂ ਨੂੰ ਜੰਗਲੀਆਂ ਤੋਂ ਸਭਯ ਬਣਾਕੇ ਕੰਮ ਲੈਂਦਾ ਹੈ। ਫਿਰ ਮਨੁਖ ਤੇ ਝੋਟੇ ਵੈਰੀ ਕਿਵੇਂ ਹੈਨ?

ਸ਼ੇਰਾਂ ਦੇ ਸ਼ਿਕਾਰੀ ਚੰਗੀ ਤਰ੍ਹਾਂ ਜਾਣਦੇ ਹਨ, ਕਿ ਸ਼ੇਰ ਨੂੰ ਜੇ ਝੋਟੇ ਦਾ ਮਾਸ ਮਿਲੇ ਤਾਂ ਉਹ ਗਊ; ਬਕਰੀ, ਭੇਡ, ਹਰਨ ਯਾ ਕਿਸੇ ਹੋਰ ਜਾਨਵਰ ਦਾ ਮਾਸ ਨਹੀਂ ਖਾਂਦਾ ਹੈ। ਸ਼ੇਰ ਦਾ ਸ਼ਿਕਾਰ; ਝੋਟਾ ਹੈ। ਇਹ ਸ਼ੇਰ ਤੇ ਝੋਟੇ ਦੀ ਲੜਾਈ ਹੈ। ਝੋਟਾ ਬੇ-ਸ਼ਕ ਕੱਦਾਵਰ ਵੀ ਹੈ ਅਤੇ ਨਾਪ ਤੋਲ ਦੇ ਲਿਹਾਜ਼ ਨਾਲ ਸ਼ੇਰ ਤੋਂ ਤਾਕਤਵਰ ਭੀ ਹੈ। ਪਰ ਝੋਟੇ ਦੇ ਮੁਕਾਬਲੇ ਸ਼ੇਰ ਚਹੁੰ ਲੱਤਾਂ (ਚਾਰ ਭੁਜਾਂ) ਤੋਂ ਅੱਠ ਬਾਹਾਂ ਵਾਲਾ ਬਣ ਗਿਆ ਅਤੇ ਮਹਿਖਾਸੁਰ ਨੂੰ ਮਾਰ ਲਿਆ। ਇਹ 'ਸ਼ੇਰ ਦੀ ਸ਼ਕਤੀ' ਦਾ ਵਰਨਣ ਹੈ। ਪਰ ਸਮਯ ਦੇ ਪੜਾਅ ਨੇ ਐਹੋ ਜਿਹਾ ਭੁਲੇਖਾ ਪਾ ਦਿਤਾ ਹੈ। 'ਸ਼ੇਰ ਦੀ ਸ਼ਕਤੀ' ਦੀ ਥਾਂ-ਇੰਦ੍ਰ (ਅਧਿਕ੍ਰਿਤ ਰਾਜੇ) ਨੂੰ ਰਾਜ ਦਿਵੌਣ ਵਾਲੇ ਪ੍ਰਕਰਣ ਨੇ ਹੋਰ ਭੁਲੇਖਾ ਖੜਾ ਕਰ ਦਿੱਤਾ ਤੇ ਲੋਕ ਅਸਲ ਚੋਂ ਦੂਰ ਜਾ ਪਏ। ☞

# ਉਸਤਤਿ ਸ੍ਰੀ ਮਾਯਾ ਲਛਮੀ ਜੀ ਕੀ ॥
## ਸ੍ਰੀ ਮੁਖਿਵਾਕਯ ਪਾਤਿਸ਼ਾਹੀ ੧੦* ॥

*ਇਹ ਗ੍ਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਹੈ ਅਥਵਾ ਨਹੀਂ ? ਇਸ ਪ੍ਰਸ਼ਨ ਨੂੰ ਮੈਂ ਇਕੱਲਾ ਨਹੀਂ ਹਲ ਕਰ ਸਕਦਾ। (ੳ) ਗਯਾਨੀ ਗਯਾਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿੱਚ ਸਰਬਲੋਹ ਨੂੰ ਸ੍ਰੀ ਮੁਖਵਾਕਯ ਪਾ: ੧੦ ਮੰਨਿਆ ਹੈ। (ਅ) ਭਾਈ ਸੁਮੇਰ ਸਿੰਘ ਜੀ ਨੇ ਭੀ ਸਰਬਲੋਹ ਸ੍ਰੀ ਮੁਖਵਾਕਯ ਪਾ: ੧੦ ਮੰਨਿਆ ਹੈ, ਵੇਖੋ—ਪ੍ਰੇਮ ਪਦ ਪ੍ਰਕਾਸ਼ ਦਸਮ ਮੰਡਲ, (ੲ) ਗ੍ਰੰਥੀ ਸ੍ਰੀ ਹਜ਼ੂਰ ਸਾਹਿਬ ਅਕਾਲੀ ਹਜ਼ੂਰਾ ਸਿੰਘ ਜੀ ਨਿਹੰਗ ਨੇ ਵੀ ਸਤਿਗੁਰਾਂ ਦੀ ਰਚਨਾ ਮੰਨਿਆ ਹੈ। (ਸ) ਅਕਾਲੀ ਕੌਰ ਸਿੰਘ ਜੀ ਨਿਹੰਗ ਨੇ ਵੀ ਸਤਿਗੁਰਾਂ ਦੀ ਰਚਨਾ ਹੀ ਮੰਨਿਆ ਹੈ। (ਹ) ਬਾਬਾ ਧਯਾਨ ਸਿੰਘ ਜੀ ਕੱਟੂ (ਨਾਭਾ) ਵਾਲਿਆਂ ਨੇ ਭੀ ਸ੍ਰੀ ਗੁਰੂ ਜੀ ਦੀ ਰਚਨਾ ਸ੍ਵੀਕਾਰ ਕੀਤਾ ਹੈ। (ਕ) ਬੁੱਢਾ ਦਲ 'ਪੰਜਵਾਂ ਤਖਤ' ਸ੍ਰੀ ਗੁਰੂ ਜੀ ਰਚਿਤ ਸ੍ਵੀਕਾਰ ਕਰਦਾ ਹੈ।

ਸ੍ਰੀਮਾਨ ਪੰਡਿਤ ਤਾਰਾ ਸਿੰਘ ਜੀ ਅਤੇ ਸ: ਬ: ਕਾਨ੍ਹ ਸਿੰਘ ਜੀ ਨਾਭਾ ਨੇ ਇਸਨੂੰ ਸ੍ਰੀ ਗੁਰੂ ਜੀ ਦੀ ਰਚਨਾ ਨਹੀਂ ☞

☞ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾਂ ਵਿੱਚ ਪਾਰਸਨਾਥ ਅਵਤਾਰ ਦੀ ਕਥਾ ਵਿੱਚ 'ਚੰਡਿਕਾ ਕਾਲ ਦਾ ਹੀ ਨਾਮ ਹੈ। ਕ੍ਰਿਸ਼ਨਾਵਤਾਰ ਵਿੱਚ ਵੀ ਕਾਲ ਤੇ ਚੰਡਿਕਾ ਇੱਕੋ ਹੀ ਹਨ। ਆਪਣੀ ਕਥਾ ਬਚਿੱਤ੍ਰ ਨਾਟਕ ਵਿੱਚ ਵੀ 'ਮਹਾਂ ਕਾਲ ਕਾਲਕਾ ਅਰਾਧੀ' ਇੱਕ ਹੀ ਹੈ। ਸਰਬਲੋਹ ਵਿੱਚ ਵੀ 'ਕਾਲ ਪੁਰਖ' ਪਰਮੇਸ੍ਵਰ ਤੇ ਚੰਡਿਕਾ ਇੱਕੋ ਹੀ ਹਨ। 'ਜੇਸਾਰ' ਤੇ 'ਬੁਧਿ' ਇੱਕੋ ਹੀ ਵਸਤੂ ਦੇ ਦੋ ਨਾਂਮ ਹਨ। ਸਿਰਫ ਭੇਦ ਨਾਮ ਉੱਚਾਰਣ ਦਾ ਹੈ। ਇਹ ਪਰਮੇਸ੍ਵਰ ਦੇ ਇਸਤ੍ਰੀ ਲਿੰਗ ਨਾਮ ਹਨ। ਕਿਉਂਕਿ ਪਰਮੇਸ੍ਵਰ ਲਿੰਗ, ਪੁਲਿੰਗ ਭੇਦਾਂ ਵਾਲਾ ਨਹੀਂ, ਉਸ ਨੂੰ ਨਪੁੰਸਕ, ਇਸਤ੍ਰੀ ਯਾ ਪੁਰਖ ਲਿੰਗ ਸ਼ਬਦਾਂ ਯਾ ਰੂਪਾਂ ਵਿੱਚ ਮੰਨਣ ਨਾਲ ਕੁਝ ਫਰਕ ਨਹੀਂ ਪੈਂਦਾ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਭੀ ਏਹੋ ਆਸ਼ਯ ਹੈ। ਜਿਹੜਾ ਕਿ ਅਗਲੇ ਸੰਪੂਰਣ ਪ੍ਰਕਰਣ ਵਿੱਚ ਫੁੱਟ ਫੁੱਟ ਪੈਂਦਾ ਹੈ। ਸਰਬਲੋਹ ਦਾ ਤਾਂ ਕੋਈ ਵੀ ਐਹੋ ਜਿਹਾ ਛੰਦ ਹੀ ਨਹੀਂ, ਕਿ ਜਿਸ ਵਿੱਚ ਇਸਤ੍ਰੀ ਲਿੰਗ ਤੇ ਪੁਲਿੰਗ ਸ਼ਬਦ ਇੱਕੋ ਥਾਂ ਨਾ ਲਿਖੇ ਹੋਣ। ਪਹਿਲੇ ਦੋਹਰੇ ਤੋਂ ਹੀ ਸਪਸ਼ਟ ਹੋ ਜਾਂਦਾ ਹੈ, ਕਿ 'ਛਾਯਾ ਰੂਪ ਹੋਕੇ ਗੋਪਾਲ ਹੀ ਵਿਚਰਦਾ ਹੈ ਅਤੇ ਜੀਉ ਜੰਤਾਂ ਦੀ ਪ੍ਰਤਿਪਾਲਣਾ ਲਈ ਆਪ ਹੀ ਲੱਛਮੀ ਦਾ ਸਰੂਪ ਧਾਰ ਰਿਹਾ ਹੈ।

ਜਦੋਂ ਉਹ ਆਪ ਹੀ ਮਾਯਾ ਲੱਛਮੀ ਰੂਪ ਹੋ ਗਿਆ ਤਾਂ ਪਾਲਣਾ ਗੁਣ ਦਾ ਵਰਨਣਹੋ ਗਿਆ, ਜੋ ਮਾਯਾ ਲੱਛਮੀ ਦੀ ਉਸਤਤਿ ਵਿੱਚ ਹੀ ਹੋ ਸਕਦਾ ਹੈ, ਇਸ ਤੋਂ ਬਿਨਾਂ ਕੋਈ ਹੋਰ ਚਾਰਾ ਨਹੀਂ ਰਹਿ ਜਾਂਦਾ। ਇਹ ਉਸਤਤਿ ਮਾਯਾ ਰੂਪ ਲੱਛਮੀ ਦੀ ਹੈ। ਇਕੱਲੀ ਲੱਛਮੀ ਦੀ ਨਹੀਂ। ਆਮ ਲੋਕ ਦਿਵਾਲੀ ਦੀ ਰਾਤਿ ਨੂੰ ਲੱਛਮੀ ਦੀ ਪੂਜਾ ਕਰਦੇ ਹਨ। ਕਈ ਰੁਪਿਆਂ ਪੈਸਿਆਂ ਨੂੰ ਮੱਥੇ ਟੇਕਦੇ ਹਨ, ਕਈ ਕੰਧਾਂ ਤੇ ਮੂਰਤੀਆਂ ਬਣੌਂਦੇ ਹਨ, ਕਈ ਜੂਏ ਖੇਡਦੇ ਹਨ, ਕਈ ਉੱਲੂ ਤੇ ਸਵਾਰ ਹੋਣ ਵਾਲੀ ਦੀਆਂ ਮੂਰਤੀਆਂ ਬਣੌਂਦੇ ਹਨ, ਉਹ ਕੇਵਲ ਲੱਛਮੀ ਹੈ, ਮਾਯਾ ਲੱਛਮੀ ਨਹੀਂ। ਸਰਬਲੋਹ ਵਿੱਚ, ਮਾਯਾ-ਛਾਯਾ-ਰੂਪ ਲੱਛਮੀ ਦਾ ਹੀ ਜ਼ਿਕਰ ਹੈ। ਜਿਹੜਾ ਛਾਯਾ ਵਿੱਚ ਮਾਯਾ ਬਣ ਕੇ ਲੱਛਮੀ ਕਹੌਂਦਾ ਹੈ, ਉਹ ਪਰਮੇਸ੍ਵਰ ਹੈ। ਉਸ ਦਾ ਮੰਨਣ ਮਨੁਖਾਂ ਨੂੰ ਭ੍ਰਮਾਂ ਤੋਂ ਛੁਡਾ ਕੇ ਉੱਚੇਰਾ ਕਰਦਾ ਹੈ। ਜਿਸ ਹਿਰਦਯ ਵਿੱਚ 'ਮਾਯਾ ਛਾਯਾ ਰੂਪ ਲੱਛਮੀ' ਹੈ, ਉਸ ਨੂੰ ਮਾਯਾ ਦਾ ਮੋਹ ਵਯਾਪ ਨਹੀਂ ਸਕਦਾ। ਉਸਨੂੰ ਸ਼ੁਧ-ਆਤਮ-ਗਯਾਨੀ ਕਿਹਾ ਜਾ ਸਕਦਾ ਹੈ।

ਮੰਗਲ ਦਾ ਸਰੂਪ ਹੀ ਆਪਣਾ ਆਸ਼ਯ ਹੁੰਦਾ ਹੈ। ਮੰਗਲ ਵਿੱਚ ਖੁਭਕੇ ਮੰਗਲ ਦਾ ਵਸਤੂ ਨਿਰਦੇਸ਼, ਅਸ਼ੀਰਵਾਦ ਅਤੇ ਆਤਮ ਨਿਵੇਦਨ ਤਿੰਨੇ ਭਾਵ ਆ ਜਾਂਦੇ ਹਨ। ਕਿਉਂ ਕਿ ਛਾਯਾ ਹੀ ਮਾਯਾ ਹੈ ਅਤੇ ਮਾਯਾ ਰੂਪ ਹੀ ਲੱਛਮੀ ਹੈ, ਛਾਯਾ–'ਵਸਤੂ ਨਿਰਦੇਸ਼', 'ਮਾਯਾ–ਅਸ਼ੀਰਵਾਦ' ਅਤੇ 'ਲੱਛਮੀ–ਆਤਮ ਨਿਵੇਦਨ ਹੈ।'ਇਨ੍ਹਾਂ ਪਦਾਂ ਵਿੱਚ ਤ੍ਰਿਪੁਟੀ ਹੈ। ਇਸ ਵਾਸਤੇ ਹੋਰ ਵੀ ਅਰਥ ਉਪਜਦੇ ਹਨ। ਪਰ ਮੈਂ ਉਨ੍ਹਾਂ ਨੂੰ ਵਿਦ੍ਵਾਨਾਂ ਦੀ ਵਿਚਾਰ ਤੇ ਹੀ ਨਿਰਭਰ ਕਰਦਾ ਹੋਇਆ. ਸ੍ਰੀ ਗੁਰੂ ਜੀ ਦੇ ਭਾਵ ਨੂੰ ਜਣੌਂਦਾ ਹਾਂ, ਕਿ ਪਰਮੇਸੁਰ (ਕਾਲ) ਤੋਂ ਬਿਨਾਂ ਕੋਈ ਹੋਰ ਅੱਡਰੀ ਵਸਤੂ ਦਾ ਏਥੇ ਨਿਰਦੇਸ਼ ਨਹੀਂ, ਇਹੋ ਹੀ ਗੁਰੂ ਜੀ ਦਾ ਆਸ਼ਯ ਹੈ।

ਦੋਹਿਰਾ ॥ ਛਾਯਾ[1] ਰੂਪੀ ਹੋਇ ਕੈ, ਬਿਚਰਤ[2] ਸ੍ਰੀ ਗੋਪਾਲ ॥
ਆਪਹਿ ਲਛਮੀ ਬਪੁ[3] ਧਰੇ, ਜੀਉ ਜੰਤੁ ਪ੍ਰਤਿਪਾਲ ॥ ੧

ਸ੍ਰੀ ਮਾਯਾ ਮੁਖਿ ਕਰੋ ਉਚਾਰ ॥
ਦਰਿਦ੍ਰ ਸਾਗਰ ਤੇ ਲੇਹੁ ਉਬਾਰਿ[4] ॥ ੧ ॥ ਰਹਾਉ ॥

ਦੋਹਿਰਾ ॥ ਆਦਿ ਭਵਾਨੀ ਈਸੁਰੀ, ਮਾਯਾ ਜਾ ਕੋ ਨਾਮ[5] ॥
ਇਨ ਬਿਨ ਸਰੈ ਨ ਏਕ ਛਿਨ, ਪੂਰਨ ਹੋਤ ਨ ਕਾਮ ॥ ੨ ॥
ਸੁਖਦਾਇਕ ਮੰਗਲਕਰਨ[6] ਪ੍ਰਤਿਪਾਲੇ ਬਹੁ ਭਾਂਤਿ ॥
ਸੁਬੁਧਿਦੈਨ ਜੈ ਜੈ ਕਰਨਿ, ਮਾਯਾ ਸ੍ਰੀ ਜਗਮਾਤਿ ॥ ੩ ॥

ਬਿਸਨੁਪਦ ਸਾਰੰਗ ਛਪਯ ॥

ਜਗਬੰਦਨਿ[7] ਜਗਨਾਥ, ਜਗਤਪਾਲਕ ਹਰਿ ਅੰਬੈ[8] ॥
ਪ੍ਰਜਾਨਾਥ ਜਗਨਾਥ, ਸੇਵਿ ਰਛੱਕ ਜਗਦੰਬੈ[9]* ॥ ★
ਜਗਤਾਰਨਿ, ਭਯਹਰਨਿ, ਪ੍ਰਜਾਪਤਿ[10] ਆਦਿ ਭਵਾਨੀ ॥
ਮਾਯਾ ਕੋ ਬਪੁ ਧਾਰਿ, ਜਗਤ ਮਹਿ ਅਲਖ ਲਖਾਨੀ ★
ਅਪਦ ਬਿਨਾਸਨਿ[11] ਸੁਖ ਕਰਨ, ਦਾਸ ਰੱਛਕ ਹਰਿ ਮਾਯਾ ॥
ਤੀਨ ਲੋਕ ਸਭਿ ਬਸਿ ਕਰਨਿ, ਅਮਿਤਿ ਗਤਿ ਪ੍ਰਗਟ ਸੁਭਾਯਾ[12] ॥ ੪★ ॥

---

੧. ਮਾਯਾ, ਭਾਵ-ਸੰਸਾਰ, (ਅ) 'ਭ੍ਰਮ' । ਕਿਉਂਕਿ ਕਈਆਂ ਨੂੰ ਪਰਮੇਸ਼ੁਰ ਦੀ ਪਾਲਣਾ ਕਰਨ ਦੀ ਕ੍ਰਿਯਾ ਵਿੱਚ ਭ੍ਰਮ ਪੈ ਜਾਂਦਾ ਹੈ, ਕਿ ਮੇਰੀ ਪਾਲਣਾ ਕੋਈ ਹੋਰ ਕਰ ਰਿਹਾ ਹੈ। ਏਸੇ ਵਾਸਤੇ, ਦੂਜਾ ਅਰਥ 'ਭ੍ਰਮ' ਹੈ ੨. ਫਿਰਦਾ ਹੈ। ੩. ਸ਼ਰੀਰ। ੪. ਬਚਾ, ਰੱਖ। ੫. ਜਿਸਦੇ ਨਾਮ (ਆਦਿ ਭਵਾਨੀ) ਸਭ ਤੋਂ ਪਹਿਲੋਂ ਸੰਸਾਰ ਨੂੰ ਰਚਣ ਵਾਲੀ ਅਤੇ (ਈਸੁਰੀ ਮਾਯਾ) ਨਾ ਦਿਸਣਵਾਲਾ ਜਾਦੂ ਹਨ। ੬. ਕਲਯਾਣ ਕਰਨ ਵਾਲੀ, ਸੁਖ ਦੇਣ ਵਾਲੀ। ੭. ਜਗਤ ਪੂਜਯ। ੮. ਮਾਤਾ। ੯. ਜਗਤ ਮਾਤਾ। ੧੦. ਸੰਸਾਰ ਦਾ ਮਾਲਕ। ੧੧. ਬਿਪਤਾ ਨੂੰ ਨਾਸ ਕਰਨ ਵਾਲੀ। ੧੨. ਬਿਅੰਤ ਉੱਤਮ ਭਾਵਾਂ ਦੀ (ਗਤਿ) ਰੀਤਿ ਨਾਲ ਪ੍ਰਸਿੱਧ ਹੈ।

*ਪਾ:–ਸੇਵਕ ਰੱਛਕ ਹਰ ਅੰਬੈ, ★ਬਹੁਤ ਸਾਰੀਆਂ ਬੀੜਾਂ ਐਹੋ ਜਹੀਆਂ ਮਿਲਦੀਆਂ ਹਨ, ਜਿਨ੍ਹਾਂ ਵਿੱਚ ਇਸ ਬੰਦ ਦੀਆਂ ਦੋ ਦੋ ਤੁਕਾਂ ਤੋਂ ਬਾਦ ਅੰਕ ਦਿੱਤੇ ਹੋਏ ਹਨ। ਉਹਨਾਂ ਦੇ ਹਿਸਾਬ ਨਾਲ ੪ ਦੀ ਥਾਂ ੬ ਅੰਕ ਹੋ ਗਿਆ ਹੈ। ਜੋ ਕਿ ਭੁੱਲ ਸਮਝ ਕੇ ਤਿਆਗ ਦਿੱਤਾ ਗਿਆ ਹੈ। ਉਨ੍ਹਾਂ ਬੀੜਾਂ ਵਿੱਚ ਸਿਰਲੇਖ ਭੀ 'ਬਿਸਨੁਪਦ ਸਾਰੰਗ' ਹੀ ਹੈ। 'ਛਪਯ' ਪਾਠ ਨਹੀਂ ਹੈ। ਪ੍ਰੰਤੂ ਅਸਾਂ ਉਨ੍ਹਾਂ ਨੂੰ ਅਸ਼ੁੱਧ ਸਮਝਿਆ ਹੈ। ਸਮਾਧਾਂ ਸੰਗਰੂਰ ਵਾਲੀ ਬੀੜ ਵਿੱਚ ਅੰਗ ਲਿਖਕੇ ਹੜਤਾਲ ਫੇਰੀ ਹੋਈ ਹੈ।

---

☞ ਮੰਨਿਆ ਇਹ ਵਿਵਾਦ ਮੈਂ ਭੂਮਿਕਾ ਵਿੱਚ ਆਪਣੀ ਰਾਯ ਸੰਯੁਕਤ ਵਿਸਥਾਰ ਨਾਲ ਲਿਖਣਾ ਹੈ । ਗ੍ਰੰਥ ਛਪਣ ਤੋਂ ਉਪ੍ਰੰਤ ਉਸਨੂੰ ਨਾਲ ਹੀ ਛਾਪਿਆ ਜਾਵੇਗਾ [ਉਥੋਂ ਵੇਖ ਲੈਣਾ] ਮੈਨੂੰ ਸਰਬਲੋਹ 'ਚੋ ਦੋਹਾਂ ਤਰ੍ਹਾਂ ਦੀ ਬਹੁਤ ਸਮਗ੍ਰੀ ਮਿਲੀ ਹੈ, ਪਰ ਮੈਂ ਔਗੁਣ ਨਾਲ ਗੁਣ ਨੂੰ ਗੁਔਣਾ ਨਹੀ ਚਾਹੁੰਦਾ ।

ਦੋਹਿਰਾ ॥ ਤੁਮ ਬਿਨੁ ਸਰੇ ਨ ਏਕ ਛਿਨ, ਕਾਰਜ ਹੋਤ ਨ ਸਿੱਧਿ ॥
ਜਿਨ ਕੋ ਤੁਮ ਕਿਰਪਾ ਕਰੀ, ਤਿਨ ਕੇ ਗ੍ਰਿਹ ਨਵਨਿੱਧਿ[੧] ॥ ੫ ॥
ਅਘਹਾ[੨] ਦਰਿਦ੍ਰ-ਨਿਵਾਰਨੀ, ਭਵਹਾ[੩] ਜਾ ਕੋ ਨਾਮ ॥
ਸ਼ਤ੍ਰੁਘਾਤਨੀ[੪] ਅਮਿਤਿਗਤਿ[੫] ਮਿਤ੍ਰਪਾਲ ਸੁਖਧਾਮ ॥ ੬ ॥

ਮਨ ਬਾਂਛਤਿ ਫਲ ਦੇਤ ਹਰਿ, ਭਗਤ ਆਪੁਨੋ ਜਾਨੁ ॥
ਸੁਜਸਿ-ਦੇਤਿ, ਮੰਗਲ ਕਰਨ, ਸਭ ਕੋ ਕਰੁ ਕਲਜਾਨ ॥ ੭ ॥
ਦੀਨਬੰਧੁ[੬] ਜਗਤਾਰਨੀ, ਮਾਯਾ ਬਪੁ ਹਰਿ ਰਾਇ ॥
ਜ੍ਵਾਲ ਬਿਸਾਲ ਮੁਖ ਤੇ ਜ੍ਵਲਿਤ[੭], ਸੰਕਟ ਕਰੋ ਸਹਾਇ ॥ ੮ ॥
ਮਹਿਪਾਲਿਨ ਜਗਮੰਡਨੀ[੮], ਖਲਖੰਡਨਿ ਜਗਮਾਤ ॥
ਅਚਲ-ਸ੍ਵਰੂਪ ਅਨੂਪ-ਗਤਿ, ਮਾਯਾ ਸ੍ਰੀ ਜਗਨਾਥ ॥ ੯ ॥
ਦਾਸਨਿਵਾਜਨ ਭਗਤਹਿਤੁ, ਸਿਖਜਨ ਕੇ ਪ੍ਰਤਿਪਾਲ ॥
ਮੁਕਤਦੈਨ ਰੱਛਜਾ-ਕਰਨ, ਮਾਯਾ ਸ੍ਰੀ ਗੋਪਾਲ ॥ ੧੦ ॥
ਦਾਨ ਦੇਨ ਬਹੁ ਜਗਤ ਕੋ, ਪ੍ਰਤਿਪਾਲੇ ਬਹੁ ਭਾਂਤਿ* ॥
ਕਾਲਰੱਛ ਜਗਪਾਲਨੀ, ਬਿਧਨਾ[੯] ਸ੍ਰੀ ਪ੍ਰਭੁ ਨਾਥ* ॥ ੧੧ ॥
ਦਯਾ-ਕਰਨ, ਕਿਲਬਿਖਹਰਨ, ਮਾਯਾ ਅਛਲ ਸਰੂਪ ॥
ਬਜਾਧਿਹਰਨ[੧੦] ਸੰਕਟਦਰਨ, ਖਲਖੰਡਨ ਜਗਭੂਪ ॥ ੧੨ ॥
ਭਗਤਦਾਯਨੀ ਦਾਸਹਿਤੁ, ਰੱਛ-ਕਰਨ ਸਭ ਜਾਨ[੧੧] ॥
ਦੀਨਨਿਵਾਜਨ, ਭਯਹਰਨ, ਕਰੁਨਾਨਿਧਿ[੧੨] ਭਗਵਾਨ[੧੩] ॥ ੧੩ ॥
ਸਿਧਿ ਕਰਨ ਮੰਗਲ ਸਭਨ[੧੪], ਬਜਾਪਕ ਸਕਲ ਸੰਸਾਰ ॥
ਚੌਰਾਸੀ ਜੋਇਨ ਕਟਤਿ, ਸਿਮ੍ਰਿਤਿ ਸ੍ਰੀ ਸੁ-ਮੁਰਾਰਿ ॥ ੧੪ ॥
ਸੋਰਠਾ ॥ ਧਨਦਾਯਕ ਦ੍ਰਬਜਦੇਨ, ਪ੍ਰਜਾਪਾਲਨੀ ਪ੍ਰਜਾਪਤਿ ॥
ਕੁਮਤਿਨਾਸ ਮਤਿਦੇਨ, ਅਮਿਤਤੇਜ ਅਮਿਤੋਜਗਤਿ[੧੫] ॥ ੧੫ ॥

---

੧. ਨੌ ਨਿੱਧਾਂ ਇਹ ਹਨ:-ਪਦਮ, ਮਹਾਪਦਮ, ਸੰਖ, ਮਕਰ, ਕੱਛਪ, ਮੁਕੰਦ, ਕੁੰਦ, ਨੀਲ ਤੇ ਵਰਚ । ਇਹ ਖਜ਼ਾਨਿਆ ਦੇ ਭੇਦ ਹਨ । ਕਈਆਂ ਗ੍ਰੰਥਾਂ ਵਿੱਚ ਰਤਨਾਂ ਦੇ ਭੇਦ ਰੂਪ ਕਰਕੇ ਵੀ ਲਿਖੀਆਂ ਹੋਈਆਂ ਹਨ । ਵੇਖੋ-ਮਾਰਕੰਡੇਯ ਪੁਰਾਣ ਦੇ ਅਧਜਾਯ ੬੮ । ੨. ਪਾਪ ਨਾਸ਼ ਕਰਤਾ । ੩. (ਭਵ) ਸੰਸਾਰ (ਜਨਮ ਮਰਨ) ਨੂੰ ਨਾਸ਼ ਕਰਨ ਵਾਲੀ । ੪. ਦੁਸ਼-ਮਣਾਂ ਨੂੰ ਨਾਸ਼ ਕਰਨ ਵਾਲੀ । ੫. ਬਹੁਤ (ਗਤਿ) ਚਲਣ ਵਾਲਾ, ਵਾਯੂ, ਪਉਣ, ਬਹੁਤੀਆਂ ਰੀਤਾਂ ਵਾਲੀ । ੬. ਗ਼ਰੀਬਾਂ ਦਾ ਮਿਤ੍ਰ । ੭. ਮੂੰਹ ਤੋਂ (ਬਿਸਾਲ) ਵਡੀ (ਜ੍ਵਾਲ) ਅੱਗਿ ਦੀ ਲਾਟ (ਜ੍ਵਲਿਤ) ਨਿਕਲਦੀ ਹੈ । ੮. ਜਗ ਦੇ (ਮਹਿਪਾਲਿਨ) ਰਾਜਿਆਂ ਦੇ ਮੰਡਨ ਯੋਗਜ । ੯. ਬਿਧੀਆਂ (ਤਰੀਕੇ) ਬਣੌਣ ਵਾਲੀ ਸ਼ਕਤੀ,ਮਾਯਾ,ਬ੍ਰਹਮਾ । ੧੦. ਰੋਗਾਂ ਨੂੰ ਨਾਸ਼ ਕਰਨ ਵਾਲਾ । ੧੧. ਜਾਣੋ ! (ਅ) ਪਜਾਰਾ, ਪਜਾਰੇ । ੧੨. ਕ੍ਰਿਪਾ ਦਾ ਖ਼ਜ਼ਾਨਾ । ੧੩. ਜੈਨ ਗ੍ਰੰਥ ਅਮਰ ਕੋਸ਼ ਆਦਿਕਾਂ ਵਿੱਚ 'ਭਗਵਾਨ' ਸ਼ਬਦ ਦੀ ਵਜਾਖਜਾ 'ਛੇ (ਭਗ) ਗੁਣਾਂ ਵਾਲਾ' ਕੀਤੀ ਹੋਈ ਹੈ ਕਿ ਯਸ਼, ਐਸ਼੍ਵਰਯ, ਵੈਰਾਗਜ, ਉਦਾਰਤਾ, ਲੱਛਮੀ ਤੇ ਪੂਰਣ ਗਜਾਨ ਵਾਲੇ ਨੂੰ ਭਗਵਾਨ ਕਿਹਾ ਜਾਂਦਾ ਹੈ । ੧੪. ਸਾਰੀਆਂ (ਮੰਗਲ) ਖੁਸ਼ੀਆਂ ਨੂੰ ਪ੍ਰਾਪਤ ਕਰਵਾ ਦੇਣ ਵਾਲਾ । ੧੫. ਬੇਅੰਤ (ਓਜ) ਤਾਕਤ ਨਾਲ (ਗਤਿ) ਤੁਰਨ ਵਾਲਾ ।

* ਅੰਤਜਾਨੁਪ੍ਰਾਸ ਸਮ ਨਹੀਂ ਹੈ ।

ਬਿਸਨੁਪਦ ਸਾਰੰਗ ਛਪਯ ਛੰਦ* ॥

ਨਵਲਨਾਥ[੧] ਨਿਰਬਾਨ, ਸੁਬੁਧਿਦਾਇਕ ਮੰਗਲ-ਕਰ ॥
ਕਾਲ-ਬਿਨਾਸਨ ਰਹਿਤ-ਕਾਲ, ਸੁਤਦਾਇਕ ਨਰ ਹਰਿ ॥
ਕਰੁਨਾਨਿਧਿ ਸੁ ਕ੍ਰਿਪਾਲੁ, ਕਲਪਬ੍ਰਿਛ ਜਾ ਕੀ ਛਾਯਾ[੨] ॥
ਸੁ-ਨਾਥ ਨਿਰੰਜਨ[੩] ਨਰ ਹਰੀ, ਸਭ ਜਗਤ ਸਹਾਯਾ ॥

---

੧. ਨਿਤ ਨਵਾਂ ਸ੍ਵਾਮੀ। ੨· ਜਿਸ ਦੀ (ਛਾਯਾ) ਕ੍ਰਿਪਾ ਹੀ ਕਲਪ ਵ੍ਰਿਛ ਹੈ। ੩· (ਅੰਜਨ) ਮਾਯਾ (ਛਲ) ਤੋਂ ਬਿਨਾਂ

*ਹਿੰਦੁਸਤਾਨ ਵਿੱਚ ਸੰਗੀਤ ਨੂੰ ਅਪਣਾਕੇ ਮਹਾਂਪੁਰਖਾਂ ਨੇ ਲੋਕਾਂ ਦਿਆਂ ਦਿਲਾਂ ਤੇ ਸਿਮਰਨ ਦਾ ਅਸਰ ਪੌਣ ਵਿੱਚ ਕਮਾਲ ਕਰ ਦਿੱਤਾ ਹੈ। ਕੁਝ ਸੰਗੀਤਕਾਂ ਦੇ ਖਯਾਲ ਅਨੁਸਾਰ ਸੰਗੀਤ ਦੇ ਆਦਿ ਆਚਾਰਯ ਸ਼ਿਵ ਹਨ । ਇਹਨਾਂ ਤੋਂ ਬਾਦ ਸਰਸ੍ਵਤੀ, ਨਾਰਦ, ਤੁੰਬਰ, ਹਾ ਹਾ, ਹੂ ਹੂ, ਭਰਤ, ਹਨੂਮਾਨ ਆਦਿ ਸੰਗੀਤਾਚਾਰਯ ਹੋਏ ਹਨ। ਸ਼੍ਰੀ ਜਯਦੇਵ, ਨਾਮਦੇਵ ਰਾਮਾਨੰਦ, ਪਰਮਾਨੰਦ, ਕਬੀਰ, ਰੈਦਾਸ, ਪੀਪਾ, ਸਧਨਾ, ਤ੍ਰਿਲੋਚਨ, ਮੀਰਾਂਬਾਈ, ਧੰਨਾ, ਸੈਣ, ਤੁਲਸੀਦਾਸ, ਬੇਣੀ ਅਤੇ ਸੂਰਦਾਸ ਜੀ ਆਦਿ ਮਹਾਂ ਪੁਰਸ਼ਾਂ ਨੇ ਏਸੇ ਮਾਰਗ ਵਿੱਚ ਚਰਨ ਰਖਕੇ ਸੰਸਾਰ ਨੂੰ ਸਿਮਰਨ ਵੱਲ ਲਾਇਆ। ਸ਼੍ਰੀ ਗੁਰੂ ਨਾਨਕ ਦੇਵ ਜੀ ਤੋਂ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤੱਕ ਏਸੇ ਹੀ ਮਾਰਗ ਵਿੱਚ ਰਹੇ । ਦਰਬਾਰਾਂ ਵਿੱਚ ਰਬਾਬੀਆਂ ਦਾ ਕੀਰਤਨ ਅਤੇ ਰਾਗੀਆਂ ਦਾ ਗੁਣ ਪ੍ਰਗਟ ਹੁੰਦਾ ਰਿਹਾ ਲੋਕ ਸੰਗੀਤ ਵਿੱਚ ਸਥਾਈਆਂ, ਅੰਤਰੇ ਤਾਂ ਇਕ ਜ਼ਰੂਰੀ ਅੰਗ ਹਨ। ਇਹਨਾਂ ਤੋਂ ਬਿਨਾਂ ਸੰਗੀਤ ਉਪਜ ਹੀ ਨਹੀਂ ਸਕਦਾ। ਮਨ ਦੇ ਕੋਮਲ ਭਾਵਾਂ ਨਾਲ ਤੰਤੀ ਵਾਜਿਆਂ ਦੀਆਂ ਕੋਮਲ ਧੁਨੀਆਂ ਦਾ ਹੀ ਤਦਾਤਮ ਹੋ ਸਕਦਾ ਹੈ। ਸਮਭਾਵ ਅਤੇ ਸਮ--ਗੁਣ ਵਸਤੂ ਦਾ ਤਦਾਤਮ ਹੁੰਦਾ ਹੈ। ਪਰ ਪਿੰਗਲ ਇਸ ਨਾਲੋਂ ਵਖਰਾ ਗੁਣ ਹੈ। ਭਾਵੇਂ ਨਾਦਾਤਮਕ ਅਤੇ ਵਾਦਾਤਮਕ ਧੁਨੀਆਂ ਹੀ ਸੰਗੀਤ ਤੇ ਪਿੰਗਲ ਹਨ। ਪਰ ਪਿੰਗਲ-ਮ੍ਰਿਦੰਗ ਆਦਿਕ ਵਾਜਿਆਂ ਤੋਂ ਉਪਜਿਆ ਹੈ। ਸੰਗੀਤ ਤੰਤੀ ਵਾਜਿਆਂ ਦੀ ਉਪਜ ਹੈ। ਮ੍ਰਿਦੰਗ (ਜੋੜੀ) ਤੋਂ ਬਿਨਾਂ ਤੰਤੀ ਵਾਜੇ ਦੀ ਧੁਨਿ ਅੱਧੀ ਹੁੰਦੀ ਹੈ। ਦੋਹਾਂ ਦੇ ਮੇਲ ਤੋਂ ਤਾਲ (ਕੈਂਸੀਆਂ ਦੀ ਧੁਨਿ) ਅਤੇ ਨ੍ਰਿਤਯ ਕਲਾ ਦੀ ਉਪਜ ਹੋਈ ਹੈ, ਏਸ ਦੀ ਜੜ ਇੱਕੋ ਹੀ 'ਰਸ' ਹੈ।

ਹਿੰਦੁਸਤਾਨ ਦਾ ਇਕ ਫਿਲਸਫਾ 'ਸ਼ਿਵ' ਵੀ ਹੈ, ਜਿਸ ਤੋਂ ਪੁਰਾਤਨ ਆਚਾਰਯਾਂ ਨੇ ਬਹੁਤ ਸਾਰੇ ਗੁਣਾਂ ਦਾ ਵਿਸਤਾਰ ਕੀਤਾ ਹੈ ਤੇ ਕੋਮਲ ਹੁਨਰਾਂ ਦੀ ਸ੍ਰਿਸ਼੍ਟਿ ਹੋਂਦ ਵਿੱਚ ਲਿਆਂਦੀ ਹੈ। ਜੋਗ ਦੀ ਥਿਊਰੀ 'ਸ਼ਿਵ' ਨਾਲ ਸੰਬੰਧਿਤ ਕਰਕੇ ਸੰਤ-ਜਨਾਂ ਨੇ ਅਸ਼ਚਰਯਤਾ ਵਾਲਾ ਦ੍ਰਿਸ਼ਯ ਪੇਸ਼ ਕੀਤਾ ਹੈ। ਯੋਗ ਦੀਆਂ ਸ਼ਕਤੀਆਂ ਵਿੱਚ ਰੋਗ ਵਿਘਨਕਾਰੀ ਹੈ। ਰੋਗ ਨੂੰ ਵੀ 'ਸ਼ਿਵ' ਨਾਲ ਹੀ ਬੰਨ੍ਹ ਦਿੱਤਾ ਹੈ, ਕਿ ਦਛੱ ਪ੍ਰਜਾਪਤਿ ਦੇ ਯਗਯ ਵਿੱਚ ਸ਼ਿਵ ਦੇ ਕ੍ਰੋਧ ਨਾਲ ਅਸ੍ਵਜ੍ਵਰ ਪੈਦਾ ਹੋਏ। ਭੋਗ ਦੀਆਂ ਕਲਾਂ ਵੀ ਸ਼ਿਵ ਨਾਲ ਹੀ ਪੁਰਾਣਾਂ ਵਿੱਚ ਸੰਬੰਧਿਤ ਕੀਤੀਆਂ ਹੋਈਆਂ ਹਨ। ਭੋਗ ਤੋਂ ਬਿਨਾਂ ਯੋਗ ਤੇ ਯੋਗ ਤੋਂ ਬਿਨਾਂ ਭੋਗ ਚਲ ਨਹੀਂ ਸਕਦੇ, ਰੋਗ ਦੋਹਾਂ ਤੇ ਹਾਵੀ ਹੈ। ਪਰ ਸਾਰਿਆਂ ਦਾ ਅਧਿਸ਼ਠਾਨ 'ਸ਼ਿਵ' ਹੈ। ਯੋਗ ਦਾ ਸ੍ਵਰੂਪ ਮਨੁਸ਼ਾਂ ਵਿੱਚ ਹੀ ਵਿਦਯਮਾਨ ਰਿਹਾ। ਭੋਗ ਦਾ ਸ੍ਵਰੂਪ ਮੰਦਰਾਂ ਵਿਚ ਲਿੰਗ ਦੇ ਅਕਾਰ ਨਾਲ ਵਿਦਯਮਾਨ ਹੈ ਤੇ ਰੋਗ ਦਾ ਰੂਪ ਵੈਦਾਂ ਦਾ ਗੁਣ ਹੋਕੇ ਵਿਦਯਮਾਨ ਹੋ ਰਿਹਾ ਹੈ। ਅੱਖਰਾਂ ਦਾ ਰੂਪ ਵੀ ਵਿਦ੍ਵਾਨਾਂ ਨੇ 'ਸ਼ਿਵ ਨਾਲ ਹੀ ਜੋੜ ਕੇ ਪ੍ਰਗਟ ਕੀਤਾ ਹੈ। ਸ਼ਿਵ ਨੇ ਚੌਦਾਂ ਵਾਰ ਡਮਰੂ ਵਜਾਇਆ ਤਾਂ ਵਯਾਕਰਣ ਦੇ ਚੌਦਾਂ ਸੂਤ੍ਰ ਪ੍ਰਗਟੇ। ਪੂਜਾ ਵੀ ਸ਼ਿਵ ਜੀ ਦੇ ਪੁਤ੍ਰ (ਗਣੇਸ਼) ਕੋਲ ਹੀ ਆ ਗਈ। ਲਿਖਣ ਦਾ ਕੰਮ ਵੀ ਏਸੇ ਨਾਲ ਸੰਬੰਧਿਤ ਹੋ ਗਿਆ। ਯਤ ਦਾ ਫਿਲਸਫਾ ਸ਼ਿਵ ਪੁਤ੍ਰ-ਸ੍ਵਾਮਿਕਾਰਤਿਕ ਦੇ ਨਾਲ ਜੋੜਿਆ ਗਿਆ। 'ਯੁੱਧ ਦਾ ਦੇਵਤਾ' ਵੀ ਸ਼ਿਵ ਨੂੰ ਮੰਨਿਆ ਗਿਆ। ਰੌਦ੍ਰ ਰਸ ਦਾ ਦੇਵਤਾ ਵੀ ਰੁਦ੍ਰ ਹੈ। ਕਾਲ ਦਾ ਅਧਿਸ੍ਵਾਨੀ ਦੇਵ ਵੀ ਸ਼ਿਵ ਹੈ। ਤਾਂਡਵ (ਨ੍ਰਿਤਯ) ਦੇ ਗੁਣਾਂ ਨੂੰ ਵੀ ਸ਼ਿਵ ਤੋਂ ਚਲਿਆ ਹੀ ਮੰਨਿਆ ਹੈ। ਕਲ ਗੀ ? 'ਸ਼ਿਵ' ਫਿਲਸਫੇ ਨੂੰ ਪੁਰਾਤਨਿ ਆਚਾਰਯਾਂ ਨੇ ਬਹੁਤੀਆਂ ਥਾਂਵਾਂ ਵਿੱਚ ਵਰਤਿਆ ਹੈ। ਏਸੇ ਪ੍ਰਭਾਵ ਥੱਲੇ ਸੰਗੀਤ ਹੈ। ਸੰਗੀਤ ਦਾ ਪਰਮ ਆਚਾਰਯ ਵੀ ਸ਼ਿਵ ਮੰਨਿਆ ਹੋਇਆ ਹੈ। ਪਿੰਗਲ ਗ੍ਰੰਥਾਂ ਵਿੱਚ ਸ਼ਿਵ ਦਾ ਜ਼ਿਕਰ ਨਹੀਂ। ਇਸ ☞

ਮਾਯਾ ਬਪੁ ਜਗ ਮਾਹਿ, ਦੂਖ ਹਰਤਾ ਸਭ ਜਗਤ ਕੀ ॥
ਜਿਸੁ ਸੁਨਿਯਤ ਦੁਖ ਜਾਂਹਿ, ਜਸੁ ਪੂਰਨ ਹਰਿ ਲੱਛਮੀ* ॥ ੧੬ ॥

ਦੋਹਰਾ— ਨਰਕ-ਨਿਵਾਰਨ ਜਗਤ-ਗੁਰ, ਮੋਹਨ ਸਕਲ ਸੰਸਾਰ ॥
ਰਿਜਕ ਦੇਨ ਸਭ ਜਗਤ ਕੋ, ਜਸ ਪੂਰਨ ਭੰਡਾਰ ॥ ੧੭ ॥

---

ਤੋਂ ਖਯਾਲ ਹੈ ਕਿ ਇਹ ਸੰਪ੍ਰਦਾਯ 'ਸ਼ੈਵ' ਫਿਲਾਸਫਰਾਂ ਦੀ ਨਹੀਂ। ਸ਼ਿਵ ਜੀ ਨੇ ਪੰਜ ਮੂੰਹਾਂ ਤੋਂ ਪੰਜ ਰਾਗ ਅਤੇ ਇੱਕ ਰਾਗ ਪਾਰਬਤੀ ਨੇ ਗਾਇਆ ਸ਼ਿਵ—ਸੰਗੀਤ ਵਿੱਚ ਲਿਖਿਆ ਹੋਇਆ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਸੰਗੀਤ ਵਿੱਚ ਮਿਲਦੀ ਹੈ। ਸ੍ਰੀ ਗੁਰੂ ਜੀ ਦੇ ਅਨੁਸਾਰੀਆਂ ਵੀ ਸੰਗੀਤ ਨੂੰ ਹੀ ਜ਼ਯਾਦਾ ਅਪਨਾਇਆ ਹੈ। ਪਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬੁਧਿ ਇਹਨਾਂ ਤੋਂ ਅੱਗੇ ਨਿਕਲ ਗਈ ਹੈ। ਜਿਹੜੇ ਲੋਕ ਇਹ ਸਮਝਦੇ ਹਨ ਕਿ 'ਜਿੰਨਾਂ ਕੁਝ ਗੁਰੂ ਕਰਦਾ ਹੋਵੇ ਚੇਲੇ ਨੂੰ ਵੀ ਓਨਾ ਕੁਝ ਹੀ ਕਰਨਾ ਚਾਹੀਏ' ਉਹ ਗੁਣਾਂ ਦੇ ਵੈਰੀ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਗੁਣ ਸੰਗੀਤ ਤੇ ਪਿੰਗਲ ਦੋਹਾਂ ਵਿੱਚ ਆਕਾਸ਼ ਦੇ ਟੀਸੀ ਤੱਕ ਪੁੱਜੇ ਹੋਏ ਹਨ। ਨਵੀਂ ਪਿਉਂਦ ਲਾਕੇ, ਨਵੀਂ ਕਿਸਮ ਦਾ ਫਲ ਤੇ ਨਵੀਂ ਕਿਸਮ ਦਾ ਰਸ ਲੈਣਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੀ ਭਾਗ ਵਿੱਚ ਆਇਆ ਹੈ। 'ਪਿੰਗਲ ਵਿੱਚ ਸੰਗੀਤ' ਭਰਨ ਵਾਲੇ ਕੇਵਲ ਆਪ ਹੀ ਹਨ। ਸ੍ਰੀ ਗੋਸ੍ਵਾਮੀ ਤੁਲਸੀ ਦਾਸ ਜੀ ਸੰਗੀਤ ਤੇ ਪਿੰਗਲ ਅਨੁਸਾਰ ਰਚਨਾਂ ਰਚ ਸਕਦੇ ਹਨ, ਪਰ ਪਿੰਗਲ ਵਿੱਚ ਸੰਗੀਤ ਨਹੀਂ ਮਿਲਾ ਸਕਦੇ। ਸ੍ਰੀ ਗੁਰੂ ਜੀ ਨੇ 'ਛਪਯ ਛੰਦ ਪਿੰਗਲ' ਅਤੇ 'ਬਿਸਨੁਪਦ ਸਾਰੰਗ' ਸੰਗੀਤ ਮਿਲਾ ਦਿੱਤਾ ਹੈ। ਏਥੇ ਹੀ ਨਹੀਂ ਬਲਕਿ ਇਸ ਦਾ ਪ੍ਰਮਾਣ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਵੀ ਮਿਲਦਾ ਹੈ। ਯਥਾ:

ਨਰਾਜ ਛੰਦ

ਅਦ੍ਰਿਸ਼ਿ ਅੰਤਰਧ੍ਯਾਨ ਹੈਂ
ਸਦੈਵ ਸਰਬ ਮਾਨ ਹੈਂ
ਕ੍ਰਿਪਾਲ ਕਾਲ ਹੀਨ ਹੈਂ
ਸਦੈਵ ਸਾਧ ਧੀਨ ਹੈਂ ॥ ੫ ॥ ੧੩ ॥
ਭਜਸਤ੍ਵੰ ਭਜਸਤ੍ਵੰ ॥ ਰਹਾਉ ॥
ਅਗਾਧ ਬ੍ਯਾਧਿ ਨਾਸਨੰ
ਪਰੇਯ ਪਰਮੁ ਪਾਸਨੰ
ਤ੍ਰਿਕਾਲ ਲੋਕ ਮਾਨ-ਹੈਂ
ਸਦੈਵ ਪੁਰ ਧਾਨ ਹੈਂ ॥ ੬ ॥ ੧੪
ਬਤਸਤ੍ਵੰ ਬਤਸਤ੍ਵੰ ॥ ਰਹਾਉ ॥
ਕ੍ਰਿਪਾਲ ਦਯਾਲ ਕਰਮ ਹੈਂ ॥
ਅਗੰਜ ਭੰਜਿ ਭਰਮ ਹੈਂ ॥
ਤ੍ਰਿਕਾਲ ਲੋਕਪਾਲ ਹੈਂ ॥
ਸਦੈਵ ਸਰਬ ਦਯਾਲ ਹੈਂ ॥ ੭ ॥ ੧੫ ॥
ਜਪਸਤ੍ਵੰ ਜਪਸਤ੍ਵੰ ॥ ਰਹਾਉ ॥

( ਗਯਾਨ ਪ੍ਰਬੋਧ )

* ਵੇਖੋ ਸਫੇ ੯ ਉੱਤੇ ਏਸੇ ਨਿਸ਼ਾਨ ਦਾ ਨੋਟ।

ਛਪਯ ਛੰਦ ॥ ਅਘ-ਕੰਦਨ[1] ਭਵਹਰਨ, ਜੋਗ-ਜ੍ਵਾਲਾ ਛਤ੍ਰੀ-ਬ੍ਰਿਤ[2] ॥
ਧਰਮ ਧੁਜਾ ਫਰਹਰਤ, ਧਰਮ ਮੂਰਤਿ[3] ਧਰਮਾਕ੍ਰਿਤਿ[3] ॥
ਅਸੀਪਾਨ[4], ਅਸਿਕੇਤੁ[5], ਖੜਗਧੁਜ, ਧਰਮ-ਧਨੁਰਧਰ ॥
ਅਕਾਲ-ਮੂਰਤਿ ਅਨੁਭਉ-ਪ੍ਰਕਾਸ. ਅਮਿਤੋਜ ਅਟਲ ਬਰ ॥
ਨਿਹਕਲੰਕ ਨਿਰਬਾਨ, ਅਬਿਚਲ-ਸ੍ਵਰੂਪ ਅਨੁਭਵ-ਜੁਗਤ[6] ॥
ਨਿਰਾਕਾਰ ਨਿਰਬਯਾਧਿ, ਮਦਨ-ਮੂਰਤਿ[7] ਬਿਦਯਾ ਸੁ-ਪਤਿ ॥ ੧੮ ॥

ਛਪਯ ਛੰਦ ॥ ਨਵਤਨ ਨਵਲ ਕਿਸੋਰ, ਅਮਰ-ਗਤਿ[8] ਜਾ ਕੀ ਬਾਨੀ ॥
ਅਤਿ ਸੁੰਦਰਿ ਛਬਿ ਧਰੇ, ਪ੍ਰਜਾਪਤਿ ਜ੍ਵਾਲਾ ਰਾਨੀ ॥
ਧਰਮ-ਸਿੰਧੁ-ਕਲਯਾਨ, ਸੁਧਾ-ਗਤਿ ਮਾਯਾ ਕਰਨੀ[9] ॥
"ਏਕ ਦ੍ਰਿਸਟਿ ਭਵ ਤਰਤਿ, ਜਾਸ ਗਤਿ ਊਨਵ ਤਰਨੀ[10] ॥

੧. ਪਾਪਾਂ ਨੂੰ ਨਾਸ਼ ਕਰਨ ਵਾਲਾ। ੨. ਯੋਗ ਦੀ ਅੱਗਿ ਅਤੇ ਛਤ੍ਰੀ ਧਰਮ ਵਾਲਾ ਹੈ। ਭਾਵ-ਯੋਗ ਦੀ ਅੱਗਿ ਵੀ ਸਾਰਿਆਂ ਨੂੰ ਸਾੜ ਦੇਂਦੀ ਹੈ ਅਤੇ ਛਤ੍ਰੀ ਧਰਮ ਵੀ ਦੁਸ਼ਮਣਾਂ ਨੂੰ ਮਾਰਨਾ ਹੈ, ਅਰਥਾਤ ਪਰਮੇਸ੍ਵਰ ਸਭ ਨੂੰ ਸਾੜਦਾ ਤੇ ਮਾਰਦਾ ਹੈ। ੩. ਧਰਮ ਦਾ ਸ੍ਵਰੂਪ, ਧਰਮ ਮੂਰਤਿ। ੪. ਹੱਥ ਵਿਚ ਤਲਵਾਰ ਰੱਖਣ ਵਾਲਾ ਭਾਵ-ਨਾਸ਼ ਕਰਨ ਵਾਲਾ, ਕਾਲ। ੫, ਝੰਡੇ ਵਿੱਚ ਤਲਵਾਰ ਵਾਲਾ, ਭ ਵ-ਮੌਤ ਨੂੰ ਉੱਚਾ ਰੱਖਣ ਵਾਲਾ। ੬. ਗਯਾਨ ਦੇ ਸਾਧਨ ਤੋਂ ਬਿਨਾਂ ਹੀ ਗਯਾਨ ਵਾਲਾ। ੭. ਬਹੁਤ ਸੁਹਣਾ। ੮, ਦੇਵਤਿਆਂ ਵਾਂਗ। ੯. ਮਾਯਾ (ਸੁਧਾ) ਅਮਰ ਗਤਿ ਨੂੰ ਕਰਨ ਵਾਲੀ ਹੈ, ਭਾਵ-ਮਾਯਾ ਦੇਵਤੇ ਬਣਾ ਦੇਂਦੀ ਹੈ। ੧੦. ਜਿਸਦੀ ਇੱਕ ਨਿਗ੍ਹਾ (ਗਤਿ) ਪੈਣ ਨਾਲ ਹੀ (ਊਨਵ) ਉਮਡੀ ਹੋਈ (ਤਰਨੀ) ਨਦੀ ਵਾਂਗੁ (ਭਵ) ਸੰਸਾਰ ਤੋਂ ਤਰ ਜਾਂਦਾ ਹੈ।

( ਇਹ ਨੋਟ ਸਫੇ ੮ ਦਾ ਹੈ )

*ਵਿਸ਼ਨੁਪਦ ਦੇ ਪ੍ਰਤਿ ਚਰਨ ਵਿੱਚ ੨੬ ਮਾਤ੍ਰਾਂ ਹੁੰਦੀਆਂ ਹਨ। ਪਹਿਲਾ ਵਿਸ਼੍ਰਾਮ ੧੬ ਦੂਜਾ ਵਿਸ਼੍ਰਾਮ ੧੦ ਮਾਤ੍ਰਾ ਤੇ ਅੰਤ ਗੁਰੂ ਹੁੰਦਾ ਹੈ। ਯਥਾ:

ਕਿਮ ਪ੍ਰਭੁ ਕਹੋਂ ਸਹਸ ਸੁਰਪਤਿ ਸੇ, ਸਿਗਰੇ ਦ੍ਰਿਸ਼੍ਟਿ ਪਰੈ ॥
ਦਾਸ ਸ਼ੇਸ਼ ਸ਼ਤ ਸਹਸ ਯੋਗ ਕਹ, ਅਬ ਕੋ ਕਹਿਤ ਡਰੈ ?
ਕਹਜੋ ਲਿਖਜੋ ਚਾਹੈ ਅਨ ਦੇਖੈ, ਤੂ ਨਿਜ ਓਰ ਤਕੈ ॥
ਹੈ ਯਹ ਸਹਸ ਹਜਾਰ ਵਿਸ਼ਨੁਪਦ, ਮਹਿਮਾ ਲਿਖ ਨ ਸਕੈ ॥
(ਕਵਿ ਭਾਨੁ ਜੀ)

ਪਰ ਏਥੇ 'ਬਿਸ਼ਨੁਪਦ' ਪਾਠ ਕੇਵਲ 'ਪਦੇ' ਯਾ 'ਸ਼ਬਦ' ਦੇ ਅਰਥ ਵਿੱਚ ਲਿਖਿਆ ਹੋਇਆ ਹੈ। ਕਿਉਂਕਿ ਮੂਲ ਪਾਠ ਵਿੱਚ 'ਛਪਯ' ਦੀ ਲਯ ਨੂੰ ਹੀ ਮੁਖ ਰੱਖ ਕੇ ੨੪-੨੪ ਮਾਤ੍ਰਾਂ ਦੀਆਂ ੪ ਤੁਕਾਂ ਤੇ ੨੬-੨੬ ਮਾਤ੍ਰਾ ਦੀਆਂ ਦੋ ਤੁਕਾਂ ਹਨ।

ਸਾਰੰਗ ਛਪਯ ਵਿੱਚ ਕੁਲ ੧੪੮ ਮਾਤ੍ਰਾਂ ਹੁੰਦੀਆਂ ਹਨ। ਪ੍ਰਸਤਾਰ ਵਿੱਚ ੧੭੨ ਪ੍ਰਕਾਰ ਦਾ ਛਪਯ ਮੰਨਿਆ ਹੈ। ਉਸ ਵਿੱਚ ੪੬ ਗੁਰੂ ਤੇ ੫੬ ਲਘੂ ਵਾਲੇ ਛਪਯ ਦਾ ਨਾਮ 'ਸਾਰੰਗ, ਕਿਹਾ ਹੈ।

'ਸਾਰੰਗ' ਰਾਗ ਦਾ ਛਪਯ ਮੰਨਿਆ ਜਾਵੇ ਤਾਂ ਭੀ ਅਰਥ ਸ਼ੈਲੀ ਵਿੱਚ ਫਰਕ ਨਹੀਂ ਪੈਂਦਾ। ਅਜ ਕਲ ਦੀ ਰੀਤਿ ਨਾਲ, ਕਾਫੀ ਥਾਟ ਦੇ ਔੜਵ ਸ਼ਾੜਵ ਰਾਗ ਅਰਥਾਤ ਆਰੋਹੀ ਵਿੱਚ ਪੰਜ ਸੁਰ ਅਤੇ ਅਵਰੋਹੀ ਵਿੱਚ ਛੇ ਸੁਰਾਂ ਵਾਲੇ ਰਾਗ ਦਾ ਨਾਮ 'ਸਾਰੰਗ' ਹੈ। ਇਸ ਨੂੰ ਦੁਪਹਿਰੇ ਗਾਵੀਦਾ ਹੈ। ਨਿਸ਼ਾਦ ਸੁਧ ਤੇ ਕੋਮਲ ਦੋਵੇਂ ਲਗਦੇ ਹਨ। ਵਾਦੀ ਰਿਸ਼ਭ ☞

ਕਲਾ ਧਾਰਿ[1] ਸਭ ਮਧਜ ਰਾਜਤ[2] ਗਾਜਤ ਕੇਹਰਿ[3] ਸਮ* ॥
ਨੂਪਰ ਚਰਨ ਅਪਾਰ[4] ਪੁਨਿ ਸੁਨਿਅਤ ਬਾਜੇ ਸੁ ਜਮ* ॥ ੧੯ ॥

ਦੋਹਾ ਸੋਰਠਾ† ॥ ਸਭ ਕਿਛੁ ਤੁਮਰੇ ਹਾਥ, ਜਿਸ ਦੇਵੇ ਸੋ ਪਾਵਹੀ
ਸ੍ਰੀ ਨਾਥਾਂ ਕੇ ਨਾਥ; ਮਾਯਾ ਚਰਨ ਧਜਾਵਹੀ ॥ ੨੦ ॥
ਕ੍ਰਿਪਾ ਰੂਪ ਭਗਵੰਤ, ਦਰਿਦ੍ਰਨਿਵਾਰਨ ਸੁਖਕਰਨ
ਮੰਗਲ ਰੂਪ ਅਨੰਤ, ਅਪਦ-ਬਿਨਾਸਨ ਜੈਕਰਨ ॥ ੨੧ ॥
ਲੋਕ-ਚਤੁਰਦਸ-ਨਾਥ, ਰਮਾ[5] ਰਾਵ ਸਭ ਜਗਤ ਕੀ[6] ॥
ਦੀਨਾ-ਨਾਥ ਅਨਾਥ, ਮਯਾ ਕਰੋ ਇਸ ਪਤਿਤ ਕੀ[6] ॥ ੨੨ ॥
ਮੈ ਧਰ[7] ਓਟ ਨ ਅਉਰ, ਪਏ ਦ੍ਵਾਰ ਮਾਯਾ ਹਰੀ ॥
ਦੂਸਰ ਨਾਹੀ ਠਉਰ, ਕਿਸ ਕੋ ਜਾਚੋ ਨਰਹਰੀ ॥ ੨੩ ॥
ਹਰਹੁ ਦੀਨ ਅਪਦਾ ਹਰੀ, ਮਿਹਰ ਉਪਾਵਹੁ ਦੁਖ ਹਰੋ ॥
ਮਯਾ ਕਰੋ ਇਸ ਪਤਿਤ[8] ਪਰ, ਮੰਗਲ ਕਰ ਅਪਦਾ ਹਰੋ ॥ ੨੪ ॥
‡ ਦਰਿਦ੍ਰ ਸਾਗਰ ਮਹਿ ਡੂਬਤੇ, ਹੇ ਮਾਯਾ ! ਜਗਤਾਤ ॥
ਤੁੱਛ ਬਾਤ ਤੁਮ ਨਿਕਟਿ ਹੈ, ਗਹਿ ਭੁਜ[9] ਲਿਹੁ ਰਘੁਨਾਥ ॥ ੨੫ ॥

---

੧. ਸ਼ਕਤੀ ਦੇ (ਆਧਾਰਿ) ਆਸ਼੍ਰਯ ਨਾਲ । ੨. ਵਿਰਾਜ ਦਾ ਹੈ । ੩. ਸ਼ੇਰ ਦੇ । ੪. ਪੈਰਾਂ ਦੀਆਂ ਝਾਂਜਰਾਂ (ਅਪਾਰ) ਬਹੁਤ ਕਲ-ਸੁੰਦਰ ਹਨ । ੫. ਮਾਯਾ, ਲਛਮੀ । ੬. ਦਾ, ਦੀ (ਅ) ਨੂੰ, ਕੋ, (ਇਹ ਪੋਠੋਹਾਰੀ ਪੰਜਾਬੀ ਦਾ ਪਦ ਹੈ) । ੭. ਪਕੜਿਆ, ਪਕੜੀ । ੮. ਡਿਗਿਆ ਹੋਇਆ, ਨੀਵਾਂ, ਨੀਚ । ੯. ਬਾਹੋਂ ਫੜ ਕੇ ।

* ਸ੍ਰੀ ਦਮਦਮੇ ਸਾਹਿਬ ਵਾਲੀ ਬੀੜ ਦਾ ਪਾਠ:—
ਦੋਹਰਾ ਸੋਰਠਾ— ਕਲਾਧਾਰ ਸਭ ਮਧ ਰਾਜ ਗਾਜਤ ਕੇਹਰ ਕੇ ਸਮ ॥
ਨੇਪਰ ਚਰਨ ਅਪਾਰ ਰਾਜ ਸੁਹਾਤ ਧੁਨ ਸੁਨੀਅਤ ਤਾਜੇ ਜਮ ॥

†ਇਕ ਬੀੜ ਵਿੱਚ ਏਥੇ ਕੋਈ ਸਿਰਲੇਖ ਨਹੀਂ ਹੈ, ਇਕ ਵਿੱਚ ਸੋਰਠਾ'ਤੇ ਇਕ ਵਿੱਚ 'ਦੋਹਾ' ਵੀ ਹੈ ।'ਦੋਹਾ ਸੋਰਠਾ'-ਨੂੰ ਪਿੰਗਲਾਂ ਵਿੱਚ 'ਉਪਦੋਹਾ' ਸੰਗਯਾ ਦਿੱਤੀ ਹੋਈ ਹੈ । ਇਹ ਛੰਦ ਸੋਰਠੇ ਤੋਂ ਅੱਡਰਾ ਹੈ । ਇਸਦੇ ਵਿਸ਼ਮ ਅਤੇ ਸਮ ਦੋਵੇਂ ਪਾਦ ਮਿਲਦੇ ਹਨ । ਇਸ ਦਾ ਲੱਛਣ: ਗਯਾਰਹ ਕੀਜੈ ਪ੍ਰਿਥਮ, ਬਹੁਰ ਕਲ ਤੇਰਹ ਠਾਨੋ ॥
ਯਹ ਗਤਿ ਦੁਹੁ ਦਲ ਜਹਾਂ, ਤਹਾਂ ਉਪਦੋਹਾ ਜਾਨੋ ॥ ੯੫ ॥ ਪੜ
ਜਿਹ ਦਰਸ਼ਨ ਹਿਤ ਸ਼ੰਭੂ, ਅਵਧਿ ਬਸਿ ਬਾਯਸ ਸਾਥਾ ॥
ਤਿਹ ਨ ਭਜਤ ਮਤਿ ਮੰਦ, ਭਜਤ ਜਿਹ ਸਭ-ਸੁਰ-ਨਾਥਾ ॥ ੧੫੧ ॥ ੫੯ ॥...
(ਗਣ ਪ੍ਰਸ੍ਤਾਰ ਪ੍ਰਕਾਸ਼ ਤ੍ਰਿਤੀਯ ਚਮਤਕਾਰ)

---

☞ ਸੰਵਾਦੀ ਪੰਚਮ ਹੈ । ਆਰੋਹੀ ਵਿੱਚ ਧੈਵਤ ਨਹੀਂ ਲਗਦਾ ਅਤੇ ਅਵਰੋਹੀ ਵਿੱਚ ਭੀ ਕਮਜ਼ੋਰ ਕਰ ਕੇ ਹੀ ਲਾਈਦਾ ਹੈ। ਇਸ ਨੂੰ ਸੁਧ ਸਾਰੰਗ ਕਿਹਾ ਜਾਂਦਾ ਹੈ । ਆਰੋਹੀ:-ਸ ਰ ਮ ਪ ਨ ਸ । ਅਵਰੋਹੀ:-ਸ ਨ ਧ ਪ ਮ ਰ ਸ । ਸਾਰੰਗ ਦੇ ਬ੍ਰਿੰਦਾਬਨੀ ਆਦਿਕ ਹੋਰ ਵੀ ਕਈ ਭੇਦ ਹਨ । ਪਾ:—ਦ੍ਵਹਿ ਪਏ ਦੁਆਰ ਹਰੀ,
‡ ਇਹ ਨੋਟ ਵੇਖੋ ੧੧ ਸਫੇ ਉਤੇ)

‡ ਕਰਮਹੀਨ ਮਤਹੀਨ ਹੌਂ, ਅਲਪ ਬੁਧਿ[1] ਮਤਿ ਥੋਰ ॥
ਮਹਾ ਪਤਿਤ ਦੁਖੀਆ ਅਧਿਕ[2], ਚਿਤਵਉ[3] ਅਪਨੀ ਓਰ[4] ॥ ੨੬ ॥
‡ ਮਿਹਰ ਨਜ਼ਰ ਕੀ ਫਜ਼ਲ ਸੇ[5], ਚਿਤਵਹੁ ਦੀਨ ਦਯਾਲ ! ॥
ਮੀਨ ਤਪਤ[6] ਜਲ ਦੇਹੁ ਹਰਿ, ਕਰੁਨਾਨਿਧਿ ਗੋਪਾਲ ! ॥ ੨੭ ॥
‡ ਕ੍ਰਿਪਾਸਿੰਧੁ ਸੰਕਟਹਰਨ, ਕਲਪਬ੍ਰਿਛ ਜਿਹ ਛਾਹ ॥
ਸਿਧਿ ਰੂਪ[7] ਅਨਹਦ ਸ਼ਬਦ[8], ਜਿਹ ਸਮ ਦੂਸਰ ਨਾਹ ॥ ੨੮ ॥

ਚਾਰਨੀ ਦੋਹਰਾ ॥ ਸ੍ਰੀ ਮਾਯਾ ਜਗਮੋਹਨੀ, ਨਿਹਕਲੰਕ ਜਿਹ ਰੂਪ ॥
[9]ਤੀਨ ਲੋਕ ਬੰਦਤ ਚਰਨ, ਬ੍ਰਹਮਾ ਬਿਸਨੁ ਅਨੂਪ[9] ॥ ੨੯ ॥

ਬਿਸਨੁਪਦ ਸਾਰੰਗ ਛਪਯ

ਸੇਸ ਸਹਸ ਫਨਿ[10] ਰਟਤ[11] ਤਦਜਪਿ[12] ਤੁਮ ਅੰਤੁ ਨ ਪਾਵਤ ॥
ਨੇਤ ਨੇਤ[13] ਸਭ ਕਹਿਤ, ਬੇਦ, ਸੁਰ, ਨਰ, ਮੁਨਿ-ਧਯਾਵਤ ॥
ਚਿਤ ਚਿੰਤਾ ਨਰ ਹਰਤ, ਮਾਯ ਇਛਯਾ ਪੂਰਨ ਜਗਿ† ॥
ਕਲਿਮਲ ਅਘ ਸਭਿ[14] ਹਰਤ[15], ਮੁੱਖ ਮੰਡਲ ਨਵਤਨ ਛਬਿ[16]† ॥
ਕਵਲ-ਨਯਨ ਸੁ ਨ੍ਰਿਪਣ-ਨ੍ਰਿਪਤਿ[17], ਕਟ-ਕੇਹਰਿ[18] ਮ੍ਰਿਗ ਲੋਚਨੀ ॥
ਕਦਲਿ-ਸੁ-ਜੰਘੁ[19] ਆਜਾਨੁ-ਬਾਹੁ[20] ਪ੍ਰਜਾ-ਪਾਲ ਦੁਖ-ਮੋਚਨੀ[21] ॥ ੩੦ ॥

ਬਡਾ ਦੋਹਰਾ ॥ ਹੈ ਚਤੁਰ-ਬਾਹੁ ਅਸ਼ਟਾ-ਕਰੀ[22], ਨਾਰ-ਸਿੰਘ ਜਹ ਕੇ ਭੇਸ* ॥
ਪ੍ਰਹਿਲਾਦ ਉਬਾਰਯੋ ਦੁਖ ਹਰਯੋ, ਹਰਨਾਖਸ਼ ਹਰਯੋ ਨਰੇਸ ॥ ੩੧ ॥

ਇੰਦ੍ਰ ਦੋਹਰਾ ॥ ਮੁਕਤਿ-ਦੇਨ ਮੰਗਲ-ਕਰਨ, ਛੇਮ-ਕਰਨ[23] ਹਰਿ ਰਾਇ ॥
ਸ੍ਰੁਤਿ-ਬਚਨੀ ਸ੍ਰੁਤਿ-ਕਰਨ-ਹਰਿ.[24] ਸਭ ਕੋ ਕਰੋ ਸਹਾਇ ॥ ੩੨ ॥

---

੧. ਤੁੱਛ ਬੁਧੀ ਵਾਲਾ । ੨. ਬਹੁਤ । ੩. ਵੇਖੋ । ੪. ਤਰਫ, ਵੱਲ । ੫. ਕ੍ਰਿਪਾ ਦ੍ਰਿਸ਼ਟੀ ਦੀ (ਫਜਲ) ਕ੍ਰਿਪਾ ਨਾਲ । ੬. ਸੜਦੇ ਮੱਛ ਨੂੰ. ਭਾਵ—ਮੈਨੂੰ ਸੜਦੇ ਬੁਜਦੇ ਨੂੰ । ੭. ਸਭ ਨਾਲ ਮਿਲਿਆ ਹੋਇਆ । ੮. ਬਿਨਾਂ ਕਿਸੇ ਆਹਟ ਤੋਂ ਬੋਲਣ ਵਾਲਾ । ੯. ਬ੍ਰਹਮਾ, ਵਿਸ਼ਨੂ (ਤੇ ਸ਼ਿਵ) ਤੇ ਤਿੰਨੇ ਲੋਕ ਜਿਸ ਦੇ (ਅਨੂਪ) ਸੁੰਦਰ ਚਰਨਾਂ ਕੰਵਲਾਂ ਨੂੰ (ਬੰਦਤ) ਨਮਸਕਾਰਦੇ ਹਨ । ੧੦. ਸੇਸ਼ਨਾਗ ਹਜ਼ਾਰ (ਫਨਿ) ਮੂੰਹ ਨਾਲ । ੧੧. ਉੱਚਾਰਦਾ ਹੈ । ੧੨. ਤਾਂ ਭੀ । ੧੩ਬੇਅੰਤ ਬੇਅੰਤ ।੧੪. ਛੋਟੇ ਵਡੇ ਸਾਰੇ ਪਾਪ; ੧੫ ਨਾਸ. ਕਰਦਾ ਹੈ । ੧੬. ਸ਼ੋਭਾ । ੧੭. ਰਾਜਿਆਂ ਦਾ ਰਾਜਾ, ਮਹਾਰਾਜਾ । ੧੮ ਸ਼ੇਰ ਵਰਗੇ ਲੱਕ ਵਾਲਾ, ਪਤਲੀ ਕਮਰ ਵਾਲੀ । ੧੯. ਕੇਲੇ ਵਰਗੀਆਂ ਲੱਤਾਂ ਵਾਲਾ । ੨੦. ਗੋਡਿਆਂ ਤਕ (ਲੰਮੀਆਂ) ਬਾਹਾਂ ਵਾਲਾ । ੨੧. ਦੁੱਖਾਂ ਨੂੰ ਨਾਸ਼ ਕਰਨ ਵਾਲਾ । ੨੨. ਚਾਰ ਬਾਂਹਾਂ ਵਾਲਾ ਵੀ ਹੈ ਅਤੇ ਅੱਠਾਂ ਬਾਹਾਂ ਵਾਲਾ ਵੀ ਉਹੋ ਹੀ ਹੈ । ੨੩, ਕਲਯਾਨ ਕਰਨ ਵਾਲਾ, ਸੁਖ ਕਰਨ ਵਾਲਾ । ੨੪. (ਸ਼ਰੁਤਿ) ਵੇਦ (ਬਚਨੀ) ਵਾਕਾਂ ਨੂੰ (ਸ੍ਰੁਤਿ ਕਰਨ) ਸੁਨਣ ਵਾਲਾ ਹਰਿ ।

‡ ਇਸ ਥਾਂ 'ਸੋਰਠੇ' ਦੀ ਕੋਈ ਵੀ ਧੁਨੀ ਬਕਾਯਾ ਨਹੀਂ ਰਹੀ, ਕੇਵਲ 'ਦੋਹਰੇ' ਹੀ ਹਨ । ਇਨ੍ਹਾਂ ਦੇ ਸਿਰਲੇਖ ਲਿਖਾਰੀ ਦੀ ਭੁੱਲ ਨਾਲ ਨਹੀਂ ਲਿਖੇ ਗਏ । † ਅੰਤਯਾਨੁਪ੍ਰਾਸ ਸਮ ਨਹੀਂ ।

* ਸ੍ਰੀ ਦਮਦਮੇ ਵਾਲੀ ਬੀੜ ਦਾ ਪਾਠ:-॥ "ਵਡਾ ਦੋਹਰਾ ॥ ਚਤਰਬਾਹ ਅਸਟਾਕਰੀ ਨਰ ਸਿੰਘ ਜਹ ਕੇ ਭੇਸ" ਹੈ ।

ਬਿਸਨੁਪਦ ਗਉੜੀ* - ਛੇਮ-ਕਰਨ[1] ਛਿਤ-ਪ੍ਰਸਨ, ਅਮਰ ਧਨ ਬ੍ਰਿਤ ਮਹੀਧਰ[2] ॥
ਛੰਡ ਕਰਨ ਭਯਹਰਨ, ਸਦਾ ਜੈ ਧਰਮ ਧਨੁਰਧਰ
ਮਾਯਾ ਨਾਮ ਅਪਾਰ, ਜਗਤ ਮਹਿ ਪ੍ਰਗਟ ਭਵਾਨੀ
ਸੰਕਟ, ਦਰਿਦ੍ਰ, ਅਪਦਾ-ਹਟਨ, ਤ੍ਰੈਲੋਕA ਪਛਾਨੀ[3] ॥ ੩੩ ॥
ਦੀਨਾਨਾਥ ਸਨਾਥ, ਸਭਨ ਪ੍ਰਤਿਪਾਲ—ਕਰੱਯਾ
ਜਗਬੰਦਨ ਭਯਹਰਨ, ਮਾਯ ਦੁਧ—ਪੂਤ—ਦਿਵੱਯਾ
ਮਨ ਬਾਂਛਿਤ ਫਲ ਦੇਤ, ਬਰਦ[4] ਕੀ ਲਾਜ ਰਖੱਯਾ ॥
ਦੀਨਨ ਕੀ ਪ੍ਰਤਿਪਾਲ, ਧਰਮਬ੍ਰਿਤ[5] ਅਪਦ-ਮਿਟੱਯਾ ॥ ੩੪ ॥

ਛੰਦ ਸੋਰਠਾ ॥ ਮਾਯਾ ਅਛਲ ਅਪਾਰ[6], ਮੰਛ—ਕਰਨ ਸੰਕਟ—ਹਰਨ ॥
ਬਿਧਨਾ[7] ਸਕਲ ਸੰਸਾਰ, ਰਿਜਕ—ਦੇਨ ਇਛ੍ਯਾ—ਪੂਜਨ ॥ ੩੫ ॥

ਰਸਾਲ ਦੋਹਰਾ ॥ ਸੁਖ ਦਦੇਨ ਅਨਹਦ ਕਰਨ[8], ਜੈ ਜੈ ਮੰਗਲ ਰੂਪ ॥
ਅਬਿਨਾਸੀ ਅਬਿਚਲ ਸਦਾ, ਬਿਧਨਾ[7], ਬ੍ਰਹਮ—ਸਰੂਪ ॥ ੩੬ ॥
ਦ੍ਰਬਜ[9] ਉਪਾਵਨ ਕੇ ਨਮਿੱਤ, ਸਿਮਰੋ ਸ੍ਰੀ ਜਗਮਾਇ ॥
ਆਦਿ ਅੰਤ ਰਛ੍ਯਾ ਕਰਨ, ਸਭ ਕੌ ਕਰੈ ਸਹਾਇ ॥ ੩੭ ॥
ਅਗਮ ਰੂਪ ਮਾਯਾ ਹਰੀ, ਪਰਮ ਸਿਧਿ ਕੀ ਖਾਨਿ ॥
ਕੁਮਤਿ ਬਿਨਾਸਨਿ ਜੈ ਕਰਨ, ਦਾਤਾ ਸਗਲ—ਜਹਾਨਿ ॥ ੩੮ ॥
ਦੁਖ-ਨਿਵਾਰਨਿ ਅਘ-ਹਰਨਿ,[10] ਦੀਨ ਦਯਾਲ ਕ੍ਰਿਪਾਲ
ਸਰਨਿ ਪਰੇ ਕੀ ਰਾਖਤੀ, ਦਾਤਾ ਸਗਲ ਗੁਪਾਲ ॥ ੩੯ ॥
ਸ੍ਰੀ ਨਾਰਾਇਣ ਜਗਤਪਿਤ, ਭਵਖੰਡਨ[11] ਜਗਮਾਤਿ ॥
ਸ੍ਰਿਸ੍ਟਿ-ਉਪਾਵਨ [illegible] ਹਰਨ, ਪ੍ਰਤਿਪਾਲੈ ਦਿਨ ਰਾਤਿ ॥ ੪੦ ॥

---

੧. ਕਲਯਾਣ ਕਰਨ ਵਾਲਾ, ਸੁਖਦਾਤਾ। ੨. (ਬ੍ਰਿਤ) ਧਰਮ ਰੂਪ ਅਮਰ ਧਨ ਦਾ (ਮਹੀਧਰ) ਰਾਜਾ ਹੈ। ੩. ਤਿੰਨਾਂ ਲੋਕਾਂ ਦੇ ਦੁਖ, ਦਰਿਦ੍ਰ ਅਤੇ ਬਿਪਤਾ ਨੂੰ ਨਾਸ਼ ਕਰਨ ਵਾਲਾ ਪਛਾਣਿਆ ਹੈ। ੪. ਭੇਖ, ਬਾਣਾ, ਧਰਮ। ੫. ਧਰਮ ਨੂੰ ਧਾਰਨ ਵਾਲਾ। ੬. (ਅਛਲ)ਸਾਰਿਆਂ ਤੋਂ ਜੋ (ਅਪਾਰ) ਬੇਅੰਤ ਮਾਯਾ ਹੈ। ੭. ਬ੍ਰਹਮਾ ਰੂਪ, ਸੰਸਾਰ ਨੂੰ ਰਚਣ ਵਾਲੀ ਬਿਧੀ ਰੂਪ। ੮. ਸੁਖਾਂ ਨੂੰ (ਦਦੇਨ)ਦੇਣ ਵਾਲਾ ਅਤੇ (ਅਹਦ) ਆਹਟ (ਖੜਾਕ) ਨਾਂ ਕਰਨ ਵਾਲਾ। ੯. ਧਨ, ਸੰਪਦਾ। ੧੦, ਪਾਪਾਂ ਨੂੰ ਨਾਸ਼ ਕਰਨ ਵਾਲਾ।੧੧. (ਜਨਮ ਮਰਨ ਰੂਪ) ਸੰਸਾਰ ਨੂੰ ਨਾਸ਼ ਕਰਨ ਵਾਲੀ। A ਪਾ:—ਪੀਰ ਤ੍ਰੈਲੋਕ।

* ਸ੍ਰੀ ਦਮਦਮੇ ਵਾਲੀ ਬੀੜ ਵਿੱਚ 'ਬਿਸਨਪਦ ਗੌਰੀ ਸੋਰਠਾ' ਸਿਰਲੇਖ ਹੈ ਜੋ ਕਿ ਮਹਾਂ ਅਸ਼ੁਧ ਹੈ। ਪੂਰਬੀ ਠਾਟ ਦੀ ਔੜਵ ਸ਼ਾੜਵ ਰਾਗਣੀ ਗਉੜੀ ਹੈ, ਦਿਨ ਦੇ ਚੌਥੇ ਪਹਿਰ ਗਾਈ ਗਾਂਦੀ ਹੈ। ਆਰੋਹੀ ਵਿੱਚ ਗਾਂਧਾਰ ਤੇ ਧੈਵਤ ਵਰਜਿਤ ਹਨ। ਅਵਰੋਹੀ ਵਿੱਚ ਵੀ ਗਾਂਧਾਰ ਨਹੀਂ ਲਗਦਾ। ਵਾਦੀ ਰਿਸ਼ਭ ਤੇ ਸੰਵਾਦੀ ਪੰਚਮ ਹੈ। ਰਿਸ਼ਭ ਤੇ ਧੈਵਤ ਕੋਮਲ ਹਨ ਤੇ ਮੱਧਮ ਤੀਬਰ ਹੈ। ਹੋਰ ਸਾਰੇ ਸ਼ੁੱਧ ਸੁਰ ਹਨ। ਇਸ ਵਿੱਚ ਸ੍ਰੀ ਰਾਗ ਦੀ ਛਾਯਾ ਵੀ ਪੈਂਦੀ ਹੈ।

ਆਰੋਹੀ—ਸ ਰ ਮ ਪ ਨ ਸ ॥ ਅਵਰੋਹੀ—ਸ ਨ ਧ ਪ ਮ ਰ ॥

ਕਿਰਤਾਰਥ–ਮੰਗਲ–ਕਰਨ[1] ਕਰੁਨਾਨਿਧਿ ਕਰਤਾਰ ॥
ਕਾਲ—ਰੱਛ ਤਾਰਨ ਪ੍ਰਭੂ, ਮਾਯਾ ਰੂਪ ਮੁਰਾਰਿ ॥ ੪੧ ॥

ਮਧੁਰ ਧੁਨਿ ਛੰਦ* ਦੋਹਰਾ ॥
ਬਧਨਾ[2] ਸਕਲ ਸੰਸਾਰ ਕੀ, ਸਿਰਜਾ—ਧਰਨਿ—ਅਕਾਸ਼ ॥
ਚੰਦ ਸੂਰਜ ਦੁਇ ਦੀਵੜੇ, ਕੀਨੇ ਬਿਬਿਧਿ ਪ੍ਰਕਾਸ਼ ॥ ੪੨ ॥
ਬ੍ਰਹਮਾ ਬਿਸਨੁ ਉਪਾਇ ਕੈ, ਕੀਨੀ ਸਕਤਿ ਪਸਾਰ ॥
ਕੋਟਿ ਤੇਤੀਸਾ ਸੁਰ ਭਏ, ਨਾਲੇ ਇੰਦ੍ਰ ਭੂਆਰ[3] ॥ ੪੩ ॥
ਸੁਰ, ਨਰ, ਮੁਨਿ, ਗੰਧ੍ਰਬ, ਰਚੇ, ਜਖ, ਕਿੰਨਰ[4], ਗਨ[5], ਪ੍ਰੇਤ ॥
ਅਸੁਰ ਪ੍ਰਬਲ. ਦਾਨੋ ਬਿਕਟ, ਰਾਹੁ ਨਿਛਤ੍ਰ ਗ੍ਰਿਹੇਤA[6] ॥ ੪੪ ॥

ਛਪਯ ਛੰਦ ॥
ਸਪਤ ਸਿੰਧੁ[7], ਸਤ ਦੀਪ[8], ਖੰਡ ਨਵ ਖੰਡ ਬਨਾਯੋ[9] ॥
ਜਲ, ਥਲ, ਪਰਬਤ—ਕਨਕ[10], ਮੇਰੁ-ਹਿਮ[11], ਭੂਮਿ ਰਚਾਯੋ ॥
ਪਸੁ, ਪੰਛੀ, ਜਲ-ਜੀਵ; ਅਨਲ ਗਗਨੰਤਰਿ ਕੀਨਾ[12] ॥
ਅੰਡਜ, ਜੇਰਜ, ਸੇਤਜ, ਉਤਭੁਜ ਪ੍ਰਗਟ ਸੁ–ਕੀਨਾ ॥
ਨਰਕ ਸੁਰਗ, ਚਹੁੰ ਜੁਗ ਬਨੇ, ਰਾਤ੍ਰਿ, ਦਿਨਸੁ, ਪਲ, ਮਾਸ ॥
ਪਵਨ ਪਾਨੀ ਬੈਸੰਤਰੋ, ਠਾਕੁਰ[13], ਚੇਰੋ—ਦਾਸ[14] ॥ ੪੫ ॥

ਦੋਹਰਾ ॥
ਦੁਖ, ਸੁਖ ਦੁਇ-ਕਪਰੇ-ਬਨੇ, ਮਾਨੁਖ ਕਾ ਬਿਵਹਾਰ ॥
ਧਰਮ, ਪਾਪ ਸਾਖੀ[15] ਦੋਊ, ਬਿਧਨਾ[2] ਠਟਜੋ ਅਪਾਰ[16] ॥ ੪੬ ॥

ਕਨਕ* ਦੋਹਰਾ ॥
ਜਾਤ–ਜਾਤ[17] ਰਚਨਾ ਭਈ, ਸਭ ਮਹਿ ਆਪ ਖਿਲੰਤ ॥
ਨੀਚ, ਊਚ ਮਹਿ ਆਪ ਹਰਿ, ਬਿਰਲਾ ਕੋਇ ਬੁਝੰਤ ॥ ੪੭ ॥
ਰਾਵ, ਰੰਕ[18] ਪ੍ਰਜਾ[19] ਭਈ, ਗ੍ਰਾਮ, ਨਗਰ ਸਭ ਦੇਸ ॥
ਭੂਪ, ਛਤ੍ਰਪਤਿ, ਤੇਜਬਰ,[20] ਸੂਰੇ, ਜੋਧ, ਨਰੇਸ ॥ ੪੮ ॥
ਖਤ੍ਰੀ, ਬ੍ਰਹਮਨ, ਸੂਦ, ਵੈਸ, ਚਾਰ ਵਰਨ ਕੀ ਖਾਨ ॥
ਮਾਯਾ, ਸੁਪਨ, ਸੁਖੋਪਤੀ,[21] ਪੁਨਜ, ਦਾਨ, ਇਸਨਾਨ ॥ ੪੯ ॥

---

੧. (ਮੰਗਲ) ਖੁਸ਼ੀਆਂ ਨੂੰ (ਕਿਤਾਰਥ) ਸਫਲ ਕਰਨ ਵਾਲਾ । ੨. ਬ੍ਰਹਮ, ਫਲ ਪ੍ਰਦਾਤਾ. ਸੰਸਾਰ ਨੂੰ ਰਚਣ ਦੀ ਬਿਧੀ । ੩. ਰਾਜਾ ।੪. ਦੇਵਤਿਆਂ ਦੇ ਗਵੱਯੇ, ਕਿੰਪੁਰਸ਼. ਹੀਜੜੇ, ਦੇਵਤਿਆਂ ਦੇ ਵਜੰਤ੍ਰੀ । ੫. ਦੇਵਤੇ, ਗਣ ਦੇਵਤੇ ਨੌਂ ਹਨ:— ਅਨਿਲ (ਹਵਾ)(ਉਣੰਜਾ), (ਆਦਿਤਜ )ਸੂਰਯ (ਬਾਰਾਂ), ਆਭਾਸ੍ਵਰ (ਚੌਹਠ), ਸਾਧਜ (ਬਾਰਾਂ), ਤ੍ਰਸ਼ਿਤ (ਛੱਤੀ), ਮਹਾਰਾਜਿਕ (ਦੋ ਸੌ ਵੀਹ,ਰੁਦ੍ਰ (ਯਾਰਾਂ), ਵਸੁ (ਅਠ)ਅਤੇ ਵਿਸ਼੍ਵਦੇਵਾ (ਦਸ)। ੬. ਰਾਹੂ(ਆਦਿਕ ਨੌਂ)(ਗ੍ਰਿਹ–ਏਤ)ਇਹ ਗ੍ਰਹਅਤੇ(ਨਿਛਤ੍ਰ) ਤਾਰੇ ੭. ਸੱਤ ਸਮੁੰਦ੍ਰ , ਦੁਧ, ਦਹੀਂ, ਘਿਉ, ਰਹੁ, ਸ਼ਹਿਦ, ਮਿਠੇ ਪਾਣੀ ਅਤੇ ਖਾਰੇ ਪਾਣੀ ਦਾ ਸਮੁੰਦ੍ਰ । ੮. ਜੰਬੁ, ਪਲਕ, ਸ਼ਾਲਮਲਿ, ਕੁਸ਼, ਕ੍ਰੌਂਚ, ਸ਼ਾਕ ਤੇ ਪੁਸ਼ਕਰ ਸੱਤ ਦੀਪ ਹਨ । ੯. ਨੌਂ ਖੰਡਾਂ ਦੇ (ਖੰਡ) ਟੁਕੜੇ ਬਣਾਏ, ਭਰਤ, ਇਲਾਵ੍ਰਿਤ, ਕਿੰਪੁਰਸ਼, ਭਦ੍ਰ, ਕੇਤੁਮਾਲ, ਹਰਿ, ਹਿਰਣਜ , ਰਮਜ ਤੇ ਕੁਸ਼ ਨੌਖੰਡ ਹਨ । ੧੦. ਸੋਨੇ ਦਾ ਪਹਾੜ, ਸੁਮੇਰੁ। ੧੧. ਹਿਮਾਲਯ। ੧੨. ਆਸਮਾਨ ਵਿੱਚ ਹੀ ਅਲਲ ਪੰਛੀ ਨੂੰ(ਪੈਦਾ) ਕੀਤਾ। ੧੩. ਮਾਲਕ, ਗੁਰੂ, ਰਾਜਾ। ੧੪. ਚੇਲੇ ਤੇ ਨੌਕਰ। ੧੫. ਗਵਾਹ। ੧੬. ਬਿਧਾਤੇ ਨੇ ਬਹੁਤ (ਰਚਨਾ) (ਠਟਜੋ) ਰਚੀ ਹੈ। ੧੭. ਬਹੁਤ ਜਾਤਾਂ ਦੀ ਕੰਗਾਲ । ੧੯. ਪੈਦਾਯਸ਼ । ੨੦. ਤੇਜ ਵਾਲੇ ਪ੍ਰਤਾਪੀ, ੨੧. ਗਾੜ੍ਹੀ ਨੀਂਦ, ਘੂਕ ਸੌਣ ਦੀ ਕ੍ਰਿਯਾ । Aਪਾ:—ਗ੍ਰਿਹ ੭੩। *ਇਹ ਦੋਹਰਿਆਂ ਦੇ ਨਾਮ ਹਨ ।

ਬਲੀ, ਤਪੀ, ਜੋਗੀ ਕਿਯੇ, ਜਟਾਜੂਟ-ਨਖਧਾਰ[1] ॥
ਗ੍ਰਿਹੀ, ਜਤੀ[2], ਜਾਪੀA ਹੁਏ, ਨਾਨਾ ਬਿਧਿ ਬੇਪਾਰ ॥ ੫੦ ॥
ਸੁਰ, ਨਰ, ਮੁਨਿ, ਦੇਵੀ[3] ਬਨੇ, ਆਪ ਬਨੇ ਅਵਤਾਰ ॥
ਰਤਨ, ਲਾਲ, ਹੀਰਾ, ਮੁਕਤ[4] ਕੰਚਨ[5] ਰੂਪ[6] ਸੁਧਾਰ[7] ॥ ੫੧ ॥
ਸਭ ਮਹਿ ਤੁਹੀਂ ਨਿਰੰਜਨਾ, ਊਨੀ[8] ਠਉਰ ਨ ਕੋਇ ॥
ਘਟਿ ਘਟਿ ਮਹਿ ਬਿਚਰੇ[9] ਪ੍ਰਭੂ, ਨ ਕੋਇ ਹੁਆ ਨ ਹੋਇ ॥ ੫੧ ॥ ਰਹਾਉ* ॥
ਚਾਰ ਬੇਦ, ਖਟ[10], ਅਸਟਦਸ[11] ਬਿਧਨਾ ਰਚਿ ਬਿਸਥਾਰ ॥
ਤੀਨ-ਲੋਕ ਰਚਨਾ ਭਈ, ਕਰਤਾ ਸਿਰਜਨਹਾਰ ॥ ੫੨ ॥
ਤੁਮ ਬਿਨ ਸਰੇ ਨ ਏਕ ਛਿਨ, ਤੁਮ ਸਭ ਜੀਅਨ ਪ੍ਰਾਨ ॥
ਤੁਮ ਕਰਤਾ ਸਭਿ ਜਗਤ ਕੀ, ਤੁਮ ਹੀ ਤੇ ਸਭਿ ਮਾਨ[12] ॥ ੧ ॥ ਰਹਾਉ ॥
ਕਰਮ, ਧਰਮ, ਸੁਚਿ[13], ਨੇਮ, ਜਪ, ਖਟ ਕਰਮਨ ਕੀ ਰੀਤਿ ।
ਸੰਨਯਾਸੀ ਪੁਨਿ ਸ੍ਰੁਤਿ ਧੁਨਿ[14]—ਨਟ, ਨਾਟਕ, ਸੰਗੀਤB ॥ ੫੩ ॥

ਜੰਤ੍ਰ, ਮੰਤ੍ਰ, ਤੰਤ੍ਰਨ, ਭਈ, ਥਿਤਿ, ਵਾਰੁ, ਰੁਤਿ, ਮਾਸ ॥
ਰਸ ਕਸ ਭੋਜਨ ਬਿੰਜਨਾ, ਦੁਗਧ ਖੀਰ ਜਗਰਾਸ[15] ॥ ੫੪ ॥
ਨੇਕਿ, ਬਦਿ, ਖੁਸ਼ੀਆ ਘਨੀ C, ਜੋਗ ਭੋਗ ਕੀ ਖਾਨ ॥
ਰਿਧਿ, ਸਿਧਿ, ਚਿੰਤਾ ਸਕਲ, ਜੀਅ ਜੰਤ ਪ੍ਰਮਾਨ[16] ॥ ੫੫ ॥
ਬਿਪਤਿ, ਸਪਤਿ[17] ਅਪਦਾ ਰਚੀ, ਰਚਨਾ ਅਨਿਕ ਪ੍ਰਕਾਰ
ਬਨ, ਤ੍ਰਿਨ, ਪਰਬਤ, ਭੂਮਿਧਰ[18] ਉਡਗ[19] ਨਛਤ੍ਰ[20] ਗਨਾਰ[21] ॥੫੬॥

---

੧. ਜਟਾਂ ਦੇ ਜੂੜੇ ਅਤੇ ਨਹੁਆਂ ਨੂੰ ਧਾਰਨ ਵਾਲੇ । ੨. ਸਨਯਾਸੀ ੩. ਦੇਵੀਆਂ । ੪. ਮੁਕਤਾ, ਮੋਤੀ । ੫. ਸੋਨਾ । ੬. ਚਾਂਦੀ, ਰੂਪਾ । ੭. ਬਣਾਏ ਹਨ । ੮. ਖਾਲੀ । ੯. ਫਿਰਦਾ ਹੈ । ੧੦. ਛੇ (ਸ਼ਾਸਤ੍ਰ) । ੧੧. ਅਠਾਰਾਂ (ਪੁਰਾਣ) । ੧੨. ਮੰਨੇ ਹਨ, ਅਨੁਮਾਨ ਹੈ । ੧੩. ਪਵਿਤ੍ਰਤਾ ੧੪. ਵੇਦ ਦੀ ਧੁਨੀ ਲੈਣ ਵਾਲੇ, ਵੇਦ ਵਕਤਾ ੧੫. ਯਗਯ ਦੀ ਪੂੰਜੀ, ਹਵਨ ਦੀ ਸਮੱਗ੍ਰੀ, ਸਾਰਾ ਜਗਤ । ੧੬. ਮੰਨੋ । ੧੭. ਬਿਪਦਾ ਦਾ ਅਭਾਵ, ਸੁਖ, ਸੰਪਤਿ । ੧੮. ਸ਼ੇਸ਼ਨਾਗ ਸੁਮੇਰੁ । ੧੯. ਤਾਰੇ । ੨੦. ਸਤਾਈ ਨਛਤ੍ਰ । ੨੧. ਗਨ, ਸਮੂਹ ।

A ਪਾ:—ਜੋਗੀ, B ਪਾ:—ਰਸ ਰੀਤਿ, C ਪਾ:—ਨੇਕੀ ਬਦੀ ਖੁਸ਼ੀਆਂ ਘਨੀ

*ਸ੍ਰੀ ਨਾਨਕਿਆਣੇ ਵਾਲੀ ਬੀੜ ਦੇ ਹਿਸਾਬ ਨਾਲ ਅੰਕ ੫੬ ਦੀ ਥਾਂ ੧ ਅੰਕ ਹੈ । ਲਾਇਬਰੇਰੀ ਸੰਗਰੂਰ ਵਾਲੀ ਬੀੜ ਵਿੱਚ ਦੋਹੀਂ ਥਾਈਂ ੫੫ ਹੀ ਅੰਕ ਹੈ । ਅਸਾਂ ਉਪਰੋਕਤ ਹਿਸਾਬ ਨੂੰ ਹੀ ਠੀਕ ਸਮਝਿਆ ਹੈ ।

ਸਮਾਧਾ ਸੰਗਰੂਰ ਵਾਲੀ ਬੀੜ ਵਿੱਚ ॥ ਰਹਾਉ ॥ ਪਾਠ ਨੂੰ 'ਚਾਰ ਵੇਦ' ਖਟ ਵਾਲੇ ਪਦ ਦੇ ਨਾਲ ਲਿਖਿਆ ਹੋਇਆ ਹੈ । ਪਰ ਗਿਣਤੀ ਅੰਕ ਦੀ ਜਗ੍ਹਾ ਦਾ ਤਰ੍ਹਾਂ ਹਰੇਕ ਦੋਹਰੇ ਨਾਲ ਤੁਰਿਆ ਗਿਆ ਹੈ । ਜਿਸ ਤੋਂ ਦੋ ਦੋਹਰਿਆਂ ਦੀ ਗਿਣਤੀ ਵਧ ਜਾਂਦੀ ਹੈ । ਸ੍ਰੀ ਦਮਦਮੇ ਵਾਲੀ ਬੀੜ ਵਿੱਚ ਵੀ ਏਸੇ ਤਰਾਂ ਹੀ ਹੈ ।

ਸਭ ਮਹਿ ਏਕ ਨਾਰਾਇਣਾ, ਮਾਯਾ ਕੋ ਬਪੁ ਧਾਰ ॥
ਪ੍ਰਤਿਪਾਲੇ ਬਹੁ ਜੀਅ ਜੰਤੁ, ਸਭ ਕੋ ਦੇਤ ਅਹਾਰ[1] ॥ ੫੭ ॥

ਮਾਧੋ ਦੋਹਰਾ ॥ ਫੂਲ, ਫਲ, ਬਿਰਖਾ ਤੁਹੀਂ ਤੁਹੀਂ ਸਭਨ ਕੀ ਸਾਰ[2] ॥
ਤੁਮ ਸਭ ਕੋ ਪੈਦਾ ਕਰੋ, ਤੁਮ ਹੀ ਕਰਹੁ ਸੰਘਾਰ[3] ॥ ੫੮ ॥

ਪੰਚਾਲ ਦੋਹਰਾ ॥ ਜਬਿ ਮਾਯਾ ਹਰਿ ਬਪੁ ਧਰਯੋ, ਤਬਿ ਸਭ ਹੀ ਬਿਵਹਾਰ ॥
ਗੁਪਤਿ ਪ੍ਰਗਟਿ ਸਭ ਘਟਿ ਬਿਖੈ, ਵਰਤੈ ਰੂਪ ਅਪਾਰ† ॥ ੫੯ ॥
ਜੁਗਿ ਜੁਗਾਂਤਿ ਸੁੰਨ ਧੁੰਧ ਤੇ[4], ਏਕ ਅਲਖ ਕਰਤਾਰ ॥
ਗੁਪਤਿ ਪ੍ਰਗਟਿ ਸਭ ਘਟਿ ਬਿਖੈ, ਵਰਤੈ ਰੂਪ ਅਪਾਰ† ॥ ੬੦ ॥

ਅਨੰਦ ਦੋਹਰਾ ॥ ਸਰਬਲੋਹ ਰਛ੍ਯਾ ਕਰਨ, ਸੰਤਨ ਕੇ ਸੁਖ ਧਾਮ ॥
ਸ੍ਰੀ ਮਾਯਾ ਜਗ ਬੰਦਨੀ, ਲਛਮੀ ਜਾ ਕੋ ਨਾਮ ॥ ੬੧ ॥

ਮੰਗਲ ਦੋਹਰਾ ॥ ਕਰੁਨਾਕਰ ! ਸੁ-ਕ੍ਰਿਪਾ ਕਰਹੁ, ਹੌਂ ਮਤਿ ਮੰਦ ਅਭਾਗ ॥
ਦੁ-ਕਰ ਜੋਰ ਬਿਨਤੀ ਕਰਤਿ, ਰਤੀ ਭਾਗ[5] ਮੋਹਿ ਜਾਗ ॥ ੬੨ ॥
ਕਰਮ-ਰੇਖ, ਮਾਯਾ ਤੁਹੀਂ, ਤੁਹੀਂ ਸਭਨ ਕੀ ਸਾਰ ॥
ਜਬਿ ਤੁਮਰੀ ਕਿਰਪਾ ਭਈ, ਜਾਗਤਿ ਭਾਗ ਲਿਲਾਰ ॥ ੬੩ ।'

ਅਨੰਦ ਦੋਹਰਾ ॥ ਅਨੰਦ ਰੂਪ ਅਨਹ ਸਦਾ, ਅਨੁਦਿਨ ਅਨਦ ਅਨੰਦ ॥
ਅਨਦ ਬਿਨੋਦ ਅਨੰਤ ਹਰਿ, ਅਨਹਦ ਅਨਦ ਗੁਬਿੰਦ* ॥ ੬੪ ॥

---

੧. ਭੋਜਨ। ੨. ਤੱਤ, ਸਿੱਧਾਂਤ। ੩. ਨਾਸ਼। ੪. ਜੁਗ [ਰਚਨਾ] ਤੇ ਜੁਗਾਂ ਦੇ ਅੰਤ ਦੀ ਸੁਨਜਤੇ ਧੁੰਧੂਕਾਰੇ ਵਿੱਚ ਵੀ। ੫. ਭਾਗਾਂ ਦੀ ਰੱਤੀ, ਪ੍ਰੀਤੀ ਦਾ ਹਿੱਸਾ।

† ਦੋਹਾਂ ਦੋਹਰਿਆਂ ਵਿੱਚ ਇੱਕ ਹੀ ਤੁਕ ਹੋਣ ਤੋਂ ਪਾਠ ਦੇ ਹੋਰ ਹੋਣ ਦਾ ਸ਼ੱਕ ਹੈ।

* 'ਆਨੰਦ ਦੋਹਰੇ' ਤੋਂ ਲੈ ਕੇ ਛੰਦਾਕ ੬੪ ਤੱਕ ਜਿਹੜੀਆਂ ਛੇਕਾਨੁਪ੍ਰਾਂਸ ਤੇ ਵ੍ਰਿਤਜਾਨੁਪ੍ਰਾਸ ਕ੍ਰਿਯਾ ਆਈਆਂ ਹਨ। ਉਹ ਵਡੇ ਵਡੇ ਕਾਵਜ ਗ੍ਰੰਥਾਂ ਵਿੱਚੋਂ ਵੀ ਨਹੀਂ ਮਿਲਦੀਆਂ। ਵ੍ਰਿਤਜਾਨੁਪ੍ਰਾਸ ਦੀਆਂ ਵੈਦਰਭੀ, ਗੌੜੀ ਅਤੇ ਪਾਂਚਾਲੀ ਰੀਤੀਆਂ ਜੇ ਲੱਛਣਾਂਨੁਸਾਰ ਵਰਣਨ ਕਰਨ ਲਗ ਪਈਏ ਤਾਂ ਸ੍ਰੀ ਸਰਬਲੋਹ ਕਾਵਜ ਨਾਮੇ ਇਕ ਅਲਗ ਗ੍ਰੰਥ ਲਿਖਣ ਦੀ ਸਾਮਗ੍ਰੀ ਮਿਲ ਜਾਂਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬਾਣੀ ਦੇ ਅਰਥਾਂ ਦੇ ਗਜਾਤੇ ਵੀ ਉਂਗਲੀਆਂ ਤੇ ਗਿਣਨ ਜੋਗੇ ਹੀ ਮਿਲਦੇ ਹਨ। ਉਹਨਾਂ ਦੀਆਂ ਕਾਵਜ ਵ੍ਰਿਤੀਆਂ ਨੂੰ ਅਨੁਭਵ ਕਰਨ ਵਾਲਿਆਂ ਲਈ ਤਾਂ ਕੇਵਲ 'ਕੋਈ ਹੋਊ' ਸ਼ਬਦ ਹੀ ਵਰਤਿਆ ਜਾ ਸਕਦਾ ਹੈ। ਇਹ ਵੀ ਉਸ ਬਾਣੀ ਲਈ ਜਿਹੜੀ ਇਸ ਤੋਂ ਪਹਿਲੋਂ ਪਹਿਲੋਂ ਪ੍ਰੈਸ ਵਿੱਚ ਆ ਸਕੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਨੂੰ ਤਰੱਕੀ ਦੇਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪੈਰੋਕਾਰਾਂ ਹੀ ਬਣਨਾ ਸੀ। ਹੁਣ ਜਿਹੜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਣੀ ਦੇ ਖਿਲਾਫ ਪ੍ਰਚਾਰ ਕਰ ਰਹੇ ਹਨ। ਉਹਨਾਂ ਨੇ ਬਾਣੀ ਨੂੰ ਤਰੱਕੀ ਕੀ ਦੇਣੀ ਹੈ? ਗੁਰੁਬਾਣੀ ਪ੍ਰੇਮੀ ਵਿਰਲੇ ਰਹਿ ਗਏ ਹਨ। ਘਰ ਦੇ ਚਰਾਗ ਤੋਂ ਘਰ ਨੂੰ ਹੀ ਅੱਗ ਲਗੀ ਹੋਈ ਹੈ। ਜਿਸ ਵਿੱਚ ਸਾਰੇ ਸੜਦੇ, ਭੁਜਦੇ, ਤੜਫਦੇ, ਭੁਲਸਦੇ, ਝੁਲਸਦੇ ਹੀ ਦਿਸਦੇ ਹਨ। ਕਾਵਜ ਰਸ ਤਾਂ ਸ਼ਾਂਤਿ ਦਾ ਸਾਗਰ ਹੈ-ਜਿਸ ਵਿੱਚ ਠੰਡ ਹੀ ਠੰਢ ਸਮਾਈ ਹੋਈ ਹੈ। ਇਸ ਰਸ ਦਾ ਗ੍ਰਾਹਕ ਚਾਹਕ ਕੋਈ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਿਆਰਾ ਹੋ ਸਕਦਾ ਹੈ। ਤੋਲਣ ਵਾਸਤੇ ਵਡਿਆਂ ਵਿਦ੍ਵਾਨਾਂ ਦੇ ਛੋਕ ਤੇ ਵ੍ਰਿਤਿ ਵਾਸਤੇ ਉਦਾਰਹਣ ਲਿਖਦੇ ਹਾਂ ਤਾਕਿ ਤੁਲਜਤਾ ਕਰ ਕੇ ਵੇਖਣ;—

ਛੰਤ: ਬਾਂਧੇ ਦ੍ਵਾਰ ਕਾਕਰੀ, ਚਤੁਰ ਚਿੱਤ ਕਾਕਰੀ, ਸੋ ਉਮਰ ਬ੍ਰਿਥਾ ਕਰੀ, ਨ ਰਾਮ ਕੀ ਕਥਾ ਕਰੀ ॥
ਪਾਪ ਕੋ ਪਿਨਾਕਰੀ, ਨ ਜਾਨੇ ਨਾਕ ਨਾਕਰੀ, ਸੁ ਹਾਰਿਲ ਕੀ ਨਾ ਕਰੀ, ਨਿਰੰਤਰ ਹੀ ਨਾ ਕਰੀ ॥

ਜਯ ਦੋਹਰਾ ॥ ਜਯਜਸ ਜਯਤ੍ਰ[੧], ਜਯਕਰਨ, ਜਯੀ, ਜੈ ਜੈ ਜੈ ਜਗਦੀਸ ॥
ਜਵਤ ਜਮੁਨ ਜਤ-ਧ੍ਰਤ ਜਗਤ[੨], ਜਗਮਗ ਜਗ ਜਹਿਦੀਸ[੩]* ॥ ੬੫ ॥

ਪਵਿਤ੍ਰ ਦੋਹਰਾ ॥ ਪਰਮ ਪਵਿਤ੍ਰ ਪੁਨੀਤਿ ਪਤਿ ਪੀਤੰਬਰ ਪ੍ਰਤਿਨਾਮ[੪] ॥
ਪਾਪ ਪਰਨ ਪੂਰਨ ਪਿਤ੍ਰ[੬], ਪੀਰ ਪਰਾ ਪਰਧਾਮ[੭] ॥ ੬੬ ॥

ਧਰਮ ਸੋਰਠਾ ॥ ਧਰਮ—ਧਾਰ ਧਨ ਧਾਨਜ, ਧਨਜ ਧਨਜ ਧਰਨੀਧਰਾ ॥
ਧੀਰਜ ਧਰਮ ਸੁਧਜਾਨ, ਧੁੰਧ ਧੂਰਿ ਧੀਰਕ ਧਰਾ[੯] ॥ ੬੭★

ਮੋਹਨ ਸੋਰਠਾ ॥ ਮਨ ਮੋਹਨ ਮਿਹਰਵਾਨ‡, ਮੰਗਲ ਮਗਨ ਮਹਾਨ ਮਤਿ ॥
ਮਾਧੋ, ਮਦਨ, ਮੁਰਾਰਿ‡, ਮਧੁਸੂਦਨ, ਮੋਹਕ ਮਹਤਿ[੧੦] ॥ ੬੮★ ॥

ਚਿਤਾਨੰਦ ਸੋਰਠਾ ॥ ਚਿੰਤਾਮਨਿ ਚਿਰਕਾਲ, ਚਿੱਤ ਚੀਰ[੧੧] ਚੈਤੰਨ ਚਿਤ ॥
ਚੰਚਲ ਚਪਲ ਅਚਾਲ, ਦ੍ਰਿਗ ਚਕੋਰ ਪੰਕਜ ਅਚੁਤ[੧੨] ॥ ੬੯★ ॥

ਛਤ੍ਰੀ ਸੋਰਠਾ ॥ ਛਤ੍ਰੀ ਛਿੱਤਿ ਛਿਤਾਰਿ[੧੩], ਛੀਰ ਛਮੋਹ ਛੇਤ੍ਰ ਛਕਤਿ[੧੪] ॥
ਛਿਪ੍ਰ ਛੇਮ ਛੈ ਛਾਰਿ,[੧੫] ਛਾਰ ਕਰਨ ਛੂਦ੍ਰਨ ਬਿਪਤਿ[੧੬] ॥ ੭੦ ॥

---

੧. ਯਜ਼ ਦੀ ਜਿੱਤ ਨਾਲ ਜਿੱਤਣ ਵਾਲਾ । ੨. ਜਗਤ ਵਿੱਚ ਯਤ (ਧ੍ਰਤ) ਧਰਮ ਵਾਲਾ ਅਤੇ (ਜਮੁਨ) ਯਮਾਂ ਦੇ (ਦੁੱਖ) ਨੂੰ (ਜਵਤ) ਨਾਸ਼ ਕਰਨੇ ਵਾਲਾ । ੩. ਜਿਸ ਈਸ਼ਵਰ ਦੀ (ਜੋਤਿ) ਜਗਮਗ ਜਗਮਗ (ਜਗ) ਚਮਕਦੀ ਹੈ । ੪. ਪਵਿਤ੍ਰਤਾ ਦਾ ਸੁਆਮੀ, ਪਵਿਤ੍ਰ ਇੱਜ਼ਤ ਵਾਲਾ । ੫. ਪੀਤੰਬਰ (ਪੀਲੇ ਵਸਤ੍ਰਾਂ ਵਾਲੇ) ਦੇ ਨਾਮ (ਪ੍ਰਤਿ) ਨੂੰ (ਨਮਸਕਾਰ ਹੈ) ੬. ਪਾਪਾਂ ਨੂੰ (ਪਰਨ) ਭਜੋਣ ਵਾਲਾ ਤੇ ਪੂਰਾ (ਪਿਤ੍ਰ) ਪੂਜਯ । ੭. ਉੱਤਮ ਸਥਾਨਾ ਵਾਲਾ; ਘਰ ਤੋਂ ਬਿਨਾਂ, ਲਾਮੁਕਾਮ ੮. (ਅਗਯਾਨ ਰੂਪ) (ਧੁੰਧ) ਹਨ੍ਹੇਰੇ ਨੂੰ (ਧੂਰਿ) ਨਾਸ ਕਰਨ ਵਾਲਾ ਹੈ । ੯. ਧਰਤੀ ਨੂੰ ਧੀਰਜ ਦੇਣ ਵਾਲਾ ।੧੦. (ਮਹਤਿ) ਵਡਿਆਂ ਨੂੰ ਮੋਹਣ ਵਾਲਾ । ੧੧. ਚਿੱਤ ਨੂੰ (ਚੀਰ) ਪਾੜਨ ਵਾਲਾ, ਚਿੱਤ ਦਾ (ਚੀਰ = ਕਪੜਾ) ਪੜਦਾ । ੧੨. ਹੇ ਅਚੁਤ (ਅਡਿੱਗ) ! (ਤੇਰੇ) ਨੇਤ੍ਰ (ਚਕੋਰ) ਚਹੁੰਆਂ ਪਾਸਿਆਂ ਤੋਂ ਕਮਲਾਂ ਵਰਗੇ ਹਨ । ੧੩. ਧਰਤੀ ਦੇ ਛਤ੍ਰੀਆਂ ਨੂੰ ਛਿਤਾਰਿ) ਨਾਸ ਕਰਨ ਵਾਲਾ । ੧੪. (ਛਮੋਹ, ਛਮਓਹ) ਉਹ ਕ੍ਰਿਪਾ ਰੂਪ (ਛੀਰ,ਦੁਧ ਦਾ (ਛੇਤ੍ਰ) ਸਥਾਨ (ਛਕਿਤ) ਸੋਭਦਾ ਹੈ ।੧੫. (ਛਿਪ੍ਰ) ਤੁਰੰਤ ਹੀ,ਛੇਮ) ਕ੍ਰਿਪਾ. (ਛੈ) ਨਾਸ਼ ਅਤੇ (ਛਾਰ) ਸੁਆਹ ਕਰਨ ਵਾਲਾ ਹੈ ।੨. (ਛੂਦ੍ਰਨ) ਗ਼ਰੀਬਾਂ ਦੀ ਬਿਪਤਾ ਨੂੰ ਨਾਸ਼ ਕਰਨ ਵਾਲਾ ਹੈ । *ਪਾ:-ਜਯਦੀਸ। †ਪਾ:-ਧਰਮ ਅਧਿਕਾਰ ਧਨ ਧਾਮ । ‡ਇਸ ਸੋਰਠੇ ਦੇ ਮਧਯ ਵਿਸ਼੍ਰਾਮ ਸਮ ਰੂਪ ਵਾਲੇ ਨਹੀਂ ਹਨ ।

★ ਅੰਕ ੬੭,੬੮, ੬੯,੭੫ ਅਤੇ ੭੬ ਦੇ ਛੰਦ 'ਸੋਰਠੇ' (ਉਪ ਦੋਹੇ) ਹਨ । ਪਰ ਕਈਆਂ ਬੀੜਾਂ ਵਿੱਚ 'ਦੋਹਰਾ' ਸਿਰਲੇਖ ਨਾਲ ਵੀ ਲਿਖੇ ਹੋਏ ਮਿਲਦੇ ਹਨ । ਇਹ ਸਿਰਲੇਖ ਲਿਖਾਰੀਆਂ ਦੀਆਂ ਭੁੱਲਾਂ ਕਰ ਕੇ ਵਿਗੜੇ ਹੋਏ ਹਨ ।

---



ਐਸੀ ਸੁਮਤਾ ਕਰੀ, ਨ ਕੋਊ ਸਮਤਾ ਕਰੀ, ਸੋ 'ਬੇਨੀ'ਕਵਿਤਾ ਕਰੀ, ਪ੍ਰਕਾਸ ਤਾਸ ਤਾਕ ਰੀ' ॥
ਦੇਵ ਅਰਚਾ ਕਰੀ, ਨ ਗਯਾਨ ਚਰਚਾ ਕਰੀ, ਨ ਦੀਨ ਪੈ ਦਯਾ ਕਰੀ, ਨ ਬਾਪ ਕੀ ਗਯਾ ਕਰੀ ॥

ਵ੍ਰਿਤਿ: ਪ੍ਰਤਾਪ ਹੇਤ ਹਾਲ ਕੀ, ਕਹੀ ਨ ਜਾਤ ਬਾਲ ਕੀ, ਲਸੇ ਦੁਕੂਲ ਚਾਲ ਕੀ, ਇਤੈ ਨਿਰੇਖਨੈ ਗਈ ॥
ਬਿਲੋਕ ਸੁੰਦਰੀ ਹਸੀ, ਹਿਯੇ ਸੁ ਬਕ੍ਰ ਮਾ ਧਸੀ, ਮਯੰਕ ਸੀ ਕਲਾ ਕਸੀ, ਕਲਾ ਪ੍ਰਯੋਗ ਕੈ ਗਈ ॥
ਗਤੀ ਗਯੰਦ ਰਾਟ ਸੀ, ਲਚੰਕ ਲੰਕ ਸਾਟ ਸੀ, ਸੁਆਯ ਲਾਯ ਲਾਟ ਸੀ, ਹਿਯੋ ਲਪੇਟਿ ਲੈ ਗਈ ॥
ਸਨੇਹ ਸਿੰਧੁ ਬੋਰਿ ਕੈ, ਕਟਾਛ ਕੋਰ ਝੋਰਿ ਕੈ, ਚਟਾਕ ਚਿੱਤ ਚੋਰਿ ਕੈ, ਕਪਾਟ ਪੱਟ ਦੈ ਗਈ ॥
ਖਰੀ ਜੁ ਸਯਾਮ ਗਾਤ ਕੀ, ਨ ਜਾਨੋਂ ਕੋਨ ਜਾਤ ਕੀ, ਅਨੇਕ ਨੇਕ ਭਾਤਿ ਕੀ, ਸੁਭਾਯ ਭੇਟ ਹ੍ਵੈ ਗਈ ।
ਬਧੂ ਬਧੂ ਹੈ ਸਾਥ ਕੀ, ਸੁਭਾਵਤੀ ਜੋ ਰਾਤ ਕੀ, ਅਨੇਕ ਚੂਰਿ ਹਾਥ ਕੀ, ਮਨੈ ਕੀ ਮੰਜ ਕੈ ਗਈ ॥
ਗਹੀ ਨ ਜਾਤਿ ਭਾਮਿਨੀ, ਲਜਾਤਿ ਜਾਤਿ ਕਾਮਿਨੀ,ਨ ਦੀਠਿ ਹੋਤ ਸਾਮਿਨੀ, ਦਯਾਰ ਹ੍ਵੈ ਇਤੈ ਗਈ ।
ਰਸਾਲ ਨੈਨ ਜੋਰ ਕੈ, ਬਿਸਾਲ ਭੌਂਹ ਮੋਰਿ ਕੈ, ਚਟਾਕ ਚਿੱਤ ਚੋਰਿ ਕੈ, ਕਪਾਟ ਪੱਟ ਦੈ ਗਈ ॥

ਭਾਵੀਉਦੋਤ ਸੋਰਠਾ ॥ ਭਾਵੀ ਭੁਗਤ ਭੰਡਾਰ[1], ਭੌਰ ਭੀਮ ਭੈਰਵ ਹਰਨ ॥
ਭਵਹਾ ਭੂਤ ਭਵਾਨ[2], ਭਗਤਿ ਭਾਵ ਭਵਜਲ ਤਰਨ ॥ ੭੧ ॥

ਪਾਰਸ ਸੋਰਠਾ ॥ ਪਾਰਸਿ ਪਿਤਾ ਪੁਰਾਨ[3] ਪਰਮਾਨੰਦ, ਪ੍ਰੀਤਮ, ਪ੍ਰਭੂ ॥
ਪੂਰਨ ਪੁਰਖੁ ਪੁਰਾਨ, ਪਾਪ ਪੁੰਜ[4] ਗਾਰਤ ਸਭੂ ॥ ੭੨ ॥

ਨਾਰਾਇਨ ਸੋਰਠਾ ॥ ਨਾਰਾਇਨ, ਨਿਰੰਕਾਰ, ਨਾਰਸਿੰਘ, ਨਰਹਰਿ ਨਵਲ ॥
ਨਿਰਬਿਕਾਰ ਨਿਰਹਾਰ ਨੰਦਨੰਦਨ ਨੇਤ੍ਰਕਵਲ ॥ ੭੩ ॥

ਗਿਰਧਾਰ ਦੋਹਰਾ ॥ ਗਿਰਧਾਰੀ, ਗੋਬਿੰਦ[7], ਗੁਰੂ, ਗੋਵਰਧਨ[8] ਗੋਪਾਲ[9] ॥
ਗੋਸਾਈਂ ਗੋਪੀ ਬਲਭ[10], ਗੋਪਨਾਥ, ਗੋਆਲ[9] ॥ ੭੪ ॥

ਕਵਲ ਸੋਰਠਾ ॥ ਕਾਰਨ ਕਰਨ, ਕਰੀਮ[11], ਕੇਸਵ[12], ਕਿਰਤਾਰਥਿ ਕਰਨ ॥
ਕੋਮਲ ਕਮਲ ਨਵੀਨ†, ਕੋਟ ਲੰਛ ਕੰਟਕA ਹਰਨ[13] ॥ ੭੫★ ॥

ਖ਼ਾਲਕ ਸੋਰਠਾ ॥ ਖ਼ਾਲਕ ਖ਼ਲਕ ਖ਼ੁਦਾਇ[14] ਖ਼ੈਰ ਖ਼ੂਬ ਖ਼ੁਸ਼ਹਾਲ ਖ਼ੁੰਸ਼[15] ॥
ਖਾਲਸ ਖ਼ਸਮ ਅਤਾਇ[16], ਖ਼ਾਮੇਖ਼ੂਨ ਖਤਾ ਬਖ਼ਸ਼[17] ॥ ੭੬★ ॥

ਘਨਿਸਜਾਮ ਦੋਹਰਾ ॥ ਘਟਿ ਘਟਿ ਮੈ ਘਨਿ ਸਜਾਮ ਜੂ, ਘਹਰਤ ਘਨ ਘਨਘੋਰ[18] ॥
ਜੀਅ ਜੰਤੁ ਚਾਤ੍ਰਿਕ, ਮਯੂਰ[19] ਚਿਤਵਤ ਕੋਕਲ, ਮੋਰ[20] ॥ ੭੭ ॥

ਦਯਾ ਦੋਹਰਾ ॥ ਦੀਨ ਦਯਾਲੁ ਦਾਤਾ ਦਯਾ, ਦੂਖ ਦਲਿਦ੍ਰ ਦਲ ਦੂੰਦ[21]
ਦ੍ਰਿਗ ਬਿਸਾਲ, ਦੁਤਿ ਅਦ੍ਵਯ[22], ਦਿਨਕਰ ਸਮਰ ਮੁਕੰਦ[23] ॥ ੭੮ ॥

ਓਅੰ ਦੋਹਰਾ ॥ ਓਅੰ* ਵਾਸਦੇਵ ਵੇਦਨ ਵਿਦਤ[24], ਵਾਰ ਵਾਰ ਲੱਖ ਵਾਰ ॥
ਓਰ ਨਿਬਾਹ ਵੈਰੀ[25] ਨਹੀਂ ਵੈਰ ਹਰਨ, ਕਰਤਾਰ ॥ ੭੯ ॥

---

੧. (ਭਾਵੀ) ਅੱਗੇ ਦੇ (ਭੁਗਤ) ਪਦਾਰਥਾਂ ਦਾ ਭੰਡਾਰ (ਰੂਪ) ਹੈ। ੨. (ਭੂਤ) ਪਿਛੇ ਤੇ (ਭਵਾਨ) ਹੁਣ ਵੀ (ਭਵਹਾ) (ਸੰਸਾਰ ਚਕ੍ਰ) ਨੂੰ ਨਾਸ਼ ਕਰਨ ਵਾਲਾ। ੩. (ਪੁਰਾਨ) ਪਹਿਲਿਆਂ ਤੋਂ (ਮੰਨਿਆਂ ਹੈ ਕਿ) (ਪਾਰਸਿ) ਵਾਂਗੂ ਛੋਹ ਨਾਲ ਪਵਿਤ੍ਰ ਕਰਨ ਵਾਲਾ ਪਿਤਾ ਹੈ ੪. ਸਮੂਹ, ਢੇਰ। ੫. ਹਰ ਪੁਰਸ਼ ਲਈ ਨਵਾਂ ਹੈ। ੬. ਉਹ ਖਾਂਦਾ ਪੀਂਦਾ ਨਹੀ। ੭. (ਗੋ) ਵੇਦਾਂ ਤੋਂ ਜਾਣਿਆ ਹੈ। ੮. (ਗੋ) ਸੰਸਾਰ ਨੂੰ ਵਧੌਣ ਵਾਲਾ। ੯. (ਗੋ) ਇੰਦ੍ਰਿਆਂ ਦੀ ਪਾਲਣਾ ਕਰਨ ਵਾਲਾ. ਗੁਆਲਾ ੧੦. ਗੋਪੀਆ ਦਾ (ਬਲਭ) ਪ੍ਰੀਤਮ। ੧੧ ਕ੍ਰਿਪਾਲ। ੧੨. ਕੇਸਾਂ ਵਾਲਾ, ਜੋਗੀ, ਕ੍ਰਿਸ਼ਨ। ੧੩. ਕੋੜਾਂ (ਲੰਛ) ਲਾਂਛਨ (ਕਲੰਕ) ਅਤੇ (ਕੰਟਕ) ਦੁਸ਼ਟਾਂ ਨੂੰ ਮਾਰਨ ਵਾਲਾ। ੧੪. (ਖ਼ਲਕ) ਸੰਸਾਰ ਵਿੱਚ (ਖ਼ੁਦਾਇ) ਸੁਤੰਤ੍ਰ (ਖ਼ਾਲਕ) ਖ਼ਲਕਤ ਵਾਲਾ। ੧੫. ਚੰਗੇ ਤੋਂ ਚੰਗੀ (ਖ਼ੈਰ) ਖੁਸ਼ੀ ਨਾਲ ਖੁਸ਼ਹਾਲ ਹੈ। ੧੬. (ਅਤਾਇ) ਦਾਤਾਂ ਦਾ (ਖ਼ਾਲਸ) ਨਿਰੋਲ ਮਾਲਕ ਹੈ। ੧੭. (ਖ਼ਾਮੇ) ਕੱਚਿਆਂ ਨੂੰ (ਖ਼ੂਨ) ਮਾਰਨ ਵਾਲਾ ਤੇ ਭੁੱਲਾਂ ਮਾਫ ਕਰਨ ਵਾਲਾ ਹੈ। ੧੮. ਘਨਘੋਰ–ਨਾਲ ਘਨ) ਬੱਦਲ (ਰੂਪ ਹੋ ਕੇ) (ਘਹਰਤ) ਗਜੱਦਾ ਹੈ, ੧੯. ਮੋਰ, ੨੦. ਕੀੜੀਆਂ, ਮੁੜਕੇ, ਪਿੱਛਾਂ ਫਿਰ ਕੇ। ੨੧. (ਦੂੰਦ) ਅਵਗੁਣਾਂ ਨੂੰ (ਦਲ) ਨਾਸ ਕਰਨ ਵਾਲਾ। ੨੨. (ਉਸ ਦੇ) ਵਡੇ ਨੇਤ੍ਰਾਂ ਦੀ (ਦੁਤਿ) ਸ਼ੋਭਾ (ਅਦ੍ਵੈਤ) ਦੂਜੇ ਤੋਂ ਨਹੀਂ ਬਣਦੀ। ੨੩. (ਮੁਕੰਦ) ਮੁਕਤੀ ਦਾ ਦਾਤਾ (ਸਮਰ) ਜੰਗਦਾ (ਦਿਨਕਰ) ਸੂਰਜ ਹੈ। ੨੪. ਪ੍ਰਗਟ। ੨੫, ਆਖਰ ਤੱਕ ਨਿਬਾਹੁਣ ਵਾਲਾ।

†ਇਸ ਸੋਰਠ ਦੇ ਮਧਯ ਵਿਸ਼੍ਰਾਮ ਸਮ ਰੂਪ ਨਹੀਂ। Aਪਾ:–ਕੋਟ ਕਲੰਕ ਕੰਟਕ। ★ਏਸ ਨਿਸ਼ਾਨ ਦਾ ਨੋਟ ਵੇਖੋ ਸਫੇ ੧੬ ਉਤੇ

* 'ਓਅੰ' ਸ਼ਬਦ ਲਿਖਾਰੀ ਨੇ ਦੋਹੇ ਨਾਮ ਦੇ ਭ੍ਰਮ ਵਿੱਚ ਪੈਕੇ ਦੁਬਾਰਾ ਲਿਖਿਆ ਹੋਇਆ ਹੈ। ਏਸ ਦਾ ਦੋਹਰੇ ਨਾਲ ਕੋਈ ਸੰਬੰਧ ਨਹੀਂ। ਕਿਉਂਕਿ ਮਾਤ੍ਰਿਕ ਕ੍ਰਿਯਾ ਤੋਂ 'ਓਅੰ' ਸ਼ਬਦ ਬਾਹਰ ਹੈ।

ਸਹੰਸਮੁਖੀ ਦੋਹਰਾ ॥ ਸ਼ਹਨਸ਼ਾਹ ਸ਼ਹਪਤਿ ਸਗਲ, ਸੰਸਯ ਸਿਹਰ ਸਿਰਾਇ[੧]
ਸਜਨ ਸਾਧੁ ਸੰਸਾ ਨਹੀਂ ਸੀਤਲ ਸਤ ਸੁਖਦਾਇ ॥ ੮੦ ॥

ਇੰਦ੍ਰਗ ਦੋਹਰਾ ॥ ਈਸਰ ਈਸ ਇਮਾਨ ਇਕ[੨], ਇਮਨਾਇਕ ਇਮਨਾਇ[੩]
ਇਕ ਇਕ ਈਕਾਨ ਇਸ[੪], ਇੰਦ੍ਰ ਲਾਇੰਤਹਾਇ* ॥ ੮੧ ॥

ਝੁਰਨ ਦੋਹਰਾ ॥ ਝੁਰਨ ਝੋਰ ਝੰਕਤ ਝਪਟ[੬], ਝਿਮ ਝਿਮ ਝੁਨਕਾਰ ॥
ਝੀਨ ਸ਼ਬਦ ਝਾਂਜਨ ਝਰਨ[੭], ਝਗਰਾ ਝੂਠ ਝਿੰਕਾਰ[੮] ॥ ੮੨ ॥

ਟੋਟਕ ਦੋਹਰਾ ॥ ਟੋਟ ਟੂਟ ਟੰਟਾ ਚਰਨ[੯], ਟੀਕਾ[੧੦] ਸਗਲ ਸੰਸਾਰ
ਟਕ ਟਕ ਟਕ ਨਿਰਖੌਂ ਤੁਮਹਿ, ਏਕ ਟਿਕਨ[੧੧] ਕਰਤਾਰ ॥ ੮੩ ॥
ਠੌਰ ਠੌਰ ਠਾਕੁਰ ਠਟਯੋ[੧੨], ਬਿਨੁ ਠਾਕੁਰ ਨਹਿੰ ਠਾਟ[੧੩]
ਠਾਕ ਠੇਕ[੧੪] ਸੌਂ ਦੂਰ ਯਹ, ਨਹਿੰ ਬਾਗਾ[੧੫] ਨਹਿੰ ਠਾਟ ॥ ੮੪ ॥

ਨਿਡਰ ਦੋਹਰਾ ॥ ਡਾਂਗਰ ਡੀਗਰ ਹੌਂ ਅਧਿਕ[੧੬], ਤੁਮ ਨਿਡਰ ! ਡਰਡਾਰ[੧੭] ॥
ਬਾਰ ਬਾਰ ਡੰਡਉਤ ਤੁਮ, ਤੁਹ ਜਸ ਡੰਕ ਅਪਾਰ ॥ ੮੫ ॥

ਢੀਠ ਦੋਹਰਾ ॥ ਢੋਰ ਢੀਮ ਢਾਢੀ ਢਿਮਕ[੧੮], ਹੌਂ ਤਰੁ ਢਾਕ ਪਲਾਸ ॥
ਢੇਰ ਢੀਠ ਢੁਲਕਤ ਫਿਰਤ[੧੯], ਢਹਿ ਢਹਿ ਪਰਨ ਉਦਾਸ ॥ ੮੬ ॥

ਛਪਯ ॥ ਤਰੁਨ ਤਾਪ ਤਮ-ਹਰਨ,[੨੦] ਤਾਤ ਤਜਾਗੀ ਤੀਰਥਿ ਤਤਿ[੨੧] ॥
ਤਿਮਰ ਤਪਤ ਤਿਖ ਟਰਨ[੨੨], ਤੋਖ ਤਪੀਅਨ ਅੰਤਰਗਤਿ[੨੩] ॥

---

੧. ਸੰਸ਼ਯ ਰੂਪ (ਸਿਹਰ) ਜਾਦੂ (ਸਿਰਾਏ) ਦੂਰ ਕਰਨ ਵਾਲਾ ਹੈ। ੨. (ਈਸਰ ਈਸ) ਸ਼ਹਨਸਾਹ (ਇਮਾਨ ਇਕ) ਇਕ ਯਕੀਨ ਵਾਲਾ। ੩. (ਇਮਨਾਇ) ਅਮਾਨਤਦਾਰਾਂ ਦਾ (ਇਮਨਾਇਕ) ਅਮਾਨਤਦਾਰ, ਧਨਜਵਾਦੀਆਂ ਦਾ ਧਨਜਵਾਦ. ਮੁਬਾਰਕੀਆਂ ਦਾ ਮੁਬਾਰਕ, ਯਮਨ ਦੇ ਵਸਨੀਕਾਂ ਦਾ ਯਮਨੀ ਹੈ। ੪. (ਈਕਾਨ ਐਸਰ) ਬਹੁਤ ਸੁਖੇਨ ਹੀ ਯਕੀਨ ਕਰਨ ਵਾਲਾ ਹੈ। ੫. (ਲਾਇੰਤਹਾਇ) ਜਿਸ ਦਾ ਅੰਤ ਨਹੀਂ ਉਹ ਐਹੋ ਜਿਹਾ ਰਾਜਾ ਹੈ। ੬. ਝੁਰਨ ਵਾਲਿਆਂ ਦੇ ਝੋਰੇ ਨੂੰ (ਝਪਟ) ਤੁਰਤ ਫੜ ਕੇ (ਝੰਕਤ) ਨਾਸ ਕਰਨ ਵਾਲਾ ਹੈ। ੭. ਝਾਜਰਾਂ ਵਾਂਗੂ (ਉਸ ਵਿੱਚੋਂ ਭੀ) (ਝੀਨ) ਕੋਮਲ ਤੇ ਪਤਲੇ ਸ਼ਬਦ (ਝਰਨ) ਨਿਕਲਦੇ ਹਨ । ੮. ਬੇਅਰਥ ਹੋ ਜਾਂਦਾ ਹੈ। ੯. ਟੋਟਾਂ ਨੂੰ (ਟੂਟ) ਤੋੜਨ ਵਾਲਾ ਤੇ ਟੰਟਿਆਂ ਨੂੰ ਟਾਲਣ ਵਾਲਾ। ੧੦. ਤਿਲਕ, ਮੁਖ਼ੀਆ, ਪ੍ਰਧਾਨ। ੧੧, ਨਿਗਾਹ ਨਾਲ। ੧੨. ਸਜਿਆ ਹੋਇਆ। ੧੩. ਸੰਸਾਰ, ਬਣਾਉ, ਸਜਾਵਟ, ਸਰੀਰਕ ਲਿਬਾਸ। ੧੪. ਲੜਾਈ ਝਗੜਾ । ੧੫. ਪੁਸ਼ਾਕ, ਲੰਮਾ ਚੋਲਾ। ੧੬. ਮੈਂ ਬਹੁਤ (ਡੀਂਗਰ) ਗੱਪੀ (ਡੀਂਗਾ ਮਾਰਨ ਵਾਲਾ) (ਡਾਂਗਰ) ਪਸ਼ੂ ਹਾਂ। ੧੭. ਡਰ ਨੂੰ (ਡਾਰ) ਲਾਹਦੇ। ੧੮. (ਮੈਂ) ਢੋਰ. (ਢੀਮ:ਜੜ, (ਢਾਢੀ) ਪਸ਼ੂ ਚਾਰਨ ਵਾਲਾ ਤੇ (ਢਿਮਕ-ਢਿਮ ਢਿਮ ਬੋਲਣ ਵਾਲਾ ਟੰਮਕ) ਢੋਲ ਹਾਂ। ੧੯. ਬਹੁਤੇ ਹੀ ਢੀਠ ਹੋ ਕੇ (ਢੁਲਕਤ) ਬੇ-ਮਤਲਬੇ ਹੀ ਤੁਰੇ ਫਿਰਦੇ ਹਾਂ। ੨੦. (ਉਹ) ਤਾਪ (ਤਪਸ਼) ਅਤੇ ਹਨੇਰੇ ਨੂੰ ਨਾਸ਼ ਕਰਨ ਵਾਲਾ (ਤਰੁਨ) ਸੂਰਜ (ਰੂਪ) ਹੈ। ੨੧. (ਤਾਤ) ਪ੍ਰੀਤਮ. ਤਜਾਗੀ ਅਤੇ ਤੀਰਥਾਂ ਦਾ (ਤਤਿ) ਸਿੱਧਾਂਤ ਹੈ। ੨੨. ਹਨੇਰੇ, ਤਪਸ਼ ਅਤੇ (ਤਿਖ = ਪਿਆਸ) ਤ੍ਰਿਸ਼ਨਾਂ ਨੂੰ ਟਾਲਣ ਵਾਲਾ ਹੈ। ੨੩. (ਅੰਤਰ ਗਤਿ) ਗੁਪਤ ਹੀ ਤਪੀਆਂ ਨੂੰ (ਤੋਖ) ਪ੍ਰਸੰਨ ਕਰਨ ਵਾਲਾ ਹੈ ।

ਜੰਤ੍ਰ ਮੰਤ੍ਰ ਮਹਿ ਆਪ, ਆਪ ਤੋਸਾ[1] ਤਕਿਯਾ[2] ਛਿਤਿ ॥
ਤਟ ਤੀਰਥਿ ਤਿਟਕਾਟ[3] ਆਪ, ਆਪੇ ਤਪਸੀ ਥ੍ਰਿਤਿ ॥
ਤਾਪ ਨਿਵਾਰਨ, ਤਮਹਰਨ, ਅਘਨਾਸਨ, ਅਮਿਤੋਜ ਗਤਿ ॥
ਤਕੀਆ ਤਾਨ ਨਿਤਾਨ, ਮਾਨ—ਦਾਇਕ ਛਤ੍ਰੀਨ—ਪਤਿ ॥ ੮੭ ॥

ਥੀਰਕਤ ਦੋਹਰਾ ॥ ਥਾਨ ਥਨੰਤਰਿ ਰਮਿ ਰਹੇ, ਅਸ ਥਿਰ ਥੀਰ[4] ਦਯਾਲ ॥
ਥਕਤ ਥਕਤ ਆਏ ਪ੍ਰਭੂ, ਕਰਿ ਗਹਿ ਲੇਹੁ ਗੁਪਾਲ ॥ ੮੮ ॥

ਮੰਗਲ ਦੋਹਰਾ ॥ ਮੰਗਲ ਨਿਤ ਮੰਗਲ ਸਦਾ, ਮੰਗਲ ਮੰਗਲ ਭੂਪ ॥
ਜੈ ਮੰਗਲ, ਜੈ ਮੰਗਲਾ, ਸੁਭਮੰਗਲ ਆਨੂਪ ॥ ੮੯ ॥

★ਫਿਰਤ ਫਿਰਤ ਬਹੁ ਬਿਧਿ ਫਿਰੇ, ਫੇਰੀ ਚੁਕੀ ਨ ਫੇਰ ॥
ਫਾਹ[5] ਫਾਸ* ਫਾਸੀ ਕਟਕ[6], ਜਿਨਹਿ ਕਹਯੋ ਇਕ ਬੇਰ ॥ ੯੦ ॥

ਬਿਸਨੁ ਦੋਹਰਾ ॥ ਬਿਸਨੁ ਸੁ-ਬਯਾਪਿਕ ਸਰਬ ਮੈ, ਬਯਾਧਿ ਹਰਨ ਬਿਖ ਜਾਲ ॥
ਬਾਰ ਬਾਰ ਬੰਦਤ ਚਰਨ, ਬਿਪਤਿ ਬਿਘਨ ਰਛਪਾਲ ॥ ੯੧ ॥

ਰਾਮ ਦੋਹਰਾ ॥ ਰਾਮ ਰਮਤ[7] ਸਭ ਘਟ ਬਿਖੈ, ਸਭ ਮਹਿ ਰਾਮ ਰਹੀਮ[8] ॥
ਰਾਵ, ਰੰਕ, ਰਯੱਤ ਤੁਹੀਂ, ਰਾਵਤ ਰਾਜ ਕਰੀਮ[9] ॥ ੯੨ ॥

ਲਲਿਤ ਦੋਹਰਾ ॥ ਲ਼ਾਲ ਗੁਪਾਲ, ਦਯਾਲ, ਲਾਲਿ[10], ਲਲਿਤ ਬਚਨ ਲਖ ਰੂਪ[11] ॥
ਲਲਿਤ ਰੰਗ ਲਲਿਤਾ ਲਲਾ[12], ਲਾਲ ਖ਼ਿਆਲ ਅਨੂਪ ॥ ੯੩ ॥

ਹਰਿਆਵਲ ਦੋਹਰਾ॥ ਹਰਿ ਹੀਰਾ ਹਰਿਆਵਲਾ[13], ਹਰਿ ਹਰਿ ਕੀਨੋ ਜੰਗ[14] ॥
ਹਰਨ ਭਰਨ ਹਰਿ ਹਰਿ ਹਰੀ, ਹੇਮੰਚਲ ਹਰਿ ਮੰਗ[15] ॥ ੯੪ ॥

*ਙਿਆਨੀ, ਞਤਨ ਬਿਹੀਨ, ਙਿਆਤ ਰੂਪ ਅਨੁਭਉ ਸਦਾ ॥
ਰਾਣਾ ਰਾਉ ਪ੍ਰਬੀਨ, ਅਚਲ ਅਥਾਹ ਸਦ ਸਰਬਦਾ ॥ ੯੫ ।

---

੧. ਸਫ਼ਰ ਦੀ ਖ਼ੁਰਾਕ । ੨. ਫ਼ਕੀਰਾਂ ਦੇ ਰਹਿਣ ਦੀ ਥਾਂ. ਸਿਰਹਾਣਾ । ੩. ਤ੍ਰਾਟਕ, ਯੋਗ ਦੀ ਕ੍ਰਿਯਾ, ਜਿਸ ਨਾਲ ਕਰਾਮਾਤ ਪ੍ਰਾਪਤ ਕੀਤੀਆਂ ਜਾਂਦੀਆਂ ਹਨ । ੪. ਸਥਿਰ ਤੋਂ ਸਥਿਰ, ਜੋ ਕਦੇ ਵੀ ਹਿੱਲਦਾ ਨਹੀ । ੫. ਤ੍ਰੁਰੰਤ । ੬. ਕੱਟ ਦੇਣ ਵਾਲਾ, ਸੈਨਾ, ਫੌਜ, ਕੜਾ, ਤੌਕ, ਬੇੜੀ । ੭. ਫਿਰਦਾ ਹੈ, ਵਯਾਪਕ ਹੈ । ੮. ਰਹਿਮ ਕਰਨ ਵਾਲਾ ੯. (ਕਰੀਮ) ਮਿਹਰਬਾਨ ਰਾਜ (ਰਾਵਤ) ਭੋਗਦਾ ਹੈ, ਕਰੀਮ ਹੀ ਰਾਜਾ ਅਤੇ (ਰਾਵਤ) ਰਾਜ ਪੁਤ੍ਰ (ਕੰਵਰ) ਹੈ । ੧੦. ਪ੍ਰੀਤਮ ਗੁਪਾਲ ਮਿਹਰਬਾਨ (ਲਲਿ = ਬਾਲਿਕਾ) ਬੱਚੀ ਵਾਂਗੂ ਹੈ । ੧੧. (ਲਲਿਤ) ਪਯਾਰੇ ਬਚਨਾ ਵਾਲਾ ਰੂਪ (ਲਖ) ਸਮਝ ( ਮਿਠ ਬੋਲੜਾ ਜੀ ਹਰਿ ਸੱਜਣ ਸੁਆਮੀ ਮੋਰਾ ॥ ) ੧੨. (ਲਲਿਤ) ਸੁੰਦਰ ਰੰਗ ਵਾਲਾ ਤੇ (ਲਲਿਤਾ) ਇਸਤ੍ਰੀ ਦਾ (ਲਲਾ) ਪ੍ਰੇਮੀ। ੧੩. ਹੀਰਾ ਤੇ (ਹਰਿਆਵਲਾ ਹਰਨ ਵਾਲਾ ਬੂਟਾ ਵਾਲਾ ਭੀ ਹਰਿ ਹੈ । ੧੪. (ਹਰਿ) ਸੱਜਣ ਤੇ (ਹਰਿ) ਅਸੱਜਣ ਹੋ ਕੇ (ਓਸ ਹੀ) ਜੰਗ ਕੀਤਾ । ੧੫. ਹਿਮਾਲਯ (ਰੂਪ ਸੀਤਲ) (ਹਰਿਮੰਗ) ਇਸਤ੍ਰੀ ਦੇ ਅੰਗ ਹਨ, ਠੰਡੇ ਹਰਿ ਦੇ (ਅੰਚਲ) ਪੱਲੇ (ਸ਼ਰਣ) ਨੂੰ ਮੰਗ ।

* ਪਾ;—ਫਾਹ ਫਾਹ ।

★ ਸ਼ਾਇਦ-ਲਿਖਾਰੀ ਦੀ ਨਕਲ ਵੇਲੇ ਦੀ ਭੁਲ ਨਾਲ ਏਥੇ ਸਿਰਲੇਖ ਨਹੀਂ ਲਿਖਿਆ ਗਿਆ ।

* ਇਹ ਉਪਦੋਹਾ (ਸੋਰਠਾ) ਹੈ, ਇਸ ਦਾ ਸਿਰਲੇਖ ਵੀ ਨਹੀਂ ਲਿਖਿਆ ਹੋਇਆ ।

ਆਦਿ ਅੰਤੁ ਜੁਗ ਜੁਗ ਅਟਲ, ਸਰਬ ਸੁ-ਬਜਾਪੀ ਦੇਵ ॥
ਉਤਪਤਿ ਪਰਲਯ ਕਰਨਹਾਰ, ਮਾਯਾ ਅਲਖ ਅਭੇਵ ॥ ੯੬ ॥
ਜਲਿ ਥਲਿ ਮਹੀਅਲਿ[1] ਜੀਅ ਜੰਤੁ, ਨਭ ਮੰਡਲ ਪਾਤਾਲ ॥
ਸੁਰਗ, ਮ੍ਰਿਤੁ[2] ਚਉਦਹ ਭਵਨ, ਬਿਧਨਾ[3] ਸੁਾਮਿ ਗੁਪਾਲ ॥ ੯੭ ॥
ਨਾਮ ਠਾਮ ਘਟਿ ਘਟਿ ਬਿਖੈ, ਸਭ ਮਹਿ ਰਮਤ ਪ੍ਰਕਾਸ[4] ॥
ਅੱਖਰ, ਬਾਨੀ ਸਭ ਤੁਹੀ[5] ਸਭ ਮੁਖਿ ਦੇਤਿ ਗਿਰਾਸ ॥ ੯੮ ॥

ਦੋਹਰਾ ॥

ਲਛਮੀ ਕੋ ਬਪੁ ਧਾਰ ਹਰਿ, ਮਾਯਾ ਕਰਿ ਪ੍ਰਕਾਸਿ ॥
ਹਰਨ ਭਰਨ ਸਭ ਜਗਤ ਕੀ, ਸੰਤਨ ਕੀ ਸੁਖ ਰਾਸਿ ॥ ੯੯ ॥

ਨਰਾਜ ਛੰਦ ॥

ਅਚੱਲ ਥਾਹ ਗਮਜ ਕਾ, ਖਿਅੰਤ ਧਜਾਨ ਧਾਰਿਯੇ ॥
ਜਗਤਮਾਤ ਅੰਬਿਕਾ, ਸੁ ਨਿਤਜ-ਨੇਮੁਚਾਰਿਯੇ ॥
ਅਖੰਡ ਖਜਾਲ ਖੰਡ ਕਾ[6] ਪ੍ਰਚੰਡ[7] ਜਾਪ ਜਾਪਿਯੇ ॥
ਅਕਾਲ ਕਾਲ ਕਾਲਕਾ, ਬਿਅੰਤ ਥਾਪਿ ਥਾਪਿਯੇ ॥ ੧੦੦ ॥
ਜਗਤ੍ਰ ਮਾਤ ਜਾਲਪਾ[8], ਸੁ-ਨਿਤਜ ਪ੍ਰਤਿ ਗਾਇਯੇ ॥
ਅਖੰਡ ਚੰਡ-ਚੰਡਿਕਾ[9], ਪ੍ਰਭਾਤਿ ਉਠ ਧਜਾਇਯੇ ॥
ਸੁਅਸ੍ਰਬਾਹੁ ਈਸੁਰੀ[10], ਕਲਜਾਨ ਰੂਪ ਪੇਖਿਯੇ ॥
ਚਤੁਰਭੁਜਾ, ਸਿੰਘਾਸਨੀ[11], ਅਨੰਤ ਕੈ ਬਿਸੇਖਿਯੇ ॥ ੧੦੧ ॥
ਜਗੱਤਮਾਤ ਲੱਛਮੀ, ਚਰੰਨ ਚਿੱਤ ਲਾਇਯੇ ॥
ਅਨੰਤੁ ਰੂਪ ਮੰਗਲਾ, ਬਿਸੇਖ ਕੈ ਮਨਾਇਯੇ ॥
ਜਯੰਤ ਜੈਤੁ ਜੈਕਰੀ[13] ਸੁਧਾਗਤੀ[14] ਬਖਾਨਿਯੇ ॥
ਕਵੱਲ ਨੈਨਿ ਕੇਸਰੀ[15], ਸੁ—ਜਾਪ ਮੰਤ੍ਰ ਠਾਨਿਯੇ ॥ ੧੦੨ ॥
ਅਮਰ, ਅਟਲ, ਅਗਾਧ ਬੋਧ, ਦਯਾਲ ਲਾਲ ਜਾਪਿਯੇ ॥
ਸੁਸ਼ੀਲ, ਸਤਜ-ਧਰਮ-ਬ੍ਰਿਤ, ਪੇਖ ਪੇਖ ਧ੍ਰਾਪਿਯੇ[16] ॥
ਅਨਾਸ ਕਾਸ ਬ੍ਰਹਮ ਕੋ, ਨਮਸਕਾਰ ਨਿੱਤਿਯੰ ॥
ਅਦਾਗ-ਅਦ੍ਰਯਾਤਮਾ[17], ਸਦੀਵ, ਸਤਜ ਚਿੱਤਿਯੰ ॥ ੧੦੩ ॥

---

੧. ਮਧਜ, ਵਿੱਚ । ੨. ਮਾਤਲੋਕ । ੩. ਰਚਨਾ. ਸ੍ਰਿਸ਼ਟਿ. ਮਾਯਾ । ੪. (ਉਸ ਦਾ) ਪ੍ਰਕਾਸ਼ (ਰਮਤ) ਹੋ ਰਿਹਾ ਹੈ । ੫. ਜਾਦੂ । ੬. ਅਖੰਡ-ਖਜਾਲੀਆਂ ਨੂੰ ਖੰਡਨ ਕਰਨ ਵਾਲੇ ਦਾ । ੭. ਉਗ੍ਰ, ਮਹਾਨ, ਬਹੁਤਾ । ੮. ਬਾਣੀ ਦੀ ਦੇਵੀ. ਪੂਰਬੀ ਬੰਗਾਲ ਦੇ ਜ਼ਿਲੇ ਜਾਲਪਾਗਿਰਿ ਵਿੱਚ ਤਿਸਤਾ ਜਾਲਪੀਸ਼ ਨਦੀ ਦੇ ਕੰਢੇ ਤੇ ਮਹਾਦੇਵ ਦਾ ਮੰਦਿਰ ਹੈ, ਇਹਨੂੰ ਜਾਲਪੀਸ਼, ਜਾਲ ਪੇਸ਼ੂਰ ਤੇ ਜਪਜੇਸ਼ੂਰ ਭੀ ਆਖਦੇ ਹਨ, ਏਸੇ ਤੋਂ ਹੀ ਦੁਰਗਾ ਦਾ ਜਾਲਪਾ ਨਾਮ ਹੋਇਆ ਹੈ । ੯. ਚੰਡ ਨਾਮ ਵਾਲੇ) ਦੈਤਜ ਨੂੰ (ਚੰਡਿਕਾ) ਮਾਰਨ ਵਾਲੀ (ਸ਼ਕਤੀ) ਨੂੰ । ੧੦. ਸ਼ਿਵ ਦੀ ਸ਼ਕਤੀ । ੧੧. ਸ਼ੇਰ ਤੇ (ਆਸਨ) ਸਵਾਰ ਹੋਣ ਵਾਲੀ । ੧੨. ਬਹੁਤ(ਅਨੰਤ)ਬਿਅੰਤ ਕਰਕੇ ਵੇਖੀਏ। । ੧੩.(ਜਯੰਤ)ਜਿੱਤਣ ਵਾਲਿਆਂ ਦੀ ਜਿੱਤ ਉੱਤੇ ਜਿੱਤ ਪੌਣ ਵਾਲੀ, ਮਨ ਬਾਣੀ ਤੇ ਕਰਮ ਕਰਕੇ ਜਿੱਤਣ ਵਾਲੀ ੧੪. ਅੰਮ੍ਰਿਤ ਦੀ ਤਰ੍ਹਾਂ ਦੇਵਤਿਆਂ ਦੀ ਚਾਲੀ ਵਾਲੀ, ਉੱਤਮ (ਧਾ)ਬੁੱਧਦੀ (ਗਤੀ)ਰਫਤਾਰ ਨਾਲ । ੧੫. ਕੇਸਰੀ ਰੰਗ ਦੇ ਬਸਤ੍ਰ ਵਾਲੀ, ਸ਼ੇਰ ਵਾਲੀ । ੧੬. ਅਨੰਦ ਹੋਈਏ । ੧੭. ਕਲੰਕ ਤੋਂ ਬਿਨਾਂ ਇਕ ਆਤਮਾ ।

ਮੁਰਾਜਿ, ਮੰਗਲਾ, ਹਰੀ, ਬਕਤ੍ਰ[1] ਤੇ ਉਚਾਰਿਯੈ ॥
ਸੁਬਾਸੁਰੀ[2], ਬਿੰਦੇਸੁਰੀ[3], ਸੁ-ਪ੍ਰਜਾਇ ਪਾਪ ਟਾਰਿਯੈ ॥
ਜਯੰਤਿ ਜ੍ਵਾਲ[4], ਜਾਲਪਾ, ਰਿਦੈ ਮਝਾਰ ਧਾਰਿਯੈ ॥
ਬਪੁੰਜ ਪਾਪ ਕੋਟ ਕੋਟ, ਧ੍ਯਾਇ ਗਾਇ ਜਾਰਿਯੈ ॥ ੧੦੪ ॥
ਮੱਛ, ਕੱਛ, ਨਾਰਸਿੰਘ, ਬ੍ਰਾਹ[7] ਰੂਪ ਗਾਇਯੈ ॥
ਪਰੱਸੁਰਾਮ, ਰਾਮ, ਕ੍ਰਿਸਨ, ਬਾਵਨਾ ਧਯਾਇਯੈ ॥
ਜਗੱਨਨਾਥ, ਨਿਹਕਲੰਕ, ਦੈਵ ਸੰਤ ਨਾਇਯੈA[8] ॥
ਅਕਾਲ-ਮੂਰਤਿ, ਸਤਿਨਾਮੁ, ਨਾਮਿ ਕੋ ਰਿਝਾਇਯੈ ॥ ੧੦੫ ॥
ਜਲੰ, ਥਲੰ, ਗਿਰੰ[9], ਨਭੰ[10], ਸਮਸਤ[11] ਰੂਪ ਜਾਨਿਯੈ ॥
ਸੁਕੀਟ, ਹਸਤਿ[12], ਬ੍ਰਿਛ[13], ਮੇਰੁ, ਬ੍ਰਹਮ ਹੀ ਬਖਾਨਿਯੈ ॥
ਅਨੰਤ ਨਾਮ ਬਜੰਤ ਕੇ, ਬੈਰਾਟ[14] ਕੋ ਪਛਾਨਿਯੈ ॥
ਜਯੰ ਸਦੈਵ[15] ਕਾਲ ਕਾ, ਸੁਮੰਤ੍ਰ ਜਾਪ ਠਾਨਿਯੈ ॥ ੧੦੬ ॥

ਦੋਹਰਾ ॥ ਸਤਿ ਸਤਿ ਅਨੁਭਉ, ਸਦਾ, ਕਹ ਲਗ ਕਰੋਂ ਬਖਾਨ ? ॥
ਸ੍ਰੀ ਮਾਯਾ ਜਗਤਾਰਨੀ, ! ਰਾਖਹੁ ਲਾਜ ਨਿਦਾਨ[16] ॥ ੧੦੭ ॥

ਛੰਦ★ ॥ ਕਹ ਲਗ ਕਰੋਂ ਬਖਯਾਨ ? ॥ ਹੌਂ ਮੂੜ੍ਹ ਮੱਤਿ ਅਜਾਨ ॥
ਤੁਅ ਜਸ ਅਗਾਹ ਸਮੁੰਦ ॥ ਨਿਤ ਨੇਮ ਰਟਤ ਫਨਿੰਦ[17] ॥ ੧੦੮ ॥
ਨਿਤ ਰਟਤ ਨਾਮ ਅਪਾਰ ॥ ਤਦਜਪਿ ਨ ਪਾਵਤ ਪਾਰ ॥
ਸਿਵ, ਬਿਸਨੁ ਔ ਮੁਖਚਾਰਿ[18] ॥ਨਿਤ ਭਜਤ ਮਾਇ ਮੁਰਾਰਿ ॥ ੧੦੯ ॥
ਸੁਕ, ਬਯਾਸ, ਨਾਰਦ, ਦੇਵ ॥ ਸਭ ਕਰਤ ਹਰਿ ਕੀ ਸੇਵ ॥
ਸਸਿ[19], ਸੂਰ, ਉਡਗਨ[20] ਜੇਤ॥ ਸਭ ਰਟਤ ਮਾਯਾ ਨੇਤ[21] ॥ ੧੧੦ ॥

---

੧. ਮੂੰਹ । ੨. ਉੱਤਮ ਸੁਗੰਧੀ ਵਾਲੀ, ਚੰਗੇ ਦਿਨ ਕੱਟਣ ਵਾਲੀ, ਚੰਗੀ ਮੁਰਲੀ ਵਾਲੀ, ਬੰਨੂਵਤੀ । ੩. ਵਿੰਧ੍ਯਾਚਲ ਦੀ(ਈਸੁਰੀ)ਰਾਣੀ.(ਬਿੰਦ) ਗਜਾਨ ਦੀ ਮਾਲਿਕਾ । ੪. ਜਿੱਤ ਵਾਲੀ; ਜਨਮ ਤਿਥੀ । ੫. ਅੱਗ ਦੀ ਲਾਟ । ੬. (ਬਪੁ) ਸ਼ਰੀਰ ਤੋਂ ਪੈਦਾ ਹੋਏ ਹੋਏ, (ਬ) ਵਿਸ਼ੇਸ਼ ਕਰ ਕੇ (ਪੁੰਜ) ਸਾਰੇ । ੭. ਵਾਰਾਹ, ਸੂਰ, ਇਕ ਵਿਸ਼ਨੂ ਅਵਤਾਰ । ੮. ਸੰਤ ਨਾਮ ਵਾਲਾ ਦੇਵਤਾ ੯. ਗਿਰਿ, ਪਹਾੜ । ੧੦, ਆਕਾਸ਼, ਆਸਮਾਨ । ੧੧. ਸਭ, ਸਾਰੇ । ੧੨, ਹਾਥੀ । ੧੩. ਬੱਖ । ੧੪, ਬਹੁਤ ਵਿਸਤਾਰ ਵਾਲਾ, ਅਤਿ ਫੈਲਿਆ ਹੋਇਆ । ੧੫. ਸਦਾ ਹੀ । ੧੬. ਅੰਤ, ਆਖਰ । ੧੭. ਸ਼ੇਸ਼ਨਾਗ । ੧੮. ਬ੍ਰਹਮਾ । ੧੯. ਚੰਦ੍ਰਮਾ । ੨੦. ਤਾਰੇ । ੨੧. ਨਿਤਯ ਹੀ ।

A ਪਾ:-ਸਦੀਵ ਸਤ ਮਨਾਈਐ ॥ B ਪਾ:---ਬ੍ਰਹਮ ਸਤ ਬ ਮਾਨੀਏ, ਵੀ ਹੈ । C ਪਾ.—ਜੈ ਵਾਸੁਦੇਵ ।

★'ਛੰਦ' ਪਦ ਨਾਲ ਕੋਈ ਹੋਰ ਵੀ ਪਾਠ ਸੀ । ਜਿਹੜਾ ਕਿ ਲਿਖਾਰੀ ਤੋਂ ਸੁਭਾਵਿਕ ਭੁੱਲ ਕਰ ਕੇ ਛੁਟ ਗਿਆ ਹੈ। ਇਹ ਛੰਦ ਪ੍ਰਤਿ ਕਲੀ ੧੨ ਮਾਤ੍ਰਿਕ ਹੈ। ਇਹ 'ਤੋਮਰ ਛੰਦ' ਦੇ ਲੱਛਣ ਹਨ, 'ਤੋਮਰ' ਆਦਿਤ੍ਯ ਜਾਤੀ ਦੇ ਮਾਤ੍ਰਿਕ ਛੰਦਾਂ ਵਿੱਚੋਂ ਵਿਦ੍ਵਾਨਾਂ ਨੇ ਸਾਰਿਆਂ ਤੋਂ ਪਹਿਲਾ ਛੰਦ ਮੰਨਿਆ ਹੈ। ਵੇਖੋ ਛੰਦ ਪ੍ਰਭਾਕਰ ਅਤੇ ਵ੍ਰਿਤ-ਰਤਨਾਕਰ ਆਦਿ। ਤੋਮਰ ਵਿੱਚ ਸਿਰਫ਼ ਇੱਕੋ ਹੀ ਪ੍ਰਧਾਨ ਨਿਯਮ ਹੈ ਕਿ ੧੨ ਮਾਤ੍ਰਾ ਦੀ ਕਲੀ ਅਤੇ ਅੰਤ ਵਿੱਚ 'ਗੁਰੂ ਲਘੂ' ਹਨ। ਉਪਰਲੇ ਛੰਦ ਵਿੱਚ ਇਹ ਲੱਛਣ ਪੂਰਾ ਘਟਦਾ ਹੈ। ਇਸੇ ਤੋਂ ਖ਼ਿਆਲ ਹੈ ਕਿ ਲਿਖਾਰੀ 'ਤੋਮਰ' ਪਦ ਭੁੱਲ ਗਿਆ ਹੈ।

ਚਹੁੰ ਜੁਗ ਦਿਨਸ-ਅਰੁ-ਰਾਤਿ॥ ਸਭ ਜਜਤ[1] ਸ੍ਰੀ ਜਗਮਾਤਿ॥
॥ ੧੧੧* ॥

ਕਈ ਕਲਪ ਜੁਗਹ ਜੁਗਾਤ ॥ਸਭ ਕਥਤ ਲੌ[2] ਜਗਮਾਤ॥
ਤੁਅ ਨਾਮ ਕਾ ਬਿਸਥਾਰ ॥ ਕਿਨਹੂ ਨ ਪਾਯਾ ਪਾਰ ॥ ੧੧੨ ॥
ਅਬਿ ਰਾਖੀਏ ਗੁਰੁਦੇਵ! ॥ ਪ੍ਰਭੁ ! ਲਾਈਏ ਨਿਜ ਸੇਵ ॥
ਮੋਹਿ ਅਵਰ ਨਾਹੀ ਜਾਇ[3]॥ ਇਕ ਆਸ ਤੁਮ ਜਗਮਾਇ !॥ ੧੧੩ ॥
ਪੈ ਪਾਯ ਸ਼ਰਨੀ ਆਇ[4] ॥ ਮੁਰਿ ਲਾਜ ਰਾਖੋ ਰਾਇ ! ॥
ਬਿਨ ਮਾਇ ਸਰਨੀ ਓਟ[5] ॥ ਕਤਹੂੰ ਨ ਪਾਏ ਛੋਟ ॥ ੧੧੪ ॥

ਦੋਹਰਾ ॥
ਅਪਦ-ਸਿੰਧੁ[6] ਮਹਿ ਬੂਢਤੇ, ਕਰਿ ਗਹਿ ਲੇਹੁ ਉਬਾਰਿ ॥
ਤ੍ਰਾਹ ! ਤ੍ਰਾਹ[7] ! ਅਪਦਾ ਹਰੋ, ਮਾਯ ! ਦਰਿਦ੍ਰ-ਨਿਵਾਰ ॥ ੧੧੫ ॥
ਕਰਮ ਰੇਖ, ਮਾਯਾ ਹਰੀ, ਤੁਹੀਂ ਸਭਨ ਕੀ ਸਾਰ ॥
ਜਬਿ ਤੁਮਰੀ ਕਿਰਪਾ ਭਈ. ਜਾਗਤ ਭਾਗ ਲਿਲਾਰ[8] ॥ ੧੧੬ ॥
ਉਦਯ ਹੋਇ ਅੰਕੂਰ ਜਬਹਿ[9], ਪਰਾ ਪੂਰਬਲਾ ਸੋਇ[10] ॥
ਪੂਰਨ ਬਿਧਿ ਬਿਧਿਨਾ-ਸਕਲ[11], ਜਿਸ ਸਿਮਰੇ ਗਤਿ ਹੋਇ ॥ ੧੧੭ ॥
ਨਵਲ ਨਿਰੰਜਨ ਦੇਉ ਹਰਿ, ਕਰੁਨਾਕਰ[12] ਕਿਰਪਾਲ ॥
ਦੀਨਬੰਧੁ ਸੰਕਟ-ਹਰਨ, ਮਾਯਾ ਸ੍ਰੀ ਗੋਪਾਲ ॥ ੧੧੮ ॥

---

੧. ਪੁਜਦੇ ਹਨ । ੨. 'ਲੋਂ' ਨੂੰ ਦੂਜੀ ਤੁੱਕ ਵਿੱਚ ਅਨ੍ਵਯ ਕਰਕੇ ਲਵੰਤਾ ਬਣਾਓ 'ਕਈ ਕਲਪ ਜਗਹਜੁਗਾਂਤ ਲੋਂ ਸਭ ਜਗਮਾਤ ਕਥਤ' । ੩. ਜਗ੍ਹਾ । ੪. ਪੈਰਾਂ ਦੀ ਸਰਨ ਵਿੱਚ ਆ (ਪੈ) ਪਏ ਹਾਂ । ੫. ਆਸ਼੍ਰਯ । ੬. ਬਿਪਤਾ ਦੇ ਸਮੁੰਦ੍ਰ । ੭. ਰੱਖ ਲੇ ! ਰੱਖ ਲੇਂ ! ੮. ਮੱਥਾ, ਮੱਥੇ ਦੇ । ੯. ੧੦. ਜਦੋਂ (ਪਰਾ ਪੂਰਬਲਾ) ਨਾ ਦਿੱਸਣ ਵਾਲੇ (ਪਹਿਲੇ) (ਸੋਇ) ਸੁਤੇ ਹੋਏ (ਭਾਗ ਦਾ) । ਅੰਕੁਰ (ਉਦਯ) ਪ੍ਰਗਟ ਹੋਵੇ । ੧੧. ਸਭ ਦੇ ਰਚਨਹਾਰ । ੧੨. ਕ੍ਰਿਪਾ ਦੀ ਖਾਣਿ ।

*ਅੰਕ ੧੧੧ ਦੀਆਂ ਸਾਰੀਆਂ ਹੀ ਬੀੜਾਂ ਵਿੱਚੋਂ ਦੋ ਤੁਕਾਂ ਹੀ ਮਿਲੀਆਂ ਹਨ ਜਿਸ ਤੋਂ ਮਾਲੂਮ ਹੁੰਦਾ ਹੈ ਕਿ ਅਸਲ ਕਾਪੀ ਨਹੀਂ ਮਿਲੀ । ਇਹ ਨਕਲਾਂ ਹਨ, ਜਿਹੜੀਆਂ ਕਿ ਲਿਖਾਰੀਆਂ ਤੋਂ ਸੁਭਾਵਕ ਹੋਈਆਂ ਹੋਈਆਂ ਭੁੱਲਾਂ ਨਾਲ ਭਰੀਆਂ ਪਈਆਂ ਹਨ । ਇਹ ਵੀ ਖ਼ਿਆਲ ਬਣਦਾ ਹੈ ਕਿ ਇਹ ਤੁਕਾਂ "੧" ਰਹਾਉ" ਦੀਆਂ ਹਨ । '੧ ॥ ਰਹਾਉ' ਪਦ ਲਿਖਾਰੀ ਦੀ ਭੁਲ ਨਾਲ ਰਹਿ ਗਿਆ ਹੈ, ਫਿਰ ਉਤਰੋਤਰ ਲਿਖਾਰੀਆਂ ਤੋਂ '੧ ਰਹਾਉ' ਦੀ ਥਾਂ ਗਿਣਤੀ ਅੰਕ ਆ ਗਿਆ ਹੈ । ਇਹ ਵਡੀ ਭੁੱਲ ਹੈ । ਏਸੇ ਤਰ੍ਹਾਂ ਦੀਆਂ ਹੋਰ ਭੁੱਲਾਂ ਕਰ ਕੇ ਪਹਿਲੇ ਅਧਯਾਯ ਦੇ ਛੰਦਾਂ ਦੀ ਗਿਣਤੀ ਬੀੜ ਦੇ ਮੂਲ ਪਾਠ ਨਾਲੋਂ ਵਧ ਕੀਤੀ ਹੋਈ ਹੈ ।

ਲਘੁ ਸਵਯਾ★॥
ਕਵਲ-ਨੈਨ ਮਧੁ-ਬਚਨ[1]A ਅਮਿਤ-ਦੁਤਿ[2] ਸੁੰਦਰਿ ਚੰਡੀ ॥
ਖਲ-ਖੰਡਨ, ਖਲ ਘਾਇ, ਸਕਲ-ਦੁਖ ਰੋਗ ਬਿਹੰਡੀ[3] ॥
ਮਧੁ-ਸੂਦਨ-ਮਹਿਖਾਸੁਰੀ[4], ਰਿਪੁ-ਦਾਲਨ-ਡੰਡੀ[5] ॥
ਅਕਾਲ-ਮੂਰਤਿ, ਅਨੁਭਵ ਪ੍ਰਕਾਸ, ਜੈ ਜੈ ਜੈ ਚੰਡੀ ॥ ੧੧੯ ॥
ਮਹਾਕਾਲ ਅਨਕਾਲ, ਕਾਲ ਕੀ ਮੂਰਤਿ ਕਾਲੀ ॥
ਦਯਾ-ਸ੍ਵਰੂਪ ਦਯਾਲੁ, ਕ੍ਰਿਪਾਨਿਧਿ ਦਾਤਾ ਜ੍ਵਾਲੀ ॥
ਜ੍ਵਾਲਾ ਜਗਮਗ ਜੋਤਿ[6], ਗਾਤ-ਸੰਤਨ ਰਛਪਾਲੀ[7] ॥
ਜੈ ਜੈ ਮੰਗਲ ਰੂਪ, ਸਦਾ ਜੈ ਜੈ ਨਿਤ ਕਾਲੀ ॥ ੧੨੦ ॥
ਸਭ ਬਿਦਯਾ ਕੀ ਦੈਨ[8], ਸੁਬੁਧਿ ਦਾਤਾ ਜੈ ਸਰਸ੍ਵਤਿ[9] ॥
ਗਯਾਨ ਬਢਤ ਜਸ ਕਹਿਤ, ਦਾਸ-ਰੱਛਕ ਜੈ ਨਰਪਤਿ ॥
ਅਚਲ, ਅਗਮਯ, ਅਥਾਹ, ਬਾਕਦਾਇਕ[10] ਜੈ ਜਸਮਤਿ[11] ॥
ਮੁਕਤਿ-ਦੈਨ, ਧਨ-ਦੈਨ, ਸਦਾ ਜੈ ਜੈ ਜੈ ਸਰਸ੍ਵਤਿ[9] ॥ ੧੨੧ ॥

ਛਪਯ ਛੰਦ ॥
ਗਨਪਤਿ ਗੌਰੀ-ਸੁਤ[12] ਭਜਹੁ, ਰਿਧਿ ਸਿਧਿ ਕੋ ਧਾਮ ॥
ਸੁਖ-ਪਾਵਹੁ ਨਿਤ ਨਿਤ ਸਦਾ, ਧਨ-ਪਾਵਹੁ ਬਿਸ੍ਰਾਮ[13] ॥
ਏਕ-ਰਦਨ ਗਜ-ਬਦਨ[14], ਸਦਨ-ਗੌਰੀ ਸੁਖ ਨੰਦਨ[15]B ॥
ਬੁਧਿ ਦਾਇਕ, ਅਘ-ਹਰਨ, ਸਦਾ ਸੁਰ-ਕਿਲਵਿਖ-ਖੰਡਨ[16] ॥

---

੧. ਮਿੱਠੇ ਬੋਲਾਂ ਵਾਲੀ। ੨. ਬਹੁਤ ਚਮਕ ਵਾਲੀ। ੩. ਨਾਸ਼ ਕਰਨ ਵਾਲੀ। ੪. ਮਧੁ ਤੇ ਮਹਿਖਾਸੁਰ ਨੂੰ (ਸੂਦਨ) ਮਾਰਨ ਵਾਲੀ। ੫. ਵੈਰੀ ਦੇ ਦਲਾਂ ਨੂੰ ਦੰਡ ਦੇਣ ਵਾਲੀ, ਵੈਰੀ (ਦਾਲ) ਦਲਾਂ ਤੋਂ ਨਾ ਡੰਡੀ ਜਾਣ ਵਾਲੀ। ੬. ਅੱਗ ਨਾਲ ਸੰਬੰਧਿਤ, ਭਾਵ—ਜ੍ਵਾਲਾ ਦੇਵੀ; ਸ਼ਿਵ, ਕਾਲ। ਭਾਵਾਰਥ:-ਜਿਸ ਦੀ ਜੋਤਿ ਦੀ (ਜ੍ਵਾਲਾ) ਲਾਟ ਜਗਮਗ ਜਗਮਗ ਕਰਦੀ ਹੈ। ੭. ਸੰਤਾਂ ਦੇ (ਗਾਤ) ਸ਼ਰੀਰ ਦੇ (ਰਛਪਾਲੀ) ਰਖਯਕ। ੮. (ਦੈਨਿ) ਦੇਣ ਵਾਲੀ। ੯. ਵਿਦ੍ਯਾ ਦੀ ਦੇਵੀ, ਉੱਤਮ ਰਸ ਵਾਲੀ। ੧੦. ਬੋਲਣ ਦੀ ਸਕਤਿ ਦੇਣ ਵਾਲੀ। ੧੧. ਯਸ਼ੋਦਾਂ, ਯੱਸ਼ ਵਾਲੀ ਬੁੱਧੀ। ੧੨. (ਗੌਰੀ) ਪਾਰਬਤੀ ਦਾ ਪੁਤ੍ਰ ਤੇ ਗਣਾਂ ਦਾ (ਪਤਿ) ਸੁਆਮੀ। ੧੩. (ਬਿਸ੍ਰਾਮ) ਅਚੋਲ ਧਨ ਪਾਵੋਗੇ। ੧੪. ਇਕ ਦੰਦ ਵਾਲੇ ਹਾਥੀ ਦੇ ਮੂੰਹ ਵਾਲਾ। ੧੫. ਗੌਰੀ ਦੇ ਘਰ ਵਿੱਚ ਸੁਖ ਦੇਣ ਵਾਲਾ (ਨੰਦਨ) ਪੁਤ੍ਰ ੧੬. ਹਮੇਸ਼ਾ ਦੇਵਤਿਆਂ ਦੇ ਪਾਪ ਨਾਸ਼ ਕਰਨ ਵਾਲਾ।

A ਪਾ;—ਕਵਲ ਦੁਤਿ ਨੈਨ ਮਧੁਰਬਚਨ। B ਪਾ;—ਗੌਰੀ ਸੁਤ ਨੰਦਨ।

★ਸ੍ਰੀ ਸਰਬਲੋਹ ਦੀਆਂ ਬਹੁਤੀਆਂ ਬੀੜਾਂ ਵਿੱਚ ਬਹੁਤ ਸਾਰੇ ੨੪-੨੪ ਮਾਤ੍ਰਿਕ ਤੁਕਾਂ ਵਾਲੇ ਛੰਦਾਂ ਦੇ ਸਿਰਲੇਖ 'ਲਘੁਸਵਯਾ' 'ਸਵੈਯਾ' ਅਤੇ 'ਛਪਯ ਸਵੈਯਾ' ਵੀ ਹਨ, ਜੋ ਅਸ਼ੁੱਧ ਹਨ।

ਸੁਬੁਧਿ ਗਜਾਨ ਦਾਤਾ ਹਰੀ, ਅਘ ਪਾਪ ਨਿਕੰਦਨ[1] ॥
ਗਨਪਤਿ ਗੌਰੀ-ਦੇਵਿ-ਸੁਤ, ਜੈ ਜੈ ਸਿਵ-ਨੰਦਨ[2]★ ॥ ੧੨੨ ॥

ਦੋਹਰਾ ॥
ਰੇ ਮਨ ! ਭਜ ਤੂੰ ਸਾਰਦਾ, ਜਾ ਸਮ ਅਵਰ ਨ ਕੋਇ ॥
ਜਿਹ ਸਿਮਰਤ ਕਿਲਬਿਖ[3] ਨਸੇਂ, ਅੰਤੁ ਪਰਮਗਤਿ[4] ਹੋਇ ॥ ੧੨੩ ॥

ਛਪਯ ਛੰਦ ॥
ਅਮਿਤ ਦ੍ਰਬਜ[5] ਕੀ ਖਾਨਿ, ਖਾਨਿ ਬਿਦਜਾ ਕੀ ਸਾਰਦ ॥
ਅਮਿਤ ਮਾਨ ਕੋ ਸਿੰਧੁ, ਸਿੰਧੁ-ਰਤਨਾਗਰ-ਸਾਰਦ ॥
ਪਦ-ਪੰਕਜ ਕਨਕੰ-ਅਚੱਲ[8], ਮੰਗਲ ਕਰ ਸਾਰਦ ॥
ਗੁਨ-ਨਿਧਾਨ ਦਾਤੀ ਜਈ[9] ਜੈ ਜੈ ਹਰਿ ਸਾਰਦ ॥
ਰੇ ਮਨ ! ਜਪ ਤੂੰ ਮੰਗਲਾ, ਮੰਗਲਕਰ[10] ਹਰਿ ਨੀਤ ॥
ਇਕ-ਮਨ ਇਕ-ਚਿਤ ਹੁਇ ਭਜੋ, ਗਤਿ ਪਾਵਹੁਗੇ ਮੀਤ ! ॥ ੧੨੪ ॥

ਨਰਾਜ ਛੰਦ ॥
ਨਮਾਮਿ ਮੰਗਲਾ ਹਰੀ, ਸਕਲ-ਸਿਧਿ-ਦਾਯਨੀ ॥
ਪ੍ਰਨਾਮ ਮੰਗਲਾ-ਕਰੀ[11] ਸੁਬੁਧਿ ਰਿਧਿ ਭਾਯਨੀ ॥
ਸੰਸਾਰ-ਸਿੰਧੁ-ਤਾਰਨੀ, ਸ਼ਹਾਨਹਾਸ਼ ਰਾਵਨੀ[12] ॥
ਅਨੰਤ ਰੂਪ ਮੰਗਲਾ, ਕਲਪਬ੍ਰਿਛ-ਸਾਵਨੀ[13]A ॥ ੧੨੫ ॥

ਦੋਹਰਾ ॥
ਨਮੋ ਨਮੋ ਬੀਨਾਯਕਾ[14] ਸਾਛੀ-ਭੂਤ-ਭਵਾਨ[15] ॥
ਅਪਦ-ਹਰਾ ਸੰਪਦ-ਸਦਾ, ਮੰਗਲ-ਕਰ-ਕਲਜਾਨ ॥ ੧੨੬ ॥

ਨਰਾਜ ਛੰਦ ॥
ਨਮਾਮਿ ਸ੍ਵਾਮਿਕਾਰਤਿਕੰ, ਸੁਬਾਹਨਾ-ਮਯੂਰਿਯੰ[16] ॥
ਪ੍ਰਸਿੱਧ-ਬ੍ਰਹਮ-ਰੂਪਿਯੰ, ਸੰਤਾਪ ਪਾਪ-[illegible]ਰਿਯੰ ॥

---

੧. ਨਾਸ਼ ਕਰਨ ਵਾਲਾ । ੨. ਸ਼ਿਵ ਦਾ ਪੁਤ੍ਰ, ਗਣੇਸ਼ । ੩. ਪਾਪ । ੪. ਮੁਕਤ । ੫. ਧਨ. ਪੈਸਾ । ੬. (ਸਾਰ) ਤੱਤ ਬੁੱਧਿ ਦੇਣ ਵਾਲੀ, ਸਰਸ੍ਵਤੀ ਦੇਵੀ, ਸਰਦ ਰੁਤ ਨਾਲ ਜਿਸਦਾ ਸੰਬੰਧ ਹੋਵੇ । ੭. ਸਾਰ (ਤੱਤ੍ਵ) ਨੂੰ ਦੇਣ ਵਾਲੀ ਰਤਨਾਂ ਦੀ ਖਾਣ ਦਾ ਸਮੁੰਦਰ ਹੈ।੮. (ਉਸ ਦੇ) ਚਰਨ (ਪੰਕਜ) ਕਮਲ (ਕਨਕਾਚਲ) ਸੁਮੇਰੁ ਪ੍ਰਬਤ ਰੂਪ ਹਨ । ੯ ਜਿੱਤਣ ਵਾਲੀ, ਜਿੱਤਣ ਵਾਲੀ । ੧੦. ਸੁਖਾਂ ਨੂੰ ਕਰਨ ਵਾਲੀ। ੧੧. ਧਿ ਅਤੇ (ਰਿਧਿ) ਰਿੱਧੇ ਹੋਏ ਅੰਨ ਦੀ(ਵਾਧੇ) ਰੂਪ ਭਾਵਨਾ ਵਾਲੀ ।ਬੁੱਉੱਤਮ ੧੨. ਭਗਣ ਵਾਲੀ । ੧੩. (ਮਾਨੋ ਕਿ) (ਸਾਵਨੀ) ਸੌਣ ਮਹੀਨੇ ਦਾ (ਹਰਾ ਭਰਾ) ਕਲਪਬ੍ਰਿਛ ਹੈ। ੧੪. ਗਣੇਸ਼ ਦੀ ਸ਼ਕਤੀ। ੧੫. ਪਿੱਛੇ ਤੇ ਹੁਣ ਵੀ (ਸਾਛੀ) ਮੌਜੂਦ ਹੈ। ੧੬. ਮੋਰ ਦੀ ਸਵਾਰੀ ਵਾਲਾ ! A ਪਾ;—ਛ ਵਨੀ ।

★ ਸ਼੍ਰੀ ਸਰਬਲਹ. ਗ੍ਰੰਥ ਦੇ ਮੂਲ ਰੂਪ ਸਰਬਲੋਹ ਦੇ ਵਿੱਚੋਂ ਪੰਜ ਗ੍ਰੰਥ ਮਿਲਦੇ ਹਨ । ੧ ਮੰਗਲਾਚਰਣ ਪੁਰਾਣ, ੨. ਸ਼ੁਕ੍ਰਾਭਾਸ਼ਜ. ੩. ਸਾਰਸ੍ਵਤਿ ਭਾਸ਼ਜ, ੪. ੪੦੫ਵਾਂ ਤ੍ਰਿਯਾ ਚਰਿਤ੍ਰ, ੫. ਅਕਾਲ ਉਸਤਤਿ ਦਾ ਪਹਿਲਾ ਸ਼ਲੋਕ । ਇਹਨਾਂ ਵਿਚੋਂ ਆਖਰੀ ਦੋ ਤਾਂ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿੱਚ ਹੀ ਪ੍ਰਸਿੱਧ ਹਨ । ਪਰ ਪਹਿਲੇ ਤਿੰਨੇ ਹੀ ਸਾਨੂੰ ਕਿਸ ਥਾਂ 'ਚੋਂ ਵੀ ਨਹੀਂ ਮਿਲੇ । ਸਰਬਲੋਹ ਵਿੱਚੋਂ ਪਤਾ ਲਗਦਾ ਹੈ ਕਿ 'ਸ਼ੁਕ੍ਰਾਭਾਸ਼ਜ' ਜਜੋਤਿਸ਼ ਦਾ ਗ੍ਰੰਥ ਹੈ। ਯਥਾ.—'ਜੋ ਚਹਿਤ ਤਿਨ ਕੇ ਭੇਦ ਕਉ ਸੋ ਲਖੇ ਸ਼ੁਕ੍ਰਾਭਾਸ਼ਜ ਮਹਿ ॥ ਲਹੇ ਭੇਦ ਸਮਸਤ ਬੁਧਿ-ਜਨ ਗ੍ਰੰਥ ਜੋਤਿਸ਼ ਪ੍ਰਗਟ ਤਹਿ । (ਅ.ਪ) ਏਸ ਤੋਂ ਅੰਦਾਜ਼ਾ ਹੈ ਕਿ ਮੰਗਲਾਚਰਨ ਅਤੇ ਸਾਰਸ੍ਵਤਿ-ਭਾਸ਼ਜ ਵੀ ਜਜੋਤਿਸ਼ ਦੇ ਹੀ ਗ੍ਰੰਥ ਹਨ। ਸਰਬਲੋਹ ਵਿੱਚ ਕਈ ਗ੍ਰੰਥਾਂ ਦੀ ਛਾਯਾ ਹੈ. ਜਜੋਤਿਸ਼ ਦੀ ਵੀ ਛਾਯਾ ਹੈ। ਜਜੋਤਿਸ਼ ਵਿੱਚ ਗਣੇਸ਼ ਪੂਜਾ ਦਾ ਵਿਧਾਨ ਹੈ। ਇਸ ਤੋਂ ਇਹ ਖ਼ਯਾਲ ਉਪਜਦਾ ਹੈ ਕਿ ਇਹ ਛੰਦ 'ਮੂਲ ਮੰਗਲਾਚਰਨ ਦਾ ਅਨੁਵਾਦ' ਹੈ। ਸ਼੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਆਪਣਾ ਅਸਯ ਨਹੀਂ ।

ਤ੍ਰਿਲੋਕ-ਨਾਥ ਸੰਭੁ-ਸੁਤ, ਗੌਰਿ-ਨੰਦ ਜਾਪਿਯੇ[1]
ਗਨੇਸ਼—ਸ੍ਵਾਮਿਕਾਰਤਿਕੰ, ਮਯੂਰ—ਬਾਹ ਥਾਪਿਯੇ[2] ॥ ੧੨੭ ॥

ਦੋਹਰਾ ॥
ਤਿਲ ਤਿਲ ਬਸੁਧਾ ਰਤਨ ਹੈ[3], ਹੇਮ ਰੂਪ ਬਹੁ ਥਾਨ[3]
ਬਨ ਬਨ ਮਲਯਾਗਿਰਿ[5] ਬਨੇ, ਹ੍ਵੈ ਹ੍ਵੈ[A] ਰੂਪ ਭਗਵਾਨ ॥ ੧੨੮* ॥
ਦੇਵ, ਦੈਤਜ, ਜੱਛੰ[B] ਤੁਹੀ, ਨਰ, ਨਾਰੀ ਫੁਨ ਆਪ ॥
ਗਨ, ਗੰਧਰਬ, ਸੁਰ, ਸਿੱਧ, ਰਿਖਿ, ਜਪਿਯਤ ਤਾਕੋ ਜਾਪ ॥ ੧੨੯ ॥

ਦੋਹਰਾ ॥
ਤਿਲ ਤਿਲ ਬਸੁਧਾ ਰਤਨ ਹੈ, ਹੇਮ ਰੂਪ ਬਹੁ ਖਾਨ ॥
ਬਨ ਬਨ ਮਲਯਾਗੀਰ[5] ਹੈ, ਰੂਪ ਰੂਪ ਭਗਵਾਨ ॥ ੧੩੦* ॥
ਰੋਮ ਰੋਮ ਮਹਿ ਰਮ ਰਹਯੋ, ਬਿਧਨਾ[6] ਸ੍ਰੀ ਨਿਰੰਕਾਰ ॥
ਨਾਮ ਨਾਮਿ ਸਗਲੀ ਤੁਹੀਂ, ਤਾਂ ਕੌ ਸਦ ਨਮਸਕਾਰ ॥ ੧੩੧ ॥
ਕਵਲਾਪਤਿ ਕਵਲੇਸਰੀ[7], ਕਵਲ-ਨੈਣ ਕਰਤਾਰ ॥
ਕਲਾਧਾਰ[8] ਕਲਿਮਲ[9] ਦਹਨ, ਕਿਲਬਿਖ[9] ਕਲਹ ਨਿਵਾਰ ॥ ੧੩੨ ॥
'ਸ੍ਰੀ ਮਾਯਾ ਮੁਖਿ ਕਰੌ ਉਚਾਰ ॥ ਅਪਦ-ਸਿੰਧੁ ਤੇ ਲੇਹੁ ਉਬਾਰ ॥ ੧ ॥ਰਹਾਉ ॥'

ਛਪਯ ਛੰਦ ॥
ਕਟਿ-ਕੇਹਰਿ ਭੇ ਲਜਿਤ[10] ਮ੍ਰਿਗ ਲਖ-ਨੈਨ ਲਜਾਨੇ ॥
ਕੀਰ, ਕਪੋਤ, ਖੰਜਨ—ਖਿਸੇ, ਗ੍ਰਿਹ ਛਾੜ ਪਰਾਨੇ[11]
ਬਨ ਬਾਸਾ ਸਭ ਲਿਯੋ, ਦੇਖ ਸੁੰਦਰ ਰਸ ਖਾਨੇ ॥
ਕਦਲਿ, ਕਪੂਰ, ਕੁੰਚਰ-ਭਗੇ[12], ਹਿਯ ਮਧਜ ਲਜਾਨੇ ॥

---

੧. ਤਿੰਨ ਲੋਕਾਂ ਦੇ ਸੁਆਮੀ ਸ਼ਿਵ ਦੇ ਪੁਤ੍ਰ ਤੇ ਗੌਰੀ ਦੇ ਪੁਤ੍ਰ (ਦੀ ਸ਼ਕਤੀਆਂ) ਨੂੰ ਜਪੀਏ । ੨. ਗਣੇਸ਼ ਤੇ (ਮਯੂਰ) ਬਾਹ) ਮੋਰ ਦੇ ਅਸਵਾਰ (ਸ੍ਵਾਮਿਕਾਰਤਿਕ ਦੀ ਸ਼ਕਤੀ) ਨੂੰ ਪੂਜੀਏ । ੩. ਰਤਾ ਰਤਾ ਜਿੰਨੀ ਧਰਤੀ ਵਿੱਚ ਰਤਨ ਹਨ, ੪. ਸੋਨਾ ਚਾਂਦੀ ਵੀ ਬਹੁਤ ਥਾਈਂ ਹੈ।੫. ਮਲਯ ਪਹਾੜ ਦਾ ਚੰਦਨ। ੬. ਰਚਨਹਾਰ।੭. (ਕਵਲਾ ਪਤਿ) ਬ੍ਰਹਮਾ ਤੇ (ਕਵਲੇਸ਼ੁਰ) ਕਮਲਾ ਦੇ ਈਸ਼ੁਰ, ਲੱਛਮੀ ਦੇ ਪਤਿ ਵਿਸ਼ਨੁ ਦੀ ਸ਼ਕਤੀ । ੮. (ਕਲ) ਸ੍ਰਿਸ਼ਟਿ ਦਾ ਆਧਾਰ । ੯. ਪਾਪ । ੧੦. ਲੱਕ (ਨੂੰ ਵੇਖ ਕੇ। ਸ਼ੇਰ ਵੀ ਸ਼ਰਮਿੰਦੇ ਹੋ ਗਏ । ੧੧. (ਨੇਤ੍ਰਾਂ ਤੋਂ) (ਖੰਜਨ) ਮਮੋਲੇ, (ਨਾਸਾਂ ਤੋਂ) ਕੀਰ) ਤੋਤੇ, (ਗਰਦਨ ਤੋਂ) (ਕਪੋਤ) ਕਬੂਤਰ (ਵੇਖ ਕੇ) (ਖਿਸੇ) ਸ਼ਰਮਿੰਦੇ ਹੋਏ ਹੋਏ ਘਰਾਂ ਨੂੰ ਛਡ ਕੇ (ਪਰਾਨੇ) ਦੌੜ ਗਏ । ੧੨. (ਲੱਤਾਂ ਤੋਂ) ਕੇਲੇ. (ਸੁਗੰਧੀ) ਤੋਂ ਕਪੂਰ ਤੇ (ਚਾਲ ਤੋਂ) (ਕੁੰਚਰ) ਹਾਥੀ ਭੱਜ ਗਏ ।

A ਪਾ:—ਹੈ ਹੈ । B ਪਾ:-ਜਛਨ ।

*ਅੰਕ ੧੩੦ ਵਾਲਾ ਦੋਹਰਾ ਸਮਾਧਾਂ ਅਤੇ ਨਾਨਕਿਆਣੇ (ਸੰਗਰੂਰ) ਵਾਲੀਆਂ ਬੀੜਾਂ ਵਿੱਚੋਂ ਪਾਇਆ ਗਿਆ ਹੈ । ਲਾਇਬਰੇਰੀ ਸੰਗਰੂਰ ਤੇ ਮਟਖਨ੍ਹਏ ਦੀਆਂ ਬੀੜਾਂ ਵਿੱਚ ਨਹੀਂ ਹੈ । ਥੋੜੇ ਜਹੇ ਪਾਠਾਂਤਰ ਨਾਲ ਛੰਦਾਂਕ ੧੨੮ ਉਤੇ ਵੀ ਏਹੋ ਹੀ ਦੋਹਰਾ ਆਇਆ ਹੈ ।

ਕਵਲ-ਨੈਨ, ਸੁੰਦਰ—ਪ੍ਰਭਾ[1], ਜਗ-ਮੋਹਨਿ ਸ੍ਰੀ ਮਾਤ ॥
ਅਤਭੁਤ ਅਤਿ-ਛਬਿ[2] ਮੈਨ-ਬਪੁ[3], ਪਤਿ-ਰਾਖੋ ਜਗ-ਗਾਤ[4] ॥ ੧੩੩ ॥

ਅੰਮ੍ਰਿਤ ਜਾਂ ਕਾ ਦਰਸ, ਸੁਧਾ[5] ਹੈ ਜਾਂ ਕੀ ਬਾਨੀ
ਜੀਵਨ[6] ਤਾ ਕਾ ਰੂਪ, ਅਨਦ ਮੰਗਲ-ਸੁਖ ਧਾਨੀ[7]A
ਮਾਯਾ ਨਾਮ ਅਪਾਰ, ਮੁਦਿਤ—ਬ੍ਰਿਤ—ਮੰਗਲ ਰਾਨੀ[8]
ਅਨਹਦ-ਨਾਦ ਸੁਹਾਤ, ਤੂਰ ਬਾਜੰਤ੍ਰ ਸੁਰਾਨੀ[9]B

॥ ੧੩੪* ॥

ਛਪਯ ਛੰਦ॥ ਸਿੰਘ-ਬਾਹਨੀ, ਸਿੰਘਨਾਦ ਪਦ-ਪੰਕਜ ਜਾਂ ਕਾ ॥
ਕਮਲਾ-ਕੰਤ, ਮੁਰਾਰਿ, ਅਮਿਤ ਛਬਿ ਦਰਸਨ ਤਾਂ ਕਾ ॥
ਭ੍ਰਮਰ-ਗੁੰਜਾਰ-ਚਰਨਾਰਬਿੰਦ[10], ਮਧੁਕਰ ਅਲਿ ਗਾਤਾ[11] ॥
ਮੀਨ ਛੀਨ[12] ਹ੍ਵੈ ਰਹੇ, ਦੇਖ ਛਬਿ ਕਮਲਾ ਮਾਤਾ ॥
ਚੰਡਿ ਕਾਲਕਾ ਸਕਤਿ-ਸਭ[13] ! ਨਿਰਗੁਨ ਲੇਹੁ ਬਚਾਇ ॥
ਅਪਦ-ਸਿੰਧੁ ਕੀ ਲਹਿਰ ਤੇ, ਮਾਧਵ[14] ! ਪਾਰ ਲੰਘਾਇ ॥ ੧੩੫ ॥
ਜੈ ਜੈ ਮੰਗਲ ਰੂਪ, ਸਦਾ ਬ੍ਰਿਤ-ਆਦਿ-ਭਵਾਨੀ[15] ॥
ਨਿਰੰਕਾਰ ਆਕਾਰ, ਜਗਤ ਮੈ ਅਲਖ ਲਖਾਨੀ ॥
[16]ਮੁਖ-ਮੰਗਲ-ਛਬਿ-ਲਸਤਿ, ਚਤੁਰਦਸ ਲੋਕਾ ਰਾਨੀ[16]
ਦੀਨਬੰਧੁ, ਅਨਰੰਜ[17], ਸਭਨ ਕੀ ਪੀਰ ਪਛਾਨੀ ॥

---

੧. ਸੋਹਣੀ ਸ਼ੋਭਾ ਵਾਲੀ। ੨. ਬਹੁਤ (ਅਤਭੁਤ) ਅਚਰਜ ਸ਼ੋਭਾ ਵਾਲੀ। ੩. ਕਾਮ ਵਾਂਗੂ ਸ਼ਰੀਰ। ੪. (ਇਸ) (ਗਾਤ)ਸ਼ਰੀਰ (ਸ੍ਰੀ ਗੁਰੂ ਗੋਬਿੰਦ ਸਿੰਘ) ਦੀ ਦੁਨੀਯਾਂ ਵਿੱਚ ਇੱਜ਼ਤ ਰਖੋ। ੫. ਅੰਮ੍ਰਿਤਾ, ਮਿੱਠੀ।੬. ਜ਼ਿੰਦਗੀ। ੭. ਸਥਾਨ, ਰਾਜਧਾਨੀ। ੮ ਮੰਗਲ ਤੇ (ਮੁਦਿਤ) ਪ੍ਰਸੰਨਤਾ ਰੂਪ ਬ੍ਰਿਤੀ ਵਾਲੀ ਰਾਣੀ। ੯. ਤੂਰ (ਆਦਿਕ) (ਬਜੰਤ੍ਰ) ਵਾਜਿਆਂ ਦੀਆਂ ਸੁਰਾਂ ਦਾ। ੧੦. ੧੧. (ਮਧੁਕਰ) ਸ਼ਹਿਦ ਬਣੌਣ ਵਾਲੀ ਮੱਖੀ (ਜੋ ਕਾਲੇ ਰੰਗ ਦੀ ਹੁੰਦੀ ਹੈ) ਵਾਂਗੂ ਤੇ (ਅਲਿ)ਕੋਇਲ ਵਾਂਗ (ਕਾਲੇ) (ਗਾਤਾ) ਸਰੀਰ ਵਾਲੀ ਦੇ ਚਰਨਾਂ ਨੂੰ (ਅਰਬਿੰਦ) ਕਮਲ ਜਾਣ ਕੇ ਭੌਰੇ ਗੁੰਜਾਰਦੇ ਹਨ। ੧੨. (ਮੀਨ) ਮੱਛ ਵੀ (ਛੀਨ)ਕਮਜ਼ੋਰ ਸ਼ਰਮਸਾਰ। ੧੩. ਹੇ ਸਭ ਦੀ ਸ਼ਕਤੀ ਰੂਪ ! ੧੪. ਹੇ ਮਾਯਾ ਪਤੀ ! ੧੫. ਹਮੇਸ਼ਾ ਤੋਂ (ਆਦਿ ਬ੍ਰਿਤ)ਪਹਿਲੇ ਧਰਮ ਵਾਲੀ (ਭਵਾਨੀ) ਸ਼ਕਤੀ। ੧੬. ਚੌਦਾਂ ਲੋਕਾਂ ਦੀ ਰਾਣੀ ਦਾ ਮੂੰਹ ਛਬਿ ਦਾ ਮੰਡਲ ਹੋ ਕੇ (ਲਸਤਿ) ਚਮਕਦਾ ਹੈ। ੧੭. ਰੰਜਸ਼ ਤੋਂ ਬਿਨਾ, ਪ੍ਰਸੰਨ, ਖੁਸ਼।

A ਪਾ:—ਸਖਧਾਨੀ।

B ਪਾ:—ਸੁਹਾਨੀ।

(* ਇਸ ਦਾ ਫੁਟ ਨੋਟ ਸਫਾ ੨੭ ਉਤੇ ਪੜ੍ਹੋ)

...॥ ੧੩੬* ॥

ਛਪਯ ਛੰਦ★ ॥ ਸੇਸ ਸਹਸ ਮੁਖ ਰਟਤ. ਤਊ ਨਹੀਂ ਪਾਵਤ ਪਾਰਾ ॥
ਏਕ ਜੀਹ ਕਿਆ ਕਥੇ ? ਪ੍ਰਭੂ ਗਤਿ ਅਲਖ ਅਪਾਰਾ ॥
ਨਿਗਮ[1] ਨੇਤ ਨਿਤ ਕਹਿਤ, ਲਹਿਤ ਨਹੀਂ ਅੰਤ ਤੁਮਾਰਾ ॥
ਕਵਨ ਬਿਚਾਰਾ ਜੰਤੁ, ਏਹ ? ਗੁਨ ਤੋਹਿ ਉਚਾਰਾ ? ॥
ਸਾਤ-ਸਿੰਧੁ ਮਸ[2] ਹੋਵਈਂ, ਕਲਮ ਹੋਹਿ ਬਨਰਾਇ ॥
ਬਸੁਧਾ[3] ਕਾਗਦ ਹੋਇ ਜੌ. ਹਰਿ ਜਸ ਲਿਖਨ ਨ ਜਾਇ★ ॥ ੧੩੭ ॥

ਦੋਹਰਾ ॥ ਦਯਾ ਰੂਪA ਮਾਯਾ ਹਰੀ, ਰਿਧਿ ਸਿਧਿ ਕੀ ਖਾਨ ॥
ਪਰਮਾਨੰਦ[4] ਪਰਮਾਤਮਾ, ਕਵਲਾ ਬ੍ਰਹਮ ਸੁ-ਗਿਆਨ[5] ॥ ੧੩੮ ॥
ਚਿੰਤਾਮਨਿ[6] ਚੰਚਲ ਚਪਲ, ਚਿਤ ਚੋਖੇ ਚਿਤ ਭੀਰ[7] ॥
ਚਰਨ-ਕਮਲ ਆਨੂਪ ਜਿਹ, ਸਿਧਿਤਾ-ਸਿਧਿ ਗੰਭੀਰ[8] ॥ ੧੩੯ ॥

---

੧. ਵੇਦ, ਵੇਦਾਂ ਦਾ ਮੰਤ੍ਰ ਭਾਗ । ੨. ਸਿਆਹੀ । ੩. ਧਰਤੀ । ੪. ਮਹਾ ਆਨੰਦ ਰੂਪ ਪਰਮੇਸ਼ੁਰ । ੫. (ਕਵਲਾ) ਲੱਛਮੀ (ਮਾਯਾ; ਤੇ ਬ੍ਰਹਮ ਨੂੰ ਗਿਆਨ) ਜਾਣੋ । ੧੬. ਰੋਗਾਂ ਦੀ ਨਾਸ਼ਕ ਇਕ ਮਣੀ (ਰੂਪ) । ੧੭. ਚਿੱਤ ਨੂੰ (ਭੀਰ) ਬਹੁਤ (ਚੋਖੇ) ਉੱਚਾ ਕਰਨ ਵਾਲਾ (ਚਿਤ) ਚੈਤਨਤ (ਬ੍ਰਹਮ) ਹੈ । ੧੮. ਗੰਭੀਰ ਸਿੱਧੀਆਂ ਦੀ (ਸਿਧਿਤਾ) ਪ੍ਰਾਪਤੀ ਕਰਵੌਣ ਵਾਲੀ ਹੈ, (ਸਿਧਿਤਾਸਿਧਿ) ਸਿਧਿਤਾ ਤੇ ਅਸਿੱਧਤਾ ਵਿੱਚ ਵੀ (ਗੰਭੀਰ) ਡੂੰਘੀ ਹੈ।

A ਪਾਂ:—'ਦਇਆਲ ਰੂਪ' ਵੀ ਹੈ । ਅਰਥਾਂ ਵਿੱਚ ਵੀ ਕੋਈ ਫਰਕ ਨਹੀਂ ਪੈਂਦਾ 'ਅਸਲ ਪਾਠ ਕਿਹੜਾ ਹੈ ?' ਇਹ ਨਿਸ਼ਚਯ ਨਹੀਂ ਹੋ ਸਕਦਾ । ਸ੍ਰ. ਬ. ਕਾਨ੍ਹ ਸਿੰਘ ਜੀ ਨਾਭਾ ਦੀ ਬੀੜ ਤੇ ਸਾਡੀ ਬੀੜ ਦਾ ਬਹੁਤ ਭੇਦ ਇਹੋ ਜਿਹਾ ਹੋਰ ਵੀ ਹੈ ।

*ਛੰਦਅੰਕ ੧੩੪ ਅਤੇ ੧੩੬ ਦੀਆਂ ਦੋ ਦੋ ਤੁਕਾਂ ਲਿਖਾਰੀਆਂ ਤੋਂ ਭੁਲ ਨਾਲ ਨਹੀਂ ਲਿਖੀਆਂ ਗਈਆਂ । ਦੂਜੀ ਥਾਂ ਨਕਲ ਕਰਨ ਵਾਲਿਆਂ ਨੇ ਸਿਰਲੇਖ 'ਸਵੈਯਾ' ਗਲਤ ਲਿਖ ਕੇ ਰਹੀਆਂ ਹੋਈਆਂ ਤੁਕਾਂ ਨੂੰ ਭੁਲੌਣ ਦੀ ਕੋਸ਼ਸ਼ ਕੀਤੀ ਹੋਈ ਹੈ । ਪਿੰਗਲਾਂ ਤੋਂ ਅਨਜਾਣਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਨੂੰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਸਰਬਲੋਹ ਜੀ ਵਿਚ ਬਹੁਤ ਹੀ ਅਸ਼ੁੱਧ ਕਰ ਦਿਤਾ ਹੋਇਆ ਹੈ । ਜੇ ਏਸ ਹੀ ਛੰਦ ਨੂੰ ਸ਼ੁੱਧ ਮੰਨਿਆ ਜਾਵੇ ਤਾਂ ਪਿੰਗਲ ਦੀ ਕ੍ਰਿਆਨੁਸਾਰ 'ਰੋਲਾ' ਸੰਗਯਾ ਹੈ । ਮੈਂ (ਸ੍ਵਾਮੀ ਹਰਿਨਾਮ ਦਾਸ ਉਦਾਸੀਨ) ਨੇ ਛੰਦਾਂ ਦੇ ਸਿਰਲੇਖ ਸ਼ੁੱਧ ਕਰਕੇ ਲਿਖੇ ਹਨ ।

★ ਬਚਿਤ੍ਰ ਨਾਟਕ ਦੇ ਅਧਯਾਯ ੧ ਵਿੱਚ 'ਕਾਗਦ ਦੀਪ ਸਭੈ ਕਰ ਕੈ, ਅਰੁ ਸਾਤ ਸਮੁੰਦ੍ਰਨ ਕੀ ਮਸ ਕੈ ਹੌਂ ਕਾਟਿ ਬਨਾਸਪਤੀ ਸਗਰੀ, ਲਿਖਬੇ ਹੂੰ ਕੇ ਲੇਖਨ ਕਾਜ ਬਨੈ ਹੌਂ ॥ ਸਾਰਸੁਤੀ ਬਕਤਾ ਕਰ ਕੈ, ਜੁਗ ਕੋਟ ਗਨੇਸ ਕੇ ਹਾਥ ਲਿਖੈ ਹੌਂ ॥ ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੋ ਪ੍ਰਭੁ ਨੈਕੁ ਰਿਝੈ ਹੌਂ ॥ ੧੦੧ ॥ (ਬਚਿਤ੍ਰ ਨਾਟਕ ਅ. ੧) ਦੇ ਸਵਯੇ ਅਤੇ ਸ੍ਰੀ ਕਬੀਰ ਜੀ ਦੇ ਸ਼ਲੋਕ 'ਕਬੀਰ ਸਾਤ ਸਮੁੰਦਹਿ ਮਸੁ ਕਰਉ, ਕਲਮ ਕਰਉ ਬਨਿਰਾਇ ॥ ਬਸੁਧਾ ਕਾਗਦ ਜਉ ਕਰਉ; ਹਰਿ ਜਸ ਲਿਖਨੁ ਨ ਜਾਇ ॥ ੮੧ ॥ ਦਾ ਭਾਵ ਏਸ ਨਾਲ ਮਿਲਦਾ ਹੈ ।

ਪਰਮਜੋਤਿ ਪੂਰਨ ਪ੍ਰਭੂ, ਮਾਯਾ-ਬਪੁ ਕਰਤਾਰ
ਚਿਰਜੀਵਨ ਅਨੁਭਉ ਸਦਾ, ਦਾਤਾ ਸਕਲ ਸੰਸਾਰ ॥ ੧੪੦ ॥

ਕਾਮ-ਕਲੇਵਰ[੧] ਮੈਨ-ਬਪੁ, ਛਬਿ-ਸੁੰਦਰ ਮੋਹਨ-ਜਗਤਿ*
ਕਵਲ-ਨੈਨ ਪੰਕਜ-ਪਦਮ[੨], ਭਗਤਿ-ਵਛਲ ਰੱਛਕ-ਭਗਤਿ* ॥ ੧੪੧ ॥
ਨਿਰਬਿਕਾਰ ਨਿਹਕਾਮ[੩], ਸਦਾ ਜੈ ਮੰਗਲ ਰੂਪੰA ★
ਚਿਤਾਨੰਦ[੪] ਨਿਰਦ੍ਵੈਖ[੫], ਜਗਤਪਿਤ ਅਲਖ-ਸਰੂਪੰA[੬] ★

...॥ ੧੪੨ ॥

ਛਪਯ ਛੰਦ ॥ [੭]ਕੋਟ ਮਨੋਜ ਨ-ਤੁਲਤ, ਜਾਸੁ ਅਤਿ-ਛਬਿ ਦੁਰ ਜ੍ਵਾਲਾ[੭]
[੮]ਮ੍ਰਿਗ ਕੋਟਿਕ ਦ੍ਰਿਗ ਹਿਰਤ, ਲਜਿਤ ਨਹੀਂ ਸਮਤੁ ਸ੍ਵਾਲਾ[੮]B
ਕਟਿ ਕੇਹਰਿ-ਕੋਟਿਕ ਜੁਰਤ, ਨਹੀਂ ਤੁਲਜ-ਅਮਾਵਤ[੯] ॥

---

੧. ਕਾਮ ਵਾਂਗੂ ਸੋਹਣੇ ਰੂਪ ਵਾਲਾ। ੨. (ਪੰਕਜ) ਕਮਲਾਂ ਵਾਂਗੂ ਚਰਨਾਂ ਵਾਲਾ। ੩. ਕਾਮਨਾ ਤੋਂ ਬਿਨਾਂ। ੪. ਪ੍ਰਸੰਨ ਚਿਤ. ਦਿਲ ਖੁਸ਼। ੫. ਈਰਖਾ ਤੋਂ ਬਿਨਾਂ, ਮਿਤ੍ਰ। ੬. ਨਾ ਜਾਣੇ ਜਾਣ ਵਾਲੇ ਸਰੂਪ ਵਾਲਾ। ੭. (ਜ੍ਵਾਲਾ) ਅੱਗ ਦੀ ਲਾਟ ਨੂੰ ਵੀ (ਦੂਰ) ਮਾਤ ਕਰਨ ਵਾਲੀ, ਜਿਸਦੀ ਮਹਾ ਸੋਭਾ ਹੈ (ਉਸ ਨਾਲ) ਕ੍ਰੋੜਾਂ (ਮਨੋਜ) ਕਾਮ ਵੀ ਨਹੀਂ (ਤੁਲਤਿ)ਪੁਜਦੇ। ੮. (ਕਾਲ ਦੇ, ਨੇਤ੍ਰ, ਕ੍ਰੋੜਾਂ ਮ੍ਰਿਗਾਂ ਨੂੰ ਹਿਰਤ)ਚੁਰਾ ਲੈਂਦੇ ਹਨ।(ਕਿਉਂਕਿ ਕਾਲ ਦੇ ਨੇਤ੍ਰ ਦੀ,(ਸ੍ਵਾਲਾ,ਲਾਟ (ਜੋਤਿ)ਦੇ ਬਰੋਬਰ ਨ ਹੋਣ ਤੋਂ (ਹਰਨ-ਯਾ ਹਰਨਾਂ ਦੇ ਨੇਤ੍ਰ)ਸ਼ਰਮਸਾਰ ਹੁੰਦੇ ਹਨ।੯. ਬਰੋਬਰ ਮਾਉਂਦੇ।

Aਇਨ੍ਹਾਂ ਦੋਹਾਂ ਪੰਕਤੀਆਂ ਦੇ ਅੰਤਜਾਨੁਪ੍ਰਾਸ, ਰੂਪੀ, 'ਸਰੂਪੀ' ਰੂਪ ਨਾਲ ਵੀ ਮਿਲਦੇ ਹਨ। ਇਹੋ ਜਹੇ ਭੇਦ ਪੁਰਾਣੀਆਂ ਲਿਖਤਾਂ ਵਿੱਚ ਬਹੁਤ ਭ੍ਰਮ ਪੌਂਦੇ ਹਨ। ਤੁਕਾਂਤਾਂ ਦੀਆਂ ਡੰਡੀਆਂ ਤੇ ਬਿੰਦੂਆਂ ਮਿਲਕੇ ਬਿਹਾਰੀਆਂ ਪੜੀਆਂ ਜਾਸਕਦੀ ਹਨ। ਤੁਕ ਦੇ ਅੰਤ ਦੀਆਂ ਪ੍ਰੰਤੂ ਬਿਹਾਰੀਆਂ ਨਾਲ ਤਿੰਨ ਡੰਡੀਆਂ ਹੁੰਦੀਆਂ ਹਨ। B ਪਾ:- ਜ੍ਵਾਲਾ

*ਮਾਲੂਮ ਪੈਂਦਾ ਹੈ ਕਿ ਇਹ ਪੰਗਤੀਆਂ ਛਪਯ ਦੇ ਅੰਤ ਦੀਆਂ ਹਨ। ਇਹਨਾਂ ਤੁਕਾਂ ਦੀ ਲਯ ਦੋਹੇ ਵਿੱਚ ਵਿਸ਼ਮਤਾ ਦੋਸ਼ ਰਖ ਕੇ ਚਲਦੀ ਹੈ। ਇਸ ਵਾਸਤੇ ਇਹ ਦੋਹਰਾ ਨਹੀਂ।

★ਮਾਲੂਮ ਪੈਂਦਾ ਹੈ ਕਿ ਇਸ ਛੰਦ ਦਾ ਪਾਠ ਵਿਗੜਿਆ ਹੋਇਆ ਹੈ। ਇਹ ਛਪਯ ਦੀਆਂ ਪ੍ਰਾਰੰਭਕ ਪੰਗਤੀਆਂ ਹਨ। ਮੇਰਾ ਖਯਾਲ ਹੈ ਕਿ ਬਾਕੀ ਚਾਰ ਪੰਗਤੀਆਂ ਸਾਨੂੰ ਕਿਤਜੋਂ ਜ਼ਰੂਰ ਮਿਲ ਜਾਣਗੀਆਂ। ਖੋਜ ਜਾਰੀ ਹੈ।

ਕੋਟਿ-ਸਸਿਨ ਕੀ ਕਲਾ, ਦੇਖ ਉਡਗਨ-ਛਬਿ ਲਾਵਤ[1] ॥
ਮਹਾਰਾਜ-ਰਾਜਾ ਮਹਾਨ, ਕਦਲੀ-ਜੰਘ ਕਰਪੂਰ-ਗਤਿ[2] ॥
ਆਜਾਨੁ-ਬਾਹੁ[3], ਸੀਤਲ-ਸੁਗੰਧ[4] ਕਲਪ ਬ੍ਰਿਛ ਛਬਿ ਦੇਹਿ-ਦੁਤਿ[5] ॥
ਸ੍ਰੀ ਮਾਯਾ ਮੁਖ ਕਰੋ ਉਚਾਰ ॥ ਦਰਿਦ੍ਰ-ਸਾਗਰ ਤੇ ਉਤਰੋ ਪਾਰ ॥ ੧ ॥ ਰਹਾਉ ॥ ੧੪੩ ॥

ਦੋਹਰਾ ॥
ਜੈ ਮੰਗਲ ਕੰਤੂਹਲੀ[6] ਮਾਯਾ ਮੁਦਿਤ[7] ਸਰੂਪ
ਹਰਖਵੰਤ ਸੁ-ਦਯਾਲ ਹਰਿ, ਬਿਧਨਾ[8] ਬ੍ਰਹਮ ਅਨੂਪ ॥ ੧੪੪ ॥

ਛਪਯ ਛੰਦ ॥
ਕ੍ਰਿਪਾ-ਸਿੰਧੁ ਭਉਹਰਨ, ਅਘਨ-ਕੀ-ਪੁੰਜ-ਖਪੱਯਾA
ਖਲ-ਖੰਡਨ, ਜਗ-ਤਰਨ[9], ਅਮਰਪਦ[10] ਅਮਰ-ਗੁਸੱਯਾ[11]A
ਕਾਲਕੂਟ-ਕਲ-ਡਾਰ[12], ਕਲਹ-ਨਾਸਨ ਕਲ-ਘੱਯਾ[13]A
ਜਗਬੰਦਨ, ਜਗਨਾਥ, ਪ੍ਰਜਾ-ਪ੍ਰਤਿਪਾਲ-ਕਰੱਯਾA ॥
ਕ੍ਰਿਪਾਸਿੰਧੁ ਕਰਨਾਨਿਧੀ, ਦਾਤਾ, ਦੀਨ-ਦਯਾਲ ॥
ਪਤਿਤ-ਤਰਨ[13], ਤਾਰਨ ਤਰਨ[14], ਜਗਬੰਦਨ ਹਰਿ ਜ੍ਵਾਲ ॥ ੧੪੫ ॥

ਛਪਯ ਛੰਦ ॥
ਬੇਦ ਬਿਰੰਚ[15], ਨਿਤ ਪੜਤ, ਪਵਨ ਸਦ ਬਾਰ-ਬੁਹਾਰਤ[16]* ॥
ਸੁਰ-ਤੇਤੀਸਾ[17] ਸੇਵ, ਚਵਰ ਸੁਰਪਾਲ[18] ਢੁਰਾਵਤ* ॥
ਜੱਖ, ਕਿੰਨਰ ਧੁਨਿ-ਭਰਤ[19], ਬਨਸਪਤਿ ਫੂਲ ਚੜਾਵਤ
ਐਰਾਪਤਿ ਨਿਤ ਭਰਤ-ਪਾਨ[20], ਮਾਯਾ[21] ਨਹਿ ਲਾਵਤ ॥
ਸਗਲ ਜੀਅ ਬੰਦਤ-ਪੰਕਜ-ਚਰਨ, ਨਿਤਨਿਤਹ ਧਯਾਵਤ ॥
ਕਵਨ ਕਵਨ ਨਾਹੀ ਤਰਯੋ ? ਸ੍ਰੀ ਮਾਯਾ ਜਸ ਗਾਵਤ ? ॥ ੧੪੬ ॥

---

੧. ਕ੍ਰੋੜਾਂ ਚੰਦ੍ਰਮਾ ਦੀਆਂ ਕਲਾਂ (ਕਾਲ ਨੂੰ) ਵੇਖਕੇ (ਆਪਣੇ ਉਤੇ) ਤਾਰਿਆਂ ਦੀ ਛਬਿ ਨੂੰ (ਲਾਵਤ)ਲੈ ਔਂਦੀਆਂ ਹਨ (ਭਾਵ:-ਥੋੜੇ ਪ੍ਰਭਾਵ ਵਾਲੇ ਹੋ ਜਾਂਦੇ ਹਨ)। ੨. ਕਪੂਰ ਦੀ(ਸੁਗੰਧੀ ਵਾਂਗੂ) (ਗਤਿ) ਉਡੱਨ ਵਾਲਾ । ੩. ਗੋਡਿਆਂ ਤੱਕ ਬਾਹਾਂ ਵਾਲਾ। ੪. ਠੰਢੀ (ਸੁਗੰਧ) ਸ਼ੋਭਾ ਵਾਲਾ । ੫. ਸ਼ਰੀਰ ਦੀ ਚਮਕ, ਕਲਪ-ਬ੍ਰਿਛ ਦੀ ਛਬਿ ਵਾਂਗੂ (ਸਭ ਕਲਪਨਾ ਪੂਰੀਆਂ ਕਰਨ ਵਾਲੀ) ਹੈ। ੬. ਖੁਸ਼ੀਆਂ ਕਰਨ ਵਾਲੀ ੭, ਖੁਸ਼, ਪ੍ਰਸੰਨ । ੮. ਫਲ ਦੇਣ ਵਾਲਾ, ਰਚਨਹਾਰ। ੯. ਸੰਸਾਰ ਨੂੰ (ਤਰਨ) ਉੱਚਿਆਂ ਕਰਨ ਵਾਲਾ। ੧੦. ਅਮਰ ਪਦਵੀ ਵਾਲਾ। ੧੧. ਨਾ ਮਰਨ ਵਾਲਾ(ਗੁਸੱਯਾ)ਜਗਤ ਦਾ ਮਾਲਿਕ । ੧੨.(ਕਾਲਕੂਟ)ਜ਼ਹਿਰ ਦੀ (ਕਲ)ਸ਼ਕਤੀ ਨੂੰ (ਡਾਰ)ਦੂਰ ਕਰਨ ਵਾਲਾ। ੧੩. (ਕਲ)ਮਾਯਾ ਦਾ (ਘੱਯਾ) ਨਾਸ ਕਰਨ ਵਾਲਾ। ੧੩. ਨੀਵਿਆਂ ਨੂੰ ਉੱਚੇ ਕਰਨ ਵਾਲਾ । ੧੪. (ਤਰਨ) ਜਹਾਜ਼ ਵਾਂਗੂ ਤਾਰਨ ਵਾਲਾ । ੧੫. ਬ੍ਰਹਮਾ। ੧੬. ਦਰਵਾਜ਼ਾ ਝਾੜਦੀ ਹੈ। ੧੭. ਤੇਤੀ ਹੀ ਦੇਵਤੇ। ੧੮, ਇੰਦ੍ਰ। ੧੯. (ਧੁਨਿ ਭਰਤ) ਉਸਤਤਿ ਕਰਦੇ ਹਨ। ੨੦. ਪਾਣੀ ਭਰਦਾ ਹੈ। ੨੧. ਬਹਾਨਾ, ਦੇਰ, ਢਿਲ ।

A ਇਸ ਛੰਦ ਦੇ ਅੰਤਯਾਨੁਪ੍ਰਾਸ "ਖਪਈਆ, ਗੁਸਈਆ, ਘਈਆ ਤੇ ਕਰਈਆ" ਵੀ ਲਿਖੇ ਹੋਏ ਮਿਲਦੇ ਹਨ । ਉੱਚਾਰਨ ਤੇ ਅਰਥਾਂ ਵਿੱਚ ਕੋਈ ਭੇਦ ਨਹੀਂ । ਕੇਵਲ ਲਿਖਤ ਭੇਦ ਹੀ ਹਨ। *ਅੰਤਯਾਨੁਪ੍ਰਾਸ ਸਮ ਨਹੀਂ ।

ਦੋਹਰਾ* ॥ ਮੁਕਤ-ਸਿੰਧੁ, ਸਾਗਰ-ਧਨੀ[1], ਅਚਲ ਅਥਾਹ, ਗੰਭੀਰ[2]
ਕਨਕ, ਰਤਨ, ਮੁਕਤਾ[3] ਸਕਲ, ਸੋਭਾ ਗੁਨੀ-ਗਹੀਰ[4] ॥੧੪੭*॥

ਸਲੋਕ* ॥ ਰਿਧਿ, ਸਿਧਿ, ਨਵ-ਨਿਧਿ ਹਰਿ, ਸਭ-ਬਿਧਿ ਪੂਰਨ ਦੇਵ
ਦਾਤਾ, ਭੁਗਤਾ, ਦੇਨਹਾਰ[5], ਘਟਿ ਘਟਿ ਅਲਖ ਅਭੇਵ ॥ ੧੪੮* ॥

ਦੋਹਰਾ ॥ ਸਫ਼ਲ-ਰੂਪ ਫਲ-ਦਾਇਨੀ, ਬਿਘਨ-ਬਿਨਾਸਨਿ ਰਾਮ ॥
ਸਫਲ-ਦਰਸ, ਸੰਕਟ-ਹਰਨ, ਸੁਖ-ਦਾਇਕ ਸੁਖ-ਧਾਮ ॥ ੧੪੯ ॥
ਮੰਗਲ-ਮੁਦਿਤ-ਸਰੂਪ ਜਿਹ, ਭਵਨਿਧਿ[6] ਤਾਰਨਹਾਰ ॥
ਮੁਕਤਿ-ਰੂਪ, ਅਪਦਾ-ਹਰਨ, ਦਾਤਾ, ਦਰਦ-ਨਿਵਾਰ ॥ ੧੫੦ ॥
ਸੁਖਿ-ਸੰਪਤਿ-ਨਿਧਿ[7], ਮੁਕਤ-ਕਰ[8], ਕੁਮਤਿ-ਬਿਨਾਸਨ ਰਾਇ ॥
ਅਪਦ ਹਰਨ, ਸੰਪਦ-ਧਰਨ[9], ਦੁਖੀਆ-ਦੀਨ-ਸ਼ਹਾਇ ॥ ੧੫੧ ॥
ਸੁਖ—ਸਾਗਰ, ਨਾਗਰ-ਨਵਲ[10], ਕਵਲ-ਨੈਨ ਸਤ—ਰੂਪ[11]
ਤਿਮਰ-ਬਿਨਾਸਨ[12] ਅਘ-ਹਰਨ, ਮਾਯਾ ਅਛਲ-ਸਰੂਪ[13] ॥ ੧੫੨ ॥

ਸੋਰਠਾ ॥ ਕਰ ਗਹਿ ਲੇਹੁ ਉਬਾਰ, ਦਰਿਦ੍ਰ-ਰੂਪ-ਭਵ-ਸਿੰਧੁ ਤੇ ॥
ਅੰਚਲ[14] ਦੇਹੁ ਦਯਾਲੁ, ਅਪਦ-ਕੂਪ[15] ਮਹਿ ਬੂਢਤੇ ॥ ੧੫੩ ॥

ਤ੍ਰਿਭੰਗੀਛੰਦ ॥ ਸ੍ਰੀ ਨਮੋ ਭਵਾਨੀ, ਲੋਕਾਂ-ਰਾਨੀ, ਪ੍ਰਭੰ ਮੁਰਾਰੀ, ਜਯ ਚੰਡੀ ॥
ਤ੍ਰੈਭੁਵਨੰ-ਦਾਤਾ, ਜਗ-ਪਿਤੁ-ਮਾਤਾ, ਜੁਗਤਿ-ਬਿਧਾਤਾ[16], ਭਯ-ਖੰਡੀ[17] ॥
ਸ਼ਤ੍ਰੁਨ-ਦਲ-ਹੰਤੀ[18], ਅਸੁਰ-ਮਥੰਤੀ[19], ਜ੍ਵਾਲ ਜਯੰਤੀ[20], ਰਿਪੁ-ਡੰਡੀ[21]
ਮਹਿਖਾਸੁਰ-ਮਾਰਨਿ, ਦੁਸ਼੍ਟ-ਪ੍ਰਜਾਰਨਿ,[22] ਪਤਿਤ-ਉਧਾਰਿਨA ਜਗ-ਮੰਡੀ[23] ॥ ੧੫੪॥

---

੧. (ਧਨ ਦਾ) ਸਮੁੰਦਰ ਵਰਗਾ ਧਨੀ। ੨. ਗਹਿਰਾ, ਡੂੰਘਾ। ੩, ਮੋਤੀ। ੪. ਗੁਣਾਂ ਦਾ (ਗਹੀਰ, ਸਮੁੰਦਰ। ੫. ਆਹਾਰ ਦੇਣ ਵਾਲਾ, ਵਰਤਾਵਾ, ਰਸੋਈਆ । ੬. ਸੰਸਾਰ ਰੂਪ ਸਮੁੰਦ੍ਰ । ੭. ਸੁਖ ਤੇ ਸੰਪਤਿ ਰੱਖਣ ਵਾਲਾ, ਧਨੀ। ੮. ਮੁਕਤ ਕਰਨ ਵਾਲਾ। ੯. (ਸੰਪਦ) ਪਦਾਰਥਾ ਨੂੰ ਰਖਣ ਵਾਲਾ, ਧਨਵਾਨ ੧੦. ਨਵੀਂ ਤੇ (ਨਾਗਰ) ਚਤੁਰ ਇਸਤ੍ਰੀ। ੧੧. ਸੱਚ ਸਰੂਪ ਵਾਲਾ ੧੨. ਹਨੇਰੇ (ਅਗਯਾਨ) ਨੂੰ ਨਾਸ ਕਰਨ ਵਾਲਾ। ੧੩.'ਅਛਲ) ਸਮੂਹ ਰੂਪਾਂ ਵਾਲੀ ੧੪. ਪੱਲਾ, ਕਪੜਾ, ਪੜਦਾ, ਵਯਾਹ ਵੇਲੇ ਇਸਤ੍ਰੀ ਤੇ ਪਤਿ ਨਾਲ ਜੜਿਆ ਹੋਇਆ ਪਰਨਾਂ। ੧੫. ਬਿਪਤਾ ਰੂਪ ਖੂਹ। ੧੬. ਯੁਕਤੀ ਨਾਲ ਫਲ ਦੇਣ ਵਾਲਾ। ੧੭. (ਭਯ) ਡਰ ਨਾਸ ਕਰਨ ਵਾਲੀ। ੧੮. ਦੁਸ਼ਮਣਾ ਦੇ ਦਲਾਂ ਨੂੰ (ਹੰਤੀ) ਮਾਰਨ ਵਾਲੀ। ੧੯. ਦੈਤਾਂ ਨੂੰ (ਮਥੰਤੀ) ਰਿੜਕ ਸੁੱਟਣ ਵਾਲੀ। ੨੦. ਜਿਤਣ ਵਾਲੀ ਅਗਨਿ, ਅੱਗਿ ਦੀ ਧੁਜਾ। ੨੧. ਦੁਸ਼ਮਣਾਂ ਨੂੰ ਦੰਡ ਦੇਣ ਵਾਲੀ । ੨੨. ਦੁਸ਼ਟਾਂ ਨੂੰ ਸਾੜਨ ਵਾਲੀ। ੨੩. ਜਗਤ ਵਿੱਚ ਮਨਣ ਯੋਗ

*ਸਮਾਧਾਂ (ਸੰਗਰੂਰ) ਵਾਲੀ ਬੀੜ ਵਿੱਚ ਛੰਦਾਂਕ ੧੪੭ ਦੇ ਸਿਰਲੇਖ ਵਿੱਚ ਹੀ 'ਦੋਹਰਾ ਸਲੋਕ' ਆਇਆ ਹੈ। ਲਾਇਬ੍ਰੇਰੀ ਅਤੇ ਸ੍ਰੀ ਨਾਨਕਿਆਣੇ (ਸੰਗਰੂਰ) ਵਾਲੀਆਂ ਬੀੜਾਂ ਵਿਚ ਛੰਦਾਂਕ ੧੪੭ ਅਤੇ ੧੪੮ ਦੇ ਸਿਰਲੇਖ ਹੀ ਨਹੀਂ ਹਨ। ਮਟਖਨ੍ਹੇ (ਬਹਿੜਾਯਚ ਯੂ. ਪੀ.) ਵਾਲੀ ਬੀੜ ਵਿੱਚ ਉਪਰੋਕਤ ਰੂਪ ਹੈ। A ਪਾ.—ਉਧਾਰੀ।

ਨਰਕਾਨਿ-ਨਿਵਾਰਨਿ,ਅਧਮ-ਉਧਾਰਨਿ[1] ਕਿਲਬਿਖ-ਵਾਰਨਿ[2],ਜਯ ਮਾਯਾ ॥
ਕ੍ਰਿਪਾਲੁ ਕ੍ਰਿਪਾਲਾ, ਦੀਨ ਦਯਾਲਾ, ਸ੍ਰੀ ਬਨਮਾਲਾ-ਜਸ ਛਾਯਾ[3] ॥
ਅਕਲੰਕ-ਸਰੂਪੰ, ਅਛਲਸ-ਭੂਪੰ[4] ਸੁਖ-ਨਿਧਿ-ਕੂਪੰ, ਹਰਿ ਰਾਯਾ ॥
ਬੰਦਾਨ-ਖਲਾਸੀ[5], ਪ੍ਰਭੁ ਅਬਿਨਾਸੀ, ਘਟਿ ਬਾਸੀ, ਸੁਖ ਦਾਯਾ ॥੧੫੫॥
ਜੈ ਜੈ ਜਗਬੰਦਨਿ, ਦੁਸ੍ਟ-ਨਿਕੰਦਨਿ, ਅਸੁਰ-ਬਿਹੰਡਣਿ[6], ਗੂੜ ਗਤੇ[7] ॥
ਪਾਪਾਨ-ਬਿਨਾਸਨਿ, ਕਿਲਬਿਖ-ਨਾਸਨਿ, ਦਈਤ-ਸੰਤਾਪਨਿ, ਅਚਲ-ਮਤੇ[8] ॥
ਸੁੰਭਾਸੁਰ-ਹੰਤਾ, ਮੁੰਡ-ਦਲੰਤਾ, ਚੰਡ-ਮਥੰਤਾ, ਆਦਿ-ਸਤੇ[9] ॥
ਸ੍ਰੀ ਆਦਿ-ਕੁਮਾਰੀ, ਸ਼ਤ੍ਰ-ਸੰਘਾਰੀ, ਭਵਨਿਧ-ਤਾਰੀ, ਪ੍ਰਾਨ-ਪਤੇ ॥੧੫੬॥

ਅਬਿਚਲ-ਅਵਾਸੀ[10], ਜੋਤਿ ਪ੍ਰਕਾਸੀ, ਬ੍ਰਹਮ-ਨਿਵਾਸੀ[11] ਪ੍ਰਭੁ ਪੂਰਨ ॥
ਅੰਮ੍ਰਿਤ-ਗਤ[12] ਦਰਸਨ,ਸੁਫਲ ਸੁਪਰਸਨ, ਜੈ ਨਿਤ ਦਰ ਸਨ-ਰਿਪੁਚੂਰਨ[13] ॥
ਰਕਤਾਸੁਰ-ਖੰਡਨਿ, ਧੂਮ੍ਰ-ਬਿਧੁੰਸਨਿ[14], ਜੈ ਜਗ-ਮੰਡਨਿ, ਬਿਧਿ-ਪੂਰਨ ॥
ਜੈ ਤੇਜ-ਪ੍ਰਤਾਪੀ, ਸਰਬੰ-ਬਜਾਪੀ, ਅਜਪਾਜਾਪੀ[15], ਜਸ ਪੂਰਨ ॥ ੧੫੭ ॥
ਜੈ ਜੈ ਕਲਜਾਨੀ, ਆਦਿ ਭਵਾਨੀ, ਮਧੁ-ਮ੍ਰਿਦੁ-ਬਾਨੀ[16] ਜੈ ਹਰਿਯੰ ॥
ਭਵ-ਆਨੰਦ-ਕੂਪੰ[17], ਦਯਾਲ ਸਰੂਪੰ, ਬ੍ਰਹਮ ਅਨੂਪੰ, ਸੁਭ[18] ਕਰਿਯੰ ॥
ਅਨਹਦ ਨਦੋ[19]ਬਾਨੀ, ਜ੍ਵਾਲਾ ਰਾਨੀ, ਸੁਖਨਿਧਿ ਧਾਨੀ, ਜਸ-ਭਰਿਯੰ[20] ॥
ਸ਼ਾਹਨ-ਸ਼ਹ-ਸ਼ਾਹੰ, ਜਗਤ-ਪਨਾਹੰ[21], ਕੇਸਰਿ-ਬਾਹੰ[22], ਜਗ ਤਰਿਯੰ ॥੧੫੮॥
ਜੈ ਜੈ ਜੈ ਮਾਯਾ, ਦਾਸ-ਸਹਾਯਾ, ਅਲਖ ਲਖਾਯਾ, ਆਦਿ ਹਰੀ ॥
ਕਿਰਪਾਨਿਧਿ ਸ੍ਵਾਮੀ, ਅੰਤਰਜਾਮੀ, ਸੁਰਪੁਰ-ਧਾਮੀ-ਰੱਛ-ਕਰੀ[23] ॥
ਕਲਜਾਨ-ਕਰੰਤੀ, ਊਨ-ਭਰੰਤੀ, ਅਛਲ ਅਨੰਤੀ[24], ਦੋਖ-ਜਰੀ[25] ॥
ਪਰਮੰ ਪਾਵਿਤ੍ਰਾ, ਜਾਪ ਗਾਯਤ੍ਰਾ[26], ਸ਼ਜਾਮ ਸਾਵਿਤ੍ਰਾ[27], ਧਰਮ-ਧਰੀ ॥ ੧੫੯ ॥

---

੧. ਨੀਚਾਂ ਨੂੰ ਉੱਚਿਆਂ ਕਰਨ ਵਾਲੀ । ੨. ਪਾਪਾਂ ਨੂੰ (ਵਾਰਿਨ) ਰੋਕਣ ਵਾਲੀ । ੩. ਸੋਹਣੀ ਬਨਮਾਲਾ ਰੂਪ ਯਸ (ਚੁਤਰਫੀਂ) ਛਾਇਆ ਹੋਇਆ ਹੈ. (ਤੁਲਸੀ, ਕੁੰਦ, ਮੰਦਾਰ, ਹਾਰ-ਸ਼ਿੰਗਾਰ ਤੇ ਕਮਲ ਫੁੱਲਾਂ ਦੀ ਗਿੱਟਿਆਂ ਤੱਕ ਲੰਮੀ ਮਾਲਾ ਨੂੰ ਬਨਮਾਲਾ ਕਹਿੰਦੇ ਹਨ) ।੪, ਛਲ ਰਹਿਤ (ਸੰਤਾਂ) ਦਾ ਸੁਆਮੀ । ੫. ਮੁਕਤ ਕਰਨ ਵਾਲਾ । ੬. ਦੈਂਤਾਂ ਨੂੰ ਨਾਸ਼ ਕਰਨ ਵਾਲੀ । ੭, ਹੇ ਗੁਹਜ (ਗਤੇ) ਚਾਲ ਵਾਲੇ ! ੮, ਅਟੱਲ ਮਤੇ ਵਾਲਾ ।੯. ਆਦਿ ਸੱਚ । ੧੦. ਅਵਿਨਾਸ (ਅਵਾਸੀ) ਘਰ ਵਾਲਾ । ੧੧. (ਬ੍ਰਹਮ) ਸਾਰੇ ਹੀ ਨਿਵਾਸ ਕਰਨ ਵਾਲਾ । ੧੨. ਅੰਮ੍ਰਿਤ ਵਾਂਗੂ । ੧੩. ਨਿਤਜ ਹੀ (ਦਰ) ਸ਼ੰਖ(ਸ਼ਸਤ੍ਰ) ਨਾਲ ਦੁਸ਼ਟਾਂ ਨੂੰ ਮਾਰਨ ਵਾਲੀ ਦੀ ਜੈ । ੧੪. ਧੂਮ੍ਰ-ਲੋਚਨ ਦੈਤਜ ਨੂੰ (ਬਿਧੁੰਸਨਿ) ਮਾਰਨ ਵਾਲੀ । ੧੫. ਜਾਪ ਕਰਨ ਵਾਲਿਆਂ ਨੂੰ ਜੋ ਜਾਪਦਾ ਨਹੀਂ । ੧੬. ਮਿੱਠੀ ਤੇ ਕੋਮਲ ਬਾਣੀ ਵਾਲਾ ।੧੭. (ਭਵ)ਮਨਖਾ ਜਨਮ ਦੇ ਆਨੰਦ ਦਾ ਖੂਹ । ੧੮. ਮੁਕਤ, ਕਲਜਾਣ । ੧੯. ਨਾਦ, ਸ਼ਬਦ । ੨੦. ਯਸ਼ ਦਾ ਭਰਿਆ ਹੋਇਆ । ੨੧,.ਜਗਤ ਦਾ ਆਸ਼੍ਰਯ । ੨੨. ਸ਼ੇਰ ਤੇ ਸਵਾਰ । ੨੩. (ਸੁਰਪੁਰ) ਅਮਰਾਵਤੀ ਦੇ (ਧਾਮੀ) ਘਰਾਂ ਵਾਲਿਆਂ (ਦੇਵਤਿਆਂ) ਦੀ ਰੱਖਿਆ ਕਰਨ ਵਾਲੀ ੨੪. ਛਲ ਰਹਿਤ ਤੇ ਬੇਅੰਤਤਾ ਵਾਲੀ । ੨੫ ਦੋਸ਼ਾਂ ਨੂੰ (ਜਰੀ) ਸਾੜਨ ਵਾਲੀ । ੨੬. ਗਾਯਤ੍ਰੀ ਦੇ ਜਾਪ ਵਾਂਗੂ । ੨੭. (ਸਾਵਿਤ੍ਰਾ) ਬ੍ਰਹਮਾ ਦੀ ਪਤ੍ਰੀ ਤੇ (ਸਜਾਮ) ਲਛਮੀ ।

ਅਸ੍ਰਾਯੁਧ-ਬਾਹੀ[1], ਬੋਲ-ਨਿਬਾਹੀ, ਰਿਪੁ ਦਲ ਗਾਹੀ, ਛਤ੍ਰ-ਛਿਤੇ[2] ॥
ਜਗ-ਧਰਮ-ਧੁਜਾਯੰ, ਕ੍ਰੂਰ-ਨਸਾਯੰ[3], ਪਾਪ ਪਰਾਯੰ, ਧਰਮ-ਬ੍ਰਿਤੇ
ਨਿਰਮਲ ਅੰਗ ਸੋਹੈ, ਸੁਰ-ਮੁਨਿ ਮੋਹੈ, ਦੁਸ੍ਟ-ਬਿਰੋਹੈ[4] ਸੁੱਧ-ਸਿਤੇ[5]
ਭਵ-ਤਿਮਰ-ਮਿਟਯਾ, ਅਘਨ-ਕੱਟਯਾ, ਦੂੰਦ-ਘਟੱਯਾ[6], ਰਿਧਿਨਿਧੇ ॥ ੧੯੦ ॥
ਅਮਰਾਪੁਰ[7]-ਵਾਸੀ, ਸਰਬ-ਨਿਵਾਸੀ, ਬ੍ਰਹਮ ਪ੍ਰਕਾਸੀ, ਤੁੰਦ-ਤਬੇ[8] ॥
ਘੰਟਾ ਧੁਨਿ ਬਾਜੈ, ਘਨਹਰ-ਲਾਜੈ, ਜੋਤਿ ਬਿਰਾਜੈ, ਦੁਸ੍ਟ-ਦਬੇ
ਪੰਕਜ-ਮ੍ਰਿਗ-ਨੈਨੀ ਸੁੰਦਰ-ਬੈਨੀ, ਕੰਟਕ-ਛੈਨੀ[9], ਅਦਿਤਜ-ਫਬੇ[10] ॥
ਜੈ ਜੈ ਰਿਪੁ-ਤਾਪਨਿ, ਅਸੁਰ-ਸੰਤਾਪਨਿ, ਕਿਲਬਿਖ-ਖਾਪਨਿ, ਸਾਂਤਿ ਛਬੇ ॥ ੧੯੧ ॥
ਜੈ ਜੈ ਅਬਿਨਾਸੀ, ਬ੍ਰਹਮ ਪ੍ਰਕਾਸੀ, ਸੁਖਨਿਧਿ-ਰਾਸੀ[11] ਚਵਰ ਢੁਰੇ
ਬ੍ਰਹਮਾ ਜਸ ਗਾਵੈ, ਭੇਦ ਨ ਪਾਵੈ, ਬਹੁ-ਬਿਧਿ-ਧਯਾਵ, ਅਜਰ ਜਰੇ
ਸੁਰ,ਨਰ, ਮੁਨਿ-ਬੰਦਤ,ਅਚਲ ਅਗੰਜਤ[12],ਅੰਮ੍ਰਿਤ ਰੰਜਤ[13], ਧਯਾਨ ਧਰੇ॥
ਸੁਕ, ਬਯਾਸ ਪਰਾਸਰ, ਸੇਸ ਧਰਾਧਰ[14], ਜੀਵ ਚਰਾਚਰ ਗੁਨ-ਉਚਰੇ ॥ ੧੯੨ ॥
ਸੇਵਕ-ਜਨ-ਰੱਛਕ, ਭਗਤ-ਪ੍ਰਤਯਛਕ, ਦਾਨੋ-ਭੱਛਕ[15], ਜੋਤਿ ਜਗੇ ॥
ਮੰਗਲ ਮ੍ਰਿਦ ਰੂਪੰ, ਮੁਦਿਤ-ਸਰੂਪੰ, ਦਯਾਲ ਅਨੂਪੰ, ਸਿੱਧਿ-ਮਗੇ[16] ॥
ਅਸਿਧੁਜ, ਅਸਿਧਾਰੀ, ਅਸੁਰ-ਸੰਘਾਰੀ, ਨਿਰਮਲਚਾਰੀ[17] ਪ੍ਰਾਨ-ਪਗੇ[18]॥
ਕੰਟਕ-ਕਲਿ-ਤਾਰਨਿ[19], ਕਲਹ-ਨਿਵਾਰਨ,ਜਗ ਪ੍ਰਤਿਪਾਰਨਿ, ਰੱਗ ਰਗੇ ॥ ੧੯੩ ॥
ਸੰਤਨ-ਰਛਪਾਲਕ, ਸ਼ਤ੍ਰੂਨ-ਸਾਲਕ[20], ਰਿਪੁ-ਦਲ-ਘਾਲਕ[21] ਜੋਤਿ ਦਿਪੇ ॥
ਪਯ-ਨਿਧਿ[22] ਜਗ-ਤਾਰਨਿ,ਰੋਗ-ਬਿਦਾਰਨਿ, ਕਲਿਮਲ-ਡਾਰਨਿ,ਥਾਪਥਪੇ॥

---

੧. ਅੱਠ (ਆਯੁਧ) ਸ਼ਸਤ੍ਰ (ਬਾਹੀ) ਚਲੌਣ ਵਾਲਾ, ਅੱਠ ਬਾਹਾਂ ਵਿੱਚ ਸ਼ਸਤ੍ਰਾਂ ਵਾਲੀ। ੨. ਹੇ ਧਰਤੀ ਦਾ ਛਤ੍ਰ ! ਭਾਵ—ਪੂਜਯ। ੩. (ਕਰੂਰ) ਭੈੜੇ (ਪੁਰਸ਼ਾਂ) ਨੂੰ ਭਜੌਣ ਵਾਲਾ। ੪. ਦੁਸ਼ਟਾਂ ਨਾਲ (ਬਿਰੋਹੈ) ਗੁੱਸੇ ਹੋਣ ਵਾਲਾ। ੫. ਹੇ ਨਿਰੋਲ (ਸਿਤੇ) ਨਿਰਮਲ ! ੬. ਲੜਾਈ ਨੂੰ ਘਟੌਣ ਵਾਲਾ, (ਦੁੰਦ) ਬਰੋਬਰਾਂ ਨੂੰ ਘਟ ਕਰਨ ਵਾਲਾ। ੭. ਸੁਰਗ। ੮. ਤੇਜ ਸੁਭਾਵ ਵਾਲਾ। ੯. ਦੁਖਦਾਈਆਂ ਨੂੰ ਨਾਸ਼ ਕਰਨ ਵਾਲੀ। ੧੦. ਸੂਰਜ ਵਾਂਗੂ ਫੱਬਣ ਵਾਲਾ, ਭਾਵ–ਤੇਜ ਸੁਭਾਵ ਵਾਲਾ। ੧੧. (ਰਾਸੀ) ਸਾਰੇ ਸੁਖਾਂ ਦੀ ਨਿੱਧੀ। ੧੨. (ਗੰਜ) ਅਨਾਦਰ ਤੋਂ ਬਿਨਾ, ਆਦਰ ਸਹਿਤ, ਨਾਸ਼ ਰਹਿਤ, ਅਵਿਨਾਸ਼ੀ। ੧੩. (ਅੰਮ੍ਰਿਤ) ਮੌਤ ਤੋਂ ਬਿਨਾਂ (ਦੇਵਤਿਆਂ) ਨੂੰ (ਰੰਜਤ) ਪ੍ਰਸੰਨ ਕਰਦਾ ਹੈ। ੧੪. (ਸ਼ੇਸ਼) ਹੋਰ (ਜੋ ਭੀ) ਧਰਤੀ ਦੇ ਆਧਾਰ ਰੂਪ (ਮਹਾਂਪੁਰਸ਼) ਹੋਏ ਹਨ। ੧੫. ਦੈਤਾਂ ਨੂੰ ਖਾ ਜਾਣ ਵਾਲਾ। ੧੬. ਸਿੱਧੇ ਰਾਹੇ (ਜਾਣ ਵਾਲਾ)। ੧੭. ਸੁੱਧ ਆਚਾਰ ਵਾਲੀ। ੧੮. ਪ੍ਰਾਣਾਂ ਵਿੱਚ (ਪਗੇ) ਮਿਲੇ ਹੋਏ। ੧੯. ਕਲਿਯੁਗ ਦੇ (ਕੰਟਕ) ਦੁਸ਼ਟਾਂ ਨੂੰ ਤਾਰਨ ਵਾਲੀ। ੨੫. ਵੈਰੀਆਂ ਨੂੰ (ਸੱਲਯ) ਵਿੰਨ੍ਹ ਦੇਣ ਵਾਲਾ। ੨੧. ਵੈਰੀਆਂ ਦੇ ਦਲਾਂ ਨੂੰ (ਦੂਰ) (ਘਾਲਕ) ਸੁੱਟਣ ਵਾਲਾ। ੨੨. ਸਮੁੰਦਰ।

ਸੋਭਾ ਸੁਖ ਸਾਗਰ, ਬ੍ਰਹਮ ਉਜਾਗਰ[੧], ਫਾਟੇ ਕਾਗਰ[੨], ਜਾਪ ਜਪੇ ॥
ਸੰਤਨ ਸੁਖ ਦਾਤਾ, ਜਗਤ ਬਿਧਾਤਾ, ਗਯਾਨਿਨਿ ਗਯਾਤਾ,-ਰੰਗ ਰਪੇ[੩] ॥ ੧੬੪ ॥
ਜਗਮਗ ਛਬਿ ਰਾਜੈ, ਪ੍ਰਭਾ ਬਿਰਾਜੈ, ਦੁੰਦਭਿ ਬਾਜੈ, ਜਯਤੁ ਜਯੰ ॥
ਅਦ੍ਰਿਸ਼੍ਰ ਅਗੋਚਰ, ਪਰਮ ਪਰਮੇਸੁਰA , ਸ੍ਰੀ ਜਗਤੇਸੁਰB ਸਰਬ-ਮਯੰ[੪] ॥
ਬਿਘਨਾਨਿ ਬਿਨਾਸਨਿ, ਸਭ ਦੂਖ ਨਾਸਨਿ, ਕਾਲ ਸੰਤਾਪਨਿ, ਸ਼ਤ੍ਰੁ-ਛਯੰ ॥

ਜੈ ਜੈ ਮਧੁ-ਸੂਦਨਿ, ਰੋਹ ਬਿਰੋਧਨਿ[੫], ਕਿਲਬਿਖ ਅਰਦਨ[੬], ਨਾਸ ਭਯੰ ॥ ੧੬੫ ॥
ਆਯੁਧ[੭] ਤਨ ਛਾਜਤ[੮], ਛਟਾ[੯] ਬਿਰਾਜਤ, ਕੇਹਰਿ ਗਾਜਤ, ਜੈਕਾਰਾ ॥
ਝਾਂਝਰ, ਡਫ ਬਾਜੈ, ਬਖਤਰ[੧੦] ਸਾਜੇ, ਅਤਿ ਰਨ ਮਾਚੇ, ਖਗ-ਰਾਰਾ[੧੧] ॥
ਅਸਤ੍ਰੰ ਬਾਹਤ, ਸ਼ਸਤ੍ਰ ਪ੍ਰਵਾਹਤ, ਦੁਰਜਨ ਗਾਹਤ, ਰਿਪੁ ਮਾਰਾ ॥
ਭੈਰਵ ਗਨ ਨਾਚੈ[੧੨], ਭੀਮ ਅਰਾਚੈ[੧੩], ਸ਼ੋਣਤ ਆਚੈ[੧੪], ਚਿੰਕਾਰਾ ॥ ੧੬੬ ॥
ਉਚ ਧੁਜ ਫਹਰਾਯੰ, ਸ਼ਸਤ੍ਰ ਨਚਾਯੰ, ਜੁੱਧ ਮਚਾਯੰ, ਭੀਹਾਲਾ[੧੫] ॥
ਧੂਪ, ਦੀਪ ਜਗਾਏ, ਸੁਰ, ਮੁਨਿ-ਆਏ, ਸੰਖ ਬਜਾਏ, ਖ਼ੁਸ਼ਹਾਲਾ ॥
ਸੁ-ਪੁਹਪ[੧੬] ਬਰਸਾਵਤ, ਅਛਤ[੧੭] ਲਾਵਤ, ਉਚ ਜਸ ਪਾਵਤ, ਸੁ-ਨਿਹਾਲਾ॥
ਚਮਕਤ ਅਸਿ[੧੮] ਸੁੰਦਰ, ਰਾਜ ਪੁਰੰਦਰ[੧੯], ਜੋਗ ਧੁਰੰਧਰ, ਜਯਮਾਲਾ ॥ ੧੬੭ ॥
ਘੰਟਾ ਘਨ ਗਰਜਤ, ਰਿਪੁ ਹੀ ਤਰਜਤ[੨੦] ਧੁਨਿਸੁਨਿ ਲਰਜਤ[੨੧] ਡਰਪਾਵਤ ॥
ਸੁਰ ਕੋਟਿ ਤੇਤੀਸਾ, ਬਪੁ ਚੌਬੀਸਾ[੨੨] ਬਿਸਨੁ, ਮਹੀਸਾ[੨੩] ਹਰਿ ਧਯਾਵਤ ॥
ਸੁਰ ਨਰ ਮੁਨਿ ਜਾਚਤ, ਓਦਿਕ ਆਚਤ[੨੪]C ਪ੍ਰਭੁ ਰੰਗ ਰਾਚਤ, ਗਤਿਪਾਵਤ॥
ਜੈ ਜੈ ਜਗਤਾਰਨਿ, ਮਹਿ ਪ੍ਰਤਿਪਾਰਨਿ[੨੫], ਜਗਤਿ ਉਧਾਰਨਿ, ਨਿਤਧਯਾਵਤ ॥ ੧੬੮ ॥

---

੧. ਪ੍ਰਸਿੱਧ ਤੇ (ਬ੍ਰਹਮ) ਵਯਾਪਕ । ੨. ਯਮ ਦਾ ਕਾਗਦ, ਅਮਾਲਨਾਮਾ । ੩. ਗਯਾਨਾਂ ਦੇ ਅਨੁਭਵੀ (ਉਸਦੇ) ਰੰਗ ਵਿੱਚ (ਰਪੇ) ਰੰਗੇ ਹੋਏ ਹਨ । ੪. ਸਭ ਰੂਪ, ਵਯਾਪਕ । ੫. ਵਿਰੋਧੀਆਂ ਤੇ (ਰੋਹ) ਗੁੱਸਾ ਕਰਨ ਵਾਲਾ । ੬. ਪੀੜਨਾ. ਦਲਣਾ, ਮਾਰਨਾ, ਨਾਸ ਕਰਨਾ, ਮੰਗਣਾ, ਯਾਚਨਾ । ੭. ਸ਼ਸਤ੍ਰ । ੮. ਸੱਜਦੇ, ਚੰਗੇ ਲਗਦੇ, ਸੰਜੋਂਦਾ। ੯. ਸ਼ੇਰ ਦੀ ਪੂਛ ਦੇ ਵਾਲ (ਸਟਾ), ਸ਼ੇਰ ਦੀ ਗਰਦਨ ਤੇ ਪੂਛ ਦੇ ਚਿਤਕਬਰੇ ਜਹੇ ਲੰਮੇ ਲੰਮੇ ਵਾਲ, ਬਿਜਲੀ ਵਾਂਗੂ । ੧੦. ਸੰਜੋਅ । ੧੧. ਤਲਵਾਰਾਂ ਦਾ (ਰਾਰਾ) ਝਗੜਾ. ਕ੍ਰਿਪਾਨ ਯੁੱਧ, ਤੀਰੋ ਜੰਗ, ਬਾਣਾਂ ਦੀ ਲੜਾਈ। ੧੨. ਸਭ (ਭੈਰਉ) ਭਯਾਨਕ (ਜੀਵ, ਭੂਤ ਪ੍ਰੇਤ ਆਦਿਕ) ਨੱਚਦੇ ਹਨ। ੧੩. ਭਯਾਨਕ (ਜੰਗ) ਵਿੱਚ (ਅਰਾਚੈ) ਅੜਦੇ (ਲੜਦੇ) ਹਨ, ਭਯਾਨਕ ਵਿੱਚ (ਅ) ਵਿਸ਼ੇਸ਼ ਕਰ ਕੇ ਰਚਦੇ ਹਨ । ੧੪. ਲਹੂ (ਆਚੈ)ਪੀਂਦੇ ਹਨ । ੧੫. ਭਯਾਨਕ । ੧੬. ਚੰਗੇ ਫੁੱਲ । ੧੭. ਚਾਵਲ; ਚੋਲ਼ । ੧੮. ਤਲਵਾਰ । ੧੯. (ਪੁਰੰਦਰ) ਇੰਦ੍ਰ ਰਾਜਾ, ਇੰਦ੍ਰ ਵਿਰਾਜਦਾ ਹੈ, ਇੰਦ੍ਰਨੂੰ ਰਾਜ ਦੇਣ ਵਾਲੀ । ੨੦. (ਰਿਪੁ ਹੀ) ਵੈਰੀਆਂ ਤੇ (ਤਜਰਤ) ਦੱਸ਼ ਲੈਂਦੇ ਹਨ, ਵੈਰੀਆਂ ਨੂੰ ਡਰੋਂਦੇ ਹਨ । ੨੧. ਕੰਬਦੇ ਹਨ । ੨੨. ਚਵੀ ਸ਼ਰੀਰ, ਭਾਵ—ਚਵੀਹ ਅਵਤਾਰ ਸ੍ਰੀਮਦ ਭਾਗਵਤ ਅਨੁਸਾਰ ਜਿਹੜੇ ਕਿ ਵਿਸ਼ਨੂ ਦੇ ਮੰਨੇ ਜਾਂਦੇ ਹਨ, ਜੈਨ ਗ੍ਰੰਥਾਂ ਵਿਚ ਜੈਨੀਆਂ ਦੇਮੰਨੇ ਹੋਏ ਚਵੀਹ ਤੀਰਥੰਕਰ । ੨੩. ਸ਼ਿਵ, ਮਹੇਸ਼ । ੨੪. (ਓਦਿਕ) ਪਾਣੀ ਹੀ (ਆਚਤ) ਪੀਂਦੇ ਹਨ, ਭਾਵ—ਜਲਾਹਾਰੀ ਬਣਕੇ ੨੫, (ਮਹਿ) ਸੰਸਾਰ ਦੀ ਪਾਲਣਾ ਕਰਨ ਵਾਲਾ ।

A ਪਾ:—ਬ੍ਰਹਮ ਪਰਮੇਸੁਰ । B ਪਾ:—ਮਾਧੋ ਜਗਤੇਸੁਰ । C ਪਾ:—ਚਰਨੋਦਿਕ ਆਚਤ ।

ਬਿਸਨੁਪਦ ਰਾਗੁ ਭੈਰਉ* ॥

ਕਵਲ ਚਰਨੀ, ਸੁੰਭ[1] ਹਰਨੀ[2], ਰਕਤਬੀਜ[1] ਪ੍ਰਹਾਰਨੀ[2] ॥
ਮਹਿਖ[1] ਘਾਤੀ[2], ਧੂਮ੍ਰ[1] ਹੰਤੀ[2], ਚੰਡ[1] ਮੁੰਡ[1] ਬਿਡਾਰਨੀ[2] ॥
ਸੰਤ—ਰਛਕ ਦੇਬਜ ਦੁਰਗਾ, ਸਕਲ ਦੁਸ੍ਟ ਸੰਘਾਰਨੀ[2]
ਭਗਤਿ—ਵੱਛਲ ਜ੍ਵਾਲਿ ਮਾਯਾ, ਦੂਖ—ਰੋਗ ਨਿਵਾਰਨੀ[2] ॥ ੧ ॥ ੧੬੯ ॥
ਅਨਾਥ ਨਾਥੇ !, ਬਿਸ੍ਵ—ਧਰਨੀ[3], ਸੰਸਾਰ ਸਾਗਰ ਤਾਰਨੀ ॥
ਮੁਕਤਿ ਦਾਤੀ, ਸੁੰਭ[1] ਹੰਤੀ[2], ਸਕਲ ਭੂਖਨ[4] ਧਾਰਨੀ ॥
ਜੈ ਗੁਬਿੰਦੀ[5], ਸੰਤੁ—ਰਖਨੀ, ਮੁਕਤਦਾ, ਅਘ—ਟਾਰਨੀ ॥
ਸਿੰਘ ਬਾਹੀ, ਅਛਲ—ਅੰਬੈ[6], ਦੋਖ—ਰੋਗ ਪ੍ਰਜਾਰਨੀ[7] ॥ ੨ ॥ ੧੭੦ ॥
ਕਵਲ—ਚਰਨੀ, ਦੁਸ੍ਟ ਦਰਨੀ[2], ਅਛੈ[8] ਅੰਬੈ ਜੈ ਕਰੀ ॥
ਪਦਮ—ਮਾਲੀ[9], ਜੈ ਜ੍ਵਾਲੀ, ਸ਼ਤ੍ਰੂ ਹੰਤੀ[2], ਭੈ ਹਰੀ ॥

ਅਚੁਤ—ਬਰਨੀ[10], ਸ੍ਰਿਸ੍ਟਿ ਕਰਨੀ, ਮਹਿਖ[1] ਹੰਤੀ[2], ਹਰਿ ਹਰੀ ॥
ਪਾਰਬ੍ਰਹਮੀ, ਜੈ ਗੁਬਿੰਦੀ, ਧੂਮ੍ਰ[1] ਹੰਤੀ[2], ਕੇਸਰੀ[11] ॥ ੩ ॥ ੧੭੧ ॥
ਨਰ ਸਿੰਘ ਰੂਪੀ, ਦਾੜ ਗੂੜੀ[12], ਚੰਡ[1] ਮੁੰਡ[1] ਸੰਘਾਰਨੀ[2] ॥
ਸ੍ਰੀ ਰਾਮ ਚੰਦੀ, ਕ੍ਰਿਸ਼ਨ ਰੂਪੀ, ਰਕਤਬੀਜ[1] ਬਿਦਾਰਨੀ[2] ॥
ਚਕ੍ਰ—ਧਰਨੀ ਬਿਸ੍ਵ—ਕਰਨੀ[13], ਸਕਲ ਦੋਖਨ—ਟਾਰਨੀ ॥
ਸੁੰਭ[1] ਹੰਤੀ[2], ਨਿਸੁੰਭ[1] ਦਾਹੀ[2], ਤੀਨ ਲੋਕ ਜੁਹਾਰਨੀ[14] ॥ ੪ ॥ ੧੭੨ ॥

---

੧. ਇਕ ਦੈਤ੍ਯ ਦਾ ਨਾਮ ਹੈ। ੨. ਮਾਰਨ ਵਾਲੀ। ੩. ਸੰਸਾਰ ਨੂੰ ਹੁਕਮ ਦੇਣ ਵਾਲੀ। ੪. ਗਹਿਣੇ। ੫. (ਗੋਬਿੰਦ) ਵਿਸ਼ਨੂ ਦੀ ਸ਼ਕਤੀ. ਲੱਛਮੀ। ੬. (ਅਛਲ) ਸਭ ਦੀ ਮਾਤਾ। ੭. ਸਾੜਨ ਵਾਲੀ। ੮. ਅਛਯ, ਨਾਸ਼ ਰਹਿਤ। ੯. ਕਮਲਾਂ ਦੀ ਮਾਲਾ ਵਾਲੀ, ਬਨਮਾਲੀ। ੧੦. ਨ ਫਿੱਕਣ ਵਾਲੇ ਰੰਗ ਵਾਲੀ, ਫਿੱਕੇ ਨਾ ਹੋਣ ਵਾਲੇ (ਰੰਗ) ਸੁਭਾਉ ਵਾਲੀ। ੧੧. ਸ਼ੇਰ ਵਾਲੀ। ੧੨. ਜਿਸਦੀ ਦਾੜ ਬਹੁਤ (ਗੂੜੀ) ਮਜ਼ਬੂਤ ਹੋਵੇ-ਉਸ(ਵਾਰਾਹ ਅਵਤਾਰ) ਦੀ ਸ਼ਕਤੀ। ੧੩. ਸੰਸਾਰ ਨੂੰ ਪੈਦਾ ਕਰਨ ਵਾਲੀ। ੧੪. ਨਮਸਕਾਰ ਯੋਗ੍ਯ. ਬੰਦਨੀਯ।

* ਛੇ ਰਾਗ ਮੰਨਣ ਵਾਲਿਆਂ ਦੀ ਇਕ ਸੰਪ੍ਰਦਾਯ ਵਿੱਚ ਮੁਖ੍ਯ ਰਾਗ ਭੈਰਉ ਹੈ।

ਇਹ ਸੰਪੂਰਣ ਹੈ। ਪ੍ਰਾਤਹ ਕਾਲ ਗਾਵੀਦਾ ਹੈ। ਆਰੋਹੀ ਵਿੱਚ ਰਿਸ਼ਭ ਅਤੇ ਧੈਵਤ ਕੋਮਲ ਹਨ ਤੇ ਅਵਰੋਹੀ ਵਿੱਚ ਰਿਸ਼ਭ ਕੋਮਲਤਰ ਹੈ। ਵਾਦੀ ਸ਼ੁਧ ਧੈਵਤ ਅਤੇ ਸੰਵਾਦੀ ਰਿਸ਼ਭ ਹੈ।

ਆਰੋਹੀ—ਸ ਰ ਗ ਮ ਪ ਧ ਨ ਸ। ਅਵਰੋਹੀ—ਸ ਨ ਧ ਪ ਮ ਗ ਰ ਸ।
ਅਲਾਪ—ਧਾ ਧਾ ਪ ਧਾ ਧਾ ਮ ਗ ਰਾ ਗ ਮ ਗ ਗਾ ਰਾ ਰਾ ਸ।

ਬਾਕ ਬਾਨੀ, ਜਗਤ ਰਾਨੀ, ਅਸੁਰ ਹੰਤੀ, ਭਾਵਨੀ ॥
ਜਗਤ-ਬੰਦੀ ਹਰਿ ਮੁਕੰਦੀ[1] ਜੈ ਅਨੰਦੀ, ਦਾਹਨੀ[2] ॥
ਕਵਲ-ਬਦਨੀ[3] ਮ੍ਰਿਗ ਨੈਨੀ, ਆਦਿ-ਈਸ ਸਿੰਘ-ਬਾਹਨੀ* ॥
ਭਗਤ-ਭਾਵੀ[4] ਜ੍ਵਾਲ ਮਾਯਾ, ਪਰਮ-ਈਸਰ ਕੇਸਰੀ* ॥੫॥੧੭੩‡॥
ਜਗਨ-ਨਾਥੀ, ਸੰਤ-ਰਛਕ, ਭਗਤ-ਵਛਲ, ਈਸੁਰੀ ॥
ਬਨਮਾਲਿ, ਸ੍ਰੀ-ਧਰ[5] ਬਕ੍ਰ ਬੈਨਾ[6] ਚਕ੍ਰਧਰ, ਪਰਮੇਸੁਰੀ ॥
ਜੈ ਮਨੋਹਰਿ, ਸ੍ਰੀ-ਰੰਗੇ[7] ਬੈਕੁੰਠ-ਬਾਸੀ, ਕੇਸਰੀ ॥
ਕੱਛ, ਮੱਛ, ਬਾਰਾਹ, ਨਰਸਿੰਘ ਕੰਸ-ਹੰਤੀ ਈਸੁਰੀ ॥੬॥੧੭੪॥
ਅਨਾਥ ਨਾਥੇ, ਬਾਸਦੇਵਾ, ਸਗਲ ਸਾਥ ਨਿਰੰਜਨੀ[8] ॥
ਮਧੁ-ਸੂਦਨੀ, ਬਨਮਾਲਿਨੀ, ਨਾਰਾਇਨੀ ਦੁਸ੍ਟ-ਗੰਜਨੀ ॥
ਸੰਖ, ਚਕ੍ਰੰ, ਗਦਾ, ਪਦਮੰ, ਦਾੜ-ਗੂੜ-ਅਗੰਜਨੀ[9] ॥
ਅਕਾਲ-ਮੂਰਤਿ,ਅਜੂਨਿ-ਸੰਭਵ[10],ਖਲ ਖੰਡ ਖਯਾਲ[11] ਭੈਭੰਜਨੀ[12]॥੭॥੧੭੫॥
ਕੰਜ[13] ਨੈਨੀ, ਸ਼੍ਯਾਮ-ਬਰਨੀ[14], ਬੇਦ-ਭੂਮਿ-ਉਧਾਰਨੀ[15] ॥
ਅਮਿਤ ਜੋਤੀA ਓਤਪੋਤੀ, ਨਰਸਿੰਘ-ਰੂਪੀ, ਬਾਵਨੀ ॥
ਪਰਸੁਰਾਮੀ, ਮਹਾ-ਰਾਮੀ, ਦ੍ਰਿਗ-ਬਿਸਾਲ[16], ਪਤਿਤ-ਪਾਵਨੀ ॥
ਰਕਤ[17] ਨੈਨੀ, ਮਧੁਰਬੈਨੀ, ਕਾਲ—ਛੈਨੀ[18], ਭਾਵਨੀ ॥੮॥੧੭੬॥

ਬਿਸਨੁਪਦ ਰਾਗੁ ਭੈਰਉ ਦੂਜੀ ਤਰਹ ॥

ਨਿਹਕਲੰਕ ਰੂਪੀ, ਆਪ ਚੰਡੀ, ਸੰਤ ਸੇਵ ਰਛਪਾਲਨੀ
ਦੁਸ੍ਟ-ਗੰਜਨਿ, ਅਰਿ-ਨਿਕੰਦਨ[19] ਗੜਨਿ-ਭੰਜਨਿ-ਭਾਵਨੀ[20] ॥

---

੧. ਮੁਕਤ ਦਾਤੇ ਦੀ ਸ਼ਕਤੀ, ਮੁਕਤ ਦਾਤੀ। ੨. ਸੱਜੇ (ਪਾਸੇ)ਰਹਿਣ ਵਾਲੀ, ਪੂਜਯ। ੩. ਕਮਲ ਵਾਂਗੂ ਮੂੰਹ ਵਾਲੀ। ੪. ਭਗਤਾਂ ਨੂੰ ਭਾਵਣ ਵਾਲੀ। ੫. ਮਾਯਾ ਦਾ (ਧਰ) ਪਤੀ। ੬. ਚਹੁੰਆਂ ਪਾਸਿਆਂ ਤੋਂ ਹੀ ਜਿਸ ਦੀ ਆਵਾਜ਼ ਔਂਦੀ ਹੈ। ੭. ਹੇ(ਸ੍ਰੀ)ਲੱਛਮੀ ਦੇ(ਰੰਗ)ਆਨੰਦ ! ੮. ਨਿਰਛਲਾ, ਅਦ੍ਵੈਖ। ੯. ਜੋ ਮਹਾਦਾੜਾਂ ਵਾਲਿਆਂ ਤੋਂ ਵੀ (ਅਗੰਜਨ) ਨਹੀਂ ਡਰਦੀ ੧੦. ਯੋਨੀਆਂ ਤੋਂ ਬਿਨਾਂ (ਸੰਭਵ) ਪੈਦਾ ਹੋਇਆ ਹੋਇਆ। ੧੧. ਜਿਸ ਦਾ ਖ਼ਯਾਲ ਹੀ ਦੁਸ਼ਟਾਂ ਨੂੰ ਨਾਸ਼ ਕਰਨ ਵਾਲਾ ਹੈ। ੧੨. ਡਰ ਨੂੰ ਨਾਸ਼ ਕਰਨ ਵਾਲੀ। ੧੩. ਕਮਲ। ੧੪. ਕਾਲੇ ਰੰਗ ਵਾਲੀ। ੧੫. ਵੇਦ ਉਧਾਰਨੀ (ਮੱਛ ਅਵਤਾਰ ਦੀ ਸ਼ਕਤੀ) ਤੇ ਭੂਮਿ ਉਧਾਰਨੀ (ਵਾਰਾਹ ਅਵਤਾਰ ਦੀ ਸ਼ਕਤੀ)। ੧੬. ਵਡਿਆਂ ਨੇਤ੍ਰਾਂ ਵਾਲੀ. ਗਹਿਰੀ ਵਿਚਾਰ ਵਾਲੀ। ੧੭. ਲਾਲ। ੧੮. ਕਾਲ ਨੂੰ ਨਾਸ਼ ਕਰਨ ਵਾਲੀ। ੧੯. ਦੁਸ਼ਮਣਾਂ ਨੂੰ ਨਾਸ਼ ਕਰਨ ਵਾਲੀ। ੨੦. (ਗੜਨਿ) ਪੈਦਾ ਕਰਨ ਤੇ (ਭੰਜਨਿ) ਨਾਸ ਕਰਨ ਦੇ ਭਾਵਾਂ ਵਾਲੀ। A ਪਾ:—ਅੰਮ੍ਰਿਤ ਰੂਪੀ।

*ਇਸ ਤੁਕ ਦਾ ਕਾਫੀਆ ਰਦੀਫ ਹੋਰ ਪੰਕਤੀਆਂ ਤੋਂ ਅੱਡਰਾ ਹੈ. ਜਿਸ ਤੋਂ ਸ਼ੱਕ ਹੈ ਕਿ ਅਸਲ ਪਾਠ ਕੁਝ ਹੋਰ ਹੈ।

‡ਸਿਆਧਾਂ ਵਾਲੀ ਬੀੜ ਵਿੱਚ ਛੰਦ ਅੰਕ ੫ ॥ ੧੭੩ ॥ ਤਿੰਨ ਤੁਕਾਂ ਦਾ ਮੰਨਿਆ ਹੋਇਆ ਹੈ ਅਤੇ ਚੌਥੀ ਤੁਕ ਨੂੰ ਛੰਦ ਅੰਕ ੬ ॥ ੧੭੪ ॥ ਵਿੱਚ ਲਿਖ ਕੇ ਪੰਜ ਤੁਕਾਂ ਦਾ ਛੰਦ ਕੀਤਾ ਹੋਇਆ ਹੈ। ਇਸ ਤੋਂ ਪਤਾ ਲਗ ਰਿਹਾ ਹੈ ਕਿ ਛੰਦ ਅੰਕ ੫ ॥ ੧੭੩ ॥ ਦੀ ਇਕ ਤੁਕ ਰਹੀ ਹੋਈ ਹੈ ਪ੍ਰੰਤੂ ਸ੍ਰੀ ਦਮਦਮੇ ਸਾਹਿਬ ਵਾਲੀ ਬੀੜ ਵਿੱਚ ਸਾਡੀ ਬੀੜ ਵਾਲਾ ਹੀ ਯਥਾਕ੍ਰਮ ਹੈ।

ਗਰਬ-ਗੰਤਾ, ਸ਼ਤ੍ਰੂ-ਹੰਤਾ, ਜੈ ਜਯੰਤਾ ਬਿੰਧ-ਬਾਸਨੀ[1]
ਸਿੰਘ-ਬਾਹੀਂ, ਦੋਖ ਦਾਹੀ, ਏਕ ਕਾਲ ਉਪਾਸਨੀA
ਬ੍ਰਹਮ ਬਿਦਯਾ ਬੇਦ-ਧਾਰਨਿ, ਭਗਤ-ਵਛਲ ਭਾਵਨੀ
ਨਿਹਕਲੰਕ-ਰੂਪਾ, ਅਭੈ ਚੰਡੀ, ਸੰਤ-ਰੱਛ ਕਪਾਲਨੀ[2]
ਸ੍ਰਿਸ੍ਰਿ ਕਰਨੀ, ਬਿਸ੍ਵ-ਭਰਨੀ[3], ਆਪ-ਰੂਪ[4] ਅਕਾਲਨੀ ॥
ਸੇਵ-ਰੱਛਕ, ਦੁਸ੍ਟ-ਭੱਛਕ, ਜੈਕਰੀ, ਜੈ ਜ੍ਵਾਲਨੀ
ਅਗੰਜ-ਦੇਵਾ, ਅਲਖ ਭੇਵਾ, ਬ੍ਰਹਮ ਰੂਪ, ਦਯਾਲਨੀ ॥੬॥੧੭੭॥

ਬਿਸ਼ਨੁਪਦ ਰਾਗੁ ਰਾਮਕਲੀ ★ ॥
ਪਰਮਾਦਿ-ਪੁਰਖ[5] ਪੁਰਖੋਤਮੰ[6]‡, ਭੈ ਭਉ ਹਰੀ ਜੈ ਕਾਕੜਾ[7] ॥
ਤ੍ਰਿਪੁਰਾਰਿ-ਸੁੰਦਰਿ-ਸੂਹਿ-ਚੋਲੀ[8], ਸਿੰਘ-ਬਾਹੀ ਚਾਚੜਾ[9] ॥
ਚੰਡ-ਖੰਡੀ, ਮੁੰਡ-ਡੰਡੀ, ਦੁਖ-ਹਰੀ, ਜੈ ਸਾਕੜਾ[10]
ਰਕਤ-ਭੱਛਨਿ, ਸੰਤ-ਰੱਛਨਿੰ, ਆਦਿ ਰੂਪੰ ਝਾਕੜਾ[11] ॥੧॥੧੭੮।
ਕਵਲ-ਚਰਨੀ, ਬਿਸ੍ਵ-ਭਰਨੀ, ਜੈ ਭਵਾਨੀ ਕਾਲਕਾ ॥
ਦਹਸਿਰ ਦਹੰਤੀ, ਜੈ ਅਨੰਤੀ, ਧਰਮ-ਪਾਲਕ, ਜਾਲਪਾ[12] ॥

---

੧. ਬਿੰਧਯਾਚਲ ਵਿੱਚ ਨਿਵਾਸ ਕਰਨ ਵਾਲੀ। ੨. (ਕਪਾਲ) ਖੋਪਰੀ ਨੂੰ ਧਾਰਨ ਵਾਲੀ, ਸ਼ਿਵ ਦੀ ਸ਼ਕਤੀ। ੩. ਸੰਸਾਰ ਨੂੰ ਪਾਲਣ ਵਾਲੀ। ੪. ਪਾਣੀ ਰੂਪ, ਸ਼ਾਂਤਿ ਸਰੂਪ, ਸੁਤੰਤ੍ਰ ਰੂਪ। ੫. ਪਰਮ ਪਹਿਲਾ ਪੁਰਖੁ, ਸਭ ਤੋਂ ਵਡਾ ਪਹਿਲਾ ਮਨੁਖ। ੬. ਉੱਤਮ ਪੁਰਖੁ. ਮਹਾਪੁਰਖ, ਵਿਸ਼ਨੂ ੭. (ਕਾਕਲੀ) ਮਿਠੀ ਸੁਰ ਵਾਲੀ, ਦੁਰਗਾ, ਕਾਕਲਾ। ੮. (ਤ੍ਰਿਪੁਰਾਰਿ) ਸ਼ਿਵ ਦੀ(ਸੁੰਦਰਿ) ਇਸਤ੍ਰੀ ਲਾਲ ਰੰਗ ਦੀ ਚੋਲੀ ਵਾਲੀ। ੯. (ਚਾਚਰ) ਹੋਲੀ ਖੇਡਣ ਵਾਲੀ। ੧੦. ਸਾਕ ਖਾਣ ਵਾਲੀ, ਸਤੀ, ਦੁਰਗਾ, ਸ਼ਿਵ ਦੇ ਪੁਤ੍ਰ (ਗਣੇਸ਼) ਦੀ ਸ਼ਕਤੀ ੧੧. ਵੇਖਣ ਵਾਲੀ। ੧੨. ਬਾਣੀ ਦੀ ਦੇਵੀ।

A ਪਾ:—ਏਕ ਅਕਾਲ ਉਪਾਸਨੀ।

★ ਭੈਰਵ ਠਾਟ ਦੀ ਔੜਵ ਸੰਪੂਰਣ ਰਾਗਣੀ ਰਾਮਕਲੀ ਹੈ। ਸੂਰਯ ਉਦਯ ਤੋਂ ਪਹਿਰ ਦਿਨ ਤਕ ਗਾਵੀਂਦੀ ਹੈ। ਆਰੋਹੀ ਵਿੱਚ ਮਧਯਮ ਤੇ ਨਿਸ਼ਾਧ ਮਨ੍ਹਾ ਹਨ। ਰਿਸ਼ਭ ਤੇ ਧੈਵਤ ਕੋਮਲ ਹਨ। ਹੋਰ ਸਾਰੇ ਸੁਰ ਸ਼ੁੱਧ ਹਨ। ਵਾਦੀ ਧੈਵਤ ਅਤੇ ਸੰਵਾਦੀ ਰਿਸ਼ਭ ਹੈ।

ਆਰੋਹੀ—ਸ ਰ ਗ ਪ ਧ ਸ। ਅਵਰੋਹੀ—ਸ ਨ ਧ ਪ ਮ ਗ ਰ ਸ।

‡ ਰਾਮਕਲੀ ਰਾਗ ਦੇ ਵਿਸ਼ਨੁਪਦੇ ਅੰਕ ੧ ॥ ੨੦੧ ਤੋਂ ਲੈ ਕੇ ਅੰਕ ੧੧ ॥ ੨੧੧ ਤੱਕ ਵੀ ਹਨ। ਇਸ ਤੋਂ ਖ਼ਿਆਲ ਔਂਦਾ ਹੈ। ਕਿ ਇਹ ਵਿਸ਼ਨੁਪਦੇ ਵੀ 'ਗੂਜਰੀ ਦੇ ਹੀ ਹਨ ਸ੍ਰੀ ਜੈਦੇਵ ਜੀ ਦੇ ਗੂਜਰੀ ਦੇ ਪਦੇ 'ਪਰਮਾਦਿ ਪੁਰਖੁ ਮਨੋਪਿਮੰ' ਦਾ ਅਨੁਵਾਦ ਰੂਪ 'ਪਰਮਾਦਿ ਪੁਰਖ ਪੁਰਖੋਤਮੰ' ਪਾਠ ਵੀ ਹੈ। ਏਸ ਤੋਂ ਅਨੁਮਾਨ ਹੈ ਕਿ ਇਸ ਥਾਂ ਲਿਖਾਰੀ ਤੋਂ ਭੁਲ ਨਾਲ 'ਗੂਜਰੀ' ਦੀ ਥਾਂ 'ਰਾਮਕਲੀ' ਪਾਠ ਲਿਖਿਆ ਗਿਆ ਹੈ।

ਕੰਸ-ਦਾਹੀ, ਸਤ-ਸਾਹੀ[1], ਅਜਾਨੁਬਾਹੁ, ਸ਼ਤ੍ਰੁ-ਸਾਲਕਾ[2]
ਦਯਾ ਰੂਪੀ, ਅਪਦ ਹਰਨੀ, ਮੁਕਤ ਦਾਯਕ ਪਾਲਕਾ* ॥੨॥੧੭੯॥

ਬਿਸਨੁਪਦ ਰਾਗੁ ਗੂਜਰੀ ★ ॥

ਨਿਰਬਿਕਾਰ, ਨਿਰਦ੍ਵੰਦ[3], ਸਦਾ ਮੰਗਲ-ਕਰ ਮਾਯਾ ॥
ਅਬਿਨਾਸੀ, ਅਬਿਗਤਿ[4], ਅਚਲ ਅੰਬਰ-ਜਸ ਛਾਯਾ[5] ॥
ਕੰਟਕ ਕਲਹ-ਨਿਵਾਰ, ਕਾਲ-ਭੱਛਕ, ਜਗ-ਤਾਰਨ ॥
ਮੋਹਨ-ਮਦਨ[6] ਮੁਰਾਰਿ, ਮਾਨ-ਮਹਿਖਾਸੁਰ-ਮਾਰਨ ॥੧॥੧੮੦॥

---

੧. ਸੱਚੀ ਬਾਦਸ਼ਾਹੀ, ਸੱਚੀ ਪਾਤਸ਼ਾਹੀ ਵਾਲੀ, ਪਾਲਣ ਵਾਲੀ ।੨. ਜਿਸ ਦੇ ਨਾਲ ਦਾ ਦੂਜਾ ਕੋਈ ਨ ਹੋਵੇ, ਵਾਹਿਦ, ਨਿਹਕੰਟਕ । ੩. ਗੁਪਤ, ਵਜਕਤ-ਰਹਿਤ । ੪. ਜਿਸ ਦਾ ਯਸ਼ (ਅੰਬਰ) ਆਸਮਾਨ ਤੱਕ ਛਾਇਆ ਹੋਇਆ ਹੈ । ੫. ਕਾਮ ਨੂੰ ਵੀ ਮੋਹਣ ਵਾਲਾ, ਅਤਿ ਸੁੰਦਰ ।

* ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬਾਣੀ ਨੂੰ ਬਾਣੀ ਨਾਲ ਹੀ ਤੋਲਿਆ ਜਾ ਸਕਦਾ ਹੈ । ਜਿਹੜੇ ਆਦਮੀ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਮਰਮਗਜ ਨਹੀਂ ਹਨ, ਉਹਨਾਂ ਨੂੰ ਸ੍ਰੀ ਸਰਬਲੋਹ ਗ੍ਰੰਥ ਵਿਚ ਸ਼ੰਕਾ ਪੈਦਾ ਹੁੰਦੀਆਂ ਹਨ । ਪਾਰਸਨਾਥ ਅਵਤਾਰ ਦਾ ਵਰਨਣ ਕਰਦਿਆਂ ਹੋਇਆਂ "ਪਾਰਸਨਾਥ ਨੇ ਸ਼ਕਤੀ ਦੀ ਅਰਾਧਨਾ ਕੀਤੀ" ਦੇ ਪ੍ਰਸੰਗ ਵਿੱਚ ਸ੍ਰੀ ਗੁਰੂ ਜੀ ਨੇ ਇਹਨਾਂ ਹੀ ਸ਼ਬਦਾਂ ਦਾ ਪ੍ਰਯੋਗ ਕੀਤਾ ਹੈ, ਯਥਾ:—

ਅਚਕੜਾ......... ਅੰਜਨੀ ਗੰਜਨੀ ਸਾਕੜੀ ਸੀਤਲਾ ॥ ਸਿੰਧੁਰੀ ਸੁਪ੍ਰਭਾ ਸਾਮਲਾ ਤੋਤਲਾ ॥
ਸੰਭਰੀ ਗੰਭਰੀ ਅੰਭਰੀ ਅੱਕਟਾ ॥ ਦ੍ਰੁੱਸਲਾ ਦ੍ਰੁਭਿਖਾ ਦ੍ਰੁਕਿਟਾ ਔਨਿਟਾ ॥ ੬੮ ॥

ਭੈਰਵੀ ਭੈਹਰੀ ਭੂਚਰਾ ਭਾਨਵੀ ਤ੍ਰਿਕੁਟਾ ਚਰਪਟਾ ਚਾਂਵਡਾ ਮਾਨਵੀ ॥
ਜੋਬਨਾ ਜੈਕਰੀ ਜੰਭਰੀ ਜਾਲਪਾ ਤੋਤਲਾ ਤ੍ਰੁੰਦਲਾ ਦੰਤਲੀ ਕਾਲਕਾ ॥ ੬੯ ।
ਭ੍ਰਮਣਾ ਨਿਭ੍ਰਮਾ ਭਾਵਨਾ ਭੈਹਰੀ ਬਰਬੁਧਾ ਦਾਤ੍ਰਣੀ ਸੱਤ੍ਰਣੀ ਛੈਕਰੀ ॥
ਦ੍ਰੁਕਿਟਾ ਦ੍ਰੁਭਿਦਾ ਦ੍ਰੁਧਰਾ ਦ੍ਰੁਮਦੀ ਅੱਤ੍ਰਟਾ ਅੱਛਟਾ ਅੱਜਟਾ ਅੱਭ੍ਰਦੀ ॥ ੭੦ ॥

ਤੰਤਲਾ ਅੰਤਲਾ ਸੰਤਲਾ ਸਾਵਜਾ ॥ ਭੀਮੜਾ ਭੈਹਰੀ ਭੂਤਲਾ ਭਾਵਜਾ ॥
ਡਾਕਣੀ ਸਾਕਣੀ ਛਾਕਣੀ ਕਾਕੜਾ ॥ ਕਿੰਕੜੀ ਕਾਲਕਾ ਜਾਲਪਾ ਜੈ ਮ੍ਰਿੜਾ ॥ ੭੧ ॥
ਤਿੰਗੁਲਾ ਹਿੰਗੁਲਾ ਪਿੰਗੁਲਾ ਪ੍ਰਾਸਣੀ ॥ ਸ਼ਸਤ੍ਰਣੀ ਅਸਤ੍ਰਣੀ ਸੂਲਣੀ ਸ੍ਰਾਸਣੀ ॥
ਕਨਜਕਾ ਅਨਜਕਾ ਧਨਜਕਾ ਧੌਲਰੀ ॥ ਰਕ੍ਰਿਕਾ ਸ਼ਕ੍ਰਿਕਾ ਭਕ੍ਰਿਕਾ ਜੈਕਰੀ ॥ ੭੨ ॥
ਭਿੰਗੜਾ ਪਿੰਗੜਾ ਜਿੰਗੜਾ ਜਾਲਪਾ ॥ ਜੋਗਣੀ ਭੋਗਣੀ ਰੋਗ ਹਰੀ ਕਾਲਕਾ ॥
ਚੰਚਲਾ ਚਾਵਡਾ ਚਾਚਰਾ ਚਿਤ੍ਰਤਾ ॥ ਤੰਤਰੀ ਭਿੰਭਰੀ ਛਤ੍ਰਣੀ ਛਿੰਛਲਾ ॥ ੭੩ ॥
ਦੰਤੁਲਾ ਦਾਮਣੀ ਦ੍ਰੁਕਟਾ ਦ੍ਰਭ੍ਰਮਾ ॥ ਛੁਧਜਤਾ ਨਿਦ੍ਰਿਕਾ ਨ੍ਰਿਭਿਖਾ ਨ੍ਰਿਗਮਾ ॥

ਚੰਦ੍ਰਿਕ· ਚੂੜਿਕਾ ਚਾਚ੍ਰਿਕਾ ਚਾਪਣੀ ਚਿੰਚਰੀ ਚਾਂਵਡਾ ਚਿੰਪਲਾ ਜਾਪਣੀ ॥ ੭੪ ॥
(ਪਾਰਸਨਾਥ ਅਵਤਾਰ)

ਇਹਨਾਂ ਸ਼ਬਦਾਂ ਦੇ ਪ੍ਰਯੋਗ ਤੋਂ ਖਾਸ ਲਯ ਵਿੱਚ ਪ੍ਰੋ ਕੇ ਰਖਣਾ ਅਤੇ ਹੂਬਹੂ ਸ਼ਬਦਾਂ ਦਾ ਮੇਲ ਕਰਨਾ, ਰਚਨਾ ਨੂੰ ਤੋਲਣ ਦੀ ਕਸੌਟੀ ਹੈ । ਜਿਸ ਤੋਂ ਸ੍ਰੀ ਸਰਬਲੋਹ ਗ੍ਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਹੀ ਸਿੱਧ ਹੁੰਦਾ ਹੈ । ਦੂਜੀ ਥਾਂ ਅਤੇ ਦੂਜੇ ਪ੍ਰਯੋਗ ਵਿੱਚ ਸ਼ਬਦਾਂ ਦਾ ਅੰਤਰ ਤਾਂ ਬਹੁਤ ਜ਼ਰੂਰੀ ਹੁੰਦਾ ਹੈ । ਏਸੇ ਕਰਕੇ ਏਥੇ ਅੰਤਰ (ਭੇਦ) ਦਿਸਦਾ ਹੈ । ਦੂਸਰਾ ਅੰਤਰ ਇਸ ਦਾ ਸੰਗੀਤ ਅਤੇ ਪਾਰਸਨਾਥ ਅਵਤਾਰ ਵਿੱਚ ਪਿੰਗਲ ਦੀ ਵਜਹ ਨਾਲ ਵੀ ਹੈ ।

★ ਟੋਡੀ ਠਾਟ ਦੀ ਸਾੜਵ ਰਾਗਣੀ ਗੂਜਰੀ ਹੈ । ਚਾਰ ਘੜੀ ਦਿਨ ਚੜ੍ਹੇ ਗਾਵੀਂਦੀ ਹੈ । ਪੰਚਮ ਵਰਜਿਤ ਹੈ । ਵਾਦੀ ਧੈਵਤ ਤੇ ਸੰਵਾਦੀ ਰਿਸਭ ਹੈ । ਰਿਸਭ, ਗਾਂਧਾਰ ਤੇ ਧੈਵਤ ਕੋਮਲ, ਮੱਧਮ-ਤੀਬਰ ਤੇ ਨਿਸ਼ਾਧ ਸ਼ੁੱਧ ਲਗਦਾ ਹੈ ।

ਅਰੋਹੀ -ਸ ਰ ਗ ਮ ਧ ਨ ਸ । ਅਵਰੋਹੀ—ਸ ਨ ਧ ਮ ਗ ਰ ਸ ।

ਨਿਹਕਲੰਕ[1] ਨਿਰਬਾਨ[2], ਸਦਾ ਜੈ ਮੰਗਲਕਾਰੀ ॥
ਤਰੀਯਾ[3] ਤਾਨ-ਨਿਤਾਨ, ਮਾਨ-ਮਰਦਨ ਅਹੰਕਾਰੀ
ਕ੍ਰਿਪਾ-ਸਿੰਧੁ ਕਲਤਾਰ[3], ਕਲਹ-ਬਿਨ, ਪ੍ਰਭੁ, ਕਲਧਾਰੀ ॥
ਹਉਂ ਮਤਿਮੰਦ ਅਸਾਧੁ[4], ਲਾਜ ਰਾਖੋ ਬਨਵਾਰੀ! ★ ॥੨॥੧੯੧॥
ਨਿਰਾਕਾਰ ਨਿਰਦੋਖ, ਨਿਰਮਲ ਗਤਿ, ਨਰਕ-ਨਿਵਾਰੀ
ਬਯਾਧਿ-ਹਰਨ ਬਿਖ-ਜਾਲ[5], ਬਿਸਨੁ ਬਸੁਦੇਵ[6] ਮੁਰਾਰੀ
ਪੀਤਾਂਬਰ, ਪ੍ਰਭੁ, ਪ੍ਰਾਨ-ਪਿਤਾ, ਪੂਰਨ-ਬ੍ਰਤ-ਧਾਰੀ ॥
ਹਉਂ ਮਤਿਮੰਦ ਅਨਾਥ, ਨਾਥ! ਪ੍ਰਭੁ! ਸਰਨ ਤੁਮਾਰੀ ॥੩॥੧੯੨॥
ਨਿਰੰਕਾਰੁ[7], ਨਿਰਵੈਰੁ, ਸਦਾ ਨਿਰਜੁਰ[8], ਨਿਰੰਕਾਰੀ ॥
ਨਵਤਨ-ਨਵਲ[9] ਕੁਮਾਰ[10] ਰਾਜ-ਰਾਜਾਨ ਮੁਰਾਰੀ ॥
ਸਤਿ ਸਤਿ ਸਤਿ ਸਤਿ, ਸਦਾ ਸਤਿ ਸਤਿ ਜੈਕਾਰੀ ॥
ਹਉਂ ਮਤਿ ਮੰਦ ਨਿਤਾਨ, ਤਾਨ ਦੀਜੈ ਬਨਵਾਰੀ । ★ ॥੪॥੧੯੩॥
ਨਵਤਨ-ਨਵਲ[9] ਕਿਸੋਰ[11], ਹੰਸ-ਦੁਤਿ-ਰਾਜ-ਕਿਸੋਰੀ[12] ॥
ਚਿੰਤਾਮਨਿ, ਚਿਰੰਕਾਲ, ਚੰਦ੍ਰ-ਛਬਿ—ਚੰਦ੍ਰ-ਚਕੋਰੀ[13] ॥
ਬਾਰਬਾਰ ਬੰਦਨ ਨਮਾਮਿ, ਬਿਨਤੀ ਕਰ ਜੋਰੀ ॥
ਹਉਂ ਮਤਿ ਮੰਦ ਅਨਾਥ, ਨਾਥ, ਸਰਨਾਗਤਿ ਤੋਰੀ ॥੫॥੧੯੪॥

ਬਿਸਨੁਪਦ ਗੂਜਰੀ ਦੂਜੀ ਤਰਹ ॥ ਨਰਹਰਿ ਨਾਥ ਚੇਤ, ਮਨਾ!
ਦੀਨਬੰਧੁਪ[14], ਭਗਤ-ਵਛਲ, ਸੇਵ ਪ੍ਰਭੁ ਚਰਨਾ ॥

---

੧. ਕਾਮ ਆਦਿਕ ਕਲੰਕਾਂ ਤੋਂ ਬਿਨਾਂ, ਕੁਲਿ ਕਲੰਕ ਰਹਿਤ, ਇਕ ਵਿਸ਼ਨੂੰ ਅਵਤਾਰ ਦਾ ਨਾਮ ਹੈ, ਭਾਵ—ਚੰਦ੍ਰਮਾ ਦੇ ਮੁਕਾਬਲੇ ਤੇ ਉਹ ਨਿਹਕਲੰਕ ਹੈ। ੨. ਆਦਤ ਰਹਿਤ, ਮੁਕਤ, ਖੁਲ੍ਹਾ, ਜੰਗਲ ਵਾਸੀ, ਬਨਬਾਸੀ, ਸਾਧੂ। ੩. (ਕਲ) ਦੁਨੀਆ ਨੂੰ ਤਾਰਨ ਵਾਲਾ। ੪. ਬੁਰਾ। ੫. (ਜਾਲ) ਸਾਰੇ ਰੋਗ ਅਤੇ ਜ਼ਹਰ ਨੂੰ ਸਾੜਨ ਵਾਲਾ। ੬. ਵਾਸੁਦੇਵ; ਕ੍ਰਿਸ਼ਨ। ੭. ਆਕਾਰ ਬਿਨ। ੮. ਤਾਪ ਬਿਨ, ਨਿਰੋਗ। ੯. ਨਵੇਂ ਤੋਂ ਨਵਾਂ। ੧੦. ਪੰਜ ਸਾਲ ਦੀ ਉਮਰ ਵਾਲਾ; ਪੁਤ੍ਰ, ਰਾਜਪੁਤ੍ਰ। ੧੧. ਦਸਾਂ ਤੋਂ ਪੰਦਰਾਂ ਸਾਲ ਦੀ ਉਮਰ ਦਾ ਪੁਤ੍ਰ; ਪੁਤ੍ਰ, ਰਾਜਪੁਤ੍ਰ। ੧੨. ਰਾਜ ਕਿਸ਼ੋਰੀ ਦੀ ਹੰਸ ਵਰਗੀ ਦਮਕ ਹੈ, (ਹੰਸ) ਮੁਕਤ, ਇਕ ਚਿੱਟਾ ਪੰਛੀ (ਜੋ ਕਵੀਆਂ ਦੇ ਖ਼ਿਆਲ ਵਿੱਚ ਹੈ)। ੧੩. (ਚਕੋਰੀ) ਚਹੁੰਆਂ ਕੋਣਾਂ ਵਿੱਚ ਛਬਿ ਦੀ ਚੰਦ੍ਰਮਾ ਦਾ ਚੰਦ ਚੜ੍ਹਿਆ ਹੋਇਆ ਹੈ। ੧੪. ਗਰੀਬਾਂ ਦਾ ਸੰਬੰਧੀ।

★ਸ੍ਰੀ ਗੁਰੂ ਜੀ ਦਾ ਆਸ਼ਯ ਇਥੇ ਸਪਸ਼ਟ ਹੋ ਗਿਆ ਹੈ ਕਿ —'ਬਨਵਾਰੀ' ਤੋਂ ਬਿਨਾ ਹੋਰ ਕੋਈ ਵੀ ਉਪਾਸਨਾ ਦੇਵ ਨਹੀਂ ਹੈ। ਉਸਨੂੰ ਕੋਈ ਵੀ ਨਾਮ ਰੂਪ ਦਿੱਤਾ ਜਾਵੇ— ਉਹ ਪ੍ਰਵਾਨ ਕਰ ਲੈਂਦਾ ਹੈ।

ਕੋਟਿ ਕਿਲਬਿਖ ਪਾਪ ਪੁੰਜਨ, ਦਹਿਤ ਜਾਤ ਛਿਨਾ ॥
[1]ਸੰਸਾਰ ਸਾਗਰ ਨਿਮਖ ਡਾਰਤ, ਭਜਤ ਨਾਮ ਗੁਨਾ ॥੬॥੧੮੫॥

ਪ੍ਰਭੁ ਜੂ ! ਰਾਖੀਏ ਮੁਹਿ ਲਾਜ ॥
ਅਨਿਕ ਪੁਨਰਪਿ ★ ਭ੍ਰਮਤਿ[2] ਹਾਰੇ, ਹਰਿ ਸਰਨ ਆਏ ਭਾਜ ॥
ਮਹਾ-ਕੁਚਿਲ, ਕਠੋਰ, ਕਾਪਟਿ, ਮੰਦ ਅੰਧ ਨਿਰਲਾਜ ॥
ਤ੍ਰਾਹ ! ਤ੍ਰਾਹ ! ਅਬ ਰਾਖ ਲੀਜੈ, ਮਹਾਰਾਜਾਧਿਰਾਜ ! ॥੭॥੧੮੬॥

ਬਿਸਨੁਪਦ ਗੂਜਰੀ॥ ਮਹਾ ਦਰਿਦ੍ਰ-ਨਿਵਾਰ, ਨਿਰਬਿਖ, ਬਿਸਨੁ-ਬੱਲਭ-ਦੇਵ[3] ॥
[4]ਮਾਤ ਲਛਮੀ ਚਰਨ ਬੰਦਤਿ, ਸਗਲ ਮੁਨਿ—ਜਨ ਸੇਵ[4] ॥
ਦਰਿਦ੍ਰ-ਅਪਦਾ-ਹਰਨਿ ਅੰਬੈ, ਅਚਲ ਅਲਖ ਅਭੇਵ ॥
ਸੁਧਾ-ਮੂਰਤਿ[5] ਪ੍ਰਾਨਦਾਤਾ, ਪਤਿਤ-ਤਾਰਨ ਭੇਵ ॥੮॥੧੮੭॥

ਕਲਿ-ਤਾਰ ਕਲਿਮਲ-ਦਹਿਨ-ਕਰਨੀ, ਪਾਪ ਨਾਸ ਹਰੀ ॥
ਜ੍ਵਾਲ ਜਗਮਗ ਜੋਤਿ ਛਾਜਤ, ਭਵ-ਨਾਮ ਭਰਮ ਜਰੀ[8] ॥
ਸਗਲ ਭੂਖਨ, ਰਤਨ, ਮੁਕਤਾ, ਅੰਗ ਸੋਭਤ ਹਰੀ ॥
ਸਿਰ-ਛਤ੍ਰ-ਜਗਮਗ ਜੋਤਿ ਰਾਜਤ, ਕਨਕ-ਚਵਰ[9] ਢਰੀ ॥੯॥੧੮੮॥

ਧਨਾਲਯ, ਧਨਪਤਿ, ਧਰਨਿ-ਧਾਰਨਿ, ਪ੍ਰਜਾਪਾਲ, ਪ੍ਰਜਾਪਤੀ ॥
ਦੁਖ-ਦ੍ਵੰਦ[11] ਦਰਿਦ੍ਰ ਨਿਵਾਰ ਅੰਬੇ, ਅਕਾਲ ਰੂਪ ਸੁਧਾਗਤੀ[12] ॥
ਨਿਰਬਾਨ ਨਰਕ-ਨਿਵਾਰ ਮਾਯਾ,ਸੁਖ-ਧਾਮ,ਸੁਖ-ਪਤਿ,ਸੁਖ-ਨਿਧੀ॥
ਦਯਾਲ ਲਾਲ[13] ਗੋਬਿੰਦ ਸਤਿਗੁਰ,ਰੂਪ ਸਤਿ ਸਤਿ ਸਤਿ ਸਿਧੀ ॥੧੦॥੧੮੯॥

ਬਿਸਨੁਪਦ ਗੂਜਰੀ॥ ਕਾਲ-ਅਰਨੀ[14]ਕਵਲ-ਕਰ-ਜਨਿ[15],ਪਦ-ਪੰਕਜੀ, ਮ੍ਰਿਗ-ਲੋਚਨੀ॥
ਸੁੰਦਰ-ਬਦਨੀ-ਬਮਤ-ਜ੍ਵਾਲਾ[16]ਕਲਿ-ਘੋਰ ਤਿਮਰ-ਬਿਨਾਸਨੀ ॥

---

੧. (ਜੋ) ਨਾਮ ਨੂੰ (ਗੁਨਾ) ਵਿਚਾਰ ਕੇ ਸਿਮਰਦੇ ਹਨ (ਉਹ ਇੱਕ) ਨਿਮੇਸ਼ ਵਿੱਚ ਹੀ ਸੰਸਾਰ ਸਮੁੰਦਰ ਨੂੰ (ਪਾਰ ਲੰਘ ਕੇ) (ਡਾਰਤ) ਪਿੱਛੇ ਸੁਟ ਜਾਂਦੇ ਸਨ । ੨. (ਪੁਨਰਪਿ) ਜਨਮਾਂ ਵਿੱਚ ਫਿਰਦਿਆਂ । ੩. ਹੇ ਵਿਸਨੁ ਦੀ(ਬਲਭਾ) ਪਯਾਰੀ ਦੇਵੀ । ੪. ਹੇ ਮਾਤ ਲਛਮੀ ! ਸਾਰੇ ਮੁਨੀ ਜਨ ਤੇ ਸੇਵ = ਸੇਵਕ (ਤੇਰੇ) ਚਰਨਾਂ ਨੂੰ ਨਮਸਕਾਰਦੇ ਹਨ । ੫. ਅਮ੍ਰਿਤ ਰੂਪ, ਬਹੁਤ ਮਿਠੀ, ਅਤਿ ਪਯਾਰੀ । ੬. (ਹੇ ਅਕਾਲ ਪੁਰਖ ! ਇਹ ਤੇਰਾ) ਭੇਦ ਹੈ । ੭. (ਉਸਦੀ) ਜੋਤਿ ਦੀ ਲਾਟ ਜਗ-ਮਗ ਜਗਮਗ (ਛਾਜਤ) ਸੋਭਦੀ ਹੈ । ੮. (ਉਸਦੇ) ਨਾਮ ਦੇ ਡਰ ਨਾਲ ਭ੍ਰਮ ਸੜ ਜਾਂਦੇ ਹਨ । ੯. ਸੋਨੇ ਦਾ ਚੌਰ । ੧੦. ਧਨ ਦਾ ਘਰ । ੧੧. ਭਾਰੀ ਦੁਖ, ਮਹਾਂ ਕਸ਼ਟ । ੧੨. ਅੰਮ੍ਰਿਤ ਰੂਪ । ੧੩. ਪਯਾਰਾ । ੧੪. ਮੌਤ ਦੀ(ਅਰਨੀ)ਵੈਰਿਨ, ਮੌਤ ਦੀ (ਅਰਨੀ) ਅਗਨੀ ਰੂਪ, ਕਾਲ ਦਾ ਸੂਰਜ । ੧੫. (ਜਨਿ) ਮਾਨੋ ਕਿ (ਕਰ) ਹੱਥ ਕਮਲਾਂ ਵਰਗੇ ਹਨ । ੧੬. ਸੁੰਦਰ ਮੂੰਹ ਵਾਲੀ (ਜ੍ਵਾਲਾ) ਅੱਗਿ ਦੀ ਲਾਟ (ਬਮਤ) ਨਿਕਾਲਦੀ ਹੈ ।

★ਸਰਬਲੋਹ ਵਿੱਚ ਕੁਝ ਸ਼ਬਦ ਐਹੋ ਜਹੇ ਵੀ ਆਏ ਹਨ । ਜਿਨਾਂ ਦੇ ਅਰਥ ਹੋਰ ਸਾਰਿਆਂ ਕੋਸ਼ਾ ਤੋਂ ਵਖਰੇ ਹਨ । ਉਨ੍ਹਾਂ ਵਿੱਚੋਂ ਇਕਪਦ 'ਪੁਨਰਪਿ' ਨੂੰ 'ਮਨੁਖ ਜਨਮ' ਦੇ ਅਰਥ ਵਿੱਚ ਵਰਨਣ ਕਰਨਾ, ਕੇਵਲ ਸਰਬਲੋਹ ਵਿੱਚ ਹੀ ਹੈ ।

ਪਾਰਜਾਤੀ[1], ਕਾਮਧੇਨਾ[2] ਕਲਪਬ੍ਰਿਛ[3] ਸੁਹਾਵਨੀ
ਸੁਖ, ਰਾਸਿ, ਸੁਖ-ਨਿਧਿ, ਸੁਖਦ-ਕਰਨੀ[4], ਸਕਲ ਸੰਕਟ-ਮੋਚਨੀ ॥੧੧॥੧੯੦
ਜੈ ਗੁਬਿੰਦੀ, ਹਰਿ ਅਨੰਦੀ. ਚੰਦ੍ਰ-ਆਭਾ ਰੋਹਨੀ[6]
ਮੁਰਾਰਿ, ਮਾਧੋ[7] ਮਦਨ-ਮੂਰਤਿ, ਸਰਬ-ਬਯਾਪੀ ਮੋਹਨੀ
ਪੀਰ ਪਰਹਰਿ, ਪਾਪ-ਖੰਡਨ, ਪਤਿਤਪਾਵਨ, ਜੈ ਹਰੀ ॥
ਦੀਨ-ਬੰਧੁ ਦਲਿਦ੍ਰ-ਮੋਚਨਿ, ਕਲਹ-ਕੰਟਕ ਕਲਿ ਤਰੀ ॥੧੨॥੧੯੧

ਬਿਸਨੁਪਦ ਦੇਵਗੰਧਾਰੀ★ ॥ ਮੋਹ ਮਦਨ ਮਮਤਾ, ਮੂਰਖ ਮੋਹਨ ਮਨ ਧਰਜੋ[8] ॥
[9]ਕਾਲ ਕਲਹ ਕਿਲਬਿਖ ਕੰਟਕ ਕਲਿ, ਕੁਲ-ਸਮੂਹ ਪਰਿਹਰਯੋ[9] ॥
ਪੂਰਨ ਪਤਿ, ਪ੍ਰੀਤਮ, ਪਿਤ-ਪ੍ਰਾਨਾ, ਹਿਤ-ਚਿਤ ਦੈ ਗੁਨ ਗਾਯੋ ॥
ਮੰਦਾ ਕਿਸਹਿ ਨ ਆਖਹੁ ਜੀਅਰੇ ! ਪਰਮਪੁਰਖੁ ਹਰਿ ਧਯਾਯੋ ॥੧॥੧੯੨॥

ਬਿਸਨੁਪਦ ਦੇਵਗੰਧਾਰੀ ਦੂਜੀ ਤਰਹ॥ ਤੂੰ ਤੋ ਸ਼ਾਡੀ ਚਿੰਦ[10], ਪਛਾਨੀ, ਅੰਬੈ ਰਾਨੀ!
ਬੇਦਨ-ਹਰਤਾ[11] ਜਨ ਅਪੁਨੇ ਕੀ, ਘਟ ਘਟ ਕੀ ਸਭ ਜਾਨੀ
ਮਨੋਕਾਮਨਾ-ਸਿੱਧਿ-ਕਰਤ ਹੈ, ਦੇਤ ਦਿਬਯ[12] ਬਰ ਦਾਨੀ
ਜਹ ਤਹ ਭੀਰ ਪਰੀ ਸੰਤਨ ਪਰ, ਰੱਛਯਾ-ਕਰਤਿ ਭਵਾਨੀ ॥੨॥੧੯੩॥
ਤੂੰ ਤੋ ਅਸਾਡੀ ਪੀਰ ਪਛਾਨੀ, ਜ੍ਵਾਲਾ ਰਾਨੀ!
ਲਜਯਾ ਰਾਖਤਿ ਜਨ ਅਪੁਨੇ ਕੀ, ਦੁਖ-ਹਰਤਾ ਸਭ ਜਾਨੀ
ਸੰਕਟ ਪਰੇ ਕਰਤ-ਰਛਯਾ ਹਰਿ, ਸ੍ਰੀ ਹਰਿ ਆਦਿ-ਭਵਾਨੀ
ਤਾਤੀ ਵਾਉ ਨ ਲਾਗੈ ਜਨ ਕਉ, ਜਿਨ ਪਰ ਆਪ ਕ੍ਰਿਪਾਨੀ[13] ॥੩॥੧੯੪॥

---

੧. ਪਾਰਜਾਤ ਦੀ ਸ਼ਕਤੀ। ੨. ਕਾਮਧੇਨ ਦੀ ਸ਼ਕਤੀ। ੩. ਕਲਪ ਬ੍ਰਿਛ ਰੂਪ. ਕਲਪਿਆ ਹੋਇਆ ਬ੍ਰਿਛ ਰੂਪ। ੪. ਸੌਖਿਆਂ ਕਰਨ ਵਾਲੀ। ੫. ਦੁਖਾਂ ਨੂੰ ਨਾਸ਼ ਕਰਨ ਵਾਲੀ। ੬. ਚੰਦ੍ਰਮਾ ਦੀ (ਆਭਾ) ਸ਼ਕਲ ਤੇ (ਆਰੋਹਨੀ) ਸਵਾਰ ਹੋਣ ਵਾਲੀ। ੭. ਮਾਯਾ ਦਾ ਪਤੀ। ੮. ਮੋਹ, ਕਾਮ ਤੇ ਮਮਤਾ ਨੂੰ (ਮੂ) ਮੈਂ (ਸ਼੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਰਖ ਕੇ (ਮਨ ਮੋਹਨ) ਪਰਮੇਸ਼ੁਰ ਨੂੰ (ਧਰਜੋ) ਮੰਨਿਆ ਹੈ। ੯. (ਜਿਸ ਨੇ) ਦੁਖ ਦਾ ਸਮਯ, ਲੜਾਈ, ਪਾਪ ਤੇ ਕਲਿਯੁਗ ਦੇ ਕੰਟਕਾਂ ਦੇ ਸਮੂਹ ਦਾ ਸਮੂਹ ਨੂੰ ਦੂਰ ਕਰ ਦਿੱਤਾ ਹੈ। ੧੦. ਚਿਤਵਣੀ, ਆਸ਼ਾ। ੧੧. ਦੁਖ ਨਾਸ਼ ਕਰਨ ਵਾਲੀ। ੧੨. ਅਚਰਜ। ੧੩. ਕ੍ਰਿਪਾਲ ਹੈ, ਕ੍ਰਿਪਾਨੀ, ਮਿਹਰ ਕੀਤੀ।

★ ਬਿਲਾਵਲ ਠਾਟ ਦੀ ਸੰਪੂਰਣ ਰਾਗਣੀ ਦੇਵਗੰਧਾਰੀ ਹੈ। ਚਾਰ ਘੜੀ ਦਿਨ ਚੜ੍ਹੇ ਗਾਂਵੀਂਦੀ ਹੈ। ਸੁਰ ਸਾਰੇ ਹੀ ਸ਼ੁੱਧ ਹਨ। ਵਾਦੀ ਖੜਜ, ਸੰਵਾਦੀ ਪੰਚਮ ਹੈ। ਗਾਂਧਾਰ ਦੁਰਬਲ ਹੋ ਕੇ ਲਗਦਾ ਹੈ।

ਆਰੋਹੀ—ਸ ਰ ਗ ਮ ਪ ਧ ਨ ਸ। ਅਵਰੋਹੀ—ਸ ਨ ਧ ਪ ਮ ਗ ਰ ਸ।

ਨੋਟ—ਦੇਵਗੰਧਾਰੀ ਦੇ ਆਲਾਪ ਵਿੱਚ ਅਜ ਕਲ੍ਹ ਭੇਦ ਮੰਨਿਆ ਜਾਂਦਾ ਹੈ। ਭੇਦ ਵਾਦੀ ਸੰਗੀਤਗਯ, ਖੜਜ, ਅਤੇ ਪੰਚਮ ਸ਼ੁੱਧ। ਰਿਸ਼ਭ, ਗਾਂਧਾਰ, ਧੈਵਤ ਤੇ ਨਿਸ਼ਾਦ ਕੋਮਲ ਮੰਨਦੇ ਹਨ।

ਇਹ ਸੰਸਾਰ ਕਠਿਨ ਭੈ-ਸਾਗਰ, ਚਹੁੰਦਿਸ ਅਨਲ[1] ਭਯਾਵਨਿ ॥
ਮਹਾ-ਘੋਰ ਕਲਿ ਤਮ ਅੰਧਜਾਰੋ[2], ਕਿਲਬਿਖ ਕਲਹ ਡਰਾਵਨਿ ॥
ਭੈ ਸਾਗਰ ਤਰਨ ਦੁਹੇਲਾ[3] ॥
ਬਿਨੁ ਰਘੁਨਾਥ ਪਾਰ ਕੈਸੇ ਪਾਇਬੋ ? ਭਉਨਿਧਿ ਬਿਖਮ ਗਹੇਲਾ[4] ॥੧॥ਰਹਾਉ॥
ਸਾਸ ਸਾਸ ਸਿਮਰੇ ਪਦ ਪੰਕਜ, ਭਵਨਿਧਿA ਤਰਹ ਸੁਖਾਲਾ ॥
ਜਰਾ ਮਰਾ ਦੂਖ ਰੋਗ ਨ ਬਆਪਹਿ, ਨਹ ਪੋਹੈ ਜਮ ਜਾਲਾ B ॥੪॥੧੯੫॥

ਬਿਸਨੁਪਦ ਦੇਵਗੰਧਾਰੀ ਦੂਜੀ ਤਰਹ ॥

ਅਨੰਤ-ਮੂਰਤਿ ਪਵਿਤ੍ਰ-ਕ੍ਰਿਯਾ, ਨਿਰਮਲੋ-ਨਿਰਮਲ ਹਰੀ ॥
ਜਗਤ ਪਾਲਕ, ਸ਼ਤ੍ਰੁ ਸਾਲਕ[5], ਭੀਮ ਭੈਰਵ ਭੈਹਰੀ[6] ॥
ਜੈ ਜੈ ਜਯੰਤੀ, ਹਰਿ ‾ ਗੁਰ ਅਨੰਦੀ, ਜੈ ਭਵਾਨੀ ਕੇਸਰੀ ॥
ਮ੍ਰਿਗ-ਚੁੱਛ-ਸੋਹਨਿ[7], ਸੰਤਨ-ਮਨ-ਮੋਹਨਿ, ਹਰਿ ਮਦਨ-ਮੂਰਤਿ ਈਸੁਰੀ ॥੫॥੧੯੬॥
ਕੇਹਰਿ ਕਟਿ ਲਾਜੈ, ਪਦ-ਅਰੁਨ-ਪੰਕਜ[8], ਅਰੁਨ[9] ਬਾਗਾ ਕੇਸਰੀ ॥
ਨਾਹਰਿ[10] ਹਰਿ ਬਾਹਨ, ਸੰਤ ਸਨਾਹਨ[11], ਕਰ-ਚਕ੍ਰ-ਧਰਿ ਅਸ਼੍ਟਕਰੀ ॥
ਪ੍ਰਿਥਮ ਤ੍ਰਿਸੂਲ, ਦੁਤਿਯ ਸੰਖ, ਤ੍ਰਿਤਿਯ ਗੋਫਨ, ਧਨੁ-ਧਰੀ[12] ॥
ਪੰਚਮ ਗਦਾ, ਕ੍ਰਿਪਾਨ ਖਸ਼੍ਟਮ, ਸਪਤ ਪਟੱਸ, ਜਮਧਰੀ[13] ॥੬॥੧੯੭॥

ਬਿਸਨੁਪਦ ਦੇਵਗੰਧਾਰੀ ਦੂਜੀ ਤਰਹ ॥

[14]ਰਵਨ ਗਵਨ ਸਭ ਭਵਨ ਜਵਨ ਕੀ ਜੋਤਿ ਬਿਰਾਜੈ[14] ॥
[15]ਚੰਦ੍ਰ ਬਦਨ, ਸਸਿ ਬਰਨ, ਜਵਨ ਉਡਗਨ ਸਭਿ ਲਾਜੈ[15] ॥

---

੧. ਅੱਗਿ, ਅਗਨਿ । ੨. ਮਹਾਂ ਭਯਾਨਕ ਕਲਿਯੁਗ ਵਿੱਚ (ਤਮ ਅੰਧਜਾਰੋ) ਗਾੜ੍ਹਾ ਹਨ੍ਹੇਰਾ (ਅਗਜ੍ਞਾਨ) ਹੈ । ੩. ੪. (ਦੁਹੇਲਾ) ਮੁਸ਼ਕਿਲ, ਸੰਸਾਰ ਸਮੁੰਦ੍ਰ (ਤਰਨਾ) (ਬਿਖਮ) ਔਖਾ ਹੈ, ਕਿਉਂਕਿ (ਗਹੇਲਾ) ਗਹਿਰਾ ਹੈ, ਗਹੇਲਾ = ਗਹਿਰਾ, ਦੀਵਾਨਾ, ਮਸਤ, ਗਹਲ = ਨਸ਼ੇ ਵਿੱਚ ਮਖ਼ਮੂਰ, ਦੂਜਾ ਅਰਥ;—ਹੇ ਨਸ਼ੇ ਵਿੱਚ ਚਕਨਾ ਚੂਰ ਹੋਏ ਹੋਏ (ਗਹੇਲਾ) ਮਸਤ ਲੋਕਾ ! ਸੰਸਾਰ ਸਮੁੰਦ੍ਰ (ਤਰਨਾ) ਔਖਾ ਹਈ । ੫. ਵੈਰੀਆਂ ਨੂੰ ਦੁੱਖ ਦੇਣ ਵਾਲਾ । ੬. ਭਯਾਨਕ ਤੋਂ ਭਯਾਨਕ ਭਯ ਨੂੰ ਨਾਸ ਕਰਨ ਵਾਲਾ । ੭. ਹਰਨਾਂ ਵਾਂਗੂ ਸੋਹਣੇ ਨੇਤ੍ਰ ਹਨ । ੮. ਲਾਲ ਕਮਲ ਵਰਗੇ ਚਰਨ ਹਨ । ੯. ਲਾਲ । ੧੦. ਸ਼ੇਰ । ੧੧. ਸੰਤਾਂ ਨੂੰ ਸੰਜੋਅ ਰੂਪ, ਸੰਤ ਰੱਛਕ । ੧੨. (ਚੌਥੇ ਹੱਥ ਵਿੱਚ) ਧਨੁਖ ਧਾਰਿਆ ਹੋਇਆ ਹੈ । ੧੩. (ਅੱਠਵੇਂ ਹੱਥ ਵਿੱਚ) (ਜਮਧਰੀ) ਬਰਛੀ ਹੈ, ਜਮਧਰੀ = ਜਿਸ ਨੂੰ ਯਮ ਨੇ ਰੱਖਿਆ ਹੋਵੇ, ਭਾਵ—ਫਾਹੀ, ਯਮਦਾੜ. ਕਟਾਰ । ੧੪. (ਜਵਨ) ਜਿਸ ਦੀ ਜੋਤਿ ਦਾ (ਰਵਨ ਗਵਨ) ਤੁਰਨਾ ਫਿਰਨਾ ਸਾਰਿਆਂ ਹੀ ਲੋਕਾਂ ਵਿੱਚ ਵਿਰਾਜਦਾ ਹੈ । ੧੫. ਚੰਦ ਦਾ ਮੂੰਹ, ਚੰਦ ਦਾ (ਬਰਨ) ਰੰਗ ਤੇ (ਉਡਗਨ) ਤਾਰਿਆਂ ਦੀ (ਜਵਨ) ਚਮਕ, ਇਹ ਸਾਰੇ ਹੀ ਸ਼ਰਮਸ਼ਾਰ ਹੁੰਦੇ ਹਨ ।

A ਪਾ:— ਭੈਨਿਧ । B ਪਾ:—ਜਮਕਾਲਾ ।

ਸੂਰਜ ਕਿਰਨ ਦਿਤਜਾਦਿਤਜ, ਛਟਾ-ਧਰ ਨੂਰ ਬਿਰਾਜੈਂ
[1]ਸੂਰਜ ਕਿਰਨ ਦਿਤਜਾਦਿਤਜ, ਛਟਾ-ਧਰ ਨੂਰ ਬਿਰਾਜੈਂ

[2]ਕੋਕਿਲ, ਕੀਰ, ਕਪੋਤ, ਮਯੂਰ, ਹੰਸ ਅਤਿ ਛਬਿ ਛਾਜੈਂ[3] ॥੭॥੧੯੮॥
ਜਵਨ-ਜੋਤਿ[3] ਜਗਮਗੈ, ਸਾਰੰਗ-ਧਰ ਘੰਟਾ ਬਾਜੈ[4]
ਸਮੂਹ-ਸ਼ਸਤ੍ਰ ਭੂਖਨ-ਸਕਲ, ਅੰਗ ਅੰਗਨ ਸਾਜੈ
ਦੁੰਦਭਿ[5] ਕੋਟਿ ਮੁਚੰਗ[6], ਸੰਖ ਧੁਨਿ-ਕੇਹਰਿ-ਗਾਜੈ[7]
ਭੈਰਵ ਭੂਤ ਬੇਤਾਲ[8], ਜਾਸੁ ਜਸ ਸੁਨਿੱਯਤ ਭਾਜੇ ॥੮॥੧੯੯॥

ਬਿਸਨੁਪਦਦੇਵਗੰਧਾਰੀ ਦੂਜੀ ਤਰਹ॥ ਮਾਯਾ-ਸਕਤਿ-ਮੁਰਾਰਿ, ਮੁਰਾਰਿ-ਮਾਯਾ ਹਰਿ ਤੂਹੀ ॥
ਕਵਲ-ਨੈਨ, ਕਵਲਾ, ਜਗ-ਤਾਰਨ, ਸ਼ਤ੍ਰ-ਦਾਹਨ, ਪਦ-ਪੰਕਜ ਤੂਹੀ
ਧਨੁ-ਸਾਰੰਗ, ਅਸਿ ਲਸਤ[9], ਰਿਪੁ-ਖੰਡੋਨ ਜਗ-ਬੰਦ ਹਰੀ
ਚਕ੍ਰ-ਬਿਲੋਚਨਿ, ਕਵਲ ਹਰਿ[10] ਹਰਿ ਕੇਹਰਿ-ਬਾਹ[11] ਹਰੀ ॥੯॥੨੦੦॥

ਬਿਸਨੁਪਦ ਰਾਮਕਲੀ* ॥ ਦੁਖੀਏ ਦਰਦਮੰਦ ਦਰ ਠਾਂਢੇ, ਹਉ ਮਤਿ ਮੰਦ ਅਨਾਥ ਹਰੇ !
ਮਹਾ-ਅਧਮ[12] ਪਾਪੀ-ਖਲ-ਮੂਰਖ, ਕੁਚਿਲ, ਕਠੋਰ ਅਜਾਨ ਹਰੇ
ਪਾਪ-ਨਾਸ, ਪਾਪੀ-ਖਲ-ਤਾਰਨ. ਅਸੁਰ-ਸੰਘਾਰਨ ਚਵਰ-ਢੁਰੇ
ਜਗਤਾਰਨ ਬੰਦਨ-ਜਗ ਅੰਬੈ, ਦੈਤਜ-ਬਿਨਾਸਨ ਛਤ੍ਰ ਫਿਰੈ ॥੧॥੨੦੧॥
ਰੇ ਚਿਤ ! ਚੇਤਿਸ ਕਿਵ ਨ ਦਯਾਲ ਦਈ[13] ?
ਭੈ-ਭੰਜਨ ਅਘ-ਨਾਸਨ, ਅੰਬੈ, ਜਾਸ ਜਪਤ ਸਭ-ਚਿੰਤ ਗਈ ॥
ਮਾਧੋ ਮਧੁ-ਸੂਦਨ ਮਿਹਰਬਾਨਾ, ਸੰਤ-ਸਨਾਹਨ ਪਾਪ-ਛਈ[14]
ਰਿਖੀਕੇਸ[15] ਦਾਮੋਦਰ[16] ਹਰਿ ਹਰਿ, ਕਿਲਵਿਖ-ਅਰਦਨ[17] ਜਯਤੁ ਜਈ ॥੨॥੨੦੨॥
ਭਜ ਚਿੜਮਨਿ, ਬਿਸਨਾਸੁਰ[18] ਪ੍ਰਭੁ, ਦੂਖ-ਬਿਨਾਸਨ ਰਾਮਈਆ ॥
ਕ੍ਰਿਪਾਸਿੰਧੁ, ਕਰੁਣਾਨਿਧਿ, ਦਾਤਾ, ਦੁਖ-ਪਰਿਹਰਿ, ਸੰਤਨ-ਸੁਖ-ਦਈਆ ॥

---

੧. ਸੂਰਯ ਦੀਆਂ ਕਿਰਣਾਂ, (ਦਿਤਜਾਦਿਤਜ) ਦਿਤੀ ਤੇ ਅਦਿਤੀ ਦੇ ਪੁਤ੍ਰ, (ਦੈਤਜ ਤੇ ਦੇਵਤੇ. ਭਾਵ --ਦੈਤਾਂ ਤੇ ਦੇਵਤਿਆਂ (ਦੀਆਂ ਕਿਰਣਾਂ) ਤੇ (ਛਟਾ ਧਰ) ਬੱਦਲ ਵਰਗਾ (ਨੂਰ) ਪ੍ਰਕਾਸ਼ ਵਿਰਾਜਦਾ ਹੈ। ੨. (ਬਾਣੀ ਵਿੱਚ) ਕੋਇਲ ਦੀ ਸ਼ੋਭਾ, (ਨਾਸਾਂ ਵਿੱਚ) (ਕੀਰ) ਤੋਤੇ ਦੀ ਸ਼ੋਭਾ, (ਗਲ ਨੂੰ) ਕਬੂਤਰ ਦੀ ਸ਼ੋਭਾ, (ਲਿਬਾਸ ਨੂੰ ਅਥਵਾ ਨਾਚ ਨੂੰ) (ਮਯੂਰ) ਮੋਰ ਦੀ ਸ਼ੋਭਾ ਤੇ (ਚਾਲ ਨੂੰ) ਹੰਸ ਦੀ ਸ਼ੋਭਾ ਬਹੁਤ ਹੀ ਸਜਦੀ ਹੈ। ੩. ਜੋਤਿ ਦੀ (ਜਵਨ) ਚਮਕ। ੪. (ਸਾਰੰਗ ਧਰ) ਪਰਮੇਸ਼ੁਰ ਦਾ ਘੰਟਾ ਵੱਜ ਰਿਹਾ ਹੈ। ੫. ਨਗਾਰਾ। ੬. ਇਕ ਤਰ੍ਹਾਂ ਦਾ ਵਾਜਾ। ੭. ਸ਼ੇਰ ਦੀ ਆਵਾਜ਼ ਵਾਂਗੂ ਸੰਖ ਗੱਜਦਾ ਹੈ, ਸੰਖ ਦੀ ਧੁਨੀ ਤੇ ਸ਼ੇਰ ਦੀ ਗੱਜ ਪੈਂਦੀ ਹੈ। ੮. ਪ੍ਰੇਤ। ੯. ਸਾਰੰਗ ਧਨੁਖ ਤੇ (ਅਸਿ) ਤਲਵਾਰ ਚਮਕਦੀ ਹੈ। ੧੦. ਹਰਿ ਦੇ ਬਿਲੋਚਨ)ਨੇਤ੍ਰ ਕਮਲ(ਚਕ੍ਰ; ਚਹੁੰ ਪਾਸੀਂ ਹਨ। ੧੧. ਸਿੰਘ ਸਵਾਰ. ਸ਼ੇਰ ਦੇ ਵਾਹਨ ਵਾਲਾ। ੧੨. ਅਤਯੰਤ ਨੀਚ ੧੩. ਪ੍ਰੇਰਕ, ਪਰਮੇਸ਼ੁਰ। ੧੪. ਪਾਪਾਂ ਨੂੰ ਨਾਸ਼ ਕਰਨ ਵਾਲਾ। ੧੫. (ਰਿਸ਼ੀਕ ਏਸ) ਇੰਦ੍ਰਿਯਾਂ ਦਾ ਸੁਆਮੀ।੧੬. ਜਿਨ ਜੀਵਾਂ ਨੂੰ (ਉਦਰ) ਪੇਟ ਰੂਪ (ਦਾਮ) ਫਾਹੀ ਵਿੱਚ ਫਸਾ ਲਿਆ ਹੈ। ੧੭. ਪਾਪਾਂ ਨੂੰ ਨਾਸ਼ ਕਰਨ ਵਾਲਾ। ੧੮. ਵਿਸ਼ਵ ਨੂੰ (ਨਾਸਰ) ਨਾਸ਼ ਕਰਨ ਵਾਲਾ।

* ਰਾਮਕਲੀ ਰਾਗ ਦਾ ਰੂਪ ਸਫੇ ੩੬ ਤੇ ਆ ਚੁਕਾ ਹੈ।

ਅਭੈ-ਨਿਰੰਜਨ ਆਦਿ-ਕੁਮਾਰੀ, ਜ੍ਵਾਲਾ, ਅੰਬੈ, ਜਗਤ-ਤਰਈਆ ॥
ਸਿੰਘ-ਬਾਹਨੀ, ਆਦਿ-ਭਵਾਨੀ, ਸ੍ਰੀਪਤਿ-ਬਲਭ[1] ਜੈ ਹਰਿ ਮਈਆ ॥੩॥੨੦੩॥
ਨਾਰਾਇਨ ਨਰਪਤਿ ਸਾਰੰਗਧਰ, ਅਸਿਕੇਤੁ[2] ਅੱਸਿਪਾਨ[3] ਮੁਰਾਰੀ ॥
ਅਸਿਧੁਜ[2], ਖੜ -ਕੇਤੁ[2] ਭਵ-ਤਾਰਨ, ਨਰਕ-ਨਿਵਾਰਨ,ਅਸੁਰ-ਸੰਘਾਰੀ ॥
ਪੀਤਾਂਬਰ, ਕੇਸਰੀਆ-ਬਾਗਾ, ਨੀਲਬਸਨ, ਪ੍ਰਭੁ ਸਰਨ ਤੁਹਾਰੀ ॥
ਜਗਬੰਦਨ, ਜਗਤਾਰਨ, ਅੰਬੈ, ਚਰਨ-ਕਮਲ ਦਰਸਨ ਬਲਿਹਾਰੀ ॥੪॥੨੦੪॥
ਤ੍ਰਿਪੁਰਾਰਿ[4]ਮੁਰਾਰਿ[5]ਸੰਘਾਰਿ-ਅਸੁਰ-ਦਲ,ਕੇਹਰਿ-ਬਾਹਨ ਜਵਨ[6]ਦਿਪੈ[7] ॥
ਬਾਰਿਜ-ਲੋਚਨ[8]ਸੋਚ-ਅਸੋਚਨ[9]ਨਵਤਨ ਨਵਲ, ਦਲ ਅਸੁਰ ਖਪੈ ॥
ਦਾਨੋ ਭੱਛਕ, ਸਕਤਿ ਪ੍ਰਤੱਛਕ[10] ਭੀਰ-ਬਿਨਾਸਨ ਪਾਪ-ਛਪੈ ॥
ਅਰੁਣ-ਧੁਜਾ, ਕਰ-ਚਕ੍ਰ-ਸੁਦਰਸਨ, ਧਰਮਕੇਤੁ[11], ਜੈ, ਦੁਸ਼੍ਟ-ਤਪੈ ॥੫॥੨੦੫॥
ਸ਼ੇਸ਼, ਸੁਰੇਸ਼, ਦਿਨੇਸ਼, ਨਿਸੇਸ਼, ਮਹੇਸ਼, ਗਨੇਸ਼, ਜਲੇਸ਼[13] ਧ੍ਯਾਵਤ ॥
ਬ੍ਰਹਮ,ਬ੍ਯਾਸ-ਰੁ-ਰਿਖਿਭ,,ਸਨਾਤਨਿ,ਸਨਕ,ਸਨੰਦਨ,ਮਰਮ[14]ਨ ਪਾਵਤ ॥
ਜਤੀ,ਸਤੀ,ਬਨਬਾਸਿ, ਤਪੀਸੁਰ,ਮੁਨਿ,ਰਿਖਿ,ਧ੍ਯਾਨੀ ਧ੍ਯਾਨ ਲਗਾਵਤੁ ॥
ਬੇਦ, ਪੁਰਾਨ, ਕਤੇਬ, ਕੁਰਾਨ, ਸੁ-ਜੰਤ੍ਰ-ਮੰਤ੍ਰ ਨਿਤਿ ਨੇਤਿ ਬਤਾਵਤ ॥੬॥੨੦੬॥

ਬਿਸ਼ਨੁਪਦ ਰਾਮਕਲੀਦੂਜੀ ਤਰਹ॥ਸਾਹਿਬ ਸੁਜਾਨ[15]ਲਾਜ ਰਾਖਤ ਨਿਦਾਨ[16]ਪ੍ਰਭੁ,
ਜੋ ਜੋ ਸਰਨ ਤਾਕੀ-ਰਾਖੀ ਹੈ ਨਿਦਾਨ ਕੀ ॥
ਸੰਕਟ ਅਪਦ ਭੀਰ ਪਰੇ ਹੋਇ ਰੱਛਪਾਲ,
ਕਰਤ ਹੈਂ-ਰਛ੍ਯਾ ਨੀਕੇ ਪ੍ਰਾਨ, ਤਨ, ਜਾਨ-ਕੀ ॥
ਦੇ ਕੈ ਹਾਥ ਰਾਖਤ ਹੈਂ ਬਡੇ ਕਲੁ ਕਾਲ ਸਮੈ,
ਭੀਮ ਭੀਰ ਭੈਰਵ ਮੈਂ ਤ੍ਯਾਗਤਿ ਨ ਆਨ ਕੀ[18] ॥
ਜੈ ਜੈ ਜਗਤਾਰਨ, ਉਧਾਰਨ ਸਭਿ ਰੰਕ ਰਾਵ,
ਦੇਖਨਿ ਨ ਦੇਤੁ ਦੂਖ ਘੜੀ ਪਲ ਹਾਨ ਕੀ ॥੭॥੨੦੭॥

---

੧. (ਸ੍ਰੀਪਤਿ) ਵਿਸ਼ਨੂ ਦੀ ਪਿਆਰੀ, ਲਛਮੀ। ੨. ਤਲਵਾਰ ਦੇ ਝੰਡੇ ਵਾਲਾ, ਤਲਵਾਰ ਹੀ ਜਿਸ ਦੀ ਧੁਜਾ ਹੈ, ਤਲਵਾਰ (ਮੰਤ ਰੂਪ) (ਕੇਤੁ) ਉੱਚਾਈ ਵਾਲਾ। ੩. ਹੱਥ ਵਿੱਚ ਤਲਵਾਰ ਵਾਲਾ, ਸੂਰਵੀਰ, ਮੌਤ ਨੂੰ ਹੱਥ ਵਿੱਚ ਰੱਖਣ ਵਾਲਾ। ੪. ਸ਼ਿਵ। ੫. ਵਿਸ਼ਨੂ। ੬. ਜਿਸ ਦਾ। ੭. ਜ਼ਾਹਰ ਹੈ। ੮. (ਬਾਰਿਜ) ਕਮਲ ਵਾਂਗੂ ਅੱਖਾਂ ਵਾਲਾ। ੯. (ਅਸੋਚਨ) ਅਪਵਿਤ੍ਰਾਂ ਨੂੰ ਪਵਿੱਤ੍ਰ ਕਰਨ ਵਾਲਾ। ੧੦. (ਸ਼ਕਤਿ) ਕਰਾਮਤ ਨੂੰ (ਪ੍ਰਤੱਛਕ) ਜ਼ਾਹਰ ਕਰਨ ਵਾਲਾ। ੧੧. (ਧਰਮ) ਧਰਮ ਦੇ ਨਿਸ਼ਾਨ ਵਾਲਾ। ੧੨. ਦੁਸ਼ਟਾਂ ਨੂੰ (ਤਪੈ) ਸਾੜਨ ਵਾਲਾ। ੧੩. ਵਰੁਣ ਦੇਵਤਾ। ੧੪. ਭੇਤ। ੧੫. ਜਾਣੀ ਜਾਣ। ੧੬. ਬਾਲਕ ਦੀ। ੧੭. ਅਖੀਰ ਦੀ (ਲਜਜਾ)। ੧੮. (ਆਨ) ਸ਼ਾਨ (ਕੀ) ਨੂੰ।

ਬਿਸਨੁਪਦ ਰਾਮਕਲੀ ਪ੍ਰਭਾਤ ਦੂਜੀ ਤਰਹ॥ ਦੀਨ ਦਯਾਲ ਪ੍ਰਭੁ ਕ੍ਰਿਪਾਲ, ਲੋਕਪਾਲ ਜੈ ਹਰੀ॥

ਨਿਹਕਲੰਕ, ਬਜੇ ਡੰਕ, ਕੋਟ ਬੰਕ ਜੈ ਕਰੀ[1] ॥

ਜੈ ਗੁਬਿੰਦ, ਜੈ ਮੁਕੰਦ, ਪਰਮਾਨੰਦ ਕੇਸਰੀ ॥

ਸੰਤ-ਰਖ, ਦੂਖ ਭੁੱਖ, ਹਰਿ ਪ੍ਰਤਖ-ਭਉ ਹਰੀ ॥੮॥੨੦੮॥

ਕਵਲ-ਨੈਨ, ਮਧੁਰ-ਬੈਨ, ਸੁੰਦਰ ਸੈਨ[2] ਸਯਾਮ ਜੀ ॥

ਨਿਰੰਕਾਰ, ਨਿਰਬਿਕਾਰ, ਜੈ ਮੁਰਾਰਿ, ਰਾਮ ਜੀ ॥

ਕੱਛ; ਮੱਛ, ਬਾਰਾਹ, ਨਰਸਿੰਘ, ਪਰਸੁਰਾਮ ਜੀA ॥

★॥੯॥੨੦੯॥

ਬਿਸਨੁਪਦ ਰਾਮਕਲੀ ਦੂਜੀ ਤਰਹ ॥ ਰੇ ਚਿਤ ! ਚੇਤ[3] ਚਿੰਤਾਮਨਿ ਨਾਮ ਹਰੀ ॥

ਆਜ ਕਾਲ ਜਰ—ਤੋਹਿ—ਗ੍ਰਸਿ—ਹੈ[4], ਭੀਰ ਅਚਾਨਕ ਸੀਸ ਪਰੀ ॥

ਜਿਉਂ ਜਲ ਤੰਤੁ[5] ਮੀਨ ਕੋ ਫਾਸਤ, ਤਿਉਂ ਤੋਹਿ ਫਾਸਤ ਕਾਲ ਜਰੀ[6] ॥

ਸੀਸ, ਕੇਸ ਗਹਿ ਡੰਡ ਕਰਤ ਬਹੁ, ਕਾ ਪਹਿ ਰੇ ! ਤਬਿ ਕੂਕ ਕਰੀ ? ॥੧੦॥੨੧੦॥

ਬਿਸਨੁਪਦ ਰਾਮਕਲੀ ॥

ਬਿਨ ਹਰਿ ਭਜਨ ਨ ਛੂਟਤਿ ਬਵਰੇ ! ਕੋਟਿ ਉਪਾਵ ਕਰਤ ਬਿਗਰੀ ॥

ਤਾਰਨ-ਤਰਨ ਸਰਨ ਮਨ-ਮੋਹਨ, ਕਾਟਤ ਬੰਧਨ ਜਨ-ਪਗਰੀ ॥

ਨਿਸਿਦਿਨ ਮੋਹ ਕੁਟੰਬ ਰਸ ਲਪਟਯੋ, ਤ੍ਰਾਹ ! ਤ੍ਰਾਹ !! ਸਰਨ-ਪਗਰੀ[7] ॥

ਕਰ ਗਹਿ ਲੇਹੁ ਦਯਾਲ ਦਮੋਦਰ ! ਹਉਂ ਮਤਿ ਮੰਦ ਅਨਾਥ[8] ਹਰੀ ॥੧੧॥੨੧੧॥

ਬਿਸਨੁਪਦ ਪ੍ਰਭਾਤੀ ॥ ਪ੍ਰਭੁ ਚਰਨ ਕਵਲ ਸਰ[9] ਮੱਜਨ[10] ਕੀਜੈ, ਮਨ ਮਕਰੰਦ[11] ਨਵ੍ਹਾਈਯੈ॥

ਜਨਮ ਮਰਨ ਮਲ ਕਿਲਬਿਖ ਉਤ੍ਰਰੈ, ਪੁਨਰਪਿ[12] ਬਹੁੜ ਨ ਆਈਯੈ ॥

ਮਾਤ੍ਰਿਕ ਪਿਤ੍ਰ ਲੋਕ ਕੁਲ ਉਧਰਤ, ਸੁਰਗ ਲੋਕ ਕਉ ਪਾਵਤ ॥

ਚਰਨ ਕਮਲ ਨਿਤ ਬੰਦਤ ਜੋ ਨਰ,B ਗਰਭ ਜੋਨਿ ਨਹੀ ਆਵਤ ॥੧॥੨੧੨॥

---

੧. ਜਿਸ ਨੇ (ਬੰਕ) ਸੋਹਣੇ (ਕੋਟ) ਕਿਲਿਆਂ ਉਪਰ (ਜੈ) ਫਤਹਿ (ਕਰੀ) ਪਾਈ ਹੈ। ੨. ਸੋਹਣੀ (ਸੈਨ) ਸਿਹਜਾ ਵਾਲਾ; ਸੁੰਦਰ ਭੇਜ ਵਾਲਾ। ੩. ਸਮਰ। ੪. ਤੈਨੂੰ [ਜਰ] ਬੁਢੇਪਾ ਫੜ ਲਏਗਾ। ੫. ਤੰਦੂਆ। ੬. ਬੁਢੇਪੇ ਦਾ ਸਮਾਂ [ਜਰੀ] ਜਕੜਾਂ ਨੂੰ ਕਾਲ......। ੭. ਰੱਖ ਲੈ ! ਰੱਖ ਲੈ ! (ਪਗਰੀ) ਚਰਨਾਂ ਦੀ ਸ਼ਰਨ ਹਾਂ। ੮. ਯਤੀਮ, ਲਾਵਾਰਿਸ। ਤਾਲ, ਸਰੋਵਰ। ੧੦. ਸਨਾਨ। ੧੧. ਪੁਸ਼ਪ, ਭੌਰਾ। ੧੨. ਜਨਮ ਮਰਨ ਵਿੱਚ; ਫਿਰ ਭੀ।

Aਪਾ:—ਮਛ ਕਛ ਬਰਾਹ. ਨਰ ਸਿੰਘ ਬਾਵਨ ਬਿਸਨ ਰਾਮ ਜੀ। Bਪਾ:—ਸੋ ਨਰ।

★ ਇਸ ਛੰਦ ਦੀ ਚੌਥੀ ਤਕ ਸਾਨੂੰ ਕਿਸੇ ਵੀ ਬੀੜ 'ਚੋਂ ਅਜੇ ਨਹੀਂ ਮਿਲੀ।

☙ ਭੈਰਵ ਠਾਟ ਦੀ ਸੰਪੂਰਣ ਰਾਗਣੀ ਪਰਭਾਤੀ ਹੈ। ਪ੍ਰਭਾਤ ਵੇਲੇ ਗਾਉਣ ਤੋਂ ਹੀ ਪ੍ਰਭਾਤੀ ਨਾਮ ਪਿਆ ਹੈ। ਖਰਜ, ਗਾਂਧਾਰ, ਮਧਯਮ ਸ਼ੁੱਧ ਰਿਸ਼ਭ ਅਤੇ ਧੈਵਤ ਕੋਮਲ ਲਗਦੇ ਹਨ। ਵਾਦੀ ਮਧਯਮ ਅਤੇ ਸੰਵਾਦੀ ਖਰਜ ਹੈ। ਸ਼ੁਧ-ਸ਼ੁਧ ਮਧਯਮ ਹੈ। ਇਸ ਦਾ ਦੂਸਾ ਨਾਮ ਪ੍ਰਭਾਵਲੀ ਭੀ ਹੈ।

ਆਰੋਹੀ ਸ ਰ ਗ ਮ ਪ ਧ ਨ ਸ। ਅਵਰੋਹੀ—ਸ ਨ ਧ ਪ ਮ ਗ ਰ ਸ

ਨਿਤ ਉਠ ਉਠ ਰਜ-ਪਗ[1] ਪ੍ਰਭੁ ਸਾਗਰ, ਮਨ ਚੰਚਲ ਕੋ ਮਾਂਜੈ
ਦੁਰਮਤਿ ਮੈਲ ਲਹਤ ਖਿਨ ਭੀਤਰ, ਲੋਭ ਲਹਰ ਤਮ ਭਾਜੈ
ਨਿਸਿਦਿਨ ਨਿਸਿਬਾਸੁਰ ਜਪ ਅੰਬੈ, ਇਕ-ਚਿਤ ਇਕ-ਮਨ ਧਜਾਵੌ ॥
ਪਰੇ ਨ ਫਾਸੀ ਜਮ ਬਪੁਰੇ ਕੀ, ਅਮਰਲੋਕ ਕਹੁ ਪਾਵੌ ॥੨॥੨੧੩॥
ਥਿਰ ਘਰ ਰਾਖੋ ਮਨ ਬਉਰੇ ਕਉ, ਇਕ ਪਲ ਚਲਨ ਨ ਦੀਜੈ ॥
[2]ਅਮ੍ਰਿਤ ਰਸਨਾ ਨਾਮ ਰਸਾਇਨਿ, ਅਮਿਓ ਮਹਾ ਰਸੁ ਪੀਜੈ[2]
ਅਮਰ ਹੋਇ[3] ਜਗ ਭੀਤਰ ਵਰਤੈ, ਸਦਾ ਰਹੇ ਲਿਵ ਲੀਣੰ ॥
ਓਅੰ ਅਜਪਾ ਜਾਪ ਧਜਾਵੈ, ਜਰਾ—ਮਰਾ[4] ਦੁਖ ਖੀਣੰ ॥੩॥੨੧੪॥
ਤਾਰੋ ਭਵਜਲ ਦੁਰਗੇ ਮਾਯਾ, ਸ੍ਰੀ ਨਾਰਾਇਣ ਭਵ-ਖੰਡਨਿ
ਭਵ ਨਿਧਿ ਬੇਗ ਉਤਾਰੋ ਪਾਰਾ, ਰਿਖੀਕੇਸ ਦਲ-ਸਰਬ ਬਿਹੰਡਨਿ[5] ॥
ਮਾਧਵ, ਮਧੁਸੂਦਨ, ਮਿਹਰਬਾਨਾ, ਕ੍ਰਿਪਾਸਿੰਧੁ, ਮਹਿਖਾਸੁਰ ਮਰਦਨਿ[5] ॥
ਅਸੁਰ-ਦੰਡ[6] ਰਿਪੁ-ਚਾਬਨ-ਚੰਡੀ, ਦੈਤ-ਸੰਘਾਰਨ, ਕਿਲਬਿਖ ਅਰਦਨਿ[5] ॥੪॥੨੧੫॥
ਜੈ ਦੁਰਗੇ, ਜਗਤਾਰਨ, ਅੰਬੈ, ਮਾਯਾ ਜਗ ਸ੍ਰੀ ਮਾਤ ਭਵਾਨੀ
ਕਾਰਨ-ਕਰਨ ਸਰਨ[7] ਜਗ ਜੀਵਨ, ਪ੍ਰਾਨ ਨਾਥ, ਪਤਿ-ਪੂਰਨ-ਦਾਨੀ[8] ॥
ਕ੍ਰਿਪਾਸਿੰਧੁ, ਕਰੁਨਾ ਨਿਧਿ, ਦਾਤੈ, ਦਯਾਲ ਰੂਪ ਅੰਤਰਿ ਬਿਧਿ ਜਾਨੀ[9] ॥
ਸ੍ਰੀ ਮੁਕੰਦ[10] ਜਗ ਤਾਰਨ ਅੰਬੈ, ਬਿਧਿਨਾ ਬਿਧ ਪੂਰਨ ਪ੍ਰਧਾਨੀ[11] ॥੫॥੨੧੬॥
ਜਗੰਨਾਥ, ਜਗਤੇਸੁਰ, ਮਾਧੋ, ਜਗਬੰਦਨ, ਜਗਤਾਰ[12] ਸੁਾਮੀ ॥
ਜੈ ਗੁਬਿੰਦ, ਜਗਤਾਗੁਰਿ[13] ਜਨਨੀ[14] ਜਗਪਾਲਨਿ ਜੈ ਅੰਤਰਜਾਮੀ ॥
ਦੀਨਾ ਬੰਧੁ, ਦਯਾ ਪਤਿ, ਦਾਨਾ, ਦੂਖ ਦਲਿਦੁ ਦਾਹਨ[15] ਰਿਪੁ-ਮਾਰੀ
ਅਸੁਰ-ਸੰਘਾਰਨਿ, ਮਾਤ-ਭਵਾਨੀ, ਜਨ ਭਗਤਨ ਸੇਵਕ-ਹਿਤਕਾਰੀ ॥੬॥੨੧੭॥

---

੧. ਚਰਨ ਧੂੜ । ੨. (ਜਿਨਾਂ ਦੀ) ਰਸਨਾ ਨਾਮ ਤੇ (ਰਸਾਇਨਿ) ਰਸੀਲੀ ਅਤੇ (ਅਮ੍ਰਿਤ) ਮਿੱਠੀ (ਬਾਣੀ ਵਾਲੀ) ਹੈ (ਓਹਨਾ ਮਹਾਤਮਾ ਤੋਂ) (ਮਹਾ ਅਮਿਉ) ਨ ਸਮਾਵਣ ਵਾਲੇ ਰਸੁ (ਸਿਮਰਣ) ਨੂੰ ਪੀਓ । ੩. ਮੌਤ ਤੋਂ ਬਿਨਾ ਹੋ ਕੇ; ਦੇਵਤਾ ਬਣਕੇ । ੪. ਬੁਢੇਪਾ ਤੇ ਮੌਤ । ੫. ਨਾਸ਼ ਕਰਨ ਵਾਲਾ । ੬. ਦੈਤਾਂ ਨੂੰ (ਦੰਡ) ਸਜ਼ਾ ਦੇਣ ਵਾਲੀ । ੭. ਪਨਾਹ । ੮. ਪੂਰਣ (ਪਤਿ) ਇਜ਼ਤ ਦੇਣ ਵਾਲੀ । ੯. ਅੰਤਰਿ (ਬਿਧਿ) ਦਿਲੀ ਗਲਾਂ ਨੂੰ ਜਾਨਣ ਵਾਲੀ, ਅੰਤਰਗਤਿ ਦਾ (ਜਾਨੀ) ਪ੍ਰੇਮੀ । ੧੦. ਮੁਕਤ ਦਾਤਾ । ੧੧. ਬਿਧੀਆਂ ਤੇ ਅਬਿਧੀਆਂ ਵਿੱਚ ਪੂਰੀ ਪ੍ਰਧਾਨ, ਪੂਰਨ ਬਿਧਿ ਪ੍ਰਧਾਨ (ਬਿਧਿਨਾ) ਸੰਸਾਰ ਰਚਨ ਵਾਲਾ । ੧੨. ਸੰਸਾਰ ਨੂੰ ਤਾਰਨ ਵਾਲਾ । ੧੩. ਜਗਤ × ਅਗ੍ਰ, ਸੰਸਾਰ ਤੋਂ ਪਹਿਲਾ, ਜਗਤੱਗੁਰੂ । ੧੪. ਮਾਤਾ । ੧੫. ਸਾੜਨ ਵਾਲਾ ।

ਆਸਾ ਪੂਰਨਿ, ਜੈ ਜਗਦੰਬੇ, ਤਾਰਨ-ਪਤਿਤ-ਉਧਾਰਨਾ[1]
ਮਨਸਾ ਬਾਚਾ ਦੇਤਿ ਬਿਦਜ-ਬਰ[2] ਦੁਸ੍ਟ-ਦਲਨ ਜੈ ਕਾਰਨਾ
ਰਿਪੁ-ਖੰਡਨਿ, ਮੰਡਨਿ-ਜਗਤ੍ਰ, ਪ੍ਰਜਾਪਾਲਨਿ, ਜਗ-ਤਾਰਨਾ
ਕਾਲ-ਬਿਨਾਸਨਿ, ਸੁ-ਕਲਹ-ਨਾਸਨਿ, ਸੰਕਟ-ਸਰਨ-ਉਬਾਰਨਾ ॥੭॥੨੧੮॥

ਬਿਸਨੁਪਦ ਪ੍ਰਭਾਤੀ ਬਹਰ ਤਵੀਲੀ ॥
ਭਗਤ-ਵਛਲ ਭਵ-ਖੰਡਨ ਜੈ ਜੈ, ਜੈ ਜਗਤਾਰਨ ਆਪ ਭਵਾਨੀ
ਮਨਸਾ ਪੂਰਨਿ, ਪਤਿਤ ਉਧਾਰਨ, ਜੈ ਮਾਯਾ, ਜੈ ਈਸੁਰ ਦਾਨੀ[3]
ਸਤਿ ਨਾਮੁ, ਕਰਤਾ ਪੁਰਖੁ, ਆਜੂਨੀ ਸੰਭਵ
ਅਕਾਲ - ਮੂਰਤਿ ਅਨੁਭਉ - ਸਦਾ, ਜੈ ਜੈ ਅਨਰੰਜਸ[4] ॥੮ ੨੧੯॥

ਬਿਸਨੁਪਦ ਪ੍ਰਭਾਤੀ ਦੂਜੀ ਤਰਹ ॥ ਕਲਹ-ਨਾਸ, ਆਜਾਨੁਬਾਹੁ, ਜਗਤਾਰਨਿ ਸੇਵਾ[5]
ਦਯਾਲੂ ਪਤਿਤ-ਉਧਾਰਨੀ, ਦੁਖ-ਭੰਜਨਿ ਦੇਵਾ
ਕਵਲ ਨੈਨ ਮਧੁ ਸੂਦਨੀ, ਸੰਤਨ ਹਿਤਕਾਰੀ
ਜਗ ਬੰਦਨ ਜਗਤਾਰਨੀ, ਅਨਠਟ ਅਰਿ ਜਾਰੀ ॥੯॥੨੨੦।

ਬਿਸਨੁਪਦ ਪ੍ਰਭਾਤੀ ਦੂਜੀ ਤਰਹ ॥ ਚਰਨ ਕਮਲ ਕੀ ਮੌਜ ਮੈ, ਮਨ ਬੋਹਿਥ ਕੋ ਭਾਰ[7]
ਦਯਾਨੰਦ ਮਾਯਾ ਹਰੀ, ਛਿਨ ਮੋ ਕਰਤ ਉਧਾਰ
ਕਰ ਗਹਿ ਲੇਹੁ ਉਬਾਰ ਹਰਿ, ਭਵਜਲ-ਤਾਰਨਹਾਰ
ਤ੍ਰਾਹ ਤ੍ਰਾਹ ! ਪ੍ਰਭੁ ਰਾਖੀਏ, ਹਉਂ ਮਤਿ ਮੰਦ ਅਫਾਰ[8] ॥੧੦॥੨੨੧।

ਬਿਸਨੁਪਦ ਧਨਾਸਰੀ★॥ ਭਵ-ਖੰਡਨਿ, ਦੁਖ ਭੰਜਨਿ, ਮਾਯਾ, ਕ੍ਰਿਪਾ ਸਿੰਧੁ ਪ੍ਰਭੁ, ਦਾਤਾਰੇ
ਨਵਤਨ ਨਵਲ ਕੁਮਾਰਿ[9] ਚੰਡਿਕਾ, ਭਗਤ-ਵਛਲ, ਹਰਿ, ਕਰਤਾਰੇ

---

੧. ਨੀਵਿਆਂ ਨੂੰ (ਉਧਾਰਨਾ) ਉੱਚੇ ਕਰਨ ਵਾਲਾ (ਤਾਰਨ) ਜਹਾਜ਼। ੨. ਅਸ਼ਚਰਯ ਵਰ ਦਾਨ। ੩. ਹੇ ਦਾਨੀ ਈਸੁਰ ! ੪. (ਰੰਜਸ਼) ਗ਼ਮੀ ਤੋਂ ਬਿਨਾਂ, ਖ਼ੁਸ਼, ਪ੍ਰਸੰਨ। ੫. ਸੇਵਕਾਂ ਨੂੰ, ਸੇਵਾ ਨਾਲ। ੬. ਬਿਨਾਂ (ਠਟ) ਸਾਜ਼ੋਂ ਸਾਮਾਨ ਤੋਂ ਹੀ ਵੈਰੀਆਂ ਨੂੰ ਸਾੜ ਦੇਂਦੀ ਹੈ, (ਅਰਿਜਾਰੀ) ਲੰਮੇ ਠਾਟ ਤੋਂ ਬਿਨਾ ਹੈ। ੭. (ਚਰਨ ਕਮਲ) ਪਰਮੇਸੁਰ ਦੀ ਲਹਿਰ, (ਭਾਵ—ਸੰਸਾਰ ਵਿੱਚ ਆਪਨੇ) ਮਨ (ਦੇ ਵਿਕਾਰਾਂ ਰੂਪ) ਜਹਾਜ਼ ਦਾ ਭਾਰ (ਜ਼ਯਾਦਾ) ਹੈ—ਜਿਸ ਲਈ ਡੁਬ ਜਾਂਦਾ ਹੈ)। ੮. ਆਕੜ ਵਾਲਾ,ਅਮੋੜ। ੯. ਨਵੀਂ ਤੋਂ ਨਵੀਂ (ਕੁਮਾਰਿ) ਲੜਕੀ।

★ ਕਾਫੀ ਠਾਟ ਦੀ ਸੰਪੂਰਨ ਰਾਗਣੀ ਧਨਾਸਰੀ ਹੈ। ਦਿਨ ਦੇ ਤੀਜੇ ਪਹਿਰ ਗਾਈ ਜਾਂਦੀ ਹੈ। ਇਸ ਵਿੱਚ ਭੀਮ ਪਲਾਸੀ ਦਾ ਅੰਗ ਆਰੋਹੀ ਵਿੱਚ, ਪੂਰਬੀ ਤੇ ਮੁਲਤਾਨੀ ਦਾ ਅੰਗ ਅਵਰੋਹੀ ਵਿੱਚ ਦਿਸਦਾ ਹੈ। ਅਵਰੋਹੀ ਵਿੱਚ ਧੈਵਤ ਦੁਰਬਲ ਹੈ। ਪੰਚਮ ਤੇ ਗਾਂਧਾਰ ਦੀ ਸੰਗਤ ਹੈ। ਵਾਦੀ ਪੰਚਮ ਹੈ। ਖੜਜ, ਗਾਂਧਾਰ, ਪੰਚਮ ਤੇ ਨਿਸ਼ਾਧ ਸ਼ੁੱਧ ਹਨ। ਰਿਸ਼ਭ ਧੈਵਤ ਕੋਮਲ ਅਤੇ ਮਧਜਮ ਤੀਬਰ ਹੈ।

ਆਰੋਹੀ—ਸ ਰ ਗ ਮ ਮ ਧ ਨ। ਅਵਰੋਹੀ—ਨ ਧ ਪ ਮ ਗ ਰ ਸ।

(ਅ) ਕਈ ਸੰਗੀਤਗਜ ਖੜਜ, ਰਿਸ਼ਭ, ਪੰਚਮ, ਧੈਵਤ—ਸ਼ੁੱਧ, ਅਤੇ ਗਾਂਧਾਰ, ਮਧਜਮ ਤੇ ਨਿਸ਼ਾਧ ਕੋਮਲ ਮੰਨਦੇ ਹਨ।

ਦੀਨਾਨਾਥ, ਪ੍ਰਾਨ-ਸੁਖ-ਦਾਤੇ, ਜਗਤ-ਉਧਾਰਨ ਜਾਨਾ ਰੇ ! ॥
ਅਸੁ ਦਯਾਲੁ ਕ੍ਰਿਪਾਲ ਚੰਡਿਕਾ, ਤਾਸੁ ਚਰਨ ਮਨ ਮਾਨਾ ਰੇ ॥੧॥੨੨੨॥
ਬਿਸਨੁਪਦ ਰਾਗੁ ਧਨਾਸਰੀ ਅੰਬਿਕਾ ! ॥ ਦਰਸਨ ਦੀਜੈ ਆਦਿ ਭਵਾਨੀ !
ਸੰਕਟ-ਹਰਨਿ-ਸੇਵਕ ਜਨ ਅਪੁਨੈ, ਲੋਕ-ਚਤੁਰਦਸ ਜਾਨੀ ॥
ਨਾ ਜਪੁ, ਨਾ ਤਪੁ, ਨਾ ਗੁਣ, ਦਾਯਾ, ਸੇਵਾ ਕਛੁ ਨ ਕਮਾਨੀ
ਹਉਂ ਮਤਿ ਮੰਦ ਅਨਾਥ[1] ਬਾਪਰੋ[2], ਆਯੋ-ਸਰਨ ਜਿਯ-ਦਾਨੀ[3] ॥੨॥੨੨੩॥
ਕਿਨ ਬਿਧਿ ਦਰਸਨ ਪਾਵ ਤਿਹਾਰੋ ?
ਮਾਤ ਚੰਡਿਕਾ ਪਤਿਤ-ਉਧਾਰਨਿ, ਦਰਸਨ ਦੀਜੈ ਦੂਖ-ਨਿਵਾਰੋ ॥
ਇਹ ਸੰਸਾਰ ਕਠਿਨ ਭੈ-ਸਾਗਰ, ਬੂਡਤ ਬੇੜੀ ਪਾਰ ਉਤਾਰੋ ॥
ਮਹਾ-ਪਤਿਤ ਅਪਰਾਧੀ, ਨਿਰਗੁਨ, ਸਰਨ ਪਰੇ ਪ੍ਰਭੁ ! ਭਵਨਿਧਿ-ਤਾਰੋ ॥੩॥੨੨੪॥
ਦੁਖ-ਭੰਜਨ ਨਾਮ ਤਿਹਾਰੋ, ਪਤਿਤ-ਉਧਾਰਨ ਤਾਰੋ ਅੰਬੇ !
ਕਲਿਮਲ-ਦਹਤ[4] ਜਾਸੁ ਗੁਨ ਗਾਵਤ, ਮੁਕਤਿ ਹੋਤ ਜਸ ਗਾਵਤ ਅੰਬੈ
ਛਿਨ ਮਹਿ ਸੁਰਗਲੋਕ ਕਉ ਪਾਵਤ, ਏਕ ਨਿਮਖ ਮਨ ਮਾਹਿ ਧਜਾਵਤ
ਪੁਨਰਪਿ ਬਹੁੜ ਨ ਆਵੈ ਸੋ ਜਨ, ਨਿਸਿਬਾਸੁਰ ਮਾਯਾ ਗੁਨ ਗਾਵਤ ॥੪॥੨੨੫॥
ਭਉ-ਨਿਧਿ ਪਾਰ ਉਤਾਰੋਂ ਅੰਬੈ !
ਹਉ ਬੂਡਤ ਬੇੜੀ ਪਾਪ ਭਰੀ, ਤੁਮ ਅੰਚਲ[5] ਦੇ ਉਧਾਰੋਂ ਅੰਬੈ
ਤੁਮ ਦਯਾਲੁ ਕ੍ਰਿਪਾਲੁ ਅਨੰਦੀ ! ਕੇਤੇ ਪਤਿਤ ਉਧਾਰੇ
ਮੋਹਿ ਦੀਨ ਆਨ ਪ੍ਰਭੁ ! ਤੁਮਰੀ[6], ਕਰ ਕ੍ਰਿਪਾ ਲੇਹੁ ਉਬਾਰੇ ॥੫॥ ੨੨੬॥
ਪ੍ਰਭੂ ਜੂ ! ਆਯੋ ਸਾਮ[7] ਤੁਮਾਰੀ
ਤੁਮ ਪਾਰਸ ਹਮ ਲੋਹ ਬਾਪੁਰੇ, ਕੰਚਨ-ਕੀਯੋ-ਸੁਧਾਰੀ[8] ॥
ਹਮ ਪਾਪੀ; ਤੁਮ ਪਤਿਤ-ਨਿਵਾਜਨ[9] ਨੀਕੀ ਜੀਅ ਮੈ ਧਾਰੀ[10] ॥
ਚਰਨ ਸਰਨ ਸਰਨਾਗਤਿ ਤੋਰੀ, ਚਰਨ ਕਮਲ ਬਲਿਹਾਰੀA ॥੬॥ ੨੨੭॥
ਮਨ ਦਰਸਨ ਕੀ ਪਿਆਸ ਘਨੇਰੀ ॥
ਦਰਸਨ ਦੀਜੈ, ਕ੍ਰਿਪਾ ਕਰੀਜੈ, ਏਕ ਓਟ ਚਰਨ ਪ੍ਰਭੁ ਤੇਰੀ ॥

---

੧. ਯਤੀਮ । ੨. ਵਿਚਾਰਾ, ਲਾਚਾਰ । ੩. ਜੀਵਨ ਦਾ ਦਾਨ ਦੇਣ ਵਾਲਾ, ਪਰਮੇਸ਼ੁਰ । ੪. ਪਾਪ ਸੜਦੇ ਹਨ । ੫. ਪੱਲਾ । ੬. ਮੈਂ ਗਰੀਬ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੂੰ ਤਾਂ, ਹੇ ਪ੍ਰਭੂ ! ਤੇਰੀ ਹੀ (ਆਨ) ਸ਼ਰਣ ਹੈ । ੭. ਸ਼ਰਣ । ੮. ਸੁਧਾਰ ਕੇ ਸੋਨਾ ਕਰ ਦਿੱਤਾ ਹੈ । ੯. ਨੀਵਿਆਂ ਨੂੰ ਵਡਿਔਣ ਵਾਲਾ । ੧੦, ਮੈਂ (ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ) ਨੇ ਦਿਲ ਵਿਚ (ਇਹ ਗਲ) (ਨੀਕੀ) ਚੰਗੀ (ਧਾਰੀ) ਮੰਨੀ ਹੈ । A ਪਾ:— 'ਤੋਰੀ ਚਿਤ ਚਰਨ ਕਵਲ ਬਲਿਹਾਰੀ'

ਕਵਲ-ਨੈਨ ਦਰਸਨ ਬਲਿਹਾਰੀ, ਕਰਹੁ ਸੁਗਤਿ[1] ਕ੍ਰਿਪਾ-ਨਿਧਿ ਮੇਰੀ ॥
ਤ੍ਰਾਹ ! ਤ੍ਰਾਹ ! ਪ੍ਰਭੂ ! ਸਰਨ ਤੁਹਾਰੀ, ਰਾਖ ਲੇਹੁ ਕਾਟਹੁ ਪਗ ਬੇਰੀ ॥੭॥੨੨੮॥
ਨਮੋ ਨਮੋ ਨਾਰਾਇਨ ਸ੍ਰੀਪਤਿ ॥
ਅਬਿਚਲ[2] ਅਚਲ ਆਜੂਨੀ ਸੰਭਉ[3], ਸ੍ਰਿਸ੍ਰਿ-ਕਰਨ[4] ਤਾਰਨ-ਪਾਪੀ-ਗਤਿ[5] ॥
ਕਵਲ-ਨੈਨ ਆਜਾਨੁ-ਬਾਹੁ[6] ਨਿਹਚਲ- ਥਿਰ–ਮਤਿ[7] ‡ ॥
ਰਿਪੁ-ਚੂਰਨ ਪੂਰਨ-ਹਰੀ, ਅਕਾਲਪੁਰਖੁ ਕਰਤਾ ਸਤਿ ਸਤਿ ॥੮॥੨੨੯॥
ਹਰਿ ਚਰਨ-ਕਵਲ ਸਰਨ ਸੁਖ-ਸਾਗਰ, ਲਾਗਜੋ ਸਾਰੰਗਧਰ ! ਮਨ ਮੋਰ ॥
ਮੁਚਿਤ[8] ਪਾਪ ਇਕ ਨਿਮਖ ਅਰਾਧਤ, ਕਟਤ ਦਹਤ-ਕਿਲਬਿਖ ਤਮ-ਘੋਰ ॥
ਸ੍ਰੀ ਜਗਦੰਬੇ ਅਸੁਰ- ਸੰਘਾਰਨਿ, ਨਿਮਖ ਨਿਮਖ ਬਲਿਹਾਰੀ ਤੋਰ ॥
ਬਾਰਬਾਰ ਬੰਦਨ ਲਖ-ਬਰੀਆ, ਪਾਵ-ਪਰਤ ਬਿਨਤੀ ਕਰ ਜੋਰ ॥੯॥੨੩੦॥
ਹਰਿ ਚਰਨ-ਕਮਲ ਦਰਸਨ ਬਲਿਹਾਰੀ ॥
ਮਨ ਮਕਰੰਦ[9]* ਦਰਸਨ ਚਿਤ ਆਸਾ, ਦੀਜੈ ਦਰਸਨ ਸਰਨ ਤੁਹਾਰੀ ॥
ਚਿਤ ਚਰਨ ਕਮਲ ਕਾ ਆਸਰਾ, ਨਿਤ ਨਿਤ ਦਰਸਾਰੀ[10] ॥
ਮਾਂਗੋਂ ਦਾਨ ਦਰਸ ਮਨ ਲਾਲਚ ਕਵਲ-ਨੈਨ ! ਜਨ ਸਰਨ ਤੁਹਾਰੀ ॥੧੦॥੨੩੧॥

ਬਿਸਨੁਪਦ ਰਾਗੁ ਬਿਲਾਵਲੁ★ ॥

ਮਗ ਜੋਹਤਿ[11] ਕਾਮਨਿ[12] ਜਿਵ ਪਿਯ ਕੀ, ਤਿਮ ਜੋਹਤ ਦਰਸ ਭਵਾਨੀ ॥
ਜਿਮ ਜਲ ਮੀਨ, ਬੂੰਦ ਚਾਤ੍ਰਿਕ ਹਿਤੁ[13] ਜਿਮ ਜਾਚਕ ਜਾਰਤ ਧਨ ਦਾਨੀ[14] ॥

---

੧. ਉੱਤਮ (ਗਤਿ) ਚਾਲ, ਚੰਗੀ ਮਰਯਾਦਾ. ਮੁਕਤ । ੨. ਨਾਂ ਹਿੱਲਣ ਵਾਲਾ । ੩. ਸੰਭਵ. ਪੈਦਾ ਹੋਇਆ ਹੋਇਆ ੪. (ਸ੍ਰਿਸ਼ਟਿ) ਪੈਦਾ ਕਰਨ ਵਾਲਾ । ੫. ਪਾਪੀਆਂ ਨੂੰ (ਗੜਿ) ਰੀਤਿ ਵਿੱਚੋਂ (ਤਾਰਨ) ਕੱਢਣ ਵਾਲਾ । ੬. ਗੋਡਿਆਂ ਤੋਂ ਬਾਹਾਂ ਵਾਲਾ । ੭. ਨਿਸ਼ਚਲ (ਥਿਰ) ਟਿਕੀ ਹੋਈ ਬੁੱਧਿ ਵਾਲਾ । ੮. ਕੱਟੇ ਜਾਂਦੇ ਹਨ । ੯. ਮਨ ਰੂਪ (ਮਕਰੰਦ) ਭੌਰਾ ੧੦. ਵਖਦਾ ਰਹਾਂ । ੧੧. ਰਾਹ ਵੇਖਦੀ ਹੈ । ੧੨. ਇਸਤ੍ਰੀ । ੧੩. ਪ੍ਰੇਮ, ਵਾਸਤੇ. ਲਈ । ੧੪. ਜਿਵੇਂ ਮੰਗਤਾ ਦਾਨੀ ਤੋਂ ਧਨ ਮੰਗਦਾ ਹੈ ।

‡ ਇਸ ਤੁਕ ਵਿੱਚੋਂ ਕੋਈ ਪਦ ਛੁਟਿਆ ਹੋਇਆ ਮਾਲੂਮ ਪੈਂਦਾ ਹੈ ।

* ਸ੍ਰੀ ਸਰਬਲੋਹ ਦੀ ਆਪਣੀ ਪ੍ਰਕ੍ਰਿਯਾ ਵਿੱਚ ਜਿਹੜੇ ਸ਼ਬਦ ਆਏ ਹਨ । ਉਹਨਾਂ ਵਿਚੋਂ 'ਮਕਰੰਦ' ਪਦ ਵੀ ਹੈ ਜਿਹੜੀ ਹਸਤੀ ਸ੍ਰੀ ਸਰਬਲੋਹ ਵਰਗਾ ਵਡਾ ਗ੍ਰੰਥ ਉੱਚਾਰਣ ਕਰ ਸਕਦੀ ਹੈ, ਉਸ ਨੂੰ ਇਹ ਮੰਨਣਾ ਕਿ ਉਹ 'ਮਕਰੰਦ' ਦੇ ਅਰਥ ਨਹੀਂ ਜਾਣਦਾ, ਇਹ ਭੁੱਲ ਹੈ । ਆਮ ਲੋਕ 'ਮਕਰੰਦ' ਨੂੰ 'ਫੁਲ ਦੇ ਰਸ' ਲਈ ਹੀ ਵਰਤਦੇ ਹਨ । ਪਰ ਸ੍ਰੀ ਸਰਬਲੋਹ ਵਿੱਚ ਅਤੇ 'ਗੂਜਰੀ ਅਸ਼ਟਪਦੀ ਮ: ੫ ਵਿੱਚ 'ਮੁਰਾਰਿ ਮਨ ਮਕਰੰਦ', ਪਦ ਭੌਰੇ ਅਰਥ ਵਿੱਚ ਵਰਤਿਆ ਹੋਇਆ ਹੈ । 'ਮਕਰੰਦ' ਪਦ ਸਰਬਲੋਹ ਵਿੱਚ 'ਕਮਲ ਦੇ ਸ਼ਹਿਦ' ਅਰਥ 'ਵਿੱਚ ਵੀ ਕਿਤੇ ਕਿਤੇ ਵਰਤਿਆ ਹੋਇਆ ਹੈ । ਪ ਆਮ 'ਭੌਰ' ਅਰਥ ਵਿੱਚ ਹੀ ਇਸਦਾ ਇਸਤੇਮਾਲ ਕੀਤਾ ਹੈ । ਇਹ ਵਾਸਤ੍ਵ ਵਿੱਚ ਸ੍ਰੀ ਸਰਬਲੋਹ ਦਾ ਸੁਤੰਤ੍ਰ ਗੁਣ ਹੈ ਜਿਵੇਂ ਕਿ 'ਪੁਨਰਪਿ' ਸ਼ਬਦ ਨੂੰ 'ਜਨਮ ਮਰਨ ਦੇ ਚਕ੍ਰ' ਅਰਥ ਵਿੱਚ ਹੀ ਸਰਬਲੋਹ ਵਿੱਚ ਮੰਨਿਆ ਹੋਇਆ ਹੈ । ਵੇ ਨੋਟ ਅੰ ੧ ਛੰਦਾਂਕ ੭ ॥ ੧੯੨ ॥

★ਸੰਪੂਰਣ ਰਾਗ ਸੁਤੰਤ੍ਰ ਠਾਟ ਵਾਲਾ ਬਿਲਾਵਲ ਹੈ, ਪੁਤ੍ਰ ਜਨਮ ਆਦਿ ਖੁਸ਼ੀਆਂ ਵਿੱਚ ਤੇ ਦਿਨ ਦੇ ਦੂਜੇ ਪਹਿਰ ਮੁਤੂ ਵਿੱਚ ਹੀ ਗਾਵੀਦਾ ਹੈ । ਇਸ ਦੇ ਸਾਰੇ ਸੁਰ ਸ਼ੁੱਧ ਹਨ । ਵਾਦੀ ਖੜਜ ਅਤੇ ਸੰਵਾਦੀ ਪੰਚਮ ਹੈ ।

ਸੂਰ-ਕਵਲ ਸਸਿ-ਕਵੀ ਹੁਲਾਸਤਿ[1] ਧਨ ਪ੍ਰਿਯ[2] ਜੈਸੇ ਨੇਹੁ ਲਗਾਨੀ ॥
ਤੈਸੇ ਇਹੁ ਮਨ ਪਤਿਤ ਕੁਟਲ-ਮਤਿ, ਏਕਹਿ ਪ੍ਰੀਤਿ ਹੇਤੁ[3] ਚਿਤਜਾਨੀ ॥੧॥੨੩੨॥

ਬਿਸਨੁਪਦ ਬਿਲਾਵਲੁ ਦੂਜੀ ਤਰਹ ॥

ਪਾਰਸ ਪਰਸ[4] ਲੋਹ ਕੰਚਨ-ਸੁਧ[5] ਪਤਿਤ-ਤਰਤ ਦਰਸਨ ਪ੍ਰਭੁ ਪੇਖਤ ॥
ਲੋਹ ਤਰਤ ਬੋਹਿਥ ਲਗ ਸਾਗਰ, ਉਧਰਤ ਅਧਮ ਸੁਜਸ ਹਰਿ ਲੇਖਤ ॥
ਇਰੰਡ ਸੁਗੰਧ ਨਿਕਟ ਚੰਦਨ ਤਰੁ, ਤਿਵਮਨ ਲੋਭੀ ਤਜਤ ਕੁਟਿਲ-ਮਤ[6]
ਨਦੀ ਤਰੰਗ[7] ਮਿਲਤ ਗੰਗਾ ਮੈ, ਹੋਤਿ ਗੰਗ ਨਿਰਮਲ ਅੰਮ੍ਰਿਤ ਗਤਿ[8] ॥੨॥੨੩੩॥

ਬਿਸਨੁਪਦ ਬਿਲਾਵਲੁ ਮੰਗਲ* ॥

ਮੰਗਲਾ ਮੰਗਲ ਸਦ ਮੰਗਲ, ਨਿਤ ਮੰਗਲ ਦਰਬਾਰ ਹਰੀ ॥
ਅਨਦ ਬਿਨੋਦੁ ਖ਼ੁਸ਼ੀ-ਬਹੁ-ਭਾਤੀ, ਕੌਤਕ-ਕੋਟਿ-ਬਿਲਾਸ-ਭਰੀ[9] ॥
ਸਦਾ-ਬਿਲਾਵਲ ਰੂਪ ਬਿਲਾਵਲ[10] ਨਿਤ ਨਿਤ ਮੰਗਲ ਕਾਜ ਕਰੀ ॥
ਸੁਭ-ਮੂਰਤਿ-ਕਲਯਾਨ ਮੰਗਲ-ਬਪੁ, ਚਿੰਤਾਮਣਿ, ਪ੍ਰਭੁ ਸਰਨ ਪਰੀ ॥੩॥੨੩੪॥

---

੧. ਸੂਰਯ ਤੋਂ ਕਮਲ ਅਤੇ ਚੰਦ ਤੋਂ (ਕਵੀ) ਕੁਮੁਦਨੀ (ਹੁਲਾਸਤ) ਖਿੜਦੀ ਹੈ। ੨. ਇਸਤ੍ਰੀ ਤੇ ਪਯਾਰੇ(ਪਤੀ)ਦਾ। ੩. ਕਾਰਣ। ੪. ਲਗ ਕੇ, ਛੋਹ ਕੇ। ੫. ਖ਼ਰਾ ਸੋਨਾ। ੬. ਟੇਢੀ ਬੁੱਧਿ ਨੂੰ। ੭. ਨਦੀ ਦੀਆਂ ਲਹਿਰਾਂ, ਦਰਿਯਾ ਦਾ ਵਹਿਣ। ੮. ਵਾਂਗੂ। ੯. ਕ੍ਰੋੜਾਂ ਕੌਤਕਾਂ ਤੇ (ਮਨੋ) ਵਿਲਾਸਾਂ ਨਾਲ ਭਰੀਆਂ ਹੋਈਆਂ। ੧੦. ਨਿਤ ਹੀ (ਬਿਲਾਵਲ) ਆਨੰਦ ਰੂਪ ਦਾ (ਬਿਲਾਵਲ) ਉਤਸਵ ਹੈ।

* ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਸਰਬਲੋਹ ਗ੍ਰੰਥ ਵਿੱਚ 'ਬਿਲਾਵਲ ਮੰਗਲ' ਛਾਯਾ ਲਿੰਗਤ ਰਾਗ ਦਾ ਭੀ ਵਰਣਨ ਹੈ। ਕਿਸੇ ਹੋਰ ਸੰਗੀਤਾਚਾਰਯ ਤੋਂ 'ਬਿਲਾਵਲੁ ਮੰਗਲ' ਅਤੇ 'ਗੌਂਡ ਬਿਲਾਵਲ' ਤਾਰ ਉਤੇ ਤਾਂ ਸੁਣਿਆ ਹੀ ਨਹੀ ਗਿਆ। ਮੰਗਲ ਰਾਗ ਦਾ ਜ਼ਿਕਰ ਰਾਗਮਾਲਾ ਵਿੱਚ ਵੀ ਮੌਜੂਦ ਹੈ 'ਚੰਦ੍ਰ ਬਿੰਬ ਮੰਗਲਨ ਸੁਹਾਏ' ਨਾਗਰੀ ਅਖਰਾਂ ਚੋਂ ਰਾਗਮਾਲਾ ਦੇ ਉਤਾਰਾ ਕਰਤੇ ਲੇਖਿਕ ਨੇ 'ਮੰਗਲਨੁ' ਦੀ ਸਹੀ ਨਕਲ ਕੀਤੀ ਹੈ। ਇਸ ਤੋਂ ਭਾਵ 'ਮੰਗਲੰ' ਇਕ ਰਾਗ ਹੈ। 'ਮੰਗਲਨ' ਬਹੁਵਚਨ ਨਹੀਂ ਹੈ। ਇਸ ਨੂੰ ਰਾਗਮਾਲਾ ਵਿੱਚ ਹਿੰਡੋਲ ਰਾਗ ਦਾ ਪੁਤ੍ਰ ਸ੍ਵੀਕਾਰ ਕੀਤਾ ਹੋਇਆ ਹੈ। ਇਸ ਦੀ ਛਾਯਾ ਵਾਲੇ ਦੋ ਪਦ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਿਲਾਵਲੁ ਰਾਗ ਵਿੱਚ ਪ੍ਰਤਖ ਹਨ ਅਤੇ ਇੱਕ ਅਦ੍ਰਿਸ਼ਟਿ ਹੈ। ਜਿਹੜੇ, ਕਿ ਇਸ ਪ੍ਰਕਾਰ ਹਨ;—

੧. ਛੰਤ ਬਿਲਾਵਲੁ ਮਹਲਾ ੪ ਮੰਗਲ ॥ ਮੇਰਾ ਹਰਿ ਪ੍ਰਭੁ ਸੇਜੈ ਆਇਆ, ਮਨੁ ਸੁਖ ਸਮਾਣਾ ਰਾਮ ॥
(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਫਾ ੮੪੪)

੨. ਬਿਲਾਵਲੁ ਮਹਲਾ ੫ ਛੰਤ ਮੰਗਲ ॥ ਸਲੋਕ ॥ ਸੁੰਦਰ ਸਾਂਤਿ ਦਇਆਲ ਪ੍ਰਭੁ, ਸਰਬ ਸੁਖਾਨਿਧਿ ਪੀਉ ॥
ਸੁਖ ਸਾਗਰ ਪ੍ਰਭੁ ਭੇਟੀਐ, ਨਾਨਕ ਸੁਖੀ ਹੋਤ ਇਹੁ ਜੀਉ ॥ ॥
ਛੰਤ ॥ ਸੁਖ ਸਾਗਰ ਪ੍ਰਭੁ ਪਾਈਐ, ਜਬਿ ਹੋਵੈ ਭਾਗੋ ਰਾਮ ॥............
(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਫਾ ੮੪੭)

੩. ਅਦ੍ਰਿਸ਼ਟਿ ਵਿੱਚ 'ਬਿਲਾਵਲੁ ਮੰਗਲ' ਦਾ ਇਹ ਸ਼ਬਦ ਹੈ, ਯਥਾ:
"ਮੰਗਲ ਸਾਜੁ ਭਇਆ ਪ੍ਰਭੁ ਅਪੁਨਾ ਗਾਇਆ ਰਾਮ ॥............"
(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਫਾ ੮੪੫)

ਭ੍ਰਮਤ ਫਿਰਤ ਸਾਕਤਿ[੧] ਬਹੁ-ਜੋਨੀ, ਮਨ- ਬਾਵਰ ਨਹਿ ਸਮਝਸਿ ਰੇ !
ਜੋਨਿ ਫਿਰਤ ਸੁਖ ਦੂਖ ਬਹੁਪਾਵਤ,ਅਤਿ-ਨਿਲਾਜ ਲਜਜਾ ਨਹਿਸਿ ਰੇ
ਧਰਮਰਾਇ ਕੀ ਤਲਬ[੨] ਹੋਇ ਜਬ, ਜਮ ਕੰਕਰ ਤੁਝ ਤਾੜਸਿ ਰੇ
ਕਿਸ ਪਹਿ ਕਰਹਿ ਪੁਕਾਰ ਬਾਵਰੇ ? ਨਰਕ ਘੋਰ ਜਬਿ ਡਾਰਸਿ ਰੇ !੪॥੨੩੫॥
ਇਹ ਸੰਸਾਰ ਕਠਿਨ ਭਵ-ਸਾਗਰ, ਨਰਕ ਘੋਰ ਕਾ ਦੁਆਰਾ
ਤਰਨ ਦੁਹੇਲਾ ਭਉਜਲ ਭਾਰੀ, ਬਿਖ-ਸਾਗਰ ਸੰਸਾਰਾ ॥
ਤਰਹ ਸੰਸਾਰ ਚਰਨ ਲਗ ਸੇਵਕ[੩], ਬੇਗ ਹੋਤ ਨਿਸਤਾਰਾ ॥
ਕਾਟਤ ਫਾਸ ਸੁ-ਜਮ ਬਪੁਰੇ ਕੀ, ਪਾਵਹਿ ਮੋਖ ਦੁਆਰਾ ॥੫॥੨੩੬॥
ਬਿਨਤੀ ਕਰਨ ਜਨ ਆਏ, ਦੁਆਰ ਠਾਕੁਰ ਅਪੁਨੇ ਕੀ*
ਤ੍ਰਾਹ ! ਤ੍ਰਾਹ ! ਸਭ ਸਰਨ ਤੁਮਾਰੀ, ਰਾਖਹੁ ਲਾਜ ਤੁ ਸਰਨ ਪਰੇ ਕੀ ॥
ਜਨ ਕੇ ਭਲੇ ਬੁਰੇ ਜਿਨਿ[੪] ਮਾਨੋ, ਰਾਖੁ ਲਾਜ ਪ੍ਰਭੁ ਬਾਹ ਪਕਰੇ ਕੀ ॥
ਛਿਨ ਛਿਨ ਗੁਨਹਗਾਰ ਜਨ ਬਪੁਰਾ, ਤੁਮ ਹੀ ਰਾਖਹੁ ਬਿਰਦ ਅਪੁਨੇ ਕੀ[੫] ॥੬॥੨੩੭॥
ਮਾਤ ਚੰਡਿਕਾ ! ਪਤਿਤ-ਉਧਾਰਨਿ, ਦੁਸ੍ਟ-ਦਲਨਿ ਜੈ-ਕਾਰਨਾ[੬]
ਤਾਰਨ-ਤਰਨ ਪ੍ਰਾਨ ਸੁਖ ਦਾਤਾ, ਜਸ-ਅੰਕੁਰ[੭] ਪਾਪ-ਬਿਦਾਰਨਾ ॥
ਮਾਤ-ਲੋਕ-ਕੁਲਿ ਪਿਤ੍ਰ ਸਪਤ-ਕੁਲਿ, ਜਾਪਤ ਕਰਤ ਉਧਾਰਨਾ[੮] ॥
ਪ੍ਰਭੁ ਦਯਾਲ ਕ੍ਰਿਪਾਲ ਸਰਬ ਬਿਧਿ, ਜਨ ਸੰਤਨ-ਹਿਤਕਾਰਨਾ ॥੭॥੨੩੮॥
ਨਿੰਦ ਚਿੰਦ ਬਿਵਹਾਰ ਜਗਤ ਕੀ, ਇਆ ਮੈ ਮਨ ਉਰਝਾਨਾ ॥
ਕਬੀ ਨ ਹਰਿ ਜਸ ਪ੍ਰੀਤਿ ਭਾਵ ਕਰ, ਨਿਮਖ ਏਕ ਉਰ ਆਨਾ
ਪੁਤ੍ਰ ਕਲਤ੍ਰ ਮਾਯਾ ਮਮਤਾ ਮੈ, ਇਹ ਬਿਧਿ ਜਨਮ ਸਿਰਾਨਾ[੯]
ਹੋਤ ਉਧਾਰ ਭਜਹਿ ਭਵਖੰਡਨ, ਸ੍ਰੀਪਤਿ ਸ੍ਰੀ-ਭਗਵਾਨਾ ॥੮॥੨੩੯॥
ਬੰਦਨਾ ਨਿਤ ਬੰਦਨ ਪ੍ਰਭੁ ਕਉ, ਚਰਨ ਕਵਲ ਪ੍ਰਭੁ ਬੰਦਨਾ ॥
ਆਰਾਧਨਾ ਆਰਾਧਨ ਹਰਿ-ਜਸ, ਇਹੁ ਦਾਨ ਗੁਰੂ ਤੇ ਮੰਗਨਾ ॥

---

੧. ਡਿੱਗਿਆ ਹੋਇਆ, ਪਤਿਤ । ੨. ਬੁਲਾਵਟ, ਯਾਦ. ਮੰਗ । ੩. (ਜਿਹੜੇ) ਸੰਸਾਰ ਤੋਂ (ਤਰਹ) ਤਰੇ ਹੋਏ ਸੇਵਕ (ਸੰਤ) ਹਨ ਉਨਾਂ ਦੇ ਚਰਨੀਂ ਲਗਿਆਂ । ੪. ਮੱਤ, ਨਾਂ । ੫. ਤੁਸੀਂ ਆਪਣੇ (ਬਿਰਦ) ਪ੍ਰਣ (ਨਿਯਮ) ਦੀ ਲੱਜਿਆ ਰੱਖੋ (ਪਤਿਤ ਨਿਵਾਜਨ ਹੀ ਪਰਮੇਸ਼ਰ ਦਾ ਪ੍ਰਣ ਹੈ, ਏਸੇ ਵੱਲ ਹੀ ਸ੍ਰੀ ਗੁਰੂ ਕਲਗੀਧਰ ਜੀ ਦਾ ਇਸ਼ਾਰਾ ਹੈ) ੬. ਜਿੱਤ ਦਾ (ਕਾਰਣ) ਮੂਲ, ਫਤਿਹ ਦਾ ਮੁੱਢ । ੭. ਸੋਭਾ ਰੂਪ ਹਰੀ ਪੱਤੀ ਨਾਲ, ਹੇ ਯਸ਼ ਦੇ ਅੰਕੁਰ ! ੮. (ਜੋ) ਜਪਦੇ ਹਨ (ਓਹ) ਉਧਾਰਣ ਕਰਦੇ ਹਨ । ੯, ਬੀਤਿਆ, ਗੁਜ਼ਰਿਆ ਹੋਇਆ ।

* (ਕੀ) ਪਦ ਪੋਠੋਹਾਰੀ ਪੰਜਾਬੀ ਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਅਨੇਕਾਂ ਬੋਲੀਆਂ ਵਿੱਚ ਪੋਠੋਹਾਰੀ ਪੰਜਾਬੀ ਨੂੰ ਸਥਾਪਤ ਕਰਦੇ ਹਨ । ਜਿਸਦਾ ਅਰਥ ਸਰਲ ਸਟੈਂਡਰਡ ਪੰਜਾਬੀ ਵਿੱਚ 'ਦੇ' ਹੈ ।

ਸੇਵਨਾ ਸੇਵਨ ਪਦ-ਕੰਜਨ, ਸਭ ਤੇ ਉਤਮ ਚੰਗਨਾ ॥
ਰੰਗਨਾ ਰੰਗਨ ਇਸ ਮਨ ਕਊ, ਨਾਮ ਹਰੀ ਕੈ ਰੰਗਨਾ★ ॥੯॥੨੪੦*॥

★ਸ੍ਰੀ ਸਰਬਲੋਹ ਵਿੱਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਵਾਦ ਰੂਪ ਬਹੁਤ ਪਦ ਆਏ ਹਨ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਏਨਾ ਮਰਮੱਗਜ ਕੋਈ ਹੋਰ ਨਹੀਂ ਹੋ ਸਕਿਆ, ਜਿੰਨਾ ਕਿ ਸ੍ਰੀ ਸਰਬਲੋਹ ਗ੍ਰੰਥ ਹੈ। ਕੁਝ ਨਵੀਨ ਲੇਖਕਾਂ ਨੇ ਗੁਰਬਾਣੀ ਨੂੰ ਭੰਨ ਮਰੋੜ ਕੇ ਪੁਸਤਕ ਲਿਖੇ ਹਨ। ਓਹਨਾਂ ਦੇ ਅੰਦਰੋਂ ਰਚਨ–ਵਾਲਿਆਂ ਦੀ ਪਾਪ-ਭਾਵਨਾ ਪ੍ਰਗਟ ਹੁੰਦੀ ਹੈ। ਪਰ ਇਹ ਉਹਨਾਂ ਲੇਖਿਕਾਂ ਦੀ ਪਰਮ-ਭੁੱਲ ਹੈ। ਭੰਨ ਮਰੋੜ ਕੇ ਅਰਥ ਕਰਨ ਯਾ ਤੁਕਾਂ ਕੱਢ ਕੇ ਮਤਲਬ ਸਾਧਨ ਨਾਲ ਗੁਰਬਾਣੀ ਦਾ ਸਤਕਾਰ ਨਹੀਂ ਵਧਦਾ, ਬਲਕਿ ਸ੍ਰੀ ਸਰਬਲੋਹ ਸਾਹਿਬ ਜੀ ਵਾਂਗੂ ਗੁਰਬਾਣੀ ਦੇ ਪਦ ਅਤੇ ਅਰਥ ਰੱਖਣੇ ਹੀ ਗੁਰਬਾਣੀ ਦਾ ਅਦਬ, ਪ੍ਰਚਾਰ ਤੇ ਪ੍ਰਸਾਰ ਹੈ।

ਸ੍ਰੀ ਸਰਬਲੋਹ, ਆਦਿ ਸਤਿਗੁਰਾਂ ਦੀ ਬਾਣੀ ਦਾ ਅਨੁਸਾਰੀ ਗ੍ਰੰਥ ਹੈ, ਵਿਰੋਧ–ਭਾਵਨਾਂ ਵਾਲਾ ਨਹੀਂ। ਜਿਹੜਾ ਸਖ ਆਪਣੇ ਸਤਿਗੁਰੂ ਦਾ ਪਰਮ-ਸਤਕਾਰ ਰੱਖਦਾ ਹੈ? ਉਹ ਸਦਾ ਪ੍ਰਫੁਲਤ ਹੁੰਦਾ ਹੈ ਤੇ ਸਤਿਕਾਰਿਆ ਜਾਂਦਾ ਹੈ। ਸ੍ਰੀ ਸਰਬਲੋਹ ਵੀ ਸਦਾ ਪਫੁਲਿਤ ਹੋਵੇਗਾ ਅਤੇ ਸਤਕਾਰਿਆ ਜਾਵੇਗਾ। ਇਹ ਤਿੰਨੇ ਛੰਦ ਮਾਰੂ ਮ: ੫ ਅਸਟਪਦੀਆਂ ਦਾ ਅਨੁਵਾਦ ਹਨ। ਜਿਨ੍ਹਾਂ ਦਾ ਪਾਠ ਇਹ ਹੈ

ਚਾਦਨਾ ਚਾਦਨੁ ਆਂਗਨਿ, ਪ੍ਰਭ ਜੀਉ ਅਤਰਿ ਚਾਦਨਾ ॥ ੧ ॥
ਅਰਾਧਨਾ ਆਰਾਧਨੁ ਨੀਕਾ, ਹਰਿ ਹਰਿਨਾਮ ਅਰਾਧਨਾ ॥ ੨ ॥
ਤਿਆਗਨਾ ਤਿਆਗਨੁ ਨੀਕਾ, ਕਾਮੁ ਕ੍ਰੋਧੁ ਲੋਭੁ ਤਿਆਗਨਾ ॥ ੩ ॥
ਮਾਗਨਾ ਮਾਗਨੁ ਨੀਕਾ, ਹਰਿ ਜਸੁ ਗੁਰ ਤੇ ਮਾਗਨਾ ॥ ੪ ॥
ਜਾਗਨਾ ਜਾਗਨੁ ਨੀਕਾ, ਹਰਿ ਕੀਰਤਨ ਮਹਿ ਜਾਗਨਾ ॥ ੫ ॥
ਲਾਗਨਾ ਲਾਗਨੁ ਨੀਕਾ, ਗੁਰ ਚਰਣੀ ਮਨੁ ਲਾਗਨਾ ॥ ੬ ॥
ਇਹ ਬਿਧਿ ਤਿਸਹਿ ਪਰਾਪਤੇ, ਜਾ ਕੈ ਮਸਤਕਿ ਭਾਗਨਾ ॥ ੭ ॥
ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ, ਜੋ ਪ੍ਰਭ ਕੀ ਸਰਨਾਗਨਾ ॥ ੮ ॥

ਮਾਰੂ ਮਹਲਾ ੫ ॥

ਜੀਵਨਾ ਸਫਲ ਜੀਵਨ, ਸੁਨਿ ਹਰਿ ਜਪਿ ਜਪਿ ਸਦ ਜੀਵਨਾ ॥ ੧ ॥ ਰਹਾਉ ॥
ਪੀਵਨਾ ਜਿਤੁ ਮਨ ਆਘਾਵੈ, ਨਾਮੁ ਅੰਮ੍ਰਿਤ-ਰਸੁ ਪੀਵਨਾ ॥ ੧ ॥
ਖਾਵਨਾ ਜਿਤੁ ਭੂਖ ਨ ਲਾਗੈ, ਸੰਤੋਖਿ ਸਦਾ ਤ੍ਰਿਪਤੀਵਨਾ ॥ ੨ ॥
ਪੈਨਣਾ ਰਖੁ ਪਤਿ ਪਰਮੇਸੁਰ, ਫਿਰਿ ਨਾਗੇ ਨਹੀ ਥੀਵਨਾ ॥ ੩ ॥
ਭੋਗਨਾ ਮਨ ਮਧੇ ਹਰਿ ਰਸੁ, ਸੰਤ ਸੰਗਤਿ ਮਹਿ ਲੀਵਨਾ ॥ ੪ ॥
ਬਿਨੁ ਤਾਗੇ ਬਿਨੁ ਸੂਈ ਆਨੀ, ਮਨੁ ਹਰਿ ਭਗਤੀ ਸੰਗਿ ਸੀਵਨਾ ॥ ੫ ॥
ਮਾਤਿਆ ਹਰਿ ਰਸ ਮਹਿ ਰਾਤੇ, ਤਿਸੁ ਬਹੁੜਿ ਨ ਕਬਹੂ ਅਉਖੀਵਨਾ ॥ ੬ ॥
ਮਿਲਿਓ ਤਿਸੁ ਸਰਬ ਨਿਧਾਨਾ, ਪ੍ਰਭਿ ਕ੍ਰਿਪਾਲਿ ਜਿਸੁ ਦੀਵਨਾ ॥ ੭ ॥
ਸੁਖੁ ਨਾਨਕ ਸੰਤਨ ਕੀ ਸੇਵਾ, ਚਰਣ ਸੰਤ ਧੋਇ ਪੀਵਨਾ ॥ ੮ ॥ ੩ ॥ ੬ ॥

ਇਹਨਾਂ ਦਾ ਸੁਤੰਤ੍ਰਾਨੁਵਾਦ ਸ੍ਰੀ ਸਰਬਲੋਹ ਜੀ ਦੇ ਉਪਰੋਕਤ ਵਿਸ਼ਨੁਪਦੇ ਹਨ। 'ਚਾਦਨਾ ਚਾਦਨੁ ਆਂਗਨਿ' ਵਾਲੀ ਅਸ਼ਟਪਦੀ ਵਿੱਚੋਂ ਲਿਖਾਰੀ ਦੀ ਭੁੱਲ ਨਾਲ '੧ ॥ ਰਹਾਉ' ਦੀ ਤੁੱਕ ਨਹੀਂ ਲਿਖੀ ਗਈ ਅਤੇ "ਜੀਵਨਾ ਸਫਲ ਜੀਵਨ" ਵਾਲੀ ਅਸ਼ਟਪਦੀ ਵਿੱਚ ਲਿਖਾਰੀ ਦੇ ਲਿਖਤ ਪ੍ਰਮਾਦ ਨਾਲ 'ਸੁਨਿ ਹਰਿ ਜਪਿ ਜਪਿ ਸਦ ਜੀਵਨਾ' ਵਿੱਚ ਇੱਕ 'ਜਪਿ' ਵਧੀਕ ਲਿਖਿਆ ਗਿਆ ਹੈ, ਜਿਹੜਾ ਕਿ ਸੰਗੀਤੀ ਲਯ ਤੋਂ ਬਾਹਰ ਪ੍ਰਤੀਤ ਹੋ ਰਿਹਾ ਹੈ। ਇਤਯਾਦਿਕ ਹੋਰ ਵੀ ਵਿਚਾਰ 'ਮਨੁ ਹਰਿ ਭਗਤੀ ਸੰਗਿ ਸੀਵਨਾ' ਅਤੇ 'ਤਿਸੁ ਬਹੁੜਿ ਕਬਹੂ ਨ ਅਉਖੀਵਨਾ' ਆਦਿਕ ਤੁੱਕਾਂ ਵਿੱਚ ਹਨ। ਪ੍ਰੰਤੂਇਹ ਵਿਚਾਰ 'ਮਨੁ ਹਰਿ ਭਗਤੀ ਸੰਗਿ ਸੀਵਨਾ' ਅਤੇ 'ਤਿਸੁ ਬਹੁੜਿ ਕਬਹੂ ਨ ਅਉਖੀਵਨਾ'... — ਸੰਪਾਦਿਕ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪੁਰਾਤਨਿ ਬੀੜਾਂ ਤੇ ਵਿਚਾਰ ਨੰ: ੨' ਵਿੱਚ ਲਿਖੀਆਂ ਹੋਈਆਂ ਹਨ।

ਸ੍ਰੀਪਤਿ ਸ੍ਰੀ ਭਗਵਾਨ ਭਜਨ ਬਿਨੁ, ਬਿਰਥਾ ਜਨਮ ਗਯੋ ॥
ਲੋਭ, ਮੋਹ, ਮਾਯਾ-ਮਦੁ ਮਤਸਰ, ਸੰਗ ਗਲਤ-ਭਯੋ[1]
ਕਬੀ ਨ ਸਿਮਰਯੋ ਮਾਤ ਚੰਡਿਕਾ, ਜੀਵਤ ਹੀ ਉਹ ਮੁਯੋ ॥
ਸਿਮਰੋ, ਸਿਮਰਿ ਸਿਮਰਿ ਬਰ ਦਾਤਾ, ਨਰਕ ਘੋਰ ਤੇ ਕਾਢ ਲਯੋ ॥੧੦॥੨੪੧॥

ਬਿਸਨੁਪਦ ਰਾਗੁ ਸੂਹੀ* ॥

ਸੀਸ-ਕੇਸ ਬੀਜਣ[2] ਕਰਉਂ†, ਦਰ ਪ੍ਰਭੂ ਜੀ ਝਾਰੋ
ਨੈਨ ਕਾਢ ਬਿਸਤਰ-ਧਰੋਂ[3], ਪ੍ਰਿਯ[4] ਪ੍ਰੀਤਿ ਬੈਠਾਰੋਂ
ਸਾ ਮੂਰਤਿ ਘ੍ਰਰੀ-ਸੁਲਖਨੀ, ਪ੍ਰੀਤਮ ਨੈਨ ਨਿਹਾਰੋਂ[5]
ਮਨ ਮਕਰੰਦ[6] ਚਰਨ ਕਮਲਨ ਪਰ, ਨਿਮਖ ਨਿਮਖਕਰ ਵਾਰੋਂ ॥੧॥੨੪੨॥
ਕੇਸ ਚਵਰ ਪ੍ਰਭੁ ਸੀਸ ਢੁਰਾਵਉ† ਨੈਨ ਚਰਨ ਤਰ ਡਾਰੋਂ ॥
ਵਾਰ ਵਾਰ ਜਾਵਉਂ ਲਖ ਬਰੀਆ, ਤਨ, ਮਨ, ਧਨ-ਸਭ ਵਾਰੋਂ ॥
ਆਪ ਤਯਾਗ ਸੇਵਾ ਕਰਉ, ਕਿਲਬਿਖ-ਮਨ[7] ਜਾਰੋਂ
ਤ੍ਰਾਹ ! ਤ੍ਰਾਹ ! ਸਰਨਾਗਤੀ, ਸਾਸ-ਸਾਸ ਚਿਤਾਰੋਂ ॥੨॥੨੪੩॥
ਮਹਿਮਾ ਕੇਤਿਕ ਆਖੀਐ ? ਬਰਨੀ ਨਹਿ ਜਾਏ
ਕੋਟ ਜਿਹਵ ਕਰ ਭਾਖੀਐ, ਤਊ ਪਾਰ ਨ ਪਾਏਂ ॥
ਕੋਟ ਬੰਦਨਾ ਬਾਰਬਾਰ, ਨਿਤ ਨਿਤ ਹਰਿ ਰਾਏ ॥
ਤਦ੍ਯਪਿ[8] ਪਾਰੁ ਨ ਪਾਵਈ, ਲਖ ਕਰਮ ਕਮਾਏ ॥੩॥੨੪੪॥
ਸੁਨਹੁ ਸ੍ਵਾਮੀ ! ਅਰਜ਼[9] ਹਮਾਰੀ,ਯਕ[10] ਬਿਨਉ ਕਰਉ ਕਰ ਜੋਰ ॥
ਦੇਹੁ ਦਰਸ ਜੀਯਰਾ ਬਲਿਹਾਰੀ, ਸ੍ਰੀਪਤਿ ਰਾਜ-ਕਿਸੋਰ[11] !

---

੧. ਗਲਤਾਨ ਹੋਇਆ ਹਾਂ। ੨. ਪੱਖਾ। ੩. ਬਿਸਤਰਾ ਬਣਾਕੇ ਰੱਖਾਂ। ੪. ਪਿਆਰਾ। ੫. ਵੇਖਾਂ। ੬. ਭੌਰਾ। ੭. ਮਨ ਦੇ ਪਾਪ। ੮. ਤਾਂ ਭੀ। ੯. ਬੇਨਤੀ। ੧੦. ਇਕ। ੧੧ ਹੇ ਕਿਸ਼ੋਰ ਜੁਆਨ ਰਾਜੇ !

* ਅਜ ਕਲ ਦੇ ਵਿਦ੍ਵਾਨਾਂ ਦਾ ਮੱਤ ਹੈ ਕਿ ਸੂਹੀ ਕਾਫੀ ਠਾਟ ਦੀ ਸ਼ਾੜਵ ਰਾਗਣੀ ਹੈ। ਦੁਪਹਿਰ ਵੇਲੇ ਗਾਵੀਂਦੀ ਹੈ। ਕਿਉਂਕਿ ਇਸਦਾ ਉਤਰਾਂਗ ਸਾਰੰਗ ਨਾਲ ਮਿਲਦਾ ਹੈ। ਅਤੇ ਪੂਰਵਾਂਗ ਵਿੱਚ ਗਾਂਧਾਰ ਲਾ ਕੇ ਸਾਰੰਗ ਤੋਂ ਅੱਡਰੀ ਕੀਤੀ ਜਾਂਦੀ ਹੈ, ਸੂਹੀ ਵਿੱਚ ਧੈਵਤ ਦਾ ਲੋਣਾ ਬਿਲਕੁਲ ਵਰਜਿਤ ਹੈ। ਸੂਹੀ ਵਿੱਚ ਗਾਂਧਾਰ ਤੇ ਨਿਸ਼ਾਧ ਕੋਮਲ ਹਨ। ਨਿਸ਼ਾਧ ਤੇ ਪੰਚਮ ਦੀ ਸੰਗਤ ਰਹਿੰਦੀ ਹੈ। ਹੋਰ ਸਾਰੇ ਸ਼ੁੱਧ ਸੁਰ ਲਗਦੇ ਹਨ। ਵਾਦੀ ਮਧਯਮ ਤੇ ਸੰਵਾਦੀ ਖੜਜ ਹੈ।

ਆਰੋਹੀ—ਸ ਰ ਗ ਮ ਪ ਨ ਸ ॥ ਅਵਰਹੀ—ਸ ਨ ਪ ਮ ਗ ਰ ਸ ॥

(ਅ) ਕਈ ਸੰਗੀਤਗਯ 'ਮੋਹਨੀ' ਹੀ 'ਸੂਹੀ' ਮੰਨਦੇ ਹਨ। 'ਸੂਹਾ' ਤੇ 'ਸੂਹਉ' ਵੀ ਏਸੇ ਦੇ ਹੀ ਨਾਮ ਹਨ।
ਦੋਹਰਾ—ਜਬਿ ਕਾਫੀ ਕੇ ਮੇਲ ਸੋਂ, ਧੈਵਤ ਦਿਯੋ ਹਟਾਇ। ਗਨਿ ਕੋਮਲ ਸੰਵਾਦਿ 'ਮਸ', ਸੂਹਾ ਰਾਗ ਸੁਹਾਇ।
(ਰਾਗ ਕੋਸ਼)

(ੲ) ਰਾਗਮਾਲਾ ਅਨੁਸਾਰ 'ਸੂਹਉ' ਮੇਘ ਦੀ ਪੰਜਵੀਂ ਇਸਤ੍ਰੀ ਹੈ। ਯਥਾ:—ਊਚੇ ਸੁਰ 'ਸੂਹਉ' ਪੁਨਿ ਕੀਨੀ। ਮੇਘ ਰਾਗ-ਸਿਉਂ ਪਾਂਚਉ ਚੀਨੀ ॥ ੧ ॥ (ਰਾਗਮਾਲਾ)

†ਕੇਸਾ ਕਾ ਕਰਿ ਬੀਜਨਾ ਸੰਤ ਚਉਰ ਢੁਲਾਵਉ। (ਸੂਹੀ ਮ: ੫)ਦਾ ਇਹ ਅਨੁਵਾਦ ਹੈ।

ਦੀਨ-ਦਰਦ-ਦੁਖ-ਭੰਜਨ ਸੁਆਮੀ ! ਭ੍ਰਮ ਭਜ ਮੇਟਉ ਮੋਰ ॥
ਪਦਮ ਕਵਲ ਦ੍ਰਿਗ ਚਿੰਤਾਮਨਿ★ਹਰਿ[1],ਚਰਨ ਕਵਲ ਬਲਿਹਾਰੀ ਤੋਰ ॥੪॥੨੪੫॥

ਬਿਸਨੁਪਦ ਸੂਹੀ ॥ ਮਨ ਤਨ ਬਲਿਹਾਰੀ ਦਰਸਾਰੀ, ਕੋਟ ਕੋਟ ਬੰਦਨ ਨਮਸਕਾਰਾ ॥
ਵਾਰੰਵਾਰ ਜਾਉਂ ਲਖ ਵਾਰੀ, ਪੂਰਣ-ਪਿਤ ਗੁਰੁ[2] ਰਾਮ ਹਮਾਰਾ
ਕਵਲ-ਨੈਨ ਦਰਸਨ ਬਲਿਹਾਰੀ.ਮਨ ਮਕਰੰਦ ਚਰਨ ਚਿਤ ਪਯਾਰਾ[3]
[4]ਹਰਿ ਕ੍ਰਿਪਾ ਬੂੰਦ ਸਾਗਰ ਅੰਮ੍ਰਿਤ ਸਰ, ਚਾਤ੍ਰਿਕ ਸੇਵਤ ਨਿਸਤਾਰਾ[4] ॥੫॥੨੪੬॥

ਅਬਿਚਲ ਨਗਰ ‡ ਅਮਰਪੁਰ ਵਾਸਾ[5] ਸ੍ਰੀ ਹਰਿ ਗੋਬਿੰਦ ਕੇਰਾ* ॥
ਕਈ ਬੈਕੁੰਠ ਸੁਰਗ-ਲੋਕ-ਬਹੁ, ਸੁਰ-ਤੇਤੀਸ ਕਰੇਰਾ A ॥
ਅਸੰਖ ਦੇਵ-ਰਿਖਿ[6], ਮੁਨਿ, ਗੰਧ੍ਰਬ, ਜਛ, ਲੋਚਾ ਲੋਚ ਘਨੇਰਾ[7] ॥
ਜਿਨਿ ਨਿਤ ਆਸ ਚਰਨ ਕਮਲਨ ਕੀ, ਜੀਉ ਪਿੰਡ[8] ਸਭਿ ਤੇਰਾ ॥੬॥੨੪੭॥

---

੧. ਹੇ (ਚਿੰਤਾਮਨਿ) ਰੋਗ ਦੂਰ ਕਰਨ ਵਾਲੇ । (ਪਦਮ ਕਵਲ ਦ੍ਰਿਗ) ਚਰਨ ਕਵਲ ਅਤੇ ਨੇਤ੍ਰ ਕਵਲ ! ਹਰਿ ! ੨. ਪੂਜਯ । ੩. (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ) ਮਨ ਨੂੰ (ਚਿੱਤ) ਚੇਤਨ ਦੇ ਚਰਨ (ਕਮਲਾਂ) ਦਾ (ਮਕਰੰਦ) ਰਸ ਪਿਆਰਾ ਲਗਦਾ ਹੈ । ੪. ਹੇ ਅੰਮ੍ਰਿਤ ਦੇ ਸਾਗਰ (ਸਰ) ਵਰਗੇ ਹਰਿ ! (ਤੇਰੀ) ਕ੍ਰਿਪਾ ਰੂਪ (ਸ੍ਵਾਂਤੀ) ਬੂੰਦ ਨੂੰ ਮੇਰਾ (ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ) ਮਨ ਰੂਪ (ਚਾਤ੍ਰਿਕ) ਬੰਬੀਹਾ ਸੇਵਨ ਕਰਦਾ ਹੀ (ਨਿਸਤਾਰਾ) ਛੁਟਕਾਰਾ ਪਾ ਗਿਆ ਹੈ,(ਨਿਸਤਾਰਾ = ਪਾਨੀ ਦਾ ਨਿਕਾਸ,ਪਾਣੀ ਦਾ ਵਹਿਣ,ਨਦੀ ਤੋਂ ਪਾਰ ਹੋਣਾ, ਪਾਣੀ ਵਿੱਚੋਂ ਲੰਘਣਾ) । ੫. ਨਿਸ਼ਚਲ (ਨਗਰ) ਧਾਮ (ਅਮਰਪੁਰ) ਦੇਵਤਿਆਂ ਦੀ ਨਗਰੀ (ਭਾਵ—ਸੰਤਾਂ ਦੇ ਹਿਰਦਯ ਵਿੱਚ) ਨਿਵਾਸ । ੬. ਦੇਵਰਿਸ਼ੀ, (ਨਾਰਦ ਆਦਿਕ) ੭. (ਲੋਚਾਲੋਚ) ਲੋਚ ਅਲੋਚ; (ਲੋਚ) ਤ੍ਰਿਸ਼ਨਾਲੂ, (ਅਲੋਚ) ਸੰਤੋਖੀ, ਭਾਵ-ਬਹੁਤ ਤ੍ਰਿਸ਼ਨਾਲੂ ਅਤੇ ਸੰਤੋਖੀ ਵੀ (ਉਸ ਪਰਮਧਾਮ ਵਿੱਚ ਹੀ ਰਹਿੰਦੇ ਹਨ), ਜਿਸ ਨੂੰ (ਘਨੇਰਾ) ਘਨੇਰੀ ਬਹੁਤੀ (ਅਲੋਚ) ਵੇਖਣ ਦੀ (ਲੋਚ) ਚਾਹ ਹੈ । ੮. (ਜੀਉ) ਮਨ (ਪਿੰਡ) ਤਨ । A ਪਾ:— ਕਰੋਰਾ ।

★ ਸ੍ਰ: ਭ. ਕਾਨ੍ਹ ਸਿੰਘ ਜੀ ਨਾਭਾ ਨੇ 'ਚਿੰਤਾਮਣਿ' ਦਾ ਭਾਵ ਗਲਤ ਕਲਪਿਆ ਹੈ । ਭਾਈ ਸੰਤੋਖ ਸਿੰਘ ਜੀ ਨੇ ਠੀਕ ਲਿਖਯਾ ਹੈ:—'ਚਿੰਤਾਮਣਿ ਜੈਸੇ ਨਖ ਭਾਖੇ ਨ ਪਰਤ ਮੁਖ, ਮੋਹੁ ਨ ਮਿਟਾਵੈਂ ਦੁਖ ਜਾਨਤ ਜਹਾਨ ਹੈ, (ਨਾਨਕ ਪ੍ਰਕਾਸ਼ ਅ. ੧)

‡ ਇਹ "ਅਬਿਚਲ ਨਗਰ ਗੋਬਿੰਦ ਗੁਰੂ ਕਾ ਨਾਮ ਜਪਤ ਸੁਖ ਪਾਇਆ ਰਾਮ ॥" ੫) ਦਾ ਅਨੁਵਾਦ ਹੈ ।

* ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਕਰਨ ਵਾਲੇ ਸੰਪ੍ਰਦਾਈ ਗਯਾਨੀ 'ਹਰਿ ਗੋਬਿੰਦ ਗੁਰ ਰਾਖਿਆ' ਦਾ ਅਰਥ ਸ੍ਰੀ ਗੁਰੂ ਅਰਜੁਨ ਦੇਵ ਜੀ ਨੇ ਪਰਮੇਸ਼੍ਵਰ ਅੱਗੇ ਪ੍ਰਾਰਥਨਾ 'ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਤਾਪ, ਸ਼ੀਤਲਾ ਆਦਿ ਤੋਂ ਆਰਾਮ ਔਣ ਤੋਂ ਕੀਤੀ' ਦੱਸਦੇ ਹਨ । ਉਹਨਾਂ ਨੂੰ 'ਹਰਿਗੋਬਿੰਦ' ਦੇ ਅਰਥ ਵਾਸਤੇ ਸ੍ਰੀ ਸਰਬਲੋਹ ਜੀ ਤੋਂ ਸਿਖਯਾ ਲੈਣੀ ਚਾਹੀਦੀ ਹੈ । ਪੁਤ੍ਰ ਦੇ ਜਨਮ ਦੀ ਖੁਸ਼ੀ ਅਤੇ ਪੁਤ੍ਰ ਦੀ ਮੌਤ ਦੀ ਗ਼ਮੀ ਬ੍ਰਹਮ-ਵੇਤਿਆਂ ਨੂੰ ਨਹੀਂ ਹੁੰਦੀ । ਸ੍ਰੀ ਗੁਰੂ ਅਰਜੁਨ ਦੇਵ ਜੀ ਬ੍ਰਹਮ-ਗਯਾਨੀ ਸਨ ।

ਬਿਸਨੁਪਦ ਰਾਗੁ ਤੇਲੰਗ★ ॥ ਮਨ ਕਮਤਰੀਨ ਗੁਨਹਗਾਰ ਹੇਚ-ਮਦਹਕਾ[1]
ਤੂ ਈਂ ਗੁਨਾਹ-ਬਖ਼ਸ਼ ਹਾਕਮ-ਫੱਯਾਜ਼ ਤੂ ਈਂ ਦਾਰਾ[2]
ਰਜ਼ਾਕ-ਹੱਕ-ਖਾਵੰਦ ਖ਼ੁਦ-ਖ਼ਸਮ ਅਲਹ ਯਾਰਾ[3]
ਹਰਕਸੇ ਕਿ ਯਾਦਿ ਕਰਦ, ਸੁਰਖ਼ਰੂ ਦਰਬਾਰਾ[4] ॥੧॥੨੪੮॥

ਬਿਸਨੁਪਦ ਰਾਗੁ ਤੇਲੰਗ ਦੂਜੀ ਤਰਹ ॥
ਮਉਲਾ ਮਾਲਕ, ਮਿਹਰਬਾਨ, ਮੀਰ, ਮਲਕ, ਮਉਲਾਨਾ[5]
ਕ਼ਾਯਮ ਕ਼ਾਦਰ, ਕ਼ਦਰਦਾਨ, ਕਾਮਲ-ਪਨਹ-ਸੁਬਹਾਨਾ[6]
ਦਾਨਾ-ਦਾਯਮ, ਦਰਦਮੰਦ, ਦਿਲ-ਦਾਨਸ਼-ਮਰਦਾਨਾ[7] ॥
ਰਹਿਮਾ ਰਾਜ਼ਕ਼ ਰਹਿਮ-ਕੁਨ, ਹਕA ਹਾਦੀ ਰਹਿਮਾਨਾ[8] ॥੨॥੨੪੯॥
ਖ਼ਾਲਕ਼-ਖ਼ਲਕ਼, ਖ਼ਲਕ਼-ਦਰ-ਖ਼ਾਲਕ, ਦਿਲ-ਅੰਦਰ ਦੀਦਨ ਸਰਸਤ[9]
ਨੂਰ ਨ ਅਲਹ, ਨੂਰ ਨ ਰੌਸ਼ਨ, ਦਿਲ ਬੇਜ਼ਾਰਾਂ ਚੂੰ ਹੈਵਾਨਸਤ[10] ॥

---

੧. ਮੈਂ ਬਹੁਤ ਨੀਚ ਗੁਨਹਗਾਰ, ਕਿਸੇ ਤਾਰੀਫ ਵਾਲਾ ਨਹੀਂ ੨. ਤੂੰ ਇਹਨਾਂ ਗੁਨਾਹਾਂ ਨੂੰ ਬਖ਼ਸ਼ਣ ਵਾਲਾ, ਤੂੰ ਹੀ ਮਿਹਰਬਾਨ ਹੁਕਮ ਰਾਨ ਤੇ ਬਾਦਸ਼ਾਹ ਹੈਂ। ੩. ਹੇ ਰੋਜ਼ੀ ਦੇਣ ਵਾਲੇ ! ਹੇ ਖ਼ਾਵੰਦ, 'ਸੱਚੇ' ਮਾਲਕ ! ਸੁਤੰਤ੍ਰ ਮਾਲਿਕ ! ਅੱਲਾ ! ਯਾਰ ! ੪. ਜਿਸ ਤੈਨੂੰ ਯਾਦ ਕੀਤਾ (ਉਹ ਤੇਰੇ) ਦਰਬਾਰ ਵਿੱਚ ਸੁਰਖ਼ਰੂ ਹੈ। ੫ ਹੇ (ਮਉਲਾ) ਮਦਦਗਾਰ ! ਮਾਲਿਕ ! ਕ੍ਰਿਪਾਲੂ ! ਅਮੀਰ ! (ਮਲਕ) ਬਾਦਸ਼ਾਹ ਤੇ (ਮਉਲਾਨਾ) ਆਲਮ ! ੬. ਕਾਯਮ, ਕੁਦਰਤ ਵਾਲਾ, ਕਦਰ ਦਾ ਜਾਣੂ, (ਸਰਣ ਆਯਾਂ ਨੂੰ) ਪੂਰਣ ਸ਼ਰਨ (ਰੱਖਣ) ਵਾਲਾ ਤੇ ਪਵਿਤ੍ਰ ਹੈ। ਸਦਾ ਅਕਲਮੰਦ, (ਗ਼ਰੀਬਾਂ ਦਾ) ਦਰਦਮੰਦ, ਦਿਲ ਦੀ (ਗੁੱਝੀਆਂ ਗੱਲਾਂ) ਸਮਝਣ ਵਾਲਾ ਤੇ ਬਹਾਦਰ ਹੈ। ੮. ਹੇ ਬਹੁਤੇ ਕ੍ਰਿਪਾਲ ! ਭੋਜਨ ਦੇਣ ਵਾਲੇ ! ਕ੍ਰਿਪਾ ਕਰੋ, ਹੇ ਸਤਯ ਦੀ ਸਿਖਯਾ ਦੇਣ ਵਾਲੇ ! ਦਯਾਲੂ !! ੯. 'ਪਰਮੇਸ਼ੁਰ-ਦੁਨੀਆਂ ਹੈ ਤੇ ਦੁਨੀਆਂ ਪਰਮੇਸ਼ੁਰ ਹੈ।' ਪਰ (ਇਸ ਦੇ) ਭੇਦ (ਗਯਾਨ) ਨੂੰ ਦਿਲ ਵਿੱਚੋਂ ਹੀ ਵੇਖਣਾ (ਸਮਝਣਾ) ਹੈ। ੧੦. (ਜਿਨ੍ਹਾਂ ਨੂੰ) ਨਾਂ ਪਰਮੇਸ਼ੁਰ ਦਾ (ਨੂਰ) ਪ੍ਰਕਾਸ਼ ਹੈ ਤੇ ਨ ਹੀ (ਰੌਸ਼ਨ) ਵਿਦਯਾ ਦਾ ਪ੍ਰਕਾਸ਼ ਹੈ (ਉਹਨਾਂ) ਮਹਾਂ ਦੁਖੀਆਂ ਦੇ ਦਿਲ ਪਸ਼ੂਆਂ ਵਾਂਗੂ ਹਨ। A ਪਾ:—ਹਰ।

★ 'ਤਿਲੰਗ ਰਾਗ' ਬਿਲਾਵਲ ਠਾਟ ਦਾ ਹੈ। ਦਿਨ ਤੇ ਤੀਜੇ ਪਹਿਰ ਗਾਵੀਂਦਾ ਹੈ, ਇਹ ਔੜਵ ਹੈ। ਇਸ ਵਿੱਚ ਰਿਸ਼ਭ ਤੇ ਧੈਵਤ ਵਰਜਿਤ ਹਨ। ਬਾਕੀ ਸਾਰੇ ਸੁਰ ਸ਼ੁੱਧ ਹਨ। ਨਿਸ਼ਾਧ ਤੇ ਪੰਚਮ ਦੀ ਸੰਗਤਿ ਹੈ। ਗਾਂਧਾਰ ਵਾਦੀ ਤੇ ਨਿਸ਼ਾਧ ਸੰਵਾਦੀ ਹੈ।

ਆਰੋਹੀ—ਸ ਗ ਮ ਪ ਨ ਸ, ਅਵਰੋਹੀ—ਸ ਨ ਪ ਮ ਗ ਸ,

(ਅ) ਕੁਝ ਸੰਗੀਤਗਯ ਇਸ ਨੂੰ 'ਧੈਵਤ' ਨਾਲ ਮਿਲਾਕੇ ਵੀ ਗਾਉਂਦੇ ਹਨ। ਏਹ ਪ੍ਰਥਾ ਦੱਖਣੀ-ਭਾਰਤ ਵਿੱਚ ਹੈ। ਉਹ ਤਿਲੰਗ ਨੂੰ ਸ਼ਾੜਵ ਮੰਨਦੇ ਹਨ।

ਗ਼ਮਖ਼ਾਰਾ ਬੇਕਸ ਰਾ ਵਾਲੀ, ਦਿਲ ਖ਼ਸਤਹ ਰਾ ਫੈਜ਼ੇ ਨਜਾਮਤ-ਸਤ[੧] ॥
ਮਹਫ਼ੂਜ਼ਦ ਅਜ਼ ਰਫਤਨ ਦੋਜ਼ਖ,ਬਖ਼ਸ਼ਸ਼-ਨਿਗਹ ਹਮ ਦਸਤਖ਼ਤ-ਸਤ★[੨]॥੩॥੨੫੦॥

ਬਿਸਨੁਪਦ ਤੇਲੰਗ ਕਾਫੀ ॥

ਗ਼ਨੀ ਕੁਨਦ ਮੁਫਲਸ ਰਾ, ਬੇਬਿਹਤਰਹ A ਰਾ ਤਰਹ ਹਮ ਸਾਜ਼ਦ[੩]
ਬੇਕਸB ਰਾ ਕਸ ਵਾਲੀ ਮਉਲਾ, ਗੁਨਹਗਾਰ ਰਾ ਜ਼ੂਦ ਨਿਵਾਜ਼ਦ[੪]

---

੧. ਸਹਨਸ਼ੀਲਾਂ ਤੇ (ਬੇਕਸ) ਅਨਾਥਾਂ ਦਾ ਦੋਸਤ ਤੇ ਦਿਲ ਟੁੱਟੇ ਹੋਏ (ਬੇ ਆਸਰਿਆਂ) ਨੂੰ ਬਹੁਤੇ ਪਦਾਰਥਾਂ ਦੀਆਂ ਬਖ਼ਸ਼ਸ਼ਾਂ ਕਰਨ ਵਾਲਾ ਹੈ । ੨. (ਓਸ) ਮੈਂ (ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ) ਨੂੰ ਦੋਜ਼ਖ਼ (ਨਰਕ) ਜਾਣ ਤੋਂ ਰੱਖਿਆ ਹੈ, ਮੇਰੇ ਦਸਤਖ਼ਤ ਹਨ ਕਿ (ਉਸ ਦੀ ਮੇਰੇ ਉੱਤੇ) (ਬਖ਼ਸ਼ਸ਼) ਮਿਹਰ ਦੀ ਨਿਗ੍ਹਾ ਹੈ । ੩. (ਉਸ) ਨੇ ਗ਼ਰੀਬ ਨੂੰ ਧਨੀ ਕੀਤਾ, ਬਿਹਤਰੀ ਤੋਂ ਬਿਨਾਂ (ਅਰਥ ਤ-ਬੁਰੀ ਹਾਲਤ, ਗ਼ਰੀਬੀ ਵਾਲਿਆਂ) ਨੂੰ ਤਰੀਕੇ ਭੀ (ਬਿਹਤਰੀ ਬਣਨ ਦੇ) ਬਣਾਏ । ੪. ਗ਼ਰੀਬ ਆਦਮੀ ਦਾ (ਮਉਲਾ) ਪਰਮੇਸ਼ੁਰ ਹੀ ਵਾਲੀ ਹੈ ਤੇ ਪਾਪੀ ਨੂੰ ਉਸ ਛੇਤੀ ਹੀ ਵਡਿਆ ਦਿੱਤਾ ।

A ਪਾ: 'ਸਾਹਿਬ ਬਿਵਿਤਰੈ' ਅਤੇ 'ਸਾਹਿਬ ਬਵਤਰੈ' ਵੀ ਹੈ । B ਪਾ:—ਏਕਸ ।

★ (ਬਖਸ਼ਸ਼ ਨਿਗਾਹ ਹਮ ਦਸਤਖਤਸਤ) ਪਰਮੇਸ਼ੁਰ ਦੀ ਕ੍ਰਿਪਾ ਦੀ ਪਛਾਣ ਹਰੇਕ ਆਦਮੀ ਨੂੰ ਨਹੀਂ ਹੁੰਦੀ । ਮਨੁਖ ਠੋਕਰਾਂ ਖਾਂਦੇ ਹਨ, ਬ੍ਰਤ ਕਰਦੇ, ਤੀਰਥ ਸੇਵਦੇ, ਯਗਜ ਕਰਦੇ, ਪਾਠ ਕਰਦੇ, ਸਨਾਨ ਕਰਦੇ ਤੇ ਧਯਾਨ ਧਰਦੇ ਹਨ ਕਿ ਸਾਡੇ ਤੇ ਪਰਮੇਸ਼ੁਰ ਦੀ ਨਿਗ੍ਹਾ ਸਵੱਲੀ ਪਵੇ । ਪਰਮੇਸ਼ੁਰ ਦੀ ਨਿਗ੍ਹਾ ਤੋਂ ਕੋਈ ਵੀ ਖਾਲੀ ਹੈ ਹੀ ਨਹੀਂ, ਫਿਰ ਇਹ ਕੀ ਮਾਜਰਾ ਹੈ ? ਕਿ ਪਰਮੇਸ਼ੁਰ ਦੀ ਨਿਗ੍ਹਾ ਵੀ ਚਾਹੁੰਦੇ ਹਨ ਤੇ ਪਰਮੇਸ਼ੁਰ ਦੀ ਨਿਗ੍ਹਾ ਤੋਂ ਖਾਲੀ ਵੀ ਕੋਈ ਨਹੀਂ ?

ਏਹੋ ਗੁੰਝਲ ਹੈ ਜਿਸ ਤੋਂ ਕਿ ਗੁਰੂ, ਅਵਤਾਰ, ਪੀਰ, ਪੈਗੰਬਰ, ਵਲੀ, ਸੰਤ, ਸਾਧੂ ਅਤੇ ਮਹਾ-ਪੁਰਸ਼ਾਂ ਦੀ ਸ੍ਰਿਸ਼ਟਿ (ਪੈਦਾਯਸ਼) ਹੋਈ ਹੈ। ਇਸ ਨੂੰ ਬਹੁਤ ਗੰਭੀਰ ਵਿਚਾਰ ਨਾਲ ਸੋਚਿਆਂ ਪਤਾ ਲਗਦਾ ਹੈ, ਕਿ ਸੰਤਾਂ ਤੋਂ ਨਾਸਤਕ ਵੀ ਸੰਤ ਹੀ ਹਨ। ਪਰਮੇਸ਼ੁਰ ਤੋਂ ਨਾਸਤਕ ਵੀ ਪਰਮੇਸ਼ੁਰ ਹੀ ਹੈ । ਵੇਦ ਤੋਂ ਨਾਸਤਕ ਵੀ ਵੇਦ ਹੀ ਹੈ। ਮੋਮਨ ਤੋਂ ਮੁਨਕਰ ਵੀ ਮੋਮਨ ਹੀ ਹੈ । ਬੜੀ ਅਜੀਬ ਜਹੀ ਗਲ ਹੈ, ਕਿ ਜਿਸ ਨੂੰ ਅਸੀਂ ਵੇਖ ਨਹੀਂ ਸਕਦੇ, ਉਹੋ ਵੇਖਿਆ ਜਾਂਦਾਹੈ

ਕਿਸੇ ਵੀ ਆਦਮੀ ਨੂੰ ਅਸੀਂ ਨਰਕ ਤੋਂ ਨਿਕਲਦਾ ਯਾ ਨਰਕ ਵਿੱਚ ਪੈਂਦਾ ਕਦੀ ਵੇਖ ਨਹੀਂ ਸਕਦੇ । ਪਰ ਕਈ ਕਈ ਇਓਂ ਵੀ ਕਹਿੰਦੇ ਹਨ ਕਿ 'ਅਸੀਂ ਨਰਕਾਂ ਤੋਂ ਬਚ ਗਏ ਹਾਂ' ਅਤੇ ਕਈ ਕਹਿੰਦੇ ਹਨ ਕਿ 'ਅਸੀਂ ਨਰਕ ਵਿੱਚ ਡਿੱਗ ਪਏ ਹਾਂ ।

ਇਹ ਸਾਰਾ ਮਸਲਾ ਦਿਲ ਤੋਂ ਪੈਦਾ ਹੁੰਦਾ ਹੈ ਤੇ ਦਿਲ ਦੀ ਗਹਿਰਾਈ ਬੰਦਗੀ ਨਾਲ ਹੀ ਜਾਪ ਸਕਦੀ ਹੈ। ਓਹੋ ਬੰਦਗੀ ਮਹਾਪੁਰਸ਼ਾਂ ਦਿਆਂ ਦਿਲਾਂ ਨੂੰ ਨਰਕਾਂ ਤੋ ਉੱਚਿਆਂ ਕਰਦੀ ਹੈ । ਓਸੇ ਬੰਦਗੀ ਦੀ ਝਲਕ ਨੂੰ ਹੀ ਸੰਸਾਰੀ ਜੀਵ ਨਹੀਂ ਸਹਾਰ ਸਕਦੇ ਅਤੇ ਬੰਦਗੀ ਵਾਲੇ ਤੇ ਏਨਾ ਨਿਸ਼ਚਯ ਕਰ ਲੈਂਦੇ ਹਨ, ਕਿ ਉਹ ਸਾਡਾ ਨਰਕਾਂ ਤੋਂ ਰਖਯਕ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਭੀ ਏਹੋ ਭਾਵ ਹੈ ਕਿ ਪਰਮੇਸ਼ੁਰ ਦੀ ਬੰਦਗੀ ਨਾਲ ਮੈਨੂੰ ਪੱਕਾ ਭਰੋਸਾ ਹੋ ਗਿਆ ਹੈ ਕਿ ਅਸੀਂ ਨਰਕਾਂ ਵਿੱਚ ਨਹੀਂ ਜਾਵਾਂਗੇ । ਓਸ ਦੀ ਨਿਗ੍ਹਾ ਦਾ ਹੀ ਅੱਗੇ ਛੰਦ ਅੰਕ ॥ ੪ । ੨੫੧ ॥ ਵਿੱਚ ਵਿੱਚ ਜ਼ਿਕਰ ਹੈ।

—ਸੰਪਾਦਕ

ਵੈਰਾਂ ਰਾ ਮਾਮੂਰੀ ਦਾਰਦ, ਖੁਸ਼ਕੀ ਰਾ ਤਰ ਆਬ ਬਿਆਰਦ[1] ॥
ਦੋਜ਼ਖੀਆਂ ਰਾ ਜੰਨਤ ਬਖ਼ਸ਼ਦ, ਕਾਫਰਾਨ ਦੁਸ਼ਨਾਮੇ-ਦਾਰਦ[2]* ॥੪ ॥

ਬਿਸਨੁਪਦ ਤੇਲੰਗ ਦੂਜੀ ਤਰਹ ॥
ਦਿਲਖ਼ਸਤ, ਪਰੇਸ਼ਾਨ, ਮਨ ਬਦ ਕਮੀਨਮ[3]
ਬਦ-ਬਖਤ ਗੁਨਹਗਾਰ, ਪੁਰ-ਫਿਤਨਹ ਲਈਮਮ[4]A
ਤੁਈਂ ਸ਼ਾਹ, ਸ਼ਹਨਸ਼ਾਹ, ਮਲਕ ਜਾਹ ਕਰੀਮਮ[5]
ਤੁਈਂ ਕਾਦਰ ਫੱਯਾਜ਼, ਗੁਨਹ-ਬਖ਼ਸ਼ ਰਹੀਮਮ[6] ॥੫॥੨੫੨॥
ਕਾਦਰ ਬੇਚੂਨ, ਗੁਨਹ-ਬਖ਼ਸ਼ ਬਪਨਾਹਾ[7]B ॥
ਦਿਲ ਸੋਜ਼ ਦਰਦਮੰਦ ਰਿਹਾ ਕੁਨ ਅਜ਼ ਗੁਨਾਹਾ[8] ॥

---

੧. ਵੈਰਾਨ, (ਬੀਆਬਾਨ) ਨੂੰ ਅਬਾਦ ਰਖਿਆ ਤੇ ਖੁਸ਼ਕੀ ਵਾਸਤੇ ਬਹੁਤ ਪਾਣੀ ਆਂਦਾ ਹੈ। ੫. ਪਾਪੀਆਂ ਨੂੰ ਬਹਿਸ਼ਤ ਬਖ਼ਸ਼ਿਆ ਤੇ ਕਾਫਰਾਂ ਵਿੱਚ ਗਾਲੀਆਂ ਰੱਖੀਆਂ ਹਨ। ੩. ਮੈਂ ਦਿਲ ਟੁੱਟਿਆ ਹੋਇਆ ਪਰੇਸ਼ਾਨ ਬੁਰਾ ਤੇ ਕਮੀਨ ਹਾਂ। ੪. ਬੁਰੇ ਭਾਗਾਂ ਵਾਲਾ; ਪਾਪੀ, ਝਗੜਾਲੂ ਤੇ ਨਾਲਾਇਕ ਹਾਂ। ੫. ਤੂੰ ਹੀ ਬਾਦਸ਼ਾਹਾਂ ਦਾ ਬਾਦਸ਼ਾਹ ! ਰੁਤਬਿਆਂ ਦਾ ਮਾਲਿਕ ਤੇ ਕ੍ਰਿਪਾਲ ਹੈਂ !। ੬. ਤੂੰ ਹੀ (ਮੇਰਾ) ਕਾਦਰ ! ਮਿਹਰਬਾਨ ! ਗੁਨਾਹ ਬਖਸ਼ਣ ਵਾਲਾ ਤੇ ਦਯਾਲੂ ਹੈਂ !। ੭. ਹੇ ਬੇਮਿਸਾਲ (ਕਾਦਰ) ਤਾਕਤ ਵਾਲੇ ! ਤੇ ਸ਼ਰਣ ਆਇਆਂ ਦੇ ਗੁਨਾਹ ਬਖਸ਼ਣ ਵਾਲੇ !! ੮. (ਮੈਂ) (ਦਰਦ-ਮੰਦ) ਦੁਖੀਏ ਤੇ ਦਿਲ ਸੜੇ ਨੂੰ ਗੁਨਾਹਾਂ ਤੋਂ ਆਜ਼ਾਦ ਕਰ ਦੇ।

A ਪਾ:---ਰਬੀਬਮ। B ਪਾ:—ਗੁਨਾਹ ਬਖ਼ਸ਼ਸ਼ ਪਨਾਹਾ।

*'ਕਾਫਰਾਨ ਦੁਸ਼ਨਾਮੇ ਦਾਰਦ' ਇਹ ਵੀ ਦਿਲ ਦੀ ਹੀ ਡੂੰਘਾਈ ਦਾ ਨਜ਼ਾਰਾ ਹੈ ਕਿ 'ਕਾਫਰਾਂ ਵਿੱਚ ਗਾਲਾਂ ਰੱਖੀਆਂ ਹਨ ਜਿਸ ਤੋਂ ਕਾਫਰਾਂ ਦੀ ਪਛਾਣ ਹੁੰਦੀ ਹੈ। ਇਹੋ ਹੀ ਪਾਪੀਆਂ ਦੇ ਨਰਕ ਦੀ ਨਿਸ਼ਾਨੀ ਹੈ। ਪਾਪੀਆਂ ਦੇ ਮੂੰਹਾਂ ਵਿੱਚ ਗਾਲਾਂ ਰਹਿੰਦੀਆਂ ਹਨ ਅਤੇ ਪੁੰਨੀਆਂ ਦੇ ਮੂੰਹਾਂ ਵਿੱਚ ਪਰਮੇਸ਼ੁਰ ਦਾ ਨਾਮ ਰਹਿੰਦਾ ਹੈ। ਪਰ—ਕਈ ਵਾਰ ਇਹ ਵੇਖਣ ਵਿੱਚ ਵੀ ਆਇਆ ਹੈ ਕਿ ਉੱਤਮ ਬੰਦਗੀ ਵਾਲੇ ਮਹਾਪੁਰਸ਼ ਵੀ ਗਾਲਾਂ ਕੱਢਦੇ ਹਨ। ਜਿੰਨੀ ਅੰਸ਼ ਵਿੱਚ ਉਹ ਗਾਲਾਂ ਕਢਦੇ ਹਨ ਉਹ ਅੰਸ਼ ਉਨ੍ਹਾਂ ਦੇ ਪਾਪ ਦੀ ਨਿਸ਼ਾਨੀ ਹੈ ਤੇ ਜਿੰਨੀ ਅੰਸ਼ ਵਿੱਚ ਪਰਮੇਸ਼ੁਰ ਦਾ ਨਾਮ ਸਿਮਰਦੇ ਹਨ-ਉਹ ਪੁੰਨਯ ਦੀ ਨਿਸ਼ਾਨੀ ਹੈ। ਜਿਸ ਨੂੰ ਪੂਰਨ ਪਰਮੇਸ਼ੁਰ ਦੀ ਭਗਤੀ ਪ੍ਰਾਪਤ ਹੋ ਗਈ, ਉਹ ਜਨਮ ਮਰਨ(ਵਾਕਯ ਕ੍ਰਿਯਾ)ਤੋਂ ਰਹਿਤ ਹੋ ਗਿਆ ਹੈ।

ਇਸ ਕਥਨ ਦਾ ਦੂਜਾ ਭਾਵ ਇਹ ਹੈ ਕਿ 'ਪਾਪੀ ਲੋਕ ਪਰਮੇਸ਼ੁਰ ਨੂੰ ਵੀ ਗਾਲ੍ਹੀਆਂ ਕਢਦੇ ਹਨ'। ਆਮ ਲੋਕਾਂ ਨਾਲ ਮਿਲਣ ਜੁਲਣ ਤੋਂ ਇਹੋ ਜਹੇ ਭਾਵ ਦ੍ਰਿਸ਼ਟਿ-ਗੋਚਰ ਔਂਦੇ ਹਨ.ਕਿ- ਕਈ ਆਦਮੀ ਆਪਣੇ ਸੁਖਾਂ ਦੀ ਇੱਛਯਾ ਕਰ ਕੇ, ਦੁੱਖਾਂ ਤੋਂ ਘਬਰਾਏ ਹੋਏ ਆਮ ਲੋਕਾਂ ਦੇ ਵਿੱਚ ਪਰਮੇਸ਼ੁਰ ਨੂੰ ਗਾਲ੍ਹੀਆਂ ਕੱਢਦੇ ਹਨ। ਪਰਮੇਸ਼ੁਰ ਦੇ ਗਯਾਨ ਤੋਂ ਅਨਭਿਗਯ ਲੋਕ ਪਰਮੇਸ਼ੁਰ ਨੂੰ ਕੇਵਲ ਨਿਜੀ ਜੀਵਨ ਨਾਲ ਹੀ ਸੰਬੰਧਿਤ ਮੰਨਦੇ ਹਨ। ਪਰਮੇਸ਼ੁਰ ਕਿਸੇ ਇਕ ਵਯਕਤੀ ਦੇ ਨਿਜੀ ਜੀਵਨ ਨਾਲ ਹੀ ਸੰਬੰਧਿਤ ਨਹੀਂ, ਕਿੰਤੂ ਉਹ ਸਾਰੇ ਹੀ ਸੰਸਾਰ ਦੇ ਜੀਵਨ ਨਾਲ ਸੰਬੰਧਿਤ ਹੈ। ਕੋਈ ਹਸਤੀ ਪਰਮੇਸ਼ੁਰ ਨੇ ਐਹੋਜਹੀ ਪੈਦਾ ਨਹੀਂ ਕੀਤੀ, ਜਿਸ ਵਿੱਚ ਸੁਖ ਦੁੱਖ ਦੋਵੇਂ ਨਾਂ ਔਣ ਯਾ ਨਾ ਆਏ ਹੋਣ ਸੁਖ ਦੁੱਖ ਦਾ ਕਾਰਣ ਕਾਲਚਕ੍ਰ ਅਤੇ ਕਰਮਚਕ੍ਰ ਹਨ।

ਕਾਲ ਚਕ੍ਰ ਦਾ ਪੂਰਣ ਗਯਾਨ ਤਾਂ ਇਨਸਾਨੀ ਸੂਝ ਤੋਂ ਬਾਹਰ ਹੈ। ਜੇ ਉੱਚੀ 'ਸੱਤਹ ਤੇ ਜਯੋਤਿਸ਼ ਸ਼ਾਸਤ੍ਰ' ਦੀ ਵਿਚਾਰ ਕਰੀਏ ਤਾਂ ਕਾਲਚਕ੍ਰ ਦੀ ਥੋੜੀ ਜਹੀ ਸੂਝ ਮਿਲ ਜਾਂਦੀ ਹੈ। ਪਰ ਪੂਰਣ ਸੂਝ ਫਿਰ ਵੀ ਪਰਲਯ ਕਾਲ ਦੇ ਚਕ੍ਰ ਵਿੱਚ ਹੀ ਲਯ ਹੋ ਜਾਂਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬਾਣੀ ਨੂੰ ਸਮਝਣ ਵਾਸਤੇ ਕਾਲ ਨੂੰ ਸਮਝਣਾ ਬਹੁਤ ਜ਼ਰੂਰੀ ਹੈ। ਜਿਹੜਾ ਪੁਰਸ਼ ਕਾਲ ਨੂੰ ਸਮਝ ਨਹੀਂ ਸਕਦਾ, ਉਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬਾਣੀ ਨੂੰ ਬੀ ਸਮਝ ਨਹੀਂ ਸਕਦਾ। ਕਰਮ ਚਕ੍ਰ ਭੀ ਕਾਲਚਕ੍ਰ ਦੇ ਵਿੱਚ ਹੀ ਸਮਾਯਾ ਹੋਇਆ ਹੈ। ਕਿਉਂਕਿ 'ਸੰਚਿਤ ਕਰਮ' ਜਿਸ ਨੇ ਸ਼ਰੀਰ ਯਾ ਦ੍ਰਿਸ਼ਟਮਾਨ ਪਦਾਰਥਾ ਦੀ ਪੈਦਾਯਸ਼ ਕੀਤੀ ਹੈ. ਉਸ ਨੂੰ ਪਰਲਯ ਕਾਲ ਦੇ ਚਕ੍ਰ ਵਿਚ ਹੀ ਸ੍ਵੀਕਾਰ ਕੀਤਾ ਗਿਆ ਹੈ। ☞

ਦਸਤਗੀਰ ਰਿਹਾ–ਬਖ਼ਸ਼, ਕ਼ਾਦਰ ਰਾਹ-ਕੁਸ਼ਾਹਾ[1] ॥
ਅੱਲਾਹ ਪਾਕਜ਼ਾਤ, ਜੁਮਲਹ-ਜਾਨ ਰਿਹਾਹਾ[2*] ॥੬॥੨੫੩॥ਛਕਾ੧॥

ਬਿਸਨੁਪਦ ਰਾਗੁ ਸ੍ਰੀ ਰਾਗੁ ॥

ਅੰਬੇ, ਜਗਤਾਰਨਿ, ਆਦਿ-ਭਵਾਨੀ ਮਾਤ ਚੰਡਿਕਾ, ਦੇਵ ਹਰੀ ॥
ਅਬਿਚਲ ਅਚਲ[3],ਅੰਮ੍ਰਿਤ ਅਮਰ ਗਤਿ[4],ਸੰਕਟ ਅਪਦ ਬਿਨਾਸ ਕਰੀ ॥
ਕ੍ਰਿਪਾ–ਸਿੰਧੁ, ਕਰੁਨਾ-ਨਿਧਿ, ਦਾਤੇ, ਭੀਰ ਭੀਮ ਸੰਤਾਪ ਜਰੀ[5] ॥
ਦੀਨਾਨਾਥ, ਦੀਨ–ਭਵ–ਖੰਡਨਿ, ਜਸ, ਸੋਭਾ, ਪ੍ਰਤਾਪ ਬਰੀ[6] ॥੧॥੨੫੪॥
ਮਨੂਆ ਚਾਹੇ ਦਰਸਨ ਨੀਤਿ ॥
ਜਿਉਂ ਜਲ ਹੇਤ ਮੀਨ ਕਉ ਬੇਧਤ[7], ਮਨ ਦਰਸਨ ਕੀ ਪ੍ਰੀਤਿ ॥
ਚਰਨ ਕਮਲ ਅਲਿ[8] ਮਨ ਗੁੰਜਾਰਤ, ਮਨ ਤਨ ਬੇਧਿਓ ਚੀਤਿ ॥
ਅਕਾਲ, ਅਜੂਨੀ, ਅਮਰ, ਅਫੁਰਪਦ[9],ਸੁਚਿ ਨਿਰਮਲ ਸਚ ਰੀਤਿ[10] ॥

---

੧. ਹੇ ਹਥ ਫੜਨ ਵਾਲੇ ! ਮੁਕਤੀ ਦੇ ਦਾਤੇ, ਕੁਦਰਤ ਦੇ ਮਾਲਿਕ ਤੇ ਰਸਤੇ ਖੁੱਲੇ ਕਰਨ ਵਾਲਿਆ ! ੨. ਹੇ ਪਵਿਤਰ ਹਸਤੀ ! ਅੱਲਾ !! ਸਭ ਪਿਆਰਿਆਂ ਨੂੰ ਆਜ਼ਾਦ (ਮੁਕਤ) ਕਰਨ ਵਾਲਿਆ ! ੩. ਅਚੱਲ ਤੋਂ ਅਚੱਲ; ਨਾਂ ਹਿੱਲਣ ਵਾਲਾ ਪਹਾੜ । ੪. ਅਮਰ (ਗਤਿ) ਪਦਵੀ ਵਾਲਾ ਅਮ੍ਰਿਤ;(ਅੰਮ੍ਰਿਤ) ਬਹੁਤ ਮਿੱਠਾ ਅਤੇ ਦੇਵਤਿਆਂ ਗਤਿ (ਵਰਗਾ) (ਪਰਮੇਸ੍ਰੁਰ) । ੫. (ਭੀਰ) ਬਹੁਤ ਭੀਮ ਭਯਾਨਕ ਦੁੱਖਾਂ ਨੂੰ (ਜਰੀ) ਸਾੜਨ ਵਾਲਾ ।੬. ਗੋਲੀ; ਦਵਾਈ ਦੀ ਗੋਲੀ, ਗੁਟਿਕਾ, ਵਟੀ । ੭. ਜਿਵੇਂ ਪਾਣੀ ਦਾ (ਹੇਤ) ਪਿਆਰ (ਹੀ) ਮੱਛ ਨੂੰ (ਬੇਧਿਤ) ਵਿੰਨ੍ਹਦਾ ਹੈ; ਜਿਸ ਤਰ੍ਹਾਂ ਪਾਣੀ ਦੇ ਪ੍ਰੇਮ ਲਈ ਮੱਛ ਵਿੰਨ੍ਹਿਆ ਜਾਂਦਾ ਹੈ । ੮. ਭੌਰਾ, ਭ੍ਰਮਰ । ੯. ਜਿਸ ਦਰਜੇ ਵਿੱਚ ਈ ਵੀ ਫੁਰਨਾ ਬਾਕੀ ਨਾ ਰਹਿ ਜਾਵੇ । ੧੫. (ਸੁਚਿ ਨਿਰਮਲ) ਨਿਰਮਲ ਤੋਂ ਨਿਰਮਲ ਤੇ ਸੱਚੀ ਰੀਤਿ (ਮਰਯਾਦਾ ਵਾਲਾ ਹੈ) ।

*ਮਹਾਪੁਰਸ਼ਾਂ ਯਾ ਅਵਤਾਰਾਂ ਦੀਆਂ ਕੁਲ ਬੁਝਾਰਤਾਂ ਐਹੋ ਜਹੀਆਂ ਹੁੰਦੀਆਂ ਹਨ ਜਿਹੜੀਆਂ ਕਿ ਭਗਤ ਲੋਕਾਂ ਦੀਆਂ ਆਤਮਾਵਾਂ ਨਾਲ ਰਲਦੀਆਂ ਹਨ । ਸਤਿਗੁਰੂ ਦੀ ਉੱਚ ਹਸਤੀ ਸਾਰੀਆਂ ਘਾਟੀਆਂ ਲੰਘ ਕੇ ਹੀ ਬਣਦੀ ਹੈ, ਜਿਹੜੇ ਪੁਰੁਸ਼ ਇਨ੍ਹਾਂ ਘਾਟੀਆਂ ਨੂੰ ਨਹੀਂ ਸਮਝਦੇ ਜੇ ਕੁਝ ਲੋਕ ਉਹਨਾਂ ਨੂੰ ਗੁਰੂ ਵੀ ਮੰਨਦੇ ਹੋਣ ਤਾਂ ਉਹਨਾਂ ਦੀਆਂ ਇਹੋ ਜਹੀਆਂ ਗਿਰਾਵਟਾਂ ਵੇਖ ਕੇ ਨਾਸਤਕ ਹੋ ਜਾਂਦੇ ਹਨ । ਇਹ ਕਚਾਈ ਕਚੇ ਗੁਰੂਆਂ ਤੋਂ ਹੀ ਮਿਲਦੀ ਹੈ, ਸੰਸਾਰੀ ਤਾਂ ਪਹਿਲੋਂ ਹੀ ਕੱਚੇ ਹੁੰਦੇ ਹਨ ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪਰਮ ਪੱਕੇ ਤੇ ਪੂਰਣ ਸਤਿਗੁਰੂ ਹਨ । ਉਹ ਇਸ ਕਚਾਈ ਨੂੰ ਪਕਾਈ ਵਿੱਚ ਪੌਣ ਲਈ ਉੱਚਾਰਦੇ ਹਨ ਕਿ ਹੇ ਪਰਮੇਸ੍ਰੁਰ, ਤੂੰ ਸਾਰਿਆਂ ਪ੍ਰੇਮੀਆਂ ਨੂੰ ਮੁਕਤ ਕਰਨ ਵਾਲਾ ਹੈਂ ਅਤੇ ਮੈਂ ਵੀ ਇਕ ਤੁੱਛ ਜਿਹਾ ਪ੍ਰੇਮੀ ਕਹੋਂਦਾ ਹਾਂ, ਮੇਰੇ ਤੇ ਵੀ ਤੇਰੀ ਨਿਗ੍ਹਾ ਹੈ, ਤੂੰ ਮੈਨੂੰ ਮੁਕਤ ਕਰ ਦਿੱਤਾ ਹੈ. ਇਸ ਵਿੱਚ ਮੈਨੂੰ ਕੋਈ ਸ਼ੱਕ ਨਹੀਂ ।

—ਸੰਪਾਦਿਕ

---

☞ ਸੰਚਿਤ ਕਰਮਾਂ ਦੇ ਅਧੀਨ ਹੀ ਸੁਖਾਂ ਤੇ ਦੁੱਖਾਂ ਦੀ ਜੜ ਹੈ। ਕ੍ਰਿਯਮਾਨ ਕਰਮ ਤਾਂ ਕੇਵਲ ਸੁਖਾਂ ਵਾਸਤੇ ਕੀਤੇ ਜਾਂਦੇ ਹਨ. ਫਿਰ ਵੀ ਪ੍ਰਾਰਬਧ ਵਿੱਚ ਦੁੱਖ ਆ ਜਾਂਦੇ ਹਨ । ਇਹ ਸਾਰਾ 'ਕਾਲ ਚਕ੍ਰ' ਹੀ ਬਣ ਜਾਂਦਾ ਹੈ । ਸੂਰਜ ਲਈ ਸੜਨਾ. ਸ਼ਿਵ ਲਈ ਤਪਣਾ. ਬਿਸ਼ਨੂ ਲਈ ਅਵਤਾਰ ਲੈਣਾ. ਬ੍ਰਹਮਾ ਲਈ ਭਿਛਯਾਟਨ ਕਰਨਾ. ਜ਼ਮੀਨ ਲਈ ਛੱਤੀ ਯੁਗ ਉਮਰ ਭੋਗਣਾ, ਇਹ ਕਾਲ ਚਕ੍ਰ ਦਾ ਮੋਟਾ ਜਿਹਾ ਭਾਵ ਹੈ। ਜਿਨਾਂ ਸੰਚਿਤ ਕਰਮਾਂ ਦੇ ਅਧੀਨ ਪ੍ਰਾਰਬਧ ਵਿੱਚ ਦੁੱਖ ਮਿਲੇ ਹਨ ਉਹਨਾਂ ਤੋਂ ਅਗਯਾਨੀ ਲੋਕ ਕ੍ਰਿਯਮਾਨ ਵਿੱਚ ਗਾਲਾਂ ਕਢਦੇ ਹਨ, ਇਹ 'ਕਾਫਰਾਨ ਦੁਸ਼ਨਾ ਮੇਦਾਰਦ' ਦਾ ਦੂਜਾ ਭਾਵ ਹੈ।

ਮਨ ਤਨ ਬਿਰਹ ਆਨ ਸੰਤਾਵੈ ॥

ਚਿਤ ਚਰਨਨ ਕੀ ਆਸ ਘਨੇਰੀ, ਕਬਿ ਲੌ ਦਰਸਨ ਪਾਵੈ ? ॥
ਲੋਚਨ ਤਾਰ[1] ਲਗੀ ਦਰਸਨ ਕੀ, ਪ੍ਰੀਤਮ ਜਿਮ ਦਰਸਾਵੈ ? ॥
ਜਿਮ ਧਨ[2] ਆਸ ਕੰਤ ਮਨ ਰਾਖਤ, ਪ੍ਰਿਯ ਬਿਨ ਕਛੂ ਨ ਸੁਖਾਵੈ ॥੩॥੨੫੬॥

ਬਿਸਨੁਪਦ ਸ੍ਰੀ ਰਾਗੁ ਦੂਜੀ ਤਰਹ ॥

ਘੋਲ ਘੁਮਾਈ ਦਰਸਨ ਤੈਂਡੇ, ਬਾਰ ਬਾਰ ਬੰਦਨ ਲਖ ਬਾਰੀ ॥
ਚਰਨ ਬੋਹਿਥ[3] ਭਵਜਲ ਨਿਧਿ[4] ਤਾਰਤ,ਜੀਅ ਜੰਤੁA ਲਗ ਉਤਰੇ ਪਾਰੀ ॥
'ਕੋਟ ਕੋਟ ਕੋਟ ਪਾਪ ਪੁੰਜਨ, ਕਲਿਮਲ ਦੋਖ ਹਰਤ ਦਰਸਾਰੀ[5] ॥
ਸ੍ਰੀਧਰ[6], ਬਿਸ੍ਵਨਾਥ[7] ਜਗ-ਮੋਹਨ, ਜਗਨ-ਨਾਥ ਦਰਸਨ ਬਲਿਹਾਰੀ ॥੪॥੨੫੭॥
ਕਮਲ-ਨੈਨ. ਮਧੁ-ਬਚਨ[8]; ਪਤਿਤ-ਗਤਿ[9]; ਸੁਧਾ[10] ਸਰੋਵਰ ਜਾਨੀ ॥
ਦੀਨਾ-ਨਾਥ ਦਯਾਲ; ਦਾਮੋਦਰ, ਭਵ-ਭੰਜਨ ਪ੍ਰਧਾਨੀ ॥
ਅਸ੍ਰ-ਕਰਨਿ; ਜਗਤਾਰਨਿ ਦੁਰਗੇ, ਮਾਤ ਚੰਡਿ ਭਗਵਾਨੀ[11] ॥
ਅਸੁਰ-ਦਲਣਿ ਜੈਕਾਰ-ਅਨਾਹਦਿ[12], ਜੈ ਜੈ ਜੈ ਜਗਰਾਨੀ ॥੫॥੨੫੮॥
ਸੰਕਟ, ਅਪਦ, ਜਰਾ[13], ਜਮ ਨਾਸਤ, ਏਕ ਨਿਮਖ ਮਨ ਧ੍ਯਾਨ ਧਰੇ ॥
ਜਨਮ ਜਨਮ ਮਲ ਲਗਤ ਭਜਨ ਬਿਨ, ਬ੍ਰਿਥਾ ਅਉਧਿ ਰਸ ਢੋਰ ਤਰੇ[14] ॥
ਤਰਹਿ ਸੰਸਾਰ ਕਠਿਨ ਭਵ-ਸਾਗਰ, ਨਿਸਿ-ਬਾਸੁਰ[15] ਗੁਨ ਗਾਉ ਹਰੇ ॥
ਤ੍ਰਾਹਿ!ਤ੍ਰਾਹਿ[16] ! ਸਰਨਾਗਤਿ ਹਰਿ ਜੀਉ! ਹਉ ਮਤਿ ਮੰਦ ਸਰਨ ਉਧਰੇ ॥੬॥੨੫੯॥

੧. ਟਕ ਟਕੀ, ਕਿਸੇ ਅਮਲ ਨਾਲ ਅੱਖਾਂ ਦਾ ਝਮਕਣਾ ਬੰਦ ਹੋ ਜਾਣਾ; ਸਮਾਧੀ । ੨. ਇਸਤ੍ਰੀ; ਵਿਆਹੀ ਹੋਈ ਇਸਤ੍ਰੀ । ੩. ਜਹਾਜ਼ । ੪. ਸੰਸਾਰ ਰੂਪ (ਜਲਨਿਧਿ) ਸਮੁੰਦਰ । ੫. (ਪੁੰਜਨ) ਸਮੂਹ ਪਾਪਾਂ ਦੇ, ਬਹੁਤ (ਕਲਿਮਲ) ਵੱਡੇ ਪਾਪਾਂ ਦੇ ਅਤੇ ਦੋਸ਼ਾਂ ਦੇ ਕ੍ਰੋੜਾਂ ਹੀ (ਕੋਟ) ਕਿਲੇ (ਪਰਮੇਸ਼ੁਰ ਦਾ) ਦਰਸ਼ਣ ਨਾਸ਼ ਕਰਦਾ ਹੈ । ੬. ਮਾਯਾ ਦਾ ਧਰ [illegible], ਮਾਯਾ ਪਤਿ । ੭. ਸੰਸਾਰ ਦਾ ਮਾਲਕ; ਜਗਤ-ਪਤਿ । ੮. ਪਯਾਰੇ ਵਾਕ੍ਯ ਰੂਪ ਪਰਮੇਸ਼ੁਰ (ਪਿਆਰੇ ਵਾਕ੍ਯ ਬੋਲਣ ਨਾਲ ਪੁਰਸ਼, ਹਰ ਪੁਰਸ਼ ਨੂੰ ਪਯਾਰਾ ਲੱਗਦਾ ਹੈ, ਇਸਵਾਸਤੇ ਪਰਮੇਸ਼ੁਰ ਦਾ ਨਾਮ ਭੀ 'ਮਧੁ ਬਚਨ' ਹੋ ਗਿਆ ਹੈ) । ੯. ਡਿੱਗਿਆਂ ਹੋਇਆਂ ਦਾ (ਗਤਿ) ਟਿਕਾਣ ਸਥਾਨ, (ਜਦ-ਪਾਪੀਆਂ ਦਿਆਂ ਪਾਪਾਂ ਦੀ ਵਜ੍ਹਾ ਨਾਲ ਸਾਰੀ ਦੁਨੀਆਂ [illegible] ਪਵੇ ਤਾਂ ਮਨੁਖ ਦੇ ਮੂੰਹੋਂ ਸੁਭਾਵਿਕ ਹੀ ਪਰਮੇਸ਼ੁਰ ਦਾ ਨਾਮ ਨਿਕਲਦਾ ਹੈ-ਇਸ ਵਜ੍ਹਾ ਨਾਲ. ਪਰਮੇਸ਼ੁਰ ਨੂੰ 'ਪਤਿਤ-ਗਤਿ' ਕਿਹਾ ਜਾਂਦਾ ਹੈ)। ੧੦. ਅੰਮ੍ਰਿਤ; ਮਿਠਾ; ਪਿਆਰਾ; ਪ੍ਰੇਮਾ ੧੧. ਗੁਣਾਂ ਵਾਲੀ; [illegible] ਵਾਲਾ; [illegible] ੧੨. ਜਿਸ ਦੀ ਆਹਦ(ਚੋਟ, ਖੜਾਕ, ਆਵਾਜ਼)ਤੋਂ ਬਿਨਾਂ ਹੀ ਜੈ ਬੋਲ ਰਹੀ ਹੈ । ੧੩. ਬੁਢੇਪਾ, ਬ੍ਰਿਧਾਪਨ । ੧੪. ਜਿਨਾ ਦੀ(ਅਉਧਿ) ਉਮਰ ਹੀ ਵਯਰਥ ਚਲੀ ਗਈ ਸੀ ਅਤੇ ਰਸ (ਕਾਮ ਆਦਿਕਾਂ) ਦੇ ਪਸ਼ੂ ਸਨ. ਉਹ ਵੀ [illegible] (ਅਉਧਿ) ਉਮਰ ਨੂੰ ਵਯਰਥ [illegible] ਵਾਲੇ ਤੇ ਰਸ ਦੇ (ਢੋਰ) ਦਬਾਏ ਹੋਏ ਢੋਰ (ਪਸ਼ੂ ਹਾਂ)। ੧੫. ਰਾਤਿ ਦਿਨ; ਲਗਾਤਾਰ [illegible]; [illegible] ਨੂੰ [illegible] ਵਾਲਾ; ਅਗਯਾਨੀਆਂ ਨੂੰ ਗਯਾਨੀ ਬਣਾ ਦੇਣ ਵਾਲਾ (ਪਰਮੇਸ਼ੁਰ) । ੧੬. ਰੱਖ ਲੈ ! ਰੱਖ ਲੈ !! । A—'ਜੀਅ ਜੰਤੂ' ਵੀ ਹੈ ।

ਬਿਸਨੁਪਦ ਰਾਗੁ ਮਾਝ* ॥

ਨਮਸਕਾਰ ਬੰਦਨ ਲਖ ਬਾਰੀ, ਪ੍ਰਭੁ ਮੂਰਤਿ ਬਲਿਹਾਰ ਜੀਉ ॥
ਸਰਬ-ਨਿਧਾਨ-ਪੂਰਨ[1], ਜਗਤਾਰਨ, ਸੁਖ-ਸਾਗਰ ਨਿਰੰਕਾਰ ਜੀਉ ॥
ਜਉਨ ਜੋਤਿ ਜਗਮਗੈ ਦਰਸ ਹਰਿ[2], ਕ੍ਰਿਤਾਰਥ ਦਰਸਾਰ ਜੀਉ ॥
ਜੈ ਜਗਰਾਨੀ, ਆਦਿ-ਭਵਾਨੀ, ਸਭ-ਸੈ-ਪ੍ਰਾਨ ਅਧਾਰ ਜੀਉ ॥੧॥੨੯੦॥
ਅਟਲ-ਰਾਜ਼ ਤ੍ਰਿਪੁਰ-ਹਰਿ-ਅੰਬੈ[3], ਜਗਤਾਰਨ ਸੁਖ-ਧਾਮ ਜੀਉ ॥
ਅਚਲ-ਸੁਰੂਪ, ਜਗਤਿ-ਪ੍ਰਤਿਪਾਲਕ, ਨਿਹਕੰਟਕ-ਬਿਸ੍ਰਾਮ-ਜੀਉ[4] ॥
ਧਉਲਾ-ਗਿਰ ਸੋਹਤ ਜਗਦੰਬੈ[5], ਅਮਰ-ਲੋਕ ਨਿਜ ਧਾਮ ਜੀਉ[6] ॥
ਅਪਦ-ਹਰਨ, ਸੰਕਟ-ਪ੍ਰਤਿਪਾਲਕ[7], ਅਘ-ਨਾਸਨਿ ਬਲਿਰਾਮ ਜੀਉ ॥੨॥੨੯੧॥

---

੧, ਸਾਰੀਆਂ (ਨਿਧਾਨ) ਅਮੋਲਕ ਵਸਤੂਆਂ ਨਾਲ ਪੂਰਨ (ਪਰਿਪੂਰਨ) । ੨. ਜਿਸ ਦੀ ਜੋਤਿ (ਦਰਸ) ਮੱਸਿਆ ਦੇ (ਹਰਿ) ਹਨ੍ਹੇਰੇ ਵਿੱਚ ਵੀ ਚਮਕਦੀ ਹੈ । ੩. ਹੇ ਹਰਿ ਮਾਤਾ(ਰੂਪ) ! (ਤੇਰਾ) (ਤ੍ਰਿਪੁਰ) ਤਿੰਨਾਂ ਲੋਕਾਂ ਵਿੱਚ ਹੀ ਅੱਟਲ ਰਾਜ ਹੈ । ੪. (ਹੇ ਹਰਿ) ਜੀਉ ! (ਤੇਰਾ) (ਬਿਸ੍ਰਾਮ) ਨਿਵਾਸ-ਸਥਾਨ (ਨਿਹਕੰਟਕ) ਦੁਸ਼ਮਣਾਂ ਤੋਂ ਬਿਨਾ ਹੈ; ਹੇ (ਨਿਹ ਕੰਟਕ) ਦੁੱਖ ਰਹਿਤ (ਬਿਸ੍ਰਾਮ) ਆਸ੍ਰਮ (ਰੂਪ ਪਰਮੇਸ਼ੁਰ) ਜੀਉ ! ੫. ਜਗਤ ਦੀ ਮਾਤਾ (ਰੂਪ ਪਰਮੇਸੁਰ) (ਧਉਲਾ ਗਿਰਿ) ਉੱਜਲੇ ਪਹਾੜ (ਹਿਮਾਲਯ) ਵਾਂਗੂ ਸੁਹੰਦਾ ਹੈ, ਜਗਤ ਮਾਤਾ ਹਿਮਾਲਯ ਤੇ ਸੁਹੰਦੀ ਹੈ । ੬. 'ਲੋਕਾਂ ਨੂੰ ਅਮਰ ਕਰ ਦੇਣਾ' (ਇਹ ਹੀ ਉਸਦਾ) ਆਪਣਾ ਸਥਾਨ ਹੈ; ਉਸਦਾ ਆਪਣਾ ਨਿਵਾਸ ਅਮਰਲੋਕ (ਦੇਵਤੇ, ਮਹਾਤਮਾ) ਹਨ । ੭. ਦੁੱਖ ਨੂੰ ਪਾਲਣਵਾਲਾ, (ਭਾਵ-ਦੁਨੀਆਂ ਦਾ ਹਰੇਕ ਜੀਵ ਸੁਖ ਦੀ ਰੱਖਿਆ ਤਾਂ ਕਰਦਾ ਹੈ ਅਤੇ ਦੁੱਖ ਨੂੰ ਨਾਸ਼ ਕਰਦਾ ਹੈ, ਪਰ ਪਰਮੇਸ਼ੁਰ ਦੁੱਖ ਦੀ ਪਾਲਣਾ ਕਰਕੇ ਲੋਕਾਂ ਨੂੰ ਜ਼ਰੂਰ ਹੀ ਕਿਸੇ ਨਾ ਕਿਸੇ ਤਰਾਂ ਦਾ ਦੁੱਖ ਚੰਬੇੜੀ ਰਖਦਾ ਹੈ (ਏਸੇ ਵਾਸਤੇ ਉਹ 'ਸੰਕਟ ਪ੍ਰਤਿਪਾਲਕ' ਹੈ), ਦੁਖੀਆਂ ਦੀ ਪ੍ਰਤਿਪਾਲਣਾ ਕਰਨ ਵਾਲਾ ।

*'ਮਾਝ' ਰਾਗੁ ਸੰਪੂਰਣ ਜਾਤਿ ਦਾ ਹੈ । ਦਿਨ ਦੇ ਚੌਥੇ ਪਹਿਰ ਗਾਇਆ ਜਾਂਦਾ ਹੈ । ਮਾਝ ਨੂੰ 'ਰਿਸ਼ਭ, ਮਧਯਮ, ਪੰਚਮ ਤੇ ਧੈਵਤ ਸ਼ੁਧ । ਗਾਂਧਾਰ ਤੇ ਨਿਸ਼ਾਧ ਦੋਵੇਂ ਹੀ (ਅਰਥਾਤ-ਸ਼ੁੱਧ ਵੀ ਤੇ ਕੋਮਲ ਵੀ) ਲਗਦੇ ਹਨ । ਗ੍ਰਹ-ਸੁਰ ਖੜਜ ਹੈ । ਵਾਦੀ ਖੜਜ, ਸੰਵਾਦੀ ਰਿਸ਼ਭ ਅਤੇ ਅਨੁਵਾਦੀ ਸੁਰ ਗਾਂਧਾਰ ਹੈ ।

(ੳ) ਬੁਧਿ ਪ੍ਰਕਾਸ਼ ਦਰਪਣ ਵਿੱਚ-ਕਵਿ ਜ੍ਵਾਲਾਪ੍ਰਸ਼ਾਦ ਜੀ ਨੇ ਇਉਂ ਲਿਖਿਆ ਹੈ ।

ਦੋਹਰਾ ॥ 'ਸਿਰੀ' ਰਾਗ 'ਮਧੁ ਮਾਧਵੀ'ਅਰੁ 'ਮਲ੍ਹਾਰ' ਸੁਰ ਜਾਨੁ ॥
ਮਿਲਿ ਇਨਿ 'ਮਾਝ' ਬਖਾਨੀਐ, ਲੀਜੋ ਗੁਨਿ-ਜਨ ਮਾਨੁ ॥

(ੲ) (ਕਮਾਚ) ਖਮਾਜ ਠਾਟ ਦਾ ਔੜਵ ਸੰਪੂਰਣ ਰਾਗ 'ਮਾਝ ਖਮਾਜ' ਹੈ । ਗਾਉਣ ਦਾ ਸਮਯ ਅੱਧੀ ਰਾਤਿ ਹੈ । ਵਾਦੀ ਮਧਯਮ ਤੇ ਸੰਵਾਦੀ ਖੜਜ ਹੈ। ਏਸ ਦੀ ਆਰੋਹੀ ਵਿੱਚ ਰਿਸ਼ਭ ਤੇ ਪੰਚਮ ਨਹੀਂ ਲਗਦੇ । ਨਿਸ਼ਾਧ ਦੋਵੇਂ ਲਗਦੇ ਹਨ ।

ਆਰੋਹੀ—ਸ ਗ ਮ ਧ ਨ ਸ ॥ ਅਵਰੋਹੀ—ਸ ਨ ਧ ਪ ਮ ਗ ਰ ਸ ॥

ਨੋਟ—ਮਾਝ ਨਾਲ ਮਿਲਦੇ ਜੁਲਦੇ 'ਮਾਂਜੀ' ਤੇ 'ਮਾਂਝੀ' ਦੋ ਹੋਰ ਰਾਗ ਵੀ ਹਨ ।

(ਸ) 'ਮਾਂਜੀ' ਨਟ ਭੈਰਵੀ ਮੇਲ ਤੋਂ ਉਪਜਿਆ ਹੋਇਆ ਸੰਪੂਰਣ ਰਾਗ ਹੈ ।

ਆਰੋਹੀ—ਸ ਰ ਗ ਮ ਪ ਧ ਨ ਸ । ਅਵਰੋਹੀ—ਸ ਨ ਧ ਪ ਮ ਗ ਰ ਸ ॥

(ਹ) 'ਮਾਂਝੀ' ਆਸ਼ਾਵਰੀ ਠਾਟ ਦਾ ਸ਼ਾੜਵ-ਸੰਪੂਰਣ ਰਾਗ ਹੈ । ਵਾਦੀ ਧੈਵਤ ਤੇ ਸੰਵਾਦੀ ਗਾਂਧਾਰ ਹੈ । ਏਸ ਵਿੱਚ ਗਾਂਧਰ ਕੋਮਲ, ਦੋਵੇਂ ਧੈਵਤ ਅਤੇ ਦੋਵੇਂ ਨਿਸ਼ਾਧ ਲਗਦੇ ਹਨ । ਆਰੋਹੀ ਵਿੱਚ ਮਧਯਮ ਵਰਜਿਤ ਹੈ । ਹੋਰ ਸੁਰ ਸ਼ੁੱਧ ਹਨ । ਗਾਵਣ ਦਾ ਸਮਯ ਦਿਨ ਦਾ ਦੂਜਾ ਪਹਿਰ ਹੈ ।

ਆਰੋਹੀ—ਸ ਰ ਗ ਪ ਧ ਨ ਸ ॥ ਅਵਰੋਹੀ—ਸ ਨ ਧ ਪ ਮ ਗ ਰ ਸ ॥

ਧਰਮ ਬ੍ਰਿਤ ਸੰਤਨ ਰਛਪਾਲਕ[1], ਦੀਨਬੰਧੁ, ਦੂਖ-ਦਾਹ ਜੀਉ ॥
ਸਤਿਨਾਮੁ[2], ਆਜੋਨੀ-ਸੰਭਉ[3], ਅਸੁਰ-ਨਾਸ ਸਚ-ਸ਼ਾਹ ਜੀਉ ॥
ਅਕਾਲ-ਰੂਪ, ਅਜਰਾ[4], ਅਬਿਨਾਸੀ, ਕਮਲ-ਨੈਨ ਉਛਾਹ ਜੀਉ
ਨਿਰਾਕਾਰ, ਨਿਰਭਉ, ਨਿਰਵੈਰੀ, ਸਤਿ ਨਾਮੁ ਅਵਗਾਹ[5] ਜੀਉ ॥੩॥੨੬੨॥
ਦੂਖ, ਅਪਦ, ਸੰਕਟ, ਜਮ-ਨਾਸਨਿ, ਭਵ-ਹਰਤਾ, ਭਗਵਾਨ ਜੀਉ ॥
ਅਸੁਰ-ਸੰਘਾਰਨਿ[6]. ਸੰਕਟ-ਮੋਚਨ[7], ਰਿਪੁ-ਖੰਡਨ[8] ਪ੍ਰਵਾਨ ਜੀਉ ॥
ਦੋਖ-ਦਹੰਤੀ[9], ਅਚਲ, ਅਨੰਤੀ, ਭਾਵੀ ਭੂਤ ਕਲਜਾਨ ਜੀਉ[10] ॥
ਭਵ-ਖੰਡਨ ਜਗਮਾਤ ਅੰਬਿਕਾ, ਭਵ-ਤਾਰਨ ਭਯ-ਹਾਨ ਜੀਉ ॥੪॥੨੬੩॥
ਸੁੰਦਰ-ਛਬਿ-ਸੋਹਨਿ, ਜੈ ਜਗ-ਮੋਹਨਿ, ਸਸਿ-ਗਤਿ-ਭਉਹਨਿ[11], ਪਾਰਜਾਤ-ਆਨੰਦ[12] ਜੀਉ ॥
ਬਿਦਜਾ-ਬਰਦਾਨੀ[13], ਜੈ ਜਗ-ਰਾਨੀ, ਸੁਖਦਾਇਕ ਦੂਖਕੰਦ ਜੀਉ ॥
ਅਤਭੁਤਿ ਛਬਿਕਾਰੀ[14], ਆਦਿ-ਕੁਮਾਰੀ, ਸੁਰ-ਬੰਦਨ[15] ਗੋਬਿੰਦ ਜੀਉ ॥
ਅਸੁਰ-ਸੰਘਾਰਨਿ, ਰਿਪੁ-ਦਲ-ਜਾਰਨਿ[16], ਪ੍ਰਾਨਨ-ਪਤੀ, ਮੁਕੰਦ[17] ਜੀਉ ॥੫॥੨੬੪॥
ਅਬਿਚਲ ਅਚਲ, ਅਮਰ-ਸੁਖ-ਸਾਗਰ, ਦੂਖ-ਹਰਤਾ, ਹਰਿ ਰਾਇ ਜੀਉ ॥
ਸੰਖ, ਚਕ੍ਰ, ਪੰਕਜ[18], ਜੈ-ਮਾਲਾ, ਅਸ੍ਟਭੁਜਾ ਦੁਰਗਾਇ ਜੀਉ[19] ॥
ਸਜਾਮਾ[20], ਕਾਲੀ. ਕਲਹ-ਤਾਰਨੀ, ਸਾਰਸੁਤੀ[21], ਬਰ-ਦਾਇ ਜੀਉ ॥
ਸਾਰਦ[21], ਮੰਗਲ, ਸਕਤਿ[22], ਜੋਗਨੀ[23], ਆਦਿਹਿ ਅੰਤੁ ਸਹਾਇ ਜੀਉ ॥੬॥੨੬੫॥

---

੧. ਧਰਮ ਦੀ ਬ੍ਰਿਤਿ (ਰੋਜ਼ੀ) (ਕਮੌਣ ਲਾਲੇ) ਸੰਤਾਂ ਦੀ ਰਖਜਾ ਤੇ ਪਾਲਣਾ ਕਰਨ ਵਾਲਾ। ੨. ਨਾਮੁ (ਮਸ਼ਹੂਰ ਤੇ ਸਤਿ) ਸੱਚਾ ਹੈ; ਜਿਸਦੀ ਮਸ਼ਹੂਰੀ ਹੀ ਸਤਜ (ਸੱਚ) ਤੋਂ ਹੋ ਸਕਦੀ ਹੈ। ੩. ਯੋਨੀਆਂ ਤੋਂ ਬਿਨਾਂ ਹੀ ਸਿੰਭਉ (ਸੰਭਵ) ਮੰਨਿਆ ਜਾਂਦਾ ਹੈ। ੪. ਬੁਢੇਪੇ ਤੋਂ ਬਿਨਾਂ, ਜੁਆਨ। ੫. ਵਿਚਾਰ, ਜਾਣੋ! ੬. (ਅਸੁਰ) ਨਾ ਮਿਲ ਕੇ ਚੱਲਣ ਵਾਲਿਆਂ ਨੂੰ ਮਾਰਨ ਵਾਲਾ। ੭. ਦੁੱਖਾਂ ਨੂੰ ਨਾਸ਼ ਕਰਨ ਵਾਲਾ। ੮. ਦੁਸ਼ਮਣਾ ਨੂੰ ਨਾਸ਼ ਕਰਨ ਵਾਲਾ। ੯. ਦੋਸ਼ਾਂ ਨੂੰ ਸਾੜਨਵਾਲੀ। ੧੦. ਹੇ ਜੀਉ! (ਉਸਦਾ) (ਭਾਵੀ)ਹੁਕਮ (ਭੂਤ) ਜੀਵਾਂ ਦੀ(ਕਲਜਾਨ) ਸੁਖ (ਆਨੰਦ) ਦਾ ਹੈ; ਹੇ ਜੀਉ! (ਭਾਵੀ) ਹੁਣ ਤੇ (ਭੂਤ) ਪਿੱਛੇ ਵੀ ਕਲਜਾਣ ਸਰੂਪ ਹੈ। ੧੧.(ਸਸਿ) ਚੰਦ੍ਰਮਾ ਵਿੱਚੋਂ (ਗਤਿ) ਪ੍ਰਾਪਤ ਹੋਣ ਵਾਲੇ (ਭਉ) ਡਰ (ਭਾਵ-ਖਈ ਰੋਗ) ਨੂੰ (ਹਨਿ) ਨਾਸ਼ ਕਰਨ ਵਾਲਾ ਹੈ; ਚੰਦ੍ਰਮਾਂ (ਗਤਿ) ਵਾਂਗੂ (ਟੇਡੀਆਂ) ਭੋਹਾਂ ਵਾਲਾ। ੧੨. ਆਨੰਦ ਦਾ (ਪਾਰਜਾਤ) ਕਲਪਬ੍ਰਿਛ। ੧੩. (ਬਰ) ਉੱਤਮ (ਬਿਦਜਾ) ਜਾਣਕਾਰੀ ਦੇਣ ਵਾਲੀ। ੧੪. (ਦ੍ਰਿਤਿ) ਚਮਕ ਨੂੰ ਅਸਚਰਜ (ਛਬਿਕਾਰੀ) ਚਮਕਣ ਵਾਲੀ। ੧੫. (ਸੁਰ) ਮਿਲਣ ਵਾਲਿਆਂ ਨੂੰ (ਬੰਦਨ) ਮਿਲਣ ਵਾਲਾ; ਦੇਵਤਿਆਂ ਦਾ ਪੂਜਜ। ੧੬. ਵੈਰੀਆਂ ਦਿਆਂ ਦਲਾਂ ਨੂੰ ਸਾੜਨ ਵਾਲੀ; ਵੈਰੀ ਦਲਾ ਲਈ (ਜਾਰਨਿ) ਉਪ-ਇਸਤ੍ਰੀ। ੧੭, ਮੁਕਤ ਦਾਤਾ। ੧੮. ਕਮਲ। ੧੯. ਅੱਠ ਬਾਹਾ (ਬਾਹੀਆਂ) ਵਾਲਾ (ਦੁਰਗ) ਕਿਲਾ ਰੂਪ; ਅੱਠ ਬਾਹਾਂ ਵਾਲੀ ਦੁਰਗਾ। ੨੦. ਲਛਮੀ; ਕਾਲੀ; ਤਾਰੀਕ, ਭਾਵ-ਜਿਸ ਦੇ ਬਾਰੇ ਕੁਝ ਸੂਝ ਬੂਝ ਨ ਮਿਲ ਸਕਦੀ ਹੋਵੇ। ੨੧. ਵਿਦਜਾ ਦੀ ਦੇਵੀ, ਰਸਨਾ. ਜੀਭ। ੨੨. ਇਸਤ੍ਰੀ, ਤਾਕਤ, ਕੁਦਰਤ। ੨੩. ਜਤੋਤਿਸ਼ ਸ਼ਾਸਤ੍ਰ ਅਨੁਸਾਰ-ਦਿਸ਼ਾ ਵਿੱਚ ਰਹਿਣ ਵਾਲੀ ਅਸ਼ੁੱਭ ਹਸਤੀ; ਦਿਲ; ਮਿਲਾਪ ਕਰਵੇਣ ਵਾਲੀ।

ਬਿਸਨੁਪਦ ਰਾਗ ਮਾਲ ਅਸਟਪਦੀ ੧ ॥

★ਸਰਬ-ਜੋਤਿ[1] ਲੈ ਜੋਤਿ[2] ਜਗਾਨੀ, ਗਗਨਿ[3] ਥਾਲੁ ਬਨਿ ਆਈ ॥
ਰਵਿ ਸਸਿ ਜਉਨਿ ਉਦੇ ਭਯੋ ਤਾ ਮਹਿ[4], ਉਡਗਨ[5] ਰਤਨ ਜੜਾਈ ॥
ਸਗਲਿ ਬਨਸਪਤਿ ਪੁਹਪ[6] ਲੈ ਧਰਯੋ, ਮਲਯਾਗਿਰਿ ਧੂਪ ਸੁਹਾਈ[7] ॥
ਰਾਗੁ ਰਾਗਨੀ, ਗੰਧ੍ਰਬ, ਅਪਸਰ[8] ਮਿਲ, ਗਾਵਤਿ ਗੁਨ ਵਡਿਆਈ ॥ ੧ ॥
ਸਿਵ, ਬਿਰੰਚ[9], ਦੇਵੀ ਅਰੁ ਦੇਵਾ, ਸ੍ਰੀ ਹਰਿ ਆਰਤੀ ਕੀਨੀ
[10]ਸੇਸ, ਸੁਰੇਸ, ਸੁਰ, ਨਰ, ਮੁਨਿ, ਰਿਖਿ, ਜਨ, ਜਸ ਉਪਮਾ ਬਹੁ ਦੀਨੀ[11] ॥੧॥ਰਹਾਉ॥

---

੧. ਸਾਰੀ ਸੱਤਾ, ਬੱਲ ਤਾਕਤ, ਪਰਮੇਸ੍ਰਰ, ਸੂਰਜ, ਚੰਦ, ਤਾਰੇ, ਬਿਜਲੀ, ਅਗਨਿ ਤੇ ਲੋਹੇ ਆਦਿ ਲੀ ਚਮਕ, ਇਹ ਜੋ ਜਗੰਤੀਆਂ ਹਨ, ਇਨਾਂ ਨੂੰ ਹੀ 'ਸਰਬਲੋਹ' ਕਿਹਾ ਜਾਂਦਾ ਹੈ; ਸਭ ਦੀ (ਜੋਤਿ) ਬੁਧਿ (ਗਯਾਨ) । ੨. ਦੀਵੇ ਦੀ ਬੱਤੀ । ੩. ਆਸਮਾਨ, ਆਕਾਸ਼ । ੪. ਉਸ ਵਿੱਚ ਸੂਰਜ ਤੇ (ਸਸਿ) ਚੰਦ੍ਰਮਾ ਦੀ (ਜਉਨਿ) ਚਾਣਨੀ ਹੀ ਉਦੇ (ਭਯੋ) ਚਮਕ ਰਹੀ ਹੈ । ੫. ਤਾਰੇ । ੬, ਫੁੱਲ । ੭. 'ਮਲਯ ਪਹਾੜ ਹੀ ਧੂਪ ਸੋਭਦਾ ਹੈ, ਅਰਥਾਤ ਮਲਯ ਪਹਾੜਦੇ ਵਾਂਸਾਂ ਵਿੱਚ ਹਰ ਵੇਲੇ ਅੱਗ ਲੱਗੀ ਰਹਿੰਦੀ ਹੈ , ਉਸ ਵਿੱਚ ਚੰਦਨ ਆਦਿਕ ਸੁਗੰਧਿਤ ਬੂਟੀਆਂ ਵੀ ਸੜਦੀਆਂ ਰਹਿੰਦੀਆਂ ਹਨ, ਓਹੀ ਧੂਪ ਧੁਖ ਰਿਹਾ ਹੈ । ੮. ਦੇਵਤਿਆਂ ਦੀਆਂ ਵੇਸ਼ਯ । ੯. ਬ੍ਰਹਮਾ । ੧੦. ਸ਼ੇਸ਼, ਇੰਦ੍ਰ, ਦੇਵਤਿਆਂ, ਮਨੁਖਾਂ, ਮੁਨੀਆਂ ਰਿਖੀਆਂ ਤੇ ਜਨਾਂ ਨੇ ਬਹੁਤੀਆਂ ਉਪਮਾ ਦੇ ਕੇ (ਤੇਰਾ) ਯਸ਼ ਕਹਿਆ ਹੈ ।

★ "ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥" ਦਾ ਇਹ ਅਨੁਵਾਦ ਹੈ:—ਸ੍ਰੀ ਸਰਬਲੋਹ ਗ੍ਰੰਥ ਦੀ ਵਿਚਾਰ ਕਰਦਿਆਂ ਮਾਲੂਮ ਪੈਂਦਾ ਹੈ, ਕਿ ਇਸ ਦੇ ਬਿਅੰਤ ਪਦੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਹੀ ਆਧਾਰ, ਅਨੁਵਾਦ ਅਤੇ ਆਸ਼ਯ ਵਿੱਚ ਰਖ ਕੇ ਉੱਚਾਰੇ ਗਏ ਹਨ । ਇਸ ਆਸ਼ਯ ਦਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਹੋਰ ਬਾਣੀ ਚੋਂ ਵੀ ਪ੍ਰਮਾਣ ਮਿਲਦਾ ਹੈ। ਮਹਾਂਪੁਰਸ਼ ਦੂਜੇ ਤੋਂ ਗੁਣ ਲੈਂਦੇ ਹਨ ਅਤੇ ਉਨ੍ਹਾਂ ਗੁਣਾਂ ਨੂੰ ਆਪਣੀ ਵਿਦਯਾ ਵਿਚਾਰ ਨਾਲ ਉੱਚਾ ਕਰ ਕੇ ਜਣੌਂਦੇ ਹਨ । ਜਯੋਂ ਜਯੋ ਮਹਾਂਪੁਰਸ਼ਾਂ ਦਿਆਂ ਆਸ਼ਿਯਾਂ ਨੂੰ ਉੱਚਾ ਕਰਦੇ ਜਾਂਦੇ ਹਨ, ਤਯੋਂ ਤਯੋਂ ਆਪ ਵੀ ਉਚੇਰੇ ਹੁੰਦੇ ਜਾਂਦੇ ਹਨ । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ—ਸ੍ਰੀ ਗੁਰੂ ਨਾਨਕ ਜੀ ਦੀ ਬਾਣੀ ਨੂੰ ਉਚੇਰਾ ਕਰਦਿਆਂ ਕੋਈ ਹੀਣਤਾ ਨਹੀਂ, ਬਲਕਿ ਉੱਚਤਾ ਹੈ । ਲੋਕ ਸਮਝਦੇ ਹਨ ਕਿ ਜੇ ਅਸੀਂ ਸ੍ਰੀ ਰਾਮ ਚੰਦ੍ਰ ਜੀ ਯਾ ਰਾਮਾਯਣ ਦੀ, ਸ੍ਰੀ ਕ੍ਰਿਸ਼ਣ ਜੀ ਦੀ ਯਾ ਗੀਤਾ, ਵੇਦਾਂ, ਉਪਨਿਸ਼ਦਾਂ ਕੁਰਾਨ, ਬਾਈਬਲ ਆਦਿਕਾਂ ਨੂੰ ਉੱਚਿਆਂ ਕਰਾਂਗੇ ਤਾਂ ਗੁਰੁਬਾਣੀ ਨੀਵੀਂ ਹੋ ਜਾਵੇਗੀ ? ਗੁਰੁਬਾਣੀ ਵਿੱਚ ਇਨ੍ਹਾਂ ਸਾਰੇ ਗ੍ਰੰਥਾਂ ਨੂੰ ਉਚਿਆਂ ਕੀਤਾ ਹੋਇਆ ਹੈ-ਏਸ ਵਾਸਤੇ ਗੁਰੁਬਾਣੀ ਕਦੀ ਨੀਵੀਂ ਨਹੀਂ ਹੋ ਸਕਦੀ । ਕਿਉਂਕਿ ਗੁਰੁਬਾਣੀ ਵਿੱਚ ਇਹ ਸਾਰੇ ਗ੍ਰੰਥ ਮੌਜੂਦ ਹਨ । ਇਹ ਸਿਰਫ ਉਹਨਾਂ ਲੋਕਾਂ ਦਾ ਖ਼ਯਾਲ ਹੈ—ਜਿਹੜੇ ਇਨ੍ਹਾਂ ਗ੍ਰੰਥਾਂ ਤੋਂ ਜਾਣੂ ਨਹੀਂ ਹਨ । ਉਹ ਆਪ ਤਾਂ ਘੱਟ ਵਿਦਯਾ ਰਖਦੇ ਹਨ ਤੇ ਉਪਾਸਨਾ ਵੀ ਉਹਨਾਂ ਨਹੀਂ ਕੀਤੀ ਹੋਈ, ਹਿਰਦਯ ਵਿੱਚੋਂ ਵਿੱਛੇਪਤਾ ਨਹੀਂ ਨਿਕਲੀ ਤੇ ਜੇ ਚਾਰ ਅੱਖਰ ਪੜ ਵੀ ਲਏ –ਤਾਂ ਉਹਨਾਂ ਚਹੁੰ ਅੱਖਰਾਂ ਵਿੱਚ ਹੀ ਉਹ ਸਾਰੀ ਸ੍ਰਿਸ਼ਟੀ ਨੂੰ ਲਪੇਟੀ ਰੱਖਣਾ ਚਾਹੁੰਦੇ ਹਨ । ਇਸ ਵਾਸਤੇ ਵਿੱਛੇਪਤਾ ਵਿੱਚ ਕੁਝ ਥੋੜ੍ਹਾ ਜਿਹਾ ਆਧਾਰ ਰਖ ਕੇ (ਸਮਸ਼ਟਤਾ) ਸਰਬਲੋਹ (ਪਰਮੇਸੁਰ) ਤੋਂ ਬੇਮੁਖ ਹੋ ਜਾਂਦੇ ਹਨ, ਸ੍ਰੀ ਗੁਰੂ ਜੀ ਨੇ—ਗੁਰੂ ਨਾਨਕ ਜੀ ਦੀ ਆਰਤੀ ਦਾ ਅਨੁਵਾਦ ਕਰ ਕੇ ਇਹ ਅਥਵਾ ਹੋਰ ਵੀ ਆਰਤੀਆਂ ਉਪਾਸਨਾ ਕਰਮ ਵਿੱਚ ਉਚਾਰੀਆਂ ਹਨ । ਤਾ ਕਿ ਵਿੱਛੇਪਤਾ ਨਾਸ਼ ਹੋਵੇ ਅਤੇ ਗੁਰੂਬਾਣੀ ਦੇ ਉੱਚੇ ਆਦਰਸ਼ ਦੀ ਸੂਝ ਆਵੇ ।

'ਸਪਤ-ਸਰੋਵਰ ਸੁਧਾ ਮੰਡਲ ਤਰ, ਚਰਨ-ਕਵਲ ਪ੍ਰਭੂ ਧੋਯੋ[੧]

ਲੈ ਚਰਨੋਂਦਿਕ[੨] ਪਾਨ[੩] ਕਰਯੋ ਹੈ, ਜਨਮ ਜਨਮ ਦੂਖ ਖੋਯੋ

[੪]ਪਾਰਿਜਾਤ-ਫਲ, ਛੀਰ-ਕਾਮਧੇਨਾ, ਇਛਯਾ ਭੋਗ ਲਗਾਯੋ[੪]

ਚਵਰ ਪਵਨ ਸਿਰ ਸਘਨ[੫] ਢੁਰਤ ਹੈ, ਰਤਨਨ-ਛਤ੍ਰ ਸੁਹਾਯੋ ॥ ੨ ॥

ਅਸਥਾਵਰ, ਜੰਗਮ, ਧਰਤਿ, ਅਕਾਸਾ, ਨੇਤਿ ਨੇਤਿ ਤੁਧ ਧਯਾਵੈਂ

ਜਲੁ ਥਲੁ ਮਹੀਅਲੁ[੬] ਦੇਸ ਦਿਸਾਂਤਰ, ਊਚੋ ਊਚ ਬਤਾਵੈਂ ॥

ਸਰਬ-ਮਹਿ ਪੂਰ-ਰਹਯੋ ਭਵਖੰਡਨ[੭], ਸਹਸ-ਰੂਪ ਹੈ ਜਾਂ ਕਾ[੮]

ਸਹਸ-ਨੇਤ੍ਰ, ਪਾਦਕਾ[੯] ਜਾਂ ਕੀ, ਸਹਸ ਭੁਜਾ ਹੈ ਤਾਂਕਾ ॥ ੩ ॥

ਸਹਸ-ਨਾਸਿਕਾ, ਸੀਸ-ਸਹਸ-ਧਰ, ਸ੍ਰਵਨ-ਸਹਸ ਕਰ-ਖੇਲੇ[੧੦] ॥

ਸਹਸ-ਮੂਰਤਿ ਅਪਰੰਪਰ ਸੁਆਮੀ, ਪ੍ਰਲਯ-ਕਾਲ ਸਭਿ ਮੇਲੇ[੧੧] ॥

ਉਤਪਤਿ ਪਰਲਯ ਸਭਿ ਕੀ ਕਰਤਾ, ਸਭ ਤੇ ਰਹਿਤ ਨਿਰਾਰਾ ॥

ਸਭਿ ਮਹਿ ਵਰਤੈ ਚੋਜੀ - ਰੰਗੀ[੧੨], ਫੁਨ ਸਭਿ ਕਰਤ ਪਸਾਰਾ ॥ ੪ ॥

ਖੋਲਤ ਨੇਤ੍ਰ ਹੋਤ ਸਭਿ ਪ੍ਰਗਟਿ, ਮੁੰਦ੍ਰਿਤ ਕਰਤ ਸੰਘਾਰਾ[੧੩]★

ਸਹਸ ਜਿਹਵਾ-ਧਰ ਬੋਲਤ ਆਪੇ, ਪ੍ਰਭੁ ਆਪੇ ਕਰਤ ਉਚਾਰਾ ॥

ਬਡੀ-ਆਰਜਾ[੧੪] ਅਮਰ, ਅਚਲ-ਬਰ, ਆਜੂਨੀ ਕਰਤਾਰਾ ॥

ਸਰਬ-ਬਯਾਪੀ, ਨਿਰਲੇਪੀ ਆਪੇ, ਸਭਸੈ ਪ੍ਰਾਨ-ਅਧਾਰਾ ॥ ੫ ॥

---

੧. ਸੱਤ (ਸਰੋਵਰ) ਸਮੁੰਦ੍ਰ ਅਤੇ ਸੁਧਾ (ਮੰਡਲ) ਅੰਮ੍ਰਿਤ ਦੇ ਸਥਾਨ ਨੇ (ਤਰ) ਨੀਵੇਂ ਹੋ ਕੇ (ਮਾਨੋ ਕਿ) ਪ੍ਰਭੂ ਦੇ ਚਰਨ ਕਮਲ ਧੋਤੇ ਹਨ। ੨. ਚਰਨਾਮ੍ਰਿਤ। ੩. ਪੀਵਣ। ੪. (ਪਾਰਿਜਾਤ) ਕਲਪਬ੍ਰਿਛ ਦੇ ਫਲ ਅਤੇ ਕਾਮਧੇਨੁ ਦਾ (ਛੀਰ) ਦੁੱਧ (ਇਹ ਪਰਮੇਸ਼ੁਰ ਦੀ) ਇਛਯਾ ਰੂਪ ਹੀ (ਹਨ, ਜਿਨਾਂ ਦਾ) ਭੋਗ ਲਾਇਆ ਹੈ। ੫. ਅਤਯੰਤ. ਬਹੁਤ। ੬. ਵਿੱਚ ੭. ਸੰਸਾਰ ਨੂੰ ਨਾਸ਼ ਕਰਨ ਵਾਲਾ, ਕਾਲ ਭਗਵਾਨ। ੮. ਜਿਸ ਦੇ ਹਜ਼ਾਰਾਂ ਹੀ ਰੂਪ ਹਨ। ੯. ਖੜਾਂਵਾਂ, ਚਰਨ-ਪਾਦਿਕਾਂ ੧੦. (ਹਜ਼ਾਰਾਂ ਹੀ) ਹੱਥਾ ਨਾਲ ਖੇਡਦਾ ਹੈ। ੧੧. ਸਾਰਿਆਂ ਨੂੰ ਪਰਲਯ ਦੇ ਸਮਯ (ਮੇਲੇ) ਇਕਠਿਆਂ ਕਰ ਲੈਂਦਾ ਹੈ। ੧੨. ਚੋਜਾਂ ਵਾਲਾ ਤੇ ਰੰਗਾ ਵਾਲਾ ਪਰਮੇਸ਼ੁਰ, ਚੋਜਾਂ ਤੇ ਰੰਗਾਂ ਵਿੱਚ। ੧੩, ਨਾਸ਼। ੧੪. ਚਿਰਕਾਲ ਤੱਕ ਰਹਿਣ ਵਾਲਾ।

★ ਪੌਰਾਣਿਕ ਮਹਾਪੁਰਸ਼ਾਂ ਨੇ ਇਹ ਵੀ ਮੰਨਿਆ ਹੈ, ਕਿ ਪਰਮੇਸ਼ੁਰ ਦੀ ਯੋਗ-ਨਿੱਦ੍ਰਾ ਖੁਲਦਿਆਂ ਰਚਨਾਂ ਹੋ ਜਾਂਦੀ ਹੈ ਅਤੇ ਫਿਰ ਯੋਗ-ਨਿੱਦ੍ਰਾ ਔਂਦਿਆਂ ਹੀ ਰਚਨਾ ਨਾਸ਼ ਹੋ ਜਾਂਦੀ ਹੈ। ਇਹ ਗੰਭੀਰ ਵਿਚਾਰ ਹੈ ਕਿ, (ਯੋਗ) ਮਿਲਾਪ ਦੀ ਨੀਂਦ ਨਾ ਹੋਣ ਤੋਂ ਰਚਨਾ ਹੋ ਗਈ ਤੇ ਮੇਲ ਦੀ ਨੀਂਦ ਔਣ ਤੋਂ ਨਾਸ਼ ਹੋ ਗਿਆ। ਏਸ ਤੋਂ 'ਖ਼ਾਲ਼ਕ' ਤੇ 'ਖ਼ਲਕ' ਵਾਲਾ ਹੀ ਸਿੱਧਾਂਤ ਨਿਕਲਦਾ ਹੈ। ਹੋਰ ਅੱਡਰਾ ਕੋਈ ਭਾਵ ਨਹੀਂ।

ਸਾਧੁ, ਸੰਤਨ, ਭਗਤਨਿ-ਮੇ ਹਰਿ ਜੀ, ਨਿਜ-ਕੈ-ਲੀਨ-ਨਿਵਾਸਾ[1] ॥
ਪਰਮਾਤਮ, ਪਰਮੇਸ੍ਵਰ, ਸ੍ਵਾਮੀ, ਘਟਿ ਘਟਿ ਬ੍ਰਹਮ ਪ੍ਰਕਾਸਾ ॥
ੴ ਸੋਹੰ ਬੋਲ ਸੁਹਾਵਨ, ਉਚਰਤ ਹੋਤ ਸਭਿ ਰਚਨਾ[2] ॥
ਦੇਵ, ਦੈਤਜ, ਮਾਨਸ, ਪਸੁ, ਪੰਛੀ, ਛਿਨ ਮੇ ਧਾਰਨ-ਧਰਨਾ[3] ॥ ੬ ॥
ਸੰਖ, ਭੇਰਿ[4], ਮੁਰਲੀ, ਘਨ[5] ਬਾਜਤ, ਗੰਧ੍ਰਬ ਤਾਲ[6] ਬਜਾਵਤ ॥
ਇੰਦ੍ਰ-ਸਭਾ ਅਪਸਰ ਸਭਿ ਨਾਚਤਿ, ਸ੍ਰੀ ਪ੍ਰਭੁ ਕਉ ਰੀਝਾਵਤ ॥
ਰਸਕ-ਰਸਕ-ਧੁਨਿ-ਰਾਗੁ ਅਲਾਪਤਿ[7], 'ੴ' ਪਦ ਕਹੁ ਗਾਵਤ ॥
ਮਧੁਰ-ਮਧੁਰ[8] ਬਾਨੀ ਅਤਿ-ਮੀਠੀ[9], ਮਨ ਚਿਤ ਕੈ ਹਰਿ ਧਯਾਵਤ ॥ ੭ ॥
ਕੋ ਕੋਂ[10] ਦੇਓਂ ਬਡਾਈ ? ਪ੍ਰਭੁ ! ਤੁਹਿ-ਉਪਮਾ, ਤੁਹਿ-ਬਨ-ਆਵਤ A ॥
ਕਰ ਗਹਿ ਲੇਹੁ ਸੰਸਾਰ ਕੂਪ ਤੇ, ਯੌਂ ਪ੍ਰਭੁ ਆਰਤੀ ਗਾਵਤ ॥
ਮਨ ਮਕਰੰਦ[11] ਚਰਨ-ਕਮਲਨ ਪਰਿ, ਨਿਮਖ-ਨਿਮਖ-ਕਰ ਵਾਟਤ[12]B ॥
ਕ੍ਰਿਪਾ-ਬੂੰਦ ਚਾਤ੍ਰਿਕ[13] ਜਨ ਦੀਜੈ, ਜਨਮ ਮਰਨ ਦੁਖ ਕਾਟਤ ॥੮॥੨੬੬॥

ਬਿਸਨੁਪਦ ਗਉੜੀ ★

ਦੇਖਤ ਨੈਨ ਸਕਲ-ਜਗ ਬਿਨਸਤ, ਭ੍ਰਮ ਭ੍ਰਮ-ਮਰਤ-ਗਵਾਰਾ[14] ॥
ਬਿਨਾ ਸਾਮ[15] ਠਾਕੁਰ ਅਪੁਨੇ ਕੀ, ਪਹੁੰਚਿਤ-ਨਹਿ-ਦਰਬਾਰਾ ॥
ਅਸ਼੍ਟ-ਕਰਨ[16] ਕ੍ਰਿਪਾਨਿਧਿ ਦਾਤੇ, ਪ੍ਰਭੂ ! ਰਾਖ ਲੇਹੁ ਇਹ ਬਾਰਾ ॥
ਮੰਗਲ-ਮੁਦਿਤ-ਹਰਖ-ਚਿੰਤਾਮਨਿ[17], ਅਮਰ, ਅਚਲ, ਹਰਿ ਪਯਾਰਾ ॥੧॥੨੬੭॥

---

੧. ਆਪ ਨਿਵਾਸ ਕਰ ਲਿਆ ਹੈ । ੨· (ਪਰਮੇਸ੍ਵਰ ਦੇ) 'ਓਅੰ ਸੋਹੰ' ਸੁਹਣੇ ਵਾਕਾਂ ਨੂੰ ਉਚਾਰਿਆਂ ਹੀ ਸਾਰੀ ਰਚਨਾ ਹੋ ਜਾਂਦੀ ਹੈ । ੩. ਧਰਤੀ ਤੇ ਰੱਖਦਾ ਹੈ । ੪. ਨਗਾਰਾ । ੫. ਕਹੇਂ ਦਾ ਬਣਿਆ ਹੋਇਆ ਘੰਟਾ । ੬, ਕੈਂਸੀਆਂ, ਛੋਟੇ ਛੋਟੇ । ੭, (ਰਸਕ ਰਸਕ) ਪ੍ਰੇਮ ਨਾਲ ਭਰ ਭਰ ਕੇ ਰਾਗਾਂ ਦੀਆਂ ਧੁਨੀਆਂ ਅਲਾਪਦੇ ਹਨ । ੮. ਮਿੱਠੀ ਮਿੱਠੀ । ੯. ਬਹੁਤ ਪ੍ਰੇਮ ਨਾਲ ਭਰੀ ਹੋਈ । ੧੦. ਕਿਹੜੀ ਕਿਹੜੀ ? ੧੧. ਭ੍ਰਮਰ. ਭੌਰਾ । ੧੨. (ਨਿਮਖ) ਨਿਮਖ ਰਤਾ ਰਤਾ ਕਰ ਕੇ (ਵਾਟਤ) ਵੰਡ ਦੇਂਦਾ ਹਾਂ ਭਾਵ-ਪਲ ਪਲ ਛਿਨ ਛਿਨ ਵਿੱਚ ਕੁਰਬਾਨ ਹੁੰਦਾ ਹਾਂ ੧੩, ਪਪੀਹਾ । ੧੪. (ਗਵਾਰਾ) ਮੂਰਖ ਲੋਕ ਐਵੇਂ (ਭ੍ਰਮ ਭ੍ਰਮ) ਭਟਕ ਭਟਕ ਮਰਦੇ ਹਨ । ੧੫. ਸ਼ਰਣ । ੧੬. ਅੱਠ ਹੱਥਾਂ ਵਾਲਾ. ਅੱਠ ਕੰਨਾਂ ਵਾਲਾ । ੧੭. ਮੰਗਲਾਂ ਨੂੰ ਪ੍ਰਬੀਨ ਕਰਨ ਵਾਲਾ ਤੇ (ਹਰਖ) ਖੁਸ਼ੀਆਂ ਲਈ ਵੀ ਜਿਹੜਾ (ਚਿੰਤਾਮਨਿ) ਰੋਗਾਂ ਦੇ ਨਾਸ਼ ਕਰਨ ਵਾਲੀ ਮਣੀ ਰੂਪ ਹੈ ।

A ਪਾ:—ਕਉਨ ਕਉਨ ਦੇਵਊਂ ਬਡਾਈ ਪ੍ਰਭੁ ਤੋਹਿ ਉਪਮਾ ਤੋਹੀ ਬਲਿ ਆਵਤ । B ਪਾ:—ਕਰ ਵਾਰਤ ।

★ ਪੂਰਬੀ ਠਾਟ ਦੀ ਔੜਵ ਸਾੜਵ ਰਾਗਣੀ ਗਉੜੀ ਹੈ । ਇਸ ਵਿੱਚ ਸ੍ਰੀ ਰਾਗ ਦਾ ਅੰਗ ਹੈ । ਆਰੋਹੀ ਵਿੱਚ ਗੰਧਾਰ ਤੇ ਧੈਵਤ ਨਹੀਂ ਲਗਦੇ, ਅਵਰੋਹੀ ਵਿੱਚ ਵੀ ਗੰਧਾਰ ਨਹੀਂ ਲਗਦਾ । ਵਾਦੀ ਰਿਸ਼ਭ ਤੇ ਸੰਵਾਦੀ ਪੰਚਮ ਹੈ । ਰਿਸ਼ਭ ਧੈਵਤ ਕੋਮਲ । ਮਧਮ ਤੀਵਰ ਅਤੇ ਹੋਰ ਸਾਰੇ ਸੁਰ ਸ਼ੁੱਧ ਹਨ । ਦਿਨ ਦੇ ਚੌਥੇ ਪਹਿਰ ਵਿੱਚ ਗਾਈਦੀ ਹੈ ।

ਆਰੋਹੀ—ਸ ਰ ਮ ਪ ਨ ਸ । ਅਵਰੋਹੀ—ਸ ਨ ਧ ਪ ਮ ਰ ਸ ।

ਬਿਸਨੁਪਦ ਗਉੜੀ ਪੂਰਬੀ* ॥

ਕਿਸ ਪਹਿ ਕਰਉ ਜੁਹਾਰ ? ਬੇਨਤੀ ਬਿਨਾ ਸਾਮ ਜਗ ਮਾਹਿ ?
ਤੁਮਰੀ ਸਜਾਮ[1] ਸਰਣਿ ਜਗਬੰਦਨ, ਹਉਂ ਮਤਿ ਮੰਦ ਅਧੀਨ-ਰਜ਼ਾਇ[2] ॥
ਮਹਾ ਭਯਾਨ ਕਠਿਨ ਭਵ-ਸਾਗਰ, ਹਰਿ ਬਿਨ ਤਰਨ ਨਹੀ ਕਤ ਜਾਇ ॥
ਹਉਂ ਮਤਿ ਮੰਦ ਅੰਧ-ਮਤਿ-ਬਾਵਰ[3], ਅੰਤ ਸਮਯ ਹਰਿ ਹੋਹੁ ਸਹਾਇ ॥੨॥੨੬੮॥

ਬਿਸਨੁਪਦ ਗਉੜੀ ਬੈਰਾਗਣਿ★ ॥

ਪੀਤ-ਬਸਨ ਪੀਤਾਂਬਰ ਛਾਜੈ[4] ਅਸ਼੍ਟ-ਕਰਨਿ ਹਰਿ ਆਦਿ ਭਵਾਨੀ[4] ॥
ਜਗਮਗ ਜੋਤਿ ਲਸਤਿ[5] ਭਵਖੰਡਨਿ[6] ਸਿੰਘ-ਬਾਹਨੀ ਰਾਨੀ ॥
ਨੇਵਰ-ਨਾਦ, ਸੰਖ ਧੁਨਿ ਭੇਰੀ[7], ਬਾਜਤਿ ਗਤਿ ਕ੍ਰਿਪਾਨੀ[8] ॥
ਮੰਗਲ ਮੁਦਿਤ ਹਰਿਤ-ਚਿੰਤਾ-ਮਨਿ, ਅਸ਼੍ਟਕਰਨਿ-ਦਰਬਾਨੀ[9] ॥੩॥੨੬੯॥
ਤਾਲ, ਮ੍ਰਿਦੰਗ, ਮਾਰੂ[10] ਰਣਿ-ਬਾਜੈ, ਕੁਹਕਤਿ ਗਜਤ ਅਸੁਰ-ਦਲ ਭਾਰੀ ॥
ਨਾਚਤ, ਭੂਤ, ਪ੍ਰੇਤ ਨਾਨਾ-ਬਿਧਿ, ਗਰਜਤ ਗਨ ਗੈਨਾਰੀ[11] ॥
ਅਸੰਖ ਛੂਹਨੀ[12] ਕਟਕ[13] ਸਜੈ ਦਲ, ਦਾਹਨਿ ਚਲਿ[14]A ਅਹੰਕਾਰੀ ॥
ਛਿਨ ਮੈ ਨਾਸ ਕੀਏ ਭਵਖੰਡਨ[6], ਦਾਨੋ ਅਸੁਰ-ਸੰਘਾਰੀ ॥੪॥੨੭੦॥
ਰਕਤਬਿੰਦੁ[15], ਮਹਿਖੈ[16], ਮਧੁ[17] ਕੈਟਭ[17] ਚੰਡ[17]-ਰੁ-ਮੁੰਡ[17] ਸੰਘਾਰੇ ॥
ਮਹਾ ਪ੍ਰਬਲ ਦੀਰਘ-ਤਨ ਦਾਨੋ, ਕੇਹਰਿ ਪਕੜ ਪਛਾਰੇ ॥
ਚੁਨ ਚੁਨ ਅਸੁਰਨ ਮਾਰਿਵ-ਸਕਤੈ[18], ਸੁੰਭ[17] ਨਿਸੁੰਭ[17] ਬਿਦਾਰੇ ॥
ਜੈ ਜੈ ਮਾਤ ਦੀਨ-ਦੁਖ-ਭੰਜਨਿ ! ਕਰਿ ਕ੍ਰਿਪਾ ਲੇਹੁ ਉਬਾਰੇ ॥੫॥੨੭੧॥

---

੧. ਸ਼੍ਰੀ ਗੁਰੂ ਜੀ ਦਾ ਤਖੱਲਸ ਹੈ। ੨. ਹੁਕਮ ਦੇ ਅਧੀਨ ਹਾਂ। ੩. ਅੰਨ੍ਹਾਂ ਤੇ ਵਡਾ ਪਾਗਲ ਹਾਂ। ੪. ਸੱਜਦੇ ਹਨ ੫. ਸਾਰਿਆਂ ਤੋਂ ਪਹਿਲੋਂ (ਭਵ) ਸੰਸਾਰ ਨੂੰ ਪੈਦਾ ਕਰਨ ਵਾਲਾ। ੬. ਚਮਕਦੀ, ਚਮਕਦਾ। ੭. (ਭਵ) ਸੰਸਾਰ (ਚਕ੍ਰ) ਕੱਟ ਦੇਣ ਵਾਲਾ। ੮. ੯. (ਨੇਵਰ) ਨੂਪੁਰਾਂ ਦੇ (ਨਾਦ) ਸ਼ਬਦ. ਸੰਖਾਂ ਤੇ ਨਗਾਰਿਆਂ ਦੀਆਂ ਧੁਨੀਆਂ ਤੇ ਕ੍ਰਿਪਾਨਾਂ ਦੀ[illegible] ਗਤਾਂ ਵੱਜਦੀਆਂ ਹਨ। ੧੦. ਅੱਠ ਹੱਥਾਂ ਵਾਲੇ ਦੀ (ਦਰਬਾਨੀ) ਚੌਕੀਦਾਰੀ ਨਾਲ। ੧੧. ਨਗਾਰਾ। ੧੨. ਆਕਾਸ਼ ਆਕਾਸ਼-ਚਾਰੀ। ੧੩. ਅਖਸ਼ੋਹਣੀ, ਖੂਹਣੀ, ੨੧੮੭੦ ਹਾਥੀ ੨੧੮੭੦ ਰਥ ੬੦੬੧੦ ਘੋੜੇ ਤੇ ੯੦੯੩੫੦ ਪੈਦਲ ਕੁ[illegible] ੨੧੮੭੦੦ ਗਿਣਤੀ) ਦੀ ਫੌਜ। ੧੪. ਫੌਜ, ਸੈਨਾ। ੧੪. ਸੱਜੇ ਚੱਲ ਕੇ ਭਾਵ-ਮਾਯਾ ਵਿੱਚ ਉੱਚੀ ਹੋ ਕੇ ਸੱਜੇ ਪਾਸੇ ਚੱ[illegible] ਉਤੋਂ ਦੀ ਹੋ ਗਏ। ੧੫. ਰਕਤ-ਬੀਰਜ, ਇਕ ਦੈਂਤ ਜਿਹੜਾ ਸੁੰਭ ਦਾ ਸੇਨਾਪਤਿ ਸੀ ਇਸਦਾ ਪ੍ਰਸੰਗ ਦੁਰਗਾ ਸ[illegible] ਚੰਡੀ ਚਰਿਤ੍ਰ ਤੇਰੰਗੀ ਦੀ ਵਾਰ ਆਦਿਕ ਗ੍ਰੰਥਾਂ ਵਿੱਚ ਵਿਸਤਾਰ ਨਾਲ ਆਇਆ ਹੋਇਆ ਹੈ। ੧੬. ਮਹਿਖਾਸੁਰ। ੧੭. ਇ[illegible] ਦੈਂਤਾਂ ਦਾ ਨਾਮ ਹੈ। ੧੮. (ਮਾਰ+ਇਵ+ਸ਼ਕਤਿ+ਏ) ਸ਼ਕਤੀ ਨੇ ਇਉਂ ਮਾਰੇ। A ਪਾ:—ਦਾਨੋ ਚਲੇ।

*ਪੂਰਬੀ ਸੰਪੂਰਣ ਰਾਗਣੀ ਹੈ ਅਤੇ ਅਜ ਕਲ ਇਸ ਨੂੰ ਕਈਆਂ ਰਾਗਾਂ ਦਾ ਆਧਾਰ (ਠਾਟ) ਵੀ ਮੰਨਿਆਂ ਜਾਂਦਾ ਹੈ ਇਸ ਨੂੰ ਜੇ ਗਉੜੀ ਵਿੱਚ ਮਿਲਾਕੇ ਗਾਇਆ ਜਾਵੇ ਤਾਂ ਗਉੜੀ ਵਿੱਚ ਦੋਵੇਂ ਧੈਵਤ ਲਾਈਦੇ ਹਨ ਅਤੇ ਅਵਰੋਹੀ ਵਿੱਚ ਸੁ[illegible] ਮਧਮ ਵੀ ਲਾਈਦਾ ਹੈ ਤਾਂ ਗਉੜੀ ਪੂਰਬੀ ਨੂੰ ਤੀਜੇ ਤੇ ਚੌਥੇ ਪਹਿਰ ਦੀ ਸੰਧੀ ਵਿੱਚ ਗਾਵਿਆ ਜਾਂਦਾ ਹੈ।

★ ਸੰਪੂਰਣ ਜਾਤੀ ਦੀ ਰਾਗਣੀ ਗਉੜੀ ਬੈਰਾਗਣਿ ਹੈ। ਇਸ ਵਿੱਚ ਖੜਜ, ਗਾਂਧਾਰ. ਪੰਚਮ ਤੇ ਨਿਸ਼ਾਦ ਸ਼ੁੱਧ ਰਿਸ਼ ਕੋਮਲ ਤੇ ਮਧਮ ਤੀਵਰ ਲਗਦਾ ਹੈ। ਵਾਦੀ ਮਧਮ ਤੇ ਸੰਵਾਦੀ ਰਿਸ਼ਭ ਹੈ। ਗ੍ਰਹ ਸੁਰ ਖੜਜ ਹੈ। ਇਨ ਦੇ ਚੌ[illegible] ਪਹਿਰ ਗਾਈਦੀ ਹੈ।

ਚਰਨ-ਕਮਲ, ਪੰਕਜ-ਅੰਬੁਜ-ਪਦ[੧] ਮਨ ਮਕਰੰਦ ਗੁੰਜਾਰੇ ॥
ਕ੍ਰਿਪਾ-ਦ੍ਰਿਸ੍ਟਿ ਸਾਗਰ ਅੰਮ੍ਰਿਤ ਸਰ[੨], ਅਚਲ, ਅਮਰ ਜੁਗ-ਚਾਰੇ ॥
ਤ੍ਰਿਖਾਵੰਤ-ਚਾਤ੍ਰਿਕ[੩] ਤ੍ਰਿਪਤਾਸੇ, ਕਲਿਮਲ ਦੋਖ ਉਤਾਰੇ ॥
ਮੰਗਲ ਹਰਖ ਬਿਨੋਦ ਚਿੰਤਾਮਨਿ, ਭਵ-ਸਾਗਰ-ਸੰਸਾਰੇ ॥੬॥੨੭੨॥

ਬਿਸਨੁਪਦ ਗਉਰੀ ਚੇਤੀ* ॥

ਚਮਕਤਿ ਅਸਿ[੪] ਕ੍ਰਿਪਾਨ ਖੜਗ-ਧੁਜ, ਜਗਮਗ ਜੋਤਿ ਉਜਾਰੇ ॥
ਦਮਕਤ ਚਿਹਨ ਬਰਨ-ਨਵਰੰਗੀ[੫], ਸ੍ਰੀ-ਰੰਗ[੬] ਅਸੁਰ-ਸੰਘਾਰੇ ॥
ਲਸਕਤ[੭] ਚਕ੍ਰ ਬਕ੍ਰ[੮] ਭਵ-ਖੰਡਨ ਦਲ, ਦੈਤਜਨ ਚੁਨ ਮਾਰੇ ॥
ਬਾਜਤ ਸੰਖ, ਭੇਰਿ, ਮੁਰਲੀ, ਡਫ, ਨਾਚਤ-ਬੀਰ ਬੈਤਾਰੇ ॥੭॥੨੭੩॥
ਗਾਜਤ ਸਿੰਘ ਲੰਕੁੜਾ[੯] ਨਾਚੈ, ਭੈਰਉ ਭੂਤ ਅਪਾਰੇ ॥
ਭੂਤ, ਪ੍ਰੇਤ ਨਾਨਾ-ਬਿਧਿ-ਨਾਚਤ, ਕੂਦਤ ਗਨ ਗੈਨਾਰੇ ॥
ਕੜਕਤਿ ਅਸਿ ਕ੍ਰਿਪਾਨ, ਖੜਗ-ਧੁਜ, ਘਹਰਤ-ਬੀਰ-ਜੁਝਾਰੇ[੧੦] ॥
ਦਹਿਲਤ ਉਰ[੧੧] ਅਸੁਰਨ ਕੀ ਛਤੀਆ, ਨਸ ਨਸ ਗਏ ਹਜਾਰੇ[੧੨] ॥੮॥੨੭੪॥

ਬਿਸਨੁਪਦ ਗਉਰੀ ਪੂਰਬੀ ॥ ਅਸੁਰਨ ਚੁਨ ਚੁਨ ਹਨੇ ਭਵਾਨੀ,ਮਾਤ ਚੰਡਿਕਾ ਤਾਰੇ ॥

ਨਿਜ ਸੇਵਕ ਸੰਤਨ ਭਗਤਨ ਕਉ, ਆਦਿ ਅੰਤੁ ਨਿਸਤਾਰੇ[੧੩]
ਭੀਰ ਪਰੇ ਜਹਂ ਤਹਂ ਰਖ ਲੀਨੇ. ਦੂਖ ਦਲਿਦ੍ਰ ਨਿਵਾਰੇ
ਬੇਦਨ-ਹਰਨ-ਸੰਕਟ-ਦੁਖ-ਮੋਚਨ[੧੪], ਮੰਗਲ-ਮੁਦਤਿ-ਮੁਰਾਰੇ[੧੫] ॥੯॥੨੭੫॥
ਰਾਖਹੁ ਲਾਜ ਬਿਰਦ ਅਪੁਨੇ ਕੀ, ਹਾਰ ਪਰੇ ਹਰਿ ਦੁਆਰੇ ॥
ਸਰਨ ਸਰਨ ਸਰਨਾਗਤਿ ਆਸਾ, ਚਿਤ ਚਿਤਵਤ-ਦਰਸਾਰੇ[੧੬] ॥

---

੧. ਕਮਲਾਂ ਨੂੰ ਵੀ ਜੋ ਕਮਲ-ਚਰਨੀ (ਪ੍ਰਤੀਤਿ ਹੁੰਦੀ) ਹੈ। ੨. (ਜਿਸ ਦੀ) ਮਿਹਰ ਦੀ ਨਿਗ੍ਹਾ ਅੰਮ੍ਰਿਤ ਦੇ ਸਮੁੰਦ੍ਰ ਸਰ) ਵਰਗੀ ਹੈ। ੩. ਪਿਆਸੇ ਪਪੀਹੇ, ਚਾਹੁਣ ਵਾਲੇ (ਜਗਜਾਸੂ) ਰੂਪ ਪਪੀਹੇ। ੪. ਸੰਸਾਰ ਸਾਗਰ ਵਿੱਚੋਂ (ਭਉ) ਇਆ। ੫. ਤਲਵਾਰ, ਇਕ ਖਾਸ ਕਿਸਮ ਦੀ ਤਲਵਾਰ। ੬. ਨਵੇਂ ਰੰਗਾਂ ਵਾਲਾ ਰੂਪ। ੭. (ਸ੍ਰੀ) ਮਾਯਾ (ਰੰਗ) ਤਿ, ਮਾਯਾ ਦਾ ਪਤੀ, ਮਾਯਾ ਤੋਂ (ਰੰਗ) ਨਾਚ ਕਰੌਣ ਵਾਲਾ, ਮਾਯਾ ਨੂੰ ਨਚੌਣ ਵਾਲਾ। ੮. ਟੇਡਾ। ੯. ਦੁਰਗਾ ਦੀ ੜਦਲ ਵਿੱਚ ਰਹਿਣ ਵਾਲਾ ਇੱਕ ਗਣ, ਭੈਰਵ ਦੀ ਅਰਦਲ ਦਾ ਇੱਕ ਯੋਧਾ। ੧੦. (ਜੁਝਾਰੇ) ਲੜਾਕੇ ਵੀਰ ਗੱਜਦੇ ਨ। ੧੧. ਛਾਤੀ, ਦਿਲ। ੧੨. ਹਜ਼ਾਰਾਂ, ਹਿਜਰ ਨਾਲ। ੧੩. ਉਧਾਰਦੀ ਹੈ। ੧੪. ਬੇਦਨ ਸੰਕਟ ਦੁਖ (ਮਨ ਬਾਣੀ ਤੇ ਰੀਰ ਤੋਂ) ਨਾਸ਼ ਕਰਨ ਵਾਲਾ ਨਾਸ਼ ਕਰਦਾ ਹੈ। ੧੫. ਹੇ (ਮੰਗਲ) ਖੁਸ਼ੀ ਵਿੱਚ (ਮੁਦਿਤ) ਖੁਸ਼! ਹੇ (ਮੁਰਾਰਿ) ਸਾਥੀ! ੧੬. ਦਰਸ਼ਣ ਨੂੰ ਚਾਹੁੰਦਾ ਹੈ।

*ਗਉੜੀ ਚੇਤੀ ਔੜਵ ਹੈ। ਗਾਵੀਦੀ ਇਹ ਵੀ ਦਿਣ ਦੇ ਚੌਥੇ ਪਹਿਰ ਵਿੱਚ ਹੀ ਹੈ। ਇਸ ਵਿੱਚ ਖੜਜ ਪੰਚਮ ਨਸ਼ਾਧ ਸੁੱਧ, ਰਿਸ਼ਭ ਕੋਮਲ ਤੇ ਮਧਮ ਤੀਬਰ ਹੈ। ਵਾਦੀ ਗਾਂਧਾਰ ਤੇ ਸੰਵਾਦੀ ਧੈਵਤ ਹੈ।

ਮਾਂਗਉ ਦਾਨ ਦੇਹੁ ਜਗਦੰਬੇA ਮੁਕਤਿ-ਭੁਗਤਿ-ਭੰਡਾਰੇ[1]
ਤੁਮ ਸਮ ਧਨੀ ਨ ਮੋ ਸਮ ਜਾਚਿਕ[2], ਪ੍ਰਭੁ ਮਾਂਗਉB ਦੇਤ ਦਾਤਾਰੇ ॥੧੦॥੨੭੬॥

ਬਿਸਨੁਪਦ ਰਾਗੁ ਆਸਾ★ ॥
ਆਸਾ ਆਸ ਚਰਨ ਕਮਲਨ ਕੀ: ਚਿਤ ਚਾਤ੍ਰਿਕ ਨਿਸਿਟੇਰਤ[3]
ਪ੍ਰਿਉ ਪ੍ਰਿਉ ਰਟਤ ਦਰਸ ਬਿਨ ਬਾਵਰ, ਜਿਉਂ ਕਾਮਨਿ-ਮਗ ਹੇਰਤ[4]
ਬਜ਼ਾਕੁਲ[5] ਹੀਨਿ-ਛੀਨਿ[6] ਦੁਖਜਾਰੀ, ਪ੍ਰਿਯ[7] ਬਿਨ ਕਛੂ ਨ ਸੋਹਤ
ਨਿਤ ਨਿਤ ਆਸ ਦਰਸ ਪ੍ਰਿਯ[15] ਪ੍ਰੀਤਮ,ਛਿਨ ਛਿਨ ਮਗ ਪੀਯ ਜੋਹਤ* ॥੧॥੨੭੭॥

---

੧. (ਮੁਕਤਿ) ਤਯਾਗ ਅਤੇ (ਭੁਗਤਿ) ਗ੍ਰਹਿਣ ਦਾ ਖਜ਼ਾਨਾ ਰੂਪ। ੨. ਮੰਗਤਾ। ੩. ਰਾਤਿ ਭਰ ਬੋਲਦਾ ਹੈ, ਨਹੀਂ ਬੋਲਦਾ ਹੈ. ਚੁਪ ਹੈ। ੪. (ਕਾਮਨਿ) ਇਸਤ੍ਰੀ (ਪਤੀ ਦਾ) ਰਾਹ ਵੇਖਦੀ ਹੈ। ੫. ਦੁਖੀ। ੬. (ਯਤਨਾਂ ਤੋਂ) ਹੀਣਿ ਅਤੇ (ਸ਼ਰੀਰ ਤੋਂ) (ਛੀਨਿ) ਕਮਜ਼ੋਰ। ੭. ਪਿਆਰਾ।

A ਪਾ:—ਜਗ ਦੇਬਜ। B ਪਾ:—ਪ੍ਰਭੁ ਦਾਨ।

★ਆਸਾ ਬਾਰੇ ਬਹੁਤ ਭੇਦ ਹਨ। ਕਈਆਂ ਇਸ ਨੂੰ ਔੜਵ ਸੰਪੂਰਣ ਮੰਨਿਆ ਹੋਇਆ ਹੈ। ਆਰੋਹੀ ਵਿੱਚ ਗਾਂਧਾਰ ਤੇ ਨਿਸ਼ਾਧ ਵਰਜਿਤ ਹਨ। ਮਧਯਮ ਵਾਦੀ ਤੇ ਖੜਜ ਸੰਵਾਦੀ ਹੈ। ਦੋਹਾਂ-ਸੰਧਯਾ ਸਮਯ ਗਾਈ ਜਾਂਦੀ ਹੈ। ਯਥਾ:

ਔੜਵ ਸੰਪੂਰਣ ਕਹਿਤ, ਆਰੋਹਿਨ ਗਨਿ ਤਯਾਗ ॥
ਮਸ ਵਾਦੀ ਸੰਵਾਦਿ ਤੇ, ਸੋਭਿਤ 'ਆਸ਼ਾ' ਰਾਗ ॥
(ਰਾਗ ਕੋਸ਼)

(ਅ) ਮਹਾਨ ਕੋਸ਼ ਵਿੱਚ ਆਸ਼ਾ ਨੂੰ ਸੰਪੂਰਣ ਹੀ ਮੰਨਿਆ ਹੋਇਆ ਹੈ। ਵਾਦੀ ਰਿਸ਼ਭ ਅਤੇ ਸੰਵਾਦੀ ਮਧਯਮ। ਗ੍ਰਹ (ੲ) ਖੜਜ ਲਿਖਿਆ ਹੈ।

ਆਰੋਹੀ—ਸ ਰ ਮ ਪ ਧ ਨ ਸ। ਅਵਰੋਹੀ—ਸ ਨ ਧ ਪ ਮ ਗ ਰ ਸ।

(ਨੋਟ–ਇਸ ਰੂਪ ਵਿੱਚ ਸ਼ਾੜਵ ਸੰਪੂਰਣ ਬਣਦੀ ਹੈ)

(ੲ) ਕਈਆਂ ਨੇ ਧੈਵਤ ਨੂੰ ਵਾਦੀ ਸੁਰ ਮੰਨਿਆ ਹੈ, ਇਸ ਹਾਲਤ ਵਿੱਚ ਗਾਂਧਾਰ ਸੰਵਾਦੀ ਹੈ। ਪਰ ਇਸ ਦੀ ਆਰੋਹੀ ਵਿੱਚ ਗਾਂਧਾਰ ਲਾਇਆਂ ਆਸ਼ਾ ਦਾ ਅਜ ਕਲ ਮੰਨਿਆ ਹੋਇਆ ਰੂਪ ਨਹੀਂ ਬਣਦਾ।

(ਸ) ਕਈ ਗਾਯਕ ਆਸ਼ਾ ਵਿੱਚ ਰਿਸ਼ਭ ਤੇ ਧੈਵਤ ਕੋਮਲ ਵਰਤ ਕੇ ਵੀ ਗਾਉਂਦੇ ਹਨ।

(ਹ) ਕਈਆਂ ਨੇ ਮੇਘ ਰਾਗ ਦੀ ਇਸਤ੍ਰੀ ਮੰਨ ਕੇ ਗਾਵਣ ਦਾ ਸਮਯ ਕੇਵਲ ਸੂਰਯ-ਚੜ੍ਹਨ ਦਾ ਵੇਲਾ ਹੀ ਮੰਨਿਆ ਹੈ।

* ਇਸ ਛੰਦ ਵਿੱਚ ਸ੍ਵਕੀਯਾ ਨਾਇਕਾ ਦਾ ਵਰਨਣ ਅਤਿ ਉੱਤਮ ਢੰਗ ਨਾਲ ਹੈ। ਕਾਵਯ ਗ੍ਰੰਥਾਂ ਵਿੱਚ ਪ੍ਰਸਤਾਰ ਅਨੁਸਾਰ ਤਾਂ ਨਾਇਕਾਂ ਦੇ ਬਹੁਤ ਭੇਦ ਹਨ। 'ਰਸ ਲੀਨ' ਕਵਿ ਕ੍ਰਿਤ 'ਰਸ ਪ੍ਰਬੋਧ' ਗ੍ਰੰਥ ਵਿੱਚ ੧੩੫੨ ਨਾਇਕਾ-ਭੇਦ ਮੰਨੇ ਹੋਏ ਹਨ। 'ਚਿਰਜੀਵ' ਕਵਿ ਕ੍ਰਿਤ 'ਲਕਸ਼ਮੀਸ੍ਵਰ ਵਿਨੋਦ' ਗ੍ਰੰਥ ਵਿੱਚ ੩੨੪੦ ਨਾਇਕਾ-ਭੇਦ ਮੰਨੇ ਹੋਏ ਹਨ। 'ਸਰਦਾਰ' ਕਵਿ ਜੀ ਨੇ 'ਰਸਿਕ ਪ੍ਰਿਯਾ' ਗ੍ਰੰਥ ਦੀ ਟੀਕਾ ਵਿੱਚ ੯੨੫੨ ਨਾਇਕਾ-ਭੇਦ ਮੰਨੇ ਹੋਏ ਹਨ। ਸ੍ਰੀਮਾਨ ਜਗਨ ਨਾਥ ਪ੍ਰਸਾਦ 'ਭਾਨੁ' ਕਵਿ ਜੀ ਨੇ ੪੭੮੮ ਮੁਖ ਭੇਦ ਨਾਇਕਾਂ ਦੇ ਮੰਨੇ ਹਨ। 'ਸ੍ਵਕੀਯਾ' ਦਾ ਵਰਨਣ ਸਾਰਿਆਂ ਹੀ ਗ੍ਰੰਥਾਂ ਵਿੱਚ ਅਤਿ—ਸੁੰਦਰ ਹੈ। ਫਿਰ ਵੀ 'ਪੂਰਣ ਮੁਗਧਾ ਸ੍ਵਕੀਯਾ' ਦਾ ਇਹੋ ਜਿਹਾ ਕਥਨ ਕਿਸੇ ਕਾਵਯ ਗ੍ਰੰਥ ਵਿੱਚ ਨਹੀਂ ਮਿਲਦਾ। ਸ੍ਰੀਮਾਨ ਗੋਸ੍ਵਾਮੀ ਤੁਲਸੀਦਾਸ ਜੀ ਅਤੇ ਸ੍ਰੀ ਸੂਰਦਾਸ ਜੀ ਆਦਿ ਮਹਾਪੁਰਸ਼ਾਂ ਦਿਆਂ ਗ੍ਰੰਥਾਂ ਵਿੱਚੋਂ ਇਹੋ ਜਹੀ ਝਲਕ ਮਿਲਦੀ ਹੈ। ਸ਼ਿੰਗਾਰ ਰਸ ਦੇ ਉੱਦੀਪਨ ਵਿਭਾਵ ਕਵਿ ਜਨਾ ਨੇ ਬਹੁਤ ਮੰਨੇ ਹਨ। ਪਰ ਉਨਾਂ ਵਿੱਚ ਮੁਖਯ ☞

ਬਿਸਨੁਪਦ ਆਸਾ ਕਾਫੀ* ॥

ਜੈ ਜੈ ਜੈ ਦਰਸਨ, ਸਫਲ-ਸੁ-ਪਰਸਨ[1] ਨਿਤ ਨਿਤ ਆਨੰਦ-ਕਰਨੀ
ਆਨੰਦਾ ਆਨੰਦ ਅਨੰਦੀ, ਸੰਕਟ ਅਪਦ ਬਿਕਟ[2] ਖਲ[3] ਦਰਨੀ
ਨੀਲਾਂਬਰ ਅੰਬੁਜ ਬਨਵਾਰੀ[4] ਕਲਹ-ਬਿਨਾਸਨਿ ਕਲਿਮਲ-ਹਰਨੀ
ਜੈ ਜੈ ਜੈ ਚੰਡੀ ਅਸੁਰ-ਸੰਘਾਰਨਿ, ਪਾਪ-ਬਿਨਾਸਨਿ ਦੁਰਮਤਿ-ਦਰਨੀ[5]

---

੧. ਜਿਸ ਦੇ ਨਾਲ (ਸਪਰਸ਼ਨ) ਛੁਹਣਾ ਹੀ ਸਫਲ ਹੋ ਜਾਂਦਾ ਹੈ। ੨. ਕਠਿਨ, ਮੁਸ਼ਕਿੱਲ। ੩. ੪. ਨੀਲੇ (ਅੰਬਰ) ਰੰਗ ਵਾਲੇ (ਅੰਬੁਜ) ਕਮਲਾਂ ਦੇ ਬਨ ਦਾ ਮਾਲਿਕ, ਨੀਲੇ ਵਸਤ੍ਰਾਂ ਕਮਲਾਂ ਤੇ ਬ ਵਾਲਾ ਹੈ। ੫. ਖੋਟੀ ਮੱਤ ਵਾਲਿਆਂ ਨੂੰ ਨਾਸ਼ ਕਰਨ ਵਾਲੀ।

* ਕਾਫੀ ਰਾਗ ਅੱਡਰਾ ਹੈ। ਏਸ ਨੂੰ ਅਜ ਕਲ ਸੰਪੂਰਣ ਮੰਨਦੇ ਹਠ। ਦਿਣ ਦੇ ਚੌਥੇ ਪ ਗਾਂਧਾਰ ਸ਼ੁੱਧ ਤੇ ਕੋਮਲ ਦੋਵੇਂ ਲਗਦੇ ਹਨ, ਨਿਸ਼ਾਧ ਕੋਮਲ। ਹੋਰ ਸਾਰੇ ਸੁਰ ਸ਼ੁੱਧ ਹਨ। ਵਾਦੀ ਪੰ ਹੈ। ਆਰੋਹੀ—ਸ ਰ ਗ ਮ ਪ ਧ ਨ ਸ। ਅਵਰੋਹੀ—ਸ ਨ ਧ ਪ ਮ ਗ

(ਅ) ਕਈ ਕਾਫੀ ਨੂੰ ਧਮਾਰ ਹੀ ਮੰਨਦੇ ਹਨ।

(ੲ) ਦੋਹਰਾ ॥ ਕੋਮਲ ਗਨੀ ਲਗਾਯ ਕਰ, ਗਾਵਤ ਆਧੀ ਰਾਤ।
ਪ ਸ ਵਾਦੀ ਹੰਵਾਦਿ ਤੇ, ਕਾਫੀ ਰਾਗ ਸੁਹਾਤ।
(ਰਾਗ ਕੋਸ਼)

(ਸ) ਮੈਂ "ਆਦਿ ਸ੍ਰੀ ਗੁਰੂ ਗੰਥ ਸਾਹਿਬ ਜੀ ਤਥਾ ਸ੍ਰੀ ਸਰਬਲੋਹ ਗ੍ਰੰਥ ਵਿਚ 'ਆਸ਼ਾ ਕਾਫੀ' ਤੇ ਕਾਫੀ-ਛੰਦ ਨਾਲ ਸੰਬੰਧਿਤ ਕਰਕੇ ਲਿਖਯਾ ਹੋਇਆ" ਮੰਨਦਾ ਹਾਂ।

‡ ਇਸ ਛੰਦ ਦੀ ਚੌਥੀ ਤੁਕ ਕਿਸੇ ਬੀੜ ਵਿੱਚੋਂ ਵੀ ਅਜੇ ਨਹੀਂ ਮਿਲੀ।

---

☞ ਬਾਰਾਂ ਹਨ। ਯਥਾ:—

ਦੋਹਰਾ ॥ ਸਖਾ ੧, ਸਖੀ ੨, ਦੂਤੀ ੩, ਸੁ-ਵਨ ੪; ਉਪਵਨ ੫, ਖਟ ਰਿਤੂ ੬, ਪੌਨ ੭ ॥
ਉੱਦੀਪਨਹਿ-ਵਿਭਾਵ ਮਹਿ, ਵਰਣਤ ਕਵਿ ਮਤਿ-ਭੌਨ ॥
ਚੰਦ ੮, ਚਾਂਦਨੀ ੯, ਚੰਦਨਹੁ ੧੦, ਪੁਹਪ ੧੧. ਪਰਾਗ ੧੨ ਸਮੇਤ ॥
ਯੌਂਹੀ ਔਰ ਸ੍ਰਿੰਗਾਰ ਸਭਿ. ਉੱਦੀਪਨ ਕੇ ਹੇਤ ॥
(ਕਾਵ੍ਯ ਪ੍ਰਭਾਕਰ ਚਤੁਰਥ ਮਯੂਖ)

ਇਸ ਛੰਦ ਵਿੱਚ ਰਸ ਵਿਯੋਗ ਸ੍ਰਿੰਗਾਰ, ਭਾਵ 'ਰਤਿ' ਉੱਦੀਪਨ ਵਿਭਾਵ 'ਪਾਵਸ ਰਿ ਸੰਚਾਰੀ ਭਾਵ 'ਉਤਸੁਕਤਾ' ਹੈ, ਯਥਾ:—

ਲਾਗੇ ਭਰਿ ਜੋਰ ਮੋਰ ਕੁਹਕਨ ਕੁੰਜਨ ਮੇਂ, ਪਪੀਹਾ ਪੀਯਾ ਕੋ ਨਾਮ ਲੈ ਲੈ ਕੈ ਪੁ
ਕਹੈਂ 'ਨ੍ਰਿਪਰਾਮ ਪਰਤਾਪ' ਕਾਰੀ ਕੈਲਿਯਾ ਹੂੰ, ਕੂਕ ਦੇਤੀ ਹੂਕੈਂ ਅਰੁ ਝਿੱਲੀ ਝਨ
ਦਾਦੁਰ ਰਟਨ ਸੁਨਿ ਹਿਯਰਾ ਫਟਨ ਲਾਗਯੋ, ਜੁਗਨੂ ਚਮਕ ਸੁਧਿ ਸਕਲ ਬਿ
ਹਾਯ! ਪ੍ਰਾਣ ਪਯਾਰੇ ਬਿਨੁ ਘੇਰਿ ਘਨ ਆਏ ਚਹੂੰ, ਬਿਰਹ ਬਿਥਾ ਮੇਂ ਮਾਰ ਮਾਰ ਮਾਰ

ਦਾਸ ਤਿਹਾਰੋ ਮਾਤ-ਚੰਡਿਕਾ, ਠਾਢੋ ਦੇਵੀ A ! ਦ੍ਵਾਰ ॥
ਦਰਸਨ ਦੀਜੈ ਪਤਿਤ-ਉਧਾਰਨਿ, ਖੋਲੋ ਪ੍ਰੇਮ-ਕਿਵਾਰ[1] ॥
ਦੇਹੁ ਦਰਸ ਜੀਅੜਾ ਬਲਿਹਾਰੀ, ਬਾਰ ਬਾਰ-ਬੰਦਨ ਬਲਿਹਾਰ ॥
†॥੩॥੨੭੯॥

ਅਬ ਮੋਰੋ ਸਗਲ ਉਪਾਇ ਰਹਜੋ ॥
ਬਿਨਾ ਸਾਮ ਦੁਰਗੇ ਜਗਦੰਬੇ, ਸੂਖ ਨ ਕਹੂੰ ਲਹਜੋ ॥
ਭ੍ਰਮਤਿ ਭ੍ਰਮਿਤ ਪੁਨਰਪਿ[2] ਹਾਰਜੋ, ਅਬਿ ਤਾਕ[3] ਸਰਨ ਪਰਜੋ ॥
[4]ਬਿਖ ਭਉਜਲ ਸੰਸਾਰ ਕੂਪ ਤੇ, ਅੰਚਲ ਲਾਇ ਖਰਜੋ[3] ॥੪॥੨੮੦॥

ਬਿਸਨੁਪਦ ਆਸਾਵਰੀ* ॥

ਸ਼ਤ੍ਰੁ-ਨਿਪਾਤਨਿ[5] ਅਸੁਰ ਬਿਹੰਡਨਿ[6], ਖਲ-ਤਾਰਨਿ[7] ਜੈ ਆਦਿ-ਭਵਾਨੀ ॥
ਪ੍ਰਾਣੋਪਤੀ, ਨਵਤਨ[8] ਨਵਰੰਗੀ[9]ਨਵਲ-ਕਵਲ[10] ਦੁਰਗੇ ! ਜਗ ਦਾਨੀ[11] ॥
ਸਿੰਘ-ਬਾਹਨੀ ਸ਼ਤ੍ਰੂ-ਨਿਪਾਤਨਿ[11], ਜਗਮਗ ਜੋਤਿ ਜਗਤ ਮਹਾਰਾਨੀ ॥
ਬਿਸ੍ਵੰਭਰ, ਕ੍ਰਿਪਾਲ, ˉਖੜਗ-ਧੁਜ[12],ਅਸਿਪਾਨ[12] ਸੰਤਨ—ਕ੍ਰਿਪਾਨੀ[13] ॥੫॥੨੮੧॥

---

੧, ਪ੍ਰੇਮ ਰੂਪ ਦਰਵਾਜ਼ਾ । ੨. ਜਨਮ।੩. ਤ ਕ ਕੇ, ਵੇਖਕੇ, ਸੋਚਕੇ, ਸਮਝਕੇ।੪. (ਜਿਸ ਵਿੱਚ) ਵਿਸ਼ਯ, ਜਲ ਰੂਪ(ਭਉ) ਹੋਏ ਹੋਏਹਨ(ਇਹੋ ਜਹੇ)ਸੰਸਾਰ ਰੂਪ ਖੂਹ ਤੋਂ(ਕੱਢ ਕੇ)(ਅੰਚਲ)ਪੱਲੇ ਨਾਲ ਲਾ ਕੇ (ਪਰਮ ਧਾਮ ਨੂੰ)(ਖਰਜੋ)ਲੈ ਗਈ ਹੈ।੫.(ਸ਼ਤਸ਼ਤ੍ਰੂ) ਦੁਸ਼ਮਣਾਂ ਨੂੰ (ਨਿਪਾਤਨਿ) ਨਾਸ਼ ਕਰਨ ਵਾਲਾ । ੬. ਦੈਤਾਂ ਨੂੰ (ਬਿਹੰਡਨਿ) ਨਾਸ਼ ਕਰਨ ਵਾਲਾ।੭. (ਖਲੁ) ਯਕੀਨਨ ਹੀ ਤਾਰਨ ਵਾਲਾ । ੮. ਨਵਾਂ, ਜਵਾਨ ੯. ਨਵੇਂ ਰੰਗ ਵਾਲਾ, ਨਿਤਜ ਨਵੀਆਂ ਖੇਡਾਂ ਖੇਡਣ ਵਾਲਾ, ਨੌਜਵਾਨ, ਨਵ-ਯੁਵਕ ।੧੦.(ਨਵਲ) ਸੁੰਦਰ ਕਮਲ ਵਰਗਾ ੧੧.ਜਗ ਨੂੰ ਦਾਨ ਦੇਣ ਵਾਲਾ; (ਜਗਦ+ਆਨੀ) ਜਗਤ ਨੂੰ ਲਿਔਣ ਵਾਲੀ। ੧੨. ਜਿਸ ਦੀ ਧ੍ਵਜਾ ਵਿੱਚ ਤਲਵਾਰ ਹੈ; ਝੰਡੇ ਵਿੱਚ ਤਲਵਾਰ (ਦੇ ਚਿਨ੍ਹ) ਵਾਲਾ; ਜਿਸ ਨੇ ਤਲਵਾਰ ਨੂੰ (ਧੁਜ) ਉੱਚਾ ਕੀਤਾ ਹੋਇਆ ਹੈ; (ਖੜਗ) ਮੌਤ ਨੂੰ ਹੀ (ਧੁਜ) ਝੰਡਾ ਬਣੌਣ ਵਾਲਾ । ੧੩. ਹੱਥ ਵਿੱਚ ਤਲਵਾਰ ਰੱਖਣ ਵਾਲਾ । ੧੨. ਸੰਤਾਂ ਤੇ(ਕ੍ਰਿਪਾ+ਆਨੀ) ਮਿਹਰ ਲਿਔਣ ਵਾਲਾ ।

A ਪਾ:— ਦੇਬੀ ।

* ਅਜ ਕਲ 'ਆਸ਼ਾਵਰੀ' ਇਕ ਠਾਟ ਮੰਨਿਆ ਜਾਂਦਾ ਹੈ ਜਿਹੜਾ ਕਿ ਸੰਪੂਰਣ ਹੈ । ਆਸ਼ਾਵਰੀ ਨੂੰ ਸੂਰਜ ਚੜ੍ਹਨ ਤੋਂ ਲੈ ਕੇ ਪਹਿਰ ਦਿਨ ਚੜ੍ਹੇ ਤਕ ਗਾਵੀਦਾ ਹੈ । ਗਾਂਧਾਰ, ਧੈਵਤ ਤੇ ਨਿਸ਼ਾਧ ਕੋਮਲ ਲਗਦੇ ਹਨ, ਹੋਰ ਸਾਰੀਆਂ ਹੀ ਸ਼ੁੱਧ ਸੁਰਾਂ ਲਗਦੀਆਂ ਹਨ । ਵਾਦੀ ਧੈਵਤ ਅਤੇ ਸੰਵਾਦੀ ਗਾਂਧਾਰ ਹੈ ।

(ਅ) ਮੱਤ ਭੇਦ ਨਾਲ ਆਸ਼ਾਵਰੀ ਨੂੰ ਔੜਵ-ਸੰਪੂਰਣ ਵੀ ਮੰਨਿਆ ਜਾਂਦਾ ਹੈ । ਆਰੋਹੀ ਵਿੱਚ ਗਾਂਧਾਰ ਤੇ ਨਿਸ਼ਾਧ ਨਹੀਂ ਲਗਦਾ । ਅਵਰੋਹੀ ਵਿੱਚ ਸਾਰੇ ਸੁਰ ਸ਼ੁੱਧ ਲਗਦੇ ਹਨ ।

ਆਰੋਹੀ—ਸ ਰ ਮ ਪ ਧ ਸ ।
ਅਵਰੋਹੀ—ਸ ਨ ਧ ਪ ਮ ਗ ਰ ਸ ।

(ੲ) ਗੱਵਯਾਂ ਦੇ ਦੇਸ਼ ਅਥਵਾ ਮੱਤ-ਭੇਦਾਂ ਅਨੁਸਾਰ ਕਈ ਆਸ਼ਾਵਰੀ ਨੂੰ ਭੈਰਵੀ ਠਾਟ ਨਾਲ ਅਥਵਾ ਭੈਰਵ ਨਾਲ ਗਾਉਣਾ ਵੀ ਮੰਨਦੇ ਹਨ ।

(ਸ) ਦੋਹਰਾ ॥ 'ਗਾ ਧਾ ਨੀ' ਕੋਮਲ ਲਗੇ, ਚੜ੍ਹਤ 'ਗ ਨੀ' ਨ ਸੁਹਾਤ ।
'ਧ ਗ' ਵਾਦੀ ਸੰਵਾਦਿ ਤੇ, 'ਆਸ਼ਾਵਰੀ' ਕਹਾਤ ॥ (ਰਾਗ ਕੋਸ਼)

(ਹ) ਮੈਂ 'ਆਸਾ ਵਰੀ' ਅਤੇ 'ਆਸ਼ਾਵਰੀ' ਵਿੱਚ ਭੇਦ ਮੰਨਦਾ ਹੈ । 'ਆਸ਼ਾਵਰੀ' ਆਸਾ ਨਾਲੋਂ ਵਖਰਾ ਰਾਗ ਹੈ ਜੋ ਇਹ ਛਾਯਾ ਲਿੰਗਤ ਰਾਗ ਹੁੰਦਾ ਤਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਥਾ ਸ੍ਰੀ ਸਰਬਲੋਹ ਗ੍ਰੰਥ ਵਿੱਚ ਸਿਰਲੇਖ 'ਆਸਾ ਆਸ਼ਾਵਰੀ' ਹੁੰਦੇ । ਪਰ—ਇਉਂ ਨਹੀਂ ਹਨ । ਏਸ ਲਈ ਅਜੇ ਹੋਰ ਖੋਜ ਦੀ ਲੋੜ ਹੈ ।

† ਸਾਨੂੰ ਅਜੇ ਅੰਕ ੩॥੨੭੯ ਦੀਆਂ ਤਿੰਨ ਹੀ ਤੁਕਾਂ ਮਿਲੀਆਂ ਹਨ । ਚੌਥੀ ਤੁਕ ਲਈ ਖੋਜ ਜਾਰੀ ਹੈ

ਅਰੁਨ-ਧੁਜਾ ਪੀਤਾਂਬਰ—ਛਾਜੈ[1] ਜਗਮਗ-ਜੋਤਿ-ਦਿਪਤਿ ਤ੍ਰਿਪੁਰਾਰੀ ॥
ਹੰਸ ਚਉਰ ਲਜਿਤ ਨਿਰਖਤ ਛਬਿ[2] ,ਅਤਿ-ਸੁੰਦਰ-ਮੋਹਨਿ ਬਨਵਾਰੀ ॥
[3]ਚਮਕਤ ਚਕ੍ਰ ਬਕ੍ਰ-ਲੋਚਨ ਹਰਿ, ਦਮਕਤਿ ਮਨਹੁ ਛਟਾ ਬਿਜੁਲਾਰੀ[3] ॥
ਫਹਰਤ ਧੁਜਾ-ਧਰਮ ਬਿਕ੍ਰਮ-ਬ੍ਰਿਤ[4],ਚਮਕਤਿ ਅਸਿ ਅਸਿਕੇਤੁ ਮੁਰਾਰੀ ॥੬॥੨੮੨॥
ਗਰਜਤਿ ਸਿੰਘ-ਬਾਹਨੀ ਮਾਯਾ,ਦਲਹਤਿ ਰਿਪੁ ਅਸੁਰਨ ਕੀ ਛਤੀਆ ॥
ਬਬਕਤ ਸਿੰਘ-ਜੁਝਾਰ ਡਾਕਣੀ,ਕੁਹਕਤ ਕਾਲ ਕਰਾਲ ਅਧਰਤੀਆ[5] ॥
ਭੱਜਤ ਅਸੁਰ ਦੈਤਜ ਅਹੰਕਾਰੀ,ਬਿਡਰਤ-ਰਕਤ[6]ਬਹਿਤ ਜਿਮ ਨਦੀਆ ॥
ਬਹਤ ਫਿਰਤ ਰਾਕਸ ਨਵਕਾ[7] ਸਮ,ਭੱਛਤ ਪ੍ਰੇਤ ਮਨਹੁ ਮ੍ਰਿਤੁ-ਮਛੀਆ[8] ॥੭॥੨੮੩॥
ਸਜਾਮ-ਬਰਨ[9] ਨੀਲਾਂਬਰ ਮਾਧੋ, ਅਸ੍ਰ-ਕਰਨਿ ਛਬਿ ਉੱਤਮ ਕਾਲੀ ॥
ਨੀਲਬਸਨ, ਅਸਿਕੇਤੁ, ਖੜਗ ਧੁਜ, ਛਤ੍ਰ ਚਵਰ ਸਿਰ-ਢੁਰਤ ਕ੍ਰਿਪਾਲੀ ॥
ਜਗਮਗ-ਜੋਤਿਜਗਤ ਮੁਖ-ਮੰਡਲ[10],ਚਮਕਤ ਚਕ੍ਰ ਅਸੁਰ-ਦਲ-ਘਾਲੀ[11] ॥
ਸਿੰਘ ਬਾਹਨੀ, ਅਸੁਰ ਸੰਘਾਰਨਿ, ਕਵਲ-ਨੈਨ ਕਸਮਲ ਅਘ-ਜਾਲੀ[12] ॥੮॥੨੮੪॥

ਬਿਸਨੁਪਦ ਆਸਾ ॥

ਸਕਲ ਭਵਨ ਨਾਇਕ[13] ਜਗਦੰਬੇ, ਸਕਲ-ਸ੍ਰਿਸ਼ਿ-ਜਾਚਿਕ-ਦਰਬਾਰੀ[14] ॥
ਕੋਟਿ-ਬ੍ਰਹਮੰਡ-ਖੰਡ[15] ਜਿਨ ਧਾਰੇ[16], ਕੋਟ ਸਿੰਧੁ ਸਾਗਰ ਨਵ-ਧਾਰੀ[17] ॥
ਕੋਟਿ ਕਲਾ[18], ਉਡਗਨ[19]ਕਈ ਕੋਟਿਕ,ਗਗਨ,ਨਛਤ੍ਰ,ਪਯਾਲ ਸਵਾਰੀ ॥
ਪਤਿਤ-ਤਰਤ ਕਈ ਕੋਟਿ ਅਸੰਖਾ, ਨਾਮ ਲੈਤ-ਉਧਰਤ ਬਨਵਾਰੀ ॥੯॥੨੮੫॥

---

੧. ਜਿਸ ਦੀ (ਅਰੁਨ) ਲਾਲ ਝੰਡੀ ਤੇ ਪੀਲੇ ਵਸਤ੍ਰ (ਛਾਜੈ) ਸੋਭਦੇ ਹਨ । ੨. ਜਿਸ ਦੀ (ਛਬਿ) ਮੂੰਹ ਦੀ ਚਮਕ ਨੂੰ ਵੇਖ ਕੇ ਹੰਸ ਦੀ (ਚਉਰ) ਪੂਛ (ਆਪਣੀ ਨਿਰਮਲਤਾ ਨੂੰ ਘਟੀਆ ਸਮਝ ਕੇ) ਸ਼ਰਮਿੰਦੀ ਹੁੰਦੀ ਹੈ; ਚਉਰ ਦੀ ਛਬਿ ਵੇਖ ਕੇ ਹੰਸ ਵੀ ਸ਼ਰਮਸਾਰ ਹੁੰਦੇ ਹਨ । ੩. ਹਰਿ ਦਾ (ਬਕ੍ਰ) ਵਿੰਗੀਆਂ ਅੱਖਾਂ ਰੂਪ (ਸੁਦਰਸ਼ਨ) ਚਕ੍ਰ ਚਮਕਦਾ ਹੈ, ਮਾਨੋ ਕਿ ਬਿਜਲੀ ਦੀ (ਛਟਾ) ਚਮਕ ਚਮਕਦੀ ਹੈ । ੪. ਧਰਮ ਰੂਪ ਧਜਾ ਝੂਲਦੀ ਹੈ ਅਤੇ (ਬ੍ਰਿਤ) ਦਯਾ ਰੂਪ (ਬਿਕ੍ਰਮ) ਕਦਮ ਦਾ ਚੁੱਕਣਾ (ਉਲਾਂਘ ਭਰਨਾ)ਹੈ । ੫. ਮਾਨੋ ਕਿ ਅੱਧੀ ਰਾਤਿ (ਹਨ੍ਹੇਰੀ ਰਾਤਿ) ਵਿੱਚ ਭਯਾਨਕ ਕਾਲ ਗੱਜਦਾ ਹੈ;(ਤੀਆ) ਤ੍ਰਿਯਾ, ਇਸਤ੍ਰੀ ਰੂਪ ਦੇਵੀ ਦੇ (ਅੱਧਰ) ਬੁੱਲਾਂ ਚੋਂ (ਕਰਾਲ) ਭਯਾਨਕ ਕਾਲ ਹੀ ਬੋਲਦਾ ਹੈ; (ਅਧਰਤੀਆ) ਅ+ਧਰਤੀਆਂ, ਜ਼ਮੀਨ ਤੋਂ ਬਿਨਾ; ਆਕਾਸ਼ ਵਾਲਾ, ਆਸਮਾਨੀ, ਭਾਵ-ਭਯਾਨਕ ਆਸਮਾਨੀ ਕਾਲ ਕੂਕਾਂ ਮਾਰਦਾ ਹੈ । ੬. ('ਬਿ) ਵਿਸ਼ੇਸ਼ ਕਰਕੇ' (ਰਕਤ) 'ਲਹੂ' ਨੂੰ('ਡਰਤ)ਡਾਰਤ' ਚਲੌਂਦੀ ੭. ਨਾਉ, ਬੇੜੀ । ੮. ਮੱਛੀਆਂ ਨੂੰ ਮਾਰਨ ਵਾਲੇ, ਮੱਛੀ ਦੇ ਸ਼ਿਕਾਰੀ; ਦੁਧੀਰਾ; ਬਗੁਲਾ; ਮਰੀਆਂ ਹੋਈਆਂ ਮੱਛੀਆਂ । ੯. ਕਾਲੇ ਰੰਗ ਵਾਲਾ । ੧੦. ਮੂੰਹ ਦੇ ਚੁਤਰਫੀਂ । ੧੧. (ਦਲ) ਸਾਰੇ ਅਸੁਰਾਂ ਨੂੰ (ਘਾਲੀ) ਨਾਸ਼ ਕਰਨ ਵਾਲੀ । ੧੨. ਛੋਟੇ ਵੱਡੇ ਸਭ ਪਾਪਾਂ ਨੂੰ ਸਾੜਨ ਵਾਲੀ । ੧੩. ਸਾਰਿਆਂ(ਭਵਨ)ਲੋਕਾਂ ਦਾ ਮਾਲਿਕ । ੧੪. ਸਾਰੀ ਦੁਨੀਯਾਂ ਦਰਬਾਰ ਦੀ ਮੰਗਤੀ ਹੈ । ੧੫. ਕ੍ਰੋੜਾਂ ਹੀ ਬ੍ਰਹਮੰਡਾਂ ਦੇ ਟੁਕੜੇ । ੧੬. ਜਿਸ ਨੇ (ਧਾਰੇ) ਰਚੇ ਹਨ । ੧੭. ਨਵੇਂ (ਧਾਰੀ) ਬਣੌਣ ਵਾਲਾ, (ਨ+ਵਿਧਾਰੀ) ਤਰੀਕਾ ਜਿਸ ਦਾ ਕੋਈ ਨਹੀਂ । ੧੮. ਚੰਦ੍ਰਮਾਂ ਦੀਆਂ ਕਲਾਂ, ਚੰਦ ਦਾ ਉਹ ਸਮਯ ਜਿਹੜਾ ਕਿ ਰੋਜ਼ਾਨਾ ਹੀ ਘਟਣ ਦਾ ਯਾ ਵਧਣ ਦਾ ਹੈ, ਤੀਹ ਕਾਸ਼ਠਾ । ੧੯. ਤਾਰੇ, ਸਤਾਰੇ ।

ਅਮਰਲੋਕ[1], ਕੈਲਾਸ, ਬੈਕੁੰਠਾ, ਸੁਰਗਪੁਰੀ ਰਾਜਤ ਮਹਾਰਾਨੀ ॥
[2]ਉਚਰਤ ਨਿਗਮ ਚਤੁਰ ਨਵਤਨ ਨਿਤ, ਸਿਵ ਬਿਰੰਚ ਧਯਾਵਤ ਕਰ ਧਯਾਨੀ[2]
ਜੋਗੀ, ਜਤੀ, ਤਪੀ, ਸਨਯਾਸੀ, ਖਟ-ਦਰਸਨ ਸਿਮਰਤ ਬਰ-ਦਾਨੀ ॥
ਮੈ ਮਤਿ ਮੰਦ, ਗੁੰਗ, ਤਮ-ਲੋਚਨ[3], ਪਤਿਤ[4], ਅਧਮ [5]ਖਲ ਚੁਟਨ[7]A ਭਵਾਨੀ
ਬਿਸਨੁਪਦ ਰਾਗੁ ਨਟ ਨਾਰਾਇਨ★॥ ਰੇ ਮਨ! ਕੈਸੇ ਤਰਹਗਾ? ਬਿਖੈ ਭਉਜਲ ਮੀਤਿ !
ਮਹਾ-ਬਿਕਾਰਨ ਕਰਤ ਬਿਖਈ, ਮੀਚ-ਹੇਰਤ-ਨੀਤਿ[8]
ਲੋਭ- ਹਲਕ ਅਹੰਕਾਰ ਮਾਤਾ[9], ਨਿਮਖ ਮਨ ਨਹੀ ਜੀਤਿ[10]
ਸੰਸਾਰ ਸਾਗਰ ਬਿਖਮ-ਮਾਰਗ[11], ਕਿਮ ਤਰਹਗੋ ? ਮਨ-ਮੀਤਿ ॥੧॥੨੯੭॥

---

੧. ਦੇਵਤਿਆਂ ਦੇ ਦੇਸ਼ ੨. (ਬਿਰੰਚ)ਬ੍ਰਹਮਾ ਨਿਤ ਨਵੇਂ ਚਾਰੇ ਵੇਦ ਉੱਚਾਰਦਾ ਹੈ ਤੇ ਸ਼ਿਵ ਧਯਾਨ ਨਾਲ ਧਯਾਉਂਦਾ ਹੈ । ੩. ਜਿਸ ਦੇ ਨੇਤ੍ਰਾਂ ਅੱਗੇ ਹਨ੍ਹੇਰਾ ਜਿਹਾ ਮਾਲੂਮ ਹੋਵੇ; ਅਗਯਾਨੀ । ੪. ਡਿੱਗਿਆ ਹੋਇਆ । ੫. ਨੀਚ । ੬. ਮੂਰਖ । ੭. ਛੋਟਾ, ਕਮ, ਘਟ; ਘਟੀਆ ਦਰਜੇ ਦਾ ਆਦਮੀ । ੮. ਨਿਤਯ ਹੀ (ਮੀਚ) ਮੌਤ ਦਾ ਵੇਲਾ (ਕਾਲ) ਵੇਖਦਾ । ੯. ਲੋਭ ਦੇ (ਹਲਕ) ਜ਼ਹਰੀ ਰੋਗ ਅਤੇ ਅਹੰਕਾਰ ਵਿੱਚ (ਮਾਤਾ) ਮਸਤ ਹੋਇਆ ਹੋਇਆ । ੧੦, ਜਿੱਤਿਆ । ੧੧. ਔਖਾ ਰਾਹ ।

A ਪਾ:-ਚਰਨ ।

•★ਖਮਾਚ ਠਾਟ ਦਾ ਔੜਵ ਸ਼ਾੜਵ ਰਾਗ 'ਨਟ ਨਾਰਾਯਣ' ਹੈ । ਆਰੋਹੀ ਵਿੱਚ ਗਾਂਧਾਰ ਤੇ ਨਿਸ਼ਾਧ ਵਰਜਿਤ ਹਨ। ਅਵਰੋਹੀ ਵਿੱਚ ਕੇਵਲ ਗਾਂਧਾਰ ਵਰਜਿਤ ਹੈ । ਵਾਦੀ ਰਿਸ਼ਭ ਹੈ । ਨਿਸ਼ਾਧ ਕੋਮਲ ਤੇ ਹੋਰ ਸਾਰੇ ਸੁਰ ਸ਼ੁੱਧ ਹਨ । ਸਾਰੰਗ ਦੀ ਝਲਕ ਵੀ ਪੈਂਦੀ ਹੈ । ਦਿਣ ਦੇ ਚੌਥੇ ਪਹਿਰ ਗਾਈਦਾ ਹੈ ।

ਆਰੋਹੀ—ਸ ਰ ਮ ਪ ਧ ਸ । ਅਵਰੋਹੀ—ਸ ਨ ਧ ਪ ਮ ਰ ਸ ।

(ਅ) ਨਟ, ਬਿਲਾਵਲ ਤੇ ਕਲਯਾਣ ਦੇ ਮੇਲ ਤੋਂ ਉਪਜਿਆ ਹੋਇਆ ਮੁਖ ਛੀ ਰਾਗਾਂ ਵਿੱਚੋਂ 'ਨਟ-ਨਾਰਾਯਣ' ਵੀ ਹੈ । ਇਹ ਸੰਪੂਰਣ ਹੈ । ਸਾਰੇ ਸੁਰ ਸ਼ੁੱਧ ਹਨ ।

(ਸੰਗੀਤ ਸੋਮੇਸ਼੍ਵਰ)

ਨਟ—ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਸਰਬਲੋਹ ਗ੍ਰੰਥ ਅਨੁਸਾਰ 'ਨਟ ਨਾਰਾਇਨ' ਅਤੇ 'ਨਟ' ਇੱਕੋ ਹੀ ਰਾਗ ਦੇ ਨਾਮ ਹਨ । 'ਨਟ ਨਾਰਾਇਨ' ਦੇ ਸੰਛੇਪ ਲਈ 'ਨਟ' ਹੀ ਪਾਠ ਲਿਖ ਦਿੱਤਾ ਗਿਆ ਹੈ । ਜੇ 'ਨਟ' ਤੇ 'ਨਟ ਨਾਰਾਇਨ' ਦੋ ਰਾਗੁ ਮੰਨੇ ਹੋਏ ਹੁੰਦੇ ਤਾਂ ਦੋਹਾਂ ਦੀਆਂ ਥਾਵਾਂ ਅੱਡੋ ਅੱਡ ਹੁੰਦੀਆਂ ।

(ੲ) ਅਨਜਾਣਾ ਨੂੰ 'ਨਟ' 'ਨਟ ਨਾਰਾਯਣ' ਅਤੇ 'ਨਟ-ਨਾਇਕ' ਤਿੰਨੇ ਰਾਗ ਮਿਲਵੇਂ ਨਾਮਾ ਕਰ ਕੇ ਇੱਕੋ ਹੀ ਪ੍ਰਤੀਤਿ ਹੁੰਦੇ ਹਨ । 'ਨਟ-ਨਾਯਕ' ਸ਼ਾੜਵ ਹੈ । ਇਸ ਵਿੱਚ ਨਿਸ਼ਾਧ ਵਰਜਿਤ ਹੈ ।

(ਸ) ਬਿਲਾਵਲ ਠਾਟ ਦਾ ਸੰਪੂਰਣ ਜਾਤਿ ਦਾ (ਸੰਪੂਰਣ ਸ਼ਾੜਵ) ਰਾਗ 'ਨਟ' ਹੈ । ਆਰੋਹੀ ਵਿੱਚ ਸੱਤ ਅਤੇ ਅਵਰੋਹੀ ਵਿੱਚ ਛੇ ਸੁਰ ਲਗਦੇ ਹਨ । ਮਧਯਮ ਵਾਦੀ ਤੇ ਰਿਸ਼ਭ ਸੰਵਾਦੀ ਹੈ । ਨਟ ਵਿੱਚ ਗਾਂਧਾਰ ਤੇ ਧੈਵਤ ਬਹੁਤ ਸੂਛਮ ਕਰ ਕੇ ਲਾਏ ਜਾਂਦੇ ਹਨ । ਦਿਣ ਦੇ ਚੌਥੇ ਪਹਿਰ ਗਾਵੀਦਾ ਹੈ ।

ਆਰੋਹੀ—ਸ ਰ ਗ ਮ ਪ ਧ ਨ ਸ । ਅਵਰੋਹੀ—ਸ ਨ ਧ ਪ ਮ ਰ ਸ ।

ਕਿਛੁ ਜਪੁ ਨ ਤਪੁ ਨ ਕੁਲਿ ਧਰਮੁ ਕੀਨਾ, ਇਕ ਨਿਮਖ ਭਜਨ ਨਹੀ ਲੀਨ ॥
ਇਕ-ਚਿਤ ਇਕ-ਸਰਨਿ ਹੋਤ ਨਾਹੀ, ਛਿਨ ਛਿਨ ਡੋਲਤ ਮਨ ਹੀਨ[1] ॥
ਪਾਪ ਕਰਤਾ ਨਹੀਂ ਹਾਰਤ, ਨਿਲਾਜ[2] ਮੂਰਖ, ਦੀਨ[3] ॥
ਤਮ-ਭਜਹ[4] ਮਾਧੋ ਸਰਨ ਸ੍ਵਾਮੀ, ਮਨ ਰੰਗ ਹਰਿ-ਰੰਗ ਭੀਨ ॥੨॥੨੮੮॥
ਬਿਖੈ ਭਉਜਲ ਤਰਨ ਬਿਖੜਾ[5], ਬਿਨ ਭਜਨ ਕਰਤਾ[6] ਰਾਮ ॥
ਤਜਿ ਮਾਨ ਮੋਹ ਅਹੰਕਾਰ ਬਾਵਰ ! ਧਰ ਚਿਤ ਸੁੰਦਰ-ਸ੍ਯਾਮ ॥
ਇਕ-ਨਿਮਖ-ਧਰ ਤੂੰ ! ਧ੍ਯਾਨ ਜਨਨੀ[7], ਸਭਿ ਸਫਲ ਪੂਰਨ ਕਾਮ[8] ॥
ਸਭ-ਕਟਤ-ਕਸਮਲਿ ਬਿਘਨ-ਨਾਸਤਿ, ਜਮ ਹਟਤ ਜਾਪਤ ਨਾਮ ॥੩॥੨੮੯॥
ਮਨ!ਤ੍ਯਾਗ ਕੁਟਿਲਤਾ[9],ਛਲ,ਛਿਦ੍ਰ[10] ਪਾਤਕ,[11]ਹੋਹੁ ਪਤਿਤ ਪੁਨੀਤਿ[12] ॥
ਧਰ ਧ੍ਯਾਨ ਗੋਬਿੰਦ ਅਮਿਉ-ਸਤਿਗੁਰ[13], ਕਰਹ ਨਿਰਮਲਿ ਚੀਤਿ ॥
ਸਿਮਰ ਮਾਤਾ ਜਗਤ-ਜਨਨੀ, ਤਰਹ ਭਉਜਲ ਮੀਤਿ ॥
ਜੈ ਕਰਨ-ਕਾਰਨ ਅਚਲ-ਮੂਰਤਿ, ਜਗ-ਤਾਰਨੀ ਜਗ-ਜੀਤਿ[14] ॥੪॥੨੯੦॥
ਗਹੁ ਮਨ ! ਸਰਨਿ ਸੁਆਮੀ ਮੇਲ[15] ॥
ਚਿਤ-ਰਾਖ ਮਾਚ[16] ਪਦ-ਕਵਲ ਅੰਬੈ, ਮਕਰੰਦ ਮਨ ਤਨ ਪੇਲ[17] ॥
ਗੁੰਜਾਰ ਨਿਸਿਦਿਨ ਚਰਨ-ਕਵਲਨ, ਦੁਖ, ਰੋਗ, ਸੰਕਟ ਰੇਲ[18] ॥
ਧਰ ਧ੍ਯਾਨ ਮੂਰਤਿ ਸ੍ਯਾਮ-ਸੁੰਦਰ, ਦੁਖ ਜਨਮ ਮਰਨ ਹਟੇਲ[19] A ॥੫॥੨੯੧॥

ਬਿਸਨੁਪਦ ਕਾਫੀ ਨਟ ॥ ਮਾਧੋ ! ਜਨ ਆਏ ਸਰਨਿ ਤੁਮਾਰੀ ॥
ਪਰਸਤ-ਦਰਸ ਪਾਪ-ਸਭ-ਨਾਸਤ, ਜਾਪਤਿ-ਨਿਮਖ ਉਧਾਰੀ ॥
ਸਿਮਰਤ ਕੋਟ-ਪਾਪ-ਤਮ-ਪਰਹਰਿ[20], ਧ੍ਯਾਵਤ ਗੁਨ ਬਨਵਾਰੀ ॥
ਉਚਰਤ ਤਰਤ ਤਰੰਗ[21] ਭਵ-ਸਾਗਰ, ਗਾਵਤ ਅਪਦਾ ਟਾਰੀ ॥੬॥੨੯੨॥

ਬਿਸਨੁਪਦ ਨਟ ॥ ਜਾਪਹੁ ਭਗਤਿ-ਵਛਲ ਭਵ-ਖੰਡਨ, ਦੀਨਾ-ਨਾਥ ਭਵਾਨੀ ॥
ਤਰਹੁ ਸੰਸਾਰ ਭਉਜਲ-ਬਿਖ-ਸਾਗਰ,ਧਰਹੁ ਧ੍ਯਾਨ ਮੂਰਤਿ-ਕਲ੍ਯਾਨੀ ॥
ਭਵਨ ਭਵਨ[22] ਪ੍ਰਤਾਪ ਬਿਰਾਜਤ, ਲੋਕ-ਚਤੁਰਦਸ ਰਾਨੀ ॥
ਮਹਾਰਾਜ-ਰਾਜਨ-ਸਿਰਤਾਜਾ ਦੇਤੁ-ਸਕਲ-ਜਾਚਿਕ ਬਰ-ਦਾਨੀ ॥੭॥੨੯੩॥

---

੧. ਖਿੰਨਮਨ, ਮੁਰਝਾਏ ਹੋਏ ਦਿਲ ਵਾਲਾ, ਮਨ-ਹੀਨ, ਅਪਮਾਨਿਤ । ੨. ਬੇ-ਸ਼ਰਮ । ੩. ਕੰਗਾਲ । ੪. ਹਨ੍ਹੇਰਾ ਤਾਂ ਨਾਸ ਹੋਵੇਗਾ ਜੇ । ੫. ਔਖਾ । ੬. ਕਰਨਹਾਰ, ਕਰਤਾ ਪੁਰਖੁ, ਪਰਮੇਸ਼ੁਰ, ਕਰਨਵਾਲਾ, ਕਰਮ ਕਰਨ ਵਾਲਾ ਮਨੁਖ । ੭. ਮਾਤਾ । ੮. ਕਾਮਨਾ, ਇੱਛਾ, ਕੰਮ, ਕਾਰਜ । ੯. ਟੇਢਾਪਨ । ੧੦. ਦੋਸ਼. ਐਬ । ੧੧. ਪਤਿ (ਡੇਗਣ) ਵਾਲਾ ਕਰਮ, ਪਾਪ । ੧੨. ਡਿੱਗੇ ਹੋਏ ਤੋਂ ਵੀ (ਪੁਨੀਤਿ) ਉੱਚਾ ਹੋ ਜਾਵੇਗਾ । ੧੩. (ਅਮਿਓ) ਅੰਮ੍ਰਿਤ ਵਰਗਾ ਸਤਿਗੁਰੂ, ਪਜਾਰਾ ਸਦਗੁਰੂ । ੧੪. ਸੰਸਾਰ ਦਾ ਜੀਵਨ ਰੂਪ, ਜਗਤ ਨੂੰ ਜਿੱਤਣ ਵਾਲੀ । ੧੫. ਮਿਲਾਪ. ਸੰਗਤ । ੧੧. ਖੁਸ਼ ਹੋ ਕੇ ਲੱਗ । ੧੭. ਮਨ ਰੂਪ (ਮਕਰੰਦ) ਭੌਰੇ ਨੂੰ (ਰਨ) ਨਾਲ (ਪੇਲ) ਲਾ ਦੇ । ੧੮. ਦੂਰ ਧੱਕ ਦੇ । ੧੯. ਹਟੈਣ ਵਾਲਾ । ੨੦. ਕ੍ਰੋੜਾਂ ਪਾਪਾਂ ਤੇ ਹਨ੍ਹੇਰਿਆਂ ਨੂੰ (ਪਰਹਰਿ) ਦੂਰ ਕਰਨ ਵਾਲੇ ਨੂੰ ਸਿਮਰਦਿਆਂ । ੨੧. ਲਹਿਰਾਂ, ਮੌਜਾਂ । ੨੨. ਸਾਰਿਆਂ ਲੋਕਾਂ ਵਿੱਚ ।

A ਪਾ:—ਜਨਮ ਮਰਨਹ ਠੇਲ ।

ਤਿਮਰ-ਬਿਨਾਸਨਿ, ਪੋਖਨਿ-ਭਰਨੀ,[੧] ਸਿੰਘ-ਬਾਹਨੀ ਰਾਨੀ ॥
ਅਬਿਚਲ, ਅਚਲ, ਬ੍ਰਹਮ-ਰਤਨਾਗਰ[੨], ਬਿਸ੍ੰਭਰ ਬਰ-ਦਾਨੀ ॥
ਅਸ੍ਰ-ਕਰਨਿ ਜਗ-ਪੁਰਖ[੩] ਭਵਾਨੀ, ਸੰਪਤਿ-ਸੁਖ-ਰਜਧਾਨੀ[੪] ॥
*॥੮॥੨੯੪॥

ਕ੍ਰਿਪਾ-ਸਿੰਧੁ ਕਲਿ-ਘੋਰ-ਮਥਾਨੀ[੫], ਭਵ-ਖੰਡਨ-ਮ੍ਰਿਦੁ-ਬਾਨੀ[੬]
ਪਤਿਤ-ਉਧਾਰਨ, ਸੰਕਟ-ਮੋਚਨੁ ਦੁਖ-ਹਰਤਾ, ਕਲਜਾਨੀ ॥
ਭਗਤ-ਵਛਲ, ਜਗਤਾਰਨਿ, ਅੰਬੈ, ਜੈ ਜੈ ਆਦਿ-ਭਵਾਨੀ
ਕਰ ਗਹਿ ਲੇਹੁ ਤਰੰਗ-ਤਿਮਰ-ਨਿਧਿ[੭], ਨਾਰਾਇਨ[੮] ਨਿਰਬਾਨੀ[੯] ॥੯॥੨੯੫॥

---

੧. (ਪੋਖਨਿ) ਮਜ਼ਬੂਤ ਕਰਨ ਵਾਲੀ, ਅਤੇ (ਭਰਨੀ) ਪਾਲਣ ਵਾਲੀ, ਮਨ ਬਾਣੀ ਨਾਲ ਪਾਲਣ ਵਾਲੀ। ੨. (ਰਤਨਾਗਰ) ਸਮੁੰਦ੍ਰ ਵਾਂਗੁ (ਬ੍ਰਹਮ) ਵਜਾਪਕ। ੩. ਯਗਜ ਦੀ ਅਗਨਿ ਰੂਪ, ਜਾਗਦਾ ਪੁਰੁਖ. ਪਰਮੇਸ੍ਰ। ੩, ਸੁਖ ਅਤੇ (ਸੰਪਤਿ) ਸੱਮਗ੍ਰੀਆਂ ਦਾ (ਰਾਜਧਾਨੀ) ਨਿਵਾਸ-ਸਥਾਨ। ੫. ਕ੍ਰਿਪਾ ਦਾ ਸਮੁੰਦ੍ਰ (ਪਰਮੇਸ੍ਰ) ਘੋਰ ਕਲਿਯੁਗ (ਪਾਪਾਂ ਦੇ ਸਮਯ)) (ਮਥਾਨੀ) ਰਿਜ਼ਕ ਦੇਣ ਵਾਲਾ ਹੈ, ਘੋਰ ਕਲਿਯੁਗ ਵਿੱਚ ਕ੍ਰਿਪਾ-ਸਾਗਰ (ਪਰਮੇਸ੍ਰ) ਹੀ (ਮਥਾਨੀ) ਉੱਚਾ ਹੈ। ੬, (ਮ੍ਰਿਦੁ) ਕੋਮਲ ਬਾਣੀ ਹੀ (ਭਵ) ਸੰਸਾਰ (ਚਕ੍ਰ) ਨੂੰ ਨਾਸ਼ ਕਰਨ ਵਾਲੀ ਹੈ। ੭. ਹਨੇਰੇ ਦੇ (ਨਿਧਿ) ਸਮੁੰਦ੍ਰ ਦੀਆਂ (ਤਰੰਗ) ਲਹਿਰਾਂ ਵਿੱਚੋਂ (ਡੁਬਦੇ ਦਾ) ਹੱਥ ਫੜ ਲੋ! ੮. ਸਾਰਿਆਂ ਮਨੁਖਾਂ ਵਿੱਚ ਨਿਵਾਸ ਕਰਨ ਵਾਲਾ, ਪਾਣੀ (ਵੀਰਯ) ਵਿੱਚ ਨਿਵਾਸ ਰੱਖਣ ਵਾਲਾ, ਪੈਦਾਯਸ਼ ਦੀ ਤਾਕ਼ਤ ਵਾਲਾ। ੯. ਮੁਕਤ, ਆਜ਼ਾਦ, ਖੁਲ੍ਹਾ, ਵਿਸਤ੍ਰਿਤ, ਫੈਲਿਆ ਹੋਇਆ, ਵਜਾਪਕ।

*ਸ੍ਰੀ ਦਮਦਮੇ ਵੀ ਤੇ ਸਮਾਧੀ ਸੰਗਰੂਰ)ਵੀ ਇਹ ਤੁਕਾਂ ਨਹੀਂ ਹਨ। ਏਸ ਬੰਦ ਦੀ ਚੌਥੀ ਤੁਕ ਅਜੇ ਕਿਸੇ ਵੀ ਬੀੜ ਵਿੱਚੋਂ ਨਹੀਂ ਮਿਲੀ। ਖਾਸ ਗੱਲ ਇਹ ਹੈ ਕੋਈ ਵਿਦ੍ਵਾਨ ਇਹ ਨ ਸਮਝ ਲਏ ਕਿ ਜਿਸ ਥਾਂ ਮੈਂ ਸਫੇਦਾ ਛੱਡ ਦਿੱਤਾ ਹੈ ਏਸੇ ਥਾਂ ਦੀ ਤੁਕ ਨਹੀਂ ਮਿਲੀ। ਮੈਂ ਤਾਂ ਕੇਵਲ ਗਿਣਤੀ ਨੂੰ ਹੀ ਸਾਮ੍ਹਣੇ ਰੱਖ ਕੇ ਸਫੇਦਾ ਛੱਡ ਦਿੱਤਾ ਹੈ। ਇਹ ਖ਼ਯਾਲ ਵੀ ਮੇਰਾ ਆਪਣਾ ਨਹੀਂ ਬਲਕਿ ਮੈਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਪੁਰਾਤਨਿ ਬੀੜ ਤੋਂ ਹੀ ਪ੍ਰਾਪਤ ਹੋਇਆ ਹੈ। ਜਿਹੜੀ ਪਿੰਡ ਕੁਨਾਲਾ (ਜ਼ਿਲਾ ਮਲੇਰ ਕੋਟਲਾ) ਵਿੱਚ ਵਿਰਾਜਮਾਨ ਹੈ। ਏਸ ਬੀੜ ਦੇ ਲਿਖਾਰੀ ਨੇ ਬਹੁਤੀ ਥਾਈਂ ਥੋੜੇ ਥੋੜੇ ਸਫੇਦੇ ਛੱਡੇ ਹੋਏ ਹਨ। ਜਿਸ ਤੋਂ ਪਾਠ ਕਰਦਿਆਂ ਅਨੁਭਵ ਹੋ ਜਾਂਦਾ ਹੈ ਕਿ ਏਥੋਂ ਕੁਝ ਪਾਠ ਰਹਿਆ ਹੋਇਆ ਹੈ। ਓਸੇ ਹੀ ਬੀੜ ਦੀ ਕ੍ਰਿਪਾ ਮੇਰੇ ਤੇ ਹੋਈ ਅਤੇ ਮੈਂ ਸ੍ਰੀ ਸਰਬਲੋਹ ਵਿੱਚ ਛੰਦ ਦੀਆਂ ਤੁਕਾਂ ਨੂੰ ਗਿਣਕੇ ਸ਼ੁੱਧ ਅਸ਼ੁੱਧ ਅਨੁਭਵ ਕਰਨ ਲਗ ਪਿਆ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਆਮ ਰਚਨਾ ਚਹੁੰ-ਚਰਨੀਂ ਛੰਦਾਂ ਦੀ ਹੈ। ਏਸ ਵਾਸਤੇ ਹਰੇਕ ਛੰਦ ਵਿੱਚ ਚਾਰ ਤੁਕਾਂ ਜ਼ਰੂਰੀ ਸਮਝੀਆਂ ਜਾਂਦੀਆਂ ਹਨ। ਜਿੱਥੇ ਘੱਟ ਯਾ ਵੱਧ ਹਨ— ਓਥੇ ਘਾਟਾ ਵਾਧਾ ਹੈ। ਏਸ ਨਿਯਮ ਅਨੁਸਾਰ ਮੈਨੂੰ ਬਹੁਤੀਆਂ ਥਾਵਾਂ ਵਿੱਚ ਲਾਭ ਹੀ ਪ੍ਰਾਪਤ ਹੋਇਆ ਅਤੇ ਕਈ ਤੁਕਾਂ ਸ੍ਰੀ ਨਾਨਕਿਆਣੇ ਸਾਹਿਬ(ਸੰਗਰੂਰ) ਵਾਲੀ ਬੀੜ 'ਚੋਂ ਮਿਲ ਵੀ ਗਈਆਂ, ਕੁਝ ਸ਼ਹੀਦ ਬਾਗ਼ ਵਾਲੀ ਬੀੜ ਵਿੱਚ ਐਹੋ ਜਹੀਆਂ ਵੀ ਹਨ—ਜਿਹੜੀਆਂ ਸ੍ਰੀ ਨਾਨਕਿਆਣੇ ਆਦਿ ਬੀੜਾਂ ਵਿੱਚ ਨਹੀਂ ਹਨ। ਮੇਰੇ ਉੱਤੇ ਦੋਹਾਂ ਬੀੜਾਂ ਦੀ ਮਹਾ-ਕ੍ਰਿਪਾਲਤਾ ਹੋਈ ਹੈ। ਜਿਨਾਂ ਨੇ ਏਸ ਬੀੜ ਨੂੰ ਪੂਰਾ ਕਰਨ ਦੀ ਕ੍ਰਿਪਾ ਕੀਤੀ ਹੈ। ਪਰ ਅਜੇ ਵੀ ਹੋਰ ਪੂਰਾ ਹੋਣਾ ਹੈ। ਊਣਤਾ ਤਾਂ ਮਾਲੂਮ ਪੈ ਗਈ ਹੈ. ਪਰ—ਇਹ ਨਹੀਂ ਪਤਾ ਕਿ ਇਸ ਊਣਤਾ ਦਾ ਅਸਲ ਸਥਾਨ ਕਿਹੜਾ ਹੈ? ਕੀ ਪਹਿਲੀ ਤੁਕ ਰਹੀ ਹੋਈ ਹੈ ਯਾ ਦੂਜੀ, ਤੀਜੀ ਅਥਵਾ ਚੌਥੀ?

ਸ੍ਰੀ ਸਰਬਲੋਹ ਸਾਹਿਬ ਜੀ ਮੇਰੇ ਤੇ ਆਪਣੀ ਮਹਾਨ-ਕ੍ਰਿਪਾਲਤਾ ਰੱਖਦੇ ਹਨ। ਜਿਨ੍ਹਾਂ ਨੇ ਆਪਣੇ ਮੁਖ ਦਾ ਪੜਦਾ ਖੋਲ੍ਹ ਕੇ ਮੈਨੂੰ ਦੀਦਾਰ ਬਖ਼ਸ਼ਿਆ। ਦੀਦਾਰ ਦੀ ਝਲਕ ਪੈਂਦਿਆਂ ਮੇਰੀਆਂ ਅੱਖਾਂ ਚੁੰਧਿਆਈਆਂ ਹੋਈਆਂ ਹਨ। ਉਹ ਦੀਦਾਰ ਲਾਂਭੇ ਨਹੀਂ ਹੋ ਸਕਦਾ। ਉਹ ਅੱਖਾਂ ਦੀ ਚੁੰਧਿਆਈ ਨੂੰ ਆਹਸਤਾ ਆਹਸਤਾ ਦੂਰ ਕਰ ਦੇਵੇਗਾ ਅਤੇ ਆਪਣੇ ਅੰਗ ਪ੍ਰਤੰਗ ਵਿਖਾਵੇਗਾ।

—ਸੰਪਾਦਿਕ

ਮੋਹਨ ! ਪ੍ਰਾਨ-ਮਾਨ-ਸੁਖ-ਦਾਤੇ[1], ! ਪ੍ਰੀਤਮ ਪ੍ਰਾਨ-ਅਧਾਰੇ !
ਨਵਤਨ-ਨਵਲ, ਮਦਨ-ਮੂਰਤਿ-ਸ੍ਰੀ[2] ਛਬਿ-ਸੁੰਦਰ ! ਬਨਵਾਰੇ
ਨੀਲ-ਕੰਠ[3] ਅਸ਼ਟਾਯੁਧ-ਸੋਭਤ, ਮੁਖ-ਮੰਡਲ ਦੁਤਿ-ਧਾਰੇ[4] ॥
ਬਨਮਾਲਾ ਪੰਕਜ ਅੰਬੁਜ-ਦ੍ਰਿਗ[5], ਸ੍ਰੀਧਰ, ਪੁਰਖੁ[6] ਮੁਰਾਰੇ ! ॥੧੫॥੨੯੬॥

ਬਿਸਨੁਪਦ ਰਾਗੁ ਮਾਲੀ ਗਉੜਾ★ ॥ ਰਹੋਦੇ ਕੇ ਛੰਤ ਕੀ ਜਤਿ ਗਾਵਣੀ* ॥

ਧਨਯ-ਧਨਯ ਸਾਰਦ, ਬਾਕੀ ਬਾਨੀ, ਜੈ ਅਚਲ, ਅਬਿਚਲ, ਧੀਰ[7] ॥
ਧਨਯ-ਧਨਯ ਮੰਗਲ-ਮੁਦਿਤ ਕਾਲੀ, ਅਸਗਾਹ[8] ਅੰਮ੍ਰਿਤ ਨੀਰ ॥

---

੧. ਹੇ ਮੋਹਨ ! (ਤੁਸੀਂ) (ਪ੍ਰਾਨ) ਜੀਵਨ; (ਮਾਨ) ਆਦਰ ਤੇ ਸੁਖਾਂ ਦੇ ਦਾਤੇ ਹੋ; ਹੇ ਮੁਖ ਦਾਤੇ ! ਸੁਆਸਾਂ ਦੀ (ਮਾਨ) ਪ੍ਰਮਾਣ (ਗਿਣਤੀ ਨੂੰ ਵੀ ਤੂੰ) (ਮੋਹਨ) ਮੂਰਛਿਤ (ਨਾਸ਼) ਕਰਨ ਵਾਲਾ ਹੈ ! ੨. (ਸ੍ਰੀ) ਲੱਛਮੀ ਦੀ (ਮਦਨ) ਕਾਮ ਜਹੀ ਮੂਰਤਿ ਹੈ, ਮਦਨ ਸੀ ਮੂਰਤਿ, ਸੁੰਦ੍ਰ ਸਰੂਪ ਵਾਲਾ । ੩. ਜਿਸਦੇ ਗਲ ਵਿੱਚ ਜ਼ਹਰ ਹੋਵੇ; ਸ਼ਿਵ; ਗਰੁੜ; ਮੋਰ; ਚਿੜਾ; ਕੌੜਾ ਬੋਲਣ ਵਾਲਾ ਪੁਰਖ । ੪. ਮੂੰਹ ਦੇ (ਮੰਡਲ) ਚੁਤਰਫੀਂ (ਦੁਤਿ) ਲਿਸ਼ਕ ਦੀਆਂ ਧਾਰਾਂ ਹਨ । ੫. ਕਮਲ-ਨੈਨ (ਪੰਕਜ) ਚਿੱਕੜ ਤੋਂ ਪੈਦਾ ਹੋਈ (ਭਾਵ-ਸ੍ਰਿਸ਼ਟਿ ਰੂਪ) ਬਨਮਾਲਾ ਵਾਲਾ ਹੈ। ੬. ਪੌਰਸ਼ ਰੱਖਣ ਵਾਲਾ, ਨਰ; ਹੀਜੜੇ ਤੇ ਇਸਤ੍ਰੀਆਂ ਨੂੰ ਵੱਸਿ ਰੱਖਣ ਦੀ ਤਾਕਤ-ਵਾਲਾ, ਮਰਦ । ੭. ਯੋਧਾ, ਬੁਧਿਮਾਨ; ਗੁਰੂ । ੮. ਅਥਾਹ, ਬਹੁਤ ਡੂੰਘਾ ।

★ਮਾਰੂ ਠਾਟ ਦਾ ਸੰਪੂਰਣ ਰਾਗ ਮਾਲੀਗੌੜਾ ਹੈ। ਏਸ ਨੂੰ 'ਮਾਲੀ ਗੌਰਾ' ਵੀ ਸੱਦਿਆ ਜਾਦਾ ਹੈ। ਪੂਰੀਆ ਅਤੇ ਸ੍ਰੀ ਰਾਗ ਦੇ ਮੇਲ ਤੋਂ ਮਾਲੀਗੌੜਾ ਰਾਗ ਬਣਦਾ ਹੈ। ਏਸ ਨੂੰ ਸਪਸ਼ਟ ਕਰਨਵਾਲੇ ਗਾਂਧਾਰ ਤੇ ਪੰਚਮ ਹਨ। ਦਿਣ ਦੇ ਤੀਜੇ ਪਹਿਰ ਗਾਵੀਦਾ ਹੈ। ਵਾਦੀ ਰਿਸ਼ਭ ਤੇ ਸੰਵਾਦੀ ਧੈਵਤ ਹੈ।

(ਅ) ਭੇਦ ਵਾਦੀ ਸੰਗੀਤਾਚਾਰਯਾਂ ਦਾ ਮਾਲੀਗੌੜੇ ਵਿੱਚ ਇਹ ਦੂਜਾ ਭੇਦ ਹੈ 'ਕਿ ਵਾਦੀ ਗਾਂਧਾਰ ਅਤੇ ਸੰਵਾਦੀ ਪੰਚਮ' ਹੈ ।

(ੲ) ਤੀਜਾ ਭੇਦ 'ਵਾਦੀ ਰਿਸ਼ਭ ਅਤੇ ਸੰਵਾਦੀ ਪੰਚਮ' ਹੈ।ਰਿਸ਼ਭ ਕੋਮਲ, ਧੈਵਤ ਦੋਵੇਂ ਅਤੇ ਮਧਯਮ ਤੀਬ੍ਰ ਲਗਦੇ ਹਨ। ਖੜਜ, ਗਾਂਧਾਰ, ਪੰਚਮ ਤੇ ਨਿਸ਼ਾਧ ਸੁੱਧ ਲਗਦੇ ਹਨ।

ਆਰੋਹੀ—ਸ ਰ ਗ ਮ ਪ ਧ ਨ ਸ । ਅਵਰੋਹੀ—ਨ ਧ ਸ ਪ ਮ ਗ ਰ ਸ ।

ਦੋਹਰਾ । ਰੇ ਕੋਮਲ ਹੈ ਤੀਵ੍ਰ ਮਾ, ਦੋਨੋ ਧੈਵਤ ਮਾਨ ॥
ਰੇ ਵਾਦੀ ਸੰਵਾਦਿ ਪਾ, 'ਮਾਲੀਗੌਰਾ' ਜਾਨ ॥
(ਰਾਗ ਕੋਸ਼)

(ਸ) ਚੌਥਾ ਭੇਦ ਮਾਲੀਗੌੜੇ ਨੂੰ ਸ਼ਾੜਵ ਮੰਨਣ ਵਾਲਿਆਂ ਦਾ ਹੈ। ਉਹ ਇਸ ਵਿੱਚ 'ਪੰਚਮ' ਨਹੀਂ ਲੈਂਦੇ।

*'ਰਹੋਦੇ ਕੇ ਛੰਤ' ਦਾ ਜ਼ਿਕਰ 'ਅਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਗਉੜੀ ਰਾਗ ਦੇ ਸਫੇ ੨੦੩ ਤੇ ਸਿਰਲੇਖ ਵਿੱਚ ਇਓਂ:—

ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਘਰਿ ਮ: ੫ ॥
ਹੈ ਕੋਈ ਰਾਮ ਪਿਆਰੋ ਗਾਵੈ । ਸਰਬ ਕਲਿਆਣ ਸੂਖ ਸਚੁ ਪਾਵੈ ॥ ਰਹਾਉ ॥ × × ×

ਸ੍ਰੀ ਸਰਬਲੋਹ ਸਾਹਿਬ ਜੀ ਦੇ ਅਧਯਾਯ ਪੰਜਵੇਂ ਵਿੱਚ ਸਿਰਲੇਖ ਇਓਂ ਹੈ :—

ਬਿਸਨੁਪਦ ਪੁੰਨਯਾਕੀ 'ਸਲੋਕ ਬਾਰਵਾਂ ਰਹੋਵਾ' ਸ੍ਰੀ ਸ਼ਹੀਦ ਬਾਗ਼ ਵਾਲੀ ਬੀੜ ਵਿੱਚ ਤਾਂ 'ਬਾਰਵਾਂ ਰਹੋਵਾ' ਪਾਠ ਬਹੁਤਿਆਂ ਸਲੋਕਾਂ ਨਾਲ ਹੈ। ਸ੍ਰੀ ਨਾਨਕਿਆਣੇ ਆਦਿਕ ਬੀੜਾਂ ਵਿੱਚ ਇੱਕੋ-ਵਾਰ ਪਹਿਲੇ ਸਲੋਕ ਨਾਲ ਲਿਖਯਾ ਹੋਇਆ ਹੈ। ਪਰ-'ਬਾਰਵਾਂ ਰਹੋਵਾ' ਪਾਠ ਸਾਰੀਆਂ ਬੀੜਾਂ ਵਿੱਚ ਹੈ। ਹੁਣ ਇਹ 'ਰਹੋਏ ਕੇ ਛੰਤ' ਦਾ ਪਾਠ ਤਿੰਨੀ ਥਾਂਈਂ ਮਿਲ ਗਿਆ ਹੈ। ਜਿਸ ਤੋਂ 'ਰਹੋਏ' ਦੀ ਖੋਜ ਲਈ ਆਰੰਭਤਾ ਹੁੰਦੀ ਹੈ। ☞

ਧਨਜ-ਧਨਜ ਸਕਤੈ-ਜੋਗ-ਜੋਗਨਿ[1] ਦੁਖ-ਹਰਨਿ-ਅਪਦਾ, ਪੀਰ ॥

ਧਨਜ-ਧਨਜ ਦੁਰਗੇ ! ਸਿੰਘ-ਬਾਹਨਿ, ਬਲ-ਬ੍ਰਿਤ[2] ਬਿਕ੍ਰਮ ਬੀਰ ॥੧॥੩੯੭॥

ਧਨਜ ! ਧਨਜ ! ਚੰਡੀ, ਅਸੁਰ-ਹੰਤੀ, ਪਾਪ-ਪੁੰਜ ਨਾਸਨ-ਕਰੀ ॥

ਭ੍ਰਮ, ਮੋਹ, ਅਪਦ-ਨਿਵਾਰ ਅੰਬੇ; ਰਿਪੁ ਦਲਨ ਦੂਖਨ-ਜਰੀ[3] ॥

---

੧. ਜਿਹੜੀ ਯੋਗੀਆਂਦੇ (ਜੋਗ) ਲਾਇਕੁ ਸ਼ਕਤੀਆਂ ਹਨ (ਉਹ ਮਨ ਬਾਣੀ ਕਰਕੇ) ਧਨਜ ਧਨਜ ਹਨ । ੨ ਜਿਸ ਵਿੱਚ ਬਲ ਦਾ (ਬ੍ਰਿਤ) ਧਰਮ ਹੋਵੇ. ਜੋਧਾ; ਤਾਕ੍ਰਤ ਨਾਲ ਬ੍ਰਿਤ) ਉਪਜੀਵਿਕਾ (ਰੋਜ਼ੀ) ਚਲੌਣ ਵਾਲਾ. ਪਰਿਸ੍ਰਮੀ, ਮਿਹਨਤੀ । ੩. ਦੁਸ਼ਟਾ ਦੀ (ਜਰੀ) ਬੂਟੀ (ਦਵਾਈ), ਕਲੰਕ ਸਾੜਨ ਵਾਲੀ ।

---

☞ ਸ. ਬ. ਕਾਨ੍ਹ ਸਿੰਘ ਜੀ (ਨਾਭਾ) ਨੇ ਇਉਂ ਲਿਖਿਆ ਹੈ:

ਰਹੋਆ, ਇਕ ਪ੍ਰਕਾਰ ਦੀ ਧਾਰਣਾ ਦਾ ਪੰਜਾਬੀ ਗੀਤ, ਜੋ ਲੰਮੀ ਹੇਕ ਨਾਲ ਗਾਵੀਂਦਾ ਹੈ, ਇਸ ਨੂੰ ਖਾਸ ਕਰ ਇਸਤ੍ਰੀਆਂ ਵਿਆਹ ਦੇ ਸਮੇਂ ਅਥਵਾ ਦੇਵ ਮੰਦਿਰਾਂ ਵਿੱਚ ਗਾਉਂਦੀਆਂ ਹਨ, ਇਸ ਗੀਤ ਵਿੱਚ ਲੰਮੇ ਰਹਾਉ ਤੋਂ ਛੁੱਟ ਟੇ ਦੀ ਤੁਕ ਵਾਰ ਵਾਰ ਗਾਉਣੀ ਹੁੰਦੀ ਹੈ, ਜਿਸ ਕਾਰਣ ਰਹੋਆ ਸੰਗਯਾ ਹੈ; ਗਉੜੀ ਰਾਗ ਦਾ ਸ਼ਬਦ--'ਹੈ ਕੋਈ ਰਾਮ ਪਿਆ ਗਾਵੈ' ਰਹੋਆ ਗੀਤ ਦੀ ਧਾਰਨਾ ਪੁਰ ਹੀ ਗਾਉਣਾ ਦੱਸਿਆ ਹੈ ।

ਰਹੋਏ, ਰਹੋਆ ਦਾ ਬਹੁ ਵਚਨ ।

ਰਹੋਏ ਕੇ ਛੰਤ ਕੇ ਘਰਿ, ਉਸ ਸੁਰ ਪ੍ਰਸਤਾਰ ਅਤੇ ਧਾਰਨਾ ਅਨੁਸਾਰ ਗਾਉਣ ਦੀ ਹਦਾਇਤ ਹੈ, ਜਿਸ ਵਿੱਚ ਰਹੋ ਛੰਤ ਗਾਈਦਾ ਹੈ, ਦੇਖੋ, ਰਹੋਆ,

(ਮਹਾਨ ਕੋਸ਼ ਸਫਾ ੭੬੦ ਕਾਲਮ ੩, ਦੂਜੀ ਐਡੀਸ਼ਨ)

ਏਸ ਸਾਰੀ ਵਯਾਖਯਾ ਤੋਂ ਜ਼ਾਹਰ ਹੁੰਦਾ ਹੈ ਕਿ ਰਹੋਆ ਕੋਈ ਪੰਜਾਬੀ ਗੀਤ ਹੈ । ਜਿਸ ਨੂੰ ਕਿਸੇ ਸੰਗੀਤ ਸਹਾਯਤਾ ਨਹੀਂ । ਕੇਵਲ ਦੇਸ਼-ਭਾਸ਼ੀ ਇਸਤ੍ਰੀਆਂ ਦੀ ਕਲਪਨਾ ਮਾਤ੍ਰ ਹੈ । ਜਿਸ ਤਰ੍ਹਾਂ ਕਿ ਪੰਜਾਬਣਾ ਗੌਂਦੀਆਂ ਹਨ ਗੀਤ ਪੰਜਾਬਣਾ ਗੌਂਦੀਆਂ ਜਰੂਰ ਹਨ ਪਰ 'ਛੰਤ' ਨਹੀਂ ਗੌਂਦੀਆਂ । ਨਾਂ ਹੀ '(ਛੰਤ) ਨ੍ਰਿਤਯ ਗਾਯਨ' ਜਾ ਵਿੱਚ ਪ੍ਰਸਿੱਧ ਹੈ । ਨਾਂ ਹੀ ਨ੍ਰਿਤਯਕ, ਗਾਯਕ ਤੇ ਵਾਦਕ ਪੰਜਾਬੀ ਦਿਹਾਤੀ ਇਸਤ੍ਰੀਆਂ ਹਨ, ਜਿਹੜੀਆਂ ਕਿ ਦੇਵ-ਮੰਦਿ ਯਾ ਵਿਆਹਾਂ ਵਿੱਚ ਨੱਚਦੀਆਂ ਹਨ । ਵਿਆਹਾਂ ਦੇ ਨਾਚ ਕਿਸੇ ਲਯ-ਬੱਧ ਨਹੀਂ ਹਨ । ਬਲਕਿ ਇਸਤ੍ਰੀ-ਖ਼ਸੂਦ ਹਨ ਏਥੇ 'ਰਹੋਏ ਕੇ ਛੰਤ' ਅਤੇ 'ਬਾਰਵਾਂ ਰਹੋਵਾ' ਕਿਸੇ ਖ਼ਾਸ ਪ੍ਰਸਤਾਰਿਤ ਸੰਗੀਤ ਵੱਲ ਇਸ਼ਾਰਾ ਕਰਦਾ ਹੈ । ਜਿਸਦਾ 'ਸੰਖ ਕ੍ਰਮ' ਵੀ ਸੀ । ਜਿਹੜਾ ਕਿ ਸ੍ਰੀ ਸਰਬਲੋਹ ਸਾਹਿਬ ਜੀ ਵਿੱਚੋਂ 'ਇੱਕ ਤੋਂ ਬਾਰਾਂ' ਤੱਕ ਦਾ ਤਾਂ ਗਜਾਨ ਕਰਵੌਂਦਾ ਹੈ । ਪ ਹੋ ਸਕਦਾ ਹੈ ਕਿ ਕ੍ਰਮ-ਸੰਖਯਾ ਬਾਰਾਂ ਤੋਂ ਵੀ ਵੱਧ ਹੋਵੇ । ਏਸ ਸਾਰੇ ਖ਼ਯਾਲ ਤੋਂ ਮੇਰਾ ਭਾਵ-ਇਹ ਹੈ ਕਿ 'ਰਹੋਏ ਕੇ ਛੰ ਦੀ ਖੋਜ ਅਜੇ ਬਾਕੀ ਹੈ । ਏਸ ਬਾਰੇ ਬਾਣੀ-ਬਿਓਰਾ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਟੀਕਾ ਗਯਾਨੀ ਬਦਨ ਸਿੰਘ (ਫਰੀਦ ਕੋਟ) । ਟੀਕਾ ਗਯਾਨੀ-ਨਰੈਣ ਸਿੰਘ-ਜੀ ਮੁਜੰਗ (ਲਾਹੌਰ) । ਟੀਕਾ ਗਯਾਨੀ ਬਿਸ਼ਨ ਸਿੰਘ ਖ਼ਾਲਸਾ ਵਾਲ (ਅੰਮ੍ਰਿਤਸਰ) । ਸ਼ਬਦਾਰਥ ਅਤੇ ਟੀਕਾ ਪ੍ਰਿੰਸੀਪਲ ਸਾਹਿਬ ਸਿੰਘ ਜੀ ਸਿਖ ਸ਼ਹੀਦ ਮਿਸ਼ਨਰੀ ਕਾਲਜ (ਅੰਮ੍ਰਿਤਸਰ) ਪ੍ਰਕਟ-ਭਾਂਤੀ ਨਹੀਂ ਕਰਵੌਂਦੇ । ਨਾ ਹੀ ਅਜੇ ਤੱਕ ਮੈਨੂੰ 'ਬਾਰਾਂ ਤੱਕ ਰਹੋਏ' ਕਿਸੇ ਗ੍ਰੰਥ ਵਿੱਚੋਂ ਮਿਲੇ ਹਨ । ਖੋ ਜਾਰੀ ਹੈ ।

ਸੰਪਾਦਿਕ—

ਅਸ਼ਟਾਯੁਧੰ ਤ੍ਰਿਪੁਰਾਰਿ[੧] ਸੁੰਦਰ[੨] ਪਦ-ਕਵਲ-ਪੰਕਜ ਹਰੀ[੩]
ਭਯ-ਨਾਸ, ਸ਼ਤ੍ਰੂ-ਸੰਘਾਰਿ-ਕਾਰੀ, ਸੂਖ-ਸੀਲ-ਨਿਧਿ, ਰਸ-ਭਰੀ ॥ ੨੯੮॥
ਦੂਖ ਦਹਨ ਦਲਨ[੪] ਸੰਤਾਪ-ਚੂਰਨ,[੫] ਮੁਦਿਤ-ਮੰਗਲ ਦੇਵ[੬]
ਰਿਪੁ-ਮਲਨ, ਹਰਨ-ਨਿਪਾਤ-ਦਾਨੋ[੭] ਜਗਤ-ਬੰਦਨ ਸੇਵ[੮] ॥
ਭਵ-ਤਾਪ, ਪਾਪ-ਬਿਨਾਸ-ਕਲਿਮਲ, ਅਘ-ਦਹਨੁ; ਅਲਖ, ਅਭੇਵ ॥
ਜਜ੍ਵਾਲ ਜਗਮਗ ਜੋਤਿ ਰਾਜਤਿ[੯] ਪਦ-ਕਵਲ ਅੰਬੁਜ-ਸੇਵ ॥੩ ॥ ੨੯੯॥
ਸੰਸਾਰ-ਸਾਗਰ ਬਿਖਮ ਭਉਜਲ, ਤਾਰ ਤਾਰਨ-ਹਾਰਿਆ ॥
ਭੈ ਅਨਲ ਅਹਿਨਿਸਿ ਸਰਤ ਸਾਗਰ[੧੦] ਨਿਮਖ ਜਾਪਤਿ ਤਾਰਿਆ ॥
ਗਹਿ ਭੁਜਾ ਲੇਵਹੁ, ਸਰਨਿ ਦੇਵਹੁ, ਜਗਤ-ਜਨਨੀ ਮਾਯਾ ॥
ਅਬਿ ਰਾਖ ਲੀਜੈ, ਮਯਾ[੧੦] ਕੀਜੈ, ਪ੍ਰਭੂ ! ਹੋਹੁ ਬੇਲੀ ਰਾਯਾ ॥੪॥ ੩੦੦॥
ਪ੍ਰਭੁ ਚਰਨ-ਕਵਲ ਬਸਾਇ ਹਿਰਦੇ, ਤਰਹੁ ਭਵਜਲ ਮੀਤ !
ਦਿਨ ਰੈਨਿ ਸੇਵਹੁ ਸਦਾ ਅੰਬੈ, ਗੁਨ ਗਾਓ ਕੀਰਤਨਿ ਨੀਤ ॥
ਧਰ ਧਯਾਨ ਮੂਰਤਿ-ਸਯਾਮ-ਸੁੰਦਰ. ਹੋਹੁ ਪਤਿਤ-ਪੁਨੀਤ ॥
ਲਖ ਕੀਏ ਪਾਤਿਕ ਲਹਤ ਨਾਸਤ, ਨਿਮਖ ਧਾਰਤ ਚੀਤਿ ॥ ੫ ॥੩੦੧॥
ਪ੍ਰਭੁ ਸਰਨਿ ਤਾਰਹੁ, ਮਯਾਂ ਧਾਰਹੁ, ਕਰਹੁ ਕ੍ਰਿਪਾ ਸੁਾਮੀਆ !
ਸਮਰਥਂ ਸ੍ਰੀਧਰ[੧੩] ਕਰਨ-ਕਾਰਨ, ਦੁਖ-ਹਰਨ ਅੰਤਰਜਾਮੀਆ !
ਅਬ ਸਰਨਿ ਦੀਜੈ, ਰਾਖ-ਲੀਜੈ, ਹਰਿ ਦੇਹੁ ਦਰਸਨ ਰਾਇਆ !
ਗਹਿ ਭੁਜਾ ਲੀਜੈ; ਦਰਸ ਦੀਜੈ, ਜਗਤ-ਜਨਨੀ ਮਾਇਆ ! ॥੬॥੩੦੨॥ ਛਕਾ ੧

---

੧. ਤਿੰਨਾਂ ਲੋਕਾਂ (ਸਾਰੇ ਸੰਸਾਰ) ਦਾ ਵੈਰੀ. ਕਾਲ, ਮੌਤ, ਸ਼ਿਵ, ਯਮਰਾਜ. ਧਰਮ । ੨. ਸੁੰਦਰੀ. ਇਸਤ੍ਰੀ, ਸੋਹਣਾ । ੩. ਸੰਸਾਰ ਨੂੰ ਪੈਦਾ ਕਰਨ ਵਾਲਾ ੪. (ਦਲਨ) ਸਭ ਦੇ । ੫. ਦੁਖ ਸਾੜਨ ਵਾਲਾ । ੬. ਰੋਸ਼ਨੀ ਵਾਲਾ, ਦਿਵਯਤਾ ਵਾਲਾ, ਹੈਰਾਨੀ-ਕੁਨ, ਵਚਿਤ੍ਰ । ੭. ਦਾਨਵਾਂ ਦੀ (ਨਿਪਾਤ) ਗਿਰਾਵਟ ਨੂੰ ਨਾਸ਼ ਕਰਨ ਵਾਲਾ (ਭਾਵ-ਦੈਤਯ ਕੁਲਿ ਵਿੱਚ ਵੀ ਕਈ ਵਾਰ ਕਮਜ਼ੋਰੀ ਆਈ ਅਤੇ ਉਹਨਾਂ ਨੇ ਸ਼ਿਵ ਦਾ ਆਰਾਧਨ ਕਰ ਕੇ ਫਿਰ ਉੱਚਤਾ ਪ੍ਰਾਪਤ ਕੀਤੀ, ਮਹਿਖਾਸੁਰ, ਸ਼ੁੰਭ, ਨਿਸ਼ੁੰਭ, ਰਾਵਣ ਇਹ ਸਾਰੇ ਸ਼ਿਵ-ਭਗਤ ਸਨ) । ੮. ਸੇਵਯ, ਸੇਵਾ ਯੋਗਯ । ੯. ਜਿਸਦੀ ਜਯੋਤਿ (ਜਜ੍ਵਾਲ) ਪ੍ਰਚੰਡ ਜਗਮਗੋਂਦੀ ਹੈ. ਉਸ ਦੀ ਜੈ ਹੋਵੇ । ੧੦. ਡਰ ਰੂਪ (ਅਨਲ) ਅੱਗਿ ਰਾਤਿ ਦਿਨ (ਇਕ ਗਮ ਸੰਸਾਰ ਰੂਪ) ਸਮੁੰਦਰ 'ਚੋਂ (ਸਰਤ) ਨਿਕਲਦੀ ਹੈ । ੧੧. ਕ੍ਰਿਪਾ, । ੧੨. ਤਾਕ਼ਤ ਵਾਲਾ, ਪਦਾਰਥਾਂ ਵਾਲਾ, ਧਨਵਾਨ । ੧੩. ਮਾਯਾ ਨੂੰ ਧਾਰਨ ਵਾਲਾ, ਧਨਵਾਨ, ਪਰਮੇਸ੍ਵਰ, ਵਿਸ਼ਨੁ ।

ਬਿਸਨੁਪਦਰਾਗੁ ਕਾਨੜਾ★ ॥ਐਸੋ ਨਾਮ ਸਹਾਈ ਤਾਰਨ[੧], ਚਿੰਤਾਮਨਿ ਕਰੁਨਾਪਤੇ[੨] ॥
ਸਗਲ-ਜਾਚਿਕ-ਜਾਚਤ-ਦਰਬਾਰੀ[੩] A ਜਗਬੰਦਨ ਅਮਿਤੌਜ-ਗਤੇ[੪] ॥
ਜਗਤ-ਉਧਾਰਨਿ ਊਚ ਸ੍ਵਾਮੀ, ਸੁਖ-ਸਾਗਰ ਏਕਾਂਤ-ਮਤੇ[੫] ॥
*॥੧॥੩੦੩॥

ਜਗਬੰਦਨ ਭਵ-ਹਰਨ, ਨਾਥ ਪੰਕਜ-ਪਦ-ਚਾਰੀ[੬] ॥
ਦੀਨਾ-ਨਾਥ-ਸਨਾਥ[੭] ਮਾਨ-ਮਰਦਨ-ਤ੍ਰਿਪੁਰਾਰੀ[੮] ॥
ਭਵਖੰਡਨ ਦੂਖ-ਦਲਨ, ਦੈਤਜ-ਦਾਨੌ[੯] ਰਿਪੁ-ਮਾਰੀ ॥
ਜੈ ਜੈ ਮੰਗਲ ਰੂਪ, ਸਦਾ ਜੈ ਮੰਗਲਕਾਰੀ ॥੨॥ ੩੦੪॥

---

੧. ਜਹਾਜ਼ ਰੂਪ, ਤਾਰਨ ਵਾਲਾ । ੨, (ਕਰੁਣ+ਆਪਤ+ਏ) ਹੇ ਕ੍ਰਿਪਾ ਲਿਔਣ ਵਾਲੇ ! ੩. ਸਾਰੇ ਮੰਗਤੇ ਦਰਬਾਰ ਵਾਲੇ (ਪਰਮੇਸ਼ੁਰ) ਤੋਂ ਮੰਗਦੇ ਹਨ । ੪. ਹੇ ਬਹੁਤ ਤਾਕਤ ਨਾਲ (ਗਤੇ) ਚੱਲਣ ਵਾਲੇ ! ੫. ਹੇ ਅੱਡਰੇ ਖ਼ਯਾਲ ਵਾਲੇ ! ੬. ਚਰਨ ਕਮਲਾਂ ਨਾਲ (ਚਾਰੀ) ਫਿਰਨ ਵਾਲਾ, ਸੋਹਣੇ ਕਮਲ ਵਾਂਗੂ ਚਰਨਾਂ ਵਾਲਾ। ੭. (ਦੀਨ+ਅਨਾਥ+ਸਨ+ਅਥ) ਗਰੀਬਾਂ ਯਤੀਮਾਂ ਦਾ ਚੰਗਾ-ਪਦਾਰਥ । ੮. (ਤ੍ਰਿਪੁਰਾਰੀ) ਸ਼ਿਵ ਦੇ ਮਾਨ ਨੂੰ ਵੀ ਮਲ ਦੇਣ ਵਾਲਾ । ੯. ਦੈਤਜ ਤੇ ਦਾਨਵ, ਦਾਣਾ ਦੇਣ ਵਾਲਾ (ਭਾਵ-ਜਿਸ ਤਰ੍ਹਾਂ ਤੋਤਿਆਂ ਨੂੰ ਨਲਿਨੀ ਨਾਲ ਦਾਣੇ ਬੰਨ ਕੇ ਦਿੱਤੇ ਜਾਂਦੇ ਹਨ, ਉਹ ਦਾਣੇ ਜਸੋਂ ਦੇ ਤਸੋਂ ਹੀ ਪਏ ਰਹਿੰਦੇ ਹਨ ਅਤੇ ਤੋਤੇ ਫੱਸ ਕੇ ਮਰ ਵੀ ਜਾਂਦੇ ਹਨ । ਏਸੇ ਤਰ੍ਹਾਂ ਪਰਮੇਸ਼ੁਰ ਵੀ ਜੀਵਾਂ ਨੂੰ 'ਦਾਣੇ (ਪਦਾਰਥ) ਦੇਂਦਾ ਹੈ'' ਨਾਲ ਹੀ ਭੁਲੇਖਾ ਪਾ ਦੇਂਦਾ ਹੈ ਕਿ ਇਹ ਪਦਾਰਥ ਮੇਰੇ ਹਨ, ਪਰ-ਪਦਾਰਥ ਸੰਸਾਰ ਵਿੱਚ ਹੀ ਰਹਿ ਜਾਂਦੇ ਹਨ ਤੇਜੀਵ (ਮਰ ਕੇ) ਚਲਦਾ ਬਣਦਾ ਹੈ)।

★'ਕੰਨੜ' ਰਾਗ ਦਾ ਹੀ ਨਾਮ 'ਕਾਨੜਾ' ਹੈ। 'ਕੰਨੜ' ਕਰਨਾਟ ਦੇਸ਼ ਦੀ ਭਾਸ਼ਾ ਦਾ ਹੀ ਪਦ ਹੈ ਅਤੇ ਓਸੇ ਨਾਲ ਸੰਬੰਧ ਰਖਦਾ ਹੈ, ਅਜ਼ ਕਲ ਦੀ ਕਰਨਾਟਕ ਪੱਧਤੀ ਦੇ ਵਿਦ੍ਵਾਨ ਸੰਗੀਤਚਾਰਯ 'ਕੰਨੜ' ਦੋ ਤਰ੍ਹਾਂ ਦਾ ਮੰਨਦੇ ਹਨ ।

(੧) ਨਟ ਭੈਰਵੀ ਠਾਟ ਦੇ ਮੇਲ ਤੋਂ ਪੈਦਾ ਹੋਇਆ 'ਕੰਨੜ' ।
ਆਰੋਹੀ:—ਸ ਗ ਮ ਪ ਧ ਸ ।

(੨) ਧੀਰ ਸ਼ੰਕਰਾਭਰਣ ਠਾਟ ਦੇ ਮੇਲ ਤੋਂ ਪੈਦਾ ਹੋਇਆ 'ਕੰਨੜ' ।
ਆਰੋਹੀ:—ਗ ਰ ਸ ਰ ਗ ਮ ਪ ਮ ਧ ਨ ਸ। ਅਵਰੋਹੀ:—ਸ ਨ ਸ ਧ ਪ ਮ ਗ ਮ ਰ ਸ।

ਕਰਨਾਟਿਕ ਪੱਧਤੀ ਤੋਂ ਬਿਨਾਂ ਕਾਨੜੇ ਦਾ ਸ਼ੁੱਧ ਰੂਪ ਕਿਸੇ ਸੰਗੀਤਗਜ ਤੋਂ ਨਹੀਂ ਮਿਲਦਾ ।

(ਅ) 'ਕਾਨੜੇ' ਪਦ ਨੂੰ ਨਾਲ ਲਾ ਕੇ ਉੱਤਰੀ ਸੰਗੀਤਾਚਾਰਯ, ੧੮ ਭੇਦ ਮੰਨਦੇ ਹਨ । ਦਰਬਾਰੀ, ਨਾਯਕੀ, ਮੁਦ੍ਰਾ, ਕਾਬਿਕੀ, ਵਾਗੇਸ੍ਰੀ, ਨਟ, ਕਾਫੀ, ਕੌਲਾਹਲ, ਮੰਗਲ, ਸ਼ਯਾਮ, ਟੰਕ, ਨਾਗਧ੍ਵਨਿ, ਅਡਾਨਾ, ਸ਼ਾਹਾਨਾ, ਸੂਹਾ, ਸੁਘਰ, ਹੁਸੈਨੀ ਅਤੇ ਜਯਜਯੰਤੀ ।

'ਦਰਬਾਰੀ ਕਾਨੜੇ' ਦੇ ਗੌਣ ਦਾ ਸਮਯ ਰਾਤਿ ਦਾ ਦੂਜਾ ਪਹਿਰ ਹੈ, ਆਸ਼ਾਵਰੀ ਠਾਟ ਦਾ ਸ਼ਾੜਵ-ਸੰਪੂਰਣ ਰਾਗ 'ਦਰਬਾਰੀ ਕਾਨੜਾ' ਹੈ। ਆਰੋਹੀ ਵਿੱਚ ਗਾਂਧਾਰ ਦੁਰਬਲ ਹੈ। ਵਾਦੀ ਰਿਸ਼ਭ ਤੇ ਸੰਵਾਦੀ ਪੰਚਮ ਹੈ। ਰਿਸ਼ਭ ਨਾਲ ਨਿਸ਼ਾਧ ਦੀ ਸੰਗਤ ਹੈ। ਗਾਂਧਾਰ, ਧੈਵਤ ਤੇ ਨਿਸ਼ਾਧ ਕੋਮਲ ਤੇ ਹੋਰ ਸਾਰੇ ਸ਼ੁੱਧ ਸੁਰ ਹਨ।

ਆਰੋਹੀ:—ਨ ਸ ਰ ਮ ਪ ਧ ਨ ਸ। ਅਵਰੋਹੀ:—ਸ ਨ ਪ ਗ ਮ ਰ ਸ।

ਦੋਹਰਾ—
'ਗ ਧ ਨੀ' ਕੋਮਲ ਜਾਨੀਏ, ਉਤਰਤ ਧੈਵਤ ਨਾਹਿ ॥
ਸੁਨ ਦਰਬਾਰੀ ਕਾਨੜਾ, ਰਿਖ ਸੰਵਾਦਿ ਬਤਾਹਿ ॥
(ਰਾਗ ਕੋਸ਼)

ਨੋਟ:—ਹੋਰ ਕਾਨੜਿਆਂ ਦੇ ਸ੍ਵਰੂਪ ਸੰਛੇਪ-ਕਾਰਣ ਨਹੀਂ ਲਿਖੇ ।

* ਇਸ ਬੰਦ ਦੀ ਚੌਥੀ ਤੁਕ ਨਹੀਂ ਮਿਲੀ। ਕਿਸੇ ਬੀੜ 'ਚੋਂ ਮਿਲਣ ਦੀ ਆਸ਼ਾ ਰਖ ਕੇ ਸਫੈਦਾ ਛੱਡਿਆ ਗਿਆ ਹੈ। ਖੋਜ ਜਾਰੀ ਹੈ।

A ਪਾ:-ਸਗਲ ਜੀਯ ਜਾਚਕ ਦਰਬਾਰੀ ।

ਬਿਸਨੁਪਦ ਕਾਨੜਾ ਦੂਜੀ ਤਰਹ-॥

ਪਉਰਾਤਨਿ-ਸਨਾਤਨਿ,[੧] ਅਮਰ ਅਜੂਨੀ ਸੰਭਉ[੨]*
ਆਦਿ-ਅੰਤ-ਕਲਿ-ਧਾਰ,[੩] ਅਚਲ, ਅਸਚਰਜ, ਅਚੰਭਉ
ਧਰਮ-ਰੂਪ, ਸੁਖ-ਸਿੰਧੁ, ਸੁਧਾਗਤਿ-ਮੰਗਲਚਾਰੀ[੪]
ਜੈ ਜੈ ਮੰਗਲ ਰੂਪ, ਸਦਾ ਜੈ ਆਨੰਦ-ਕਾਰੀ ॥੩॥ ੩੦੫ ॥
ਅਸ੍ਟ-ਕਰਨਿ-ਬਰਦਾਨਿ,[੫] ਬਾਕ, ਬਾਨੀ ਸੁਖ-ਦਾਇਕ ॥
ਸਜਾਮ-ਬਰਨ ਪ੍ਰਧਾਨ, ਜਗਤ-ਜਨਨੀ ਸਭ-ਲਾਇਕ ॥
ਮਹਿ-ਮੰਡਨ, ਭਗਵਾਨ, ਭਗਤ-ਵਛਲ ਜਗ-ਨਾਇਕ[੬] ॥
ਦੁਖ-ਖੰਡਨ-ਚੀਰਾਨਿ[੭] ਧਰਮ-ਧੁਜ ਸੰਤ-ਸਹਾਇਕ ॥੪॥ ੩੦੬ ॥
ਸਰਬ-ਪਾਲ, ਸੰਤਨ-ਸੁਖ-ਦਾਤਾ, ਭਵ-ਤਾਰਨ, ਜਗ-ਰਾਨੀ
ਅਸੁਰ-ਨਿਪਾਤਨਿ,[੮] ਭਗਤ-ਦਾਯਨੀ,[੯] ਤੀਨ-ਲੋਕ ਬਰਦਾਨੀ
ਮਧੁ-ਸੂਦਨ, ਮੋਹਨ, ਬਨਵਾਰੀ, ਦੁਖ-ਹਰਤਾ ਸਭਿ ਜਾਨੀ ॥
ਅਸੁਰ-ਦਲਨ ਸੇਵਕ-ਜੈ-ਰੱਛਨਿ[੧੦] ਜੈ ਜੈ ਆਦਿ-ਭਵਾਨੀ ॥੫॥ ੩੦੭ ॥

ਬਿਸਨੁਪਦ ਕਾਨੜਾ ॥ ਬਾਸੁਦੇਵ, ਪੂਰਨ, ਅਬਿਨਾਸੀ, ਕਾਲ-ਕਲਹ-ਸੰਘਾਰੀ[੧੧] ॥
ਦੀਨਾਨਾਥ-ਦਯਾਲ[੧੨], ਦਾਮੋਦਰ, ਭਵਖੰਡਨ, ਤ੍ਰਿਪੁਰਾਰੀ ॥
ਅਬਿਚਲ, ਅਮਰ, ਪੰਕਜ-ਪਦ ਅੰਬੈ, ਤੀਨ-ਲੋਕ-ਉਜਾਰੀ ॥
ਕਵਲ-ਨੈਨ ਸੁੰਦਰ-ਛਬਿ ਸੋਹੈ, ਮਧੁ-ਸੂਦਨ ਜਗ-ਤਾਰੀ ॥੬॥ ੩੦੮ ॥
ਜਗਨਨਾਥ, ਜਗਤੇਸ੍ਰ, ਸ੍ਵਾਮੀ, ਜਗ-ਜੀਵਨ-ਗਤਿਧਾਰੀ[੧੩] ॥
ਮਾਧੋ, ਮਿਹਰਬਾਨ, ਮਧੁ-ਸੂਦਨ, ਮਨ-ਮੋਹਨ, ਬਨਵਾਰੀ ॥
ਜਗਨਨਾਥ, ਨਵਤਨ, ਸਦ-ਰੰਗੀ[੧੪], ਸਦ-ਨਵਤਨ-ਜੈਕਾਰੀ[੧੫] ॥
ਪ੍ਰਾਨ-ਨਾਥ, ਪੂਰਨ, ਪਰਮੇਸ੍ਰ, ਸੁੰਦਰ-ਛਬਿ, ਗਿਰਿਧਾਰੀ ॥੭॥ ੩੦੯ ॥

---

੧. ਪੁਰਾਣੇ ਤੋਂ ਪੁਰਾਣਾ। ੨. ਬਿਨਾ ਹੀ ਯੋਨੀ ਤੋਂ (ਸੰਭਵ) ਉਪਜਿਆ ਹੋਇਆ। ੩. (ਆਦਿ) ਪੈਦਾ ਕਰਨ ਦੀ ਅਤੇ ਅੰਤ੍ਰ ਕਰਨ ਦੀ (ਕਲਿ) ਸ਼ਕਤੀ ਨੂੰ ਰੱਖਣਵਾਲਾ। ੪. (ਮੰਗਲਚਾਰੀ) ਖੁਸ਼ੀਆਂ ਤੋਂ ਹੀ ਜਿਸ ਦੀ (ਸੁਧਾਗਤਿ = ਸੁਧ +ਆਗਤਿ) ਖ਼ਬਰ ਔਂਦੀ ਹੈ। ੫. ਅੱਠਾਂ ਹੱਥਾਂ ਨਾਲ (ਭਾਵ-ਅਤਜੰਤ ਕ੍ਰਿਪਾ ਨਾਲ) ਵਰ ਦੇਣ ਵਾਲਾ। ੬. ਸੰਸਾਰ ਦਾ ਮਾਲਿਕ। ੭. (ਚੀਰਾਨ) ਚੇਲਿਆਂ (ਦਾਸਾਂ) ਦੇ ਦੁੱਖ ਨੂੰ ਨਾਸ ਕਰਨ ਵਾਲਾ। ੮. ਦੈਤਾਂ ਨੂੰ (ਨਿਪਾਤਨ) ਨਾਸ਼ ਕਰਨ ਵਾਲੀ। ੯. ਭਗਤਿ) ਸ਼ੁੱਧਾ ਦੇਣ ਵਾਲੀ, ਨਿਸ਼ਚਯ ਵਧੌਣ ਵਾਲੀ। ੧੦. ਸੇਵਕਾਂ ਨੂੰ ਜਿੱਤ (ਫਤਿਹ) ਦੇ ਕੇ ਰੱਖਣ ਵਾਲਾ। ੧੧. ਬਯਤੀ ਦਿੱਕੜਾਂ ਨੂੰ ਨਾਸ਼ ਕਰਨ ਵਾਲਾ। ੧੨. ਗ਼ਰੀਬ ਯਤੀਮਾਂ ਤੇ ਮਿਹਰਬਾਨ। ੧੪ ਜਗਤ ਦੇ ਜੀਵਨ ਦੀ (ਗਤਿ) ਮਰਯਾਦਾ ਨੂੰ (ਆਪਣੇ ਹੱਥ) (ਧਾਰੀ) ਰੱਖਣਵਾਲਾ। ੧੪. ਨਿਤਯ ਆਨੰਦ ਵਾਲਾ। ੧੫. ਹਮੇਸ਼ ਨਵੀਆਂ (ਜੈਕਾਰੀ) ਜਿੱਤਾਂ ਦੇਣ ਵਾਲਾ।

*"ਅਜੂਨੀ ਸੰਭਵ ਉਦਰਿਅਉ ਪੁਰਖੁ ਪੂਰਨ ਬਿਧਾਤਉ ॥ (ਸਵਈਏ) ਦਾ ਇਹ ਅਨੁਵਾਦ ਹੈ।

ਕਲਯਾਨ ਰੂਪ, ਕਾਲੀ, ਕਲਿ-ਤਾਰਨ, ਸਯਾਮ-ਬਰਨ, ਕਲਯਾਨੀ ॥
ਕਲਹ-ਨਾਸਨੀ ਕਾਲ-ਸੰਘਾਰਨਿ, ਕਲਿਮਲ-ਰਿਪੁ-ਦਲ-ਦਾਨੀ[੧] ॥
ਚਿੰਤਾਮਨਿ, ਆਨੰਤ, ਆਨੰਦੀ, ਮਹਿਪਾਲਨ-ਪ੍ਰਧਾਨੀ[੨] ॥
ਮਹਾ-ਜੋਤਿ, ਜੋਗੇਸ੍ਵਰ, ਜਨਨੀ[੩], ਲੋਕ-ਚਤੁਰਦਸ-ਰਾਨੀ ॥੮॥ ੩੧੦॥
ਪਤਿਤ-ਉਧਾਰਨਿ, ਚੰਡਿ-ਤਾਰਕਾ[੪], ਮਾਤ-ਭਵਾਨੀ, ਸਾਰਦ ॥
ਸਾਰਸ੍ਵਤੀ ਬਿਦਯਾ ਬਰ-ਦਾਨੀ[੫], ਦੁਖ-ਹਰਤਾ ਨਿਤਯਾਨਦ[੬] ॥
ਮੰਗਲ-ਮੁਦਤਿ, ਚਿੰਤਾਮਨਿ-ਜ੍ਵਾਲਾ[੭], ਅਘ-ਨਾਸਨਿ, ਰਿਪੁ-ਅਰਨੀ[੮] ॥
ਸਕਤਿ-ਜੋਗਨੀ[੯], ਅਸੁਰ-ਸੰਘਾਰਿਨਿ, ਸਿੰਘ-ਬਾਹਨੀ, ਜਨਨੀ[੩] ॥੯॥ ੩੧੧॥
ਛੇਮ-ਕਰਨ[੧੦] ਬਰ-ਦਾਇਕ, ਚੰਡੀ[੧੧] ਰਿਪੁ-ਹੰਤੀ[੧੨], ਅਰਿ-ਘਾਲੀ[੧੨]
ਸੁਭ-ਬਚਨੀ, ਸੁਭ-ਕਰਨ[੧੦] ਭਵਾਨੀ, ਜੈ ਜੈ ਜੋਤਿ ਜ੍ਵਾਲੀ ॥
ਸ੍ਵਾਮਿਕਾਰਤਿਕਿ ਹੰਸ-ਬਾਹਨੀ[੧੩],★ ਭਵ-ਖੰਡਨਿ-ਅਘ-ਜਾਲੀ[੧੪]
ਗਵਰੀ-ਸੁਤ, ਗਨਪਤਿ, ਸਿਵ-ਨੰਦੀ[੧੫] ਸ਼ਤ੍ਰੁ-ਤਾਪਨੀ[੧੬], ਕਾਲੀ ॥੧੦॥ ੩੧੨॥

---

੧. ਪਾਪ ਰੂਪ ਵੈਰੀਆ ਨੂੰ ਦਲ (ਦਾਨੀ) ਦੇਣ ਵਾਲੀ। ੨. ਰਾਜਿਆਂ ਦੀ ਪ੍ਰਧਾਨ। ੩. ਮਾਤਾ। ੪. ਚੰਡ (ਨਾਮ ਦੇ ਦੈਤਯ, ਨੂੰ ਤਾਰਨ ਵਾਲੀ। ੫. (ਸਾਰਸ੍ਵਤੀ) ਵਿਦਯਾ ਦੇ ਵਰ ਦੀ ਦਾਨੀ; (ਸਾਰਸ੍ਵਤੀ) ਰਸਨਾ ਤੇ ਵਿਦਯਾ ਦੇ ਵਰਾਂ ਨੂੰ ਦੇਣ ਵਾਲੀ। ੬. (ਨਿਤਯ+ਆਨੰਦ) ਸਦਾ ਪ੍ਰਸੰਨ ਰੂਪ। ੭. ਚਿੰਤਾਮਣਿ ਦਾ (ਜ੍ਵਾਲਾ) ਪ੍ਰਕਾਸ਼ ਰੂਪ, ਚਿੰਤਾਮਣਿ ਰੋਗ ਨਾਸਨੀ ਅਤੇ ਜ੍ਵਾਲਾ ਦੇਵੀ ਰੂਪ। ੮. ਵੈਰੀਆਂ ਦੀ ਵੈਰਨਿ, ਵੈਰ ਦੀ ਅਗਨਿ। ੯. ਯੋਗੀਆਂ ਦੀ (ਸ਼ਕਤਿ) ਕਰਾਮਾਤ ਰੂਪ, (ਚੌਂਹਠ) ਯੋਗਣੀਆਂ ਦੀ ਤਾਕਤ। ੧੦. ਕਲਯਾਣ ਕਰਨ ਵਾਲਾ, ਛਮਾ ਕਰਨ ਵਾਲੀ। ੧੧. ਤੀਛਣ ਰੂਪ, ਤੇਜ਼ ਸੁਭਾਵ ਵਾਲੀ, ਤਮੋਗੁਣੀ; ਅਗਨੀ, ਸਿੱਖੀ ਹੋਈ। ੧੨. ਵੈਰੀਆਂ ਨੂੰ ਨਾਸ਼ ਕਰਨ ਵਾਲੀ। ੧੩. ਸ੍ਵਾਮਿਕਾਰਤਿਕ ਦੀ ਸ਼ਕਤੀ. ਜਿਹੜੀ ਹੰਸ ਤੇ ਸ੍ਵਾਰੀ ਕਰਦੀ ਹੈ। ੧੪. (ਜਾਲੀ) ਸਾਰੇ (ਭਵ) ਸੰਸਾਰ ਦੇ ਪਾਪਾਂ ਨੂੰ ਨਾਸ਼ ਕਰਨ ਵਾਲੀ। ੧੫. ਗੌਰੀ ਦੇ ਪੁਤ੍ਰ, ਗਣਾਂ ਦੇ ਮਾਲਿਕ ਅਤੇ ਸ਼ਿਵ ਦੇ ਪੁਤ੍ਰ (ਗਣੇਸ) ਦੀ ਸ਼ਕਤੀ। ੧੬. ਵੈਰੀਆਂ ਨੂੰ ਤਪੌਣ ਵਾਲੀ।

★ਸ੍ਰੀ ਗੁਰੂ ਜੀ ਦਾ ਕਿਸੇ ਵੀ ਵਿਸ਼ੇਸ਼ ਵਯਕਤੀ ਨੂੰ ਸਿਮਰਣ ਦਾ ਕੋਈ ਪਯੋਜਨ ਨਹੀਂ। ਵਯਾਪਕ ਰੂਪ ਸ਼ਕਤੀ ਜਿੱਥੇ ਜੋਗਨੀ (ਟਿੱਲ੍ਹਾਂ) (ਵਿੱਚ) ਵੀ ਸਿਮਰੀ ਜਾਂਦੀ ਹੋਵੇ ਯਥਾ:—,ਸਕਤਿ-ਜੋਗਨੀ ਅਸੁਰ-ਸੰਘਾਰਿਨਿ' + + + ਅ੦ ੧ ਬੰਦ ੯॥੩੧੧) ਓਥੇ ਸ੍ਵਾਮਿਕਾਰਤਿਕ ਅਤੇ ਗਣੇਸ਼ਵਿੱਚ ਵਯਾਪਕ ਸ਼ਕਤੀ ਨੂੰ ਕਿਉਂ ਨਾ ਸਿਮਰਿਆ ਜਾਵੇ? ਜੇ ਵਯਾਪਕਤਾ ਦੀ ਦ੍ਰਿਸ਼ਟਿ ਵਿਚ ਫਰਕ ਹੋਵੇ ਅਤੇ ਬਕ-ਧਯਾਨੀ ਵਾਂਗੂ ਹੀ ਜੀਵਾਂ ਨੂੰ ਫਸੌਣ ਦੀ ਚਾਹ ਹੋਵੇ ਤਾਂ ਕਿਸੇ ਹਸਤੀ ਨੂੰ ਉੱਚਾ ਅਤੇ ਕਿਸੇ ਨੂੰ ਨੀਵਾਂ ਦਿਖਾਇਆ ਜਾ ਸਕਦਾ ਹੈ। ਪਰ-ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਪਰਮ-ਉਚਯ ਵਯਵਸਥਾ ਅਤੇ ਨਿਰਮਲ ਆਤਮ ਪ੍ਰਕਾਸ਼ ਉਹਨਾਂ ਨੂੰ ਮੱਤ ਮਤਾਂਧਾਂ ਵਰਗੀਆਂ ਕੁਤਰਕਾਂ ਵਿੱਚ ਨਹੀਂ ਔਣ ਦੇਂਦੇ। ਨਾ ਹੀ ਸਤਿਗੁਰਾਂ ਵਿੱਚ ਇਹੋ ਜਹੇ ਨੀਵੇਂ ਖਯਾਲ ਪਾਏ ਜਾਂਦੇ ਹਨ।

ਬਿਸਨੁਪਦ ਰਾਗੁ ਕਲਯਾਨ* ॥ ਕਹੋ ਕਵਨ ਬਿਧਿ ਗੱਯੇ ?

ਪੰਚ-ਭੂਤ ਸੰਗੀ ਇਸ ਮਨ ਕੇ, ਖਿਨੈ ਖਿਨ ਭ੍ਰਮਤ-ਨਚੱਯੇ[1] ॥

ਇਕਚਿਤ ਇਕ ਛਿਨ ਰਹਿਨ ਦੇਈ, ਊਭ-ਪਯਾਲ-ਭ੍ਰਮੱਯੇ[2] ॥

ਮਹਾ-ਪਾਪ, ਘੋਰ-ਦੁਰਮਤਿ ਮਹਿ, ਰੁਚਿ-ਚਿਤ-ਮੋਹਿ-ਲਗੱਯੇ[3] ॥੧॥ ੩੧੩ ॥

ਬਿਸਨੁਪਦ ਕਲਯਾਨ ਦੂਜੀ ਤਰਹ ॥

ਬੁਰੇ ਕਾਮ ਪਾਪ-ਕਹੁ ਧਾਵਤ, ਪਰਧਨ-ਹਿਰਨ[4] ਕੀ ਆਸਾ ॥

ਪਰਤ੍ਰਿਯ, ਪਰ-ਨਿੰਦਾ ਮਹਿ ਰਚਯੋ, ਨਿਸਿਦਿਨ ਬਿਖੈ-ਬਿਲਾਸਾ[5] ॥

[6]ਮਹਾ-ਅੰਧੁ ਕਛੁ-ਸੂਝੈ-ਨਾਹੀ, ਬਾਵਰ ਆਤਮ-ਲੋਚਨ[6]

ਕਬਹੂੰ ਨ ਹਿਤਕਰ ਭਜਯੋ ਨਰਾਇਨ, ਦੁਖ-ਸੰਕਟ-ਭਵ-ਮੋਚਨ[7] ॥੨॥ ੩੧੪ ॥

ਬਿਸਨੁਪਦ ਕਲਯਾਨ ॥

ਅਧਰਮ, ਕੂੜ, ਲੋਭ-ਰਸ ਮਾਤਾ[8], ਨਿਸਿਦਿਨ ਕਰਤ ਬਿਕਾਰਾ ॥

ਲੋਭ-ਫਾਸ-ਦਾਰਾ-ਧਨ ਫਾਸਯੋ[9] ਇਕਛਿਨ ਹੋਤੁ ਨ ਨਯਾਰਾ ॥

ਠਗਿ[10] ਮੁਰਦਾਰ[11] ਬਦ-ਫੈਲੀ[12] ਕਰਤਾ, ਮੁਖ ਤੇ ਬੁਰਾ ਉਚਾਰਾ ॥

ਕਬਹੂੰ ਨ ਸਿਮਰਯੋ ਦੁਖ-ਭੰਜਨ ਹਰਿ, ਨਿਰਭਯ-ਰਾਮ-ਮੁਰਾਰਾ ॥੩॥ ੩੧੫॥

---

੧. ਨਚੌਂਦੀ (ਭ੍ਰਮਤਿ) ਫਿਰਦੀ ਹੈ । ੨. (ਊਭ) ਉਤਾਂਹ ਅਤੇ(ਪਯਾਲ) ਹੇਠਾਂਹ(ਠਾਂਹ) ਨੂੰ ਭ੍ਰਮੌਂਦੀ ਹੈ। ੩. (ਮੋਹਿ) ਮੇਰੇ (ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ) ਚਿੱਤ ਦੀ ਰੁਚੀ ਲੱਗੀ ਹੋਈ ਹੈ । ੪. ਪਰਾਏ ਧਨ ਨੂੰ (ਹਿਰਨ) ਚੁਰੌਣ । ੫, ਵਿਸ਼ਯਾਂ ਦੇ ਤਮਾਸ਼ੇ, ਵਿਸ਼ਈ-ਕੌਤਕ । ੬. ਬਾਵਰੋ ਨੂੰ (ਆਤਮ) ਮਨ ਦੀਆਂ (ਲੋਚਨ) ਅੱਖਾਂ ਨਾਲ ਕੁਝ ਸੁਝਦਾ ਨਹੀਂ (ਏਸੇ ਕਰ ਕੇ ਇਹ) ਮਹਾਂ (ਅੰਧੁ) ਵੱਡਾ ਅੰਨ੍ਹਾਂ ਹੈ । ੭, ਸੰਸਾਰ ਦੇ ਦੁਖਾਂ ਕਲੇਸ਼ਾਂ ਨੂੰ ਨਾਸ਼ ਕਰਨ ਵਾਲਾ ਹੈ । ੮. ਲੋਭ ਤੇ (ਰਸ) ਕਾਮ ਵਿੱਚ (ਮਾਤਾ) ਲੱਗਾ ਹੋਇਆ । ੯. (ਦਾਰਾ) ਇਸਤ੍ਰੀ ਤੇ ਧਨ ਦੇ ਲੋਭ ਦੀ ਫਾਹੀ ਵਿੱਚ ਫਸਿਆ ਹੋਇਆ । ੧੦. ਠੱਗੀ । ੧੧. ਮੁਰਦਾਰੀ, ਮੁਰਦੇ ਦੇ ਮਾਸ ਖਾਣ ਦੀ ਕ੍ਰਿਯਾ । ੨੧. ਬੁਰੇ ਕਰਮਾਂ ਵਿੱਚ ਲਗਣਾ ।

* 'ਕਲਯਾਣ' ਹੀ ਠਾਟ ਹੈ । ਪਰ-ਕਲਯਾਣ ਰਾਗ ਵਿੱਚ ਠਾਠ ਦਾ ਮੇਲ ਹੈ—ਠਾਟ ਦਾ ਪੂਰਣ ਰੂਪ ਨਹੀਂ । 'ਕਲਯਾਣ' ਔੜਵ-ਸੰਪੂਰਣ ਹੈ। 'ਸ਼ੁੱਧ ਕਲਯਾਣ' ਦੇ ਆਰੋਹ ਵਿੱਚ ਮਧਯਮ ਤੇ ਨਿਸ਼ਾਧ ਵਰਜਿਤ ਹਨ । ਅਵਰੋਹ ਵਿੱਚ ਮਧਯਮ ਤੀਬ੍ਰ ਹੈ। ਹੋਰ ਸਾਰੇ ਸੁਰ ਸ਼ੁੱਧ ਹਨ। ਵਾਦੀ ਗਾਂਧਾਰ ਤੇ ਸੰਵਾਦੀ ਧੈਵਤ ਹੈ । ਰਾਤ ਦੇ ਪਹਿਲੇ ਪਹਿਰ ਗਾਵੀਂਦਾ ਹੈ।

ਦੋਹਰਾ । ਕਲਯਾਨਹਿ ਕੇ ਮੇਲ ਤੇ, 'ਚੜ੍ਹਦੋ 'ਮਨੀ' ਹਟਾਇ ॥

ਯਹੀ ਸੁਧ-ਕਲਯਾਣ ਹੈ, 'ਗਧ' ਸੰਵਾਦਿ ਸੁਹਾਇ ॥

(ਰਾਗ ਕੋਸ਼)

ਆਰੋਹੀ—ਸ ਰ ਗ ਪ ਧ ਸ । ਅਵਰੋਹੀ—ਸ ਨ ਧ ਪ ਮ ਗ ਰ ਸ ।

ਕਲਯਾਣ ਦੇ— ਸਯਾਮ ਕਲਯਾਣ, ਸ੍ਰੀ ਕਲਯਾਣ, ਸਾਵਨੀ ਕਲਯਾਣ, ਹੇਮ ਕਲਯਾਣ, ਲਛਮੀ-ਕਲਯਾਣ, ਰਾਜ ਕਲਯਾਣ, ਪੂਰਵ ਕਲਯਾਣ, ਜੈਤ ਕਲਯਾਣ, ਚੰਦ੍ਰ ਕਲਯਾਣ, ਗੋਰਖ-ਕਲਯਾਣ, ਆਦਿਕ ਕਈ ਭੇਦ ਹੋਰ ਹਨ ।

ਕਰ ਪਾਤਿਕ[੧] ਉਦਰ[੨] ਕਉ ਭਰਤਾ, ਪਸੁ ਜਯੋਂ[੩] ਕਰਤ ਅਹਾਰਾ[੪] ॥
ਕੂਕਰ-ਸ੍ਵਾਨ[੫], ਗਰਧਭ[੬], ਕੀ ਨਯਾਈਂ,ਨਿਸਿਦਿਨ ਕਰਤ ਗੁਜਾਰਾ[੭] ॥
ਕਾਮ ਕ੍ਰੋਧ, ਅਹੰਕਾਰ ਬਯਾਪਯਾ[੮] ਤਮ-ਲੋਚਨ[੯] ਗਾਵਾਰਾ ॥
ਇਕਚਿਤ ਹੋਇ ਨ ਪ੍ਰਭੁ ਗੁਨ ਗਾਯੋ, ਦੁਖ-ਹਰਤਾ, ਕਰਤਾਰਾ ॥੪॥੩੧੬॥
ਸਾਧੁ-ਸੰਗ ਤੈਂ ਕਬਹੁੰ ਨ ਕੀਨੀ, ਨਿਸਿਦਿਨ ਬਿਖੈ ਲੁਭਾਨਾ ॥
ਵੇਸ਼੍ਯਾਦ੍ਵਾਰਿ[੧੦], ਮਨਮੁਖ ਕੀ ਸੰਗਤਿ, ਇਹ ਨੀਕੀ[੧੧] ਜੀਯ ਜਾਨਾ ॥
ਚੋਰੀ, ਜਾਰੀ, ਪਰ-ਜੀਅ-ਘਾਤੀ[੧੨], ਬਿਖਯਾ-ਰਸ-ਲਪਟਾਨਾ[੧੩] ॥
ਇਕਮਨ ਹੋਇ ਨ ਭਜਯੋ ਨਿਰੰਜਨ[੧੪], ਪਰਮ-ਜੋਤਿ ਭਗਵਾਨਾ ॥੫॥ ੩੧੭॥
ਅਵਧਿ[੧੫] ਅਕਾਰਥਿ ਬੀਤਤਿ ਨਿਸਿਦਿਨ, ਛਿਨ ਪਲ ਘਟਤੀ ਕਾਯਾ ॥
ਜਰਾ[੧੬],ਮਰਾ[੧੭]ਗ੍ਰਾਸਤਿ[੧੮] ਛਿਨ ਛਿਨ ਤੋਹਿ,ਆਜ ਕਾਲ ਮਿਟ-ਜਾਯਾ[੧੯]॥
ਓਰੇ ਸਮ ਬਿਨਸਤਿ ਇਹ ਕਾਯਾ[੨੦], ਛਿਨ ਮਹਿ ਭਯਾ-ਪਰਾਯਾ ॥
ਪੁਤ੍ਰ ਕਲਤ੍ਰ ਛਾਡਯੋ ਤੈਂ ਮੂਰਖ[੨੧], ਕਾਹੂੰ ਨ ਕੀਨ ਸਹਾਯਾ[੨੨] ॥੬॥ ੩੧੮॥

ਬਿਸਨੁਪਦ ਕਲਯਾਨ ਦੂਜੀ ਤਰਹ ॥

ਸੁਕ੍ਰਿਤ[੨੩] ਕਰਹੁ ਤਰਹੁ ਭੈ ਸਾਗਰ, ਚਰਨ-ਕਮਲ[੨੪] ਚਿਤ ਧਾਰੋ
ਸਾਸ ਸਾਸ ਸਿਮਰੋ ਪਦ-ਪੰਕਜ[੨੫], ਮਨ-ਮਕਰੰਦ-ਗੁੰਜਾਰੋ[੨੬] ॥
ਧਰਹੁ ਧਯਾਨ ਮੂਰਤਿ ਭਵਖੰਡਨਿ, ਪੁਨਰਪਿ-ਦੋਖ-ਨਿਵਾਰੋ[੨੭]
[੨੭]ਅਜਪਾ ਜਾਪੁ ਰੇ ਜਪਹੁ ਜੀਅਰੇ ! ਦੁਖ-ਮੋਚਨ-ਕਰਤਾਰੋ[੨੮] ॥੭॥ ੩੧੯॥

---

੧. ਪਾਪ । ੨. ਪੇਟ, ਢਿੱਡ । ੩. ਵਾਂਗੂ । ੪. ਭੋਜਨ ਨੂੰ । ੫. ਕੁੱਤੇ ਦਾ (ਕੂਕਰ) ਪੁਤ੍ਰ, ਕੁੱਤੇ ਦਾ ਬਹੁਵਚਨ, ਕੁੱਤਿਆਂ । ੬. ਗਧਾ। ੭. ਗੁਜ਼ਰਾਨ । ੮. ਲੱਗਾ ਹੋਇਆ । ੯. ਅੱਖਾਂ ਤੋਂ ਅੰਨ੍ਹਾਂ (ਪੰਜਾਬੀ ਮੁਹਾਵਰਾ ਹੈ) ੧੦. ਵੇਸ਼ਯਾ ਦਾ ਘਰ,ਕੰਜਰੀ ਦਾ ਮਕਾਨ । ੧੧. ਚੰਗੀ । ੧੨. ਚੋਰੀ, ਜਾਰੀ, ਤੇ ਜੀਵਾਂ ਦੇ(ਘਾਤੀ)ਮਾਰਨ ਵਿੱਚ (ਪਰ) ਲੱਗਾ ਹੋਇਆ ।

(ਵਿਸ਼ਯਾਂ ਰਸ) ਕਾਮ ਵਿੱਚ ਲਪਟਿਆ ਹੋਇਆ ਹੈ, (ਵਿਸ਼ਯ ਭੋਗਣ ਲਈ) (ਬਿਖਯਾ ਰਸ) ਕਾਮ ਰਹਸਯ ਗੁਟੀ. ਕਾਮੇਸ੍ਵਰ ਰਸ ਆਦਿ) ਦਵਾਈਆਂ ਵਿੱਚ ਜੁੜਿਆ ਹੋਇਆ । ੧੪. ਅੰਜਨ (ਕੱਜਲ) ਤੋਂ ਬਿਨਾਂ, ਕਾਲਖ-ਰਹਿਤ, ਨਿਰਮਲ, ਨਿਰਦੋਸ, ਛਲ-ਰਹਿਤ, ਮਾਯਾ ਤੋਂ ਅੱਡਰਾ । ੧੫. ਉਮਰ । ੧੬. ਬੁਢੇਪਾ । ੧੭. ਮੌਤ । ੧੮. ਫੜਦਾ ਹੈ । ੧੯. ਮਿਟ ਜਾਹਿੰਗਾ । ੨੦. ਗੜੇ ਵਾਂਗੂ ਇਸ ਕਾਯਾਂ ਦੇ ਵਿਨਾਸ਼ ਹੋਂਦਿਆਂ ਹੀ (ਤੂੰ) । ੨੧. ਹੇ ਮੂਰਖ ! ਤੈਨੂੰ (ਮਰਦਿਆਂ ਸਾਰ) ਪੁਤ੍ਰਾਂ ਤੇ ਇਸਤ੍ਰੀਆਂ ਨੇ ਤਯਾਗ ਦਿੱਤਾ । ੨੨, ਸਹਾਇਤਾ । ੨੩. ਚੰਗੇ ਕਰਮ, ਪੁਨਯ-ਦਾਨ । ੨੪, ਪਰਮੇਸ਼ੁਰ । ੨੫. ਕਮਲ ਪਦਵੀ, ਨਿਰਮਲ ਬੁਧਿ, ਚਰਨ ਕਮਲ । ੨੬. ਹੇ ਮਨ ਰੂਪ (ਮਕਰੰਦ) ਭੌਰੇ ! (ਤੂੰ) ਗੁੰਜਾਰਣ ਕਰ । ੨੭. ਜਨਮਾਂ ਜਨਮਾਂ-ਤਰਾਂ ਦੇ ਦੋਸ਼ ਦੂਰ ਕਰ ਲੈ । ੨੮. ਹੇ ਜੀਵੜੇ ! ਦੁੱਖਾਂ ਦੇ ਨਾਸ਼ ਕਰਨ ਵਾਲੇ ਕਰਤਾਰ ਦਾ (ਅਜਪਾ) ਗੁਪਤ ਜਾਪੁ ਜਪਹੁ ।

ਬਿਸਨੁਪਦ ਕਲਜਾਨ ॥

ਉਠ ਪ੍ਰਭਾਤਿ ਕਰਹੁ ਇਸਨਾਨਾ, ਪਦ-ਪੰਕਜ ਮਹਿ ਲੀਨਾ
ਜਥਾ-ਸਕਤਿ[1] ਦਾਨ ਭੂਖੈ ਕਹੁ, ਨਿਮਖ ਨਿਮਖ ਰੰਗ ਭੀਨਾ[2]
ਕ੍ਰੋਧ-ਨਿਵਾਰ, ਦਯਾ ਮਨ ਲਾਵਹੁ, ਹਿੰਸਾ, ਦੁਰਮਤਿ-ਤਯਾਗੋ
ਇਕਮਨ ਹੋਇ ਭਜਹੁ ਨਾਰਾਇਨ, ਖਿਮਾ-ਧਰਮ-ਅਨੁਰਾਗੋ[3] ॥ ੮ ॥੩੨੦॥
ਤੀਰਥ, ਬਰਤ, ਨੇਮ, ਸੁਚਿ-ਕ੍ਰਿਯਾ, ਸੀਲ, ਸੰਤੋਖ, ਆਚਾਰੋ[4] ॥
ਪੂਜਾ, ਤਿਲਕ, ਹੋਮ, ਗਾਯਤ੍ਰੀ, ਸੰਧਯਾ, ਤਰਪਨ[5] ਧਾਰੋ ॥
ਗੁਰੁ, ਠਾਕੁਰ[6], ਪਿਤੁ, ਮਾਤ, ਬੰਧੁ-ਜਨੁ, ਮਿਸ੍ਰਿ-ਬਚਨ-ਅਭਿਲਾਖੋ[7] ॥
ਸਭਿ ਕੀ ਰੇਨੁ ਹੋਇ ਰਹੈ ਪੰਖੇਰੂ[8], ਮੰਦਾ ਕਿਸਹਿ ਨ ਭਾਖੋ ॥ ੯ ॥੩੨੧॥
ਇਸ੍ਰ, ਦੇਵ, ਰਿਖੀ, ਪਿਤ੍ਰ, ਬ੍ਰਹਮਨ, ਗਊ, ਅਭ੍ਯਾਗਤਿ[9] ਮਾਨੋ ॥
ਕੀਟ, ਹਸਤਿ ਮੇਰੁ, ਤ੍ਰਿਣਨਨ ਮਹਿ, ਸਰਬ-ਨਿਰੰਜਨਿ ਜਾਨੋ ॥
ਸਤਯ-ਰੂਪ-ਆਤਮ-ਅਬਿਨਾਸੀ[10], ਬ੍ਰਹਮ-ਸਤਿ[11] ਪਹਿਚਾਨੋ ॥
ਏਕ ਬ੍ਰਹਮ ਸਭ-ਘਟਿ-ਘਟਿ-ਪੂਰਨ, ਆਦਿ-ਪੁਰਖੁ ਭਗਵਾਨੋ ॥੧੦॥੩੨੨॥

ਬਿਸਨੁਪਦ ਕਲਜਾਨ ਦੂਜੀ ਤਰਹ ॥

★ਧਰਮ ਕੇਤੁ[12] ਫਰਹਰਤ, ਝੁਲਤਿ ਚਹੁੰ-ਓਰ ਧੁਜਾ ਬਰ ॥
[13]ਕੈਲਾਸ਼-ਬਾਸ ★ਪਬ-ਕਨਕ, ਰਤਨ ਚਹੁੰ-ਓਰ ਸੁਧਾ-ਸਰਿ[13] ॥
[14]ਮਨਿ ਮਾਨਕ ਮੁਕਤਾ ਮਯੂਰ ਰਾਜਤਿ ਮਲਯਾਗਿਰਿ[14]★ ॥
[15]ਹੰਸ ਹੰਸਨੀ ਚੁਗਤਿ, ਤਰਤ ਮੁਕਤਾ ਕੰਚਨ ਪਰਿ[15]★ ॥੧੧॥੩੨੩॥

---

੧. ਜਿੰਨੀ ਤਾਕਤ ਹੋਵੇ। ੨. ਛਿਨ ਛਿਨ ਕਾਲ ਵਿੱਚ (ਪਰਮੇਸ਼ੁਰ ਦੇ) ਰੰਗ ਵਿੱਚ (ਭੀਨਾ) ਰੰਗਿਆ ਰਹੇ। ੩. ਛਮਾ ਦੇ (ਧਰਮ) ਧਾਰਨ ਵਿੱਚ ਪ੍ਰੇਮ ਕਰੋ। ੪. ਆਚਾਰ (ਧਾਰਨ) ਵਿੱਚ ਲਿਆਓ। ੫. ਤ੍ਰਿਪਤ ਕਰਨ ਦੀ ਕ੍ਰਿਯਾ, ਦੇਵਤੇ ਤੇ ਪਿਤਰਾਂ ਨੂੰ ਤ੍ਰਿਪਤ ਕਰਨ ਲਈ ਹੱਥ ਅਥਵਾ ਅਰਘੇ ਨਾਲ ਮੰਤਰ ਪੜ੍ਹਕੇ ਜਲ ਦੇਣ ਦਾ ਕਰਨ। ੬. ਰਾਜਾ। ੭. ਦੇ (ਨਾਲ) ਮਿੱਠੇ ਵਾਕਾਂ (ਨਾਲ ਮਿਲਣ ਲਈ) ਚਾਹੁਣ ਕਰੋ ! ੮. ਸਾਰਿਆਂ ਦੀ (ਰੇਨੁ) ਧੂੜਿ (ਚਰਨਧੂੜਿ) ਅਤੇ (ਸਾਰਿਆਂ ਤੋਂ)(ਪੰਖੇਰੂ) ਉਪਰਾਮ ਹੋ ਕੇ ਰਹੇ (ਇਹ) (ਪੰਖੇਰੂ) ਜੀਵ—ਸਭਿ ਦੀ ਚਰਨਧੜਿ ਹੋ ਕੇ ਰਹੇ। ੯. ਸਾਮ੍ਹਣੇ ਆਯਾ ਹੋਇਆ; ਸਨਮੁਖ; ਪਰਾਹੁਣਾ: ਸਾਧੂ ੧੦. ਅਬਿਨਾਸੀ ਆਤਮਾ ਦਾ ਹੀ ਰੂਪ (ਸਤਯ) ਕਦੀ ਮਰਨ ਵਾਲਾ ਨਹੀਂ। ੧੧. (ਬ੍ਰਹਮ) ਵਯਾਪਕ ਹੀ 'ਸਤਿ' ਹੈ। ੧੨. ਧਰਮ ਰੂਪ ਝੰਡਾ। ੧੩. (ਜਿਸ) ਕੈਲਾਸ਼ ਅਥਵਾ (ਪਬ ਕਨਕ ਰਤਨ) ਰਤਨਾਂ ਤੇ ਸੋਨੇ ਦੇ ਪਹਾੜਾਂ ਤੇ (ਉਸ ਦਾ) ਨਿਵਾਸ (ਸਥਾਨ) ਹੈ (ਓਸ ਦੇ) ਚਹੁੰਈਂ ਪਾਸੀ (ਸੁਧਾ) ਅੰਮ੍ਰਿਤ ਦੀਆਂ (ਸਰਿ) ਨਦੀਆਂ (ਚਲਦੀਆਂ) ਹਨ★। ੧੪. (ਓਨਾਂ ਪਰਬਤਾਂ ਤੇ) ਮਣੀਆਂ, ਮਾਨਕ, ਮੋਤੀ, ਮੋਰ, ਅਤੇ (ਮਲਯਾਗਿਰਿ) ਬਾਵਨ ਚੰਦਨ (ਰਾਜਤਿ) ਮੌਜੂਦ ਹਨ★। ੧੫. ਹੰਸ ਤੇ ਹੰਸਣੀਆਂ (ਅੰਮ੍ਰਿਤ ਦੀਆਂ ਨਦੀਆਂ ਵਿੱਚ) ਤਰਦੇ ਹਨ, ਮੋਤੀ ਚੁਗਦੇ ਹਨ ਤੇ ਸੋਨੇ ਤੇ (ਫਿਰਦੇ ਹਨ); ਸੋਨੇ ਵਰਗੇ (ਪਰਿ) ਖੰਭਾਂ ਵਾਲੇ ਹੰਸ ਤੇ ਹੰਸ਼ਨੀਆਂ ਮੋਤੀ ਚੁਗਦੇ ਤੇ ਤਰਦੇ ਹਨ★।

★ਇਸ ਥਾਂ ਤੋਂ ਪ੍ਰਸੰਗ ਸ਼ੁਰੂ ਹੋ ਗਿਆ ਹੈ। ਜਿਸ ਵਾਸਤੇ ਸ਼ਕਤੀ ਦਾ ਸਗੁਣ ਸ੍ਵਰੂਪ 'ਕੈਲਾਸ਼ ਵਾਸੀ' ਕਹਿਣਾ ਸ਼ੁੱਧ ਸਮਝਿਆ ਗਿਆ ਹੈ। ਇਹ ਪ੍ਰਸੰਗ ਵੀ ਏਸ ਗ੍ਰੰਥ ਦੇ ਕਥਨ ਅਨੁਸਾਰ, 'ਮੰਗਲਾਚਰਨ ਪੁਰਾਣ' ਮੂਲ ਦਾ ਹੀ ਪ੍ਰਤੀਤਿ ਹੁੰਦਾ ਹੈ ਪਰੰਤੂ ਸ੍ਵਤੰਤ੍ਰਾਨੁਵਾਦ ਹੋਣ ਤੋਂ—ਕਈ ਥਾਈਂ ਸ੍ਵਤੰਤ੍ਰਤਾ ਵੀ ਰਖਦਾ ਹੋਵੇਗਾ। ☞

'ਕਰਤ ਕੇਲ ਬਹੁ ਭਾਂਤਿ, ਚਰਤ ਮੋਤੀ ਪੰਕਜ ਤਰ[1] ॥
ਅਲਿ[2], ਮਕਰੰਦ, ਗੁੰਜਾਰਿਤ, ਭ੍ਰਮਤ ਗੁੰਜਰਤ ਭ੍ਰਮੰਕਰ[3] ॥

੧. (ਹੰਸ ਤੇ ਹੰਸਨੀਆਂ) ਬਹੁਤ ਤਰ੍ਹਾਂ ਨਾਲ '(ਕੌਲ) ਕਲੋਲ' (ਖੁਸ਼ੀਆਂ) ਕਰਦੇ ਹਨ ਤੇ ਕਮਲਾਂ ਦੇ (ਤਰ) ਹੇਠਾਂ ਮੋਤੀ (ਚਰਤ) ਖਾਂਦੇ ਹਨ। ੨. ਭੌਰਾ, ਭ੍ਰਮਰ। ੩. ਚੁਗਿਰਦਾ, ਚੁਤਰਫਾ।

☞ ਕਿਉਂਕਿ ਜੇ ਕਿਸੇ ਖ਼ਾਸ ਵਜਕਤੀ ਨੂੰ ਲੈ ਕੇ ਇਤਿਹਾਸ ਕਥਨ ਕੀਤਾ ਜਾਵੇ ਤਾਂ ਉਸ ਦੀ ਪਛਾਣ ਪੁਰਾਣਾਂ ਵਿੱਚੋਂ ਕੇਵਲ ਇੱਕੋ ਹੀ ਨੁਕਤੇ ਤੇ ਹੋਇਆ ਕਰਦੀ ਹੈ। 'ਇਤਿਹਾਸਿਕ ਹਸਤੀਆਂ ਦੇ ਮਾਤਾ ਪਿਤਾ ਦਾ ਨਾਮ ਅਤੇ ਜਨਮ ਮਾਨੁਸ਼ੀ ਢੰਗ ਨਾਲ ਲਿਖਿਆ ਹੋਇਆ ਹੁੰਦਾ ਹੈ।' ਜਿਹੜੀ ਥਾਂ 'ਜਨਮ ਕਥਾ' ਮਾਨੁਸ਼ੀ ਰੀਤਿ ਤੋਂ ਬਾਹਰ ਲਿਖੀ ਹੋਈ ਹੋਵੇ, ਉਹ ਫਿਲਸਫਾ ਹੁੰਦਾ ਹੈ।' ਪੁਰਾਣਾ ਦੀ ਕਸੌਟੀ (ਖਟਲਿੰਗ), ਛੇ ਚਿੰਨਾ ਤੇ ਆਧਾਰਿਤ ਕੀਤੀ ਹੋਈ ਹੈ। ਜਿਹੜੇ ਕਿ ਇਸ ਪ੍ਰਕਾਰ ਹਨ :—

੧. ਉਪਕ੍ਰਮ ਉਪਸੰਹਾਰ—ਗ੍ਰੰਥ ਦੀ ਸ਼ੁਰੂਆਤ ਤੇ ਖਾਤਮਾ। ਜਿਸ ਦੀ ਸ਼ੁਰੂਆਤ ਵਿੱਚ ਹੀ ਜਨਮ ਕਥਾ ਨਹੀਂ— ਉਸ ਦੇ ਅੰਤ ਵਿੱਚ ਮਰਣ ਕਥਾ ਵੀ ਨਹੀਂ ਚਾਹੀਦੀ। ਸ੍ਰੀ ਸਰਬਲੋਹ ਗ੍ਰੰਥ ਵਿੱਚ ਦੇਵੀ ਦੇ ਜਨਮ ਦੀ ਕਥਾ ਨਹੀਂ ਤੇ ਨਾ ਹੀ ਮਰਨ ਕਥਾ ਹੈ ਕਿਉਂਕਿ ਇਹ ਵਜਾਪਕ-ਸ਼ਕਤਿ ਦਾ ਵਰਣਨ ਹੈ ਤੇ ਵਜਾਪਕਤਾ ਵਿੱਚ ਹੀ ਇਸ ਦਾ ਅੰਤ ਹੈ।

੨. ਅਭਜਾਸ—ਵਾਰ ਵਾਰ ਕਿਸੇ ਖਾਸ ਪ੍ਰਸੰਗ ਦਾ ਵਿਚਾਰਨਾ। ਸ੍ਰੀ ਸਰਬਲੋਹ ਜੀ ਵਿੱਚ ਵਾਰੰਵਾਰ ਵਿਸ਼੍ਵ-ਰੂਪ, ਵਿਸ਼੍ਵ ਵਿਭੂਤਿ, ਮਹਾਕਾਲ, ਸਰਬਲੋਹ ਦੀ ਬਾਰੰਬਾਰ ਵਿਚਾਰ ਕੀਤੀ ਹੋਈ ਹੈ। ਕਿਸੇ ਦੇਵੀ ਦਾ ਜਿਕਰ ਨਹੀਂ। ਬਲਕਿ ਦੇਵੀਆਂ ਮਹਾਕਾਲ ਸਰਬਲੋਹ ਜੀ ਦੀ ਸਹਾਯਤਾ ਲਈ ਔਂਦੀਆਂ ਹਨ। ਜਿਹੜੀਆਂ ਇੱਕ ਨਹੀਂ ਬਲਕਿ 'ਨੌ ਕੋਟਿ' ਹਨ।

੩. ਅਪੂਰਵਤਾ—ਪ੍ਰਸੰਗ ਦਾ ਅਨੋਖਾਪਨ। ਸ੍ਰੀ ਸਰਬਲੋਹ ਗ੍ਰੰਥ ਵਿੱਚ ਜਗਤ ਦੀ ਪ੍ਰਲਯ ਵਿਖਾਈ ਗਈ ਹੈ। ਜਿਸ ਵੇਲੇ ਕਿ ਧਰਤੀ ਤੇ ਜਲਾਬਿੰਬ ਦਾ ਪਸਾਰਾ ਵਿਖਾਯਾ ਗਿਆ ਹੈ—ਓਸ਼ ਵੇਲੇ ਵੀਰਯਨਾਦ ਅਤੇ ਸਰਬਲੋਹ ਦੇ ਜੰਗ ਦਾ ਜ਼ਿਕਰ ਕੀਤਾ ਹੋਇਆ ਹੈ। ਸਰਬਲੋਹ ਦੇ ਸਥਾਨ ਆਦਿਕ ਦਾ ਕੋਈ ਪ੍ਰਸੰਗ ਨਹੀਂ। ਵੀਰਯਨਾਦ ਸਥਾਨ-ਧਾਰੀ ਹੈ, ਅਜਨਮੇ ਤੇ ਜਨਮੇ ਦਾ ਮੇਲ ਅਨੋਖਾਪਨ ਹੈ। ਸਰਬਲੋਹ 'ਵਜਾਪਕ' ਹੈ ਵੀਰਯਨਾਦ 'ਧੁਰੰਧਰ ਰਸੀਲ ਵਿਦ੍ਵਾਨ ਹੈ' ਵਿਦ੍ਵਾਨ ਦਾ ਖ਼ਜਾਲ ਵਜਾਪਕ ਨੂੰ ਭੁੱਲ ਜਾਂਦਾ ਹੈ ਤੇ ਆਪਣੀ ਬੁੱਧਿ ਨਾਲ ਉਸ ਨੂੰ ਜਾਨਣਾ ਚਾਹੁੰਦਾ ਹੈ। ਜਿਹੜਾ ਕਿ ਮਨ ਬੁਧਿ ਤੋਂ ਪਰੇ ਹੈ। ਪਰ ਨਾਂ ਜਾਣੇ ਜਾਣ ਵਾਲੇ ਪਦਾਰਥ ਤੋਂ ਜਾਣੇ ਜਾਣ ਵਾਲਾ ਪਦਾਰਥ ਠੋਕਰ ਖਾ ਜਾਂਦਾ ਹੈ। ਇਹ ਅਸਚਰਯਤਾ (ਅਨੋਖਾਪਨ) ਹੈ।

੪. ਫਲ—ਨਤੀਜਾ, ਏਸ ਗ੍ਰੰਥ ਦਾ ਫਲ,

ਨਉ ਲਖਜਾਰਾਕੀ ਮਿਲਿਹਿ, ਮਿਲਿਹਿ ਸਰਾਯਚੈ ਲਾਖ ॥
ਸਵਾ-ਲਾਖ ਹਾਥੀ ਮਿਲਹਿ, ਦੇਹੁ ਯਹੈ ਅਭਿਲਾਖ ॥ ੧੪ ॥
ਖ਼ਾਸ ਸਵਾਰੀ ਮੋ ਚਲਹਿ, ਨੇਜਹ ਲਖ ਨੀਸਾਨ ॥
ਵਾਹਿਗੁਰੂ ਕਾ ਖ਼ਾਲਸਾ, ਜੀਤਹਿ ਸ਼ਤ੍ਰੁ-ਚੌਗਾਨ ॥ ੧੫ ॥
ਯਹਿ ਲਾਲਚ ਗੁਣ ਤ੍ਰੂ ਕਹਜੋ, 'ਦਾਸ ਗੋਬਿੰਦ' ਸਮਾਜ ॥
ਫਤਹ ਹੋਵਹਿ ਸਤਿਗੁਰੂ ਕੀ, ਉਦਯਅਸਤ ਲੋ ਰਾਜ ॥ ੧੬ ॥ × × ×

ਦੇਵੀ ਦੀ ਪ੍ਰਾਪਤੀ ਏਸ ਵਿੱਚ ਨਹੀਂ ਦੱਸੀ ਗਈ। 'ਉਦਜਾਸਤ ਲੋ ਰਾਜ' ਵਜਾਪਕ ਬ੍ਰਹਮ ਤੋਂ ਵਜਾਪਕ-ਰਾਜ ਦਾ ਹੀ ਫਲ ਹੈ।

੫. ਅਰਥਵਾਦ—ਰੁਚਿ ਪੈਦਾ ਕਰਨ ਦੇ ਸਾਧਨ। ਸ੍ਰੀ ਸਰਬਲੋਹ ਵਿੱਚ ਰੁਚੀ ਦੇ ਸਾਧਨ ਸੰਗੀਤ ਦੀ ਉਚਿੱਤਾ ਅਤੇ ਕਵਿਤਾ ਦੀ ਉਚਿੱਤਾ ਹਨ। ਕਈਆਂ ਗ੍ਰੰਥਾਂ ਦੀਆਂ ਲਯਾਂ-ਦੁਨੀਆਂ ਵਿੱਚ ਵਿਖਾਈਆਂ ਹੋਈਆਂ ਹਨ। ਸਾਰਿਆਂ ਗ੍ਰੰਥਾਂ ਦਿਆਂ ਮੰਨਣ ਵਾਲਿਆਂ ਨੂੰ ਏਧਰ ਖਿਚਿਆ ਗਿਆ ਹੈ। ਦੇਵੀ ਦੇ ਮੰਨਣ ਵਾਲਿਆਂ ਨੂੰ ਵੀ ਉਹਨਾਂ ਦੀ ਆਪਣੀ ਬ੍ਰਿਤਿ ਵਿੱਚ ਸ੍ਰੀ ਸਰਬਲੋਹ ਤੋਂ ਖਿਚ ਪੈਂਦੀ ਹੈ। ਪਰ-ਸਰਬਲੋਹ ਆਪਣੀ ਕਿਸਮ ਦਾ ਆਪ ਨਿਰਾਲਾ ਹੀ ਹੈ। ☞

ਮਾਰੁਤ-ਬਾਸ-ਸੁਬਾਸ[1], ਚਕ੍ਰ ਸਮ ਭਵਰ ਬਘੂਰਨਿ[2] ॥
ਮਧੁ ਸਰA ਸੁਰਾ ਸੁਗੰਧਿਤ[3] ਰੰਗ ਲਲਿਤਿਨਿ ਪਰਿ-ਪੂਰਨ[4] ॥੧੨॥ ੩੨੪॥
[5]ਗੰਧ ਸੁਗੰਧ ਸੁਬਾਸ, ਪੁਹਪ, ਚੰਦਨ, ਮਲਯਾਗਿਰਿ[5] ॥
ਪਾਰਿਜਾਤ[6], ਕਲਪਤਰੁ[6], ਸੁਧਾਨਿਧਿ[7] ਅੰਮ੍ਰਿਤ ਸਾਗਰਿ
ਘੌਰ ਘੌਰ ਮਨਿ ਦਿਪਤਿ[8] ਜੜਿਤ ਬਹੁ-ਬਿਧਿ ਰਤਨਾਗਿਰਿ[9]
ਪੁਹਪ ਲਲਤਿ ਅਰੁ ਸ੍ਵੇਤ[10]-ਸੁਧਾਗਤਿ ਗੰਧ ਮਲਯਾਗਿਰਿ[11] ॥੧੩॥੩੨੫॥
[12]ਬਾਸ ਸੁਬਾਸ ਪੁਹਪ ਗੰਧ ਨ੍ਰਿਤਤਿ, ਭਾਂਤਿ ਭਾਂਤਿ ਸੋਹੈਂ ਪਾਤ੍ਰ[12]
[13]ਅਨਲ-ਪੱਛ ਪੱਛੀ ਸੁ-ਕੁਲ, ਬਿਚਰਤ ਪੰਛੀ-ਬਰ[13]

---

੧. (ਮਾਰੁਤ) ਹਵਾ ਵਿੱਚ (ਸੁ-ਬਾਸ) ਉੱਤਮ ਸੁਗੰਧੀ (ਬਾਸ) ਨਿਵਾਸ ਕਰਦੀ ਹੈ। ੨. (ਬਘੂਰਨਿ) ਵਾ-ਵਰੋਲਿਆਂ ਦੀਆਂ (ਭਵਰ) ਚਕ੍ਰੀਆਂ (ਘੁਮਿਆਰ ਦੇ) ਚੱਕ ਵਾਂਗੂ (ਫਿਰਦੀਆਂ) ਹਨ। ੩, (ਮਧ) ਸ਼ਹਿਦ ਤੇ ਸੁਗੰਧੀ ਵਾਲੀ (ਸੁਰਾ) ਸ਼ਰਾਬਾਂ ਦੀਆਂ (ਸਰ) ਸਰੀਆਂ (ਨਦੀਆਂ) (ਚਲਦੀਆਂ) ਹਨ। ੪. ਜਿਨਾਂ (ਸ਼ਰਾਬਾਂ) ਦੇ ਰੰਗ (ਲਲਿਤਿਨਿ) ਸੋਹਣੇ ਅਤੇ (ਪਰਿਪੂਰਨ) ਗੂੜ੍ਹੇ ਹਨ। ੫. (ਕੈਲਾਸ਼ ਪਰਬਤ ਤੇ) ਸੁਗੰਧ ਵਾਲੇ (ਪੁਹਪ) ਫੁੱਲ' ਸੁਗੰਧੀ ਵਾਲੇ ਚੰਦਨ ਅਤੇ (ਸੁਬਾਸ) ਚੰਗੀ ਵਾਸ਼ਨਾਂ ਵਾਲੇ (ਮਲਯਗਿਰਿ) ਬਾਵਨ ਚੰਦਨ ਹਨ। ੬. ਕਲਪ ਬ੍ਰਿਛ। ੭. ਅੰਮ੍ਰਿਤ ਦਾ ਸੋਮਾ। ੮. ੯. (ਘੌਰ ਘੌਰ) ਬਹੁਤ ਤੋਂ ਬਹੁਤ ਮਣੀਆਂ ਨਾਲ ਅਤੇ ਰਤਨਾਂ ਨਾਲ ਬਹੁਤ ਤਰਾਂ ਹੀ(ਗਿਰਿ)ਕੈਲਾਸ਼ ਪਰਬਤ ਜੜਿਆ ਹੋਇਆ (ਦਿਪਤਿ) ਚਮਕਦਾ ਹੈ। ੧੦. (ਲਲਿਤਿ) ਸੁੰਦਰ ਤੇ(ਸ੍ਵੇਤ) ਚਿੱਟੇ ਫੁਲ। ੧੧. ਅੰਮ੍ਰਿਤ ਵਰਗੇ ਬਾਵਨਚੰਦਨ ਦੀ ਸੁਗੰਧੀ (ਆ ਰਹੀ) ਹੈ। ੧੨. (ਜਿਨਾਂ ਦਿਆਂ ਸਰੀਰਾਂ (ਵਿੱਚ) ਸੋਹਣੀ ਸੁਗੰਧੀ ਨਿਵਾਸ ਕਰਦੀ ਹੈ, ਓਹ (ਪਾਤ੍ਰ) ਨਚਣ ਵਾਲੀਆਂ ਇਸਤ੍ਰੀਆਂ (ਅਪਸਰਾਂ) ਤਰ੍ਹਾਂ ਤਰ੍ਹਾਂ ਨਾਲ ਸੋਭਦੀਆਂ ਹਨ। ੧੩. ਅਨਲ ਪੰਛੀ, (ਪੰਛੀ ਬਰ) ਗਰੁੜ ਅਤੇ (ਸੁ) ਉੱਤਮ ਪੰਛੀ (ਕੁਲ) ਫੰਦਿਆਂ ਤੇ ਫਿਰਦੇ ਹਨ।

A ਪਾ :—ਮਧੁਰਮ।

---

☞ ੬. ਉਪਪਤਿ-ਦਲੀਲ, ਯੁਕਤੀ। ਮੁਦਲੱਲ ਤਰੀਕੇ ਵਿੱਚ ਕੋਈ ਘਾਟਾ ਨਹੀਂ ਛੱਡਿਆ ਗਿਆ। ਵੱਧ ਤੋਂ ਵੱਧ ਦਲੀਲਾਂ ਤੇ ਪ੍ਰਮਾਣ ਦਿੱਤੇ ਗਏ ਹਨ। ਜਿਹੜੇ ਕਿ ਦੂਜਿਆਂ ਪਾਸੋਂ ਵੀ ਲਏ ਹਨ ਤੇ ਸ੍ਰੀ ਸਰਬਲੋਹ ਜੀ ਦੇ ਆਪਣੇ ਵੀ ਹਨ। ਕਿਸੇ ਦਲੀਲ ਨੂੰ ਦੇਣ ਲੱਗਿਆਂ ਜੇ ਕਿਸੇ ਗ੍ਰੰਥ ਦੇ ਆਸ਼ਯ ਦਾ ਮਿਲਦਾ ਜੁਲਦਾ ਕੋਈ ਪਦ ਅਨੁਭਵ ਵਿੱਚ ਆਯਾ ਹੈ, ਤਾਂ ਓਸ ਨੂੰ ਤੋੜਿਆ ਨਹੀਂ ਬਲਕਿ ਸਾਰੇ ਦਾ ਸਾਰਾ ਹੀ ਸੁਤੰਤ੍ਰ ਅਨੁਵਾਦ ਕਰ ਕੇ ਲਿਖ ਦਿਤਾ ਹੈ। ਬੇਸ਼ਕ ! ਉਹਨਾਂ ਵਿੱਚ ਦੇਵੀ ਦੀ ਜੋ ਨਿੰਦਯਾ ਆਈ ਹੈ ਤਾਂ ਕੋਈ ਸੰਕੋਚ ਨਹੀਂ ਕੀਤਾ ਗਿਆ, 'ਜਸੋ ਕਾ ਤਸੋਂ' ਅਨੁਵਾਦ ਲਿਖ ਦਿੱਤਾ ਗਿਆ ਹੈ ਤਾ ਕਿ ਦਲੀਲ ਵਿੱਚ ਕਮਜ਼ੋਰੀ ਨਾ ਆਵੇ।

ਏਸ ਸਿੱਧਾਂਤ ਤੋਂ ਸਾਨੂੰ ਇਹ ਸਬਕ ਮਿਲਦਾ ਹੈ ਕਿ ਸ਼੍ਰੀ ਸਰਬਲੋਹ ਜੀ ਵਿੱਚ ਵਯਾਪਕ ਸ਼ਕਤੀ ਦਾ ਤਾਂ ਵਰਨਣ ਹੈ, ਪਰ ਵਯਕਤਤਾ ਦਾ ਨਹੀਂ। ਏਥੇ ਵੀ 'ਕੈਲਾਸ ਬਾਸ ਪਬ-ਕਨਕ ਰਤਨ ਚਹੁੰ ਓਰ ਸੁਧਾ ਸਰਿ' ਕੈਲਾਸ਼ ਅਤੇ ਸੁਮੇਰੁ ਦੋਹਾਂ ਪ੍ਰਬਤਾਂ ਦਾ ਜ਼ਿਕਰ ਕੀਤਾ ਗਿਆ ਹੈ। 'ਸੁਮੇਰੁ' ਅਦ੍ਰਿਸ਼ਟਿ ਪਰਬਤ ਹੈ। ਜਿਸ ਦੀ ਲੱਛਣਾ-ਵ੍ਰਿਤਿ ਵਯਾਪਕਤਾ ਵਿੱਚ ਲੈ ਜਾਂਦੀ ਹੈ। ਵਯਾਪਕਤਾ ਹਮੇਸ਼ਾਂ ਅਵਯਾਪਕਤਾ ਵਿੱਚੋਂ ਹੀ ਜਾਣੀ ਜਾਂਦੀ ਹੈ। ਏਸ ਵਾਸਤੇ ਅਵਯਾਪਕਤਾ ਦਾ ਮੇਲ ਕਰ ਕੇ। ਸ੍ਰੀ ਗੁਰੂ ਜੀ ਨੇ ਪ੍ਰਸੰਗ ਨੂੰ ਆਰੰਭ ਕਰ ਦਿੱਤਾ ਹੈ।

[1]ਗਰੁੜ ਉਰਗਿ ਬਹੁ ਭਾਂਤਿ, ਬਸਤ ਕਲਪਾਂਤਿ ਜੁਗਾਂਤਰ[1] ॥
[2]ਚਹੁੰ ਓਰ ਗੁੰਜੈ ਭ੍ਰਮਰ, ਕਮੰਦੀਨ ਚਕੋਰ ਮਯੰਕਰਿ[2] ॥
[3]ਧਰਤ ਧਯਾਨ ਘੋਰਾਤ ਕਲਪ, ਕੋਟ ਕੋਟ ਫਨਿ-ਅਰਨੀ[3] ॥
[4]ਅਰੁਣ ਕੇਤੁ ਫਰਹਰਤ, ਮਰੀਚਿ ਕਨਕਾਗਿਰਿ ਤਰਨੀ[4]A ॥੧੪॥੩੨੬॥
[5] ਆਦਿ ਜੁਗਾਦਿ ਕਲਪਾਦਿ ਸਦਾ ਅਬਿਨਾਸੀ-ਪਦ ਕੰਜ-ਚਰਨ[5] ॥
ਕਵਲ-ਚੱਛੂ ਜਗ-ਸਾਰ, ਅਭਯ, ਭਯਾ-ਨਾਸਨ ਅਘ-ਛਾਰ-ਕਰਨਿ ॥
ਸਰਬ-ਪੂਰ ਸਤਿ-ਰੂਪ, ਸੁਤਹਸਿਧਿ ਜੋਤਿ ਬਿਰਾਜੈ ।
ਅਬਿਨਾਸੀ ਭਯ-ਕੰਦ[6], ਸਸਿ-ਪ੍ਰਕਾਸ[7] ਸਦਾ ਜੈ ॥੧੫॥੩੨੭॥
ਅਬਿਚਲ, ਅਕਾਲ, ਨਿਰਵੈਰੁ, ਸਦਾ ਨਿਤ ਜੈ ਜੈ ਜੈ ॥
ਮੰਗਲ ਹਰਖ ਬਿਨੋਦ ਚਿੰਤਾਮਨਿ, ਰਾਮ-ਬਿਜੈ-ਜੈ ॥
[8]ਛਟਾ ਚਮਕਤਿ ਪਰ ਨੂਰ, ਭਾਨੁ ਦੁਤਿ ਦੁਰਗਾ ਰਾਜੈ[8]B ॥
[9]ਸੰਖ, ਭੇਰਿ, ਗਜ, ਸਿੰਧੁ-ਸਮਨ, ਧੁਨਿ ਕੇਹਰਿ ਲਾਜੈ[9] ॥੧੬॥੩੨੮॥
ਅਸਿ[10], ਤੁਫੰਗ[11], ਸਹਿਥੀ[12], ਸਿਪਰ[13], ਬਾਂਕ[14], ਗਦਾ, ਗੋਫਨ[15], ਤਰਵਾਰੀ ॥
ਤੀਰ, ਤੁਪਕ[11], ਕੈਬਰ[16], ਧਨੁਖ, ਸੰਖ, ਚਕ੍ਰ, ਬਿਛੂਆ[17], ਛਬਿਕਾਰੀ[18] ॥

---

੧. ਬਹੁਤ ਤਰ੍ਹਾਂ ਦੇ ਗਰੁੜ ਤੇ ਸੱਪ (ਵੈਰ ਤਯਾਗ ਕੇ) ਜੁਗਾਂ ਜੁਗਾਂਤਰਾਂ ਤੋਂ (ਕਲਪਾਂਤਿ = ਕਲਪ + ਅੰਤਿ, ਕਲਪ ਦੇ ਅੰਤ ਤੱਕ (ਇਕ ਥਾਂ) ਰਹਿੰਦੇ ਹਨ; ਬਹੁਤ ਤਰ੍ਹਾਂ ਦੇ ਗਰੁੜ ਤੇ ਸੱਪ (ਵਿਰੋਧ ਛੱਡ ਕੇ) (ਕਲ) ਸੋਹਣੀਆਂ (ਪਾਂਤਿ) ਕਤਾਰਾਂ ਵਿੱਚ (ਇਕੱਠੇ ਹੀ) ਜੁਗਾਂ ਜੁਗਾਂਤਰਾਂ ਤੋਂ ਵੱਸਦੇ ਹਨ। ੨. (ਮਯੰਕਰਿ) ਚੰਦ ਦੀ ਚਾਨਣੀ ਵਿੱਚ ਚਵੀਂ ਪਾਸੀ (ਕਮੰਦੀਨ) ਕਵੀਆਂ (ਫੁੱਲਾਂ) ਪਰ ਭੌਰੇ ਅਤੇ ਚਕੋਰ ਫਿਰਦੇ ਹਨ। ੩. (ਫਨਿ ਅਰਨੀ) ਸੱਪਾਂ ਦੇ ਵੈਰੀ (ਗਰੁੜ) ਕ੍ਰੋੜਾਂ ਦੇ ਕ੍ਰੋੜਾਂ ਹੀ (ਕਲਪ) ਬ੍ਰਹਮਾ ਦੀ ਉਮਰ ਤੱਕ (ਘੋਰਾਤ) ਬਹੁਤ ਕਠਿਨ ਧਯਾਨ ਧਰਦੇ ਹਨ। ੪. (ਅਰੁਣ) ਲਾਲ ਝੰਡਾ ਝੂਲ ਰਿਹਾ ਹੈ (ਮਾਨੋ ਕਿ ਮਾਤਾ ਰੂਪ) (ਤਰਨੀ) ਇਸਤ੍ਰੀ (ਕਨਕਾ-ਗਿਰਿ) ਸੁਮੇਰੁ ਪਰਬਤ ਦੀ (ਮਰੀਚਿ) ਕਿਰਨ ਹੈ। ੫. (ਕੰਜ ਚਰਨ) ਚਰਨ ਕਮਲ ਰੂਪ ਪਰਮੇਸ਼ੁਰ ਆਦਿ ਵਿੱਚ, ਜੁਗਾਦਿ ਵਿੱਚ ਤੇ ਕਲਪਾਂ ਦੀ ਆਦਿ ਵਿੱਚ ਹਮੇਸ਼ਾਂ ਹੀ (ਅਵਿਨਾਸ਼ੀ ਪਦ) ਦਰਜੇ ਵਾਲਾ। ੬. ਡਰ ਨੂੰ ਨਾਸ਼ ਕਰਨ ਵਾਲਾ। ੭. ਚੰਦ੍ਰਮਾਹ ਵਾਂਗੂ ਸ਼ੀਤਲ ਪ੍ਰਕਾਸ਼ ਵਾਲਾ। ੮. (ਭਾਨੁ) ਸੂਰਜ ਦੀ (ਦੁਤਿ) ਸਫੈਦੀ ਵਾਂਗੂ ਨੂਰ ਨਾਲ ਭਰੀ ਹੋਈ ਦੁਰਗਾ ਦੇ (ਚਿਹਰੇ ਦੀ) (ਛਟਾ) ਦਮਕ ਦਮਕਦੀ ਹੋਈ ਵਿਰਾਜ ਰਹੀ ਹੈ। ੯. (ਪਰਮੇਸ਼ੁਰ ਦੀ) ਧੁਨਿ ਤੋਂ ਸ਼ੇਰ, ਸੰਖ, ਨਗਾਰੇ, ਹਾਥੀ ਅਤੇ ਸਮੁੰਦ੍ਰ ਵੀ (ਲਾਜੈ) ਸ਼ਰਮਸਾਰ ਹੋ ਕੇ (ਸਮਨ) ਮਰ ਜਾਂਦੇ ਹਨ; ਦੁਰਗਾ ਦੇ ਸ਼ੇਰ ਦੀ (ਧੁਨਿ) ਆਵਾਜ਼ ਦੇ ਸਮ ਨਾਂ ਹੋਣ ਤੋਂ—ਸੰਖ, ਨਗਾਰੇ, ਹਾਥੀ ਤੇ ਸਮੁੰਦ੍ਰ ਵੀ ਸ਼ਰਮਿੰਦੇ ਹਨ। ੧੦. ਤਲਵਾਰ। ੧੧. ਬੰਦੂਕ। ੧੨. ਬਰਛੀ। ੧੩. ਢਾਲ। ੧੪. ਇੱਕ ਸ਼ਸਤ੍ਰ, ਜਿਹੜਾ ਕਿ ਸ਼ੇਰ ਦੇ ਨਹੁੰ ਵਾਂਗੂ ਟੇਢਾ ਅਤੇ ਨੋਕ ਤੋਂ ਚੌੜਾ ਹੁੰਦਾ ਹੈ। ੧੫. ਢੇਲਵਾਂ, ਗੋਪੀਆ, ਏਸ ਨੂੰ ਲੋਕ ਹਰੀ ਖੇਤੀ ਚੋਂ ਜਾਨਵਰ ਉਡਾਣ ਲਈ ਹੁਣ ਵੀ ਵਰਤਦੇ ਹਨ; ਇੱਕ ਤਰ੍ਹਾਂ ਦੀ ਛੋਟੀ ਤੋਪ, ਜਿਸ ਵਿੱਚ ਪੱਥਰ ਭਰ ਕੇ ਕੱਚੇ ਕਿਲਿਆਂ ਦੀਆਂ ਕੰਧਾਂ ਤੋੜੀਆਂ ਜਾਂਦੀਆਂ ਸਨ, ਮੁਨਜਨੀਕ, ਗੋਫਨ। ੧੬. ਤੀਰ। ੧੭. ਇੱਕ ਸਸਤ੍ਰ, ਜਿਹੜਾ ਕਰੀਬਨ ਫੁੱਟ ਸਵਾ-ਫੁੱਟ ਲੰਮਾ ਤੇ ਛੋਟੀ ਕ੍ਰਿਪਾਨ ਵਰਗਾ ਹੁੰਦਾ ਹੈ। ੧੮. ਸੁੰਦਰ।

A ਸ੍ਰੀ ਨਾਨਕਿਆਣਾ ਸਾਹਿਬ ਜੀ ਤੇ ਲਾਇਬ੍ਰੇਰੀ (ਸੰਗਰੂਰ, ਆਦਿ ਸਾਰੀਆਂ ਬੀੜਾਂ ਵਿੱਚ ਸਾਨੂੰ ਏਸ ਛੰਦ ਦੀਆਂ ੬ ਪੰਕਤੀਆਂ ਹੀ ਮਿਲੀਆਂ ਹਨ। ਚਾਰ ਚਾਰ ਤੁਕਾਂ ਦਿਆਂ ਬੰਦਾਂ ਵਿੱਚ ਛੇ ਤੁਕਾਂ ਦਾ ਬੰਦ ਓਪਰਾ ਭਾਸਦਾ ਹੈ। ਹੋਰ ਖੋਜ ਜਾਰੀ ਹੈ।

B ਪਾ.—ਛਟਾ ਚਮਕਤਿ ਪੁਰ ਨੂਰ ਅਖਿਲ ਭਾਨੁ ਜੋਤਿ ਦੁਰਗਾ ਛਬਿ ਰਾਜੈ।

ਗੋਫਨ,ਗੁਰਜ, ਬਾਨ ਨਾਨਾ-ਬਿਧਿ, ਸੋਭਤਿ ਅਤਿ ਜਗਮਾਤ ਉਜਾਰੀ
ਸਸਤ੍ਰ ਅਸਤ੍ਰ ਕੋਟਨ ਅਸੰਖ, ਉਰ-ਮਾਲ ਮਨੀ ਭੂਖਨ ਫਨਵਾਰੀ[1] ॥੧੭॥੩੨੯॥
ਰਿਪੁ ਦਲ-ਚੂਰ-ਧੂਰਿ ਹ੍ਵੈ-ਭੱਜਤ[2] ਗੱਜਤ ਸਿੰਘ ਮਹਾ-ਰਣ-ਮੰਡਲ
ਜੁੱਗਣਿ[3],ਬੀਰ, ਪਿਸਾਚ, ਡਾਕਣੀ, ਅਚਤਿ ਸ੍ਰੋਣ-ਬੂੰਦਨ ਰਨ-ਖੰਡਲ[4] ॥
ਕੋਟ ਕੋਟ ਦਲ ਪਦਮ-ਅਸੰਖਨ, ਰਿਪੁ-ਦਲ-ਕਰਤਿ-ਚੂਰ ਜਗਮਾਤਾ ॥
ਇਕ ਹ੍ਵੈ ਸਾਮੁਹਿ ਭਿਰਤ-ਰਣ, ਤਰਤ ਸਿੰਧੁ-ਭਵਜਲ ਬਿਖਯਾਤਾ★ ॥੧੮॥੩੩੦॥
ਰਿਪੁ-ਦਲ ਸਕਲ-ਜੀਤ ਜਗਮਾਤਾ, ਭੂਮਿ ਕੋ ਭਾਰ ਉਤਾਰਯੋ ॥
ਦੁਸ੍ਟ-ਬਿਧੁੰਸਨਿ ਅਸੁਰ-ਸੰਘਾਰਨਿ, ਸੰਤਨ-ਦੂਖ-ਨਿਵਾਰਯੋ
ਅਬਿਚਲ-ਰਾਜ[6], ਦੀਯੋ ਸੁਰਪਤਿ[7] ਕੌ, ਨਿਜ-ਕਰ-ਤਿਸਹਿ-ਉਬਾਰਯੋ[8] ॥
ਜੈ ਜੈਕਾਰ ਭਯੋ ਸੁਰਮੰਡਲ[9], ਮੰਤ੍ਰ-ਸੁ-ਕਵਚ[10] ਉਚਾਰਯੋ ॥੧੯॥੩੩੧॥

ਬਿਸਨੁਪਦ ਕਲਯਾਨ ਤਿਪਦਾ* ॥

ਧੂਪ, ਦੀਪ, ਤਿਲਕਾਦਿ-ਸੁਗੰਧਾ, ਪੁਹਪ-ਲਲਿਤ-ਕਰ-ਲੀਏ[11]
ਨਿਰਮਲ-ਅੰਭ-ਕਲਸ-ਕੰਚਨ-ਭਰ[12], ਪਾਕ[13] ਬਿਬਿਧ-ਬਿਧਿ-ਕੀਏ
ਸੁਰਪਤਿ[7] ਆਦਿ ਦੇਵ, ਗੰਧ੍ਰਬ-ਮਿਲਿ, ਆਰਤੀ-ਕਰਤ ਬਿਧਾਨਾ[14] ॥

---

੧. (ਫਨਵਾਰੀ) ਸੱਪਾਂ ਦੀਆਂ ਮਣੀਆਂ ਦੀਆਂ ਮਾਲਾਂ ਤੇ ਗਹਿਣੇ (ਉਰ, ਗਲ (ਪਹਿਨੇ ਹੋਏ) ਹਨ । ੨. ਵੈਰੀਆਂ ਦਾ ਦਲ (ਚੂਰ) ਖੇਰੂ ਖੇਰੂ ਤੇ (ਧੂਰਿ) ਸ਼ਟਮਸਾਰ ਹੋ ਕੇ ਭੱਜ ਰਿਹਾ ਹੈ । ੩. ਯੋਗਣੀਆਂ; ਇੱਲ੍ਹਾਂ । ੪. ਯੁਧ (ਖੰਡਲ) ਸਥਾਨ ਵਿੱਚ ਲਹੂ ਦਾ (ਬੂੰਦਨ) ਤੁਬਕਾ ਤੁਬਕਾ ਵੀ ਪੀ ਜਾਂਦੀਆਂ ਹਨ । ੫. ਦੁਸ਼ਟਾਂ ਨੂੰ (ਬਿਧੰਸਨਿ) ਨਾਸ਼ ਕਰਨ ਵਾਲੀ । ੬. (ਨਿਸ਼ਚਲ ਰਾਜ) ਅਡੋਲ ਰਾਜ, ਬ੍ਰਹਮ-ਪਦ, ਅਟੱਲ ਪਦਵੀ । ੭. ਇੰਦ੍ਰ । ੮. ਆਪਣਾ(ਦਾਸ) ਜਾਣ ਕੇ ਉਸ (ਇੰਦ੍ਰ) ਨੂੰ ਬਚਾਇਆ । ੯. ਸਭ-ਪਾਸੀਂ ਦੇਵਤਿਆਂ ਵਿੱਚ । ੧੦. ਉੱਤਮ । ਕਵਚ—ਮੰਤ੍ਰ—ਜਿਸ ਤਰ੍ਹਾਂ ਕਿ 'ਬ੍ਰਹਮ—ਕਵਚ' ਹੈ । ੧੧. (ਲਲਿਤ) ਸੋਹਣੇ | ਫੁੱਲ ਹੱਥਾਂ ਵਿੱਚ ਲਏ (ਪੂਜਾ ਵਾਸਤੇ) । ੧੨. (ਕੰਚਨ) ਸੋਨੇ ਦਿਆਂ (ਕਲਸ) ਘੜਿਆਂ ਵਿੱਚ ਸ਼ੁੱਧ (ਅੰਭ) ਜਲ ਭਰ ਕੇ । ੧੩. ਭੋਜਨ, ਨੈਵੇਦਿਕ ਪਦਾਰਥ । ੧੪. ਵਿਧੀ ਨਾਲ ।

★ਏਸ ਪੰਗਤੀ ਵਿੱਚ ਵਿਸ਼ਮਤਾ ਦੋਸ਼ ਹੈ, ਪਹਿਲੀਆਂ ਤੁਕਾਂ ਨਾਲ ਮਿਲਕੇ ਨਹੀਂ ਚਲਦੀ, ਏਸ ਤੋਂ ਮੇਰਾ ਖ਼ਯਾਲ ਹੈ-ਕਿ ਇਸ ਦਾ ਸ਼ੁੱਧ ਪਾਠ ਹੋਰ ਵੀ ਹੈ । ਉਮੀਦ ਹੈ ਕਿ ਕਿਸੇ ਬੀੜ ਚੋਂ ਜ਼ਰੂਰ ਮਿਲ ਜਾਵੇਗਾ । ਖੋਜ ਜਾਰੀ ਹੈ ।

*ਇਸ ਛੰਦ ਦੇ ਸਿਰਲੇਖ ਤੋਂ ਪਤਾ ਲਗਦਾ ਹੈ ਕਿ ਇਹ ਪਦ "ਦੋ ਦੋ ਤੁਕਾਂ ਦੇ ਇਕ ਇਕ ਪਦ ਦੇ ਤਿੰਨ ਪਦਾਂ ਵਾਲਾ" ਹੈ । ਇਸ ਹਿਸਾਬ ਨਾਲ-ਇਸ ਪਦ ਵਿੱਚ ਪਦ-ਅੰਕ ਵੀ ਚਾਹੀਦੇ ਸਨ--ਜਿਹੜੇ ਕਿ ਹੁਣ ਨਹੀਂ ਹਨ । ਇਸ ਦੀ ਇੱਕ ਪੰਕਤੀ ਲਿਖਾਰੀ ਤੋਂ ਭੁਲ ਨਾਲ ਰਹਿ ਗਈ ਹੈ । ਇਸੇ ਤੋਂ ਹੀ ਪੰਜ ਤੁਕਾਂ ਹੋ ਗਈਆਂ ਹਨ । ਇਸ ਤੋਂ ਸ਼ੱਕ ਪੈਂਦਾ ਹੈ ਕਿ ਸ੍ਰੀ ਸਰਬਲੋਹ ਗ੍ਰੰਥ ਦੀ ਅਸਲ ਕਾਪੀ— ਜਿਸ ਤੋਂ ਇਹ ਨਕਲਾਂ ਹੋਈਆਂ, ਹੋਈਆਂ ਹਨ । ਸਾਥੋਂ ਅਜੇ ਬਹੁਤ ਦੂਰ ਹੈ । ਪਰਮੇਸ਼੍ਰ ਕ੍ਰਿਪਾ ਕਰੇ ਤਾਂ ਮਿਲਾਵੇ । ਇਸ ਛੰਦ ਦੀ ਅੰਤਲੀ ਤੁਕ ਦਾ ਪਾਠਾਂਤਰ 'ਤਹ ਤਹ ਕੀਯੋ ਉਧਾਰਿਯੋ' ਵੀ ਮਿਲਿਆ ਹੈ । ਪ੍ਰੰਤੂ ਇਹ ਪਾਠ ਛੰਦ ਮਾਤ੍ਰਿਕ ਹਿਸਾਬ ਤੇ ਲਯ ਤੋਂ ਬਹੁਤ ਟੁਟੇ ਭੱਜੇ ਹੋਏ ਹਨ ।

ਅਖਯ-ਰਾਜ ਅੰਬੈ ਤਹਿ ਦੀਨਹੁ, ਦਾਸ ਜਾਨ ਕੈ ਤਾਰਯੋ ॥
ਸੰਕਟ, ਭੀਰ, ਬਿਪਤਿ ਅਉਸਰ ਮਹਿ, ਜਹਿਂ ਤਹਂ ਕੀਨੁ ਉਧਾਰਯੋ ॥੨੦॥੩੩੨॥

ਬਿਸਨੁਪਦ ਰਾਗੁ ਮਾਰੂ ★ ॥
ਗਰਜਤ ਸਿੰਘ ਲੰਕੁੜਾ ਕੂਦਤ, ਭਭਕਤ ਭੀਮ ਅਪਾਰਾ[2] ॥
ਭੂਤ, ਪ੍ਰੇਤ ਨਾਨਾ-ਬਿਧਿ ਨਾਚਤ, ਘਹਿਰਤ-ਗਗਨ-ਬੈਤਾਰਾ[3] ॥
ਭੈਰਵ ਭੀਮ, ਪਿਸਾਚਿ[4], ਡਾਕਨੀ[5], ਕੂਕਤ ਕਠਿਨ ਮਸਾਨਾ ॥
ਆਮਿਖ-ਅਚਤ ਆਹਵ-ਮੰਡਲ ਮਹਿ[6] ਕਿਲਕਤ ਬੀਰ ਬਿਵਾਨਾ ॥੧॥੩੩੩॥

ਕਿਲਕਿਲ ਕਰਤ ਨਾਨਾ-ਬਿਧਿ ਨ੍ਰਿਤਿਤਿ[7], ਕੁਹਕਤਿ ਫਿਰਤ ਪਿਸਾਚਨਿ ॥
ਭੈਰਵ ਭੂਤ ਭੀਮ ਭਭਕਤ ਘਨ[8] ਘਹਿਰਤ-ਨਭ ਬਹੁ-ਡਾਕਨਿ[9] ॥
ਗਹਿ ਗਹਿ ਹਾਥ ਖਪਰ-ਰੁੰਡਨਿ-ਕੀ[10], ਝੁੰਡ ਝੁੰਡ ਕਈ ਨਾਚਤਿ ॥
ਲਲਿਤ-ਕਰਾਲ-ਜਿਹਵ[11] ਕਾਢੇ ਬਹੁ, ਆਮਿਖ[12] ਸ਼੍ਰੋਨਤਿ[13] ਆਚਤਿ[14] ॥੨॥੩੩੪॥
ਸੰਖ, ਭੇਰਿ, ਮਾਰੂ, ਮੁਰਲੀ, ਡਫ, ਤਾਲ, ਮ੍ਰਿਦੰਗ ਬਜਾਵਤਿ ॥
ਤੂਰ[15], ਨਾਦਿ[16], ਝਾਂਝਰ- ਘੁੰਘਰੁ, ਗਤਿ-ਧਉਂਸਾ-ਡੰਕ-ਸੁਹਾਵਤਿ ॥
ਬੀਨਾ, ਬੇਨੁ[17], ਰਬਾਬਿ, ਪਖਾਵਜ[18] ਸੰਖ, ਘੰਟ-ਧੁਨ-ਸੋਹਤਿ ॥
[19]ਨੇਵਰ ਸਬਦ ਤਾਪ-ਤ੍ਰਈ-ਮੋਚਨਿ, ਲੋਕ-ਚਤੁਰਦਸ ਮੋਹਤਿ[19] ॥੩॥੩੩੫॥
ਭਾਂਤਿ ਭਾਂਤਿ ਮਾਰੂ[21] ਰਨ-ਬੱਜਤ, ਕਟਕ[20] ਦੇਵਤਾ ਸਾਜੇ ॥
ਦੁੰਦਭਿ[21] ਕੋਟਿ ਨਾਇ[16] ਨਾਨਾ-ਬਿਧਿ, ਚਮੂ[20] ਦੇਵਤਨ ਬਾਜੇ ॥

੧. ਸਮਯ, ਵਕਤ, ਵੇਲਾ। ੨. ਬੇਅੰਤ (ਭੀਮ) ਭੈਰਉਂ ਬੋਲਦੇ ਹਨ। ੩. ਆਕਾਸ਼ ਵਿੱਚ ਪ੍ਰੇਤ ਬੋਲਦੇ ਹਨ। ੪. (ਪਿਸ਼ਾਚ) ਮਾਸ ਖਾਣ ਵਾਲੀਆਂ, ਪ੍ਰੇਤਣੀਆਂ, ਯੱਖਾਂ ਦੀ ਇੱਕ ਕਿਸਮ ਦੀਆਂ ਇਸਤ੍ਰੀਆਂ। ੫. ਡਾਇਣ, ਡੈਣਾਂ, ਚੁੜੇਲਾਂ। ੬. (ਆਹਵ ਮੰਡਲ) ਯੁੱਧ ਭੂਮਿ ਵਿੱਚ (ਆਮਿਖ) ਮਾਸ ਖਾਂਦੀਆਂ ਹਨ। ੭. ਨੱਚਦੀਆਂ ਹਨ। ੮. ਭੈਰਵ, ਭੂਤ (ਘਨ) ਬਹੁਤ (ਭੀਮ) ਡਰਾਵਣੇ (ਭਭਕਤ) ਬੋਲਦੇ ਹਨ। ੯. ਆਸਮਾਨ (ਆਕਾਸ਼) ਵਿੱਚ ਬਹੁਤ (ਸਮੂਹ) (ਡਾਕਨਿ) ਡਾਇਣਾ (ਪ੍ਰੇਤਣੀਆਂ) (ਘਹਿਰਤ) ਡਰੌਣੀ ਆਵਾਜ਼ ਨਾਲ ਬੋਲਦੀਆਂ ਹਨ। ੧੦. ਨੂੰ। ੧੧. (ਲਲਿਤ) ਸੋਹਣੀ ਤੇ ਡਰੌਣੀ ਜੀਭ, ਲਾਲ ਤੇ ਭਯਾਨਕ ਜੀਭ। ੧੨. ਮਾਸ। ੧੩. ਲਹੂ। ੧੪. ਪੀਂਦੇ ਹਨ, ਪੀਂਦੀਆਂ ਹਨ। ੧੫. ਇੱਕ ਵਾਜਾ, ਨਰਸਿੰਘ। ੧੬. ਸਰਨਾਇ, ਬੰਸਰੀ। ੧੭. ਵਾਂਸ ਤੋਂ ਬਣਿਆ ਹੋਇਆ ਵਾਜਾ, ਬੰਸਰੀ, ਨਾਇ, ਤੰਤੀ, ਵੀਣਾ। ੧੮. ਪੱਖ-ਵਾਦਜ, ਜਿਹੜਾ ਦੋ (ਪੱਖ) ਹਿਸਿਆਂ ਵਿੱਚ ਵੰਡਿਆ ਹੋਇਆ ਤੇ ਵਜਦਾ ਹੋਵੇ, ਜੋੜੀ, ਤਬਲਾ। ੧੯, (ਤਾਪ-ਤ੍ਰਈ-ਮੋਚਨਿ) ਮਾਤਾ ਦੇ ਨੂਪੁਰਾਂ ਦੇ ਸਬਦ ਚੌਦਾਂ-ਲੋਕਾਂ ਨੂੰ ਹੀ ਮੋਹ ਲੈਂਦੇ ਹਨ। ੨੦. ਨਗਾਰਾ। ੨੧. ਫੌਜ, ਸੈਨਾ।

★ ਮਾਰੂ ਰਾਗੁ ਸ਼ਾਡਵ ਜਾਤੀ ਦਾ ਹੈ। ਇਸ ਨੂੰ ਜੰਗ ਦੀ ਚੜ੍ਹਾਈ ਵਿੱਚ ਗਾਇਆ ਜਾਂਦਾ ਹੈ। ਜਿਸ ਵਿੱਚ [ਮਾਰੂ] ਨਗਾਰੇ ਵੱਜਦੇ ਹਨ। ਸਾਧਾਰਣ ਤਰੀਕੇ ਨਾਲ ਇਹ ਦਿਨ ਦੇ ਤੀਜੇ ਪਹਿਰ ਵਿੱਚ ਗਾਈਦਾ ਹੈ। ਮਾਰੂ ਵਿੱਚ ਪੰਚਮ ਵਰਜਿਤ ਹੈ। ਖੜਜ, ਗਾਂਧਾਰ, ਧੈਵਤ ਤੇ ਨਿਸ਼ਾਦ ਸ਼ੁੱਧ, ਰਿਸ਼ਭ--ਕੋਮਲ ਤੇ ਮਧਯਮ ਤੀਵਰ ਲਗਦੇ ਹਨ। ਵਾਦੀ ਗਾਂਧਾਰ ਤੇ ਸੰਵਾਦੀ ਧੈਵਤ ਹੈ।

ਅਸੁ, ਨਾਗ[1], ਕਰਹਲ[2] ਆਰੂੜਤਿ, ਕੋਟ ਤੇਤੀਸਾ ਗਾਜੈ ॥
ਸਗਾਮ-ਕਰਨਿ ਐਰਾਵਤ ਆਦਿਕ, ਰਕਤ-ਸ੍ਵੇਤ ਤਨ-ਛਾਜੈ[3] ॥੪॥੩੩੬॥
[4]ਮਨਿ ਹਿਮ-ਗਿਰਿ ਰਾਜਤਿ ਧਉਲਾ-ਤਨ, ਸੋਭਤਿ ਮਨਹੁ ਮੁਨਾਰੇ[4] ॥
ਸਜੰਦਨਿ-ਪਾਲ-ਦੁਰਦਨਿ-ਆਰੂੜੇ[5], ਦੇਵਨ ਸਕਲ ਅਖਾਰੇ ॥
[6]ਚੜ ਬਿਵਾਨ ਸੁਮਨ ਬਰਸਾਵਤਿ, ਗਜ-ਮੁਕਤਾ-ਗਲਿ-ਹਾਰੇ[6]
[7]ਅਚਜੁਤ ਜਾਪ ਜਪਤ ਅੰਬੈ ਜਸ, ਲਸਕਰ-ਸ਼ਤ੍ਰ-ਸੰਘਾਰੇ[7] ॥੩੩੭*॥
ਸ਼ਿਵ, ਬਿਰੰਚ[8], ਬਿਸਨਾਦਿ-ਸੁਰੇਸੁਰ[9], ਸਭੈ ਸੈਨ ਸੰਗ ਲੀਨੇ ॥
ਰਵਿ, ਸਸਿ ਬਰਨ, ਧਰਮ, ਕੁਬੇਰਹਿ, ਜੂਥ-ਜੂਥ-ਦਲ-ਕੀਨੇ[10] ॥
ਗਦਾ, ਚਕ੍ਰ, ਤ੍ਰਿਸੂਲ-ਭ੍ਰਮਾਵਤਿ, ਬਜ੍ਰ-ਪਰਿਹਰ-ਰਿਪੁ-ਪੇਲਤਿ[11] ॥
ਕਾਲ-ਡੰਡ[12], ਪਾਸੀ, ਬਰਨਾਯੁਧ[13], ਅਸੁਰ-ਸੈਨ-ਸਭਿ ਰੇਲਤਿ ॥੬॥੩੩੮॥
ਉਤੇ ਅਸੁਰ-ਦਲ-ਸਾਜ ਅਸੰਖਨ,[14] ਚੜਤ ਭਏ ਸੁਰ- ਮੰਡਲ[15] ॥
[16]ਕੌਤਕਿ ਬਿਕਟ-ਰੂਪ 'ਤ੍ਰਿਮੁੰਡਨ!A ਪ੍ਰਾਪਤਿ ਭਵ-ਨਵ-ਖੰਡਲ[16] ॥
ਗਹਿ ਗਹਿ ਹਾਥ ਮੇਰੁ[17], ਤਰੁ[18] ਭਾਰੈ, ਕਲੀ ਭਾਂਤਿ ਪਰਿਹਾਰੈ ॥
[19]ਦੀਰਘ-ਚੱਛ ਦਾੜ-ਮਾਨੋ-ਜਮ, ਅਰੁਨ ਅਸਿਤ ਤਨ ਕਾਰੈ[19] ॥੭॥੩੩੯॥

---

੧. ਹਾਥੀ। ੨. ਉਠ। ੩. ਕਾਲੇ ਕੰਨਾਂ ਵਾਲੇ ਘੋੜੇ। ੩. ਜਿਨ੍ਹਾਂ ਦੇ ਸਰੀਰ (ਰਕਤ) ਲਾਲ ਤੇ (ਸ੍ਵੇਤ) ਚਿੱਟੇ (ਡੱਬ ਖੜੱਬੇ) ਸੋਂਹਦੇ ਹਨ। ੪. (ਧਉਲਾ) ਮਾਤਾ ਦਾ ਤਨ ਹਿਮਾਲਯ ਦਾ (ਮਨਿ) ਸ਼ਿਰੋਮਣਿ (ਟਿੱਲਾ) ਵਿਰ ਜਦਾ ਹੈ (ਅਤੇ ਦੇਵਤਿਆਂ ਦੇ ਸਰੀਰ) ਮਾਨੋ ਕਿ (ਹਿਮਾਲਯ ਦੇ) (ਮੁਨਾਰੇ) ਸ਼ਿਖਰ (ਹੋਰ ਚੋਟੀਆਂ) ਹਨ। ੫. ਰਥਾਂ, ਪਾਲਕੀਆਂ ਅਤੇ (ਦੁਰਦਨਿ) ਹਾਥੀਆਂ ਤੇ (ਅਰੂੜੇ) ਚੜੇ ਹੋਏ। ੬. ਜਿਨ੍ਹਾਂ ਦੇਵਤਿਆਂ ਗਲਾਂ ਵਿੱਚ ਹਾਥੀ ਦਿਆਂ ਮੋਤੀਆਂ ਦੇ ਹਾਰ ਹਨ (ਉਹ) ਵਿਮਾਨਾਂ ਤੇ ਚੜ ਕੇ ਫੂਲ ਬਰਸੋਂਦੇ ਹਨ। ੭. (ਅਚਜੁਤ) ਪਰਮੇਸ੍ਵਰ ਪਿਤਾ ਤੇ (ਅੰਬੈ) ਮਾਤਾ ਦੇ ਯਸ਼ ਦਾ ਜਾਪ ਜਪਦੇ ਹਨ, ਜਿਨਾਂ ਦੁਸ਼ਮਣਾਂ ਦੇ (ਲਸ਼ਕਰ) ਸਮੁਦਾਯ ਹੀ ਮਾਰ ਛੱਡੇ ਹਨ। ੮. ਬ੍ਰਹਮਾ। ੯. ਵਿਸ਼ਨੁ ਆਦਿਕ ਦੇਵਤਿਆਂ ਦੇ ਵਡੇਰੇ, ਵਿਸ਼ਨੁ ਤੇ ਇੰਦ੍ਰ ਆਦਿਕ। ੧੦. (ਆਪਣੇ ਆਪਣੇ) ਦਲਹੈਂ (ਜੂਥ ਜੂਥ) ਮਿਸਲ ਦਰ ਮਿਸਲ ਬਣਾ ਕੇ। ੧੧. ਵਜ੍ਰਾਂ ਨੂੰ ਮਾਰ ਕੇ ਵੈਰੀਆ ਨੂੰ (ਪੇਲਤਿ) ਧਕੇਲ ਦਿੰਦੇ ਹਨ। ੧੨. ਯਮ ਦਾ ਡੰਡਾ, ਜਿਸ ਨਾਲ ਧਰਮਰਾਜ ਦੰਡ ਦੇਂਦਾ ਹੈ, ਪਾਸ ਫਾਹੀ, ਯਮ ਦਾ ਹੁਕਮ. ਮੌਤ,। ੧੩. ਵਰਣ ਦਾ ਸ਼ਸਤ੍ਰ, ਪਾਸ, ਫਾਹੀ। ੧੪. ਸੰਖਯਾ ਤੋਂ ਬਿਨਾਂ, ਬੇਗਣਿਤ। ੧੫. ਦੇਵਤਿਆਂ ਦਾ (ਮੰਡਲ) ਸਮੂਹ ੧੬. (ਕੌਤਿਕ) ਹੈਰਾਨ-ਕੁਨ (ਬਿਕਟ) ਡਰੋਣੇ ਰੂਪ ਵਾਲਾ ਅਤੇ ਤਿੰਨਾ ਸਿਰਾਂ ਵਾਲਾ (ਤ੍ਰਿਮੁੰਡ) (ਨਵ-ਖੰਡਲ) ਨੌਂ ਖੰਡਾ ਵਾਲੀ (ਧਰਤੀ) ਤੇ (ਭਵ) ਜਨਮ ਪ੍ਰਾਪਤ ਕਰ ਕੇ (ਆ ਗਿਆ)। ੧੭, ਪਹਾੜ। ੧੮. ਵ੍ਰਿਛ। ੧੯. (ਅਸਿਤ-ਕਾਰੇ) ਘੋਰ ਕਾਲੇ ਸ਼ਰੀਰਾਂ ਵਾਲੇ (ਦੈਤਯ) ਜਿਨਾਂ ਦੀਆਂ (ਦੀਰਘ) ਬਹੁਤ (ਅਰੁਨ) ਲਾਲ (ਚੱਛ,ਅੱਖਾਂ ਅਤੇ (ਵਡੀਆਂ ਵਡੀਆਂ) ਦਾੜਾਂ ਯਮਰਾਜ ਵਰਗੀਆਂ ਸਨ।

* ੫॥੩੩੭॥ ਤਕ ਮੰਗਲਾਚਰਨ ਪੁਰਾਣ ਦਾ ਅਥਵਾ ਗ੍ਰੰਥਕਾਰ ਵਲੋਂ ਮੰਗਲ ਕੀਤਾ ਗਿਆ ਹੈ। ਵਾਸਤ੍ਵ ਵਿੱਚ-- ਮੰਗਲ ਤਾਂ ਵਿਸ਼ਨਪਦ ਅੰਕ ੧੦॥੩੨੨॥ ਤੱਕ ਹੀ ਹੈਂ। ਵਿਸਨੁਪਦ ਅੰਕ ੧੧॥੩੨੩॥ ਤੋਂ ਲੈਕੇ ੫॥੩੩੭॥ ਤੱਕ "ਕੈਲਾਸ਼ ਵਾਸਨੀ ਸ਼ਕਤੀ' ਦਾ ਸਗੁਣ ਸ੍ਵਰੂਪ ਕਥਾ ਪ੍ਰਸੰਗ ਨੂੰ ਚਲੋਣ ਲਈ ਵਰਨਣ ਕੀਤਾ ਹੈ। ਅੰਕ ੬॥੩੩੮॥ ਤੋਂ ਬਾਕਾਇਦਾ ਪ੍ਰਸੰਗ ਸ਼ੁਰੂ ਹੋ ਗਿਆ ਹੈ।

A ਏਥੋਂ 'ਤ੍ਰਿਮੁੰਡ' ਦਾ ਜੰਗ ਚਲ ਪਿਆ ਹੈ। ਇਕ ਰਾਵਣ ਦਾ ਪੁਤ੍ਰ ਵੀ ਤ੍ਰਿਮੁੰਡ ਤ੍ਰਿਸਿਰਾ ਹੋਇਆ ਹੈ। ਪਰ ਇਹ ਉਸ ਤੋਂ ਅਡਰਾ ਮਾਲੂਮ ਪੈਂਦਾ ਹੈ।

ਮਹਾ-ਘੋਰ-ਆਹਵ ਮਚਯੋ ਤਹਿ, ਦੇਵਨ ਸਭਨ ਭਜਾਯੋ
ਭਾਜਤਿ ਭਯੋ ਸਭੈ ਸੁਰਮੰਡਲ, ਸਰਨਿ ਭਵਾਨੀ ਧਾਯੋ
ਸਨੈ-ਦੇਵ ਸੁਰਪਤਿ ਚਲਿ ਆਏ, ਤਕੀ ਸਰਨਿ ਜਗਤਾਗਰ[1]
ਅਸੁਰ-ਦਲਨ ਸੰਕਟ-ਦੁਖ-ਮੋਚਨ, ਅਪਦ-ਹਰਨਿ ਸੁਖ-ਸਾਗਰ ॥ ੮ ॥੩੪੦॥

ਬਿਸਨੁਪਦ ਮਾਰੂ ਦੇਵੀ ਬਾਚ ॥

ਬਚਨ ਸੁਨਤਿ ਅੰਬੈ ਬਿਹਸੀ ਤਬਿ, ਸਭ ਕੋ ਦੀਨ ਦਿਲਾਸਾ ॥
ਛਾਰ ਕਰਹੁ ਰਿਪੁ ਦਲ ਪਲ ਮਾਹੀਂ ਮਨਿ-ਮਹਿ ਕਰਹੁ ਹੁਲਾਸਾ[2]
ਕਰਿ ਇਸਨਾਨ ਬਸਤ੍ਰ ਨਾਨਾ-ਬਿਧਿ, ਮੁਕਤਾ ਜਾਮਹਿ ਲਾਗਾ ॥
ਕਲਧੌਤ ਮਢਾ ਬਾਗਾ ਪ੍ਰਿਯ ਦਮਕਤਿ[3], ਚਮਕਤਿ ਜੋਤਿ ਸਭਾਗਾ ॥ ੯ ॥੩੪੧॥
ਲਲਤ-ਪੀਤ-ਬਾਨਾ[4] ਤਨ ਧਾਰਯੋ, ਕੇਸਰਿ ਤਿਲਕ-ਸੁਹਾਵਨਿ
ਭੂਖਨ ਸਕਲ-ਰਤਨ, ਹੀਰਾ ਜਿਹੰ, ਮੁਕਤਾ, ਲਾਲ-ਜੜਾਵਨ ॥
ਕਿੰਕਨਿ[5] ਮਨਿ, ਮਾਨਕ ਬਹੁ ਲਾਗਾ, ਜੋਤਿ ਉਦਯ ਜਿਮ ਦਿਨਕਰ[6] ॥
[7]ਦਿਪਤਿ ਉਦਿਤ ਪੁਰ ਨੂਰ ਬਿਰਾਜੈ, ਕਲ-ਉਜਯਾਰ ਤਿਮਰਹਰ[8] ॥੧੦॥੩੪੨॥

ਬਿਸਨੁਪਦ ਪਰਜ★ ॥

ਭੂਖਨ ਸਕਲ ਦਿਪਤਿ[9] ਅੰਗਨ ਮਹਿ, ਸਹਸ-ਭੁਜਾ-ਪ੍ਰਕਾਸਾ[10] ॥
ਸ੍ਵਯੰ-ਜੋਤਿ[11] ਜਗਮਗ ਦੁਤਿ ਰਾਜਤਿ, ਮੁਕਤਿ-ਕਰਨਿ-ਜਗਜਾਸਾ[12] ॥

---

੧. (ਜਗਤ+ਅਗ੍ਰ) ਜਿਹੜਾ ਸੰਸਾਰ ਤੋਂ ਪਹਿਲੋਂ ਵੀ ਸੀ, ਪਰਮੇਸ਼ੁਰ, ਸ਼ਕਤੀ, ਸਰਬਲੋਹ ੨. ਆਨੰਦ, ਖੁਸ਼ੀਆਂ। ੩. (ਕਲਧੌਂਤ) ਸੋਨੇ ਨਾਲ ਮੜਿਆ ਹੋਇਆ (ਪ੍ਰਿਯ) ਸੁੰਦਰ (ਬਾਗਾ) ਚੋਲਾ ਚਮਕਦਾ ਹੈ। ੪. ਲਾਲ ਤੇ ਪੀਲਾ ਬਾਣਾ, ਸੁੰਦਰ ਪੀਲੀ ਪੁਸ਼ਾਕ। ੫. ਉਹ ਤੜਾਗੀ ਜਿਸ ਨਾਲ ਛੋਟੇ ਛੋਟੇ ਬੋਰ (ਘੁੰਘਰੂ) ਲੱਗੇ ਹੋਏ ਹੁੰਦੇ ਹਨ, ਛੁਦ੍ਰ-ਘੰਟਿਕਾ। ੬, ਸੂਰਯ । ੭ (ਮਾਨੋ ਕਿ) (ਤਿਮਰ-ਹਰ) ਚੰਦ੍ਰਮਾ ਦੀਆਂ ਕਲਾ ਦਾ (ਉਜਯਾਰ) ਪ੍ਰਕਾਸ਼ (ਨੂਰ) ਤੇਜ਼ ਨਾਲ ਭਰਿਆ ਹੋਇਆ ਵਿਰਾਜਦਾ ਹੈ, ਜਦੋਂ ਕਿ ਚੰਦ ਉਦਯ ਹੁੰਦਾ ('ਦਿਪਤਿ') ਪ੍ਰਤੀਤ ਹੁੰਦਾ ਹੈ। ੮. ਚਮਕਦੇ ਹਨ। ੯. ਹਜ਼ਾਰਾਂ ਹੀ ਬਾਹਾਂ (ਜਿਸ ਦੀਆਂ) (ਪ੍ਰਕਾਸ਼ਾ) ਜ਼ਾਹਰ ਹਨ, ਜਿਸ ਨੇ ਸਹੰਸ੍ਰ ਬਾਹੁ (ਅਰਜੁਨ) ਨੂੰ ਵੀ ਪੈਦਾ ਕੀਤਾ ਹੈ, ਜਿਨਾਂ (ਸਹੰਸ੍ਰ ਬਾਹੁ) ਭੂਮਾਸੁਰ (ਵਾਣਾਸੁਰ) ਨੂੰ ਬਣਾਇਆ ਹੈ, ਹਜ਼ਾਰਾਂ ਹੀ (ਬਾਹੁ) ਪਾਸਿਆਂ (ਤਰਫਾਂ) ਵਿੱਚ ਜਿਸਦਾ ਪ੍ਰਕਾਸ਼ ਹੈ। ੧੦. ਆਪਣੇ ਆਪ ਹੀ ਚਮਕਿਆ ਹੋਇਆ, ਆਪਣੇ ਆਪ ਤੋਂ ਹੀ ਪ੍ਰਸਿੱਧ ਹੋਇਆ ਹੋਇਆ ਹੈ। ੧੧. ਮੁਕਤ—ਕਰਨ ਦੀ ਇੱਛਾ ਰੂਪ, ਜਿਸਦੀ ਇੱਛਯਾ ਹੀ (ਮੁਕਤ) ਆਜ਼ਾਦ ਕਰਨ ਦੀ ਹੈ। ੧੨. ਕੇਵਲ ਪ੍ਰਕਾਸ਼ ਹੀ ਪ੍ਰਕਾਸ਼, ਇਕਰਸ ਤੇਜ਼।

★ ਰਾਗੁ 'ਪਰਜ' ਤੇ 'ਪਰਾਜਿਕਾ' ਇੱਕ ਹੀ ਰਾਗਣੀ ਦੇ ਨਾਮ ਸੰਗੀਤਾਂ ਵਿੱਚ ਆਏ ਹਨ। ਪੂਰਵੀ ਠਾਟ ਦੀ ਸੰਪੂਰਣ ਰਾਗਣੀ ਪਰਜ ਹੈ। ਗਾਉਣ ਦਾ ਵੇਲਾ ਰਾਤ੍ਰਿ ਦਾ ਚੌਥਾ ਪਹਿਰ ਹੈ। ਪਰਜ ਵਿੱਚ ਰਿਸ਼ਭ ਤੇ ਧੈਵਤ ਕੋਮਲ ਅਤੇ ਮੱਧਮ ਦੋਵੇਂ ਹੀ ਲਗਦੇ ਹਨ। ਵਾਦੀ ਖੜਜ ਤੇ ਸੰਵਾਦੀ ਪੰਚਮ ਹੈ।



ਅਖੰਡ-ਤੇਜ ਅਬਿਚਲ, ਸਤਿਮੂਰਤਿ[੧], ਪਰਮ-ਹੰਸ[੨], ਭਯ-ਹਰਨੀ ॥
ਅਮਿਤ-ਤੇਜ-ਸਾਗਰ-ਦੁਤਿ-ਸੋਭਾ[੩], ਮੁਕਤਿ-ਕਰਨਿ, ਜਗ-ਤਰਨੀ ॥ ੧॥ ੩੪੩॥

ਬ੍ਰਹਮ-ਜੋਤਿ[੪], ਸ਼ਤਿ-ਰੂਪ, ਅਨੰਦੀ, ਪਰਮਾਤਮ, ਪਰਧਾਨੀ
ਅਕਾਲ-ਮੂਰਤਿ ਅਨੁਭਵਨੁ ਸਨਾਤਨ, ਪਰਮ-ਜੋਤਿ-ਬਿਗਜਾਨੀ[੫] ॥
ਸੰਖ; ਚਕ੍ਰ, ਸਰ[੬], ਗਦਾ, ਪਦਮ-ਧਰ[੭], ਤਬਰ[੮], ਧਨੁਖ ਜੈA ਖੰਡਾ ॥
ਗੋਫਠ, ਗੁਰਜ, ਬਾਕ, ਬਿਛੂਆ, ਅਸਿ, ਤੀਰ, ਤੁਪਕ ਪ੍ਰਚੰਡਾ[੯] ॥ ੨ ॥੩੪੪॥

ਸਿਪਰ[੧੦],ਖੜਗ[੧੧],ਪੱਟਿਸ[੧੨],ਨਾਵਕ[੧੩],ਸਰ,ਜਮਧਰਿ-ਜਬਰ-ਕਟਾਰੀ[੧੪]
ਸ਼ਸਤ੍ਰ ਅਸਤ੍ਰ ਨਾਨਾ-ਬਿਧਿ ਸੋਭਤਿ, ਦਮਕਤਿ ਕਰ-ਉਜਜਾਰੀ[੧੫] B ॥
ਧੁਜਾ, ਪਤਾਕਾ, ਬੈਰਕ ਝੰਡਾ ਘਨ[੧੬], ਫਹਰਤ ਝੂਲਤ ਅਪਾਰੀ ॥
[੧੭]ਮਹਾਂ-ਬੀਰ ਨਾਹਰ ਅਰਿਜਿਤ ਰਣ, ਸਿੰਘ ਕੀਯੋ ਅਸਵਾਰੀ[੧੮]C ॥ ੩ ॥੩੪੫॥

---

੬. ਸਤਜ - ਸ੍ਵਰੂਪ, ਸੱਚ ਹੀ ਜਿਸਦਾ ਸ੍ਵਰੂਪ ਹੈ । ੭. ਮਹਾਨ ਉੱਜਲ, ਬਹੁਤ ਗਜਾਨ ਵਾਲਾ । ੮. ਬੇ-ਹਿਸਾਬੇ ਤੇਜ਼ ਦੇ ਸਮੁੰਦ੍ਰ ਦੀ (ਦੁਤਿ) ਸ਼ੋਭਾ ਵਾਂਗੁ (ਓਸ ਦੀ) ਸ਼ੋਭਾ ਹੈ। ੯. ਵਜਾਪਕ ਪ੍ਰਕਾਸ਼। ੧੦. ਵਿਸ਼ੇਸ਼ ਗਜਾਨ ਵਾਲੀ-ਮਹਾਨ-ਜੋਤਿ । ੧੧. ਤੀਰ ੧੨. ਕਮਲ (ਸ਼ਸਤ੍ਰ) ਨੂੰ ਧਾਰਨ ਵਾਲੀ। ੧੩. ਇੱਕ ਤਰ੍ਹਾਂ ਦਾ ਕੁਹਾੜਾ। ੧੪. ਉਗ੍ਰ-ਤੇਜ-ਮਯ, ਭਯਾਨਕ। ੧੫. ਢਾਲ । ੧੬. ਤਲਵਾਰ । ੧੭. ਪਟਾ, ਇੱਕ ਤਰਾਂ ਦਾ ਲਚਕੀਨ ਖੰਡਾ; ਇਸ ਨੂੰ ਯਥਾਕ੍ਰਮ ਨਾਲ—ਚਾਰ, ਸਾਢੇ-ਤਿੰਨ ਤੇ ਤਿੰਨ ਹੱਥ ਦਾ ਮੰਨ ਕੇ; ਉਤੱਮ; ਮੱਧਮ ਤੇ ਨੀਚ ਵੀ ਦੱਸਿਆ ਹੋਇਆ ਹੈ, ਤਿੰਨ ਨੋਕਾਂ ਵਾਲਾ ਨੇਜ਼ਾ—ਜਿਸ ਦਾ ਡੰਡਾ ਚਾਰ ਹੱਥ ਲੰਮਾ ਹੁੰਦਾ ਹੈ। ੧੮. ਖ਼ਾਲੀ ਨਲਕੀ, ਫੋਕੀ, ਜਿਸ ਦੇ ਵਿੱਚਦੀਂ ਤੀਰ ਨੂੰ ਦੂਰ ਤੇ ਸਿੱਧਾ ਨਿਸ਼ਾਨੇ ਤੇ ਪੁਚੋਂਣ ਲਈ ਚਲਾਇਆ ਜਾਂਦਾ ਹੈ, ਤੀਰ। ੧੯. (ਜਬਰ) ਮਹਾਨ (ਜਮਧਰਿ) ਯਾਸ (ਫਾਹੀਆ) ਤੇ ਕਟਾਰਾਂ। ੨੦. ਪ੍ਰਕਾਸ਼ ਕਰਨ ਵਾਲੇ। ੨੧. ਬਹੁਤ, ਸਮੂਹ । ੨੨. ਮਹਾ-ਬੀਰ ਤੇ ਨਾਹਰ ਵੈਰੀ ਨੂੰ ਵੀ ਰਣ ਵਿੱਚੋਂ ਜਿੱਤ ਲੈਣ ਵਾਲੀ ਹੈ, ('ਮਹਾਵੀਰ' ਤੇ 'ਨਾਹਰ' ਬਵੰਜਾ ਵੀਰਾਂ 'ਚੋਂ ਹਨ) ਓਸ ਨੇ ਦੁਸ਼ਮਣਾਂ ਨੂੰ ਜਿਤਣ ਵਾਲੇ ਸਿੰਘ ਨੂੰ ਆਪਨੀ ਸਵਾਰੀ ਬਣਾਇਆ।

**A** ਪਾ:—ਜੋ। **B** ਪਾ:—ਦਮਕਤ ਕਰ ਜਗ-ਮਾਤ ਉਜਿਆਰੀ। **C** ਪਾ:—ਮਹਾ ਬੀਰ ਨਾਹਰ ਅਰਜਿਤ ਰਣ ਜੈਤ-ਪਤ੍ਰ ਸਿੰਘ ਕੀਯੋ ਸਵਾਰੀ।

---

☞ ਆਰੋਹੀ—ਨ, ਸ, ਗ, ਮ, ਪ, ਧਾ, ਨ, ਸ ॥ ਅਵਰੋਹੀ—ਸ, ਨ, ਧਾ, ਪ, ਮ, ਪ, ਮ. ਗ, ਰ, ਸ ॥

ਦੋਹਰਾ—ਦੋਨਹੂੰ ਮੱਧਮ ਲੀਜੀਏ, 'ਰਿ ਧ' ਕੋਮਲ ਸੁਖਦਾਇ
'ਸ ਪ' ਵਾਦੀ ਸੰਵਾਦਿ ਤੇ, ਗੁਨਿ ਜਨ 'ਪਰਜ ਸੁਹਾਇ (ਰਾਗ ਕੋਸ਼)

(ਅ) ਧਨਾਸਰੀ, ਗਾਂਧਾਰ ਤੇ ਮਾਰੂ ਦੇ ਮੇਲ ਤੋਂ 'ਪਰਜ' ਰਾਗਣੀ ਉਪਜਦੀ ਹੈ। ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਤੇ ਰਾਤ ਦਾ ਦੂਜਾ ਪਹਿਰ ਹੈ । ਰਿਸ਼ਭ ਤੇ ਧੈਵਤ ਕੋਮਲ, ਮੱਧਮ ਤੀਬਰ ਤੇ ਹੋਰ ਸਾਰੇ ਸੁਰ ਸ਼ੁੱਧ ਲਗਦੇ ਹਨ। ਵਾਦੀ ਖੜਜ ਤੇ ਸੰਵਾਦੀ ਪੰਚਮ ਹੈ ।

*ਸ੍ਰੀ ਦਮਦਮੇ ਵਾਲੀ ਬੀੜ ਵਿੱਚ ਇਸ ਛੰਦ ਦੇ ਚੋ ਚੋ ਤੁਕਾਂ ਦੇ ਛੰਦ ਬਣਾਏ ਹੋਏ ਹਨ।

ਸੱਦ ਨਿਨੱਦ ਅਨੱਦ ਬਾਕ ਭਯੋ[੧] ਗਰਜਯੋ ਸਿੰਘ ਜੁਝਾਰੀ ॥
ਨਵਤਨ ਜੋਤਿ ਉਦਿਤ ਮੁਖ-ਮੰਡਲ, ਛਟਾ-ਤ੍ਰਿਪਤਿ ਤ੍ਰਿਪੁਰਾਰੀ[੨]
ਦੇਖਤ ਦਰਸ ਤਾਪ-ਤ੍ਰਈ-ਮੋਚਨਿ, ਸੰਕਟ-ਹਰਨ, ਮੁਰਾਰੀ ॥
ਅਸੁਰ-ਸੰਘਾਰਨਿ ਦਾਨਵ-ਦੋਖਨਿ, ਰਿਪੁ-ਕੁਲਿ-ਸ਼ਤ੍ਰੁ-ਸੰਘਾਰੀ ॥ ੪ ॥੩੪੬॥

[੩]ਬਾਹਨ-ਹੰਸ, ਮਯੂਰ ਬ੍ਰਿਖਭ, ਗਜ, ਕੇਹਰ-ਕਾਲ-ਬਿਰਾਜੈ[੩] ॥
[੪]ਬ੍ਰਹਮਾਨੀ, ਰੁਦ੍ਰਾਨੀ, ਬੈਸਨ੍ਵੀ, ਸਕ੍ਰਾਨੀ-ਛਬਿ-ਛਾਜੈ ॥
ਚਕ੍ਰ, ਤ੍ਰਿਸੂਲ, ਬਜ੍ਰ, ਅਸਿ ਲੀਏ, ਰਨ-ਮੰਡਲ ਮਹਿ ਗਾਜੇ ॥
[੬]ਬਲਿਸ੍ਟਿ-ਤੇਜ-ਦਿਨਕਰ-ਛਬਿ-ਸੋਹਨਿ, ਕੋਟਿ ਕਲਾ-ਦੁਤਿ-ਲਾਜੈ[੬] ॥ ੫ ॥੩੪੭॥
ਸਾਰਸ੍ਵਤੀ, ਸਾਰਦ, ਸ੍ਰੁਤਿ-ਬਚਨੀ[੭] ਮੰਗਲ-ਪ੍ਰਗਟ-ਪਹਾਰੇ[੮]
[੯] ਛੇਮ-ਕਰਨਿ ਸਕਤੈ ਦੇਵਨ ਕੀ, ਤਨ-ਸੁਰੰਗ-ਛਬਿ-ਵਾਰੇ[੯]
ਸਾਰੰਗ, ਬਿਸਖ, ਸਿਪਰ, ਘੰਟਾ-ਘਨ[੧੦] ਸਸਤ੍ਰ-ਸਤ੍ਰ ਕਰ-ਧਾਰੇ
[੧੧]ਦਮਕਤ ਨੂਰ ਚਿਹਨ, ਆਨਨ-ਪਰ, ਮ੍ਰਿਗ-ਲੋਚਨ-ਕਜਰਾਰੇ[੧੧] ॥ ੬॥੩੪੮॥
ਭੂਖਨ ਸਕਲ ਸਜੈ ਅੰਗਨ ਮੈ, ਰਤਨ-ਖਚਿਤ-ਉਰ-ਮਾਲਾ
ਅਰੁਨ[੧੨] ਲਲਿਤ[੧੩] ਬਾਗਾ[੧੪] ਪਹਿਰੇ ਤਨ, ਪੁਹਪ-ਪਦਮ-ਜੈ-ਮਾਲਾ[੧੫]
ਛਤ੍ਰ ਚਵਰ ਕਰ ਲੀਏ ਢੁਰਾਵਤ, ਦੇਵ-ਬਧੂ[੧੬] ਸੁਰ-ਵਾਲਾ[੧੬]
ਨੇਪੁਰ[੧੭] ਰਤਨ-ਖਜਿਤ ਮਨਜਾਰੇ[੧੮] ਉਰ[੧੯] ਸੋਭਤ ਜੈ-ਮਾਲਾ ॥ ੭ ॥੩੪੯॥
ਗਨਪਤਿ, ਸ੍ਵਾਮਿਕਾਰਤਿਕ-ਸਕਤੈ[੨੦] ਜੁੱਗਨਿ ਸੰਗ ਅਪਾਰਾ ॥

---

੧. (ਨਿਨਦ, ਇਕ ਰਸ (ਅਨੱਦ) ਗੁਪਤ (ਸੱਦ) ਵਾਕਜ ਹੋਇਆ। ੨. (ਤ੍ਰਿਪੁਰਾਰੀ) ਸ਼ਿਵ ਵੀ ਉਸ ਦੀ) (ਛਟਾ) ਸ਼ੋਭਾ ਤੋਂ (ਤ੍ਰਿਪਤਿ) ਆਨੰਦ ਹੁੰਦਾ ਹੈ। ੩. ਕਾਲ ਦੇ ਵਾਹਨ ਹੰਸ, ਮੋਰ: ਬੈਲ, ਹਾਥੀ ਤੇ ਸ਼ੇਰ (ਬਿਰਾਜੈ) ਸ਼ੋਭਦੇ ਹਨ, (ਹੰਸ-ਬਾਹਨ) ਬ੍ਰਹਮਾ, (ਮਯੂਰ-ਬਾਹਨ) ਸ੍ਵਾਮਿਕਾਰਤਿਕ (ਬ੍ਰਿਖਭ-ਬਾਹਨ) ਸ਼ਿਵ (ਗਜ-ਬਾਹਨ) ਇੰਦ੍ਰ ਤੇ (ਕੇਹਰ-ਬਾਹਨ) ਦੁਰਗਾ (ਚੰਡੀ) (ਇਹ ਸਭ ਕਾਲ ਹੀ ਵਿਰਾਜ ਰਿਹਾ ਹੈ। ੪. ਬ੍ਰਹਮਾ ਦੀ ਸ਼ਕਤੀ, ਸ਼ਿਵ ਦੀ ਸ਼ਕਤੀ; ਵਿਸ਼ਨੂ ਦੀ ਸ਼ਕਤੀ ਤੇ ਇੰਦ੍ਰ ਦੀ ਸ਼ਕਤੀ ਵੀ (ਉਸ ਕਾਲ ਦੀ) ਛਬਿ ਨਾਲ ਸੋਭਦੀਆਂ ਹਨ, ਸਰਸ੍ਵਤੀ, ਉਮਾ ਰਮਾ ਤੇ ਸਚੀ ਦੀ ਸ਼ੋਭਾ ਵੀ (ਕਾਲ ਵਿੱਚ ਹੀ) ਵਿਰਾਜਦੀ ਹੈ। ੫. ਕਰੜਾ ਪੱਥਰ, ਜਿਸ ਵਿੱਚ ਵਿਸ਼ੇਸ਼ ਅਸ਼ ਇਸਪਾਤ ਲੋਹੇ ਦੀ ਹੁੰਦੀ ਹੈ ਅਤੇ ਆਸਮਾਨ ਵਿੱਚੋਂ ਬਿਜਲੀ ਦੀ ਕੜਕ ਵੇਲੇ ਜ਼ਮੀਨ ਤੇ ਡਿਗਦਾ ਹੈ। ੬. ਸੋਹਣੀ ਛਬਿ ਵਾਲਾ (ਜਿਸ ਨੂੰ ਵੇਖ ਕੇ) (ਬਲਿਸ਼ਟ) ਮਹਾਨ ਤੇਜ ਵਾਲੇ (ਦਿਨਕਰ) ਸੂਰਯ ਤੇ ਕ੍ਰੋੜਾਂ ਕਲਾਂ ਵਾਲੇ ਚੰਦ੍ਰਮਾਂਹ ਦੀ (ਦੁਤਿ) ਚਮਕ ਵੀ ਸ਼ਰਮਸਾਰ ਹੋ ਜਾਂਦੀ ਹੈ। ੭. ਵੇਦ ਵਾਕਾਂ ਨੂੰ ਕਹਿਣ ਵਾਲੀ, ਵੇਦਾਂ ਦੀ ਰਚਨਹਾਰ। ੮. (ਪਾਹਾਰੇ) ਸੰਸਾਰ ਵਿੱਚ ਪ੍ਰਸਿੱਧ-ਪ੍ਰਸੰਨਤਾ ਰੂਪ। ੯. ਦੇਵਤਿਆਂ ਦੀਆਂ ਸ਼ਕਤੀਆਂ ਇਸਤ੍ਰੀਆਂ)ਰੂਪ ਜਿਨਾਂ ਦੇ ਸ਼ਰੀਰ ਉੱਤਮ ਰੰਗ ਤੇ ਛਬਾਂ ਵਾਲੇ ਹਨ (ਉਹਨਾਂ ਸਾਰਿਆਂ ਦਾ ਇੱਕ ਰੂਪ) ਕਲਯਾਨ ਕਰਨ ਵਾਲੀ (ਤਾਕਤ ਵੀ) ਹੈ। ੧੦. ਵਡਾ ਘੰਟਾ। ੧੧, (ਨੂਰ) ਪ੍ਰਕਾਸ਼ ਦਾ ਦਿਨ੍ਹ) ਨਿਸ਼ਾਨ (ਆਨਨ) ਮੂੰਹ ਤੇ ਚਮਕਦਾ ਹੈ ਤੇ ਕੱਜਲ ਵਾਲੇ (ਨੇਤ੍ਰ) ਮ੍ਰਿਗਾਂ ਵਰਗੇ ਚੰਚਲ ਹਨ। ੧੨. ਲਾਲ। ੧੩. ਸੁੰਦਰ। ੧੪. ਚੋਲਾ। ੧੫. ਕਮਲ ਫੁੱਲਾਂ ਦੀ ਜਯ-ਮਾਲਾ (ਪਾਈ ਹੋਈ) ਹੈ। ੧੬ ਦੇਵਤਿਆਂ ਦੀਆਂ ਇਸਤ੍ਰੀਆਂ, ਦੇਵਤਿਆਂ ਦੀਆਂ ਪੁਤ੍ਰੀਆਂ। ੧੭. ਨੂਪੁਰ ਪਾਜ਼ੇਬਾਂ, ਪਾਯਲਾਂ, ਪੋਜਨੀਆਂ। ੧੮. ਮਣੀਆਂ ਵਾਲੇ। ੧੯. ਛਾਤੀ, ਗਲ। ੨੦, ਗਣੇਸ਼ਾਂ ਤੇ ਸ੍ਵਾਮਿਕਾਰਤਿਕ ਦੀਆਂ ਸ਼ਕਤੀਆਂ (ਤਾਕਤਾਂ)।

ਮਯੂਰ-ਬਾਹ ਮੂਖਕ-ਆਰੂੜੇ[1], ਮਾਤੰਗ, ਸੂਲ, ਦੁਧਾਰਾ ॥
ਸਕਤਿ-ਜੋਗਨੀ-ਖਪਰ-ਗਹਿ-ਗਹਿ[2], ਦਨੁA ਰਿਪੁ-ਦਲ[3] ਲਲਕਾਰਾ ॥
ਅਮਿਤ-ਅਸੁਰ-ਦਲ ਸਨਮੁਖ ਧਾਵਤ, ਕਰਤ ਨਾਦ ਗੁੰਜਾਰਾ ॥੮॥
ਅਰੁਨ, ਚੱਛ[4] ਤਮਕਰ-ਆਨਨ-ਘਨ[5] ਬਿਕਟ-ਰੂਪ ਤ੍ਰਿਮੁੰਡਾ[6] ॥
ਦੀਰਘ-ਦੰਤੁ ਨਾਸਕਾ-ਭਾਰੀ, ਪਾਹਨਿ-ਤਨ-ਅਘ-ਡੰਡਾ[7] ॥
ਸਤ-ਸਹੰਸ੍ਰ[8] ਛੋਹਨਿ ਦਲ ਬਾਦਲ, ਆਸੁਰ-ਕਟਕ[9] ਇਕਠੌਰੇ ॥
ਗਹਿ ਗਹਿ ਮੇਰੁ ਬ੍ਰਿਛ ਕਰ ਧਾਵਤ, ਭਭਕਤਿ ਰਿਪੁ-ਗਨ-ਦੌਰੇ ॥੯॥੩੫੧॥

ਬਿਸ਼ਨੁਪਦ ਰਾਗ ਕੇਦਾਰਾ* ॥

ਸ੍ਰੀ ਜਗਦੰਬੇ ਅਸੁਰ-ਸੰਘਾਰਨਿ, ਅਨਲ-ਬਾਨ[10] ਇਕ ਛਾਡ ਦੀਜੋ ॥
ਜਾਰਤਿ ਭਜੋ ਕਟਕ-ਅਸੁਰਨ ਕੀ, ਪ੍ਰਾਨ-ਬਿਨਾ ਰਿਪੁ-ਹਾਨ-ਕੀਜੋ ॥
ਦੌਰ ਦੌਰ ਰਿਪੁ-ਗਨ ਲਲਕਾਰਤ, ਗਹਿ ਗਹਿ ਮੇਰੁ ਭਯੰਕਰ ॥
ਕੁਚਿਲ-ਬਰਨ[11], ਅੰਗਨ ਘਨ ਕਾਰੇ, ਲਸਕਤਿ ਚੱਛ ਤਿਮਰ-ਕਰ[12] ॥੧॥੩੫੨॥
ਦੀਰਘ-ਦੰਤ ਦਾਨੋ[13] 'ਤ੍ਰਿਮੁੰਡਨ' ਭਾਲ[14] ਭਯਾਨਕ ਭਾਰੀ ॥
ਮਹਾ-ਤਿਮਰ ਅਘ-ਮੂਰਤਿ-ਘੋਰਾ[15], ਰਦਨ-ਸ੍ਵੇਤ[16] ਅਨਚਾਰੀ[17] ॥
[18]ਬਿਕਟ-ਕਾਛ-ਕਾਛੇ-ਲਲਕਤਿ-ਬਹੁ ਕੇ ਤਹਿੰ ਰਨ-ਮਹਿ-ਪ੍ਰਾਪਤਿ ॥
ਹਾਹਾਕਾਰ ਕਿਯੋ ਰਿਪੁ-ਗਨ ਸਭਿ, ਰੰਗਿ-ਭੂਮਿ[19] ਮਹਿ ਨਾਚਤਿ ॥੨॥੩੫੩॥

---

੧. ਮੋਰ ਦੀ ਸ੍ਵਾਰੀ ਅਤੇ ਚੂਹੇ ਤੇ ਸ੍ਵਾਰ ਹੋਦੀਆਂ ਹੋਦੀਆਂ । ੨.(ਜੋਗਨਿ)ਮਿਲਣ ਵਾਲੀਆਂ ਤਾਕਤਾਂ (ਆਪਣੇ ਆਪਣੇ) ਖੱਪਰਾਂ ਨੂੰ ਫੜ ਫੜ ਕ । ੩. ਦੈਤਾਂ ਰੂਪ ਵੈਰੀ ਦਲ ਨੂੰ । ੪. ਨੇਤ੍ਰ । ੫. (ਮਾਨੋ ਕਿ ਜਿਸਦ ) ਮੂੰਹ (ਘਨ)ਗਹਿਰਾ (ਤਮਕਰ) ਕਰਨ ਵਾਲੀ (ਮਸਯਾ ਦੀ ਰਾਤ ਵਰਗਾ ਕਾਲਾਂ) ਹੈ । ੬. ('ਤ੍ਰਿਮੁੰਡਾ ਨਾਮੀ ਦੈਤਯ) ਜਿਸ ਦਾ ਭਯਾਨਕ ਰੂਪ ਤੇ ਹਨੇਰਾ ਤਿੰਨ ਸਿਰ ਹਨ ਓਹ ਚੰਡੀ ਨਾਲ ਜੰਗ ਲਈ ਆਇਆ । ੭· ਪੱਥਰ ਵਾਂਗੁ(ਕਠੋਰ) ਸ਼ਰੀਰ ਵਾਲਾ ਤੇ ਪਾਪਾ ਨੂੰ ਵੀ ਦੰਡ ਦੇਣ ਵਾਲਾ (ਅਰਥਾਤ-ਮਹਾਨ-ਪਾਪੀ) ਹੈ । ੮. ਸੌ ਹਜ਼ਾਰ, ੧੦੦੦੦੦,ਇੱਕ ਲੱਖ । ੯ ਦੈਂਤਾਂ ਦੀ ਫੌਜ । ੧੦. ਅਗਨਿ-ਬਾਨ, ਅਗਨ-ਨਾਸਤ੍ਰ, ਅਗਨੀ ਛੱਡਣ ਵਾਲਾ ਅਸਤ੍ਰ। ੧੧. ਅਪਵਿਤ੍ਰ ਰੰਗ ਵਾਲੇ । ੧੨. ਹਨੇਰੇ ਨੂੰ ਪੈਦਾ ਕਰਨ ਵਾਲਾ, ਬੱਦਲ, ਅਮਾਵਸ ਦੀ ਰਾਤ, ਕਾਲ ਰਾਤ੍ਰਿ। ੧੩. ਤਿੰਨਾਂ ਸਿਰਾਂ ਵਾਲੇ ਦੈਤਯ ਦੇ ਵਡੇ ਵਡੇ ਦੰਦ ਸਨ । ੧੪. ਮੱਥਾ । ੧੫. ਬਹੁਤ(ਤਮਰ) ਕਾਲਾ(ਮਾਨੋ ਕਿ)ਘੋਰ ਪਾਪਾਂ ਦੀ ਮੂਰਤਿ ਹੈ । ੧੬. (ਸ੍ਵੇਤ) ਚਿੱਟੇ ਦੰਦ । ੧੭. ਆਨ+ਆਚਾਰੀ, ਕੁਕਰਮੀ । ੧੮. ਭਯਾਨਕ (ਕਾਛ) ਸਾਜ਼ੋ ਸਮਾਨ (ਕਾਛੇ) ਸਾਜ ਕੇ ਬਹੁਤ ਗੱਜਦੇ ਹੋਏ (ਤਹਿੰ) ਓਸ ਜੰਗ ਵਿੱਚ ਆ ਗਏ । ੧੯. ਮੈਦਾਨ-ਜੰਗ, ਅਖਾੜਾ, ਨਾਟਕ-ਸਥਾਨ ।

A ਪਾਠ —ਮਨ ।

*ਕਲਯਾਣ ਠਾਟ ਦਾ ਸੰਪੂਰਣ ਰਾਗ ਕੇਦਾਰਾ' ਹੈ । ਰਾਤ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ। 'ਕੇਦਾਰੇ, ਵਿੱਚ ਮਧਯਮ ਤੇ ਨਿਖਾਦ ਦੋਵੇਂ ਲਗਦੇ ਹਨ । ਮਧਯਮ ਤੀਵ੍ਰ ਤੇ ਗਾਂਧਾਰ ਦੁਰਬਲ ਹੈ । ਵਾਦੀ ਸ਼ੁਧ ਮਧਯਮ ਤੋਂ ਸੰਵਾਦੀ ਖੜਜ ਹੈ ।

ਸਰਗਮ ਨ, ਸ, ਮ, ਗ, ਪ, ਮੀ, ਪ, ਧ, ਨਾ, ਧ—ਸ, ਨਾ, ਧ, ਪ, ਧ, ਪ, ਮ, ਰ, ਸ ॥

(ਅ) ਔੜਵ ਸੰਪੂਰਣ ਹੈ । ਮਧਯਮ ਦੋਵੇਂ ਲਗਦੇ ਹਨ । ਆਰੋਹੀ ਵਿੱਚ ਰਿਸ਼ਭ ਤੇ ਗਾਂਧਾਰ ਵਰਜਿਤ ਹਨ । ਅਵਰੋਹੀ ਵਿੱਚ 'ਗਾਂਧਾਰ ਦੁਰਬਲ' ਹੈ । ਵਾਦੀ ਖੜਜ ਤੇ ਸੰਵਾਦੀ ਮਧਯਮ ਹੈ। ਗਾਉਣ ਦਾ ਵੇਲਾ ਰਾਤ੍ਰਿ ਦਾ ਪਹਿਲਾ ਪਹਿਰ ਹੈ ।

ਆਰੋਹੀ ਸ ਮ ਮ ਪ ਮ ਪ ਨ ਧ ਸ । ਅਵਰੋਹੀ—ਸ ਨ ਧ ਪ ਮ ਪ ਗ ਮ ਰ ਸ ।

ਦੋਹਰਾ ॥ ਦੋ ਮਧਯਮ ਕੇਦਾਰ ਮਹਿ, 'ਸਮ' ਸੰਵਾਦਿ ਸਾਰ ॥
ਆਰੋਹਨ 'ਰਿ ਗ' ਰਹਤ ਕਹਿ, ਉਤਰਤ ਅਲਪ ਗੰਧਾਰ ॥ (ਰਾਗ ਕੋਸ਼)

ਨਾਗ-ਪਾਸ[1] ਅੰਬੇ ਛਡਿ ਦੀਨੀ, ਰਿਪੁ-ਗਨ-ਸਕਲ ਬੰਧਾਯੋ ॥
[2]ਮਹਾ-ਬਿਸੀ, ਕਲਿ-ਕੂਟ ਹਲਾਹਲਿ ਜਮਪੁਰਿ-ਸਤ੍ਰ-ਪਠਾਯੋ[2] ॥
★ਪੁਨ ਰਿਪੁ-ਸੈਨ ਅਮਿਤ ਕੁਰਮਨ[3] ਸੰਗ,ਗਿਰਿ,ਤਰੁ ਘਾਵ[4]ਚੱਲਾਵਤਿ ॥
ਲਗਤ ਨ ਕਾਹੂੰ ਮਾਤ-ਓਰ-ਕਹ[5], ਊਪਰ ਹੀ ਉਡ ਜਾਵਤਿ ॥ ੩ ॥ ੩੫੪॥
ਤਨ-ਬਿਸਾਲ 'ਖਟ-ਮੁਖ ਰਿਪੁ ਭਾਰੀ', ਮਾਨਹੁੰ ਮੇਰ ਭਯੰਕਰ ॥
ਲਸਕਤ[7] ਸਨਮੁਖ ਧਾਯੋ ਰਿਪੁ-ਗਨ, ਮਹਾ-ਘੋਰ ਕਲ ਰੂਪ ਤਿਮਰਕਰ ॥
ਹਾਹਾਕਾਰ ਕਰਤ ਰਿਪੁ ਦੌਰਤ, ਮੁਦਗਰ, ਮੇਰੁ ਪਰਿਹਾਰੇ ॥
ਲਗਤ ਨ ਕਾਹੂੰ ਮਾਤ-ਓਰ-ਕਹ[5], ਉਲਟ ਵਾਹੂੰ ਕਉ ਮਾਰੇ ॥ ੪ ॥੩੫੫॥
ਬਜ੍ਰਬਾਨ[8] ਦੁਰਗੇ ਤਿਹ ਮਾਰਯੋ, ਚੂਰਿ ਕਿਯੋ ਰਿਪੁ-ਸੈਨ ਸਕਲ ਦਲ ॥
[9]ਰੰਚ ਰੰਚ ਹ੍ਵੈ ਪਰਯੋ ਤਨਹਿ-ਧਰ, ਜਿਮ ਤਰੰਗ ਉਪਜਤ ਨਿਰਮਲ ਜਲ[9]
ਦੌਰਤ ਬੀਚ ਕਬੰਧ[10] ਫਿਰਤ,ਗਹਿ ਬ੍ਰਿਛ, ਮੇਰੁ, ਮੁਦਗਰ ਕੁਹਕਤਿ ਹੈ ॥
[11]ਬਹਿ ਸ੍ਰੋਨ ਪ੍ਰਵਾਹ ਨਦੀ ਉਮਡੀ,ਥਿਰਕਤ ਮੀਨ ਮੱਧ ਹੁਲਸਤਿ ਹੈਂ[11] A ॥ ੫ ॥੩੫੬॥

---

੧. ਉਹ ਫਾਹੀ-ਜਿਹੜੀ ਸੱਪ ਵਾਂਗ ਜ਼ਹਰੀਲੀ ਹੋਵੇ। ੨. (ਬਿਸੀ) ਜ਼ਹਰੀਲਾ, (ਕਲਿਕੂਟ) ਕਾਲਕੂਟ (ਜ਼ਹਰੀ) (ਹਲਾਹਲਿ)ਜ਼ਹਰੀ, ਭਾਵ-(ਮਨ, ਬਾਣੀ ਤੇ ਕਰਮ ਤੋਂ)ਜ਼ਹਰਿਲੀ(ਨਾਗ ਪਾਸ)ਨੇ ਦੁਸ਼ਮਣ (ਤ੍ਰਿਮੁੰਡ) ਨੂੰ ਯਮ-ਪੁਰ-ਭੇਜ(ਮਾਰ) ਦਿਤਾ। ੩. ਕੋੜਮੇ, ਪਰਿਵਾਰ ਦੇ ਆਦਮੀ। ੪. ਚੋਟ, ਸੱਟਾਂ। ੫. ਮਾਤਾ ਵੱਲ ਤਾਂ ਕਿਸੇ ਨੂੰ ਲਗਦੇ ਹੀ ਨਹੀਂ। ੬. 'ਖਟਮੁਖ' ਨਾਮ ਦਾ ਦੁਸ਼ਮਣ ਦੈਤ-ਜਿਸ ਦਾ ਵਡਾ ਭਾਰੀ ਸਰੀਰ ਅਤੇ ਛੇ ਮੂੰਹ ਹਨ (ਉਹ ਜੰਗ ਵਿੱਚ ਆਇਆ)। ੭. ਚਮਕਦਾ ਹੋਇਆ। ੮. ਵਜ੍ਰ-ਉਹ ਅਸਤ੍ਰ ਜਿਸ ਵਿੱਚੋਂ ਪੱਥਰ ਡਿੱਗਣ। ੯.ਜਿਸ ਤਰਾਂ ਨਿਰਮਲ ਜਲ 'ਚੋਂ ਲਹਿਰ ਉਪਜ ਕੇ (ਵਿੱਚੇ ਹੀ ਸਮਾ ਜਾਂਦੀ ਹੈ, ਓਸੇ ਤਰਾਂ) ਰਤਾ ਰਤਾ ਜਿੰਨਾ ਸ਼ਰੀਰ ਹੋ ਕੇ (ਖਟ ਮੁਖ) ਧਰਤੀ ਤੇ ਡਿੱਗ ਪਿਆ (ਤੇ ਕਾਲ ਵਿੱਚ ਹੀ ਲੀਨ ਹੋ ਗਿਆ) ੧੦. ਧੜ, ਸਿਰ ਤੋਂ ਬਿਨਾਂ ਸ਼ਰੀਰ। ੧੧. ਲਹੂ ਦਾ ਵਹਿਣ (ਇਓਂ) ਵਗਦਾ ਹੈ (ਜਿਓਂ) ਨਦੀ (ਸਾਵਣ ਵਿੱਚ) ਉਮਡਦੀ ਹੈ ਅਤੇ ਵਿੱਚ (ਮੀਨ) ਮੱਛ (ਥਿਰਕਤ) ਉਛਲਦੇ ਫਿਰਦੇ ਹਨ। (ਏਸੇ ਤਰਾਂ ਸੂਰਵੀਰ ਉਛਲਦੇ ਹਨ)।

A ਪਾ:—ਬਹੈ ਸ੍ਰੋਨ ਪ੍ਰਵਾਹ ਨਦੀ ਉਮਡਯੋ ਮਧ ਬੀਰ ਕਮਧ ਹੁਲਸਤ ਹੈ।

★ਏਥੇ ਪ੍ਰਸੰਗ ਬਦਲ ਗਿਆ ਹੈ। 'ਤ੍ਰਿਮੁੰਡ' ਮਾਰਿਆ ਗਿਆ ਹੈ ਅਤੇ ਉਸ ਦੀ ਥਾਂ 'ਖਟਮੁਖ' ਆ ਗਿਆ ਹੈ। ਸ੍ਰੀ ਸਰਬਲੋਹ ਗ੍ਰੰਥ ਦੀ ਰਚਨਾ ਵਯਾਪਕ ਰੂਪ ਸਰਬਲੋਹ ਦਾ ਖ਼ਾਸ ਧਯਾਨ ਰਖ ਕੇ ਕੀਤੀ ਹੋਈ ਹੈ। ਪ੍ਰਸੰਗ ਨੂੰ ਮੰਗਲਾਚਰਨ ਨਾਲੋਂ ਨਿਖੇੜਿਆ ਹੀ ਨਹੀਂ ਵਿੱਚੇ ਹੀ 'ਤ੍ਰਿਮੁੰਡ' ਦਾ ਜੰਗ ਆ ਗਿਆ ਹੈ। ਤ੍ਰਿਮੁੰਡ ਦੀ ਕਥਾ ਨੂੰ ਸਾਂਢੇ ਤਿੰਨ ਬੰਦਾਂ ਵਿੱਚ ਹੀ ਸਮਾਪਤਿ ਕਰ ਦਿੱਤਾ ਹੈ। ਸ੍ਰੀ ਗੁਰੂ ਜੀ ਦੀ ਵਿਦਯਾ ਦੀ ਅਦਭੁਤ ਮਹਿਮਾ ਹੈ ਏਸ ਨਾਲ ਅਜੇ ਕਿਸੇ ਵੀ ਪ੍ਰਤਯਖ ਪੁਰਾਣ ਦੀ ਗਵਾਹੀ ਨਹੀਂ ਮਿਲੀ। ਜੇ ਗਵਾਹੀ ਨਾ ਮਿਲੇ ਤਾਂ ਕੋਈ ਘਾਟੇ ਵਾਲੀ ਗੱਲ ਨਹੀਂ। ਕਿਉਂਕਿ ਗੁਰੂ ਜੀ ਵਯਾਪਕ ਰੂਪ ਦਾ ਵਰਣਨ ਆਪਣੇ ਹੀ ਫਿਲਸਫੇ ਦੇ ਆਧਾਰ ਤੇ ਕਰ ਰਹੇ ਹਨ। ਮਾਰਕੰਡੇਯ ਪੁਰਾਣ ਦੀ ਚੰਡਿਕਾ ਵਯਕਤੀ ਪ੍ਰਤੀਤ ਹੋਣ ਤੋਂ ਬਾਦ ਵਯਾਪਕ ਬਣਦੀ ਹੈ। ਪਰ ਸ੍ਰੀ ਸਰਬਲੋਹ ਦੀ ਕਾਲਕਾ ਵਯਾਪਕ ਤੋਂ ਵਯਕਤੀ ਬਣਦੀ ਹੈ। ਪਰਮੇਸ੍ਵਰ ਹੀ ਪਰਮੇਸੁਰ ਦਾ ਵਿਰੋਧੀ ਹੈ। ਸ਼ਕਤੀ ਦੋਆਂ ਹੀ ਅਨੁਕੂਲੀ ਤੇ ਵਿਰੋਧੀ ਸ਼ਕਤੀਆਂ ਹਨ। ਪਰ ਜਿਹੜੀ ਸ਼ਕਤੀ ਅਵਯਕਤਤਾ ਤੋਂ ਵਯਕਤਤਾ ਵਿੱਚ ਆ ਜਾਵੇ। ਉਹ ਗਿਣਤੀ ਮਿਣਤੀ ਵਿੱਚ ਹੁੰਦੀ ਹੈ। ਉਸ ਦੇ 'ਤਿੰਨ ਸਿਰ' ਯਾ 'ਛੇ ਮੂੰਹ' ਹੋ ਜਾਂਦੇ ਹਨ। ਮੂੰਹ ਯਾ ਸਿਰ ਕਿੰਨੇ ਵੀ ਹੋਣ-ਓਹ ਸਭਿ ਗਿਣਤੀ ਵਿੱਚ ਹਨ। ਗਿਣਤੀ ਨੂੰ ਕਾਲ ਖਾ ਜਾਂਦਾ ਹੈ। 'ਅਗਣਤਿ ਸਾਂਚਾ ਸੋਇ' ਹੈ' ਏਸ ਵਾਸਤੇ ਏਥੇ ਛੋਟਿਆਂ ਦੀ ਗਿਣਤੀ ਚਲ ਪਈ ਹੈ ਅਤੇ ਸਰਬਲੋਹ ਅਗਿਣਤਿ ਪਦ ਵਿੱਚ ਵਿਰਾਜ ਗਿਆ ਹੈ।

ਸੰਪਾਦਿਕ -

ਬਿਸਨੁਪਦ ਬੈਰਾੜੀ ॥

ਜੁੱਗਨਿ ਸ੍ਰੋਨਤ ਪਾਨਿ[1] ਕਰਤ, ਕਹੂੰ ਭੂਤ, ਪਿਸਾਚਨਿ ਮਾਸ-ਚਰੈ[2] ॥
ਗੀਧ, ਪਿਸਾਚਿ ਘਨੀ-ਜੁਥ-ਜੁਥਨਿ[3] ਮਾਸਨਿ-ਲੈ ਨਭ ਬੀਚ ਉਰੈ ॥
ਕਹੂੰ ਭੈਰਵ ਭੀਮ ਸ੍ਰਿਗਾਲ ਫਿਰਤਿ[4] ਗਹਿ ਲੋਥਨ ਕੋ ਨਿਜ-ਧਾਮ ਚਲੈ ॥
[5]ਕਹੂ ਡਾਕਨਿ ਜੰਬੁਕ, ਕਾਕ-ਕਰਾਲ, ਅਘਾਤ ਭਏ ਨਭ ਕੋ ਉਛਲੈ[5] ॥ ੬ ॥੩੫੭॥
ਬਹੁ ਦੈਤ ਲਟੇ[6] ਤਿਹਂ- ਠਾਂ ਭਲਿ-ਭਾਂਤਿ,ਬਹੂ ਘਾਇਲ ਹ੍ਵੈ ਰਨ-ਮੱਧ ਗਜੇ ॥
ਬਹੂ ਬਾਹੁ-ਕਟੈ ਧਰਿ[7] ਲੋਟਤਿ-ਹੈਂ, ਬਹੁ ਹਾਥ ਪਹਾਰਨਿ ਬ੍ਰਿਛ-ਸਜੇ ॥
ਬਹੁ ਮੁੰਡ[8] ਕਟੇ ਤਹਿਂ-ਦੌਰਤਿ-ਹੈਂ, ਲਲਕਾਰਤਿ ਬੀਚ ਕਬੰਧੁ ਫਿਰੈ[9] ॥
ਬਹੁ ਮੇਰੁ ਲੀਏ-ਰਿਪੁ ਧਾਵਤਿ ਹੈਂ, ਲਲਕਾਰ ਸਭੈ ਰਨ-ਭੂਮਿ ਅਰੇ ॥ ੭ ॥੩੫੮॥
ਸਬ ਦੇਵਨ ਮਨ ਆਨੰਦ ਭਯੋ, ਬਹੁ ਸਸਤ੍ਰਨ ਕੀ ਤਾਹਿਂ ਮਾਰ ਭਏA ॥
ਇਕ ਤੇ ਸਤ-ਹ੍ਵੈ[10] ਰਿਪੁ[11] ਬੇਧਤ[12] ਹੈਂ,ਸੁਰਪਾਲ ਸਭੈ ਅਰਿ ਮਾਰ ਲਏ[13]A ॥
ਬਹਿ ਸ੍ਰੋਨ ਪ੍ਰਵਾਹ ਚਲਯੋ ਧਰਨੀ, ਤਹਿਂ ਜੁੱਗਨਿ ਭੂਤ ਰਕਤ੍ਰ ਪਿਏA ॥
ਪੁਨਿ ਸੈਨ ਸਭੈ ਜਮਧਾਮ-ਗਈ[14], 'ਖਟ ਮੁੰਡ' ਉਤਾਰ-ਦੁਟੂਕ ਕਿਏ[15]A ॥ ੮ ॥੩੫੯॥
ਪੁਨਿ ਸੈਨ ਭਲੀ ਸਜਿ ਕੈ ਅਰਿ ਯੌਂ[16] ,ਬਹੁ ਕੁਰਮਨ[17] ਲੈ ਬਰ ਜੁੱਧ-ਮਯੋ ॥
ਖਟ-ਛੋਹਨਿ[18] ਦੈਤ ਇਕਤ੍ਰ ਭਏ, ਸੁਰ ਸੈਨ ਸਭੀ ਤਹਿਂ ਘੇਰ ਲਯੋ ॥
ਹਹਕਾਰ[19] ਲਲਕਾਰ ਭਿਰੇ ਰਨ ਮੈਂ, ਗਹਿ ਰੂਖੁ ਪਹਾਰੁ ਪ੍ਰਹਾਰ[20] ਦਯੋ ॥
ਸੁਰਪਾਲ[21] ਤਬੈ ਗਹਿ ਬਜ੍ਰ ਲਿਯੋ, ਰਿਪੁ-ਘਾਵ-ਬਚਾਇ ਬਿਧ੍ਵੰਸ-ਕਯੋ[22]* ॥ ੯ ॥੩੬੦॥

---

੧. ਪੀਵਣਾ, ਪੀਣਾ। ੨. ਮਾਸ ਖਾਂਦੀਆ ਹਨ; ਮਾਸ ਖਾਂਦੇ ਹਨ। ੩ (ਘਨੀ) ਬਹੁਤ (ਜੁੱਥਨਿ) ਸਾਰੀਆਂ ਲੋਥਾਂ ੪. ਕਿਤੇ ਡਰ ਵਟੇ ਭੈਰਵ ਅਤੇ (ਸ੍ਰਿਗਾਲ) ਗਿੱਦੜ ਫਿਰਦੇ ਹਨ। ੫. ਕਿਤੇ ਡੈਣਾਂ, ਗਿੱਦੜ ਤੇ ਭਯਾਨਕ ਕਾਂ (ਕਾਂ ਯਾ ਇੱਲ੍ਹਾਂ) (ਅਘ ਤ ਭਏ) ਰੱਜੇ ਹੋਏ ਆਸਮਾਨ ਵੱਲ ਉੱਛਲਦੇ (ਕੁੱਦਦੇ) ਹਨ। ੬. ਲੇਟ ਗਏ; (ਮਰ ਕੇ) ਪੈ ਗਏ; ਲਟ ਗਏ, ਕਮਜ਼ੋਰ ਹੋ ਗਏ। ੭. ਧਰਤੀ ਉੱਤੇ। ੮. ਸਿਰ। ੯. (ਜੰਗ) ਵਿੱਚ (ਕਬੰਧੁ) ਧੜ ਹੀ ਲਲਕਾਰਦੇ ਫਿਰਦੇ ਹਨ, (ਕਬੰਧੁ) ਸਰੀਰਾਂ (ਮੁਰਦਿਆਂ) ਵਿੱਚ ਲਲਕਾਰਦੇ ਫਿਰਦੇ ਹਨ। ੧੦. ਸੌ ਹੋ ਕੇ, ਸੈਂਕੜੇ ਬਣ ਕੇ। ੧੧. ਵੈਰੀ, ਭਾਵ- ਦੈਂਤ। ੧੨. ਵਿੰਨਦੇ। ੧੩. ਇੰਦ੍ਰ ਦੇ ਸਾਰੇ ਵੈਰੀ ਮਾਰ ਲਏ; ਇੰਦ੍ਰ ਨੇ ਸਾਰੇ ਵੈਰੀ ਮਾਰ ਲਏ। ੧੪. ਯਮ ਦੇ ਘਰ ਨੂੰ ਚਲੀ ਗਈ, ਭਾਵ- ਮਰ ਗਈ। ੧੫. ਛੇ ਸਿਰ ਉਤਾਰ ਕੇ ਦੋ ਦੋ ਟੁਕੜੇ ਕਰ ਦਿੱਤੇ। ੧੬. ਇਸ ਤਰਾਂ। ੧੭. ਕੌਸ਼ਮੇਂ, ਪਰਿਵਾਰ। ੧੮. ਛੇ ਅਕਸੌਹਣੀਆਂ, ਛੇ ਖੂਹਣੀਆਂ। ੧੯. (ਹਕਾਰ) ਬੁਲਾ ਕੇ; ਸੱਦ ਕੇ। ੨੦, ਵਾਰ; ਚੋਟ। ੨੧. ਦੇਵਤਿਆਂ ਦੀ ਪਾਲਣਾ ਕਰਨ ਵਾਲਾ, ਇੰਦ੍ਰ। ੨੨. (ਖਟਮੁੰਡ ਨੂੰ ਬਿਧ੍ਵੰਸ) ਮਾਰ ਦਿਤਾ।

A ਇਹਨਾ ਤੁਕਾਂ ਦੇ ਅੰਤਯਾਨੁਪ੍ਰਾਸ 'ਕੀਯੋ, ਲੀਯੋ, ਪੀਯੋ ਤੇ ਕੀਯੋ' ਵੀ ਮਿਲਦੇ ਹਨ।

*ਏਥੇ ਦੂਜੇ ਧੌਂਦੇ 'ਖਟ ਮੁੰਡ' ਦਾ ਪ੍ਰਸੰਗ ਸਮਾਪਤ ਹੋ ਗਿਆ। 'ਖਟ ਮੁੰਡ' ਨੂੰ ਮਾਰਨ ਵਾਲੀ ਸ਼ਕਤੀ ਨਹੀਂ ਬਲਕਿ ਸ਼ਕਤੀ ਦਾ ਸੰਚਾਲਕ ਇੰਦ੍ਰ ਹੈ। ਇੰਦ੍ਰ ਦੀ ਆਰਾਧਨਾ ਤੋਂ ਸ਼ਕਤਿ ਉਪਜੀ ਹੈ। ਪਰ ਸ਼ਕਤੇ ਤੋਂ ਬਿਨਾਂ ਸ਼ਕਤੀ ਕਿਸੇ ਥਾ ਨਹੀਂ ਹੋ ਸਕਦੀ। ਸ਼ਾਕਤ ਤੋਂ ਬਿਨਾਂ ਰਾਕਤਵਰ ਨਹੀਂ ਹੋ ਸਕਦਾ। ਸ਼ਾਕ੍ਰਤਵਰ ਦੀ ਸ਼ਾਕਤ ਦਾ ਹੀ ਨਾਮ 'ਸ਼ਕਤੀ' ਹੈ। ਏਸ ਤੋਂ ਸਿੱਟਾ ਇਹ ਨਿਕਲਦਾ ਹੈ ਕਿ ਚੰਡਿਕਾ ਯਾ ਪਰਮੇਸ਼ੁਰ, ਸਰਬਲੋਹ, ਮਹਾਂਕਾਲ ਇੱਕ ਆਰਾਧਨ-ਯੋਗ ਦਸਵਾਂਬਾਂ ☞

ਇਕ 'ਕੋਲਾ' ਨਾਮ ਬਰਿਆਰ ਹੁਤੋ,ਲਲਕਾਰ ਕੈ ਸਕ੍ਰਹਿ ਵਾਰ ਕਿਯੋ ॥
ਅਬਿ ਜੁਧ ਕਰੋ ਹਮ-ਸੋਂ-ਭਿਰ-ਕੈ,ਬਹੁ ਦੈਤਨ ਕੋ ਤੁਹਿA ਮਾਰ ਦਿਯੋ
ਹਨਿਹੋਂ ਭਲਿ-ਭਾਂਤਿ ਤੁਝੈ ਰਿਸ ਕੈ,ਜਿਮ ਸੰਭੁ ਨੇ ਮੈਨ ਕੋ ਛਾਰ ਕਿਯੋ ॥
ਜਗ ਮੈਂ ਹਮ ਸੋ ਬਰਿਯਾਰ ਕਵਨ ? ਕਹੀ ਮੋ ਸਮ ਦੂਸਰ ਬੀਰ ਬਿਯੋ ? ॥੧੦॥੩੬੧॥

ਬਿਸਨੁਪਦ ਰਾਗੁ ਸੋਰਠਿ ਛੰਦ* ॥
ਕਰ ਬਜ੍ਰ ਲੈ ਸੁਰਪਾਲ ॥ ਰਿਪੁ ਮਾਰਯੋ ਤਤਕਾਲ
ਦੈ ਢਾਲ ਕੀਨੀ ਓਟ ॥ ਇੰਦ੍ਰ-ਬਾਨ ਨਿਹਫਲ-ਚੋਟ[?] ॥੩੬੨॥

੧. ਬਲ ਵਾਲਾ, ਜੋਧਾ, ਸੂਰਵੀਰ। ੨. ਇੰਦ੍ਰ ਨੂੰ। ੩. ਸ਼ਿਵ। ੪. ਕਾਮਦੇਵ। ੫. ਕਿਤੇ ਮੇਰੇ ਵਰਗਾ ਦੂਜਾ ਯੋਧਾ (ਪੈਦਾ) ਜੰਮਿਆ ਹੈ ? ਅਰਥਾਤ ਮੇਰੇ ਜਿਹਾ ਦੂਜਾ ਸੂਰਮਾ ਕਿਤੇ ਜੰਮਿਆਂ ਈ ਨਹੀਂ। ੭. ਇੰਦ੍ਰ ਦੇ ਬਾਣ ਦੀ ਚੋਟ (ਨਿਹਫਲ) ਵਿਅਰਥ ਚਲੀ ਗਈ।

* ਰਾਗੁ ਸੋਰਠਿ ਪਦ ਨਾਲ 'ਛੰਦ' ਦਾ ਕੋਈ ਸੰਬੰਧ ਨਹੀਂ। ਨਾਂ ਹੀ ਏਥੇ ਕਿਸੇ ਛੰਦ ਦਾ ਵਰਨਣ ਹੋ ਰਿਹਾ ਹੈ। ਨਾ ਹੀ ਪਿੰਗਲ ਦੀ ਕ੍ਰਿਯਾ ਪ੍ਰਤੀਤਿ ਹੋ ਰਹੀ ਹੈ। ਉਂਝ ਤਾਂ ਹਰੇਕ ਹੀ ਵਾਕਯ ਪਿੰਗਲ-ਮਯ ਹੈ ਅਤੇ ਹਰ ਵਾਕਯ ਸੰਗੀਤ-ਮਯ ਵੀ ਹੈ। ਪਰ ਜਿਸ ਵਿੱਚ 'ਕ੍ਰਮ' ਪ੍ਰਧਾਨਤਾ ਅਨੁਪ੍ਰਾਸ ਮਾਤ੍ਰਾ ਅੱਖਰ ਦੀ ਹੋਵੇ ਅਤੇ ਨ੍ਰਿਤਯ ਨਾਲ ਸੰਬੰਧ ਰਖੇ ਓਹੋ ਪਿੰਗਲ ਹੈ। ਪਿੰਗਲੇ ਦੇ ਪੈਰ ਕਮਜ਼ੋਰ ਹੁੰਦੇ ਹਨ। ਓਹੋ ਆਪਣੀ ਚਾਲ ਨੂੰ ਗਿਣ ਮਿਣ ਕੇ ਹਿਸਾਬ ਵਿੱਚ ਹੀ ਰਖਦਾ ਹੈ। ਜੇ ਉਸ ਦਾ ਪੈਰ ਥਿੜਕ ਜਾਵੇ ਤਾਂ ਓਹ ਡਿਗ ਪੈਂਦਾ ਹੈ। ਪਿੰਗਲ ਵਿੱਚ ਵੀ ਪੈਰ (ਪਦ) ਬੰਨਣੇ ਪੈਂਦੇ ਹਨ। ਏਥੇ ਪਦ ਧੱਧ ਪਿੰਗਲ ਨਹੀਂ ਬਲਕਿ ਸੰਗੀਤ ਹੈ। ਏਸ ਵਾਸਤੇ 'ਛੰਦ' ਪਦ ਲਿਖਾਰੀ ਤੋਂ ਭੂਲ ਨਾਲ ਵਧੀਕ ਲਿਖਯਾ ਗਿਆ ਪ੍ਰਤੀਤਿ ਹੁੰਦਾ ਹੈ।

ਖਮਾਜ (ਕਮਾਚ) ਠਾਟ ਦਾ ਔੜਵ ਸੰਪੂਰਣ ਰਾਗ 'ਸੋਰਠ' ਹੈ। ਸੋਰਠ ਦੀ ਆਰੋਹੀ ਵਿੱਚ ਗਾਂਧਾਰ ਤੇ ਧੈਵਤ ਵਰਜਿਤ ਹਨ। ਅਵਰੋਹੀ ਵਿੱਚ ਗਾਂਧਾਰ ਦੁਰਬਲ ਹੋ ਕੇ ਲਗਦਾ ਹੈ। ਆਰੋਹੀ ਵਿੱਚ ਨਿਸ਼ਾਧ ਸੁਧ ਅਤੇ ਅਵਰੋਹੀ ਵਿੱਚ ਨਿਸ਼ਾਧ ਕੋਮਲ ਲਗਦੇ ਹਨ, ਵਾਦੀ ਰਿਸ਼ਭ ਅਤੇ ਸੰਵਾਦੀ ਧੈਵਤ ਹੈ। ਰਾਤ ਦੇ ਦੂਜੇ ਪਹਿਰ ਗਾਵੀਦਾ ਹੈ। ਇਹ ਰਾਗ ਠੰਢਾ। ਟਿਕਾਵ ਉਤਪੰਨ ਕਰਨ ਵਾਲਾ ਤੇ ਸੁਗੀਲ ਮੰਨਿਆ ਜਾਂਦਾ ਹੈ।

ਆਰੋਹੀ—ਸ ਰ ਮ ਪ ਨ ਸ ॥ ਅਵਰੋਹੀ—ਸ ਨ ਧ ਪ ਮ ਗ ਰ ਸ ॥

ਦੋਹਰਾ ॥ 'ਗ ਧ' ਵਰਜਿਤ ਆਰੋਹ ਮਹਿ, ਧ' ਸੰਵਾਦਿ ਅਨੂਪ ॥
ਦੋ ਨਿਸ਼ਾਧ ਨੀਕੇ ਲਗਹਿੰ, ਲਖਿ ਸੋਰਠ ਕਹੁ ਰੂਪ ॥
(ਰਾਗ ਕੋਸ਼)

☞ ਹੈ। ਜਿਹੜਾ ਅਰਾਧਦਾ ਹੈ—ਓਹੋ ਫਲ ਪੌਂਦਾ ਹੈ। ਏਸੇ ਲਈ ਇਦ੍ਰ ਦਾ ਜ਼ਿਕਰ ਵੀ ਸ਼ਕਤੀ ਦੇ ਅਧਿਸ਼ਾਨਵਿੱਚ ਹੀ ਆ ਗਿਆ

ਏਸ ਤੋਂ ਅੱਗੇ 'ਕੋਲੇ' ਦੇ ਪ੍ਰਸੰਗ ਦਾ ਪ੍ਰਾਰੰਭ ਹੋ ਗਿਆ ਹੈ। 'ਤ੍ਰਿਮੁੰਡ' 'ਖਟ-ਮੁੰਡ' ਦੇ ਪ੍ਰਸੰਗਾਂ ਨੂੰ ਮੰਗਲ ਦੀ ਲਯਤਾ ਵਿੱਚੋਂ ਨਿਖੇੜਨਾ ਹੀ ਕਠਿਨ ਹੈ। 'ਖਟਮੁੰਡ' ਦਾ ਤਾਂ ਦੂਜਾ ਸਰੂਪ ਸ੍ਵਾਮਿਕਾਰਤਿਕ ਹੈ। ਏਸ ਵਾਸਤੇ—ਇਹਨਾਂ ਪ੍ਰਸੰਗਾਂ ਨੂੰ ਸਮਝੋਣ ਲਈ—ਸ੍ਰੀ ਸਰਬਲੋਹ ਜੀ ਨੇ ਹੀ ਮੇਰੇ ਤੇ ਕ੍ਰਿਪਾ ਕੀਤੀ ਹੈ ਅਤੇ ਸਮਝਾਏ ਹਨ। ਦੁਰਗਾ ਸਪਤ-ਸ਼ਤੀ ਦੇ ਪ੍ਰਸੰਗਾਂ ਵਿੱਚ ਅਤੇ ਕਾਲਕਾ ਪੁਰਾਨ ਵਿੱਚ ਦੱਸਿਆ ਹੋਇਆ ਹੈ ਕਿ ਇੰਦ੍ਰ ਦੀ ਤੁੱਛ ਸ਼ਕਤੀ ਨੇ ਮਹਾਂ-ਸ਼ਕਤੀ ਦੀ ਮਦਦ ਲਈ ਹੈ। ਦੋਹਾਂ ਵਿੱਚ ਸ਼ਕਤੀਆਂ ਸਨ। ਸ੍ਰੀ ਸਰਬਲੋਹ ਗ੍ਰੰਥ ਵਿੱਚ ਮਹਾ-ਸ਼ਕਤੀ ਨੂੰ ਵਯਾਪਕ ਮੰਨ ਕੇ ਇੰਦ੍ਰ ਵਿੱਚ ਓਸ ਦਾ ਅਚਾਨਕ ਪ੍ਰਗਟ ਹੋਣਾ ਦੱਸਿਆ ਗਿਆ ਹੈ। ਕੇਨ ਉਪਨਿਸ਼ਦ ਵਿੱਚ ਕਥਨ ਹੈ। ਇੰਦ੍ਰ ਅਹੰਕਾਰ ਦਾ ਅਧਿਸ਼ਟਾਨ ਹੋ ਗਿਆ। ਇਸ ਦੇ ਬ੍ਰਹਮ-ਗਯਾਨ ਦਾ ਸਰੂਪ ਵੀ ਅਹੰਕਾਰ-ਮਯ ਬਣ ਗਿਆ। ਤਾਂ ਬ੍ਰਹਮ ਨੂੰ ਯਕਸ਼ ਬਣ ਕੇ ਇੰਦ੍ਰ ਪਾਸ ਔਣਾ ਪਿਆ। ਵਾਯੂ ਤੇ ਅਗਨਿ ਤ੍ਰਿਨ ਵੀ ਨਾ ਤੋੜ ਸਕੇ। ਅੱਗ ਤੇ ਵਾ ਵਿੱਚ ਕੱਖ ਭੰਨ ਕੇ ਦੂਹਰਾ ਕਰਨ ਦੀ ਵੀ ਤਾਕਤ ਨਹੀਂ। ਘਬਰਾਏ ਹੋਏ ☞

ਪੁਨਿ[੧] ਅਪਰ ਬਾਨ ਚਲਾਇ ॥ ਲੈ ਚਰਮ[੨] ਤਾਹਿ[੩] ਬਚਾਇ ॥
ਸਿਜਿ ਇੰਦ੍ਰ ਸਰ ਦਏ ਛੋਰ ॥ ਲੈ ਚਰਮ[੨] ਕੀਨਾ ਓਰ[੪] ॥ ੨ ॥੩੬੩॥
ਇਸ ਸ਼ਤ੍ਰੁ[੫] ਬਾਨ ਚਲਾਇ ॥ ਸੁਰਪਾਲ[੬] ਲਿਯੋ ਬਚਾਇ ॥
ਪੁਨਿ[੧]—ਬਿਸੀ ਬਾਨ[੭] ਚਲਾਇ ॥ ਦਯੋ ਸਕ੍ਰ ਤਾਹਿ[੩] ਜਰਾਇ ॥ ੩ ॥੩੬੪॥
ਪਿਖ ਕੋਪ ਕਾਲੀ ਕੀਨੁ ॥ ਲੈ ਖਗ[੮] ਦੋ[੯] ਕਰ ਦੀਨੁ ॥
ਸਿਰ-ਉਤ੍ਰ ਛਿਤਿ-ਮਧ[੧੦] ਪੜਾ ॥ ਜਿਮ ਪਰਤ ਭੂਮਹਿ ਗੜਾ[੧੧] ॥ ੪ ॥੩੬੫॥
ਲਲਕਾਰ ਕੈ ਵਹ-ਧਾਇ ॥ ਬਿਨ-ਮੁੜ ਘਾਵ ਚਲਾਇ ॥
ਰਿਜਿ ਕ੍ਰੋਧ ਸਨਮੁਖ ਦੌਰ ॥ ਕੁਪਿ ਗਯੋ ਕਾਲੀ-ਠੌਰ ॥ ॥੩੬੬॥
ਬਹੁ-ਭਾਂਤਿ ਕੀਨਾ ਜੁੱਧ ॥ ਦਿਨ-ਚਾਰ ਪਲ-ਪਲ ਸੁੱਧ ॥
ਰਿਸਿ 'ਕਾਲ' ਕੋਪ-ਕਰਾਲ[੧੨] ॥ ਲਈ ਖੀਚ ਜੋਤਿ-ਜ੍ਵਾਲ[੧੩] ॥ ੬ ॥ ੩੬੭॥
ਧਰ-ਗਿਰਜੋ-ਟੂਟ-ਪਹਾਰ[੧੪] ॥ ਜਿਮ ਗਿਰਤ ਨੱਦਿ ਕਰਾਰ[੧੫] ॥
ਬਹੁ-ਸ੍ਰੋਨ ਬਹਿ ਤਾਂ ਸੋਂ ਗਯੋ ॥ ਸੱਤਿ ਨਦਿ ਸ੍ਰੋਣਤ ਸੰਭਯੋ[੧੬] ॥ ੭ ॥੩੬੮॥
ਬਹੁ-ਭੂਤ, ਜੁੱਗਨਿ, ਪ੍ਰੇਤ ॥ ਲੈ ਖਪਰ-ਪਹੁੰਚੇ-ਖੇਤ ॥
ਭਰਿ ਪਤ੍ਰ ਕਰ-ਕੈ ਲੀਨਿ[੧੭] ॥ ਸੱਤ, ਨੱਦਿ ਅਚਵਨ[੧੮] ਕੀਨਿ ॥ ੮ ॥੩੬੯॥
ਬਹੁ-ਸੈਨ ਭੈਰਵ-ਭੀਮ[੧੯] ਮੂਖਦਾੜ-ਤ੍ਰਾਸਤ-ਜੀਮA[੨੦] ॥
ਸਭਿ ਮਾਸ ਵਾ-ਕੋ ਖਾਇ ॥ ਪੁਨਿ ਭਏB ਲੋਪ ਉਡਾਇ ॥ ੯ ॥੩੭੦॥

---

੧. ਫਿਰ। ੨. ਢਾਲ। ੩. ਉਸੇ ਨੇ, ਭਾਵ-ਕੰਲੇ ਨੇ। ੪. ਓਲਾ, ਆਸ਼੍ਰਯ, ਓਟ। ੫. ਦੁਸ਼ਮਣ, ਭਾਵ-ਕੰਲੇ ਨੇ। ੬. ਦੇਵਤਿਆਂ ਦੀ ਪਾਲਣਾ ਕਰਨ ਵਾਲਾ, ਇੰਦ੍ਰ। ੭. ਜ਼ਹਰੀਲਾ ਤੀਰ। ੮. ਖੜਗ, ਤਲਵਾਰ। ੯. ਦੋ ਟੁਕੜੇ। ੧੦. ਜ਼ਮੀਨ ਤੇ। ੧੧. ਓਲਾ ਹਿਮ-ਉਪਲ। ੧੨. 'ਕਾਲ' ਨੇ ਮਹਾ ਕ੍ਰੋਧ ਵਿੱਚ (ਰਿਸ) ਆਕੇ। ੧੩. ਅਗਨਿ ਦੀ ਜਜੋਤੀ ਭਾਵ ਚੇਤਨਤਾ, ਜੀਵਤਪਨ। ੧੪. (ਮਾਨੋ ਕਿ) ਧੜ ਰੂਪ ਪਹਾੜ ਟੁਟ ਕੇ ਡਿੱਗ ਪਿਆ ਹੈ, (ਮਾਨੋ ਕਿ) ਧਰਤੀ ਤੇ ਪਹਾੜ ਟੁਟ ਕੇ ਡਿੱਗ ਪਿਆ ਹੈ। ੧੫. ਜਿਸ ਤਰ੍ਹਾਂ ਨਦੀ ਵਿੱਚ (ਕਰਾਰ) ਕਿਨਾਰਾ ਡਿਗਦਾ ਹੈ। ੧੬. ਸੌ ਨਦੀਆਂ ਲਹੂ ਦੀਆਂ (ਸੰਭਯੋ) ਹੋ ਗਈਆਂ। ੧੭. (ਪਤ੍ਰ) ਬਰਤਨ ਭਰ ਕੇ (ਕਰ) ਹੱਥਾਂ ਵਿੱਚ (ਪੀਣ ਲਈ) ਕਰ ਲਏ। ੧੮. ਪੀਵਣ। ੧੯. ਭਯਾਨਕ ਤੋਂ ਭਯਾਨਕ। ੨੦. (ਜੀਮ) ਖਾ ਜਾਣ ਵਾਲਿਆਂ (ਪਾੜ ਖਾਣ ਵਾਲਿਆਂ) ਵਾਂਗੂ ਮੂੰਹ ਦੀਆਂ ਦਾੜ੍ਹਾਂ ਡਰੌਣੀਆਂ ਹਨ। A ਪਾ:—ਜੀਭ। B ਪਾ:—ਗਯੋ।

---

☞ ਇੰਦ੍ਰ ਨੂੰ ਆਕਾਸ਼ ਵਿੱਚੋਂ ਉਮਾ ਮਿਲਦੀ ਹੈ। ਤਾਂ ਯਕਸ਼-ਬ੍ਰਹਮ ਦਾ ਪ੍ਰਚਯ ਦੇਂਦੀ ਹੈ। ਜਿਸ ਤੋਂ ਇੰਦ੍ਰ ਨੂੰ ਸ਼ਾਂਤੀ ਮਿਲਦੀ ਹੈ। ਵਜਾਪਤ੍ਰ ਦੀ ਕ੍ਰਿਪਾਲਤਾ ਹੀ ਵਜਕਤੀ ਨੂੰ ਉੱਚਿਆਂ ਕਰਦੀ ਹੈ ਤੇ ਓਸ ਦੀ ਕ੍ਰਿਪਾਲਤਾ ਹੀ ਨੀਂਵਿਆਂ ਕਰਦੀ ਹੈ। ਏਹੋ ਹੀ ਭਾਵ—ਸ੍ਰੀ ਗੁਰੂ ਜੀ ਨੇ ਸ੍ਰੀ ਸਰਬਲੋਹ ਵਿੱਚ ਮੰਨਿਆ ਹੈ।

'ਕੰਲੇ' ਨੂੰ ਉੱਚ-ਪਦ (ਰਾਜ) ਪ੍ਰਾਪਤ ਹੋਇਆ ਹੈ। ਰਾਜ ਤੋਂ ਅਹੰਕਾਰ ਦਾ ਆਸ਼੍ਰਯ ਲੈ ਲਿਆ! ਦੂਜਾ ਸ੍ਵਰੂਪ ਇੰਦ੍ਰ ਹੋ ਗਿਆ ਤੇ ਅਹੰਕਾਰ ਦੀ ਮਦਦ ਮਹਾਂ ਸ਼ਕਤਿ ਨਹੀਂ ਕਰਨਾ ਚਾਹੁੰਦੀ। ਪਰਮੇਸ਼੍ਵਰ ਅਹੰਕਾਰ ਦਾ ਵਿਰੋਧੀ ਹੈ। ਬੇਸ਼ਕ! ਕੰਲਾ ਦੈਤ ਹੈ ਅਤੇ ਇੰਦ੍ਰ ਦੇਵਤਾ ਹੈ। ਪਰ ਅਹੰਕਾਰ ਦੋਹਾਂ ਵਿੱਚ ਹੀ ਮੌਜੂਦ ਹੈ। ਅਹੰਕਾਰ ਦੀ ਹੋਂਦ ਨੇ 'ਦਯੋ ਸਕ੍ਰ ਤਾਹਿ ਜਰਾਇ'। ਇੰਦ੍ਰ ਨੂੰ ਵੀ ਸਾੜ ਦਿੱਤਾ। ਅਹੰਕਾਰ ਕਿਸੇ ਨੂੰ ਨਹੀਂ ਛੱਡਦਾ

ਬਹੁ–ਕਾਕ, ਕੂਕਰ, ਜਾਰ[1] ॥ ਕਰ ਭੱਛ ਵਾ ਕੋ ਹਾੜ[2] ॥
ਕਛੂ ਰਹੀ ਤਾਹਿ ਨ ਰੇਖ ॥ ਸਭਿ ਲਈ ਕਾਲਹਿ ਸੇਖ[3] ॥
ਜਗ ਫਸਤ ਫੰਧਹਿ ਜਾਸA ॥ ਤਿਮ ਭਯੋ 'ਕੋਲਾ' ਨਾਸA ॥੧੦॥੩੭੧॥

ਬਿਸਨੁਪਦ ਸੋਰਠਿ ਛੰਦ ਦੂਜੀ ਤਰਹ ॥

ਉਭੈ-ਖਸੂ-ਛੋਹਨਿ[4] ਦਲ ਭਾਰੀ, ਲਲਕਤ[5] ਬੀਰ ਜੁਝਾਰੇ ॥
ਸੈਨਪਾਲ* 'ਦਿਗਮੁੰਡ'* ਅਸੁਰਪਤਿ, ਕੋਪਜੋ ਸੈਨ ਅਖਾੜੇ ॥
ਧਾਇ-ਧਾਇ-ਰਿਪੁ ਦਲ–ਲਲਕਾਰਤ, ਬਿਸਖ[7] ਅਮਿਤ ਪ੍ਰਹਾਰੇ ॥
'ਸਜਾਹ–ਘਟਾ ਘਨ ਉਮਡਿ ਬਿਭੂ, ਸਰ ਛੋਰਤਿ ਭਏ ਅਪਾਰੇ[8] ॥੧੧॥੩੭੨॥
ਕਵਚ[9] ਸਜੇ,ਤਨਤ੍ਰਾਨੁ[9] ਕਸੇ,ਬਹੁ-ਸਸਤ੍ਰ-ਛਕੇ 'ਦਿਗਮੁੰਡ*' ਮਹਾਬਲਿ ॥
ਸਿਰ ਪਾਗ ਧਰੇ,ਕਲਗੀ–ਪਰ-ਸੁੰਦਰ[10],'ਸੈਨਪਾਲ*' ਜਿਹ ਨਾਮ ਮਹਾ-ਖਲਿ ॥
ਸੰਗ ਸੈਨ ਅਛੂਹਨਿ-ਦ੍ਵਾਦਸ[11] ਲੇ,ਲਲਕਾਰ ਪਰਜੋ ਮਧ ਸੈਨ ਪ੍ਰਬਲ ਦਲ ॥
ਹਹਕਾਰ ਪਰੀ ਰਿਪੁ ਸੈਨ ਸਭਹਿ[12],ਗਹਿ ਮੇਰੁ ਚਲਾਇ ਦਏ ਰਿਪੁ-ਗਨ ਪਲ[13] ॥੧੨॥੩੭੩॥
ਇਕਬਾਰ ਸਭਹਿ ਲਲਕਾਰ ਪਰੈ, ਚਹੁੰ ਓਰ ਭਿਰੈਂ ਦਲ ਘੇਰ ਸਬੈ ॥
ਬਹੁ ਮੇਰੁ ਉਖਾੜ ਚਲਾਇ ਦਏ, ਸੁਰਪਾਲ ਕੀਯੋ ਮਨ ਕੋਪ ਤਬੈ ॥
ਰਿਸਿ ਕ੍ਰੋਧ ਭਰੇ ਸੁਰਪਾਲ ਅਰੇ, ਮੁਖ-ਬਾਕ ਕਹੇ-'ਰਿਪੁ-ਨਾਸ–ਅਬੈ[14]' ॥
ਖਟ-ਬਾਨ ਤੜਾਕ ਪ੍ਰਹਾਰ ਕੀਏ, ਰਿਪੁਵਾਰ ਕੀਯੋ ਗਿਰਿ-ਗਾਜ-ਜਬੈ[15] ॥੧੩॥੩੭੪॥

---

੧. ਗਿੱਦੜ। ੨. ਸ਼ਵ, ਮੁਰਦਾ, ਮ੍ਰਿਤਕ ਦਾ ਸ਼ਰੀਰ। ੩. ਕਾਲ ਨੇ ਸਾਰੀ (ਸੇਖ) ਬਾਕੀ ਲੈ ਲਈ; ਕਾਲ ਨੇ ਸਭਿ ਸੇਖ ਲ਼ਈ। ੪. ਬਾਰਾਂ ਖੂਹਣੀਆਂ। ੫. ਗੱਜਦੇ ਹਨ। ੬. (ਦਿਗ) ਦਸ ਸਿਰਾਂ ਵਾਲਾ ਸੂਰਵੀਰ, ਦਿਸਾਂ ਦਸ ਹਨ, ਇਸ ਵਾਸ਼ਤੇ-ਗਿਣਤੀ ਲਈ 'ਦਿਗ' ਦਾ ਅਰਥ 'ਦਸ' ਹੁੰਦਾ ਹੈ। ੭. ਆਕਾਸ਼ ਦਾ ਸੱਪ; ਬਾਣ, ਤੀਰ। ੮. (ਮਾਨੋ ਕਿ) (ਵਿਭੂ) ਆਕਾਸ਼ ਵਿੱਚ ਕਾਲੀ ਘਟਾ ਵਾਲੇ ਬੱਦਲ ਉਮਡ ਪਏ ਹਨ (ਏਸੇ ਤਰ੍ਹਾਂ) ਬੇਅੰਤ ਹੀ ਬਾਣ ਚਲਾਏ। ੯. ਸੰਜੋਅ, ਸਰੀਰ ਦੀ ਰਖਯਾ ਕਰਨ ਵਾਲੀ। ੧੦. (ਪਰ) ਉੱਤੇ ਸੁੰਦਰ ਕ਼ਲਗੀ ਹੈ; ਕ਼ਲਗੀ ਦੇ (ਪਰ) ਖੰਭ ਸੋਹਣੇ ਹਨ। ੧੧. ਬਾਰਾਂ ਖੂਹਣੀਆ। ੧੨. (ਹਹਕਾਰ) ਡੰਡ ਭਾਵ ਸਾਰੀ ਫੌਜ ਵਿੱਚ ਰੌਲਾ ਪੈ ਗਿਆ। ੧੩. ਪਲ ਵਿੱਚ, ਤੁਰੰਤ। ੧੪. ਹੇ ਵੈਰੀ! ਹੁਣੇ ਹੀ (ਤੇਰਾ) ਨਾਸ਼ ਹੋ ਜਾਵੇਗਾ। ੧੫. (ਗਿਰਿ) ਭਾਰੀ (ਜ਼ਬੈ) ਗੁੱਸੇ ਨਾਲ ਗੱਜ ਕੇ।

**A** ਇਹ ਦੋਵੇਂ ਪੰਕਤੀਆਂ ਮਟਖਨੂਏ (ਬਹਿੜਾਯਚ ਯੂ. ਪੀ.) ਵਾਲੀ ਬੀੜ ਵਿੱਚ ਨਹੀਂ ਹਨ। ਸਮਾਧੀਆਂ ਤੇ ਸ਼੍ਰੀ ਨਾਨਕਿਆਣੇ (ਸੰਗਰੂਰ) ਵਾਲੀਆਂ ਬੀੜਾਂ 'ਚ ਹਨ। ਮਾਲੂਮ ਪੈਂਦਾ ਹੈ ਕਿ ਇਹ ਦੋਵੇਂ ਪੰਕਤੀਆਂ ਰਹਾਉ ਦੀਆਂ ਹਨ। ਪਰ ਲਿਖਾਰੀ '੧ ॥ ਰਹਾਉ' ਲਿਖਣਾਂ ਭੁੱਲ ਗਿਆ ਹੈ। ਏਥੋਂ ਕੋਲੇ ਦਾ ਪ੍ਰਸ਼ੰਗ ਖਤਮ ਹੋਕੇ ਅੱਗੇ 'ਦਿਗਮੁੰਡ' ਦਾ ਚਲ ਪਿਆ ਹੈ।
*'ਸੈਨਪਾਲ' ਤੇ ਦਿਗਮੁੰਡ ਇਕੋ ਹੀ ਯੋਧੇ ਦੇ ਨਾਮ ਹਨ। ਕਈਆਂ ਬੀੜਾਂ ਵਿੱਚ ਬੰਦ ੧੧ ॥ ੩੭੮ ਦੀ ਦੂਜੀ ਤੁਕ ਦਾ ਪਾਠ ਇਓਂ ਵੀ ਹੈ:-ਸੈਨਪਲ ਦਿਗਪਾਲ ਦਿਰਗ-ਮੁੰਡ ਅਸੁਰ-ਪਤਿ ਕੋਪਿਯੋ ਸੈਨ ਅਖਾੜੇ। ਇਹ ਪਾਠ ਅਸ਼ੁੱਧ ਹੈ। ਏਸ ਤੋਂ ਤਿੰਨ ਯੋਧੇ ਪ੍ਰਤੀਤ ਹੁੰਦੇ ਹਨ। ਏਸ ਦਾ ਨਿਰਣਯ ਬੰਦ ੨੮ ॥ ੩੯੫ ਤੋਂ ਲੈ ਕੇ ੨੯ ॥ ੨੯੬ ਤੱਕ ਹੀ ਹੋ ਜਾਂਦਾ ਹੈ ਕਿ 'ਦਿਗ-ਮੁੰਡ' ਇੱਕੋ ਹੀ ਯੋਧਾ ਹੈ ਏਸ ਦਾ ਉਪ-ਨਾਮ ਹੀ 'ਦਿਗ-ਮੁੰਡ' ਸੀ। ਅਸਲ ਨਾਮ 'ਸੈਨਪਾਲ' ਸੀ। ਪਰ ਮਸ਼ਹੂਰੀ ਉਪ-ਨਾਮ ਨਾਲ ਹੋਇਆ ਕਰਦੀ ਹੈ। ਏਸ ਵਾਸਤੇ 'ਉਪਨਾਮ (ਲਕਬ)' ਜ਼ਯਾਦਾ ਵਰਤਿਆ ਗਿਆ ਹੈ।

*ਪੁਰਾਣੇ ਗ੍ਰੰਥਾਂ ਵਿੱਚ 'ਨਾਮ' ਘਟ ਪ੍ਰਸਿੱਧ ਹੋਏ ਹਨ। ਪਰ 'ਉਪਨਾਮ' ਬਹੁਤ ਪ੍ਰਸਿੱਧ ਵਰਤੇ ਗਏ ਹਨ। ਇਵੇਂ 'ਦਹਸਿਰ' 'ਰਾਵਣ' 'ਸੀਤਾ' 'ਜਾਨਕੀ' 'ਵੈਦੇਹੀ' 'ਜਰਾ ਸੰਧ' ਹਲੀ, ਮੁਸਲੀ, ਸ਼ਯਾਮ, ਗੋਬਿੰਦ, ਮਾਧਵ-ਇਹ ਸਾਰੇ ਉਪਨਾਮ ਹਨ। ਇਹੋ ਹਿਸਾਬ ਹੀ ਦੈਤਯ-ਵੰਸ਼ ਦਾ ਸੀ। 'ਧੂਮ੍ਰਨੈਨ' ਰਕਤ-ਵੀਰਜ ਆਦਿਕ ਵੀ ਉਪਨਾਮ ਹੀ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਉੱਚਯਵਿਦਯ ਹੀ ਏਨਾਂ ਭਾਵਾਂ ਨੂੰ ਸਮਝ ਸਕਦੀ ਸੀ। ਇਹ ਆਪ ਜੀ ਦੀ ਪਰਮ ਲ ਕ਼ਤ ਹੈ।

ਬਹੁ-ਸੈਨ ਬ੍ਰਿਧੰਸ[੧] ਭਈ ਰਿਪੁ ਕੀ, ਸੁਰਪਾਲ ਜਬੈ ਰਿਸ ਕ੍ਰੂਧ ਭਰੇ ॥
ਘਨ-ਬੂੰਦਨ ਜਜੋਂ ਸਰ ਕੀ ਬਰਖਾ, ਬਹੁ ਛੋਰ ਦਈ, ਰੰਗ-ਭੂਮਿ-ਅਰੇ ॥
ਬਹੁ-ਸੈਨ ਗਈ ਜਮਧਾਮ ਪੁਰੀ[੨], ਬਹੁ-ਘਾਇਲ-ਘੂਮ-ਸਕੋਪ-ਫਿਰੇ[੩]A ॥
ਬਹੁ-ਭਾਜ ਗਏ ਤਿਨਿ-ਪ੍ਰਾਨ-ਬਚੇ, ਕਈ ਕ੍ਰੂਧ ਭਿੜੇ ਹਵB ਤੇ ਨ ਟਰੇ ॥੧੪॥੩੭੫॥
ਬਹੁ-ਜੂਥਨਿ-ਹ੍ਵੈ[੫] ਲਲਕਾਰ ਪਰੇ, ਚਹੂੰਓਰ ਸੰਘਾਰਤਿ ਮਾਰ ਕਏ ॥
ਗਹਿ ਮੁਦਗਰ,ਮੇਰੁ ਗਰਜੰਤਿ ਭਏ, ਇਕਬਾਰ ਸਬਹਿ-ਰਿਪੁ-ਛਾਰ ਛਏ ॥
ਘਨ-ਬੂੰਦਨ-ਜਜੋਂ ਬਰਖੈ ਬਰਖਾ, ਚਹੂੰਓਰ ਸੁਮੇਰੁਨਿ ਛਾਇ ਲਏ ॥
ਰਿਸੁ ਕੈ ਸੁਰਪਾਲ ਤਬਹਿ ਸਰ-ਮਾਰੁਤ[੬] ਮੰਡਲ-ਮਹਿ ਪ੍ਰਹਾਰ ਦਏ ॥੧੫॥੩੭੬॥
ਸਰ ਛੂਟਤ ਪਉਨ-ਬਧੀ-ਅੰਧਜਾਰਿ[੭], ਬਘੂਲਨ ਸੇ ਘਨ ਛਾਇ ਹਰੈ[੮] ॥
ਤਬਿ ਦਾਨਵ ਸੈਨ ਲਗੀ ਉਡਨੇ, ਬਲਿ ਛੀਨ ਭਏ ਨਭ ਕੋ ਸੁ-ਉਰੈ ॥
ਹਹਕਾਰ ਕੀਜੋ ਨਭ-ਮੰਡਲ ਮਹਿ, ਰਿਪੁ ਘੂਮਿ ਤਕੇ ਛਿਤ ਮਧਜ ਪਰੈ ॥
ਛੁਟ-ਪ੍ਰਾਨ ਗਏ ਜਮਲੋਕ ਪੁਰੀ[੨], ਬਹੁ-ਘੇਰ ਕੈ ਸਾਮੁਹਿ ਆਨ ਭਿਰੈ ॥੧੬॥੩੭੭॥
ਦੁਹੂੰ-ਤਰਫਨ ਤੇ ਬਹੁ ਮਾਰ ਮਚੀ, ਬਹੁ-ਬੀਰ-ਲਟੈ-ਰੰਗ-ਭੂਮਿਨ ਮੈ[੯] ॥
ਬਹੁ ਮੁੰਡ ਕਟੇ ਧਰਿ-ਲੋਟਤ ਹੈਂ, ਕਹੂੰ ਜੁੱਗਨਿ-ਲੈ-ਚਲਿ-ਓਘਨ ਮੈ[੧੦] ॥
ਕਹੂੰ ਘਾਇਲ ਲੋਟਤ ਤ੍ਰਾਸ[੧੧] ਭਰੇ,ਕਹੂੰ ਜੰਬੁਕ[੧੨] ਭੱਛ-ਕਰਤੰ[੧੩] ਬਨ ਮੈ ॥
ਕਹੂੰ ਜੂਝਤ ਬੀਰ ਜੁਝਾਰਿ ਬਰੇ,ਬਹੁ ਬਾਦ[੧੪] ਕਰਤ ਰਿਪੁ ਕੇ ਗਨ[੧੫] ਮੈ ॥੧੭॥੩੭੮॥

ਬਿਸਨੁਪਦ ਸੋਰਠਿ ਦੋਹਰਾ ॥

ਅਸੁ, ਗਜ, ਰਥ, ਪੈਦਲ ਕਟਹਿ, ਅੰਤੁ ਨ ਪਾਰਾਵਾਰੁ ॥
ਰਕਤ ਸਿੰਧੁ[੧੬] ਉਮਡਜੋ ਤਹਾਂ, ਸੂਝੈ ਵਾਰੁ ਨ ਪਾਰੁ ॥੧੮॥੩੭੯॥

ਬਿਸਨੁਪਦ ਸੋਰਠਿ ॥ ਜੂਥ-ਜੂਥ ਹ੍ਵੈ ਰਾਛਸ, ਭਭਰੇ[੧੭] ਸੈਨ ਮੈ ॥
ਮਹਾਘੋਰ ਹਵ[੧੮], ਮਚਜੋ, ਦੁਹੂੰ-ਦਿਸ ਚੈਨ-ਮੈ[੧੯] ॥
ਭਭਕਤ ਬੀਰ ਅਪਾਰ, ਫਿਰਤ ਰੰਗ-ਭੌਨ-ਮੈ[੨੦] ॥
ਨਿਰਖਿ ਅੰਬਿਕਾ ਤਾਸ, ਧਸੀ ਰਿਪੁ-ਸੈਨ[੨੧] ਮੈ ॥੧੯॥੩੮੦॥

---

੧. ਨਾਸ਼। ੨. ਪੂਰਨ, ਭਰੀ। ੩. ਬਹੁਤੇ ਜ਼ਖਮੀ ਕ੍ਰੂਧ ਨਾਲ (ਘੂਮ) ਫਿਰ (ਫਿਰੇ) ਮੁੜ ਆਏ। ੪. ਆਹਵ ਦਾ ਸੰਛੇਪ ਹੈ, ਜੰਗ, ਯੁੱਧ। ੫. ਬਹੁਤੇ ਟੋਲਿਆਂ ਵਿੱਚ ਹੋ ਕੇ। ੬. ਪੌਣ ਨੂੰ ਛੱਡਣ ਵਾਲਾ ਤੀਰ, ਵਾਯਵਾਸਤ੍ਰ। ੭. ਤੀਰ ਚਲਦਿਆਂ ਹੀ ਵਾ ਦੀ (ਅੰਧਜਾਰਿ) ਹਨੇਰੀ ਚੱਲ ਪਈ। ੮. (ਬਘੂਲਨ) ਵਾ-ਵਰੋਲਿਆਂ ਨਾਲ (ਹਰੈ) ਪਾਣੀ ਵਾਲੇ ਬੱਦਲ ਵੀ ਛਾ ਗਏ; ਵਾ-ਵਰੋਲਿਆਂ ਨਾਲ ਬੱਦਲ ਛਾ ਕੇ (ਵੈਰੀਆਂ ਨੂੰ) (ਹਰੈਂ) ਮਾਰਦੇ ਹਨ। ੯. (ਰੰਗ ਭੂਮਿ) ਮੈਦਾਨਿ-ਜੰਗ ਵਿੱਚ (ਲਟੈ) ਕਮਜ਼ੋਰ ਹੋਏ ਹੋਏ ਬਹੁਤ ਯੋਧੇ (ਨਮੇ) ਨੀਵੇਂ ਹੋ ਗਏ। ੧੦. ਕਿਤੇ (ਓਘਨ) ਸਾਰਿਆਂ ਵਿੱਚੋਂ ਮੁਰਦਿਆਂ ਨੂੰ (ਫੜ ਕੇ) (ਜੁੱਗਨਿ) ਇੱਲਾਂ, ਲੈ ਚਲੀਆਂ। ੧੧. ਡਰ, ਭਯ। ੧੨. ਗਿੱਦੜ। ੧੩. ਭੱਛ) ਭੋਜਨ (ਕਰਤ) ਖਾਂਦੇ ਹਨ। ੧੪. ਬਕਵਾਦ ਕੌੜੇ ਵਾਕਾਂ ਦੀ ਲੜਾਈ, ਬਕਵਾਸ। ੧੫. ਸਮੂਹ। ੧੬. ਲਹੂ ਦਾ ਸਮੁੰਦ੍ਰ। ੧੭. ਗੱਜੇ, ਉੱਚੀ ਬੋਲ ਕੇ ਉੱਭਰੇ। ੧੮. ਜੰਗ। ੧੯. (ਚੈਨ ਮੈ) ਆਰਾਮ ਵਿੱਚ (ਬੈਠਿਆਂ ਹੋਇਆਂ ਦਾ) ॥ ੨੦. (ਰੰਗ ਭੌਨ,) ਜਿਸ ਰੰਗ ਵਿੱਚ ਭਯ ਨਹੀਂ (ਅਰਥਾਤ-ਨਿਰਭਯਤਾ ਦੇ ਰੰਗ) ਵਿੱਚ ਫਿਰਦੇ ਹਨ। ੨੧. ਦੁਸ਼ਮਨਾਂ ਦੇ ਰੰਗ ਭਵਨ (ਯੁਧ ਭੂਮੀ) ਵਿੱਚ ਫਿਰਦੇ ਵਨ। (ਐਨ) ਘਰ; ਦੁਸ਼ਮਣਾਂ ਦੀ (ਐਨ) ਨਿਗ੍ਹਾ, ਦ੍ਰਿਸ਼ਟਾ ਦੀਆਂ ਅੱਖਾਂ।

A ਪਰੇ ਭਿਵੇ: B ਪਾ: ਹੈ।

ਬਿਸਨੁਪਦ ਸੋਰਠਿ ਦੂਜੀ ਤਰਹ ॥

ਗਰਜਯੋ ਸਿੰਘ ਜੁਝਾਰ, ਝਪਟਿ ਰਿਪੁ-ਗਨ ਬਿਖੈ
ਸ੍ਰੀ ਜਗਮਾਤ ਮੁਰਾਰਿ*, ਅਸੁਰ-ਰਿਪੁ-ਨਾਸ-ਖੈ[1]
ਚਕ੍ਰ-ਸੁਦਰਸਨ ਫੇਰ, ਸਿੰਧੁ-ਨਿਰਭਉ-ਅਖੈ*[2] ॥
ਮਾਰਯੋ ਰਿਪੁ-ਦਲ ਘੇਰ, ਚਕ੍ਰਪਾਨ* ਸੁਰ ਕੁਲ ਪਿਖੈ[3] ॥੨੦॥੩੮੧॥

ਬਿਸਨੁਪਦ ਸੋਰਠਿ ਦੂਜੀ ਤਰਹ ॥

ਸਕਲ ਸੈਨ ਰਿਪੁ ਨਾਸ ਭਯੋ ਜਰ, ਛਾਰ ਭਈ ਧੁਜਨੀ[4] ਸੁ ਸੰਘਾਰਾ ॥
ਰਾਛਸ ਮਾਰ ਬਿਧੁੰਸ ਕੀਏ, ਬਹੁ ਸੈਨ ਹਨੀ, ਰਿਪੁ-ਗਨ-ਭਟ ਹਾਰਾ ॥
ਪ੍ਰਜੁਲ ਚਕ੍ਰ-ਸੁਦਰਸ਼ਨ ਜਗਮਗ[5]* ਜਸੁ ਬਾਢੀ ਕਾਟਤ ਤਰੁ ਆਰਾ[6]
ਕੁਲਿ ਦੈਤਨ ਨਾਸ ਭਈ ਸਗਰੀ, 'ਦਿਗਮੁੰਡਹੁੰ'ਕੋ ਜਗਮਾਤ* ਪ੍ਰਚਾਰਾ[7] ॥੨੧॥੩੮੨॥

ਬਿਸਨੁਪਦ ਸੋਰਠਿ ਦੀਰਘਪਦੀ ਦੂਜੀ ਤਰਹ ॥

ਸਾਰੋ ਹੀ ਸੈਨ ਜੁਝਾਇ ਕੈ ਮੂਰਖਿ ! ਤੂੰ ਕਹਂ ਮੂੰਡ਼ ਲੂਕਾਇ ਰਹਾ ?
ਭਾਜੇ ਹੂੰ ਪਹਿ ਗ੍ਰਿਹਿ ਜਾਨੁ ਨ ਪਈ ਹੈਂ ਨਾਸ ਕਰਹੁ ਅਬਿ ਜਾਤੁ ਕਹਾਂ
ਸੁਨਿ ਕੇ 'ਦਿਗਮੁੰਡ' ਭਰਯੋ ਰੰਗ-ਮਹਿ, ਤੁੱਛ ਸੈਨ ਲੈ ਸੰਗ ਕੀਯੋ ਬਰ ਜੁੱਧਾ ॥
ਹਹਕਾਰ ਘਟਾ ਘਨਿ-ਛਾਇ ਪਰਯੋ[8], ਬਹੁ-ਬੀਰ ਉਠੈ-ਰਿਪੁ ਕੋਪ ਕੈ ਕ੍ਰੁੱਧਾ ॥੨੨॥੩੮੩॥
ਗਹਿ ਬ੍ਰਿਛ, ਪਹਾਰ ਆਕਾਸ-ਸਾਮਾਨ, ਕਰ ਗਦਾ, ਗੁਰਜ-ਲੈ ਵਾਰ ਕਏ ॥
ਕਲਿ-ਘੋਰ-ਮਹਾਂ[9] ਦੁਹੂ ਓਰ ਭਯਾ, ਰਣ-ਭੀਖਮ ਜੁੱਧ ਭਯਾਨ ਭਏ ॥
ਦਲ ਦੈਂਤ ਭਏ ਇਕਠੇ ਸਗਰੇ, ਲਲਕਾਰ ਹਕਾਰ ਕੈ ਸਾਮੁਹਿ ਧਏ[10] ॥
'ਜੁੱਧ ਕਰੋ ਹਮ ਸੋਂ'–ਦੁਰਗਾ ! , ਬਹੁ ਸੈਨ-ਭਲੀ ਹਮਰੀ ਤੁ ਘਏ[11] ॥੨੩॥੩੮੪॥

---

੧. (ਨਾਸ ਖਯ) ਅਤਯੰਤ ਨਾਸ਼ ਕਰਨ ਵਾਲੀ; (ਨਾ ਸਖੈ) ਜਿਹੜੇ ਮਿਤ੍ਰ ਨਹੀਂ ਹਨ (ਓਹ ਅਸੁਰ ਵੈਰੀ ਹਨ)। ੨. ਨਿਰਡਰਤਾ ਦਾ ਅਖਯ ਸਮੁੰਦ੍ਰ ਤੇ ਪਰਮੇਸ੍ਵਰ। ੩. (ਕੁਲ) ਸਭ ਦੇਵਤਿਆਂ ਦੇ ਵੇਖਦਿਆਂ ਹੀ (ਚਕ੍ਰਪਾਨ) ਪਰਮੇਸ੍ਵਰ ਨੇ ਵੈਰੀ-ਦਲ ਨੂੰ ਘੇਰ ਕੇ ਮਾਰ ਦਿੱਤਾ। ੪. (ਸੰਘਾਰਾ) ਸੰਘਰ (ਜੰਗ) ਵਿੱਚ (ਸੁ-ਧੁਜਨੀ) ਫੌਜ ਸੁਆਹ ਹੋ ਗਈ। ੫. ਸੁਦਰਸ਼ਨ ਚਕ੍ਰ ਜਗਮਗ ਜਗਮਗ (ਪ੍ਰਜੁਲ) ਚਮਕਦਾ ਹੈ। ੬. ਜਿਵੇਂ ਤਰਖਾਣ ਦਾ ਆਰਾ ਬ੍ਰਿਛ ਕਟਦਿਆਂ (ਚਮਕਦਾ ਹੈ)। ੭.ਬੁਲਾਇਆ; ਵੰਗਾਰਿਆ। ੮. ਬੱਦਲ ਥੀ ਘਟਾ ਵਾਂਗੂ (ਹਹਕਾਰ) ਗੱਜ ਕੇ (ਦੇਵਤਿਆਂ ਉਤੇ) ਛਾ ਪਿਆ। ੯. ਮਹਾਂ ਘੋਰ ਕਲਿਯੁਗ; ਮਹਾਂ ਘੋਰ (ਕਲਿ) ਜੰਗ। ੧੦. ਦੌੜੇ। ੧੧. ਤੂੰ ! (ਘਏ) ਮਾਰੀ ਹੈ।

*ਵਿਸ਼ੇਸ਼ ਕਰ ਕੇ ਇਹਨਾਂ ਛੰਦਾਂ 'ਚੋਂ ਏਥੇ ਵਯਾਪਕ ਬ੍ਰਹਮ ਦੇ ਹੀ ਨਾਮ 'ਦੁਰਗਾ, ਚੰਡੀ, ਸ਼ਕਤੀ, ਜਗਤ-ਮਾਤਾ, ਅੰਬਿਕਾ, ਜਗਦੰਬਾ, ਲੱਛਮੀ ਤੇ ਮਾਯਾ ਲੱਛਮੀ' ਪ੍ਰਤੀਤ ਹੁੰਦੇ ਹਨ। ਸ੍ਰੀ ਮਾਤਾ ਚੰਡਿਕਾ ਦੇ ਹੱਥ ਵਿੱਚ ਸੁਦਰਸ਼ਣ-ਚਕ੍ਰ ਨਹੀਂ ਇਹ ਚਿਨ੍ਹ ਸ੍ਰੀ ਵਿਸ਼ਨੁ ਜੀ ਦਾ ਹੈ। ਪਰ ਏਥੇ ਬ੍ਰਹਮ-ਸਰੂਪ ਦਾ ਵਰਣਨ ਹੈ। ਏਸ ਵਾਸਤੇ ਭਗਵਾਨ ਸ੍ਰੀ ਵਿਸਨੁ ਜੀ ਦੇ, 'ਮੁਰਾਰਿ, ਚਕ੍ਰਪਾਨਿ, ਅਖਯ-ਸਿੰਧੁ, ਨਿਰਭਉ' ਆਦਿਕ ਨਾਮਾਂ ਨਾਲ ਯਾਦ ਕੀਤਾ ਹੈ ਅਤੇ 'ਅੰਬਿਕਾ, ਜਗਤ-ਮਾਤਾ' ਆਦਿਕ ਨਾਮਾਂ ਨਾਲ ਵੀ ਸਿਮਰਿਆ ਹੈ। ਸ੍ਰੀ ਸਰਬਲੋਹ ਵਿੱਚ 'ਦੁਰਗਾ, ਚੰਡੀ, ਗਣੇਸ਼, ਸ੍ਵਾਮਿਕਾਰਤਿਕ, ਸ਼ਿਵ, ਬ੍ਰਹਮਾ, ਵਿਸ਼ਨੁ ਇਤਯਾਦਿਕ' ਸਾਰੇ ਨਾਮ ਸ੍ਰੀ ਸਰਬਲੋਹ (ਪਰਮੇਸ੍ਵਰ) ਦੇ ਵਾਸਤੇ ਵਰਤੇ ਹੋਏ ਹਨ।

ਸ੍ਰੀ ਜਗਮਾਤ ਕਮਾਨ ਲੈ ਹਾਥ, ਬਿਸੀ-ਗਰ-ਬਜ੍ਰਕ-ਬਾਨ ਪ੍ਰਹਾਰੇ[1] ॥
ਸਰ-ਬਜ੍ਰ-ਬਿਸੀ ਪ੍ਰਵੇਸ-ਗਰੇ[2], ਦਲ ਦੈਤਨ ਕਹੁ ਬਿਸ-ਕੈ-ਸੰਘਾਰੇ[3] ॥
ਸਰ-ਬਜ੍ਰਕ ਚੂਰ[4] ਕਰੇ ਰਿਪੁਗਨ ਦਲ[5], ਸੈਨ-ਹਨੀ, ਬਹੁ ਦੈਤਜ ਪਛਾਰੇ ॥
ਕਈ ਭਾਜ ਪਰੇ, ਕਈ ਜੁੱਧ ਭਿਰੇ, ਬਿਨ ਚੈਨ ਧਏ-ਦਾਨਵ ਕੁਲਿ ਸਾਰੇ ॥੨੪॥੩੮੫॥

ਬਰ ਜੁੱਧ ਮੰਡਯੋ 'ਦਿਗਮੁੰਡ' ਮਹਾ, ਬਹੁ ਬਾਨਨ ਕੀ ਬਰਖਾ ਬਰਖਾਈ ॥
ਸਰ-ਛੂਟਤ ਘੋਰ ਘਟਾ ਉਮਡੀ, ਰਸ-ਬਾਨਨ ਬੂੰਦਨ ਜਯੋ ਝਰਿ-ਲਾਈ[6] ॥
ਗਨ ਰਾਕਸ਼ ਕਉ ਗਰਜਯੋ ਬਦਰਾ[7], ਘਹਿਰਾਤ ਘਟਾ ਚਹੁੰ ਓਰ ਸਿਧਾਈ ॥
[8]ਦਮਕੀ ਤਹਿੰ ਦਾਮਿਨਿ-ਮਾਤ ਕ੍ਰਿਪਾਨਿ, ਸੁ-ਪਾਵਕ-ਸੌਂ ਰਿਪੁ ਸੈਨ ਜਰਾਈ ॥੨੫॥੩੮੬॥

ਭਭਕਯੋ ਤਹਿੰ ਸਿੰਘ ਜੁਝਾਰ ਬਲੀ, ਬਹੁ ਦੈਂਤਨ ਫਾਰ ਬਿਧੁੰਸ ਕੀਯੋ ॥
ਬਹੁ ਚਾਬ ਗਯੋ, ਬਹੁ ਚੂਸ ਲਯੋ, ਬਹੁ ਦਾਨਵ-ਸੈਨ ਕੋ ਸ੍ਰੋਨ ਪੀਯੋ ॥
ਕਈ ਮੁੰਡ ਕਟੇ, ਕਈ ਬਾਂਹ-ਕਟੇ, ਕਈ ਜਾਂਘ-ਕਟੇ, ਰਿਪੁ-ਸੈਨ ਭਯੋ ॥
ਲਲਕਯੋ[9] 'ਦਿਗਮੁੰਡ' ਭਯਾਨਕ ਘੋਰ, ਜਮਰਾਜਨਿ ਸੀਸ ਪ੍ਰਚੰਡ ਲਯੋ[10] ॥੨੬॥੩੮੭॥

ਗਹਿ ਕੈ ਬਰਛੀ ਸਨ ਗੁਰਜ, ਗਦਾ, ਰਿਪੁ ਧਾਇ ਕੈ ਸਾਮੁਹਿ ਵਾਰ ਤਚੈ[11] ॥
ਚਿੰਕਾਰ ਹਕਾਰ ਕੈ ਨਾਦ ਕਰਯੋ, ਗਰਜਯੋ ਡਕਰਯੋ ਬਰ-ਜੁੱਧ ਮਚੈ[12] ॥
ਸਰ, ਗੁਰਜ, ਗਦਾ, ਬਰਛੀ, ਬਿਛੂਆ, ਰਿਪੁ-ਵਾਰ ਕੀਯੋ ਰੰਗ-ਭੂਮਿ ਪਚੈ[13] ॥
ਸ੍ਰੀ ਜਗਨਾਥ ਕਮਾਨ ਲੈ ਹਾਥ; ਦਸ-ਬਾਨ ਲਏ ਧਨੁ-ਮਧਜ-ਰਚੈ[14] ॥੨੭॥੩੮੮॥

ਅਹਿ-ਨੀਲ-ਹਲਾਹਲ[15] ਛਾਡ ਦਯੋ, ਅਹਿ ਛੂਟਤਿ ਹੀ ਰਿਪੁ ਬਾਂਧ ਲੀਯੋ ॥
ਦਸ-ਬਾਨ ਬਿਸੀ[16] ਕਰ ਸਾਰੰਗ ਲੈ, ਦਸ-ਸੀਸ-ਅਸੁਰ ਤਕ ਘਾਵ ਕੀਯੋ ॥
ਸਰ ਲਾਗਤਿ ਪ੍ਰਾਨ-ਛਨਯੋ[17] ਰਿਪੁ-ਕੋ, 'ਦਿਗਮੁੰਡਹਿ' ਕੋ ਮੁੰਡ ਕਾਟ ਦੀਯੋ ॥
ਸੀਸ-ਉਠਯੋ ਨਭ ਮਾਹਿੰ ਧਸਯੋ, ਗਹਿ ਕਾਲ ਨੇ ਖੱਪਰ ਮਧਜ ਲੀਯੋ ॥੨੮॥੩੮੯॥

---

੧. ਜ਼ਹਰੀਲਾ (ਬ੍ਰਜ) ਪੱਥਰਾਂ ਪਹਾੜਾਂ ਵਾਲਾ ਤੀਰ (ਜ਼ਹਰੀ ਵਜ੍ਰਾਸਤ੍ਰ) ਚਲਾਇਆ। ੨. ਜ਼ਹਰੀ (ਸਰ-ਬਜ੍ਰ) ਵਜ੍ਰਾਸਤ੍ਰ ਦੀ (ਜ਼ਹਰ) ਗਲਾਂ ਵਿੱਚ (ਪ੍ਰਵੇਸ਼) ਧਸ ਗਈ। ੩. ਜ਼ਹਰ ਨਾਲ ਮਾਰ ਦਿੱਤੇ। ੪. ਚੂਰਾ; ਚੂਰਨ, ਆਟਾ; ਨਾਸ਼। ੫. ਸਭ। ੬. (ਰਸ) ਪਾਣੀ ਦੀਆਂ ਬੂੰਦਾਂ ਵਾਂਗੂ ਬਾਣਾਂ ਨੇ ਝੜੀ ਲਾ ਦਿੱਤੀ। ੭. ਬੱਦਲ (ਕਾਲਾ) ਬੋਲਾ ਬੱਦਲ। ੮. ਉਸ (ਮੈਦਾਨ ਜੰਗ) ਵਿੱਚ ਮਾਤਾ ਦੀ ਕ੍ਰਿਪਾਨ ਰੂਪ (ਦਾਮਨਿ) ਬਿਜਲੀ ਚਮਕੀ (ਤੇ ਓਸ ਹੀ) ਅੱਗ ਨਾਲ ਵੈਰੀਆਂ ਦੀ ਸੈਨਾ ਸਾੜ ਦਿੱਤੀ। ੯. ਗੱਜਿਆ। ੧੦. (ਮਾਨੋ ਕਿ) (ਪ੍ਰਚੰਡ) ਤਮੋ ਗੁਣੀ ਯਮਰਾਜ ਨੇ ਸਿਰ ਹੀ ਲੈ ਲਿਆ ਹੈ (ਭਾਵ ਜਦੋਂ ਮਨੁਖ ਦੀ ਮੌਤ ਦਾ ਸਮਯ ਨੇੜੇ ਆ ਜਾਵੇ ਤਾਂ ਓਹ ਉੱਗੜ ਦੁੱਗੜੀਆਂ ਗੱਲਾਂ ਮਾਰਨ ਲੱਗ ਪੈਂਦਾ ਹੈ। 'ਦਿਗਮੁੰਡ' ਦਾ ਬੋਲਣਾ ਵੀ ਮੌਤ ਦੇ ਗਲਬੇ ਵਿੱਚੋਂ ਹੀ ਸਮਝਿਆ ਜਾ ਸਕਦਾ ਹੈ, ਜਿਸ ਤਰ੍ਹਾਂ ਕਿ ਮੌਤ ਨੇ ਉਸ ਦਾ ਸਿਰ ਫੜ ਲਿਆ ਹੁੰਦਾ ਹੈ)। ੧੧. ਤਜਾਗਜਾ; ਕੀਤਾ; ਤੱਕ ਕੇ। ੧੨. ਖਿੱਝ ਕੇ; ਮਚਿਆ; ਕੀਤਾ। ੧੩. ਮੈਦਾਨਿ-ਜੰਗ ਵਿੱਚ (ਪਚੈ) ਖਿਝ ਹੋ ਕੇ ਵੈਰੀ ਨੇ ਵਾਰ ਕੀਤਾ। ੧੪. ਧਨੁਸ਼ ਵਿੱਚ ਲਾ ਲਏ। ੧੫. (ਨੀਲ) ਕਾਲਾ' (ਅਹਿ) ਸੱਪ (ਹਲਾਹਲ) ਜ਼ਹਰ ਭਾਵ ਕਾਲੇ ਸੱਪ ਦੇ ਜ਼ਹਰ ਵਾਲਾ ਤੀਰ; ਨਜਾਮ-ਭੁਜੰਗਾਸਤ੍ਰ। ੧੬. ਜ਼ਹਰੀ, ਭੁਜੰਗੀ, ਸੱਪਾਂ ਦੇ। ੧੭. ਸੁਆਸ ਛੁਟ ਗਏ, ਪ੍ਰਾਣ ਛੁੱਟ ਗਏ।

ਬਿਨ-ਮੁੰਡ ਧਯੋ ਜਗਮਾਤ ਸਮੁਹਿ, ਲਲਕਾਰ ਕੈ ਭੀਖਮ-ਜੁੱਧ ਕਰਾ
ਰਣ-ਭੀਖਮ ਭੀਮ-ਭਯਾਨ ਭਯੋ, ਸੰਗ ਦੇਵ ਸਬਹਿ ਬਹ ਕ੍ਰੁਧ ਭਰਾ
[2]ਕਲ ਘੋਰ ਭਈ,ਨ ਭਈ ਮਨ ਮੈ,ਬਿਨ-ਮੁੰਡ ਜਬਹਿ ਅਸਿ ਉੱਧ ਧਰਾ[2]
ਖੈਂਚ ਲਈ ਬਰ-ਜੋਤਿA ਬਲੀ, ਲੈ-ਅੰਕ-ਮਲੀ[3] ਛਿਤਿ-ਝੂਮਿ ਗਿਰਾ[4]* ॥੨੯॥੩੯੦॥
[5]ਗਿਰਿ ਟੂਟ ਪਹਾਰ ਅਕਾਸ ਸਮਾਨ,ਪਰਜੋ ਧਰਨੀ ਜਨੁ ਬਜ੍ਰ ਗਿਰਜੋ[5] ॥
[6]ਸਤ-ਬਾਰਨਿ ਹ੍ਵੈ ਰਤ-ਬਾਹ ਚਲਜੋ,ਬਿਧਿ ਮਾਨਹੁ,ਸਾਤਵ-ਸਿੰਧੁ ਉਗਰਜੋ[6] ॥
ਬਹੁ ਜੁੱਗਨਿ, ਭੂਤ, ਪਿਸਾਚ-ਧਏ, ਬਹੁ ਡਾਕਨਿ[7] ਕੰਕਨ[8] ਮੋਦ[9] ਕਰਜੋ ॥
ਕਰ-ਪਤ੍ਰ[10], ਕਮੰਡਲ, ਖੱਪਰ ਲੈ, ਪਹੁੰਚੀ ਰਨ-ਮੰਡਲ ਸ੍ਰੋਨ ਭਰਜੋ ॥
[11]ਸਰਿਤਾ ਸਬ ਸ੍ਰੋਨਤ ਸੋਖ, ਗਈ, ਜਸ ਸੰਭੁ ਲੈ ਨੀਲ ਕੋ ਪਾਨ ਕਰਜੋ[11]B ॥੩੦॥੩੯੧॥

ਬਿਸਨੁਪਦਾ ਸੋਰਠਿ ਦੀਰਘ-ਪਦੀ ਦੋਪਦੀ ॥

ਬਹੁ-ਭੈਰਵ,ਭੀਮ-ਬੈਤਾਲ,ਪਿਸਾਚ, ਗਨ-ਭੂਤਨ-ਕੇ[12] ਤਿਹ ਠਾਂ ਉਮਰੈ[13]C ॥
ਸਭ ਲੋਥਨ ਪਰ ਹਹਕਾਰ ਪਰੇ,ਬਹੁ ਲੋਥਨ ਲੈ ਨਭ[14] ਕੋ ਸੁ ਉਰੈD ॥
ਬਹੁ-ਘਾਤ ਅਘਾਤ ਭਏ ਪਰਸੇ[14] ਬਹੁ-ਭੂਤ ਪਿਸਾਚਨਿ ਮਾਸ ਚਰੈ[15] ॥
[16]ਸਭ ਖਾਇ ਗਈ ਲਖ ਮਾਸਨ ਕੋ,ਕੁਲਿ ਭੂਤ ਅਨਿਕ ਮਿਲ ਭੱਛ ਕਰੈ[16]E ॥

---

੧. ਸਾਰਿਆਂ ਸ੍ਰੇਸ਼ਟ ਦੇਵਤਿਆਂ ਨਾਲ ਗੁਸੇ ਵਿੱਚ ਭਰ ਕੇ । ੨. ਘੋਰ (ਕਲ) ਲੜਾਈ ਹੋਈ (ਪਰ ਦਿਗਮੁੰਡ ਦੇ) ਮਨ ਵਿੱਚ (ਕੋਈ ਚਿੰਤਾ) ਨਹੀਂ ਹੋਈ ਜਦੋਂ ਕਿ (ਦਿਗਮੁੰਡ ਨੇ) (ਉੱਧ) ਉੱਚੀ ਕਰ ਕੇ (ਅਸਿ) ਤਲਵਾਰ (ਧਰਾ) ਫੜੀ ਹੋਈ ਸੀ. ੩. (ਜੀਵਨ-ਜਜੋਤਿ ਨੂੰ ਪਰਮੇਸੁਰ ਨੇ) ਲੈ ਕੇ(ਆਪਣੇ)(ਅੰਕ)ਸ਼ਰੀਰ ਨਾਲ ਮੇਲ ਲਿਆ (ਅਰਥਾਤ-ਜੀਵਨ ਕਲ ਨੂੰ ਅਭੇਦ ਕਰ ਲਿਆ) । ੪. (ਸ਼ਰੀਰ) ਹਿਲੋਰਾ ਖਾ ਕੇ ਜ਼ਮੀਨ ਤੇ ਡਿੱਗ ਪਿਆ । ੫. (ਜਨੁ) ਮਾਨੋ ਕਿ (ਇੰਦ੍ਰ ਦਾ ਵਜ੍ਰ) ਗਿਰਜੋ) ਵੱਜਾ ਹੈ ਅਤੇ ਅਸਮਾਨ 'ਚੋਂ ਧਰਤੀ ਉਤੇ ਪਹਾੜ (ਸਮਾਨ) ਵਾਂਗੂ ਟੁਟ ਕੇ (ਦਿਗਮੁੰਡ ਦਾ ਧੜ) ਗਿਰ ਗਿਆ* । ੬. (ਸਤ) ਸੈਂਕੜੇ ਹੀ (ਬਾਰਨਿ) ਨਦੀਆਂ ਹੋ ਕੇ (ਰਤ) ਲਹੂ ਦੇ (ਬਾਹ) ਪ੍ਰਵਾਹ (ਵਹਿਣ) ਚਲ ਪਏ, ਮਾਨੋ ਕਿ ਬ੍ਰਹਮਾ ਨੇ ਸਤਵਾਂ-ਸਮੁੰਦਰ (ਲਹੂ ਦਾ ਆਪਣੇ ਮੂੰਹ 'ਚੋਂ) ਉਗਲਿਆ ਹੈ । ੭. ਡਾਇਣਾ, ਚੁੜੇਲਾਂ । ੮. ਚਿੱਟੀਆਂ ਇੱਲ੍ਹਾਂ, ਕਾਂਵਾਂ । ੯. ਅਨੰਦ, ਖੁਸ਼ੀ । ੧੦. ਹੱਥਾਂ ਵਾਲੇ ਪਾਤ੍ਰ, ਹੱਥਾਂ ਵਿੱਚ (ਪਤ੍ਰ) ਡੂਨੇ, ਕਰਪਾਤ੍ਰ, ਬੁਕ, ਅੰਜੁਲ । ੧੧, (ਜਸ) ਜਿਸ ਤਰ੍ਹਾਂ (ਸ਼ੰਭੂ) ਸ਼ਿਵ, ਨੇ (ਨੀਲ) ਜ਼ਹਰ ਲੈ ਕੇ (ਪਾਨ) ਪੀਵਣ ਕੀਤਾ ਸੀ ਅਤੇ--ਜ਼ਹਰ ਗਲ ਤੋਂ ਹੇਠ ਵੀ ਨਾ ਜਾ ਸਕਿਆ ਕਿਉਂਕਿ ਜ਼ਹਰ ਬਹੁਤ ਥੋੜਾ ਸੀ ਓਸੇ ਤਰ੍ਹਾਂ ਹੀ ਸਾਰੀਆਂ ਲਹੂ ਦੀਆਂ (ਸਰਿਤਾ) ਨਦੀਆਂ (ਪੀ ਕੇ) (ਸੋਖ) ਸੁਕਾ ਕੇ (ਚਲੀਆਂ ਗਈਆਂ) ਕਿਉਂਕਿ ਲਹੂ ਏਨਾ ਥੋੜਾ ਸੀ ਜਿਹੜਾ ਓਨਾਂ ਦਿਆਂ ਸੰਘਾਂ 'ਚੋਂ ਵੀ ਹੇਠ ਨਾਂ ਜਾ ਸਕਿਆ) । ੧੨. ਭੂਤਾਂ (ਪ੍ਰੇਤਾਂ) ਦੇ ਸਮੁਦਾਯ । ੧੩, ਉਮਡੇ ਓਰੜੇ, ਉੱਛਲੇ, ਉਪਰ ਉੱਠੇ । ੧੪. ਆਕਾਸ਼, ਆਸਮਾਨ । ੧੫. ਖਾਂਦੀਆਂ ਹਨ, ਖਾਧੇ । ੧੬. ਸਭਿ ਹੀ ਖਾ ਗਈਆ (ਲਖ) ਜਾਣਿਆ ਕਿ (ਮਾਸ ਨ ਕੋ) ਕੋਈ ਮਾਸ ਨਹੀਂ ਰਿਹਾ । ਭੂਤਾਂ ਦੀਆਂ ਕੁਲਾਂ ਨੇ ਮਿਲ ਕੇ (ਇਹੋ ਜਿਹਾ) (ਭੱਛ) ਭੋਜਨ ਕੀਤਾ (ਕਿ ਕੁਝ ਵੀ ਬਾਕੀ ਨ ਰਿਹਾ,) ਮਾਸਾਂ ਨੂੰ ਵੇਖ ਵੇਖ ਕੇ ਸਭਿ (ਪ੍ਰੇਤਣੀਆਂ) ਖਾ ਗਈਆਂ ਭੂਤਾਂ ਦੀਆਂ ਕੁਲਾ ਨੇ ਇਕਤ੍ਰਿਤ ਹੋਕੇ (ਭੱਛ ਕਰੈ) ਭੋਜਨ ਕੀਤੇ (ਦਾਹਵਤਾਂ ਉਡਾਈਆਂ) ।

A ਪਾ:-ਤੇਜ । B ਇਹ ਤੁਕ '੧॥ ਰਹਾਉ' ਦੀ ਮਾਲੂਮ ਪੈ ਰਹੀ ਹੈ । ਪਰ ਲਿਖਾਰੀ ਦੀ ਭੁਲ ਨਾਲ '੧॥ਰਹਾਉ' ਨਹੀਂ ਲਿਖਿਆ ਗਿਆ । C ਪਾ:--ਉਮਡਜੋ । D ਪਾ: –ਉਰਯੋ । E ਕਈਆਂ ਬੀੜਾਂ ਵਿੱਚ ਏਥੇ ਵੀ ਗਿਣਤੀ ਅੰਕ ਹੈ । ਪ੍ਰੰਤੂ ਏਸ ਪਦੇ ਦਾ ਸਿਰਲੇਖ –ਇਸ ਨੂੰ ਬਾਕੀਆਂ ਨਾਲੋਂ ਵਖਰਾ ਦਸਦਾ ਹੈ ਤੇ ਉਹ ਫਰਕ ਗਿਣਤੀ ਅੰਕਾਂ ਤੋਂ ਹੀ ਸਿੱਧਿ ਹੋ ਸਕਦਾ ਹੈ । ਅਜੇ ਵੀ ਇਹ ਸ਼ੁੱਧ ਨਹੀਂ ।

*ਉਪਮੇਯ ਲੁਪਤੋਪਮਾਲੰਕਾਰ ।

ਬਹੁ ਕੂਕਰ,ਜੰਬੁਕ[੧],ਕਾਕ[੨] ਕਰਾਲ,ਸ਼ਿੰਗਾਲ[੧], ਸਜਾਲ[੧] ਤਹਾਂ ਭਿਭਰਜੋ
ਲੈ ਭੂਤ ਚਬਾਤ ਅਘਾਤ ਭਏ, ਚਹੁੰ ਓਰਨ ਸੇ ਰਨ ਛਾਇ ਲਯੋ ॥
ਕਰੇ ਭੱਛ ਅਸਥ[੩] ਸਭਿ ਧਾਮ ਗਏ, ਕਛੁ ਰੇਖ[੪] ਨ ਤਾ ਕਹੁ ਨਾਮ ਰਹਯੋ ॥
[੫]ਜਗ ਫਾਸਤ ਫੰਧ ਯਹੈ ਦਾਮਹਿ, 'ਦਿਗ ਮੁੰਡਹੁੰ' ਕਹੁ ਤਿਮ ਨਾਸ ਭਯੋ[੫] ॥੩੧॥੩੯੨॥

ਬਿਸਨੁਪਦ ਰਾਗੁ ਜੈਜਾਵੰਤੀ* ॥

ਜਬਿ ਨਾਮ ਭਯੋ ਦਿਗਮੁੰਡਹਿ ਕੋ,ਪੁਨਿ ਕੋਪ ਕੀਯੋ 'ਮੈਨਾਗ' ਅਸੁਰ★॥
ਬਹੁ ਸੈਨ ਲੈ ਸਾਥ ਸਵਾਰ ਹਕਾਰ, ਕ੍ਰੋਧ-ਸੋ-ਜਾਰ ਗਯੋ ਛਤੀਆ ਉਰ[੬]
ਦਲ ਬਾਦਲ ਫ਼ੌਜ ਘਨੀ ਉਮਡੀ, ਬਹੁ ਦੈਤ ਭਏ ਇਕਠੇ ਰਿਸਿ-ਹੀ ਕਰ[੭]
[੮]ਹੈ ਸਜੰਦਨ, ਨਾਗ, ਤੁਖਾਰ,ਤੁਰੰਗ-ਸੁ-ਰੰਗ ਚੜੇ,ਗਰਜਯੋ-ਰਿਸ-ਸੋਂ ਭਰ[੯] ॥ ੧ ॥੩੯੩॥

---

੧. ਗਿੱਦੜ । ੨. ਕਾਂ । ੩. ਹੱਡ, ਹੱਡੀਆਂ, ਭਾਵ—ਸ਼ਰੀਰ. ਜਿਸਮ । ੪. ਰੱਤਾ-ਜਿੰਨਾ । ੫. ਸੰਸਾਰ ਇਸੇ ਹੀ (ਦਾਮਹਿ) ਫਾਹੀ ਦੇ ਫੰਧੇ ਵਿੱਚ ਫਸਦਾ ਹੈ (ਅਰਥਾਤ—ਕੁਲ ਜਹਾਨ ਕਾਲ ਚਾਲ ਦੀ ਫਾਹੀ ਵਿੱਚ ਫਸਦਾ ਹੀ ਹੈ) ਓਸੇ ਤਰ੍ਹਾਂ ਦਿਗਮੁੰਡ ਦਾ ਵੀ ਨਾਸ਼ ਹੋ ਗਿਆ । ੬. ਕ੍ਰੋਧ ਨਾਲ ਛਾਤੀ ਤੇ (ਉਰ) ਦਿਲ ਸਾੜ ਕੇ (ਦੇਵਤਿਆਂ ਨਾਲ ਜੰਗ ਕਰਨ ਲਈ ਮੈਨਾਗ) ਗਿਆ । ੭. (ਹੀ) ਹਿਰਦੇ ਵਿੱਚ ਗੁਸਾ ਕਰ ਕੇ । ਰਥਾਂ, ਹਾਥੀਆਂ (ਤੁਖਾਰ) ਉਠਾਂ ਤੇ (ਸੁਰੰਗ) ਲਾਲ (ਤੁਰੰਗ) ਘੋੜਿਆਂ ਤੇ (ਯੋਧੇ) ਚੜੇ ਹੋਏ ਹਨ (ਤੇ ਮੈਨਾਗ) ਗੁੱਸੇ 'ਚ ਭਰ ਕੇ ਗੱਜਿਆ ।

*'ਜਯ ਜਯਵੰਤੀ' ਅਥਵਾ 'ਜਯ-ਜਜੰਤੀ' ਨਾਮ ਇੱਕੋ ਹੀ ਰਾਗਣੀ ਦੇ ਹਨ । ਇਹ ਖਮਾਜ (ਕਮਾਚ) ਠਾਟ ਦੀ ਸੰਪੂਰਣ ਰਾਗਣੀ ਹੈ । ਗਾਵਣ ਦਾ ਵੇਲਾ ਪ੍ਰਾਤਹਕਾਲ ਹੈ । ਗਾਵਣ ਦੇ ਵੇਲੇ ਬਾਰੇ ਕਈ ਰਾਤਿ ਦਾ ਦੂਜਾ ਪਹਿਰ ਤੇ ਕਈ ਰਾਤਿ ਦਾ ਤੀਜਾ ਪਹਿਰ ਮੰਨਦੇ ਹਨ । ਧੂਲਸ੍ਰੀ,ਬਿਲਾਵਲ ਅਤੇ ਸੋਰਠ ਦੇ ਮੇਲ ਤੋਂ ਜਯ ਜਯਵੰਤੀ ਬਣਦੀ ਹੈ । ਇਸ ਵਿੱਚ ਦੋਵੇਂ ਗਾਂਧਾਰ ਤੇ ਦੋਵੇਂ ਨਿਸ਼ਾਧ ਲਗਦੇ ਹਨ । ਆਰੋਹੀ ਵਿੱਚ ਸ਼ੁੱਧ ਗਾਂਧਾਰ ਤੇ ਸ਼ੁੱਧ ਨਿਸ਼ਾਧ । ਅਵਰੋਹੀ ਵਿੱਚ ਕੋਮਲ ਗਾਂਧਾਰ ਤੇ ਕੋਮਲ ਨਿਸ਼ਾਧ ਲਾਏ ਜਾਂਦੇ ਹਨ । ਪੰਚਮ ਤੇ ਰਿਸ਼ਭ ਦੀ ਸੰਗਤ ਹੈ । ਵਾਦੀ ਰਿਸ਼ਭ ਤੇ ਸੰਵਾਦੀ ਪੰਚਮ ਹੈ ।

ਆਰੋਹੀ—ਸ ਰ ਗ ਮ ਪ ਧ ਨ ਸ । ਅਵਰੋਹੀ--ਸ ਨ ਧ ਪ ਮ ਗਾ ਰ ਸ ॥

ਦੋਹਰਾ ॥ ਤੀਬਰ ਕੋਮਲ ਰੂਪ ਦੋ, 'ਗਨਿ' ਕੇ ਦੀਏ ਲਗਾਯ ॥
ਵਾਦੀ ਸੰਵਾਦਿ ਸੋਂ, ਜਯ ਜਯਵੰਤਿ ਕਹਾਇ ॥ ੪੮' (ਰਾਗ ਕੋਸ਼)

★ ਏਥੇ 'ਦਿਗਮੁੰਡ' ਦਾ ਪ੍ਰਸੰਗ ਸਮਾਪਤਿ ਹੋ ਗਿਆ ਹੈ । 'ਸੈਨਪਾਲ' ਤੇ 'ਦਿਗਪਾਲ' ਦਾ ਕੋਈ ਜ਼ਿਕਰ ਸੰਪੂਰਣ ਪ੍ਰਸੰਗ ਵਿੱਚ ਹੋਰ ਥਾਂ ਨਹੀਂ ਆਇਆ । ਅਸ਼ੁੱਧ ਪਾਠ ਵਾਲੀ ਬੀੜ ਦੀ ਕੇਵਲ ਇਕ ਹੀ ਤੁਕ ਏਸ ਲਈ ਆਈ ਹੈ ਜਿਹੜੀ ਕਿ ਬੰਦ ੧੨॥੩੭੯॥ ਦੇ ਫੁਟ ਨੋਟ ਵਿੱਚ ਲਿਖ ਆਏ ਹਾਂ ਇਹ ਇਕੋ ਹੀ ਯੋਧਾ ਹੈ ਜਿਸ ਦਾ ਅਸਲ ਨਾਮ ਤਾਂ 'ਸੈਨਪਾਲ' ਹੈ । ਪਰ ਦਸ-ਸਿਰ ਹੋਣ ਦੇ ਕਾਰਣ ਇਸਦਾ ਉਪਨਾਮ 'ਦਿਗਮੁੰਡ' ਮਸ਼ਹੂਰ ਹੈ । ਪੁਰਾਣਕ ਮੇਲ ਨਾਲ-ਰਾਵਣ ਦੇ ਦਸ-ਸਿਰ ਮੰਨੇ ਜਾਂਦੇ ਹਨ ਤੇ ਰਾਵਣ ਨੂੰ ਵੀ 'ਦਿਗਮੁੰਡ' ਲਕਬ ਮਿਲ ਸਕਦਾ ਹੈ । ਪਰ-ਇਹ ਅੱਡਰਾ ਯੋਧਾ ਹੈ । ਏਸ ਵਾਸਤੇ ਸਾਨੂੰ ਅਜੇ ਕਿਸੇ ਗ੍ਰੰਥ 'ਚੋਂ ਪੁਸ਼ਟੀ ਕਰਣ ਲਈ ਕੋਈ ਪ੍ਰਸੰਗ ਨਹੀਂ ਮਿਲਿ ਸਕਿਆ ।

ਬੀਰ ਉਠੇ ਲਲਕਾਰ ਅਪਾਰ, ਘਨੇ ਉਮਡੇ ਬਡ-ਡੀਲ-ਡਿਲਾਰੇ[1]
ਦੈਤ ਬਲੀ ਸਰਦਾਰ ਬਡੇ, ਤਨ ਦੀਰਘ ਸਜਾਮ–ਮਨਹੁੰ-ਘਨ-ਕਾਰੇ[2]
ਤੀਸ-ਪਦਮ-ਦਸ-ਬੀਸ ਭਏ[3], ਸਭਿ ਦੈਤ ਹੁਏ ਇਕਠੇ ਤਨ-ਧਾਰੇ
ਘੋਰ[4] ਮਚਾ, ਘਮਸਾਨ ਭਯਾ; ਦਲ ਦੈਤ ਭਿਰੇ, ਰਿਸ-ਕੋਪ-ਹਕਾਰੇ[5] ॥ ੨ ॥੩੯੪॥
ਤਰੂ ਮੇਰੁ–ਲਏ, ਬਹੁ-ਬੀਰ-ਧਏ, ਹਹਕਾਰ-ਪਰੇ, ਲਲਕਾਰ-ਬਲੀ
ਬਰ-ਕਾਛ-ਕਛੇ[6], ਰੰਗਭੂਮਿ ਨਚੇ, ਬਲਿ-ਜੁੱਧ-ਮਚੇ–ਬਸੁਧਾ–ਹੂ-ਹਲੀ[7]
ਹਯ, ਨਾਗ ਭਿੜੇ[8] ਰਨਭੂਮਿ ਗਿਰੇ, ਚਹੁੰ ਓਰ ਅਰੇ, ਤਮ-ਰੂਪ-ਕਲੀ[9] ॥
ਲਲਕਾਰ ਪਰੇ, ਪ੍ਰਚਾਰ ਭਿਰੇ, ਹਹਕਾਰ ਅਰੇ, ਬਲ-ਜੋਰ–ਭਲੀ[10] ॥੩॥੩੯੫॥
ਰਨ ਬੀਰ ਗਜੇ, ਡਫ ਢੋਲ ਬਜੇ, ਬਹੁ ਸ਼ਸਤ੍ਰ ਸਜੇ, ਚਹੁੰ-ਓਰ ਭਿਰੈ
ਬਹੁ ਮਾਰ ਮਚੀ, ਚਹੂੰ ਓਰ ਤਚੀ[11], ਹਵ ਭੀਰ ਖਚੀ[12]; ਬਰ-ਜੁੱਧ ਥਿਰੇ
ਕਰ ਬਾਨ ਲਏ, 'ਮੈਨਾਗ' ਧਏ, ਬਹੁ-ਸ਼ਸਤ੍ਰ-ਚਏ[13] ਰਣਭੂਮਿ ਘਿਰੇ
ਦਲ ਦੈਤ ਉਠੈ ਲਲਕਾਰ ਬਲੀ, ਹਵ ਮਾਰ ਮਚੀ; ਪਗ ਨੈਕ ਟਰੇ[14]? ॥ ੪ ॥੩੯੬॥
ਰੰਗ-ਸੁਰੰਗ ਭਈ ਧਰਨੀ, ਬਹੁ ਬੀਰ ਲਟੇ ਰਿਪੁ-ਸੈਨ-ਗਜੇ[15] ॥
ਦੂੰਦਭਿ, ਢੋਲ, ਮ੍ਰਿਦੰਗ, ਮੁਚੰਗ[16], ਡਫ, ਬੀਨ, ਰਬਾਬ, ਸ਼ਹਪੂਰ ਬਜੇ[17] ॥
ਤਨਤ੍ਰਾਨੁ ਕਸੇ[18], ਕਛ ਕਾਛ ਕਛੇ[19], ਬਰ-ਜੁਧ ਮੰਡੇ, ਬਹੁ-ਸਸਤ੍ਰ–ਸਜੇ ॥
ਰਿਪੁ ਘੇਰ ਲੀਯੋ, ਹਹਕਾਰ-ਕੀਯੋ[20], ਗਹਿ ਮੇਰੁ, ਗਦਾ, ਰੰਗਭੂਮਿ-ਛਜੇ[21]॥ ੫ ॥੩੯੭॥

---

੧. (ਬਡ ਡੀਲ) ਲੰਮੇ ਉੱਚੇ (ਡਿਲਾਰੇ) ਕੱਦਾਂਵਾਲੇ, ਵੱਡੇ ਕੱਦਾਵਰ। ੨. (ਸਜਾਮ) ਕਾਲੇ (ਇਸ ਤਰ੍ਹਾਂ ਦੇ) ਹਨ ਕਿ ਮਾਨੋ ਕਾਲੇ ਬੱਦਲ ਹਨ। ੩. (ਤੀਹ + ਦਸ + ਵੀਹ) ਸੱਠ-ਪਦਮ (ਇਕੱਠੇ) ਹੋਏ। ੪. ਡੰਡ, ਰੌਲਾ। ੫. ਗੁੱਸੇ ਵਿੱਚ ਭਰ ਕੇ (ਹਕਾਰੇ) ਬੁਲੌਂਦੇ ਹਨ। ੬. ਚੰਗੇ (ਕਾਛ) ਠਾਟ ਕਛੇ–ਬਣਾ ਕੇ। ੭. ਬਲੀ ਜੰਗ ਨੂੰ ਮੱਚ, ਖਲੌਤੇ ਤੇ (ਬਸੁਧਾ) ਧਰਤੀ ਵੀ ਹਿੱਲ ਪਈ। ੮. ਘੋੜੇ ਤੇ ਹਾਥੀ ਲੜੇ। ੯. (ਮਾਨੋ ਕਿ) (ਕਲੀ) ਕਲਿਯੁਗ (ਰੂਪ) ਵਾਂਗੂ (ਤਮ) ਕਾਲੇ ਹਨ। ੧੦. ਭਲੀ (ਬਲ) ਫੌਜ (ਜੋਰ) ਇਕੱਠੀ ਕਰ ਕੇ। ੧੧. ਚਵੀਂ-ਪਾਸੀਂ (ਤਚੀ) ਵੇਖੀ ਗਈ; ਚਹੁੰਪਾਸੀਂ (ਤਚੀ) ਕ੍ਰੋਧ ਨਾਲ ਵੇਖਦੇ ਹਨ। ੧੨. (ਹਵ) ਜੰਗ ਵਿੱਚ (ਖਚੀ) ਖਚਾਖੱਚ ਭੀੜ ਹੋ ਗਈ; ਜੰਗ 'ਚੋਂ (ਭੀਰ) ਕਾਯਰ (ਖਚੀ) ਖਿਸਕੇ। ੧੩. ਬਹੁਤ ਹਥਯਾਰ (ਚਏ) ਉਠਾਏ ਹੋਏ। ੧੪. ਜੰਗ ਦੀ ਮਾਰ ਮਚਿਆਂ (ਨੈਕ) ਰਤਾ ਜਿ[illegible] ਪੈਰ ਟਲੇਗਾ? (ਅਰਥਾਤ ਘਮਸਾਨ ਜੰਗ 'ਚੋਂ ਇੱਕ ਕਦਮ ਵੀ ਪਿੱਛਾਹ ਨਹੀਂ ਹੋਣਗੇ)। ੧੫. (ਸੁਰੰਗ) ਲਾਲ ਰੰਗ ਵਾਲੀ ਧਰਤੀ ਹੋ ਗਈ ਅਤੇ ਵੈਰੀਆਂ ਦੀ ਸੈਨਾ ਵਿੱਚ ਗੱਜਦੇ ਹੋਏ ਬਹੁਤ ਯੋਧੇ (ਲਟੇ) ਮਾਰੇ ਗਏ। ੧੬. ਵਡੀ ਡੱਫ; ਵਡੀ ਸਾਰੰਗੀ, ਤੰਬੂਰਾ। ੧੭. ਸ਼ੈਪੂਰ, ਬਿਗਲ ਦੀ ਕਿਸਮ ਦਾ ਇੱਕ ਵਾਜਾ, ਤੁਰਹੀ। ੧੮. (ਤਨਤ੍ਰਾਨੁ) ਸੰਜੋਆਂ ਕੱਸੀਆਂ ਹੋਈਆਂ ਹਨ। ੧੯. (ਕਛ) ਚੁਸਤ (ਕਾਛ) ਲਿਬਾਸ (ਕਛੇ) ਪਹਿਨੇ ਹੋਏ ਹਨ। ੨੦. ਰੌਲਾ ਪਾਵਣ ਕੀਤਾ, ਡੰਝ ਪਾਈ। ੨੧. ਮੈਦਾਨਿ––ਜੰਗ ਵਿੱਚ (ਛਜੇ) ਟਿਕ ਗਏ।

ਦੌਰ ਕੈ ਵਾਰ ਕੀਯੋ 'ਮੈਨਾਗਹਿ'[1], ਬਾਨਨ ਕੀ ਬਰਖਾ ਝਰਿ ਲਾਈ ॥
ਬੀਰA ਨਚੇ, ਰੰਗਭੂਮਿ ਮਚੇ, ਕਲ[2]B ਭੀਖਮ ਘੋਰ ਭਯਾਨ ਮਚਾਈ ॥
ਘੋਰ ਭਯਾਨਕ ਜੁੱਧ ਰਚਯੋ, ਬਲ[3] ਦੈਤਨ ਘੇਰ ਚਹੂੰ-ਦਿਸ ਧਾਈ ॥
ਵਰਜਾਮ ਉਠੇ ਪ੍ਰਚਾਰ ਹਜਾਰ, ਤੁਖਾਰ, ਤੁਰੰਗ-ਸੁਰੰਗ-ਨਚਾਈ[4] ॥ ੬ ॥੩੯੮॥
ਇਕਬਾਰਿ ਬਿਭੈ[5] ਲਲਕਾਰ ਪਰੈ,ਬਹੁ ਸਸਤ੍ਰ ਤਹਾਂ ਸਰ[6] ਛੂਟਤ-ਭਾਰੇ ॥
ਭੁਜ ਠੋਕਤਿ ਸੂਲ ਸੁਹਾਵਤ-ਸੂਰੇ[7],ਬਰਛੀ. ਤਰ, ਗੁਰਜ ਗਦਾ-ਪ੍ਰਹਾਰੇ ॥
ਦੀਰਘ ਘੋਰ ਮਹਾ-ਤਮ[8], ਦਾਨਵ, ਰੂਪ-ਭਯਾਨਕ[9] ਮੂਰਤ-ਕਾਰੇ ॥
ਬ੍ਰਿਛ ਅਕਾਸ਼ ਸਮਾਨ ਪਹਾਰ[10] ਉਪਾਰ[11] ਸਭੈ ਰਿਪੁ ਸੈਨ,ਪ੍ਰਹਾਰੇ ॥ ੭ ॥੩੯੯॥
ਕਰ ਸਾਰੰਗ-ਲੈ[12] 'ਮੈਨਾਗ' ਰਿਸਯੋ,ਜਮ-ਰਾਜਨਿ ਸੀਸ ਪ੍ਰਚੰਡ ਦੀਯੋ[13] ॥
ਸਰ-ਛੋਰਤ ਭੀਮ ਭਯਾਨਕ-ਹੁ, ਭਭਕਯੋ ਗਰਜਯੋ ਨਦ,C ਘੋਰ-ਕੀਯੋ[14] ॥
ਪਿਖ ਕੋਪ ਕੀਯੋ ਗਿਰਜਾ ਮਨ-ਮੈ,'ਸਰਨੀਲ ਹਲਾਹਲਿ[15]'ਤਾਹਿ ਪ੍ਰਹਾਰਯੋ ॥
ਰਿਪੁ-ਬੇਧਤ ਪਾਰ ਭਈ ਛਤੀਆ,ਛੁਟ-ਪ੍ਰਾਨ-ਗਯੋ ਜਮ-ਲੋਕ-ਸਿਧਾਰਯੋ ॥ ੮ ॥੪੦੦॥
ਰਿਪੂ-ਸੈਨ-ਸਬਹਿ[16] ਇਕਬਾਰਿ ਹਕਾਰ ਕੈ, ਬਾਨਨ ਕੀ ਬਹੁ ਮਾਰ ਧਰੀ ॥
ਕਰ ਮੁਦਗਰ, ਗੁਰਜ, ਪਹਾਰ ਉਪਾਰ,-ਬ੍ਰਿਛ-ਬਿਸਾਲ-ਪ੍ਰਹਾਰ-ਕਰੀ[17] ॥
ਕੋਪ ਕੀਯੋ ਜਗਮਾਤ ਪ੍ਰਚੰਡ[18], ਸਰ-ਪਾਵਕ[19] ਕੇ ਸੰਗ ਸੈਨ ਦਹੀD ॥
ਸਰ ਜਾਰਤਿ[20] ਨਾਸ ਕਰੀ ਧੁਜਨੀ, ਦਲ-ਦੈਤ-ਬਿਧ੍ਵੰਸ-ਬਿਨਾਸ ਭਈ[21]॥੯॥੪੦੧॥
ਕੁਲਿ-ਦਾਨਵ ਨਾਸ-ਭਈ-ਸਗਰੀ, ਬਹੁ ਭਾਜ-ਗਏ ਤਿਨ ਪ੍ਰਾਨ ਬਚਯੋ ॥
ਲੁੱਥਨ ਊਪਰ ਲੁੱਥ ਸੁ ਜੁੱਥ[22], ਜਿਮ-ਸ੍ਰਿੰਗ-ਸੁਮੇਰਹਿ-ਬਿਸ੍ਰ ਰਚਯੋ[23]॥
ਜੁੱਗਨਿ, ਭੂਤ, ਪਿਸਾਚ, ਬੈਤਾਰ, ਬਹੁ-ਗ੍ਰਿਝ,ਸਜਾਰਹਿ ਮਾਸ-ਚਰਯੋ[24] ॥
ਕੁਲ-ਦੈਤ ਬਿਨਾਸ-ਹੁਈ-ਸਗਰੀ, ਕਛੁ ਨਾਮ ਨਿਸ਼ਾਨ ਨ ਰੇਖ ਰਹਯੋ[25] ॥੧੦॥੪੦੨॥

---

੧. ਮੈਨਾਗ ਨੇ, ੨. ਜੰਗ, ਲੜਾਈ। ੩. ਫੌਜ। ੪. (ਸੁਰੰਗ) ਸੋਹਣੀ ਸ਼ਕਲ ਵਾਲੇ ਘੋੜੇ ਤੇ (ਤੁਖਾਰ) ਊਠ ਨਚਾ ਕੇ। ੫. ਨਿਰਭਯ, ਨਿਡਰ, ਦੋਵੇਂ ਭਾਵ—ਦੇਵਤੇ ਤੇ ਦੈਂਤ; ਦੋਹਾਂ ਪਾਸਿਆਂ ਤੋਂ ੬. ਅਸਤ੍ਰ। ੭. (ਸੂਲ) ਪਾਸਿਆ ਤੋਂ ਬਾਹਾਂ ਠੋਕਦੇ ਹੋਏ ਜੋਧੇ ਸ਼ੋਭ ਰਹੇ ਹਨ। ੮. ਬਹੁਤ ਕਾਲੇ। ੯. ਡਰੌਣੀਆਂ ਸ਼ਕਲਾਂ ਵਾਲੇ। ੧੦. ਆਕਾਸ਼ (ਸਮਾਨ) ਵਰਗੇ (ਉਚੇ) ਵ੍ਰਿਛਾਂ ਤੇ ਪਹਾੜਾਂ ਨੂੰ.........। ੧੧. ਪੁਟ ਕੇ, ਉਖਾੜ ਕੇ। ੧੨. ਹੱਥ ਵਿੱਚ (ਸਾਰੰਗ) ਧਨੁਖ ਲੈ ਕੇ। ੧੩. (ਪ੍ਰਚੰਡ) ਤੇਜ਼-ਮਯ ਸੀਸ ਯਮਰਾਜ ਨੂੰ ਦੇ ਦਿਤਾ (ਅਰਥਾਤ-ਮਰਨਾ ਦ੍ਰਿੜ੍ਹ ਕਰ ਕੇ ਜੰਗ ਵਿੱਚ ਜੁੱਟ ਪਿਆ)। ੧੪. (ਘੋਰ) ਭਯਾਨਕ (ਨੱਦ) ਸ਼ਬਦ (ਗਰਜ) ਕੀਤਾ। ੧੫. 'ਨੀਲ' ਨਾਮੇ ਜ਼ਹਰ ਵਾਲਾ ਅਸਤ੍ਰ, ਸਮੁੰਦਰੀ ਜ਼ਹਰ ਦੇ ਅਸਰ ਵਾਲਾ ਤੀਰ। ੧੬. ਵੈਰੀਆਂ (ਦੈਤਾਂ) ਨੇ (ਆਪਣੀ) ਸਾਰੀ ਫੌਜ ਨੂੰ। ੧੭. ਬਹੁਤ ਵਡੇ ਵ੍ਰਿਛ (ਪ੍ਰਹਾਰ) ਚਲਾਵਣ ਕੀਤੇ। ੧੮. ਅਤਿ-ਉੱਗ੍ਰ; ਤੇਜ਼-ਮਯ ; ਤੀਛਣ। ੧੯. ਅਗਨਿ ਅਸਤ੍ਰ। ੨੦. ਅਗਨਿ ਅਸਤ੍ਰ ਨੇ ਸਾੜਦਿਆਂ ਹੋਇਆਂ। ੨੧. ਦੈਤਾਂ ਦੇ ਦਲ (ਬਿਧ੍ਵੰਸ) ਖੇਰੂੰ ਖੇਰੂੰ ਹੋ ਕੇ ਨਾਸ਼ ਹੋ ਗਏ। ੨੨. ਸੁ ਸਮੂਹ. ਚੰਗੇ ਸਾਰੇ। ੨੩. ਜਿਸ ਤਰਾਂ ਸੁਮੇਰੂ ਦੀ (ਸ੍ਰਿੰਗ) ਚੋਟੀ ਤੇ (ਬਿਸ੍ਰ) ਮਨੁਖੀ-ਸ੍ਰਿਸ਼ਟਿ ਰਚੀ ਹੋਏ ੀ ਹੋਵੇ (ਏਸੇ-ਤਰ੍ਹਾਂ-ਲੋਥਾਂ ਤੇ ਲੋਥਾਂ ਦੇ ਚੰਗੇ ਢੇਰ ਲੱਗੇ ਹੋਏ ਹਨ)। ੨੪. ਮਾਸ ਖਾਧੇ। ੨੫. ਰਤਾ ਮਾਤ੍ਰ, ਬਹੁਤ ਥੋੜਾ, ਰੰਚਿਕ।

A ਪਾ: ਬੀਖ। B ਪਾ: ਰਨ। C ਪਾ:—ਨਭ। D ਪਾ:—ਸਰਪਾਵਕ ਕੋ ਸੰਗ ਸੈਨ ਦਈ।

ਬਿਸਨੁਪਦ ਜੈਜਾਵੰਤੀ ਦੂਜੀ ਤਰਹ★

ਦੈ ਦੈ ਚੋਬ ਦਮਾਮਨ ਊਪਰ, ਚਲੇ ਸੁਭਟ ਹਨ ਸਾਵਰੇ[1] ॥
ਗਜ,ਬਾਜ,ਰਥੀ, ਦੁਲਦੁਲ[2] ਕਰਹਲ[3] ਚੜ, ਧਾਏ-ਘਨਹਰ-ਬਾਵਰੇ ॥
ਚਹੁੰ-ਦਿਸ ਉਮਡ ਬਿਕਟ-ਬਾਂਕੇ-ਭਟ , ਮੇਘ-ਮਾਲ-ਪੁੰਜਾਵਲੀ[4] ॥
ਬਰਸਨ ਸਸਤ੍ਰ ਅਸਤ੍ਰ ਛਹਬਰ ਕਰ, ਸ੍ਰੀ-ਰੁਹਿ ਹਰਿ ਭੂਆਵਲੀ[7] ॥੧੧॥੪੦੩॥
ਬੋਯੋ ਬੀਜ ਮਾਯ ਕ੍ਰੋਧ-ਕਰਿ[8], ਛੀਂਟਤ-ਅਸੁਰ-ਤਨੀ[9] ॥
ਉਪਜਯੋ ਅੰਕੁਰ ਮਧ-ਮਤਸਰਿ-ਕੋ[10] ਪਤ੍ਰ-ਲਹ ਯੋ-ਤਰੁ-ਅਹੰ-ਮਨੀ[11] ॥
ਧਾਪ-ਫੂਲ ਫੂਲਯੋ ਜਬਿ ਤਾ-ਮਹਿ, ਫਲ ਲਾਗਯੋ-ਤ੍ਰਿਸਨਾ ਦਮੀ[12] ॥
ਪਾਕਯੋ-ਅਵਧਿ ਘੋਰ-ਦੁਰਮਤਿ-ਕੋ[13] ਕ੍ਰਿਸ ਆਯੋ ਮ੍ਰਿਤਰਾਜ ਜਮੀ[14] ॥੫੨॥੪੦੪॥

---

੧. ਕਾਲੇ ; ਰੇ ! ਸਾਊ । ੨. ਚਿੱਟੇ ਤੇ ਕਾਲੇ ਡੱਬਾਂ ਵਾਲੀ ਖੱਚਰ, ਅਬਲਕ ਮਾਦਹ ਖੱਚਰ । ੩. ਊਠ । ੪. (ਮਾਨੋ ਕਿ) ਕਮਲੇ ਹੋ ਕੇ (ਘਨਹਰ) ਬੱਦਲ ਦੌੜੇ ਹਨ ; ਕਮਲੇ (ਘਨਹਰ) ਭੌਰੇ ਦੌੜੇ । ੫. (ਬਿਕਟ) ਮਜ਼ਬੂਤ ਤੇ ਸੋਹਣੇ ਯੋਧੇ। ੬ (ਮਾਨੋ ਕਿ) (ਪੁੰਜ) ਸਮੂਹ ਮੇਘਮਾਲਾ ਦੀ (ਕਾਲੀ) (ਆਵਲੀ) ਕਤਾਰ ਹੈ । ੭. (ਸ੍ਰੀਰੁਹਿ ਸਰੀਰਰੁਹ) ਸਰੀਰ ਤੋਂ ਪੈਦਾ ਹੋਏ ਹੋਏ, ਰੋਮ, ਵਾਲ, (ਹਰਿ ਭੂਆਵਲੀ) ਭੂ ਹਰਿਆਵਲੀ. ਭਾਵ—ਰੋਮ-ਜ਼ਮੀਨ ਦੀ ਹਰਜੋਲੀ ਹਨ ; (ਸ੍ਰੀ) ਮਾਤਾ ਰੂਪ (ਭੂਰਹ) ਬ੍ਰਿਛ ਦੀ ਹਰਜਾਲੀ ਹੋ ਰਹੀ ਹੈ (ਸ੍ਰੀ) ਪਰਮੇਸੁਰ (ਰੁਹਿ) ਬ੍ਰਿਛਾਂ ਨੂੰ (ਹਰਿ) ਨਾਸ਼ ਕਰਨ ਵਾਲੀ, ਹਨੇਰੀ, ਭਾਵ—ਪਰਮੇਸੁਰ ਜਮੀਨ ਤੋਂ ਬ੍ਰਿਛਾਂ ਦੀ (ਆਵਲੀ) ਪਾਲ (ਦੈਤਾਂ) ਨੂੰ ਨਾਸ ਕਰਨ ਵਾਲੀ ਹਨੇਰੀ ਹੈ (ਜਿਹੜੀ ਬੱਦਲ ਦੇ ਨਾਲ ਚੜੀ ਹੋਈ ਹੈ । ੮. ਕ੍ਰੋਧ ਦਾ । ੯. ਦੈਂਤਾਂ ਦੇ (ਤਨੀ) ਪੁਤ੍ਰ (ਬੀਜ ਦਾ) ਛੱਟਾ ਦੇ ਰਹੇ ਹਨ । ੧੦. ਵਿੱਚ ਈਰਖਾ ਦਾ; ਮਦ ਤੇ ਈਰਖਾ ਦਾ । ੧੧. ਮਨਾਂ ਦਾ ਅਹੰਕਾਰ ਰੂਪ ਪਤ੍ਰ (ਇਸ) । ਬ੍ਰਿਛ ਨੂੰ ਲਗਾ । ੧੨. (ਦਮੀ) ਪੈਸਿਆਂ ਦੀ ਤ੍ਰਿਸ਼ਨਾ ਰੂਪ ਫਲ ਲੱਗਾ ਹੈ । ੧੩. ਘੋਰ ਦੁਰਮਤਿ ਰੂਪ (ਅਵਧਿ) ਕਾਲ ਵਿੱਚ ਪੱਕ ਗਿਆ ਹੈ । ੧੪. (ਜਮੀ) ਜੰਮੀ ਹੋਈ (ਏਸ ਖੇਤੀ ਨੂੰ) (ਕ੍ਰਿਸ) ਕੱਟਣ ਲਈ (ਮ੍ਰਿਤੁ-ਰਾਜ) ਕਾਲ ਆਯਾ ਹੈ ; ਜਮਾਂਵਾਲਾ ਕਾਲ (ਕ੍ਰਿਸ਼ਿਕ) ਜ਼ਿਮੀਂਦਾਰ ਆਯਾ ਹੈ ।

★ਏਥੋਂ 'ਮੈਨਾਗ' ਦਾ ਪ੍ਰਸੰਗ ਸਮਾਪਤਿ ਹੋ ਕੇ 'ਜੰਭਾਸੁਰ' ਦਾ ਆਰੰਭ ਹੋ ਗਿਆ ਹੈ । ਪੁਰਾਣਕ ਸਹਯੋਗਜਤਾ ਨੂੰ ਨਾਲ ਰਖਿਆਂ ਪਤਾ ਲਗਦਾ ਹੈ ਕਿ (ਮੈਨਾਗ), 'ਮੈਨਾਕ' ਮੇਨਕਾ ਦੇ ਪੇਟ ਤੋਂ ਪੈਦਾ ਹੋਇਆ ਹੋਇਆ ਹਿਮਾਲਯ ਦਾ ਪੁਤ੍ਰ ਇਕ-ਪਹਾੜ । ਜਿਹੜਾ ਪੁਰਾਣਾਨੁਸਾਰ ਇੰਦ੍ਰ ਤੋਂ ਡਰ ਕੇ ਸਮੁੰਦਰ ਵਿੱਚ ਲੁਕਿਆ ਹੋਇਆ ਹੈ ਕਿ 'ਮੇਰੇ ਖੰਭ ਨਾ ਕੱਟੇ ਜਾਣ' ਏਸ ਦ੍ਰਿਸ਼ਟਿ ਨਾਲ—ਇਹ ਕਥਾ ਰਾਮਾਯਣ ਵਲ ਲੈ ਜਾਂਦੀ ਹੈ । 'ਜੰਭ' ਨਾਮ ਦੇ ਇੱਕ ਦੈਤਯ ਨੂੰ ਸ੍ਰੀ ਰਾਮ ਚੰਦ੍ਰ ਜੀ ਨੇ ਵੀ ਮਾਰਿਆ ਹੈ. ਇਹ ਵਕ੍ਰ-ਗਤਿ ਭਾਵ ਹੈ । ਦੂਜਾ 'ਜੰਭ' ਮਹਿਖਾਸੁਰ ਦਾ ਪਿਤਾ ਹੈ । ਮਹਿਖਾਸੁਰ ਨੂੰ ਚੰਡਿਕਾ ਨੇ ਮਾਰਿਆ ਅਤੇ 'ਜੰਭ' ਨੂੰ ਇੰਦ੍ਰ ਨੇ ਮਾਰਿਆ ਸੀ । ਏਸ ਪ੍ਰਸੰਗ ਦੀ ਝਲਕ ਵੀ ਏਥੋਂ ਪੈਂਦੀ ਹੈ ਕਿਉਂਕਿ ਦੈਤਯ-ਵੰਸ਼ ਦਾ ਹੀ ਵਰਣਨ ਹੋ ਰਿਹਾ ਹੈ । ਤੀਜਾ—'ਹਿਰਨਯ-ਕਸ਼ਿਪੁ' ਦੈਤਯ ਜਿਹੜਾ ਕਿ ਹਿਰਨਜਾਕਸ਼ ਦਾ ਭਾਈ ਸੀ ਏਸ ਦਾ ਇੱਕ ਪੁਤ੍ਰ ਵੀ 'ਜੰਭ' ਨਾਮ ਦਾ ਹੋਇਆ ਹੈ । ਏਸ ਨੂੰ ਚੰਡਿਕਾ ਨੇ ਮਾਰਿਆ ਸੀ । ਏਸ ਦਾ ਪ੍ਰਸੰਗ ਦੇਵੀ ਭਾਗਵਤ ਸਕੰਧ ੬ ਦੇ ਅਧਯਾਯ ੪ ਵਿੱਚ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਦੂਜੇ ਚੰਡੀ ਚਰਿਤ੍ਰ ਵਿੱਚ

ਨਮੋ ਅੰਬਿਕਾ 'ਜੰਭਹਾ' ਜੋਤਿ-ਰੂਪਾ ॥ ਨਮੋ ਚੰਡ—ਮੁੰਡਾਰਦਨੀ ਭੂਪ-ਭੂਪਾ ॥
ਨਮੋ ਚਾਮਰੰ ਚੀਰਣੰ ਚਿਤ੍ਰ-ਰੂਪੰ ॥ ਨਮੋ ਪਰਮ-ਪ੍ਰਗਯਾ ਬਿਰਾਜੈ ਅਨੂਪੰ ॥੫॥ ੨੨੪
(ਚੰਡੀ ਚਰਿਤ੍ਰ ੨ ਅਧਯਾਯ ੭)

ਪਾਠ ਲਿਖ ਕੇ ਸਪਸ਼ਟ ਕੀਤਾ ਹੋਇਆ ਹੈ । ਚੌਥਾ-'ਜੰਭ' ਨਾਮ ਦਾ ਇਕ ਪ੍ਰਹਿਲਾਦ ਦਾ ਪੁਤ੍ਰ ਵੀ ਹੋਇਆ ਹੈ। ਇਹ ਸਾਰੇ ਪ੍ਰਸੰਗ 'ਜੰਭ' ਦੀ ਖੋਜ਼ ਲਈ ਸਹਯੋਗੀ ਹਨ । ਪਰ ਸ੍ਰੀ ਸਰਬਲੋਹ ਜੀ ਵਿੱਚ ਆਇਆ ਹੋਇਆ 'ਜੰਭ' ਪਤਾ ਨਹੀਂ ਕਿਸ ਕੁਲ ਨਾਲ ਸੰਬੰਧ ਰਖਦਾ ਹੈ । ਉਂਝ 'ਜੰਭ' ਦਾ ਅਰਥ 'ਦਾੜਾਂ ਤੇ ਦੰਦਾਂ ਦੇ ਵਿਚਲਾ ਤਿੱਖਾ ਸੂਆ' ਹੁੰਦਾ ਹੈ। ਜੇ ਇਸ ਪ੍ਰਸੰਗ ਨੂੰ ਵਿਲਾਸਕ ਢੰਗ ਨਾਲ ਸੰਬੰਧਿਤ ਕਰਕ ਦੱਸਣਾ ਹੋਵੇ ਤਾਂ ਅੱਖਰੀ ਅਰਥਾਂ ਦੀ ਜ਼ਯਾਦਾ ਸਹਯੋਗਜਤਾ ਹੁੰਦੀ ਹੈ ।

—ਸੰਪਾਦਿਕ

ਚਤਰੰਗ ਸੈਨ ਸਾਜਿ ਰਥ, ਗਜ, ਬਾਜਿ, ਪਾਇਕ ਧਾਵਰੇ[1]
ਹਹਕ਼ਾਰ ਗਰਜਤ ਭੀਮ-ਆਨਨ[2], ਕਲ-ਰੂਪ ਮੂਰਤਿ-ਸਾਵਰੇ ॥
ਲਲਕਾਰ ਧਾਵਤ ਬਿਕਟ-ਬਾਕੇ, ਖਗ[3], ਗੁਰਜ, ਗੋਫਨ ਮਾਰ ਹੀ ॥
ਤਰੁ, ਮੇਰੁ ਮੁਦਗਰ ਦੁਰਗਮ-ਦੀਰਘ[4], ਚਹੁੰ, ਦਿਸਨ ਤੇ ਪ੍ਰਹਾਰਹੀ ॥੧੩॥੪੦੫॥
ਤਨ ਧੂਮ੍ਰ, ਪੀਤ, ਅਰੁਣ ਰਜਨੀਚਰ[5], ਘੋਰ-ਭੀਖਮ-ਰੂਪ
ਗਜ-ਦੰਤ ਦਾੜ-ਪ੍ਰਮਾਨ-ਭਯਕਰ[6] ਕਲ-ਪਾਪ-ਬਿਗ੍ਰਹ-ਕੂਪ[7]
[8]ਮੁੰਡA, ਕਰਨ ਬਿਸਾਲ ਭੁਜ, ਪਗ, ਉਦਰਿ, ਸੂਰਤਿ ਭਯਾਵਨਾ[8] ॥
ਸਪਤ-ਕੋਸB ਜੋਜਨ ਅਸੁਰ ਖਲ[9], ਗਨ ਏਕ ਏਕ ਡਰਾਵਨਾ ॥੧੪॥੪੦੬॥
ਦਿਸ ਚਤੁਰ-ਖਟ ਰਿਪੁ-ਛਾਇ-ਗਰਜਜੋ, ਅਤਿ-ਘੋਰ ਦਾਨਵ ਭਯਕਰਾ[10] ॥
ਬਲ ਅਤੁਲ ਸੂਰ-ਸਮਾਨ-ਜਿਹ ਨਹਿੰ, ਤਮ-ਤਿਮਰ-ਲੋਚਨ-ਨਿਸਿਚਰਾ[11] ॥
ਬਹੁ-ਭਾਂਤਿ ਬਾਜਨ ਬਾਜ ਹੀ, ਰਿਪੁ ਧਾਇ ਸਨਮੁਖ ਘੋਰ ਕੈ ॥
'ਜੰਭਾ' ਅਸੁਰ ਬਲਵੰਡ ਬਿਕ੍ਰਮ, ਰਿਸ ਕੁਪਜੋ ਸੈਨਾ ਜੋਰ ਕੈ ॥੧੫॥੪੦੭॥
ਚਤੁਰੰਗ ਸੈਨਾ ਸਾਜ ਕੈ, ਬਹੁ-ਭਾਂਤਿ ਬਾਹਨ ਠੋਕ ਕੈC ॥
ਰੰਗਭੂਮਿ-ਆਵਤ ਭੇ ਜਿਤੇ, ਗਹਿ ਧਨੁਖ ਤੀਖਨ-ਫੋਕਕੈC[12] ॥
ਤਰੁ, ਮੇਰੁ, ਮੁਦਗਰ, ਗੁਰਜ, ਗੋਫਨ, ਭ੍ਰਮਤਿ ਚਉਦਹਿ ਲੋਕ ॥
'ਜੰਭਾ' ਪ੍ਰਬਲ ਸੰਗ-ਸੈਨ ਕੁਰਮਨ[13], ਰਨ-ਮੰਡਜੋ ਹੈ-ਬਿਨ-ਸੋਕ ॥੧੬॥੪੦੮॥
ਭਯ[17], ਭੀਮ, ਭੈਰਵ[17], ਰੂਪ ਭਯਕਰ[10], ਤਿਮਰ-ਤਨ[14]D ਰਤ-ਲੋਚਨਾ[15] ॥
ਗਜ-ਦਾੜ, ਨਾਸ-ਪ੍ਰਮਾਨ-ਊਖਲ[16], ਮਦਨ-ਮੂਰਤਿ-ਭਯ-ਘਨਾ[17]
ਤਨ-ਘੋਰE ਦੀਰਘ-ਸਪਤ-ਜੋਜਨ, ਕਰ ਬ੍ਰਿਛ ਭੀਖਮ ਤਾਲ[18]
ਅਸੁਚਿ, ਕੁਚੀਲ, ਕਠੋਰ ਹੀਸੀ[19], ਅਘ-ਪੁੰਜ ਮੂਰਤਿ-ਕਾਲ ॥੧੭॥੪੦੯॥

---

੧. ਦੌੜੇ; ਦੌੜਨ ਵਾਲੇ। ੨. ਡਰੌਣੇ ਮੂੰਹਾਂ ਵਾਲੇ; ਡਰਾਵਣੀ ਸ਼ਕਲ ਵਾਲੇ। ੩. ਖੜਗ; ਤਲਵਾਰ; ਤੀਰ, ਬਾਣ। ੪. ਜਿਨਾਂ ਤੇ (ਗਮ) ਜਾਣਾ (ਦੀਰਘ) ਬਹੁਤ (ਦੂਰ) ਔਖਾ ਹੈ; ਜਿਹੜੇ ਗਾਹਣੇ ਮੁਸ਼ਕਿਲ ਹਨ ਅਤੇ ਵੱਡੇ ਵੀ ਹਨ। ੫. ਸਰੀਰ (ਜਿਨਾਂ ਦੇ) ਧੂਮ੍ਰ ਵਰਣ, ਪੀਲੇ ਤੇ ਲਾਲ ਹਨ (ਐਹੋ ਜਹੇ) (ਰਜਨੀਚਰ) ਦੈਤਯ। ੬. ਹਾਥੀ ਦੇ ਦੰਦਾਂ (ਪ੍ਰਮਾਨ) ਵਾਂਗੁ (ਜਿਨਾਂ ਦੀਆਂ) ਭਯਕਰ = ਭਯਾਨਕ ਦਾੜਾਂ ਹਨ। ੭. ਕਲਾ ਪਾਪ ਅਤੇ (ਬਿਗ੍ਰਹ) ਲੜਾਈ ਦੇ ਕੂਪ ਖੂਹ (ਭਾਵ-ਘਰ) ਹਨ। ੮. ਸਿਰ,ਹੱਥ ਬਾਹਾਂ, ਪੈਰ, ਢਿੱਡ ਤੇ (ਸੂਰਤਿ) ਸ਼ਕਲਾਂ (ਬਿਸਾਲ) ਬਹੁਤ ਭਯਾਨਕ ਹਨ। ੯. ਸਤ ਸਤ ਕੋਹ ਅਤੇ ਸਤ ਸਤ ਯੋਜਨ. (ਉੱਚੇ ਲੰਮੇ) ਮੂਰਖ (ਅਸੁਰ) ਦੈਤਯ ਹਨ। ੧੦ ਭਯਾਨਕ। ੧੧. (ਤਮ) ਅਤਯੰਤ (ਤਿਮਰ) ਕਾਲੀਆਂ ਅੱਖਾਂ ਵਾਲੇ ਦੈਤਯ। ੧੨. ਤਿਖੇ (ਫੋਕ) ਤੀਰਾਂ (ਕੈ) ਨਾਲ। ੧੩. 'ਕੁਰਮ' ਦਾ ਬਹੁ ਵਚਨ; ਸਰਦਾਰ। ੧੪. ਕਾਲੇ ਸ਼ਰੀਰਾਂ ਵਾਲੇ। ੧੫. ਲਾਲ ਅੱਖਾਂ ਵਾਲੇ। ੧੬. ਨਾਸ਼ਾਂ ਉੱਖਲਾ (ਪ੍ਰਮਾਨ) ਵਰਗੀਆਂ ਹਨ। ੧੭. ਕਾਮ ਦੇ ਸਰੂਪ। (ਭਾਵ--ਮਹਾਂ-ਕਾਮੀ) ਤੇ ਬਹੁਤ ਭਯਾਨਕ; (ਉਹਨਾਂ ਤੋਂ) ਕਾਮ ਦੀ ਮੂਰਤਿ (ਨਿਰਭਯਤਾ) ਨੂੰ ਵੀ ਬਹੁਤ ਭਯ ਹੁੰਦਾ ਹੈ। ੧੮. ਤਾਲ ਵ੍ਰਿਛ। ੧੯. (ਹੀਸੀ) ਹਿਰਸੀ, ਲਾਲਚੀ, ਤ੍ਰਿਸ਼ਨਾਲੂ।

A ਪਾ:—ਗਿਰਮੁਡ। B ਪਾ:—ਪੋਸ। C ਲਾਇਬ੍ਰੇਰੀ ਤੇ ਸ੍ਰੀ ਨਾਨਕਿਆਣੇ (ਸੰਗਰੂਰ) ਵਾਲੀਆਂ ਬੀੜਾਂ ਵਿੱਚ 'ਕੈ' ਪਦ ਦੋਹਾਂ ਤੁੱਕਾਂ ਵਿੱਚ ਨਹੀਂ ਪ੍ਰੰਤੂ ਮਟਖਨੂੰਏ ਆਦਿਕ ਬੀੜਾਂ ਵਿੱਚ ਹੈ। D ਪਾ:—ਤਮ। E ਪਾ:--ਘਨ ਘੋਰ।

ਹਯ, ਨਾਗ, ਕਰਹਲ ਮਹਿਖ-ਬਾਹਨਿ[1], ਸਜ-ਕੌਟ-ਖੂਹਨਿ-ਐਤ[2] ॥
ਜਛ, ਅਸੁਰ ਰਾਛਸ ਭੂਰਿ[3] ਦਾਨੌਂ, ਕੁਲ-ਦੇਵ, ਨਿਸਿਚਰ, ਦੈਤ ॥
ਹਹਕਾਰ ਧਾਯੇ ਝਪਟ ਕੇ, ਗਹਿ ਬਾਨ, ਤੀਰ, ਤੁਫੰਗ ॥
ਮੀਚ ਆਨ ਤੁਲਜੈ ਸਮਯ ਪਿਖ[4], ਮੰਡਜੋ ਤੁਮਲਹ-ਜੰਗ[5] ॥੧੮॥੪੧੦॥
ਤਨA ਘੋਰ ਬਿਕਲ[6] ਬਿਸਾਲ ਨਿਸਿਚਰ, ਭੁਜਦੰਡ[7] ਕਠਿਨ-ਕਠੌਰ ॥
ਭਯ ਰੂਪ, ਨਾਦ ਡਰਾਵ ਭੀਖਮ, ਕਾਲ-ਮੂਰਤਿ ਘੋਰ ॥
ਸਮੂਹਾਯ ਸਿਮਿਟਿ[8] ਭਿਰੇ ਅਸੁਰ, ਕਰ-ਭ੍ਰਿਕੁਟਿ-ਬੰਕੇ-ਕੋਪ[9] ॥
'ਜੰਭਾ' ਅਸੁਰ ਬਲਵੰਡ ਭੁਜਬਲਿ, ਮੰਡਜੋ-ਸੰਘਰ-ਰੋਪ[10] ॥੧੯॥੪੧੧॥
ਕਿਲਕਾਰ, ਕੁਹਕ ਚਿਕਾਰ ਗਰਜਹਿ, ਹਹਕਾਤ ਗਜਪਤਿ-ਪੇਲ[11] ॥
ਲਲਕਾਰ ਪ੍ਰਤਨਾB ਸੁਭਟ ਸਾਵਤ[12], ਤਨਤ੍ਰਾਨੁ-ਧਾਰੇ-ਝੇਲ[13] ॥
ਗੁਰਜ, ਗੋਫਨ, ਪਰਸੁ[14], ਮੁਦਗਰ, ਸਰ, ਚਾਪ, ਜਮਧੜ, ਸੇਲ[15] ॥
ਸਹਨਾਇ, ਤੂਰ, ਮੁਚੰਗ, ਮਾਰੂ, ਡਫ, ਢੋਲ, ਬਾਜਤ ਭੇਲ[15] ॥੨੦॥੪੧੨॥
ਸੁਨਿ ਸ੍ਰਵਨ ਸੋਰ ਭੀਹਾਲ[16] ਨਿਸਿਚਰ, ਰਨ ਧਸੀ-ਕਾਲੀ ਕੋਪ ॥
[17]ਕਰਵਾਰ, ਸਾਰੰਗ, ਚਕ੍ਰ, ਜਮਧਰ, ਅਸਿ, ਖੰਡ, ਨਾਵਕC ਧੋਪ[17] ॥
[18]ਭੁਜ-ਅਸ਼ਟ-ਸੋਭਤਿ ਜੋਤਿ-ਜਗਮਗ, ਚਮਕੰਤਿ-ਕੰਚਨ-ਓਪ[18] ॥
ਜਿਹਵਾ ਕਰਾਲ ਭਯਾਨਕਾਰੀ[19], ਰਨ-ਮਚੀ ਸੰਘਰ-ਰੋਪ ॥੨੧॥੪੧੩॥
ਕਰ ਸੰਖ-ਧੁਨਿ-ਘੰਟਾਨ ਕੀ, ਜੈ ਸਬਦ ਨਾਦ-ਉਚਾਰ ॥
[20]ਜੈ-ਪਤ੍ਰ ਨਾਹਰ ਗਰਜਿ, ਭਯਕਰ ਘੋਰ ਨਾਦ ਉਘਾਰ[20] ॥
[21]ਫਫਕਾਰ ਝਪਟ ਸੁ ਦਪਟ ਕੇ, ਘੁਰਰਾਇ ਝੂਮਿ ਡਕਾਰ[21] ॥
ਗਹਿ ਅਸੁਰ-ਗਨਿ-ਖਲ ਚੁਸਜੋ, ਕਈ ਹਨੇ ਨਖਹਿ ਬਿਦਾਰ ॥੨੨॥੪੧੪॥

---

੧. ਝੋਟਿਆਂ ਦੀਆਂ ਸਵਾਰੀਆਂ ਕਰਨ ਵਾਲੇ। ੨. '(ਕੋਟ) ਕ੍ਰੋੜ' (ਐਂਤ) ਦਸ ਹਜ਼ਾਰ ਭਾਵ—ਇੱਕ ਕ੍ਰੋੜ ਦੇ ਦਸ ਹਜ਼ਾਰ ਖੂਹਣੀਆਂ ਸਜੇ। ੩. ਸਮੂਹ। ੪. (ਜੰਭਾ) ਵੇਲਾ ਵੇਖਕੇ ਮਰਨ ਤੇ ਆ ਤੁੱਲਿਆ, 'ਮੌਤ ਆ ਤੁੱਲੀ ਹੈ' (ਇਹ) ਸਮਾਂ ਵੇਖ? ੫. ਤੁਮਲ ਜੰਗ ਨੂੰ, ਮਹਾਂ ਯੁੱਧ ਨੂੰ। ੬. (ਬਿ) ਵਿਸ਼ੇਸ਼ (ਕਲ) ਕਾਲੇ। ੭. ਡੋਲ਼ੇ, ਬਾਹੂਦੰਡ। ੮. ਇਕੱਤ੍ਰਿਤ ਹੋ ਕੇ। ੯. ਕ੍ਰੋਧ ਨਾਲ ਭੌਂਹਾਂ (ਬੰਕੇ) ਟੇਢੀਆਂ ਕਰ ਕੇ। ੧੦. ਜੰਗ ਨੂੰ, (ਆਪਣੇ ਉੱਤੇ) ਅਰੋਪ (ਲੈ) ਕੇ (ਮੰਡਜੋ) ਖੜਾ ਹੋ ਗਿਆ। ੧੧. (ਗਜਪਤਿ) ਵੱਡਾ ਹਾਥੀ (ਪੇਲ) ਦੌੜਾ ਕੇ। ੧੨. (ਸਾਵਤ) ਰਾਜਪੂਤ; ਯੋਧਾ, ਸੂਰਵੀਰ। ੧੩. (ਝੇਲ) ਨੀਵੀਆਂ (ਤਨਤ੍ਰਾਨੁ) ਸੰਜੋਆਂ ਨੂੰ ਧਾਰੇ ਹੋਏ। ੧੪. ਕੁਹਾੜਾ। ੧੫. ਮਿਲ ਕੇ; ਭੇਰੀ, ਨਗਾਰਾ। ੧੬. ਭਯ-ਦਾਯਕ। ੧੭. ੧੮. (ਸ੍ਰੀ ਮਾਤ ਪਰਮੇਸੁਰ ਜਿਸਦੀ) ਜੋਤਿ (ਕੰਚਨ) ਸੋਨੇ (ਓਪ) ਵਾਂਗੂ ਜਗਮਗਾਕੇ ਚਮਕਦੀ ਹੈ (ਉਸਦੀਆਂ) ਅਠਾਂ ਬਾਹਾਂ ਵਿੱਚ ਅੱਠ ਹਥਿਆਰ-ਤਲਵਾਰ, ਧਨੁਖ, ਚਕ੍ਰ, ਕਟਾਰ, ਅਸਿ, ਖੰਡਾ, (ਨਾਵਕ) ਤੀਰ ਅਤੇ (ਧੋਪ) ਸਿੱਧੀ ਤਲਵਾਰ ਸੋਂਹਦੀ ਹੈ। ੧੯. ਭਯਾਨਕ ਤੇ ਕਾਲੀ; ਭਯਾਨਕੀ, ਡਰਾਵਣੀ। ੨੦. (ਜੈਪਤ੍ਰ) ਫਤਹਨਾਮਹ (ਜਫਰਨਾਮਾ) ਰੂਪ (ਨਾਹਰ) ਸ਼ੇਰ ਘੋਰ (ਭਯਕਰ) ਭਯਾਨਕ ਸ਼ਬਦ ਨੂੰ (ਉਘਾਰ) ਜ਼ਾਹਰ ਕਰ ਕੇ ਗੱਜਿਆ। ੨੧. (ਸ਼ੇਰ) ਫੁੰਕਾਰਾਂ, ਝਪਟਾਂ ਤੇ ਛੰਗਾਂ ਲਾ ਕੇ ਝੂਮਿਆ, ਘੁਰਰਾਇਆ ਤੇ ਡਕਾਰਿਆ।

A ਪਾ: ਘਨ। B ਪਾ: —ਪ੍ਰਿਤ। C ਪਾ:—ਪਾਵਸ।

ਬਿਸਨੁਪਦ ਜੈਜਾਵੰਤੀ ਦੂਜੀ ਤਰਹ ॥

ਖਟ-ਬਾਨ ਅਨਲ[1] ਬਜਾਰ[2] ਬਾਰਿ[3] ਗਰਲ[4] ਰੋਗ[5] ਹਲਾਹਲੀ[6] ॥
ਰਿਪੁ-ਓਰ ਛਾਡ ਦਏ ਕਠਿਨ, ਕਸਟ, ਭੀਰ-ਉੱਠੀ-ਭਲੀ ॥
ਅੰਗਾਰ-ਬਰਸਹਿ, ਬੇਗ-ਮਾਰੁਤ[8], ਜਰਤ-ਸੈਨਾ-ਰਿਪੁ ਦਲੀ[9] ॥
ਨਭ ਉਡਯੋ ਰਾਛਸ ਛਾਡ ਧੀਰਜ, ਬਹੁ-ਭਾਂਤਿ ਤਿਹਂ ਮਾਰੁਤ[10] ਚਲੀ ॥੨੩॥੪੧੫॥
ਪਰਯੋ ਬਿਸ-ਕਲਕੂਟ-ਤੀਖਨ[11] ਹਨੀ ਸੈਨਾ ਸੋਖ-ਕੈ[12] ॥
ਬਜਾਧਿ-ਛੂਟਤ[13] ਕੰਠ ਰੋਕਯੋ, ਕਫ, ਪਿਤ; ਬਾਤ ਤ੍ਰਿਦੋਖ-ਕੈ[14] ॥
ਬਾਰਿ–ਨੀਲ ਹਨਾ ਅਸੁਰ–ਦਲ[15] ਪ੍ਰਵਾਹ ਬੈਤਰਨੀ-ਭਈ[16] ॥
ਬਿਸਿ ਨੀਰ ਕੋ ਤਹਂ ਸਿੰਧੁ ਉਮਡਯੋ, ਸੈਨ-ਰਿਪੁ ਜਮਪੁਰ ਗਈ ॥੨੪॥੪੧੬॥
ਬਹੁਤ ਭਾਂਤਿ ਚਲਹਿ ਬਘੂਲਨ[17] ਚਹੂੰ-ਦਿਸਨ ਮਾਰੁਤ[10] ਬਹੀ ॥
ਘਨਘੋਰ ਸਬਦ ਭਯੰਕਰਾ, ਘੁਟਕੰਠ[18] ਰਿਪੁ-ਸੈਨਾ ਗਹੀ ॥
ਖਟ-ਸਰਨ ਸੈਨ ਹਨੀ ਸਮੀਰਹਿ[19], ਬਹੁਤ ਅਰਿ ਬਜਾਕੁਲ ਕਰੀ ॥
ਪੁਨ ਅਨਲ-ਸਰ[1] ਸੋਂ ਚਹੂੰ ਦਿਸ, ਦਲ ਘੇਰ ਕੈ ਅਰਿ-ਬਲ[20]-ਜਰੀ ॥੨੫॥੪੧੭॥
ਗਜ, ਬਾਜਿ, ਪਾਇਕ-ਲਸਤ-ਸਯੰਦਨ, ਸਰ-ਤਪਤਿ[1] ਬਹੁ ਨਿਸਿਚਰਾ ॥
ਕਰ ਭਸਮ ਦੈਤਨ ਪਠਏ ਜਮਪੁਰਿ, ਦਸਚਤੁਰ-ਛੂਹਨਿ ਦਲ ਜਰਾ ॥
ਗਰਲ-ਬਾਨ[4] ਪਰਾ ਚਹੂੰ-ਦਿਸ, ਫੈਲ ਕੈ ਅਰਿ-ਦਲ[20] ਮਰਾ[21] ॥
ਬਿਸ-ਕੈ[22] ਹਨਾ ਦਲ–ਦੈਤ–ਭੀਖਮ, ਛਿਨ-ਮਧਯ ਰਿਪੁ-ਸੈਨਨ ਹਰਾ ॥੨੬॥੪੧੮॥
ਸਰ-ਬਜਾਧਿ[5] ਪਸਰਯੋ-ਦਿਸ-ਚਤੁਰ, ਬਹੁ ਰੋਗ ਪੈਦਾ ਤਹਿਂ ਭਏ ॥
ਤ੍ਰਿਦੋਖ[23], ਸੂਲ, ਮਵੇਸ-ਪਿਤਿ[24] ਰੀਹ[25], ਪੰਡੁ[26] ਚਿਤ-ਭ੍ਰਮ[27] ਛਏ ॥
ਭਗਿੰਦ੍ਰ, ਧੁੰਧ, ਪ੍ਰਵਾਲ[28], ਜਾਲ[29], ਸਿਰੋਵਰਤ[30], ਅਧਸੀਸੀ ਦਈ[31] ॥
ਪ੍ਰਮੇਹ, ਬਾਦ–ਫਿਰੰਗ[32], ਗੋਲਾ, ਕਾਸ[33], ਮੰਦਾਗਨਿ ਖਈ[34] ॥੨੭॥੪੧੯॥

---

੧. ਅਗਨਿ ਬਾਣ, ਪਾਵਕਾਸਤ੍ਰ । ੨. ਪਾਉਣ ਬਾਣ, ਵਾਯਵਾਸਤ੍ਰ । ੩. ਗਲ ਬਾਣ, ਨੀਰਾਸਤ੍ਰ । ੪. ਗਰਲ ਬਾਣ, ਵਿਸ਼ਾਸਤ੍ਰ, ੫. ਰੋਗ ਬਾਣ, ਰੋਗਾਸਤ੍ਰ । ੬. ਕਾਤਲ ਜ਼ਹਰ ਵਾਲਾ ਬਾਣ, (ਹਲਾਹਲ = ਉਹ ਜ਼ਹਿਰ ਜਿਸਦਾ ਬਚਾ ਕੋਈ ਨਹੀਂ), ਮਹਾ ਵਿਸ਼ਾਸਤ੍ਰ । ੭. ਭੀੜ, ਦੁਖ, ਪੀੜ । ੮. ਕਾਲ੍ਹੀ ਹਵਾ ; ਹਨੇਰੀ । ੯. ਦਲੀ ਗਈ, ਮਾਰੀ ਗਈ । ੧੦. ਪਉਣ, ਹਵਾ । ੧੧. (ਕੂਟ) ਸਾਰਿਆਂ ਦੀ (ਕਲ) ਮੌਤ ਕਰਨ ਵਾਲਾ ਜ਼ਹਰੀ (ਤੀਖਨ) ਤੇਜ ਅਸਤ੍ਰ ਪੜਿਆ । ੧੨. ਸੁਕਾ ਕੇ । ੧੩. ਰੋਗਾਸਤ੍ਰ ਦੇ ਚਲਦਿਆਂ ਹੀ ਸੰਨਪਾਤ ਨਾਲ । ੧੫. ਬਾਰਿ) ਜਲਾਸਤ੍ਰ ਨੇ ਗਿਣਤੀ 'ਚ ਨੀਲ ਦੈਤਜ-ਦਲ ਮਾਰਿਆ ; (ਨੀਲ) ਗਰਲਾਸਤ੍ਰ ਤੇ ਜਲਾਸਤ੍ਰ ਨੇ ਵੈਰੀ ਦਲ ਨੂੰ ਮਾਰਿਆ । ੧੬. (ਜ਼ਹਰੀਲੇ ਪਾਣੀ ਦਾ) ਪ੍ਰਵਾਹ ਮਾਨੰਕਿ) ('ਵੈਤਰਣੀ) ਦੁਰਗੰਧ ਭਰੀ ਲਹੂ ਪਾਕ ਤੇ ਤੱਤੇ ਪਾਣੀ ਦੀ' ਨਦੀ ਹੋ ਗਈ ਹੈ । ੧੭. ਵਾਵਰੋਲਿਆਂ ਨਾਲ । ੧੮. ਗਲ ਦਾ ਰੁਕ ਜਾਣਾ; ਇਕ ਰੋਗ ਦਾ ਨਾਮ ਹੈ ਜਿਸ ਵਿੱਚ ਗਲ ਰੁਕ ਜਾਂਦਾ ਹੈ। ੧੯.(ਸਮੀਰਹਿ)ਸਮੀਰ ਨੇ,(ਵਾਯਵਾਸਤ੍ਰ ਆਦਿਕ)ਛੇ ਤੀਰਾਂ ਨੇ ਸੈਨਾ ਮਾਰੀ । ੨੦. ਦੁਸ਼ਮਨ ਫੌਜ । ੨੧. ਮਾਰਿਆ । ੨੨. ਜ਼ਹਰ ਨਾਲ । ੨੩. ਸ਼ੰਨਪਾਤ, ਜਿਸ ਵਿੱਚ ਵਾਤ, ਪਿਤ ਤੇ ਕਫ ਤਿੰਨੇ ਦੂਸ਼ਿਤ ਹੋ ਕੇ ਰਹਿੰਦੇ ਹਨ । ੨੪. ਪਿਤ ਵਾਲੀ (ਅਰਸ਼, ਬਵਾਸੀਰ)(ਮਵੇਸ਼) ਮਹੁਕੇ, ਪਿੱਤੀ ਮਹੁ-ਕਿਆਂ ਵਾਲੀ ਬਵਾਸੀਰ । ੨੫.(ਰੀਹ)ਵਾਜੂ ਰੋਗ । ੨੬. ਪੀਲਾਪਨ ਕਾਮਲਾ ਰੋਗ । ੨੭. ਇਕ ਰੋਗ; ਸੰਨਪਾਤ; ਉਨਮਾਦ । ੨੮. ਪੜਵਾਲ, ਨੇਤ੍ਰ ਰੋਗ । ੨੯. ਜਾਲਾ, ਨੇਤ੍ਰ ਰੋਗ । ੩੦. ਸਿਰ ਦੀ ਪੀੜ । ੩੧. ਅੱਧੇ ਸਿਰ ਦੀ ਪੀੜ (ਰੋਗਾਸਤ੍ਰ ਨੇ) ਦਿਤੀ । ੩੨. ਫਿਰੰਗ ਦੇਸ਼ ਦੀ ਹਵਾ; ਆਤਮਕ, ਉਪਦੇਸ਼ । ੩੩. ਖਾਂਸੀ । ੩੪. ਰਾਜ-ਯੱਛਮਾ, ਦਮਾ, ਛਯਤਛਯ ।

ਬਿਸਨੁਪਦ ਜੈਜਾਵੰਤੀ ਦੋਹਾ ॥

ਆਧਿ ਬਜਾਧਿ ਫੈਲੀ ਅਧਿਕ, ਹ੍ਵੈ ਹ੍ਵੈ ਮੂ

ਹਰੇ ਕਸਟਿ ਕਿਚ ਪ੍ਰਾਨ ਬਡ, ਬਲੀ ਜੇ

ਬਿਸਨੁਪਦ ਜੈਜਾਵੰਤੀ ਚੌਪਈ ॥

ਅਰਿ ਦਲ ਸਕਲ ਹਨਾ ਸਰ-ਬਜਾਧਾ ॥ ਹ੍ਵੈ ਹ੍ਵੈ ਮੂਰਤਿਵੰਤ

ਘੋਰ ਕਸਟਿ ਦੈ ਰਿਪੁਦਲ ਮਾਰਾ ॥ ਸਕਾ ਨ ਕਉਨਹੁ ਪ੍ਰਾਨ

ਬਿਹਬਲਿ[4] ਭਯੋ ਸਕਲ ਚਲ ਨਿਸਚਿਰ ॥ ਚਲੇ ਭਾਜ ਜਨੁ ਸੁਭਟ-

ਸੈਨਾ ਸਕਲ ਭਜੀ ਬਿਨ-ਧੀਰਾ ॥ ਡਾਰ ਡਾਰ ਕਰ[5] ਅਸਿ, ਧਨੁ

ਭਜੇ ਜਾਹਿ ਨਿਸਚਿਰ ਬਲ-ਹੀਨਾ ॥ ਜਲ–ਬਿਤ੍ਰੇਕ-ਬਿਹਬਲੀ-

ਕਾਲਕੂਟ ਹ੍ਵੈ ਸਰ ਬਿਸਥਾਰਾ ॥ ਘਨ ਕਰ ਗਰਜ ਪਰਯੋ ਸਰ

ਬਿਸਨੁਪਦ ਜੈਜਾਵੰਤੀ ਸੋਰਠਾ ॥

ਬਿਸੀ, ਹਲਾਹਲ-ਬਾਨ[7] ਧਾਰਾਕਰਿ[8] ਬਰਖੇ

ਲੋਕ ਚਤੁਰਦਸ ਜਾਨ, ਫੈਲ ਪਰਯੋ ਸਰ–ਕੂ

ਬਿਸਨੁਪਦ ਜੈਜਾਵੰਤੀ ਦੂਜੀ ਤਰਹ ਛੰਦ ॥

ਬਿਸ ਧਾਰ ਹ੍ਵੈ ਸਾਗਰ ਬਹੀ[10], ਦਸਚਾਰ-ਲੋਕ ਕ

ਦੈਂਤ-ਬੂਡਹਿੰ, ਛਾਡ-ਧੀਰਜ, ਜਮਲੋਕ-ਕਰਹਿੰ

ਸਕਲ ਬੂਡੀ ਕੂਟ-ਧਾਰਾ[13], ਭਈ-ਮ੍ਰਿਤਕ

[14] ਸੋਕ ਬਿਸਮੈ ਭਯੋ 'ਜੰਭਾ' ਨਿਜ ਨਿਰਖ੍ਯੋ ਕਰ

ਬਿਸਨੁਪਦ ਤੁਖਾਰੀ★ ॥

ਖਟ-ਬਾਨ ਗਹੇ 'ਜੰਭਾਸੁਰ', ਦਿਸ ਕਾਲੀ ਦਏ

[15] ਬਿਸ-ਮੰਤ੍ਰ ਅਉਸ਼ਧਿ ਸੋਖ ਬਰਵਾ, ਬਜ੍ਰ ਭਸਮ

ਸਰ ਛੂਟ ਭੀਖਮ ਘੋਰ ਪ੍ਰਬਲ, ਵਗੇ[16] ਕਾਲੀ

[17] ਬਾਨ ਕਾਲੀ ਰੋਕਿ ਨਿਸਿਚਰ, ਖੰਡ ਦੀਨੋ

---

੧. ਦੈਤਜ। ੨. ਅਸਾਧਜ, ਜਿਨਾਂ ਦਾ ਕੋਈ ਇਲਾਜ ਨ ਹੋਵੇ। ੩. ਕੋਈ ਵੀ ਪ੍ਰਾਣ
੪. ਦੁਖੀ, ਵਜਾਕੁਲ। ੫. ਸੁੱਟ ਸੁੱਟ ਕੇ, ਛੱਡ ਛੱਡ ਕੇ ! ੬. (ਮਾਨੋ ਕਿ) ਜਲ ਤੋਂ (ਬਿਤ੍ਰੇਕ
ਦੁਖੀ ਹਨ। ੭. (ਬਿਸੀ) ਗਰਲਾਸਤ੍ਰ ਤੇ ਹਲਾਹਲਾਸਤ੍ਰ। ੮. ਬੱਦਲ ਵਾਂਗੂ ੯. (ਕੂਟ
ਪਿਆ ੧੦. ਜ਼ਹਰ ਦੀ (ਧਾਰ) [illegible] ਵਾਂਗੂ (ਵਧ ਕੇ) [illegible]
ਮਾਰਨ ਵਾਲਾ)। ੧੨. ਪ੍ਰਵੇਸ਼। ੧੩, (ਕਾਲ) ਕੂਟ (ਜ਼ਹਰ) ਦੀ ਧਾਰਾ ਵਿੱਚ। ੧੪.
ਆਪਣੀਆਂ ਜਾਂ ਅੱਖਾਂ ਨਾਲ ਵੇਖਿਆ ਤਾਂ ਜੰਭਾਸੁਰ (ਸ਼ੋਕ) ਗ਼ਮ ਵਿੱਚ (ਬਿਸਮੈ) ਹੈਰਾਨ ਹੋ ਗਿਆ
(ਨਾਲ ਗਰਲਾਸਤ੍ਰ ਨੂੰ ਰੋਕਿਆ) ਔਸ਼ਧਿ-ਅਸਤ੍ਰ (ਨਾਲ ਰੋਗਾਸਤ੍ਰ ਨੂੰ ਰੋਕਿਆ)(ਸੋਖ)ਸੁਕਾਵਣ ਵਾਲੇ
ਨੂੰ ਰੋਕਿਆ) (ਬਰਵਾ) ਅਗਨਿ ਅਸਤ੍ਰ (ਨਾਲ ਜਲਸਤ੍ਰ ਨੂੰ ਰੋਕਿਆ) ਬਜ੍ਰ (ਹੀਰੇ) ਦੀ ਭਸਮ
ਰੋਕ ਕੇ ਤੇ ਤੋੜ ਕੇ (ਖੰਡ) ਨਾਸ਼ ਕਰ ਦਿੱਤੇ। ੧੬, ਚੱਲੇ। ੧੭.

*ਬਹੁਤੀਆਂ ਬੀੜਾਂ ਅੰਕ ੨੯॥੪੨੭ ਤੋਂ ਲੈ ਕੇ ਅੰਕ ੩੧॥੪੨੯ ਤੱਕ ਦੋ ਪਦੇ ਹੀ ਮੰਨੇ

ਫੁਨਿ ਭਿਰੇ ਸਿਮਟਿA ਘਹਰਾਏ ਧਾਏ, ਗਹਿ ਚਾਪ[1] ਬਾਨ, ਤੁਫੰਗ ॥
ਬਲਿ-ਬਿਕਟ[2], ਬਾਂਕੇ ਬੀਰ-ਸਾਵਤ, ਚੜ੍ਹੇ ਨਾਗ[3], ਤੁਰੰਗ ॥
ਮ੍ਰਿਦੰਗ, ਦੁੰਦਭਿ, ਤੂਰ, ਮਾਰੂ, ਤਾਲ, ਢੋਲ, ਮੁਚੰਗ
ਬਾਜਿ-ਬਾਜੇ[4], ਸੁਭਟ-ਗਾਜੇ, ਦੀਹ ਦਾਰੁਨ ਜੰਗ ॥ ੨ ॥੪੨੭॥
ਗੁਰਜ, ਗੋਫਨ, ਬਾਨ, ਧਨੁਹੀ, ਸਕਤਿ[5], 'ਸੇਲ'[6], ਅਪਾਰ ॥
ਤ੍ਰਿਸੂਲ, ਬਾਕ[7], ਗਦਾ-ਜਬਰ, ਜਮਦਾੜ[8], ਤੁਪਕ-ਹਜਾਰ ॥
ਤਰੁ, ਮੇਰੁ ਮੁਦਗਰ, ਭਾਲ[6], ਪਾਥਰ, ਦੁਰਗਮ-ਦੀਹ-ਪ੍ਰਚਾਰ[9] ॥
ਮ੍ਰਿਤੁਡੰਡ, ਪਟਿਸ, ਸੂਲ, ਮੂਸਲ, ਕਰਵਾਰ-ਦੀਹ-ਕੁਠਾਰ ॥ ੩ ॥੪੨੮॥
ਚੜ ਮਹਿਖ-ਬੇਗ[10], ਕਰੋਰ ਬਿੱਛੂ, ਗ੍ਰਿਧ, ਸੂਕਰ[11], ਸਜਾਰ ॥
ਰੋਝ-ਅੰਧ[12] ਚੜੇ ਕਿਤੇ, ਕਈ ਚੜੇ ਖਰ[13] ਮੰਜਾਰ[14] ॥
ਸਈਲ-ਨਾਗ[15], ਚੜੇ ਗਜੇ, ਕਈ ਚੜੇ ਖੇਤ ਤੁਖਾਰ[16] ॥
ਚੜੇ ਕਰਗਸ-ਬ੍ਰਿਧ-ਉੱਲੂ[17] ਕਈ ਚੜੇ ਬਜਾਘ੍ਰ-ਹੁਡਾਰ[18] ॥੪॥੪੨੯॥
ਮੱਛ, ਕੱਛ ਚੜੇ ਬਹੁਤ, ਬਹੁ-ਬੀਰ ਪੈਦਲ-ਪਾਇ[19] ॥
ਬਹੁ-ਚੀਲਿ-ਚੜ ਧਾਏ-ਸੁਭਟ, ਕਈ ਚੜੈ ਸ੍ਵਾਨ[20] ਸੁਹਾਇ ॥
ਗਜ, ਬਾਜਿ[21] ਚੜ ਧਾਏ ਕਿਤੇ, ਕਈ ਚੜੇ-ਰਥਨ ਮੰਗਾਇ ॥
ਕਈ ਅਸੁਰ-ਚੜ ਕੇ ਅਸੁਰ ਧਾਏ[22], ਬਹੁ-ਭਾਂਤਿ ਸੈਨ ਬਨਾਇ ॥ ੫ ॥੪੩੦॥

---

੧. ਧਨੁਸ਼ । ੨. ਮਜ਼ਬੂਤ ; ਤੰਦਰੁਸਤ । ੩. ਹਾਥੀ । ੪. ਵਾਜੇ ਵੱਜੇ । ੫. ਬਰਛੀ । ੬. ਨੇਜਾਂ, ਭਾਲਾ, ਸੇਲਾ । ੭. ਇਕ ਸ਼ਸਤ੍ਰ ਦਾ ਨਾਮ ਹੈ । ੮. ਕਟਾਰ । ੯. ਬਹੁਤ (ਦੁਰਗਮ) ਮੁਸ਼ਕਿਲ ਚੱਲਣ ਵਾਲੇ (ਸ਼ਸਤ੍ਰ) ਵੰਗਾਰ ਕੇ (ਚਲਾ ਦਿੱਤੇ) । ੧੦. (ਬੇਗ) ਕਾਹਲੇ ਚੱਲਣ ਵਾਲੇ ਝੋਟੇ । ੧੧. ਸੂਅਰ, ਵਾਰਾਹ । ੧੨. ਅੰਨਿਆਂ ਰੋਝਾਂ ਤੇ । ੧੩. ਗਧੇ । ੧੪. ਬਿੱਲਾ, ਬਿੱਲੀ । ੧੫. ਪਹਾੜੀ ਹਾਥੀ ; (ਸ਼ੈਲ) ਕਾਲੇ ਹਾਥੀ ; ਪਹਾੜੀ ਸੱਪ ; ਕਾਲੇ ਸੱਪ । ੧੬. ਘੋੜਾ ; ਊਠ । ੧੭. (ਬ੍ਰਿਧ) ਵਡੀਆਂ (ਕਰਗਸ਼) ਗਿਰ੍ਝਾਂ ਅਤੇ ਉਲੂਆਂ ਤੇ ਚੜੇ ਹੋਏ । ੧੮. (ਬਜਾਘ੍ਰ) ਸ਼ੇਰਾਂ ਅਤੇ (ਹੁਡਾਰ) ਸੂਰਾਂ । ੧੯. ਪੈਦਲ ਪੈਰ (ਇਹ ਮੁਹਾਵਰਾ ਹੈ—ਜਿਹੜਾ ਪੈਦਲਾਂ ਲਈ ਵਰਤਿਆ ਜਾਂਦਾ ਹੈ) । ੨੦. ਕੁੱਤਾ, ਕੁੱਤੇ । ੨੧. ਹਾਥੀ ਤੇ ਘੋੜਿਆਂ ਤੇ । ੨੨. ਬਹੁਤ ਦੈਂਤ ਦੈਂਤਾਂ ਤੇ ਹੀ ਚੜ ਕੇ (ਜੰਗ ਲਈ) ਚੜੇ । A ਪਾ:—ਸਮਰ ।

---

☞ ਕਿਣਤੀ ਅੰਕਾਂ ਵਿੱਚ ਵੀ ਫਰਕ ਪੈ ਗਿਆ ਹੋਯਾ ਹੈ ।

★ ਸੰਪੂਰਣ ਜਾਤੀ ਦੀ ਰਾਗਣੀ ਤੁਖਾਰੀ ਹੈ । ਚਾਰ ਘੜੀ ਦਿਨ ਚੜੇ ਗਾਈਦੀ ਹੈ । ਇਸ ਵਿੱਚ ਦੋਵੇਂ ਗਾਂਧਾਰ ਤੇ ਦੋਵੇਂ ਮੱਧਮ ਲਗਦੇ ਹਨ । ਗ੍ਰਹ ਸੁਰ ਖੜਜ ਹੈ । ਵਾਦੀ ਰਿਸ਼ਭ, ਸੰਵਾਦੀ ਪੰਚਮ ਤੇ ਅਨੁਵਾਦੀ ਮੱਧਮ ਹੈ ।

ਸ. ਰ. ਗ. ਗ. ਮ. ਮ. ਪ. ਧ. ਨ.

(ਅ) ਕੁਝ ਸੰਗੀਤਾਚਾਰਯ ਪੰਚਮ ਵਰਜਿਤ ਕਰ ਕੇ ਤੁਖਾਰੀ ਨੂੰ ਸ਼ਾੜਵ ਮੰਨਦੇ ਹਨ । ਖੜਜ, ਗਾਂਧਾਰ ਤੇ ਨਿਸ਼ਾਦ ਸ਼ੁੱਧ, ਰਿਸ਼ਭ ਤੇ ਧੈਵਤ ਕੋਮਲ ਅਤੇ ਮੱਧਮ ਤੀਬਰ ਹੈ । ਵਾਦੀ ਮੱਧਮ ਅਤੇ ਸੰਵਾਦੀ ਖੜਜ ਹੈ ।

ਕਿਲਕਾਰ ਗਰਜ ਧਸਯੋ ਅਸੁਰਪਤਿ[1], ਫਹਰਾਇ-ਕੇਤੁ-ਨਿਸਾਨ[2] ॥
ਯਕ ਯਕ ਸਯੰਦਨ[3] ਝੁਲਿ-ਧੁਜ[4], ਫਰਹਰਤ ਬੈਰਕ-ਬਾਨ[5] ॥
ਦਸ-ਕੋਟ[6] ਦੁੰਦਭਿ[7] ਦੀਹ[8] ਮਾਰੂ[9], ਖਰ-ਚਾਪਟਾ-ਗੁਨ-ਗਾਨ[9] ॥
ਸਤ-ਲੱਛ ਬੀਨ, ਉਪੰਗ[10], ਤੁਰਹੀ, ਸਹਨਾਇ ਭੀਲ-ਬਰਾਨ[11] ॥੬॥੪੩੧॥
ਬਹੁ-ਭਾਂਤਿ ਰਾਗ ਉਠੇ ਤਹਾਂ, ਕੈ ਪ੍ਰਗਟ ਭਾਖ-ਸੁਨਾਵ[12]★ ॥
ਮਾਰੂ, ਪਰਜ, ਬਿਭਾਸ, ਸੋਰਠਿ, ਬੰਗ[13], ਜਮਨ ਦੁਰਾਵ[14]★
ਕਲਜਾਨ, ਆਸਾ, ਗੌਂਡ ਟੋਡੀ, ਗੂਜਰੀ ਸਤ-ਭਾਵ[15]★
ਸਾਰੰਗ, ਨਟ, ਬਾਸੰਤਿ, ਗਉਰੀ, ਦੀਪਕੀ ਸਦ ਵਾਵ[16]★ ॥ ੭ ॥੪੩੨॥
ਬਿਸਨੁਪਦ ਤੁਖਾਰੀ ॥ ਕੇਦਾਰ, ਦੇਵਗੰਧਾਰ, ਸਾਰੰਗ, ਮਾਝ, ਸੂਹੀ ਰਾਗੁ ॥
ਮਲਾਰ, ਭੈਰਵ, ਲਲਿਤ, ਕਾਫੀ, ਆਸਾਵਰੀ, ਬਿਹਾਗੁ ॥
ਮਾਲਤੀ, ਕਾਮੋਦਿ, ਚੰਪਕ, ਕੁਸਮ-ਬਰਨ-ਸੁਹਾਗੁ[17] ॥
ਧਨਾਸਰੀ, ਬੈਰਾੜਿ, ਮਾਧੋ-ਕਾਨੜਾ-ਮਧੁ-ਪਾਗੁ[18] ॥ ੮ ॥੪੩੩॥
ਸਜ-ਸੈਨ 'ਜੰਭ' ਚਲਯੋ ਸੁਭਟ, ਸੰਗ-ਦੈਤ-ਕੁਲਿ-ਪਰਿਵਾਰ ॥
ਚਤੁਰੰਗ-ਸੈਨ ਰੰਗੀਨ-ਅੰਬਰ[19] ਹਰਤ, ਪੀਤ, ਬਹਾਰ[20] ॥

੧. ਜੰਭ। ੨. (ਨਿਸਾਨ) ਨਿਸਾਨੀਆਂ ਵਾਲੇ ਝੰਡੇ ਝੁਲਾਏ; ਝੰਡੇ ਹੀ ਝੰਡੇ ਝੁਲਾਏ। ੩. ਇਕੱਲੇ ਇਕੱਲੇ ਰਥ ਉੱਤੇ। ੪. (ਇਕੱਲੀ ਇਕੱਲੀ) ਧੁਜਾ ਝੂਲਦੀ ਹੈ। ੫. (ਬੈਰਕ) ਛੋਟੇ ਝੰਡਿਆਂ ਦੇ ਬਾਣੇ (ਫਰਰੇ) ਝੂਲਦੇ ਹਨ; ਝੰਡੇ ਹੀ ਝੰਡੇ ਝੂਲਦੇ। ੬. ਦਸ ਕ੍ਰੋੜ ੧੦੦੦੦੦੦੦੦। ੭. ਨਗਾਰਾ, ਧੌਂਸੇ। ੮. ਵਡਾ ਭਾਰੀ। ੯. (ਖਰ) ਚੰਗੇ (ਚਾਪਟਾ) ਵਜੰਤ੍ਰੀ ਗੁਣ ਗੌਂਦੇ ਹਨ; (ਖਰ ਚਾਪਟਾ) ਛੋਟੇ ਨਗਾਰਿਆ ਨਾਲ ਗੁਣ ਗਾਏ ਜਾਂਦੇ ਹਨ ੧੦. ਇਕ ਪ੍ਰਕਾਰ ਦਾ ਵਾਜਾ, ਨਸ ਤਰੰਗ। ੧੧. (ਬਰਾਨ) ਉੱਤਮ ਭੀਲਾਂ ਦੀਆਂ ਸ਼ਹਨਾਈਆਂ ੧੨. ਉਨ੍ਹਾਂ ਦੇ ਨਾਮ ਪ੍ਰਗਟ ਕਰ ਕੇ ਮੈਂ (ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ) (ਭਾਖ) ਕਹਿੰਦਾ ਹਾਂ; ਪ੍ਰਗਟ ਕਰਕੇ ਸੁਣੰਦਾ ਹਾਂ। ੧੩. ਬੰਗਾਲ, ਇਕ ਰਾਗ ਦਾ ਨਾਮ ਹੈ (ਇਸ ਦਾ ਲੱਛਣ ਰਾਗਰੰਗ ਵਿੱਚ ਨੰ: ੪-੧ ਪੁਰ ਹੈ)। ੧੪. ਯਮਨ (ਰਾਗ) ਦਾ ਦੁਰਾਵ (ਛਾਯਾਲਿੰਗਨ) ਕਰ ਕੇ। ੧੫. 'ਸਤਭਵਤੀ' ਇਕ ਰਾਗਣੀ ਦਾ ਨਾਮ ਹੈ; ਚੰਗੇ ਭਾਵ ਨਾਲ ਗਾਏ ਜਾਂਦੇ ਹਨ। ੧੬. ਚੰਗੇ ਵਜਾਏ ਜਾਂਦੇ ਹਨ; ਚੰਗੀ ਆਵਾਜ਼ ਨਾਲ (ਗਾਏ ਜਾਂਦੇ) ਹਨ। ੧੭. (ਕੁਸਮ ਬਰਨ) 'ਕੁਸਮਾਗੀ' ਅਤੇ ('ਸੁਹਾਗ) ਸੰਦੂਰ' ਰਾਗਾਂ ਦੇ ਨਾਮ ਹਨ। ੧੮. 'ਮਧੁ-ਮਾਧਵ' ਅਤੇ 'ਕਾਨੜਾ' (ਪਾਗੁ) ਮਿਲੇ ਹੋਏ ਹਨ; (ਮਧੁ)'ਮਧੁਵੰਤੀ' ਰਾਗਣੀ ਵਿੱਚ ਮਿਲਿਆ ਹੋਇਆ; ਕਾਨੜਾ' ਅਤੇ 'ਮਾਧਵੀ' ਰਾਗਣੀ ਮਾਧਵ ਤੇ (ਮਧ) ਮਿਠਾਸ ਵਿੱਚ ਮਿਲਿਆ (ਸੁਰੀਲਾ) ਕਾਨੜਾ (ਗਾਇਆ ਜਾ ਰਿਹਾ) ਹੈ। ੧੯. ਰੰਗਦਾਰ ਕਪੜੇ। ੨੦. ਬਸੰਤ, ਬਸੰਤੀ ਰੰਗ।

★ ਕਈ ਬੀੜਾਂ ਵਿੱਚ ਇਸ ਪਦ ਨੂੰ ਅੰਤਮ ਅੱਖਰ ਉਤੇ ਨਾਲ 'ਸੁਨਾਊ, ਦੁਰਾਊ, ਸਤਭਾਊ ਤੇ ਸਦਵਾਊ' ਵੀ ਲਿਖਿਆ ਗਿਆ ਹੈ।

ਅਰੁਨ[1], ਨੀਲ, ਸਹਾਬ[2], ਸੋਸਨਿ[3] ਸੰਦਲੀ-ਸਿਰ-ਪਾਗ[4]
ਊਦੀ, ਹਰੀ, ਗੁਲਫਾਮ[5], ਚੰਪਕ-ਅਗਰ-ਬਾਸ-ਸੁਹਾਗ[6] ॥ ੯ ॥੪੩੪॥
ਗਹਿ ਅਸਤ੍ਰ ਸਸਤ੍ਰ ਅਨੇਕ ਆਯੁਧ, ਅਸੁਰ ਧਾਯੋ ਕੋਪ ॥
ਸਜੇ ਬਖਤਰ[7], ਕੌਚ[7] ਜੰਗੀ, ਤਨਤ੍ਰਾਨੁ[7], ਚਿਲਤਹ[7], ਟੋਪ[8]
ਸਰ, ਗੁਰਜ, ਗੋਫਨ, ਚਰਮ[9], ਜਮਪਰ[10], ਛਕੇ ਖੰਡਾ, ਧੋਪ[11]
ਇਕ ਬਾਰ ਸਸਤ੍ਰ ਚਲੇ ਤਹਾਂ, ਰਿਸ-ਮੰਡਯੋ-ਸੰਘਰ-ਰੋਪ[12] ॥੧੦॥੪੩੫॥

ਬਿਸਨੁਪਦ ਤੁਖਾਰੀ ਦੂਜੀ ਤਰਹ ॥

ਬਾਨ, ਸੇਲ ਚਲਹਿ-ਤਹਾਂ, ਧਨੁ-ਘੋਰ-ਬਰਸਹਿ-ਸੈਲ[13]
ਤੁਪਕ, ਸਹਿਥੀ, ਬ੍ਰਿਛ, ਮੂਸਲ, ਚਲੈ ਬਹੁਤਹਿ ਫੈਲ
ਮੇਰੁ, ਮੁਦਗਰ, ਤਾਲ, ਪਾਥਰ, ਵਗੇ ਕੋਟਨ ਕੋਟ
ਸੈਲ, ਪ੍ਰਬਤ, ਗੁਰਜ, ਗੋਫਨ, ਗਦਾ, ਜਮਧਰ, ਸੋਟ[14] ॥੪੩੬॥
ਨਭ ਛਾਇ ਆਯੁਧ ਘੋਰ ਬਰਸਹਿ, ਪੁਰੀ[15] ਚਉਦਹਿ-ਲੋਕ ॥
[16]ਘਨਘੋਰ ਆਯੁਧ ਘੋਰ ਬਰਸਹਿ, ਗਏ ਸੂਰ ਸਲੋਕ[16]
ਜਨੁ ਮਹਾਪ੍ਰਲਯ ਭਈ ਘੋਰ, ਅਰਿ-ਬਾਰਿ-ਤਮ-ਬਿਕਰਾਲ[17] ॥
ਕੋ ਕਾਹੂੰ ਦ੍ਰਿਸ੍ਟ ਪਰੇ ਨਹੀਂ, ਭਈ ਅੰਧਧੁੰਧ ਕਰਾਲ ॥੧੨॥੪੩੭॥

---

੧. ਲਾਲ । (ਸਹਾਬ) ਇਕ ਤਰ੍ਹਾਂ ਦਾ ਲਾਲ ਰੰਗ, ਕੁਸੁੰਭਾ ਰੰਗ। ੩. ਸੋਸਨ ਦੇ ਫੁਲ ਦਾ ਰੰਗ, ਨੀਲਾ ਰੰਗ। ੪. ਚੰਦਨ ਦੇ ਰੰਗ ਵਾਲੀਆਂ ਸਿਰਾਂ ਤੇ ਪਗੜੀਆਂ ਹਨ। ੫. (ਗੁਲ) ਗੁਲਾਬ ਦੇ (ਫਾਮ) ਰੰਗ ਵਾਲਾ, ਗੁਲਾਬੀ। ੬. (ਚੰਪਕ) ਚੰਬੇਲੀ ਅਤੇ ਅਗਰ ਦੇ (ਸੁਹਾਗ) ਆਨੰਦ-ਦਾਯਕ (ਰੰਗਾਂ ਵਾਲੇ) (ਬਾਸ) ਵਸਤ੍ਰ। ੭. ਸੰਜੋਅ। ੮. ਸਿਰ ਦੀ ਸੰਜੋਅ। ੯. ਢਾਲ। ਪਾਸ, ਕਮੰਦ। ੧੧. ਕਿਰਚ ਵਰਗੀ ਇੱਕ ਤਲਵਾਰ। ੧੨. (ਆਪਣੇ ਤੇ)ਜੰਗ ਨੂੰ ਆਰੋਪ ਕੇ ਗੁਸੇ ਨਾਲ (ਮੰਡਿਆ) ਭਰਿਆ। ੧੩. ਧਨੁਸ਼ ਤੋਂ (ਘੋਰ) ਭਯਾਨਕ ਪਹਾੜ ਵਰ੍ਹਦੇ ਹਨ। ੧੪. ਸੋਟਾ ਡੰਡਾ। ੧੫. ਭਰ ਗਏ। ੧੬. (ਘਨਘੋਰ) ਗੱਜ ਕੇ ਘੋਰ ਸ਼ਸਤ੍ਰ ਵਰਸਦੇ ਹਨ (ਜਿਨਾਂ ਨਾਲ ਮਰ ਕੇ) ਯੋਧੇ ਸਾਲੋਕਤਾ (ਮੁਕਤ ਨੂੰ ਪ੍ਰਾਪਤ ਹੋ) ਗਏ। ੧੭. ('ਅਰਿ) ਦੁਸ਼ਮਣਾਂ ਰੂਪ (ਬਾਰਿ) ਜਲ' ਨਾਲ ਭਯਾਨਕ (ਤਮ) ਹਨੇਰਾ (ਛਾ ਗਿਆ); ਦੁਸ਼ਮਣਾਂ ਰੂਪ ਘੋਰ ਹਨੇਰਾ (ਬਾਰਿ) ਬੜ (ਵਧ) ਗਿਆ।

ਭਈ ਤੇਜ-ਜ੍ਵਾਲ-ਪ੍ਰਚੰਡ ਪਿਖ[1], ਜੈ ਕਾਲਿਕਾ ਕਲਿ-ਤਾਰ ॥
ਪਿਖ ਹਸੀ ਮਾਤ ਕਲਜਾਨ-ਮਯ[2] ਤਹਿ ਧਰਾ ਰੂਪ ਕਰਾਲ ॥
ਭ੍ਰਜ-ਅਸ੍ਰ ਮੁਖ ਤੇ ਬਮਤ-ਜ੍ਵਾਲਾ[3], ਪ੍ਰਚੰਡ-ਸੰਭ – ਅਪਾਰ[4]
ਕਰ ਸਸਤ੍ਰ ਰਾਜਤ ਜੋਤਿ-ਦਿਨਕਰ[5], ਚਕ੍ਰ, ਧੋਪ, ਕਟਾਰ ॥੧੩॥੪੩੮॥

ਬਿਸਨੁਪਦ ਤੁਖਾਰੀ ॥ ਤ੍ਰਿਸੂਲ, ਸਾਂਗ, ਸਰੋਹਿ, ਸਹਿਥੀ, ਜਗਤ-ਜਤਿ-ਦੀਪਾਤ[6]
ਨੀਲ-ਭੀਮ-ਕਰਾਲ-ਭੀਖਮ[7], ਕਰ ਗਹੇ ਕਾਲੀ ਮਾਤ ॥
ਭੁਇ-ਭਾਰ ਮੇਟਨ ਹੇਤੁ ਅੰਬੇ, ਹਰਨ-ਦੁਖ-ਉਤਪਾਤ ॥
ਹੈ ਸਿੰਘ-ਬਾਹਨਿ ਗਜੀ ਕਾਲੀ, ਭਯ-ਦਲਨ-ਦੈਤਨ-ਪਾਤਿ[8] ॥੧੪॥੪੩੯॥
[9]ਜੈ ਸੱਦ੍ਰ ਸੰਖ ਭਏ ਮਹਾ, ਸੁਨਿ-ਭਏ-ਨਿਸਿਚਰ-ਘਾਤ[9] ॥
[10]ਦੁਤਿ ਹਰੀ ਸੂਰਤਿ ਬੀਰ ਭਾਵਨ, ਹਰੀ ਨਿਸਿਚਰਿ ਪਾਤ[10] ॥
ਕੈ-ਕ੍ਰੁੱਧ ਚਕ੍ਰ-ਸੰਭਾਰ ਕਾਲੀ, ਧਸੀ ਸੰਖ ਬਜਾਇ ॥
ਜਿਹਵਾ ਕਰਾਲ ਭਯਾਨ ਕਾਰੇ[11], ਦਯੋ ਚਕ੍ਰ ਚਲਾਇ ॥੧੫॥੪੪੦॥

ਬਿਸਨੁਪਦ ਤੁਖਾਰੀ ॥

ਦਲ-ਦਾਨਵ ਨਾਸ ਕਰੇ ਸਗਰੋ, ਸਭਿ ਸਸਤ੍ਰ ਨਿਵਾਰੇ ਚਕ੍ਰ-ਬਲੀ ॥
[12]ਕੋਟ ਭਾਨੁ ਦੁਤਿ ਕ੍ਰੋਧ-ਉਜਾਗਰ, ਆਯੁਧ ਕਾਟੈ ਸੈਨ ਦਲੀ[12] ॥
ਤਿਲੁ ਤਿਲੁ ਕਾਟ ਟੂਕ ਕੈ ਡਾਰਯੋ, ਤੇਜ ਪ੍ਰਕਾਸ ਬਲ ਦੈਤ ਜਲੀ[13] ॥
ਅਸੀ, ਗਜੀ, ਪਾਇਕ, ਬਹੁ ਕੂਟੈ ਹਾਂਕ-ਚਕ੍ਰ ਸਭ ਲੋਕ ਹਲੀ[14] ॥੧੬॥੪੪੧॥

---

੧. (ਦੈਂਤਾਂ ਨੂੰ) ਵੇਖ ਕੇ (ਕਾਲ ਦੀ) (ਪ੍ਰਚੰਡ ਜ੍ਵਾਲ) ਭਯਾਨਕ ਅਗਨਿਤੇਜ਼ ਹੋ ਗਈ । ੨. ਮੁਕਤ ਰੂਪ । ੩. ਅਗਿਨ ਦਾ ਵਮਨ ਕਰਦੀ ਹੈ, ਅੱਗ ਉਗਲਦੀ ਹੈ ੪. (ਕਾਲ ਦੀ) ਬੇਹੱਦ ਤੇਜ਼ਮਯ ਸ਼ੋਭਾ ਹੈ । ੫ ਸੂਰਯ ਦੀ ਜੋਤਿ ਵਾਂਗ ਚਮਕਦਾਰ । ੬. ('ਦੀਪਾਤ) ਜ਼ਾਹਰਾ' ਜੋਤਿ ਜਗ ਰਹੀ ਹੈ । ੭. ਮਨ, ਬਾਣੀ ਤੇ ਸਰੀਰ ਤੋਂ ਭਿਆਨਕ (ਨੀਲ) ਸੱਪ । ੮. ਦੈਤਾਂ ਦੀ (ਪਾਤਿ) ਪੰਕਤੀ (ਜ਼ਾਤੀ) ਦਾ ਭਯ ਨਾਸ਼ ਕਰਨ ਵਾਲੀ; ਭਯ ਨਾਸ਼ ਕਰਨ ਵਾਲੀ ਅਤੇ ਦੈਂਤਾਂ ਨੂੰ ( ਪਾਤਿ ) ਨਾਸ਼ ਕਰਨ ਵਾਲੀ । ੯. ( ਜਿਸ ਵੇਲੇ ਕਾਲ ਨੂੰ ) ਨਿਸ਼ਿਚਰਾਂ ਦੇ (ਘਾਤ) ਸ਼ਬਦ ( 'ਸੁਨ ਭਏ ) ਸੁਣੇ ਗਏ' ( ਉਸ ਵੇਲੇ ਕਾਲ ਵੱਲੋਂ ਵੀ ) ਸੰਖ ਤੋਂ ਬਹੁਤ ਜੈ ਦੇ (ਸੱਦ) ਸਬਦ ਹੋਏ । ੧੦, ਨਿਸ਼ਿਚਰਾਂ ਦੀ ਕਤਾਰ ਨੂੰ (ਹਰੀ) ਨਾਸ ਕਰਨ ਵਾਲੇ (ਕਾਲ ਨੇ ਦੈਤਾਂ ਦੀ) ਬੀਰ ਭਾਵਨਾ ਦੀ ਸੂਰਤਿ ਵਾਲੀ ਦੁਤਿ—ਸ਼ੋਭਾ ਨੂੰ ਨਾਸ਼ ਕਰ ਦਿਤਾ । ੧੧, ਕਾਢੇ, ਕੱਢ ਕੇ । ੧੨. ਕ੍ਰੋੜਾਂ ਸੂਰਯਾਂ ਦੇ ਤੇਜ਼ ਵਾਂਗ (ਕਾਲ ਦਾ ਕ੍ਰੋਧ ਪ੍ਰਗਟਿਆ (ਉਸ ਨੇ ਦੈਤਾਂ ਦੇ) ਸ਼ਸਤ੍ਰਾਂ ਨੂੰ ਕਟਿਆ ਤੇ ਫੌਜ ਨੂੰ ਦਲ (ਮਲ) ਦਿੱਤਾ । ੧੩. (ਕਾਲ ਦੇ) ਤੇਜ਼ ਪ੍ਰਕਾਸ਼ ਦੇ ਬਲ ਨਾਲ ਦੈਤਾਂ ਸੜੇ ; ਤੇਜ਼ ਪ੍ਰਕਾਸ਼ ਨਾਲ ਦੈਤਾਂ ('ਬਲ) ਫੌਜ' ਸੜ ਗਈ । ੧੪. ਚਕ੍ਰ ਦੀ (ਹਾਂਕ) ਆਵਾਜ਼ ਨਾਲ ਸਾਰੇ ਲੋਕ ਹਿੱਲ ਪਏ ।

ਨਾਗ, ਤੁਖਾਰਨ[1] ਪਾਯਕ ਸਜੈਦਨਿ, ਦਸ-ਲੱਛ[2] ਬਜੰਤ੍ਰਿਨ ਸੈਨ ਹਨੀ ॥
ਦਸ-ਐਤੁ[3]ਪਦਾਤ[4] ਦਲੀ ਬਿਗ੍ਰਹੀ[5], ਸਤ-ਕੋਟ ਉਜਾਗਰਿ ਤਾਨ੍ਹ ਬਨੀ[6] ॥
ਦਿਬਜ-ਕ੍ਰਾਂਤਿ ਛਟਾ ਜਹਂ ਜੋਤਿ-ਧਰੀ[7],ਹਵ-ਜ੍ਵਾਲਾ[8] ਫੈਲ ਰਹੀ ਸਗਰੇ ॥
ਦਲ-ਦੈਤਜ ਬਿਧੂੰ ਸਿ[9] ਜਰੀ-ਧੁਜਨੀ[10],ਬਹੁ ਸ੍ਰੋਨ-ਚਲਜੋ ਨਿਸਿਚਰ-ਬਿਡਰੇ[11] ॥੧੭॥੪੪੨॥
ਧਰਿ-ਸ੍ਰੋਨ ਚਲਜੋ ਸਤ-ਧਾਰ ਨਦੀ,ਗਜ,ਬਾਜਿ,ਰਥੀ ਬਹਿ ਜਾਤ ਅਪਾਰਾ ॥
ਬਹੁ ਢੋਲ, ਮ੍ਰਿਦੰਗ, ਉਪੰਗ[12],ਧੁਜਾ, ਖਰਗੋਸ ਔ ਗ੍ਰਿਧ੍ਰ ਬਹੇ ਮੰਜਾਰਾ[13]॥
ਕਰਹਲ[14],ਮਹਿਖ[15],ਬਜਾਘ੍ਰ[16],ਬਾਹਨਿ[17],ਬਹੀ[18] ਕਟਕ-ਦਾਨਵ[19] ਰਤਿ-ਧਾਰਾ[20]॥
ਪਾਇਕ, ਮੱਲ[21] ਸੁਭੱਟ ਬਾਜੰਤ੍ਰੀ[22], ਬਹੇ ਜਾਤ ਕੋਟਕ ਅਸਵਾਰਾ ॥੧੮॥੪੪੩॥

ਬਿਸਨੁਪਦ ਤੁਖਾਰੀ ਸੋਰਠਾ ॥

ਬਹੇ ਬਜੰਤ੍ਰੀ[23] ਕੋਟ, ਹੈ, ਗੈ, ਰਥ, ਪੈਦਲ ਅਮਿਤ ॥
ਛੁਰੀ, ਸਿਪਰ[23], ਸਰ, ਧੋਪ[24], ਬਾਂਕ[25], ਬਜ੍ਰ[26], ਬਿਛੂਆ[27],ਬਿਸਖ ॥੧੯॥੪੪੪॥

ਬਿਸਨੁਪਦ ਤੁਖਾਰੀ ਦੂਜੀ ਤਰਹ ॥

ਰੁੰਡ-ਮੁੰਡ[28] ਬਹੁ ਜਾਂਘ, ਪਾਦ, ਭੁਜ, ਕਰ[29], ਨਖ ਬਹਿ-ਈ ॥
ਸ੍ਰਵਨ[30] ਨਾਸ, ਗ੍ਰੀਵਾ[31] ਗੁਲਫ[32] ਨੈਨ, ਖੋਪਰ ਬਹੁਤਹਿ-ਈ ॥
ਅਧਰ[33], ਕਪੋਲ[34], ਕਪਾਲ[35], ਨਾਭ A ਏ ਤਰਤ ਮੀਨ ਸਮ ॥
ਅਰਧ-ਬਾਹ ਭੁਜ ਪ੍ਰਿਸ੍ਟ[36] ਜੰਘ, ਅਰਧੰਗ-ਲੋਥ-ਚਮ[37] B ॥੨੦॥੪੪੫॥

ਬਿਸਨੁਪਦ ਤੁਖਾਰੀ ॥

ਕਰਹਲ[15], ਮਹਿਖ[16], ਨਾਗ, ਰਥ, ਘੋਰਨ, ਚਤੁਰੰਗਨਿ ਖਰ-ਮੁੰਡਾ[38] ॥
ਗ੍ਰੀਵ, ਪੂਛ, ਗਜਦੰਤ, ਜੀਫ, ਬਹੁ-ਸੁੰਡ-ਭਸੁੰਡਾ[39] ॥

---

੧. ਘੋੜੇ, ਊਠ । ੨. (ਦਸ+ਐਤ) ਦਸ ਹਜ਼ਾਰ×ਦਸ ੧੦੦੦੦੦, ਇਕ ਲੱਖ । ੩. ਪੈਦਲ । ੪. ਮਾਰੀ ਗਈ । ੫. ਲੜਾਕੀ, ਜੰਗੀ (ਫੌਜ) । ੬. ਸੌ ਕ੍ਰੋੜ ਪ੍ਰਸਿੱਧ ਬਾਣਾਂ ਨੂੰ ਤਾਨਣ ਵਾਲੀ (ਫੌਜ ਮਾਰੀ), ਸਤ ਕ੍ਰੋੜ ਤਾਨਾ ਮਾਰਨ ਵਾਲੀ (ਫੌਜ) ਸਿੱਧੀ ਹੋਈ (ਉਜਾਗਰਿ) ਪ੍ਰਸਿੱਧ (ਫੌਜ ਮਾਰੀ) । ੭. ਜਿਸ (ਚਕ੍ਰ) ਨੇ ਦਿਬਜ (ਕ੍ਰਾਂਤਿ) ਪ੍ਰਕਾਸ਼, (ਛਟਾ) ਚਮਕ ਅਤੇ ਜੋਤ ਧਾਰੀ ਹੋਈ ਹੈ । ੮. ਜੰਗ ਦੀ ਅਗਨਿ, ਜੰਗ ਵਿੱਚ ਅਗਨਿ । ੯. ਖੇਰੂੰ ਖੇਰੂੰ ਹੋ ਕੇ । ੧੦. (ਧੁਜਨੀ ਧੁਜ+ਅਨੀ) ਝੰਡਿਆਂ ਵਾਲੀ ਫੌਜ ਸੜ ਗਈ । ੧੧. ਦੈਂਤਜ ਡਰ ਗਏ, ਦੈਤਜ ਮਾਰੇ । ੧੨. ਇਕ ਵਾਜੇ ਦਾ ਨਾਮ ਹੈ । ੧੩. ਬਿੱਲੇ, ਬਿੱਲੀਆਂ । ੧੫. ਊਠ । ੧੬. ਝੋਟੇ, ਮਹੇਂ । ੧੭. ਸ਼ੇਰ । ੧੮. ਘੋੜੇ, ਸਵਾਰੀਆਂ । ੧੯. ਰੁੜ੍ਹ ਗਈ । ੨੦. ਦੈਤਜ ਫੌਜ । ੨੧. ਲਹੂ ਦੀ ਧਾਰ ਵਿੱਚ । ੨੨. ਪਹਿਲਵਾਨ । ੨੩. ਵਾਜੇ ਵਜੌਣ ਵਾਲੇ । ੨੪, ਢਾਲ । ੨੫. ਇਕ ਤਰਾਂ ਦੀ ਤਲਵਾਰ ਹੈ । ੨੬. ਇੱਕ ਸਸਤ੍ਰ । ੨੭. ਇੰਦ੍ਰ ਦਾ ਹਥਯਾਰ, ਪੱਥਰ । ੨੮. ਤੀਰ । ੨੯, (ਰੁੰਡ) ਧੜ ਤੇ (ਮੁੰਡ) ਸਿਰ, ਕਟੇ ਹੋਏ ਸਿਰ । ੩੦. ਹੱਥ । ੩੧. ਕੰਨ । ੩੨. ਗਰਦਨ, ਧੌਣ । ੩੩. ਗਿੱਟਾ, ਪੈਰ ਦਾ ਹੇਠਲਾ ਜੋੜ, ਹੱਡੀਆਂ ਦਾ ਜੋੜ, , ਖੱਲਾ, ਤ੍ਵਚਾ । ੩੪. ਬੁੱਲ੍ਹ । ੩੫. ਗੱਲ੍ਹਾਂ, ਰੁਖ਼ਸਾਰ । ੩੬. ਖੋਪਰੀ । ੩੭. ਪਿੱਠ । ੩੮. ਅੱਧਿ ਅੱਧਿ ਅੰਗ, ਅੱਧੀਆਂ ਅੱਧੀਆਂ ਲੋਥਾਂ ਤੇ ਅੱਧੀਆਂ ਅੱਧੀਆਂ ਖੱਲਾਂ । ੩੯. ਗਧਿਆਂ ਦੇ (ਮੁੰਡਾ) ਮੂੰਹ, ਢੰਗੇ ਸੁੰਡਾਂ ਵਾਲੇ, ਹਾਥੀ । ੪੦. ਬਹੁਤ (ਭਸੁੰਡਾ) ਹਾਥੀਆਂ ਦੇ ਸੁੰਡ ।

A ਪਾ:—ਮਨੋਂ । B ਪਾ: — ਅਰਧ ਅੰਗ ਬਹੇ ਲੋਥ ਚਮ ।

ਅਰਧ-ਘੋਰ ਬਹੁ ਬਹਿਤ, ਬਹਿਤ ਬਹੁ ਗਜਪਤਿ ਤੁੰਡਾ[1] ॥
ਮੁਸਲ, ਮੁਦਗਰ, ਮੇਰੂ, ਬ੍ਰਿਛ ਆਯੁਧ[2] ਬਹੁ-ਝੁੰਡਾ ॥੨੧॥੪੪੬॥

ਬਿਸਨੁਪਦ ਤੁਖਾਰੀ ਦੋਹਾ ॥
[3]ਸਪਤ-ਸਿੰਧੁ ਰਤ ਮੀਜ ਕੌ, ਚਲਹਿ ਸਹੰਸ੍ਰਨ-ਧਾਰ[4] ॥
ਸੈਨਾ ਚਤੁਰੰਗਨਿ ਬਹੀ, ਸੂਝੈ ਵਾਰੁ ਨ ਪਾਰੁ ॥੨੨॥੪੪੭॥

ਬਿਸਨੁਪਦ ਤੁਖਾਰੀ ॥
ਤਨਤ੍ਰਾਨ[4] ਸਿਲਹ[5], ਕਵਚਾਦਿ[6], ਜਿਰਹ, ਬਖਤਰ[4] ਸੰਜੋਆ[4] ॥
ਪਾਖਰ[7], ਚਿਲਤਹ[4], ਖੂਦ[8], ਸੰਜ[4] ਬਾਗਰ[9] ਜਲ-ਰੋਆ[10] ॥
ਸੰਜ[4], ਪਟੇਲਾ[11], ਟੋਪ[8], ਜੁਰੈ-ਜੁਰਾਬ ਸਹਾਨਾ[12]A ॥
ਬਹਿਤ ਫਿਰਤ ਚਹੁੰਘਾਤ[13]B ਮਨਹੁ ਜਲਚਰ ਉਕਲਾਨਾ[14] ॥੨੩॥੪੪੮॥

ਬਿਸਨੁਪਦ ਤੁਖਾਰੀ ਦੂਜੀ ਤਰਹ ॥
ਜੁੱਗਨਿ, ਭੂਤ, ਪਿਸਾਚ-ਭੀਮ ਭੈਰਵ ਡਕਰਾਹੀਂ ॥
ਅੰਧ-ਕਬੰਧ-ਬੈਤਾਰ[15], ਪ੍ਰੇਤ ਗਨ ਨਾਚ ਕਰਾਹੀਂ ॥
ਡਾਕਨਿ-ਕਾਲ-ਕਰਾਲ[16] ਗ੍ਰਿਧ, ਜੰਬੁਕ ਕਿਲਕਾਰੇਂ ॥
ਗਹਿ ਗਹਿ ਖੱਪਰ ਹਾਥ, ਬੀਰ, ਜੋਂਗਨੀ ਡਕਾਰੇਂ ॥੨੪॥੪੪੯॥

ਬਿਸਨੁਪਦ ਤੁਖਾਰੀ ॥ ਘਹਿਰਤ[17] ਕਠਿਨ ਮਸਾਨ, ਭੂਤ ਡੀਅਰ[18] ਕੁਲਿ ਨਾਚੈਂ ॥
ਹਹਰਤ[19] ਬੀਰ, ਬੈਤਾਰ, ਭੀਮ ਭੈਰਵ ਗਨ ਮਾਚੈਂ[20] ॥
ਦਾਰੁਨ ਤਹਾਂ ਭਯਾਨ, ਘੋਰ ਘਹਿਰਤ[17] ਪਾਸੀਕਰਿ[21] ॥
ਚਲੇ ਮੋਦ ਹਰਖਾਤ, ਜਹਾਂ ਪ੍ਰਵਾਹ ਰੁਦ੍ਰ-ਸਰਿ[22] ॥੨੫॥੪੫੦॥
ਗਰਜਤ ਕਹਕ ਕਰਾਲ, ਕਾਕ ਕਹਕਹ ਫਿੱਕਰਹੀ[23] ॥
[24]ਭਭਕਤ ਸੂਰ ਸੰਗ੍ਰਾਮ, ਆਮਿਖ ਲੋਥਨ ਕਹ ਧਰਹੀ[24] ॥

---

੧. (ਗਜਪਤਿ) ਵੱਡੇ ਹਾਥੀਆਂ ਦੇ (ਤੁੰਡਾ) ਮੂੰਹ । ੨. ਸ਼ਸਤ੍ਰ । ੩. ਸੱਤੇ ਸਮੁੰਦ੍ਰ (ਭਾਵ-ਸਮੁਦਾਯ ਜਲ-ਸਥਾਨ ਲਹੂ ਤੇ ਮਿਜਝ (ਹੋ ਗਏ ਜਿਨ੍ਹਾਂ ਵਿਚ) ਹਜ਼ਾਰਾਂ ਧਾਰਾਂ ਚਲਦੀਆਂ ਹਨ । ੪. ਸੰਜੋਅ । ੫. ਹਥਿਆਰ । ੬. ਕਵਚ+ਆਦਿ ਸੰਜੋਅ ਵਗੈਰਾ । ੭. ਘੋੜੇ ਦੀ ਸੰਜੋਅ । ੮. ਲੋਹੇ ਦੀ ਟੋਪੀ ਸਿਰ ਦੀ ਸੰਜੋਅ । ੯. ਤੀਰ ਦਾ ਪਿਛਲਾ ਹਿੱਸਾ ਜਿਸ ਨਾਲ ਖੰਭ ਲਾਏ ਹੋਏ ਹੁੰਦੇ ਹਨ, ਖੰਭਿਆਂ ਵਾਲੀ ਸੰਜੋਅ ।੧੦. ਪਾਣੀ ਦੇ ਅਸਰ ਤੋਂ ਬਚਣ ਲਈ ਪਹਿਨਣ ਵਾਲੀ ਸੰਜੋਅ. ਜਲ (ਸੂਲ) ਸਾਰ ਸਮੇਤ ਘੋੜੇ ਦੀ ਸੰਜੋਅ ਤੇ ਰੋਆਂ, (ਹੁ) ਮੂੰਹ ਦੀ ਰਖਿਆ ਕਰਨ ਵਾਲੀ ਸੰਜੋਅ ੧੧. ਪਟੇਦਾਰ ਸੰਜੋਅ ੧੨. (ਸਹਾਨਾ) ਸਾਹੀ (ਜੁਰਾਬ) ਜੁਰਾਬਾਂ (ਮੋਜ਼ੇ) (ਜੁਰੈ) ਇਕਠ੍ਰ ਕੀਤੀਆਂ ਹੋਈਆਂ (ਸਮੂਹ) ਹਨ, ਜ਼ਿਰਹੇ ਜਰਾਬ (ਸਹਾਨਾ) ਸੁਨਹਿਰੀ ਰਲਕ ਵਾਲੀਆਂ ਸਾਹੀ ਸੰਜੋਆਂ । ੧੩. ਚੁਫੇਰਦੀ । ੧੪. ਮਾਨੋ ਕਿ (ਉਕਲਾਨਾ) ਵਿਆਕੁਲ ਹੋਇਆ ਹੋਇਆ (ਜਲਚਰ) ਮੱਛ ਹੈ । ੧੫. ਬੈਤਾਲ ਅੰਨ੍ਹੇ (ਕਬੰਧ) ਸਰੀਰਾਂ (ਵਾਂਗੂ ਨਚਦੇ ਹਨ) । ੧੬. ਕਾਲੀਆਂ ਤੇ ਭਯਾਨਕ (ਡਾਕਨਿ) ਚੁੜੇਲਾਂ । ੧੭. ਗੱਜਦੇ ਹਨ । ੧੮. ਡੈਣਾਂ, ਡਾਇਣਾਂ । ੧੯. ਹੱਸਦੇ ਹਨ । ੨੦ ਪ੍ਰਸੰਨ ਹੁੰਦੇ ਹਨ । ੨੧. ਫਾਹੀ ਵਾਲਾ ਯਮ, ਧਰਮਰਾਜ । ੨੨. ਸ਼ਿਵ ਦੀ ਨਦੀ. ਗੰਗਾ, ਵਹਿੰਦੀ ਨਦੀ, ਲਹੂ ਦੀ ਨਦੀ । ੨੩. ਬੋਲਦੇ ਹਨ । ੨੪. ਜੰਗ ਵਿਚ ਸੂਰਮਿਆਂ ਦੀਆਂ ਲੋਥਾਂ (ਕਹ) ਨੂੰ ਫੜ ਕੇ (ਆਮਿਖ) ਮਾਸ ਖਾਂਦੇ ਹਨ । A ਪਾ:-ਸਹਾਨਾ । B ਪਾ:-ਚਹੁੰਘਾਟ ।

ਘੁਮਤ ਘੋਰ ਅਪਾਰ, ਰਕਤ-ਲੋਚਨ[1] ਘਰਹਰਹੀਂ ॥
ਰਕਤ-ਸਿੰਧੁ-ਮਹਿ-ਪੈਠ[2], ਮਾਸ, ਮਿਜ, ਸ੍ਰੋਨਤ ਭਰਹੀਂ[3] ॥੨੬॥੪੫੧॥
ਲੈ ਲੈ ਖੱਪਰ ਹਾਥ, ਕੁੰਡ-ਕੁੰਡਨਿ-ਰਤਿ ਪਾਵਤਿ[4] ॥
ਝੁੰਡ-ਝੁੰਡ ਮਿਲ ਖਾਤ, ਲੋਥ ਲੈ ਲੈ ਨਭ ਧਾਵਤਿ ॥
ਨਚਤਿ ਕੀਚ-ਰਤਿ-ਮਾਂਝ[5], ਦੇਇ ਕਿਲਕਿਲੀ ਡਕਾਰੈਂ
ਲੋਥ, ਰੁਧਿਰ[6], ਮਿਜ, ਚਾਮ, ਭੂਤ ਭੈਰਵ ਗਨ ਫਾਰੈਂ ॥੨੭॥੪੫੨॥
ਲੈ ਲੈ ਲੋਥ ਕਰਾਲ ਉਡਤਿ ਨਭ-ਮੰਡਲ ਮਾਹੀਂ ॥
ਜੰਬੁਕ, ਗ੍ਰਿਧ੍ਰ, ਸਜਾਰ, ਰੁਧਿਰ, ਮਿਜ-ਲੋਥਨ-ਪਾਹੀਂ[7] ॥
ਚਾਵੰਡਾ[8], ਚੀਂਕਾਰ, ਰਾਜਗਜ-ਸੁੰਡ-ਭਛਾਹੀਂ[9] ॥
ਭਯੋ ਨ ਐਸੋ ਜੁੱਧ, ਸਭੈ ਮਿਲਿ ਮਾਤ ਸਰਾਹੀਂ ॥੨੮॥੪੫੩॥

ਬਿਸ਼ਨੁਪਦ ਤੁਖਾਰੀ ਦੂਜੀ ਤਰਹ ॥

[10]ਸੈਨ ਨਵੀਨ ਸਜਜੋ 'ਜੰਭਾ' ਚਤੁਰੰਗਨਿ ਪਾਇਕ[11] ਦੈਤ ਹਠੀਲੇ ॥
ਬਾਂਕੇ ਬਲੀ ਸਿਰਤਾਜ ਬਡੇ, ਭੁਜ-ਠੋਕਤ ਆਨ ਅਰੇ ਚਟਕੀਲੇ[12] ॥
ਤਾਣ-ਕਮਾਨ, ਕ੍ਰਿਪਾਨ, ਗਦਾ, ਗਹਿ-ਸੇਲ ਤੁਰੰਗ-ਚੜੇ ਗਰਬੀਲੇ[13] ॥
ਗਾਜ ਉਠੇ ਰਨ-ਮੰਡਲ ਮਹਿ, ਰਿਸਿ-ਕ੍ਰੋਧ-ਭਰੇ ਭਟ-ਭੀਰ-ਤ੍ਰਟੀਲੇ[14] ॥੨੯॥੪੫੪॥

ਬਿਸਨੁਪਦ ਤੁਖਾਰੀ ॥

ਬਾਜਤਿ, ਚੰਗ[15] ਮੁਚੰਗ[15], ਉਪੰਗ[15], ਰਬਾਬ, ਪਖਾਵਜ,ਢੋਲ ਨਗਾਰੇ ॥
ਮਾਤੇ-ਮਤੰਗ[16] ਉਤੰਗ-ਤੁਰੰਗ[17], ਚੜੇ ਸਿਰਦਾਰ ਦਈਤ ਜੁਝਾਰੇ ॥
ਬਾਹਨਿ-ਏਕ-ਅਨੇਕ-ਚੜੇ[18], ਗਹਿ ਬਾਨ, ਗਦਾ ਰਨ-ਆਇ ਪ੍ਰਹਾਰੇ ॥
ਛਾਰ-ਕਰੀ ਰਿਪੁ-ਸੈਨ-ਜੁਰੀ, ਬਿਸ-ਕੈ[19] ਦਲ ਦੈਤ ਘਨੇ ਚੁਨਿ ਮਾਰੇ ॥੩੦॥੪੫੫॥
ਆਇ-ਭਿਰੇ ਰਿਸਿ-ਕ੍ਰੋਧ-ਭਰੇ, ਸਮੁਹਾਯ-ਅਰੇ ਲਲਕਾਰ ਹਕਾਰੇ ॥
ਕਾਲੀ-ਤਪੀ ਰਨ-ਮਧਜ-ਗਜੀ, ਰਿਪ-ਓਰ-ਧਸੀ ਤ੍ਰੈ-ਬਾਨ ਪ੍ਰਹਾਰੇ ॥

---

੧. ਲਾਲ ਅੱਖਾਂ ਕਰ ਕੇ, ਲਾਲ ਅੱਖਾਂ ਵਾਲੇ । ੨. ਲਹੂ ਦੇ ਸਮੁੰਦ੍ਰ ਚ ਵੜ ਕੇ ੩. (ਪੇਟ) ਭਰਦੇ ਹਨ । ੪. ਤਲਾਵਾਂ ਦੇ ਤਲਾ ਲਹੂ ਦੇ (ਪ੍ਰਾਪਤ ਕਰ) ਲੈਂਦੇ ਹਨ । ੫. ਲਹੂ ਦੇ (ਕੀਚ) ਚਿੱਕੜ ਵਿੱਚ । ੬. ਲਹੂ । ੭. ਲੋਥਾਂ 'ਚੋਂ ਲੈਂਦੇ ਹਨ । ੮. ਇੱਲਾਂ । ੯. (ਗਜਰਾਜ) ਵਡੇ ਹਾਥੀਆਂ ਦੇ ਸੁੰਡ ਖਾਂਦੀਆਂ ਹਨ । ੧੦. ਚਾਰ ਤਰ੍ਹਾਂ ਦੀ ਫੌਜ । ੧੧. ਸੇਵਕ, ਅਨੁਸਾਰੀ, ਪੈਦਲ । ੧੨. ਚੁਸਤ, ਚਲਾਕ ੧੩. ਅਭਿਮਾਨੀ । ੧੪. ਯੋਧਿਆਂ ਦੀ ਭੀੜ ਨੂੰ ਵਢਣ ਵਾਲੇ । ੧੫. ਇਕ ਵਾਜੇ ਦਾ ਨਾਮ ਹੈ । ੧੬. ਮਸਤ ਹਾਥੀ । ੧੭. ਉੱਚੇ ਘੋੜੇ ੧੮. (ਇਕ) ਬਾਹਨਿ ਸੁਾਰੀ ਹੈ । ਤੇ ਉਪਰ ਅਨੇਕਾਂ ਹੀ ਚੜੇ ਹੋਏ ਹਨ । ੧੯. (ਕਾਲ ਦੇ ਤੀਰ ਦੇ) ਜ਼ਹਰ ਨਾਲ; ਬਿਸਖ ਕੈ, ਤੀਰ ਨਾਲ ।

ਸਰ ਛੂਟੰਤਿ ਭਾਰੇ ॥
'ਬਜ੍ਰਾਨਲ ਸੋਂ ਬਿਸ ਛੋਲ ਪਰੀ, ਲਛ-ਕੋਟਕ-ਹ੍ਵੈ ਸਰ ਛੂਟੰਤਿ ਭਾਰੇ ॥
ਛਾਰ-ਭਈ ਰਿਪੁ-ਸੈਨ-ਜਰੀ, ਬਿਸ-ਕੈ[1] ਦਲ ਦੈਤ ਘਨੇ ਚੁਨਿ ਮਾਰੇ ॥੩੧॥
ਘੋਰ ਭਯਾਨਕ ਤ੍ਰਾਸ ਬਡੋ, ਕਲ-ਰੂਪ ਭਯੰਕਰਿ ਮੂਰਤਿ-ਕਾਰੇ ॥
ਐਸਿ ਪਰੇ ਧਰਨੀ ਭਟ ਸੂਰ, ਜਸੈਂ ਮੇਰੁ ਗਿਰੇ ਮਘਵਾ-ਸਰ-ਮਾਰੇ[2]
[3]ਬੀਰ-ਕਟੇ ਦਪਟੇ-ਝਪਟੇ, ਲਪਟੇ-ਲਟਕੇ ਜਮਧਾਮ ਪਧਾਰੇ[3]
ਭਾਜ-ਗਏ ਤਜਿ-ਪੌਰਖ-ਧੀਰ ਨਿਸੰਕ ਭਜੇ ਲੈ-ਪ੍ਰਾਨ ਉਬਾਰੇ ॥੩੨॥੪੫੭॥
ਆਨ-ਭਿਰੇ ਹਹਿ-ਕੈ ਚਹਿਕੈ, ਗਹਿ ਕੈ ਲਹਿ ਕੈ-ਸਰ ਛੋਰਤ ਭਾਰੇ[4]
ਰਨ ਦਾਰੁਨ-ਘੋਰ-ਮਚਾ ਪਸਰਾ, ਰਿਪੁ-ਸੈਨ ਜੁਝੀ[7] ਜਗਮਾਤ-ਸੰਘਾਰੇ
ਦਾਨਵ-ਦੋਖ[8] ਗਏ ਸਗਰੇ, ਨਿਜ ਹਾਸਨ ਸੋਂ ਤਗਰੇ[9] ਭਟ ਮਾਰੇ ॥
ਤੇਇਵ ਦੈਤ ਸਨਾਥ ਭਏ, ਜਗਮਾਤ ਕੇ ਬਾਨ ਬਿਭੈ[10] ਅਰਿ ਤਾਰੇ ॥੩੩॥੪੫੮॥

ਬਿਸਨੁਪਦ ਬਿਹਾਗੜਾ★ ॥
ਗਜੇ ਅਵਰ ਭਟ ਆਇ ਧੀਰ ਕੋਟਨ ਸਿਰਦਾਰਾ ॥
ਮੁੱਛਲਿਯਾਲੇ-ਸੂਰ-ਬਿਕਟ[11], ਬਾਂਕੇ ਅਸਵਾਰਾ ॥
ਅਸੁ, ਗਜ, ਰਥ, ਪੈਦਲ ਮੰਡੇ[12], ਦੈ ਚਲਹਿ ਨਗਾਰਾ ॥
ਲੈ ਲੈ ਧੋਪ, ਕਟਾਰ, ਮੇਰੁ, ਮੁਦਗਰ, ਜਮਧਾਰਾ[13] ॥ ੧ ॥੪੫੯॥
ਗਹਿ ਗਹਿ ਮੂਸਲ, ਬਾਨ, ਗੁਰਜ, ਗੋਫਨ, ਤਰਵਾਰਾ ॥
ਧਾਏ, ਕਟਕ-ਅਛੂਹਨੀ[14], ਬਾਨੈਤ-ਸਵਾਰਾ[15] ॥
ਰਕਤ-ਨੈਨ ਘਨਘੋਰ, ਪਿਏ-ਮਦ ਮਦ-ਮਤਵਾਰਾ[16] ॥
ਗਰਜਹਿ ਦੁੰਦ[17] ਮਚਾਇ, ਘੋਰ-ਸਦ-ਦੁਸਹਿ-ਚਿਕਾਰਾ[18] ॥ ੨ ॥੪੬੦॥

---

੧. (ਵਜ੍ਰ ਅਨਲ ਵਿਸ ਤੇ ਤਿੰਨ ਬਾਣ ਕਾਲ ਨੇ ਚਲਾਏ) ਵਜ੍ਰ (ਚੌਂ ਪੱਥਰ) ਅਨਲ (ਚੌਂ ਅਗਨਿ) ਅਤੇ ਵਿਸ਼ (ਚੌਂ ਜ਼ਹਰ ਫੈਲ ਪਿਆ) (ਇਹ) (ਭਾਰੇ) ਮਹਾ (ਸਰ) ਅਸਤ੍ਰ ਲੱਖਾਂ ਕ੍ਰੋੜਾਂ ਹੋ ਕੇ ਚਲ ਰਹੇ ਹਨ । ੨. ਜਿਸ ਤਰਾਂ ਇੰਦ੍ਰ ਦੇ ਤੀਰ ਮਾਰਿਆਂ ਪਹਾੜ ਡਿੱਗ ਪਏ ਹੁੰਦੇ ਹਨ ! ੩. (ਦਪਟੇ) ਦੌੜਕੇ ਝਪਟ ਨਾਲ (ਲਪਟੇ) ਚੰਬੜਨ ਵਾਲੇ (ਬੀਰ) ਯੋਧੇ (ਲਟਕੇ) ਅਮੰਗਲ ਹੋਕੇ ਕਟੇ ਯਮਪੁਰ ਨੂੰ ਚਲੇ ਗਏ । ੪. ਪੁਰਸਾਰਥ ਅਤੇ ਧੀਰਜ ਛਡਕੇ; (ਧੀਰ) ਯੋਧੇ ਪੌਰਖ ਤਿਆਗਕੇ । ੫. (ਚਹਿ) ਉਤਸ਼ਾਹ ਨਾਲ (ਹਹਿ) ਅਹੰਕਾਰ ਕੇ ਆ ਭਿੜੇ ਅਤੇ ਭਾਰੇ (ਸਿਰ) ਮਹਾ ਅਸਤ੍ਰਾਂ ਨੂੰ ਫੜ ਕੇ ਤੇ [illegible] ਚੰਗੀ ਤਰ੍ਹਾਂ ਵੇਖ ਕੇ ਛੱਡਦੇ ਹਨ । ੬. ਮਰ ਗਈ । ੭. ਦੈਂਤਜ ਪਨ ਦੇ ਦੋਸ਼ । ੮. ਤਕੜੇ, ਤਾਕਤਵਰ । ੯. ਨਿਰਭਯ, ਦੈ, ਭਾਵ-ਦੂਹੂੰ ਬਾਣਾਂ ਨੇ । ੧੦. ਮੁੱਛਾਂ ਵਾਲੇ (ਭਾਵ-ਅਹੰਕਾਰੀ) ਤੇ (ਬਿਕਟ) ਤੰਦਰੁਸਤ ਯੋਧੇ । ੧੧. (ਜੰਗ ਵਿੱਚ) ਮੰਡ ਗਏ, ਲੜਾਈ 'ਚ ਡਟ ਪਏ । ੧੨. ਕਟਾਰਾਂ, ਕਾਹੀਆਂ ! ੧੩. ਖੂਹਣੀਆਂ (ਦੀ ਗਿਣਤੀ ਵਿੱਚ) (ਕਟਕ) ਫੌਜ । ੧੪. (ਬਾਨੈਤ) ਬਣ ਠਨੇ, ਸਜੇ ਧਜੇ-ਅਸਵਾਰ, ਬਾਣਾਂ (ਤੀਰਾਂ) ਵਾਲੇ ਅਸ੍ਵਾਰ । ੧੧. (ਘਨ) ਬਹੁਤ ਘੋਰ ਲਾਲ ਅੱਖਾਂ ਵਾਲੇ ਸ਼ਰਾਬ ਪੀਕੇ (ਮਦ) ਨਸ਼ੇ ਵਿੱਚ ਮਤਵਾਲੇ ਹੋਏ ਹੋਏ । ੧੫. ਰੌਲਾ, ਧੂਮ ੧੬. (ਘੋਰ ਦੁਸਹਿ) ਮਹਾ ਭਿਆਨਕ । (ਸਦ) ਅਵਾਜ਼ ਨਾਲ ਚੀਕਦੇ ਹਨ ।

★ ਬਿਸ਼ਨਪਦ ਛੰਦ ਦਾ ਭਾਵ [illegible] ਰਾਗ, ਬਿਹਾਗੜਾ ਹੈ । ਰਾਗ ਦੇ ਪਹਿਲੇ ਪਹਿਰ ਗਾਵੀਦਾ ਹੈ । ਬਿਹਾਗੜੀ [illegible]

ਧਾਏ ਸਨਮੁਖ ਦੁਰਗਸ਼ਾਹ, ਸਭ ਕਰਤ ਬਹਾਰਾ[1] ॥
(ਲੈ) ਚਕ੍ਰ-ਸੁਦਰਸ਼ਨ ਮਾਤ, ਸਬਹਿ ਭੁਇੰ-ਭਾਰੁ ਉਤਾਰਾ ॥
ਕਾਟੇ ਕਟਕ-ਅਛੂਹਨੀ, ਪਾਇਕ ਅਸਵਾਰਾ ॥
ਕਾਟੇ ਸਤ-ਖੰਡ ਸੂਰਮਾ[2], ਸਿਰ,ਭਾਰੁ-ਮੁਨਾਰਾ[3] ॥ ੩ ॥੪੬੧॥

੧. ਆਨੰਦ, ਖੁਸ਼ੀਆਂ । ੨. (ਸਤ) ਸੌ ਸੌ ਟੁਕੜੇ ਕਰਕੇ ਜੋਧੇ ਕੱਟ ਸੁੱਟੇ । ੩. ( ਜਿਨਾਂ ਦੇ ) ਸਿਰ (ਭਾਰੁ) ਭਾਲ ( ਵੇਖਣ ਵਿੱਚ ( ਮੁਨਾਰਿਆਂ ਵਾਂਗੂ ਉੱਚੇ ਸਨ; ( ਜੋਧੇ ਇਉਂ ਡਿੱਗੇ ਜਿਵੇਂ ਬਿਜਲੀ ਦਾ ਮਾਰਿਆ ਹੋਇਆ) (ਮੁਨਾਰਾ) ਪਹਾੜ ਦਾ (ਟੱਲਾ (ਸਿਰਭਾਰੁ) ਸਿਰ ਪਰਨੇ (ਡਿਗਦਾ ਹੈ) ।

☞ ਦੀ ਆਰੋਹੀ ਵਿੱਚ ਰਿਸਭ ਦੁਰਬਲ ਹੋ ਕੇ ਲਗਦਾ ਹੈ। ਨਿਸ਼ਾਧ ਦੋਵੇਂ ਲਗਦੇ ਹਨ। ਵਾਦੀ ਮੱਧਮ ਅਤੇ ਸੰਵਾਦੀ ਖੜਜ ਹੈ । ਆਰੋਹੀ—ਸ (ਰ) ਗ ਮ ਪ ਧ ਨਿ ਸਾ। ਅਵਰੋਹੀ:—ਸ ਨ ਧ ਪ ਮ ਗ ਰ ਸ ।

ਦੋਹਰਾ:—ਆਰੋਹੀ 'ਰੇ' ਅਲਪ ਲੇ, ਦੂਹੂੰ ਨਿਸ਼ਾਧ ਲੇ ਮਾਨ ॥ (ਭਾਤ ਖੰਡੇ ਸੰਗੀਤ)
'ਮ ਸ' ਵਾਦੀ ਸੰਵਾਦਿ ਤੇ, ਲੇ ਬਿਹਾਗੜਾ ਜਾਨ ॥ (ਰਾਗ ਦਰਪਣ)

(ਅ) ਬਿਹਾਗ ਵਿੱਚ ਕੋਮਲ ਨਿਸ਼ਾਧ ਲਾਵਣ ਨਾਲ ਬਿਹਾਗੜਾ ਬਣ ਜਾਂਦਾ ਹੈ। ਅੱਧੀ ਰਾਤ ਵੇਲੇ ਗਾਇਆ ਜਾਂਦਾ ਹੈ। ਬਿਹਾਗੜੇ ਵਿੱਚ ਮੱਧਮ ਤੀਬਰ ਵੀ ਬਹੁਤ ਦੁਰਬਲ ਹੋ ਕੇ ਲਗਦਾ ਹੈ। ਅੰਤਰੇ ਵਿੱਚ ਸ਼ੁੱਧ ਨਿਸ਼ਾਧ ਵੀ ਹੈ। ਵਾਦੀ ਗਾਂਧਾਰ ਅਤੇ ਸੰਵਾਦੀ ਕੋਮਲ—ਨਿਸ਼ਾਧ ਹੈ। (ਮਹਾਨ ਕੋਸ਼)

ਬਿਹਾਗੜਾ ਰਾਗ ਪਉੜੀ (ਨਿ: ਸ਼੍ਰੇਣੀ ਛੰਦ) ਦੀ ਧਨਿ ਵਿੱਚ ਗਾਇਆ ਹੋਇਆ ਹੈ। ਏਸ ਥਾਂ 'ਚੰਡੀ ਦੀ ਵਾਰ' ਦੀ ਲਯ ਵਿਚ ਇਨ੍ਹਾਂ ਛੰਦਾਂ ਦੀ ਧੁਨਿ ਨਿਕਲਦੀ ਹੈ। ਸ੍ਰੀ ਸਰਬਲੋਹ ਗ੍ਰੰਥ ਵਿੱਚ ਬੇਅੰਤ ਗ੍ਰੰਥਾਂ ਦੀ ਧਨਿ ਅਤੇ ਛਾਜਾ ਲਈ ਹੋਈ। ਚੰਡੀ ਦੀ ਵਾਰ ਦੀ ਧੁਨੀ ਏਸ ਥਾਂ ਪਰਿਪੂਰਣ ਹੈ। ਬਲਕਿ ਹੂ ਬਹੂ ਉਹਨਾਂ ਪੰਗਤੀਆਂ ਦੇ ਪਾਠ ਮੌਜੂਦ ਹਨ ।ਯਥਾ:—

| ਚੰਡੀ ਦੀ ਵਾਰ ਦਾ ਪਾਠ | ਸ੍ਰੀ ਸਰਬਲੋਹ ਜੀ ਦਾ ਪਾਠ |
|---|---|
| ਧਾਏ ਦੇਵੀ ਸਾਮ੍ਹਣੇ ਬੀਰ ਮੁੱਛਲਿਯਾਲੇ ॥××× (ਪਉੜੀ ੧੩) | ਮੁੱਛਲਿਯਾਲੇ ਸੂਰ ਬਿਕਟ, |
| ਜੁੰਮੇ ਕਟਕ ਅਛੂਹਣੀ ਅਸਮਾਨ ਗਰਦੀ ਛਾਇਆ ॥××× (ਪਉੜੀ ੨੨) | ਧਾਏ ਕਟਕ ਅਛੂਹਨੀ, |
| ਜਣੁ ਮਦ ਖਾਇ ਮਦਾਰੀ ਘੁੰਮਨ ਸੂਰਮੇ ॥××× (ਪਉੜੀ ੨੪) | ਪਿਏ ਮਦ ਮਦ ਮਤਵਾਰਾ, |
| ਇਕ ਦਿਹਾੜੇ ਨਾਵਣ ਆਈ ਦੁਰਗਸ਼ਾਹ ॥××× (ਪਉੜੀ ੪) | ਧਾਏ ਸਨਮੁਖ ਦੁਰਗਸ਼ਾਹ, |
| ਲੈ ਕੇ ਬਰਛੀ ਦੁਰਗਸ਼ਾਹ ਬਹੁ ਦਾਨਵ ਮਾਰੇ ॥××× (ਪਉੜੀ ੫੨) | |
| ਲਈ ਭਗਉਤੀ ਦੁਰਗਸਾਹ ਵਰ ਜਾਗਨ ਭਾਰੀ ॥××× (ਪਉੜੀ ੫੩) | |
| [illegible] ਸਉਹੇ ਦੁਰਗਸ਼ਾਹ ॥××× (ਪਉੜੀ ੪੫) | ਸਿਰ ਭਾਰ ਮੁਨਾਰਾ ॥ |
| ਮਰੇ ਸਾਂਪਨਿ ਬਿੱਜਲੀ ਸਿਰ ਭਾਰ ਮੁਨਾਰੇ ॥ (ਪਉੜੀ ੯) | |

ਧਾਯੋ ਨਿਸਿਚ੍ਰ ਰਾਜ, 'ਜੰਭ' ਦਾਨੋ ਤਨ-ਭਾਰਾ
ਸੈਨਾ ਸੂਰ ਸਮੂਹ, ਸੰਗ ਦਾਨਵ-ਪਰਿਵਾਰਾ
ਸਹਿਥੀ, ਸਿਪਰ-ਹਜਾਰ, ਬਾਂਕ ਬਿਛੂਆ, ਜਮਦਾਰਾ
ਭਿਰੇ ਸੁਭਟ ਸਮੁਹਾਇ, ਪੁਤ੍ਰ ਪੌਤ੍ਰਨ ਕਲਿ-ਭਾਰਾ ॥ ੪ ॥੪੬੨॥

ਬਿਸਨੁਪਦ ਬਿਹਾਗੜਾ ਦੂਜੀ ਤਰਹ ॥
ਬਜੇ ਢੋਲ ਬਹੁ-ਗਜੇ ਸੂਰ, ਤਹਂ ਬਜਤਿ ਕੋਟ ਦੁੰਦਭਿ ਸ਼ਹਨਾਈ
ਭੇਰਿ,ਰਬਾਬ,ਪਖਾਵਜ[1],ਬੇਨੁ ਤੂਰ,ਧੁਨਿ ਝਾਂਝਰਿ ਕੀ ਦਸਹੂੰ-ਦਿਸ ਧਾਈ ॥
ਬੀਨ, ਉਪੰਗ[2], ਪਣਵ[3],ਡਫ, ਮਾਰੂ[4], ਘੋਰ ਪ੍ਰਲਯ ਬਰਨੀ ਨਹਿ ਜਾਈ ॥
ਸੋਰਠਿ★ ਝਾਲ,ਮ੍ਰਿਦੰਗ,ਮੁਚੰਗ[2], ਤਰੰਗਨ-ਤਾਲ-ਘਨੀ-ਘਨ ਛਾਈ[5] ॥ ੫ ॥੪੬੩॥

ਬਸਨੁਪਦ ਬਿਹਾਗੜਾ ॥
ਮਾਰੂ ਬਜੇ, ਰਨ ਸੂਰ ਗਜੇ, ਮੁਰਲੀ, ਡਫ, ਤਾਲ, ਮ੍ਰਿਦੰਗ, ਨਗਾਰੇ ॥
ਗੋਮੁਖ, ਭੇਰਿ ਖਰੀ-ਖੰਜਰੀ[6], ਸਹਪੂਰ-ਸਨੀ-ਬਹੁ-ਬਾਜਨ ਭਾਰੇ[7] ॥
ਦੁੰਦਭਿ, ਤੂਸ[8],ਮੰਜੀਰ, ਖੜੰਗਨ[9]★ ਬੀਨ-ਜਲੀ-ਧੁਨਿ-ਕੇਹਰਿ-ਡਾਰੇ[10] ॥
ਮਾਨਹੁ ਮਹਾ ਪ੍ਰਲਯ ਭਈ ਘੋਰ,ਧੁਨਿ-ਕਾਨਨ-ਬੀਚ-ਨ-ਜਾਇ-ਸੰਭਾਰੈ[11] ।. ੬ ॥੪੬੪॥
ਮਾਤੇ-ਮਤੰਗ-ਉਤੰਗ-ਸੁਰੰਗ, ਚੜੇ ਭਟ-ਧਾਇ, ਗਜੇ ਰਨ-ਘੋਰਾ ॥
ਸਰ-ਪੁੰਜ[12] ਘਟਾ ਉਮਡੀ ਪਸਰੀ,ਘਨ ਛਾਇ ਰਹੀ ਦਸਹੂੰ-ਦਿਸ ਫੋਰਾ[13] ॥
ਬੋਲ ਉਠਜੋ ਰਿਪੁ ਰਾਜ 'ਜੰਭਾਸੁਰ', ਬੈਨ ਕੁਬੈਨ ਕੁਬੋਲ ਕਠੋਰਾ ॥
ਜੀਤਿ-ਹੋਂ ਆਜ ਤੁਮਹਿ ਦੁਰਗਾ ! ਹਨਿਹੋਂ ਨਿਸਚੈ ਕਰ ਕੈ ਬਲ ਥੋਰਾ[14]॥ ੭ ॥੪੬੫॥

---

੧. ਜੋੜੀ, ਤਬਲਾ। ੨. ਇਕ ਵਾਜੇ ਦਾ ਨਾਮ ਹੈ। ੩. ਛੋਟਾ ਢੋਲ। ੪. ਨਗਾਰਾ। ੫. ਤਾਲਾਂ ਦੀਆਂ ਤਰੰਗਾ ਨੇ ਬਹੁਤੀ ਘਨਘੋਰ (ਛਾਈ) ਪਾਈ ਹੋਈ ਹੈ। ੬. ਚੰਗੀਆਂ ਖੰਜਰੀਆਂ। ੭. ਸ਼ੈਪੂਰ ਨਾਲ (ਸਨੀ) ਮਿਲੇ ਹੋਏ ਬਹੁਤ ਭਾਰੇ (ਵਾਜੇ) ਵੱਜਦੇ ਹਨ। ੮. ਤਾਊਸ, ਮੋਰ ਬੇਨੁ। ੯. ਖੜਾਕ ਕਰਨ ਵਾਲੇ ਛੈਣੇ, ਖੜਤਾਲਾਂ। ੧੦. (ਬੀਨ ਜਲੀ) ਜਲ-ਵੀਣਾ (ਧੁਨਿ ਕੇ) ਬੋਲ ਕੇ (ਹਰ ਡਾਰੇ) ਮਾਰ ਸੁੱਟਦੀਆਂ ਹਨ, (ਬੀਨਜਲੀ) ਵੰਝਲੀ ਦੀ ਆਵਾਜ ਸ਼ੇਰ ਨੂੰ ਵੀ (ਪਿਛਾਂਹ) ਸੁੱਟ ਦੇਂਦੀ ਹੈ। ੧੧. ਕੰਨਾਂ ਵਿੱਚ ਆਵਾਜ਼ (ਸੰਭਾਰੈ) ਸਹਾਰੀ ਨਹੀਂ ਜਾਂਦੀ। ੧੨. ਸਮੂਹ ਬਾਣ। ੧੩. ਦਸਾਂ ਦਿਸ਼ਾਂ ਵਿੱਚ (ਯੋਧਿਆਂ) ਨੂੰ ਫੋੜਦੇ ਹਨ। ੧੪. (ਨਿਸ਼ਚਯ ਕਰ) ਯਕੀਨ ਕਰ ਲੈ ਮਾਰਾਂਗਾ ! (ਕੈ ਬਲ ਥੋਰਾ) ਕੀ ਮੇਰੇ ਵਿੱਚ (ਤੇਰੇ ਨਾਲੋਂ) ਘੱਟ ਬਲ ਹੈ ? ਯਕੀਨਨ ਮਾਰਾਂਗਾ। (ਮੈਨੂੰ) ਥੋੜਾ ਹੀ ਜ਼ੋਰ ਲੈਣਾਂ ਪਵੇਗਾ।

★ ਵਾਜਿਆਂ ਦੇ ਨਾਮ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਹੋਰ ਬਾਣੀ ਵਿੱਚ ਵੀ ਬੜੇ ਬਿਸਤਾਰ ਨਾਲ ਆਏ ਹਨ। ਉਨ੍ਹਾਂ ਦਿਆਂ ਸ਼ਬਦਾਂ ਦਾ ਵਰਨਣ ਵੀ ਬਹੁਤ ਹੀ ਹੈਰਾਨੀ ਦੇਣ ਵਾਲਾ ਆਇਆ ਹੋਇਆ ਹੈ। ਬਲਕਿ-ਮ੍ਰਿਦੰਗ ਦੇ ਧਾਮੇ ਤੇ ਪੁੜੇ ਦੀਆਂ ਧੁਨੀਆਂ ਵੀ ਅਲਹਿਦਾ ਅਲਹਿਦਾ ਵਰਨਣ ਕੀਤੀਆਂ ਹੋਈਆਂ ਹਨ।ਵਾਜਿਆਂ ਦੇ ਮੁਤਲਿਕ ਵੀ ਅਜ ਰਰਾ ਵਰਨਣ ਕੀਤਾ ਹੋਇਆ ਹੈ। ਪਰ ਸਾਰਿਆਂ ਪ੍ਰਸੰਗਾਂ 'ਚੋਂ ਸ੍ਰੀ ਸਰਬਲੋਹ ਜੀ ਤੋਂ ਬਿਨਾਂ 'ਸੋਰਠਿ' ਨਾਮੀ ਵਾਜੇ ਦਾ ਮੈਨੂੰ ਪਤਾ ਨਹੀਂ ਲਗ ਸਕਿਆ। ਸੋਰਠਿ ਰਾਗ ਦਾ ਵਰਨਣ ਤਾਂ ਅਸੀਂ ਏਸੇ ਅਧਜਾਜ ਛੰਦਾਂਗ ੧ ॥ ੩੬੮ ਸਫੇ ੮੧ ਵਿੱਚ ਕਰ ਚੁਕੇ ਹਾਂ। ਦੂਜਾ—'ਖੜੰਗ' ਨਾਮ ਦਾ ਵਾਜਾ ਨਹੀਂ ਮਿਲ ਸਕਿਆ। ਲੱਛਣਾਂ ਤਾਂ ਕੀਤੀ ਜਾ ਸਕਦੀ ਹੈ ਜੋ ਲੱਛਣਾਂ ਦੀ ਰੂਢੀ ਹੋ ਸਕੇ। ਜੇ ਰੂਢੀ ਹੋ ਸਕੇ। ਜੇ ਰੂਢੀ ਨਹੀਂ ਹੋ ਸਕਦੀ ਤਾਂ ਲੱਛਣਾਂ ਵਜਰਥ ਹੋਇਆ ਕਰਦੀ ਹੈ ਏਸੇ ਕਾਰਣ 'ਸ਼ਬਦਾਂ' ਦੀ ਲੱਛਣਾਂ, ਪਰਮਾ ਤੇ ਰੂਢੀ 'ਚੋਂ ਕੁਝ ਵੀ ਨਹੀਂ ਲਿਖਿਆ। ਕਿਸੇ ਮਹਾਂ-ਪੁਰਸ਼ ਨੂੰ ਕਿਸੇ ਹੋਰ ਗ੍ਰੰਥ ਦੇ ਪ੍ਰਮਾਣ ਸਹਿਤ 'ਸੰਰਠਿ ਤੇ 'ਖੜੰਗ' ਵਾਜੇ ਦਾ ਗਜਾਨ ਹੋਵੇ। ਤਾਂ ਉਹ ਕ੍ਰਿਪਾ ਕਰੈ। ਮੈਂ ਇਹ ਸ਼ਬਦ ਉਹਨਾਂ ਦੇ ਨਾਮ ਤੇ ਹੀ ਪ੍ਰਵਾਨ ਕਰਾਂਗਾ।

ਜਗਮਾਤ ਕ੍ਰਧੀ ਲੈ ਚਕ੍ਰ ਉਦਾਰ¹ ਚਲਾਇ ਦਯੋ ਤ੍ਰਿ-ਸੀਸ ਉਚਾਰਾ ॥
ਹ੍ਵੈ-ਖਿਬ-ਟੂਕ² ਪਧਰੋ ਧਰਨੀ, ਕਰ ਜੋਸ ਉਡਰੋ ਨਭ-ਮੰਡਲ ਸਾਰਾ³ ॥
⁴ਗਹਿ ਮੁੰਡ ਰਖਯੋ ਖਿਚ ਖੱਪਰ ਕੈA, ਜੈ ਕਾਲਕਾ ਰਛ-ਕਰਨਿ-ਸੰਸਾਰਾ' ॥
'ਜੰਭ'-ਕਬੰਧ⁵ ਲਰਯੋ ਦਾਰੁਨ, ਰਨ-ਘੋਰ ਮਚਾ ਘਮਸਾਨ-ਕਰਾਰਾ⁶ ॥ ੮ ॥੪੬੬॥
ਦਸ ਮਾਸ ਲਰਯੋ ਬਿਨ-ਮੁੰਡ ਬਲੀ, ਬਿਕਰਾਲ, ਬਿਹਾਲ, ਭਯੰਕਰ ਘੋਰਾ ॥
ਖਿਚ-ਜੋਤਿ ਲਈ, ਲੈ-ਅੰਕ-ਮਲੀ, ★ਭਿਭਰਯੋ⁷ ਤਹਿੰ ਦਾਨਵ ਭੀਮ ਕਠੋਰਾ ॥
ਆਕਾਸ਼ ਸਮਾਨ ਗਿਰਯੋ ਧਰਨੀ, ਭਯ-ਸੱਦ⁸ ਉਠਯੋ ਦਹਲਯੋ-ਦਸ-ਓਰਾ⁹ ॥
ਜਗਮਾਤ ਕੇ ਹਾਥ ਸਨਾਥ¹⁰ ਭਯੋ, ਸੁਰਧਾਮ ਗਯੋ ਬਡਭਾਗ-ਨ-ਥੋਰਾ¹¹ ॥ ੯ ॥੪੬੭॥

---

੧. ਸ੍ਰੇਸ਼ਟ। ੨. ਦੋ ਟੁਕੜੇ ਹੋ ਕੇ। ੩. (ਜੰਭ ਦਾ ਧੜ) ਸਾਰਾ ਜੋਸ਼ ਕਰ ਕੇ ਅਕਾਸ਼—ਮੰਡਲ ਵਲ ਉਡਿਆ। ੪. ਜਿੱਤ ਵਾਲੀ ਤੇ ਸੰਸਾਰ ਦੀ ਰਖਯਾ-ਕਰਨ ਵਾਲੀ ਕਾਲਕਾ ਨੇ (ਮੁੰਡ) ਸਿਰ ਫੜ ਕੇ ਖੱਪਰ ਵ੍ਹਿੱਚ ਰੱਖ ਲਿਆ। ੫. ਜੰਭ ਦਾ ਧੜ। ੬. (ਕਰਾਰਾ) ਮਹਾਨ (ਘਮਸਾਨ) ਜੰਗ ਵਿੱਚ। ੭. ਗੱਜਿਆ। ੮. ਡਰਾਵਣੀ ਆਵਾਜ਼। ੯. ਦਸ ਦਿਸ਼ਾਂ ਦਹਿਲੀਆਂ। ੧੦. ਸਫਲ, ਕ੍ਰਿਤਾਰਥ। ੧੧. ਵਡਾ ਕਰਮ ਥੋੜਾ ਨਹੀਂ ਸੀ ਭਾਵ-ਬਹੁਤ ਵਡਾ ਭਾਗ ਸੀ। Aਪਾ:—ਮੈਂ,

★ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ "ਜੋਤਿ ਨੂੰ ਖਿੱਚ ਲੈਣ ਦਾ ਜ਼ਿਕਰ" ਉਕਤਿ ਵਿਲਾਸ ਚੰਡੀ ਚਰਿਤ੍ਰ ਵਿੱਚ ਵੀ ਕੀਤਾ ਹੈ। ਜਿਵੇਂ ਕਿ "ਧਾਰ ਉਰੂ ਪਰ ਚਕ੍ਰ ਸੋਂ ਕਾਟ ਕੈ ਜੋਤਿ ਲੈ ਆਪਨੇ ਅੰਗ ਮਲੀ ਹੈ" (ਚੰਡੀ ਚਰਿਤ੍ਰ ੧, ਅ ੧) ਹੋਰ ਵੀ ਕਈਆਂ ਪ੍ਰਸੰਗਾਂ ਵਿੱਚ 'ਜੋਤਿ ਨੂੰ ਪਰਮੇਸ਼ੁਰ ਨੇ ਆਪਣੇ ਅੰਗ ਨਾਲ ਮਿਲਾ ਲੈਣ' ਦਾ ਜ਼ਿਕਰ ਮੌਜੂਦ ਹੈ। ਇਹੋ ਜਹੇ ਖ਼ਾਸ ਸਥਾਨ ਹਨ ਜਿਥੇ ਕਿ ਥੋੜੀ ਸਮਝ ਵਾਲੇ ਲੋਕ ਟਪਲਾ ਖਾ ਜਾਂਦੇ ਹਨ ਅਤੇ ਉਹ ਸਮਝ ਲੈਂਦੇ ਹਨ ਕਿ ਪਰਮੇਸ਼ੁਰ ਦੀ ਵਯਕਤੀ ਹੈ ਅਤੇ ਉਹ ਨਾਲ ਲੜਨ ਵਾਲਿਆਂ ਦੀ ਜੀਵਨੀ ਨੂੰ ਆਪਣੇ ਵਿੱਚ ਮਿਲਾ ਲੈਂਦੀ ਹੈ। ਕਈਆਂ ਨੇ ਤਾਂ 'ਭਗਤਾਂ' ਦੀਆਂ ਜੋਤੀਆਂ ਨੂੰ ਤਾਂ ਨਾਲ ਮਿਲਦਾ ਨਹੀਂ ਦੱਸਿਆ ਤੇ 'ਭਗਤੀ-ਹੀਣਾਂ ਦੀਆਂ ਜੋਤੀਆਂ ਮਿਲਦੀਆਂ' ਦੱਸੀਆਂ ਹਨ। ਇਹ ਖ਼ਾਸ ਵਿਚਾਰ ਹੈ।

ਸਤਿਗੁਰਾਂ ਦਾ ਮਾਰਗ ਜਿੰਨਾਂ ਹੀ ਸੌਖਾ ਅਤੇ ਗਾਡੀ ਰਾਹ ਹੈ। ਓਨਾ ਹੀ ਰੀਝੀਤ ਤੇ 'ਔਖੀ ਘਾਟੀ ਮੁਸ਼ਕਿਲ ਪੈਂਡਾ' ਵੀ ਹੈ। ਨਿਰਮਲ-ਬੁੱਧਿ, ਮਹਾਪੁਰਸ਼ ਦੇ ਦੱਸੇ ਹੋਏ ਮਾਰਗ ਭ੍ਰਮਾਂ ਤੋਂ ਨਿਰਭ੍ਰਮ ਕਰਦੇ ਹਨ ਸ੍ਰੀ ਗੁਰੂ ਜੀ ਨੇ ਸੰਸਾਰ ਲਈ ਨਿਰਭ੍ਰਾਂਤਿ ਮਾਰਗ ਵਿਖਾਇਆ ਹੈ। "ਵਯਕਤੀ ਦੀ ਜੋਤਿ ਵਯਕਤੀ, ਵਿੱਚ ਨਹੀਂ ਮਿਲ ਸਕਦੀ" ਇਹ ਨਿਰਭ੍ਰਾਂਤਿ ਸਿੱਧਾਂਤ ਹੈ। ਜੇ ਪਹਿਲੇ ਮਿਲ ਸਕਦੀ ਹੁੰਦੀ ਤਾਂ ਹੁਣ ਵੀ ਮਿਲ ਸਕਦੀ। ਜਿਹੜੀ ਪਹਿਲੇ ਨਹੀਂ ਮਿਲ ਸਕਦੀ ਸੀ, ਉਹ ਹੁਣ ਵੀ ਨਹੀਂ ਮਿਲ ਸਕਦੀ। ਸੰਸਾਰਿਕ-ਸਿੱਧਾਂਤ ਅਨਿਸਥਿਰਤਾ ਤੇ ਕ਼ਾਯਮ ਹਨ। ਪਰਮੇਸ੍ਵਰ ਦੇ ਸਿੱਧਾਂਤ ਸਥਿਰਤਾ ਦੇ ਆਧਾਰ ਉੱਤੇ ਕ਼ਾਯਮ ਹਨ। ਪਰਮੇਸ਼ੁਰ ਐਹੋ ਜਿਹਾ ਨਹੀਂ ਜਿਹੜਾ ਕਿਸੇ ਦੀ ਜੋਤਿ ਨੂੰ ਮਿਲਾ ਲਵੇ ਅਤੇ ਕਿਸੇ ਦੀ ਜੋਤਿ ਨੂੰ ਨਾ ਮਿਲਾਵੇ, ਜੇ ਪਰਮੇਸ਼ੁਰ ਮਿਲੌਂਦਾ ਹੈ ਤਾਂ ਸਾਰਿਆਂ ਦੀਆਂ ਜੋਤਾਂ ਮਿਲੌਂਦਾ ਹੈ,—ਜੇ ਨਹੀਂ ਮਿਲੌਂਦਾ ਤਾਂ ਕਿਸੇ ਦੀ ਜੋਤਿ ਨੂੰ ਵੀ ਨਹੀਂ ਮਿਲੌਂਦਾ। ਏਸ ਸਮਸ਼ਟਿ-ਰੂਪ ਪਰਮੇਸ਼ੁਰ ਦੇ ਪ੍ਰਕਰਣ ਵਿੱਚ 'ਜੋਤੀ ਜੋਤਿ ਰਲਨਾ' ਯੁੱਧ-ਅਧਿਸ਼ਟਾਨ ਵਿੱਚ ਵਰੰਗ-ਲਛਣਾ ਨਾਲ ਇਹ ਭਾਵ ਬਣਦੇ ਹਨ :—(ੳ) ਯੁੱਧ ਵਿੱਚ ਕੱਟੇ ਹੋਏ ਯੋਧੇ ਦੀ ਜੀਵਨ-ਸ਼ਕਤੀ ਇਕ ਦਮ ਨਹੀਂ ਨਿਕਲਦੀ—ਬਲਕਿ ਸਿਰ ਕੱਟੇ ਜਾਣ ਤੋਂ ਬਾਦ ਉਸ ਯੋਧੇ ਦਾ ਸਰੀਰ ਤੜਫਦਾ ਹੈ ਅਤੇ ਕਈ ਤਰ੍ਹਾਂ ਦੀਆਂ ਹਰਕਤਾਂ ਵੀ ਕਰਦਾ ਹੈ। ਹੱਥ ਹਿੱਲਣੇ, ਪੈਰ ਹਿੱਲਣੇ ਇੱਕ ਥਾਂ ਤੋਂ ਉਛਲ ਕੇ ਦੂਰ ਜਾ ਪੈਣਾ, ਡਿੱਗ ਪੈਣਾ, ਉਠ ਖਲੋਣਾ, ਬਿਨਾਂ ਹੀ ਕਿਸੇ ਸੰਧ ਦੇ ਲਹੂ ਦੇ ਲਿਬੜੇ ਹੋਏ ਸਰੀਰ ਦਾ ਜਾਣਾ ਆਦਿਕ—ਭਯਾਨਕ ਡਰੌਣੇ ਨਜ਼ਾਰੇ ਨੂੰ ਵੇਖ ਕੇ ਬੜੇ ਬੜੇ ਕਰੜੇ ਦਿਲਾਂ ਵਾਲਿਆ ਦੇ ਦਿਲ ਵੀ ਹਿੱਲ ਜਾਂਦੇ ਹਨ। ਨਾਲ ਹੀ ਯੋਧੇ ਦੀ ਲਾਸ਼ ਤੇ ਵਾਰ ਕਰਨਾ ਯੋਧਿਆਂ ਦਾ ਕੰਮ ਨਹੀਂ। ਪਰ 'ਸਾਥੀਆ ਦੇ ਦਿਲ ਨਾ ਟੁਟਣ' ਇਹ ਖ਼ਯਾਲ ਕਰਕੇ। ਤੜਫਦੀ ਲਾਸ਼ ਨੂੰ, ਛਾਤੀ, ਹੱਥ, ਯਾ ਪੈਰਾਂ ਨਾਲ ਦਬਾ ਕੇ ਠੰਢਿਆ ਕਰਨ ਦਾ ਨਾਮ ਹੀ "ਖਿਚ ਜੋਤਿ ਲਈ ਲੈ ਅੰਕ ਮਲੀ" ਹੈ।

(ਅ) ਦੂਸਾ ਭਾਵ-ਇਸ ਪਹੇਲਿਕਾ (ਬੁਝਾਰਤ) ਦਾ ਇਹ ਹੈ ਕਿ ਜਿਹੜਾ ਯੋਧਾ ਜਗਤ-ਪ੍ਰਸਿੱਧ ਹੋਵੇ, ਜਿਨ੍ਹਾਂ ਕਈ ਵੱਡੇ ਵੱਡੇ ਧਨੁਖ-ਧਾਰੀਆ ਖੜਗਧਾਰੀਆਂ, ਖਾਨਾਵਲੀ ਧੰਨਣ ਦੇ ਧਮਤਕਾਰੀਆਂ, ਘੋੜਿਆਂ ਦੇ ਸਵਾਰ, ਰਥਾਂ ਦੇ ਸਵਾਰ, ਹਾਥੀਆਂ ਦੇ ਸਵਾਰ, ☞

ਬਿਸਨੁਪਦ ਬਿਹਾਗੜਾ ਦੋਹਾ ॥ ਨਦੀ ਬਹੀ ਘਨ ਘੋਰ ॥
[1]ਦਸ-ਸਹੰਸ੍ਰ-ਧਾਰਾ-ਰਕਤ, ਹਲੈਂ ਦਹਿਲੈਂ-ਲੋਕ-ਹਿਲੋਰ[3] ॥੧੦॥੪੬੮॥
ਪ੍ਰਬਲ-ਤਰੰਗ[2] ਉਛਲੈਂ

ਬਿਸਨੁਪਦ ਬਿਹਾਗੜਾ ਅਡਾਨ ॥ ਜੁੱਗਨਿ ਭੀਮ ਪਿਸਾਚ, ਭੂਤ, ਭੈਰਵ-ਗਨ-ਪ੍ਰੇਤਾ ॥
ਪਹੁੰਚੀ ਡੀਅਰ ਡਾਕਨੀ, ਲੈ-ਖੱਪਰ ਖੇਤਾ ॥
ਧਾਈ ਹਾਹਾਕਾਰ[4], ਜੀਭ ਕਾਢੇ ਬਿਕਰਾਰਾ ॥
ਆਈ ਸਾਗਰ ਤੀਰੁ, ਜਹਾਂ ਉਮਡੀ ਰਤਿ ਧਾਰਾ ॥੧॥
ਲੈ ਖੱਪਰ ਘਨਘੋਰ, ਪਤ੍ਰ[5] ਭਰਹਿ ਪੀਵਤ ਰਤਨ[6] ॥
ਧਏ ਬ੍ਰਿੰਦ[7], ਬਿਕਰਾਲ, ਕਾਕ ਕੂਕਰ ਗੀਂਦਰ ਸੁ-ਗਨA ॥
ਕਿਲਕਤ-ਘੋਰ-ਚਿਕਾਰ, ਰਕਤਿ-ਦਾਰੁਨ-ਸਰਿ-ਆਚਤ[8] ॥
ਖਟ-ਜਾਮਨਿ[9] ਰਤ-ਸਿੰਧੁ, ਸੋਖ ਗਏ ਹਾਸਤ ਨਾਚਤਿ ॥੨॥
ਪਹੁੰਚੇ ਕੋਟ ਹਜਾਰ, ਕੂਦ-ਗਰਜਹਿਂ ਜਹਂ ਲੋਥਨ ॥
ਅਘਾਇ ਖਾਇ ਭਿਭਰੇ, ਪਰੀ ਲਹਿ ਲਹਿ ਧਾਈ-ਗਗਨ[10] ॥
ਦਸ-ਚਤੁਰ ਲੋਕ ਦਸਹੂੰ ਦਿਸ, ਛਾਏ, ਗਿੱਧ, ਮਸਾਨ, ਗਨ
[11]ਧਾਏ ਮਾਸ-ਆਹਾਰਿ, ਪ੍ਰਬਲ ਕੋਟ ਜੁੱਗਨਿ ਅਗਨ[11] ॥੩॥੧॥੧੧॥੪੬੯॥

ਬਿਸਨੁ ਪਦ ਬਿਹਾਗੜਾ ਅਡਾਨ ਦੋਹਾ ॥
ਮਾਸ, ਹਾਡ, ਮਿਜ, ਚਾਮ, ਰਤਿ, ਲੋਥਨ, ਮੁੰਡ-ਅਪਾਰ ॥
ਖਾਇ ਗਈਂ ਸੈਨਾ ਸਕਲ, ਰਹਜੋ ਨ ਕਛੂ ਅਕਾਰ[12] ॥੧੨॥੪੭੦॥

ਬਿਸਨੁਪਦ ਬਿਹਾਗੜਾ ਦੋਹਾ ॥
[13]ਕਾਲ ਡੰਡ ਪ੍ਰਬਲ ਅਖੰਡ, ਸਭਿ ਸਿਰ ਲਾਗਤ ਡੰਡ[13]
ਦੇਵ, ਦੈਤ, ਕਿੰਨਰ, ਮਨੁਖ, ਖਗ-ਮ੍ਰਿਗ-ਬਹੁ-ਬ੍ਰਹਮੰਡ ॥੧੩॥੪੭੧॥

---

੧. (ਘਨਘੋਰ) ਗੱਜ ਕੇ ਦਸ ਹਜ਼ਾਰ ਲਹੂ ਦੀਆਂ ਧਾਰਾਂ ਦੀਆਂ ਨਦੀਆਂ ਚੱਲੀਆਂ। ੨. ਵਡੀਆ ਲਹਿਰਾਂ ਨਾਲ। ੩. (ਜਿਨਾ ਦੇ) ਹਿਲੋਰਿਆਂ ਨਾਲ (ਚੌਦਾਂ) (ਲੋਕ ਦਹਿਲੈ) ਹਿਲਦੇ ਹਨ। ੪. ਹਾ! ਹਾ! (ਕਾਰ) ਕਰ ਕੇ। ੫ ਪਾਤ੍ਰ, ਬਰਤਨ। ੬. ਲਹੂਆਂ ਦੇ। ੭. ਸਮੂਹ। ੮. ਲਹੂ ਦੀਆਂ ਭਯਾਨਕ (ਸਰਿ) ਨਦੀਆਂ ਨੂੰ (ਆਚਤਿ) ਪੀਂਦੀਆਂ ਹਨ। ੯. ਛੇ ਪਹਿਰਾਂ ਵਿੱਚ; ਛੀ ਰਾਤਾਂ ਵਿੱਚ। ੧੦. (ਪਰੀ) ਪਈਆਂ ਹੋਈਆਂ ਲੋਥਾਂ ਨੂੰ ਵੇਖ ਕੇ (ਕਈ ਇਲ੍ਹਾਂ ਗ੍ਰਿਝਾਂ) ਆਕਾਸ ਵਿੱਚਦੀ ਦੌੜੀਆਂ। ੧੧. ਕ੍ਰੋੜਾਂ ਹੀ ਪ੍ਰਬਲ ਮਾਸਾਹਾਰੀ ਜੀਵ ਤੇ (ਅਗਨ) ਅਣਗਿਣਤ ਯੋਗਣੀ (ਇੱਲ੍ਹਾਂ) ਧਾਈਆਂ। ੧੨. ਨਿਸ਼ਾਨ, ਸਰੂਪ। ੧੩. (ਮੌਤ ਦੀ ਡੰਡ) ਘੜੀ ਅਖੰਡ ਤੇ ਪ੍ਰਬਲ ਹੈ ਅਤੇ (ਕਾਲ ਦਾ) ਡੰਡਾ ਸਾਰਿਆਂ ਦੇ ਸਿਰ ਤੇ ਵਜਦਾ ਹੈ। A ਪਾ:—ਧਾਏ ਬਿਰਧ ਬਿਕਰਾਲ ਕਾਲ ਕੂਕਰ ਗੀਦਰ ਗਨ।

---

ਰਥੀ, ਅਤਿਰਥੀ, ਮਹਾਰਥੀ, ਛਤ੍ਰ-ਧਾਰੀ, ਪਤ੍ਰ-ਧਾਰੀ ਤੇ ਅਹੰਕਾਰੀ ਰਾਜਿਆਂ ਨੂੰ ਜਿੱਤਣ ਵਾਲੇ ਵੀ ਜਿੱਤੇ ਹੋਣ। ਉਸ ਨੂੰ ਮਾਰਨ ਵਾਲੇ ਯੋਧੇ ਦਾ ਹੌਂਸਲਾ ਬੁਲੰਦ ਹੋ ਜਾਂਦਾ ਹੈ। ਕਿ 'ਮੈਂ ਏਡੇ ਵੱਡੇ ਜਗਤ-ਪ੍ਰਸਿੱਧ ਨੂੰ ਮਾਰ ਲਿਆ' 'ਜਿਹੜਾ ਕਿਸੇ ਤੋਂ ਮਰਦਾ ਨਹੀਂ ਸੀ, ਉਹਨੂੰ ਮੈਂ ਮਾਰ ਲਿਆ ਹੈ' ਤਾਂ ਮਾਰਨ ਵਾਲੇ ਦਾ ਹੌਂਸਲਾ ਵੱਧ ਜਾਣ ਨਾਲ ਉਸ ਦੇ ਚਿਹਰੇ ਦੀ ਕ੍ਰਾਂਤਿ ਵੀ ਵਧ ਜਾਂਦੀ ਹੈ। ਏਸੇ 'ਕ੍ਰਾਂਤਿ ਦੇ ਵਧਣ' ਦਾ ਨਾਮ ਹੀ 'ਖਿੱਚ ਜੈਤਿ ਲਈ ਲੈ ਅੰਕਮਲੀ' ਹੈ।

ਬਿਸਨੁਪਦ ਬਿਹਾਗੜਾ ਦੋਹਾ ॥

ਭਾਰ ਧਰਨਿ ਜੋ ਹੁਤੇ, ਚਢੇ ਅਨਖੰਡ ਦਲ-ਭਾਰੀ[1] ॥
ਅਥੈ ਜੈਤਿ ਮੁਰਾਰਿ, ਸਕਲ ਦਾਨਵ-ਸੰਘਾਰੀ ॥
ਧੁਨਿ ਧੁਨਿ ਮਾਰੇ-ਸ਼ਤ੍ਰੂ, ਸਭਹਿ ਸੰਕਟ-ਦੁਖ-ਹਾਰੀ ॥
ਜੈ ਜੈ ਚੰਡੀ-ਰੂਪ[2], ਸਦਾ-ਜੈ, ਜੈ ਜੈਕਾਰੀ ॥੧੪॥੪੭੨॥

ਬਿਸਨੁਪਦ ਬਿਹਾਗੜਾ ਦੂਜੀ ਤਰਹ ॥

★ਪਹੂੰਚੇ ਦਾਨਵ ਔਰ, ਸੁਨਯੋ 'ਜੰਭਾਸੁਰ' ਨਾਮਾ ॥
ਪ੍ਰਬਲ ਉਤੰਗ ਕਠੋਰ, ਭੀਮ-ਆਨਨ-ਕਲ-ਕਾਸਾ[3] ॥
ਕ੍ਰੂਰ[4] ਨੈਤ ਬਿਕਰਾਲ, ਮਹਾਖਲ-ਦੁਰਗਤਿ-ਤਮਾਸਾ[5] ॥
ਬਿਕਟ ਰੂਪ, ਕਲ ਘੋਰ, ਕਲਹ-ਮੂਰਤਿ-ਬਿਗ੍ਰਹਾਸਾ[6] ॥੧੫॥੪੭੩॥

ਬਿਸਨੁਪਦ ਬਿਹਾਗੜਾ ॥ ਕਾਰੇ ਕਾਰੇ ਭੇਸ, ਦੰਤ-ਕੁੰਚਰਿ ਕਲ-ਘੋਰਾ[7] ॥
ਕੁਚਿਲ, ਕੁਬੇਖ, ਕੁਬਾਸ[8], ਅਸੁਚਿ-ਅਘ-ਪੁੰਜ[9] ਕਠੋਰਾ ॥
ਮਹਾਂ ਦੀਹ-ਬਿਕਰਾਲ, ਚਤੁਰ-ਚਤੁਰੰਗ-ਅਖਾਰਾ[10] ॥
ਸਉ ਸਏ ਭੁਜਾ ਕਠੋਰ, ਸੁਭਟ ਬੰਕੇ-ਅਸਵਾਰਾ ॥੧੬॥੪੭੪॥

---

੧. ਜਿਹੜੇ ਧਰਤੀ ਤੇ ਬੋਝਾ ਸਨ(ਉਹਨਾਂ ਦੈਤਾਂ ਦੇ)(ਅਨਖੰਡ)ਨਾ ਨਾਸ਼ ਹੋਣ ਵਾਲੇ ਦੇ ਭਾਰੀ ਦਲ ਚੜੇ । ੨. ਕਾਲੀ ਰੂਪ,ਕਾਲ ਸੁਰੂਪ । ੩. ਭਯਾਨਕ ਮੂੰਹ(ਮਾਨੋ)ਕਾਲ ਦਾ(ਕਾਸਾ)ਪਿਆਲਾ ਹਨ । ੪. ਭਯਾਨਕ । ੫. ਮਹਾਂ ਮੂਰਖ ਅਤੇ (ਦੁਰਗਤਿ) ਅਤਰੰਤ (ਤਮਾਸ਼ਾ) ਹੈਰਾਨੀ ਕਰਨ ਵਾਲੇ । ੬. (ਕਲਹ) ਲੜਾਈ ਦਾ ਸ੍ਵਰੂਪ ਤੇ ('ਬਿਗ੍ਰਹਾਸਾ) ਬਿਗ੍ਰਹ+ਆਸਯ' (ਜੰਗ ਦਾ ਘਰ) ਭਾਵ ਹਰ ਵੇਲੇ ਲੜਾਈ ਕਰਨ ਵਾਲੇ । ੭. (ਕਲ ਘੋਰਾ) ਬਹੁਤ ਕਲੇ (ਕੁੰਚਰਿ) ਹਾਥੀਆਂ ਵਾਂਗੂ (ਦੰਦ) (ਵਡੇ ਵਡੇ) ਹਨ । ੮. (ਭੈੜੇ) (ਬਾਸ) ਬਸਤ੍ਰਾਂ ਵਾਲੇ ; ਦੁਰਗੰਧੀ ਵਾਲੇ । ੯. ਅਪਵਿਤ੍ਰਤਾ ਤੇ ਪਾਪਾਂ ਦਾ ਸਮੂਹ । ੧੦. ਚਤੁਰੰਗ 'ਅਖਾਰਾ ਮੈਦਾਨਿ-ਜੰਗ ਦੇ ਚਤੁਰ ਹਨ ।

★'ਜੰਭਾਸੁਰ' ਦਾ ਪ੍ਰਸੰਗ ਪੂਰਾ ਹੋ ਗਿਆ ਹੈ । ਏਸ 'ਜੰਭ' ਨੂੰ ਕਾਲ ਨੇ ਮਾਰ ਲਿਆ ਅਤੇ ਉਸ ਦਾ ਨਾਸ਼ ਹੋ ਗਿਆ । ਕਾਲ ਦੀਆਂ ਪ੍ਰੇਰਕ ਜੋਨੀਆਂ ਨੇ ਉਸ ਦਾ ਤੇ ਉਸ ਦੀ ਸੈਨਾ ਦਾ ਹੱਡ ਮਾਸ ਵੀ ਖਾ ਲਿਆ । ਜੋਰ ਲੈਂਦਿਆਂ ਰਾਜ ਕਰਦਿਆਂ ਅਤੇ ਅਡੰਬਰ ਕਰਦਿਆਂ ਤਾਂ ਕਈ ਸਾਲ ਲੱਗੇ ਹੋਣਗੇ । ਮਾਨੁਸ਼ ਆਪਣੇ ਅਰੂਜ ਨੂੰ ਵਧੌਣ ਲਈ ਕਈਆਂ ਯਤਨ ਕਰਦਾ ਹੈ ਬੜੀਆਂ ਕਠਿਨਾਈਆਂ ਸਹਾਰਦਾ ਹੈ। ਕਈ ਜ਼ੋਰ ਜਬਰ ਕਰਦਾ ਹੈ। ਅਧੀਨਾਂ ਨੂੰ ਰੱਖਦਾ ਹੈ। ਸ੍ਵਾਧੀਨਾਂ ਨੂੰ ਘਟਦਾ ਹੈ। ਪਰ ਕਾਲ ਦੀ ਕ੍ਰਿਯਾ ਆਖਰ ਆਪਣੇ ਵਿੱਚ ਲਯ ਕਰਨ ਲਈ ਤਯਾਰ ਹੁੰਦੀ ਹੈ। ਉਸ ਤੋਂ ਬਚਣ ਲਈ ਵਾਯੂ ਖਾਂਦਾ ਹੈ। ਅਗਨਿ ਦੇ ਸੇਵਨ ਕਰਦਾ, ਦਵਾਈਆਂ ਵਰਤਦਾ ਹੈ। ਦਵਾਈਆਂ ਦੀ ਆਖਰੀ ਸਟੇਜ ਜ਼ਹਰ ਹੈ—ਉਸ ਜ਼ਹਰ ਨੂੰ ਵੀ ਜੀਵਨ ਬਣਾਏ ਰੱਖਣ ਲਈ ਵਰਤਦਾ ਹੈ। ਪਰ-ਕਾਲ ਦੀ ਪ੍ਰੇਰਨਾ ਵਾਯੂ ਵਿੱਚ ਰਹਿ ਕੇ ਮਨੁੱਖ ਦੀ ਅਗਯਾਨਤਾ ਵਿੱਚ ਹੀ ਇਸ ਨੂੰ ਮਾਰਨ ਦਾ ਯਤਨ ਕਰਦੀ ਰਹਿੰਦੀ ਹੈ। ਅਗਨਿ ਵੀ ਇਸ ਦੀ ਬੁਧਿ ਦੇ ਘਾਤਕ ਹੋ ਕੇ ਹੀ ਅਸਰ ਰੱਖਦੀ ਹੈ। ਗੱਲ ਕੀ—ਹਰੇਕ ਵਸਤੂ ਜਿਸਨੂੰ ਮਾਨੁਖ ਹਿਤਕਰ ਮੰਨਦਾ ਹੈ--ਓਹੀ ਵਕਯਤੀ ਦੁਸ਼ਮਣ ਬਣਕੇ ਆਪਣਾ ਕੰਮ ਕਰਦੀ ਰਹਿੰਦੀ ਹੈ ਅਤੇ ਅੰਤ ਨੂੰ ਉਹ ਕਾਲ ਦੀ ਇੱਛਯਾ ਕਾਮਯਾਬ ਹੋ ਜਾਂਦੀ ਹੈ। ਕਾਲ ਦੇ 'ਜੰਭਾਸੁਰ' ਵੀ ਉਸ ਕਾਲ ਤੋਂ ਹਾਰ ਗਿਆ ਹੈ । ਇਹ ਸਾਰਾ ਤਮਾਸ਼ਾ ਕੋ ਪਹਿਰ ਵਿੱਚ ਹੀ ਸਮਾਪਤ ਹੋ ਗਿਆ । ਕਾਲ ਦੇ ਦੇ ਪਹਿਰਾਂ ਦਾ ਕੋਈ ਬਯਾਨ ਨਹੀਂ ਹੋ ਸਕਦਾ ਕਿ ਉਹ ਕਿੰਨੇ ਕੁ ਹਨ । ਪਰ 'ਜੰਭਾਸੁਰ' ਦੇ ਮਰਨ ਦਾ ਹੀ ਬਯਾਨ ਹੋ ਸਕਿਆ ।

"ਆਇਆ ਗਇਆ ਮੁਇਆ ਨਾਉ ॥ ਪਿਛੈ ਪਤਲਿ ਸਦਿਹੁ ਕਾਵ ॥
ਨਾਨਕ ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ ਡੁਬਾ ਸੰਸਾਰੁ ॥"

ਦਸ-ਦਸ ਐਤੁ[1] ਅਛੂਹਨੀ, ਇਕ ਇਕ ਸੰਗ ਦੌਰੇ
ਐਸੇ ਕਟਕ ਅਨੇਕ, ਧਾਏ, ਦੁਲਦੁਲ-ਚੜ-ਖੋਰੇ[2]
ਦਸਹੁੰ-ਦਿਸਾ ਪੁਰਿ-ਲੋਕ, ਛਾਇ ਗਰਜੇ ਰਜ-ਘੇਰੇ[3] A
ਨੇਜਾ, ਬੈਰਕ, ਬਾਨ, ਧੁਜਾ ਡੋਲਤ ਚਹੁੰਫੇਰੇ ॥੧੭॥੪੭੫॥

ਬਿਸਨੁਪਦ ਬਿਹਾਗੜਾ ਦੂਜੀ ਤਰਹ ॥
ਅਸਪੀ, ਸੁਤਰੀ, ਪੀਲ, ਖਰੀ, ਨੌਬਤ ਦੁੰਦਭਿ, ਡਫ[4]
ਮਾਰੂ, ਤੂਰ ਰਬਾਬ, ਭੇਰਿ, ਮੁਰਲੀ, ਬਾਜੇ-ਸਫ[5] ॥
ਖੰਜਰੀ, ਬੀਨ, ਉਪੰਗ, ਢੋਲ, ਸੋਰਠਿ ਸਹਨਾਈ ॥
ਗੋਮੁਖ, ਝਾਂਝ, ਤਰੰਗ-ਬਾਰਿ[6] ਮ੍ਰਿਦੰਗ ਬਜਾਈ ॥੧੮॥੪੭੬॥

ਬਿਸਨੁਪਦ ਬਿਹਾਗੜਾ ॥ ਬਾਜਤ ਡੰਕ, ਦਮਾਮ, ਨਾਇ, ਧੌਂਸਾ ਧੁੰਕਾਰੈ ॥
ਤਾਸ[7], ਪਟਹ[8], ਕਰਨਾਲ[9], ਮੁਰਜ[10], ਖ਼ੁਰਦਕਹ[11]-ਹਕਾਰੈ[12] ॥
ਤੁਰਹੀ, ਤੂਸ, ਮੁਚੰਗ, ਤਾਲ, ਗੁਡਗੁਡੀ ਡਕਾਰੈ ॥
[13]ਭਈ ਘੋਰ ਬਿਕਰਾਲ ਪ੍ਰਲਯ, ਨਾਰਦ-ਕਲ-ਸਾਰੇ[13] ॥੧੯॥੪੭੭॥

---

੧. ਦਸ-ਹਜ਼ਾਰ, ੧੦੦੦੦ । ੨. (ਖੋਰੇ) ਲੜਾਕੇ ਅਬਲਕ ਖੱਚਰਾ ਤੇ ਚੜ੍ਹ ਕੇ ਚੜ੍ਹੇ । ੩. (ਜਿਨਾਂ ਦੀ) (ਰਜ) ਧੂੜਿ ਨੇ ਘੇਰਾ ਪਾ ਲਿਆ ਭਾਵ-ਸਭ ਪਾਸੀਂ ਧੂੜਿ ਛਾ ਗਈ। ੪. ਨੌਬਤਾਂ, ਨਗਾਰੇ ਤੇ ਡੱਫਾਂ ਦੀਆਂ ਕਿਸਮਾਂ, ਘੋੜਿਆਂ ਵਾਲੀਆਂ ਊਠਾਂ ਵਾਲੀਆਂ, ਹਾਥੀਆਂ ਵਾਲੀਆਂ, ਗਧਿਆਂ ਵਾਲੀਆਂ ਵੀ ਸਨ। ੫. ਲਾਇਨ ਵਿੱਚ ਵੱਜਦੇ ਹਨ. । ੬. ਜਲਤਰੰਗ।੭. (ਤਾਸ; ਥਾਲੀ (ਜਿਹੜੀ ਕਿ ਵਾਜਿਆਂ ਵਿੱਚ ਵਜਾਈ ਜਾਂਦੀ ਹੈ—ਜਿਵੇਂ ਬਾਜ਼ੀਗਰ, ਦੇਵੀ-ਭਗਤ ਅਤੇ ਭੂਤਾਂ ਨੂੰ ਕੱਢਣ ਵਾਸਤੇ ਲੋਕ ਵਜੋਂਦੇ ਹਨ) । ੮.(ਪਟਾਹ) ਘੋੜੇ ਤੇ ਲੱਦਣ ਵਾਲੇ ਛੋਟੇ ਨਗਾਰੇ(ਜਿਹੜਾ ਕਿ ਜੋੜਾ ਹੁੰਦਾ ਹੈ,। ੯.(ਕਰਨਾਲ)ਹੱਥ ਵਿੱਚ ਰੱਖੀ ਹੋਈ ਨਾਲੀ (ਹੱਥ ਵਿੱਚ ਲੈ ਕੇ ਵਜੋਣ ਵਾਲੀ) ਵੰਸੁਰੀ, ਵੰਝਲੀ। ੧੦. (ਮੁਰਜ) ਨਰਸਿੰਗਾ, ਤੁਰਹੀ, ਮਯੂਰਜ, ਤਾਊਸ, ਮੋਰਬੇਨੁ। ੧੧. (ਖ਼ੁਰਦਕਹ)ਖ਼ੁਰ+ਦਕਹ, ਲਕੜੀਆਂ ਦੀਆਂ ਚੋਟਾਂ ਖਾਣ ਵਾਲਾ, ਚੋਬਾਂ ਸਹਾਰਨ ਵਾਲਾ, ਨਗਾਰਾ, ਧੌਂਸੇ । ੧੨. (ਹਕਾਰੇ) ਬੋਲਦੇ ਹਨ । ੧੩. ਨਾਰਦ ਅਤੇ ਕਲਹ(ਨਾਰਦ ਦੀ ਇਸਤ੍ਰੀ)ਹੀ ਸਾਰੇ (ਵਿਆਪਕ) ਹੋ ਗਏ ਅਤੇ ਘੋਰ ਭਯਾਨਕ ਪ੍ਰਲਯ ਹੋ ਗਈ।

A ਪਾ:-ਗਜ ਘੋੜੇ।

---

☞ ਹੁਣ ਅੱਗੇ ਹੋਰ (ਕੌਤਕ) ਭੀਮਨਾਦ ਦੇ ਪ੍ਰਸੰਗ ਦਾ ਆਰੰਭ ਹੋ ਗਿਆ ਹੈ। ਜੀਵ ਦੀ ਅਗਯਾਨਤਾ ਦੀ ਕੋਈ ਹੱਦ ਨਹੀਂ । ਇਹ ਮਰਦਿਆਂ ਨੂੰ ਵੇਖਦਾ ਹੈ, ਪਰ ਆਪਣਾ ਮਰਨਾ ਅਨੁਭਵ ਹੀ ਨਹੀਂ ਹੁੰਦਾ। 'ਭੀਮਨਾਦ' ਦੇ ਦਲ ਬਲ ਉੱਤੇ ਉਸੇ ਅਗਯਾਨਤਾ ਦਾ ਪ੍ਰਵਾਹ ਵਹਿਆ ਜਾ ਰਿਹਾ ਹੈ। ਜਿਸ ਵਿੱਚ ਕਈ ਰੁੜ੍ਹੇ ਹਨ ਤੇ ਕਈ ਰੁੜ੍ਹਨਗੇ । ਹੁਣ ਭੀਮਨਾਦ ਦੇ ਵਹਿਮੋ-ਖ਼ਯਾਲ ਸ੍ਰੀ ਗੁਰੂ ਜੀ ਨੇ ਆਪਣੇ ਮੁਖਾਰਬਿੰਦ ਤੋਂ ਪ੍ਰਾਰੰਭ ਕੀਤੇ ਹਨ। "ਇਹ ਫ਼ੌਜਾਂ ਇਹ ਜ਼ਬੇ ਜ਼ਵਾਲ ਨਵਾਈ-ਸੁਆਲ ਜਮਾਲੋ ਕਮਾਲ ਕਿਸੇ ਕਾਰਯ ਨਹੀਂ ਔਂਦੇ" ਇਹ ਆਸ਼ਯ ਸ੍ਰੀ ਸਤਿਗੁਰੂ ਕਲਗੀਧਰ ਮਹਾਰਾਜ ਜੀ ਦਾ ਆਪਣਾ ਹੈ।

ਦੁਸਦਨ ਦੀ ਸੱਦ ਘੋਰ[1], ਨਾਦ ਪ੍ਰਲਯ ਸਮ ਜਾਨਾ ॥
ਦਹਲਤ[2] ਗਗਨ, ਪਾਤਾਲ, ਸੇਸ, ਸੁਰਪਤਿ[3] ਡਰਪਾਨਾ ॥
ਲਰਜਜੋ-ਮੇਰੁ-ਉਤੰਗ-ਸ੍ਰਿੰਗ[4] ਥਰਹਰ ਕੰਪੀ ਛਿਤਿ[5] ॥
ਕੰਪੈ ਬਰਨ, ਕੁਬੇਰ, ਢੇਰ ਕੰਪਜੋ ਨਿਸਿਚਰ-ਪਤਿ[6] ॥੨੦॥੪੭੮॥
ਚੜ-ਧਾਏ ਰਾਛਸ-ਪ੍ਰਬਲ, ਬਿਕਟ[7] ਘੋਰ ਬੰਕੇ ਸੁਭਟ ॥
ਲੋਕ-ਚਤੁਰਦਸ ਛਾਇ, ਗਰਜ ਗਰਜ ਦਉਰੇ ਝਪਟ[8] ॥
[9]ਅਰੁਨ ਅਮਿਤ ਕਲਘਰ, ਭ੍ਰਿਕੁਟਿ ਕ੍ਰੂਰ ਤੀਛਨ ਬਿਕਟ[9] ॥
[10]ਸ੍ਰਿੰਗ ਸੀਸ ਉਤੰਗ ਖਰ, ਦੋ ਦੋ =ਜੋਜਨ ਏਕ ਭਟ[10] ॥੨੧॥੪੭੯॥
ਧਾਏ ਬੀਰ ਹਕਾਰ, ਦਪਟ-ਲਲਕਤ-ਪਾਖਰੀਏ[11] ॥
ਧਾਏ ਸਸਤ੍ਰ ਨਚਾਇ, ਸੁਭਟ ਬਾਂਕੇ ਤਰਵਰੀਏ ॥
ਮੁੱਛਲਿਯਾਲੇ ਸੂਰ, ਸਿਪਹ ਸਰਦਾਰ ਹਜਰੀਏ[12] ॥
[13]ਰਕਤਿ-ਨੈਨ ਕਲਿਕਾਲ, ਕਲਹ ਬਿਗ੍ਰਹ ਖਰਭਰੀਏ[13] ॥੨੨॥੪੮੦॥
ਮਾਤੇ ਮਤੰਗ ਉਤੰਗ ਕਰਾਲ, ਬਜਾਲ ਬਿਸਾਲ ਕ੍ਰੂਰ ਕਰਾਰੇ[14] ॥
[15]ਸੇਤ-ਅਸੇਤ ਕਰੋਰ ਕਠੋਰ ਪ੍ਰਬਤ-ਭਾਰ-ਅਫੈਰ-ਡਰਾਰੇ[15] ॥

---

੧. (ਦੁ) ਕਠੋਰ (ਸੁੱਦਨ) ਆਵਾਜਾਂ ਵਾਲੇ (ਭਾਵ-ਨਗਾਰਿਆਂ) ਨੇ ਘੋਰ ਆਵਾਜ਼ ਦਿੱਤੀ, ਨਗਾਰਿਆਂ ਦੀ (ਦੀਹ) ਬੜੀ ਘੋਰ (ਸੱਦ) ਧੁਨੀ ਹੋਈ। ੨. ਕੰਬਿਆ। ੩. ਇੰਦ੍ਰ। ੪. ਸਮੇਰੁ ਦਾ (ਉਤੰਗ) ਉੱਚਾ (ਸ੍ਰਿੰਗ) ਟਿੱਲਾ ਵੀ (ਲਰਜ਼ਜੋ) ਕੰਬ ਗਿਆ। ੫. ਜ਼ਮੀਨ। ੬. (ਦੈਤਜ-ਪਤਿ) ਦੈਂਤਾਂ ਦਾ ਰਾਜਾ ਭਾਵ-ਭੀਮਨਾਦ (ਗੁੱਸੇ ਵਿੱਚ ਆ ਕੇ) ਕੰਬਿਆ (ਲੋਕਾਂ ਦਾ ਕੰਬਣਾ ਹੋਰ ਤਰਾਂ ਦਾ ਹੈ ਪਰ ਜਿਸ ਦੇ ਸਿਰ ਕਾਲ-ਕੜਕਦਾ ਹੈ ਉਸ ਦਾ ਕੰਬਣਾ ਹੋਰ ਤਰਾਂ ਦਾ ਹੋਇਆ ਕਰਦਾ ਹੈ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਦਿਲੀ ਆਸ਼ਾ ਹੈ ਜਿਹੜਾ ਕਿ ਆਪ ਨੇ ਆਪਣੀ ਰਚਨਾਂ ਵਿੱਚ ਰਖਿਆ ਹੋਇਆ ਹੈ)। ੭. ਤੰਦਰੁਸਤ, ਮਜ਼ਬੂਤ, ਕਠਿਨ, ਜਿਨਾਂ ਦਾ ਕੱਟਣਾ ਮੁਸ਼ਕਿਲ ਹੋਵੇ। ੮. ਝਪਟਣ ਵਾਸਤੇ, ਝਟਪਟ ਤੁਰੰਤ। ੯. (ਅ-ਮਿਤ) ਬਹੁਤੇ (ਦੈਤਯ) (ਅਰੁਨ) ਲਾਲ (ਕ੍ਰੋਧ ਵਿੱਚ ਲਹੂ ਲਾਖੇ ਹੋਏ ਹੋਏ) ਤੇ ਬਹੁਤ ਹੀ ਘੋਰ ਕਾਲੇ ਜਿਨਾਂ ਦੀਆਂ (ਭ੍ਰਿਕੁਟਿ) ਤਿਊੜੀਆਂ ਕ੍ਰੂਰ ਭੈੜੀਆਂ ਤੇ ਬੜੀਆਂ ਤੇਜ਼ ਡਰੋਣੀਆਂ ਹਨ। ੧੦. (ਖਰ) ਗਧਿਆਂ ਵਰਗੇ ਦੈਤਾਂ ਦੇ ਸਿਰਾਂ ਤੇ ਉੱਚੇ ਸਿੰਙ ਹਨ, ਇਕ ਇਕ ਯੋਧਾ ਦੋ ਦੋ ਯੋਜਨ (ਕੱਦ ਵਾਲਾ) ਹੈ, ਇਕ ਇਕ ਯੋਧੇ ਦੇ ਸਿਰ ਤੇ ਦੋ ਦੋ ਯੋਜਨ ਉੱਚੇ ਸਿੰਙ (ਖਰ) ਖਲੋਤੇ ਹਨ, (ਸ੍ਰਿੰਗ) ਪਹਾੜ ਦੇ ਉੱਚੇ ਟਿੱਲੇ ਦੇ ਸਿਰ ਤੇ ਦੋ ਦੋ ਜੋਜਨ ਲੰਮਾ ਇਕ ਇਕ ਯੋਧਾ ਖਲੋਤਾ ਹੈ। ੧੧. (ਪਾਖਰੀਏ) ਪਾਖਰਾਂ (ਕਾਠੀਆਂ) ਵਾਲੇ, ਘੋੜ ਸਵਾਰ (ਯੋਧੇ) (ਦਪਟ) ਦੱਬ ਕੇ ਲਲਕਰਾਂ ਮਾਰਦੇ ੧੨. ਹਜਾਰੀ ਮਰਾਤਬੇ ਵਾਲੇ, ਹਜ਼ਾਰਾਂ ਹੀ, ਹਾਜ਼ਰ ਰਹਿਣ ਵਾਲੇ। ੧੩. ਲਾਲ ਅੱਖਾਂ ਵਾਲੇ, (ਕਲਿਕਾਲ)ਕਾਲ ਵਾਂਗੂ ਕਾਲੇ (ਕਲਹ) ਲੜਾਈ ਦਾ (ਬਿਗ੍ਰਹ)ਸ੍ਰਰੂਪ (ਜਿਸਮ) ਤੇ (ਖਰਭਰੀਏ) ਖਲਭਲਾਟ ਡੰਡ ਰੌਲੀ ਪੌਣ ਵਾਲੇ। ੧੪. ਉੱਚੇ ਭਯਾਨਕ ਬਹੁਤ ਤਕੜੇ (ਕਰੂਰ) ਡਰੌਣੇ (ਮਾਤੇ) ਮਸਤ (ਮਤੰਗ ਬਜਾਲ) ਹਾਥੀ ਹੀ ਹਾਥੀ ਹਨ। ੧੫. (ਉਹ ਹਾਥੀ)(ਅਫਾਰ) ਨਾ ਫਾੜੇ ਜਾਣ ਵਾਲੇ (ਮਜ਼ਬੂਤ) ਡਰੌਣੇ ਕਠੋਰ ਕਰੋੜਾਂ ਹੀ ਪਹਾੜਾਂ ਦੇ ਵਾਂਗੂ ਭਾਰੇ ਹਨ (ਜਿਹੜੇ ਕਈ) (ਸੇਤ) ਚਿੱਟੇ ਤੇ ਕਈ (ਅਸੇਤ) ਕਾਲੇ ਹਨ: × × ਸੇਤ (ਅਸੇਤ) ਡੱਬ ਖੜੱਬੇ।

ਦੈਤਗ ਚੜੈ ਸਿਰਤਾਜ ਬਡੈ, ਸਿਰ–ਬਾਰ[1] ਕਰਾਲ ਉਤੰਗ–ਮੁਨਾਰੇ[2] ॥
ਭੀਖਮ ਦੰਤ ਕਰੀ ਬਿਸਰੀ[3], ਨਭ ਕੇ ਚਮਕੇ ਨਭ ਤਨ ਬਢਾਰੇ[4] ॥੨੩॥੪੮੧॥

ਬਿਸਨੁਪਦ ਬਿਹਾਗੜਾ ॥

ਘਨਘੋਰ ਘਟਾ ਗਰਜੈ ਲਰਜੈ, ਉਮਡੇ ਦਲ–ਬਾਦਲ ਫੌਜ ਘਨੀ ॥
ਰਤਿ–ਨੈਨ ਬਿਸਾਲ ਤੜਾਗ ਸਮਾਨ[5], ਧੁਜਾ ਪਟੁ ਤੁੰਗਨ ਤਾਲ ਬਨੀ[6] ॥
ਨਾਭ ਕੂਪ ਸਰਿਖੇ ਉਦਰ[7], ਨਾਸ ਸ੍ਰਵਨ ਊਖਲ ਸਮ[8] ॥
[9]ਨੇਤ੍ਰ ਘੋਰ ਬਿਕਰਾਲ ਅਰੁਨ, ਪ੍ਰਬਲ–ਦਾਰੁਨ-ਮਾਨਹੁ ਜਮ[9] ॥੨੪॥੪੮੨॥
[10]ਧਾਏ ਚਪਲ ਤੁਰੰਗ, ਉਤੰਗਨ, ਰੰਗ–ਬਿਰੰਗ, ਸੁਰੰਗ, ਪਰੀ[10] ॥
[11]ਪਾਖਰ ਜੀਨ ਮੁਕਲਫ ਸਾਫ, ਕਲਧੌਤ ਮਢੇ ਇਲਮਾਸ ਜਰੀ[11] ॥
ਸਜਾਮ-ਕਰਨ, ਤਾਜੀ ਤੁਰਕੀ ਬਹੁ, ਦੁਲ ਟਾਪਨ ਸਯਲ–ਪਰੀ[12] ॥
ਚੰਚਲ–ਚਾਲ ਚਪਲ–ਦਾਮਨਿ ਸੀ, ਸੌ–ਜੋਜਨ ਛਿਨ ਮਾਹਿ ਖਰੀ[13] ॥੨੫॥੪੮੩॥
[14]ਕਰਹਲ ਕੋਟ ਉਤੰਗ ਉਤਾਲ, ਸੁਰੰਗ ਸਜੀ ਸਾਹਨਿ ਦਲ ਭਾਰੀ[13] ॥
ਸੂਰ ਚੜੈ ਗਰਜੈ ਡਕਰੈ, ਭਯ ਸੱਦ[15] ਕਰਾਲ ਕਠੋਰ ਚਿਕਾਰੀ ॥
ਮਹਿਖ[16] ਚੜੈ ਗਰਜੈ ਭਭਕੈ, ਚੜਿ ਰਿੱਛ, ਉਲੂਕ ਧਸੇ ਹੁੰਕਾਰੀ ॥
ਗੀਧ ਚੜੈ ਲਲਕੈ ਦਪਟੇ, ਖਰ[17], ਜੰਬੁਕ, ਗੋਹ-ਚਰੀ ਅਸਵਾਰੀ[18] ॥੨੬॥੪੮੪॥
ਬਨ-ਰੋਝ[19] ਕਰਾਲ ਚੜੇ ਝਪਟੇ, ਚਕਚੂੰਧਰ, ਕਾਕ, ਕੁਰੰਗ-ਚਰੇ[20] ॥
ਚੀਲ, ਮੰਜਾਰ[21] ਚੜੇ ਬਮਕੈ[22] ਰਨ ਸੂਕਰ-ਸ੍ਵਾਨ–ਉਤੰਗ ਖਰੇ[23] ॥

---

੧. ਸਿਰ ਦੇ ਵਾਲ। ੨. ਮੁਨਾਰਿਆਂ ਵਾਂਗੂ ਉੱਚੇ ਹਨ। ੩. ਭਯਾਨਕ ਦੰਦਾਂ ਨੂੰ ਵੇਖਕੇ (ਕਰੀ) ਹਾਥੀ ਵੀ (ਬਿਸਰੀ) ਭੁਲ ਜਾਂਦੇ ਹਨ। ੪. (ਮਾਨੋ ਕਿ) ਨਭ ਤਨ (ਬਢਾਰੇ) ਅਕਾਸ਼ ਤੱਕ ਵਧੇ ਸ਼ਰੀਰਾਂ ਵਾਲੇ (ਦੈਂਤ) ਆਕਾਸ਼ ਦੇ ਚਮਕੇ ਹੋਏ (ਸੂਰਜ, ਚੰਦ, ਤਾਰੇ, ਬਿਜਲੀ) ਹਨ। ੫. ਵਡੀਆਂ ਲਾਲ ਅੱਖਾਂ (ਤੜਾਗ) ਤਲਾਵ ਦੇ ਵਾਂਗੂ ਹਨ। ੬. (ਧੁਜਾਪਟੁ) ਝੰਡਿਆਂ ਦੇ ਵਸਤ੍ਰ (ਤੁੰਗਨ) ਉੱਚੇ (ਤਾਲਬਨੀ) ਤਾਲ ਦੇ ਕਿਨਾਰੇ ਦੀ ਬਗ਼ੀਚੀ ਭਾਵ-(ਮਾਨੋ ਕਿ) ਉੱਚੇ ਫਰਰਿਆਂ ਦੀ ਤਾਲ ਦੇ ਕੰਢੇ ਦੀ ਬਗੀਚੀ ਹੈ। ੭. (ਉਦਰ) ਢਿੱਡਾਂ ਵਿੱਚ ਨਾਭ ਧੁਨੀਆਂ ਖੂਹਾਂ ਵਰਗੀਆਂ ਹਨ। ੮. ਨਾਸਾਂ ਤੇ ਕੰਨ ਉਖਲਾਂ ਵਰਗੇ ਹਨ। ੯. ਅੱਖਾਂ ਘੋਰ ਭਯਾਨਕ ਤੇ ਲਾਲ ਹਨ ਮਹਾ ਭਯਾਨਕ ਮਾਨੋ ਕਿ (ਜਮ) ਧਰਮ ਰਾਜ ਹੀ ਹੈ (ਜਿਸਦੀਆਂ ਅੱਖਾਂ ਹਰ ਵੇਲੇ ਜੀਵਾਂ ਦੇ ਮਾਰਨ ਲਈ ਲਾਲ ਹੀ ਰਹਿੰਦੀਆਂ ਹਨ)। ੧੦. ਚੰਚਲ ਤੇ (ਪਰੀ) ਉਡਣ ਵਾਲੇ ਰੰਗ-ਬਰੰਗੇ (ਸੁਰੰਗ) ਸੁੰਦਰ ਦੇ (ਉਤੰਗਨ) ਉੱਚਿਆਂ ਘੋੜਿਆਂ ਤੇ (ਚੜ੍ਹ ਕੇ ਜੰਗ ਨੂੰ) ਧਾਏ। ੧੧. (ਘੋੜਿਆਂ ਦੀਆਂ) ਪਾਖਰਾਂ ਤੇ ਜ਼ੀਨਾਂ (ਮੁਕਲਫ ਸਾਫ) ਸਾਫ ਤੋਂ ਸਾਫ ਕੀਤੀਆਂ ਹੋਈਆਂ (ਕਲਧੌਤ) ਚਾਂਦੀ (ਜ਼ਰੀ) ਸੋਨੇ (ਇਲਮਾਸ) ਹੀਰਿਆਂ ਨਾਲ ਮੜੀਆਂ ਹੋਈਆਂ ਹਨ, (ਕਲਧੌਤ) ਸੋਨਾ, ਚਾਂਦੀ ਤੇ ਨਿਰਮਲ ਵਸਤੂਆਂ ਲਈ ਵਰਤੇ ਜਾਣ ਵਾਲਾ ਸ਼ਬਦ ਹੈ)। ੧੨. (ਦੁਲਦੁਲ) ਅਬਲਕ ਖੱਚਰਾਂ ਇਉਂ ਟੱਪਦੀਆਂ ਹਨ। (ਮਾਨੋ ਕਿ) ਸਜਲ (ਸੈਲ) ਪਹਾੜਾਂ ਤੇ ਪਰੀਆਂ ਨਚਦੀਆਂ ਹਨ, (ਟਾਪਨ) ਟਾਪੂਆਂ ਦੇ (ਸਜਲ) ਸਾਹਿਲਾਂ, (ਸਮੁੰਦ੍ਰੀ ਯਾ ਦਰਿਆਵੀ) ਕਿਨਾਰਿਆਂ ਦੇ (ਦੇਸ਼ ਦੇ) (ਪਰੀ) ਉਡਣ ਵਾਲੇ (ਦੁਲਦੁਲ) ਘੋੜੇ। ੧੩. ਖੜਨ ਵਾਲੇ, ਲੈ ਜਾਣ ਵਾਲੇ, (ਖਰੀ) ਚਾਲ, ਤੋਰ ੧੪. (ਉਤਾਲ) ਤੇਜ਼ ਤੇ ਉੱਚੇ ਉੱਠਾਂ ਹੀ ਉੱਠਾਂ ਤੇ ਭਾਰੀ ('ਸਾਹਨਿ') ਸ਼ਾਹੀ ਸੈਨਾ ਸਜਿ (ਸੁਰੰਗ) ਸੋਹਣੀ ਸਜੀ ਹੋਈ। ੧੫. ਆਵਾਜ਼। ੧੬. ਭੈਂਸਾ, ਝੋਟੇ। ੧੭. ਗਧਾ। ੧੮. (ਚਰੀ) ਅਸਵਾਰੀਆਂ ਗੋਹਾਂ ਤੇ ਚੜ੍ਹੀਆਂ ਹੋਈਆਂ ਹਨ। ੧੯. ਜੰਗਲੀ 'ਰੋਝ'। ੨੦. ਹਰਨਾਂ ਤੇ ਚੜ੍ਹੇ ਹੋਏ। ੨੧. ਬਿੱਲਾ। ੨੨. ਬਬਕਦੇ ਹਨ। ੨੩. ਸੂਰ ਤੇ ਕੁੱਤੇ (ਉਤੰਗ ਖਰੇ) ਬਹੁਤ ਉੱਚੇ।

ਕਰਗਸ[੧] ਮੀਨ[੨], ਕਛੂ, ਲੂਮਰੀ-ਕਰ[੩], ਧਏ-ਬਕਰਾ-ਅਰੁਨਾ-ਭਿਭਰੇ[੪] ॥
ਬਜਾਘ੍ਰ[੫], ਹੁੰਡਾਰ[੬] ਸਜਾਰ[੭], ਚੜੇ, ਘਰੀਆਲ-ਕਰਾਲ[੮] ਚੜੇ ਬਿਗਰੇ ॥੨੭॥੪੮੫॥
ਮੇਂਡੁਕ, ਭਾਲੁ[੯] ਬਿਛੂ, ਗਦਹੀਂ ਦਲ ਸਾਜA ਸਮਾਜ ਸਜੇ ਹਕਰੇ ॥
ਚੜ ਦੈਤਨ ਪਰ ਭਟ-ਦੈਤ ਚਲੇ, ਲਲਕਾਰ ਪਰੇ ਭੂਮਿ ਅਰੇ ॥
ਚੜ ਬਾਹਨਿ ਨੀਤਿ ਅਨੀਤਿ ਧਏ[੧੦],ਬਿਕਰਾਲ ਬਿਸਾਲ ਭਯਾਨ ਭਰੇ ॥
ਗਜ, ਬਾਜ, ਰਥੀ ਲਖ-ਕੋਟ-ਹਜਾਰ, ਅਪਾਰ-ਚੰਡੋਲ[੧੧] ਅਸੰਖ ਜੁਰੇ ॥੨੮॥੪੮੬॥
ਰਾਕਸ ਭੀਮ ਲਗੇ ਪਾਲਕਿ-ਚਰ[੧੨], ਸੂਰ ਪਏ ਪੈਦਲ ਨ-ਸੁਮਾਰੇ[੧੩] ॥
ਬਾਜ-ਰੰਗੀਨ[੧੪]★ ਨਵੀਨ ਸਜੇ, ਸਿਰ-ਪਾਗ ਧਰੇ ਬੰਦੀਲ[੧੫] ਸੁਧਾਰੇ
ਕੇਸਰਿ[੧੬] ਲਾਲ, ਹਰੀ-ਪਗਰੀ, ਕਲਧੌਂਤ-ਪਟੰਬਰ-ਬਾਗ-ਧਰੇ[੧੭] ॥
[੧੮]ਕਲ ਤਾਸ ਜਰੀ ਅਗਰੀ ਪਗਰੀ, ਅੰਬਰਿ ਸੰਦਲਿ ਰੰਗ ਬਾਗ ਕਰੇ[੧੮] ॥੨੯॥੪੮੭॥
ਦਲ ਸਾਜ ਜੰਗੀਨ ਚੜੇ ਭਟ ਸੂਰ, ਸੁਅੰਬਰਿ ਬਾਗ ਰੰਗੀਨ-ਸਹਾਬੀ[੧੯] ॥
[੨] ਚੰਪਕਿ ਊਦ, ਕਲੀ ਗੁਜਰੀ, ਰੰਗ ਨੀਲ ਕਨੀਲ ਅਬੀਰ ਗੁਲਾਬੀ[੨੦] ॥
ਸੋਸਨਿ, ਤੂਸ[੨੧],ਮੰਜੀਠ,ਹਰੀ, ਸਬਜੀ, ਰੰਗ-ਜਰਦ ਤੁਲੀਲ-ਉਨਾਬੀ[੨੨] ॥
ਐਸੇ ਚੜੇ ਭਟ ਸਾਜ-ਸਿਪਾਹਨਿ[੨੩], ਜੰਨ-ਕੋ ਜੋਰ ਮਨਹੁੰ ਮੁਕਲਾਬੀ[੨੪] ॥੩੦॥੪੮੮॥

---

੧ ਚੀਲ੍ਹ, ਇੱਲ੍ਹ । ੨. ਮੱਛ । ੩. ਲੂੰਬੜੀਆਂ ਦੇ (ਕਰ) ਨਾਲ । ੪. ਬਕਰੇ ਨੇ (ਅਰੁਨਾ) ਭੇਡੂ (ਭਿਭਰੇ) ਬੋਲਦੇ (ਭੈਂ ਭੈਂ) ਕਰਦੇ ਦੌੜੇ । ੫. ਸ਼ੇਰ; ਬਘਿਆੜ । ੬. ਹੁੱਡ ਵਾਲਾ, ਸੂਅਰ । ੭. ਗਿੱਦੜ । ੮. ਭਯਾਨਕ (ਘਰਿਆਲ) ਮਗਰਮੱਛ। ੯. ਰਿੱਛ । ੧੦. (ਨੀਤਿ) ਬੱਧਾ ਹੋਇਆ, (ਅਨੀਤਿ) ਖੁੱਲ੍ਹਾ ਭਾਵ-(ਕਈ) ਸਵਾਰੀਆਂ ਚੜ੍ਹੇ ਹੋਏ (ਸਾਜੋ ਸਾਮਾਨ ਨੂੰ ਚੰਗੀ ਤਰ੍ਹਾਂ) ਬੰਨ ਕੇ ਧਾਏ ਤੇ ਕਈ (ਅਨੀਤਿ) ਖੁਲੇ (ਉਦੜ ਗੁੱਦੜੇ ਸਾਜ਼ ਸਾਮਾਨ ਨਾਲ) ਚੜ੍ਹੇ; ਕਈ ਤਾਂ (ਨੀਤਿ) ਰਾਜਨੀਤਿ ਅਨੁਸਾਰ (ਮਰਯਾਦਾ, ਕ੍ਵਾਯਦ ਵਿੱਚ) ਦੌੜੇ ਤੇ ਕਈ (ਅਨੀਤਿ) ਬੇਕ੍ਾਯਦੇ ਹੀ ਦੌੜੇ ; ਵਾਹਨ ਤਾਂ (ਨੀਤਿ) ਕਾਇਦੇ ਵਿੱਚ ਹਨ ਅਤੇ ਸ੍ਵਾਰ, (ਅਨੀਤਿ) ਬੇਕ੍ਾਯਦਗੀ (ਪਿੱਠਾਂ ਵੱਲ ਮੂੰਹ ਕਰ ਕੇ) ਵਿੱਚ ਦੌੜੇ । ੧੧. ਬੇਗਿਣਤ ਪਾਲਕੀਆਂ । ੧੨. ਪਾਲਕੀਆਂ ਨੂੰ ਚੁਕਣ ਵਾਲੇ; ਪਾਲਕੀਆਂ ਤੇ ਚੜ੍ਹ ਕੇ । ੧੩ (ਸੁਮਾਰ) ਗਿਣਤੀ ਨਹੀਂ; ਬੇਗਿਣਤ; ਬਹੁਤ । ੧੪. (ਰੰਗੀਨ) ਸੋਹਣੇ (ਬਾਜ) ਘੋੜੇ, (ਰੰਗਦਾਰ ਬਾਗ) ਪੁਸ਼ਾਕਾਂ★ । ੧੫. (ਬੰਦ) ਪੱਲਿਆਂ ਵਾਲੀ ; ਕੱਢੇ ਹੋਏ ਛੋਰਾਂ ਵਾਲੀ ਪਗੜੀ, ਪੇਚਦਾਰ, ਵਲ ਪਾ ਪਾ ਕੇ ਬੱਧੀ ਹੋਈ ਪੱਗ । ੧੬. ਕੇਸਰੀ ਰੰਗ । ੧੭. ਸੁਨਹਿਰੀ ਤੇ ਰੇਸ਼ਮੀ ਕਪੜਿਆਂ ਦੀਆਂ ਪੁਸ਼ਾਕਾਂ ਪਹਿਨੀਆਂ ਹੋਈਆਂ ਹਨ । ੧੮. (ਕਲ) ਸੁੰਦਰ 'ਤਾਸ ਤੇ ਜ਼ਰੀ' ਦੀਆਂ (ਅਗਰੀ) ਸੰਦਲੀ (ਰੰਗ ਦੀਆਂ) ਪੱਗਾਂ (ਅੰਬਰਿ) ਆਸਮਾਨੀ ਤੇ ਸੰਦਲ ਦੇ ਰੰਗ ਦੀਆਂ ਪੁਸ਼ਾਕਾਂ ਪਹਿਨੀਆਂ ਹੋਈਆਂ । ੧੯. ਲਾਲ ਰੰਗ ਵਾਲੇ । ੨੦. ਚੰਬੇ ਕਲੀ ਦੇ ਰੰਗ ਵਾਲੇ, ਊਦੇ, ਕਲੀਆਂ, (ਗੁਜਰੀ) (ਗਾਜਰ ਰੰਗਾ) ਨੀਲਾ (ਕਨੀਲ) ਕੰਡੀਲ (ਕਨੇਰ) ਰੰਗਾ (ਲਾਲ ਰੰਗਾ) (ਅਬੀਰ) ਗੁਲਾਲੀ ਤੇ ਗੁਲਾਬੀ ਰੰਗ ਦੀਆਂ (ਪੁਸ਼ਾਕਾਂ) । ੨੧. ਮੋਰ ਦੇ ਰੰਗ ਦੀ ਤਾਊਸੀ ੨੨. (ਤੁਲੀਲ) ਅਕੀਲ ਉਨਾਬੀ ਰੰਗ (ਤੁਲੂਅ) ਚਮਕਣਾ, ਉਦਯ ਹੋਣਾ, (ਨਿਕਲਨਾ) । ੨੩ ਫੌਜਾਂ ਸਜਾ ਕੇ । ੨੪. ਮਾਨੋ ਕਿ ਜੰਜ ਨੂੰ (ਜੋਰ) ਇਕਤ੍ਰ ਕਰ ਕੇ (ਮੁਕਲਾਬੀ) ਚੱਲੇ ਹਨ । A ਪਾ:—ਜਾਸ ।

★ ਮਾਲੂਮ ਪੈਂਦਾ ਹੈ ਕਿ ਲਿਖਾਰੀ ਦੀ ਭੂਲ ਨਾਲ 'ਬਾਗ' ਦੀ ਥਾਂ 'ਬਾਜ' ਪਾਠ ਹੋ ਗਿਆ ਹੈ ਕਿਉਂਕਿ ਪ੍ਰਕਰਣ ਕਪੜਿਆਂ ਦਾ ਹੈ, ਬਾਜ (ਘੋੜਿਆਂ) ਦਾ ਕੋਈ ਪ੍ਰਕਰਣ ਨਹੀਂ । ਪਾਠ ਦੀ ਸੁਧਾਈ ਲਈ ਖੋਜ ਜਾਰੀ ਹੈ ।

ਬਿਸਨੁਪਦ ਬਿਹਾਗੜਾ ॥

ਗਹਿ-ਮੁਸਲ, ਗੁਰਜ,ਗਦਾ,ਗੋਫਨ,ਸਰ,ਚਾਪ[1],ਚਰਮ[2],ਸਹਿਥੀ[3], ਜਮਦਾਰਾ ॥
ਬਾਨ, ਕਮਾਨ, ਕ੍ਰਿਪਾਨ, ਛੂਰਾ, ਬੁਗਦਾ, ਬਿਛੂਆ, ਭਾਲਾ ਤਰਵਾਰਾ
ਸਾਂਗ[4] ਸਰੋਹਿ[5], ਗੁਲੇਲ,ਨਿਖੰਗ[6],ਬਰਛੀ,ਕਰਵਾਰ, ਕੁਠਾਰ, ਕਟਾਰਾ
ਸੈਫ[5],ਸਿਪਰ[2],ਚਕਤੀ ,ਚਪਲਾ[5],ਸਿੰਗੀਆ[1],ਬੱਲਮ,ਜਮਧਰ,ਬਿਖਜਾਰਾ[7] A॥੩੧॥੪੮੯॥
ਗਹਿਸੈਲ[8],ਤ੍ਰਿਸੂਲ,ਗਦਾ ਧਨੁਹੀ[2],ਪਰਸਾ[10],ਖਪਰਾ[11],ਸਰ[11],ਨਾਵਕ ਨਾਲੀ[12]॥
[12]ਲੈ ਮੇਰੁ ਉਪਾਰ ਉਤੰਗ[2], ਸਿਲਾ, ਤਰੁਭਾਂਤਿ ਅਨੇਕ ਤੁਫੰਗ ਘੁਰਾਲੀ[12] ॥
ਹਥਨਾਲਿ[13], ਜੰਜਾਇਲ[14], ਸੇਰਬਚਾ[15], ਦਮਕੈ ਬੰਦੂਕ ਸੰਗੀਲ ਕੁਠਾਲੀ[17] ॥
*॥੩੨॥੪੯੦॥

ਲੈ ਧੋਪ[16],ਕਟਾਰ, ਬਲਮ, ਮੁਸਲੰ, ਗੁਰਜ,ਗੋਫਨ, ਬਾਨ ਬਿਸਾਲ ਸਰੰ
ਪਾਥਰ, ਸੈਲ, ਸਿਲਾ, ਪ੍ਰਬਤ, ਤੜਤਾਲ ਉਤੰਗ ਉਤਾਲ ਤਰੰ[18] ॥
ਬਿਛੂਆ, ਸਹਿਥੀ, ਸਰ, ਚਾਪ, ਛੁਰੀ, ਕਾਤੀ–ਕਰ-ਡੰਡ-ਕੁਠਾਰ-ਕਰੰ[20]॥
ਜਮਦਾੜ,ਤ੍ਰਿਸੂਲ,ਹਕੀ[21],ਮੁੰਗਰਾ[22],ਗੁਨ-ਬਾਨ–ਪਟਸ–ਬਾਕ-ਸੁ-ਦੁਧਰੰ[23] ★॥੩੩॥੪੯੧॥

---

੧. ਧਨੁਖ। ੨. ਢਾਲ। ੩. ਬਰਛੀ। ੪. ਇੱਕ ਤਰ੍ਹਾਂ ਦੀ ਤਲਵਾਰ। ੫. ਭੱਥਾ ਤਰਕਸ। ੬. ਇਕ ਸ਼ਸਤ੍ਰ ਦਾ ਨਾਮ ਹੈ; ਛੋਟਾ ਤੀਰ। ੭. ਵਿਸ਼ਖ, ਤੀਰ ਬਾਣ। ੮. ਬਰਛਾ। ੯. ਪਰਸੂ, ਕੁਹਾੜਾ। ੧੦. ਤੀਰ। ੧੧. ਬੰਦੂਕ। ੧੨. (ਮੇਰੁ) ਪਹਾੜ, ਉਚੀਆਂ ਸ਼ਿਲਾਂ ਤੇ ਅਨੇਕਾਂ ਤਰ੍ਹਾਂ ਦੇ ਬ੍ਰਿਛ ਪੁਟ ਲਏ (ਘੁਰਾਲੀ; ਗੱਜਣ ਵਾਲੀਆਂ (ਤੁਫੰਗ) ਬੰਦੂਕਾਂ ਲੰਬੀਆਂ। ੧੩. ਹੱਥ ਨਾਲ ਚਲੇਣ ਵਾਲੀ ਬੰਦੂਕ ਹਾਥੀ ਤੇ ਚੜ੍ਹ ਕੇ ਚਲੇਣ ਵਾਲੀ ਬੰਦੂਕ ਹਾਥੀਆਂ ਨੂੰ ਮਾਰਨ ਵਾਲੀ ਬੰਦੂਕ। ੧੪. ਜੰਜੀਰਾਂ ਨਾਲ ਬੰਨ੍ਹ ਕੇ ਚਲੇਣ ਵਾਲੀ ਬੰਦੂਕ, ਇਸ ਦੀ ਨਾਲ ਬਹੁਤ ਲੰਮੀ ਹੁੰਦੀ ਹੈ ਅਤੇ ਕਰੀਬ ਛੇ ਸੌ ਗਜ ਤੇ ਮਾਰ ਕਰਦੀ ਹੈ, ਇਸ ਨੂੰ ਜੰਜੀਰ ਪਾ ਕੇ ਰੁਖਾਂ ਨਾਲ ਬੰਨ੍ਹ ਕੇ ਪਲੀਤਿਆਂ ਨਾਲ ਅੱਗ ਲਾਈ ਜਾਂਦੀ ਹੈ। ੧੫. ਪਸਤੌਲ, ਛੋਟੀ ਤੋਪ, ਬਾਘਨਖ ਸ਼ਸਤ੍ਰ। ੧੬. (ਕੁਠਾਲੀ) (ਕੁਠ) ਮਾਰਨ ਵਾਲੀਆਂ ਤੇ ਸੰਗਲਾਂ ਵਾਲੀਆਂ ਬੰਦੂਕਾਂ ਚਮਕਦੀਆਂ ਹਨ। ੧੭. ਇਕ ਕਿਸਮ ਦੀ ਤਲਵਾਰ। ੧੮. (ਤੜ) ਤਾੜ ਤੇ ਤਾਲ ਦੇ (ਤਰੰ) ਬ੍ਰਿਛ, ਉਤੰਗ (ਉਤਾਲ) ਉੱਚਿਆਂ ਤੋਂ ਉੱਚੇ ਹਨ; (ਤੜਿਤਾਲ) ਤੜਿਤਾ+ਆਲ, ਬਿਜਲੀ ਵਾਲੇ, ਚਮਕਦਾਰ ਭਾਵ–(ਤਰੰ) ਬਹੁਤ ਉੱਚੇ ਤੋਂ ਉੱਚੇ ਚਮਕਦਾਰ (ਸ਼ਸਤ੍ਰ) ੧੯. (ਕਾਤੀ) ਤਲਵਾਰਾਂ, ਡੰਡੇ ਤੇ ਕੁਹਾੜੇ (ਕਰ) ਹੱਥਾਂ ਵਿੱਚ ਕੀਤੇ। ੨੦. ਜਿਸ ਨਾਲ ਪਸ਼ੂਆਂ ਨੂੰ ਹਿੱਕਣ ਦੀ ਕ੍ਰਿਆ ਕੀਤੀ ਜਾਂਦੀ ਹੋਵੇ, ਡੰਡਾ, ਹਾਕੀ। ੨੧. ਮੁੰਗਲਾ, ਚੋਲ ਛੜਨ ਵਾਲਾ ਡੰਡਾ, ਮੁਹਲਾ। ੨੨. (ਗੁਨ) ਰੱਸੀ (ਤੰਦੀ), ਤੀਰ, ਪਟਾ। ੨੩. ਬਾਕ (ਸ਼ਸਤ੍ਰ) ਜਿਹੜੇ (ਸੁ) ਉੱਤਮ ਅਤੇ (ਦੁ) ਮੁਸ਼ਕਿਲ ਧਾਰੇ ਜਾਂਦੇ ਹਨ।

A ਪਾ: ਬਿਸਿਆ ਲਰਾ।

★ ਛੰਦ ਅੰਕ ੩੧॥੪੮੯ ਤੋਂ ਲੈ ਕੇ ੩੩॥੪੯੭ ਤੱਕ ਸ਼ਸਤ੍ਰਾਸਤ੍ਰ ਵਰਨਣ ਦੀ ਸ਼ੈਲੀ ਬਹੁਤ ਸੋਹਣੀ ਹੈ। ਛੰਦਾਂਕ ੩੨॥੪੯੬ ਵਿੱਚੋਂ ਲਿਖਾਰੀ ਦੀ ਭੁੱਲ ਨਾਲ ਇਕ ਤੁਕ ਰਹਿ ਗਈ ਮਾਲੂਮ ਪੈ ਰਹੀ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵੀ ਲਿਖਾਰੀਆਂ ਤੋਂ ਭੁਲਾਂ ਨਾਲ ਕਈ ਤੁਕਾਂ ਰਹੀਆਂ ਹੋਈਆਂ ਹਨ। ਜਿਨ੍ਹਾਂ ਵਾਸਤੇ ਮਹਾਨ ਖੋਜੀਆਂ, ਪਰਿਸ਼੍ਰਮੀਆਂ ਅਤੇ ਮਾਯਾ ਖਰਚਣ ਵਾਲਿਆਂ ਦੀ ਅਤਿ ਲੋੜ ਹੈ ਤਾਂ ਕਿ ਗੁਰਬਾਣੀ ਨੂੰ ਸੁੱਧ ਕਰ ਕੇ ਹੀ ਵਿਸਤਾਰਿਆ ਪ੍ਰਚਾਰਿਆ ਜਾਵੇ।

ਸਰ-ਕੋਪ[1] ਬਡੋ ਸਰਦਾਰ-ਦਈਤ, ਬਲਵੰਡ-ਪਰਾਕ੍ਰਮ[2] ਬੀਰ ਜੁਝਾਰਾ ॥
'ਭੀਮਨਾਦ' ਦਾਨਵ ਮਹਾ-ਪ੍ਰਬਲ, ਬਲੀ ਹਠੀ ਰਨਮੰਡ-ਕਰਾਰਾ[3] ॥
[4]ਸੂਰ ਸਰਸ ਜੋਧਾ ਬਿਕਟ ਸੁਭਟ, ਸਕਲ ਬਾਕ ਪ੍ਰਬਲ[4] ॥
ਸੈਨ ਸਾਜ ਰਨ-ਮੰਡਜੋ, ਦਸਹੂੰ-ਦਿਸਾ ਛਿਤਿ[5] ਘੋਰ-ਦਲ ॥੩੪॥੪੯੨॥

ਬਿਸਨੁਪਦ ਬਿਹਾਗੜਾ ਦੂਜੀ ਤਰਹ ਅਡਾਨ ॥

ਪਾਖਰ-ਤੁਰੀ[6] ਸਵਾਰ ਹੁਇ, ਸਸਤ੍ਰਾਸਤ੍ਰ ਕਟਿ-ਬਾਂਧ[7] ਭਟ ॥
[8]ਕਵਚ ਕੁਲਹ ਕਲਗੀ ਸਰਸ, ਮਣਿ-ਲਾਲ, ਚੁਨੀ ਲਾਗੀ ਕਟਕ[8] ॥
[9]ਮੁਕਤਾ, ਪੰਨਾ ਮੇਲ-ਬਹੁ, ਹੀਰਾ ਬਜ੍ਰ ਅਨੇਕ ਮਣਿ[9] ॥
ਛਤ੍ਰ ਦੁਰਤ ਦਿਨਮਨਿ-ਛਟਾ[10], ਛਬਿਕਾਰੋ ਅਹਿਨਾਥ ਫਨਿ[11] ॥੩੫॥੪੯੩॥

ਬਿਸਨੁਪਦ ਬਿਹਾਗੜਾ ਅਡਾਨ ॥

ਬਖਤਰ,ਜ਼ਿਰਹ,ਕਵਚਾਦਿ ਸਾਜ,ਗਹਿ ਚਾਪ,ਗਦਾ, ਸਹਿਥੀ ਸਿਪਰ[12] ॥
ਬਜ੍ਰ, ਬਾਕ, ਬਿਛੂਆ, ਬਿਸਖ, ਸਾਂਗ[13], ਸੇਲ, ਜਮਦਾੜ ਕਰ ॥
ਸੈ ਚਤੁਰ ਭੁਜਾ ਭੀਖਮ ਦੁਰਗਮ[14], ਜਮਧਰ, ਜਬਰ-ਅਨੇਕ-ਸਰ[15] ॥
ਗੋਫਨ, ਗੁਰਜ, ਕਟਾਰ, ਧੋਪ, ਛੁਰੀ, ਗਦਾ, ਮੁਸਲ-ਸਿਪਰ[16] ॥੩੬॥੪੯੪॥

ਬਿਸਨੁਪਦ ਬਿਹਾਗੜਾ ਅਡਾਨ॥ ਖੋੜਸ[17]ਜੋਜਨ★ਭੀਮ ਤਨ,'ਨਾਦ ਭੀਮ'ਦਾਨੋ-ਪ੍ਰਬਲ ॥
ਚਤੁਰ ਚਾਰ ਜੋਜਨ ਦਸਨ[18], ਖਟ ਜੋਜਨ-ਭੁਜ, ਬਲਿ-ਸਬਲ ॥
[19]ਜੋਜਨ-ਅਸ੍ਟ-ਪ੍ਰਿਸ੍ਟਿ, ਖਟ-ਕਟਿ, ਜੋਜਨ-ਉਦਰ-ਸਜਲ[19] ॥
ਜੋਜਨ ਜੋਜਨ ਨੇਤ੍ਰ ਭਟ, ਜੁਗ-ਜੋਜਨ ਨਾਸਾਇ ਖਲ ॥੩੭॥੪੯੫॥

---

੧. ਸਿਰ ਦਾ ਤਾਜ, ਸਰਤਾਜ, ਵਡਾ, ਮਹਾਨ । ੨. ਬਲਵੰਤ ਹੀ ਬਲਵੰਤ ਮਹਾਬਲੀ । ੩. ਮਹਾ ਜੰਗ ਕਰਤਾ, ਵਡਾ ਲੜਾਕ । ੪. (ਸੂਰ) ਸੂਰਜ (ਸਰਸ) ਵਰਗਾ ਚੰਗੇ ਤੋਂ ਚੰਗਾ ਮਜ਼ਬੂਤ ਯੋਧਾ ਜੋ ਸਾਰੀਆਂ ਗੱਲਾਂ ਵਿੱਚ ਹੀ ਪ੍ਰਬਲ ਹੈ। ੫. ਧਰਤੀ ਦੇ ਦਸਾਂ ਹੀ ਪਾਸਿਆਂ ਵਿੱਚ । ੬. ਘੋੜਿਆਂ ਦੀਆਂ ਕਾਠੀਆਂ ਤੇ, ਘੋੜੇ ਦੀ ਜ਼ੀਨ ਪਰ । ੭. ਸ਼ਸਤ੍ਰ ਤੇ ਅਸਤ੍ਰਾਂ ਨੂੰ (ਕਟਿ) ਲੱਕ ਨਾਲ ਬੰਨ ਕੇ । ੮. ਸੰਜੋਅ, ਟੱਪੀ ਤੇ (ਸਰਸ) ਸੋਹਣੀ ਕਲਗੀ (ਸਜਾ ਕੇ ਅਤੇ) ਮਣੀਆਂ ਲਾਲਾਂ ਤੇ ਚੁਨੀਆਂ ਵਾਲੇ (ਕਟਕ) ਕੜੇ (ਪਹਿਨ ਕੇ) , × × (ਕਟਕ) ਫੌਜ × × । ੯. ਮੋਤੀ, ਪੰਨੇ ਹੀਰੇ ਵਜ੍ਰ ਤੇ ਬਹੁਤ ਕੀਮਤੀ ਅਨੇਕਾਂ ਮਣੀਆਂ (ਪਹਿਨ ਕੇ ਭੀਮਨਾਦ ਚਲਿਆ) । ੧੦. ਸੂਰਜ ਵਾਂਗੂ ਚਮਕ ਵਾਲਾ । ੧੧. (ਭੀਮਨਾਦ) ਛਬਿ (ਰੰਗ) ਦਾ ਕਾਲਾ ਹੈ ਜਿਸ ਤਰਾਂ ਕਿ (ਅਹਿਨਾਥ) ਸ਼ੇਸ਼ ਨਾਗ ਦੀ ਫਨਿ ਹੁੰਦੀ ਹੈ। ੧੨. ਢਾਲ । ੧੩. ਬਰਛੀ। ੧੪. ਚਾਰ ਸੌ ਬਾਹਾਂ ਭਯਾਨਕ ਅਤੇ (ਦੁਰਗਮ) ਮੁਸ਼ਕਿਲ ਭੰਨੀਆਂ ਜਾਣ ਵਾਲੀਆਂ ਹਨ ; ਚਾਰ ਸੌ ਬਾਹਾਂ (ਭਾਰੀ) ਕਠੋਰ ਤੇ ਕਠਿਨ ਜਿੱਤੇ ਜਾਣ ਵਾਲੇ (ਨਾਲ) ਹਨ । ੧੫. ਅਨੇਕ (ਜ਼ਬਰ) ਭਾਰੀ ਤੀਰ। ੧੬. ਮੁਸਲਸਿਲ ਪਰ ਸਿਲਸਿਲੇ ਵਾਰ ਡਿੱਗ ਰਹੇ ਹਨ। ੧੭. ਸੋਲ੍ਹਾਂ । ੧੮. ਦੰਦ ਚਾਰ ਚਾਰ ਯੋਜਨ ਹਨ (ਇਹ ਹਿਸਾਬ ਅਨੁਚਿਤ ਹੈ। ਜਿਸ ਦਾ ਸਰੀਰ ਹੀ ਸੋਲਾਂ-ਯੋਜਨ ਦਾ ਹੋਵੇ ਉਸ ਦੇ ਦੰਦ ੮੦ ਇੰਚ ਦੇ ਹੋ ਸਕਦੇ ਹਨ ਇਹ ਹਿਸਾਬ ਮਾਗਧੀ ਯੋਜਨ ਦਾ ਹੈ।) ੧੯. ਅੱਠ ਯੋਜਨ ਦੀ ਪਿੱਠ ਛੇ ਯੋਜਨ ਦਾ ਲੱਕ ਤੇ (ਇਕ) ਯੋਜ਼ਨ ਦਾ ਸਜਲ-ਉਦਰ (ਮੁਤ੍ਰਾਸ਼ਯ) ਹੈ।

★ ਯੋਜਨ ਬਾਰੇ ਬਹੁਤ ਮੱਤ ਭੇਦ ਹਨ। (ੳ) ਸਾਢੇ ਚਾਰ ਕੋਹ। (ਅ) ਚਾਰ ਕੋਹ। (ੲ) ਮਾਗਧੀ ਯੋਜਨ ੧੬੦੦੦ ਹੱਥ ਦਾ ਹੈ। (ਸ) ਲੀਲਾਵਤੀ ਦੇ ਕਰਤੇ ਨੇ ੩੨੦੦੦ ਹੱਥ ਦਾ ਯੋਜਨ ਲਿਖਯਾ ਹੈ। (ਹ) ੧੬ ਲੀ ਦਾ ਯੋਜਨ (ਕ) ੩੦ ਲੀ ਦਾ ਯੋਜਨ (ਖ) ੪੦ ਲੀ ਦਾ ਯੋਜਨ। (ਕਨਿੰਗਮ ਨੇ ੬ ਲੀ ਦਾ ਮੀਲ ਮੰਨਿਆ ਹੈ। ਏਸੇ ਹਿਸਾਬ ਤੋਂ ਯੋਜਨ ਬਣਾਇਆ ਜਾ ਸਕਦਾ ਹੈ)।

ਤ੍ਰੈ ਜੋਜਨ ਮੁੰਡੀ-ਕਰਨ[1], ਦ੍ਵੈ-ਜੋਜਨ ਕਰ ਅੰਗੁਲੀ
ਖਟ ਜੋਜਨ ਜਾਨੁ-ਚਰਨ[2], ਦੋ ਜੋਜਨ ਗ੍ਰੀਵਾ[3] ਭਲੀ ॥
[4]ਨਖ-ਸਿਖ ਦੀਰਘ-ਕਾਇ, ਹਾਥ-ਭੀਖਮ 'ਭਯਾਨ ਸੱਦ' ॥
[5]ਮਹਾਘੋਰ ਕਲ ਰੂਪ ਤਿਮਰ-ਤਨ ਸੁਮੇਰੁ-ਸ੍ਰਿੰਗ-ਕੱਦ[5] ॥੩੮॥੪੯੬॥

ਬਿਸਨੁਪਦ ਬਿਹਾਗੜਾ ਦੂਜੀ ਤਰਹ ॥

ਗਰਜਯੋ, ਸੈਨ ਸਮੇਤ, ਧਾਇ ਝਪਟਯੋ ਅਹੰਕਾਰੀ ॥
ਲੈ ਲੈ ਬਾਨ, ਕਮਾਨ, ਗੁਰਜ, ਗੋਫਨ, ਤਰਵਾਰੀ ॥
ਗਹਿ ਗਹਿ ਮੂਸਲ, ਮੇਰੂ, ਤਾਲ, ਪ੍ਰਬਤ, ਗਿਰਿ ਭਾਰੀ ॥
ਸਿਪਰ, ਧੋਪ, ਸ਼ਮਸ਼ੇਰ, ਸੇਲ, ਸਹਿਥੀਨ, ਕਟਾਰੀ ॥੩੯॥੪੯੭॥
ਮੁਦਗਰ, ਚਾਪ, ਤੁਫੰਗ, ਬਾਕ, ਬਿਛੂਆ, ਜਮਦਾਰਾ ॥
ਸਿਲਾ, ਸੈਲ, ਤ੍ਰਿਸੂਲ, ਕਰਦ, ਖੰਜਰ, ਦੋਧਾਰਾ[6] ॥
ਨਾਵਕ[7], ਸੈਫ, ਕਟਾਰ, ਪਰਸੁ, ਫਰਸਾ[8], ਕਰਵਾਰਾ ॥
ਬੁਗਦਾ, ਖੰਜਰ, ਛੂਰਾ, ਬ੍ਰਿਛ, ਮੁਦਗਰ, ਤਰਵਾਰਾ ॥੪੦॥੪੯੮॥

ਬਿਸਨੁਪਦ ਬਿਹਾਗੜਾ ਮਾਲਵਾ ॥

ਸ਼ਸਤ੍ਰ ਅਸਤ੍ਰ ਕਰ ਗਹੇ, ਲਲਕਤ ਦੌਰੇ ਦਾਨਵਾ ॥
ਗਰਜ ਗਰਜ ਗਰਜੈਂ ਭਖੈਂ[9], ਡਕਰੈਂ ਨਾਦ ਭਯਾਨਵਾ ॥
ਥਰ ਥਰ ਕੰਪੀ ਭੂਮਿ, ਕੰਪਯੋ ਗਗਨ ਪਯਾਲਵਾ ॥
ਦਹਲਯੋ ਮੇਰੁ ਕੁਬੇਰ, ਸਿੰਧੁ ਧਵਲ[10] ਅਹਿ[11] ਨਾਲਵਾ ॥੪੧॥੪੯੯॥

ਬਿਸਨੁਪਦ ਬਿਹਾਗੜਾ ਦੂਜੀ ਤਰਹ ॥

ਦਸਹੁੰ-ਦਿਸਾ ਪੁਰ[12] ਘੇਰ, ਧਾਯ-ਲਲਕੇ ਨਿਸਿਚਰ ਗਨ ॥
ਉਮਡ ਉਮਡ ਜਨੁ ਛਾਇ ਛਾਇ, ਘਿਰਿ ਗਰਜਯੋ ਸਾਵਨ ਸੁ-ਘਨ ॥
ਘਟਾ ਘੋਰ ਬਿਕ੍ਰਾਰ, ਕਾਲ ਤਿਮਰ ਨਿਸਿਚਰ ਦਾਨਵ ਦਲ ॥
ਲਸਕਤ ਤੇਗ, ਕੁਠਾਰ[8], ਕਰ, ਚਮਕ ਚਮਕਤ ਦਾਮਨਿ-ਬਲ[13] ॥੪੨॥੫੦੦॥

---

੧. (ਮੁੰਡੀ) ਸਿਰ ਤੇ ਕੰਨ । ੨. ਪੈਰਾਂ ਤੇ (ਜਾਨੂ) ਗੋਡੇ ਪੈਰਾਂ ਤੋਂ ਗੋਡਿਆਂ ਤੱਕ ਪੈਰਾਂ ਦੇ ਗਿੱਟੇ । ੩. ਗਰਦਨ । ੪. [illegible] (ਪੈਰਾਂ) ਤੋਂ ਲੈ (ਸਿਖ) ਚੋਟੀ ਤੱਕ ਵੱਡੇ ਡੀਲ (ਵਾਲਾ ਤੇ) ਡਰੌਣੇ ਹੱਥਾਂ ਤੇ (ਡਰੌਣੀ) ਆਵਾਜ਼ ਵਾਲਾ ਹੈ। [illegible] ਅਤ੍ਯੰਤ ਕਾਲੇ ਰੂਪ ਵਾਲਾ ਮਾਨੋ ਕਿ ਹਨੇਰੇ ਦਾ (ਤਨ) ਸੁਰੂਪ ਤੇ ਸੁਮੇਰ ਜਿੱਡਾ ਕਦ ਵਾਲਾ ਹੈ । ੬. (ਦੁਧਾਰਾ) ਖੰਡਾ [illegible] । ੮. ਕੁਹਾੜਾ । ੯. (ਭਖੈ) ਕ੍ਰੋਧਮਾਨ ਹੁੰਦੇ ਹਨ, ਚਮਕਦੇ ਹਨ; ਬਲਦੇ ਹਨ । ੧੦. ਬੈਲ, (ਪੁਰਾਣਾਂ ਅਨੁਸਾਰ) ਜ਼ਮੀਨ ਨੂੰ ਸਿਰ ਤੇ ਚੁਕੀ ਰਖਣ ਵਾਲਾ (ਬੈਲ) । ੧੧. ਸੱਪ ਸੱਪਾਂ ਦਾ ਸੁਆਮੀ, (ਪੁਰਾਣਾਂ ਅਨੁਸਾਰ) ਸੇਸਨਾਗ ਜਿਸਦੇ ਹਜ਼ਾਰ ਮੂੰਹ, ਦੋ ਹਜ਼ਾਰ ਜੀਭ, ਨਿਤ੍ਯ ਨਵੇਂ ਪਰਮੇਸੁਰ ਨਾਮ ਦਾ ਰਟਤਾ ਅਤੇ ਜ਼ਮੀਨ ਨੂੰ ਆਪਣੇ ਸਿਰ ਤੇ [illegible] ਮੰਨਿਆ ਗਇਆ ਹੈ । ੧੨. ਪੂਰਨ । ੧੩. (ਮਾਨੋ) ਕਿ (ਬਲ) ਪ੍ਰਕਾਸ਼ ਦੀ ਹੋਈ (ਦਾਮਨਿ) ਬਿਜਲੀ ਦੀ ਚਮਕ [illegible] ਜਾਪਦੀ ਹੈ ।

ਬਿਸਨੁਪਦ ਬਿਹਾਗੜਾ ॥

ਮਹਾ ਕੁਲਾਹਲ ਭੀਮ, ਘੋਰ ਰ.ਰਜਜੋ ਦਾਨਵ-ਖਲ ॥
ਭਈ ਰੋਸ ਜਗਮਾਤ, ਸਿੰਧੁ-ਧੁਨਿ-ਕਿਯੋ-ਪ੍ਰਬਲ-ਬਲ[1] ॥
[2] ਸਹਸ-ਭੁਜਾ ਜਹਿ-ਜੋਤਿ, ਛਟਾ ਦਿਨਕਰ ਕੋਟਕ ਛਲ[2] ॥
[3] ਮੁਖ-ਮੰਡਲ ਛਬਿ-ਕਮਲ, ਕੋਟ ਕੋਟਨ ਲਾਜੈ ਦਲ[3] ॥੪੩॥੫੦੧॥
[4] ਸ੍ਵੰ-ਜੋਤਿ ਪੁਰ-ਨੂਰ, ਨੂਰ-ਰੌਸ਼ਨਿ-ਸਸਿ-ਕੋਟਕ[4] ॥
[5] ਵਾਰ ਵਾਰ ਡਾਰੈ: ਛਟਾ, ਉਡਗਨ ਗੁਨ ਕੋਟਕ[5]
ਅਕਲ ਕਲਾ[6] ਜਗ-ਤਾਰ[7], ਤਰਨ-ਤਾਰਨ[8] ਜਗ-ਰਾਨੀ ॥
ਅਚਲ, ਅਕਾਲ, ਅਨੰਤ, ਅਖਿਲ-ਭਵ-ਖੰਡ[9] ਭਵਾਨੀ[10] ॥੪੪॥੫੦੨॥
ਭੂਖਨ ਬਸਨ ਅਨੂਪ-ਰੂਪ ਧਾਰੈ ਸਭਿ-ਅੰਗਨ ॥
ਨੂਪੁਰ[11] ਚਰਨ ਅਪਾਰ ਰਾਜ[12] ਗਾਜੈ ਪਗ ਝੁਨਝੁਨ ॥
ਮਣਿ, ਮਾਣਕ, ਮੁਕਤਾ[13], ਰਤਨ, ਲਾਗੈ-ਬਹੁ ਲਾਲਨ ॥
ਹੀਰਾ, ਬਜ੍ਰ[14] ਅਪਾਰ, ਚੂੰਨੀ[15] ਪੰਨਾ ਨਵ-ਰਤਨਨ[16] ॥੪੫॥੫੦੩॥
ਇਲਮਾਸ[14], ਜਮੁਰਦ[17], ਦੁਰ-ਯਕਤਾ[18], ਨੀਲਮ ਦਮਕਤ-ਦਿਬਿ[19] ॥
ਰਤਨ-ਛਤ੍ਰ ਸਿਰ ਢੁਰਤ, ਛਪਤਿ ਪੇਖਤ ਦਿਨਕਰ ਛਬਿ ॥
[20] ਕੇਸਰਿ ਬਾਗ ਸੁਭਾਗ, ਅਰੁਨ-ਚੋਲਾ-ਦਾਮਨਿ ਫਬਿ[20] ॥
[21] ਗੁਲਾਨਾਰ ਘਨਬੇਲA, ਅੰਗ ਚੋਲਾ ਦਿਨਕਰ ਰਬਿ[21] ॥੪੬॥੫੦੪॥

---

੧. ਮਹਾਂ ਤਾਕਤ ਨਾਲ ਸਮੁੰਦ੍ਰ ਵਾਂਗੂ (ਧੁਨਿ) ਗੱਜਣਾ ਕੀਤੀ। ੨. ਜਿਸ ਦੀ ਜੋਤਿ ਹਜ਼ਾਰਾਂ (ਬੇਅੰਤ ਹੀ) ਬਾਹਾਂ (ਤਾਕਤਾਂ) ਵਾਲੀ ਹੈ ਅਤੇ ਕ੍ਰੋੜਾਂ ਸੂਰਜਾਂ ਦੀ ਚਮਕ ਨੂੰ ਛਲ ਜਾਂਦੀ ਹੈ। ੩. ਮੂੰਹ ਦੇ (ਮੰਡਲ) ਚੁਤਰਫੀਂ (ਫਿਰ ਕੇ) ਕੋਟਾਨ ਕੋਟ ਕਮਲਾਂ ਦੀਆਂ (ਦਲ) ਪਾਂਖੜੀਆਂ ਵੀ ਸ਼ਰਮਿੰਦੀਆਂ ਹੁੰਦੀਆ ਹਨ। ੪. (ਉਸ ਦੀ) ਆਪਣੀ ਜੋਤਿ ਹੀ ਨੂਰ ਨਾਲ ਪਰਿਪੂਰਨ ਹੈ ਅਤੇ ਉਸ ਦੇ ਨੂਰ ਤੋਂ ਕ੍ਰੋੜਾਂ ਹੀ (ਚੰਦ) ਰੋਸ਼ਨ ਹੋਏ ਹੋਏ ਹਨ। ੫. (ਗੁਨ) ਮਾਨੋ ਕਿ ਕ੍ਰੋੜਾਂ ਹੀ (ਉਡਗਨ) ਤਾਰੇ (ਆਪੋ ਆਪਣੀਆਂ) (ਛਟਾ) ਜੋਤੀਆਂ ਨੂੰ ਵਾਰ ਵਾਰ ਕੇ ਸੁਟਦੇ ਹਨ। ੬. ਕਲਾ-ਰਹਿਤ ਕਲਾ, ਵਿਘਨ ਰਹਿਤ ਸ਼ਕਤੀ, ਨਿਰਗੁਣ (ਪਰਮੇਸ਼ੁਰ) ਦਾ ਰੂਪ। ੭. ਸੰਸਾਰ ਨੂੰ ਤਾਰਨ ਵਾਲਾ। ੮. ਤਾਰਨ ਵਾਸਤੇ ਜਹਾਜ਼ ਰੂਪ। ੯. ਸਾਰੀ (ਭਵ) ਪੈਦਾਇਸ਼ ਨੂੰ (ਖੰਡ) ਨਾਸ਼ ਕਰਨ ਵਾਲਾ ੧੦. (ਭਵ) ਸੰਸਾਰ ਨੂੰ ਲਿਔਣ ਵਾਲੀ, ਭਵਾਟਨੀ, ਭ੍ਰਮਰੀ। ੧੧. ਪਾਜ਼ੇਬਾਂ। ੧੨. ਵਿਰਾਜਦੀਆਂ ਹਨ। ੧੩. ਮੋਤੀ। ੧੪. ਵਜ੍ਰ,ਹੀਰਾ। ੧੫.ਮਾਣਿਕ ਦੀ ਕਨੀ,ਲਾਲ ਰਤਨ ਦਾ ਛੋਟਾ ਟੁਕੜਾ। ੧੬.ਨੌ ਰਤਨੇ,ਭੁਜਬੰਦ,ਬਾਜੂਬੰਦ ਨੌ ਰਤਨ ਇਹ ਹਨ: ਹੀਰਾ, ਮੋਤੀ, ਮੂੰਗਾ, ਗੋਮੇਦ, ਨੀਲਮ, ਲਹਸੁਨੀਆਂ ਪੁਖਰਾਜ (ਪਦਮਰਾਗ) ਪੰਨਾ ਤੇ ਮਾਣਕ। ੧੭. ਹਰੇ ਰੰਗ ਦਾ ਕੀਮਤੀ ਪੱਥਰ ਸਬਜ਼ ਰਤਨ, ਮਰਕਤਿ ਮਣਿ। ੧੮. ਲਾਸਾਨੀ ਮੋਤੀ, ਨਾਯਾਬ ਮੋਤੀ। ੧੯. (ਦਿਬਿ) ਅਸਚਰਜ ਚਮਕਦੇ ਹਨ। ੨੦. (ਸੁਭਾਗ) ਸੋਹਣੀ ਕੇਸਰੀ-ਰੰਗ ਦੀ(ਬਾਗ)ਪੁਸ਼ਾਕ ਤੇ ਲਾਲ ਚੋਲੇ (ਦਾਮਨਿ) ਪੱਲੇ ਬੜੇ ਫੱਬ ਰਹੇ ਹਨ। ੨੧. ਅਨਾਰ ਦੇ ਫੁਲਾਂ ਦੇ (ਘਨਬੇਲ) ਅਕਾਸ ਵੇਲ ਜਹੇ ਰੰਗ ਵਾਲਾ ਅੰਗ ਵਿੱਚ ਚੋਲਾ ਹੈ ਮਾਨੋਂ ਕਿ (ਰਬਿ) ਰੱਬੀਅ (ਗਰਮੀ) ਦਾ ਸੂਰਜ ਹੈ (ਬਹੁਤ ਤੇਜ਼-ਮਯ)।

A ਪਾ:—ਘਨਬੇਗ।

ਕੁੰਡਲ ਮਕਰਾਕਾਰ[1], ਲਾਲ, ਪੰਨਾ ਲਾਗੇ ਮਨਿ
ਗਜ-ਮੁਕਤਾ[2] ਗਲ ਹਾਰ, ਮਨਿਨ ਮਾਨਕ ਮਨਜਰ-ਫਨਿ[3]
ਸ਼ੇਸ਼-ਮਨੀ[4] ਗਲ ਮਾਲ, ਰਾਜ ਰਾਜਤਿ ਦਿਨਕਰ ਦੁਤਿ
ਅਰਕ[5] ਕੋਟ, ਸਸਿ ਕੋਟ, ਉਡਗ-ਤਾਰੇ ਗਨ-ਲੱਜਤਿ ॥੪੭॥੫੦੫॥

ਫਨਿ-ਫਨਿਯਰ ਕਰ ਧਾਰ[7], ਸ਼ਸਤ੍ਰ ਅਸਤ੍ਰ ਗਹਿ ਪੁੰਜਨ
ਖੰਡਾ, ਧੋਪ, ਤ੍ਰਿਸੂਲ, ਗਦਾ, ਜਮਧਰ, ਗੁਰਜ, ਗੋਫਨ
ਸਾਰੰਗ, ਬਿਸਖ, ਕਟਾਰ, ਬਾਂਕ, ਬਿਛੂਆ, ਫਨਿਯਰ-ਫਨਿ[8]
ਸਿਪਰ, ਸਾਂਗ, ਕਰਵਾਰ, ਤਬਰ, ਸਰ, ਚਕ੍ਰ ਸੁਦਰਸਨ ॥੪੮॥੫੦੬॥

ਸੇਲ, ਤੁਪਕ, ਤਰਵਾਰ, ਤੀਰ, ਨਾਵਕ, ਬਿਛੂਆ, ਸਰ
ਸਹਿਥੀ[9], ਸੈਫ, ਕਟਾਰ. ਪਟਸ[10] ਪਾਸੀ, ਸੂਓ[11], ਜਮਧਰ[12]
ਸਾਂਗ, ਸਰੋਹੀ, ਬਾਨ. ਖਤੰਗ, ਤੁੱਕਾ[13] ਪਰ[14] ਖੰਜਰ[15]
ਭਾਲਾ, ਗੁਰਜ, ਹਜਾਰ, ਤੁਪਕ, ਕਾਨੀ[16], ਫੋਕੀ[17], ਪਰ[14] ॥੪੯॥੫੦੭॥

ਸੇਲ, ਸਿਪਰਿ, ਅਸਿ[15], ਢਾਰ, ਤੁਪਕ, ਕਾਨੀ[16],ਖਗ ਜਮਧਰ[12]
ਸਹਿਥੀ ? ਖਪਰਾ, ਧੋਪ, ਸਿਪਰ, ਨਾਵਕ, ਗੜੀਆ[18] ਸਰ
ਪਰਸਾ, ਨੇਜਾ, ਸਾਂਗ ? ਛੁਰੀ, ਬੁਗਦਾ[19], ਬੱਲਮ ਭਰ[20]
ਬਰਛਾ, ਭਾਲਾ, ਸੈਫ, ਊਨੀ[21], ਮਿਸਰੀ[22] ਸਹਿਥੀ[9] ਪਰ[19] ॥੫੦॥੫੦੮॥

ਚਰਮ, ਢਾਲ, ਤਰਵਾਰ, ਬਾਂਕ[19], ਭਾਲਾ, ਬਰਛਾ, ਸਰ
ਭਸੁੰਡੀ[23], ਤੇਗ, ਕੁਠਾਰ, ਪਰਸੁ, ਪਰਸਾ, ਪਰ[14], ਜਮਧਰ[12]
ਖੰਡਾ, ਧੋਪ, ਕਟਾਰ, ਗੁਰਜ, ਗੋਫਨ, ਨੇਜਾ, ਛਰ[24] ॥
ਧਨੁਖ, ਬਾਨ, ਸ਼ਮਸ਼ੇਰ, ਸ਼ਸਤ੍ਰ ਅਸਤ੍ਰਨ ਧਾਰੇ ਕਰ ॥੫੧॥੫੦੯॥

---

੧. (ਮਕਰ) ਮਗਰ ਮੱਛ ਦੀ (ਆਕਾਰ) ਸ਼ਕਲ ਵਰਗੇ ਕੁੰਡਲ। ੨. ਹਾਥੀ ਦਾ ਮੋਤੀ, ਹਾਥੀਆਂ ਦੇ ਸਿਰਾਂ 'ਚੋਂ ਪੈਦਾ ਹੋਏ ਹੋਏ ਮੋਤੀ। ੩. (ਸੱਪਾਂ ਦੀਆਂ ਮਣੀਆਂ ਵਾਲੇ (ਹਾਰ)। ੪. ਸ਼ੇਸ਼ ਨਾਗ 'ਚੋਂ ਉਪਜੀਆਂ ਹੋਈਆਂ ਮਣੀਆਂ ਦੀ। ੫. ਸੂਰਜ। ੬. (ਗਨ) ਮਾਨੋ ਕਿ (ਉਡਗ) ਉੱਡ ਕੇ ਜਾਣ ਵਾਲੇ ਤਾਰੇ ਵੀ ਸ਼ਰਮਿੰਦੇ ਹੁੰਦੇ ਹਨ। ੭. ਹੱਥਾਂ ਵਿੱਚ ਫ਼ਨੀਅਰ (ਫਨਿ) ਸਪ ਫੜ ਕੇ। ੮. ਫਨੀਅਰਾਂ ਦੀਆਂ ਫਨਾਂ ਵਰਗੇ ਤੀਰ। ੯. ਬਰਛੀ। ੧੦. ਪਟਾ ਸ਼ਸਤ੍ਰ। ੧੧, ਸੂਆ, ਇਕ ਕਿਸਮ ਦਾ ਤੀਰ। ੧੨. ਫਾਸੀ, ਕਟਾਰ। ੧੩. ਕੁੰਡੀਆਂ ਵਾਲਾ ਤੀਰ। ੧੪. ਪਰਾਂ ਵਾਲਾ, ਤੀਰ, (ਪੈਂਦੇ ਹਨ,) ਵਰਦੇ ਹਨ। ੧੫. ਤਲਵਾਰ। ੧੬. (ਕਾਨੀ) ਡੰਡੀ ਵਾਲਾ, ਤੀਰ; ਕੰਨ ਤੱਕ ਖਿਚ ਕੇ ਚਲਣ ਵਾਲਾ, ਤੀਰ, ਤੀਰ ਦੀ ਬਾਂਸੀ, ਡੰਡੀ, ਤੀਰ, ਬਾਣ। ੧੭. (ਫੋਕ) ਡੰਡੀ ਵਾਲਾ, ਬਾਗੜ ਵਾਲਾ, ਤੀਰ। ੧੮. ਨੇਜਾ, ਭਾਲਾ। ੧੯. ਇਕ ਸ਼ਸਤ੍ਰ ਦਾ ਨਾਮ ਹੈ। ੨੦. ਚੰਗਾ, ਭਲਾ, ਭਲੇ। ੨੧. ਊਨੇ ਦੀ ਬਣੀ ਹੋਈ ਤਲਵਾਰ। ੨੨. ਮਿਸਰ ਦੀ ਬਣੀ ਹੋਈ ਤਲਵਾਰ। ੨੩. ਨੇਜਾ, ਭਾਲਾ, ਚੱਮ ਦਾ ਗਪੀਆ, ਚਰਮ-ਗੋਫਨ ੨੪ ਛੜ, ਥਾਂਗਾ. ਥਾਂਗੀ।

ਬਿਸਨੁਪਦ ਬਿਹਾਗੜਾ ॥

ਗਰਜਜੋ ਸਿੰਘ ਜੁਝਾਰ, ਦਪਟ, ਝਪਟ ਭਿਭਰਜੋ ਸਬਲ
ਭਈ ਸਿੰਘ ਅਸਵਾਰ, ਸੰਖ-ਨਾਦ-ਧੁਨਿ ਕਰ ਪ੍ਰਬਲ
ਧਸੀ ਸੁ ਸੰਖ ਬਜਾਇ, ਰਿਪੁ-ਸੂਦਨਿ[੧] ਦਾਨਵ-ਦਲਨਿ ॥
ਜੈ ਜੈ ਜੈ ਜਗ-ਮਾਇ, ਸ਼ਤ੍ਰ-ਤਪਨ[੨] ਦੁਰਜਨ-ਮਲਨਿ ॥
ਚਕ੍ਰ, ਸਰਾਸਨ[੩], ਬਾਨ, ਸੂਲ,[-] ਸੇਲ, ਸਹਿਥੀ, ਸਿਪਰ ॥
ਬਾਂਕ, ਗਦਾ, ਤਰਵਾਰ; ਗੁਰਜ, ਗੋਫਨ, ਭਸੁਡੀ-ਜਬਰ ॥
ਬਿਛੂਆ, ਸੈਫ, ਕੁਠਾਰ, ਬਿਸਖ[੪], ਸਾਂਗ, ਬਰਛੀ, ਤਬਰ[੫] ॥
[੬]ਬਿਸੀ, ਹਲਾਹਲ, ਬਾਨ, ਕਾਲਕੂਟ, ਬਿਸੀਅਰ-ਬਿਦਰ[੬] ॥੫੩॥੫੧੧॥
ਸ਼ਸਤ੍ਰ ਅਸਤ੍ਰ ਕਰ ਗਹੇ, ਦਾਮਨਿ-ਦੁਤਿ-ਦਮਕੈ-ਸਬਲ[੭] ॥
ਪੈਨੀ ਤਿੱਛ ਤੀਛਨਿ ਚਕਤਿ[੮], ਦਮਕਤ ਦੁਤਿ ਦਿਨਕਰ ਪ੍ਰਬਲ ॥
ਜਵਨ ਜੋਤਿ ਘਨ ਛਾਇ[੯]- ਛਟਾ ਚਮਕ ਪੁਰ ਲੋਕ ਦਸ[੧੦] ॥
ਪੂਰ[੧੧] ਰਹਯੋ ਪ੍ਰਤਾਪ, ਚਤੁਰਦਸਨ ਅੰਬੇ ਸੁ-ਜਸ ॥੫੪॥੫੧੨॥
ਧਾਯੋ ਨਿਸਿਚਰ-ਰਾਜ 'ਭੀਮਨਾਦ' ਦਾਨੋ ਸਬਲ
ਸੈਨਾ ਸਾਜ ਸਮਾਜ, ਗਰਜ ਗਰਜਹਿ ਪ੍ਰਬਲ
ਲੋਕ ਚਤੁਰਦਸ ਛਾਇ, ਸ਼ਸਤ੍ਰ ਅਸਤ੍ਰ ਬਰਖੇ ਸਬਲ[੧੨] ॥
[੧੩]ਝਿਮ ਝਿਮ ਸਾਵਨ ਵਾਰਿ, ਬਾਰਾ-ਕਰ ਬਰਖੇ ਅਖਿਲ ॥੫੫॥੫੧੩॥
ਸਾਂਗ[੧੪], ਸਿਪਰ[੧੫], ਸ਼ਮਸ਼ੇਰ, ਗਦਾ, ਬਾਨ, ਗੋਲੀ ਗੁਰਜ ॥
ਬਿਛੂਆ, ਬਾਂਕ, ਗੁਲੇਲ, ਧੋਪ, ਸੇਲ, ਸਹਿਥੀ[੧੪], ਖੁਰਜ[੧੬] ॥
ਤਬਰ, ਤੁਪਕ, ਤਰਵਾਰ, ਸੈਫ, ਸੂਲ, ਬਿਛੂਅਨ, ਬਿਸਖ ॥
ਮੁਦਗਰ, ਮੇਰੁ ਪਹਾਰ, ਤਾਲ, ਬ੍ਰਿਛ ਪਾਥਰ, ਧਨੁਖ ॥੫੬॥੫੧੪॥

---

੧. ਵੈਰੀਆਂ ਨੂੰ ਮਾਰਨ ਵਾਲਾ। ੨. ਦੁਸ਼ਮਣਾਂ ਨੂੰ ਤਪੌਣ (ਦੁਖੌਣ) ਵਾਲਾ। ੩. ਧਨੁਖ। ੪. ਤੀਰ। ੫. ਕੁਹਾੜਾ। ੬. ਬਿਸੀਬਾਨ, ਹਲਾਹਲ ਵਾਲਾ ਬਾਣ, ਕਾਲਕੂਟ ਵਾਲਾ ਬਾਣ ਅਤੇ (ਬਿਸੀਅਰ) ਸੱਪਾਂ ਵਾਂਗੂ ਜ਼ਹਰੀ ਬਾਣ (ਬਿਦਰ) ਚਲਾਏ। ੭. ਜਿਹੜੇ (ਸਬਲ) ਵਡੀ ਬਿਜਲੀ ਦੀ ਚਮਕ ਵਾਂਗੂ ਚਮਕਦੇ ਹਨ। ੮. ਮਨ, ਬਾਨੀ ਕਰਮ ਨਾਲ ਤਿੱਖੀ, (ਚਕਤਿ) ਅਰਧ ਚੰਦ੍ਰਾਕਾਰ ਦੀ ਤਲਵਾਰ। ੯. (ਘਨ) ਸਾਰੇ ਜਵਨ (ਜੋਤਿ) ਜੋਤਿ ਹੀ ਜੋਤਿ, ਛਾਈ ਹੋਈ ਹੈ। ੧੦. ਪ੍ਰਕਾਸ਼ ਪੂਰਣ (ਦਸ) (ਭਰੂਰ ਦਸ)ਲੋਕ ਵਿੱਚ ਚਮਕਦਾ ਹੈ। ੧੧. ਪਹਿ ਪੂਰਨ। ੧੨. ਬਹੁਤ। ੧੩. ਮਾਨੋ ਕਿ ਸਾਵਣ ਦੇ (ਬਾਰਾਕਰ) ਬਾਰਸ਼ ਕਰਨ ਵਾਲੇ (ਬੱਦਲ)(ਅਖਿਲ) ਸਾਰੇ ਹੀ (ਵਾਰਿ) ਜਲ ਵਰ੍ਹੋਂਦੇ ਹਨ। ੧੪. ਬਰਛੀ। ੧੫. ਢਾਲ। ੧੬. ਖੁਰਚਣਾ, ਖੁਰ ਵਰਗਾ, ਅਰਧ-ਚੰਦ੍ਰ ਬਾਣ।

ਜਮਧਰ, ਜਬਰ-ਕੁਠਾਰ[1], ਸਿਲਾ[2], ਸਾਂਗ, ਬਰਛੀ, ਤਬਰ
ਗਦਾ, ਧਨੁਖ, ਕਰਵਾਰ, ਗੋਫਨ, ਸਰ ਸਾਰੰਗ, ਸਿਪਰ
ਮੂਸਲ-ਤਿੱਛ-ਕੁਠਾਰ, ਅਸਤ੍ਰ ਬਸਤ੍ਰ ਬਰਖੇ ਪ੍ਰਬਲ
ਲੋਕ ਚਤੁਰਦਸ ਛਾਇ, ਬਾਨ ਬੂੰਦਧਾਰਾ ਸਬਲ[3] ★ ॥੫੭॥੫੧੫॥
ਨਿਸਿਚਰ ਗਨ ਘਨ-ਘੋਰ, ਘੋਰ-ਰੂਪ ਝਪਟੈ-ਦਪਟ[4]
ਧਾਇ ਧਾਇ ਘਨ-ਛਾਇ, ਪ੍ਰਬਲ ਸਬਲ ਭਿਭਰੇ-ਲਪਟ[5]
ਭਈ ਘੋਰ ਪ੍ਰਲਯ ਦੁਸਹ[6], ਮਹਾ-ਤਿਮਰ ਤਮ-ਰੂਪ ਕਲ
ਮਹਾ-ਘੋਰ-ਘਮਸਾਨ, ਰਨ ਦਾਰੁਨ ਭੀਖਮ ਬਿਕਲ[7] ॥੫੮॥੫੧੬॥
ਭਯੋ ਘੋਰ ਧੁੰਧਾਰ[8], ਧੁੰਧ ਤਿਮਰ ਪ੍ਰਲਜ ਭਇ ॥
ਬਰਖੇ ਸ਼ਸਤ੍ਰ ਅਪਾਰ, ਕੋਟਿ ਕੋਟਿ ਧਾਰਾ ਨਈ ॥
ਖਗ, ਖੰਡਾ, ਧਰਬਾੜ[9] ਬਾਂਕ, ਬਜ੍ਰ, ਬਿਛੂਆ, ਛੁਰੀ ॥
ਖੰਜਰ, ਧੋਪ, ਕਟਾਰ, ਸੂਲ, ਸੇਲ ਸਹਿਥੀ ਖੁਰੀ[10] ॥੫੯॥੫੧੭॥
ਬੁਗਦਾ, ਸਾਂਗ, ਕੁਠਾਰ[1], ਸਿਲਾ[2], ਸੈਲ ਪ੍ਰਬਤ ਪ੍ਰਬਲ ॥
ਮੁਦਗਰ, ਸੂਲ, ਦੁਧਾਰ, ਦਸਹੁਦਿਸਾ ਬਰਖੈ ਸਬਲ ॥
[11]ਲੋਹ-ਘਟਾ-ਘਨ-ਘੋਰ, ਸਸਤ੍ਰ-ਬੂੰਦ-ਧਾਰਾ-ਪਰੈ[11] ॥
ਸ਼ਸਤ੍ਰ ਅਸਤ੍ਰ ਬਿਕ੍ਰਾਲ[12], ਛਾਇ ਛਾਇ ਬੂੰਦਨ ਝਰੈ ॥੬੦॥੫੧੮॥
ਗਰਜ ਗਰਜ ਦਲ ਦੈਂਤ, ਘੋਰ-ਘੋਰ[13] ਸ਼ਸਤ੍ਰਨ ਚਹੈਂ ॥
[14]ਨਭ ਛਿਤਿ ਦਸਦਿਸ ਛਾਇ, ਘੋਰ ਬੂੰਦ ਅਸਤ੍ਰਨ ਬਹੈਂ[14]
ਘਟਾ ਘੋਰ ਸਹਸਾਰ[15] ਸਾਰ-ਬੂੰਦ[16] ਪ੍ਰਬਲ ਪਰੈਂ
[17]ਮੂਸਲ-ਧਾਰ ਅਪਾਰ, ਸਿਲਾ, ਸੈਲ ਧਾਰਾ-ਧਰੈਂ[17] A ॥੬੧॥੫੧੯॥

---

੧. ਕੁਹਾੜਾ । ੨. ਪੱਥਰ, ਵਜ੍ਰ । ੩. ਬਲ ਸਹਿਤ, ਮਹਾ, ਬਲੀ । ੪. (ਦਪਟ) ਦੱਬ ਕੇ (ਝਪਟੈ) ਚਿੰਬੜ ਗਏ । ੫. (ਲਪਟ) ਨਾਲ ਲੱਗ ਕੇ (ਭਿਭਰੇ) ਗੱਜੇ (ਬੋਲੇ) । ੬. ਜਿਸ ਦਾ ਸਹਾਰਨਾ ਮੁਸ਼ਕਿਲ ਹੋਵੇ, ਕਠਿਨ । ੭. ਵਜ਼ਾਕੁਲ ਕਰਨ ਵਾਲਾ । ੮. ਧੁੰਧੂਕਾਰ । ੯. ਧਾਰ ਨੂੰ ਧਾਰਨ ਵਾਲੀ, ਤਲਵਾਰ । ੧੦. ਛੁਰੀ, ਕਰਦ, ਖੁਰ ਜਿਹਾ, ਅਰਧਚੰਦ੍ਰ ਬਾਣ । ੧੧. (ਘਨਘੋਰ) ਗੱਜਦੀ ਹੋਈ (ਲੋਹ) ਸ਼ਸਤ੍ਰਾਂ ਦੀ ਘਟਾ 'ਚੋਂ ਸ਼ਸਤ੍ਰਾਂ ਰੂਪ ਬੂੰਦਾਂ ਦੀਆਂ ਧਾਰਾਂ ਪੈਂਦੀਆਂ ਹਨ । ੧੨. ਭਯਾਨਕ । ੧੩, ਭਯਾਨਕ ਤੋਂ ਭਯਾਨਕ । ੧੪. ਆਕਾਸ਼, (ਛਿਤਿ) ਧਰਤੀ ਤੇ ਦਸਾਂ ਹੀ ਦਿਸ਼ਾਂ ਵਿੱਚ ਛਾ ਕੇ ਘੋਰ-ਅਸਤ੍ਰਾਂ ਰੂਪ ਬੂੰਦਾਂ (ਹਵਾ ਨਾਲ ਏਧਰ ਓਧਰ) (ਬਹੈਂ) ਚਲਦੀਆਂ ਹਨ । ੧੫. ਕਾਲ੍ਹੀ ਵਾਲੀ, ਛੇਤੀ ਵਰਸਨ-ਵਾਲੀ । ੧੬. (ਸਾਰ) ਲੋਹਾ (ਸ਼ਸਤ੍ਰਾਂ) ਰੂਪ ਜਲ ਦੀਆਂ ਬੂੰਦਾਂ । ੧੭, ਬੜੀ ਮੁਹਲਧਾਰ ਵਾਲੇ (ਸਿਲਾ) ਪੱਥਰਾਂ ਤੇ ਪਹਾੜਾਂ ਦੇ (ਧਾਰ ਧਰੇ) ਬੱਦਲ ਹਨ ।

A ਪਾ:—ਧਾਰਾ ਪਰੈ

★ ਛੰਦਾਂਕ ੪੮॥੫੧੨ ਤੋਂ ਲੈ ਕੇ ੫੭॥੫੨੧ ਤੱਕ ਸ਼ਸਤ੍ਰਾਸਤ੍ਰ ਵਰਨਣ ਤਾਂ ਬਹੁਤ ਸੋਹਣਾ ਹੈ ਪਰੰਤੂ ਇੱਕ ਇੱਕ ਨਾਮ ਕਈ ਕਈ ਵਾਰ ਲਿਖਯਾ ਹੋਇਆ ਹੈ । ਵਾਸਤ੍ਵ ਵਿੱਚ—ਇਹ ਪਿੱਛੇ ਆਏ ਛੰਦਾਂਕ ੩੨॥੪੯੫ ਤੋਂ ੩੩॥੪੯੭ ਤੱਕ ਦੇ ਛੰਦਾਂ ਦੀ ਹੀ ਪੁਨਰਾਬ੍ਰਿਤੀ ਅੱਗੇ ਵੀ ਛਦਾਂਕ ੬੬॥੫੩੦ ਤੱਕ ਚਲੀ ਜਾਂਦੀ ਹੈ ।

ਲੋਹਧਾਰ ਘਨ-ਛਾਇ, ਸਾਰ-ਬੂੰਦ ਧਾਰਾ ਪਰੈ ॥
ਨਾਵਕ, ਢਾਰ, ਕੁਠਾਰ, ਬਾਂਕ, ਬਜ੍ਰ, ਬਿਛੂਆ ਝਰੈ ॥
ਬਰਖਤਿ ਸਾਰਾਧਾਰ[੧], ਉਮਡ ਉਮਡ ਭੀਖਮ ਘਟਾ ॥
ਮਹਾ-ਪ੍ਰਲਯ ਘਮਸਾਨ, ਰਨ-ਦਾਰੁਨ-ਦਾਰੁਨ-ਪਟਾ[੨] ॥੬੨॥੫੨੦॥
ਪ੍ਰਲਯ ਘੋਰ ਘਮਸਾਨ, ਰਨ ਦਾਰੁਨ ਭੀਖਮ-ਪ੍ਰਲਯ ॥
ਬਰਖੇ-ਨਾਵਕ, ਬਾਨ, ਸੂਲ, ਸਾਂਗ[੩], ਸਹਿਥੀ[੩] ਚਲਯ ॥
ਸਾਰ-ਘਟਾ ਘਨ ਛਾਇ, ਅਸਤ੍ਰ ਸ਼ਸਤ੍ਰ ਧਾਰਾ ਝਰੈ ॥
ਬਰਸਤਿ ਛਹਿਬਰ ਲਾਇ, ਲੋਹ-ਬੂੰਦ ਬੂੰਦਨ-ਪਰੈ[੪] ॥੬੩॥੫੨੧॥
ਸੈਫ, ਸਰੋਹੀ, ਸਾਂਗ[੩], ਭਾਲਾ, ਬ੍ਰਿਛ, ਮੂਸਲ, ਸਿਲਾ ॥
ਸਾਰੰਗ[੫], ਬਾਨ-ਬਿਸਾਲ, ਸੈਲ, ਸੂਲ, ਸਹਿਥੀ[੩] ਜਿਲਾ[੬] ॥
ਬੱਲਮ, ਸਾਂਗ[੩], ਕ੍ਰਿਪਾਨ, ਅਸਿ[੭], ਤੁਫੰਗ, ਮਿਸਰੀ ਊਨੀ[੮] ॥
ਧਨੁਹੀ[੫], ਗੁਰਜ, ਗੁਲੇਲ, ਛਾਇ-ਛਾਇ-ਬਦਰੀ-ਬਨੀ[੯] ॥੬੪॥੫੨੨॥
ਖੰਜਰ[੭], ਕਰਦ, ਕਮਾਨ, ਗੁਰਜ, ਗੋਫਨ, ਧਨੁਹੀ[੫] ਗਦਾ ॥
ਬੱਲਮ-ਤੀਛਨ-ਬਾਨ, ਸਿਪਰ[੧੦], ਧੋਪ[੭], ਜਮਧਰ ਕਦਾ[੧੧] ॥
ਬੁਗਦਾ, ਸੂਲ, ਕਟਾਰ, ਜ਼ਿਰਹ[੧੨], ਧਨੁਖ ਬਾਂਕੀ-ਅਦਾ[੧੩] ॥
[੧੪]ਬਰਖੈ ਆਹਨ-ਧਾਰ, ਸਾਰ-ਬੂੰਦ ਪ੍ਰਲਯ ਪ੍ਰਦਾA[੧੪] ॥੬੫॥੫੨੩॥
[੧]ਦਸਹੁੰ ਦਿਸਾ ਪੁਰ-ਲੋਕ[੧੪], ਲੋਹਧਾਰ ਧਾਰਾ ਪਰੈ[੧੫] ॥
ਉਮਡ ਉਮਡ ਘਨ-ਛਾਇ, ਸਾਰ ਘਟਾ ਬੂੰਦਨ ਝਰੈ[੧੬] ॥
ਸ਼ਸਤ੍ਰ, ਅਸਤ੍ਰ ਸੰਬੂਹ, ਨਿਜ-ਪਉਰਖ-ਬਾਹਤ-ਭਯੋ[੧੭] ॥
[੧੮]ਨਿਸਿਚਰ ਦਲ ਅੰਬੂਹ, ਬਾਹ ਬਾਹ ਪਉਰਖ ਥਕ੍ਯੋ[੧੮]★ ॥੬੬॥੫੨੪॥

---

੧. ਲੋਹੇ ਦਾ ਅ ਧਾਰ; ਸ਼ਸਤ੍ਰ ; ਲੋਹੇ ਦੀ ਧਾਰ। ੨. ਭਯਾਨਕ ਤੋਂ ਭਯਾਨ ਜੰਗ (ਪਟਾ) ਭਰ ਗਿਆ।੩. ਬਰਛੀ। ੪. ਬੂੰਦਾਂ ਨਾਲੋਂ ਵੀ ਪਰੈ ਹਨ, ਭਾਵ ਬੱਦਲ ਦੀਆਂ ਬੂੰਦਾਂ ਨਾਲੋਂ ਵੀ ਜ਼ਯਾਦਾ ਵਰ੍ਹਦੀਆਂ ਹਨ। ੫. ਧਨੁਖ, ਕਮਾਨ। ੬. ਸਾਫ ਕੀਤੀਆਂ ਹੋਈਆਂ; ਚਮਕੀਲ। ੭. ਤਲਵਾਰ। ੮. ਮਿਸਰਨੀ, ਮਿਸਰ ਦੀ ਤਲਵਾਰ, ਮਿਸਰੀ ਤੇ ਊਨੀ ਤਲਵਾਰਾਂ। ੯. (ਆਸਮਾਨ ਵਿੱਚ) ਛਾ ਛਾ ਕੇ ਬਦਲੀਆਂ ਬਣੀਆਂ ਹੋਈਆਂ ਹਨ। ੧੦. ਢਾਲ। ੧੧. ਕੱਟਣ ਵਾਲਾ ; (ਕ੍ਦਹ) ਫਲ ਤੋਂ ਬਿਨਾ ਤੀਰ, ਤੀਰ ਦੀ ਕਾਨੀ। ੧੨. ਸੰਜੋਅ। ੧੩. ਸੋਹਣੇ ਢੰਗ ਦੀਆਂ ਬਣੀਆਂ ਹੋਈਆਂ, ਸੁੰਦ੍ਰ ਤਰੀਕੇ ਨਾਲ ਚੱਲੇ ਹੋਏ। ੧੪. ('ਆਹਨ) ਲੋਹੇ ਦੀ ਧਾਰ ਵਰ੍ਹਦੀ ਹੈ ਉਸ ਦੀਆਂ (ਲੋਹ) ਸ਼ਸਤ੍ਰਾਂ ਰੂਪ ਬੂੰਦਾਂ ਪ੍ਰਲਯ (ਪ੍ਰਦਾ) ਦੇਣ ਵਾਲੀਆਂ ਹਨ। ੧੫. ਦਸਾਂ ਦਿਸ਼ਾਂ ਤੇ ਲੋਕਾਂ ਵਿੱਚ (ਪੁਰ) ਪੂਰਨ ਲੋਹ ਦਾ ('ਧਾਰਾਧਾਰ) ਮੀਂਹ' ਪੈਂਦਾ ਹੈ ; ਦਸਾਂ ਦਿਸ਼ਾਂ, ਸੱਤਾਂ ਪੁਰੀਆਂ ਤੇ ਚੌਦਾਂ ਲੋਕਾਂ ਵਿੱਚ ਲੋਹੇ (ਧਾਰ) ਇਕ ਰਸ ਲੋਹੇ ਦੀ ਧਾਰ ਵਰ੍ਹਦੀ ਹੈ। ੧੬. ਸ਼ਸਤ੍ਰਾਂ ਦੀ ਘਟਾ 'ਚੋਂ (ਸ਼ਸਤ੍ਰ ਰੂਪ) ਬੂੰਦਾਂ ਹੀ ਡਿਗਦੀਆਂ ਹਨ। ੧੭. (ਭੀਮਨਾਦ ਦੀ ਫੌਜ ਨੇ) ਆਪਣੀ ਤਾਕਤ ਅਨੁਸਾਰ ਚਲਾਏ। ੧੮. ਦੈਂਤਾਂ ਦੇ ਸਾਰੇ ('ਅੰਬੂਹ) ਗਰੋਹ' ਦੀ ਤਾਕਤ (ਹਥਯਾਰ) ਚਲਾ ਚਲਾ ਕੇ (ਥਕ੍ਯੋ) ਹਾਰ ਗਈ। A ਪਾ:—ਪ੍ਰਬਲ।

★ਕਈਆਂ ਬੀੜਾਂ ਵਿੱਚ 'ਗਰਜਜੋ ਸਿੰਘ ਜੁਝਾਰ' ਬੰਦ ਅੰਗ ੫੨॥੫੧੬ ਤੋਂ ਲੈ ਛੰਦ ਅੰਗ ੬੬॥੫੩੦ ਤੱਕ ਦੋ ਦੋ ਤੁਕਾਂ ਤੇ ਅੰਗ ਲਿਖੇ ਹੋਏ ਹਨ। ਕੁਝ ਬੀੜਾਂ ਵਿੱਚ 'ਗਰਜਜੋ ਸਿੰਘ ਜੁਝਾਰ' ਦੇ ਆਦਿ 'ਬਿਸਨੁਪਦ ਰਾਗੁ ਬਿਹਾਗੜਾ ਛਪਯ ਸੋਰਠਾ' ਸਿਰਲੇਖ ਵੀ ਹੈ। ਪਰ ਇਨ੍ਹਾਂ ਛੰਦਾਂ ਵਿੱਚ ਛਪਯ ਦਾ ਕੋਈ ਨਿਯਮ ਲਾਗੂ ਨਹੀਂ ਹੁੰਦਾ। ਹਾਂ! 'ਸੋਰਠੇ' ਬਣ ਸਕਦੇ ਹਨ। ਦੋ ਦੋ ਤੁਕਾਂ ਤੇ ਅੰਗ ਲਿਖਣ ਵਾਲਿਆਂ ਲਿਖਾਰੀਆਂ ਨੇ ਸੋਰਠੇ' ਮੰਨ ਕੇ ਹੀ ਦੋ ਦੋ ਤੁਕਾਂ ਬਾਦ ਅੰਗ ਲਿਖਯਾ ਹੈ। ਕੁਝ ਬੀੜਾਂ ਵਿੱਚ 'ਬਿਸਨੁਪਦ ਬਿਹਾਗੜਾ' ਹੀ ਸਿਰਲੇਖ ਹੈ ਤੇ ਚਾਰ ਚਾਰ ਤੁਕਾਂ ਤੇ ਅੰਗ ਹੈ ਅਸਾਂ ਉਹਨਾਂ ਅਨੁਸਾਰ ਲਿਖਯਾ ਹੈ। ਏਸ ਸਾਰੀ ☞

ਬਿਸਨੁਪਦ ਰਾਗੁ ਜੈਤਸਰੀ*ਸੋਰਠਾ॥ਲੈ ਚਕ੍ਰ,ਸਰਾਸਨ[1],ਬਾਨ, ਤਪੀ ਚੰਡਿ ਦਾਨਵ ਦਲਨਿ ॥
ਖਟ-ਸਰ[2] ਤੀਖਨ ਬਾਨ ਬਜ੍ਰ[3], ਸਿਲੀ[4] ਪਾਵਕ[5], ਪਵਨਿ ॥੧॥

ਬਿਸਨੁਪਦ ਜੈਤਸਰੀ ਦਖਣੀ॥ ਬਜ੍ਰਾਧਿ[7],ਬਿਖੀ-ਧਰ[8],ਬਿਸਖ-ਖਟ[2]ਦਾਰੁਨ ਭੀਖਮ ਪ੍ਰਹਾਰੇ ॥
ਹ੍ਵੈ-ਲੱਛਕ-ਕੋਟ-ਸਹੰਸ੍ਰ-ਬਢੇ A, ਬਿਸਤਾਰ-ਭਯੋ-ਨਭ-ਮੰਡਲ-ਤਾਰੇ ॥
'ਸਰਬਜ੍ਰ' ਚਹੂੰਦਿਸ ਛਾਇ ਪਰਜੋ,ਚਕਚੂਰ[11] ਕਰਤ-ਦਾਨਵ ਰਿਪੁ-ਭਾਰੇ
[12]ਤਿਲ ਤਿਲ ਆਯੁਧ ਕਾਟ ਡਰਜੋ, 'ਸਰ ਬਜ੍ਰ' ਝਰਜੋ ਬੂੰਦਨ ਪਰਨਾਰੇ[2] ॥੨॥੫੨੬॥
ਸਰ-ਕੂਟ 'ਸਿਲੀ' ਕਲ ਕਾਲ ਮਹਾ[13],ਦਸ ਓਰਨ ਘੇਰ ਪਰੇ-ਘਨਘੋਰਾ[14] ॥
ਨਭ ਛਾਇ ਝਰੇ-ਬਿਸ,ਬਾਨ-ਪ੍ਰਲਯ[16],ਰਿਪੁ ਸੈਨ ਹਨੇ ਦਲ ਦੀਹ ਕਠੋਰਾ ॥
ਬਿਸ ਧਾਰ ਪਰੇ,ਚਹੁੰਫੇਰ ਝਰੇ,ਬਿਸ ਕੈ ਜੁ ਹਨੇ ਨਿਸਿਚਰ ਦਲ ਥੋਰਾ[15]? ॥
ਬਿਸ-ਦਾਰੁਨ ਭੀਮ-ਨਦੀ ਉਮਡੀ,ਦਲ ਦੈਤ-ਬੁਡੈਂ, ਬਿਸ-ਕੈ ਝਕਝੋਰਾ[17] ॥੩॥੫੨੭॥
'ਸਰ-ਪਾਵਕ' ਫੈਲ ਪਰਜੋ ਸਗਰੈ, ਅੰਗਾਰ-ਪਰੈ-ਬੂੰਦਨ,ਝਰਲਾਈ[18] ॥
ਦਸ ਲੋਕ 'ਘਟਾ-ਪਾਵਕ' ਉਮਡੀ, ਸਰ-ਕੋਟ ਝਰੇ ਧਾਰਾ ਬਰਖਾਈ ॥
ਝਰ ਲਾਇ ਝਰੇ ਬਦਰਾ-ਪਾਵਕ, ਅੰਗਾਰ-ਪਰੇਂ ਦਸਹੂੰ-ਦਿਸ ਧਾਈ ॥
[19]ਦਲ ਦੈਤ ਗਰੇ ਭੁਲਸੇ ਤਰਸੇ, ਬਿਲਖੇ ਤਰਫੈਂ ਰਿਪੁ ਸੈਨ ਜਰਾਈ[19]B ॥੪॥੫੨੮॥

੧. ਧਨੁਖ । ੨. ਛੇ ਬਾਣ; ਛੀ ਅਸਤ੍ਰ । ੩. ( ਵਜ੍ਰਾਸਤ੍ਰ ) ਉਹ ਅਸਤ੍ਰ ਜਿਸਦੇ ਚਲਦਿਆਂ ਗੜੇ ਪੈਣ ਲਗ ਜਾਣ ੪. ਸ਼ਿਲਾਸਤ੍ਰ; ਉਹ ਅਸਤ੍ਰ ਜਿਸ ਦੇ ਚਲਾਇਆਂ ਪੱਥਰ ਵਰਸਣ । ੫. ਅਗਨਯਾਸਤ੍ਰ ੬. (ਵਾਯਾਵਾਸਤ੍ਰ) ਉਹ ਅਸ: ਜਿਸ ਦੇ ਚਲਾਇਆਂ ਹਵਾ ਚਲੇ । ੭. (ਰੋਗਾਸਤ੍ਰ) ਉਹ ਅਸਤ੍ਰ ਜਿਸ ਦੇ ਚਲਾਇਆਂ ਰੋਗ ਪੈਦਾ ਹੋ ਜਾਣ । ੮. ਜ਼ਹ ਵਾਲਾ ( ਅਸਤ੍ਰ )ਉਹ ਤੀਰ ਜਿਸ ਦੇ ਚਲਾਇਆਂ ਜ਼ਹਰ ਫੈਲ ਜਾਵੇ । ੯. (ਇੱਕ ਤੋਂ) ਹਜ਼ਾਰ, ਹਜ਼ਾਰ ਤੋਂ ਲੱਖ, ਲੱਖ ਤੋਂ ਕ੍ਰੋੜ ਹੋਕੇ ਵਧੇ । ੧੦. ਐਓਂ ਫੈਲਾਵ ਹੋਇਆ ਜਿਸ ਤਰ੍ਹਾਂ ਸਾਰੇ ਆਕਾਸ਼ ਵਿਚ ਤਾਰੇ (ਫੈਲੇ ਹੋਏ ਹੁੰਦੇ) ਹਨ । ੧੧. ਚਕ ਚੂਰ, ਅਤਿ-ਨਾਸ਼ । ੧੨. (ਭੀਮਨਾਦ ਦੇ) ਸ਼ਸਤ੍ਰਾਂ ਨੂੰ (ਕਾਲ ਦੇ ਅਸਤ੍ਰਾਂ ਨੇ) ਤਿਲ ਤਿਲ ਕਰ ਕੇ ਕੱਟ ਸੁਟਿਆ (ਵਜ੍ਰਾਸਤ੍ਰ ਵਿੱਚੋਂ ਬੂੰਦਾਂ ਦੇ ਪਰਨਾਲੇ ਬਣ ਕੇ (ਵਜ੍ਰ) ਗੜੇ ਨਿਕਲੇ; ਵਜ੍ਰਾਸਤ੍ਰ 'ਚੋਂ ('ਪਰ) ਭਲੀ ਪ੍ਰਕਾਰ ('ਨਾਰੇ) ਅਗਨਿ ਦੀ ਬੰਦਾਂ ਵਾਂਗੂ (ਗੜੇ) ਝਰੇ । ੧੩. (ਸ਼ਿਲਾਸਤ੍ਰ) ਵਿੱਚੋਂ (ਪੱਥਰ ਨਿਕਲੇ ਉਹਨਾਂ ਦਾ ਹੀ) ਮਹਾ ਕਲਿ-ਯੁਗ ਦਾ ਸਮਯ (ਕਯਾਮ ਜੰਗ) ਉਪਜਿਆ; (ਸ਼ਿਲੀਸਰ) ਚੋਂ (ਕਾਲਕੂਟ) ਜ਼ਹਰ ਦੀ ਮਹਾ ('ਕਲ) ਸ਼ਕਤੀ ਨਿਕਲੀ ੧੪. ਦਸੀਂ ਪਾਸੀਂ ਘੇਰਾ ਘਨਘੋਰ ਪੈ ਰਹੀ ਹੈ । ੧੫. ਜਿਹੜੇ ਜ਼ਹਰ ਨਾਲ ਮਾਰੇ ਸਨ (ਕੀ ਓਹ) ਨਿਸਿਚਰ-ਦਲ ਥੋੜਾ ਸੀ ? (ਅਰਥਾਤ-ਥੋੜਾ ਨਹੀਂ ਸੀ ਬਲਕਿ ਬੇ-ਗਿਣਤ ਸੀ) । ੧੬. ਪ੍ਰਲਯ ਦੀ (ਬਾਨ) ਤਰ੍ਹਾਂ । ੧੭. ਝੰਝੋਲਿਆ ਹੋਇਆ; ਲਹਿਰਾਂ ਨਾਲ । ੧੮. (ਝਰ ਅਗ ਦੀ ਆਵਾਜ਼ ਨਾਲ; ਝੜੀ ਲਾਏ; ਚੜ੍ਹ ਕੇ । ੧੯. (ਪਾਵਕਾਸਤ੍ਰ ਨੇ) ਦੁਸ਼ਮਣ ਦੀ ਫੌਜ (ਐਸੀ) ਸਾੜੀ ਕਿ ਦੈਂ ਦੇ ਦਲ ਗਲ ਗਏ, (ਭੁਲਸੇ) ਭੁੱਜਦੇ ਹਨ (ਤਰਸੇ) (ਤ੍ਰਿਖਾ) ਪਯਾਸੇ ਹਨ, ਵਿਲਕਦੇ ਹਨ ਤੇ ਤੜਫਦੇ ਹਨ ।

A ਪਾ:—ਬਢੇ । B ਪਾ:—ਦਲ ਦੈਤ ਜਰੇ ਭੁਲਸੇ ਤਰਫੇ, ਬਿਲਖੇ ਤਰਫੈਂ ਰਿਪੁ ਸੈਨ ਜਰਾਈ,—ਵੀ ਹੈ ।

* ਪੂਰਵੀ ਠਾਟ ਦੀ ਔੜਵ ਸੰਪੂਰਣ ਰਾਗਣੀ ਜੈਤਸਰੀ ਹੈ । ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ ਆਰੋਹੀ ਵਿੱਚ ਰਿਸ਼ਭ ਤੇ ਧੈਵਤ ਵਰਜਿਤ ਹਨ । ਅਵਰੋਹੀ ਵਿੱਚ ਸਾਰੀਆਂ ਸੁਰਾਂ ਲਗਦੀਆਂ ਹਨ । ਰਿਸ਼ਭ ਤੇ ਧੈਵਤ ਕੋਮਲ ਹਨ । ਮੱਧਮ ਤੀਬਰ ਹੈ । ਵਾਦੀ ਗਾਂਧਾਰ ਹੈ ਤੇ ਸੰਵਾਦੀ ਨਿਸ਼ਾਧ ਹੈ ।

ਆਰੋਹੀ—ਸ ਗ ਮੀ ਪ ਨ ਸ ।
ਅਵਰੋਹੀ—ਸ ਨਾ ਪ ਧਾ ਮੀ ਗ ਰਾ ਸ ।

ਦੋਹਰਾ ॥ 'ਰਿਧ' ਕੋਮਲ ਮੱਧਮ ਕੜੀ, 'ਗਨਿ' ਸੰਵਾਦਿ ਬਨਾਇ ॥
ਆਰੋਹੀ 'ਰਿਧ' ਵਰਜ-ਕਰਿ, ਰਾਗ ਜੈਤਸ਼੍ਰੀ ਭਾਇ ॥ (ਰਾਗ ਕੋਸ਼)

☞ ਗੜਬੜ ਕਰ ਕੇ ਅੰਗਾਂ ਵਿੱਚ ਬਹੁਤ ਵਾਧਾ ਘਾਟਾ ਹੈ । ਬਲਕਿ ਪਹਿਲੇ ਅਧਯਾਯ ਦੇ ਅੰਗ ਵੀ ਆਪੋ ਵਿੱਚਦੀ ਮੇਲ ਨਹੀਂ ਕਰਦੇ । ਅਸਾਂ ਕਿਸੇ ਬੀੜ ਦੇ ਸੰਪੂਰਣ ਅੰਗਾਂ ਨੂੰ ਨਹੀਂ ਲਿਆ । ਬਲਕਿ ਆਪਣੀ ਬੀੜ ਦਾ ਹਿਸਾਬ ਰੱਖ ਕੇ ਅੰਗ ਲਿਖੇ ਹਨ ।

'ਸਰ-ਮਾਰੁਤ' ਬੇਗ-ਚਲੈ-ਝਪਟੈ[1], ਝਕਝੋਰ ਬਹੇ ਬਹੁ-ਭਾਂਤਿ ਬਤਾਸਾ[2] ॥
ਦਸ-ਲੋਕ ਦਿਸਾ-ਦਸ ਫੈਲ-ਚਲੈ. ਝਕਝੋਰ ਬਹੇ ਮਾਰੁਤ ਖਲ-ਨਾਸਾ ॥
ਤਰੁ-ਮੇਰੁ-ਗਿਰੇ ਝਕਝੋਰ-ਪਰੇ, ਨਭ-ਓਰ-ਉਰੇ-ਨ੍ਰਿਪ ਸੈਨ-ਬਿਨਾਸਾ[4] ॥
[5]ਘਨ-ਛਾਇ ਉਰਨੋ, ਧਰ ਮਾਝ ਪਰਨੋ; ਝਕਝੋਰ ਉਠਨੋ ਦਲ ਦੈਤ ਅਕਾਸਾ ॥੫॥੫੨੯॥
ਬਿਸਨੁਪਦ ਜੈਤਸਰੀ ਦੱਖਣੀ ਦੂਜੀ ਤਰਹ ॥
'ਸਰ ਬਜਾਧਿ' ਰੋਗ ਪਰਨੋ ਦਸਹੁ ਦਿਸ[6], ਧਰ ਰੂਪ-ਘੋਰ-ਭਯਾਵਨਾ ॥
ਤ੍ਰਿਦੋਖ ਤ੍ਰਾਪ ਅਨੇਕ ਅਪਦਾ[7], ਆਧਿ[8], ਬਜਾਧਿ[9] ਡਰਾਵਨਾ ॥
'ਸਰ-ਬਜਾਧਿ'-ਬਰਸੇ, ਰੋਗ-ਉਪਜੈ, ਹਨੇ ਰਿਪੁ-ਦਲ-ਨਿਸਿਚਰਾ ॥
ਬਹੁ-ਬਜਾਧਿ-ਰੋਗ-ਭਏ ਤਹਾਂ[10] ਧਰ-ਰੂਪ-ਭੀਖਮ ਭਯਕਰਾ ॥੬॥੫੩੦॥
'ਸਰ-ਨਾਗ'[11] ਫਨੀਅਰ[12] ਫੈਲ ਬਰਸਹਿ, ਕਾਲ-ਸਮ ਦਸ ਓਰ ਤੇ ॥
ਕਲਿ ਘੋਰ ਫਨਿ ਬਿਸਕੂਟ ਬਿਸੀਅਰ[13] ਜਮ-ਰੂਪ ਅਹਿ-ਕਲਿ-ਘੋਰ-ਸੇ[14] ॥
ਦਸ ਲੋਕ ਪੁਰ-ਫਨਿ[15] ਛਾਇ-ਬਰਸਹਿੰ, ਹਨਹਿ ਬਿਸ ਕੈ ਦਾਨਵਾ ॥
ਜਨੁ ਭਈ ਪ੍ਰਲਯ ਘੋਰ ਦਾਰੁਨ, ਹਰਿ-ਨਚਹਿੰ-ਪ੍ਰਲਯ-ਤਾਂਡਵਾ[16] ॥੭॥੫੩੧॥
ਬਿਸਨੁਪਦ ਜੈਤਸਰੀ ਬਜ੍ਰ-ਸਰ[17] ਛੱਕਾ-ਛੰਤ★ ਦੱਖਣੀ ॥
ਸਰ-ਬਜ੍ਰ ਦਸ-ਦਿਸA ਫੈਲ ਬਰਸਹਿੰ, ਘਨ ਛਾਇ ਨਭ ਝਰਨਾ ਝਰੈ ॥
ਬਹੁ-ਭਾਂਤਿ-ਰੂਪ ਅਸੰਖ ਆਜੁਧ[18], ਬਜ੍ਰ-ਸਰ ਰਿਪੁ ਦਲ ਪਰੈ ॥
ਚਕਚੂਰ-ਧੂਰਿ-ਪਰੇ-ਨਿਸਾਚਰ[19], ਘੋਰ ਘੋਰ ਸੰਘਾਰ ਹੀਂ ॥
ਸੈਨ ਧੀਰਜ-ਤਜਾਗ ਭਾਜਤਿ, ਹਨਤਿ ਰਿਪੁਨ ਚਿਕਾਰ ਹੀਂ[20] ॥੧॥੮॥੫੩੨॥

---

੧. ਪਵਨਾਸਤ੍ਰ ਤੋਂ (ਝਪਟੈ) ਵਾ ਦੇ ਬੁੱਲੇ (ਚਲੈ) ਨਿਕਲਦੇ ਹਨ। ੨ ਵਾਤ, ਵਾਯੂ, ਹਵਾ। ੩. (ਵਾ ਨਾਲ) ਬ੍ਰਿਛ ਤੇ ਪਹਾੜ ਡਿਗਦੇ ਹਨ। ੪. ਰਾਜੇ (ਭੀਮਨਾਦ) ਦੀ ਸੈਨਾਂ ਆਕਾਸ਼ ਵਲ ਉਡਦੀ ਹੈ ਅਤੇ (ਫਿਰ ਧਰਤੀ ਤੇ ਡਿੱਗ ਕੇ ਯਾ ਅਸਮਾਨ ਵਿੱਚ ਉਡਦੀ ਹੀ) ਨਾਸ਼ ਹੋ ਜਾਂਦੀ ਹੈ। ੫. (ਹਵਾ ਦੀ ਤਾਕਤ ਨਾਲ ਦੈਂਤਾਂ ਦੇ) ਬਹੁਤ ਦਲ ਆਕਾਸ਼ ਵਿੱਚ ਛਾ ਕੇ ਉੱਡੇ (ਫਿਰ) ਧਰਤੀ ਤੇ ਡਿੱਗ ਪਏ (ਫਿਰ ਵਾ ਦੇ) (ਝਕਝੋਰ) ਬੁੱਕੇ ਆਕਾਸ਼ ਵਲ ਉੱਠੇ। ੬. ਰੋਗਾਸਤ੍ਰ ਚੋਂ ਦਸੋ ਦਿਸਾ ਵਿੱਚ ਰੋਗ ਪੈ ਗਏ। ੭. ਤ੍ਰਿਦੋਸ਼ (ਸੰਨਪਾਤ) ਤੇ ਤਾਪਾਂ ਦੀਆਂ ਅਨੇਕਾਂ ਬਿਪਤਾਂ। ੮. ਮਨ ਦੇ ਰੋਗ। ੯. ਸ਼ਰੀਰ ਦੇ ਰੋਗ। ੧੦. ਓਥੇ ਬਹੁਤੇ ਰੋਗਾਂ ਤੇ (ਹੋਰ) (ਬਜਾਧਿ) ਰੋਗ ਹੋ ਗਏ। ੧੧. ਬਿਸੀਧਰਾਸ਼ਤ੍ਰ, ਵਿਸ਼ਧਰਾਸ਼ਤ੍ਰ, ਉਹ ਤੀਰ ਜਿਸ ਦੇ ਚਲਦਿਆ ਸੱਪ ਪੈਦਾ ਹੋ ਜਾਣ। ੧੨ ਸੱਪ, ਫਨਾਂ ਵਾਲੇ ਸੱਪ। ੧੩ ਬਿਸ ਤੇ ਕਾਲਕੂਟ ਵਾਲੇ ਸੱਪਾਂ ਦੀਆਂ ਘੋਰ ਕਾਲੀਆਂ ਫਨਾ ਹਨ। ੧੪. ਮੌਤ ਰੂਪ (ਅਹਿ) ਸੱਪ 'ਸੇ = ਜੋ' ਘੋਰ ਕਾਲੇ ਹਨ। ੧੫. (ਚਤੁਰ-) ਦਸ (ਚੌਦਾਂ) ਲੋਕਾਂ ਵਿਚ ਪੂਰਨ (ਫਨਿ) ਸੱਪ। ੧੬. (ਮਾਨੋ ਕਿ) ਪ੍ਰਲਯ ਦੇ ਸਮਯ ਤਾਂਡਵ ਨਾਚ ਨਾਲ (ਹਰ) ਸ਼ਿਵ ਜੀ ਨੱਚਦੇ ਹਨ। ੧੭. ਵਜ੍ਰਾਸਤ੍ਰ, ਉਹ ਤੀਰ ਜਿਸ ਦੇ ਚਲਣ ਨਾਲ ਗੜਿਆਂ (ਹਿਮ ਉਪਲਾਂ) ਦੀ ਵਰਸ਼ਾ ਹੋਵੇ ੧੮. ਸ਼ਸਤ੍ਰ। ੧੯. ਚਕਨਾ ਚੂਰ ਹੋ (ਟੁੱਟ ਭੱਜ) ਕੇ ਧੂੜ ਵਿੱਚ ਦੈਤ ਡਿੱਗੇ ਪਏ ਹਨ। ੨੦. ਅਸਤ੍ਰ (ਐਸ ਤਰ੍ਹਾਂ) ਮਾਰਦਾ ਹੈ ਕਿ ਵੈਰੀ ਬੋਲ ਵੀ ਨਹੀਂ ਸਕਦੇ, ਅਸਤ੍ਰ ਦੇ ਮਾਰਦਿਆਂ (ਰਿਪੁਨ) ਵੈਰੀਆਂ ਵਿੱਚ (ਚਿਕਾਰਹੀਂ) ਚੀਕ ਚਿਹਾੜਾ ਪੈ ਗਿਆ। A ਪਾ:—ਜਹ ਦਿਸ।

★ ਇਹ ਛੱਕੇ ਛੰਦ 'ਦੇਵੀ ਦੇ ਛੱਕਿਆਂ' ਵਾਂਗੂ ਹੀ ਹਨ। ਪਰ ਦੇਵੀ ਛੱਕਿਆਂ ਵਿੱਚ 'ਭੁਜੰਗ ਪ੍ਰਯਾਤ ਛੰਦ' ਦੀ ਲਯ ਹੈ। ਯਥਾ 'ਨਮੋ ਉਗ੍ਰਦੰਤੀ ਅਨੰਤੀ ਸਿਵੰਯਾ' × × ×।

ਨਾਮਧਾਰੀ ਅਤੇ ਨਿਹੰਗ ਸਿੰਘਾਂ ਦੀ ਸੰਪ੍ਰਦਾਯ ਇਹਨਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਹੀ ਰਚਨਾ ਸ੍ਵੀਕਾਰ ਕਰਦੀ ਹੈ।

ਭਯੋ ਘੋਰ ਆਹਵ[1] ਪ੍ਰਲਯ-ਦਾਰੁਨ, ਭੀਮ ਭਯਕਰ ਭੈਰਵਾ
ਕਲਿ-ਕਾਲ ਭੀਖਮ ਦੁਸਹ ਭੈਰਵ, 'ਰਿਪੁ-ਘੋਰ ਦੀਹ[2]-ਦਲ-ਬੈਰਵਾ
ਸਰ-ਬਜ੍ਰ ਬਰਸਤ ਛਾਇ ਘਨ ਦਲ, ਹਨਤ ਨਿਸਿਚਰ ਘੋਰ ਕੈ ॥
ਕਰ ਰੰਚ ਰੰਚ ਅਨੇਕ ਦਲ, ਰਿਪੁ ਦਲਤ ਮਲਤ ਅੰਧੇਰ-ਕੈ[3] ॥੨॥੯॥੫੩੩॥
ਘਨ ਛਾਇ ਛਾਇ ਦਸਹੁੰ ਦਿਸਾ, ਸਰ-ਬਜ੍ਰ ਰਿਪੁ ਦਲ ਮਾਰ ਹੀਂ
ਚਕਚੂਰ-ਧੂਰਿ-ਅਨੇਕ-ਨਿਸਿਚਰ, ਗਨਤਿ ਵਾਰੁ ਨ ਪਾਰੁ ਹੀਂ[4]
ਚੂਰ-ਹ੍ਵੈ ਨਭ ਉਡਤਿ ਬਜਾਕੁਲ, ਰਿਪੁ ਘੋਰ ਘੋਰ ਚਿਕਾਰ-ਹੀਂ
ਨਭ ਛਾਇ ਬਰਸਤ ਭੀਮ ਭਯਕਰ, ਮਾਰ ਮਾਰ ਪੁਕਾਰ ਹੀਂ ॥੩॥੧੦॥੫੩੪॥
ਧਾਇ ਧਾਇ ਭਿਰੇ ਨਿਸਾਚਰ, ਘਾਵ ਖਾਇ ਪਰੇ ਤਹਾ
ਪੁਨ ਘੋਰ ਬਰਸਤ ਬਜ੍ਰ-ਸਰ ਚਕਚੂਰ ਕਰ ਕਰ ਦਲ ਦਹਾ[6]
ਬਹੁ ਭਾਂਤਿ ਬਜ੍ਰ[7] ਪਰੇ ਤਹਾਂ, ਘਨ ਘੇਰ ਦਸ ਦਿਸ ਛਾਇ ਕੈ ॥
[8]ਕਰ ਦੰਤ ਬਜਾਕੁਲ ਹਨਹਿ ਪੀਸਹਿ, ਦਲਹਿ ਨਿਸਿਚਰ ਘਾਇ ਕੈ[8] ॥੪॥੧੧॥੫੩੫॥
ਸਰ-ਬਜ੍ਰ ਬੂੰਦ ਪਰੇ ਭਯੰਕਰ, ਰਨ-ਘੋਰ-ਦਾਰੁਨ-ਭਯਕਰਾ ॥
ਤਿਲ ਤਿਲ ਕਰੇ ਚਕਚੂਰ ਦਾਨਵ, ਨਭ ਉਡਤ ਬਹੁ ਨਿਸਿਚਰਾ ॥
ਧਰ-ਪਰ[9] ਉਠਤ ਅਨੇਕ ਸੂਰਾ, ਧਾਇ ਧਾਇ ਚਿਕਾਰ ਹੀ ॥
ਪਰ ਬਜ੍ਰ ਬਰਸਤ ਭਾਂਤਿ ਬਹੁ, ਦਲ ਘੇਰ ਘੇਰ ਸੰਘਾਰ ਹੀ ॥੫॥੧੨॥੫੩੬॥
ਸਰ ਐਤ ਦਲ ਰਿਪੁ ਹਨਜੋ ਬਜ੍ਰੈ[10], ਘੋਰ ਭੀਖਮ ਨਿਸਿਚਰਾ ॥
ਭੁਇੰ ਭਾਰ ਮੇਟਨ ਹੇਤੁ ਅੰਬੈ, ਮੰਡਜੋ ਰਣ ਕਲ[11] ਭਯਕਰਾ ॥
ਰਿਪੁ-ਸੈਨ ਬਹੁ ਜਮਪੁਰਿ-ਗਈ[12], ਕਛੁ ਕਹਿਤ ਨਹਿ ਮੋਹਿ ਬਨ ਪਰੇ ॥
ਦੁਖ-ਦਲਨ-ਮਲਨ[13]ਸੰਤਾਪ-ਚੂਰਨ, ਜਗ-ਤਰਨਪ੍ਰਭੁ ਸਭੁ-ਕਛੁ-ਸਰੇ[14] ॥੬॥੧੩॥੫੩੭॥

---

੧. ਜੰਗ, ਯੁੱਧ। ੨. ਬਹੁਤ, ਭਾਰੀ। ੩. (ਅੰਧੇਰ) ਅਤਿ ਉਪਦ੍ਰਵ ਕਰ ਦਿੱਤਾ, ਹਨੇਰ ਪਾ ਦਿੱਤਾ (ਮੁਹਾਵਰਾ ਹੈ)। ੪. ਗਿਣਤੀ ਕੀਤਿਆਂ (ਵਾਰੁ ਪਾਰੁ) ਅੰਤਿ-ਹਿਸਾਬ ਨਹੀਂ ਪੈਂਦਾ, (ਯੋਧੇ) ਤੇ ਅਸੰਤ੍ਰ ਆਰ ਪਾਰ ਨਹੀਂ ਗਿਣਦੇ, ਗਿਣਤੀ ਦੀ (ਵਾਰੁਪਾਰੁ) ਸੋਚ ਵਿਚਾਰ ਨਹੀਂ, ਉਰਵਾਰ ਤੇ ਪਾਰ ਦੀ ਗਿਣਤੀ ਹੀ ਨਹੀਂ। ੫. ਟੁੱਟ ਭੱਜ ਕੇ। ੬. ਸਾੜਿਆ ਦੁੱਖ ਵਿੱਚ ਤਪਾਇਆ। ੭. ਗੜੇ, ਓਲੇ। ੮. ਦੈਤਾਂ ਦੇ ਦਲ (ਘਾਇਕੈ) ਸੱਟਾਂ ਨਾਲ (ਵਜਾਕੁਲ) ਦੁਖ ਨਾਲ (ਹਨਹਿ) ਮਰੇ ਹੋਏ ਦੰਦ ਪੀ ਹਨ। ੯. ਧਰਤੀ ਤੇ (ਪਰ) ਡਿੱਗ ਕੇ। ੧੦, ਵਜ੍ਰਸਰ ਨੇ (ਐਤ) ਦਸ ਹਜ਼ਾਰ ਵੈਰੀ ਦਾ ਦਲ ਮਾਰ ਦਿੱਤਾ। ੧੧. ਭਯਾਨਕ, ਕਾਲ ਨੇ। ੧੨. ਮਰ ਗਈ। ੧੩. ਦੁਖਾਂ ਦੇ ਸਮੁਦਾਯ ਨੂੰ (ਮਲਨ) ਨਾਸ਼ ਕਰਨ ਵਾਲਾ। ੧੪. ਜਗ ਦੇ ਤਾਰਨ ਵਾਲ (ਪ੍ਰਭੂ) ਵਜਾਪਕ ਤੋਂ ਸਭਿ ਕੁਝ ਹੋ ਸਕਦਾ ਹੈ।

ਬਿਸਨੁਪਦ ਜੈਤਸਰੀ ਬਿਸੀਸਰ★A ਛੰਦ ਛੱਕਾ ॥

ਪੁਨ ਪਰਜੋ ਸਰ ਬਿਸ ਕੂਟ ਬਿਸੀ[1], ਘੋਰ ਸਰ ਪੁੰਜਨ ਪਰੇ[2] ॥
ਹ੍ਵੈ ਧਾਰ-ਮੁਸਲ ਕਰਹਿ ਬਰਖਾ, ਸਰ ਬੂੰਦ ਬਿਸ[3] ਝਰਨਾ ਝਰੇ ॥
ਦਸ ਓਰ ਦਸ ਦਿਸ ਫੈਲ ਬਰਸਹਿ[4],ਭਯ-ਭੀਤਿ ਭੀਖਮ ਬਿਸ-ਸਰਾ[5] ॥
ਝਰ ਲਾਇ ਬਿਸ[3] ਬਦਰਾ ਝਰੇ, ਘਨ ਛਾਇ ਬਰਸਹਿ ਭਯਕਰਾ ॥੧॥੧੪॥੫੩੮॥
ਘਨ ਘੇਰ ਚਹੁੰਦਿਸ ਛਾਇ ਬਰਸਹਿ, ਬਿਸ ਘੋਰ ਸਰ ਦਹਿ-ਦਿਸ ਪਰੇ ॥
ਬਿਸ[3] ਬੂੰਦ ਮੂਸਲ-ਧਾਰ ਬਰਸਤਿ, ਕਾਲਕੂਟ[3] ਪ੍ਰਾਨਨ ਹਰੇ ॥
ਬਿਸ ਨੀਰ ਕੋ ਤਹਿ ਸਿੰਧੁ ਉਮਡਜੋ, ਬਹੁ ਸੈਨ ਦਹਿ-ਦਿਸ ਕੇ ਬਹੈ[6] ॥
ਗਜ, ਬਾਜ, ਉਸ਼ਟਿ-ਸਵਾਰ, ਪੈਦਲ, ਮਹਿਖ-ਖਰ-ਖੱਚਰ-ਲਹੈ[7] ॥੨॥੧੫॥੫੩੯॥

---

੧ ਫਿਰ 'ਵਿਸ਼ੀਸਰ' ਤੇ ਵਿਸ਼ ਤੇ ਕੂਟ (ਨਾਮੇ ਦੇ ਜ਼ਹਰ) ਪਏ । ੨. ਭਯਾਨਕ ਤੀਰਾਂ ਦੇ (ਪੁੰਜ) ਸਮੂਹ ਪਏ, ਭਯਾਨਕ (ਸਰ-ਪੁੰ)ਸਰਪ ਜਨ ਪਰੇ)ਜੰਮ ਪਏ । ੩. ਜ਼ਹਰ । ੪. ਦਸਾਂ ਦਿਸਾਂ ਵਿੱਚ ਦਸਾਂ ਹੀ ਤਰਫਾਂ ਤੋਂ ਫੈਲਕੇ ਵਰ੍ਹਦੇ ਹਨ । ੫.(ਦੈਤਜ) ਵਿਸੀਸਤ ਤੋਂ (ਭੀਖਮ) ਬਹੁਤ (ਭਯਭੀਤਿ) ਡਰੇ ਹੋਏ ਹਨ । ੬. ਰੁੜ੍ਹਦੀ ਹੈ । ੭. ਝੋਟੇ, ਗਧੇ ਤੇ ਖੱਚਰਾਂ (ਲਹੈ) ਵੇਖੀਆਂ ਹਨ ।

★ ਏਸ ਤਰ੍ਹਾਂ ਦੀ ਯਥਾਕ੍ਰਮ-ਹੀਣ ਰਚਨਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਹੋਰ ਬਾਣੀ ਵਿੱਚ ਨਹੀਂ । ਸ਼ਾਯਦ ਇਸਦਾ ਕਾਰਣ 'ਸ੍ਰੀ ਸਰਬਲੋਹ ਗ੍ਰੰਥ ਦਾ ਵਿਦ੍ਵਾਨਾਂ ਦੀ ਦ੍ਰਿਸ਼ਟਿ ਤੋਂ ਲਾਂਭੇ ਰਹਿਣਾ' ਹੀ ਹੈ । ਹਿਸਾਬ-ਅਨੁਸਾਰ 'ਵਕ੍ਰ ਸਰ' ਤੋਂ ਬਾਦ 'ਸਿਲੀ' ਔਣਾ ਚਾਹੀਦਾ ਸੀ । 'ਬਿਖੀ' ਦਾ ਨੰਬ੍ਰ ਛੀਵਾਂ ਹੈ । ਛੰਦਾਂਗ ੨॥੫੩੩ ਵਿਚ 'ਬਿਖੀਧਰ' ਪਾਠ ਹੈ ਅਤੇ ਏਥੇ 'ਬਿਸੀਸਰ' ਪਾਠ ਹੈ । ਏਸ ਤੋਂ ਭ੍ਰਮ ਪੈਂਦਾ ਹੈ ਅੱਗੇ ਨੰਬ੍ਰ ਛੇਵੇਂ ਦੇ ਛੱਕੇ ਦੇ ਆਦਿ 'ਭੁਜੰਗ ਸਰ' ਪਾਠ ਹੈ । ਬਿਖਸਰ, ਬਿਸੀ ਤੇ ਭੁਜੰਗ ਤਾਂ ਪ੍ਰਯਾਯ ਵਾਚੀ ਹਨ । ਛੰਦਾਂਗ ਨੰ: ੩॥੫੩੩ ਵਿਚ ਵੀ (ਸ਼ਿਲੀ) ਪਾਠ ਆਯਾ ਹੈ । ਭਾਵੇਂ ਪਾਠ (ਸਿਲੀ) ਪੱਥਰਾਂ ਵਾਲਾ ਅਰਥ ਦੇ ਦਾ ਹੈ ਪਰ ਜਿਹੜਾ 'ਸ਼ਿਲੀ' ਦਾ ਵਿਸਤਾਰ ਹੈ ਉਹ 'ਵਿਸ਼' ਅਰਥ ਵਿੱਚ ਹੀ ਕੀਤਾ ਹੋਇਆ ਹੈ ਯਥਾ:

ਸਰ ਕੂਟ ਸਿਲੀ ਕਲ ਕਾਲ ਮਹਾ, ਦਸ ਓਰਨ ਘੇਰ ਪਰੇ ਘਨਘੋਰਾ ॥
ਨਭ ਛਾਇ ਝਰੇ ਬਿਸ ਬਾਨ ਪ੍ਰਲਯ, ਰਿਪੁ ਸੈਨ ਹਨੇ ਦਲ ਦੀਹ ਕਠੋਰਾ ॥
ਬਿਸ ਧਾਰ ਪਰੇ ਚਹੁੰ ਓਰ ਛਰੇ, ਬਿਸ ਕੋ ਜੁ ਹਨੇ ਨਿਸਿਚਰ ਦਲ ਥੋਰਾ ॥
ਬਿਸ ਦਾਰੁਨ ਭੀਮ ਨਦੀ ਉਮਡੀ, ਦਲ ਦੈਤ ਬੁਡੇ ਬਿਸ ਕੇ ਝਕਝੋਰਾ ॥ ੩੫ ॥ ੫੩੩ ॥

ਏਥੇ 'ਪੁਨ ਪਰਜੋ ਸਰ ਬਿਸ ਕੂਟ ਬਿਸੀ' ਵਿੱਚ ਵੀ ਵਿਸਤਾਰ 'ਜ਼ਹਰ' ਨਾਲ ਹੀ ਸੰਬੰਧਿਤ ਹੈ । ਇਹਨਾਂ ਸਾਰੀਆਂ (ਵਜੂਹਾਤਾਂ) ਤੋਂ ਇਹ ਸਿੱਟੇ ਨਿਕਲਦੇ ਹਨ ਕਿ 'ਬਿਖੀ' ਪਾਠ ਦੀ ਥਾਂ ਲਿਖਾਰੀ ਦੀ ਭੁੱਲ ਨਾਲ 'ਸ਼ਿਲੀ' ਹੋ ਗਿਆ ਹੈ ਅਤੇ ਅਥਵਾ 'ਕੂਟ-ਸਿਲੀ' ਪਾਠ ਇਕੱਠਾ ਹੈ, ਜਿਸਦਾ ਵਿਸਤਾਰ 'ਕਾਲਕੂਟ ਸ਼ਿਲੀ' ਹੈ । ਏਸ ਦਾ ਸਿਰਲੇਖ ਵੀ 'ਕਾਲਕੂਟ ਸਿਲੀ ਸਰ' ਅਥਵਾ 'ਕੂਟ ਸਿਲੀ ਸਰ' ਸੀ ਜਿਹੜਾ ਕਿ ਲਿਖਾਰੀ ਤੋਂ ਪਿਛਲੇ ਭੁਲੇਖੇ ਨਾਲ ਵਿਗੜ ਗਿਆ ਹੈ, ਅਤੇ ਇਸ ਭ੍ਰਮ ਦੀ ਉਗਜ 'ਬਿਸੀ ਸਰ' ਪਦ ਤੋਂ ਹੋਈ ਹੈ, ਜਿਹੜੀ ਲਿਖਾਰੀ ਦੇ ਦਿਮਾਗ ਵਿੱਚ ਪਹਿਲੋਂ ਦੀ ਟਿਕੀ ਹੋਈ ਸੀ ਤੇ ਓਨ ਹੀ ਏਥੇ 'ਬਿਸੀਸਰ' ਪਾਠ ਬਣਵਾਇਆ ਹੈ । ਯਾ ਅੰਗ '੨॥੫੩੨' ਤੇ '੩॥੫੩੩' ਵਿੱਚ ਵੀ 'ਸ਼ਿਲੀ' ਦੀ ਥਾਂ 'ਬਿਸੀ' ਹੀ ਪਾਠ ਸੀ ।

[1]ਰਥ, ਪਾਲ, ਦੂਲਨ, ਪੀਲ ਪਾਖਰ, ਧੀਰ ਸੁ-ਭਟ ਸਾਵਤ ਭਲੇ[1] ॥
ਬਿਸ ਕੈ ਹਨੇ ਖਲ-ਘੋਰ ਨਿਸਿਚਰ, ਬਹੁ-ਭਾਤਿ ਸੋ ਰਿਪੁ-ਦਲ ਦਲੇ ॥
ਦਲ ਬਹੁਤ ਮਰਤ ਅਸੰਖ ਨਿਸਿਚਰ[2] ਉਡਤ ਭਾਂਤਿ ਅਨੇਕ ਭਟ ॥
[3]ਝਕਝੋਰ ਉਠਤ ਤਰੰਗ ਬਿਸਹਰ, ਮਰਤ ਰਿਪੁ-ਦਲ ਗਰਜ ਤਟ ॥੩॥੧੬॥੫੪੦॥

ਕਈ ਬਹੁਤ ਉਡਤ ਆਕਾਸ ਮੰਡਲ,ਕਈ ਗਿਰਤ-ਛਿਤਿ ਬਿਸ ਕੈ ਮਰੇ ॥
ਬਹੁ ਸੈਨ-ਰਿਪੁ ਜਮਪੁਰਿ ਗਈ, ਕਛੁ ਕਹਿਤ ਨਹਿ ਮੁਹਿ-ਬਨ ਹਰੇ ॥
ਸਰ ਘੋਰ ਬਰਸਹਿ ਬੂੰਦ ਪ੍ਰਲਯ, ਭਯ ਭੀਮ, ਭਯਕਰ ਬਿਸ-ਭ੍ਰੁਰੇ ॥
ਬਿਸ-ਬਾਰਿ-ਕੀ-ਸਰਿਤਾ-ਚਲੀ ਝਕਝੋਰ ਚਹੁੰਦਿਸ ਬਿਖ ਉਰੇ ॥੪॥੧੭॥

ਰਿਪੁ ਹਨਤ ਗਰਬ ਭਯਾਨ ਬਿਸਿਯਰ[4] ਜਰਤ ਮਰਤ ਅਨੇਕ ਦਲ ॥
ਸਰ-ਕੂਟ ਘੋਰ ਭਯੰਕਰਾ, ਗਹਿ ਕੰਠ ਬੇਗਹਿ ਹਨਤ ਖਲ[6] ॥
ਭਵ ਭਾਰ ਧਰਨੀ ਮਿਟਯੋ ਦੂਖਨ, ਬਲ[7] ਦੈਤਜ ਬਹੁ ਜਮਪੁਰਿ-ਗਈ ॥
ਜਬਿ ਜਬਿ ਪਰੀ ਮਹਿ[8] ਭੀਰ ਦਾਰੁਨ, ਜਗਮਾਤ ਤਬਿ ਖੰਡਾ ਲਈ ॥੫॥੧੮॥੫੪੨॥

ਹੁਇ-ਸਿੰਘ-ਬਾਹਨਿ[9] ਹਨਹਿ ਨਿਸਿਚਰ,ਗਹਿ ਚਕ੍ਰ, ਸਰ ਖੰਡਾ,ਧਨੁਖ ॥
ਧਨੁ[10],ਤੂਨ[11]ਸਾਰੰਗ, ਸਾਂਗ[12]ਸੈਫ[13] ਤ੍ਰਿਸੂਲ, ਚਰਮ[14],ਗਦਾ,ਬਿਸਖ[15] ॥
ਸੰਧਾਨ[16] ਰਿਪੁ ਦਲ ਹਨਯੋ ਅੰਬੈ, ਭੁਇੰ-ਭਾਰ ਸਕਲ ਨਿਵਾਰਜੈ[17] ॥
ਮਹਿਪਾਲ[18] ਦਯਾਲ, ਕ੍ਰਿਪਾਲ,ਤਾਰਨਿ[19] ਖਲ-ਸ਼ਤ੍ਰੁ-ਦਲ-ਭਯ-ਟਾਰਜੈ[20] ॥੬॥੧੯॥੫੪੩॥

ਬਿਸਨੁਪਦ ਜੈਤਸਰੀ ਅਨਲਸਰ[21] ਛੰਦ-ਛਕਾ ॥

ਸਰ-ਅਨਲ[21] ਘੋਰ ਘਟਾ ਬਿਕਟ,ਚਹੁੰ-ਦਿਸ ਗਗਨ ਘਨ ਛਾਇ ਕੈ[22]
ਘਨ-ਅਗਨਿ-ਘੋਰ ਘਟਾ ਦਸਹੁੰ-ਦਿਸ,ਉਮਡ ਉਮਡ ਗਿਰਾਇ-ਕੈ[23]
ਅੰਗਾਰ ਬਰਸਹਿ ਧਾਰ ਮੂਸਲ,ਜਿਮ ਪ੍ਰਲਯ—ਮੇਘ[24] ਪਰਹਿ ਪ੍ਰਬਲ
ਝਰ-ਲਾਇ ਪਾਵਕ[25] ਬੂੰਦ ਬਰਸਹਿ,ਨਭ ਛਾਇ ਛਾਇ ਘਟਾ ਸਬਲ ॥ ॥੨੦॥੫੪੪॥

---

੧. ਰਥ. ਪਾਲਕੀਆਂ, (ਦੂਲਨ) ਪੰਘੂੜੇ, ਹਾਥੀ ਪਾਖਰ ਕਾਠੀਆਂ ਵਾਲੇ (ਘੋੜੇ) (ਧੀਰ) ਗੁਰੂ, ਚੰਗੇ ਜੋਧੇ ਤੇ ਭਲੇ (ਸਾਵਤ) ਰਾਜਪੂਤ (ਰੁੜ੍ਹੇ ਜਾਂਦੇ ਵੇਖੇ ਗਏ ਹਨ) । ੨. ਜਿ ਸਿਟਰਾਂ ਦੇ ਬਹੁਤ ਅਸੰਖ-ਦਲ ਮਰਦੇ ਹਨ । ੩. (ਬਿਸਹਰ) ਜ਼ਹਰੀ 'ਸਮੁੰਦ੍ਰ' ਵਿੱਚੋਂ ਝਕਝੋਲੇ ਖਾ ਕੇ ਲਹਿਰਾਂ ਉਠਦੀਆਂ ਹਨ । ੪. (ਉਸ ਦੇ) ਕਿਨਾਰੇ ਤੇ ਵੈਰੀ ਦਲਾਂ ਚੋਂ ਬਹੁਤ (ਜੋਧੇ) ਗੱਜ (ਸ਼ੋਲ ਬੋਲ) ਕੇ ਮਰਦੇ ਹਨ । ੫. ਭਯਾਨਕ(ਬਿਸੀਅਰ)ਸੱਪਾਂ ਦਾ (ਗਰਲ) ਜ਼ਹਰ ਵੈਰੀਆਂ ਨੂੰ ਮਾਰਦਾ ਹੈ । ੬. (ਗਹਿ ਕੰਠ) ਗਲ ਰੋਕ ਕੇ ਤੁਰੰਤ (ਖਲ) ਦੁਸ਼ਟਾਂ ਨੂੰ ਮਾਰਦਾ ਹੈ । ੭, ਫੌਜ, ਸੈਨਾ । ੮. ਧਰਤੀ, ਜ਼ਮੀਨ, ਸੰਸਾਰ ਦੁਨੀਆਂ । ੯. ਸ਼ੇਰ ਤੇ (ਬਾਹਨਿ) ਸ੍ਵਾਰੀ ਵਾਲੀ ਹੋ ਕੇ । ੧੦. ਧਨੁਸ਼, ਕਮਾਨ । ੧੧. ਭੱਥਾ, ਤਰਕਸ । ੧੨ ਬਰਛੀ । ੧੩. ਇਕ ਕਿਸਮ ਦੀ ਤਲਵਾਰ । ੧੪. ਢਾਲ । ੧੫. ਤੀਰ । ੧੬. ਸਿੰਨ ਕੇ, ਮੇਲ ਕੇ । ੧੭. ਦੂਰ ਕੀਤਾ । ੧੮. ਧਰਤੀ ਦੀ ਪਾਲਣਾ ਕਰਨ ਵਾਲਾ । ੧੯. ਤਾਰਨ ਵਾਲਾ । ੨੦. (ਖਲ) ਯਕੀਨਨ ਸਭ ਦੁਸ਼ਮਣਾਂ ਦਾ ਡਰ ਟਾਲਣ ਵਾਲਾ ਹੈ, ਦੁਸ਼ਟਿ ਵੈਰੀਆਂ ਨੂੰ ਦਲਕੇ ਡਰ ਨਾਸ਼ ਕੀਤਾ । ੨੧. ਪਾਵਕਾਸਤ੍ਰ, ਅਗਨਿ-ਬਾਣ । ੨੨ (ਚੁਪਾਸੀ ਘਟਾ) ਸਤੇ ਆਸਮਾਨ ਵਿੱਚ ਛਾ ੨੩. ਗੜਗਾਇ ਕੇ, ਗੱਜ ਕੇ । ੨੪. ਪ੍ਰਲਯ ਦੇ ਸਮਯ ਦਾ ਬੱਦਲ । ੨੫. ਅੱਗ, ਅਗਨਿ, ਅਨਲ ।

ਘਨਘੋਰ ਦਾਰੁਨ-ਘਟਾ ਪਾਵਕ[1], ਘੋਰ-ਘੋਰ ਪ੍ਰਲਯ ਭਈ ॥
ਅੰਗਾਰ-ਮੂਸਲ-ਧਾਰ ਭੀਖਮ, ਸਰ ਝਰਤ ਪਾਵਿਕ[1] ਝਰ-ਲਈ[2]
ਰਿਪੁ-ਸੈਨ ਭੁਲਸਤ, ਜਰਤ, ਤਲਫਤ, ਕਰਤ ਜਮਪੁਰ-ਬਾਸ ਖਲ ॥
ਖਲੋਧਾਰ-ਅੰਗ-ਫਫੋਲ-ਦਾਰੁਨ ਭੁਲਸ ਭੁਲਸ ਅਨੇਕ-ਦਲ ॥੨॥ ੨੧॥੫੪੫॥
ਝਕਝੋਰ ਪਾਵਕ ਬੂੰਦ ਬਰਸਹਿ, ਫੈਲ ਫੈਲ ਦਸਹੁੰ-ਦਿਸਾ ॥
ਜਰ-ਛਾਰ-ਕਰ[3] ਦਲ ਹਨਤਿ ਦਾਨੋ, ਰੁਕ-ਕੰਠ ਕੈ ਰਿਪੁ-ਦੈਤ੍ਰਿਸਾ[5]
ਬਹੁ-ਭਾਂਤਿ ਤ੍ਰਾਸੁ ਦਿਖਾਇ ਜਾਰਤਿ, ਸਰ ਝਰਤ ਪਾਵਕ ਛਾਇ ਘਨ ॥
ਘਨ-ਘਟਾ ਘੋਰ ਘਮੰਡ[6] ਦਾਰੁਨ, ਸਰ ਪਰਤ ਪੁੰਜਨ-ਪੁੰਜ-ਬਨ[7] ॥੩॥੨੨॥੫੪੬॥
ਦੈ ਤ੍ਰਾਸੁ[8] ਦਾਰੁਨ ਹਨਤ ਨਿਸਿਚਰ, [9]ਖੋਰ-ਖੋਰ-ਅਸੁਰ-ਜਰੇ ॥
ਝਰਲਾਇ ਪਾਵਕ[1] ਧਾਰ ਦਾਰੁਨ, ਨਭ ਛਾਇ ਕੈ ਝਰਨਾ ਝਰੇ ॥
ਗਜ, ਬਾਜਿ, ਪਾਇਕ,ਸਵਾਰ-ਕਰਹਲ, ਬਹੁ-ਸੈਨ ਰਿਪੁ ਗਹਿ ਗਹਿ ਦਹੈ ॥
ਚਤੁਰੰਗ ਸੈਨ ਹਨੀ ਨਿਸਾਚਰ,ਜਰ ਛਾਰ ਕਰਤ[4] ਅਰਿ-ਦਲ-ਕੁਹੈ[10] ॥੪॥੨੩॥੫੪੭॥
ਰਤਨ-ਪਾਲ-ਪਾਲਕਿ,ਦੂਲ, ਖਚਰ[11], ਦਲ ਅਸੁਰ ਭੀਖਮ ਜਰ ਮੁਯੋ ॥
[12]ਜਿਨਿ ਕਰੀ ਢੀਠਿ ਸ੍ਵਾਮਿ ਸੋਂ ਕੁਲਿ-ਸੈਣ-ਸਣਿ ਜਮ ਪੁਰਿ ਗਯੋ[12] ॥
ਬਹੁ ਭਾਂਤਿ ਸੋਂ ਸਰ ਬਿਖਮ ਪਾਵਕ[1], ਘੋਰ ਘੋਰ ਹਨੈ ਅਸੁਰ ॥
ਦਸ ਪਦਮ ਤੀਸ ਹਨਿ ਅਨਲ-ਸਰ, ਅਮਿਤ ਪਾਵਕ[1] ਰੂਪ ਧਰ ॥੫॥੨੪॥੫੪੮॥
ਧਰ-ਰੂਪ-ਪਾਵਕ ਛਾਇ ਫੈਲਯੋ, ਦਹਦਿਸਾ ਨਭ ਹਨਿ ਤਹਿ ਕਟਕ[13] ॥
ਬਹੁ ਤ੍ਰਾਸੁ ਦੈ ਜਮਪੁਰ ਪਠੈ[A], ਜਲ ਜਲ ਮੁਏ ਸ਼ਿਰ-ਧਰਿ ਪਟਕ[14]
ਮਹਿ-ਭਾਰ-ਸਕਲ[15] ਨਿਵਾਰ ਅੰਬੈ, ਕਰਿ-ਰੱਛ-ਸੇਵਕ[16] ਦਯਾਲ ॥
ਜਬਿ ਜਬਿ ਪਰਹਿ ਦੁਖ ਭੀਰ ਸੰਤਨ,ਤਬਿ ਤਬਿ ਹਰਹਿ-ਦੁੰਦ-ਕਾਲ[17] ॥੬॥੨੫॥੫੪੯॥

---

੧. ਅੱਗ, ਅਗਨਿ । ੨. ਚਮਕਦੀ ਹੈ, ਝੜਿ ਲਾ ਕੇ । ੩. (ਖਲੋਧਾਰ) ਖਲ+ਉਧਾੜ, ਭਾਵ-ਖਲ (ਚਮੜੀ) ਉਧੇੜ ਦਿੱਤੀ ਤੇ ਅੰਗਾਂ ਪਰ ਭਯਾਨਕ (ਫਫਲ) ਛਾਲੇ ਪਾ ਦਿੱਤੇ । ੪. (ਜਰ) ਸਾੜ ਕੇ ਸੁਆਹ ਕਰ ਕੇ (ਮੁਹਾਵਰਨ ਸ਼ਬਦ ਹਨ) । ੫. (ਤ੍ਰਿਸਾ) ਤੇਹ, ਪਯਾਸ (ਦੈ) ਲਾਕੇ ਭਾਵ-ਵੈਰੀਆਂ ਨੂੰ ਪਯਾਸ ਲਾ ਕੇ ਉਸ ਨਾਲ ਗੱਲ ਰੋਕ ਕੇ, (ਸਾ) ਉਹਨਾਂ ਵੈਰੀ (ਦੈਤ੍ਰਿ) ਦੈਤਾਂ ਦੇ ਗਲ ਰੋਕ ਕੇ । ੬. ਗੱਜਦਾ, ਗੱਜਦੀ, ਜੰਗ, ਯੁੱਧ, ਅਹੰਕਾਰ । ੭. ਜਥਿਆਂ ਦੇ ਜਥੇ ਬਣ ਕੇ ਤੀਰ ਪੈਂਦੇ ਹਨ । ੮. ਡਰ, ਭਯ, ਦੁਖ, ਅਜ਼ਬ । ੯. (ਖੋਰ) ਫੋਕ, ਅਸਾਰ, ਵੈਰ, ਭੀੜੀ ਗਲੀ, ਰਾਹ, ਰਸਤਾ, ਥਾਂ, ਸਥਾਨ, ਭਾਵ-ਥਾਂ ਥਾਂ ਤੇ ਦੈਤਜ ਸੜੇ । ੧੦. ਵੈਰੀ ਦਲ ਨੂੰ (ਕੁਹੈ) ਮਾਰਦੀ ਹੈ । ੧੧. ਰਤਨਾਂ ਦੀਆਂ ਕਤਾਰਾਂ (ਝਾਲਰਾਂ ਦੀਆਂ ਲੜੀਆਂ) ਵਾਲੀਆਂ (ਦੂਲ) ਪਾਲਕੀਆਂ ਤੇ ਖੱਚਰਾਂ । ੧੨. ਜਿਸਵੀ ਆਪਣੇ ਮਾਲਕ (ਭਾਵ-ਪਰਮੇਸ਼ੁਰ ਸਰਬਲੋਹ ਜੀ) ਨਾਲ ਢਿਠਾਈ (ਬੇਵਕੂਫੀ) ਕੀਤੀ ਹੈ ਉਹ (ਸਾਰੀਆਂ) ਕੁਲਾਂ ਤੇ (ਸੈਣ) ਸਾਥੀਆਂ ਸਮੇਤ (ਜਮਪੁਰ-ਗਯਾ) ਮਾਰਿਆ ਗਿਆ । ੧੩. ਫੌਜ । ੧੪. ਧਰਤੀ ਤੇ ਸਿਰ ਪਟਕ ਪਟਕ ਕੇ । ੧੫. ਧਰਤੀ ਦਾ ਸਾਰਾ ਭਾਰ, ਕੁਲ ਜਹਾਨ ਦਾ ਪਾਪ । ੧੬. ਸੇਵਕਾਂ ਦੀ ਰਖਯਾ ਕਰਨ ਵਾਲਾ, ਸੇਵਕਾਂ ਦੀ ਰਖਯਾ ਕੀਤੀ । ੧੭. (ਦੁੰਦ) ਔਖਾ ਵੇਲਾ (ਰਹਿ) ਨਾਸ਼ ਕਰਦੇ ਹਨ ।

A ਪਾ :— ਪਠਿਯੋ !

ਬਿਸਨੁਪਦ ਜੈਤਸਰੀ ਮਾਰੁਤ-ਸਰ ਛੰਦ ਛੱਕਾ ॥

ਸਰ–ਮਾਰੁਤ[1] ਬੇਗ[2] ਚਲਯੋ ਤਹਾਂ, [3]ਝਕਝੋਰ ਧੁੰਧ ਕਰਾਲ
[4]ਭਈA ਘੋਰਪ੍ਰਲਯ ਦੁਸ਼ਟਿ–ਦਾਰੁਨ, ਬਜਾਰ-ਬੇਗ–ਉਤਾਲ
[5]ਘਨ ਘੋਰ ਚਹੁੰ ਦਿਸ ਘਟਾ ਮਾਰੁਤ, ਚਲਤ ਘੋਰ ਬਿਸਾਲ
ਬਹੁ-ਭਾਂਤਿ ਬਾਤ[6] ਚਲੀ ਤਹਾਂ, ਧਰ ਰੂਪ ਭੀਖਮ ਕਾਲ[7] ॥੧॥੨੬॥੫੫੦॥
ਦਸ-ਚਤੁਰ ਲੋਕ, ਦਿਸਾ, ਪੁਰੀ, ਨਭ–ਛਾਇ–ਬੇਗ[2] ਚਲੰਤ ॥
ਨਵ-ਕੋਟ ਬਜਾਰ[8]★ ਬਹੀ ਪ੍ਰਬਲ, ਕੋ ਨਾਹਿ ਕਾਹੁੰ ਦਿਸੰਤ ॥
ਝਕਝੋਰ ਘੋਰ ਚਲੈ ਤਹਾਂ, ਦਲ-ਦੈਤਜ ਬੇਗ[2] ਉਡਤ ॥
[9]ਤਨ ਘੁਮਤਿ ਫਿਰਤ ਅਸੰਖ ਨਿਸਿਚਰ[9],ਤਜਿ ਧੀਰ ਧਰਨਿ-ਗਿਰੰਤ ॥੨॥੨੭॥੫੫੧॥

---

੧. ਵਾਯਵਾਸਤ੍ਰ ਪਉਨਾਸਤ੍ਰ; ਹਵਾਈ ਤੀਰ। ੨. ਤੁਰੰਤ, ਛੇਤੀ, ਕਾਹਲੀ। ੩. (ਝਕਝੋਰ) ਹਿਲੋਰਿਆਂ ਦੀ (ਕਰਾਲ) ਮਹਾ ਧੁੰਧ ਹੋਈ। ੪. (ਦੁਸ਼ਟ) ਭਯਾਨਕ ਤੋਂ ਭਯਾਨਕ ਘੋਰ-ਪ੍ਰਲਯ ਹਵਾ ਦੇ ਕਾਹਲੇ ਵੇਗ ਨਾਲ ਹੋਈ। ੫. ਹਵਾ ਦੀ ਘਟਾ ਚੁਪਾਸੀਂ (ਘਨ) ਸਾਰੇ ਘੇਰ ਕੇ ਬਹੁਤ (ਘੋਰ) ਕਾਹਲੀ ਚਲਦੀ ਹੈ। ੬. ਹਵਾ। ੭, ਯਮ ਦਾ, ਮੌਤ ਦਾ। ੮. ਨੌ ਕ੍ਰੋੜ ਹਵਾ ★। ੯. ਬਿਅੰਤ ਨਿਸਿਚਰ (ਦੈਂਤਾਂ) ਦੇ ਸ਼ਰੀਰ ਘੁਮਦੇ ਫਿਰਦੇ ਹਨ ਅਤੇ ਧੀਰਜ ਤਯਾਗ ਕੇ (ਛੇਤੀ ਹੀ) ਧਰਤੀ ਤੇ ਡਿਗ ਪੈਂਦੇ ਹਨ। A ਪਾ:—ਭਯੋ।

★ ਕਿਸੇ ਵੀ ਹੋਰ ਗ੍ਰੰਥ ਦਾ ਕੋਈ ਲੇਖ ਮੈਨੂੰ 'ਨੌ ਕ੍ਰੋੜ ਹਵਾ' ਬਾਰੇ ਨਹੀਂ ਮਿਲਿਆ ਸ਼੍ਰੀਮਦ ਭਾਗਵਦ ਵਿੱਚ 'ਮਰੁਤ-ਗਣਾਂ ਦੀ ਕਥਾ ਵਿੱਚ ੪੯ (ਮਾਰੁਤ) ਨਾਂ ਹੋਣ ਵਾਲਿਆਂ ਦਾ ਜ਼ਿਕਰ ਹੈ। ਨਿਰੁਕਤ ਵਿੱਚ 'ਮਰਿਮਿਤ' ਸ਼ਬਦ ਤੋਂ 'ਮਰਤ' ਸੰਗਯਾ ਮੰਨੀ ਹੋਈ ਹੈ। ਝਖੜ ਦੇ ਦੇਵਤੇ ਨੂੰ ਵੀ 'ਮਰੁਤ' ਮੰਨਿਆ ਜਾਂਦਾ ਹੈ। ਸ੍ਰੀ ਮਦ ਭਾਗਵਦ ਅਨੁਸਾਰ ਕਥਾ ਹੈ ਕਿ ਕਸਯਪੁ ਦੀ ਆਗਯਾ ਅਨੁਸਾਰ ਦਿਤਿ ਨੇ ਇੰਦ੍ਰ ਨੂੰ ਜਿੱਤਣ ਵਾਲੇ ਪੁਤ੍ਰ ਦੀ ਪ੍ਰਾਪਤੀ ਲਈ ਤਪ ਆਰੰਭਿਆ। ਪਤਾ ਲਗ ਜਾਣ ਤੋਂ ਇੰਦ੍ਰ ਦਿਤਿ ਦੀ ਸੇਵਾ ਗੁਪਤ ਰਹਿ ਕੇ ਆ ਕਰਨ ਲਗਾ। ਇਕ ਦਿਨ ਜੂਠੇ ਮੂੰਹ ਨੰਗੇ ਕੇਸਾਂ ਨਾਲ 'ਦਿਤਿ' ਸੌਂ ਗਈ। ਇੰਦ੍ਰ ਨੇ ਦਿਤਿ ਦਾ ਵ੍ਰਤ-ਭੰਗ ਸਮਝ ਕੇ ਸੂਛਮ-ਰੂਪ ਨਾਲ ਦਿਤਿ ਦੇ ਪੇਟ ਵਿੱਚ ਜਾ ਕੇ ਦਿਤਿ ਦੇ ਗਰਭ ਦੇ ੪੯ ਟੁਕੜੇ ਕਰ ਦਿੱਤੇ। ਤਪ ਦੇ ਪ੍ਰਭਾਵ ਨਾਲ ਟੁਕੜੇ ਮਰ ਨਾ ਸਕੇ ਤੇ ਇੰਦ੍ਰ ਨੂੰ ਕਿਹਾ 'ਬੱਸ ਕਰ! ਸਾਨੂੰ ਹੋਰ ਨਾਂ ਮਾਰ ਤਾਂ ਇੰਦ੍ਰ ਨੂੰ ਵੀ ਦਯਾ ਆ ਗਈ ਤੇ ਉਸ ਕਿਹਾ ਕਿ 'ਮਾਰੁਤ = ਨਾ ਰੋਵੋ'। ਬੱਸ, ਇਸ ਤੋਂ ੪੯ ਮਾਰੁਤ ਹਨ। ਸ਼੍ਰੀ ਮਦਭਾਗਵਦ ਅਨੁਸਾਰ ਨਾਮ ਇਹ ਹਨ:—੧. ਏਕ ਜਯੋਤਿ, ੨. ਦ੍ਵਿਜਯੋਤਿ, ੩. ਤ੍ਰਿਜਯੋਤਿ, ੪. ਜਯੋਤਿ, ੫. ਏਕ ਸ਼ਕ੍ਰ, ੬. ਦ੍ਵਿਸ਼ਕ੍ਰ, ੭. ਤ੍ਰਿਸ਼ਕ੍ਰ, ੮. ਇੰਦ੍ਰ, ੯. ਗਤ-ਦ੍ਰਿਸ਼ਯ, ੧੦. ਤਤ, ੧੧. ਪਤਿਸਕ੍ਰਿਤ, ੧੨. ਪਰ, ੧੩. ਮਿਤ. ੧੪. ਸੰਮਿਤ, ੧੫. ਸੁਮਤਿ, ੧੬. ਰਿਤ-ਜਿਤ, ੧੭. ਸਤ੍ਯਜਿਤ, ੧੮. ਸੁਸ਼ੇਣ, ੧੯. ਸੇਨਜਿਤ, ੨੦. ਅੰਤਿਮਿਤ੍ਰ, ੨੧. ਅਨਮਿਤ੍ਰ, ੨੨. ਪੁਰੁਮਿਤ੍ਰ, ੨੩. ਅਪਰਾ-ਜਿਤ: ੨੪. ਰਿਤੁ, ੨੫. ਰਿਤਵਾਹ. ੨੬. ਧਰਤਾ, ੨੭. ਧਰੁਣ, ੨੮. ਧ੍ਰੁਵ, ੨੯. ਵਿਧਾਰਣ; ੩੦. ਦੇਵਦੇਵ, ੩੧. ਈਦ੍ਰਿਸ਼. ੩੨. ਅਦ੍ਰਿਸ, ੩੩. ਵਰਤਿਨ, ੩੪. ਅਸਦ੍ਰਿਸ਼, ੩੫. ਸਮਰ, ੩੬. ਧਾਤਾ, ੩੭. ਦੁਰਗ, ੩੮. ਧ੍ਰਿਤਿ, ੩੯. ਭੀਮ. ੪੦. ਅਭਿਯੁਕਤ. ੪੧. ਅਰਥਾਤ, ੪੨. ਸਹ, ੪੩. ਦਯੁਤਿ, ੪੪. ਦਯਪੁ, ੪੫. ਆਨਾਯਜ, ੪੬. ਅਥਵਾਸ, ੪੭. ਕਾਮ. ੪੮. ਜਯ ਅਤੇ ੪੯. ਵਿਰਾਟ। ਇਹ ੪੯ ਪਉਣਾ ਹਨ। ਪਰ ਸ਼੍ਰੀ ਸਰਬਲੋਹ ਵਿੱਚੋਂ 'ਨਵਕੋਟ ਬਜਾਰ' ਦਾ ਪ੍ਰਯਾਯ 'ਸਿਖ ਇਨ-ਸਾਈਕਲੋ ਪੀਡੀਏ' ਵਿੱਚ ਵੀ ਨਹੀ ਆਇਆ।

ਸੰਪਾਦਿਕ —

ਪੁਨ ਉਠਤ ਘੋਰ ਭਯੰਕ ਮਾਰੁਤ, ਰਿਪੁ ਸੈਨ ਗਗਨ ਉਡਾਇ ॥
ਗੋਰ ਬੇਗ ਤੁਫਾਨ[੧] ਮਾਰੁਤ, ਝਕਝੋਰ ਘੋਰ ਫਿਰਾਇ ॥
ਗਜ, ਬਾਜਿ, ਪਾਇਕ ਸੁਭਟ ਸਾਵੰਤ, ਸਵਾਰ-ਨਿਸਿਚਰ-ਰਾਇ[੨] ॥
[੩]ਨਭ ਉਡਤਿ ਪਰਤ ਪਯਾਲ ਨਿਸਿਚਰ, ਜਮਪੰਥ ਜਾਤ ਪਰਾਇ ॥੩॥੨੮॥੫੫੨
ਲੈ ਸਿੰਧੁ ਬੋਰਤ ਤਰਨ-ਚੂਰਤ[੪] ਦਲ ਹਨਤ ਬੇਗ ਬਜਾਰ ॥
ਚਤੁਰੰਗ-ਫੌਜ ਪਦਾਂਤ-ਪਾਇਕ, ਗਜ, ਬਾਜਿ, ਰਥ-ਅਸਵਾਰ ॥
ਖੇ-ਉਡਤਿ[੫]B ਗਿਰਤਿ-ਭੁਇੰ ਫੇਰ ਨਿਸਿਚਰ, ਚਕਚੂਰ-ਪੂਰ ਅਪਾਰ[੬] ॥
[੭]ਗਜ ਮੁੰਡ, ਸੁੰਡ, ਤੁਖਾਰ ਪਾਇਕ, ਭੁਜ ਪਾਦ, ਉਦਰ, ਚਿਬਾਰ[੭] ॥੪॥੨੯॥੫੫੩॥
ਘੁਟ-ਕੰਠ ਬਜਾਕੁਲ ਘੋਰ ਨਿਸਿਚਰ, ਰੁਕਜੋ ਤਨ ਤੇ ਸ੍ਵਾਸ ॥
ਕਰਿ ਅੰਧ ਧੁੰਧ ਬਜਾਰ ਦਾਰੁਨ[੮], ਰਿਪੁ ਤਜੀ ਜੀਵਨਿ ਆਸ ॥
[੯]ਦਸ ਲੱਛ ਐਤ ਅਨੀ ਨਿਸਾਚਰ, ਖਲ ਦਲੈ ਸਰ-ਸੁ-ਸਮੀਰ[੯] ॥
ਕਰਿ-ਰੱਛ-ਸੰਤਨ ਹਨੈ-ਦਾਨਵ[੧੦] ਮੇਟਿ ਅਪਦਾ, ਪੀਰ ॥੫॥੩੦॥੫੫੪॥
ਬਹੁ-ਸੈਨ-ਰਿਪੁ-ਜਮਪੁਰ ਗਈ, ਸਰ ਹਨੈ ਮਾਰੁਤ ਬੀਰ ॥
ਜਿਨਿ ਜੀਤ ਜੀਤ ਲੀਯੋ ਸੁਰਾਸੁਰ[੧੧], ਰਣ-ਮੰਡ ਸੁਭਟ ਸੁ-ਧੀਰ ॥
ਤੇ ਹਨੇ A ਚੰਡਿ ਪ੍ਰਚੰਡ ਭੁਜਬਲਿ,[੧੨], ਕਰਿ-ਰੱਛ-ਸੰਤਨ ਦਯਾਲ ॥
ਮਹਿ-ਭਾਰ ਭੀਰ ਨਿਵਾਰ[੧੩] ਖਲ ਦਲ, ਹਨਯੋ ਕੋਪ ਕ੍ਰਿਪਾਲ ॥੬॥੩੧॥੫੫੫॥

---

੧. ਹਨੇਰੀ ; ਮੀਂਹ ਤੇ ਹਨੇਰੀ । ੨. ਦੈਤਾਂ ਦੇ ਰਾਜੇ (ਭੀਮਨਾਦ) ਦੇ; ਦੈਤਜ-ਰਾਜ (ਭੀਮਨਾਦ) ਵੀ । ੩. (ਪਹਿਲੋਂ) ਆਸਮਾਨ ਨੂੰ ਉਡਦੇ ਹਨ ਤੇ ਫਿਰ ਦੈਤਜ ਪਾਤਾਲ ਵਿੱਚ ਜਾ ਪੈਂਦੇ ਹਨ। ਮੰਨ ਲੋ ਕਿ ਯਮਾਂ ਦੇ ਰਸਤੇ (ਮੌਤ ਦੇ ਰਾਹੇ) (ਪਰਾਇ) ਦੌੜਦੇ ਚਲੇ ਜਾ ਰਹੇ ਹਨ । ੪. (ਹਵਾ) ਬ੍ਰਿਛਾਂ ਨੂੰ (ਚੂਰਤ) ਤੋੜਦੀ ਹੈ; (ਤਰਨ) ਜਵਾਨ (ਦੈਤਾਂ) ਨੂੰ ਨਾਸ ਕਰਦੀ ਹੈ। ੫. (ਖੇ) ਆਸਮਾਨ ਵਿੱਚ ਉਡਦੇ ਹਨ ! ੬. (ਅਪਾਰ) (ਬਹੁਤ ਪੁਰ) ਸਾਰੇ (ਚਕਚੂਰ) ਨਾਸ਼ ਹੁੰਦੇ ਹਨ । ੭. ਹਾਥੀ, ਸਿਰ, ਸੁੰਡ, (ਤੁਖਾਰ) ਘੋੜੇ, ਪੈਦਲ, ਬਾਹਾਂ, ਪੈਰ ਢਿੱਡ ਤੇ (ਚਿਬਾਰ) ਜਬਾੜੇ (ਬਹੁਤ ਸਾਰੇ ਨਾਸ਼ ਹੁੰਦੇ ਹਨ । ੮. ਭਯਾਨਕ ਹਵਾ ਨੇ ਅੰਧਾਧੁੰਧ ਕਰ ਦਿਤੀ । ੯. ਦਸ ਲੱਖ ਤੇ ਦਸ ਹਜ਼ਾਰ (੧੦,੧੦੦੦੦) ਦੈਂਤਜ ਫੌਜ (ਖਲ) ਠੀਕ ਸੁ 'ਸਮੀਰ (ਸਰ) ਵਾਯਵਾਸਤ੍ਰ ਨੇ' (ਦਲੈ) ਮਾਰ ਦਿੱਤੀ । ੧੦. ਧਰਤੀ ਦੀ, ਜਹਾਨ ਦੀ । ੧੧. ਦੇਵਤੇ ਤੇ ਦੈਤਜ । ੧੨. (ਚੰਡਿ) ਕਾਲ ਦੀ (ਪ੍ਰਚੰਡ) ਤਾਮਸੀ ਸ਼ਕਤੀ ਨੇ ਬਾਹੂਬਲ ਨਾਲ ਉਹ ਮਾਰੇ । ੧੩. ਸੰਸਾਰ ਦੇ ਪਾਪ ਦੀ ਭੀੜ ਨੂੰ ਦੂਰ ਕੀਤਾ ।

A ਪਾ:—ਖੇਹ ਉਡਤ । B ਪਾ:—ਤੇਈ ਹਨਜੋ ।

ਬਿਸਨੁਪਦ ਜੈਤਸਰੀ ਬਜਾਧਿ-ਸਰ[1] ★ਛੰਦ ਛੱਕਾ ॥

ਸਰ ਬਜਾਧਿ ਫੈਲ ਪਰਜੋ ਦਸਹਿ-ਦਿਸ, ਧਰ ਰੂਪ ਏਕ ਅਨੇਕ[2]
ਆਧਿ[3], ਬਜਾਧਿ[4] ਉਪਾਧਿ[5] ਕੋਟਕ, ਰੋਗ, ਸੋਗ-ਬਿਸੇਕ[6]
ਹਹਕਾਰ ਧਾਵਤ ਬਜਾਧਿ[7] ਪੁੰਜਨ[7] ਧਰ ਰੂਪ ਭੀਖਮ ਕਾਲ
ਦੈ ਕਸਟਿ ਨਿਸਿਚਰ ਕਰਤਿ ਬਜਾਕੁਲਿ, ਰੋਗ ਘੋਰ ਕਰਾਲ ॥੧॥੩੨॥੫੫੬

---

੧. ਰੋਗਾਸਤ੍ਰ। ੨. ਇੱਕ ਤੋਂ ਅਨੇਕ ਸ੍ਰੂਪ ਬਣਾ ਕੇ। ੩. ਮਨ ਦੇ ਰੋਗ। ੪. ਸ਼ਰੀਰ ਦੇ ਰੋਗ ੫. ਆਗੰਤ ਰੋਗ, ਅਧਿਦੈਵਕ ਰੋਗ। ੬. ਸੋਗਾਂ ਨੂੰ ਵਿਸ਼ਯ ਕਰਨ ਵਾਲੇ। ੭, ਸਮੂਹ।

★ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਵਿਦਯਾ ਨੂੰ ਅਨੁਭਵ ਕਰਦਿਆਂ ਹੈਰਾਨਗੀ ਹੁੰਦੀ ਹੈ ਕਿ ਆਪ ਨੇ ਕਿਹੜੀ ਗੁੱਠੇ ਬਹਿ ਕੇ ਏਨੀ ਵਿਦਯਾ ਪ੍ਰਾਪਤ ਕੀਤੀ। ਇਤਿਹਾਸੀ ਨਿਗ੍ਹਾ ਨਾਲ ਆਪ ਜੀ ਦੀ ਕੁਲ ਉਮਰ ੪੧ ਸਾ ੯ ਮਹੀਨੇ ਤੇ ੧੫ ਦਿਨ ਸੀ। ਪਰ ਆਪ ਜੀ ਨੇ ਜਿਹੜਾ ਵਿਦਯਾ ਦਾ ਸਮੁੰਦਰ ਸੰਸਾਰ ਨੂੰ ਦਿੱਤਾ ਹੈ ਉਹ ਏਡੀ ਥੋ ਉਮਰ ਵਿੱਚ ਤਾਂ ਅਨੁਭਵ ਕਰਨਾ ਹੀ ਕਠਿਨ ਹੈ। ਪਹਿਲੋਂ ਏਨਾਂ ਦੇ ਮੁਢਲੇ ਗ੍ਰੰਥਾਂ ਨੂੰ ਪੜ੍ਹਨਾ ਅਤੇ ਉਨ੍ਹਾਂ ਨੂੰ ਫਿਰ 'ਪਿੰਗ ਕਾਵਯ ਅਥਵਾ ਸੰਗੀਤ ਦਾ ਪਾਹ ਲਾ ਕੇ ਜਗਤ ਨੂੰ ਦੇਣਾ ਜੀਵ ਦੀ ਬੁਧਿ ਤੋਂ ਬਾਹਰਾ ਕਾਰਯ ਹੈ। ਜੇ ਪਿੰਗਲ ਵੇਖੀ ਤਾਂ ਵੀ ਪ੍ਰਸਤਾਰ ਦੀ ਨਵੀਨਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ 'ਚੋਂ ਹੀ ਮਿਲਦੀ ਹੈ। ਜੇ ਕਾਵਯ ਵੱ ਜਾਈਏ ਤਾਂ ਆਪ ਦੀ ਰਚਨਾ ਹੈਰਾਨਗੀਕੁਨ ਅਲੰਕਾਰਾਂ ਨਾਲ ਭਰਪੂਰ ਹੈ। ਜੇ ਸੰਗੀਤ ਵੇਖੀਏ ਤਾਂ ਆਪ ਜੀ ਦੇ ਸਮਾਨ ਕੋਈ ਨਹੀਂ। ਜੇ ਜਯੋਤਿਸ਼ ਵੇਖੀਏ ਤਾਂ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਹੀ ਅਗ੍ਰਗਣਨੀਯ ਹਨ। ਜੇ ਭੌਤ ਵਿਗਯਾਨ ਵੱਲ ਚਲੀਏ ਤਾਂ ਆਪ ਜੀ ਦਾ ਸਾਨੀ ਕੋਈ ਨਹੀਂ। ਜੇ ਸ਼ਸਤ੍ਰ-ਵਿਦਯਾ ਨੂੰ ਸਮਝਣ ਲਗੀਏ ਤਾਂ ਸ਼ਸਤ੍ਰਾਂ ਦਿ ਨਾਮਾਂ ਵਿੱਚ ਹੀ ਬੁਧਿ ਉਲਝ ਕੇ ਰਹਿ ਜਾਂਦੀ ਹੈ। ਜੇ ਅਸਤ੍ਰ-ਵਿਦਯਾ ਨੂੰ ਵੇਖੀਏ ਤਾਂ ਮਹਾਂਭਾਰਤ ਵੀ ਆਪ ਜੀ ਦੇ ਅੱ ਤੁਛ ਜਿਹਾ ਲਗਦਾ ਹੈ। ਜੇ ਫਿਲਸਫਾ ਵੇਖੀਏ ਤਾਂ ਆਪ ਜੀ ਦੀਆਂ ਥਿਊਰੀਆਂ ਹੀ ਅਜੀਬ ਹਨ! ਜੇ-ਤੰਤ੍ਰ ਸ਼ਾਸਤ੍ਰ ਵੇਖੀਏ—ਤਾਂ ਦੱਤਾਤ੍ਰੇ ਪਟਲ ਗੋਰਖ-ਪਟਲ, ਭੂਤ-ਡਾਮਰ, ਆਦਿਕ ਗ੍ਰੰਥ ਵੀ ਆਪ ਜੀ ਦੇ ਹਾਜ਼ਰ ਹੀ ਹਨ। ਜੇ ਪ੍ਰਗਟ ਨੂੰ ਵੇਖੀਏ ਤਾਂ ਅਜ ਕਲ ਦਿਆ ਵਿਦ੍ਵਾਨਾਂ 'ਚੋਂ ਮਰਮਗਯ ਹੀ ਕੋਈ ਨਹੀਂ ਦਿਸਦਾ ਤੇ ਇਹ ਮਰਮਗਯਤਾ ਕੇਵਲ ਸ੍ਰੀ ਗੁ ਗੋਬਿੰਦ ਸਿੰਘ ਸਾਹਿਬ ਜੀ ਦੇ ਹੀ ਹਿੱਸੇ ਆਈ ਦਿੱਸਦੀ ਹੈ! ਜੇ ਗਾਰੁੜੀ ਵਿਦਯਾ ਨੂੰ ਅਨੁਭਵ ਕੀਤਾ ਜਾਵੇ ਤਾਂ ਆਪ ਤੋ ਸੰਸਾਰ ਨੂੰ ਹੁਣ ਵੀ ਸਿਖਣ ਦੀ ਲੋੜ ਪੈਂਦੀ ਹੈ। ਜੇ ਉਪਨਿਸ਼ਦਾਂ ਨੂੰ ਵੇਖਿਆ ਜਾਵੇ ਤਾਂ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿ ਜੀ ਨੂੰ ਯਾਦ ਕਰਨਾ ਪੈਂਦਾ ਹੈ। ਜੇ ਬਾਇਬਲ ਵੇਖੀ ਜਾਵੇ—ਤਾਂ ਵੀ ਸਤਿਗੁਰਾਂ ਦਾ ਅਨੁਭਵ ਯਾਦ ਦਿਵੌਂਦਾ ਹੈ। ਕੁਰਾਨ ਮਜੀਦ ਪੜ੍ਹੀਏ ਤਾਂ ਸ੍ਰੀ ਗੁਰੂ ਜੀ ਉਸ ਦੇ ਵੀ ਹਾਫਿਜ਼ ਹਨ। ਗੱਲ ਕੀ ਕਿਹੜੇ ਕਿਹੜੇ ਪਾਸੇ ਚੱਲੀਏ ਤੇ ਕਿਹ ਕਿਹੜੇ ਪਾਸੇ ਨਾਂ ਚਲੀਏ? ਇਹ ਤਾਂ ਨਿਰਣਯ ਕਰਨਾ ਈ ਕਠਿਨ ਹੋ ਜਾਂਦਾ ਹੈ। ਪਰ ਸਾਰਾ ਇਤਿਹਾਸ ਫੋਲਿਆਂ—ਇਹਨਾਂ ਕਾਰਣਾਂ ਨਾਲ ਮਿਲਦੇ ਪ੍ਰਸੰਗ ਹੀ ਨਦਾਰਦ ਹਨ। ਆਯੁਰਵੇਦ ਵਿੱਚ ਤਾਂ ਆਪ ਨਿਰਯਤਨ ਹੀ ਅੱਗੇ ਹਨ। ਆਯੁਰਵੇਦ ਦੀ ਸੰਪ੍ਰਦਾਯਕਤਾ ਤੋਂ ਆਪਣੀ ਥੀਊਰੀ ਨੂੰ ਅਡਰਾ ਕਰਨ ਕਿਸੇ ਵੈਦਯ ਨੇ (ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਤੋਂ ਬਿਨਾਂ) ਅਜ ਤੱਕ ਨਹੀਂ ਕੀਤਾ।

ਸ੍ਰੀ ਗੁਰੂ ਜੀ ਦੇ ਲਿਖੇ ਹੋਏ ਆਖ਼ਰੀ ਤ੍ਰਿਯਾ-ਚਰਿਤ੍ਰ (ਚਰਿਤ੍ਰੋਪਾਖਯਾਨ ੪੦੫) ਵਿੱਚ ਵੀ ਆਯੁਰਵੇਦ ਦਾ ਜ਼ਿਕਰ ਆਇਆ ਹੈ। ਸ੍ਰੀ ਗੁਰੂ ਜੀ ਨੇ ਧਨੰਤਰਿ ਜੀ ਨੂੰ ਆਯੁਰਵੇਦ ਦਾ ਨਿਰਮਾਤਾ ਨਹੀਂ ਬਲਕਿ ਗਯਾਤਾ ਮੰਨਿਆ ਹੈ। ਆਯੁਰ-ਵੇਦ ਦਾ ਨਿਰਮਾਤਾ 'ਕਾਲ' ਹੈ। ਜੇ ਸ੍ਰੀ ਗੁਰੂ ਜੀ ਏਨੀ ਆਯੁਰਵੇਦ ਦੀ ਉੱਚ-ਵਿਦਿਆ ਦੇ ਗਯਾਤਾ ਸਨ ਤਾਂ ਹੀ ਆਪਣੀ ਥਿਊਰੀ ਕਾਇਮ ਕਰ ਸਕੇ ਹਨ। ਆਯੁਰਵੇਦ ਦਾ ਕਮਾਲ ਤਾਂ ਆਪ ਜੀ ਦੇ ਅਨੁਭਵ ਵਿੱਚ ਹੈ ਹੀ ਸੀ। ਪਰ ਨਵੀਂ ਥਿਊਰੀ ਕਾਇਮ ਕਰ ਕੇ ਉਸ ਦਾ ਪ੍ਰਚਾਰ ਵਿਸਤਾਰ ਕਰਨਾ ਹੋਰ ਵੀ ਕਮਾਲੇ ਜਮਾਲ ਹੈ। ੪੦੫ ਵੇਂ ਚਰਿਤ੍ਰ ਵਿੱਚ ਵੀ ਪਰਮੇਸ਼ੁਰ (ਕਾਲ) ਤੋਂ ਹੀ ਰੋਗਾਂ ਦੀ ਉਤਪਤਿ ਦਾ ਜ਼ਿਕਰ ਹੈ।

(ਬਾਕੀ ਦੇਖੋ ਸਫਾ ੪੩ ਤੇ)

ਤ੍ਰਿਦੋਖ, ਤਾਪ, ਬਿਸੂਚਿ[1], ਸੂਲ, ਪ੍ਰਲਾਪ[2], ਦਾਹ ਕਠੋਰ ॥
ਜੁਰ-ਅਸ਼ਟਿ[3] ਮੋਹ[4] ਤ੍ਰਿਖਾ, ਭ੍ਰਮ[5], ਸਰਬਾਕ[6]A ਛਰਦ[7], ਮਰੋਰ ॥
ਸੰਨਪਾਤ, ਸਾਸ[8] ਭਗਿੰਦ੍ਰ, ਜੁਰ-ਪਿਤ, ਸੀਤ[9] ਗੁਲਮ, ਕੁਰੰਡ[10] ॥
ਪਾਂਡੁ[11] ਦਗਧ, ਤ੍ਰਿਤਾਪ-ਦੂਜਾ[12], ਨਿਸਿ-ਅਰਧ-ਸੂਲ[13] ਬ੍ਰਿਧੰਡ[14] ॥੨॥੩੩॥੫੫੭॥

੧. ਵਿਸੂਚਿਕਾ, ਹੈਜ਼ਾ । ੨. ਪ੍ਰਲਾਪਕ ਸੰਨਪਾਤ । ੩. ਅੱਠ ਤਾਪ, ਸ਼ਿਵਜੀ ਦੇ ਕ੍ਰੋਧ ਤੋਂ ਅੱਠ ਜੁਰ ਹੋਏ—'ਸਤੰਤ, ਸਤਤ. ਅਨੇਦ੍ਯੁ, ਦ੍ਵਿਤਿਯ, ਚੋਥਾ, ਅਭਿਚਾਰ, ਗ੍ਰਹਾਵੇਸ਼ ਤੇ ਸ੍ਰਾਪ' । ੪. ਮੂਰਛਾ, ਗਸ਼ੀ । ੫. ਇਕ ਤਰ੍ਹਾਂ ਦਾ ਸੰਨਪਾਤ । ੬. ਉਬਾਕ ਸਰਨਾ, ਡਕਾਰ ਔਣੇ । ੭. ਕੈ, ਉਪਰਛਲ । ੮. ਦਮਾ । ੯. ਪਿਤ ਜੁਰ ਤੇ ਸੀਤ ਜੁਰ । ੧੦. ਕੋੜ੍ਹ ਰੋਗ, ਕੋੜ੍ਹ. ਖੁਰਕ । ੧੧. ਪੀਲਾਪਨ, ਕਾਮਲਾ । ੧੨ ਸਾੜਾ, ਦਾਹ, ਅੱਗ ਆਦਿ ਨਾਲ ਸੜਨਾ । ੧੩. ਦੂਜਾ ਤੇ ਤੇਈਆ ਤਾਪ । ੧੪. ਅਧੀ ਰਾਤ ਨੂੰ ਹੋਣ ਵਾਲਾ ਸੂਲ, ਪਿਤ-ਸੂਲ । ੧੫. ਅੰਡ+ਬ੍ਰਿਧਿ, ਫੋਤਿਆਂ ਦੀ ਸੋਜ ।

A ਪਾ:—ਭਰਮਿਯੋ ਸਰਬਾਕ ।

ਹੁਅੰ ਸ਼ਬਦ ਅਸਿਧੁਜਹ ਉਚਾਰਾ ॥ ਤਹਂ ਤੇ ਆਧਿ ਬਜਾਧਿ ਬਪੁ ਧਾਰਾ ॥
'ਸੀਤਲ ਜ੍ਵਰ' ਅਰੁ 'ਉਸਨ ਤਾਪ' ਭਨ ॥ 'ਛਈ ਰੋਗ' ਅਰੁ 'ਸੰਨਪਾਤ' ਗ਼ਨ ॥੨੩੪॥
ਬਾਯੁ ਪਿਤ ਕਰਿ ਉਪਜਤ ਭਏ ॥ ਤਾਂ ਤੇ ਭੇਦ ਅਮਿਤ ਹ੍ਵੈ ਗਏ ॥
ਨਾਮ ਤਿਨਹਿ ਗਨ ਪ੍ਰਗਟ ਸੁਨਾਊਂ ॥ ਆਯੁਰਵੇਦਜਨ ਸਭਿਨ ਰਿਝਾਊਂ ॥੨੩੫॥
'ਆਮ-ਵਾਤ' ਅਰੁ 'ਸ੍ਰੋਣਤ-ਪਾਤਾ' ॥ 'ਅਰਧ-ਸਿਰਾ' ਅਰੁ ਹ੍ਰਿਦਯ ਸੰਘਾਤਾ' ॥
ਪ੍ਰਾਣ-ਬਾਯੁ ਆਪਾਨ-ਬਾਯੁ ਭਨਿ ॥ 'ਦੰਤ-ਰੋਗ' ਅਰੁ 'ਦਾੜ ਪੀੜ' ਗਨਿ ॥੨੩੬॥
'ਸੂਖਾ' 'ਜ੍ਵਰ-ਤੇਤੀਯਾ-ਰਵਬਾਯਾ' ॥ ਅਸ਼ਟਿ-ਦਿਵਸਿ ਅਰਧ-ਸੀਸਾਯਾ ॥
'ਭੇਦ-ਮਾਸੀਯਾ' ਫੁਨਿ ਤਪ ਭਯੋ ॥ ਦਾਂਤ ਕਾਢ ਦੇਤਨ ਪਰ ਧਯੋ ॥੨੩੭॥
'ਫੀਲ-ਪਾਵ' ਪੁਨਿ 'ਜਾਨੁ ਰੋਗਾ' ॥ ਉਪਜਾ ਦੇਨ ਦ੍ਰਿਸ਼ਟਿ-ਦਲ ਸੋਗਾ ॥
'ਖਈ' ਸੁ 'ਬਾਦੀ ਭਈ ਮਵੇਸੀ' ॥ 'ਪਾਂਡੁ'-ਰੋਗ-'ਪੀਨਸ' 'ਕਟਿ-ਦੇਸੀ' ॥੨੩੮॥
'ਚਿਟਕ' 'ਪ੍ਰਮੇਹ' 'ਭਗਿੰਦ੍ਰ 'ਦੁਖੁਤ੍ਰ' ॥ 'ਪਥਰੀ' 'ਬਾਇਫਿਰੰਗ' 'ਅਧ-ਨੇਤ੍ਰ' ॥
'ਗਲਤ-ਕੁਸ਼ਟ' ਉਪਜਾ ਦੁਸ਼ਟਨਿ ਤਨ ॥ 'ਸ੍ਵੇਤ-ਕੁਸ਼ਟਿ' ਕੇਤਿਨਿ ਕੇ ਭਉ ਭਨ ॥੨੩੯॥
ਕੇਤੇ ਸ਼ਤ੍ਰ 'ਸੂਲ' ਹ੍ਵੈ ਮਰੇ ॥ ਕੇਤੇ 'ਆਂਤਿ ਰੋਗ' ਤੇ ਟਰੇ ॥
'ਸੰਗ੍ਰਹਣੀ' ਸੰਗ੍ਰਹ ਦੁਸਟਿਨ ਕਿਯ ॥ ਜੀਵਨ ਕੋ ਪੁਨਿ ਨਾਮ ਨ ਤਿਨਿ ਲਿਯ ॥੨੪੦॥
ਕੇਤੇ ਉਪਜਿ 'ਸੀਤਲਾ' ਮਰੇ ॥ ਕੇਤੇ 'ਅਗਨਿ' 'ਬਾਯੁ' ਤੇ ਜਰੇ ॥
'ਭ੍ਰਮਚਿੱਤ' ਕੇਤੇ ਹ੍ਵੈ ਮਰੇ ॥ 'ਉਦਰ ਰੋਗ' ਕੇਤਿਕਿ ਅਰਿ ਟਰੇ ॥੨੪੧॥
ਜਬ ਅਸਿਧੁਜ ਅਸ ਰੋਗ ਪ੍ਰਕਾਸੇ ॥ ਅਧਿਕ ਸ਼ਤ੍ਰ ਤਾਪਤ ਹ੍ਵੈ ਤ੍ਰਾਸੇ ॥
ਜਾ ਕੇ ਤਨ ਗਦ ਦਈ ਦਿਖਾਈ ॥ ਤਿਨਹਿ ਜਿਯਨ ਕੀ ਆਸ ਚੁਕਾਈ ॥੨੪੨॥
ਕੇਤਕ ਦੁਸਟਿ ਤਾਪ ਤਨ ਤਪੈ ॥ ਕੇਤਕ ਉਦਰ ਰੋਗ ਹ੍ਵੈ ਖਪੈ ॥
ਕਿਤਕਨਿ ਆਨ 'ਕਾਂਪਨੀ' ਚਢੀ ॥ ਕੇਤਿਨਿ 'ਬਾਯੁ—ਪਿੱਤ' ਤਨ ਬਢੀ ॥੨੪੩॥
'ਉਦਰ ਬਿਕਾਰ' ਪਿਤੰ ਮਰ ਗਏ ॥ ਤਾਪਿਤ ਕਿਤਕਿ 'ਤਾਪ' ਤਨ ਭਏ ॥
ਕਿਤਕਨਿ 'ਸੰਨਪਾਤ' ਹ੍ਵੈ ਗਯੋ ॥ ਕੇਤਿਨਿ 'ਬਾਯੁ—ਪਿਤ—ਕਫ' ਭਯ ॥੨੪੪॥
ਕੇਤਿਕਿ ਮਰੇ 'ਦੂਸਾ ਕੀ ਪੀਰਾ' ਕਿਤਕਿ 'ਬਾਯੁ' ਤੇ ਭਏ ਅਧੀਰਾ ॥

ਬਹੁ-ਭਾਂਤਿ ਰੋਗ ਉਠੇ ਤਹਾਂ, ਦਲ ਦੈਤਜ ਬਜਾਕੁਲਿ ਕੀਨੁ ॥
[1]ਘੋਰ-ਕਸ਼ਟਿ ਪਰ ਨਿਸ਼ਾ, ਕੋ ਕਾਹੂੰ ਨਾਹਨਿ ਚੀਨੁ[1] ॥
ਅਰਰਾਤ[2] ਘੋਰ ਚਿਕਾਰ ਗਰਜਤ, ਤਜਤ, ਖਲ-ਦਲ[3] ਪ੍ਰਾਨ ॥
[4]ਦੈ ਕਸ਼ਟਿ ਘੋਰ-ਬਜਾਧਿ ਬਜਾਕੁਲਿ, ਤ੍ਰਿਦੋਖ ਨਾਸਤਿ ਧਾਨ[4] ॥੩੫॥੫੫੯॥
ਛਿਤਿ[5] ਪਰਤ ਮੁਰਛਿਤ, ਤਜਤ ਬਪੁ[6] ਰਿਪੁ ਕਰਤ ਅਧਿਕ ਚਿਕਾਰ ॥
'ਸਰ-ਬਜਾਧਿ' ਖਲ-ਦਲ[7] ਹਨਜੋ ਦਾਰੁਨ, ਧਰ ਰੂਪ ਘੋਰ ਕੁਠਾਰ ॥
ਗਜ, ਬਾਜਿ, ਖਰ, ਖੱਚਰ ਹਨੈ, ਦੈ ਕਸ਼ਟਿ ਘੋਰ ਬਯਾਧਿ ॥
[7]ਰੁਕ-ਕੰਠ ਖਲਭਲਿ ਭਯੋ ਸਗਰੇA, ਦਲ ਦੁਸਟਿ ਰੋਗ ਉਪਾਧਿ[7] ॥੫॥੩੬॥੫੬੦॥
ਦਸ-ਪਦਮ-ਸੈਨ ਹਨੀ ਨਿਸਾਚਰ, ਦੈ ਕਸ਼ਟਿ-ਆਧਿ, ਬਜਾਧਿ ॥
ਧਰ ਰੂਪ ਘੋਰ ਕਠੋਰ-ਭੀਖਮ, ਹਰਿ ਹਰੀ-ਧਰਨਿ-ਉਪਾਧਿ[8] ॥
ਮਹਿ-ਭੀਰ, ਪੀਰ ਹਰੀ-ਸਕਲ, ਕ੍ਰਤ ਕੋਪ ਚੰਡਿ-ਪ੍ਰਚੰਡ[9] ॥
[10] ਨਿਜ-ਦਾਸ-ਸੇਵਕ-ਸੰਤ-ਰੱਛਕ, ਖਲ-ਦਲਨਿ-ਜੈ-ਭੁਜਦੰਡ[10] ॥੩੭॥੫੬੧॥

ਬਿਸਨੁਪਦ ਜੈਤਸਰੀ ਭੁਜੰਗ-ਸਰ[11]★ ਛੰਦ ਛੱਕਾ ॥

[12]ਸਰ-ਉਰਗਬਜਾਲ ਬਿਸਾਲ ਬਿਸੀਅਰ, ਪਰਤਿ ਘੋਰ ਦਸਹੁੰ ਦਿਸਾ[12] ॥
ਹੈ ਲੱਛ ਕੋਟਕ-ਕੋਟ ਬਿਖਧਰ[13] ਤਮ-ਦੁਸ਼ਟਿ-ਕਾਲ-ਤਿਮਰ-ਨਿਸਾ[14] ॥

---

੧ ਮਹਾ ਕਸ਼ਟਿ ਰੂਪ ਘੋਰ ਰਾਤ ਪੈ ਗਈ (ਰੋਗਾਂ ਨਾਲ ਦੁਖੀ ਹੋ ਕੇ) ਕੋਈ ਕਿਸੇ ਨੂੰ ਨਹੀਂ ਪਛਾਣਦਾ। ੨. ਝੋਟੇ ਵਾਂਗ ਅਰੜੌਂਦੇ ਹਨ। ੩. (ਖਲ) ਦੁਸ਼ਟਾਂ ਦਾ ਦਲ। ੪. ਘੋਰ ਰੋਗਾਂ ਨੇ ਕਸ਼ਟ ਦੇ ਕੇ ਦੁਖੀ ਕਰ ਕਰ ਕੇ ਤ੍ਰਿਦੋਸ਼ ਨਾਲ (ਧਾਨ ਯਾਤੁਧਾਨ (ਦੈਤਜ) ਨਾਸ਼ ਹੁੰਦੇ ਹਨ। ੫. ਧਰਤੀ ਤੇ। ੬. ਸ਼ਰੀਰ, ਦੇਹ। ੭. ਉਪਾਧਿ ਆਦਿਕ ਰੋਗਾਂ ਨੇ ਦੁਸ਼ਟਿ-ਦਲ ਦੇ ਗਲ ਰੋਕ ਲਏ (ਜਿਸ ਤੋਂ) ਸਾਰੇ ਖਲਭਲੀ ਮੱਚ ਗਈ। ੮. (ਹਰਿ) ਪਰਮੇਸ਼ੁਰ (ਕਾਲ) ਨੇ ਸੰਸਾਰ ਦੀਆਂ ਸਾਰੀਆਂ ਉਪਾਧੀਆਂ ਨਾਸ਼ ਕਰ ਦਿੱਤੀਆਂ। ੯. ਚੰਡਿਕਾਂ ਨੇ (ਪ੍ਰਚੰਡ) ਮਹਾਨ ਕ੍ਰੋਧ ਕਰ ਕੇ। ੧੦. ਆਪਣੇ ਦਾਸਾਂ ਸੇਵਕਾਂ ਤੇ ਸੰਤਾਂ ਦੀ ਰਖਯਾ ਕਰਨ ਵਾਲੇ, (ਕਠੋਰ) ਬਾਹੁਦੰਡ ਵਾਲੇ ਅਤੇ ਦੁਸ਼ਟਾਂ ਨੂੰ ਦਲਣ ਵਾਲੇ (ਪਰਮੇਸ਼ੁਰ ਤੇਰੀ) ਜੈ ਹੋਵੇ। ੧੧. ਬਿਖਧਰ ਸਤ੍ਰ, ਵਿਸ਼ਧਰਾਸਤ੍ਰ, ਉਹ ਤੀਰ ਜਿਸ ਦੇ ਚਲੌਣ ਨਾਲ ਸੱਪਾਂ ਦੀ ਪੈਦਾਯਸ਼ ਹੋਵੇ। ੧੨. ਸਰਪਾਸਤ੍ਰ ਤੋਂ (ਬਜਾਲ) ਪੈਦਾ ਹੋ ਕੇ ਵਡੇ ਵਡੇ ਭਯਾਨਕ ਸੱਪ ਦਸਾਂ ਹੀ ਦਿਸ਼ਾਂ ਵਿੱਚ (ਸਾਰੇ) ਪੈਂਦੇ ਹਨ। ੧੩. ਸੱਪ। ੧੪. (ਤਿਮਰ ਨਿਸਾ) ਹਨੇਰੀ ਰਾਤ ਦੇ (ਦੁਸ਼ਟਿ ਕਾਲ) ਭੈੜੇ ਵੇਲੇ ਦੇ (ਤਮ) ਹਨੇਰੇ ਵਾਂਗੂ (ਕਾਲੇ ਸੱਪ)। Aਪਾ:-ਰੁਕ ਕੰਠ ਖਲ ਦਲ ਲਈ ਸਗਰੀ।

★ ਸ੍ਰੀ ਸਰਬਲੋਹ ਗ੍ਰੰਥ ਦੀ ਅੰਤ੍ਰੀਵ ਗਵਾਹੀ ਬੜੀ ਪ੍ਰਬਲ ਹੈ। ਜੇ ਕੋਈ ਏਸ ਵਿੱਚ ਨੁਕਸ ਹੈ ਤਾਂ ਉਹ ਲਿਖਾਰੀਆਂ ਤੋਂ ਪਈਆਂ ਹੋਈਆਂ ਸਹਵਨ ਭੁਲਾਂ ਹਨ। ਬਾਕੀ ਸ੍ਰੀ ਸਰਬਲੋਹ ਨੂੰ ਫਤਵਾ ਦੇ ਦੇਣਾ ਕਿ 'ਇਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਨਹੀਂ' ਅਯੋਗਯ ਹੈ। ਇਹ ਪ੍ਰਕਰਣ ਗਯਾਨ ਪ੍ਰਬੋਧ ਵਿੱਚ ਜਨਮੇਜਯ (ਰਾਜੇ) ਦੀ ਕਥਾ ਵਿੱਚ ਵੀ ਆਯਾ ਹੋਇਆ ਹੈ। 'ਗਾਰੁੜੀ-ਵਿਦਯਾ ਦਾ ਗਯਾਨ ਅਤੇ ਮੰਤ੍ਰ-ਸ਼ਕਤਿ ਨੇ ਸੱਪਾਂ ਨੂੰ ਵੀ ਅਧੀਨ ਕਰ ਲੈਣਾ' ਇਕ ਅਦਭੁਤ ਜਹੀ ਗੱਲ ਹੈ। ਪਰ ਏਥੇ ਸੁਤੰਤ੍ਰ ਨਹੀਂ ਬਲਕਿ ਏਸ ਦਾ ਜ਼ਿਕਰ ਮਹਾ-ਭਾਰਤ ਵਿੱਚ ਵੀ ਹੈ। ਜਨਮੇਜਯ ਅਰਜੁਨ ਦਾ ਪੜੋਤਾ, ਅਭਿਮਨ੍ਯੂ ਦਾ ਪੋਤਾ ਤੇ ਪ੍ਰੀਛਿਤ ਦਾ ਪੁਤ੍ਰ ਕੁਰੂਵੰਸ਼ੀ ਰਾਜਾ ਸੀ। ਏਸ ਨੇ ਸਰਪ-ਮੇਧ ਯਗਯ ਰਚ ਕੇ ਪਿਤਾ ਦਾ ਵੈਰ ਲੈਣਾ ਚਾਹਿਆ ਪਰ ਯਗਯ ਸੰਪੂਰਣ ਨਾ ਹੋਣ ਕਾਰਣ ਤੱਛਕ ਬਚ ਗਿਆ। ਜਿਸ ਵਿੱਚ ਤੱਛਕ ਦੀ ਮਦਦ ਵਾਸਤੇ ਆਸਤੀਕ ਰਿਸ਼ੀ ਨੂੰ ਔਣਾ ਪਿਆ ਤੇ ਜਨਮੇਜਯ ਨੂੰ ਯਗਯ ਵਿਚਾਲੇ ਹੀ ਛੱਡਣਾ ਪਿਆ। ਇਹ ਸਾਰਾ ਪ੍ਰਸੰਗ ਗਯਾਨ-ਪ੍ਰਬੋਧ ਵਿੱਚ ਸ੍ਰੀ ਗੁਰੂ ਜੀ ਦਾ ਲਿਖਯਾ ਹੋਇਆ ਮੌਜੂਦ ਹੈ। ਸ੍ਰੀ ਸਰਬਲੋਹ ਗ੍ਰੰਥ ਦੇ 'ਭੁਜੰਗ ਸਰ' ਵਿੱਚ ☞

---

*ਇਸ ਯਗਯ ਦੇ ਬਾਰੇ ਵਿੱਚ ਲੋਕ ਰਵਾਇਤ ਹੈ ਕਿ ਇਹ ਯਗਯ ਗੜ੍ਹਦੀ ਵਾਲਾ ਜ਼ਿਲਾ ਹੁਸ਼ਿਆਰ ਪੁਰ ਵਿੱਚ ਹੋਇਆ ਹੈ। ਲੋਕ ਦਸਦੇ ਹਨ ਕਿ ਇਸ ਥਾਂ ਵਿੱਚੋਂ ਜ਼ਮੀਨ ਖੋਦਿਆਂ ਹੋਇਆਂ ਹੁਣ ਵੀ ਸੱਪਾਂ ਦੀਆਂ ਹੱਡੀਆਂ ਨਿਕਲ ਦੀਆਂ ਹਨ। ਹੋਰ ਖੋਜ ਦੀ ਲੋੜ ਹੈ।

ਕੁਲਿ ਅਸ਼ਟਿ-ਨਾਗ ਜੁਰੇ ਤਹਾਂ[1] ਭਯ ਭੀਮ ਰੂਪ ਬਜਾਲ ॥
ਸਤ-ਕੋਟ[2] ਬਿਖਧਰ ਕ੍ਰਾਲ ਪੰਨਗ, ਪਰਤਿ ਦਾਰੁਨ ਕਾਲ[3] ॥੧॥੩੮॥੫੬੨॥

੧. ਅੱਠ ਕੁਲਾਂ ਦੇ ਸੱਪ ਓਥੇ ਇਕਤ੍ਰਿਤ ਹੋ ਗਏ (ਸੱਪਾਂ ਦੀ ਕੁਲਾਂ ਦੇ ਵਡੇਰੇ ਅਠ ਨੌ ਅਥਵਾ ਅਠਾਰਾਂ ਵੀ ਮੰਨੇ ਜਾਂਦੇ ਹਨ, ਉਨਾਂ ਤੋਂ ਕੁਲਾਂ ਚਲੀਆਂ ਹਨ:-ਸ਼ੇਸ਼, ਵਾਸੁਕਿ, ਕੰਬਲ, ਕਰਕੋਟਕ, ਪਦਮ, ਮਹਾਂ-ਪਦਮ, ਸ਼ੰਖ ਤੇ ਕੁਲਿਕ', ਨੌ ਕੁਲਾਂ ਮੰਨਣ ਵਾਲੇ 'ਤੱਛਕ' ਨਾਲ ਮਿਲੋਂਦੇ ਹਨ। ਅਠਾਰਾਂ ਕੁਲਾਂ ਮੰਨਣ ਵਾਲਿਆਂ ਦੀ ਗਿਣਤੀ ਸਬੂੰਧਿ, ਨੰਦਸਾਰਿ, ਪ੍ਰਿਥੁਸ੍ਰਵਾ, ਤੱਛਕ, ਅਸ੍ਵਤਰ, ਹੇਮ-ਮਾਲਿਨ੍ ਨਰੇਂਦ੍ਰ, ਵਜ੍ਰ-ਦ੍ਰਿਸ਼ਟਿ ਬ੍ਰਿਸ਼ ਤੇ ਕੁਲੀਰ ਇਹ ਦਸ ਹੋਰ ਮਿਲੰਣ ਨਾਲ ਪੂਰੀ ਹੁੰਦੀ ਹੈ। ੨. ਸੱਤ ਕ੍ਰੋੜ; । ੩. ਕਾਲੇ ਰੰਗ ਦੇ।

☞ ਇਸ ਪ੍ਰਸੰਗ ਦੀ ਛਾਯਾ ਹੈ। ਜਿਹੜਾ ਕਿ ਇਸ ਪ੍ਰਕਾਰ ਹੈ:

ਏਕ ਕੋਸ ਪ੍ਰਮਾਨ ਲਉ, ਮਖ-ਕੁੰਡ ਕੀਨ੍ਹ ਬਨਾਇ
ਮੰਤ੍ਰ-ਸ਼ਕਤਿ ਕਰਨੈ ਲਗੇ, ਤਹਂ ਹੋਮ ਬਿਪ੍ਰ ਬਨਾਇ
ਆਨ ਆਨ ਗਿਰੇ ਲਗੇ, ਤਹਂ ਸਰਪ ਕੰਪ ਅਪਾਰ
ਜਤ੍ਰ ਤਤ੍ਰ ਉਠੀ ਜਜਤੁ-ਧੁਨਿ, ਭੂਮਿ ਭੂਰਿ ਉਦਾਰ ॥ ੧੬੬ ॥
ਹਸਤ-ਏਕ ਦੁ-ਹਸਤ ਤੀਨ, ਚੁ-ਹਸਤ-ਪੰਚ ਪ੍ਰਮਾਨ
ਬੀਸ-ਹਾਥ, ਇਕੀਸ-ਹਾਥ, ਪਚੀਸ-ਹਾਥ- ਸਮਾਨ
ਤੀਸ-ਹਾਥ, ਬਤੀਸ-ਹਾਥ, ਛਤੀਸ-ਹਾਥ ਗਿਰਾਹਿ
ਆਨ ਆਨ ਗਿਰੇਂ ਤਹਾਂ ਸਭਿ. ਭਸਮਿ ਭੂਤ ਹੁਇ ਜਾਹਿ ॥ ੩ ॥ ੧੬੭
ਏਕ-ਸੌ-ਹਸਤ ਪ੍ਰਮਾਨ. ਦੋ-ਸੌ-ਹਸਤ ਪ੍ਰਮਾਨ ॥
ਤੀਨ-ਸੌ-ਹਸਤ ਪ੍ਰਮਾਨ, ਚਤੁਰ-ਸੈ ਸੁ ਸਮਾਨ ॥
ਪਾਂਚ-ਸੈ ਖਟ-ਸੈ ਲਗੇ. ਤਹਿਂ ਬੀਚ ਆਨ ਗਿਰੰਤ ॥
ਸਹੰਸ੍ਰ- ਹਸਤ ਪ੍ਰਮਾਨ ਲੇ. ਸਭਿ ਹੋਮ ਹੋਤ ਅਨੰਤ ॥ ੪ ॥ ੧੬੮ ॥

ਭੁਜੰਗ ਪ੍ਰਯਾਤ ਛੰਦ ॥ ਰਚਯੋ ਸਰਪ-ਮੇਧੰ. ਬਡੋ ਜਗਯ ਰਾਜੰ ॥ ਕਰੈ ਬਿੱਪ ਹੋਮੰ ਸਰੈ ਸਰਬ-ਕਾਜੰ
ਦਹੈ ਸਰਬ ਸਰਪੰ ਅਨੰਤੰ ਪ੍ਰਕਾਰੰ ॥ ਭੁਜੈ ਭੁਗਜਨੰਤੰ ਜੁਰੈ ਰਾਜ ਦ੍ਵਾਰੰ ॥ ੧ ॥ ੧੬੯ ॥
ਕਿਤੇ ਅਸ਼ਟਿ-ਹਸਤੰ ਸਤੰ-ਪ੍ਰਯ-ਨਾਰੰ ॥ ਕਿਤੇ ਦ੍ਵਾਦਸੇ-ਹਸਤ ਲੋਂ, ਪਰਮ ਭਾਰੰ ॥
ਕਿਤੇ ਦ੍ਵੈ-ਸਹੰਸ੍ਰੰ ਕਿਤੇ ਜੋਜਨੇਤੰ ॥ ਗਿਰੇ ਹੋਮ ਕੁੰਡੰ ਅਪਾਰੰ ਅਚੇਤੰ ॥ ੨
ਕਿਤੇ ਜੋਜਨੇ-ਦ੍ਵੈ, ਕਿਤੇ ਤੀਨ-ਜੋਜਨ ॥ ਕਿਤੇ ਚਾਰ-ਜੋਜਨ ਦਹੇ ਭੂਮਿ ਭੋਗਿਨ ॥
ਕਿਤੇ ਮੁਸ਼ਟਿ ਅੰਗੁਸ਼ਟਿ ਗ੍ਰਿਸ਼ਟੰ ਪ੍ਰਮਾਨੰ ॥ ਕਿਤੇ ਡੇਢ ਗ੍ਰਿਸ਼ਟੰ ਅੰਗੁਸ਼ਟੰ ਰਧਾਨੰ ॥੩॥
ਕਿਤੇ ਚਾਰ-ਜੋਜਾਨ ਲੋ ਚਾਰ-ਕੋਸੰ ॥ ਛੁਐ ਘ੍ਰਿਤ ਜੈਸੇ ਕਰੈ ਅਗਨਿ ਹੋਸੰ ॥
ਫਣੰ ਫੱਟਕੈ ਫੇਣਕਾ ਫੁੰਤਕਾਰੰ ॥ ਛੁਟੇ ਲਪਟ ਜ੍ਵਾਲਾ ਬਸੈ ਬਿੱਖਧਾਰੰ ॥ ੪ ॥
ਕਿਤੇ ਸਪਤਿ-ਜੋਜਾਨ ਲੋ ਕੋਸ-ਅਸ਼ਟੰ ॥ ਕਿਤੇ ਅਸ਼ਟਿ-ਜੋਜਨ ਮਹਾ-ਪਰਮ-ਪੁਸ਼ਟੰ ॥
ਭਯੇ ਸ਼ੰਰ ਬੱਧੇ ਜਰੇ ਕੋਟ ਨਾਗੰ ॥ ਭਜਯੋ ਤੱਛਕੰ ਭੱਛਕੰ ਜੇਮ ਬਾਗੰ ॥੫ ॥੧੭੩॥ (ਗਯਾਨ ਪ੍ਰਬੋਧ)

ਸ੍ਰੀ ਸਰਬਲੋਹ ਵਿੱਚ ਮਜ਼ਮੂਨ ਓਹੋ ਹੀ ਸ਼ਬਦ ਹਨ। ਸੱਪਾਂ ਦੇ ਪ੍ਰਮਾਨ ਦੇ ਵਾਧੇ ਘਾਟੇ ਦਾ ਜ਼ਿਕਰ ਵੀ ਓਹੋ ਜਿਹਾ ਹੀ ਹੈ। ਏਨ੍ਹਾਂ ਪ੍ਰਕਰਣਾਂ ਦੇ ਮਿਲਦੇਂ ਪ੍ਰਮਾਣਾਂ ਤੋਂ ਸਾਬਤ ਹੁੰਦਾ ਹੈ ਕਿ ਸ੍ਰੀ ਸਰਬਲੋਹ ਗ੍ਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਹੀ ਰਚਨਾ ਹੈ ਅਤੇ ਇਹ ਸਾਰੀ ਸਰਬਲੋਹ ਦੀ ਵਯਾਪਕ ਰੂਪਤਾ ਵਿੱਚ ਠੀਕ ਪਰੋਤੀ ਹੋਈ ਹੈ। ਏਹ ਕੇਂਦ੍ਰੀ-ਧ੍ਰਵੇ ਤੋਂ ਕਿਸੇ ਥਾਓਂ ਉੱਖੜੀ ਹੋਈ ਨਹੀਂ। ਜਿਹੜੀ ਕਿਸੇ ਖੇਪਕਾਰ ਨੇ ਮਿਲਾਈ ਹੋਈ ਰਚਨਾ ਹੈ-ਓਹ ਕੇਂਦ੍ਰਿਯ ਧ੍ਰਵ ਵਿਸ਼੍ਵ-ਰੂਪ (ਸਰਬਲੋਹ)ਨਾਲ ਸੰਬੰਧਿਤ ਨਹੀਂ ਹੈ। ਠੀਕ ਤੇ ਪੂਰੀ ਸੰਬੰਧਿਤ ਪ੍ਰਕ੍ਰਿਯਾ ਸ੍ਰੀ ਸਰਬਲੋਹ ਗ੍ਰੰਥ ਦੇ ਚਹੁੰ-ਅਧਯਾਵਾਂ ਵਿੱਚ ਚਲਦੀ ਹੈ। ਪੰਜਵੇਂ ਅਧਯਾਯ ਵਿੱਚ ਗੜਬੜ ਹੈ ਅਤੇ ਅਵਤਾਰਾਂ ਦੇ ਪ੍ਰਸੰਗ ਅਲਗਪਨ ਹੀ ਰਖਦੇ ਹਨ। —ਸੰਪਾਦਿਕ

ਕਈ ਕੋਸ-ਦਸ, ਕਈ ਬੀਸ, ਤੀਸ, ਪਚੀਸ, ਚਾਲਿਸ, ਸਾਠ ॥
ਕਈ ਚਤੁਰ-ਜੋਜਨ ਅਸ਼ਟਿ-ਕਈ, ਕਈ-ਖਸ਼ਟ-ਜੋਜਨ-ਆਠ[1] ॥
ਕਈ ਕੋਸ-ਅਰਧ-ਪਚਾਸਿ-ਬਿਖਧਰ[2] ਕਈ ਹਾਥ ਹਾਥ ਪ੍ਰਮਾਨ ॥
ਕਈ ਮਸਕ ਸਮ ਤੁਲ ਤੁੰਗ ਫਨਿ[3], ਬਹੁ ਝਰਤਿ ਬਿਸੀਅਰ-ਬਾਨ ॥੨॥੩੯॥੫੬੩॥
ਫੁਫਕਾਰ ਧਾਵਤ-ਬੇਗ ਬਿਸੀਅਰੁ, ਪਰਤਿ ਖਲ-ਦਲ ਮਾਹਿ ॥
[4]ਮੁਖ ਤ੍ਰਾਸੁ-ਘੋਰ ਪਸਾਰ ਫਨਿ-ਕਰ, ਧਰ ਪਕਰ ਨਿਸਿਚਰ ਖਾਹਿ[4] ॥
ਨਭ-ਉਡਤਿ ਉਰਗ ਬਿਸਾਲ-ਭੀਖਮ, ਰਿਪੁ ਸੈਨ ਲੀਲਤਿ[5] ਘੋਰ ॥
[6]ਧਰ ਲਪਟ ਝਪਟ ਭਯੰਕ ਪੰਨਗ, ਖਲ-ਕਰਤ-ਭੱਛ ਕਠੋਰ[6] ॥੩॥੪੦॥੫੬੪॥
ਭੁਜ, ਜੰਘ ਗ੍ਰੀਵ-ਲਪੇਟ ਬਾਂਧਤ, ਡਸਤ ਕਾਟਤ ਨਾਗ ॥
ਖਿਸ-ਕੈ ਹਨਤਿ ਅਤਿ ਘੋਰ ਪੰਨਗ[7], ਰਿਪੁ ਅੰਗ ਲਪਟਤਿ ਆਗ ॥
ਬਿਸ ਤਜਤ ਗਰਜਤ ਸਰਪ ਧਾਵਤ, ਗਹਿਤ ਰਿਪੁ ਦਲ ਘੇਰ ॥
[8]ਫਨਕਾਰ ਹੂਹ ਕਰਾਲ ਅਜਗਰ, ਭਛਤ-ਖਲਦਲ-ਬੇੜ[8] ॥੪॥੪੧॥੫੬੫॥
[9] ਕਰ-ਘੋਰ-ਸੋਰ-ਕਠੋਰ-ਨਿਸਿਚਰ, ਭਜਤ-ਗ੍ਰਾਸਤ-ਬਜਾਲ[9] ॥
ਰਿਪੁ ਘੇਰ ਬੇੜ ਭੱਛੈ ਸਕਲ, ਜਿਮ ਪ੍ਰਲਯ ਬਯਾਪਤਿ ਕਾਲ ॥
ਗਜ, ਬਾਜਿ, ਖਰ, ਖੱਚਰ ਡਸਜੋ, ਬਹੁ-ਭਾਂਤਿ ਲੀਲਤ ਦੈਤ ॥
ਚਤੁਰੰਗ ਸੈਨ ਹਤੀ ਅਸੁਰ, ਸਤ-ਲੱਛ-ਛੂਹਨਿ-ਐਤ[10]॥੫॥੪੨॥੫੬੬॥
ਸਰ-ਬਜਾਲ ਅਵਰ ਜਿਤੇਕ ਸਰ, ਧਰ ਰੂਪ ਆਪਨ ਆਪ ॥
ਕਟਿ-ਤੂਨ-ਮਾਹਿ-ਪ੍ਰਵੇਸ਼ ਕੀਨਯੋ[11] ਮਹਿ-ਹਰੀ-ਭੀਰ-ਸੰਤਾਪ[12] ॥
ਸਹਿ-ਭੀਰ-ਪੀਰ ਹਰੀ-ਸਕਲ, ਜਜ-ਚੰਡਿ ਤੇਜ-ਪ੍ਰਚੰਡ ॥
ਜੈ* ਸੰਤ-ਰੱਛਕ ਦਯਾਲ 'ਅੰਬੈ, ਰਿਪੁ-ਦਲਨਿ ਜੈ ਰਣ-ਮੰਡA ॥੬॥੪੩॥੫੬੭॥

---

੧. ਖਸ਼ਟ+ਆਠ, ਚੋਦਾਂ. ਭਾਵ—ਕਈ ਚੌਦਾਂ ਚੋਦਾਂ ਯੋਜਨ (ਲੰਮੇ ਸੱਪ) ਹਨ। ੨. ਕਈ ਪੰਜਾਹ ਦਾ ਅੱਧ (ਪੰਝੀ) ਕੋਹ (ਲੰਮੇ ਲੰਮੇ ਸੱਪ) ਹਨ। ੩. ਕਈ ('ਮਸਕ) ਮੱਛਰ' ਵਾਂਗ (ਤੁਲ) ਤੋਲ ਵਿੱਚ' ਤੇ ('ਤੁੰਗ) ਉਚੀਆਂ ਫਨਾਂ' ਵਾਲੇ ਹਨ। ੪. ਘੋਰ (ਤ੍ਰਾਸੁ) ਡਰੌਣੇ' ਮੂੰਹਾਂ ਨੂੰ ('ਪਸਾਰ) ਟੱਡ ਕੇ' ਫਨਾਂ ਨਾਲ ਦੈਤਾਂ ਨੂੰ ਪਕੜ ਕੇ ਖਾਂਦੇ ਹਨ। ੫. ਨਿਗਲ ਜਾਂਦੇ ਹਨ। ੬. ਕਠੋਰ ('ਖਲ) ਦੁਸ਼ਟਾਂ' ਨੂੰ ('ਧਰ) ਫੜ' ਕੇ ਤੇ (ਝਪਟ) ਛੇਤੀ ਨਾਲ (ਲਪਟ) ਚੰਬੜ ਕੇ 'ਕਰਤ (ਭੱਛ) ਖਾ ਜਾਂਦੇ ਹਨ'। ੭. ਸੱਪ। ੮. ਹੂਹ (ਸ਼ਬਦ) ਨਾਲ ('ਫਨਕਾਰ) ਗੱਜ ਕੇ (ਫੂੰਕਾਰ ਮਾਰ ਕੇ ਅਥਵਾ—ਫਨਿ ਕੱਢ ਕੇ ('ਹੂਹ) ਸੂ' ਕਰ ਕੇ ਭਯਾਨਕ (ਅਜਗਰ) ਸੱਪ (ਬੇੜ) ਲਪੇਟ ਕੇ ਦੁਸ਼ਟਿ-ਦਲਾਂ ਨੂੰ ਖਾਂਦੇ ਹਨ। ੯. (ਬਜਾਲ) ਸੱਪ (ਭਜਤ) ਦੌੜਦੇ ਹੋਏ (ਦੈਤਾਂ ਨੂੰ) (ਗ੍ਰਾਸਤ) ਫੜ ਕੇ ਖਾ ਜਾਂਦੇ ਹਨ ਤੇ ਕਠੋਰ ਨਿਸਿਚਰ ਘੋਰ ਸ਼ੋਰ ਕਰਦੇ ਹਨ। ੧੦. ਸੱਤ ਲਖ ਤੇ ਦਸ ਹਜ਼ਾਰ ਖੂਹਣੀਆਂ। ੧੧. (ਕਾਲ ਦੇ) ਲੱਕ (ਨਾਲ ਬੱਧੇ ਹੋਏ) (ਤੂਨ) ਭੱਥੇ ਵਿੱਚ ਚਲੇ ਗਏ। ੧੨. ਸੰਸਾਰ ਦੀ ਭੀੜ ਤੇ (ਸੰਤਾਪ) ਦੁਖ ਨਾਸ਼ ਕਰ ਦਿੱਤੇ। A ਪਾ:—ਜੈ ਰਿਪੁ ਮੰਡ।

*ਇਹ 'ਜੈ' ਪਾਠ ਲਿਖਾਰੀ ਤੋਂ ਵਧ ਲਿਖਿਆ ਗਿਆ ਹੈ ਕਿਉਂਕਿ ਏਸ ਹੀ ਤੁਕ ਵਿਚ ਅੱਗੇ ਦੁਬਾਰਾ 'ਜੈ' ਪਾਠ ਮੌਜੂਦ ਹੈ। ਏਹੋ ਜਹੀਆਂ ਪੁਨਰੁਕਤੀਆਂ ਲਿਖਾਰੀਆਂ ਦੀਆਂ ਬੇ-ਖਿਆਲੀਆਂ ਦਾ ਫਲ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸੰਪੂਰਣ ਵਿਦਯਾਵਾਂ ਦੇ ਸਾਂਗੋਪਾਂਗ ਗਯਾਤੇ ਹਨ। ਉਹਨਾਂ ਤੋਂ ਏਹੋ ਜਹੀਆਂ ਭੁੱਲਾਂ ਹੋ ਹੀ ਨਹੀਂ ਸਕਦੀਆਂ।

ਸੰਪਾਦਿਕ—

ਬਿਸਨੁਪਦ ਬੈਰਾੜੀ ਪੂਰਬੀ★ ॥

ਜਬਿ ਨਾਸ ਸੁਨ੍ਯੋ–ਰਿਪੁ ਸੈਨਨ ਕਾ,ਰਿਸ ਕ੍ਰੋਧ ਭਰ੍ਯੋ 'ਭਯ ਸਦ'[1] ਬਲੀ ॥
ਚਤੁਰੰਗਨਿ ਫੌਜ ਸਜ੍ਯੋ ਉਮਡ੍ਯੋ, ਦਲ-ਬਾਦਲ[2] ਜੋਰ ਘਟਾ ਸੀ ਚਲੀ ॥
ਗਜ, ਬਾਜਿ ਸ੍ਯੰਦ ਉਤਾਲ-ਉਤੰਗ[3], ਉਮਡੇ ਚਹੁੰ–ਓਰ ਪਦਾਂਤ-ਦਲੀ[4]
ਦਹਲੇ-ਗਿਰਿ, ਮੇਰੁ-ਹਲ੍ਯੋ ਦਹਲ੍ਯੋ, ਦਹਲ੍ਯੋ ਭੂਅ-ਲੋਕ, ਪਤਾਲ ਹਲੀ ॥੫੬੮॥

ਬਿਸਨੁਪਦ ਬੈਰਾੜੀ ॥

ਦਹਲ੍ਯੋ ਸੁਰ–ਲੋਕ, ਅਹਿ-ਲੋਕ[5] ਹਲ੍ਯੋ,ਕੰਪੈ ਦਿਗ-ਪਾਲ[6], ਗੋ-ਲੋਕ-ਹਲੈ[7]॥
ਡਰਿ ਆਦਿਤ੍ਯ[8] ਚੰਦ ਕੁਬੇਰ, ਸੁਰੇਸ, ਜਲੇਸ[9] ਲੌ ਆਦਿ ਸਭੈ ਦਹਲੈ ॥
[10]ਘਹਿਰਾਤ ਗਜਾਤ ਗਜਿੰਦ, ਸਇੰਦ, ਹਇੰਦ–ਲਗਹਿ-ਚਿੰਕਾਰ-ਚਲੈ[10] ॥
ਫਰਕੇ ਧੁਜ[11],ਬਾਨ[11], ਨਿਸ਼ਾਨ[11],ਪਤਾਕ[11], ਬਹੁ ਕੇਤੁ[11],ਧੁਜਾ, ਘਨ–ਬੈਰ ਝੁਲੈ[12]॥੨॥੫੬੯॥

---

੧. (ਭਯ ਸਦ) ਭੀਮਨਾਦ । ੨. ਸੈਨਾ ਰੂਪ ਬੱਦਲ; ਦਲਾਂ ਨਾਲ ਦਲ । ੩. (ਉਤਾਲ-ਤੇਜ਼ ਤੇ ('ਉਤੰਗ) ਉੱਚੇ। ੪. ਪੈਦਲਾਂ ਦੇ ਦਲ । ੫. ਨਾਗ ਲੋਕ, ਪਤਾਲ ਲੋਕ (ਜਿੱਥੇ ਕਿ ਸ਼ੇਸ਼ਨਾਗ ਦਾ ਨਿਵਾਸ ਮੰਨਿਆਂ ਜਾਂਦਾ ਹੈ ਸ਼ੇਸ਼ ਨਾਗ ਦੇ ਸਿਰ ਤੇ ਧਰਤੀ ਹੈ ਜੇ ਉਹ ਹਿੱਲ ਜਾਵੇ ਤਾਂ ਸਾਰੀ ਧਰਤੀ ਨਾਸ ਹੋ ਜਾਵੇਗੀ—(ਸੰਭਾਵਨਾ ਹੈ) ਇਸ ਵਾਸਤੇ ('ਨਾਗਲੋਕ) ਨਿਰਹੱਲ' ਵੀ ਹਲ ਗਿਆ 'ਇਹ ਭਾਵ ਹੈ' । ੬. ਦਿਸਾਂ ਦੀ ਪਾਲਣਾ ਕਰਨ ਵਾਲੇ, (ਅੱਠ:—ਪੂਰਵ ਦਾ ਇੰਦ੍ਰ ਅਗਨਿ ਕੋਣ ਦਾ ਅਗਨਿ, ਦੱਛਣ ਦਾ ਯਮ, ਨੈਰਿਤੀ ਕੋਣ ਦਾ ਨੈਰਿਤ ਰਾਖਸ, ਪੱਛਮ ਦਾ ਵਰੁਣ, ਵਾਯਵੀ ਕੋਣ ਦਾ ਵਾਯੂ, ਉੱਤਰ ਦਾ ਕੁਬੇਰ, ਈਸ਼ਾਣ ਕੋਣ ਦਾ ਸ਼ਿਵ, ਉੱਪਰ (ਵੱਲ) ਦਾ ਬ੍ਰਹਮਾ ਤੇ ਹੇਠ ਦਾ ਸ਼ੇਸ਼-ਨਾਗ ਹੈ) । ੭. ਵੈਕੁੰਠ ਤੋਂ ਉਪਰ ਦਾ ਇੱਕ ਲੋਕ, ਜਿਸ ਵਿੱਚ ਸ੍ਰੀ-ਕ੍ਰਿਸ਼ਣ. ਰਾਧਾ ਤੇ ਗੋਪੀਆਂ ਨਿਵਾਸ ਕਰਦੀਆਂ ਹਨ, ਵਿਰਜਾ ਨਦੀ ਕਿਨਾਰੇ ਸੁਵਰਨ ਦੇ ਰਤਨ ਜੜਿਤ ਮੰਦਿਰ ਹਨ । ਇਸ ਦਾ ਵਿਸਤਾਰ ਪੰਜਾਹ ਕ੍ਰੋੜ ਯੋਜਨ ਹੈ (ਬ੍ਰਹਮ-ਵੈਵਰਤ ਪੁਰਾਣ) । ੮. ਸੂਰਜ। ੯. ਵਰੁਣ ਦੇਵਤਾ। ੧੦. ਵੱਡੇ ਹਾਥੀ ਤੇ ਰਥਾਂ ਨਾਲ ਲਗੇ ਹੋਏ ('ਹਇੰਦ) ਵਡੇ ਘੋੜੇ' ਜਿਹੜੇ ਘਹਰਾਤ (ਗਜਾਤ) ਬਹੁਤ ਗੱਜਦੇ ਹਨ ਤੇ ਚਿੰਕਾਰੀਆਂ ਮਾਰਦੇ ਹਨ । ੧੧. (ਝੰਡਾ) ਨਿਸ਼ਾਨ । ੧੨. (ਮਾਨੋ ਕਿ) ਵੈਰ ਦਾ ਬੱਦਲ ਹੀ ਝੁੱਲ ਪਿਆ ਹੈ ।

★ਬੈਰਾੜੀ ਦਾ ਸੰਸਕ੍ਰਿਤ ਨਾਮ 'ਵਰਾਟੀ' ਹੈ । ਇਹ ਮਾਰਵ ਠਾਟ ਦੀ ਸੰਪੂਰਣ ਰਾਗਣੀ ਹੈ । ਗਾਉਣ ਦਾ ਸਮਯ ਸਾਯੰਕਾਲ ਤੇ ਦਿਨ ਦਾ ਦੂਜਾ ਪਹਿਰ ਮੰਨੇ ਜਾਂਦੇ ਹਨ । ਰਿਸ਼ਭ ਕੋਮਲ ਹੈ, ਮੱਧਮ ਤੀਬਰ ਵੀ ਦੁਰਬਲ ਕਰ ਕੇ ਲਾਈਦਾ ਹੈ । ਗਾਂਧਾਰ ਤੇ ਪੰਚਮ ਦੀ ਸੰਗਤ ਹੈ । ਖੜਜ, ਗਾਂਧਾਰ, ਪੰਚਮ, ਧੈਵਤ ਤੇ ਨਿਸ਼ਾਧ ਸ਼ੁੱਧ ਹਨ । ਵਾਦੀ ਗਾਂਧਾਰ ਤ ਸੰਵਾਦੀ ਧੈਵਤ ਹੈ ।

ਆਰੋਹੀ—ਸ ਰਾ ਗ ਮ ਨੀ ਗ ਪ ਧ ਨਿ ਸ । ਅਵਰੋਹੀ—ਸ ਨ ਧ ਪ ਮੀ ਗ ਰਾ ਸ

ਦੋਹਰਾ ॥ 'ਮਾ' ਤੀਬਰ ਕੋਮਲ 'ਰਿਸ਼ਭ', 'ਗਧ' ਸੰਵਾਦਿ ਸੰਜੋਇ ॥
ਥਾਟ ਮਾਰਵਹਿ ਸੋ ਪ੍ਰਗਟ, ਰਾਗ ਵਰਾਟੀ ਹੋਇ ॥

(ਰਾਗ ਕੋਸ਼)

ਸ੍ਰੀ ਸਰਬਲੋਹ ਵਿੱਚ ਪੂਰਵੀ ਨਾਲ ਮਿਲਾਕੇ ਗਾਇਨ ਕਰ ਕੇ ਲਿਖੀ ਗਈ ਹੈ । ਦੋਹਾਂ ਦਾ ਮੇਲ ਕਰਨ ਤੋਂ ਧੈਵਤ ਵੀ ਕੋਮਲ ਹੀ ਲਾਈਦਾ ਹੈ ।

ਸਰਦਾਰ ਸਵਾਰ ਬਰਜਾਰ ਤੁਖਾਰ[੧], ਸਵਾਰ[੨] ਗਜੇ ਰਨ-ਮੰਡਲ ਧਾਏ ॥
ਜੁਝਾਰ-ਹਜਾਰ[੩] ਸੁਧਾਰ ਗਇੰਦ[੪], ਚਿਕਾਰ ਅਪਾਰ ਹਕਾਰ ਸਿਧਾਏ ॥
ਹਥਜਾਰ ਸੰਭਾਰ ਅਪਾਰ-ਗਜੇ, ਤਰਵਾਰ-ਪ੍ਰਜਾਰ[੫] ਤੁਖਾਰ[੧] ਧਵਾਏ ॥
ਲਲਕਾਰ ਚਿਕਾਰ ਕੁਠਾਰ ਸੁ-ਧਾਰ[੬] ਭਭਕਾਰ-ਪਰੇ ਅਸਵਾਰ ਰਿਸਾਏ* ॥ ੩ ॥੫੭੦॥
ਸਤ-ਅਰਥ-ਅਛੂਹਨਿ[੭] ਸੈਨ ਭਲੀ, ਸਜਿ-ਦੈਤ-ਚਲਯੋ ਗਜ, ਬਾਜ-ਚਰੇ ॥
ਰਥ, ਪਾਲਕਿ ਉਸ਼ਟ, ਖਰੇਨਿ-ਚਰੇ[੮], ਘਨਘੋਰ ਘਟਾ-ਘਟ ਛਾਇ ਪਰੇ[੯] ॥
ਸਜਿ ਸਾਇਕ[੧੦], ਸਾਰੰਗ[੧੧], ਤੇਗ ਸਿਪਰ[੧੨], ਬਰਛੀ, ਸਰ, ਗੁਰਜ ਕਮਾਨ ਫਰੇ ॥
ਤ੍ਰਿਸੂਲ, ਗਦਾ, ਅਸਿ[੧੩], ਧੋਪ[੧੩], ਕਟਾਰ, ਪਹਾਰ ਲੈ ਸੂਰ ਅਨੇਕ ਅਰੇ* ॥੪॥੫੭੧॥
ਤਰੁ ਮੇਰੁ ਬਿਸਾਲ-ਉਤੰਗ-ਕਰਾਲ[੧੪], ਧਏ ਲੈ ਹਾਥ ਅਪਾਰ ਗਜੈ ॥
ਲੈ ਸੂਲ[੧੦], ਸਿਲਾ-ਸਹਿਥੀ[੧੫], ਜਮਦਾੜ੍ਹ[੧੬], ਨਿਖੰਗ[੧੭], ਕੁਅੰਡ[੧੧], ਸਵਾਰ ਸਜੈ ॥
ਕਰਵਾਰ[੧੩], ਕੁਠਾਰ ਸਵਾਰ-ਗਦਾ, ਮੂਸਲ[੧੮], ਜਮਧਾਰ[੧੯], ਤ੍ਰਿਸੂਲ[੧੭] ਛਜੈ ॥
ਦਸ-ਲੱਛ ਉਪੰਗ[੨੦], ਮ੍ਰਿਦੰਗ, ਮੁਚੰਗਨ[੨੧], ਬੀਨ, ਸਹਨਾਇ ਬਰੀਨ-ਸਜੈ[੨੨] ॥੫॥੫੭੨॥

---

੧. ਊਠ, ਘੋੜੇ । ੨. ਚੰਗੀ ਤਰ੍ਹਾਂ । ੩. ਹਜ਼ਾਰਾਂ ਹੀ ਯੋਧੇ । ੪. ਵਡੇ ਹਾਥੀ । ੫. ਤਲਵਾਰਾਂ (ਪ੍ਰਜਾਰ) ਚਮਕਾ ਕੇ । ੬. (ਸੁ) ਚੰਗੇ ਕੁਹਾੜੇ (ਧਾਰ) ਫੜ ਕੇ । ੭. ਸੱਤ ਅਰਬ ਖੂਹਣੀਆਂ । ੮. ਖੋਤਿਆਂ ਪੁਰ ਚੜ੍ਹੇ ਹੋਏ । ੯. (ਘਨਘੋਰ) ਗੱਜ ਕੇ (ਘਟ) ਸੰਘਟ, ਇਕਤ੍ਰਿਤ, ਜਮਾਵ,'' ਭਾਵ—ਘਟਾ ਵਾਂਗੂ ਜਮਾਵ ਕਰ ਕੇ ਤੇ ਗੱਜ ਕੇ (ਵੈਰੀਆਂ) ਤੇ ਛਾ ਗਏ । ੧੦. ਤੀਰ । ੧੧. ਧਨੁਖ । ੧੨. ਢਾਲ । ੧੩. ਤਲਵਾਰ । ੧੪. ਵਡੇ ਉੱਚੇ ਤੇ ਡਰੌਣੇ ਪਹਾੜ ਤੇ ਰੁਖ਼ । ੧੫. ਬਰਛੀ । ੧੬. ਕਟਾਰ । ੧੭. ਭੱਥਾ । ੧੮. ਮੁਹਲਾ । ੧੯. ਕਮੰਦ, ਫਾਹੀ । ੨੦. ਨਸ-ਤਰੰਗ । ੨੧. ਮੁਚੰਗ ਦਾ ਬਹੁਵਚਨ, ਮੁਚੰਗ (ਡਫਲੀ) ਦੀ ਜਮਾ, ਡਫਲੀਆਂ, ਚੰਗਾਂ । ੨੨. ਇਹ ਬੁਲੰਦ ਸਜੀਆਂ ਹਨ, ਸ੍ਰੇਸ਼ਟਿ ਸਾਜੀਆਂ ਹੋਈਆਂ ।

*ਕਾਵ੍ਯ ਦਾ ਪਰਮ ਭੇਦ ਸੰਗੀਤ ਵਿੱਚ ਪ੍ਰੋਤਾ ਹੋਇਆ ਹੈ । ਭਾਵੇਂ ਆਮ ਲੋਕ ਕਾਵ੍ਯ ਅਤੇ ਪਿੰਗਲ ਦਾ ਏਕਤ੍ਰ ਕਰਦੇ ਵੇਖੇ ਗਏ ਹਨ । ਸ੍ਰੀ ਗੁਰੂ ਦੇਵਾਂ ਦੀਆਂ ਉੱਚ ਹਸਤੀਆਂ ਨੇ ਸੰਗੀਤ ਨੂੰ ਵੀ ਕਾਵ੍ਯ ਭਰਪੂਰ ਕਰ ਕੇ ਸੰਸਾਰ ਦੇ ਸਨਮੁਖ ਕੀਤਾ ਹੈ । ਸ੍ਵਾਮੀ ਸੂਰਦਾਸ ਜੀ, ਗੋਸ੍ਵਾਮੀ ਤੁਲਸੀ ਦਾਸ ਜੀ, ਸ੍ਰੀ ਮੀਰਾਂ ਬਾਈ ਜੀ, (ਭੱਟਾਂ ਤੋਂ ਬਿਨਾਂ) ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਏ ਹੋਏ ਮਹਾਂ ਪੁਰਸ਼ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਗੀਤ ਨੂੰ ਕਾਵ੍ਯ ਭਰਪੂਰ ਦੇਨ ਦੇ ਕੇ ਸੰਸਾਰ ਨੂੰ ਦਿਤਾ ਹੈ । ਕਿਸੇ ਗੁਣਵਾਨ ਜਾਂ ਮਹਾਂਪੁਰਸ਼ ਦੀ ਨਕਲ (ਭੇਖ) ਕਰ ਲੈਣਾ ਸੌਖਾ ਹੈ, ਪਰ ਗੁਣਗ੍ਰਾਹੀ ਹੋਣਾ ਬਹੁਤ ਔਖੀ ਜਹੀ ਘਾਟੀ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਗੁਣਾਂ ਨੂੰ ਗ੍ਰਹਣ ਕਰਨਾ ਤਾਂ ਬਹੁਤ ਹੀ ਔਖੀ ਗੱਲ ਹੈ । ਕਾਵ੍ਯ ਵਿੱਚ ਸਮੁੱਚਯ-ਅਲੰਕਾਰ ਦਾ ਕਿਹਾ ਸੁੰਦਰ ਵਰਣਨ ਹੈ:

ਹੋਤ ਸਮੁੱਚਯ ਭਾਵ ਬਹੁ, ਉਪਜੈ ਇਕ ਸੰਗ ਆਯ ।
ਤ੍ਰਵ ਭਾਜਤ ਗਿਰਿਤ ਫਿਰ, ਭਾਜਤ ਹੈਂ ਸਤਰਾਯ । + + +
ਏਕ ਕਾਜ ਚਾਹਤ ਕਿਯੋ, ਮਿਲਿ ਅਨੇਕ ਇਕ ਭਾਯ
ਜੋਬਨ ਬਿਦ੍ਯਾ ਰੂਪ ਧਨ, ਮਦ ਉਪਜਾਵਤ ਜਾਯ ॥ + +

(ਕਾਵ੍ਯ ਪ੍ਰਭਾਕਰ)

ਰਨ-ਮਾਰੂ[1],ਰਬਾਬ, ਕਰਨਾਲ[2] ਕਰਤਾਲ, ਜਲੀਨ[3] ਅਪਾਰੰ ਭੂਮਿ ਬਜੇ ॥
ਝਾਂਝਰ, ਝਾਂਝ, ਮੰਜੀਰ[4],ਖੁਰੰਗ[5], ਮੁਰਲੀ, ਡਫ, ਢੋਲ ਚਹੁੰ-ਓਰ ਗਜੇ ॥
ਗੋਮੁਖ[6], ਤਾਸ[7] ਗੰਭੀਰ-ਪਖਾਵਜ[8], ਧੁਨਿ-ਘੋਰ-ਘਟਾ ਘਨ ਕੀ ਬਰਜੇ[9]
ਬਹੁ ਝਾਂਝਰ, ਸੋਰਠਿ, ਤਾਲ, ਮੰਜੀਰਨ[4], ਬਾਰਿ-ਤਰੰਗਨਿ[3] ਰੰਗ ਰਜੇ ॥੬॥੫੭੩॥

ਬਿਸਨੁਪਦ ਬੈਰਾੜੀ ਪੂਰਬੀ ॥

ਮੁਰਲੀ,ਡਫ,ਦੁੰਦਭਿ[1],ਬੇਨੁ-ਖਰੀ[10], ਤੁਰਹੀ-ਧੁਨਿ-ਘੋਰ-ਪ੍ਰਲਯ ਸੀ ਲਗੈ ॥
ਬਾਂਸੁਰਿ, ਬੀਨ, ਨਫੀਰਿ-ਜੁਝਾਵ, ਸੁ ਨਾਦ ਅਪਾਰ ਸਵਾਰ ਜਗੈ ॥
ਸੁਰ-ਘੋਰ-ਪ੍ਰਲਯ[11] ਬਹੁ-ਭਾਂਤਿ ਬਜੈ, ਘਨਸਾਵਨ ਸੀ ਧੁਨਿ-ਘੋਰ ਉਠੈ ॥
ਸੁਰ, ਤਾਨ ਅਲਾਪ ਸੁਧਾਰ ਸੁ-ਰਾਗ, ਅਨੇਕ-ਸੁਧੰਗ ਸੁ-ਤਾਨ ਜੁਟੈ[12] ॥੭॥੫੭੪॥

ਬਿਸਨੁਪਦ ਬੈਰਾੜੀ ਦੂਜੀ ਤਰਹ ॥

ਸੋਰਠਿ, ਮਲਾਰ, ਬੈਰਾੜੀ,ਕੇਦਾਰਾ,ਕਲਜਾਨ,ਪਰਜ,ਮਾਰੂ ਸੁਭ-ਗਾਵਤ ॥
ਆਸਾ, ਮਾਲਕੌਸ, ਸ੍ਰੀ, ਟੋਡੀ, ਤਿਲੰਗ, ਬਿਲਾਵਲ ਤਾਨ ਸੁਨਾਵਤ ॥
ਭੈਰਵ, ਨਟ,ਤੁਖਾਰਿ,ਬਸੰਤ, ਗਵਰੀ-ਪੜਤਾਲ, ਮਲਾਰ-ਅਲਾਵਤ[13]A ॥
ਗੌਂਡ, ਬਸੰਤਿ, ਬਿਭਾਸ, ਪਰਜ, ਗਵਰੀ-ਗੁਜਰੀ ਧੁਨਿ-ਘੋਰ ਸੁਹਾਵਤ ॥੮॥੫੭੫॥
ਸਾਰੰਗ, ਸੂਹਿ, ਕਾਮੋਦ, ਹਿੰਡੋਲ, ਧਨਾਸਰਿ-ਮਾਝ-ਸੁ-ਤਾਨ-ਉਠੈ[14] ॥
ਭੈਰਉ, ਪ੍ਰਭਾਤਿ ਬਿਭਾਸ, ਕਰਨਾਟਿ, ਚੰਪਕ, ਦੀਪ, ਬਿਹਾਗ ਜੁਟੈ ॥
ਟੋਡੀ, ਲਲਿਤ, ਦੀਪਕੀ, ਕਾਫੀ, ਸ੍ਰੀ-ਰਾਗੁ ਰਾਗਨਿ-ਬਹੁ-ਗਾਵਤ ॥
ਸੁਨਿ-ਤਾਨ,ਅਲਾਪ ਅਨੇਕ ਸੁਧੰਗਨ[15], ਕਾਇਰ-ਬੀਰ[16]ਸਭੈ ਕਟਿ ਜਾਵਤ ॥੯॥੫੭੬॥
ਬਹੁ ਬਾਜਨ ਸੁਰ, ਤਾਨ, ਸੁਧੰਗ, ਚਤੁਰੰਗ ਅਨੀ ਬਹੁ-ਭਾਂਤਿ ਅਖਾਰਾ ॥
ਤਨ-ਦੀਰਘ ਘੋਰ ਭਯੰਕ ਅਸੁਰ, ਗਜ,ਬਾਜ,ਰਥੀ, ਪਾਇਕ, ਅਸਵਾਰਾ ॥

---

੧. ਜੰਗੀ ਨਗਾਰੇ। ੨. ਕਰਨਾਈਆਂ, ਸਿੰਙੀਆਂ; ਫੂੰਕੀਆਂ ਨਾਲੀਆਂ ਜਿਹੜੀਆਂ ਕਿ ਵਾਜਿਆਂ ਵਿੱਚ ਵਰਤੀਆਂ ਜਾਂਦੀਆਂ ਹਨ, ਹੱਥਾਂ ਨਾਲ। ੩. ਜਲ-ਤਰੰਗ। ੪. ਛੈਣੇ, ਕੈਂਸੀਆਂ। ੫. (ਖੁਰ) ਪੈਰ (ਅੰਗ) ਨਾਲ, ਭਾਵ—ਪੈਰਾਂ ਨਾਲ ਸੰਬੰਧਿਤ ਵਾਜਾ, ਘੁੰਘਰੂ ਜਿਹੜੇ ਨਚਣ ਵੇਲੇ ਨ੍ਰਿਤਕਾਰ ਲੱਕ ਪੈਰਾਂ ਨਾਲ ਬੰਨ੍ਹ ਕੇ ਨਚਦੇ ਹਨ, ਜੋੜੀ, ਮ੍ਰਿਦੰਗ, ਤਬਲਾ। ੬. ਤੁਰਹੀ, ਨਰਸਿੰਘਾ। ੭. (ਤਾਸ) ਥਾਲੀ, ਥਾਲੀਆਂ, ਤਾਊਸ, ਮੋਰਬੀਨ। ੮. ਗੰਭੀਰ ਧੁਨਿ ਵਾਲੀ ਜੋੜੀ। ੯. ਇਕ ਕਿਸਮ ਦਾ ਵਾਜਾ; ਵੇਖੋ ਨੋਟ ਸਫੇ ੧੦੩ ਤੇ ਸੋਰਠਿ ਤੇ ਖੰਡਕ ਦਾ। ੧੦. ਚੰਗੀ ਤੰਤੀ, ਉੱਤਮ ਸੰਤਾਰ। ੧੧. ਜੋ ਪ੍ਰਲਯ ਦੀ ਸੁਰ ਨਾਲ। ੧੨. ਅਨੇਕਾਂ ਸੁਧੰਗਾਂ ਦੀਆਂ ਉੱਤਮ ਤਾਨਾਂ (ਜੁਟੈ) ਮਿਲਾ ਕੇ। ੧੩. ਗੌੜੀ ਤੇ ਮਲ੍ਹਾਰ ਦੀਆਂ ਪੜਤਾਲਾਂ (ਅਲਾਵਤ) ਬੋਲਦੇ ਹਨ। ੧੪. ਧਨਾਸਰੀ ਤੇ ਮਾਝ ਦੀਆਂ ਉੱਤਮ ਤਾਨਾਂ ਉਠਦੀਆਂ ਹਨ, ਧਨਾਸਰੀ ਵਿਚ ਤਾਨਾਂ ਉਠਦੀਆਂ ਹਨ। ੧੫. (ਸੁਧੰਗ) ਉਹ ਤਾਨ ਜਿਸ ਵਿੱਚ ਕਿਸੇ ਹੋਰ ਰਾਗ ਦੀ ਛਾਯਾ ਨ ਪਵੇ। ੧੬. ਕਾਇਰ ਤੇ ਬੰਦੇ।

A ਪਾ:—ਅਲਾਪਤ।

ਸਿਰ-ਤਾਜ-ਬਰੇ[1] ਬਰਜਾਮ ਜੁਝਾਰਨ; ਸਾਵੰਤ[2] ਧੀਰ ਸਰਕੋਪ[3]ਸਰਦਾਰਾ
ਗਹਿ ਬਾਨ,ਕਮਾਨ,ਤ੍ਰਿਸੂਲ, ਗਦਾ, ਸਕਤਿ[4], ਸੇਲ, ਜਮਧਰ[5],ਤਰਵਾਰਾ ॥੧੦॥੫੭੭॥
ਖੁਨਸਾਇ-ਤੁਖਾਰ[6], ਸਵਾਰ ਗਿਸੇ ,ਸਰਦਾਰ ਜੁੜੇA ਬਹੁਤੇ ਰਨ-ਮੰਡਲ ॥
ਘਨਘੋਰ ਕਠੋਰ ਕਰੋਰ ਦਈਤਨ, ਲਲਕਾਰ ਭਿਰੈ-ਰਨ-ਚੰਡਿ-ਅਖੰਡਲ[7]
ਚਿੰਕਾਰ, ਹੁੰਕਾਰ, ਡੰਕਾਰ ਧਸੇ, ਪ੍ਰਚਾਰ-ਭਿਰੇ-ਰਨ ਸੂਰ-ਹਠੀਲੇ
ਗਰਜੇ, ਤਰਜੇ, ਭਿਭਰੇ ਕੜਕੇ[8], ਦਿਸ ਘੇਰ ਪਰੇ ਜਤੁਧਾਨ-ਕਟੀਲੇ[9]
ਸੁਨਿ ਸੋਰ ਸਵਾਰਨਿ[10] ਚੰਡਿ-ਪ੍ਰਚੰਡਣਿ[11], ਸਿੰਘ-ਚੜੀ ਕੈ ਸੱਦ-ਜਜੰ[12]B ॥
ਸੁਭ ਸੰਖ ਬਣਾਇ ਧਸੀ ਰਿਪੁ-ਓਰ, ਜੈ ਜੈਤੁ ਭਈ ਰਿਪੁ-ਨਾਸ-ਛਜੰ[13] ॥
[14]ਲੈ ਚਕ੍ਰ ਸੁਦਰਸ਼ਨ ਜੋਤਿ ਪ੍ਰਭਾ, ਰਵਿ ਕੋਟ ਅਸੰਖਨ ਕ੍ਰਾਂਤਿ ਲਜੰ[14]
[15]ਭੁਜ-ਸਹੰਸ੍ਰ ਛਟਾ-ਦਿਵ ਜਵਨ ਸਦਾ,ਸ਼ੁਭ ਸ਼ਸਤ੍ਰਾਸਤ੍ਰ ਕਰ ਮਧਜ ਸਜੰ[15] ॥੨॥੫੭੯॥

ਬਿਸਨੁਪਦ ਬੈਰਾੜੀ ॥

ਦਿਸ ਸ਼ਤ੍ਰ ਚਲਾਇ ਦਯੋ ਸੁਭ ਚਕ੍ਰ, ਬਗਜੋ[16] ਕਰ ਸੱਦ ਭਯਾਨ ਕਠੋਰਾ ॥
ਅਸੁ ਕਾਟ ਸਵਾਰ ਗਿਰਾਇ ਦੀਏ,ਗਜ ਕਾਟ ਸਰਦਾਰ ਮਹੀ ਝਕ-ਝੋਰਾ[17] ॥
ਰਥ ਕਾਟ ਦਈਤ ਹਨੇ-ਬਿਦਰੇ[18],ਦਲ ਪੈਦਲ ਕਾਟ ਬਲੀ-ਦਲ ਫੋਰਾ ॥
ਦਸਲੋਕ ਦਿਸਾ ਪੁਰਿ ਘੇਰਲੀਯੋ[19], ਧਰ ਰੂਪ ਬਿਸਾਲ ਜੁ-ਚਕ੍ਰ-ਬਲੋਰਾ[20] ॥੧੩॥੫੮੦॥
ਰਿਪੁ ਘੇਰ ਦਸਹੁ-ਦਿਸ ਚਕ੍ਰ ਬਲੀ, ਦਲਕਾਟ ਬਿਧੁੰਸ[21] ਕਰੇ ਸਗਰੇ
ਹਹਕਾਰ ਭਜੇ ਰਣ ਤਜਾਗ ਅਸੁਰ,ਬਹੁ ਨਿਸਿਚਰ ਦੈਤ ਰਾਛਸ ਪਛਰੇ ॥

---

੧. ਜਿਰਾਂ ਤੇ ਵਡੇ ਤਾਜਾਂ ਵਾਲੇ, (ਬਰੇ) ਉੱਤਮ (ਸਿਰਤਾਜ) ਸਿਰੋਮਣਿ (ਯੋਧੇ)। ੨. ਸਮੰਤ, ਰਾਜਪੁਤ੍ਰ, ਸੂਰਵੀਰ ੩. ਸਿਰੋਮਣੀ, (ਕ੍ਰੋਪ) ਉੱਚੇ ਸਿਰ ਵਾਲਾ; ਵਡੇ ਯੋਧੇ ।੪. ਬਰਛੀ । ੫. ਕਮੰਦ, ਪਾਸ । ੬, (ਤੁਖਾਰੀ) ਘੋੜਿਆਂ ਖੁਨਸ ਦਿਵਾ ਕੇ, ਘੋੜੇ ਤ੍ਰਿਖੇ ਕਰ ਕੇ । ੭. ਚੰਡੀ ਦੇ (ਅਖੰਡਲ) ਇਕ ਰਸ ਜੰਗ ਵਿੱਚ, ਚੰਡੀ ਤੇ (ਅਖੰਡਲ) ਇੰਦ੍ਰ ਦੇ ਜੰਗ ਵਿੱਚ। ੮. (ਆਪ) ਗੱਜੇ (ਦੂਜੇ) (ਤਰਜ਼ੇ) ਡਰਾਏ, (ਕਈ) (ਭਿਭਰੇ) ਭਯ ਨਾਲ ਭਰ ਗਏ ਤੇ (ਕਈ) ਕੜਕ ਉੱਠੇ। ੯. ਕੱਟ-ਮਰਨ-ਵਾਲੇ (ਜਾਤੁਧਾਨ) ਰਾਖਸ । ੧੦. ਘੋੜ ਸਵਾਰਾਂ ਦਾ ਸ਼ੋਰ ਸੁਣ ਕੇ। ੧੧. (ਪ੍ਰਚੰਡਣਿ) ਤੇਜ਼ ਸੁਭਾਵ ਵਾਲੀ ਚੰਡੀ। ੧੨. ਜਯ ਦੀ (ਸੱਦ) ਆਵਾਜ਼ ਕਰ ਕੇ । ੧੩. ਨਾਸ਼ ਜੋਗਜ ਵੈਰੀਆਂ ਦਾ ਨਾਸ਼ ਕਰਨ ਵਾਲੇ (ਕਾਲ) ਦੀ। ੧੪. ਸੁਦਰਸ਼ਨ ਚਕ੍ਰ ਨੂੰ ਲੈ ਕੇ ਜਿਸ ਦੀ ਜੋਤਿ ਦੀ (ਪ੍ਰਭਾ) ਚਮਕ ਤੋਂ ਅਸੰਖਾਂ ਕ੍ਰੋੜਾਂ ਸੂਰਯਾਂ ਦੀ (ਕ੍ਰਾਂਤਿ) ਧੁੱਪ ਵੀ ਸ਼ਰਮਸਾਰ ਹੁੰਦੀ ਹੈ। ੧੫. ਹਜ਼ਾਰਾਂ-ਬਾਹਾਂ ਵਾਲੇ (ਕਾਲ) ਦੀ (ਛਟਾ) ਸ਼ੋਭਾ ਸਦਾ (ਦਿਵ-ਜਵਨ) ਸੂਰਗ ਦੀ ਕ੍ਰਾਂਤਿ ਹੈ, (ਉਸ ਕਾਲ ਦੇ) ਹੱਥਾਂ ਵਿੱਚ ਵੀ ਸਦਾ ਦਿਵ ਜਵਨ (ਛਟਾ) ਹਮੇਸ਼ਾ ਸੂਰਜ ਦੀ ਕ੍ਰਾਂਤਿ ਵਾਲੀ ਚਮਕ ਵਾਲੇ ਸ਼ਸਤ੍ਰ ਅਸਤ੍ਰ ਸਜਦੇ ਹਨ। ੧੬. ਚੱਲਿਆ, ਵਗਿਆ । ੧੭. ਜ਼ਮੀਨ ਤੇ ਰੋਲ ਦਿੱਤੇ । ੧੮. (ਬਿਦਰੇ) ਰਤਾ ਰਤਾ ਕਰ ਕੇ ਮਾਰੇ, ਖੇਰੂੰ ਖੇਰੂੰ ਕਰ ਕੇ ਮਾਰੇ। ੧੯. (ਚਤੁਰ) ਦਸ ਲੋਕਾਂ ਤੇ ਦਸਾਂ ਤਰਫਾਂ ਨੂੰ (ਪੂਰਿ) ਪੂਰਾ ਘੇਰ ਲਿਆ। ੨੦. ਜੋ (ਬਲੋਰਾ) ਬਲੌਰ (ਸ਼ੀਸ਼ੇ) ਵਾਂਗ ਚਮਕੀਲ ਚਕ੍ਰ ਸੀ। ੨੧. ਨਾਸ਼, ਖਰਾਬ; ਬੁਰੀ ਹਾਲਤ।

A ਪਾ:-ਜੁਝੇ। B ਪਾ:—ਸੁਨ ਸੋਰ ਸਿਵਾ ਰਨ ਚੰਡ ਪ੍ਰਚੰਡ ਰਣਿ ਸਿੰਘ ਚੜੀ ਜੈ ਸਦ ਜਯੰ

ਅਸੁ-ਕ੍ਰਾਟ ਸਵਾਰ-ਗਿਰਾਇ ਦਏ, ਗਜ ਕਾਟ ਸਵਾਰ ਹਨੇ-ਬਿਦਰੇ ॥
ਰਥ, ਪਾਇਕ ਸੂਰ ਸੰਘਾਰ ਕਯੋ, ਦਲ ਕਾਟ ਬਿਧੁੰਸ-ਬਿਨਾਸ ਕਰੇ ॥੧੪॥੫੮੧॥
ਬਹੁ ਭਾਜ ਗਏ ਰਨ ਤਯਾਗ ਬਲੀ, ਮੁੜ-ਝਾਕਤਿ-ਨਾਹਨਿ ਤ੍ਰਾਸ-ਭਰੇ[1] ॥
ਤਜਿ ਪਉਰਖ[2] ਧੀਰ ਸਭੈ ਦਹਲੇ, ਹਿਯ-ਤ੍ਰਾਸ-ਭਰੇ, ਰਿਪੁ ਭਾਜ ਪਰੇ ॥
ਤਜਿ ਬਾਨ,ਕਮਾਨ,ਗਦਾ,ਧਨੁਹੀ,ਤਰੁ,ਮੇਰੁ,ਬਿਸਾਲ ਬੇ-ਬਾਜ-ਫਿਰੇ[3] A ॥
ਕਰ ਸੋਰ ਕਠੋਰ-ਕਰੋਰ ਭਜੇ, ਰਿਪੁ ਜਾਇ ਪੁਕਾਰ ਕਿਯੋ ਸਿਗਰੇ ॥੧੫॥
ਸੁਨਿ ਬਾਤ ਨਿਸਾਚਰ ਦਈਤ ਬਲੀ, 'ਭਯਸਦ[4]' ਉਠਯੋ ਕਰ ਕ੍ਰੁੱਧ ਮਹਾ ॥
ਦਲ ਸਾਜ ਅਨੇਕ ਚੜਯੋ ਗਰਜਯੋ, ਦੈ ਚੋਬ ਦਮਾਮਨਿ ਘੋਰ ਹਹਾ[5] ॥
ਗਜ, ਬਾਜ, ਸਜੰਦ ਪਦਾਤ ਚਲੇ, ਬਹੁ-ਭਾਂਤਿ ਬਨੀ ਚਤੁਰੰਗ ਭਲੀ ॥
ਸਰਦਾਰ ਬਡੇ ਬਰਜਾਰ[6] ਅਸੁਰ, ਸਿਰਤਾਜ ਹਠੀ ਰਨਖੰਭ ਥਲੀ[7] ॥੧੬॥੫੮੩॥
ਸੁਤ,ਭ੍ਰਾਤ,ਪਰਿਵਾਰ ਹਕਾਰ-ਲਿਯੋ[8], ਪੁਤ, ਪੌਤ੍ਰ,ਕੁਲੀ ਦਲ[9] ਸਾਥ ਅਰਯੋ
'ਭਯਨੱਦ' ਉਠਯੋ-ਭਯਸੱਦ ਕਿਯੋ[10],ਦਹਲਯੋ ਦਮ-ਲੋਕ ਸੁਰੇਸ[11] ਡਰਯੋ
ਚਤੁਰੰਗਨਿ ਸਾਜ ਸਿਪਾਹ[12] ਸਵਾਰ,ਵਰਯਾਮ ਅਨੇਕ ਲੈ ਆਪ ਚਰਯੋ ॥
ਗਜ,ਬਾਜਿ ਕਰਾਲ, ਉਤੰਗ-ਬਿਸਾਲ[13],ਹ੍ਵੈ-ਸਵਾਰ ਸਨੇ-ਪਰਿਵਾਰ ਭਿਰਯੋ ॥੧੭॥੫੮੪॥

ਬਿਸਨੁਪਦ ਬੈਰਾੜੀ ॥

ਧੁਜ ,ਬੈਰਕ[14],ਬਾਨ[15]ਨਿਸ਼ਾਨ[14],ਪਤਾਕ[14],ਫਹਿਰਾਤ ਚਲਯੋ ਦੈ ਚੋਬ ਨਗਾਰਾ॥
ਦੁੰਦਭਿ, ਢੋਲ, ਮ੍ਰਿਦੰਗ, ਮੁਚੰਗ, ਉਪੰਗ, ਤੁਰੰਗ, ਚਤੁਰੰਗ ਅਖਾਰਾ ॥
ਗਹਿ ਸੇਲ,ਸਿਲਾ,ਤਰੁ ਮੇਰੁ-ਬਿਸਾਲ, ਤੁਫੰਗ, ਕਟਾਰ ਅਨੇਕ ਕੁਠਾਰਾ ॥
ਮੂਸਲ, ਬਾਨ, ਕਮਾਨ ਗਦਾ,ਗੋਫਨਿ, ਸਰ-ਚਾਪ[15] ਤ੍ਰਿਸੂਲ, ਦੁਧਾਰਾ[16] ॥੧੮॥੫੮੫॥
ਸਰ-ਚਾਪ[2],ਸਿਪਰ,ਸਹਿਥੀ,ਜਮਦਾੜ,ਪਹਾੜ-ਬਿਸਾਲ ਲੈ ਬੀਰ ਰਿਸਾਏ ॥
ਬਰਛੀ, ਤਰਵਾਰ, ਗਦਾ ਬਿਛੂਆ, ਤ੍ਰਿਸੂਲ, ਕੁਠਾਰ ਗਹੇ ਰਨ ਆਏ ॥

---

੧. ਡਰ ਨਾਲ ਭਰੇ ਹੋਏ (ਮੁੜ) ਪਿੱਛੇ ਨਹੀਂ ਵੇਖਦੇ। ੨. ਖੁਰੁਸ਼ਾਰਥ ਬਲ, ਸ਼ਕਤੀ। ੩. '(ਬੇ) ਬਿਨਾ, ਨਾ, ਰਹਿਤ, (''ਬਾਜ) ਵਾਪਸ", ਭਾਵ—ਵਾਪਸ ਨਾ ਮੁੜੇ। ੪. ਭੀਮਨਾਦ। ੫. ਅਸਚਰਜ; ਹੈਰਾਨੀ ਦੀ ਆਵਾਜ਼ 'ਹਾ! ਹਾ !!'। ੬. ਬਲਵਾਲੇ, ਤਾਕਤਮੰਦ। ੭. ਯੁੱਧ-ਸਥਾਨ ਦੇ ਝੰਡੇ, ਨਾ ਹਿੱਲਣ ਵਾਲੇ ਯੋਧੇ। ੮. ਬੁਲਾ ਲਿਆ। ੯. ਫੌਜ; ਸਭਿ। ੧੦. (ਭਯਸ਼ੱਦ) ਭੀਮਨਾਦ ਉਠਿਆ ਤੇ ਭਯਾਨਕ ਆਵਾਜ ਕੀਤੀ। ੧੧. ਇੰਦ੍ਰ। ੧੨. ਫੌਜ, ਸੈਨਾ। ੧੩. ਬਹੁਤ ਉੱਚੇ। ੧.੪ ਝੰਡਾ। ੧੫.ਧਨੁਸ਼ ਬਾਣ। ੧੬. ਖੰਡਾ।

A ਪਾ:—ਬਹੁ ਭਾਜ ਫਿਰੇ।

ਸਿਲ ਸੈਲ ਸਿਲਾ ਪਾਥਰ ਧਨੁਹੀ ਗੁਲੇਲ, ਛੁਰਾ, ਖੁਗਦਾ ਦਰਸਾਏ ॥
ਖੰਜਰ ਭਸੁੰਡੀ, ਗੜੀਆ[੧] ਭਾਲਾ, ਲਈ-ਸਾਂਗ-ਸਿਪਾਹ-ਅਨੇਕ-ਉਠਾਏ[੨] ॥੧੯॥੫੮੬॥
ਦਸ-ਘੇਰ-ਦਿਸਾ ਧਰ ਲੋਹਬਿ ਸੋ[੩] ਹਰਕਾਰ ਪਰੇ-ਰਨ ਚੰਡਿ ਪੈ ਜਾਏ ॥
ਤਨਤ੍ਰਾਨੁ[੪] ਸਿਲਹ[੪] ਕਵਚਾਦਿ ਜ਼ਿਰਹ[੪], ਬਖਤਰ[੪] ਤਨ-ਸਾਜ; ਤੁਰੰਗ ਨਚਾਏ ॥
ਸਜਿ ਚਿਲਤਹ[੪], ਸੰਜ[੪], ਪਟੇਤ[੪] ਰਥੀ, ਬਾਗਰ-ਜੁਤਿ ਹੋਰ-ਗਜੀ-ਚੜ ਧਾਏ[੫] ॥
ਗਜ-ਪਾਖਰ ਸਿੰਧੁ ਗਜਗਾਹ ਬਨੀ[੬], ਵਰਯਾਮ ਅਨੇਕ ਤੁਰੰਗ ਧਵਾਏ ॥੨੦॥੫੮੭॥
ਸਿਰ ਟੋਪ ਧਰੇ, ਬਹੁ ਬਾਗ[੭] ਸਜੇ, ਬਹੁ ਪਾਗ ਰੰਗੀਨ ਗੁਲਾਬ ਸਹਾਬੀ[੮] ॥
ਸੋਸਨਿ[੯], ਤੂਸ[੧੦], ਮੰਜੀਰ, ਹਰੀਰ[੧੧], ਪਿਖੀ-ਊਦੀ,[੧੨] ਗੁਲਫਾਮ[੧੩], ਉਨਾਬੀ[੧੪] ॥
ਕਲਧੌਤ-ਜਰੀ ਸੁ-ਧਰੀ ਸਿਰ-ਪਹਿ[੧੫], ਤੁੱਰਾ-ਸਰਪੇਚ, ਤਾਊਸ ਕਲਾਬੀ[੧੬]A ॥

★॥੨੧॥੫੮੮॥

ਨਵ[੧੭] ਬਾਗ ਰੰਗੀਨ ਸਜੇ ਪਰਿਵਾਰ, ਕੁਰਮਨ[੧੮] ਸਾਕ ਭਲੀ ਕੈ ਸੰਵਾਰਜੋ ॥
ਸਭ ਪੌਤ੍ਰ ਕੁਲੀ ਕਲਗੀ ਸਿਰ ਤਾਜ[੧੯], ਸਜੇ ਬਹੁ-ਭਾਂਤਿ ਬਨਾਇ ਸੁਧਾਰਜੋ ॥
ਕਛੂ ਬਾਂਏ[੨੦] ਕਰੇ, ਕਛੂ ਦਾਹਨਿ[੨੧] ਕੈ, ਪਰਿਵਾਰ ਸਭੈ ਲੈ ਸੰਗ ਸਿਧਾਰਜੋ ॥
ਧਵਾਇ ਤਰੰਗ ਰਿਸਾਇ ਭਰਯੋ-ਰਨ, ਚੰਡਿ ਪ੍ਰਚੰਡ[੨੨] ਕੋ ਜਾਇ ਹਕਾਰਯੋ ॥੨੨॥੫੮੯॥

---

੧. ਇਕ ਤਰ੍ਹਾਂ ਦਾ ਨੇਜ਼ਾ। ੨. ਅਨੇਕਾਂ ਸਿਪਾਹੀਆਂ ਨੇ (ਸਾਂਗ) ਬਰਛੀਆਂ ਚੁਕ ਲਈਆਂ। ੩. (ਲੋਹਬਿ) ਸ਼ਸਤ੍ਰਾਂ ਨਾਲ ਦਸੋ ਦਿਸ਼ਾ ਘੇਰ ਧਰੀਆਂ। ੪. ਸੰਜੋਅ। ੫. ਹੋਰ ਬਾਗੜਾ ਵਾਲੇ (ਬਾਣਾ, ਸਮੇਤ (ਜੋਧੇ) ਹਾਥੀਆਂ ਤੇ ਚੜ੍ਹ ਕੇ ਜਾ ਦੌੜੇ। ੬. ਹਾਥੀਆਂ ਦੇ (ਪਾਖਰ) ਹਉਦੇ ਤੇ (ਸਿੰਧੁ) ਸਮੁੰਦ੍ਰੀ (ਘੋੜਿਆਂ) ਦੀਆਂ (ਗਜਗਾਹਾਂ) ਕਲਗੀਆਂ ਫੰਨ੍ਹ ਕੇ। ੭. ਕਪੜੇ, ਕੱਢੇ ਹੋਏ ਕਪੜੇ; ਫੁਲਕਾਰੀ, ਚੋਲਾ। ੮. ਲਾਲ ਰੰਗ ਵਾਲੇ, ਕੁਸੁੰਭੇ ਦੇ ਰੰਗ ਵਾਲੇ। ੯. ਸੋਸਨ ਦੇ ਫੁੱਲ ਦੇ ਰੰਗ ਵਾਲੇ, ਨੀਲੇ। ੧੦. ਤੌਸਿਆਹ, ਖੁਲਾ ਕਰਨਾ, ਕੁਸ਼ਾਦਗੀ, ਫ਼ਾਵ-ਵਧੀਆ, ਬਹੁਤ; ਗਾੜਾ। ੧੧. ਗ਼ਜ਼ਬ; ਗੁਸਾ, ਗੁੱਸੇ ਵਾਲਾ, ਇੱਕ ਕਿਸਮ ਦਾ ਰੇਸ਼ਮੀ ਕਪੜਾ, ਹਰੇ ਰੰਗ ਵਾਲਾ। ੧੨. ਊਦੇ ਰੰਗ ਦੀਆਂ (ਪੁਸ਼ਾਕਾਂ) ਵੇਖੀਆਂ। ੧੩. ਗੁਲਾਬੀ ਰੰਗ ਦੇ। ੧੪. ਉਨਾਬ ਦੇ ਰੰਗ ਵਾਲੇ, ਲਾਲ, ਸੁਰਖ। ੧੫. (ਕਲਧੌਤ) ਸੋਨੇ ਨਾਲ ਜੜੀਆਂ (ਮੜੀਆਂ) ਹੋਈਆਂ ਸਿਰ ਤੇ ਧਰੀਆਂ। ੧੬. ("ਤਾਊਸ) ਮੋਰ (ਕਲਾਬੀ) ਦਗਾਬਾਜ਼ੀ, ਧੋਖਾ-ਦੇਈ (ਸਰਪੇਚ) ਪਗੜੀ ਤੇ ਲਟਕਾਉਣ ਵਾਲਾ ਇੱਕ ਗਹਿਣਾ, ਸਿਰੋਮਣੀ ਵੱਲ, ਪੱਗ ਦਾ ਆਖਰੀ ਵਲ, ਜਿਸ ਨਾਲ ਬੱਧੀ ਹੋਈ ਪੱਗ ਦੀ ਸ਼ਾਨ ਬਣਦੀ ਹੈ; ਫੁੰਦਣਦਾਰ ਲੜ. ਤਿੱਲੇ ਵਾਲਾ ਪੱਗ ਦਾ ਪੱਲਾ, ਪਗੜੀ; (ਤੁੱਰਾ) ਫਰਰਾ, ਪੱਗ ਦਾ ਮਾਯਾ ਲਾ ਕੇ ਉੱਚਾ ਕੀਤਾ ਹੋਇਆ ਪੱਗ ਦਾ ਲੜ—ਪੱਗਾਂ ਦੇ ਤੁਰਰੇ ਮੋਰਾਂ ਨੂੰ ਵੀ ਧੋਖਾ ਦੇਣ ਵਾਲੇ ਹਨ। ੧੭. ਨਵੇਂ। ੧੮. ਕੋੜਮੇ ਪਰਿਵਾਰ; ਕੁਰੁਮ ਦਾ ਬਹੁ-ਵਚਨ, ਬਹੁਤ ਸਰਦਾਰ। ੧੯. ਕੁਲਿ ਦੇ ਸਾਰੇ, (ਪੁਤ੍ਰ ਤੇ) ਪੋਤ੍ਰਿਆਂ ਦਿਆਂ ਸਿਰਾਂ ਤੇ ਕਲਗੀਆਂ ਤੇ ਤਾਜ ਹਨ। ੨੦. ਖੱਬੇ ਪਾਸੇ। ੨੧. ਸੱਜੇ ਪਾਸੇ। ੨੨. ਗ਼ਜ਼ਬਨਾਕ।

A ਪਾ:—ਕਲਧੌਤ ਜਰੀ ਸੁਧਰੀ ਸਿਰ ਪਾਗ ਤੁਰਰਾ ਸਰਪੇਚ ਤਾਊਸ ਕਲਾਗੀ।

★ਇਸ ਛੰਦ ਦੀ ਚੌਥੀ ਤੁਕ ਅਜੇ ਨਹੀਂ ਮਿਲੀ। ਖੋਜ ਜਾਰੀ ਹੈ।

*ਸ੍ਰੀ ਦਸਮ ਗ੍ਰੰਥ ਵੀ ਇਸ ਦੇ ਨਾਲ ਦੀ ਤੁਕ ਨਹੀਂ ਹੈ।

ਬਿਸਨੁਪਦ ਬੈਰਾੜੀ ਦੂਜੀ ਤਰਹ ॥
ਹਹਕਾਰ ਪਰੇ ਲਲਕਾਰ ਅਰੇ, ਦਿਸ ਘੇਰ ਖਰੇ ਦਲ-ਦਾਨਵ-ਪੁੰਜਨਿ[1] ॥
ਸਰ ਡਾਰਤ ਘੋਰ ਭਯਾਨ ਗਦ,ਗੁਰਜ,ਮੇਰੂ ਸਿਲਾ,ਸਹਿਥੀ,ਭਰ-ਗੋਫਨਿ[2] ॥
ਤਰਵਾਰ, ਪਹਾਰ, ਕੁਠਾਰ,ਤੁਫੰਗ, ਪ੍ਰਹਾਰਤ ਬੀਰ ਹਠੀ ਰਨ-ਮੰਡਨਿ ॥
ਸਕਤਿ[3],ਸੇਲ,ਤਬਰ, ਬਰਛੀ,ਬਿਛੂਆ[4],ਪਰਸ[3],ਸਾਂਗ[6]ਵਗੇਸਾਇਕ,ਸਰ-ਤੀਛਨਿ ॥੨੩॥੫੯੦॥
ਬਿਸਨੁਪਦ ਬੈਰਾੜੀ ॥ ਜਮਦਾੜ-ਜਬਰ ਤੋਮਰ[6] ਸਾਰੰਗ,ਸੈਲ-ਸ-ਮੁਦਗਰ,ਬਾਨ ਪ੍ਰਹਾਰੇ ॥
ਤ੍ਰਿਸੂਲ, ਛੁਰੀ,ਜਮਧਰ, ਬੁਗਦਾ[5], ਖੰਜਰ,ਭਸੁਡੀ[7], ਸਰ-ਪੁੰਜਨ ਡਾਰੇ[8] ॥
ਤਰੁ,ਧੋਪ,ਛੁਰਾ,ਚਕਤੀ[8],ਚਪਰਾ[9],ਸਿੰਗੀਆ[10]ਬੱਲਮ ਸਰ-ਚਾਪ-ਸੰਧਾਨੇ[11] ॥
ਦਿਸ ਘੇਰ ਸਭੈ ਇਕਬਾਰਿ ਪਰੇ,ਦਲਦੈਤਨ ਘਟਾ ਬਰਸੇ ਸਰ,ਕਾਨੇ[12] ॥੨੪॥੫੯੧॥
[13]ਹਥਨਾਲ,ਜੰਜਾਇਲ,ਸ਼ੇਰਬਚਾ,ਘੁਰਨਾਲ,ਧਮਾਕ,ਉਸ਼ਟ-ਨਾਲ,ਖੁਰੰਗਾ ॥
ਗੋਲਾ ਬਾਨ ਚਲੈ ਭੀਖਮ, ਭਯੋ ਘੋਰ ਪ੍ਰਲਯ ਸਦ ਦੀਹ-ਤੁਫੰਗਾ[14] ॥
ਗਰਜੈ, ਦਮਕੈ, ਲਸਕੈ, ਚਮਕੈ, ਭਯ ਭੀਮ ਭਯਾਨਕ ਘੋਰ ਸੁਰੰਗਾ ॥
ਬਰਸੈ ਗੋਲਾ ਬਹੁ-ਭਾਂਤਿ ਕਰਾਲ, ਜ੍ਵਾਲ-ਤਜੇ ਦਿਸ-ਛਾਇ-ਪੁਰੰਗਾ[15] ॥੨੫॥੫੯੨॥
ਹਵ[16] ਭੀਮ ਭਯਾਨਕ ਦੈਤ ਰਚਯੋ, ਦਿਸ ਘੇਰ ਦਸੋ ਪੁਰ ਛਾਇ ਪਰਯੋ ॥
[17]ਲਰਜੇ, ਤਰਜੇ, ਭਿਭਰੇ, ਤਮਕੇ, ਭਯ ਸੱਦ ਭਯਾਨਕ ਘੋਰ ਕਰਯੋ[17] ॥
ਸਰ ਡਾਰਤ ਘੋਰ ਪ੍ਰਲਯ ਜਮਦਾੜਣ, ਦਾਰੁਨ ਭੀਮ ਭਯਾਰ[18] ਮੰਡਯੋ[19] ॥
ਬਹਿ ਸ਼ਸਤ੍ਰ ਚਲੈ ਪ੍ਰਵਾਹ-ਕਰਾਲ[20], ਸਰ ਅਸਤ੍ਰ ਅਨੇਕਨ ਵਾਰ ਛੰਡਯੋ ॥੨੬॥੫੯੩॥
ਘਨ ਛਾਇ ਝਰੇ ਝਰਨਾ ਬਾਨਨ, ਸਰ-ਬੂੰਦ-ਝਰੇ ਬਾਰਸ ਝਰ ਲਾਈ ॥
ਨਭ ਲੋਹ-ਘਟਾ ਦਾਰੁਨ ਬਰਸਹਿ, ਰਨ ਭੀਖਮ ਭਾ ਸਰ ਨਾ ਦਰਸਾਈ[21] ॥

---

੧. ਦੈਤਾਂ ਦੇ ਸਾਰੇ ਦਲ ਪਾਸਿਆਂ ਤੋਂ ਘੇਰ ਕੇ ਖਲੋ ਗਏ । ੨. ਗੋਪੀਆਂ ਨੂੰ (ਰੋੜਿਆਂ ਨਾਲ) ਭਰ ਕੇ, ਮੁਨਜਨੀਕਾਂ (ਛੋਟੀਆਂ ਤੋਪਾਂ ਨੂੰ ਗੋਲੇ ਬਾਰੂਦ ਨਾਲ) ਭਰ ਕੇ । ੩. ਬਰਛੀ । ੪. ਕੁਹਾੜਾ । ੫. ਇਕ ਸ਼ਸਤ੍ਰ ਦਾ ਨਾਮ ਹੈ। ੬. ਬਰਛਾ, ਭਾਲਾ । ੭. ਚਮੜੇ ਦਾ ਗੋਪੀਆ; ਗੋਫਨ; ਇਕ ਕਿਸਮ ਦਾ ਨੇਜ਼ਾ-ਜਿਸ ਨਾਲ ਹਾਥੀਆਂ ਨੂੰ ਰੋਕਿਆ ਜਾਂਦਾ ਹੈ ਅਤੇ ਹਥਵਾਨਾ ਦੇ ਪਾਸ ਹੁੰਦਾ ਹੈ, ਇਕ ਤਰਾਂ ਦਾ ਭਾਲਾ ਜਿਸ ਦੀ ਡੰਡੀ ਨੂੰ ਚਮੜਾ ਚੜ੍ਹਿਆ ਹੋਇਆ ਹੁੰਦਾ ਹੈ ਅਤੇ ਚਮੜੇ ਦਾ ਤਸਮਾ ਲਾ ਕੇ ਵੀਣੀ ਨਾਲ ਬੱਧਾ ਹੋਇਆ ਹੁੰਦਾ ਹੈ। ੮. ਇਕ ਪ੍ਰਕਾਰ ਦੀ ਕਰਦ; ਇਕ ਕਿਸਮ ਦੀ ਤਲਵਾਰ ਅਰਧ ਚੰਦ੍ਰਾਕਾਰ ਛੁਰਾ । ੯. ਇਕ ਕਿਸਮ ਦੀ ਤਲਵਾਰ ਜਿਹੜੀ ਕਿ ਲੰਮੀ ਘੱਟ ਤੇ ਚੌੜੀ ਜ਼ਜਾਦਾ ਹੁੰਦੀ ਹੈ। ਇਸੇ ਕਾਰਣ ਇਸ ਦਾ ਨਾਮ 'ਚਪੜਾ' ਯਾ 'ਚਪਰਾ' ਹੈ। ੧੦. ਇਕ ਤਰ੍ਹਾਂ ਦਾ ਨੇਜ਼ਾ, ਇਕ ਤੀਰ ਜਿਹੜਾ ਕਿ ਸੰਜੋਅ ਵਿੱਚ ਲੁਕਾ ਕੇ ਰਖਿਆ ਜਾਂਦਾ ਹੈ ਜਿਹੜਾ ਕਿ ੪ ਤੋਂ ੬ ਇੰਚ ਤੱਕ ਹੀ ਲੰਮਾ ਹੁੰਦਾ ਹੈ ਤੇ ਮੁਠ ਭੇੜ ਵੇਲੇ ਕੰਮ ਦੇਂਦਾ ਹੈ। ੧੧. ਧਨੁਸ਼ਾਂ ਵਿਚ ਸਿੰਨੇ ਹੋਏ ਤੀਰ। ੧੨. ਕਾਨੇ ਨਾਲ ਸੰਬੰਧ ਰਖਣ ਵਾਲੇ, ਤੀਰ। ੧੩. ਹਾਥੀਆਂ ਨੂੰ ਮਾਰਨ ਵਾਲੀਆਂ ਬੰਦੂਕਾਂ; ਜੰਜੈਲਾਂ, ਪਸਤੌਲ, ਘੋੜਿਆਂ ਨੂੰ ਮਾਰਨ ਦੀ ਤਾਕਤ ਰੱਖਣ ਵਾਲੀਆਂ ਬੰਦੂਕਾਂ, (ਧਮਾਕ) ਚੌੜੇ ਮੂੰਹ ਤੇ ਛੋਟੀ ਨਾਲੀ ਵਾਲੀਆਂ ਬੰਦੂਕਾਂ, ਊਠਾਂ ਮਾਰਨ ਦੀ ਸ਼ਕਤੀ ਵਾਲੀਆਂ ਬੰਦੂਕਾਂ ਤੇ (ਖੁਰੰਗ) ਅੰਗਾਂ ਨੂੰ ਖੋਰਨ ਵਾਲੀਆਂ ਬੰਦੂਕਾਂ। ੧੪. ਵਡੀਆਂ ਬੰਦੂਕਾਂ। ੧੫. (ਪੁਰੰਗਾ) ਸਾਰੇ ਪਾਸੀਂ ਛਾ ਕੇ (ਜ੍ਵਾਲ) ਅੱਗ ਦੀਆਂ ਲਾਟਾਂ ਛਡਦੀਆਂ ਹਨ । ੧੬. ਜੰਗ। ੧੭. (ਲਰਜੇ) ਕੰਬਦੇ, (ਤਰਜੇ) ਡਾਟਦੇ (ਭਿਭਰੇ) ਡਰਦੇ (ਤਮਕੇ) ਉਭਰਦੇ ਹੋਏ ਮਨ ਬਾਣੀ ਤੇ ਕਰਮ ਤੋਂ ਡਰੌਣੇ ਬੋਲ ਬੋਲਦੇ ਹਨ। ੧੮. ਭਯਾਨਕ। ੧੯. ਕੀਤਾ। ੨੦. ਭਯਾਨਕ (ਪ੍ਰਵਾਹ) ਰਫਤਾਰ ਨਾਲ। ੨੧. ਜੰਗ (ਐਹੋ ਜਿਹਾ) ਬਾਨਾਂ ਨਾਲ ਹੋਇਆ (ਕਿ ਜਿਸ ਦਾ) (ਸਰ) ਪਤਾ ਹੀ ਨਹੀਂ । (ਦਰਸਾਈ) ਲਗਦਾ ਸੀ, ਡਰੌਣੇ ਯੁਧ ਦਾ ਹਿਸਾਬ ਹੀ ਨਹੀਂ ਸੀ ਦਿਸਦਾ। (ਸਰ) ਵੇਦ. ਤਾਜ, ਹਿਸਾਬ, ਅੰਤ, ਤੀਰ; ਤਿਰ)।

ਗਾਰਜੇ ਭਯ ਸੱਦ ਕਰਾਲ ਭਯਾਨ, ਘਨਘੋਰ ਘਟਾ ਸਾਰ-ਕੀ[੧] ਸੁਹਾਈ ॥
ਝਟ-ਲਾਇ ਝਰੇ ਝਰਨਾ ਸਰ-ਪੁੰਜਨ, ਛਾਇ ਭਯਾਨਕ-ਧਾਰ ਝਰਾਈ ॥੨੭॥੫੯੪॥
ਪਿਖਿ-ਧੁਜਨਿ-ਭਯਾਨਕ[੨] ਮਾਤ ਤਪੀ,ਲੈ ਚਕ੍ਰ,ਸਰਾਸਨ[੩],ਖਗ-ਦੁਧਾਰਾ[੪] ॥
ਤ੍ਰਿਸੂਲ,ਗਦਾ,ਗੁਰਜ,ਬਾਨਅਨੇਕ,ਭੁਜ-ਸਹਸ[੫]ਸਜੇ ਜਮਦਾੜ[੬], ਕੁਠਾਰਾ[੭] ॥
ਸੈਫ[੮],ਸਾਂਗ[੯],ਸਰੋਹੀ ,ਬਾਕ[੧੦],ਸਿਪਰ[੧੧],ਪਰਸਾ,ਬੱਲਮ,ਸਾਰੇ[੩],ਤਰਵਾਰਾ ॥
ਗੁਰਜ,ਗੋਫਨਿ,ਬਜਾਲ[੧੨] ਭੁਜੰਗ,ਤਬਰ, ਚਰਮ ਸਾਜ ਜਬਰ ਸਾਇਕ[੧੩] ਕਰਵਾਰਾ ॥੨੮॥੫੯੫॥
ਬਹੁ ਧੋਪ[੮],ਕਟਾਰ,ਗੁਲੇਲ,ਛੁਰਾ,ਸਕਤਿ[੯],ਸਾਂਗ, ਨਿਖੰਗ[੧੪] ਬਿਸਾਲ ਸਰੇ ॥
ਭਿੰਡ[੧੫],ਤੋਮਰ[੧੬],ਬਾਨ,ਕਮਾਨ,ਸਿਪਰ,ਬਰਛੀ, ਭਸੁਡੀਕਰ-ਮਧਜ-ਧਰੇ[੧੭] ॥
ਧੁਨਿ ਸੰਖ ਬਜਾਇ ਜੈਕਾਰ ਕੀਯੋ, ਸਭ-ਸਿੱਧਿ, ਸਨਾਤਨਿ-ਦੇਵ-ਬਰੇ[੧੮] ॥
[੧੯]ਜਗਮਾਤ ਸਭੇ ਭਵ ਭਾਰ ਅਫਾਰ, ਦੁਖ-ਦਾਰੁਨ ਮੋਰ ਅਬੇ ਛੈ-ਕਰੋ★ ॥੨੯॥੫੯੬॥

---

੧. ਲੋਹੇ ਦੀ. ਸ਼ਸਤ੍ਰਾਂ ਦੀ ।੨. ਭਯਾਨਕ (ਧੁਜਨਿ) ਝੰਡਿਆਂ ਵਾਲੀ ਫੌਜ ਨੂੰ ਵੇਖ ਕੇ। ੩. ਧਨੁਖ। ੪. ਦੁਧਾਰਾ (ਖਗ) ਖੰਡਾ। ੫. ਹਜ਼ਾਰਾਂ ਹੀ ਬਾਹਾਂ ਵਿੱਚ । ੬. ਇੱਕ ਕਿਸਮ ਦੀ ਕਟਾਰ। ੭. ਕੁਹਾੜਾ। ੮. ਤਲਵਾਰ। ੯. ਬਰਛੀ। ੧੦. ਇਕ ਸ਼ਸਤ੍ਰ ਦਾ ਨਾਮ ਹੈ। ੧੧. ਢਾਲ। ੧੨. ਸੱਪ, ਭਾਵ-ਸੱਪਾਂ ਵਾਂਗੂ ਸੂਕਣ ਵਾਲੇ ਤੀਰ, ਜ਼ਹਰੀ ਤੀਰ, ਨਾਗਣੀ, ਇਕ ਕਿਸਮ ਦੀ ਬਰਛੀ।੧੩. ਤੀਰ।੧੪. ਭੱਥਾ, ਤਰਕਸ। ੧੫. ਭਿੰਡ, ਗੋਲਾ, ਗੋਲਾਕਾਰ ਵਸਤੂ; ਪੱਥਰ; ਰੋੜਾ; ਲੋਹੇ ਦਾ ਗੋਲਾ, ਗੇਂਦ ੧੬. ਬਰਛਾ, ਭਾਲਾ।੧੭. ਹੱਥਾਂ ਵਿੱਚ ਫੜੇ । ੧੮. ਸਾਰਿਆਂ ਨੂੰ (ਸਿੱਧਿ) ਪ੍ਰਾਪਤ ਪੁਰਾਤਨ ਤੇ ਸ਼੍ਰੇਸ਼ਟ (ਦੇਵ) ਪ੍ਰਕਾਸ਼ ਸਰੂਪ (ਪਰਮੇਸ਼ੁਰ) ਦਾ; ਸਾਰੇ ਸਿੱਧਾਂ ਸਨਾਤਨੀਆਂ ਅਤੇ ਸ੍ਰੇਸ਼ਟ ਦੇਵਤਿਆਂ ਨੇ। ੧੯. (ਉਹ ਸਿੱਧ ਆਦਿਕ ਕਹਿੰਦੇ ਹਨ ਕਿ) ਹੇ ਜਗਤ ਮਾਤਾ ! ਸਾਰੇ ਸੰਸਾਰ ਦਾ (ਅਫਾਰ) ਬੇਅੰਤ ਭਾਰ ਤੇ ਮੇਰਾ (ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ) ਭਯਾਨਕ ਦੁਖ ਹੁਣੇ ਹੀ (ਛੈਕਰੋ) ਨਾਸ਼ ਕਰ★ ।

★ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ, ਧਰਤੀ ਦੇ ਬਹੁਤ ਭਾਰ ਨੂੰ ਆਪਣਾ ਭਾਰ ਸਮਝ ਰਹੇ ਹਨ, ਸ੍ਰੀ ਗੁਰੂ ਜੀ ਦੇ ਵਿੱਚ ਇਹ ਵਸਫ ਕਮਾਲ ਤੋਂ ਵੀ ਜ਼ਜਾਦਾ ਹੈ ਦੁਨੀਆਂ ਦੇ ਲੋਕ ਆਪੋ ਆਪਣਿਆਂ ਰੁਝੇਵਿਆਂ ਵਿੱਚ ਪੈ ਕੇ ਆਪਣੀ ਹੀ ਜ਼ਿੰਦਗੀ ਨੂੰ ਸੁਧਾਰਨ ਦਾ ਯਤਨ ਕਰਦੇ ਡਿੱਠੇ ਅਤੇ ਅਨੁਭਵ ਕੀਤੇ ਜਾਂਦੇ ਹਨ, ਹਰ-ਇਕ ਖ਼ਾਹਸ਼ ਨੂੰ ਸਿਰਫ ਆਪਣੇ ਐਸ਼ੋ ਅਰਾਮ ਤੇ ਹੀ ਬਸ ਕਰ ਦੇਣਾ ਚਾਹੁੰਦੇ ਹਨ, ਇਸੇ ਹੀ ਹਦੂਦ ਵਿੱਚ ਹੋਣ ਦੇ ਕਾਰਨ ਤੋਂ ਹੁਣ ਤੱਕ ਜਿੱਤਨੇ ਵੀ ਮਹਾਨ-ਆਤਮਾ ਇਸ ਸੰਸਾਰ ਵਿੱਚ ਆਏ ਉਨ੍ਹਾਂ ਦੇ ਆਸ਼ਯ ਅਧੂਰੇ ਰਹਿ ਗਏ।

ਇਸ ਲੋਕ ਦੇ ਸੁਖਾਂ ਨੂੰ ਲੈ ਕੇ ਹੀ ਬੈਠ ਜਾਣਾ ਅਤੇ ਆਪਣੀ ਜ਼ਿੰਦਗੀ ਨੂੰ ਆਰਾਮ-ਪ੍ਰਸਤ ਬਣਾ ਲੈਣਾ, ਹਰ ਮਨੁਖ-ਮਾਤ੍ਰ ਦੇ ਦਿਲ ਵਿੱਚ ਹੁੰਦਾ ਹੈ। ਇਸ ਤੋਂ ਕਾਮ, ਕ੍ਰੋਧ ਦਾ ਗ਼ਲਬਾ ਪੈ ਜਾਂਦਾ ਹੈ। ਏਸੇ ਵਾਸਤੇ ਦੁਨੀਆਂ ਦੇ ਦੁਖਾਂ ਨੂੰ ਨਿਵ੍ਰਿਤ ਕਰਨ ਦੇ ਕਾਰਜ ਨੂੰ ਸੰਸਾਰੀ ਬੰਦੇ ਬਿਲਕੁਲ ਹੀ ਭੁਲ ਬਹਿੰਦੇ ਹਨ, ਸੰਸਾਰੀ ਲੋਕਾਂ ਵਿੱਚ ਹਰ-ਇੱਕ ਮਨੁਖ ਦਾ ਦਿਲ ਦੂਸਰੇ ਮਨੁਖ ਦੇ ਬਾਹਰੀ ਪਹਿਰਾਵੇ ਅਤੇ ਅਖਰਾਜਾਤਾਂ ਨੂੰ ਵੇਖ ਕੇ ਉਹੋ-ਜਿਹਾ ਬਨਣ ਨੂੰ ਕਰਦਾ ਹੈ, ਜੇ ਕਿਤੇ ਤੀਬਰ ਇਛਾ ਹੋ ਵੀ ਜਾਵੇ ਤਾਂ ਉਸ ਵੇਖੇ ਹੋਏ ਮਨੁਖ ਦੇ ਹੀ ਜਿਹਾ ਯਾ ਉਸ ਤੋਂ ਕੁਝ ਉਚੇਰਾ ਸਾਜ਼ੋ-ਸਮਾਨ ਹੋ ਜਾਣ ਤੋਂ ਆਪਣਾ ਉਪਰਾਲਾ ਸਿਰਫ ਆਪਣੀ ਜ਼ਿੰਦਗੀ ਦੀ ਹਸਤੀ ਉਤੇ ਹੀ ਸਮਾਪਤ ਕਰ ਦਿਤਾ ਜਾਂਦਾ ਹੈ।

ਭਾਵੇਂ ਜਯੋਂ ਜਯੋਂ ਦੁਨੀਆਂ ਦੇ ਦੁਖ ਮਹਿਸੂਸ ਹੁੰਦੇ ਹਨ ਤਯੋਂ ਤਯੋਂ ਹੀ ਮਾਯਾਵਕੀ ਲੋੜਾਂ ਵੀ ਵਧ ਜਾਂਦੀਆਂ ਹਨ ਅਤੇ ਮਾਯਾਵਕੀ ਬੰਦਿਆਂ ਦਾ ਵੀ ਦਿਲ ਲੋੜਾਂ ਵਿੱਚ ਪੈ ਕੇ ਲੋੜ (ਆਸ਼ਯ) ਹੀ ਬਣ ਜਾਂਦਾ ਹੈ, ਵਾਸਤਵ ਵਿੱਚ ਆਸ਼ਯ ਅਧੂਰੀ ਵਸਤੂ ਹੈ ਅਤੇ ਪੂਰੀ ਕਰਨ ਲਈ ਦੁਨੀਆਂ (ਮਾਯਾ) ਹੈ, ਮਾਯਾ ਦਾ ਅਤੇ ਆਸ਼ਯ ਦਾ ਪਰਮ-ਸਬੰਧ ਹੈ, ਜਿਸ ਵਿੱਚ ਧਰਤੀ ਦੇ ਦੁਖਾਂ ਨੂੰ ਆਪਣੇ ਅਨੁਭਵ ਕਰਨ ਦੀ ਚਿੰਤਵਨੀ ਹੈ, ਉਹ ਇਸ ਦੀ ਨ੍ਰਿਵ੍ਰਿਤੀ ਦੇ ਯਤਨ ਅਨੁਭਵ ਕਰਨ ਵਿੱਚ ਵੀ ਸਮਰਥ ਹੈ, ਇਹ ਪ੍ਰਕ੍ਰਿਤਕ ਕਾਰਜ ਅਸੰਭਵ-ਸੰਭਵ ਜਿਹਾ ਹੀ ਮਾਲੂਮ ਹੁੰਦਾ ਹੈ ਕਿ ਉਹ ਸਿਰੇ ਚੜ੍ਹੇ ਯਾ ਨਾ। ਇਸੇ ਵਾਸ੍ਤੇ ਲਈ ਉਹ ਹਸਤੀਆਂ ਕਾਯਮ ਕਰਨੀਆਂ ਲਾਜ਼ਮੀ ਹੁੰਦੀਆਂ ਹਨ ਜਿਨ੍ਹਾਂ ਨੂੰ ਜ਼ਾਤੀ ਮੁਫਾਦ ਨਹੀਂ ਬਲਕਿ ਕੌਮੀ ☞

ਬਿਸਨੁਪਦ ਟੋਡੀ ਤਲਾਨਾ* ॥

ਗਰਜੀ ਚੜ ਸਿੰਘ ਜੈ ਚੰਡਿ ਪ੍ਰਚੰਡ[1], ਭਜ-ਭੀਮ-ਬਿਨਾਸਨਿ-ਸ਼ਤ੍ਰੁ-ਛਯੰ[2] ॥

ਜੈ ਜੈਤੁ ਜਯੰਤਿ[3], ਜਯ-ਚੰਡਿ ਅਖੰਡਨਿ ਸੇਵਕ-ਸੰਤ ਸਦੀਵ ਜਯੰ[4]
ਤ੍ਰਈਤਾਪ-ਬਿਨਾਸਨਿ[5] ਧਰਮ-ਧੁਜਾ, ਜੈ ਚੰਡਿ ਅਦੰਡ, ਅਨਾਸ਼ ਹਰੀ
ਭੂਮਿ-ਭਾਰ-ਬਿਨਾਸਨਿ[5] ਪੀਰ-ਹਰਨਿ, ਜੈ ਚੰਡ ਭੁਜਦੰਡ-ਪ੍ਰਤਾਪ-ਬਰੀ[6] ॥੧॥ ੫੯੭॥

ਬਿਸਨੁਪਦ ਟੋਡੀ ਤਲਾਣਾ ॥

ਜੈ ਮੰਗਲ ਰੂਪ, ਸਰੂਪ-ਅਜੈ, ਜੈ ਚੰਡਿਕਾ ਸ਼ਤ੍ਰੁ-ਬਿਨਾਸ-ਕਰੀ ॥

ਰਿਪੁ-ਦੰਡ-ਪ੍ਰਚੰਡ[7] ਅਖੰਡ ਸਦਾ, ਜੈ ਸਾਇਕ, ਸਾਰੰਗ, ਚਕ੍ਰ-ਧਰੀ ॥
ਧਰ-ਰੂਪ-ਮੁਦਾ[8] ਆਨੰਦ-ਕਰੀ, ਮੁਖ-ਕੰਜ-ਹਰੀ-ਜੈ ਮਾਤ-ਸਦਾ[9] ॥
ਸੁਰ-ਕਾਜ-ਚਲੀ[10], ਧੁਨਿ-ਸੰਖ-ਬਜੀ, ਰਣ ਚੰਡਿ ਗਜੀ, ਲੈ-ਚਕ੍ਰ, ਗਦਾ ॥੨॥੫੯੮॥

---

੧. ਤੇਜ ਸੁਭਾਵ ਵਾਲੀ। ੨. ਭਯਾਨਕ ਭਯ ਨੂੰ ਨਾਸ਼ ਕਰਨ ਵਾਲਾ ਤੇ ਦੁਸ਼ਮਣਾਂ ਦਾ ਨਾਸ਼ ਕਰਨ ਵਾਲਾ। ੩. ਜਿੱਤ ਦੇਣ ਵਾਲੀ, ਜਨਮ ਦੇਣ ਵਾਲਾ। ੪. ਹਮੇਸ਼ਾਂ ਹੀ ਸੇਵਕਾਂ ਤੇ ਸੰਤਾਂ ਦੀ ਜਯ ਕਰਨ ਵਾਲਾ। ੫. ਧਰਤੀ ਦਾ ਬੋਝ ਨਾਸ ਕਰਨ ਵਾਲਾ। ੬. ਬਾਹੁ ਦੰਡ ਦੇ ਬਰੀ (ਬਰੀਨ) ਮਹਾਂ ਪ੍ਰਤਾਪ ਵਾਲਾ। ੭. (ਪ੍ਰਚੰਡ) ਜੰਗੀ ਦੁਸ਼ਮਣਾਂ ਨੂੰ ਦੰਡ ਦੇਣ ਵਾਲਾ। ੮. ਮੁਦਾ ਖੁਸ਼ੀ (ਪ੍ਰਸੰਨਤਾ) ਦਾ ਰੂਪ ਧਾਰਨ ਵਾਲਾ। ੯. ਕਮਲ ਵਾਂਗੂ ਮੁਖ ਵਾਲਾ ਹਰੀ ਜੋ ਸਦਾ ਹੀ ਮਾਤਾ (ਪਿਤਾ ਰੂਪ ਹੈ ਉਸ ਦੀ) ਜਯ ਹੋਵੇ। ੧੦. ਦੇਵਤਿਆਂ ਦੇ ਕੰਮ ਕਰਨ ਲਈ, ਦੇਵਤਿਆਂ ਦੇ ਕਾਰਯ ਪੂਰੇ ਕਰਨ ਵਾਸਤੇ।

*ਤਿੰਨ ਤਾਲ ਦੇ ਟੋਡੀ ਰਾਗ ਵਿੱਚ ਇਨ੍ਹਾਂ ਵਿਸ਼ਨਪਦਿਆਂ ਨੂੰ ਗਾਵਣ ਦੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਆਗਯਾ ਹੈ। ਇਹ ਸੰਪੂਰਣ ਰਾਗਣੀ ਹੈ। ਭਾਤ-ਖੰਡੇ ਮਤ ਵਿੱਚ 'ਤੋੜੀ' ਹੀ ਆਪਣੇ ਆਪ ਵਿਚ ਸੰਪੂਰਣ ਥਾਟ ਹੈ। ਦਿਨ ਦੇ ਦੂਜੇ ਪਹਿਰ ਵਿੱਚ ਗਾਇਆ ਜਾਂਦਾ ਹੈ। ਰਿਸ਼ਭ, ਗਾਂਧਾਰ ਤੇ ਧੈਵਤ ਕੋਮਲ, ਮੱਧਮ, ਤੀਬਰ ਅਤੇ ਹੋਰ ਸਾਰੇ ਸੁਰ ਸ਼ੁੱਧ ਲਗਦੇ ਹਨ। ਵਾਦੀ ਧੈਵਤ ਤੇ ਸੰਵਾਦੀ ਗਾਂਧਾਰ ਹੈ।

ਆਰੋਹੀ—ਸਾ ਰਾ ਗਾ ਮੀ ਪ ਧਾ ਨ ਸਾ। ਅਵਰੋਹੀ—ਸ ਨ ਧਾ ਪ ਮੀ ਗਾ ਰਾ ਸ।

ਦੋਹਰਾ ॥ 'ਰਿਗਧਾ' ਕੋਮਲ ਤੀਬ੍ਰ 'ਮਾ', 'ਧਗ' ਸੰਵਾਦਿ ਬਖਾਨ ॥
ਸੰਪੂਰਣ 'ਤੋੜੀ' ਕਹੀ, ਦ੍ਵਿਤਿਯ ਪਹਿਰ ਦਿਨਿ ਮਾਨ ॥ (ਰਾਗ ਕੋਸ਼)

(ਅ) ਕਰਨਾਟਕ ਪੱਧਤੀ ਵਿਚ 'ਹਨੁਮੰਤੋੜੀ-ਮੇਲ ਜਨਯ' -ਵੀ 'ਤੋੜੀ' ਰਾਗ ਹੈ। ਇਹ ਸ਼ਾੜਵ ਹੈ:

ਆਰੋਹੀ—ਸ ਰ ਗ ਮ ਧ ਨ ਸ। ਅਵਰੋਹੀ—ਸ ਨ ਧ ਮ ਗ ਰ ਸ।

---

☞ ਅਤੇ ਦੇਸ਼ੀ ਮੁਫਾਦ ਵੀ ਨਹੀਂ ਹੋਣੇ ਚਾਹੀਦੇ ਕਯੋਂਕਿ ਜਿਹੜਾ ਕਿਸੇ ਆਦਮੀ ਨੂੰ ਆਪਣਾ ਸਮਝਦਾ ਹੈ-ਉਹ ਕਿਸੇ ਨੂੰ ਬੇਗਾਨਾ ਵੀ ਜ਼ਰੂਰ ਸਮਝਦਾ ਹੈ।

ਸ੍ਰੀ ਗੁਰੂ ਜੀ ਧਰਤੀ ਦੇ ਦੁੱਖਾਂ ਨੂੰ ਆਪਣਾ ਅਨੁਭਵ ਕਰਦੇ ਹਨ ਅਤੇ ਆਰਜ਼ੀ ਤੌਰ ਨਾਲ ਮਿਲੇ ਹੋਏ ਸੁਖ ਬੇਗਾਨੇ ਸਮਝਦੇ ਹਨ, ਆਓ ! ਆਪਣਿਆਂ ਬਜ਼ੁਰਗਾਂ ਦੇ ਰਸਤਿਆਂ ਤੇ ਚਲਣ ਵਾਲਿਓ ! ਕੁਝ ਉਠੋ ਅਤੇ ਸ੍ਰੀ ਸਤਿਗੁਰੂਆਂ ਦੇ ਕਾਰਯਾਂ ਨੂੰ ਆਪਣੇ ਕਾਰਯ ਸਮਝ ਕੇ ਤੁਸੀਂ ਵੀ ਧਰਤੀ ਦਿਆਂ ਦੁਖਾਂ ਨੂੰ ਦੂਰ ਕਰਨ ਵਿੱਚ ਯਤਨ ਕਰੋ ਅਤੇ ਪਰ-ਉਪਕਾਰ ਵਾਸਤੇ ਤਿਆਰ-ਬਰ-ਤਿਆਰ ਹੋ ਕੇ ਸ੍ਰੀ ਸਤਿਗੁਰੂ ਜੀ ਦੇ ਖੁਸ਼ੇ ਪ੍ਰਾਪਤ ਕਰੋ।

ਭਾਵੇਂ ਉਪਰੋਕਤ ਤੁੱਕ ਵਿੱਚ ਕੋਈ ਸ੍ਰੀ ਗੁਰੂ ਜੀ ਦੇ ਨਾਲ ਸੰਬੰਧਨੀਯ ਪ੍ਰਕਰਣ ਨਹੀਂ ਹੈ ਪ੍ਰੰਤੂ ਤਾਂ ਭੀ ਜਿਹੜਾ ਕਵੀ ਕਿਸੇ ਗ੍ਰੰਥ ਦਾ ਕਰਤਾ ਹੋਵੇ, ਉਸ ਕਵੀ ਦਾ ਆਸ਼ਯ ਕਿਸੇ ਕਿਸੇ ਥਾ ਸੁਤੰਤਰ ਝਲਕਾਂ ਮਾਰ ਉੱਠਦਾ ਹੈ ਅਤੇ ਆਪਣੇ ਆਸ਼ਯ ਨੂੰ ਕਵੀ ਜਨ-ਬਯਾਨ ਕਰਕੇ ਲੋਕਾਂ ਵਿੱਚ ਆਪਣੀ ਹਸਤੀ ਨੂੰ ਕਾਯਮ ਕਰ ਜਾਂਦਾ ਹੈ। (ਸ੍ਰੀ ਗੁਰੂ ਜੀ ਨੇ ☞

ਸਰ-ਚਾਪ-ਸੰਧਾਨ[੧] ਚਲਾਇ ਦੀਯੋ, ਰਨ ਸਿੰਘ ਧਵਾਇ ਪ੍ਰਹਾਰ ਕਰਾA ॥
ਇਕ ਤੇ ਦਸ ਹ੍ਵੈ ਸਤ ਲੱਛ ਬਢਨੋ[੨] ਲਛ ਕੋਟਕ ਹ੍ਵੈ ਨਭ-ਛਾਇ ਪਰਾA ॥
ਰਿਪੁ-ਮਧਾਨ-ਉਰੋ ਸਰ-ਬੇਧ-ਪਰਨੋ[੩] ਤਨ ਝਾਂਝਰ ਕੇ ਹੀਯ-ਚੋਟ ਕੀਯੋ[੪] ॥
ਗਜ ਸਵਾਰ ਤੁਖਾਰ ਅਨੇਕ ਹਨੇ[੫] ਸਰਦਾਰ ਬਿਦਾਰ-ਅਫਾਰ-ਦੀਯੋ[੬] ॥੩॥੫੯੯॥
ਗਜ ਕਾਟ ਸਵਾਰਨ ਬੇਧ ਹੀਯੋ[੭] ਤਨ ਝਾਂਝਰ[੮] ਹ੍ਵੈ ਛਿਤਿ ਭੂਮਿ ਗਿਰੇ ॥
ਟੂਕਰੇ; ਪੁਰਜੇ ਬਿਥਰੇ ਬਿਥਰੇ[੯] ਬਿਥਰੇ ਪਰਜੇ, ਰਨ-ਭੂਮਿ ਪਰੇ[੧੦] ॥
ਕਟਗੇ ਭਟ ਸੂਰ ਜੁਝਾਰ ਵਰਜਾਮ, ਤਰਗੇ ਭਵ-ਸਿੰਧੁ ਸਨਾਥ ਭਏ ॥
ਜਗਮਾਤ ਕੇ ਹਾਥ ਸੁ-ਲੋਕ ਗਏ[੧੧] ਸਤ-ਕੋਟ-ਕੁਲੀ-ਨਿਜ-ਤਾਰ ਗਏ[੧੨] ॥੪॥੬੦੦॥

ਅਨੂਪਦ ਟੋਡੀ ਦੂਜੀ ਤਰਹ ॥

ਰਿਪੁ ਬੇਧ-ਬੇਧ ਪਰੇ ਮਹੀ[੧੩] ਕਰ ਘੋਰ ਸੋਰ ਕਠੋਰ ॥
ਛਿੰਕਾਰ ਧਰਨਿ-ਗਿਰੇ ਅਸੁਰ, ਰਿਸ ਸੁਭਟ ਸੂਰ ਕਰੋਰ ॥
ਹੀਯ-ਬੇਧ ਛਿਤਿ ਮੁਰਛਾਇ ਲੋਟਤ[੧੪] ਉਠਤ ਬਲ ਝਕਝੋਰ[੧੫] ॥
ਗਹਿ ਅਸਤ੍ਰ ਸ਼ਸਤ੍ਰ ਅਨੇਕ ਆਯੁਧ[੧੬] ਰਨ ਧਸਹਿ ਸੁਭਟ ਬਹੋਰ[੧੬] ॥੫॥੬੦੧॥

---

੧. ਧਨੁਸ਼ ਵਿੱਚ ਤੀਰ ਸਿੰਨ ਕੇ। ੨. ਇੱਕ ਤੋਂ ਦਸ, ਦਸ ਤੋਂ ਸੌ ਤੇ ਸੌ ਤੋਂ ਲੱਖ ਹੋ ਕੇ (ਤੀਰ) ਵਧ ਗਿਆ। ੩. ਵੈਰੀ ਦੀ (ਉਰ) ਛਾਤੀ ਵਿੱਚਦੀ ਤੀਰ ਵਿੰਨ੍ਹ ਕੇ (ਦੂਰ ਜਾ) ਪਿਆ। ੪ ਦਿਲ ਦੀ ਚੋਟ (ਕੇ) ਨਾਲ ਸਰੀਰ ਨੂੰ ਝਾਂਝਰ ਜਰਜਰੀ (ਚਰਾ ਚਰਾ) (ਕੀਯੋ) ਕਰ ਦਿਤਾ। ੫. ਹਾਥੀ ਤੇ (ਤੁਖਾਰ) ਘੋੜਿਆਂ ਦੇ ਅਨੇਕਾਂ ਹੀ ਸਵਾਰ ਮਾਰ ਦਿਤੇ। ੬. (ਅਫਾਰ) ਆਕੜ ਖਾਂ ਸਰਦਾਰ। (ਬਿਦਾਰ) ਨਾਸ ਕਰ ਦਿਤੇ। ੭. ਹਾਥੀ ਕੱਟ ਕੇ ਸਵਾਰਾਂ ਦੇ ਦਿਲ ਵਿੰਨ੍ਹ ਦਿਤੇ। ੮. ਕਮਜ਼ੋਰ, ਜਰਜਰੀ। ੯. ਕੁਟ ਕੁਟ ਕੇ ਟੋਟੇ ਕੀਤੇ ਹੋਏ; ਰਤਾ ਰਤਾ ਜਿੰਨੇ। ੧੦. (ਬਿਥਰੇ) ਫੈਲੇ ਹੋਏ ਮੈਦਾਨਿ ਜੰਗ ਵਿੱਚ ਪਰਜੇ) ਵੇਖੇ ਹਨ। ੧੧. (ਸੁ) ਚੰਗੇ ਲੋਕ। (ਚਮਕ ਗਏ) ਬਹੁਤ ਮਸ਼ਹੂਰ ਹੋ ਗਏ। ੧੨. ਸੈਂਕੜੇ ਤੇ ਕ੍ਰੋੜਾਂ ਹੀ ਆਪਣੀਆਂ ਕੁਲਾਂ ਨੂੰ (ਤਾਰ) ਉੱਚਾ ਕਰ ਗਏ। ੧੩. ਵਿੰਨ੍ਹ ਵਿੰਨ੍ਹ ਕੇ ਵੈਰੀ ਧਰਤੀ ਤੇ ਪਏ ਹੋਏ ਹਨ। ੧੪. (ਹੀਯ-ਬੇਧ) ਛਾਤੀ ਦੇ ਸਦਕ ਨਾਲ ਧਰਤੀ ਤੇ ਬੇਹੋਸ਼ ਹੋਏ ਲੇਟਣੀਆਂ ਮਾਰਦੇ ਹਨ। ੧੫, (ਆਪਣੇ ਆਪ ਨੂੰ) ਤਾਕਤ ਨਾਲ ਝੰਝੋੜ ਕੇ ਉਠਦੇ ਹਨ। ੧੬. ਸ਼ਸਤ੍ਰ। Aਪਾ:—'ਕਰੀ' ਤੇ 'ਪਰੀ' ਵੀ ਹਨ।

---

☞ ਪਿਛਲੇ ਆਚਾਰਯਾਂ ਦੀਆਂ ਕਰਨੀਆਂ ਆਪਣੇ ਆਸ਼ਯ ਅਨੁਸਾਰ ਉਚਾਰੀਆਂ ਅਤੇ ਉਨ੍ਹਾਂ ਵਿੱਚੋਂ ਖ਼ਾਸ ਤਜਰਬੇ ਵਿੱਚ ਆਈਆਂ ਗੱਲਾਂ ਹਰ ਪਹਿਲੂ ਤੋਂ ਜਾਚ ਕੇ ਲਿਖੀਆਂ ਹਨ। ਗੁਰੂ (ਆਚਾਰਯ) ਦੀ ਹਸਤੀ ਹਰਿ ਤਰਫੋਂ ਤਜਰਬਾਕਾਰ ਹੋਯਾ ਕਰਦੀ ਹੈ ਗੁਰੂ ਹਰਿ ਕਲਾਨ ਦਾ ਮਾਲਿਕ ਹੈ)। ਇਹ ਨਹੀ ਹੋ ਸਕਦਾ ਕਿ ਉਹ ਸਿਰਫ ਬ੍ਰਹਮ ਹੀ ਅਨੁਵਵ ਕਰ ਸਕਦਾ ਹੋਵੇ? ਜਿਸ ਨੇ ਬ੍ਰਹਮ ਅਨੁਭਵ ਕਰਨਾ ਹੈ ਉਸ ਲਈ ਪਹਿਲੋਂ ਮਾਯਾ ਅਨੁਭਵ ਕਰਨੀ ਹੋਵੇਗੀ, ਜੋ ਮਾਯਾ ਨਹੀਂ ਅਨੁਭਵ ਹੋਈ ਤਾਂ ਅਜੇ ਬ੍ਰਹਮ ਵੀ ਅਨੁਭਵ ਨਹੀਂ ਹੋਯਾ, ਇਸ ਵਾਸਤੇ ਕਿਸੀ ਵੀ ਚੀਜ਼ ਨੂੰ ਅਨੁਭਵ ਕਰਨਾ ਹੋਵੇ ਤਾਂ ਉਸਦੀ ਦੋਖੀ ਚੀਜ਼ ਨੂੰ ਜਾਨਣਾ ਲਾਜ਼ਮੀ ਹੈ, ਜਿੰਨਾਂ ਚਿਰ ਤੱਕ ਦੋਵੇਂ ਪਹਿਲੂਆਂ ਨੂੰ ਨਹੀਂ ਸੋਚਦਾ ਉੱਨਾਂ ਚਿਰ ਤੱਕ ਉਹ ਜਾਨਣ ਵਾਲਾ ਪੱਖ ਇੱਕ ਹੈ, ਹੋ ਸਕਦਾ ਹੈ ਕਿ ਕਲ ਨੂੰ ਧੋਖੇ ਦਾ ਪੜਦਾ ਖੁਲ੍ਹ ਜਾਵੇ ਅਤੇ ਮੁਨਕਰ ਹੋ ਜਾਵੇ।

ਪਰ ਸ੍ਰੀ ਗੁਰੂ ਜੀ ਦੋਹਾ ਤਰਫਾਂ ਦੇ ਪੂਰੇ ਅਨੁਭਵੀ ਹਨ ਅਤੇ ਆਪਣੀ ਹਸਤੀ ਦੇ ਤਜਰਬੇ ਨਾਲ ਲਿਖ ਰਹੇ ਹਨ। ਇਹ ਦੁਰਗਾ ਆਦਿਕ ਜੀ ਦੀ ਜ਼ਾਤਿ ਨਾਲ ਸਬੰਧਨੀਯ ਹੀ ਨਹੀਂ ਬਲਕਿ ਹਰ ਮਨੁਖ-ਮਾਤ੍ਰ ਨਾਲ ਸੰਬੰਧ ਰੱਖਦੀਆਂ ਹਨ ਇਸ ਵਾਸਤੇ:—ਜਿਹੜੇ ਪੁਰਸ਼ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ ਸਾਰੇ ਸੰਸਾਰ ਦਾ ਉਪਦੇਸ਼ਟਾ ਨਹੀਂ ਸਮਝਦੇ ਉਹ ਅਗਿਆਨ-ਅਗਯਾਤ ਹਨ।

ਬਿਸਨੁਪਦ ਟੋਡੀ ॥ ਬਹੁ-ਭਾਂਤਿ ਸ਼ਸਤ੍ਰ ਚਲੇ ਤਹਾਂ, ਭਯੋ ਧੁੰਧ-ਸੋਰ ਕਰਾਲ ॥
ਕੋ ਕਾਹੂੰ ਦ੍ਰਿਸ਼ਟਿ ਪਰੈ ਨਹੀਂ ਜਿਮ-ਪ੍ਰਲਯ-ਕੋਪਤ-ਕਾਲ[1]
ਸਰ ਪੁੰਜ-ਪੁੰਜਨ ਸਰਤ[2] ਭੀਖਮ, ਬਹੁ ਸੇਰ[3], ਤੀਰ, ਤੁਫੰਗ
ਲੈ ਚਕ੍ਰ ਕਾਟ ਦਏ ਪ੍ਰਬਲ, ਜੈ-ਚੰਡਿ ਕ੍ਰੱਧਿਤ-ਜੰਗ[4]

ਸਰ-ਖਸ਼ਟ[5] ਪ੍ਰਬਲ ਬਿਸਾਲ ਭੀਖਮ, ਰਿਪੁ ਓਰ, ਦਏ ਚਲਾਇ
ਧਰ-ਰੂਪ ਭੀਮ ਭਯਾਨ ਭੀਖਮ, ਪਰੈ ਰਿਪੁ-ਦਲ ਜਾਇ
ਨਭ-ਛਾਇ ਘੋਰ-ਦਸਹੁੰ-ਦਿਸਾ ਧਰਿ ਘੋਰ ਦ੍ਰਸ਼ਟਿ-ਅਪਾਰ
ਦਿਸ ਘੋਰ–ਘੋਰ ਪਰਹਿ ਪ੍ਰਬਲ, ਦਲ-ਦੈਤਜ ਹਨਹਿ ਪ੍ਰਚਾਰ ॥੬੦੩॥
ਸਰ ਭੀਮ–ਦਾਰੁਣ ਘੋਰ-ਭਯਕਰ, ਪਰਤਿ ਪੁੰਜਨ-ਪੁੰਜਿ
ਅਸੰਖ ਅਗਨਤਿ-ਰੂਪ-ਧਰਿ, ਦਿਸ ਰੁਕਯੋ ਚਉਦਹਿ ਕੁੰਜਿ[6]
ਨਭ-ਛਾਇ ਬਰਖਹਿ ਬਿਸਖ-ਧਾਰਾ[7] ਸਰ ਘੋਰ ਬੂੰਦ ਬਿਸਾਲ[8]
ਝਰ ਲਾਇ ਕੈ ਬਹੁ ਬਾਨ-ਬਰਸਹਿ, ਨਭ-ਛਾਇ- ਬਿਖਮ–ਕਰਾਲ[9]
ਗਜ ਕਾਟ ਸਵਾਰ ਗੇਰੇ ਧਰਨਿ, ਅਸੁ ਕਾਟ ਬੀਰ ਗਿਰਾਇ
ਰਥ ਕਾਟ ਸੁਭਟ ਹਨਹਿ ਪ੍ਰਬਲ, ਦਲ-ਦੈਤਜ ਹਨਤ-ਬਨਾਇ[10]
ਅਸਵਾਰ, ਪੈਦਲ-ਸੁਭਟ ਬਾਂਕੇ[11] ਦਲ-ਅਸੁਰ ਕਾਟ ਗਿਰਾਇ
ਬਾਨੈਤ-ਸਾਵਤA[12] ਸੁਭਟ ਜੋਧੇ, ਰਿਪੁ-ਸੈਨ-ਸਭ ਹਿਤ ਲਾਇ[13] ॥੯॥੬੦੮
ਕਹੂੰ ਰੁੰਡ-ਮੁੰਡ[14] ਭੁਜਾ ਪਰੇ, ਕਹੂੰ ਜਾਂਘ, ਪੈਰ ਲੋਟਾਇ[15]
ਕਹੂੰ ਗ੍ਰੀਵ[16], ਨਾਸ, ਕਪਾਲ[17] ਪਿਸ਼ਟਿ,[18]ਨਭ-ਮਧਜ-ਲੋਥ-ਉਡਾਇ
ਕਹੂੰ ਕਰਨ[19], ਗਾਲ, ਕਪੋਲ[20] ਭਾਰੀ, ਹੈ ਰੰਚਿ-ਰੰਚਿ ਪਰਜੋ
ਗਜ ਰੁੰਡ ਸੁੰਡ ਤੁਖਾਰ ਮੁੰਡਨ,[21] ਰਥ ਟੂਕ–ਟੂਕ ਕਰਜੋ[22] ॥੬੯
ਬਹਿ ਸ੍ਰੋਣ-ਧਾਰਾ[23] ਧਾਰ–ਦਾਰੁਣ, ਹੈ ਨਦੀ-ਬੇਗ ਚਲੰਤਿ[24]
ਝਕਝੋਰ[25] ਰਕਤਿ-ਨਦੀ ਬਹੈ, ਬਹੁ-ਭਾਂਤਿ ਭਉਰਿ[26] ਉਠੰਤਿ ॥

੧. ਫਿਰ । ੨. ਜਿਸਤਰ੍ਹਾ ਪ੍ਰਲਯ ਵਿੱਚ (ਕਾਲ) ਸਮਯ ਕ੍ਰੋਧ ਕਰਕੇ (ਕਾਲਾ ਹੀ ਕਾਲਾ, ਹਨੇਰਾ ਹੀ ਹਨੇਰਾ) ਹੋਂਦਾ ਹੈ। ੩. ਚਲਦੇ ਹਨ । ੪. ਸੇਲ, ਨੇਜਾ, ਭਾਲੇ। ੫. ਜੰਗ ਵਿੱਚ ਕ੍ਰੋਧਮਾਨ ਹੋਈ। ੬. ਛੇ ਤੀਰ। ਸੰਕੋਚ ਨਾਲ, ਗਲੀਆਂ ਵਾਂਗੂ। ੭. ਤੀਰਾਂ ਦੇ ਬੱਦਲ। ੮. ਘੋਰ ਤੀਰਾਂ ਰੂਪ (ਵਡੀਆਂ ਬੂੰਦ) ਛਿੱਟਾਂ ਹਨ। ੯. (ਬਿਖਮ ਕਰਾਲ) ਬਹੁਤ ਭਯ (ਤੀਰ) ਆਕਾਸ਼ ਵਿੱਚ ਛਾ ਗਏ। ੧੦. (ਛੇ ਤੀਰ) ਦੈਤਜ ਦਲ ਨੂੰ (ਬਨਾਇ) ਖੂਬ ਮਾਰਦੇ ਹਨ। ੧੧. ਸੋਹਣੇ। ੧੨. ਤਣੇ ਰਾਜਪੁਤ੍ਰ, ਸਜੇ ਵਜੇ ਸੂਰਮੇ। ੧੩. (ਤੀਰ) ਸਾਰੀ ਦੁਸ਼ਟ ਫ਼ੌਜ ਨੂੰ (ਹਿਤ) ਪ੍ਰੇਮ ਲਾ ਕੇ (ਮਾਰਦੇ ਹਨ) ੧੪. ਹੋਏ ਸਿਰ। ੧੫. ਲੋਟ ਇ ਲੋਟਦੇ ਫਿਰਦੇ ਹਨ, ਰੁਲਦੇ ਪਏ ਹਨ। ੧੬. ਗਰਦਨ। ੧੭. ਖੋਪੜੀ। ੧੮. ਪਿੱਛਾ। ੧੯. ਸ੍ਰਵਣ; ਕੰਨ। ੨੦ ਗੱਲ੍ਹਾਂ ਰੁਖ਼ਸਾਰ। ੨੧. ਹਾਥੀਆਂ ਦੇ (ਰੁੰਡ) ਧੜ ਤੇ ਸੁੰਡ, ਘੋੜਿਆਂ (ਉਠਾਂ) ਦੇ ਨੂੰ .....। ੨੨. (ਤੇ) ਰਥਾਂ ਨੂੰ ਟੁਕੜੇ (ਰਤਾ ਰਤਾ ਜਿੰਨੇ) ਕਰ ਦਿੱਤਾ। ੨੩. ਲਹੂ ਦੀ ਨਦੀ। ੨੪. ਤੇਜ਼ ਨਦੀ ਹੋਕੇ ਚਲਦੀ ਹੈ। ੨੫. ਝੰਝੜ ਕੇ, ਝੋਲੇ ਖਾ ਕੇ। ੨੬. ਪਾਣੀ ਦੀ ਚਕਰੀ, ਘੁਮੇਰੜੀ, ਘੁੰਮਣ ਘੇਰੀ। Aਪਾ:-ਧਾ

ਕਲੋਲ ਤਰੰਗ ਭਯਾਨ ਹਲਫਾ★ ਉਠਹਿ ਤਾਲ ਪ੍ਰਮਾਨ[1] ॥
ਰਤ-ਸਿੰਧੁ-ਬੇਗ[2] ਬਹੇ ਪ੍ਰਬਲ, ਕਰ-ਜੋਸ਼ ਚਲਤ ਭਯਾਨ ॥੧੧॥੯੦੭॥
ਰਿਪੁ ਰੁੰਡ-ਮੁੰਡ[3] ਬਹਾਇ ਦਾਰੁਨ, ਕਰ, ਜੰਘ, ਪਾਦ ਬਹਾਇ ॥
ਗ੍ਰੀਵ[4] ਨਾਸਿਕ, ਸ੍ਰਵਨ[18] ਅੰਗੁਲਿ, ਬਹੁ-ਲੋਥ ਤਰਤਿ ਫਿਰਾਇ
ਗਜ-ਮੁੰਡA ਤੁੰਡ[3] ਤੁਖਾਰ[5] ਲੋਚਨ, ਖੁਰ-ਪੂਛ, ਜਾਂਘ ਅਨੇਕ ॥
ਖਰ, ਉਸ਼ਟB ਪੀਲ ਬਹਾਤ-ਕੋਟਕ[6]; ਕਛੂ ਕਹਿਤ ਬਨਤ ਨ ਏਕ ॥੧੨॥੯੦੮॥
[7]ਰਥ ਸਵਾਰ ਸਾਜ-ਸਿਪਾਹ ਫੌਜਨ, ਬਹਿਤ ਮ੍ਰਿਤਕ ਸੂਰ[7] ॥
[8]ਰਤ-ਸਿੰਧੁ ਛਾਇ ਫਿਰਹਿ ਦਸਹੁੰ-ਦਿਸ, ਜਿਮ ਉਡਤ ਸਲਭ ਪੂਰ[8]C ॥
ਬਹੁ-ਸ਼ਸਤ੍ਰ ਅਸਤ੍ਰ ਬਹੇ ਤਹਾਂ, ਸਰ, ਚਾਂਪ, ਚਰਮ, ਕੁਠਾਰ
ਤਰੁ, ਬ੍ਰਿਛ, ਮੂਸਲ, ਸਾਂਗ, ਬਰਛੀ, ਬਹੁ-ਬਹਿਤ ਸਿਪਰ-ਅਧਾਰ ॥੧੩॥੯੦੯॥

ਬਿਸਨੁਪਦ ਟੋਡੀ ਦੂਜੀ ਤਰਹ ॥

ਸ਼ਸਤ੍ਰ ਅਨੇਕ ਬਹਹਿ ਰਤਧਾਰ[9],ਅਸਤ੍ਰ ਅਪਾਰ ਫਿਰੇ ਸਫਰੀ-ਸਮ[10]
ਚਰਮ ਮਨਹੁ ਕਛੁਪ ਤਰਤੇ[11], ਰਤ ਭਉਰਿ ਭਏ ਅਸੁਰਨ ਚਰਮ[12] ॥
[13]ਬਾਗ ਰੰਗੀਨਿ ਸੁਹਾਵਨਿ ਪਾਗ,ਬੇਦੀਲ ਬਹੈਂ ਅਹਿ-ਨੀਲ-ਭੁਜੰਗਮ[13] ॥
[14]ਰਤਿ ਮੇਧ ਬਹਹਿਂ ਚਰਬੀ,ਮੱਜਾ,ਭਉਰਿ ਪਰੇ ਮਾਨਹੁ ਜਲ ਸੰਗਮ[14]A ★॥੧੪॥੯੧੦॥

ਬਿਸਨੁਪਦ ਟੋਡੀ ॥

ਬਖਤਰ[15],ਖੂਦ[16],ਸਿਲਾਹ[17],ਜ਼ਿਰਹ,ਤਨਤ੍ਰਾਨੁ,ਕਵਚ, ਕਲਗੀ-ਬਹੁਬਹਿਈ
ਗੋਹ, ਮਗਰ, ਘਰਿਯਾਲ ਫਿਰਹਿ ਜਨੁ, ਬੋਚਨ-ਮਤਸ ਚਿਲਤਹ ਤਹਿ ਰਹਈ[18] ॥

---

੧. ਹਲਫਾ ★ (ਹਲਕਹ) ਚੁਪਾਸੀ ਭਯਾਨਕ ਲਹਿਰਾਂ ਹੀ ਲਹਿਰਾਂ ਤਾਲ (ਤਾਲ) ਤੱਕ (ਉੱਚੀਆਂ) ਉਠਦੀਆਂ ਹਨ। ੨. ਲਹੂ ਦਾ (ਬੇਗ) ਜ਼ੋਰਦਾਰ ਸਮੁੰਦਰ, ਲਹੂ ਦਾ ਕਾਹਲਾ (ਦਰੀਯਾ) ਸਿੰਧ। ੩. ਕੱਟੇ ਵੱਢੇ; ਧੜ ਤੇ ਸਿਰ। ੪. ਮੂੰਹ, ਮੁਖ। ੫. ਘੋੜੇ ਊਠ। ੬. ਖੋਤੇ, ਊਠ ਤੇ ਕ੍ਰੋੜਾਂ ਹੀ (ਪੀਲ) ਹਾਥੀ ਰੁੜ੍ਹੇ ਜਾਂਦੇ ਹਨ। ੭. ਰਥ, ਰਥਾਂ ਦੇ ਸਵਾਰ (ਸਿਪਾਹੀ) ਫੌਜ ਦੇ ਸਾਜ਼ੋ ਸਮਾਨ ਤੇ ਫੌਜਾਂ ਤੇ ਮਰੇ ਹੋਏ ਯੋਧੇ ਰੁੜ੍ਹੇ ਜਾਂਦੇ ਹਨ। ੮. ਲਹੂ ਦੇ ਸਮੁੰਦਰ ਉਤੇ ਛਾਏ ਹੋਏ ਦਸਾਂ ਹੀ ਪਾਸਿਆਂ ਵਿੱਚ ਫਿਰਦੇ ਹਨ ਜਿਵੇਂ ਸਾਰੇ (ਸਲਭ) ਮਕੜੀ (ਆਹਣ) ਉਡਦੀ ਫਿਰਦੀ ਹੁੰਦੀ ਹੈ। ੨੯. ਲਹੂ ਦੀ ਨਦੀ। ੧੦. ਮੱਛੀਆਂ ਵਾਂਗੂ। ੧੧. ਮਾਨੋਂ ਕਿ ਉਥੇ ਢਾਲਾਂ ਹੀ ਕਛੂਏ ਤਰਦੇ ਹਨ। ੧੨. ਦੈਤਾਂ (ਦੇ ਸਰੀਰਾਂ) ਦੀਆਂ (ਚਰਮ) ਖੱਲਾਂ ਲਹੂ (ਰੂਪ ਜਲ) ਵਿੱਚ (ਭਉਰਿ) ਘੁੰਮਣ ਘੇਰੀਆਂ ਹਨ। ੧੩. ਰੰਗੀਨ ਲਿਬਾਸ ਸੋਹਣੀਆਂ (ਬੰਦੀਲ) ਕੱਢੇ ਹੋਏ ਪੱਲਿਆਂ ਵਾਲੀਆਂ ਪੱਗਾਂ ਰੂਪ (ਅਹਿ) ਸੱਪ (ਨੀਲ) ਕਾਲੇ (ਅਥਵਾ ਜ਼ਹਰੀ) (ਭੁਜੰਗਮ) ਨਾਗ ਹਨ। ੧੪. ਲਹੂ, ਮਾਸ, ਚਰਬੀ ਤੇ ਮਿੱਜ ਵਹਿੰਦੇ ਫਿਰਦੇ ਹਨ ਤੇ ਨਾਲ ਚਕ੍ਰੀਆਂ ਪੈਂਦੀਆਂ ਹਨ ਮਾਨੋ ਕਿ (ਇਹੋ ਹੀ) ਪਾਣੀਆਂ ਦਾ ਮਿਲਾਪ ਹੈ। ੧੫. ਸੰਜੋਅ। ੧੬. ਟੋਪ। ੧੭. ਹਥਯਾਰ, ਸ਼ਸਤਰ। ੧੮. (ਗੋਹ) ਗੋਧੇ (ਦਸਤਾਨੇ) ਤੇ (ਚਿਲਤਹ) ਸੰਜੋਆਂ ਇਹ ਉਥੇ ਮਾਨੋ ਕਿ ਮਗਰ ਮੱਛ, ਘੜਿਆਲ ਤੇ ਬੋਚਨਾਂ ਰਹਿੰਦੇ ਹਨ।

A ਪਾ:—ਗਜ ਮੁੰਡ। B ਪਾ:—ਉਠਤ। C ਪਾ:—ਸਲ ਭੂਅ ਪੂਰ।

★ 'ਹਲਫਾ' ਪਾਠ ਅਸ਼ੁੱਧ ਮਾਲੂਮ ਹੋ ਰਿਹਾ ਹੈ ਕਿਉਂਕਿ ਏਥੇ (ਹਲਫ—ਸੌਂਹ) ਕਸਮ ਦਾ ਪਰਕਰਣ ਨਹੀਂ ਹੈ।

ਗਜ, ਬਾਜਿ-ਉਤੰਗ ਬਿਸਾਲ-ਖਰੇ, ਖਰ ਉਸ਼ਟਿ-ਨਿਸਾਚਰ ਬੋਹਿਥ[1]ਮਾਨੋ॥
[2]ਭਾਰ ਬਨਾਸ ਕਰਾਲ ਮਸਾਨ, ਘਨੇ ਗਨ ਪ੍ਰੇਤੁ ਬਨਿਕ ਪਹਿਚਾਨੋ[2]★
ਬਹੁ ਬਾਜਨ ਭੇਰਿ, ਮੁਚੰਗ, ਉਪੰਗ ਮ੍ਰਿਦੰਗ ਅਨੇਕ ਬਹੇ ਰਤਿ-ਧਾਰਾ
ਖੰਜਰੀ, ਬੀਨ, ਰਬਾਬ ਬਹਹਿੰ, ਗਨ ਢੋਲ ਅਨੇਕ ਗਨੈ ਕੋ ਪਾਰਾ
ਦੂੰਦਭਿ,ਤੂਰ[3], ਮੰਜੀਰ[4] ਬਹੈਂ, ਕਰਤਾਲ ਕਰਨਾਲ ਬਹਾਇ ਅਪਾਰਾ
ਮਾਰੂ[6] ਅਨੇਕ ਬਹਹਿੰ, ਝਕਝੌਰਨ, ਦੂੰਦਭਿ[6], ਢੋਲ ,ਸ਼ਹਨਾਇ ਨਗਾਰਾ ॥੧੬॥੬੧੨॥
[7]ਫੇਨ ਬਹੇ ਬਾਦਿਤ੍ਰ ਅਸੰਖ, ਰਤਿ-ਸਿੰਧੁ-ਛਏ ਪ੍ਰਵਾਹਤ ਧਾਰਾ[7] ॥
ਪ੍ਰੇਤ, ਮਸਾਨ ਅਨੇਕ ਧਏ, ਹਹਕਾਰ ਪਰੇ ਰਤਿ-ਸਿੰਧੁ ਅਪਾਰਾ
ਜੁੱਗਨਿ,ਪ੍ਰੇਤ, ਕੰਕਾਲ[8] ਕਰਾਲਨ,ਗਨ ਕੰਕ ਅਸੰਕ ਧਹੇ-ਰਤਿ-ਧਾਰਾ[A]
ਗੀਧ-ਭਯਾਨ ਚਿਕਾਰਤ ਡੀਲ[10] ਡਕਾਰਤ ਭੂਤ, ਪ੍ਰੇਤ ਚਿੰਕਾਰਾ ॥੧੭॥੬੧੩॥

ਬਿਸਨੁਪਦ ਟੋਡੀ ਦੂਜੀ ਤਰਹ ॥

ਸ਼ਿਵ ਕੇ ਗਨ ਆਨ ਪਰੈ ਨਾਚਤਿ[11],ਸਿਰ ਕੇਸ ਖੁਲੈ ਦੈ ਦੈ ਗਨ ਤਾਰੀ
ਤਹਿੰ ਨਾਚਤਿ ਭੂਤ, ਪ੍ਰੇਤ, ਮਸਾਨ,ਸ਼ਿਵ-ਸੈਨ ਹਸੈ ਕਿਲਕੈ ਬੈਤਾਰੀ[12]
ਡਕਰੈ ਜੁੱਗਨਿ, ਬੈਤਾਲ, ਪਿਸਾਚ, ਭਿਭਰੇ-ਕਹਰੇ-ਗਰਜੰਤ-ਮਸਾਨੀ[13]
ਕੂਹਕੈ ਤਰਜੈ ਚਿਕਰੈ ਭੈਰਵ[14], ਝਪਟੈ ਦਲ-ਭੂਤਨ ਪ੍ਰੇਤ-ਗਨਾਨੀ[15] ॥੧੮॥੬੧੪॥

---

੧. ਜਹਾਜ। ੨. ਭਾਰ ਨੂੰ (ਬੰਨਾ) ਬੰਨਣ ਵਾਲੇ (ਜਿਹੜੇ ਗੱਦੀਆਂ ਵਿੱਚ ਜਹਾਜ਼ਾਂ ਤੋਂ ਉਤਾਰ ਕੇ ਮਾਲ ਰੱਖਦੇ ਤੇ ਜਹਾਜ਼ਾਂ ਵਿੱਚ ਚੜ੍ਹੌਂਦੇ ਹਨ) ਉਹ ਭਯਾਨਕ ਮਸਾਣ ਹਨ ਅਤੇ ਮਾਨੋ ਕਿ ਬਹੁਤੇ ਪਰੇਤਾ ਦੇ (ਗਨ) ਟੋਲੇ (ਬਨਿਕ) ਵਣਜ ਕਰਨ ਵਾਲੇ (ਵਣਜਪਾਰੀ) ਹਨ। ੩. ਤੁਰਹੀ। ੪, ਕੈਂਸੀਆਂ, ਛੈਣੇ ੫. (ਤੇ) ਖੜਤਾਲਾਂ ਰੂਪ (ਕਰਨਾਲ) ਬੰਦੂਕਾਂ ਬੇਅੰਤ ਚੁੜੀਆਂ ਜਾਂਦੀਆਂ ਹਨ। ੬. ਨਗਾਰੇ। ੭. ਬੇਗਿਣਤ ਵਾਜੇ (ਫੇਨ) ਝੱਗ ਵਾਂਗੂ ਰੁੜੇ ਜਾਂਦੇ ਹਨ ਅਤੇ ਲਹੂ ਦੇ ਸਮੁੰਦ ਵਿੱਚ ਛਾਏ (ਧਾਰਾ) ਲਾਇਨ ਵਿੱਚ(ਪ੍ਰਵਾਹਤ) ਚੱਲੇ ਜਾਂਦੇ ਹਨ। ੮. ਭੈਰਵ; ਹਡੀਆਂ ਦਾ ਪਿੰਜਰ; ਮਾਸ ਤੇ ਨਾੜੀਆਂ ਤੋਂ ਬਿਨਾਂ ਕੇਵਲ ਹਡੀਆਂ ਦਾ ਮਾਨੁਖੀ ਢਾਂਚਾ। ੯. (ਕੰਕ) ਇੱਲਾਂ ਕਾਂ) ਨੰਗੇ ਹੋਕੇ (ਸਨਾਨ ਕਰਨ ਲਈ) ਲਹੂ ਦੀ ਧਾਰ ਵਿੱਚ ਧਸੇ ਹੋਏ ਹਨ। ੧੦. (ਡੀਲ) ਲੰਮੀਆਂ ਗਿਝਾਂ ਭਯਾਨਕ ਚਿੰਕਾਰ ਦੀਆਂ ਹਨ। ੧੧. ਸ਼ਿਵ ਜੀ ਦੇ ਗਨ (ਭੂਤ ਪ੍ਰੇਤ ਆਦਿਕ) ਓਥੇ (ਨਾਚਤ) ਖੁਸ਼ ਹੋਏ ਹੋਏ ਆ ਪਏ। ੧੨. ਪਰੇਤਣੀਆਂ। ੧੩. ਕਹਰ ਦੀਆਂ (ਭਿਭਰੇ) ਡਰੌਣੀਆਂ ਆਵਾਜ਼ਾਂ ਨਾਲ ਮਸਾਣੀਆਂ ਗੱਜਦੀਆਂ ਹਨ। ੧੪. ਭੈਰਵ (ਚਿਕਰੈ) ਬੋਲਦਾ, (ਤਰਜੈ) ਡਾਟਦਾ ਅਤੇ ਚਿਕਾਰਦਾ ਹੈ ੧੫. ਭੂਤਾਂ ਪ੍ਰੇਤਾਂ ਤੇ (ਗਨਾਨੀ) ਗਣਾਂ ਦੇ ਵਲ ਝਪਟੇ ਮਾਰਦੇ ਹਨ।

A ਪਾ:—ਜੰਗਮ। B ਪਾ:— ਕਰਨਾਇ ।

★ ਇਹ ਸਾਰਾ ਪ੍ਰਕਰਣ ਸ਼੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਵਿੱਚ ਦੋ ਥਾਈਂ ਆਏ ਹੋਏ ਦੁਹੁ ਸਵੱਯਾ ਦੇ ਭਾਵ ਨਾਲ ਹੂਬਹੂ ਮਿਲਦਾ ਹੈ ਉਹ ਦੋਵੇਂ ਸਵਯੇ ਏਥੇ ਲਿਖਦੇ ਹਾਂ:—

ਬਾਰ ਸਿਵਾਰ ਭਏ ਤਹ ਠੌਰ—ਸੁ, ਫੇਨ ਜਿਯੋਂ ਛਤ੍ਰ ਫਿਰੈ ਤਰਤਾ
ਕਰ ਅੰਗੁਲਿਕਾ—ਸਫਰੀ ਤਲਫੈਂ ਭੁਜ—ਕਾਟ- ਭੁਜੰਗ ਕਰੇ ਕਰਤਾ
ਹਯ- ਨਕ੍ਰ ਧਜਾ— ਦ੍ਰਮ ਸ਼੍ਰੋਣਤ—ਨੀਰ ਮੈਂ, ਚਕ੍ਰ ਜਜੋਂ ਚਕ੍ਰ ਫਿਰੈ ਗਰਤਾ ॥
ਜਬਿ ਸੁੰਭ ਨਿਸੁੰਭ ਦਹੂੰਮਿਲਿ ਦਾਨਵ, ਮਾਰ ਕਰੀ ਰਨ ਮੈ ਸਰਿਤਾ ॥

(ਚੰਡੀ ਚਰਿਤ੍ਰ ੧ ਅ੦੪)

ਨਭ-ਢਾਇ ਪਰੇ ਰਣ-ਸਿੰਧੁ ਖਰੇ, ਨ੍ਰਿਤਤਿ ਗਨ ਪ੍ਰੇਤ ਬੈਤਾਲ ਮਸਾਨਾ ॥
ਬਿਕਰਾਲ ਭਯਾਨਕ ਘੋਰ ਬਿਸਾਲ, ਕੂਹਕੈ ਡਕਰੈ ਗਾਵਤ ਭੈ-ਗਾਨਾ[1] ॥
[2]ਮੁੰਡ-ਸੋਂ-ਮੁੰਡ ਬਜਾਵਤਿ ਤਾਲ, ਸਿਰ ਕੇਸਨ-ਲੈ-ਨਭ ਕੰਕ ਕਰਾਲਾ[2] ॥
[3]ਖਪਰ-ਪਾਤ੍ਰ ਭਰਤਿ ਜੋਗਨੀ, ਅਚਵਹਿ ਰਤ ਮੀਜ ਬਜਾਵਤਿ ਗਾਲਾ[3] ॥੧੯॥੬੧੫॥
ਉਛਲੈ, ਕੂਦੈ, ਨ੍ਰਿਤੈ ਬਹੁ-ਭਾਂਤਿ, ਕਿਲਕੈ ਕਲਿ-ਘੋਰ[4] ਕੁਲਾਹਲ ਭਾਰੀ ॥
ਮੁੰਡ ਸੋਂ ਮੁੰਡ ਬਜਾਵਤਿ ਗਾਵਤਿ, ਨ੍ਰਿਤਤਿ ਬਹੁ-ਪ੍ਰੇਤ ਸੁਹਾਵਤਿ ਤਾਰੀ ॥
ਡਉਰੂ ਬਾਜਤਿ ਗਨ-ਰੁਦ੍ਰ[5] ਬਿਰਾਜਤਿ;ਲੁਥ ਮੀਜ-ਭਛੈਂ ਭੈਰਵ ਕਿਲਕਾਰੀ ॥
ਸਿਰ ਕੇਸ ਬਿਹਾਲ ਬਿਸਾਲ ਖੁਲੇ, ਸੰਭਾਰ-ਨਹੀ-ਨ੍ਰਿਤਤਿ-ਪ੍ਰੇਤਾਰੀ[6] ॥੨੦॥੬੧੬॥
ਕੰਕ ਕਰਾਲ ਹਸੈਂ ਕਿਲਕੈਂ-ਗਨ, ਮਾਸ-ਭਖਹਿੰ[7]ਕਿਲਕਾਤ-ਚਿਕਾਰੀ ॥
ਤਨ ਭੀਖਮ ਭੀਮ ਭਯਾਨ ਬਡੇ,ਡਕਰਾਤਿ ਅਚਤਿ ਮਨ-ਮੋਦ[8] ਸੁਖਾਰੀ ॥
ਮਿਜ ਮਾਸ-ਭਖੈਂ,ਭਰ-ਪਤ੍ਰ ਅਚਹਿ[9],ਰਨ ਜੁੱਗਨਿ-ਕੂਹ[10]-ਕਰਾਲ-ਪੁਕਾਰੀ॥
ਭਰ ਪਤ੍ਰ ਕਮੰਡਲ ਖੱਪਰ ਲੈ, ਰਤ ਪੀਵਤਿ ਗੀਤ-ਅਨੇਕ-ਸੁਧਾਰੀ[11] ॥੨੧॥੬੧੭॥
ਨਾਚਤਿ ਕੋਦਤਿ ਭੂਤ ਪ੍ਰੇਤ, ਮਿਜਾਮਿਖ[12] ਲੋਥ ਭਖੈਂ ਕਿਲਕਾਰੀ ॥
ਰਤ-ਨੈਨ-ਚੁਚਾਤ[13] ਕਰਾਲ ਬਿਸਾਲ,ਪੀ ਖ਼ੂਬ ਸ਼ਰਾਬ[14] ਬਜਾਵਤਿ ਤਾਰੀ ॥
ਸਭ ਖਾਇ ਗਈ ਲੁਥ ਮਾਸਨ ਕੋ, ਗਜ ਬਾਜ ਸਵਾਰ ਛੁਧਾਤੁਰ-ਭਾਰੀ[15] ॥
ਨਦ ਸੋਖ ਗਈ ਰਤ-ਕਾ-ਮਿੱਜਾ,ਨਭ ਛਾਇ ਉਡੈਂ ਨਿਜ-ਧਾਮ-ਬਿਸਾਰੀ[16] ॥੨੨॥੬੧੮॥

---

ਾਨਕ ਗਾਣਾ; ਭਯਾਨਕ। ੨. ਡਰੇਣੀਆਂ (ਕੰਕ) ਇੱਲ੍ਹਾਂ ਸਿਰਾਂ ਦੇ ਕੇਸਾਂ ਤੋਂ ਫੜ ਕੇ ਸਿਰਾਂ ਦੇ ਤਾਲ ਵਜੇ ਦੀਆ ਹਨ। ੩. ਜੋਗਣੀਆਂ ਖੱਪਰਾਂ ਦੇ ਬਰਤਨ ਭਰਦੀਆਂ ਹਨ ਲਹੂ ਮਿਜ (ਅਚਵੈ) ਤੇ ਗੱਲ੍ਹਾਂ ਵਜੋਂਦੀਆਂ ਹਨ। ੪. ਭਯਾਨਕ ਆਵਾਜ਼ ਨਾਲ। ੫. ਸਿਵ ਦੇ ਗੁਣ, ਭੂਤ ਪ੍ਰੇਤ। ੬. ਸੰਭਾਰ ਹੋ ਕੇ ਪ੍ਰੇਤਣੀਆਂ ਨਚਦੀਆਂ ਹਨ। ੭. ਮਾਸ ਖਾਂਦੇ ਹਨ। ੮. ਮਨ ਵਿੱਚ (ਮੋਦ) ਪ੍ਰਸੰਨ ਤੇ ਸੁਖਾਲੇ ਖਾਂਦੇ ਹਨ ਤੇ ਡਕਾਰ ਮਾਰਦੇ ਹਨ। ੯. ਬਰਤਨ ਭਰ ਭਰ ਕੇ ਪੀਂਦੇ ਹਨ। ੧੦. ਰਣ ਵਿਚ ਜੋਗਣੀਆਂ ਆਵਾਜ਼ਾਂ ਨਾਲ ਪੁਕਾਰਦੀਆਂ ਹਨ। ੧੧. ਅਨੇਕ ਗੀਤਾਂ ਨੂੰ ਸੁਧਾਰ ਕੇ (ਗੌਂਦੇ ਹੋਏ) ਲਹੂ ਪੀਂਦੇ ਹਨ। ਸ। ੧੩. ਅੱਖਾਂ 'ਚੋਂ ਰੱਤ ਚੋਂਦੀ ਹੈ ਭਾਵ---ਬਹੁਤ ਲਾਲ ਅੱਖਾਂ ਹਨ। ੧੪. ਚੰਗੀ ਤਰ੍ਹਾਂ ਸ਼ਰਾਬ ਪੀਕੇ, ੧੫. ਬਹੁਤ ਭੁੱਖੀਆਂ, ਬਹੁਤ ਭੁੱਖੇ। ੧੬. ਆਪਣਿਆਂ (ਧਾਮ) ਟਿਕਾਣਿਆਂ ਨੂੰ (ਬਿਸਾਰੀ) ਤਜਾਗ ਕੇ।

---

ਯਾ ਜਰਾਸੰਧ ਦੇ ਯੁੱਧ ਵਿੱਚ ਆਇਆ ਹੈ। ਜਿਹੜਾ ਕਿ ਇਸ ਪ੍ਰਕਾਰ ਹੈ—

ਮਾਨਹੁ ਨਾਗ ਬਡੇ ਤਹ ਮੈਂ, ਮਛਰੀ ਪੁਨਿ ਪੈਦਲ ਕੀ ਬਲ ਜੇਤੀ ॥
ਮਠੋ ਰਥ-ਚਕ੍ਰ ਬਨੇ, ਉਪਜੀ ਕਵਿ ਕੇ ਮਨ ਮੈਂ ਕਹਿ ਤੇਤੀ ॥
ਥੇ ਬੱਚਨ ਫੂਲਜ ਮਨੋ, ਲਹਰੈ ਬਹਰੈ ਬਰਛੀ ਦੁਤਿ ਸੇਤੀ ॥
ਬਿਧੰ ਦਲ ਸਿੰਧੁ-ਜਰਾ, ਰਹਿਗੀ ਮਥੁਰਾ ਤਹ ਮਧਜ ਬਰੇਤੀ ॥ ੧੦੩੫ ॥
(ਕ੍ਰਿਸ਼ਨਾਵਤਾਰ)

ਦਾ ਤੇ ਸ੍ਰੀ ਸਰਬਲੋਹ ਗ੍ਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਪ੍ਰਤੀਤਿ ਹੁੰਦਾ ਹੈ।
—ਸੰਪਾਦ..

ਲੈ ਲੋਥ ਉਡਾਤਿ ਅਕਾਸ਼ ਬਿਖੇ,ਗਨ ਕਾਕ ਕਰਾਲ ਚਾਵੰਡਿ[1] ਚਿਕਾਰੀ
ਲੁੱਥ,ਬਾਹ,ਕਪਾਲ[2]ਲੇ ਗੀਧ ਉਠੈਂ,ਬਹੁ ਆਂਤ ਲੈ ਭੀਮ ਅਕਾਸ-ਉਡਾਰੀ
ਚਿੱਲਾਤ ਫਿਰੈਂ ਲੈ ਲੋਥ ਕਰਾਲ, ਉਡੈਂ ਨਭ ਛਿਪ੍ਰ[3] ਭਯਾਨਕ ਭਾਰੀ
ਗਜ ਸੁੰਡ ਲੈ ਲੋਥ ਅਨੇਕ ਉਡੈਂ,ਗਨ ਕਾਕ ਕਲਾਲ ਭਯਾਨ ਚਿਕਾਰੀ ॥੨੩॥੬੧੯॥
ਜੰਬੁਕ-ਸਜਾਲ[4] ਸ੍ਵਾਨ[5] ਕਰਾਲ, ਅਚਜੋ ਕਰ ਮੋਦ ਭਛੈ-ਪਲ-ਲੋਥਨ[6] ॥
ਬਗ੍ਯਾਘ੍ਰ[7],ਹੁਡਾਰ[8],ਬਿਸਾਲ ਧਏ,ਲੈ ਲੁੱਥ ਚਲੈ ਗ੍ਰਿਹ-ਕੁੰਜ-ਬਿਖਮ ਬਨ[9] ॥
ਬਹੁ ਲੋਥ ਘਸੀਟਤ ਸ੍ਵਾਨ ਫਿਰੈ,ਕਰ ਮੋਦ-ਅਨੰਦ-ਬਿਮੋਦ-ਮਗਨ-ਮਨ[10] ॥
ਖਾਇ ਭਏ ਲਖ ਮਾਸ ਮਿਜਾ, ਰਤ-ਸੋਖ ਗਏ ਸਭਿ ਮਾਸ-ਅਹਾਰਨ[11] ॥੨੪॥੬੨੦॥
ਮਾਤ ਸਰਾਹਤਿ ਧਾਮ ਗਏ, ਜੈ ਚੰਡਿ ਅਖੰਡਲ-ਜੁੱਧ-ਜਯੰ[12] ॥
ਆਪਸ ਮੈ ਜਗਮਾਤ ਸਰਾਹਤਿ, ਮਹਿ-ਭਾਰ-ਬਿਨਾਸਨਿ[13]ਸ਼ਤ੍ਰ-ਛਯੰ[14] ॥
ਭੀਮ ਭਯਾਨਕ ਭਾਰਤ[15] ਦਾਰੁਣ,ਅਸ ਆਗੈ ਨ ਕਾਹੂੰA ਦੇਵ ਕਯੰ ॥
ਤੈਂ! ਦੈਤਜ ਭਯਾਨਕ ਨਾਸ ਕਰੈB ਜੁੱਧ ਜੀਤਿ ਲਯੋ ਨਿਜ-ਧਾਮ ਦਯੰ ॥੨੫॥੬੨੧॥

ਬਿਸਨੁਪਦ ਰਾਗ ਗੌਂਡ★ ॥

ਤੁੱਛ ਬਚੇ ਭਟ ਫੇਰ ਫਿਰੇ, ਰਣ ਕੋਪ ਅਰੇ ਦਲ-ਦਾਨਵ-ਪੁੰਜਨਿ[16] ॥
ਗਜ[17],ਬਾਜਿ[18]ਚੜੈ,ਲਲਕਾਰ ਪਰੈ,ਲੈ ਧੋਪ[19],ਗਦਾ,ਸਾਰੰਗ[20], ਸਰ[21],ਗੋਫਨਿ[22] ॥

---

੧. ਦਿੱਲ੍ਹਾਂ। ੨. ਖੋਪਰੀਆਂ। ੩. ਛੇਤੀ, ਤੁਰਤ। ੪. ਗਿੱਦੜ ਹੀ ਗਿੱਦੜ। ੫. ਕੁਤੇ। ੬. ਲੋਥਾਂ ਦੇ (ਪਲ) ਮਾਸ ਦੇ (ਭੱਛੈ) ਭੋਜਨ ਨੂੰ ਪ੍ਰਸੰਨ ਹੋ ਕੇ ਖਾਧਾ। ੭. ਸ਼ੇਰ। ੮. ਸੂਅਰ, ਵਾਰਾਹ। ੯. (ਬਿਖਮ) ਗਹਰੇ ਜੰਗਲ ਦੀਆਂ ਕੁੰਜ ਗਲੀਆਂ (ਵਿੱਚ) ਵਾਲੇ ਘਰਾਂ ਨੂੰ। ੧੦. ਮਨ ਵਿੱਚ ਮਗਨ ਹੋਏ ਹੋਏ (ਮਨ ਬਾਣੀ ਤੇ ਸਰੀਰ ਨਾਲ) ਮੋਦ ਆਨੰਦ ਤੇ (ਵਿਮੋਦ) ਖੁਸ਼ੀ ਕਰ ਕੇ। ੧੧. ਸਾਰੇ ਮਾਸਾਹਾਰੀ ਲਹੂ (ਪੀ ਕੇ) ਸੁਕਾ ਗਏ। ੧੨. ਯੁਧ ਵਿੱਚ ਨਾਸ਼ ਨਾ ਹੋਣ ਵਾਲੀ ਅਤੇ ਜਿੱਤਣ ਵਾਲੀ; ('ਆਖੰਡਲ) ਇੰਦ੍ਰ ਨੂੰ ਜੰਗ ਵਿੱਚ ਜਿੱਤੇਣ ਵਾਲੀ। ੧੩. ਧਰਤੀ ਦਾ ਪਾਪ ਉਤਾਰਨ ਵਾਲਾ। ੧੪. ਦੁਸ਼ਮਣਾਂ ਨੂੰ ਨਾਸ਼ ਕਰਨ ਵਾਲਾ। ੧੫. ਜੰਗ, ਯੁਧ। ੧੬. (ਪੁੰਜਨਿ) ਸਾਰਿਆਂ ਦੈਤਾਂ ਦੇ ਦਲ। ੧੭. ਹਾਥੀ। ੧੮. ਘੋੜੇ। ੧੯. ਤਲਵਾਰ; ਇਕ ਕਿਸਮ ਦੀ ਤਲਵਾਰ। ੨੦. ਧਨੁਖ, ਕਮਾਨ। ੨੧. ਤੀਰ, ਬਾਣ। ੨੨. ਗੋਪੀਆ, ਇਕ ਤਰਾਂ ਦੀ ਛੋਟੀ ਤੋਪ। A ਪਾ:—ਕੋਊ। B ਪਾ:—ਕਰੀ।

★ਇਸ ਦਾ ਅਸਲ 'ਗੌੜ' ਹੈ। ਇਹ ਦੱਖਣੀ ਪ੍ਰਿਥਾ ਦਾ ਰਾਗ ਹੈ। ਗੌੜ ਦੇਸ਼ ਅਥਵਾ ਜਾਤੀ ਨਾਲ ਸੰਬੰਧਿਤ ਹੋਣ ਤੋਂ ਹੀ 'ਗੌੜ' ਨਾਮ ਪਿਆ ਪ੍ਰਤੀਤ ਹੁੰਦਾ ਹੈ। ਇਸ ਨੂੰ ਕਰਨਾਟਕ ਪ੍ਰਥਾ ਵਿੱਚ 'ਮਾਯਾਮਾਲਵ ਗੌੜ ਮੇਲ-ਜਨਜ' ਰਾਗਾਂ ਵਿੱਚ ਗਿਣਿਆ ਜਾਂਦਾ ਹੈ। ਕਰਨਾਟਕ ਪ੍ਰਥਾ ਵਿੱਚ ਗੌੜ 'ਸ਼ਾੜਵ' ਹੈ।

ਆਰੋਹੀ—ਸ ਰ ਗ ਮ ਰ ਮ ਪ ਨ ਸ। ਅਵਰੋਹੀ—ਸ ਨ ਪ ਮ ਗ ਮ ਰ ਸ।

(ਅ) ਸੰਪੂਰਣ ਜਾਤੀ ਦਾ ਰਾਗ ਗੌਂਡ ਹੈ। ਦਿਣੇ ਦੁਪਹਿਰ ਨੂੰ ਗਾਈਦਾ ਹੈ। 'ਗੌਂਡ' ਵਿੱਚ—ਖੜਜ, ਰਿਸ਼ਭ, ਮੱਧਮ, ਪੰਚਮ ਤੇ ਨਿਸ਼ਾਧ ਸੁਧ, ਗਾਂਧਾਰ ਅਤੇ ਧੈਵਤ ਕੋਮਲ ਲਗਦੇ ਹਨ। ਗ੍ਰਹਸੁਰ ਗਾਂਧਾਰ ਹੈ। ਵਾਦੀ ਪੰਚਮ ਤੇ ਸੰਵਾਦੀ ਮੱਧਮ ਹੈ।

ਸਰਗਮ—ਸ ਰ ਮ ਪ ਧਾ ਨ ਪ ਮ ਗਾ ਮ ਰ ਸ

ਸੁੱਧ 'ਗੌੜ' ਦਾ ਲੱਛਣ ਤਾਂ ਕੇਵਲ ਪਹਿਲੇ ਨੰਬਰ ਵਿੱਚ ਹੀ ਹੈ। ਅਜ ਕੱਲ ਦੀ ਉੱਤਰੀ-ਸੰਗੀਤ-ਪੱਧਤੀ ਵਿੱਚ 'ਗੌੜ ਮਲਾਰ' ਤੇ 'ਗੌੜ ਸਾਰੰਗ' ਪ੍ਰਸਿੱਧ ਰਾਗ ਹਨ ਤੇ ਇਨਾਂ ਦਾ ਗਾਣਾਂ ਵੀ ਪ੍ਰਚਲਿਤ ਹੈ। ਇਸ ਤੋਂ ਅੱਗੇ ਕੁੱਝ ਹੋਰ ਭੇਦ 'ਗੌੜ ਮਾਲਵੀ' 'ਗੌੜ ਚੰਦ੍ਰਿਕ' 'ਗੌੜ ਪੰਚਮ' ਤੇ 'ਗੌੜ ਮੱਲਾਰ' ਕਰਨਾਟਕ ਪੱਧਤੀ ਵਿੱਚ ਹੋਰ ਵੀ ਹਨ।

ਤਰਵਾਰ,ਕੁਠਾਰ[1],ਤ੍ਰਿਸੂਲ,ਪਟਾ[2],ਨਾਵਕ,ਸਹਿਥੀ[3], ਜਮਦਾੜ[4] ਜ਼ਬਰ[5]ਸਰ ॥
ਗਿਰਿ-ਮੇਰੁ[6],ਸਿਲਾ,ਪਾਥਰ,ਮੁਦਗਰ, ਭਿੰਦ[7],ਸੇਲ,ਕਟਾਰ, ਗੁਰਜ-ਬੱਲਮ,ਤਰੁ[8]॥੧॥੬੨੨॥
ਬਰਛੀ, ਭਸੁਡੀ[9], ਗੜੀਆ-ਭੈਰਵ,ਚਕਤੀ,ਚਪੜਾ,ਅਸਿ, ਸਾਂਗ, ਸਿਪਰ ॥
ਤੋਮਰ, ਸੈਲ, ਛੁਰੀ, ਬਿਛੂਆ, ਗੁਨ ਬਾਨ, ਖਤੰਗ, ਸ਼ਮਸ਼ੇਰ, ਤਬਰ
ਕਾਤੀ, ਕੁਤਕਾ, ਮੁੰਗਰਾ, ਸੋਟਾ, ਤਰਲ-ਤਾਲ-ਬਿਸਾਲ[10],ਖੰਡਾ, ਚਰਮ
ਧਨੁ ਸਾਇਕ,ਚਾਪ,ਸਿਲੀਮੁਖ ਘੋਚ,ਜਮਦਾੜ, ਸਿਪਰ, ਬਿਛੂਆ, ਬਲਮ ॥੬੨੩॥
[11]ਦਿਸ-ਘੇਰ ਪਰੇ,ਘਨਘੋਰ ਘਟਾ,ਤਮ-ਰੂਪ ਬਿਕਟ ਭਯਨਾਦ ਹਠੀਲੇ[11]
ਗਰਜੇ ਬਦਰਾ-ਦਲ ਦੈਤਜ ਘਨਾ,ਨਭ-ਛਾਇ ਅਰੇ ਕੁਲਿ ਦੈਤਜ ਕਟੀਲੇ[12] ॥
ਕਲ[13] ਘੋਰ ਘਟਾ ਦਾਰੁਨ ਬਦਲਾ, ਘਨ ਰੂਪ ਨਿਸਾਚਰ-ਬੀਰ ਰੰਗੀਲੇ[14]॥
ਗਰਜੈ ਨਭ ਛਾਇ ਘਮੰਡ ਘਟਾ, ਸਦ ਘੋਰ ਭਯਾਨਕ ਧੂਰਿ ਜੰਗੀਲੇ[15] ॥੩॥੬੨੪॥
ਸਰ ਅਸਤ੍ਰ ਝਰੇ ਝਰਨਾ ਨਭ ਛਾਇ,ਪਰੇ ਸਰ ਸ਼ਸਤ੍ਰਾਸਤ੍ਰ ਧਾਰਾਕਰ
ਬਰਸੈ ਤਰੁ,ਮੇਰੁ,ਸਿਲਾ,ਬੁਗਦਾ,ਸਰ ਪੁੰਜ ਚਲੈ ਬਰਸਹਿੰ ਛਹਿਬਰ ਕਰ ॥
ਗੁਰਜ,ਗੋਫਨ,ਸੇਲ,ਝਰਹਿੰ ਭੀਖਮ, ਘਨ ਛਾਇ ਪਰੇ ਭਸੁਡੀ,ਨਾਵਕ,ਸਰ ॥
ਬਿਛੂਆ,ਖੰਜਰ, ਜਮਧਰ[16],ਅਸਿ,ਢਾਰ,ਝਰੈ-ਧਾਰਾਧਰ ਧਾਰ ਸਾਇਕ-ਧਰ[17]★॥੪॥੬੨੫॥

---

੧. ਕੁਹਾੜਾ। ੨. ਇਕ ਸ਼ਸਤ੍ਰ ਦਾ ਨਾਮ ਹੈ। ੩. ਬਰਛੀ। ੪. ਕਟਾਰ, ਇਕ ਕਿਸਮ ਦੀ ਕਟਾਰ। ੫. ਵਡਾ, ਵਡੀ, ਤਾਕਤਮੰਦ ਜ਼ਬਰਦਸਤ, ਭਾਰੀ; ਭਾਰਾ। ੬. ਭਾਰੇ ਪਹਾੜ; ਪਹਾੜ ਹੀ ਪਹਾੜ: ਸਭ ਪਰਬਤ, ਛੋਟੇ ਵਡੇ ਪਹਾੜ ੭. ਖਿੱਦੋ, ਗੇਂਦ; ਗੋਲਾ, ਤੋਪ ਬੰਦੂਕ ਦਾ ਗੋਲਾ, ਢੇਲਾ, ਡਲ੍ਹਾ, ਰੋੜੇ, ਭਿੰਦਪਾਲ, ਗੋਪੀਆ। ੮. ਅਤਜੰਤ, ਬਹੁਤ, ਵ੍ਰਿਛ, ਰੁਖ। ੯. ਨੇਜਾ, ਬਰਛਾ, ਭਾਲਾ। ੧੦. ਬਹੁਤ (ਤਰਲ) ਸਿੱਧੇ ਤਾਲ (ਵ੍ਰਿਛ)। ੧੧. ਘਟਾਂ ਵਾਂਗੂ (ਘਨਘੋਰ) ਗੱਜਕੇ (ਦਿਸ) ਪਾਸੇ ਘੇਰ ਕੇ ਪੈ ਗਏ, ('ਭਯਨਾਦ') ਭੀਮਨਾਦ' ਦੇ (ਹਠੀਲੇ) ਯੋਧੇ ਜਿਹੜੇ (ਬਿਕਟ) ਮਜ਼ਬੂਤ (ਤਕੜੇ) ਹਨੇਰੇ (ਰੂਪ) ਵਾਂਗੂ (ਬਹੁਤ ਕਾਲੇ) ਸਨ; ਗੱਜ ਕੇ ਪਾਸਿਆਂ ਤੋਂ ਟੁਟ ਪਏ, (ਤਮਰੂਪ) ਕਾਲੇ ਤੇ ਤੰਦਰੁਸਤ ਯੋਧਿਆਂ ਦੇ (ਨਾਦ) ਸ਼ਬਦ (ਘੋਲ) (ਭਯ) ਨਿਕਲੇ। ੧੨. ਦੈਂਤਾਂ ਦੀ ਕੁਲਿ ਵਿੱਚੋਂ (ਕਟੀਲੇ) ਕੱਟ ਮਰਨ ਵਾਲੇ (ਯੋਧੇ) ਅਕਾਸ਼ ਵਿੱਚ ਛਾ ਕੇ ਅੜ ਗਏ ੧੩. ਕਾਲੇ। ੧੪. ਮੌਜੀ, ਮਨ ਦੀ ਮੌਜ ਕਰਨ ਵਾਲੇ; ਸੋਹਣੇ। ੧੫. ਧੂੜਿ ਨਾਲ (ਜੰਗੀਲੇ) ਜੰਗਾਲੇ (ਲਿੱਬੜੇ) ਹੋਏ (ਸਦ) ਸੈਂਕੜੇ ਹੀ ਭਯਾਨਕ ਘੋਰ (ਯੋਧੇ) (ਜੰਗੀ) ਜੰਗ ਦੀ ਧੂੜ ਨੂੰ ਲੈ ਕੇ (ਅਰਥਾਤ—ਯੁੱਧ ਦੀ ਚਰਨ ਧੂੜਿ ਨੂੰ ਲੈ ਕੇ ਤੇ ਉਸ ਦੀ ਪੂਜਾ ਕਰਕੇ) ਘੋਰ ਭਯਾਨਕ ਅਵਾਜ਼ ਨਾਲ (ਗੱਜੇ)। ੧੬. ਯਮ ਦੀ ਧਾਰੀ ਹੋਈ, ਫਾਹੀ, ਕਮੰਦ। ੧੭. ਤੀਰਾਂ ਦੀ ਧਾਰ ਨੂੰ ਧਾਰਨ ਵਾਲੇ (ਧਾਰਾਧਰ) ਬੱਦਲ ਝੜਦੇ (ਵਰ੍ਹਦੇ) ਹਨ।

★ ਇਹ ਯੋਗਿਕ ਸਮਾਸ ਬਹੁਤ ਅਦਭੁਤ ਰੀਤਿ ਨਾਲ ਬਣ ਜਾਂਦੇ ਹਨ ਅਤੇ ਇਨ੍ਹਾਂ ਵਿੱਚ ਦ੍ਵਤਯਾਰਥ ਦੇ ਦੋਸ਼ ਵੀ ਨਹੀਂ ਘਟਦੇ ਇਹੋ ਜਿਹੀ ਸ਼ੁਧ ਭਾਵ ਨੂੰ ਹਰ ਹਾਲਤ ਵਿੱਚ ਰਖਣ ਵਾਲੀ ਕਾਵਯ ਹਿੰਦੀ ਸਾਹਿਤਯ ਵਿੱਚ ਅੱਜ ਤੱਕ ਨਹੀਂ ਮਿਲਦੀ, ਜਿਨਾਂ ਸੱਜਣਾਂ ਨੇ ਹਿੰਦੀ ਦੀ ਕਵਿਤਾ ਵਿੱਚ ਕੋਈ ਦ੍ਵਤਯਾਰਥ ਅਰਥਾਤ ਸ਼ਲੇਸ਼ਾਲੰਕਾਰ ਲਿਖੇ ਵੀ ਹਨ ਉਨ੍ਹਾਂ ਵਿੱਚ ਵਿਸਮਤਾ ਦੋਸ਼ ਜ਼ਰੂਰੀ ਹੀ ਪੈ ਗਿਆ ਹੋਯਾ ਮਾਲੂਮ ਹੁੰਦਾ ਹੈ, ਚਾਹੇ ਉਨ੍ਹਾਂ ਕਵੀਆਂ ਨੇ ਯਤਨ ਵੀ ਕੀਤੇ ਹਨ, ਪਰੰਤੂ ਇਸ ਝਲਕ ਦੇ ਔਣ ਨਾਲ ਬ੍ਰਿਤਿ ਦਾ ਚਲਿਆ ਹੋਯਾ ਪ੍ਰਵਾਹ ਸੁਤੇ ਸਿੱਧ ਹੀ ਠੋਕਰ ਜਹੀ ਖਾ ਗਿਆ ਅਤੇ ਦਿਲ ☞

ਕਰ ਮਾਰ ਮਰੀ ਸੁ-ਪੁਕਾਰ ਪਰੇ, ਝਰ ਲਾਇ ਝਰੇ ਝਰਨਾ ਅਸਤ੍ਰ-ਕਰ
ਤਮ[1] ਘੋਰ ਭਯੋ ਰਵਿ-ਛਾਇ-ਲਯੋ[2],ਸਰ ਬੂੰਦ ਝਰੇ[3]ਸਾਇਕਾਨ ਨਿਸਰ
ਨਭ ਲੋਹ ਘਟਾ ਬਰਸਹਿਂ ਦਾਰੁਨ,ਜਨੁ ਕਾਲ ਮਹਾ-ਪ੍ਰਲਯ ਕੋਪਤਿ ਜਮ[4]
ਝਰ ਲਾਇ ਝਰੇ, ਝਨਕਾਰ ਪਰੇ, ਚਿਨਗਾਰ ਉਠੇ ਅੰਗਾਰ-ਬਿਖਮ[5] ॥੫॥੬੨੬॥
ਲੈ ਚਕ੍ਰ-ਸੁਦਰਸਨ ਮਾਤ ਤਪੀ, ਦਿਸ ਸ਼ਤ੍ਰ ਚਲਾਯ ਦਯੋ ਬਿਜਲੀ-ਸਮ[6]
ਪ੍ਰਕਾਸ ਬਢਯੋ ਨਭ-ਛਾਇ-ਲਯੋ, ਅਰੁ ਅਸੱਤ੍ਰ ਕਟੇ ਸ਼ਸਤ੍ਰਿਨ-ਸਾਰੁਨ ਥਮ[7]॥
ਸਰ ਸ਼ਸਤ੍ਰ ਸਭੈ ਰਿਪੁ ਕਾਟ ਦਏ,ਬਲ ਤੇਜ-ਪ੍ਰਕਾਸ,ਸਜਿ-ਚਕ੍ਰ-ਸੁਦਰਸਨ[8] ॥
[9] ਕਰ-ਕ੍ਰੋਰ ਕਰੋਰ ਮਰੀਚਿ-ਛਟਾ, ਦਲ-ਦਾਨਵ ਦੈਤਜ ਕੀਏ ਮਰਦਨ[9] ॥੬॥੬੨੭॥

---

੧. ਹਨ੍ਹੇਰਾ ੨. ਸੂਰਜ ਢੱਕ ਲਿਆ। ੩. (ਕਮਾਨਾਂ 'ਚ) ਨਿਕਲ ਕੇ ਤੀਰ ਬੂੰਦਾਂ (ਸਰ) ਵਾਂਗੂ ਝੜਦੇ ਹਨ। ੪. ਮਾਨੋਂ ਕਿ ਮਹਾਂ ਪ੍ਰਲਯ ਦੇ ਵੇਲੇ (ਜਮ) ਮੌਤ ਦਾ ਦੇਵਤਾ ਕ੍ਰੋਧਵਾਨ ਹੋਇਆ ਹੈ। ੫. (ਬਿਖਮ) ਅਸਹਿ (ਨਾਂ ਸਹਾਰੇ ਜਾਣ ਵਾਲੇ) ਅੰਗਯਾਰਾਂ 'ਚੋਂ ਚਿਨਗਾੜੇ ਉਠਦੇ ਹਨ। ੬. ਬਿਜਲੀ ਵਾਂਗੂ ਬਹੁਤ ਚਮਕੀਲਾ। ੭. (ਸਾਰੁਨ) ਲੋਹੇ ਦੇ ਸ਼ਸਤਰਾਂ ਨੂੰ ਰੋਕ ਦਿੱਤਾ; ਸਾਰਿਆਂ ਸ਼ਸਤਰਾਂ ਨੂੰ ਰੋਕ ਲਿਆ। ੮. ਸੁਦਰਸ਼ਨ ਚਕ੍ਰ ਨੂੰ ਸਾਜਣ ਵਾਲੇ (ਕਾਲ) ਦੇ ਤੇਜ ਪ੍ਰਕਾਸ਼ ਦੇ ਬਲ ਨਾਲ ੯. "ਕਰ ਕ੍ਰੋਰ, ਸੰਸਕ੍ਰਿਤ :—(ਕਰ-ਕੋਟਿਕ) ਕ੍ਰੋੜਾਂ ਕ੍ਰਿਣਾਂ ਵਾਲਾ ਸੂਰਯ।" 'ਮਰੀਚਿ ਸੰ: ਕਿਰਣ, '(ਛਟਾ) ਚਮਕ' (ਮਰਦਨ ਮਲਣਾ) ਨਾਸ਼ ਕਰਨਾ ਭਾਵ ਕ੍ਰੋੜਾਂ ਹੀ ਸੂਰਜਾਂ ਦੀਆਂ ਕਿਰਣਾਂ ਦੀ ਚਮਕ ਵਾਂਗੂ (ਸੁਦਰਸ਼ਨ ਚਕ੍ਰ ਨੇ) ... ਦੈਂਤਾਂ ਦੇ ਦਲ ਨਾਸ ਕੀਤੇ।

---

☞ ਪਦਾਂ ਦੀ ਢੂੰਡ ਭਾਲ ਵਿੱਚ ਰੁੱਝਾ ਹੋਯਾ ਪ੍ਰਤੀਤ ਹੁੰਦਾ ਹੈ, ਜਿਹੜਾ ਕਿ ਇੱਕ ਉੱਚ-ਕੋਟੀ ਦੇ ਕਵੀ ਲਈ ਕੁਝ ਕਲੰਕਤ ਜਿਹਾ ਕਰ ਜਾਂਦਾ ਹੈ, ਸ੍ਰੀ ਗੁਰੂ ਜੀ ਦੀ ਸਰਲ ਕਾਵਯ ਰਚਨਾ ਵਿੱਚ ਖ਼ਾਸ ਪਦਾਂ ਦੇ ਜੇ ਸਮਾਸ ਵੀ ਕਾਯਮ ਕਰ ਲਏ ਜਾਣ ਤਾਂ ਵੀ ਅਰਥ ਪ੍ਰਕਰਣ ਤੋਂ ਭਿੰਨ ਨਹੀਂ ਹੁੰਦਾ ਅਤੇ ਜੇ ਸਾਧਾਰਣ ਅਡੋ ਅਡ ਪਦ ਵੀ ਮੰਨ ਲਏ ਜਾਣ ਤਾਂ ਵੀ ਅਰਥ ਯੋਗ ਹੀ ਰਹਿੰਦਾ ਹੈ; ਇਸ ਥਾਂ ਵਿੱਚ ਮੈਂ ਅਨੁਜ ਕਰਕੇ ਜਿਹੜੇ ਇਸ ਪੰਗਤੀ ਦੇ ਹੋਰ ਵੀ ਅਰਥ ਪ੍ਰਤੀਤ ਹੁੰਦੇ ਹਨ ਸੋ ਵਿਦ੍ਵਾਨਾਂ ਦੀ ਦ੍ਰਿਸ਼ਟਿ—ਗੋਚਰ ਕਰਦਾ ਹਾਂ।

ਧਰਾਧਰ, ਸੰ੦— ਧਰਤੀ ਦੇ ਧਰੇ ਹੋਏ, ਜ਼ਮੀਨ ਦੇ ਰਖੇ ਗਏ, (ਅ) ਜ਼ਮੀਨ ਨੂੰ ਰਖਣ ਵਾਲੇ (ੲ) ਪਹਾੜ, ਪ੍ਰਬਤ, (ਸ) ਪ੍ਰਬਤਾਂ ਵਰਗੇ ਹੌਸਲੇ ਵਾਲੇ (ਹ) ਯੋਧੇ, ਸੂਰਬੀਰ। ਸਾਯਕਧਰ ... ਤੀਰਾਂ ਨੂੰ ਧਾਰਨ ਵਾਲਾ (ਅ) ਭਾਵ-ਸੂਰਵੀਰ, ਸੂਰਮਾ (ੲ) ਧਨੁਖ਼, ਕਮਾਨ (ਸ) ਤੀਰਾਂ ਦੀ ਧਰਤੀ, (ਹ) ਜੰਗ ਭੂਮੀ, ਯੁਧ ਸਥਾਨ ... ਧਾਰ ਸੰ: ਜਲ ਦਾ ਪ੍ਰਵਾਹ, (ਅ) ਤਲਵਾਰ ਅਤੇ ਤੀਰ ਆਦਿ ਦੀ ਧਾਰ (ੲ) ਭਾਵ ਪਹਾੜਾਂ ਦੀ ਕਤਾਰ, (ਸ) ਘੋੜਿਆਂ ਦੀ ਚਾਲ ਜਿਹੜੀ ਕਿ ਪੰਜ ਤਰਾਂ ਦੀ ਹੁੰਦੀ ਹੈ। (ਆਸਕੰਦਿਤ) ਜਿਸ ਵਿਚ ਘੋੜਾ ਨਾਂ ਹੀ ਵੇਖਦਾ ਅਤੇ ਨਾ ਹੀ ਸੁਣਦਾ ਹੈ। (ਧੌਰਿਤਕ) ਜਿਸ ਵਿੱਚ ਘੋੜਾ ਤ੍ਰਕੀ ਚਾਲ ਚਲਦਾ ਹੈ। (ਰੇਚਿਤ) ਜਿਸ ਵਿੱਚ ਘੋੜਾ ਸਫਰ ਲਈ ਕਾਹਲੀ ਚਾਲ ਚਲਦਾ ਹੈ। (ਵਲਿਗਤ) ਜਿਸ ਵਿੱਚ ਘੋੜਾ ਉੱਚੀ ਨੀਵੀਂ ਥਾਵਾਂ ਤੇ ਜਾਂਦਾ ਹੋਯਾ ਮੂੰਹ ਉੱਚਾ ਅਤੇ ਪੂਛ ਸਿਕੋੜ ਕੇ ਚਲਦਾ ਹੈ, ਅਤੇ (ਪਲੁਤ) ਜਿਸ ਵਿੱਚ ਘੋੜਾ ਚੋਕੜੀ ਮਾਰ ਕੇ ਚਲਦਾ ਹੈ, (ਧਾਰਾਧਰ) ਘੋੜਾ, (ਅ) ਮੇਘ, ਬਦਲ। ਦੂਜਾ ਭਾਵ ਹੈ ਕਿ (ਤੀਰ ਧਰ) ਯੋਧਿਆਂ ਰੂਪ (ਧਾਰਾਧਰ) ਬੱਦਲ ਵਰ੍ਹਦੇ ਹਨ। ਤੀਜਾ ਭਾਵ ਹੈ ਕਿ (ਧਰ) ਧਰਤੀ ਤੇ ਤੀਰਾਂ ਦੇ ਪ੍ਰਵਾਹ ਦੀ ਧਾਰ ਝੜਦੇ ਹਨ। ਚੌਥਾ ਭਾਵ ਹੈ ਕਿ ਸ਼ਾਇਕਧਾਰੀ ਦੈਤਜ (ਧਾਰ ਧਰ) ਪਹਾੜ (ਵਾਂਗੂ) ਕਾਲੀ ਅਤੇ ਵਿਰਹਲ (ਦੇਵੀ ਉੱਪਰ) ਧਾਰਾਂ ਵਰ੍ਹਾਉਂਦੇ ਹਨ।

ਸੰਪਾਦਿਕ

ਸਰ ਘੋਰ ਘਟਾ ਸਭਿ ਕਾਟ ਡਰਜੋ,ਤਿਲ-ਧੂਲਿ-ਪ੍ਰਮਾਨ[1] ਸਭੈ ਕਰਿ ਡਾਰੇ ॥
ਨਭ ਛਾਇ ਉਰਹਿ ਸ਼ਸਤ੍ਰਾਸਤ੍ਰ ਘਟਾ,ਜਿਮ ਪਾਤ ਉਡੈ ਬਲਿ ★ਬਜਾਰ ਕੇ ਮਾਰੇ[2] ॥
ਕਰ ਜੋਰA ਪਰਜੋ ਰਿਪੁ-ਸੈਨ ਬਿਖੈ,ਧਰ ਰੂਪ ਬਿਸਾਲ ਭਯਾਨ ਕਠੋਰਾ ॥
ਬਿਧਿ ਤੇਜ ਬਲਜੋ[3]B,ਪ੍ਰਕਾਸ ਕਰਜੋ, ਰਿਪੁ ਘੇਰ ਲੀਯੋ, ਦਲ ਦਾਨਵ ਫੋਰਾ॥੭॥੬੨੮॥

ਬਿਸਨੁਪਦ ਗੌਂਡ ॥

ਝਕਝੋਰ ਦਲੈ, ਰਿਪੁ ਸੈਨ ਮਲੈ[4], ਗਜ,ਬਾਜਿ-ਹਲੈ, ਪੈਦਲ ਚੁਨਿ ਮਾਰੇ ॥
ਰਥ ਕਾਟਤ ਸੂਰ ਹਨੇ ਕਿਤਨੇ, ਗਜ ਕਾਟ ਸਵਾਰ ਮਹੀ-ਤਲ ਡਾਰੇ[5] ॥
ਸਿਰ ਕਾਟ ਧਰੇ ਵਰਜਾਮ ਅਨੇਕਿਕ, ਟੂਕ-ਅਪਾਰ ਸਵਾਰ ਬਿਦਾਰੇ[6] ॥
[7]ਖਰ ਉਸ਼ਟਿ-ਕਲੈ ਲਪਟੈ ਝਪਟੈ, ਦਲ ਦੈਤਜ ਹਨੇ ਧਰਨੀ ਝਕਝਾਰੇ[7] ॥੮॥੬੨੯॥
ਭਟ ਫੇਰ ਫਿਰੇ,ਸ਼ਸਤ੍ਰ ਖਾਇ ਅਰੈ,ਦਿਲ ਖੋਲ ਲਰੇ ਬਹੁ-ਵਾਰ ਪ੍ਰਹਾਰੇ ॥
ਲਲਕਾਰ ਪ੍ਰਚਾਰ ਅਰੇ ਸਮੁਹੇ ਭਟ, ਰੋਸ ਭਰੇ ਤਕ ਸ਼ਤ੍ਰੁਨC ਮਾਰੇ ॥
[8]ਖਮ ਠੋਕ ਗਜੇ,ਵਰਜਾਮ ਬਜੇ, ਕਛ ਕਾਛ ਕਛੇ* ਸਰ ਪੁੰਜੰਨ ਡਾਰੇ[8] ॥
ਹਹਕਾਰ ਭਿਰੇ, ਭਯ ਤਜਾਗ ਲਰੇ,ਗਨ ਸੂਰ ਗਜੇ, ਜਗਮਾਤ ਪ੍ਰਚਾਰੇ[9] ॥੯॥੬੩੦॥

---

੧. ਧੂੜ ਦੇ (ਤਿਲ) ਕਿਣਕਿਆਂ ਵਾਂਗੂ । ੨. (ਬਲਿ) ਬਲਿਹਾਰ ਜਾਂਦਾ ਹਾਂ । ★ਜਿਸ ਤਰ੍ਹਾਂ (ਬਜਾਰ) ਵਾ ਦੇ ਮਾਰੇ ਹੋਏ (ਪੁਰਾਣੇ ਤੇ ਸੁਕੇ) ਪਤ੍ਰ ਉਡਦੇ ਹਨ। ੩. (ਤੇਜ) ਅੱਗ ਵਾਂਗੂ ਬਲਿਆ। ੪. ਵੈਰੀ ਦੀ ਫੌਜ ਨੂੰ ਮਲ (ਮਰਦਨ ਕਰ) ਕੇ। ੫. ਧਰਤੀ ('ਤਲ) ਤੇਂ ਸੁੱਟ ਦਿਤੇ। ੬. ਨਾਸ਼ ਕੀਤੇ। ੭. ਖੋਤਿਆਂ ਤੇ ਊਠਾਂ ਦੀ ('ਕਲੈ) ਕਲਾ ਬਾਜ਼ੀ ਵਾਂਗੂੰ ਲਪਟਾਂ ਝਪਟਾਂ ਮਾਰ ਕੇ (ਸੁਦਰਸ਼ਨ ਚਕ੍ਰ ਨੇ) ਦੈਂਤਾਂ ਦੇ ਦਲ ਮਾਰੇ ਤੇ ਧਰਨੀ ਤੇ ( ਝਕਝਾਰੇ) ਰੋਲ ਸੁਟੇ'। ੮. ('ਖ਼ਮ) ਵਿੰਗੀ ਕੀਤੀ ਹੋਈ ਬਾਂਹ ਦਾ ਡੋਲਾ' ('ਕਛ) ਚੁਸਤ' (ਕਾਛ) ਲਿਬਾਸ' ਭਾਵ—ਡੋਲੇ ਠੋਕ ਕੇ ਗੱਜੇ ਯੋਧੇ (ਆਪੋ ਵਿੱਚਦੀਂ) ਵੱਜ ਪਏ ਅਤੇ ਚੁਸਤ ਲਿਬਾਸ ਪਹਿਨੇ ਹੋਏ ਸਾਰੇ ਤੀਰਾਂ ਨੂੰ ਚਲੋਂਦੇ ਹਨ। ੯. ਜਗਤ ਦੇ ਮਾਤਾ ਪਿਤਾ ਰੂਪ ਕਾਲ ਦੇ (ਪ੍ਰਚਾਰੇ) ਵੰਗਾਰੇ ਹੋਏ: ਜਗਤ ਮਾਤਾ ਨੂੰ ਵੰਗਾਰਦੇ ਹਨ।

A ਪਾ:—ਦਉਰ। B ਪਾ:—ਬਿਦ ਤੇਲ ਬਲਿ ਯੋ। C ਪਾ:—ਸ਼ਸਤ੍ਰਨ।

★ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਤਕੀਯਾ ਕਲਾਮ' 'ਬਲ' ਹੈ। ਇਸ ਦੀ ਵਿਚਾਰ ਸ੍ਰੀ ਗੁਰੂ ਜੀ ਦੀ ਬਾਣੀ ਦੇ ਗੰਭੀਰ ਵਿਦ੍ਵਾਨਾਂ ਤੋਂ ਹੀ ਹੋ ਸਕਦੀ ਹੈ। ਤਕੀਯਾ-ਕਲਾਮ ਕੋਈ ਗੰਭੀਰ ਅਰਥ ਵਾਲਾ ਪਦ ਨਹੀਂ ਹੁੰਦਾ। ਬਲਕਿ ਸਾਧਾਰਣ ਜਹੀ ਕ੍ਰਿਯਾ ਵਾਲਾ ਅਤੇ ਅਗਾਂਹ ਨੂੰ ਤੋਰਨ ਵਾਲਾ-ਬਾਣੀ ਦਾ ਟਿਕਾਣਾ (ਰਹਾਉ)ਹੈ। 'ਤਕੀਏ ਕਲਾਮ' ਵਿੱਚ ਕਦੀ ਕਦੀ ਭੱਦਾਪਨ ਵੀ ਆ ਜਾਂਦਾ ਹੈ ਅਤੇ ਉਹ ਪ੍ਰਚਾਰਕ ਉਤੇ ਬਹੁਤ ਅਸਰ ਪੋਂਦਾ ਹੈ। 'ਬਲ' ਪਦ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਹੋਰ ਬਾਣੀ ਵਿੱਚ ਵੀ ਕਈ ਥਾਈਂ ਆਇਆ ਹੋਇਆ ਹੈ। ਅਸਰ ਵੀ ਇਸ ਦਾ ਬਹੁਤ ਉੱਤਮ ਹੈ।

ਸਵੈਯਾ ॥ ਕਾਹੇ ਕੋ ਭਾਜਤ ਹੋ ਰਨ ਤੇ 'ਬਲ', ਜੁੱਧ ਸਮੈਂ ਪੁਨ ਐਸੋ ਨਾ ਪੈਹੈਂ ॥
ਸਾਂਤਕਿ ਸੋਂ ਖੜਗੇਸ਼ ਕਹਜੋ ਅਬਿ ਭਾਜਹੁ ਤੋ ਕਛੁ ਲਾਜ ਰਹੈ ਹੈਂ ॥
ਜੋ ਕਹੂੰ ਔਰ ਸਮਾਜ ਮੈਂ ਜਾਇ ਹੋ, ਸੋ ਕਹਿੰ 'ਕਾਯਰਰਾਜ' ਵਹੈ ਹੈਂ ॥
ਤਾਂ ਤੇ ਬਿਚਾਰ ਕੈ ਆਨ ਭਿਰੋ ਕਿਨ, ਭਾਜ ਕੈ ਕਾ ਮੁਖ ਲੈ ਘਰ ਜੈ ਹੈਂ ॥੧੪੩੬॥(ਕ੍ਰਿਸ਼ਨਾਵਤਾਰ)
ਤਜਾਗ ਕਹਜੋ ਅਬਿ ਮਾਨ ਸਖੀ, ਹਮਹੂੰ ਤੁਮਹੂ ਬਨ ਬੀਚ ਪਧਾਰੇਂ ॥
ਨਾਹਕ ਹੀ ਤੂੰ ਰਿਸੀ ਮਨ ਮੈ, ਨਹਿ ਆਨ ਤ੍ਰਿਯਾ ਮਨ ਬਾਤ ਹਮਾਰੇਂ ॥
ਤਾਂ ਤੇ ਅਸੰਕ ਕੇ ਸਾਥ ਸੁਨੋ 'ਬਲ' ਤੀਰ ਨਦੀ ਸਭਿ ਸੋਕਹਿ ਡਾਰੇਂ ॥
ਯਾਂ ਤੇ ਨ ਔਰ ਭਲੀ ਕਛੁ ਹੈ, ਮਿਲ ਕੈ ਹਮ ਮੈਨ ਕੋ ਮਾਨ ਨਿਵਾਰੇਂ ॥੭੩੫॥ (ਕ੍ਰਿਸਨਾਵਤਾਰ)

*ਸੂਰਵੀਰ ਲਈ ਕਸੱਵਾਂ ਲਿਬਾਸ ਹੀ ਦਰੁਸਤ ਹੈ ਜਿਸਦਾ ਸਰੀਰ ਕੱਸਿਆ ਹੋਯਾ ਨਾ ਹੋਵੇ ਉਹ ਸੁਸਤ ਕਮਜ਼ੋਰ ਅਤੇ ਬੁਜ਼ਦਿਲ ਜਿਹਾ ਲਗਦਾ ਹੈ, ਇਸ ਲਈ ਜੰਗ ਵਿੱਚ ਹਰ ਹਾਲਤਨ ਵੈਰੀ ਉਤੇ ਗ਼ਾਲਿਬ ਹੋਣ ਲਈ ਕਪੜਿਆਂ ☞

ਵਰਜਾਮ ਗਜੇ,ਰਣ-ਨਾਦ ਬਜੇ, ਸ਼ਸਤ੍ਰਾਸਤ੍ਰ ਸਜੇ, ਭਟ ਬੀਰ ਜੁਝਾਰੇ ॥
ਗਜ ਪੇਲ ਤੁਖਾਰ[੧] ਧਵਾਇ ਗਜੇ, ਰਥ ਫੇਰ ਅਨੇਕਨ ਵਾਰ ਪ੍ਰਹਾਰੇ ॥
ਸਰਪੁੰਜ ਪਰੇ, ਝਰ ਲਾਇ ਝਰੇ, ਵਰਜਾਮ ਗਜੈ; ਗਜ-ਨਾਦ ਕਰਾਰੇ[੨] ॥
[੩]ਗਰਜੇ, ਚਿਕਰੇ, ਡਕਰੇ; ਹਕਰੈ, ਭਿਭਰੇ ਰਣ ਸੂਰ ਅਨੇਕ ਪ੍ਰਚਾਰੇ[੩] ॥
ਕੱਲੋਲ-ਕੁਲਾਹਲ[੪] ਕੀਨ ਭਯਾਨਕ,ਸਦ ਘੋਰ ਭਯਾਵਨ 'ਮਾਰ' ਪੁਕਾਰੇ ★ ॥੧੦॥੬੩੧॥
ਖਮ ਠੋਕ ਭਿਰੇ* ਪ੍ਰਚਾਰ ਅਰੇ, ਲਲਕਾਰ ਲਰੇ ਭਟ-ਸਾਵਤ-ਪੂਰੇ[੫] ॥
ਵਰਜਾਮ ਅਨੇਕ ਉਠੈ ਗਜ ਕੇ,ਖਗ[੬],ਧੋਪ[੭],ਕਟਾਰ- ਗਹਿ ਸੇਲ ਕਰੂਰੇ ॥
ਗਜ ਕੈ ਭਟ ਬੀਰ ਧਏ ਸਮੁਹੇ, ਕਰ[੮] ਲੈ ਸਰ, ਚਾਪ[੯] ਅਨੇਕ ਠਰੂਰੇ[੧੦]A॥
ਭਭਕਾਰ ਭਯਾਨਕ ਨਾਦ ਕੀਯੋ ਰਨ, ਚੰਡਿ ਪ੍ਰਚੰਡ ਕੇ ਸਾਮੁਹਿ ਘੂਰੇ ॥੧੧॥੬੩੨॥
ਕਰ ਰੋਸ ਅਨੇਕਨ ਵਾਰ ਕੀਯੋ, ਰਣ ਭੀਮ ਮਚਾ, ਅਸ ਆਗੈ ਨ ਹੂਯੋ* ॥
[੧੧]ਸਰ ਸਾਰ ਸੋਂ ਸਾਰ ਬਜੈ ਝਨਕੈ, ਰਨਕੈ, ਲਸਕੈ ਖਿਲਵਾਰ ਕੀਯੋ[੧੧]* ॥
ਚਿਨਗਾਰਿ ਉਠਹਿੰ ਅੰਗਾਰ ਝਖਹਿੰ,ਤਮ ਫਾਰ ਪਰਯੋ ਭਟ ਪ੍ਰਾਨ ਦੀਯੋ[੧੨]* ॥
[੧੩]ਝੁਝ ਜਾਨ ਦਿਸਾਨ ਕੋ ਘੇਰ ਲਰੇ, ਜਨੁ ਦੀਪਕ ਮਧਯ ਪਤੰਗ ਪਰਯੋ[੧੩]B ॥੧੨॥੬੩੩॥

੧. ਘੋੜੇ; ਊਠ। ੨. ਤਕੜੇ ਹਾਥੀਆਂ ਵਰਗੇ ਸ਼ਬਦਾਂ ਨਾਲ। ੩. ਅਨੇਕਾਂ ਹੀ ਯੋਗਯ ਸੂਰਮੇ (ਪ੍ਰਚਾਰੇ) ਚਾਰਿਆਂ (ਯਤਨਾਂ) ਨਾਲ ਗੱਜੇ, ਚੀਕੇ, ਡਕਾਰ ਮਾਰੇ, ਹਾਕਰਾਂ ਮਾਰਦੇ ਰਹੇ ਤੇ (ਭਿਭਰੇ) ਭੱਭਰ ਦੇ (ਉਭਰਦੇ) ਰਹੇ। ੪. ਪਾਣੀ ਦੀਆਂ ਲਹਰਾਂ ਦਾ ਰੌਲਾ; ਡੰਡ ਰੌਲੀ, ਸ਼ੋਰ ਗੁਲ। ੫. ਪੂਰਣ ਤੇ ਸਾਬਤ ਯੋਧੇ ਪੂਰੇ (ਸਾਵਤ) ਭਲੇ ਮਾਣਸ ਸੂਰਮੇ। ੬. ਖੜਗ, ਤੇਗ, ਤਲਵਾਰ, ਤੀਰ, ਬਾੜ। ੭. ਇਕ ਕਿਸਮ ਦੀ ਤਲਵਾਰ; ਕਿਰਚ। ੮. ਭਯਾਨਕ। ੯. ਪਮਾਨ। ੧੦. ਠਾੜ੍ਹੇ, ਖਲੋਤੇ ਹਨ। ੧੧, (ਸਰ) ਬਰੋਬਰ ਲੋਹੇ ਨਾਲ ਲੋਹਾ ਵੱਜਦਾ, ਚਮਕਦਾ,('ਰਨਕੈ)ਛੱਲਦਾ ਅਤੇ ਚਮਕਦਾ ਹੈ (ਮਾਨੋ ਕਿ ਇੱਕ) ਖੇਡ ਬਣਾਈ ਹੋਈ ਹੈ। ੧੨ ਜਦੋਂ ਯੋਧਿਆਂ ਨੇ ਪ੍ਰਾਣ ਦੇ ਦਿਤੇ ਤਾਂ 'ਤਮ (ਫਾਰ) ਚਮਕ (ਪ੍ਰਕਾਸ਼) ਹੋ ਪਿਆ। ੧੩. ਯੁਧ ਜਾਣ ਕੇ-ਪਾਸੇ ਘੇਰ ਕੇ ਲੜੇ ਮਾਨੋ ਕਿ ਦੀਵੇ ਵਿੱਚ ਪਤੰਗੇ ਪੈ ਰਹੇ ਹਨ। Aਪਾ:-ਠਠੂਰੇ। Bਪਾ:-ਪਰੇ।

★ਇਹ ਪੰਗਤੀ '੧॥ ਰਹਾਉ' ਦੀ ਮਾਲੂਮ ਪੈ ਰਹੀ ਕਿਉਂਕਿ ਪੰਜ-ਤੁਕੇਂ ਛੰਦਾਂ ਦਾ ਸਰਬਲੋਹ ਵਿੱਚ ਵਰਣਨ ਨਹੀਂ ਹੈ।

*'ਖਮ ਠੋਕ ਭਿਰੇ' ਸੂਰਵੀਰ ਜੰਗ ਨੂੰ ਜਾਣ ਵੇਲੇ ਦੋ ਚੀਜ਼ਾਂ ਨੂੰ ਠੋਕਦਾ ਹੈ, ਪਹਿਲੇ ਤਾਂ ਡੌਲ਼ੇ ਵਜੋਂਦਿਆਂ ਨੂੰ ਆਮ ਲੜਾਈਆਂ ਵਿੱਚ ਵੇਖਿਆ ਜਾਂਦਾ ਹੈ। ਜਿਸ ਵੇਲੇ ਬਾਂਹ ਨੂੰ ਵਜਾਈਦਾ ਹੈ ਤਾਂ ਕੁਬੀ ਜਰੂਰ ਹੋ ਜਾਂਦੀ ਹੈ ਸ੍ਰੀ ਗੁਰੂ ਜੀ ਇਸ ਵਾਸਤੇ 'ਕੁਬੀ ਬਾਂਹ' ਲਈ 'ਖ਼ਮ' ਲਫਜ਼ ਲਿਖ ਰਹੇ ਹਨ ਕਿ 'ਸੂਰਮੇ', ਬਾਹਾਂ ਠੋਕ ਕੇ ਲੜੇ।

ਦੂਜਾ ਭਾਵ ਇਹ ਵੀ ਨਿਕਲਦਾ ਹੈ ਕਿ ਪੁਰਾਤਨ ਸੰਸਕ੍ਰਿਤ ਅਤੇ ਹਿੰਦੀ ਦਿਆਂ ਇਤਿਹਾਸਾਂ ਵਿੱਚ ਸੂਰਵੀਰਾਂ ਦਾ 'ਧਨੁਖ ਨੂੰ ਟੰਕਾਰਨਾ' ਲਿਖਯਾ ਹੋਇਆ ਹੈ, ਸ੍ਰੀ ਗੁਰੂ ਜੀ ਭੀ ਚਤ੍ਰਿਰੋਪਾਖਯਾਨ ੪੦੫ ਵਿੱਚ 'ਧਨੁਖ-ਟੰਕੋਰ ਬਹੁਰ ਰਣ ਰੋਪਾ' ਲਿਖਦੇ ਹਨ ਅਤੇ ਧਨੁਖ ਵਿੱਚ ਸੁਭਾਵਕ ਹੀ ਵਿੰਗ ਮੌਜੂਦ ਹੈ। ਇਸ ਵਾਸਤੇ "ਖਮ" ਪਦ ਦੀ ਲੱਛਣਾ 'ਧਨੁਖ' ਵਿੱਚ ਹੈ, ਅਤੇ ਹੋ ਸਕਦਾ ਹੈ ਕਿ ਸ੍ਰੀ ਗੁਰੂ ਜੀ ਦਾ ਭਾਵ ਵੀ ਇਹੋ ਹੀ ਹੋਵੇ "ਧਨੁਖਾਂ ਨੂੰ ਟੰਕਾਰ ਕੇ ਲੜੇ"।

*ਇਹੋ ਜਹੇ ਵਿਖਮ ਅੰਤਯਾਨੁਪ੍ਰਾਸ਼ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਭੀ ਹਨ ਪਰ-ਉਨ੍ਹਾਂ ਦੇ ਸਿਰਲੇਖ ਅਡਰੇ ਹਨ।

☞ ਦਾ, ਸ਼ਸਤ੍ਰਾਂ ਦਾ, ਅੱਖਾਂ ਦਾ, ਚਾਲ ਦਾ ਤੇ ਸਰੀਰ ਦਾ ਰੋਹਬ ਪਾਉਣਾ ਜ਼ਰੂਰੀ ਹੈ। ਕੱਛ = ਕੰਧੀ ਦੇ ਲੋਕਾਂ ਦੇ ਕਪੜੇ ਭਿੱਜਣ ਅਤੇ ਲਿਬੜਨ ਦੇ ਡਰ ਤੋਂ ਕੁੰਜੇ ਹੋਏ ਹੁੰਦੇ ਹਨ ਇਸ ਤੋਂ ਭਾਵ—ਕਸਵੇਂ ਲਿਬਾਸ ਦਾ ਲਿਆ ਗਿਆ ਹੈ, ਸੂਰਵੀਰ ਦਾ ਇਹ ਲਿਬਾਸ ਵੀ ਜੰਗ ਵਿੱਚ ਸਹਾਯਕ ਅੰਗ ਹੈ। ਸ੍ਰੀ ਗੁਰੂ ਜੀ ਇਸੇ ਹੀ ਭਾਵ ਨਾਲ "ਕਛ ਕਾਛ ਕਛੇ" ਕ੍ਰਿਯਾ, ਕਰਮ ਅਤੇ ਕਰਤਾ ਦੇ ਭੇਦ ਨਾਲ ਤਿੰਨ ਸ਼ਬਦਾਂ ਨੂੰ ਲਿਖ ਰਹੇ ਹਨ।

ਸੰਪ੍ਰਦਾਈ ਗਯਾਨੀ, "ਕੱਛ" ਸ਼ਬਦ ਦਾ ਅਰਥ 'ਸੁੰਦਰ' ਕਰਦੇ ਹਨ ਭਾਵ-ਅਰਥ ਵਿੱਚ ਤਾਂ ਕੋਈ ਵਿਰੋਧ ਨਹੀਂ ਪਰ ਸ਼ਾਬਦਿਕ ਗਯਾਨ ਨਾਲ ਬਹੁਤ ਜ਼ਯਾਦਾ ਫਰਕ ਪੈ ਜਾਂਦਾ ਹੈ ਅਤੇ ਸ਼ੰਕਾਵਾਂ ਵੱਧ ਜਾਂਦੀਆਂ ਹਨ ਇਸ ਵਾਸਤੇ ਸੰਪ੍ਰਦਾਈਆਂ ਨੂੰ ਚਾਹੀਦਾ ਹੈ ਕਿ ਉਹ ਸ਼ਬਦ-ਗਯਾਨ ਵੀ ਕਰਵਾਯਾ ਕਰਨ ਤਾਂ ਕਿ ਵਿੱਦਯਾ ਦਾ ਜ਼ਯਾਦਾ ਪ੍ਰਚਾਰ ਹੋ ਸਕੇ। —ਸੰਪਾਦਿਕ

ਗਜ ਪੇਲ ਅਨੇਕ ਧਸੇ ਭਿਭਰੇ[1] ਹੈ ਫੇਰ ਸਵਾਰ ਧਸ ਚਹਿ-ਕੇ[2]
[3] ਨਿਜ ਅਵਸਰ ਜਾਨ ਭਿਰੇ ਬਿਫਰੇ,ਰਤ-ਨੈਨ-ਖੁਮਾਰ ਭਲੇ ਲਹਿ-ਕੇ[3]
ਮਦ ਪੀ ਮਦਹੋਸ਼ ਭਏ ਨਿਸਿਚਰ[4] ਸਰ ਚਾਪ ਅਨੇਕ ਧਸੇ ਗਹਿ-ਕੇ ॥
ਭਟ ਆਪਨ ਆਪ ਸਰਾਹਤਿ ਆਪਨ,'ਹਉਂ ਅਬਿ ਈਹਾਂ ਚਲਜੋ' ਕਹਿਕੇ ॥੧੩॥੬੩੪॥
[5]ਗਜਗਾਹ-ਸਜੇ ★ ਸਿਰ ਮਉਰ ਧਰੇ,ਸਿਰ ਛਤ੍ਰ ਫਿਰੇ ਰਿਪੁ-ਯੂਥ ਸਿਧਾਰੇ[5] ॥
ਕਲਗੀ, ਸਿਰਤਾਜ ਸੁਧਾਰ ਸੁਬਾਗ[6], ਕਲਧੌਤਸੁ-ਅੰਬਰ ਅੰਗ ਸਵਾਰੇ[7] ॥
[8]ਮਦ ਪੀ-ਕਲ ਨੇਤ੍ਰ ਬਿਸਾਲ ਕਰਾਲ,ਚੁਚਾਤ ਭਯਾਨਕ ਨਾਦ ਡਕਾਰੇ[8] ॥
ਲੈ ਸੇਲ,ਤ੍ਰਿਸੂਲ,ਸਿਲੀਮੁਖ[9],ਚਾਪ,ਗੁਰਜ,ਗੋਫਨ,ਸਾਂਗ ਭਲੀ-ਛਬਿ-ਧਾਰੇ ॥੧੪॥੬੩੫॥

ਬਿਸਨੁਪਦ ਗੌਂਡ ਦੂਜੀ ਤਰਹ ॥

ਬਹੁ ਭਾਂਤਿ ਸੈਨ ਸਵਾਰ ਸੂਰਾ, ਚਲਤ ਭੇ ਦਲ ਜੋਰ ਸੇ ॥
ਬਾਨੈਤ[10] ਸੁਭਟ ਸਵਾਰ ਸਾਵਤ[11] ਬਿਕਟ-ਰਨ ਕਲ ਘੋਰ ਸੇ[12] ॥
ਕਲ-ਰੂਪ ਭੀਖਮ-ਆਨਨੰ[13], ਔ ਧੂਮ੍ਰ-ਲੋਚਨ-ਲਾਲ-ਸੇ[14] ॥
ਘਨ-ਕਾਇ-ਦੀਰਘ ਅੰਗ-ਬੰਕੇ[15], ਬਿਸਾਲ ਦਾਰੁਣ ਕਾਲ ਸੇ ॥੧੫॥੬੩੬॥

---

੧. ਭਭੜ ਕੇ, ਅਭੜਵਾਹੇ ਬੋਲ ਕੇ । ੨. ਚਹਕਣਾ, ਅਚਾਨਕ ਉੱਠਣਾ, ਤਬਕਣਾ, ਚਾਹ ਕੇ । ੩. ਆਪਣਾ ਵੇਲਾ ਸਮਝ (ਬਿਫਰੇ) ਸਿੱਧੇ ਭਿੜੇ ਖੁਮਾਰੀ ਵਾਲੀਆਂ ਲਾਲ ਅੱਖਾਂ ਨਾਲ ਚੰਗੀ ਤਰਾਂ ਵੇਖ ਕੇ । ੪. ਸ਼ਰਾਬ ਪੀ ਕੇ ਦੈਂਤਜ (ਮਦਹੋਸ਼) ਮਸਤ ਹੋ ਗਏ । ੫. ਗਜਗਾਹਾਂ ਸਾਜ਼ੇ ਹੋਏ ★ ਸਿਰਾਂ ਤੇ ਮੁਕਟ ਰਖੇ ਹੋਏ ਅਤੇ ਸਿਰਾਂ ਤੇ ਛਤ੍ਰ ਫਿਰਦਿਆਂ ਹੋਇਆਂ ਵੈਰੀ (ਯੋਧਿਆਂ) ਦੇ (ਯੂਥ) ਸਮੁਦਾਯ ਚੱਲੇ । ੬. ਚੰਗੀਆਂ ਪੁਸ਼ਾਕਾਂ । ੭. ਕਲਧੌਤ ਸੁ (ਅੰਬਰ) ਜ਼ਰੀਨੇ ਦੇ ਕਪੜੇ ਸ਼ਰੀਰਾਂ ਤੇ ਪਹਿਨੇ ਹੋਏ ਹਨ । ੮. "(ਮਦ) ਸ਼ਰਾਬ", ("ਪੀਕਲ) ਪੀਣ ਵਾਲਾ" ("ਚੁਚਾਤ) ਚੋਂਦਾ, ਚੁਵਤ" ਭਾਵ—ਸ਼ਰਾਬ ਦੇ ਪਿਆਕਾਂ ਦੇ ਨੇਤ੍ਰ ਬਹੁਤ ਭਯਾਨਕ (ਲਹੂ) ਚੋਂਦੇ ਹਨ (ਲਾਲ ਹਨ) ਤੇ ਡਕਾਰਾਂ ਦਾ ਭਯਾਨਕ ਸ਼ਬਦ ਕਰਦੇ ਹਨ । ੯. ਤੀਰ, ਬਾਣ । ੧੦. ਬਾਣਿਆਂ ਵਾਲੇ, ਬਣੇ ਤਣੇ; ਬਾਣਾਂ ਵਾਲੇ, ਤੀਰਾਂ ਵਾਲੇ । ੧੧. ਸਾਮੰਤ, ਰਾਜਪੁਤ੍ਰ, ਯੁਵਰਾਜ । ੧੨. ਘੋਰ ('ਕਲ) ਨਾਰਦ ਦੀ ਇਸਤ੍ਰੀ' ਵਾਂਗ ਜੰਗ ਦੇ (ਬਿਕਟ) ਕਰੜੇ । ੧੩. ਡਰੌਣੇ ਮੂੰਹਾਂ ਵਾਲੇ । ੧੪. ਧੂਏਂ ਰੰਗੇ ਤੇ ਲਾਲ ਰੰਗ ਦੇ ਨੇਤ੍ਰਾਂ ਵਾਲੇ । ੧੫. ('ਘਨ) ਮਜ਼ਬੂਤ' ਤੇ ਵਡੇ ਸ਼ਰੀਰਾਂ ਵਾਲੇ ਤੇ ਸੋਹਣਿਆਂ ਅੰਗਾਂ ਵਾਲੇ ।

★'ਗਜ ਗਾਹ' ਸ਼ਬਦ ਨੂੰ ਫਾਰਸੀ ਅਤੇ ਸੰਸਕ੍ਰਿਤ ਦੋਵੇਂ ਹੀ ਇਮਦਾਦਾਂ ਦੇਂਦੇ ਹਨ ਫਾਰਸੀ ਵਿੱਚ (ਗਜ਼ਗਾਹ) "ਗਜ਼ ਭਰ ਜਗ੍ਹਾ" ਭਾਵ—ਇਹੋ ਜਹੀ ਕਲਗੀ ਜਿਸ ਨਾਲ ਗਜ਼ ਜਗ੍ਹਾ ਰੋਕੀ ਜਾਵੇ (ਮੁਰਾਦ ਘੋੜਿਆਂ ਦੀਆਂ ਕਲਗੀਆਂ ਤੋਂ ਵੀ ਲਈ ਜਾ ਸਕਦੀ ਹੈ) ਇਸ ਭਾਵ ਨਾਲ 'ਗਜ਼ਗਾਹ' ਸ਼ਬਦ ਮੁਰਾਦਨ 'ਕਲਗੀ' ਲਈ ਵਰਤਿਆ ਜਾਂਦਾ ਹੈ ।

ਸੰਸਕ੍ਰਿਤ ਵਿੱਚ (ਗਜਗ੍ਰਿਹਿ:) ਹਾਥੀ ਨੂੰ ਪਕੜਨ ਵਾਲਾ । ਸ਼ਾਇਦ—ਪੁਰਾਣੇ ਸਮਯ ਵਿੱਚ ਹਿੰਦੁਸਤਾਨ ਦੇ ਇਹੋ ਜਿਹੇ ਯੋਧੇ ਸਨ ਕਿ ? ਜਿਹੜੇ ਮਸਤ ਹਾਥੀਆਂ ਨੂੰ ਆਪਣੇ ਬਾਹੂ ਬਲ ਨਾਲ ਵੀ ਫੜ ਲੈਂਦੇ ਸਨ, ਉਨਾ ਮਹਾਂ ਯੋਧਿਆਂ ਨੂੰ ਉਸ ਸਮਯ ਦੇ ਰਾਜਾਧਿਪ ਆਪਣੀ ਤਰਫੋਂ ਸਿਰੋਪਾਉ ਵਜ਼ਹੁੰ ਕਲਗੀ ਨੀਯਤ ਕਰ ਕੇ ਦਿਆ ਕਰਦੇ ਸਨ ਅਤੇ ਉਹਨਾਂ ਦਾ ਮਹਾਨ ਆਦਰ ਕੀਤਾ ਜਾਂਦਾ ਸੀ ।

ਨਿਹੰਗ ਸਿੰਘਾਂ ਦੇ ਵਿੱਚ "ਗਜਗਾਹ" ਇਕ ਸ਼ਸਤ੍ਰ ਹੈ ਜਿਹੜਾ ਕਿ ਸਿਰ ਤੇ ਦੁਮਾਲੇ ਨਾਲ ਸਜਾਉਂਦੇ ਹਨ ਪਰੰਤੂ ਮੁਰਾਦ ਉਸ ਤੋਂ ਵੀ ਕਲਗੀ ਦੀ ਮਲੂਮ ਹੁੰਦੀ ਹੈ ਅਤੇ ਇਹ ਕਰੀਬਨ ਗਜ਼ ਹੀ ਲੰਮਾ ਹੁੰਦਾ ਹੈ, ਨਿਹੰਗ ਸਿੰਘਾਂ ਵਿੱਚ 'ਗਜਗਾਹੀਆ ਸਿੰਘ' ਕਰਕੇ ਗਜਗਾਹ ਵਾਲੇ ਦਾ ਬਹੁਤ ਆਦਰ ਸਤਕਾਰ ਕੀਤਾ ਜਾਂਦਾ ਹੈ ਮੇਰਾ ਭਾਵ ਇਹ ਹੈ ਕਿ 'ਗਜਗਾਹ' ਪੁਰਾਣੇ ਸੂਰਵੀਰਾਂ ਦਾ ਖ਼ਾਸ ਚਿਨ੍ਹ ਹੈ ਜਿਹੜਾ ਕਿ ਇਸ ਸਮਯ ਦ੍ਰਿਸ਼ਟੀ—ਗੋਚਰ ਨਹੀਂ । ਏਥੇ ਸ੍ਰੀ ਗੁਰੂ ਜੀ ਦਾ ਭਾਵ—ਕਲਗੀ ਸਜਾਉਣ ਤੋਂ ਹੀ ਹੈ ।

ਸੰਪਾਦਿਕ—

ਦਲ ਸਾਜ ਪਾਤ[੧] ਬਨਾਇ ਧਾਏ, ਰਥ, ਬਾਜਿ, ਗਜ,ਪਾਇਕ ਘਨੇ ॥
ਚਤੁਰੰਗ-ਫੌਜ ਚਲੀ ਨਿਸਾਚਰਿ, ਰਿਪੁ-ਪ੍ਰਤ ਦਲ ਸੁੰਦਰ ਬਨੇ ॥
ਬੈਰਕ[੨], ਧੁਜਾ[੨], ਬਹੁ-ਬਾਨ[੨], ਕੇਤ੍ਰ[੨], ਪਤਾਕ[੨] ਝੂਲਤਿ ਅਹਿ-ਫਨੀ[੩] ॥
ਸਿਰ ਦੁਰਤਿ ਚਉਰ ਮਯੂਰ-ਪੰਖਨ[੪], ਕਲ-ਛਤ੍ਰ-ਜਗਮਗ ਦੁਤਿ-ਅਨੀ[੫] ॥੧੬॥੬੩੭॥
[੬] ਨਭ ਧੂਰਿ ਪੂਰ ਰਹਯੋ ਕਨੂਕਾ, ਥਰਹਰਤਿ ਭੂਮਿ ਕੰਪਾਵਲੀ[੬] ॥
ਭਯਨਾਦ-ਸੁਤ[੭] 'ਗਜਨਾਦ' ਧਾਯੋ, ਦਲ-ਜੋਰਿ ਚਤੁਰੰਗਨਿ ਭਲੀ ॥
ਕੰਪੇ ਜਲੇਸ[੮],ਗਿਰੇਸ਼[੯],ਨਿਸਿਪਤਿ[੧੦],ਥਰਹਰਤਿ-ਮਹਿ[੧੧]ਰਿਪੁ-ਦਲ ਚਲਯੋ॥
ਹਹਕਾਰ ਘੋਰ ਪ੍ਰਲਯ ਭਈ, ਦਲ-ਘੋਰ-ਨਿਸਿਚਰ ਕਲਮਲਯੋ[੧੨] ॥੧੭॥੬੩੮॥
ਬਜਤ ਢੋਲ, ਮ੍ਰਿਦੰਗ, ਬੀਨ, ਰਬਾਬ, ਤੁਰਹੀ-ਸੁਰੰਗਨੀ ॥
ਤੰਬੂਰ, ਬੇਨ-ਰੁ ਬੀਨ, ਝਾਝਰ ਤੂਰ, ਬਾਰਿ-ਤਰੰਗਨੀ[੧੩] ॥
ਮਾਰੂ[੧੪], ਪਖਾਵਜਿ[੧੫] ਗੋਮੁਖੀ[੧੬] ਕਰਤਾਲ[੧੭], ਨਾਇ-ਬਰੰਗਨੀ[੧੮] ॥
ਬੰਗਾਲ-ਦੁੰਦਭਿ[੧੯] ਭੇਰਿ, ਮੁਰਲੀ, ਮੁਰਜ, ਮਹਵਰ[੨੦] ਬੰਗਨੀ[੨੧] ॥੧੮॥੬੩੯॥
ਗਹਿ ਸੇਲ, ਚਾਪ[੨੨], ਸਿਲੀਮੁਖੀ[੨੩], ਗਿਰਿ, ਮੇਰੁ, ਤਾਲ ਭਯੰਕਰਾ ॥
ਗੋਫਨ, ਗੁਰਜ, ਗੁਲੇਲ, ਮੁਦਗਰ, ਗਰਜੰਤ-ਮੁਸਲ, ਧਨੁ[੨੨], ਸਰਾ ॥
ਸਹਿਥੀ[੨੪], ਕੁਠਾਰ, ਕਟਾਰ, ਬਾਂਕ[੨੫], ਗਦਾ,ਤ੍ਰਿਸੂਲ, ਛੁਰੀ ਚਰਮ[੨੬]॥
ਬਿਛੂਆ, ਤਬਰ[੨੭],ਸਕਤਿ,ਸਾਂਗ,ਸੇਲ, ਖੰਡਾ, ਸਿਪਰ, ਖਗ, ਸਰ,ਬਲਮ ॥੧੯॥੬੪੦॥
ਲੈ ਸ਼ਸਤ੍ਰਾਸਤ੍ਰ ਅਨੇਕ ਆਯੁਧ[੨੮], ਧਾਇ ਧਾਇ ਪਰੇ ਬਲੀ ॥
ਹਹਕਾਰ ਹੂਹ ਕਰਾਲ ਨਾਦ, ਭਜਾਨ ਨਿਸਿਚਤ ਦਲ ਚਲੀ ॥
ਚਿਕਾਰ ਚਾਰ[੨੯] ਹੁਕਾਰ ਗਰਜਤ, ਤਰਜੰਤ-ਤਮਕ-ਭਯਾਵਨਾ[੩੦] ॥
ਧਾਯੋ ਨਿਸਾਚਰ ਮੰਦ-ਮਤਿ, ਕਲ-ਘੋਰ ਤਿਮਰ ਡਰਾਵਨਾ ॥੨੦॥੬੪੧॥

---

੧. ਕਤਾਰ, ਲਾਇਨ। ੨. ਝੰਡਾ, ਨਿਸ਼ਾਨ। ੩. ਸੱਪ ਦੀ ਫਨ ਵਾਲਾ, ਸੱਪ ਦੇ ਸਿਰ ਦੇ ਚਿਹਨ ਵਾਲੇ। ੪. ਮੋਰ ਦਿਆਂ ਖੰਭਾਂ ਦਾ। ੫. ('ਕਲ) ਸੁੰਦਰ' ਛਤ੍ਰ (ਜਿਨਾਂ ਦੀ) ('ਦੁਤਿ) ਚਮਕ' ('ਅਨੀ) ਤਿੱਖੀ' ਤੇ ਜਗਮਗ ਜਗਮਗ ਚਮਕਦੀ ਹੈ। ੬. ਧੂੜ ਦੇ ('ਕਨੂਕਾ) ਕਿਣਕਿਆਂ (ਜ਼ੱਰਿਆਂ)' ਨਾਲ ਅਕਾਸ਼ ਭਰ ਰਿਹਾ (ਸੀ) (ਆਵਲੀ) ਸਾਰੀ ਧਰਤੀ ਥਰ ਥਰ ਕੰਬਦੀ ਹੈ। ੭. ਭੀਮਨਾਦ ਦਾ ਪੁਤ੍ਰ। ੮. ਵਰਣ। ੯. ਸੁਮੇਰ। ੧੦. ਚੰਦ। ੧੧. ਧਰਤੀ ਕੰਬਦੀ ਹੈ। ੧੨. ਕੁਲਬਲਾਇਆ, ਕੁਰਲਾਯਾ, ਬੋਲਿਆ। ੧੩. ਜਲ-ਤਰੰਗ। ੧੪. ਨਗਾਰਾ। ੧੫. ਤਬਲਾ, ਜੋੜੀ। ੧੬. ਰਣ ਸਿੰਘਾ, ਤੁਰਹੀ। ੧੭. ਖੜਤਾਲਾਂ; ਹੱਥਾਂ ਦੀ ਤਾਲੀਆਂ। ੧੮. ਰੰਗ ਬਰੰਗੀਆਂ ਸਰਨ੍ਹਾਈਆਂ; ਬਾਰਿ ਤਰੰਗਨੀ (ਜਲ ਤਰੰਗ) ਤੇ ਸਹਨਾਈਆਂ। ੧੯. ਬੰਗਾਲ ਦੇਸ਼ ਦੇ ਨਗਾਰੇ। ੨੦. ਚਰਖੀ ਦੀ ਸ਼ਕਲ ਦਾ ਇਕ ਵਾਜਾ। ੨੧. ਵੰਗਾਂ, ਚੂੜੀਆਂ; ਉਹ ਚੂੜੀਆਂ ਜਿਨਾਂ ਨਾਲ ਘੁੰਘਰੂ ਲੱਗੇ ਹੁੰਦੇ ਹਨ ਅਤੇ ਵਜਾਣ ਦਾ ਕੰਮ ਲਿਆ ਜਾਂਦਾ ਹੈ; ਹੱਥਾਂ ਦੇ ਪਹੁੰਚਿਆਂ ਨਾਲ ਬੱਧੇ ਹੋਏ ਘੁੰਘਰੂ; 'ਬੰਗ' ਇਕ ਵਾਜਾ ਹੈ। ੨੨. ਧਨੁਸ਼, ਕਮਾਨ। ੨੩. ਤੀਰ, ਬਾਣ। ੨੪. ਬਰਛੀ। ੨੫. ਇੱਕ ਸ਼ਸਤ੍ਰ ਦਾ ਨਾਮ ਹੈ। ੨੬. ਢਾਲ। ੨੭. ਕੁਹਾੜਾ; ਇਕ ਕਿਸਮ ਦੀ ਕੁਹਾੜੀ। ੨੮. ਸ਼ਸਤ੍ਰ; ਯੁਧ ਦੇ ('ਆ) ਚੁਤਰਫੋਂ'। ੨੯. ਚੰਗੀ ਤਰ੍ਹਾਂ, ਚਾਰ, ਸੁੰਦਰ। ੩੦. (ਤਮਕ) ਕ੍ਰੋਧ ਵਿੱਚ ਆ ਕੇ ਡਰੌਣੀ (ਸ਼ਕਲ ਯਾ ਆਵਾਜ਼ ਨਾਲ) (ਤਰਜੰਤ) ਡਾਟ।

ਇਕ ਬਾਰਿ ਦਉਰ ਪਰੇ ਅਸੁਰ ਸਬਿ, ਸ਼ਸਤ੍ਰ ਅਸਤ੍ਰ ਚਲਾਰ ਹੀ[1]A ॥
ਸਰ ਘੋਰ ਭੀਮ ਬਿਸਾਲ ਮੁਦਗਰ, ਸ੍ਰਿੰਗ-ਮੇਰੁ[2] ਮੁਸਲ ਡਾਰ ਹੀਂ ॥
ਤਰੁ ਤਾਲ, ਬ੍ਰਿਛ ਕਰਾਲ ਗੋਫਨ, ਅਸਿ ਘੋਰ ਖੰਜਰ[3] ਮਾਰ ਹੀਂ ॥
ਖੰਡਾ, ਤ੍ਰਿਸੂਲ, ਗੁਲੇਲ, ਜਮਧਰ[4], ਤੁਪਕ[5], ਸੇਲ ਪ੍ਰਹਾਰ ਹੀਂ ॥੨੧॥੬੪੨॥
ਨਭ ਛਾਇ ਛਾਇ ਪਰੇ ਅਯੋਧਨ[6], ਧੁਨਿ ਘੋਰ ਘੋਰ ਚਿਕਾਰ ਹੀਂ
ਝਰ ਲਾਇ ਲਾਇ ਝਰੇ ਤਬਰ[7], ਘਨਘੋਰ ਸ਼ਸਤ੍ਰਨ ਡਾਰ ਹੀਂ ॥
ਕਲੋਲ ਹੂਹਸ ਬਿਸਾਲ ਆਯੁਧ[8], ਨਭਿ ਝਰਤ ਝਰਨੇ ਸਾਂਗ[9], ਸਰ ॥
ਖਰਸਹਿ ਗੁਲੇਲ, ਤੁਫੰਗ[5], ਮੂਸਲ, ਸਰ-ਝਰਤ-ਧਾਰ ਸ-ਸ਼ੈਲ ਤਰ[10] ॥੨੨॥੬੪੩॥
ਨਭ ਛਾਇ ਸ਼ਸਤ੍ਰ ਝਰੇ ਪ੍ਰਬਲ, ਝਕਝੋਰ ਕੋਟਨ ਅਸਿ ਸਰਾ ॥
ਰਵਿ-ਛਾਇ-ਤਿਮਰ-ਭਯਾਨ ਭਉ[11], ਕੋ ਕਾਹੂੰ ਦੀਸਤਿ ਨਹਿ ਖਰਾ[12] ॥
ਦਾਰੁਨ ਮਚਯੋ ਰਨ-ਦੀਹ ਭੀਖਮ, ਪ੍ਰਲਯ ਸਮ ਸਭ ਜਾਨ ਹੀਂ ॥
ਹੈ ਢੀਠ[13] ਸ਼ਸਤ੍ਰ ਅਨੇਕ ਝਾਰਤਿ, ਮਨ ਸੰਕ ਰੰਚਿ ਨ ਮਾਨ ਹੀਂ ॥੨੩॥੬੪੪॥

ਬਿਸਨੁਪਦ ਗੌਂਡ ਦੂਜੀ ਤਰਹ ॥

ਪੇਖ ਕੁਲਾਹਲ ਘੋਰ ਸਿਵਾ[14], ਲੈ ਚਕ੍ਰ ਸਰਾਸਨਿ[15], ਬਾਨ, ਗਦਾ ॥
ਸਿੰਘ ਪ੍ਰੇਰ ਧਸੀ ਰਿਪੁ-ਮੰਡਲ ਮੈ,ਕੁਲਿ-ਦੈਤਜ-ਬਿਨਾਸਨਿ ਜਯਤੁ-ਸਦਾ ॥
ਧਨੁ[15] ਤਾਨ ਸਿਲੀਮੁਖ[16] ਛਾਡ ਦਯੋ,ਚਿਤ ਮੋਦ ਪ੍ਰਸੰਨ ਉਲਾਸ ਮੁਦਾ[17] ॥
ਰਿਪੁ-ਮੰਡਲ ਮਹਿ ਸਰ ਧਾਇ ਪਰਯੋ ਧਰ-ਰੂਪ ਬਿਸਾਲ ਸੁ ਬਾਂਕੀ-ਅਦਾ[18] ॥੨੪॥੬੪੫॥
ਸਰ ਘੋਰ ਪ੍ਰਲਯ ਨਭ ਛਾਇ ਝਰੈ,ਦਲ-ਦੈਤਜ ਹਨਹਿ ਨਿਸਿਚਰ,ਸੰਘਰਈ॥
ਝਰ ਲਾਇ ਝਰੈ ਸਰ ਬੂੰਦ ਦਰੈ, ਘਨ ਛਾਇ ਪ੍ਰਬਲ ਦਲ-ਦੈਤਜ ਬਿਡਰਈ[19] ॥
ਗਜ ਕਾਟ ਸਵਾਰ ਹਨੈਂ ਕੂਟੈਂ, ਹਯ[20] ਕਾਟ ਨਿਸਾਚਰ-ਭੂਮਿ-ਪਛਾਰੇ[21] ॥
ਰਥ ਕਾਟਤ ਸੂਰ ਹਨਤ ਸਾਇਕ[16], ਦਲ ਪੈਦਲ ਬੀਰਨ ਸੁਭਟ ਸੰਘਾਰੇ ॥੨੫॥੬੪੬॥

---

੧. (ਚਲਾਰ) ਚਲੌਣ ਵਾਲੇ (ਤਲਵਾਰਾਂ ਨੂੰ) (ਹੀ) ਨਿਸ਼ਚਯ। ੨. ਪਹਾੜ ਦੀ ਚੋਟੀ, ਪਹਾੜੀ ਟਿੱਲੇ। ੩. ਤਲਵਾਰ ੪. ਪਾਸ਼, ਫਹੀ, ਕਮੰਦ। ੫. ਬੰਦੂਕ; ਤੋਪ। ੬, (ਅਯੋਧਨ) ਜੰਗ ਵਿੱਚ ਆਸਮਾਨ ਵਿੱਚਦੀਂ ਛਾ ਛਾ ਕੇ ਪਏ। ੭. ਕੁਹਾੜਾ, ਕੁਹਾੜੇ। ੮. ਸ਼ਸਤਰਾਂ ਦੀ ਬਹੁਤ (ਕਲੋਲ) ਛੰਡ ਰੌਲੀ ਤੇ ਹੂ ਹੂ ਹੋਈ। ੯. ਬਰਛੀ। ੧੦. ਪਹਾੜਾਂ ਤੇ ਬ੍ਰਿਛਾਂ ਦੇ ਸਹਿਤ ਦੀ ਧਾਰ (ਝਰਤ) ਪੈਂਦੀ ਹੈ। ੧੧. ਭਯਾਨਕ ਹਨ੍ਹੇਰਾ ਹੋ ਗਿਆ (ਜਿਨਿ) ਰਵਿ ਸੂਰਜ ਨੂੰ (ਛਾਇ) ਢੱਕ ਲਿਆ। ੧੨. ਖੜਾ, ਖਲੋਤਾ। ੧੩. ਨਿਡਰ, ਨਿਧੜਕ। ੧੪. ਚੰਡਿਕਾ, ਦੁਰਗਾ। ੧੫. ਕਮਾਨ। ੧੬. ਤੀਰ। ੧੭. (ਮੁਦਾ) ਪ੍ਰਸੰਨਤਾ ਵਾਲੀ (ਚੰਡਿਕਾ) ਨੇ ਚਿੱਤ ਵਿੱਚੋਂ, ਖੁਸ਼ੀ ਪ੍ਰਸੰਨਤਾ ਤੇ ਉਲਾਸ ਨਾਲ (ਮੋਦ) ਪ੍ਰਸੰਨਤਾ, ਖੁਸ਼ੀ, ਉੱਲਾਸ। ੧੮. ਸੋਹਣੀ ਤਰ੍ਹਾਂ, ਚੰਗੀ ਆਦਰ ਨਾਲ। ੧੯. ਮਾਰਦੇ ਹਨ। ੨੦. ਘੋੜਾ, ਘੋੜੇ। ੨੧. ਧਰਤੀ ਤੇ ਪਛਾੜ ਮਾਰੇ ਜ਼ਮੀਨ ਤੇ ਚਿੱਤ ਸੁੱਟ ਦਿੱਤੇ।

A ਪਾ: -ਚਲਾਵਹੀ।

ਕਰ ਕੂਟA ਅਨੇਕ ਸਵਾਰ ਹਨੈ, ਬਹੁ ਟੂਕ ਗਜੇਂਦ੍ਰ[1] ਮਗੇਂਦ੍ਰ[2] ਕਰੇ ॥
ਪੁਰਜੇ ਪੁਰਜੇ ਕਟ ਦੇਤ ਸਹਨਹਿ, ਲੁਥ, ਮੁੰਡ, ਭੁਜਾ ਨਭ ਮਧਜ ਉਡੰB ॥
ਬਾਇ ਗਇੰਦ, ਹਇੰਦ[3], ਸਇੰਦ, ਬਲੀ ਭਟ ਬੀਰ ਅਨੇਕ ਉਡਾਏ[4] ॥
ਘਾਇਲ ਲੋਟਤ ਮੁੰਡ-ਧੁਨਹਿ[5], ਸਿਰ-ਗੂਦ-ਬਹੇ[6] ਗਰਜਹਿ ਚਿਤ੍ਰਾਰੇ ॥੨੬॥੬੪੭॥
ਭੂਮਿ ਪਰੇ ਲੋਟਹਿੰ ਤਲਫਹਿੰ, ਬਿਲਖਹਿੰ ਅਤਿ ਹੀ ਤਲ ਪਹਿ[7] ਸੁ-ਚਿਕਾਰੇ ॥
ਗਰਜਹਿੰ ਝਕਰਹਿ ਭਿਭਰਹਿੰ ਕਰਕਹਿੰ, ਸੰਭਾਰ-ਉਠਹਿੰ ਭਟ ਧਾਇ ਹਕਾਰੇ ॥
ਦਉਰਤਿ ਬੀਰ ਕਬੰਧ[8] ਫਿਰੇ[9], ਧਰ ਘੂਮਤਿ ਸੂਰ ਅਨੇਕ-ਡਰਾਰੇ ॥
ਬਿਨ ਮੁੰਡ ਕਬੰਧ ਚਮੁੰਡ-ਭਖਹਿੰ[10] ਕੁਹਕਹਿੰ ਰੰਗ-ਭੂਮਿਨ-ਜਾਇ-ਪੁਕਾਰੇ ॥੨੭॥੬੪੮॥
"ਮਹਿ-ਲੋਟਤ ਸੂਰ ਅਨੇਕ-ਲਟੇ, ਤਲਫਹਿੰ ਜਿਮ ਮੀਨ ਬਿਹੂਨਿ ਜਲੰ" ॥
ਜਮ-ਲੋਕ ਪਧਾਰਤਿ ਤਯਾਗ-ਬਪੰ[12], ਨਿਜ ਸ੍ਵਾਮਿ-ਸੋਂ-ਢੀਠਿ-ਕੌ ਪਾਇ-ਫਲੰ[13]* ॥
ਜਮਡੰਡ ਸਹਜੋ ਬਿਨ ਸਾਮ[14] ਹਰੀ, ਜਮ ਲੋਕ ਗਏ ਨਹਿ ਕਾਜ ਸਰਜੇ* ॥
ਬਿਨ-ਭਜਨ ਜੇਊ ਜਗ ਜੀਵਤਿ ਹੈਂ, ਪਸੁ ਢੋਰ ਤੇ ਜਮਪੁਰ ਜਾਇ ਪਰਜੇ* ॥੨੮॥੬੪੯॥

---

੧. ਗਜਿੰਦ, ਵਡੇ ਹਾਥੀ । ੨. ਮਗੇਂਦਨਿੰਦ, ਵਡੇ ਰਥ । ੩. ਹਯਿੰਦ, ਵਡੇ ਘੋੜੇ । ੪. ਉਡਾ ਦਿੱਤੇ ਮਾਰ ਦਿੱਤੇ ੫. ਸਿਰ ਧੁਣਦੇ ਹਨ; ਸਿਰਾਂ ਨਾਲ ਧੂਣ ਧੁਣੀਆਂ ਲੈਂਦੇ ਹਨ । ਸਿਰਾਂ ਦੀ ਮਿੱਜ ਵਗਦੀ ਹੈ । ੭. (ਤਲਪਾ) ਜ਼ਮੀਨ ਤੇ ਹੇਠਾਂ । ੮. ਧੜ ੯. ਅਨੇਕਾਂ ਡਰੇਣੇ ਯੋਧਿਆਂ ਨੂੰ (ਧਰ) ਫੜ ਕੇ ਫਿਰਦੇ ਹਨ । ੧੦. ।ਬਿਨਾਂ ਸਿਰਾਂ ਦੇ ਧੜਾਂ ਨੂੰ ਚਮੁੰਡ ਇੱਲਾਂ ਖਾਂਦੀਆਂ ਹਨ । ੧੧. (ਲਟੇ) ਮਰੇ ਹੋਏ ਅਨੇਕਾਂ ਯੋਧੇ ਜ਼ਮੀਨ ਤੇ ਲੇਟਦੇ ਹਨ (ਐਉਂ ਤੜਫਦੇ ਹਨ) ਜਿਵੇਂ ਤਰ ਪਾਣੀ ਬਿਨ (ਮੀਨ) ਮੱਛ ਤੜਫਦੇ ਹਨ । ੧੨. ਵਪੁ, ਸਰੀਰ, ਜਿਸਮ ੧੩. ਆਪਣੇ ਮਾਲਿਕ (ਪਰਮੇਸਵਰ) ਨਾਲ ਢੀਠਤਾਈ ਦਾ ਫਲ ਪਾਇਆ । ੧੪. ਸਰਣ । A ਪਾ: ਟੂਕ । B ਪਾ: —ਉਡੇ ।

* ਇਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਆਪਣੇ ਆਸ਼ਯ ਦੀਆਂ ਤੁਕਾਂ ਹਨ । ਕਈ ਸ੍ਰੀ ਗੁਰੂ ਜੀ ਕਰਮ-ਕਾਂਡੀ ਅਤੇ ਪੰਥ ਦਾ ਕਰਤਾ ਮੰਨਦੇ ਹਨ । ਮੰਨਣ ਵਾਲਿਆਂ ਦੇ ਖਿਆਲ ਨੂੰ ਤਾਂ ਕੋਈ ਤਬਦੀਲ ਕਰਨ ਦੀ ਸਮਰੱਥ ਨਹੀਂ ਰਖਦਾ । ਹਾਂ ! ਆਪਣੀ ਰਾਇ ਦਿੱਤੀ ਜਾ ਸਕਦੀ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਸਾਰੀ ਰਚਨਾ ਗੰਭੀਰ ਵਿਚਾਰ ਨਾਲ ਪੜ੍ਹਿਆਂ ਸਾਫ਼ ਜ਼ਾਹਰ ਹੈ ਕਿ ਆਪ ਜੀ ਦਾ ਅਵਤਾਰ ਮਜ਼੍ਹਬਾਂ ਦੇ ਖਿਲਾਫ਼ ਹੋਇਆ ਹੈ । ਮਜ਼੍ਹਬ ਵਾਲਿਆਂ ਨੇ ਦੁਨੀਆਂ ਵਿੱਚ ਗੰਦਗੀ ਪਾਈ ਹੋਈ ਸੀ ਜਿਹਾ ਕਿ:

ਕਹੀ ਕੰਠ ਕਾਸਟ ਬਧੰਤਿ ॥ ਕਹੀ ਬੇਦ—ਭੇਦ ਕਹੰਤਿ ॥
ਕਹੀ ਸਾਸਤ੍ਰ ਸਿਮ੍ਰਿਤ ਬਖਾਨ ॥ ਕਹੂੰ ਕਥਤ ਹੀ ਸੁ ਪੁਰਾਨ ॥੧੧॥੪੧॥
ਕਈ ਅਗਨਿ—ਹੋਤ੍ਰ ਕਰੰਤ ॥ ਕਈ ਉਰਧ—ਤਾਪ ਦੁਰੰਤ ॥
ਕਈ ਉਰਧ ਬਾਹੁ ਸਨਯਾਸ ॥ ਕਹੂੰ ਜੋਗ—ਭੇਸ ਉਦਾਸ ॥੧੨॥੪੨॥
ਕਹੂੰ ਨਿਵਲਿ—ਕਰਮ ਕਰੰਤਿ ॥ ਕਹੂੰ ਪਉਨ—ਹਾਰਿ ਦੁਰੰਤ ॥
ਕਹੂੰ ਤੀਰਥ—ਦਾਨ ਅਪਾਰ ॥ ਕਹੂੰ ਜਗ—ਕਰਮ ਉਦਾਰ ॥੧੩॥੪੩॥

★ ★ ★ ★

ਸਭਿ—ਕਰਮ ਫੋਕਟ ਜਾਨ ॥ ਸਭਿ—ਧਰਮ ਨਿਹਫਲ ਮਾਨ ॥
ਬਿਨ ਏਕ ਨਾਮ ਅਧਾਰ ॥ ਸਭ—ਕਰਮ ਭਰਮ—ਬਿਚਾਰ ॥੨੦॥੫੦॥ (ਅਕਾਲ ਉਸਤਤਿ
ਬਿਨ ਭਗਤਿ ਸਕਤਿ ਨਹਿ ਪਰਤਿ ਪਾਨ ॥ ਬਹੁ ਕਰਤ—ਹੋਮ ਅਰ ਜਗ—ਦਾਨ ।
ਬਿਨ ਏਕ-ਨਾਮ ਇਕ ਚਿੱਤ ਲੀਨ ॥ ਫੋਕਟੋ ਸਰਬ ਧਰਮਾ ਬਿਹੀਨ ॥੧੦॥੧੪੦॥ (ਅਕਾਲ ਉਸਤਤਿ
ਕਿਤੇ ਨਾਸ—ਮੂੰਦੇ ਭਏ ਬ੍ਰਹਮਚਾਰੀ ॥ ਕਿਤੇ ਕੰਠ ਕੰਠੀ ਜਟਾ ਸੀਸ ਧਾਰੀ ॥
ਕਿਤੇ ਚੀਰ ਕਾਨੰ ਜੁਗੀਸੰ ਕਹਾਯੰ ॥ ਸਭੈ ਫੋਕਟੰ ਧਰਮ ਕਾਮੰ ਨ ਆਯੰ ॥ (ਬਚਿਤ੍ਰ ਨਾਟਕ ਅ:੧) ।

ਸਸਤ੍ਰ-ਕਾਟ ਬਿਧੁੰਸ[1] ਕਰੀ ਧੁਜਨੀ[2] ਧਰ ਰੂਪ ਅਨੇਕ ਸਿਲੀਮੁਖ-ਸੋਂ ॥
ਕਰ ਕੂਟ ਅਨੇਕ ਕਰੇ ਬਰਖਾ, ਝਰ ਲਾਇ ਝਰੇ ਸਾਇਕ ਝਰ ਸੋਂ ॥
ਰੰਗ-ਸੁਰੰਗ[3] ਭਈ ਬਸੁਧਾ[4] ਬਹੁ ਬੀਰ ਲਟੇ ਰੰਗ-ਭੂਮਿ ਹਏ[5] ॥
ਬਹੁ ਬੀਰ ਸੰਘਾਰਕਿ[6] ਸ਼ਤ੍ਰ ਧਏ, ਭਜਿ-ਸੰਕ-ਪਰੈ ਬਿਨ-ਪ੍ਰਾਨ ਭਏ ॥੨੯॥੬੫੦॥

ਬਿਸਨੁਪਦ ਗੌਂਡ ਬਿਲਾਵਲ★ ॥

ਬਿਨ ਪ੍ਰਾਨ ਪਿਖਯੋ ਨਿਜ ਸੈਨ ਜਬਹਿੰ,'ਗਜਨਾਦ' ਚਲਯੋ ਰਿਸ ਕੈ ਬਲਿ ਭਾਰੀ ॥
ਹਯ ਪਾਖਰ ਜੀਨ ਮਨੀ ਦਮਕੈ, ਕਲਧੌਤ ਮਢੇ-ਹੈਂ ਸਾਜ ਸੁਧਾਰੀ[7] ॥
ਕਲਗੀ ਸਿਰਤਾਜ ਕੁਲਾਹ ਮਨੀ, ਦਿਬਜ ਛਤ੍ਰ ਢੁਰੇ ਚਾਵਰ ਛਬਿਕਾਰੀ ॥
'ਸਨਾਹ ਛਟਾ ਦਮਕੈ ਉਜਲ, ਤਨ ਸਜਾਮ ਜਿਲਾ ਮੁਕਰਾਨ ਉਜਾਰੀ[8]★ ॥੧॥੬੫੧॥

---

੧. ਨਾਸ਼; ਖਰਾਬ । ੨. ਝੰਡਿਆਂ ਵਾਲੀ ਫੌਜ । ੩. ਲਾਲ ਰੰਗ । ੪. ਜ਼ਮੀਨ । ੫. ਮਾਰੇ ਹੋਏ । ੬. ਮਾਰਨ ਵਾਲਾ, ਮਾਰਨ ਵਾਲੇ । ੭. ਸਾਜ (ਸਮਾਨ) ('ਸੁਧਾਰੀ) ਚੰਗੀ ਤਰ੍ਹਾਂ ('ਕਲਧੌਤ) ਸੋਨੇ ਨਾਲ ਮੜ੍ਹੇ ਹੋਏ ਹਨ। ੮. ('ਸਨਾਹ) ਸੰਜੋਅ (ਛਟਾ, ਚਮਕ, (ਜ਼ਿਲਾ) ਸਾਫ ਕੀਤਾ ਹੋਇਆ, ਨਿਰਮਲ, ('ਮੁਕਰਾਨ) ਸ਼ੀਸ਼ੇ', ਮੁਕਰ ਦਾ ਬਹੁ-ਵਚਨ, (ਉਜਾਰੀ) ਚਾਨਣੀ, ਚਮਕ, ਭਾਵ-(ਗਜਨਾਦ ਦੇ) ਕਾਲੇ ਸਰੀਰ ਤੇ ਸੰਜੋਅ ਦੀ ਸਫੈਦ ਭਾ ਚਮਕਦੀ ਹੈ (ਜਿਸ ਤਰ੍ਹਾਂ ਕਿ) ਸਾਫ਼ ਕੀਤੇ ਹੋਏ ਸ਼ੀਸ਼ਿਆਂ ਦੀ (ਉਜਾਰੀ) ਚਮਕ ਹੁੰਦੀ ਹੈ ।

★ਜਿੰਨੀਆਂ ਵੀ ਬੀੜਾਂ 'ਚੋਂ ਮੈਂ ਖ਼ਾਸ ਖ਼ਾਸ ਥਾਵਾਂ ਨੂੰ ਮਿਲਾ ਕੇ ਵੇਖਿਆ ਹੈ। ਓਨ੍ਹਾਂ ਵਿੱਚੋਂ ਪਾਠ 'ਗੌਂਡ ਬਿਲਾਵਲ' ਹੀ ਮਿਲਦਾ ਹੈ। ਇਸ ਤੋਂ ਪਿਛਲਾ ਰਾਗ 'ਗੌਂਡ' ਹੈ। ਇਨਾਂ ਦੋਹਾਂ ਭਾਵਾਂ ਨੂੰ ਇਕ ਥਾਂ ਸੋਚਦਿਆਂ ਹੋਇਆਂ ਅਰਥ ਦੀ ਪ੍ਰਤੀਤਿ ਅਨੁਸਾਰ ਛਾਯਾ-ਲਿੰਗਤ ਰਾਗ ਗੌਂਡ ਵਲ ਖ਼ਯਾਲ ਜਾਂਦਾ ਹੈ। ਇਸ ਤੋਂ ਭਾਵਾਰਥ ਕਿ—'ਗੌਂਡ ਰਾਗ ਵਿੱਚ ਬਿਲਾਵਲ ਦੀ ਛਾਯਾ ਰਖ ਕੇ (ਗੌਂਡ ਰਾਗ ਦਾ ਹੀ) ਉੱਚਾਰਨ ਕੀਤਾ ਜਾ ਰਿਹਾ ਹੈ'—ਪ੍ਰਤੀਤਿ ਹੁੰਦਾ ਹੈ। ਪ੍ਰੰਤੂ ਇਹ ਅਰਥ ਨਹੀਂ ? ਕਿਉਂਕਿ—ਜੇ ਗੌਂਡ ਰਾਗ ਹੀ ਚਲਿਆ ਜਾਂਦਾ ਹੁੰਦਾ-ਤਾਂ ਗਿਣਤੀ ਵਿੱਚ ਛੋਟੇ ਅੰਕ ਨੇ ਨਹੀਂ ਬਦਲਨਾ ਸੀ ਕਿਉਂਕਿ ਇਹ ਅੰਕ ਕੇਵਲ ਇਕ ਰਾਗ ਦੇ ਛੰਦਾਂ ਦੀ ਹੀ ਗਿਣਤੀ ਦਸਦਾ ਹੈ। ਇਸ ਥਾਂ ਤੇ ਅੰਗਾਂ ਦੇ ਹਿਸਾਬ ਨਾਲ ਇਕ ਤੋਂ ਵਖਰੇ ਰਾਗ ਦਾ ਗਯਾਨ ਹੁੰਦਾ ਹੈ।

ਸੰਗੀਤ ਦੇ ਵਿੱਦ੍ਵਾਨ ਹੀ ਇਸ ਹਿਸਾਬ ਨੂੰ ਜਾਣਦੇ ਹਨ ਕਿ—ਜਿਹੜਾ ਰਾਗ ਪ੍ਰਧਾਨ ਹੁੰਦਾ ਹੈ, ਉਸ ਦਾ ਨਾਮ ਪਹਿਲੋਂ ਲਿਖਯਾ ਜਾਂਦਾ ਹੈ ਅਤੇ ਜਿਹੜਾ ਰਾਗ ਕੇਵਲ ਛਾਯਾ ਮਾਤ੍ਰ ਹੀ (ਅਲਿੰਗਤ) ਛੂੰਹਦਾ ਹੈ—ਉਸ ਦਾ ਨਾਮ ਬਾਦ ਲਿਖਯਾ ਹੋਇਆ ਹੁੰਦਾ ਹੈ। ਸਿਰਲੇਖ ਏਸੇ ਹੀ ਤਰਤੀਬ ਨਾਲ ਲ਼ਾਏ ਜਾਂਦੇ ਹਨ। ਜਿਵੇਂ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਕੁਝਕੁ ਉਦਾਹਰਣ ਇਸ ਤਰ੍ਹਾਂ ਦੇ ਮਿਲਦੇ ਵੀ ਹਨ। ਗਉੜੀ ਦੀਪਕੀ, ਗਉੜੀ ਚੇਤੀ, ਗਉੜੀ ਮਾਝ, ਆਸਾ ਕਾਫੀ, ਰਾਮਕਲੀ ਅਨੰਦ, ਬਿਲਾਵਲੁ ਮੰਗਲ. ਬਸੰਤ ਹਿੰਡੋਲ, ਪ੍ਰਭਾਤੀ ਬਿਭਾਸ-ਇਤਯਾਦਿ। ਏਥੇ 'ਗੌਂਡ' ਪਹਿਲੋਂ ਤੇ 'ਬਿਲਾਵਲ' ਬਾਦ ਹੈ। ਜਿਸ ਤੋਂ 'ਗੌਂਡ' ਦੀ ਪ੍ਰਧਾਨਤਾ ਹੋ ਜਾਂਦੀ ਹੈ ? ਪਰ—ਇਹ ਲਿਖਾਰੀ ਤੋਂ ਭੁੱਲ ਨਾਲ ਅੱਗੇ ਪਿੱਛੇ ਹੋ ਗਏ ਹੋਏ ਦਿਸਦੇ ਹਨ। ਅਸਲ ਪਾਠ—'ਬਿਲਾਵਲ ਗੌਂਡ' ਮੰਨ ਕੇ ਹੀ ਅੰਗਾਂ ਨਾਲ ਸੰਬੰਧ ਰਖ ਸਕੀਦਾ ਹੈ ਯਾ ਛੋਟੇ ਅੰਗ ਲਿਖਾਰੀ ਨੇ ਮਨ-ਮਰਜ਼ੀ ਨਾਲ ਹੀ ਲਿਖ ਦਿੱਤੇ ਹਨ।

---

☞ ਕਈ ਕੋਟ ਮਿਲਿ ਪੜਤ ਪੁਰਾਨਾ ॥ ਬਾਚਿਤ ਕਿਤੇ ਕੁਰਾਨ ਅਜਾਨਾ ॥
ਅੰਤ-ਕਾਲ ਕੋਈ ਕਾਮ ਨਾ ਆਵਾ ॥ ਦਾਵ ਕਾਲ ਕਿਨਹੂੰ ਨ ਬਚਾਵਾ ॥੪੮॥
ਕਿਉਂ ਨਾ ਜਪੋ ਤਾਂ ਕੋ ਤੁਮ ਭਾਈ ॥ ਅੰਤ-ਕਾਲ ਜੋ ਹੋਇ ਸਹਾਈ ॥
'ਕੋਟਕ ਧਰਮ ਲਖੋ ਕਰ ਭਰਮਾ' ॥ ਇਨ ਤੇ ਸਰਤ ਨ ਕੋਈ ਕਰਮਾ ॥੪੯॥
ਇਹ ਕਾਰਨ ਪ੍ਰਭੂ ਹਮੈ ਬਨਾਯੋ ॥ ਭੇਦ ਭਾਖ ਇਹ ਲੋਕ ਪਠਾਯੋ ॥ (ਬਚਿਤ੍ਰ ਨਾਟਕ ਅ. ੬)
ਇਸ ਤੋਂ ਸਾਫ਼ ਪ੍ਰਗਟ ਹੈ ਕਿ ਗੁਰੂ ਜੀ ਦਾ 'ਨਾਮ ਸਿਮਰਣ' ਤੋਂ ਬਿਨਾਂ ਹੋਰ ਕੋਈ ਪੰਥ ਹੀ ਨਹੀਂ। ਸੰਪਾਦਿਕ—

ਕਟਿ-ਤੂਨ-ਸਜਯੋ[੧] ਅਸਿ[੨] ਚਰਮ[੩] ਕਸਯੋ, ਸਕਤਿ[੪],ਸੇਲ, ਕੁਵੰਡ[੫] ਹਠੀ ਕਰ ਲੀਨੋ ॥
ਬਿਨ-ਸੰਕ ਧਸਯੋ ਰਨ ਚੰਡਿ-ਸਮੁਹਿ, ਲਲਕਾਰ ਪਰਯੋ, ਮਨ ਸੰਕ ਨ ਕੀਨੋ ॥
ਕਹ ਜਾਤਿ ਹੋ ? ਠਾਢਿ ਰਹੋ ਦੁਰਗਾ ! ਭਟ ਬੀਰ ਸਬੈ ਹਮਰੈ ਹਤ[੬] ਲੀਨੋ ॥
'ਜੀਤਿ ਹੌਂ' ਆਜ ਤੁਮਹਿ ਜੁਧਕੈ, 'ਗਜਨਾਦ'★ ਬਲੀ ਨਿਸਚਯ ਮੁਹਿ ਚੀਨੋ[੭] ॥੨॥੬੫੨॥
ਧਨੁ ਤਾਨ ਸਿਲੀਮੁਖ[੮] ਛਾਡ ਦਯੋ, ਅਸਿ ਲੈ ਬਹੁ ਵਾਰ ਪ੍ਰਚੰਡਿ ਕੇ ਮਾਰੈ
ਚਰਮ ਲੈ[੩] ਰਿਪੁ ਵਾਰ ਸੰਭਾਰ ਸਭੈ, ਧਨੁ ਤਾਨ ਸਿਲੀਮੁਖ[੮] ਬਾਨ ਪ੍ਰਹਾਰੈ
ਜਾਇ ਲਗੈ ਰਿਪੁ-ਮਧਯ-ਉਰੰ[੯], ਹਯ[੧੦] ਤਯਾਗ ਗਿਰਯੋ ਰੰਗ-ਭੂਮਿ ਮਝਾਰੈ
ਉਠ ਚੇਤ-ਸੰਭਾਰ-ਹੈ-ਬੀਰ-ਚਰਯੋ[੧੧], ਲਲਕਾਰ-ਪਰਯੋ ਬਹੁ-ਵਾਰ ਪ੍ਰਚਾਰੈ ॥੩॥੬੫੩॥
ਸਰ ਭੀਮ ਪ੍ਰਲਯ ਸਮ ਛਾਡ ਦਯੋ, ਸਰ ਸੌਂ[੧੨] ਜਗਮਾਤ ਦੁਟੂਕ ਕਯੋ ॥
[੧੩]ਪੁਨ ਸੇਵA ਬਿਸੀ ਰਿਪੁ ਵਾਰ ਕਯੋ, ਮਗ ਰੋਕ ਲਯੋ ਤਿਹ ਕਾਟ ਦਯੋ[੧੩]
ਤ੍ਰੈ ਬਾਨ ਬਿਸਾਲ ਜਗਮਾਤ ਲੈ ਹਾਥ, ਧਨੁ ਤਾਨ ਕੈ ਵਾਰ ਕਯੋ ਰਿਪੁ ਓਰ[੧੪]
[੧੫]ਭੁਜ ਕਾਟ ਅਸੁਰ ਸਿਰ ਕਾਟ ਡਰਯੋ, ਹਯ ਕਾਟ ਸਿਲਾਹ ਸਨਾਹਨ ਫੋਰ[੧੫] ॥੪॥੬੫੪॥
ਰਿਪੁ ਝੂਮਿ ਗਿਰਯੋ ਧਰਨੀ ਤਲਫੈ, ਛੁਟ ਪ੍ਰਾਨ-ਗਯੋ ਨਿਜ-ਧਾਮ-ਦਯੋ ॥
ਜਗਮਾਤ ਕੇ ਹਾਥ ਸਨਾਥ[੧੬] ਭਯੋ, ਸਭ ਦੋਖ ਮਿਟੇ ਪਿਤ-ਕਾਜ[੧੭] ਮੁਯੋ ॥
ਜੈਕਾਰ ਭਯੋ ਦਸ-ਲੋਕ ਬਿਖੈ, ਜਸ ਮਾਤ ਸਭਹਿ ਸੁਰ-ਦੇਉ-ਰਰੈਂ[੧੮] ॥
ਲੈ ਪੁਹਪ-ਸੁਗੰਧ[੧੯] ਕਰਹਿੰ ਬਰਖਾ, ਧੁਨਿ ਦੁੰਦਭਿ, ਜੈ-ਸੁਰ ਗਾਨ ਕਰੈਂ[੨੦] ॥੫॥੬੫੫॥

---

੧. ਲੱਕ ਨਾਲ ਭੱਥਾ ਸਾਜਿਆ। ੨. ਤਲਵਾਰ। ੩. ਢਾਲ। ੪. ਬਰਛੀ। ੫. ਧਨੁਸ਼। ੬. ਮਾਰ। ੭. ਜਾਣ। ੮. ਤੀਰ। ੯. ਵੈਰੀ ਦੀ ਛਾਤੀ ਵਿੱਚ। ੧੦. ਘੋੜਾ। ੧੧. ਉੱਠ ('ਚੇਤ) ਹੋਸ਼ ਦਾ ਸੰਭਾਲੂ ਹੋ ਕੇ ਯੋਧਾ (ਗਜਨਾਦ ਘੋੜੇ ਉੱਤੇ) ਚੜ੍ਹਿਆ। ੧੨. ਨਾਲ। ੧੩. ਫਿਰ ('ਸ਼ਿਵੀ) ਜ਼ਹਰੀ' ਤੀਰ ਨੂੰ ਸੇਵ (ਸਿੰਨ) ਕੇ ਵੈਰੀ (ਗਜਨਾਦ) ਨੇ ਵਾਰ ਕੀਤਾ (ਕਾਲ ਨੇ) ਰਾਹ ਵਿੱਚ ਹੀ ਰੋਕ ਲਿਆ ਅਤੇ ਉਸ (ਤੀਰ) ਨੂੰ ਕੱਟ ਦਿੱਤਾ। ੧੪. ਵੱਲ। ੧੫. (ਇੱਕ ਤੀਰ ਨਾਲ ਦੈਤਯ ਦੀਆਂ ਬਾਹਾਂ ਕੱਟੀਆਂ (ਦੂਜੇ ਤੀਰ ਨਾਲ) ਸਿਰ ਕੱਟ ਸੁੱਟਿਆ ਤੇ (ਤੀਜੇ ਤੀਰ ਨਾਲ) (ਸਿਲਾਹ) ਹਥਯਾਰ ਤੇ (ਸਨਾਹਨ) ਸੰਜੋਆਂ ਨੂੰ ਫੋੜ ਕੇ ਘੋੜਾ ਵੱਢ ਸੁੱਟਿਆ ੧੬. ਸਫਲ, ਕ੍ਰਿਤਾਰਥ। ੧੭. ਵਾਸਤੇ। ੧੮. (ਸੁਰਦੇਉ) ਇੰਦ੍ਰ ਉੱਚਾਰਦਾ ਹੈ; ਸੁਰ (ਉੱਚੀ ਆਵਾਜ਼) ਨਾਲ ਦੇਵਤੇ ਉੱਚਾਰਦੇ ਹਨ। ੧੯. ਫੁਲ ਤੇ ਸੁਗੰਧੀਆਂ, ਸੁਗੰਧੀ ਵਾਲੇ ਫੁੱਲ। ੨੦. ਨਗਾਰਿਆਂ ਦੀਆਂ ਧੁਨੀਆਂ ਤੇ ਜਯ ਦੀਆਂ ਸੁਰਾਂ ਨਾਲ ਗੌਂਦੇ ਹਨ; ਨਗਾਰਿਆਂ ਦੀਆਂ ਧੁਨੀਆਂ ਅਤੇ ਦੇਵਤੇ ਜਯ (ਦੇ ਗੀਤ) ਗੌਂਦੇ ਹਨ।

A ਪਾ.—ਸੇਲ।

★ਪਾਠਾਂਤਰ:—'ਜਗ ਨਾਦ' ਵੀ ਕਾਫੀ ਥਾਈਂ ਮਿਲਦਾ ਹੈ। ਪਰ ਇਹ ਭੁੱਲ ਨਾਲ ਲਿਖਾਰੀ ਤੋਂ ਬਣਿ ਗਿਆ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿੱਚ ਤਾਂ ਅਨਜਾਣੁ ਲਿਖਾਰੀਆਂ ਤੋਂ ਬਹੁਤ ਹੀ ਪਾਠ ਵਿਗੜੇ ਹੋਏ ਮਿਲਦੇ ਹਨ। ੧੭॥ ੬੪੪ ਅੰਗ ਵਿੱਚ 'ਭਯਨਾਦ ਸੁਤ ਗਜਨਾਦ ਧਾਯੋ' ਸਪਸ਼ਟ ਪਾਠ ਹੈ। 'ਗਜਨਾਦ' ਤੋਂ ਬਿਨਾਂ ਕਿਸੇ ਹੋਰ ਯੋਧੇ ਦਾ ਸਪਸ਼ਟ ਨਾਮ ਵੀ ਏਸ ਪ੍ਰਸੰਗ ਵਿੱਚ ਕਿਤੇ ਨਹੀਂ ਆਇਆ। ਇਸ ਵਾਸਤੇ ਏਥੇ ਸ਼ੁੱਧ ਪਦ 'ਗਜਨਾਦ' ਹੀ ਹੈ।

'ਸ੍ਰੀ ਸਰਬਲੋਹ ਦੇ ਰੀਸਰਚ ਸਕਾਲਰਾਂ ਨੂੰ ਅਸ਼ੁੱਧ ਪਾਠਾਂ ਤੋਂ ਉਦਾਸ ਹੋ ਕੇ ਤਯਾਗ ਹੀ ਨਹੀਂ ਕਰ ਦੇਣਾ ਚਾਹੀਦਾ ਬਲਕਿ ਸ਼ੁੱਧ ਪਾਠਾਂ ਦੀ ਖੋਜ ਪਹਿਲੋਂ ਕਰਨੀ ਚਾਹੀਦੀ ਹੈ ਅਤੇ ਭਾਵ-ਅਰਥਾਂ ਦੀ ਬਾਦ।

ਸੰਪਾਦਿਕ—

[1]ਪਿਖ ਹਾਲ ਤਬਾਹ ਸੁਤ ਸੈਨਨ ਕੀ,'ਭਯ ਨਾਦ' ਧਯੋ ਕੈ ਕ੍ਰੋਧ ਬਲੀ[1] ॥
ਬਹੁਬੀਰ ਅਪਾਰ ਜੁਝਾਰ ਸਵਾਰ, ਚਤੁਰੰਗਨ ਫੌਜ ਘਟਾ ਸੀ ਚਲੀ ॥
[2]ਗਜ, ਬਾਜਿ ਸਵਾਰ ਸਜੰਦ ਚਲੇ, ਭਟ ਮੱਲ ਉਤੰਗ ਮਲੰਗ ਕਰੀ[2] ॥
ਦੈ ਚੋਬ ਦਮਾਮਨਿ ਬੀਰ ਗਜਜੋ, ਗਹਿ ਸੇਲ, ਸਰਾਸਨ, ਬਾਨ, ਛਰੀA ॥੬॥੬੫੬॥
ਗਜ ਬਾਜਿ ਸਵਾਰ[3] ਅਨੇਕ ਧਏ, ਭਟ,ਮੱਲ[4], ਜੁਝਾਰ[5] ਬਨੈਤ[6] ਸਵਾਰਾ ॥
ਰਥ,ਉਸ਼ਟ ਉਤੰਗ[7] ਮਤੰਗ[8] ਚੜ੍ਹੇ,ਭਟ ਧੀਰ[9] ਸਰ-ਕੋਪ[10] ਕਰੋਰB ਸਰਦਾਰਾ
ਗਜਗਾਹ ਚੜ੍ਹੇ ਪਾਖਰ-ਸਜ ਬਾਜਿ[11],ਗਤਿ ਬੇਗ-ਬਜਾਰ ਉਠਾਨ ਤੁਖਾਰਾ[12] ॥
ਹਹਕਾਰ ਪਰੇ ਰਨਧੀਰ ਬਲੀ, ਸਿਰਤਾਜ ਸਵਾਰ ਸਰਦਾਰ ਅਪਾਰਾ ॥੭॥੬੫੭॥
ਦੈ ਚੋਬ ਦਮਾਮਨਿ ਉਸ਼ਟ-ਖਰੀ[13],ਖਰਚਾਮਿ[14] ਅਨੇਕ ਬਜੈ ਝਨਕਾਰਾ ॥
ਦੂੰਦਭਿ,ਬੀਨ, ਮੁਚੰਗ[15],ਉਪੰਗ, ਮ੍ਰਿਦੰਗ, ਮੰਜੀਰ[16] ਬਜਾਇ ਅਪਾਰਾ ॥
ਤਾਲ ਪਖਾਵਜ[17], ਭੌਰ[15], ਰਬਾਬ, ਤਰੰਗਨ[18] ਤੂਰਨ, ਬੀਨ, ਨਗਾਰਾ ॥
ਗੋਮੁਖ, ਝਾਂਝ, ਖਰੀ–ਤੁਰਹੀ[19], ਸ਼ਹਨਾਇ, ਨਫੀਰ, ਬਜੰਤ੍ਰ ਅਖਾਰਾ ॥੮॥੬੫੮॥
[20]ਬਹੁ-ਰਾਗੁ ਅਪਾਰ ਸੁਤਾਨ-ਸੁਧੰਗ,ਉਠਹਿ ਸੁਨਿ ਨਾਦ ਜੁਝਾਵ ਸੁਰੰ[20] ॥
ਸੋਰਠਿ, ਗੌਂਡ, ਮਲਾਰ, ਤਿਲੰਗ, ਸੂਹੀ, ਤੁਖਾਰਿ, ਬਸੰਤ ਧੁਰੰ ॥
ਭੈਰਵ ਅਨੇਕ ਅਲਾਪਤਿ ਸਾਰੰਗ, ਟੋਡੀ, ਬਿਭਾਸ ਅਨੇਕ ਸੁਧੰ[21] ॥
ਮਾਲਾ-ਸ੍ਰੀ[22], ਗੁਜਰੀ, ਨਟ, ਮਾਝ, ਕਲਯਾਨ, ਹਿੰਡੋਲ, ਗੰਧਾਰ ਸੁਭੰ[22] ॥੯॥੬੫੯॥

---

੧. ਪੁਤਰ (ਗਜਨਾਦ) ਤੇ ਉਸਦੀਆਂ ਫੌਜਾਂ ਦੀ ਤਬਾਹ ਹਾਲਾਤ ਨੂੰ ਵੇਖਕੇ ਕ੍ਰੋਧ ਨਾਲ (ਭੀਮ ਨਾਦ) ਚੜ੍ਹਿਆ; ਪੁਤਰ(ਗਜਨਾਦ)ਤੇ ਭੀਮ ਨਾਦ ਚੜ੍ਹਿਆ (ਸੈਨ) ਸੌਣਾ (ਅਰਾਮ) ਨਾ ਕੀਤਾ। ੨. ਹਾਥੀਆਂ, ਘੋੜਿਆਂ ਅਤੇ ਰਥਾਂ ਤੇ ਸ੍ਵਾਰ ਹੋਕੇ (ਮੱਲ) ਘੁਲਨਵਾਲੇ ਤੇ (ਨੰਗ) ਮਲੰਗ ਉੱਚੇ (ਕਰੀ) ਹੱਥ ਕਰਕੇ ਚੱਲੇ । ੩. ਆਰਾਸਤਾ ਕਰਕੇ, ਸਜ਼ਾ ਕੇ ੪. ਪਹਿਲਵਾਨ ੫. ਲੜਾਕ । ੬. ਬਾਣਾਂ ਵਾਲੇ ਬਣੇ ਤਣੇ । ੭. ਉੱਚਾ; ਉੱਚੇ ੮. ਹਾਥੀ ੯. ਧੀਰਯਵਾਨ ੧੦. ਸਰੋਮਣਿ, ਮੁਖੀ; ਪ੍ਰਧਾਨ । ੧੧. (ਗਜਗਾਹ) ਕਲਗੀਆਂ ਤੇ ਕਾਠੀਆਂ ਨਾਲ ਸਜੇ ਹੋਏ ਘੋੜਿਆਂ ਤੇ (ਯੋਧੇ) ਚੜ੍ਹੇ । ੧੨. (ਤੁਖਾਰਾ) ਘੋੜਿਆਂ ਦੀ ਉਠਾਨ ਦੌੜ (ਬਜਾਰ) ਹਵਾ ਦੀ ਗਤਿ ਚਾਲ ਵਾਂਗੂ (ਬੇਗ) ਕਾਹਲੀ ਹੈ ੧੩. ਊਠਾਂ ਤੇ ਖੋਤਿਆਂ ਤੇ ਲਦਣ ਵਾਲੇ ਨਗਾਰੇ; ਊਠਾਂ ਤੇ ਗਧਿਆਂ ਦੇ ਚੰਮ ਵਾਲੇ ਨਗਾਰੇ ੧੪. ਚੱਮ ਦੀਆਂ ਚੋਬਾਂ ਵਾਲੇ ਨਗਾਰੇ ਖੋਤੇ ਦੇ ਚੰਮ ਤੋਂ ਮੜੇ ਹੋਏ ਨਗਾਰੇ. ਕਿਸੇ ਖਾਸ ਵਾਜੇ ਦਾ ਨਾਮ ਹੈ। ੧੫. ਇੱਕ ਵਾਜੇ ਦਾ ਨਾਮ ਹੈ। ੧੬. ਛੈਣੇਂ । ੧੭. ਤਬਲਾ ੧੮. ਜਲ ਤਰੰਗ । ੧੯. ਚੰਗੀਆਂ ਤੁਰਹੀਆਂ । ੨੦. ਬਹੁਤ ਬਿਅੰਤ ਰਾਗ ਅਤੇ ਸੁਧੰਗਾਂ ਦੀਆਂ ਉੱਤਮ ਤਾਨਾਂ (ਨਾਦ ਜੁਝਾਵ) ਲੜਾਈ ਦੇ ਵਾਜਿਆਂ ਦੀਆਂ ਸੁਰਾਂ 'ਚੋਂ ਉਠਦੀਆਂ ਸੁਣੀਆਂ ਜਾਂਦੀਆਂ ਹਨ। ੨੧. ਨਿਰੋਲ ਰਾਗ ਦੇ ਤਿੰਨ ਭੇਦਾਂ ਚੋਂ ਇਕ ਭੇਦ 'ਸ਼ੁੱਧ' ਹੈ । ੨੨. ਕਲਯਾਣ ਠਾਟ ਦਾ ਔੜਵ ਰਾਗ 'ਮਾਲ ਸ੍ਰੀ' ਹੈ।

A ਪਾ:—ਛੂਰੀ B ਪਾ:—ਕਠੋਰ

ਦਲ ਸਾਜ ਬਨਾਇ ਚਲਯੋ ਸਿਰ ਨਾਇ, ਮਹੇਸ਼ ਮਨਾਇਕੈ ਚਉਪ[2] ਚੜ੍ਹੇ A ॥
ਸਭ ਪਾਂਤ-ਸਵਾਰ[3] ਸਿਪਾਹ[4] ਸੁਧਾਰ, ਦਲ ਫੌਜ ਘਨੀ ਸੰਗ ਲੈ ਉਮੜੇ ॥
ਕਲ-ਤਾਰ ਮਤੰਗ ਉਤੁੰਗ ਚਲਹਿ[5], ਬਹੁ-ਪਾਂਤ ਤੁਖਾਰ ਧਵਾਇ ਅਰੇ ॥
ਖੁਨਸਾਇ[6] ਰਿਸਾਇ ਗਜੇ ਵਰਯਾਮ, ਲਲਕਾਰ ਉਠੇ ਅਤਿਮਾਨ ਭਰੇ ॥੧੦॥੬੬੦॥
ਗਹਿ ਸੇਲ,ਸਰਾਸਨ, ਸਾਇਕ,ਸਾਂਗ,ਜਮਦਾੜ, ਤੁਫੰਗ, ਗੁਲੇਲ, ਗਦਾ ॥
ਸਰ, ਧੋਪ,ਕਟਾਰ, ਕੁਠਾਰ-ਜ਼ਬਰ ਤਬਰ,ਤੋਮਰ, ਸੈਲ ਬਿਸਾਲ ਰਦਾ[7] ॥
ਬ੍ਰਿਛ, ਮੇਰੁ, ਸਿਲਾ,ਗੁਰਜ,ਬਾਨ,ਛੁਰਾ,ਅਸਿ.ਢਾਲ,ਕ੍ਰਿਪਾਨ ਕਰਾਲ ਸਦਾ ॥
ਖਗ,ਖੰਡ, ਤ੍ਰਿਸੂਲ, ਛੁਰੀ,ਬਿਛੂਆ,ਬਲਮ,ਬੁਗਦਾ,ਤਰੁ ਤਾਲ ਮਦਾ[8] B ॥੧੧॥੬੬੧॥
ਦਿਸ ਛਾਇ ਅਰੇ ਘਨਘੋਰ ਘਟਾ, ਚਹੁੰ-ਓਰ ਬਜੇ ਸਰ ਸ਼ਸਤ੍ਰ ਝਰੇ ॥
ਝਨਕਾਰ ਬਜੇ ਚਿਨਗਾਰ ਉਠੇ, ਅੰਗਾਰ ਬੁਠੇ ਸਹਿ-ਅਨਲ[9] ਪਰੇ ॥
ਘਨ ਛਾਇ ਝਰੇ ਸਾਇਕ ਝਰਨਾ, ਨਭ ਘੇਰ ਪਰੇ, ਨ-ਧਰਾ-ਪਸਰੇ[10] ॥
ਘਨਘੋਰ ਮਚੀ[11] ਘਮਸਾਨ ਭਈ, ਚਹੁੰ ਓਰ ਬਜੀ[12] ਨਿਸਿਚਰ ਬਿਗਰੇ ॥੧੨॥੬੬੨॥

ਬਿਸਨੁਪਦ ਗੌਂਡ ਬਿਲਾਵਲ★ ॥

ਸਰ ਘੇਰ ਪਰੇ ਝਰ-ਲਾਇ ਬਰੇ, ਚਹੁੰ ਓਰ ਬਜੀ ਬਿਗਰੀ ਸਗਰੇ ॥
ਬਿਫਰੇ[13] ਭਟ ਬੀਰ ਸਰਦਾਰ ਬਲੀ, ਕਰ ਰੋਸ ਅਰੇ, ਪਿਲਚੇ[14] ਨ ਫਿਰੇ ॥
ਕਲ-ਘੋਰ ਭਈ ਸੰਗ੍ਰਾਮ-ਮਚੀ[15],ਜੁਝ-ਜਾਨ-ਨਿਦਾਨ[16] ਅਸੁਰ ਬਿਗਰੇ ॥
ਸਮੁਹਾਇ ਅਰੇ ਪਿਲਚੇ ਲਹ-ਕੇ[17], ਖ਼ਮਠੋਕ[18] ਜੁਝਾਰ ਅਨੇਕ ਅਰੇ ॥੧੩॥੬੬੩॥

---

੧. ਸ਼ਿਵ ੨. ਖੁਸ਼ ਹੋਕੇ ੩. ਕਤਾਰਾਂ ਬਣਾ ਕੇ ਲਾਇਨਵਾਰ ੪. ਫੌਜ ੫. (ਤਾਰ) ਬਹੁਤ (ਕਲ) ਕਾਲੇ ਤੇ ਉੱਚੇ ਹਾਥੀ ਚਲਦੇ ਹਨ। ੬. (ਘੋੜਿਆਂ ਨੂੰ) ਤੇਜ਼ ਕਰ ਕੇ ੭. ਮਾਰਨ ਵਾਲੇ। ੮. ਉੱਚੇ। ੯. ਅਗਨਿ ਸਹਿਤ, ਪ੍ਰਜ੍ਵਲਿਤ। ੧੦. ਜ਼ਮੀਨ ਤੇ ਨਹੀਂ ਫੈਲੇ। ੧੧. ਚਵੀਂ--ਪਾਸੀਂ ਸ਼ੁਹਰਤ ਫੈਲ ਗਈ। ੧੩, ਭੇਜੇ ਇਹ ਸ਼ਬਦ ਫਾਰਸੀ ਮਸਦਰ (ਫਿਰਸਤਾਦਨ) ਭੇਜਣਾ ਤੋਂ ਬਣਿਆ ਹੋਇਆ ਹੈ ਨਾਂ ਮੁੜਨ ਵਾਲੇ ਬੇ(ਫਰਅ)ਅਸਲੀ, ਜੋ ਨਕਲੀ ਨਾ ਹੋਵੇ, ਸ਼ੁੱਧ। ਬਿਹ'ਫਰਹ) ਖੁਸ਼ ਖੁਸ਼ੀ ਨਾਲ ਖੁਸ਼ੀ ਵਾਲਾ ੧੪. ਗੁੱਥਮ ਗੁੱਥਾ ਹੋ ਗਏ, ਚਿੰਬੜ ਗਏ; ਲੱਗ ਗਏ ੧੫. ਘੋਰ(ਕਲ ਰੌਲੀ ਪੈ ਗਈ ਤੇ(ਘਮਸਾਨ) ਲੜਾਈ ਮੱਚ ਪਈ। ੧੬. (ਨਿਦਾਨ) ਆਖਰੀ (ਜੁਝ) ਯੁੱਧ ਸਮਝਕੇ। ੧੭, ਵੇਖਕੇ। ੧੮. ਬਾਹਾਂ ਠੋਕਕੇ ਡੌਲੇ ਵਜਾਕੇ।

A ਦੈਤਯ ਵੰਸ਼ ਵਿੱਚ ਸ਼ਿਵ ਦੀ ਪੂਜਾ ਹੁੰਦੀ ਚਲੀ ਔਂਦੀ ਸੀ ਅਤੇ ਸ਼ਿਵ ਨੂੰ ਮਨੌਣਾ ਉਨ੍ਹਾਂ ਦਾ ਕਰਮ ਹੈ। ਇਸ ਤੋਂ ਗਯਾਨ ਹੁੰਦਾ ਹੈ ਕਿ 'ਨਾਸਤਕ' ਦਾ ਨਾਮ 'ਦੈਤਯ' ਨਹੀਂ ਹੈ। ਹੋਰ ਵੀ ਕਈਆਂ ਦੈਤਾਂ ਦੇ ਪ੍ਰਸੰਗਾਂ ਵਿੱਚ ਸ਼ਿਵ ਪੂਜਨ ਦਾ ਜ਼ਿਕਰ ਔਂਦਾ ਹੈ। ਜਿਸ ਤੋਂ ਖਯਾਲ ਹੁੰਦਾ ਹੈ ਕਿ ਸ਼ਿਵ ਉਪਾਸਕਾਂ ਨੂੰ ਹੀ ਰਾਮਾਯਣ ਆਦਿ ਗ੍ਰੰਥਾਂ ਵਿੱਚ ਦੈਤਯ ਅਸੁਰ ਯਾ ਰਾਕ੍ਸ਼ਸ ਆਦਿਕ ਨਾਮਾਂ ਨਾਲ ਲਿਖਯਾ ਹੋਇਆ ਹੈ। ਕੀ ਇਹ ਵੈਸ਼ਣਵਾਂ ਨੇ ਸ਼ੈਵਾਂ ਦੀ ਨਿੰਦਯਾ ਕੀਤੀ ਹੋਈ ਹੈ? B ਪਾ:-ਤਮ ਮਾਲ ਮਦਾ।

★ 'ਗੌਂਡ ਬਿਲਾਵਲ' ਮੌਜੂਦਾ ਸੰਗੀਤਾਚਾਰਯਾ ਵਿੱਚ ਨਹੀਂ ਗਾਯਾ ਜਾਂਦਾ 'ਗੌਂਡ' ਦੇ ਭੇਦ ਅਸੀ ਗੌਂਡ ਦੇ ਆਰੰਭ ਛੰਦਾਂਗ ੧॥੬੫੬ ਵਿੱਚ ਦੱਸ ਆਏ ਹਾਂ। ਗੁਰਮੱਤ ਸੰਗੀਤ ਦੇ ਕਰਤੇ ਨੇ ਵੀ ਇਸ ਦਾ ਲੱਛਣ ਨਹੀਂ ਕੀਤਾ। ਸ੍ਰ. ਬ. ਕਾਨ੍ਹ ਸਿੰਘ ਜੀ ਨਾਭਾ ਵੀ ਮਹਾਨ ਕੋਸ਼ ਵਿੱਚ 'ਗੌਂਡ ਬਿਵਾਵਲ' ਦਾ ਲੇਖ ਨਹੀਂ ਦੇਂਦੇ। ਸ੍ਰੀ ਮਾਨ ਬਸੰਤ ਜੀ 'ਰਾਗ ਕੋਸ਼' ਵਿੱਚ ਵੀ 'ਗੌਂਡ ਬਿਲਾਵਲ' ਚੋਂ ਚੁੱਪ ਵੱਟੀ ਤੁਰੇ ਜਾਂਦੇ ਹਨ। ਭਾਤ ਖੰਡੇ ਸੰਗੀਤ ਪੱਧਤੀ ਦੇ ਸਾਰੇ ਗ੍ਰੰਥ ਅਤੇ ਕਰਨਾਟਕ ਪੱਧਤੀ ਦੇ ਸੰਪੂਰਣ ਰਾਗਾਂ ਵਿੱਚ 'ਗੌਂਡ ਬਿਲਾਵਲ' ਨੂੰ ਕੋਈ ਥਾਂ ਨਹੀਂ ਮਿਲੀ। ਸਾਡੇ ਦੇਸ਼ ਦਾ ਪੁਰਾਣਾ ਅਥਵਾ ਗੁਰਬਾਣੀ ਦਾ ਸੰਗੀਤ ਅਜੇ ਤੱਕ ਸੰਸਾਰ ਦੇ ਸਨਮੁਖ ਪੂਰਾ ਨਹੀਂ ਆਇਆ। ਇਹ ਪ੍ਰਤੱਖ ਪ੍ਰਮਾਣ ਹੈ। ਪ੍ਰੰਤੂ 'ਗੌਂਡ ਬਿਲਾਵਲ' ਆਦਿ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿੱਚ ਅਤੇ ਸ੍ਰੀ ਸਰਬਲੋਹ ਗ੍ਰੰਥ ਵਿੱਚ ਵੀ ਮੌਜੂਦ ਹੈ। ਜਿੰਨਾਂ ਲੋਕਾਂ ਨੂੰ ਸਿਰਲੇਖਾਂ ਦੀ ਹੀ ਸਮਝ ਨਾ ਆਵੇ-ਉਨਾਂ ਗੁਰਬਾਣੀ ਦਾ ਮਰਮ ਕੀ ਜਾਨਣਾ ਹੈ ? ਹਾਂ! ਇਉਂ ਤਾਂ ਕਹਿਣਗੇ ਕਿ ਗੁਰਬਾਣੀ ਤੇ ਸਾਡਾ ਹਕ

ਹਹਕਾਰ ਤੁਖਾਰ ਧਵਾਇ ਪਰੇ, ਸਰ-ਘੋਰ ਭਯਾਨਕ ਸਾਂਗ[1] ਪ੍ਰਹਾਰੇ ॥
ਗੁਰਜ, ਗੋਫਨ, ਬਾਨ, ਸਿਲੀਮੁਖ ਘੋਰ, ਤ੍ਰਿਸੂਲ, ਗਦਾ, ਸਰ-ਪੁੰਜਨ ਡਾਰੇ ॥
ਬ੍ਰਿਛ, ਮੁਸਲ, ਸੇਲ, ਕੁਠਾਰ, ਸਕਤਿ[1] ਤਰੁ ਤਾਲ ਬਿਸਾਲ ਚਲੇ ਬਹੁ ਭਾਰੇA ॥
ਘਨ ਛਾਇ ਰਹਯੋ ਸਰ ਸ਼ਸਤ੍ਰ ਘਟਾ, ਨਿਸਿ ਪਾਵਸ ਜਾਨੁ ਉਗੇ ਨਭ ਤਾਰੇ[2] ॥੧੪॥੬੬੪॥
ਪਿਖ ਭੀਮ-ਕੁਲਾਹਲ[3] ਚੰਡਿ ਤਪੀ, ਗਹਿ ਸੇਲ, ਸਰਾਸਨ, ਬਾਨ, ਗਦਾ ॥
ਤਬਿ ਸਿੰਘ ਧਵਾਇ ਧਸੀ ਰਨ ਮੇ, ਧੁਨਿ ਸੰਖ ਜੈਕਾਰ ਜੈ ਜੈਤੁ ਸਦਾ ॥
ਰਿਪੁ-ਮੰਡਲ ਪੈਠ ਤਪੀ ਗਿਰਜਾ, ਸਰ ਚਾਪ ਸੰਧਾਨ ਚਲਾਇ ਦਯਾ ॥
ਲਛ-ਕੰਟਕ ਹ੍ਵੈ ਸਰ ਰੂਪ-ਬਿਸਾਲ, ਭਯਾਨ ਭਯਾਨਕ ਘੋਰ ਭਯਾ ॥੧੫॥੬੬੫॥
ਰਿਪੁ-ਸਤ੍ਰ-ਬਯੂਹ ਬਿਦਾਰ ਦਯੋ[4]★, ਤਿਲ ਤਿਲ ਅਨੇਕ ਉਡੇ ਨਭ ਆਯੁਧ ॥
[5]ਕਰ ਧੂਰਿ ਕਨੀ ਟੂਕਰੇ ਪੁਰਜੇ, ਚਕਚੂਰ ਕੀਯੋ ਰਿਪੁ-ਸਤ੍ਰ ਅਨਾਯੁਧ[5] ॥
ਰਿਪੁ-ਸਤ੍ਰ[6] ਬਿਧੁੰਸ[7] ਭਏ ਭਏ ਸਗਰੇ, ਤਿਲ-ਧੂਰਿ ਸਮਾਨ ਭਏ ਅਗਨਾਯੁਧ[8] ॥
[9]ਨਭ ਛਾਇ ਰਹਯੋ ਮਹਿ-ਮਧਯ ਪਰਯੋ, ਸਰ ਸਿੰਧੁ ਗਿਰਯੋ ਰਿਪੁ ਸਤ੍ਰ ਬਿਨਾਯੁਧ[9] ॥੧੬॥੬੬੬॥

---

੧. ਬਰਛੀ । ੨. (ਜਾਨੁ) ਮਾਨੋਂ ਕਿ ('ਪਾਵਸ) ਵਰਖਾ ਰੁਤਿ' ਦੀ (ਹਨੇਰੀ) ਰਾਤ ਵਿੱਚ (ਸਮੂਹ ਛੈਣਾਂ ਵਿੱਚ) ਅਸਮਾਨ ਵਿੱਚ ਤਾਰੇ ਉੱਗੇ ਹੋਏ (ਸ਼ਸਤ੍ਰ ਅਸਤ੍ਰ) ਚਮਕਦੇ ਹਨ । ੩. ਬਹੁਤ ਰੌਲਾ । ੪. ਵੈਰੀ ਦੇ ਬਯੂਹ ਰਚਨਾ ਵਾਲੇ ਅਸਤ੍ਰਾਂ ਨੂੰ ਨਾਸ਼ ਕਰ ਦਿੱਤਾ; ਵੈਰੀ ਦੇ (ਵਯੂਹ) ਸਾਰੇ ਅਸਤ੍ਰ ਨਾਸ ਕਰ ਦਿੱਤੇ । ੫. ਕਣੀਆਂ, ਟੁਕੜੇ ਤੇ ਪੁਰਜ਼ੇ ਪੁਰਜ਼ੇ ਕਰ ਕੇ (ਫਿਰ) ਧੂੜਿ ਵਾਂਗੂ ਚੂਰ ਕੇ (ਫਿਰ) ਵੈਰੀ ਦਾ ਅਸਤ੍ਰ ਨਾਸ਼ ਕਰ ਦਿੱਤਾ (ਜਿਸ ਕਰ ਕੇ ਦੁਸ਼ਮਣ) (ਅਨਾਯੁਧ) ਬਿਨਾ ਸ਼ਸਤ੍ਰ ਤੋਂ (ਖ਼ਾਲੀ) ਹੋ ਗਿਆ । ੬. ਦੁਸ਼ਮਣ ਦਾ ਅਸਤ੍ਰ । ੭. ਨਾਸ਼ । ੮. ਅਗਨ+ਆਯੁਧ, ਬਿਅੰਤ ਸ਼ਸਤ੍ਰ । ੯. ਜਿਹੜਾ ਅਕਾਸ਼ ਵਿੱਚ ਫੈਲਿਆ ਹੋਇਆ ਸੀ ਉਹ (ਅਸਤ੍ਰ) ਜ਼ਮੀਨ ਤੇ ਡਿੱਗ ਪਿਆ ਦੁਸ਼ਮਣ ਅਸਤ੍ਰ ਤੇ ਸ਼ਸਤ੍ਰ ਤੋਂ ਬਿਨਾਂ ਹੋ ਗਿਆ ਕਿਉਂਕਿ (ਸਰ) ਅਸਤ੍ਰ ਸਮੁੰਦ੍ਰ ਵਿੱਚ ਡਿੱਗ ਪਿਆ । A ਪਾ:—ਮਾਰੇ ।

★ ਹਿੰਦ ਅੰਦਰ ਅਸਤ੍ਰ ਵਿੱਦਯਾ ਦਾ ਜ਼ਿਕਰ ਬੜਾ ਪੁਰਾਣਾ ਜਿਹਾ ਮਲੂਮ ਹੁੰਦਾ ਹੈ, ਇਸ ਵੇਲੇ ਤੋਂ ਕੋਈ ੬੦੦੦ ਛੇ ਕੁ ਹਜ਼ਾਰ ਸਾਲ ਦਾ ਇਤਿਹਾਸ ਪੜ੍ਹੀਏ ਤਾਂ ਬੰਦੂਕ ਦਾ ਯਾ ਤੋਪ ਦਾ ਨਾਮ ਵੀ ਨਹੀਂ ਮਿਲਦਾ, ਅਤੇ ਜੰਗ ਵਿੱਚ ਇਸਦਾ ਕਿਸੇ ਹੀ ਗ੍ਰੰਥ ਦੇ ਕਿਸੇ ਵੀ ਲਕਸ਼ਣਾ (ਆਦਿਕ ਵ੍ਰਿਤੀਆਂ) ਨਾਲ ਵੀ ਚਿੰਤਨ ਨਹੀਂ ਹੁੰਦਾ, ਅਨੁਭਵ ਵਿੱਚ ਇਹ ਗਲ ਖੋਜ ਵਿੱਚੋਂ ਬੈਠ ਜਾਂਦੀ ਹੈ ਕਿ ਬੰਦੂਕਾਂ ਬਣੀਆਂ ਹੀ ਪਿਛੋਂ ਹਨ ਅਤੇ ਪਹਿਲੇ ਇਨਾ ਦਾ ਕੋਈ ਵੀ ਸਾਜ ਵਾਜ ਨਹੀਂ ਸੀ । ਪਰ ਕੁਝ ਹਿੰਦ ਦੇ ਸੁਤੰਤ੍ਰ ਭਾਵਾਂ ਉਤੇ ਦੂਜੀਆਂ ਵਿੱਦਯਾਵਾਂ ਨੇ ਦਬਾ ਪਾ ਲਿਆ ਹੈ, ਇਸ ਵਾਸਤੇ ਵਿਲ ਕੰਦ ਹੋ ਜਾਣ ਵਾਲਿਆਂ ਹ੍ਰਿਦਯਾਂ ਦੇ ਇਹ ਭਾਵ ਸਾਡੇ ਸਾਹਮਣੇ ਆਏ ਹਨ, ਸ. ਬ. ਕਾਨ੍ਹ ਸਿੰਘ ਜੀ ਨਾਭਾ, ਨੇ ਇਹ ਵਿਚਾਰ ਲਿਖੀ ਹੈ ਕਿ ਸੰਨ ੧੨੦੦ ਈ: ਤੋਂ ਪਹਿਲੇ ਬੰਦੂਕ ਨਹੀਂ ਸੀ ਅਤੇ ਇਹ ਪਿੱਛੋਂ ਬਣੀ ਹੈ । (ਬਾਕੀ ਦੇਖੋ ਸਫਾ ੧੭੬) ☞

---

☞ ਹੇ ਪ੍ਰੇਤ੍ਰ ਸ੍ਰੀ ਗੁਰੂ ਜੀ ਜਦੋਂ ਕਿ 'ਜਗਦ ਗੁਰੂ' ਹਨ ਤੇ ਫਿਰ 'ਗੁਰਬਾਣੀ' 'ਜਗਦ-ਗੁਰੂਬਾਣੀ' ਕਿਵੇਂ ਨਹੀਂ ? । ਜਿਨ੍ਹਾਂ ਅੱਖਾਂ ਮੀਟ ਕੇ ਜਗਦ ਗੁਰੂਬਾਣੀ ਨੂੰ ਪੜ੍ਹਿਆ ਹੈ । ਉਹਨਾਂ ਨੂੰ ਇਸ ਪਾਠ ਦੀ ਸੂਝ ਹੀ ਨਹੀਂ ਆਈ ।

ਬਿਲਾਵਲੁ ਗੋਂਡ ॥ ਆਜੁ ਨਾਮੇ ਬੀਠਲੁ ਦੇਖਿਆ, ਮੂਰਖ ਕੋ ਸਮਝਾਊ ਰੇ ॥

(ਗੋਂਡ ਸ੍ਰੀ ਨਾਮਦੇਵ ਜੀ ਸਫਾ ੮੭੪ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)

★ ਇਸ ਸ਼ਬਦ ਨੂੰ ਹਿੰਦੂਆਂ ਦੇ ਵਿਰੋਧ ਪ੍ਰਚਾਰ ਲਈ ਤਾਂ ਵਰਤਿਆ ਹੋਇਆ ਹੈ, ਪ੍ਰੇਤ੍ਰ ਸਿਰਲੇਖ ਵਿਚਾਰੇ ਨੂੰ ਕੋਈ ਪੁਛਦਾ ਹੀ ਨਹੀਂ । ਨਾ ਹੀ ਸ੍ਰ. ਬ. ਕਾਨ ਸਿੰਘ ਤੇ ਨਾ ਹੀ ਭਾਈ ਭਾਗ ਮੱਲ ਜੀ । ਇਸ ਦੀ ਕੀਮਤ ਏਸ ਵਾਸਤੇ ਹੀ ਨਹੀਂ ਪਈ ਕਿ ਇਹ ਵਿਰੋਧ ਦੀ ਅੱਗ ਵਿੱਚ ਸੜਿਆ ਹੋਇਆ ਨਹੀਂ ।

ਸੰਪਾਦਿਕ—

ਪੁਨ ਚਕ੍ਰ ਚਲਾਇ ਦਯੋ ਰਿਪੁ–ਓਰ, ਧਰਿ ਰੂਪ ਅਨੇਕ ਸੁਦਰਸ਼ਨ ਘੋਰਾ ॥
ਹ੍ਵੈ ਲੱਛ ਅਸੰਖ ਚਲਯੋ ਇਕ-ਬਾਰ, ਦਲ ਦੈਤਜ ਘਨੀ ਧੁਜਨੀ[2] ਰਿਪੁ ਫੋਰਾ
ਗਜ ਕਾਟ ਸਿਪਾਹ[1] ਹਨੀ ਧੁਜਨੀ[3], ਹਯ ਕਾਟ ਸਵਾਰ ਮਹੀ–ਝਕ ਝੋਰਾ
ਖਰ ਉਸ਼ਟ ਅਪਾਰ ਕਟੇ ਨ-ਬਚੇ, ਰਿਪੁ-ਭੂਪ ਸਮੇਤ ਅਨੇਕਿਕ ਤੋਰਾ ॥੧੭॥੬੬੭।

੧. ਗੱਜਿਆ। ੨. ਧੁਜਾ ਵਾਲਾ; ਝੰਡਿਆਂ ਵਾਲੀ ਫੌਜ। ੩. ਫੌਜ, ਸੈਨਾ।

☞ ਅਸੀਂ ਇਸ ਗੱਲ ਨਾਲ ਮੁਕੰਮਲ ਸਹਿਮਤ ਨਹੀਂ ਹਾਂ ਪਰ ਧਨਵਾਦੀ ਇਸ ਗਲ ਦੇ ਹਾਂ ਕਿ ਸੁਰਤਿ ਨੂੰ ਬੰਨ੍ਹਣਾ ਹੀ ਆਜ਼ਾਦ ਕਰਨਾ ਹੈ. ਭਾਈ ਸਾਹਿਬ ਜੀ ਨੇ ਇਸ ਵਿਚਾਰ ਵਿੱਚ ਸਾਡੀ ਸੁਰਤ ਕੈਦ ਕਰ ਦਿੱਤੀ ਸੀ, ਪਰ ਆਪੇ ਹੀ ਆਜ਼ਾਦ ਹੋ ਗਈ ਇਹੋ ਸੋਚ ਕੇ, ਕਿ ? ਅਸਲ ਵਿੱਚ 'ਅਸਤ੍ਰ' ਤੋਂ ਮੁਰਾਦ ਹੀ 'ਬਰੂਦ ਵਾਲੇ ਹਥਯਾਰ' ਹੋਯਾ ਕਰਦੀ ਹੈ, 'ਅਸਤ੍ਰ ਦਾ ਆਸਮਾਨ ਵਿੱਚ ਛਾ ਜਾਣਾ' ਧੁੰਧ ਗੁਬਾਰ ਕਰ ਦੇਣਾ, ਪਾਣੀ ਵਿੱਚ ਇਤਨੀ ਗਰਮਾਇਸ਼ ਪੈਦਾ ਕਰ ਦੇਣੀ ਕਿ ਬੱਦਲ ਬਣ ਕੇ ਤੁਰੰਤ ਵਰ੍ਹਨੇ ਸ਼ੁਰੂ ਹੋ ਜਾਣੇ, 'ਅਗਨੀ ਦੀਆਂ ਬਰਸਾਤਾਂ ਹੋਣੀਆਂ ਸ਼ੁਰੂ ਹੋ ਜਾਣੀਆਂ" ਪੁਰਾਤਨ ਸਮਯ ਦੇ ਇਤਿਹਾਸ ਵਿੱਚੋਂ ਮਿਲਿਆ ਹੋਇਆ ਸਬੂਤ ਹੈ।

ਮਹਾਂਭਾਰਤ ਵਿੱਚ ਅਸਤ੍ਰ ਵਿੱਦਯਾ ਦਾ ਕਮਾਲ ਵਰਣਨ ਕੀਤਾ ਗਿਆ ਹੈ ਅਤੇ ਇੱਕ ਦੂਸਰੇ ਦੇ ਵਿਰੋਧੀ ਅਸਤ੍ਰ ਵੀ ਟਕਰਾਏ ਗਏ ਹਨ; ਜਿਸ ਤਰਾਂ 'ਅਗਨਯਾਸਤ੍ਰ' ਦਾ ਵਿਰੋਧੀ 'ਮੇਘਾਸਤ੍ਰ' ਹੈ, ਹੋਰ ਇਕ ਇਹ ਵੀ ਪੁਰਾਣਕ ਪ੍ਰਸੰਗ ਹੈ ਕਿ ਦੁਰਵਾਸ਼ਾ ਦੇ ਮਗਰ ਅੰਬਰੀਕ (ਅੰਮਰੀਸ਼) ਤੋਂ ਕ੍ਰੋਧਵਾਨ ਹੋ ਕੇ ਸ੍ਰੀ ਵਿਸ਼ਨੂ ਭਗਵਾਨ ਜੀ ਨੇ ਸੁਦਰਸ਼ਣ ਚਕ੍ਰ ਚਲਾਇਆ ਅਤੇ ਜਿਸ ਜਿਸ ਵੀ ਪੁਰੀ ਵਿੱਚ ਵਿਚਾਰਾ ਦੁਰਵਾਸ਼ਾ ਗਿਆ ਚਕ੍ਰ ਵੀ ਉਸ ਦੇ ਮਗਰ ਹੀ ਗਿਆ, ਅਖੀਰ ਅੰਬਰੀਸ਼ ਦੀ ਹੀ ਸ਼ਰਣ ਪਿਆ ਤਾਂ ਉਸ ਦਾ ਛੁਟਕਾਰਾ ਹੋਇਆ (ਸ੍ਰੀ ਮਦ ਭਾਗਵਤ)।

ਅਨੁਭਵ ਵਿੱਚ ਇਹੋ ਹੀ ਆਉਂਦਾ ਹੈ ਕਿ ? ਇਹ ਵੀ ਕੋਈ ਖਾਸ ਬਾਰੂਦੀ ਸ਼ਸਤ੍ਰ ਹੈ ਜਿਹੜਾ ਕਿ ਚਲਣ ਵੇਲੇ ਤੇਜ਼ੀ, ਗਰਮਾਇਸ਼, ਸ਼ੂਕ ਆਦਿਕ ਵੀ ਪੈਦਾ ਕਰਦਾ ਹੈ. ਇਸ ਵਿੱਚ ਏਥੋਂ ਤੱਕ ਸ਼ਕਤੀ ਭਰੀ ਗਈ ਸੀ ਕਿ ਜਿਸ ਨਾਲ ਇਹ ਦੁਰਵਾਸ਼ੇ ਦੇ ਕਲਬਲਾਹਟ ਦੀ ਅਵਾਜ਼ ਨਾਲ ਹੀ ਉਸ ਦੇ ਮਗਰ ਦੌੜਦਾ ਸੀ, ਆਵਾਜ਼ ਵਿੱਚੋਂ ਪੈਦਾ ਹੋਈ ਹੋਈ ਕਸ਼ਸ਼ ਹੀ ਇਸ ਨੂੰ ਦੁਰਵਾਸ਼ੇ ਦੇ ਕੋਲ ਕੋਲ ਲਈ ਆਉਂਦੀ ਸੀ, ਜਿਤਨੇ ਵੀ ਲੋਕ ਮਿਲੇ ਇਸ ਭਯਾਨਕ ਨਜ਼ਾਰੇ ਤੋਂ ਘਬਰਾ ਗਏ. ਬਲਕਿ ਜੰਗਲੀ ਰਿਸ਼ੀ ਵੀ ਨਾ ਸਮਝ ਸਕਿਆ ਅਤੇ ਇਸ ਅਸੂਲੀ ਜੰਗ ਵਿੱਚ ਹਾਰ ਗਿਆ, ਵਾਸਤ੍ਵ ਵਿੱਚ ਇਹ ਦੁਰਵਾਸ਼ਾ ਜੀ ਦਾ ਘਮੰਡ ਸੀ ਕਿ ਮੈਂ ਵੀ ਸ਼ਸਤ੍ਰਾਸਤ੍ਰ ਵਿਦਯਾ ਦਾ ਜਾਣੂ ਹਾਂ ਅਤੇ ਹਰ-ਇਕ ਰਾਜੇ ਉੱਤੇ ਅਪਣਾ ਸਿੱਕਾ ਪਾ ਰਖਾਂਗਾ, ਪਰ ਨੀਤੀ ਸ਼ਾਸਤ੍ਰ ਵੇਤਿਆਂ ਛਤ੍ਰੀਆਂ ਅਗੇ ਆਪ ਜੀ ਨੂੰ ਹਾਰ ਖਾਣੀ ਪਈ, ਇਹ ਹਿੰਦ ਦੀ 'ਅਸਤ੍ਰ (ਬਾਰੂਦੀ) ਵਿੱਦਯਾ ਦਾ ਨਜ਼ਾਰਾ ਸੀ।

ਮੌਜੂਦਾ ਜੰਗ ਵਿੱਚ ਬੇਸ਼ਕ ਬੰਬ (ਅਸਤ੍ਰ) ਵਿੱਦਯਾ ਵੀ ਬਹੁਤ ਤਰਕੀ ਉੱਤੇ ਹੈ ਪਰ ਹੁਣ ਤੱਕ ਕਈ ਤਰਾਂ ਦੀਆਂ ਵਿੱਦਯਾ ਅਜੇ ਪ੍ਰਗਟ ਹੀ ਨਹੀਂ ਹੋਈਆਂ, ਪ੍ਰਿਥ੍ਵੀ ਵਿੱਚੋਂ ਜਲ ਕੱਢਣ ਲਈ 'ਚੰਦ੍ਰਕਾਂਤਾ ਮਣੀ' ਬਿਨਾ ਕਿਸੇ ਬੋਲ ਖੂਹ ਟਿੰਡਾਂ, ਤੋਂ ਕਦੀ ਮੌਜੂਦ ਸੀ, ਮੀਂਹ ਪੈਣ ਵਾਸਤੇ ਅਸਤ੍ਰ ਵਿਦਯਾ ਦਾ ਪ੍ਰਬੰਧ ਇਸ ਵੇਲੇ ਦਿਸਦਾ ਹੀ ਨਹੀਂ ਆਦਮੀ ਦੀ ਚਾਲ ਤੋਂ ਪੈਦਾ ਹੋਈ ਸ਼ਕਤੀ ਨਾਲ ਉਸ ਦੇ ਅਨੁਸਾਰ ਹੀ ਕਿਸੇ ਵੀ ਅਸਤ੍ਰ ਦੀ ਗੰਮਜਤਾ ਅਜੇ ਤਕ ਲੋਪ ਹੀ ਹੈ।

ਰਸਾਯਣ ਵਿੱਦਯਾ ਦਾ ਜ਼ਿਕਰ ਵੀ ਹਿੰਦ ਦਿਆਂ ਪੁਸਤਕਾਂ ਵਿੱਚ ਪਿਆ ਹੋਯਾ ਹੈ ਪਰ ਪ੍ਰਗਟ ਨਹੀਂ ਵੇਖਿਆ ਗਿਆ, ਇਕ ਸ਼ਰੀਰ ਨੂੰ ਛੱਡ ਕੇ ਦੂਜੇ ਵਿੱਚ ਚਲਾ ਜਾਣਾ ਵੀ ਪ੍ਰਸਿੱਧ ਨਹੀਂ, ਇਹ ਸਾਰੀਆਂ ਵਿੱਦਯਾਵਾਂ ਦਾ ਸੰਚਯ ਹਿੰਦੂ ਸੰਤਾਨੋਆਂ ਦਿਆਂ ਦਿਮਾਗਾਂ ਵਿੱਚ ਸੀ ਹਿੰਦੂ ਕੌਮ ਉੱਤੇ ਹਮਲਾਵਰ ਲੋਕਾਂ ਦੀ ਕ੍ਰਿਪਾ ਨਾਲ ਇਨ੍ਹਾਂ ਤੋਂ ਹਿੰਦ ਨੂੰ ਖਾਲੀ ਹੋਣਾ ਪਿਆ ਅਤੇ ਇਨਾਂ ਇਲਮਾਂ ਦੇ ਖੋਜੀ ਥੋੜੇ ਸਮਯ ਲਈ ਇਸ ਜਹਾਨੋਂ ਲੋਪ ਹੋ ਗਏ, ਹੁਣ ਮੌਜੂਦਾ ਹਕੂਮਤ ਨੂੰ ਇਹ ਜ਼ਰੂਰੀ ਚਾਹੀਦਾ ਹੈ ਕਿ ਇਹ ਵੀ ਇਨਾਂ ਵਿੱਦਯਾਵਾਂ ਦੀ ਖੋਜ ਕਰਵਾਉਣ ਕਿਉਂਕਿ ? ਇਹ ਖੋਜਾਂ ਹਿੰਦ ਵਿੱਚ ਹੀ ਜੰਮੀਆਂ ਹਨ ਅਤੇ ਇਨ੍ਹਾਂ ਵਿੱਚ ਹੀ ਖਤਮ ਹੋ ਚੁਕੀਆਂ ਨੇ, ਅਜੇ ਫਿਰ ਵੀ ਏਥੇ ਹੀ ਪੈਦਾ ਹੋਣੀਆਂ ਹਨ ਕਿਉਂਕਿ ਬਾਕੀ ਦਿਆਂ ਮੁਲਕਾਂ ਵਿੱਚ ਪਰਮੇਸ਼੍ਵਰ ਦੇ ਰਸੂਲ (ਕਾਸਦ) ਅਤੇ ਪਰਮੇਸ਼੍ਵਰ ਦੇ ਬੇਟੇ ਆਗੂ ਹਨ, ਪਰ ਹਿੰਦ ਦਾ ਆਗੂ ਆਪ ਥਾਟਿਆ—ਵਾਲਾ (ਬਾਪ) ਅਤੇ ਕਾਸਦ (ਚਿਠੀ ਰਸਾਂ) ਨੂੰ ਭੇਜਣ ਵਾਲਾ ਹੈ।

ਸੰਪਾਦਿਕ––

ਜੌ ਕਛੁ ਪੌਰਖ ਹੈ ਤੁਝ ਮਹਿ, ਤੌ ਆਨ ਕੈ ਮੋ-ਸਨ[1] ਜੁੱਧ ਕਰੋ ॥
ਨਹਿ ਜਾਹੁ ਚਲੀ ਗ੍ਰਿਹਿ ਕੋ ਭਜਿ-ਕੈ, ਜਿਨਿ ਕੰਠ ਕ੍ਰਿਪਾਨ ਕੀ ਮੀਚ ਮਰੋ[3] ॥
ਮੋਹਿ ਨਾਮ ਭਯਾਨਕ ਨਾਦ ਹਠੀ ਰਣਿ ਜੀਤਿ-ਹੁ ਆਜ ਤੁਮਹਿੰ ਜੁਧ ਕੈ ਕੈ ॥
ਛੋਡ ਹਉ ਬੈਰ ਅਬਹਿ ਸਗਰੋ, ਜਿਨਿ ਜਾਹੁ ਭਜੀ-ਪਹੁੰਚਉ ਨਿਸਚੈ-ਕੈ[4] ॥੨੩॥੬੭੩॥
ਸੁਨਿ ਬੋਲ ਕੁਬੋਲ ਜੜ ਕੀ ਬਤੀਯਾ, ਜਗਮਾਤ ਤਪੀ ਖਲ-ਨਾਸ-ਨਮਿੱਤਾ ॥
ਗਹਿ ਸੇਲ,ਤ੍ਰਿਸੂਲ,ਸਰਾਸਨ[5],ਬਾਨ,ਰਣ ਸਿੰਘ ਧਵਾਇ ਕਰ-ਮੁਸ਼ਟਿ-ਅਮਿੱਤਾ[6] ॥
[7]ਨਭ ਛਾਇ ਰਹੀ ਦਿਬਜ ਕ੍ਰਾਂਤਿ ਛਟਾ, ਮੁਖ-ਜੋਤਿ-ਪ੍ਰਕਾਸਨ ਹੂਰ ਭਰਜੋ[7] ॥
[8]ਦਿਸ ਪੂਰ ਰਹਜੋ ਸੁਰਗ-ਲੋਕ ਪੁਰੀ, ਮੁਖ-ਜੋਤਿ ਛਟਾ ਲੱਛ ਭਾਨ ਚੜਜੋ[7] ॥੨੪॥੬੭੪॥
[9]ਪਿਖ-ਕ੍ਰਾਂਤ-ਸ਼ਿਵਾ ਰਿਪੁ-ਕ੍ਰਾਂਤਿ ਘਟੀ-ਮੁਖ, ਛੀਨ ਭਯੋ ਰਿਪੁ ਕੋ ਤਨ ਕੈਸੇ[9]? ॥
[10]ਭਾਨੁ ਉਦਯ ਤਮ ਨਾਸ ਭਏ ਜਿਮ, ਬੇਗ ਬਜਾਰ ਤੇ ਮੇਘ ਨ ਵੈਸੇ[10] ॥
ਚਾਪ[11] ਸੰਧਾਨ ਚਲਾਇ ਦਯੇ, ਰਿਪੁ ਓਰ ਭਯਾਨਕ-ਬਾਨ ਪ੍ਰਹਾਰੇ ॥
ਹੈ ਲੱਛ ਸਹੰਸ੍ਰ ਅਨੇਕ ਬਧੇ, ਰਿਪੁ ਫੇਰ ਕੁਲਾਹ ਮਹੀ-ਤਲ ਡਾਰੇ[11] ॥੨੫॥੬੭੫॥

ਬਿਸਨੁਪਦ ਗੌਂਡ ਬਿਲਾਵਲ ॥

[12]ਉਰ ਪੈਠ ਗਯੋ ਕੁਜੰਬੇਧ ਲਯੋ, ਹਯ ਫੇਰ ਸਨਾਹ ਗਿਰਜੋ ਧਰਨੀ[12] ॥
[13]ਘਟਿ ਦੋ ਮੁਰਝਾਇ ਰਹਜੋ ਮਹਿ-ਪਰ, ਪੁਨ ਚੇਤ ਸੰਭਾਰ ਕੈ ਸਾਂਭ ਅਨੀ[13] ॥
ਰਿਪੁ ਦੌਰ ਕੈ ਵਾਰ ਪ੍ਰਚੰਡ[14] ਹਨਜੋ, ਚਰਮ[15] ਲੈ ਜਗਮਾਤ ਸੰਭਾਰ ਲਯੋ ॥
[16]ਲੈ ਸੂਲ ਬਿਸੀ ਜੁਗ-ਧਾਰ-ਅਨੀ, ਉਰ ਸ਼ਤ੍ਰੁ ਤਕਾਇ ਚਲਾਇ ਦਯੋ[16] ॥੨੬॥੬੭੬॥

---

੧. ਨਾਲ ਸਾਥ, ਸੇ। ੨. ਘਰ। ੩. (ਆਪਣੇ) ਗਲ ਤੇ (ਆਪਣੀ ਹੀ) ਤਲਵਾਰ ਦੀ ਮੌਤ ਨਾਲ (ਆਪ ਹੀ) ਨਾ ਮਰੋ ? ੪. ਭੱਜ ਨਾ ਜਾਵੀਂ, ਨਿਸ਼ਚਯ (ਲੜਨ ਲਈ) ਪ੍ਰਹੁੰਚ ੫. ਕਮਾਨ। ੬. ਅਮਿੱਤ ਹੱਥਾਂ ਦੀਆਂ ਮੁੱਠਾਂ ਵਿੱਚ (ਹਥਯਾਰ) ਕਰਕੇ। ੭. ਪ੍ਰਕਾਸ਼ ਮਈ ਚਿਹਰਿਆਂ ਵਾਲੀਆ ਹੂਰਾਂ। ੮. (ਸੁਰਗ) ਅਕਾਸ਼ ਆਦਿਕ ਲੋਕਾਂ ਪੁਰੀਆਂ ਅਤੇ (ਦਸਾਂ) ਦਿਸ਼ਾਂ ਵਿਚ ਕਾਲ ਦੇ ਮੁਖ ਦੀ ਜੋਤੀ ਦੀ (ਛਟਾ) ਚਮਕ ਪਰਿ—ਪੂਰਣ ਹੋ ਰਹੀ ਹੈ (ਮਾਨੋ ਕਿ) ਲੱਖਾਂ ਹੀ (ਭਾਨੁ) ਸੂਰਜ ਚੜੇ ਹਨ। ੯. (ਸ਼ਿਵਾ) ਚੰਡਿਕਾ ਦੇ (ਕ੍ਰਾਂਤਿ) ਮੁਖ ਦੀ ਜੋਤਿ ਨੂੰ ਵੇਖ ਕੇ ਵੈਰੀ (ਭੀਮਨਾਦ) ਦੇ ਮੂੰਹ ਦੀ ਸ਼ੋਭਾ ਘਟ ਗਈ (ਫਿਰ) ਵੈਰੀ ਦਾ ਤਨ ਕਿਸ ਤਰ੍ਹਾਂ ਦਾ (ਛੀਨ) ਕਮਜ਼ੋਰ ਹੋ ਗਿਆ ? ੧੦. ਜਿਸ ਤਰ੍ਹਾਂ ਸੂਰਜ ਚੜ੍ਹਣ ਤੋਂ ਹਨੇਰਾ ਨਾਸ਼ ਹੋਇਆ ਹੁੰਦਾ ਹੈ ਅਥਵਾ ਹਵਾ ਦੀ ਚਾਲ ਨਾਲ ਬੱਦਲ-ਉਸ ਤਰਾਂ ਦੇ ਨਹੀਂ ਰਹਿੰਦੇ। (ਜਿਸ ਤਰ੍ਹਾਂ ਦੇ ਕਿ ਪਹਿਲੇ ਹੁੰਦੇ ਹਨ) ੧੧. ਵੈਰੀ (ਭੀਮ ਨਾਦ) ਦੀ (ਕੁਲਾਹ) ਟੋਪੀ (ਤਾਜ) ਤੋੜ ਕੇ ਹੇਠਾਂ ਜ਼ਮੀਨ ਤੇ ਸੁੱਟ ਪਾਇਆ। ੧੨. (ਬਾਣ ਭੀਮਨਾਦ ਦੀ) ਛਾਤੀ ਵਿੱਚ ਧੱਸ ਗਿਆ ਅਤੇ ਬਾਂਹ ਵਿੰਨ੍ਹ ਦਿੱਤੀ, ਘੋੜੇ ਦੀ ਸੰਜੋਅ ਚੀਰ ਦਿੱਤੀ ਤੇ (ਭੀਮਨਾਦ ਘੋੜੇ ਤੋਂ) ਜ਼ਮੀਨ ਤੇ ਡਿੱਗ ਪਿਆ; (ਘੋੜੇ ਦੀ, ਛਾਤੀ ਵਿੱਚ ਬਾਣ ਧੱਸ ਗਿਆ, ਘੋੜੇ ਦਾ ਜਾਨੂ (ਅਗਲੀ ਲੱਤ) ਵਿੰਨ੍ਹ ਛਿੜੀ ਅਤੇ ਘੋੜੇ ਦੀ ਸੰਜੋਅ ਵੀ ਵਿੰਨ ਦਿੱਤੀ ਘੋੜਾ ਮਰ ਗਿਆ ਤੇ ਭੀਮਨਾਦ) ਧਰਤੀ ਤੇ ਡਿੱਗ ਪਿਆ। ੧੩. ਦੋ ਘੜੀਆਂ (ਇੱਕ ਮਹੂਰਤ) ਤਕ ਧਰਤੀ ਤੇ (ਮੁਰਝਾਇ) ਮੂਰਛਿਤ ਹੋਕੇ ਡਿੱਗਾ ਪਿਆ ਰਿਹਾ ਫਿਰ (ਚੇਤ) ਹੋਸ਼ ਸੰਭਾਲ ਕੇ (ਅਨੀ) ਤੀਰ ਸੰਭਾਲ ਲਿਆ, ××× ਹੋਸ਼ ਸੰਭਾਲ ਕੇ (ਅਨੀ) ਫੌਜ ਨੂੰ ਸਾਂਭਿਆ (ਫੌਜ ਦੀ ਕਮਾਂਡ ਸੰਭਾਲੀ)। ੧੪. ਕਰੜਾ, ਤਕੜਾ, ਭਾਰੀ। ੧੫. ਢਾਲ। ੧੬. (ਜਗਤ ਮਾਤਾ ਨੇ) ਸੂਲ ਤੇ ਵਿਸ਼ੀ (ਨਾਮ ਵਾਲੇ) ਦੋ (ਅਨੀ) ਤੀਰ (ਧਨੁਖ ਵਿੱਚ) ਰੱਖ ਕੇ ਅਤੇ ਵੈਰੀ (ਭੀਮਨਾਦ) ਦੀ ਛਾਤੀ (ਤਕਾਇ) ਨਿਸ਼ਾਨ ਲਗਾ ਕੇ ਚਲਾ ਦਿੱਤੇ।

ਜਾਇ ਲਗਯੋ ਰਿਪੁ ਕੀ ਛਤੀਯਾ, ਚਕਚੂਰ ਭਯੋ ਅੰਗ-ਅੰਗ ਪ੍ਰਹਾਰਾ[1] ॥
ਛਿਤਿ[2] ਭੂਮ ਗਿਰਯੋ ਕਰ ਸੱਦ[3] ਭਯੋ, ਛੁਟ ਪ੍ਰਾਣ ਗਯੋ, ਨਹਿ ਚੇਤ ਸੰਭਾਰਾ[4]
ਜਾਗ ਉਠਯੋ ਬਪੁ-ਪ੍ਰਾਣ ਪਰਯੋ[5], ਕਰ ਸੱਦ ਭਯਾਨ ਕਠੋਰ ਹਕਾਰਾ ॥
ਸ਼ਸਤ੍ਰ ਸੰਭਾਰ ਚੜਯੋ ਹਯ[6] ਧਾਇ ਤੁਰੰਗ[4] ਧਵਾਇ ਕੈ ਚੰਡਿ ਪ੍ਰਚਾਰਾ ॥੨੭॥੬੭੭॥
ਸ਼ਕਤਿ[7] ਭਯਾਨਕ ਭੀਮ ਗਦਾ ਬਹੁ ਸਾਂਗ[7] ਤ੍ਰਿਸੂਲ ਬਰ[8] ਚੰਡਿ ਕੇ ਮਾਰਿਵ ॥
ਲੈ ਵਾਰ ਬਚਾਇ ਲਯੋ ਰਿਪੁਵਾਰ, ਸਿਰ ਬਾਨ ਸੋ ਕਾਟ ਜੁਦਾ ਕਰ ਡਾਰਿਵ ॥
ਪੁਨਿ ਚਕ੍ਰ ਚਲਾਇ ਦਯੋ ਪ੍ਰਚੰਡ[9], ਰਿਸ ਸ਼ਤ੍ਰ-ਬਿਧੁੰਸ[10] ਹਯ ਕਾਟ ਉਤਾਰਿਵ ॥
[11]ਭੁਜ-ਸਤ ਕਟ ਟੂਕ ਅਨੇਕ ਭਏ,ਬਪੁ-ਤਯਾਗ ਇਕ ਇਕ ਮਹਿ ਟੂਟਿ ਪਧਾਰਿਵ[11] A॥੨੮॥੬੭੮

ਬਿਸਨੁਪਦ ਗੌਂਡ ਬਿਲਾਵਲ ॥

ਰਤ-ਧਾਰ ਚਲੀ ਬਹਿ ਬੈਤਰਨੀ, ਭੁਜ ਲੋਟਤ ਭੂਮਿ ਉਡੇ ਤਲਫੈ[12] ॥
ਨਭ[13] ਓਰ[14] ਉਡੇ, ਛਿਤਿ[2] ਆਨ ਪਰੇ, ਰਤ-ਧਾਰ ਪਰੈ ਭੁਜ ਸੋਂ ਟਪਕੈ ॥
ਪੁਨ ਸ਼ਸਤ੍ਰ ਸੰਭਾਰ ਤੁਰੰਗ[4] ਧਵਾਇ, ਬਹੁ ਸੇਲ ਕਟਾਰ ਪ੍ਰਚੰਡ ਹਰਯੋ[15] ॥
ਲਗੈ ਰਿਪੁ ਸ਼ਸਤ੍ਰ ਸਮੂਹ ਉਰ ਚੰਡਿ, ਜਿਮ ਆਰਨ ਬੀਚ ਕੁਸਮ ਜਰਯੋ[16] ॥੨੯॥੬੭੯॥
ਫੂਲ ਕੀ ਮਾਲ ਹੈ ਸ਼ਸਤ੍ਰ ਸਬੈ, ਗੁਹ-ਹਾਰ ਕੁਸ਼ੰਸ਼ਿਕ-ਹਾਰ-ਬਨਯੋ[17]★ ॥

---

੧. ਅੰਗ ਅੰਗ ਹਾਰ ਗਿਆ । ੨. ਜ਼ਮੀਨ । ੩. ਆਵਾਜ਼ । ੪. ਹੋਸ਼ ਨਾ ਸੰਭਾਲੀ ਗਈ । ੫. ਸ਼ਰੀਰ ਵਿੱਚ ਸਾਹ ਆ ਗਏ । ੬. ਘੋੜਾ । ੭. ਬਰਛੀ । ੮. ਉੱਪਰ, ਸ੍ਰੇਸ਼ਟ । ੯, ਤੇਜ਼ ਮਯ, ਪ੍ਰਕਾਸ਼, ਤੀਸ਼ਣ ਤਿੱਖਾ । ੧੦. ਦੁਸ਼ਮਣ ਨੂੰ ਨਾਸ਼ ਕਰਨ ਵਾਲਾ (ਚਕਰ) ਅਸਤਰਾਂ ਨੂੰ ਨਾਸ਼ ਕਰਨ ਵਾਲਾ । ੧੧. ਸੌ ਬਾਹਾਂ ਦੇ ਕੱਟ ਕੇ ਅਨੇਕਾਂ ਟੁਕੜੇ ਹੋ, ਇਕੱਲੀ ਇਕੱਲੀ ਸਰੀਰ ਤੋਂ ਅੱਡਰੀ ਹੋ ਕੇ ਤੇ ਟੁੱਟ ਕੇ ਜ਼ਮੀਨ ਤੇ ਚਲੀਆਂ ਗਈਆਂ । ੧੨. ਉਡਦੀਆਂ ਤੇ ਤੜਫਦੀਆਂ ਹਨ । ੧੩. ਆਕਾਸ਼ । ੧੪. ਵੱਲ; ਤਰਫ, ਪਾਸੇ । ੧੫. ਚੰਡੀ ਤੇ ਮਾਰੇ । ੧੬. ਸਾਰੇ ਹੀ ਵੈਰੀ (ਭੀਮਨਾਦ) ਦੇ ਸ਼ਸਤ੍ਰ ਚੰਡੀ ਦੀ ਛਾਤੀ ਵਿੱਚ ਲਗੇ ਮਾਨੋਂ ਕਿ ਜੰਗਲ ਵਿੱਚ ਫੂਲ ਲੱਗਾ ਹੈ (ਅਰਥਾਤ ਕਾਲ ਦਾ ਸਰੀਰ ਜੰਗਲ ਹੈ—ਸ਼ਸਤ੍ਰ ਅੱਧੇ-ਕੁ ਕਾਲ ਦੇ ਸਰੀਰ) ਵਿੱਚ ਧਸੇ ਹੋਏ ਹਨ ਤੇ ਅੱਧੇ-ਕੁ ਬਾਹਰ ਨਿਕਲੇ ਹੋਏ ਹਨ ਉਹੀ ਫੂਲ ਲਗੇ ਹੋਏ ਹਨ) × × × ਮਾਨੋਂ ਕਿ ਜੰਗਲ ਵਿੱਚ ਫੂਲ ਜੜਿਆ ਹੋਇਆ ਹੈ, (ਅਣਹੋਣੀ ਗੱਲ ਹੋ ਗਈ ਹੈ) ਕਾਲ ਸਭ ਦਾ ਨਾਸਕ ਹੈ ਪਰ ਉਸਨੂੰ ਵੀ ਨਾਸ਼ ਕਰਨ ਵਾਲੇ ਹੋ ਪਏ ਹਨ; × × × ਮਾਨੋਂ ਕਿ ਵਿੱਚੇ ਹੀ ਲਾਲ ਫੂਲ ਜੜੇ ਹੋਏ ਹਨ । ਭਾਵ ਜਿਹੜੇ ਸ਼ਸਤ੍ਰ ਚੰਡੀ ਦੀ ਛਾਤੀ ਵਿੱਚੋਂ ਦੀ ਨਿਕਲੇ ਹੋਏ ਹਨ ਉਹਨਾਂ ਨੂੰ ਅੱਗੇ ਲਹੂ ਵੀ ਲੱਗਾ ਹੋਇਆ ਹੈ ਲਹੂ ਨਾਲ ਤੀਰਾਂ ਦੀਆਂ ਮੁਖੀਆਂ ਦੇ ਰੰਗ ਲਾਲ ਹਨ ਉਹੀ ਲਾਲ ਫੁੱਲ ਹਨ ਜਿਹੜੇ ਕਿ ਚੰਡੀ ਦੇ ਵਿੱਚੋਂ ਦੀ ਹੀ ਜੰਮੇ ਹਨ ।੧੭. (ਗੁਹਹਾਰ) ਹਾਰਾਂ ਨੂੰ ਗੁੰਦਣ ਵਾਲਾ, ਮਾਲੀ; ਕੁਸ਼ੰਸ਼ਿਕ ਸੰ. ਕੁਸ਼ੇਸ਼ਯ, ਕੁਸ਼ਾਂ ਦੇ ਈਸ਼੍ਵਰ (ਕਮਲ) ਦਾ, ਭਾਵ—(ਮਾਨੋਂ ਕਿ) ਮਾਲੀ ਨੇ ਕਮਲਾਂ ਦਾ ਹਾਰ ਬਣਾਇਆ ਹੈ ।

A ਪਾ—ਭੁਜ ਇਕ ਇਕ ਟੂਕ ਅਨੇਕ ਭਈ ਬਪੁ ਤਯਾਗ ਭੁਜਾ ਮਹਿ ਟੂਟ ਪਧਾਰਿਵ ।

★ਸਾਇੰਸ ਵਿੱਦਯਾ ਨੇ ਹੁਣ ਤਕ ਮਾਰਨ ਵਾਸਤੇ ਤਾਂ ਕਈ ਕਮਾਲ ਕਰ ਵਿਖਾਏ ਹਨ ਪਰ ਇਹ ਅਜੀਬ ਦਰਜੇ ਦੀ (ਪੁਰਾਣੇ ਜ਼ਮਾਨੇ ਦੀ) ਸਾਇੰਸ ਮਲੂਮ ਹੁੰਦੀ ਹੈ ਕਿ ਸ਼ਸਤ੍ਰ ਆਪਣੇ ਧਰਮ (ਹੇਤਵਜ) ਨੂੰ ਛੱਡ ਕੇ ਫੁੱਲਾਂ ਦੀ ਮਾਲਾ ਰੂਪ ਹੋ ਜਾਣ ਭਾਵ-ਕਈ ਸ੍ਰੀ ਕਾਲ ਜੀ ਦੇ ਪਾਸ ਇਹੋ ਜਿਹਾ ਆਲ੍ਹਾ ਵੀ ਮੌਜੂਦ ਸੀ ਜਿਹੜਾ ਆਉਂਦਿਆਂ ਸ਼ਸਤ੍ਰਾਂ ਦੀ ਤਾਕਤ ਨੂੰ ਖ਼ਤਮ ਕਰ ਦਿਆ ਕਰਦਾ ਸੀ ਅਤੇ ਜਿਸਮ ਉਤੇ ਲਗਣ ਤਕ ਅਸਤ੍ਰ ਦੀ ਚਾਲ ਇਤਨੀ ਮਧਮ ਪੈ ਜਾਂਦੀ ਸੀ ਕਿ ਫੁੱਲ ਵਾਂਗ ਹੀ ਚੋਟ ਹੋ ਜਾਯਾ ਕਰਦੀ ਸੀ । ਸ਼ਸਤ੍ਰ ਦੀ ਮੱਧਮ ਚੋਟ ਲਈ 'ਫੁੱਲ ਮਾਰ' ਮੁਹਾਵਰਾ ਹੈ, ਅੰਦਾਜ਼ਾ ਹੋ ਸਕਦਾ ਹੈ ਕਿ ਸ਼ਾਇਦ ਕਾਲ ਵਿੱਚ ਚੁੰਬਕ ਪੱਥਰ ਦੀ ਲਾਗ ਲਗੀ ਹੋਈ ਹੋਵੇ ਜਿਸਦੀ ਖਿੱਚ ਨਾਲ ਸਾਰੇ ਅਸਤ੍ਰ ਓਥੇ ਹੀ ਇਕਠੇ ਹੋ ਗਏ ਹੋਣ ।

ਪਿਖ ਦੈਂਤ ਅਚੰਭਵ[੧੮] ਜੀਓ ਬਿਖੈ, ਯਹਿ 'ਚੰਡਿਕਾ' ਨਾਮ ਸਹੀ ਕੈ ਭਨਜੋ[੧]
ਅਉਰ ਹਥਯਾਰ ਸਿਲੀਮੁਖ ਘੋਰ[੩] ਗੁਰਜ ਗੋਫਣ ਸਾਂਗ[੨] ਅਨੇਕ ਹਨੇ[੪]
ਪੁਹਪਮਾਲ[੫] ਹੈ ਕੰਠ ਬਿਰਾਜਤ ਮਾਤ ਕੇ, ਸੋ ਉਪਮਾ ਕਬਿ ਕੌਣ ਭਨੇ ? ॥੩੦॥੬੮੦
ਲੈ ਸਾਂਗ ਸ਼ਿਵਾ[੫] ਰਿਪੁ ਘਾਵ ਕੀਯੋ, ਹਯ ਸਾਜ ਸਮੇਤ ਉਡਜੋ ਗਰਦੂੰ-ਮਹਿ[੬]
ਸਤ-ਜੋਜਨ[੭] ਜਾਇ ਕੈ ਫੇਰ ਫਿਰਜੋ,ਛਿਤਿ ਆਨ ਪਰਜੋ ਨਹਿ ਸੁਧਿ ਸੰਗ੍ਰਮਹਿ[੮]
ਹਾਲ-ਬਿਹਾਲ[੯] ਗਿਰਜੋ ਧਰਨੀ, ਹਯ ਪ੍ਰਾਨ ਗਯੋ ਛੁਟਿ ਭੂਮਿ ਗਿਰਜੋ ਮਹਿ
ਕਰ ਨਾਦ ਭਯਾਨਕ ਘੋਰ ਚਿਕਾਰ, ਡਕਰੈ ਗਰਜੈ ਲੋਟੈ ਬਸੁਧਾ-ਮਹਿ[੧੦] ॥੩੧॥੬੮੧

ਬਿਸਨੁਪਦ ਗੌਂਡ ਬਿਲਾਵਲ ॥ ਦੂਜੀ ਤਰਹ ॥

ਛੁਟੀ ਮੂਰਛਾA ਬੀਰ ਬਹੁਰੋ ਰਿਸਾਯੋ ॥ ਦੁਤਿਯ ਘੋੜ ਚੜਿ, ਦੇਬਜ ਸਨਮੁਖ ਸਿਧਾਯੋ[੧੧]
ਚਪਲ ਤੇਜ ਤੁਰਗੰ[੧੨] ਹਠੀ ਰਨ ਧਵਾਯੋ[੧੩]॥ਕਠਿਨ ਸਾਂਗ[੧੪] ਲੈ,ਦੇਬਜ ਸਨਮੁਖ ਸਿਧਾਜੋ॥੩੨॥੬੮

ਬਿਸਨੁਪਦ ਗੌਂਡ ਬਿਲਾਵਲ ॥

ਲਗੀB ਜਾਇ ਸਾਂਗੰ[੧੫] ਹਿਰਦੈ ਸਿੰਘ ਜੋਧਾ ॥
ਚਲੀC ਰਕਤ-ਧਾਰਾ ਹਠੀ ਸਿੰਘ ਕ੍ਰੋਧਾ ॥
ਝਪਟ ਕੇ ਅਸੁਰ ਅਸ੍ਵ ਖਿੰਚਜੋ ਮਹੀ-ਪਰ[੧੬]
ਭਛਯੋ ਤੁਰਗ ਨਿਸਿਚਰ ਭਯੋ ਬਾਹ-ਦੁਸਤਰ[੧੭] ॥੩੩॥੬੮੩
ਲਗੀ ਸਾਂਗ[੧੮] ਤੀਛਿਨ ਹਨੀ ਮਾਤ ਤਾਂ ਕੋ[੧੮] ॥
ਗਈ ਪੈਠਿ ਹਿਰਦੈ 'ਭਯੰਨਾਦ'[੧] ਕਾਪੇ ॥
ਅਵਰ ਬਾਜਿ[੧੯] ਚੜ ਬੀਰ ਗਰਜਜੋ ਸ-ਕ੍ਰੋਪਾ[੨੦] ॥
ਨਿਡਰ-ਡੀਠ ਨਿਸਿਚਰ ਰਣੰ ਪਾਵ-ਰੋਪਾ[੨੧] ॥੩੪॥੬੮੪॥

੧. ਹੈਰਾਨ,ਅਸ਼ਚਰਯ। ੨. (ਚੰਡਿਕਾ) ਚੰਡ (ਘੜ) ਕੇ (ਤਬਦੀਲ) ਕਰਨ ਵਾਲੀ, ਜਿਸ ਤਰ੍ਹਾਂ ਲੁਹਾਰ ਖੁੰਡੇ ਹਥਯਾਰਾਂ ਨੂੰ ਚੰਡ ਕੇਤੇਜ਼ ਕਰ ਦੇਂਦਾ ਹੈ ਏਸੇ ਤਰ੍ਹਾਂ ਚੰਡਣ ਵਾਲੀ, ('ਭਨਿਜੋ) ਕਿਹਾ' ਭਾਵ-ਦੈਤਯ ਨੇ ਕਿਹਾ ਕਿ ਇਹ ਚੰਡਿਕਾ (ਚੰਡਣ ਵਾਲੀ, ਚਡ ਕੇ ਬਦਲ-ਦੇਣ ਵਾਲੀ) ਨਾਮ ਠੀਕ ਹੈ (ਕਿਉਂਕਿ ਏਸ ਸ਼ਸਤ੍ਰਾਂ ਨੂੰ ਆਪਣੀ ਛੋਹ ਨਾਲ ਚੰਡਕੇ ਫੁੱਲਾਂ ਵਿੱਚ ਬਦਲ ਦਿੱਤਾ ਹੈ); (ਭੀਮਨਾਦ ਨੇ) ਕਿਹਾ ਕਿ ਚੰਡਿ ਦਾ ਨਾਮ (ਪਰਮੇਸ੍ਵਰ ਦਾ ਨਾਮ) ਠੀਕ ਹੈ, ਕਿਉ ਕਿ ਉਹ ਸ਼ਸਤ੍ਰਾਂ ਨੂੰ ਫੁੱਲਾਂ ਵਾਂਗੂ ਸਹਾਰਣ ਦੀ ਸ਼ਕਤੀ ਪੈਦਾ ਕਰ ਦੇਂਦਾ ਹੈ। ੩. (ਤੇ) ਭਯਾਨਕ ਤੀਰ। ੪. ਮਾਰੇ; ਚਲਾਏ। ੫. ਫੁੱਲ ਦੀ ਮਾਲਾ।੬. ਸ਼ਿਵ ਦੀ ਸ਼ਕਤੀ, ਚੰਡਿਕਾ; ਕਾਲ। ੭. ਗਰਦੂ (ਮਹਿ) ਅਸਮਾਨ ਵਿੱਚ। ੮. ਸੌ ਯੋਜਨ। ੯. ਨਹਿ-ਸੁੱਧਿ ਸੰਗ੍ਰਮਹਿ, (ਸੰਗਮ) ਸਾਥੀਆਂ ਦੀ ਸ਼ੁਧਿ ਨਹੀਂ; ('ਸੰਘ੍ਰਮਹਿ) ਭਲੀ ਪ੍ਰਕਾਰ ਘੁੰਮਦਾ ਹੈ' ('ਨਹਿ-ਸੁੱਧਿ) ਬੇਹੋਸ਼' ਭਾਵ--ਬੇਹੋਸ਼ ਹੋਇਆ ਹੋਇਆ ਘੁੰਮਦਾ ਹੈ। ੧੦. ਬੁਰੇ ਹਾਲ ਵਿੱਚ। ੧੧. ਧਰਤੀ-ਪਰ। ੧੨. ਦਿਵਜ ਪ੍ਰਕਾਸ਼ ਸਰੂਪ (ਕਾਲ) ਦੇ ਸਾਮ੍ਹਣੇ ਚਲਿਆ। ੧੩. ਚੰਚਲ ਤੋਂ ਚੰਚਲ ਘੋੜਾ। ੧੪. ਹਠੀ (ਭੀਮਨਾਦ) ਨੇ ਜੰਗ ਵਿੱਚ ਦੌੜਾਇਆ। ੧੫. ਬਰਛੀ। ੧੬. ਝਪਟ ਮਾਰ ਕੇ ਦੈਤਜ (ਭੀਮ ਨਾਦ) ਦਾ ਘੋੜਾ ਧਰਤੀ ਤੇ ਖਿੱਚ ਲਿਆ। ੧੭. (ਸ਼ੇਰ ਨੇ) ਦੈਤਜ ਦਾ ਘੋੜਾ ਖਾ ਲਿਆ (ਇਸ ਕਾਰਣ-ਭੀਮ ਨਾਦ) ਵਾਹ (ਦੁਸਤਰ) ਸੁਾਰੀ ਦੀ ਕਠਿਨਤਾ' ਵਾਲਾ ਹੋ ਗਿਆ। ੧੮. ਉਸ (ਭੀਮਨਾਦ) ਨੂੰ ਮਾਤਾ ਨੇ (ਬਰਛੀ) ਮਾਰੀ। ੧੯. ਘੋੜਾ। ੨੦. ਕ੍ਰੋਧ ਨਾਲ। ੨੧. ਬੇਖੌਫ ('ਡੀਠ) ਦ੍ਰਿਸ਼ਟਿ' ਨਾਲ ਜੰਗ ਵਿੱਚ ਕਦਮ ਰੋਕਿਆ।

A ਪਾ:—ਮੂਰਛਨਾ। B ਪਾ:—ਲਗਜੋ। C ਪਾ:—ਚਲਜੋ।

ਬਹੁਤ ਘਾਵ[੧] ਲਾਗੇ ਨ ਭਾਜਯੋ
ਸਮਰ-ਮੰਡ ਜੋਧਾ ਅਸੁਰ ਕੁਲਿ ਹਠੀਲਾ ॥
ਨ ਰੰਚਿਕ ਤਿਸਹਿ ਘਾਵ ਕੀ ਕੁਟੀਲਾ[੨] ॥
ਬਹੁਰ ਰੋਸ-ਭਾਰੀ ਅਸੁਰ ਪੀਰ ਲਾਗੀ ॥
ਬਹੁਰ ਕੋਪ ਕੈ ਬੀਰ ਹੀਯ ਜਾਗੀ ।।੩੫।।੬੮੫।।
ਲਈ ਰੋਕ ਚੰਡੀ ਸਭੈ ਸਹਿਥੀ ਚਲਾਈA ॥
ਸ਼ਿਵਾ ਬਾਨ ਲੱਛਕ ਅਸੁਰ ਸਟ ਬਚਾਈB ॥
ਦੁਤੀਯ-ਸਤ[੪] ਭੁਜਾ ਕਾਟ ਤਾਕ ਮਾਰਯੋ[੩] ॥
ਗਿਰਯੋ ਮੂਰਛਾC ਹ੍ਵੈ ਛਿਨ ਮੇ ਉਤਾਰਯੋ ।।੩੬।।੬੮੬।।
ਬਿਧਯੋ ਅੰਗ-ਅੰਗੰ, ਨ ਸੁਧੰ ਸਰੀਰੰ ॥
ਤਨੰ ਤਿੱਛ-ਤੀਰੰ ॥
ਘਟੀ ਚਤੁਰ-ਸੋਂ[੫] ਬੀਰ ਜਾਗਯੋ ਸਕੋਪਾ[੧੬] ॥
ਚੜ੍ਹਯੋ ਅਵਰ ਤੁਰਗੰ ਕਠਿਨ ਸਮਰ ਰੋਪਾ ।।੩੭।।੬੮੭।।
ਲਯੋ ਸੇਲ ਤੀਛਣ ਦੁਰਗਾ-ਓਰ- ਛਾਡਾ ॥
ਲਯੋ ਰੋਕ ਮਾਤਾ ਚਰਮ-ਓਟ-ਆਡਾ[੬] ॥
ਤ੍ਰਿਸੂਲੰ ਕਰਾਲੰ ਛਡਯੋ ਸ਼ਤ੍ਰੁ ਓਰਾ ॥
ਚੁਭੀ-ਸੂਲ-ਭੀਮੰ[੭] ਅਸੁਰ ਅੰਗ ਫੋਰਾ ।।੩੮।।੬੮੮
ਕਵਚ[੮] ਫੋਰ ਪੈਠੀ, ਹਿਰਦੈ ਫੇਰ ਡਾਰ ॥
ਚਲੀ ਰਕਤ-ਧਾਰਾ ਕਰਾਲੰ ਅਫਾਰਾ[੯] ॥
ਬਹੁਰ ਦੈਤਯ ਕੁਪਯੋ ਲਈ ਸਾਂਗ ਭਾਰੀ ॥
ਚਲਾਈ ਦੁਰਗਾ-ਓਰ ਭੀਮੰ[੧੦] ਕਟਾਰੀ ।।੩੯।।੬੮੯।।
ਲਗੀ ਜਾਇ ਨਾਹਰਿ[੧੧] ਧਿਰਦੈ ਚੋਟ ਲਾਗੀ ॥
ਅਧਿਕ ਰੋਸ ਭਾਰੀ, ਬਪੰ[੧੨] ਸਿੰਘ ਜਾਗੀ ॥
ਧਸਯੋ ਸਿੰਧ ਜੋਧਾ ਝਪਟਿ ਕੈ ਚਿੰਕਾਰੀ ॥
ਲਯੋ ਖੈਂਚ ਹਇਯ ਤੇ ਭੂਜਾ ਸਉ ਉਪਾਰੀ ।।੪੦।।੬੯੦।।
ਭਯੋ ਮੂਰਛਾ ਦੈਤਯ ਬਸੁਧਾ[੧੩] ਚਿਕਾਰੇ ॥
ਬਿਸੁੱਧੰ ਅਚੇਤੰ ਭਯਾਨਕ ਡਕਾਰੇ[੧੪] ॥

---

੧. ਜ਼ਖਮ । ੨. ਜੰਗ ਨੂੰ ਕਰਨ ਵਾਲਾ ਤੇ ਦੈਤਾਂ ਦੀ ਕੁਲਿ ਵਿੱਚੋਂ ('ਕਟੀਲਾ) ਕੱਟ ਮਰਨ ਵਾਲਾ' । ੩. (ਸ਼ਿਵਾ) ਚੰਡਿਕਾ ਨੇ ਦੈਤਯ ਦਾ ('ਲੱਛਕ) ਨਿਸ਼ਾਨ' ਤੱਕ ਕੇ ਬਾਣ ਮਾਰਿਆ । ੪. ਦੂਜਾ ਸੌ । ੫. ਚਾਰ ਘੜੀਆਂ ਤੋਂ ਬਾਦ ਦੇ ਮਹੂਰਤ ਉਪਰਾਂਤ । ੬. ਢਾਲ ਦੀ ਓਟ ('ਆਡਾ) ਦੇ ਕੇ' । ੭. ਤੀਰ ਦੀ ਭਯਾਨਕ ('ਸੂਲ) ਮੁਖੀ' ਚੁਭ ਗਈ । ੮. ਸੰਜੋਅ । ੯. ਅਪਾਰ, ਬੇਅੰਤ । ੧੦. ਡਰੌਣੀ । ੧੧. ਸ਼ੇਰ । ੧੨. ਸ਼ਰੀਰ ਵਿੱਚ, ਮਨ ਵਿੱਚ । ੧੩.. ਜ਼ਮੀਨਤੇ । ੧੪. ਬੇਹੋਸ਼ ਤੋਂ ਬੇਹੋਸ਼ (ਬਹੁਤ ਬੇਹੋਸ਼) ਡਰੌਣੀ ਆਵਾਜ਼ ਨਾਲ ਬੋਲ ਰਿਹਾ ਹੈ ।

A ਪਾ:—ਚਲਾਯੋ । B ਪਾ:—ਬਚਾਯੋ ।

ਛੁਟੀ ਮੂਰਛਾ ਬੀਰ ਜਾਗਜੋ ਸੰਭਾਰਜੋ ॥
ਗਦਾ ਗੁਰਜ, ਗੋਫਨ ਕਰਾਲੰ ਪ੍ਰਹਾਰਜੋ ॥੪੧॥੬੯੧॥
ਲਈ ਰੋਕ ਆਵਤ ਦੁਰਗਾ ਕਾਟ ਡਾਰੀ ॥
ਭੁਜੰਗੰ ਕਰਾਲੰ ਹਿਰਦੈ ਫਾਂਸ[1] ਮਾਰੀ ॥
ਮਹਾ-ਭੀਮ ਭੈਰਵ ਸੁ-ਬਜਾਲੰ ਬਿਸਾਲੰ[2] ॥
ਤਿਮਰ-ਗਾਤ-ਘੋਰੰ[3], ਭਯਾਨਕ ਕਰਾਲੰ ॥੪੨॥੬੯੨॥
ਚਲਜੋ-ਨਾਗ ਪਾਸੰ ਬਿਧਜੋ ਦੈਤਜ-ਰਾਜੰ[4] ॥
ਡਸਜੋ ਅੰਗ-ਅੰਗੰ ਹਨਜੋ ਸ਼ਤ੍ਰੂ-ਬਾਜੰ ॥
ਭਯਾਨਕ ਸੁਦਰਸਨ ਚਲਾਯੋ ਭਵਾਨੀ ॥
ਕਟਜੋ ਸੀਸ ਨਿਸਿਚਰ, ਭਯੰ ਨਾਦ-ਹਾਨੀ[6] ॥੪੩॥੬੯੩॥
ਉਡਜੋ ਸੀਸ ਗਰਦੂੰ[7] ਗਯੋ ਅਉਰ ਦੇਸੰ
ਹੁਤੋ ਭ੍ਰਾਤ ਤਾਂ ਕੋ ਅਸੁਰਪਤਿ-ਨਰੇਸੰ[8]
ਉਡਜੋ ਸੀਸ ਬਿਨ, 'ਨਾਦ ਭੀਮੰ' ਕਬੱਧੰ[9]
ਧਸਜੋ ਓਰ ਦੁਰਗਾ, ਕੀਯੋ ਨਾਦ ਕ੍ਰੁੱਧੰ[10] ॥੪੪॥੬੯੪॥

ਬਿਸਨੁਪਦ ਗੌਂਡ ਬਿਲਾਵਲ ॥

'ਸ਼ਬਦਿ ਭੀਮ' ਭੈਰਵ, ਮੰਡਜੋ-ਭੀਮ-ਜੁੱਧੰ[11] ॥
ਪ੍ਰਹਾਰੇ ਭਲੀ ਭਾਂਤਿ ਸੋਂ ਸ਼ਸਤ੍ਰ ਸੁੱਧੰ[12] ॥
ਭਯਾਨਕ ਮਚਾ ਭੀਮ ਜੁੱਧੰ-ਕਰਾਲੰ ॥
ਕੰਪਜੋ ਸ਼ੇਸ਼-ਸੁਰਪਤਿ-ਪੁਰੀ ਖਟ-ਪਯਾਲੰ[13] ॥੪੫॥੬੯੫
ਪ੍ਰਲਯ ਘੋਰ ਸੰਗ੍ਰਾਮ ਦਾਰੁਨ ਮਚਾਯੋ ॥
ਬਿਨਾ ਸੀਸ ਕਾਟੰਤਿ-ਲਲਕਾਰ ਧਾਯੋ ॥
ਪਰੈ ਲੋਹ-ਧਾਰਾ[14] ਮਚਾ ਭੀਮ ਜੰਗੰ
ਪ੍ਰਹਾਰੇ ਭਲੀ-ਭਾਂਤਿ ਸੋ ਖੇਲ ਖੰਗੰ[15] ॥੪੬॥੬੯੬
ਮਚਜੋ-ਦੈਤਜ ਰਾਜੰ ਬਿਨਾ-ਮੁੰਡ ਸੂਰਾ[16]
ਭਯਾਨਕ ਰਚਜੋ ਜੁੱਧ ਦਾਨਵ-ਕਰੂਰਾ[17] ॥

---

੧; (ਭੀਮਨਾਦ ਦੀ) (ਹ੍ਰਿਦਯ) ਛਾਤੀ ਨੂੰ ਭਯਾਨਕ (ਭੁਜੰਗ ਫਾਸ) ਨਾਗ ਫਾਹੀ ਮਾਰ ਦਿਤੀ । ੨. ਉਹ ਸੱਪ ਬੜ ਡਰੌਣੇ ਤੋਂ ਡਰੌਣੇ ਤੇ ਵੱਡੇ ਸਨ । ੩. ਬਹੁਤ (ਤਿਮਰ) ਕਾਲੇ ਸ਼ਰੀਰ । ੪. ਨਾਗ ਫਾਹੀ ਦਾ ਵਿੰਨਿਆਂ ਹੋਇਆ ਦੈਤ (ਰਾਜ) ਭੀਮ ਨਾਦ (ਦੇਵਲੋਕ ਨੂੰ, ਮਰਨ ਨੂੰ) ਚੱਲਿਆ । ੫. ਵੈਰੀ ਦਾ ਘੋੜਾ ਮਾਰ ਦਿੱਤਾ । ੬. ਭੀਮਨਾਦ (ਹਾਨੀ) ਮ ਗਿਆ । ੭. ਆਕਾਸ਼ । ੮. ਦੈਤਾਂ ਦਾ ਮਾਲਿਕ ਅਤੇ ਮਨੁਖਾਂ ਦਾ ਵੀ ਮਾਲਿਕ ਸੀ ੯. ਧੜ । ੧੦. ਕ੍ਰੋਧ ਨਾਲ (ਨਾਦ ਸ਼ਬਦ ਕੀਤਾ । ੧੧. (ਸ਼ਦਦਿ ਭੀਮ) ਭੀਮ ਨਾਦ ਨੇ ਭਯਾਨਕ ਤੋਂ ਭਯਾਨਕ ਯੁਧ ਕੀਤਾ । ੧੨. ਹੁਸ਼ਯਾਰ ਹੋ ਕੇ । ੧੩. ਸ਼ੇਸ਼ ਨਾਗ, ਇੰਦ੍ਰ ਤੇ ਛੇ ਪੁਰੀਆਂ ਪਾਤਾਲ ਦੀਆਂ ਵੀ ਕੰਬ ਗਈਆਂ । ੧੪. ਸ਼ਸ਼ਤ੍ਰਾਂ ਦੀ ਧਾਰ । ੧੫. ਖੜਗ, ਤੀਰ, ਖਿੰ ਘੰਡੇ । ੧੬. ਸੂਰਵੀਰ (ਦੈਤਜ ਰਾਜ) ਭੀਮ ਨਾਦ ਦਾ ਬਿਨਾਂ (ਮੁੰਡ) ਧੜ ਜੰਗ ਵਿੱਚ ਮਚਿਆ । ੧੭. ਭਯਾਨਕ ਦੈਤਜ ਨੇ

ਚਹੂੰ ਓਰ ਬਰਸੰ ਝਰੈਂ ਸ਼ਸਤ੍ਰ ਧਾਰਾ[1] ॥
ਭਯੋ ਘੋਰ ਦਾਰੁਨ ਪ੍ਰਲਯ-ਸਮ ਅਖਾਰਾ ॥੪੭॥੬੯੭॥
ਬਿਨਾ-ਮੁੰਡ ਹ੍ਵੈ ਜੁੱਧ-ਦਾਰੁਨ ਮਚਾਯੋ ॥
ਦੁਰਗਾ ਸਾਮੁਹੇ ਸੁੱਧ-ਅਸਤ੍ਰੰ [2]ਨਚਾਯੋ ॥
ਪ੍ਰਹਾਰੇ ਕਠਿਨ ਸਾਂਗ[3], ਸਹਿਥੀ-ਬਿਸਾਲੰ ॥
ਤਬਰ, ਥਪ, ਕਾਤੀ, ਕਟਾਰੀ, ਕਰਾਲੰ[4] ॥੪੮॥੬੯੮॥
ਬਜੈਂ ਸ਼ਸਤ੍ਰ ਪੁੰਜੈ[5], ਝਰੈ ਅਗਨਿ ਧਾਰੰ ॥
ਜ੍ਵਾਲਾ-ਉਡੰ ਘੋਰ ਬਰਸੈ ਕਟਾਰੰ ॥
ਸਪਤ-ਬਰਖ-ਜੁੱਧੰ ਮਚਯੋ ਭੀਮ ਭਾਰੀ ॥
ਲਈ ਖਿੰਚ-ਤੇਜੰ ਸ਼ਿਵਾ ਸ੍ਰਿਸ਼ਟਿ-ਭਾਰੀ[7] ॥੪੯॥੬੯੯॥

ਬਿਸਨੁਪਦ ਗੌਂਡ ਬਿਲਾਵਲ ॥

ਗਿਰਯੋ ਝੂਮਿ ਭੂਮੰ, ਮਨੋ ਮੇਰੁ-ਸ੍ਰਿੰਗੰ[8] ॥
ਚਲੀ ਰਕਤਿ-ਧਾਰਾ ਕਰਾਲੰ ਤਰੰਗੰ[9] ॥
ਲਯੋ ਘਾਲ ਬੇਵਾਨ ਪਰੀਅੰ ਛਰਾਯੰ[10] ॥
ਚਲੀ ਸੁਰਗ-ਲੋਕੰ ਬਰਯੋ ਦੈਤਜ ਰਾਯੰ ॥੫੦॥੭੦੦॥
ਲਯੋ ਜੀਤਿ ਖੇਤੰ, ਮੱਯਾ ਦੈਤਜ-ਦਾਨੋ
ਦਯੋ ਧਾਮ-ਅਪਨਾ ਚਹੂ-ਕੂਟ ਜਾਨੋ ॥
ਜਿਨੈ ਬੈਰ ਕੀਨਾ ਤਿਸੈ ਧਾਮ ਦੀਨਾ ॥
ਜਿਨੈ ਪ੍ਰੀਤਿ ਸੋ ਸੇਵਿਜਨ-ਭਗਤ ਲੀਨਾ[11] ॥੫੧॥੭੦੧॥
ਤਿਸੈ ਮੋਖ ਮੁਕਤੰ ਚਰਨ-ਕਵਲ ਬਾਸਾ ॥
ਦਯੋ ਨਿਜ ਪਦੰ ਮੁਕਤਿ, ਸੰਪਤਿ-ਬਿਲਾਸਾ[12] ॥

---

੧. ਚਹੁੰਆਂ ਪਾਸਿਆਂ ਤੋਂ (ਬਰ) ਤਾਕਤ ਨਾਲ ਸ਼ਸਤ੍ਰਾਂ ਦੀ ਧਾਰ ਝੜਦੀ ਹੈ। ੨. ਚੰਗੇ ਤੀਰ, ਚੰਗਾ ਘੋੜਾ। ੩. ਬਰਛੀ। ੪. ਕੁਹਾੜਾ। ੫. ਸਮੂਹ ਸ਼ਸਤ੍ਰ ਵੱਜਦੇ ਹਨ। ੬. ਅੱਗ ਦੀਆਂ ਲਾਟਾਂ ਉਡਦੀਆਂ ਹਨ। ੭. (ਸ਼ਿਵਾ) ਚੰਡਿਕਾ ਨੇ ਭਾਰੀ (ਸ੍ਰਿਸ਼ਟਿ) ਵਡੀ ਰਚਨਾ (ਦੈਤਜ ਰਚਨਾ) ਦਾ ਤੇਜ ਖਿੱਚ ਲਿਆ। ੮. ਮਾਨ ਕਿ ਪਹਾੜ ਦਾ ਟਿੱਲਾ ਹੈ। ੯. ਭਯਾਨ ਲਹਿਰਾਂ ਵਾਲੀਆਂ। ੧੦. ਪਰੀਆਂ ਤੇ ਅਪਸਰਾਂ ਨੇ ਬਿਮਾਨਾਂ ਵਿੱਚ (ਘਾਲ) ਪਾ ਲਿਆ। ੧੧, ਜਿਸ ਨੇ ਪ੍ਰੀਤਿ ਨਾਲ ਭਗਤੀ ਵਿੱਚ ਲੀਨ ਹੋ ਕੇ ਸੇਵਾ ਕੀਤੀ। ੧੨, ਉਸ ਨੂੰ ਆਪਣਾ ਦਰਜਾ ਮੁਕਤਿ ਦਾ ਅਤੇ (ਸੰਪਤਿ) ਸਮਗਰੀ ਦੇ ਢੰਗ ਕੀ ਦਿਤੇ।

ਸਭੈ ਰਿੱਧ ਸਿੱਧੰ, ਸਭੈ-ਸਿਖ੍ਯ-ਸੋਭਾ[1]
ਜਿਨੈ ਇਕ ਚਿੱਤ ਹੈ[A] ਚਰਨ-ਕਵਲ ਲੋਭਾ ॥੫੨॥੭੦੨॥
ਸਕਲ ਪਾਪ ਤਨ ਕਾ ਛਿਨਕ ਮੈ ਨਸਾਵੈ
ਇਕਾਗਰ ਹ੍ਰਿਦਯ ਚਿਤਦੈ ਧ੍ਯਾਨ ਲਾਵੈ
ਜਿਨਹਿ ਜੈਸ ਭਾਵੰ ਚਰਨ ਚਿਤ ਧਾਰਾ
ਤਵਨ[2] ਭਾਵ ਸੋ ਦ੍ਰਿਸ਼ਟਿ ਤਾਂ ਕੋ ਦਿਖਾਰਾ ॥੫੩॥੭੦੩॥
ਜਿਨਹਿ ਜਉਨ ਅਰਥੰ ਧ੍ਯਾਯੋ ਭਵਾਨੀ
ਮਨੋ-ਕਾਮਨਾ ਸਿਧਿ ਤਾ ਕੀ ਬਖਾਨੀ
ਸਕਲ ਸਿਧਿ-ਦਾਇਕ, ਸਫਲ ਕਾਜ ਕਰਣੀ
ਮਹੀ ਭਾਰ ਪੀਰੰ, ਸਦਾ ਦੁਖ੍ਯ-ਹਰਣੀ[3] ॥੫੪॥੭੦੪॥
ਅਰਥ, ਧਰਮ, ਕਾਮੰ ਸਕਲ ਮੋਛ ਦਾਤਾ*
ਪਦਾਰਥ ਚਤੁਰਦਾਇਨੀ[4] ਦੈਬ੍ਯ ਮਾਤਾ[5]*
ਜਬਹਿ ਭੀਰ, ਪੀਰੰ, ਅਪਦ ਦੁਖ੍ਯ ਸੰਤਾਵੈ ॥
ਸਕਲ-ਪਾਪ ਤਨ ਕਾ ਸੁ-ਪਲ ਮੋਂ ਪਰਾਵੈ[6] ॥੫੫॥੭੦੫॥
ਚਹੂੰ-ਕੁੰਟ ਬਾਜੀ ਫਤਹ-ਡੰਕ ਭੇਰਾ[7] ॥
ਜਯੋ ਜੀਤ ਜੈ ਜੈ ਧੁਨੰ ਸੰਖ, ਘੇਰਾ ॥
ਸਕਲ ਦੇਵ ਸੁਰ ਮੁਨਿ ਰਰੈਂ ਕਵਚ ਮੰਤਾ[8] ॥
ਜਯੋ ਜੀਤ ਜ਼ੈ ਜੈ ਸਦਾ ਜੈ ਅਨੰਤਾ ॥੫੬॥੭੦੬॥

---

੧. ਸਾਰਿਆਂ (ਸਿਖ੍ਯ) ਚੇਲਿਆਂ ਨੂੰ ਅਤੇ ਸ਼ੋਭਾ ਨੂੰ (ਦਿਤਾ)। ੨. (ਕਾਲ ਨੇ ਆਪਣਾ ਆਪ) ਉਸੇ ਹੀ ਭਾਵ ਨਾਲ ਉਸ (ਉਪਾਸਕ) ਨੂੰ ਵਿਖਾਇਆ। ੩. ਧਰਤੀ ਦਾ ਬੋਝ, ਪੀੜ ਤੇ ਦੁਖ ਨੂੰ ਹਮੇਸ਼ਾ ਨਾਸ਼ ਕਰਨ ਵਾਲੀ। ੪. ਦੇਣ ਵਾਲੀ, ਦਾਤਾ। ੫. ਦਿਵ੍ਯ ਮਾਤਾ, ਪ੍ਰਕਾਸ਼ ਰੂਪ ਸ਼ਕਤੀ। ੬. ਦੌੜ ਜਾਂਦਾ ਹੈ। ੭. ਨਗਾਰੇ। ੮. ਬ੍ਰਹਮ ਕਵਚ ਮੰਤ੍ਰ ਦਾ ਜਾਪ ਉਚਾਰਦੇ ਹਨ, ਬ੍ਰਹਮਕਵਚ ਦੁਰਗਾ ਸਪਤਸਤੀ ਦੇ ਆਦਿ ਵਿੱਚ ਲਿਖਿਆ ਹੋਇਆ ਹੈ. ਇਕ ਬ੍ਰਹਮ-ਕਵਚ ਭਾਸ਼ਾ ਮੰਤ੍ਰ ਵੀ ਹੈ—ਇਹ ਕੁਝ ਨਿਹੰਗ ਸਿੰਘ ਚੰਡੀ ਦੀ ਵਾਰ ਦੇ ਨਾਲ ਪੜ੍ਹਦੇ ਹਨ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਰਚਿਆ ਦੱਸਦੇ ਹਨ। ਪਰ-ਕਿਸੇ ਗ੍ਰੰਥ ਵਿੱਚ ਲਿਖਿਆ ਹੋਇਆ ਨਹੀਂ ਮਿਲਿਆ-ਜਿਸ ਤੋਂ 'ਸ਼ੁੱਧ-ਪਾਠ ਤੋਂ ਬਿਨਾਂਪ੍ਰਚਾਰਣਾ' ਠੀਕ ਨਹੀਂ ਸਮਝਿਆ।

A ਪਾ:—ਹੁਇ।

* ਸ੍ਰੀ ਸਰਬਲੋਹ ਗ੍ਰੰਥ ਨੂੰ ਸਾਰਿਆਂ ਹੀ ਮੰਨ ਲੈਣਾ ਸੀ ਕਿ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਹੈ। ਪਰ ਬਹੁਤਾ ਦੁਖ ਤਾਂ ਉਹਨਾਂ ਨੂੰ ਹੋਇਆ ਹੈ ਜਿੰਨਾਂ ਨੂੰ ਚੰਡੀ ਦੇ ਨਾਮ ਤੋਂ ਚਿੜ ਔਂਦੀ ਹੈ। 'ਹਮ ਹਿੰਦੂ ਨਹੀਂ' ਗ੍ਰੰਥ ਸ. ਬ. ਕਾਨ੍ਹ ਸਿੰਘ ਜੀ ਨਾਭਾ ਨੇ ਸਿੱਖਾਂ ਨਾਲ ਵੀ ਛਲ ਕਰ ਕੇ ਬਣਾਇਆ ਹੈ। ਸ੍ਰੀਮਾਨ ਜੀ ਨੇ. ਸਿਰਫ ਤਖਤਾਂ ਦੇ ਹੁਕਮ ਨਾਮੇ ਕਿ 'ਖਾਲਸਾ ਤੀਸਰਾ ਪੰਥ ਹੈ ਦੇ ਪ੍ਰਾਪਤਿ ਕੀਤੇ ਹਨ। ਚੰਡੀ-ਪੂਜਾ ਆਦਿਕ ਤਫ਼ਸੀਲਾਂ ਨਹੀਂ ਪ੍ਰਾਪਤ ਕੀਤੀਆਂ। ਜੇ ਇਹ ਤਫਸੀਲਾਂ ਪ੍ਰਾਪਤਿ ਕੀਤੀਆਂ ਜਾਂਦੀਆਂ ਤਾਂ ਸ੍ਰੀ ਹਜ਼ੂਰ ਸਾਹਿਬ ਜੀ ਜਿਥੇ ਅੱਸੂ ਦੇ ਦਸਹਿਰੇ ਦੇ ਸਮਯ ਦਸ ਦਿਨ ਚੰਡੀ ਦੇ ਪਾਠ ਹੁੰਦੇ ਹੋਣ ਉਥੋਂ ਦਾ ਵਡਾ-ਪੁਜਾਰੀ ਚੰਡੀ ਦੇ ਵਿਰੁਧ ਕਿਵੇਂ ਲਿਖ ਸਕਦਾ? 'ਦਸਹਿਰਾ ਪੂਜਨ ☞

ਚਤੁਰਮੁਖ[1], ਬਰਨੰ, ਕੁਬੇਰੰ, ਮਹੇਸੰ[2] ॥
ਧਰਮ[3] ਚਿਤ੍ਰ ਗੁਪਤੰ, ਸੁਰਾਸੁਰ, ਸੁਰੇਸੰ ॥
ਸਭਹਿ ਦੇਵ ਤਬਿ ਬਜੋਮ-ਚੜ-ਕੈ-ਸਿਧਾਰੇ[4] ॥
ਜਹਾਂ ਦੇਵਿ ਦੁਰਗਾ ਅਸੁਰ ਕੁਲ ਸੰਘਾਰੇ ॥੫੭॥੭੦੭॥

੧. ਬ੍ਰਹਮਾ। ੨. ਸ਼ਿਵ। ੩. ਯਮਰਾਜ। ੪. (ਵਿਮਾਨਾਂ ਤੇ) ਚੜ੍ਹ ਕੇ (ਬਜੋਮ) ਆਕਾਸ਼ (ਸੁਰਗ) ਨੂੰ ਚਲੇ ਗਏ।

☞ ਦੀ ਕਥਾ 'ਗੁਰੁ ਪ੍ਰਤਾਪ ਸੂਰਜ' ਤੇ ਗੁਰੁ ਵਿਲਾਸ ਪਾ: ੧੦' ਵਿੱਚ ਵੀ ਹੈ। ਚੰਡੀ ਪੂਜਾ ਪ੍ਰਾਚੀਨ-ਪੰਥ-ਪ੍ਰਕਾਸ਼ (ਪਹਿਲੀ ਐਡੀਸ਼ਨ 'ਪੱਥਰ ਛਾਪਾ) ਵਿੱਚ ਵੀ ਹੈ। ਨਵੀਂ ਰੌਸ਼ਨੀ ਦੇ ਮਿਲਦਿਆਂ ਹੀ ਅੰਗਰੇਜ਼ਾਂ ਦੇ ਤਹਿਤ ਵਿੱਚ ਦਿਮਾਗ ਤੇ ਹੋ ਕੇ ਉਕਸ ਪਏ ਅਤੇ ਚੰਡੀ ਪੂਜਾ ਦਾ ਜਿਨ੍ਹਾਂ ਵੀ ਗ੍ਰੰਥਾਂ ਵਿੱਚ ਜ਼ਿਕਰ ਸੀ, ਉਹਨਾਂ ਨੂੰ ਹੀ ਪਾਸੇ ਕਰਨ ਦਾ ਯਤਨ ਹੋਇਆ। ਸ੍ਰੀ ਗੁਰੂ ਦਸਮ ਜੀ ਦਾ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਸਰਬਲੋਹ ਜੀ ਦੀ ਭੀ ਪੂਜਾ ਵਿੱਚ ਫਰਕ ਆ ਗਿਆ। ਗੁਰੁ ਪ੍ਰਤਾਪ ਸੂਰਜ ਆਦਿਕ ਗ੍ਰੰਥਾਂ ਦੀ ਕਥਾ ਵੀ 'ਚੰਡੀ ਮੰਗਲਾਂ' ਨੂੰ ਤੋੜ ਫੜ ਕੇ ਆਰੰਭ ਕੀਤੀ ਗਈ ਅਤੇ ਚੰਡੀ ਪੂਜਾ ਦੇ ਪ੍ਰਸੰਗਾਂ ਦੇ ਉਲਟ ਲਿਖ ਕੇ ਡਾਕਟਰ. ਵੀਰ ਸਿੰਘ ਜੀ ਆਦਿਕਾਂ ਨੇ ਗੁਰੁ ਪ੍ਰਤਾਪ ਸੂਰਜ ਵਿੱਚ ਪਾਏ ਮੰਗਲਾਂ ਦੀ ਥਾਂ 'ਕਵੀ ਸੰਕੇਤ ਮਰਯਾਦਾ ਮੰਗਲ' ਸਿਰਲੇਖ ਆਪਣੇ ਕੋਲੋਂ ਹੀ ਦੇ ਕੇ ਭਾਈ ਸੰਤੋਖ ਸਿੰਘ ਜੀ ਦੇ ਸ਼ੁੱਧ ਆਸ਼ਯ ਤੇ ਕਾਫੀ ਸੱਟ ਮਾਰੀ ਹੈ। ਬਲਕਿ ਕਈ ਥਾਈਂ ਮੂਲ ਪਾਠ ਵੀ ਭਾਈ ਸੰਤੋਖ ਸਿੰਘ ਜੀ ਦੇ ਲਿਖੇ ਵਿਰੁਧ ਛਾਪੇ ਗਏ ਹਨ। ਜਿਵੇਂ ਕਿ ਸ੍ਰੀ ਨਾਨਕ ਪ੍ਰਕਾਸ਼ ਦਾ ਪਹਿਲਾ ਦੋਹਰਾ :—

ਏਕੰਕਾਰਾ ਸਤਿਗੁਰੂ, ਜਹ ਪ੍ਰਸਾਦਿ ਸਚੁ ਹੋਇ ॥
ਵਾਹਿਗੁਰੂ ਜੀ ਕੀ ਫਤਹ, ਬਿਘਨ-ਬਿਨਾਸਨ ਸੋਇ ॥੧॥*
(ਨਾਨਕ ਪ੍ਰਕਾਸ਼ ਅ੦ ੧)

* ਨੋਟ:—ਸ. ਬ. ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿੱਚ ਦੋਹਰੇ ਦੀਆਂ ਜ਼ਾਤੀਆਂ ਲਿਖਦਿਆਂ ਹੋਇਆਂ 'ਹੰਸ' ਦੋਹੇ ਵਿੱਚ ਇਸ ਦੋਹੇ ਦਾ ਹੀ ਪ੍ਰਮਾਣ ਦਿੱਤਾ ਹੈ ਅਤੇ ਪਾਠ ਵੀ 'ਏਕੰਕਾਰ' ਸੁਧ ਲਿਖਯਾ ਹੈ। ਵੇਖੋ-ਦੂਜੀ ਐਡੀਸ਼ਨ ਸਫਾ ੪੮੯ ਮਹਾਨ ਕੋਸ਼।

'ਏਕੰਕਾਰ ਦਾ ਮੂਲ ਵੇਖਣ ਲਈ ਬਾਇਬਰੇਰੀ (ਸੰਗਰੂਰ) ਵਿੱਚ ਹਥ-ਲਿਖਤ ਸ੍ਰੀ ਨਾਨਕ-ਪ੍ਰਕਾਸ਼ ਤੇ ਗੁਰੂ ਪ੍ਰਤਾਪ ਸੂਰਜ ਦੀ ਕਾਪੀ ਮੌਜੂਦ ਹੈ ਉਸ ਤੋਂ ਵੇਖੋ—ਪਰ ਸ੍ਰੀਮਾਨ ਭਾਈ ਵੀਰ ਸਿੰਘ ਜੀ ਨੇ 'ਏਕੰਕਾਰਾ' ਬਣਾ ਕੇ ਛਾਪਿਆ ਹੈ। ਹਾਲਾਂ ਕਿ 'ਏਕੰਕਾਰ ਸ਼ਬਦ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਥਾ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬੇਅੰਤ ਵਾਰ ਆਯਾ ਹੈ। 'ਏਕੰਕਾਰਾ' ਪਦ ਕਿਸੇ ਵੀ ਥਾਂ ਨਹੀਂ। ਪਰ-ਭਾਈ ਵੀਰ ਸਿੰਘ ਜੀ ਨੇ ਲਿਖਿਆ ਹੈ।

ਇਹ ਠੀਕ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ 'ਕਾਲ' ਤੋਂ ਬਿਨਾ ਕਿਸੇ ਨੂੰ ਨਹੀਂ ਮੰਨਦੇ। 'ਕਾਲ' ਦੀ ਸ਼ਕਤੀ ਬੜੀ ਪ੍ਰਬਲ ਹੈ। ਹਰੇਕ ਨੂੰ ਉਚਿਆਂ ਵੀ ਕਰ ਸਕਦੀ ਹੈ ਤੇ ਨੀਵਿਆ ਕਰਨ ਦੀ ਸਮਰੱਥਾ ਵੀ ਰਖਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਸ਼ਯ ਅਨੁਸਾਰ 'ਕਾਲ' ਦੇ ਹੀ ਇਸਤ੍ਰੀ ਲਿੰਗ ਨਾਮ 'ਚੰਡੀ' 'ਦੁਰਗਾ' ਆਦਿਕ ਹਨ। ਇਹਨਾਂ ਤੁਕਾਂ ਤੋਂ ਸਾਫ ਜ਼ਾਹਰ ਹੈ ਕਿ ਏਥੇ ਇਕੋ ਹੀ ਵਜਕਤੀ ਦਾ ਜ਼ਿਕਰ ਚਲਿਆ ਆ ਰਿਹਾ ਹੈ। ਜਿਨ੍ਹਾਂ ਤ੍ਰਿਮੁੰਡ, ਖਟਮੁੰਡ, ਦਿਗਮੁੰਡ, ਕੋਲਾ, ਜੰਭ ਤੇ ਭੀਮਨਾਦ, ਨੂੰ ਮਾਰਿਆ ਹੈ। ਓਸ ਨੂੰ ਹੀ ਸ੍ਰੀ ਗੁਰੂ ਜੀ ਨੇ ਦਸਿਆ ਹੈ :—

ਅਰਥ, ਧਰਮ, ਕਾਮੰ ਸਕਲ ਮੋਛ ਦਾਤਾ ॥
ਪਦਾਰਥ ਚਤੁਰ, ਦਾਇਨੀ 'ਦੇਬਜ ਮਾਤਾ' ॥
ਓਸੇ ਨੂੰ ਹੀ:— × × × ਤਿਲਕ ਭਾਲ ਦੀਨਾ 'ਸ਼ਿਵਾ' ਜੋੜ ਟੀਕਾ ॥
ਫਿਰ ਓਸੇ ਹੀ ਲਈ:— × × ਲਗੇ ਦੇਵ-ਪੂਜਨ 'ਜਗਤ ਪੂਜਯ 'ਈਸ਼ਰ' ॥

ਦੱਸਿਆ ਹੈ। ਸ੍ਰੀ ਸਤਿਗੁਰਾਂ ਦਾ ਰੱਖਿਆ ਹੋਇਆ ਭਾਵ—ਸਪਸ਼ਟ ਹੀ ਸਨਮੁਖ ਹੋ ਰਿਹਾ ਹੈ ਕਿ ਇਹ ਨਾਮ 'ਜਗਤ ਪੂਜਯ ਈਸੁਰ' ਦੇ ਹੀ ਹਨ। ਇਹ ਸਾਰੀ ਖੇਡ 'ਕਾਲ = ਸ੍ਰੀ ਸਰਬਲੋਹ' ਦੀ ਹੀ ਹੈ। ਇਸ ਦਾ ਹੀਰੋ ਕੇਵਲ ਸ੍ਰੀ ਸਰਬਲੋਹ, ☞

ਭਏ ਪ੍ਰਾਪਤੰ ਆਨ ਰਨ-ਭੂਮਿ ਦੇਵੰ ॥
ਸਕਲ ਸਾਜ ਦੀਪੰ[1] ਚਲੇ ਚਰਨ ਸੇਵੰ ॥
ਅਗਰ, ਚੰਦਨੰ, ਕੁੰਕਮੰ[2] ਘੌਰ ਕੇਸਰ ॥
ਲਗੇ ਦੇਵ ਪੂਜਨ, ਜਗਤ-ਪੂਜਜ ਈਸ਼ਰ ॥੫੮॥੭੦੮॥
ਤਿਲਕ ਭਾਲ[3] ਦੀਨਾ, ਸ਼ਿਵਾ-ਜੈਤੁ-ਟੀਕਾ ॥
ਸੁਭੰ ਅੱਛਤੰ ਭਾਇ-ਰਾਜੇ-ਪੁਨੀਤਾ[4] ॥
ਤ੍ਰਿਪੁੰਡੰ-ਤਿਲਕ[5] ਭਾਲ ਦੇਵਾ ਬਿਰਾਜੈ ॥
ਸਭੈ ਦੁਖਜ-ਦੋਖੰ, ਦਰਸ-ਦੇਖ ਭਾਜੈ ॥੫੯॥੭੦੯॥
ਅਨਿਕ ਬਿੰਜਨੰ ਪਾਕ ਨੈਬੇਦ ਸਾਜਾ[6] ॥
ਹਿਰਨ ਬਾਲ ਮੰਗਲ ਸਜਯੋ ਦੇਵਰਾਜਾ[7] ॥
ਅਨਿਕ ਮੁਸ਼ਕ-ਗੰਧਜੰ[8] ਅਨਿਕ ਫਲ-ਕਿਰਾਨਾ[9] ॥
ਸਮਰਪਨਿ ਕਰਾ ਦੇਵ-ਦੇਵਾ ਬਿਧਾਨਾ[10] ॥੬੦॥੭੧੦॥
ਕਲਸ-ਕੰਚਨੰ ਪੂਰ ਸੁਰਸਰਿ-ਉਦਕ ਸੋ[11] ॥
ਚਰਨ-ਕਵਲ ਪੂਜਾ-ਪਖਾਰਯੋ[12] ਅਨਦ ਸੋ ॥
ਲਯੋ ਚਰਨ-ਉਦਕੰ[13], ਸਭੈ ਦੇਵਤਾਯੰ ॥
ਸਫਲ ਜਨਮ ਅਪਨਾ, ਸਭੈ ਦੇਵ ਗਾਯੰA[14] ॥੬੧॥੭੧੧॥
ਸਭੈ ਮੰਗਲੰ-ਸਾਜ, ਦੀਪੰ ਜਗਾਈ ॥
ਸ਼ਿਵਾ ਆਰਤੀ ਦੇਵ, ਗੰਧ੍ਰਬ-ਕਰਾਈ ॥
ਬਜਹਿ ਤਾਲ, ਦੁੰਦਭਿ, ਪਖਾਵਜ[15] ਮ੍ਰਿਦੰਗੰ ॥
ਮੁਰਲਿ, ਬੀਨ, ਤੂਰਾ[16], ਮੰਜੀਰੇ[17], ਉਪੰਗੰ[18] ॥੬੨॥੭੧੨॥

---

੧. ਦੀਵੇ, ਆਰਤੀ । ੨. ਕੇਸਰ, ਨਾਗ ਕੇਸਰ । ੩. ਮੱਥਾ । ੪. ਸ਼ੁਭ ਚਾਵਲਾਂ ਦੀ ਪਵਿਤ੍ਰ ਸ਼ੋਭਾ ਵਿਰਾਜਦੀ ਹੈ (ਜਿਹੜੇ ਚੌਲ ਤਿਲਕ ਦੇ ਨਾਲ ਚੰਡਿਕਾ ਦੇ ਮੱਥੇ ਤੇ ਲਾਏ ਹੋਏ ਹਨ) । ੫. (ਤ੍ਰਿ) ਤਿੰਨ (ਪੁੰਡ੍ਰ) ਗੰਨੇ ਦੀਆਂ ਪੋਰੀਆਂ. ਭਾਵ-ਗੰਨੇ ਦੀਆਂ ਤਿੰਨ ਪੋਰੀਆਂ ਵਰਗਾ ਟੇਡੀਆਂ ਲੀਕਾਂ ਦਾ ਤਿਲਕ, ਇਸ ਨੂੰ ਸ਼ੈਵ ਲਾਉਂਦੇ ਹਨ, ਵੈਸ਼ਣਵ 'ਉਰਧਪੁੰਡ੍ਰ' ਤਿਲਕ ਲਾਉਂਦੇ ਹਨ । ਤ੍ਰਿਪੁੰਡ੍ਰ ਦਾ ਰੂਪ '≡' ਤੇ ਉਰਧਪੁੰਡ੍ਰ ਦਾ ਰੂਪ '।।।' ਇਹ ਹੁੰਦਾ ਹੈ । ੬. ਅਨੇਕ ਪੱਕੇ (ਬਿੰਜਨ) ਭੋਜਨ (ਨੈਬੇਦ) ਨਿਵੇਦਨ ਕਰਨ (ਭੋਗ ਲਾਉਣ) ਲਈ ਸਾਜੇ । ੭. (ਦੇਵਰਾਜ) ਇੰਦ੍ਰ ਨੇ (ਮੰਗਲ) ਸੁੰਦਰ (ਹਿਰਨ) ਸੋਨੇ ਦਾ ਥਾਲ ਸਜਾਇਆ । ੮. (ਮੁਸ਼ਕ) ਕਸਤੂਰੀ (ਆਦਿਕ) ਸੁਗੰਧੀਆਂ । ੯. ਇਕ ਫਲ ਦਾ ਨਾਮ ਹੈ, ਜਿਹੜਾ ਕਿ ਦੇਵ ਪੂਜਾ ਵਿੱਚ ਪਵਿਤ੍ਰ ਮੰਨਿਆ ਜਾਂਦਾ ਹੈ ! ੧੦. ਵਿਧੀ ਅਨੁਸਾਰ । ੧੧. ਸੋਨੇ ਦਾ ਘੜਾ ਗੰਗਾ ਜਲ ਨਾਲ ਭਰ ਕੇ । ੧੨. ਧੋਤਾ । ੧੩. ਚਰਨੋਦਿਕ, ਚਰਨਾਮ੍ਰਿਤ । ੧੪. ਕਹਿੰਦੇ ਹਨ । ੧੫, ਜੋੜੀ, ਤਬਲਾ । ੧੬. ਤੁਰਹੀ, ਨਰਸਿੰਘਾ, 'ਤਾਨਪੂਰਾ' ਦਾ ਸੰਖੇਪ 'ਤੂਰਾ' ਹੈ । ੧੭. ਛੈਣੇ, ਛੋਟੇ ਛੈਣੇ, ਕੈਂਸੀਆਂ । ੧੮. ਨਸ ਤਰੰਗ ।    Aਪਾ:-ਰਾਯ

---

☞ ਵਿਸ਼੍ਵ-ਰੂਪ, ਵਿਸ਼੍ਵ-ਵੈਰਾਟ, ਵਿਸ਼੍ਵ-ਵਿਭੂਤਿ, ਅਕਾਲ-ਪੁਰਖ, ਮਹਾਰਾਜ. ਰਾਜਾ ਧਿਰਾਜ, ਪਾਰ-ਬ੍ਰਹਮ ਹੀ ਹੈ । ਜੇ ਕਿਤੇ ਪਹਿਲੇ ਵਿਦ੍ਵਾਨ ਏਸ ਵਜਵਸਥਾ ਦਾ ਮੇਲ ਕਰ ਲੈਂਦੇ ਤਾਂ ਇਹ ਗ੍ਰੰਥ ਵਿਸਾਰੇ ਨਾ ਜਾਂਦੇ । ਪਰ—ਕਾਲ ਦੀ ਚੇਸ਼ਟਾ ਤਾਂ ਉਹਨਾਂ ਵਿਚ ਵੀ ਅਦ੍ਰਿਸ਼ਟ ਬੈਠੀ ਹੋਈ ਸੀ । ਜਿੰਨਾਂ ਕੰਮ ਕਾਲ ਨੇ ਉਹਨਾਂ ਤੋਂ ਲੈਣਾ ਸੀ ਓਨਾ ਲੈ ਲਿਆ ਹੈ । ਜਿੰਨਾ ਕੰਮ ਹੋਰਨਾਂ ਤੋਂ ਅੱਗੇ ਲੈਣਾ ਹੈ ਓਨ੍ਹਾਂ ਓਹ ਹਰ ਸੂਰਤ ਵਿੱਚ ਲੈ ਲਵੇਗਾ । ਇਹੋ ਹੀ ਸ੍ਰੀ ਸਰਬਲੋਹ ਦੇ ਪ੍ਰਚਾਰ ਦੀ ਔਖੀ ਘਾਲ ਸੀ, ਜਿਹੜੀ ਕਿ ਨਾ-ਸਮਝੀ ਕਰ ਕੇ ਟੁਟਣੀ ਮੁਸ਼ਕਿਲ ਸੀ । ਪਰ ਸਮਝ ਆਇਆ ਤਾਂ ਇਹ ਕੇਵਲ 'ਧੂਏਂ ਦਾ ਪਹਾੜ' ਹੀ ਹੈ । ਸੰਪਾਦਕ-

ਨਚ ਗੰਧ੍ਰਬੀ ਜਛਰੀ[1], ਅਛਰਾਯੰ[2] ॥
ਸਕਲ ਦੇਵ-ਕੰਨਜਾ ਕਰੈਂ ਨ੍ਰਿਤਜ-ਦਾਯੰ[3]
ਧੁਨੰ ਸੰਖ ਬਾਜੈ, ਧੁਕੇ ਧੂਪ ਬਾਵਨ★
ਮਲਯਾਗਿਰਿ[4] ਸੁਗੰਧੇ ਧੁਪੇ-ਧੂਪ ਪਾਵਨ★ ॥੬੩॥੭੧੩॥
ਚਵਰ ਛਤ੍ਰ ਜਗਮਗ, ਰਤਨ ਦਿਬਜ[5] ਲਾਗਾ ॥
ਢੁਰੈ ਸੀਸ ਦੇਵਾ ਮਰੀਚੰ[6] ਸਭਾਗਾ
ਚਤੁਰ-ਦਸ ਦਿਸਾ ਜੈਤੁ ਜੈ ਜੈ ਜਗਾਨਾ[7]
ਸ਼ਿਵਾ ਜੀਤੁ ਜੈ ਜੈ, ਦਿਸਾ-ਪੁਰਿ-ਸਮਾਨਾ[8] ॥੬੪॥੭੧੪॥
ਰਹਜੋ ਫੈਲ ਨੂਰੰ, ਛਟਾ ਜੋਤਿਕਾਰੀ[9] ॥
ਸ਼ਿਵਾ-ਕ੍ਰਾਂਤਿ[10] ਸ਼ੋਭਾ, ਤਿਹੂੰ-ਪੁਰ ਉਜਾਰੀ[11] ॥
ਪਰਮ-ਜੋਤਿ ਜ੍ਵਾਲਾ[12], ਛਟਾ-ਦਿਬਜ ਰਾਜੈ ॥
ਸਦਾ ਜੈ, ਸਦਾ ਜੈ, ਸਦਾ ਜੈ-ਬਿਰਾਜੈ ॥੬੫॥੭੧੫॥
ਸੁਰਨਿ ਜੈਤੁ ਮਾਲਾ ਸੁਮਨ ਕੀ ਚੜ੍ਹਾਵੈਂ[13] ॥
ਦਿਵਾ ਉਰ ਬਿਰਾਜੈ, ਅਧਿਕ ਸੋਭ ਪਾਵੈਂ
ਕਰੈਂ ਸੁਮਨ[14] ਬਰਖਾ ਜਯੰ ਗਾਨਕਾਰੀ[15] ॥
ਨਚਹਿੰ ਗੰਧ੍ਰਬੀ, ਜੱਛਨੀ, ਸੁਰ-ਕੁਮਾਰੀ[16] ॥੬੬॥੭੧੬॥

ਬਿਸਨੁਪਦ ਗੌਂਡ ਬਿਲਾਵਲ ॥

ਬਹੁਤ-ਭਾਂਤਿ ਸੋਂ ਸੁਮਨ[17] ਬਰਖੈ ਰਸਾਲੰ[17] ॥
ਸੁਗੰਧੇ ਅਨੇਕੰ, ਸਰਸ ਪੁਸ਼ਪ-ਮਾਲੰ[18] ॥
ਜਪੈਂ ਮੰਤ੍ਰ-ਕਵਚੰ ਦਿਵਾ ਚਰਨ ਪੂਜੈਂ ॥
ਅਨਿਕ ਪਾਠ ਮੰਤ੍ਰੰ, ਤਜੈ ਭਾਵ-ਦੂਜੈ ॥੬੭॥੭੧੭॥

---

੧. ਯਖਸ਼ਣੀ, ਯੱਖਾਂ ਦੀਆਂ ਇਸਤ੍ਰੀਆਂ । ੨. ਅਪਸਰਾਂ । ੩. ਨ੍ਰਿਤਜ ਦੇ (ਦਾਯੰ) ਤਰੀਕੇ, ਨਾਚ ਦੇ ਕਰਮ, ਨਾਚ ਵਾਂਗੂ । ੪. ਮਲਯ ਪਰਬਤ ਦਾ ਚੰਦਨ । ੫. ਅਸਚਰਜ । ੬. ਕਿਰਣਾ, ਕਿਰਣਾਂ ਵਾਲਾ । ੭. ਜਗਾਈ, ਬੋਲੀ । ੮. ਦਿਸ਼ਾਂ ਤੇ ਪੁਰੀਆਂ ਵਿੱਚ (ਸਮਾਨਾ) ਫੈਲ ਗਿਆ । ੯. ਜੋਤਿ ਵਾਲੀ ਛਟਾ ਦਾ (ਨੂਰ) ਪ੍ਰਕਾਸ਼ ਫੈਲ ਰਿਹਾ । ੧੦. ਸ਼ਿਵਾ ਦੇ ਮੁਖ ਦੀ ਜੋਤਿ । ੧੧. ਪ੍ਰਸਿਧ ਹੈ । ੧੨. ਜਿਸ ਦੀ (ਪਰਮ) ਉਤਮ ਜੋਤਿ ਦੀ ਲਾਟ...... । ੧੩. ਦੇਵਤਿਆਂ ਦੀਆਂ ਇਸਤ੍ਰੀਆਂ ਫੂਲਾਂ ਦੀਆਂ ਜਯਮਾਲਾਂ ਚੜ੍ਹੇ ਦੀਆਂ ਹਨ; (ਸੁ ਰਨਿ-ਜੈਤੁ-ਮਾਲਾ) ਜੰਗ ਦੇ ਜਿੱਤਣ ਦੀਆਂ ਫੁੱਲਾਂ ਵਾਲੀਆਂ ਮਾਲਾਂ ਚੜ੍ਹੋਂਦੀਆਂ ਹਨ । ੧੪. ਫੁੱਲ । ੧੫. ਗਾਨਿਕਾ, ਗੌਣਵਾਲੀਆਂ । ੧੬. ਦੇਵ-ਕੰਨਜਾਂ । ੧੭. ਸੁੰਦਰ । ੧੮. ਫੂਲਾਂ ਦੀਆਂ ਮਾਲਾਂ ।

★ ਏਨਾਂ ਵਿੱਚ ਪੰਕਤੀਆਂ "ਧੁਕੇ ਧੂਪ ਬਾਵਨ" ਅਤੇ "ਧੁਪੇ ਧੂਪ ਪਾਵਨ" ਦੋ ਵਾਰ ਔਣ ਦੀ ਵਜ੍ਹਾ ਨਾਲ ਪ੍ਰਤੀਤ ਹੁੰਦਾ ਹੈ ਕਿ ਇਹ ਪਾਠ ਵਿਗੜਿਆ ਹੋਇਆ ਹੈ । ਸ਼ੁੱਧ ਪਾਠ ਲਈ ਖੋਜ ਜਾਰੀ ਹੈ ।

ਇਕਾਗਰਿ ਹਿਰਦੈਂ ਚਿਤ ਦੈ ਚਰਨ ਪੂਜਾ ॥
ਪਠੈ ਜਾਪ ਮੰਤ੍ਰ, ਤਜੈ ਭਾਵ-ਦੂਜਾ
ਧੁਨੈ ਸੰਖ, ਘੰਟ, ਨਫੀਰੰ ਬਜਾਵੈਂ
ਪਰਮ ਦੇਵਿ-ਦੁਰਗਾ, ਸਬੈ ਸੁਰ ਮਨਾਵੈਂ ॥੭੫
ਰਰੈਂ[1] ਜਾਪ ਮੰਤ੍ਰ, ਕਥੈਂ ਜਾਪ ਰਾਸੰ
ਨਮਸਤੰ, ਨਮਸਤੰ, ਨਮੋ ਦੈਤਜ ਨਾਸੰ
ਪ੍ਰਬਲ ਦੂਖ ਬਸੁਧਾ[2] ਛਿਨਿਕ[3] ਮੇ ਮਿਟਾਯੋ
ਅਮਰਲੋਕ[4] ਕਾ ਰਾਜ ਦੇਵਨ ਦਿਵਾਯੋ ॥੬੯॥੭੧੯॥
ਹਨਯੋ ਦੈਤਜ ਰਾਜਾ, ਸਬੈ ਦੁਸ਼ਟਿ ਮਾਰੈ
ਭਗਤਿ ਦਾਸ ਆਪਨ ਅਨਿਕ ਬਾਰ ਤਾਰੈ
ਜਬੈ ਭੀਰ ਸੰਤਨ ਪਰੈ ਆਨ ਗਾੜ੍ਹਾ[5]
ਪਕੜਿ ਬਾਹ ਭਉਜਲ ਕਰੈਂ ਬੇਗ[6] ਪਾਰਾ ॥੭੦॥੭੨੦॥
ਸਨੈ ਦੇਵ ਜਗਮਾਤ ਕੈਲਾਸ ਬਾਸੀ★ ॥
ਸਬੈ ਚੜਿ ਬਿਵਾਨੰ ਚਲੇ ਸੁਰ ਅਨਾਸੀ[7] ॥
ਜਯੰ ਜੈਤੁ ਜੈ ਜੈ, ਧੁਨੰ-ਸੰਖ-ਬਾਜੈ ॥
ਭਏ ਅੰਤਰਧਾਨੰ[8], ਪੁਰੰ ਨਿਜ ਬਿਰਾਜੈ ॥੭੧॥੭੨੧॥
ਕਰੈ ਸੁਮਨ ਬਰਖਾ, ਰਰੈਂ[1] ਮੰਤ੍ਰ ਜਾਪੰ ॥
ਧਰੈਂ ਧਯਾਨ ਦੁਰਗਾ, ਜਿਨੈ ਦੈਤਜ ਖਾਪੰ ॥
ਅਨਿਕ ਪੁਸਪਮਾਲਾ, ਸ਼ਿਵਾ ਉਰ ਚੜਾਵੈਂ ॥
ਨਿਤਾਪ੍ਰਤਿ ਪੂਜਨ, ਅਮਰ-ਕੁਲਿ[9]* ॥੭੨॥੭੨੨॥
ਸਦਾ ਧਯਾਨ ਚੰਡੀ, ਸਕਲ ਦੇਵ ਧਾਰੈਂ ॥
ਸਭੈ ਦੋਖ ਪਾਪੰ, ਦੁਰਗਾ-ਤ੍ਰਾਸੁ ਟਾਰੈਂ ॥
ਨਿਤਾਪ੍ਰਤਿ ਕੈਲਾਸ, ਬਾਸੀ★ ਧਯਾਵੈਂ ॥
ਸਕਲ ਸਿਧਿ ਅਰਥੰ, ਸਕਲ ਕਾਮ ਪਾਵੈਂ ॥੭੩॥੭੨੩॥

---

੧. ਉੱਚਾਰਦੇ ਹਨ। ੨. ਸੰਸਾਰ ਦਾ ਮਹਾ-ਦੁਖ। ੩. ਇਕ ਛਿਨ: ਤੁਰੰਤ। ੪. ਸੁਰਗ, ਦੇਵਤਿਆਂ ਦਾ ਦੇਸ਼। ੫. ਵੱਡਾ; ਭਾਰੀ; ਤਕੜਾ। ੬. ਤੁਰੰਤ, ਛੇਤੀ। ੭. ਅਨਾਸ਼ਜ, ਜਿਸ ਦੇ ਰਹਿਣ ਯੋਗਜ (ਥਾਂ) ਨਾ ਹੋਵੇ, ਬੇਘਰ। ੮. ਲੋਪ ਅਦਰਸ਼ਨ। ੯. ਦੇਵਤਿਆਂ ਦੀਆਂ ਕੁਲਾਂ; ਕੁਲ (ਸਾਰੇ) ਦੇਵਤੇ। * ਨੋਟ:-ਇਹ ਪੰਗਤੀ ਸੰਪੂਰਨ ਨਹੀਂ, (ਖੋਜ ਜਾਰੀ ਹੈ,

★ਏਥੇ ਅਤੇ ਹੋਰ ਥਾਂਈਂ ਵੀ 'ਕੈਲਾਸ਼ ਵਾਸੀ' ਪਦ ਆਇਆ ਹੈ। ਇਨਾਂ ਦਾ ਵਿਮਾਨਾਂ ਤੇ ਚੜ੍ਹਕੇ ਔਣਾ ਤੇ ਜਾਣਾ ਮੰਨਿਆਂ ਹੈ। ਇਨਾਂ ਨੂੰ 'ਦੇਵ' ਤੇ 'ਸੁਰ' ਆਦਿ ਨਾਮਾਂ ਨਾਲ ਵੀ ਯਾਦ ਕੀਤਾ ਹੋਇਆ ਹੈ। ਹੋਰ ਕਿਸੇ ਵੀ ਗ੍ਰੰਥ ਵਿਚ ਦੇਵਤਿਆਂ ਨੂੰ 'ਕੈਲਾਸ਼ ਵਾਸੀ' ਨਹੀਂ ਮੰਨਿਆ ਹੋਇਆ। ਬਲਕਿ ਦੇਵਪੁਰੀ, ਅਮਰਾਵਤੀ, ਅਮਰਪੁਰ, ਸੁਰਗ ਆਦਿ ਨਾਮਾਂ ਨਾਲ ਦੇਵਤਿਆਂ ਦੀ ਨਗਰੀ ਲਿਖੀ ਹੋਈ ਹੈ। ਇਸ ਤੋਂ ਇਹ ਰਚਨਾ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਹੈ ਪ੍ਰਤੀਤ ਹੁੰਦੀ ਹੈ। ਕਿਉਂਕਿ ਗੁਰੂ ਜੀ ਨੇ 'ਦੇਵਤਾ ਅਦੇਵ: ਜਛ, ਗੰਧ੍ਰਬ, ਤੁਰਕ, ਹਿੰਦੂ ਨਜਾਰੇ ਨਜਾਰੇ ਦੇਸਨ ਕੇ ਭੇਸ ਤੇ ਪ੍ਰਭਾਉ ਹੈਂ ਕਿਹਾ ਹੈ। ਜਿਸ ਤੋਂ ਸਾਫ਼ ਜ਼ਾਹਰ ਹੈ ਕਿ ਕੈਲਾਸ਼ ਵਾਸੀਆਂ ਨੂੰ ਹੀ ਦੇਵਤੇ ਕਿਹਾ ਜਾਂਦਾ ਸੀ 'ਦੇਵਤੇ' ਨਾਂ ਦੀ ਹੋਰ ਕੋਈ ਹਸਤੀ ਨਹੀਂ—ਜਿਹੜੀ ਕਿ ਦਿਸਦੀ ਨਾ ਹੋਵੇ। ਹਾਂ! ਮੈਦਾਨਾਂ ਦੇ ਵਸਨੀਕ—ਪਹਾੜੀ ਇਲਾਕਿਆਂ (ਕੈਲਾਸ਼ ਆਦਿਕਾਂ) ਨੂੰ ਦੁਖ ਸਹੇ ਬਿਨਾ ਨਹੀਂ ਵੇਖ ਸਕਦੇ।

ਬਿਸਨੁਪਦ ਗੌਂਡ ਬਿਲਾਵਲ ॥

ਸਭੇ ਦੇਵਤਾ ਨਿਤਜ ਚਰਨ-ਕਮਲ ਪੂਜੇ ॥ ਇਕਾਗਰ ਹਿਰਦੈ ਧਜਾਨ ਨਹਿ-ਭਾਵ ਦੂਜੇ ॥
ਸਦਾ ਧਜਾਨ ਕੈਲਾਸ–ਬਾਸੀ ਧਰੈਂ ਚਿੱਤ ॥ ਸਭੇ ਮੰਗਲੰ ਸੁਖ ਪ੍ਰਾਪਤਿ, ਅਚਲ-ਬਿੱਤ[1] ॥੭੪॥੭੨੪॥
ਉਹਾਂ ਦੇਵ ਸਰਬੰ, ਦੁਰਗਾ ਚਰਨ ਧਜਾਵੈਂ ॥ ਇਹਾਂ ਭੂਤ, ਭੈਰਵ, ਪਿਸਾਚਨਿ ਸਿਧਾਵੈਂ[2] ॥
ਬਹੁਤ ਭੀਰ ਬੈਤਾਲ, ਜੋਗਨਿ ਅਪਾਰਾ ॥ ਡਕੈਂ[3] ਭੂਤਨੀ, ਪ੍ਰੇਤਨੀਯੰ, ਬੈਤਾਰਾ ॥੭੫॥੭੨੫॥
ਨਚੈਂ ਕੰਕ ਮਸਾਨ, ਭੈਰਵ ਡਕਾਰੈਂ[3] ॥ ਹਸੈਂ ਭੂਤ, ਡਾਕਨਿ, ਪਿਸਾਚਨਿ ਚਿਕਾਰੈਂ[3] ॥
ਭਯਾਨੰ, ਮਸਾਨੰ, ਡਕੈਂ[3] ਜੋਗਨੀ ਗਨ[5] ॥ ਨਚੈਂ ਕੰਕ[4] ਕ੍ਰੂਰੰ[6] ਪ੍ਰੇਤੰ ਮਗਨ-ਮਨ ॥੭੬॥੭੨੬॥
ਭਰੈਂ ਪਤ੍ਰ[7] ਜੋਗਨਿ ਪੀਵੈਂ ਰਕਤ[8] ਘੋਰਾ ॥ ਹਸੈਂ ਸੰਖਨੀ ਪ੍ਰੇਤ ਕੁਹਕੈਂ ਕਠੋਰਾ ॥
ਪਿਵੈਂ ਪਤ੍ਰ ਭਰ ਭਰ, **ਹਸੈਂ** ਪ੍ਰੇਤ ਭਾਰੇ ॥ ਨਚੈਂ ਮਾਸਾਹਾਰੀ ਹਸੈਂ ਦਾਂਤ ਕਾਰੇ ॥੭੭॥੭੨੭॥
ਭਯਾਨਕ ਖੁਲੇ ਕੇਸ ਡਾਕੰA ਡਕਾਰੇ ਨਚੈਂ ਰਕਤ ਪੀਵੈਂ ਭਰੈਂ ਪਤ੍ਰ[7] ਭਾਰੇ ॥
ਕਹੂੰ ਜੋਗਨੀ, ਭੂਤ ਨਾਚੈਂ ਕਪਾਲਾ[9] ॥ ਹਕੈਂ[3] ਕੰਕ ਮਾਸਾਨ ਆਨਨ–ਕਰਾਲਾ[10] ॥੭੮॥੭੨੮॥
ਬਿਕਟ-ਰੂਪ-ਸਜਾਮੰ[11] ਨਚੈਂ ਰਕਤ-ਨੈਨੀ[11] ॥ ਗਰੇ ਰੁੰਡਮਾਲਾ[12] ਫਿਰੈਂ ਡੀਠਿ-ਐਨੀ[13]
ਕਠਿਨ ਭੂਤ ਭੈਰਵ ਭਛੈਂ ਲੁਥ ਪ੍ਰੇਤੰ ॥ ਅਘਾਏ[14] ਪਰੇ ਭੂਤ, ਪ੍ਰੇਤੰ ਅਚੇਤੰ[15] ॥੭੯॥੭੨੯॥
ਹਸੈਂ ਡੰਕਨੀ, ਕੰਕਨੀ, ਪ੍ਰੇਤ ਗਾਵੈਂ ॥ ਲਿਯੇ-ਮੁੰਡ-ਸੋਂ-ਮੁੰਡ–ਤਾਲੰ ਬਜਾਵੈਂ[16] ॥
ਬਜਾਵੈਂ ਅਨਿਕ-ਭਾਂਤਿ-ਭਾਰੀ ਡਕਾਰੈਂ[3] ॥ ਗਜੇਂ[3] ਭੀਮ ਭੈਰਉਂ, ਮਸਾਨੰ ਚਿਕਾਰੇਂ[3] ॥੮੦॥੭੩੦॥
ਪਿਵੈਂ ਰਕਤ-ਸਲਿਤਾ[17] ਭਛੈਂ ਲੋਥ ਮਾਸੰ ॥ ਨਚੈਂ ਮੋਦ ਕਰ ਕਰ ਅਨਿਕ–ਭਾਂਤਿ ਹਾਸੰ ॥
ਉਡੈ ਚੀਤ, ਕਾਕੰ ਕਰਾਲੰ-ਭਯਾਨਾ ॥ ਅਨਿਕ ਝੁੰਡ ਚਾਵੰਡਿ[18], ਡਾਕੰ ਮਸਾਨਾ ॥੮੧॥੭੩੧॥

ਬਿਸਨੁਪਦ ਗੌਂਡ ਬਿਲਾਵਲ ॥

ਉਡੈਂ ਗ੍ਰਿਧ-ਬ੍ਰਿਧੰ[19], ਕਰੂਰੰ ਕਰਾਲਾ ਭਛੈਂ ਰੁੰਡ[20] ਮੁੰਡੰ, ਭੁਜਾ, ਲੁਥ ਬਿਸਾਲਾ ॥
ਉਡੈਂ ਆਂਤ[21] ਲੈ ਲੈ, ਭੁਜਾ ਜਾਂਘ ਘੋਰਾ ॥ ਅਨਿਕ ਸੁੰਡ ਹਾਥੀ ਉਡੈਂ ਲੈ ਕਠੋਰਾ ॥੮੨॥੭੩੨॥
ਬੱਡੇ-ਗੀਧ[19] ਭੀਖਮ, ਭਯਾਨਕ ਕਠੋਰਾ ਉਡੈਂ ਸੀਸ ਲੈ ਲੈ ਤੁਰੀ[22] ਗਜ ਕਰੋਰਾ ॥
ਗਗਨ-ਛਾਇ[23] ਡਾਕੈਂ ਚਿਕਾਰੈਂ ਕਰਾਲਾ ॥ ਰਹਜੋ-ਗੈਨ–ਪੂਰੰ-ਚਹੂੰ-ਦਿਸ-ਬੈਤਾਲਾ[24] ॥੮੩॥੭੩੩॥
ਕਠਿਨ ਗ੍ਰਿਧ-ਬ੍ਰਿਧੰ ਚਿਕਾਰੈਂ ਚਵੰਡਾ ॥ ਅਨਿਕ ਗ੍ਰਿਝ, ਕਾਕੰ ਫਿਰੈਂ ਚਤੁਰ-ਕੁੰਡਾ[25] ॥
ਗਗਨ-ਛਾਇ ਗਰਜੈਂ ਲੀਏ ਸੁੰਡ ਮੁੰਡੂ ॥ ਫਿਰੈਂ ਗੋਲ[26] ਕੀਏਂ ਅਨਿਕ ਪਾਂਤ[27] ਝੁੰਡੂ ॥੮੪॥੭੩੪॥

---

੧. ਨਿਸ਼ਚਲ ਧਨ । ੨. ਜਾਂਦੇ ਹਨ । ੩. ਬੋਲਦੀਆਂ ਹਨ, ਬੋਲਦੇ ਹਨ । ੪. ਚਿੱਟੀ ਇੱਲ੍ਹ, ਕਾਂ । ੫. ਸਾਰੇ । ੬. ਭਯਾਨਕ । ੭. ਪਾਤ੍ਰ, ਬਰਤਨ; ਖੱਪਰ । ੮. ਲਹੂ । ੯. ਕਾਪਾਲੀ, ਸ਼ਿਵ । ੧੦. ਭੈੜੇ ਮੂੰਹਾਂ ਵਾਲੇ । ੧੧. ਲਾਲ ਅਖਾਂ ਵਾਲੀਆਂ, ਕਾਲੇ ਤੇ (ਬਿਕਟ) ਭੈੜੇ ਰੂਪਾਂ ਵਾਲੀਆਂ (ਪ੍ਰੇਤਣੀਆਂ) ਨਚਦੀਆਂ ਹਨ । ੧੨. ਗਲਾਂ ਵਿੱਚ ('ਰੁੰਡ) ਸਿਰਾਂ ਦੀਆਂ ਮਾਲਾਂ ਹਨ । ੧੩. (ਐਨੀ) ਐਂਠੀ, ਆਕੜੀ (ਅਕੜਾਈ) ਹੋਈ ਨਿਗ੍ਹਾ ਨਾਲ ਫਿਰਦੀਆਂ ਹਨ । ੧੪. ਰੱਜੇ । ੧੫. ਬੇਹੋਸ਼ । ੧੬. ਸਿਰਾਂ ਨਾਲ ਸਿਰਾਂ ਦੇ ਫੜ ਕੇ ਤਾਲ ਵਜੋਂਦੀਆਂ ਹਨ । ੧੭. ਲਹੂ ਦੀ ਨਦੀ । ੧੮. ਇੱਲਾਂ । ੧੯. ਵਡੀਆਂ ਗ੍ਰਿਝਾਂ । ੨੦. ਸ਼ਰੀਰ, ਧੜ, ਜਿਸਮ ੨੧. ਆਂਦ੍ਰਾਂ । ੨੨. ਘੋੜੇ । ੨੩. ਆਸਮਾਨ ਵਿੱਚ ਫੈਲਕੇ । ੨੪. ਆਸਮਾਨ ਵਿੱਚ ਚਵੀ ਪਾਸੀਂ ਪ੍ਰੇਤ ਹੀ ਪ੍ਰੇਤ (ਪੂਰੰ) ਭਰੇ ਪਏ ਹਨ । ੨੫. ਚਹੁੰ-ਕੂੰਟਾਂ ਵਿੱਚ । ੨੬. ਟੋਲਾ, ਜਥਾ । ੨੭. ਕਤਾਰ, ਲਾਇਨਾਂ ।

A ਪਾ:- ਕੰਕੰ

ਅਨਿਕ ਝੁੰਡ ਗੀਦਰ, ਅਨਿਕ ਗੀਧ ਘੋਰਾ ॥ ਡਕੈਂ ਘੋਰ ਨਾਦੰ ਭਯਾਨਕ ਕਠੋਰਾ ॥
ਸਬੈ ਮਾਸਾਹਾਰੀ[1] ਅਨਿਕ-ਭਾਂਤਿ ਦਉਰੇ ॥ ਸੁਆਨਨ-ਕਰਾਲੰ[2] ਬਿਸਾਲੰ ਕਰੋਰੇ ॥੮੫॥੭੩੫॥
ਧਸੈ ਦਾਂਤ-ਬਾਏ ਭਯਾਨਕ ਸੁਆਨੰ[3] ॥ ਬਹੁਤ-ਭੀਰ ਜੰਬੁਕ[4] ਅਨਿਕ ਰਾਖਸਾਨੰ ॥
ਅਸਿਤ-ਕਰਨ-ਲੂੰਬਰ, ਅਸਿਤA ਮਾਸਾਹਾਰੀ[5] ॥ ਧਸੇ ਹੂਹ-ਕੂਹੰ[6] ਭਯਾਨਕ ਚਿਕਾਰੀ ॥੮੬॥੭੩੬॥
ਅਨਿਕ[7] ਗੋਲ ਚੀਤਾ, ਅਨਿਕ ਭੀਰ ਸ਼ੇਰੰ ॥ ਅਨਿਕ ਪਾਤ ਬੀਰੰ, ਹੁਡਾਰੰ-ਕਠੋਰੰ[8] ॥
ਅਨਿਕ ਝੁੰਡ ਕੂਕਰ, ਅਨਿਕ ਸਯਾਰ ਧਾਏ ॥ ਸਬੈ ਮਾਸਾਹਾਰੀ, ਮਹਾ-ਮੋਦ ਆਏ ॥੮੭॥੭੩੭॥
ਭਛੈਂ ਲੁੱਥ ਜੁੱਥੰ ਤੁਰੀ, ਗਜ ਅਪਾਰਾ ॥ ਭਛੈਂ ਰੁੰਡ, ਮੁੰਡੰ, ਮਿਜਾ, ਗੂਦ ਸਾਰਾ ॥
ਕਰੈਂ ਕੇਲਕਾਰੀ ਸਭੀ ਆਪਸੇ ਮੈਂ ॥ ਡਕੈਂ ਘੋਰ ਭੀਮੰ ਨਚੈਂ ਕੂਦ ਭੂਮੈਂ ॥੮੮॥੭੩੮॥
ਅਘਾਏ ਸਕਲ ਮਾਸਹਾਰੀ-ਸਿ· ਖਾਸੇ[10] ॥ ਮਜਾ, ਰਕਤ, ਗੂਦੰ, ਅਸਿਥਿ[11], ਲੁੱਥ ਮਾਸੇ ॥
ਸਭੈ ਭੱਛ ਕੀਆ ਆਮਿਖੰ[12] ਸ੍ਰੋਣ-ਧਾਰਾ ॥ ਚਲੈ ਧਾਮ[13] ਕਉ,ਆਪ ਆਪਨ ਅਖਾਰਾ ॥੮੯॥੭੩੯॥
ਚਲੇ ਭੂਤ ਭੈਰਵ ਅਨਿਕ ਪ੍ਰੇਤ ਮਾਲਾ ॥ ਮਸਾਨੰ, ਪਿਸਾਚੰ ਅਨਿਕ-ਕੁਲਿ ਬੈਤਾਲਾ ॥
ਗਏ ਧਾਮ ਨਿਜ ਨਿਜ, ਸਭੈ ਮਾਸਹਾਰੀ ॥ ਜਸੋ-ਸੋਭ[14] ਦੈ ਦੈ ਹ੍ਰਿਦਯ ਧਯਾਨ ਧਾਰੀ ॥੯੦॥੭੪੦॥
ਗਏ ਗੀਧ ਕਾਕੰ, ਚਵੰਡਾਂ ਸਬੈ ਗਨ ॥ ਗਗਨ-ਲੋਕ-ਛਾਏ[15], ਭਏ ਲੋਪ ਤਤਛਿਨ ॥
ਜਸੰ-ਸੋਭ[14] ਗਾਵਤ ਹ੍ਰਿਦਯ ਧਯਾਨ ਧਾਰੇਂ ॥ ਸਬੈ ਮਾਸਾਹਾਰੀ ਨਿਜੰ-ਪੁਰਿ ਸਿਧਾਰੇ ॥੯੧॥੭੪੧॥

ਬਿਸਨੁਪਦ ਗੋਂਡ ਬਿਲਾਵਲ ॥

ਗਏ ਸ਼ੇਰ, ਚੀਤਾ ਸਿੰਗ੍ਰਾਲੰB ਸੁਆਨਾ ॥ ਬਿਖਮ ਘੋਰ ਕਾਨਨ[16] ਕਰਾ ਸਭ-ਪਯਾਨਾ[17] ॥
ਸਭੈ-ਸੋਭ-ਬਿਰਮੇ- ਸਰਾਹਿਤਿ-ਭਵਾਨੀ[18] ॥ ਗਏ ਘੋਰ ਬਿਚ ਬਨ,ਕਥਾ ਇਮ ਪੁਰਾਨੀ[19] ॥੯੨॥੭੪੨॥
ਚਤੁਰਦਸ ਪੁਰੀ ਲੋਕ ਦਹਦਿਸ-ਉਜਾਰੇ[20] ॥ ਸ਼ਿਵਾ-ਜੀਤ ਸ਼ੋਭਾ, ਰਹੀ ਫੈਲ ਸਾਰੇ ॥
ਸਬੈ ਦੇਵ-ਰਿਖਿ, ਮੁਨਿ, ਸੁਰਾਸੁਰ ਧਯਾਵੈਂ ॥ ਚਰਾਚਰ ਸਕਲ ਜੀਵ-ਜੰਤੰ ਮਨਾਵੈਂ ॥੯੩॥੭੪੩॥
ਸਪਤ-ਸਿੰਧੁ-ਸੋਭਾ[21], ਸੁਮੇਰੰ, ਪਯਾਲੰ ॥ ਜਪੈਂ ਜਾਪ ਨਿਸਿਦਿਨ ਪਰੰਬ੍ਰਹਮ-ਜ੍ਵਾਲੰ[22] ॥
ਪਸੰ, ਪੱਛਸੰ, ਨਾਰਿ,ਨਰ, ਨਾਗ ਨਾਥੰ[23] ॥ ਜਪੈਂ ਜਾਪ ਤਾਂ ਕਾ, ਲੀਏ-ਭੂਮਿ ਮਾਥੰ[24] ॥੯੪॥੭੪੪॥
ਮਹਾ-ਭੀਰ ਪੀਰੰ, ਸਕਲ ਦੂੱਖ ਟਾਰਯੋ ॥ ਭਗਤਿ, ਸਾਧੁ ਸੰਤਨ ਸਗਲ-ਸ੍ਰਿਸ਼ਟਿ ਤਾਰਯੋ ॥
ਅਨਿਕ-ਪਾਪ-ਪਾਤਕ[25] ਛਿਨਿਕ-ਮੋ ਨਸਾਵੈਂ॥ ਇਕਾਗਰ ਹ੍ਰਿਦਯੰ ਬੈਠ ਨਰ ਚਿੱਤ ਧਯਾਵੈਂ॥੯੫॥੭੪੫॥

---

੧. ਮਾਸ ਖਾਣ ਵਾਲੇ। ੨. ਡਰੌਣੇ ਮੂੰਹਾਂ ਵਾਲੇ। ੩. ਡਰੌਣੇ ਕੁੱਤੇ ਦੰਦ ਕੱਢ ਕੇ (ਖਾਣ ਨੂੰ) ਧਸੇ। ੪. ਗਿੱਦੜ। ੫. ਕਾਲੇ ਕੰਨਾ ਵਾਲੇ ਲੂੰਬੜ ਤੇ ਕਾਲੇ ਮਾਸਾਹਾਰੀ (ਜੀਵ)। ੬. 'ਹੂਹ' ਤੇ 'ਕੂਹ' ਦੀਆਂ ਆਵਾਜ਼ਾਂ ਨਾਲ। ੭. ਝੁੰਡ, ਸਮੂਹ। ੮. (ਬਵੰਜਾਂ) ਬੀਰਾ ਦੀਆਂ ਤੇ ਤਕੜੇ ('ਹੁੰਡਾਰੰ) ਸੂਰਾਂ (ਵਾਰਾਹਾ) ਦੀਆਂ ਬਹੁਤ ਕਤਾਰਾਂ। ੯. ਬਹੁਤ ਖੁਸ਼ੀ ਵਿੱਚ। ੧੦. ਉਹ ਸਾਰੇ ਖਾਸ—ਮਾਸ ਖਾਣ ਵਾਲੇ ਰੱਜ ਗਏ। ੧੧. ਹਡੀਆਂ, ਹੱਡ। ੧੨. ਮਾਸ। ੧੩. ਘਰ, ਮਕਾਨ; ਲੋਕ। ੧੪. ਜਸ ਤੇ ਸੋਭਾ। ੧੫. ਜਿਹੜੇ ਆਕਾਸ਼ ('ਲੋਕ) ਮੰਡਲ ਵਿੱਚ ਫੈਲੇ ਹੋਏ ਸਨ। ੧੬. ਜੰਗਲ, ਬਨ। ੧੭. ਜਾਣਾ। ੧੮. ਭਾਵ + ਆਨੀ, ਸੰਸਾਰ ਨੂੰ ਪੈਦਾ ਕਰਕੇ ਲਿਔਣ ਵਾਲੀ ਦੀ ਉਸਤਤਿ ਕਰਦੇ ਕਰਦੇ ਸਾਰੇ (ਲੋਕ) ਉਸਤਤਿ ਵਿੱਚ ਹੀ (ਬਿਰਮੇ) ਮਸਤ ਹੋ ਗਏ। ੧੯. ਪਹਿਲੀ; ਪੁਰਾਣ ਦੀ। ੨੦. ਚੌਦਾਂ ਲੋਕਾਂ ਦੀਆਂ ਪੁਰੀਆਂ ਅਤੇ ਦਸਾਂ ਹੀ ਦਿਸ਼ਾਂ ਵਿਚ ਪ੍ਰਸਿਧ ਹੋ ਕੇ। ੨੧. ਸੱਤਾਂ ਸਮੁੰਦ੍ਰਾਂ ਵਿੱਚ ਵੀ (ਕਾਲ ਦੀ ਹੀ) ਸ਼ੋਭਾ ਹੈ। ੨੨. ਪਾਰਬ੍ਰਹਮ ਦੀ ਲਾਟ (ਪ੍ਰਕਾਸ਼) ਦਾ। ੨੩. ਸੰਸ ਨਾਗ; ਤੱਛਕ। ੨੪. ਧਰਤੀ ਵੱਲ ਸਿਰ ਝੁਕਾ ਕੇ। ੨੫. (ਪਾਤਕ) ਹੇਠਾਂ ਡੇਗਣ ਵਾਲੇ ਪਾਪ; ਮ੍ਰਿਤਕ ਦੇ ਪਾਪ; ਮਹਾ-ਪਾਪ।

A ਪਾ: —ਅਨਿਕ। B ਪਾ;—ਸਹਾਲੰ।

ਜਬੈ ਭੀਰ ਸੰਕਟ ਪਰੇ ਆਨ ਗਾੜ੍ਹਾ ॥ ਕਰੇ ਬੇਗ-ਰਛਯਾ, ਬਿਬਿਧ-ਬਿਧਿ ਉਬਾਰਾ[1] ॥
ਜਬੈ ਕਾਲ, ਅਪਦਾ, ਬਿਪਤਿ, ਦੁਖ ਸੰਤਾਵੈ ॥ ਕਰੇ ਅਨਿਕ-ਰਛਯਾ, ਸਰਨ ਦੇਵਯ[2] ਜਾਵੈ ॥੯੬॥੭੪੬॥
ਜਪੈ ਜਾਪ ਨਿਸਿਦਿਨ ਧਰੈ ਧਯਾਨ ਪੂਰੰ[3]A ॥ ਸਕਲ ਰਿਧਿ-ਸਿੱਧੰ ਖਰੀ ਤਿਸ ਹਜ਼ੂਰੰB ॥
ਰਰੈਂ-ਮੰਤ੍ਰ-ਅੰਬੈ[4], ਜਪੈ ਜਾਪ ਦੁਰਗਾ ॥ ਮੁਕਤ ਮੋਛ-ਸੰਪਤਿ[5] ਮਿਲੈ ਤਾਸੁ ਸੁਰਗਾ ॥੯੭॥੭੪੭॥
ਪੜ੍ਹੈ ਯਾਹਿ ਹਿਤੁ ਸੋਂ ਜਗੈ ਰੈਨਿ-ਸਾਰੇ[6] ॥ ਧਰੇ ਧਯਾਨ ਅੰਬੇ, ਪੁਨਹ ਚਰਨ-ਧਾਰੇ[7] ॥
ਪੜ੍ਹੈ ਯਾਹਿ ਬਿਧਿ ਸੋਂ ਕਰੇ ਹੋਮ ਬਹਨੀ[8] ॥ ਮਨੋ-ਕਾਮਨਾ-ਸਿਧਿ ਹੋਵੈ ਸੁਲਹਨੀ[9] ॥੯੮॥੭੪੮॥
ਮੱਯਾ[10] ਜਾਨ ਚੇਰੋ, ਮਯਾ[11] ਮੋਹਿ ਕੀਜੈC ॥ ਅਨਨਯ-ਭਗਤਿ[12], ਚਰਨੰ-ਕਵਲ ਮੋਹਿ ਦੀਜੈ ॥
ਬਿਨਾ ਸਾਮ[13] ਤੇਰੀ ਨਹੀਂ ਅਉਰ ਆਸਾ ॥ ਕਰੇ ਮੋਖ-ਮੁਕਤੰ[14] ਚਰਨ ਕਵਲ ਬਾਸਾ ॥੯੯॥੭੪੯॥
ਸ਼ਿਵਾ ਮੋਹਿ ਦੀਜੈ, ਇਹੀ ਦਾਨ ਮਾਂਗੋਂ ॥ ਚਰਨ ਕਵਲ-ਬਾਸਾ; ਚਰਨ-ਚਿੱਤ ਪਾਗੋਂ[15] ॥
**ਜਬੈ ਭੀਰ ਸੰਕਟ ਪਰੇ ਆਨ ਗਾੜ੍ਹਾD[16] ॥ ਕਰਉ ਬੇਗ ਰਛਯਾ, ਪਰਉਂ ਤੋਹਿ-ਦੁਆਰਾ ॥੧੦੦॥੭੫੦॥**

ਬਿਸਨੁਪਦ ਗੌਂਡ ਬਿਲਾਵਲ ॥

ਰਹੋਂ ਚਿਤ ਮੇਂ, ਸੋਈ ਦੀਜੈ ਭਵਾਨੀ ॥ ਸ੍ਰੀ ਮੁਖ-ਸੰਪਤਿ-ਕਰੇ-ਦਾਸ-ਜਾਨੀ[17] ॥
ਹਮਨ[18] ਕਸ਼ਟਿ, ਅਪਦਾ, ਮਿਟਾਓ ਸਕਲ ਦੁਖ ॥
ਮਿਲੈ-ਦਾਨ-ਅਬਿਚਲ[19] ਪ੍ਰਾਪਤਿ-ਬਿਬਿਧ-ਸੁਖ ॥੧੦੧॥ ੭੫੧ ॥
ਹਮਨ ਕੀ ਪੁਕਾਰੇਂ ਸੁਨਹੁ ਰਾਜਧਾਨੀ ॥ ਕਰੋ ਫਜ਼ਲ ਕ੍ਰਿਪਾ[20] ਅਪੁਨਿ ਦਾਸ ਜਾਨੀ ॥
ਕ੍ਰਿਪਾ ਦ੍ਰਿਸ਼ਟਿ ਹੇਰੋ, ਮੱਯਾ ਜਾਨੁ ਚੇਰੋ ॥ ਬਿਨਾ ਸਾਮ ਤੁਮਰੀ ਨਹੀ ਮੁਕਤ ਮੇਰੋ ॥੧੦੨॥੭੫੨॥
ਧਰੇ ਧਯਾਨ ਸਾਦਰ[21] ਬਿਨਾ ਕਪਟ ਹ੍ਵੈਕੈ ॥ ਰਰੈ ਜਾਪ ਮੰਤ੍ਰ, ਇਕਾਗਰ ਹ੍ਰਿਦਯ ਕੈ ॥
ਹਰਖ ਮੰਗਲੰ ਸੁਖ ਪਾਵੈ ਨਿਧਾਨਾ[22] ॥ ਕਰੈ ਦੇਵਯ ਪੂਜਾ ਬਿਬਿਧ-ਬਿਧਿ ਬਿਧਾਨਾ ॥੧੦੩॥੭੫੩॥

---

੧. ਬਚਾਉ। ੨. ਦਿਵਯ ਪ੍ਰਕਾਸ਼ ਰੂਪ। ੩. ਪੂਰਾ, ਚੰਗੀ ਤਰ੍ਹਾਂ, ਸੰਪੂਰਣ। ੪. ਮਾਤਾ ਦੇ ਮੰਤ੍ਰ ਨੂੰ ਉਚਾਰੇ। ੫. ਮੁਕਤੀ ਤੇ 'ਮੋਛ (ਸੰਪਤਿ) ਖੁਲ੍ਹਾ ਧਨ'। ੬. ਸਾਰੀ ਰਾਤ; ਸ੍ਰੇਸ਼ਟ ਰਾਤ। ੭. ਪੁਰਸ਼ ਚਰਣ (ਸੰਕਲਪ) ਧਾਰ ਕੇ, ਨਿਯਮ ਨਾਲ। ੮. (ਬਹਨੀ) ਅਗਨਿ ਵਿੱਚ ਹਵਨ ਕਰੇ। ੯. ਉਤਮ ਲਹਿਣੀ ਵਾਲੀ ਮਨੋਕਾਮਨਾ ('ਸਿਧਿ) ਪ੍ਰਾਪਤ' ਹੋਵੇਗੀ। ੧੦. ਹੇ ਮਾਤਾ। ੧੧. ਕ੍ਰਿਪਾ। ੧੨. ਅਡੋਲ ਸ਼ਰਧਾ। ੧੩. ਸ਼ਰਣ। ੧੪. ਖੁਲੀ ਅਜ਼ਾਦੀ। ੧੫. (ਪਰਲੋਕ) ਤਾਂ ਚਰਨ ਕਮਲ ਵਿੱਚ ਨਿਵਾਸ ਅਤੇ (ਲੋਕ ਵਿੱਚ) ਚਿੱਤ ਚਰਨੀ ਲਾ ਰੱਖਾਂ। ੧੬. ਭਾਰੀ, ਤਕੜਾ। ੧੭. (ਸ੍ਰੀ) ਲਛਮੀ ਤੇ ਸੰਪਦਾ ਦਾ (ਮੁਖ) ਪ੍ਰਧਾਨ (ਵਡਾ) ਕਰੇ ਆਪਣਾ ਦਾਸ ਜਾਣ ਕੇ, ਹੇ 'ਸ੍ਰੀ ਮੁਖ (ਸੰਪਤਿ) ਪਰਮੇਸ੍ਵਰ'! ਦਾਸ ਜਾਣ ਕੇ (ਆਪਣਾ ਸਰੂਪ) ਕਰੋ। ੧੮. ਸਾਡੀ। ੧੯. ਅਵਿਨਾਸ਼ੀ, ਨ ਚਲਾਯਮਾਨ ਹੋਣ ਵਾਲਾ। ੨੦. ਮਿਹਰ ਹੀ ਮਿਹਰ। ੨੧. ਆਦਰ ਸਹਿਤ। ੨੨. ਨਿਧੀਆਂ ਦਾ; ਖਜ਼ਾਨਾ।

A ਪਾ: ਪੂਰਨ। B ਪਾ: ਹਜ਼ੂਰਨ। C ਇਹ ਤੁਕ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਤ੍ਰਿਯਾ ਚਰਿਤ੍ਰ ਦੇ ਪਹਿਲੇ ਮੰਗਲ ਵਿੱਚ ਵੀ ਇਸੇ ਹੀ ਰੂਪ ਨਾਲ ਆਈ ਹੈ। D ਇਹ ਤੁਕ ਅੰਕ ੯੬॥੭੪੬ ਵਿੱਚ ਵੀ ਇਸੇ ਹੀ ਰੂਪ ਨਾਲ ਹੈ ਅਤੇ ਦੋਵੀਂ ਦੇ ਛਾਪਿਆਂ ਵਿੱਚ ਵੀ ਹੈ। ਏਥੋਂ ਦੀਆਂ ਬਹੁਤ ਸਾਰੀਆਂ ਤੁਕਾਂ ਦੇ ਪਾਠ ਦੋਵੀਂ ਦੇ ਛਪਿਆਂ ਨਾਲ ਮਿਲਦੇ ਹਨ, ਭਾਸ਼ਾ ਵੀ ਓਹੋ ਜਹੀ ਹੈ।

ਬਿਸਨੁਪਦ ਗੋਂਡ ਬਿਲਾਵਲ ॥
ਛਮੋA ਅਵਗੁਨੰ ਢੀਠਿ ਅਪ੍ਰਾਧਿ ਮੇਰੋ ਕ੍ਰਿਪਾ ਦੇਵ ਕੀਜੈ, ਮੱਯਾ ਜਾਨੁ ਚੇਰੋ ॥
ਅਧਮ ਪਾਤਕੀ ਕੀਟ[1] ਪਰ ਮਿਹਰ ਕੀਜੈ॥ ਛਮੋA ਢੀਠਪਨ[2], ਦਾਸ ਕੋ ਰਖ ਲੀਜੈ॥੧੦੪॥੭੫੬
ਇਤਿ-ਸ੍ਰੀ ਮੰਗਲਾ-ਚਰਨ ਪੁਰਾਣੇ ਅਨੁਭਵ ਪ੍ਰਕਾਸ਼ੇ[3] ਬਿਮਲ-ਜਸ-ਉਦਯ[4] ਕਲਿਮਲ-ਬਿਧੁੰਸਨੋ[5] ਭੀਮਨਾ
ਬਧਹ ਪ੍ਰਿਥਮੋ ਧਜਾਯ ਸਮਾਪਤਿ ਮਸਤੁ ਸ਼ੁਭ ਮਸਤੁ★[6] ॥੧॥

---

੧. ਨੀਚ, ਪਾਪੀ ਅਤੇ (ਕੀਟ) ਤੁੱਛ (ਜੀਵ) ਤੋਂ ੨. (ਢੀਠਪਨ) ਅਵਾਰਾ-ਗਰਦੀ ਮਾਫ ਕਰ ਦਿਓ। ੩. ਆਪਣੇ ਅਨੁਭਵ ਤੋਂ ਪੈਦਾ ਹੋਇ ਹੋਇ ਗਜਾਨ ਤੋਂ। ੪. ਨਿਰਮਲ ਸ਼ੋਭਾ ਨੂੰ ਪੈਦਾ ਕਰਨ ਵਾਲਾ। ੫. ਕਲਿਯੁਗ ਦੀ ਮੈਲ (; ਪਾਪਾਂ) ਨੂੰ ਨਾਸ ਕਰਨ ਵਾਲਾ। ੬. ਧਜਾਯ ਸਮਾਪਤੰ ਅਸਤੁ ਸ਼ੁਭੰ (ਅਸਤੁ) ਅਧਜਾਯ ਸਮਾਪਤ ਹੈ, ਸ਼ੁਭ ਹੈ।

A ਪਾ—ਛਿਮੋ।

★ ਸ੍ਰੀ ਸਰਬਲੋਹ ਗ੍ਰੰਥ ਜੀ ਦਾ ਪਹਿਲਾ ਅਧਜਾਯ ਸਮਾਪਤ ਹੋ ਗਿਆ ਹੈ। ਹੁਣ ਏਸ ਥਾਂ ਤੋਂ ਵਿਚਾਰ ਪੈਦਾ ਹੁੰ ਹੈ ਕਿ ਅਸਲ ਗ੍ਰੰਥ 'ਮੰਗਲਾ ਚਰਨ ਪੁਰਾਨ' ਹੈ ਜਿਸ ਦਾ ਕਿ ਸ੍ਰੀ ਸਰਬਲੋਹ ਗਰੰਥ ਅਨੁਵਾਦ ਹੈ। ਮੈਨੂੰ ਦ੍ਰਿੜ ਦ੍ਰਿੜ ਨਿਸ਼ਚਯ ਹੈ ਕਿ ਸ੍ਰੀ ਸਰਬਲੋਹ ਗਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਹੀ ਉਚਾਰਿਆ ਹੋਇਆ ਅਤੇ 'ਸਤਿਗੁਰੂ ਜੀ ਕਦੀ ਝੂਠ ਨਹੀਂ ਬੋਲਦੇ' ਕੋਈ ਗ੍ਰੰਥ 'ਮੰਗਲਾ ਚਰਨ ਪੁਰਾਣ' ਨਾਮ ਦਾ ਜ਼ਰੂਰ ਹੈ। ਖ਼ੋਜ ਨੇ ਇਕ ਹੋਰ ਵੀ ਅਖਤਜਾਰ ਕੀਤਾ ਹੈ ਉਹ ਸਾਰਿਆਂ ਲੇਖਿਕਾਂ ਤੋਂ ਮੈਨੂੰ ਅਡਰਾ ਹੀ ਮਿਲਿਆ ਹੈ। ਸ੍ਰੀ ਸਰਬਲੋਹ ਗ੍ਰੰਥ 'ਚੋਂ ਹੀ ਦੀ ਸਮੱਗ੍ਰੀ ਮਿਲੀ ਹੈ ਅਤੇ ਹੁਣ ਅਗ੍ਹਾਂ ਵੀ ਹੋਰ ਖੋਜ ਕੀਤੀ ਜਾਵੇਗੀ। ਇਹ ਤਾਂ ਅਸੀਂ ਪਹਿਲੋਂ ਹੀ ਲਿਖ ਆਏ ਹਾਂ 'ਮੰਗਲਾ ਚਰਨ ਪੁਰਾਣ' ਕੋਈ ਜਯੋਤਿਸ਼ ਦਾ ਗਰੰਥ ਹੈ। ਇਸ ਦੇ ਉਪਰ ਕੀਤੇ ਭਾਸ਼ਜ ਦੋ ਸਨ ਜਿਨਾਂ ਦੇ ਨਾਮ (ਸ਼ੁਕ੍ਰਾਭਾ ਅਤੇ (ਸਾਰਸ੍ਵਤਿਭਾਸਜ) ਸਨ ਜਿਹੜੇ ਕਿ ਸ੍ਰੀ ਗੁਰੂ ਜੀ ਨੂੰ ਮਿਲੇ ਅਤੇ ਉਹਨਾਂ ਦਾ ਸ੍ਵਤੰਤ੍ਰਾਨੁਵਾਦ (ਅਨੁਭਵ 'ਚੋਂ ਉਪ ਹੋਇਆ ਅਨੁਵਾਦ) ਪਾਪਾਂ ਤੋਂ ਰਹਿਤ ਵ੍ਰਿਤਿ ਵਿੱਚ ਸ੍ਰੀ ਗੁਰੂ ਜੀ ਨੇ ਕੀਤਾ ਹੈ। ਸਨਾਤਨਿ ਧਰਮ ਗਰੰਥਾਂ ਵਲ ਹੀ ਰੁਚੀ ਰਹੀ ਹੈ ਅਤੇ ਸ੍ਰੀ ਮਾਨ ਪੰਡਤ ਤਾਰਾ ਸਿੰਘ ਨਰੋਤਮ ਅਤੇ ਸ੍ਰੀ ਮਾਨ ਸ੍ਰ: ਬ. ਕਾਨ ਸਿੰਘ ਜੀ ਨਾਭਾ ਨੇ ਸਨਾਤਨੀਆਂ ਦੇ ਮੰਨੇ ਹੋਏ ਗਰੰਥਾਂ ਦਾ ਹੀ ਆਸ਼ਰਯ ਲਿਆ ਹੈ। ਪਰ ਸਨਾਤਨਿ ਧਰਮ ਦੇ ਮੰਨੇ ਹੋਏ ਪੁਰਾਣਾਂ ਅ ਉਪ ਪੁਰਾਣਾਂ ਵਿਚੋਂ ਕੋਈ 'ਮੰਗਲਾ ਚਰਨ ਨਾਮ ਗਰੰਥ ਨਹੀਂ' ਮਿਲਦਾ-ਏਹੋ ਹੀ ਸਾਡੀ ਬੁਧ ਨੂੰ ਭ੍ਰਮ ਚਕ੍ਰ ਵਿਚ ਫ਼ ਰਖਣ ਵਾਲੀ ਕ੍ਰਿਯਾ ਸੀ। ਪੁਰਾਣ—ਵਿਸ਼ਨੂ ਪਦਮ, ਬ੍ਰਹਮ, ਸ਼ਿਵ, ਭਾਗਵਦ, ਨਾਰਦ, ਮਾਰਕੰਡੇਯ, ਅਗਨਿ, ਬ੍ਰਹਮ-ਵੈ ਲਿੰਗ, ਵਾਰਾਹ, ਸਕੰਦ, ਵਾਮਨ, ਕੂਰਮ; ਮਤਸਜ, ਗਰੁੜ, ਬ੍ਰਹਮਾਂਡ ਤੇ ਭਵਿਸ਼ਜ ਹਨ।

ਉਪਪੁਰਾਣ:—ਉਸਨਾ, ਸਨਤਕੁਮਾਰ; ਸਾਂਬ, ਸ਼ੈਵ, ਕਾਪਿਲ, ਕਾਲਿਕਾ, ਦੁਰਵਾਸਾ, ਦੇਵੀ, ਨਾਰ੍ਰ ਸਿੰਘ, ਨਾਰ ਨੰਦਿ-ਕੇਸ੍ਵਰ, ਪਾਰਾਸ਼ਰ ਪਾਦਮ, ਭਾਸ਼ਕਰ, ਮਾਹੇਸ੍ਵਰ, ਮਾਰੀਚ, ਵਾਯਵੀਯ ਅਤੇ ਵਾਰੁਣ ਹਨ। ਪੁਰਾਣਾ ਤੇ ਉਪ-ਪੁਰਾਣਾ ਨਾਮਾਂ ਵਿੱਚ ਹੋਰ ਨਾਮ ਵੀ ਹਨ। ਪਰ—'ਮੰਗਲਾ ਚਰਨ' ਨਾਮ ਦਾ ਨਾ ਹੀ ਕੋਈ ਪੁਰਾਣ ਤੇ ਨਾ ਹੀ ਉਪ—ਪੁਰਾਣ ਹੈ। ਵਾਸਤੇ ਸ੍ਰੀ ਸਰਬਲੋਹ ਗ੍ਰੰਥ ਦੇ ਵਿਚੋਂ ਹੀ ਜਿਹੜੀ ਸਮਗਰੀ ਮਿਲੀ ਹੈ, ਓਸੇ ਤੇ ਕਨਾਯਤ ਕਰਨੀ ਪੈਂਦੀ ਹੈ। ਪਰ ਅਜੀਬ ਜਿਹਾ ਰਾਹ ਵੀ ਮਿਲਿਆ ਹੈ, ਸ੍ਰੀ ਸਰਬਲੋਹ ਵਿੱਚ 'ਜਨੇਸ੍ਵਰ' 'ਜਿਨਿੰਦ੍ਰ' ਆਦਿਕ ਪਦ ਵੀ ਬਹੁਤ ਵਾਰ ਹਨ। ਯਥਾ:

ਦਯਾ—ਸਿੰਧੁ, ਕ੍ਰਿਪਾਲ, ਸ੍ਰੀ—ਪਤਿ ਬਿਸ਼੍ਵ—ਰੂਪ "ਜਨੇਸ੍ਵਰੰ" ॥ (ਅ ੦੫)
ਜੈਕਾਰ ਸ਼ਬਦ ਉਚਾਰ ਦੇਵਨ, ਪੜੇ ਚਰਨ 'ਜਨੇਸ੍ਵਰੰ' ॥ (ਅ ੦੫)

ਉਪ੍ਰੋਕਤ ਵਿਚਾਰ ਤੋਂ ਪ੍ਰਭਾਵਤ ਹੋ ਕੇ ਮੇਰਾ ਮਨ ਉਲਟਿਆ ਹੈ ਕਿ 'ਮੰਗਲਾਚਰਨ-ਗ੍ਰੰਥ' ਕੋਈ ਜੈਨ ਦਾ ਗਰੰਥ ਹੈ (ਅਜੇ ਹੋਰ ਖੋਜ ਕਰਾਂਗਾ) ਜਿਸ ਦਾ ਕਿ ਇਹ ਅਨੁਵਾਦ ਹੈ (ਜੈਨ—ਗ੍ਰੰਥਾਂ ਦੀ ਸੂਚੀ ਵਰਣੀ ਅਭਿਨੰਦਨ) ਗਰੰਥ ਚੋਂ ਵੇਖੀ ਗਈ ਹੈ। ਪਰ ਮੰਗਲਾਚਰਨ ਪੁਰਾਣ ਨਾਮ ਦਾ ਕੋਈ ਗਰੰਥ ਨਹੀਂ ਮਿਲਿਆ। ਇਹ ਅਨੁਭਵ 'ਚੋਂ ਪ੍ਰ ਨੂੰ ਨਾਲ ਲੈਕੇ ਪਾਪ ਵ੍ਰਿਤਿ ਨੂੰ ਨਾਸ਼ ਕਰਕੇ ਕੀਤਾ ਹੋਇਆ ਅਨੁਵਾਦ ਹੈ। ਇਸ ਵਾਸਤੇ ਕਿ ਸ੍ਰੀ ਗੁਰੂ ਜੀ ਏਸ ਦੇ ਅਨੁਵਾਦ

ਵਿਚ ਅਨੁਭਵ ਨੂੰ ਨਾਲ ਲੈਕੇ ਚੱਲੇ ਹੋਏ ਹਨ। ਜਿਸ ਗਰੰਥ ਦੇ ਅਨੁਵਾਦ ਵਿਚ ਆਪਣੇ ਅਨੁਭਵ ਨੂੰ ਨਾਲ ਲੈ ਲਿਆ ਜਾਵੇ। ਉਸ ਉਤੇ ਗਰੰਥ ਦੇ ਅਨੁਵਾਦਿਕ ਦਾ ਪੂਰਣ ਅਧਿਕਾਰ ਹੁੰਦਾ ਹੈ। ਜੇ ਕੇਵਲ ਅਨੁਵਾਦ (ਤਰਜਮਾ) ਹੀ ਹੋਵੇ ਤਾਂ ਅਨੁਵਾਦਿਕ (ਤਾਰਜਮ) ਦੀ ਕੋਈ ਜ਼ੁਮੇਦਾਰੀ ਨਹੀਂ ਹੁੰਦੀ। ਉਹ ਕੇਵਲ ਸਮਰਥਨ-ਕਰਤਾ ਹੀ ਹੰਦਾ ਹੈ। ਪਰ ਜੇ ਅਨੁਵਾਦਿਕ ਅਨੁਭਵ-ਪ੍ਰਕਾਸ਼ ਵਿੱਚ ਤਤਪਰ ਹੋ ਕੇ ਅਨੁਵਾਦ ਕਰੇ ਤਾਂ ਪੂਰੀ ਜ਼ਿੱਮੇਦਾਰੀ ਅਨੁਵਾਦਿਕ ਉਤੇ ਹੁੰਦੀ ਹੈ। ਕਿਉਂਕਿ ਜਿਹੜਾ ਪ੍ਰਸੰਗ ਉਸਦੇ ਅਨੁਭਵ ਵਿੱਚ ਠੀਕ ਜਚਦਾ ਹੈ ਉਸ ਨੂੰ ਸ੍ਵੀਕਾਰ ਕਰ ਲੈਂਦਾ ਹੈ ਅਤੇ ਜਿਹੜਾ ਪ੍ਰਸੰਗ ਠੀਕ ਨਹੀਂ ਜਚਦਾ ਉਸ ਨੂੰ ਤਯਾਗ ਦੇਂਦਾ ਹੈ। ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਵਿੱਚ 'ਗਜ ਸਿੰਘ' 'ਸ਼ਕਤਿ ਸਿੰਘ' 'ਅਮਿੱਟ ਸਿੰਘ' ਅਤੇ 'ਖੜਗ ਸਿੰਘ' ਦੇ ਪ੍ਰਸੰਗ ਏਸੇ ਹੀ ਗਲ ਦੀ ਪੁਸ਼ਟੀ ਵਿੱਚ ਹਨ—ਇਹਨਾਂ ਨੂੰ ਅਜੇ ਤੱਕ ਕਿਸੇ ਪੁਰਾਣ ਦੀ ਛੋਹ ਵੀ ਨਹੀਂ ਲਗੀ। ਸ੍ਰੀ ਮਦਭਾਗਵਤ ਵਿੱਚ ਇਹ ਪ੍ਰਸੰਗ ਹੀ ਨਹੀਂ ਹਨ। 'ਰਾਧਾ' ਨਾਮ ਦੀ ਕੋਈ ਗੋਪੀ ਹੀ ਨਹੀਂ—ਕਿ ਜਿਸ ਦਾ ਜ਼ਿਕਰ ਸ੍ਰੀ ਮਦਭਾਗਵਤ ਵਿੱਚ ਕੀਤਾ ਹੋਇਆ ਹੋਵੇ। ਏਨ੍ਹਾਂ ਨਾਮਾ ਨੂੰ ਗਿਣੀਏ ਤਾਂ ਅਸ਼ਚਰਯ ਹੋ ਜਾਈਦਾ ਹੈ। ਜਿਹੜੇ ਕਿ ਧੂਮ ਸਿੰਘ, ਧ੍ਵਜਾ ਸਿੰਘ, ਮਨ ਸਿੰਘ, ਧੋਰ ਸਿੰਘ, ਧਰਾਧਰ ਸਿੰਘ, ਸਾਹਿਬ ਸਿੰਘ, ਸਦਾ ਸਿੰਘ, ਸੁੰਦਰ ਸਿੰਘ ਸਾਜਨ ਸਿੰਘ, ਸੰਤ ਸਿੰਘ, ਸੈਨ ਸਿੰਘ, ਸਫਲ ਸਿੰਘ, ਅਰਿ ਸਿੰਘ, ਸ੍ਵਛ ਸਿੰਘ ਇਹਨਾਂ ਨਾਮਾਂ ਵਾਲੇ ਸੌ ਤੋਂ ਉਤੇ ਸੂਰਵੀਰ ਹਨ ਜਿਨਾਂ ਦਾ ਜਿਕਰ ਕ੍ਰਿਸ਼ਨਾਵਤਾਰ ਦੇ 'ਜੁੱਧ ਪ੍ਰਬੰਧ' ਵਿੱਚ ਆਇਆ ਹੋਇਆ ਹੈ। ਪਰ ਸ੍ਰੀ ਮਦਭਾਗਵਤ ਵਿੱਚ ਇਹਨਾਂ ਚੋਂ ਇਕ ਵੀ ਨਾਮ ਨਹੀਂ ਆਇਆ। ਬਲਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਸ ਦਾ ਨਾਮ ਠਾਮ੍ਹ ਵੀ ਹੈ ਯਥਾ—

"ਇਤਿ ਸ੍ਰੀ ਦਸਮ-ਸਕੰਧੇ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਯੁਧ-ਪ੍ਰਬੰਧੇ ਅਮਿਟ ਸਿੰਘ ਸੈਨਾ ਸਹਿਤ ਬਧਹ ਧਯਾਯ ਸਮਾਪਤੰ ਮਸਤੁ ਸੁਭ ਮਸਤੁ ॥੩੭॥"

ਇਹ ਪ੍ਰਸੰਗ 'ਸ੍ਰੀ ਮਦਭਾਗਵਤ ਤੇ ਦਸਮ ਸਕੰਧ' ਦੇ ਨੇੜਿਓਂ ਵੀ ਨਹੀਂ। ਕਿਉਂਕਿ ਇਸ ਦੀ 'ਇਤਿ ਸ੍ਰੀ' ਵਿੱਚ 'ਬਚਿਤ੍ਰਨਾਟਕ' ਦਾ ਜ਼ਿਕਰ ਹੈ। ਜਿਸ ਦਾ ਅਰਥ ਹੈ 'ਹੈਰਾਨਗੀ ਵਾਲਾ ਨਾਟਕ' ਇਹ ਗੁਰੂ ਜੀ ਦੀ ਵਿਦਯਾ ਦਾ ਚਮਤਕਾਰ ਹੈ। ਕਿ ਉਹਨਾਂ ਨਾਟਕੀ ਢੰਗ ਨਾਲ ਹੈਰਾਨਗੀ ਵਾਲੇ ਪ੍ਰਸੰਗ ਵੀ ਅਨੁਭਵ ਚੋਂ ਹੀ ਰਚ ਕੇ 'ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ' ਵਿੱਚ ਦਾਖਲ ਕੀਤੇ ਹੋਏ ਹਨ।

ਬਚਿਤ੍ਰ ਨਾਟਕ ਦੇ ਅਧਯਾਯ ੬ ਵਿੱਚ ਪ੍ਰਸੰਗ ਹੈ:—ਹੇਮ ਕੁੰਟ ਪ੍ਰਬਤ ਪਾਸ ਸਪਤ-ਸ੍ਰਿੰਗ ਪਹਾੜ ਉਤੇ ਤਪ ਕਰਦੇ ਮੈਨੂੰ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ) ਹਰਿ ਨੇ ਬੁਲਾਇਆ ਅਤੇ ਆਪਣਾ ਪੁਤ੍ਰ ਥਾਪ ਕੇ ਜਗਤ ਵਿੱਚ ਭੇਜਿਆ

ਇਹੈ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭਿ ਮਨ ਮੰ ॥
ਧਰਮ ਚਲਾਵਨ, ਸੰਤ ਉਬਾਰਨ ॥ ਦੁਸ਼ਟ ਸਭਨ ਕੋ ਮੂਲ ਉਪਾਰਨ ॥੪੩॥
(ਬਚਿਤ੍ਰ ਨਾਟਕ ਅ੦ ੬)

ਇਕ ਪਾਸੇ ਤਾਂ ਇਹ ਉਪਰੋਕਤ ਕਥਨ ਹੈ।
ਦੂਜੇ ਪਾਸੇ—

ਨਿਰੰਕਾਰ, ਨਿਰਬਿਕਾਰ ਨਿਤਯੰ ਨਿਰਾਲੰ ॥ ਨ ਬਿਰਧੰ ਬਿਸੇਖੰ, ਨ ਤਰਨੰ ਨ ਬਾਲੰ
ਨ ਰੰਕੰ, ਨ ਰਾਯੰ, ਨ ਰੂਪੰ ਨ ਰੇਖੰ ॥ ਨ ਰੰਗੰ, ਨ ਰਾਗੰ, ਅਪਾਰੰ ਅਭੇਖੰ ॥
ਨ ਰੂਪੰ, ਨ ਰੇਖੰ, ਨ ਰੰਗੰ ਨ ਰਾਗੰ ॥ ਨ ਨਾਮੰ, ਨ ਠਾਮੰ ਮਹਾ-ਜੋਤਿ-ਜਾਗੰ
ਨ ਦ੍ਵੈਖੰ, ਨ ਭੇਖੰ, ਨਿਰੰਕਾਰ ਨਿਤਯੰ ॥ ਮਹਾਜੋਗ ਜੋਗੰ ਸੁਪਰਮੰ ਪਵਿਤ੍ਰੰ ॥੫॥
(ਬਚਿਤ੍ਰ ਨਾਟਕ ਅ ੦੧)

'ਜਿਸ ਦਾ ਕੋਈ ਆਕਾਰ ਨਹੀਂ, ਵਿਕਾਰ ਨਹੀਂ, ਬ੍ਰਿਧ ਨਹੀਂ, ਬਾਲ ਨਹੀਂ, ਜੁਆਨ ਨਹੀਂ, ਕੰਗਾਲ ਨਹੀਂ, ਭੂਪਾਲ ਨਹੀਂ, ਰੰਗ, ਰਾਗ, ਰੂਪ, ਰੇਖ, ਨਾਂ, ਥਾਂ ਆਦਿ ਕੁਝ ਵੀ ਨਹੀਂ।' ਦਸਿਆ ਹੈ। ਫੇਰ—'ਉਨ ਕਿੱਥੇ ਬੁਲਾਇਆ ? ਸਪਤ-ਸ੍ਰਿੰਗ ਤੋਂ ਕਿੱਥੇ ਲੈ ਗਿਆ ?' ਇਹ ਸਾਰੇ ਕਥਨ ਦਾ ਤਾਤਪਰਯ ਇਹ ਹੈ ਕਿ ਇਹ ਇਤਿਹਾਸਿਕ ਘਟਨਾ ਨਹੀਂ ਇਹ 'ਹੈਰਾਨਗੀ ਕੁਨ ਨਾਟਕ' ਹੈ। ਇਸ ਨੂੰ ਸਮਝਣ ਲਈ 'ਅਨੁਭਵ ਪ੍ਰਕਾਸ਼' ਦੀ ਲੋੜ ਸੀ ਪਰ ਉਹ ਵੀ ਪਾਪਾਂ ਨੂੰ ਨਾਸ਼ ਕਰਨ ਵਾਲਾ ਅਨੁਭਵ ਚਾਹੀਦਾ ਸੀ, ਪਾਪੀ ਦਾ ਅਨੁਭਵ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਅਨੁਭਵ ਨਾਲ ਸੰਬੰਧ ਹੀ ਨਹੀਂ ਰਖ ਸਕਦਾ; ਕਿਉਂਕਿ ਪਾਪੀ ਨੂੰ ਪਾਪਾਂ ਦਾ ਹੀ ਅਨੁਭਵ ਹੁੰਦਾ ਹੈ। ਉਸਦਾ ਰਾਹ ਹੀ ਵਖਰਾ ਹੈ। ਸ੍ਰੀ ਗੁਰੂ ਜੀ ਨੇ ਪਾਪਾਂ ਨੂੰ ਨਾਸ ਕਰਨ ਲਈ ਝੰਡਾ ਚੁਕਿਆ ਹੋਇਆ ਹੈ। ਉਸ ਦਾ ਅਲਮ ਸਾਰੇ ਦ੍ਰਿਸ਼ਟਿ ਤੇ ਅਦ੍ਰਿਸ਼ਟਿ ਲਈ ਇੱਕੋ ਜਿਹਾ ਹੀ

ਸੱਚਾ ਹੋਂਦਾ ਹੈ। ਉਸ ਤੋਂ ਹੀ ਕਰੀਬ ਸਰਸਰ ਪਵਿਤ੍ਰ ਆਤਮਾ ਹੀ ਸੁਣ ਸਕਦੀ ਹੈ। ਪਵਿਤ੍ਰ ਨਾਲ ਪਵਿਤ੍ਰ ਦਾ ਹੀ ਤਦਾਤਮ ਹੋ ਸਕਦਾ ਹੈ। ਅਨੁਭਵ ਦਾ ਪ੍ਰਕਾਸ਼ ਹੀ ਆਤਮਾ ਨੂੰ ਸਾਹਮਣੇ ਲਿਔਂਦਾ ਹੈ। ਜਿਸ ਨੇ ਆਤਮਾ ਨੂੰ ਵੇਖਣਾ ਹੈ ਉਹ ਸ੍ਰੀ ਗੁਰੂ ਜੀ ਦੇ ਅਨੁਭਵ ਪ੍ਰਕਾਸ਼ ਵਿੱਚ ਪ੍ਰਵੇਸ਼ ਕਰੇ। ਉਸ ਨੇ ਪਹਿਲੋਂ ਵੀ ਇਸੇ ਹੀ ਧੁਨਿ ਵਿੱਚ ਜੈਨੀਆਂ ਨੂੰ ਵੀ ਆਪਣੇ ਨਾਲ ਮਿਲਾਇਆ ਹੈ। ਜੈਨੀਆਂ ਵਿੱਚ 'ਪਾਰਸ਼ਨਾਥ' ਸ੍ਰਿਸ਼ਟ ਤੀਰਥੰਕਰ ਹੈ। ਉਸ ਨੂੰ ਕਿਸੇ ਆਧਾਰ ਦੀ ਲੋੜ ਨਹੀਂ। ਉਹ ਖੁਦ ਅਧਿਸ਼ਠਾਨ ਹੈ, ਪੀਠ ਹੈ। ਪਰ—ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਅਨੁਭਵ ਵਿੱਚ ਭੁੱਲਾ ਹੋਇਆ 'ਸ਼ਿਵ' ਹੈ। ਇਹ ਹੈ 'ਅਨੁਭਵ ਪ੍ਰਕਾਸ਼' ਜਿਹੜਾ ਪਾਪਾਂ ਨੂੰ ਨਾਸ਼ ਕਰਦਾ ਹੈ।

ਕਈ ਸੱਜਣ ਸਨਿਆਸੀ ਲੋਕਾਂ ਦੀ ਰੀਤਿ ਨੂੰ, ਸ੍ਰੀ ਗੁਰੂ ਜੀ ਤੇ ਅਧਿਆਰੋਪ ਕਰਦੇ ਹਨ—ਕਿ ਭ੍ਰਮ ਪੈਣ ਲਈ ਵਿਸ਼ੇ ਪ੍ਰਕਾਰ ਆਦਿਕਾਂ ਦੇ ਨਾਮ ਲਿਖੇ ਜਾਂਦੇ ਹਨ ਤਾਂ ਕਿ ਲੋਕ ਬਾਰੰਬਾਰ ਪ੍ਰਸ਼ਨ ਨ ਕਰਨ ਅਤੇ ਕਥਨ ਤੇ ਹੀ ਨਿਸ਼ਚਾ ਕਰ ਲੈਣ। ਪਰ-ਮੇਰੀ ਆਤਮਾ ਤਾਂ ਭ੍ਰਮ ਨੂੰ ਹੀ ਪਾਪ ਮੰਨਦੀ ਹੈ। ਸ੍ਰੀ ਗੁਰੂ ਜੀ ਨੇ 'ਪਵਿਤ੍ਰ ਨੂੰ ਭ੍ਰਮ ਦਾ ਵਿਰੋਧੀ' ਮੰਨਿਆ ਹੈ:

ਨ ਜੰਤ੍ਰ ਮੈਂ, ਨ ਤੰਤ੍ਰ ਮੈਂ, ਨ ਮੰਤ੍ਰ ਬਸਿ ਆਵਈ ॥ ਪੁਰਾਨ ਔ ਕੁਰਾਨ ਨੇਤਿ ਨੇਤਿ ਕੈ ਬਤਾਵਈ ॥
ਨ ਕਰਮ ਮੈਂ, ਨ ਧਰਮ ਮੈਂ, "ਨ ਭਰਮ ਮੈਂ" ਬਤਾਈਐ ॥ ਅਗੰਜ ਆਦਿ ਦੇਵ ਹੈ ਕਹੋ ਸੁ ਕੈਸ ਪਾਈਐ? ॥੫॥੨੬੫॥

(ਅਕਾਲ ਉਸਤਤਿ)

ਨ ਕਰਮ ਹੈ, "ਨ ਭਰਮ ਹੈ" ਨ ਧਰਮ ਕੋ ਪ੍ਰਭਾਉ ਹੈ ॥ ਨ ਜੰਤ੍ਰ ਹੈ ਨ ਤੰਤ੍ਰ ਹੈ, ਨ ਮੰਤ੍ਰ ਕੋ ਰਲਾਉ ਹੈ ॥
ਨ ਛਲ ਹੈ, ਨ ਛਿਦ੍ਰ ਹੈ, ਨ ਛਿਦ੍ਰ ਕੋ ਸਰੂਪ ਹੈ ॥ ਅਭੰਗ ਹੈ, ਅਨੰਗ ਹੈ, ਅਗੰਜ ਸੀ ਬਿਭੂਤਿ ਹੈ ॥ ੧੭ ॥੧੧੭॥

(ਅਕਾਲ ਉਸਤਤਿ)

ਜਿਹ ਸ਼ਤ੍ਰ ਮਿਤ੍ਰ ਨਹੀਂ ਜਨਮ ਜਾਤ ॥ ਜਿਹ ਪੁਤ੍ਰ ਭ੍ਰਾਤ ਨਹੀਂ ਮਿਤ੍ਰ ਮਾਤ ॥
ਜਿਹ ਕਰਮ "ਭਰਮ ਨਹੀਂ" ਧਰਮਧਿਆਨ ॥' ਜਿਹ ਨੇਹ ਗੇਹ ਨਹੀਂ ਬਿਓਤ ਬਾਨ ॥ ੩ ॥ ੧੨੩ ॥
ਜਿਹ ਜਾਤ ਪਾਤ ਨਹੀਂ ਸ਼ਤ੍ਰ ਮਿਤ੍ਰ ॥ ਜਿਹ ਨੇਹ ਗੇਹ ਨਹੀਂ ਚਿਹਨ ਚਿਤ੍ਰ ॥
ਜਿਹ ਰੰਗ ਰੂਪ ਨਹੀਂ ਰਾਗ ਰੇਖ ॥ ਜਿਹ ਜਨਮ ਜਾਤ "ਨਹੀਂ ਭਰਮ ਭੇਖ" ॥ ੪ ॥ ੧੨੪ ॥
ਜਿਹ ਕਰਮ "ਭਰਮ ਨਹੀਂ" ਜਾਤਪਾਤ ॥ ਜਿਹ ਨੇਹ ਗੇਹ ਨਹੀਂ ਪਿਤ੍ਰ ਮਾਤ ॥

(ਅਕਾਲ ਉਸਤਤਿ)

. ਕ੍ਰਿਪਾਲ ਦਇਆਲ ਕਰਮ ਹੈਂ ॥ ਅਗੰਜ "ਭੰਜਿ ਭਰਮ ਹੈਂ"

(ਗਿਆਨ ਪ੍ਰਬੋਧ)

ਅਨੁਭਵ ਦੇ ਪ੍ਰਕਾਸ਼ ਵਿੱਚ ਤਾਂ ਨ ਭ੍ਰਮ ਪਾਇਆ ਜਾਂਦਾ ਹੈ, ਨ ਭ੍ਰਮ ਵਿੱਚ ਪਿਆ ਜਾਂਦਾ ਹੈ ਜਿੱਥੇ ਭ੍ਰਮ ਹੈ—ਉਥੇ ਪਾਪ ਹੈ। ਜਿਥੇ ਭ੍ਰਮ ਨਹੀਂ—ਉਥੇ ਪਵਿਤ੍ਰਤਾ ਹੈ। ਸ੍ਰੀ ਗੁਰੂ ਕਲਗੀਧਰ ਜੀ ਪਵਿਤ੍ਰਤਾ ਨੂੰ ਚੁਣ ਕੇ ਸੰਸਾਰੀਆਂ ਨੂੰ ਦਾਨ ਦੇ ਰਹੇ ਹਨ। ਪਵਿਤ੍ਰ ਦਾ ਸੰਗ, ਸੰਗੀਆਂ ਨੂੰ ਪਵਿਤ੍ਰ ਕਰਨ ਦਾ ਹੱਕ ਰਖਦਾ ਹੈ।

ਏਥੇ ਸ੍ਰੀ ਸਰਬਲੋਹ ਸਾਹਿਬ ਜੀ ਦਾ ਪਹਿਲਾ ਅਧਿਆਯ ਸਮਾਪਤ ਹੋ ਗਿਆ ਹੈ। ਜਿਸ ਵਿੱਚ ਅਨੁਭਵ ਦਾ ਪ੍ਰਗਟ ਵਿਕਾਸ ਹੈ। ਅਨੁਭਵ ਦੇ ਵਿਕਾਸ਼ ਲਈ; ਬੋਧ, ਜੈਨ, ਸੰਨਿਆਸੀ, ਉਦਾਸੀ, ਹਿੰਦੂ, ਮੁਸਲਮਾਨ, ਯਹੂਦੀ, ਪਾਰਸੀ, ਦਾਊਦੀ, ਬਹਾਈ, ਵਹਾਬੀ, ਸਿੱਖ, ਮੋਮਨ ਤੇ ਕਾਫਰ ਸਭ ਇੱਕੋ ਜਹੇ ਹਨ। ਜੇ ਕਿਸੇ ਦਾ ਵਿਰੋਧੀ ਤੇ ਕਿਸੇ ਦਾ ਅਨੁਸਾਰੀ ਹੈ, ਤਾਂ ਤੇ ਅਜੇ ਅਨੁਭਵ ਨੂੰ ਛੋਹਿਆ ਵੀ ਨਹੀਂ। ਅਨੁਭਵ ਦੇ ਵਿੱਚ ਤਾਂ ਕਾਮੀ, ਕ੍ਰੋਧੀ, ਲੋਭੀ, ਮੋਹੀ ਤੇ ਅਹੰਕਾਰੀ ਦਾ ਤੇ ਜਤੀ, ਸ਼ਾਂਤ, ਅਲੋਭ, ਨਿਰਮੋਹ ਤੇ ਨਿੰਮ੍ਰਤਾ ਵਾਲੇ ਦਾ ਦਰਜਾ ਇੱਕੋ ਹੀ ਹੈ। ਸ੍ਰੀ ਗੁਰੂ ਜੀ ਨੇ ਏਸੇ ਹੀ ਖ਼ਿਆਲ ਵਿੱਚ 'ਜੈਨੀਆਂ ਦੇ ਕਿਸੇ ਗ੍ਰੰਥ' ਦੀ ਛਾਯਾ ਲੈ ਕੇ ਆਪਣਾ ਅਨੁਭਵ ਰਖਿਆ ਹੈ।

—: o :—

# ਸ੍ਰੀ ਸਰਬਲੋਹ ਗ੍ਰੰਥ ਜੀ ਦਾ ਪਿੰਗਲ-ਵਿਸਤਾਰ

ਸ੍ਰੀ ਸਰਬਲੋਹ ਗ੍ਰੰਥ ਦੇ ਪਹਿਲੇ ਅਧਯਾਯ ਵਿੱਚ ਪਿੰਗਲ ਪ੍ਰਸਤਾਰ ਦਾ ਅਤਿ-ਉੱਤਮ ਵਰਣਨ ਹੈ। ਇਹੋ ਜਿਹਾ ਪ੍ਰਸਤਾਰ ਕਿਸੇ ਵੀ ਹੋਰ ਕਾਵਯ ਗ੍ਰੰਥ ਵਿਚ ਗਿਣ ਮਿਥ ਕੇ ਕਿਸੇ ਕਵਿ ਨੇ ਨਹੀ ਲਿਖਿਆ। ਹਾਂ! ਅਚਾਨਕ ਹੀ ਕਵੀਆਂ ਤੋਂ ਵੈਸੇ ਛੰਦ ਬਣ ਗਏ ਹਨ ਜਿਨਾਂ ਦੀਆਂ ਮਾਤ੍ਰਾਂ ਨੂੰ ਗਿਣਕੇ ਪ੍ਰਸਤਾਰਿਕਾਂ ਨੇ ਸੰਗਯਾਵਾਂ ਨਾਲ ਜੋੜ ਲਿਆਹੈ ਅਤੇ ਕਈ ਕਈ ਕਵੀਆਂ ਨੇ ਤਾਂ ਮੂਲ ਗ੍ਰੰਥਾਂ ਦੇ ਪਾਠ ਵੀ ਵਿਗਾੜ ਕੇ ਆਪਣਾ ਕਾਰਜ ਸਾਧਿਆ ਹੋਇਆ ਹੈ। ਵਾਸਤਵ ਵਿੱਚ ਪ੍ਰਸਤਾਰ ਹੀ ਪਿੰਗਲ ਹੈ—ਛੰਦਾਂ ਦੇ ਨਾਮ ਤਾਂ ਕਵੀ ਜਨ ਆਪ ਵੀ ਰਖ ਸਕਦੇ ਹਨ। ਪ੍ਰਸਤਾਰ ਸਮਝਿਆਂ ਬਿਨਾਂ ਪਿੰਗਲ ਦਾ ਵਿਸਤਾਰ ਨਹੀਂ ਹੋ ਸਕਦਾ। ਕੁਝ ਛੰਦਾਂ ਦੀ ਰਚਨਾ ਕਰ ਲੈਣਾ ਛੋਟੀ ਜਹੀ ਗਲ ਹੈ। ਪਰ-ਪ੍ਰਸਤਾਰ, ਸੂਚੀ, ਪਾਤਾਲ, ਉਦਿਸ਼ਟ, ਨਸ਼ਟ, ਮੇਰੂ, ਖੰਡਮੇਰੂ, ਪਤਾਕਾ ਅਤੇ ਮਰਕੱਟੀ ਸਮਝਣੇ ਕਠਿਨ ਹਨ। ਇਹ ੯ ਪ੍ਰਤਯਾਯ ਹੀ ਸੰਪੂਰਣ ਪ੍ਰਸਤਾਰ ਕਹੋਂਦਾ ਹੈ। ਸ੍ਰੀ ਸਰਬਲੋਹ ਜੀ ਵਿੱਚ ਇਸ ਦੇ ਜਾਣੇ ਬਿਨਾ ਪ੍ਰਵੇਸ਼ ਨਹੀਂ ਕੀਤਾ ਜਾ ਸਕਦਾ ਕਿਉਂਕਿ ਪਹਿਲੇ ਅਧਿਯਾਯ ਵਿੱਚ ਹੀ ਜਿਹੜੇ ਸਿਰਲੇਖ ਆਏ ਹਨ। ਉਹਨਾਂ ਨੂੰ ਪੜਦਿਆਂ ਹੋਇਆਂ ਕਈ ਸੱਜਣਾਂ ਨੇ 'ਕੇਵਲ ਵਿਨੋਦ' ਸਮਝ ਲੈਣਾ ਹੈ ਤੇ ਕੁਤਰਕਾਂ ਪੈਦਾ ਕਰ ਲੈਣੀਆਂ ਹਨ। ਜਿਹਾ ਕਿ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿੱਚ 'ਸੋਦਰੁ' ਦੇ ਪਾਠ ਤੋਂ 'ਸੋਦਰੁ' ਸਿਰਲੇਖ ਬਣਾ ਦਿੱਤਾ ਹੈ ਅਤੇ 'ਸੋ ਪੁਰਖੁ' ਦੇ ਪਾਠ ਤੋਂ 'ਸੋ ਪੁਰਖੁ' ਸਿਰਲੇਖ ਥਾਪ ਦਿੱਤਾ ਹੈ। ਹਾਲਾਂ ਕਿ ਇਹ ਦੋਵੇਂ ਸਿਰਲੇਖ ਅਜਾ ਰਾਗ ਦੇ ਨਹੀਂ ਹਨ। ਏਸ ਤਰ੍ਹਾਂ ਕਈ ਪ੍ਰਕਾਰ ਦੇ ਪ੍ਰਸ਼ਨੋਤਰ ਖੜੇ ਹੋ ਜਾਣ ਦਾ ਡਰ ਹੈ ਅਤੇ ਸਮਜ ਦੇ ਚਕ੍ਰ ਵਿੱਚੋਂ ਸ੍ਰੀ ਸਰਬਲੋਹ ਦੀ ਅਨੁਕੂਲਤਾ ਪ੍ਰਾਪਤ ਕਰਨੀ ਮੁਸ਼ਕਿਲ ਹੋ ਜਾਵੇਗੀ। ਏਸ ਲਈ ਸ੍ਰੀ ਸਰਬਲੋਹ ਦੇ ਮੁੱਖ ਲੇਖਾਂ ਨੂੰ ਪ੍ਰਸਤਾਰ ਨਾਲ ਸੋਧ ਕੇ ਲਿਖਣ ਦਾ ਯਤਨ ਕੀਤਾ ਹੈ।

ਇਸ ਗ੍ਰੰਥ ਦਾ ਆਰੰਭ 'ਦੋਹਰਾ' ਸਿਰਲੇਖ ਤੋਂ ਹੋਇਆ ਹੈ। ਇਹ ਛੰਦ ਬਹੁਤ ਸਰਲ ਅਤੇ ਹਰੇਕ ਕਵਿ ਦਾ ਆਧਾਰ ਹੈ। ਕੋਈ ਵਿਰਲਾ ਹੀ ਗ੍ਰੰਥ ਹੈ—ਜਿਸ ਵਿੱਚ ਆਸ਼੍ਰ-ਪਿੰਗਲ ਹੋਵੇ ਅਤੇ ਆਦਿ ਵਿੱਚ ਦੋਹਰਾ ਨ ਹੋਵੇ। ਪ੍ਰਸਤਾਰ ਅਨੁਸਾਰ ਇਸ ਨੂੰ ਪੁਰਾਣੇ ਵਿਦਵਾਨਾਂ ਨੇ ਚਾਰ ਤੁਕਾਂ ਵਾਲਾ ਛੰਦ ਮੰਨਿਆ ਹੈ। ਪਹਿਲਾ ਤੇ ਤੀਜਾ ਪਾਦ ੧੩-੧੩ ਮਾਤ੍ਰਾਂ ਦਾ, ਦੂਜਾ ਤੇ ਚੌਥਾ ਪਾਦ ੧੧-੧੧ ਮਾਤ੍ਰਾਂ ਦਾ। ਦੋਹੇ ਵਿੱਚ ਸੁਹੱਪਣ ਦੇਣ ਲਈ ਸ੍ਰੀ ਕਵਿਰਾਜ ਬਾਵਾ ਰਾਮ ਦਾਸ ਜੀ ਇਹ ਨਿਯਮ ਥਾਪਦੇ ਹਨ ਯਥਾ

ਛੱਕਲ, ਚੌਕਲ, ਤੀਨਕਾਲ, ਛੱਕਲ ਦ੍ਵੈਕਲ ਤਾਲ॥
ਖਟ ਖਟ ਗਨ ਯੋਂ ਦੁਹੁਨ ਦਲ, ਦੋਹਾ ਰਚਤ ਸੁਢਾਲ॥੪੬॥੪॥
ਯਦ੍ਵਾ॥ ਛੱਕਲ ਚੌਕਲ ਤੀਨ-ਕਾਲ, ਛੱਕਲ ਚੌਕਲ ਏਕ॥
ਦ੍ਵਾਦਸ਼ ਗਨ ਯੋਂ ਦੁਹੁਨ ਦਲ, ਦੋਹਾ ਰਚਨ ਬਿਬੇਕ॥੪੭॥

(ਗਣ ਪ੍ਰਸਤਾਰ ਤ੍ਰਿਤਿਯ ਚਮਤਕਾਰ)

ਗਣਾਂ ਦੇ ਮੇਲ ਅਤੇ ਅੱਗੇ ਪਿੱਛੇ ਕਰਨ ਨਾਲ ਦੋਹੇ ਦੇ ਬਹੁਤ ਭੇਦ ਹਨ। ਇਹ ਚਾਰ ਚਰਨੀ ੪੮ ਮਾਤ੍ਰਾ ਦਾ ਛੰਦ ਹੈ। ਇਸ ਦੇ ਪ੍ਰਸਿੱਧ ਭੇਦ ੨੩ ਮੰਨੇ ਜਾਂਦੇ ਹਨ। ਸ੍ਰੀ ਮਾਨ ਕਵਿ 'ਭਾਨੁ' ਜੀ ਨੇ ਇਨ੍ਹਾਂ ਦੇ ਨਾਮ ਇਉਂ ਦਿੱਤੇ ਹਨ

ਛੱਪਯ— ਭ੍ਰਮਰ੧. ਸੁ ਭ੍ਰਾਮਰ੨, ਸ਼ਰਭ੩, ਸ਼੍ਯੇਨ੪, ਮੰਡੂਕ੫, ਬਖਾਨਹੁ॥
ਮਰਕਟ੬, ਕਰਭ੭, ਸੁ ਔਰ, ਨਰਹਿ੮, ਹੰਸਹਿ੯ ਪਰਮਾਨਹੁ॥
ਗਨਹੁ ਗਯੰਦ੧੦ ਸੁ ਔਰ, ਪਯੋਧਰ੧੧, ਬਲ੧੨, ਅਵਰੇਖਹੁ॥

ਬਾਨਰ੧੩, ਤ੍ਰਿਕਲ੧੪, ਪ੍ਰਤੱਛ, ਕੱਛਪਹੁ ੧੫, ਮੱਛ੧੬ ਵਿਸ਼ੇਖਹੁ ॥
ਸ਼ਾਰਦੂਲ੧੭, ਸੁ ਅਹਿਵਰ੧੮, ਸ੍ਰਗਾਲ੧੯, ਜੁਤ, ਵਰ ਬਿਡਾਲ੨੦ ਅਰੁ ਸ੍ਵਾਨ੨੧, ਗਨਿ ॥
ਉੱਦਾਮ ਉਦਰ੨੨ ਅਰੁ ਸਰਪ੨੩ ਸੁਭ, ਤੇਇਸ ਬਿਧਿ ਦੋਹਾ ਵਰਨਿ ॥
(ਛੰਦ ਪ੍ਰਭਾਕਰ)

ਸ੍ਰੀ ਬਾਵਾ ਰਾਮ ਦਾਸ ਜੀ ਨੇ ੨੧ ਤਰ੍ਹਾਂ ਦਾ ਦੋਹਾ ਮੰਨਿਆ ਹੈ। ਉਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ। ਯਥਾ ਹੰਸ, ਔਚ, ਪਿਕ, ਕੀਰ, ਕਲਹੰਸ, ਕਪੋਤ, ਚਾਤ੍ਰਿਕ, ਦਕਵਾ, ਚਕੋਰ, ਗਰੁੜ, ਗੀਧ, ਰਾਜਹੰਸ, ਕਲਕੰਠ, ਚਟਕ, ਸੇਨ, ਕ੍ਰੌਂਚ, ਲਵਾ, ਟਿਟਭ, ਰਾਜਮੁਨ, ਹਾਰਲ ਅਤੇ ਖੰਜਨ। ਇਨ੍ਹਾਂ ਤੋਂ ਅੱਗੇ ੨੩ ਤਰ੍ਹਾਂ ਦਾ ਉਪਦੋਹਾ ਹੈ। ਜਿਨ੍ਹਾਂ ਦੇ ਨਾਮ—ਮਲੈ, ਮਲਯ, ਧ੍ਰਵ, ਧੀਰ, ਧਾਮ, ਧਨੁ, ਰਾਮ, ਨੰਦ, ਸੁਰ, ਧੇਨੁ, ਧਰਨ, ਮੀਨ, ਸੂਰ, ਸ਼ਸ਼ਿ, ਗਿੱਧਿ, ਸਿੱਧਿ, ਗੁਰੂ, ਸ਼ੰਭੂ, ਸੋਹਿ, ਕੁਜ, ਬੁਧ ਅਤੇ ਬੇਣੂ ਹਨ। ਪਰ ੪੮ ਮਾਤ੍ਰਾ ਦਿਆਂ ਪੂਰਣ ਛੰਦਾਂ ਦੀ ਗਿਣਤੀ ਵਿੱਚ ਸੋਰਠਾ ਵੀ ਆ ਜਾਂਦਾ ਹੈ। ਸੋਰਠੇ ਦੇ ਭੇਦ ਵੀ ਦੋਹੇ ਜਿੰਨੇ ਹੀ ਹਨ। ਨਾਮ ਕਵੀਆਂ ਦੇ ਆਪਣੇ ਥਾਪੇ ਹੋਏ ਹਨ। ਇਸ ਵਾਸਤੇ ਏਥੇ ਮਿਲਦੇ ਨਾਮ ਵੀ ਦਰਸਾਏ ਗਏ ਹਨ। ਪ੍ਰੰਤੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਪ੍ਰਸਤਾਰ ਸ੍ਵੀਕਾਰ ਕਰ ਕੇ ਨਾਮ ਆਪਣੇ ਹੀ ਰੱਖੇ ਹਨ।

ਛੰਦ ਸ਼ਾਸਤ੍ਰ ਵਿੱਚ ਕੁਲ ਗਣ ੧੩ ਹਨ। ੮ ਗਣ ਅਖਰਾਂ ਦੇ ਹਨ ਅਤੇ ੫ ਗਣ ਮਾਤ੍ਰਾਂ ਦੇ ਹਨ। ਮਾਤ੍ਰਿਕ ਛੰਦਾਂ ਵਿੱਚ ਮਾਤ੍ਰਿਕ ਗਣਾਂ ਨੂੰ ਮੁਖ਼ਯਤਾ ਦਿੱਤੀ ਜਾਂਦੀ ਹੈ। ਭਾਵੇਂ ਮਾਤ੍ਰਾਂ ਤੋਂ ਬਿਨਾਂ ਕੋਈ ਵੀ ਗਣ ਨਹੀਂ ਹੋ ਸਕਦਾ ਪ੍ਰੰਤੂ ਕਹਿਣ ਵਿੱਚ ਉਪ੍ਰੋਕਤ ਹਿਸਾਬ ਹੀ ਕਿਹਾ ਜਾਂਦਾ ਹੈ। ਸ੍ਰੀ ਸਰਬਲੋਹ ਜੀ ਵਿੱਚ ਆਏ ਪ੍ਰਸਤਾਰ ਤੇਰਾਂ ਹੀ ਗਣਾਂ ਦੇ ਹਨ।

ਉਪਰੋਕਤ ਸੂਝ ਤੋਂ ਪਿੰਗਲਾਚਾਰਯ ਦੀ ਕਥਨੀ ਨੂੰ ਸਮਝਣ ਲਈ। '।' ਇਕ ਮਾਤ੍ਰਿਕ ਅੱਖਰ ਲਈ ਨਿਸ਼ਾਨੀ ਕਾਇਮ ਕੀਤੀ ਹੋਈ ਹੈ ਅਤੇ 'S' ਇਹ ਨਿਸ਼ਾਨੀ ਦੋ ਮਾਤ੍ਰਿਕ ਅੱਖਰ ਲਈ ਵਰਤਣ ਦਾ ਵਿਧਾਨ ਪੁਰਾਤਨਿ ਪਿੰਗਲਾਚਾਰਯਾਂ ਨੇ ਮੰਨਿਆ ਹੋਇਆ ਹੈ। 'ਰੂਪ ਦੀਪ' ਪਿੰਗਲ ਵਿੱਚ ਕੇਵਲ ਏਹੋ ਹੀ ਗਣ ਲਿਖੇ ਹੋਏ ਹਨ। ਮਾਤ੍ਰਿਕ ਗਣਾਂ ਵਾਸਤੇ ਇਹ ਆਵਸ਼ਯਕ ਨਿਸ਼ਾਨੀਆਂ ਸਮਝਣੀਆਂ ਜੋਗਯ ਹਨ

ਸਬ ਛੰਦਨ ਕੇ ਜਨਕ, ਯਹਿ, ਕੇਵਲ ਲਘੁ ਗੁਰੁ ਰੂਪ ॥
ਯਾਂ ਤੇ ਪ੍ਰਿਥਮੈ ਇਨਹੂੰ ਕੋ, ਸੁਨਹੋ ਸੁਕਵਿ ਸ੍ਵਰੂਪ ॥
ਸੂਚਿਕ ਲਘੂ ਗੁਰੁ ਵਰਣ ਕੀ, ਸੰਕੇਤਿਕ ਯੁਗ ਰੇਖ ॥
ਪ੍ਰਿਥਮ ਸਰਲ (।) ਪੈ ਅਧੋਗਤਿ, ਦੂਸਰ ਅਹਿ ਗਤ (S) ਵੇਖ ॥
ਲਖਤ ਸਰਲ ਇਕ ਕਲਾ ਕਹਿ, ਅਹਿਗਤ ਕੀ ਗਨ ਦੋਇ ॥
ਵਰਯੰਜਨ ਔ ਪੁਨ ਪਲੁਤ ਕੀ, ਇਹਾਂ ਨ ਗਣਨਾਂ ਹੋਇ ॥
ਵਯੰਜਨ ਹਲ = ਕਲ ਅਰਧ ਗਨ, ਪਲੁਤ = ਤ੍ਰਿਮਾਤ੍ਰਿਕ ਧਾਰ ॥
ਯਾਂ ਤੇ ਬਿਨ ਸੰਗੀਤ ਕੇ, ਇਨ ਕੋ ਨਹਿੰ ਪ੍ਰਸਤਾਰ ॥੫੩॥
ਲਘੁ ਚੁਟਕੀ ਕੇ ਕਾਲ ਸਮ, ਲਘੁ ਕਲ ਸੁਖ ਮੁਖ ਭਾਖ ॥
ਦ੍ਵਕਲ ਦੀਹ ਅਬ ਤਾਹਿੰ ਤੇ, ਦੁਗਨ ਕਾਲ ਅਭਿਲਾਖ ॥੫੪॥
ਅਬ ਇਨਹੂੰ ਕੇ ਨਾਮ ਕੀ, ਸੰਗਯਾ ਸੁਨੋ ਸੁਜਾਨ ॥
ਲਿਖੇ ਛੰਦ ਮੈਂ ਯਤਨ ਬਿਨ, ਜਿਮ ਸਮਝਤ ਮਤਿਮਾਨ ॥੫੫॥
ਲਘੁ-ਨਾਮਾਨਿ ਦੋਹਾ ॥ ਸਰ, ਗਿਰ, ਕੰਚਨ, ਦੰਡ, ਦਰ, ਕੁਸਮ-ਗੰਧ ਰਸ ਰੂਪ ॥
ਰਵਿ, ਸਪਰਸ਼, ਯਹਿ ਲਘੁ ਕੇ ਨਾਮ ਸੁਨਹੁ ਕਵਿ ਭੂਪ ॥੫੬॥
ਦੀਰਘ ਨਾ ।॥ ਨੂਪੁਰ, ਰਸਨਾ, ਚਮਰ ਪੁਨਿ, ਕੰਕਨ, ਹਾਰ, ਮੰਜੀਰ ॥
ਕੁੰਡਲ, ਬਲਯ, ਤਟੰਕ ਪੁਨਿ ਗੁਰੂ ਣਗਣ ਯਹਿ ਧੀਰ ॥੫੭॥

| | | | | | | | | | | |
|---|---|---|---|---|---|---|---|---|---|---|
| ਮਗਣ | SSS | ਧਰਤੀ | ਸ੍ਰੀ | ੧੦ | ਛਨਿੱਛਰ | ਰੋਹਣ | ਸਿੰਘ | ਜਾਲੰਧਰ | ਦਿਵਪਰੀ | ਸੁਮੇਰ |
| ਯਗਣ | ISS | ਜਲ | ਵਾਧਾ | ੧੨ | ਸੋਮ | ਕ੍ਰਿੱਤਿਕਾ | ਕਰਕ | ਕੋਸ਼ਲ | ਵਿਪੁਲਾਵਤੀ | ਉਦਯਾਚਲ |
| ਰਗਣ | SIS | ਅਗਨਿ | ਸਾੜਾ | ੯ | ਐਤ | ਆਸ੍ਵਿਨੀ | ਕਨਯਾ | ਮਹੇਂਦ੍ਰ | ਮਕਰੰਦਵੰਤੀ | ਮਲਯਗਿਰਿ |
| ਸਗਣ | IIS | ਵਾਯੂ | ਫਿਰਨਾ | ੮ | ਬੁੱਧ | ਪੂਰਵਾ ਭਾਦ੍ਰ ਪਦ | ਮੀਨ | ਦੰਡਕ | ਕੰਚਨਪੁਰੀ | ਸੇਤਬੰਧੁ |
| ਤਗਣ | SSI | ਆਕਾਸ਼ | ਖਾਲੀ | ੩ | ਮੰਗਲ | ਵਿਸ਼ਾਖਾ | ਵ੍ਰਿਸ਼ਚਿਕ | ਕੁੰਤਲ | ਚੰਪਾਵਤੀ | ਕਰਣਾਗਿਰਿ |
| ਜਗਣ | ISI | ਸੂਰਜ | ਰੋਗ | ੫ | ਸ਼ੁੱਕ੍ਰ | ਸ਼੍ਰਵਣ | ਮੀਨ | ਕ੍ਰੌਂਚਦੀਪ | ਵਿਚਿਤ੍ਰਾਵਤੀ | ਉਦੈ ਗਿਰਿ |
| ਭਗਣ | SII | ਚੰਦ੍ਰ | ਸ਼ੋਭਾ | ੧੩ | ਵੀਰ | ਰੇਵਤੀ | ਮੇਖ | ਸ਼੍ਵੇਤਦੀਪ | ਪ੍ਰਭਾਵਤੀ | ਵਿਭਾਰ ਗਿਰਿ |
| ਨਗਣ | III | ਸ਼ੇਸ਼ਨਾਗ | ਵਡੀ ਉਮਰ | ੪ | ਬੁਧ | ਅਨੁਰਾਧਾ | ਕਨਯਾ | ਗੰਧਾਰ | ਕਾਂਤਾਨਗਰੀ | ਚੰਦ੍ਰ ਗਿਰਿ |

ਪੁਨਿ ਅਹਿ, ਬਿਪ੍ਰਖ, ਕੁੰਪਿਕਾ, ਪੀਰਘ, ਦੀਹ ਰੁ ਛੰਦ ॥
ਰੁ. ਮੁਖ, ਕੁੰਡਲ, ਗੁਰੂ ਕੈ, ਆਸ਼੍ਰਿਤ ਨਾਮ ਨਿਸੰਕ ॥੫੮॥

" ਇਨਹੂੰ ਕੇ ਪ੍ਰਸਤਾਰ ਬਸ, 'ਗਣ' ਗੁਣ ਹੈਂ ਕਬਿ ਰਾਧ ॥
ਟ ਠ ਮ ਧ ਭਾਯਿਕ ਤੀਨ-ਦਸ, ਮਤ੍ਰ ਬਰਣ ਬਿਧ ਭਾਗ ॥੫੯॥
ਟਗਣ ਕਹਿਤ ਖਟ-ਮਤ੍ਰ ਕੋ, ਠਗਣ ਪੰਚ-ਕਲ ਠੀਕ ॥
ਡਗਣ ਚਤੁਰ-ਕਲ ਢਗਣ ਤ੍ਰਯ, ਣਗਣ ਯੁਗਲ-ਕਲ ਠੀਕ ॥੬੦॥
(ਗਣ ਪ੍ਰਸਤਾਰ ਪ੍ਰਕਾਸ ਪ੍ਰਿਥਮ ਚਮਤਕਾਰ)

ਇਹਨਾਂ ਸਾਰਿਆਂ ਗਣਾ ਦਾ ਸਮਝਣਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬਾਣੀ ਵਿੱਚ ਬਹੁਤ ਜ਼ਰੂਰੀ ਹੈ ਔਖੀ ਗਣਾਂ ਨੂੰ ਸਮਝਣਾ ਸੌਖਾ ਹੈ ਅਤੇ ਮਾਤ੍ਰਿਕ ਗੁਣਾ ਦੇ ਰੂਪ 'ਟਗਣ ਦੇ ਤੇਰਾਂ—ਠਗਣ ਦੇ ਅੱਠ, ਡਗਣ ਦੇ ਪੰਜ, ਢਗਣ ਦੇ ਤਿੰਨ ਅਤੇ ਣਗਣ ਦੇ ਦੋ ਰੂਪ ਹੁੰਦੇ ਹਨ। ਇਹ ਸਾਰੇ ਪਿੰਗਲ ਦੇ ਮਗਮੱਗਜ-ਪੁਰਖਾਂ ਲਈ ਹੀ ਲਾਭਦਾਇਕ ਹਨ। ਔਖੀ ਗਣਾ ਦੇ ਰੂਪ ਬਦਲਦੇ ਨਹੀਂ ਇਸ ਵਾਸਤੇ ਉਹਨਾਂ ਨੂੰ ਆਮ ਆਦਮੀ ਸਮਝ ਲੈਂਦੇ ਹਨ। ਸ੍ਰੀ ਸਰਬਲੋਹ ਦੇ ਪਹਿਲੇ ਦੋਹਰੇ

ਛਾਜਾ ਰੂਪੀ ਹੋਇ ਕੈ, ਬਿਚਰਤ ਸ੍ਰੀ ਗੋਪਾਲ ॥
ਆਪਹਿ ਲਛਮੀ ਬਪੁ ਧਰੇ, ਜੀਉ ਜੰਤ੍ਰ ਪ੍ਰਤਿਪਾਲ ॥੧॥

ਵਿੱਚ ਛਾਜਾ ਰੂ 'SSS' ਮਗਣ, ਪੀ ਹੋਇ 'SSI' ਤਗਣ, ਕੈਬਿਚ 'SII' ਭਗਣ,
ਰਤ ਸ੍ਰੀ 'IIS' ਸਗਣ, 'ਗੋਪਾਲ SSI ਤਗਣ' 'ਆਪਹਿ SII ਭਗਣ' 'ਲਛਮੀ IIS ਸਗਣ'
ਬਪੁਧ 'III' ਨਗਣ, 'ਰੇਜੀਉ' 'SSI' ਤਗਣ 'ਜੰਤ੍ਰਪ੍ਰ 'SII' ਭਗਣ ਅਤੇ ਤਿਪਾਲ 'ISI' ਜਗਣ,
ਗਣ ਹਨ !

ਇਸ ਹਿਸਾਬ ਨਾਲ ੧'ਮਗਣ੧' 'ਪੀ ਹੋਇ' 'ਗੋਪਾਲ' ਤੇ 'ਰੇ ਜੀਉ' ਤਗਣ੨, 'ਕੈ ਬਿਚ' ਅਤੇ 'ਆਪਹਿ' ਭਗਣ੩, 'ਰਤ ਸ੍ਰੀ' ਤੇ 'ਲਛਮੀ' ਸਗਣ੪, 'ਬਪੁਧ' ਤੇ 'ਤ੍ਰਿ-ਪ੍ਰਤੀ' ਨਗਣ੫, ਤਿਪਾਲ ਦਾ ਸਗਣ੬ ਗਣ ਬਣਦਾ ਹੈ। ਇਹ ਛੇ ਔਖੀ ਗਣ ਹਨ। ਮਗਣ, ਭਗਣ ਤੇ ਨਗਣ ਸੁਭ ਗਣ ਹਨ। ਤਗਣ, ਸਗਣ ਅਤੇ ਰਗਣ ਅਸੁਭ ਗਣ ਹਨ। ਸ੍ਰੀ ਗੁਰੂ ਜੀ ਦੀ ਕਮਾਲ ਵਿਦਿਆ ਦਾ ਗਣ ਪ੍ਰਕਾਸ਼ ਤੇ ਸਮਤਾ ਦੇ ਭਾਵ ਨੂੰ ਪਿੰਗਲ ਅਨੁਸਾਰ ਵੀ ਸੂਚਿਤ ਕਰ ਦਿੱਤਾ ਹੈ ਕਿ ਅਸੀਂ ਸੁਭਾਸੁਭ ਵਿੱਚ ਸਮ ਹਾਂ।

ਸੁਭ

| ਗਣ | ਰੂਪ | ਸ੍ਵਾਮੀ | ਫਲ |
|---|---|---|---|
| ਮਗਣ | ਛਾਜਾਰੂ SSS | ਪ੍ਰਿਥ੍ਵੀ | ਸ੍ਰੀ |
| ਨਗਣ | ਬਪੁਧ III | ਸੁਰਗ | ਸੁਖ |
| ਭਗਣ | ਕੈਬਿਚ SII | ਸਸਿ | ਜਸ |
| ਯਗਣ | × ISS | ਜਲ | ਧਨਦੈਣਾ |

ਅਸੁਭ

| ਗਣ | ਰੂਪ | ਸ੍ਵਾਮੀ | ਫਲ |
|---|---|---|---|
| ਜਗਣ | ਤਿਪਾਲ ISI | ਸੂਰਜ | ਰੋਅ |
| ਸਗਨ | ਰਤਸ੍ਰੀ IIS | ਵਾਯੂ | ਭ੍ਰਮਣ |
| ਤਗਣ | ਗੋਪਾਲ SSI | ਵ੍ਯੋਮ | ਸੁਨ੍ਯ |
| ਰਗਣ | × SIS | ਅਗਨੀ | ਸਾੜਨ |

ਇਸ ਵਿੱਚ ਯਗਣ ਸ਼ੁਭ ਅਤੇ ਰਗਣ ਅਸ਼ੁਭ ਦਾ ਪ੍ਰਯੋਗ ਨਹੀਂ ਕੀਤਾ ਗਿਆ। ਜਿੰਨੇ ਸ਼ੁਭ ਗਣ ਹਨ ਓਨੇ ਹੀ ਅਸ਼ੁਭ ਵਿਚਾਰ ਰਖੇ ਗਏ ਹਨ। ਇਕ ਸ਼ੁਭ ਤੇ ਇਕ ਨਾਲ ਲਗਵਾਂ ਹੀ ਅਸ਼ੁਭ ਗਣ ਰਖਿਆ ਹੈ।

| | | | |
|---|---|---|---|
| ਫਾਜਾਰੂ | ਸੁਭ | ਮਗਣ | ਮਿਤ੍ਰ |
| ਪੀ ਹੋਇ | ਅਸੁਭ | ਤਗਣ | ਸਮ |
| ਕੈ ਬਿਚ | ਸੁਭ | ਭਗਣ | ਦਾਸ |
| ਰਤ ਸ੍ਰੀ | ਅਸੁਭ | ਸਗਣ | ਦੁਸ਼ਮਣ |
| ਗੋਪਾਲ ॥ | ਅਸੁਭ | ਤਗਣ | ਸਮ |
| ਆਪਹਿ | ਸੁਭ | ਭਗਣ | ਦਾਸ |
| ਲਛਮੀ | ਅਸੁਭ | ਸਗਣ | ਦੁਸ਼ਮਣ |
| ਬਪੁਧ | ਸੁਭ | ਨਗਣ | ਮਿਤ੍ਰ |
| ਰੇ ਜੀਉ | ਅਸੁਭ | ਤਗਣ | ਸਮ |
| ਜੰਤ੍ਰ ਪ੍ਰ | ਸੁਭ | ਭਗਣ | ਦਾਸ |
| ਤਿਪਾਲਾ ॥ | ਅਸੁਭ | ਜਗਣ | ਸਮ |

'ਮਗਣ ਨਗਣ' ਯੇ ਮਿਤ੍ਰ ਹੈਂ, 'ਭਗਣ ਯਗਣ' ਯੇ ਦਾਸ,
ਉਦਾਸੀਨ 'ਜ ਤ' ਜਾਨੀਏ, 'ਰ ਸ' ਰਿਪੁ ਕਰਤ ਬਿਨਾਸ ॥

(ਛੰਦ ਪ੍ਰਭਾਕਰ)

ਸ੍ਰੀ ਸਰਬਲੋਹ ਗ੍ਰੰਥ ਦਾ ਪਹਿਲਾ ਗਣ ਕਲਯਾਣਕਾਰੀ ਹੈ। ਪ੍ਰੰਤੂ ਜੇ ਮਿਲਾ ਕੇ ਵਿਚਾਰੀਏ ਤਾਂ ਇਸ ਦਾ ਫਲ ਉੱਤਮ ਸਿੱਧ ਨਹੀਂ ਹੁੰਦਾ, ਕਿਉਂਕਿ ਪਿੰਗਲਾਂ ਵਿੱਚ ਮਿਲਵੇਂ ਫਲ ਵੀ ਦੱਸੇ ਹੋਏ ਹਨ। ਇਨ੍ਹਾਂ ਫਲਾਂ ਦੇ ਦੋ ਰੂਪ ਹੁੰਦੇ ਹਨ। ਉਹ ਦੋਵੇਂ ਹੀ ਲਿਖ ਦੇਂਦੇ ਹਾਂ :

ਫਲ ਚਕ੍ਰ

| | |
|---|---|
| ਮਿਤ੍ਰ ਸਮ | ਸੁਖ ਨਾ |
| ਦਾਸ ਦੁਸ਼ਮਣ | ਮਿਤ੍ਰ ਦੁਸ਼ਮਣ ਹੋਵੇ |
| ਸਮ ਦਾਸ | ਵਿਪਤਾ |
| ਦੁਸ਼ਮਣ ਮਿਤ੍ਰ | ਕੁਝ ਵੀ ਨ ਮਿਲੇ |
| ਸਮ ਦਾਸ | ਵਿਪਤਾ |
| ਦਾਸ ਸਮ | ਧਨ ਹਾਨੀ |

ਉਤ੍ਰੋਤਰੀ ਫਲ ਚਕ੍ਰ

| | |
|---|---|
| ਮਿਤ੍ਰ ਸਮ | ਸੁਖ ਨਾਸ਼ |
| ਸਮ ਦਾਸ | ਵਿਪਤਾ |
| ਦਾਸ ਸ਼ਤ੍ਰ | ਮਿਤ੍ਰ ਵੀ ਸ਼ਤ੍ਰ ਹੋਵਣ |
| ਸ਼ਤ੍ਰ ਸਮ | ਕੁਲ ਹਾਨੀ |
| ਦਾਸ ਸਤ੍ਰ | ਮਿਤ੍ਰ ਸ਼ਤ੍ਰ ਹੋਵਣ |
| ਸ਼ਤ੍ਰ ਮਿਤ੍ਰ | ਵਜਰਥ ਕਸ਼ਟ |
| ਮਿਤ੍ਰ ਸਮ | ਸੁਖ ਹਾਨੀ |
| ਸਮ ਦਾਸ | ਵਿਪਤਜ |
| ਦਾਸ ਦਾਸ | ਸਭ ਲੋਕ ਵੱਸ਼ ਹੋਣ |
| ਦਾਸ ਸਮ | ਧਨ ਹਾਨੀ |
| ਸਮ ਮਤ੍ਰ | ਤੁੱਛ ਫਲ |

ਮਗਣ SSS ਦੀ ਜਨਮ ਤਿਥਿ ੧੦ ਹੈ, ਜਨਮ ਦਿਨ ਛਨਿੱਛਰ, ਜਨਮ ਨਛਤ੍ਰ ਰੋਹਣੀ ਹੈ। ਦੇਸ ਜਾਲੰਧਰ, ਪੁਰੀ ਦਿਵ, ਨਿਵਾਸ ਸੁਮੇਰੁ, ਜਾਤਿ ਸੂਦ੍ਰ, ਰੰਗ ਮਿਸ਼੍ਰਿਤ, ਵਰਗ ਚੂਹਾ ਅਤੇ ਸਵਾਰੀ ਬੈਲ ਦੀ ਹੈ। ਏਸ ਕਾਵਜ ਵਿੱਚ ਗਣ ਅਗਣ ਦੀ ਵਿਚਾਰ ਨਹੀਂ ਮੰਨੀ ਜਾਂਦੀ, ਨਰ ਕਾਵਜ ਵਿੱਚ ਹੀ ਇਹ ਗੁਣ ਦੋਸ਼ ਮੰਨੇ ਜਾਂਦੇ ਹਨ। ਸ੍ਰੀ ਸਰਬਲੋਹ ਗ੍ਰੰਥ ਦੇਵ ਕਾਵਜ ਹੈ। ਇਸ ਵਾਸਤੇ ਇਸ ਤੇ ਇਨ੍ਹਾਂ ਫਲਾਂ ਨੂੰ ਸ੍ਵੀਕਾਰ ਕਰਨਾ ਠੀਕ ਨਹੀਂ। ਏਥੇ ਸਿਰਫ ਕਾਵਿ ਜਨਾਂ ਦਿਆਂ ਵਿਚਾਰਾਂ ਨੂੰ ਮੁਖ ਰਖ ਕੇ ਹੀ ਲਿਖਿਆ ਗਿਆ ਹੈ। ਇਹ ਖਯਾਲ ਵੀ ਪੁਰਾਣੇ ਕਵੀਆਂ ਨੇ ਹੀ ਮੰਨਿਆ ਹੋਇਆ ਹੈ।

॥ ਦੋਹਾ ॥ ਵਰਣ ਬ੍ਰਿਤਜ ਮੈਂ ਕਿਤੇ ਕਹੰ, ਏਕਹਿ ਗਣ ਸੁਭ ਆਨ ॥
ਮਤਜ ਬ੍ਰਿਤਜ ਮੈਂ ਦੋਇ ਦੈ, ਸਮਝੋ ਸਕਲ ਸੁਜਾਨ ॥੧੯॥

ਅਪਰ ਕਹਿਤ ਇਕ ਮਤਜ-ਬ੍ਰਿਤ, ਅਗਣ ਪਰੇ ਜੋ ਆਦਿ ॥
ਤਿਹ ਪਰ ਦੁਗੁਨ ਬਿਚਾਰ ਗੁਨ, ਕਹਿੰ ਕਵਿ ਕੇਸ਼ਵ ਆਦਿ ॥੨੦॥

ਨਰ ਵਰਣਨ ਮੈਂ ਕਹਿਤ ਇਕ, ਗਣ ਅਰੁ ਅਗਣ ਬਿਚਾਰ ॥
ਸੁਰ ਵਰਣਨ ਮੈਂ ਮਰਾ ਕਹਿ, ਵਾਲਮੀਕਿ ਭੇ ਪਾਰ ॥੨੧॥

(ਗਣ ਪ੍ਰਸਤਾਰ ਪ੍ਰਕਾਸ਼ ਪੰਚਮ ਚਮਤਕਾਰ)

'ਦੋਹਰਾ' ਮਾਤ੍ਰਿਕ ਛੰਦ ਹੈ। ਪਿੰਗਲ ਗ੍ਰੰਥਾਂ ਵਿੱਚ ਦੋਹੇ ਨੂੰ ੪੮ ਮਾਤ੍ਰਾ ਦੇ ਛੰਦਾਂ ਵਿੱਚ ਹੀ ਮੰਨਿਆ ਹੋਇਆ ਹੁੰਦਾ ਹੈ। ਏਸ ਵਾਸਤੇ ਦੋਹੇ ਨੂੰ ਮਾਤ੍ਰਿਕ ਗਣਾਂ ਨਾਲ ਹੀ ਸੁਭਾ ਸੁਭ ਕਿਹਾ ਜਾ ਸਕਦਾ ਹੈ। ਅਖਰੀ ਗਣਾ ਦਾ ਪ੍ਰਸੰਗ

ਤਾਂ ਵਿਖਾਇਆ ਗਿਆ ਹੈ, ਪਰ ਦੋਹੇ ਲਈ ਇਹ ਅਨਵਸਥਾ ਦੋਸ਼ ਵਾਲਾ ਨਿਯਮ ਹੈ। ਏਸ ਵਾਸਤੇ ਏਥੇ ਲਿਖ ਦਿੱਤਾ ਹੈ ਕਿ ਆਮ ਕਵੀਜਨ ਏਸੇ ਹੀ ਨਿਜਮ ਨਾਲ ਗ੍ਰੰਥਾਂ ਦੇ ਸੁਭਾਸੁਭ ਗਣਾ ਦੀ ਵਿਚਾਰ ਕਰਦੇ ਹਨ। 'ਛਾਯਾ ਰੂਪੀ' ਵਾਲਾ ਦੋਹਰਾ ਆਦਿ ਟਗਣ ਸ੍ਰੂਪ ਵਾਲਾ ਹੈ।

SSS, SSI, SSI

ਦੋਹਰਾ ॥ ਛਾਯਾ ਰੂਪੀ ਹੋਇ ਕੈ ਬਿਚਰਤ ਸ੍ਰੀ ਗੋਪਾਲ ॥

S II, II S, S I,

ਆਪਹਿ ਲਛਮੀ ਬਪੁ ਧਰੇ ਜੀਉ ਜੰਤ ਪ੍ਰਤਿਪਾਲ ॥੧॥

**ਟਗਣ ਚਕ੍ਰ**

| | | |
|---|---|---|
| ਟ | SSS | ਸ਼ੰਕਰ |
| ਟ | II | ਚੰਦ |
| ਟ | | ਸੂਰਜ |
| ਟ | SII | ਇੰਦ੍ਰ |
| | | ਸ਼ੇਸ਼ਨਾਗ |
| ਟ | I | ਕ੍ਰਿਸ਼ਣ |
| | SI | ਪਦਮ |
| | | ਬ੍ਰਹਮਾ |
| | | ਨਾਰਦ |
| | | ਧ੍ਰੂਵ |
| | | ਸ |

**ਠਗਣ ਚਕ੍ਰ**

| | | |
|---|---|---|
| ਠ | | ਘੋੜਾ |
| ਠ | SI | ਯੋਧਾ |
| ਠ | III | ਪੈਦਲ |
| ਠ | SSI | ਅਕਾਸ਼ |
| ਠ | | ਕੇਸ਼ਰੀ |
| ਠ | | ਕਨਕ |
| ਠ | SIII | ਐਰਾਵਤ |
| ਠ | | ਬਾਣ |

**ਡਗਣ ਚਕ੍ਰ**

| | | |
|---|---|---|
| ਡ | SS | ਕਰਣ |
| ਡ | II | ਕਰਤਲ |
| ਡ | I | ਪਯੋਧਿ |
| ਡ | SII | ਵਸੁਪਦ |
| ਡ | IIII | ਦ੍ਵਿਜਵਰ |

**ਢਗਣ ਚਕ੍ਰ**

| | | | | | | | | | | |
|---|---|---|---|---|---|---|---|---|---|---|
| ਢ | IS | ਵਾਸਵ | ਵਸਨ | ਪਵਨ | ਧ੍ਵਜ | ਤੋਮਰ | ਦਾਮ | ਕਜੂਰਾ | ਤੁੰਬਰ | ਬਲਜ |
| ਢ | SI | ਤਾਲ | ਪਟਹ | ਕਰਤਾਲ | ਸੁਰਪਤਿ | ਸਿੰਧੁ | | | | |
| ਢ | | ਤਾਂਡਵ | ਸਾਤ੍ਰਿਕਯਾਵ | | | | | | | |

ਏਸ ਦੋਹਰੇ ਵਿੱਚ ਮਾਤ੍ਰਿਕ ਗਣਾਂ ਦੇ ਇਹ ਸਰੂਪ ਪੂਰਣ ਘਟਦੇ ਹਨ ਜੇ ਇਨ੍ਹਾਂ ਤੋਂ ਵਖਰੇ ਰੂਪ ਮੰਨੀਏਂ ਤਾਂ ਵੀ ਮੰਨੇ ਜਾ ਸਕਦੇ ਹਨ। ਪਰ ਪਹਿਲਾ ਸਰੂਪ ਟਗਣ ਦਾ ਹੀ ਰਹਿੰਦਾ ਹੈ। ਇਹ ਸਰੂਪ ਸਾਰੇ ਸ਼ੁਭ ਹਨ ਅਤੇ ਕਲਯਾਣਕਾਰੀ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸ਼ਾਇਦ ਮਾਤ੍ਰਿਕ ਗਣਾਂ ਨੂੰ ਹੀ ਇਸ ਦੋਹੇ ਵਿੱਚ ਰਖਿਆ ਹੈ।

ਸ੍ਰੀ ਸਰਬਲੋਹ ਵਿੱਚ ਆਏ ਹੋਏ ਜਿਹੜੇ ਜਿਹੜੇ ਨਾਮ ਹਨ—ਉਹਨਾਂ ਨੂੰ ਏਥੇ ਆਮ ਪਿੰਗਲਾਂ ਨਾਲ ਸੰਬੰਧਿਤ ਕਰਨ ਲਈ ਉਹ ਨਾਮ ਵੀ ਲਿਖੇ ਹਨ ਜਿਹੜੇ ਪਿੰਗਲ ਗ੍ਰੰਥਾਂ ਵਿੱਚ ਆਏ ਹਨ। ਪਰ ਮੱਤ ਭੇਦ ਬਹੁਤ ਜ਼ਯਾਦਾ ਹੈ। ਸ੍ਰੀਮਾਨ ਬਾਵਾ ਰਾਮਦਾਸ ਜੀ ਨੇ ਦੋਹਾ ੧੧ ਪ੍ਰਕਾਰ ਦਾ ਮੰਨਿਆ ਹੈ। ਸ੍ਰੀਮਾਨ ਕਵਿ ਭਾਨੁ ਜੀ ਅਤੇ ਬਾਬਾ ਭਿਖਾਰੀ ਜੀ ਨੇ ੨੩ ਤਰ੍ਹਾਂ ਦਾ ਮੰਨਿਆ ਹੈ। ਜਿਹੜੇ ਨਾਮ ਸ੍ਰੀ ਭਿਖਾਰੀ ਦਾਸ, ਭਾਨੁ ਅਤੇ ਸ੍ਰ. ਬ. ਕਾਨ੍ਹ ਸਿੰਘ ਜੀ ਨੇ ਲਿਖੇ ਹਨ। ਉਹ ਨਾਮ ਸ੍ਰੀ ਬਾਵਾ ਰਾਮਦਾਸ ਜੀ ਨੇ ਨਹੀਂ ਲਿਖੇ, ਪਰ ਲੱਛਣ ਮਿਲਦੇ ਹਨ। ਇਸ ਸਾਰੇ ਕਥਨ ਤੋਂ ਭਾਵ ਇਹ ਹੈ ਕਿ ਨਾਮ ਰਖਣੇ ਪ੍ਰਸਤਾਰਗਜ ਜਨਾਂ ਦਾ ਆਪਣਾ ਕਰਮ ਹੈ। ਉਸੂਲ ਮੰਨਣਾ ਵਿਦ੍ਵਾਨਤਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਵਿੱਚ ਦੋਵੇਂ ਗੁਣ ਮੌਜੂਦ ਹਨ। ਨਿਜਮ ਪ੍ਰਸਤਾਰ 'ਚੋਂ ਹੀ ਲਏ ਹਨ ਪ੍ਰੰਤੂ ਨਾਮ ਉਨ੍ਹਾਂ ਨੇ ਆਪਣੇ ਰਖੇ ਹਨ। ਇਸ ਵਿੱਚ ਵੀ ਕੋਈ ਸ਼ੱਕ ਵਾਲੀ ਗਲ ਨਹੀਂ ਕਿ ਇਹ ਪਿੰਗਲ ਗ੍ਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਯ ਰਚੇ ਵੀ ਨਹੀਂ ਗਏ ਸਨ। ਭਾਸ਼ਾ ਦੇ ਪਿੰਗਲ ਗ੍ਰੰਥਾਂ ਦਾ ਉਸ ਵੇਲੇ ਅਭਾਵ ਜਿਹਾ ਹੀ ਪ੍ਰਤੀਤ ਹੋਇਆ ਹੈ। ਬਲਕਿ 'ਰੂਪ ਦੀਪ' ਆਦਿਕ ਪਿੰਗਲ ਗ੍ਰੰਥਾਂ ਲਈ ਸ੍ਰੀ ਗੁਰੂ ਜੀ ਨੇ ਵਿਦਵਾਨਾਂ ਨੂੰ ਉਤਸ਼ਾਹਿਤ ਅਤੇ ਪ੍ਰੇਰਿਤ ਕੀਤਾ ਹੈ। "ਸਭਾ-ਪ੍ਰਕਾਸ਼" ਆਦਿਕ ਕਾਵਯ ਗ੍ਰੰਥ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਹਜ਼ੂਰੀ ਵਿੱਚ ਹੀ ਰਚੇ ਗਏ ਹਨ। ਪ੍ਰਸਤਾਰ ਸਮਝ ਕੇ ਛੰਦ ਰਚਨਾ ਕਰ ਲੈਣਾ—ਇਕ ਅੰਗੀ ਕਰਮ ਹੈ। ਪਰ ਕਾਵਯ ਗ੍ਰੰਥਾਂ 'ਚੋਂ ਨਾਮਾਂ ਦੀ ਚੋਣ ਕਰਨੀ ਵੱਡੀ ਮਿਹਨਤ ਤੇ ਵਿਦਯਾ ਦਾ ਕਰਮ ਹੈ। ਅਮੂਮਨ ਇਕ ਅੰਗੀ ਕਰਮ ਵਾਲਾ ਪੁਰਸ਼ ਇਸ ਤੋਂ ਨੀਵੇਂ ਥਾਂ ਹੀ ਰਹਿ ਜਾਂਦਾ ਹੈ। ਜਿਵੇਂ ਕਿ ਮੌਜੂਦਾ ਐਮ. ਏ. ਦੀ ਡਿਗਰੀ ਇਕ ਅੰਗੀ ਕਰਮੀਆਂ ਨੂੰ ਹੀ ਮਿਲਦੀ ਹੈ। ਪਰੰਤੂ ਵਿਦਿਯਾ ਦੀ ਪੂਰਣਤਾ ਵਿਚ ਬਹੁਤੇ ਕੋਰੇ ਹੀ ਵੇਖੇ ਜਾਂਦੇ ਹਨ। ਜੇ ਹੁਣ ਤੱਕ ਕਿਸੇ ਵੀ ਪਿੰਗਲਿਕ ਵਿੱਚ ਪੂਰਣਤਾ ਹੁੰਦੀ ਤਾਂ ਉਹ ਸ੍ਰੀ ਸਰਬਲੋਹ ਗ੍ਰੰਥ ਵਿੱਚ ਆਇਆਂ ਨਾਮਾਂ ਨੂੰ ਨਾਲ ਨਾਲ ਸਥਾਪਿਤ ਕਰਦਾ। ਫਿਰ ਇਨ੍ਹਾਂ ਨਾਮਾਂ ਨੂੰ ਸਥਾਪਿਤ ਕਰੋਣ ਦੀ ਜ਼ਿੰਮੇਵਾਰੀ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਨੁਸਾਰੀਆਂ ਦੀ ਸੀ—ਪਰ, ਭਾਈ ਕਾਨ੍ਹ ਸਿੰਘ ਜੀ ਨਾਭਾ ਅਤੇ ਭਾਈ ਵੀਰ ਸਿੰਘ ਜੀ ਆਦਿਕ ਦੀ ਵੀ ਏਸ ਨਾਮਾਵਲੀ ਵਲੋਂ ਚੁੱਪ ਸਾਧੀ ਹੀ ਪ੍ਰਤੀਤ ਹੁੰਦੀ ਹੈ। ਸਿਰਫ ਕਿਸੇ ਵਿਰਲੀ ਥਾਂ ਵਿੱਚ ਹੀ ਸਰਬਲੋਹ ਦਾ ਜ਼ਿਕਰ ਕੀਤਾ ਗਿਆ ਹੈ। ਜਿਹਾ ਕਿ 'ਵਡਾ ਦੋਹਰਾ' ਸਿਰਲੇਖ ਹੇਠ ਭਾਈ ਕਾਨ੍ਹ ਸਿੰਘ ਜੀ ਨੇ ਸ੍ਰੀ ਸਰਬਲੋਹ ਗ੍ਰੰਥ ਦਾ ਦੋਹਰਾ ਪਾਠ ਵਿਗਾੜ ਕੇ ਲਿਖਿਆ ਹੈ ਅਤੇ ਗੁਰੂ ਛੰਦ ਦਿਵਾਕਰ ਵਿੱਚ ਵੀ ਛਪਜ ਦੇ ਰੂਪਾਂ ਵਿੱਚ ਹੈ। ਪਰ ਸਰਬਲੋਹ ਦੇ ਪ੍ਰਧਾਨ ਨਾਮਾਂ ਦੇ ਸਿਰਲੇਖਾਂ ਨੂੰ ਕਿਸੇ ਵੀ ਹੋਰ ਗ੍ਰੰਥ ਵਿੱਚ ਥਾਂ ਨਹੀਂ ਮਿਲੀ। ਏਥੇ ਇਨ੍ਹਾਂ ਦਾ ਯਥਾਕ੍ਰਮ ਦੂਜੇ ਪਿੰਗਲਾਂ ਨਾਲ ਮਿਲਾ ਕੇ ਹੀ ਲਿਖਿਆ ਗਿਆ ਹੈ। ਪਰ ਪ੍ਰਧਾਨਤਾ ਸ੍ਰੀ ਸਰਬਲੋਹ ਜੀ ਦੇ ਨਾਮਾਂ ਦੀ ਹੀ ਰੱਖੀ ਹੈ।

| ਨੰ: | ਸਫਾ | ਨਾਮ ਛੰਦ | ਦੋਹਰਿਆਂ ਦੇ ਨਾਮ ਅਤੇ ਰੂਪ ਲੱਛਣ |
|---|---|---|---|
| ੧ | ੧੧ | ਚਾਰਨੀ ਦੋਹਰਾ | ਸ੍ਰੀ ਸਰਬਲੋਹ ਗ੍ਰੰਥ ਦੇ ਸਫੇ ੧੧ ਉੱਤੇ ਚਾਰਨੀ ਦੋਹਰਾ ਸਿਰਲੇਖ ਆਇਆ ਹੈ। ਇਹ ਸਿਰਲੇਖ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵੀ ਆਇਆ ਹੋਇਆ ਹੈ। ਇਹ ਦੋਹਰਾ ਨਿਰਣਯ ਦੀ ਕਸੌਟੀ ਉਤੇ ਪਰਖਿਆ ਹੋਇਆ ਹੈ। ਇਸ ਦਾ ਲੱਛਣ 'ਗੁਰੂ ੧੨ ਲਘੁ ੨੪' ਹੈ। ਏਸ ਦਾ ਨਾਮ ਸ੍ਰੀ ਮਾਨ ਸ੍ਰ. ਬ. ਕਾਨ੍ਹ ਸਿੰਘ ਜੀ ਨੇ ਅਤੇ ਸ੍ਰੀ ਮਾਨ ਭਾਨੁ ਕਵਿ ਜੀ ਨੇ 'ਪਯੋਧਰ' ਅਤੇ ਬਾਵਾ ਰਾਮਦਾਸ ਜੀ ਨੇ 'ਗੀਧ' ਲਿਖਿਆ ਹੈ। |

ਸ੍ਰੀ ਮਾਤਾ ਜਗਮੋਹਨੀ, ਨਿਹਕਲੰਕ ਜਿਹ ਰੂਪ ॥
ਤੀਨ ਲੋਕ ਪੰਧਰ ਛਤ੍ਰ. ਬ੍ਰਹਮਾ ਬਿਸਨੁ ਅਨੂਪ ॥੨੯॥

| | | | |
|---|---|---|---|
| ੨ | ੧੧ | ਵੱਡਾ ਦੋਹਰਾ | ਸਫੇ ੧੧ ਉੱਤੇ ਇਹ ਸਿਰਲੇਖ ਹੈ। ਏਸ ਨੂੰ ਸ੍ਰ. ਬ ਕਾਨ ਸਿੰਘ ਜੀ ਨੇ ਨਵੀਨ ਰਚਨਾ ਵਿੱਚ ਹੀ ਦਾਖਲ ਕੀਤਾ ਹੈ ਕਿ ਇਹ ੨੮ ਮਾਤ੍ਰਿਕ ਹੈ। ਸੰਸਾਰ ਦੇ ਕੁਲ ਕਵੀ ਇਸ ਦੇ ਨਾਲ ਦਾ ਦੋਹਾ ਹੁਣ ਤੱਕ ਨਹੀਂ ਲਿਖ ਸਕੇ ਜਿੱਥੇ ਕਿ ਆਮ ਦੋਹਰਿਆਂ ਦੀਆਂ ੪੮ ਮਾਤ੍ਰਾ ਹੀ ਹੁੰਦੀਆਂ ਹਨ। ਓਥੇ ਇਸ ਦੀਆਂ ੫੬ ਮਾਤ੍ਰਾਂ ਹਨ ਸ੍ਰ. ਬ. ਕਾਨ੍ਹ ਸਿੰਘ ਜੀ ਵਾਲੀ ਬੀੜ ਦਾ ਤੇ ਸਾਡੀ ਬੀੜ ਦੇ ਪਾਠ ਦਾ ਭੇਦ ਜ਼ਰੂਰ ਹੈ ਪਰ ਮਾਤ੍ਰਿਕ ਹਿਸਾਬ ਵਿੱਚ ਕੋਈ ਫਰਕ ਨਹੀਂ। ਪਰੰਤੂ ਮਹਾਨਕੋਸ਼ ਵਿੱਚ ਦਿੱਤਾ ਪਾਠ ਅਸ਼ੁੱਧ ਪ੍ਰਤੀਤ ਹੁੰਦਾ ਹੈ। ਸਾਡੀ ਬੀੜ ਦਾ ਪਾਠ ਇਹ ਹੈ<br><br>ਹੈ ਚਤੁਰਬਾਹੁ ਅਸਟਾਕਰੀ, ਨਾਰਸਿੰਘ ਜਹ ਕੇ ਭੇਸ॥<br>ਪ੍ਰਹਿਲਾਦ ਉਬਾਰਯੋ ਦੂਖ ਹਰਯੋ ਹਰਨਾਖਸ ਹਰਯੋ-ਨਰੇਸ॥ |
| ੩ | | ਇੰਦ੍ਰ ਦੋਹਰਾ | ਸਫੇ ੧੧ ਉਪਰ ਇਹ ਸਿਰਲੇਖ ਹੈ। ਇਸ ਵਿੱਚ '੯ ਗੁਰੂ ਅਤੇ ੩੦ ਲਘੂ' ਹਨ। ਇਸਨੂੰ ਭਾਨੁ, ਕਾਨ੍ਹ ਸਿੰਘ ਤੇ ਭਿਖਾਰੀ 'ਤ੍ਰਿਕਲ' ਬਾਵਾ ਰਾਮਦਾਸ ਜੀ 'ਚਟਕ' ਸੰਗਯਾ ਦੇਂਦੇ ਹਨ। ਪਰ ਇੰਦ੍ਰ ਦੋਹਰੇ ਦਾ ਰੂਪ S। S ਠਗਣ ਦੇ ਆਦਿ ਹੋਣ ਤੋਂ ਬਣਦਾ ਹੈ।<br><br>ਮੁਕਿਤ ਦੇਨ ਮੰਗਲ ਕਰਨ, ਛੇਮ ਕਰਨ ਹਰਿ ਰਾਇ॥<br>ਸ੍ਰੁਤਿ-ਬਚਨੀ ਸ੍ਰੁਤਿਕਰਨ ਹਰਿ, ਸਭਿ ਕੋ ਕਰੈ ਸਹਾਇ॥੩੨॥ |
| ੪ | | ਰਸਾਲ ਦੋਹਰਾ | ਆਮ ਪਿੰਗਲਾਂ ਵਿੱਚ ਇਸ ਨੂੰ 'ਚਲ' 'ਬਲ' ਅਤੇ 'ਰਾਜਹੰਸ' ਲਿਖਿਆ ਹੋਇਆ ਹੈ। ਪਰ ਉਨ੍ਹਾਂ ਵਿੱਚ ਸਿਰਫ ਲੱਛਣ '੧੧ ਗੁਰੂ ਤੇ ੨੬ ਲਘੂ' ਦਾ ਹੀ ਹੈ। ਰਸਾਲ ਨਾਮ ਤਾਂ ਬਣਦਾ ਹੈ ਜੇ ਇਸ ਦੇ ਆਦਿ ਵਿੱਚ '।।।' ਢਗਣ ਸਾਤ੍ਰਿਕ ਭਾਵ ਹੋਵੇ। ।।।S।।।।।।।।,SSS।।S।<br>।।SS।।।।।।,।।SS।।S। |
| | ੧੩ | ਮਧੁਰ ਧੁਨਿ ਛੰਦ ਦੋਹਰਾ | ਜਿਸ ਦੋਹੇ ਦੇ ਆਦਿ ਵਿੱਚ 'ਡਗਣ '।।S' ਦਾ ਨਿਯਮ ਰੱਖਿਆ ਜਾਵੇ ਉਸਨੂੰ 'ਮਧੁਰਧੁਨਿ ਦੋਹਰਾ' ਕਿਹਾ ਜਾਂਦਾ ਹੈ। ਲਿਖਾਰੀ ਦੀ ਅਣਗਹਿਲੀ ਨਾਲ 'ਛੰਦ' ਪਾਠ ਵੀ ਵਿੱਚ ਲਿਖਿਆ ਗਿਆ ਹੈ।<br><br>S।<br><br>ਇਸ ਵਿੱਚ ਗੁਰੂ ੧੩, ਲਘੂ ੨੨ ਹਨ। ਇਸ ਨਿਯਮ ਅਨੁਸਾਰ ਇਸ ਨੂੰ 'ਗਯੰਦ' 'ਮਦ੍ਕਲ' ਅਤੇ 'ਗਰੁੜ' ਨਾਮ ਵੀ ਦਿੱਤੇ ਹੋਏ ਹਨ। |
| ੬ | ੧੪ | ਕਨਕ ਦੋਹਰਾ | ਜਿਸ ਦੋਹੇ ਦੇ ਆਦਿ ਵਿੱਚ 'S।S ਠਗਣ' ਦੋਹਾਂ ਹਰਨਾਂ ਵਿੱਚ ਇਕ ਸਮਾਨ ਹੋਵੇ ਅਤੇ ਦੋਹਾਂ ਤੁਕਾਂ ਵਿੱਚ ਛੇ ਛੇ ਹੀ ਗੁਰੂ ਹੋਣ ਉਸ ਦਾ ਨਾਮ 'ਕਨਕ' ਹੈ। |

ਜੇ ਆਮ ਪਿੰਗਲਾਂ ਵਾਲਾ ਹਿਸਾਬ ਰਖੀਏ ਤਾਂ ਇਸ ਦੇ—ਨਾਮ 'ਚਾਰਨੀ' ਵਾਲੇ ਹਨ। ਕਿਉਂਕਿ ਇਸ ਵਿੱਚ 'ਗੁਰੁ ੧੨ ਤੇ ਲਘੁ ੨੪' ਹਨ। ਇਸ ਵਿੱਚ ਲਿਖਾਰੀ ਨੇ 'ਜਾਤਯਜਾਤਿ' ਦੀ ਥਾਂ 'ਜਾਤ ਅਜਾਤ' ਪਾਠ ਹੋ ਗਿਆ ਹੋਇਆ ਹੈ। ਇਸ ਵਾਸਤੇ ਪਹਿਲੀ ਤੁਕ ਵਿੱਚ ੨੪ ਮਾਤ੍ਰਾ ਹੋ ਗਈਆਂ ਹਨ। ਇਸ ਨੂੰ ਵਿਦ੍ਵਾਨ ਸੁਧਾਰ ਲੈਣ ਬਾਕੀ ਸ਼ੁੱਧ ਹੈ।

ਮਾਧੋ ਦੋਹਰਾ

ਜਿਸ ਦੋਹੇ ਦੇ ਅਰੰਭ ਵਿੱਚ 'S।। ਭਗਣ' ਹੋਵੇ; 'ਗੁਰੁ ੧੨ ਤੇ ਲਘੁ ੨੪' ਹੋਣ ਉਸ ਦਾ ਨਾਮ 'ਮਾਧੋ' ਹੈ। ਇਸ ਦੋਹੇ ਵਿੱਚ 'ਸੰਘਾਰ' ਸ਼ਬਦ ਨੂੰ 'ਸੱਘਾਰ' ਜਾਨਣ ਤੋਂ ਹੀ ਮਾਤ੍ਰਿਕ ਪ੍ਰਸਤਾਰ ਠੀਕ ਢੁਕਦਾ ਹੈ। ਵੇਖੋ ਚਾਰਨੀ ਦੋਹਰਾ

ਪੰਚਾਲ ਦੋਹਰਾ

ਜਿਸ ਦੋਹੇ ਦੀ ਸ਼ੁਰੂਆਤ '।।S ਸਗਣ' ਅਤੇ 'S।। ਭਗਣ' ਮੇਲ ਕੇ ਕੀਤੀ ਜਾਵੇ। ਉਸ ਦਾ ਨਾਮ ਪੰਚਾਲ ਹੈ। ਆਮ ਪਿੰਗਲਾਂ ਵਿੱਚ ਅਤੇ ਮਹਾਨ ਕੋਸ਼ ਵਾਲਾ ਪ੍ਰਸਤਾਰ ਸ੍ਵੀਕਾਰ ਕਰਨ ਨਾਲ ਇਹ 'ਤ੍ਰਿਕਲ' ਅਥਵਾ 'ਚਟਕ' ਨਾਮ ਵਾਲਾ ਦੋਹਾ ਹੈ ਕਿਉਂਕਿ ਇਸ ਵਿੱਚ ਵੀ '੯ ਗੁਰੁ ਤੇ ੩੯ ਲਘੁ' ਹਨ। ਵੇਖੋ-ਇੰਦ੍ਰ ਦੋਹਰਾ

੧੫ ਅਠੰਦ

ਜਿਸ ਦੋਹੇ ਦਾ ਆਰੰਭ '।।। ਨਗਣ' ਤੇ 'S। ਨਗਣ' ਮੇਲ ਕੇ ਕੀਤਾ ਜਾਵੇ ਉਸਦਾ ਨਾਮ 'ਅਨਦ' ਹੈ। ਲਿਖਾਰੀ ਦੀ ਭੁੱਲ ਨਾਲ 'ਅਨਦ' ਦੀ ਥਾਂ 'ਅਠੰਦ' ਪਾਠ ਹੋ ਗਿਆ ਹੈ। ਸ਼੍ਰੀ ਸਰਬਲੋਹ ਗ੍ਰੰਥ ਦੇ ਸਫੇ ੧੨ ਉਤੇ ਏਸੇ ਹੀ ਸਿਰਲੇਖ ਹੇਠ ਦੋ ਦੋਹਰੇ ਹਨ। 'ਅਨੰਦ ਰੂਪ ਅਨਹਦ ਸਦਾ' ਦੀਆਂ ੧੪ ਮਾਤ੍ਰਾ ਲਿਖਾਰੀ ਦੀ ਭੁੱਲ ਨਾਲ ਹੋ ਗਈਆਂ ਹਨ, ਦੋਹੇ ਦੇ ਪਹਿਲੇ ਚਰਨ ਦੀਆਂ ੧੩ ਮਾਤ੍ਰਾ ਹੁੰਦੀਆਂ ਹਨ। ਖ਼ਾਸ ਕਰ ਕੇ ਦੋਹੇ ਦੇ ਆਦਿ ਵਿੱਚ ਤਿੰਨ ਅਖਰਾਂ ਦੇ 'ਜਗਣ ।S।' ਵਾਲੇ ਪਦ ਨੂੰ ਬਹੁਤ ਬੁਰਾ ਸਮਝਿਆ ਜਾਂਦਾ ਹੈ ਅਤੇ ਐਹੋ ਜਹੇ ਦੋਹੇ ਨੂੰ 'ਚੰਡਾਲਿਨੀ' ਕਿਹਾ ਹੋਇਆ ਹੈ। ਯਥਾ

ਜਹਾਂ ਵਿਸ਼ਮ ਚਰਣਨਿ ਪਰੈ ਕਹੂੰ ਜਗਣ ਜੇ ਆਨ ॥
ਬਖਾਨ ਨਾ ਚੰਡਾਲਿਨੀ, ਦੋਹਾ ਦੂਖ ਕੀ ਖਾਨ ॥

(ਛੰਦ ਪ੍ਰਭਾਕਰ)

ਸ਼੍ਰੀ ਮਾਨ ਬਾਵਾ ਰਾਮ ਦਾਸ ਜੀ ਨੇ ਵੀ ਦੋਹੇ ਦੇ ਦੋਸ਼ਾਂ ਵਿੱਚ ਇਸਨੂੰ ਨਿਰੂਪਣ ਕੀਤਾ ਹੋਇਆ ਹੈ:

ਦੋਹਾ ਸਮ ਪਦ ਅੰਤ ਮੈਂ, ਜੌਨ ਤ੍ਰਿਕਲ ਗਣ ਤਾਲ ॥
ਹੋਇ ਬਿਸ਼ਮ ਕੇ ਤਹਾਂ ਤੇ, ਵ੍ਰਿਤ-ਹਤ ਹੋਤ ਉਤਾਲ ॥੬੦॥
ਜਹਾਂ ਭਗਣ ਮੇਂ ਜਗਣ ਵਪੁ, ਢਗਣੇ ਤਾਲ ਮਵਾਸ ॥
ਸੋਊ ਬ੍ਰਿਤ-ਹਤ ਕਹਿਤ ਤਿਹਂ, ਸ੍ਵਰਪਚ ਸਦਨ ਮੇ ਵਾਸ ॥੬੧॥੨੯॥

ਜਹਾਂ ਟਗਣ ਬਲ ਡਗਣ ਕੀ, ਇਕ ਮੱਤਾ ਮਿਲ ਸਾਤ ॥
ਤਿਹ ਪਰ ਜਗਣ ਜਰੂਰ ਪਰ, ਦੋਹਾ ਅੰਸ਼ੁ ਨਸਾਤ
(ਗਣ ਪ੍ਰਸਤਾਰ ਪ੍ਰਕਾਸ਼ ਤ੍ਰਿਤੀਯ ਚਮਤਕਾਰ)

ਏਸ ਵਾਸਤੇ 'ਅਨੰਦ' ਪਾਠ ਅਸ਼ੁੱਧ ਹੈ ਅਤੇ 'ਅਨਦ' ਸ਼ੁੱਧ ਹੈ। ਸ਼੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪਿੰਗਲ ਪ੍ਰਸਤਾਰ ਦੇ ਖ਼ਾਸ ਮਰਮਗ੍ਯ ਹਨ। ਉਹਨਾਂ ਤੋਂ ਇਹੋ ਜਹੀਆਂ ਭੁੱਲਾਂ ਨਹੀਂ ਹੋ ਸਕਦੀਆਂ। ਇਹ ਲਿਖਾਰੀਆਂ ਤੋਂ ਅਚਾਨਕ ਹੋਈਆਂ ਹੋਈਆਂ ਭੁੱਲਾਂ ਹਨ ਜਿਹੜੀਆਂ ਅਨਜਾਣਾਂ ਨੇ ਸ੍ਰੀ ਗੁਰੂ ਜੀ ਦੇ ਨਾਲ ਸੰਬੰਧਿਤ ਕਰ ਰਖੀਆਂ ਹਨ। ਇਸ ਦੋਹਰੇ ਦੇ ਦੋ ਰੂਪ ਆਮ ਪਿੰਗਲਾਂ ਦਿਆਂ ਲਛਣਾਂ ਨਾਲ ਬਣਦੇ ਹਨ। () 'ਸਰਬਲੋਹ ਰਛਯਾ' ਵਿੱਚ 'ਗੁਰੂ ੧੫ ਲਘੁ ੧੮' ਹਨ। ਇਸ ਦੇ ਨਾਮ 'ਨਰ' ਤੇ 'ਚਕਵਾ' ਵੀ ਹਨ। (੨) 'ਅਨਦ ਰੂਪ ਅਨਹਦ' ਇਸ ਵਿੱਚ 'ਗੁਰੂ ੭, ਲਘੁ ੩੪' ਹਨ ਇਸ ਦੇ 'ਮੱਛ' ਅਤੇ 'ਕ੍ਰੌਂਚ' ਨਾਮ ਵੀ ਹਨ।

੧੦ ਮੰਗਲ

ਜਿਸ ਦੋਹੇ ਦਾ ਪ੍ਰਾਰੰਭ '।।S।।' ਸਗਣ ਨਗਣ ਦੇ ਯੋਗ ਨਾਲ ਹੋਵੇ ਉਸ ਨੂੰ 'ਮੰਗਲ' ਕਿਹਾ ਜਾਂਦਾ ਹੈ। ਆਮ ਪਿੰਗਲਾਂ ਅਨੁਸਾਰ ਇਸ ਵਿੱਚ 'ਗੁਰੂ ੧੧ ਤੇ ਲਘੁ ੨੬' ਹਨ। ਵੇਖੋ—ਰਸਾਲ ਦੋਹਰਾ।

੧੧ ਜਯ

ਜਿਸ ਦੋਹੇ ਦਾ ਆਰੰਭ 'ਨਗਣ ਨਗਣ ।।।।।।' ਤੋਂ ਹੋਵੇ—ਉਸ ਦਾ 'ਜਯ' ਨਾਮ ਹੈ। ਏਸ ਦੋਹੇ ਵਿੱਚ 'ਗੁਰੂ ੩, ਲਘੁ ੪੨' ਹਨ, ਪਿੰਗਲ ਗ੍ਰੰਥਾਂ ਵਿੱਚ 'ਬਿਡਾਲ' ਅਤੇ 'ਹਾਰਲ' ਹਨ। ਸ਼੍ਰੀਮਾਨ ਸ੍ਰ. ਬ. ਕਾਨ੍ਹ ਸਿੰਘ ਜੀ ਨਾਭਾ ਨੂੰ ਸਾਰੀ ਸਿੱਖ ਕਾਵਯ ਵਿੱਚੋਂ ੨ ਗੁਰੂ, ੩ ਗੁਰੂ ਅਤੇ ੪ ਗੁਰੂ ਵਾਲੇ ਦੋਹੇ ਨਹੀਂ ਮਿਲੇ। ਸ਼੍ਰੀ ਸਰਬਲੋਹ ਗ੍ਰੰਥ ਦੇ ਮੂਲ ਪਾਠ ਵਿਗੜੇ ਹੋਏ ਹੋਣ ਕਰ ਕੇ ਏਧਰ ਖ਼ਾਸ ਧਯਾਨ ਨਹੀਂ ਦਿੱਤਾ ਗਿਆ, ਜਿਸ ਤੋਂ ਆਪ ਦੀ ਨਿਗਾ ਵਿੱਚ ਨਹੀਂ ਚੜ੍ਹਿਆ। ਇਸਦੇ ਨਾਲ ਦਾ ਦੋਹਰਾ ਹੋਰ ਸੰਪੂਰਣ ਸਿੱਖ ਕਾਵਯ ਵਿੱਚ ਨਹੀਂ ਹੈ।

੧੨ ੧੬ ਪਵਿਤ੍ਰ

ਜਿਸ ਦੋਹੇ ਦਾ ਆਰੰਭ 'S।।S।।' ਦੋ ਡਗਣ (ਅਥਵਾ ਦੋ ਭਗਣ) ਨਾਲ ਕੀਤਾ ਜਾਵੇ ਉਸਨੂੰ 'ਪਵਿਤ੍ਰ' ਕਿਹਾ ਜਾਂਦਾ ਹੈ। ਦੋ ਡਗਣਾਂ ਵਾਸਤੇ 'ਪਰਮ ਪਵਿਤ੍ਰ ਪੁਨੀਤਿ' ਰੂਪ ਜਾਨਣਾ ਚਾਹੀਦਾ ਹੈ। ਗੁਰੂ ੧੨ ਲਘੁ ੨੪ ਵਾਲੇ ਦੋਹੇ ਲਈ ਵੇਖੋ—ਚਾਰਨੀ ਦੋਹਰਾ।

੧੩ ਗਿਰਧਾਰੀ

ਦੋ ਡਗਣਾਂ ਦੇ ।।SSS ਮੇਲ ਤੋਂ ਜਿਸ ਦੋਹੇ ਦਾ ਆਰੰਭ ਕੀਤਾ ਜਾਵੇ। ਉਸ ਦਾ ਨਾਮ 'ਗਿਰਧਾਰੀ' ਹੈ। ਏਸ ਦੋਹੇ ਵਿੱਚ 'ਗੁਰੂ ੧੮, ਲਘੁ ੧੨' ਹਨ। ਇਸ ਦੀਆਂ ਮਾਤ੍ਰਾਂ ਜਾਨਣ ਵਾਸਤੇ ਪਾਠ ਇਓਂ ਹੈ

ਗਿਰਿਧਾਰੀ ਗੋਬਿੰਦ ਗੁਰੂ, ਗੋਵਰਧਨ ਗੋਪਾਲ ॥
ਗੋਸਾਈਂ ਗੋਪੀ ਬੱਲਭ, ਗੋਪਨਾਥ ਗੋਆਲ ॥੭੪॥

ਸ਼੍ਰੀ ਮਾਨ ਬਾਬੂ ਜਗਨਨਾਥ ਪ੍ਰਸਾਦ ਕਵਿ ਭਾਨੁ ਜੀ ਅਤੇ ਸ੍ਰ. ਬ. ਕਾਨ੍ਹ ਸਿੰਘ ਜੀ ਇਸ ਦਾ ਨਾਮ 'ਮੰਡੂਕ' ਲਿਖਦੇ ਹਨ। ਸ੍ਰੀਮਾਨ ਬਾਵਾ ਰਾਮ ਦਾਸ ਜੀ ਇਸ ਦਾ ਨਾਮ 'ਕਲਹੰਸ' ਲਿਖਦੇ ਹਨ।

ਘਨਿ ਸਜਾਮ — ਜਿਸ ਦੋਹੇ ਵਿੱਚ 'ਟਗਣ = ਦੁਮਾਤ੍ਰਿਕ' ਪਦ ਨੂੰ ਹੀ ਆਰੰਭ ਵਿੱਚ ਲਿਆ ਜਾਵੇ ਉਸਦਾ ਨਾਮ 'ਘਨਿਸਜਾਮ' ਹੈ। ਇਸ ਵਿਚ ਪਹਿਲੇ ਚਰਨ ਵਿੱਚ ਜ਼ਜਾਦਾ 'ਦੁਕਲ = ਣਗਣਾਂ' ਨੂੰ ਹੀ ਵਰਤਿਆ ਹੈ ਯਥਾ 'ਘਟਿ ਘਟਿ ਮੈ ਘਨਿ' ਤੀਜੇ, ਚਰਨ

I I S

ਵਿੱਚ 'ਤ੍ਰਿਕਲ = ਢਗਣ' ਨੂੰ ਹੀ ਦੁਹਰਾਇਆ ਗਿਆ ਹੈ। ਯਥਾ 'ਜੀਅ ਜੰਤ = SI,SI' ਦੂਜੇ ਚਰਨ ਵਿੱਚ 'ਡਗਣ-ਚਤੁਰਕਲ' ਨੂੰ ਹੀ ਦੁਹਰਾਇਆ ਹੈ ਯਥਾ 'ਘਹਰਤ ਘਨਘਨ = IIII,IIII' ਚੋਥੇ ਚਰਨ ਵਿੱਚ ਵੀ ਡਗਣ ਨੂੰ ਹੀ ਦੁਹਰਾਇਆ ਹੋਇਆ ਹੈ 'ਚਿਤਵਤ ਕੋਕਲ—IIIISII' ਅਤੇ 'ਚਾਤ੍ਰਿਕ ਮਯੂਰ' ਵੀ ਡਗਣ ਦਾ ਹੀ ਦੋਹਰਾਵ ਹੈ। ਇਸ ਵਾਸਤੇ 'ਦੋਹਰਾ' ਯਾ 'ਦੋਹਾ' ਨਾਮ ਦਾ ਲੱਛਣ ਵੀ ਪਿੰਗਲ ਦੇ ਨਿਜਮਾਨੁਸਾਰ ਪੂਰਾ ਕਰ ਦਿੱਤਾ ਗਿਆ ਹੈ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਉੱਚ ਵਿਦਿਆ ਦਾ ਸਬੂਤ ਹੈ। ਇਸ ਵਿੱਚ 'ਗੁਰੂ ੧੦ ਲਘੁ ੨੮' ਹਨ। ਪਿੰਗਲਾਂ ਅਨੁਸਾਰ ਇਸ ਦੇ 'ਬਾਨਰ' ਅਤੇ 'ਕਲਕੰਠ' ਨਾਮ ਵੀ ਹਨ।

ਦਜਾ — ਜਿਸ ਦੋਹੇ ਨੂੰ 'ਤ੍ਰਿਕਲ = ਢਗਣ' ਤੋਂ ਆਰੰਭ ਕੀਤਾ ਜਾਵੇ ਉਸ ਦਾ ਨਾਮ 'ਦਜਾ' ਹੈ। ਇਸ ਵਿੱਚ 'ਦਜਾਲੁ' ਸ਼ਬਦ ਨੂੰ 'ਦਜਾਲੁ' ਸਮਝਣਾ ਤਾਕਿ ੧੩ ਮਾਤ੍ਰਾ ਦਾ ਪਹਿਲਾ ਚਰਨ ਹੋ ਜਾਵੇ ਇਹ 'ਗੁਰੂ ੦ ਲਘੁ ੨੮' ਦਾ ਹੈ। ਵੇਖੋ—ਘਨਿ ਸਜਾਮ।

੧੬ ਓਅੰ — ਜਿਸ ਦੋਹੇ ਦਾ ਆਰੰਭ 'ਟਗਣ S I S I (ਪਦਮ)' ਤੋਂ ਹੋਵੇ ਉਸ ਦਾ ਨਾਮ 'ਓਅੰ' ਹੈ। ਇਸ ਦਾ ਪਾਠ ਲਿਖਾਰੀ ਤੋਂ ਬਹੁਤ ਅਸ਼ੁਧ ਹੋਇਆ ਹੋਇਆ ਹੈ। ਇਸ ਵਾਸਤੇ ਪਹਿਲੇ ਚਰਨ ਦੀਆਂ ੧੭ ਮਾਤ੍ਰਾ ਅਤੇ ਤੀਜੇ ਦੀਆਂ ੧੪ ਮਾਤ੍ਰਾ ਹੋ ਗਈਆਂ ਹਨ। ਸ਼ੁੱਧ ਅਨੁਭਵ ਕਰਨ ਵਾਸਤੇ 'ਓਅੰ' ਪਦ ਵਾਧੂ ਪ੍ਰਤੀਤ ਹੁੰਦਾ ਹੈ ਅਤੇ 'ਉਰ' ਦੀ ਥਾਂ 'ਓਰ' ਪਦ ਬਣਿਆ ਹੋਇਆ ਹੈ। ਸ਼ੁੱਧ ਰੂਪ ਨਾਲ ਇਸ ਵਿੱਚ 'ਗੁਰੂ ੧੩ ਲਘੁ ੨੨' ਹਨ। ਵੇਖੋ ਮਧੁਰ ਧੁਨਿ ਛੰਦ ਦੋਹਰਾ। ਅਸ਼ੁੱਧ ਰੂਪ ਵਿੱਚ ਗੁਰੂ ੧੬ ਲਘੁ ੨੨ ਹਨ।

ਸਹੰਸ ਮੁਖੀ — ਜਿਸ ਦੋਹੇ ਦਾ ਪ੍ਰਾਰੰਭ ਠਗਣ IIISI (ਬ੍ਰਹਮਾ) ਤੋਂ ਕੀਤਾ ਜਾਵੇ—ਉਸਦਾ ਨਾਮ 'ਸਹੰਸਮੁਖੀ' ਹੈ। ਇਸ ਵਿੱਚ 'ਗੁਰੂ ੮ ਲਘੁ ੩੨' ਹਨ, ਪਿੰਗਲਾਂ ਵਿੱਚ ਇਸ ਦੇ ਨਾਮ 'ਹੱਛਪ' ਤੇ 'ਸੇਨ' ਵੀ ਹਨ।

| | | | |
|---|---|---|---|
| ੧੮ | ੧੮ | ਇੰਦ੍ਰ | ਜਿਸ ਦੋਹੇ ਦਾ ਆਰੰਭ ਵਸੁਪਦ ਡਗਣ ऽ॥ ਤੋਂ ਕੀਤਾ ਜਾਵੇ। ਉਸ ਦਾ ਨਾਮ 'ਇੰਦ੍ਰ' ਹੈ, 'ਇੰਦ੍ਰ' ਸ਼ਬਦ ਹੀ 'ਵਸੁਪਦ ਡਗਣ' ਹੈ। ਏਸ ਵਿੱਚ ਗੁਰੁ ੧੧ ਲਘੁ ੨੬ ਹਨ। ਵੇਖੋ—ਰਸਾਲ ਦੋਹਰਾ। |
| ੧੯ | ੧੮ | ਝੂਰਨ | ਜਿਸ ਦੋਹੇ ਦਾ '।॥ ਦਗਣ ਤਾਂਡਵ' ਨਾਲ ਆਰੰਭ ਕੀਤਾ ਜਾਵੇ ਉਸ ਦਾ ਨਾਮ 'ਝੂਰਨ' ਹੈ। ਇਸ ਵਿੱਚ 'ਗੁਰੁ ੧੦ ਲਘੁ ੨੮' ਹਨ। ਵੇਖੋ ਘਨਿ-ਸਰਾਮ। |
| ੨੦ | ੧੮ | ਟੋਟਕ | ਜਿਸ ਦੋਹੇ ਦਾ ਆਦਿ ਵਿੱਚ 'ऽ। ऽ।' ਸੁਰਪਤਿ ਤੇ ਸਿੰਧੁ ਦਗਣ ਰੱਖੇ ਜਾਣ ਉਸ ਦਾ ਨਾਮ 'ਟੋਟਕ' ਹੈ ਇਸ ਵਿੱਚ ਗੁਰੁ ੧੨ ਲਘੁ ੨੪ ਹਨ। ਵੇਖੋ ਚਾਰਨੀ ਦੋਹਰਾ। |
| ੨੧ | ੧੮ | ਨਿਡਰ | ਜਿਸ ਦੋਹਰੇ ਵਿੱਚ 'ऽ॥ ऽ॥' ਦੋ ਵਸੁਪਦ ਡਗਣ ਮੇਲ ਕੇ ਸ਼ੁਰੂਆਤ ਕੀਤੀ ਜਾਵੇ—ਉਸ ਦਾ ਨਾਮ 'ਨਿਡਰ' ਹੈ। ਇਸ ਵਿੱਚ ਗੁਰੂ ੧੦ ਤੇ ਲਘੁ ੨੮ ਹਨ। ਵੇਖੋ ਘਨਿ ਸਰਾਮ। |
| ੨੨ | ੧੮ | ਢੀਠ | ਜਿਸ ਦੋਹਰੇ ਦੇ ਆਦਿ ਦੋ ਵਸੁਪਦ ਡਗਣ ऽ॥ऽ॥ ਅਤੇ ਗੁਰੁ ੧੧ ਲਘੁ ੨੬ ਹੋਣ ਉਸ ਦਾ ਨਾਮ 'ਢੀਠ' ਹੈ। ਵੇਖੋ—ਰਸਾਲ ਦੋਹਰਾ। |
| ੨੩ | ੧੯ | ਬੀਰਕਤ | ਜਿਸ ਦੋਹਰੇ ਦੇ ਆਦਿ ਵਿੱਚ ऽ। ਤਾਲ ਢਗਣ ਅਤੇ ਗੁਰੁ ੧੦ ਲਘੁ ੨੮ ਹੋਵਣ ਉਸ ਦਾ ਨਾਮ 'ਬੀਰਕਤ' ਹੈ। ਵੇਖੋ—ਘਨਿ ਸਰਾਮ। |
| ੨੪ | ੧੯ | ਮੰਗਲ | ਜਿਸ ਦੋਹੇ ਦੇ ਆਦਿ ਵਿੱਚ ऽ॥ ਵਸੁਪਦ ਡਗਣ ਅਤੇ ਗੁਰੁ ੧੪ ਲਘੁ ੨੦ ਹੋਣ ਉਸ ਦਾ ਨਾਮ 'ਮੰਗਲ' ਹੈ। 'ਮੰਗਲ' ਦਾ ਦੂਜਾ ਲੱਛਣ ਨੰ. ੧੦ ਵਿੱਚ ਵੇਖੋ। ਅਸਲ ਵਿੱਚ ਏਥੇ 'ਮੰਗਲਾ' ਨਾਮ ਹੈ। 'ਗੁਰੂ ੧੪, ਲਘੁ ੨੦' ਹੋਣ ਨਾਲ ਪਿੰਗਲਾਂ ਵਿੱਚ 'ਹੰਸ' ਤੇ 'ਚਕੋਰ' ਨਾਮ ਭੀ ਆਏ ਹਨ। |
| ੨੫ | ੧੯ | ਬਿਸਨੁ | ਜਿਸ ਦੇ ਆਦਿ 'ਕਰਤਾਲ ਢਗਣ ऽ।' ਅਤੇ 'ਗੁਰੁ ੧੩, ਲਘੁ ੨੨' ਹੋਣ ਉਸ ਦਾ ਨਾਮ 'ਵਿਸ਼ਨੁ' ਹੈ। ਵੇਖੋ ਮਧੁਰਧੁਨਿ ਛੰਦ ਦੋਹਰਾ। |
| ੨੬ | ੧੯ | ਰਾਮ | ਜਿਸ ਦੇ ਆਦਿ ਪਦਹ ਢਗਣ ऽ। ਅਤੇ ਗੁਰੁ ੧੧ ਲਘੁ ੨੬ ਹੋਣ, ਉਸ ਦਾ ਨਾਮ 'ਰਾਮ' ਹੈ। ਵੇਖੋ ਰਸਾਲ ਦੋਹਰਾ। |
| ੨੭ | ੧੯ | ਲਲਿਤ | ਜਿਸ ਦੇ ਆਦਿ ਢਗਣ ਤਾਲ ऽ।, ਡਗਣ ਪਯੋਧਿ ।ऽ।, ਗੁਰੁ ੧੧ ਲਘੁ ੨੬ ਹੋਣ ਉਸਦਾ ਨਾਮ 'ਲਲਿਤ' ਹੈ। ਵੇਖੋ ਰਸਾਲ ਦੋਹਰਾ। ਏਸ ਦੋਹੇ ਦੇ ਪਹਿਲੇ ਚਰਨ ਵਿੱਚ ੧੪ ਮਾਤ੍ਰਾ ਹਨ। |
| ੨੮ | ੧੯ | ਹਰਿਆਵਲ | ਜਿਸ ਦੇ ਸ਼ੁਰੂ ਵਿੱਚ 'ਟਗਣ ॥' ਅਤੇ ਗੁਰੁ ੧੧ ਲਘੁ ੨੬ ਹੋਣ ਉਸ ਦਾ ਨਾਮ 'ਹਰਿਆਵਲ' ਹੈ। ਵੇਖੋ ਰਸਾਲ ਦੋਹਰਾ। |
| ੨੯ | ੫ | 'ਛੰਦਾ ਰੂਪੀ' | ਏਸ ਦੋਹੇ ਵਿਚ ਗੁਰੁ ੧੫, ਲਘੁ ੧੮ ਹਨ ਆਮ ਪਿੰਗਲਾਂ ਵਿੱਚ ਇਸਦੇ ਨਾਮ 'ਨਰ' ਤੇ 'ਹਸਤ' ਆਏ ਹਨ। |
| ੩੦ | ੫ | 'ਆਦਿ ਵਾਣੀ' | ਇਸ ਦੋਹੇ ਵਿੱਚ ਗੁਰੁ ੧੬ ਲਘੁ ੧੬ ਹਨ ਇਸ ਦੇ ਨਾਮ 'ਗਰੁੜ' ਅਤੇ 'ਚਾਤ੍ਰਿਕ' ਹਨ। |

੩੧ ੧੪ 'ਨੇਕੀ ਬਦੀ' ਏਸ ਦੋਹੇਂ ਵਿੱਚ ਗੁਰੂ ੧੭ ਲਘੂ ੧੪ ਹਨ । ਏਸ ਲੱਛਣ ਤੋਂ ਇਸ ਦਾ ਨਾਮ ਪਿੰਗਲਾਂ ਵਿੱਚ 'ਮਰਕਟ' ਅਤੇ 'ਕਪੋਤ' ਹਨ । ਇਸ ਵਿੱਚ 'ਆ' ਪਦ ਵਾਧੂ ਹੈ।

੩੨ ਇਸ ਦੋਹੇ ਵਿੱਚ ਗੁਰੂ ੧੯ ਲਘੂ ੧੦ ਹਨ । ਪਿੰਗਲ ਗ੍ਰੰਥਾਂ ਵਿੱਚ 'ਸ਼ੇਨ' ਅਤੇ 'ਕੀਰ' ਨਾਮ ਆਏ ਹਨ ।

ਸ੍ਰੀ ਸਰਬਲੋਹ ਗ੍ਰੰਥ ਦੇ ਅਨੁਸਾਰ ਦੋਹਰਿਆਂ ਤੋਂ ਬਾਦ ਬਹੁਤ ਗਿਣਤੀ ਸੋਰਠਿਆਂ ਦੀਆਂ ਜਾਤੀਆਂ ਦੀ ਹੈ। 'ਸੋਰਠਾ' ਦੋਹੇ ਦਾ ਹੀ ਉਲਟਾ ਹੈ ਅਤੇ ਦੋਹੇ ਜਿੰਨੀਆਂ ਹੀ ਜਾਤੀਆਂ ਵਾਲਾ ਹੈ। ਇਹ ਸੰਕੇਤ ਆਮ ਪਿੰਗਲਾਂ ਵਿੱਚ ਮਿਲਦਾ ਹੈ। ਭਾਈ ਗੁਰਦਾਸ ਜੀ ਦਿਆਂ ਕਬਿੱਤ ਸਵੈਯਾਂ ਦੇ ਆਰੰਭ ਵਿਚ ਹੀ ਦੋਹੇ ਤੇ ਸੋਰਠੇ ਇੱਕੋ ਸ੍ਵਰੂਪ ਦੇ ਹਨ। ਜਿਨ੍ਹਾਂ ਤੋਂ ''ਸੋਰਠੇ ਦਾ ਸ੍ਵਰੂਪ-ਦੋਹੇ ਦਾ ਉਲਟ'' ਬਹੁਤ ਸਹਿਲ ਹੀ ਸਮਝਿਆ ਜਾ ਸਕਦਾ ਹੈ। ਸ੍ਰੀ ਸਰਬ ਲੋਹ ਗ੍ਰੰਥ ਵਿਚ ਉਸ ਸ੍ਵਰੂਪ ਦਾ ਸੋਰਠਾ ਕੋਈ ਨਹੀਂ ਹੈ। ਸਰਬਲੋਹ ਦੇ ਸੋਰਠਿਆਂ ਨੂੰ ਗਹਿਰੀ ਪਿੰਗਲ ਪ੍ਰਸਤਾਰ ਦ੍ਰਿਸ਼ਟ ਨਾਲ ਵੇਖੀਏ ਤਾਂ ਸਮਝ ਲਗਦੀ ਹੈ ਕਿ ਇਹ ਸੋਰਠੇ ਨਹੀਂ ਹਨ। ਕਿਉਂਕਿ ਇਹਨਾਂ ਦੇ ਪਹਿਲੇ ਤੀਜੇ ਅਤੇ ਦੂਜੇ ਚੌਥੇ ਵਿਸ਼੍ਰਾਮ ਵੀ ਮਿਲਦੇ ਹਨ। ਇਹ ਵਾਸਤ੍ਵ ਵਿੱਚ 'ਉਪ ਦੋਹੇ' ਹਨ। ਉਪਦੋਹੇ ਨੂੰ ਹੀ ਸਰਬਲੋਹ ਗ੍ਰੰਥ ਦੀ ਭਾਸ਼ਾ ਵਿੱਚ 'ਦੋਹਾ ਸੋਰਠਾ' ਲਿਖਿਆ ਹੋਇਆ ਹੈ। 'ਸੋਰਠੇ' ਸਿਰਲੇਖ ਹੇਠ ਆਏ ਸਾਰੇ ਛੰਦ ਹੀ ਉਪਦੋਹੇ ਹਨ— ਇਸ ਵਾਸਤੇ ਇਹਨਾਂ ਦੇ ਲੱਛਣ ਉਪਦੋਹੇ ਮੰਨ ਕੇ ਹੀ ਲਿਖਣੇ ਯੋਗਯ ਹਨ।

ਗਯਾਰਹ ਕੀਜੈ ਪ੍ਰਿਥਮ, ਬਹੁਰ ਕਲ ਤੇਰਹ ਠਾਨੋ । ਯਦਵ'।
ਯਹ ਗਤਿ ਦੁਹੁ ਦਲ ਜਹਾਂ, ਤਹਾਂ ਉਪਦੋਹਾ ਜਾਨੋ ॥ ੯੫ ॥ ੫੩ ॥

ਯਦਵਾ :—ਬਿਸ਼ਰਮਨ ਖਟ ਬਿਬ ਤ੍ਰਿਕਲ, ਦੇਖ ਉਪਦੋਹਾ ਜੈਸੇ ।
ਤ੍ਰਿਕਲ ਦੁਕਲ ਖਟ ਦੁਕਲ, ਸਾਤ ਗਣ ਦੋ ਦਲ ਤੈਸੇ ॥ ੯੬ ॥੫੪ ॥
ਪ੍ਰਿਥਮ ਰੂਪ ਮੇ ਵਰਣ, ਯਾਹਿ ਕੇ ਹੋਤ ਛਬੀਸਾ ।
ਅਠਤਾਲੀ ਲਘੁ ਅੰਤ੍ਰ, ਨਾਮ ਤੇਈ ਕਵਿ ਈਸਾ

ਉਪਦੋਹਾ ਨਾਮ :—ਮਲੈ, ਮਲਯ ਧ੍ਰਵ, ਧੀਰ, ਧ੍ਰਾਮ, ਧਨੁ ਕਾਮ, ਨੰਦ ਸੁਰ ॥
ਧੇਨੁ, ਧਰਨਿ, ¯ ਮ੍ਰਿਗ, ਮੀਨ,-ਸ੍ਵਰ, ਸ਼ਸ਼ਿ ਰਿੱਧਿ ਸਿੱਧਿ ਗੁਰ ॥
ਸ਼ੰਭੁ, ਸੌਰਿ, ਕੁਜ, ਬੁਧਿ, ਥੇਣੁ, ਯਹਿ ਨਾਮ ਛਬੀਸਾ ॥
ਲਘੂ ਅਰਧ ਇਕ ਉਨ, ਗੀਤਿ ਯੋਂ ਕਹਿਤ ਕਵੀਸਾ ॥ ੧੦੦ ॥ ੫੮ ॥

(ਗਣ ਪ੍ਰਸ੍ਵਾਰ ਤ੍ਰਿਤੀਯ ਚਮਤਕਾਰ)

ਸ੍ਰੀ ਸਰਬਲੋਹ ਗ੍ਰੰਥ ਅ: ਪਹਿਲਾ ਸਫਾ ੧੦—੧੧—੧੨ ਦਾ ਫੁੱਟ ਨੋਟ ਵੀ ਵੇਖੋ।

## ਸੋਰਠੇ ਦੇ ਲੱਛਣ :—

੩੩ ਸੋਰਠਾ ਇਸ ਸੋਰਠੇ ਦੀ ਪੰਗਤੀ ਵਿੱਚ ਮਾਤ੍ਰਾ ਵਧੀਕ ਪ੍ਰਤੀਤ ਹੁੰਦੀ ਹੈ। ਜਿਹੜੀ 'ਪ੍ਰਜਾ ਪਾਲਨੀ' ਸ਼ਬਦ ਨੂੰ ਉਚਾਰਣ ਵੇਲੇ (ਪ੍ਰ-ਜਾ) ਵਿੱਚ ਪੂਰੀ ਕਰਨੀ ਚਾਹੀਦੀ ਹੈ ਕਿਉਂਕਿ ਮਾਤ੍ਰਾ ਲਿਖਣ ਦੇ ਹਿਸਾਬ ਨਾਲ ਨਹੀਂ ਬਲਕਿ 'ਉਚਾਰਨ-ਕਾਲ' ਨਾਲ ਮੰਨੀਆਂ ਜਾਂਦੀਆਂ ਹਨ। 'ਦੂਬਜ' ਸ਼ਬਦ ਵੀ 'ਦ੍ਵਿਕਲ' ਹੀ ਹੈ। 'ਗੁਰੂ ੧੦ ਲਘੂ ੨੮'

ਹੋਣ ਤੋਂ 'ਵਾਨਰ' ਯਾ 'ਕਲਕੰਠ' ਸੋਰਠਾ ਹੈ ਇਹ ਸ਼ੁਧ ਸੋਰਠਾ ਹੀ ਹੈ। ਉਪਦੋਹਾ ਨਹੀਂ

ਦੋਹਾ ਸੋਰਠਾ ਇਹ ਉਪਦੋਹਾ ਹੈ। ਪਹਿਲੇ, ਤੀਜੇ ਚਰਨ ਵਿੱਚ ੧੧ ਅਤੇ ਦੂਜੇ ਚੋਥੇ ਚਰਨ ਵਿੱਚ ੧੩ ਮਾਤ੍ਰਾਂ ਹੁੰਦੀਆਂ ਹਨ। ਇਸ ਦੇ ਦੂਜੇ ਚੋਥੇ ਚਰਨ ਦੇ ਅੰਤਯਾਨੁ ਪ੍ਰਾਸ ਮਿਲਣੇ ਬਹੁਤ ਜ਼ਰੂਰੀ ਹਨ। ਸੋਰਠੇ ਵਿੱਚ ਵਿਸ਼ਮ ਚਰਨ ਦਾ ਅਨੁਪ੍ਰਾਸ ਮਿਲਦਾ ਹੈ। ਇਸ ਵਿਚ ਗੁਰੂ ੧੬, ਲਘੁ ੧੬ ਹਨ। ਇਸ ਦਾ ਨਾਮ 'ਕਾਮ' ਹੈ।

ਇੰਦ੍ਰ ਸੋਰਠਾ ਇਸ ਵਿੱਚ 'ਗੁਰੁ ੧੧ ਲਘੁ ੨੬' ਹਨ। ਇਸ ਦਾ ਨਾਮ 'ਮ੍ਰਿਗ' ਵੀ ਹੈ।

ਧਰਮ ਸੋਰਠਾ ਇਸ ਵਿੱਚ 'ਧਰਮਕਾਰ' ਦੀ ਥਾਂ ਲਿਖਾਰੀ ਤੋਂ 'ਧਰਮ ਅਧਿਕਾਰ' ਸ਼ਬਦ ਬਣਿਆ ਹੋਇਆ ਹੈ। ਜਿਸ ਕਾਰਣ ਪਹਿਲੀ ਤੁਕ ਵਿਚ ਦੋ ਮਾਤ੍ਰਾ ਵਧ ਗਈਆਂ ਹੋਈਆਂ ਹਨ। ਦੂਜੀ ਤੁਕ ਵਿੱਚੋਂ 'ਸੁ ਧਯਾਨ' ਦਾ 'ਸੁ' ਲਿਖਿਆ ਨਹੀਂ ਗਿਆ ਇਸਤੇ ਇਕ ਮਾਤ੍ਰਾ ਘਟ ਗਈ ਹੈ। ਇਸ ਵਿੱਚ ਗੁਰੁ ੧੨, ਲਘੁ ੨੪ ਹਨ। ਇਸ ਦਾ ਨਾਮ 'ਧਰਨਿ' ਵੀ ਹੈ।

੧੬ ਮੋਹਨ ਸੋਰਠਾ ਇਸ ਵਿੱਚ 'ਗੁਰੁ ੯ ਲਘੁ ੩੦' ਹਨ। ਇਸ ਦਾ ਨਾਮ 'ਸੂਰ' ਵੀ ਹੈ।

੧੬ ਚਿਤਾ ਨੰਦ ਸੋਰਠਾ ਇਸ ਵਿਚ ਗੁਰੂ ੧੦, ਲਘੁ ੨੮ ਹਨ। ਇਸ ਦਾ ਦੂਜਾ ਨਾਮ 'ਮੀਨ' ਵੀ ਹੈ।

੧੬ ਛਤ੍ਰੀ ਸੋਰਠਾ ਇਸ ਵਿਚ ਗੁਰੂ ੧੫, ਲਘੁ ੧੮ ਹਨ। ਇਸ ਦਾ ਨਾਮ ਨੰਦ' ਵੀ ਹੈ।

ਭਾਵੀਉਦੋਤ ਸੋਰਠਾ ਇਸ ਵਿਚ 'ਬੁਗਤ' ਅਤੇ 'ਭਗਤ' ਦੇ ਰੂਪ 'ਭੁਕਤ' ਹਨ। ਏਸ ਵਿਚ ਗੁਰੁ ੧੩ ਲਘੁ ੨੨ ਹਨ। ਇਸ ਦਾ ਨਾਮ 'ਧੇਨੁ' ਵੀ ਹੈ।

ਪਾਰਸ ਸੋਰਠਾ ਇਸ ਵਿਚ 'ਪਰਮਾਨੰਦ' ਪਦ ਦਾ ਰੂਪ 'ਪ੍ਰਮਾਨੰਦ' ਹੈ। ਇਸ਼ ਵਿਚ ਗੁਰੁ ੧੪ ਲਘੁ ੨੦ ਹਨ। ਇਸਦਾ ਨਾਮ 'ਸੁਰ' ਵੀ ਹੈ।

ਨਾਰਾਇਣ ਸੋਰਠਾ ਇਸ ਵਿੱਚ 'ਨਾ' ਪਲੁਤ ਤ੍ਰਿਮਾਤ੍ਰਿਕ ਹੈ। ਗੁਰੁ ੧੧, ਲਘੁ ੨੬ ਹਨ। ਇਸ ਦੇ ਨਾਮ 'ਇੰਦ੍ਰ' ਤੇ 'ਮ੍ਰਿਗ' ਵੀ ਹਨ।

ਕਵਲ ਸੋਰਠਾ ਇਸ ਵਿੱਚ ਗੁਰੁ ੩, ਲਘੁ ੩੨ ਹਨ। ਇਸ ਦਾ ਨਾਮ 'ਗਿੱਧ' ਵੀ ਹੈ।

ਖ਼ਲਕ ਸੋਰਠਾ ਇਸ ਦਾ ਆਰੰਭ S।। ਵਸੁਪਦ ਡਗਣ ਨਾਲ ਹੁੰਦਾ ਹੈ। ਗੁਰੁ ੧੧ ਲਘੁ ੨੬ ਹਨ।

ਨੋਟ–ਸੋਰਠੇ ਸਿਰਲੇਖ ਹੇਠਾਂ ੩੩ ਤੋਂ ੪੪ ਤੱਕ ੧੨ ਛੰਦ ਹੀ ਆਏ ਹਨ। ਜਿਨ੍ਹਾਂ ਵਿਚ ੫੧ ਉਪਦੋਹੇ ਹਨ। [ਸੋਰਠਿਆਂ ਲਈ ਹੇਠ ਵੇਖੋ, ਇਸੇ ਲੇਖ ਦੇ ਅਖੀਰਲੇ ਸਫ਼ੇ।]

'ਬਿਸਨੁਪਦ' ਅਤੇ 'ਛੱਪਯ' ਦੇ ਲੱਛਣ

ਛੀ ਚਰਣਾਂ ਦੇ ਕਾਰਣ ਇਸ ਛੰਦ ਨੂੰ ਛਪੱਯ' ਤੇ 'ਖਟਪਦ' ਕਹਿੰਦੇ ਹਨ। ਪਿੰਗਲ ਗ੍ਰੰਥਾਂ ਵਿੱਚ ਇਸਦੀਆਂ ਤਿੰਨ ਕਿਸਮਾਂ ਹਨ। ਸ੍ਰੀ ਸਰਬਲੋਹ ਗ੍ਰੰਥ ਵਿਚ ਤਿੰਨੇ ਤਰਾਂ ਦੇ 'ਛਪਯ' ਹਨ:

(੧) ੧੪੪ ਮਾਤ੍ਰਾ ਇਸ ਦਾ ਨਾਮ 'ਰੋਲਹੰਸਾ' ਹੈ। (੨) ੧੪੮ ਮਾਤ੍ਰਾ ਦਾ। ਇਸ ਦਾ ਅੰਤਮ ਉੱਲਾਲ ਛੰਦ ੨੬ ਮਾਤ੍ਰਾ ਦਾ ਹੁੰਦਾ ਹੈ। (੩) ਇਸ ਦਾ ਅੰਤਮ

| | | | |
|---|---|---|---|
| | | | ਉੱਲਾਲ ੨੮ ਮਾਤ੍ਰਿਕ ਹੁੰਦਾ ਹੈ ਅਤੇ ਕੁਲ ਮਾਤ੍ਰਾ ੧੫੨ ਹੁੰਦੀਆਂ ਹਨ। ਕੁਝ ਪਿੰਗਲਾਂ ਵਿੱਚ ੧੫੬ ਮਾਤ੍ਰਾ ਦੇ 'ਛੱਪਜ' ਵੀ ਮਿਲਦੇ ਹਨ। ਪਰ ਉਹ ਸ੍ਰੀ ਸਰਬਲੋਹ ਗ੍ਰੰਥ ਦੇ ਪਹਿਲੇ ਅਧਯਾਯ ਵਿੱਚੋਂ ਕੋਈ ਨਹੀਂ ਮਿਲਿਆ ਏਸ ਵਾਸਤੇ ਉਹਨਾਂ ਦਾ ਏਥੇ ਵਰਣਨ ਹੀ ਨਹੀਂ ਕੀਤਾ ਗਿਆ। |
| | ੫ | ਬਿਸਨੁਪਦ ਸਾਰੰਗ ਛੱਪਜ | ਇਹ ਛੱਪਜ ੧੪੮ ਮਾਤ੍ਰਾ ਦਾ ਹੈ। ਇਸ ਵਿਚ ਪਹਿਲੀਆਂ ਚਾਰ ਤੁਕਾਂ ਰੋਲੇ ਦੀਆਂ ੨੪-੨੪ ਮਾਤ੍ਰਾ ਦੀਆਂ ਹਨ। ਦੋ ਤੁਕਾਂ ਜਿਹੜੀਆਂ ਕਿ ਉੱਲਾਲ ਛੰਦ ਦੀਆਂ ਹਨ—ਉਹ ੨੬-੨੬ ਮਾਤ੍ਰਾ ਦੀਆਂ ਹਨ। ਇਸ ਵਿੱਚ ੩੨ ਗੁਰੂ, ੮੪ ਲਘੂ ਹਨ। ਇਸ ਦਾ ਨਾਮ 'ਮਕਰ' ਵੀ ਹੈ। |
| ੪੬ | ੭ | ਬਿਸਨੁਪਦ ਸਾਰੰਗ ਛੱਪਜ | ਇਹ ਛੱਪਜ ੧੪੪ ਮਾਤ੍ਰਾ ਦਾ ਹੈ। ਇਸ ਵਿੱਚ ੨੮ ਗੁਰੂ, ੯੮ ਲਘੂ ਹਨ। ਇਸ ਦਾ ਨਾਮ 'ਰੋਲਾ-ਹੰਸ' ਵੀ ਹੈ। ਏਸ ਵਿਚ ੯੬ ਮਾਤ੍ਰਾ 'ਰੋਲੇ' ਦੀਆਂ ਅਤੇ ੪੮ ਮਾਤ੍ਰਾ 'ਹੰਸ' ਦੀਆਂ ਮਿਲਾ ਕੇ ੧੪੪ ਗਿਣਤੀ ਕੀਤੀ ਜਾਂਦੀ ਹੈ। |
| ੪੭ | ੯ | ਛੱਪਜ | ਏਸ ਛਪਜ ਵਿੱਚ ਚੌਥੀ ਤੁਕ ਵਿੱਚ ਇਕ ਮਾਤ੍ਰਾ 'ਕਾਲ ਦੀ ਥਾਂ ਅਕਾਲ' ਲਿਖਣ ਨਾਲ ਅਤੇ 'ਮੂਰਤਿ' ਸ਼ਬਦ ਦੀਆਂ ਤਿੰਨ ਮਾਤ੍ਰਾ ਹਨ, ਇਹ ੧੪੮ ਮਾਤ੍ਰਾ ਦਾ ਹੈ। ਇਸ ਦੀ ਅੰਤਮ ਤੁਕਾਂ ਦਾ ਪਾਠ ਇਉਂ ਸ਼ੁਧ ਹੈ।<br>ਅਕਾਲ ਮੂਰਤਿ ਅਨੁਭਉ ਪ੍ਰਕਾਸ ਅਮਿਤੋਜ ਅਟਲ ਬਰ ॥<br>ਨਿਹਕਲੰਕ ਨਿਰਬਾਨ ਅਬਿਚਲ ਸ੍ਰੂਪ ਅਨੁਭਵ ਜੁਗਤਿ ॥<br>ਨਿਰਾਕਾਰ ਨਿਰਬਯਾਧਿ ਮਦਨ-ਮੂਰਤਿ ਬਿਦਯਾ ਸੁਪਤਿ ॥<br>ਏਸ ਵਿੱਚ ੨੭ ਗੁਰੂ ਅਤੇ ੯੪ ਲਘੂ ਹਨ। ਇਸ ਦਾ ਨਾਮ 'ਕਮਲਾਕਰ' ਵੀ ਹੈ। |
| ੪੮ | ੯ | ਛੱਪਜ | ਇਸ ਵਿਚ ਵੀ ੧੪੮ ਮਾਤ੍ਰਾ ਹੋਨ। ਪੰਜਵੀਂ ਤੁਕ ਦਾ 'ਮਧਜ' ਸ਼ਬਦ ਪਲੁਤ ਚਾਰ ਮਾਤਿਕ ਹੈ। ਏਸ਼ ਵਿੱਚ ੩੬ ਗੁਰੂ ੭੬ ਲਘੁ ਹਨ। ਇਸ ਦਾ ਨਾਮ 'ਸਗਸ' ਵੀ ਹੈ; |
| | | ਛੱਪਯ | ਇਹ ੧੪੮ ਮਾਤ੍ਰਾ ਦਾ ਹੈ ਇਸ ਵਿੱਚ 'ਤਦਜਪਿ' ਸ਼ਬਦ ਦੀਆਂ ਤਿੰਨ-ਮਾਤ੍ਰਾ ਹਨ। ਏਸ ਵਿੱਚ ੨੬ ਗੁਰੂ ੯੬ ਲਘੂ ਹਨ। ਇਸ ਦਾ ਨਾਮ 'ਧਵਲ' ਹੈ। |
| | ੧੩ | ਛੱਪਜ | ਏਸ ਵਿੱਚ ੧੪੪ ਮਾਤ੍ਰਾ ਹਨ। ਇਸ ਵਾਸਤੇ ਇਹ 'ਰੋਲਾ ਹੰਸ' ਜਾਤੀ ਦਾ ਛੰਦ ਹੈ। ਇਸ ਦੀ ਪ੍ਰਤਯੇਕ ਪੰਗਤੀ ਵਿੱਚ ੨੪ ਮਾਤ੍ਰਾ ਹਨ। ਪਹਿਲੀਆਂ ਚਾਰ ਪੰਗਤੀਆਂ ਰੋਲੇ ਦੀਆਂ ਅਤੇ ਆਖਰੀ ਦੋ ਪੰਗਤੀਆਂ ਦੋਹਰੇ ਦੀਆਂ ਹਨ। |
| | | ਛੱਪਜ | ਇਸਦੀਆਂ ੧੪੯ ਮਾਤ੍ਰਾ ਹਨ। ਏਸ ਵਿੱਚ ੩੩ ਗੁਰੂ ੮੨ ਲਘੁ ਹਨ। ਇਸ ਵਾਸਤੇ ਇਸਦਾ ਨਾਮ 'ਸਰ' ਵੀ ਹੈ। |
| | | ਛੱਪਜ | ਇਹ ਛੰਦ 'ਰੋਲ ਹੰਸਾ' ਜਾਤੀ ਦਾ ਹੈ। ਇਸ ਦੀਆਂ ੧੪੪ ਮਾਤ੍ਰਾ ਹਨ। ਲਿਖਾਰੀ ਦੀ ਭੁਲ ਨਾਲ ਤੁਕਾਂ ਅੱਗੇ ਪਿੱਛੇ ਲਿਖੀਆਂ ਗਈਆਂ ਹਨ। ਸ਼ਾਇਦ ਇਹ ਕਿਸੇ ਛੇਪਕ-ਕਾਰ ਨੇ ਪਾਇਆ ਹੋਇਆ ਹੈ ਅਤੇ ਇਸੇ ਕਾਰਣ ਇਸਦਾ ਰੂਪ ਅਸ਼ੁੱਧ ਹੈ। |

ਉਸ ਨੇ ਰੀਸ ਕੀਤੀ ਤਾਂ ਹੈ, ਪਰ ਪੂਰੀ ਨਹੀਂ ਹੋ ਸਕੀ। ਸੁਧ ਰੂਪ ਇਹ ਹੈ।

ਏਕ-ਰਦਨ ਗਜ-ਬਦਨ, ਸਦਨ ਗੌਰੀ ਸੁਖ ਨੰਦਨ ॥
ਬੁਧਿ-ਦਾਯਕ ਅਘ-ਹਰਨ, ਸਦਾ ਸੁਰ ਕਿਲਵਿਖ ਖੰਡਨ ॥
ਸੁ-ਬੁਧਿ ਗਜਾਨ ਦਾਤਾ ਹਰੀ ਅਘ ਪਾਪ ਨਿਕੰਦਨ ॥
ਗਨਪਤਿ ਗੌਰੀ ਦੇਵਿ ਸੁਤ ਜੈ ਜੈ ਸਿਵ-ਨੰਦਨ ॥
ਗਨਪਤਿ ਗੌਰੀ ਸੁਤਭਜਹੁ ਰਿੱਧਿ ਸਿੱਧਿ ਕੌ ਧਾਮ ॥
ਸੁਖਪਾਵਹੁ ਨਿਤ ਨਿਰ ਸਦਾ ਧਨ ਪਾਵਹੁ ਬਿਸ੍ਰਾਮ ॥

੫੩ ੨੪ ਛੱਪਯ ਇਹ ਛੰਦ ਵੀ ਰੋਲਹੰਸਾ ਜਾਤੀ ਦਾ ਹੀ ਹੈ।

੫੪ ੨੫ ਛੱਪਯ ਇਹ ਵੀ 'ਰੋਲਹੰਸਾ' ਹੈ।

੫੫ ੨੬ ਛੱਪਯ ਇਹ ਵੀ ਰੋਲਹੰਸਾ ਹੈ।

੫੬ ੨੭ ਛੱਪਯ ਇਹ ਵੀ ਰੋਲਹੰਸਾ' ਹੈ।

੫੭ ੨੮ ਛੱਪਯ ਇਹ ਵੀ 'ਰੋਲਹੰਸ' ਹੈ।

੫੮ ੨੯

ਇਸ ਤੋਂ ਉਪ੍ਰੰਤ ਇਕ ਛੰਦ ਜਿਹੜਾ ਸਫੇ ੨੩-੨੪, ਅੰਕ ੧੨੦ ਤੋਂ ੧੨੨ ਤੱਕ ਤਿੰਨ ਛੰਦ, ਸਫੇ ੨੬ ਉਤੇ ਛੰਦ ਅੰਗ ੧੩੫, ਅਤੇ ਸਫੇ ੨੮ ਉਤੇ ਛੰਦ ੧੪੨ ਹੈ। ਇਹ ਸਾਰੇ ਹੀ ਪੰਜ ਛੰਦ ਹਨ। ਇਹਨਾਂ ਦਿਆਂ ਸਿਰਲੇਖਾਂ ਵਿਚ ਕਾਫੀ ਮੱਤ ਭੇਦ ਹੈ ਪ੍ਰੰਤੂ ਹੈਨ ਸਾਰੇ ੨੪-੨੪ ਮਾਤ੍ਰਾ ਦੇ ਚਾਰ ਤੁਕਾਂ ਵਾਲੇ, ਇਹ 'ਰੋਲਾ' ਛੰਦ ਦਾ ਲੱਛਣ ਬਣਦਾ ਹੈ। ਸ੍ਰੀ ਸਰਬਲੋਹ ਦੀਆਂ ਕੁਝ ਬੀੜਾਂ ਵਿਚ ਸਵੈਯਾ, ਸਵੈਯਾ ਛੰਦ, ਛੱਪਯ ਸਵੈਯਾ ਲਘੁ-ਸਵੈਯਾ ਆਦਿਕ ਸਿਰਲੇਖ ਵੀ ਮਿਲੇ ਹਨ।ਪ੍ਰੰਤੂ ਆਮ ਪਿੰਗਲਾਂ ਯਾ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਵਿੱਚ ੨੪ ਮਾਤ੍ਰਿਕ ਤੁਕ ਵਾਲੇ ਛੰਦ ਦਾ ਨਾਮ 'ਸਵੈਯਾ' ਯਾ 'ਸਵੈਯਾ ਛੰਦ' ਨਹੀਂ ਮਿਲਦਾ। ਇਸ ਵਾਸਤੇ ਇਹਨਾਂ ਥਾਵਾਂ ਤੇ ਸ਼ੁੱਧ ਸਿਰਲੇਖ 'ਛੰਦ' ਹੀ ਠੀਕ ਹੈ।

੫੮ ੨੪ ਹੇਠ ਲਿਖੇ ਉਹ ਛੰਦ ਸ੍ਰੀ ਸਰਬਲੋਹ ਗ੍ਰੰਥ ਵਿਚ ਆਏ ਹਨ। ਜਿਨਾਂ ਦੇ ਰੂਪ ਪਿੰਗਲ ਗ੍ਰੰਥਾਂ ਵਿਚ ਵੀ ਇਹੋ ਹੀ ਹਨ। ਇਸ ਵਿਚ ਲਘੁ ਗੁਰੁ ਕ੍ਰਮ ਨਾਲ ਹਰੇਕ ਤੁਕ ਵਿੱਚ ਅੱਠ ਅੱਖਰ ਹੁੰਦੇ ਹਨ। ਯਥਾ :

ਨਮਾਮਿ ਸ੍ਵਾਮਿ ਕਾਰਤਿਕੰ ਸੁਬਾਹਨਾ ਮਯੂਰਿਯੰ ॥
ਪ੍ਰਸਿੱਧ ਬ੍ਰਹਮ ਰੂਪਿਯੰ ਸੰਤਾਪ ਪਾਪ ਚੂਰਿਯੰ ॥

ਛੰਦ ਇਸਦਾ ਸਿਰਫ 'ਛੰਦ' ਹੀ ਸਿਰਲੇਖ ਹੈ। ਇਸ ਦੇ ਲੱਛਣ ਅਤੇ ਸ੍ਵਰੂਪ ਸਫੇ ੨੧ ਉੱਪਰ ਹੀ ਫੁਟਨੋਟ ਵਿੱਚ ਦੇ ਦਿੱਤਾ ਹੋਇਆ ਹੈ।

੯੦ ੩੦ ਤ੍ਰਿਭੰਗੀ ਇਹ ਛੰਦ ਵੀ ਸ਼ੁਧ ਰੂਪ ਵਿੱਚ ਹੀ ਹੈ। ਇਸ ਦੀ ਇਕ ਤੁਕ ਵਿਚ ੩੨ ਮਾਤ੍ਰਾ ਹੁੰਦੀਆਂ ਹਨ। ਪਹਿਲਾ ਵਿਸ੍ਰਾਮ ੧੦, ਦੂਜਾ ਤੀਜਾ ੮—੯ ਅਤੇ ਚੌਥਾ ੬ ਮਾਤ੍ਰਾ ਤੇ ਹੁੰਦਾ ਹੈ। ਯਥਾ :

ਨਮੋ ਸੁ ਭਵਾਨੀ, ਰੈਨਕਾਂ ਰਾਨੀ, ਪ੍ਰਭੰ ਮੁਰਾਰੀ, ਜੈ ਚੰਡੀ ॥

ਨੋਟ—ਸ੍ਰੀ ਸਰਬਲੋਹ ਦੇ ਅ: ੧ ਵਿਚ ਏਹੋ ਹੀ ਛੰਦ ਆਏ ਹਨ। ਪਰੰਤੂ ਇਸ ਤੋਂ ਅਗਲੇ ਅਧਿਆਇ ਜਾਂ ਭਾਗ ਸੰਚੀਆਂ ਵਿਚ ਕਾਵਿ ਭੇਦ ਤੇ ਛੰਦਾਂ ਦੇ ਰੂਪ-ਲੱਛਣ ਨਾਲ ਨਾਲ ਹੀ ਫੁਟ ਨੋਟ ਵਿੱਚ ਦੇ ਦਿਤੇ ਗਏ ਹਨ।

ਸ੍ਰੀ ਸਰਬਲੋਹ ਗ੍ਰੰਥ ਵਿੱਚ ਆਏ ਸੋਰਠੇ ਅਤਿ-ਸੁੰਦਰ ਅਤੇ ਪਿੰਗਲ ਅਨੁਸਾਰ ਸਯਾਣਪ ਨਾਲ ਘੜੇ ਹੋਏ ਸ਼ਬਦਾਂ ਵਾਲੇ ਹਨ। ਪਿੰਗਲ ਗ੍ਰੰਥਾਂ ਵਿੱਚ 'ਅਨੁਪ੍ਰਾਸ' ਪੰਜ ਤਰ੍ਹਾਂ ਦਾ ਮੰਨਿਆ ਜਾਂਦਾ ਹੈ। 'ਛੇਕ, ਵ੍ਰਿਤਿ, ਸ਼੍ਰੁਤਿ, ਲਾਟ' ਤੇ ਅੰਤਯ, ਜਿਨਾਂ ਵਿੱਚੋਂ ਅੰਤ ਯਾਨੁਪ੍ਰਾਸ ਛੇ ਤਰ੍ਹਾਂ ਦਾ ਹੈ। ੧. ਸਰਵਾਂਤਯ, ੨. ਸਮਾਂਤਯ--ਵਿਸ਼ਮਾਂਤਯ, ੩. ਸਮਾਂਤਯ ੪. ਵਿਸ਼ਮਾਂਤਯ, ੫. ਸਮਵਿਸ਼ਮਾਂਤਯ, ੬. ਭਿੰਨ ਤੁਕਾਂਤਯ ਇਨ੍ਹਾਂ ਵਿਚੋਂ ਦੂਜੇ ਨੰਬ੍ਰ ਦੇ 'ਸਮਾਂਤਯ ਵਿਸ਼ਮਾਂਤਯ ਲੱਛਣ ਵਾਲੇ ਅੰਤਯਾਨੁਪ੍ਰਾਸ ਵਾਲੇ ਛੰਦ ਬਹੁਤ ਹੀ ਘੱਟ ਮਹਾਪੁਰਸ਼ਾਂ ਦੀ ਰਚਨਾ ਵਿੱਚੋਂ ਮਿਲਦੇ ਹਨ। ਜਿਸ ਛੰਦ ਦੇ ਸਮ ਅਤੇ ਵਿਸ਼ਮ ਨਾਲ ਵਿਸ਼ਮ ਪਦਾਂ ਦੇ ਅੱਖਰ ਮਿਲਦੇ ਹੋਣ। ਉਸ ਨੂੰ 'ਸਮਾਂਤਯ ਵਿਸ਼ਮਾਂਤਯ' ਅਨੁਪ੍ਰਾਸ ਵਾਲਾ ਛੰਦ ਕਿਹਾ ਜਾਂਦਾ ਹੈ। ਸ੍ਰੀ ਸਰਬਲੋਹ ਵਿਚ ਸਾਰੇ ਛੰਦ ਸੁਤੰਤ੍ਰ ਰੂਪ ਨਾਲ ੧੬੮ ਛੰਦਾਂਕ ਤਕ ਹੀ ਆ ਗਏ ਹਨ। ਹੋਰ ਸਾਰੇ ਛੰਦ ਸੰਗੀਤਕ ਛਾਯਾ ਦੇ ਅੰਦਰ ਹਨ ਇਸ ਹਿੱਸੇ ਵਿੱਚ ਸੋਰਠੇ ਸਿਰਲੇਖ ਹੇਠ, ੧੫, ੨੦, ੨੧, ੨੨, ੨੩, ੨੪, ੩੫, ੬੭, ੬੮, ੬੯, ੭੦, ੭੧, ੭੨, ੭੩, ੭੫, ੭੬ ਅਤੇ ੧੫੨ ਦੇ ਕੁਲ ੧੭ ਛੰਦ ਸੋਰਠੇ ਹਨ। ਇਹਨਾਂ ਵਿੱਚੋਂ ਨੰਬ੍ਰ ੨੪ ਵਾਲਾ ਸੋਰਠਾ ਛੱਡ ਕੇ ਬਾਕੀ ਸਾਰੇ ਹੀ ਸੋਰਠੇ 'ਸਮਾਂਤਯ, ਵਿਸ਼ਮਾਂਤਯ' ਅਨੁਪ੍ਰਾਸ ਵਾਲੇ ਹਨ। ਯਥਾ:

ਖ਼ਾਲਕ ਸੋਰਠਾ। ਖ਼ਾਲਕ ਖਲਕ ਖੁਦਾਇ, ਖ਼ੈਰ ਖ਼ੂਬ ਖ਼ੁਸ਼ਹਾਲ ਖ਼ੁਸ਼।
ਖ਼ਾਲਸ ਖ਼ਸਮ ਅਤਾਇ, ਖ਼ਾਮੇ-ਖ਼ੂਨ ਖ਼ਤਾ ਬਖ਼ਸ਼।

ਸ੍ਰੀ ਸਰਬਲੋਹ ਜੀ ਵਿਚ ਇਹ ਬਹੁਤ ਹੀ ਸੋਹਣੇ ਢੰਗ ਨਾਲ ਲਿਖੇ ਹੋਏ ਹਨ। ਇਹਨਾਂ ਛੰਦਾਂ ਤੋਂ ਅਗੇ ਰਾਗ-ਲੱਛਣ ਆਰੰਭ ਹੋ ਜਾਂਦੇ ਹਨ; ਜਿਨ੍ਹਾਂ ਦੇ ਸੰਬੰਧ ਵਿਚ ਨਾਲ ਨਾਲ ਹੀ ਫੁੱਟ—ਨੋਟ ਵੀ ਦਿਤੇ ਗਏ ਹਨ।

———

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ॥

# ਭਾਗ ਦੂਜਾ

ਬਿਸਨੁਪਦ ਰਾਗੁ ਸਾਰੰਗA ॥

ਪਿਖ੍ਯੋ ਸੀਸ ਭ੍ਰਾਤੰ, ਹਿਰਦੈ-ਛੋਭ-ਕਿੰਨਾB[੧] ॥ ਹਾਹਾਕਾਰ ਭਾਰੀ ਪਰ੍ਯੋ ਸੀਸ-ਧੁੰਨਾ[੨]C ॥
ਜੁਰੇ ਭੀਮ ਰਾਕਸ, ਕਰੂਰੰ ਕਠੂਰੇ ਭਯਾਨੰ ਬਿਸਾਲੰ, ਸਮਰਪੁੰਜ-ਸੂਰੇ[੩] ॥੧॥D੭੫੫॥
ਜੁਰੇ ਗੋਤ; ਪਰਿਵਾਰ, ਸਾਕੰ, ਕੁਲੀ-ਸਭ ॥ ਭਤੀਜੇ, ਜਮਾਤਾ, ਕੁਲੰE ਸਾਕ ਕੇ ਸਭ ॥
ਕੁਲੰ ਪੂਤ ਨਾਤੀ[੪] ਬਿਰਾਦਰ ਇਕੱਠਾ ਕੁਲੀ, ਸਾਕ, ਪੋਤੇ, ਜੁਰੇ ਸੁਭਟ-ਭੱਟਾ ॥੨॥੭੫੬॥
ਭਈ ਖਬਰ ਰਨਿਵਾਸ[੫], ਧਈ ਨ੍ਰਿਪਤਿ-ਨਾਰਾ ॥ ਰੁਦਿਤ ਧੁਨੈ ਸੀਸੰ, ਧਰਨੀ ਗਿਰੈਂ ਹਾਰਾ ॥
ਉਖਾਰੈਂ-ਲਟੈਂ[੬], ਚੀਰ[੭] ਫਾਰੈਂ, ਪੁਕਾਰੈਂ ॥ ਹਹਾ ਦਈਵ ! ਕਾ ਕੀਨ ? ਰੌਦਿਤ ਸੰਭਾਰੈਂ[੮] ॥੩॥੭੫੭॥
ਬਹੁਤ ਭੀਰ ਨ੍ਰਿਪ-ਦ੍ਵਾਰ, ਭਾਰੀ ਖੰਭਾਰਾ[੯] ॥ ਰੁਦਿਤ ਪਾਟਰਾਨੀ, ਕੁਲੀ, ਗੋਤ ਸਾਰਾ ॥
ਗਿਰੈਂ ਝੂਮਿ-ਧਰਨੀ, ਕਰੈਂ ਸ਼ੋਕ ਭਾਰੀ ॥ ਹਹਾ ਦਈਵ ! ਕਾ ਕੀਨ ? ਕਰਤਾ ਮੁਰਾਰੀ ॥੪॥੨੫੮॥
ਕਰੈਂ-ਸੀਸ-ਲੈ-ਕੇ[੧੦] ਗਲੈ ਲਾਇ ਰੋਵੈਂ ॥ ਸਕਲ ਸੁਖਜ ਨਿਜਪਤਿ, ਹਿਰਦੈ ਬੀਚ ਗੋਵੈਂ[੧੧] ॥
ਅਲੰਕਾਰ-ਭੂਖਨ[੧੨] ਸਕਲ ਤੋਰ ਡਾਰੈਂ ॥ ਪਟੈਂ-ਲੱਟ ਬਾਲਾ[੧੩], ਸਭੈ ਚੀਰ ਫਾਰੈਂ ॥੫॥੭੫੯॥

---

੧. (ਵੀਰਯਨਾਦ ਨੇ) ਦਿਲ ਵਿੱਚ (ਛੋਭ) ਗੁੱਸਾ ਕੀਤਾ । ੨. ਸਿਰਧੁਣਿਆਂ, ਕੰਬਣੀ ਆਈ । ੩. ਸਾਰੇ ਹੀ ਜੰਗੀ ਯੋਧੇ ਸਨ । ੪. ਪੋਤਰੇ । ੫. ਰਾਣੀਆਂ ਦਾ ਮੰਦਿਰ । ੬. ਸਿਰ ਦੇ ਵਾਲਾਂ ਦੀਆਂ (ਲਟਾਂ) ਜ਼ੁਲਫਾਂ ਪੁਟਦੀਆਂ ਹਨ । ੭. ਕਪੜੇ ੮. ਯਾਦ ਕਰਦੀਆਂ ਹਨ । ੯. ਰੋਣ ਦਾ ਰੋਲਾ, ਕੁਰਲਾਹਟ । ੧੦. ਹੱਥਾਂ ਵਿੱਚ ਸਿਰ ਲੈ ਕੇ । ੧੧. ਵਿਚ ਰ-ਦੀਆਂ ਹਨ । ੧੨. ਗਹਿਣੇ ਹੀ ਗਹਿਣੇ, ਸਜਾਏ ਹੋਏ ਗਹਿਣੇ, ਸੁੰਦਰ ਗਹਿਣੇ । ੧੩. ਇਸਤ੍ਰੀ, ਇਸਤ੍ਰੀਆਂ ।

A ਰਾਗ ਦਾ ਨਾਮ 'ਗੌਂਡ ਬਿਲਾਵਲ' ਦੀ ਥਾਂ 'ਸਾਰੰਗ' ਆ ਗਿਆ ਹੈ । ਪਰ-ਛੰਦ ਦੀ ਲਯ 'ਭੁਜੰਗ ਪ੍ਰਯਾਤ' ਵਿੱਚ ਬੱਧੀ ਹੋਈ ਚਲ ਰਹੀ ਹੈ । ਇਸ ਵ੍ਰਿਚਾਰ ਨਾਲ, ਰਾਗ ਦਾ ਨਾਮ ਨਹੀਂ ਬਦਲਨਾ ਚਾਹੀਦਾ ? ਪਰ-ਸੰਗੀਤ ਅਤੇ ਪਿੰਗਲ ਦੇ ਨਿਯਮ ਇਕੋ ਜਹੇ ਲਾਗੂ ਨਹੀਂ ਹੁੰਦੇ । ਇਸ ਵਾਸਤੇ—ਏਥੇ 'ਸਾਰੰਗ' ਰਾਗ ਨੂੰ ਵੀ ਸ਼ੁੱਧ ਤੇ ਸਹੀ ਮੰਨਿਆ ਜਾ ਸਕਦਾ ਹੈ । ਸਾਰੰਗ ਰਾਗ ਦਾ ਸਰੂਪ-ਇਸ ਗ੍ਰੰਥ ਦੇ ਅ੦ ੧ ਛੰਦਾਂਕ ੧੬, ਸਫਾ ੭ ਵਿੱਚ ਸਭ ਰਾਗਾਂ ਤੋਂ ਪਹਿਲੋਂ ਵਰਨਣ ਕਰ ਆਏ ਹਾਂ । Bਪਾ:—ਕੀਨਾ । C ਪਾ:—ਧੁਨਾ ।

D ਇਹ ਵਡੀ ਗਿਣਤੀ ਦਾ ਅੰਗ ਸਾਰੀਆਂ ਬੀੜਾਂ ਵਿੱਚ ਨਹੀਂ ਹੈ । ਕੇਵਲ—ਸਾਧੂ ਬੇਲਾ ਸੱਖਰ (ਸਿੰਧ) ਵਾਲੀ ਬੀੜ ਵਿੱਚ ਹੀ ਹੈ । ਅਸਾਂ ਆਪਣੀ ਬੀੜ ਵਿੱਚ ਇਸ ਨੂੰ ਸ਼ੁਧ ਤੇ ਜ਼ਰੂਰੀ ਮੰਨ ਕੇ ਲੈ ਆਂਦਾ ਹੈ । ਕਿਉਂਕਿ ਸਰਬਲੋਹ ਗ੍ਰੰਥ ਵਿੱਚ ਇਕੋ ਹੀ ਪ੍ਰਸੰਗ ਹੈ, ਇਸ ਵਾਸਤੇ—ਵਡੀ ਗਿਣਤੀ ਨਾਲ ਹੋਣੀ ਜ਼ਰੂਰੀ ਹੈ । ਹਾਂ ! ਗਿਣਤੀ ਅੰਗਾਂ ਵਿੱਚ ਬੀੜਾਂ ਦੇ ਹਿਸਾਬ ਨਾਲ ਦੋ ਤਿੰਨ ਭੇਦ ਹਨ । ਕਿਸੇ ਬੀੜ ਵਿੱਚ ਸਰਬਲੋਹ ਅ੦ ੧ ਦੇ ਕੁਲ ਛੰਦ ੭੫੭ ਹਨ । ਕਿਸੇ ਵਿੱਚ ੭੬੨ ਹਨ ਤੇ ਕਿਸੇ ਵਿੱਚ ੭੬੦ ਹਨ । ਇਹ ਫਰਕ ਇਸ ਵਾਸਤੇ ਪਏ ਹੋਏ ਹਨ ਕਿ ਅ. ੧ ਛੰਦ ੪੬ ਅਤੇ ੪੭ ਵਿੱਚ ਵੀ ਫਰਕ ਹੈ ਵੇਖੋ ਬੀੜ ਲਾਇਬਰੇਰੀ (ਸੰਗਰੂਰ) ਅਤੇ ਮਟਥਨੂਆਂ ਯੂ. ਪੀ. । । ਕੁਝ ਬੀੜਾਂ ਵਿੱਚ ਅ੦ ੧ ਬੰਦ ੪ ਦੀਆਂ ਦੋ ਦੋ ਤੁਕਾਂ ਤੇ ਹੀ ਅੰਗ ਹਨ, ਕੁਝ ਬੀੜਾਂ ਵਾਲਿਆਂ ਨੇ ਕੁਝ ਬੰਦਾਂ ਦੇ ਸੋਰਠੇ ਬਣਾ ਕੇ ਇਕ ਇਕ ਦੀ ਥਾਂ ਦੋ ਦੋ ਅੰਗ ਕਰ ਦਿੱਤੇ ਹੋਏ ਹਨ । ਇਨ੍ਹਾਂ ਕਾਰਣਾਂ ਤੋਂ ਵਡੀ ਗਿਣਤੀ ਇਕਸਾਰ ਨਹੀਂ ਮਿਲਦੀ ।
ਸੰਪਾਦਿਕ—

E ਪਾ: ਕੁਲੀ ।

ਧਰਨਿ ਬੀਚ ਲੋਟੈਂ, ਨ ਸੁੱਧੰ ਸਰੀਰੰ ॥ ਉਪਾਰੈਂ ਲਟੈਂ ਸੀ, ਫਟੈ ਬਸਤ੍ਰ ਚੀਰੰ[੧] ॥
ਹਹਾਕਾਰ ਦਾਰੁਨ ਭਈ ਦੈਤਜ-ਨਗਰੀ ਰੁਦਿਤ-ਪੁਰਜਨੰ-ਪਰਜਨੰ-ਗੋਤ-ਸਗਰੀ[੨] ॥੬॥੭੬੦॥

ਬਿਸਨੁਪਦ ਸਾਰੰਗ ॥

ਰੋਵੈ ਨਗਰ-ਬਾਸਨਿ ਨਰੌ ਨਾਰਿ ਦੇਸੀ ॥ ਜੁਵਾ, ਬ੍ਰਿਧ, ਬਾਲਾ, ਰੁਦਿਤ ਕ੍ਰੂਰ-ਭੇਸੀ[੩]
ਧਰਾ-ਧਾਰ[੪] ਪੀਟੈਂ, ਗਿਰੈਂ ਭੂਮਿ ਧਰਨੀ ॥ ਰੁਦਿਤ ਚੀਕ ਕੂਕੈਂ ਨਹੀਂ ਜਾਤਿ ਬਰਨੀ ॥੭॥੭੬੧॥
ਰੁਦਿਤ ਭਾਲ[੫] ਫੋਰੈਂ, ਬਹੈ ਰਕਤ[੬] ਧਾਰਾ ॥ ਗਿਰੈਂ ਮੂਰਛਨਾ ਹ੍ਵੈ ਕਰੈਂ ਹਾਹਾਕਾਰਾ ॥
ਕਰੈਂ ਸੋਕ ਭਾਰੀ, ਲਟੈਂ ਚੀਰ ਫਾਰੈਂ ॥ ਸਕਲ ਬਸਤ੍ਰ ਭੂਖਨ, ਮਹੀ-ਘਾਲ-ਡਾਰੈਂ[੭] ॥੮॥੭੬੨॥
ਹਹਾਕਾਰ ਦੁਸਤਰ, ਮਚਾ ਦੇਸ ਸਾਰੇ ਕਰੇ ਭੇਸ-ਕ੍ਰੂਰੰ, ਧਰੇ-ਬਾਸ-ਕਾਰੇ[੮] ॥
ਤਜੀ ਸੁਖਜ-ਸਿਹਜਾ, ਤਜਯੋ ਭੱਛ-ਪਾਨੰ[੯] ॥ ਹਹਾਕਾਰ-ਭੀਖਮ ਪਰੀ ਜਾਤੁਧਾਨੰ[੧੦] ॥੯॥੭੬੩॥
ਗਲੇ ਮੇਲ ਰੋਵੈਂ ਸਗੇ-ਕੁੜਮ, ਸਾਲਾ ॥ ਰੁਦਿਤ-ਧਾਹ ਪੀਟੈਂ, ਕੁਲੀ-ਅਸ਼ਟ-ਬਾਲਾA[੧੧] ॥
ਢਰੈਂ ਨੀਰ ਨੈਨਨ, ਬਹੈ ਬਾਰਿਨੀ-ਹ੍ਵੈ[੧੨] ॥ ਰੁਦਿਤ ਆਸੁਰੀ, ਜਾਤੁਧਾਨੀ ਦੁਖਿਤ ਹ੍ਵੈ ॥੧੦॥੭੬੪॥
ਰੋਵੈਂ ਰਾਕਸੀ ਰਾਛਸੀ-ਬ੍ਰਿਧ, ਬਾਲਾ ॥ ਜੁਵਾਂ-ਨਿਸਿਚਰੀ, ਕੇਸ ਛੂਟੇ ਬਿਹਾਲਾ ॥
ਕਰੈਂ ਬੈਨ ਬਿਲਖੈਂ ਨਰੰ ਨਾਰਿ ਚੇਤੰ[੧੩] ॥ ਨਿਜੰ ਸੁਖ-ਕਾਰਨ, ਪ੍ਰਿਯਾ-ਨਾਥ-ਹੇਤੰ[੧੪] ॥੧੧॥੭੬੫॥
ਕਹਾਂ ਲੌ ਬਖਾਨੌ, ਕਹੇ ਮੋ ਨ ਆਵੈ ॥ ਪਰਯੋ ਹਾਹਾਕਾਰੰ, ਕਛੂ ਨਾਹਿ ਭਾਵੈ ॥
ਚਲੇ ਦਾਹ ਦੈਨੰB ਅਸੁਰ ਸੀਸ ਤਾਈ ॥ ਸਤੀ ਬੇਖ-ਧਾਰੇ, ਨ੍ਰਿਪਤਿ-ਨਾਰਿ ਧਾਈ ॥੧੨॥੭੬੬॥

ਬਿਸਨੁਪਦ ਸਾਰੰਗ ।

ਚਲੀ ਨਾਰਿ-ਨ੍ਰਿਪੰ-ਸੁ-ਬੇਖੰ ਸਤੀ ਕਰਿ ਪ੍ਰਿਯਾ-ਨਾਥ ਸੀਸੰ ਧਰੇ ਜੰਘ ਊਪਰ[੧੫] ॥
ਲਟੈਂ ਚੀਰ ਕ੍ਰੂਰੰ ਖੁਲੈ ਦੀਹ ਕਾਰੇ[੧੬] ਹਹਾਕਾਰ ਦਾਰੁਨ, ਮਚੀ ਭੂਮਿ ਸਾਰੇ ॥੧੩॥੭੬੭॥
ਬਜੇ ਢੋਲ, ਮ੍ਰਿਦੰਗ, ਤੂਰੰ, ਮਜੀਰੰ ॥ ਮੁਰਜ[੧੭] ਤਾਲ, ਦੁੰਦਭਿ, ਬਜੈਂ ਡਫ, ਨਫੀਰੰ ॥
ਅਨਿਕ ਭੇਰਿ,ਮੁਰਲੀ,ਬਜੇ ਝਾਂਝ,ਸਾਰੰਗ[੧੮] ॥ ਬਜੈਂ ਬੀਨ, ਤੰਬੂਰ ਮੁਰਚੰਗ[੧੯] ਬਾਰੰਗ[੨੦] ॥੧੪॥੭੬੮॥

---

੧. ਲੀਰਾਂ ਲੀ ਚੀਰੇ ਹੋ । ੨. ਨਗਰ ਦੇ ਆਦਮੀ, ਪਰਾਏ ਆਦਮੀ ਤੇ ਸਾਰੇ ਗੋਤ੍ਰੀ ਆਦਮੀ ਰੋਂਦੇ ਹਨ। ੩. ਜਵਾਨ, ਬੁਢੀਆਂ ਤੇ ਬਾਲੜੀਆਂ ਭੈੜੇ ਲਿਬਾਸਾਂ ਵਿੱਚ ਹੋ ਕੇ ਰੋ ਰਹੀਆਂ ਹਨ । ੪. ਧੜਾਧੜ, ਦੂਓ ਦੂਹ । ੫. ਮੱਥਾ. ਸਿਰ । ੬. ਲਹੂ । ੭. ਜ਼ਮੀਨ ਤੇ ਸੁੱਟਦੀਆਂ ਹਨ । ੮. ਕਾਲੇ ਲਿਬਾਸ ਧਾਰਨ ਕੀਤੇ (ਯੂਰਪ ਵਿੱਚ ਸ਼ੋਕ ਦਾ ਕਾਲਾ ਲਿਬਾਸ ਹੁਣ ਤੱਕ ਵੀ ਪ੍ਰਚਲਿਤ ਹੈ) । ੯. ਖਾਣਾਂ-ਪੀਣਾਂ । ੧੦. ਦੈਤਾਂ ਵਿੱਚ । ੧੧. ਅਠਾਂ ਕੁਲਾਂ (ਦੇ ਸੱਪਾਂ) ਦੀਆਂ ਲੜਕੀਆਂ, ਨਾਗ ਕੰਨਿਆ, ਜਿਹੜੀਆਂ ਭੀਮਨਾਦ ਨੇ ਵਿਆਹੀਆਂ ਹੋਈਆਂ ਸਨ । ੧੨, ਨਦੀ ਬਣ ਕੇ । ੧੩. ਚੇਤੇ, ਯਾਦ, ਸਮਰਨ । ੧੪. ਮਾਲਿਕ ਦੀਆਂ ਪਿਆਰੀਆਂ (ਹੇਤੰ) ਪਰੇਮ ਵਿੱਚ ਹੋ ਕੇ । ੧੫. ਪਿਆਰੀ ਨੇ ਸੁਆਮੀ ਦਾ ਸਿਰ (ਜੰਘ) ਪੱਟਾਂ ਉਤੇ ਰਖਿਆ । ੧੬. (ਅਨੁਸ਼) ਲਟਾਂ ਖੁਲ੍ਹੀਆਂ ਤੇ ਭੈੜੀਆਂ, ਵਸਤ੍ਰ ਕਾਲੇ ਤੇ ਭੈੜੇ । ੧੭. ਨਰਸਿੰਘਾ, ਤੁਰਹੀ, ਮ੍ਰਿਦੰਗ । ੧੮. ਸਾਰੰਗੀ । ੧੯. ਮੁਰਚੰਗ. ਮੁਰਜ ਤੇ ਚੰਗ । ੨੦. ਜਲ ਤਰੰਗ ।

A ਪਾ: 'ਰੋਵੈਂ ਧਾਹ ਪੀਟੈਂ ਕੁਲੀ ਅਸਟ ਬਾਲਾ' B ਪਾ: 'ਦੀਨੰ' ਤੇ 'ਦੈਥੇ' ਵੀ ਹਨ ।

ਅਨਿਕ ਭਾਂਤਿ ਬਾਜੰਤ੍ਰ ਬਾਜੈਂ ਨੀਸਾਨੰ ॥ ਅਨਿਕ ਪਰਜ, ਮਾਰੂ ਉਠੈ ਰਾਗ, ਤਾਨੰ ॥
ਮਧੁਰ ਰਾਗੁ ਭੈਰਉ, ਬਜੈ ਬੀਨ ਸੂਹੀ ॥ ਸੁਰੰ ਘੋਰ ਬਾਜੈਂ, ਗਜੈਂ ਰਾਜ-ਕੂਹੀ[੧] ॥੧੫॥੭੬੯॥
ਅਨਿਕ ਕੇਤੁ, ਨੀਸਾਨ, ਬੈਰਕ ਅਪਾਰਾ ॥ ਧੁਜਾ, ਬਾਨ, ਲੱਟਨ[੨] ਝੁਲੈਂ ਲਾਲ ਕਾਰਾ ॥
ਬਹੁਤ ਭੀਰ-ਨਿਸਿਚਰ, ਕੁਅਰ[੩] ਰਾਜਬੰਸੀ ॥ ਪੁਰੀ-ਲੋਗ ਪੁਰ-ਜਨ ਸੁਰਜਨ ਨ੍ਰਿਪ ਅੰਸ[੪] ॥੧੬॥੭੭੦॥
ਬਹੁਤ ਰਾਜ ਕੰਨਜਾ, ਸਵਾਨੀ[੫] ਪ੍ਰਧਾਨੀ ॥ ਅਨਿਕ ਸੁੰਦਰੀ[੬] ਨ੍ਰਿਪਨ-ਕੀ-ਪਾਟਰਾਨੀ ॥
ਬ੍ਰਿਧੰ, ਬਾਲ, ਤੁਰਨੀ, ਅਨਿਕ-ਝੁੰਡ ਪਾਤੀ[੭] ॥ ਰੁਦਿਤ ਜਾਰੁ-ਜਾਰੰ, ਧੁਨੈ ਸੀਸ ਛਾਤੀ ॥੧੭॥੭੭੧॥
ਅਸਿਤ[੮] ਬਸਤ੍ਰ ਧਾਰੇ, ਲਟੈਂ ਚੀਰ ਫਾਰੈਂ ॥ ਰਜੰ-ਤੁਖਜ-ਛਾਰੰ, ਸਬਹਿੰ ਸੀਸ ਡਾਰੈਂ[੯] ॥
ਤ੍ਰਿਯਾ ਭੀਮਨਾਦੰ ਚੜੀ ਸੁ ਸਿੰਘਾਸਨ[੧੦] ॥ ਪਤੀ ਸੀਸ ਲੀਨੇ, ਧਰੇ ਜੁਗਲ-ਜਾਂਘਨ[੧੧] ॥੧੮॥੭੭੨॥

ਬਿਸਨੁਪਦ ਸਾਰੰਗ ॥

ਸ੍ਰੀਫਲ ਸਿਧਉਰਾ, ਪੁਹਪ, ਪੁੰਗਿ, ਅਛੱਤ[੧੨] ॥ ਅਨਿਕ ਮਿਸ਼ਟਿ ਤਾਂਬੂਲ ਲਾਵੰਗ ਮਸਤਤ[੧੩] ॥
ਸਭੈ ਬਸਤ੍ਰ ਭੂਖਨ, ਸਜੈ ਅੰਗ ਅੰਗੰ A ॥ ਸਤੀ ਬੇਖ ਰਾਜੈ, ਮਨੋ ਬ੍ਰਿਧ-ਅਨੰਗੰ[੧੪]A॥੧੯॥੭੭੩॥
ਕਰੰ-ਰੋਦ-ਮਧੰ[੧੫], ਸਬੈ ਬਸਤ ਛਾਜੈਂ ॥ ਪ੍ਰਭਾ[੧੬], ਦਯੁਤਿ, ਸੋਭਾ ਸਤੀ ਅੰਗ ਰਾਜੈਂ ॥
ਭਯੇ ਪ੍ਰਾਪਤੰ ਸਿੰਧੁ-ਤੀਰੰ[੧੭] ਅਸੁਰ-ਕੁਲਿ॥ ਰਚੀ ਸੀਵ[੧੮]ਚੰਦਨ,ਅਗਰBਦਾਰ-ਚਿਨਪਲਿ[੧੯]॥੨੦॥੭੭੪॥
ਅਨਿਕ ਮੁਸ਼ਕ-ਗੰਧੰ[੨੦] ਮੇਲਯੋ ਸੱਲ[੧੮] ਮੱਧੰ ॥ ਭਈ ਸੀਵ ਪਰਮਲ, ਭਲੀ ਭਾਂਤਿ ਸੁੱਧੰ[੨੧] ॥
ਪ੍ਰਵੇਸੰ ਕਰਾ, ਤਾਸ-ਮੱਧੰ ਸਤੀ-ਬਰ ॥ ਇਕਾਗ੍ਰ ਹ੍ਰਿਦਯ ਹ੍ਵੈ, ਬਿਧਾਤਾ[੨੨] ਸਿਮਰ ਕਰ ॥੨੧॥੭੭੫॥
ਬ੍ਰਹਮ-ਰੰਧ੍ਰ[੨੩] ਫੂਟਯੋ, ਭਈ ਜੋਤਿ-ਲੀਨੰ ॥ ਉਠੀ ਜ੍ਵਾਲ-ਮਾਲਾ[੨੪] ਲਈ ਘੇਰ ਸੀਵੰ[੧੮] ॥
ਬਰਯੋ ਨਿਜ ਪਤੰ-ਜਾਇ ਸੁਰਗੰ-ਸਿਧਾਰਯੋ[੨੫] ॥ ਸਭੈ ਪਾਪ ਦੋਖੰ,ਅਸੁਰ-ਕੁਲਿ ਨਿਵਾਰਯੋ॥੨੨॥੭੭੬॥

---

੧. (ਰਾਜ ਕੂਹੀ) ਉੱਚੀ ਸੁਰ ਵਾਲੀਆਂ ਰਾਜੇ ਦੀਆਂ ਇਸਤ੍ਰੀਆਂ, ਕੂਹੀ ਵਾਗੂ ਕੂਕਣ ਵਾਲੀਆਂ (ਰਾਜ) ਰਾਣੀਆਂ। ੨, ਝੰਡਿਆਂ ਦੇ ਕਪੜੇ, ਨਿਸ਼ਾਨਾਂ ਦੇ ਫਰਰੇ। ੩. ਕੁਮਾਰ, ਰਾਜਪੁਤ੍ਰ, ਯੁਵਰਾਜ। ੪. ਰਾਜ ਦੀ ਅੰਸ਼ (ਬੰਸ਼) ਵਿਚ ਦੇ ਅਤੇ ਨਗਰੀ ਦੇ ਲੋਗ(ਸੁਰਜਨ)ਭਲੇ ਪੁਰਖ(ਪੁਰਜਨ)ਪਹੁੰਚ ਰਹੇ ਹਨ। ੫. ਵਿਆਹੀ ਹੋਈ ਰਾਣੀ, ਵਿਵਾਹਤਾ ਇਸਤ੍ਰੀ. ਜਵਾਨ ਇਸਤ੍ਰੀ ੬. ਇਸਤ੍ਰੀ। ੭. ਜੁਆਨਾਂ ਬੁਢੀਆਂ ਤੇ ਬਾਲਕੀਆਂ ਦੇ ਅਨੇਕਾਂ (ਝੁੰਡ) ਟੋਲੇ ਤੇ (ਪਾਂਤੀ) ਕਤਾਰਾਂ (ਲਗੀਆਂ ਹੋਈਆਂ) ਹਨ। ੮. ਕਾਲੇ। ੯. ਧੂੜੀ, ਫੱਕ ਤੇ ਸੁਆਹ ਸਾਰੀਆਂ ਸਿਰਾਂ ਵਿੱਚ ਪੌਂਦੀਆਂ ਹਨ। ੧੦. ਤਖਤ, ਭਾਵ-ਵਿਮਾਨ ਰੂਪ ਸਿੰਘਾਸਨ, ਚਿਖਾ ਦਾ ਸਿੰਘਾਸਨ। ੧੧. ਦੋਹਾਂ ਪੱਟਾਂ ਉਤੇ। ੧੨. (ਸ੍ਰੀਫਲ) ਨਾਲੀਏਰ ਸੰਧੂਰ ਆਦਿ ਸਮਗਰੀ, ਫੁਲ (ਪੁੰਗਿ) ਸੁਪਾਰੀਆਂ ਤੇ (ਅੱਛਤ) ਚੋਲ। ੧੩. ਅਨੇਕਾਂ ਮਿਠੇ (ਪਦਾਰਥ) ਦਾ ਪਾਨ ਤੇ ਲੋਂਗ (ਘੁੱਲ੍ਹਾਂ ਨੂੰ) (ਮਸਤਤ) ਮਲਦੀ ਹੈ। ੧੪. ਮਾਨੋ ਕਿ (ਅਨੰਗੀ) ਕਾਮਦੇਵ ਬੁਢਾ ਹੋਇਆ ਹੋਇਆ ਹੈ। ੧੫. ਵਿੱਚ (ਬੈਠੀ ਹੋਈ) ਰੁਦਨ ਕਰ ਰਹੀ ਹੈ। ੧੬. ਚਮਕ, ਉਪਮਾ. ਚਿਹਰੇ ਦਾ ਪ੍ਰਭਾਵ। ੧੭. ਸਮੁੰਦਰ ਦੇ ਕੰਢੇ ਤੇ। ੧੮. ਚਿਤਾ, ਚਿਖਾ। ੧੯. ਅਗਰ ਅਤੇ ਦੇਵਦਾਰ ਨੂੰ ਚਿਣ ਕੇ (ਚਿਖਾ) ਪਲ ਵਿੱਚ (ਤਯਾਰ ਕਰ ਲਈ)। ੨੦. ਕਸਤੂਰੀ ਆਦਿ ਸੁਗੰਧੀਆਂ, ਸੁਗੰਧੀਆਂ ਹੀ ਸੁਗੰਧੀਆਂ। ੨੧. ਚਿਖਾ ਚੰਗੀ ਤਰਾਂ (ਪਰਮਲ) ਨਿਰਮਲ ਤੇ ਸ਼ੁਧ (ਤਯਾਰ) ਹੋਈ, ਸ਼ੁੱਧ ਚੰਨਣ ਦੀ ਚਿਖਾ ਚੰਗੀ ਤਰ੍ਹਾਂ ਤਯਾਰ ਹੋ ਗਈ। ੨੨. ਫਲ ਪ੍ਰਦਾਤਾ, ਬ੍ਰਹਮਾ, ਬ੍ਰਹਮ, ਪਰਮੇਸ੍ਵਰ। ੨੩. ਦਸਮਦ੍ਵਾਰ, ਮਸਤਕ, ਸਿਰ। ੨੪. ਅੱਗ ਦੀ ਲਪੇਟ। ੨੫. ਸੁਰਗ ਵਿੱਚ ਗਿਆ ਹੋਇਆ ਆਪਣਾ ਪਤੀ (ਭੀਮਨਾਦ ਦੀ ਰਾਣੀ ਨੇ) ਜਾ ਵਰਿਆ।

A ਪਾ: 'ਅੰਗੀ' ਤੇ 'ਅਨੰਗੀ' ਵੀ ਹਨ। ਸਮਾਧਾਂ (ਸੰਗਰੂਰ) ਤੇ ਸ੍ਰ. ਬ. ਕਾਨ ਸਿੰਘ ਜੀ ਨਾਭਾ ਵਾਲੀ ਬੀੜ ਵਿੱਚ 'ਅੰਗੀ' ਤੇ 'ਅਨੰਗੀ' ਪਾਠ ਹਨ। ਸ੍ਰੀ ਨਾਨਕਿਆਣੇ ਸਾਹਿਬ ਜੀ (ਸੰਗਰੂਰ) ਅਤੇ ਮਟਖਨੂਏ (ਯੂ. ਪੀ.) ਵਾਲੀਆਂ ਬੀੜਾਂ ਵਿੱਚ 'ਅੰਗੇ' ਤੇ 'ਅਨੰਗੇ' ਪਾਠ ਹਨ। ਇਹੋ ਜਹੇ ਪਾਠ ਲਿਖਤ ਤੇ ਅਨਜਾਣਾਂ ਨੇ ਬਣਾ ਲਏ ਹਨ, ਹੱਦਾਂ ਦੀ ਡੰਡੀ ਤੇ ਬਿੰਦੀ ਅਨਜਾਣ ਆਦਮੀ ਬਿਹਾਰੀ ਸਮਝ ਲੈਂਦੇ ਹਨ। ਪਰ--ਬਿਹਾਰੀ ਨਾਲ ਤਿੰਨ ਡੰਡੀਆਂ ਅਤੇ ਬਿੰਦੀ ਨਾਲ ਦੋ ਡੰਡੀਆਂ ਹਨ। B ਪਾ: --ਅਗਨ।

ਭਈ ਦੇਹਿ ਭਸਮੰ[੧] ਰਹੀ ਨਾਹਿ ਰੇਖੰ[੨] ॥ ਗਈ ਜੀਤਿ ਸਾਗਰ, ਬਿਖਮ-ਦੀਹ-ਦੋਖੰ[੩] ॥
ਕਰੀ ਛਾਰ ਪ੍ਰਵਾਹ, ਨਿਧਿ ਛੀਰ ਸਾਗਰ[੪] ॥ ਭਈ ਪੁਹਪ-ਬਰਖਾ, ਤਿਹੂੰ-ਪੁਰ ਉਜਾਗਰ ॥੨੩॥੭੭੭॥
ਅਸੁਰ-ਕੁਲਿ ਸਭੈ, ਧਾਮ ਨਿਜ ਨਿਜ ਪਧਾਰੇ ॥ ਸੁਨੀ ਬਾਰਤਾ ਸਭ, ਅਨੀ-ਭੂਪ ਸਾਰੇ[੫] ॥
ਅਸੁਰਪਤਿ'ਬੀਰਜਨਾਦ'A,ਕੁਪਜੌ ਕਰਾਲੰ॥ ਹਨਜੌ ਤਾਤ ਜਿਨ ਮੋਹਿ, ਅਸਕੌਨ ਕਾਲੰ[੬] ?॥੨੪॥ ੭੭੮॥
ਬਿਸਨੁਪਦ ਸਾਰੰਗ ਦੂਜੀ ਤਰਹ ਬੀਰਜਨਾਦ-ਬਾਚ ਸੈਨਾ-ਪ੍ਰਤਿ ॥

ਤੀਨ-ਲੋਕ ਮੇਰੋ ਅਬਿ-ਆਹੀ[੭] ਦੂਸਰ ਅਵਰ ਕਵਨ ਜਗ ਮਾਹੀ ?
ਤਾਤ[੮] ਬਿਨਾ ਮੋ-ਕਉ ਜਿਨ ਕੀਨਾ ॥ ਦੇਖਹੁੰ-ਤਵਨ ਕਵਨ-ਬਲਿ-ਹੀਨਾ[੯]? ॥੨੫॥੭੭੯॥
ਤਾ ਸਨ ਜੁਧ ਨਿਸਚੈ-ਅਬਿ ਕਰਿਹੌਂ ॥ ਹਨਹੁੰ ਤਵਨ-ਤਬਿ ਮੁਖੰ ਦਿਖਰਿਹੌਂ
ਮੋ ਸਨ ਭਾਜ ਕਹਾਂ ਵਹ ਜੈ ਹੈਂ ? ॥ ਖੋਜ ਪਤਾਲ ਤਾਸ ਬਧ[੧੦] ਲੈ ਹੈਂ ॥੨੬॥੭੮੦॥
ਦੇਵ ਸਕਲ ਮੁਹਿ ਕਰਤ ਜੁਹਾਰਾ[੧੧] ॥ ਅਸ ਕਿਮ ਦੂਸਰ ਜਗ ਬਰਿਯਾਰਾ[੧੨]? ॥
ਸਾਤਵ-ਸਿੰਧੁ ਧੂਰਿ ਕੈ ਡਾਰਹੁੰ ॥ ਸੂਰਾ ਸਕਲ-ਜਗਤ ਚੁਨਿ ਮਾਰਹੁੰ ॥੨੭॥੭੮੧॥
ਸ਼ੇਸ਼-ਲੋਗ ਲੌ ਰਾਜ ਹਮਾਰਾ ॥ ਅਨੁਚਰ[੧੩] ਸਕਲ, ਮੋਰ ਜਗ ਸਾਰਾ[੧੪] ॥
ਚਹਹੁੰ ਤੁ ਗਗਨ[੧੫] ਪਯਾਲਹਿੰ ਕਰਹੁੰ ॥ ਪਯਾਲਹਿੰ ਲੈ ਨਭ-ਮੰਡਲ-ਧਰਹੁੰ[੧੬] ॥੨੮॥੭੮੨॥
ਲਰਹੋਂ 'ਕਾਲ' ਝੋਟ-ਧਰ[੧੭] ਮਾਰੌਂ ਸੁਰਗ-ਲੋਕ ਲੈ ਸਿੰਧਹਿੰ ਗਾਰੌਂ ॥
ਇੰਦ੍ਰ-ਆਦਿ ਅਨੁਚਰ ਬਰ ਪਰੇ[੧੮] ॥ ਅਸ ਜਗ ਕਵਨ ਜੁ ਮੋ-ਸਨ ਲਰੇ ? ॥੨੯॥੭੮੩॥
ਸਕਲ ਦੇਵ ਬੰਦੀ- ਜਨ[੧੯] ਮੋਰੇ ॥ ਦੂਸਰ ਕਵਨ ਜੁ ਆਹਵ-ਜੋਰੇ[੨੦]? ॥
ਏਕ ਛਤ੍ਰਪਤਿ ਮੈਂ ਜਗ ਕੇਰਾ ॥ ਅਸ ਜਗ ਕੌਨ ਜੁ ਕਰੇ ਬਖੇਰਾ ? ॥੩੦॥੭੮੪॥
ਛਿਨ ਮੈਂ, ਮਾਰ ਗਰਦ ਕੈ[੨੧] ਡਾਰੌਂ ॥ ਸੂਰਾ ਜਗਤ-ਸਭੈ ਚੁਨ ਮਾਰੌਂ ॥
ਕਵਨ ਕੀਟ ਹੈ ਇੰਦ੍ਰ ਬਿਚਾਰਾ ? ॥ ਭੁੰਚਿਤ[੨੨] ਰਾਜ ਮੋਰ ਬੈਠਾਰਾ ॥੩੧॥੭੮੫॥
ਮੈਂ-ਚਾਹੌਂ-ਤੌ ਮਾਰ ਲੁਠਾਵੌਂ ॥ ਇੰਦ੍ਰ-ਰਾਜ ਦੂਸਰਿ ਬੈਠਾਵੌਂ ॥
ਚਹੋਂ ਤੁ ਸ਼ੇਸ਼ਪੁਰੀ ਲੈ ਗਾਰੌਂ ॥ ਸ਼ੇਸ਼-ਲੋਕ ਨਵਤਨ[੨੩] ਕੈ ਸਵਾਰੌਂ ॥੩੨॥੭੮੬॥

---

੧. ਸੁਆਹ, ਰਾਖ। ੨. ਨਿਸ਼ਾਨੀ, ਰਤਾ ਜਿੰਨਾ, ਬਾਕੀ ।.੩ (ਮਹਾਰਾਣੀ) ਕਰੜੇ ਤੇ ਵਡੇ ਦੋਸ਼ਾਂ ਦਾ ਸਮੁੰਦਰ (ਸੰਸਾਦ) ਜਿਤ ਗਈ। ੪. (ਨਿਧਿ) ਗਹਿਰੇ ਛੀਰ ਸਮੁੰਦਰ ਵਿੱਚ। ੫. ਸਾਰੀਆਂ ਫੌਜਾਂ ਤੇ ਸਾਰਿਆਂ ਰਾਜਿਆਂ ਨੇ। ੬. ਐਹੋ ਜਿਹਾ ਕਿਹੜਾ ਕਾਲ ਹੈ? ਜਿਨ ਮੇਰਾ (ਤਾਤ) ਭਰਾ ਮਾਰਿਆ ਹੈ। ੭. ਹੁਣ ਹੈ। ੮. ਭਰਾ, ਭਾਈ। ੯. ਵੇਖਾਂਗਾ ਕਿ ਮੈਂ ਉਸ ਤੋਂ ਕਿਹੜੀ ਤਾਕਤੋਂ ਹੀਣ ਹਾਂ? ੧੦. ਮਾਰ। ੧੧. ਨਮਸਕਾਰ। ੧੨. ਐਹੋ ਜਿਹਾ ਦੂਜਾ ਜਗ ਵਿੱਚ (ਬਰਿਯਾਰਾ) ਬਲ ਵਾਲਾ (ਕਿਮ) ਕਿਥੇ ਹੈ? ੧੩. ਅਨੁਸਾਰ ਤੁਰਨ ਵਾਲਾ। ੧੪. ਜਾਣਿਆ। ੧੫. ਆਕਾਸ਼ਾਂ, ਸੁਰਗ। ੧੬ (ਸੁਰਗ ਬਣਾ ਕੇ) ਆਸਮਾਨ ਵਿੱਚ ਰੱਖ ਦਿਆਂਗਾ। ੧੭. ਵਾਲਾਂ ਤੋਂ ਫੜ ਕੇ। ੧੮. ਸ੍ਰੇਸ਼ਟਿ ਪਏ ਹੋਏ ਹਨ, (ਵਾਂਗੂ) (ਬਰਪਰੇ) ਵਰੋਸਾਏ ਹੋਏ ਹਨ। ੧੯. ਸਾਰੇ ਦੇਵਤੇ ਮੇਰੇ ਬੰਦੀ (ਜਨ) ਉਸਤਤਿ ਕਰਨ ਵਾਲੇ ਹਨ, ਸਭ ਦੇਵਤੇ ਮੇਰੇ ਗੁਣ ਗੌਂਦੇ ਹਨ, ਸਾਰੇ ਦੇਵਤੇ ਮੇਰੇ (ਬੰਦੀ) ਕੈਦੀ ਤੇ (ਜਨ) ਗਰੀਬ (ਰਹਿਮਤ-ਯੰਗਜ) ਹਨ। ੨੦. ਜੰਗ ਲੜੇਗਾ। ੨੧. ਧੂੜਿ, ਨਾਸ। ੨੨. ਭੋਗਦਾ ਹੈ। ੨੩. ਨਵਾਂ।

A ਪਾ: ਬਿਜਨਾਦ।

ਇਹ ਬਿਧਿ ਕੀਨੀ ਜਬਹਿ ਬਡਾਈ ॥ ਨਿਜ-ਸੋਭਾ, ਪੌਰਖ[੧], ਮਨੁਸਾਈ[੨] ॥
ਸਕਲ-ਸਭਾ ਕੇ-ਮਧਜ ਉਚਾਰਾ ਦੁੰਦਭਿ-ਦੇਹੁ-ਰਣ, ਸਾਜ ਅਖਾਰਾ ॥੩੩॥੭੮੭॥
ਸ਼ਸਤ੍ਰ ਅਸਤ੍ਰ ਸੂਰਨ-ਬਹੁ ਦੀਨਾ ॥ ਨਿਸਚਯ ਜਤਨ ਯੁੱਧ ਕਾ ਕੀਨਾ ॥
ਬਖਤਰ[੩], ਜ਼ਿਰਹ, ਆਡੰਬਰ[੪], ਬਾਗਾ[੫] ॥ ਦੀਨਸ ਪੂਰਿ ਸੁਭਟ ਬਹੁ-ਪਾਗਾ ॥੩੪॥੭੮੮॥
ਮਣਿ ਗਣ ਦੂਬਜ ਅਮਿਤ ਬਹੁ ਦੀਯਾ[੬] ॥ ਸੁਭਟਨ ਹਿਰਦਯ ਸਕਲ ਬਸਿ ਕੀਯਾ ॥
ਹੀਰ[੭] ਚੀਰ[੮] ਬਹੁ-ਦੀਨ ਤੁਖਾਰਾ[੯] ॥ ਮਣਿ, ਮੁਕਤਾ[੧੦] ਦੀਏ ਸੁ ਅਪਾਰਾ ॥੩੫॥੭੮੯॥
ਸਕਲ ਕਟਕ[੧੧] ਕਵਚਨ-ਤਨ[੧੨] ਸਾਜਾ ॥ ਗਜ, ਰਥ, ਉਸ਼ਟ ਦੀਨ ਬਹੁ ਬਾਜਾ[੯] ॥
ਚੰਚਲ, ਸੁਭਟ, ਸੂਰ, ਬਲਵਾਨਾ ॥ ਰੁਖ[੧੩] ਕੀਨਾ ਬਾਸਵ-ਪੁਰ[੧੪] ਜਾਨਾ ॥੩੬॥੭੯੦॥
ਇੰਦ੍ਰਪੁਰੀ ਦਿਸ ਦੀਯੋ ਨਿਸਾਨਾ[੧੫] ॥ ਦੁੰਦਭਿ ਦੀਹ-ਮਾਰੂ-ਘਹਿਰਾਨਾ[੧੬] ॥
ਬਡੇ ਬਡੇ ਨਾਮੀ ਸਰਦਾਰਾ ॥ ਦੀਨਸ ਸੰਗ ਸੁਭਟ ਬਰਿਯਾਰਾ ॥੩੭॥੭੯੧॥
ਤੀਸ-ਜਹੰਸ੍ਰ-ਛੂਹਨਿ ਦਲ ਭਾਰੀ ॥ ਸੈਨਾਪਤਿ ਦੀਨਸ ਅਹੰਕਾਰੀ ॥
★'ਧੂਮ੍ਰਕੇਤੁ' ਸੈਨਾ ਸਰਦਾਰਾ ॥ 'ਦੀਰਘ-ਦੰਤ' ਸੁ-ਭਟ ਬਰਿਯਾਰਾ ॥੩੮॥੭੯੨॥
'ਧੂਲੀਕਰਨ' ਸੁਭਟ ਬਲਵੰਡਾ ॥ 'ਦੀਰਘੇਛਣ' ਦਾਨਵ ਰਣਮੰਡਾ ॥
'ਰਕਤਿ-ਨੈਨ' ਸੈਨਾਪਤਿ ਦਾਨੋ ॥ 'ਕੁੰਭਦਾੜ' ਬਲਵੰਤ ਪਛਾਨੋ ॥੩੯॥੭੯੩॥
'ਸੇਤੁਦਾੜ' 'ਧੂਮ੍ਰਾਛ' ਬਿਕਟ-ਮਤਿ[੧੭] ॥ 'ਭੀਮਦੰਤ' 'ਸੋਣਾਛ' ਦਾਰੁਨ-ਕਤਿ[੧੮] ॥
ਸੈਨਾਪਤਿ ਦਾਨਵ ਬਿਕਰਾਲਾ ॥ 'ਦੀਰਘਕਾਇ' ਦਾਨਵ ਬਿਬ-ਕਾਲਾ[੧੯]★ ॥੪੦॥੭੯੪॥

ਬਿਸਨੁਪਦ ਸਾਰੰਗ ॥

'ਭੀਖਮ ਦੰਤ'A ਘੋਰ ਤਨ-ਸਜਾਮਾ[੨੦] ॥ ਮਹਾ-ਕੁਚੀਲ[੨੧], ਹਿੰਸੀ-ਸੰਗ੍ਰਾਮਾ[੨੨] ॥
ਭੀਖਮ ਤਨੁ ਭੈਰਵ ਬਿਕਰਾਲਾ ॥ ਕਾਲਿ-ਨਿਸਾ-ਸਮ ਦੇਹਿ-ਬਿਸਾਲਾ[੨੩] ॥੪੧॥੭੯੫॥
ਸਤ-ਸਤ ਗ੍ਰੀਵ, ਚਤੁਰ-ਸਤ ਬਾਹਾ[੨੪] ॥ ਮਹਾ ਤਿਮਰ-ਕਲਿ-ਰੂਪੰ-ਨਾਹਾ[੨੫] ॥
ਦੀਰਘ ਬਡੇB ਉਤੰਗ ਘੋਰ ਤਨ[੨੬] ॥ ਬਿਕਟ-ਸਰੂਪ[੨੭], ਪਾਪ-ਕੇ-ਪੁੰਜਨ ॥੪੨॥੭੯੬॥

---

੧. ਤਾਕ਼ਤ । ੨. ਮਨੁਖ਼ਪਨ, ਪੁਰਸ਼ਤ੍ਵ । ੩. ਸੰਜੋਅ । ੪. ਘੋੜੇ ਦੀ ਸੰਜੋਅ । ੫. ਪੁਸ਼ਾਕਾਂ । ੬. ਸਮੂਹ ਮਣੀਆਂ ਤੇ ਬੇਅੰਤ (ਦੂਬਜ) ਧਨ ਦਿਤਾ । ੭. ਹੀਰੇ । ੮. ਕਪੜੇ । ੯. ਘੋੜੇ । ੧੦. ਮੋਤੀ । ੧੧. ਫੌਜ । ੧੨. ਸੰਜੋਅ ਨਾਲ । ੧੩. ਮੂੰਹ । ੧੪. ਇੰਦ੍ਰਪੁਰੀ, ਅਮਰ ਵਤੀ । ੧੫. ਨਗਾਰਾ, ਲਕ੍ਸ਼, ਨਿਸ਼ਾਨ, ਚਿਨ੍ਹ, ਇਸ਼ਾਰਾ, ਸੰਕੇਤ । ੧੬. (ਮਾਰੂ) ਲੜ ਮਰਨ ਵਾਲਾ ਵਡਾ ਨਗਾਰਾ ਵੱਜਿਆ । ੧੭. ਅੜਬੰਗ ਬੁਧਿ ਵਾਲਾ । ੧੮. ਭਯਾਨਕ ਤਲਵਾਰ ਵਾਲਾ, (ਜਿਸਦੇ ਨਾਲ ਦਾ) ਭਯਾਨਕ ਕਿੱਥੇ ਹੈ ? (ਭਾਵ-ਕਿਤੇ ਨਹੀਂ) । ੧੯. ਦੂਜਾ ਕਾਲ । ੨੦. ਕਾਲੇ ਸ਼ਰੀਰ ਵਾਲਾ । ੨੧. ਬਹੁਤ ਅਪਵਿਤ੍ਰ । ੨੨. ਜੰਗ ਵਿੱਚ ਵਿਰੋਧੀਆਂ ਨੂੰ (ਹਿੰਸੀ ਮਾਰਨ ਵਾਲਾ । ੨੩. ਹਨੇਰੀ ਰਾਤ ਵਾਂਗੂ ਬਹੁਤ ਕਾਲੀ ਦੇਹਿ ਵਾਲਾ । ੨੪. ਜਿਨ੍ਹਾਂ ਦੀਆਂ ਸੌ ਸੌ ਧੌਣਾਂ (ਸੌ ਸੌ ਸਿਰ) ਅਤੇ ਚਾਰ ਚਾਰ ਸੌ ਬਾਹਾਂ ਹਨ । ੨੫. ਬਹੁਤ (ਤਿਮਰ) ਕਾਲੇ ਕਲਿਯੁਗ ਦੇ ਰੂਪ ਵਾਲੇ (ਨਾਹਾ) ਸੈਨਾਪਤਿ ਹਨ। ੨੬. ਬਹੁਤ ਲੰਮੇ ਉੱਚੇ ਤੇ ਭਯਾਨਕ ਸ਼ਰੀਰ ਹਨ । ੨੭. ਡਰੌਣੇ ਸਰੂਪ ਵਾਲੇ ।

A ਪਾ: ਭੀਖਮ ਦੰਤ । B ਪਾ:—ਬਡੋ ।

★ਅੰਗ ੩੮॥੭੯੮ ਤੋਂ ਲੈ ੪੦॥੮੦੦ ਤੱਕ ਏਥੋਂ ਤਕ ਯਾਰਾਂ ਨਾਮ ਹਨ। ਅੱਗੋਂ ਵੇਖੋ ੯੯॥ ੮੭੩ ਤੋਂ ੧੦੨॥੮੭੬ ਤੱਕ ਅ੦ ੨ ਵਿੱਚ ਦਾ ਪਾਠ ।

ਖੋਰਸੁ[1]A ਜੋਜਨ ਦੀਰਘ ਦੇਹੀ ॥ ਅਤਿ-ਬਿਸਾਲ-ਨਿਸਿਚਰ ਦੂਖ-ਗੇਹੀ[2] ॥
ਅਰੁਨ-ਨੇਤ੍ਰ[3] ਕਲਿ-ਘੋਰ ਨਿਸਾਚਰ ॥ ਬਿਕਟ-ਉਤੰਗ-ਦੀਹ-ਦਾਰੁਨ-ਕਰ ॥੪੩॥੭੯੭॥
ਅਤਿ-ਬਡ-ਭੀਖਮ ਬਡ-ਮੁਛਿਆਲੇ ਜਟਾ ਬਿਕਟ ਸਰਦਾਰ ਜਟਾਲੇ[5] ॥
ਮਹਾਕਾਇ[6] ਦਾਨਵ ਬਲਵੰਡਾ ਅਤਿ-ਬਲਿਸ਼ਟਿ ਭੁਜਬਲ ਪ੍ਰਚੰਡਾ ॥੪੪॥੭੯੮॥
ਸਾਜੋ ਸਾਜ ਦਲ ਚੜੇ ਤੁਖਾਰਾ ॥ ਹਠੀ, ਬਲੀ, ਰਨਮੰਡ, ਜੁਝਾਰਾ ॥
ਕਲਗੀ, ਕੁਲਹ, ਮਨੀ ਮਨਿ ਲਾਗਾ[7] ॥ ਸਾਜ ਸਾਜ ਸਿਰ ਚਲੇ ਸੁ-ਪਾਗਾ ॥੪੫॥੭੯੯॥
ਪੇਹਨ ਕਬਾ ਜ਼ਿ ਜ਼ਰੀਨਾ ਸਾਜ਼ੀ[8]★ ॥ ਅੰਬਜ-ਚੀਰ ਜਰਾਵਤਿ-ਬਾਜ਼ੀ[9]
ਕੁੰਡਲ ਮਨੀ-ਲਗੀ ਛਬਿਕਾਰੀ ॥ ਸੋਹੈਂ-ਕਰਨ-ਬਿਖੈ-ਮਨਿਯਾਰੀ[10] ॥੪੬॥੮੦੦॥
ਸ਼ਸਤ੍ਰ ਅਸਤ੍ਰ ਬਹੁਭਾਂਤਿ ਛਕਾਏ ਚੜ੍ਹ-ਚੜ੍ਹ-ਤੁਰਗ-ਸੁਭਟ-ਖੁਨਸਾਏ[11] ॥
ਹੈਕਲ[12], ਜ਼ੀਨ[13], ਹਮੇਲ[14] ਅਪਾਰਾ ॥ ਕਲਗੀ-ਸਿਰ-ਜਿਨ B ਸਜੇ-ਤੁਖਾਰਾ[15] ॥੪੭॥੮੦੧॥
ਬੇਗ-ਬਤਾਸ[16] ਦੁਲਦੁਲ, ਦਰਿਯਾਈ[17] ॥ ਪਰੀ-ਬੇਗ[18] ਪਰਵਾਜ਼-ਅਧਿਕਾਈ[19] ॥
ਤਾ ਪਰ ਚੜੇ ਸੁਭਟ ਸਰਦਾਰਾ ਨਾਮੀ ਬਡੇ ਅਵਝਰ-ਬਰਿਯਾਰਾ[20] ॥੪੮॥੮੦੨॥
ਭਾਂਤਿ ਅਨੇਕ ਸਾਜਿ ਨਿਜ ਸੈਨਾ ॥ ਮੋ ਸਨ ਕਹਿਤ ਬਨਤ ਨਹਿ ਬੈਨਾ ॥
ਚਤੁਰੰਗਨ ਦਲ ਸਜੇ ਅਖਾਰਾ ॥ ਆਏ ਸੁਭਟ ਬਿਕਟ-ਅਸਵਾਰਾ[21] ॥੪੯॥੮੦੩॥

---

੧. ਸੌਲ੍ਹਾਂ । ੨. ਬਹੁਤ ਵਡੇ ਦੁਖਾਂ ਦੇ ਘਰ ਰੂਪ ਦੈਤਜ । ੩. ਲਾਲ ਅੱਖਾਂ ਵਾਲੇ । ੪. (ਬਿਕਟ) ਕਠੋਰ ਉੱਚੇ ਅਤੇ ਡਰੌਣੇ ਹੱਥ ਹਨ । ੫. ਜਟਾਂ ਵਾਲੇ । ੬. ਵਡਿਆਂ ਜਿਸਮਾਂ ਵਾਲੇ । ੭. ਕਲਗੀਆਂ ਅਤੇ ਟੋਪੀਆਂ ਨੂੰ (ਮਨਿ) ਵਡੀਆਂ ਮਣੀਆਂ ਲੱਗੀਆਂ ਹੋਈਆਂ ਹਨ । ੮. ਤਿੱਲੇਦਾਰ ਕਪੜਿਆਂ (ਜ਼ਿ) ਤਾਂ (ਸਾਜ਼ੀ) ਬਣੀਆਂ ਹੋਈਆਂ (ਕਬਾ) ਪੁਸ਼ਾਕਾਂ ਪਹਿਨ ਕੇ (ਪੇਹਨ) ਪੀਰਾਹਨ (ਚੋਲੇ) ਤੇ ਪੁਸ਼ਾਕਾਂ ਸੋਨੇ ਵਾਲੀਆਂ (ਜ਼ਿ) ਨਾਲ ਸਜਿ ਕੇ । ੯. ਅੰਬਜ 'ਫਾ੦ (ਅੰਬਾਜ਼') ਸਾਥੀ, ਇਕੋ-ਜੇਹਾ, ਹਮਸਰ, ਭਾਵ—ਇਕੋ ਜਹੇ ਕਪੜਿਆਂ ਨਾਲ ਘੋੜੇ (ਜਰਾਵਤਿ) ਸਜਾਏ ਹੋਏ ਹਨ । ੧੦. ਕੰਨਾਂ ਵਿੱਚ ਮਣੀਆਂ ਵਾਲੇ ਕੁੰਡਲ ਸੋਂਹਦੇ ਹਨ । ੧੧. ਸੂਰਵੀਰਾਂ ਨੇ ਚੜ੍ਹ ਚੜ੍ਹ ਕੇ ਘੋੜੇ (ਖੁਨਸਾਏ) ਤੇਜ਼ ਕੀਤੇ । ੧੨. ਵਡਾ, ਭਾਰੀ, ਭਯਾਨਕ, ਡਰੌਣਾ, ਭਾਰਾ ਜਿਸਮ ਮੋਟਾ ਸਰੀਰ, ਕਦਾਵਰ ਘੋੜਾ, ਸ਼ਿਕਵਾ, ਵਡਜਾਈ, ਵਡਾ ਮਕਾਨ. ਮੰਦਿਰ, ਸੂਰਤ. ਬਗਲ ਹੇਠ ਲਾਈ ਹੋਈ ਹਰੇਕ ਵਸਤੂ, ਕੁਰਾਨ ਸ਼ਰੀਫ, ਤਾਵੀਜ਼, ਤੇਗਾ, ਤਲਵਾਰ । ੧੩. ਕਾਠੀ, ਪਾਖਰ । ੧੪. ਇਕ ਤਰ੍ਹਾਂ ਦਾ ਗਹਿਣਾ ਜਿਹੜਾ ਕਿ ਪੰਜਾਬ ਯਾ ਰਾਜਸਥਾਨ ਦੀਆਂ ਦਿਹਾਤੀ ਇਸਤ੍ਰੀਆਂ ਜ਼ਯਾਦਾ ਪਹਿਨਦੀਆਂ ਹਨ । ਤੇ ਘੋੜਿਆਂ ਨੂੰ ਵੀ ਪਹਿਨਾਇਆ ਜਾਂਦਾ ਹੈ । ੧੫. (ਐਹੋ ਜਹੇ) ਘੋੜੇ ਕਿ ਜਿਨ੍ਹਾਂ ਦਿਆਂ ਸਿਰਾਂ ਤੇ ਕਲਗੀਆਂ ਹਨ ਅਤੇ ਸਜੇ ਹੋਏ ਹਨ । ੧੬. ਵਾ ਵਾਂਗੂ ਚਲਣ ਵਾਲੇ । ੧੭. (ਦੁਲਦੁਲ) ਚਿਤਕਬਰਾ, ਚਿਤਕਬਰਾ ਘੋੜਾ, ਅਬਲਕ ਖੱਚਰ, (ਦਰਿਯਾਈ) ਦਰਿਯਾ ਨਾਲ ਸੰਬੰਧ ਰਖਣ ਵਾਲੇ ਘੋੜੇ । ੧੮. (ਪਰਿਵੇਗ) ਚੰਗਾ ਚੱਲਣ ਵਾਲਾ, ਉੱਤਮ ਚਾਲ ਵਾਲਾ, ਫਾ੦ (ਪਰਿਬੇਗ) ਉੱਡਣ ਵਾਲਿਆਂ ਦਾ ਸਰਦਾਰ, ਪੰਛੀਆਂ ਦਾ ਮਾਲਿਕ, ਬਹੁਤ ਉੱਡਣ ਵਾਲਾ, ਪਰੀਆਂ ਦਾ ਬਾਦਸ਼ਾਹ । ੧੯. ਫਾ੦ (ਪਰਵਾਜ਼) ਉੱਡਣਾ, ਉਡਾਰੀ ਭਾਵ-ਪਰੀਆਂ ਦੇ ਬਾਦਸ਼ਾਹ ਵਾਂਗੂ ਬਹੁਤ ਉੱਡਣ ਵਾਲੇ । ੨੦. ਵਡੇ (ਨਾਮੀ) ਪ੍ਰਸਿੱਧ (ਅਵਝਰ) ਆੜਬੰਗ ਤੇ ਬਲਵਾਨ ਹਨ । ੨੧. (ਬਿਕਟ) ਅੜੰਤੇ ਅਸਵਾਰ ਯੋਧੇ ਆਏ ।

A ਪਾ:-ਘੋਰ ਸੁ । B ਪਾ:—'ਸਿਮੇਰੁ' ਤੇ 'ਸਿਰਜ' ਵੀ ਮਿਲੇ ਹਨ ।

★ ਇਸ ਤੁਕ ਨੂੰ ਫਾਰਸੀ ਵਿੱਚ ਲਿਖਿਆਂ ਹੀ ਅਰਥ ਨਿਕਲ ਸਕਦਾ ਹੈ ਯਥਾ = ਪੀਰਾਹਨ (ਚੋਲੇ) ਤੇ ਪੁ...ਨਾਲ ਸਾਜ਼ੀਆਂ ਹੋਈਆਂ (ਅ) ਜ਼ਰੀਨੇ ਨਾਲ ਸਾਜ਼ੀਆਂ ਹੋਈਆਂ ਪੁਸ਼ਾਕਾਂ ਪਹਿਨ ਕੇ...

ਚਾਰ-ਭਾਂਤਿ ਕੀ ਸੈਨ ਸਵਾਰੀ ॥ ਅਸ, ਗਜ, ਰਥ, ਪਾਇਕ, ਅਸਵਾਰੀ[੧] ॥
ਭਾਂਤਿ-ਭਾਂਤਿ ਕੇ ਅੰਬਰ[੨] ਸਾਜੇ ॥ ਤਾ ਕੀ ਪ੍ਰਭਾ ਨਿਰਖ ਸਸਿ ਲਾਜੇ[੩] ॥੫੦॥੮੦੪॥
ਰੰਗ-ਰੰਗ ਕੇ ਪਾਟ-ਪਟੰਬਰ[੪] ਸਾਜੇ ਸੁਭਟਨ ਸੁਭਗ[੫] ਸੁ-ਅੰਬਰ[੨] ॥
ਅਤਲਸ[੬], ਜ਼ਰੀ[੬], ਤਮਾਮੀ ਬਾਗਾ[੭] ॥ ਤਾਜ, ਕੁਲਹ, ਬੰਦੀਲ-ਸੁ-ਪਾਗਾ[੮] ॥੫੧॥੮੦੫॥
ਸਸਤ੍ਰ ਅਸਤ੍ਰ ਬਹੁ ਸਜੇ ਅਸੁਰ-ਦਲ ॥ ਨਿਸਿਚਰ ਬਿਕਟ[੯] ਬਿਖਮ[੯] ਅਤਿ-ਭੁਜਬਲ ॥
ਭੈਰਵ[੯], ਭੀਮ[੯], ਬਿਸਾਲ–ਉਤੰਗਾ[੧੦] ॥ ਮਾਨਵ ਬਿਕਟ[੯] ਉਤਾਲ-ਮਲੰਗਾ[੧੧] ॥੫੨॥੮੦੬॥
ਬਖਤਰ[੧੨], ਜ਼ਿਰਹ[੧੨],ਕਵਚ[੧੨], ਤਨਤ੍ਰਾਨਾ[੧੨]॥ ਖੋਦ[੧੩],ਸਿਲਹ[੧੪],ਬਖਤਰ[੧੨],ਬਿਧਿ-ਨਾਨਾ॥
ਚਿਲਤਹ[੧੨],ਸੰਜ[੧੨],ਬਿਮਲ-ਦਿਲ-ਝੈਲਮ[੧੫]A॥ ਸਾਜ ਸਾਜ ਭਟ ਚਲੈ ਪ੍ਰਲਯ ਸਮ॥੫੩॥੮੦੭॥
ਗਹਿ ਗਹਿ ਬਿਸਖ[੧੬], ਤੁਫੰਗ, ਕਟਾਰਾ ॥ ਪ੍ਰਬਤ, ਮੇਰੁ, ਪਹਾਰ ਅਪਾਰਾ ॥
ਸਾਯਕ[੧੬],ਬਾਨ,ਨਾਵਕ[੧੬]ਸਰ,ਪੁੰਜਨ ॥ ਸਾਰੰਗ[੧੭],ਧਨੁਖ,ਚਰਮ[੧੮],ਅਸਿ[੧੯],ਗੋਫਨ ॥੫੪॥੮੦੮॥
ਸਾਂਗ, ਸੇਲ, ਸਹਿਥੀ, ਬਰਛੀ ਘਨ ॥ ਸੂਲ, ਤ੍ਰਿਸੂਲ, ਬਜ੍ਰ, ਬਿਛੂਆ ਧਨ ॥
ਤਬਰ, ਤੁਪਕ, ਬੱਲਮ, ਖਗ[੨੦] ਖੰਡਾ ॥ ਧੋਪ[੧੯] ਕਟਾਰ, ਬਾਂਕ[੨੧] ਪ੍ਰਚੰਡਾ ॥੫੫॥੮੦੯॥
ਸੈਲ, ਸਿਲਾ, ਗਿਰਿਵਰੁ, ਤਰੁ[੨੨] ਦਾਰੁਨ ॥ ਗੈਲ, ਬ੍ਰਿਛ, ਮੂਸਲ, ਦ੍ਰੁਮ-ਘਾਰਨ[੨੩]B ॥
ਮੁਦਗਰ,ਗੁਰਜ,ਪਟਾ,ਸਿੰਗੀਆ[੨੪],ਘਨਿ ॥ ਚਕਤੀ[੧੯] ਚਾਰੁ ਖੰਡ,ਬੁਗਦਾ[੨੧]ਅਨਿ[੧੬]॥੫੬॥੮੧੦॥

ਬਿਸਨੁਪਦ ਸਾਰੰਗ ॥

ਜਮਧਰ, ਤਬਰ, ਸਰੋਹੀ[੧੯] ਭਾਲਾ ॥ ਪਰਸਾ, ਪਾਸ, ਗੁਲੇਲ ਬਿਸਾਲਾ ॥
ਨੇਜ਼ਹ, ਤੇਗ ਹਿੰਦ-ਚੀਂ-ਊਨੀ[੨੫]C ॥ ਮਿਸਰੀ, ਰੂਮੀ, ਜਾਤਿ ਨ ਗੂਨੀ[੨੬] ॥੫੭॥੮੧੧॥
ਭਾਥ, ਨਿਖੰਗ, ਤੂਨ, ਤਰਕਸ[੨੭], ਅਸਿ ॥ ਬਾਂਧ ਬਾਂਧ ਕਟਿ ਚਲੇ ਮਰਕਸਿ[੨੮] ॥

---

੧. (ਅਸ) ਵਿਸ਼ੇਸ਼ ਕਰ ਕੇ (ਵਾਰੀ) ਵਾਲੀ, ਪਾਲਕੀ । ੨. ਵਸਤ੍ਰ, ਕਪੜੇ । ੩. ਓਨ੍ਹਾਂ ਦੀ (ਪ੍ਰਭਾ) ਚਮਕ ਨੂੰ ਵੇਖ ਕੇ ਚੰਦ ਵੀ ਸ਼ਰਮਿੰਦਾ ਹੁੰਦਾ ਸੀ। ੪. (ਪਟੰਬਰ) ਰੇਸ਼ਮੀ ਕਪੜੇ (ਪਾਟ) ਸਜਾਏ । ੫. ਸੁੰਦਰ । ੬. ਇਕ ਕਿਸਮ ਦਾ ਰੇਸ਼ਮੀ ਕਪੜਾ । ੭. ਪੁਸ਼ਾਕਾਂ । ੮. ਪਲਿਆਂ ਵਾਲੀਆਂ ਪਗੜੀਆਂ । ੯, ਭਯਾਨਕ, ਡਰੌਣਾ, ਕਠੋਰ, ਕਰੜਾ । ੧੦. ਬਹੁਤ ਉੱਚੇ । ੧੧. (ਮਲੰਗਾ) ਫਕੀਰਾਂ ਵਾਂਗੁ (ਉਤਾਲ) ਕਾਹਲੇ, (ਉਤਾਲ) ਉੱਚੇ ਤੇ (ਮਲੰਗਾ) ਨੰਗਭੜੰਗੇ । ੧੨. ਸੰਜੋਅ । ੧੩. ਟੋਪ । ੧੪. ਹਥਯਾਰ, ਸ਼ਸਤ੍ਰ । ੧੫. ਨਿਰਮਲ ਤੇ ਦਿਲ ਨੂੰ (ਆਪਣੇ ਵਿੱਚ) (ਝੈਲਮ) ਲੈ ਲੈਣ ਵਾਲੀਆਂ ਅਰਥਾਤ ਚਮਕੀਲ ਤੇ ਸੋਹਣੀਆਂ ਸੰਜੋਆਂ । ੧੬. ਤੀਰ, ਬਾਣ । ੧੭. ਖੰਡਾ । ੧੮. ਢਾਲ । ੧੯. ਤਲਵਾਰ । ੨੦. ਖੜਗ, ਤੀਰ । ੨੧. ਇਕ ਸ਼ਸਤ੍ਰ ਦਾ ਨਾਮ ਹੈ। ੨੨. ਬ੍ਰਿਛ, ਦਰਖਤ । ੨੩. (ਗੈਲ) ਰਾਹ ਦੇ ਬ੍ਰਿਛਾਂ ਨੂੰ (ਦ੍ਰੁਮ ਘਾਰਨ) ਬ੍ਰਿਛਾਂ ਨੂੰ ਤੋੜਨ ਵਾਲਿਆਂ ਮੁਹਲਿਆਂ ਨਾਲ (ਤੋੜਦੇ ਹਨ) । ੨੪. ਸਮੂਹ । ੨੫. ਨੇਜ਼ੇ ਤੇ ਤਲਵਾਰਾਂ ਹਿੰਦ ਚੀਨ ਤੇ ਊਨੇ ਦੀਆਂ ਬਣੀਆਂ ਹੋਈਆਂ ਹਨ । ੨੬. ਮਿਸਰ [illegible] ਤੇ ਰੋਮ ਦੀਆਂ ਬਣੀਆਂ ਹੋਈਆਂ (ਤਲਵਾਰਾਂ) ਹਨ । ੨੭. ਭੱਥਾ, ਤਰਕਸ । ੨੮. ਫੇਟਿਆਂ ਨਾਲ ।

A ਪਾ: 'ਬਿਮਲ ਦਿਲ ਝੇਲਮ' ਤੋਂ ਭਾਵ—'ਛਾਤੀ ਦੀ ਸੰਜੋਅ' ਹੈ । ਪਰ ਕਿਸੇ ਕੋਸ਼ ਦੀ ਅਜੇ ਸਹਾਯਤਾ ਨਹੀਂ ਮਿਲੀ । B ਪਾ: ਸੈਲ ਬ੍ਰਿਛ ਮੂਸਲ ਦ੍ਰੁਮ ਪੁੰਜਨ । C ਪਾ: –ਨੇਜ਼ਾ ਤੇਗਬੰਦ ਚੀਊਨੀ ।

ਭਾਂਤ-ਭਾਂਤ ਦਲ ਸਾਜ ਤੁਖਾਰਾ[1] ॥ ਚਲੈ ਸੁਭਟ ਦੈ-ਚੋਬ ਨਗਾਰਾ ॥੫੮॥੮੧੨॥
ਬੈਰਕ. ਬਾਨ, ਧੁਜਾ[2] ਫਹਰਾਈ ॥ ਕੇਤੁ, ਨਿਸਾਨ, ਪਤਾਕ[2] ਉਡਾਈ
ਲੱਟਨ[3] ਕੇਤੁ[2] ਨੀਸਾਨ[2] ਅਪਾਰਾ ॥ ਕੋਟ ਕੋਟ ਝੂਲੈਂ ਧੁਜ ਕਾਰਾ[4] ॥੫੯॥੮੧੩॥
ਉਤੰਗ[5] ਕੇਤੁ, ਦੀਰਘ ਝੰਡਾ ਘਨ ॥ ਝੂਲਤ–ਅਨਿਕ ਕਟਕ-ਅਸੁਰਨ-ਗਨ[6] ॥
ਬੈਰਕ, ਬਾਨ ਝੂਲਤ ਚਹੂੰ-ਓਰਾ ॥ ਅਨਿਕ ਧੁਜਾ ਲੋਟਨ ਗਨ-ਘੋਰਾ[7] ॥੬੦॥੮੧੪॥
ਦਾਰੁਨ-ਦੀਹ[8] ਧੁਜਾ ਫਰਹਰਈ ॥ ਕੁੰਚਰ, ਅਸ੍ਵ, ਉਸ਼ਟ-ਬਹੁ-ਖਰਈ[9] ॥
ਦੀਰਘ-ਧੁਜਾ ਬਿਸਾਲ-ਪਤਾਕਾ[10] ॥ ਝੂਲਤ ਘੋਰ-ਨਿਸਾਨ[11] ਧੁਜਾ ਕਾ ॥੬੧॥੮੧੫॥
ਅਨਿਕ ਕਟਕ ਬਾਨੈਤ ਨਿਸਾਨਾ[12] ॥ ਅਸੁ, ਗਜ, ਉਸ਼ਟ, ਖੱਚਰ ਬਹੁ-ਨਾਨਾ ॥
[13]ਮਹਿਖ-ਕੇਤੁ, ਕੁੰਜਰ-ਧੁਜ-ਘੋਰਾ ॥ ਪਾਇਕ–ਕੇਤੁ ਅਸੰਖ ਕਰੋਰਾ[13] ॥੬੨॥੮੧੬॥

ਬਿਸਨੁਪਦ ਸਾਰੰਗ ॥

ਚਤੁਰੰਗਨਿ ਦਲ ਸਜਯੋ ਅਖਾਰਾ ॥ ਰਥ, ਗਜ, ਅਸੁ ਪਾਇਕ, ਅਸਵਾਰਾ ॥
ਭਾਂਤਿ-ਭਾਂਤਿ ਕੀ ਸੈਨਾ ਸਾਜੀ ਦੁਲਦੁਲ, ਕੱਛ ਸਪੱਛਨ ਬਾਜੀ[14] ॥੬੩॥੮੧੭॥
ਚਲੇ ਨਿਸਰ[15] ਨਿਸਿਚਰ-ਦਲ ਭਾਰੀ ॥ ਦਾਰੁਣ[16] ਕਟਕ[17] ਬਿਕਟ ਭਯਕਾਰੀ ॥
'ਦੀਰਘਦੰਤ' ਪ੍ਰਲਯ-ਸਮ-ਘੋਰਾ[18]A ॥ ਪ੍ਰਬਲ-ਉਤੰਗ[19] ਭਯਾਨ ਕਠੋਰਾ ॥੬੪॥੮੧੮॥
ਮਤ-ਮਤੰਗ[20] ਚੜਯੋ ਨਿਸਿਚਰ-ਬਰ[21] ॥ ਕੋਟ–ਕੋਟ-ਗਜ ਪਾਂਤ ਨਿਸਾਚਰ[22] ॥
ਕਲਗੀ ਕੁਲਹ ਸਾਜ ਸਿਰਤਾਜਾ ॥ ਸੂਰੇ ਸੁਭਟ ਨ੍ਰਿਪਤਿ ਬਡ-ਰਾਜਾ ॥੬੫॥੮੧੯॥
ਜਾਤੁਧਾਨ[23] ਉਮਡੇ ਬਹੁ ਦੇਸਨ ॥ ਭਾਂਤਿ–ਭਾਂਤਿ ਅੰਬਰ[23] ਕਈ-ਬੇਸਨ[25] ॥
ਸੁਭਟ, ਸੂਰ- ਸਾਵਤ, ਸਿਰਦਾਰਾ ॥ ਜੋਧੇ-ਬਿਕਟ, ਬਾਨੈਤ[26], ਸਵਾਰਾ ॥੬੬॥੮੨੦॥

---

੧. (ਦਲ) ਸਮੂਹ ਘੋੜਿਆਂ ਨੂੰ (ਪਾਂਤ ਪਾਂਤ) ਸਿਧੀਆਂ ਲਾਇਨਾ ਵਿੱਚ ਸਾਜ ਕੇ । ੨. ਝੰਡਾ, ਧ੍ਵਜ, ਨਿਸ਼ਾਨ । ੩. ਝੰਡੇ ਦਾ ਕਪੜਾ, ਫਰਰਾ । ੪. ਕਾਲੇ ਰੰਗ ਦਾ । ੫. ਉੱਚਾ, ਵਡਾ । ੬. ਦੈਤਾਂ ਦੀ ਸਭਿ ਫੌਜ ਵਿੱਚ । ੭. ਅਨੇਕਾਂ ਝੰਡਿਆਂ ਦੇ ਸਭਿ (ਘੋਰਾ) ਭਯਾਨਕ ਫਰਰੇ ਹਨ । ੮. ਬਹੁਤ ਭਯਾਨਕ । ੯. ਹਾਥੀਆਂ, ਘੋੜਿਆਂ, ਊਠਾਂ ਤੇ(ਖਰਈ,ਗਧਿਆਂ ਦੇ ਚਿੰਨ੍ਹਾਂ ਵਾਲੇ ਝੰਡੇ, ਹਾਥੀ, ਘੋੜਿਆਂ,ਊਠਾਂ ਤੇ ਖੋਤਿਆਂ ਤੇ ਰਖੇ ਹੋਏ ਝੰਡੇ । ੧੦. ਵਡੇ ਝੰਡੇ । ੧੧. ਡਰੌਣਾਂ (ਨੀਸਾਨ) ਚਿਨ੍ਹ ਭਾਵ-ਜਿਹੜਾ ਕੋਈ ਊਠ ਘੋੜਾ ਸ਼ੇਰ ਆਦਿਕ ਚਿਨ੍ਹ ਧੁਜਾ ਵਿੱਚ ਥਾਪਿਆ ਹੋਇਆ ਹੈ–ਉਹੋ ਭਯਾਨਕ ਚਿਨ੍ਹ ਝੂਲ ਰਿਹਾ ਹੈ। ੧੨. ਅਨੇਕਾਂ(ਬਾਨੈਤ)ਝੰਡਿਆਂ-ਵਾਲੀ ਤੇ ਨਿਸ਼ਾਨਾਂ ਵਾਲੀ ਫੌਜ ਹੈ । ੧੩. (ਮਹਿਖ) ਝੋਟਿਆਂ ਤੇ ਰੱਖੇ ਹੋਏ ਝੰਡੇ, ਹਾਥੀਆਂ ਤੇ ਰਖੇ ਹੋਏ ਝੰਡੇ, ਘੋੜਿਆਂ ਤੇ ਰਖੇ ਹੋਏ ਝੰਡੇ ਅਤੇ ਪੈਦਲ ਲਿਜਾਏ ਜਾ ਰਹੇ ਝੰਡੇ ਅਸੰਖਿਤ ਅਥਵਾ ਕ੍ਰੋੜਾਂ ਹਨ । ੧੪. ਅਬਲਕ ਅਤੇ (ਕੱਛ) ਕੰਧੀ ਦੇ (ਬਾਜੀ) ਘੋੜੇ (ਜਿਹੜੇ ਮਾਨੋ ਕਿ) ਖੰਭਾਂ ਨਾਲ ਉਡਦੇ ਹਨ(ਭਾਵ-ਬਹੁਤ ਤਿਖੇ ਚਲਦੇ ਹਨ)। ੧੫. ਨਿਕਲ ਕੇ । ੧੬. ਭਯਾਨਕ । ੧੭. ਫੌਜ । ੧੮. 'ਦੀਰਘ ਦੰਤ' ਨਾਮੇ ਯੋਧਾ ਜਿਹੜਾ ਕਿ ਪ੍ਰਲਯ-ਕਾਲ ਵਾਂਗੂ ਭਯਾਨਕ ਹੈ, ਵਡਿਆਂ ਦੰਦਾਂ ਵਾਲੇ ਤੇ ਪ੍ਰਲਯ ਵਰਗੇ ਭਯਾਨਕ (ਦੈਤ)। ੧੯. ਬਹੁਤ ਉੱਚੇ, ਬਲਵਾਨ ਤੇ ਲੰਮੇ । ੨੦. ਮਸਤ ਹਾਥੀ । ੨੧. ਦੈਤਜ-ਰਾਜ, ਵੀਰਯਨਾਦ, ਦੀਰਘਦੰਤ ਆਦਿਕ ਗਯਾਰਾਂ ਯੋਧੇ । ੨੨. ਕ੍ਰੋੜਾਂ ਹੀ ਹਾਥੀਆਂ ਦੀ (ਪਾਂਤ) ਕਤਾਰਾਂ ਹਨ ਤੇ ਕ੍ਰੋੜਾਂ ਹੀ ਦੈਤਾਂ ਦੀਆਂ ਕਤਾਰਾਂ ਹਨ । ੨੩. ਦੈਤਜ । ੨੪. ਕਪੜੇ। ੨੫. ਕਈ ਤਰ੍ਹਾਂ ਦੇ । ੨੬. ਬਾਣਾਂ (ਝੰਡਿਆਂ) ਵਾਲੇ, ਤੀਰਾਂ ਵਾਲੇ, ਬਣੇ ਤਣੇ, ਸਜੇ ਵਜੇ ।

A ਪਾ:—ਪ੍ਰਲੈ ਬਡ ਘੋਰਾ ।

ਚਾਰ-ਭਾਂਤਿ ਕੀ ਸੈਨ ਸਵਾਰੀ ਰਥ, ਪਾਇਕ, ਅਸੁ ਗਜ ਅਸਵਾਰੀ
ਇੰਦ੍ਰਪੁਰੀ[੧] ਦਿਸ ਦੀਨ ਦਮਾਮਾ[੨] ਚਲਯੋ ਕਟਕ ਮੰਡੀਜ-ਸੰਗ੍ਰਾਮਾ[੩] ॥੬੭॥੮੨੧॥
ਭਾਂਤਿ-ਭਾਂਤਿ ਰਣਿ ਬਜੈ ਨਿਸਾਨਾ[੨] ॥ ਭਾਖਹੁੰ ਪ੍ਰਗਟ ਬਿਬਿਧਿ ਅਨੁਮਾਨਾ[੪]
ਅਲਪ-ਬੁਧਿ-ਮਤਿ-ਥੋਰਿ ਹਮਾਰੀ[੫] ਤੁਮ ਪ੍ਰਤਾਪ ਬਲਿ ਕਥਾ ਸੁਧਾਰੀ ॥੬੮॥੮੨੨॥
ਨਾਮ ਨੀਸਾਨ ਪ੍ਰਗਟ ਕਰਿ ਭਾਖਹੁੰ ॥ ਸੁਨਹੁ ਸੰਤ ਸਾਜਨ ! ਚਿਤ ਰਾਖਹੁੰ ॥
ਰਾਗ-ਨਾਦ[੬] ਕੇ ਨਾਮ ਅਪਾਰਾ ॥ ਤੁਮ ਪ੍ਰਤਾਪ ਬਲਿ ਕਰਤ ਉਚਾਰਾ ॥੬੯॥੮੨੩॥
ਮਾਰੂ[੨] ਘੋਰ ਬਜਤ ਤਹਂ ਭਾਰੇ ॥ ਰਣਿ-ਦੂੰਦਭਿ, ਸ਼ਹਨਾਇ, ਨਗਾਰੇ ॥
ਮਾਰੂ[੨], ਢੋਲ, ਨਗਾਰੇ ਬਾਜੇ ॥ ਧਉਸਾ; ਦੂੰਦਭਿ[੨], ਗੋਮੁਖ[੭] ਗਾਜੇ ॥੭੦॥੮੨੪॥
ਦੀਹ ਦਮਾਮੇ, ਪਣਵ[੮], ਕਰਾਲਾ ॥ ਨਾਇ, ਨਫੀਰੀ, ਬਜਤ ਰਸਾਲਾ[੯] ॥
ਡਾਵਰ, ਡੰਕ, ਖੁਰਦਕ[੧੦], ਮੰਦਾਰਾ[੧੧]A ॥ ਜੀਰ, ਬੰਬ, ਪਟ, ਤਾਸ ਦੁਤਾਰਾ[੧੨] ॥੭੧॥੮੨੫॥
ਝਾਂਝਰ, ਝਾਰ, ਸੋਰਠਿ[੧੩] ਸ਼ਹਨਾਈ ॥ ਝਾਲਰ, ਤੂਰ[੧੪], ਮ੍ਰਿਦੰਗ ਸੁਹਾਈ ॥
ਤਾਸੁ[੧੫], ਬਾਸੁਰੀ, ਤਾਲ, ਮੁਚੰਗਾ ॥ ਮੁਰਲੀ, ਮੁਰਜ[੧੬], ਰਬਾਬ ਉਤੰਗਾ[੧੭] ॥੭੨॥੮੨੬॥
ਪਖਾਵਜ[੧੮], ਬੀਨ, ਬੇਨੁ ਕਾਨੜਾ[੧੯] ॥ ਢੋਲ, ਸੰਖ ਬਾਜਹਿੰ ਬਹੁ ਨਾਦਰਾ[੨੦] ॥
ਜਲ-ਤਰੰਗ, ਘਨ, ਪਟਹ[੨੧], ਨਗਾਰਾ ॥ ਭੀਖਮ ਘੋਰ ਬਜੰਤ੍ਰ[੨੨] ਅਪਾਰਾ ॥੭੩॥੮੨੭॥
ਭੇਰੀ ਭੈਰੁ ਭੇਰ ਸ਼ਹਨਾਈ[੨੩] ॥ ਤੁਰਹੀ, ਡਫ, ਛੈਨਾ ਛਬਿ-ਲਾਈ ॥
ਪਰਿਤ ਸ-ਤੂਰਾ ਫੋਕੀ ਘਨ[੨੪]B ॥ ਅਨਿਕ-ਭਾਂਤਿ ਬਾਜਹਿ ਬਾਜੇ ਰਣ ॥

---

੧. ਦੇਵਪੁਰੀ; ਅਮਰਾਵਤੀ । ੨. ਨਗਾਰਾ ੩. ਜੰਗ ਕਰਨ ਜੋਗਯ, ਯੁੱਧ ਲਾਇਕ । ੪. ਅਨੁਮਾਨ ਪ੍ਰਮਾਣ ਨਾਲ । ੫. ਤੁੱਛ ਬੁਧਿ ਹੋਣ ਤੋਂ ਮੇਰੀ ਬੁਧਿ ਦਾ (ਫੈਲਾਵ ਦਾਇਰਾ ਵੀ) (ਥੋਰਿ) ਸਕੁਚਿਤ ਹੀ ਹੈ। ੬. ਰਾਗ ਤੇ ਵਾਦ, ਗੌਣਾ ਤੇ ਵਜੌਣਾ, ਰਾਗ ਤੇ ਵਾਜੇ। ੭. ਨਰਸਿੰਗਾ । ੮. ਢੋਲ । ੯. ਸੁਰੀਲੇ । ੧੦. ਚੋਬਾਂ ਖਾਣ ਵਾਲਾ, ਲਕੜੀਆਂ ਦੀ ਚੋਟਾਂ ਸਹਾਰਨ ਵਾਲਾ, ਨਗਾਰਾ । ੧੧. ਢੋਲ । ੧੨. (ਜੀਰ) ਮੰਜੀਰ, ਛੈਣੇ, (ਬੰਬ) ਵਡੇ ਨਗਾਰੇ, (ਪਟਹ) ਨਗਾਰੇ, (ਤਾਸ) ਥਾਲੀਆਂ, ਤਸ਼ਤ, ਤਾਊਸ, ਮੋਰਬੇਨੁ, ਦੁਤਾਰਾ (ਪ੍ਰਸਿੱਧ ਜਟਾਕਾ ਵਾਜਾ ਹੈ) । ੧੩. ਵਾਜੇ ਦਾ ਨਾਮ ਹੈ। ੧੪. ਤੂਤ੍ਰੀ। ੧੫. ਥਾਲੀ, ਤਾਊਸ। ੧੬. ਮ੍ਰਿਦੰਗ, ਖੰਜਰੀ । ੧੭. ਉੱਚਾ, ਵਧੀਆ । ੧੮. ਤਬਲਾ । ੧੯. ਕਾਨੇ ਨਾਲ ਸੰਬੰਧ ਰੱਖਣ ਵਾਲਾ ਵਾਜਾ, ਤੂਤੀ, ਨੜੀ । ੨੦. (ਨਾਦਿਰ) ਅਣੋਖਾ, ਹੈਰਾਨੀਕੁਨ, ਅਸਚਰਯ । ੨੧. ਨਗਾਰਾ । ੨੨. ਵਾਜੇ । ੨੩. (ਭੈਰੁ) ਭਯਾਨਕ, (ਭੇਰੀ) ਨਗਾਰੇ, ਅਤੇ (ਭੇਰ) ਭੇੜ, ਜੰਗੀ ਸ਼ਹਨਾਈਆਂ । ੨੪. ਚਹੁੰ ਪਾਸਿਓਂ ਤੂਰੇ, (ਫੋਕੀ) ਵੰਸਰੀਆਂ ਤੇ ਘਨ (ਵਾਜੇ) ਵਜਦੇ ਹਨ ।

A ਪਾ:– ਮੰਗੀ ਰਾ । B ਇਸ ਤੁਕ ਦਾ ਸ਼ੁਧ ਪਾਠ ਅਜੇ ਨਹੀਂ ਮਿਲਿਆ । ਸਿਰਫ 'ਪ੍ਰੀਤੁਸ ਤੂਰਾ ਫੋਫੀ ਘਨ' ਹੀ ਪਾਠਾਂ ਤਰ ਲਭ ਸਕਿਆ ਹੈ। ਖੋਜ ਜਾਰੀ ਹੈ ।

[1]ਕਹੀ ਬ੍ਰਹਮ ਭਉ, ਕਹੀ ਹੰਸ ਭਵ, [2]ਸਭਿ ਦੇਹ ਮਾਹ ਪ੍ਰਚੰਡ ਹੇ ॥
ਪ੍ਰਾਨ ਪੁਰਖ ਸਮਸਤ ਬਪੁ ਮੈ, ਹੰਸ ਰਾਜ ਅਖੰਡ[3] ਹੇ ॥੪੯੪॥੧੨੪੮॥
ਧਰ ਰੂਪ ਧੂਪ[4] ਅਮਿਯ ਉਜਾਗਰੁ[5] ਭਛਤ[6] ਮੁਕਤਾ ਸੁਧ ਹੇ ॥
ਹੰਸ ਰੂਪ ਬਚਿਤ੍ਰ[7] ਪਾਵਨ, ਹਰਿ ਭਗਤਿ ਨਿਰਮਲ ਬੁਧਿ ਹੇ ॥
[8]ਕਰਤ ਪਾਨ ਪਯੂਖ ਨਿਸਦਿਨ, [9]ਰਸਿਕ ਰਸਿਕ ਅਘਾਨ ਹੇA ॥
ਕਥਾ, ਕੀਰਤਿ. ਸਾਧੁ ਸੰਗਤ, ਕਰਤ ਨਿਸਦਿਨ ਪਾਨ[10] ਹੇ ॥੪੯੫॥੧੨੪੯॥
[11]ਧਰ ਹੰਸ ਰੂਪ ਮਰਾਲ ਖਗ ਤਨ, [12]ਬਪੁ ਰਾਜ ਜੀਵਨ ਮੂਲ ਹੇ ॥
[13]ਬਪੁ ਸਕਲ ਬਿਦਿਤ ਪ੍ਰਚੰਡ ਪੂਰਨ[13], ਸਦਾ ਬ੍ਰਹਮ ਅਨਕੂਲ ਹੇ[14] ॥
[8]ਕਰਤ ਪਾਨ ਪਯੂਖ ਨਿਸਦਿਨ[8], [15]ਰਾਮ ਰਸਿਕ ਅਘੂਲ ਹੇ A[15] ॥
ਹੰਸ ਤਨ ਪਰ ਭਛਤ ਮੁਕਤਾ[16], ਬਸਤ ਮਾਨਸ ਕੂਲ ਹੇ[17] ॥੪੯੬॥੧੨੫੦॥
ਕਾਲ ਪਾਇ[18] ਬਸੇ ਤਹਾਂ, ਪੁਨ ਬਸੇ ਜਾ ਸੁਨਜ ਲੋਕ[19] ਹੇ ॥
ਹੰਸ ਤਰਹ ਤਨ ਧਾਰ ਬਿਚਰੇ, [20]ਮੁਦਿਤ ਹਰਖ ਅਸੋਕ ਹੇ ॥
ਨਾਮ ਮੁਕਤਾ ਚੁਗਤ ਨਿਸਦਿਨ, ਬ੍ਰਹਮ ਸੇਵ ਅਧੀਨੁ ਹੇ ॥
ਬ੍ਰਹਮ ਪੁਰੀ ਬਸੰਤੁ ਨਿਤਯਪ੍ਰਤਿ, [21]ਖਾਸ ਸੇਵਕ ਲੀਨੁ ਹੇ ॥੪੯੭॥੧੨੫੧॥
ਦਾਸ ਭਾਵ ਸਮੀਪ ਜੁਗ ਜੁਗ, ਅੰਗ ਸੰਗ ਬਿਰਾਜ ਹੇ ॥
ਨਿਕਟ ਵਰਤੀ[22] ਸ੍ਵਾਮਿ ਭਗਤਾ[23] [24]ਭਗਤਿ ਪੱਛ ਸਮਾਜ ਹੇ ॥
ਰਹਿਤ ਆਗਜਾ ਮਾਹਿ ਨਿਸਦਿਨ, [25]ਪਰਮ ਹਰਖਿਤ ਕਾਜ ਹੇ ॥
[26]ਆਦਿ ਬਾਹਨ ਪ੍ਰਜਾ ਪਾਲਕ, [27]ਚਤੁਰਮੁਖ ਬਿਰਾਜ ਹੇ ॥੪੯੮॥੧੨੫੨॥

---

੧—੨. ਸਾਰੀਆਂ ਹੀ ਤੇਜਮਯ ਦੇਹਾਂ ਵਿਚ ਕਿਤੇ ਬ੍ਰਹਮ ਬਣਿਆ ਅਤੇ ਕਿਤੇ ਹੰਸ ਬਣਿਆ ਹੈ। ੩. ਟੁਕੜਿਆਂ ਤੋਂ ਰਹਿਤ ਇੱਕ, ਕੇਵਲ। ੪. ਸਫੈਦ। ੫. ਅੰਮ੍ਰਿਤ ਵਾਂਗੂ ਪ੍ਰਗਟ। ੬. ਖਾਂਦਾ ਹੈ। ੭. ਆਸਚਰਜ। ੮. ਰਾਤ੍ਰਿ ਦਿਣੇ ਅਮ੍ਰਿਤ ਪੀਂਦਾ ਹੈ। ੯. (ਅਮ੍ਰਿਤ ਪੀਣ ਵਿਚ) ਤਤਪਰ ਹੋ ਕੇ ਤ੍ਰਿਪਤ ਹੈ। ੧੦. ਪੀਵਨਾ। ੧੧. ਹੰਸ ਪੰਛੀ ਦੇ ਸਰੀਰ ਵਿਚ ਉਜੂਲ ਰੂਪ ਧਾਰਿ ਹੈ। ੧੨. ਸ਼ਰੀਰਾਂ ਦਾ ਸ੍ਵਾਮੀ ਅਤੇ ਜੀਵਨ ਦਾ ਆਦਿ ਹੈ। ੧੩. ਸਾਰਿਆਂ ਸਰੀਰਾਂ ਵਿਖੈ ਪੂਰਣ ਤੇਜਮਯ ਪ੍ਰਗਟ ਹੈ। ੧੪. ਅਨੁਸਾਰੀ। ੧੫. ਵਿਸ਼ੇਸ਼ ਕਰ ਕੇ ਮਿਲਿਆ ਹੋਇਆ ਰਾਮ ਦਾ ਪ੍ਰੇਮੀ ਹੈ। ੧੬. ਲੇਕਿਨ ਮੋਤੀ ਖਾਂਦਾ ਹੈ। ੧੭. ਮਾਨਸਰੋਵਰ ਕਿਨਾਰੇ ਉਤੇ। ੧੮. ਸਮਯ ਪ੍ਰਾਪਤ ਕਰ ਕੇ। ੧੯. ਅਫੁਰ ਦੁਨੀਜਾਂ ਵਿਚ ਸੁੰਨਯ ਲੋਕ ਵਿਚ। ੨੦. ਮਨ ਬਾਣੀ ਸ਼ਰੀਰ ਨਾਲ ਪ੍ਰਸੰਨ ਹੋ ਕੇ। ੨੧. ਲੀਨ (ਬ੍ਰਿਤਿ ਵਾਲਾ) ਖਾਸ ਸੇਵਕ ਹੈ। ੨੨. ਪਾਸ ਰਹਿਣ ਵਾਲਾ। ੨੩. (ਆਪਣੇ) ਮਾਲਿਕ ਦਾ ਭਗਤ। ੨੪. ਭਗਤੀ ਦੇ ਪੱਖ ਵਾਲੇ ਸਮਾਜ ਵਾਲਾ। ੨੫. ਕਾਰਜ ਕਰਨ ਵਾਸਤੇ ਬਹੁਤ ਖੁਸ਼ (ਹੁੰਦਾ) ਹੈ। ੨੬—੨੭. ਚਾਰ ਮੁਖ ਵਾਲੇ ਪ੍ਰਜਾ ਦੀ ਪਾਲਣਾ ਕਰਨ ਵਾਲੇ (ਬ੍ਰਹਮਾ) ਦਾ ਪਹਿਲਾ ਵਾਹਨ ਵਿਰਾਜਦਾ ਹੈ।

Aਇਹ ਦੋਵੇਂ ਹੀ ਪੰਗਤੀਆਂ ਸ੍ਰੀ ਆਨੰਦਪੁਰ ਸਾਹਿਬ, ਸ੍ਰੀ ਹਜ਼ੂਰ ਸਾਹਿਬ ਅਤੇ ਨਾਨਕਿਆਣੇ ਵਾਲੀਆਂ ਬੀੜਾਂ ਵਿਚ ਅੰਕ ਨੰ: ੪੯੬ ੧੨੫੫ ਵਾਂਗੂ ਹੀ ਆਈਆਂ ਹਨ। ਉਨ੍ਹਾਂ ਵਿਸ਼ੇਸ਼ ਬੀੜਾਂ ਵਿੱਚ ਕਿਸੇ ਵੀ ਮਾਤ੍ਰਾ ਦਾ ਕੋਈ ਵੀ ਫਰਕ ਨਹੀਂ ਹੈ। ਪ੍ਰੰਤੂ ਅੰਕ ੪੯੫।੧੨੫੪ ਦੀ ਪੰਗਤੀ ਅਸ਼ੁੱਧ ਹੈ ਅਤੇ ਅਗੋਂ ਇਸ ਦੀ ਖੋਜ ਹੋਰ ਲੋੜੀਂਦੀ ਹੈ।

[1]ਕਰਤਾਰ-ਕੇ-ਅਨੁਕੂਲ-ਹੇ ॥
ਆਪ ਬਾਹਨ ਹੋਤ ਭਉ, [2]ਬ੍ਰਹਮ-ਸ਼ਕਤਿ-ਅਰੂੜ ਹੇ ॥
ਉਹਾ-ਹੋਤ-ਭਉ-ਤਵਨ ਕੀ[3] ਸੂਖਮੋ ਅਸਥੂਲ ਹੇ ॥
ਧਰ ਰੂਪ ਨਾਨਾ ਪ੍ਰਾਨ ਪੁਰਖੋ, ਕਹੁ ਸਕਤਿ ਭੌ-[4]ਤ੍ਰਿਸੂਲ ਹੇ ॥੪੯੯॥੧੨੫੩॥
ਕਹੁੰ ਬ੍ਰਹਮ ਭੌ, ਕਹੂੰ ਹੰਸ ਭੌ, ਜਗਤ-ਕਰਤਾ ਸ੍ਰਿਸ੍ਰਿ ਹੇ ॥
ਧਰ ਬ੍ਰਹਮ ਰੂਪ ਅਨੂਪ[5] ਪਾਵਨ[6], [7]ਸਿਵ-ਸਕਤਿ-ਤੱਤ-ਬਲਿਸ੍ਰ ਹੇ ॥
ਰਚਨਾ ਰਚੀ ਤ੍ਰੈਗੁਨਿ ਚਰਾਚਰ, [8]ਨਾਭ ਕਮਲ ਪਤਿਸ੍ਰ ਹੇ[9] ॥
[9]ਓਅੰ ਕਲੋਲ ਉਦੋਤ ਉਦਭਾਵ, [11]ਬ੍ਰਹਮ ਬ੍ਰਹਮਸਤ ਨਿਸ੍ਰਿ ਹੇ ॥੫੦੦॥੧੨੫੪॥
ਚਤੁਰ-ਮੁਖA ਸਹੰਸ੍ਰ-ਮੁਖ[10]A
ਭਈ ਆਗਜਾ ਨਾਰਦਹ, ਦਲ ਸਾਜ ਸਾਜ ਸਮਸਤ ਹੇ ॥
[12]ਸਕ੍ਰ ਸੁਰਪੁਰ ਲੋਕ ਕਹ[13], ਅਵਿਲੋਕਿਯੈ ਸੁਰ-ਪਤਿ ਹੇ ॥
ਸੁਨਬਚਨ ਸੁਰ ਸਭਿ ਕਟਕ[14] ਸਾਜਤ, ਬਜਤ-ਘੰਟਾ, ਸੰਖ ਹੇ ॥
ਚਤੁਰੰਗਨੀ ਦਲ ਸਾਜ ਸੁੰਦਰ, [15]ਸੁਘਰ-ਸੈਨ ਬਿਸੰਖ ਹੇ ॥੫੦੧॥੧੨੫੫॥
[16]ਚਤੁਰ ਸੈਨ ਅਨੀ ਅਮਰ ਗਨ, ਬ੍ਰਹਮ ਸੈਨ ਸੰਬੂਹ ਹੇ ॥
ਭਾਂਤਿ ਭਾਂਤਿ ਸੁਧਾਰ ਨਿਜ ਨਿਜ, [17]ਕਟਕ-ਦਾਰੁਨ-ਬਜੂਹ ਹੇ ॥
ਅਮਿਤ ਦਲ ਬੇਵਾਨ ਮੋਹਨਿ, ਹੰਸ ਆਦਿ ਅੰਬੂਹ[18] ਹੇ ॥
ਅਸੁ, ਰਥ, ਗਯੰਦ[19] ਸਯੰਦ[20] ਨਾਨਾ, ਗਜਤ ਹਿੰਸਤ ਹੂਹ ਹੇ ॥੫੦੨॥੧੨੫੬॥
ਦਾਰੁਨ ਸਕਲ ਸੁ ਅਸਤ੍ਰ ਪੁੰਜੰ, [21]ਸੂਰ ਦੂਤਿਜ ਪ੍ਰਚੰਡ ਹੇ ॥
ਦਲ ਸਾਜ ਆਪਨ ਆਪ ਸੁਰ ਸਭਿ, ਜੁੱਥ ਜੁੱਥ ਅਖੰਡ[22] ਹੇ ॥

---

੧. ਬ੍ਰਹਮਾ ਦੇ ਅਨੁਸਾਰੀ। ੨—੩. ਬ੍ਰਹਮਾ ਦੀ ਸ਼ਕਤੀ ਦਾ ਅਸ੍ਵਾਰ ਹੋਣ ਨਾਲ ਓਥੇ ਉਸ (ਹੰਸ) ਦੀ ਪੈਦਾਇਸ਼ ਹੋਈ। ੪. ਕਿਤੇ (ਬ੍ਰਹਮਾ ਦੀ) ਸ਼ਕਤੀ (ਸਾਰਸ੍ਵਤੀ) ਹੋਇਆ। ੫. ਉਪਮਾ ਰਹਿਤ। ੬. ਪਵਿਤ੍ਰ। ੭. ਕਲਯਾਣ ਸੁਰੂਪ ਦੀ ਸ਼ਕਤੀ ਦੇ ਪ੍ਰਬਲ ਤੱਤਾਂ ਨਾਲ। ੮—੯. ਨਾਭ ਕਮਲ ਦੇ ਪਤੀ ਪਿਆਰੇ (ਬ੍ਰਹਮਾ) ਨੇ ਸੰਸਾਰ ਨੂੰ ਪੈਦਾ ਕਰਨ ਲਈ ਓਅੰ ਸ਼ਬਦ ਦੀ ਕ੍ਰੀੜਾ ਨੂੰ ਪ੍ਰਗਟ ਕੀਤਾ। ੧੦. ਹਜ਼ਾਰ ਮੁਖ ਵਾਲਾ (ਬ੍ਰਹਮਾ)। ੧੧. ਬ੍ਰਹਮਾ ਬ੍ਰਹਮ ਦੀ ਨਿਸ਼ਠਾ ਵਾਲਾ ਹੈ। ੧੨. ਇੰਦ੍ਰ। ੧੩. ਕੋ। ੧੪. ਫ਼ੌਜ। ੧੫. ਬੇਗਿਣਤੀ ਹੀ ਸੋਹਣੀ ਫ਼ੌਜ। ੧੬. ਸਮੂਹ ਦੇਵਤਿਆਂ ਦੀ ਤ੍ਰਿਖੀ ਅਤੇ ਚਤੁਰ ਸੈਨਾ। ੧੭. ਸਮੁਦਾਯ ਹੀ ਭਯਾਨਕ ਫ਼ੌਜ। ੧੮. ਗਰੋਹ। ੧੯. ਵਡੇ ਹਾਥੀ। ੨੦. ਰਥ। ੨੧. ਮਾਨੋ ਕਿ ਦੂਜੇ ਤੇਜਮਯ ਸੂਰਜ ਹਨ। ੨੨. ਇਕ ਰਸ।

A ਪੁਰਾਣਿਕ ਮੱਤਾਨੁਸਾਰੀ ਬ੍ਰਹਮਾਂ ਦੀ ਕਲਪਣਾ ਕਰਦਿਆਂ ਕਰਦਿਆਂ ਚਾਰ ਮੁਖ ਤੋਂ ਲੈ ਕੇ ਹਜ਼ਾਰ-ਮੁਖ ਤੱਕ ਪਹੁੰਚੇ ਹਨ ਅਤੇ ਉਨ੍ਹਾਂ ਦੇ ਐਸ੍ਵਰਯ ਵੈਭਵ ਅਤੇ ਸ੍ਰਿਸਟੀ ਆਦਿ ਵਿਚ ਵੀ ਫਰਕ ਮੰਨਿਆ ਹੈ। ਬੇਸ਼ਕ ! ਇਨ੍ਹਾਂ ਕਹਾਣੀਆਂ ਦਾ ਉਨ੍ਹਾਂ ਪੁਸਤਕਾਂ ਵਿਚ ਹੋਰ ਤਾਤਪ੍ਰਯ ਲਿਆ ਹੈ ਪ੍ਰੰਤੂ ਤਾਂ ਭੀ ਬ੍ਰਹਮਾ ਨਾਮ ਕਿਸੇ ਤੋਂ ਨਹੀਂ ਬਦਲਿਆ। ਇਸ ਕਾਰਣ ਤੋਂ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ ਵਿੱਚ ਵੀ ਪਾਠ ਆਇਆ ਹੈ ਕਿ

ਸਹਸ-ਮੁਖਨ ਕੋ ਬ੍ਰਹਮਾ ਦੇਖਾ।
ਤਊ ਨ ਤੁਮਰੋ ਅੰਤੁ ਵਿਸ਼ੇਖਾ।

ਸ੍ਰੀ ਗੁਰੂ ਜੀ ਦਾ ਭਾਵ ਏਥੇ ਉਨ੍ਹਾਂ ਸਾਰੀਆਂ ਵਯਕਤੀਆਂ ਤੋਂ ਹੈ ਜਿਹੜੀਆਂ ਕਿ ਬ੍ਰਹਮਾਂ ਦੇ ਨਾਮ ਤੇ ਪ੍ਰਸਿਧ ਮੰਨੀਆਂ ਹਨ, ਭਾਵੇਂ ਉਹ ਕੋਈ ਵੀ ਹੋਣ।

ਬਿਰੰਚਿ-ਲੋਕ[1] ਜੁਰੇ ਸਕਲ ਸੁਰ, [2]ਕਟਕ ਘਟਾ ਘਮੰਡ ਹੈ ॥
ਜੋ ਸ਼ਬਦ ਹੂਹ ਕਰਾਲ[3] ਉਚਰਤ, ਬਲਵੰਡ ਸੂਰ ਭੁਜਦੰਡ ਹੈ ॥
ਕਰੀ ਚੜਤ ਬਿਰੰਚਿ-ਭਗਵਨ[4] ਸੰਤ ਹੇਤੁ ਅਵਤਾਰ ਹੈ ॥੫੦੩॥੧੨੫੭॥
ਦਈ ਆਗਯਾ ਪਾਯਕਹ[5] [6]ਝਬ-ਬੇਗ-ਆਨ-ਮਰਾਲ ਹੈ
ਪਰਫੁੱਲ ਹ੍ਵੈ ਪਹੁਚਯੋ ਸਕੁਰਮਨ[7] ਅਤਿ ਮਨੋਹਰ ਚਾਲ ਹੈ ॥
ਆਦਿ ਬਾਹਨ ਨਿਕਟ-ਵਰਤੀ, ਭਗਤਿ, ਸਾਧੂ-ਦਯਾਲ ਹੈ
ਕਰਿ ਕੋਟਿ ਬੰਦਨ ਚਰਨ-ਅੰਬੁਜ[8] [9]ਸ੍ਵਾਮਿ-ਭਗਤਿ-ਅਧੀਨ ਹੈ ॥੫੦੪॥੧੨੫੮॥
ਸਿਰ ਨਾਯ ਅਸਤੁਤਿ-ਕਰਤ-ਪ੍ਰਭੁ-ਕੀ[10] ਭਗਤਿ-ਪੱਛ-ਪ੍ਰਬੀਨ ਹੈ ॥
ਪੁਤ੍ਰ, ਪੌਤ੍ਰ, ਪਰਿਵਾਰ-ਜੁਤਿ- [11]ਭਗਤੀ ਕਰਹੁ ਹੁਇ ਦੀਨ ਹੈ =
ਸਮਸਤ ਗੋਤ੍ਰ ਸਮੂਹ ਸਮਪਦ[12]A ਹੰਸ ਬੰਸ ਕੁਲੀਨ ਹੈ ॥੫੦੫॥੧੨੫੯॥
ਧਰਤ ਧਯਾਨ ਪ੍ਰਜਾਪਤੰ[13] ਪਲ ਪਲ ਉੱਚਾਰਤ ਨਾਮ ਹੈ ॥
ਅਨਨਯ-ਸੇਵ-ਉਪਾਸਨਾ[14] [15]ਬ੍ਰਿਤਿ-ਏਕ ਧਰਮੰ ਧਾਮ ਹੈ ॥
ਪਰਮ ਹੰਸ ਪਵਿਤ੍ਰ ਪਾਵਨ, ਸਦਾ ਸੇਵ ਅਕਾਮ[16] ਹੈ ॥
[17]ਹੰਸ ਬੰਸ ਮਰਾਲ ਖਗ ਤਨ, ਚੁਗਤ ਮੁਕਤਾ ਨਾਮ ਹੈ ॥੫੦੬॥੧੨੬੦॥
ਲਗਤ ਭੌ ਬੇਵਾਨ ਹੰਸਕ[18] ਸਹਿਤ ਸਕਲ ਸਮਾਜ ਹੈ ॥
ਨਹਿ ਜਾਤਿ ਬਰਨੀ ਸੋਭ ਹੰਸੰ, ਸੁਕਲ-ਪੰਛੀ-ਸਾਜ ਹੈ[19] ॥
[20]ਮਹਾ ਦਿਬਯ ਬੇਵਾਨ ਦਿਨਮਨਿ [21]ਛਟਾ-ਉਦਿਤ ਸਬਾਜ ਹੈ ॥
ਕੋਟਿ ਮਨਿ ਗਨ ਜੜਿਤ ਲਾਲਨ, [22]ਖਚਿਤ ਜਿਮ ਨਿਸਰਾਜ ਹੈ ॥੫੦੭॥੧੨੬੧॥
ਕਲਸ[23]-ਕੋਟਿ-ਬਿਵਾਨ-ਹੀਰਨ, ਅਤਿ-ਉਤੰਗ[24] ਸ੍ਰਿੰਗ ਸਮੇਰੁ ਹੈ[25] ॥

---

੧. ਬ੍ਰਹਮ ਲੋਕ ਵਿਚ । ੨. ਸੈਨਾ (ਬੱਦਲ ਦੀ) ਘਟਾ ਵਾਂਗੂ ਗਰਜਦੀ ਹੈ ।੩. ਭਯਾਨਕ । ੪, ਭਗਵਾਨ ਬ੍ਰਹਮਾ ਨੇ । ੫. ਸੇਵਕ ਨੂੰ । ੬. ਛੇਤੀ ਛੇਤੀ ਹੰਸ ਨੂੰ ਲਿਆ ? ੭. ਮਨ ਵਿਚ ਸੰਕੋਚ ਕਰ ਕੇ । ਸਹਿਤ ਪਰਿਵਾਰ ਦੇ । ੮. ਚਰਨਾਂ ਕਵਲਾਂ ਵਿਚ । ੯. ਮਾਲਿਕ ਦੀ ਭਗਤੀ ਦੇ ਅਨੁਸਾਰ ਹੋ ਕੇ । ੧੦. ਬ੍ਰਹਮਾ ਦੀ । ੧੧, ਇਹ ਵਰ ਦਿਓ ? ਕਿ) ਅਧੀਨ ਹੋ ਕੇ ਭਗਤੀ ਕਰਾਂ ? ੧੨, ਸਾਮਗ੍ਰੀ । ੧੩, ਬ੍ਰਹਮਾ ਦਾ । ੧੪—੧੫. ਇਕ ਦੀ ਸੇਵਾ ਅਤੇ ਉਪਾਸਨਾ ਵਿਚ ਇਕ ਵ੍ਰਿਤੀ ਧਰਮ ਦੇ ਘਰ ਦੀ ਹੀ ਰਹੇ । ੧੬. ਕਾਮਨਾ ਰਹਿਤ । ੧੭. ਉਜੁਲ ਵੰਸ ਵਿਚ ਹੰਸ ਪੰਛੀ ਦਾ ਸਰੀਰ । ੧੮. ਬ੍ਰਹਮਾ ਦੇ ਵਿਮਾਨ ਦਾ ਨਾਮ ਹੈ । ੧੯. ਸਫੈਦ ਜਾਨਵਰਾਂ ਦਾ ਸਾਜ ਹੈ । ੨੦—੨੧. (ਜਿਸ ਤਰਾਂ) ਸੂਰਜ ਦੇ ਮਾਂ ਸੁੰਦ੍ਰ ਵਿਮਾਨ ਦੀ ਸਹਿਤ ਘੋੜਿਆਂ ਦੇ ਚਮਕ ਪ੍ਰਗਟਦੀ ਹੈ । ੨੨. ਇਸੇ ਤਰਾਂ ਚੰਦ੍ਰਮਾਹ ਹੀ ਜੜੇ ਹੋਏ ਹੁੰਦੇ ਹਨ । ੨੩. ਵਿਮਾਨ ਦੇ ਕ੍ਰੋੜਾਂ ਕਲਸੇ ਹੀਰਿਆਂ ਦੇ (ਜੜੇ ਹੋਏ) ਹਨ । ੨੪, ਬਹੁਤ-ਉੱਚਾ । ੨੫. (ਜਿਸ ਤਰਾਂ) ਸੁਮੇਰੂ ਦੀ ਚੋਟੀ ਹੈ ।

A ਸ੍ਰੀ ਨਾਨਕਿਆਣੇ ਆਦਿ ਬੀੜਾਂ ਵਿਚ ਪਾਠ ਭੇਦ "ਸਮ੍ਰਪ੍ਰਦਾ" ਹੈ ਅਤੇ ਸ੍ਰੀ ਹਜ਼ੂਰ ਸਾਹਿਬ ਵਾਲੀ ਵਿਚ "ਸਮਪ੍ਰਦਾ" ਹੈ ਤਿੰਨ ਬੀੜਾਂ ਵਿਚ ਉਪ੍ਰੋਕਤ ਪਾਠ ਆਇਆ ਹੈ । ਸੋ ਵਧੀਕ ਸੱਧ ਪ੍ਰਤੀਤਿ ਕਰ ਕੇ ਉਪਰ ਕਰ ਦਿਤਾ ਗਿਆ ਹੈ ।

ਸਾਇਬਾਨ[1] ਮਿਹਰਾਬ[2] ਨਾਨਾ, [3]ਬਿਬਿਧ ਛਤ੍ਰੀ ਫੇਰ ਹੇ ॥
[4]ਸਾਰੇ ਜਮੁਰਦਾਨ ਗਢੇ ਸੁਧਰੇ, [5]ਢਰੇ ਸਾਂਚਨ ਢੇਰ ਹੇ ॥
[6]ਨਾਨਾ ਅਟਾਰੀ ਗੜੇ ਹੀਰੰ, [7]ਖੰਭ ਕਨਕ ਸੁਮੇਰ ਹੇ ॥੫੦੮॥੧੨੬੨॥

[8]ਬਿਬਿਧ ਹੌਦੈ ਖੰਡ ਖੰਡਨ, [9]ਰਚਿਤ ਮੁਕਤਾ ਰਤਨ ਹੇ ॥
ਮਹਾ ਦਿਬਜ[10] ਬਿਵਾਨ ਹੰਜੰ, [11]ਕੋਟਿ ਮਨਿ ਫਨਿ ਖਚਿਤ ਹੇ ॥
ਬੈਰਕ[12] ਧੁਜਾ ਕਈ ਕੋਟਿ ਕੋਟਿਕ, ਰੰਗ ਰੰਗ [13]ਕਿਮਾਮ ਹੇ ॥
ਕਾਕੁਮ,[14] ਤਮਾਮੀ, ਅਤਲਸੀ ਕਿਰਪਾਸ ਬਹੁਰੰਗ ਫਾਮ[15] ਹੇ ॥੫੦੯॥੧੨੬੩॥

ਨਵਰਤਨ,[16] ਦੂਰ ਜਕਤਾ ਅਜਾਇਬ[17] ਰਚੀ ਬੰਦਨ ਵਾਰ[18] ਹੇ ॥
ਦਿਬਯ ਲਾਲ, ਅਮੋਲ, ਅਮੋਲ, ਬੱਜੰ[19], ਬਿਬਿਧ ਫਲ ਗੁਲ ਜਾਲ ਹੇ[20] ॥
ਕਦਲੀ[21] ਸ੍ਰੀਖੰਡ[22], ਬੇਲਿ ਨਾਨਾ,[23] ਮਾਨਿਕ ਜ਼ਮੁਰਦੰ ਢਾਰ ਹੇ ॥
ਅਨਿਕ ਪੰਛੀ, ਮੋਰ, ਹੰਸੰ, [24]ਗਢੇ ਰਤਨੰ ਹਜ਼ਾਰ ਹੇ ॥੫੧੦॥੧੨੬੪॥

[25]ਜੰਗ ਘੰਟਾ ਗੜਜੇ ਬੱਜ੍ਰਨ, ਲਾਲ, ਮਨਿ [26]ਖਲਖ਼ਾਲ ਹੇ ॥
ਮਨਿਨ ਫਨਿ ਗਨ[27], ਨਗਨ[28], ਰਤਨੰ, ਪੰਨੇ, ਮਾਨਿਕ, ਲਾਲ ਹੇ ॥
[29]ਤੇਤੀਸ ਕੋਟਿ ਰਚੇ ਅਮਰ ਕੁਲਿ, [30]ਬਿਬਿਧ ਬੇਲਨ ਮਾਲ ਹੇ ॥
[31]ਦਿਬਜ ਭੂਖਨ ਬਸਨ ਨਾਨਾ-[32]ਫ਼ਾਮ ਧਾਰੇ ਬਾਲ ਹੇ ॥੫੧੧॥੧੨੬੫॥

ਬਹੁ ਛਤ੍ਰ ਕੰਚਨ[33] ਦਿਬਜ ਲਾਲਨ, [34]ਦੁਰੰ-ਯਕਤਾ-ਖਚਿਤ ਹੇ ॥
ਦੁਰਤ ਝੁਲਤ ਬਿਵਾਨ ਮਾਝਨ[35], ਮੰਗਲ ਮਨੋਹਰ ਰਚਿਤ ਹੇ ॥
ਮੀਨ[36], ਮੋਰ, ਮਰਾਲ[37], ਖੰਜਨ[38], ਲਾਲ ਪੰਨਨ ਜੜਿਤ ਹੇ ॥
ਮੁਕਤਾ[39] ਜ਼ਮੁਰਦੰ ਰਤਨ-ਨਾਨਾ, ਸੇਤ[40] ਨੀਲਮ, ਹਰਿਤ[41] ਹੇ ॥੫੧੨॥੧੨੬੬॥

---

੧. ਛਤ੍ਰ, ਛਤ੍ਰੀ, ੨. ਮਕਾਨ ਦੀ ਡਾਟ ਜਿਹੜੀ ਕਿ ਕਮਾਨ ਵਾਂਗੂ ਖ਼ਮਦਾਰ ਹੁੰਦੀ ਹੈ। ੩. ਨ੍ਹਾਨਾ ਪ੍ਰਕਾਰ ਦੇ ਛਤ੍ਰਾਂ ਦੇ ਘੇਰੇ। ੪. ਸਾਰੇ ਹੀ ਜ਼ਮੁਰਦਾਂ ਨਾਲ ਸੁਧਾਰ ਕੇ ਘੜੇ ਹੋਏ। ੫. ਬਹੁਤ ਹੀ ਸਚਿਆਂ ਵਿਚ ਢਲੇ ਹੋਏ ਹਨ। ੬. ਬਹੁਤ ਅਟਾਰੀਆਂ ਹੀਰਿਆਂ ਦੀਆਂ ਘੜੀਆਂ ਹੋਈਆਂ। ੭. ਉੱਤਮ ਕਲਸ ਅਤੇ ਖੰਭੇ ਸੂਰਨ ਦੇ ਬਣਾਏ ਹੋਏ ਹਨ। ੮—੯. ਨਾਨਾ ਪ੍ਰਕਾਰ ਦੀਆਂ ਅੰਬਾਰੀਆਂ ਦੇ ਟੁਕੜਿਆਂ ਟੁਕੜਿਆਂ ਵਿੱਚ ਮੋਤੀ ਅਤੇ ਰਤਨ ਜੜੇ ਹੋਏ ਹਨ। ੧੦. ਬਹੁਤ ਸੁੰਦ੍ਰ। ੧੧. ਸੱਪਾਂ ਦੀਆਂ ਕ੍ਰੋੜਾਂ ਮਣੀਆਂ ਜੜੀਆ ਹੋਈਆਂ ਹਨ। ੧੨. ਝੰਡਾ । ੧੩. ਇਕ ਤਰ੍ਹਾਂ ਦਾ ਛਿੱਕਾ ਜਿਹੜਾ ਕਿ ਊਠ ਆਦਿਕਾਂ ਨੂੰ ਮੂੰਹਾਂ ਤੇ ਚਾੜ੍ਹਿਆ ਜਾਂਦਾ ਹੈ ਕਿ ਖੇਤੀ ਆਦਿ ਨ ਚਰ ਸਕੇ। ੧੪. ਇਕ ਤਰਾਂ ਦਾ ਵਸਤ੍ਰ। ੧੫. ਬਹੁਤ ਰੰਗ ਰੰਗਾਂ ਦੇ। ੧੬. ਨਵੇਂ ਰਤਨ । ੧੭. ਆਸਚਰਜ ਲਾਸਾਨੀ ਮੋਤੀ। ੧੮. ਮਾਲਾਂ, ਲੜੀਆਂ। ੧੯. ਅਮੋਲਕ ਹੀਰੇ । ੨੦. ਸਮੁਦਾਜ ਫੂਲ। ੨੧. ਕੇਲਾ। ੨੨. ਚੰਦਨ। ੨੩. ਮਾਣਿਕਾਂ ਅਤੇ ਜ਼ਮੁਰਦਾਂ ਦੀਆਂ ਬਣਾਈਆ ਹੋਈਆਂ। ੨੪. ਰਤਨਾਂ ਦੇ ਘੜੇ ਹੋਏ। ੨੫. ਟੱਲ ਅਤੇ ਘੰਟੇ ਹੀਰਿਆਂ ਦੇ ਘੜੇ ਹੋਏ। ੨੬. ਛਾਗਲ ਪਾਊਟ। ੨੭. ਸੱਪ ਦੀਆਂ ਮਣੀਆਂ। ੨੮. ਨਗੀਨੇ। ੨੯. ਸਭ ਤੇਤੀਸ ਕੋਟੀਆਂ ਵਾਲੇ ਦੇਵਤਿਆਂ ਨੇ ਹੀ ਰਚ ਲਏ। ੩੦. ਨਾਨਾ ਪ੍ਰਕਾਰ ਦੀਆਂ ਵੇਲਾਂ ਅਤੇ ਮਾਲਾ। ੩੧--੩੨. ਸੁੰਦ੍ਰ ਗਹਿਣੇ ਨਾਨਾ ਰੰਗਾਂ ਦੇ ਵਸਤ੍ਰ ਬਚਿਆਂ ਇਸਤ੍ਰੀਆਂ ਪਹਿਨੇ। ੩੩. ਸੋਨੇ ਦੇ। ੩੪. ਲਸਾਨੀ ਮੋਤੀਆਂ ਨਾਲ ਜੜੇ ਹੋਏ। ੩੫. ਵਿਚ ੩੬. ਮੱਛ। ੩੭.—੩੮. ਮਮੋਲੇ। ੩੯. ਮੋਤੀ। ੪੦. ਸਫੇਦ। ੪੧. ਹਰੇ

ਬਿਬਿਧ ਬੇਲਿ, ਲਤਾ[1] ਜ਼ਮੁਰਦੰ, [2]ਪੁਹਪ-ਹੀਰਨ-ਲਾਲ
ਠੌਰ ਠੌਰ ਬਿਵਾਨ ਮਾਝਨ, ਜੜਿਤ ਖਚਿਤ ਬਿਸਾਲ ਹੇ ॥
ਆਸਨ[3]-ਤਮਾਮੀ, ਅਤਲਸੀ ਬਹੁ-ਦੂਰ[4] ਮਨਿ ਗਨ ਮਾਲ ਹੇ ॥
[5]ਅੰਬਰ ਮੁਸ਼ਕ ਜ਼ਰਫ਼ਾਮ-ਨਾਨਾ, [6]ਦਿਬਜ-ਬਸਨ-ਰਸਾਲ ਹੇ[6] ॥੫੧੩॥੧੨੬੭॥
ਦਿਬਜ-ਮੰਗਲ[7] ਅਤਿ-ਮਨੋਹਰ, ਬਿਬਿਧ ਸਾਜ ਸਮਾਜ ਹੇ ॥
[8]ਨਹਿ ਅਵਰ ਯਾ ਸਮ ਪਾਈਐ[8], [9]ਬੇਵਾਨ-ਦੁਤਿਯ-ਪੁਰਾਜ ਹੇ[9] ॥
ਸਕਲ ਕੁਲਿ ਪਰਿਵਾਰ ਹੰਸਨ ਜੁਰੇ ਤਾਮਹਿ ਬਾਜ[10] ਹੇ ॥
[11]ਛੀਰ,-ਅਗਨਿ, ਅਨੰਗ-ਮੂਰਤਿ, ਹੰਸ ਹੰਸਨ ਰਾਜ ਹੇ ॥੫੧੪॥੧੨੬੮॥
ਜਾਇ ਕਿੰਕਰ[12] ਅਰਜ਼ ਕੀਨੀ, ਮਾਥ ਨਾਇ ਮੁਰਾਰ[13] ਹੇ ॥
ਕਹਤ ਭੈ ਤਹ ਦੀਨ ਹ੍ਵੈ, ਪ੍ਰਭੁ ਬਿਵਾਨ ਹੰਸ ਤੱਜਾਰਿ ਹੇ ॥
ਸੁਨਤ ਸ੍ਰੀ-ਬਿਧਨਾ-ਚਤੁਰ-ਮੁਖ[14], ਕਰੀ ਜੈ ਜੈ ਕਾਰ ਹੇ ॥
ਹਨੋ-ਦੁਸ੍ਰਨ ਅਸੁਰ-ਖਲ-ਦਲ, ਕਰਹੁ ਬੇਗ-ਉਤਾਰ-ਹੇ[15]॥੧॥ਰਹਾਉ॥A
ਸੰਖ-ਧੁਨਿ-ਘੰਟਾਨ-ਬਾਜੈ, ਸੱਦ-ਨੱਦ[16] ਅਪਾਰ ਹੇ ॥
ਤਹਿ ਬਜੇ ਮਾਰੂ[17] ਕੋਟਿ ਦੁੰਦਭਿ[17] ਕੋਟਿ ਗੋਮੁਖ ਡਾਰ ਹੇ[18] ॥੫੧੫॥A ॥੧੨੬੯॥
ਦੁੰਦਭਿ,-ਪਖਾਵਜ[19], ਮੁਰਜ, ਮੁਹਵਰ[20], ਬੀਨ, ਬੰਸੀ ਭੇਰਿ ਹੇ ॥
ਸ਼ਹਨਾਇ, ਤੂਰ, ਤੰਬੂਰ, ਬੇਨਨ, ਸੰਖ, ਘੰਟ ਘਨੇਰ ਹੇ
[21]ਮੰਦਲ, ਤਰੰਗਨ ਬਾਰਿਨੀ, ਮੁਰਲੀ, ਤੰਬੂਰਨ, ਬੇਨੁ ਹੇ ॥
ਡਉਰੂ, ਮੁਚੰਗਨ, ਜਲ ਤਰੰਗਨ ਨਾਇ, ਧੌਸਾ, ਢੇਨੁ ਹੇ ॥੫੧੬॥੧੨੭੦॥
ਝਾਂਝਰ, ਬਨੌਸਾ[22] ਤਾਲ, ਤੂਰਨ, ਖਰਜ਼[23] ਖ਼ੁਰਦਕ ਭੀਨ ਹੇ[24] ॥
ਨੌਬਤ, ਦਮਾਮਨ ਦੀਹ ਦਾਰੁਨ, [25]ਡੰਕ ਮਾਰੁਨ ਚੀਨ ਹੇ ॥

---

੧. ਵੇਲਾਂ। ੨. ਹੀਰਿਆਂ ਤੇ ਲਾਲਾਂ ਦੇ ਫੁੱਲ। ੩. ਵਿਛੌਣੇ। ੪. ਬਹੁਤ ਮੋਤੀ। ਇਕ ਪ੍ਰਕਾਰ ਦੀ ਮਣੀ। ੬. ਬਹੁਤ ਰੰਗਾਂ ਦੇ ਸੁੰਦ੍ਰ ਤੋਂ ਸੁੰਦ੍ਰ ਜਰੀਦਾਰ ਵਸਤ੍ਰ ਕਸਤੂਰੀ ਅਤੇ ਅੰਬਰ ਵਾਲੇ। ੭. ਸੋਹਣੇ ਅਤੇ ਖੁਸ਼ੀ ਦੇ। ੮.੯. ਇਸ ਵਰਗਾ ਵਿਮਾਨ ਅਜ ਕਿਸੇ ਦੂਜੇ ਸ਼ਹਿਰ ਵਿਚ ਨਹੀਂ ਮਿਲਦਾ। ੧੦. ਪੰਛੀ। ੧੧. ਦੁੱਧ ਵਾਂਗੂ ਸਫੇਦ ਅਗਨਿ ਵਾਂਗੂ ਲਾਲ, ਅਤੇ ਕਾਮ ਦੀ ਸ਼ਕਲ ਵਾਂਗੂ ਸੋਹਣੇ। ੧੨. ਸੇਵਕ ਨੇ। ੧੩. ਬ੍ਰਹਮਾ ਨੂੰ। ੧੪. ਸ੍ਰੀ ਚਾਰ ਮੂੰਹਾਂ ਵਾਲਾ ਬ੍ਰਹਮਾ। ੧੫. ਛੇਤੀ ਨਾਲ ਚੜ੍ਹਾਈ। ੧੬. ਨਾਦਾਂ ਦੀਆਂ ਆਵਾਜ਼ਾਂ। ੧੭. ਨਗਾਰਾ। ੧੮. ਕਤਾਰ, ਤਜਾਗਣਾ। ੧੯-੨੦. ਧੁਰੀਆਂ। ੨੧. ਢੋਲ ਅਤੇ ਜਲ ਤਰੰਗਾਂ ਵਾਲੀ ਸੈਨਾ। ੨੨. ਲੜੀਜੇ, ਵੰਸਰੀਆਂ। ੨੩. ਇਕ ਸੁਰ, ਨਾਮ ਹੈ ਵਾਜੇ ਦਾ। ੨੪. ਚੋਬਾਂ ਖਾਣ ਵਾਲੇ (ਨਗਾਰੇ)। ੨੫. (ਵਕਤ) ਪਛਾਣ ਕੇ ਚੋਬਾਂ ਮਾਰਦੇ ਹਨ।

A ਸ੍ਰੀ ਨਾਨਕਿਆਣੇ ਤੇ ਸ੍ਰੀ ਆਨੰਦਪੁਰ ਸਾਹਿਬ ਆਦਿਕ ਬੀੜਾਂ ਵਿਚ ੧ ਰਹਾਉ ਪਾਠ ਤਾਂ ਨਹੀਂ ਹੈ ਪ੍ਰੰਤੂ ਛੰਦ ਦੀਆਂ ਪੰਗਤੀਆਂ ਛੇ ਹੀ ਆਈਆਂ ਹਨ। ਕੇਵਲ ਦੋ ਹੀ ਬੀੜਾਂ ਵਿੱਚ "੧ ॥ਰਹਾਉ॥" ਪਾਠ ਲਿਖਯਾ ਹੋਇਆ ਮਿਲਦਾ ਹੈ। ਬਾਕੀਆਂ ਵਿਚ ਨਹੀਂ।

ਦੰਮਲ[੨], ਘੁਰਾਲੀ[੩], ਪੀਲ, ਸੁਤਰੀ[੪] ਨਾਦੂ ਹੇ ॥
ਤੁਰਹੀ, ਤਬਲ,[੧] ਦੰਮਲ[੨], ਘੁਰਾਲੀ[੩], ਪੀਲ, ਸੁਤਰੀ[੪] ਨਾਦੂ ਹੇ ॥
ਬਹੁ ਭਾਂਤਿ ਬਾਜਨ ਜੁੱਥ ਜੁੱਥਨ, ਬਜਤਿ ਉਠਤੁ ਬਿਖਾਦੁ[੫] ਹੇ ॥੫੧੭॥੧੨੭੧॥
ਰਬਾਬ, ਬੇਨੁ, ਮੁਚੰਗੁ, ਕਾਨਤੂ[੬], ਬੰਗ A[੭] ਬੰਸਰਿ-ਮਾਲ ਹੇ ॥
ਜੀਰ[੮], ਖਰਜ, ਉਪੰਗ, ਚੰਬਲ[੯] B ਡਫ, ਡੰਕਾ, ਝਾਲ ਹੇ ॥
ਕੌਸ, ਦੀਹ ਨਿੰਸੁਨ[੧੦] ਨਾਦਿਨ, [੧੧]ਡਹ-ਡਹਾਤ ਬਿਸਾਲ ਹੇ ॥
ਲੋਕ ਨਾਦਿ ਜੁਝਾਵ[੧੨] ਸੁਨਜਤ, ਉਠਤਿ ਗੁਨਤਿ ਸੁ-ਤਾਲ ਹੇ ॥੫੧੮॥੧੨੭੨॥

ਸਜ ਸੈਨ ਚਤੁਰੰਗਨੁ ਅਖਾਰਨੁ, ਕੋਟਿ ਕੋਟਿ ਬਿਵਾਨ ਹੇ ॥
[੧੩]ਧੁਜਾ ਕੋਟਿ ਉਤੰਗ ਮਨਿ ਕਰ, ਕੋਟਿ ਕੋਟਿ ਨਿਸਾਨ ਹੇ ॥
ਬ੍ਰਹਮ ਲੋਕ ਅਮਰ[੧੪] ਸਕਲ ਸੁਰ, ਖ਼ਾਸ ਫੌਜ ਸੁਧਾਰ[੧੫] ਹੇ ॥
[੧੬]ਚੜ੍ਹਿਤ ਬਿਧਨਾ ਚਤੁਰ ਮੁਖ ਬੇਵਾਨ ਹੰਸ ਮੁਰਾਰਿ ਹੇ ॥੫੧੯॥੧੨੭੩॥

ਨਹਿ ਜਾਤਿ ਬਰਨੀ ਸੋਭ ਦਰਸਨ ਛਤ੍ਰ ਮੁਕਟ ਸਮਾਜ ਹੇ ॥
ਬਸਤ੍ਰ[੧੭] ਸਸਤ੍ਰਨ ਅਸਤ੍ਰ ਸੋਭਿਤ ਅੰਗ ਅੰਗਨ ਰਾਜ ਹੇ ॥
ਦਿਬਜ ਮੁਕਟ ਸਮਾਜ ਨਾਨਾ ਲਾਲਾ ਮਨਿ ਫਨਿ ਖਚਿਤ ਹੇ ॥
ਹੀਰਾ ਜ਼ਮੁਰਦਨ ਬੱਜ੍ਰ[੧੮] ਮੁਕਤਨ ਬਿਮਲ[੧੯] ਮਨਿ ਗਨ ਰਚਿਤ ਹੇ ॥੫੨੦॥੧੨੭੪॥

ਮੁਕਤਾ ਅਨੂਪਮ, ਦਿਬਜ ਪੰਨੇ. ਅਲਮਾਸ[੨੦] ਗੌਹਰ[੨੧] ਜੜਿਤ ਹੇ ॥
ਨਵਰਤਨ[੨੨] ਨਾਨਾ ਭਾਂਤਿ ਰਤਨੰ ਮਨਿਨ ਮਾਨਿਕ ਮੜ੍ਹਤ ਹੇ ॥
[੨੩]ਛਟਾ ਜਗਮਗ ਉਦਿਤ ਦਿਨ ਛਬਿ [੨੪]ਕੋਟਿ ਉਡਗਨ ਲਜਿੱਤ ਹੇ ॥
[੨੫]ਮਨੀ ਫਨੀਅਨ ਫਨੀ ਮਨੀਅਨ ਅਨਿਕ ਫਨਿ ਮਨਿ ਸਜਿਤ ਹੇ ॥੧॥ਰਹਾਉ॥

ਸੁਭ ਮਨੋਹਰ ਦਿਬਜ ਮੰਗਲ ਮੁਕਟ ਸੀਸੰ ਛਕਤ[੨੬] ਹੇ ॥
ਕੁੰਡਲ ਜ਼ਮੁਰਦਨ ਲਾਲ ਮੁਕਤਾ [੨੭]ਮਕਰਾਕਾਰੰ ਸਕਤਿ ਹੇ ॥੫੨੧॥੧੨੭੫॥

---

੧. ਵਡਾ ਨਗਾਰਾ। ੨. ਤੁਰਹੀ ਨਫੀਰੀ। ੩. ਗਰਜ ਪੌਣ ਵਾਲੀ ਦੁੰਦਭਿ, (ਅ) ਘੋੜਿਆਂ ਨਾਲ ਸਬੰਧਿਤ ਵਾਜੇ। ੪. ਉਠਾਂ ਨਾਲ ਸੰਬੰਧਿਤ ਵਾਜੇ। ੫. ਲੜਾਈ ਝਗੜਾ। ੬. ਨੜਿਆਂਤੋਂ ਬਣਿਆ ਹੋਇਆ ਵਾਜਾ। ੭. ਨਾਮ ਹੈ ਵਾਜੇ ਦਾ। ੮. ਇਕ ਤਾਰ ਜਿਹੜੀ ਕਿ ਰਬਾਬ ਵਿੱਚ ਗਜ਼ ਨਾਲ ਹਰਕਤ ਕਰਦੀ ਹੈ। ੯. ਪੰਜੇ ਵਿੱਚ ਵਜੋਣ ਵਾਲੇ ਵਾਜੇ ਛੈਣੇ। ੧੦. ਆਵਾਜ਼ ਧੁਨਿ। ੧੧. ਬਹੁਤ ਡਹ ਡਹ ਨਾਲ ਵਜਦੇ ਹਨ। ੧੨. ਲੜੌਣ ਵਾਲਾ। ੧੩. ਕ੍ਰੋੜਾਂ ਹੀ ਝੰਡੇ ਉੱਚੇ ਅਤੇ ਮਣੀਆਂ ਦੀਆਂ ਕ੍ਰਿਣਾਂ ਵਾਲੇ। ੧੪. ਮਰਨ ਤੋਂ ਰਹਿਤ। ੧੫. ਤਯਾਰ ਕਰ ਕੇ। ੧੬. ਚਾਰ ਮੁਖਾਂ ਵਾਲੇ ਬ੍ਰਹਮਾਂ ਨੇ ਚੜ੍ਹਾਈ ਕੀਤੀ। ੧੭. ਸੁੰਦ੍ਰ। ੧੮. ਹੀਰਾ। ੧੯. ਚਿੱਟੀਆਂ। ੨੦. ਹੀਰਾ। ੨੧. ਮੋਤੀ। ੨੨. ਰਤਨਾਂ ਵਿੱਚੋਂ। ੨੩-੨੪. ਇਸਤਰਾਂ ਪ੍ਰਕਾਸ਼ ਜਗਮਗ ਕਰਦਾ ਹੈ। (ਜਿਸਤਰਾਂ) ਸੂਰਜ ਦੀ ਛਬਿ ਪ੍ਰਗਟ ਹੋਣ ਤੋਂ ਕ੍ਰੋੜਾਂ ਹੀ ਤਾਰੇ ਲੱਜਿਤ ਹੋ ਜਾਂਦੇ ਹਨ। ੨੫. ਸੱਪਾਂ ਦੀਆਂ ਮਣੀਆਂ ਹਨ ਅਤੇ ਮਣੀਆਂ ਦੇ ਸੱਪ ਹਨ। ੨੬. ਸੱਜ ਰਹੇ ਹਨ। ੨੭. ਮੱਛੀ ਦੇ ਆਕਾਰ ਵਾਂਗੂ ਸ਼ਕਤੀ ਵਾਲੇ ਹਨ।

A ਬਾਂਕ ਵਾਜਾ ਤਾਂ ਅਨੇਕਾਂ ਹੀ ਥਾਵਾਂ ਤੇ ਔਂਦਾ ਹੈ ਪ੍ਰੰਤੂ ਬੰਗ ਕਿਤੇ ਹੋਰ ਥਾਂ, ਦ੍ਰਿਸਿਟਿ ਵਿੱਚ ਨਹੀਂ ਆਇਆ।

B 'ਚੰਬਲ' ਪਦ ਸੁੱਧ ਨਹੀਂ ਦਿਸਦਾ ਕਿਉਂਕਿ 'ਚੰਬਲ' ਕਿਸੇ ਹੋਰ ਗ੍ਰੰਥ ਵਿੱਚ ਵਾਜੇ ਦਾ ਨਾਮ ਨਹੀਂ ਮਿਲਦਾ, ਬਲਕਿ ਚੰਗ ਵਾਜਾ ਤਾਂ ਆਉਂਦਾ ਹੈ। ਕਿੰਤੂ ਚੰਬਲ ਰੋਗ ਤਾਂ ਜਗਤ ਪ੍ਰਸਿੱਧ ਹੈ, ਸ਼ਾਇਦ ਇਹ ਪਦ "ਚੁੰਗਲ" ਦਾ ਵਿਗੜ ਕੇ ਬਣ ਗਿਆ ਹੋਵੇ ਤਾਂ ਕੋਈ ਅਸਚਰਜ ਨਹੀਂ ਹੈ।

ਬਿਸਨੁਪਦ ਸਾਰੰਗ ਛੰਤ ॥

ਕਲਗੀ ਜਮੁਰਦਨ ਦੁਰ ਯਕਤਾ ਲਾਲ ਹੀਰਨ ਮਨਿਨ ਹੇ
ਲੂਲੂ ਅਜਾਇਬ[1] ਰਤਨ ਨਾਨਾ ਨੀਲ ਫਨਿ ਮਨਿ[2] ਪਨਨ[3] ਹੇ ॥
ਕੋਟਿ ਮਨਿਗਨ ਛਟਾ ਗੌਹਰ[4], ਸਾਫ ਨਿਰਮਲ ਰਤਨ ਹੇ ॥
ਕਲਗੀ ਛਕੀ[5] ਸਿਰ ਦਿਬਯ ਮੰਗਲ[6] ਬਿਜਯ ਰਨ ਜਯ ਕਰਨ ਹੇ ॥
ਲਾਲ ਫਨਿ ਮਨਿ ਜਿਗਾ ਹੀਰਨ ਦੁਰਨ[7] ਯਕਤਾ ਜੜਿਤ ਹੇ ॥੫੨੨॥੧੨੭੬॥
ਨਾਨਾ ਰਤਨ ਗੌਹਰ ਜਵਾਹਰ, ਨੀਲ ਮਨਿ[8] ਗਨ ਘੜਿਤ ਹੇ
ਮੰਗਲ ਅਜਾਇਬ ਜਿਗਾ ਰਤਨਨ; [9]ਕੋਟਿ ਉਡਗਨ ਜੜਿਤ ਹੇ[9]
[10]ਸੋਭੈ ਅਨੂਪਮ ਸੀਸ ਬਿਧਨਾ ਜੋਤਿ ਪਲ ਪਲ ਬੜਤ[11] ਹੇ ॥੫੨੩॥੧੨੭੭ ॥
ਸੋਭਿਤ ਅਨੂਪਮ ਕੰਠ ਮਾਲੰ, ਲਾਲ ਮੁਕਤਾ ਖਚਿਤ ਹੇ
ਚੰਦ੍ਰ ਸੋਨਨ ਮਨਿਨ[12] ਹੀਰਨ[13] ਬਿਬਿਧ-ਚੀਰਨ ਜੜਿਤ ਹੇ[13]
[14]ਬੰਧੀ ਵ ਹੈਕਲ ਰਤਨ ਨਾਨਾ; [15]ਹਾਰ ਲਾਲਨ ਲਰੀ ਹੇ ॥
ਕੋਟਿ ਭੂਖਨ[16] ਅੰਗ ਰਾਜਿਤ ਬਜ੍ਰ[17] ਮੁਕਤਾ ਜਰੀ ਹੇ ॥੫੨੪॥੧੨੭੮ ॥

ਬਿਸਨੁਪਦ ਸਾਰੰਗ ਛੰਤ

ਭੁਜ ਬੰਦ ਪੰਨਨ ਨੀਲ ਫਣਿ ਮਣਿ. ਬਿਬਿਧ ਭੂਖਨ ਛਕੇ ਹੇ[18]
ਅਲੰਕਾਰ ਭਾਂਤਿ ਨਾਨਾ; ਨਵਰਤਨ ਮੁੰਦ੍ਰਿਯਨ ਸਜੇ ਹੇ
ਦੁਰਨ ਯਕਤਾ ਮਨਿਨ ਮਾਨਿਕ ਹੀਰ ਲਾਲਨ ਜੜੇ ਹੇ
[19]ਮੰਗਲ ਬਸਨ ਅੰਬਰ ਕਮਾਮੀ, ਭਾਂਤਿ ਭਾਂਤਿਨ ਧਰੇ ਹੈ ॥੫੨੫॥੧੨੭੯ ॥
ਗੁਲਨਾਰ[20] ਸੋਸਨਿ[21] ਰੰਗ ਰੰਗਨ; ਅਤਲਸ. ਤਮਾਮੀ, ਅੰਬਰੀ[22]
ਕਾਕਮ ਮੁਸ਼ੱਜਰ[23] ਦਿਬਯ ਅੰਬਰ ਬਸਨ ਅਨਿਕ ਪਟੰਬਰੀ[24]
ਜਗਮਗ[25] ਛਟਾ ਦਾਮਨਿ ਚਮਕਤ, [26]ਬਸਤ੍ਰ ਨੂਰੀ ਬੰਦਰੀ

---

੧. ਅਸਚਰਜ ਮੋਤੀ । ੨. ਨੀਲਮ ਅਤੇ ਸੱਪਾਂ ਦੀਆਂ ਮਣੀਆਂ । ੩. ਪੰਨੇ । ੪. ਮੋਤੀਆਂ ਦੀ ਚਮਕ । ੫. ਸਜੀ । ੬. ਜਿੱਤਣ ਤੋਂ ਬਿਨਾਂ ਯੁਧ ਨੂੰ ਜਿੱਤਣ ਵਾਲੇ । ੭. ਮੋਤੀ । ੮. ਨੀਲਮ ਅਤੇ ਮਣੀਆਂ । ੯. ਮਾਨੋ ਕਿ ਕ੍ਰੋੜਾਂ ਹੀ ..ਾਰੇ ਜੜੇ ਹੋਏ ਹਨ । ੧੦. ਬ੍ਰਹਮਾ ਜੀ ਸੌਂਦ੍ਰਯਤਾ ਦੀ ਹੱਦ ਸੋਭ ਰਹਿਆ ਹੈ । ੧੧. ਪਲ ਪਲ ਵਿਖੈ ਤੇਜ ਪ੍ਰਤਾਪ ਵਧਦਾ ਹੈ । ੧੨. ਮੁਕਟਾਂ ਉਤੇ ਮਣੀਆਂ । ੧੩. ਨਾਨਾ ਪ੍ਰਕਾਰ ਦੇ ਵਸਤ੍ਰਾਂ ਉਪਰ ਜੜੀਆਂ ਹੋਈਆਂ ਹਨ । ੧੪. ਮਾਲਾ ਅਤੇ ਤਵੀਤ ਬਹੁਤ ਰਤਨਾ ਦੇ । ੧੫. ਲਾਲਾਂ ਦੀਆਂ ਪੰਕਤੀਆਂ ਦੇ ਹਾਰ । ੧੬. ਗਹਣੇ । ੧੭. ਹੀਰਾ । ੧੮. ਸਜਦੇ ਹਨ । ੧੯. ਸਮੂਹ ਦੇ ਵਸਤ੍ਰ ਖੁਸ਼ਬੂਦਾਰ ਖੁਸ਼ੀਆਂ ਵਾਲੇ ਹਨ । ੨੦. ਲਾਲ ਰੰਗ । ੨੧. ਨੀਲਾ ਰੰਗ । ੨੨. ਅੰਬਰ ਵਾਂਗੂ ਖੁਸ਼ਬੂ ਵਾਲੀ ਅਤੇ ਕਾਲੀ ਵਸਤ੍ਰ ਕਪੜਾ । ੨੩. ਉਹ ਕਪੜਾ ਜਿਸ ਉਤੇ ਦ੍ਰਖਤਾਂ ਦੀਆਂ ਤਸਵੀਰਾਂ ਬਣੀਆਂ ਹੋਣ । ੨੪. ਪੱਟ ਦਿਆਂ ਵਸਤ੍ਰਾਂ ਵਾਲੇ । ੨੫. ਬਿਜਲੀ ਵਾਂਗੂ । ੨੬. ਇਕ ਸਮੁੰਦ੍ਰ ਦੇ ਕਿਨਾਰੇ ਦਾ ਸਥਾਨ ਜਿਸ ਦੇ ਵਸਤ੍ਰ ਕਿਸੇ ਸਮਯ ਕਾਫੀ ਮਸ਼ਹੂਰ ਹੋ ਚੁਕੇ ਹਨ, ਨੂਰੀ ਬੰਦਰ ਕਪੜੇ ।

ਨਹਿ ਦ੍ਰਿਸ਼ਿ ਠਹਰਤਿ ਚਾਰੁ-ਕਰ[1], ਸਸਿ[2] ਕੋਟਿ ਉਡਗਨ[3] ਨਭ-ਚਰੀ[4] ॥੫੨੬॥੧੨੮੦॥
ਅੰਕਰ ਪਟੰਬਰ ਦਿਬਜ[5] ਨਾਨਾ, ਉਦਿਤ ਦਿਨ[6] ਛਬਿ ਸਸਿ-ਕਲਾ ॥
ਬਾਘੰਬਰੀ[7] ਪਾਸ਼ੰਬਰੀ[8] ਸ਼ਬਨਮ[9], ਅਨੂਪਮ ਬਹੁ ਭਲਾ ॥
[10]ਕ੍ਰਾਂਤਿ ਉਡਗਨ ਚੰਦ੍ਰ ਬਰਨਨ, [11]ਬਸਨ ਭੂਖਨ ਮੰਗਲਾ
[12]ਜਿਹ ਨਿਰਖ ਅਪਦਾ-ਤਿਮਰੁ ਬਿਨਸਤਿ[12], ਛਟਾ[13] ਜਗਮਗ ਉਜੁਲਾ ॥੫੨੭॥੧੨੮੧॥

ਬਿਸਨੁਪਦ ਸਾਰੰਗ ਛੰਤ ॥

ਸਸਤ੍ਰ ਅਜਾਇਬ ਦਿਬਜ ਮੰਗਲ, ਅਸਤ੍ਰ ਤੀਛਨ ਦਾਮਨੀ[14] ॥
ਝਮਕਤ ਛਟਾ ਚੰਚਲ[15] ਲਹਾ ਲਹ, [16]ਜੜਿਤ-ਉਡਗਨ-ਚਾਂਦਨੀ ॥
ਮੁਕਤਾ, ਜ਼ਮੁਰਦਨ, ਬੱਜ੍ਰ, ਰਤਨੰ, [17]ਸੇਸ-ਫਨਿ-ਮਨਿ, ਲਾਲਨੀ ॥
ਕ੍ਰਿਪਾਨ, ਚਕ੍ਰ, ਪਟਾ, ਗਦਾ, ਤਉਫੰਗੰ[18], ਤਰਗਸ[19], ਬਾਨਨੀ ॥੫੨੮॥ ॥
[20]ਸਾਯਕA ਸਿਲੀਮੁਖ ਬੱਜ੍ਰ ਲਾਲਨ, [21]ਪਰੀ ਪੰਛੀ-ਪਦਮਨੀ ॥
[22]ਨਾਵਕ ਖਤੰਗਨ ਲੈਸ ਖਪਰਾ, [23]ਤੂਨ ਮਨਿ ਗਨ ਸਰ ਫਨੀ ॥
[24]ਲਹ ਲਹਤ ਜੁਗ-ਰਸਨਾ-ਸਜੀਵਨ [25]ਰੂਪ ਵੰਤ ਸਜੀਵਨੀ
ਚੰਦ੍ਰ-ਬਾਨਨ[26] ਅਰਧ-ਚੰਦ੍ਰਨ ਸੈਫ, ਸਹਿਥੀ[27], ਸਾਪਨੀ[28] ॥੫੨੯॥੧੨੮੩॥
ਧਾਵਤ ਨਿਮਖ ਪਲ ਪਲ ਸ-ਚੰਚਲ, [29]ਸਤ੍ਰੁ-ਖਾਪਨਿ-ਧੋਪਨੀ ॥
ਕਬਜ਼ੈ[30]-ਬਿਬਿਧ ਦਸਤੈ-ਅਨੂਠੀ, ਲਾਲ, ਮਨਿ-ਗਨ ਨੀਲਨੀ ॥
ਤ੍ਰਿਸੂਲ, ਸਾਂਗਨ, ਸਕਤਿ, ਭਾਲਨ[31], ਬਿਬਿਧ ਭਸੁੰਡੀ, ਸੇਲਨੀ ॥
ਯਲਮਾਸ[32], ਮਾਨਿਕ, ਫਨਿਕ-ਫਨਿ-ਮਨਿ[33], [34]ਜੜਿਤ-ਖਚਿੱਤ-ਸਹੇਲਨੀ ॥੫੩੦॥੧੨੮੪॥

੧. ਸੋਹਣੀਆਂ ਕ੍ਰਿਣਾਂ ਤੇ। ੨. ਚੰਦ੍ਰਮਾਹ। ੩. ਤਾਰੇ। ੪. ਆਕਾਸ਼ ਵਿਚ ਵਿਚਰਨ ਵਾਲੇ। ੫. ਸੁੰਦ੍ਰ। ੬. ਸੂਰਜ। ੭. ਸ਼ੇਰ ਦੀ ਖਲ ਦੇ ਵਸਤ੍ਰ। ੮. ਪਸ਼ੂ ਦੀ ਖਲ ਤੋਂ ਬਣੇ ਹੋਏ ਵਸਤ੍ਰ। ੯. ਇਕ ਕਿਸਮ ਦਾ ਕਪੜਾ ਜੋ ਬਰੀਕ ਅਤੇ ਕੀਮਤੀ ਹੁੰਦਾ ਹੈ। ੧੦—੧੧. ਖੁਸ਼ੀਆਂ ਦੇ ਗਹਣੇ ਅਤੇ ਕਪੜੇ, ਤਾਰਿਆਂ ਦੀ ਕ੍ਰਾਂਤੀ ਅਤੇ ਚੰਦ੍ਰਮਾ ਦੇ ਰੰਗਾਂ ਵਾਂਗੂ ਹਨ। ੧੨. ਜਿਨ੍ਹਾਂ ਨੂੰ ਵੇਖ ਕੇ ਡਰ ਰੂਪ ਅੰਧੇਰਾ ਨਾਸ ਹੋ ਜਾਂਦਾ ਹੈ। ੧੩. ਚਮਕ। ੧੪. ਬਿਜਲੀ। ੧੫. ਚਾਲਾਕ। ੧੬. ਮਾਨੋ ਕਿ ਚੰਦੋਏ ਨੂੰ ਤਾਰੇ ਜੜੇ ਹੋਏ ਹਨ। ੧੭. ਸੱਪਾਂ ਦੀਆਂ ਮਣੀਆਂ ਅਤੇ ਲਾਲ। ੧੮. ਬੰਦੂਕ। ੧੯ ਭੱਥਾ। ੨੦. ਬਾਣ ਹੀਰਿਆਂ ਤੇ ਲਾਲਾਂ ਵਾਲੇ ਹਨ। ੨੧. ਬਾਣ ਅਤੇ (ਮਣੀਆਂ) ਦੇ ਹਨ। ੨੨—੨੩. ਅਨੇਕਾਂ ਤਰ੍ਹਾਂ ਦੇ ਬਾਣ ਸਹਿਤ ਭੱਥੇ ਤੋਂ ਲੈ ਕੇ ਸਾਰੇ ਮਣੀਆਂ ਵਾਲੇ ਹਨ। ੨੪—੨੫. ਚੈਤੰਨਤਾ ਸਹਿਤ ਅਤੇ ਰੂਪਵਾਨ ਲਹ ਲਹ ਕਰਦੇ ਹਨ। ੨੬. ਇਹ ਬਾਣਾਂ ਦੀਆਂ ਕਿਸਮਾਂ ਹਨ। ੨੭. ਬਰਛੀ। ੨੮. ਨਾਗਨੀ। ੨੯. ਵੈਰੀਆਂ ਨੂੰ ਨਾਸ ਕਰਨ ਵਾਲੀਆਂ ਤਲਵਾਰਾਂ। ੩੦. ਮੁੱਠਾਂ। ਦਸਤੇ। ਹੱਥਾਂ ਵਿਚ। ੩੧. ਬਰਛੇ। ੩੨. ਹੀਰਾ। ੩੩. ਫਨੀਅਰ ਸੱਪਾਂ ਦੀਆਂ ਮਣੀਆਂ। ੩੪. ਸਹਿਤ ਬਰਛੀਆਂ ਜੜੇ ਹੋਏ ਖਚਿਤ ਕੀਤੇ ਹੋਏ ਹਨ।

A ਇਨਾਂ ਬਾਣਾਂ ਦੀਆਂ ਕਿਸਮਾਂ ਨੂੰ ਸਮਝ ਦੇ ਫੇਰ ਨੇ ਅਗਜਾਤ ਕਰਵਾ ਦਿਤਾ ਹੈ।

ਪੰਛੀ[1] ਪਰੀ ਨਾਗਨਿ[2], ਭੁਜੰਗਨੁ, ਬਿਸਖ, ਬਿਖਧਰੁ, ਅਹਿ ਫਨੀA ॥
ਧਰ ਰੂਪ ਨਾਗਨਿ ਸਜਿਵ[3] ਬਾਨਨ, ਭੀਮ ਭੀਸਮ ਕਾਲਨੀ[4] ॥
ਜਮਧਰ, ਕਟਾਰਨ, ਬਾਂਕ[5], ਬਿਛੂਆ, ਕਾਲ-ਦਾੜ-ਕਰਾਲਨੀ[6] ॥
ਤਉਫੰਗ, ਤੁਪਕ[7], ਜੰਬੂਰ[8], ਪਿਸ੍ਰਲ[9], ਭੀਮ ਬਾਂਕ-ਜੁਆਲਨੀ[10] ॥੫੩੧॥੧੨੮੫॥

ਬਿਸਨੁਪਦ ਸਾਰੰਗ ਛੰਤ ॥

ਸਸਤ੍ਰ ਅਸਤ੍ਰ ਅਨੂਪ ਤੀਛਨ, ਦਿਬਜ ਮੰਗਲ ਸਾਜ ਹੇ ॥
ਸਨਾਹ[11] ਬਕਤ੍ਰ ਕੌਚ ਕਸ-ਸਜ-,ਸਸਤ੍ਰ-ਅਸਤ੍ਰ-ਧਿਰਾਜ ਹੇ[12] ॥
ਸੁਰ ਸਕਲ ਠਾਢੇ ਕਰਤ ਮੰਗਲ, ਬਿਜੈ ਉਚਰਤ ਗਾਜ ਹੇ ॥
ਮਨਾਇ ਗਨਪਤਿ ਸਿੱਧ ਦਾਤਾ, ਕਰਤ ਜੈ ਜੈ ਕਾਰ ਹੇ ॥੫੩੨॥੧੨੮੬॥

ਬਜਜੋ ਘੰਟਾ ਸੰਖ ਭੀਖਮ[13] ਨਾਦ ਮੰਗਲ-ਕਾਰ ਹੇ ॥
ਸੁਭ ਘੜੀ ਸੋਧ ਚੜ੍ਹਜੋ ਬਿਧਾਤਾ[14], ਬੇਵਾਨ-ਹੰਸ-ਮੁਰਾਰਿ ਹੇ ॥
ਨਹਿ ਜਾਤਿ ਬਰਨੀ ਸੋਭ ਦਰਸਨ, ਸਿਰ ਢੁਰਤ ਛਤ੍ਰ ਕਰਤਾਰ ਹੇ ॥
ਚਾਮਰ ਚਹੂੰ ਦਿਸ ਫਿਰਤ ਅਨਲੀ[15], ਸੁਰ ਕਰਤ ਜੈ ਜੈ ਕਾਰ ਹੇ ॥੫੩੩॥੧੨੮੭॥

ਭਯੋ ਸੱਦ-ਨੱਦ[16] ਪ੍ਰਲਜ ਪਲਟਜੋ[17], ਬਜਜੋ ਘੋਰ ਨਿਸਾਨ[18] ਹੇ ॥
ਗੋਮੁਖ, ਦਮਾਮਨ, ਕੋਸ, ਦੁੰਦਭਿ, ਡੰਕ, ਧੌਸ ਬਗਾਨ[19] ਹੇ ॥
ਗੁੜ ਗੁੜੀ, ਡਾਮਰੁ, ਨਾਇ[20] ਤੁਰਹੀ, ਤੰਬੂਰ-ਦਾਰੁਨ-ਤਾਨ ਹੇ ॥
ਝਾਂਝਰ ਬਨੋਸਾ[21], ਤਾਲ, ਝਾਂਝ, ਮੰਜੀਰ[22], ਘੋਰ[23] ਸਹਾਨ ਹੇ ॥੫੩੪॥੧੨੮੮॥

ਮਾਰੂ ਬਜਯੋ ਘਨਘੋਰ ਨਾਦਨ ਮੁਰਜ ਮਾਹੁਰ ਬੀਨ ਹੇ ॥
ਦੁੰਦਭਿ ਪਖਾਵਜ ਬੇਨੁ ਬਨਸੀ ਖਰਜ ਬੰਬ ਡਫੀਨ ਹੇ ॥
ਮੁਰਲੀ, ਮੁਚੰਗਨ, ਜਲ-ਤਰੰਗਨ[24] ਉਪੰਗ ਰੰਗਨ ਡੀਨ ਹੇ ॥

---

੧. ਤੀਰ । ੨. ਸਰਪ । ਤੀਰ, ਨਾਗਣੀਆਂ; ਬਰਛੀਆਂ । ੩. ਜੀਵ । ੪. ਕਾਲ ਵਾਂਗੂ । ੫. ਸਸਤ੍ਰ ਦਾ ਨਾਮ ਹੈ । ੬. ਭਯਾਨਕ-ਯਮਦਾੜ । ੭. ਤੋਪ । ੮. ਜ਼ੁਬੂਰਹ ਤੀਰ ਦੀ ਨੋਕ, ਛੋਟੀ ਤੋਪ ਤੇ ਇਕ ਵਾਜੇ ਦਾ ਨਾਮ ਵੀ ਹੈ, ਵਡੀ ਬੰਦੂਕ, ਛੋਟੀ ਤੋਪ । ੯. ਪਸਤੌਲ । ੧੦. ਸ਼ਬਦ ਕਢਣ ਵਾਲੀ ਬੰਦੂਕ । ੧੧. ਸੰਜੋਅ । ੧੨. ਵਡੇ ਰਾਜੇ ਸਸਤ੍ਰ ਅਸਤ੍ਰ ਖਿਚ ਨਾਲ ਸਜਾ ਕੇ । ੧੩. ਭਯਾਨਕ । ੧੪. ਬ੍ਰਹਮਾ । ੧੫. ਪੰਛੀ ਦੇ ਖੰਭਾਂ ਦਾ ਅਗਨੀ ਵਾਂਗੂ ਤੇਜ ਮਯ । ੧੬. ਨਾਦਾਂ ਦੇ ਸ਼ਬਦ । ੧੭. ਹੋ ਗਈ, ਮੁੜ ਆਈ । ੧੮. ਨਗਾਰਾ । ੧੯. ਸ੍ਰਿਸਟ ਆ ਕੇ ਵਡੇ । ੨੦. ਸਰਨਾਈ ਤੁਰਹੀ । ੨੧. ਲੰਗੋਜੇ ੨੨. ਛੈਣੇ । ੨੩. ਇਕ ਰਾਗ ਦਾ ਨਾਮ ਹੈ (ਇਸੇ ਰਾਗ ਦੇ ਸਬੰਧ ਨਾਲ "ਮਹੁਵਰ" ਵਾਜੇ ਦਾ ਨਾਮ ਹੋ ਗਿਆ ਹੈ । ੨੪. (ਉਪੰਗ) ਵਾਜਿਆਂ ਨੇ (ਰੰਗਨ) ਆਨੰਦਾਂ ਨੂੰ ।

A ਇਨ੍ਹਾ ਤੁਕਾਂ ਦੀ ਲਵੰਤਾ ਪੂਰਬਕ ਲੜੀ ਬੰਨਦਿਆਂ ਹੋਇਆਂ ਕਠਿਨਾਈ ਪੈ ਦੀ ਹੈ ਕਿਉਂਕਿ ਇਤਨੀ ਬੁੱਧੀ ਉੱਚੀ ਨਾ ਹੋਣ ਕਾਰਣ ਸਰਪਾਂ ਅਤੇ ਤੀਰਾਂ ਦੇ ਨਾਮਾਂ ਵਿਚ ਫਰਕ ਸਮਝ ਬੈਠਦੇ ਹਾਂ । ਵਾਸਤ੍ਵ ਵਿਚ ਜਿੰਨੇ ਹੀ ਨਾਮ ਸਰਪਾਂ ਦੇ ਅਉਂਦੇ ਹਨ ਉਨੇ ਹੀ ਨਾਮ ਤੀਰਾਂ ਦੇ ਹੋ ਜਾਂਦੇ ਹਨ ਅਤੇ ਜਿੰਨੇ ਹੀ ਨਾਮ ਪੰਛੀਆਂ ਦੇ ਹੋਣ ਉਹ ਭੀ ਬਾਣਾਂ ਦੇ ਹੋ ਸਕਦੇ ਹਨ । ਇਨ੍ਹਾਂ ਤੋਂ ਅਲਗ ਹੀ ਕ੍ਰਿਯਾ ਆਦਿਕਾਂ ਤੋਂ "ਸਿਲੀ ਮੁਖ" ਆਦਿ ਨਾਮ ਬਣਾਏ ਜਾ ਸਕਦੇ ਹਨ, ਇਹ ਸਾਰੀਆਂ ਗਲਾਂ ਸਮਝਾਣ ਲਈ ਤਾ ਆ ਮਯਾਦੀਆਂ ਹਨ । ਪਰ ਲਿਖਣ ਵਿਚ ਵਿਸਤਾਰ ਹੁੰਦਾ ਹੈ ।

ਘੋਰ[੧] ਦੀਹ[੨] ਬਜੰਤ੍ਰ[੩] ਨਾਨਾ, ਭੀਮ ਦਾਰੁਨ ਕੀਨ ਹੇ ॥੫੩੫॥੧੨੮੯॥
ਕਰਯੋ ਕੂਚ ਅਨੀ-ਬਿਧਾਤਾ[੪], ਇੰਦ੍ਰ-ਪੁਰ ਨਗ-ਫਟਕ-ਹੇ[੫] ॥
ਸੁਰ ਸਾਜ ਸਾਜ ਚਲੇ ਸੰਬੂਹਨ [੬]ਬਜੂਹ ਛੂਹਿਨਿ-ਕਟਕ ਹੇ ॥
ਅਸੁ ਗਜ, ਸਜੰਦਨ[੭], ਪੀਲ; ਪਾਖਰ[੮], ਸੁਭਟ-ਪਾਇਕ-ਬਿਕਟ-ਹੇ[੯] ॥
ਕਰਤ ਜੈ ਜੈ ਕਾਰ ਮੰਗਲ, ਬਿਜੈ-ਜੈ-ਕਰ[੧੦] ਸੁਭਟ[੧੧] ਹੇ ॥੫੩੬॥੧੨੯੦॥
ਹਰਵਲ[੧੨] ਚੰਦਾਵਲ[੧੩] ਅਮਰ-ਗਨ[੧੪]-ਭਟ, [੧੫]ਬਾਇ-ਦਾਹਿਨ-ਬੀਰ-ਹੇ ॥
[੧੬]ਖਵਾਸ ਪਾਇਕ ਗੌਤ੍ਰ ਨਿਜ ਦਲ; ਸੁਭਟ[੧੭] ਸਾਵੰਤ ਧੀਰ ਹੇ ॥
ਖਾਸ ਫੌਜ ਬਨਾਇ ਖਾਸੀ[੧੮]; ਰੰਗ ਰੰਗਨ ਚੀਰ[੧੯] ਹੇ ॥
ਕ੍ਰਿਪਾਨ; ਸੇਲ; ਗਦਾ; ਪਟਾ, ਸਾਰੰਗ[੨੦] ਖਦੰਗੋ-ਤੀਰ[੨੧] ਹੇ ॥੫੩੭॥੧੨੯੧॥
ਨਾਯ ਮਾਥ ਚਲੇ ਸਕਲ ਸੁਰ, ਉਡਯੋ ਹੰਸ ਬਿਵਾਨ ਲੈ ॥
ਜਾਤ੍ਰਾ-ਕਰੀ[੨੨] ਸ੍ਰੀ ਬ੍ਰਹਮ ਕਰਤਾ; ਇੰਦ੍ਰ ਲੋਕ ਪਯਾਨ-ਕੈ[੨੩] ॥
ਬਜਤੇ ਬਜੰਤ੍ਰਨ ਸੁਰ ਅਖਾੜਨ, ਗੁਨਿਨ[੨੪] ਰਾਗ-ਅਲਾਪ ਹੀ ॥
ਮਾਰੂ; ਧਮਾਰ; ਬਸੰਤ; ਸੂਹੀ; ਗੌਂਡ; ਭੈਰਵ ਥਾਪ ਹੀ[੨੫] ॥੫੩੮॥੧੨੯੨॥
ਸਕ੍ਰ-ਲੋਕ[੨੬] ਚਲੇ ਮੁਦਿਤ-ਮਨਿ[੨੭]. ਹਰਖ; ਮੰਗਲ; ਰਸਿ-ਭਰੇ[੨੮] ॥
ਆਨੰਦ-ਪਲ-ਪਲ; ਮੁਦਿਤ-ਛਿਨ-ਛਿਨ; [੨੯]ਸੀਲ-ਨਿਧ ਕਰੁਣਾ-ਢਰੇ ॥
ਲੋਕ ਲੋਕ ਸੁਨਯੋ ਕੁਲਾਹਲ[੩੦]; [੩੧]ਜੁਰੇ-ਆਇ-ਆਰੁਣ-ਚਲੇ ॥
ਪਹੁੰਚੇ ਸਕਲ ਸੁਰ ਸਾਜ ਨਿਜ ਨਿਜ-ਫੌਜ-ਭਟ: ਜੋਧੇ-ਬਰੇ ॥੫੩੯॥੧੨੯੩॥

ਬਿਸਨੁਪਦ ਸਾਰੰਗ ਛੰਤ ॥

ਸੁਨਿ ਆਗਮਨਿ[੩੨] ਆਵਤੁ-ਬਿਧਾਤਾ[੩੩] ਸੁਰ ਸਕਲ ਆਨੰਦ ਭਏ ॥
ਹਰਖ ਗਾਵਤ ਬਿਜੈ-ਮਾਰੂ[੩੪]; ਕਰਤ ਜੋਧਾ ਜਯ ਜਏ ॥
ਬਜਤ ਘਨ ਘੰਟਾ ਮਧੁਰ-ਧੁਨਿ; ਸੰਖ; ਭੇਰੀ; ਮੁਰਜਏ ॥
ਉਠਤ ਤਾਲ ਤਮਾਲ-ਉਘਟਤ[੩੫]A ਨਚਤ ਅਪਸਰ ਤਾਥ ਏ[੩੬] ॥੫੪੦॥੧੨੯੪॥

---

੧. ਭਯਾਨਕ। ੨. ਵਡੇ ੩. ਵਾਜੇ। ੪. ਬ੍ਰਹਮਾਂ ਦੀ ਫੌਜ ਨੇ। ੫. ਬਿਲੌਰ ਦੇ ਪਹਾੜ (ਹਿਮਾਲਯ). ੬. ਸਾਰੀਆਂ ਖੂਹਿਣੀਆਂ ਫੌਜਾਂ। ੭. ਰਥ। ੮. ਕਾਠੀ ਘੋੜੇ ਦੀ ਸੰਜੋਅ। ੯. ਬਲਵੰਤ ਉੱਤਮ ਯੋਧੇ ਪੈਦਲ। ੧੦. ਜਿਤੱਈਆਂ ਨੂੰ ਜਿਤਣ ਵਾਲੇ। ੧੧. ਉੱਤਮ ਯੋਧੇ। ੧੨. ਘੋੜਿਆਂ ਦੀ ਇਕ ਚਾਲ, ਜਿਸਨੂੰ ਪੋਟੀਯਾ ਅਖਦੇ ਹਨ। ੧੩. ਫੌਜ ਦਾ ਉਹ ਹਿਸਾ ਜਿਹੜਾ ਰਖਯਾ ਵਾਸਤੇ ਲਸ਼ਕਰ ਦੇ ਪਿਛੇ ਪਿਛੇ ਚਲਦਾ ਹੈ ੧੪. ਸਾਰੇ ਦੇਵਤੇ। ੧੫. ਖੱਬੇ ਸੱਜੇ ਭੀ ਯੋਧੇ ਹਨ। ੧੬. ਭਲੇ ਨੌਕਰ। ਸੇਵਕ ਖ਼ਾਦਮ ਚਰਨ ਸੇਵਨ ਵਾਲਾ ਵੰਸ਼ ੧੭. ਅਥਵਾ ਚਹੁੰਆਂ ਪਾਸਿਆਂ ਤੋਂ। ੧੮. ਭਾਰੀ ਬਹੁਤ ਸਾਰੀ। ੧੯. ਵਸਤ੍ਰ। ੨੦. ਧਨੁਖ। ੨੧. ਖਤੰਗ ਅਤੇ ਤੀਰ। ੨੨. ਚਲਣ ਕੀਤਾ। ੨੩. ਜਾਣ ਨੂੰ। ੨੪. ਗੁਣਾਂ ਨਾਲ। ੨੫. ਰਚਦੇ ਹਨ। ੨੬. ਇੰਦ੍ਰ ਲੋਕ ਨੂੰ। ੨੭. ਮਨ ਵਿਚ ਖ਼ੁਸ਼ ਹੋ ਕੇ। ੨੮. ਪ੍ਰੇਮ ਨਾਲ ਭਰੇ ਹੋਏ। ੨੯. ਸ਼ਾਂਤੀ ਦੇ ਖਜ਼ਾਨੇ ਅਤੇ ਕ੍ਰਿਪਾ ਵਿਚ ਢਲੇ ਹੋਏ। ੩੦. ਰੌਲਾ। ੩੧. ਸਾਰਿਆਂ ਪਾਸਿਆਂ ਤੋਂ ਚੰਚਲ ਇਕਠੇ ਹੋਏ। ੩੨. ਆਉਣ ਦੀ ਖਬਰ ਔਣ। ੩੩. ਬ੍ਰਹਮਾਂ ਆਉਂਦਾ ਹੈ। ੩੪. ਜਿੱਤ ਦਾ ਮਾਰੂ ਰਾਗ, ੩੫. ਉੱਚੀਆਂ ਲਹਿਰਾਂ ਪੈਦਾ ਹੁੰਦੀਆਂ ਹਨ। ੩੬. ਤਾਥਯ ਤਾਥਯ ਤਾਲ ਕੇ। A. ਇਹ ਪਦ ਅਸ਼ੁਧ ਪ੍ਰਤੀਤਿ ਹੁੰਦਾ ਹੈ।

ਬਜਤ-ਬੀਨ; ਮੁਚੰਗ[੧]; ਬਨਸੀ; ਢੋਲ; ਡਫ, ਦੁੰਦਭਿ ਘਨੇ ॥
ਮੁਰਲੀ; ਪਖਾਵਜ[੨] ਮੁਰਜ; ਮੁਹਵਰ[੧]; ਝਾਂਝ; ਘੁੰਘਰੂ-ਰਸਿ-ਭਿਨੇ[੩] ॥
ਅਪਸਰ ਨਚਤਿ ਗੰਧ੍ਰਬ ਬਜਾਵਤ, [੪]ਜੱਛ ਕਿੰਨਰ ਸੁਰ ਭਰੇ ॥
ਪਹੁੰਚੇ ਸਕਲ ਸੁਰ ਦ੍ਵਾਰ ਬਾਸਵ[੫], [੬]ਸੁਨਜੋ ਆਗਮ ਸੁਹ-ਚਰੇ ॥੫੪੧॥

ਧੁਨਿ ਸੁਨਿ ਜਗੇ ਪਸੁਪਤਿ[੭], ਜਿਨੇਸ੍ਵਰ[੮], ਭੂਤਰਾਟ[੯] ਗਨੇਸ਼[੧੦] ਸੰਭੁ ॥
ਛੁਟੀ-ਤ੍ਰਿਕੁਟਿ-ਧ੍ਯਾਨ ਜਾਗੇ, [੧੧]ਸਮਾਧਿ-ਆਤੁਰ-ਭਯ-ਸੰਭੁ ॥
ਕੁਪੇ ਸ੍ਰੀ ਤ੍ਰਿਪੁਰਾਰਿ, ਭੋਲਾ[੧੨], ਰੁਦ੍ਰ-ਗਨ[੧੩] ਕੋਪੇ ਸਕਲ ॥
ਧਰੇ-ਚਕ੍ਰ, ਤ੍ਰਿਸੂਲ, ਡਵਰੂ, [੧੪]ਸੇਖ-ਪੰਨਗ ਮੇਲ-ਗਲ ॥੫੪੨॥੧੨੯੬॥

ਕਰ-ਨਾਦ-ਡਵਰੁ, ਗਜੇ ਸੰਭੂ, [੧੫]ਜਗੇ-ਭੈਰਵ-ਭੂਤ-ਗਨ ॥
ਕੰਕ[੧੬]; ਬੰਕ; ਪਿਸਾਚ; ਨਿਸਚਰ; ਬੇਤਾਲ, ਤਮਚਰ[੧੭]-ਗਜੇ-ਰਨ ॥
ਖ਼ਮ[੧੮] ਠੋਕ ਤਾਲ ਉਠੇ ਤਹਾਂ; ਗਨ-ਪ੍ਰੇਤ-ਚਿੰਸਤ-[੧੯] ਬੈਤਲਾ ॥
ਘੋਰ ਧੁਨਿ ਜਨ ਪ੍ਰਲਯ-ਪਲਟਯੋA ਜੁਰੇ ਸ਼ਿਵ ਗਨ ਭੀਹਲਾ[੨੦] ॥੫੪੩॥੧੨੯੭॥

ਮਦ ਪੀ ਗਜ੍ਯ ਬੈਤਾਲ-ਦਾਰੁਨ, ਭੂਤ ਭੈਰਵ ਨਿਸਚਰਾ ॥
ਨਾਚਤ ਕਪਾਲਿਕ[੨੧] ਤਾਲ-ਬਾਜਤ, [੨੨]ਉਠਿਤ ਧੁਨਿ ਦਾਰੁਨ ਸੁਰਾ ॥
ਭੈਰਵ ਨਿਸਾਚਰ ਭੂਤ ਭੀਖਮ; ਕੰਕ ਭੀਹਲ ਭੈਕਰਾ ॥
[੨੩]ਘੁੰਮਤ ਮਦਾਰੀ ਭੀਮ ਬਿਕ੍ਰਮ; ਰੁਦ੍ਰ-ਗਨ-ਦਲ ਮਦ-ਭਰਾ[੨੪]॥੫੪੪॥੧੨੯੮॥

ਗਨ-ਜਟਾਧਾਰ[੨੫]; ਮੁੰਡੇ-ਕਿਤੇ-ਭਟ; ਅਰਧ-ਮੁੰਡਿਤ, ਭੈਰਵਾ ॥
[੨੬]ਲੰਮੇ-ਡਿਲਾਰੇ;-ਡੀਲ-ਭਾਰੇ; ਦੀਹ ਦਾਰੁਨ ਭੂਤਵਾ ॥
[੨੭]ਲਖ ਗਾਇ ਗਨ ਜੋਗੀ-ਦਿਗੰਬਰ, ਨਗਨ-ਸਿਵ-ਗਨ ਭੈਕਰਾ ॥
ਉਰਧ-ਬਾਹੁ[੨੮], ਨਖੀ[੨੯]; ਜਟੀ. ਧੂਲੀ; ਪਸੀਚਕ,[੩੦] ਨਿਸਚਰਾ ॥੫੪੫॥੧੨੯੯॥

---

੧. ਇਕ ਖਾਸ ਵਾਜੇ ਦਾ ਨਾਮ ਹੈ। ੨. ਮ੍ਰਿਦੰਗ ਦਾ ਵਜੰਤ੍ਰੀ। ੩. ਪ੍ਰੇਮ ਨਾਲ ਸਨਿਗਧ। ੪. ਯਖ ਅਤੇ ਕਿੰਨਰ ਗਾਉਂਦੇ ਹਨ। ੫. ਇੰਦ੍ਰ ਦੇ ਦ੍ਰਵਾਜੇ ਉਤੇ। ੬. ਸੁਣਕੇ ਅੱਗੋਂ ਦੇਵਤੇ ਚੜੇ (ਲੈਣ ਵਾਸਤੇ)। ੭. ਬੈਲ ਦਾ ਸ੍ਵਾਮੀ। ੮. ਜਿੰਨਾਂ ਤੇ ਪ੍ਰੇਤਾਂ ਦਾ ਸ੍ਵਾਮੀ ਸ਼ਿਵ। ੯. ਭੂਤਾਂ ਦਾ ਰਾਜਾ ਸ਼ਿਵ। ੧੦. ਗਣਾਂ ਦਾ ਮਾਲਿਕ ਸ਼ਿਵ। ੧੧—੧੨. ਤ੍ਰਿਪੁਰ (ਦੈਤ੍ਯ) ਦਾ ਵੈਰੀ ਸ਼ਿਵ। ੧੩. ਸ਼ਿਵ ਜੀ ਦੇ ਗਣ (ਨੰਦੀ-ਭ੍ਰਿੰਗੀ, ਛੋਟਾ, ਟੋਣਾ ਆਦਿ) ੧੪. ਨਾਗ ਨੂੰ ਗਲ ਵਿਚ ਪਾ ਕੇ। ੧੫—੧੬. ਪ੍ਰੇਤਾਂ ਦੀ ਖ਼ਾਸ ਵਿਸ਼ੇਸ਼ ਜਾਤੀ ਹੈ। ੧੭. ਅੰਧੇਰ ਵਿੱਚ ਫਿਰਨ ਵਾਲੇ ਪ੍ਰੇਤ। ੧੮. ਡੌਲੇ, ਭੁਜਦੰਡ। ੧੯. ਚਿੰਕਾਰਾਂ ਮਾਰਦੇ ਹਨ। ੨੦. ਭਯਾਨਕ। ੨੧. ਖੋਪਰੀ ਨੂੰ ਰੱਖਣ ਵਾਲਾ ਸ਼ਿਵ। ੨੨. ਆਵਾਜ਼ਾਂ ਦੀ ਧੁਨੀ ਪ੍ਰਗਟਦੀ ਹੈ। ੨੩. ਭਯਾਨਕ ਸ਼ਰਾਬੀ ਪੈਰ ਨਾਜ਼ ਨਾਲ ਰਖ ਕੇ ਘੁੰਮਦੇ ਹਨ। ੨੪. ਸ਼ਿਵ ਗਣਾਂ ਦਾ ਦਲ ਅਹੰਕਾਰ ਨਾਲ ਭਰਿਆ ਹੋਇਆ ਹੈ। ੨੫. ਕਈ ਜਟਾਧਾਰੀ ਹਨ। ੨੬. ਲੰਮੇ ਸ਼ਰੀਰਾਂ ਵਾਲੇ ਤੇ ਭਾਰੇ ਸ਼ਰੀਰਾਂ ਵਾਲੇ। ੨੭. ਨਾਗੇ ਯੋਗੀ (ਸ਼ਿਵ) ਨੂੰ ਵੇਖ ਗਾਉਂਦੇ ਹਨ। ੨੮. ਉੱਚੀਆਂ ਬਾਹਾਂ ਵਾਲੇ। ੨੯. ਨਹੁੰਆਂ ਵਾਲੇ। ੩੦. ਮਸਾਹਾਰੀ ਪਿਸ਼ਾਚ, ਮੂਰਖ, ਅਗਯਾਨੀ।

A ਇਸ ਪੰਗਤੀ ਦਾ ਪਾਠਾਤ੍ਰ ਇਓਂ ਵੀ ਮਿਲਦਾ ਹੈ ਜਥਾ—
"ਘੋਰ ਧੁਨਿ ਖਨੇ ਪਲਟੇਓ" ਇਹ ਮਹਾ ਅਸ਼ੁੱਧ ਪੰਗਤੀ ਹੈ।

ਰਾਖਸ, ਨਖੀ[1], ਜੰਗੀ ਦਿਗੰਬਰ[2] ਉਮਲ A[3] ਦਾਰੁਨ ਬਿਕਟ ਹੇ ॥
[4]ਤ੍ਰਿਮੁੰਡ ਖਟ ਲੋਚਨ ਕਿਤੇ ਦੋ ਮੁੰਡ[5] ਭੀਖਮ[6] ਸੁਭਟ ਹੇ ॥
[8]ਸਤ ਮੁੰਡ ਖਟ ਜੋਜਨ ਅਸੁਰ ॥
ਬਿਨ ਮੁੰਡ ਕਪਾਲੀ[7] ਕਿਤੇ
[9]ਮਦ ਪੀ ਭਖਤ ਅਮਿਖ, ਆਘੋਰੀ[10], ਤਾਮਸੀ, ਹਿੰਸੀ, ਜਵਰ[11] ॥੫੪੬॥੧੩੦੦॥
ਕੁਚਿਲ[12] ਬਿਕਟ[13], ਅਸੌਚਿ[14], ਅਨੇਮੀ, ਸੁਰਾ ਪਾਨ[15] ਕਪਾਲਨੀ ॥
ਰਕਤ ਦੰਤ[16] ਬਿਕ੍ਰਾਲ ਚੱਛਨ[17], [18]ਤਿਮਰ ਗਾਤ ਬਜਾਲਨੀ ॥
ਭਸਮੀ[19] ਦਿਗੰਬਰ ਘੋਰ ਆਨਨ[20] ਅਰੁਨ ਕਾਯ[21] ਬਿਹਾਲਨੀ[22] ॥
ਭਛਤਾਮਿਖ[23] ਸਜਗ ਕਰਤ ਮਖ[24], ਅਗਨਿ ਹੋਤ੍ਰ ਜ੍ਵਾਲਨੀ ॥੫੪੭॥੧੩੦੧॥
[25]ਅਧੋ ਮੁਖ ਝੰਪਤ ਅਗਨਿ ਬਹੁ, ਠਟਤ ਆਸਨ ਸਿੱਧਨੀ ॥
ਨਾਟਕ, ਬਸੀਕਰਨਾਦਿ ਜੰਤ੍ਰ, ਕਿ ਤੰਤ੍ਰ, ਮੰਤ੍ਰਨ, ਰਿਧੱਨੀ ॥
ਇੰਦ੍ਰ ਜਾਲ[26] ਪਖੰਡ, ਡੰਭ[27], ਉੱਚਾਟ[28] ਮਾਰਨ, ਤ੍ਰਾਤਕੀ[29] ॥
ਰਮਾਲ[30] ਸਾਹਰ[31] ਅਸ੍ਰ ਸਿੱਧੀ, ਬਿਰੋਧ ਮਾਰਗ, ਭ੍ਰਾਤਕੀ[32] ॥੫੪੮॥੧੩੦੨॥
ਜੱਛ ਸੂਕਰ[33], ਪ੍ਰੇਤ, ਗਨ ਬਹੁ, ਮਹਿਖ,[34] ਖੱਚਰ ਰਾਖਸੀ ॥
[35]ਨਾਟਕ ਉੱਚਾਟਤ ਬੋਧ ਨਿਜਮਤਿ, [36]ਭਿੰਨ ਤਤ ਫੁਨ ਬਾਕਸੀ ॥
[37]ਸੀਘ੍ਰਤੰ ਫੁਰ ਬਾਕ ਸਿੱਧੀ, ਜੰਤ੍ਰ, ਮੰਤ੍ਰਨ, ਰਾਫਸੀ[38] ॥
[39]ਦੂਤ ਮਾਯਾਵੀ ਪੰਚਾਨਨ; [40]ਨਾਨੱਤ੍ਰ ਭਵ ਖੀਲਾਫਸੀ ॥੫੪੯॥੧੩੦੩॥

---

੧. ਨਹੁਆਂ ਵਾਲੇ। ੨. ਨਾਂਗੇ। ੩. ਲੰਮੇ ਸਰੀਰਾਂ ਵਾਲੇ। ੪. ਕਈ ਤਿੰਨਾਂ (ਤਿੰਨਾਂ) ਸਿਰਾਂ ਅਤੇ ਛਿਆਂ ਛਿਆਂ ਨੇਤ੍ਰਾਂ ਵਾਲੇ ਹਨ। ੫. ਦੋ ਸਿਰਾਂ ਵਾਲੇ। ੬. ਭਯਾਨਕ। ੭. ਹੱਥਾਂ ਵਿੱਚ ਖੋਪਰੀਆਂ ਰਖਣ ਵਾਲੇ। ੮. ਕਈ ਦੈਤ (ਛਿਆਂ ਛਿਆਂ) ਯੋਜਨਾ ਵਿੱਚ ਵਿਸਤਾਰ ਵਾਲੇ ਅਤੇ ਸਤ ਸੌ ਅਥਵਾ ਸੱਤਾਂ ਸਿਰਾਂ ਵਾਲੇ ਹਨ। ੯. ਸ਼ਰਾਬ ਪੀ ਕੇ ਮਾਸ ਖਾਂਦੇ ਹਨ। ੧੦. (ਅਪਵਿਤ੍ਰ-ਭੱਖੀ) ੧੧. ਤ੍ਰਿਖਾ। ੧੨. ਮੈਲੇ ਵਸਤ੍ਰਾਂ ਵਾਲਾ। ੧੩. ਕਠੋਰ। ੧੪. ਸ਼ਨਾਨ ਨਾਂ ਕਰਨ ਵਾਲਾ ਅਪਵਿਤ੍ਰ। ੧੫. ਸ਼ਰਾਬ ਪੀਣ ਵਾਲੇ। ੧੬. ਲਾਲ ਦੰਦਾਂ ਵਾਲੇ। ੧੭. ਡਰਾਉਣੇ ਨੇਤ੍ਰਾਂ ਵਾਲੇ। ੧੮. ਸੱਪਾਂ ਵਾਂਗੂ ਕਾਲੇ ਸਰੀਰ। ੧੯. ਸੁਆਹ-ਮਲਿਤ। ੨੦. ਡਰਾਉਣੇ ਮੁੱਖਾਂ ਵਾਲੇ। ੨੧. ਲਾਲ ਸ਼ਰੀਰਾਂ ਵਾਲੇ। ੨੨. ਬੁਰੇ ਹਾਲ ਵਾਲੇ। ੨੩. ਮਾਸ ਖਾਣ ਵਾਲੇ। ੨੪. ਸਹਿਤ ਜੀਵ ਹਿੰਸਾ ਦੇ ਯਗਜ ਕਰਦੇ ਹਨ। ੨੫. ਕਈ ਨੀਰੇ ਮੁਖ ਕਰ ਕੇ ਲਟਕਦੇ ਹਨ ਅਤੇ ਕਈ ਅਗਨਿ ਨੂੰ ਫੜਦੇ ਹਨ (ਮੂੰਹ ਨਾਲ)। ੨੬. ਛਲ ਮਾਯਾ। ੨੭. ਪਾਖੰਡ। ੨੮. ਉਦਾਸੀਨਤਾ, ਉਪਰਾਮ-ਤਾਈ। ੨੯. ਰਖਯਾ ਕਰਨ ਵਾਲੇ। ੩੦. ਜਯੋਤਿਸ਼ ਰਮਲਹਾ। ੩੧. ਜਾਦੂਗਰ। ੩੨. ਭ੍ਰਮ ਪਾਉਣ ਵਾਲਾ। ੩੩. ਸੂਅਰ। ੩੪. ਭੈਸਾ ਮਹਿਆਂ। ੩੫. ਆਪਣੀ ਮੱਤ ਨਾਲ ਨਾਟਕ ਕਰਨ ਵਾਲੇ ਗਯਾਨ ਨੂੰ ਚੁਕਦੇ ਹਨ। ੩੬. ਅਰਥਾਤ ਆਪਣੇ ਸ਼ਰੀਰ ਦੇ ਅੰਗ ਪ੍ਰਤੰਗ ਚੇਟਕ ਨਾਲ ਅਲਗ ਅਲਗ ਕਰ ਕੇ ਵਿਖੌਣ ਵਾਲੇ ਅਤੇ ਬੋਲਣ ਵਾਲੇ। ੩੭. ਵਾਕ ਛੇਤੀ ਪੂਰਾ ਹੋਣ ਵਾਲੀ ਸਿੱਧੀ ਵਾਲੇ। ੩੮. ਕਾਮ ਚੇਸ਼ਟਾ ਕਰਨ ਵਾਲਾ ਬੁਰੀਆਂ ਗੱਲਾਂ ਕਹਿਣ ਵਾਲਾ। ੩੯. ਜਾਦੂ ਰਹਿਤ ਹੀ ਹਾਸਦ ਬਣੇ ਹੋਏ (ਸ਼ੇਰ) ਹਨ। ੪੦. ਜਨਮ ਦੇ ਅਨੰਤਪਣੇ ਦੇ ਆਦਰਸ਼ ਤੋਂ ਖਿਲਾਫਤ ਵਾਲੇ।

A ਇਸ ਸਬਦ ਦੇ ਹੋਰ ਵੀ ਰੂਪ ਅਤੇ ਅਰਥ ਹਨ ਵਾਸਤ੍ਵ ਵਿਚ ਉਪ੍ਰੋਕਤ ਸ਼ਬਦ ਵਿਸ਼ੇਸ਼ਣ ਰੂਪ ਨਾਲ ਫਾਰਸੀ ਤਰਾਂ ਵਿੱਚ ਆਉਂਦਾ ਹੈ ਹੋਰ ਰੂਪ ਤੇ ਅਰਥ ਇਹ ਭੀ ਹਨ ਜਫਰ ਬੱਕਰੀ ਦਾ ਚਹੁ ਦਿਨਾਂ ਦਾ ਬੱਚਾ, (ਅ) ਮੱਕੇ ਵਿੱਚ ਇਕ ਥਾਂ ਦਾ ਨਾਮ ਹੈ (ਏ) ਇਕ ਵਿਦਯਾ ਜਿਸ ਨਾਲ ਭਵਿਸ਼ਯਤ ਅਤੇ ਗੁਪਤ ਵਾਰਤਾ ਨੂੰ ਜਾਣ ਸਕੀਦਾ ਹੈ। (ਸ) ਲਸ਼ਕਰ [illegible])।

ਕਾਢੇ ਕਛੋਟੀ;[੧] ਬਿਕਟ[੨] ਬਾਂਕੇ[੩] ਭੀਮ[੪]
ਸੇਲ ਸੂਲ ਗਦਾ ਪਟਾ ਧਾਰਿ ਦਾਰੁਨ ਡਾਂਕਹੀ[੫] ॥
ਧੁਕ ਧੁਕ ਉਠਤਿ ਬੈਤਾਲ ਭਭਤਿ ਹੀਕਤਿ ਹਾਕ ਹੀ ॥
ਭੂੰਕਾਰ ਸਦ ਪ੍ਰਲਜ ਪੁਰਾਜਜੋ[੯] ਚਿੰਸਤ ਗੁਰਜ ਗੋਫਨ[੮] ਧਾਰ ਹੀ ॥
ਫਾਸੀ ਗੁਲੇਲ ਕਮੰਦ[੧੧]ਜਮ-ਧਰਿ[੧੨] [੧੦]ਗਰਜ ਤਰਜ ਚਿੰਕਾਰ ਹੀ ॥੫੫੦॥੧੩੦੪॥
ਦੂਹ ਦੀਹ[੧੪] ਦੁਰੰਤ[੧੫] ਭੈਕਰ ਡੰਡ ਮੁਦਗਰ ਭਗ ਧਰੇ[੧੩]
[੧੭]ਏਕ ਬਾਹੁ ਦੁਬਾਹੁ ਤ੍ਰਿਤਿਯੇ ਸਿਲਾ ਮੂਸਲ ਕੈਬਰੇ[੧੬]
[੧੮]ਸਾਤ ਦਸ ਦ੍ਵਾਦਸ ਕਰੇ ॥੫੫੧॥੧੩੦੫॥
ਬਿਸਨੁਪਦ ਸਾਰੰਗ ਛੰਤ ਬਡਾਣਾ ਦਖਣੀ[੧੯] ॥
ਲੈ ਲੈ ਸੂਆ ਤ੍ਰਿਸੂਲ ਭਿਭਰੇ[੨੦] ਉਛਰ ਕੂਦਹਿ ਨਾਚਹੀ
[੨੧]ਖਪਰ ਕਰਾਲੀ ਭੈਰਵੀ ਹਾ[੨੨] ਹੂਹ ਡਕਰਤ ਮਾਚਹੀ
[੨੩]ਕਿਲ ਕਿਲ ਸਬਦ ਦਾਰੁਨ ਨਿਸੁੰਨਦ ਹਾਕ ਮਾਰਤ[੨੩] ਕੂਕਹੀ
ਭਯ[੨੫] ਸਦ[੨੬] ਭੀਖਮ ਬਾਕ ਭੈਰਵ ਹਾਕ ਡਾਕਤ ਹੂਕਹੀ ॥੫੫੨॥੧੩੦੬॥
ਜ੍ਵਾਲਾ ਤਜਤ ਆਨਨ ਪਸਾਰੇ[੨੭] ਭੀਮ ਦਾੜ ਬਜਾਵ ਹੀ ॥
[੨੮]ਠਨ ਠਨ ਠਹਿਕਤ ਠਾਠ ਠਠੀਅਰ, ਪੀਸ ਪੀਸ ਬਜਾਵਹੀਂ ॥
ਕੋਪੇ ਸਕਲ ਦਲ ਭੂਤ ਭੈਰਵ ਘੂੰਮ ਘੂੰਮ ਫੁੰਕਾਰਹੀਂ ॥
ਦੈ ਦੈ ਦਮਾਮਨ ਚੋਬ ਦਾਰੁਨ, [੨੯]ਡੰਕ ਧੌਸਾ ਘਾਰ ਹੀ ॥੫੫੩॥੧੩੦੭॥
ਬਿਸਨੁਪਦ ਸਾਰੰਗ ਛੰਦ ਬ੍ਰਿਧਮੁਖੀ ਤਈਲੰਗ[੩੦] ਕਥਤੇ ॥
ਦੁੰਦਭਿ ਨਫੀਰੀ[੩੧] ਗੋਮੁਖੀ ਗੁਡਗੁਡੀ[੩੨] ਡਵਰੂ ਖਪਰੀ[੩੩] ॥
ਡਰ ਡਹਾਤ ਨਿਸੁੰਨ ਨਾਦਨ ਕੋਸ ਦਾਰੁਨ ਖਚਰੀ[੩੪] ॥

---

੧. ਲੰਗਰ ਲੰਗੋਟੇ ਕਸ ਕੇ । ੨. ਕਠੋਰ । ੩. ਸੁੰਦ੍ਰ । ੪. ਭਯਾਨਕ । ੫. ਡਕਾਰ ਮਾਰ ਮਾਰ ਬੋਲਦੇ ਹਨ । ੬. ਭੱਭਕਾਂ ਮਾਰਦੇ ਹੀਂਗਰਾਂ ਮਾਰਦੇ ਅਤੇ ਅਵਾਜਾਂ ਮਾਰਦੇ ਹਨ । ੭-੮. ਪ੍ਰੇਤ ਧੁਣਧੁਣੀਆਂ ਲੈ ਕੇ ਉਠਦੇ ਅਤੇ (ਚਿੰਸਤ) ਚਿਕਾਰੀਆਂ ਮਾਰਦੇ ਹਨ । ੯. ਨਗਾਰਿਆਂ ਦੀ ਆਵਾਜ਼ ਨੇ ਪ੍ਰਲਜ ਪ੍ਰਗਟਾ ਦਿੱਤੀ । ੧੦. ਗਰਜਦੇ ਤਰੀਕੇ ਨਾਲ ਚੀਕਾਂ ਮਾਰਦੇ ਹਨ । ੧੧. ਫੰਦਾ ਫਾਹੀ । ੧੨. ਕਤਾਰ ਫਾਸੀ । ੧੩. ਕੁੱਤਕੇ ਮੁਤਹਿਰੇ । ੧੪. ਬਹੁਤ ਵਡੇ । ੧੫. ਬੇਅੰਤ ੧੬. ਤੀਰ । ੧੭-੧੮. ਇਕ (ਇਕ) ਬਾਂਹਾਂਵਾਲੇ ਦੋ ਦੋ ਬਾਂਹਾਂ ਵਾਲੇ, ਤਿੰਨ ਤਿੰਨ ਬਾਂਹਾਂ ਵਾਲੇ ਸਤ ਸਤ ਬਾਹਾਂ ਵਾਲੇ, ਦਸ ਦਸ ਬਾਹਾਂ ਵਾਲੇ ਅਤੇ ਬਾਰਾਂ ਬਾਰਾਂ ਹੱਥਾਂ ਵਾਲੇ । ੧੯. ਵਡਾਣਾ ਦਖਛਣੀ ਛੰਦ ਦੀ ਜ਼ਾਤੀ ਹੈ । ੨੦, ਖੁਸ਼ੀ ਨਾਲ ਭੜਕਾ ਪਏ । ੨੧-੨੨. ਡਰਾਵਨੀ(ਦੇਵੀ)ਖਪੱਰ ਲੈ ਕੇ ਹਾਹੂਹ ਦੀ ਆਵਾਜ਼ ਨਾਲ ਖੁਸ਼ ਹੋ ਕੇ ਡਕਾਰ ਮਾਰਦੀ ਹੈ । ੨੩. ਕਿਲ ਕਿਲਾਹਟ ਦੀ ਆਵਾਜ਼ ਅਤੇ ਨਾਦਾਂ ਦੀਆਂ ਭਯਾਨਕ ਧੁਨੀਆਂ । ੨੪. ਹਾਕਰਾਂ ਮਾਰਦੇ ਹਨ । ੨੫. ਹੋਏ । ੨੬. ਸ਼ਬਦ ਆਵਾਜ਼ਾ । ੨੭. ਮੂੰਹ ਖੋਲ ਕੇ ਅਗ ਦੀਆਂ ਲਾਟਾਂ ਕੱਢਦੇ ਹਨ । ੨੮. ਠਠਿਆਰ ਦੇ ਠਾਠ ਵਾਂਗੂ ਠਣ ਠਣ ਵਜਦੇ ਹਨ । ੨੯. ਨਗਾਰਿਆਂ ਉਤੇ ਚੋਬਾਂ ਮਾਰਦੇ ਹਨ । ੩੦. ਵ੍ਰਿਧਮੁਖੀ ਤੈਲੰਗ, ਛੰਦ ਦੀ ਖਾਸ ਜਾਤੀ ਹੈ । ੩੧. ਨਗਾਰਾ । ੩੨. ਡੋਰੂ ਅਤੇ ਖੱਪਰ । ੩੩. ਵਾਂਜਿਆਂ ਦੀ ਆਵਾਜਾਂ ਡਹ ਡਹ ਕਰ ਕੇ ਆਉਂਦੀਆਂ ਹਨ । ੩੪. ਖੱਚਰਾਂ ਦੇ ਚੰਮਾਂ ਵਾਲੇ, ਖੱਚਰਾਂ ਤੇ ਲਦੇ ਹੋਏ ।

ਧੁੰਧ ਘੋਰ ਭਜਾਨ ਨਾਦਨ, ਪ੍ਰਲਜ ਬਜੰਤ੍ਰ[1] ਸੁਤਰੀ[2] ॥
ਦਹਲੇ[3] ਚਰਾਚਰ ਜੀਵ ਜੰਤਨ [4]ਸਦ ਬਾਜੰਤ੍ਰ ਖਰੀ ॥੫੫੪॥੧੩੦੮॥
ਉਤਸਵ ਕੁਲਾਹਲ ਜੱਛ ਭੈਰਵ ਪ੍ਰੇਤ-ਮਾਲਾ ਨਾਚਹੀ ॥
ਆਮਿਖ ਭਖਤ[5] ਨਾਨਾ ਪਸੂਅਨ[6] ਘੋਰ ਮਦਰਾਂ ਰਾਚਹੀ ॥
ਸਿਵ ਸਿਵ ਉਚਾਰਤਿ ਰਟਤਿ ਪਸੁ ਪਤਿ[7] ਸੰਭੁ[8] ਕੇ ਰੰਗਿ ਰਾਚ ਹੀ ॥
ਹਰ ਹਰ ਭਜਤਿ ਸੰਕਰ ਰਟਤਿ ਤ੍ਰਿਨੇਤ੍ਰ ਸਸਿ ਧਰ ਉਬਾਚ ਹੀ[9] ॥੫੫੫॥੧੩੦੯॥

ਬਿਸਨੁਪਦ ਸਾਰੰਗ ਛੰਦ ਸਾਨੀ ।

ਨਾਨਾ ਸਵਾਰੀ[10] ਬ੍ਰਿਖਭ[11] ਗਜ ਰਥ ਉਸ੍ਰ ਬਾਹਨ ਭੈਰਵਾ[12] ॥
ਮਹਿਖ[13] ਖਚੱਰ ਬਘਾਘ੍ਰ[14] ਸ੍ਰਿੰਗੀ[15] ਸਜਾਰ[16] ਕੂਕਰ ਪ੍ਰੇਤਵਾ ॥
ਮਾਸਾਨ ਬੈਤਾਲੀ ਪਸੂਚਕ[17] ਭੂਤ ਭੈਰਵ ਦਾਨਵਾ ॥
[18]ਕਈ ਪ੍ਰੇਤ ਚੜ ਭੂਤਨ ਚਮੂ [19]ਕਈ ਬਜਾਲ ਚੜ ਕੁਲਿ ਧਾਨਵਾ ॥
[20]ਭਿਭਰੇ ਭਸੂੰਡੇ ਭਸਮ ਲੇਟੇ ਨਗਨ ਹਰ ਗਨ ਬੈਤਾਲਵਾA ॥
ਕੁਪੇ ਬਿਕਟ ਭਟ ਪ੍ਰੇਤ ਦਾਰੁਨ ਕੰਕ[21]ਬੰਕ ਭੂਤਾਲਵਾ ॥੫੫੬॥੧੩੧੦॥
ਦਈ ਆਗਜਾ ਸੰਭੁ ਗਨ ਕਹ[22] ਤਬਲ ਕੂਚ[23] ਬਜੇ ਸਬੈ
ਕਰ ਨਾਦ ਡਵਰੂ ਗਜੇ ਸੰਕਰ ਭੂਤ ਗਨ ਜੋਧਾ ਤਬੈ
ਸਸਤ੍ਰ ਅਸਤ੍ਰ ਸੁਧਾਰ ਸਿਵ ਜੂ [24]ਓਅੰ ਕਲੋਲ ਉਚਾਰ ਜੈ
ਜੈ ਜੈ ਅਨਾਹਦਿ ਨਾਦ ਕਿੰਗੁਰਿ[25] ਬਜਤ ਧੁਨਿ ਜੈਕਾਰ ਜੈ ॥੫੫੭॥੧੩੧੧॥

ਬਿਸਨੁਪਦ ਛੰਦ ਸਾਰੰਗ ॥

[26]ਮੁੰਡ ਮਾਲ ਬਿਸਾਲ ਹਾਰਨ ਸੀਸ ਗੰਗਾ ਰਾਜਹੀ
[27]ਭਾਲ ਚੰਦ੍ਰ ਤ੍ਰਿਨੇਤ੍ਰ ਸੰਕਰ ਜਟਾ ਜੂਟ ਬਿਰਾਜ ਹੀ ॥

---

੧. ਵਡੇ ਨਗਾਰੇ ਬੋਲਦੇ ਵਾਜੇ। ੨, ਊਠਾਂ ਦੇ ਚੰਮਾਂ ਵਾਲੇ, ਊਠਾਂ ਤੇ ਲਦੇ ਹੋਏ। ੩. ਡਰ ਗਏ। ੪. ਵਾਜਿਆਂ ਦੀ ਚੰਗੀ ਆਵਾਜ਼ ਨਾਲ। ੫. ਮਾਸ ਖਾਂਦੇ ਹਨ। ੬. ਤੇਜ਼ ਸ਼ਰਾਬ ਵਿੱਚ ਮਸਤ ਹੁੰਦੇ ਹਨ। ੭. ਸ਼ਿਵ ਨੂੰ ਉਚੱਾਰਦੇ ਹਨ। ੮. ਸ਼ਿਵ। ੯. ਉਚੱਾਰਦੇ ਹਨ। ੧੦. ਪਾਲਕੀਆਂ ੧੧. ਬੈਲ। ੧੨. ਭਜਾਨਕ ਸਵਾਰੀਆਂ ਡਰਾਉਣੇ ਘੋੜੇ। ੧੩. ਮਹਿੰਆਂ। ੧੪. ਬਘਿਆੜ, ਸ਼ੇਰ, ਹਰਨ। ੧੫.ਹਰਨ। ੧੬. ਗਿੱਦੜ। ੧੭. ਪਿਸ਼ਾਚ। ੧੮. ਪ੍ਰੇਤਾਂ ਦੀਆਂ ਕਈ ਸੈਨਾਂ ਅਤੇ ਭੂਤਾਂ ਦੀਆਂ ਕਈ ਸੈਨਾ ਚੜੀਆਂ, ਕਈ ਪ੍ਰੇਤਾਂ ਉਤੇ ਚੜੀਆਂ ਹੋਈਆਂ ਭੂਤਾਂ ਦੀਆਂ ਸੈਨਾਂ, ਜੀਵਾਂ ਤੇ ਚੜੀਆਂ ਹੋਈਆਂ ਪ੍ਰੇਤਾਂ ਦੀਆਂ ਸੈਨਾਂ। ੧੯. ਕਈ ਦੈਤਾਂ ਦੀਆਂ ਕੁਲਾਂ ਸੱਪਾਂ ਤੇ ਚੜੀਆਂ ਹੋਈਆਂ, ਕਈ ਦੈਂਤਾਂ ਦੀਆਂ ਕੁਲਾਂ ਹਾਥੀਆਂ ਉਤੇ ਚੜੀਆਂ ਹੋਈਆਂ ੨੦. ਖੁਸ਼ੀ ਨਾਲ ਪੁਰ ਹੋਏ ਹੋਏ ਯੱਧੇ ਸੁਆਹ ਵਿੱਚ ਲਿਬੜੇ ਹੋਏ। ੨੧. ਪ੍ਰੇਤਾਂ ਦੀ ਵਿਸ਼ੇਸ਼ ਜਾਤਿ ਦਾ ਨਾਮ ਹੈ। ੨੨. ਗਣਾਂ ਨੂੰ। ੨੩. ਕੂਚ ਦਾ ਨਗਾਰਾ ੨੪. ਓਅੰ ਦੀ ਲਹਿਰ ਨਾਲ ਉਚੱਾਰ ਕੇ। ੨੫. ਸਿੰਙੀ ਇਕਰਸ ਸ਼ਬਦ। ੨੬. ਵਡੀਆਂ ਲੜੀਆਂ ਵਿੱਚ ਸਿਰਾਂ ਦੀ ਮਾਲਾ। ੨੭. ਮੱਥੇ ਵਿੱਚ ਚੰਦ੍ਰਮਾਹ, ਤਿੰਨ ਅਖਾਂ ਅਤੇ ਕਲਜਾਣ ਨੂੰ ਕਰਨ ਵਾਲਾ।

A ਪਾ: ਨਗਨ ਹਰਿਗਨ ਬੈਤਲਾ ਵੀ ਹੈ।

ਸੂਲ, ਚਕ੍ਰ ਤ੍ਰਿਸੂਲ ਡਵਰੂ ਬਜਤ ਡਿਮ ਡਿਮ ਛਾਜਹੀ[1]
[2]ਦ੍ਵਿਪ ਚਰਮ ਕਛਨੀ ਕਛੇ ਸੋਹਿਤ ਨਿਰਖ ਸੁਰ ਮੁਨਿ ਲਾਜ ਹੀ ॥੫੫੮॥੧੩੧੨॥
[3]ਕੁਸਮ ਕਲਪਾਤੀ ਮਸਾਨੰ ਘੋਰ ਮਰਦਨ[4] ਅੰਗ ਅੰਗ ॥
ਜੋਗ ਨਿੰਦ੍ਰਾ ਧਯਾਨ ਮਾਤੇ [5]ਛਕੇ ਮਦਿਰਾ ਤਯਾਗ ਭੰਗ
ਸੰਨਯਾਸ ਪਦ[6] ਲਿਵ ਲੀਨ ਮਾਤੇ[7] ਜੋਗ ਨਿੰਦ੍ਰਨੀ ਪਦ ਉਮੰਗ ॥
ਮੁਕਟ ਰਾਜਿਤ ਜਟਾ ਸਿਰਪਰ, ਬਸਨ ਭੂਖਨ ਹਰ[8] ਭੁਜੰਗ[9] ॥੫੫੯॥੧੩੧੩॥
ਬੋਲ ਹਰ [10]ਨੰਦੀ ਲਿਯੋ ਗਨ ਸਕਲ ਧਾਏ ਗਜ ਬਦਨ[11]
[12]ਲੰਬੋਦਰ ਮੂਖਕ ਚੜ੍ਹ ਸਿਧਾਏ ਗਨੇਸ ਗਨਪਤਿ ਸੁਮਰ ਤਨ[13] ॥
[14]ਏਕ ਦੰਤ ਸੰਧੂਰ ਮਾਥੇ [15]ਬਿਘਨ ਨਾਸਨ ਜੈ ਕਰਨ
ਸਿਧ ਦਾਇਕ[16] ਸ੍ਰੀ ਬਿਨਾਯਕ [17]ਸੰਭੁ ਸੁਤ ਸੰਕਟ ਹਰਨ[18] ॥੫੬੦॥੧੩੧੪॥
ਕੁਪੇ ਕਰ[19] ਤ੍ਰਿਸੂਲ ਧਰ ਦਲ ਜੁੱਥ ਜੁੱਥਨ ਸੰਗ ਲੈ
ਸਾਰੰਗ[20], ਬਾਨ ਪਟਾ; ਗਦਾ; ਮੂਸਲ ਭਯਾਨਕ ਪਾਨ ਲੈ
ਗਾਜਯੋ ਗਨੇਸ ਮਹੇਸ ਸੁਤ; ਗਨ ਭੂਤ ਭੈਰਵ ਸਾਜ ਦਲ
ਧਾਏ ਸਭੀ ਪਰਿਵਾਰ ਗੋਤ੍ਰਨ, ਅਪਨ ਆਪੁਨ ਦਲ ਬਦਲ ॥ ੫੬੧ ॥ ੧੩੧੫ ॥
ਸਾਮ ਕਾਰਤਿਕ[21] ਆਦਿ ਜੋਧਾ; [22]ਮਯੂਰ ਬਾਹਨ ਛਾਜ ਹੀ
ਕਟਿ ਤੂਨ[23] ਸਾਰੰਗ ਪਾਨ ਸੋਭਿਤ; ਬਸਨ ਭੂਖਨ ਰਾਜਹੀਂ
ਪਗ ਧਾਰ ਨੰਦੀ ਹਰ ਚੜ੍ਹੇ, ਚਹੁੰਦਿਸ ਜਲਾਜਲ[24] ਬਾਜਹੀਂ ॥
ਸੰਕਰ ਬਿਨਾਯਕ ਸਾਮ ਕਾਰਤਿਕ ਨਿਰਖ[25] ਅਘ ਦਲ ਭਾਜਹੀ ॥ ੫੬੨ ॥੧੩੧੬ ॥
ਨਾਦ ਸੰਖਨ ਧੁਨਿ ਨਫੀਰੀ; ਜੱਛ ਗੰਧ੍ਰਬ ਗਾਵਹੀਂ

---

੧. ਸੋਹਣਾ ਲਗਦਾ ਹੈ। ੨. ਹਾਥੀ ਖਲ ਦੀ ਕਛਨੀ ਸਜਾਏ ਹੋਏ ਸੋਹਣੇ ਲਗਦੇ ਹਨ। ੩. ਮਸਾਣ ਦੀ ਸੁਆਹ ਜਾਈ ਹੋਈ ਹੈ। ੪. ਮਲੀ ਹੋਈ। ੫. ਯੁੱਧ ਕਾਲ ਵਿੱਚ ਭੰਗ ਨੂੰ ਛੱਡ ਕੇ ਸ਼ਰਾਬ ਵਿੱਚ ਰਚ ਗਏ। ੬. ਤਯਾਗ ਦਾ ਮਰਾਤਬਾ। ੭. ਯੋਗ ਨਿੰਦ੍ਰਾ ਦੇ ਦਰਜੇ ਉਪਰ ਖੁਸ਼ੀ ਨਾਲ। ੮. ਸ਼ਿਵ। ੯. ਸਰਪ। ੧੦. ਬੈਲ ॥ ੧੧. ਗਣੇਸ਼। ੧੨. ਲੰਮੇ ਪੇਟ ਵਾਲਾ ਗਣੇਸ਼ ਚੂਹੇ ਤੇ ਚੜ ਕੇ ਤੁਰਿਆ। ੧੩. (ਤਨ) ਨਾਲ ਸਿਮਰ ਕੇ। ੧੪. ਗਣੇਸ਼ ਜੀ ਦਾ ਇਕ ਦੰਦ ਅਤੇ ਮੱਥੇ ਵਿੱਚ ਸੰਧੂਰ ਹੈ। ੧੫. ਵਿਘਨਾਂ ਨੂੰ ਨਾਸ਼ ਕਰਨ ਵਾਲਾ ਅਤੇ ਜਿੱਤ ਕਰਨ ਵਾਲਾ ਹੈ। ੧੬. ਸਿੱਧੀਆਂ ਨੂੰ ਦੇਣ ਵਾਲਾ ੧੭. ਸਿਵ ਦਾ ਪੁਤ੍ਰ ਗਣੇਸ਼। ੧੮. ਦੁਖਾਂ ਨੂੰ ਨਾਸ਼ ਕਰਨ ਵਾਲਾ। ੧੯. ਹੱਥ ਵਿੱਚ। ੨੦. ਧਨੁਖ। ੨੧. ਸੁਆਮੀ ਕਾਰਤਿਕ। ੨੨. ਮੋਰ ਦਾ ਸੁਆਮੀ ਸਜ ਰਹਿਆ ਹੈ। ੨੩. ਭੱਥਾ। ੨੪. ਊਠਾਂ ਘੋੜਿਆਂ ਯਾ ਬੈਲਾਂ ਆਦਿ ਦੇ ਗਲਾਂ ਦੀਆਂ ਹਮੇਲਾਂ ਘੁੰਘਰੂ, ਝਾਂਝਾਂ। ੨੫. ਵੇਖ ਕੇ।

ਮੰਗਲ-ਬਿਜਯ-ਰਨ ਰਾਗ-ਮਾਰੂ, ਦੀਹ ਦੁੰਦਭਿ ਰਾਵਹੀ[1] ॥
ਘੰਟਾ ਬਜਤ ਘਹਿਰਤ ਦਮਾਮਾ, ਭੂਤ ਭੈਰਵ ਨਾਚਹੀ ॥
ਬਾਸਵ ਪੁਰੀ ਮਗ[2] ਲੀਨ ਦੂਤਨ [3]ਧੁਜਾ ਕੋਟਿਕ ਖਾਚਹੀ ॥੫੬੩॥੧੩੧੭॥
ਦੈ ਦੈ ਦਮਾਮਨ ਚੋਬ ਦਾਰੁਨ, [4]ਚਲੇ ਬਾਸਵ ਪੁਰਿ ਸਦਨੁ ॥
ਦਹਲਯ[5] ਚਰਾਚਰ ਜੀਵ ਜੰਤੰ, ਪ੍ਰਲਯ ਮਾਨਯੋ ਅਸੁਰ ਗਨੁ ॥
ਦਸ ਚਤੁਰ[6] ਲੋਕ ਸੁਨਯੋ ਕੁਲਾਹਲ[7], [8]ਸੁਨਯੋ ਮਘਵਾ ਆਗਮਨ ॥
ਜੈ ਜੈ ਉਚਾਰਤ ਮੇਟ ਆਰਤ[9], ਹਰਖ ਮੰਗਲ ਸਦਨ ਬਨ ॥[10]੫੬੪॥੧੩੧੮॥

ਬਿਸਨੁਪਦ ਸਾਰੰਗ ਛੰਤ ॥

ਸੁਨA ਸਦ ਮਾਰੂ[11] ਬਿਸਨੁ ਕੋਪੇ, ਦਈ ਆਗਯਾ ਸੁਰਮੁਨੀ ॥
ਸਨਕਾਦਿ ਆਦਿ ਤਪੀ, ਰਿਖਿਸੁਰ ਭਗਤਿ ਧਾਏ ਹਰਿਜਨੀ ॥
ਸਾਜ ਸਾਜ ਸਮੂਹ ਬਸੂਹਨ[12] [13]ਚਤੁਰ ਦਲ ਚਤੁਰੰਗਨੀ ॥
ਅਸੁ ਗਜ ਸਯੰਦਨ ਸੁਭਟ ਪਾਇਕ[14] ਬੇਵਾਨ ਸੁਭਟ ਬਰੰਗਨੀ[15] ॥੫੬੫॥੧੩੧੯॥
ਸੁਰ ਸਿੱਧ ਗਣ ਗੰਧ੍ਰਬ ਮੁਨਿ ਜਨ ਕੋਪ ਕੋਪ ਉਠੇ ਸਕਲ ॥
ਦੀਹ ਦੀਹ[16] ਬਜਾਏ ਬਾਜਨ ਸਾਜ ਸਾਜ ਅਨੀ ਪ੍ਰਬਲ[17] ॥
ਜੁੱਥ ਜੁੱਥ ਦੁਰੇਤ[18] ਸੁਰ ਗਨ, ਘੋਰ ਘੋਰ ਬਜੰਤ੍ਰ ਦਲ ॥
ਜੁਰੇ ਇਕਠੇ ਸਾਜ ਸੰਜਨ[19] [20]ਹਨਨ ਖਲ ਦਲ ਸਘਨ ਮਲ ॥੫੬੬॥੧੩੨੦॥
ਲੈ ਲੈ ਗਦਾ ਤ੍ਰਿਸੂਲ ਸਾਰੰਗ[21] ਚਕ੍ਰ ਪਟਸ[22]ਸੁ ਸਹਿਥੀ[23] ॥
ਜਮਧਰ ਕਟਾਰਨ ਸੇਲ ਸਾਂਗਨ ਗੁਰਜ ਗੋਫਨ ਖਗਦੀ[24] ॥
ਗੁਲੇਲ ਮੂਸਲ ਸੈਫ ਬਾਨਨ ਧੋਪ[25] ਖੰਡਾ ਸਿਪਰੀ[26] ॥
ਤਰਵਾਰ ਬਰਛਾ ਧਰਨ ਸਭਿ[27] ਕੁਵੰਡ ਧਨੁਹੀ ਖਗ[28] ਸਰੀ[29] ॥੫੬੭॥੧੩੨੧॥
ਨਾਵਕ ਖਤੰਗਨ ਤੂਨ[30] ਛੂਲੀ ਚਾਂਪ ਸਰ ਪੰਛੀ[31] ਪਰੀ ॥
ਗੜੀਆ ਭਸੁੰਡੀ[32] ਸਕਤਿ ਭਾਲਾ ਸਾਂਗ ਬੱਲਮ ਸੰਗਰੀ ॥

---

੧. ਵਡੇ ਨਗਾਰੇ ਬੋਲਦੇ ਹਨ। ੨. ਇੰਦ੍ਰ ਪੁਰੀ ਦਾ ਰਾਹ। ੩. ਕ੍ਰੋੜਾਂ ਹੀ ਧ੍ਵਜਾ ਜੜੀਆਂ ਹੋਈ ਹਨ। ੪. ਸਹਿਤ ਦੈਂਤਾਂ ਦੇ ਇੰਦ੍ਰਪੁਰੀ ਨੂੰ ਚਲੇ। ੫. ਡਰ ਗਏ। ੬. ਚੌਦਾਂ। ੭. ਰੌਲਾ। ੮. ਇੰਦ੍ਰ ਨੇ (ਸ਼ਿਵ ਦਾ) ਆਉਣਾ ਸੁਣਿਆਂ। ੯. ਦੁੱਖਾਂ ਨੂੰ ਮਿਟਾ ਕੇ। ੧੦. ਘਰ ਬਾਹਰ। ੧੧. ਨਗਾਰੇ ਦੀ ਆਵਾਜ਼। ੧੨. ਸਾਰੇ ਦੇ ਸਾਰੇ। ੧੩. ਚਾਰ ਤਰਾਂ ਦੀ ਫੌਜ ਦਾ ਸਮੁਦਾਯ ੧੪. ਪੈਦਲ ਉੱਤਮ ਯੋਧੇ। ੧੫. ਰੰਗਾਂ ਬਰੰਗਾਂ ਦੇ (ਉੱਤਮ ਇਸਤ੍ਰੀਆਂ ਵਾਲੇ)। ੧੬. ਵਡੇ ਤੋਂ ਵਡੇ। ੧੭. ਬਲਵੰਤ ਫੌਜ। ੧੮. ਕਠੋਰ ਬਹੁਤ। ੧੯. ਸੰਜੋਆਂ ਨੂੰ। ੨੦. ਸਮੁਦਾਯ ਮੂਰਖ ਦਲ ਦੇ ਯੋਧਿਆਂ ਨੂੰ ਮਾਰਨ ਲਈ। ੨੧. ਧਨੁਖ। ੨੨. ਪਟਾ ਸ਼ਸਤ੍ਰ। ੨੩. ਉੱਤਮ ਬਰਛੀ। ੨੪. ਤੀਰਾਂ ਅਤੇ ਗਦਾਂ ਵਾਲੇ ਦੀਹ ਖੜਗ ਤੀਰ ਦੀ ਨੋਕ, ਖੜਗ ਦੀ ਚੋਟ। ੨੫. ਤਲਵਾਰ। ੨੬. ਢਾਲਾਂ। ੨੭. ਸਾਰੇ ਧਾਰਦੇ ਹਨ। ੨੮. ਖੜਗ ਤੀਰ। ੨੯. ਤੀਰ ਬਾਣ। ੩੦. ਭੱਥਾ। ੩੧. ਇਕ ਕਿਸਮ ਦਾ ਬਾਣ। ੩੨. ਬਰਛਾ।

A ਪਾ: ਸੁਰ, ਵੀ ਹੈ।

ਜੰਬੂਆ[੧], ਪਟਾ, ਕ੍ਰਿਪਾਨ, ਕਾਤਿਨ, ਸੂਆ[੨], ਸੈਟਨ,
ਡੰਡ ਲਸ੍ਰਿਕ[੩], ਲਕੁਟਿ, ਪਰਸਾ[੪], ਤਬਰ[੫] ਬਿਛੂਆ, ਮੁਦਗਰੀ ॥
ਮ੍ਰਿਗ-ਛਾਲ[੭] ਕੁਠਾਰ[੪] ਅਨੀ[੮] ਧਨੁ[੯] ਕਲਦਾੜ[੧੦] ਬਾਂਕਰੀ[੬] ॥੫੬੮॥੧੩੨੨॥
ਬੱਜ੍ਰ ਬਾਨ[੧੧], ਸਿਲੀ-ਮੁਖੰ, ਜ਼ੰਬੂਰ[੧੨] ਕਟਾਰਨ, ਫਾਹੁਰੀ ॥
ਬੁਗਦਾ, ਕਰੌਲੀ[੧੪], ਤੁਪਕ, ਸੰਗਰ[੧੫] ਸੈਨਾ-ਸੰਗਰੀ[੧੩] ॥
ਨਾਚੁਖ[੧੭], ਬਨੈਟੀ[੧੮], ਜੇਗ[੧੯]-ਦਾਤੁਨ, ਢਾਲ, ਖੜਗੋ,-ਜ਼ੰਬੁਰੀ[੧੬] ॥
ਸਸਤ੍ਰ ਅਸਤ੍ਰ ਅਪਾਰ ਜ਼ੁਲਫ਼ਕਾਰੀ[੨੦] ਮਿਸਰੀ[੨੧] ॥੫੬੯॥੧੩੨੩॥
ਧਾਰ ਧਾਰ ਅਨੇਕ ਆਯੁਧ,[੨੩] ਅਗਨਤ[੨੨] ਤਿੱਛ-ਪੈਨੀ-ਸੈਕਲੀ ॥
ਦਲ ਸਾਜ ਸਾਜ ਚਲੇ ਅਮਰ ਕੁਲਿ[੨੪] ਬਾਧ ਬਾਧ ਸੁਭਟ ਬਲੀ ॥
ਅਸੁ[੨੫]ਗਜ,[੨੬] ਰਥੀ ਪਾਯਕ[੨੭], ਬਿਵਾਨੀ[੨੮],ਕਟਕ-ਸੁਰ[੨੯] ਜੁੱਥ ਜੁੱਥਨ ਮੰਡਲੀ ॥
ਮਨਿ-ਗਨ, ਜ਼ਮੁਰਦੰ, ਲਾਲ, ਰਣਿ-ਖੰਭਲੀ[੩੦] ॥੫੭੦॥੧੩੨੪॥
ਯਲਮਾਸ[੩੨], ਗੌਹਰ[੩੩], ਹੀਰੰ, [੩੧]ਬੱਜ੍ਰ-ਮੁਕਤਾਹਲ-ਲਗੀ ॥
ਪੰਨੈ-ਅਜਾਇਬ-ਲਾਲ, ਦੁਰ-ਯਕਤਾ, ਯਾਕੂਤ, ਨੀਲਮ, ਪੰਨਗੀ ॥
[੩੫]ਦਸਤੇ-ਅਨੂਠੀ ਲੂਲੂ[੩੪] ਖਚਿਤ ਮਨਿ-ਗਨ ਗੌਹਰੀ[੩੪] ॥
ਖਚੀ-ਰਤਨਨ, [੩੬]ਘੜਤ-ਸਾਯਕ ਸੁੰਦਰੀ ॥੫੭੧॥੧੩੨੫॥
ਜਗ-ਮਗ ਜਗਤ[੩੭] ਗੋਹਰ, ਜ਼ਮੁਰਦੰ, ਦਿਬਜ-ਮੰਗਲ [੩੮]ਸੈਕਲੀ
ਕੋਟਿ ਉਡਗਨ[੩੯] ਖਚਿਤ ਸਸਤ੍ਰੰ, ਅਸਤ੍ਰ-ਦਮਕਤ ਬਿਜੁਲੀ ॥
ਨਹਿਦ੍ਰਿਸਟਿ[੪੦] ਠਹਰਤਿ ਨਿਰਖ ਦੁਤਿ, ਲਾਜੰਤਿ ਦਾਮਨਿ[੪੧] ਉਡਗਨਾ ॥
ਬਨ-ਠਨ-ਚਲੇ-ਸੁਰ, ਸਿੱਧ, ਮੁਨਿ,-ਜਨ, ਰਿਖਿਨ, ਗੰਧ੍ਰਬ, ਹਰਿ-ਜਨਾ ॥੫੭੨॥੧੩੨੬॥
ਸਸਤ੍ਰ ਅਸਤ੍ਰ ਅਪਾਰ ਅਨਗਨ, ਬਸਨ, ਭੂਖਨ-ਮੰਗਲਾ ॥
ਅਤਲਸ, ਤਮਾਮੀ, ਰੇਸ਼ਮੀ, ਕਲਧੌਤ[੪੨] ਬਾਘੰਬਰ-ਭਲਾ ॥

---

੧. ਇਕ ਸ਼ਸਤ੍ਰ ਦਾ ਨਾਮ ਹੈ। ੨. ਦਾਤ੍ਰੀ ਵਾਂਗੂ ਇਕ ਕਿਸਮ ਦੀ ਤਲਵਾਰ। ੩. ਲਾਠੀ ੪. ਕੁਹਾੜਾ। ੫. ਇਕ ਤਰਾਂ ਦਾ ਕੁਹਾੜਾ। ੬. ਬਾਂਕ ਸ਼ਸਤ੍ਰ। ੭. ਮ੍ਰਿਗ ਛਾਲ ਦੀ ਬਣੀ ਹੋਈ ਸੰਜੋਅ। ੮. ਤੀਰ। ੯. ਧਨੁਖ। ੧੦. ਯਮਦਾੜ੍ਹ. ਕਟਾਰ। ੧੧. ਬਾਣ ਦੀ ਇਕ ਕਿਸਮ ਹੈ। ੧੨. ਛੋਟੀ-ਤੋਪ, ਵਡੀ ਬੰਦੂਕ। ੧੩. ਯੁੱਧ ਕਰਨ ਵਾਲੀ ਫੌਜ। ੧੪. ਤਲਵਾਰ। ੧੫-੧੬. ਛੋਟੀ ਬਰਛੀ। ੧੭. ਛੋਟਾ ਨੇਜ਼ਾ। ੧੮. ਮਰਹਟੀ। ੧੯. ਸੱਚ ਤੋਂ ਝੂਠ ਵੱਲ ਹੋ ਜਾਣਾ, ਮੀਂਹ ਦੀ ਬੂੰਦ ਪਾੜਖਾਣ ਵਾਲਾ ਸ਼ੇਰ ਸਿੰਘ। ੨੦. ਤਲਵਾਰ ਵਾਲਾ। ੨੧. ਮਿਸਰ ਦੇਸ਼ ਦੀ (ਤਲਵਾਰ)। ੨੨. ਤਿਖੀ ਧਾਰ ਵਾਲੇ ਅਤੇ ਸਿਕਲ ਕੀਤੇ ਹੋਏ। ੨੩. ਸ਼ਸਤ੍ਰ। ੨੪. ਸਭ ਦੇਵਤੇ। ੨੫. ਘੋੜੇ ਘੋੜਸ੍ਵਾਰ। ੨੬. ਹਾਥੀ ਹਾਥੀ ਸ੍ਵਾਰ। ੨੭. ਪੈਦਲ। ੨੮. ਪਾਲਕੀਆਂ ਵਾਲੇ। ੨੯. ਦੇਵਤਿਆਂ ਦੀ ਫੌਜ ੩੦. ਯੁੱਧ ਦੇ ਖੰਭੇ ਵਾਂਗੂ ਅਚੱਲ, ਰਣਖੰਭਿਆਂ ਨੂੰ ਲੈ ਕੇ। ੩੧. ਹੀਰੇ ਅਤੇ ਸਾਮੁਦ੍ਰੀ ਮੋਤੀ ਲਗੇ ਹੋਏ ਹਨ। ੩੨. ਹੀਰਾ। ੩੩. ਮੋਤੀ। ੩੪. ਮੋਤੀਆਂ ਨਾਲ। ੩੫. ਸੋਹਣੀਆਂ ਮੁੱਠਾਂ ਰਤਨਾਂ ਨਾਲ ਮੜੀਆਂ ਹੋਈਆਂ। ੩੬. ਤੀਰਾਂ ਦੀ ਸੋਹਣੀ ਬਣਾਵਟ ਹੈ। ੩੭. ਚਮਕਦੇ। ੩੮. ਸਿਕਲ ਕੀਤੇ ਹੋਏ। ੩੯. ਤਾਰੇ। ੪੦. ਨਿਗਾਹ। ੪੧. ਬਿਜਲੀ। ੪੨. ਚਾਂਦੀ ਦੇ ਤਿਲੇਦਾਰ ਕਪੜੇ, ਰੁਪਹਿਰੀ ਬਸਤ੍ਰ।

ਜ਼ਿਰਹ[2], ਖ਼ੁਦਨ[3] ਸਸਿ ਕਲਾ[4] ॥
ਬਖਤ੍ਰ[1], ਸੰਜੋਅਨ, ਕੁਲਹ, ਕਲਗੀ, ਲਸਤ ਝਮਕਤ ਸੈਕਲਾ[6] ॥੫੭੩॥੧੩੨੭॥
ਪਿਸਤਾਨ ਜੌਸ਼ਨ[5] ਬਿਬਿਧ ਭਾਂਤਿਨ, ਲਾਲਨ, ਬਿਬਿਧ ਭੂਖਨ, ਮੁੰਦਰੀ ॥
ਕੁੰਡਲ ਅਜਾਇਬ ਮੁਕਟ ਮੁਕਤਾ ਧੋਪ ਪਹੁੰਚੀ ਸੁੰਦਰੀ[8] ॥
[7]ਟੋਡਰ ਲਹਰ ਗਲ ਮਾਲ ਹੀਰਨ, [10]ਲਾਲ ਮੁਕਤਾ ਸੀਕਰੀ ॥
[9]ਭੁਜਬੰਦ ਹਮੇਲਨ ਹਾਰ [12]ਪਾਯਲ ਅਨੂਠੀ ਗੁਰਜਰੀ ॥੫੭੪॥੧੩੨੮॥
[11]ਨਵਰਤਨ ਬਾਕ ਅੰਗੁਸ਼ਤਰੀ, ਬਸਨ ਰੰਗਾ ਰੰਗਲੀ ॥
ਅੰਗ ਅੰਗ ਸੁਧਾਰ ਭੂਖਨ, ਕਾਕੁਮ[14] ਗੁਲਾਬੀ, ਜੰਗਲੀ[15] ॥
[13]ਪਾਗੈ ਬੰਧੀਲਨ ਸੇਤ ਬਾਗਨ ਰੰਗ ਰੰਗਨ ਅੰਬਰੀ[17] ॥
[16]ਅਰੁਨ, ਪਤਿ, ਹਰੀ, ਉਨਾਬੀ, ਮ੍ਰਿਗਛਾਲ ਆਦਿ ਬਾਘੰਬਰੀ ॥੫੭੫॥੧੩੨੯॥
ਜ਼ਰੀ, ਬਾਕਤਾ, ਛਾਲ ਦ੍ਰੂਮਨ[18],

ਬਿਸਨੁਪਦ ਸਾਰੰਗ ਛੰਤ ਸਾਲੁ ॥

ਭੂਸਨ ਅਮੋਲ ਬਸਨ ਮੰਗਲ, ਸਸਤ੍ਰ ਅਸਤ੍ਰ ਸੁਧਾਰ ਕੈ ॥
ਸਜ ਸੈਨ ਚਤੁਰੰਗਨ ਅਖਾਰਨ, ਬਿਸਨੁ ਦਲ ਜੈਕਾਰ ਕੈ ॥
ਸੈਨਾ ਪ੍ਰਤਿਹ ਪ੍ਰਭ ਦਈ ਆਗਯਾ, ਸ੍ਰੀ ਗਨੇਸ ਮਨਾਇ ਕੈ ॥
[19]ਦਿਸ ਬ੍ਰਹਮ ਸੁਰ ਬਾਸਵ ਪੁਰੀ, ਨਿਜ ਕਟਕ ਸੁਭਗ ਬਨਾਇ ਕੈ ॥੫੭੬॥੧੩੩੦॥
ਘੁਰਦੇ ਦਮਾਮਨ[20] ਡੰਕ ਧੌਸਾ ਸੰਖ ਘੰਟਾ ਬਾਜਹੀ ॥
ਮਾਰੂ, ਜੁਝਊਆ A[21] ਰਾਗੁ ਰਾਗਨਿ, ਨਾਦ ਅਨਗਨ ਗਾਜ ਹੀਂ ॥
ਕੋਟਿ ਕੋਟਿ ਬਿਸੇਖ ਬਾਜਨB ਕੋਸ,[22] ਦੁੰਦਭਿ ਘਾਰ ਹੀ[23] ॥
ਘਹਿਰਾਤ ਘੋਰ ਨਿਸਾਨ ਮਾਰੂ, ਪ੍ਰਲਜ ਘੋਰ ਬਿਚਾਰ ਹੀ ॥੫੭੭॥੧੩੩੧॥

---

੧. ਸੰਜੋਅ । ੨. ਟੋਪੀ । ੩. ਸਿਰ ਦੀ ਸੰਜੋਅ । ੪. ਚੰਦ੍ਰਮਾ ਦੀ ਕਲਾ ਵਾਂਗੂ ਚਮਤਕਾਰ । ੫. ਛਾਤੀ ਦੀ ਸੰਜੋਅ। ੬. ਸਿਕਲ ਕੀਤੇ ਹੋਏ । ੭. ਇਕ ਕਿਸਮ ਦੇ ਗੋਖੜੂ, ਚਮਕਦਾਰ, ਅਰਕਾਂ ਤੱਕ ਗੋਖੜੂ ਅਤੇ ਗਲਾਂ ਵਿੱਚ ਮੋਤੀਆਂ ਦੀਆਂ ਮਾਲਾਂ ਹਨ । ੮. ਤਲਵਾਰਾਂ ਦੀਆਂ ਸੋਹਣੀਆਂ ਮੁੱਠਾਂ । ੯. ਬਾਜ਼ੂਬੰਦ ਹਮੇਲਾਂ ਅਤੇ ਹੀਰਿਆਂ ਦੇ ਹਾਰ । ੧੦. ਮੋਤੀਆਂ ਅਤੇ ਲਾਲਾਂ ਦੀਆਂ [illegible]ੀਆਂ । ੧੧. ਇਕ ਗਹਿਣਾ ਜਿਹੜਾ ਕਿ ਪੈਰਾਂ ਵਿੱਚ ਪਹਿਨਿਆ ਜਾਂਦਾ ਹੈ, ਬਾਂਕਾਂ ਅਤੇ ਅੰਗੂਠੀਆਂ ਨੌਰਤਨਾਂ ਦੀਆਂ ਹਨ । ੧੨. ਪੈਰਾਂ ਦੇ ਘੁੰਘਰ ਹੱਥਾਂ ਵਿੱਚ ਪਾਉਣ ਵਾਲਾ ਇਕ ਗਹਿਣਾ, ਬਹੁਤ ਸੁੰਦ੍ਰ ਨੂਪਰ ਅਤੇ ਗਜਰੇ ਹਨ ! ੧੩. ਪੇਚਦਾਰ ਪੱਗਾਂ ਅਤੇ ਚਿੱਟੀਆਂ ਪੁਸ਼ਾਕਾਂ । ੧੪. ਸਫੇਦ । ੧੫. ਰੰਗ ਵਾਲੇ । ੧੬. ਲਾਲ ਰੰਗ । ੧੭. ਅਸਮਾਨੀ ਰੰਗ ਮੁਸ਼ਕੰਬਰੀ ਰੰਗਾਂ ਦੇ ਕਪੜੇ । ੧੮. ਬ੍ਰਿਛਾਂ ਦੀਆਂ ਛਿਲਾਂ ਦੇ ਵਸਤ੍ਰ । ੧੯. ਇੰਦ੍ਰ ਪੁਰੀ ਵੱਲ ਬ੍ਰਹਮਣ ਅਤੇ ਦੇਵਤੇ। ੨੦. ਵਜਦਿਆਂ ਨਗਾਰਿਆਂ ਨਾਲ । ੨੧. ਲੜਾਈ ਦਾ ਮਾਰੂ ਰਾਗ, ਲੜਾਈ ਦਾ ਨਗਾਰਾ । ੨੨. ਧੌਸਾਂ । ੨੩. ਵਜੰਦੇ

A ਪਾ: ਜੁਝਾਉ ।

B ਪਾ: ਕੋਟਿ ਕੋਟਿਕ ਬਿਸਖ ਬਾਜਨ ।

C ਇਹ ਅਰਥ ਸੰਪ੍ਰਦਾਜਕ ਮੱਤ ਨਾਲ ਕੀਤਾ ਗਿਆ ਹੈ ਸ਼ਬਦ ਰੂਪ ਅਪ੍ਰਵੇਸ਼ ਹੈ ।

ਬਿਸਨੁਪਦ ਸਾਰੰਗ ਸਾਲੂ ਛੰਦ ਅਨੰਤਤੁਕਾ ॥
ਫਹਰੰਤ[੧] ਕੋਟਿਕ ਕੇਤੁ[੨], ਬੈਰਕ, ਧੁਜਾ, ਕੇਤੁ, ਮਤੰਗਨੀ[੩] ॥
ਨਾਰੁਖ, ਨਿਸਾਨ, ਪਤਾਕ, ਝੰਡਾ ਅਸਿਤ ਲੋਟਨ[੪] ਧੋਪਨੀ[੫] ॥
ਅਤਲਸ, ਤਮਾਮੀ, ਕਾਕਮੀ, ਅੰਬ ਰੇਸ਼ਮੀ[੬] ਬਾਘੰਬਰੀ[੭] ॥
[੮]ਕਿੰਕਨਿ ਰਤਨ ਮਨਿ ਮਾਲਨੀ ਮੁਕਤਾਹਲੀ ਲੋਟਤ ਪਰੀ ॥
[੯]ਸਕਲ ਦੇਵ ਦੇਵਾਲਯ[੧੦], ਅਸਥਲ, ਸੁਮੇਰੁ, ਸਾਗਰ ਚਿਤ੍ਰਨੀ[੧੧] ॥
ਤੀਰਥਿ, ਬਿਹੰਗਮ[੧੨], ਚਤੁਰਖਾਨੀ[੧੩]ਸੁਭਗ ਚਿਤ੍ਰ ਬਚਿਤ੍ਰਨੀ ੧॥ਰਹਾਉ ॥੫੭੮॥੧੩੩੨॥

ਛੰਦ ਸਾਲੂ ॥
[੧੪]ਫਰਹਰਤੇ ਜੁਗ ਰਸਨਾ ਸਜੀਵਨ [੧੫]ਲਸਤ ਭੀਮ ਭੁਜੰਗਨੀ ॥
[੧੬]ਨਿਰਮਲ ਛਟਾ ਧਰ ਕਨਕ ਦਸਤਨ, [੧੭]ਰਤਨ ਰੰਗਤ ਰੰਗਨੀ ॥
ਬਹੁ ਭਾਂਤਿ ਪਾਂਤਿਨ ਪਾਂਤਿ[੧੮] ਝੂਲਤ, ਫਰਹਰਤੇ ਕੇਤੁ ਮਤੰਗਨੀ ॥
[੧੯]ਜਮਧਰ, ਬਨੈਟੀ[੨੦], ਗੁਰਜ, ਸੇਲਨ, ਸਾਂਗ[੨੧], ਧੋਪ[੨੨], ਖ਼ਤੰਗਨੀ[੨੩] ॥੫੭੯॥੧੩੩੩॥
ਬਾਸਵ ਪੁਰੀ ਮਗ[੨੪] ਲੀਨ ਦੇਵਨ, ਸੁਰ, ਸਿੱਧ, ਰਿਖਿ, ਮੁਨਿ, ਹਰਿ ਜਨਾ ॥
ਬੇਵਾਨ ਨਾਨਾ ਭਾਂਤਿ ਛਬਿ ਬਹੁ, ਲਾਲ, ਮੁਕਤਾਹਲ[੨੫] ਘਨਾ[੨੬] ॥
ਮੀਨ[੨੭], ਮੋਰ ਮਰਾਲ[੨੮], ਅਨਲਨ[੨੯], [੩੦]ਲਲਿਤ ਬੇਲਨ ਸੰਕਰਾ ॥
[੩੧]ਉਡਗਨ ਮਨਿਨ ਰਥ ਇੰਦ੍ਰ ਦਮਕਤ, ਛਟਾ ਜਗਮਗ ਗੌਹਰਾ[੩੨] ॥੫੮੦॥੧੩੩੪॥
ਚਤੁਰੰਗ ਸੈਨ ਚਮੂ ਅਖਾਰਨ[੩੩], [੩੪]ਸੁਭਟ ਦਲ ਸੂਰ ਮੰਡਲੀ ॥
ਪਾਯਕ, ਬਿਵਾਨੀ, ਨਾਗਨੀ[੩੫] ਜੈ ਸਦ ਹਾਹਾ ਹੂਹ ਲੀ ॥
ਬੰਦੀ, ਨਕੀਬੈਂ, ਚੋਬਦਾਰਨ, ਸੋਭ[੩੬], ਜਸ ਉਚੱਰਤ ਭਲੇ ॥
ਕਰਖਾ[੩੭], ਕਬਿੱਤ, ਜੁਝਾਊ ਵਾਰਨ[੩੮] ਭਨਤਿ ਕਥਤ ਗੁਨੀ ਭਲੇ ॥੫੮੧॥੧੩੩੫॥
ਗਰੁੜ ਧੁਜ[੩੯] ਗੋਪਾਲ ਕੋਪੇ, ਸੰਖ ਧੁਨਿ ਜੈਕਾਰ ਕਰ ॥
ਪੰਚ[੪੦], ਜਨਜ, ਸਾਰੰਗ, ਗਦਾ, ਬਾਰਿਜ[੪੧] ਕਰੀ ਬਿਰਾਜਿਤ ਚਕ੍ਰ ਸਰ[੪੨] ॥

---

੧. ਝੂਲਦੇ ਹਨ । ੨. ਝੰਡਾ । ੩. ਹਾਥੀਆਂ ਉਤੇ ਰਹਿਣ ਵਾਲੀਆਂ ਧੁਜਾਂ । ੪. ਕਾਲੇ ਝੰਡੇ । ੫. ਤਲਵਾਰ ਦੇ ਚਿਨ੍ਹ ਵਾਲੇ ਝੰਡੇ । ੬. ਰੇਸ਼ਮੀ ਵਸਤ੍ਰ । ੭. ਸ਼ੇਰ ਦੀ ਖਲ ਵਾਲੇ ਝੰਡੇ । ੮. ਅਤੇ ਮਣੀਆਂ ਦੀਆਂ ਮਾਲਾਂ । ੯. ਸਮੁੰਦ੍ਰੀ ਮੋਤੀਆਂ ਵਾਲੀਆਂ ਧਜਾਂ ਝੁਲਦੀਆਂ ਹਨ । ੧੦. ਦੇਵਮੰਦਿਰ । ੧੧. ਸਮੁਦ੍ਰ ਦੀਆਂ ਤਸਵੀਰਾਂ ਵਾਲੇ ਝੰਡੇ । ੧੨. ਪੰਛੀ । ੧੩. ਸੁੰਦ੍ਰ ਤੇ ਵਚਿਤ੍ਰ ਮੂਰਤੀ ਵਾਲੇ ਝੰਡੇ । ੧੪. ਜੀਵਨ ਸਹਿਤ ਸੱਪਾਂ ਵਰਗੇ ਝੰਡੇ ਝੁਲਦੇ ਹਨ ।੧੫. ਭਯਾਨਕ ਨਾਗਨੀਆਂ ਚਮਕਦੀਆਂ ਹਨ । ੧੬. ਚਮਕਦਾਰ ਸੁਨਹਿਰੀ ਮੁਠਾਂ । ੧੭. ਰਤਨਾਂ ਦੀ ਰੰਗਤ ਵਾਲੀਆਂ ਰੰਗਦਾਰ ਧੁਜਾਂ । ੧੮. ਕਤਾਰਾਂ ਦੀਆਂ ਕਤਾਰਾਂ । ੧੯. ਫਾਸੀ, ਕਟਾਰ । ੨੦. ਮਰਹਟੀ । ੨੧. ਬਰਛੀ । ੨੨. ਤਲਵਾਰ । ੨੩. ਤੀਰ ਦੇ ਚਿੰਨ ਵਾਲੀਆਂ ਧੁਜਾਂ । ੨੪. ਇੰਦ੍ਰਪੁਰੀ ਅਮਰਾਵਤੀ ਦਾ ਰਸਤਾ । ੨੫. ਸਮੁਦ੍ਰੀ ਮੋਤੀ । ੨੬. ਬਹੁਤ ਸਘਨ । ੨੭. ਮੱਛ । ੨੮. ਹੰਸ । ੨੯-੩੦. ਸੁੰਦ੍ਰ ਵੇਲਾਂ ਬਣਾਈਆਂ ਹੋਈਆਂ, ਮਿਲੀਆਂ ਹੋਈਆਂ ਸੋਹਣੀਆਂ ਵੇਲਾਂ । ੩੧. ਇੰਦ੍ਰ ਦਾ ਰਥ ਮਣੀਆਂ ਰੂਪ ਤਾਰਿਆਂ ਵਾਲਾ ਲਿਸ਼ਕਦਾ ਹੈ । ੩੨. ਮੋਤੀਆਂ ਦੀ । ੩੩. ਚਾਰ ਤਰਾਂ ਦੀ ਫੌਜ ਅਤੇ ਟੋਲਿਆਂ ਵਾਲਾ ਲਸ਼ਕਰ । ੩੪. ਦੇਵ ਮੰਡਲੀ ਦੇ ਯੋਧਿਆਂ ਦਾ ਦਲ । ੩੫. ਹਾਥੀਆਂ ਦੇ ਸ੍ਵਾਰ । ੩੬. ਸੋਭਾ ਉਸਤਤਿ । ੩੭. ਇਕ ਛੰਦ ਦਾ ਨਾਮ ਹੈ । ੩੮. ਲੜਾਈ ਦੀਆਂ ਵਾਰਾਂ । ੩੯. ਗਰੁੜ ਦੇ ਚਿੰਨ ਵਾਲੀ ਧੁਜਾਂ ਵਾਲਾ ਵਿਸ਼ਨੂੰ । ੪੦. ਵਿਸ਼ਨੂੰ ਦੇ ਸ਼ੰਖ ਦਾ ਨਾਮ ਹੈ । ੪੧, ਕਵਲ । ੪੨. ਤੀਰ ।

ਸ੍ਰੀ ਜਨਾਰਦਨ[2] ਬਿਜਯ-ਬਰ[3] ॥
ਮੋਰ-ਪੱਛ-ਛਕੇ-ਕਲੰਗਾ[1], ਕਮਲ-ਲੋਚਨ-ਮਦਨ-ਸਰ ॥੫੮੨॥੧੩੩੬॥
ਮਦਣ-ਮੂਰਤਿ[4]-ਸ੍ਯਾਮ-ਬਦਨੰ[5] ਗਰੁੜਾਸਨੰ[6] ਬਾਰਿਜ-ਨਯਨ[10] ॥
ਚਕ੍ਰ-ਬਰ[7]A ਸੁਕਲੰਬਰੰ[8], ਪਤਿਤ-ਤਾਰਨ[13] ਸ੍ਯਾਮ-ਘਨ[14] ॥
ਦਯਾ-ਸਿੰਧੁ[11], ਦਰਿਦ੍ਰ-ਮੋਚਨ[12], ਬੈਕੁੰਠ-ਗਾਮੀ[17] ਸ੍ਰੀ-ਰਮਨ[18] ॥
ਗੋਬਿੰਦ[15] ਬਲਭ-ਭਗਤਿ-ਜਨ[16], ਮੰਗਲ-ਕਰਨ[23] ॥੫੮੩॥੧੩੩੭॥
ਪਰ-ਬ੍ਰਹਮ[19] ਦੇਵ-ਦੇਵਾਧਿ[20] ਸ੍ਰੀ-ਧਰ[21], ਚਤੁਰ-ਭੁਜ[22] ਮੰਗਲ-ਕਰਨ[23] ॥੫੮੩॥੧੩੩੭॥
ਧਰ-ਸ੍ਰੀ, ਮੰਗਲ-ਮੁਕਟ-ਕਲਗੀ ਮੋਰ-ਪੱਛ-ਸੁਹਾਵਨਾ ॥
[24]ਮੀਨ-ਕੁੰਡਲ ਕਾਨ ਸੋਭਿਤ ਲਾਲ, ਦੁਰ-ਯਕਤਾ, ਪੰਨਾ ॥
ਯਲ ਮਾਸ[25], ਫਨਿ-ਮਨਿ, ਰਤਨ-ਨਾਨਾ, ਨੀਲ, ਗੌਹਰ, ਨਗ-ਘਨਾ[26] ॥
ਬੱਜ੍ਰ, ਫਟਕ[27], ਯਾਕੂਤ, ਮਾਨਿਕ, ਸੇਸ-ਫਨਿ-ਮਨਿ ਲਾਲਨਾ[28] ॥੫੮੪॥੧੩੩੮॥
ਬਿਬਿਧ ਖਚਿਤ ਬਿਮਾਨ ਨਗਨਨ, ਜੜਿਤ ਖਚਿਤ ਮਨੋਹਰੰ ॥
ਦੁਰ-ਯਕਤਾ-ਵਰ-ਅਨੂਪਮ, ਬਿਬਿਧ ਰਤਨ ਜਵਾਹਰੰ ॥
[29]ਉਡਗਨ ਮਯੰਕ ਛਟਾ ਲਜਿੱਤ, [30]ਦਾਮਨਿ ਚਮਕਤਿ ਮਨਿ ਗਨਾ ॥
[31]ਬਿਮਲ ਦਿਬਯ ਮਰੀਚਿ ਮੰਗਲ, [32]ਉਦਿਤ ਨਭਚਰ ਉਡਗਨਾ ॥੫੮੫॥੧੩੩੯॥
ਕੋਟਿ ਕੋਟਿ ਮਨੀ-ਭੁਜੰਗਨ, ਦਿਬਯ-ਭੂਖਨ ਮੰਗਲਾ ॥
ਕੰਠ-ਮਾਲ, ਹਮੇਲ-ਬਾਂਧੀ, ਨੀਲ, ਮਨਿ-ਗਨ ਸਸਿ-ਕਲਾ[33] ॥
ਭੁਜ-ਬੰਦ-ਲਾਲ[34], ਜਿਗਾ-ਜ਼ਮੁਰਦਨ. [35]ਲੂਲੂ, ਦੁਰ,-ਯਕਤਾ ਵਰ-ਘਨਾ ॥
[36]ਪਹੁੰਚੀ-ਬੰਦਨ ਮਨਿ ਨੀਲ ਬੱਜ੍ਰਨ, ਬਿਬਿਧ ਭੂਖਨ ਬੰਗਨਾ[37]A ॥੫੮੬॥੧੩੪੦॥
ਭੂਖਨ ਅਲੰਕ੍ਰਿਤ[38] ਕੋਟਿ ਕੋਟਿਕB ਛਕੇ ਅੰਗਨ ਅੰਗੁਲੀ[39] ॥

---

੧. ਮੋਰ ਦੇ ਖੰਭਾਂ ਦਾ ਮੁਕਟ ਸਜਾਏ ਹੋਏ। ੨. ਸੇਵਕਾਂ ਤੋਂ ਮੰਗਣ ਵਾਲਾ। ੩. ਜਿੱਤ ਦਾ ਸੁਆਮੀ। ੪. ਕਾਮ ਦੇਵ ਸਰੂਪ। ੫. ਕਾਲੇ ਮੁਖ ਵਾਲਾ। ੬. ਨੇਤ੍ਰ ਕੰਵਲਾਂ ਅਤੇ ਕਾਮ ਦੇ ਬਾਣਾ ਵਾਂਗੂ ਹਨ। ੭. ਚਕ੍ਰ ਦਾ ਮਾਲਿਕ। ੮. ਸਫੈਦ ਵਸਤ੍ਰ ਧਾਰੀ। ੯. ਗਰੁੜ ਤੇ ਆਸਨ ਜਮਾਵਣ ਵਾਲਾ, ਗਰੁੜ ਸ੍ਵਾਰ। ੧੦. ਕੰਵਲਾਂ ਸਮ ਨੇਤ੍ਰਾਂ ਵਾਲਾ। ੧੧. ਮਿਹਰ ਦਾ ਸਮੁੰਦ੍ਰ। ੧੨. ਦਲਿਦ੍ਰ ਦਾ ਨਾਸ ਕਰਨ ਵਾਲਾ। ੧੩. ਪਾਪੀਆਂ ਨੂੰ ਤਾਰਨ ਵਾਲਾ। ੧੪. ਇਕ ਰਸ ਕਾਲਾ। ੧੫. ਵੇਦਾਂ ਤੋਂ ਜਾਣਨ ਯੋਗ। ੧੬. ਭਗਤ ਜਨਾਂ ਦਾ ਪਿਆਰਾ ੧੭. ਵੈਕੁੰਠ ਵਿੱਚ ਗਮਨ ਕਰਨ ਵਾਲਾ. ੧੮. ਲਛਮੀ ਨੂੰ ਪ੍ਰੇਮ ਕਰਨ ਵਾਲਾ। ੧੯. ਦੂਰ ਤੱਕ ਵਿਯਾਪਕ। ੨੦. ਦੇਵਤਿਆਂ ਦਾ ਵੱਡਾ ਦੇਵ। ੨੧. ਮਾਯਾ ਨੂੰ ਧਾਰਨ ਵਾਲਾ। ੨੨. ਚਾਰ ਬਾਹਾਂ ਵਾਲਾ। ੨੩. ਖੁਸ਼ੀਆਂ ਕਰਨ ਵਾਲਾ। ੨੪. ਮੱਛਾਕਾਰ ਦੇ ਕੁੰਡਲ ਕੰਨਾਂ ਵਿਚ ਸੋਂਹਦੇ ਹਨ। ੨੫. ਹੀਰਾ। ੨੬. ਬਹੁਤ ਸਾਰੇ ਥੇਵੇ। ੨੭. ਇਕ ਤਰ੍ਹਾਂ ਦੀ ਮਣੀ, ਬਿਲੌਰ। ੨੮. ਲਾਲ, ਪਿਆਰੇ। ੨੯, ੩੦. ਸਮੁਦਾਯ ਮਣੀਆਂ ਨੂੰ ਵੇਖ ਕੇ, ਚਮਕਦੀ ਬਿਜਲੀ, ਤਾਰੇ ਅਤੇ ਚੰਦ੍ਰਮਾਹ ਦੀ ਚਮਕ ਵੀ ਸ਼ਰਮਿੰਦੀ ਹੁੰਦੀ ਹੈ। ੩੧. ੩੨. ਉਜੁਲ ਸੁੰਦ੍ਰ ਦੇਵਤਿਆਂ ਦੀਆਂ ਖੁਸ਼ੀਆਂ ਇਉਂ ਉਦਯ ਹੁੰਦੀਆਂ ਹਨ ਜਿਵੇਂ ਤਾਰਿਆਂ ਦੀਆਂ ਕ੍ਰਿਣਾਂ। ਚੰਦ੍ਰਮਾਂ ਦੀਆਂ ਕਲਾ ਵਾਂਗੂ ਚਮਕਦਾਰ। ੩੪. ਲਾਲਾਂ ਦੇ ਬਾਜੂਬੰਦ ਹਨ। ੩੫. ਬਹੁਤ ਸ੍ਰੇਸ਼ਟ ਆਬਦਾਰ ਮੋਤੀ ਅਤੇ ਲਾਸਾਨੀ ਮੋਤੀ ਹਨ। ੩੬. ਪਹੁੰਚੀਆਂ ਅਤੇ ਕੜੇ ਮਣੀਆਂ ਨੀਲਮਾਂ ਅਤੇ ਹੀਰਿਆਂ ਵਾਲੇ ਹਨ। ੩੭. ਵੰਗਾਂ ਚੂੜੀਆਂ। ੩੮. ਸਜੇ ਹੋਏ।

A ਪਾ: ਚਕ੍ਰ ਬਕ੍ਰ, ਵੀ ਹੈ।

B ਪਾ: ਕੋਟਿ ਕੋਟਿਨ, ਵੀ ਹੈ।

ਅੰਬਰ-ਅਜਾਇਬ ਦਿਬਜ-ਮੰਗਲ [1]ਕਲਧੌਤਿ-ਰੰਗਾ-ਰੰਗਲੀ ॥
ਅੰਗ ਅੰਗ ਸਜੇ-ਛਕੇ ਪ੍ਰਭੁ, ਬਸਨ, ਭੂਖਨ-ਸੋਹਹੀA
ਸੁਰ, ਸਿਧ, ਰਿਖਿ, ਗੰਧ੍ਰਬ, ਮੁਨਿ-ਜਨ, [2]ਨਿਰਖ-ਅਪਸਰ-ਮੋਹਹੀ ॥੫੮੭॥੧੩੪੧॥

ਛੰਦ ਸਾਲੂ ॥

ਕਟਿ-ਤੂਨ, ਸਾਰੰਗ-ਪਾਨ-ਰਾਜਿਤ[3] [4]ਚਮਰ,-ਤੋਮਰ,-ਸਾਗਨੀ ॥
ਸੈਫ, ਸੇਲ, ਗਦਾ, ਪਟਾ, ਬਲੱਮ, ਕਟਾਰ, ਤੁਫੰਗਨੀ ॥
ਗੋਫਨ, ਗੁਰਜ, ਗੁਲੇਲ, ਮੂਸਲ[5], ਕੁਲਿਸ[6], ਅੰਗੁਸ[7], ਚਕ੍ਰਨੀ ॥
ਸਹਿਥੀ[8], ਬਨੈਟੀ, ਬਾਨ, ਜੰਬੂਆ, ਤੁਪਕ[9] ਜਮਧਰ,-ਬਕ੍ਰਨੀ[10] ॥੫੮੮॥੧੩੪੨॥

ਸਸਤ੍ਰ ਅਸਤ੍ਰ ਅਨੂਪ ਤੀਛਨ, ਲਾਲ, ਮਨਿ-ਗਨ-ਸਾਜ ਹੇ ॥
ਆਯੁਧ[11] ਅਨੂਪਮ ਸੈਕਲੀ[12] [13]ਮੂਰਤਿ-ਸਜੀਵਨ-ਬਾਜ ਹੇ ॥
ਪੰਛੀ, ਪਰੀ, ਪੈਨੀ-ਭੁਜੰਗਨ[14], ਸਭੀ ਮੂਰਤਿ-ਵੰਤ ਹੇ ॥
ਜੋਸ਼ਨ[15], ਸਿਲੀ ਮੁਖ[16], ਖ਼ੂਦ[17], ਬਖ਼ਤਰ, [18]ਝਲਕਲੰਤ-ਲਸੰਤ ਹੇ ॥੫੮੯॥੧੩੪੩॥

ਸਾਜ ਸਸਤ੍ਰਨ ਅਸਤ੍ਰ ਮੰਗਲ, ਬਸਨ-ਭੂਖਨ-ਅੰਗ-ਅੰਗ ॥
ਸੰਖ, ਚਕ੍ਰ, ਗਦਾ, ਪਦਮ[19], ਪ੍ਰਭੁ-ਛਕੇ-ਸਸਤ੍ਰ ਸਾਜ-ਜੰਗ ॥
ਕਰ-ਸੰਖ-ਧੁਨਿ-ਘੰਟਾਨ-ਕੀ, ਜੈ-ਸੱਦ ਨੱਦ[20]-ਜੈਕਾਰ ਜੈ ॥
[21]ਜੈ ਸਬਦ ਦੇਵ ਰਟੰਤ ਜੈ ਜੈ, ਹੋਤ ਮੰਗਲਚਾਰ-ਜੈ ॥੫੯੦॥੧੩੪੪॥

ਸੁਰ-ਕਰਤ ਉਤਸ਼ਵ[22] ਪੁਹਪ-ਬਰਖਤ[23], [24]ਬਿਜੈ-ਮਾਰੂ-ਗਾਵਹੀਂ ॥
ਦੁੰਦਭਿ[25], ਦਮਾਮਨਿ, ਡੰਕ, ਧੌਂਸਾ, ਝਾਂਝ, ਤਾਲ-ਬਜਾਵਹੀਂ ॥
ਘੰਟਾ, ਮਜੀਰਨ[26] ਬੀਨ, ਬੰਸੀ, ਮੁਰਜ[27] ਗੋਮੁਖ, ਕਾਨੜੇ[28] ॥
ਮੁਰਲੀ, ਸੀਤਾਰ, ਰਬਾਬ-ਮੰਗਲ, ਛੇਨ, ਮੁਹਵਰ-ਭਾਭਰੇ[29] ॥੫੯੧॥੧੩੪੫॥

---

੧. ਰੰਗ ਬਰੰਗ ਦੇ ਜਰੀਦਾਰ ਵਸਤ੍ਰ । ੨. ਅਪਸਰਾਂ ਭੀ ਦੇਖ ਕੇ ਮੋਹਿਤ ਹੁੰਦੀਆਂ ਹਨ । ੩. ਲੱਕ ਨਾਲ ਭੱਥਾ ਅਤੇ ...ਸ ਵਿਚ ਧਨੁਖ ਵਿਰਾਜ ਰਹਿਆ ਹੈ । ੪. ਚੌਰ ਗੰਡਾਸਾ ਅਤੇ ਬਰਛੀ । ੫. ਮੂਹਲਾ । ੬. ਵਜਰ । ੭. ਅੰਕੁਸ਼ ਹਾਥੀ ਨੂੰ ...ਭਨ ਵਾਲਾ ਇਕ ਹਥਿਆਰ । ੮. ਬਰਛੀ । ੯. ਬੰਦੂਕ । ੧੦. ਟੇਡੀ ਕਟਾਰਿ । ੧੧. ਸ਼ਸਤ੍ਰ । ੧੨. ਸਿਕਲ ਕੀਤੇ ਹੋਏ । ੧੩. ਜੀਉਂਦੇ ਪੰਛੀ ਵਾਂਗੂ ਸ੍ਰਰੂਪ ਵਾਲੇ ! ੧੪. ਤ੍ਰਿਖੀ ਨਾਗਣੀ । ੧੫. ਸੰਜੋਅ । ੧੬. ਤੀਰ । ੧੭. ਟੋਪ । ੧੮. ਝਲਝਲ ...ਰੇ ਚਮਕਦੀਆਂ ਹਨ । ੧੯. ਕੰਵਲ । ੨੦. ਵਾਜੇ । ੨੧. ਫਿਰ ਫਿਰ ਕੇ ਦੇਵਤੇ ਜਯ ਦਾ ਸ਼ਬਦ ਉੱਚਾਰਦੇ ਹਨ । ੨੨. ਖੁਸ਼ੀ ਦੇ । ੨੩. ਫੁਲ ਵਰਦੇ ਹਨ । ੨੪. ਜਿੱਤਦਾ ਮਾਰੂ ਰਾਗ ਗਾਉਂਦੇ ਹਨ । ੨੫. ਨਗਾਰਾ । ੨੬. ਛੈਣੇ ਕੈਂਸੀਆਂ । ੨੭. ਮ੍ਰਿਦੰਗ । ੨੮. ਕਾਨਿਆਂ ਨਾਲ ਸੰਬੰਧਿਤ ਵਾਜਾ, ਇਕ ਰਾਗ ਦਾ ਨਾਮ ਹੈ ! ੨੯. ਵਾਜੇ ਗੂੰਜਦੇ ਹਨ ।

A ਪਾ: ਸੋਭਹੀਂ ।

ਹੋਤ ਮੰਗਲ ਚਾਰ[1] ਰੁਨ ਝੁਨ, ਕੋਟਿ ਕੋਟਿ ਨੀਸਾਨ[2] ਹੇ ॥
ਅਪਸਰ-ਨਚਤਿ ਗੰਧ੍ਰਬ ਬਜਾਵਤਿ ਜੱਛ-ਕਿੰਨਰ-ਗਾਨ ਹੇ ॥
ਗਜਤ[3] ਨਾਦ ਨਿਸਾਨ ਕੋਟਿਕ, ਨਚਤ ਅਪਸਰ ਤੱਥਜੇA[4]
ਬਜਤ-ਧੁਨਿ-ਘੰਟਾ ਮਧੁਰ[5], ਪੁਨ-ਰਟਤਿ[6] ਸੁਰ ਮੁਨਿ-ਜੈ-ਜਜੇ ॥੫੯੨॥੧੩੪੬॥

ਛੰਦ ਸਾਲੂ ॥

ਸਾਜ ਆਰਤੀ ਬਿਜਯ-ਮੰਗਲ[7], ਕਰਤ-ਸੁਰ, ਮੁਨਿ, ਹਰਿਜਨਾ ॥
ਹਰਖ-ਗਾਵਤ ਬਿਜਯ-ਆਰਤਿ, ਨਚਤਿ-ਸੁਰ, ਦੇਵਾਂਗਨਾ[8] ॥
[9]ਹੋਤ-ਉਤਸਵ ਜੈ-ਅਨਾਹਦ ਫਤਹ-ਉਚਰਤ ਸੁਰਮੁਨਾ
ਉਤਸ਼ਵ-ਕੁਲਾਹਲ[10], ਹਰਖ ਮੰਗਲ, ਬਿਜਯ-ਕੰਤੂਹਲ[11] ਘਨਾ ॥੫੯੩॥੧੩੪੭॥

ਬਿਸਨੁਪਦ ਸਾਰੰਗ ਛੰਦ ॥

[12]ਜਾਤ੍ਰ ਸ੍ਰੀ-ਗਰੁੜ-ਧੁਜ ਸਦ ਭਯੋ ਮੰਗਲ ਸਫਲ ਤਬ ॥
[13]ਪੰਚ-ਜਨਯ ਧੁਨਿ ਬਿਬਿਧ ਸੰਖਨ, [14]ਪੁਹਪ-ਬਰਖਤਿ ਦੇਵ-ਨਭ ॥
ਬਾਸਵ-ਪੁਰੀ-ਮਗ[15]-ਲੀਨ ਮਾਧਵ[16] ਸੁਨਯੋ ਆਗਮਨ ਸਕ੍ਰ-ਮਗ[17] ॥
ਸਾਜ ਸਾਜ ਸਮਾਜ ਪੂਰ[18], ਤਬ ਧਾਏ ਦਰਸਨ-ਪੁਰਖ ਜਗ[19] ॥੫੯੪॥੧੩੪੮॥

ਬਿਸਨੁਪਦ ਸਾਰੰਗ ਸਯਾਮ ਛੰਦ ॥

ਸੁਰ ਕਰਤ ਮੰਗਲ ਹਰਖ-ਬਾਨੀ[20],-ਰੁਦਤ[21] ਉਚਰਤ ਜੈ ਜਯੰ ॥

---

੧. ਖੁਸ਼ੀਆਂ। ੨. ਝੰਡੇ, ਨਗਾਰੇ, ਚਿੰਨ੍ਹ। ੩. ਵਜਦੇ। ੪. ਤਾਥਈ ਤਾਥਈ ਤਾਲ ਨਾਲ। ੫. ਮ੍ਰਿਦਲ। ੬. ਫਿਰ ਬੋਲਦੇ ਹਨ। ੭. ਜਿੱਤ ਦੀ ਪ੍ਰਸੰਨਤਾ ਵਾਲੀ। ੮. ਦੇਵਤਿਆਂ ਦੀਆਂ ਇਸਤ੍ਰੀਆਂ। ੯. ਖੁਸ਼ੀ ਨਾਲ ਅਨਾਹਦ-ਜਸ ਹੁੰਦੀ ਹੈ। ੧੦. ਖੁਸ਼ੀ ਦਾ ਰੌਲਾ। ੧੧. ਜਿੱਤ ਦੀ ਆਸ਼ਾ ਦਾ ਬੋਲ ਬੁਲਾਰਾ। ੧੨. ਵਿਸ਼ਨੂ ਜੀ ਦੀ ਸ੍ਰੇਸ਼ਟ ਚੜਾਈ। ੧੩. ਪੰਚ ਜਨਯ ਆਦਿ ਨਾਨਾ ਪ੍ਰਕਾਰ ਦੇ ਸੰਖਾਂ ਦੀ ਆਵਾਜ਼ ਹੁੰਦੀ ਹੈ। ੧੪. ਦੇਵਤੇ ਆਕਾਸ਼ ਵਿਚੋਂ ਫੁਲ ਬਰਸਾਉਂਦੇ ਹਨ। ੧੫. ਇੰਦ੍ਰ ਪੁਰੀ ਦਾ ਰਸਤਾ। ੧੬. ਵਿਸ਼ਨੂ ਨੇ। ੧੭. ਇੰਦ੍ਰ ਨੇ ਰਸਤੇ ਦਾ। ੧੮. ਚੰਗੀ ਤਰ੍ਹਾਂ। ੧੯. ਵਿਸ਼ਨੂ ਦੇ ਦਰਸ਼ਨ ਨੂੰ। ੨੦. ਖੁਸ਼ੀ ਦੀ ਬਾਣੀ ਨਾਲ। ੨੧. ਉੱਚਾਰਦੇ ਹਨ।

A ਪਾਂ: ਤੇਥਜੇ ਵੀ ਹੈ।

ਸੁਭ-ਬੰਸ ਭੂਖਨ, ਬਸਨ-ਮੰਗਲ[1], ਦਿਬਯ-ਰਤਨਨ-ਨੌ-ਨਯੰ ॥
ਨਿਮ੍ਰ-ਭਾਵ ਅਨਨਯ-ਸੇਵਕ[2] ਪ੍ਰੇਮ-ਭਗਤਿ ਗੁਨਾਲਯੰ[3]
ਸੁਰ, ਸਿਧ, ਰਿਖਿ, ਮੁਨਿ, ਭਗਤਿ-ਜਨ, ਗੰਧ੍ਰਬ, ਕਿੰਨਰ, ਮਾਨੁਯੰ[4] ॥੧॥ ਰਹਾਉ ॥
ਸੰਬੂਹ-ਨਾਦਿਨ[5], ਸੁਘਰ-ਗਾਜਨ ਬਿਬਿਧ ਰਾਗ ਅਲਾਪਯੰ[6]
ਹੋਤ-ਰੁਨਝੁਨ ਤਾਲ-ਉਘਟਤ ਨਚਤ-ਅਪਸਰ-ਤਾਥਯੰ ॥੫੯੫॥੧੩੪੯॥

ਬਿਸਨੁਪਦ ਸਾਰੰਗ ਸਜਾਮ ਛੰਦ ॥

ਪੁਹਪ-ਕ੍ਰਿਤਿ[7] ਬਿਵਾਨ ਨਾਨਾ, ਲਾਲ, ਹੀਰਨ-ਕਿੰਕਨੀ[8]
ਸੰਬੂਹ ਪੁਸਪ ਅਸੰਖ-ਬਰਨਨ[9] ਬਿਬਧ ਰਤਨ ਸਮਾਜਨੀ ॥
ਚਲਜੋ ਆਗਮ[10]-ਲੇਨ ਮਘਵਾ[11], ਸ੍ਰੀ ਜਨਾਰਦਨ, ਪ੍ਰਭੁਧਨੀ[12] ॥
ਹਰਖ-ਗਾਵਤ ਬਿਜਯ-ਮੰਗਲ, ਫਤਹ-ਉਚਰਤ-ਸੁਰਮੁਨੀ
ਨਚਤ ਦੇਵਾਂਗਨਿ[13] ਬਰੰਗਨਿ[14], [15]ਸੁਘਰ-ਬਾਜੰਤ੍ਰਿਨ-ਗੁਨੀ
[16]ਮੇਘ ਰਾਜ-ਸਮਾਜ-ਜੁਤ-ਦਲ, ਭਨਤਿ ਗੁਨਨ ਮਧੁਰ-ਧੁਨਿ[17] ॥੧॥ਰਹਾਉ॥੫੯੬॥੧੩੫੦॥

ਬਿਸਨੁਪਦ ਸਾਰੰਗ ਸਜਾਮ ਛੰਦ ॥

ਮਗੁ-ਜਾਤ-ਹਰਖਤਿ ਪੁਹਪ-ਬਰਖਤਿ[18], ਦ੍ਰਿਸ੍ਰਿ-ਦੇਵਨ-ਗਯੋ-ਪਰ ॥
[19]ਅਵਿਲੋਕ ਮਾਰਗ ਢੁਰਤ ਚਾਮਰ, [20]ਫਰਹਰਤ-ਧੁਜ-ਬਯਾਲ-ਅਰਿ ॥੧॥ ਰਹਾਉ॥
[21]ਧੁਨਿ-ਪਰੀ-ਸ੍ਰਵਣੰ ਪੰਚ-ਜਨਯ, [22]ਘੰਟਾ-ਬਿਜਯ-ਧੁਨਿ ਨਾਦ-ਕਰ
ਸੁਰ-ਕਰਤ ਬੰਦਨ ਧੁਜਾ-ਨਿਰਖਤ, [23]ਅਸ੍ਰਾਂਗ ਬੰਦਨ ਦੇਵ-ਬਰ ॥
ਭਾਗਵਾਨ-ਸੁਰੇਸ ਧਨਯ-ਧਨਯ[24], [25]ਜੇਵ ਜਨਮ ਸਫਲ ਸਮਰ ॥
ਭੇਟ ਹਰਿ ਪਦ ਭਯੋ ਕ੍ਰਿਤਾਰਥ[26], [27]ਪਾਹ-ਪਾਹ-ਨਮਾਮਿ-ਹਰਿ ॥੫੯੭॥੧੩੫੧॥

---

੧. ਨੌਰਤਨ ਸੁੰਦ੍ਰ ਅਤੇ ਨਵੇਂ । ੨. ਇਕ ਦੇ ਦਾਸ । ੩. ਗੁਣਾ ਦੇ ਘਰ । ੪. ਮਾਨੁਖ । ੫. ਸਮੁਦਾਯ ਵਾਜਿਆਂ ਵਾਲੇ । ੬. ਅਲਾਪਦੇ ਹਨ । ੭. ਫੁੱਲਾਂ ਦੇ ਬਣਾਏ ਹੋਏ ਪੁਹਪਕ । ੮. ਹੀਰਿਆਂ ਦੀਆਂ ਤੜਾਗੀਆਂ । ੯. ਅਨੇਕਾਂ ਰੰਗਾਂ ਦੇ । ੧੦. ਅੱਗੋਂ । ੧੧. ਇੰਦ੍ਰ । ੧੨. ਮਾਲਿਕ । ੧੩. ਦੇਵਤਿਆਂ ਦੀਆਂ ਇਸਤ੍ਰੀਆਂ । ੧੪. ਸ੍ਰੇਸ਼ਟ ਇਸਤ੍ਰੀਆਂ ੧੫. ਚਤੁਰ ਗੁਣਵਾਨ ਵਜੰਤ੍ਰੀ । ੧੬. ਇੰਦ੍ਰ ਦਲ ਦੇ ਸਮਾਜ ਸਹਿਤ । ੧੭. ਮਿਠੀ ਆਵਾਜ਼ ਨਾਲ । ੧੮. ਦੇਵਤਿਆਂ ਦੀ ਨਿਗਾਹ ਵਿਚ (ਸ੍ਰੀ ਵਿਸ਼ਨੂ) ਪੈ ਗਿਆ । ੧੯. (ਦੇਵਤਿਆਂ ਨੇ) ਰਸਤੇ ਵਿੱਚ ਚੌਰ ਝੂਲਦਾ ਵੇਖਿਆ । ੨੦. ਸੱਪਾਂ ਦਾ ਵੈਰੀ ਗਰੁੜ ਦੇ ਚਿੰਨ੍ਹ ਨੂੰ ਧੁਜਾ ਵਿਚ ਝੂਲਦਿਆਂ ਵੇਖਿਆ । ੨੧. ਪੰਚਜਨਯ ਸੰਖ ਦੀ ਆਵਾਜ਼ (ਸ੍ਰਵਣੰ) ਕੰਨਾਂ ਵਿੱਚ ਪਈ । ੨੨. ਘੰਟਾ ਜਿੱਤ ਦੀ ਧੁਨਿ ਵਾਲੀ ਆਵਾਜ਼ ਕਰਦਾ (ਕੰਨਾਂ ਵਿੱਚ ਸੁਣਿਆ) । ੨੩. ਇੰਦ੍ਰ ਨੇ ਅਸਟਾਂਗ ਬੰਦਨਾ ਕੀਤੀ । ੨੪. ਕਰਮਵੰਤ ਇੰਦ੍ਰ ਧੰਨਯ ਹੈ ਧੰਨਯ ਹੈ । ੨੫. ਜਿਸਦਾ ਇਉਂ ਯੁੱਧ ਵਿਚ ਸਫਲ ਜਨਮ ਹੈ । ੨੬. ਵਿਸ਼ਨੂ ਦੇ ਚਰਨਾਂ ਨੂੰ ਸਪਰਸ਼ ਕੇ ਸਫਲ ਹੋਇਆ । ੨੭. (ਇੰਦ੍ਰ ਨੇ ਕਹਿਆ ਕਿ) ਸ਼ਰਣ ਹਾਂ, ਸ਼ਰਣ ਹਾਂ ਹੇ ਹਰੀ ! ਮੈਂ ਨਮਸਕਾਰ ਕਰਦਾ ਹਾਂ ।

ਬਿਸਨੁਪਦ ਸਾਰੰਗ ਸਯਾਮ ॥

ਜਿਹ ਦਰਸ ਕਾਰਨ[1] ਜੋਗਿ, ਤਪਸੀ, ਸਿੱਧ, ਪੰਡਿਤ ਜੋਗ-ਧਰਤ ॥
ਸਿਵ, ਸਨਾਤਨਿ[2], ਸੇਖ, ਸਾਰਦ[3], ਦੇਵ, ਦੇਵੀ, ਤਪੀ, ਜਤਿ ॥
ਬਯਾਸ, ਨਾਰਦ, ਬ੍ਰਹਮ[4], ਅੰਗਰਹਿ[5], ਅਗਸਤ, ਲੋਮਸ[6], ਰਿਖਿਭ-ਦੱਤ[7], ॥
ਪ੍ਰਹਿਲਾਦ-ਆਦਿ,-ਬਸਿਸਟ ਧ੍ਰੂਅ, ਨਿਗਮਾਦਿ[8]-ਧਯਾਵਤ ਗਯਾਨ-ਤੱਤ ॥੫੯੮॥੧੩੫੨॥
ਕਾਲ[9], ਜਮ, ਸਸਿ ਸੂਰ- ਸਾਧੰਤਿ[10], ਨਹ ਤਦਯਪਿਪਾਵਤ ਅਖਿਲ-ਮਿਤਿ[11] ॥
ਕਰਤ-ਕਸੁ ਦੁਰੰਤ-ਤਪਸਾ, ਧਰਤ ਧਯਾਨ ਜੋਗਿੰਦ੍ਰ-ਬ੍ਰਿਤਿ[12] ॥
ਠਟਤਿ-ਪੂਜਾ ਹੋਮੁ, ਜਗ, ਮਖ[13], ਦਾਨ, ਬ੍ਰਤ; ਆਚਾਰ-ਰਤਿ[14] ॥
ਨਹਿ ਤਦਯਪਿ ਪਾਵਤ ਭੇਦ ਰੰਚਕ[15], [16]ਨਹਿ ਪਰਤ ਪਾਨਨ ਰਮਾਪਤਿ ॥੫੯੯॥੧੩੫੩॥

ਬਿਸਨੁਪਦ ਸਾਰੰਗ ਸਯਾਮ ਛੰਦ ਛਪਯ ॥

[17]ਧਨਯ-ਭਾਗ ਸੁਰੇਸਹ ਪ੍ਰਤੱਛ, ਪ੍ਰਤੱਯਖ ਦਰਸਨ ਭੇਟ ਹਰਿ ॥
ਰੋਮ ਰੋਮ ਪੁਲਕਾਤ[18]-ਹਰਖਿਤ, [19]ਬਯਨ ਗਦ-ਗਦ ਚਸ਼ਮ-ਤਰA ॥
ਭਯੋ ਜੀਵਨ-ਮੁਕਤਿ ਪਰਸਤਿ[20], [21]ਦਰਸ ਪਾਵਨ ਕ੍ਰਿਤ ਟਰ ॥

---

੧. ਵਾਸਤੇ। ੨. ਬ੍ਰਹਮਾਂ ਦੇ ਪੁਤ੍ਰਾਂ ਵਿੱਚੋਂ ਇਕ ਦਾ ਨਾਮ ਹੈ, ਸਨਕ, ਸਨੰਦਨ, ਸਨਾਤਨ ਅਤੇ ਸੰਤ ਕੁਮਾਰ, ਇਹ ਚਾਰੇ ਉਦਾਸੀਨ ਮੱਤ ਦੇ ਪਰਿਵਰਤਕ ਹੋਏ ਹਨ। ੩. ਸਾਰਸ੍ਵਤੀ। ੪. ਬ੍ਰਹਮਾ, ਪਰਮੇਸ਼੍ਵਰ। ੫. ਇਕ ਰਿਖੀ ਦਾ ਨਾਮ ਹੈ, ਅੰਗਰਾ। ੬. ਇਕ ਪੂਰਵਜ ਰਿਖੀ। ੭. ਰਿਸ਼ਟ, ਸ੍ਰੇਸ਼ਟ ਦੱਤਾ ਤ੍ਰੈ ਜੀ। ੮. ਵੇਦ ਆਦਿਕ। ੯. ਧਰਮਰਾਜ। ੧੦. ਸਾਧਨ ਕਰਦੇ ਹਨ। ੧੧. ਸਾਰੀ ਮਰਯਾਦਾ ਨੂੰ। ੧੨. ਵਡੇ ਯੋਗੀਆਂ ਵਾਲੀ ਵ੍ਰਿਤੀ ਨਾਲ। ੧੩. ਯਗਯ। ੧੪. ਸ਼ੁੱਭ ਕਰਮਾਂ ਵਿੱਚ ਪ੍ਰੀਤੀ ਕਰ ਕੇ। ੧੫. ਥੋੜਾ ਮਾਤ੍ਰ। ੧੬. ਤਾਂ ਭੀ ਮਾਯਾ ਦਾ ਪਤੀ ਹਥੀਂ ਨਹੀਂ ਆਉਂਦਾ। ੧੭. ਪ੍ਰਗਟ ਹੀ ਇੰਦ੍ਰ ਦੇ ਉੱਤਮ ਭਾਗ ਹਨ। ੧੮. ਪੁਲਕਾਵਲਿ ਆਉਂਦੀ ਹੈ। ੧੯. ਗਦ ਗਦ ਹੋ ਕੇ ਬਾਣੀ ਰੁੱਕ ਜਾਂਦੀ ਹੈ ਅਤੇ ਨੇਤ੍ਰ ਆਂਸੂਆਂ ਨਾਲ ਭਿੱਜ ਜਾਂਦੇ ਹਨ। ੨੦. ਵੇਖਦਿਆਂ ਹੀ। ੨੧. ਪਵਿਤ੍ਰ ਦੀਦਾਰ ਨਾਲ ਕਰਮ ਟਲ ਜਾਂਦੇ ਹਨ।

A ਪ੍ਰੇਮ ਦੀ ਪੂਰਣਤਾ ਦਾ ਇਹ ਲਕਸ਼ ਹੈ ਕਿ ਜਦੋਂ ਭੀ ਆਪਣੇ ਪ੍ਰੀਤਮ ਦੇ ਦੀਦਾਰ ਦੀ ਸਿਕ ਲਗਿਆਂ ਕਾਫੀ ਸਮਯ ਗੁਜ਼ਰ ਜਾਵੇ ਅਤੇ ਸ਼ਰੀਰਕ ਸਥਿਲਤਾ ਵਧਦੀ ਜਾਵੇ। ਫਿਰ ਕਈ ਤਰੰਗਾਂ ਦੀ ਭੂਮਿਕਾ ਪੈਦਾ ਹੋ ਜਾਂਦੀ ਹੈ। ਜਿਨ੍ਹਾਂ ਤਰੰਗਾਂ ਨਾਲ ਸੁਰਤਿ ਦਾ ਉਤਰਾ ਚੜ੍ਹਾ ਬਣਿਆ ਰਹਿੰਦਾ ਹੈ ਓਦੋਂ ਅਚਾਨਕ ਹੀ ਨਿਜ ਸਨੇਹੀ ਪ੍ਰਾਪਤਿ ਹੋ ਜਾਣ ਨਾਲ ਜਿਹੜੀ ਦਿਲੀ ਤਪਸ਼ ਵਧੀ ਹੋਈ ਹੁੰਦੀ ਹੈ ਉਹ ਨੇਤ੍ਰਾਂ ਦੇ ਜਲ ਰਾਹੀਂ ਬਾਹਰ ਨਿਕਲਦੀ ਹੈ ਅਤੇ ਉਸ ਦੇ ਨਾਲ ਹੀ ਕੰਠ ਵੀ ਰੁਕ ਜਾਂਦਾ ਹੈ ਕੋਈ ਗਲ ਨਹੀਂ ਕਰ ਸਕਦਾ। ਫਿਰ ਇਸ ਹਾਲਤ ਵਿੱਚੋਂ ਲੰਘ ਕੇ ਕੁਝ ਸਮਯ ਤੋਂ ਬਾਦ ਸ਼ਾਂਤੀ ਦਾ ਸਾਹ ਆਉਂਦਾ ਹੈ ਅਤੇ ਸ਼ਰੀਰ ਅਥਵਾ ਵ੍ਰਿਤੀ ਵਿੱਚ ਚੈਤੰਨਯਤਾ ਸੰਚਾਰ ਕਰਦੀ ਹੈ। ਤਾਂ ਕਿਸੇ ਗਲ ਦੇ ਕਹਿਣ ਯੋਗ ਬਣ ਕੇ ਕੋਈ ਗਲ ਕਹਿੰਦਾ ਹੈ। ਇਹੋ ਹੀ ਹੁਣ ਇੰਦ੍ਰ ਦੀ ਹਾਲਤ ਹੈ।

ਪਾਹ ਪਾਹ ਸਰਨਾਗਤੀ ਹਉਂ, ਨਾਥ ਬਿਨਤੀ ਜਾਸ ਕਰ ॥
ਆਜ ਭਜੋ ਸਨਾਥੰ[1] ਸ੍ਵਾਮੀ ਦਰਸ ਪਾਵਨ[2] ਦ੍ਰਿਗਨ-ਭਰ[3] ॥
[4]ਗਏ ਦੁਕ੍ਰਿਤ ਬਿਲਾਇ ਚਿਰਨਨ, ਪਰਸ ਚਰਨਨ ਭਯੋ ਠਰ[5] ॥੬੦੦॥੧੩੫੪॥

ਬਿਸਨੁਪਦ ਸਾਰੰਗ ਛਪਯ ॥

ਠਾਂਢਿ-ਸਾਂਤਿ[6] ਪਾਈ ਉਰ[7] ਅੰਤਰਿ, ਬਿਮਲ-ਹ੍ਰਿਦਯ ਸੁਧ-ਭਉ ॥
[8]ਪਦਮ ਰਾਗ ਮਕਰੰਦ ਲੋਚਨ, ਪਰਤ ਸੰਸਯ-ਤਿਮਰ[9] ਗਉ ॥
ਕਰ ਜੋਰ ਬੰਦਤ ਚਰਨ ਕਮਲਨ, [10]ਆਪ-ਨਾਥ-ਨਮਾਮਿ-ਤਉ ॥
ਪ੍ਰਨਤ-ਪਾਲ[11], ਗੁਪਾਲ[12] ਮ੍ਰਾਧੋ[13] ਹਰਨ-ਆਰਤ[14], ਹ੍ਰਿਦਯ-ਗਉ[15] ॥
[16]ਮਹਿਮਾ ਮਹਾਤਮ ਨਾਮ ਸੁਨਿਯਤ, [17]ਤਰਤ ਨਿਰਸੰਦੇਹ ਭਉ ॥
ਨਮਾਮਿ-ਨਾਥ ਸਨਾਥ ਕੀਨੋ, ਨਠਯੋ ਭਯ-ਦੁਖ ਜਨਮ-ਸਉ[18] ॥੬੦੧॥*੧੩੫੫॥

ਬਿਸਨੁਪਦ ਸਾਰੰਗ ਛਪਯ ॥

ਧੂਪ ਦੀਪ-ਸਵਾਰ-ਆਰਤੀ, ਕਰਤ ਪੂਜਾ-ਚਾਰ[19] ਸੁਰ ॥
ਘਸਤਿ ਕੁੰਕਮ[20]; ਅਗਰ[21], ਚੰਦਨ, ਪੁਹਪ ਗੰਧ ਸੁਗੰਧ ਚੁਰ ॥
[22]ਨੈਬੇਦ-ਨਾਨਾ-ਭਾਂਤਿ-ਬਿੰਜਨ[23] [24]ਬਿਬਿਧ ਮੇਵੇ ਜਾਤਿ ਤਰੁ ॥
ਅਨਿਕ ਕੁਸਮ[25] ਸੁਗੰਧ ਨਾਨਾ, ਭਾਂਤਿ ਪਰਮਲ[25] ਪਰਸ-ਪਰ[26] ॥
[27]ਰੁਚਿਰ ਚਰਚਿਤ-ਈਸ-ਅਰਪਿਤ, ਕਰਤ ਜੈ ਜੈ ਕਾਰ ਪੁਰ[28] ॥
ਬਜਤ-ਤਾਲ, ਮ੍ਰਿਦੰਗ ਮਹੁਵਰ[29], ਨਚਤ ਅਪਸਰ-ਗਨ ਚਤੁਰ ॥੬੦੨॥੧੩੫੬॥

ਬਿਸਨੁਪਦ ਸਾਰੰਗ ਸਜਾਮ ਛੰਦ ਛਪਯ ॥

ਹੋਤਿ ਮੰਗਲਚਾਰ ਰੁਨ ਝੁਨ, ਬਜਤ-ਸੰਖਨ-ਘੰਟ-ਧੁਨਿ ॥

---

੧. ਸਫਲ । ੨. ਪਵਿਤ੍ਰ । ੩. ਨੇਤ੍ਰ ਭਰ ਕੇ ੪. ਚਿਰਾਂ ਦੇ (ਪੁਰਾਣੇ) ਪਾਪ ਨਾਸ਼ ਹੋ ਗਏ । ੫. ਠੰਡਾ । ੬. ਅਤਯੰਤ ਸ਼ਾਂਤੀ । ੭. ਹ੍ਰਿਦਯ, ਦਿਲ । ੮. (ਵਿਸ਼ਨੂ ਦੇ) ਪ੍ਰੇਮ ਰੂਪ ਧੂੜੀ ਦੇ ਨੇਤ੍ਰਾਂ ਵਿੱਚ । ੯. ਸੰਸ਼ਯ ਰੂਪ ਅੰਧਕਾਰ । ੧੦. ਹੇ ਨਾਥ ! ਆਪ ਨੂੰ ਨਮਸਕਾਰ ਕਰਦਾ ਹਾਂ, ਹੇ ਜਲ ਦੇ ਸੁਆਮੀ ! ਤੈਨੂੰ ਨਮਸਕਾਰਦਾ ਹਾਂ । ੧੧. ਸਰਨਾਗਤਾਂ ਦੀ ਪਾਲਣਾ ਕਰਨ ਵਾਲਾ । ੧੨. ਪ੍ਰਿਥਵੀ ਨੂੰ ਪਾਲਣ ਵਾਲਾ । ੧੩. ਮਾਯਾ ਦਾ ਪਤੀ । ੧੪. ਦੁੱਖਾਂ ਨੂੰ ਨਾਸ਼ ਕਰਨ ਵਾਲਾ । ੧੫. ਦਿਲ ਵਿੱਚ ਵਯਾਪਕ । ੧੬–੧੭. (ਆਪ ਦੇ) ਨਾਮ ਦੀ ਮਹਿਮਾ ਅਥਵਾ ਪ੍ਰਤਾਪ (ਇਉਂ) ਸੁਣੀਦਾ ਹੈ ਕਿ ਬਿਨਾਂ ਹੀ ਭਰਮ ਦੇ ਸੰਸਾਰ ਨੂੰ ਤਰ ਜਾਈਦਾ ਹੈ । ੧੮. ਸੈਂਕੜੇ ਹੀ ਜਨਮਾਂ ਦਾ । ੧੯. ਪੂਜਾ ਦਾ ਕਰਮ । ੨੦. ਕੇਸਰ । ੨੧. ਇਕ ਕਿਸਮ ਦਾ ਚੰਦਨ, ਸੁਗੰਧੀ ਵਾਲੇ ਫੁੱਲ ਅਤੇ ਸੁਗੰਧੀਆਂ ਅਰਪਦੇ ਹਨ । ੨੨. ਨਾਨਾ ਪ੍ਰਕਾਰ ਦੇ ਭੋਜਨਾਂ ਦੇ (ਭੋਗ ਵਾਸਤੇ ਅਰਪਣ) ਕਰਦੇ ਹਨ । ੨੩. ਬ੍ਰਿਛਾਂ ਦੀਆਂ ਬਹੁਤ ਤਰਾਂ ਦੀ ਜ਼ਾਤੀਆਂ ਦੇ ਮੇਵੇ । ੨੪. ਫੁੱਲ । ੨੫. ਚੰਦਨ । ੨੬-੨੭. ਸੋਹਣੇ ਛਿੜਕਦੇ ਹਨ ਅਤੇ (ਸੁਆਮੀ) ਵਿਸ਼ਨੂ ਨੂੰ ਅਰਪਦੇ ਹਨ। ੨੮. ਚੰਗੀ ਤਰਾਂ, ਪੂਰਣ, ਸਾਰੇ । ੨੯. ਇਕ ਵਾਜੇ ਦਾ ਨਾਮ ਹੈ ।

* ਇਹ ਦੋਵੇਂ ਛੰਦ ਮਟਖਨੂਏ ਵਾਲੀ ਬੀੜ ਦਾ ਲਿਖਾਰੀ ਭੁਲ ਨਾਲ ਛਡਿ ਗਿਆ ਹੈ, ਕਿਉਂਕਿ ਅੰਕ ੬੦੦ ਤੋਂ ਅੰਕ ੬੦੩ ਆ ਗਿਆ ਹੈ

ਨਚਤ-ਕਿੰਨਰ ਜੱਛ, ਗੰਧ੍ਰਬ, ਕਰਤ-ਉਤਸਵ ਬੇਦ-ਧੁਨਿ[1] ॥
ਰੱਛ-ਰੱਛ[2] ਗੋਪਾਲ ਬੋਲੇ, ਸਬਦ-ਜੈ-ਜੈ-ਕਾਰ-ਸੁਨਿ ॥
ਚਲੇ ਹੋਇ ਇਕਤ੍ਰ ਸੁਰ ਸਭਿ, [3]ਕਰੀ-ਪੈਸਾਰੀ-ਸਦਨ ॥
ਕਰਤ ਬਰਖਾ ਪੁਸਪ-ਮਾਲਨ[4],-ਬਧੂ-ਦੇਵਨ[5] ਪੁਰਿ ਸਦਨ[6] ॥
ਪੁਹਪਕ-ਆਰੂੜ[7] ਗੁਪਾਲ ਆਏ ਢੁਰਤ-ਚਾਮਰ ਛਤ-ਮਨਿ[8] ॥੬੦੩॥੧੩੫੭॥

ਬਿਸਨੁਪਦ ਸਾਰੰਗ ਖੜਪਦੀ ॥
ਅੰਤਹ-ਪੁਰਿ[9] ਲੈ ਗਯੋ ਬਾਸਵ[10], ਸਕਲ-ਸੁਰ, ਬ੍ਰਹਮਾਦਿ-ਸ਼ਿਵ ॥
[11]ਰਨਵਾਸ ਸਚੀ-ਬਧੂ ਅਮਰ ਤਤ, ਕਰਤਿ ਉਤਸਵ ਅਗਨਿ-ਜਿਵ[12] ॥
ਦਿਬਜ[13] ਸਿੰਘਾਸਨ ਬਿਠਾਰਜੋ, [14]ਚਰਨ ਪਖਾਰਤ ਅਨਿਕ ਭਿਵ ॥
ਲੇਤ ਚਰਨੋਦਿਕ[15] ਸਭੈ ਮਿਲ, ਸਦਨ ਛਿੜਕਤ ਲਾਇ ਲਿਵ ॥
ਜੁਗ-ਪਾਨ[16] ਜੋਰ ਅਧੀਨ ਹੋ ਹੋ, ਕਰਤ ਬਿਨਤੀ ਰਿਖਿਸ-ਦਿਵ[17] ॥
ਅਹੋ ਨਾਥ ! ਸਨਾਥ[18] ਕੀਨੋ, ਪਰਮ ਪੁਰਖ ਦੇਵਾਧਿ-ਦਿਵ[19] ॥੬੦੪॥੧੩੫੮॥
ਬਿਸਨੁਪਦ ਹਮੀਰ* ਅਥ ਤ੍ਰਿਦੇਵ[20] ਉਸਤਤਿ ਇੰਦ੍ਰ ਬਾਚ ਚਰਪਦਾ :—
ਜੈ ਜੈ ਜੈ ਕਰਤਾ, ਅਸੁਰੰ-ਹਰਤਾ[21] [22]ਪਾਵਨ-ਪਤਿਤ ਉਧਾਰ-ਕਰੇ ॥

---

੧. ਵੇਦ ਦੀ ਧੁਨੀ ਨਾਲ। ੨. ਰਖਯਾ ਕਰਾਂਗਾ। ੩. ਘਰ ਵਿਚ ਪ੍ਰਵੇਸ਼ਤਾਈ ਕੀਤੀ ! ੪. ਫੁਲਾਂ ਦੀਆਂ ਮਾਲਾਂ ਦੀ। ੫. ਦੇਵਤਿਆਂ ਦੀਆਂ ਇਸਤ੍ਰੀਆਂ। ੬. ਨਗਰ ਅਤੇ ਘਰਾਂ ਵਿੱਚ। ੭. ਫੁੱਲਾਂ ਦੇ ਬਣੇ ਹੋਏ ਵਿਮਾਨ ਤੇ ਸੁਾਰ ਹੋ ਕੇ। ੮. ਮਣੀਆਂ ਵਾਲਾ ਛਤ੍ਰ, ਵਡਾ ਛਤ੍ਰ। ੯. ਰਣਵਾਸ ਵਿੱਚ। ੧੦. ਇੰਦ੍ਰ। ੧੧. ਰਣਵਾਸ ਵਿੱਚ ਸੱਚੀ (ਇੰਦ੍ਰ ਦੀ ਇਸਤ੍ਰੀ) ਆਦਿਕ ਦੇਵਤਿਆ ਦੀਆਂ ਇਸਤ੍ਰੀਆਂ। ੧੨. ਅਗਨੀ ਹੀ ਜਿਸ ਦੀ ਜਿਹਵਾ ਹੋਵੇ, ਯਗਯ ਦੀ ਆਹੂਤੀ ਨੂੰ ਗ੍ਰਹਣ ਕਰਨ ਵਾਲੇ ਦੇਵਤੇ। ੧੩. ਸੁੰਦ੍ਰ। ੧੪. ਅਨੇਕ ਤਰਾਂ ਨਾਲ ਚਰਨ ਧੋਂਦੇ ਹਨ। ੧੫. ਚਰਨਾਂ ਦਾ ਪਾਣੀ, ਚਰਨਾਂਮ੍ਰਿਤ। ੧੬. ਦੋਵੇਂ ਹੱਥ। ੧੭. ਰਿਖੀਸ਼ੁਰ ਅਤੇ ਦੇਵਤੇ। ੧੮. ਸਫ਼ਲ। ੧੯. ਹੇ ਦੇਵਤਿਆਂ ਦੇ ਵਡੇ ਪੂਜਯ ! ੨੦. ਬ੍ਰਹਮਾ, ਵਿਸ਼ਨੂ ਅਤੇ ਸ਼ਿਵ (ਤਿੰਨਾਂ ਹੀ) ਦੇਵਤਿਆਂ ਦੀ। ੨੧. ਹੇ ਦੈਂਤਾਂ ਨੂੰ ਨਾਸ਼ ਕਰਨ ਵਾਲੇ ! ੨੨. ਗਿਰਿਆਂ ਹੋਇਆਂ ਨੂੰ ਉਧਾਰ ਕੇ ਪਵਿਤ੍ਰ ਕਰਨ ਵਾਲੇ !

* ਹਮੀਰ ਰਾਗ ਨੂੰ ਰਾਗਮਾਲਾ ਵਿੱਚ ਸ਼੍ਰੀ ਰਾਗ ਦਾ ਪੁਤ੍ਰ ਮੰਨਿਆ ਹੋਇਆ ਹੈ। ਭਾਤਖੰਡੇ ਮੱਤ ਅਨੁਸਾਰ ਇਹ ਕਲਯਾਣ ਠਾਟ ਦਾ ਸੰਪੂਰਣ ਰਾਗ ਹੈ। ਰਾਤ ਦੇ ਪਹਿਲੇ ਪਹਿਰ ਗਾਇਆ ਜਾਂਦਾ ਹੈ। ਮਧਮ ਦੋਵੇਂ ਲਗਦੇ ਹਨ। ਵਾਦੀ ਧੈਵਤ ਅਤੇ ਸੰਵਾਦੀ ਗੰਧਾਰ ਹੈ।

ਆਰੋਹੀ; ਸਾ ਰੇ ਸਾ ਗ ਮ ਧ ਨਿ ਧ ਸਾ। ਅਵਰੋਹੀ ; ਸਾਂ ਨਿ ਧ ਪ ਮ ਪ ਧ ਪ ਗ ਮ ਰ ਸਾ।

ਦੋਹਰਾ ॥ ਕਲਯਾਨਹਿੰ ਕੇ ਮੇਲ ਮਹਿੰ, ਦੋਨੋ ਮਧਯਮ ਜਾਨ ॥
'ਧ ਗ' ਵਾਦੀ ਸੰਵਾਦਿ ਸੋਂ(ਅ), ਰਾਗ ਹਮੀਰ ਬਖਾਨ ॥
(ਰਾਗ ਕੋਸ਼)

(ਅ) ਕੁਝ ਸੰਗੀਤ ਪੰਚਮ ਵਾਦੀ ਅਤੇ ਗੰਧਾਰ ਸੰਵਾਦੀ ਮੰਨਦੇ ਹਨ। ਇਸ ਵਿਚ ਸੁਧ ਮਧਯਮ ਵੀ ਦੁਰਬਲ ਹੋ ਕੇ ਲਗਦਾ ਹੈ। ਅਵਰੋਹੀ ਵਿਚ 'ਨਿਸ਼ਾਦ' ਤੇ ਅਵਰੋਹੀ ਵਿਚ ਗੰਧਾਰ ਵੀ ਦੁਰਬਲ ਹੋ ਕੇ ਹੀ ਲਗਦੇ ਹਨ।

ਸੇਵਕ-ਜਨ-ਰੱਛਕ ਦਾਨੋ-ਭੱਛਕ[੧], ਪੂਨਤ-ਪਾਲ[੨], ਜਗਦੀਸ, ਹਰੇ ॥
ਬਾਰਿਜ-ਸੁ-ਬਿਲੋਚਨ[੩], ਸੰਕਟਿ-ਮੋਚਨ[੪] ਕ੍ਰਿਪਾ-ਸਿੰਧੁ, ਰਸ-ਪ੍ਰੇਮ-ਧਰੇ[੫] ॥
ਜੈ ਜੈ ਕਮਲਾਸਨ[੬], ਤੇਜ-ਪ੍ਰਕਾਸ਼ਨ, ਪਰਮ-ਪੁਰਖ, ਪ੍ਰਤਾਪ-ਭਰੇ ॥
ਜੈ ਜੈ ਦੇਵ ਹਰੇ ॥੧॥੬੦੫॥੧੩੫੯॥

ਆਰਤ-ਕ੍ਰਿਤ-ਦਾਰਨ[੭] ਪਤਿਤ-ਉਧਾਰਨ, ਸੁਤਹ-ਸਿਧ[੮] ਪਰਬ੍ਰਹਮ-ਪਰੇ ॥
ਮਾਧਵ[੯], ਮਧੁ-ਮਰਦਨ[੧੦], ਕਲਮਿਲ-ਅਰਦਨ[੧੧] ਖਿਮਾ-ਸਤੋ-ਗੁਨ ਛਤ੍ਰ-ਢਰੇ ॥
ਪੀਤੰਬਰ-ਧਰਤਾ [੧੨]ਕ੍ਰਿਤ-ਨਿਵਰਤਾ[੧੩] [੧੪]ਧਰਮ ਨਾਮ ਪ੍ਰਤਿਪਾਲ ਕਰੇ ॥
ਜੈ ਜੈ ਗਰੁੜਾ ਸਨਿ[੧੫], ਕਰਮ-ਬਿਨਾਸਨਿ, ਗਰੁੜ-ਕੇਤੁ[੧੬], ਭਵ-ਤਾਪ-ਹਰੇ[੧੭] ॥
॥ਜੈ ਜੈ ਦੇਵ ਹਰੇ॥੨॥੬੦੬॥੧੩੬੦॥

॥੨॥ ਜੈ ਜੈ ਗੋਪਾਲਾ, ਦੀਨ-ਦਯਾਲਾ ਪਰਮਾਤਮ[੧੮], ਪਾਰ-ਬ੍ਰਹਮ[੧੯]ਦਈ[੨੦]॥
ਕੇਸਵ[੨੧] ਭਗਵਾਨਾ[੨੨], ਨਿਗਮ [੨੩]ਬਖਾਨਾ, ਬਿਸੁੰਭਰ[੨੪], ਗੋਬਿੰਦ-ਮਈ[੨੫] ॥
ਸੰਤਨ-ਰਿਦ-ਬਾਸਨ, ਪੰਨਗ-ਆਸਨ[੨੬], ਪ੍ਰੱਛ-ਪਾਲ[੨੭], ਕ੍ਰਿਤ-ਕਰਮ-ਛਈ[੨੮] ॥
ਹਉ-ਮਤਿ-ਮੰਦ-ਚਰਨ-ਸਰਨਾਗਤਿ, ਛਮੋ ਨਾਥ ਪ੍ਰਭੁ! ਭੂਲ ਭਈ ॥
ਜੈ ਜੈ ਮਧੁ-ਸੂਦ ਹਰੇ ॥੩॥੬੦੭॥੧੩੬੧॥

ਬਿਸਨੁਪਦ ਹਮੀਰ ਚਰਪਦ ॥

ਮਤਸ[੨੯], ਕੂਰਮ[੩੦], ਸੂਕਰ, [੩੧]ਨਰ-ਨਾਹਰ[੩੨], [੩੩]ਬਾਵਨ-ਬਲਿ-ਛਲ-ਪਯਾਲ-ਪਠੈ ॥

---

੧. ਦਾਨਵਾਂ ਨੂੰ ਖਾ ਜਾਣ ਵਾਲੇ ! ੨. ਸ਼ਰਣ ਆਇਆਂ ਦੀ ਪਾਲਣਾ ਕਰਨ ਵਾਲੇ ! ੩. ਉੱਤਮ ਕੰਮਲ ਵਰਗੇ ਨੇਤ੍ਰਾਂ ਵਾਲੇ ! ੪. ਦੁੱਖਾਂ ਨੂੰ ਨਾਸ਼ ਕਰਨ ਵਾਲਾ । ੫. ਪ੍ਰੇਮ ਰਸ਼ ਨੂੰ ਧਾਰਨ ਵਾਲੇ ! ੬. ਕਮਲ ਉਪਰ ਆਸਣ ਲਾਉਣ ਵਾਲਾ ਬ੍ਰਹਮਾ, ਲਛਮੀ ਸਹਿਤ । ੭. ਦੁੱਖ ਵਾਲੇ ਕਰਮਾਂ ਨੂੰ ਦੂਰ ਕਰਨ ਵਾਲਾ । ੮. ਆਪਣੇ ਆਪ ਹੀ ਪ੍ਰਾਪਤ ਹੋਣ ਵਾਲਾ । ੯. ਮਾਯਾ ਪਤੀ । ੧੦. ਮਧੁ ਦੈਤਯ ਨੂੰ ਮਾਰਨ ਵਾਲਾ । ੧੧. ਪਾਪਾਂ ਨੂੰ ਨਾਸ਼ ਕਰਨ ਵਾਲਾ । ੧੨. ਪੀਲੇ ਵਸਤ੍ਰਾਂ ਨੂੰ ਧਾਰਨ ਵਾਲਾ । ੧੩. ਕਰਮਾਂ ਨੂੰ ਦੂਰ ਕਰਨ ਵਾਲਾ । ੧੪. ਨਾਮ ਅਤੇ ਧਰਮ ਦੀ ਪ੍ਰਤਿਪਾਲਣਾ ਕਰਨ ਵਾਲੇ ! ੧੫. ਗਰੁੜ ਉੱਤੇ ਸ੍ਵਾਰ ਹੋਣ ਵਾਲਾ । ੧੬. ਗਰੁੜ ਦੇ ਚਿੰਨ੍ਹ ਵਾਲੇ ਝੰਡੇ ਵਾਲਾ । ੧੭. ਸੰਸਾਰ ਦੀ ਤਪਸ਼ ਨੂੰ ਨਾਸ਼ ਕਰਨ ਵਾਲਾ । ੧੮. ਉੱਤਮ ਆਤਮਾਂ ਵਾਲਾ । ੧੯. ਦੂਰ ਤੱਕ ਵਯਾਪਕ ੨੦. ਪ੍ਰੇਰਕ । ੨੧. ਕੇਸ਼ਾਂ ਵਾਲਾ । ੨੨. ਛੇ ਗੁਣਾਂ ਸੰਪੰਨ । ੨੩. ਵੇਦਾਂ ਨੇ । ੨੪. ਸੰਸਾਰ ਨੂੰ ਪਾਲਣ ਵਾਲਾ । ੨੫. ਵੇਦਾਂ ਤੋਂ ਜਾਣਨ ਯੋਗਯ ਸ੍ਵਰੂਪ । ੨੬. ਸ਼ੇਸ਼ਨਾਗ ਦੀ ਸਿਹਜਾ ਵਾਲਾ । ੨੭. ਛਿਪ ਕੇ ਪਾਲਣ ਵਾਲਾ । ੨੮. ਕੀਤੇ ਹੋਏ ਕਰਮਾਂ ਨੂੰ ਨਾਸ਼ ਕਰਨ ਵਾਲਾ । ੨੯. ਮੱਛ ਅਵਤਾਰ । ੩੦. ਕੱਛੂ ਅਵਤਾਰ । ੩੧. ਵਰਾਹ ਅਵਤਾਰ । ੩੨. ਨਰ ਸਿੰਘ ਅਵਤਾਰ । ੩੩. ਛਲ ਨਾਲ ਬਲੀ ਨੂੰ ਪਾਤਾਲ ਵਿੱਚ ਭੇਜਣ ਵਾਲੇ ਵਾਮਨ !

ਪਰਸੁ ਰਾਮ, ਸ੍ਰੀ-ਰਾਮ, ਕ੍ਰਿਸਨ-ਚੰਦ, [1]ਬਉਧ-ਰੂਪ-ਹ੍ਵੈ-ਦੈਤ-ਹਠੇ ॥
ਨਿਹਕਲੰਕ ਨਿਹਸੰਕ-ਰਮਾਪਤਿ, ਦਸਕ ਰੂਪ ਧਰ ਦੁਸ੍ਰ ਮਥੇ[2] ॥
ਜੈ ਜੈ ਰਿਪੁ-ਸੂਦਨ[3] ਅਸੁਰ-ਬਿਰੂਧਨ[4], ਪਾਹ-ਪਾਹ[5] ਪ੍ਰਭੁ ਕਾਲ ਨਥੇ[6] ॥
ਜੈ ਜੈ ਮੁਰ-ਸੂਦ[7] ਹਰੇ ॥੪॥੬੦੮॥੧੩੬੨॥

ਜੈ ਜੈ ਪਦ-ਕੰਜਨ[8] ਆਰਤ-ਭੰਜਨ[9], ਨਮਸਕਾਰ ਜਗਦੀਸ ਹਰੇ ॥
ਜੈ ਜੈ ਜੈ ਦਰਸਨ, ਚਕ੍ਰ ਸੁਦਰਸਨ, ਗਦਾ, ਸੰਖ ਕਰ-ਪਦਮ ਧਰੇ ॥
ਨਾਹਨ-ਗੁਨ, ਜਪ; ਤਪ ਸੀਲ-ਨ-ਸੰਜਮ ਪਾਪਾਤਮ[10] ਅਗਜਾਨ ਭਰੇ ॥
ਹਮ ਅਉਗਨਿਆਰੇ, ਪਾਥਰ ਭਾਰੇ ਨਾਮ ਲੈਤ ਭਵ-ਸਿੰਧੁ[11] ਤਰੇ ॥
ਜੈ ਜੈਮਧੁ ਸੂਦ ਹਰੇ ॥ ੫॥੬੦੯॥੧੩੬੩॥

ਬਿਸਨਪਦ ਹਮੀਰ ਚਰਪਦ ॥

ਪ੍ਰਭੁ ਕ੍ਰਿਤਾਰਥਿ ਕੀਨਾ ਦਰਸਨ-ਦੀਨਾ ਭੇ-ਸਨਾਥ[12] ਤੁਅ ਦਰਸ ਕਰੇ ॥
ਬਡ-ਭਾਗ-ਹਮਾਰੇ ਦਰਸ ਦਿਖਾਰੇ ਅਹੋ ਭਾਗ ਬਡ-ਭਾਗ-ਭਰੇ ॥
ਦੀਨੋ ਪ੍ਰਭੁ ਦਰਸਨ ਭਜੋ-ਸੁ-ਪਰਸਨ[13] ਪਾਹ ਪਾਹ ਹਰਿ ਸਰਨ ਪਰੇ ॥
ਪ੍ਰਭੁ ਕ੍ਰਿਪਾ ਧਾਰਹੁ ਅਗੁਨ ਨਿਵਾਰਹੁ[14-15] ਅਧਮ ਉਧਾਰਨ ਆਸ ਧਰੇ ॥
ਜੈ ਜੈ ਜਗਦੀਸ ਹਰੇ ॥੬॥੬੧੦॥੧੩੬੪॥ਛਕਾ॥

---

੧. ਬੋਧਾਵਤਾਰ ਹੋ ਕੇ ਦੈਂਤਾਂ ਰੋਕੇ। ੨. ਦੁਸ਼ਟਾਂ ਨੂੰ ਨਾਸ਼ ਕੀਤਾ। ੩. ਵੈਰੀਆਂ ਨੂੰ ਮਾਰਨ ਵਾਲਾ। ੪. ਦੈਂਤਾ ਦਾ ਵਿਰੋਧੀ। ੫. ਸ਼ਰਣ ਹਾਂ ਸ਼ਰਣ ਹਾਂ। ੬. ਮੌਤ ਨੂੰ ਨੱਥ ਲੈਣ ਵਾਲੇ, ਕਾਲੀ ਅਧੀਨ ਕਰਨ ਵਾਲਾ। ੭. ਮੁਰ ਦੈਤ ਨੂੰ ਮਾਰਨ ਵਾਲਾ। ੮. ਕਵਲਾਂ ਸਮਾਨ ਚਰਨਾਂ ਵਾਲਾ। ੯. ਦੁਖਾਂ ਨੂੰ ਨਾਸ ਕਰਨ ਵਾਲਾ। ੧੦. ਮਨ ਦਾ ਪਾਪੀ। ੧੧. ਸੰਸਾਰ ਸਮੁੰਦ੍ਰ ਤੋਂ। ੧੨. ਸਫਲ ਹੋਏ ਹਾਂ। ੧੩. ਸੋਹਣਾ ਮਿਲਾਪ ਹੋਇਆ ਹੈ। ੧੪. ਅਵਗੁਣਾਂ ਨੂੰ ਦੂਰ ਕਰ ਦਿਓ। ੧੫. ਹੇ ਪਾਪੀਆਂ ਦੇ ਉਧਾਰਨ ਵਾਲੇ (ਤੇਰੀ) ਆਸ਼ਾ ਰਖਦੇ ਹਾਂ।

ਰਾਗਮਾਲਾ ਦੇ ਅਨੁਸਾਰ ਗੰਭੀਰ ਸ੍ਰੀਰਾਗ ਦਾ ਪੁਤ੍ਰ ਹੈ। ਗੰਭੀਰ ਰਾਗ ਬਸੰਤ ਦਾ ਹੀ ਇਕ ਭੇਦ ਹੈ। ਏਸੇ ਵਾਸਤੇ 'ਗੰਭੀਰ ਬਸੰਤ' ਇਕਠਾ ਨਾਮ ਬੁਲਾਇਆ ਜਾਂਦਾ ਹੈ। ਇਹ ਭੈਰਵੀ ਠਾਟ ਦਾ ਸੰਪੂਰਨ ਔੜਵ ਰਾਗੁ ਹੈ। ਦਿਨ ਦੇ ਪਹਿਲੇ ਪਹਿਰ ਵਿਚ ਗਾਇਆ ਜਾਂਦਾ ਹੈ। ਗੰਧਾਰ ਰਿਸ਼ਭ ਤੇ ਨਿਸ਼ਾਧ ਕੋਮਲ ਹਨ। ਧੈਵਤ ਦੋਵੇਂ ਲਗਦੇ ਹਨ। ਅਵਰੋਹੀ ਵਿਚ ਨਿਸ਼ਾਧ ਤੇ ਗੰਧਾਰ ਵਰਜਿਤ ਹਨ।

ਆਰੋਹੀ:— ਸ ਮ ਗਾ ਮ. ਰੇ ਗਾ ਮ ਪ ਨੀ ਧਾ ਨੀ ਪ ਸ।

ਅਵਰੋਹੀ:— ਸ ਧਾ ਪ ਮ ਰ ਸ।

(ਅ) ਕਰਨਾਟਿਕ ਪੱਧਤੀ ਦੇ ਚਲਨਾਟ ਠਾਟ ਦਾ ਮੇਲ ਜਨਜ ਗੰਭੀਰਨਾਟ ਰਾਗ ਹੈ। ਇਹ ਸੰਪੂਰਨ ਹੈ। ਗਾਉਣ ਦਾ ਵੇਲਾ ਪਹਿਲਾ ਪਹਿਰ ਹੈ।

ਆਰੋਹੀ.— ਸ ਰੇ ਗ ਮ ਪ ਧ ਨੀ ਸ।

ਅਵਰੋਹੀ:— ਸ ਨੀ ਧ ਪ ਮ ਗ ਰੇ ਸ।

(ੲ) ਗੰਗੀ ਮਨੋਹਰੀ ਠਾਟ ਦਾ ਮੇਲ ਜਨਜ ਰਾਗ 'ਭੀਰਣੀ' ਹੈ। ਗਾਉਣ ਦਾ ਵੇਲਾ ਸਾਂਝਕਾਲ ਹੈ। ਇਹ ਸੰਪੂਰਨ ਹੈ।

ਆਰੋਹੀ:— ਸਾ ਰੇ ਗ ਮ ਪ ਧ ਨੀ ਧ ਸਾ।

ਅਵਰੋਹੀ:— ਸਾ ਨੀ ਧ ਪ ਮ ਗ ਰੇ ਸ।

ਬਿਸਨੁਪਦ ਗੰਭੀਰ ਚਤੁਰਪਦ ॥



ਜੈ ਤ੍ਰਿਭਵਨ-ਮੂਰਤਿ[1] ਤ੍ਰੈ-ਗੁਨ-ਪਰਸਤ[2] ਬ੍ਰਹਮਾ ਬਿਸਨੁ ਮਹੇਸ-ਹਰੇ ॥
ਏਕਾਨਨ[3] ਚਤੁਰਾਨਨ-ਰਾਜੈ[4] ਪੰਚਾਨਨ-ਤ੍ਰੈਨੇਤ੍ਰ ਬਰੇ[5] ॥
[6]ਨਾਦ-ਪੰਚ ਜਨਜ ਬੀਨ ਡਾਮਰੂ [7]ਹੰਸ ਬ੍ਰਿਖਭੰ ਗਰੁੜਾਨ ਚਰੇ ॥
ਜੈ ਚਕ੍ਰ ਸੁਦਰਸਨ[8] ਪਦਮ-ਕਮੰਡਲ[9] ਭਾਲ ਚੰਦ੍ਰ ਤ੍ਰਿਸੂਲ ਧਰੇ[10] ॥
ਜੈ ਜੈ ਤ੍ਰਿਦੇਵ ਹਰੇ ॥੧॥੭॥੬੧੧॥੧੩੬੫॥

ਸ੍ਵੇਤਾਂਬਰ[11] ਪੀਤਾਂਬਰ ਰਾਜੈ[12] ਬਾਘੰਬਰ-ਪਟ-ਅੰਗ-ਧਰੇ[13] ॥
ਸ੍ਰੀ-ਪ੍ਰਮੁਦਾ-ਸੰਗੀ[14] ਗੌਰਿ ਅਰਧੰਗੀ[15] [16]ਬ੍ਰਹਮਾਨੀ-ਮੁਖ-ਚਾਰ ਹਰੇ ॥
ਸਨਕਾਦਿਕ-ਸੰਗੀ[17] ਭੂਤ-ਭੜੰਗੀ[18] [19]ਬਿਬੁਧਾਦਿਕ-ਕਲ-ਸੰਗ-ਫਿਰੇ ॥
[20]ਤ੍ਰਿਗੁਨਾਤੀਤਾ ਦਰਸ ਜੁਗੀਸਾ ਅਰਧ ਤ੍ਰਿਭੰਗੀ ਬੇਦ ਰਰੇA [21] ॥
ਜੈ ਜੈ ਤ੍ਰਿਦੇਵ ਹਰੇB ॥੨॥੮॥੬੧੨॥੧੩੬੬॥

ਮਹਿਮਾ ਨਹਿ ਜਾਨੋ, ਪਰਮ ਅਯਾਨੋ ਰਾਖ-ਦਾਸਾਨੀ[22] ਪੈਜ[23] ਹਰੇ ॥
ਸੁਭ ਕਰਮ ਨ ਕੀਨਾ ਸਭਿ ਬਿਧਿ ਹੀਨਾ ਸੰਕ-ਤਯਾਗ ਪ੍ਰਭੁ ਸਰਨ-ਪਰੇ ॥
ਪਾਪੋ-ਪਾਪਾਹਂ[24] ਪਾਪ ਕਮਾਹੰ[25] ਕਪਟ ਦੋਖ ਛਲ ਛਿਦ੍ਰ[26]-ਭੁਰੇ ॥
ਤ੍ਰਾਹ ਤ੍ਰਾਹ ਸਰਣਾਗਤਿ ਹਰਿ ਜੀਉ ਹਉ ਪਦ-ਪੰਕਜ ਸਰਨ ਪਰੇ ॥
ਜੈ ਜੈ ਤ੍ਰਿਦੇਵ ਹਰੇ ॥੩॥੯॥੬੧੩॥੧੩੬੭॥

---

੧. ਸੰਸਾਰ ਮੂਰਤੀ, ਵਿਸ਼੍ਵ-ਰੂਪ। ੨. ਤਿੰਨਾਂ ਹੀ ਗੁਣਾਂ ਨੂੰ ਮਿਲਦਾ ਹੈ। ੩.ਬਿਸ਼ਨ ਰੂਪ। ੪. (ਬ੍ਰਹਮਾ ਰੂਪ) ਵਿਰਾਜਦਾ ਹੈ। ੫. ਪੰਜ ਮੁਖਾਂ ਵਾਲਾ ਅਤੇ ਤਿੰਨ ਨੇਤ੍ਰਾਂ ਵਾਲਾ ਸ੍ਰੇਸਟ ਸ਼ਿਵ ਰੂਪ ਹੈ। ੬. ਸੰਖ ਵਾਲਾ ਵਿਸ਼ਨੂ, ਬੇਣ ਵਾਜੇ ਵਾਲਾ ਬ੍ਰਹਮਾ ਤੇ ਡਮਰੂ ਵਾਲਾ ਸ਼ਿਵ ਹੈ। ੭. ਹੰਸ ਤੇ ਚੜਿਆ ਬ੍ਰਹਮਾ. ਬੈਲ ਤੇ ਚੜਿਆ ਸ਼ਿਵ ਅਤੇ ਗਰੁੜ ਉਤੇ ਚੜੇ ਹੋਏ ਵਿਸ਼ਨੂ ਹਨ। ੮. ਸੁਦਰਸ਼ਨ ਚਕ੍ਰ ਵਾਲੇ ਵਿਸ਼ਨੂ। ੯. ਕਮਲ ਅਤੇ ਕਮੰਡਲ ਵਾਲਾ ਬ੍ਰਹਮਾ। ੧੦. ਮੱਥੇ ਵਿੱਚ ਚੰਦ ਅਤੇ ਤ੍ਰਿਸੂਲ ਧਾਰੀ ਸਿਵ ਹੈ। ੧੧. ਚਿੱਟੇ ਵਸਤ੍ਰਾਂ ਵਾਲਾ (ਬ੍ਰਹਮਾ)। ੧੨. ਪੀਲੇ ਵਸਤ੍ਰ ਜਿਸਦੇ ਵਿਰਾਜਦੇ ਹਨ ਵਿਸ਼ਨੂ। ੧੩. ਅੰਗਾਂ ਵਿੱਚ ਸ਼ੇਰ ਦੀ ਖਲ ਦੇ ਵਸਤ੍ਰਾਂ ਨੂੰ ਧਾਰਨ ਕੀਤੇ ਹੋਇਆ ਸ਼ਿਵ ਸਰੂਪ ਹੈ। ੧੪. ਇਸਤ੍ਰੀ (ਲੱਛਮੀ) ਦਾ ਸੰਗੀ ਵਿਸ਼ਨੂ। ੧੫. ਇਸਤ੍ਰੀ ਵਾਲਾ ਸ਼ਿਵ। ੧੬. ਸਾਰਸ੍ਵਤੀ ਇਸਤ੍ਰੀ ਵਾਲਾ ਬ੍ਰਹਮਾ ਰੂਪ ਹਰੀ ਹੈ। ੧੭. ਸਨਕਾਦਿਕਾਂ ਦਾ ਸੰਗੀ ਵਿਸ਼ਨੂ। ੧੮. ਭਯਾਨਕ ਭੂਤਾਂ ਦਾ ਸੰਗੀ ਸ਼ਿਵ। ੧੯. ਦੇਵਤੇ ਆਦਿਕ ਅਤੇ ਕਲ (ਨਾਰਦ ਦੀ ਇਸਤ੍ਰੀ) ਜਿਸਦੇ ਨਾਲ ਫਿਰਦੇ ਹਨ ਬ੍ਰਹਮਾ। ੨੦. ਪ੍ਰਭੂ ਵਿਸ਼ਨੂ ਯੋਗੀਸ੍ਵਰ ਦਾ ਸ੍ਵਰੂਪ ਸ਼ਿਵ ਅਤੇ ਅੱਧਾ ਵਿਸ਼ਨੂ ਬ੍ਰਹਮਾ। ੨੧.ਵੇਦ ਉਚਾਰਦੇ ਹਨ। ੨੨. ਦਾਸਾਂ ਦੀ। ੨੩. ਲੱਜਿਆ। ੨੪. ਭੂਤ ਕਾਲ ਵਿੱਚ, ਮੈਂ ਪਾਪੀ ਹੀ ਸੀ। ੨੫. (ਵਰਤਮਾਨ ਕਾਲ ਵਿੱਚ ਵੀ) ਮੈਂ ਪਾਪ ਹੀ ਕਮਾਉਂਦਾ ਹਾਂ। ੨੬. ਦੋਸ਼।

A ਪਾ: ਤ੍ਰਿਗੁਨਾਤੀਤਾ, ਦਰਸਜੁਗੀਸਾ, ਅਰਧਤ੍ਰਿਭੰਗੀ ਦੇਵ ਹਰੇ, ਵੀ ਹੈ।

B ਇਹ ਪੰਗਤੀਆਂ ਸ੍ਰੀ ਨਾਨਕਿਆਣੇ ਆਦਿ ਬਹੁਤ ਸਾਰੀਆਂ ਬੀੜਾਂ ਵਿੱਚ ਨਹੀਂ ਹਨ, ਪ੍ਰੰਤੂ ਤਿੰਨਾਂ ਬੀੜਾਂ ਵਿਚ ਲਿਖੀਆਂ ਹੋਈਆਂ ਹਨ।

ਬਿਸਨੁਪਦ ਗੰਭੀਰ ਚਤੁਰ ਪਦ ਕਬਜੋ ਬਾਚ ॥

ਦੈ ਦੈ ਆਸੀਸਾ, ਦੇਵ-ਮੁਨੀਸਾ[1], ਪ੍ਰਦੱਛਨ-ਸੁਰ-ਸਕਲ-ਕਰੇ

ਝਾਂਝਰ ਮ੍ਰਿਦੰਗਨ ਬਜਤ ਮੁਚੰਗਨ, [2]ਸ੍ਰੁਤਿ-ਧੁਨਿ-ਦੇਵਨ-ਗਾਨ-ਕਰੇ

ਗੰਧ੍ਰਬ, ਕਿੰਨਰ, ਗਨ, ਜੱਛ, ਬਰੰਗਨ[3], ਹੂਰ, ਅਪਸਰਾ ਨ੍ਰਿਤ-ਕਰੇ[4]

ਦੈ ਦੈ ਦ੍ਵਿਜ[5] ਦੱਛਨ, ਕ੍ਰੂਰ-ਪ੍ਰਦੱਛਨ, ਸਰਨ-ਸਰਨ-ਕਰ ਚਰਨ-ਪਰੇ॥੪॥੧੦॥੬੧੪॥੧੩੬੮॥

ਬਿਸਨੁਪਦ ਗੰਭੀਰ ਚਤੁਰਪਦ ॥

ਬੋਲੇ ਪ੍ਰਭੁ ਬਾਨੀ, ਅੰਮ੍ਰਿਤ-ਸਾਨੀ[6], [7]ਮੰਗਲ-ਕਰਿ-ਸੁਭ-ਦ੍ਰਿਸ੍ਟਿ-ਕਰੀ ॥

[8]ਦੇਵਨ ਪਰਬੋਧੇ, ਸਬਹਨ ਸੋਧੇ [9]ਦੇਵਤੇਸ ਲੈ ਬਾਂਹ ਧਰੀ

ਚਿੱਤ ਛੋਭ[10] ਮਿੱਟਜੈ, ਹਰਖ ਬਢੱਯੈ, [11]ਨਾਸ-ਕਰੋਂ-ਰਿਪੁ ਮੇਕ ਘਰੀ ॥

ਸੁਰ ਕਰਤ ਜੁਹਾਰੂ[12] ਬਾਰੰਬਾਰੂਦੂੰਦਭਿ-ਘੋਖ ਪੁਹਪ-ਬ੍ਰਿਸ੍ਟਿ[13]ਕਰੀ ॥੫॥੧੧॥੬੧੫॥੧੩੬੯॥

ਬਾਵਨ ਮਲਜਾਗਿਰ[14], ਧੁਖਤ ਉਜਾਗਰ[15], ਗੰਗੋਦਿਕ-ਪਾਦਰਘ-ਕਰੇ ॥

ਬਿੰਜਨ-ਪਕਵਾਨਾ[16] ਬਿਬਿਧ ਕਰਾਨਾ, ਦਿਬਜ[17] ਭੋਗ ਸਮਰਪ ਧਰੇ

ਸੁਰਕਰਤ-ਬਡਾਈ ਸੁਮਨ[18] ਬਰਖਾਈ ਬਾਰ ਬਾਰ ਪ੍ਰਭੁ ਚਰਨ ਪਰੇ

ਲੈਲੈਕੰਠਲਾਵਤਦ੍ਰਿਗਨ[19]ਲਗਾਵਤ,ਪਦ-ਪੰਕਜ[20]ਲੈਸੀਸਧਰੇ॥੬॥੧੨॥੬੧੬॥੧੩੭੦॥॥ਛਕਾ੨॥

---

੧. ਦੇਵ ਮੁਨੀਆਂ ਦੇ ਈਸ਼੍ਵਰ। ੨. ਵੇਦ ਨੂੰ ਧੁਨੀ ਨਾਲ ਗਾਉਣ ਕਰਦੇ ਹਨ। ੩. ਸ੍ਰੇਸ਼ਟ ਇਸਤ੍ਰੀਆਂ। ੪. ਨਾਚ ਕਰਦੀਆਂ ਹਨ। ੫. ਬ੍ਰਹਮਣਾਂ ਨੂੰ। ੬. ਅੰਮ੍ਰਿਤ ਨਾਲ ਮਿਲੀ ਹੋਈ ਮਿੱਠੀ। ੭. ਕਲਯਾਣ ਕਰਨ ਵਾਲੇ ਨੇ ਸ਼ੁਭ ਦ੍ਰਿਸ਼ਟੀ ਕੀਤੀ। ੮. ਦੇਵਤਿਆਂ ਨੂੰ ਗਯਾਨ ਕੀਤਾ ਅਤੇ ਸਭ ਦੀ ਖਬਰ ਲਈ। ੯. ਇੰਦ੍ਰ ਦੀ ਲੈ ਕੇ ਬਾਂਹ ਫੜ ਲਈ। ੧੦. ਚਿੰਤਾ। ੧੧. ਇਕ ਘੜੀ ਵਿੱਚ ਵੈਰੀਆਂ ਨੂੰ ਨਾਸ ਕਰਾਂਗਾ। ੧੨. ਭਾਵ ਨਮਸਕਾਰਾਂ। ੧੩. ਫੁੱਲਾਂ ਦੀ ਵਰਖਾ। ੧੪, ਮਲਯ ਪਹਾੜ ਦਾ ਚੰਦਨ। ੧੫. ਗੰਗਾ ਜਲ ਨਾਲ ਚਰਨ ਧੋਣੇ ਕੀਤੇ। ੧੬. ਪੱਕੇ ਭੋਜਨ। ੧੭. ਸੁੰਦ੍ਰ। ੧੮. ਫੁੱਲ। ੧੯. ਨੇਤ੍ਰਾਂ ਨੂੰ। ਕਮਲਾਂ ਵਰਗੇ ਚਰਨਾਂ ਨੂੰ।

[1]ਅਬ-ਦੇਵ ਸਮਾਜ-ਬਿਲਾਸ-ਸਪਤ ਬਾਸੁਰ–ਅਪਛਰਾ-ਨ੍ਰਿਤ-ਬਰਨਨੰ ॥

ਬਿਸਨੁਪਦ ਕੁੰਭ A ॥ ਅਬ ਕਹੋਂ ਦੇਵ ਉਸਤਤਿ ਉਚਾਰ ॥ ਤੁਮ-ਸੁਨੋ-ਸੰਤ ਰਿਦ-ਧਰ-ਪਜਾਰ ॥
[2]ਸਪਤ-ਦਿਵਸ-ਇੰਦ੍ਰ-ਪੂਜਾ ਰਚਾਇ ॥ [3]ਰਸ-ਰਾਜ-ਗੀਤਿ ਪਾਤ੍ਰੰ-ਬੁਲਾਇ ॥੧॥੬੧੭॥੧੩੭੧॥
[4]ਪੁਰ, ਹਾਟ, ਪਾਟ-ਘਨਸਾਰ–ਆਦਿ ॥ ਸਭਿ ਠੌਰ ਠੌਰ ਛਿਰਕਤਿ ਸੁਖਾਦਿ[5] ॥
ਸਭਿਪੌਰ-ਪੌਰ[6]ਸੁਭਬੰਦਨ-ਵਾਰ[7] ॥[8]ਮਨਿਰਤਨ,ਪੁਸ਼ਪ-ਜੁਤਗੁਹਤ-ਹਾਰ ॥੨॥੬੧੮॥੧੩੭੨॥
ਸਭਿ ਦ੍ਵਾਰ ਦ੍ਵਾਰ ਸੋਭਿਤ ਅਨੂਪ ॥ ਨਹਿ ਲਖਜੋ [9]ਜਾਤਿ ਕੋਊ ਰੰਕ[10] ਭੂਪ[11] ॥
ਗ੍ਰਿਹਗ੍ਰਿਹ[12]ਉੱਛਾਹ[13]ਮੰਗਲ-ਸੁਚਾਰ॥ਬਾਜਤਬਧਾਉ[14]ਉਤਸਵਅਪਾਰ ॥੩॥੬੧੯॥੧੩੭੩॥
ਬਨ ਠਨ ਕੁਮਾਰ[15] ਸੁੰਦਰਿ ਅਨੂਪ ॥ [16]ਰਚਿ ਰਚਿ ਕੁਮਾਰ ਸੁਰ-ਬਧੁਨ ਭੂਪ ॥
ਸੁਭ-ਬਰਨ-ਬੇਖ-ਮੰਗਲ[17] ਸੁ ਸਾਜ ॥ ਸਜ ਅੰਗ ਅੰਗ ਮੁਕਤਾ-ਸਮਾਜ[18] ॥੪॥੬੨੦॥੧੩੭੪॥
ਸੁਭ ਹੀਰ, ਚੀਰ[19], ਰਤਨਨ–ਅਮੋਲੁ ॥ [20]ਦੰਪਤਿ ਨੁਰਾਗ ਭੱਛਤਿ-ਤਮੋਲੁ ॥
ਕਈਬਾਲ–ਬੈਸ[21];ਕਈਤਰੁਨਿ-ਅੰਗ[22] ॥ [23]ਦੁਤਿ-ਚੰਦ-ਚਾਰੁ-ਲਾਜਤ-ਅਨੰਗ ॥੫॥੬੨੧॥੧੩੭੫॥
[24]ਨਿਜ-ਗ੍ਰਿਹਿ-ਗ੍ਰਿਹ-ਸੋ-ਨਿਸਰ-ਨਾਰਿ ॥ [25]ਕਰ-ਕਨਕ-ਥਾਲ ਝਾਰੀ-ਸੁਧਾਰਿ ॥
ਤਿਹ ਮਧ ਧੂਪ, ਦੀਪਕ–ਸਵਾਰਿ ॥ ਕੁੰਕਮ[26] ਸੁਗੰਧ ਸੁਰਸਰੀ-ਬਾਰਿ[27] ॥੬॥੬੨੨॥੧੩੭੬॥
ਚਿਤਚੌਪ[28] ਹਰਖ ਮੰਗਲ, ਬਿਨੋਦ[29] ॥ ਮਿਲ ਕਰਤਗਾਨ ਧੁਰਪਦ-ਕਮੋਦ ॥
ਮਿਲਜੁੱਥਜੁੱਥਸੁੰਦਰਿ–ਸੁਰੰਗ[30] ॥ ਸੁਰਬਧੁਨ[31] ਗੀਤ ਗਾਵਤਿ ਸੁਧੰਗ[32] ॥੭॥੬੨੩॥੧੩੭੭॥

---

੧. ਸੱਤ ਦਿਨ ਅਪਸਰਾਂ ਨੇ ਨਾਚ ਕੀਤਾ (ਸੋ) ਵਰਣਨ ਕਰਦੇ ਹਾਂ। ੨-੩. ਰਾਜ ਨੀਤੀ ਦੇ ਰਸ ਨਾਲ ਇੰਦ੍ਰ ਨੇ ਨਾਟਕ ਦੇ ਪਾਤ੍ਰਾਂ ਨੂੰ ਬੁਲਾ ਕੇ ਦੇਵਤਿਆਂ ਦੀ ਪੂਜਾ ਆਰੰਭ ਕੀਤੀ। ੪-੫. ਨਗਰ ਹੱਟੀਆਂ ਅਤੇ ਬਾਜ਼ਾਰਾਂ ਵਿੱਚ ਸਭਿ ਥਾਂ ਥਾਂ ਸੁਖ ਨਾਲ ਕੇਸਰ ਆਦਿ ਛਿੜਕਦੇ ਹਨ। ੬. ਦੁਵਾਜ਼ੇ ਦੁਵਾਜ਼ੇ ਤੇ। ੭. ਪੱਤਿਆਂ ਦੀਆਂ ਮਾਲਾਂ। ੮. ਮਣੀਆਂ ਰਤਨਾਂ ਅਤੇ ਫੁੱਲਾਂ ਗੁੰਥਨ ਕੀਤੇ ਹੋਏ ਹਾਰ। ੯. ਜਾਣਿਆਂ। ੧੦. ਕੰਗਾਲ। ੧੧. ਰਾਜਾ। ੧੨. ਘਰ ਘਰ ੧੩. ਖੁਸ਼ੀ। ੧੪. ਨੌਬਤ ਵਧੌਣ ਵਾਲਾ। ੧੫. ਰਾਜਪੁਤ੍ਰ। ੧੬. ਦੇਵ ਪੁਤ੍ਰ ਦੇਵ ਇਸਤ੍ਰੀਆਂ ਅਤੇ ਦੇਵ ਰਾਜੇ ਸਜ ਸਜ ਕੇ। ੧੭. ਸ੍ਰੇਸ਼ਟ ਰੰਗਾਂ ਦੇ ਖੁਸ਼ੀਆਂ ਵਾਲੇ ਲਿਬਾਸ। ੧੮. ਮੋਤੀਆਂ ਦਾ ਸਮੁਦਾਯ। ੧੯. ਵਸਤ੍ਰ। ੨੦. ਪੁਰਸ਼ ਅਤੇ ਇਸਤ੍ਰੀਆਂ ਪ੍ਰੇਮ ਨਾਲ ਪਾਨ ਖਾਂਦੇ ਹਨ। ੨੧. ਬਚਪਨ ਦੀ ਉਮਰ ਵਾਲੇ। ੨੨. ਜੁਆਨ ਸ਼ਰੀਰਾਂ ਵਾਲੇ। ੨੩. ਸੁੰਦ੍ਰ ਚੰਦ ਵਾਂਗੂ ਚਿਹਰੇ ਦੀ ਚਮਕ ਹੈ (ਜਿਸ ਨੂੰ ਵੇਖ ਕੇ ਕਾਮਦੇਵ ਭੀ ਸ਼ਰਮਿੰਦਾ ਹੁੰਦਾ ਹੈ। ੨੪. ਆਪਣਿਆਂ ਆਪਣਿਆਂ ਘਰਾਂ ਤੋਂ ਇਸਤ੍ਰੀਆਂ ਨਿਕਲੀਆਂ। ੨੫. ਹੱਥਾਂ ਵਿੱਚ ਸੋਨੇ ਦੇ ਥਾਲ ਅਤੇ ਗਾਗਰਾਂ ਪਕੜ ਕੇ। ੨੬. ਕੇਸਰ। ੨੭. ਗੰਗਾਜਲ। ੨੮. ਖੁਸ਼ੀ। ੨੯. ਕਮੋਦ ਰਾਗ ਵਿੱਚ ਧ੍ਰੁਪਦਾਂ ਨੂੰ। ੩੦. ਉੱਤਮ ਰੰਗ ਦੀਆਂ ਇਸਤ੍ਰੀਆਂ। ੩੧. ਦੇਵਤਿਆਂ ਦੀਆਂ। ੩੨. ਰਾਗਾਂ ਦੇ ਸ਼ੁਧ ਅੰਗਾਂ ਵਿੱਚ। A ਸ੍ਰੀ ਰਾਗ ਦਾ ਪੁਤ੍ਰ ਹੈ, ਇਸ ਨੂੰ ਰਾਗ ਮਾਲਾ ਵਿੱਚ ਮੰਨਿਆ ਗਯਾ ਹੈ। ਇਸ ਨੂੰ ਹੀ 'ਕੁੰਭ' ਰਾਗ ਕਿਹਾ ਜਾਂਦਾ ਹੈ, ਇਹ

ਸੰਗੀਤ ਗ੍ਰੰਥਾਂ ਵਿਚ ਇਸ ਦਾ ਨਾਮ 'ਕਕੁਭ' ਲਿਖਿਆ ਹੋਇਆ। ਏਸ ਨੂੰ ਹੀ 'ਕੁੰਭ' ਰਾਗ ਕਿਹਾ ਜਾਂਦਾ ਹੈ, ਇਹ ਠਾਟ ਦਾ ਸੰਪੂਰਨ ਰਾਗ ਹੈ। ਪ੍ਰਾਤਹਕਾਲ ਵਿੱਚ ਗਾਇਆਂ ਜਾਂਦਾ ਹੈ। ਵਾਦੀ ਮਧਯਮ ਤੇ ਸੰਵਾਦੀ ਸ਼ੜਜ ਹੈ। ਨਿਸ਼ਾਦ ਦੋਵੇਂ ਲਗਦੇ ਹਨ। ਅਵਰੋਹੀ ਵਿਚ ਨਿਸ਼ਾਦ ਤੇ ਰਿਸ਼ਭ ਕੋਮਲ ਹਨ।

ਆਰੋਹੀ— ਸ ਰ ਗ ਮ ਪ ਧ ਨ ਸ

ਅਵਰੋਹੀ— ਸ ਨੀ ਧ ਪ ਮ ਗ ਰੇ ਸ

(ਅ) ਕੁਝ ਵਿਦ੍ਵਾਨ 'ਕੁੰਭ' ਨੂੰ 'ਕੰਸਤ੍ਰਭਪ੍ਰਿਯ' ਰਾਗ ਭੀ ਸਮਝਦੇ ਹਨ। ਇਹ ਕਰਨਾਟਕ ਪਦਤੀ ਦੇ ਕੋਸਲ ਠਾਟ ਦਾ ਮੇਲ ਜਨਯ ਰਾਗ ਹੈ। ਇਹ ਸ਼ਾੜਵ ਹੈ। ਗਾਵਨ ਦਾ ਸਮਯ ਰਾਤ੍ਰਿ ਦਾ ਪਹਿਲਾ ਪਹਿਰ ਹੈ।

ਆਰੋਹੀ: —ਸ ਰੇ ਗ ਮ ਪ ਧ ਨੀ ਸ।

ਅਵਰੋਹੀ:— ਸਾ ਧ ਪ ਮ ਗ ਮ ਰੇ ਸ।

ਗਾਵੰਤ ਗੀਤ ਬਾਜੰਤ ਤਾਲ ॥ ਨ੍ਰਿਤਤਿ-ਬਰੰਗ[1] ਉਘਟਤ ਧਮਾਲ[2] ॥
ਸਭਿ ਚਲੀ ਪੂਜ[3] ਸ੍ਰੀ ਬਿਸਨੁ ਦੇਵ॥ [4]ਭੀ-ਭਗਤਿ ਪਰਾਯਣ-ਬ੍ਰਹਮ ਸੇਵ॥੮॥੬੨੪॥੧੩੭੮॥
ਭੀ ਪ੍ਰਾਪਤਿ ਆਇ ਦੇਵੇਸ-ਧਾਮ[5] ॥ ਜੁਗ ਪਾਨ ਜੋਰ-ਕਰ ਕਰਿ-ਪ੍ਰਨਾਮ ॥
ਹਿਯ-ਹਰਖਵੰਤ ਆਨੰਦ-ਉਰੋਜ[6]॥[7]ਸੁਠ-ਮੁਖਿ ਸਜਾਨਿ ਲਜਿਤ-ਮਨੋਜ ॥੯॥੬੨੫॥੧੩੭੯॥
ਭਈ ਪ੍ਰਾਪਤਿ ਜਾਇ ਇੰਦ੍ਰਾਨਿ-ਤੀਰੁ[8] ॥ ਜੁਗ ਪਾਨ-ਜੋਰ ਬੰਦਤ ਗਹੀਰੁ[9] ॥
ਕਰਿ ਮਨੋਮਾਨ ਆਦਰ ਬਿਠਾਰਿ॥ ਪੂਛੀ ਕੁਸਲ[10] ਸਭਿ ਸਮਾਚਾਰਿ ॥੧੦॥੬੨੬॥੧੩੮੦॥
ਕਰਿ ਕਰਿ ਪ੍ਰਨਾਮ ਜੁਗ-ਜੋਰ-ਪਾਨ ਸਿਰ-ਨਾਇ ਬੈਨ-ਬੋਲੀ ਸੁਜਾਨ ॥

ਸੁਰ-ਬਧੂਨ ਬਾਚ ॥

''ਜਬਦਰਸ ਪਰਸਭਜੋ ਚਰਨਡੀਠ॥ਸਭਿਬਿਧਿ ਕੁਸਲਮੰਗਲਬਸੀਠ[12] ॥੧੧॥੬੨੭॥੧੩੮੧॥
ਧਨਯ ਭਾਗ ਆਜ ਭਰਿ-ਦ੍ਰਿਸ੍ਰਿ[13] ਦੀਖ ॥[14] ਚਿਰ ਕਰੇ ਰਾਜ ਦਾਸਨ ਅਸੀਖ ॥
ਸਭਿ ਤ੍ਵ ਪ੍ਰਸਾਦਿਭਈ-ਸਫਲ-ਸੇਵ॥ਪਾਯੋ ਦਰਸਾਰ[15] ਸ੍ਰੀ ਬਿਸਨੁ ਦੇਵ ॥੧੨॥੬੨੮॥੧੩੮੨॥

ਬਿਸਨੁਪਦ ਕੁੰਭ ਸੋਲਹੇA ॥

ਭਯੋ ਲੋਕ ਲੋਕ ਸੁਭ ਸਮਾਚਾਰ ਗ੍ਰਿਹ-ਸਕ੍ਰ[16] ਆਇ ਸ੍ਰੀ-ਪ੍ਰਭੁ-ਮੁਰਾਰਿ ॥

---

੧. ਸ੍ਰੇਸਟ ਇਸਤ੍ਰੀਆਂ ਨੱਚਦੀਆਂ ਹਨ। ੨. (ਨਾਚ ਦਾ ਇਕ ਭੇਦ) ਨਾਚ ਪੈਦਾ ਹੁੰਦਾ ਹੈ। ੩. ਪੂਜਣ ਨੂੰ ੪. ਪਰਮੇਸ਼ੁਰ ਦੀ ਸੇਵਾ (ਦੇ ਪ੍ਰਤਾਪ ਨਾਲ) ਭਗਤੀ ਪਰਾਯਣ ਹੋ ਗਈਆਂ ਅਤੇ ਸ਼ਿਵ ਜੀ ਤੋਂ ਭਗਤੀ ਵਿੱਚ ਤਤਪਰ ਹੋਈਆਂ। ੫. ਇੰਦ੍ਰ ਦੇ ਘਰ ਵਿੱਚ। ੬. ਛਾਤੀਆਂ ਵਿੱਚ ਆਨੰਦ ਹੈ। ੭. ਉੱਤਮ ਮੁਖਾਂ ਵਾਲੀਆਂ (ਜਿਨ੍ਹਾਂ ਤੋਂ) ਕਾਮਦੇਵ ਭੀ ਸ਼ਰਮਸਾਰ ਹੁੰਦਾ ਹੈ। ੮. ਸੱਚੀ ਦੇ ਪਾਸ। ੯. ਬਹੁਤ ਨਮਸਕਾਰਾਂ ਕਰਦੀਆਂ ਹਨ, ਇਕ ਪ੍ਰਕਾਰ ਦੀ ਨਮਸਕਾਰ, ਜਿਸ ਵਿੱਚ ਹਿਰਦਯ ਦੇ ਭਾਵ ਨੂੰ ਚਿਹਰੇ ਉੱਤੇ ਲਿਆ ਕੇ—ਕਹਿਣ ਤੋਂ ਬਿਨਾਂ ਹੀ ਪੂਜਯ ਨੂੰ ਸਮਝਾਵਣ ਦਾ ਯਤਨ ਕੀਤਾ ਜਾਂਦਾ ਹੈ। ੧੦. ਸੁਖ, ਆਨੰਦ। ੧੧. (ਡੀਠ) ਨਿਗ੍ਹਾ ਨਾਲ ਜਦੋਂ ਤੋਂ ਚਰਨਾਂ ਦਾ ਦਰਸ ਪ੍ਰਾਪਤ ਹੋਇਆ ਹੈ। ੧੨. ਪਿਆਰੇ ਵਸਦੇ ਹਨ। ੧੩. ਨਿਗ੍ਹਾ ਭਰ ਕੇ। ੧੪. ਸੇਵਕਾਂ ਦੀ ਆਸੀਸ ਹੈ ਕਿ ਚਿਰ ਤਾਂਈਂ ਰਾਜ ਕਰੇ ? ੧੫. ਦਰਸ਼ਨ। ੧੬. ਇੰਦ੍ਰ ਦੇ ਘਰ ਵਿੱਚ।

A ਸਲਹਾ ਕੋਈ ਭੀ ਕਿਸੇ ਖ਼ਾਸ ਰਾਗ ਦੀ ਜਾਤੀ ਨਹੀਂ ਬਲਕਿ ਇਹ ਇਕ ਗਿਣਤੀ ਬੋਧਕ ਸ਼ਬਦ ਹੈ, ਜਿਸ ਤੋਂ ਬੰਦਾਂ ਦੀਆਂ ਗਿਣਤੀਆਂ ਹੀ ਸੂਚਿਤ ਹੁੰਦੀਆਂ ਹਨ। ਯਥਾ ਇਕਪਦੇ, ਦੋਪਦੇ, ਤ੍ਰਿਪਦੇ, ਚਉਪਦੇ, ਪੰਜਪਦੇ, ਅਸਟਪਦੀ ਅਤੇ ਸੋਲ੍ਹਹੇ, ਇਹ ਸਾਰੇ ਹੀ ਸ਼ਬਦ ਰਾਗ ਨਾਲ ਸੰਬੰਧਿਤ ਨਹੀਂ ਹਨ, ਇਹੋ ਹੀ ਹਿਸਾਬ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਾਰੂ ਰਾਗੁ ਦੇ ਸੋਲਹਿਆਂ ਵਿੱਚ ਹੈ ਅਤੇ ਇਹੋ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਏਥੇ ਜਣਾਇਆ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਾਰੂ ਰਾਗ ਦੇ ਸੋਲਹੇ, ਪਦ ਪਦ ਦੀ ਗਿਣਤੀ ਅਨੁਸਾਰ ਹਨ। ਸ੍ਰੀ ਸਰਬਲੋਹ ਜੀ ਦੇ ਸੋਲਹੇ ਤੁਕ ਤੁਕ ਦੀ ਗਿਣਤੀ ਅਨੁਸਾਰ ਹਨ। ਲਿਖਾਰੀਆਂ ਦੀ ਭੁੱਲ ਨਾਲ ਤੁਕਾਂ ਵਧ ਘਟ ਹੋ ਗਈਆਂ ਹਨ।

ਸੰਤਨ-ਸਭੇ-ਸੁਨਿ ਹਰਖ-ਕੀਨ ॥ ਦੁਸ੍ਟ-ਦੈਤ-ਦੁ੍ਹੀ ਭੇ ਮਲੀਨ A ॥
ਤਿਨ-ਕਹੀ-ਜਾਇ ਬ੍ਰਿਜਨਾਦ-ਪਾਸ ਚਿਤ[1]-ਰਾਜ-ਕਰਨ-ਕੀ-ਛਾਡ-ਆਸ ॥
ਸੁਰ-ਸਕਲ ਬਿਸਨੁ ਬ੍ਰਹਮਾ ਮਹੇਸ ॥[2]ਆਯੋ-ਕੁਮਕ-ਸੁਰਪਤਿ-ਬਿਸੇਸ ॥
ਨ੍ਰਿਪ-ਮ੍ਰਿਤਜੁ-ਲੋਕ[3] ਜਮ ਬਰੁਨ-ਆਦਿ ॥ ਕੋਬੇਰ ਸੂਰ ਸਸਿ[4] ਜੱਛ ਜਾਦ[5] ॥
ਭੈਰਵ[6] ਬਿਤਾਲ ਕਿੰਨਰ ਗੰਧ੍ਰਬ ॥ ਸਭਿ-ਜੁਰੇ-ਆਨ ਜੋਧਾਨ-ਸਰਬ[7] ॥
ਕਹ[8] ਰਹੇ ਬੈਠ ਚਿਤ-ਹੋ-ਅਚੇਤ ॥ ਸੁਰ-ਜੁਰੇ-ਆਨ ਪ੍ਰਭ-ਹੋਹੁ- ਸੁਚੇਤ ॥੧੩॥੬੨੯॥੧੩੯੩॥

ਬਿਸਨੁਪਦ ਕੁੰਭ ਸੋਲਹੇ ਨਾਦ ਬੀਰਜ ਦੈਤ ਬਾਚ ॥

ਸੁਨਿ ਮੂੜ ਮਤਿ ਬੁਧਿ ਤ੍ਰ ਮਲੀਨ ॥ [9]ਜਿਨ ਕਰਸਿ ਸੋਭ ਸੁਰ ਮਨੁਜ ਦੀਨ ॥
ਏ ਸਭਿ ਅਹਾਰ[10] ਮੇਰੋ ਤੂੰ ਜਾਨ ॥ [11]ਸਭਿ ਜਾਵੋਂ ਭੱਛ ਏਕਲ ਪ੍ਰਮਾਨ ॥
[12]ਕਈ ਬਾਰਿ ਸਕ੍ਰ ਧਰਿ ਝੋਟ ਲੀਨ ॥ ਜੀਯ[13] ਦਯੋ ਛਾਡ ਜਬ ਭਜੋ ਦੀਨ ॥
[14]ਕਾ ਕਰਸਿ ਆਨ ਉਪਮਾ ਅਜਾਨ ॥ ਜਿਨ ਕਰਸਿ ਫੇਰਿ [15]ਪੈਹੈਂ ਨ ਜਾਨ ॥
ਆਜਾਨ ਬੂਝ[16] ਤੁਹਿ ਦੀਨ ਛਾਡ ॥ [17]ਨਹਿ ਹਨਤ ਤੋਹਿ ਤਲ ਪਹਮਿ ਗਾਡ ॥
ਥਰ ਥਰ ਕੰਪਤਿ ਭਜੋ ਦੂਤ ਤੌਨ[18] ॥ [19]ਟਕਟਕਿ ਲਗੀ ਬਚ ਗਹਜੋ ਮੋਨਿ ॥
ਜਿਯ ਗਯੋ ਜਾਨੁ ਇਹ ਆਇ ਮੀਚੁ[20] ॥ [21]ਸਠ ਅਤਿ ਗਰਬਾਤ ਬਚ ਭਾਖ ਨੀਚ ॥
[22]ਫਿਰ ਕਰਨ ਲਾਗ ਸੋਭਾ ਬਖਾਨ ਫੁਨ ਕਹਯੋ ਨਾਥ ਕੋ ਤ੍ਰ ਸਮਾਨ ॥

---

੧. ਦਿਲ ਵਿਚੋਂ । ੨. ਇੰਦ੍ਰ ਦੀ ਬਹੁਤ ਮਦਦ ਆਈ ਹੈ । ੩. ਮਾਤ ਲੋਕ ਦੇ ਰਾਜੇ । ੪. ਚੰਦ੍ਰਮਾਹ । ੫. ਕੁਬੇਰ ਦੇ ਪੁਤ੍ਰ । ੬. ਇਕ ਪ੍ਰੇਤਾਂ ਦੀ ਜ਼ਾਤੀ ਹੈ । ੭. ਅਨੁਸਾਰੀ ਯੋਧੇ । ੮. ਕਿੱਥੇ ? ੯. ਦੇਵਤਿਆਂ ਅੰਤੇ ਦੀਨ ਮਨੁੱਖਾਂ ਦੀ ਮੱਤ ਸੋਭਾ ਕਰੀਂ ? ੧੦. ਭੋਜਨ । ੧੧. ਭਲੀ ਪ੍ਰਕਾਰ ਮੰਨ ਲੈ ਕਿ (ਮੈਂ) ਇਕੱਲਾ ਹੀ ਸਾਰਿਆਂ ਨੂੰ ਖਾ ਜਾਵਾਂਗਾ । ੧੨. ਕਈ ਵਾਰੀ ਮੈਂ ਇੰਦ੍ਰ ਨੂੰ ਕੇਸ਼ਾਂ ਤੋਂ ਫੜ ਲਿਆ ਸੀ । ੧੩. ਜੀਉਂਦਾ । ੧੪. ਹੇ ਅਜਾਣਾ ! ਹੋਰ ਕੀ ਉਪਮਾ ਕਰੇਂਗਾ ? ੧੫. ਫੇਰ ਨਾਂ ਕਰੀ ? (ਨਹੀਂ ਤਾਂ) । ੧੬. ਅਨਜਾਣ ਸਮਝ ਕੇ । ੧੭. ਨਹੀਂ ਤਾਂ ਤੈਨੂੰ (ਮੈਂ) ਪ੍ਰਿਥਵੀ ਵਿੱਚ ਗੱਡ ਕੇ ਮਾਰ ਦਿੰਦਾ । ੧੮. ਉਹ ਕਾਸਦ । ੧੯. (ਡਰ ਨਾਲ) ਟਕਟਕੀ ਲਗ ਗਈ ਅਤੇ ਬਾਣੀ ਨੇ ਮੋਨ ਗ੍ਰਹਣ ਕਰ ਲਿਆ ਅਰਥਾਤ ਚੁਪ ਹੋ ਗਯਾ । ੨੦. ਇਸ (ਵੀਰਜਨਾਦ) ਦੀ ਮੌਤ ਆਈ ਹੈ । ੨੧. ਮੂਰਖ ! ਨੀਚ ਬਚਨ ਕਹਿ ਕੇ ਬਹੁਤ ਹੰਕਾਰ ਕਰਦਾ ਹੈ । ੨੨. ਫੇਰ ਸ਼ੋਭਾ ਦਾ ਵਯਾਖਯਾਨ ਕਰਨ ਲਗਾ ।

A. ਪਾ: ਦੁਸਟ ਦੈਂਤ ਦੂਹੀ ਸੁਨਿ ਭੇ ਮਲੀਨ,— ਵੀ ਹੈ ।

* ਇਸ ਸੋਲਹੇ ਦੀਆਂ ਹੁਣ ੧੪ ਤੁਕਾਂ ਹਨ । ਅਗਲੇ ਸੋਲਹੇ ਦੀਆਂ ੧੮ ਤੁਕਾਂ ਹਨ । ਜਿਸ ਤੋਂ ਖ਼ਯਾਲ ਹੈ ਕਿ ਇਸ ਸੋਲਹੇ ਦੀਆਂ ਦੋ ਤੁਕਾਂ ਅਗਲੇ ਸੋਲਹੇ ਵਿਚ ਮਿਲ ਗਈਆਂ ਹਨ ।

ਇਹ[1]-ਸਭਿ-ਤੁਹਾਰ-ਭੱਛਨ ਕੇ-ਲੇਵ[2] ॥ ਅਬਛਮੱਨਾਥ ! ਢੀਠਾਈ-ਸੇਵ[3] ॥੧੪॥੬੩੦॥੧੩੮੪॥

ਬਿਸਨੁਪਦ ਰਾਗ ਮਲਾਰ । ਸੁਨਿ-ਪਾਯੋ-ਸੁਰ-ਸੰਤ ਗੋਬਿੰਦ ਜੀ ਆਏ ਹੈ ਪੁਰ ਹੂਤ[4] ॥

ਭਾਗ ਸਰਾਹੀਏ ਇੰਦ੍ਰਾਵ ਕੋ, [6]ਜਿਹ-ਗ੍ਰਹ-ਪੁਰਖ-ਅਛੂਤ ॥

ਦਰਸਨ-ਹੇਤੁ ਤਪੀ-ਤਪ-ਸਾਧਤ[7] ਧਜਾਵਤ-ਮੁਨਿ-ਔਧੂਤ ॥

ਜੋਗੀ, ਜਤੀ, ਤਪੀ ਬ੍ਰਤ-ਧਾਰੀ ਹਾਰੇ-ਸਨਕ-ਸਪੂਤ[8] ॥੧੫॥੬੩੧॥੧੩੮੫॥

ਬਿਸਨੁਪਦ ਮਲਾਰ ਕਬਜੋ ਬਾਚ ॥

ਸੁ ਗੁਪਾਲ ਗ੍ਰਹ ਇੰਦ੍ਰ-ਰਾਵ ਕੇ, ਪ੍ਰਤਖ ਪਰਮ-ਪੁਰਖੂਤ[9] ॥

ਭਗਤਿ ਹੇਤੁ ਅਰਜਨ ਕੇ ਸੰਗੇ, ਰਥ ਹਾਂਕਜੋ ਹੈ ਸੂਤ[10] ॥

ਐਸੀ ਆਧਮ[11] ਅਛੋਪ[12] ਭੀਲਨੀ, ਤਾਂਕੇ ਗ੍ਰਿਹ ਖਾਏ ਅਗਨੂਤ[13] ॥

ਪ੍ਰੇਮ ਬਿਬਿਸਿ ਗਜ[14] ਗਨਿਕਾ[15]-ਤਾਰੀ, ਤਾਰਜੋ-ਹਰਨਾਕਸ ਕੋ ਪੂਤ[16] ॥

ਸੋ ਗੁਪਾਲ ਇਹ ਇੰਦ-ਰਾਉ ਕੇ, ਪ੍ਰਗਟ ਭਏ ਪੁਰਖੂਤ[17] ॥੧॥ ਰਹਾਉ ॥੨॥੬੩੨॥੧੩੮੬॥

ਚਲਚਲ-ਆਵਤ ਦੇਵ ਮੁਨਿਨ-ਬ੍ਰਿੰਦ[18] ਗਾਵਤ ਮੰਗਲ ਚਾਰ ॥

ਜੋਗੀ, ਜਤੀ,ਤਪੀ ਬ੍ਰਤ ਧਾਰੀ, ਗਨ, ਗੰਧ੍ਰਬ, ਜਟ ਧਾਰ ॥

ਸੰਤ ਭਗਤਿ ਦਰਸਨ ਹਿਤੁ-ਕਾਰੀ[19] ਮਗਨ-ਹ੍ਰਿਦਜ-ਸੁਖ ਸਾਰ[20] ॥

ਪਹੁਚਿ ਸਕਲ ਸੁਰਪਤਿ ਕੇ ਦ੍ਵਾਰੇ,ਠਾਢਿ ਬਿਸਨੁ ਦਰਬਾਰ ॥੩॥੬੩੩॥੧੩੮੭॥

ਕਿੰਨਰ, ਜੱਛ, ਭੁਜੰਗ[21] ਬਰੰਗਨ[22] ਅਪਸਰ ਬੈਸ ਕੁਮਾਰ[23] ॥

[24]ਨਵਲ-ਪਰੀ-ਨਾਗਰ ਗੁਨ-ਆਗਰ, [25]ਚਰਚਿਤ ਖੋੜ ਸਿੰਗਾਰ ॥

---

੧. ਇਹ ਸਭ ਤੇਰਾ । ੨. ਖਾਣਾ ਖਾ ਲੰ । ੩. ਸੇਵਕ ਦੀ ਨਿਡਰਤਾਈ । ੪. ਇੰਦ੍ਰ ਪਾਸ, ਆਹੂਤੀ ਵਾਲਾ ਨਗਰ, ਅਮਰਾਵਤੀ । ੫. ਅਮਰਾਵਤੀ । ੬. ਜਿਸ ਦੇ ਘਰ ਵਿੱਚ ਸਪਰਸ਼ ਰਹਿਤ ਪੁਰਸ਼(ਆਏ)ਹਨ । ੭. ਨਾਂਗੇ ਅਤੇ ਮੁਨਿ ਜਨ ਵੀ ਸਿਮਰਦੇ ਹਨ । ੮. (ਬ੍ਰਹਮਾਂ ਦੇ) ਸਪੁਤ੍ਰ ਸਨਕ (ਆਦਿ ਵੀ) ਹਾਰ ਗਏ । ੯. ਪਰਮ ਉੱਤਮ ਪੁਰਖ । ੧੦. ਰਥਵਾਹੀ ਹੋ ਕੇ । ੧੧. ਨੀਚ । ੧੨. ਨਾਂ ਸਪਰਸ਼ ਯੋਗਜ, ਅਛੂਤ । ੧੩. ਬੇਰ । ੧੪. ਹਾਥੀ । ੧੫. ਵੇਸਵਾ । ੧੬. ਹਰਨਾਕਸ ਦੇ ਪੁਤ੍ਰ (ਪ੍ਰਹਿਲਾਦ) ਨੂੰ ਤਾਰਿਆ । ੧੭. ਉਤਮ ਪੁਰੁਸ਼, ਪੁਰਸ਼ੋਤਮ । ੧੮. ਮੁਨੀਆਂ ਦੇ ਸਮੁਦਾਯ । ੧੯. ਦੀਦਾਰ ਦੇ ਪ੍ਰੇਮੀ । ੨੦. ਸਿੱਧਾਂਤ੍ਰਿਕ ਸੁਖ ਨਾਲ ਹ੍ਰਿਦਯ ਵਿਚ ਮਗਨ ਹੋਏ ਹੋਏ । ੨੧. ਸਰਪ । ੨੨. ਸ੍ਰੇਸਟ ਇਸਤ੍ਰੀਆਂ । ੨੩. ਜੁਆਨ ਉਮਰ ਵਾਲੀਆਂ । ੨੪. ਨਵੀਆਂ, ਚਤੁਰ ਅਤੇ ਗੁਣਾਂ ਦੀ ਖਾਣਿ-ਪਰੀਆਂ । ੨੫. (ਚੰਦਨਾਂ ਆਦਿਕਾਂ ਨੂੰ) ਛਿੜਕਦੀਆਂ ਅਤੇ ਸੋਲਾਂ ਸ਼ਿੰਗਾਰਾ ਨੂੰ ਲਾਉਣ ਵਾਲੀਆਂ ।

* ਮਲਾਰ ਰਾਗ ਨੂੰ ਰਾਗਮਾਲਾ ਵਿਚ ਮੇਘ ਰਾਗ ਦੀ ਇਸਤ੍ਰੀ ਮੰਨਿਆ ਹੋਇਆ ਹੈ; ਏਸੇ ਵਾਸਤੇ ਨਾਮ ਵੀ 'ਮਲਾਰੀ' ਲਿਖਿਆ ਹੋਇਆ ਹੈ। ਇਹ ਕਮਾਚ ਠਾਟ ਦਾ ਔੜਵ ਰਾਗ ਮਲ੍ਹਾਰ ਹੈ। ਗਾਧਾਰ ਤੇ ਨਿਸ਼ਾਦ ਵਰਜਿਤ ਹਨ। ਗ੍ਰਹ ਤੇ ਵਾਦੀ ਸੁਰ ਮਧਯਮ ਹੈ। ਸੰਵਾਦੀ ਸ਼ੜਜ ਹੈ। ਗਾਉਣ ਦਾ ਵੇਲਾ ਵਰਖਾ ਦੀ ਰੁਤਿ ਅਤੇ ਰਾਤ ਹੈ। ਸ਼ੜਜ ਰਿਸ਼ਭ ਮਧਯਮ ਪੰਚਮ ਤੇ ਧੈਵਤ ਸ਼ੁੱਧ ਹਨ।

ਆਰੋਹੀ — ਸ ਰ ਮ ਪ ਧ ਰ ਸ । ਅਵਰੋਹੀ — ਸ ਧ ਪ ਮ ਰ ਸ । (ਮਹਾਨ ਕੋਸ਼)

(ਅ) ਖਮਾਜ ਠਾਟ ਦਾ ਸੰਪੂਰਣ ਰਾਗ ਮਲ੍ਹਾਰ ਹੈ। ਨਿਸ਼ਾਦ ਦੋਵੇਂ ਲਗਦੇ ਹਨ ਗਾਵਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ। ਸੰਵਾਦੀ ਗੰਧਾਰ ਅਤੇ ਸੰਵਾਦੀ ਧੈਵਤ ਹੈ।

ਆਰੋਹੀ — ਸ ਰ ਗ ਮ ਪ ਧ ਨੀ. ਨ. ਸ । ਅਵਰੋਹੀ — , ਸ ਨ ਨੀ ਧ ਧਾ ਪ ਮ ਗਾ ਰ ਸ । (ਰਾਗ ਕੋਸ਼)

(ੲ) ਮਲ੍ਹਾਰ ਦੇ, ਮੀਆਂ ਮਲ੍ਹਾਰ, ਮੀਰਾਂ ਮਲ੍ਹਾਰ ਮੇਘ ਮਲ੍ਹਾਰ ਮੋਹਨ ਮਲ੍ਹਾਰ ਆਦਿਕ ਹੋਰ ਭੀ ਬਹੁਤ ਭੇਦ ਹਨ। ਕਵਿ ਭਾਨੁ ਜੀ ਨੇ ਮੇਘ ਨੂੰ ਹੀ ਮਲ੍ਹਾਰ ਮੰਨਿਆ ਹੈ। ਵੇਖੋ—ਕਾਵਯ ਪ੍ਰਭਾਕਰ।

ਜੁੱਥ ਜੁੱਥ ਹੂਰਨ, ਅਪਸਰ ਗ੍ਨ, [1]ਆਗਰ ਚਤੁਰ ਬਿਚਾਰ ॥
ਸਾਜ ਸਮਾਨ ਨ੍ਰਿਤ ਸੰਗੀਤੀ[2] [3]ਗਾਇਸੁ ਸੁਘਰ ਕੁਮਾਰ ॥੪॥੬੩੪॥੧੩੮੮॥
[4]ਨਟਿ-ਨਾਟਕ ਆਗਰ ਗੁਨ-ਨਾਗਰ, [5]ਪਾਤ੍ਰ ਚਤੁਰ-ਸੁਰੰਗ ॥
ਪਰੀ ਗੰਧ੍ਰਬੀ, ਜੱਛ ਕਿੰਨਰਨੀ, ਕਰਿ ਕਰਿ ਹਰਖ ਉਮੰਗ[6] ॥
ਸੁਮੁਖਿ, ਸੁਲੋਚਨਿ, ਪਰੀ, ਪਦਮਨੀ, ਪ੍ਰਗਦਟ-ਜੋਤਿ ਅਨੰਗ[7] ॥
[8]ਚੰਚਲ ਚਤੁਰ-ਚਾਰੁ-ਚਿਤ੍ਰਿਤ-ਸ੍ਰੀA [9]ਚਪਲਾ ਚੰਦ੍ਰ ਬਰੰਗ ॥੫॥੬੩੫॥੧੩੮੯॥
ਬਿਸਨੁਪਦ ਮਲਾਰ ਭੈਰਉ ॥
[10]ਅਲਪ-ਬੈਸ, ਨੌਜੋਬਨਿ ਸਖੀਰੀ [11]ਕ੍ਰੀੜਤਿ ਕੇਲ ਉਮੰਗ ॥
[12]ਕਚ ਕੁਚ ਕਮਲ-ਬਰੁਨ ਦ੍ਰਿਗ-ਚੰਚਲ [13]ਮਦ ਮਤਿ-ਅਮਲ ਸੁਰੰਗ ॥
[14]ਚਿਬੁਕ-ਚਾਰ ਅੰਜਨ-ਕਜਰਾਰੇ, ਰਾਜਿਤ ਪ੍ਰਗਟ ਅਨੰਗ ॥
[15]ਕਟਿ-ਕੇਹਰ ਚੰਚਲ-ਦ੍ਰਿਗ-ਸਾਇਕ[16], ਚੰਪਕ ਚਪਲ ਤੁਰੰਗ ॥੬॥੬੩੬॥੧੩੯੦॥
ਬਿਸਨੁਪਦ ਮਲਾਰ ॥
[17]ਮਦਨ-ਮਨੋਹਰ ਪਿਕ-ਬਚ-ਸੁੰਦਰਿ, ਅਤਿ-ਕੋਮਲ ਸਭਿ- ਅੰਗ ॥
[18]ਕਾਮ-ਕਲੇਵਰ ਚੰਦ੍ਰ-ਬਰਨ ਦੁਤਿ, ਛਬਿ-ਉੱਤਮ ਸਰਬੰਗ[19] ॥
[20]ਲਟ-ਲਟ-ਚਲਨ ਮਧੁਰ-ਬਚ-ਪਿਆਰੀ, [21]ਮਰਦਤ-ਗਤਹ-ਮਤੰਗ ॥
[22]ਤਨ ਸੁਗੰਧ ਗੁੰਜਿਤ ਮਕਰੰਦਨ [23]ਲੋਚਨ ਝਪਟ ਪਿਲੰਗ ॥੭॥੬੩੭॥੧੩੯੧॥
ਸੁਘਰ ਪ੍ਰਬੀਨ ਗਾਤ-ਸੰਗੀਤੀ,[24] [25]ਨ੍ਰਿਤ ਨਾਟਕ-ਸਭਿ-ਅੰਗ ॥
[26]ਭ੍ਰਿਕੁਟਿ-ਕੁਵੰਡ ਸਾਯਕ ਦ੍ਰਿਗ ਹਰਨੀ. [27]ਲੋਇਨ-ਚਪਲ-ਕੁਰੰਗ ॥
[28]ਅਧਰ ਅਰੁਨ-ਪੰਕਜ-ਦੁਤਿ ਮੁੰਚਿਤ, ਦਸਨਨ ਬਿਮਲ ਤਰੰਗ[29] ॥

---

੧. ਚਤੁਰਤਾਈ ਵਾਲੀ ਵਿਚਾਰ ਵਿੱਚ ਮੁਖਤ । ੨. ਸੰਗੀਤ ਅਨੁਸਾਰ ਨਾਚ ਕਰਨ ਵਾਲੀਆਂ । ੩. ਚਤੁਰ ਅਤੇ ਕੁਮਾਰ ਅਵਸਥਾ ਵਾਲੀਆਂ ਗਾਇਕਾਂ । ੪. ਨਾਟਕ ਵਿੱਚ ਮੁੱਖ ਨਟੀਆਂ ਅਤੇ ਗੁਣਾਂ ਵਿੱਚ ਪ੍ਰਬੀਨ । ੫. ਉੱਤਮ-ਰੰਗ-ਵਾਲੀਆਂ ਚਤੁਰ ਨਟੀਆਂ । ੬. ਅਤਯੰਤ ਖ਼ੁਸ਼ੀ । ੭. ਕਾਮ ਦੇਵ ੮. ਚੰਚਲ ਅਤੇ ਸੋਹਣੀਆਂ ਮੂਰਤੀਆਂ ਵਾਂਗੂ ਸਜੀਆਂ ਹੋਈਆਂ । ੯. ਬਿਜਲੀ ਅਤੇ ਚੰਦ ਵਾਂਗੂ ਰੰਗਾਂ ਵਾਲੀਆਂ । ੧੦. ਓਹ ਸਖੀਆਂ ਨਵੀਂ ਜੁਆਨੀ ਅਤੇ ਛੋਟੀ ਉਮਰ ਦੀਆ ਹਨ । ੧੧. ਖ਼ੁਸ਼ੀ ਨਾਲ ਕਾਮ ਦੀ ਕ੍ਰੀੜਾ ਕਰਦੀਆਂ ਹਨ । ੧੨. ਕੇਸ਼ ਸਥਨ ਅਤੇ ਕਮਲਾਂ ਦੇ ਰੰਗ ਵਾਂਗੂ ਨੇਤ੍ਰ ਚੰਚਲ ਹਨ । ੧੩. ਕਾਮ ਵਿੱਚ ਮਸਤ (ਜਿਸ ਤਰ੍ਹਾਂ) ਅਮਲ ਦਾ ਉੱਤਮ ਰੰਗ ਹੁੰਦਾ ਹੈ । ੧੪. ਸੁੰਦ੍ਰ ਠੰਡੀਆਂ ਅਤੇ ਕੱਜਲ ਵਾਲੇ ਨੇਤ੍ਰ । ੧੫. ਸ਼ੇਰ ਵਾਂਗੂ ਲੱਕ ਅਤੇ ਤੀਰਾਂ ਵਾਂਗੂ ਚੰਚਲ ਨੇਤ੍ਰ । ੧੬. ਚੰਚਲ ਘੋੜੇ ਵਾਂਗੂ ਕੁੱਦਣ ਵਾਲੀਆਂ । ੧੭. ਕਾਮ ਵਾਂਗੂ ਸੋਹਣੀਆਂ ਅਤੇ ਕੋਇਲ ਵਾਂਗੂ ਬਾਣੀ ਵਾਲੀਆਂ ਇਸਤ੍ਰੀਆਂ । ੧੮. ਕਾਮ ਵਾਂਗੂ ਸਰੀਰ ਅਤੇ ਰੰਗ ਦੀ ਚਮਕ ਚੰਦ੍ਰਮਾਂ ਵਰਗੀ ਹੈ । ੧੯. ਸਾਰਿਆਂ ਅੰਗਾਂ ਦੀ । ੨੦. ਲਟਕਾਂ ਵਾਲੀਆਂ ਚਾਲਾਂ ਅਤੇ ਮਿਠੇ ਬਚਨਾਂ ਵਾਲੀਆਂ ਇਸਤ੍ਰੀਆਂ । ੨੧. ਹਾਥੀ ਦੀ ਚਾਲ ਨੂੰ ਵੀ ਮਲ ਦੇਂਦੀਆਂ ਹਨ । ੨੨. ਸਰੀਰ ਦੀ ਸੁਗੰਧੀ ਨਾਲ ਭੌਰੇ ਗੂੰਜਦੇ ਹਨ । ੨੩. ਅਖਾਂ ਦੀ ਝਪਟ ਸ਼ੇਰ ਵਾਂਗੂ ਹੈ । ੨੪. ਚਤੁਰ ਤੋਂ ਚਤੁਰ ਸੰਗੀਤ ਅਨੁਸਾਰ ਗਾਉਂਦੀਆਂ ਹਨ । ੨੫. ਨਾਟਕ ਦੇ ਸਾਰਿਆਂ ਅੰਗਾਂ ਵਿੱਚ ਨਾਚ ਕਰਦੀਆਂ ਹਨ । ੨੬. ਭੌਂਹਾਂ ਰੂਪ ਧਨਖ ਤੋਂ ਨੇਤ੍ਰ ਰੂਪ ਤੀਰਾਂ ਨੂੰ ਚਲੌਣ ਵਾਲੀਆਂ । ੨੭. ਚੰਚਲ ਹਰਨਾਂ ਵਾਂਗੂ ਨੇਤ੍ਰ ਹਨ । ੨੮. ਬੁੱਲ੍ਹ ਲਾਲ ਕਮਲਾਂ ਦੀ ਛਬਿ ਨੂੰ ਨਾਸ ਕਰਦੇ ਹਨ । ੨੯. ਨਿਰਮਲ ਲਹਿਰਾਂ ਨੂੰ ਦੰਦਾਂ ਦੀ ਸ਼ੋਭਾ ਨਾਸ਼ ਕਰਦੀ ਹੈ ।

A ਇਹ ਪਦ "ਸੀ" ਲਿਖਾਰੀ ਤੋਂ ਵਿਗੜ ਕੇ "ਸ੍ਰੀ" ਬਣ ਗਿਆ ਹੈ, ਜਿਸ ਦਾ ਅਰਥ "ਸਮਾਨ" ਹੈ ।

[1]ਨਾਜ਼ਕ-ਕਵਲ ਚਪਲ ਸਸਿ ਬਦਨੀ, [2]ਸਾਵਲ ਆਲਕ ਭੁਜੰਗ ॥੮॥੬੩੮॥੧੩੯੨॥
[3]ਕਨਕ ਅਵਟ ਸਾਂਚੇ ਜਨ ਢਾਰੀ, [4]ਨਿਰਮਲ ਅਮਲ ਮਯੰਕ ॥
[5]ਸਾਵਲਿ ਸੁਘਰ ਸੁਲੋਚਨਿ ਸਖੀ ਰੀ, ਕੋਕਿਲ ਕੰਠ ਕਲੰਕ ॥
ਨਵਤਨ[6] ਨਵਲ ਨਵੀਨ-ਕੁਮਾਰੀ, [7]ਚਖੁ-ਅੰਜਨ ਸੁਭ ਅੰਕ ॥
[8]ਮਾਨ ਭਰੀ ਰਸਿ-ਖਾਨਿ ਭਰੀ, [9]ਅਭਿਮਾਨ ਭਰੀ ਅਤਿ-ਸੰਕ ॥੯॥੬੩੯॥੧੩੯੩॥
ਬਾਰਿ-ਸੀ-ਬੈਸ[10] ਰਹਿਤ ਸਭਿ ਹੀ ਦਿਨ, ਨਵਤਨ ਨਵਲ ਕਿਸੋਰ[11] ॥
[12]ਮੰਦ ਹਾਸ-ਦੁਤਿ-ਹਾਸ-ਕੁਮੁਦਨੀ, [13]ਬਿਗਸਤ ਚੰਦ ਚਕੋਰ ॥
[14]ਭਾਗ ਭਰੀ ਸੁ-ਸੁਹਾਗ ਭਰੀ[15] ਅਨੁਰਾਗ[16]-ਭਰੀ ਚਿਤ ਚੋਰ[17] ॥
[18]ਹੇਰਿਤਿ ਭੂਖ ਤਜੇ ਤਨ ਕੀ, [19]ਸੁਧਿ ਭੂਲਤ ਚਿਤ੍ਵਨਿ-ਠੌਰ ॥੧੦॥੬੪੦॥੧੩੯੪॥
ਪ੍ਰੀਤਿ ਕੀ ਰੀਤਿ ਭਲੀ ਬਿਧਿ ਜਾਨਤਿ, ਨਟਿ ਨਾਟਕ ਰਸ ਗੀਤਿ ॥
ਸੀਲ, ਸਨੇਹ, ਨੇਹ-ਗੁਰ ਭਗਤੀ, ਹਰਿ-ਪ੍ਰਤਿ-ਰਾਖਤਿ ਪ੍ਰੀਤਿ ॥
[20]ਅਲਪ-ਬੈਸ ਦੁਤਿ-ਕਰਿ ਛਬਿ ਨੂਤਨ, [21]ਰਤਿ ਮੂਰਤਿ ਅਨਭੀਤਿ ॥
ਮੀਨ, [22]ਮਰਾਲ, [23]ਮੋਰ, ਕੋਕਿਲ, ਪਿਕ[24] [25]ਮਨੁ ਹਰਨੀ-ਸਭਿ-ਚੀਤਿ॥੧੧॥੬੪੧॥੧੩੯੫॥

ਸਜ ਸਜ ਹੀਰ-ਚੀਰ ਅੰਗ ਅੰਗਨ, ਪਹੁੰਚਿਤ ਭੀ ਹਰਿ-ਦ੍ਵਾਰਿ ॥
ਉਤਸ਼ਵ, ਹਰਖ, ਬਿਨੋਦ ਮਯਨ-ਮਨਿ[26], ਗਾਵਤਿ ਮੰਗਲ ਚਾਰ ॥
ਪ੍ਰਾਪਤਿ ਭੀ ਅਪਸਰ-ਗਨ ਸਭਿ ਹੀ, ਇੰਦ੍ਰ ਸਭਾ ਦਰਬਾਰਿ[27] ॥
[28]ਬੰਦਨ ਕਰਤਿ ਬਿਜਜ-ਬਿਨਤੀ ਲਖ, ਹਰਿ ਪਦ ਬਾਰੰਬਾਰਿ ॥੧੨॥੬੪੨॥੧੩੯੬॥

---

੧. ਕੰਵਲਾਂ ਵਾਂਗੂ ਕੋਮਲ ਚੰਚਲ ਅਤੇ ਚੰਦ ਵਾਂਗੂ ਮੁਖਾਂ ਵਾਲੀਆਂ। ੨. ਜ਼ੁਲਫ਼ਾਂ ਕਾਲੇ ਸਪਾਂ ਵਾਂਗੂ ਹਨ। ੩. ਮਾਨੋ ਕਿ–ਸੋਨੇ ਨੂੰ ਗਾਲ ਕੇ ਸੱਚੇ ਵਿੱਚ ਢਾਲੀਆਂ ਹੋਈਆਂ ਹਨ। ੪. ਨਿਰਮਲ ਚੰਦ ਵਾਂਗੂ ੫. ਉਹ ਸਖੀਆਂ ਸਲੋਨੀਆਂ, ਚੰਗੀ ਘਾੜਤ ਵਾਲੀਆਂ ਅਤੇ ਚੰਗੇ ਨੇਤ੍ਰਾਂ ਵਾਲੀਆਂ ਹਨ। ੬. ਨਵੀਆਂ। ੭. ਨੇਤ੍ਰਾਂ ਵਿੱਚ ਚੰਗਾ ਸੁਰਮਾ ਪਾਇਆ ਹੋਇਆ ਹੈ। ੮–੯. ਮਾਣ ਨਾਲ ਭਰੀਆਂ ਹੋਈਆਂ ਕਾਮਦੇਵ ਦੀ ਖਾਣਿ ਨਾਲ ਭਰੀਆਂ ਹੋਈਆਂ, ਹੰਕਾਰ ਨਾਲ ਭਰੀਆਂ ਹੋਈਆਂ ਅਤੇ ਬਹੁਤ ਸ਼ਰਮ ਨਾਲ ਭਰੀਆਂ ਹੋਈਆਂ ਹਨ। ੧੦. ਲੜਕੀਆਂ ਵਰਗੀ ਉਮਰ ਵਿੱਚ। ੧੧. ਜਆਨੀ ਉਮਰ। ਕੁਮੁਦਨੀ ਤੇ ਕਵੀਆਂ ਦੀ ਖਿੜਾਵਟ ਨੂੰ ਜਿਨ੍ਹਾਂ ਦੇ ਹਾਸ ਦੀ ਛਬਿ ਮੰਦਾ ਪਾ ਦੇਂਦੀ ਹੈ। ੧੩. ਜਿਸ ਤਰ੍ਹਾਂ ਚੰਦ ਨੂੰ [illegible] ਚਕੋਰ ਹੋਏ ਉਸੇ ਤਰ੍ਹਾਂ ਹੀ ਪ੍ਰਸੰਨ ਹੁੰਦੀਆਂ ਹਨ। ੧੪. ਕਰਮ। ੧੫. ਉੱਤਮ ਆਨੰਦ ਨਾਲ ਭਰੀਆਂ ਹੋਈਆਂ। ਪ੍ਰੇਮ। ੧੭. ਦਿਲ ਨੂੰ ਚੁਰਾ ਲੈਣ ਵਾਲੀਆਂ। ੧੮. ਵੇਖਦਿਆਂ ਹੀ-ਸ਼ਰੀਰ ਦੀ ਭੁੱਖ ਛੱਡ ਜਾਂਦੀ ਹੈ। ੧੯. ਚਿਤਵਣੀ [illegible] ਨਾਲ ਉਸੇ ਥਾਂ ਵਿੱਚ ਸੁੱਧ ਭੁਲ ਜਾਂਦੀ ਹੈ। ੨੦. ਛੋਟੀ ਉਮਰ ਦੀ ਛਬਿ ਨਵੇ ਚੰਦ ਵਾਂਗੂ ਹੈ! ੨੧. ਨਿਡਰ ਰਤੀ ਵਾਂਗ ਸਰੂਪ ਹਨ। ੨੨. ਮੱਛ। ੨੩. ਹੰਸ। ੨੪. ਕੋਇਲ। ੨੫. ਮਾਨੋਕਿ ਸਾਰਿਆਂ ਦੇ ਚਿੱਤਾਂ ਨੂੰ ਚੁਰੌਣ ਵਾਲੀਆਂ ੨੬. ਦਿਲਾਂ ਵਿਚ ਕਾਮ ਹੈ। ੨੭. ਵਿੱਚ। ੨੮. ਜਾਣੋਂ ਕਿ ? ਫਤਹ ਦੀ ਬੇਨਤੀ ਨਾਲ ਨਮਸਕਾਰਾਂ ਕਰਦੀਆਂ ਹਨ।

ਦੈ ਦੈ-ਮਾਨ ਸਭਨ ਦਈ ਆਗਜਾ, ਸਾਜ
ਉਰਵਸਿ[1] ਆਦਿ ਅਪਛਰ ਸੁਨਿ ਸੁਨਿ, ਕਰਤਿ ਸਭਹਿ ਸਮਾਜ-ਸੁਧਾਰਹਿ ॥
ਧਨਯ ਭਾਗ ਸ੍ਵਾਮੀ[3] ਅਛਰਨ ਕੇ, ਜੈਕਾਰਹਿ[2] ॥
[4]ਪ੍ਰਭੁ-ਪ੍ਰਸਾਦਿ-ਦਰਸਾਰਹਿ ॥
[5]ਅਵਿਲੋਕਨ ਚਰਨਾਰਬਿੰਦ-ਭਯੋ, ਮਹਾ ਪ੍ਰਭੂ-ਕਰਤਾਰਹਿ ॥੧੩॥੬੪੩॥੧੩੯੭॥

ਬਿਸਨੁਪਦ ਮਲਾਰ ਰੰਭਾਉ-ਵਾਚ

ਜਿਹ[6]ਦਰਸਨ-ਹਿਤੁ-ਸੁਰ ਮੁਨਿ-ਧਯਾਵਤ, ਸੇਖ, ਸਿੱਧ, ਜੋਗਿੰਦ੍ਰਾ[7] ॥
ਜੋਗੀ, ਜਤੀ, ਤਪੀ, ਖਟ ਦਰਸਨ[8], ਰਿਖਿ, ਨਾਰਦ, ਰਵਿ, ਚੰਦ੍ਰਾ ॥
ਅੰਸਧਾਰ[9] ਨ੍ਰਿਪਤਿ, ਬਡ ਜੋਧੇ, [10]ਗ੍ਰਹ-ਤਜਿ-ਬਾਸਿ-ਭੇ-ਕੰਦ੍ਰਾ ॥
ਸਾਧਿਕ[11], ਬ੍ਰਤੀ, ਤਪਸਯਾ-ਸਾਧਿਤ[12], [13]ਦੂਰਤ ਦੁਰੰਤ ਜਨਿੰਦ੍ਰਾ ॥੧੪॥੬੪੪॥੧੩੯੮॥

ਉਰਵਸ਼ਿਉਵਾਚ ॥ ਧਰਤਿ ਧਯਾਨ ਕਲਪੰ-ਪ੍ਰਯੰਤੰ[14], [15]ਪ੍ਰਤਿ ਦਿਨ ਰਤਨ ਫਨੀਸਾ ॥
ਭਸਮ ਮਸਾਨ[16] ਮਲਤ ਸਭਿ ਅੰਗਨ, [17]ਅਲਪ ਅਹਾਰ ਜੋਗੀਸਾ ॥
ਹਾਰ-ਪਰੈ ਕਿਨਹੂੰ-ਨਹਿ-ਪਾਯੋ, ਬਿਅੰਤ-ਪੁਰਖ ਜਗਦੀਸਾ ॥
ਸੋ-ਪਦ-ਕੰਜ[18] ਪ੍ਰਗਟ ਭਯੋ ਦਰਸਨ, ਅਘਨਾਸਨ[19] ਅਤਿਥੀਸਾ[20] ॥੧੫॥੬੪੫॥੧੩੯੯॥

ਸੁਨਿ ਬਚ ਸ੍ਰਵਣ ਸਭੀ ਹਰਖਾਨੇ, ਨਿਜ ਨਿਜ ਸਾਜ ਮਿਲਾਵਤ ॥
ਰਾਸਿ ਮੰਡਲੀ[21] ਸਭਾ ਜੋਰ ਕਰਿ, ਜੈ ਜੈ ਕਾਰ ਬੁਲਾਵਤ ॥
ਸਾਜ ਸਮਾਜ ਸਕਲ ਆਖਾਰਨਿ, ਗੰਧ੍ਰਬ, ਜਛ ਬਜਾਵਤ ॥
[22]ਪਾਤ੍ਰ ਸੁਘਰਿ ਚਤੁਰ ਨਟਿ ਨਾਟਕ, ਮਧੁਰ ਧੁਰ ਧੁਨਿ ਗਾਵਤ ॥੧੬॥੬੪੬॥੧੪੦੦॥

---

੧. ਦੇਵ ਲੋਕ ਦੀ ਇਕ ਗੀਤਕੀ ਦਾ ਨਾਮ ਹੈ। ੨. ਨਮਸਕਾਰਾਂ ਕਰਦੀਆਂ ਹਨ । ੩. ਹੇ ਮਾਲਿਕ !
੪. ਕ੍ਰਿਪਾਲੁ ਪ੍ਰਭੂ ਨੂੰ ਵੇਖਦੀਆਂ ਹਾਂ, ਇੰਦ੍ਰ ਦੀ ਕ੍ਰਿਪਾ ਨਾਲ ਵੇਖਦੀਆਂ ਹਾਂ । ੫. ਚਰਨ ਕਮਲ ਦਾ ਦੀਦਾਰ ਹੋਇਆ ਹੈ।
੬. ਜਿਸ ਨੂੰ। ੭ ਯੋਗੀਆਂ ਦੇ ਇੰਦ੍ਰ, ਵਡੇ ਯੋਗੀ, ਸ਼ਿਵ ਗੋਰਖ । ੮. ਛੇ ਦਰਸ਼ਨਾਂ ਵਾਲੇ, ਛਿਆਂ ਮੱਤਾਂ ਦੇ ਅਨੁਗਾਮੀ
ਜਨ। ੯. ਅੰਸ਼ਾ ਧਾਰੀ ਅਵਤਾਰ, ਪ੍ਰਿਥੂ ਆਦਿਕ । ੧੦. ਘਰਾਂ ਨੂੰ ਛਡ ਕੇ-ਪਹਾੜਾਂ ਦੀ ਗੁਹਾਂ ਵਿਚ ਵੱਸ ਗਏ,।
੧੧. ਸਾਧਨਾਂ ਕਰਨ ਵਾਲੇ । ੧੨. ਤਪਸਯਾ ਕਰਦੇ ਹਨ। ੧੩. ਬਹੁਤ ਤੋਂ ਬਹੁਤ ਜਨਾਂ ਦੇ ਇੰਦ੍ਰ ਰਾਜੇ। ੧੪. ਬ੍ਰਹਮਾਂ
ਦੀ ਆਯੂ (ਪ੍ਰਯੰਤ-) ਤੱਕ। ੧੫. ਸ਼ੇਸ਼ ਨਾਗ ਵੀ ਰਾਤਿ ਦਿਨੇ ਸਿਮਰਦਾ ਹੈ। ੧੬. ਮੜੀਆਂ ਦੀ ਭਸਮ ਸੁਆਹ। ੧੭. ਥੋੜਾ
ਭੋਜਨ ਕਰਨ ਵਾਲੇ ਯੋਗੀਸ੍ਵਰ। ੧੮. ਉਹ ਕਮਲਾਂ ਵਰਗੇ ਚਰਨਾਂ ਵਾਲੇ ਦਾ। ੧੯. ਪਾਪਾਂ ਨੂੰ ਨਾਸ਼ ਕਰਨ ਵਾਲਾ।
੨੦. ਰਾਹੀਆਂ ਦੇ ਮਾਲਿਕ, ਜਿਸ ਦੇ ਆਉਣ ਦੀ ਕੋਈ ਤਾਰੀਖ ਮੁਕਰਰ ਨਾਂ ਹੋਵੇ। ੨੧. ਨਾਚ ਕਰਨ ਵਾਲੀ।
੨੨. ਉੱਤਮ ਪਾਤ੍ਰ ਅਤੇ ਨਾਟਕ ਵਿੱਚ ਚਤੁਰ ਨਟੀਆਂ।

ਲੈ ਲੈ ਸਾਜ ਸਮਾਜ ਬਰੰਗਨ[1], ਤਾਲ, ਤੰਬੂਰ, ਮ੍ਰਿਦੰਗਨ ॥
ਬੀਨ, ਰਬਾਬ, ਬਾਸੁਰੀ, ਖੰਜਰੀ ਤਬਲਾ[2], ਢੋਲ ਮੁਚੰਗਨ ॥
ਕਰਤਾਲ, ਸਾਰੰਗੀ, ਬੇਨੁ, ਪਖਾਵਜ ਘੁੰਘਰੂ-ਬੈਨ-ਉਮੰਗਨ[3] ॥
ਜਲ-ਤਰੰਗ, ਡਫ, ਝਾਂਝ, ਨਫੀਰੀ ਬਾਜਤ ਗਾਨ ਬਰੰਗਨ ॥੧੭॥੬੪੭॥੧੪੦੧॥
ਮਿਲਤ-ਸਾਜ ਧੁਨਿ-ਉਠਤ-ਬਿਲਾਵਲਿ[4], ਰਾਗ ਰਾਗਨੀ ਜੇਤੇ ॥
ਇੰਦ੍ਰ-ਸਭਾ ਸੁਰ-ਸਕਲ-ਇਕਤ੍ਰੈ, ਚਤੁਰਾਨਨ[5] ਬ੍ਰਿਖ ਕੇਤੇ[6] ॥
ਰਿਖਿ-ਨਾਰਦ, ਸਾਰਦ[7], ਸ੍ਰੀ[8], ਪਦਮਾ[9], ਉਮਾ[10] ਗਨੇਸ- ਸਮੇਤੇ ॥
ਸ੍ਵਾਮਿ ਕਾਰਤਿਕ, ਬਰੁਨ, ਕੁਬੇਰ, ਧਰਮ ਰਾਜ, ਜਮ ਏਤੇ[11] ॥੧੮॥੬੪੮॥੧੪੦੨॥
ਹਰਿਜਨ, ਭਗਤਿ, ਸਾਧੂ, ਬ੍ਰਹਮ, ਗਜਾਨੀ, ਸੰਤ-ਸਮਾਜ-ਇਕਤ੍ਰਾ ॥
ਰਵਿ, ਸਸਿ, ਪੱਛਨ, ਬਨੀ[12], ਬੈਸੰਤਰ[13], [14]ਛਪਨ ਕੋਟਿ ਘਨ ਪੁਤ੍ਰਾ ॥
ਜਲਧਰ[15] ਜਲ-ਪਤਿ[16] ਖਗ ਪਤਿ-ਨੰਦੰ[17], ਰੰਭਾ, ਰਾਉ[18] ਨਖਜਤ੍ਰਾ[19] ॥
ਗਨ, ਗੰਧ੍ਰਬ, ਕਿੰਨਰ, ਜਛ ਅਪਛਰ, [20]ਦੇਵ ਬਧੂਨ ਬਚਿਤ੍ਰਾ ॥੧੯॥੬੪੯॥੧੪੦੩॥

ਬਿਸਨੁਪਦ ਮਲਾਰ ॥

[21]ਮੂਖਕ-ਮਯੂਰ-ਸਿੰਘ-ਗਜ-ਬਾਹਨ, [22]ਸਜਾਮ-ਕਰਨ ਮ੍ਰਿਗ-ਆਦਿਕ ॥
ਨਵ ਗ੍ਰਿਹ, ਚਿਤ੍ਰ-ਗੁਪਤ, ਜਤਿ ਜੋਗੀ, ਸਨਕ-ਸਨੰਦ, ਸਿਧ, ਸਾਧਿਕ ॥
ਪਸੁ, ਪੰਛੀ, ਹੂਰਨ-ਰੁਹ-ਆਨੀ,[23] ਮੋਹਨੀਆ ਬਿਬੁਧਾਦਿਕ[24] ॥
ਅੰਸਧਾਰ-ਭੂਪਤਿ-ਪਰਾਕ੍ਰਮੀ[25] ਦੇਵ-ਰਾਟ[26] ਔ ਬਾਸੁਕਿ[27] ॥੨੦॥੬੫੦॥੧੪੦੪॥
ਸਕਲ-ਸਮਿਗ੍ਰੀ ਪਰਜਾ–ਜੇਤੀ, ਸੁਰ–ਨਰ-ਸਬੈ ਹਜੂਰੈ[28] ॥

---

੧. ਸ੍ਰੇਸ਼ਟ ਇਸਤਰੀਆਂ । ੨. ਜੋੜੀ । ੩. ਉਮੰਗਾਂ ਵਾਲੀਆਂ ਧੁਨੀਆਂ ਵਾਲੇ ਘੁੰਘਰੂ । ੪. ਅਨੰਦ ਦੀ ਧੁਨੀ ਉਠੱਦੀ ਹੈ । ੫. ਬ੍ਰਹਮਾ । ੬. ਸ਼ਿਵ ਬ੍ਰਿਸ਼ਭ ਕੇਤੁ ੭. ਸਾਰਸ੍ਵਤੀ ੮. ਲਛਮੀ । ੯. ਬ੍ਰਹਮਾ ਦੀ ਸ਼ਕਤੀ। ੧੦. ਪਾਰਬਤੀ । ੧੧. ਯਮ ਗਣ । ੧੨. ਜੰਗਲ ਦੇ ਜੀਵ ਅਗਨਿ । ੧੪. ਮੇਘ ਦੇ ਛਿਵੰਜਾ ਕ੍ਰੋੜਪੁਤ੍ਰ, ਮੇਘਮਾਲਾ। ੧੫. ਬੱਦਲ । ੧੬. ਵਰੁਣ ਦੇਵਤਾ । ੧੭. ਗਰੁੜ ਦੇ ਪੁਤ੍ਰ, ਗਰੁੜ ਅਤੇ ਨੰਦੀ ਗਣ । ੧੮. ਰਾਜੇ । ੧੯. ਤਾਰੇ, ਸਤਾਈ ਨਛੱਤ੍ਰ । ੨੦. ਸੁੰਦ੍ਰ ਦੇਵ ਇਸਤ੍ਰੀਆਂ । ੨੧.-੨੨. ਚੂਹੇ ਦੇ ਬਾਹਨ ਵਾਲਾ (ਗਣੇਸ਼) ਮੋਰ ਦੇ ਵਾਹਨ ਵਾਲਾ ਸ੍ਵਾਮਿ ਕਾਰਤਿਕ ਸ਼ੇਰ ਵਾਹਨ ਵਾਲੀ (ਦੇਵੀ) ਕਾਲੇ ਕੰਨਾ ਵਾਲੇ । ਘੋੜਿਆਂ ਦੇ ਵਾਹਨ ਵਾਲਾ (ਸੂਰਜ) ਹਰਨਾਂ ਦੇ ਵਾਹਨ ਵਾਲਾ (ਚੰਦ੍ਰਮਾਹ) । ੨੩. ਹੋਰ ਹੂਰਾਂ ਦੇ ਪੁਤ੍ਰ । ੨੪. ਦੇਵਤਿਆਂ ਆਦਿਕਾਂ ਨੂੰ ਭੀ ਮੋਹ ਲੈਣ ਵਾਲੀਆਂ । ੨੫. ਅਵਤਾਰ-ਰਾਜੇ-ਬਲ ਵਾਲੇ । ੨੬. ਇੰਦ੍ਰ । ੨੭. ਇਕ ਨਾਗ ਦਾ ਨਾਮ ਹੈ । ਜਿਸਨੇ ਪ੍ਰੀਛਤ ਨੂੰ ਡੰਗਿਆ ਸੀ । ੨੮. ਨਜ਼ਦੀਕ, ।

ਭੈਰਵ[1], ਭੂਤ, ਪਿਸਾਚ, ਡਾਕਨੀ, ਖੰਕਾਲੀ[2] ਕਲ-ਕੂਰੇ[3] ॥
ਬਿਬੁਧਾਂਤਕ[4] ਬੇਤਾਲ, ਜਖਣੀ[5] ਸੰਖਨਿ[6]-ਡੀਰ-ਬਿਸੂਰੇ[6] A ॥
ਕੰਕ[7], ਬੰਕ[8] ਜਮਦੰਤ[9]-ਅਘੋਰੀ,[10] ਜੋਗਨਿ-ਜੁੱਥ-ਕਰੂਰੇ B ॥੨੧॥੬੫੧॥੧੪੦੫॥
ਕਾਕ[11]-ਕਰਾਲ- ਕੰਕ ਜਮ,ਜਖਨ, ਕਾਕ ਮਸਾਨ- ਭਣੰਗੀ[12] ॥
[13]ਨਿਜ ਨਿਜ ਠੌਰ ਸਭੈ ਨਿਜ-ਪਦਵੀ[14]ਸਭਾ ਮਾਝ-ਇਕੰਗੀ ॥
ਰਾਜ ਨੀਤਿ ਬਿਵਹਾਰ ਸਰਨ ਜੁਤ[15], [16] ਮਿਨਹ-ਮਿਨਹ ਸਭ-ਅੰਗੀ ॥
ਪ੍ਰਿਥਕ ਪ੍ਰਿਥਕ ਨਿਜ ਨਿਜ-ਪਦਵੀ ਸਭਿ, [17]ਅਦਬ ਅਦਾਬ ਪ੍ਰਸੰਗੀ ॥੨੨॥੬੫੨॥੧੪੦੬॥

ਬਿਸਨੁਪਦ ਮਲਾਰ

ਏਕ ਪਾਵ ਠਾਢੇ ਕੰਪਤ ਸਭਿ, ਭੂਤ, ਬੈਤਾਲ, ਭੜੰਗੀ ॥
ਢੱਕਰ-ਜੋਰ-ਨਿੰਮ੍ਰ ਪਦ-ਲੀਨਾ[18] ਹਰਿ-ਜਨ ਹਰਿ-ਸਤ-ਸੰਗੀ ॥
ਰਿਖਿ, ਮੁਨਿ, ਛੇ-ਦਰਸਨ, ਜਤਿ, ਜੋਗੀ, [19]ਧਯਾਨ-ਸਮਾਧਿ-ਇਕੰਗੀ ॥
ਕਾਲਿ[20] ਕਰਾਲ ਜੋਗਨੀ, ਜਮ-ਗਨ, ਖੰਕਾਲੀ, ਕਲਿ-ਚੰਗੀ ॥੨੩॥੬੫੩॥੧੪੦੭॥
ਠਾਂਢੇ: ਮਹਾ-ਭੂਪ[20] ਪਦ ਨਿਰਖਤ, ਨਿਜ ਨਿਜ ਠੌਰ ਅਨੰਗੀ[22] ॥
[23]ਰਤਨ ਸਿੰਘਾਸਨਿ ਪੁਹਪਕ ਬੈਠੇ, [24]ਰਾਜਿਵ-ਨਯਨ, ਅਸੰਗੀ ॥
[25]ਚਤੁਰਾਨਨ ਸੰਕਰ ਦੂਹੁੰ ਪਾਸਨ, [26]ਏਕ ਰੂਪ ਤ੍ਰਿਭੰਗੀ ॥
[27]ਲਛਮੀ ਉਮਾ ਬਾਮ ਦਿਸ ਰਾਜਿਤ [28]ਬ੍ਰਹਮਾਨੀ-ਅਰਧੰਗੀ ॥
[29]ਮੋਰ ਮੁਕਟ ਪੰਨਗ ਮੌਰੀ ਸਿਰ, [30]ਹੰਸ-ਪੇਚ-ਕਾਲੰਗੀ ॥
ਚਕ੍ਰ ਤ੍ਰਿਸੂਲ ਪਿਨਾਕ ਪੁਸਤਕਕਰ[31], [32]ਗਦਾ, ਸੰਖ ਪੱਦਮੰਗੀ ॥੧॥ਰਹਾਉ॥੨੪॥੬੫੪॥੧੪੦੮॥

---

੧. ਪ੍ਰੇਤਾਂ ਦੀ ਇਕ ਜ਼ਾਤੀ ਦਾ ਨਾਮ ਹੈ। ੨. ਭੈਰਵ ਦੀ ਸ਼ਕਤੀ, ੩. ਕਲ੍ਹਾ। ੪. ਦੇਵਤਿਆਂ ਦਾ ਅੰਤ ਕਰਨ ਵਾਲਾ ਦੈਤ। ੫. ਪ੍ਰੇਤਣੀਆਂ ਦੀ ਇਕ ਜਾਤੀ ੬. ਡਾਇਣਾ। ੭. ਚਿਟੀ ਇੱਲ। ੮. ਸੁੰਦ੍ਰ,। ੯. ਦੈਤ। ੧੦. ਭਯਾਨਕ। ੧੧. ਕਾਂ.। ੧੨. ਭੈੜੇ ਅੰਗਾਂ ਵਾਲੇ, ਇਕ ਪ੍ਰੇਤਾਂ ਦੀ ਖ਼ਾਸ ਜਾਤੀ ਹੈ,। ੧੩.-੧੪. ਟਿਕਾਣਿਆ ਉਤੇ ਸਾਰੇ ਆਪਣਿਆਂ ਦਰਜਿਆਂ ਅਨੁਸਾਰ ਹਨ, ਸਭਾ ਵਿੱਚ ਇਕੋ ਜਹੇ ਹੀ ਨੇ। ੧੫.-੧੬. ਆਗਯਾਨੁਸਾਰ ਰਾਜਨੀਤਿਕ ਵਿਹਾਰ ਸਾਰੇ ਅੰਗਾਂ ਵਿੱਚ। ਮਿਨਹ ਮਿਨਹ ਜਿਸ ਤਰ੍ਹਾਂ ਜਿਸ ਤਰ੍ਹਾਂ ਸੀ ਨਿਭਾਉਂਦੇ ਹਨ। ੧੭. ਵਿਦਯ ਅਤੇ ਅੱਛੇ ਤਰੀਕਿਆਂ ਦੇ ਭਲੀ ਤਰ੍ਹਾਂ ਸੰਗ ਵਾਲੇ। ੧੮. ਚਰਨਾਂ ਵਿੱਚ ਲੀਨ। ੧੯. ਅਨਨਯ ਧਯਾਨ ਵਾਲੀ ਸਮਾਧੀ ਵਿੱਚ। ੨੦. ਕਾਲੀ ਦੇਵੀ। ੨੧. ਵਿਸ਼ਨੂੰ ਦੇ। ੨੨. ਸਕਾਮੀ, ਕਾਮਨਾਂ ਵਾਲੇ। ੨੩.-੨੪. ਫੁੱਲਾਂ ਕ੍ਰਿਤ ਰਤਨਾਂ ਵਾਲੇ ਸਿੰਘਾਸਨ ਉਤੇ ਕਮਲਾਂ ਵਾਂਗੂ ਨੇਤ੍ਰਾਂ ਵਾਲੇ, ਅਤੇ ਸੰਗ ਰਹਿਤ (ਵਿਸਨੂ ਜੀ) ਬੈਠੇ ਹਨ। ੨੫.-੨੬. ਬ੍ਰਹਮਾ ਅਤੇ ਸ਼ਿਵ ਦੋਹਾਂ ਪਾਸਿਆਂ ਤੇ ਹਨ ਇਹ ਤਿੰਨਾਂ ਹੀ ਅੰਗਾਂ ਵਾਲਾ ਇਕ ਸ੍ਵਰੂਪ ਹੈ। ੨੭.-੨੮. ਵਿਸ਼ਨੂ ਦੇ ਖੱਬੇ ਪਾਸੇ ਲਛਮੀ, ਸ਼ਿਵ ਦੇ ਖੱਬੇ ਪਾਸੇ ਪਾਰਬਤੀ ਅਤੇ ਬ੍ਰਹਮਾ ਦੇ ਖੱਬੇ ਪਾਸੇ ਸਰਸ੍ਵਤੀ ਇਸਤ੍ਰੀ ਹੈ। ੨੯.-੩੦ ਵਿਸਨੁ ਦੇ ਸਿਰ ਉਤੇ ਮੋਰ ਮੁਕਟ, ਸ਼ਿਵ ਦੇ ਸਿਰ ਤੇ ਸੱਪ ਦਾ ਸਿਹਰਾ ਅਤੇ ਬ੍ਰਹਮਾਂ ਦੇ ਸਿਰ ਤੇ ਚਮਕਦਾਰ ਟੇਢੀ ਕਲਗੀ ਹੈ ੩੧.-੩੨. ਵਿਸ਼ਨੁ ਦੇ ਹੱਥਾਂ ਵਿੱਚ-ਚਕ੍ਰ, ਗਦਾ, ਸੰਖ ਤੇ ਪਦਮ ਹਨ, ਸ਼ਿਵ ਦਿਆਂ ਹਥਾਂ ਵਿੱਚ-ਤ੍ਰਿਸੂਲ ਅਤੇ ਪਿਨਾਕ (ਧਨੁਖ) ਹੈ ਅਤੇ ਬ੍ਰਹਮਾਂ ਦੇ ਹੱਥ ਵਿੱਚ ਗ੍ਰੰਥ ਹਨ।

A ਪਾ: ਡੀਰ ਬਿਸੁਰੇ।

B ਪ. ਜੋਗਨਿ ਕਰੂਰੇ, ਵੀ ਹੈ।

[1]ਧ੍ਰਿਤ-ਕੁੰਡਲ-ਸੁੰਦਰਿ ਮੁਕਤਾਹਲਿ, [2]ਸ੍ਰਵਨਨ-ਮਾਹਿ-ਬਿਰਾਜੈ ॥
[3]ਜਟਾ ਗੰਗ ਸਿਰ ਊਪਰਿ ਸੋਹੈ, [4]ਨਾਭ-ਕਮਲ-ਪਦ ਰਾਜੈ ॥
[5]ਸ੍ਵੇਤੰਬਰ ਪੀਤੰਬਰ-ਕਾਛੈ, [6]ਬਾਘੰਬਰ-ਕਟਿ-ਛਾਜੈ ॥
[7]ਤਿਲੋਚਨਿ ਦ੍ਰਿਗ-ਅਸ੍ਟ, ਦੁਨੇਤ੍ਰ, ਤ੍ਰਿਭੰਗੀ-ਬਪੁ-ਛਾਜੈ[8] ॥੨੫॥੬੫੫॥੧੪੦੯॥

ਬਿਸਨੁਪਦ ਮਲਾਰ ॥ [9]ਰੁੰਡ ਮਾਲ ਬਨਮਾਲ ਸੁਹਾਵਨਿ, [10]ਨਾਗ ਹਾਰ ਬਨਮਾਲਾ ॥
[11]ਹੰਸਾਸਨਿ, ਕਮਲਾਸਨਿ-ਮਾਧੌ [12]ਬ੍ਰਿਖਭਾਸਨਿ ਗੋਪਾਲਾ ॥
[13]ਖਗ-ਆਸਨਿ, ਪਸੁਆਸਨਿ ਮਿਸ੍ਰਤ, ਤ੍ਰਿਭੰਗੀ[14] ਦਜਾਲਾ ॥
[15]ਗਰੁੜਾਸਨਿ, ਪਦਮਾਸਨਿ-ਬੈਠੇ, [16]ਸਿੰਘਾਸਨਿ-ਗੋਪਾਲਾ ॥੨੬॥੬੫੬॥੧੪੧੦॥
[17]ਗੌਰ-ਅੰਗ ਦੁਤਿ-ਅੰਗ-ਬਿਰਾਜਿਤ, [18]ਚੰਦ੍ਰ-ਬਦਨ ਅਭਿਰਾਮਾ ॥
[19]ਏਕਦੁ-ਭੁਜ ਅਸ੍ਟ ਭੁਜ ਚਤੁਰ-ਭੁਜ, [20]ਅਰਧੰਗੀ ਆਕਾਮਾ ॥
ਦੇਖ-ਦਰਸ-ਸੁਰ ਨਰ-ਬਲਿ-ਜਾਵਤ, ਕ੍ਰਿਪਾ ਸਿੰਧੁ ਸੁਖ-ਧਾਮਾ[21] ॥
ਦਰਸਨ ਦੇਖ ਸਭੀ ਬਲਿਹਾਰੀ, ਤ੍ਰਿਭੰਗੀ ਜੁਤਿ-ਬਾਮਾ[22] ॥੨੭॥੬੫੭॥੧੪੧੧॥
[23]ਭਾਲ ਤਿਲਕ ਕੁੰਕਮ-ਸ੍ਰੀ-ਖੰਡੀ, [24]ਬਿਸ੍ਵ ਬਿਭੂਤਿ ਬਿਰਾਜੈ ॥
[25]ਕਿੰਕੁਰਿ, ਬੀਨ, ਪੰਚ ਜਨਜ ਗਰਜਤ, ਸੁਨਿ ਧੁਨਿ ਭ੍ਰਮ-ਭਜ-ਭਾਜੈ ॥
ਧਨਜ-ਭਾਗ ਸੁਰ-ਪਤਿ-ਕੌ-ਗਨੀਯੈ, ਜਿਹ ਗ੍ਰਿਹ ਸਕਲ ਸਮਾਜੈ ॥
[26]ਜੋਤਿ ਪ੍ਰਕਾਸ਼ ਨੇਤ੍ਰ ਪ੍ਰਭੁ ਰਵਿ-ਸਸਿ, [27]ਮਸ੍ਤਕ ਪ੍ਰਭਾ ਬਿਰਾਜੈ ॥
[28]ਪੰਚ ਬਕਤ੍ਰ-ਚਤੁਰ ਏਕਾਕੀ [29]ਮੁਖਿ-ਮੰਡਲ ਛਬਿ-ਛਾਜੈ ॥
[30]ਤ੍ਰਿਭਵਨ-ਨਾਥ ਤ੍ਰਿਦੇਵ ਤ੍ਰਿਭੰਗੀ, [31]ਓਅੰਕਾਰ ਧੁਨਿ ਗਾਜੈ॥੧॥ਰਹਾਉ ॥੨੮॥੬੫੮॥੧੪੧੨॥

---

੧-੨. ਸਮੁੰਦਰੀ ਮੋਤੀਆਂ ਦੇ ਕੰਨਾਂ ਵਿੱਚ ਧਰੇ ਹੋਏ ਕੁੰਡਲ ਵਿਰਾਜਦੇ ਹਨ । ੩. ਸ਼ਿਵ ਦੇ ਸਿਰ ਉੱਤੇ ਜਟਾ ਅਤੇ ਗੰਗਾ ਸੋਭਦੀ ਹੈ । ੪. (ਬ੍ਰਹਮਾ) ਨਾਭ ਕਮਲ ਦੇ ਰੁਤਬੇ ਤੇ ਵਿਰਾਜਦਾ ਹੈ । ੫. ੬ ਬ੍ਰਹਮਾਂ ਦੇ ਲੱਕ ਨਾਲ ਚਿੱਟੇ ਵਸਤ੍ਰ, ਵਿਸ਼ਨੂ ਦੇ ਲਕ ਨਾਲ ਪੀਲੇ ਵਸਤ੍ਰ ਅਤੇ ਸ਼ਿਵ ਦੇ ਲੱਕ ਨਾਲ ਸ਼ੇਰ ਦੀ ਖੱਲ ਸਜ ਰਹੀ ਹੈ । ੭. ਸ਼ਿਵ ਤਿੰਨਾਂ ਨੇਤ੍ਰਾਂ ਵਾਲਾ, ਬ੍ਰਹਮਾ ਅੱਠ-ਨੇਤ੍ਰਾਂ-ਵਾਲਾ ਅਤੇ ਵਿਸ਼ਨੂ ਦੋ ਨੇਤ੍ਰਾਂ ਵਾਲਾ ਹੈ । ੮. ਤਿੰਨ ਅੰਗਾਂ ਵਾਲਾ ਸਰੂਪ (ਇਉਂ) ਸਜਦਾ ਹੈ । ੯. ਸ਼ਿਵ ਦੇ ਗੱਲ ਵਿਚ ਸਿਰਾਂ ਦੀ ਮਾਲਾ ਦੀ ਬਣੀ ਹੋਈ ਪੰਕਤੀ ਸੁਹਾਵਣੀ ਹੈ । ੧੦. ਬ੍ਰਹਮਾਂ ਦੇ ਗੱਲ ਵਿਚ ਮੋਥੇ (ਘਾਹ) ਦੀ ਮਾਲਾ ਹੈ ਅਤੇ ਵਿਸ਼ਣੂ ਦੇ ਗੱਲ ਵਿਚ (ਬਨਮਾਲ) ਵੈਜਜੰਤੀ ਮਾਲਾ (ਸੋਭਦੀ) ਹੈ । ੧੧-੧੨. ਬ੍ਰਹਮਾ (ਹੰਸ) ਤੇ ਗਜਾਨਵਾਨਾ (ਆਸਨ) ਸ੍ਵਾਰੀ ਰਖਣ ਵਾਲਾ, ਮਾਯਾਪਤੀ (ਵਿਸ਼ਨੂ) ਮਾਜਾ ਧਾਰੀਆਂ ਤੇ ਸ੍ਵਾਰੀਆਂ ਰਖਣ ਵਾਲਾ, ਅਤੇ ਗੋਪਾਲ ਬੈਲ ਅਨਪੜ੍ਹ (ਮੂਰਖਾਂ) ਤੇ ਸ੍ਵਾਰੀ ਰੱਖਣ ਵਾਲਾ ਹੈ । ੧੩. ਪੰਛੀ (ਹੰਸ) ਤੇ ਸ੍ਵਾਰ ਹੋਣ ਵਾਲਾ (ਬ੍ਰਹਮਾ) ਅਤੇ ਪਸ਼ੂ ਤੇ ਸ੍ਵਾਰ ਹੋਣ ਵਾਲਾ (ਸ਼ਿਵ) ਇਕਠੇ ਹੋ ਕੇ । ੧੪. ਤਿੰਨਾਂ ਗੁਣਾਂ ਵਾਲਾ । ੧੫-੧੬. ਵਿਸ਼ਣੂ ਬ੍ਰਹਮਾ ਅਤੇ ਸ਼ੇਰ ਦੀ ਖੱਲ ਤੇ ਆਸਣ ਲਾਉਣ ਵਾਲਾ ਸ਼ਿਵ ਗੋਪਾਲ (ਇਕ ਥਾਂ) ਬੈਠੇ ਹਨ, ੧੭-੧੮. ਬ੍ਰਹਮਾ ਦਾ ਮੁੱਖ ਗੋਰਾ ਅਤੇ ਵਿਸ਼ਨੂ ਦਾ ਮੂੰਹ ਚਮਕਦਾਰ ਅਤੇ ਸ਼ਿਵ ਦਾ ਮੂੰਹ ਚੰਦ੍ਰਮਾਹ ਵਾਲਾ ਸੁੰਦ੍ਰ ਵਿਰਾਜ ਦਾ ਹੈ । ੧੯. ਸ਼ਿਵ ਦੋ ਬਾਹਾਂ ਵਾਲਾ (ਬ੍ਰਹਮਾ) ਅੱਠ ਬਾਹਾਂ ਵਾਲਾ, ਅਤੇ (ਵਿਸ਼ਣੂ) ਚਾਰ ਬਾਹਾਂ ਵਾਲਾ ਹੈ । ੨੦. ਇਸਤ੍ਰੀਆਂ ਦੀ ਕਾਮਨਾ ਤੋਂ ਰਹਿਤ ਹਨ । ੨੧. ਸੁਖਾਂ ਦਾ ਘਰ । ੨੨. ਇਸਤ੍ਰੀ ਸਮੇਤ। ੨੩-੨੪. ਸੰਸਾਰ ਰੂਪ ਸਾਮਗ੍ਰੀ ਵਾਲੇ ਦੇ ਮੱਥੇ ਵਿਚ ਕੇਸਰ ਅਤੇ ਚੰਦਨ ਦਾ ਤਿਲਕ ਵਿਰਾਜਦਾ ਹੈ । ੨੫. ਸ਼ਿਵ ਦੀ ਕਿੰਗੁਰੀ,ਬ੍ਰਹਮਾ ਦੀ ਬੇਣੂ ਅਤੇ ਵਿਸ਼ਨੂ ਦਾ ਪੰਚਜਨਜ ਸੰਖ ਗਰਜਦਾ ਹੈ।੨੬-੨੭. ਪ੍ਰਭੂਜੀ ਦੇ ਮੱਥੇ ਵਿੱਚ ਸੂਰਯ ਚੰਦ੍ਰ ਰੂਪ ਨੇਤ੍ਰਾਂਦੀ ਜੋਤੀ ਦੇ ਪ੍ਰਕਾਸ਼ ਦੀ ਸੋਭਾ ਵਿਰਾਜਦੀ ਹੈ । ੨੮-੨੯. ਸ਼ਿਵਦੇ ਪੰਜ ਮੁਖ ਬ੍ਰਹਮਾ ਦੇ ਚਾਰਅਤੇਵਿਸ਼ਨੂ ਦੇ ਇਕ ਮੁਖ ਦੀ ਗੋਲਾਕਾਰ ਸੋਭਾ ਸਜਦੀ ਹੈ । ੩੦-੩੧. ਤਿੰਨ ਲੋਕ ਦੇ ਸ੍ਵਾਮੀ, ਤਿੰਨ ਦੇਵ ਰੂਪ, ਅਤੇ ਤਿੰਨਾ ਹੀ ਗੁਣਾਂ ਵਾਲੇ ਓਅੰਕਾਰ ਦੀ ਆਵਾਜ਼ ਨਾਲ ਬੋਲੇ ।

ਗਨਪਤਿ, ਸ੍ਵਾਮਿਕਾਰਤਿਕ-ਬਾਚਤ[1] ਬਾਸਵ[4] ਛਤ੍ਰ-ਢੁਰਾਵਤ ਪ੍ਰਭੁ ਗੀਤਾ, ਨਿਗਮ ਹਜ਼ੂਰੀ
ਸਚੀ ਢੁਰਾਵਤਿ ਚਾਮਰ-ਮੁਕਤਾ, ਕਹ[5], [6]ਫਨਿ-ਸਹੰਸ੍ਰ-ਛਤ੍ਰ-ਢੂਰੈ ॥
ਕਰਤਿ-ਦੇਵ-ਫੂਲਨ-ਕੀ-ਬਰਖਾ, ਬਰਸਤ [7]ਵੇਦ-ਧੁਨਿ-ਜੁਤਿ ਹੂਰੈA ॥
ਨਾਰਦ, ਸਾਰਦ[9] ਕਰਤਿ, ਖਵਾਸੀ[10] ਅੰਮ੍ਰਿਤ-ਨੂਰੈ[8] ॥੨੯॥੬੫੯॥੧੪੧੩॥
ਸੰਤ, ਭਗਤਿ ਆਰਾਧਤਿ-ਪੂਜਤਿ, ਕਮਲਾ [11]ਚਰਨ ਧਯਾਵਤਿ ॥
ਕਿੰਨਰ; ਜੱਛ, ਬਰੰਗਨਿ[12] ਗੰਧ੍ਰਬ, ਬਾਰੰਬਾਰ ਮਨਾਵਤਿ ॥
ਹੂਰ ਪਰੀ ਅਪਸਰ; ਨਟਿ-ਨ੍ਰਿਤਤਿ, ਗਾਵਤਿ ਨਾਦ[13] ਬਜਾਵਤਿ ॥
ਬਹੁ ਬਹੁ ਭਾਵ[14] ਬਨਾਵਤਿ ॥੩੦॥੬੬੦॥੧੪੧੪॥
ਨਟਿ ਨਾਗਰਿ[15] ਰੰਭਾ ਉਰਵਸਿ-ਜੁਤਿ, ਨ੍ਰਿਤਤਿ ਭਾਥਜ-ਤਾਲੰ ॥
ਅਪਸਰ, ਪਰੀ, ਬਰੰਗਨਿ[12]ਹੂਰਨ, ਗਾਨ ਸੰਗੀਤਿ ਰਸਾਲੰ[16] ॥
ਹਾਵੰ-ਭਾਵ ਦਾਵ-ਬਹੁਤੇਰੇ, [17]ਸਾਨਤ-ਸੈਨ-ਬਿਸਾਲੰ ॥
[18]ਝੂਮਰ ਨਟਿ ਵਰਿ ਮਕਰੀ, ਸਕਰੀ, ਮਿਲ ਮਿਲ ਬਾਲ ਗੋਪਾਲੰ[20] ॥੩੧॥੬੬੧॥੧੪੧੫॥
ਸੰਗੀਤ ਸਾਰ ਨ੍ਰਿਤਤਿ ਨਟਿ ਨਾਗਰਿ. ਤਾਥਜ ਤਾਥਜ ਤਾਲੰ ॥
ਝੂਮਰ ਨਚਤਿ ਬਰੰਗਨਿ ਅਪਸਰ ਹਿਲ਼-ਮਿਲ ਬਾਲਿ ਗੁਪਾਲੰ ॥
ਸਖੀ-ਸਜਾਨੀ ਸੁਰਜਨਿ, ਗੁਨਿ, ਜਨ, ਗਾਵਤਿ ਸਬਦ-ਰਸਾਲੰ[21] ॥
ਪੇਖ ਪੇਖ ਦਰਸਨ ਜਗ-ਜੀਵਨਿ; ਹੋਤਿ ਪਵਿਤ੍ਰ ਨਿਹਾਲੰ ॥੩੨॥੬੬੨॥੧੪੧੬॥
ਪਰਮ-ਪੁਨੀਤਿ ਪਰਮ-ਸੁਚਿ[22]ਪਾਵਨ, ਪਰਮੇਸ੍ਵਰ ਪ੍ਰਨ-ਪਾਲੰ[23] ॥
ਪਾਰ-ਬ੍ਰਹਮ ਪੁਰਖੋਤਮ; ਪੂਰਨ, ਪੂਰਨ-ਬ੍ਰਹਮ[24] ਗੁਪਾਲੰ[25] ॥
ਕਮਲ-ਨੇਤ੍ਰ, ਕੇਸਵ[26]ਨਾਰਾਯਨ[27] ਨੀਲ-ਕੰਠ[28] ਅਨਕਾਲੰ[29] ॥

---

੧. ਪੜ੍ਹਦੇ ਹਨ। ੨. ਵੇਦ। ੩. ਪਾਸ। ੪. ਇੰਦ੍ਰ। ੫. ਕੋ। ੬. ਹਜ਼ਾਰ ਫਣਾਂ ਵਾਲਾ (ਸ਼ੇਸ਼ ਨਾਗ) ਛਤ੍ਰ ਝੁਲਾਉਂਦਾ ਹੈ, (ਫਨਿ-ਸਹੰਸ੍ਰ-ਛਤ੍ਰ) ਇਕ ਪ੍ਰਕਾਰ ਦੇ ਛਤ੍ਰ ਨੂੰ ਝੱਲ ਨਾਲ! ੭. ਮੋਤੀਆਂ ਵਾਲਾ ਚੌਰ। ੮. ਸੁਰੂਪ ਦਾ ਅੰਮ੍ਰਿਤ। ੯. ਸਾਰਸ੍ਵਤੀ। ੧੦. ਸੇਵਕਾਈ। ੧੧. ਲਛਮੀ। ੧੨. ਸ੍ਰੇਸ਼ਟ ਇਸਤ੍ਰੀਆਂ। ੧੩. ਵਾਜੇ। ੧੪. ਨਾਚ ਦੇ ਤਰੀਕੇ। ੧੫. ਚਤੁਰ। ੧੬. ਮਿਠੇ, ਸੁੰਦ੍ਰ। ੧੭. ਬਿਬਿਧਾਪਨ ਦੀਆਂ ਬਹੁਤ ਸੈਨਤਾਂ (ਹੁੰਦੀਆਂ ਹਨ)। ੧੮. ਝੂਮਰ ਇਕ ਪ੍ਰਕਾਰ ਦਾ ਨਾਚ, ਸ੍ਰੇਸਟ ਨਟੀਆਂ ਨਾਚ ਕਰਦੀਆਂ ਹਨ। ੧੯. ਇਸਤ੍ਰੀਆਂ। ੨੦. ਗੁਆਲੇ, ਪੁਰਸ਼, ਗੋਪਾਲ ਨਾਲ। ੨੧. ਮਿਠੰ ਵਚਨਾਂ ਨਾਲ, ਸੁੰਦ੍ਰ (ਸ਼ਬਦ) ਵਿਸ਼ਨੁਪਦੇ। ੨੨. ਬਹੁਤ ਪਵਿਤ੍ਰ। ੨੩. ਨਿਯਮ ਨੂੰ ਪਾਲਣ ਵਾਲਾ। ੨੪. ਪੂਰਾ ਵਯਾਪਕ। ੨੫. ਪ੍ਰਿਥ੍ਵੀ ਨੂੰ ਪਾਲਣਹਾਰ। ੨੬. ਕੇਸ਼ਾਂ ਵਾਲਾ। ੨੭. ਜਲ ਦੇ ਘਰ ਵਾਲਾ। ੨੮. ਗਲ ਵਿੱਚ ਜ਼ਹਿਰ ਵਾਲਾ। ੨੯. ਮੌਤ ਰਹਿਤ।

A ਪਾ: ਦੇਵ ਧੁਨਿ ਜੁਤ ਹੂਰੈਂ, ਵੀ ਹੈ,

ਜੈ ਜੈ ਪਾਵਨ ਕਰਤ ਨਿਹਾਲੰ[3] ॥੩੩॥੬੬੩॥੧੪੧੭॥
ਮਧੁ ਸੂਦਨ[1] ਮਕਸੂਦਨ[2] ਜੈ ਜੈ ਪਾਵਨ ਕਰਤ ਨਿਹਾਲੰ ॥
[4]ਰੁਨ ਝੁਨ ਸਾਰ ਸੰਗੀਤੀ ॥
ਹੋਤੁ ਅਨਾਹਦ ਉਤਸ਼ਵ ਮੰਗਲ, ਸਭ ਮਾਝ ਸੁਖ ਰੀਤੀ ॥
ਰਾਸਿ ਮੰਡਲ ਰਾਜਨ ਕੀ ਲੀਲਾ ਦਸਕ ਔਤਾਰ ਪੁਨੀਤੀ ॥
[5]ਅਖਾਰ ਮੰਡਲੀ ਰਾਸਿ ਅਛਰਨ, [7]ਪਾਵਨ ਪਰਮ ਪਰੀਤੀ ॥੩੪॥੬੬੪॥੧੪੧੮॥
ਬਨ ਬਨ ਰੂਪ ਲੀਲਾ ਮੰਗਲ ਕਰ[6], ਕੂਰਮ[9] ਬਰਾਹ, ਨਰ ਜਿੰਘੀ ॥
ਮਤਸ[8] ਰੂਪ ਕੇਤੀ ਬਨ ਆਵਤਿ, ਕ੍ਰਿਸਨੰ ਰੂਪ ਅਨੰਘੀ[10] ॥
ਬਾਵਨ, ਪਰਸਰਾਮ ਸ੍ਰੀ ਰਾਮਾ, ਨਿਹਕਲੰਕ ਕਲ ਜੰਘੀ[12] ॥
ਬੋਧ ਰੂਪ, ਦਾਨਵ ਖਲ ਮਰਦਨ[11] ਨਿਹਕਲੰਕ ਕਲ ਜੰਘੀ[12] ॥
ਹੋਤ ਬਿਲਾਸ, ਮੋਦੂ ਮ੍ਰਿਦੁ[13] ਮੰਗਲ, ਜੈ ਜੈ ਕਾਰ ਉਮੰਘੀ[14] ॥੩੫॥੬੬੫॥੧੪੧੯॥
[15]ਕਰਤਿ-ਕਲੋਲ-ਗਾਨ-ਕੌਤੂਹਲਿ, ਹਰਖ-ਬਿਸਾਲ ਬਿਲਾਵਲਿ[16] ॥
ਆਨੰਦ ਉਰਿ ਨ ਸਮਝ ਨਿਰਖ ਤਥ, ਕਰਤਿ-ਬਿਨੋਦ- ਕੁਲਾਹਲਿ[17] ॥
[18]ਗੁਨ ਜਨ-ਗੁਨੀ ਪ੍ਰਗਟ ਜਨੁ ਨਿਜ ਨਿਜ, ਹੋਤ ਆਨੰਦ ਉਲਾਹਲਿ[19] ॥
ਝੂਲਾ[20], ਛੰਦ, ਕਬਿੱਤ, ਬਿਸਨੁ-ਪਦ, ਰਚਿਰਚਿ ਪਰਮ ਸੁਖਾਹਲਿ[21] ॥੩੬॥੬੬੬॥੧੪੨੦॥
ਬਿਸਨੁਪਦੰ, ਕਾਫੀ, ਅਸਤੋਤ੍ਰੰ, ਕੀਲੰ, [22]ਕਵਚ-ਉਚੱਰਤ ॥
ਕਰਖਾ[23], ਵਾਰ, ਕਬਿੱਤ-ਜੁਝਾਊ, ਮਾਰੂ-ਰਾਗ-ਸੁਧਾਰਤ ॥
ਬਿਬਿਧ-ਰਾਗ-ਰਾਗਨਿ, ਬਹੁ, ਨਾਦਨ [18]ਗਾਵਤ ਸੁਘਰ-ਬਜਾਵਤ ॥
ਪ੍ਰਿਥਕ ਪ੍ਰਿਥਕ ਰਾਗਨ ਨਾਦਨ ਜੁਤਿ, ਤਿਨ ਕੇ ਨਾਮ ਸੁਨਾਵਤ ॥੩੭॥੬੬੭॥੧੪੨੧॥
ਕਥਿਕ[23], ਕਲਾਵਤ, ਭਾਂਡ ਭਗਤੀਜੇ, ਕਰਿ ਕਰਿ ਸ੍ਵਾਂਗ ਦਿਖਾਵਤ ॥

---

੧. ਮਧੁ ਦੈਤਜ ਨੂੰ ਮਾਰਨ ਵਾਲਾ। ੨. ਇਰਾਦੇ ਨੂੰ ਪੂਰਾ ਕਰਨ ਵਾਲਾ। ੩. ਦੁੱਖ ਤੋਂ ਰਹਿਤ। ੪. ਸ਼੍ਰੇਸ਼ਟ ਸੰਗੀਤ ਅਨੁਸਾਰੀ ਰੁਣ ਝੁਣ (ਉਚੱਾਰਦੇ) ਹਨ। ੫. ਅਖਾੜ-ਮੰਡਲੀ ਵਿੱਚ-ਅਪਸਰਾਂ ਦੀ ਖੇਲ। ੬. ਖੁਸ਼ੀਆਂ ਕਰਨ ਵਾਲੀ ਲੀਲਾ। ੭. ਭਾਵ ਖੁਸ਼ੀਆਂ ਵਾਲੀ ਲੀਲਾ। ੮. ਮੱਛ ਅਵਤਾਰ। ੯. ਕਛੂਪ ਅਵਤਾਰ। ੧੦. ਪਾਪਾਂ ਤੋਂ ਰਹਿਤ, ਨਿਰਪਾਪੀ। ੧੧. ਮੂਰਖ ਦੈਂਤਾਂ ਨੂੰ ਨਾਸ ਕਰਨ ਵਾਲਾ। ੧੨. ਸੁੰਦ੍ਰ ਲੱਤਾਂ ਵਾਲਾ। ੧੩. ਕੋਮਲ ਖੁਸ਼ੀਆਂ। ੧੪. ਉਤਸਾਹ ਨਾਲ। ੧੫. ਲਹਿਰਾਂ ਨਾਲ ਗਾਉਣੇ ਦੇ ਅਨੰਦ ਕਰਦੇ ਹਨ। ੧੬. ਇਕ ਰਾਗਣੀ ਦਾ ਨਾਮ ਹੈ, ਇਕ ਰਾਗ ਪੁਤ੍ਰ ਦਾ ਨਾਮ ਹੈ. (ਅਨੰਦ)। ੧੭. ਰੌਲਾ ਪਾ ਕੇ ਖ਼ੁਸੀ ਕਰਦੇ ਹਨ। ੧੮. ਗੁਣੀ ਜਨ ਆਪਣੇ ਆਪਣੇ ਗੁਣਾਂ ਨੂੰ ਪ੍ਰਤਖ ਜਣਾਉਂਦੇ ਹਨ। ੧੯. ਹੁਲਾਰੇ। ੨੦. ਨਾਮ ਇਕ ਛੰਦ ਦਾ। ੨੧. ਸੁਖਾਲੇ। ੨੨. ਭੂਤ ਪ੍ਰੇਤ ਨੂੰ ਵਸ ਕਰਨ ਵੇਲੇ ਜਿਹੜੀ ਲੀਕ ਮੰਤ੍ਰ ਪੜ੍ਹ ਕੇ ਖਿੱਚੀ ਜਾਂਦੀ ਹੈ। ਜਿਸ ਨਾਲ ਉਸ ਦਾਇਰੇ ਵਿੱਚ ਭੂਤਾਦਿ ਨਹੀਂ ਆ ਸਕਦੇ, ਯੁੱਧ ਵੇਲੇ ਦਾ ਅਜੇਹਾ ਮੰਤ੍ਰ-ਜਿਸ ਨਾਲ ਵੈਰੀ ਵਲੋਂ ਕੀਤੇ ਹੋਏ ਵਾਰਾਂ ਦੀ ਨਿਸਫਲਤਾ ਹੋਵੇ। ੨੩. ਬਹੁਤੇ ਵਾਜਿਆਂ ਨਾਲ। ੨੪. ਗਾਇਕਾਂ ਦਾ ਇਕ ਵਿਸ਼ੇਸ਼ ਜਾਤੀ ਦੀ ਸੰਗਜਾ ਹੈ।

ਸ੍ਾਂਗੀ, ਸੂਤ੍-ਧਾਰ[1], ਇੰਦ੍ਜਾਲੀ[2], [3]ਮਾਯਾ-ਮੋਹ-ਬਢਾਵਤ ॥
ਡੂਮਿ, ਡੂਮਨੀ, ਭਾਟ, ਮਿਰਾਸੀ, ਨਾਨਾ-ਸ੍ਾਂਗ-ਬਨਾਵਤ ॥
ਰਾਜ-ਰੀਤਿ ਨਕ੍ਲੇਂ-ਬਹੁਤੇਰੀ, ਹਾਸੀ ਬਿਬਿਧ ਸੁਨਾਵਤ ॥੩੮॥੬੬੮॥੧੪੨੨॥

ਬਿਸਨੁਪਦ ਮਲਾਰ ਕਬਜੋ ਬਾਚ ॥

ਆਗੈ ਕਥਾ ਅਵਰ ਪਰਗਾਸੋਂ[4] ਸੁਨਹੁ ਸੰਤ ਸੁਰ-ਗਯਾਨੀ[5] ॥
ਨ੍ਰਿਤ-ਸੰਗੀਤ-ਗਾਨ-ਉਤਸਵ-ਹਰਿ, [6]ਬਾਸਵ-ਪੁਰ-ਰਜਧਾਨੀ ॥
ਉਤਸਵ, ਮੰਗਲ-ਚਾਰ-ਸੁਹਾਵਨਿ, ਗਾਨ ਸੰਗੀਤ ਤਲਾਨੀ[7] ॥
ਜਿਹ ਬਿਧਿ ਨ੍ਰਿਤ[8] ਅਛਰਨ ਕੀਨਾ, ਸੁਨਹੁ ਸੰਤ ਪ੍ਰਧਾਨੀ ॥੩੯॥੬੬੯॥੧੪੨੩॥

ਬਿਸਨੁਪਦ ਮਲਾਰ ਸੰਗੀਤੀ, ਅਥ ਸੰਗੀਤ-ਸਾਰ ਕਥਤੇ ॥

A ਧਾਗੜਦੀ ਧ੍ਰਮ ਧ੍ਰਿਗ ਤਾਂਗ, ਦਾਗੜ ਦੀ ਦਿਮ ਦਿਰਨਾ ॥
ਬਾਗੜ ਦੀ "ਬਿਰਕਤੈਂ-ਬਾਂਗ[9], ਤਾਗੜਦੀ ਤੁਮ ਤੁਮ ਤੁਮ ਤਿਰਨਾ[10] ॥
ਦਾਗੜਦੀ ਦੈ ਦੈ ਤਾਲ, ਘਾਘੜਦੀ ਘੁਮ-ਘਿਰਨਾ[11] ॥
ਦਾਗੜਦੀ ਦੁਮ ਦੁਮ ਦੀਮ, ਬਾਗੜਦੀ ਬਿਰਕਤ ਬਿਰਨਾ[12] ॥
"ਤਦ੍ਦਾਨੀਦਾਨੀਤੁਮਦਾਨੀ,ਤਲਲਤੁਮਦਿਰਨਾ A" ॥੧॥ਰਹਾਉ॥੧॥੪੦॥੬੭੦॥੧੪੨੪॥

ਬਿਸਨੁਪਦ ਮਲਾਰ ਸੰਗੀਤ ਤਲਾਣਾ ॥

ਡਾਗੜਦੀਂ ਡਹ ਡਹ ਨਾਦ, ਢਾਗੜਦੀ ਢੋਲ ਢਮੱਕੈ ॥
ਧਾਗੜਦੀ ਧੁਕ ਧੁਕ[13] ਕਰਤ, ਦਗੜਦੀ ਦੱਮ ਦੱਮ ਦਮੱਕੈ ॥
ਲਾਗੜਦੀ ਲਹ-ਲਹ-ਜੋਤਿ,[14] ਮਾਗੜਦੀ ਮਨਿ-ਗਨ ਝਮੱਕੈ ॥
ਝਾਗੜਦੀ ਝਿਮ ਝਿਮ ਝਾਂਝ, ਚਾਗੜਦੀ ਚਾਂਤੁਰ ਚਮੱਕੈ ॥੨॥੪੧॥੬੭੧॥੧੪੨੫॥

---

੧. ਨਟ । ੨. ਜਾਦੂਗਰ । ੩. ਤਮਾਸ਼ਿਆਂ ਵਿੱਚ (ਮੋਹ) ਰੁਚਿ ਨੂੰ ਵਧੌਂਦੇ ਹਨ । ੪. ਕਹਿੰਦਾ ਹਾਂ । ੫. ਗਯਾਨਵਾਨ । ੬. ਅਮਰਾਵਤੀ ਵਿੱਚ । ੭, ਜੋੜੀ ਦੀ ਗਤ ਅਨੁਸਾਰ ਚਾਲ ਵਾਲੇ । ੮. ਨਾਚ । ੯. ਉੱਚੀਆਂ ਆਵਾਜ਼ਾਂ ਬੋਲਦੇ ਹਨ । ੧੦. ਤ੍ਰਾਨੇ ਮਾਰਦੇ ਹਨ । ੧੧. ਚੁਤਰਫੀ ਘੁਮਦੇ ਹਨ । ੧੨. ਬੀਰਾਂਗਨਾ । ੧੩. ਨਗਾਰੇ ਦੀ ਆਵਾਜ਼ ਦੀ ਕਿਸਮ ਹੈ । ੧੪. ਅਤਯੰਤ ਪ੍ਰਕਾਸ਼ਦੇ ਹਨ ।

A ਇਹ ਰਚਨਾ ਖਾਸ ਕਰਕੇ ਵਿਸ਼ੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਹੀ ਵੇਖਣ ਵਿੱਚ ਆਈ ਹੈ, ਲੋਕ ਇਸੇ ਕਾਰਣ ਤੋਂ ਸ੍ਰੀ ਦਸਮ ਕਵਿਤਾ ਸ਼ਾਸਤ੍ਰ ਨੂੰ ਜੋੜੀ ਦੀ ਧ੍ਰਨਿ ਨਾਲ ਨਾਚ ਤੋਂ ਉਤਪਤਿ ਹੋਇਆ ਹੋਇਆ ਮੰਨਦੇ ਹਨ, ਵਿਚ ਜੋੜੀ ਦੀਆਂ ਪਰਣਾਂ ਤੋਂ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਸਰਬਲੋਹ ਜੀ ਵਿੱਚ ਬਹੁਤ ਸਾਰੇ ਛੰਦਾਂ ਦੇ ਆਦਿ ਵਿਚ ਆਏ ਪੱਦਾਂ ਦੇ ਪ੍ਰਤੰਭਤਾ ਮੰਨੀ ਗਈ ਹੈ, ਅਸਲੀਅਤ ਵਿੱਚ ਇਹ "ਲ ਸਯ ਨ੍ਰਿਤਕਾਰੀ ਕਵਿਤਾ" ਹੈ । ਇਨ੍ਹਾਂ ਸ਼ਬਦਾਂ ਵਿਚ ਆਏ ਪੱਦਾਂ ਦੇ ਵਾਸਤ ਵਿਚ ਇਨ੍ਹਾਂ ਦੇ ਅਰਥ ਨ੍ਰਿਤ ਦੇ ਸੈਲੀ ਗੂੜ੍ਹ ਭਾਵ ਅਰਥ ਨਹੀਂ ਹਨ ਕਿਉਂਕਿ ਇਹ "ਗਮਤ੍ਰੀ ਲਾਸਯ ਨ੍ਰਿਤ" ਹੈ । ਹਾਵ ਭਾਵ ਅਤੇ ਵਾਕਯ ਰੋਚਿਕਤਾ ਹੀ ਹਨ ।

ਛਾਗੜਦੀ ਛਿਨ ਛਿਨ ਛੈਨ, ਡਾਗੜਦੀ ਡਵਰੂ ਡੱਮ ਡੱਮ ॥
ਥਾਗੜਦੀ ਦੈ ਦੈ ਥਾਪ ਢਾਗੜਦੀ ਢਕੈ[1] ਢੋਲਕ ਢੱਮ ਢੱਮ ॥
ਤਾਗੜਦੀ ਤੁਨ ਤੁਨ ਤਾਲ, ਝਾਗੜਦੀ ਝੂਮਕ ਝੁੱਮ ਝੁੱਮ ॥
ਚਾਗੜਦੀ ਚਿਰੁ ਕਰੁ ਰਾਜ, ਜਾਗੜਦੀ ਜੁਗਜੁਗ ਤੁਮ ਤੁਮA ॥੩॥੪੨॥੬੭੨॥੧੪੨੬॥

ਬਿਸਨੁਪਦ ਮਲਾਰ ਸੰਗੀਤ ਤਲਾਣਾ ॥

ਨਾਗੜਦੀ ਨਾਦ[2] ਅਨੇਕ, ਬਾਗੜਦੀ ਬਾਜੈ ਰੁਨ ਝੁਨ ॥
ਹਾਗੜਦੀ ਹਰਖਤ ਹੂਰ, ਜਾਗੜਦੀ ਜੈ ਜੈ ਸੁਰ ਮੁਨਿ ॥
ਠਾਗੜਦੀ ਠਠਕਤ-ਠੌਰ[3], ਧਾਗੜਦੀ ਧੁਨਿ ਸੁਨਿ ਸੁਨਿB ॥
ਮਾਗੜਦੀ ਮੰਗਲ-ਚਾਰ, ਕਰਤ ਸੁਰ ਜੈ ਜੈ ਪੁਨ ਪੁਨ ॥੪॥੪੩॥੬੭੩॥੧੪੨੭॥
ਨਾਗੜਦੀ ਨ੍ਰਿਤਤਿ ਹੂਰ, ਪਾਗੜਦੀ ਪਰੀ, ਬਰੰਗਨਿ ॥
ਤਾਗੜਦੀ ਤਬਲਾ[4] ਬਜਤ, ਮਾਗੜਦੀ ਮੁਰਜ[5] ਮੁਚੰਗਨ[6] ॥
ਗਾਗੜਦੀ ਗੰਧ੍ਰਬ ਗਾਨ, ਤਾਗੜਦੀ ਤਾਨ-ਤਰੰਗਨ[7] ॥
ਮਾਗੜਦੀ ਮਿਲਾਵਤਿ ਸਾਜ, ਉਠਤਿ ਧੁਨਿ ਬੀਨ ਉਪੰਗਨ ॥੫॥੪੪॥੬੭੪॥੧੪੨੮॥
ਢਾਗੜਦੀ ਢਮਕਤ ਢੋਲ, ਬਾਗੜਦੀ ਬੀਨ ਬਜਾਵੈ ॥
ਨਾਗੜਦੀ ਨਾਇ, ਨਫੀਰ, ਤਾਗੜਦੀ ਤਾਲ ਸੁਨਾਵੈ ॥
ਗਾਗੜਦੀ ਗੰਧ੍ਰਬ ਗਾਨ, ਪਾਗੜਦੀ ਪਰੀ ਨਚਾਵੈ ॥
ਝਾਗੜਦੀ 'ਰੁਨ ਝੁਨ ਝਾਂਝ, ਡਾਗੜਦੀ ਡੋਰੂ ਡੱਮ ਵਾਵੈ ॥੬॥੪੫॥੬੭੫॥੧੪੨੯॥ਛਕਾ ੧॥

ਬਿਸਨੁਪਦ ਮਲਾਰ ਸੰਗੀਤ ਤਲਾਣਾ ॥

ਥਾਗੜਦੀ ਥਿਰਕਤਿ ਹੂਰ ਤਾਗੜਦੀ ਤਾਥਜ ਤਾਥਜ[8] ।
ਉਆਗੜਦੀ ਉਰਵਸਿ ਨ੍ਰਿਤ[9], ਰਾਗੜਦੀ ਰੰਭਾ ਸਾਥਯ ।
ਸਲੜਦੀ ਸਾਇਰ-ਸੁਘਰਨ[10], ਗਾਗੜਦੀ ਗੁਨਿ ਜਨ ਗਾਥੈ ।
ਬਾਗੜਦੀ ਬਿਸਨੁ ਦਰਬਾਰਿ, ਸਭਿ ਹੀ ਨਾਵਤ ਮਾਥੈ ॥੧॥੭॥੪੬॥੬੭੬॥੧੪੫੩੦॥

---

੧. ਚੋਬ ਉਹ ਡੰਡਾ ਜਿਸ ਨਾਲ ਢੋਲ ਵਜਾਇਆ ਜਾਂਦਾ ਹੈ, ਇਕ ਤਰ੍ਹਾਂ ਦੀ ਅਵਾਜ਼, ਜਿਹੜੀ ਢੋਲਕੀ ਦੀ ਥਾਪ ਪੈਦਾ ਹੁੰਦੀ ਹੈ, ।੨. ਵਾਜੇ । ੩. ਇਕੋ ਥਾਂ ਹੀ ਨਚਦੇ ਰਹਿੰਦੇ ਹਨ । ੪. ਜੋੜੀ, ਨਗਾਰਾ । ੫. ਢੋਲ । ਇਕ ਵਾਜੇ ਦੇ ਨਾਮ ਦਾ ਬਹੁ ਵਚਨ ਹੈ ਤਾਨਾਂ ਦੀਆਂ ਲਹਿਰਾਂ ਨਾਲ। ੮. ਤਾਥਈ ਤਾਲ ਨਾਲ । ਉਰਵਸ਼ੀ ਨਚਦੀ ਹੈ । ੧੦. ਚਤੁਰ ਕਵੀ ਜਨ ।

A ਕਈਆਂ ਬੀੜਾਂ ਵਿੱਚ ਏਥੇ "ਤੁਮ" ਪਦ ਤਿੰਨ ਵਾਰੀ ਆਇਆ ਹੈ, ਪ੍ਰੰਤੂ ਸੋ ਅਸ਼ੁੱਧ ਦਿਸਦਾ ਹੈ। ਇਕ ਬੀੜ ਵਿੱਚ ਹੀ ਦੋ ਵਾਰੀ ਮਿਲਦਾ ਹੈ, ਇਹ ਸ਼ੁੱਧ ਸਮਝ ਕੇ ਰਖਿਆ ਗਿਆ ਹੈ ।

B ਇਸ ਪੰਗਤੀ ਵਿੱਚ ਭੀ ਲਯ ਟੁਟਦੀ ਹੈ ਅਤੇ ਮਾਲੂਮ ਪੈਂਦਾ ਹੈ ਕਿ ਲਿਖਾਰੀ ਦੋ ਮਾਤ੍ਰਾਂ ਕਿਤੇ ਛਡ ਗਿਆ ਹੈ, ਇਹ ਇਸ ਗ੍ਰੰਥ ਨੂੰ ਬਹੁਤ ਪੁਰਾਣਾ ਸਾਬਤ ਕਰਨ ਵਿਚ ਵੀ ਸਹਾਇਕ ਹੁੰਦੀਆਂ ਹਨ ।

ਜਾਗੜਦੀ ਜੈ ਜੈ ਕਰਤਿ, ਸਾਗੜਦੀ ਸੁਰ ਮੁਨਿ ਸਭਿ ਹੀ
ਦਾਗੜਦੀ ਦਰਸਨ ਕਰਤ, ਚਾਗੜਦੀ ਚਾਰ-ਪਦਾਰਥ[1] ਲਭਿ ਹੀ ॥
ਬਾਗੜਦੀ ਬਾਜਤ ਬੀਨ, ਰਾਗੜਦੀ ਰੰਭਾ ਫਰਹੀ[2]A
ਮਾਗੜਦੀ ਮੰਗਲ ਚਾਰ, ਸੁਰਨ ਜੁਤਿ ਬਾਸਵ ਕਰ ਹੀ ॥੨॥੮॥੪੭॥੬੭੭॥੧੪੩੧॥
ਉਘਾਗੜਦੀ ਹੋਤ ਉਛਾਹ, ਹਾਗੜਦੀ ਹੂਰ ਹਰਖੈ ।
ਰਾਗੜਦੀ ਰੁਨਝੁਨਕਾਰ, ਪਾਗੜਦੀ ਪੁਹਪ[3] ਬਰਖੈ ॥
ਸਾਗੜਦੀ ਸਭਾ ਮਝਾਰ, ਗੁਨੀ-ਜਨ ਗੁਨ-ਕਉ-ਪਰਖੈ ॥
ਲਾਗੜਦੀ ਲੀਲਾ ਪੇਖ, ਦਾਗੜਦੀ ਦੇਵ ਸਰਖੈ[4] ॥੩॥੯॥੪੮॥੬੭੮॥੧੪੩੨॥

ਬਿਸਨੁਪਦ ਮਲਾਰ ਸੰਗੀਤ ਤਲਾਣਾ ॥

ਬਾਗੜਦੀ ਹੋਤ ਬਧਾਵ, ਦਾਗੜਦੀ ਦੇਤ ਮੁਮਾਰਖ[5]
ਦਾਗੜਦੀ ਦੋਨੋਂ-ਲੋਕ, [6]ਸਕਲ-ਹਰਿਜਨ-ਸਾਰਖ[6]
ਧਾਗੜਦੀ ਧਨਜ ਤੂ ਭਾਗ, ਮਾਗੜਦੀ ਮਘਵਾ ਕ੍ਰਿਤਾਰਥ[7]
ਤਾਗੜਦੀ ਤੂ ਪ੍ਰਸਾਦਿ, ਦਰਸ ਭਵ[8] ਜਨਮ ਸਕਾਰਥ ॥੪॥੧੦॥੪੯॥੬੭੯॥੧੪੩੩॥
ਹਾਗੜਦੀ ਹੋਤ ਨਿਹਾਲ[9], ਦਰਸ ਕਰ ਤ੍ਰਿਭਵਨ-ਪਤਿ-ਹੀ ॥
ਗਾਗੜਦੀ ਗੀਤਾ-ਆਦਿ[10], ਨਿਗਮ-ਧੁਨਿ-ਪਢਤ-ਸੁਮਤਿ ਹੀ ।
ਗਾਗੜਦੀ ਕੀਰਤਨਿ ਗਾਨ,-ਕਰਤਿ ਨਾਰਦੀ-ਭਗਤਿ ਹੀ[11] ॥
ਬਾਗੜਦੀ ਬਲਿਬਲਿ ਜਾਤ, ਪਾਵਤ ਸੁਰ ਮੋਛ-ਮੁਕਤਿ[12] ਹੀ ॥੫॥੧੧॥੫੦॥੬੮੦॥੧੪੩੪॥
ਆਗੜਦੀ ਆਨੰਦ ਹੋਤ, ਜਾਗੜਦੀ ਜੈ ਜੈ ਕਾਰਾ
ਫਾਗੜਦੀ ਫਤਹ ਗੁਬਿੰਦ, ਬਾਗੜਦੀ ਬਿਜਯ-ਉੱਚਾਰਾ[13] ॥
ਨਾਗੜਦੀ ਨਿਰਖਤ ਨਯਨ, ਜਾਗੜਦੀ ਜਗਦੀਸ ਮੁਰਾਰਾ
ਬਾਗੜਦੀ ਬਿਸਨੁਦਰਬਾਰ, ਮਾਗੜਦੀਮੰਗਲਚਾਰਾ ॥੬॥੧੨॥੫੧॥੬੮੧॥੧੪੩੫॥ਛਕਾ ੨॥

---

੧. ਧਰਮ ਅਰਥ, ਕਾਮ ਅਤੇ ਮੋਖ । ੨. ਬਲਿਹਾਰ ਹੁੰਦੀ ਹੈ, ਨਚਦੀ ਹੈ । ੩. ਫੁੱਲ । ੪. ਖ਼ੁਸ਼ ਹੁੰਦੇ ਹਨ । ੫-੬. ਸਾਰੇ ਹੀ ਹਰਿ ਦੇ ਜਨਾ ਵਰਗੇ । ੭. ਸਫਲ । ੮. ਦੀਦਾਰ ਨਾਲ ਹੋਇਆ ਹੈ । ੯. ਖ਼ੁਸ਼ । ੧੦. ਸ੍ਰੇਸ਼ਟ ਬੁਧੀਆਂ । ੧੩. ਵਿਸ਼ੇਸ਼ ਜਯ ਵਾਲੇ, ਧੁਨੀਆਂ ਨਾਲ ਹੀ-ਵੇਦਾਂ ਨੂੰ ਪੜ੍ਹਦੇ ਹਨ । ੧੧. ਪ੍ਰੇਮਾ ਭਗਤੀ । ੧੨. ਖੁਲ੍ਹੀ ਅਜ਼ਾਦੀ ੧੩. ਵਿਸ਼ੇਸ਼ ਜਯ ਉਚਾਰਨ ਕੀਤਾ ।

A ਪਾ:—ਰਾਗੜਦਾ' ਰੰਭਾ ਫਬਿ ਹੀ, ਵੀ ਹੈ ।

ਬਿਸਨੁਪਦ ਮਲਾਰ ਦੂਜੀ ਤਰਹ ॥

ਹੋਤ ਉਛਾਹ ਬਿਲਾਸ-ਬਿਲਾਵਲ[1], ਗਾਨ ਕਲੋਲ ਸੰਬੂਹਨਿ ॥
ਉਘਟਤ ਰਾਗ ਰਾਗਨੀ ਸਭਿ ਹੀ, ਨ੍ਰਿਤਤਿ ਜਛ-ਬਧੂਹਨਿ[2]॥
ਮਿਲਤ-ਸਮਾਜ ਬਜੰਤਿ-ਨਾਦ-ਬਹੁ, ਨਚਤਿ ਬਰੰਗਨਿ-ਦੂਹਨਿ[3] ॥
ਤਿਨ ਕੇ ਨਾਮ ਪ੍ਰਗਟ ਕਰਿ ਭਾਖਤ, ਰਾਗ ਰਾਗਨੀ ਬਯੂਹਨਿ[4] ॥੫੨॥੬੯੨॥੧੪੩੬॥
ਮਾਲਕੌਸ, ਵਡਹੰਸ-ਅਲਾਪਤਿ, ਤਾਲ ਤਾਨ ਮਦ-ਮੋਚਨਿ[5] ॥
ਮਾਰੂ, ਪਰਜ, ਧਮਾਰੰ, ਗਜ ਧਰੰ, ਲਲਿਤ, ਸੂਹੀ, ਤ੍ਰਿਲੋਚਨਿ[6] ॥
ਕਾਮੋਦੀ, ਕਲਯਾਨ, ਕੁਸਮA ਕਰ ਦੂੰਦ, ਸੁ-ਲੋਚਨਿ ॥
ਭੈਰਵ, ਹਿੰਡੋਲ, ਬਸੰਤ, ਕਮਲ, ਚੰਪਕ ਮਨਿ-ਰੋਚਨਿ[7] ॥੫੩॥੬੯੩॥੧੪੩੭॥
ਕਛੇਲੀ, ਪਟਮੰਜਰੀ, ਟੋਡੀ, ਕਉਭਾਰਾ ਸਰਸ[8]ਅਹੀਰੀ, ਮਾਲਤੀ, ਖੌਖਟ, ਜਲਧਾਰਾ ॥
ਬਿਭਾਸ, ਭਾਸਕਰ, ਸੂਹਵੀ, ਮਧੁਕਰ, ਸੁਰਮਾਨੰਦ, ਤੁਖਾਰਾ ॥
ਸੋਰਠਿ, ਸਾਰੰਗ, ਗੌਂਡ, ਬਿਲਾਵਲਿ, ਰਾਮਕਲੀ, ਨਟ, ਦੇਵਗੰਧਾਰਾ ॥੫੪॥੬੯੪॥੧੪੩੮॥
ਦੀਪਕ, ਮੇਘ-ਰਾਗ-ਗੁੰਡ, ਗੌਰੀ, ਕੁੰਡ, ਚੰਡ ਗਜਧਰ ਅਉਤਾਰਾ ॥
ਮਾਲੀ-ਗੌੜਾ, ਮਾਝ, ਤਈਲੰਗੀ, ਬੰਗਾਲਮ, ਦੀਪਕ, ਬੈਰਾਰਾ ॥
ਮਧੁ-ਮਾਧਵ, ਦੀਪਕੀ, ਬਸੰਤੀ, ਗੰਭੀਰ, ਹਮੀਰ ਅੰਗA ਮੇਵਾਰਾ ॥
ਜੈਜਾਵੰਤੀ, ਜੈਤਸਰੀ, ਕਰਨਾਟੀ, ਕੁਸਮ ਮਲਾਰਾ ॥੫੫॥੬੯੫॥੧੪੩੯॥
ਕਾਲੰਕਾ, ਕੁੰਤਲ ਅਰੁ ਸਜਾਮਾ, ਪੁੰਨੀਆ, ਬੰਗੁਲੀ ॥
ਬੈਰਾਧਰ, ਗੂਜਰੀ, ਗੰਧਾਰੀ, ਸੂਹੀ, ਸੀਹਤਿ, ਜੰਗਲੀ ॥
ਸਿੰਧਵੀ, ਸ੍ਰੀ ਰਾਗ, ਧਨਾਸਰੀ, ਟੋਡੀ, ਸੰਧੂਰ, ਮੰਗਲੀ[9] ॥
ਸਾਲੂ, ਸਾਗਰ, ਮਾਲਸਰੀ, ਪ੍ਰਭਾਤੀ, ਭੈਰਉ, ਪਿੰਗੁਲੀ[9] ॥੫੬॥੬੯੬॥੧੪੪੦॥

---

੧. ਖ਼ੁਸ਼ੀਆਂ ਦੇ ਉਤਸ਼ਵ । ੨. ਯਕਸ਼ਾਂ ਦੀਆਂ ਇਸਤ੍ਰੀਆਂ । ੩. ਸ੍ਰੇਸ਼ਟ ਇਸਤ੍ਰੀ । ਦੇਵਤਿਆਂ ਦੀਆਂ ਸ੍ਰੇਸ਼ਟ ਇਸਤ੍ਰੀਆਂ । ੪. ਸਮੁਦਾਯ । ੫. ਕਾਮਦੇਵ ਨੂੰ ਚਲਾਉਣ ਵਾਲੇ, ਹੰਕਾਰ ਨੂੰ ਨਾਸ਼ ਕਰਨ ਵਾਲੇ । ੬. ਰਾਗ ਦਾ ਨਾਮ ਹੈ । ੭. ਚੰਗੇ ਲਗਣ ਵਾਲੇ । ੮. ਮੇਵਾੜੇ ਰਾਗ ਦਾ ਅੰਗ । ੯ ਦੀਪਕ ਰਾਗ ਦੇ ਪੁਤ੍ਰ ਦੀ ਇਸਤ੍ਰੀ ਦਾ ਨਾਮ ਹੈ ।

A ਸੰਗੀਤ ਸ਼ਾਸਤ੍ਰ ਦੇ ਗਯਾਤਾ ਸੱਜਣਾਂ ਦਾ ਮੱਤ ਹੈ ਕਿ ਕਈ ਸੰਗੀਤਾਂ ਵਿਚ ਇਨ੍ਹਾਂ ਪਦਾਂ ਨਾਲ ਕਿਸੇ ਦੂਸਰੇ ਪਦ ਦਾ ਸਮਾਸ ਕੀਤਿਆਂ ਹੀ ਕਿਸੇ ਰਾਗ ਦਾ ਨਾਮ ਕਿਹਾ ਜਾ ਸਕਦਾ ਹੈ ? ਪ੍ਰੰਤੂ ਇਹ ਉਨ੍ਹਾਂ ਸੰਗੀਤੀਆਂ ਦਾ ਮੱਤ ਹੈ ਜਿਹੜੇ ਕਿ ਕਿਸੇ ਇਕ ਹੀ ਮੱਤ ਦੇ ਅਥਵਾ ਇਕ ਹੀ ਗ੍ਰੰਥ ਦੇ ਗਯਾਤਾ ਹੋਣ । ਨਹੀਂ ਤਾਂ ਵਿਸ਼ੇਸ਼ ਸੰਗੀਤ ਗ੍ਰੰਥਾਂ ਦੇ ਫੋਲਣ ਤੋਂ ਇਹ ਕਲਪਣਾ ਆਪਣੇ ਆਪ ਹੀ ਖਤਮ ਹੋ ਜਾਂਦੀਆਂ ਹਨ । ਇਸ ਵਾਸਤੇ ਵਿਦ੍ਵਾਨਾਂ ਨੂੰ ਸੰਗੀਤ ਗ੍ਰੰਥਾਂ ਦਾ ਵਿਸ਼ੇਸ਼ ਪ੍ਰਚਾਰ ਕਰਵਾਣਾ ਹਿੰਦੋਸਤਾਨ ਦੇ ਵਿਚਾਰਵਾਨਾਂ ਤੋਂ ਅਜੇ ਤੱਕ ਰਿਹਾ ਹੋਇਆ ਮੱਤ ਹੈ । ਇਸ ਵਿਚ ਪ੍ਰਵਿਰਤੀ ਸੰਗੀਤੋਂਚਾਰਣੀ ਸੰਪ੍ਰਦਾਯ ਦੀ ਹੋ ਹੀ ਨਹੀਂ ਸਕਦੀ ਬਲਕਿ ਇਹ ਕਰਮ ਸ਼ਬਦ ਸ਼ਾਸਤ੍ਰੀਆ ਦਾ ਹੈ। ਸੋ ਗ੍ਰਹਣ ਕਰਨ ਯੋਗਯ ਹੈ ।

ਬਿਸਨੁਪਦ ਮਲਾਰ ਦੂਜੀ ਤਰਹ ॥

ਕਉਸਕ[1], ਯਮਨ ਬਿਲਾਵਲ ਭਾਸਕਰ, ਭੈਰਵ-ਅਲਾਪਹਿ ॥
ਹਰਖ, ਦਿਸਾਖ[2], ਬੈਰਾ-ਧਰ-ਜਬਲੀ[2], ਸਰਸ[3] ਬਿਨੋਦਾ ਥਾਪਹਿ ॥
ਖੰਖਟ, ਦੇਵਕਰੀ, ਅਸਲੇਖੀ,[4]ਪੰਚਮ-ਸਾਜ-ਮਿਲਾਵਹਿ ॥
[5]ਖਸੂ-ਰਾਗ-ਜੁਤਿ-ਤੀਸ-ਬਰੰਗਨਿ [6]ਬਿਬਿਧ-ਨਿਸਾਨ-ਬਜਾਵਹਿ ॥੫੭॥੬੮੭॥੧੪੪੧॥
ਹੋਤ-ਮੰਗਲ-ਚਾਰ ਜਹ ਤਹ, ਹਰਖ-ਦੇਵ-ਮਨਾਵਹੀਂ ॥
ਸਪਤ-ਦਿਵਸ ਆਰੰਭ-ਉਤਸਵ, ਨ੍ਰਿਤ ਗਾਨ ਸੁਨਾਵਹੀਂ ॥
ਚਤੁਰ-ਨਾਰਿ-ਹੂਰ, ਸੁਘਰ-ਗੁਨਿ-ਜਨ, ਸਾਜ ਤਾਨ-ਮਿਲਾਹਵੀਂ ॥
[7]ਉਘਟਤ-ਸੰਗੀਤ-ਅਨੇਕ-ਰਾਗਨ, [8]ਗੁਨਨ-ਪਾਤ੍ਰ-ਨਚਾਵਹੀਂ ॥੫੮॥੬੮੮॥੧੪੪੨॥

ਮਲਾਰ ॥

ਮੰਗਲ, ਕੁਲਾਹਲ-ਹੋਤ-ਉਤਸਵ, ਭਗਤਿ-ਨਾਰਦਿ[9] ਪੂਜਹੀਂ ॥
ਆਨੰਦ-ਅਨਦਿਨ, ਹਰਖ-ਛਿਨ-ਛਿਨ,[10]ਅਨਨਜ-ਭਗਤਿ-ਅਦੂਜ ਹੀਂ ॥
[11]ਬਿਲਾਸ-ਉਮਗ-ਹੁਲਾਸ-ਮੰਗਲ, [12]ਰਾਜ ਅਬਿਚਲ ਭੂੰਜਹੀਂ ॥
ਜੈ-ਜੈ-ਅਨਾਹਦਿ-ਸ਼ਬਦ-ਉਚਰਤ, ਦਰਸ ਬਲਿ ਬਲਿ ਹੂਜ-ਹੀਂ[13] ॥੫੯॥੬੮੯॥੧੪੪੩॥
ਧੂਪ, ਦੀਪ, ਨੈਬੇਦ-ਨਾਨਾ[14], ਪਾਕ-ਬਿੰਜਨ[15] ਬਿਬਿਧ-ਬਿਧ ॥
ਭਾਂਤਿ ਭਾਂਤਿਨ-ਫਲ ਕਿਰਾਨਾ[16], ਪੁਸਪ-ਗੰਧ[17] ਸੁਗੰਧ-ਨਿਧ[18] ॥
ਜਗ-ਪੁਰਖ-ਅਰਪਿਤਿ, ਸੁਮਨ[19] ਬਰਖਤਿ, [20]ਸੁਰਨ ਹਰਖਤ ਰਿਧਿ-ਸਿਧਿ ॥
ਕਾਮਧੇਨੁ, ਕਲਪ-ਤਰੋਵਰ, ਠਾਢੀ ਹਜੂਰ ਅਨੇਕ ਰਿਧਿ ॥੬੦॥੬੯੦॥੧੪੪੪॥

ਬਿਸਨੁਪਦ ਮਲਾਰ ਸ੍ਰੀ ਭਗਵਾਨੋਵਾਚ ॥

ਪ੍ਰਭੁ ਕਰੀ ਆਗਜ਼ਾ ਬਾਸਵਹ[21], ਅਬ ਦੇਰ-ਬਿਲਮ[22] ਨ ਕੀਜਿਯੈ ॥
ਸਾਜ-ਸੈਨ ਸਮੂਹ-ਪ੍ਰਤਿਨਾ[23] ਕੂਚ ਆਗਜ਼ਾ ਦੀਜਿਯੈ ॥

---

੧. ਇਕ ਰਾਗ ਦਾ ਨਾਮ ਹੈ । ੨. ਬੈਰਾਧਰ ਅਤੇ ਜਬਲੀਧਰ ਨਾਮ ਦੇ ਦੋ ਰਾਗ । ੩. ਸਹਿਤ ਰਸ । ੪. ਪੰਚਮ ਨਾਮ ਦੀ ਸੁਰ ਵਿਚ ਸਾਜਾਂ ਨੂੰ ਮਿਲਾਉਂਦੇ ਹਨ । ੫. ਛੇ ਰਾਗ, ਤੀਹ ਰਾਗਣੀਆਂ ਸਮੇਤ । ੬. ਬਹੁਤ ਪ੍ਰਕਾਰ ਦੇ ਵਾਜਿਆਂ ਵਿਚ ਵਜਾਉਂਦੇ ਹਨ । ੭. ਸੰਗੀਤ ਦੇ ਅਨੇਕਾਂ ਰਾਗ ਪੈਦਾ ਹੁੰਦੇ ਹਨ । ੮. ਗੁਣਾਂ ਵਾਲੀਆਂ ਨ੍ਰਿਤਕਾਂ ਨੂੰ ਨਚਾਉਂਦੇ ਹਨ । ੯. ਪ੍ਰੇਮਾ ਭਗਤੀ ਨਾਲ । ੧੦. ਕੇਵਲ ਅਨਨਜ ਭਗਤੀ ਨਾਲ । ੧੧—੧੨. ਖੁਸ਼ੀਆਂ ਦੇ ਕੌਤਕ ਅਤੇ ਮੰਗਲਾਂ ਦੇ ਆਨੰਦ (ਮਾਨੋ ਕਿ) ਅਵਿਨਾਸ਼ੀ ਰਾਜ ਨੂੰ ਭੋਗਦੇ ਹਨ । ਅੱਧੀ ਤੁਕ ਦਾ ਹੋਰ ਭਾਵ ਅਵਿਨਾਸ਼ੀ ਰਾਜ ਭਗਵਾਨ ਭੋਗਦੇ ਹਨ, (ਰਾਜ ਅਬਿਚਲ) ਇੰਦ੍ਰ ਭੋਗਦਾ ਹੈ । ੧੩. ਹੁੰਦੇ ਹਨ । ੧੪. ਬਹੁਤ ਹੀ ਨਿਵੇਦਨ ਕਰਨ ਵਾਲੇ ਪਦਾਰਥ (ਭੋਗ) । ੧੫. ਪੱਕੇ ਭੋਜਨ । ੧੬. ਇਕ ਫਲ ਦਾ ਨਾਮ ਹੈ । ੧੭. ਫੁੱਲਾਂ ਦੀ ਸੁਗੰਧੀ । ੧੮. ਬਾਵਨ ਚੰਦਨ । ੧੯. ਫੁੱਲ । ੨੦. ਰਿਧੀਆਂ ਅਤੇ ਸਿਧੀਆਂ ਵਾਲੇ ਉੱਤਮ ਯੁੱਧ ਨੂੰ ਪ੍ਰਸੰਨ ਹੁੰਦੇ ਹਨ । ੨੧. ਇੰਦ੍ਰ ਨੂੰ । ੨੨. ਬਿਲਕੁਲ ਦੇਰ । ੨੩. ਸਾਰੀਆਂ ਪ੍ਰਤਨਾਂ ਤੇ ਉਹ ਫੌਜ ਜਿਸ ਵਿਚ ਰਥ, ਹਾਥੀ, ਘੋੜੇ ਪੈਦਲ ਹੋਣ ।

ਨਿਜ ਨਿਜ ਚਮੂ ਚਤੁਰੰਗਨੀ, ਸੁਰ ਸਕਲ ਜਾਤ੍ਰਾ-ਸੋਧਿਯੇ[1] ॥
ਦੇ ਬੰਬ-ਬਿਜਜ[2] ਨਿਸਾਨ-ਮਾਰੂ[3], [4]ਦਨਜ-ਜੁਧ,ਬਿਰੋਧਿਯੇ ॥੬੧॥੬੯੧॥੧੪੪੫॥

ਬਿਸਨੁਪਦ ਮਲਾਰ ਸਕ੍ਰੋ-ਵਾਚ ॥

ਕਰ ਜੋਰ ਮਾਥ ਨਿਵਾਇ ਬਾਸਵ[5], ਪ੍ਰੇਮ-ਮਗਨ ਅਧੀਨ ਹੈ ॥
ਪਾਹ ਪਾਹ ਸਨਾਥ ਕੀਨੋ, ਅਨਾਥ ਨਾਥ! ਕ੍ਰਿਪਾਲ ਹੈ ॥
ਜਿਹ ਦਰਸ ਕਾਰਨ ਜਤੀ ਜੋਗੀ, ਸਿਧ ਸਾਧ ਮਹਾਨ ਹੈ ॥
ਸੇਖ, ਗਨ, ਗੰਧ੍ਰਬ, ਸੁਰਾਸੁਰ, [6]ਨ੍ਰਿਪਤਿ-ਚਕ੍ਰਵੇ-ਮਾਨ-ਹੈ ॥੬੨॥੬੯੨॥੧੪੪੬॥

ਬਿਸਨੁਪਦ ਮਲਾਰ ॥

ਕਰਤ ਕੋਟਿ ਦੁਰੰਤ[7] ਤਪਸਾ, ਨਿਗਮ[8] ਨੇਤਿ ਬਖਾਨਹੀ ॥
ਲੇਤ ਨੌਤਨ[9] ਨਾਮ ਨਿਤ ਪ੍ਰਤਿ, ਤਦਜਪਿ-ਅਲਖ ਨ-ਜਾਨਹੀ ॥
[10]ਨਿਰ ਬਿਕਾਰ ਅਹਾਰ ਸਾਧਤ, ਅਲਪ[11]-ਨਿੰਦ੍ਰਾ ਠਾਨਹੀ ॥
ਧਰਤ ਧਜਾਨ ਸਮਾਧਿ-ਇਸਥਿਤ, ਕਈ ਕਲਪ[12]-ਲੌ ਪ੍ਰਮਾਨਹੀ ॥੬੩॥੬੯੩॥੧੪੪੭॥

ਨਹਿ ਤਦਜਪਿ ਪਾਵਤ ਦਰਸ, ਰਾਜਿਵ-ਨਯਨ[13] ਮੁਰਤਿ-ਸਾਵਲੀ[14] ॥
ਹਾਰ ਹਾਰ ਪਰੇ ਸਭੀ ਮਿਲ, ਨਹ ਲਹਜੋ ਭੇਦ ਰੁਮਾਵਲੀ[15] ॥
[16]ਸੋਈ ਮਦਨ-ਮੂਰਤਿ ਦ੍ਰਿਸ੍ਰ-ਗੋਚਰ, ਪ੍ਰਗਟ ਦਰਸ ਸੁਹਾਵਰੀ[17] ॥
ਭਜੋ ਆਜ ਸਨਾਥ ਹੇ ਪ੍ਰਭੁ! ਦਰਸ ਪੇਖਜੋ ਰਾਵਰੀ[18] ॥੬੪॥੬੯੪॥੧੪੪੮॥

ਕਹਿ ਬਚਨ ਆਰਤ[19] ਦੀਨ ਹੋ ਹੋ, ਨਮਾਮਿ[20] ਨਾਥ-ਨਮਾਮਤੇ! ॥
ਸਭਿ ਸੁਫਲ ਭਈ ਸਮਾਜ ਜਾਤ੍ਰਾ[21], ਦਰਸ ਦੀਨ ਦਯਾ-ਪਤੇ! ॥
ਅਹੋ ਨਾਥ! ਸਨਾਥ ਕੀਨਜੋ; ਦਰਸ ਦੀਨਜੋ ਭਜੋ-ਗਤੇ[22] ॥
ਕਰ ਜੋਰ ਬਾਸਵ ਸਚੀ[23] ਬਿਨਵਤਿ, ਚਰਨ-ਪ੍ਰਣਵਤਿ ਨਿਮ੍ਰਤੇ ॥੬੫॥੬੯੫॥੧੪੪੯॥

---

੧. ਚੜਾਈ ਲਈ ਵਿਚਾਰੀਏ ? ੨. ਜਿੱਤ ਦਾ ਨਗਾਰਾ । ੩. ਲੜਾਈ ਦਾ ਧੌਂਸਾ । ੪. ਦੈਤਾਂ ਦਾ ਯੁੱਧ ਵਿਚ ਵਿਰੋਧ ਕਰਨ ਲਈ । ੫. ਇੰਦ੍ਰ । ੬. ਮਾਨਧਾਤਾ ਵਰਗੇ ਹੋ ਕੇ । ੭. ਬੇਅੰਤ । ੮. ਵੇਦ । ੯. ਨਵੇਂ ੧੦. ਵਿਕਾਰਾਂ ਤੋਂ ਰਹਿਤ ਹੋ ਕੇ ਭੋਜਨ ਨੂੰ ਸਾਧਦੇ ਹਨ ਅਰਥਾਤ ਥੋੜਾ ਖਾਂਦੇ ਹਨ । ੧੧. ਥੋੜੀ । ੧੨. ਬ੍ਰਹਮਾ ਦੀ ਆਯੂ । ੧੩ ਕੰਵਲ ਵਾਂਗੂ ਨੇਤ੍ਰਾਂ ਵਾਲਾ । ੧੪. ਕਾਲੇ ਸ੍ਵਰੂਪ ਵਾਲਾ । ੧੫. ਰੋਮਾਂਦੀ ਪੰਕਤੀ ਦਾ । ੧੬. ਓਹੋ ਹੀ ਕਾਮ ਦਾ ਸ੍ਵਰੂਪ ਨਿਗ੍ਹਾ ਸਾਹਮਣੇ ਹੈ । ੧੭. ਸੁਹਾਵਣਾ । ੧੮. ਆਪਦਾ ! ੧੯. ਦੁੱਖ ਭਰੇ । ੨੦. ਮੈਂ ਨਮਸਕਾਰਦਾਂ ਹਾਂ । ੨੧. ਚੜਾਈ । ੨੨. ਸਫਲ ਹੋਇਆ ਹਾਂ । ੨੩. ਇੰਦ੍ਰ ਦੀ ਇਸਤ੍ਰੀ ।

ਹੈ-ਮੁਦਿਤ-ਹਰਖ-ਸੁਰੇਸ[1] ਸਭਿ-ਬਿਧ, ਦਈ ਆਗਜ਼ਾ ਦੇਵ
ਪ੍ਰਭੁ ਚਰਨ ਬੰਦਤ ਹਰਖ ਮੰਗਲ, ਬਜਤ-ਘੰਟਾ ਮੁਨਿ ॥
ਨ੍ਰਿਤਤਿ ਸੰਗੀਤ ਦੇਵਾਂਗਨਾ[2], ਬਾਜਤਿ ਨਿਸਾਨ, ਸੰਖ-ਧੁਨਿ ॥
[3]ਦੇਵ-ਦੇਵ ਸੁਰੇਸ-ਕੁਲਿ-ਮਿਲ, ਪ੍ਰਦੱਛਨਾ ਪ੍ਰਭੁ ਪੁਨਹ ਪੁਨਿ ॥੬੬॥੬੬੬॥੧੪੫੦॥

॥ ਮਲਾਰ ॥

ਸਾਜ ਮੰਗਲ ਆਰਤੀ-ਸੁਰ-ਕਰਤ, ਬਿਬਿਧ ਬਿਧਾਨ-ਸੈਂ[4] ॥
ਬਜਤਿ ਧੁਨਿ ਘੰਟਾ ਮਧੁਰ[5], [6]ਸੁਨਿ ਸੰਗ ਬੀਨ ਪ੍ਰਮਾਨ ਸੈਂ ॥
ਨਾਚਤਿ ਅਪਛਰ ਹੋਤ ਮੰਗਲ, ਚਾਰੁ ਰੁਨ ਝੁਨ ਗਾਨ ਸੈਂ ॥
ਦੇਵਤ ਪ੍ਰਦੱਛਨ ਸਕਲ ਸੁਰ,-ਅਰੁ ਬਿਨਜ-ਕਰਤ ਕ੍ਰਿਪਾਨ ਸੈਂ[7] ॥੬੭॥੬੬੭॥੧੪੫੧॥
[8]ਅਰਘ ਦਾਨ ਪਾਦਰਘ ਪੂਜਤ, [9]ਲੇਤ-ਚੂਨਨੋਦਿਕ-ਹਰਖ ॥
ਪ੍ਰਭੁ ਦੀਨਿ ਜਜਮਾਲਾ[10] ਸਭਨ ਪ੍ਰਤਿ, ਬਿਜਜ ਹੋਤਿ ਮੰਗਲ [11]ਸਰਖ ॥
ਨ੍ਰਿਤ ਕਾਰਿ ਸੰਗੀਤ-ਪੂਜਾ, ਬਿਜਜ ਉਤਸਵ ਪੂਰਨੰ ॥
ਅਬ ਸੁਨੋ ਜੁਧ-ਸਮਾਜ-ਦੇਵਨ, [12]ਦਲ,-ਦੇਵ-ਦੈਤ-ਬਿਸੂਰਨੰ ॥੬੮॥੬੬੮॥੧੪੫੨॥ਛਕਾ੨॥

ਬਿਸਨੁਪਦ ਮਲਾਰ ਪੜਤਾਲA ਮਘਰਾ ਬਾਚ ਨਿਜ ਸੈਨਾ ਪ੍ਰਤਿ ॥

ਦੇ ਰੇ ਦਮਾਮਨ ਚੋਬ B[13] ਬੰਬ ਦੀਹ ਦਾਰੁਨ ਘੋਖ[14], ॥
[15]ਸਾਜ ਦੈ ਰੇ ਪ੍ਰਬਲ ਦਲ ਅਨੀ ਚਤੁਰੰ-ਗਨੀ ॥
ਹਨਹੁਨਾਦ-ਬੀਰਜਆਜ, ਸੈਨਾ-ਪ੍ਰਤਾਪ-ਸਹਿਤ[16], ਜੀਤਹੌਬਨਾਇ-ਸਮਰ[17]ਬੀਰਰੰਗਰੰਗਨੀ॥
ਮੰਡਹੁ-ਆਜੁਬੀਰ-ਖੇਤ, [18]ਤੁਮਲ-ਆਹਵ-ਕਰਾਲ[19], ਜਗਹੈਮਸਾਨਪ੍ਰੇਤ, ਭੈਰਵ, ਦਲ-ਜੁਗਨੀ[20]॥

---

੧. ਇੰਦ੍ਰ ਨੇ ਅਤਜੰਤ ਖੁਸ਼ ਹੋ ਕੇ । ੨. ਦੇਵ ਇਸਤ੍ਰੀਆਂ । ੩. ਇੰਦ੍ਰ ਅਤੇ ਇੰਦ੍ਰ ਦੀ ਕੁਲ ਵਾਲੇ (ਦੇਵਤੇ) ਇਕਤ੍ਰ ਹੋ ਕੇ । ੪. ਤਰੀਕੇ ਨਾਲ । ੫. ਮਿਠਾ, ਸੁਰੀਲਾ । ੬. ਨਾਲ ਮਿਲਾਵਟ ਨਾਲ ਬੀਨ ਵੀ ਸੁਣੀਦੀ ਹੈ । ੭. ਕ੍ਰਿਪਾ ਦੀ ਆਣ ਵਾਲੇ ਨਾਲ, ਸ਼ਸਤ੍ਰ ਧਾਰੀ (ਵਿਸ਼ਨੂ) ਨਾਲ । ੮. ਕੜਛੀ ਨਾਲ ਦਾਨ ਕਰਕੇ ਪਾਦਅਰਿ ਅਘ: ਵੈਰੀਆਂ ਨੂੰ ਪਾਪ (ਰੂਪ ਵਿਸ਼ਨੂ ਜੀ ਦੇ) ਚਰਨਾਂ ਵਿਚ ਪੂਜਦੇ (ਸਮਰਧਨ) ਕਰਦੇ ਹਨ । ੯. ਖੁਸ਼ ਹੋ ਕੇ ਚਰਨਾਮ੍ਰਿਤ ਲੈਂਦੇ ਹਨ । ੧੦. ਯੁੱਧ ਨੂੰ ਜਿੱਤਣ ਵੇਲੇ ਜਿਹੜਾ ਫੁੱਲਾਂ ਦਾ ਹਾਰ ਪਾਇਆ ਜਾਂਦਾ ਹੈ । ੧੧. ਬਹੁਤ । ੧੨. ਦੇਵਤਿਆਂ ਅਤੇ ਦੈਂਤਾਂ ਦੇ ਦਲਾਂ ਦਾ ਝੂਰਨਾ । ੧੩. ਡੰਕਾ । ੧੪. ਵਡੇ ਨਗਾਰੇ ਦੀ (ਘੋਖ) ਗਰਜ । ੧੫. ਹੇ ਭ੍ਰਾਈ, ਬਲਵਾਨ ਦਲ ਅਤੇ ਚਾਰ ਤਰਾਂ ਦੀ ਫੌਜ ਨੂੰ ਤਜ਼ਾਰ ਕਰਦੇ ? ੧੬. ਫੌਜ ਅਤੇ ਪ੍ਰਭਾਵ ਨਾਲ । ੧੭. ਚੰਗੀ ਤਰ੍ਹਾਂ ਯੁੱਧ ਨੂੰ । ੧੮. ਅੱਜ ਮੈਂ ਯੁੱਧ ਭੂਮਿਕਾ ਨੂੰ ਰਚਾਂਗਾ । ੧੯. ਭਾਰੀ ਅਤੇ ਭਜਾਨਕ ਯੁੱਧ ! ੨੦. ਇੱਲਾਂ ਦਾ ਸਮੂਹ ।

A ਪੜਤਾਲ-ਸੰਗੀਤਾਂ ਅਨੁਸਾਰ ਬਹੁਤ ਪ੍ਰਕਾਰ ਦਾ ਗਾਯਨ ਭੇਦ ਪਾਇਆ ਜਾਂਦਾ ਹੈ-ਵਾਸਤ੍ਵ ਵਿਚ 'ਪਰ-ਤਾਲ' ਸ਼ਬਦ ਸ਼ੁੱਧ ਹੈ । ਅਤੇ ਇਸ ਦਾ ਅਰਥ ਪਰ ਹੋਰ ਤਾਲ, ਹੈ । ਜਿਸ ਛੰਦ ਵਿਚ ਇਕ ਤੋਂ ਵੱਧ ਤਾਲ ਸੰਚਰੀ ਅੰਦ੍ਰ ਆ ਜਾਣ ਉਸਨੂੰ ਪੜਤਾਲ ਕਹਿਆ ਜਾਂਦਾ ਹੈ । ਇਹ ਨਿਯਮ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਤੇ ਹੋਰ ਸੰਗੀਤਾਂ ਵਿਚ ਇਕੋ ਜਿਹਾ ਲਾਗੂ ਹੈ । ਪ੍ਰੰਤੂ ਏਥੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਜੋ ਭੀ ਚਾਰ ਤਾਲ ਦੇ ਛੰਦ ਉਚਾਰਨ ਕੀਤੇ ਹਨ । ਉਨ੍ਹਾਂ ਦੀ ਸੰਗ੍ਯਾ ਪੜਤਾਲ ਕਰ ਦਿੱਤੀ ਹੈ ।

B ਪਾ: ਦੇ ਰੇ ਦੈ ਰੇ ਦਮਾਮਨ ਚੋਬ, ਵੀ ਹੈ,

ਕਰਹੁ-ਰੁੰਡ-ਮੁੰਡ-ਮੁੰਡ[1],ਨਚਹਿ-ਭਕਰੁੰਡ-ਮੁੰਡ[2]ਜੂਝਹੈਂ ਸਾਵੰਤ[3] ਬੀਰ-ਬਰਹੈ ਬਰੰਗਨੀ[4] ॥
੬੯॥੬੯੯॥੧੪੫੩॥

ਬਿਸਨੁਪਦ ਮਲਾਰ ਪੜਤਾਲ ॥

ਚਿੰਕਹੈਚਾਵੰਡ-ਗਯਨ[5],ਜੂਝਹੈਂ-ਸਾਵੰਤ-ਅਯਨ[6],ਨਚਹੈਂ ਕਪਾਲਿ-ਰੁੱਦ੍ਰ[7],ਕਾਲੀ ਕਿਲਕਾਰਹੈਂ॥
ਫੁੰਕਹੈਂ-ਫਿਕਾਰ-ਭੂਤ[8], ਹੱਸ ਹੈਂ ਮਸਾਨ-ਪੂਤ, ਡਿਗਹੈਂ ਜੁਝਾਰ[9]ਸੂਰ, ਜੋਗਨਿ[10]ਚਿਕਾਰ ਹੈਂ[11]॥
ਗਜਹਿਂ ਰਨਧੀਰ ਬੀਰ,ਬਜਹੈ ਨਿਸਾਨ-ਦੀਹ[12]ਜੁੱਟਹੈ ਸਾਵੰਤ[13] ਲੋਥਰਨਮੋਂ ਹੁੰਕਾਰ ਹੈਂ[14]A ॥
ਗਿਰਹਿਂ ਗਜ ਸੁੰਡ ਰੁੰਡ[15], ਪੋਇਹਿਂ-ਗਲ-ਮਾਲ ਮੁੰਡ[16] ਨਚਹਿ-ਕਲਿ-ਮਹਾ-ਰੁੱਦ੍ਰ[17]
ਸੂਰਨ-ਲਲਕਾਰ ਹੈ ॥੭੦॥੭੦੦॥੧੪੫੪ ॥

ਸੁਨਿਸੁਨਿਬਚ[18]ਹਰਖ[19]ਭਏ,ਚਿਤਕਿਸਭਿ-ਸੋਕਗਏ,ਕੀਨਿਹੈ-ਤਯਾਰ ਸੁਰਨਿਜਨਿਜਚਤੁਰੰਗਨੀ[20]॥
ਸਾਜਸਾਜਆਯੁਧ[21]ਤਨ,ਹਰਖ਼ੇਰਿਖਿ,ਦੇਵਮੁਨਿ, [22]ਫਹਰਤ-ਧੁਜਲੋਟਨ-ਗਨ,-ਬਜੂਹਨਿ-ਮਤੰਗਨੀ[23]॥
ਘੋਰ-ਘੋਰ-ਪ੍ਰਲਯਸਦ[23],ਚਿੰਸਤਹਯਪਛਿਪਦਿ,[24]ਗੁੰਜਤ-ਗਜਭੀਮ-ਘੋਖ,[25]ਉਸ੍ਰਨਿ ਤੁਰੰਗਨੀ[26]॥
ਗਾਜ ਗਾਜ ਉਠੇ ਸੂਰ, ਹਰਖਤ ਭਈ ਪਰੀ-ਹੂਰ, ਗਾਵਤਿ ਮਿਲ ਮੰਗਲ-ਚਾਰ,
ਸੁਮੁਖਿ ਸੁਰੰਗਨੀ[27] ॥੭੧॥੭੦੧॥੧੪੫੫॥

ਕੋਟਿਕੋਟਿਧੁਜਾਬਰ[28],ਫਹਰਤਰਨਬਿਜਯ-ਕਰ[29],ਮਾਰੂ-ਸੁਭ-ਨਾਦਬਜਜੋ[30],ਘੰਟਾ-ਧੁਨਿ-ਸੰਖਨੀ[31]॥

---

੧. ਕੱਟ ਕੇ ਸਿਰ ਅਤੇ ਧੜ (ਅੱਡ ਅੱਡ) ਕਰ ਦਿਆਂਗਾ। ੨. ਸੂਰਵੀਰਾਂ ਦੇ ਅੱਧੇ ਧੜ ਨਚਣਗੇ। ੩. ਰਾਜਪੂਤ ਮਰਨਗੇ। ੪. ਯੋਧੇ ਸ੍ਰੇਸ਼ਟ ਇਸਤ੍ਰੀਆਂ ਵਿਆਹੁਣਗੇ ੫. ਆਕਾਸ਼ ਵਿਚ ਇੱਲਾਂ ਚੀਕਣਗੀਆਂ। ੬. ਚੰਗੇ ਰਾਜਪੂਤ ਲੜਨਗੇ। ੭. ਖਪੱਰ ਵਾਲਾ ਸ਼ਿਵ। ੮. ਫਿਕਾਰ ਦੀ ਆਵਾਜ਼ ਨਾਲ ਭੂਤ ਬੋਲਣਗੇ। ੯. ਲੜਾਕੇ। ੧੦. ਇੱਲਾਂ। ੧੧. ਚੀਕਣਗੀਆਂ। ੧੨. ਵੱਡੇ ਨਗਾਰੇ। ੧੩. ਰਾਜਪੂਤ, ਯੋਧੇ। ੧੪. ਬੋਲਣਗੀਆਂ। ੧੫. ਧੜ। ੧੬ ੧੭. ਕਾਲੀ ਅਤੇ ਮਹਾ ਸ਼ਿਵ ਗਲ ਵਿੱਚ (ਪਾਉਣ ਵਾਸਤੇ) ਸਿਰਾਂ ਦੀਆਂ ਮਾਲਾਂ ਪ੍ਰੋਣਗੇ ਅਤੇ ਨਚਣਗੇ। ੧੮. ਸ਼ਬਦ। ੧੯. ਖੁਸ਼। ੨੦. ਚਾਰ ਤਰਾਂ ਦੀ ਸੈਨਾ। ੨੧. ਸ਼ਸਤ੍ਰ। ੨੨. ਹਾਥੀਆਂ ਵਾਲੀ ਸੈਨਾ ਦੇ ਸਮੁਦਾਯ ਧੁਜਾ ਅਤੇ ਝੰਡੇ ਝੂਲਦੇ ਹਨ। ੨੩. ਮਾਰ ਦੇਣ ਵਾਲੇ ਸ਼ਬਦਾਂ ਨਾਲ ਗਜ ਗਜ ਕੇ। ੨੪. ਪਿਛੇ ਨੂੰ ਪੈਰ ਕਰਨ ਵਾਲੇ (ਅਰਥਾਤ ਦੁਲੱਤੇ ਮਾਰਨ ਵਾਲੇ) ਘੋੜੇ ਹਿਣਕਦੇ ਹਨ। ੨੫. ਭਯਾਨਕ ਆਵਾਜ਼ ਨਾਲ। ੨੬. ਉਠਣੀਆਂ ਅਤੇ ਘੋੜੀਆਂ। ੨੭. ਚੰਗੇ ਮੁਖਾਂ ਵਾਲੀਆਂ ਅਤੇ ਸੋਹਣਿਆਂ ਰੰਗਾਂ ਵਾਲੀਆਂ। ੨੮. ਸ੍ਰੇਸ਼ਟ। ੨੯. ਜਿੱਤ ਕਰਨ ਵਾਲੀਆਂ। ਜਿੱਤ ਕਰਨ ਵਾਲੇ ਇਦ੍ਰ ਅਥਾ ਵਿਸ਼ਨੂ ਦੀਆਂ। ੩੦. ਸ਼ੁਭ ਆਵਾਜ਼ ਵਾਲਾ ਨਗਾਰਾ ਵਜਿਆ। ੩੧. ਘੰਟੇ ਅਤੇ ਸ਼ੰਖਾਂ ਦੀ ਸੈਨਾ ਤੋਂ ਧਨੀ ਹੋਈ।

A ਪਾ: ਰਨ ਮੇ ਹੰਕਾਰ ਵੀ ਹੈ।

ਸੰਧਿਸੁਭਿ ਘੜੀ ਲਗਨ, ਮੰਗਲ-ਕਰਹ ਰਖ-ਮਗਨ; ਹਰਵਲ-ਭੇ-ਕਾਰਤਿਕ-ਗਨ[1], ਗਨਪਤਿਦਲਮੁਖਨੀ[2]॥
ਭੈਰਵ-ਗਨ[3] ਪ੍ਰੇਤ–ਮਾਲ, ਕਿਲਕਿਟਿ ਦੈ ਦੈਬਿਤਾਲ[4] ਜੁੱਗਨਿ, ਮਸਾਨ, ਭੂਮਿਡਰਕਤ ਭੀ ਜਖਨੀ॥
ਹਾਹਾ ਕਰ ਦਾਤ ਬਾਇ,[5] ਗਨਪਤਿ ਮਨਾਇ ਧਾਈ, ਨਚਤਿ ਭੀ ਜੋਗਨਿ, ਕਲਿ ਭਭਕਤਿ
ਭੀ ਭਖਨੀ[6] ॥੭੨॥੭੦੨॥੧੪੫੬॥

ਰਿਖਿ; ਮੁਨਿ, ਸੁਰ ਸੰਗ; ਸਭੈ, ਕਾਰਤਿਕਦਲਸੁਭਟ[7], ਚਲੇ, ਬਾਂਕੁਰੇ[8] ਰਜੀਲੇ[9] ਬੀਰ, ਬੂਥਨੀਮਤੰਗਨੀ[10]॥
ਬਾਂਧੈ ਕਟਿ ਤੂਨ ਬਿਕਟ[11]. ਸਾਰੰਗਸਰ ਚਾਂਪਸੁਭਟ[12], ਹੈ ਹੈਅਸ੍ਵਾਰ ਚਪਲਚੰਚਲ[13] ਤੁਰੰਗਨੀ[14]॥
ਮੁਕਤਿਲਾਲਮੁਕਤਮਾਲ[15], ਸੋਭਿਤਸੁਭਤਿਲਕਭਾਲਜ਼ਮੁਰਦ, ਇਲਮਾਸ[16], ਲਾਲਹਾਰਨਸੁਰੰਗਨੀ॥
ਰਾਜਿਤ ਸਿਰ ਮੁਕਟ ਮੌਰ[17], ਢੁਰਕਤ ਸੁਭ ਛਤ੍ਰ, ਚੌਰ, ਗਨਪਤਿਸ੍ਰਿ[18] ਕਾਰਤਿਕੇਯ ਹਰਖਤ
ਬਰੰਗਨੀ ॥੭੩॥੭੦੩॥੧੪੫੭॥

ਮੂਖਕ ਮਯੂਰ ਰੂੜ[19], ਹੋਹੋ ਅਸ੍ਵਾਰ ਸੂਰ ਲੈ ਲੈ ਦਲ ਆਪ ਆਪ, ਸੈਨਾ ਚਤੁਰੰਗਨੀ ॥
ਬਾਜੇ ਤਹਾਂ ਕੋਟਿ ਨਾਦ[20], ਦੁੰਦਭਿ, ਧੌਂਸਾ ਬਿਹਾਦ[21] ਤਬਲਾ[22] ਤੰਬੂਰ, ਤੂਰ ਤੁੰਦਕ[23] ਮੁਚੰਗਨੀ॥
ਕਸਕਸਕਟਿ[24] ਤੂਨ[25] ਬਿਕਟ[26], ਧਾਰੇਸਰ ਚਾਪਸੁਭਟ, ਲੀਏਕਰਿਚਕ੍ਰਬਕ੍ਰ[27] ਗੋਫਨ[28] ਖਤੰਗਨੀ[29]॥
ਮਾਤੇ ਰਸਿ ਅਮਲ ਨਯਨ[30], ਅੰਮ੍ਰਿਤ ਪਿਯ ਮਧੁਰ ਬੈਨ[31] ਸੁੰਦਰ ਕੁਮਾਰ[32] ਦੋਊ,
ਬਾਂਧਤਿ ਤੁਫੰਗਨੀ[33]॥੭੪॥੭੦੪॥੧੪੫੮॥

ਸੋਭਿਤਸੁਭਹੀਰ, ਚੀਰ,[34] ਅੰਗਅੰਗਸੁਭਗ[35] ਧੀਰ[36], ਮਾਥੇ ਸ੍ਰੀਖੰਡ[37] ਤਿਲਕ, ਜੈ ਜੈ ਉਚਾਰਹੀ॥
ਘੰਟਾ ਧੁਨਿ ਸੰਖ ਕੀਏ, ਨਿਜਨਿਜ ਦਲਸੰਗਲੀਏ, ਅਸ੍ਵ, ਗਜ, ਰਥ, ਦਲ, ਪਦਾਤਿ[38] ਜਾਤ੍ਰਾਸੁਧਾਰਹੀ[39]॥

---

੧. ਸੁਾਮੀ ਕਾਰਤਿਕ ਦੇ ਸੇਵਕ ਆਗੂ ਦਸਤੇ ਵਿਚ ਹੋਏ। ੨. ਗਣੇਸ਼ ਜੀ ਦਲ ਦੇ ਪ੍ਰਧਾਨ ਹੋਏ, ਗਣੇਸ਼ ਦਲ ਦੇ ਪ੍ਰਧਾਨ। ੩. ਭੈਰਵ ਦੇ ਸੈਨਿਕ। ੪. ਵਿਸ਼ੇਸ਼ ਤਾੜੀਆਂ ਮਾਰ ਮਾਰ ਕੇ ਕਿਲਕਿਤ ਕਿਲਕਾਰੀਆਂ ਮਾਰਦੇ ਹਨ। ੫. ਮੂੰਹ ਟੱਡ ਕੇ। ੬. ਕਲ੍ਹਾ (ਨਾਰਦ ਦੀ ਇਸਤ੍ਰੀ) ਖਾਣ ਲਈ ਗਰਜੀ। ੭. ਉਤਮ ਜੋਧਾ। ੮. ਸੋਹਣੇ। ੯. ਰਜੋਗੁਣੀ। ੧੦. ਹਾਥੀਆਂ ਵਾਲੀ ਸੈਨਾ। ੧੧. ਲੱਕਾਂ ਨਾਲ ਕਠੋਰ ਭੱਥੇ ਬਧੇ ਹੋਏ। ੧੨. ਉੱਤਮ ਜੋਧਿਆਂ ਨੇ ਤਲਵਾਰਾਂ ਤੀਰ ਅਤੇ ਧਨੁਖ (ਲਏ ਹੋਏ)। ੧੩. ਬਹੁਤ ਚੰਚਲ। ੧੪. ਘੋੜਿਆਂ ਤੇ। ੧੫. ਮੋਤੀ ਅਤੇ ਲਾਲਾਂ ਦੀਆਂ ਖੁਲ੍ਹੀਆਂ ਮਾਲਾਂ। ੧੬. ਹੀਰਾ। ੧੭. ਮੌਰ ਵਡਾ ਮੁਕਟ, ਸਿਰ ਦਾ ਤਾਜ। ੧੮. ਪਿਆਰਾ ਗਣੇਸ਼। ੧੯. ਗਣੇਸ਼ ਚੂਹੇ ਉਪਰ ਅਤੇ (ਕਾਰਤਿਕੇਯ) ਮੋਰ ਉਪਰ ਸੁਾਰ ਹੋ ਕੇ। ੨੦. ਵਾਜੇ। ੨੧. ਬਿਹੱਦ. ਬਹੁਤ। ੨੨. ਨਗਾਰਾ। ੨੩. ਢਿੱਡ ਵਾਲਾ, ਢੋਲ, ਛੋਟਾ ਨਗਾਰਾ, ਤਬਲਾ। ੨੪. ਲੱਕ। ੨੫. ਭੱਥਾ। ੨੬. ਕਠੋਰ, ਕਰੜਾ। ੨੭. ਟੇਢਾ ਚਕ੍ਰ। ੨੮. ਗੋਪੀਆਂ ਢੇਲਵਾ। ੨੯. ਤੀਰ। ੩੦. ਮਾਦਕ ਵਾਂਗੂ (ਕ੍ਰੋਧ) ਰਸ ਵਿਚ ਮਸਤ ਹੋਏ ਨੇਤ੍ਰ। ੩੧. ਅਮ੍ਰਿਤ ਪੀਤੇ ਵਾਂਗੂ ਮਿਠੇ ਵਚਨ। ੩੨. ਲੜਕੇ। ੩੩. ਬੰਦੂਕਾਂ ਸਜਾਉਂਦੇ ਹਨ। ੩੪ ਵਸਤ੍ਰ। ੩੫. ਸੁੰਦ੍ਰ। ੩੬. ਜੋਧੇ। ੩੭. ਚੰਦਨ ਦਾ। ੩੮. ਪੈਦਲ ਫੌਜ। ੩੯. ਚੜ੍ਹਾਈ ਲਈ ਸਜਾਉਂਦੇ ਹਨ।

ਹਰਵਲ-ਭਏ-ਦੋਊ-ਨੰਦ[1],ਪੂਜਕ-ਜਗ[2]ਪ੍ਰਿਥਮ-ਬੰਦ[3],ਗਨਪਤਿ-ਮਹਾਨ-ਜੋਧ,ਸੈਨਾ-ਸੁ-ਪਧਾਰਹੀ॥
ਦੈ-ਦੈਨਗਾਰ-ਕੂਚ,ਧੌਸਾ-ਧੁੰਕਾਰਹੀ॥੭੫॥੭੦੫॥੧੪੫੯॥

ਚਾਲੇਜਗਦੀਸਸਿਮਰ,ਬੰਦ-ਪਦ-ਉਮਾਹਰ[4],
ਗਜੇ-ਸਿਵ-ਬੰਬ-ਬੋਲ[5], ਬਾਜਤਿ-ਮ੍ਰਿਦੰਗ,ਢੋਲ,ਡਮਰੂ-ਡਮਕਾਇ,ਨਾਦ-ਕਿੰਕਰੀ[6]ਬਜਾਇ ਕੈ ॥
ਸੋਭੈ ਸਿਰ ਜਟਾ-ਜੂਟ[7],ਮੁਦਿਤ ਤਨ-ਭਸਮ-ਭੂਤ[8],ਰਾਜਿਤ-ਲਿਲਾਟ-ਇੰਦੁ[9]ਜਟੀ-ਗੰਗ-ਸਾਇ-ਕੈ[10]॥
ਸੋਭਿਤ ਗਲ ਮੁੰਡ ਮਾਲ;ਕਰ-ਮੋ-ਧਰਕੇ ਕਪਾਲ[11]; ਚਕ ,ਤ੍ਰਿਸੂਲ,ਸੰਗ ਪਿਨਾਕ[12]ਛਕਾਇ ਕੈ[13] ॥
ਪਹਿਰ ਗਲ ਨਾਗ ਹਾਰ[14]. ਧੌਲੇ-ਨੰਦੀ-ਸਵਾਰ[15], ਮਾਥੇ ਹਰ[16] ਗੰਗਧਾਰ,
ਭਿਭਰੇ-ਰੁਹਰਾਇ ਕੈ[17] ॥੭੬॥੭੦੬॥੧੪੬੦॥

ਸੈਨਾ ਸੰਗ ਪ੍ਰੇਤ ਮਾਲ,ਜੁੱਗਨਿ ਭੀਹਲ[18] ਬਿਤਾਲ,ਖਪਰੋ ਕਪਾਲ ਲਿਯੇ, ਭੂਤਨ ਭਭਕਾਰ ਹੀ[19]॥
ਭੈਰਵ ਪਿਸਾਚ,ਕੈਕ[20]ਕਪਾਲਕ[21]ਮਸਾਨ ਬੰਕ[22],ਜੁੱਗਨਿਕੀ ਝੰਕਬਿਖਮ[23] ਕਿਲਕਿਲਚਿੰਕਾਰਹੀ॥
ਡੀਹਰ ਦਲ[24], ਕਾਕ, ਚੀਲ, ਜੰਬੁਕ[25] ਕਰਾਲ[18] ਭੀਲ[26]
ਗੁਰਗੋ[27] ਪਿਲੰਗ[28], ਸ਼ੇਰ, ਚੀਤਰ ਫਿੰਕਾਰ ਹੀ[29]
ਡਹ ਡਹ ਨਿਸੁੰਨ ਨਾਦ[30]ਡਾਢਿ ਹਾਸੀ ਉਨਮਾਦ[31] ਕਹ ਕਹ ਕਿਲਕੰਤ ਭੂਤ,
ਪ੍ਰੇਤਨਿ ਬੰਕਾਰ ਹੀ[32] ॥੭੭॥੭੦੭॥੧੪੬੧॥

ਪੜਤਾਲ ॥

ਲੂਬਰ,ਮਾਜਾਰ[33],ਸ੍ਵਾਨ[34],ਧਾਏ ਸੁਨਿ ਜਾਤਧਾਨ[35],ਕਰਗਸ[36],ਕਰਾਲ ਗੀਧ,ਮੰਗਲ ਬਿਚਾਰਹੀ॥
ਡਾਕਨਿ[37], ਡੀਅਰ[38], ਪਿਸਾਚ, ਪਹੁੰਚੇ ਗਨ ਕਰਤ ਨਾਦ;
ਪਹਿਰਿ ਗਲ-ਮੁੰਡ ਮਾਲ ਸਿਵ ਸਿਵ ਉਚਾਰ ਹੀ ॥
ਭੈਰਵ, ਰਾਖਸ,ਬਿਤਾਲ,ਸਜ ਸਜ ਕਰਵਾਲ[39],ਢਾਲ,ਠੋਕਤ-ਭੁਜਦੰਡ ਬੀਰ[40]ਬੱਮਬੱਮਜੈਕਾਰਹੀ॥

---

੧. (ਸ਼ਿਵ ਦੇ) ਦੋਵੇਂ ਪੁਤ੍ਰ ਆਗੂ ਹੋਏ । ੨. ਜਗਤ ਪੂਜਕ । ੩. ਪਹਿਲੇ ਨਮਸਕਾਰ. ਯੋਗ੍ਯ । ੪. ਸ਼ਿਵ ਅਤੇ ਪਾਰਬਤੀ ਦੇ ਚਰਨ ਬੰਦ ਕੇ । ੫. ਸ਼ਿਵ ਜੀ ਬੰਬ ਬੰਬ ਬੋਲ ਕੇ ਗ਼ਜਿਆ । ੬. ਸਿ਼ੰਗੀ ਵਾਜਾ । ੭. ਜਟਾਂ ਦਾ ਜੂੜਾ । ੮. ਸ਼ਰੀਰ ਸੁਆਹ ਨਾਲ ਲਿਬੜਿਆ ਹੋਇਆ । ੯, ਮੱਥੇ ਵਿਚ ਚੰਦ੍ਰ ਵਿਰਾਜਦਾ ਹੈ । ੧੦. ਜਟਾਂ ਵਾਲੇ ਅਤੇ ਗੰਗਾ ਦੇ ਮਾਲਿਕ (ਸ਼ਿਵ) ਦੇ । ੧੧. ਖੋਪਰੀ । ੧੨. ਧਨੁਖ ਨੂੰ । ੧੩. ਸਜਾ ਕੇ । ੧੪. ਸੱਪ ਰੂਪ ਹਾਰ । ੧੫. ਸਫੇਦ ਬੈਲ ਤੇ ਸਵਾਰ ਹੋ ਕੇ । ੧੬. ਸ਼ਿਵ । ੧੭. ਗੁੱਸੇ ਹੋ ਕੇ ਗੱਜੇ । ੧੮. ਭਯਾਨਕ । ੧੯. ਭੂਤ ਗੱਜਦੇ ਹਨ । ੨੦ ਚਿੱਟੀ ਇੱਲ । ੨੧. ਜਿਹੜੇ ਸ਼ਿਵ-ਪਾਸਕ ਹੋਣ ਤੇ ਹੱਥਾਂ ਵਿਚ ਖੋਪਰੀਆਂ ਦੇ ਖੱਪਰ ਰੱਖਦੇ ਹਨ । ੨੨. ਸੁੰਦ੍ਰ । ੨੩. ਭਯਾਨਕ ਦੀਦਾਰ । ੨੪. ਡਾਯਣਾਂ ਦੇ ਸਮੂਹ । ੨੫. ਗਿੱਦੜ । ੨੬. ਇਕ ਮਾਨੁਸ਼ ਜਾਤਿ, ਬਣਮਾਣੂੰ, ਪ੍ਰੇਤ ਜਾਤੀ ਦੀ ਸੰਗਯਾ ਹੈ । ੨੭. ਬਘਿਆੜ ਅਤੇ । ੨੮: ਸਿੰਘ । ੨੯. ਬੋਲਦੇ ਹਨ । ੩੦. ਵਾਜਿਆਂ ਦੀਆਂ ਆਵਾਜ਼ਾਂ । ੩੧. ਪਾਗਲਖਾਨੇ (ਵਾਂਗੂ) ਦੀ (ਹਾਸੀ) ਮਖ਼ੌਲ । ੩੨. ਪ੍ਰੇਤਣੀਆਂ ਬੋਲਦੀਆਂ ਹਨ । ੩੩. ਬਿੱਲਾ । ੩੪. ਕੁੱਤਾ । ੩੫. ਪ੍ਰੇਤਾਂ ਦੇ ਪੁਤ੍ਰ ਚੇਲੇ, ਸੁਣਕੇ ਦੌੜ ਚਲੇ । ੩੬. ਇਲ । ੩੭. ਯੋਗਣੀਆਂ ਦੀ ਵਿਸ਼ੇਸ਼ ਜਾਤੀ ਸੰਗਯਾ । ੩੮. ਡਾਯਣ । ੩੯. ਤਲਵਾਰਾਂ ਨੂੰ ਸਜਾ ਸਜਾ ਕੇ । ੪੦. ਪ੍ਰੇਤਾਂ ਦੀ ਇਕ ਜਾਤੀ ਹੈ ।

ਭਵ-ਖੰਡਨ,[1] ਭਗਵਾਨ, ਭਗਤਿ-ਬਸਿ, ਭ੍ਰਮ ਭੰਜਨ, ਕਰਤੂਤਿ-ਭਲੀ[2] ॥
ਦੀਨ-ਦਯਾਲੁ, ਦਾਰਿਦ੍ਰ-ਦਲਨ-ਦੁੰਦ[3] ਦਾਮੋਦਰ, ਕੰਦ੍ਰਪ-ਮਲੀ[4]
[5]ਦ੍ਰਪ-ਸੇਨ-ਦਾਨਵ-ਕੁਲਿ-ਦੂਖਨ, ਦਰਦ-ਮੰਦ[6] ਦ੍ਰਿਗ-ਕੰਜ-ਅਲੀ[7] ॥੧੪੧॥੭੭੧॥੧੫੨੫॥

ਬਿਸਨੁਪਦ ਮਲਾਰ

ਚਿੰਤਾਮਨਿ[8], ਚਿਰਕਾਲ, ਚਤੁਰਭੁਜ, [9]ਚਰਨ-ਪ੍ਰਾਗ-ਚਿਤ-ਕੰਜ-ਪਗੇ[9] ॥
ਮਨ ਮਧੁਕਰ[10] ਚਰਨਨ ਬਲਿਹਾਰੀ, ਤ੍ਰਾਹ-ਤ੍ਰਾਹ[11] ਪ੍ਰਭੁ ਸ਼ਰਨ ਲਗੇ ॥
ਕ੍ਰਿਪਾ-ਸਿੰਧੁ, ਕਾਲ-ਤ੍ਰੈ-ਦਰਸੀ, [12]ਮੁਖ-ਮੰਡ਼ਲ ਪਰ-ਜੋਤਿ-ਜਗੇ
ਹੌ ਮਤਿ-ਮੰਦ ਚਰਨ-ਸਰਨਾਗਤਿ, ਕੱਛ-ਕਰਹੁ ਖਲ-ਅਸੁਰ-ਖਗੇ[13]। ੧੪੨॥੭੭੨॥੧੫੨੬॥
[14]ਦਾਰੁਨ-ਸਮਰ-ਅਸੁਰ-ਭਯ-ਭਾਰੀ, ਰਨ ਮੰਡਸਿ[15] ਖਲ ਕ੍ਰਧ-ਭਰੇ ॥
ਜਿਹ-ਭਯ-ਡਰਤ-ਸ੍ਵਰਗ, ਮ੍ਰਿਤਯੁ ਜਮ ਪੁਰ, ਭੂਮਿ ਰਸਾਤਲ[16] ਕਾਲੌਂ-ਡਰੇ
ਸੋ ਖਲ-ਮੰਡਯੋ ਦਾਰੁਨ-ਰਨ-ਭਾਰਥ,[17] ਅਨੀ-ਪ੍ਰਬਲ-ਦਸ-ਲੋਕ-ਡਰੇ ॥
[18]ਨਾਦ-ਬੀਰਜ-ਦਾਨੋ ਦਲ ਦੁਸਤਰ,ਲੋਕ ਲੋਕ ਕੇ ਅਸੁਰ ਜੁਰੇ ॥੧੪੩॥੭੭੩॥੧੫੨੭॥

ਮਲਾਰ

ਜੌ ਪ੍ਰਭੁ ਦੇਹੁ ਬਿਜਯ[19] ਬਰਦਾਨਾ, ਭਿਰਹੁ ਸਤ੍ਰ-ਸੰਗ ਚੌਪ-ਚੜ੍ਹੇ[20] ॥
ਹੌ ਮਤਿ-ਮੰਦ ਚਰਨ ਸਰਨਾਗਤਿ[21] ਦੇਹ ਵਿਜਯ ਵਰ ਸਮਰ ਚੜ੍ਹੇ ॥
ਆਰਤ-ਹਰਨ[22], ਜਮ-ਤ੍ਰਾਸ-ਨਿਵਾਰਨ[23]; ਨਾਮਲੇਤ-ਭਵ-ਸਿੰਧੁ-ਤਰੇ
[24]ਸਕ੍ਰ-ਬਿਨਯ ਬਿਨਵਤ ਜਗਬੰਦਨ, ਪਾਹ-ਪਾਹ[25] ਜ਼ਗਦੀਸ ਹਰੇ ॥੧੪੪॥੭੭੪॥੧੫੨੮॥

---

੧. ਸੰਸਾਰ ਨੂੰ ਨਾਸ ਕਰਨ ਵਾਲਾ। ੨. ਚੰਗੇ ਕਰਮਾਂ ਵਾਲਾ। ੩. ਦਲਿੰਦ੍ਰ ਦੇ ਉਪਦ੍ਰਵਾਂ ਨੂੰ ਨਾਸ ਕਰਨ ਵਾਲਾ। ੪. ਕਾਮਦੇਵ ਨੂੰ ਮਲਨ ਵਾਲਾ। ੫. ਹੰਕਾਰ ਦੀ ਸੈਨਾ ਅਤੇ ਦਾਨਵਾਂ ਦੀ ਸੰਪ੍ਰਦਾਯ ਨੂੰ ਕਲੰਕ (ਰੂਪ)। ੬. ਦਰਦ ਵਾਲਾ, ਜਿਹੜਾ ਦੂਸਰੇ ਦੇ ਦੁੱਖ ਨੂੰ ਅਨੁਭਵ ਕਰ ਕੇ ਆਪ ਦੁਖੀ ਹੋ ਜਾਵੇ। ੭. ਕਵਲਾਂ (ਵਾਂਗੂ ਪਿਆਰੇ) ਅਤੇ ਬਿਛੂਆਂ ਵਾਂਗੂ (ਜ਼ਹਰੀਲੇ) ਨੇਤ੍ਰਾਂ ਵਾਲਾ, ਲੱਛਮੀ ਦਾ ਸੁਆਮੀ, ਭੌਰੇ ਵਾਂਗੂ ਕਾਲੇ ਤੇ ਕੌਲਾਂ ਵਾਂਗੂ ਜਿਸ ਦੇ ਨੇਤ੍ਰ ਹਨ। ੮. ਇਕ ਮਣੀ ਦਾ ਨਾਮ ਹੈ ਜਿਹੜੀ ਰੋਗ ਨਾਸ ਕਰਦੀ ਹੈ, ਰੋਗ ਨਾਸ ਕਰਨ ਵਾਲਾ। ੯. ਹੇ ਕਵਲਾਂ ਵਾਂਗੂ ਚਰਨਾਂ ਵਾਲੇ; ਚਰਨਾਂ ਦੀ ਧੂੜੀ ਨੂੰ ਅਨੁਭਵ ਕਰ ਕੇ। ੧੦. ਭ੍ਰਮਰ। ੧੧. ਰਖਯਾਕਰ? ਰਖਯਾਕਰ? ੧੨. ਮੂੰਹ ਦੇ ਚਹੁੰਈ ਪਾਸੀਂ ਜਯੋਤੀ ਪ੍ਰਕਾਸ਼ਦੀ ਹੈ! ੧੩. ਹੇ ਦੁਸ਼ਟ ਦੈਂਤਾਂ ਨੂੰ ਪੁੱਟਣ ਵਾਲੇ। ੧੪. ਭਯਾਨਕ ਯੁੱਧ ਵਿੱਚ ਦੈਂਤਾਂ ਦਾ ਭਾਰੀ ਡਰ ਹੈ, ਦੈਂਤਯ ਜ਼ਬਰਦਸਤ ਹੋਏ ਹਨ। ੧੫. ਯੁੱਧ ਕਰਦਾ ਹੈ। ੧੬. ਪਾਤਾਲ। ੧੭. ਬਲਵੰਤ ਫੌਜ ਤੋਂ ਚਤੁਰਦਸ (੧੪) ਲੋਕ ਡਰਦੇ ਹਨ। ੧੮. ਵੀਰਜ ਨਾਦ ਦੈਤਯ ਦਾ ਕਠੋਰ ਦਲ ਹੈ। ੧੯. ਜਿੱਤ ਫਤਹ। ੨੦. ਖੁਸ਼ੀ ਨਾਲ। ੨੧. ਫਤਹ ਦਾ ਵਰ ਦਿਉ? ਯੁੱਧ ਨੂੰ ਚੜ੍ਹਾਂ! ੨੨. ਦੁੱਖਾਂ ਨੂੰ ਨਾਸ਼ ਕਰਨ ਵਾਲਾ। ੨੩. ਯਮ ਦੇ ਡਰ ਨੂੰ ਦੂਰ ਕਰਨ ਵਾਲਾ। ੨੪. ਹੇ ਜਗਤ ਪੂਜਯ! (ਮੈਂ) ਇੰਦ੍ਰ (ਬਿਨਯ) ਨੀਂਵੀ ਨਾਲ ਬੇਨਤੀ ਕਰਦਾ ਹਾਂ। ੨੫. ਸ਼ਰਣ ਹਾਂ, ਸ਼ਰਣ ਹਾਂ!

ਬਿਸਨੁਪਦ ਮਲਾਰ ॥

ਜਿਹ-ਦਰਸਨ-ਹਿਤੁ ਸੁਰ, ਮੁਨਿ-ਧਯਾਵਤ; ਕੋਟਿ-ਤੇਤੀਸ[1] ਰਿਖਿ-ਧਯਾਨ-ਧਰੇ
ਜੋਗੀ; ਜਤੀ; ਤਪੀ; ਖਟੁ-ਦਰਸਨੁ[2]; ਨਿਤ-ਨੌਤਨ[3] ਮੁਖ-ਸਹਸ-ਰਰੇ[4]
ਅਸੰਖ[5] ਬੇਦ; ਬ੍ਰਹਮਾ; ਸਿਵ; ਨਾਰਦ; ਸਾਰਦ ਕਮਲਾ[6]-ਸਰਨਿ-ਪਰੇ ॥
ਚਾਰ[7] ਖਸ੍ਟ[8] ਦਸ-ਅਸ੍ਟ[9] ਪੁਕਾਰਤ; ਨੇਤਿ-ਨੇਤਿ[10] ਬੇਅੰਤ ਹਰੇ ॥੧੪੫॥੭੭੫॥੧੫੨੯॥
ਕੋਟਿ-ਗਨੇਸ਼; ਜਲੇਸ[11] ਧਯਾਵਤ; ਰਵਿ ਸਸਿ; ਮਾਰੁਤ[12] ਚਵਰ-ਢੁਰੇ
ਸਨਕ[13], ਸਨਕੇਸ[14] ਰਿਖਿ-ਬਧੂ-ਰੁ-ਕਮਲਾ[15], ਸਬਦ-ਅਨਾਹਤ ਨਾਦ ਘੁਰੇ
ਓਅੰਕਾਰ ਧੁਨਿ-ਸਦਾ-ਸਲਾਮਤਿ[16] ਤਾਰਕ-ਮੰਤ੍ਰ[17]-ਪਰਮ ਉਚਰੇ ॥
ਲਖ ਨ ਪਰਤਿ ਕਾਹੂੰ-ਬਿਧਿ ਕੇਸੋ[18], ਥਕਤ-ਭਏ ਸਭਿ-ਸਰਨਿ-ਪਰੇ॥੧੪੬॥੭੭੬॥੧੫੩੦॥

ਮਲਾਰ

[19]ਸੋ ਪਦ ਕੰਜ ਦ੍ਰਿਗਨ-ਭਰਿ-ਨਿਰਖਤ ਸੰਖ, ਚਕ੍ਰ-ਕਰ-ਪਦਮ ਧਰੇ ॥
ਭਾਗ ਭਲੇ ਭਗਵੰਤ-ਦਯਾ-ਤਵ[20] ਮੋ ਸੇ ਕੀਟ ਅਸੰਖ ਤਰੇ ॥
ਦਰਸਨ ਦੀਨਿ ਦਯਾ-ਨਿਧਿ ਕੇਸਵ; ਦਾਸ ਜਾਨ ਪ੍ਰਭੁ ਮਯਾ ਕਰੇ[21] ॥
ਭਯੋ ਸਨਾਥ[22]ਦਰਸ-ਸੁਖ-ਸਾਗਰ[23], ਗਇ-ਬਿਲਾਇ-ਕ੍ਰਿਤ-ਸਕਲ-ਟਰੇ[24]
॥੧੪੭॥੭੭੭॥੧੫੩੧॥

ਬਿਸਨੁਪਦ ਮਲਾਰ ਸ੍ਰੀ ਭਗਵਾਨੋਵਾਚ ਕਵਿਉਵਾਚ ॥

ਆਰਤਵੰਤ-ਦੀਨ[25] ਬਿਨਤੀ ਸੁਨਿ, ਰੱਛ-ਰੱਛ[26] ਗੋਪਾਲ ਕਰੇ ॥
ਹਨੋਂ-ਕਸ੍ਟ-ਤ੍ਰ ਆਰਤ[27] ਮੇਟੋ ਹਨਹੁ ਦੁਸ੍ਟ ਜਿਨ-ਹਿਯ-ਡਰੇ[28] ॥
ਤੁ-ਹਿਤੁ ਰੂਪ-ਧਰਹੁ ਬਜਰੰਗੀ[29] ਸਰਬ-ਲੋਹ[30] ਤੁਅ-ਰਛ-ਕਰੇ ॥
[31]ਆਦਿ-ਰੂਪ-ਜਲ-ਸਾਯ-ਪ੍ਰਕਾਸੋ ਸੇਸ ਨਾਗ ਲੈ ਸਮਰ[32] ਚੜੇ ॥੧੪੮॥੭੭੮॥੧੫੩੨॥

---

੧. ਦਰਜਿਆਂ ਵਾਲੇ ਦੇਵਤੇ। ੨. ਛਿਆਂ ਮੱਤਾਂ ਵਾਲੇ। ੩. ਨਿਤ ਨਵੇਂ ਨਾਮ। ੪. ਸ਼ੇਸ਼ਨਾਗ ਉਚੱਾਰਦਾ ਹੈ। ੫. ਬੇਗਿਣਤਿ। ੬. ਲਛਮੀ। ੭. ਚਾਰੇ ਵੇਦ। ੮. ਛੇ ਸ਼ਾਸਤ੍ਰ। ੯ ਅਠਾਰਾਂ ਪੁਰਾਣ। ੧੦. ਇਹ ਨਹੀਂ, ਇਹ ਨਹੀਂ। ੧੧. ਵਰੁਣ ਦੇਵਤਾ। ੧੨. ਪੌਣ, ਵਾਯੂ! ੧੩. ਸਨਕ, ਸਨੰਦਨ. ਸਨਾਤਨ ਅਤੇ ਸੰਤ ਕੁਮਾਰ ਰਿਖੀ। ੧੪. ਸਨਕ (ਆਦਿਕਾਂ) ਦਾ ਈਸ਼੍ਵਰ ਬ੍ਰਹਮਾ। ੧੫. ਰਿਖੀਆਂ ਦੀਆਂ ਇਸਤ੍ਰੀਆਂ ਅਤੇ ਲਛਮੀ। ੧੬. ਓਅੰ (ਅਕਾਰ) ਸ਼ਬਦ ਦੀ ਹਮੇਸ਼ਾ ਸਥਿਤ ਰਹਿਣ ਵਾਲੀ ਆਵਾਜ਼। ੧੭. ਤਾਰਨ ਵਾਲਾ ਉਪਦੇਸ਼। ੧੮. ਕੇਸਾਂ ਵਾਲਾ। ੧੯. ਓਹ ਚਰਨ ਕਵਲ ਨੇਤ੍ਰ ਭਰ ਕੇ ਵੇਖਦਾ ਹਾਂ। ੨੦ ਹੇ ਭਗਵੰਤ ਤੇਰੀ ਦਯਾ ਨਾਲ। ੨੧. ਕ੍ਰਿਪਾ ਕਰ ਕੇ। ੨੨. ਸਫਲ। ੨੩. ਸੁਖ ਦੇ ਸਮੁਦ੍ਰ ਨੂੰ ਵੇਖ ਕੇ। ੨੪. ਸਾਰੇ ਹੀ ਕਰਮ ਦੂਰ ਹੋ ਕੇ ਨਾਸ਼ ਹੋ ਗਏ। ੨੫. ਗਰੀਬ ਦੀ ਦੁੱਖ ਵਾਲੀ। ੨੬. ਰਖਯਾ ਕਰੂੰਗਾ, ਰਖਯਾ ਕਰੂੰਗਾ। ੨੭. ਦੁਖ। ੨੮. ਦਿਲ ਵਿੱਚ ਡਰ ਨਾਂ। ੨੯. ਕਠੋਰ ਸ਼ਰੀਰ ਵਾਲਾ। ੩੦. ਸਾਰੀ ਦੁਨੀਆਂ ਵਿਸ੍ਵਰੂਪ ਵੈਰਾਟ ਸਰੂਪ ਪਰਮਾਤਮਾ। ੩੧. ਪਹਿਲੋਂ (ਮੈਂ) ਜਲ ਦਾ ਮਾਲਿਕ (ਆਪਣਾ) ਸਰੂਪ ਪ੍ਰਕਾਸ਼ਨ ਕਰਾਂਗਾ। ੩੨. ਜੰਗ ਨੂੰ।

ਮਲਾਰ ॥

ਵਿਜਯ[1] ਹੋਇ ਬਾਸਵ[2] ਤੁਮ ਨਿਸਚੈ, ਨਾਦ-ਬੀਰਜ ਦਲ ਨਾਸ ਕਰੋਂ
[3]ਤੁਮਲੰ-ਜੁੱਧ-ਹੋਇਗੋ-ਦਾਰੁਨ[3], ਚੌਸਠਿ-ਜੋਗਨਿ, ਚੰਡਿ-ਚੜ੍ਹੈਂ
[4]ਸਰਬ-ਮੰਗਲਾ-ਸਕਤਿ-ਨੌਕੋਟੀ[4], ਭੈਰਵ-ਭੀਖਮ[5] ਰੂਪ ਧਰੋਂ
ਧਨਯ ਧਨਯ ਬਾਸਵ[2] ਮਤਿ ਤੇਰੀ, ਤ੍ਰ-ਹਿਤੁ ਦਾਰੁਨ-ਸਮਰ-ਕਰੋਂ ॥੧੪੯॥੭੭

ਬਿਸਨੁਪਦ ਮਲਾਰ ਦੂਜੀ ਤਰਹ ਕਬਜੋ ਬਾਚ ॥

ਅਸਰਨ-ਸਰਨੁ[6], ਪ੍ਰਨ-ਪਾਲ[7], ਖਰਾਰੀ[8], ਦੀਨ-ਬਿਜਯ[9]A ਮਘਵਾ[2] ਸੁਨਿ ਹਰਖੇ ॥
ਕਰਾ-ਸਮੋਧਿ[10] ਦਾਸ-ਨਿਜ-ਜਾਨਯੋ, ਦੀਨ ਵਿਜਯ-ਬਰ ਤਮ-ਚਿਤ-ਸਰਖੇ[11]B ॥
ਸੁਨ ਬਚ ਬਿਜਯ[1] ਦੇਵ, ਮੁਨਿ–ਹਰਖਿਤ, ਦੂੰਦਭਿ-ਘੋਖ[12]-ਪੁਹਪ-ਨਭ-ਬਰਖੇC ॥
[13]ਪੁਲਕਤ-ਗਾਤ-ਰੋਮ-ਹਰਖਤਭਯੋ[13], [14]ਜੈਜੈਕਾਰਵਾਹਪਦਪਰਖੇ[14] ॥੧॥੧੫੦॥੭੮੦॥੧੫੩੩॥
ਜਿਹ ਬਿਧ ਕਰੀ ਤੋਖ[15] ਪ੍ਰਭੁ ਮਘਵਾ[2] ਦੀਯੋ ਬਿਜਯ[1]-ਬਰ ਲਾਜ-ਬਿਚਾਰੀ
ਜਹ ਜਹ ਭੀਰ ਪਰੀ ਸੰਤਨ ਪਰ, ਕਰੀ-ਰੱਛ-ਪ੍ਰਭੁ ਲੀਨਜ-ਉਬਾਰੀ ॥
[16]ਜਪ, ਤਪ, ਸੀਲ, ਸਭੀ-ਬਿਧਿ-ਪੂਰਨ[16] [17]ਉਨ ਸੰਗ ਮਯਾ ਕਰੀ ਪ੍ਰਭੁ ਸਾਰੀ[17] ॥
ਮਘਵਾ[2] ਆਦਿ ਭਗਤਿ ਪ੍ਰਹਲਾਦਿਕ, [18]ਨਿਜ ਕਰ ਜਾਨੁ ਕਰਨਿ ਪ੍ਰਤਿਪਾਰੀ[18]
॥੨॥੧੫੧॥੭੮੧॥੧੫੩੫॥

ਮਲਾਰ ॥

ਨਿਜ ਭਗਤਨ ਕੇ ਅੰਗ-ਸੰਗ ਪ੍ਰਭੁ, ਭਗਤਿ ਅੰਗ-ਸੰਗ ਸਦਾ ਤੁਹਾਰੀ ॥
[19]ਓਤ ਪੋਤ ਭਗਤਿ ਲਖਨ ਪ੍ਰਭਿ ਕੇ[19], ਅਪਨੀ ਗਤਿ-ਮਿਤਿ[20] ਆਪ ਬਿਚਾਰੀ ॥
ਕਾਹੂੰ–ਜੋਰ ਭਗਤਿ, ਪੂਜਾ-ਕਾ, ਕਾਹੂੰ-ਜੋਰ ਗਯਾਨ, ਬ੍ਰਤ-ਧਾਰੀ ॥

---

੧. ਜਿੱਤ ਫਤਹ। ੨. ਇੰਦ੍ਰ। ੩. ਭਯਾਨਕ ਧੱਕਿਆਂ ਦਾ ਯੁੱਧ ਹੋਵੇਗਾ। ੪. ਪਾਰਬਤੀ ਅਤੇ ਨੌਂ ਦਰਜਿਆਂ ਵਾਲੀਆਂ ਦੇਵੀਆਂ। ੫. ਭਯਾਨਕ ਤੋਂ ਭਯਾਨਕ। ੬. ਨਿਆਸ਼੍ਰਿਆਂ ਦਾ ਆਸ਼੍ਰਯ। ੭. ਨਿਯਮ ਨੂੰ ਪਾਲਣ ਵਾਲਾ। ੮. ਖਰ ਦਾ ਵੈਰੀ। ੯. ਗ਼ਰੀਬੀ ਵਾਲੀ ਬੇਨਤੀ। ੧੦. ਧੀਰਜ ਧਰਾਈ। ੧੧. ਬਹੁਤ ਚਿੱਤ ਪ੍ਰਸੰਨ ਹੋਏ। ੧੨. ਨਗਾਰੇ ਦੀ ਆਵਾਜ਼। ੧੩. ਖੁਸ਼ ਹੋਇਆ ਕਿ ਸ਼ਰੀਰ ਦੇ ਰੋਮ ਭੀ ਪੁਲਕ ਉਠੇ। ੧੪. ਆਕਾਸ਼ ਵਿੱਚ ਜਯ ਜਯ ਅਤੇਵਾਹ ਸ਼ਬਦਹੋਏ ੧੫. ਪ੍ਰਸੰਨਤਾ ਧੀਰਜ। ੧੬-੧੭. ਉਨਾਜਪੁ, ਤਪੁ ਅਤੇ ਸ਼ੀਲ ਨਾਲ ਸਾਰੀ ਤਰਾਂ ਨਾਲ ਭਰਿਆਂ ਹੋਇਆਂ ਨਾਲ ਪ੍ਰਭੂ ਨੇ (ਮੇਰੇ ਤੇ) ਸਾਰੀ ਕ੍ਰਿਪਾ ਕੀਤੀ ਹੈ। ੧੮. ਆਪਣੇ ਜਾਣ ਕੇ ਪ੍ਰਤਿਪਾਲਾ ਕੀਤੀ ਹੈ। ੧੯. ਤਾਣੇ ਪੇਟੇ ਵਾਂਗੂ ਭਗਤਾਂ ਦੇ ਅਤੇ ਪ੍ਰਭੂ ਦੇ ਚਿੰਨ (ਮਿਲਦੇ ਜੁਲਦੇ ਹਨ)। ੨੦. ਚਾਲ ਦੀ ਮ੍ਰਜਾਦਾ।

A ਪਾ: ਦੀਨ ਬਿਜੈ।

B ਪਾ: ਦੀਨ ਬਿਜੈ ਬਰ ਸਮਰ ਚਿਤ ਸਰਖੇ, ਅਤੇ ਦੀਨ ਬਿਜਯ ਬਰ ਹਮ ਚਿਤ ਸਰਖੇ, ਵੀ ਹੈ।

C ਪਾ: ਦੁਦਭਿ ਘੋਰ ਪੁਹਪ ਘਨ ਬਰਖੇ, ਵੀ ਹੈ।

ਕਾਹੂੰਜੋਰ*ਅਸ੍ਹਾਂਗ-ਕ੍ਰਿਯਾ[1] ਕਾ, ਕਾਹੂ-ਜਪੁ, ਤਪੁ,ਸੀਲੁ,ਬਿਚਾਰੀ[2] ॥੩॥੧੫੨॥੭੮੨॥੧੫੩੬॥

ਬਿਸਨੁਪਦ ਮਲਾਰ ॥

ਕਾਹੂ ਜੋਰ ਦਾਨ-ਪੁੰਨ[3] ਕੀਯੇ-ਕਨਕ[4], ਅਸੂ[5] ਭੂਮਿ-ਅਰੁ-ਨਾਰੀ
ਕਾਹੂ ਜੋਰ ਸਮਰ-ਸਨਮੁਖ ਕਾ, ਕਾਹੂ ਜੋਰ ਛੇਤ੍ਰ-ਗਵਨਾਰੀ[6]A ॥
ਕਾਹੂ-ਜੋਰ ਸਾਧੁ-ਸੰਗਤਿ[7] ਕਾ ਕਾਹੂ ਜੋਰ ਨੇਮ, ਆਚਾਰੀ[8]
ਕਾਹੂ-ਜੋਰ ਲਖਛਮੀ-ਸੰਪਦ[9] ਕਾਹੂ-ਜੋਰ-ਧਯਾਨ, ਜਤ-ਧਾਰੀ ॥੪॥੧੫੩॥੭੮੩॥੧੫੩੭॥

ਮਲਾਰ ॥

ਕਾਹੂ ਜੋਰ ਬਡੱਪਨ[10] ਚਤੁਰਤਾ, ਕਾਹੂ ਜੋਰ ਦੇਸ, ਧਨ-ਭਾਰੀ ॥
ਕਾਹੂ ਜੋਰ ਗਯਾਨ-ਬਿਗਯਾਨਾ[11], ਬ੍ਰਹਮ-ਗਯਾਨ, ਹੋਮ, ਮਖ-ਸਾਰੀ[12]B ॥
ਕਾਹੂ ਜੋਰ ਦਾਨ, ਸੰਜਮ[13] ਕਾ, ਅਸਨਾਨ-ਤ੍ਰਿਕਾਲ[14], ਮਾਲ-ਕੰਠ-ਧਾਰੀ ॥
ਕਾਹੂ-ਜੋਰ ਸਿਧਿ-ਰਸ-ਨਾਟਕ[15],ਭਾਂਤਿ ਭਾਂਤਿਬਿਦਯਾ ਬਲਕਾਰੀ ॥੫॥੧੫੪॥੭੮੪॥੧੫੩੮॥

ਮਲਾਰ ॥ ਕਾਹੂੰ-ਜੋਰ-ਜਾਤਿ, ਬਰਨ ਕਾ[16], ਆਸ੍ਰਮ-ਸਹਿਤ-ਕੁਲਿਵੰਤ-ਬਿਚਾਰੀ[16]
ਕਾਹੂ-ਜੋਰ ਭੁਜਾ-ਬਲਿ-ਆਪੁਨਿ, ਕਾਹੂ-ਜੋਰ ਤ੍ਰਾਸ-ਭਯਕਾਰੀ[17] ॥
ਕਾਹੂ ਜੋਰ ਦਾਤ[18] ਬਿੱਦਯਾ ਕਾ, ਅਠਸਠ-ਮੱਜਨ-ਤੀਰਥਿ-ਸਾਰੀ[19]
ਕਾਹੂ-ਜੋਰ ਕਰਮ-ਕਰਤੂਤੀ[20], ਮਾਨ-ਮਹਤ-ਸ੍ਰਮਤ-ਅਧਿਕਾਰੀ[21]॥੬॥੧੫੫॥੭੮੫॥੧੫੩੯॥

---

੧. ਅੱਠ ਅੰਗਾਂ ਵਾਲੇ (ਯੋਗ) ਦੀ ਕ੍ਰਿਆ । ੨. ਵਿਚਾਰ ਦਾ । ੩. ਪਵਿਤ੍ਰ ਦਾਨ । ੪. ਸੁਰਨ ਸੋਨਾ । ੫. ਘੋੜਾ। ੬. (ਕੁਰੁਛੇਤ੍ਰ ਆਦਿ) ਪਵਿਤ੍ਰ ਸਥਾਨਾਂ ਤੇ ਜਾਣ ਦਾ। ੭. ਸ੍ਰੇਸ਼ਟ ਸੰਗਤ । ੮. ਕਰਮ ਦਾ । ੯. ਮਾਯਾ ਅਤੇ ਵਿਭੂਤੀ (ਸਾਰੇ ਸਾਮਾਨ)। ੧੦. ਵਡਿਆਈ। ੧੧. ਵਿਸ਼ੇਸ਼ ਜਾਣਨੇ ਨੂੰ ਸਮਝਣ ਦਾ । ੧੨. ਯਗਯ ਆਰੰਭਣ ਦਾ ।੧੩. ਇੰਦ੍ਰਿਆਂ ਦਾ ਦਮਨ। ੧੪. ਤਿੰਨ ਵੇਲੇ ਦਾ ਸਨਾਨ, ਸਵੇਰੇ. ਦੁਪਹਿਰੇ ਅਤੇ ਸੰਧਯਾ ਸਮਯ ਦਾ ਸਨਾਨ । ੧੫. ਸਿੱਧੀਆਂ ਦਾ ਰਸ ਅਤੇ ਤਮਾਸ਼ਿਆਂ ਦਾ ਰਸ । ੧੬. ਉੱਤਮ ਆਸ਼੍ਰਮ ਸਮੇਤ ਅਤੇ ਉੱਤਮ ਕੁਲ ਵਾਲਾ ਅਨੁਭਵ ਕਰਕੇ । ੧੭. ਭਯਾਨਕ ਡਰ (ਦੇਣ) ਦਾ। ੧੮. ਦੇਣ। ੧੯. ਉੱਤਮ ਸਾਰੇ ਤੀਰਥਾਂ ਦੇ ਪਰਬੀ ਸਨਾਨ ਦਾ । ੨੦. ਕਰਮਾਂ ਦੇ ਫੱਲਾਂ ਦਾ । ੨੧. ਮਾਣ ਅਤੇ ਵਡਿਆਈ ਨਾਲ ਬਹੁਤੀ ਸ਼ਰਮ ਕਰਨ ਦਾ ।

A ਪਾ: ਕਾਹੂੰ ਜੋਰ ਛਤ੍ਰ ਧਰਮਾਰੀ ।

B ਪਾ: ਹੋਮ-ਮਖਾਰੀ, ਵੀ ਹੈ ।

*ਪਾਤੰਜਲੀ ਰਿਸ਼ੀ ਜੀ ਨੇ ਯੋਗ ਸ਼ਾਸਤ੍ਰ ਵਿੱਚ ਅਠ (ਸਾਧਨਾਂ) ਅੰਗਾਂ ਵਾਲਾ ਯੋਗਯ ਮੰਨਿਆ ਹੈ ਅਤੇ ਫਿਰ ਉਨਾਂ ਅੰਗਾਂ ਦੀ ਅਲੱਗ ਅਲੱਗ ਵਯਾਖਯ ਭੀ ਕੀਤੀ ਹੈ ਪ੍ਰੰਤੂ ਅਸਾਂ ਏਥੇ ਕੇਵਲ ਅਸ਼ਟਾਂਗ ਹੀ ਵਿਖੌਣੇ ਹਨ :—

੧. ਯਮ, ਅਹਿੰਸਾ, ਸਤਯ, ਅਸਤੇਯ (ਚੋਰੀ ਦਾ ਤਯਾਗ), ਬ੍ਰਹਮ ਚਰਯ ਅਤੇ ਅਪਰਿਗ੍ਰਹ (ਤਯਾਗਯ)। ੨. ਨਿਯਮ ਸੌਚ, ਸੰਤੋਖ; ਤਪ, ਸ੍ਵਾਧਯਾਯ (ਪੜ੍ਹਨਾ), ਅਤੇ ਈਸ੍ਵਰ ਪ੍ਰਣਿਧਾਨ (ਈਸ਼੍ਵਰ ਅਰਪਣ)। ੩. ਆਸਨ, ਸਿਧ, ਪਦਮ, ਵੀਰ ਆਦਿਕ ੮੪ ਆਸਣ । ੪. ਪ੍ਰਾਣਾਯਾਮ ਪੂਰਕ, ਰੇਚਕ ਅਤੇ ਕੁੰਭਕ । ੫. ਪ੍ਰਤਯਾਹਾਰ ਇੰਦ੍ਰੀਆਂ ਨੂੰ ਵਿਸ਼ਯਾਂ ਤੋਂ ਰੋਕਣਾ। ੬. ਧਾਰਣਾ ਨਾਭੀ, ਨਾਸਿਕਾਗ੍ਰ ਅਥਵਾ ਭ੍ਰਵਾਂ ਵਿੱਚ ਦ੍ਰਿਸ਼ਟੀ ਟਿਕਾ ਕੇ ਮਨ ਨੂੰ ਰੋਕਣਾ ੭. ਧਯਾਨ ਵਸਤ੍ਰ ਵਿੱਚ ਨਿਰੰਤਰ ਇਕਾਗਰਤਾ । ੮. ਸਮਾਧਿ, ਸਵਿਕਲਪ ਅਤੇ ਨਿਰਵਿਕਲਪ ਦੋ ਪ੍ਰਕਾਰ ਦੀ ਹੈ, ਧਯਾਨ ਦੀ ਪ੍ਰਪੱਕ ਦੀ ਵਿਵਸਥਾ।

ਮਲਾਰ ॥

ਪੂਰਬਿ[1] ਜਿਤੀA ਅਵਸਥਾ ਬਰਨੀ, ਤੇ ਸਭਿ ਅਪਨੇ ਪੌਰਖ-ਰਾਤੇ[2] ॥
ਸਭਿ ਬਿਧਿ ਜਾਨਹੁ ਆਪ ਪ੍ਰਭੁ ਤੁਮਹੀ, ਕੋ-ਹੈ-ਐਸੋ ਤੁਮਰੀ-ਭਾਤੇ[3] ॥
ਦਾਸ ਗੋਬਿੰਦ ਫਤਹ ਸਤਿਗੁਰ ਕੀ, ਏਕ ਆਸ ਪ੍ਰਭੁ ਕੀ ਜਿਯ-ਸਾਤੇ[4] ॥
ਆਦਿ ਜੁਗਾਦਿ ਸਦਾ ਪ੍ਰਤਿਪਾਰਕB ਦੇਤੈ ਤੋਟਿ ਨ ਆਵੈ ਦਾਤੇ[5]॥ ॥੧੫੬॥੭੮੬॥੧੫੪੦॥

ਬਿਸਨੁਪਦ ਮਲਾਰ ॥

ਨਾਹਨ-ਗੁਨ ਜਪੁ ਤਪੁ-ਨਹਿ-ਸੰਜਮ[6], ਨਾਹਿਨ ਦਯਾ, ਸੀਲ[7], ਬ੍ਰਤ-ਕੀਨਾ ॥
ਨਾਹਨਿ ਜੋਗ- ਜਗਯ, ਮਖ[8] ਕੀਨਯੋ, ਨਾਹਿਨਿ-ਦਾਨ-ਤੀਰਥਨ-ਦੀਨਾ ॥
ਨਾਹਨ ਭਗਤਿ-ਭਾਵਨੀ[9] ਕੀਨੀ, ਨਾਹਨ ਭਯੋ ਚਰਨ-ਸੰਗ ਲੀਨਾ ॥
ਨਾਹਨਿਸਾਧੁਸੰਗਤਿਸੁਨਿ ਆਯੋ,ਨਾਹਨਿਨਾਮਜਪਯੋਆਲਸੀਨਾ[10] ॥ ॥੧੫੭॥੭੮੭॥੧੫੪੧॥

ਮਲਾਰ ॥

ਨਾਹਨਿ ਕਰਮ-ਕਰਤੂਤਿ[11]; ਸੁਚਿ[12] ਸੰਜਮ, ਨਾਹਨ-ਨੇਮ, ਧਰਮ, ਆਚਾਰਾ[13] ॥
ਨਾਹਨ-ਕੁਲਿ, ਕੁਲਿਵੰਤ, ਬਡਾਈ, ਨਾਹਨ-ਛਤ੍ਰ-ਧਰਮ, ਬ੍ਰਤ-ਧਾਰਾ ॥
ਨਾਹਨ ਰਾਜ-ਜੋਬਨਿ-ਮਹਤਾਈ[14] ਨਾਹਨ ਲਖਮੀ-ਸੁਤ-ਘਰ-ਬਾਰਾ[15] ॥
ਨਾਹਨ-ਰੂਪ, ਭੁਜਾ-ਬਲ[16] ਏਤੋ, ਨਾਹਨਚਤੁਰ, ਸੁਘਰ ਬਰਜਾਰਾ[17] ॥੯॥੧੫੮॥੭੮੮॥੧੫੪੨॥

ਬਿਸਨੁਪਦ ਮਲਾਰ ਸਾਨੀ

ਨਾਹਨ-ਪੌਨ-ਅਸਨਾਨ-ਤ੍ਰੈਕਾਲਾ, ਨਾਹਨ ਕੰਠੀ-ਕੰਠ-ਸੁਧਾਰਾ[18] ॥
ਨਾਹਨ ਜੋਗ, ਗਯਾਨ, ਬਿਗਯਾਨਾ, [19]ਸਨਮੁਖ-ਸਮਰ-ਸਸਤ੍ਰ-ਨਹ-ਧਾਰਾC

---

੧. ਪਹਿਲੋਂ । ੨. ਪੁਰਸ਼ਾਰਥ ਵਿੱਚ ਲੱਗੇ ਹੋਏ ਹਨ । ੩. ਆਪ ਦੇ ਸਮਾਨ । ੪. ਨਿਸਚਯ ਦਿਲ ਵਿੱਚ । ੫. ਦਾਤਾਂ ਨੂੰ । ੬. ਇੰਦ੍ਰਿਯਾਂ ਦਾ ਦਮਨ । ੭. ਸ਼ੁੱਧ ਕਰਮ, ਪਵਿਤ੍ਰ ਸੁਭਾਵ । ੮. ਜਗਯ, ਯਾਗ । ੯. ਭਗਤੀ ਦੀ ਸ਼ੁਧਾ । ੧੦. ਆਲਸ ਵਾਲਾ । ੧੧. ਕਰਮ ਦਾ ਕਰਨਾ । ੧੨. ਪਵਿਤ੍ਰਤਾ । ੧੩. ਸ਼ੁਭ ਕਰਮ । ੧੪. ਰਾਜ, ਜੁਆਨੀ ਅਤੇ ਵਡਿਆਈ । ੧੫. ਮਾਯਾ, ਪੁਤ੍ਰ ਘਰ ਅਤੇ ਸਾਮਾਨ । ੧੬. ਬਾਹੂਬਲ । ੧੭. ਬਲਵਾਲਾ । ੧੮. ਗਲ ਵਿੱਚ ਉੱਤਮ ਮਾਲਾ ਪਹਿਰੀ ਹੈ । ੧੯. ਯੁੱਧ ਦੇ ਸਾਹਮਣੇ ਸ਼ਸਤ੍ਰ ਨਹੀਂ ਪਕੜਿਆ ।

A ਪਾ: ਮੂਰਤਿ ਜਿਤੀ, ਵੀ ਹੈ । B ਪਾ: ਪੂਨ ਪਾਲਕ । C ਪਾ: ਸ੍ਰੀ ਨਾਨਕਿਆਣੇ ਸਾਹਿਬ; 'ਸਨਮੁਖ ਸ਼ਸਤ੍ਰ ਸਮਰ ਨਹ ਧਾਰਾ', ਅਤੇ ਸ੍ਰੀ ਆਨੰਦ ਪੁਰ ਸਾਹਿਬ 'ਸਨਮੁਖ ਸਮਰ ਅਸਤ੍ਰ ਨਹ ਧਾਰਾ' ਹੈ ।

ਨਾਹਨ ਜਤਿ, ਬ੍ਰਤ, ਨਿਧਿ, ਨਾਟਕ-ਰਸ, ਜਾਨ-ਦੀਨ[1] ਕਛੁ-ਦਯਾ-ਨ-ਧਾਰਾ ॥
ਕਿਹ ਬਿਧਿ ਤਰਨ[2] ਹੋਇ ਹੈ ਬਾਵਰ[3], [4]ਅਹਿਨਿਸ-ਚਿਤ-ਚਿੰਤਤਿ
ਤਨ-ਭਾਰਾ ॥੧੦॥੧੫੯॥੭੮੯॥੧੫੪੩॥

ਮਲਾਰ

ਪਾਵਨ-ਪਤਿਤ[5] ਬਿਰਦ[6] ਪ੍ਰਭੁ ਸੁਨਯਤ, ਯਹਿ ਆਸਜ[7] ਨਿਸਚੈ ਮਨ ਆਨਾ
ਬਯਾਧ[8], ਅਜਾਮਲ, ਗਨਿਕਾ-ਤਾਰੀ, ਗ੍ਰਿਧ[9], ਗ੍ਰਾਹ-ਗਜ-ਤ੍ਰਾਸ[10] ਮਿਟਾਨਾ ॥
ਧੀਰਜ ਹੋਤ ਸੁਨੈ ਬਿਰਦ ਰਛਕ, ਥਰ-ਥਰ-ਕੰਪਤਿ ਪਾਪ-ਭਰਾਨਾ
ਕ੍ਰਿਪਾ-ਕਟਾਛ[11]ਦਯਾ-ਨਿਧਿਤੇਰੋ,ਬਡੁਆਸਰਉਰ-ਅੰਤਰਿ[12]ਮਾਨਾ ॥੧੧॥੧੬੦॥੭੯੦॥੧੫੪੪॥

ਮਲਾਰ ॥

ਗਜੋ ਬਿਲਾਇ[13] ਕ੍ਰਿਤ-ਅਘ[14] ਤਨ ਤੇ, ਜਬਹਿ ਦਯਾ-ਨਿਧਿ ਦ੍ਰਿਸ੍ਟਿ-ਨਿਹਾਰੀ[15] ॥
ਜਨਮ ਜਨਮ ਕੇ ਮਿਟੇ ਸੰਤਾਪਾ, ਪਾਪ-ਖਾਪ[16] ਤ੍ਰੈਤਾਪ-ਉਤਾਰੀ
ਸਾਧੂ ਧੂਰਿ ਲਗੀ ਮੁਖ-ਮਸਤਕ[17] ਭਯੋ ਪੁਨੀਤਿ[18] ਸਾਧੁ-ਦਰਸਾਰੀ[19]
ਮਨ-ਚਿੰਦਿਤ[20]ਫਲ ਭਯੋਪ੍ਰਾਪਤ,ਕ੍ਰਿਪਾ-ਦ੍ਰਿਸ੍ਟਿਜਬ-ਹੋਇ-ਤੁਹਾਰੀ॥੧੨॥੧੬੧॥੭੯੧॥੧੫੪੫॥

ਮਲਾਰ ॥

ਯਹੈ ਦਾਨ ਮਾਗਹੁ ਪ੍ਰਭੁ ਪਾਹੀ[21], ਤੂ ਚਰਨਨ-ਸੰਗ ਪ੍ਰੀਤਿ-ਹਮਾਰੀ ॥
ਨਾਮ-ਸੁ-ਦਾਨ ਮਿਲੈ ਸੰਤਨ ਸੰਗ, ਇਛਾ-ਪੂਰਨ ਮਨ-ਚਿੰਦਾਰੀ
ਸਾਧੁ-ਸੰਗਤਿ-ਸਜੋਂ ਪ੍ਰੀਤਿ-ਨ-ਨਿਖੁਟੈ, ਦਯਾ ਨਿਧੇ ਪ੍ਰਭੁ-ਪੈਜ-ਸਵਾਰੀ[22] ॥
ਹਾਰਿ ਪਰਯੋ ਪ੍ਰਭੁ ਤੁਮਰੇ ਦ੍ਵਾਰੇ[23],ਬਾਹ-ਗਹੇ-ਕੀ-ਲਾਜ ਬਿਚਾਰੀ ॥੧੩॥੧੬੨॥੭੯੨॥੧੫੪੬॥

ਮਲਾਰ ॥

ਦਸਕ-ਰੂਪ[24] ਸਰਗੁਨ ਪ੍ਰਭ ਧਾਰੇ, ਸੋ ਉਪਮਾ ਕਬਿ ਕੌਨ ਬਖਾਨੇ ?

---

੧. ਗਰੀਬ ਸਮਝਕੇ । ੨. ਉਧਾਰ । ੩. ਹੇ ਪਾਗਲ ! ੪. ਰਾਤ ਦਿਣੇ ਚਿਤ ਸੋਚਦਿਆਂ ਹੋਇਆਂ ਸ਼ਰੀਰ ਭਾਰਾ ਹੋ ਰਹਿਆ ਹੈ । ੫. ਗਿਰਿਆ ਹੋਇਆਂ ਨੂੰ ਪਵਿਤ੍ਰ ਕਰਨ ਵਾਲਾ । ੬. ਧਰਮ । ੭. ਭਰੋਸਾ । ੮. ਸ਼ਿਕਾਰੀ । ੯. ਜਟਾਯੂ । ੧੦. ਫੜੇ ਹੋਏ ਹਾਥੀ ਦਾ ਡਰ । ੧੧. ਕ੍ਰਿਪਾ ਦੀ ਥੋੜ੍ਹੀ ਜਹੀ ਨਿਗ੍ਹਾ । ੧੨. ਦਿਲ ਵਿੱਚ । ੧੩. ਨਾਸ਼ । ੧੪. ਕੀਤੇ ਹੋਏ ਪਾਪ, ਕਰਮ । ੧੫. ਨਿਗ੍ਹਾ ਨਾਲ ਵੇਖਿਆ । ੧੬. ਪਾਪ ਨਾਸ਼ ਕਰ ਦਿੱਤੇ । ੧੭. ਮੂੰਹ ਮੱਥੇ ਤੇ । ੧੮. ਪਵਿਤ੍ਰ । ੧੯. ਸਾਧੂਆਂ ਦੇ ਦੀਦਾਰ ਨਾਲ । ੨੦. ਦਿਲ ਦਾ ਚਾਹਨ ਕੀਤਾ ਹੋਇਆ । ੨੧. ਪਾਸੋਂ, ਤੇਰੇ ਚਰਨ । ੨੨. ਹੇ ਪ੍ਰਭੂ ! (ਮੇਰੀ ਇਹ) ਪੈਜ ਪੂਰੀ ਕਰਨੀ । ੨੩. (ਹੇ ਪ੍ਰਭੂ ! ਤੂੰ) ਭੁਜਾ ਫੜੀ ਦੀ ਲੱਜਜ ਸੋਚੀਂ ? ੨੪. ਦਸ-ਸਰੂਪ ।

ਕੋਟਿ ਗਨੇਸ, ਸਾਰਦਾ[1] ਕੋਟਿਕ, ਸੇਸ-ਰਟਤਿ ਨੌਤਨ[2] ਨਹਿ ਜਾਨੇ ॥
ਹਾਰ ਪਰੇ ਤੁਮਰੀ ਸਰਨਾਗਤਿ, ਥਕਤ-ਭਏ[3] ਸਭਿ ਹ੍ਰਿਦਜ ਲਜਾਨੇ ॥
ਹਉਮਤਿ-ਮੰਦਚਰਨ ਸਰਨਾਗਤਿ, ਦਸਕ-ਰੂਪ ਉਰ-ਅੰਤਰਿ ਠਾਨੇ ॥੧੪॥੧੬੩॥੭੯੩॥੧੫੪੭॥

ਮਲਾਰ ॥

ਹੋਇ ਕ੍ਰਿਪਾ ਤੁਮਰੀ ਜਬ ਹੀ ਪ੍ਰਭੁ, [4]ਤਬ-ਕਛੁ-ਕਹੋਂ-ਰੂਪ ਰਸ-ਖਾਨੇ ॥
ਸਕ੍ਰ[5] ਬਿਨਜ, ਆਰਤੀ, ਸਤੋਤ੍ਰ, [6]ਸੁਨਿ-ਚਿਤ-ਹਰਖ ਭਜੋ ਉਮਗਾਨੇ ॥
ਲਾਲਚ ਯਹਿ ਉਪਜਜੋ ਉਰ ਅੰਤਰਿ, ਦਸਕ ਵਤਾਰ ਰਿਦਿ ਮਾਹ ਸਮਾਨੇ ॥
ਕਛੁ-ਕਛੁ ਕਹੋਂ ਹੈ-ਹੈ-ਕ੍ਰਿਪਾ-ਪ੍ਰਭੂ[7]; [8]ਅਖਰ-ਤੋਟਿ-ਨ-ਹੋਹਿ-ਬਖਾਨੇ
॥੧੫॥੧੬੪॥੭੯੪॥੧੫੪੮॥

ਬਿਸਨੁਪਦ ਮਲਾਰ ਕਬਿਬਾਚ, ਅਥ ਕਵਿ ਅਸਤੋਤ੍ਰ[9] ਦਸਕ-ਅਵਤਾਰ ਕਥਤੇ ਤ੍ਰਿਭੰਗੀ ਛੰਦA ॥

ਜੈ ਜੈ ਅਬਿਨਾਸੀ, ਸੁਤਹ ਪ੍ਰਕਾਸੀ[10] ਪਾਵਨ-ਪਤਿਤ-ਪੁਨੀਤਿ ਕਰੇ
ਅਸੁਰਨ-ਸੰਘਾਰੀ, ਆਰਤਿ-ਹਾਰੀ[11] ਮਤਸ ਕੂਰਮ[12], ਕਲਿ-ਕ੍ਰਿਤ-ਟਰੇ[13] ॥
ਮਧੁ, ਕੈਟਭ-ਨਾਸਨਿ, ਮਹਿਖ-ਬਿਨਾਸਨਿ[14] [15]ਬਰਾਹ-ਦਾੜ-ਗਹਿ-ਪੁਹਮਿ-ਧਰੇ ॥
ਤ੍ਰਿਭਵਨ-ਜਗ-ਬੰਦਨ[16], ਅਸੁਰ-ਨਿਕੰਦਨ[17] ਨਾਰ-ਸਿੰਘ ਹ੍ਵੈ-ਦੈਤ-ਮਰੇ ॥੧੬੫॥੭੯੫॥੧੫੪੯॥
ਬਾਵਨ-ਬਨਵਾਰੀ[18], ਜਗਦੀਸ-ਖਰਾਰੀ[19] ਭਗਤਿ-ਹੇਤੁ[20] ਬਲਿ ਦ੍ਵਾਰ ਖਰੇ ॥

---

੧. ਸਾਰਸ੍ਵਤੀ। ੨. ਨਵੇਂ ਨਾਮ। ੩. ਹਾਰੇ ਹੋਏ। ੪. ਰਸ ਪ੍ਰੇਮ ਦੀ ਖਾਨਿ (ਅਰਥਾਤ ਅਤਯੰਤ ਸੁੰਦ੍ਰ) ਸਰੂਪਾ ਨੂੰ ਤਾਂ ਕੁਛ ਕਹਿ ਸਕਾਂਗਾ ? ੫. ਇੰਦ੍ਰ ਦੀ। ੬. ਸੁਣਿ ਕੇ ਚਿਤ ਖੁਸ਼ ਹੋਇਆ (ਹੋਰ) ਉਮਗਿਆ ਹੈ। ੭. ਹੇ ਪ੍ਰਭੂ (ਤੇਰੀ) ਮਿਹਰ ਹੋਵੇਗੀ ? ੮. (ਮੇਰੇ) ਕਹਿਣ ਨਾਲ (ਕਿਤੇ) ਅਖਰਾਂ ਦੀ ਤੋਟਿ ਤਾਂ ਨਹੀਂ ਹੋਵੇਗੀ ? ਕਹਿਣ ਨਾਲ ਅਖਰਾਂ ਦਾ ਘਾਟਾ ਨਾ ਆਵੇ ? ਅਰਥਾਤ ਸਾਰਸ੍ਵਤੀ ਸਹਾਯ ਹੋ ਕੇ ਟੁਰੇ। ੯. ਜਿਸ ਵਿਚ ਉਸਤੁਤਿ ਵਰਨਣ ਕੀਤੀ ਜਾਵੇ ਓਹ ਬੰਦ। ੧੦. ਆਪਣੇ ਆਪ ਹੀ ਅਵਤਾਰ ਧਾਰਨ ਵਾਲਾ। ੧੧. ਦੁਖਾਂ ਨੂੰ ਨਾਸ਼ ਕਰਨ ਵਾਲਾ। ੧੨. ਮੱਛ ਅਤੇ ਕੱਛੂ ਅਵਤਾਰ ਰੂਪ। ੧੩. ਕਲਿਯੁਗ ਦੇ ਕਰਮਾਂ (ਪਾਪਾਂ) ਨੂੰ ਦੂਰ ਕਰਨ ਵਾਲਾ। ੧੪. ਮਹਿਖਾਸੁਰ (ਦੈਤਯ) ਨੂੰ ਨਾਸ਼ ਕਰਨ ਵਾਲਾ ਦੇਵੀ ਦੁਰਗਾ ਰੂਪ। ੧੫. ਧਰਤੀ ਨੂੰ ਫੜ ਕੇ ਦਾੜ ਤੇ ਧਰਨ ਵਾਲਾ-ਵਾਰਾਹ-ਸਰੂਪ। ੧੬. ਤਿੰਨ ਲੋਕ ਸੰਸਾਰ ਦਾ ਪੂਜਯ। ੧੭. ਦੈਤਾਂ ਨੂੰ ਨਾਸ ਕਰਨ ਵਾਲਾ। ੧੮. ਵਾਮੁਨ ਰੂਪ ਵਿਸ਼ਨੂ। ੧੯. ਜਗਤ ਦਾ ਮਾਲਿਕ (ਅਤੇ) ਖਰ (ਦੈਂਤਯ) ਦਾ ਦੁਸ਼ਮਨ। ੨੦. ਭਗਤ ਦੇ ਵਾਸਤੇ।

A ਤ੍ਰਿਭੰਗੀ ਛੰਦ ਦਾ ਲੱਛਣ ਅ. ੧ ਦੇ ਛੰਦ ਨੰ. ੧੫੩, ਸਫ਼ਾ ੨੫, ਲੱਛਨ ਨੰ. ੬੦ ਤੇ ਛੰਦ ਗਿਣਤੀ ਨੰ. ੫੦ ਤੇ ਹੈ।

ਤ੍ਰੈ ਤਾਪ-ਨਿਵਾਰਨ, ਅਧਮ-ਉਧਾਰਨ[1] ਪਰਸ-ਰਾਮ ਛਤ੍ਰ-ਤੇਜ-ਹਰੇ
ਰਿਖਿ-ਪਤਨੀ[2] ਭਾਰੀ, ਸੀਯ[3] ਉਬਾਰੀ, ਰਾਮ-ਚੰਦ੍ਰ ਦਸ-ਕੰਧ-ਮਰੇ[4]
ਕੰਸ-ਬਿਧੁੰਸਨ[5]; ਸਮਰ-ਬਿਜਜ-ਰਨ[6], ਕ੍ਰਿਸਨ-ਚੰਦ ਅਘ-ਓਘ-ਟਰੇ[7] ॥੧੬੬॥੭੬੬॥੧੫੫੦॥
ਗਯਾਸੁਰ ਮਾਰਨ[8], ਸੰਕਟ ਟਾਰਨ, ਬੋਧ ਰੂਪ ਜਗਨਾਥ ਹਰੀ
ਸੁ-ਮਲੇਛਨ-ਹੰਤਾ[9], ਅਸੁਰ ਦਲੰਤਾ, ਨਿਹਕਲੰਕ[10] ਨਿਰਬਾਨ[11] ਹਰੀ ॥
ਧਰ ਅਸਰਨ ਸਰਨੰ[12], ਪਤਿਤ ਉਧਰਨੰ, ਦਸਕ ਰੂਪ ਪ੍ਰਧਾਨ ਹਰੀ
ਪਦ ਕੰਜ, ਮੁਰਾਰੀ, ਰਸਕ ਬਿਹਾਰੀ[13], ਪਾਹਪਾਹ, ਜਗਦੇਵ ਹਰੀ ॥੧੬੭॥੭੬੭॥੧੫੫੧॥
ਬੇਅੰਤ ਬਿਅੰਤਾ ਈਸ ਅਨੰਤਾ[14] ਗਦਾ, ਸਾਰੰਗ, ਸਰ, ਚਕ੍ਰ ਧਰੇ
ਸੁਭ ਸ੍ਰੀ ਬਨ ਮਾਲਾ[15], ਜੋਤਿ ਉਜਾਲਾ[16] ਸਹੰਸ੍ਰ ਨੇਤ੍ਰ, ਬਨਮਾਲ ਉਰੇ
ਕੇਸਵ[17] ਕ੍ਰਿਪਾਲਾ, ਦੀਨ ਦਯਾਲਾ, ਭਗਤਿ ਵਛਲ[18] ਭਗਵੰਤ, ਹਰੇ
ਬਾਰਿਜ ਮ੍ਰਿਗ ਲੋਚਨ[19], ਸੰਕਟ ਮੋਚਨ[20], ਪਦਮ[21], ਪੰਚ ਜਨਜ ਨਾਦ[22] ਘੁਰੇ ॥
॥੧੬੮॥੭੬੮॥੧੫੫੨॥

ਮਲਾਰ ॥

ਸੰਤਨ ਰਿਦ ਬਾਸੀ, ਸਰਬ ਨਿਵਾਸੀ, ਪਰੰ ਬ੍ਰਹਮ[23], ਪਰਮੀਸ[24] ਪਰੇ
ਲਖਮੀ ਨਾਰਾਯਨ[25], ਬ੍ਰਹਮ ਪਰਾਯਨ[26], ਸੁਤਹ ਸਿੱਧ[27], ਪ੍ਰਤਾਪ ਬਰੇ ॥
ਅਚੁਤ[28] ਅਬਿਨਾਸੀ, ਕਲਿ ਕ੍ਰਿਤ[29] ਬਿਨਾਸੀ, ਸੇਸ ਨਾਗ ਫਨਿ ਛਤ੍ਰ ਧੁਰੇ
ਬਾਸਕ ਸਿਹਜਾਈ[30], ਅਮਿਤ ਬਡਾਈ, ਕਮਲ ਨਯਨ ਲੈ ਨਾਮ ਤਰੇ ॥੧੬੯॥੭੬੯॥੧੫੫੩॥

---

੧. ਨੀਚਾਂ ਦਾ ਉਧਾਰ ਕਰਨ ਵਾਲਾ । ੨. ਰਿਖੀ ਦੀ ਇਸਤ੍ਰੀ ਅਹਿਲਯਾ ਸ਼ਿਲਾ । ੩. ਸੀਤਾ । ੪. ਦਸ ਸਿਰਾਂ ਵਾਲੇ ਨੂੰ ਮਾਰਨ ਵਾਲਾ । ੫. ਕੰਸ ਨੂੰ ਨਾਸ਼ ਕਰਨ ਵਾਲਾ ੬. ਯੁੱਧ ਵਿਚ ਜੰਗ ਦੀ ਫਤਹ ਰੂਪ । ੭. ਸਾਰੇ ਪਾਪਾਂ ਨੂੰ ਟਾਲਣ ਵਾਲਾ । ੮. ਗਜ ਦੈਤਯ ਨੂੰ ਮਾਰਨ ਵਾਲਾ । ੯. ਭਾਰੀ ਮਲੇਛਾਂ ਨੂੰ ਨਾਸ਼ ਕਰਨ ਵਾਲਾ। ੧੦. ਕਲੰਕ ਤੋਂ ਬਿਨਾ । ੧੧. ਆਦਤ ਰਹਿਤ । ੧੨. ਧਰਤੀ ਦੇ ਨਿਰਾਸਰਿਆਂ ਦਾ ਆਸ੍ਰਯ । ੧੩. ਕਾਮਣੀਆਂ ਨੂੰ ਭੋਗਣ ਵਾਲਾ । ੧੪. ਹੇ ਬੇਅੰਤ ! ਈਸ੍ਵਰ ! ੧੫. ਸੋਹਣੀ ਅਤੇ ਸੁਭ ਵਨਮਾਲਾ ਵਾਲਾ । ੧੬. ਪ੍ਰਸਿੱਧ ਜੋਤੀ ਵਾਲਾ । ੧੭. ਕੇਸ਼ਾਂ ਵਾਲਾ । ੧੮. ਭਗਤਾਂ ਦਾ ਪਿਆਰਾ । ੧੯. ਕੌਂਵਲਾਂ ਅਤੇ ਮ੍ਰਿਗਾਂ ਵਰਗੇ ਨੇਤ੍ਰਾਂ ਵਾਲਾ । ੨੦. ਦੁਖਾਂ ਨੂੰ ਨਾਸ਼ ਕਰਨ ਵਾਲਾ। ... ਕੌਂਵਲ । ੨੨. ਸੰਖ । ੨੩. ਦੂਰ ਤਕ ਵਯਾਪਕ । ੨੪. ਪਰਮ ਈਸ਼, ਵਡਾ ਸ੍ਵਾਮਿ । ੨੫. ਲਛਮੀ ਇਸਤ੍ਰੀ ਦੇ ...ਰ ਵਾਲਾ । ੨੬. ਵਯਾਪਿਕਤਾ ਦੇ ਅਧੀਨ । ੨੭. ਨਿਸਚਿੰਤਿਤ ਹੀ ਪ੍ਰਾਪਤਿ ਹੋਣ ਵਾਲਾ । ੨੮. ਗਿਰਨ ਤੋਂ ਰਹਿਤ । ...੯. ਪਾਪ । ੩੦. ਬਾਸੁਕੀ ਨਾਗ ਦੀ ਸਿਹਜਾ ਵਾਲਾ ।

ਮਲਾਰ ॥

ਨੌਤਨ[1] ਛਬਿ ਸੋਹੈ, ਤ੍ਰਿਭਵਨ-ਮੋਹੈ[2] ਪ੍ਰਨਤ-ਪਾਲ[3] ਜਗਬੰਦ[4] ਹਰੀ ॥
ਧ੍ਰਿਤ-ਕੁੰਡਲ-ਛਾਜੈ[5] ਪ੍ਰਭਾ-ਬਿਹਾਜੈ[6] ਹੰਸ,ਗਵਨ[7] ਮੁਖ-ਕੰਜ[8] ਹਰੀ ॥
ਆਨਨ ਛਬਿ ਛਾਜੈ[9] ਕੰਦ੍ਰਪ ਲਾਜੈ[10] ਕਦਲਿ ਜੰਘ[11] ਕਲਿ ਕ੍ਰਿਤ ਟਰੀ[12] ॥
ਅੰਜਨ ਮ੍ਰਿਗ ਬਾਰੇ[13],ਕੰਦ੍ਰਪਵਾਰੇ[14] ਕਮਲਾ[15] ਪਦ ਸੇਵਤਿ ਭਾਗ ਭਰੀ ॥੧੭੦॥੮੦੦॥੧੫੫੪॥

ਮਲਾਰ ॥

ਸੁਰ ਨਰ ਮੁਨਿ ਬੰਦਨ[16] ਅਸੁਰ ਨਿਕੰਦਨ[17] ਸੇਸ ਸਾਰਦਾ[18] ਗੁਨ ਉਚਰੇ ॥
ਨਾਰਦ ਪ੍ਰਿਹਿਲਾਦਿਕ ਰਿਖਿਭਿ ਧ੍ਰ ਬਾਲਕ[19], ਧਜਾਨ ਧਰਤ ਮੁਖ ਸਹਸ ਰਰੇ[20] ॥
ਗੋਰਖ, ਸਿਵ, ਇੰਦ੍ਰਾ, ਤਪੀ ਜੋਗਿੰਦ੍ਰਾ[21] ਅੰਗਰਾਦਿ[22] ਪ੍ਰਭੁ ਦੁਆਰ ਪਰੇ ॥
ਕਬੀਰ ਤ੍ਰਿਲੋਚਨ, ਦੁਰਮਤਿ ਮੋਚਨ[23] ਨਾਮ ਦੇਵ ਰਵਿਦਾਸ ਤਰੇ ॥੧੭੧॥੮੦੧॥੧੫੫੫ ॥

ਮਲਾਰ

ਗਿਧ[24] ਗਨਿਕਾ[25] ਤਾਰੀ ਗਜ ਤ੍ਰਾਸ ਨਿਵਾਰੀ[26], ਸਧਨਾ, ਸੈਨ, ਧੰਨਾ ਉਧਰੇ ॥
ਮੀਰਾਂ ਹਰਿਦਾਸੀ ਕਾਟੀ ਫਾਸੀ, ਪੀਪਾ ਬਿਦਰ, ਦ੍ਰੋਪਦਿ ਉਬਰੇ ॥
ਕੁਬਜਾ ਹਾਰੀ ਤਾਰੀ, ਅੰਗੁਸ੍ਟ ਸ੍ਵਾਰੀ[27] [28]ਸਵਰੀ ਅਧਮ ਮਲਾਇ ਤਰੀ ॥
ਜਿਸ ਦੇਇ ਵਡਿਆਈ, ਪੈਜ ਰਖਾਈ, ਰਥ ਹਾਂਕਜੌ ਹ੍ਵੈ ਸੂਤ[29] ਹਰੀ ॥੧੭੨॥੮੦੨॥੧੫੫੬ ॥

ਮਲਾਰ ॥

ਤ੍ਰਿਭਵਨ ਪਤਿ ਤਾਰਨ[30] ਅਸਰਨ ਸਾਰਨ[31], ਨਾਮ ਲੈਤ ਜਮ ਦੂਤ ਡਰੇ ॥
ਕਮਲਾ ਬਡ ਭਾਗੀ, ਚਰਨ ਨੁਰਾਗੀ[32], ਸੇਵਤਿ ਅਹਿਨਿਸ[33] ਧਜਾਨ ਧਰੇ ॥
ਧਜਾਵੈਂ ਖਟ ਰਾਗਾ[34], ਬਿਬਿਧ ਨੁਰਾਗਾ[35], ਧਜਾਵੈ ਬ੍ਰਹਮਾ ਦ੍ਵਾਰ ਠਰੇ ॥

---

੧. ਨਵੀਂ । ੨. ਤਿੰਨਾਂ ਲੋਕਾਂ ਨੂੰ ਮੋਂਹਦੀ ਹੈ । ੩. ਸ਼ਰਣ ਆਇਆਂ ਦੀ ਪਾਲਣਾ ਕਰਨ ਵਾਲਾ । ੪. ਜਗਤ ਪੂਜਯ । ੫. ਧਰੇ ਹੋਏ ਕੁੰਡਲ ਸਜਦੇ ਹਨ । ੬. ਚਮਕ ਸੋਭਦੀ ਹੈ । ੭. ਹੰਸ ਵਾਂਗੂ ਚਲਣ ਵਾਲਾ । ੮. ਕਵਲ ਵਾਂਗੂ ਮੁਖ ਵਾਲਾ । ੯. ਮੂੰਹ ਦੀ ਜਯੋਤੀ ਸਜ ਰਹੀ ਹੈ । ੧੦. ਕਾਮਦੇਵ ਭੀ ਸ਼ਰਮਾਂਦਾ ਹੈ ! ੧੧. ਕੇਲੇ ਵਾਂਗੂ ਲੱਤਾਂ ਹਨ । ੧੨. ਪਾਪਾ ਨੂੰ ਦੂਰ ਕਰਨ ਵਾਲਾ । ੧੩. ਮ੍ਰਿਗਾਂ ਦੇ ਬਚਿਆਂ ਵਰਗੇ ਨੇਤ੍ਰ ਹਨ । ੧੪. ਕਾਮਦੇਵ ਨੂੰ ਭੀ ਕੁਰਬਾਨ ਕਰਦੇ ਹਨ, ਕਾਮ ਵਾਲੇ, ਦੂਰ ਕਰਨ ਵਾਲੇ । ੧੫. ਲਛਮੀ । ੧੬. ਪੂਜਯ । ੧੭. ਦੈਂਤਾਂ ਨੂੰ ਨਾਸ਼ ਕਰਨ ਵਾਲਾ । ੧੮. ਸਾਰਸ੍ਵਤੀ । ੧੯. ਰਿਖੀ ਅਤੇ ਬਾਲਕ ਧ੍ਰੂਅ ਭੀ । ੨੦. ਸ਼ੇਸ਼ ਨਾਗ ਵੀ (ਨਾਮ) ਉਚਾਰਦਾ ਹੈ । ੨੧. ਵਡੇ ਯੋਗੀ । ੨੨. ਅੰਗਰਾ ਆਦਿਕ ਰਿਖੀ । ੨੩. ਬੁਰੀ ਬੁਧਿ ਨੂੰ ਨਾਸ ਕਰਨ ਵਾਲੇ । ੨੪. ਜਟਾਯੂ । ੨੫. ਵੇਸ਼ੁਵਾ । ੨੬. ਹਾਥੀ ਦੇ ਡਰ ਨੂੰ ਵੀ ਦੂਰ ਕੀਤਾ । ੨੭. ਅੰਗੂਠੇ ਨਾਲ (ਕੁਬਜਾ ਦੀ ਦੇਹ) ਸ੍ਵਾਰ ਦਿੱਤ । ੨੮. ਨੀਚ ਅਤੇ ਮਲੀਨ ਭੀਲਣੀ ਤਰ ਗਈ । ੨੯. ਰਥਵਾਹੀ । ੩੦. ਤਿੰਨ ਲਕਾਂ ਦਾ ਪਤੀ ਅਤੇ ਤਾਰਨ ਵਾਲਾ । ਰਖਯਕ । ੩੧. ਨਿਰਾਸ਼੍ਰਯਾਂ ਨੂੰ ਸੰਭਾਲਣ ਵਾਲਾ । ੩੨. ਚਰਨਾਂ ਦੀ ਪ੍ਰੇਮਿਣਿ । ੩੩. ਰਾਤ੍ਰਿ-ਦਿਨ । ੩੪. ਛੇ ਰਾਗ ! ਭੈਰਵ, ਮਾਲਕੌਸ, ਹਿੰਡੋਲ, ਦੀਪਕ, ਸ੍ਰੀ ਅਤੇ ਮੇਘ । ੩੫. ਬਹੁਤ ਤਰ੍ਹਾਂ ਦੇ ਪ੍ਰੇਮ ਨਾਣ ।

ਧਜਾਵੈ ਬੈਸੰਤਰਿ[1], ਜੁਗਹ ਜੁਗੰਤਰਿ[2], ਰਵਿ[3], ਸਸਿ[4] ਮਾਰੁਤ[5] ਛਤ੍ਰ ਢੁਰੇ[6]
॥੧੭੩॥੮੦੩॥੧੫੫੭॥

ਬਿਸਨੁਪਦ ਮਲਾਰ ਤ੍ਰਿਭੰਗੀ ॥

ਧਜਾਵੰਤਿ ਸਮੀਰਾ; ਸੁਭ ਮਤਿ ਧੀਰਾ ਧਜਾਵੈਂ ਜਲ,ਥਲ[7] ਮੇਰੁ[8] ਬਨਾ[9] ॥
ਧਜਾਵੈਂ ਜਮ[10], ਧਰਮਾ[11],ਮਨ, ਬਚ,ਕਰਮਾ, ਚਿਤ੍ਰ ਗੁਪਤਿ[12] ਨੌਨਾਥ[13]; ਮੁਨਾ ॥
ਧਜਾਵੈਂ ਰਿਖਿ ਅਸੁਰੈ[14] ਪੁਨ ਜਮ ਕਿੰਕਨ, ਚੌਸਠਿ-ਦੇਵੀ[15] ਦੇਵੀ ਤਨਾ[16] ॥
ਧਜਾਵੈਂ ਸੁਰ-ਇੰਦ੍ਰਾ[17],ਸੇਖ-ਫਨਿੰਦ੍ਰਾ[18], ਦੇਵ, ਦੈਤਯ; ਨਰ, ਨਾਰਿ-ਘਨਾ॥੧੭੪॥੮੦੪॥੧੫੫੮॥

ਮਲਾਰ ॥

ਧਜਾਵੈ ਸਿਧ, ਸਾਧਿਕ[19], ਧ੍ਰੂਅ, ਪ੍ਰਹਿਲਾਦਿਕ, ਸਾਧੁ, ਸੰਤ ਹਰਿ-ਭਗਤਿ-ਜਨਾ ॥
ਧਜਾਵੈਂ ਜਮ, ਜੱਖਨ[20] ਚਤੁਰ-ਬਿਚੱਖਨ[21] ਜਤੀ, ਸਤੀ, ਅਵਤਾਰ, ਮੁਨਾ ॥
ਧਜਾਵੈਂ-ਤੁਧ ਵੀਰਾ[22] ਹਠ-ਰਨ-ਧੀਰਾ[23], ਗਨ, ਗੰਧ੍ਰਬ-ਜਸ-ਗਾਇ-ਗੁਨਾ ॥
ਧਜਾਵੈ-ਤੁਮ ਪੰਡਿਤ[24], ਜੁਗਿ-ਜਤਿ-ਮੰਡਿਤਿ[25], ਬੇਦ-ਬ੍ਯਾਸ-ਲਿਵ-ਲਾਇ-ਧੁਨਾ[26]
॥੧੭੫॥੮੦੫॥੧੫੫੯॥

ਮਲਾਰ ॥

ਧਜਾਵੈਂ-ਤੁਧ ਮੋਹਨੀਆਂ, ਤ੍ਰਿਗੁਨਿ-ਜੋਹਨੀਆਂ[27], ਸੁਰਗ, ਮ੍ਰਿਤਯੁ, ਪਯਾਲ-ਪੁਰੀ ॥
ਧਯਾਵੈਂ ਸਭਿ-ਤੀਰਥ,ਨ੍ਰਿਪਬਰ-ਕੀਰਤਿ[28],ਧਯਾਵੈਂ-ਰਤਨਾਦਿਕ,ਕਲ[29],ਜਿੰਨ-ਪਰੀ ॥
ਧਯਾਵੈਂ ਗਿਰ-ਮੰਦਿਰ[30],ਨਭ[31] ਭ੍ਰੂਅ, ਕੰਦਰ[32], ਧਯਾਵੈਂ ਨਵ[33] ਖੰਡ[34], ਚਾਰ-ਜੁਗਾ ॥
ਧਯਾਵੈਂ ਘਨ-ਮਾਲਾ[35], ਦੇਹਿ-ਬਿਸਾਲ੍ਹਾ[36] ਅੰਡਜ[37], ਜੇਰਜ[38] ਚੰਦ੍ਰਭਗਾ[39] ॥
॥੧੭੬॥੮੦੬॥੧੫੬੦॥

---

੧. ਅਗਨੀ । ੨. ਸਦਾ ਸਦਾ, ਹਰਸਮਜ । ੩. ਸੂਰਜ । ੪. ਚੰਦ । ੫. ਪੌਣ । ੬. ਚਾਰੇ ਪਾਸੇ ਫਿਰਦੇ ਹਨ । ੭. ਮਾਰੂ ਸਥਾਨ । ੮. ਪਹਾੜ । ੯. ਜੰਗਲ । ੧੦. ਯਮ ਦੂਤ । ੧੧. ਯਮਰਾਜ । ੧੨. ਲੁੱਕ ਕੇ (ਕਰਮਾਂ ਨੂੰ) ਲਿਖਣ ਵਾਲੇ । ਹ੍ਰਿਦਯ ਦੇ ਨਕਸ਼ੇ । ੧੩. ਨੌ ਨਾਥ ਗੋਰਖ, ਮੰਗਲ, ਮਛੰਦ੍ਰ, ਭੰਗਰ, ਈਸ਼ਰ ਭਰਥਰਿ, ਝੰਗਰ, ਚਰਪਟ ਅਤੇ ਪਾਰਸ ੧੪. ਦੈਂਤਯ । ੧੫. ਚੌਹਠ ਯੋਗਣੀਆਂ । ੧੬. ਦੇਵਤਿਆਂ ਦੇ ਪੁਤ੍ਰ । ੧੭. ਦੇਵਤੇ ਅਤੇ ਲਛਮੀ । ਇੰਦ੍ਰ । ੧੮. ਸੱਪਾਂ ਦਾ ਰਾਜਾ ਸ਼ੇਸ਼ ਨਾਗ । ੧੯. ਸਾਧਨਾਂ ਕਰਨ ਵਾਲੇ । ੨੦ ਯਖਣੀ । ੨੧. ਚਤੁਰ ਤੋਂ ਚਤੁਰ । ੨੨. ਯੋਧੇ । ਯੁੱਧ ਵਿੱਚ ਧੀਰਜਮਾਨ ਅਤੇ ਹਠ ਵਾਲੇ । ੨੪. ਵਿਸ਼ੇਸ਼ ਬੁਧੀਵਾਲੇ, ੨੫. ਯੋਗ ਅਤੇ ਯੱਤ ਨੂੰ ਮੰਡਨ ਕਰਨ ਵਾਲੇ । ੨੬ ਦੀ ਧੁਨੀ ਵਿਚ ਵਯਾਸ (ਮੁਨੀ) ਵੀ ਲਿਵ ਲਾਉਂਦਾ ਹੈ । ੨੭. ਬ੍ਰਹਮਾ ,ਵਿਸ਼ਨੂ ਅਤੇ ਸ਼ਿਵ ਨੂੰ ਭੀ ਜੋਹਣ ਵਾਲੀਆਂ । ੨੮. ਉੱਤਮ ਯੱਸ ਵਾਲੇ ਰਾਜੇ । ੨੯. ਕਲਹ, ਲੜਾਈ । ੩੦. ਪਹਾੜ ਅਤੇ ਮੰਦਿਰ । ੩੧. ਆਕਾਸ਼ । ੩੨. ਪਹਾੜੀ ਗੁਫਾ । ੩੩. ਨੌਖੰਡ (ਭਾਰਤ, ਬੁੰਦੇਲ, ਇਲਾਵਰਤ, ਆਦਿਕ) । ੩੪. ਚਾਰ ਯੁੱਗ ਸਤਯ ਤ੍ਰੇਤਯ, ਦ੍ਵਾਪੁਰ ਅਤੇ ਕਲਿ । ੩੫. ਮੇਘ ਦੀ ਪੰਕਤੀ, ਛਿਆਨਵੇਂ ਕ੍ਰੋੜਿ ਮੇਘ ਮਾਲਾ । ੩੬. ਵਡਿਆਂ ਸਰੀਰਾਂ ਵਾਲੇ । ੩੭. ਆਂਡਿਆਂ ਪੈਦਾ ਹੋਣ ਵਾਲੇ ਜੀਵਾਂ ਦੀ ਖਾਣਿ । ੩੮. ਜੇਰ ਵਿਚੋਂ ਪੈਦਾ ਹੋਣ ਵਾਲੇ ਜੀਵਾਂ ਦੀ ਖਾਣਿ । ੩੯. ਝਨਾਂ ਦਰਿਆ ।

ਧਜਾਵੇਂ-ਤੁਧ, ਸੇਤਜ-ਖਾਨੀ-ਉਤਭੁਜ[੧], ਪਹਰ, ਮੂਰਤਿ[੨], ਪਖ, ਰੈਨ, ਦਿਨਾ ॥
ਧਜਾਵੇਂ ਸਪਤ-ਸਾਗਰ, ਗੁਨਿ-ਜਨ-ਆਗਰ[੩] ਸੂਰ, ਸੁਭਟ[੪] ਸੰਗ੍ਰਾਮ-ਜਿਨਾ[੫]
ਧਜਾਵੇਂ ਸੁਕ[੬], ਸਾਰਦ[੭], ਬ੍ਰਹਮਾ, ਹਰ[੮], ਨਾਰਦ, ਪਾਰਬਤੀ-ਸੁਤ[੯], ਭੂਤ ਗਨਾ[੧੦]
ਧਜਾਵੇਂਸਹਸਾਨਨ[੧੧]ਰਮਾ[੧੨]ਗਜਾਨਨ[੧੩]ਪਸੁਪੰਖੀਤ੍ਰਿਣ[੧੪]ਮੇਰੁ[੧੫]ਬਨਾ[੧੬]॥੧੭੭॥੮੦੭॥੧੫੬੧॥
ਤ੍ਰਸਨੁਪਦਮਲਾਰਤ੍ਰਿਭੰਗੀA ॥ਧਜਾਵੇਕਲਿਕਾਲਾ[੧੭]ਰਵਿਸਸਿਜ੍ਵਾਲਾ[੧੮]ਬਰੁਨਕੁਬੇਰਦਿਤਿਅਦਿਤਿ-ਤਨਾ[੧੯]॥
ਧਜਾਵੇਂ ਜਟਿ[੨੦] ਜੰਗਮ[੨੧], ਕਟਿ-ਪਤੰਗਮ[੨੨], ਚਾਰ-ਬੇਦ,ਖਟ[੨੩] ਸਿਮ੍ਰਿਤ-ਮਨਾ[੨੪]
ਧਜਾਵੇਂ ਦਸ-ਅਸ੍ਟ[੨੫] ਮੁਨਿ-ਬਾਸਿਸ੍ਟ, [੨੬]ਗੁਰਮੁਖਿ-ਜੁਗ-ਜੁਗ-ਭਗਤਿ-ਜਨਾ[੨੬]
ਸਗਲ-ਸਾਮਗਰੀਸਭਿ-ਤੁਧ-ਧਜਾਵੈ,ਨੇਤਿ-ਨੇਤਿ[੨੭]ਜਸ-ਗਾਇ ਗੁਨਾ[੨੮]॥੧੭੮॥੮੦੮॥੧੫੬੨॥
ਤ੍ਰਸਨੁਪਦ ਮਲਾਰ ਚੌਖੰਡੀB ॥ਜੇਤੇ-ਤੁਧ-ਧਜਾਵੈਂ, ਜਨਮ-ਨ-ਆਵੈਂ, ਮੁਕਤਿ-ਭਯੇ-ਯਕ-ਚਿਤ[੨੯] ਜਪੇ॥

---

੧. ਪਸੀਨੇ ਤੋਂ ਪੈਦਾ ਹੋਣ ਵਾਲੇ ਜੀਵਾਂ ਦੀ ਖਾਣਿ ਅਤੇ ਪ੍ਰਿਥ੍ਵੀ ਚੋਂ ਉਦਯ ਹੋਣ ਵਾਲੀ ਵਨਾਸਪਤੀ ਦੀ ਖਾਣਿ। ੨. ਦੋ ਘੜੀ ਦਾ ਸਮਯ, ੪੮ ਮਿੰਟ ਦਾ ਵਕਤ। ੩. ਗੁਣੀ ਜਨਾਂ ਦੀ ਖਾਣਿ। ੪. ਉੱਤਮ ਯੋਧੇ। ੫. ਯੁੱਧ ਨੂੰ ਜਿੱਤਣ ਵਾਲੇ। ੬. ਸੁਕਦੇਵ ਮੁਨਿ। ੭, ਸਾਰਸ੍ਵਤੀ। ੮. ਸ਼ਿਵ। ੯. ਪਾਰਬਤੀ ਦਾ ਪੁਤ੍ਰ ਗਣੇਸ਼। ੧੦. ਸਮੁਦਾਯ ਭੂਤ। ੧੧. ਸੇਸ਼ ਨਾਗ। ੧੨. ਲਛਮੀ। ੧੩. ਗਣੇਸ਼। ੧੪. ਰੁੱਖ, ਘਾਹ। ੧੫. ਸੁਮੇਰ ਪ੍ਰਬਤ, ਪਹਾੜ। ੧੬. ਬਣ। ੧੭. ਕਲਿਜੁਗ ਦਾ ਸਮਯ। ੧੮. ਅੱਗ ਦੀ ਲਾਟ। ੧੯. ਦਿਤੀ ਦੇ ਪੁਤ੍ਰ (ਦੈਂਤਯ) ਅਤੇ ਅਦਿਤੀ ਦੇ ਪੁਤ੍ਰ (ਦੇਵਤੇ)। ੨੦. ਜਟਾਂ ਵਾਲਾ। ੨੧. ਫਿਰਨ ਵਾਲਾ। ੨੨. ਕੀੜੇ ਪਤੰਗੇ। ੨੩. ਛੇ ਸ਼ਾਸਤ੍ਰ। ੨੪. ਦਿਲਾਂ ਵਿੱਚ, ਮਨ੍-ਸਿਮ੍ਰਿਤੀ, ਮਨ ਵਿੱਚ ਸਿਮਰਦੇ ਹਨ। ੨੫. ਅਠਾਰਾਂ ਪੁਰਾਣ। ੨੬. ਗੁਰਮੁਖ ਅਤੇ ਭਗਤਜਨ ਸਦਾ ਸਦਾ ਹੀ। ੨੭. ਬੇਅੰਤ ਬੇਅੰਤ। ੨੮. ਵਿਚਾਰ ਕੇ। ੨੯. ਇਕਾਗ੍ਰ-ਦਿਲ-ਨਾਲ।

A ਤ੍ਰਿਭੰਗੀ ਛੰਦ ਦਾ ਲੱਛਣ ਪਹਿਲੇ ਅਧਯਾਯ ਵਿਚ ਹੀ ਕਰ ਦਿੱਤਾ ਹੋਇਆ ਹੈ। ਛੰਦ ਗਿਣਤੀ ਵਿਚ 'ਤ੍ਰਿਭੰਗੀ' ਨੰਬ੍ਰ ੫੦ ਹੈ। ਸਫਾ ੨੫ ਤੇ ਪਹਿਲੇ ਅ. ਦੇ ਛੰਦ ਅੰਗ ੧੫੩ ਤੋਂ ਤ੍ਰਿਭੰਗੀ ਛੰਦ ਆਰੰਭ ਹੁੰਦਾ ਹੈ। ਲੱਛਣਾਂ ਵਿਚ ਤ੍ਰਿਭੰਗੀ ਦਾ ਨੰਬ੍ਰ ੬੦ ਹੈ। ਜਿਹੜਾ ਕਿ ਸ੍ਰੀ ਸਰਬਲੋਹ ਦੇ ਪਿੰਗਲ ਵਿਚ ਲਿਖਿਆ ਹੋਇਆ ਹੈ। ਓਥੋਂ ਹੀ ਵੇਖੋ।

B ਚੌਖੰਡੀ ਨਾਮ ਦਾ ਕੋਈ ਰਾਗ ਯਾ ਛੰਦ ਤਾਂ ਕੋਈ ਨਹੀਂ। ਪ੍ਰੰਤੂ 'ਚਤੁਰੰਗ' ਦਾ ਪ੍ਰਯਾਯ 'ਚੌਖੰਡੀ' ਸ਼ਬਦ ਮੰਨ ਕੇ ਅਰਥ ਸਿੱਧ ਕੀਤਾ ਜਾ ਸਕਦਾ ਹੈ। 'ਚਤੁਰੰਗ' ਸੰਗੀਤ ਵਿਚ ਇਹੋ ਜਹੇ ਪਦੇ ਦਾ ਨਾਮ ਹੈ। ਜਿਸ ਵਿਚ ਚਾਰ ਅੰਗ 'ਗਯਾਨ, ਸਰਗਮ, ਤਰਾਨਾ ਤੇ ਗਤਿ (ਬੋਲ)' ਹੋਣ। ਇਹੋ ਜਹੇ ਪਦਾਂ ਵਿਚ ਗਯਾਨਾਚਾਰਯਾਂ ਦੀ ਹੀ ਜ਼ਯਾਦਾ ਪ੍ਰਵ੍ਰਿਤਿ ਹੁੰਦੀ ਹੈ! ਕਵਿ ਜਨਾ ਦੇ ਨਿਯਨ ਚਤੁਰੰਗ ਵਿਚ ਲਾਗੂ ਘਟ ਹੀ ਹੁੰਦੇ ਹਨ। ਸ੍ਰੀਮਾਨ ਸ੍ਰ. ਬ. ਕਾਨ੍ਹ ਸਿੰਘ ਜੀ ਨੇ ਮਹਾਨਕਸ਼ ਵਿਚ ਇਸ ਚਤੁਰੰਗ ਦਾ ਉਲੇਖ ਕੀਤਾ ਹੈ ਜਥਾ—ਦੇਖੋ ਹੇਠ ਲਿਖਿਆ ਵ੍ਰਿੰਦਾਬਨੀ ਸਾਰੰਗ ਦਾ ਚਤੁਰੰਗ—

ਚਤੁਰੰਗ ਗੁਨਿਜਨ ਮਿਲਿ ਗਾਈਏ ਬਜਾਈਏ ਰਿਝਾਈਏ। ਗੁਨਿਜਨ ਕੇ ਆਗੈ ਲੇ ਕੇ ਸੰਪੂਰਨ ਕਰ ਦਿਖਾਈਏ। (੧ ਗਯਾਨ)

ਨ ਸ਼ ਰ ਮ ਰ ਮ ਪ ਧ, ਪ ਮ ਰ ਮ ਰ ਸ਼ ਨ ਸ਼। (੨ ਸਰਗਮ)

ਦਿਰ ਦਿਰ ਤਾ ਨਾ ਨਾ ਦਿਰ ਤਾ ਨਾ, ਨਾ ਤਾ ਰੇ ਨਾ ਤੋਮ ਤਾਨਾ (੩. ਤਰਾਨਾ)

ਧਿਰ ਧਿਰ ਧੁਮ ਕਿਟ ਤਕ੍ਰਾਨ ਧਾ, ਤਕ੍ਰਾਨ ਧਾ ਧੁਮ ਕਿਟ ਤਕ੍ਰਾਨ ਧਾ ਧਾ (੪. ਗਤਿ ਬੋਲ)।

ਇਸ 'ਚੌਖੰਡੀ' ਸਿਰਲੇਖ ਵਿਚ ਗੁਨੀ ਜਨ 'ਗਯਾਨ ਸਰਗਮ ਤਰਾਨਾ ਤੇ ਬੋਲ' ਆਪ ਹੀ ਦਾਖਲ ਕਰ ਸਕਦੇ ਹਨ। ਇਹ 'ਚਤੁਰੰਗ' ਦਾ ਪ੍ਰਯਾਯ ਬਣ ਕੇ ਸਿੱਧ ਹੋ ਸਕਦਾ ਹੈ।

(ਅ) 'ਚਾਮੁੰਡੀ' ਨਾਮ ਦਾ ਕਰਣਾਟਿਕ ਪੱਧਤੀ ਦਾ ਇਕ ਰਾਗ ਭੀ ਹੈ। 'ਚੌਖੰਡੀ' ਦਾ ਪ੍ਰਯਾਯ 'ਚਾਮੁੰਡੀ' ਮੰਨ ਕੇ ਰਾਗ ਲਿੰਗਤ 'ਮਲ੍ਹਾਰ ਚਾਮੁੰਡੀ' ਸਿੱਧ ਹੋ ਜਾਂਦਾ ਹੈ। ਮਲ੍ਹਾਰ ਦਾ ਲੱਛਣ ਰਾਗ ਦੇ ਆਰੰਭ ਵਿਚ ਲਿਖ ਦਿਤਾ ਹੈ। 'ਚਾਮੁੰਡੀ' ਦਾ ਲੱਛਣ ਏਥੇ ਲਿਖ ਦੇਂਦੇ ਹਾਂ। ਇਹ ਕਰਨਾਟ ਸੰਗੀਤ ਦੇ ਲਤਾਂਗੀ ਠਾਟ ਦਾ ਮੇਲ ਜਨਯ ਰਾਗ ਹੈ।

ਆਰੋਹੀ:— ਸ ਗ ਰਾ ਮ ਪ ਧ ਨਾ ਸ। ਅਵਰੋਹੀ:— ਸ ਧ ਨਾ ਪ ਮ ਗ ਰਾ ਸ (ਸੰਗੀਤ ਰਾਗ ਸੁਧਾ।

ਨਾਮ–ਲੇਤ-ਜਮਦੂਤ-ਭਜੇ

ਪ੍ਰਭੁ ਪੁਰਖ[1] ਅਬਿਨਾਸੀ, ਕਾਟੀ-ਫ਼ਾਸੀ, [3]ਸਤਿ–ਨਾਮੁ–ਭਉ–ਸਿੰਧੁ-ਤਰੇ[3]

ਸਾਚਾ ਸਚਿ-ਨਾਈ[2] ਸਚਿ ਵਡਜਾਈ, ਸਰਨ ਪੜੈ ਪ੍ਰਭੁ ਪੈਜ ਰਖੇ[5] ॥੧੭੯॥੮੦੯॥੧੫੬੩॥

ਅਗਨਤਿ ਹਰਿ ਤਾਰੇ, ਅਧਮ-ਉਧਾਰੇ[4],

ਬਿਸਨੁਪਦ ਮਲਾਰ ॥

ਪਾਹਨ[6] ਪ੍ਰਭੁ ਤਾਰੇ, ਅਗਨਤ ਉਬਾਰੇ[7], ਗਜ, ਗਨਿਕਾ, ਬਧਿਕ[8] ਉਧਰੇ ॥

ਸਵਰੀ–ਹਰਿ–ਤਾਰਯੋ[9], ਗਿਧ-ਉਬਾਰਯੋ[10] ਪਾਵਨ–ਪਤਿਤ-ਪੁਨੀਤਿ-ਕਰੇ

ਜੇ ਜੇ ਤੁਧ ਭਾਵੈਂ ਮੁਕਤਿ ਕਰਾਵੈਂ, ਗੁਨ-ਅਵਗੁਨ-ਨਹਿ-ਚਿਤ–ਧਰੇ

ਬਲਿ-ਬੰਚ-ਹਮਾਰੇ[11], ਪਾਥਰ ਭਾਰੇ[12] ਸਭਿ-ਅਉਗੁਨ, ਗੁਨ-ਨਾਹਿ-ਹਰੇ॥੧੮੦॥੮੧੦॥੧੫੬੪॥

ਜੇ ਜੇ ਕਰਮ ਕੀਨਾ, ਅਸੁਚਿ-ਮਲੀਨਾ[13], ਬ੍ਰਿਥਾ–ਔਧਿ-ਸਭਿ[14] ਬੀਤਿ ਗਯੋ ॥

ਮਾਨੁਖ-ਤਨ–ਸ੍ਵਾਰਥ[15], ਜਨਮ-ਪਦਾਰਥ, ਕੌਡੀ-ਬਦਲੇ-ਹਾਰ-ਦਯੋ ॥

ਨਾਹਨ–ਭਜਨ, ਨ-ਸਿਮਰਨ-ਕੀਨਾ, ਸਾਧੁ-ਸੰਗ ਨਹਿ–ਨਿਮਖ-ਕਯੋ ॥

[16]ਬਿਤ-ਬਨਿਤਾ-ਸੰਗ-ਜਨਮਸਿਰਾਨੋ[16][17]ਨਿਸਿ-ਬੀਤੀਸਭਿਭੋਰ-ਭਯੋ[17]॥੧੮੧॥੮੧੧॥੧੫੬੫॥

ਬਿਸਨੁਪਦ ਮਲਾਰ ਤਰਹ ਦੂਜੀ ॥

ਕਹਾਂ ਹੋਤੁ ਅਬ ਕੇ ਪਛੁਤਾਏ, [18]ਤਨ, ਧਨ, ਜੋਬਨ–ਖੀਨ–ਭਏ[18] ॥

ਮਾਯਾ ਕੇ ਮਦ–ਔਧਿ-ਬਿਹਾਨੀ[19], ਕਾਮ, ਕ੍ਰੋਧ-ਸੰਗ ਗਲਤ-ਭਏ[20]

ਲੋਭ, ਮੋਹ, ਮਮਤਾ ਰਸ ਉਰਝਯੋ[21], [22]ਅਹੰਬੁਧਿ ਕੀ ਫਾਸੀ ਪਏ ॥

ਫਾਸਨ ਕੀ ਬਿਧਿ ਸਭ ਹੀ ਕੀਨੀ, ਛੂਟਨ ਕੋ[23] ਨਹਿ ਨਾਮ ਲਏ ॥੧੮੨॥੮੧੨॥੧੫੬੬॥

---

੧. ਪੁਰਸ਼ਾਰਥ ਕਰਨ ਵਾਲਾ। ੨. ਸੱਚੀ ਨੀਤੀ ਵਾਲਾ। ੩. ਸਤਿਨਾਮੁ ਨਾਲ ਸੰਸਾਰ ਸਮੁੰਦੋਂ (ਜੀਵ) ਤਰੇ ਹਨ। ੪. ਨੀਚਾਂ ਦਾ ਉੱਧਾਰ ਕੀਤਾ ਹੈ। ੫. ਲੱਜਜਾ ਰਖੇ। ੬. ਪੱਥਰ ! ੭. ਬਚਾਏ। ੮. ਸ਼ਿਕਾਰੀ। ੯. ਹਰੀ ਨੇ ਭੀਲਨੀ ਨੂੰ ਤਾਰਿਆ। ੧੦. ਜਟਾਯੂ ਨੂੰ ਬਚਾਇਆ। ੧੧-੧੨. (ਪ੍ਰਮੇਸ਼ੁਰ) ਅਸੀਂ (ਸਾਰੇ) ਛਲੀਏ ਠੱਗ ਤੇ ਭਾਰੇ ਪੱਥਰ ਕਠੋਰ ਆਤਮਾ) ਹਾਂ। ੧੩. ਅਪਵਿਤ੍ਰ ਅਤੇ ਮਲੀਨ। ੧੪. ਸਾਰੀ ਉਮਰ ਵਿਅਰਥ ਹੀ। ੧੫. ਮਨੁਸ਼ਜ ਸ਼ਰੀਰ ਦਾ ਪ੍ਰਯੋਜਨ। ੧੬. ਧਨ ਅਤੇ ਇਸਤ੍ਰੀ ਨਾਲ ਜਨਮ ਬੀਤ ਗਇਆ। ੧੭. ਜੁਆਨੀ ਗੁਜ਼ਰ ਗਈ ਅਤੇ ਬ੍ਰਿਧਾਪਨ ਆ ਗਿਆ ਹੈ। ੧੮. ਧਨ ਅਤੇ ਜੁਆਨੀ (ਖੀਨ) ਪੁਰਾਣੇ ਹੋ ਗਏ ਹਨ। ੧੯. ਹੰਕਾਰ ਵਿੱਚ ਉਮਰ ਬੀਤ ਗਈ। ੨੦. ਗਲ ਗਏ, ਨਾਸ਼ ਹੋ ਗਏ। (ਮਸਤ) ਹੋਏ। ੨੧. ਅਪਣੱਤ ਦੇ ਰਸ ਵਿੱਚ ਫਸਿਆ ਹੋਇਆ। ੨੨. ਅਭਿਮਾਨੀ ਬੁਧੀ ਦੀ ਫਾਹੀ ਵਿੱਚ ਪਏ ਹੋਏ (ਹਨ)। ੨੩. ਮੁਕਤ ਦਾ।

ਮਲਾਰ ॥

ਨਿਮਖ[1] ਏਕ ਨਹਿ–ਨਿਸ–ਬਾਸੁਰ[2] ਮਹਿ, ਨਾਮ ਰਸਾਯਨ[3] ਪਾਨ[4] ਕਯੋ ॥
ਉਰਝਿ ਪਰਯੋ ਸੰਗ ਗੰਧ੍ਰਬ-ਨਗਰੀ[5], ਛਿਨ ਭੰਗਰ[6] ਮਹਿ ਨੇਹੁ–ਥਯੋ[7] ॥
ਅਸਿਥਿਰ ਭਗਤਿ ਨਾਰਾਯਨ ਰੁਚਿ–ਸਯੋ[8], ਏਕ ਨਿਮਖ ਨਹਿ ਰਿਦਯ ਲਯੋ ॥
ਸੰਗ–ਦੁਸ੍ਰ ਅਪਬਾਦ–ਪਰਾਈ[9], ਹਿੰਸਾ, ਦੁਰਮਤਿ-ਘੋਰ-ਕਯੋ[10] ॥੧੮੩॥੮੧੩॥੧੫੬੭ ॥

ਮਲਾਰ ॥

ਬਾਸ-ਰਹਯੋ[11] ਹਿਯ–ਬਾਸ–ਅਘਨ–ਕੀ[12], ਗਯਾਨ ਦੀਪ ਤਿਨ ਛਾਦ[13] ਲਿਯੋ ॥
ਮਨ ਚੰਚਲ ਦਹਿ ਦਿਸ ਕੋ ਧਾਵਤ ਸਕੁਚਿਤ ਨਾਹਨ ਪਾਪ ਕਿਯੋ ॥
ਦੁਆਰਹਿ ਦੁਆਰ ਸੁਆਨ ਜਿਉ-ਡੋਲਤ[14], [15]ਹਟਕਤਿ-ਨਾਹਨਿ-ਬਿਮਤਿ-ਭਯੋ ॥
[16]ਲੋਕਨ-ਸੋਂ-ਪ੍ਰਲੋਕ-ਗਵਾਯੋ, ਕਰਮ[17] ਕਰਤ ਸਭਿ ਬੈਸ[18] ਗਯੋ ॥੧੮੪॥੮੧੪॥੧੫੬੮ ॥

ਮਲਾਰ ॥

[19]ਲੁਬਧਿ-ਰਹਯੋ-ਇੰਦ੍ਰੀ–ਰਸ–ਪ੍ਰੇਯੋ, ਰਾਮ ਨਾਮ ਧਨ ਹਿਰਨ-ਭਯੋ[20] ॥
ਉਦਰਿ[21] ਭਰਯੋ ਪਸੂਆ ਕੀ ਨਯਾਈ, ਨਾਮ-ਬਿਸਰਿ ਨਿਸਿ-ਭੋਗ-ਕਯੋ[22] ॥
ਪੰਚ-ਚੋਰ[23]ਮਿਲ ਲਾਗਿ ਨਗਰੀਆ[24], [25]ਸੁਧਿ-ਮਤਿ-ਗਤਿ-ਸਭਿ-ਚੋਰ-ਲਯੋ ॥
ਕੋਟਿ ਪਰਾਧਿ–ਅਵਗਯਾ[26]ਸੋ–ਮਹਿ,ਮੋਖ-ਮੁਕਤਿ-ਕਿਹ-ਭਾਂਤਿ-ਹੁਯੋ[27] ॥੧੮੫॥੮੧੫॥੧੫੬੯॥

ਮਲਾਰ ॥ ਮਹਾ-ਮਲੀਨਿ ਅਸੁਚਿ[28] ਤਨ–ਮਾਨੁਖ, ਅਸਤ-ਚਰਮ[29] ਦੁਰਗੰਧ ਭਰੇ
[30]ਨਵੈਂ-ਦ੍ਵਾਰਿ-ਸ੍ਰਵਤ-ਅਪਿਵਿਤ੍ਰਾ, ਰੋਮ-ਰੋਮ-ਮਲ, ਮੂਤ੍ਰ-ਝਰੇ ॥
ਕਾਮ, ਕ੍ਰੋਧ, ਮੋਹ, ਮਦ[31], ਲੋਭਾ,-ਪਾਂਚ-ਦੁਸ੍ਰ–ਏ ਸੰਗਿ-ਬਸੇ
ਕਾਚੀ ਦੇਹ ਅੰਧਿ-ਅਗਯਾਨੀ[32]; ਛਿਨਭੰਗੀ ਤਤਕਾਲ-ਨਸੇ ॥੧੮੬॥੮੧੬॥੧੫੭੦॥

---

੧. ਪਲਕਾਂ ਦੇ ਝਮਕਣ ਦਾ ਸਮਯ। ੨. ਰਾਤਿ ਦਿਣ। ੩. ਰਸਾਂ ਵਾ ਘਰ। ੪. ਪੀਵਣਾ। ੫. ਬੱਦਲਾਂ ਵਿੱਚ ਨਗਰੀ ਦਾ ਬਣਿਆ ਹੋਇਆ ਸ੍ਵਰੂਪ। ੬. ਤੁਰਤ ਨਾਸ ਹੋ ਜਾਣ ਵਾਲਾ। ੭. ਪ੍ਰੇਮ ਹੋਇਆ ਹੈ। ੮. ਪ੍ਰੇਮ ਨਾਲ। ੯. ਪਰਾਈ ਨਿੰਦਯਾ। ੧੦. ਭਯਾਨਕ ਖੋਟੀ ਬੁਧਿ ਨੂੰ ਧਾਰਨ ਕੀਤਾ ਹੈ, ਖੋਟੀ ਬੁਧੀ ਨਾਲ ਹੀ ਘੋਲ ਕੀਤਾ ਹੈ। ੧੧. ਨਿਵਾਸ ਕਰ ਰਹੀ ਹੈ। ੧੨. ਦਿਲ ਵਿੱਚ ਪਾਪਾਂ ਦੀ ਇੱਛਾ। ੧੩. ਸੰਕੋਚਦਾ, ਸ਼ਰਮ ਦਾ ੧੪. ਕੁੱਤੇ ਵਾਂਗੂ ਫਿਰਦਾ ਹੈ। ੧੫. ਹਲਕਾ ਹੋਇਆ ਹੋਇਆ ਮੁੜਦਾ ਨਹੀਂ। ੧੬. ਪਾਪੀ ਮਨੁੱਖਾਂ ਨਾਲ ਪਰਲੋਕ ਗਵਾ ਲਿਆ ਹੈ। ੧੭. ਬੁਰੇ ਕਰਮ। ੧੮. ਉਮਰ। ੧੯. ਇੰਦ੍ਰੀਆਂ ਦੇ ਰਸਾਂ ਦਾ ਚਲਾਇਆ ਹੋਇਆ ਲੁਭਾਯਮਾਨ ਹੋ ਰਹਿਆ ਹੈਂ। ੨੦. ਚੁਰਾਇਆ ਗਯਾ ਹੈ। ੨੧. ਪੇਟ। ੨੨. ਰਾਤ ਨੂੰ ਭੋਗ ਕੀਤੇ। ੨੩. ਕਾਮ, ਕ੍ਰੋਧ, ਲੋਭ, ਮੋਹ ਅਤੇ ਅਭਿਮਾਨ ਰੂਪ ਪੰਜ ਚੋਰ। ੨੪. ਦਿਲ ਨੂੰ, ਸਰੀਰ ਨੂੰ। ੨੫. ਬੁਧੀ ਦੀ ਅਤੇ ਮੁਕਤ ਦੀ ਸਮਝ ਸਾਰੀ ਨੂੰ ਹੀ ਚੁਰਾ ਲਇਆ ਹੈ। ੨੬. ਕ੍ਰੋੜਾਂ ਹੀ ਪਾਪ ਅਤੇ ਭੁੱਲਾਂ ਅਥਵਾ ਬੇ-ਅਦਬੀਆਂ। ੨੭. ਖ਼ੁਲੀ ਮੁਕਤ ਕਿਸ ਤਰ੍ਹਾਂ ਹੋਵੇ ? ੨੮. ਅਪਵਿਤ੍ਰ। ੨੯. ਹੱਡ ਅਤੇ ਚੰਮ। ੩੦. ਨੌਂ ਦੁਵਾਰੇ। (ਨਾਸਿਕਾ ੨, ਅੱਖਾਂ ੨, ਕੰਨ ੨, ਮੁਖ ੧, ਲਿੰਗ ੧ ਅਤੇ ਗੁਦਾ ੧) ਅਪਵਿਤ੍ਰ ਹੀ ਹੁੰਦੇ ਹਨ। ੩੧. ਅਭਿਮਾਨ, ਹੰਕਾਰ। ੩੨. ਹੇ ਅਗਯਾਨੀ ਅੰਨ੍ਹੇ !

ਮਲਾਰ ॥ ਐਸੋ ਇਹ ਸੰਸਾਰ-ਪੇਖਨਾ[1] ਦ੍ਰਿਸ੍ਰਿਮਾਨ[2] ਸਭਿ ਕਾਲ-ਹਰੇ[3] ॥
ਸਮਝਤਿ ਨਾਹਿ ਅੰਧ-ਅਗਯਾਨੀ, ਬਿਤ[4] ਬਨਿਤਾ[5] ਸੰਗਿ ਨੇਹੁ[6] ਕਰੇ
ਮਾਯਾ ਕੇ ਮਦ[7] ਜਨਮ ਸਿਰਾਨੋ[8], ਰਾਮ ਭਗਤਿ ਨਹਿ ਹਿਯ ਧਰੇ
ਜਨ ਭਗਤਨ ਕਾ ਕਹਾ ਨ ਮਾਨਯੋ, ਪਸੁ, ਪੰਛੀ-ਜੜ-ਜੋਨਿ-ਪਰੇ ॥੧੮੭॥੮੧੭॥੧੫੭੧॥

ਮਲਾਰ ॥ ਕਉਨ ਪਰਾਧ[9] ਬਤਾਊਂ ਅਪੁਨੇ[10], ਮਿਥਯਾ-ਲੋਭ-ਪ੍ਰਪੰਚ-ਭਰੇ ॥
ਨਾਹਨ ਭਜਨ ਬੰਦਗੀ ਸਿਮਰਨ ਭਗਤਿ-ਭਾਵ-ਨਹਿ-ਗੁਨ ਉਚਰੇ ॥
ਸਗਲ ਜਨਮ ਬਿਖਯਨ ਸੰਗਿ ਹਾਰਯੋ, ਸਾਧੁ ਸੰਗਿਤ ਨਹਿ ਨਿਮਖ ਕਰੇ ॥
ਜਾਨ ਬੂਝਿ ਕੈ ਕਾਜ ਬਿਗਾਰਯੋ, ਹਾਥਿ ਦੀਪ ਲੈ ਕੂਪ[11] ਪਰੇ ॥੧੮੮॥੮੧੮॥੧੫੭੨॥

ਮਲਾਰ ॥ ਸੋਯੋ ਮਹਾ ਘੋਰ-ਨਿੰਦ੍ਰਾ ਮਹਿ, ਜਾਗਤਿ ਨਾਹਨਿ ਮੋਹ-ਮਯੋ[12] ॥
ਜਮ-ਕਾ ਡੰਡ ਮੁੰਡ[13] ਜਬਿ ਲਾਗਯੋ[14] ਚੌਕ-ਪਰਯੋ-ਤਬਿ ਸੁਧਿ ਭਯੋ ॥
ਕਹਾ ਹੋਤ ਅਬ ਕੇ ਪਛੁਤਾਏ[15], ਧਰਿ ਝੋਟਨ ਜਬਿ ਚਲਤ ਭਯੋ ॥
ਵੈ[16] ਸੁਤ[17], ਵੈ ਬਿਤ, ਵੈ ਗ੍ਰਿਹ ਮੰਦਿਰ, ਸਾਥੀ[18] ਸੰਗ ਨ ਏਕ ਭਯੋ ॥੧੮੯॥੮੧੯॥੧੫੭੩॥

ਮਲਾਰ ॥ ਪਾਵਨ ਪਤਿਤ ਨਾਮ ਨਾਰਾਯਨ, ਤਿਸੁ ਬਿਸਾਰਿ ਤ੍ਰਿਗਦ ਜੋਨਿ[19] ਪਏ ॥
ਖਾਇ ਖਾਇ ਕਰੈਂ ਬਦਫੈਲੀ[20], ਕੀਯਾ ਆਪਨੋ ਪਾਤ ਪਏ ॥
ਧਾਯ ਧਾਯ ਬਹੁ ਬਿਧਿ ਭ੍ਰਮ[21] ਥਾਕਯੋ, ਰਹਨੁ ਨ ਕਿਤਹੀ ਠਾਵ ਪਏ ॥
ਕਰ ਗਹਿ ਲੇਦੂ[22] ਸੰਸਾਰ ਕੂਪਤੇ, ਦਾਸ ਜਾਨ ਪ੍ਰਭੁ ਕਰਹੁ ਦਏ ॥੧੯੦॥੮੨੦॥੧੫੭੪॥

ਮਲਾਰ ॥ ਕੋਟਿ ਪਰਾਧ ਕੀਨਿ ਬਹੁਭਾਂਤਿ, ਨਿਮਖ ਏਕ ਨਹਿ ਨਾਮ ਲਯੇ ॥
ਜਾਨਤ ਹਉਂ ਨੀਕੇ ਸਭਹੀ ਬਿਧਿ, ਜੋ ਜੋ ਅਉਗਨ ਚੂਕ[23] ਕਯੇ ॥
ਚਿਤਵਹੁ[24] ਅਪੁਨੀ ਓਰ[25] ਦਯਾ ਨਿਧ, ਪਾਵਨ ਪਤਿਤ ਕਰੁਨਾ ਮਯੇ[26] ॥
ਨਾਮ ਲਏ ਸਬ ਨਰਕ ਨਿਵਾਰੇ[27], ਮੁਕਤਿ ਭਏ ਜੋ ਸਰਨਿ ਪਯੇ ॥੧੯੧॥੮੨੧॥੧੫੭੫॥

---

੧. ਸੰਸਾਰ ਦਾ ਤਮਾਸ਼ਾ। ੨. ਨਿਗ੍ਹਾ ਔਣ ਵਾਲਾ। ੩. ਮੌਤ ਨਾਸ ਕਰੇਗੀ। ੪. ਧਨ। ੫. ਇਸਤ੍ਰੀ। ੬. . ੭. ਹੰਕਾਰ। ੮. ਬੀਤਿਆ। ੯. ਅਪਰਾਧ, ਪਾਪ। ੧੦. ਝੂਠੇ ਲੋਭ ਅਤੇ ਛੱਲ ਦੇ ਭਰੇ ਹੋਏ। ੧੧. ਖੂਹ ਵਿੱਚ। ੧੨. ਮੋਹ ਵਿੱਚ ਲੱਗਾ ਹੋਇਆ। ੧੩. ਸਿਰ ਤੇ। ੧੪. ਚੌਂਕਕੇ (ਜਾਗ) ਪਇਆਂ ਤਾਂ ਖਬਰ ਹੋਈ। ੧੫. ਜਦੋਂ ਜੁੰਡਿਆਂ ਨੂੰ ਫੜ ਕੇ ਤੋਰ ਲਿਆ। ੧੬. ਉਹ। ੧੭. ਪੁਤ੍ਰ। ੧੮. ਮਿਤ੍ਰ। ੧੯. ਟੇਢਾਂ ਚਲਣ ਵਾਲੀ ਯੋਨਿ ਵਿੱਚ, ਪੰਛੀ ਦੀ ਯੋਨਿ, ਸੱਪ ਆਦਿ ਯੋਨਿ। ੨੦. ਬੁਰੀ ਹਰਕਤ, ਭੈੜਾ ਕੰਮ। ੨੧. ਫਿਰ। ੨੨. ਹੱਥ ਫੜ ਕੇ (ਕੱਢ) ਲੋ। ੨੩. ਭੁੱਲ ਨਾਲ। ੨੪. ਵੇਖੋ। ੨੫. ਵੱਲ, ਤਰਫ਼। ੨੬. ਹੇ (ਕਰੁਨਾ ਮਯ) ਕ੍ਰਿਪਾ ਸਰੂਪ ! ੨੭. ਸਾਰੇ ਹੀ ਨਰਕ ਨਿਵ੍ਰਿਤ ਹੋ ਜਾਂਦੇ ਹਨ।

ਮਲਾਰ ॥

ਅਸੁਚਿ[1], ਮਲਾਯ[1], ਪੋਚ[1] ਦੇਹਿ ਮਾਨੁਖA ਪਸੁ ਪੰਖੀ ਸਭਹੂੰ ਤੇ ਬੁਰੀ ॥
ਪਸੂ ਮਰੇ ਬਹੁ ਕਾਜ ਸਵਾਰੇ, ਯਹਿ ਦੇਹਿ ਤੇ ਨਹਿ ਕਛੂ ਹੂੰ ਸਰੀ[2] ॥
ਸਨਬੰਧੀ ਜੇਤੇ ਯਹਿ ਤਨ ਕੇ ਸ੍ਵਾਰਥ ਲਾਗ[3] ਹੋਹਿ ਸਭਿ ਖਰੀ[4] ॥
ਜਬ ਹੀ ਹੰਸ[5] ਉਡਯੋ ਇਸ ਤਨ ਤੇ, ਪ੍ਰੇਤ ਪ੍ਰੇਤ ਕਹ ਦੂਰ ਪਰੀ[6] ॥੧੯੨॥੮੨੨॥੧੫੭੬॥

ਮਲਾਰ ॥

ਨਿਕਟ[7] ਨ ਕੋਊ ਆਵਤ ਤਾ ਕੇ, ਕਾਢਹੁ ਕਾਢਹੁ ਕਰੇਂ ਸਬੀ ॥
ਆਧਿ ਘਰੀ ਕੋਊ ਨਹਿ ਰਾਖੈ, ਗ੍ਰਿਹ ਤੇ ਦੇਤੁ ਨਿਕਾਰ ਤਬੀ
ਜਿਹ ਤਨ ਚੋਆ ਚੰਦਨ ਲੀਪਤ[8] [9]ਪਾਟ ਪਟੰਬਰ ਬਿਧ ਧਢੇ[9]B
ਸੋ ਤਨ ਜਰੇ ਕਾਸ੍ਟ ਪਾਵਕ[10] ਮਹਿ, ਛਾਰ ਹੋਇ[11] ਨਭ ਮਾਹਿ ਉਡੇ ॥੧੯੩॥੮੨੩॥੧੫੭੭॥

ਬਿਸਨੁਪਦ ਮਲਾਰ ਚੋਵਾਕੀ ॥

ਇਸ ਤਨੁ ਧਨੁ ਕੀ ਕਉਨ ਬਡਾਈ, ਬਿਨਸਤ ਨਾਹਿਨ ਬਾਰ ਲਗੇ ॥
ਦ੍ਵਾਰੇ ਲੌ ਸਭਿ ਸੰਗੀ ਸਾਥੀ[12], ਹੰਸ[5] ਅਕੇਲਾ ਗਉਨ ਕਰੇ[13] ॥
ਜੋ ਜੋ ਕਰਮ ਕੀਏ ਇਸ ਤਨ ਤੇ, ਸੋ ਸੋ ਆਗੂ[14] ਹੋਤ ਭਏ ॥
ਆਗੇ ਪੰਥ[15] ਦੁਹੇਲਾ ਬਿਖੜਾ[16], ਤਪਤ ਤੇਜ[17] ਨਹਿ ਜਾਤਿ ਸਹੇ ॥੧੯੪॥੮੨੪॥੧੫੭੮॥

ਮਲਾਰ ॥

ਪਾਪ ਪੁੰਨ ਦੋਊ ਸਾਖੀ[18] ਜਿਯ ਕੇ, ਧਰਮ ਦ੍ਵਾਰ ਪੁਕਾਰ ਕਰੇ
ਜੋ ਜੋ ਕਰਮ ਭਏ ਇਸ ਤਨ ਤੇ, [19]ਸੋਇ ਅਸੁਭ ਦੁਬਾਰ ਢਰੇC ॥
ਸ੍ਰਵਨ[20] ਨੇਤ੍ਰ ਰਸਨ ਅਰੁ ਨਾਸਿਕ, [21]ਬਾਦੀ ਹੋ ਹੋ ਮਾਰ ਕਰੇ ॥
[22]ਇੰਦ੍ਰਿਯਨਹਸਤਪਾਦਆਦਿਕ ਮਿਲ, [23]ਬਾਂਧਜੀਅਕਹ ਸਭ ਧਰੇ ॥੧੯੫॥੮੨੫॥੧੫੭੯॥

---

੧. ਮਲੀਨ, ਨੀਚ। ੨. ਹੁੰਦਾ। ੩. ਮਤਲਬ ਨਾਲ਼। ੪. ਘੜੇ। ੫. ਜੀਵ। ੬. ਦੂਰ ਪਈ ਹੋਈ (ਦੇਹ ਨੂੰ)। ੭. ਪਾਸ। ੮. ਚੰਦਨ ਦੇ ਚੋਇਆਂ ਨਾਲ ਲਿਪਟੇ ਹਨ। ੯. ਪਟ ਦੇ ਵਸਤ੍ਰਾਂ ਦੇ ਵ੍ਰਿਧ ਥਾਨਾਂ ਨੂੰ ਪਾਉਂਦਾ ਸੀ। ੧੦. ਲਕੜਾਂ ਦੀ ਅਗਨਿ। ੧੧. ਆਕਾਸ਼। ੧੨. ਮਿਤ੍ਰ। ੧੩. ਜਾਇਗਾ ? ੧੪. ਅੱਗੇ। ੧੫. ਰਸਤਾ। ੧੬. ਔਖੇ ਤੋਂ ਔਖਾ। ੧੭. ਪ੍ਰਚੰਡ ਤਪਦੇ ਹੋਏ। ੧੮. ਗਵਾਹ। ੧੯. ਓਹੀ ਅਸ਼ੁਭ (ਕਰਮ) ਦੁਬਾਰਾ ਆ ਪਏ। ੨੦. ਕੰਨ। ੨੧. ਵੈਰੀ ਹੋ ਹੋ ਕੇ ਮਾਰ ਕਰਦੇ ਹਨ। ੨੨. ਹਥ, ਪੈਰ ਆਦਿਕ ਇੰਦ੍ਰਿਯਾ ਨੇ ਇਕਠੀਆਂ ਹੋ ਕੇ ! ੨੩. ਸਾਰੀਆਂ ਨੇ ਜੀਵ ਨੂੰ ਬੰਨ ਧਰਿਆ, (ਧਰਮ ਰਾਜ ਦੀ) ਸਭਾ ਵਿੱਚ ਬੰਨ ਰਖਿਆ।

**A** ਪਾ: ਅਸ੍ਰਚਿ, ਮਲਾਰ ਦੇਹਿ ਯਹਿ ਮਾਨੁਪ, ਅਤੇ ਅਸੁਚਿ ਮਲਾਯ ਪੋਚ ਤਨੁ ਮਾਨੁਖ। **B** ਪਾ: ਕਿਧਰ ਪਢੇ।
**C** ਪਾ: ਸੋਇ ਅਸੁਭ ਦਰਬਾਰ ਢਰੇ, ਵੀ ਹੈ।

ਮਲਾਰ ॥

ਨੇਤ੍ਰ ਪੁਕਾਰੇਂ ਸਨਮੁਖ ਠਾਢੇ, ਪਰ ਤ੍ਰਿਯਨ ਦ੍ਰਿਸ੍ਟਿ ਕੀਏ ॥[1]
[2]ਸ੍ਰਵਨ, ਜੀਭ ਲਾਗੂ ਭਈ ਜੀਅ ਕਹ, [3]ਪਰ ਨਿੰਦਾ, ਰਸ ਕਸੰ ਲੀਏ
[4]ਨਾਸਿਕ, ਚਰਨ ਹਸਤ ਭਏ ਬਾਦੀ, [5]ਬਾਸ, ਕੁਪੰਥ, ਪਰ ਦ੍ਰਬ ਪਰੇ
[6]ਇੰਦ੍ਰਿਯ ਮਨ ਲਾਗੂਭਏਸਭਹੀ, [7]ਪਰਤਨ, ਪਰਧਨ ਇਨਹ ਖਰੇ॥੧੯੬॥੮੨੬॥੧੫੮੦॥

ਮਲਾਰ ॥

ਛੋਰ ਖਰੇ ਸਭ ਹੀ ਭਏ ਬਾਦੀ[8], ਬਾਧਯੋਂ ਜੀਯ ਦਰਬਾਰ ਚੜ੍ਹੇ ॥
ਸਹੁ-ਰੇ-ਜੀਅਰੇ ਜੋ-ਤੁਧ ਕੀਤਾ, ਲੇਖਾ ਪੁੱਛਨ ਕਾਲ[9] ਖਰੇ ॥
ਜੇ ਤੂੰ ਕੀਏ ਦਸੇਂ ਨ ਸਭ ਹੀ ਭਲੇ ਬੁਰੇ ਲਿਖਤ ਬੰਦ ਪਰੇ[10]
ਬਾਕੀ ਨਿਕਸੀ ਤੁਝ ਪਰ ਭਾਰੀ, ਕਯਾ ਮੁਖਿ ਲੈ ਜਵਾਬੁ ਕਰੇ ॥੧੯੭॥੮੨੭॥੧੫੮੧॥

ਬਿਸਨੁਪਦ ਰਾਗੁ ਮਲਾਰ ਸਯਾਮੁ* ॥

ਕੰਡੇ ਦੇਨਿ ਚਸ਼ਮੋਂ[11] ਦੇ ਅੰਦਰ, ਜਿਨਿ ਨੇਤ੍ਰੀਂ ਪਰਤ੍ਰਿਯ[12] ਪਿਖੇ ॥
ਕੰਨ ਮਰੋੜਨ ਸਿੱਕੇ ਘਤਨ, ਤਾਇ ਤਾਇ ਜਮਦੂਤ ਤਿਖੇ
ਰਸਨਾ ਕਟੱਯਨ ਤਿਲ ਤਿਲ ਕਰ ਕਰ, ਨਾਮ ਬਿਤ੍ਰੇਕ[13] ਸ੍ਵਾਦ ਚਖੇ ॥
ਨਾਸਿਕਾ ਮੇਲਨਿ ਤਪਤ ਸਲਾਈਆ, [14]ਬਾਸਬਿਕਾਰਜੁਗਘ੍ਰਾਨ ਮਖੇ ॥੧੯੮॥੮੨੮॥੧੫੮੨॥

---

੧. ਪਰ ਇਸਤ੍ਰੀਆਂ ਉਪਰ ਵੀ। ੨ ੩. ਜੀਵ ਲਈ ਕੰਨ ਵੀ ਦੁਸ਼ਮਣ ਹੋ ਕੇ ਕਹਿੰਦੇ ਹਨ ਕਿ ਇਸ ਪਰ ਨਿੰਦਆ ਸੁਣੀ ਜੀਭ ਕਹਿੰਦੀ ਹੈ ਕਿ ਰਸ ਕਸ ਲਏ ਹਨ। ੪-੫. ਨਾਸਾਂ ਵਾਸ਼ਣਾਂ ਤੋਂ ਪੈਰ ਖੋਟੇ ਰਸਤੇ ਤੋਂ ਅਤੇ ਹੱਥ—ਪਰਾਏ ਧਨ ਨੂੰ ਪੈਣ ਤੋਂ ਵੈਰੀ ਹੋ ਗਏ। ੬-੭. (ਇੰਦ੍ਰਯ) ਲਿੰਗ ਅਤੇ ਮਨ ਪਰਾਏ ਤਨ ਅਤੇ ਪਰਾਏ ਧਨ ਨੂੰ ਇਸ ਨੇ ਲਿਜਾਯਾ ਹੈ ਇਸ ਵਾਸਤੇ ਦੁਸ਼ਮਣ ਹੋ ਗਏ। ੮. ਜੀਵ ਨੂੰ ਦਰਬਾਰ ਵਿਚ ਉੱਚੀ ਥਾਂ ਬੰਨਿਆ। ੯. ਯਮਦੂਤ। ੧੦. ਗੁਪਤ ਪਏ ਹੋਏ ਹਨ, ਲਿਖ ਅੱਡ ਧਰੇ ਹੋਏ ਹਨ ਸੋ ਵੇਖੇ ਜਾਣਗੇ। ੧੧. ਅੱਖਾਂ। ੧੨. ਪਰ ਇਸਤ੍ਰੀ। ੧੩. ਬਿਨਾ। ੧੪. ਦੋਹਾਂ ਨਾਸਾਂ ਰਾਹੀਂ ਵਿਕਾਰਾਂ ਲਈ ਸੁਗੰਧੀਆਂ ਲਈਆਂ।

* ਸ੍ਰੀ ਨਾਨਕਿਆਣੇ ਸਾਹਿਬ ਆਦਿਕ ਬਹੁਤੀਆਂ ਬੀੜਾਂ ਵਿੱਚ ਅੰਕ ੧੯੯, ੮੨੯, ੧੫੮੬ ਅਤੇ ੭ ਦੀ ਲਿਖਤ ਵਿੱਚ ਇਹ ਭੇਦ ਵੀ ਹੈ ਯਥਾ—ਬਿਸਨੁਪਦ ਮਲਾਰ ਸਜਾਮ। ਕੰਡੇ ਮਾਰਨਿ ਪੈਰਾਂ ਤਲੀਆਂ, ਮਾਰਗ ਪੰਥ ਕੁਪੰਥ ਚਲੇ। ਸੱਪ ਅਠੂਹੇਂ ਹਥੀਂ ਲੜਸਨਿ, ਦਾਨ ਪੁੰਨ ਨਹੀ ਕੀਏ ਭਲੇ ਤਪਤ ਥੰਭ ਗਲ ਮੇਲਨਿ ਜੀਅ ਕੇ, ਪਰ ਤ੍ਰਿਅ ਜੇ ਤੈਂ ਲਾਇ ਗਲੇ। ਸੰਗਲ ਘਤੇ ਚਲੇ ਲੈ ਜਮ ਗਨ, ਤਪਤ ਰੇਤ ਮਹਿ ਖੜੇ ਕੀਏ। ਕਾਂਗ ਚੀਲ ਸੁਏ ਸਿਰ ਮਾਰਨ, ਅਖੀਂ ਖੰਭਨ ਤੋਬ ਕਰੇ। ਏਤੀ ਮਾਰ ਪਵੇ ਜੀਅ ਤਾਈਂ, ਵਰਖੇ ਅੱਗ ਅੰਗਜਾਰ ਝਰੇ। ੧੯੯, ੮੨੯, ੧੫੮੬। ਮੰਨ ਅੰਧੇ ਸਿਰ ਹੋਵੇ ਮਾਰਾ। ਲਖ ਚਉਰਾਸੀਹ ਜੋਨਿ ਮਹਿ ਡਾਰਾ। ਨਰਕ ਘੋਰ ਮਹਿ ਕਰੇ ਪੁਕਾਰਾ। ਨਾਮ ਬਿਨਾ ਨਹਿ ਮੋਖ ਦੁਆਰਾ।੧।ਰਹਾਉ।੨੦੦।੮੩੦।੧੫੮੭। ਪ੍ਰੰਤੂ ਇਸ ਵਿੱਚ ਬਹੁਤ ਅਸੁੱਧੀਆਂ ਹਨ। ਜਿਹੜੀਆਂ ਉਪਰੋਕਤ ਪਾਠ ਨੂੰ ਮਿਲਾ ਕੇ ਵੇਖ ਕੇ ਵੇਖ ਸਕਦੇ ਹੋ। ਉਪਰੋਕਤ ਪਾਠ ਸਾਨੂੰ ਸ੍ਰੀ ਸਾਧੂ ਬੇਲਾ ਤੀਰਥ ਸਖਰ ਸਿੰਧੂ ਵਾਲੀ ਬੀੜ ਚੋਂ ਮਿਲਿਆ ਹੈ।

ਕੰਡੇ ਮਾਰਨਿ ਪੈਰਾਂ ਤਲੀਆਂ, ਮਾਰਗਾਂ ਪੰਥ ਕੁਪੰਥ ਚਲੇ ॥
ਸੱਪ ਅਠੂਹੇਂ ਹਥੀਂ ਲੜਸਨਿ; ਦਾਨ ਪੁੰਨਜ ਨੀਹ ਕੀਏ ਭਲੇ ॥
ਤਪਤ ਖੰਭ ਗਲ ਮੇਲਨ ਜਿਯ ਕੋ[1], ਪਰ ਤ੍ਰਿਯ ਜੇਤੈ ਲਾਇ ਗਲੇ ॥
[2]ਪਾਪ ਪ੍ਰਭਾਵ ਅਸੰਤਨ ਸੰਗਤ, ਸਹੁ ਜੀਅਰੇ ਫਲ ਪਾਇ ਭਲੇ* ॥੧੯੯॥੮੨੯॥੧੫੮੩॥

ਮਲਾਰ ਸਜਾਮ ॥

ਸੰਗਲ ਘਤ ਚਲੇ ਲੈ ਜਮ-ਗਨ, ਤਪਤ ਰੇਤ ਮਹਿ ਖੜੇ ਕੀਏ ॥
ਤੀਰ, ਕਮਾਨਾ ਛਾਜਿਤ ਕਰ ਜਿਨ[3], ਮਹਾ ਭਯਾਵਨ ਤ੍ਰਾਸ ਦੀਏ ॥
[4]ਕਾਗ ਚੀਲ ਸਹੀਏ ਸਿਰ ਮਾਰਨ, [5]ਅਖੀਂ ਖੋਭਨ ਤੋਬ ਕਰੇ ॥
ਏਤੀ ਮਾਰ ਪਵੇ ਜੀਯ ਤਾਈ, [6]ਵਰਖੇ ਅਗ ਅੰਗਜਾਰ ਝਰੇ ॥
ਮਨ ਅੰਧੇ ਸਿਰ ਹੋਵੇ ਮਾਰ ॥ ਲਖ ਚੌਰਾਸੀਹ ਜੋਨਿ ਮਹਿ ਡਾਰ ॥
ਨਰਕਘੋਰਮਹਿਕਰੇਪੁਕਾਰ॥ ਨਾਮਬਿਨਾਨਹੀਮੋਖਦ੍ਵਾਰ[7] ॥੧॥ਰਹਾਉ॥*੨੦੦॥੮੩੦॥੧੫੮੪॥

---

੧. (ਓਨੇ ਹੀ) ਤੱਤੇ ਖੰਭੇ ਜੀਵ ਦੇ ਗਲ ਵਿੱਚ ਲਾਉਣਗੇ ? ੨. ਬੁਰੇ ਆਦਮੀਆਂ ਦੀ ਸੰਗਤ ਅਤੇ ਪਾਪਾਂ ਦੇ ਪ੍ਰਭਾਵ ਨਾਲ । ੩. ਜਿਨ੍ਹਾਂ ਦੇ ਹੱਥਾਂ ਵਿੱਚ ਸਜਦੀਆਂ ਹਨ । ੪. ਕਾਂ ਅਤੇ ਇਲਾਂ ਦੀਆਂ ਮਾਰਾਂ ਨੂੰ ਸਿਰ ਤੇ ਸਹਾਰੀਏ ? ੫. ਅੱਖਾਂ ਵਿੱਚ ਚੁੰਜਾਂ ਮਾਰਨਗੇ ? ਜੀਵ ਪਸਚਾਤਾਪ ਕਰੇਗਾ ? ੬. ਅੱਗ ਦੇ ਅੰਗਜਾਰਾਂ ਦੀ ਝੜੀ ਨਾਲ ਵਰਖਾ ਹੋਵੇਗੀ । ੭. ਬ੍ਰਹਮ-ਗਜਾਨ ਅਥਵਾ ਮੁਕਤੀ ।

* 'ਸਯਾਮ' ਤੇ 'ਸ਼ਾਮ' ਸ਼ਬਦ ਪ੍ਰਯਾਯ ਵਾਚੀ ਹਨ । ਸੰਗੀਤ ਗ੍ਰੰਥਾਂ ਵਿੱਚ 'ਮਲ੍ਹਾਰ ਸਯਾਮ' ਯਾ 'ਸ਼ਾਮ ਮਲ੍ਹਾਰ' ਰਾਗ ਤਾਂ ਨਹੀਂ ਮਿਲਿਆ । ਪ੍ਰੰਤੂ 'ਸ਼ੁੱਧਸ਼ਜੇ ਮਲ' 'ਸ਼ਾਮ ਸ਼ਜਾਮਲ' ਆਦਿਕ ਰਾਗ ਮਿਲੇ ਹਨ । ਜਿਨ੍ਹਾਂ ਦੇ ਮਤ ਵਿਚ 'ਮਲ੍ਹਾਰ' ਤੇ 'ਮੇਘ' ਇਕੋ ਹੀ ਰਾਗ ਹੈ । ਉਹਨਾਂ ਦੇ ਮੱਤ ਚੋਂ 'ਮੇਘ ਸਯਾਮਲ' ਨਾਮ ਦਾ ਰਾਗ ਮਿਲਦਾ ਹੈ । ਪ੍ਰੰਤੂ ਉਹਨਾਂ ਵਿਚ 'ਮੇਘ ਮਲ੍ਹਾਰ' ਤੇ 'ਮੇਘ ਮਲੌਰ' ਨਾਮ ਦੇ ਹੋਰ ਰਾਗ ਵੀ ਹਨ । ਅਸੀਂ ਏਥੇ ਸ਼ਜਾਮ (ਸ਼ਾਮ) ਰਾਗ ਦੀ ਛਾਯਾ ਮਲ੍ਹਾਰ ਵਿਚ ਮੰਨ ਕੇ ਇਸ ਨੂੰ ਛਾਯਾ ਲਿੰਗਤ ਰਾਗ ਮੰਨਦੇ ਹਾਂ । ਏਸੇ ਵਾਸਤੇ ਸ਼ਾਮ ਦਾ ਲੱਛਣ ਲਿਖਦੇ ਹਾਂ ।

(ੳ) ਬਿਜਾਵਲ ਠਾਟ ਦਾ ਔੜਵ ਸ਼ਾੜਵ ਰਾਗ ਸ਼ਾਮ ਹੈ । ਇਸ ਵਿਚ ਕੋਮਲ ਰਿਸ਼ਭ, ਕੋਮਲ ਗੰਧਾਰ, ਕੋਮਲ ਧੈਵਤ ਤੇ ਕੋਮਲ ਨਿਸ਼ਾਦ ਵਰਜਤ ਹਨ । ਆਰੋਹੀ ਵਿਚ ਗੰਧਾਰ ਤੇ ਨਿਸ਼ਾਦ ਵਰਜਿਤ ਹਨ । ਅਵਰੋਹੀ ਵਿਚ ਨਿਸ਼ਾਦ ਵਰਜਿਤ ਹੈ । ਹੋਰ ਸਾਰੇ ਸੁਰ ਸੁਧ ਹਨ । ਰਾਤ ਦੇ ਦੂਜੇ ਪਹਿਰ ਵਿਚ ਗਾਇਆ ਜਾਂਦਾ ਹੈ । ਵਾਦੀ ਮਧਜਮ ਤੇ ਸੰਵਾਦੀ ਸ਼ੜਜ ਹੈ ।

ਆਰੋਹੀ—ਸ, ਰ, ਮ ਪ ਧ ਸ । ਅਵਰੋਹੀ—ਸ ਧ ਪ ਮ ਗ ਰ ਸ ।

(ਅ) ਏਸੇ ਹੀ ਸਮਯ ਦਾ ਇਕ 'ਸ਼ਾਮ ਮੁਖਾਰੀ । ਨਾਮ ਦਾ ਰਾਗ ਵੀ ਹੈ ।

(ੲ) ਕਰਨਾਟ ਸੰਗੀਤ ਵਿਚ 'ਸ਼ਯਾਮਲ' ਨਾਮ ਦਾ ਹੀ ਠਾਟ ਹੈ । ਉਸ ਦੇ ਅੰਗ ਦੇ ਮੇਲ ਨਾਲ ਉਪਜਿਆ ਹੋਇਆ ਸੰਪੂਰਣ ਰਾਗ ਸ਼ਯਾਮਲ ਹੈ । ਆਰੋਹੀ—ਸ, ਗ, ਰਾ ਗ ਮ ਪ ਧ ਨ ਧ ਸ । ਅਵਰੋਹੀ—ਜ ਨ ਧ ਪ ਮ ਗ ਰਾ ਸ ।

(ਸ) ਚਕ੍ਰ ਵਾਕ ਠਾਟ ਦਾ ਮੇਲ ਜਨਜ ਰਾਂਜ 'ਸ਼ੁੱਧ ਸ਼ਜਾਮਲ' ਹੈ । ਇਹ ਔੜਵ ਸੰਪੂਰਨ ਹੈ ।

ਆਰੋਹੀ—ਸ ਗ ਪ ਧ ਨ ਸ । ਅਵਰੋਹੀ—ਸ ਨ ਧ ਪ ਮ ਗ ਰਾ ਸ ।

(ਹ) ਖ਼ਾਸ ਕਰਕੇ ਇਹ 'ਸਾਮੇਰੀ ਮਲ੍ਹਾਰ' ਨਾਮ ਰਾਗ ਹੈ । ਜਿਸ ਦਾ ਨਾਮ ਲਿਖਾਰੀਆਂ ਤੋਂ 'ਮਲ੍ਹਾਰ ਸਜਾਮ' ਹੋ ਗਿਆ ਹੈ । ਬਿਲਾਵਲ ਠਾਟ ਦਾ ਔੜਵ ਸੰਪੂਰਣ ਰਾਗ ਸਾਮੇਰੀ ਮਲ੍ਹਾਰ ਹੈ । ਇਸ ਵਿਚ ਕੋਮਲ ਗਾਂਧਾਰ [illegible]

ਬਿਸਨੁਪਦ ਮਲਾਰ ਤਰਹ ਸਾਨੀ ॥

ਕਰਤ ਪੁਕਾਰ ਬਿਲਾਪ[1] ਘਨੇਰੇ, ਜਾਇ ਅਵਾਜ਼ ਪ੍ਰਭੁ ਸ੍ਰਵਨ ਪਰੇ ॥
ਭਈ ਕ੍ਰਿਪਾ ਸੁਆਮੀ ਸਤਿਗੁਰ ਕੀ, ਚਰਨ ਲਾਇ ਖਲ-ਪਤਿਤ[2] ਤਰੇ
ਫਿਰ ਯਹਿ ਅਵਸਰ[3] ਹਾਥਿ ਨ ਆਵੈ, ਮਾਨੁਖ-ਜਨਮ ਦੁਲਭ ਮਿਲੇ ॥
ਬਿਨ ਸਤਿਗੁਰ ਕੋ ਮੁਕਤਿ ਨ ਪਾਵੈ, ਸਾਧੁ-ਸੰਗਤਿ ਕੀ ਲਾਗ ਪਲੇ ॥੨੦੧॥੮੩੧॥੧੫੮੫॥

ਮਲਾਰ ॥

ਕਾਟੀ ਸਿਲਕ[4] ਦਯਾਲ ਕ੍ਰਿਪਾ ਨਿਧਿ, ਨਾਮ ਦਾਨ ਜਿਸ ਦੇਇ ਹਰੇ ॥
ਤੋੜੇ ਬੰਧਨੁ ਮੁਕਤਿ-ਕਰਾਵੈ, ਨਾਮ ਦਾਨ ਦੇ ਤ੍ਰਾਨੁ[5] ਕਰੇ ॥
ਜਿਨ ਕੇ ਭਾਗ ਬਡੇ ਮੁਖ-ਮਸਤਕ, ਤਿਨਹ ਮੇਲਿ ਪ੍ਰਭੁ ਸੁਭਰ-ਭਰੇ[6] ॥
ਅਸਰਨ ਸਰਨ ਸਮਰਥਸਭੀ ਬਿਧਿ,ਭਗਤਿ ਬਿਬਸਿ ਹਰਿਅਦਰ ਦਰੇ ॥੨੦੨॥੮੩੨॥੧੫੮੬॥

ਮਲਾਰ ॥

ਜੈ ਜੈ ਪੂਰਬਿ ਕਥਾ ਬਖਾਨੀ, ਭਗਤਿ-ਭਾਵਨੀ[7] ਸੰਤ ਹਰਿ ਤੇਰੇ ॥
ਤਰਬੇ-ਜੋਗ[8] ਸਦਾ-ਤੁਮ-ਤਾਰਹੁ, ਭਗਤਿ-ਸਮੀਪਿ[9] ਤੂੰ ਸਦਹੀ ਨੇਰੇ
ਓਤਪੋਤ[10] ਸਾਗਰ ਜਿਮ ਬੂੰਦਹ, ਲਖ[11] ਨ ਪਰਤਿ ਕਾਹੂ-ਬਿਧਿ ਹੇਰੇ[12]
ਅਸੰਖ ਭਗਤਿਜਾਚਹਿ[13]ਨਿਤ ਤੁਧਨੋ,ਮੇਲਿਲੀਏ ਪ੍ਰਭੁ ਭਗਤਿ-ਘਨੇਰੇ॥੨੦੩॥੮੩੩॥੧੫੮੭॥

ਮਲਾਟ ॥

[14]ਸਾਹਸ, ਬਲ, ਪੌਰਖਿ-ਸਭਿ ਜੇਤੀ, [15]ਦਾਤਿ-ਬਿਨਾ-ਨਾਹੀ ਬਸਿ-ਕੇਰੇ ॥
ਕਾਲ-ਅਕਾਲ ਕਰਤੂਤ ਸਭਿ ਤੁਮਰੋ[16], ਮਨ ਮਾਨੈ ਜਿਹ-ਪ੍ਰੇਮ-ਪਰੇਰੇ ॥
ਅਸੰਖ ਖ਼ਤਾ[17] ਬਖ਼ਸ਼ੇ ਜਨ ਮੇਲੇ, ਗੁਨ ਅਨਗੁਨ-ਕਛੁ-ਨਾਹਿ ਚਿਤੇਰੇ[18] ॥
ਮੋਸੇ ਪਤਿਤ-ਪਤੰਗ[19] ਕਹੁ ਤਾਰਹੁ, ਹੇਰਹੁ ਅਪਨੀ ਓਰ[20] ਨ ਮੇਰੇ ॥੨੦੪॥੮੩੪॥੧੫੮੮॥

---

੧. ਰੁਦਨ, ਰੋਣਾ। ੨. ਮੂਰਖ ਪਾਪੀ। ੩. ਵੇਲਾ । ੪. ਫਾਹ। ੫. ਬਚਾਉ । ੬. ਮੂੰਹੋਂ ਮੂੰਹ ਭਰ ਦਿੱਤੇ। ੭. ਭਗਤੀ ਉਪਰ ਸ਼ਰਧਾ ਰੱਖਣ ਵਾਲੇ। ੮. ਤਾਰਨ ਯੋਗਾਂ ਨੂੰ। ੯. ਭਗਤੀ ਦੇ ਨਜ਼ਦੀਕ, ਭਗਤਾਂ ਦੇ ਨੇੜੇ। ੧੦. ਮਿਲਿਆ ਜੁਲਿਆ। ੧੧. ਨਿਗਾਹ, ਦ੍ਰਿਸ਼ਟੀ। ੧੨. ਵੇਖਣ ਤੋਂ, ਦ੍ਰਿਸ਼ਟੀ ਨਾਲ। ੧੩. ਮੰਗਦੇ ਹਨ। ੧੪. ਮਰਨ ਜੀਵਨ ਦਾ ਡਰ ਛੱਡ ਕੇ ਕੰਮ ਕਰਨਾ। ੧੫. (ਪਰਮੇਸ੍ਰ ਦੀ) ਦਾਤ ਤੋਂ ਬਿਨਾਂ ਅਖਤਿਆਰ ਦੀਆਂ ਨਹੀਂ ਹਨ। ੧੬. (ਹੇ ਪਰਮੇਸ਼੍ਰ !) ਮਰਨਾ ਅਤੇ ਜੀਵਨ ਸਾਰਾ ਤੇਰਾ ਕਰਮ ਹੈ। ੧੭. ਭੁੱਲਾਂ। ੧੮. ਯਾਦ ਕਰਦਾ। ੧੯. ਨੀਚ ਕੀਟ। ੨੦. ਵੱਲ।

---

☞ ਕੋਮਲ ਨਿਸ਼ਾਧ ਤੇ ਧੈਵਤ ਵਰਜਿਤ ਹਨ। ਆਰੋਹੀ ਵਿਚ ਗਾਂਧਾਰ ਤੇ ਧੈਵਤ ਵਰਜਿਤ ਹਨ ਹੋਰ ਸਾਰੇ ਸੁਰ ਸੁਧ ਹਨ। ਵਾਦੀ ਮਧਯਮ ਅਤੇ ਸੰਵਾਦੀ ਸ਼ੜਜ ਹੈ। ਰਾਤ ਦੇ ਦੂਜੇ ਪਹਿਰ ਵਿਚ ਗਾਇਆ ਜਾਂਦਾ ਹੈ।

ਆਰੋਹੀ—ਸ, ਰ ਮ ਪ ਨ ਸ। ਅਵਰੋਹੀ—ਮ ਨ ਧ ਪ ਮ ਗ ਠ ਸ।

ਮਲਾਰ ॥

[1]ਜਿਤੀ ਅਵਸਥਾ ਬਰਨੀ ਨਿਜ-ਕਰਨੀ ਨਿਤ-ਨਿਤ ਚੌਗੁਨ ਹੋਤ ਬਧੇਰੇ ॥
ਸਭਿ ਬਿਧਿ ਹੀਨ, ਜੋਗ ਨਹਿ ਕਾਹੂੰ, ਸਰਨ ਪਰੇ ਪ੍ਰਭੁ ਦੁਾਰੇ ਤੇਰੇ ॥
ਸਰਨਿ-ਪੜੇ ਕੀ ਲਾਜ ਬਿਚਾਰਹੁ, [2]ਬਾਂਹ-ਗਹੇ ਕੀ ਸਰਨ ਬਡੇਰੇ ॥
ਰਾਖ-ਲੇਹੁ ਜੀਅਰਾ-ਬਲਿਹਾਰੀ, ਸਰਨ ਸੂਰ[3], ਭਗਵਨ[4] ਨਿਰੰਕੇਰੇ[5] ॥੨੦੫॥੯੩੫॥੧੫੮੯॥

ਮਲਾਰ ॥ ਏਤੇ ਅਉਗਨੁ ਮੋ ਤਨ ਮਾਹੀ, ਰਾਖ ਲੇਹੁ ਪ੍ਰਭ ਸਰਨ ਗਹੀ[6] ॥
ਅਨਿਕ ਜਨਮ ਕੇ ਬਿਛੁਰੇ ਮੇਲਹੁ ਪਾਵਨ ਪਤਿਤ ਤੂ ਬਿਰਦ ਕਹੀ[7] ॥
ਉਤਪਤਿ ਪ੍ਰਲਜ ਚੋਜ ਸਭ ਤੁਮਰੇ, ਤੁਮ ਬਿਨ ਦੂਜਾ ਅਵਰ ਨਹੀ ॥
ਮੋਹਿ ਅਨਾਥ ਕੇ ਦਾਤੇ ਸੁਾਮੀ, ਰਾਖ ਲੇਹੁ ਬਡਪੁੰਨ ਅਹੀ[8] ॥੨੦੬॥੯੩੬॥੧੫੯੦॥

ਮਲਾਰ ॥

ਕੋਟਿ ਬ੍ਰਹਮੰਡ ਕੇ ਦਾਤੇ ਸੁਆਮੀ, ਅਸੰਖ ਭਗਤਿ ਜਾਚਹਿ ਦਰਸਾਰੇ[9] ॥
ਜੀਯ ਦਾਨ[10] ਦੇਇ ਮੋਖ ਕਰਾਏ, ਗੁਨ ਅਵਗੁਨ ਕਛੁ ਨਾਹਿ ਬਿਚਾਰੇ ॥
ਬੰਧਨ ਕਾਟਿ ਕੀਨਿ ਪ੍ਰਭੁ ਨਿਰਮਲ ਮੇਲ ਲਿਯੋ ਸਾਗਰ ਬੂੰਦਾਰੇ[11] ॥
ਮੋ ਸੇ ਦੀਨ[12] ਹੀਨ[13] ਕਹੁ ਤਾਰਹੁ, ਹੇ ਭਗਵੰਤ ! ਢਹਿ ਪਏ ਦੁਾਰੇ ॥੨੦੭॥੯੩੭॥੧੫੯੧॥

ਮਲਾਰ ॥

ਪਾਹ ਪਾਹ[14] ਕਿਲਬਿਖ ਕ੍ਰਿਤ ਟਾਰਹੁ[15], ਹਰਹੁ ਓਘ[16] ਮੋਹਿ ਲੇਹੁ ਉਬਾਰੀ ॥
ਅਸਰਨ-ਸਰਨ, ਤਾਰਬੇ-ਲਾਯਕ, ਦਯਾ-ਸਿੰਧੁ, ਕੇਸਵ, ਬ੍ਰਿਤ-ਧਾਰੀ[17] ॥
ਮੇਲ-ਲੇਹੁ ਅਉਗੁਨ-ਸਭਿ-ਮੇਟਹੁ, ਚਰਨ ਸਰਨ ਰਾਖਹੁ ਪ੍ਰਨਪਾਰੀ[18] ॥
ਓਟ-ਗਹੀ[19] ਸਰਨਾਗਤਿ ਆਯੋ, ਦੀਨਾ-ਨਾਥ, ਪੀਯੁ[20],ਬਨਵਾਰੀ ॥੨੦੮॥੯੩੮॥੧੫੯੨॥

ਮਲਾਰ ॥ ਤ੍ਵ-ਗੁਨ-ਈਸ ! ਕਹਾਂ ਲੌ ਬਰਨੌ ? ਏਕਾ-ਜੀਭ-ਅਲਪ-ਮਤਿ-ਹਾਰੀ[21] ॥
[22]ਸੇਸ ਸਹੰਸ-ਰਟਤ-ਨਹੀ-ਪਾਵਤ, ਨਿਤ-ਨਵਤਨ-ਪ੍ਰਭੁ-ਨਾਮ-ਉਚਾਰੀ[23] ॥

---

੧. (ਮੈਂ) ਆਪਣੀ ਕਰਨੀ ਦੀਆਂ ਜਿੰਨੀਆਂ ਬਜਵਸਥਾ ਕਹੀਆਂ ਹਨ। ੨. ਬਾਂਹ ਫੜਨ ਦੀ (ਲਜਜਾ ਜੋਰੋ ?) ੩. ਆਸ਼੍ਰਜ ਗ੍ਰਾਹਯਾਂ ਦੀ ਰਖਜਾ ਕਰਨ ਵਾਲਾ ੪. ਪ੍ਰਤਾਪ ਵੰਤ । ੫. ਹੇ ਆਕਾਰ ਰਹਿਤ ! ੬. ਸਰਨ ਪਕੜੀ ਹੈ, ਸ਼ਰਨ ਦੀ ਥਾਂ ਵਿੱਚ । ੭. ਧਰਮ ਕਹਿਆ ਹੈ । ੮. ਹੈ । ੯. ਦਰਸ਼ਣ ਮੰਗਦੇ ਹਨ ੧੦. ਜੀਵਨ ਦਾਨ, ਨਾਮ ਦਾ ਸਿਮਰਨ । ੧੧. ਬ੍ਰਹਮ ਨਾਲ ਜੀਵ ਨੂੰ । ੧੨. ਕੰਗਾਲ ੧੩. ਨੀਚ । ੧੪. ਸ਼ਰਣ ਹਾਂ, ਸ਼ਰਣ ਹਾਂ । ੧੫. ਪਾਪਾਂ ਦੇ ਕਰਮਾਂ ਨੂੰ ਦੂਰ ਕਰੋ ? ੧੬. ਸਮੂਹ । ੧੭. ਧਰਮ ਨੂੰ ਧਾਰਨ ਵਾਲਾ । ੧੮. ਨਿਯਮ ਨੂੰ ਪਾਲਣ ਵਾਲਾ । ੧੯. ਆਸ਼੍ਰਜ ਪਕੜਿਆ । ੨੦. ਮਾਲਿਕ । ੨੧. ਇਕ ਜੀਭ ਅਤੇ ਥੋੜੀ ਬੁਧਿ (ਹਾਰੀ) ਵਾਲਾ ਹਾਂ । ੨੨-੨੩. ਹਜ਼ਾਰਾਂ ਹੀ ਸ਼ੇਸ਼ਨਾਗ ਪ੍ਰਭੂ ਦੇ ਨਿਤਯ ਨਵੇਂ ਨਾਮਾਂ ਨੂੰ ਉਚਾਰ ਕੇ ਜਪਦੇ ਹਨ (ਪ੍ਰੰਤੂ ਤਾਂ ਭੀ ਪਾਰ) ਨਹੀਂ ਪਾਉਂਦੇ ।

ਅਸੰਖ-ਬੇਦ, ਬ੍ਰਹਮਾ, ਸਿਵ, ਨਾਰਦ, ਨੇਤਿ ਨੇਤਿ ਹਰਿ-ਰਟਤਿ ਪੁਕਾਰੀ ॥
ਹਾਰ-ਪਰੇ, ਕਿਨਹੂੰ-ਨਹਿ-ਪਾਯੋ, ਬੇਅੰਤ-ਬੇਅੰਤ-ਬੇਅੰਤ-ਮੁਰਾਰੀ ॥੨੦੯॥੮੩੯॥੧੫੯੩॥

ਮਲਾਰ ॥
ਜੇਤਿਕ ਰੋਮ[1] ਤੇਤੀ ਹੋਇ ਰਸਨਾ, ਭਦ੍ਰਪਿ-ਨ-ਪਯੱਤ-ਪਾਰ ਅਥਾਹੀ ॥
ਅਗਹ ਅਤੋਲ, ਅਮੋਲ, ਸਨਾਤਨ[2], [3]ਸਦਾ-ਸਦੀਵ-ਏਕ-ਬ੍ਰਿਤ-ਆਹੀ ॥
ਪਾਰ-ਨ-ਪਾਇ-ਸਕੈਂ ਕੈਸੋ-ਕਰ[4], ਥਕਤ-ਭਏ ਨਹਿ-ਪਾਵਤ-ਤਾਹੀ ॥
ਖੋਜ-ਰਹੇ-ਸਭਿ-ਹੀ-ਖੁਜੀਯਾ, ਜਿਨ-ਪ੍ਰੇਮ-ਕਿਯੋ ਪਾਯੋ-ਨਿਜ-ਮਾਹੀ ॥੨੧੦॥੮੪੦॥੧੫੯੪॥

ਮਲਾਰ ॥
[5]ਪ੍ਰੇਮ-ਸ੍ਰੂਪ ਪ੍ਰੇਮ-ਨਿਧਿ, ਕੇਸਵA ਪ੍ਰੇਮ-ਕਿਯੇ ਪਯੱਤ-ਪ੍ਰਭੁ-ਪ੍ਰੇਮੀ ॥
ਦਾਨ ਦਿਯੇ ਨਹਿ ਭੇਖ ਕਿਯੇ ਬਹੁ, ਧਾਮ ਤਜੇ[6] ਨਹਿ ਪਯੱਤ ਨੇਮੀ[7] ॥
ਚਿੰਤ ਕੀਏ ਨ ਅਚਿੰਤ[8] ਮਿਲੇ, ਇਕ ਚਿਤ ਹੁਏ ਪਾਈਐ ਅਸਨੇਹੀ[9] ॥
[10]ਪ੍ਰੀਤਿ ਕੀ ਰੀਤਿ ਗੋਬਿੰਦ ਲਖੈ,[11]ਰਸ ਪ੍ਰੇਮ ਢਰੇ ਕਰੁਨਾ ਨਿਧ ਜੇਹੀ ॥੨੧੧॥੮੪੧॥੧੫੯੫॥

ਮਲਾਰ ॥
ਬੀਤ ਗਯੋ ਬਾਲਾਪਨ[12] ਖੇਲਤ, ਦ੍ਵਾਦਸ ਬ੍ਰਖ[13] ਇਕ ਬ੍ਰਖ ਬਿਤਾਯੋB ॥
ਆਇ ਗਈ ਜਬ ਬੈਸ[14] ਤਰੁਨਾਪਨ[15], ਬਿਤ[16] ਬਨਿਤਾ[17] ਰਸ ਕੇਲ [18]ਗਵਾਯੋ ॥
ਬੈਸ ਗਈ ਤਰੁਨਾਪਨ ਕੀ ਜਬ, ਆਇ ਜਰਾ[19] ਤਨ ਮਾਹਿ ਜਨਾਯੋ ॥
ਨੈਨਨ ਨੀਰ ਢਰੇ ਤਨ ਖੀਨਯੋ, ਨ ਹਰਿ ਭਜਯੋ, ਨ-ਮੁਕਤਿ ਕਰਾਯੋ ॥੨੧੨॥੮੪੨॥੧੫੯੬॥

ਮਲਾਰ ॥ ਬੀਸ ਬਰਸ ਤਰੁਨਾਪਨ ਬੀਤਯੋ, ਤੀਸ-ਬਰਸ-ਨਿਜ ਓਜ[20] ਚਲਾਯੋ ॥
ਬੈਸ ਗਈ ਬਿਖਯਨ ਸੰਗ ਸਗਰੀ, ਲੋਕ ਗਯੋ ਪ੍ਰਲੋਕ ਗਵਾਯੋ ॥
ਜਬ ਆਇ ਜਰਾ ਤਨ ਜੀਤਿ ਲਯੋ, ਜਮ ਫੰਧ ਪਰਯੋ ਕਛੁ ਨਾਹਿ ਬਸਾਯੋ[21]
[22]ਚੇਤ ਰੇ ਚੇਤ ਅਚੇਤ ਮਹਾਪਸੁ, ਕਾਰਨ ਕੌਨ ਪ੍ਰਭੂ ਬਿਸਰਾਯੋ ?॥੨੧੩॥੮੪੩॥੧੫੯੭॥

---

੧. ਵਾਲ । ੨. ਪੁਰਾਣਾ । ੩. ਹਰਿਸਮਜ ਇਕ ਹੀ ਧਰਮ ਵਾਲਾ ਹੈ । ੪. ਕਿਸੇ ਵੀ ਯਤਨ ਨਾਲ । ੫. ਪ੍ਰੇਮ ਦਾ ਖ਼ਜ਼ਾਨਾਂ ਕੇਸ਼ਾਂ ਵਾਲਾ (ਪਰਮੇਸ੍ਵਰ) । ੬. ਘਰਾਂ ਦੇ ਛੱਡਣ ਨਾਲ । ੭. ਨਿਜਮ ਕਰਨ ਨਾਲ । ੮. ਚਿੰਤਾ ਤੋਂ ਰਹਿਤ ਪਰਮੇਸ੍ਵਰ । ੯. ਪ੍ਰੇਮ ਰਹਿਤ ਪਰਮਾਤਮਾ । ੧੦-੧੧. ਜਿਸ ਉਤੇ ਕ੍ਰਿਪਾ ਦਾ ਖ਼ਜ਼ਾਨਾ (ਪਰਮੇਸ੍ਵਰ) ਪ੍ਰੇਮ ਰਸ ਵਿੱਚ ਢਲ ਜਾਵੇ । (ਉਹ ਜੀਵ) ਪਰਮੇਸ੍ਵਰ ਪ੍ਰੀਤੀ ਦੀ ਮਰਜਾਦਾ ਨੂੰ ਸਮਝ ਸਕਦਾ ਹੈ । ੧੨. ਬਚਪਨ । ੧੩. ਬਾਰ੍ਹਾਂ ਵਰ੍ਹੇ । ੧੪. ਉਮਰ । ੧੫. ਜੁਆਨੀ । ੧੬. ਧਨ । ੧੭. ਇਸਤ੍ਰੀ । ੧੮. ਭੋਗ ਦੇ ਆਨੰਦ ਵਿੱਚ । ੧੯. ਬੁਢੇਪਾ । ੨੦. (ਜੁਆਨੀ ਨੇ) ਤੀਹ ਵਰ੍ਹੇ ਤੱਕ ਆਪਣੀ ਤਾਕਤ ਨੂੰ । ੨੧. ਕੁਝ ਪੇਸ਼ ਨਾ ਗਈ । ੨੨. ਹੇ ਅਗਜਾਤ ਵਡੇ ਪਸ਼ੂ ! ਸਿਮਰ, ਸਿਮਰ ।

A ਪਾ: ਪ੍ਰੇਮ ਕੀਏ ਸਿਵ ਰੂਪ ਪਰਮੇਸ੍ਵਰ ।

B ਪਾ: ਇਕ ਬੈਸ ਬਿਤਾਯੋ ਵੀ ਹੈ ।

ਮਲਾਰ ॥

ਨੇਹੁ[1] ਕਰਯੋ ਨ ਰੰਗਯੋ ਮਨ ਆਪਨ, ਕੋਰੂ[2] ਕਠੋਰ ਕਲੰਕ ਲਗਾਯੋ ॥
ਸਾਧੂ ਕੋ ਸੰਗਿ ਨ ਮੂੜ ਕਿਯੋ, ਨਹਿ ਕੋਰੁ ਮਨੂਆ ਕਰਿ ਨੇਹੁ ਰੰਗਾਯੋ ॥
ਮੋਖ ਕੋ ਕਰਮ ਨ ਨੇਕ[3] ਕਿਯੋ, ਮਨ ਨਾਹਕ[4] ਜੀਅਰਾ ਆਪ ਬੰਧਾਯੋ ॥
ਜਾਪ ਜਪਯੋ ਨਹਿ ਪੁੰਨ ਕਿਯੋ ਕਛੁ, ਐਸਿ ਹੀ ਐਸ ਸੁ ਬੈਸ ਬਿਤਾਯੋ ॥੨੧੪॥੮੪੪॥੧੫੯੮॥

ਮਲਾਰ ॥

ਚੇਤ ਰੇ ਚੇਤ ਅਚੇਤ ਮਹਾਂ ਪਸੁ, ਹੋਹੁ ਸੁਚੇਤ[5] ਭਜੋ ਅਬਿਨਾਸੀ ॥
[6]ਧਾਮ ਕਿ ਕਾਮ ਕਹਾਂ ਉਰਝਯੋ ਜੜ, ਰਾਮ ਸਿਮਰ ਕਾਟੇ ਜਮ ਫਾਸੀ ॥
[7]ਕਾਲ ਗਯੋ ਜਿਮ ਆਜ ਬਿਤੈ ਹਹਿੰ, ਛਿਨ ਛਿਨ ਅਵਧਿ ਘਟੈ ਤਨ ਨਾਸੀ ॥
ਭਗਤਿ ਬਿਨਾ ਨਹਿ ਕਾਜ ਸਰੇ ਕਛੁ[8], ਖੋਜਢੰਢੋਲ ਫਿਰਯੋ ਉਪਹਾਸੀ ॥੨੧੫॥੮੪੫॥੧੫੯੯॥

ਮਲਾਰ ॥

ਰੇ ਮਨ ਮੂੜ ਮਹਾ ਪਸੁ ਹੂੜ[9], ਤੁਝ ਬਾਰੰਬਾਰ ਕਹਯੋ ਸਮਝਾਈ ॥
ਨੇਹੁੰ ਕਰੋ ਚਰਨਾਂਬੁਜ[10] ਸੋਂ, ਨਿਸ ਬਾਸੁਰ[11] ਰਾਮ ਜਪੋ ਲਿਵਲਾਈ ॥
[12]ਕੌਨ-ਕੁਮੱਤਿ ਬਿਮੱਤਿ ਭਯੋ ਪਸੁ ਧਾਮ[13] ਕੇ ਕਾਮ ਰਹਯੋ ਉਰਝਾਈ[14] ॥
ਪ੍ਰੀਤਿ ਕਰੋ ਤੁਮ ਸ੍ਰੀਪਤਿ ਸੋਂ, [15]ਜਿਮ ਪਾਨੀ ਮੋ ਖੇਵਟ ਨਾਉ ਚਲਾਈ[A] ॥੨੧੬॥੮੪੬॥੧੬੦੦॥

ਮਲਾਰ ॥

ਕਾਹਿ ਕੋ ਪਾਹਨ[16] ਪੂਜਤ ਰੇ ਪਸੁ ! ਤੋਹਿ ਕਛੂ ਬਰ-ਦਾਨ-ਨ-ਦੇ-ਹੈ[B]
ਸੇਵ ਸਦਾ ਲਖਮੀ-ਪਤਿ ਕੋ, ਜਿਹ ਨਾਮ ਜਪੇ ਜਮ-ਤ੍ਰਾਸੁ[17] ਮਿਟੈ ਹੈ ॥
[18]ਬੀਤਿ ਗਏ ਬਹੁ ਬ੍ਰਖ ਸੇਵਤ, ਫੋਕਟ ਕਰਮ ਸਭਿ ਬੈਸ ਬਿਤੈ ਹੈ[19] ॥
ਮਾਨ ਰੇ ਮਾਨ ਅਜਾਨ ਮਹਾ ਪਸੁ ! ਨਾਹਿਨ ਮੂੰਡ ਧੁਨੈ ਪਛੁਤੈ ਹੈ[20] ॥੨੧੭॥੮੪੭॥੧੬੦੧॥

---

੧. ਮੋਹ । ੨. ਕੋਰਾ, ਬੇ-ਲਾਗ । ੩. ਵਿਅਰਥ । ੪. ਹੁਸ਼ਯਾਰ । ੫. ਹੇ ਮੂਰਖ ! ਘਰਦਿਆਂ ਕੰਮਾਂ ਵਿੱਚ ਕਿਥੇ ਫਸਿਆ ਹੈਂ ? ੬. ਜਿਸਤਰ੍ਹਾਂ ਕਲ ਦਾ ਦਿਨ (ਐਵੇਂ) ਬੀਤ ਗਯਾ ਹੈ ਅੱਜ ਵੀ ਗੁਜ਼ਾਰ ਦੇਵੇਂਗਾ ? ੭. ਖੋਜ ਭਾਲ ਕਰਦੇ ਫਿਰਨ ਲਈ ਮਖੌਲ ਹੀ (ਹੋਣਾ) ਏਂ । ੮. ਅੜਬੰਗ । ੯. ਪਰਮੇਸ਼ੁਰ । ੧੦. ਰਾਤ ਦਿਣੇ । ੧੧. ਪ੍ਰੀਤਿ । ੧੨. ਹੇ ਪਸ਼ੂ ! ਕਿਹੜੀ ਖੋਟੀ ਮੱਤ ਨਾਲ ਪਾਗਲ ਹੋ ਗਿਆ ਹੈਂ । ੧੩. ਘਰ । ੧੪. ਫਸ । ੧੫. ਜਿਸ ਤਰ੍ਹਾਂ ਮਲਾਹ ਦੀ ਚਲਾਈ ਹੋਈ ਪਾਣੀ ਵਿੱਚ ਬੇੜੀ ਹੁੰਦੀ ਹੈ (ਅਤੇ ਉਹ ਚਲਦੀ ਮਾਲੂਮ ਨਹੀਂ ਹੁੰਦੀ ਇਸੇ-ਤਰ੍ਹਾਂ ਪ੍ਰੀਤਿ ਵੀ ਮਾਲੂਮ ਨਾ ਹੋਵੇ ?) ੧੬. ਪੱਥਰ । ੧੭. ਯਮ ਦਾ ਡਰ । ੧੮. (ਪੱਥਰਾਂ ਨੂੰ) ਸੇਵਦਿਆਂ ਬਹੁਤ ਵਰਸ ਗੁਜ਼ਰ ਗਏ । ੧੯. (ਅਤੇ ਆਇੰਦਾ ਭੀ) ਤੇਰੀ ਉਮਰ ਵਯਰਥ ਕਰਮਾਂ ਵਿੱਚ ਬੀਤੇਗੀ । ੨੦. ਨਹੀਂ ਤਾਂ ਸਿਰ ਧੁਨ ਕੇ ਪਛਤਾਵੇਂਗਾ ।

A ਪਾ: ਜਿਮਪਾਨੀ ਮੋ ਖੇਵਨ ਨਾਉ ਚਲਾਈ ।

B ਪਾ: ਤੋਹਿ ਕਛੂ ਬਰ ਦੇਇ ਨ ਦੇ ਹੈ, ਵੀ ਹੈ ।

ਮਲਾਰ ॥

ਕਾਹਿ ਕੋ ਹੂੜ ਕਰੈਂ ਅਪਨੋ ਜੜ ! ਹੂੜ[1] ਕਿਯੋ ਕਿਛੁ ਹਾਥ ਨ ਐ ਹੈ ॥
ਆਜ ਕਿ ਕਾਲ ਗੁਸੈ[2] ਜਮ ਆਇ ਕੈ, ਲੋਕ ਗਯੋ ਪ੍ਰਲੋਕ ਗਵੈ ਹੈ ॥
ਚੇਤ ਰੇ ! ਚੇਤ ਬਨਯੋ ਭਲ-ਦਾਵਰ[3], ਫੇਰ-ਨ ਐਸ ਸੁ ਦਾਵ ਮਿਲੈ ਹੈ ॥
ਬਾਰੰਬਾਰ ਤੁਝਹਿ ਸਮਝਾਵਤ, ਰਾਮ-ਭਜੋ ਨਹਿ ਕੀਯੋ ਹੀ ਪੈ ਹੈਂ ॥੨੧੮॥੮੪੮॥੧੬੦੨॥

ਮਲਾਰ

ਨਾਹਿਨ ਸਾਧੁ ਕੋ-ਸੰਗ ਕੀਯੋ ਪਸੁ [4]ਨਾਹਨਿ ਤੀਰਥਿ ਗਵਨ ਕਰਾਯੋ ॥
ਨਾਹਿਨ ਬ੍ਰਤ, ਤਪਸਯਾ-ਕੀਨਯੋ, ਨਾਹਿਨ ਜਾਚਕ[5] ਦਾਨ ਦਿਵਾਯੋ ॥
ਬੈਸ[6] ਗਈ ਬਿਖਯਨ[7] ਸੰਗ ਬੈਸ[8] ਕੈ, ਔਧਿ ਕਟਯੋ, ਹੁਣ ਕਾਲ ਨਿਯਰਾਯੋ[9] ॥
[10]ਭੌਰ-ਗਏ ਬਗੁ-ਬੈਠਸਿ ਆਇ ਕੈ, [11]ਭੋਰ ਭਈ ਕਛੁ-ਹਾਥ-ਨ-ਆਯੋ ॥੨੧੯॥੮੪੯॥੧੬੦੩॥

ਮਲਾਰ

ਬਿਗਰਯੋ-ਕਛੁ ਨਾਹਿਨਿ ਚੇਤ-ਰੇ-ਚੇਤਤੁ, ਹੋਹੁ ਸੁਚੇਤ[12] ਲੇ ਕਾਜ ਸਵਾਰੀ ॥
ਕਾਹਿ-ਕੋ-ਡੋਲਤ-ਦੀਨ[13] ਮਹਾ ਪਸੁ, ਏਕ-ਘਰੀ, ਅਧਿ-ਆਧਿ[14] ਚਿਤਾਰੀ[15]A ॥
ਲਾਭ-ਭਯੋ-ਸੁਇ ਜਾਨ-ਰੇ[16] ! ਜਾਨਹੁ, ਬਾਰੰਬਾਰ ਤੁਝੇ ਸਮੁਝਾਰੀ ॥
ਜੀਤਿ-ਲੇ-ਦਾਉ, ਹੁਣ-ਦਾਵ-ਬਨਯੋ, ਮਨਜੀਤਿਕੈਬਾਜੀ, ਤੂ-ਕਾਹਿ-ਕੁ-ਹਾਰੀ[17]॥੨੨੦॥੮੫੦॥੧੬੦੪॥

ਮਲਾਰ ॥

ਸੇਵ ਕਰੋ ਕਰੁਨਾ-ਨਿਧਿ-ਕੀ, ਜਿਹ-ਸੇਵਤ ਚਾਰ-ਪਦਾਰਥ ਪੱਯੈ ॥
ਨਾਮ ਲਿਯੇ ਜਮ-ਤ੍ਰਾਸ[18] ਮਿਟੈ ਕਲਿ-ਕਾਲ-ਨਸੈ[19] ਹਰਿ-ਸਰਨ-ਸਿਧੱਯੈ ॥
ਲੋਕ ਪ੍ਰਲੋਕ ਸਭੀ ਸੁਧਰੇ, ਹਰਿ ਭਗਤਿ ਪ੍ਰਾਪਤਿ ਹੋਇ ਧਿਅੱਯੈ ॥
ਦਾਸ ਗੁਬਿੰਦ ਫਤਹ ਸਤਿਗੁਰ ਕੀ, ਐਸੋ ਪ੍ਰਭ-ਛੋਡ ਅਵਰ-ਕਤ-ਜੱਯੈ ? ॥੨੨੧॥੮੫੧॥੧੬੦੫॥

---

੧. ਅੜਬੰਗਤਾਈ । ੨. ਪਕੜੇਗਾ। ੩. ਚੰਗਾ ਦਾਵ । ੪. ਤੀਰਥਾਂ ਤੇ ਫਿਰਨਾ ਵੀ ਨਹੀਂ ਕੀਤਾ । ੫. ਮੰਗਤਿਆਂ ਨੂੰ । ੬. ਉਮਰ । ੭. ਵਿਸ਼ਯੀਆਂ । ੮. ਬਹਿ ੯. ਮਰਨਾ ਨੇੜੇ ਆ ਗਯਾ ਹੈ । ੧੦. (ਭੌਰ) ਕਾਲੇ ਕੇਸ਼ ਚਲੇ ਗਏ ਅਤੇ ਚਿੱਟੇ ਕੇਸ਼ ਆ ਕੇ ਬਹਿ ਗਏ ਹਨ । ੧੧. ਮੌਤ ਹੋ ਜਾਣ ਤੋਂ ਫਿਰ ਕੁਝ ਵੀ ਹੱਥ ਨਹੀਂ ਆਵੇਗਾ ? ੧੨. ਹੋਸ਼ਿਆਰ । ੧੩. ਕਿਸ ਵਾਸਤੇ ਕੰਗਲ ਵਿਤਿ ਹੋ ਕੇ ਫਿਰਦਾ ਹੈਂ ? ੧੪. ਅੱਧੀ ਤੋਂ ਭੀ ਅੱਧੀ, ਚੌਥਾ ਹਿੱਸਾ। ੧੫. ਸਿਮਰ ਲੈ । ੧੬. ਹੇ ਪਯਾਰੇ ! ੧੭. ਤੂੰ ! ਕਿਸ ਵਾਸਤੇ ਹਾਰ ਦਿਤੀ ਹੈ ? ੧੮. ਯਮ ਦਾ ਡਰ । ੧੯. ਭਯਾਨਕ ਮੌਤ ਨਸ ਜਾਵੇਗੀ, ਜ਼ਿੰਦਗੀ ਚੰਗੀ ਹਾਲਤ ਵਿੱਚ ਗੁਜ਼ਰੇਗੀ ।

A ਪਾ: ਏਕ ਘਰੀ ਫੁਨ ਆਧਿ ਚਿਤਾਰੀ।

ਮਲਾਰ ॥

ਤੂੰਹੀ-ਹੈ ਮਾਤ, ਪਿਤਾ, ਗੁਰੁ ਤੂੰਹੀ ਹੈਂ, ਤੂੰਹੀ ਹੈ ਪੋਖਨਹਾਰ[1] ਗੁਸੱਯੈ[2] ॥
ਤੇਰੋ ਈ ਮਾਨ ਅਰੁ ਤਾਨ ਹੈ ਤੇਰੋ ਹੀ ਤੇਰੋ ਹੀ ਆਸ, ਭਰੋਸਾ-ਕਹੱਯੈ
ਨਿਮਾਨੇ ਕੋ ਮਾਨ, ਨਿਤਾਨੇ ਕੋ ਤਾਨ[3] ਨਿਥਾਵ ਕੋ ਥਾਵ ਤੂਹੀਂ ਸਭਿ-ਗੱਯੈ ॥
[4]ਪਾਵ ਪਰੋ ਪ੍ਰਮੇਸੁਰ ਤੋਹਿ ਕੈ ਬਾਰੰਬਾਰ ਤੁਝੈ ਬਲਿ ਜੱਯੈ ॥੨੨੨॥੮੫੨॥੧੬੦੬॥

ਮਲਾਰ

ਹੇ ਕਰੁਨਾਨਿਧ ! ਭੂਲ ਛਮੋ ਪ੍ਰਭੁ[5], ਦੇਹੁ ਅਭੈ ਪਦ [6]ਭਗਤਿ ਅਖੰਡਾ ॥
ਨਾਮ ਬਡੋ, ਪਰਤਾਪ[7] ਬਡੋ ਪ੍ਰਭੁ, ਊਚ ਤੇ ਊਚ ਸਦਾ ਪ੍ਰਚੰਡਾ[8] ॥
ਆਸ ਬਡੋ ਭਰਵਾਸ ਬਡੋ, [9]ਧਿਰਵਾਸ ਬਡੋ ਚਰਨਨ ਚਿਤ ਮੰਡਾ ॥
[10]ਮਤਿ ਮੰਦਬਡੋ,ਅਪਰਾਧਿ-ਬਡੋ,ਸਰਨਾਗਤਿ ਆਇ ਗਹੀ ਬਰਬੰਡਾ[11]॥੨੨੩॥੩੫੩॥੧੬੦੭॥

ਮਲਾਰ ॥

ਪੂਜਬੇ-ਜੋਗ[12] ਸਦਾ ਪਰਮੇਸੁਰ[13], ਜਿਹ ਕੇ ਪਰਸੇ ਅਘ ਓਘ ਬਿਲਾਹੀ ॥
ਬਜਾਪ ਰਹਜੋ ਜਲ ਮੈ, ਥਲ ਮੈ ਪਲ ਮੈA ਪਸੁ ਪੰਖਨ ਮੈਂ ਜਹ-ਜਾਹੀ[14] ॥
ਪੋਖਤ ਹੈ[15] ਜਲ ਮੈ, ਥਲ ਮੈ ਪਟ ਪੇਟਨ ਮੈ[16], ਸੁ ਜਹਾਂ ਕਛੁ ਨਾਹੀ ॥
ਨਾਮ ਜਪੋ ਨਿਸ ਬਾਸੁਰ[17]ਤਾਹਿ ਕੋ, ਜਾਸ ਜਪੇ ਜਮ ਤ੍ਰਾਸ ਮਿਟਾਹੀ ॥੨੨੪॥੮੫੪॥੧੬੦੮॥

ਮਲਾਰ ॥

ਕਾਹਿ ਕੁ ਚਿੰਤ ਕਰੇਂ ਚਿਤ[18] ਚੇਤ, ਚਿੰਤਾਮਨਿ[19] ਚਰਨ ਭਜੇ ਤਰ ਜੱਯੈ ॥
ਬਜਾਧਿ[20], ਅਜਾਮਲ, ਗ਼ੀਧ ਤਰੇ, ਗਜ ਤ੍ਰਾਸ ਮਿਟੀ, ਗ਼ਨਿਕਾ ਹੂੰ ਤਰੱਯੈ ॥
ਪ੍ਰਹਿਲਾਦਿ ਤਰੇ, ਅੰਬਰੀਕ-ਤਰੇ, ਧ੍ਰਅ-ਬਾਲ-ਤਰੇ ਭਵ-ਫੰਧਿ-ਮਿਟੱਜੈ[21] ॥
ਸੇਵ-ਰੇ-ਸੇਵ ਸ੍ਰੀਪਤਿ-ਕੋ,ਮਨ ਤੂ-ਭੀ-ਤਰੇਂ, ਨਿਸਚੈ ਗਤਿ-ਪੱਯੈ[22] ॥੨੨੫॥੮੫੫॥੧੬੦੯॥

---

੧. ਪਾਲਣ ਵਾਲਾ । ੨. ਹੇ ਪ੍ਰਿਥਵੀ ਦੇ ਮਾਲਿਕ! ੩. ਤੂੰ ਹੀ, ਸਾਰੇ ਨਿਥਾਵਿਆਂ ਦਾ ਥਾਂ ਕਹਿਆ ਜਾਂਦਾ ਹੈਂ । ੪. ਹੇ ਪਰਮੇਸ਼ੁਰ ! ਤੇਰੇ ਪੈਰੀਂ ਪੈਂਦੇ ਹਾਂ । ੫. ਹੇ ਪ੍ਰਭੂ ! ਭੁਲ ਮਾਫ ਕਰ ਦਿਓ ? ੬. ਨਿਰਭਜਤਾ ਦਾ ਦਰਜਾ ਮੁਕਤ । ੭. ਇਕ ਰਸ ਭਗਤੀ । ੮. ਪ੍ਰਭਾਵ । ੯. ਹਰ ਸਮਜ ਤੇਜਮਜ । ੧੦. (ਹੇ ਪਰਮੇਸ਼ੁਰ ! ਆਪ ਦੇ) ਚਰਨਾਂ ਦਾ ਵਡਾ ਆਸ਼ੂਜ ਚਿਤ ਵਿੱਚ ਮੰਨਿਆ ਹੈ । ੧੧. (ਮੈਂ) ਵਡਾ ਨੀਚ ਬੁਧਿ ਅਤੇ ਵਡਾ ਪਾਪੀ ਹਾਂ । ੧੨. ਹੇ ਬਲਵੰਤ ! ਹੇ ਜ਼ਬਰਦਸਤ ! ੧੩. ਪੂਜਣ ਲਾਜਕ, ਪੂਜਜ । ੧੪. ਜਿਸ ਦੇ ਪੂਜਣ ਤੋਂ ਸਾਰੇ ਪਾਪ ਨਾਸ਼ ਹੋ ਜਾਂਦੇ ਹਨ । ੧੫. ਜਿੱਥੇ ਵੀ ਜਾਈਏ । ੧੬. ਪਾਲਦਾ ਹੈ । ੧੭. ਢਿੱਡਾਂ ਦਿਆਂ ਪੜਦਿਆਂ ਵਿੱਚ । ੧੮. ਰਾਤ ਦਿਣੇ । ੧੯. ਹੇ ਚਿਤ ! ਕਿਸ ਵਾਸਤੇ ਚਿੰਤਾ ਨੂੰ ਅਨੁਭਵ ਕਰਦਾ ਹੈ ? ੨੦. ਪਰਮੇਸੁਰ । ਸ਼ਿਕਾਰੀ ! ੨੧. ਸੰਸਾਰ ਦਿਆਂ ਬੰਧਨਾਂ ਨੂੰ ਮਿਟਾ ਕੇ । ੨੨. ਮੁਕਤ ਪਾਵੇਂਗਾ ?

A ਪਾ: ਬਨ-ਮੈ, ਵੀ ਹੈ ।

ਮਲਾਰ ॥

ਭੂਲ-ਛਮੋ ਸ੍ਰੀ-ਨਾਥ[੧] ਰਮਾਪਤਿ, ਹੇ ਕਰੁਨਾ-ਨਿਧ ! ਦਾਸ ਤੁਹਾਰੋ ॥
ਅਵਗੁਨ-ਕੋਟਿ ਭਰੇ-ਅਪਰਾਧਿ[੨], ਅਵੱਗਜਾ[੩], ਦੋਖ ਨ ਨੈਕ[੪] ਬਿਚਾਰੋ ॥
ਜੋ-ਹਮ-ਪੂਤ ਕੁਪੂਤ-ਸਭੀ-ਬਿਧਿ, ਅਵਗੁਨ, ਚੂਕ[੫] ਨ-ਦਾਸ-ਚਿਤਾਰੋA ॥
[੬]ਬਾਹ-ਗਹੇ ਕੀ ਲਾਜ ਕਰੋ ਮੁਝ, ਹੇ ਭਗਵੰਤ ! ਦਯਾ ਕਰ ਤਾਰਹੁB ॥੨੨੬॥੮੫੬॥੧੬੧੦॥

ਮਲਾਰ ॥

[੭]ਜਾਨਹੁ-ਜਾਨ-ਸੁਜਾਨ-ਸਭੀ-ਬਿਧਿ ਅਰਦਾਸ-ਇਹੈ ਭਵ-ਤਾਪ-ਨਿਵਾਰਹੁ[੮] ॥
ਜਨਮ, ਮਰਨ-ਦੋਊ-ਤ੍ਰਾਸ-ਬਡੇ, ਜਮਫੰਧ-ਕਟੋ[੯], ਭਵ[੧੦]ਪਾਰ ਉਤਾਰਹੁ ॥
ਹੌਂ ਮਤਿ-ਮੰਦ-ਅਨਾਥ ਹੇ-ਨਾਥ ! ਦਰਿਦ੍ਰ-ਹਰੋ,ਮੁਹਿ-ਲੇਹੁ-ਉਬਾਰਹੁ ॥
ਦਾਸ ਗੁਬਿੰਦ ਬਿਜਜ ਸਤਿਗੁਰੁ ਕੀ, ਬਾਹ-ਦੇ ਬਾਹ-ਦੇ ਮੁਹਿ-ਨਿਸਤਾਰਹੁ ॥੨੨੭॥੮੫੭॥੧੬੧੧॥

ਮਲਾਰ ॥

ਜੇ-ਉਪਮਾ ਸ੍ਰੀ-ਨਾਥ-ਕੀ-ਗਾਇ-ਹੈਂ; ਤੇ ਭਵ-ਫਾਸਿ[੧੧] ਨ-ਫੇਰ-ਪਰੇਂਗੇ ॥
[੧੨]ਆਰਤਿ-ਜੱਗ-ਕਰੇਂ-ਹਰਿ ਹੇਤੂ ਰਰੈਂ[੧੩] ਸ੍ਰੀ ਨਾਥ ਨਿਸ੍ਰੈ ਕੈ ਤਰੇਂਗੇ ॥
ਪੂਜਬੇ ਜੋਗ[੧੪] ਨ ਔਰੁ ਹੈ ਦੂਸਰ, ਏਕ ਗੁਪਾਲ ਗੁਪਾਲ ਕਰੈਂਗੇ ॥
[੧੫]ਲੋਕ ਸੁਖੀ ਪਰਲੋਕ ਖਲਾਸC [੧੬]ਅਕਾਲ ਅਕਾਲ ਅਕਾਲ ਕਰੇਂਗੇ ॥੨੨੮॥੮੫੮॥੧੬੧੨॥

ਮਲਾਰ ॥

ਭਗਤਿ ਹੇਤੁ ਅਵਤਾਰ[੧੭] ਲਿਯੋ, ਦਸ ਰੂਪ ਅਨੂਪ ਸਰੂਪ ਨਰੋਤਮ[੧੮] ॥
ਭਗਤਿ ਤਰੇ ਭਗਵਾਨ[੧੯], ਬਲੀ ਰਿਪੁ[੨੦] ਨਾਸ ਕਿਯੇ, ਅਵਤਾਰ ਅਨੂਪਮ[੨੧] ॥

---

੧. ਮਾਯਾ ਦਾ ਮਾਲਿਕ । ੨. ਪਾਪਾਂ ਨਾਲ ਭਰੇ ਹੋਏ ਹਾ । ੩. ਬੇ ਅਦਬੀਆਂ । ੪. ਰੰਤਾਂ ਮਾਤ੍ਰ । ੫. ਭੁੱਲਾਂ। ੬. ਮੇਰੀ ਬਾਂਹ ਫੜਨ ਦੀ ਸ਼ਰਮ ਰਖੋ ? ੭. ਹੇ ਸਾਰੀ ਤਰਾ ਨਾਲ ਚਤੁਰ ਗਜ਼ਾਨੀ ! ਜਾਣੋ ਕਿ ? ੮. ਸੰਸਾਰ ਦੀ ਜਲਨਤਾ ਨੂੰ ਦੂਰ ਕਰ ਦਿਓ ? ੯. ਯਮਾਂ ਦੇ ਬੰਧਨਾਂ ਨੂੰ ਕਟ ਦਿਓ ? ੧੦. ਸੰਸਾਰ । ੧੧. ਸੰਸਾਰ ਦੀ ਫਾਹੀ ਵਿੱਚ। ੧੨. (ਜਿਹੜੇ ਵੀ) ਹਰਿ ਦੇ ਵਾਸਤੇ ਆਰਤੀਆਂ ਅਤੇ ਯਗਜ ਕਰਨਗੇ । ੧੩. ਉੱਚਾਰਨਗੇ । ੧੪. ਪੂਜਜ । ੧੫-੧੬. ਜਿਹੜੇ ਵੀ ਮਨ, ਬਾਣੀ, ਕਰਮ-ਨਾਲ ਅਕਾਲ ਅਕਾਲ ਅਕਾਲ ਕਰਨਗੇ (ਓਹੀ) ਇਸ ਲੋਕ ਵਿਚ ਸੁਖੀ ਅਤੇ ਪਰਲੋਕ ਵਿਚ (ਖਲਾਸ) ਮੁਕਤ (ਹੋਣਗੇ) ।੧੭. ਜਨਮ । ੧੮. ਪੁਰਸ਼ੋਤਮ, ਵਿਸ਼ਨੂ-ਨੇ । ੧੯. ਭਗਵਾਨ ਨੇ ਭਗਤ ਤਾਰੇ । ੨੦. ਬਲਵਾਨ ਦੁਸ਼ਮਣ । ੨੧. ਸੁੰਦ੍ਰ ਅਵਤਾਰ ਨੇ । A ਪਾ: ਬਿਚਾਰੋ ।

B ਇਹ ਪਦ ਸਾਰੀਆਂ ਹੀ ਬੀੜਾਂ ਵਿਚ ਏਸੇ ਹੀ ਰੂਪ ਨਾਲ ਲਿਖਜਾ ਹੋਇਆ ਮਿਲਿਆ ਹੈ, ਪ੍ਰੰਤੂ ਉਪਰੋਕਤ ਸ਼ੈਲੀ ਅਨੁਸਾਰ "ਤਾਰੋ" ਪਦ ਚਾਹੀਦਾ ਸੀ । ਅਤੇ ਅੰਕ ੨੨੭॥੮੫੭॥੧੬੧੧॥ ਦੀ ਸ਼ੈਲੀ ਮੁਤਾਬਕ ਉਪਰੋਕਤ ਸਰੂਪ ਸ਼ੁੱਧ ਹੈ। ਇਹ ਭੀ ਲਿਖਾਰੀ ਦੀ ਭੁੱਲ ਦਾ ਫਲ ਹੈ। ਇਹ ਵੀ ਹੋ ਸਕਦਾ ਹੈ ਕਿ ਸ਼ਾਯਦ ਅੰਕ ੨੨੬॥੮੫੬॥੧੬੧੦ ਦਾ ਭੀ ਸੁੱਧ ਤੁਕਾਂਤ "ਤੁਹਾਰਹੂ, ਬਿਚਾਰਹੂ, ਚਿਤਾਰਹੂ ਅਤੇ ਤਾਰਹੂ" ਹੋਵੇ ?

C ਪਾ: ਲੋਕ ਸੁਖੀ ਪਰਲੋਕ ਸਖਾਲਸ, ਵੀ ਹੈ ।

ਦੈਤ ਬਧੇ[1] ਸੁਰ ਥਾਪ ਥਪੇ[2] [3]ਭੂਇ ਭਾਰ ਮਿਟੈ ਕਰਿ ਰੱਛ ਪਦੋਤਮ ॥
[4]ਗਾੜ੍ਹੇ ਗੜ੍ਹਾਨ ਕੋ ਤੋਰਤ ਹੈ, [5]ਦੂਖ ਦ੍ਵੰਦ ਦਰਿਦ੍ਰ ਹਰੇ, ਪੁਰਖੋਤਮ ॥੨੨੯॥੮੫੯॥੧੬੧੩॥

ਬ੍ਾਸਵ ਹੇਤੁ[6] ਚੜ੍ਹਯੋ ਦਲ ਸਾਜ ਕੈ, ਭਗਤਿ ਸਮਾਜ ਲਿਯੇ[7] ਹਰਿ ਆਯੋ ॥
ਇੰਦ੍ਰ ਸਮੇਤ ਨਿਹਾਲ ਕਿਯੇ ਸੁਰ, ਦਰਸ ਦਿਯੋ ਸੰਤਾਪ[8] ਮਿਟਾਯੋ ॥
[9]ਸੁੱਕ੍ਰ ਬਿਨਜ ਆਧੀਨA ਭਗਤਿ ਬਸਿ, ਦਾਨ ਬਿਜੈ ਰਨ[10] ਤਾਹਿ ਦਿਵਾਯੋ ॥
ਭ੍ਾਗ ਬਡੇ ਸੁਰ ਰਾਜਨ[11] ਕੇ, ਕਰਿ ਭਗਤਿ ਬਿਨੈ[12]ਭਗਵੰਤ ਰਿਝਾਯੋ ॥੨੩੦॥੮੬੦॥੧੬੧੪॥

ਮਲਾਰ ॥

ਤੈਸਹਿ ਰਛ ਕਰੋ ਹਮਰੀ ਪ੍ਰਭ ਦਾਨ ਯਹੈ ਬਰ ਦੇਹੁ, ਖਰਾਰੀ
[14]ਪ੍ਰੀਤਿ ਘਟੈ ਚਰਨਾਂਬੁਜ ਸੋਂ ਨਹਿ, [15]ਮੁਕਤਿ ਚਹੌਂ ਤ੍ਵ ਦਰਸ ਭਿਖਾਰੀB ॥
ਲਾਲਚ ਹੀਯ ਬਡੋ, ਮਨ ਲਾਲਸ, ਦਾਨ ਯਹੈ ਬਰ ਦੇਹੁ ਮੁਰਾਰੀ ॥
ਏ ਦੂਊ ਨੈਨ ਤਪੈਂ ਦਰਸਨ ਹਿਤੁ, ਦੇਹੁ ਦਰਸ ਹੇ ਲਾਲ ਬਿਹਾਰੀ[16] ॥੨੩੧॥੮੬੧॥੧੬੧੫॥

ਮਲਾਰ ॥ ਭੂਲ ਛਮੋ ਕਰੁਨਾਨਿਧ ਮੋਰਿ ਜੁ, ਪਾਵ ਪਰੋ[17] ਬਲਿ ਜ਼ਾਉ ਤਿਹਾਰੀ[18] ॥
ਕੋਟਿ ਕਲੰਕ-ਭਰੇ ਅਵਗੁਨ ਕਰਿ, ਕਾਚੀ ਸੁ ਦੇਹਿ ਅਵੱਗਯਾ ਕਾਰੀ[19] ॥
ਹੌਂ ਮਤਿ ਮੰਦ, ਪਤਿਤ ਕੋ ਨਾਯਕ[20], ਤਾਰਹੁ ਨਾਥ ਮਹਾ ਦੁਖ ਭਾਰੀ ॥
ਨਾਥ!ਸਨਾਥ[21]ਕਰੋ ਨਿਜਦਾਸ ਹੇ ਰਾਜਿਵ ਨੈਨ[22],ਬਿਸਾਲ ਬਿਹਾਰੀ[23]॥੨੩੨॥੮੬੨॥੧੬੧੬॥

ਮਲਾਰ ॥

ਭ੍ਰੋ[23] ਭਗਵਾਨ ! ਮਾਂਗੋ, ਯਹਿ ਦਾਨ, ਦਯਾ ਕਰ ਦੇਹੁ ਜਗਤਗੁਰੁ ਸ੍ਵਾਮੀ ! ॥
ਹੇ ਸਭਿ ਜੋਗ[25] ! ਸਭੀ ਗੁਨ ਪੂਰਨ ! ਏਕ ਅਨੇਕ[26] ਬੇਅੰਤ, ਪ੍ਰਨਾਮੀ[27] ॥

---

੧. ਦੈਤ੍ਯ ਮਾਰੇ । ੨. ਦੇਵਤਿਆਂ ਦੇ ਠਾਟ ਬਨਾਏ । ੩. ਧਰਤੀ ਦੇ ਭਾਰ ਨੂੰ ਮਿਟਾ ਕੇ ਉਤੱਮ ਪਦ ਦੀ ਰਖ੍ਯਾ ਕੀਤੀ । ੪-੫. ਪਰਮੇਸੁਰ ਭਾਰੀ ਕਿਲਿਆਂ ਨੂੰ ਫਤਹ ਕਰਦਾ ਹੈ, ਭਾਰੀ ਦੁੱਖਾਂ ਅਤੇ ਦਲਿਦ੍ਰਾਂ ਨੂੰ ਨਾਸ ਕਰਦਾ ਹੈ। ੬. ਇੰਦ੍ਰ ਦੇ ਵਾਸਤੇ । ੭. ਭਗਤ ਸੰਪ੍ਰਦਾਯ ਦੇ ਵਾਸਤੇ ! ੮. ਦੁੱਖ । ੯. ਭਗਤਾਂ ਦੇ ਅਧੀਨ (ਪਰਮਾਤਮਾ) ਇੰਦ੍ਰ ਦੀ ਬੇਨਤੀ ਦੇ ਅਨੁਸਾਰ ਹੋ ਕੇ । ੧੦. ਜੰਗ ਦੀ ਜਿੱਤ ਦਾ ਦਾਨ । ੧੧. ਇੰਦ੍ਰ। ੧੨. ਸ਼੍ਰਧਾ ਨਾਲ ਬੇਨਤੀ । ੧੩. ਹੇ ਖਰ (ਦੈਂਤ) ਦੇ ਵੈਰੀ ! ੧੪-੧੫. ਚਰਨਾਂ ਕੰਵਲਾਂ ਨਾਲੋਂ ਪ੍ਰੀਤਿ ਨਾਂ ਘਟੇ (ਮੈਂ) ਤੇਰੇ ਦੀਦਾਰ ਦਾ ਮੰਗਤਾ ਮੁਕਤ ਚਾਹੁੰਦਾ ਹਾਂ। ੧੬. ਹੇ ਵ੍ਯਾਪਕ ਪ੍ਰੀਤਮ ! ੧੭. ਪੈਰੀ ਪੈਂਦਾ ਹਾਂ। ੧੮. ਮੈਂ ਤੇਰੇ ਬਲਿਹਾਰ ਜਾਂਦਾ ਹਾਂ। ੧੯. ਬੇਅਦਬੀ ਕਰਨ ਵਾਲੀ। ੨੦. ਗਿਰਿਆਂ ਹੋਇਆਂ ਦਾ ਮਾਲਿਕ । ੨੧. ਕ੍ਰਿਤਾਰਥ । ੨੨. ਹੇ ਕਮਲ ਨ੍ਯਨ ! ੨੩. ਬ਼ਹੁਤ ਫਿਰਨ ਵਾਲੇ ! ਹੇ ਵਡੇ ਵਿਹਾਰਾਂ ਵਾਲੇ ! ੨੪-੨੫. ਹੇ ਪਰਮਾਤਮਾ ਤੂੰ ਸਾਰਿਆਂ (ਕੰਮਾਂ ਵਿਚ ਸਾਮਰਥ) ਯੋਗ ਹੈਂ । ੨੬. (ਹੇ ਪ਼ਰਮੇਸੁਰ ! ਤੂੰ) ਇਕ ਸ੍ਵਰੂਪ ਵੀ ਹੈਂ ਅਤੇ ਅਨੇਕ ਸ੍ਵਰੂਪ ਭੀ ਹੈਂ । ੨੭ ਨਮਸਕਾਰ ਯੋਗ੍ਯ ।

A ਪਾ: ਸਕਤ ਬਿਨੈ ਆਧੀਨ, ਵੀ ਹੈ। B ਪਾ: "ਤ੍ਵ ਦਰਸ ਤ੍ਰਿਖਾਰੀ" ਵੀ ਹੈ।

ਸਕ੍ਰ ਸਮੋਧ[1] ਕਿਯੋ ਬਹੁ ਭਾਂਤਿਨ, [2]ਤ੍ਰਯੰਖ ਕਰੀ ਰਿਪੁ ਬਜਾਲਹ ਗਾਮੀ ॥
ਦੀਨਬਿਜੈ ਬਰ ਦਾਨ[3] ਬਿਨੈ ਸੁਨਿ,ਭਗਤਿ ਬਿਨਜ ਵਸਿਅੰਤਰਯਾਮੀ ॥੨੩੩॥੯੬੩॥੧੬੧੭॥

ਮਲਾਰ ॥
ਹੇ ਜਗਬੰਦ[4] ਖਰਾਰਿ[5], ਮੁਕੰਦ[6] ਸ੍ਰੀ ਪਤਿ[7], ਨਾਥ ਬਿਨੈ ਸੁਨਿ ਲੀਜੈA ॥
ਸੰਤ ਸਹਾਜ[8], ਸਦਾ ਬਰਦਾਜ[9], ਮਯਾ ਕਰ[10], ਨਾਥ ! ਦਯਾ ਮੁਹਿ ਕੀਜੈ ॥
[11]ਜੌ ਲੌ ਸੰਸਕਾਰ ਸੰਸਾਰ ਬਿਖੈ, [12]ਤੌ ਲੌ ਕਛੁ ਬਾਤਨ ਤੇ ਨਹਿ ਛੀਜੈ ॥
ਬਾਰੰਬਾਰ ਨਮਾਮਿ ਨਮਾਮਿ, ਕ੍ਰਿਪਾ ਕਰਿ ਨਾਥ ! ਯਹੈ ਵਰ ਦੀਜੈ ॥੨੩੪॥੯੬੪॥੧੬੧੮॥
ਇਤਿ ਸ੍ਰੀ ਮੰਗਲਾ ਚਰਨ ਪੁਰਾਣੇ, ਕਲਿਮਲ ਕਲੁਖB ਬਿਧੁੰਸਨੋ[13], ਉਕਤਿ ਬਿਲਾਸ[14]
ਸਕ੍ਰਾਦਿ-ਸੁਰਗਨਾਨਿ ਸਹਿਤ ਜਾਤ੍ਰਾ ਸਮਰ[15], ਕਬਿ ਬੇਨਤੀ ਬਰਨਨੰ,
ਨਾਮ ਦੁਤਿਜ ਧਜਾਜ ਸਮਾਪਤ C ਸੁਭ ਮਸਤ[16] ॥੨॥



੧. ਇੰਦ੍ਰ ਦੀ ਹੌਸਲਾ ਅਫਜ਼ਾਈ ੨. ਸੱਪ ਦਾ ਵੈਰੀ, ਗਰੁੜ ਤੇ (ਸ੍ਵਾਰ ਹੋ ਕੇ) ਜਾਣ ਵਾਲੇ (ਵਿਸ਼ਨੂ) ਨੇ ਹੌਂਸਲਾ ਅਫਜ਼ਾਈ ਕੀਤੀ ੩. ਜਿੱਤ ਦਾ ਵਰਦਾਨ ੪. ਹੇ ਜਗਤ ਪੂਜਜ ! ੫. ਖਰ (ਦੈਤਜ) ਦੇ ਵੈਰੀ ! ੬. ਮੁਕਤ ਦਾਤਾ ! ੭. ਮਾਯਾ ਦਾ ਮਾਲਿਕ ! ੮. ਸੰਤਾਂ ਦੀ ਸਹਾਜਤਾ ਕਰਨ ਵਾਲੇ। ੯. ਨਿਤਜ ਹੀ ਵਰਾਂ ਨੂੰ ਦੇਣ ਵਾਲੇ ੧੦. ਕ੍ਰਿਪਾ ਦੀ ਖਾਣਿ। ੧੧—੧੨. ਜਿਨ੍ਹਾਂ ਚਿਰ ਤੱਕ ਸੰਸਾਰ ਵਿਚ (ਅਰਥਾਤ ਜੀਵਨਿ) ਹੈ, ਓਨਾ ਚਿਰ ਗੱਲਾਂ ਨਾਲ ਕੁਝ ਨਾਂ ਵਿਗੜੇ ਅਰਥਾਤ ਸਹਨ ਸ਼ੀਲ ਨਾਲ ਜੀਵਨ ਯਾਤ੍ਰਾ ਪੂਰੀ ਹੋ ਜਾਵੇ। ੧੩. ਪਾਪਾਂ ਅਤੇ ਕਲੰਕਾਂ ਨੂੰ ਨਾਸ ਕਰਨ ਵਾਲਾ। ੧੪. ਓਹ ਕਥਨਿ ਜਿਸ ਵਿਚ ਕੋਈ ਵੀ ਪਦ ਇਜੇਹਾ ਨ ਪਾਇਆ ਜਾਵੇ ਜਿਹੜਾ ਕਿ ਸ਼ੋਭਾ ਯਾ ਛਬਿ ਤੋਂ ਹੀਣ ਹੋਵੇ। ੧੫. ਇੰਦ੍ਰ ਆਦਿਕਾਂ ਦੀ ਦੇਵਤਿਆਂ ਸਮੇਤ ਯੁੱਧ ਨੂੰ ਚੜ੍ਹਾਈ। ੧੬. (ਨਾਮ) ਪ੍ਰਸਿੱਧ ਦੂਜਾ ਅਧਜਾਜ ਸਮਾਪਤ ਹੋਇਆ ਹੈ।

A ਪਾ: ਹੇ ਜਗ ਬੰਦ ਮੁਕੰਤ ਸ੍ਰੀ ਪਤਿ ਨਾਥ ਬਿਨੈ ਹਮਰੀ ਸੁਨਿ ਲੀਜੈ।
B ਪਾ. ਕਲਿਮਲ ਕਲ੍ਹ ਦੂਖ ਬਿਧੁੰਸਨੋ।
C ਪਾ: ਨਾਮ ਦੁਤੀਯੋ ਧਿਆਯ ਸਮਾਪਤਹ।

[illegible] A [illegible]

ਬਿਸਨਪਦ ਮਲਾਰ ॥ [illegible], ਸ੍ਰੀ [illegible] ਕਮਲ[2] ॥
[illegible] ਪ੍ਰਬਲ
[illegible] ਬਿਸਨੁ, [illegible] ਗਨ [illegible]
ਦਹਲੀ-ਚਰਾਚਰ[4] ਪ੍ਰਲਯ ਮਾਨਹੁ, ਘੋਰ ਭੀਖਮ ਨਾਦ ਬਲ[5] ॥੨੩੫॥੧॥੧੬੧੯॥

ਬਿਸਨੁਪਦ ਮਲਾਰ ॥ ਨਾਦ[6] ਪੂਰ ਰਹਯੋ ਦਸੋ ਦਿਸ, ਹਾਲ ਚਾਲ ਪਰੀ ਸਕਲ
ਦੂਤ[7] ਨ੍ਰਿਪ ਪਹਿ ਅਰਜ਼ ਕੀਨੀ [8]ਨ੍ਰਿਪਤਿ ਸੁਰਪਤਿ ਪਠੇ ਦਲ
ਸਾਜ ਦਲ ਸ੍ਰੀ ਬਿਸਨੁ ਆਏ, [9]ਅਨੀ ਚਤੁਰੰਗਨਿ ਪ੍ਰਬਲ
[10]ਤ੍ਰੇਤੀਸ ਕੋਟਿ ਅਮਰ ਗਨ, ਪੁਨ ਭੂਤ, ਭੈਰਵ ਦੀਹ ਦਲ[11] ॥੨੩੬॥੨॥੧੬੨੦॥

ਬਿਸਨੁਪਦ ਮਲਾਰ ॥ ਰਾਕਸਕਰਾਲ[12], ਜਮ, ਜੱਖC ਸ਼ਿਵਗਨ[13], ਪ੍ਰਜਾਪਤਿ[14], ਨਾਰਦਸਹਿਤ ॥
[15]ਕਾਲਿਕਾਲ ਨਿਸਚਰ ਦਲ ਚਰਾਚਰ, [16]ਨ੍ਰਿਪਤਿ ਮਾਨਵ ਸੁਰ ਮਹਿਤ
ਰਿਖੀ, ਮੁਨਿ ਅਨੀ ਚਤੁਰੰਗਨੀ, ਬੇਵਾਨ ਮਨਿ ਗਨ, ਨਗ ਖਚਿਤ[17]
[18]ਉਮਡੇ ਸਕਲ ਘਨ ਮੇਘ ਮਾਲਨ, ਸਨਕਾਦਿ, ਸਿੱਧ, ਸਾਧਿਕ[19], ਭਗਤਿ॥੨੩੭॥੩॥੧੬੨੧॥

ਬਿਸਨੁਪਦ ਮਲਾਰ ॥ ਕੰਕ[20], ਬੰਕ[21] ਪਸੂਚ[22] ਗੋਲਨ[23], ਲੋਕ ਲੋਕਨ ਜੁੜੇ ਸੁਭਟ[24]
ਕੁਬੇਰ, ਬਰੁਨ ਮਹਾਨ ਆਦਿਕ ਦੀਹ ਦਾਰੁਨ ਦਲ ਸਿਮਿਟ[25]
[26]ਨਿਡਰ ਸੂਰ ਸੰਗ੍ਰਾਮ ਮੰਡਸ ਕਟਕ[27] ਦੁਸਤਰ[28] ਨ੍ਰਿਪ[29] ਬਿਕਟ ॥
ਦਲ ਸਾਜ ਬਾਸਵ ਕੋਪ ਧਾਯੋ, ਚੜ੍ਹਾਏ ਆਨ ਸ੍ਰੀ ਬਿਸਨੁ ਗਟ[30] ॥੨੩੮॥੪॥੧੬੨੨॥

---

੧. ਇੰਦ੍ਰ । ੨. ਜਨਾਂ ਤੋਂ ਮੰਗਣ ਵਾਲਾ ਅਤੇ ਕਮਲਾਂ ਵਾਂਗੂ ਚਰਨਾਂ ਵਾਲੇ (ਵਿਸ਼ਨੂ) ਨੇ । ੩. ਚੜ੍ਹਾਈ । ਫਤਹ ਦੇ ਨਗਾਰੇ ਤੇ ਚੋਬਾਂ ਦੇ ਕੇ । ੪. ਚਰ ਅਚਰ (ਜੀਵ) ਡਰ ਗਏ ੫. ਤਾਕ਼ਤ ਨਾਲ । ੬. ਸ਼ਬਦ । ੭. ਸੇਵਕ । ੮. ਇੰਦ੍ਰ ਰਾਜੇ ਨੇ ਦਲ ਭੇਜੇ ਹਨ । ੯. ਚਾਰ ਤਰ੍ਹਾਂ ਦੀ ਬਲਵਾਨ ਸੈਨਾ । ੧੦. ਤੇ ਤੀਹ ਦਰਜਿਆਂ ਦੇ ਸਾਰੇ ਦੇਵਤੇ । ੧੧. ਬਹੁਤ ਭਯਾਨਕ ਦਲ । ੧੨. ਭਯਾਨਕ ਰਾਖਸ਼ । ੧੩. ਸ਼ਿਵ ਜੀ ਦੇ ਗਣ ਭੂਤ-ਪ੍ਰੇਤ । ੧੪. ਬ੍ਰਹਮਾ ੧੫. ਕਲਹ ਯਮ ਰਾਜ (ਅਤੇ) ਚਰ ਅਚਰ ਦੈਂਤਾਂ ਦਾ ਦਲ । ੧੬. ਮਾਨੁਖ ਰਾਜੇ ਅਤੇ ਵੱਡੇ ਦੇਵਤੇ । ੧੭. ਨਗੀਨਿਆਂ ਨਾਲ ਜੜੇ ਹੋਏ । ੧੮. ਇਕ ਰਸ ਸਾਰੇ ਮੇਘਾਂ ਦੀਆਂ ਮਾਲਾਂ ਉਮਡੀਆਂ । ੧੯. ਸਾਧਨ ਕਰਨ ਵਾਲੇ । ੨੦. ਸਫੈਦ ਇਲ । ੨੧. ਮੁੰਦ੍ਰ । ੨੨. ਚੀਲਾਂ, ਗਿੱਧ । ੨੩. ਜਿੰਨ ਉਹ ਫੌਜ ਜਿਸਦਾ ਸਰਦਾਰ ਭੀ ਹੋਵੇ । ੨੪. ਉੱਤਮ ਯੋਧਾ । ੨੫. ਇਕਠੇ ਹੋਏ । ੨੬. ਬੇਖੌਫ ਯੁੱਧ ਨੂੰ ਕਰਨ ਵਾਲੇ ਯੋਧੇ । ੨੭. ਸੈਨ । ੨੮. ਕਠੋਰ । ੨੯. ਰਾਜੇ । ੩੦. ਨਾਲ ।

A ਪਾ:—ਅਥ ਦੇ-ਦਲ ਜੁਧ ਕਥਾ ਸਮਾਜ । B ਪਾ:—ਬਾਸਵ ਗਨਾਨ ।
C ਪਾ:—ਦੱਖ, ਇਸ ਦਾ ਅਰਥ, ਦੱਛ ਪ੍ਰਜਾਪਤਿ, ਹੈ ।

ਬਿਸਨੁਪਦ ਮਲਾਰ ਨਾਦ ਬੀਰਜ ਬਾਚ ਦੂਤ-ਪ੍ਰਤਿ

ਹੇ ਸਖੇ[੧] ਧੀਰਜ ਰਾਖੁ ਮਨ ਮਹਿ, [੨]ਜਿਨ ਕਹਿਸ ਪੌਰਖ ਦੇਵਤਨ ॥
ਕਈ ਬਾਰਿ ਬਾਸਵ ਜੀਤਿ ਡਾਰਯੋ, ਪਕਰ ਝੋਟਨ[੩] ਭਾਜਿ ਰਨ A[੪]
ਭਿਰਹਿB ਬਿਸਨੁ ਸੰਗ ਬ੍ਰਹਮ, ਸਿਵ-ਜੁਤ, ਕਾਲਿ ਜੀਤਿਹੁ ਜਮ[੫] ਬਰੁਨ ॥
ਕੋਬੇਰ, ਨਾਰਦ, ਜੱਛ ਭੂਤਨ, ਚਾਬ ਡਾਰਹੁ ਤਲ ਰਦਨ[੬]
ਮਾਨਵ[੭], ਪਸੂ, ਪਛੀ, ਬਿਸੂਚਕ[੮], ਭੱਛ ਮੇਰੋ ਰੁਦ੍ਰ-ਗਨ[੯] ॥
[੧੦]ਕੌਨ ਐਸੋ ਬੀਯੋ ਜਗ ਜੈ [੧੧]ਸਮਰ ਜੀਤਹਿ ਮੋਰ ਸਨ ॥੨੩੯॥੫॥੧੬੨੩॥

ਬਿਸਨੁਪਦ ਮਲਾਰ ॥ [੧੨]ਕੌਨ ਧੀਰ ਧਰਹਿ ਸਮਰ ਮਮ, ਦੇਖ ਹੌਂ ਪੌਰਖ ਸੁਰਨC
ਜੀਤਿ ਜੀਤਿ ਲਿਯੋ ਜਿਨੈ, ਬਹੁ ਬਾਰ ਮਘਵਾ ਭਾਜ ਰਨ ॥
[੧੩]ਮਾਰ ਸਬਹਨਿਪਾਤ ਕੈ ਹੋ [੧੪]ਸਪਧD ਹੈ ਮੁਹਿ ਸੂਰਤਨ ॥
ਬੈਰ ਬਾਂਧਵ[੧੫] ਭਲੇ ਲੈਹੋਂ, ਨਾਸ ਕਰਹੋਂ ਸੁਰਨ ਗਨ[੧੬] ॥੨੪੦॥੬॥੧੬੨੪॥

ਬਿਸਨੁਪਦ ਮਲਾਰ ਕਵਿਉਵਾਚ ॥
[੧੭]ਮਗ ਰੋਕ ਲੀਨਸ ਅਸੁਰ ਖਲ ਦਲ, [੧੮]ਅਮਰ ਪੁਰਿ ਬਾਸਵ ਸਦਨ ॥
ਪ੍ਰਿਥਮ ਹੀ ਜਿਹ ਨ੍ਰਿਪ ਪਠੇ, ਤੇਹਿ ਰੋਕ ਲੀਨਸਿ ਮਗ ਗਵਨ[੧੯] ॥
ਨਾਮ, ਬਰਗ[੨੦] ਅਬ ਕਹੋਂ ਨਿਸਾਚਰ, ਸੈਨ ਜੁਤ ਪ੍ਰਿਥਮੈ ਤਵਨ[੨੧] ॥
ਘਾਟ ਬਾਟ ਰੁਕਯੋ ਗਵਨ ਨਹਿ[੨੨], ਘਿਰਯੋ ਚਹੁ ਦਿਸ ਮਹਿ ਗਗਨ[੨੩]॥੨੪੧॥੭॥੧੬੨੫॥

ਬਿਸ਼ਨੁਪਦ ਮਲਾਰ ॥ ਅਥ ਦਾਨਵ ਸੈਨਾਪਤਿ ਨਾਮ ਬਰਨਨੰ ਚਤੁਰਪਦE ॥
ਧੂਮ੍ਰ ਕੇਤੁ ਨ੍ਰਿਪ[੨੪] ਦੀਰਘ ਦੰਤੰ ॥ ਧੂਲੀ ਕਰਣ, ਸੂਰ ਬਲਵੰਤੰ[੨੫] ॥

---

੧. ਹੇ ਮਿੱਤ੍ਰਾ। ੨. ਦੇਵਤਿਆਂ ਦੀ ਤਾਕਤ। ਨਾਂ ਆਖ । ੩. ਕੇਸ਼ਾਂ ਤੋਂ ਫੜਿਆ। ੪. ਯੁੱਧ ਚੋਂ ਭੱਜਿਆ। ੫. ਯਮ ਕਾਲ ਨੂੰ ਜਿੱਤਾਂਗਾ । ੬. ਦੰਦਾਂ ਹੇਠ ੭. ਮਾਨੁਖ । ੮. ਉਹ ਜਾਨਵਰ ਜਿਸ ਦੀ ਚੁੰਜ ਸੂਈ ਵਾਂਗੂ ਤਿੱਖੀ ਹੋਵੇ । ਇਲਾਂ, ਚੀਲਾਂ, ਪਿਸ਼ਾਚ, ਪ੍ਰੇਤ । ੯. ਸ਼ਿਵ ਦੇ ਗਣ ਵੀ ਮੇਰੀ ਖੁਰਾਕ ਹਨ। ੧੦. ਇਹੋ ਜਿਹਾ ਕਿਹੜਾ ਸੰਸਾਰ ਵਿਜਜੀ ਜੰਮਿਆ ਹੈ ? ਇਜੇਹਾ ਕੌਣ ਦੂਜਾ ਜਗਜਿੱਤ ਹੈ ?। ੧੧. (ਜਿਹੜਾ) ਮੇਰੇ ਨਾਲੋਂ ਯੁੱਧ ਵਿੱਚ ਜ਼ਿੱਤੇਗਾ ? ੧੨. ਮੇਰੇ ਯੁੱਧ ਵਿੱਚ ਕਿਹੜਾ ਧੀਰਜ ਰਖੇਗਾ ? ੧੩. ਸਾਰਿਆਂ ਨੂੰ ਮਾਰ ਕੇ ਨਾਸ ਕਰਾਂਗਾ। ੧੪. ਮੈਨੂੰ ਸੂਰਵੀਰਤਾ ਦੀ ਕਸਮ ਹੈ। ੧੫. ਭਾਈ ਦਾ। ੧੬. ਸਾਰੇ ਦੇਵਤਿਆਂ ਨੂੰ। ੧੭. ਮੂਰਖ ਦੈਂਤਾਂ ਦੇ ਦਲ ਨੇ ਰਸਤਾ ਰੋਕ ਲਿਆ। ੧੮. ਅਤੇ ਇੰਦ੍ਰ ਦੇ ਘਰ ਦਾ। ੧੯. ਰਾਹੇ ਜਾਂਦਿਆਂ ਨੂੰ । ੨੦. ਬਰੋਬਰਦਿਆਂ ਦਾ ਸਮੁਦਾਜ। ੨੧. ਉਨ੍ਹਾਂ ਨੂੰ (ਜਿਨ੍ਹਾਂ ਰਾਹ ਰੋਕੇ ਹਨ)। ੨੨. (ਨਦੀਆਂ ਦੇ) ਘਾਟ (ਅਥਵਾ ਪਰਬਤਾਂ ਦੇ ਦਰੇ) ਅਤੇ ਰਾਹ ਰੋਕ ਲਏ (ਜਿਸਦੀ ਵਜ਼ਾ ਨਾਲ) ਚਲਿਆ ਨਹੀਂ ਜਾਂਦਾ। ੨੩. ਆਕਾਸ਼। ੨੪. ਰਾਜਾ ੨੫. ਬਲਵੰਤ ਯੋਧਾ

A ਪਾ: ਬਾਰਿ ਰਨ । B ਪਾ: ਭਿਰੋਂ । C ਪਾ: ਦੇਖ ਪਰੌਖ ਨਹਿ ਸੁਰਨ ।
D ਪਾ: ਮਾਰ ਸ. ਬਾਹਨੀ ਪਾਤ ਕੈਹੋਂ, ਵੀ ਹੈ।

E 'ਚਰਤਪਦ' ਦੀ ਔਗੇ 'ਚਉਪਦ' 'ਚੌਪਈ' ਅਤੇ 'ਚਾਰ ਪਦ' ਇਹ ਸਾਰੇ ਸਿਰ ਲੇਖ ਇਸ ਪ੍ਰਕਰਣ ਦੇ ਆਦਿ ਸਿਰਲੇਖਾਂ ਵਿੱਚ ਆਉਂਦੇ ਹਨ ਇਨ੍ਹਾਂ ਬੰਦਾਂ ਵਿੱਚ ਜ਼ਜਾਦਾ ਚੌਪਈ ਛੰਦ ਹੀ ਬਣਦਾ ਹੈ ਪਰ ਸ੍ਰੀ ਗੁਰੂ ਜੀ ਦਾ ਭਾਵ ਏਥੇ ਚੌਹ 'ਪਦਾਂ' (ਤੁੱਕਾਂ) ਵਾਲਿਆਂ ਬੰਦਾਂ ਤੋਂ ਹੈ, ਇਸ ਵਾਸਤੇ ਸਿਰਲੇਖ ਪ੍ਰਯਾਯ ਵਾਚੀ ਸਮਝਣੇ ਚਾਹੀਦੇ ਹਨ।

ਦੀਰਘਾਛ ਨ੍ਰਿਪ ਸ੍ਰੋਣਤ ਨੈਨੰ ਕੁੰਭ ਦਾੜ ਸ੍ਵਿਤ ਰਦ ਦੁਖ ਦੈਨੰ[1] ॥੨੪੨॥੮॥੧੬੨੬॥

ਰਰਪਟ

[2]ਸ੍ਰੋਣ ਕਾਯ ਧੂਮ੍ਰਾਛ ਅਧਿਪ ਦਲ ॥ ਰੁਪਜੋ ਪੈਂਡ ਸੁਰ[3] ਅਸੁਰ ਪ੍ਰਬਲ ਬਲ[4] ॥

[5]ਸੌ ਸੌ ਮੂੰਡ, ਚਤੁਰ ਸੌ ਬਾਹਾ ॥ [6]ਅਤਿ ਵਿਸਾਲ ਤਨ ਨਿਸਚਰ ਨਾਹਾ ॥੨੪੩॥੯॥੧੬੨੭॥

ਚਰਪਟ

[7]ਖੋੜਸ ਜੋਜਨ ਏਕ ਏਕ ਬਪੁ [8]ਤੀਸ ਸਹੰਸ੍ਰ ਖੂਹਨਿ ਸੰਗ ਨ੍ਰਿਪ ॥

ਚਤੁਰੰਗਨਿ ਦਲ ਬਿਬਿਧ ਸਵਾਰੀ[9] ॥ ਲਿਯੋ ਘੇਰ ਮਘਵਾ ਦਲਭਾਰੀA [10] ॥੨੪੪॥੧੦॥੧੬੨੮॥

ਚਰਪਟ ॥

ਦੁੰਦਭਿ ਦੀਹ ਮਾਰੂ ਘਨ[11] ਬਾਜਹਿ ॥ ਆਯੁਧ ਕੋਟਿ ਛਕੇ ਨ੍ਰਿਪ ਗਾਜਹਿ[12] ॥

[13]ਮਤ ਮਤੰਗ ਕੁੰਚਰ ਹਯ ਚਿੰਸਤ ॥ [14]ਬਬਕਤ ਬੀਰ ਧੀਰ ਦ੍ਰਪ ਮੁੰਚਿਤ ॥੨੪੫॥੧੧॥੧੬੨੯॥

ਚਰਪਦ ॥

ਘਹਿਰਤ ਦੀਹ ਨੌਬਤ, ਰਨ ਬਾਜੈ[15] ॥ ਧੁਨਿ ਸੁਨਿ ਪ੍ਰਲਯ ਕਾਲ ਘਨ[16] ਲਾਜੈ ॥

ਲੀਨਿ ਘੇਰ ਨਿਸਚਰ ਦਲ,ਸੁਰ ਮਗ ॥ ਠਠਕ ਰਹੇ[17]ਮਗ ਚਲਤ ਸੁ ਖਗ ਮ੍ਰਿਗ॥੨੪੬॥੧੨॥੧੬੩੦॥

---

੧. (ਚਿੱਟੇ ਦੰਦਾਂ ਵਾਲਾ) ਦੁਖ ਦੇਣ ਵਾਲਾ (ਦੈਂਤ-ਸੈਨਾਪਤੀ)। ੨. ਸ੍ਰੋਣਤਕਾਯ ਅਤੇ ਧੂਮ੍ਰਾਛ ਨਾਮੇ (ਦੋਵੇਂ ਹੀ) ਦਲ ਦੇ ਅਧਿਪਤੀ। ੩. ਦੇਵਤਿਆਂ ਦਾ ਰਸਤਾ ਰੋਕ ਲਿਆ। ੪. ਦੈਂਤਾਂ ਦੀ ਬਲਵੰਤ ਸੈਨਾ ਨੇ। ੫. ਸੌ ਸੌ ਸਿਰ ਅਤੇ ਚਾਰ ਚਾਰ ਸੌ ਬਾਹਾਂ ਹਨ। ੬. ਦੈਂਤਾਂ ਦੇ ਰਾਜਿਆਂ ਦੇ ਬਹੁਤ ਵਡੇ ਸ਼ਰੀਰ ਹਨ। ੭. ਇਕ ਇਕ ਦਾ ਸ਼ਰੀਰ ਸੋਲ੍ਹਾਂ ਸੋਲਾਂ ਯੋਜਨ (ਲੰਮਾ) ਹੈ। ੮. ਰਾਜਿਆਂ ਨਾਲ ਤੀਹ ਹਜ਼ਾਰ (ਸੈਨਾ) ਹੈ। ੯. ਬਹੁਤ ਤਰ੍ਹਾਂ ਸਜੀ ਹੋਈ। ੧੦. ਇੰਦ੍ਰ ਦਾ ਭਾਰੀ ਦਲ। ੧੧. ਇਕ ਵਾਜੇ ਦਾ ਨਾਮ ਹੈ, ਇਕ ਰਸ। ੧੨. ਕ੍ਰੋੜਾਂ ਸ਼ਸਤ੍ਰਾਂ ਨੂੰ ਸਜਾ ਕੇ ਰਾਜੇ ਗੱਜਦੇ ਹਨ। ੧੩. ਚੀਕਾਂ ਮਾਰਨ ਵਾਲੇ ਮਸਤ ਹਾਥੀ ਅਤੇ ਘੋੜੇ ਬੋਲਦੇ ਹਨ। ੧੪. ਯੋਧੇ ਗੱਜਦੇ ਹੋਏ ਧੀਰਜਵਾਨਾਂ ਦੇ ਹੰਕਾਰ ਨੂੰ ਭੀ ਨਾਸ ਕਰ ਦੇਂਦੇ ਹਨ। ੧੫. ਯੁੱਧ ਦੇ ਵਾਜੇ। ੧੬. ਮੇਘ। ਰਾਹਾਂ ਵਿੱਚ ਰੁਕ ਗਏ। ੧੭. ਰਾਹਾਂ ਵਿੱਚ।

A ਸ੍ਰੀ ਨਾਨਕਿਆਣੇ ਸਾਹਿਬ ਜੀ ਆਦਿਕ ਕਈਆਂ ਬੀੜਾਂ ਵਿੱਚ ਇਹ ਚਾਰੇ ਤੁੱਕਾਂ ਨਹੀਂ ਆਈਆਂ। ਹਜ਼ੂਰ ਸਾਹਿਬ ਮਾਈ ਭਾਗੋ ਜੀ ਦੇ ਬੁੰਗੇ ਵਾਲੀ ਬੀੜ ਵਿੱਚ ਇਨ੍ਹਾਂ ਚਹੁੰਆਂ ਤੁੱਕਾਂ ਦਾ ਪਾਠਾਂਤ੍ਰ ਇਓਂ ਹੈ :—ਚਤੁਰੰਗਨਿ ਸੰਗ ਦਲ ਬਿਬਿਧ ਸਵਾਰੀ ॥ ਲੀਓ ਮੇਘ ਮਘਵਾ ਦਲ ਭਾਰੀ ਦੁੰਦਭਿ ਦੀਹ ਮਾਰੂ ਬਜਹ ॥ ਆਯੁਧ ਕੋਟ ਛਕੇ ਨ੍ਰਿਪ ਗਜਹ ॥ ਹੈ. ਅਤੇ ਸ੍ਰੀ ਅਨੰਦਪੁਰ ਸਾਹਿਬ ਸ਼ਹੀਦ ਬਾਗ ਵਾਲੀ ਬੀੜ ਵਿੱਚ 'ਚਤੁਰੰਗਨਿ ਸੰਗ ਦਲ ਬਿਬਿਧ ਸਵਾਰੀ ॥ ਲੀਯੋ ਮੇਘ ਮਘਵਾ ਦਲ ਭਾਰੀ। ਦੁੰਦਭ ਦੀਹ ਮਾਰੂ ਬਜਹਿ ॥ ਆਯੁਧ ਕੋਟ ਛਕੇ ਨ੍ਰਿਪ ਗਜਹਿ' ਪਾਠ ਹੈ, ਸਾਨੂੰ ਉਪਰੋਕਤਿ ਵਾਲਾ ਪਾਠ ਜਿਹੜੀ ਬੀੜ ਸ੍ਰੀ ਅੰਮ੍ਰਿਤਸਰ ਸ਼ਹੀਦ ਗੰਜ ਭਾਈ ਗੁਰਬਖਸ਼ ਸਿੰਘ ਜੀ ਤੋਂ ਗੁੰਮ ਹੋ ਗਈ ਸੀ, ਮਿਲਿਆ ਹੈ, ਕਿਸੇ ਗੁਰਮੁਖ ਪਾਸੋਂ ਉਸ ਦੀ ਨਕਲ ਮਿਲੀ ਹੈ, ਅਸੀਂ ਧੰਨਵਾਦੀ ਹਾਂ।

ਬਿਸਨੁਪਦ ਮਲਾਰ ਚਰਪਦ ਚੋਪਈ ॥

ਦੇਵ ਸਕਲ ਤਬ ਆਤੁਰ[1] ਭਏ ਇੰਦ੍ਰ ਰਾਵ ਢਿਗ[2] ਆਵਤ ਭਏ

ਕਰੀ ਪੁਕਾਰ ਦੇਵਤਾ ਸਾਰੇ ਮਹਾਰਾਜ[3] ਕੇ ਠਾਢਿ ਦ੍ਵਾਰੇ ॥੨੪੭॥੧੩॥੧੬੩੧॥

ਚਰਪਦ ॥

ਬੋਲੇ ਮਹਾਰਾਜ ਦੇਵਨ ਸਨ[4] [5]ਮਾਰਹੁ ਚੋਖ ਮੰਡੋ ਰਨ ਦਾਰੁਨ ॥

ਮਾਥ ਨਾਯ ਦੇਵਨ ਸਭਿ ਹਰਖੇ ॥ ਚੜਤਿ-ਕਰੀ ਦਾਨਵ-ਪਰ ਸਰਖੇ[6]॥੨੪੮॥੧੪॥੧੬੩੨॥

ਚਤੁਰਪਦ ॥

ਚਾਰ ਭਾਂਤਿ ਕੀ ਸੈਨਾ ਸਾਜੀ ॥ [7]ਕੋਟਿ-ਨਿਸੁਨ-ਰਨ-ਦੁੰਦਭਿ ਬਾਜੀ

[8]ਅਮਿਤ ਵਿਮਾਨ-ਮਨਿ-ਗਨ-ਨਗ-ਬਿਥਰੇ ॥ ਸਾਜ ਸਾਜ ਦਲ ਦੇਵਨ ਚੜ੍ਹੇ ॥੨੪੯॥੧੫॥੧੬੩੩॥

ਚਰਪਦ ॥

ਤੇਤਿਸ-ਕ੍ਰੋੜ-ਦੇਵ ਚੜ੍ਹਿ-ਆਏ ਸਸਤ੍ਰ, ਅਸਤ੍ਰ ਕੋਟਿਕ ਸਜਿ ਧਾਏ

ਲੋਕ ਲੋਕ ਕੇ ਜੁੜੇ ਅਖਾੜੇ[9] ॥ ਸੁਰ, ਨਰ, ਮੁਨਿ ਨ੍ਰਿਪ ਕੇ ਦਲ ਸਾਰੇ[10] ॥੨੫੦॥੧੬॥੧੬੩੪॥

ਚਤੁਰਪਦ ॥

ਭੂਤ, ਪ੍ਰੇਤ ਕੰਕਨ[11], ਜਮ, ਜੱਖਨਿ[12] ਰਾਖਸ, ਦੈਤ, ਬਿਤਾਲਨ ਭੱਖਨਿA

ਗਨ, ਗੰਧ੍ਰਬ, ਪੱਛਕਰੁ ਭੈਰਉ B[13] ਛਪਨ-ਕੋਟਿ-ਘਨ-ਦਲ-ਹ੍ਵੈ-ਘੈਰਉ[14] ॥੨੫੧॥੧੭॥੧੬੩੫॥

ਚਰਪਦ ॥

ਕੰਕ, ਬੰਕ, ਮਾਸਾਨ ਸਿਧਾਏC ਸਸਤ੍ਰ, ਅਸਤ੍ਰ-ਬਾਂਧੇ ਸਮੁਹਾਏ[15] ॥

ਰਵਿ[16],ਸਸਿ,ਬਰੁਨ,ਧਰਮ,[17]ਦਲ ਭਾਰੀ॥ ਸੈਨਾਸਕਲਅਛੂਹਨਿ-ਸਾਰੀ[18] ॥੨੫੨॥੧੮॥੧੬੩੬॥

ਚਤੁਰਪਦ ॥

[19]ਪਿਤ੍ਰਰਾਜ-ਗਨ-ਕੰਕਰ-ਧਾਏ ਭੀਖਮ ਘੋਰ ਸਬਦ ਮੁਖ ਬਾਏ[20] ॥

ਸਪ੍ਤ-ਨ੍ਰਿਪ ਸਪਤ-ਦੀਪ-ਸਿਰੋਮਨਿ ॥ ਧਾਏ ਨਿਜ-ਸੈਨਾ-ਲੇ ਦਾਰੁਨ ॥੨੫੩॥੧੯॥੧੬੩੭॥

---

੧. ਦੁਖੀ। ੨. ਰਾਜੇ ਇੰਦ੍ਰ ਪਾਸ। ੩. ਇੰਦ੍ਰ। ੪. ਨਾਲ। ੫. ਛੇਤੀ (ਦੈਂਤਾਂ ਨੂੰ) ਮਾਰੋ ਅਤੇ ਭਯਾਨਕ ਯੁੱਧ ਆਰੰਭ ਦਿਓ ? ੬. ਬਹੁਤਿਆਂ ਨੇ। ਖ਼ੁਸ਼ ਹੋਕੇ। ੭. ਕ੍ਰੋੜਾਂ ਹੀ ਯੁੱਧ ਦੇ ਨਗਾਰਿਆਂ ਦੀਆਂ ਆਵਾਜ਼ਾਂ ਪ੍ਰਗਟੀਆਂ। ੮. ਬਹੁਤ ਹੀ ਸਮੁਦਾਯ ਮਣੀਆਂ ਅਤੇ ਨਗੀਨਿਆਂ ਵਾਲੇ ਵਿਮਾਨ ਖਿਲਰੇ (ਅਰਥਾਤ ਆਕਾਸ਼ ਵਿਚ ਉੱਡਣ ਲਗ ਪਏ। ੯. ਜਥੇ। ੧੦. ਸਮੂਹ, ਸ੍ਰੇਸ਼ਟ, ਚੰਗੇ। ੧੧. ਚਿਟੀਆਂ ਇਲ੍ਹਾਂ। ੧੨. ਰਾਖਸ਼ਾਂ ਅਤੇ ਦੈਂਤਾਂ ਨੂੰ, ਵਿਤਾਲਾਂ ਨੂੰ ਖਾਣ ਵਾਲੀਆ (ਯਖ਼ਣੀਆਂ)। ੧੩. ਪੰਛੀ ਅਤੇ ਪ੍ਰੇਤ। ੧੪. ਛਿਵੰਜਾ ਕ੍ਰੋੜ ਮੇਘ (ਮਾਲਾ) ਦੀ ਫੌਜ ਹੋ ਕੇ ਗੱਜੀ। ੧੫. ਸਾਮ੍ਹਣੇ ਹੋਏ। ੧੬. ਸੂਰਜ। ੧੭. ਜਮ ਰਾਜੇ। ੧੮. ਸਾਰੀਆਂ ਖੂਹਣੀਆਂ। ੧੯. ਜਮ ਰਾਜ ਦੇ ਸਾਰੇ ਦੂਤ ਦੌੜੇ। ੨੦. ਮੂੰਹ ਟੱਡ ਕੇ

**A** ਪਾ: ਰਾਖਸ, ਦੈਤ ਬਿਤਾਲ ਗਨ ਭਖਨ।

**B** ਸ੍ਰੀ ਨਾਨਕਿਆਣੇ ਵਾਲੀ ਬੀੜ ਵਿਚ ਪਾਠ–ਗਨ ਗੰਧ੍ਰਬ ਪਛ ਕਰ ਦਲ ਭੈਰੋ, ਹੈ। ਸ੍ਰੀ ਆਨੰਦਪੁਰ ਸਾਹਿਬ ਸ਼ਹੀਦ ਬਾਗ਼ ਵਾਲੀ ਬੀੜ ਵਿਚ ਪਾਠ-ਗਨ, ਗੰਧ੍ਰਬ ਪੱਛਰ ਭੈਰੋ, ਹੈ।

**C** ਪਾ: ਕੰਕ ਬੰਕ ਮਸਾਨ ਦਲ ਧਾਏ, ਤੇ-ਕੰਕ ਬੰਕ ਮਾਸਾਨ ਦਲ ਧਾਏ ਵੀ ਹੈ।

ਚਰਪਦ ॥

[1]ਸੁਭਗ-ਸੈਨ-ਬਾਜੀ-ਦਲ-ਸਾਰਾ [2]ਬੀਸ-ਸਹੰਸ੍ਰ ਛੂਹਨੀ-ਤੁਖਾਰਾ ॥
[3]ਤੀਸ-ਸਹੰਸ੍ਰ ਛੂਹਨੀ-ਸਜੰਦਾ ॥ ਅਸ੍ਵ-ਰਾਜ,ਉਸ੍ਟ੍ਰ,ਬ੍ਰਿਖਭਿ, ਗਯੰਦਾ[4] ॥੨੫੪॥੨੦॥੧੬੩੮॥

ਚਉਪਦਾ

ਕੋਟਿ-ਕੋਟਿ-ਕਰਹਲ[5] ਦਲ-ਭਾਰੀ ਭਾਂਤਿ-ਭਾਂਤਿ-ਕੀ-ਸੈਨ-ਸਵਾਰੀ
ਕੋਟਿਕੋਟਿਚੰਡੂਲ[6],ਪਾਲਕੀ॥[7]ਮਨਿ-ਗਨ-ਜਟਿਤA ਕੋਟਿ-ਸੁਭ-ਨਾਲਕੀ ॥੨੫੫॥੨੧॥੧੬੩੯॥
ਅਨਗਨ ਅਨਿ-ਚਤੁਰੰਗ[8] ਅਖਾਰਾ ਧਾਏ-ਸੁਰ, ਨਰ, ਭੂਛ, ਬੈਤਾਰਾ
ਗਰਜੇ-ਸਕਲਕੋਪ-ਕਰਿ-ਭਾਰੀ [9]ਭੀਖਨ-ਸ਼ਬਦ-ਪ੍ਰਲਜ-ਭਜਕਾਰੀ ॥੨੫੬॥੨੨॥੧੬੪੦॥

ਚਰਪਦ ॥

ਬਾਜਿਤ-ਕੋਟਿ ਨਿਸਾਨ[10]ਭਜਾਵਨ [11]ਦੁਸਦ-ਨਾਦB -ਸੁਨਜਤ ਡਰਪਾਵਨ ॥
ਕੰਪੀ-ਭੂਮਿ,ਗਗਨ-ਥਹਰਾਨਾ[12] ॥ ਸਬਹਨਿਪ੍ਰਲਜ-ਕਾਲ-ਅਨੁਮਾਨਾ[13] ॥੨੫੭॥੨੩॥੧੬੪੧॥

ਚਤੁਰਪਦ ॥

[14]ਕੁਬੇਰ-ਜੱਛ-ਗਨ-ਕ੍ਰੱਧ-ਸਿਧਾਏ ਪਚਾਸ-ਪਦਮ ਸੈਨਾ-ਸੰਗ-ਲਏ ॥
ਜਮ-ਗਨ,ਕੰਕ-ਰੁ-ਭੂਤੰ ਡਰਾਰੇC ॥ ਧਾਏਨਖੀ[15], ਜਟੀ[16], ਕਨ-ਫਾਰੇ[17] ॥੨੫੮॥੨੪॥੧੬੪੨॥

ਚਰਪਦ ॥

ਪਸੁ-ਆਨਨ[18], ਜਮ-ਗਨ ਭਯਕਾਰੇ[19]॥ [20]ਕ੍ਰੱਧੇ-ਸਕਲ ਅਮਰ-ਦਲ-ਸਾਰੇ ॥
ਰੁੱਦ੍ਰ[21], ਸ੍ਵਾਮਿ-ਕਾਰਤਿਕ, ਗਨੇਸੰ ॥ ਕੁਪੇ-ਬ੍ਰਹਮ- ਪਰਿਵਾਰ-ਸਮੇਤੰ ॥੨੫੯॥੨੫॥੧੬੪੩॥

ਚਉਪਦਾ ॥

ਕੋਪੇ-ਕੰਕ, ਮਸਾਨ, ਬੈਤਾਲਾ ਨਾਚੇ-ਭੂਤ, ਪਿਸਾਚ-ਕਰਾਲਾ

---

੧. ਚੰਗੇ ਸੋਹਣੇ ਸਮੁਦਾਯ ਘੋੜਿਆਂ ਵਾਲੀ ਸੈਨਾ । ੨. ਵੀਹ ਹਜ਼ਾਰ ਖੂਹਣੀਆਂ ਘੋੜੇ । ੩. ਤੀਹ ਹਜ਼ਾਰ ਅਕਸ਼ੋਹਿਣੀਆਂ ਰਥ । ੪. ਵਡੇ ਘੋੜੇ, ਊਠ, ਬੈਲ ਅਤੇ ਵਡੇ ਹਾਥੀ । ੫. ਕ੍ਰੋੜ ਕ੍ਰੋੜ ਊਠ, ੬. ਪੰਘੂੜੇ, ਹਿੰਡੋਲੇ । ੭. ਸਮੂਹ ਮਣੀਆਂ ਨਾਲ ਜੜੀਆਂ ਹੋਈਆਂ ਚੰਗੀਆਂ ਕੀਤੀਆਂ ਹਨ । ੮. ਚਾਰ ਤਰਾਂ ਦੀ ਫੌਜ । ੯. ਪ੍ਰਲਯ ਸਾਮਾਨ ਭਯਾਨਕ ਤੋਂ ਭਯਾਨਕ ਸ਼ਬਦ । ੧੦. ਨਗਾਰੇ । ੧੧. ਭਯਾਨਕ ਤੇ ਕਠੋਰ ਸ਼ਬਦ ਸੁਣੀਂਦੇ ਹਨ । ੧੨. ਆਕਾਸ਼ ਵੀ ਕੰਬਿਆ । ੧੩. ਕਯਾਮਤ ਦਾ ਵੇਲਾ ਸਮਝਿਆ । ੧੪. ਕੁਬੇਰ ਦੇ ਸੇਵਕ ਯੱਖਃਕ੍ਰੋਧ ਨਾਲ ਚਲੇ । ੧੫. ਨਹੁੰਆਂ ਵਾਲੇ । ੧੬. ਜਟਾਂ ਵਾਲੇ । ੧੭. ਯੋਗੀ, ਮੁੰਦ੍ਰਾਂ ਵਾਲੇ । ੧੮. ਪਸ਼ੂਆਂ ਵਰਗੇ ਮੂੰਹਾਂ ਵਾਲੇ । ੧੯. ਭਯਾਨਕ । ੨੦. ਚੰਗੇ ਦੇਵਤਿਆਂ ਦੇ ਸਾਰੇ ਦਲ ਕ੍ਰੋਧਵਾਨ ਹੋਏ । ੨੧. ਸ਼ਿਵ ।

A ਪਾ: ਅਨਗਨ ਜਟਤ,

B ਪਾ: ਦੁਸਟ ਨਾਦ,

C ਪਾ: ਕੇਕਰ੍ਰ ਭੂਤ ਡਕਾਰੇ, ਵੀ ਹੈ ।

ਭਈ-ਘੋਰ-ਘਮਸਾਨ ਉਠਾਈ[1] ॥ [2]ਮਚੀ-ਭੀਮ-ਸੰਗ੍ਰਾਮ-ਲਰਾਈ[2] ॥੨੬੦॥੨੬॥੧੬੪੪॥

ਬਿਸਨੁਪਦ ਮਲਾਰ ਚਤੁਰਪਦ ਤ੍ਰਹ ਦੂਜੀ ॥

[3]ਮੰਡਜੋ-ਜੁੱਧ-ਤੁੰਮਲ-ਭਜਾਨਕ-ਹਵਾਈ[3]A [4]ਜੁੱਟੇ-ਬੀਰ-ਸੰਗ੍ਰਾਮ-ਸਾਵੰਤ-ਚਾਈ ॥

ਹਠੇ-ਬੀਰ-ਬਾਂਕੇ-ਨਿਸਾਂਕੇ-ਹਠਾਈ[5] ॥ ਕਿਨੇ-ਨਾਹਿ-ਤਿਨਕਹੁਸਮਰਤੇ-ਹਟਾਈ[6] ॥੨੬੧॥੨੭॥੧੬੪੫॥

ਬਿਸਨੁਪਦ-ਮਲਾਰ ਤਰਹ-ਦੂਜੀ

ਨੰਦੀ, ਹੰਸ, ਮੂਖਕ, ਮਯੂਰਾ ਚੜ ਧਾਏ ਬ੍ਰਹਮਾ ਸ਼ਿਵ-ਸੂਰਾ ॥

ਕਾਰਤਿਕੇਯ, ਗਨਪਤਿ ਸਮੁਹਾਏ[7] ਲੋਹ-ਘਟਾ-ਬਾਂਧੇ[8] ਰਨ ਆਏ ॥੨੬੨॥੨੮॥੧੬੪੬॥

ਚਉਪਦਾ ॥

ਮਚਾ-ਘੋਰ-ਦਾਰੁਨ-ਸੰਗ੍ਰਾਮਾ ਨ੍ਰਿਖਤਿ-ਚੜਿ-ਬਿਵਾਨ ਸੁਰਬਾਮਾ[9] ॥

ਬਾਜਤਿ-ਕੋਟਿ-ਨਿਸਾਨਧੁਨਿ-ਸੰਖਨ ॥ ਉਮਡ-ਚਲੀਚਤੁਰੰਗ-ਬਿਸੰਖਨ[10] ॥੨੬੩॥੨੯॥੧੬੪੭॥

ਚਉਪਯਾ ਛੰਤ ਅਥ ਸਮਰ-ਜਾਤ੍ਰਾ[11] ਸ੍ਰੀ ਵਿਸਨੁ ਕਥਜਤੇ ॥

ਸੈਨ-ਸਹਿਤ ਸ੍ਰੀ-ਬਿਸਨੁ-ਕੋਪੇ, ਰਿਖਨ-ਜੁਤ-ਸੁਰ ਹਰਿਜਨਾ ॥

ਸਨਕਾਦਿ-ਸਿਧਾਦਿਕB ਤਪੀਸੁਰ, ਭਗਤਿ-ਧਾਏ, ਮੁਨਿਤਨਾ[12] ॥

ਗੰਧ੍ਰਬ, ਸਿੱਧ, ਸਾਧਿਕ[13]-ਸਕਲ-ਸੁਰ, ਸਾਧੁ, ਸੰਤਨ, ਸੁਰਜਨਾ ॥

ਗਰੁੜ-ਚੜਿ-ਗੋਪਾਲ-ਧਾਏ, [14]ਅਨੀ-ਚਤੁਰੰਗਨਿ-ਬਨਾ[14] ॥੨੬੪॥੩੦॥੧੬੪੮॥

ਸਸਤ੍ਰ, ਅਸਤ੍ਰ-ਛਕਾਏ[15] ਨਾਨਾ; ਬਸਤ੍ਰ, ਭੂਖਨ-ਧਾਰ-ਕੈ ॥

[16]ਚਤੁਰ-ਚਾਮਰ-ਢੁਰਤ-ਜਗਮਗ[16], [17]ਦਿਬਜ-ਬੇਖ-ਸੁਧਾਰ-ਕੈ[17] ॥

ਬਜਤਿ-ਕੋਟਿ ਨਿਸਾਨ[18], ਮਾਰੂ[18], ਸੰਖ, ਘੰਟ-ਧੁੰਕਾਰ-ਕੈ-॥

ਧਾਏ-ਸਕਲ-ਸੁਰ ਦਲ-ਜਨਾਰਦਨਿ[19], ਅਸੁਰ-ਦਲ-ਲਲਕਾਰ-ਕੈ ॥੨੬੫॥੩੧॥੧੬੪੯॥

ਸੈਨਾ ਸਕਲ ਲੈ ਸਕ੍ਰ[20] ਆਯੋ, [21]ਪੂਤ-ਪਰਜਨ-ਦਲ-ਚਤੁਰ ॥

---

੧. ਚੜ੍ਹਾਈ। ੨. ਯੁੱਧ ਵਿੱਚ ਭਯਾਨਕ ਲੜਾਈ ਮਚੀ। ੩. ਘੋਰ ਭਯਾਨਕ ਯੁੱਧ ਵਾਯੂ ਮੰਡਲ (ਅਰਥਾਤ ਆਕਾਸ਼) ਵਿਚ ਪ੍ਰਾਰੰਭ ਹੋਇਆ। ੪. ਯੁੱਧ ਦੇ ਉਤਸ਼ਾਹੀ ਰਾਜਪੁਤ੍ਰ ਯੋਧੇ ਜੁੱਟੇ। ੫. ਦੋਹਾਂ ਪਾਸਿਆਂ ਤੋਂ ਸੋਹਣੇ ਨਿਡਰ ਯੋਧੇ ਰੁਕ ਗਏ। ੬. ਯੁੱਧ ਤੋਂ ਰੋਕਿਆ, ਬੈਲ ਤੇ ਸ਼ਿਵ, ਹੰਸ ਤੇ ਬ੍ਰਹਮਾ' ਚੂਹੇ ਤੇ ਗਣੇਸ਼ ਅਤੇ ਹੰਸ ਤੇ ਸ੍ਵਾਮਿ ਕਾਰਤਿਕ ਯੋਧਾ ਚੜ੍ਹ ਕੇ ਧਾਇਆ। ੭. ਸਾਮਣੇ ਹੋਏ। ੮. ਤੀਰਾਂ ਦੀ ਝੜੀ ਲਾ ਕੇ। ੯. ਦੇਵਤਿਆਂ ਦੀ ਇਸਤ੍ਰੀਆਂ। ੧੦. ਬੇਗਿਣਤ ਫੌਜ। ੧੧. ਯੁੱਧ ਦੀ ਚੜ੍ਹਾਈ। ੧੨. ਮੁਨੀਆਂ ਦੇ ਪੁਤ੍ਰ। ੧੩. ਸਾਧਨ ਕਰਨ ਵਾਲਾ। ੧੪. ਚਾਰ ਤਰਾਂ ਦੀ ਫੌਜ ਨੂੰ ਬਣਾ ਕੇ। ੧੫. ਸਜਾਏ। ੧੬. ਚਮਕੀਲੇ ਚੌਰ ਝੁਲਦੇ ਹਨ। ੧੭. ਸੁੰਦ੍ਰ ਲਿਬਾਸ ਪਹਿਨ ਕੇ। ੧੮. ਨਗਾਰੇ। ੧੯. ਵਿਸ਼ਨੁ ਦੀ ਸੈਨਾ। ੨੦. ਇੰਦ੍ਰ। ੨੧. ਪੁਤ੍ਰ ਅਤੇ ਦੂਜੇ ਆਦਮੀ ਚਤੁਰਾਂ ਦਾ ਦਲ।

A ਪਾ: ਭਯਾਨਕ ਰਵਾਈ, B ਪਾ:—ਸਨਕਾਦਿ ਬਿਬੁਧਾਦਿਕ, ਵੀ।

ਬੇਵਾਨ ਕੋਟਿਨ ਬਿਬਿਧ ਭਾਂਤਿਨ, ਮੇਘ-ਮਾਲ ਅਨੀ-ਸਕ੍ਰ[੧]
ਖਾਸ-ਦਲ-ਲੈ ਸਕ੍ਰ-ਧਾਯੋ, ਸੱਦ-ਨਦ[੨] ਉਠੀ ਬਿਹੱਦ ॥
[੩]ਮਾਰੂ-ਅਨਲ-ਦਲ ਬੱਜ੍ਰ-ਬਾਰਿਦ, [੪]ਬਾਰਿ ਘਨ ਦਲਦਲ-ਦੁਸੱਦ[੪] ॥੨੬੬॥੩੨॥੧੬੫੦॥
ਪ੍ਰਲਯ ਭਈ ਦਹਲਜੋ-ਚਰਾਚਰ[੫] ਥਰਹਰਤ-ਗਗਨ-ਬਸੁੰਧਰਾ ॥
ਉਮਡੀ-ਦੋਊ-ਦਿਸ ਸੈਨ-ਸੁਭਟਨ, ਸੂਰ ਸੁਰ-ਗਨ, ਨਿਸਚਰਾ
ਸੈਨ-ਸਹਿਤ ਨਾਰਦ-ਰਿਸਾਯੋ, ਅਨੀ-ਪ੍ਰਬਲ ਦਲ-ਭਜਕਰਾ ॥
[੬]ਦੈ ਦੈ-ਦਮਾਮਨ-ਡੰਕ-ਡਵਰੂ, [੭]ਕਾਲ ਧਾਇ-ਬੈਤਰਾ ॥੨੬੭॥੩੩॥੧੬੫੧॥
ਨਾਨਾ-ਬਰੁਨ-ਪਸੁ, ਪੰਖਿ-ਧਾਯੋ[੮] ਘੋਰ-ਰਾਕਸ, ਬੈਤਲਾ
ਲੈ-ਪ੍ਰਬਲ-ਦਲ ਚਰ-ਅਚਰ-ਧਾਏ, ਅਸੁਰ-ਗਲ ਦਲ ਭੀਹਲਾ[੯] ॥
ਦ੍ਰੁਮ[੧੦] ਸੈਲ[੧੧]A ਬਿਸਾਲ[੧੨]-ਨਗ, ਬ੍ਰਿੜਾਲ-ਪ੍ਰਬਲਾ-ਦੁੱਸਿਲਾ[੧੨] ॥
ਬੱਜ੍ਰ[੧੩], ਮੂਸਲ[੧੪], ਸੇਲ, ਧਨੁਹੀ, ਗੁਰਜ, ਗੋਫਨ[੧੫] ਮੁੰਗਲਾ ॥੨੬੮॥੩੪॥੧੬੫੨॥
ਜੁੱਟੇ-ਦੁਹੂੰ-ਦਿਸ ਸੁਭਟ-ਸਾਵਤ[੧੬], ਬਜਤਿ ਮਾਰੂ ਦੁੰਦਭੀ[੧੭]
ਗਜੇ-ਦੋਊ-ਦਿਸ ਸੁਭਟ-ਸਾਵੰਤ, ਕੋਪ-ਕੋਪ- ਉੱਠੇ-ਸਭੀ
ਇਤਿ-ਦਿਸ ਜੁੜੇ[੧੮] ਸੁਰ-ਸਕਲ-ਠਾਢੇ, ਉਤਦਿਸ ਜੁੜੇ ਦਾਨੂ-[੧੯]ਸਭੀ
ਰੰਗ-ਭੂਮਿਆ ਪ੍ਰਾਪਤਿ-ਭਏ, ਬਾਜੇ ਜੁਝਊਆ ਦੁੰਦਭੀ ॥੨੬੯॥੩੫॥੧੬੫੩॥
[੨੦]ਦਈ ਆਗਜਾ ਨਾਰਦਹਿ ਤੁਮ ਧਰਹੁ ਬੇਖ ਬਸੀਠ ਕੋ[੨੧]
ਕਹਹੁ ਜਾਇ ਬ੍ਰਿਜ ਨਾਦ ਪਹਿ[੨੨], [੨੩]ਜਿਨ ਕਰਸਿ ਰਾਰ ਅਡੀਠ ਕੋB
ਸੁਰ ਲੋਕ ਰਾਜ ਦੀਯੋ ਸੁਰੇਸਹ[੨੪] [੨੫]ਤੇ ਕਰਹਿ ਰਾਜ ਪ੍ਰਮਾਨ ਸੋਂ ॥

---

੧. ਇੰਦ੍ਰ ਦੀ ਫੌਜ । ੨. ਨਾਦਾਂ ਦੀ ਆਵਾਜ਼ ਡੰਡ ਰੌਲੀ । ੩. ਮਾਰਨ ਵਾਲੀ ਪੌਣ ਦਾ ਦਲ ਅਤੇ ਵਜ੍ਰਾਂ ਦੇ ਬੱਦਲ (ਵਾਂਗੂ ਵਰ੍ਹਨ ਵਾਲੀ ਫੌਜ) ੪. ਜਲ ਵਾਲੇ ਮੇਘਾਂ ਨਾਲ ਭਾਰ, ਜਲਣ (ਕਰਨ ਵਾਲੀ ਸੈਨਾ) । ੫. ਆਕਾਸ਼ ਤੇ ਧਰਤੀ ਕੰਬਦੀ ਹੈ । ੬-੭. ਯਮਦੂਤ ਤੇ ਬੈਤਾਲ ਨਗਾਰਿਆਂ ਅਤੇ ਡਊਰੂਆਂ ਤੇ ਡੰਕੇ ਮਾਰ ਮਾਰ ਕੇ ਤੁਰੇ । ੮. ਬਹੁਤ ਰੰਗਾਂ ਦੇ ਪਸ਼ੂ ਅਤੇ ਪੰਛੀ ਚਲੇ । ੯. ਭਯਾਨਕ । ੧੦. ਰੁਖ । ੧੧. ਪਹਾੜ, ਪ੍ਰਬਤ । ੧੨. ਵਡੇ, ਭਾਰੀ । (ਦੁ:) ਸਿਲਾਂ ਦਾ ਪ੍ਰਬਲ ਸਮੁਦਾਯ । ੧੩. ਇਕ ਸਸਤ੍ਰ ਦਾ ਨਾਮ ਹੈ । ੧੪. ਮੁਹਲਾ । ੧੫. ਗੋਪੀਆ । ੧੬. ਰਾਜ ਪੁਤ੍ਰ-ਉੱਤਮ ਯੋਧੇ । ੧੭. ਯੁੱਧ ਦਾ ਨਗਾਰਾ । ੧੮. ਇਕਠੇ ਹੋਏ । ੧੯. ਦੈਤਜ । ੨੦. (ਭਗਵਾਨ ਵਿਸ਼ਨੂ ਨੇ) ਨਾਰਦ ਨੂੰ ਹੁਕਮ ਦਿਤਾ । ੨੧. ਵਕੀਲ ਦਾ ਲਿਬਾਸ । ੨੨. ਵੀਰਯ-ਨਾਦ-ਪਾਸ । ੨੩. ਅਦ੍ਰਿਸ਼ਟ (ਨਾਂ ਹੋਣ ਵਾਲੇ) ਝਗੜੇ ਨੂੰ ਤੂੰ ਨਾਂ ਕਰ ? ੨੪. ਦੇਵਲੋਕ ਨੇ—ਇੰਦ੍ਰ ਨੂੰ ਰਾਜ ਦਿੱਤਾ ਹੈ । ੨੫. ਉਹ (ਦੈਤ) (ਇੰਦ੍ਰ ਦੇ) ਰਾਜਾਂ ਨੂੰ ਪ੍ਰਵਾਨ ਕਰ ਲੈਣ ?

A ਪਾ: ਸ਼ੇਰ, ਵੀ ਹੈ ।

B ਸ੍ਰੀ ਹਜ਼ੂਰ ਸਾਹਿਬ ਜੀ ਅਤੇ ਸ੍ਰੀ ਅਨੰਦਪੁਰ ਸਾਹਿਬ ਵਾਲੀ ਬੀੜ ਦਾ ਪਾਠ "ਜਿਨ ਕਰਸਿ ਰਾੜ ਅਡੀਠ ਕੋ" ਅਤੇ ਬਾਕੀ ਕਈ-ਬੀੜਾਂ-ਦਾ ਪਾਠ "ਜਿਨ ਕਰਹੁ ਰਾਹ ਅਡੀਠ ਕੋ" ਵੀ ਹੈ ।

ਨਿਜ ਠੌਰ[1] ਨਿਸਚਰ ਰਹਹਿ ਨਿਜ ਨਿਜ ਲੋਕ, ਸੁਖਦ ਬਿਧਾਨ ਸੋਂ[2] ॥੨੭੦॥੩੬॥੧੬੫੪॥
ਮਾਥ ਨਾਯ ਚਲਯੋ ਰਿਖੇਸਹਿ ਦਿਸ ਧਰੀ[3] ਨਿਸਚਰ ਲੋਕ ਕੀ
ਮਗ[4] ਜਾਤ ਰੋਕਯੋ ਨਾਰਦਹਿ,[5] ਕਹ ਜਾਤ ਹੇ ਰਿਖਿ ਚੋਖ ਹੀ
ਬੋਲਯੋ ਮਹਾਨ ਸੁਜਾਨ[6] ਰਿਪੁ ਸੇ, ਪਠਯੋ ਪ੍ਰਭੂ ਬਸੀਠ ਹੀ[7]
ਸੰਧਿ ਹੇਤੁ ਪਠਏ[8] ਮਹਾ ਪ੍ਰਭੁ, [9]ਕਹਸਿ ਬੇਗ ਸੁ ਢੀਠਿ ਹੀ ॥੨੭੧॥੩੭॥੧੬੫੫॥
ਮਾਥ ਨਾਯ ਕਹਯੋ ਨਿਸਾਚਰ, ਜੋਰ ਕਰ ਬ੍ਰਿਜ ਨਾਦ ਕੋ
ਰਿਖਿ ਪਠੈ ਨਾਰਦ ਬਿਸਨੁ ਜੂ,[10] ਤਹ ਕੈ ਬਸੀਠ ਸੁਖਾਦ ਸੋ
[11]ਤੇ ਚਹਿਤ ਗੋਚਰ ਕਰਨ ਪ੍ਰਭੁ ਪਹਿ, ਜਿਮ ਹੋਇ ਆਗਯਾ ਕੀਜੀਐ ॥
[12]ਸੰਧਿ ਹੇਤੁ ਪਠਯੋ ਰਿਖੇਸਹ, ਬੁਲਾਇ ਆਦਰ ਦੀਜੀਐ ॥੨੭੨॥੩੮॥੧੬੫੬॥
[13]ਕਹਯੋ ਜੋ ਜੋ ਨਾਰਦਹਿ-ਸੁਰ, [14]ਸਕਲ-ਬਿਰਥਾ-ਸੁਨਾਵਹੀA
ਜਾ-ਕਹੀ ਦੂਤ ਰਿਖੇਸ-ਪਹਿ, ਰਿਖਿ-ਚਲਹੁ ਨ੍ਰਿਪਤਿ ਬੁਲਾਵਹੀ[15] ॥
ਸਿਮਰ-ਪਰ[16] ਸ੍ਰੀ-ਬਿਸਨੁ ਕੋ, ਰਿਖਿ-ਚਲੇ ਨਿਸਚਰ-ਧਾਵਹੀ[17] ॥
ਨ੍ਰਿਪ[18] ਦੇਖ ਆਵਤ ਨਾਰਦਹਿ,[19]ਮੁਖਿ-ਸੁਮਤਿ-ਪਠਸਿ-ਅਗਾਵ ਹੀB ॥੨੭੩॥੩੯॥੧੬੫੭॥
ਲੈ ਗਯੋ-ਸੁਮਤਿ ਰਿਖੇਸ-ਨ੍ਰਿਪ ਢਿਗ, ਕਰਾ-ਆਦਰ, ਮਾਨ-ਹੇ
ਪੂਛੀ, ਕੁਸਲ-ਮੰਗਲ[20] ਸਭੀ, [21]ਸ੍ਰੀ ਬਿਸਨੁ-ਦੇਵ-ਮਹਾਨ-ਹੇ[21]
ਰਿਖਿ-ਕਹਹਿ ਪ੍ਰਭੁ-ਪਠਏ-ਬਸੀਠੀ[22] ਸੰਧਿ-ਕਰਹੁ-ਸੁਜਾਨ-ਹੇ[23]
ਬੈਰ-ਭਾਵ-ਤਯਾਗ-ਸਗਲੇ,[24] ਮਿਤ੍ਰ-ਬਿਭੇਦ-ਸੁਖਾਨ-ਹੇ ॥੨੭੪॥੪੦॥੧੬੫੮॥
[25]ਦੇਵ-ਰਾਜ ਸੁਰੇਸ ਭੁੰਚਹ ਨਿਜ ਲੋਕ ਹਰਖ-ਸੁਖਾਦ ਹੇ[26]

---

੧. ਆਪੋ ਆਪਣਿਆਂ ਟਿਕਾਣਿਆਂ ਤੇ । ੨. ਸੁਖਦਾਈ ਤਰੀਕੇ ਨਾਲ ੩. ਨਾਰਦ ਰਾਹੇ ਪੈ ਗਿਆ । ੪. ਰਸਤਾ । . (ਦੂਤ ਨੇ ਰੋਕ ਕੇ ਕਹਿਆ ਹੇ ਰਿਖਿ (ਨਾਰਦ !) ਛੇਤੀ (ਛੇਤੀ) ਨਾਲ ਕਿਥੇ ਜਾ ਰਹਿਆ ਹੈਂ ? ੬. ਬਹੁਤ ਚਤੁਰ ਨਾਰਦ:) ੭. ਦੂਤਗੀ ਦੇ ਕਰਮ ਲਈ । ੮. ਮੇਲ ਵਾਸਤੇ ਭੇਜਿਆ ਹੈ । ੯. (ਨਾਰਦ ਨੇ) ਸੁ ਨਿਡਰ ਹੀ ਤੁਰਤ ਕਹਿ ਤੌਤਾ । ੧੦. ਉਸ ਨੂੰ ਸੁਖ ਨਾਲ ਵਕੀਲ ਕਰਕੇ । ੧੧. ਹੇ ਪ੍ਰਭੁ ! (ਆਪ) ਪਾਸ, ਓਹ-(ਨਾਰਦ) ਸਾਮ੍ਹਣੇ ਹੋਣਾ ਚਾਹੁੰਦਾ
੧੨. ਨਾਰਦ ਨੂੰ (ਵਿਸ਼ਨੂ ਅਤੇ ਇੰਦ੍ਰ ਨੇ) ਮੇਲ ਵਾਸਤੇ ਭੇਜਿਆ ਹੈ । ੧੩-੧੪. ਦੇਵਤਿਆਂ ਨੇ ਜੋ ਜੋ ਨਾਰਦ ਕਹਿਆ ਹੋਵੇਗਾ (ਨਾਰਦ ਓਹ) ਸਾਰੀ (ਬਿਰਥਾ) ਹਾਲਤ ਸੁਣਾਵੇਗਾ । ੧੫. ਵੀਰਯ ਨਾਦ ਬੁਲੋਂਦਾ ਹੈ। ੧੬ ਚੰਗੀ ਤਰ੍ਹਾਂ ਸਿਮਰ ਕੇ । ੧੭. ਵੀਰਯਨਾਦ ਦੀ ਵੱਲ ਓਧਰ ਨੂੰ । ੧੮. ਵੀਰਯਨਾਦ ੧੯. ਪ੍ਰਧਾਨ (ਮੰਤ੍ਰੀ) ਸੁਮਤਿ ਨੂੰ ਅਗੇਂ ਜਿਆ (ਲਿਔਣ ਵਾਸਤੇ) । ੨੦. ਸੁਖ ਆਨੰਦ । ੨੧. ਇੰਦ੍ਰ ਦੀ, ਮਹਾਨ ਪੂਜਣ ਸ੍ਰੀ ਵਿਸ਼ਨੂ ਦੀ । ੨੨. ਪ੍ਰਭੂ ਨੇ ਨੂੰ) ਵਿਚੋਲਗੀ ਵਾਸਤੇ ਭੇਜਿਆ ਹੈ । ੨੩. ਹੇ ਸੁਜਾਨ (ਵੀਰਜਨਾਦ !) ਮੇਲ ਕਰੋ ? ੨੪. ਮਿਤ੍ਰ ਚਾਰੇ ਨਾਲ ਮਿਲ ਕੇ ਸੁਖ ਲਓ । ੨੫. ਇੰਦ੍ਰ ਦੇਵਤਿਆਂ ਦਾ ਰਾਜ (ਸੁਖ) ਭੋਗੇ । ੨੬. ਆਨੰਦ ਸੁਖ ਨਾਲ ।

A ਪਾ: ਕਹਯੋ ਨਾਰਦਹਿ ਸੁਰ ਸਕਲ, ਬਿਰਥਾ ਕਾਵਹੁ ਸੁਨਾਵਹੀ,

B ਪਾ: ਨ੍ਰਿਪ ਦੇਖ ਆਵਤ ਨਾਰਦਹਿ, ਮੁਖਿ ਮਸਤਕੋ ਪਿਯਰਾਵਹੀ ।

ਨਿਜ-ਠੌਰ ਨਿਸਚਰ-ਰਹੇ-ਇਸਥਿਤ, [1]ਪਰਮ-ਪ੍ਰਾਯ-ਮ੍ਰਜਾਦ-ਹੇ ॥
ਅਨੁਚਿਤਿ[2] ਪ੍ਰਿਥਮੈ-ਕੀਨਿ-ਨਿਸਚਰ, ਭ੍ਰਾਤ-ਤ੍ਰ ਭਜ-ਨਾਦ[3] ਹੇ ॥
[4]ਸੁਰ-ਬਧੁਨ-ਦੇਵਾਂਗਨ-ਬਰੰਗਨਨ, [5]ਗਹਿ-ਚਹਿਸਿ-ਕਰਨ-ਬਿਖਾਦ-ਹੇ ॥੨੭੫॥੪੧॥੧੬੫੯॥
[6]ਅਨ ਗੀਤਿ-ਅਨੁਚਿਤ-ਚਹਸਿ ਅਬ-ਤੁਅ, [7]ਬੈਰ-ਬੰਧੁ-ਬਿਰੁੱਧ ਹੇ
ਲੜਜੋ ਬਾਸਵ ਸੰਗ ਨਿਸਚਰ[8], ਹਠ-ਕੀਨਿ-ਦਾਰੁਨ-ਜੁੱਧ-ਹੇ
ਨਹਿ-ਦੋਸ ਯਾ-ਮਹਿ-ਰੰਚਿ ਮਘਵਹ[9], ਕਹਿਤ ਤੁਅ-ਸੰਗ ਸੁਧ[10] ਹੇ
[11]ਮੀਚ-ਆਨ-ਤੁੱਲਜੋ-ਨਿਸਾਚਰ, [12]ਭਈ-ਵਿਪ੍ਰਿਤਿ-A ਬੁੱਧ ਹੇB ॥੨੭੬॥੪੨॥੧੬੬੦॥
[13]ਪੁਨ ਪਠੈ-ਤ-ਦਲ-ਸਾਜਾਸੁਰ ਸੁਰ ਲੋਕ ਆਕੁਲਿ[14] ਹੋਤ ਭੇ
[15]ਲਿਖਿ-ਪਠੀ-ਪਤ੍ਰੀ-ਸਕ੍ਰ-ਤਬ, ਹੇ ਬਿਸਨੁ ਹੋਹੁ ਸਖਾਤ[16] ਹੇ
ਆਰਤ-ਹਰਨ[17] ਪ੍ਰਭੁ ਨਾਮ ਕਹਜਤਿ ਕੁਮਕ-ਬਾਸਵ-ਹੋਤ-ਭੇ[18]
ਪ੍ਰਭੁ ਪਠਜੋ-ਮੋਹਿ ਬਸੀਠਿ ਤ੍ਰ-ਢਿਗ[19], ਹੋਨਬੋ-ਸੁ-ਹੋਤ-ਭੇ ॥੨੭੭॥੪੩॥੧੬੬੧॥
C ਜਿਨ-ਕਰਸਿ-ਰਾਰ[20] ਗਵਾਰ-ਹੇ-ਪਸੁ[21] [22]ਉਲੰਘ-ਜਿਨ ਮ੍ਰਜਾਦ ਹੇ
[23]ਹਨਹੁੰ-ਨਿਸਚਰ-ਸੁਰਨਦ੍ਰੋਹੀ, ਹਨਹੁੰ ਤ੍ਰ-ਬ੍ਰਿਜ-ਨਾਦ ਹੇ ॥
ਪਠਵ ਜਮਪੁਰ ਸੈਨ ਸਗਰੀ, [24]ਜਿਨਿ-ਕਰ ਸਿਰਾਰ-ਬਿਖਾਦ-ਹੇ ॥
ਯਹਿ-ਕਰੀ-ਆਗਜਾD ਬਿਸਨੁ-ਜੂ, ਸਭਿ-ਕਹੀ-ਤੋ-ਪਹਿ-ਆਦਿ ਹੇ ॥੨੭੮॥੪੪॥੧੬੬੨॥

---

੧. ਪਹਿਲੇ ਵਾਂਗੂ ਰੀਤਿ ਨਾਲ । ੨. ਬੁਰਾ । ੩. ਭੀਮ ਨਾਦ । ੪. ਦੇਵਤਿਆਂ ਦੀ ਨੁਹਾਂ ਦੇਵ ਇਸਤ੍ਰੀਆਂ ਅਤੇ ਸ੍ਰੇਸ਼ਟ ਇਸਤ੍ਰੀਆਂ (ਨੂੰ) । ੫. ਫੜ ਕੇ ਵਿਸ਼ਜ ਸੁਖ (ਅਥਵਾ ਦੁਖ ਦੇਣਾ) ਕਰਨਾ ਚਾਹਿਆ । ੬—੭. ਹੁਣ ਤੂੰ ! ਹੋਰ ਬੁਰੀ ਰੀਤੀ ਭਾਈ ਦੇ ਵੈਰ (ਅਨੁਸਾਰ) ਵਿਰੋਧ ਕਰ ਕੇ ਚਾਹੀ ਹੈ। ੮. ਹੇ ਦੈਂਤਜ (ਰਾਜ) ! ੯. ਇੰਦ੍ਰ ਦਾ । ੧੦. ਠੀਕ, ਸੱਚ । ੧੧. ਹੇ ਨਿਸਾਚਰ ! (ਤੂੰ) ਮੌਤ (ਅਰਥਾਤ ਮਰਨ-ਮਾਰਨ, ਲੜਾਈ) ਤੇ ਆ ਤੁੱਲਿਆ । ੧੨. (ਤੇਰੀ !) ਬੁਧੀ ਉਲਟਿ ਹੋ ਗਈ (ਅਰਥਾਤ ਮਿਤ੍ਰ ਭਾਵ ਨੂੰ ਤਜਾਗਕੇ ਵੈਰ ਭਾਵ ਨੂੰ ਅੰਗੀਕਾਰ ਕਰ ਲਿਆ । ੧੩. ਫਿਰ ਤੂੰ ਦੈਂਤਾਂ ਦੇ ਦਲ ਸਜਾ ਕੇ ਭੇਜ ਦਿੱਤੇ । ੧੪. ਦੁਖੀ। ੧੫. ਓਦੋਂ ਇੰਦ੍ਰ ਨੇ—ਚਿੱਠੀ ਲਿਖ ਭੇਜੀ। ੧੬. ਸਹਾਜਕ । ੧੭. ਦੁਖਾਂ ਨੂੰ ਨਾਸ ਕਰਨ ਵਾਲਾ । ੧੮. ਇੰਦ੍ਰ ਦੀ ਮਦਦ ਹੋਏ । ੧੯. ਜੋ ਹੋਣਾ ਸੀ (ਵਿਸ਼ਨੂ—ਜੀ) ਤਾਂ ਓਹ ਹੋ ਗਏ ਹਨ । ੨੦. ਝਗੜਾ ਨਾਂ ਕਰ । ੨੧. ਹੇ ਮੂਰਖ ਪਸ਼ੂ ! ੨੨. ਮਰਜਾਦਾ ਨੂੰ (ਉਲੰਘ) ਛੱਡ । ੨੩. ਵਿਸ਼ਨੂ ਜੀ ਨੇ ਆਖਿਆ ਹੈ ਕਿ (ਮੈਂ ਦੇਵਤਿਆਂ ਦੇ ਵੈਰੀ ਦੈਂਤਾਂ ਨੂੰ ਮਾਰਾਂਗਾ । ੨੪. ਸਿਰੜ ਨਾਲ ਲੜਾਈ ਮੱਤ ਕਰ ? ਤੂੰ ਲੜਾਈ ਝਗੜਾ ਨਾਂ ਕਰ ?

A ਪਾ: 'ਬਿਪ੍ਰਤਿ' ਹੈ ।

B ਸ੍ਰੀ ਅਨੰਦਪੁਰ ਸਾਹਿਬ ਸ਼ਹੀਦ ਬਾਗ ਵਾਲੀ ਬੀੜ ਦਾ ਪਾਠਾਂਤ੍ਰ 'ਫੁਨ ਪਠੈਦੇਇ ਭਲ ਸਾਜ ਦਲ' ਹੈ ।

C ਇਸ ਬੰਦ ਵਿਚ ਨਾਰਦ ਜੀ ਨੇ ਵਿਸ਼ਨੂ ਜੀ ਦੇ ਕਹਿਣੇ ਨੂੰ ਹੀ ਆਖਿਆ ਹੈ, ਜਿਸ ਤੋਂ ਵਿਸ਼ਨੂ ਜੀ ਦਾ ਸਾਫ ਆਸਜ ਹੀ ਇਹੋ ਮਾਲੂਮ ਹੁੰਦਾ ਹੈ ਕਿ ਆਪ ਮੇਲ ਨਹੀਂ ਕਰਵਾਉਣਾ ਚਾਹੁੰਦੇ ਸਨ, ਖੁਦ ਹੀ ਕਠੋਰ ਵਾਕ ਕਹਿ ਕੇ ਉਲਟਾ ਨਾਦ ਵੀਰਯ ਨੂੰ ਲੜਾਉਣਾ ਚਾਹੁੰਦੇ ਹਨ, (ਅ) ਇਹ ਗੱਲ ਦੂਤ ਲਈ ਵੀ ਆਯੋਗ ਹੈ, ਇਸ ਲਈ ਨਾਰਦ ਦੀ ਬੁੱਧ ਵੀ ਦੂਤ ਲਾਯਕ ਨਹੀਂ ਮਾਲੂਮ ਹੁੰਦੀ ।

D ਪਾ: ਜੋ ਕਰੀ ਆਗਿਆ ਵੀ ਹੈ ।

ਸੰਧਿ-ਬਿਗ੍ਰਹ[1] ਦੋਊ ਆਛੇ. ਕਰਸਿ[2] ਸੋ ਸਤਿ ਭਲੇ ਹੇ
ਨਹਿ-ਢੀਲ-ਯਾ-ਮਹਿ-ਰੰਚਿ-ਕਛੂਐ, ਕਰੋ-ਸਮਰ[3] ਨ-ਟਲੇ-ਹੇ
[4]ਦਸ-ਚਤੁਰ-ਲੋਕ-ਸੁਭਟ-ਜੁੜੇ, ਸੁਰ, ਮਨੁਜ[5] ਰਾਖਸ, ਦਨੁਜ[6]
ਕਾਲ-ਪੂਤ[7], ਜਮ[8], ਜਖ, ਭੈਰਵ, ਪਸੁ, ਪੰਖਿ, ਘਨ ਦਲ-ਘਨਜ-ਹੇ[9] ॥੨੭੯॥੪੫॥
ਨਹਿ-ਜਿਯਤ-ਛਾਡਉਂ-ਸਕਲ-ਨਿਸਚਰ, ਲੜੇਂ-ਦਾਰੁਨ-ਸਮਰ-ਹੇ ॥
ਨਹਿ-ਟਰੇ ਟਾਰੇ-ਦੇਵ-ਗਨ, ਪ੍ਰਭੁ ਕੀਨ ਸੁਰਗਨ-ਅਮਰ ਹੇ[10]
ਭਿਰੇਂ-ਤੁ-ਸੰਗ ਕਰੇ ਆਹਵ[11] ਹਨਹਿ-ਨਿਸਚਰ-ਸਗਰ-ਹੇ ॥
[12]ਛੀਨ-ਲੈ-ਹੈਂ ਸਭੀ ਪ੍ਰਭਤਾ, [13]ਫਲ-ਖੂਬ-ਪੈ-ਹੈਂ-ਝਗਰ[14] ਹੇ ॥੨੮੦॥੪੬॥
ਸੁਨਿ ਸਕਲ ਬਾਤ ਮੁਨੇਸ-ਕੀ, ਹਸ-ਉਠਜੋ ਨਿਸਚਰ-ਰਾਜ ਹੇ
ਦੂਤ[15]-ਜਾਨ ਤੁਅ-ਛਾਡ-ਦੀਨਜੋ [16]ਨਹਿ-ਹਨਤ-ਤੋ-ਕਹ-ਆਜ-ਹ ॥
ਜਿਨ-ਭਯ-ਦਿਖਾਰਸਿ[17] ਬਿਸਨੁ ਕੋ, ਜੁੜ ਆਇ-ਸਕਲ ਸਮਾਜ ਹੇ ॥
ਕਰਹੋਂ ਸਮਰ ਦਾਰੁਨ ਪ੍ਰਲਯ ਕਰ[18]-[19]ਹਨੋਂ-ਦੂਰ-ਸੁਰ-ਰਾਜ-ਹੇA ॥੨੮੧॥੪੭॥੧੬੬੬॥
[20]ਜਿਨ-ਕਹਸਿ-ਪੌਰਖ-ਦੇਵਤਨ, ਰਿਖੀ ਭਿੜਕ-ਦੀਨ[21]-ਹੇ ॥
[22]ਧਰ-ਝੋਟ-ਬਾਸਵ-ਪਕਰ-ਘਾਲੋ, ਹਨਹੁੰ ਸੁਰਗਨ ਪੀਨ[23] ਹੇ ॥
[24]ਕੌਨ-ਬਪੁਰੇ-ਮਨੁਜ-ਹੋਛੇ [25]ਭੱਛੋਂ-ਦੇਵ-ਅਧੀਨ-ਹੇ ॥
ਪਠਵ-ਜਮ-ਪੁਰ-ਸੈਨ-ਸਗਰੀ, ਲੈਹੋਂ ਅਮਰਵਤਿ-ਛੀਨ-ਹੇ[26] ॥੨੮੨॥੪੮॥
ਜਾ-ਕਹਹੁ-ਬਿਸਨਹਿ ਭਲੀ ਬਿਧਿ, [27]ਸੰਗ੍ਰਾਮ-ਬਿਨ-ਨਹਿ-ਮਾਨਹੋਂ ॥
[28]ਜਿਸ-ਦੈ-ਬਿਧਾਤਾ-ਵਿਜਯ-ਤਿਸ-ਕੀ, [29]ਭਿਰੇਂ-ਤਉ-ਮੈ ਜਾਨਹੋਂ ॥
ਮਾਰ-ਗਰਦ[30]-ਕਰੋਂ ਸਭੈ-ਸੁਰ, ਇੰਦ੍ਰ-ਗਹਿ ਝੋਟਨ[31] ਹਨੋB ॥

---

੧. ਮੇਲ ਅਤੇ ਯੁੱਧ। ੨. ਤੂੰ ਜੋ ਕਰਦਾ ਹੈਂ। ੩. ਯੁੱਧ ਕਰੋ ? ੪. ਚੌਦਾਂ ਲੋਕਾਂ ਦੇ ਚੰਗੇ ਯੋਧੇ ਇਕੱਠੇ ਹੋਏ ਹਨ। ੫. ਮਾਨੁਖ। ੬. ਦੈਂਤਜ। ੭. ਯਮਦੂਤ। ੮. ਯਮਰਾਜ। ੯. ਸਮੂਹ ਮੇਘਾਂ ਦਾ ਦਲ। ੧੦. ਸਾਰੇ ਦੇਵਤਿਆਂ ਨੂੰ ਮੌਤ ਰਹਿਤ। ੧੧. ਜੰਗ। ੧੨. (ਵਿਸ਼ਨੂ ਜੀ) ਸਾਰੀ ਰਾਜਤਾਈ ਨੂੰ ਖੋਹ ਲੈਣਗੇ। ੧੩. ਲੜ ਕੇ ਚੰਗਾ ਫਲ ਪਾਵੇਂਗਾ ? (ਅਰਥਾਤ ਇਸ ਦਾ ਨਤੀਜਾ ਬੁਰਾ ਨਿਕਲੇਗਾ। ੧੪. ਨਾਰਦ ਦੀ। ੧੫. ਵਕੀਲ। ੧੬ ਹੇ (ਰਿਖੀ) ! ਨਹੀਂ ਤਾਂ ਤੈਨੂੰ ਹੁਣੇ ਹੀ ਮਾਰ ਦੇਂਦਾ। ੧੭. ਤੂੰ ਡਰ ਨਾਂ ਵਿਖਾਲ। ੧੮ ਕਯਾਮਤ ਕਰਨ ਵਾਲਾ। ੧੯. ਨੀਚ ਇੰਦ੍ਰ ਨੂੰ ਮੈਂ ਮਾਰਾਂਗਾ। ੨੦. ਤੂੰ ਦੇਵਤਿਆਂ ਦਾ ਬਲ ਮੱਤ ਕਹਿ। ੨੧. ਹੇ ਕੰਗ਼ਾਲ ਮੰਗਤੇ ! ੨੨ ਜੁੰਡਿਆਂ ਤੋਂ ਫੜਕੇ ਇੰਦ੍ਰ ਨੂੰ ਮਾਰੂੰਗਾ। ੨੩. ਮਜ਼ਬੂਤ। ੨੪. ਹੋਛੇ, ਤੁੱਛ ਬੁੱਧੀ ਮਨੁਖ ਵਿਚਾਰੇ ਕੌਣ ! ੨੫ ਦੀਨ ਦੇਵਤਿਆਂ ਨੂੰ ਵੀ ਖਾਊਂਗਾ। ੨੬. ਦੇਵਪੁਰੀ ਨੂੰ ਖੋਹ। ੨੭. ਮੈਂ ਜੰਗ ਤੋਂ ਬਿਨਾ (ਕੋਈ ਵੀ ਸੰਧੀ) ਨਹੀਂ ਮੰਨਾਂਗਾ। ੨੮. ਈਸ਼੍ਵਰੀਨੇਤ ਜੀਹਨੂੰ ਜਿੱਤ ਦੇਵੇ ਉਸੇ ਦੀ ਹੀ ਹੈ। ੨੯. ਪ੍ਰੰਤੂ ਜਦੋਂ ਲੜਨਗੇ ਓਦੋਂ ਮੈਂ ਸਮਝਾਂਗਾ ਕਿ ਇਹ ਯੋਧੇ ਹਨ। ੩੦. ਮਾਰ ਕੇ ਖ਼ਾਕ। ੩੧. ਵਾਲਾਂ ਤੋਂ ਜੁੰਡਿਆਂ ਤੋਂ।

Aਪਾ:ਚਰਨੰ ਤਰ ਭੂਰ ਰਾਜ ਹੇ, ਵੀ ਹੈ। Bਪਾ: ਇੰਦ੍ਰ ਗਰ ਬੋਨਾ ਹਨੋਂ' ਇੰਦ੍ਰ ਦੇ ਗਲ ਵਿੱਚ(ਬੋਨਾ) ਫਾਹ। (ਹਨੋਂ) ਪਾਵਾਂ

ਭਿਰੇ ਮੋ-ਸਨ–ਆਨ-ਸੰਘਰ,[1] 'ਸੁਭਟ-ਸੂਰਾ'[2] ਤਹਿ ਗਨੋ ॥੨੮੩॥੪੯॥੧੬੬੭॥
ਰਿਖਿ-ਜਾਨਗੇ ਜਿਯ-ਮਾਹਿ[3] ਸਭ-ਹੀ[4] ਮੀਚ ਨਿਸਚਰ-ਆ-ਪੁਨੀ ॥
ਬਿਬਿਧ-ਬਿਧਿ ਸਮੁਝਾਇ ਹੋੜਯੋ[5], ਹਠ-ਗਹੇ-ਨਿਸਚਰ-ਨਹਿ-ਸੁਨੀ ॥
ਉਠ ਚਲ੍ਯੋ ਰਿਖਿ ਕ੍ਰੋਧ ਭਾਰੀ, ਮੀਚ ਤ੍ਰ- ਸਿਰ-ਪਰ ਖੜੀ ॥
ਬਿਪ੍ਰੀਤਿ[6] ਬੁਧਿ ਤ੍ਰ ਭਈ ਨਿਸਚਰ, ਭਲੀ ਕਹਿਤ ਲਗੇ ਨਹੀ ॥੨੮੪॥੫੦॥੧੬੬੮॥
ਸੁਮਤਿ ਆਦਿ ਜੇਤਕ ਜੋਧਾ, ਕਹਹਿੰ ਰਿਖਿ ਭਾਖੀ ਭਲੀ[7]A ॥
ਨਿਜ ਠੌਰ ਨਿਜ ਨਿਜ ਰਹਹਿ ਮਿਲ ਕਰ, ਸੰਧਿ[8] ਬਿਗ੍ਰਹ[9] ਤੇ ਭਲੀ ॥
ਨ੍ਰਿਪ ਮਨਤ ਨਾਹਿਨ ਕੈਸਹੂੰ, ਭਈ ਕਠਿਨ ਦੁੰਦ[10] ਉਠੈ ਚਹੈ ॥
ਸ੍ਰੀ ਬਿਸਨੁ ਜਾ ਕੀ ਪੱਛ ਹੈ[11] ਤਿਸ ਜੀਤਿ ਕਹ ਕੋਊ ਸਕਹੈ ॥੨੮੫॥੫੧॥੧੬੬੯॥
ਸੁਮਤਿ ਬੋਲ ਉਠ੍ਯੋ ਤਬੈ ਫੁਰ[12] ਕਹ੍ਯੋ ਨੀਤਿ ਯਹਿ ਭਲੇ ॥
ਨ੍ਰਿਪ ਨਾਹਿ ਸਮਝਤ ਕੈਸਹੂੰ, ਸਿਖ[13] ਦਈ ਰਿਖਿ ਗ੍ਰਹ ਉਠਿ ਚਲੇ ॥
ਕਹਿਤ ਨਾਹਿਨ ਬਨੇ ਕਿਸਿ ਬਿਧਿ, ਸੰਧਿ ਬਿਗ੍ਰਹ ਕੀਜੀਐ ॥
ਜੀਤਿ ਹਾਰ ਲਗ੍ਯੋ ਦੋਊ[14], ਗਹੋ ਮੋਨਿ ਮੰਤ੍ਰਨ ਦੀਜੀਐ ॥੨੮੬॥੫੨॥੧੬੭੦॥
ਜੇ ਕਹੇਂ ਸੰਧਿ ਸੁ ਭਲੀ ਨ੍ਰਿਪਤਿ, ਤੇ ਕਹੇ ਹਿਯ ਡਰਪੇ[15] ਸਭੀ ॥
ਹੋਨਿ ਹਾਰ ਸੁ ਹੋਇ ਹੈ ਸੁਰ ਜੀਤਿ ਹੈ ਸਭਿ ਬਿਧਿ ਸਹੀ ॥
ਪ੍ਰਿਥਮ ਜੀਤੇਗੇਂ ਅਸੁਰ ਸੁਰ ਹਾਰ ਹੈਂ ਨਿਸਚੈ ਕਹੀ ॥
[16]ਫੁਨ ਸਿਮਟਿ ਭਿਰਹੈਂ ਆਇ ਸੁਰਗਨ [17]ਹਾਨਿ ਨਿਸਿਚਰ ਤਕਿ ਭਈ ॥੨੮੭॥੫੩॥੧੬੭੧॥
ਬਿਚਾਰ ਜੋਤਿਸ਼ ਕੇ ਬਿਖੈB [18]ਮੈ ਜਾਚ ਕੈ ਸਭਿ ਬਿਧਿਗੁਨੀ ॥

---

੧. ਮੇਰੇ ਨਾਲ ਆ ਕੇ ਯੁੱਧ ਵਿਚ। ੨. ਚੰਗਾ ਬਹਾਦਰ ਯੋਧਾ। ੩. ਦਿਲ ਵਿੱਚ। ੪. ਵੀਰਜ ਨਾਦ ਦੀ ਮੌਤ ਆ ਪਹੁੰਚੀ ਹੈ। ੫. ਰੋਕਿਆ। ੬. ਉਲਟੀ। ੭. ਆਪੋ ਆਪਣਿਆਂ ਟਿਕਾਣਿਆਂ ਤੇ ਆਪੋ ਵਿੱਚ ਦੀ ਇਤਫਾਕ ਨਾਲ ਰਹਿਣ। ੮. ਮੇਲ। ੯. ਜੰਗ। ੧੦. ਉਪੱਦ੍ਰਵ। ੧੧. ਉਸ ਨੂੰ ਕੋਈ ਕਿਵੇਂ ਜਿਤ ਸਕੇਗਾ। ੧੨. ਤੁਰਤ। ੧੩. ਨਸੀਹਤ। ੧੪. (ਇਸ ਵਾਸਤੇ) ਚੁਪ ਫੜ ਲਈਏ, ਸਲਾਹ ਹੀ ਨਾਂ ਦਈਏ। ੧੫. ਦਿਲ ਵਿਚ ਡਰਦੇ ਹਨ। ੧੬. ਫੇਰ ਇਕਠੇ ਹੋਕੇ ਦੇਵਤੇ ਆ ਲੜਨਗੇ। ੧੭. (ਜਯੋਤਿਸ਼ ਵਿੱਚ) ਵੇਖੀ ਹੈ ਕਿ ਦੈਂਤਾਂ ਦਾ ਨਾਸ਼ ਹੋ ਗਯਾ ਹੈ। ੧੮. ਤੋਲ ਕੇ ਸਾਰੀ ਤਰ੍ਹਾਂ ਵਿਚਾਰੀ ਹੈ।

ASੁਮਤਿ ਆਦਿ ਪ੍ਰਧਾਨ ਮੰਤ੍ਰੀਆਂ ਨੇ ਲਹਜ਼ੇ-ਬਿਆਨਨੂੰ ਸੋਚਿਆ ਨਹੀਂ—ਬੇਸ਼ਕ ਸੰਧੀ ਬਹੁਤ ਅੱਛੀ ਗੱਲ ਹੈ—ਮੁਕਾਬਲੇ ਜੰਗਦੇ। ਪ੍ਰੰਤੂ ਯੋਧੇ ਨੂੰ ਜ਼ਮੀਰੀ ਸੱਟ ਮਾਰਕੇ ਸੰਧਿ ਦਾ ਕੋਈ ਭਾਵ ਨਹੀਂ ਨਿਕਲ ਸਕਦਾ। ਵਿਸ਼ਨੂ ਜੀ ਦੇ ਕਹੇ ਸ਼ਬਦ ਜੋ ਨਾਰਦ ਨੇ (ਜੋ ਪਿਛੇ ਕਹੇ ਹਨ) ਵੀਰਜ ਨਾਦ ਤਾਂ ਅਭਿਮਾਨੀ ਰਾਜਾ ਅਤੇ ਯੋਧਾ ਹੈ ਬਲਕਿ ਕੋਈ ਭੀ ਇਨਸਾਨੀ ਜ਼ਮੀਰ ਵਾਲਾ ਬਰਦਾਸ਼ਤ ਨਹੀਂ ਕਰ ਸਕਦਾ ਪ੍ਰੰਤੂ ਏਥੇ ਤਾਂ ਭੀ ਵੀਰਜ ਨਾਦ ਦੀ ਧੀਰਯ ਅਤੇ ਵਿਸ਼ੇਸ਼ ਮਾਦਾ ਹਸਤੀ ਦਾ ਅਨੁਭਵ—ਰ੍ਰਿਸ ਦੇ ਹਸਕੇ ਜਵਾਬ ਦੇਣ ਤੋਂ—ਪਤਾ ਲਗਦਾ ਹੈ ਕਿ ਬਹੁਤ ਸੀ।

B ਜਯੋਤਿਸ਼ ਸਾਸਤ੍ਰ ਨੂੰ ਲੋਕਾਂ ਵਿੱਚ ਅੰਤਰਯਾਮਿਤਾ 'ਗੁਣ' ਵਿਦਵਾਨ ਦੇਂਦੇ ਹਨ ਅਤੇ ਹੈ ਭੀ ਸੱਚ। ਜਯੋਤਿਸ਼ ਗ੍ਰੰਥਾਂ ਵਿੱਚ ਇਹ ਕਥਾ ਆਉਂਦੀ ਹੈ ਕਿ ਇੰਦ੍ਰ ਅਤੇ ਸ਼ੁਕਰਾਚਾਰਜ ਦੋਵੇਂ ਹੀ ਸ਼ਿਵਾ ਤੋਂ ਜਯੋਤਿਸ਼ ਸ਼ਾਸਤ੍ਰ ਨੂੰ ਪੜ੍ਹਦੇ ☞

ਕਹਿਤ ਬਨੈ ਨ ਕੈਸਹੂ, ਰਿਖਿ-ਕਹਿ-ਰਹੇ, ਨ੍ਰਿਪ-ਨਹਿ-ਸੁਨੀ
ਰਿਖਿ ਕ੍ਰੁੱਧ-ਹ੍ਵੈ ਹਰਿ ਪੈ-ਗਜੈ, ਨ੍ਰਿਪ ਦਈ ਆਗਜਾ ਸੁਮਤਿ ਹੀ
ਸੁਰ ਜੀਤਿ ਗ੍ਰਿਹ[2] ਨਹਿ ਜਾਨ ਦੀਜੈ, ਪਠੋ ਦਾਰੁਨ-ਦਲ ਕਹੀ ॥੨੮੮॥੫

ਛੰਤ

ਚੁਨ ਚੁਨ ਹਨੋ[1] ਸੁਰ ਖੋਜ ਮਾਰਹੁ[3] ਦੈ ਨਿਕਾਲਾ-ਦੇਸ ਹੀ
ਰਾਜ ਪਾਟ ਸੁਰ[4] ਛੀਨ[5] ਲੀਜੈ ਧਾਰਹਿ ਭਿੱਛਕ[6] ਭੇਸ ਹੀ
ਦਈ ਆਗਜਾ ਸੁਮਤਿ ਸੁਭਟਨ, ਘਿਰੋ ਸੁਰ-ਦਲ ਜਾਇ ਕੈ
ਨਹਿ ਜਿਯਤਿ-ਛਾਡਹਿ ਸੁਰ ਮੁਨੀਸਰ[7],ਨ੍ਰਿਪਤਿ ਜਾਵਹੁ ਖਾਇ ਕੈ ॥੨੮੯॥੫੫॥੧੬੭੩॥
ਬੇੜ ਆਨਹਿ ਸੁਰ ਬਧੁਨ[8] [9]ਨਿਜ ਸੈਨ ਦੇਹੁ ਲੁਟਾਯ-ਕੈ
ਸੁਰ ਸਕਲ ਮਾਰ ਬਿਧੁੰਸ[10] ਕੀਜੈ, ਬਿਸਨੁ ਦੇਹੁ ਹਟਾਯਕੈ[11]
ਧਰਿ ਝੋਟ ਬਾਸਵ ਪਕਰ ਆਨਹੁ, ਸਮਰ ਦੀਹ ਮਚਾਯ ਕੈ
ਜਿਨ ਡਰਹੁ ਰੰਚਿਕ ਸਘਨ[12] ਸੁਰ-ਦਲ[13], ਰਹੋ ਆਪ ਜੁਝਾਯ ਕੈ[13] ॥੨੯੦॥੫੬॥੧੬੭੪॥
[14]ਸੁਰ ਜੀਤਿ ਆਵਹੁ ਸਖਾ ਸੁਭਟਨ, [15]ਸੁਰ ਲੋਕ ਦੇਉਂ ਉਠਾਯ ਕੈ

---

੧ (ਪ੍ਰਧਾਨ ਮੰਤ੍ਰੀ) ਨੂੰ। ੨. ਦੇਵਤੇ ਜੀਉਂਦੇ ਘਰਾਂ ਨੂੰ। ੩. ਲੱਭ ਕੇ ਮਾਰੋ ? ੪. ਦੇਵਤਿਆ ਦਾ ਤਾਜ ਸਿੰਘਾਸਨ। ੫. ਖੋਹ। ੬. ਮੰਗਤਿਆਂ ਵਾਲੇ। ੭. ਰਾਜਿਆਂ ਨੂੰ ਖਾ ਜਾਓ ? ੮. (ਜਿਹੜੀਆਂ) ਦੇਵ ਇਸਤ੍ਰੀਆਂ ਨੂੰ (ਤੁਸੀਂ) ਘੇਰ ਕੇ ਲਿਆਓਗੇ (ਓਹ) ਆਪਣੀ ਫੌਜ (ਦੈਤਜ ਸੈਨਾ) ਨੂੰ ਲੁਟਾ ਦਿਆਂਗੇ। ੧੦. ਨਾਸ਼। ੧੧-੧੨. ਸਮੁਦਾਯ। ੧੩. ਆਪ (ਲੜ ਕੇ) ਮਰ ਜਾਓ ? ੧੪. ਹੇ ਉੱਤਮ ਜੋਧੇ ਮਿਤ੍ਰ ! ਦੇਵਤਿਆਂ ਨੂੰ ਜਿੱਤ ਕੇ ਆਓ ? ੧੫. (ਮੈਂ ਅਥਵਾ ਮਹਾਰਾਜ ਵੀਰਯਨਾਦ ਤਹਾਨੂੰ) ਉੱਚ ਕਰਕੇ ਦੇਵ ਲੋਕ ਦੇ ਦੇਵਾਂਗਾ।

---

[?] (ਸਿਖਦੇ) ਸਨ, ਜਦੋਂ ਜਜੋਤਿਸ਼ੀ-ਮੱਤ ਪੂਰਾ ਹੋ ਗਿਆ ਤਾਂ ਘਰਾਂ ਨੂੰ ਆ ਗਏ। ਫਿਰ ਇਕ ਦਿਨ ਦੋਹਾਂ ਨੇ ਵਿਚਾਰਿਆ ਕਿ ਚਲੋ ਸ਼ਿਵਾਂ ਦੇ ਦਰਸ਼ਨ ਕਰ ਆਈਏ। ਰਸਤੇ ਜਾਂਦਿਆਂ ਹੋਇਆਂ ਇੰਦ੍ਰ ਤੋਂ ਸ਼ੁਕ੍ਰਾਚਾਰਜ ਨੇ ਪੁਛਿਆ ਕਿ ਦਸੋ ਸ਼ਿਵ ਸਾਨੂੰ ਕਿਵੇਂ ਮਿਲਣਗੇ ? ਤਾਂ ਇੰਦ੍ਰ ਨੇ ਜਵਾਬ ਦਿੱਤਾ ਕਿ—ਸਾਨੂੰ ਸ਼੍ਰੀ ਪਾਰਬਤੀ ਤੋਂ ਬਿਨਾਂ ਅਕਲੇ ਸ਼ਿਵ ਜੀ ਦੇ ਹੀ ਦਰਸ਼ਣ ਹੋਣਗੇ ਅਤੇ ਸ਼ੁਭ ਸਮਾਚਾਰ ਹੋਵੇਗਾ। ਤੂੰ ਦੱਸ ਕਿ ਹੋਰ ਕੀ ਹੋਵੇਗਾ ਤਾਂ ਸ਼ੁਕ੍ਰਾਚਾਰਜ ਵਿਚਾਰ ਕੇ ਕਹਿਣ ਲਗਾ ਕਿ ਇਸ ਸਮਜ ਸ਼੍ਰੀ ਮਾਤਾ ਪਾਰਬਤੀ ਜੀ ਸਨਾਨ ਕਰ ਰਹੀ ਹੈ ਅਤੇ ਸਾਨੂੰ ਜਾਂਦਿਆਂ ਨੂੰ ਪਹਿਲੋਂ ਸ਼ਿਵ ਇਕਾਂਤ ਮਿਲਣਗੇ, ਸ਼ੁਭ ਸਮਾਚਾਰ ਹੋਵੇਗਾ ਅਤੇ ਫਿਰ ਸ਼੍ਰੀ ਮਾਤਾ ਪਾਰਬਤੀ ਜੀ ਦੇ ਦਰਸ਼ਣ ਹੋਣਗੇ। ਇਹ ਗਲਾਂ ਕਰਦੇ ਹੋਏ ਕੈਲਾਸ਼ ਤੇ ਜਾ ਪਹੁੰਚੇ ਅਤੇ ਸ਼ਿਵ ਜੀ 'ਵਿਦਜਾ' ਫਲੀ ਭੂਤ ਹੋਵੇ ਦਾ ਵਰਦਾਨ ਦੇਣ ਲਗੇ ਹੀ ਸਨ ਜਾਂ ਸ਼੍ਰੀ ਪਾਰਬਤੀ ਪਹੁੰਚ ਗਈ ਅਤੇ ਤਿੜ ਕੇ "ਸ਼ੁਕ੍ਰ" ਕਹਿਣ ਲਗਾ ਕਿ ਮਾਤਾ ਜੀ ਤੁਸੀਂ ਫਲਾਂ ਸਮਜ ਸਨਾਨ ਕਰਦੇ ਸੀ ? ਤਾਂ ਪਾਰਬਤੀ ਨੇ ਕਹਿਆ ਕਿ ਤੁਸਾਂ ਕਿਵੇਂ ਜਾਣਿਆ ? ਸ਼ੁਕ੍ਰ-ਮਾਤਾ ਜੀ ! ਜਜੋਤਿਸ਼ ਅਨੁਸਾਰ, ਪਾਰਬਤੀ--ਕੀ ਤੁਸਾਂ ਜਜੋਤਿਸ਼ ਅਨੁਸਾਰ ਮੈਨੂੰ ਨੰਗਿਆਂ ਸਨਾਨ ਕਰਦਿਆਂ ਵੇਖਿਆ ? ਸ਼ੁਕ੍ਰ—ਹਾਂ, ਪਾਰਬਤੀ —ਤਾਂ ਮੈਂ (ਮਾਤਾ) ਆਪਣੇ ਨਗਨ ਦੋਸ਼ ਪੁਤ੍ਰ ਸਨਮੁਖ, ਨੂੰ ਅਨੁਭਵ ਕਰਦੀ ਇਸ ਵਿਦਜਾ ਨੂੰ ਸਰਾਪ ਦੇਂਦੀ ਹਾਂ ਕਿ 'ਅਇੰਦਾ ਸਮਜ ਵਿੱਚ ਇਹ ਪੂਰੀ ਫਲੀ ਭੂਤ ਨਹੀਂ ਹੋਵੇਗੀ ਅਤੇ ਇਸ ਨਾਲ ਪਦਾਰਥ ਸਾਂਗੋਪਾਂਗ ਨਹੀਂ ਵੇਖਿਆ ਜਾਵੇਗਾ। ਇਸ ਕਾਰਣ ਤੋਂ ਅਜੇ ਭੀ ਲੋਕ ਮੰਨਦੇ ਹਨ ਕਿ ਸਾਂਗੋਪਾਂਗ ਪਦਾਰਥ ਤਾਂ ਦ੍ਰਿਸ਼ਟੀ ਗੋਚਰ ਨਹੀਂ ਹੁੰਦਾ ਪ੍ਰਤ੍ਰੂ ਅੰਗ ਸਿਧ ਹੋ ਜਾਂਦਾ ਹੈ।

[੧]ਚਿਰ ਕਰਹੁ ਰਾਜ ਸਮਾਜ ਸੁਰਪੁਰ, [੨]ਮਮ ਦੋਹੀ ਨਗਰ ਫਿਰਾਯ ਕੈ ॥
[੩]ਸੁਨਿ ਹਰਖ ਭੇ ਪਸੁ ਜਾਤੁ ਧਾਨੂੰ ਉਠੇ ਸੂਰ ਰਿਸਾਯ ਕੈ
ਦਲ ਸਾਜ ਚਤੁਰੰਗਨ ਚਲੇ, ਨਿਜ ਨਾਥ[੪] ਮਾਥ ਨਿਵਾਯ ਕੈ ॥੨੯੧॥੫੭॥੧੬੭੫॥
ਮੁਨਿਰਾਜ[੫] ਆਵਤ ਦੇਖ ਬਾਸਵ, [੬]ਕਰ ਜੋਰ ਨਿਮਰ ਅਦਬ ਸੋਂA
ਚਿਤ ਰੋਖ[੭] ਆਵਤ ਹੈ ਪ੍ਰਭੂ ! ਮੁਨਿ, [੮]ਜੋਸ ਰੰਜ ਅਦਾਵ ਸੋਂ
ਨਹਿ ਸੁਲਹ ਰਾਕਸ ਨਾਹ[੯] ਮਾਨਜਸਿ[੧੦] ਰਦ ਬਦਲB ਕਿਯਸ ਕਿਤਾਬ ਸੇ
ਖਲ ਅਸੁਰ ਮਾਰ ਬਿਧੁੰਸ[੧੧] ਕੀਜੈ, ਰਖ ਲੇਹੁ ਸੁਰਨ ਅਜਾਬ ਸੇ[੧੨] ॥੨੯੨॥੫੮॥੧੬੭੬॥
ਤੋ ਲੌ ਮੁਨੀਸਰ ਆ ਗਏ, ਕਰ ਜੋਰ ਕੀਨ ਪ੍ਰਨਾਮ ਪ੍ਰਭੁ
ਜਿਮ ਭਈ ਆਗਜਾ ਨਾਥ ਕੀ, ਕਹਿ ਦਿਜੋ ਨਿਸਚਰ ਨਾਹ ਸਭੁ
ਸੰਧਿ[੧੩] ਨਹਿ ਮਾਨਯੋ ਮਹਾ ਪਸੁ, ਠਨੀ ਬਿਗ੍ਰਹ[੧੪] ਭਾਂਤਿ ਸਭੁ
ਗਰਬਾਤ ਐਂਠਤ[੧੫] ਹਠ ਗਹਯੋ, ਬਹੁ ਪਠੈ ਦੀਨਸਿ ਸੈਨ ਪ੍ਰਭੁ ! ॥੨੯੩॥੫੯॥੧੬੭੭॥
ਸੁਮਤਿ ਆਦਿ [੧੬]ਸਭੈ ਕਹੀ, ਤਿਸੁ ਮਾਨਜੋ ਨਾਹਿਨC ਹਠ ਗਹੀ
ਬਿਚਾਰ ਗ੍ਰੰਥਨ ਸੋਧ ਕੈ, ਸੁਰ ਪ੍ਰਿਥਮ ਹਾਰ ਸੁਮਤਿ ਕਹੀ
ਪੁਨ ਕਹਸਿ ਬਿਗ੍ਰਹ ਭਲੋ ਨਹਿ, ਸੁਰ ਸਿਮਿਟ[੧੭]D ਜੀਤਹਗੇ ਸਹੀ
ਹਾਨਿ ਨਿਸਚਰ ਹੋਯਗੀ, ਨਹਿ ਜਿਯਤ ਉਬਰੇ[੧੮] ਏਕ ਹੀ[੧੯] ॥੨੯੪॥੬੦॥੧੬੭੮॥
ਕਹਿ ਸਕਤ ਨਾਹਿਨਿ ਕੋਊ ਡਰਪਤਿ, ਹਠਿ ਠਾਨ ਸਮਰ, ਸੁਲਹ ਨਹੀਂ
ਪਠਸਿ ਸਘਨE [੨੦] ਚਮੂ[੨੧] ਪ੍ਰਬਲ, ਹ੍ਵੈ ਭੀਮਦਾ ਰਨ[੨੨] ਰਿਪੁ[੨੩] ਚਹੀ
[੨੪]ਕਰੋ ਜੋਰ ਬਾਸਵ ਬਿਨਜ ਪ੍ਰਭੁ ਸੋ ਬਿਰੰਚਿ[੨੫] ਗਨਪਤਿ ਜੂ[੨੬] ਪਹੀ[੨੭]

---

੧. ਦੇਵ ਲੋਕ ਦੇ ਸਮਾਜ ਵਿੱਚ ਚਿਰ ਤੱਕ ਰਾਜ ਕਰੋ ? ੨. ਵੀਰਯਨਾਦ ਕਹਿੰਦਾ ਹੈ ਕਿ ਮੇਰੀ ਡੌਂਡੀ ਦੇਵ ਪੁਰ ਵਿੱਚ ਫੇਰ ਕੇ । ੩. ਮੂਰਖ ਦੈਂਤ ਸੁਣ ਕੇ ਖੁਸ਼ ਹੋਏ ੪. ਵੀਰਯ ਨਾਦ ਨੂੰ । ੫. ਨਾਰਦ ਨੂੰ । ੬. ਅਦਬ ਨਾਲ ਹੱਥ-ਜੋੜ ਨੀਵਾਂ ਹੋ ਕੇ ੭. ਦਿਲੋਂ ਗੁਸੇ ਨਾਲ ੮. ਗੁਸੇ ਅਤੇ ਰੰਜ ਦੇ ਤਰੀਕਿਆਂ ਨਾਲ । ੯. ਵੀਰਯਨਾਦ । ੧੦. (ਆਪਣੀ ਮਨਮਾਨੀ ਹੀ) ਕਿਤਾਬ ਨਾਲ ਰਦੋ-ਬਦਲ ਕਰ ਦਿੱਤੀ ਹੈ । ੧੧. ਨਾਸ । ੧੨. ਦੁੱਖ ਤੋਂ । ੧੩. ਮੇਲ । ੧੪. ਯੁੱਧ । ੧੫. ਆਕੜਦਾ ਹੈ । ੧੬. (ਸਾਰੇ ਮੰਤ੍ਰੀਆਂ) ਨੇ । ੧੭. ਇਕਤ੍ਰ ਹੋ ਕੇ ਦੇਵਤੇ । ੧੮. ਬਚੇਗਾ । ੧੯. ਇੱਕ ਵੀ । ੨੦. ਸਮੂਹ । ੨੧. ਸੈਨਾ । ੨੨. ਭਯਾਨਕ ਤਰੀਕੇ ਦਾ ਯੁੱਧ, ਭਯਾਨਕ ਤੋਂ ਭਯਾਨਕ । ੨੩. ਵੈਰੀ । ੨੪. ਹੱਥ ਜੋੜ ਕੇ ਇੰਦ੍ਰ ਨੇ ਵਿਸਨੂ ਜੀ ਨੂੰ ਬੇਨਤੀ ਕੀਤੀ । ੨੫. ਬ੍ਰਹਮਾ । ੨੬. ਗਣੇਸ਼ ਜੀ । ੨੭. ਪਾਸ ।

A ਪਾ: ਕਰ ਜੋਰ ਮਿੰਨਤ ਅਦਾਬ ਸੋਂ, ਅਤੇ ਕਰਜੋਰ ਨਿਮਹ ਅਦਾਬ ਸੋਂ ਵੀ ਹਨ ।

B ਪਾ: ਸ੍ਰੀ ਹਜ਼ੂਰ ਸਾਹਿਬ ਅਤੇ ਸ੍ਰੀ ਆਨੰਦ ਪੁਰ ਸਾਹਿਬ ਵਾਲੀਆਂ ਬੀੜਾਂ ਵਿਚ "ਦਰ ਬਦਲ" ਹੈ ।

C ਪਾ: ਪਸ਼ ਮਾਨਜੈ ਨਾਹਿਨ, ਵੀ ਹੈ । D ਪਾ: ਸੁਰ ਸਮਰ, ਵੀ ਹੈ ।

E ਸ੍ਰੀ ਹਜ਼ੂਰ ਸਾਹਿਬ ਅਤੇ ਸ਼ਹੀਦ ਬਾਗ਼ ਸ੍ਰੀ ਆਨੰਦ ਪੁਰ ਸਾਹਿਬ ਵਾਲੀਆਂ ਬੀੜਾਂ ਵਿੱਚ 'ਕਹਿ ਸਕਹਿ' ਅਤੇ ਸ੍ਰੀ ਨਾਨਕਿਆਣੇ ਆਦਿ ਬੀੜਾਂ ਵਿਚ 'ਕਹਿਤ' ਪਾਠ ਭੇਦ ਹੈ ।

ਬਿਚਾਰ ਜੋਤਿਸ ਦੇਖੀਐ, ਕਿਮ ਹੋਯਗੋ ਬੂਝਹੁ ਸਹੀ ॥੨੯੫॥੬੧॥੧੬੭੯॥
ਪ੍ਰਭੁ ਦਈ ਆਗਜਾ ਦੇਖੀਯੈ, ਕਿਮ ਹੋਯਗੋ ਭਾਰਥ-ਬਿਖੈ[1] ?
ਬਿਰੰਚਿ, ਗਨਪਤਿ-ਆਦਿ-ਜੋਤਿਸਿ, ਮਥਨ-ਕੈ ਗਿਨਤੀ-ਲਿਖੈ
ਸਮਰ-ਹਾਰ-ਸੁਰਨ[2] ਪ੍ਰਿਥਮਹਿ, ਪੁਨ-ਜੀਤਿਹੈਂ ਅਰਿ-ਘਾਯ-ਕੈ ॥
ਛੀਨਿ ਦੇਸ ਭੰਡਾਰ ਸਗਲਹਿ, ਬੰਬ-ਜੀਤਿ[3] ਬਜਾਯ ਕੈ ॥੨੯੬॥੬੨॥੧੬੮੦॥
ਰੁਦ੍ਰ[4], ਬਾਸਵ[5] ਆਦਿ-ਜੋਧਾ, ਕੁਬੇਰ, ਬਰੁਨ, ਜਮਕਾਲ[6] ਹੀ
ਗਨਾਦਿ-ਜੱਛ, ਗੰਧ੍ਰਬ-ਸੁਭਟਨ, ਦੇਵ-ਗਨ[7] ਨ੍ਰਿਪਾਲ[8] ਹੀ
ਕਾਰਤਕੇਯ ਪ੍ਰਧਾਨ ਜੋਧਾ, [9]ਰਿਖਿ ਰਾਜ ਸੈਨਾ ਪਾਲ ਹੀ[9]
[10]ਦੂਤ ਘਨ ਦਲ ਆਦਿ ਨਾਯਕ, [11]ਮੰਤ੍ਰਿ ਪੂਛ ਗੁਪਾਲ ਹੀ ॥੨੯੭॥੬੩॥੧੬੮੧॥
ਕਰ ਜੋਰ ਸਬਹਿ ਪ੍ਰਨਾਮ ਕੀਨਜੋ, ਪ੍ਰਭੁ ਦੇਹੁ ਆਗਜਾ ਰਿਪੁ ਸਮਰ[12] ॥
ਪ੍ਰਵਾਹ ਨਾਹਿ ਪ੍ਰਤਾਪ ਪ੍ਰਭੁ ਬਲ, ਹਨੋਂ ਨਿਸਚਰ ਧਾਯ ਕਰ ॥
[13]ਰਾਜ ਕਾਜਹ ਕੇ ਬਿਖੈ [14]ਦੂਖ ਦ੍ਵੰਦ ਪਟਮ ਪ੍ਰਾਯ ਪਰA
ਹੋਤੁ ਆਯੋ ਹੈ ਸਦਾ ਤੇ, ਹਾਨਿ, ਲਾਭ, ਬਿਖਾਦ[15], ਡਰA ॥੨੯੮॥੬੪॥੧੬੮੨॥
[16]ਪ੍ਰਿਥਮ ਕਸ੍ਟ ਜਿ ਭੋਗਹੈ, ਫੁਨ ਭੋਗਹੈਂ ਸੁਖ ਬਿਬਿਧ ਬਿਧਿ ॥
ਬਹੁ ਬਾਰਿ ਕੋ[17] ਦੂਖ ਨਹਿ ਭਲੋ, [18]ਦੂਖ ਝੇਲਨੋ ਯਕਬਾਰ ਸਿਧਿ[18] ॥

---

੧. ਸੰਸਾਰ ਵਿੱਚ। ੨. ਦੇਵਤਿਆਂ ਨੂੰ ਯੁੱਧ ਵਿੱਚ ਹਾਰ ਹੋਵੇਗੀ। ੩. ਜਿੱਤ ਦਾ ਨਗਾਰਾ। ੪. ਸ਼ਿਵ। ੫. ਇੰਦ੍ਰ। ੬. ਯਮਰਾਜ। ੭. ਦੇਵਤੇ। ੮. ਰਾਜੇ। ੯. ਨਾਰਦ ਨੂੰ ਸੈਨਾਪਤਿ (ਕੀਤਾ)। ੧੦-੧੧. ਮੇਘਾਂ ਦਾ ਦਲ ਆਦਿਕ ਸੈਨਾਪਤਿ ਨੂੰ ਵਿਸਨੂ ਜੀ ਨੇ ਸਲਾਹ ਪੁੱਛੀ। ੧੨. ਵੈਰੀ ਜੰਗ ਦੀ। ੧੩-੧੪. ਰਾਜਕਾਜ ਦੇ ਵਿੱਚ ਆਦਿ ਕਾਲ ਤੋਂ ਲੈ ਕੇ ਹੀ ਦੁਖ ਅਤੇ ਝਗੜਾ ਚਲਿਆ ਆਇਆ ਹੈ। ੧੫. ਲੜਾਈ। ੧੬. ਜਿਹੜੇ ਪਹਿਲੋਂ ਦੁੱਖ ਸਹਾਰਨਗੇ। ੧੭. ਬਹੁਤੀਆਂ ਵਾਰੀਆਂ ਦਾ। ੧੮. ਇਕੇਵਾਰੀ ਦੁੱਖ ਸਹਾਰਨਾ ਭਲਾ ਹੈ।

A ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਵਿਚਾਰ ਨੀਤੀ ਵਿਸ਼ਾਲ ਬ੍ਰਿਤਿ ਦਾ ਅਨੁਭਵ ਆਪ ਜੀ ਦੇ ਲੇਖਾਂ ਤੋਂ ਹੀ ਹੋ ਸਕਦਾ ਹੈ। ਆਪ ਰਜੋਗੁਣੀ ਧਰਮ ਦੀ ਪਰਮ ਪ੍ਰਾਯ ਰੀਤੀ ਨੂੰ ਜਣਾਉਂਦੇ ਹਨ ਕਿ ਜੋ ਇਨਸਾਨ ਦੁੱਖ ਤੋਂ ਅਤੇ ਝਗੜਿਆਂ ਤੋਂ ਡਰਦਾ ਹੈ ਉਹ ਰਾਜ ਕਾਜ ਦਾ ਅਧਿਕਾਰੀ ਨਹੀਂ ਹੋ ਸਕਦਾ। ਰਾਜ ਕਾਜ਼ ਦਾ ਪ੍ਰਬੰਧ ਹੀ ਦੁਸ਼ਟ ਨੂੰ ਨਾਸ਼ ਕਰਨਾ ਹੈ। ਦੁਸ਼ਟਾਂ ਨੂੰ ਨਾਸ਼ ਕਰਨ ਵਾਸਤੇ ਯੋਧੇ ਆਪਣੇ ਆਪ ਨੂੰ ਦੁੱਖਾਂ ਵਿੱਚ ਪਾਉਂਦੇ ਹਨ। ਇਹ ਦੁੱਖ ਆਇੰਦਾ ਸੁਖ ਦੇ ਸੰਬੰਧਨੀਕ ਹਨ। ਸੰਸਾਰ ਵਿੱਚ ਹਰੇਕ ਕੰਮ ਆਇੰਦਾ ਜੀਵਨ ਦੇ ਸੁਖ ਲਈ ਕੀਤਾ ਜਾਂਦਾ ਹੈ। ਪ੍ਰੰਤੂ ਫਿਰ ਭੀ ਉਸ ਸੁਖ ਨੂੰ ਇਨਸਾਨੀ ਹਸਤੀ ਵਿੱਚ ਵੇਖਣਾ ਯਾ ਨਾਂ ਵੇਖਣਾ ਮਾਨੁਖੀ ਦਿਮਾਗ ਤੋਂ ਲਾਂਭੇ ਰਹਿਣ ਵਾਲੀ ਵਿਚਾਰ ਹੈ, ਸ੍ਰੀ ਗੁਰੂ ਜੀ ਯਾ ਪੂਰਵਜ ਸਤਪੁਰਖਾਂ ਨੇ ਕਿਸੇ ਵੀ ਮਾਨੁਖ ਨੂੰ ਝੂਠੇ ਰਾਹੇ ਨਹੀਂ ਪਾਯਾ ਬਲਕਿ ਸ੍ਰੀ ਕ੍ਰਿਸ਼ਣ ਜੀ ਨੇ ਭੀ ਗੀਤਾ ਵਿੱਚ ਅਰਜੁਨ ਨੂੰ ਕਹਿਆ ਸੀ ਕਿ—"ਹਾਨਿ, ਲਾਭ, ਜਿੱਤ, ਹਾਰ ਆਦਿ ਦੀ ਦਿਲ ਵਿੱਚ ਇੱਛਾ ਨਾਂ ਰਖ ਕੇ ਯੁੱਧ ਵਿੱਚ ਪ੍ਰਵਿਰਤਿ ਹੋ ਜਾ" ਮੌਤ ਤੇ ਜੰਗ ਤੋਂ ਡਰ ਨਾਂ। ਇਸ ਨਾਲ ਜੀਵਨ ਉੱਚਾ ਹੋਵੇਗਾ।

ਬਿਤਾਇ ਔਸਰ[੧] ਹਾਨਿ ਕੀ [੨]ਤੌ ਲਹੈ ਸੁਖ ਸਭਿ ਬੈਸ ਨਿਧਿ
[੩]ਜੇ ਪ੍ਰਿਥਮ ਸੁਖ ਕੋ ਅਲਪ ਭੋਗਹਿ, [੪]ਦੂਖ ਬੈਸ ਸਭਿ ਬੇਮੁਖਿ ਰਿਧਿ ॥੨੯੯॥੬
ਪ੍ਰਵਾਹ ਨਾਹਿਨ ਰੰਚ ਹੈ, ਪ੍ਰਭੁ ਸੇ ਦਯਾਲ ਮੁਰਾਰਿ ਜਿਹ
[੫]ਸੰਕਟ ਹਰਨ ਪ੍ਰਭੁ ਬਿਰਦ ਹੈ, [੬]ਦੂਜਾ ਥਾਉ ਨਾਹਿਨ ਜਾਉ ਜਿਹ
ਜਬ ਕਬ ਸਦਾ ਪ੍ਰਭੁ ਰਖਤ ਆਏ, ਫੁਨ ਰਖਹਿਗੇ ਨਿਜ ਦਾਸ ਕਹ[੭]A
ਭਰਵਾਸ[੮] ਪ੍ਰਬਲ ਮੁਰਾਰਿ ਤੇਰਾ, ਅਵਰ ਕਾਹੂੰ ਕਾਨ ਨਹ[੯] ॥੩੦੦॥੬
ਰੱਛ ਰੱਛ ਗੋਪਾਲ ਬੋਲੇ, ਸੁਰ, ਸੰਤ ਪਿਆਰੇ ਪ੍ਰਾਨ ਸਮ
ਏਕ-ਜੋਤਿ[੧੦]–ਦ੍ਵੈ ਰੂਪ ਕਹਿਯੱਤ, ਸੁਰ, ਸੰਤ ਨਿਸਚੈ ਰੂਪ ਮਮ
ਪ੍ਰਭੁ ਦਈ ਆਗਜਾ ਗਨੇਸਹੀ, ਅਗੂਆਹਿ[੧੧] ਰੋਕਹੁ ਅਸੁਰ ਚਲ
ਨਿਜ ਸੈਨ ਲੈ ਭਾਰਥ[੧੨] ਕਰੋ ਚੁਨ ਸਕਲ ਮਾਰੋ ਅਸੁਰ ਦਲ ॥੩੦੧॥੬
ਪ੍ਰਭੁ ਪਦ ਮਨਾਯ ਨਿਵਾਯ ਮਾਥਹਿ, ਲੈ ਚਲਿਓB ਸੈਨ ਅਨੀ ਪ੍ਰਬਲ[੧੩]
ਹਰਵਲ[੧੪], ਗਨੇਸ਼ ਮਹੇਸ ਨੰਦਨ[੧੫], ਕਾਰਤਕੇਯ ਸੰਗ ਦੀਹ ਦਲ
ਮਯੂਰ[੧੬], ਮੂਖਕ[੧੭] ਚੜ ਸਿਧਾਏ, [੧੮]ਗਹਿ ਸੂਲ, ਧਨੁ ਟੰਕੋਰ ਦੈ
ਸਸਤ੍ਰ ਅਸਤ੍ਰ ਛਕੇ ਸਭੀ, ਧੁਨਿ ਸੰਖ, ਘੰਟਨ ਘੋਰ ਕੈ ॥੩੦੨॥੬
ਚਤੁਰੰਗ ਸੈਨ ਚਲੀ ਪ੍ਰਬਲ [੧੯]ਬੇਵਾਨ ਆਦਿ ਮਸਾਨ ਦ
[੨੦]ਘਨ ਘਟਾ ਘੋਰ ਅਨੀ ਪ੍ਰਬਲ, [੨੧]ਘਨ ਘੋਰ ਦਾਰੁਨ ਦਲ ਬਦਲ

---

੧. ਮੁਦੱਤ ਮਿਆਦ। ੨. ਤਾਂ ਸਾਰੀ ਉਮਰ ਸੁਖਾਂ ਦੇ ਖਜ਼ਾਨਿਆਂ ਨੂੰ ਲਵਾਂਗੇ। ੩. ਜਿਹੜੇ (ਲੋਕ) ਨੂੰ ਭੋਗਦੇ ਹਨ। ੪. (ਉਨਾਂ ਨੂੰ) ਸਾਰੀ ਉਮਰ ਰਿਧਿ ਤੋਂ ਬੇਮੁਖ ਹੋਣ ਦਾ ਦੁੱਖ (ਹੁੰਦਾ ਹੈ। ੫. ਹੇ ਪ੍ਰਭੂ ਦੁੱਖਾਂ ਨੂੰ ਨਾਸ ਕਰਨ ਦਾ ਹੈ। ੬. ਇੰਦ੍ਰ (ਸਾਰੇ ਦੇਵਤਿਆਂ ਵਲੋਂ ਕਹਿੰਦਾ ਹੈ ਕਿ ਮੈਨੂੰ) ਦੂਜਾ ਕੋਈ ਥਾਂ ਜਾਵਾਂ। ੭. (ਮੈਂ) ਆਪਣੇ ਦਾਸ ਇੰਦ੍ਰ ਨੂੰ। ੮. ਆਸ੍ਰਾ। ੯. ਦਬਾਉ ਨਹੀਂ ਹੈ। ੧੦. ਰਿਦਜ ਦੋ ੧੧. ਅੱਗੋਂ। ੧੨. ਜੰਗ ਯੁੱਧ। ੧੩. ਤਿਖੀ ਤੇ ਬਲਵੰਤ। ੧੪. ਆਗੂ ਦਸਤੇ ਵਿੱਚ। ੧੫. ਸ਼ਿਵ ਦੇ ੧੭. ਚੂਹਾ। ੧੮. ਤੀਰ ਨੂੰ ਫੜ ਕੇ ਅਤੇ ਧਨੁਖ ਨੂੰ ਟੰਕੋਰ ਦੇ ਕੇ ਖਿੱਚ ਤੋਲ ਕੇ। ੧੯. ਦੇਵਤੇ ਆਦਿ ਦਲ। ੨੦. ਘੋਰ ਮੇਘਾਂ ਦੀ ਘਟਾ ਰੂਪ ਬਲਵੰਤ ਫੌਜ। ੨੧. ਫੌਜ ਹੀ ਫੌਜ ਦੀ ਭਯਾਨਕ ਡੰਡ ਰੌਲੀ।

A ਇਨਾਂ ਤੁਕਾਂ ਵਿੱਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਭਾਵ ਝਲਕਦਾ ਹੈ ਅਤੇ ਸ੍ਰੀ ਸਾਹਿਬ ਜੀ ਰੌਦ੍ਰ, ਵੀਭਤਸ ਅਤੇ ਵੀਰ ਰਸ ਮਈ ਵ੍ਰਿਤ ਵਿੱਚ ਭੀ ਜੀਵਨ ਦਾ ਆਧਾਰ ਰੂਪ ਸਿਮਰਨ ਲਿਔ ਕਿਉਂਕਿ ? ਆਤਮਕ ਉੱਚਤਾ ਤੋਂ ਬਿਨਾਂ ਨਿਰੋਲ ਵੀਰਤਾ ਗੁਣ ਭਟਕਣਾ ਪੈਦਾ ਕਰਦਾ ਹੈ ਅਤੇ ਅਨਿ ਕਾਰਣ, ਵੀਰਤਾ ਭੀ ਚਲੀ ਜਾਂਦੀ ਹੈ। ਸ੍ਰੀ ਗੁਰੂ ਜੀ ਉਚ ਹਸਤੀ ਆਤਮਕ ਖੋਜੀ ਅਤੇ ਨਯਾਜਕ ਹ ਦੋਨੋਂ ਹੀ ਗੁਣ ਨੂੰ ਇਕ ਦੂਜੇ ਤੋਂ ਪਿਛੇ ਨਹੀਂ ਰਹਿਣ ਦੇਂਦੇ। ਜਦੋਂ ਵੀ ਇਨ੍ਹਾਂ ਦੋਹਾਂ ਗੁਣਾਂ ਦਾ ਜੋੜਾ ਵਿ ਇਹ ਦੋਵੇਂ ਹੀ ਨਿੰਦਨੀਯ ਹੋ ਜਾਂਦੇ ਹਨ

B ਪਾ: ਲੈ ਚਲਤ।    C ਪਾ; ਦਲ ਸਬਲ।

ਬਜਤਿ ਭੇਰਿ[1] ਮੁਚੰਗ[2] ਦੁੰਦਭਿ ਸ਼ਹਨਾਇ[3] ਬੰਬ ਬਿਹੱਦ ਨੱਦ[4] ॥
[5]ਝਮਕੈ ਛਟਾ ਭੂਸਨ ਬਸਨ, [6]ਪ੍ਰਕਾਸ ਸਸਤ੍ਰਨ ਅਸਤ੍ਰ ਗੱਦ ॥੩੦੩॥੬੯॥੧੬੮੭॥
[7]ਸੁਮੇਰੁ ਆਸ੍ਰਮ ਭਟ ਉਤਾਰ [8]ਰਣ ਦੈਂਤ ਤਨ ॥
ਭੂਮਿ ਸਾਗਰ ਤੀਰ ਨਿਸਚਰ, [9]ਮੰਡਯੋ ਦਾਰੁਨ ਦੀਹ ਰਨ ॥
ਕਟਕ ਸ਼ਾਹ[11] ਜੁੱਟੀ ਦੋਊ ਰਨA ਬਜਯੋ ਮਾਰੂ ਪ੍ਰਲਯ ਘਨ[12] ॥
[13]ਭਟ ਚੜ੍ਹੇ ਸੰਘਰ ਰੋਪ ਕੈ, [14]ਮ੍ਰਜਾਦ ਜੁਧਹਿ ਸਕਲ ਬਨ ॥੩੦੪॥੭੦॥੧੬੮੮॥
ਲੈ ਧੂਮ ਕੇਤੁ[15] ਅਨੀ ਪ੍ਰਬਲ, [16]ਠਠ ਰਹੇ ਦੀਰਘ ਦੰਤ ਦਲ ॥
ਰੁੱਪੇ ਸਮਰ[17] ਭਟ ਦੁਹੂੰ ਦਿਸ, [18]ਡਗ ਮਗਤ ਬਸੁਧਾ ਦਲ ਪ੍ਰਬਲ ॥
ਭਯ ਸੱਦ ਨੱਦ[19] ਉਠਯੋ ਤਹਾਂ, ਭੁੰਕਾਰ[20] ਭੇਰੀ ਪਣਵ[21] ਝਲ[22]B ॥
ਭਭਕਹਿ ਸੁਭਟ ਭਟ ਸਮਰ ਚੋਪੇ[23], [24]ਸੁਰ ਬਿਬਿਧ ਬਾਜਨ ਸੱਦ ਦਲ ॥੩੦੫॥੭੧॥੧੬੮੯॥
[25]ਸੁਰ ਬਧੁਨ ਚੜ੍ਹਿ ਬੇਵਾਨ ਨਿਰਖਤਿ[26], ਸਮਰ ਗਾਵਤਿ ਗੀਤਿ, ਛੰਦ[27] ॥
ਅਪਛਰ, ਪਰੀ, ਪਦਮਨਿ, ਬਰੰਗਨ, ਉਮੰਗ ਹਰਖਤਿ ਨਿਰਖ ਦ੍ਵੰਦ[28] ॥
ਛੰਦ ਮੰਗਲ, ਬਿਸਨੁਪਦ, ਗਾਵਤਿ ਜੁਝਊਆ ਰਾਗਮੰਦ[29] ॥
ਅਪਛਰਨ ਮਨਹਿ ਬਧਾਵ ਮੰਗਲ[30] [31]ਸੁਭਟ ਜੇ ਜੂਝੰਤ ਫੰਦ ।੩੦੬॥੭੨॥੧੬੯੦॥
ਚਾਵੰਡ[32] ਗ੍ਰਿਝ ਉਡੈ ਤਹਾਂ, [33]ਫਿਕਰੰਤ ਸ੍ਵਾਨ ਸ੍ਰਿਗਾਲ ਹੈ ॥
ਭੂਤ, ਭੈਰਵ ਨਾਚਹੀਂ, ਕਿਲਕਟੀ ਦੇਤ [34]ਬੈਤਾਲ ਹੈ ॥

---

੧. ਨਗਾਰਾ । ੨. ਇਕ ਵਾਜੇ ਦਾ ਨਾਮ ਹੈ । ੩. ਸ਼ਹਨਾਈ, ਤੁਰਹੀ । ੪. ਬਹੁਤ ਵਾਜੇ। ੫. ਬਸਤ੍ਰਾਂ ਅਤੇ ਗਹਿਣਿਆਂ ਦੀ ਚਮਕ ਚਮਕਦੀ ਹੈ । ੬. ਇਕਰਸ ਸ਼ਸ਼ਤ੍ਰਾਂ ਅਤੇ ਅਸਤ੍ਰਾਂ ਦਾ ਪ੍ਰਕਾਸ਼ ਹੋ ਰਹਿਆ ਹੈ। ੭-੮. ਸੁਮੇਰ ਪ੍ਰਬਤ ਸਥਾਨ ਤੇ ਯੋਧਿਆਂ ਨੇ ਉਤਾਰਾ ਕਰ ਕੇ ਦੈਂਤ ਨਾਲ (ਰਣ-ਭੂਮਿ) ਯੁਧ ਪ੍ਰਾਰੰਭ ਕੀਤਾ। ੯-੧੦. ਦੈਤਜ (ਵੀਰਜਨਾਦ) ਨੇ ਸਮੁੰਦ੍ਰ ਦੇ ਕੰਢੇ ਤੇ ਯੁਧ ਭੂਮੀ ਵਿੱਚ ਬਹੁਤ ਭਯਾਨਕ ਯੁੱਧ ਪ੍ਰਾਰੰਭਿਆ । ੧੧. ਬਾਦਸ਼ਾਹੀ ਫੌਜਾਂ ਲੱਕ ਬੱਧੀਆਂ ਹੋਈਆਂ, ਸਨੱਧ ਬੱਧ । ੧੨. ਪ੍ਰਲਯ ਦੇ ਬੱਦਲ ਵਾਂਗੂ । ੧੩-੧੪. ਯੁੱਧ ਨੂੰ ਰੋਕ ਕੇ ਯੋਧੇ ਚੜੇ, ਯੁੱਧ ਦੀ ਸਾਰੀ ਰੀਤੀ ਨੂੰ ਬੰਨ੍ਹ ਕੇ। ੧੫. ਦੈਤਜ ਸੈਨਾਪਤਿ ਦਾ ਨਾਮ ਹੈ। ੧੬. ਦੀਰਘ ਦੰਤ (ਨਾਮੀ ਦੈਤਜ ਸੈਨਾਪਤਿ) ਦਲ (ਯੁੱਧ ਵਿੱਚ) ਖਲੋ ਰਹੇ ਹਨ । ੧੭. ਯੁੱਧ ਵਿੱਚ ਖਲੋ ਗਏ । ੧੮. ਬਲਵੰਤ ਦਲਾਂ ਨਾਲ ਪ੍ਰਿਥਵੀ ਡੋਲਦੀ ਹੈ। ੧੯. ਨਾਦਾਂ ਦੀਆਂ ਭਯਾਨਕ ਆਵਾਜ਼ਾਂ । ੨੦. ਆਵਾਜ਼। ੨੧. ਢੋਲਕਿ । ੨੨. ਹੁੜ੍ਹਕ, ਇਕ ਤਰਾਂ ਦਾ ਵਾਜਾ ਹੈ। ੨੩. ਯੁੱਧ ਦੀ ਖੁਸ਼ੀ ਨਾਲ । ੨੪. ਨਾਨਾਂ ਪ੍ਰਕਾਰ ਦੇ ਦੇਵ ਵਾਜਿਆਂ ਦੇ ਸ਼ਬਦ ਹੋ ਰਹੇ ਹਨ । ੨੫. ਦੇਵ ਇਸਤ੍ਰੀਆਂ ਵਿਮਾਨਾ ਤੇ ਚੜ੍ਹ ਕੇ ਵੇਖਦੀਆਂ ਹਨ। ੨੬. ਜੰਗ ਦੇ। ੨੭. ਸ੍ਵਤੰਤ੍ਰ । ੨੮. ਲੜਾਈ ਨੂੰ ਵੇਖ ਕੇ । ੨੯. ਧੀਵੀਂ ਆਵਾਜ਼ ਨਾਲ ਲੜਾਈ ਦਾ ਰਾਗ ਗਾਉਂਦੀਆਂ ਹਨ । ੩੦. ਖੁਸ਼ੀ ਤੇ ਵਧਾਈ । ੩੧. ਜਿਹੜੇ ਉੱਤਮ ਯੋਧੇ ਹਨ । (ਉਹ) ਕੁਦ ਕੁਦ ਕੇ ਲੜਦੇ ਹਨ । ੩੨. ਇਲ੍ਹਾਂ। ੩੩. ਕੁੱਤੇ ਅਤੇ ਗਿੱਦੜ ਬੋਲਦੇ ਹਨ । ੩੪. ਕਿਲਕਾਰੀਆਂ ਮਾਰਦੇ ਹਨ ।

A ਪਾ: ਦੋਊ ਕਟਕ ਸਦ੍ਰ ਜੁਟੀਂ ਦੁਹੂੰ ਰਨ ।

B ਪਾ: ਪ੍ਰਣਉ ਦਲ, ਅਤੇ ਪਉਨ ਝਲ, ਵੀ ਹੈ ।

[1]ਸਿਹ ਜਟਾ ਜੁੱਗਨਿ, ਹਾਥ ਖੱਪਰ, [2]ਕਰਹ ਗਾਨ ਰਸਾਲ ਹੇ ॥
ਨਾਦ ਭਯਾਨ ਭੀਖਮ, [4]ਉਠਤ ਸੱਦ ਭੀਹਾਲ ਹੇ ॥੩੦੭॥੭੩॥੧੬੯੧॥

ਜੁੱਟੇ ਸਮਰ ਦਲ ਦੋਊ ਜੋਧਨ[5], [6]ਛੁਟਕੰਤਿ ਬਾਨ ਕਮਾਨ ਹੇ ॥
ਹਠ[7] ਮੰਡਜੋ[8] ਸੰਘਰ[9] ਦੀਹ[10] ਦਾਰੁਨ[11], ਜੁਝਤ ਸੁਭਟ ਪ੍ਰਧਾਨ[12] ਹੇ ॥
ਛੁਟਤਿ ਤੀਰ, ਤੁਫੰਗਂ[13] ਤੋਪੈਂA ਧਮਕ[14] ਅਸਪੀ ਨਾਲ[15] ਹੇ ॥
ਪਿਸ੍ਰਲ[16], ਜੰਜਾਯਲ[17], ਸੁਤਰ ਨਾਲੈ[18] [19]ਕੁਹਕ ਨਾਲ ਬਿਸਾਲ ਹੇ ॥੩੦੮॥੭੪॥੧੬੯੨॥

ਛੰਤ॥ [20]ਭਰਮਹ ਸੁਭਟ ਸਿਪਹਰ ਗਰਦੂੰ, ਪੁਨ ਗਿਰਹ ਜਾਇ ਪਯਾਲ ਹੇ ॥
ਦਾਰੁਨ ਮਚਾ ਸੰਗ੍ਰਾਮ ਦੋਦਲ, ਭਟਲਰਹ ਠੋਕਹਿ ਤਾਲ ਹੇ[21] ॥
ਛੁੱਟਹਿ ਦੁਹੂੰ ਦਿਸ ਬਾਨ ਨਾਨਾ, ਪੜਤ ਦੁ-ਦਲ[22] ਜਾਯ ਹੇ ॥
[23]ਗਿਰਤ ਭੂਮਿ ਜੁਝਾਰ ਸਾਵੰਤ [24]ਉਠਤ ਝੇਲਤ ਘਾਯ ਹੇ ॥ ੩੦੯॥੭੫॥੧੬੯੩॥

ਲਗਤ ਬ੍ਰਿਨ[25] ਤਨ ਸੁਭਟ ਸੂਰਨ, [26]ਜਗਤ ਰੋਸ ਰੂਹਾਨ ਹੇ ॥
[27]ਪਿਲਚ ਪਿਲਚ ਭਿਰੇ ਦੁਬਹੀਆ [28]ਝੇਲ ਅੰਗਨ ਬਾਨ ਹੇ ॥
[29]ਗਿਰ ਚੜਿ ਨਿਰਖਤਿ ਸੁਰਾਂਗਨਾ, [30]ਚਿਤ ਬਿਸਨੁ ਦੇਵ ਮਹਾਨ ਹੇ ॥
ਚਟਪਟੰ ਗਹਿ ਗਹਿ ਲੇਤਿ ਅਪਛਰ, ਬਰਤ[31] ਸੂਰ ਸੁਜਾਨ[32] ਹੇ ॥੩੧੦॥੭੬॥੧੬੯੪॥

ਕਰਤ ਸੁਰਗ ਪਯਾਨ[33] ਸੂਰੰ, ਚੌਪ[34] ਜੁੱਧ ਕਰਾਹਿ ਹੇ
[35]ਦੂਰਤ ਦੀਹ ਭਯਾਨ ਆਹਵ, [36]ਠਠਤਿ ਦੁੰਦ ਮਚਾਹਿ ਹੇ
ਬਹਿਤ ਸਸਤ੍ਰਨ ਅਸਤ੍ਰ ਤੀਛਨ, ਸਮਰ ਸੁਭਟ ਜੁਝਾਹਿ ਹੇ
ਨਚਤ ਹੁੱਦ੍ਰ ਕਪਾਲਿ[37] ਭੈਰਉ, ਪ੍ਰੇਤ, ਭੂਤ ਹਸਾਹਿ ਹੇ ॥੩੧੧॥੭੭॥੧੬੯੫॥

---

੧-੨. ਯੋਗਣੀਆਂ ਦੇ ਸਿਰਾਂ ਤੇ ਜਤਾਵਾਂ, ਹੱਥਾਂ ਵਿੱਚ ਖਪਰ ਅਤੇ ਰਸ ਵਾਲੇ ਗਾਣੇ(ਗਾਵਣ)ਕਰਦੀਆਂ ਹਨ। ੩.ਭਜਾਨਕ ਤੋਂ ਭਜਾਨਕ ਨਾਦਾਂ ਦੀਆ ਆਵਾਜ਼ਾਂ। ੪. ਭਜਾਨ ਆਵਾਜ਼ਾਂ ਪੈਦਾ ਹੁੰਦੀਆਂ ਹਨ। ੫. ਸੂਰਮਿਆਂ ਦੇ ਦੋਵੇਂ ਦਲ। ੬. ਕਮਾਨਾਂ ਵਿੱਚੋਂ ਬਾਣ ਛੁਟਦੇ ਹਨ। ੭. ਰੁਕ ਕੇ। ੮. ਪ੍ਰਾਰੰਭਿਆ ੯. ਯੁੱਧ। ੧੦. ਵਡਾ। ੧੧. ਭਜਾਨਕ। ੧੨. ਮੁਖਜ। ੧੩. ਬੰਦੂਕ। ੧੪. ਧਮਾਕ, ਗੱਜ ਪਾਉਣ ਵਾਲਾ ਹਥਜਾਰ, ਤੋਪ, ਬੰਦੂਕ ਆਦਿਕ। ੧੫. ਘੋੜੇ ਤੇ ਸੁਾਰ ਹੋ ਕੇ ਚਲੋਣ ਵਾਲੀ ਬੰਦੂਕ। ੧੬. ਪਸਤੌਲ। ੧੭. ਲੰਮੀ ਬੰਦੂਕ। ੧੮. ਊਠਾਂ ਵਾਲੀਆਂ ਬੰਦੂਕਾਂ। ੧੯. ਵਡੀਆਂ ਪਾਉਣ ਵਾਲੀਆਂ ਬੰਦੂਕਾਂ। ੨੦. ਚੰਗੇ ਯੋਧੇ ਆਕਾਸ਼ ਹੀ ਆਕਾਸ਼ ਤੇ ਘੁੰਮਦੇ ਹਨ। ੨੧. ਢੋਲ ਵਜੋਂਦੇ ਹਨ। ੨੨. ਦੋਹਾਂ ਦਲਾਂ ਵਿੱਚ। ੨੩. ਰਾਜਪੂਤ ਯੋਧੇ ਜ਼ਮੀਨ ਤੇ ਡਿਗਦੇ ਹਨ। ੨੪. (ਤੇ ਫ਼ਿਰ) ਚੋਟਾਂ ਨੂੰ ਸਹਾਰਦੇ ਹੋਏ ਉਠਦੇ ਹਨ। ੨੫. ਜਖਮ ਘਾਵ। ੨੬. ਦਿਲਾਂ ਵਿੱਚ ਗੁੱਸਾ ਉਠਦਾ ਹੈ। ੨੭. ਦੋਹਾਂ ਪਾਸਿਆਂ ਤੋਂ ਚਿੰਬੜ ਚਿੰਬੜ ਕੇ ਲੜੇ। ੨੮. ਅੰਗਾਂ ਵਿਚ ਤੀਰਾਂ ਨੂੰ ਸਹਾਰਕੇ। ੨੯—੩੦. ਦੇਵ ਇਸਤ੍ਰੀਆਂ ਪਹਾੜ ਤੇ ਚੜੀਆਂ ਹੋਈਆਂ ਨਿਗ੍ਹਾ ਨਾਲ-ਵਿਸ਼ਨੂ-ਮਹਾਨ ਦੇਵ ਨੂੰ ਵੇਖਦੀਆਂ ਹਨ। ੩੧. ਵਿਆਹੁੰਦੀਆਂ ਹਨ। ੩੨. ਚਤੁਰ। ੩੩. ਜਾਣਾ। ੩੪. ਖੁਸ਼ੀ। ੩੫-੩੬. ਕਠੋਰ ਅਤੇ ਮਹਾ ਭਯਾਨਕ ਯੁੱਧ ਆਰੰਭਦੇ ਹੋਏ ਊਧਮ ਮਚਾਉਂਦੇ ਹਨ। ੩੭. ਖੋਪਰੀ ਵਾਲਾ ਸ਼ਿਵ। A ਪਾ: ਤੋਪੈ, ਵੀ ਹੈ।

ਮਚਜੋ ਘੋਰ ਸੰਗ੍ਰਾਮ ਭੀਖਮ, [1]ਦ੍ਰੁਸਟ ਦੁੰਦ ਕਰਾਲਿ ਹੇ
ਭਟ ਜੂਝ ਜੂਝ ਗਿਰੇ ਸਮਰ ਕਰ, ਬਰਾਂਤ ਅੱਛਰ ਮਾਲਿ ਹੇ[2] ॥
ਕਰਖਾ[3] ਬਿਸਨੁ ਪਦ, ਵਾਰ, ਮਾਰੂ[4] ਕਥਤ ਗੁਨੀ ਰਸਾਲ ਹੇ
ਭੁੰਕਾਰ ਭੇਰੀ[5] ਪਣਵ[6] ਗੋਮੁਖ[7]A ਸ਼ਹਨਾਯ[8], ਝਾਂਝਰ, ਤਾਲ[9] ਹੇ ॥੩੧੨॥੭੮॥੧੬੯੬॥
ਤੀਨ ਛੂਹਨਿ ਜੂਝਗੇ, ਭਟ ਸੁਭਟ ਦੋ ਦਲ ਮਾਹਿ ਹੇ
ਸਲਿਤਾ ਰੁੱਧ੍ਰ ਹ੍ਵੈ[10] ਚਲੀ ਦਾਰੁਨ, ਸੁਭਟ ਪੌਰਤ[11] ਜਾਹਿ ਹੇ ॥
ਹੇਲ ਹੇਲ ਭਿਰੇ ਦੁੱਬਹੀਆ [12]ਪੇਲ ਪੇਲ ਗਜਾਨ ਹੇ[13]
ਜੂਝ ਜੂਝ ਗਿਰੇ ਸੁਭਟ ਰਨ ਸੁ੍ਰਗ ਕਰਤ ਪਯਾਨ ਹੇ ॥੩੧੩॥੭੯॥੧੬੯੭॥
ਬਹੁ ਸੈਨ ਜੂਝ ਗਈ ਜਬੈ, ਰਿਸ ਭਰਜੋ ਧੂਮ੍ਰ ਕੇਤੁ ਹੇ ॥
ਸਮੁਹਾਇ ਆਨ ਭਿਰਜੋ ਗਨੇਸਹ, ਸੁਭਟ ਸੈਨ ਸਮੇਤ ਹੇ ॥
ਗਹਿ ਧੋਪ[14] ਗੁਰਜ, ਗਦਾ, ਪਟਾ, [15]ਸਤ ਮੁੰਡ ਚਹੁੰ ਸਤ ਬਾਹ ਹੇB
ਸੁਰ ਸੈਨ ਪੈਠ ਗਯੋ ਨਿਸਾਚਰ ਹਨੈ ਸੂਰ ਬਹੁਤਾਹਿ ਹੇ ॥੩੧੪॥੮੦॥੧੬੯੮॥
ਮੂਸਲ, ਸਿਲਾ, ਗੋਲਾਨ ਬਰਖੈ[16], ਮੇਰੁ, ਬ੍ਰਿਛ ਦੁਰੰਤ[17] ਹੇ ॥
[18]ਪੀਸ ਪੀਸ ਗਏ ਸਮਰ ਕਰ, [19]ਜੂਝ ਜੂਝ ਤੁਰੰਤ ਹੇ ॥
[20]ਗਹਿ ਲੇਤ ਚਹੁ ਸੈ ਸੁਰਨ ਕਰ ਮੈ, ਟਕਰਾਇ ਮਾਰਤ ਦੰਤ[21] ਹੇ ॥
[22]ਭੱਛਤ ਗੂਲਨ ਝੁੰਡ ਪੁੰਜਨ, ਭੂਤ, ਪ੍ਰੇਤ ਭਖੰਤ ਹੇ[23] ॥੩੧੫॥੮੧॥੧੬੯੯॥
ਦੁਰਦਸਾ ਦੇਖ ਗਨੇਸ ਧਾਏ, ਭੀਖਮ ਭਯਾਨਕ ਰੂਪ ਕਰ ॥
ਧਵਾਇ ਮੂਖਕ[24] ਦਪਟ ਰਿਪੁ ਗਨ[25], ਸਮੁਹਾਇ[26] ਆਇ ਰਿਸਾਇ ਕਰ ॥
ਬਹੁ ਬੀਰ ਆਹਵਾ[27] ਨਾਸ ਕੀਨੈ, ਚੀਰ ਚੀਰ ਚਿਥਾਰ ਕਰ[28] ॥
ਲਤਾਰ ਦੈਤ ਸੰਘਾਰ ਖਲ ਦਲ, ਭਿਰੇ ਰਿਪੁ[29] ਲਲਕਾਰ ਕਰ ॥੩੧੬॥੮੨॥੧੭੦੦॥

---

੧. ਬੁਰੀਆਂ ਡਰਾਵਣੀਆਂ ਆਵਾਜ਼ਾਂ ਨਾਲ ਉਪਦ੍ਰਵ (ਮਚਿਆ) । ੨. ਅਪਸਰਾਂ ਦੀ ਪੰਕਤੀ। ੩. ਇਕ ਛੰਦ ਦਾ ਨਾਮ ਹੈ । ੪. ਮਾਰੂ ਰਾਗ ਦੀ ਵਾਰ, ਲੜਾਈ ਦੀ (ਵਾਰ) ਪੌੜੀਆਂ। ੫. ਨਗਾਰਿਆਂ ਦੀ ਆਵਾਜ਼। ੬. ਢੋਲਕ । ੭. ਰਣ ਸਿੰਘਾ। ੮. ਤੁਰ੍ਹੀ । ੯. ਕੈਂਸੀਆਂ। ੧੦. ਲਹੂ ਦੀ ਨਦੀ ਹੋ ਕੇ। ੧੧. ਤੁਰਦੇ ੧੨. ਹੱਲੇ ਤੇ ਹੱਲੇ ਕਰ ਕੇ ਦੋਹਾਂ ਪਾਸਿਆਂ ਤੋਂ ਲੜੇ । ੧੩. ਹਾਥੀਆਂ ਨੂੰ ਧੱਕ ਧੱਕ ਕੇ (ਯੁੱਧ ਵਿੱਚ)। ੧੪. ਇਕ ਤਰ੍ਹਾਂ ਦੀ ਤਲਵਾਰ ਜਿਸਦਾ ਮੂੰਹ ਦਾਤ੍ਰੀ ਵਾਂਗੂ ਦੰਦਿਆਂ ਵਾਲਾ ਹੁੰਦਾ ਹੈ । ੧੫. ਸੌ ਸਿਰਾਂ ਅਤੇ ਚਾਰ-ਸੌ-ਬਾਹਾਂ ਵਾਲਾ (ਧੂਮ੍ਰਕੇਤੁ) ਹੈ। ੧੬. (ਗੋਲਾਨ) ਟੋਲਿਆਂ ਵਿਚ ਵਰ੍ਹੇ। ੧੭. ਬਹੁਤ। ੧੮. ਯੁੱਧ ਕਰਕੇ ਬਹੁਤ ਪੀਹੇ ਗਏ । ੧੯. ਲੜ ਲੜ ਕੇ ਜਲਦੀ ਹੀ। ੨੦.(ਧੂਮ੍ਰਕੇਤੁ)ਦੇਵਤਿਆਂ ਨੂੰ ਚਾਰ ਸੌ ਹੱਥਾਂ ਨਾਲ ਫੜ ਲੈਂਦਾ ਹੈ। ੨੧. ਦੈਤਜ। ੨੨. ਪ੍ਰੇਤਾਂ ਦੇ ਟੋਲੇ ਸਮੁਦਾਯਾਂ [illegible] ਹਨ । ੨੩. ਖਾਂਦੇ ਹਨ । ੨੪. ਚੂਹਾ । ੨੫. ਸਮੂਹ ਵੈਰੀਆਂ ਨੂੰ ਡਾਟ ਕੇ । ੨੬. ਸਾਮ੍ਹਣੇ। ੨੭. ਯੁੱਧ ਵਿੱਚ । ੨੮. ਦੂਫਾੜ ਕਰਕੇ ੨੯. ਵੈਰੀਆਂ ਨੂੰ। A ਪਾ:—ਭਣੂੰ ਗੋਮੁਖ, B ਪਾ:—ਹੈ,

ਸਤ [1]ਬਾਨ ਤਿਛ ਚਲਾਇ ਦੀਨਜ[2] ਬਿਧਜੋ ਧੂਮ੍ਰਕੇਤੁ ਤਨ
[3]ਗਿਰਗੀ ਭੁਜਾ ਰਿਪੁ ਸੁੰਡਿ ਸੀ [4]ਜਿਮ ਕਟਤ ਕਦੂਆ ਲਤਾ ਬਨ
ਸੋ ਭੁਜਾ ਰਿਪੁ ਕਟਿਗੀ ਛਿਨਕ ਮੋA ਭ੍ਰਮਤਿ ਅਧਰ ਥਹਰਾਤਿ ਘਨ[6]
ਮਨਿ ਜੜਿਤ ਭੂਖਨ ਸਸਤ੍ਰ ਅਸਤ੍ਰਨ, [7]ਸਤ ਭਾਨੁ ਦੀਪਤ ਮਨੋ ਘਨB ॥੩੧੭॥੮੩॥੧੭੦੧॥
[8]ਸੋ ਸੁਰ ਹਨਜੋ ਰਿਪੁ ਭੁਜਾ ਬਿਕ੍ਰਮ, ਪੁਨ ਧਸਜੋ ਪ੍ਰਤਿਨਾ ਦੇਵ ਗਨ[9]
ਬਹੁ ਬੀਰ ਮਾਰ ਬਿਧ੍ਵੰਸ[10] ਕੀਨੈ, [11]ਗਿਰਜੋ ਭੁਜ ਰਿਪੁ ਛੀਨ ਤਨ
ਗਹਿ-ਲੇਤ-ਪ੍ਰੇਤ, ਮਸਾਨ ਭੱਖਤ[12], [13]ਰੁਧ੍ਰ-ਪੀਵਤਿ ਕਾਲ-ਗਨ
ਡਕਤ[14] ਭੀਮ [15]ਭਯਾਨ ਗਰਜਿਤ, ਭਯ-ਹੇਤੁ ਭੀਖਮ-ਨਾਦ-ਸੁਨ ॥੩੧੮॥੮੪॥੧੭੦੨॥
ਭੁਜ-ਝਰਤਿ-ਧਾਰਾ-ਸ੍ਰੋਨ-ਕੀ[16], ਝਿਮ-ਝਰਤ-ਝਰਨਾ ਬਾਰਿ-ਕੋ[17]
ਰਿਸ-ਖਾਇ-ਧਾਯੋ ਸਸਤ੍ਰ-ਲੈ, ਮਟਕਾਯ-ਸੁਘਰ-ਤੁਖਾਰ-ਕੋ[18]
ਚਿਕਾਰ ਨਾਦ[19] ਭਯਾਨ ਕਰ, ਛਡ-ਦਿਯਸ[20] ਸਭਿ ਹਥਯਾਰ ਕੋ
[21]ਲੈ-ਸ਼ਕਤਿ-ਤੀਛਨ-ਉਰ-ਹਨਜੋ ਮੁਰਝਾਇ-ਦੀਨ ਕੁਮਾਰ ਕੋ[22] ॥੩੧੯॥੮੫॥੧੭੦੩॥
*ਨਿਜ-ਸੈਨ-ਲੈ-ਕਰਿ-ਧਾਏ, [23]ਆ-ਠਠੇ-ਸੰਘਰ-ਬੀਰ-ਸੋ
**ਬਹੁ-ਚਲੈ ਸਸਤ੍ਰ ਦੁਹੂੰ ਦਿਸਾ, [24]ਰਨਿ ਡਹੇ ਘਨ ਰਨਧੀਰ ਸੋ ॥**

---

੧. ਸੋ । ੨. (ਧੂਮ੍ਰਕੇਤੁ) ਦਾ ਸਰੀਰ ਵਿੰਨ ਦਿੱਤਾ ੩.—੪. ਵੈਰੀ (ਧੂਮ੍ਰਕੇਤੂ ਦੀ ਭੁਜਾ ਸੁੰਡ ਵਾਂਗੂ ਡਿਗ ਪਈਆਂ ਜਿਸ ਤਰਾਂ ਜੰਗਲਾਂ ਵਿਚ ਕੱਦੂ ਦੀ ਵੇਲ ਕੱਟੀ ਜਾਂਦੀ ਹੈ । ੫. ਇਕ ਛਿਨ ਵਿਚ ਵੈਰੀ ਦੀਆਂ ਸੌ ਬਾਹਾਂ ਕਟੀਆਂ ਗਈਆਂ । ੬. ਆਕਾਸ਼ ਵਿਚ ਬਹੁਤ ਫਿਰਦੀ ਅਤੇ ਕੰਬਦੀ ਹੈ ੭. ਮਾਨੋ ਕਿ ? ਬਦਲਾਂ ਵਿੱਚ ਬਹੁਤ ਸੌ ਸੂਰਯ ਪ੍ਰਕਾਸ਼ਦੇ ਹਨ । ੮. ਕਟੀਆਂ ਹੋਈਆਂ ਵੈਰੀ ਦੀਆਂ ਭੁਜਾਂ ਨੇ ਬਲ ਨਾਲ ਸੌ ਦੇਵਤੇ ਨੂੰ ਮਾਰ ਦਿੱਤਾ । ੯. ਦੇਵਤਿਆਂ ਦੀ ਫੋਜ ਵਿਚ ੧੦. ਨਾਸ । ੧੧. ਵੈਰੀ ਦੀਆਂ ਭੁਜਾਂ ਗਿਰ ਪਈ ਅਤੇ ਸ਼ਰੀਰ ਕਮਜ਼ੋਰ ਹੋ ਗਿਆ। ੧੨. (ਮਾਸ) ਖਾਂਦੇ ਹਨ । ੧੩. ਯਮਗਣ ਲਹੂ ਪੀਂਦੇ ਹਨ। ੧੪. ਡਕਰਾਂ ਮਾਰਦੇ ਹਨ । ੧੫. ਡਰਾਵਣਾ, ਭਯਾਨਕ । ੧੬. ਬਾਹਾਂ ਤੋਂ ਲਹੂ ਦੀ ਧਾਰ ਝੜਦੀ ਹੈ । ੧੭. ਪਾਣੀ ਦਾ। ੧੮. ਧੂਮ੍ਰਕੇਤੁ ਘੋੜੇ ਨੂੰ ਨਾਜ਼ ਨਾਲ ਤੋਰ ਕੇ । ੧੯. ਆਵਾਜ਼ । ੨੦. ਚਲਾ ਦਿੱਤਾ । ੨੧. ਤਿਖੀ ਬਰਛੀ ਨੂੰ ਲੈ ਕੇ (ਗਣੇਸ਼) ਦੀ ਛਤੀ 'ਚ ਮਾਰਿਆ । ੨੨. ਗਣੇਸ਼ ਨੂੰ। ੨੩. (ਸ੍ਵਾਮਿ ਕਾਰਤਿਕ ਨੇ) ਨਾਲ ਆ ਕੇ ਯੁੱਧ ਪ੍ਰਾਰੰਭ ਲਿਆ । ੨੪. ਬਹੁਤਿਆਂ ਯੋਧਿਆਂ ਨਾਲ ਭਿੜੇ ।

A ਪਾ:—ਸੌ ਭੁਜਾ ਰਿਪੁ ਕੀ ਕਟਗੀ ਛਿਨਕ ਮੌ,

B ਪਾ:—ਮਨਿ ਜੜਤਿ ਭੂਖਨ ਸਸਤ੍ਰ ਸਮਰਤ ਸਤ ਭਾਨੁ ਦੀਪਤ ਮਨੋ ਘਨ, ਅਤੇ 'ਮਨਿ ਜੜਤ ਭੂਖਨ ਸਸਤ੍ਰ ਅਸਤ੍ਰ ਸਭਿ ਭਾਨੁ ਦੀਪਤਿ ਮਨੋ ਗਨ, ਵੀ ਹੈ ।

* ਅੰਕ ੩੧੯।੮੫।੧੭੦੬ ਤੋਂ ਲੈ ਕੇ ੩੨੫।੯੧।੨੭੧੯ ਤੱਕ ਪ੍ਰਸੰਗ ਦਾ ਬਹੁਤ ਰੌਲਾ ਪੈਂਦਾ ਹੈ ਭਾਵੇਂ—ਇਹ ਤਾਂ ਪਤਾ ਨਹੀਂ ਲਗਦਾ ਕਿ ਏਥੋਂ ਕੋਈ ਛੰਦ ਰਹਿ ਗਿਆ ਹੋਵੇ ? ਪਰ ਤਾਂ ਵੀ ਲੜੀ ਟੁਟੀ ਜਾਂਦੀ ਜਾਪਦੀ ਹੈ । ਕਿਉਂਕਿ ਪਹਿਲੋਂ ਦੋਵੇਂ ਹੀ ਯੋਧੇ ਮੂਰਛਿਤ ਹੋ ਜਾਂਦੇ ਹਨ "ਦੋਊ ਬੀਰ ਚਲੇ ਜੁਝਾਯ ਕੈ'' ਤੋਂ ਪਤਾ ਲਗ ਰਿਹਾ ਹੈ ਪਰ ਅੱਗੇ ਅਕੱਲੇ ਗਣੇਸ਼ ਨੂੰ ਹੀ ਦੂਤ ਸੁਮੇਰੁ ਤੇ ਲੈ ਜਾਂਦਾ ਹੈ । ਜਿਸ ਤੋਂ ਸਾਫ ਪਤਾ ਲਗਦਾ ਹੈ ਕਿ ਏਥੋਂ ਕੁਝ ਪ੍ਰਸੰਗ ਦਾ ਅੱਗਾ ਪਿਛਾ ਹੋ ਗਿਆ ਹੈ ।

ਸੌ ਭੁਜਾ ਕਾਟਯੋ ਤੀਰ ਸੋਂ ॥
ਝਪਟ[1] ਧਾਯੋ ਕੱਧ ਕੈ, ਸੁ [3]ਹਨਯੋ ਜਾ ਬਲਿ ਬੀਰ ਸੋਂ A ॥੩੨੦॥੮੬॥
[2]ਰਿਪੁ ਘਾਇ ਤੀਛਨ-ਬਾਨ ਕੋ,

ਬਾਨ ਆਵਤ ਕਾਟਿ ਡਾਰਯੋ, [4]ਹਨ੍ਯ ਸੂਰ ਰਿਸਾਯ ਕੈ
[5]ਉਰ ਛੇਦ ਪਾਰ ਭਈ ਦੁਧਾਰੀ, ਰਹਯੋ ਉਰ ਉਰਝਾਯ ਕੈB
ਨਹਿ ਤ੍ਰਾਸ[6] ਮਾਨਯੋ ਸੁ ਬ੍ਰਿਨ[7] ਕੋ, ਪਹੁਚਯੋ ਨਿਕਟਿ ਬ੍ਰਿਨ ਖਾਯ ਕੈ ॥
ਉਰ ਬਾਨ ਮਾਰਯੋ ਤਾਕ ਕੈ, ਭੁਇੰ ਗਿਰੈ ਕੁਅਰ[8] ਮੁਰਝਾਯ ਕੈ ॥੩੨੧॥੮੭॥

ਧਰ ਪ੍ਰਿਸਟਿ ਉਡਯੋ ਮਯੂਰ ਬਿਲਖਿਤ, [9]ਦੂਊ ਬੀਰ ਚਲੈ ਜੁਝਾਯ ਕੈ
ਘਾਲ ਪਾਲਕਿ ਦੂਤ ਗਨਪਤਿ[10] ਗਿਰ ਕਨਕ [11]ਦੀਨ ਪਠਾਯ ਕੈ
[12]ਕਰ ਸੋਚ ਕੂਕਤ ਹੂਕ ਦੈ, ਦਿਲਗੀਰ ਗਏ ਉਡਾਯ ਕੈ[13]C ॥
[14]ਸੁਨ ਸੱਦ ਭੀਖਮ ਚੇਤ ਭੈ, ਦਲ ਭਿਰਯੋ ਮੋਰ ਧਵਾਯ ਕੈ[15] ॥੩੨੨॥੮੮॥
[16]ਉਤ ਹਨਤ ਨਿਸਚਰ, ਦੇਵ ਗਨ, ਬਹੁ ਬੀਰ ਦਏ ਲਿਟਾਯ ਕੈ
[17]ਲੈ ਗਯੋ ਗਨਪਤਿ ਦੂਤ ਗਿਰ ਪਰ, ਕਹੀ ਬਿਪਤਿ ਸੁਨਾਯ ਕੈ
ਦੇਖਿ ਗਨਪਤਿ ਹਾਲ ਬਿਲਖੇ[18], [19]ਮੁਖਿ ਅਮਿਯ ਦੀਨ ਚੁਆਯ ਕੈ
ਭਯੋ ਚੇਤ-ਤਨ[20], ਗਨੇਸ ਜਾਗਯੋ, ਰਹਯੋ ਹ੍ਰਿਦਯ ਲਜਾਯ ਕੈ ॥੧॥ ਰਹਾਉ ॥
ਪ੍ਰਭੁ ਕਹਯੋ ਸੋਚ ਨ ਕੀਜੀਐ ਪੁਨ ਚਲਯੋ ਚਰਨ ਮਨਾਯ ਕੈ
ਸੁਰ ਕਰਤ ਹਰਖ[21] ਬਿਨੋਦ ਮੰਗਲ ਗਨੇਸ਼ ਦਯੋ ਜਿਵਾਯ ਕੈ ॥੩੨੩॥੮੯॥੧੭੦੭॥

---

੧. ਛਾਲ ਮਾਰ ਕੇ । ੨ ੩. ਤਾਕਤ ਨਾਲ (ਗਣੇਸ਼) ਪਾਸ ਜਾ ਕੇ ਵੈਰੀ ਨੇ ਤਿਖੇ ਬਾਣ ਦੀ ਚੰਗੀ ਚੋਟ ਮਾਰੀ। ੪. (ਜਵਾਬ ਵਿਚ ਗਣੇਸ਼ ਨੇ) ਕ੍ਰੋਧਵੰਤ ਹੋ ਕੇ ਅਰਥਾਤ ਬਰਛੀ ਮਾਰੀ ੫. ਛਾਤੀ ਵਿੰਨ੍ਹ ਕੇ ਬਰਛੀ ਪਾਰ ਹੋ ਗਈ। ੬. ਡਰ। ੭. ਜ਼ਖਮ, ਘਾਵ । ੮. ਗਣੇਸ਼ ਅਤੇ ਸ੍ਵਾਮਿ ਕਾਰਤਿਕ । ੯. ਮੋਰ ਰੋਂਦਾ ਹੋਇਆ (ਗਣੇਸ਼ ਅਤੇ ਸ੍ਵਾਮਿ ਕਾਰਤਿਕ ਨੂੰ) ਪਿੱਠ ਤੇ ਧਰ ਕੇ ਉਡਿ ਪਿਆ। ੧੦. ਦੂਤ ਨੇ ਗਣੇਸ਼ ਨੂੰ ਪਾਲਕੀ ਵਿਚ ਪਾ ਕੇ। ੧੧. ਸੁਮੇਰ ਪ੍ਰਬਤ ਤੇ। ੧੨. ਚਿੰਤਾ ਕਰਕੇ ਹੂੰਗਰਾਂ ਮਾਰ ਕੇ ਕੂਕਦੇ ਹਨ। ੧੩ ਉਦਾਸ ਹੋ ਕੇ (ਮੋਰ ਜੀ) ਉਡਾਰੀਣ ਮਾਰ ਕੇ (ਚਲੇ) ਗਏ। ੧੪-੧੫. ਰਾਹੇ ਤੁਰਿਆਂ ਜਾਂਦਿਆਂ ਹੀ (ਸ੍ਵਾਮੀ ਕਾਰਤਿਕ) ਦਲ ਦੇ ਭਿਆਨਕ ਸ਼ਬਦ ਨੂੰ ਸੁਣ ਕੇ ਹੋਸ਼ ਵਿੱਚ ਆ ਗਿਆ ਅਤੇ ਮੋਰ ਨੂੰ ਦੋੜਾ ਕੇ ਆ ਭਿੜਿਆ। ੧੬. ਉਧਰ ਦੈਤਜ ਦੇਵਤਿਆਂ ਨੂੰ ਮਾਰਦੇ ਸਨ। ੧੭. ਦੂਤ-ਗਣੇਸ਼ ਨੂੰ ਸੁਮੇਰੁ ਤੇ ਲੈ ਗਿਆ। ੧੮. ਰੋਂਦੇ ਹਨ। ੧੯. (ਸ੍ਰੀ ਵਿਸ਼ਨੂ ਜੀ ਨੇ ਗਣੇਸ਼ ਦੇ) ਮੂੰਹ ਵਿੱਚ ਅਮ੍ਰਿਤ ਚੁਆ ਦਿੱਤਾ। ੨੦. ਸ਼ਰੀਰ ਹੋਸ਼ ਵਿੱਚ ਆ ਗਇਆ। ੨੧. ਖੁਸ਼ੀ, ਪ੍ਰਸੰਨਤਾ।

A ਨਾਨਕਿਆਣੇ ਆਦਿਕ ਬੀੜਾਂ ਵਿੱਚ ਪਾਠਾਂਤ੍ਰਇਓਂ ਹੈ: "ਰਿਪੁ ਘਾਇ ਤੀਛਠ ਬਾਨ ਕੋ ਜਾ ਹਨੇ ਸੂਰ ਸੁਬੀਰ ਕੋ" ਵੀ ਹੈ। B ਜਿਸ ਵੇਲੇ ਬਛੀ ਦਿਲ ਵਿੱਚ ਵੱਜੀ ਤਾਂ (ਉਰ) ਛਾਤੀ ਫੜ ਕੇ ਉਰਝਾ ਰਹਿਆ, ਇਹ ਸ੍ਰੀ ਗੁਰੂ ਜੀ ਦਾ ਜੰਗ ਰੰਗ ਦਾ ਆਪਣਾ ਤਜੁਰਬਾ ਅਤੇ ਅੱਖਾਂ ਨਾਲ ਵੇਖਿਆ ਹੋਯਾ ਕੌਤਕ ਹੈ ਕਿ, ਜਦੋਂ ਯੋਧੇ ਨੂੰ ਦਿਲ ਵਿੱਚ ਕੋਈ ਸ਼ਸਤ੍ਰ ਵੱਜ ਜਾਵੇ ਤਾਂ ਯੋਧਾ ਛਾਤੀ ਘੁੱਟ ਕੇ ਹੇਠਾਂ ਬੈਠ ਜਾਂਦਾ ਹੈ" ਜਿਸ ਨੂੰ ਗੁਰੂ ਜੀ ਨੇ ਧੂਮ੍ਰਕੇਤੁ ਅਤੇ ਗਣੇਸ਼ ਸ੍ਵਾਮਿਕਾਰਤਕ ਦੇ ਯੁੱਧ ਵਿੱਚ ਘੱਲਿਆ ਹੈ, C ਪਾ: "ਦਲ ਬੀਰ ਗਯੋ ਉਡਾਯ ਕੈ" ਵੀ ਹੈ।

ਇਤਿ ਹਨਜੋ ਨਿਸਚਰ ਧੂਮ ਕੇਤੁ, ਸੋਂ[1] ਬਾਨ ਸੋਂ ਸਿਰ ਕਾਟਿ ਕੈ ॥
ਉਤ ਮਿਲੈ ਗਨਪਤਿ ਬੀਰ ਕੋ' [2]ਰਿਪੁ ਸੈਨ ਪੈਠੋ ਡਾਟ ਕੈ
[3]ਜੁਗ ਹਰਖ ਉਪਜਜੋ ਬੀਰ ਮਨ, ਬਹੁ ਦ੍ਰਬ[4] ਦੀਨੋ ਬਾਟ ਕੈ
ਇਕ ਮਿਲਨ ਬੰਧੁਪ[5] ਹਰਖ ਭਾ, ਦੂਸਰ ਸੁ ਨਿਸਚਰ ਪਾਤ ਕੈ[6] ॥੩੨੪॥੯੦॥੧੭੦੮॥

ਛੰਤ

ਗਹਿ ਸਸਤ੍ਰ ਪੈਠੇ ਰਿਪੁ ਚਮੂ, ਯਮ ਧਾਮ ਦੀਨ ਪਠਾਯ ਕੈ
ਗਹਿ ਲਾਸ਼ ਧੂਮ੍ਰ ਕੇਤੁ ਕੀ, ਅਪਛਰਨ ਲੀਨ ਉਠਾਯ ਕੈ
ਸੁਰ ਲੋਕ ਲੈ ਗਈ ਹਰਖ ਹੋ ਕਰ, ਸਮਰ ਛੈਲ ਸੁਭਾਯ ਕੈ[7]
[8]ਪਤਿ ਕਰਤਿ ਭੀ ਦੇਵਾਂਗਨਾ, ਸੁਭ ਮੰਗਲ ਚਾਰ ਗਵਾਯ ਕੈ ॥੩੨੫॥੯੧॥੧੭੦੯॥

ਇਤਿ ਧੂਮ੍ਰ ਕੇਤੁ ਦਾਨਵ ਸੈਨਾ ਸਹਿਤ ਬਧ[9]A

ਅਥ ਦੀਰਘ ਦੰਤ ਜੁੱਧ ਕਥਤੇ ਬਿਸਨੁਪਦ ਮਲਾਰ ਛੰਤ ਤ੍ਵ ਪ੍ਰਸਾਦਿ ॥

ਰਿਸ ਤਾਨ[10] ਦੀਰਘ ਦੰਤ ਧਾਯੋ, ਚਤੁਰੰਗ ਸੈਨ ਅਪਾਰ ਹੇ
ਰੁਕਯੋ ਆਵਤੁ ਨੰਦ ਨਹਿ[11] ਲਲਕਾਰ ਸਸਤ੍ਰ ਸੰਭਾਰ ਹੇ
ਬੈਰ-ਲੈਹਉਂ-ਆਜ-ਸਭਿ-ਹੀ, [12]ਚੇਤ-ਆਪ-ਸੰਭਾਰ-ਹੇ
ਘੇਰ-ਸੈਨ-ਲੀਜੋ-ਨਿਸਾਚਰ, [13]ਬੰਦ-ਕੀਨ-ਕੁਮਾਰ-ਹੇ* ॥੩੨੬॥੯੨॥੧੭੧੦॥

ਅਰਰਾਯ[14] ਧਾਯ-ਪਰਯੋ-ਨਿਸਾਚਰ, ਬਾਹ-ਬਹੁ-ਹਥਯਾਰ-ਹੇ
ਮਚਯੋ-ਸੰਘਰ-ਘੋਰ-ਦਾਰੁਨ, ਜੂਝੰਤ-ਬੀਰ-ਜੁਝਾਰ-ਹੇ ॥
ਦੁਹੁ-ਦਿਸ-ਸੁਭਟ-ਮਾਰੇ-ਪਰੇ, ਬਹੁ-ਸੈਨ-ਦੁਹੂ-ਕੁਮਾਰ-ਹੇ ॥
[15]ਘਨ-ਸਾਰ-ਕੋ-ਉਮਡਯੋ-ਤਹਾਂ, ਝੜਿ-ਲਾਇ-ਮੂਸਲ-ਧਾਰ-ਹੇ[16] ॥੩੨੭॥੯੩॥੧੭੧੧॥

---

੧. (ਕਾਰਤਕੇਯ) ਨੂੰ । ੨. ਵੈਰੀਆਂ ਦੀ ਫੌਜ ਵਿਚ ਪ੍ਰਵੇਸ਼ ਕਰ ਗਿਆ । ੩. ਦੋਹਾਂ ਭਰਾਵਾਂ ਦੇ ਮਨ ਵਿੱਚ ਖ਼ੁਸ਼ੀ ਹੋਈ । ੪. ਧਨ । ੫. ਭਾਈ ੬. ਦੈਤਯ ਦੇ ਮਾਰਨ ਦਾ । ੭. ਸੁਭਾਯਮਾਨ ਯੁੱਧ ਦੇ ਸੋਹਣੇ ਨੂੰ । ੮. ਦੇਵ ਇਸਤ੍ਰੀਆਂ ਨੇ ਮਾਲਿਕ ਬਣਾ ਲਿਆ । ੯ ਫੌਜ ਸਮੇਤ ਮਾਰਿਆ ਗਿਆ ਹੈ । ੧੦. ਗੁਸੇ ਵਿੱਚ ਭਰ ਕੇ । ੧੧. ਗਣੇਸ਼ ਨੂੰ । ੧੨. ਤਕੜਾ ਹੋ ਤੇ ਅਪਣਾ ਆਪ ਸੰਭਾਲ ੧੩. ਗਣੇਸ਼ ਨੂੰ ਕੈਦ ਕਰ ਲਿਆ (ਅਰਥਾਤ ਗਣੇਸ਼ ਘੇਰੇ ਵਿੱਚ ਆ ਗਿਆ) ੧੪. ਗੱਜ ਕੇ । ੧੫-੧੬. ਓਥੇ (ਯੁੱਧ ਸਥਾਨ ਵਿੱਚ) ਮਾਨੋ ਕਿ ਮੁਹਲੇਧਾਰ ਝੜੀ ਲਾ ਕੇ ਲੋਹੇ ਦਾ ਮੇਘ ਓਰੜਿਆ ਹੈ ।

A ਪਾ: "ਇਤਿ ਧੂਮ੍ਰਕੇਤੁ ਦਾਨੋ ਬਧਹਿ" ਵੀ ਬਹੁਤ ਬੀੜਾਂ ਵਿੱਚ ਮਿਲਦਾ ਹੈ,

★ ਏਥੇ ਗਣੇਸ ਨੂੰ ਕੈਦ ਕਰਨ ਤੋਂ ਮੁਰਾਦ ਘੇਰ ਲੈਣ ਤੋਂ ਹੈ, ਯੁੱਧ ਦੀ ਦੋ ਤਰ੍ਹਾਂ ਦੀ ਪ੍ਰਵਿਰਤੀ ਹੁੰਦੀ ਹੈ ਕਿ ਫੌਜ ਦਾ ਮੈਦਾਨੇ ਜੰਗ ਵਿੱਚ ਜਾਣਾ । ਦੂਜਾ ਇਕ ਯੋਧੇ ਦਾ ਯੁੱਧ ਵਿੱਚ ਉਤ੍ਰਨਾ । ਫੌਜ ਦਾ ਲੰਮੇ ਘੇਰੇ ਵਿੱਚ ਆ ਜਾਣਾ ਕੈਦ ਹੋਣਾ ਹੈ ਤੇ ਯੋਧੇ ਦਾ ਪੈਂਤੜੇ ਦੇ ਕਦਮਾਂ ਵਿੱਚ ਰੁਕ ਜਾਣਾ ਕੈਦ ਹੋਣਾ ਹੈ । ਏਥੇ-ਕੇਵਲ ਫੌਜੀ ਰੁਕਾਵਟ ਦੀ ਕੈਦ ਹੈ।

ਬਰਖੈ-ਸਿਲਾ[1], ਗੋਲਾ ਗਾਦਾ, ਦ੍ਰੁਮ[2] ਬਾਨ, ਲਸ੍ਰਿਤ-ਮਾਰ-ਹੈ[3]
[4]ਝਨਕਾਰ-ਮਾਰੂ-ਸਬਦ-ਸਮਤੂਨ, [5]ਉਠਤ-ਝਰਤ-ਅੰਗਾਰ-ਹੇ
[6]ਜ੍ਵਾਲਾ-ਜੰਜਾਯਲ, ਨਾਲ, ਤੁਪਕੰ, [7]ਬਮਤ-ਦੀਹ-ਡਰਾਰ-ਹੇ
[8]ਘਨ-ਗਰਜ-ਮਾਨੋ-ਪ੍ਰਲਯ-ਪਲਟਯੋ [9]ਦੁਤਿ ਹਰਤ-ਚਪਲਾ-ਸਾਰ-ਹੇ ॥੩੨੮॥੯੪॥੧੭੧੨॥
ਤੁਰੰਗ[10] ਸੁਭਟ-ਧਵਾਯ ਕੈ, ਗਜ-ਪੇਲ-ਪੈਠੇ[11] ਸੂਰ-ਹੇ
ਹੇਲ-ਹੇਲ[12] ਭਿਰੇ-ਦੁਹੂੰ-ਦਿਸ, ਭਯੋ ਝੁਰਮਟ-ਗੂੜ-ਹੇ[13]
ਬਜਤ-ਦੁਹੁੰ-ਦਿਸ ਡੰਕ-ਧੌਸਾ, [14]ਫੂੰਕੈ-ਸਰਾਫੀਲ-ਸੂਰ-ਹੇ ॥
ਭਟ-ਜੂਝ-ਜੂਝ-ਗਏ ਦੁਹੂੰ-ਦਿਸ, [15]ਬ੍ਰਿਨ-ਖਾਇ-ਚਕਨਾ-ਚੂਰ-ਹੇ ॥੩੨੯॥੯੫॥੧੭੧੩॥
[16]ਦਿਸ-ਰੁਕਯੋ-ਦਾਰੁਨ-ਸਮਰ-ਮੰਡਯੋ, [17]ਲਯੋ-ਘੇਰਿ-ਕੁਮਾਰ-ਹੀ ॥
ਧਾਇ-ਧਾਇ-ਪਰੇ-ਨਿਸਾਚਰ, ਮਾਰ-ਮਾਰ-ਉਚਾਰ ਹੀਂ[A]
ਕੂਦ-ਕੂਦ-ਪਰੇਂ ਦੁਬਹੀਆ[18], [19]ਰੇਲ-ਰੇਲ-ਹਕਾਰ-ਹੀਂ
ਆਨ-ਆਨ-ਭਿਰੇਂ ਸਿਪਾਹੀ, [20]ਸਮਰ-ਸੂਰ-ਸੰਘਾਰ-ਹੀਂ ॥੩੩੦॥੯੬॥੧੭੧੪॥
ਭਈ-ਅੰਧਧੁੰਧ ਕਰਾਲ[21] ਆਹਵ[22] [23]ਨਹਿ-ਸੂਝ-ਹਾਥ-ਪਸਾਰ-ਹੀਂ
ਦੁਹੁੰ-ਸੈਨ-ਭਰਜੋ[24] ਏਕ-ਰੰਗ[B] ਪਿਤ-ਸੁਤਹ-ਸੁਤ-ਪਿਤ ਮਾਰ ਹੀਂ
ਘਮਸਾਨ[25] ਜੰਗ ਮਚੀ ਤਹਾਂ, [26]ਗਨ-ਰੁਦ੍ਰ-ਗੂਲ-ਡਕਾਰ ਹੀਂ
ਬੈਤਾਲ, ਪ੍ਰੇਤ, ਮਸਾਨ, ਭੂਤਨ,-[27]ਨਭ ਛਾਯ-ਚੀਕ-ਚਿਕਾਰ-ਹੀਂ ॥੩੩੧॥੯੭॥੧੭੧੫॥
ਬਜਤ ਮਾਰੂ[28]-ਦੀਹ[29]-ਦੁੰਦਭਿ, ਭੇਰਿ, ਪਣਵ[30]-ਭੁੰਕਾਰ-ਹੀਂ[31]
ਸੂਰ-ਕੂਰ[32] ਇਕਸਾਰ ਹੋ ਗਏ, [33] ਕਰ-ਚੋਪ-ਆਯੁਧ-ਝਾਰ-ਹੀਂ

---

੧. ਪੱਥਰ। ੨. ਬਿਛ । ੩. ਲਾਠੀਆਂ ਦੀ ਮਾਰ (ਪੈਂਦੀ ਹੈ) ੪-੫. ਸ਼ਸਤ੍ਰਾਂ ਦਾ ਪ੍ਰਕਾਸ਼ ਨਗਾਰਿਆਂ ਦੀਆਂ ਆਵਾਜ਼ਾਂ ਪੈਂਦਾ ਹੁੰਦੀਆਂ ਹਨ ਅਤੇ ਚੰਗਿਆੜੇ ਡਿਗਦੇ ਹਨ। ੬-੭. ਜੰਜਾਯਲਾ, ਬੰਦੂਕਾਂ ਤੇ ਤੋਪਾਂ ਬਹੁਤ ਭਯਾਨਕ ਅਗਨਿ ਦੀਆਂ ਲਾਟਾਂ ਨੂੰ ਉਗਲਛੱਦੀਆਂ ਹਨ ੮. ਮਾਨੋਂ ਕਿ ? ਪ੍ਰਲਯ ਦੇ ਸਮਯ ਦਾ ਗੱਜ ਕੇ ਮੇਘ ਮੁੜ ਆਇਆ। ੯. ਸ਼ਸਤ੍ਰ ਬਿਜਲੀ ਚਮਕ ਨੂੰ ਨਾਸ਼ ਕਰਦੇ ਹਨ। ੧੦. ਘੋੜਾ। ੧੧. ਹਾਥੀਆਂ ਨੂੰ ਤੋਰ ਕੇ ਪ੍ਰਵੇਸ਼ ਕਰ ਗਏ। ੧੨. ਹੱਲੇ ਕਰ ਕਰ ਕੇ। ੧੩. ਬਹੁਤਾ ਆਦਮੀਆਂ ਦਾ ਇਕੱਠ। ੧੪. ਸਰਾਫੀਲ ਫਰੇਸ਼ਤਾ ਸੂਰ ਨੂੰ ਵਜੋਂਦਾ ਹੈ। ਕਯਾਮਤ ਦਾ ਆਗਾਜ਼ ਹੋ ਰਹਿਆ ਹੈ। ੧੫. ਘਾਵ ਖਾ ਕੇ ਨਾਸ਼ ਹੁੰਦੇ ਹਨ। ੧੬. ਪਾਸੇ ਰੋਕ ਕੇ ਭਯਾਨਕ ਯੁੱਧ ਪ੍ਰਾਰੰਭਿਆ। ੧੭. ਗਣੇਸ਼ ਅਤੇ ਕਾਰਤਕੇਯ ਨੂੰ ਘੇਰ ਲਿਆ। ੧੮. ਦੋਹਾਂ ਪਾਸਿਆਂ ਤੋਂ। ੧੯. ਧੱਕਧੱਕ ਕੇ ਬੁਲਾਉਂਦੇ ਹਨ। ੨੦. ਯੁੱਧ ਵਿਚ ਯੋਧਿਆਂ ਨੂੰ ਮਾਰਦੇ ਹਨ। ੨੧. ਡਰਾਵਨਾ। ੨੨. ਜੰਗ। ੨੩. ਹੱਥ ਪਸਾਰਿਆ ਨਹੀਂ ਸੁਝਦਾ। ੨੪. ਹੋ ਗਯਾ। ੨੫. ਪਿਤਾ ਪੁਤ੍ਰ ਨੂੰ ਤੇ ਪੁਤ੍ਰ ਪਿਤਾ ਨੂੰ। ੨੬. (ਭੂਤ ਪ੍ਰੇਤ) ਤੇ ਜਿੰਨ ਡਾਕਰਾਂ ਮਾਰਦੇ ਹਨ। ੨੭. ਆਸਮਾਨ ਵਿੱਚ ਛਾਕੇ ਚੀਕ ਚਿੰਗਾੜਾ ਪਾਉਂਦੇ ਹਨ। ੨੮. ਨਗਾਰਾ। ੨੯. ਵਡਾ। ੩੦. ਢੋਲਕਿ। ੩੧. ਸ਼ੋਲਦੀਆਂ ਹਨ। ੩੨. ਯੋਧੇ ਤੇ ਕਾਯਰ। ੩੩. ਖੁਸ਼ ਹੋ ਕੇ ਸ਼ਸਤ੍ਰ ਮਾਰਦੇ ਹਨ। A ਪਾ: ਮਾਰ ਮਾਰ ਪੁਕਾਰਹੀਂ।

B ਪਾ: ਦੋਉ ਸੈਨ ਭੇਰੋ ਏਕ ਸੁਰਾਸਰ, ਸ੍ਰੀ ਨਾਨਕਿਆਣੇ ਸਾਹਿਬ ਜੀ ਆਦਿਕ ਬੀੜਾਂ ਵਿੱਚ ਹੈ।

ਸਮੁਹਾਇA[1] ਸਨਮੁਖ-ਸਸਤ੍ਰ-ਝੇਲਤ[2], ਘੋਰ-ਅਸਤ੍ਰਨ-ਡਾਰਹੀਂ[3] ॥
ਦਿਨ-ਚਾਰ-ਲੌ ਘਮਸਾਨ ਮਚਜੋ, ਜੂਝਗੇ-ਭਟ-ਸਾਰਹੀਂ[4] ॥੩੩੨॥੯੮॥੧੭੧੬॥
[5]ਉਮਡਯੋ-ਚਮੂ-ਸਲਤਾ-ਪ੍ਰਬਲ, [6]ਸੰਗ੍ਰਾਮ-ਸੰਗਮ-ਨਾਤ-ਹੇ
[7]ਲਰ-ਮਰ-ਗਿਰੇ-ਭੂ-ਪਰ-ਪਰੇ, [8]ਭਟ-ਤਰੇ-ਭਵ-ਨਿਧਿ-ਖਾਤ-ਹੇ
[9]ਘਟਗੀ-ਚਮੂ-ਢਲਿ-ਸਮਰ-ਸਲਤਾ, [10]ਭਟ-ਬਾਰਿ-ਬਿਨੁ-ਅਕੁਲਾਤ-ਹੇ
[11]ਖਪਗੀ-ਚਮੂ-ਚਤੁਰੰਗਨਿ, [12]ਜਿਮ-ਠਾਂਢਿ-ਦ੍ਰੁਮ-ਬਿਨ-ਪਾਤ-ਹੇ ॥੩੩੩॥੯੯॥੧੭੧੭॥
ਜੂਝਗੀ ਪ੍ਰਿਤਨਾ ਸਭੀ, ਰਹਿ ਗਯੇ ਏਕਲ-ਸੁਭਟ-ਗਨ[13] ॥
ਇਤਿ ਦਿਸ ਦੁਊ-ਬਲਿ-ਬੀਰ-ਬਾਚੇ[14] [15]ਬਚਯੋ-ਦੀਰਘ-ਦੰਤ-ਦਨੁ
ਕੈ-ਕੋਪ-ਨਿਸਚਰ ਝਪਟ[16] ਧਾਯੋ, ਭਿਰਯੋ ਗਨਪਤਿ ਠੋਕ-ਬੰਬ[17] ॥
ਮਲ-ਦਾਇ-ਦੁਹੂੰ-ਕਰੇ-ਅਨੇਕੰ, ਨਹ-ਟਰਤਿ-ਟਾਰੇ ਸਮਰ-ਥੰਭ[18] ॥੩੩੪॥੧੦੦॥੧੭੧੮॥
[19]ਬਹੁ-ਘਾਵ-ਦਾਵ-ਪ੍ਰਹਾਰਹੀ, ਕਟਿ-ਡਾਰਹੀਂ-ਸਰ-ਆਵਤੇ ॥
ਦੁਊ-ਬੀਰ-ਭਿਰੇ ਪ੍ਰਚਾਰ[20] ਕੈ, [21]ਗਹ-ਬੰਦ-ਕਮਰ-ਭ੍ਰਮਾਵਤੇ ॥
[22]ਸ੍ਰਮਿਤ-ਭਏ-ਰਿਸਾਇ-ਪਿਲਚੇ, [23]ਯਕਬਾਰ-ਲੀਨ-ਉਠਾਜ-ਕੈ
[24]ਪੁਨ-ਪਟਕ-ਬਸੁਧਾ-ਅਸੁਰ-ਘਾਲ ਜੋ, ਜ਼ਬਰ-ਦੀਨ-ਧਸਾਯ-ਕੈ[25] ॥੩੩੫॥੧੦੧॥੧੭੧੯॥
[26]ਰਿਪੁ-ਜੀਹ-ਕਰ-ਉਰ-ਫਾਰ-ਡਾਰਯੋ, ਮਦੋ-ਹਰਖ[27] ਬਢਾਯਕੈ
[28]ਢੀਠ ਸਨਮੁਖ ਹੋਯ ਠਾਢੇ, ਗਜੇ-ਸੰਕਰ[29] ਧਿਆਯਕੈ ॥
ਰਿਸਾਯ ਧੂਲੀ ਕਰਨ[30] ਗਰਜ ਜੋ, [31]ਜਮਯੋ-ਤੁਰੈ-ਧਵਾਯਕੈ

---

੧. ਸਾਮ੍ਹਣੇ ਹੋ ਕੇ । ੨. ਸਹਾਰਦੇ ਹਨ । ੩. ਚਲਾਉਂਦੇ ਹਨ । ੪. ਸ੍ਰੇਸ਼ਟ ਚੰਗੇ । ੫-੬-੭-੮. ਯੁੱਧ ਰੂਪ ਸੰਗਮ (ਤ੍ਰਿਬੇਣੀ) ਵਿੱਚ (ਦੋਹਾਂ) ਸੈਨਾ ਰੂਪ (ਗੰਗਾ, ਜਮੁਨਾ) ਨਦੀਆਂ ਓਰੜੀਆਂ, ਧਰਤੀ ਤੇ ਲੜ ਮਰ ਕੇ ਪਏ ਹੋਏ ਯੋਧਿਆਂ ਨੇ (ਮਾਨੋਂ ਕਿ) ਇਸਨਾਨ ਕੀਤਾ ਹੋਇਆ ਹੈ ਅਤੇ ਉਹ ਸੰਸਾਰ ਰੂਪ ਸਮੁੰਦ੍ਰ ਟੋਏ ਤੋਂ ਤਰ ਗਏ ਹਨ । ੯. ਫੌਜ ਘਟ ਗਈ (ਮਾਨੋਂ ਕਿ) ਯੁੱਧ ਰੂਪ ਨਦੀ ਢਲਿ ਗਈ ਹੈ । ੧੦. ਯੋਧੇ ਪਾਣੀ ਤੋਂ ਬਿਨਾ ਵਿਆਕੁਲ ਹੁੰਦੇ ਹਨ । ੧੧. ਚਹੁ-ਤਰ੍ਹਾਂ ਦੀ ਸੈਨਾ ਨਾਸ ਹੋ ਗਈ (ਅਤੇ ਸੈਨਾਪਤਿ ਰਹਿ ਗਏ) । ੧੨. ਜਿਸ ਤਰਾਂ ਬਿਨਾ ਪੱਤ੍ਰਾਂ ਤੋਂ ਵਿਛ ਖਲੋਤੇ ਹੁੰਦੇ ਹਨ । ੧੩. ਗਿਣਤੀ ਦੇ ਇਕੱਲੇ (ਇਕੱਲੇ) ਯੋਧੇ । ੧੪. (ਕਾਰਤਕੇਯ ਤੇ ਗਣੇਸ਼) ਦੋਵੇਂ ਹੀ ਬਲੀ ਯੋਧੇ ਬਚੇ । ੧੫ ਦੀਰਘ ਦੰਤ ਦੈਤ ਬਚਿਆ । ੧੬. ਝਈ ਲੈ ਕੇ । ੧੭. ਬਾਹੁਦੰਡ ਠੋਕਾ ਕੇ, ਨਗਾਰਾ ਵਜਾ ਕੇ । ੧੮. ਯੁੱਧ 'ਚੋਂ ਨਿਰਹੱਲ ਯੋਧੇ । ੧੯. ਤਰੀਕਿਆਂ ਨਾਲ ਬਹੁਤੀਆਂ ਚੋਟਾਂ ਚਲਾਉਂਦੇ ਹਨ । ੨੦. ਵੰਗਾਰ । ੨੧. ਪੇਟੀਆਂ ਤੋਂ ਫੜ ਕੇ ਘੁਮਾਉਂਦੇ ਹਨ । ੨੨. ਥੱਕ ਗਏ (ਫਿਰ) ਗੁਸਾ ਖਾ ਕੇ ਇਕ ਦੂਜੇ ਨੂੰ ਚੰਬੜ ਗਏ । ੨੩. (ਗਣੇਸ਼ ਜੀ ਨੇ ਦੀਰਘ ਦੰਤ ਨੂੰ) ਇਕੋ ਵਾਰੀ ਅਰਥਾਤ ਅਚਾਨਕ ਹੀ (ਉੱਤਾਂਹ) ਚੁਕ ਲਿਆ । ੨੪. ਫਿਰ ਦੈਤ ਨੂੰ ਪਟਕਾ ਕੇ ਧਰਤੀ ਤੇ ਮਾਰਿਆ । ੨੫. ਤਾਕਤ ਨਾਲ (ਧਰਤੀ 'ਚ) ਧਸਾ ਦਿੱਤਾ । ੨੬. ਵੈਰੀ ਦੀ ਜੀਭ ਹੱਥ ਅਤੇ ਛਾਤੀ ਫਾੜ ਦਿੱਤੀ । ੨੭. ਖੁਸ਼ੀ ਹੀ ਖੁਸ਼ੀ । ੨੮. ਨਿਡਰ ਹੋ ਕੇ (ਆਮੋ ਸਾਮ੍ਹਣੇ) ਖਲੋਤੇ ਹੋਏ ਹਨ । ੨੯. ਸ਼ਿਵ ਜੀ ਨੂੰ । ੩੦. ਦੈਤ ਸੈਨਾਪਤਿ ਦਾ ਨਾਮ ਹੈ । ੩੧. ਘੋੜੇ ਨੂੰ ਦੋੜਾ (ਯੁੱਧ ਵਿੱਚ) ਟਿਕ ਗਯਾ । A ਸਹਨਾਇ, ਅਸ਼ੁੱਧ ਹੈ ਵੇਖੋ-ਬੀੜ ਡਿਓੜੀ ਸੰਗਰੂਰ ਵਾਲੀ ।

ਚਤੁਰੰਗਸੇਨ ਅਨੀ[੧]-ਪ੍ਰਬਲ-ਸੰਗ, [੨]ਸੁਭਟ-ਭੀਰ-ਲਵਾਯਕੇ ॥੩੩੬॥੧੦੨॥੧੭੨੦॥
[੩]ਗਜ-ਸ੍ਵੇਤੁ ਸ੍ਵਾਰਥਿ-ਸੇਤੁ-ਨ੍ਰਿਪ-ਬਰ, [੪]ਪ੍ਰਭੁ-ਮਨੁਜ-ਦਲਹ-ਬੁਲਾਯਕੈ
[੫]ਕੁਮਕ-ਗਨਪਤਿ-ਭੇਜ-ਦੀਨਜੋ, [੬]ਸੁਰਨ-ਬਹੁਤ-ਸਹਾਯਕੈA
ਅਸੁ ਗਜ, ਰਥਿ ਪਾਯਕ[੭], ਬਿਵਾਨੀ-ਚਲੇ ਪ੍ਰਭਹ-ਮਨਾਯਕੈ
[੮]ਫਹਰਾਯ-ਕੇਤੁ ਨਿਸਾਨ-ਨ੍ਰਿਪ-ਬਰ, ਡੰਕ-ਧੋਸ-ਦਿਵਾਯਕੈ ॥੩੩੭॥੧੦੩॥੧੭੨੧॥
[੯]ਉਤਰੀ-ਚਮੂ-ਭਟ ਕਨਕ-ਗਿਰ, [੧੦]ਨਭ-ਸੁਰ ਬਿਬਾਨ-ਉਡਾਯਕੈ ॥
[੧੧]ਚਿਤ-ਚੌਪ-ਸਰਸੇ ਜੁਧ ਕੋਰਨ ਸੰਖ, ਘੰਟ-ਬਜਾਯਕੈ ॥
ਦਲ ਨਿਰਖ[੧੨] ਦੋਊ ਬੀਰ ਹਰਖੇ, [੧੩]ਮਨੁ-ਆਯ-ਬੋਲ-ਪਠਾਯਕੈ ॥
ਜੁੱਟੇ ਦੂਹੂੰ ਦਿਸ ਸਮਰ-ਕਰ[੧੪] [੧੫]ਕਰ-ਪ੍ਰਬਲ ਸਸਤ੍ਰ ਨਚਾਯ-ਕੈ ॥੩੩੮॥੧੦੪॥੧੭੨੨॥
ਤੁਫੰਗ[੧੬], ਬਾਨ-ਛੁੱਟੇ-ਤਹਾਂ, [੧੭]ਹਥ-ਨਾਲ-ਕਰਹਲ-ਸਘਨ-ਹੇ ॥
ਘੁਰਨਾਲ[੧੮], ਤੁਪਕ[੧੯] ਜੰਜਾਯਲੀ[੨੦], [੨੧]ਜੰਬੂਰ-ਓਰੇ-ਗੜਿਨ-ਹੇ ॥
[੨੨]ਸਦ-ਧਮਕ-ਗਰਜ-ਭਜਾਵਨੋ, [੨੩]ਪਸਰਜੋ-ਚਹੂੰ-ਦਿਸ-ਅਗਿਨ-ਹੇ ॥
[੨੪]ਝੂਝਗੇ-ਭਟ-ਜੂਝ-ਪ੍ਰਬਲ, [੨੫]ਉੱਡ ਗਏ ਹਫਤਮ-ਗਗਨ-ਹੇ ॥੩੩੯॥੧੦੫॥੧੭੨੩॥
ਧਰ[੨੬]-ਕਾਕ, ਚੀਲ, ਉਲੂਕ, ਗ੍ਰਿਝਨ, ਗਹਲੇਤ-ਪ੍ਰੇਤ ਮਸਾਨ-ਹੇ ॥
[੨੭]ਗਿਰਤ-ਜਾਇ-ਬਸੁੰਧਰਾ, ਗਹਿ-ਲੇਤ ਜੰਬੁਕ[੨੮], ਸ੍ਵਾਨ-ਹੇ ॥
ਭਟ ਕੂਦ ਕੂਦ ਪਰੇਂ ਸਮਰ, ਪੁਨ-ਲਰਤ ਰੁੰਡ[੨੯] ਭਜਾਨ ਹੇ ॥
[੩੦]ਬਰ-ਲੇਤ-ਤਿਨ ਬਰੰਗ-ਅਪਛਰB ਘਾਲ-ਘਾਲ-ਬਿਵਾਨ ਹੇ ॥੩੪੦॥੧੦੬॥੧੭੨੪॥

---

੧. ਤਿਖੀ । ੨. ਚੰਗੇ ਬਹੁਤ ਯੋਧਿਆਂ ਨੂੰ ਨਾਲ਼ ਲੈ ਕੇ । ੩, ੪, ੫, ੬. (ਪ੍ਰਭੂ) ਵਿਸ਼ਨੂ ਨੇ ਬਹੁਤ ਦੇਵਤਿਆਂ ਮਨੁਖਾਂ ਦੇ ਦਲ, ਗਜ ਸ੍ਵੇਤ ਅਤੇ ਸ੍ਵਾਰਥ ਸੇਤੁ (ਨਾਮੇ ਦੋ ਮਾਨੁਖ) ਵਡੇ ਰਾਜਿਆਂ ਨੂੰ ਬੁਲਾ ਕੇ ਗਣੇਸ਼ ਦੀ ਸਹਾਯਤਾ ਲਈ ਮਦਦ ਤੇ ਭੇਜ ਦਿੱਤਾ । ੭. ਪੈਦਲ । ੮. ਸ੍ਰੇਸ਼ਟ ਰਾਜਿਆਂ ਨੇ ਝੰਡੇ ਅਤੇ ਨਿਸ਼ਾਨ ਝੁਲਾਏ। ੯-੧੦. ਆਕਾਸ਼ ਤੋਂ ਦੇਵ ਯੋਧਿਆਂ ਦੀ ਸੈਨਾ ਵਿਮਾਨਾਂ ਨੂੰ ਉਡਾ ਕੇ ਸੁਮੇਰੁ ਤੇ ਉੱਤਰੀ। ੧੧. ਦਿਲ ਦੀ ਖੁਸ਼ੀ ਨਾਲ ਯੁਧ ਨੂੰ ਪ੍ਰਸੰਨ ਹੋਏ । ੧੨. ਵੇਖ ਕੇ । ੧੩. ਮਾਨੋ ਕਿ ? ਬੁਲਾ ਭੇਜੇ ਹੋਏ-ਆਏ ਹਨ। ੧੪. ਯੁੱਧ ਨੂੰ ਕਰਨ ਵਾਲੇ ਯੋਧੇ । ੧੫. ਹੱਥਾਂ ਵਿੱਚ । ੧੬. ਬੰਦੂਕ । ੧੭. ਹਾਥੀਆਂ ਅਤੇ ਊਠਾਂ ਵਾਲੀਆਂ ਸਮੂਹ (ਨਾਲ) ਬੰਦੂਕਾਂ । ੧੮. ਘੋੜਿਆਂ ਵਾਲੀਆਂ ਬੰਦੂਕਾਂ। ੧੯. ਤੋਪ, ਬੰਦੂਕ । ੨੦. ਲੰਮੀ ਨਾਲਿ ਵਾਲੀਆਂ ਬੰਦੂਕਾਂ । ੨੧. ਜ਼ੰਬੂਰਕਾਂ ਅਤੇ ਕਿਲਿਆਂ ਤੇ ਗੋਲੇ ਵਰਸਾਉਣ ਵਾਲੀਆਂ (ਮੁਨਜਨੀਕਾਂ) ਗੋਲੇ ਘੜਨ ਵਾਲੀਆਂ ਜ਼ੰਬੂਰਕਾਂ । ੨੨. ਆਵਾਜ਼, ਅਤੇ ਗੱਜ ਡਰਾਵਣੀ ਹੈ। ੨੩. ਚਹੁੰਈ ਪਾਸੀਂ ਅਗਨਿ ਫੈਲ ਗਈ । ੨੪. ਪ੍ਰਬਲ ਯੁੱਧ ਵਿੱਚ ਯੋਧੇ ਮਰ ਗਏ । ੨੫. (ਯੋਧੇ) ਸੱਤਵੇਂ ਅਸਮਾਨ ਨੂੰ ਉਡ ਗਏ । ੨੬. ਧੜ, ਸਿਰ ਤੋਂ ਬਿਨਾ। ੨੭. (ਉਹ ਮਾਨੁਖੀ ਮਾਸ ਦੇ ਟੁਕੜੇ ਜਿਹੜੇ ਇਲ੍ਹਾਂ ਆਦਿ ਪੰਛੀ ਆਕਾਸ਼ ਵਿੱਚ ਫਿਰਦੇ ਹਨ ਸੋ ਉਨ੍ਹਾਂ ਤੋਂ ਛੁੱਟ ਕੇ) ਜ਼ਮੀਨ ਤੇ ਜਾ ਡਿਗਦੇ ਹਨ । ੨੮. ਗਿੱਦੜ। ੨੯. ਕੁੱਤੇ । ੩੦. ਉਨ੍ਹਾਂ ਨੂੰ ਸ੍ਰੇਸ਼ਟ ਅੰਗਾਂ ਵਾਲੀਆਂ ਅਪਸਰਾਂ ਵਿਆਹ ਲੈਂਦੀਆਂ ਹਨ।

A ਪਾ:—ਸੁਰਨ ਬਹੁਤ ਪਠਾਯਕੈ, ਵੀ ਹੈ।

B ਪਾ:—ਧਰ ਲੇਤ ਤਿਨੈ ਬਰੰਗਨ ਅਪਛਰ, ਵੀ ਹੈ।

ਬਜਤ ਤਾਲ[1], ਮ੍ਰਿਦੰਗ[2], ਦੁੰਦਭਿ[3], ਭੇਰਿ, ਮਾਰੂ, ਡੰਕ-ਹੇ ॥
ਧਾਯ ਹਕਾਯ-ਸਾਮੁਹਿ[4], ਗਹਿ-ਸਸਤ੍ਰ-ਅਸਤ੍ਰ-ਨਿਸੰਕ-ਹੇ ॥
ਬਿਬਿਧ ਬਾਨਨ, [5]ਮਨਿ ਜੜਿਤ ਛੂਟਤ ਮਯੰਕ ਹੇ ॥
ਹੇਜ[6] ਧੁਕਤਿ ਭਟਨ ਤਜਿਤ ਬਪੁ ਕਹੁ[7] ਗਏ ਮੇਟ ਕਲੰਕ[8] ਹੇ ॥੩੪੧॥੧੦੭॥੧੭੨੫॥
ਬਰਖੇ ਗਦਾ, ਗੁਲੇਲ, ਮੁਸਲ[9], ਗੁਰਜ, ਗੋਫਨ, ਬਾਨ ਹੇ ॥
ਮੁਦਗਰ, ਬਨੈਟੀ[10], ਸਾਂਗ[11], ਬੱਲਮ, ਖਦੰਗ[12] ਸਾਯਕ ਸਾਨ[13] ਹੇ ॥
[14]ਉਮਡਜੋ ਘਟਾ ਘਨ ਸਾਰ ਆਯੁਧ, ਝਲਤਿ ਸਮਰ ਸੁਜਾਨ[15] ਹੇ ॥
ਬ੍ਰਿਨ[16] ਖਾਯ ਖਾਯ ਰਿਸਾਯ, ਮਾਰਤ, ਮੁੜਿਤ ਨਹਿ ਮੈਦਾਨ ਹੇ ॥੩੪੨॥੧੦੮॥੧੭੨੬॥
ਗਰਜ ਗਰਜ ਪਰੇ ਬਲੀ ਆਹਵ ਮਹਿ[17] ਮਚਜੋ ਭੀਮ ਭਜਾਨ ਹੇ ॥
ਮੰਡਜੋ[18] ਦਾਰੁਨ ਜੁੱਧ ਜੋਧਨ, [19]ਦੀਹ ਦੂੰਦ ਘਮਸਾਨ ਹੇ ॥
ਯਕ ਯਕ ਭਿਰੇ ਲਲਕਾਰ ਕੈ, ਬ੍ਰਿਨ ਕਰਤ ਰਿਸ ਹਠ ਠਾਨ ਹੇ ॥
ਮਰਿ ਪਰੀ ਦਊ ਚਮੂ[20] ਲੜ ਕਰਿ, ਮਰੇ ਮਾਰ ਪ੍ਰਧਾਨ[21] ਹੇ ॥੩੪੩॥੧੦੯॥੧੭੨੭॥
ਨਿਡਰ ਹੋ ਪਗ[22] ਧਰਤ ਆਗੂ[23], ਨਹਿ ਮੁੜਿਤ ਬ੍ਰਿਨ ਤਨ ਖਾਯ ਕੇ ॥
ਨਹਿ ਹਟਤਿ ਪਾਛੈ ਸੂਰ ਸਾਵੰਤ[24] ਭਿਰਹਿ ਭੱਟ ਸਮੁਹਾਯ ਕੇA
ਜੁਝ ਜੂਝ ਗਏ ਦੁਬਹੀਆ[25], [26]ਝੂਮ ਝੂਮ ਜੁਝਾਯ ਕੇ ॥

---

੧. ਕੇਂਸੀਆਂ। ੨. ਢੋਲਕ ੩. ਨਗਾਰਾ। ੪. ਸਨਮੁਖ ਵੰਗਾਰ ਕੇ। ੫. ਮਣੀ ਨਾਲ ਜੜੇ ਹੋਏ (ਜਿਨ੍ਹਾਂ ਮਣੀਆਂ ਨੂੰ ਵੇਖ ਕੇ ਈਰਖਾ ਨਾਲ) ਚੰਦ ਵੀ ਛੁੱਟਦਾ ਹੈ। ੬. ਛਾਤੀ ਵਿੱਚ। ੭. ਸਰੀਰਾਂ ਨੂੰ ਛੱਡਦੇ ਹਨ। ੮. ਲਾਂਛਨ ਦੋਸ਼। ੯. ਮੁਹਲਾ। ੧੦. ਮਰਹਟੀ। ੧੧. ਬਰਛੀ। ੧੨. ਤੀਰਾਂ। ੧੩. ਸਾਣ ਤੇ ਲਾਏ ਹੋਏ ਤਿਖੇ! ੧੪. ਲੋਹੇ ਦੇ ਸ਼ਸਤ੍ਰਾਂ ਰੂਪ ਮੇਘਾਂ ਦੀ ਘਟਾ ਓਰੜੀ। ੧੫. ਗਜਾਨਵਾਨ ਚਤੁਰ। ੧੬. ਜ਼ਖਮ। ੧੭. ਯੁੱਧ ਵਿੱਚ। ੧੮. ਪ੍ਰਾਰੰਭਤਾ। ੧੯. ਵਡੇ ਘਮਸਾਨ ਦਾ ਯੁੱਧ। ੨੦. ਸੈਨਾ। ੨੧. ਮੁਖੀਆਂ ਨੂੰ ਮਾਰ ਕੇ। ੨੨. ਪੈਰ। ੨੩. ਅਗ੍ਹਾਂ। ੨੪. ਰਾਜਪੂਤ। ੨੫. ਯੋਧੇ ਦੋ ਪਾਸਿਆਂ ਤੋਂ। ੨੬. ਫਿਰ ਫਿਰ ਯੁੱਧ ਵਿੱਚ ਆ ਕੇ।

* ਸ੍ਰੀ ਸਰਬਲੋਹ ਸਾਹਿਬ ਜੀ ਦੀਆਂ ਬਹੁਤੀਆਂ ਬੀੜਾਂ ਵਿੱਚ ਰੂਪ "ਖਤੰਗ" ਲਿਖਜਾ ਹੋਇਆ ਮਿਲਜਾ ਹੈ। ਭਾਵੇਂ ਕਈਆਂ ਵਿੱਚ 'ਖਤੰਗ' ਅਤੇ ਕਈਆਂ ਵਿੱਚ "ਖਦੰਗ" ਵੀ ਹੈ। ਪੱਕ ਤਾਂ ਵੀ ਮਾਲੂਮ ਨਹੀਂ ਪੈ ਸਕਿਆ ਕਿ ਇਸ ਵਿੱਚ ਕੀ ਲਹਿਜ਼ਾ ਹੈ? ਅੰਦਾਜ਼ੇ ਨਾਲ ਦੋ ਸਿਟਿਆਂ ਤੇ ਜਾਈਦਾ ਹੈ।

(੧) ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸ਼ਾਇਦ ਜਗਤ ਮੰਡਲ ਦੇ ਵਿਦਵਾਨਾਂ ਨੂੰ ਵਿਖਾਉਣਾ ਚਾਹੁੰਦੇ ਹਨ ਕਿ ਸੰਸਕ੍ਰਿਤ ਵਿੱਚੋਂ ਹੀ ਫਾਰਸੀ ਨਿਕਲੀ ਹੈ। ਇਸ ਤੁਲਨਾ ਨੂੰ ਸੂਛਮ ਭਾਵ ਨਾਲ ਵਿਖੌਣ ਲਈ "ਤ" ਦੇ ਹੇਠ "ਦ" ਦੇ ਦਿੱਤਾ ਹੈ ਕਿਉਂਕਿ ਇਹ ਸਬਦ ਫਾਰਸੀ ਅਤੇ ਸੰਸਕ੍ਰਿਤ ਦੋ ਦੋਵੇਂ ਹੀ ਸੁੱਧ-ਸਰੂਪ ਰੱਖਦਾ ਹੈ।

(੨) ਸ਼ਾਇਦ ਕਿਸੇ ਲਿਖਾਰੀ ਨੇ—ਬੀੜ ਨੂੰ ਸੋਧਣ ਵੇਲੇ ਕਿਸੇ ਵਿੱਚ 'ਖਤੰਗ' ਅਤੇ ਕਿਸੇ ਵਿੱਚ 'ਖਦੰਗ' ਪਾਠ ਵੇਖੇ ਹੋਣ ਅਤੇ ਸੁਧ ਕਰਨ ਲਈ ਅਖਰ ਤੋੜਨੇ ਅਨੁਚਿਤ ਮੰਨ ਕੇ—ਹੇਠਾਂ "ਦ" ਲਿਖ ਦਿੱਤਾ ਹੋਵੇ।

A ਇਹ ਪੰਗਤੀ ਸ਼ਹੀਦ ਬਾਗ ਵਾਲੀ ਬੀੜ ਵਿੱਚ ਨਹੀਂ? ਹੋਰ ਸਭਿ ਵਿੱਚ ਹੈ।

[1]ਬਹੁ ਦਿਵਸ ਕੇ ਭੂਖੇ ਮਨੁਸ [2]ਪੈ ਰਹੇ ਮਨਹੁ ਅਘਾਯ ਕੈ ॥੩੪੪॥੧੧੦॥੧੭੨੮॥
ਸਿਰ ਖੁਲੇ ਰੁਲੇ ਚੌਗਾਨ[3] ਮੇਂ, ਮਾਲੰਗ[4] ਭੰਗਾਂ ਖਾਯ ਕੈ
ਭਟ ਗਿਰੇ ਮੁਰਛਿਤ ਭੁਇੰ ਪਰ, [5]ਗਏ ਟੂਕ ਟੂਕ ਜੁਝਾਯ ਕੈ
[6]ਪਟ ਭਰੇ ਸ੍ਰੋਣਤ ਸੋਭ ਹੀ; [7]ਘਨ ਬੇਲ ਸੂਹ ਰੰਗਾਯ ਕੈ ॥
ਜੰਞ ਸਾਜ ਚਲੇ ਜਨੇਤੀਆ[8], ਘਨਸਾਰ ਪਟ[9] ਛਿੜਕਾਯ ਕੈ ॥੩੪੫॥੧੧੧॥੧੭੨੯॥
[10]ਲੁੱਥ ਭੀਤਿ ਭਈ ਤਹਾਂ, [11]ਭਟ ਰਹੇ ਕੋਟ ਦਿਵਾਯ ਕੈ
[12]ਸ੍ਰੋਨ ਕੀ ਸਲਿਤਾ ਬਹੀA ਤਹ ਦਿਯੋ ਖਾਤ ਖੁਦਾਯ ਕੈ[13] ॥
[14]ਗਜ, ਉਸ੍ਰ ਦੀਹ ਗਿਰੇB ਪ੍ਰਬਲ, [15]ਗੜ੍ਹ ਬੁਰਜ ਬਿਬਿਧ ਰਚਾਯ ਕੈ
ਗ੍ਰਿਝ, ਕਾਕ, ਚਾਵੰਡ, [16]ਭੂਤ ਨਾਨਾ, [17]ਵਰਜਾਮ ਦਏ ਪਠਾਯ ਕੈ ॥੩੪੬॥੧੧੨॥੧੭੩੦॥
ਚੜ ਸ੍ਵਾਨ[18], ਜੰਬੁਕ,[19] ਸ਼ੇਰ ਧਾਏ, [20]ਭਟ ਲੇਤ ਕੋਟਿ ਛਿਨਾਯ ਕੈ ॥
[21]ਕਰਤ ਕੇਲ ਕਲੋਲ ਖਗ, ਮ੍ਰਿਗ, [22]ਜੁੜੇ ਸੁਭਟ ਰਿਸਾਜ਼ ਕੈ ॥
[23]ਅਘਾਯ ਘਾਯ ਪਰੇ ਤਹਾਂ, [24]ਜਿਮ ਦੀਨ ਤੁਪਕ ਚੜ੍ਹਾਜ਼ ਕੇ ॥
[25]ਦੀਹ ਪੰਖ ਪਸਾਰ ਸੋਏ, [26]ਧੁਜਾ ਗਗਨ ਫਹਰਾਯ ਕੈ ॥੩੪੭॥੧੧੩॥੧੭੩੧॥

ਛੰਤ ॥

ਕਛੁ ਕਹਿਤ ਬਨਤਿ ਨ ਸਮਰ ਉਪਮਾ[27], ਸੁਧਿ ਬੁਧਿ[28] ਰਹੀ ਉਰਝਾਯ ਕੈ ॥
ਅਸ ਜੁੱਧ ਦੁਸਦ[29]C ਨ ਭਯੋ ਕੰਬਹੂੰ ਭਟ ਰਹੇ ਸਕਲ ਜੁਝਾਯ ਕੈ[30] ॥

---

੧-੨. ਮਾਨੋ ਕਿ ? ਬਹੁਤ ਦਿਨਾਂ ਦੇ ਭੁੱਖੇ ਆਦਮੀ ਰੱਜ ਕੇ ਸੌਂ ਰਹੇ ਹਨ । ੩. ਮੈਦਾਨ । ੪. ਫਕੀਰ । ੫. ਯੁੱਧ ਵਿੱਚ ਆ ਕੇ, ਟੁਕੜੇ ਟੁਕੜੇ ਹੋ ਗਏ । ੬-੭. ਲਹੂ ਨਾਲ ਲਿਬੜੇ ਵਸਤ੍ਰ (ਇਉਂ) ਸੋਂਹਦੇ ਨੇ ਕਿ ? ਗਾੜ੍ਹੇ ਸੂਹੇ ਰੰਗ ਦੀਆਂ (ਕਪੜਿਆਂ ਤੇ) ਵੇਲਾਂ (ਛਪਵਾ) ਕੇ । ੮. ਜਾਂਞੀ । ੯. ਕਪੜਿਆਂ ਤੇ ਕੇਸਰ । ੧੦-੧੧. ਓਥੇ (ਯੁੱਧ ਭੂਮੀ ਵਿੱਚ) ਯੋਧਿਆਂ ਦੀਆਂ ਲੋਥਾਂ ਦੀ ਕੰਧ ਹੋ ਰਹੀ ਹੈ (ਮਾਨੋਂ ਕਿ ? ਇਹ ਕਿਲ੍ਹਾ ਉੱਸਾਰ ਰਹੇ ਹਨ । ੧੨-੧੩. (ਜਿਹੜੀ) ਓਥੇ ਲਹੂ ਦੀ ਨਦੀ ਚਲੀ (ਮਾਨੋਂ ਕਿ ? ਇਹ ਕਿਲੇ ਦੀ ਖਾਈ ਪੁਟਵਾ ਦਿੱਤੀ ਹੈ । ੧੪-੧੫. (ਜੋ) ਵਡੇ ਪ੍ਰਬਲ ਹਾਥੀ ਤੇ ਊਠ ਡਿੱਗੇ ਹੋਏ ਹਨ (ਇਹ) ਕਿਲੇ ਦੇ ਨਾਨਾਂ ਬੁਰਜ ਰਚੇ ਹੋਏ ਹਨ । ੧੬. ਇਲਾਂ । ੧੭. (ਮਾਨੋਂ ਕਿ ? ਇਹ ਇਸ ਕਿਲੇ ਵਿੱਚ) ਯੋਧੇ ਭੇਜ ਦਿੱਤੇ ਹਨ । ੧੮. ਕੁੱਤੇ । ੧੯. ਗਿੱਦੜ । ੨੦. (ਇਹ ਮੁਖਾਲਿਫ) ਯੋਧੇ ਕਿਲਾ ਖੋਹ ਲੈਂਦੇ ਹਨ । ੨੧-੨੨. ਪਸ਼ੂ ਤੇ ਪੰਖੀ ਕੇਲ ਕਲੋਲ ਕਰਦੇ ਨੇ (ਮਾਨੋਂ ਕਿ ? ਇਹ) ਗੁੱਸਾ ਖਾ ਕੇ ਯੋਧੇ ਜੁੱਟੇ ਹੋਏ ਹਨ । ੨੩-੨੪. ਓਥੇ ਰੱਜ ਰੱਜ ਕੇ ਲੰਮੇ ਪਏ ਹੋਏ ਹਨ । (ਮਾਨੋ ਕਿ ?) ਜਿਸ ਤਰ੍ਹਾਂ (ਕਿਲੇ ਉਤੇ ਇਹ) ਤੋਪਾਂ ਚੜ੍ਹਾ ਦਿੱਤੀਆਂ ਹਨ । ੨੫-੨੬. (ਪੰਛੀ) ਵਡਿਆਂ ਖੰਭਾਂ ਨੂੰ ਖਿਲਾਰ ਕੇ ਸੁੱਤੇ ਹਨ (ਮਾਨੋ ਕਿ ? ਇਹ) ਆਕਾਸ਼ ਵਿੱਚ ਧੁਜਾ ਫਹਿਰਾਈਆਂ ਹੋਈਆਂ ਹਨ । ੨੭. ਯੁੱਧ ਦੀ ਸੋਭਾ । ੨੮. ਚੰਗੀ ਅਕਲ, ਅਕਲ ਅਤੇ ਹੋਸ਼ । ੨੯. ਇਹੋ ਜਿਹਾ ਬੁਰਾ ਜੰਗ । ੩੦. ਮਰ ਕੇ ।

A ਪਾ:—ਸ੍ਰਉਨ ਕੋ ਸਲਿਤਾ ਬਹੈ,

B ਪਾ:—ਪਰੇ, C ਪਾ:—ਅਸਿ ਜੁੱਧ ਦੁਸਟ, ਵੀ ਹੈ ।

ਬਹੁ ਧੀਰ ਬੀਰ ਗਿਰੇ ਸਮਰ, ਬਲਬੀਰ ਸੂਰ ਲੁਝਾਯ ਕੈ
ਤਨ ਘੋਰ ਦੀਹ ਪਰੇ[੧] ਮਨਹੁ-ਦ੍ਰੁਮ ਗਿਰੇ ਛਿਤ ਮੁਰਛਾਯ ਕੈ ॥੩੪੮॥੧੧੪॥੧੭੩੨॥
ਬਹੁ ਸੈਨ ਰਿਪੁ ਜਮਪੁਰ ਗਈ, ਭਟ ਭਿਰੇ ਬਹੁਰ ਰਿਸਾਯ ਕੈ ॥
ਨਹਿ ਤ੍ਰਾਸੁ[੨] ਮਾਨਤ ਕੈਸਿਹੂੰ[੩], ਹਠ ਲਰਤ ਚੌਪ ਬਢਾਯ ਕੈ ।
[੪]ਦੋ ਚਮੂ ਦੇਵਉ ਨਿਸਾਚਰਿ, ਰਲ ਮਿਲ ਭਿਰੇ ਸਮੁਹਾਯ ਕੈ ॥
[੫]ਜਿਮ ਨਦੀ ਬਰਖਾਂ, ਸਮਯ ਕੀ, [੬]ਜਲਰਾਸ ਜਾਤਿ ਸਮਾਯ ਕੈ ॥੩੪੯॥੧੧੫॥੧੭੩੩॥
ਦਿਨ ਚਾਰ ਲੌ ਜੂਝਤ ਭਏ ਭਟ, [੭]ਜਾਰ ਸਾਰ ਭਿੜਾਯ ਕੈ
ਤਹ ਜੂਝਗੀ ਪ੍ਰਿਤਨਾ[੮] ਸਕਲ, ਮ੍ਰਿਦੰਗ, ਤਾਲ ਦਿਵਾਯ ਕੈ ॥
ਗ੍ਯਾਰਹ ਪਦਮ ਭਟ ਜੂਝਗੇ, ਦੁਹੂੰ ਓਰ ਸਮਰ ਰਚਾਯ ਕੈ ॥
ਭਰਤ ਭੇ ਭਵ ਸਿੰਧੁ[੯] ਕੋ, ਰਨਧੀਰ ਜੁੱਧ ਮਚਾਯ ਕੈ ॥੩੫੦॥੧੧੬॥੧੭੩੪॥
[੧੦]ਗਜ ਸ੍ਵੇਤੁ ਸ੍ਵਾਰਥਿ ਸੇਤੁ ਤਨ A, ਬਹੁ ਬ੍ਰਿਨ ਘਾਯਨ ਖਾਯ ਕੈ B [੧੧] ॥
ਮੁਰਛਿਤ ਪਰੇ ਮ੍ਰਿਤਕ ਦਸਾ[੧੨], ਸੁਧਿ ਬੁਧਿ ਸਭੈ ਬਿਸਰਾਯ ਕੈ ॥
[੧੩]ਘਾਲ ਪਾਲਕਿ ਦੂਤ ਸੁਰ, ਲੈ ਗਯੋ ਗਿਰ[੧੪] ਪਰ ਧਾਯ ਕੈ ॥
ਰਨ ਜੂਝ ਕੈ ਸਾਵਤ[੧੫] ਸਭੀ, ਨ੍ਰਿਪ ਰਹੇ ਆਪ ਲੁਝਾਯ ਕੈ ॥੩੫੧॥੧੧੭॥੧੭੩੫॥
ਰਨ ਰਹੇ ਏਕਲ ਬੀਰ ਦੋਊ, ਘਨ-ਘਨੇ[੧੬] ਬੈਰੀ ਘਾਯ ਕੈ ॥
ਬੜਿ ਕਠਿਨ ਹੋਨ ਚਹੇ ਪ੍ਰਭੂ, ਦੂਊ ਰਹੇ ਆਪ ਜੁਝਾਯ ਕੈ ॥

---

੧. ਮਾਨੋਂ ਕਿ ? ਜ਼ਮੀਨ ਤੇ ਦਰਖਤ ਮੂਰਛਾ ਖਾ ਕੇ ਡਿਗ ਪਏ ਹਨ । ੨. ਡਰ । ੩. ਹਠ ਅਤੇ ਖੁਸ਼ੀ ਨੂੰ ਵਧਾ ਕੇ ਲੜਦੇ ਹਨ । ੪. ਦੇਵਤਿਆਂ ਅਤੇ ਦੈਂਤਾਂ ਦੀਆਂ ਦੋਵੇਂ ਸੈਨਾ । ੫-੬. ਜਿਸ ਤਰਾਂ ਬਾਰਸ਼ਾਂ ਰਿਤੁ ਦੀ ਨਦੀ (ਜ਼ੋਰ ਵਾਲੀ) ਸਮੁੰਦ੍ਰ ਵਿੱਚ ਮਿਲ ਜਾਂਦੀ ਹੈ (ਇਸੇ ਤਰਾਂ ਹੀ ਸੈਨਾ ਲੜਾਈ ਵਿੱਚ ਮਿਲ ਗਈਆਂ) । ੭. ਲੋਹੇ ਨਾਲ ਲੋਹਾ ਵਜਾ ਕੇ । ੮. ਫੌਜ । ੯. ਸੰਸਾਰ ਰੂਪ ਸਮੁੰਦ੍ਰ । ੧੦ ੧੧. ਗਜ ਸ੍ਵੇਤੁ ਤੇ ਸ੍ਵਾਰਥ, ਸੇਤੁ ਦਾ ਜਿਸਮ ਭੀ ਬਹੁਤ ਹੀ ਜ਼ਖਮਾਂ ਨੂੰ ਖਾ ਕੇ । ੧੨. ਮੁਰਦਿਆਂ ਦੀ ਹਾਲਤ ਵਿੱਚ । ੧੩. ਪਾਲਕੀ ਵਿੱਚ ਪਾ ਕੇ ਦੇਵ-ਦੂਤ । ੧੪. ਸੁਮੇਰੁ । ੧੫. ਰਾਜਪੁਤ੍ਰ । ੧੬. ਬਹੁਤ ਬਹੁਤੇ ।

A ਸ੍ਰੀ ਨਾਨਕਿਆਣੇ ਸਾਹਿਬ ਵਾਲੀ ਬੀੜ ਵਿੱਚ ਗਜ ਕੇਤੁ ਸੁਆਰਥਿ ਸਹਿਤ ਤਨ, ਪਾਠ ਹੈ। ਇਹ ਨਾਮ ਹਨ ਅਬੇ ਪਿਛੇ ਅੰਕ ੩੩੭।੧੦੩।੧੭੨੫ ਦੀ ਪਹਲੀ ਪੰਕਤੀ ਵਿੱਚ ਪਾਠ 'ਗਜਸ੍ਵੇਤ ਸ੍ਵਾਰਥਿ ਸੇਤੁ ਨ੍ਰਿਪਬਰ ਪ੍ਰਭੂ ਮਨੁਜ ਚਲਹ ਬੁਲਜ ਕੋਂ ਆ ਚੁੱਕਾ ਹੈ । ਨਾਮ ਬਦਲਿਆ ਨਹੀਂ ਕਰਦੇ । ਲਿਖਾਰੀ ਦੀ ਭੁੱਲ ਹੈ ਜਿਨ ਪੜਤਾਲ ਨਹੀਂ ਕੀਤੀ । ਲਘੁ-ਮਾਤ੍ਰਿਕ ਫਰਕ ਨਾਲ ਸ੍ਰੀ ਹਜ਼ੂਰ ਸਾਹਿਬ ਮਾਈ ਭਾਗੋ ਦੇ ਬੁਗੇ ਵਾਲੀ ਬੀੜ ਵਿੱਚ ਪਾਠ 'ਗਜਸੇਤ ਸੁਆਰਥਿ ਸ੍ਵੇਤ ਤਨ' ਹੈ। ਪ੍ਰੰਤੂ ਸ੍ਰੀ ਨਾਨਕਿਆਣੇ ਸਾਹਿਬ ਆਦਿਕਾਂ ਤੋਂ ਸ਼ੁੱਧ ਹੈ। ਸਾਨੂੰ ਉਪਰੋਕਤ ਪਾਠ ਦਾ ਰੂਪ ਕੇਵਲ ਇਕੋ ਹੀ ਬੀੜ ਚੋਂ ਮਿਲਿਆ ਹੈ।

B ਸ੍ਰੀ ਆਨੰਦ ਪੁਰ ਸਾਹਿਬ ਸ਼ਹੀਦ ਬਾਗ਼ ਵਾਲੀ ਬੀੜ ਵਿੱਚ "ਖਾਯ ਕੈਂ" ਦੀ ਥਾਂ "ਹੋਤਭੇ" ਪਾਠ ਹੈ ਸ੍ਰੀ ਨਾਨਕਿਆਣੇ ਆਦਿਕ ਬੀੜਾਂ ਵਿੱਚ "ਖਾਯ ਕੈ" ਹੈ ।

ਪ੍ਰਨ[1] ਕਰ ਬਲ ਬੀਰ ਭੁਜਬਲਿ[2], ਰਹੇ ਤਹਾਂ ਹਠਾਜ ਕੈ ॥
ਕਛੁ ਕਹਿਤ ਨਾਹਿਨ ਬਨ ਪਰੇ, [3]ਕਸ ਬਨਜੋ ਔਸਰ ਆਯ ਕੈ ॥੩੫੨॥੧੧੮॥੧੭੩੬॥
ਆਯਸ[4] ਦਈ ਪ੍ਰਭੁ ਸੰਕਰਹਿ, ਤੁਮ ਜਾਹੁ ਗਨ ਦਲ ਸਾਥ ਲੇ
ਰਿਪੁ[5] ਹਨੋਂ ਚੁਨ ਚੁਨ ਸਮਰ ਕੀਜੈ, ਕਰਹੁ ਸਾ [6]ਕਾਰਜ ਭਲੇ ॥
ਪ੍ਰਤਿਨਾ[7] ਸਹਿਤ ਬੀਰਜ ਨਾਦ ਹਨਿਹੁ, ਨਹਿ ਜਿਯਤ ਛਾਡਹੁ ਕੈਸਹੂੰ ॥
ਸੰਘਾਰ ਰਿਪੁ ਦਲ ਸਕਲ ਨਿਸਚਰ, ਘਨ[8] ਜੀਤਿ ਬਾਜ਼ੀ ਐਯਸ ਹੂੰ ॥੩੫੩॥੧੧੯॥੧੭੩੭॥

ਗਨ ਦਲ ਪ੍ਰਬਲ ਸੰਗ ਲੀਨਿ ਹਰਜੂ[9], ਚਲੇ ਮਾਥ ਨਿਵਾਯ ਕੈ ॥
ਕਰਿ ਨਾਦ ਕਿੰਗੁਰਿ[10] ਸੰਖ ਧੁਨਿ, ਡਵਰੂ ਚਲੇ ਡਮਕਾਯ ਕੈ ॥
ਅਸ੍ਵਾਰ ਨੰਦੀ ਬ੍ਰਿਖਭ[11] ਹ੍ਵੈ ਕਰ ਜੈ ਸਬਦ ਬੰਬ[12] ਬਜਾਯ ਕੈ ॥
ਸੁਭ ਸਸਤ੍ਰ ਭੂਖਨ ਬਿਜੈ ਮੰਗਲ[13], ਅੰਗ ਅੰਗ ਛਕਾਯ ਕੈ ॥੩੫੪॥੧੨੦॥੧੭੩੮॥
[14]ਸਿਰ ਮੌਰ ਲਾਲ ਮਨੀ ਭੁਜੰਗਨ, [15]ਸੇਸ ਫਨਿ ਮਨਿ ਸੋਭ ਹੀ ॥
ਕਚ ਭਵਰ ਲੱਜਿਤ[16], ਕੰਜ ਮੁਖ[17] ਦ੍ਰਿਗ ਪਦਮ[18] ਮਧੁਕਰ ਲੋਭ ਹੀ[19] ॥
[20]ਤ੍ਰਿਨੇਤ੍ਰ ਸੁਰਸਰਿ ਸੀਸ ਰਾਜਿਤ [21]ਭਾਲ ਚੰਦ੍ਰ ਬਿਸੇਸ ਹੀ ॥
ਸ੍ਰੀ ਖੰਡ[22] ਮਰਦਿਤ[23] ਸਕਲ ਅੰਗਨ, [24]ਜਟਾ ਕਿਮਲ ਭੂਤੇਸ ਹੀਂ ॥੩੫੫॥੧੨੧॥੧੭੩੯॥
[25]ਅਧਰ ਕੰਜ ਕਪੋਲ ਅੰਬੁਜ [26]ਦਸਨ ਦਾਰਿਮ ਰਾਜਿ ਹੀਂ
ਅੰਗ ਅੰਗ ਅਨੰਗ ਦਮਕਿਤ[27], [28]ਅਵਿਲੋਕ ਸਸਿ ਛਬਿ ਲਾਜਿ ਹੀਂ
ਨਵਲ ਬੈਸ ਕਿਸੋਰ ਨਵਤਨ[29], [30]ਰਸ ਭਰੇ ਬਿਧੁ ਸਭਿ ਛਾਜਿ ਹੀਂ
ਸੁਭ ਦਰਸ ਮੰਗਲ ਕਰ ਮਨੋਹਰ, ਛਬਿ ਨਿਰਖ ਭ੍ਰਮ ਭਯ ਭਾਜਿ ਹੀਂ ॥੩੫੬॥੧੨੨॥੧੭੪੦॥

---

ਨਿਸ਼ਮ  ੨. ਬਾਹੁ ਬਲ ਨਾਲ । ੩. ਕਿਹੋ ਜਿਹਾ ਆ ਕੇ ਸਮਜ ਬਣ ਗਯਾ ਹੈ ? ੪. ਹੁਕਮ। ੫. ਦੁਸ਼ਮਣ ੬. ਉਹ । ੭, ਫੌਜ । ੮. (ਯੁੱਧ ਦੀ) ਖੇਡ ਨੂੰ ਜਿੱਤ ਕੇ ਆਉਣਾ । ੯. ਸ਼ਿਵ ਜੀ। ੧੦. ਕਿੰਗੁਰੀ ਦਾ ਸ਼ਬਦ ਕਰ ਕੇ । ੧੧. ਨੰਦੀ (ਨਾਮੇ) ਬੈਲ ਤੇ । ੧੨. ਸ਼ਿਵ ਦਾ ਬੋਲ। ਬੰਬ ਬੰਬ ਭੋਲਾ। ੧੩. ਜਿੱਤ ਦੀ ਖ਼ੁਸ਼ੀ ਵਾਲੇ । ੧੪. ਸਿਰ ਉਤੇ ਲਾਲਾਂ ਅਤੇ ਸੱਪਾਂ ਦੀਆਂ ਮਣੀਆਂ ਦਾ ਮੁਕਟ ਹੈ । ੧੫. ਸ਼ੇਸ਼ ਨਾਗ ਦੀਆਂ ਫਨਾਂ ਉਤੇ ਭੀ ਮਣੀਆਂ ਸੋਭਦੀਆਂ ਹਨ (ਜਿਹੜਾ ਸ਼ਿਵ ਦੇ ਗਲ ਵਿੱਚ ਹੈ)। ੧੬. ਕੇਸ਼ਾਂ ਨੂੰ ਵੇਖ ਕੇ ਭੌਰੇ ਵੀ ਸ਼ਰਮਸਾਰ ਹੁੰਦੇ ਹਨ। ੧੭. ਕਮਲ ਵਰਗਾ ਮੁਖ ਹੈ। ੧੮-੧੯. ਕਮਲਾਂ ਵਾਂਗੂ ਨੇਤ੍ਰ ਹਨ (ਜਿਨ੍ਹਾਂ ਨੂੰ ਵੇਖ ਕੇ) ਭੌਰੇ ਵੀ ਲੁਭਾਯਮਾਨ ਹੋ ਜਾਂਦੇ ਹਨ। ੨੦. ਤਿੰਨ ਅੱਖਾਂ ਹਨ ਤੇ ਗੰਗਾ ਵਿਰਾਜ ਰਹੀ ਹੈ। ੨੧. ਵਿਸ਼ੇਸ਼ ਕਰ ਕੇ ਮੱਥੇ ਤੇ ਚੰਦ੍ਰ ਹੈ। ੨੨. ਚੰਦਨ । ੨੩. ਮਲਿਆ ਹੋਇਆ ਹੈ । ੨੪. (ਭੂਤਾਂ ਦਾ ਮਾਲਿਕ) ਸ਼ਿਵ ਦੀਆਂ ਸਫੈਦ ਜਟਾਂ ਹਨ। ੨੫-੨੬. ਗੱਲ੍ਹਾਂ ਕਮਲਾਂ ਵਾਂਗੂ ਤੇ ਦੰਦ ਅਨਾਰ ਦੇ ਦਾਣਿਆਂ ਵਾਂਗੂ ਵਿਰਾਜਦੇ ਹਨ। ੨੭. ਕਾਮ ਦੇਵ ਚਮਕਦਾ ਹੈ। ੨੮. ਚੰਦ ਦੀ ਚਾਂਦਨੀ ਵੀ ਵੇਖ ਕੇ ਸ਼ਰਮ ਕਰਦੀ ਹੈ। ੨੯. ਨਵੀਂ ਉਮਰ, ਕਿਸ਼ੋਰ ਅਵਸਥਾ ਦਾ ਨਵਾਂ ਸ਼ਰੀਰ। ੩੦. ਸਾਰੇ ਹੀ (ਰਸ) ਅੰਮ੍ਰਿਤ ਦੇ ਭਰੇ ਹੋਏ ਸੋਭਦੇ ਹਨ।

[1]ਹਰਿ ਬੈਸ ਅਬਲਾ ਤਰੁਨਿ ਨੂਤਨ, [2]ਦੁਤਿ ਦੇਖਿ ਖਗ ਮ੍ਰਿਗ ਮੋਹ ਹੀਂ ॥
[3]ਕੰਜ, ਮੀਨ, ਮਰਾਲ, ਲਾਜਿਤ, ਛਬਿ ਮਨੋਹਰ ਸੋਹ ਹੀਂ
ਹਰ ਰੂਪ[4] ਬਲਿ ਬਲਿ ਜਾਤਿ ਸਭਿ ਹੀ, ਵਾਰ ਤਨੁ ਮਨੁ ਡਾਰ ਹੀਂ
[5]ਬਸਿ ਭਈ ਅਬਲਾ ਨਿਰਖ ਛਬਿ ਹਰ, ਲਾਲ ਮੁਕਤਾ ਵਾਰ ਹੀਂ ॥੩੫੭॥੧੨੩॥੧੭੪੧॥
ਸੁਰ ਕਰਤ ਬਰਖਾ ਸੁਮਨ[6] ਨਭ[7] ਚੜ, ਬਜਤਿ ਦੁੰਦਭਿ ਭੇਰਿ ਹੇ
ਨਚਿਤ ਕਪਾਲਕ[8] ਔ ਪਸੂਚਕ[9] ਭੂਤ, ਭੈਰਵ[10] ਘੇਰਿ ਹੇ[11]
ਗਰਜਾਤਿ ਰਾਖਸ ਭੀਮ ਬੈਤਲ, ਜਖ਼, ਦਾਨੂ, ਢੇਰਿ ਹੇ
[12]ਰੁਦ੍ਰ ਮਦ ਪਾਨੀ ਅਘੋਰੀ, ਡਕਤ[13] ਦਾਰੁਨ ਟੇਰਿ ਹੇ ॥੩੫੮॥੧੨੪॥੧੭੪੨॥
ਲੈ ਸਸਤ੍ਰ, ਅਸਤ੍ਰ ਕਰਾਲ ਤੀਛਨ, ਕੁਪੇ ਦਾਰੁਨ ਸਮਰ ਹੇ[14] ॥
ਧਾਏ ਭਯਾਨਕ[15] ਦੀਹ-ਭਯਕਰ[16], ਰੁਦ੍ਰ ਗਨ ਦਲ ਜ਼ਬਰ ਹੇ ॥
[17]ਹ੍ਵੈ-ਚੁੰਗ ਜੁੱਥਨ-ਜੁੱਥ-ਪੁੰਜਨ, ਨਭ[18] ਘੇਰ ਉਮਡੇ ਅਬਰ ਹੇ
ਨਗਨ-ਕਾਛਕ[19] ਮਲ[20] ਦਾਰੁਨ, ਭੂਤ ਗਨ ਦਲ ਗ਼ਬਰ[21] ਹੇ ॥੩੫ ॥੧੨੫॥੧੭੪੩॥
ਬਡ ਭੀਮ[22] ਭੀਹ ਭਯਾਨ ਧਾਏ, ਘੋਰ ਤਿਮਰਨ-ਰੂਪ-A ਹੇ[23] ॥
ਮੁੰਡੇ, ਜਟਾਲੇ, ਨਖੀ[24], ਭੀਖਮ [25]ਰੂਪ-ਤਿਮਰ ਅੰਧ-ਕੂਪ-ਹੇ ॥
[26]ਜੋਜਨ ਦੁ ਜੋਜਨ ਕਾਯ ਦੀਰਘ, [27]ਸੰਗਤਿਨ-ਮਲ-ਘੂਪ-ਹੇ ॥
ਨਾਸ-ਊਖਲ, ਦੰਦ-ਮੂਸਲ[28], [29]ਸ੍ਰਵਨ-ਦੀਰਘ-ਸੂਪ-ਹੇ ॥੩੬੦॥੧੨੬॥੧੭੪੪॥
ਨਭ-ਪੈਠ-ਛਾਯ-ਚਲੇ-ਬਘੂਲਨ[30] ਗੂਲ, ਨਿਸਚਰ, ਭੂਤ ਹੇ ॥
ਕੰਕ-ਬੰਕ[31], ਪਿਸਾਚ, ਧਾਨਕ[32], ਦੰਤ[33], ਖ਼ੁਬਸਨ[34] ਦੂਤ[35] ਹੇB ॥

---

੧. ਬਾਲ ਜੁਆਨ ਉਮਰ ਦੀਆਂ ਨਵੀਆਂ ਇਸਤ੍ਰੀਆਂ। ੨. ਪਸ਼ੂ ਤੇ ਪੰਛੀ ਵੀ ਸ਼ੋਭਾ ਵੇਖ ਕੇ ਮੋਹਤ ਹੁੰਦੇ ਹਨ। ੩. (ਨੇਤ੍ਰਾਂ ਤੋਂ) ਮੱਛ ਤੇ (ਚਾਲ ਤੋਂ) ਹੰਸ ਸ਼ਰਮਦੇ ਹਨ। ੪. ਸ਼ਿਵ ਦੇ ਰੂਪ ਤੋਂ ੫. ਸ਼ਿਵ ਦੀ ਛਬਿ ਵੇਖ ਕੇ ਇਸਤ੍ਰੀਆਂ ਵਸੀਭੂਤ ਹੋ ਗਈਆਂ। ੬. ਫੂਲ। ੭. ਆਕਾਸ਼। ੮. ਖਪਰਾਂ ਵਾਲੇ ਯੋਗੀ, ਸ਼ਿਵ। ੯. ਪਿਸ਼ਾਚ, ਪ੍ਰੇਤ। ੧੦. ਭੂਤਾਂ ਦੀ ਇਕ ਜਾਤਿ ਹੈ। ੧੧. ਚੁਤਰਫੀ। ੧੨. ਲਹੂ ਪੀਣ ਵਾਲੇ ਸ਼ਰਾਬ ਪੀਣੇ ਤੇ ਵਿਸਟਾ ਖਾਣ ਵਾਲੇ। ੧੩. ਰੱਜ ਕੇ ਬੋਲਦੇ ਹਨ। ੧੪. ਭਯਾਨਕ ਆਵਾਜ਼ ਨਾਲ। ੧੫. ਡਰਾਵਨਾ, ਭਯਾਨਕ। ੧੬. ਸ਼ਿਵ ਦੇ ਗਣਾਂ ਦਾ ਭਾਰੀ ਦਲ। ੧੭. ਸਮੁਦਾਯ ਜੂਥਾਂ ਦਰ ਜੂਥਾਂ ਦੇ ਟੋਲੇ ਹੋਏ। ੧੮. (ਮਾਨੋ ਕਿ ?) ਮੇਘ ਆਕਾਸ਼ ਵਿੱਚ ਘੇਰ ਕੇ ਓਰੜੇ ਹਨ। ੧੯. ਨੰਗਿਆਂ ਸਾਜਾਂ ਵਾਲੇ (ਨਾਂਗੇ)। ੨੦. ਪਹਿਲਵਾਨ, ਯੋਧਾ। ੨੧. ਭਾਰੀ ਜ਼ਰਰਦਸਤ। ੨੨. ਭਯਾਨਕ, ਡਰੌਣਾ। ੨੩. ਕਾਲਿਆਂ ਸ੍ਰਰੂਪਾਂ ਵਾਲੇ। ੨੪. ਨਹੁੰਆਂ ਵਾਲੇ। ੨੫. ਗੂੜ੍ਹੇ ਰੂਪਾਂ ਵਾਲੇ। ੨੬. ਚਾਰ ਚਾਰ ਕੋਹ ਤੇ ਅਠ ਅਠ ਕੋਹ ਉੱਚੇ ਸ਼ਰੀਰਾਂ ਵਾਲੇ। ੨੭. ਉਨ੍ਹਾਂ ਨਾਲ ਚੰਗੀ ਤਰਾਂ ਜੰਮੀ ਹੋਈ ਮੈਲ ਹੈ। ੨੮. ਛੱਜਾਂ ਵਾਂਗੂ ਵਡੇ ਵਡੇ ਕੰਨ ਹਨ। ੨੯. ਆਕਾਸ਼ ਵਿੱਚ ਪ੍ਰਵੇਸ਼ ਕਰ ਕੇ ਵਾ ਵਰੋਲਿਆਂ ਵਾਂਗੂ ਵਯਾਪ ਕੇ ਚਲੇ। ੩੦. ਜਿੰਨ। ੩੧. ਭੂਤਾਂ ਪ੍ਰੇਤਾਂ ਦੀਆਂ ਦੋ ਜ਼ਾਤੀਆਂ ਹਨ। ੩੨. ਜੋ ਮਾਸਾਹਾਰੀ ਹੁੰਦੇ ਹਨ। ੩੩. ਦੈਤਯ। ੩੪. ਖਬਸ ਦਾ ਬਹੁਵਚਨ ਹੈ, ਨਾਖ਼ੁਸ਼ ਹੋਣਾ। ੩੫. ਯਮਦੂਤ। A ਪਾ:— ਕੁਪਿ ਭੀਮ ਦੀਹ ਭਯ ਨ ਬਾਏ ਘੋਰ ਤ੍ਰਿਗੁਨ ਰੂਪ ਹੇ ਵੀ ਹੈ।

B ਪਾ:—'ਦੇਤਦੁਖ ਬਹੁ ਦੂਤ ਹੇ' ਵੀ ਅੱਧੀ ਪੰਗਤੀ ਦਾ ਹੈ।

ਸੁਰ ਦਲ ਬਿਵਾਨੀ ਬਿਬਿਧ ਪ੍ਰਿਤਨਾ[1] ਕੁਮਕ-ਗਨਪਤਿ-ਪੂਤ ਹੇ[2] ॥
ਨਭ-ਛਾਯ-ਘੇਰ ਚਮੂ[3] ਨਿਸਾਚਰ, ਕਰਤ-ਹਾਹਾ ਹੂਤ[4] ਹੇ ॥੩੬੧॥੧੨੭॥੧੭੪੫॥
ਠਠ-ਰਹੇ[5] ਦਾਰੁਨ ਸਬਦ ਬੀਰਨ, ਦਨੁਜ ਦੀਰਘ ਦੰਤ ਹੇ
[6]ਤੱਛ-ਮੁੱਛ-ਬਿਤੁੰਡ ਰੁੰਡਨ[7] ਕਰਜੋ-ਭਟ-ਜਸਵੰਤ-ਹੇ[8] ॥
[9]ਸਰ-ਹਨਜੋ-ਤ੍ਰਾਕA ਢੁਲਾਯ-ਦੀਨੋ [10]ਸਜਾਮ ਗਨਪਤਿ ਦੰਤ-ਹੇ
[11]ਪੈਠ-ਗਯੋ-ਉਰ ਪਾਰ-ਭਯੋ, ਰਨ-ਜੁਝਜੋ, ਨਿਸਚਰ-ਕੰਤ[12] ਹੇ ॥੩੬੨॥੧੨੮॥੧੭੪੬॥
ਰਨ ਝੂਝ[13] ਦੀਰਘ, ਦੰਤ ਗੋ[14], ਭਟ-ਕਰੇਂ-ਹਾ-ਹਾ-ਸਰਬ ਹੇ ॥
ਅਰਰਾਯ[15] ਧਾਯ-ਪਰੇ-ਨਿਸਾਚਰ, ਸੂਰ-ਭੁਜ-ਬਲਿ[16] ਗਰਜ ਹੇ
[17]ਖੁਰ-ਬਾਜਿ-ਧੂਰਿ-ਉਡਿਯ-ਪ੍ਰਲਯ, ਕਰ [18]ਧਾਯ-ਨਿਸਚਰ-ਚਰਬ-ਹੇ
ਅਨਗਨਿ ਅਨੀ-ਚਤੁਰੰਗਨੀ ਭਟ-ਲਾਖ, ਕੋਟਿਨ, ਖਰਬ ਹੇ ॥੩੬੩॥੧੨੯॥੧੭੪੭॥

ਬਿਸਨੁਪਦ ਮਲਾਰ ਛੰਤ ॥

ਧੂਲਿਕਰਣ-ਰੁ ਦੀਰਘੇਛਣ[19] ਰਕਤ-ਲੋਚਨ[20] ਦਲ-ਪ੍ਰਬਲ
ਸਰਦਾਰ-ਲਸ਼ਕਰ-ਸੰਗ-ਲੈ, ਮਲ ਨਿਡਰ, ਬਲ-ਕਰਿ-ਭਟ ਸਬਲ[21]
ਚਤੁਰੰਗ-ਸੈਨ-ਸੰਬੂਹ-ਲੈ, ਕਰ-ਕੋਪ-ਧਾਯੋ ਰਨ ਅਚਲ[22] ॥
ਗਜ,ਬਾਜ[23],ਖੱਚਰ,ਮਹਿਖ[24]ਉਸ੍ਟ੍ਰਨ,ਰਥ-ਪਾਂਤ-ਪਾਂਤਨ[25] ਦਲ-ਬਦਲ[26] ॥੩੬੪॥੧੩੦॥੧੭੪੮॥
ਲੈ-ਸਸਤ੍ਰ ਅਸਤ੍ਰ-ਅਪਾਰ-ਅਨਗਨ, ਮੇਰੁ[27], ਬ੍ਰਿਛਨ, ਤਾਲ[27], ਗਿਰ ॥
ਸਿਲਾ, ਪਾਥਰ, ਗੁਰਜ ਗੋਫਨ ਗਦਾ, ਲਸ੍ਟਿਕ-ਧਾਰ-ਕਰ[28]B ॥
ਸੇਲ, ਮੂਸਲ ਤੁਫੰਗ, ਬੱਲਮ, ਦੀਹ-ਪ੍ਰਬਤ, ਮੁਦਗਰਾ ॥
ਘੁਰਨਾਲ[29], ਤੁਪਕ[30] ਜੰਜਾਯਲੀ, ਬੰਦੂਕ, ਤੁਪਕ, ਸਿਪਰਾ[31] ॥੩੬੫॥੧੩੧॥੧੭੪੯॥

---

੧-੨. ਸ਼ਿਵ ਨੇ ਆਪਣੇ ਪੁਤ੍ਰ ਗਣੇਸ਼ ਦੀ ਮਦਦ ਵਾਸਤੇ ਦੇਵਤਿਆਂ ਦਾ ਦਲ ਵਿਮਾਨੀ ਦਲ ਦੇ ਬਹੁਪ੍ਰਕਾਰੀ ਪਵਿਤ੍ਰ ਫੌਜ ਕੀਤੀ। ੩. ਫੌਜ। ੪. ਹਿੰਮਤ ਨਾਲ। ੫. ਬੋਲ ਰਹੇ ੬-੭. ਸ਼ੋਭਾਵਾਨ ਯੋਧਿਆਂ ਨੇ ਸਿਰਾਂ ਨੂੰ ਤੱਛ ਮੁੱਛ (ਕੱਟ ਵੱਢ) ਕਰ ਦਿੱਤਾ। ੮-੯. ਗਣੇਸ਼ ਨੇ ਕਾਲੇ ਦੈਂਤ ਨੂੰ ਤੱਕ ਕੇ ਤੀਰ ਮਾਰਿਆ ਤੇ ਉਲਟਾ ਦਿੱਤਾ। ੧੦. ਤੀਰ ਛਾਤੀ ਵਿੱਚ ਧੱਸ ਗਯਾ ਤੇ ਦੁਸਾਰ ਹੋ ਗਿਆ। ੧੧. ਦੀਰਘਦੰਤ। ੧੨ ਮਰ। ੧੩. ਗਯਾ। ੧੪. ਗੱਜ ਕੇ। ੧੫. ਯੋਧੇ ਬਾਹੂ-ਬਲ-ਨਾਲ। ੧੬-੧੭ ਘੋੜਿਆਂ ਦੇ ਖੁਰਾਂ ਨਾਲ ਕਯਾਮਤ ਕਰਨ ਵਾਲੀ ਧੂੜ ਉੱਡੀ, ਦੈਤਜ ਖਾਣ ਨੂੰ ਦੌੜੇ (ਦੇਵਤੇ) ਦੈਂਤਾਂ ਨੂੰ ਖਾਣ ਦੌੜੇ। ੧੮. ਦੀਰਘਾਛ। ੧੯. ਸ੍ਰੋਣਤ ਨੈਨ। ੨੦. ਬਲਵੰਤ। ੨੧. ਯੁੱਧ ਦਾ ਪਹਾੜ, ਨਿਸਚਲ ਯੋਧਾ। ੨੨. ਘੋੜੇ। ੨੩. ਝੋਟੇ। ੨੪. (ਤੇ) ਰਥਾ ਦੀਆਂ ਕਤਾਰਾਂ ਦੀਆਂ ਕਤਾਰਾਂ। ੨੫. ਵਡੇ ਖੇਮਹ ਦਾ ਨਾਮਹੈ। ੨੬. ਪਹਾੜ। ੨੭. ਇਕ ਦ੍ਰਖਤ ਦਾ ਨਾਮ ਹੈ। ੨੮. ਲਾਠੀਆਂ ਨੂੰ ਹੱਥਾਂ ਵਿੱਚ ਫੜ ਕੇ। ੨੯. ਘੋੜੇ ਦੀ ਤੰਦੂਕ, ਗੱਜਣ ਵਾਲੀ ਨਾਲੀ ਬੰਦੂਕ। ੩੦. ਬੰਦੂਕ, ਤੋਪ। ੩੧ ਸਿਪਰ, ਢਾਲ।

A ਪਾ: ਉਰ ਹਨਜੋ ਤਾਕ, ਵੀ ਹੈ। B ਪਾ: ਲਸਿਟਕ ਸਾਰ ਕਰ = ਲਾਠੀਆਂ ਸੰਭਾਲ ਕੇ, ਵੀ ਹੈ।

ਘੇਰ-ਘੇਰ ਪਰੇ-ਨਿਸਾਚਰ, ਘੋਰ, ਦਾਰੁਨ, ਭਜਕਰਾ ॥
ਉਮਡੇ ਘਟਾ ਦਿਸ-ਛਾਯ[1] ਪ੍ਰਬਲ, ਗਰਜ-ਗਰਜ-ਨਿਸਾਚਰਾ ॥
ਦੌਰ-ਦੌਰ-ਪਰੇ ਮਹਾਂ-ਮਲ[2], ਦੀਹ-ਦਾਰੁਨ ਪ੍ਰਤਿਨਾ[3]
ਅਰਰਾਜ[4] ਧਾਜ-ਪਰੇ-ਚਹੂੰ-ਦਿਸ, ਘੇਰ-ਘੇਰ ਅਸੁਰ-ਗਨਾ[5] ॥੩੬੬॥੧੩੨॥੧੭੫੦॥
ਸੁਰ-ਸਾਜ ਕਟਕ-ਤੁਰੰਗਨੀ[6], [7]ਗਨ-ਪ੍ਰੇਤ-ਮਾਲਨ ਚਮੂ ਹੇ ॥
ਰੁਦ੍ਰ, ਗਨਪਤਿ, ਸ੍ਵਾਮਿ-ਕਾਰਤਿਕ-ਦਲ ਪ੍ਰਿਥਕ ਪ੍ਰਿਥਕ-ਸਮੂ ਹੇ[8] ॥
ਜੁੱਟੇ-ਦੁਹੂੰ-ਦਿਸ ਰੁਪਜੋ, ਸੰਘਰ[9] ਮਚਜੋ ਦਾਰੁਨ-ਸਮਰ-ਹੇ
ਛੁਟਜੋ-ਚਹੂੰ ਦਿਸ ਬਾਨ- ਗੋਲਾ, ਦੀਹ ਪ੍ਰਬ੍ਰਤ ਗਨਰ[10] ਹੇ ॥੩੬੭॥੧੩੩॥੧੭੫੧॥

ਛੰਤ ॥

ਬਰਖੰਤ ਸਾਯਕ[11], ਪ੍ਰਬਲ਼ ਮੂਸਲ, ਗੁਰਜ, ਗੋਫਨ, ਮੇਰੁ[12] ਹੇ
ਤਾਲ, ਬ੍ਰਿਛਨ, ਡੰਡ, ਲਸ੍ਰਿਕ, ਹੋਤਿ ਬਰਖਾ ਘੇਰ੍[13] ਹੇ ॥
ਦੂੰਦ[14] ਘੋਰ ਕਰਾਲ ਹੈ ਗਜੋA ਕਛੁ ਦਿਖਤ ਨਾਹਿਨ ਹੇਰ ਹੇ[15]
ਦਹਿਲਜ੍ਹ[16] ਚਰਾਚਰ ਜੀਵ ਜੰਤਨ, ਪ੍ਰਲਜ ਪ੍ਰਲਟਜੋ ਫੇਰ ਹੇ[17] ॥੩੬੮॥੧੩੪॥੧੭੫੨॥
ਝੁਰਮਟ[18] ਲਰਜੋ ਸੂਰਨ ਦੁਹੂੰ ਦਲ, ਘੋਰ ਸੰਘਰ ਮਚ੍ਹ ਹੀਂ ॥
[19]ਨਭ ਛਾਯ ਆਰੁਨ ਘਟਾ ਦਾਰੁਨ, [20]ਝਰੁ ਲਾਯ਼ ਬਰਖਤ ਖ੍ਰੱਚ ਹੀਂ
[21]ਮੋਰ, ਚਾਤ੍ਰਿਕ, ਭੂਤ, ਪ੍ਰੇਤੰ, ਬਿਹੱਸ[22] ਬ੍ਰਿਹੱਸ ਰਨ ਨੱਚ ਹੀਂ
ਕੂਦ ਕੂਦ ਪਰੇ ਸੁਭਟ ਤਹਿ, [23]ਰੁਦ੍ਰ ਗਨ ਰੰਗ ਰੱਚ ਹੀਂ ॥੩੬੯॥੧੩੫॥੧੭੫੩॥
ਭੂਤ, ਪ੍ਰੇਤ, ਮਸਾਨ- ਬੈਤਲ, ਬੀਰ[24] ਦਾਨਵ ਧਾਵ੍ਹ ਹੀਂ
ਕੋਪ ਕੋਪ ਉੱਠਹਿ ਸਗਲ ਦੁਹੁੰ ਓਰ ਸਸਤ੍ਰ ਚਲਾਵ ਹੀਂ ॥
ਗਰਜ ਗਰਜ ਮਸਾਨ ਰਾਕਸ, ਘੋਰ ਆਯੁਧ[25] ਡਾਰ ਹੀਂ
ਕੰਕ[26], ਬੰਕ[27], ਪਿਸਾਚ ਗਨ ਦਲ, ਚਹੂੰ ਓਰ ਸੈਨ ਸੰਘਾਰ ਹੀਂ ॥੩੭੦॥੧੩੬॥੧੭੫੪॥

---

੧. ਪਾਸਿਆਂ ਤੋਂ ਘੇਰ ਕੇ । ੨. ਮਹਾਨ ਯੋਧੇ । ੩. ਫੌਜ । ੪. ਗੱਜ ਕੇ । ੫. ਸਮੂਹ ਦੈਂਤਜ । ੬. ਘੋੜਿਆਂ ਵਾਲੀ ਫੌਜ । ੭. ਪ੍ਰੇਤਾਂ ਦੀ ਮਾਲਾਂ ਦੀਆਂ ਸਮੂਹ ਫੌਜਾਂ । ੮. ਸਾਰੇ ਹੀ ਅੱਡ ਅੱਡ । ੯. ਯੁੱਧ ਭੂਮੀ ਨੂੰ ਰੋਕ ਲਿਆ । ੧੦. ਮੁੱਦ ਤੋਂ ਲੈ ਸ਼ਾਖਾਂ ਫੁੱਟਣ ਤੱਕ ਰੁਖ, ਗੇਲੀ, ਤਣਾ । ੧੧. ਤੀਰ । ੧੨. ਪਹਾੜ । ੧੩. ਦੋਹੀਂ ਪਾਸੀਂ । ੧੪. ਲੜਾਈ । ੧੫. ਵੇਖਿਆਂ ਹੋਇਆਂ ੧੬. ਡਰ ਗਏ । ੧੭. ਸਮਜ, ਵੇਲ਼ਾ । ੧੮. ਇਕੱਠ ਕਰ ਕੇ । ੧੯. ਆਸਮਾਨ ਵਿੱਚ ਲਾਲ ਰੰਗ ਦੀ ਡਰੌਣੀ ਘਟਾ ਛਾ ਕੇ । ੨੦. ਗਹਗੱਚ ਝੜ ਲਾ ਕੇ ਵਰ੍ਹਦੇ ਹਨ । ੨੧. ਮੋਰਾਂ ਰੂਪ ਭੂਤ ਅਤੇ ਪਪੀਹਾਂ ਰੂਪ ਪ੍ਰੇਤ । ੨੨. ਹੱਸ-ਹੱਸ । ੨੩. ਸ਼ਿਵ ਦੇ ਗਣ ਆਨੰਦ ਵਿੱਚ ਰਚਦੇ ਹਨ । ੨੪. ਪ੍ਰੇਤਾਂ ਦੀ ਇਕ ਜਾਤਿ-ਸੰਗਜ਼ਾ ਹੈ । ੨੫. ਸ਼ਸਤ੍ਰ । ੨੬. ਪ੍ਰੇਤਾਂ ਦੀ ਇਕ ਜਾਤਿ ਹੈ । ੨੭. ਸਾਰੇ ਹੀ ਯੋਧੇ ਵਿੰਨੇ ਤੇ ਵਿੰਨੇ ਗਏ ।

**A** ਪਾ: ਧੰਧ ਘੋਰ ਕਰਾਲ ਭੇਗਜੋ, ਵੀ ਹੈ ।

ਬੇਧ ਬੇਧ ਗਏ ਸਕਲ ਭਟ, ਫੇਰ ਫੇਰ ਰਿਸਾ
ਦੌਰ ਦੌਰ ਕਰਾਲ ਗੂਲਨ, ਝਪਟ ਲਪਟ
ਮਾਰ ਮਾਰ ਪੁਕਾਰ ਟੇਰਤ, ਜੁੱਥ ਜੁੱਥਨ ਧਾ
ਘੋਰ ਘੋਰ ਭਯੰਕ ਰਾਕਸ, ਦੂੰਦ ਧੂਮ ਮਚਾਵ ਹੀਂ[੧]
ਝਰਤ-ਝਰਨਾ ਸਾਰ-ਬੂੰਦਨ[੨], ਪ੍ਰਬਲ-ਮੇਘ[੩]
ਅਨਲ-ਪਾਵਕ ਧਾਰ[੪] ਬਰਖਤਿ ਲਸਤਿ-ਚਪਲ
ਦੂਹੂੰ ਓਰ[੫] ਪ੍ਰਬਤ-ਦ੍ਰੁਮ-ਬਰਸਤ[੬], [੭]ਇਖੁਵਾਸ-ਝਪਸ-ਦ
[੮]ਪ੍ਰਬਲ ਦੀਹ-ਉਤੰਗ-ਮੰਦਿਰ[੯], ਘੋਰ-ਘੋਰ-ਲਿਆਵਹੀਂ
ਦੁੰਦ-ਸ਼ੋਰ[੧੦] ਭਯਾਨ ਉਠਹਿ, ਪ੍ਰਲਯ-ਪਲ
ਦਸ-ਦਿਸ-ਗਏ-ਭਰਿ ਭੂਤ, ਨਿਸਚਰ, ਸੁਭਟ-ਸੰ
ਬਜਤਿ ਦੁੰਦਭਿ[੧੧], ਡੰਕ, ਡਫਲ[੧੨]B [੧੩]ਖਰਚਾਮਿ-
ਗਿਰ-ਕਨਕ-ਠਾਢੀ-ਹੂਰ-ਨ੍ਰਿਖਤਿ[੧੪], ਕਰਤਿ-ਮੰਗਲ ਹੇਰਿ[੧੫] ਕੈ
ਬੱਜ੍ਰ-ਘਾਤ[੧੬] ਕਰੇਂ-ਦੁਹੂੰ-ਦਿਸ, ਸ਼ਸਤ੍ਰ-ਅਸਤ੍ਰਨ-ਡਾ
ਹਾਂਕ-ਹਾਂਕ[੧੭] ਲਰੇਂ ਭਲੀ ਬਿਧਿ, ਤਾਕ ਤਾਕ ਬ੍ਰਿਨਿ[੧੮]
[੧੯]ਪਿਲਚ-ਪਿਲਚ-ਭਿੜਾਏ-ਅੰਗਨ, ਝਪਟ-ਲਪਟ-
[੨੧]ਕਰ-ਮੁਸ੍ਰਿ-ਤੁੰਮਲ-ਦੰਤ-ਘਾਯਨ ਪਟਕ-ਪਟਕ-ਬਿਦਾਰ ਹੀਂ[੨੨]
[੨੩]ਲੜਿ-ਮੁਸ੍ਰਿ-ਦਾਰੁਨ-ਜੁੱਧ ਦਾਨਵ, [੨੪]ਛਿਤ-ਪਟਕ, ਉਰ ਨਾ
[੨੫]ਠੋਕ ਭੁਜ ਦੈ ਤਾਲ ਬਿਕ੍ਰਮ, [੨੬]ਸਮਰ ਬੀਰ

---

੧. ਰੌਲਾ ਪਾਉਂਦੇ ਹਨ । ੨. ਸ਼ਸਤ੍ਰਾਂ ਰੂਪ ਬੂੰਦਾਂ ਦਾ । ੩. ਬਲਵੰਤਾਂ ਰੂਪ ਮੇਘ । ਬਿਜਲੀ ਚਮਕਦੀ ਹੈ । ੬. ਪਾਸੀ । ੭. ਬ੍ਰਿਛਾਂ ਰੂਪ ਪਹਾੜ ਟੁੱਟਦੇ ਹਨ । ੮, ਧਨੁਖਾਂ ਰੂ ਉੱਚੇ ਤੇ ਪ੍ਰਬਲ ਪਹਾੜ ਹਨ । ੧੦. ਲੜਾਈ ਦਾ ਰੌਲਾ । ੧੧. ਨਗਾਰਾ । ੧੨. ਵਡੀ ਹੋ ਪਿਆਂ ਨੂੰ ਵਜਾਕੇ । ੧੪. ਸੁਮੇਰ ਤੇ ਖਲੋਤੀਆਂ ਹੂਰਾਂ ਵੇਖਦੀਆਂ ਹਨ । ੧੫. ਵੇਖ । ੧ ਕੜਕਣਾਂ । ੧੭. ਵੰਗਾਹ ਵੰਗਾਹਕੇ । ੧੮. ਜ਼ਖਮ ਕਰਨ ਵਾਲਾ, ਤੀਰ । ੧੯. ਅੰਗਾਂ ੨੦. ਕਾਲ੍ਹੀ ਨਾਲ ਚਿਮਟ ਕੇ ਮਾਰਦੇ ਹਨ । ੨੧. ਹੱਥ ਮੁੱਕੀਆਂ ਤੇ ਦੰਦਾਂ ਨਾਲ ਧੱਕੇ ਤੇ ਮਾਰਦੇ ਹਨ । ੨੩-੨੪. ਭਯਾਨਕ ਮੁਸ਼ਟ ਯੁੱਧ ਲੜ ਕੇ ਦੈਂਤਾਂ ਨੂੰ ਧਰਤੀ ਤੇ ਪਟਕਾ ਕੇ ਹਨ । । ੨੫-੨੬. ਤਾੜੀਆਂ ਵਜਾ ਕੇ ਬਲਵਾਨ ਯੋਧਿਆਂ ਨੂੰ ਯੁੱਧ ਵਿੱਚ ਪਟਕਾਉਂਦੇ ਹ

A ਸ੍ਰੀ ਸਰਬਲੋਹ ਜੀ ਦੀਆਂ ਬਹੁਤ ਬੀੜਾਂ ਵਿੱਚ "ਇਖ ਬਾਦ ਸੁਪਸ ਚਲਾਵਹੀ ਇਹ ਹੈ ਕਿ ਸ੍ਰ, ਝ, ਦੇ ਭੁਲੇਖੇ ਨਾਲ ਲਿਖਾਰੀ ਤੋਂ ਬਣ ਗਿਆ ਹੈ ਪਾਠ "ਝਪਜ" ਸ਼ੁਧ ਭੀ ਪਾਠਾਂਤ੍ਰ ਅਸ਼ੁਧ ਹੈ। ਸੰਸਕ੍ਰਿਤ ਵਿੱਚ ਇਖੁ ਤੀਰ, ਇਸ਼ੁਧਿ ਭੱਥਾ, ਤੇ ਇਸ਼੍ਵਾਸ ਧਨੁ ਸ਼ਬਦ ਇਸ ਧਾਤੂ ਤੋਂ ਬਣੇ ਹੋਏ ਹਨ ਦੂਜੇ ਪਾਠ ਦਾ ਅਰਥ (ਇਖੁ) ਤੀਰਾਂ ਰੂਪ (ਬਾਦ)

B ਪਾਠਾਂਤ੍ਰ 'ਡਉਲਾ' ਵੀ ਹੈ।

ਭੁਇੰ ਪਟਕ ਪਟਕ ਪਛਾਰ ਮਾਰਹਿੰ ਤਮਕ[1] ਤੇਗਨ ਝਾਰ ਹੀਂ ॥
ਕਰ ਰੋਸ ਜੋਸ਼ ਖ਼ਰੋਸ਼[2] ਨਿਸਚਰ, ਉਤੰਗ ਤਾਲ[3] ਉਖਾਰ ਹੀਂ ॥੩੭੫॥੧੪੧॥੧੭੫੯॥
[4]ਚੀਰ ਚੀਰ ਕੁਠਾਰ ਮਾਰਤ, ਟੂਕ ਟੂਕ ਬਿਸੇਖ ਹੀਂ
ਭੱਛ ਭੱਛ[5] ਗਏ ਨਿਸਾਚਰ, ਗੂਲ[6], ਦਾਨੋ ਬੇਖ ਹੀਂ[7]
ਚੌਪ-ਚੌਪ[8] ਕਰ ਹੌਸ[9] ਜੁੱਟੇ, ਕਰਤ ਘਾਵ[10] ਅਨੇਕ ਹੀਂ
ਕਰ ਬ੍ਰਿਨ ਦਾਰੁਨ ਬਾਨ ਤੀਰਨ ਬਾਨ, [11]ਸੰਧਾਨ ਸਾਯਕ ਛੇਕ ਹੀਂ ॥੩੭੬॥੧੪੨॥੧੭੬੦॥
ਰੀਝ ਰੀਝ ਲਰੇ ਮਹਾਂ ਭਟ[12], ਧ੍ਵਾਯA ਚਪਲ ਤੁਰੰਗ ਹੇ
[13]ਫਾਂਧ ਫਾਂਧ ਫੰਧਾਯ ਅਸੁ [14]ਕੁਦਾਇ ਸਰਲ ਕਰੰਗ ਹੇ ॥
ਗਾਇ ਗਾਇ ਕਬਿੱਤ, ਕਰਖਾ[15], ਬਜਾਇ ਤਾਲ, ਮ੍ਰਿਦੰਗ ਹੇ ॥
[16]ਉਠਤਿ ਨਾਦ ਜੁਝਾਵ ਮਾਰੂ, ਲਰਤ ਸੂਰ ਭੁਜੰਗ[17] ਹੇ ॥੩੭੭॥੧੪੩॥੧੭੬੧॥
ਬਾਯ ਬਾਯ[18] ਰਬਾਬ, ਤੁਰਹੀ, ਸੰਖ ਘੰਟ, ਮੁਚੰਗ[19] ਹੇ ॥
ਭੇਰਿ[20], ਗੋਮੁਖ[21] ਬੀਨ, ਬੰਸੀ ਨਾਯ[22] ਤੂਰ, ਉਪੰਗ ਹੇ ॥
ਹੌਸ ਹੌਸ ਭਿਰੇ ਬਿਹੱਸ[23] ਕਰ[24], ਰੋਖ ਘਮੰਡ ਉਮੰਗ ਹੇ ॥
ਚੜਯੋ ਰੰਗ ਚਲੂਲ[25] ਸੂਰਤ[26], [27]ਸੂਰ ਤਨਨ ਅਨੰਗ ਹੇ ॥੩੭੮॥੧੪੪॥੧੭੬੨॥
ਦਮਕੈ ਚਿਹਨ[28] ਰਿਸ ਭਰੇ ਛਬਿ ਕਰ[29], [30]ਲਜਿਤ ਰੋਹੁ ਭੁਜੰਗ ਹੇB
ਕਰਤ ਮਾਰ ਪ੍ਰਹਾਰ ਬਾਨਨ, ਛੁਟਤਿ ਨਾਲ[31] ਤੁਫੰਗ ਹੇ ॥
[32]ਦਾਵ ਯੁੱਧ ਮ੍ਰਯਾਦ ਸੋਂ [33]ਗੜ ਬਾਂਧਿ ਫੌਜ ਸੁਰੰਗ ਹੇ ॥
[34]ਪਾਂਤ ਪਾਂਤ ਸੁਧਾਰਿ ਪ੍ਰਤਿਨਾ, ਫਹਰਾਯ ਕੇਤੁ ਨਿਸੰਗ[35] ਹੇ ॥੩੭੯॥੧੪੫॥੧੭੬੩॥

---

੧. ਕ੍ਰੋਧ ਨਾਲ। ੨. ਜੋਸ਼ ਅਤੇ ਰੌਲਾ। ੩. ਉੱਚੇ ਉੱਚੇ ਦ੍ਰਿਛਾਂ ਨੂੰ। ੪. ਕੁਹਾੜਿਆਂ ਨਾਲ ਚੀਰ ਚੀਰ ਕੇ ਮਾਰਦੇ ਹਨ। ੫. ਖਾ ਖਾ। ੬. ਜਿੰਨ। ੭. ਬਹੁਤ ਹੀ ਦੈਤਜ। ੮. ਖ਼ੁਸ਼ ਹੋ ਹੋ। ੯. ਸ਼ੌਕ ਮੁਹੱਬਤ। ੧੦. ਚੋਟ। ੧੧. (ਮਨੁਖਾਂ ਵਿੱਚ) ਤੀਰ ਮੇਲ ਕੇ ਛਡਦੇ ਹਨ। ੧੨. ਚਾਲਾਕ ਘੋੜਿਆਂ ਨੂੰ ਦੌੜਾ ਕੇ। ੧੩-੧੪. ਟੱਪ ਟੱਪ ਅੱਗੇ ਹੋ ਹੋ ਕੇ ਹਰਨਾਂ ਵਾਂਗੂ ਘੋੜੇ ਅਤੇ ਸਾਫ ਕੁਦਾਇ। ੧੫. ਇਕ ਛੰਦ ਦਾ ਨਾਮ ਹੈ। ੧੬. ਨਗਾਰਿਆਂ ਦੀ ਲੜਾਕੀ ਆਵਾਜ਼ ਉਪਜਦੀ ਹੈ। ੧੭. ਸੱਪਾਂ ਵਾਂਗੂ ਜ਼ਹਰੀ। ੧੮. ਵਡਾ ਵਾਜਾ। ੧੯. ਇਕ ਵਾਜੇ ਦਾ ਨਾਮ ਹੈ। ੨੦. ਨਗਾਰਾ। ੨੧. ਨਰ ਸਿੰਘਾ। ੨੨. ਤੁਤੁੀ। ੨੩. ਹੱਸ ਖੁਸ਼। ੨੪. ਗੁੱਸੇ ਹੰਕਾਰ ਤੇ ਖੁਸ਼ੀ ਨਾਲ। ੨੫. ਗਾੜ੍ਹਾ। ੨੬. ਸੂਰਬੀਰਤਾ ਦਾ। ੨੭. ਯੋਧਿਆਂ ਦੇ ਤੇਜਮਜ ਸ਼ਰੀਰਾਂ ਸਮਾਨ ਸੂਰਜ ਤੇ ਕਾਮਦੇਵ ਦਾ ਭੀ ਸ਼ਰੀਰ ਨਹੀਂ। ੨੮. ਨਿਸ਼ਾਨ, ਲਛੱਣ। ੨੯. ਸੂਰਜ (ਵਾਂਗੂ)। ੩੦. ਸੱਪ ਦਾ ਗੁੱਸਾ ਵੀ ਸ਼ਰਮਦਾ ਹੈ। ੩੧. ਸਾਥ, ਬੰਦੂਕ। ੩੨. ਤਰੀਕੇ ਨਾਲ ਜੰਗ ਦੇ ਦਾ। ੩੩. ਫੌਜ ਦੇ ਹੀ ਸੁੰਦ੍ਰ ਕਿਲੇ ਬੰਨ ਕੇ। ੩੪. ਫੌਜ ਨੂੰ ਕਤਾਰਾਂ ਦੀ ਕਤਾਰਾਂ ਵਿੱਚ ਕਾਜਮ ਕਰ ਕੇ। ੩੫. ਝੰਡੇ।

A ਪਾ: "ਕੁਦਾਇ" ਵੀ ਹੈ।

B ਕਈਆਂ ਬੀੜਾਂ ਵਿੱਚ ਇਸ ਪੰਗਤੀ ਦਾ ਪਾਠ ਭੇਦ ਇਓਂ "ਦਮਕੈ ਚਿਹਨ ਰਿਸ ਭਰੇ ਛਤ੍ਰਿਨ, ਕਰ ਲਤਾ ਤਰਹ ਭੁਜੰਗ ਹੇ" ਵੀ ਹੈ। ਅਰਥ ਛਤ੍ਰੀਆਂ (ਯੋਧਿਆਂ) ਦੇ ਚਿਹਨ) ਲੱਛਣ ਕ੍ਰੋਧ ਨਾਲ ਭਰੇ ਚਮਕਦੇ ਹਨ ਤੇ (ਕਰ) ਹੱਥ (ਭੁਜੰਗ ਲਤਾ) ਸਰਪ ਵੇਲ ਵਾਂਗ ਹਨ' ਉਪਰੋਕਤ ਪਾਠ ਸ੍ਰੀ ਹਜ਼ੂਰ ਸਾਹਿਬ, ਅਤੇ ਇਹ ਪਾਠ ਨਾਨਕਿਆਣੇ ਦੀ ਬੀੜ ਵਿੱਚ ਹੈ।

ਭਿਰੇ ਹਾਂਕ-ਪ੍ਰਚਾਰ[1] ਕੈ, ਰਿਸ-ਮੰਡਜੋ ਤੁਮਲੰ[2] ਜੰਗ-ਹੇ ॥
ਦੁੰਦ[3] ਧੁਮ[4] ਮਚਾਯ-ਦਾਰੁਨ, ਹਨੇ ਬ੍ਰਿਨ[5] ਬਹੁ-ਅੰਗ-ਹੇ
ਭੁਜਾ-ਕਾਟ, ਪਗ-ਕਾਟ-ਡਾਰਤ, [6]ਭਏ-ਸਘਨ ਅਧੰਗ ਹੇ ॥
ਪਸਿ ਦਾਂਤ ਫਟਕਾਯ ਮੂਛੈਂ[7]A [8]ਸਫ ਬਾਂਧ ਗੋਲੇ ਦੰਗ ਹੇ ॥੩੯੦॥੧੪੬॥੧੭੬੪॥
ਤੁਪਕ ਦਾਗ[9] ਬਰਖਾਯ ਗੋਲਾ, ਕਰੀ ਮਾਰ ਤੁਫੰਗ ਹੇ[10] ॥
[11]ਭਟ ਉਡੇ ਸਫ ਨਭ ਦੋਊ ਪ੍ਰਤਿਨਾ, ਛਾਯ ਛਾਯ ਕਰੰਗ[12] ਹੇ ॥
ਸਿਰ ਬਹਿਤ ਗੂਦ[13] ਪ੍ਰਵਾਹ ਹ੍ਵੈ, ਬਹੁ ਝਰਤ ਸ੍ਰੋਨਨ ਅੰਗ[14] ਹੇ ॥
[15]ਤਨ ਪਹਿਰ ਬਾਗ ਬਿਵਾਹ ਕੋ, [16]ਮੁਕਲਾਵ ਆਏ ਰੰਗ ਹੇ ॥੩੯੧॥੧੪੭॥੧੭੬੫॥
ਮਿਸਲ ਦਲ ਸਫ ਸਾਜ ਪਾਂਤਨ[17], [18]ਧੁਨਸਾਯ ਸੂਰਨ ਖਿੰਗ ਹੇ ॥
ਬਰਖਾਇ-ਧਾਰਾ-ਬਾਨ, ਗੋਲਨ, ਕਟਿ[19] ਕਸੇ-ਸੂਰ ਨਿਖੰਗ-ਹੇ[20] ॥
ਗਜ-ਪੇਲ, ਉਸ੍ਰ-ਧ੍ਰਾਂਯ-ਖੱਚਰ, [21]ਹਕਾਯ-ਸੇਰ-ਪਿਲੰਗ-ਹੇ ॥
ਰਥ-ਹਾਕ-ਧਾਯ-ਪਰੇ-ਤਹਾਂ, [22]ਭਟ-ਨ੍ਰਿਪਤਿ-ਮੌਜ-ਤਰੰਗ ਹੇB ॥੩੯੨॥੧੪੮॥੧੭੬੬॥
ਕਾਟ ਕਾਟ ਦਏ ਦੁਹੂੰ ਦਿਸ, ਬਹੀ ਤੇਗ, ਤੁਫੰਗ ਹੇ ॥
ਜੂਝ ਜੂਝ [23]ਪਰੇ ਸਮਰ ਛਿਤ[24] ਖਾਯ ਮਦਿਰਾ[25] ਭੰਗ ਹੇ ॥
ਮੁਰਛਾਯ ਛਿਤ[26] ਭਟ ਪਰੇ ਘਾਯਲ, ਖਾਯ ਘਾਯਨ ਅੰਗ ਹੇ[27] ॥
ਤਨ ਦੀਹ ਘੋਰ ਪਰੇ ਹਲੇ[28], [29]ਸਿਰ ਝੂਮ ਮਦੀ ਮਤੰਗ ਹੇ ॥੩੯੩॥੧੪੯॥੧੭੬੭॥
ਯਕਬਾਰ ਆਇ ਪਰੇ ਸਭੀ, [30]ਮਟਕਾਯ ਸੁਘਰ ਤੁਰੰਗ ਹੇ ॥

---

੧. ਵਿਗਾਰ ਵਿੰਗਾਰ। ੨. ਭਾਰੀ। ੩. ਯੁੱਧ। ੪. ਰੌਲਾ। ੫. ਜ਼ਖਮ, ਤੀਰ। ੬. ਸਾਰੇ ਹੀ ਅੱਧੇ (ਅੱਧੇ) ਅੰਗਾਂ ਵਾਲੇ ਹੋ ਗਏ। ੭. ਮੁੱਛਾਂ ਕੁੰਡੀਆਂ ਕਰਕੇ। ੮. ਅਸੂਰਯ (ਗੋਲੇ) ਟੋਲੇ ਅਤੇ ਕਤਾਰਾਂ ਬੰਨ੍ਹ ਕੇ। ੯. ਤੋਪਾਂ ਦਾਗ਼ ਕੇ। ੧੦. ਬੰਦੂਕਾਂ ਦੀ। ੧੧. ਆਕਾਸ਼ ਵਿੱਚ ਯੋਧੇ ਉਡੇ। ੧੨. ਪਿੰਜਰ। ੧੩ ਮਿਜ। ੧੪. ਅੰਗਾਂ 'ਚੋਂ ਲਹੂ। ੧੫, ੧੬ ਮਾਨੋ ਕਿ ? ਸ਼ਰੀਰਾ ਵਿੱਚ ਰੰਗਦਾਰ ਪੁਸ਼ਾਕਾਂ-ਵਿਆਹ ਦੀਆਂ ਪਹਿਨ ਕੇ ਮੁਕਲਾਵਾ ਲੈਣ ਨੂੰ ਆਏ ਹਨ। ੧੭. ਸਾਮਾਨ ਦਲਾਂ ਦੇ ਪਰਿਆਂ ਦੀਆਂ ਕਤਾਰਾ ਸਜਾਕੇ। ੧੮. ਯੋਧਿਆਂ ਨੇ ਘੋੜੇ ਤੇਜ਼ ਕੀਤੇ। ੧੯. ਲੱਕਾਂ ਨਾਲ। ੨੦. ਭੱਥੇ। ੨੧. ਦਰਿੰਦੇ ਸ਼ੇਰਾਂ (ਵਾਗੂ) ਗੱਜੇ। ੨੨. ਸੂਰਮੇ ਅਤੇ ਰਾਜੇ ਆਨੰਦ ਦੀਆਂ ਲਹਿਰਾਂ ਨਾਲ। ੨੩. ਲੜ-ਮਰ-ਕੇ। ੨੪. ਯੁੱਧ ਭੂਮਿ ਵਿੱਚ ! ੨੫. ਸ਼ਰਾਬ। ੨੬. ਧਰਤੀ। ੨੭. ਸ਼ਰੀਰਾਂ ਵਿਚ। ੨੮. ਹਿੱਲਦੇ ਹਨ, ਬੋਲਦੇ ਹਨ। ੨੯. ਮਸਤ ਹਾਥੀਆਂ ਵਾਂਗੂ ਸਿਰ। ੩੦. ਘੋੜਿਆਂ ਨੂੰ ਆਕੜ ਨਾਲ ਤੋਰ ਕੇ।

**A** ਕਈਆਂ ਬੀੜਾਂ ਵਿੱਚ ਲਿਖਾਰੀ ਦੀ ਭੁੱਲ ਨਾਲ "ਮੂਛੇਂ" ਦੀ ਥਾਂ "ਪੂਛੇਂ" ਪਾਠ ਬਣ ਗਯਾ ਹੈ। ਵਿਚਾਰ ਕਰਨ ਤੋਂ ਸਹਿਜ ਹੀ ਗਯਾਨ ਹੋ ਜਾਂਦਾ ਹੈ ਕਿ ਏਥੇ ਪੂਛਾਂ ਦਾ ਕੋਈ ਵੀ ਪ੍ਰਕਰਣ ਨਹੀਂ ਹੈ। ਕੇਵਲ-ਭੁਲੇਖਾ-ਕਲਮ ਉਕਾਈ ਦਾ ਹੈ।

**B** ਪਾ: "ਭਟ ਨ੍ਰਿਪਤਿ ਸ੍ਰੋਣਤ ਰੰਗ ਹੈ" ਵੀ ਹੈ।

ਧੁਨਿ ਨਾਦ[1] ਬਿਬਿਧ, ਬਜੰਤ੍ਰ ਪੁੰਜਨ[2] [3]ਰਾਗ ਮਾਲ ਸੁਧੰਗ ਹੇ ॥
ਸਿਖ ਸਖਾ[4] ਮਹੰਤ ਲੈ ਜਿਮ, ਚਲ੍ਯੋ ਨਾਵਨ ਗੰਗ ਹੇ
ਘਹਿਰਾਯ[5] ਫੌਜ ਬਨਾਯ ਧਾਏ, [6]ਸਫ ਬਾਂਧ, ਪਾਂਤਿਨ ਚੁੰਗ ਹੇ ॥੩੮੪॥੧੫੦॥੧੭੬੮॥
ਧੂਲੀ ਕਰਨ ਭਟ ਦੀਰਘਾਛ, ਕਰ[7] ਲੀਨ ਸਰਸ ਕਮੰਦ[8] ਹੇ ॥
ਸਮੁਹਾਯ ਗਨਪਤਿ, ਰੁੱਦ੍ਰ, ਕਾਰਤਿਕ, ਛਾਡ ਦੀਨ ਬੁਲੰਦ[9] ਹੇ ॥
ਬਾਨ ਬੱਜ੍ਰ ਪ੍ਰਹਾਰ[10] ਬਹੁ ਬਿਧਿ, ਖੈਚ ਲੀਨ੍ਯੋ ਨੰਦ[11] ਹੇ
ਧ੍ਯਾਯ ਨੰਦੀ[12] ਸੰਭੁ ਧਾਯੋ, ਕਾਟ ਦੀਨ੍ਯਸਿ ਫੰਦ ਹੇ ॥੩੮੫॥੧੫੧॥੧੭੬੯॥
ਕੈ ਕ੍ਰੁੱਧ ਸੂਲ[13] ਚਲਾਇ ਦੀਨੋ, ਹਨ੍ਯੋ[14] ਧੂਲੀਕਰਨ ਹੇ ॥
[15]ਰਿਸ ਮੰਡ੍ਯ ਦੀਰਘਾਛ ਸਹਿਥੀ, [16]ਹਨ੍ਯੋ ਸਿਵ ਉਰ ਬ੍ਰਿਨ ਹੇ
ਦ੍ਵੈ ਬਾਨ ਭੀਮ[17] ਸਮਾਨ ਨਾਗਨ, ਤਕਾਇ ਛਾਡ੍ਯੋ ਸੰਧਿ[18] ਹੇA ॥
ਉਡਾਇ ਦੋਊ ਬਲ ਬੀਰ ਗੋ ਨਭ[19]ਭ੍ਰਮਤਿ ਬਿਕਲ ਕਬੰਧ[20] ਹੇB ॥੩੮੬॥੧੫੨॥੧੭੭੦॥

ਰਕਤ ਲੋਚਨ[21], ਦੀਰਘਾਛੋ, ਜੁਟੇ ਸੰਕਰ[22] ਸੰਗ ਹੇ
ਬਹੁ ਸਸਤ੍ਰ ਬਰਖਾ ਹੋਤ ਭੈ[23], ਦੁਹੂੰ ਓਰ ਘਾਯਨ ਜੰਗ ਹੇ ॥
ਦਿਨ ਸਾਤ ਤੁਮਲੰ ਜੁੱਧ ਦਾਰੁਨ, ਮਚ੍ਯੋ ਬੀਰਨ ਸੰਗ ਹੇ ॥
ਸਾਰ ਸਾਰ[24] ਬੱਜ੍ਯੋ ਸਭੈ ਦਿਨ, [25]ਟਕਰਾਯ ਬ੍ਰਿਖਭ ਤੁਰੰਗ ਹੇ ॥੩੮੭॥੧੫੩॥੧੭੭੧॥
ਨਾਗ ਪਾਂਸ[26] ਮਹੇਸ ਲੇ, ਗਲ ਦੀਨ ਦਾਨਵ ਡਾਰ ਹੇ ॥
ਲਪਟਾਯ ਨਾਗ ਭੁਜੰਗ [27]ਗਏ, [28]ਰੁਕ ਸ੍ਵਾਸ ਲੀਨੋ ਮਾਰ ਹੇ ॥
ਹਨ੍ਯੋ ਲੋਚਨ ਸੋਨ, ਦੀਰਘ ਨੇਤ੍ਰ[29] ਰਨ ਕਰ ਸੂਰ ਹੇ ॥
ਬਜਾਯ ਤਾਲ, ਮ੍ਰਿਦੰਗ, ਦੁੰਦਭਿ, [30]ਜੂਝਗੇ ਭਟ ਗੂੜ ਹੇ ॥੩੮੮॥੧੫੪॥੧੭੭੨॥

---

੧.ਵਾਂਜਿਆਂ ਦੀ ਆਵਾਜ਼।੨.ਕਾਂਸੀ ਤੇ ਨਾਦ ਪੰਜਾਂ ਤਰਾਂ ਦੇ ਵਾਜੇ। ੩. ਨਿਰੋਲ ਅੰਗਾਂ ਵਾਲੇ ਰਾਗਾਂ ਦੀਆਂ ਪੰਗਤੀਆਂ। ੪. ਸੇਵਕ ਅਤੇ ਮਿਤ੍ਰਾਂ ਨੂੰ। ੫. ਗੱਜ ਕੇ। ੬. ਲਾਇਨਾਂ ਤੇ ਟੋਲੇ ਬੰਨ੍ਹ ਕੇ। ੭. ਹੱਥ ਵਿੱਚ। ੮. ਜ਼ੋਰ ਵਾਲੀਂ ਫਾਹੀ। ੯. ਵੱਡੀ ਉੱਚੀ।੧੦.ਇਕ ਪ੍ਰਕਾਰ ਦੇ ਤੀਰ ਨੂੰ ਚਲਾ ਕੇ। ੧੧.(ਸ਼ਿਵ ਦੇ) ਪੁਤ੍ਰ (ਕਾਰਤਕੇਯ ਤੇ ਗਣੇਸ਼) ਨੂੰ। ੧੨. ਬੈਲ। ੧੩. ਇਕ ਪ੍ਰਕਾਰ ਦਾ ਤੀਰ, ਤ੍ਰਿਸੂਲ। ੧੪. ਮਾਰਿਆ। ੧੫-੧੬. ਦੀਰਘਾਛ (ਦੈਤ੍ਯ) ਨੇ ਕ੍ਰੋਧ ਕਰ ਕੇ ਸ਼ਿਵ ਦੀ ਛਾਤੀ ਵਿੱਚ ਬਰਛੀ ਦੀ ਚੋਟ ਮਾਰੀ। ੧੭. ਭਯਾਨਕ। ੧੮. (ਕਮਾਨ ਵਿੱਚ) ਮੇਲ ਕੇ। ੧੯. ਆਕਾਸ਼। ੨੦. ਦੁਖੀ ਸ਼ਰੀਰ। ੨੧. ਸ੍ਰੋਣਤ-ਨਯਨ। ੨੨. ਸ਼ਿਵ। ੨੩. ਹਈ। ੨੪. ਸ਼ਸਤ੍ਰਾਂ ਨਾਲ ਮਸਤ। ੨੫. (ਸ਼ਿਵ ਨਾਲ ਦੈਂਤ੍ਯ ਜੁੱਟੇ)। ੨੬. ਸੱਪ ਦੀ ਫਾਹੀ। ੨੭. ਭੁਜੰਗ ਜਾਤੀ ਦੇ ਨਾਗ। ੨੮. ਸੱਪਾਂ ਨੇ ਸਾਹ ਰੋਕ ਲਏ। ੨੯. ਦੀਰਘਾਛ (ਨਾਮੇ) ਦੈਤਯ।੩੦.ਭਾਰੀ ਯੋਧੇ ਮਰ ਗਏ।

A ਪਾ: ਤਕਾਯ ਧਾਓ ਸੰਧਿ-ਹੇ,

B ਪਾ: ਭ੍ਰਮਤ ਖਿਕਲ ਦੋਊ ਧੰਧੁ ਹੇ, ਵੀ ਹੈ।

ਇਤਿ ਠਠੇ[੧] ਰਨ ਹਰ[੨] ਰੋਪ ਸੰਘਰ, ਮੰਡਜੋ ਤੁੱਮਲੰ[੩] ਜੰਗ ਹੇ
ਚਮੂ ਚਤੁਰੰਗਨਿ[੪] ਘਨੀ[੫], ਸੰਗ ਰੁਦ੍ਰ ਭੀਖਮ ਤੰਗ ਹੇ[੬]
[੭]ਹਨਿ ਸਕਲ ਪ੍ਰਿਤਨਾ ਦਾਨਵੀ, ਠਠ ਰਹੇ ਬੀਰ ਨਿਸੰਗ ਹੇ
ਸੁਧਿ[੮] ਲੇਨ ਗਨਪਤਿ ਸ੍ਵਾਮਿ ਕਾਰਤਿਕ; ਪਠੇ ਦੂਤ ਭੁਜੰਗ[੯] ਹੇ ॥੩੮੯॥੧੫੫॥੧੭੭੩॥
ਛਿਤ[੧੦] ਖੋਜ, ਪੈਠ[੧੧] ਪਾਤਾਲ ਢੂੰਢਜੋ, ਮੇਰੁ[੧੨] ਖੋਜਿ ਸਮੁੰਦ ਹੇ ॥
ਨਭ[੧੩] ਖੋਜਿ, ਬਹਿਰ ਅਕਾਸ ਸੁਮਿਤ[੧੪]A [੧੫]ਮਗ ਮਿਲੇ ਦੋਊ ਨੰਦ ਹੇ ॥
ਬਿਕਲ[੧੬] ਮਹਾ ਅਚੇਤ[੧੭] ਮੁਰਛਿਤ, ਗਸ਼ ਭਰੇ[੧੮] ਭ੍ਰਮਤਿ ਬੁਲੰਦ[੧੯] ਹੇ
ਬੇਵਾਨ ਗਨਪਤਿ, ਸਾਮ ਲੈ ਗਏ, ਜਹਾਂ ਥੇ ਜੁਗ ਬੰਦ[੨੦] ਹੇ ॥੩੯੦॥੧੫੬॥੧੭੭੪॥
ਕਹੀ ਬ੍ਰਿਥਾ[੨੧] ਸੁਨਾਇ ਪ੍ਰਭੁ ਪਹਿ, ਜੁੱਧ ਕੀ ਸਭਿ ਬਾਤ ਹੇ ॥
ਭਟ ਜੂਝ ਗਏ ਦੋਊ ਦਿਸਾ, ਰਹਿ ਗਏ ਗਨਪਤਿ ਤਾਤ ਹੇ ॥
ਦਸਾ, ਦੇਖ ਗਨੇਸ ਕਾਰਤਿਕ, ਰਿਸ ਭਰੇ **ਸ੍ਰੀ** ਭਗਵਾਨ ਹੇ ॥
ਪਠੇ ਰਵਿ[੨੨] ਸਸਿ[੨੩] ਸੂਰ ਬਿਕ੍ਰਮ[੨੪] ਸਮਰ ਬੀਰ ਪ੍ਰਧਾਨ ਹੇ ॥੩੯੧॥੧੫੭॥੧੭੭੫॥
ਤ੍ਰੈ ਨ੍ਰਿਪਤਿ ਮਾਨਜੋ ਚਮੂ ਦੀਨਜੋ[੨੫],-ਭੇਜਿ ਮਦਤ ਮਹੇਸ ਹੇ ॥
ਸਿੰਚ ਸੁਧਾ[੨੬] ਚੈਤਨਜ ਕੀਨਜੋ, ਜਗੇ ਸ਼ਾਮ, ਗਨੇਸ ਹੇ ॥
ਜੁਗ ਬੀਰ[੨੭] ਹਠ ਰਨਧੀਰ ਹਰਵਲ[੨੮], ਸੈਨ ਲੈ ਬਲਬੀਰ[੨੯] ਹੇ ॥
[੩੦]ਸੁਰ ਕਟਕ, ਮਾਨਵ ਪ੍ਰਿਤਨਾ [੩੧]ਚਤੁਰੰਗਨੀ ਬਹੁ ਭੀਰ ਹੇ ॥੩੯੨॥੧੫੮॥੧੭੭੬॥
[੩੨]ਦਿਪਤਿ ਆਨਨ ਜੋਤਿ ਜਗਮਗ [੩੩]ਲਸਤ ਤੇਜ ਪ੍ਰਚੰਡ ਹੇ ॥
[੩੪]ਉਦਿਤ ਛਟਾ ਮਯੰਕ ਦਿਨਕਰ, ਬਿਦਤਿ[੩੫] ਸਕਲ ਬ੍ਰਹਮੰਡ ਹੇ ॥

---

੧. ਰੁਕੇ । ੨. ਸ਼ਿਵ । ੩, ਭਯਾਨਕ । ੪. ਚਾਰ ਤਰਾਂ ਦੀ ਸੈਨਾ । ੫. ਬਹੁਤੀ । ੬. ਯੁੱਧ ਵਿੱਚ ਘੇਰੀ ਹੋਈ। ੭, ਸਾਰੀ ਹੀ ਦੈਤਯ ਸੈਨਾ ਨੂੰ ਮਾਰ ਕੇ । ੮. ਖਬਰ । ੯. ਸੱਪ । ੧੦. ਧਰਤੀ । ੧੧. ਜਾ ਕੇ । ੧੨. ਪਹਾੜ ਸੁਮੇਰ ਪ੍ਰਬਤ । ੧੩. ਆਕਾਸ਼ । ੧੪-੧੫. ਅਸਮਾਨ ਦੇ ਸਮੁੰਦ੍ਰ ਦੇ ਰਾਹ ਵਿੱਚ ਦੋਵੇਂ ਹੀ (ਸ਼ਿਵ) ਥੱਕੇ ਟੁੱਟੇ ਹੋਏ ਮਿਲੇ। ੧੬. ਦੁਖੀ ਵਯਾਕੁਲ। ੧੭, ਬੇ ਹੋਸ਼ । ੧੮. ਬੇਹੋਸ਼ ਵਿੱਚ ਪਏ ਹੋਏ । ੧੯. ਉੱਚੇ । ੨੦. ਵਿਸ਼ਨੂੰ ਜੀ । ੨੧. ਹਾਲਤ, ਵਯਥਾ ਦੁਖ ਪੀੜ । ੨੨. ਸੂਰਜ । ੨੩. ਚੰਦ । ੨੪. ਬਲਵੰਤ ਸੂਰਬੀਰ । ੨੫. ਤਿੰਨ ਰਾਜਿਆਂ ਦੇ ਸਾਮਾਨਯ ਫੌਜ ਦਿੱਤੀ। ੨੬. ਅਮ੍ਰਿਤ ਪਾ ਕੇ । ੨੭. ਦੋਵੇਂ ਭਾਈ, ਦੋ ਯੋਧੇ । ੨੮. ਆਗੂ । ੨੯. ਬਲਵਾਨ ਯੋਧਿਆਂ ਦੀ । ੩੦-੩੧ ਚਾਰ ਪ੍ਰਕਾਰ ਦੀ ਦੇਵ ਸੈਨਾ ਤੇ (ਚਾਰ ਤਰਾਂ ਦੀ ਹੀ) ਮਾਨੁਸ਼ੀ ਸੈਨਾ ਦੀ ਬਹੁਤ ਹੀ ਭੀੜ । ੩੨. ਮੂੰਹਾਂ ਤੇ ਚਮਕੀਲੀ ਜੋਤਿ ਪ੍ਰਕਾਸ਼ਦੀ। ੩੩. ਤੀਛਣ ਪ੍ਰਕਾਸ਼-ਮਯ (ਮੁੱਖ) ਪ੍ਰਭਾਵ ਪ੍ਰਕਾਸ਼ਦਾ ਹੈ। ੩੪. ਚੰਦ ਤੇ ਸੁਰਜ ਦਾ ਪ੍ਰਕਾਸ਼ ਉਦਯ ਹੋਇਆ ਹੋਇਆ। ੩੫. ਜ਼ਾਹਰ ।

A ਇਸ ਤੁਕ ਦੇ ਪਾਠਾਂਤ੍ਰ, "ਨਭਖੋਜ ਬਹਰ ਆਕਾਸ ਸੁਮਿਤ੍ਰਾ" ਅਤੇ "ਨਭ ਖੋਜ ਬਹੁਧਰ ਸ੍ਰੀ ਪਤਿ" ਵੀ ਹਨ। ਪ੍ਰੰਤੂ ਇਹ ਸਾਰ ਪਾਠਾਂਤ ਹੁੰਦਿਆਂ ਵੀ ਅਜੇ ਸੁਧ ਪਾਠ ਦੀ ਖੋਜ ਲੋੜੀਂਦੀ ਹੈ, ਇਹ ਤਿੰਨੇ ਹੀ ਪਾਠ ਅਸ਼ੁਧ ਹਨ।

ਸਿਰ ਮੌਰ ਲਾਲਨ[1], ਲੂਲੂ[2], ਮੁਕਤਾਵਰ, ਮੁਕਟ ਜ਼ਮੁਰਦ ਮੰਡ ਹੇ[3] ॥
[4]ਯਕ ਛਟਾ ਤੇਜ ਪ੍ਰਕਾਸ ਛਬਿ ਬਪੁ, [5]ਦੂਜਿ ਛਟਾ ਰਤਨਨ ਮੰਡ ਹੇ ॥੩੯੩॥੧੫੯॥੧੭੭੭॥
[6]ਨਖਤ੍ਰ, ਬਾਰਹ ਰਾਸਿ ਦਿਨਪਤਿ, [7]ਬਾਏਂ ਦਾਹਿਨ ਸੰਗ ਹੇ
ਢੁਰਾਇ ਛਤ੍ਰ, ਫਿਰਾਇ ਚਾਮਰ, [8]ਬੱਜ੍ਰ ਰਤਨਨ ਰੰਗ ਹੇ
ਛਕਾਯ[9] ਭੂਸਨ[10] ਬਸਨ[11] ਮਨਿ ਗਨ, ਜੜਿਤ ਖਚਿਤ ਸੁਰੰਗ[12] ਹੇ ॥
ਸਸਤ੍ਰ ਅਸਤ੍ਰ ਅਪਾਰ ਲੈ, [13]ਚੜਿ ਚਲੇ ਸਾਮ ਕੁਰੰਗ ਹੇ ॥੩੯੪॥੧੬੦॥੧੭੭੮॥
ਕੰਜ ਤਨੁ[14], ਮ੍ਰਿਗ ਨਯਨ ਰਾਜਿਤ, [15]ਕਮਲ ਬਰਨ ਅਨੂਪ ਹੇ ॥
ਅੰਗ ਅੰਗ ਅਨੰਗ[16] ਦਮਕਿਤ, ਨਵਲ[17], ਨਵਤਨ ਰੂਪ ਹੇ
[18]ਬਿਮਲ ਅਮਲ ਤਨ ਭ੍ਰਿੰਗ ਗੁੰਜਨ, [19]ਕਮਲ ਬਾਸਤ ਊਪ ਹੇ
ਕਰ ਦਰਸ ਮੰਗਲ[20]ਜਾਤਿਬਲਿਬਲਿ, ਪਾਵਨ[21] ਪੁਨੀਤਿ ਸਰੂਪ ਹੇ ॥੩੯੫॥੧੬੧॥੧੭੭੯॥
ਲਾਲ, ਮੁਕਤਾ[22] ਵਾਰ-ਡਾਰਤਿ,-ਸੁਰਬਧੁਨ[23], ਮੁਹਿ-ਮ੍ਰਿਗ-ਮੀਨ-ਹੇ[24] ॥
[25]ਠਠੇ ਖਗ, ਮ੍ਰਿਗ, ਪਥਿਕ-ਮਗ-ਤਜ[26]ਲੁਭਧਿ-ਮਧੁਕਰ-ਲੀਨ-ਹੇ ॥
ਬੇਵਾਨ-ਨਾਨਾ ਕਟਕ-ਸੁਰ[27], ਨਰ, ਚੜ੍ਹੇ ਦੇਵ-ਸੁਖੀਨ ਹੇ ॥
ਹੋਤ ਬਰਖਾ ਪੁਸਪ,ਪੁੰਜਨ[28]A ਮਨਿ, ਲਾਲ,-ਵਾਰ ਖ਼ਜ਼ੀਨ-ਹੇ[29] ॥੩੯੬॥੧੬੨॥੧੭੮੦॥
ਤਨ ਕਨਕ ਮੇਰੁ[30], ਸੁਮੇਰ ਉਤ੍ਰੇ, ਬਜਹਿ ਘੰਟਾ, ਸੰਖ ਹੇ ॥
ਧਵਸਾ[31], ਦਮਾਮਨਿ, ਟੰਕB ਭੇਰਿਨ, ਨਾਯ[32] ਨਾਦ-ਬਿਸੇਖ[33] ਹੇ ॥

---

੧. ਸਿਰਾਂ ਤੇ ਲਾਲਾਂ ਦੇ ਮੁਕਟ। ੨. ਨੀਲਾ ਮੋਤੀ। ੩. ਸਬਜ਼ਿਆਂ ਦੇ ਸਜਾਏ ਹੋਏ ਮੁਕਟ। ੪-੫ ਇਕ ਤਾਂ ਤੇਜ ਪ੍ਰਕਾਸ਼ ਦੀ ਛਬਿ ਵਾਲੇ ਸ਼ਰੀਰ ਦੀ ਚਮਕ ਹੈ ਤੇ ਦੂਜੀ ਰਤਨਾਂ ਦੇ ਸਜੌਣ ਦੀ ਚਮਕ ਹੈ ੬-੭ ਸੂਰਜ ਦੇ ਨਾਲ ਸੱਜੇ ਖੱਬੇ (ਸਤਾਈ) ਨਛਤ੍ਰ (ਅਥ੍ਵਾ ਸਮੂਹ-ਤਾਰੇ) ਤੇ ਬਾਰਾਂ ਮਹੀਨੇ ਹਨ। ੮. ਹੀਰੇ ਤੇ ਰੰਗਦਾਰ ਰਤਨਾਂ ਵਾਲੇ। ੯. ਸਜਾ ਕੇ। ੧੦. ਗਹਿਣੇ। ੧੧. ਵਸਤ੍ਰ। ੧੨. ਲਾਲ ਰੰਗ ਦੇ, ਚੰਗੇ ਰੰਗਾਂ ਦੇ। ੧੩. (ਚੰਦ੍ਰਮਾਹ) ਕਾਲੇ ਮ੍ਰਿਗਾਂ ਵਾਲੇ (ਰਥ ਤੇ) ਚੜ ਕੇ ਚਲਿਆ। ੧੪. ਕਮਲ (ਵਾਂਗੂ ਕੋਮਲ) ਸ਼ਰੀਰ। ੧੫. ਸੋਹਣਾ ਕਮਲ ਵਰਗਾ ਰੰਗ (ਲਾਲ) ੧੬. ਕਾਮਦੇਵ। ੧੭. ਨਵਾਂ। ੧੮-੧੯. ਉੱਜਲ ਤੋਂ ਭੀ ਉੱਜਲ ਸ਼ਰੀਰ (ਤੇ ਕੇਸ ਅਥਵਾ ਭ੍ਰਵੱਟਿਆਂ ਦੀ) ਸ਼ੋਭਾ (ਮਾਨੋ ਕਿ ?) ਕਮਲ ਵਿੱਚ ਵਸਦੇ ਹੋਏ ਭੌਰੇ ਗੂੰਜਦੇ ਹਨ। ੨੦. ਖੁਸ਼ੀ ਨਾਲ ੨੧. ਪਵਿਤ੍ਰ। ੨੨. ਮੋਤੀ। ੨੩. ਦੇਵ-ਇਸਤ੍ਰੀਆਂ ਵਾਰ ਕੇ ਸੁਟਦੀਆਂ ਹਨ। ੨੪. ਹਰਨ ਤੇ ਮੱਛ ਵੀ ਮੋਹਤ ਹੋ ਗਏ। ੨੫-੨੬. ਪੰਛੀ ਤੇ (ਮ੍ਰਿਗ) ਪਸ਼ੂ ਵੀ ਠਠੰਬਰ ਗਏ ਤੇ ਰਾਹੀ ਰਾਹਾਂ ਨੂੰ ਛਡ ਕੇ ਲੁਭ ਜਮ ਨ ਹੋ ਗਏ (ਮਾਨੋ ਕਿ ?) ਹੱਥ ਵਿੱਚ ਅਮ੍ਰਿਤ ਲੈ ਲਿਆ ਹੈ। ੨੭. ਦੇਵਤਿਆਂ ਦੀ ਫੌਜ। ੨੮. ਸਮੁਦਾਯ ਫੁੱਲਾਂ ਦੀ। ੨੯ ਨਗਦ ਮਾਯਾ ਦਾ ਗੋਦਾਮ, ਖ਼ਜ਼ਾਨਾ, ਕੋਸ਼। ੩੦. ਸੋਨੇਦੇ ਪਹਾੜ (ਵਾਂਗੂ ਕੀਮਤੀ ਤੇ ਚਮਕਦਾਰ) ਹਨ। ੩੧. ਨਗਾਰਾ, ਧੌਂਸਾ। ੩੨. ਸਰਨਾਈ। ੩੩. ਬੇਗਿਣਤ ਵਾਜੇ, ਬਹੁਤ ਸ਼ੰਖ।

A ਪਾ :—ਪੁਹਪ ਪੰਜਨ, ਵੀ ਹੈ।

B ਕਰੀਬਨ ਕਰੀਬਨ ਜਿੰਨੀਆਂ ਵੀ ਬੀੜਾਂ ਮੈਨੂੰ ਮਿਲੀਆਂ ਹਨ ਸਾਰੀਆਂ ਵਿੱਚ "ਟੰਕ" ਪਾਠ ਏਥੇ ਮਿਲਦਾ ਹੈ। ਪ੍ਰੰਤੂ ਹੋਰ ਕਿਸੇ ਵੀ ਗ੍ਰੰਥ ਅਥ੍ਵਾ ਇਸ ਗ੍ਰੰਥ ਵਿੱਚ ਹੋਰ ਥਾਂ ਟੰਕ ਸ਼ਬਦ ਕਿਸੇ 'ਵਾਜੇ' ਦੇ ਅਰਥ ਵਿੱਚ ਨਹੀਂ ਮਿਲਦਾ। ਇਸ ਤੋਂ 'ਡੰਕ' ਸਬਦ ਨਾਲ ਮੇਲ ਕੀਤਾ ਜਾਂਦਾ ਹੈ ਅਤੇ ਇਹ 'ਚੋਬ' ਅਥ੍ਵਾ 'ਨਗਾਰੇ' ਦੇ ਅਰਥ ਦਾ ਸੂਚਿਕ ਹੈ।

ਸਜ-ਅਰਬਿ-ਸੈਨ ਪ੍ਰਧਾਨ-ਸੁਰ, ਨਰ, ਹਰ-ਕੁਮਕ-ਗਨਪਤਿ-ਸਜਾਮ-ਹੇ[1]
ਆਜ ਸਿਵ ਪਹਿ ਬੰਧੁ[2] ਦੋਊ, ਹਰ-ਬੁਲੇ-ਆਦ੍ਰ-ਮਾਨ-ਹੇ[3] ॥੩੯੭॥੧੬੩॥੧੭੮੧॥
ਬਜਿਤ ਤਾਲ, ਤੰਬੂਰ, ਤੁਰਹੀ, ਢੋਲ, ਢਢ, ਮ੍ਰਿਦੰਗ-ਹੇ
ਨਚਿਤ-ਭੂਤ, ਮਸਾਨ, ਭੈਰਵ[4], ਗਜਿਤ-ਸੂਰ-ਨਿਸੰਗ-ਹੇ
ਥਿਰਕਤ[5] ਅਪਛੱਰ, ਹੂਰ, ਗੰਧ੍ਰਬਿ, [6]ਪਰੀ-ਚਤੁਰ-ਵਰੰਗ-ਹੇ
ਛਜਿਤ ਸਿਵ,ਰਵਿ, ਸਸਿ,ਨ੍ਰਿਪਤਿ-ਜੁਤ, [7]ਸਜਾਮ,ਗਨਪਤਿ-ਸੰਗ ਹੇ ॥੩੯੮॥੧੬੪॥੧੭੮੨॥
ਟੰਕੋਰ-ਧਨੁਖ, ਭੁੰਕਾਰ-ਭੇਰਿਨ, [8]ਧਮਕ-ਤੋਪ-ਪਲੰਗ-ਹੇA ॥
ਫਹਿਰਾਤ[9] ਬੈਰਕ, ਕੇਤੁ, ਧੁਜਬਰ, ਹੋਤ-ਹਰਖ-ਉਮੰਗ-ਹੇ
[10]ਹੰਸਕੇਤੁ, ਮਯੰਕਧੁਜ[11],-ਨ੍ਰਿਪ-ਸਤ-ਸੇਤ-ਬਲਿੰਦ੍ਰ-ਹੇ[12]
ਸਘਨ-ਸੈਨ-ਬਿਵਾਨ[13] ਸੁਰ-ਦਲ, [14]ਘਨੀ-ਸੈਨ-ਨਰਿੰਦ੍ਰ-ਹੇ ॥੩੯੯॥੧੬੫॥੧੭੮੩॥
ਲਲਕਾਰ-ਧਾਯ-ਪਰੇ-ਸੁਰਾਸੁਰ, ਬਰਖਾਯ-ਤੀਰ, ਤੁਫੰਗ-ਹੇ ॥
ਸਮੁਹਾਯ-ਬੀਰ-ਜੁਝਾਰ[15] ਜੋਧਨ, [16]ਮਟਕਾਯ-ਚਪਲ-ਤੁਰੰਗ-ਹੇ ॥
ਘਹਿਰਾਯ ਦੁੰਦਭਿ, ਡੰਕ, ਧੌਂਸਾ, ਨਾਯ, ਭੇਰਿ, ਮ੍ਰਿਦੰਗ, ਹੇ ॥
[17]ਪਿਲਚਾਯ-ਮਲ-ਵਰਜਾਮ-ਸੁਭਟਨ, ਜੁਟੇ-ਬੀਰ-ਨਿਸੰਗ-ਹੇ ॥੪੦੦॥੧੬੬॥੧੭੮੪॥
[18]ਅਸ੍ਰ-ਸੂਰ-ਪ੍ਰਧਾਨ-ਸੁਰ-ਨਰ, ਭਿਰੇ-ਲੈ-ਨਿਜ ਸੈਨ ਹੇ ॥
ਗਨੇਸ, ਸਜਾਮ, ਮਹੇਸ, ਰਵਿ, ਸਸਿ, ਹੰਸ ਕੇਤੁ ਨ੍ਰਿਪੈਨ[19] ਹੇ ॥
ਮਯੰਕ ਧੁਜ, ਸਤ ਸੇਤ ਧਾਏ, [20]ਸੁਭਟ ਸੂਰ ਭਟੈਨ ਹੇ ॥
ਗਹਿ ਸਸਤ੍ਰ ਅਸਤ੍ਰ ਅਪਾਰ ਅਨਗਨ, ਜੁਟੇ ਬੀਰ ਲੁਝੈਨ[21] ਹੇ ॥੪੦੧॥੧੬੭॥੧੭੮੫॥

---

੧. ਸ਼ਿਵ ਦੀ ਮਦਦ ਵਾਸਤੇ, ਗਣੇਸ਼ ਤੇ ਸੁਾਮਿ ਕਾਰਤਿਕ । ੨.ਭਰਾ । ੩. ਸ਼ਿਸ਼ਾਂ ਨੇ ਮਾਨ-ਆਦਰ ਨਾਲ ਬੁਲਾਇਆ । ੪. ਪ੍ਰੇਤਾਂ ਦੀ ਇਕ ਜਾਤੀ ਹੈ। ੫. ਨੱਚਦੀਆਂ ਹਨ । ੬. ਸ੍ਰੇਸ਼ਟ ਅੰਗਾਂ ਵਾਲੀਆਂ ਤੇ ਚਤੁਰ ਪਰੀਆਂ । ੭. ਸੁਾਮਿਕਾਰਤਿਕ। ੮. ਸ਼ੇਰ (ਮੁਖੀ) ਤੋਂਪਾਂ ਦੀ ਧਮਕ ਪੈਂਦੀ ਹੈ । ੯. ਝੂਲਦੀਆਂ ਹਨ । ੧੦. ਝੰਡਾ । ੧੧-੧੨. ਹੰਸ ਕੇਤੁ ਮਯੰਕਧੁਜ ਅਤੇ ਸਤਸੇਤ (ਇਹ ਤਿੰਨੇ ਹੀ) ਮਹਾ ਬਲੀ ਰਾਜੇ ਹਨ । ੧੩. ਵਿਮਾਨਾਂ ਵਾਲੀ ਸਮੁਦਾਯ ਸੈਨਾ । ੧੪. ਰਾਜਿਆਂ ਦੀ ਬਹੁਤ ਸਾਰੀ ਸੈਨਾ । ੧੫. ਲੜਾਕੇ । ੧੬. ਚੰਚਲ ਘੋੜਿਆਂ ਨੂੰ ਨਾਜ਼ ਨਾਲ ਤੋਰ ਕੇ । ੧੭. ਬਲਵਾਨ ਚੰਗੇ ਯੋਧਿਆਂ ਨਾਲ ਚਿੰਬੜ ਗਏ । ੧੮. ਦੇਵਤਿਆਂ ਤੇ ਮਨੁਖਾਂ ਦੇ ਮੁਖਯ ਅੱਤ ਯੋਧੇ । ੧੯. ਚੰਗਾ ਰਾਜਾ । ੨੦. ਉੱਤਮ ਯੋਧਿਆਂ ਵਿੱਚ ਚੰਗੇ ਸੂਰਬੀਰ ਯੋਧੇ । ੨੧. ਲੜਾਕੇ ।

**A** ਇਸ ਪਾਠ ਤੇ ਅਰਥ ਵਿੱਚ "ਮੁਖੀ" ਸ਼ਬਦ ਦਾ ਅਧਯਾਹਾਰ ਕਰਨਾ ਪੈਂਦਾ ਹੈ । ਬੇਸ਼ਕ-ਭਾਸ਼ਾ ਦੇ ਗ੍ਰੰਥਾਂ ਵਿੱਚ ਅਧਯਾਹਾਰ ਬਹੁਤ ਹੀ ਘਟ ਕੀਤਾ ਜਾਂਦਾ ਹੈ ਪ੍ਰੰਤੂ ਤਾਂ ਵੀ ਏਥੇ ਪ੍ਰਸੰਗਾਵਿਕਾਸ਼ ਨਾਲ ਜ਼ਰੂਰੀ ਹੈ । ਕਈ ਸੱਜਣ 'ਤੋਪਾਂ ਦੀ ਧਮਕ ਸ਼ੇਰ ਵਾਂਗੂ ਪੈਂਦੀ ਹੈ, ਅਰਥ ਵੀ ਕਰਦੇ ਹਨ ਪਰ ਤੋਪ ਦੀ ਧਮਕ, ਨਾਲ 'ਸ਼ੇਰ ਦੀ ਗਰਜ' ਸਾਮਾਨਯ ਉਪਮਾ ਨਹੀਂ ਹੁੰਦੀ ਹੈ ਇਸ ਤੋਂ ਇਥੇ ਅਨਵਸਥਾ ਦੋਸ਼ ਦੀ ਪ੍ਰਾਪਤੀ ਹੁੰਦੀ ਹੈ । ਹੋਰ-ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿਕ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਕ੍ਰਿਤ ਪੁਸਤਕਾਂ ਵਿਚ ਇਹ ਉਪਮਾ ਕਿਤੇ ਆਈ ਵੀ ਨਹੀਂ

ਬ੍ਰਿਸਨੁਪਦ ਮਲਾਰ ਛੰਤ ॥

ਸਾਰੰਗ[੧], ਸੂਲ[੨] ਤ੍ਰਿਸੂਲ, ਸਹਿਥੀ, ਬੰਦੂਕ, ਸੈਫ[੩], ਕਮੰਦ[੪] ਹੇ ॥
ਚੰਦ੍ਰਹਾਸ[੫], ਸਿਲੀ-ਮੁਖੀ, [੬]ਭਟ-ਛਕੇ-ਸਰਸ-ਅਨੰਦ ਹੇ ॥
[੭]ਮੂਖਕ ਮਯੂਰੋ ਬ੍ਰਿਖਭਿ ਨੰਦੀ ਸ੍ਵਾਮਿ ਕਾਰਤਿਕ ਸਮੁੰਦ[੮] ਹੇ ॥
ਏਣ[੯], ਮ੍ਰਿਗ, ਗਜ, ਰਥ, ਸਜੰਦਨ[੧੦], ਚਢੇ-ਅਸ੍ਵ ਭਟਿੰਦ[੧੧] ਹੇ ॥੪੦੨॥੧੬੮॥੧੭੮੬॥
ਪੁੰਜ ਪੁੰਜ[੧੨] ਬਿਵਾਨ, ਅਸ੍ਵ, ਗਜ, ਸਯੰਦ ਬਿਬਿਧ ਤੁਖਾਰ ਹੇ
ਪਾਂਤ ਪਾਂਤ ਸੁਧਾਰ[੧੩] ਪ੍ਰਿਤਨਾ[੧੪], ਜੁੱਥ ਜੁੱਥ ਜੁਝਾਰ[੧੫] ਹੇ ॥
ਜੁਟੇ ਸੈਨ ਸੁਧਾਰ ਨਿਜ ਨਿਜ਼ ਕਰਤ ਬਾਨ ਪ੍ਰਹਾਰ ਹੇ ॥
ਧਾਯ ਧਾਜ ਪਰੇ ਚਹੂੰ ਦਿਸ, ਬਾਯ[੧੬] ਸ਼ੰਖ ਅਪਾਰ ਹੇ ॥੪੦੩॥੧੬੯॥੧੭੮੭॥
ਦਲ ਜੋੜ ਜੁੱਟੇ ਕੁੰਭਦਾੜਨ[੧੭], ਸ੍ਵੇਤ-ਦੰਤ ਦਈਤ[੧੮] ਹੇ ॥
ਸਰਦਾਰ ਧੂਮ੍ਰ ਆਛ ਦਾਨਵ, ਭੀਮਦਾੜ ਮਈਤ[੧੯] ਹੇ ॥
ਚਤੁਰੰਗ[੨੦] ਚੁੰਗ[੨੧] ਅਨੀ ਪ੍ਰਬਲ, ਬਹੁ ਭੀਰ ਦਾਨਵ[੨੨] ਦੰਤ[੨੩] ਹੇ ॥
ਗਹਿ ਮੇਰੁ[੨੪], ਮੁਦਗਰ, ਸਿਲਾ, ਮੂਸਲ, ਬ੍ਰਿਛ, ਮੰਦ੍ਰਿਰ ਹੇਤ[੨੫] ਹੇ ॥੪੦੪॥੧੭੦॥੧੭੮੮॥
ਅਰਰਾਜ ਧਾਜ ਪਰੇ ਚਹੂੰ ਦਿਸ, ਬਜਾਯ ਘੋਰ ਬਜੰਤ੍ਰ[੨੬] ਹੇ ॥
ਦੀਹ ਦਾਰੁਨ[੨੭] ਅਨੀ ਧਾਨੀ[੨੮] [੨੯]ਰੁਕਜੋ ਸੰਘਰ ਭੰਤ੍ਰ ਹੇA ॥
[੩੦]ਸ੍ਵੇਤ ਅਸ੍ਵ ਗਯੰਦ ਸ੍ਵੇਤਨ, ਚੜੇ ਨਿਸਚਰ ਰਾਜ[੩੧] ਹੇ ॥
ਢੁਰਤ ਚਾਮਰ, ਛਤ੍ਰ ਰਤਨਨ, ਖ਼ਚਿਤ ਮਨਿ ਗਨ ਸਾਜ ਹੇ ॥੪੦੫॥੧੭੧॥੧੭੮੯॥
ਬਿਬਿਧ ਅੰਬਾਰੀ ਗਜ ਅਡੰਬਰ[੩੨], [੩੩]ਕਨਕ ਮੁਕਤਾ ਆਜ ਹੇ ॥
ਕ੍ਰਾਕ੍ਰਮ[੩੪], ਤਮਾਮੀ, ਅਤਲਸੀ, ਜ਼ਰ, ਬਫਤ ਬਨਤ[੩੫] ਸਮਾਜ ਹੇ ॥

---

੧. ਧਨੁਖ। ੨. ਇਕ ਤਰ੍ਹਾਂ ਦਾ ਬਾਣ। ੩. ਇਕ ਤਰਾਂ ਦੀ ਤਲਵਾਰ। ੪. ਫਾਹੀ। ੫. ਤਲਵਾਰ। ੬. ਬਹੁਤ ਆਨੰਦ ਨਾਲ ਸੱਜੇ ਹੋਏ ਸੂਰਬੀਰ। ੭. ਚੂਹਾ, ਮੋਰ ਤੇ ਨੰਦੀ ਬੈਲ (ਤੇ ਸ੍ਵਾਰ)। ੮. ਓਦੇ ਹੋਏ ਹੋਏ। ੯. ਕਾਲਾ ਹਰਨ। ੧੦. ਰਥ। ੧੧. ਘੋੜਾ, ਊਠ। ੧੨. ਕਤਾਰ, ਲਾਈਨ। ੧੩. ਬਣਾਕੇ। ੧੪. ਫੌਜ,ਸੈਨਾ। ੧੫. ਸਾਰੇ ਦੇ ਸਾਰੇ, ਜਥਿਆਂ ਦੇ ਜਥੇ। ੧੬. ਵਜਾ ਕੇ। ੧੭. ਕੁੰਭਦਾੜ ਨਾਮੇ ਦੈਤਜ ਸੈਨਾਪਤਿ। ੧੮. ਦੈਤਜ। ੧੯. ਸਾਥੀ ਦ੍ਰਿੜ ਵਿਸ੍ਵਾਸ਼ ਨਾਲ਼ ਕੰਮ ਨੂੰ ਕਰਨ ਵਾਲਾ, ਮੁਰਦਾ, ਲੋਥ। ੨੦. ਚਾਰ ਪ੍ਰਕਾਰ ਦੀ, ਚਤੁਰ ਅੰਗ। ੨੧. ਸਮੁਦਾਯ। ੨੨. ਕਸਜਪੁ ਤੇ ਦਨੁ ਤੋਂ ਪੈਦਾ ਹੋਈ ਇਕ-ਦੈਂਤਾਂ-ਦੀ-ਕੁਲ ਹੈ। ੨੩. ਕਸਜਪਿ ਤੇ ਦਿਤੀ ਤੋਂ ਪੈਦਾ ਹੋਈ-ਇਕ ਦੈਤਜ ਸੰਪ੍ਰਦਾਜ ਹੈ। ੨੪. ਪਹਾੜਾਂ ਨੂੰ ਫੜ ਕੇ।
(ਪਹਾੜਾਂ) ਨੂੰ ਮਾਰਦੇ ਹਨ। ੨੬. ਵਾਜੇ। ੨੭. ਬਹੁਤ ਭਯਾਨਕ। ੨੮. ਚਲੀ। ੨੯. ਜੰਗ ਵ੍ਰਿੱਚ ਰੁਕ ਗਏ।
ਚਿੱਟੇ ਘੋੜਿਆਂ ਤੇ ਚਿੱਟੇ ਹੀ ਹਾਥੀਆਂ ਤੇ। ੩੧. ਦੈਤਜ ਸੈਨਾਪਤਿ। ੩੨. ਹਾਥੀ ਦਾ ਝੁੱਲ। ੩੩. ਸੋਨਾ ਤੇ ਮੋਤੀ ਲਗਾ ਹੋਇਆ ਹੈ। ੩੪. ਇਕ ਤਰ੍ਹਾਂ ਦਾ ਕੀਮਤੀ ਕਪੜਾ। ੩੫. ਇਕ ਤਰ੍ਹਾਂ ਦਾ ਵਸਤ੍ਰ ਹੈ।

Λ ਪਾ: "ਤੰਤ੍ਰ ਹੇ" ਵੀ ਹੈ.

ਘਨ ਉਮਡ[1] ਸੂਰਨ ਚਮੂ[2] ਦੂਹੁੰ ਦਿਸ, ਰੁਕਜੇ ਨਿਸਚਰ ਗਾਜ ਹੇ ॥
[3]ਕਲਗ਼ੀ ਮੁਰੱਸੇ ਪੇਚ ਲਾਲਨ, [4]ਬੰਦੀਲ ਪਾਗੈਂ ਤਾਜ ਹੇ ॥੪੦੬॥੧੭੨॥੧੭੯੦॥

ਛਕੇ ਭੂਸਨ, ਬਸਨ ਨਾਨਾ ਸਸਤ੍ਰ ਅਸਤ੍ਰ ਅਪਾਰ ਹੇ ॥
ਸਹਿਥੀ[5], ਬਨੈਟੀ[6], ਗੁਰਜ, ਗੋਫਨ[7], ਸੈਲ, ਜਮਧਟ[8], ਆਰ[9] ਹੇ
ਸੂਆ, ਸੇਲਨ, ਸਾਂਗ, ਧੋਪੇ[10], ਤੁਪਕ, ਜੰਬੂਆ[11] ਢਾਰ ਹੇ
ਗਦਾ, ਮੂਸਲ, ਡੰਡ, ਲਾਸ੍ਰਿਕ[12] ਬਾਂਕ, ਬਿਸਖ[13] ਕਟਾਰ ਹੇ ॥੪੦੭॥੧੭੩॥੧੭੯੧॥

ਜੁਟੇ ਸੂਰ ਜੁਝਾਰ[14] ਸਾਵੰਤ[15], [16]ਰੁਪੇ ਸੰਘਰ ਘੋਰ ਹੇ ॥
ਛੁਟਹਿ ਬਾਨ, ਕਮਾਨ, ਗੋਲਨ, ਤੁਪਕ ਨਾਲਨ, ਜੋਰ ਹੇ ॥
ਦੂਹੁੰ ਓਰ ਬਰਖਤ ਬਾਨ, ਗੋਲਾ, ਉਠਤ ਦਾਰੁਨ ਸੋਰ[17] ਹੇ ॥
[18]ਬਮਤਿ ਜ੍ਵਾਲਾ ਤਜਤਿ ਲਾਟੈਂ, ਜਰਤ ਨਿਸਚਰ ਖੋਰ[19] ਹੇ ॥੪੦੮॥੧੭੪॥੧੭੯੨॥

ਯਕਬਾਰ ਮਾਰ ਮੱਚੀ ਕਰਾਰੀ[20], ਮਚਜੇ ਆਹਵ[21] ਘੋਰ ਹ ॥
[22]ਘਟਾ ਘੋਰ ਘਮੰਡ ਯੌਂ A ਨਚਿਤ ਰਾਖਸ ਮੋਰ ਹੇ[23] ॥
[24]ਮੇਰੁ, ਬ੍ਰਿਛ, ਪਹਾਰ, ਮੂਸਲ, ਹੋਤਿ ਬਰਖਾ ਓਰ ਹੇ[25]
ਛਟਤਿ ਨਾਲ, ਤੁਫੰਗ, ਗੋਫਨ ਉਡਿਤ ਭਟ ਸ਼ਹ ਜ਼ੋਰ[26] ਹੇ ॥੪੦੯॥੧੭੫॥੧੭੯੩॥

ਹਵ ਧੂਮ[27]B ਭੀਮ ਭਯਾਨ ਦਾਰੁਨ, ਮੰਡਿਜੋ ਸੂਰਨ ਨਿਸਚਰਾ ॥
ਜੂਝ ਜੂਝ ਗਏ ਦੁਹੂੰ ਦਿਸ, ਸੁਭਟ ਸਾਵੰਤ ਰਿਸ ਭਰਾ ॥
ਭਿਰਹਿ ਆਨ ਮਸਾਨ, ਸਿਵ ਗਨ, ਭੂਤ, ਭੈਰਵ, ਬੈਤਲਾ
ਕੰਕ, ਬੰਕ, ਪਿਸਾਚ, ਦਾਨਵ, ਜੁਟੇ ਰਾਖਸ ਭੀਹਲਾ[28] ॥੪੧੦॥੧੭੬॥੧੭੯੪॥

---

੧. ਬੱਦਲ ਵਾਂਗੂ ਓੜਕ ਕੇ । ੨. ਫੋਜ । ੩. ਜੜਾਊ ਕ੍ਲਗੀ ਤੇ ਲਾਲਾਂ ਦੇ ਪੇਚ ਹਨ । ੪. ਪੱਲੇ ਕ਼ਢਿਆਂ ਲੀਆਂ ਪੱਗਾਂ ਤੇ ਤਾਜ । ੫. ਬਰਛੀ । ੬. ਮਰਹਟੀ । ੭. ਗੋਪੀਆ । ੮. ਕਟਾਰ । ੯. ਇਕ ਬਾਣ ਦਾ ਨਾਮ ਸ ਨੂੰ 'ਸੂਲ' ਆਖਦੇ ਹਨ । ੧੦. ਆਰੀ ਵਾਂਗੂ ਮੂੰਹਾਂ ਵਾਲੀਆਂ ਤਲਵਾਰਾਂ । ੧੧. ਇਕ ਸ਼ਸਤ੍ਰ ਦਾ ਨਾਮ ਹੈ । ੧੨. ਲਾਠੀ। ੩. ਤੀਰ ਬਾਣ । ੧੪. ਲੜਾਕ । ੧੫. ਰਾਜਪੂਤ । ੧੬. ਭਯਾਨਕ ਯੁਧ ਵਿਚ ਜੁੱਟ ਗਏ । ੧੭. ਰੌਲਾ । ੧੮. (ਤੋਪਾਂ ਬੰਦੂਕਾਂ), ਅਗਨਿ ਨੂੰ ਉਗਲੱਛਦੀਆਂ ਤੇ ਲਾਟਾਂ ਨੂੰ ਛਡਦੀਆਂ ਹਨ । ੧੯. ਸਿਰ ਮੁੰਡਨ ਕਰਨਾ, ਦੁਸ਼ਮਣ । ੨੦. ਤਕੜੀ। ੧. ਯੁੱਧ, ਜੰਗ । ੨੨—੨੩. ਘੋਰ ਘਟਾ ਰੂਪ ਯੁੱਧ ਵਿਚ ਰਾਖਸ਼ ਮੋਰ ਵਾਂਗੂ ਨਚਦੇ ਹਨ । ੨੪. ਪਹਾੜ । ੨੫. ਗੜਿਆਂ । ੨੬. ਬਹੁਤ ਤਾਕ਼ਤ ਵਾਲਾ । ੨੭.. ਡੰਡ ਪਾ ਕੇ । ੨੮. ਭਯਾਨਕ ।

A ਇਸ ਪੰਗਤੀ ਵਿਚ ਪਾਠ ਦੀ ਲਯ ਟੁਟਦੀ ਹੈ ਜਿਸ ਤੋਂ ਅੰਦਾਜ਼ਾ ਹੈ ਕਿ ਕੋਈ ਸ਼ਬਦ ਲਿਖਾਰੀ ਭੁੱਲ ਛੱਡ ਗਿਆ ਹੈ । ਪ੍ਰੰਤੂ ਸਾਨੂੰ ਸਾਰੀਆਂ ਹੀ ਬੀੜਾਂ ਵਿਚ ਇਹੋ ਪਾਠ ਮਿਲਯਾ ਹੈ ।

B ਸ੍ਰੀ ਆਨੰਦਪੁਰ ਸਾਹਿਬ ਸ਼ਹੀਦ ਬਾਗ਼ ਵਾਲੀ ਬੀੜ ਵਿਚ 'ਹੈ ਧੂਮ' ਅਤੇ ਸ੍ਰੀ ਨਾਨਕਿਆਣੇ (ਸੰਗਰੂਰ) 'ਹਵਧੂਮ' 5 ਹੈ । ਅਸਾਂ 'ਹਵ ਧੂਮ' ਉਤਮ ਸਮਝ ਕੇ ਉੱਪਰ ਕਰ ਦਿਤਾ ਹੈ ।

ਭਯੋ ਘੋਰ ਕਰਾਲ ਆਹਵ, ਜੂਝ ਜੂਝ ਗਏ ਬਲੀ ॥
[1]ਲੁੱਥ ਜੁੱਥ ਅੰਬਾਰ ਲਾਗਜੋ, [2]ਗੁੱਥ ਗੁੱਥ ਗਏ ਮਲੀ ॥
ਟੂਕ ਟੂਕ ਭਏ ਸੁਭਟ ਰਨ, ਹਾਂਕ ਹਾਂਕ[3] ਲਰੇ ਸਭੀ ॥
ਡਾਟ-ਡਾਂਟ ਪਰੇਂ ਨਿਸਾਚਰ ਮਾਰ ਮਾਰ ਉੱਚਾਰ ਭੀ ॥੪੧੧॥੧੭੭॥੧੭੯੫॥

ਬਿਸਨੁਪਦ ਮਲਾਰ ਛੰਤ ॥

ਕੂਦ ਕੂਦ ਪਰੇ ਦੁਬਹੀਆ[4] ਰੇਲ ਰੇਲ[5] ਪਰੇ ਤਹਾਂ ॥
[6]ਪੇਲ ਪੇਲ ਗਜਾਨ ਮਦ ਮੱਤ, [7]ਹੇਲ ਹੇਲ ਚਮੂਨ—ਹਾਂ ॥
ਝੇਲ ਝੇਲ ਅਪਾਰ ਆਯੁਧ[8], ਠੇਲ ਠੇਲ[9] ਬਲੀ ਮਹਾਂ ॥
ਮਾਰ ਮਾਰ ਪੁਕਾਰ ਪੈਠੇ, [10]ਕੂਕ ਹੂਕ ਮਚਜੋ ਜਹਾਂA ॥੪੧੨॥੧੭੮॥੧੭੯੬॥
ਸਾਰ ਸਾਰ[11] ਬੱਜਜੋ ਪ੍ਰਲਜ, ਅਕਰ [12]ਅਰਧ ਮਾਸ ਚਤੁਰ ਘਰੀ ॥
ਸੂਰ ਕੂਰ[13] ਯਕਸਾਰ ਹੋ ਭਟ, ਜੂਝ ਜੂਝ ਗਏ ਕਰੀ[14] ॥
ਚਤੁਰੰਗ ਹਨਜੋ[15] ਦੁਹੂ ਦਿਸ, [16]ਕਾਲ ਗ੍ਰਿਹਿ ਸੂਰਨ ਭਰੀ ॥
ਬੀਨ ਬੀਨ ਬਰੰਗ[17] ਲੈ ਗਈ; ਰੀਝ ਰੀਝ ਪਰੀ ਬਰੀ[18] ॥੪੧੩॥੧੭੯॥੧੭੯੭॥
ਹਸਤਿ ਖੰਕਾਲੀ[19] ਕ੍ਰਪਾਲੀ[20], ਜਛਿ ਗੰਧ੍ਰਬਿ ਗਾਨ ਹੇ ॥
ਨਚਿਤ ਰੁਦ੍ਰ, ਕਪਾਲਿ, ਭੈਰਵ[21] ਕਿਲਕਟੀ ਦੇਤ ਮਸਾਨ ਹੇ
[22]ਭਖਤਿ ਅਮਿਖ ਸ੍ਰੋਨ ਜੁੱਗਨਿ, [23]ਪਤ੍ਰ ਭਰ ਭਰ ਪਾਨ ਹੇ
ਡਕਤ ਭੂਤ[24], ਪਿਸਾਚ, ਬੈਤਲ, [25]ਗੂਲ ਤੋਰਤ ਤਾਨ ਹੇ ॥੪੧੪॥੧੮੦॥੧੭੯੮॥

---

੧. ਸਮੁਦਾਯ ਲੋਥਾਂ ਦੇ ਢੇਰ ਲਗ ਗਏ ੨. ਯੋਧੇ ਗੁੱਥਮ ਗੁਥੀ ਹੋ ਗਏ ੩. ਵੰਗਾਰ ਵੰਗਾਰ ਕੇ ੪. ਯੋਧੇ ਦੋਹਾਂ ਪਾਸਿਆਂ ਤੋਂ ਧੱਕ ਧੱਕ ਕੇ ੬. ਹਾਥੀਆਂ ਨੂੰ ਭਜ਼ਾ ਭਜਾ ਕੇ ੭. ਬਹੁਤੀਆਂ ਫੌਜਾਂ ਨੂੰ ਤੋਰ ਤੋਰ ਕੇ। ੮. ਸ਼ਸਤ੍ਰ। ੯. ਚਲਾ ਚਲਾ ਕੇ। ੧੦. ਜਿਥੇ ਡੰਡ ਰੌਲਾ ਮਚਿਆ ਹੋਇਆ ਸੀ, ਮੈਦਾਨੇ ਜੰਗ। ੧੧. ਸ਼ਸਤ੍ਰਾਂ ਨਾਲ ਸ਼ਸਤ੍ਰ। ੧੨. ਪੰਦ੍ਰਾਂ ਦਿਨ ਤੇ ਚਾਰ ਘੜੀ, (੧ ਘੰਟਾ ੨੮ ਮਿੰਟ)। ੧੩. ਯੋਧੇ ਤੇ ਕਾਯਰ। ੧੪. ਹਾਥੀ। ੧੫. ਚਾਰ ਪ੍ਰਕਾਰ ਦੀ (ਫੌਜ) ਮਾਰੀ ਗਈ। ੧੬. ਯੋਧਿਆਂ ਨਾਲ ਯਮ ਦਾ ਘਰ ਭਰ ਗਯਾ। ੧੭. ਸ੍ਰੇਸ਼ਟ ਇਸਤ੍ਰੀਆਂ (ਯੋਧਿਆਂ ਨੂੰ) ਚੁਣ ਚੁਣ ਕੇ। ੧੮. (ਸੂਰਮਿਆਂ ਨੇ) ਪਰੀਆਂ ਨੂੰ ਵਿਆਹਿਆ। ੧੯. ਭੈਰਵ ਦੀ ਸ਼ਕਤੀ। ੨੦. ਸ਼ਿਵ ਦੀ ਸ਼ਕਤੀ। ੨੧. ਸ਼ਿਵ ਦਾ ਇਕ ਭੇਦ ਹੈ। ੨੨—੨੩. ਯੋਗਣੀਆਂ ਮਾਸ ਖਾਂਦੀਆਂ ਤੇ ਬਰਤਨ ਭਰ ਭਰ ਕੇ ਲਹੂ ਪੀਂਦੀਆਂ ਹਨ। ੨੪. ਭੂਤ ਡਕਾਰ ਮਾਰਦੇ ਹਨ ੨੫. ਜਿੰਨ—ਤਾਨ ਤੋੜਕੇ (ਅਰਥਾਤ, ਖੁਸ਼ ਹੋਕੇ ਨਚਦੇ ਗੌਂਦੇ ਹਨ।

A ਇਸ ਪੰਗਤੀ ਦਾ ਦੂਜਾ ਅਰਥ ਇਉਂ ਵੀ ਬਣਦਾਂ ਹੈ—ਯਥਾ (ਜਹਾਂ) ਸੰਸਾਰ ਵਿਚ (ਕੂਕ ਹੂਕ ਡੰਡ ਰੌਲਾ ਮੱਚ ਗਯਾ।

ਬਿਸਨੁਪਦ ਬਸੰਤA
ਅਸੁਰ-ਭਟ[1] ਜੁਤਿ-ਸੈਨ-ਜੁੱਟੇ, ਚਮੂ[2] ਨਿਜ-ਨਿਜ ਰੇਲ[3]
ਕਰਤੁ-ਮਾਰ-ਪ੍ਰਹਾਰ ਬਾਨਨ, ਤੁਪਕ ਨਾਵਕ[4], ਸੇਲ ॥

੧. ਦੈਂਤਜ ਯੋਧੇ। ੨. ਫੌਜ। ੩. ਤੋਰ ਕੇ। ੪. ਛੋਟਾ ਤੀਰ।

A ਬਸੰਤ ਰਾਗ ਦੇ ਬਾਰੇ ਰਾਗ ਮਾਲਾ ਵਿੱਚ ਦੋ ਵਿਚਾਰਾਂ ਲਿਖੀਆਂ ਹਨ। ਇਕ ਬਸੰਤੀ ਰਾਗਣੀ ਅਤੇ ਇਕ ਬਸੰਤ ਰਾਗ ਪੁਤ੍ਰ ਹੈ। ਬਸੰਤ ਪੂਰਬੀ ਠਾਟ ਦਾ ਸੰਪੂਰਣ ਰਾਗ ਹੈ। ਇਸ ਵਿੱਚ ਦੋਵੇਂ ਮਧਜਮ ਲਗਦੇ ਹਨ। ਸ਼ੜਾਂਜ, ਗਾਂਧਾਰ ਮਧਜਮ, ਪੰਚਮ, ਧੈਵਤ ਤੇ ਨਿਸ਼ਾਦ ਸ਼ੁਧ, ਰਿਸ਼ਭ ਕੋਮਲ ਤੇ ਮਧਜਮ ਤੀਬਰ ਲਗਦਾ ਹੈ। ਗਾਉਣ ਦਾ ਸਮਯ ਰਾਤ ਅਤੇ ਬਸੰਤ ਰੁਤ ਹੈ।

ਆਰੋਹੀ — ਸ ਗ ਮ ਧ ਰਾ ਸ ਅਵਰੋਹੀ— ਰਾ ਨ ਧ ਪ ਮਾ ਗ ਮ ਰਾ ਸਾ।

(ਅ) ਪੂਰਬੀ ਠਾਟ ਸ਼ਾੜਵ ਸੰਪੂਰਣ ਰਾਗ ਬਸੰਤ ਹੈ। ਇਸ ਵਿਚ ਰਿਸ਼ਭ ਤੇ ਧੈਵਤ ਕੋਮਲ ਅਤੇ ਮਧਜਮ ਦੋਵੇਂ ਲਗਦੇ ਹਨ। ਵਾਦੀ ਸ਼ੜਜ ਤੇ ਸੰਵਾਦੀ ਮਧਜਮ ਹੈ। ਆਰੋਹ ਵਿਚ ਪੰਚਮ ਵਰਜਿਤ ਹੈ ਰਾਤ੍ਰਿ ਦੇ ਚੋਥੇ ਪਹਿਰ ਅਤੇ ਬਸੰਤ ਰਿਤੁ ਵਿਚ ਗਾਇਆ ਜਾਂਦਾ ਹੈ।

ਆਰੋਹੀ—ਸ ਗ ਮ ਧਾ ਰੇ ਸਾ। ਅਵਰੋਹੀ—ਰੇ ਨ ਧਾ ਪ ਮ ਗ ਮ ਧਾ ਮ ਗ ਰੇ ਸਾ।

ਦੋਹਰਾ। 'ਰਿਧ' ਕੋਮਲ ਸੰਵਾਦਿ 'ਸਮ' ਮਧਜਮ ਕੇ ਦੋ ਰੂਪ।
ਆਰੋਹੀ ਪੰਚਮ ਵਰਜਿ, ਰਾਗ ਬਸੰਤ ਅਨੂਪ। (ਰਾਗ ਕੋਸ਼)

(ੲ) ਕੁਝ ਸੰਗੀਤਾਚਾਰਜਾਂ ਦੇ ਮਤ ਵਿਚ 'ਬਹਾਰ' ਦਾ ਨਾਮ ਵੀ 'ਬਸੰਤ' ਹੈ। ਬਹਾਰ ਕਾਫੀ ਠਾਟ ਦਾ ਸ਼ਾੜਵ ਰਾਗ ਹੈ। ਇਸ ਵਿਚ ਗਾਂਧਾਰ ਕੋਮਲ ਅਤੇ ਨਿਸ਼ਾਦ ਦੋਵੇਂ ਲਗਦੇ ਹਨ। ਆਰੋਹੀ ਵਿੱਚ ਰਿਸ਼ਭ ਅਤੇ ਅਵਰੋਹੀ ਵਿਚ ਧੈਵਤ ਵਰਜਿਤ ਹਨ। ਵਾਦੀ ਮਧਜਮ ਤੇ ਸੰਵਾਦੀ ਸ਼ੜਜ ਹੈ। ਗਾਵਣ ਦਾ ਵੇਲਾ ਮਧਜ-ਰਾਤ੍ਰਿ ਹੈ।

ਆਰੋਹੀ—ਸ ਗਾ ਮ ਪ ਗਾ ਮ ਨੀ ਧ ਨ ਸਾ। ਅਵਰੋਹੀ—ਸ ਨੀ ਪ ਮ ਪ ਗਾ ਮ ਰੇ ਸਾ।

ਦੋਹਰਾ। ਚੜਤ 'ਰਿ' ਉਤਰਤ 'ਧਾ' ਵਰਜਿ, ਕੋਮਲ ਕਰ ਗੰਧਾਰ॥
ਦੋਉ ਨਿਸ਼ਾਦ ਸੰਵਾਦਿ 'ਮ ਸ', ਸ਼ਾੜਵ ਰਾਗ ਬਹਾਰ॥ (ਰਾਗ ਕੋਸ਼)

(ਸ) ਪ੍ਰਤਾਪ ਬਸੰਤ, ਭੋਗ ਬਸੰਤ, ਪੁਸ਼ਪ ਬਸੰਤ, ਮਜ਼ੂਰ ਬਸੰਤ, ਮਾਰੂਵ ਬਸੰਤ, ਰਾਗ ਬਸੰਤ, ਕੰਨੜ ਬਸੰਤ, ਗੀਰ-ਵਾਣੀ ਬਸੰਤ, ਨਾਰਾਯਣੀ ਬਸੰਤ, ਪ੍ਰਿਯ ਬਸੰਤ, ਭੂਪਾਲ ਬਸੰਤ, ਭੈਰਵੀ ਬਸੰਤ, ਮਨੋਹਰੀ ਬਸੰਤ, ਮੁਖਾਰੀ ਬਸੰਤ, ਲੀਲ੍ਹਾ ਬਸੰਤ, ਵਰਾਲੀ ਬਸੰਤ, ਬੀਰ ਬਸੰਤ, ਸ਼ੁੱਧ ਬਸੰਤ, ਸਿੰਹ ਮੇਲ ਬਸੰਤ, ਹਿੰਦੋਲ ਬਸੰਤ, ਦੰਤੀ ਬਸੰਤ, ਤਾਨ ਬਸੰਤ, ਜੀਵਿਕਾ ਬਸੰਤ, ਗੋਪੀ ਬਸੰਤ, ਗੋਪਿਕਾ ਬਸੰਤ, ਕਲਯਾਣ ਬਸੰਤ, ਕਲ ਬਸੰਤ, ਕਨਕ ਬਸੰਤ, (ਕਨਕ ਬਸੰਤ ਤੇ ਮਾਰੂਵ ਬਸੰਤ ਦੋ ਦੋ ਪ੍ਰਕਾਰ ਦੇ ਹਨ) ਇਤਯਾਦਿਕ ਬਸੰਤ ਦੇ ਛਾਯਾ ਲਿੰਗਤ ਭੇਦ ਹਨ।

(ਹ) 'ਬਸੰਤੀ' ਰਾਗਣੀ ਕਿਸੇ ਸੰਗੀਤਾਚਾਰਯ ਤੋਂ ਗਾਯਨ ਵਿਚ ਨਹੀਂ ਸੁਣੀ। ਕੁਝ ਸੰਗੀਤਾਚਾਰ 'ਸ਼੍ਰੀਵੰਤੀ' ਨੂੰ 'ਬਸੰਤੀ' ਮੰਨਦੇ ਹਨ। 'ਸ਼੍ਰੀਵੰਤੀ' ਟੋਡੀ ਠਾਟ ਦਾ ਔੜਵ-ਸ਼ਾੜਵ ਰਾਗ ਹੈ। ਇਸ ਵਿਚ ਰਿਸ਼ਭ ਤੇ ਗਾਂਧਾਰ ਕੋਮਲ ਮਧਜਮ ਤੀਵਰ ਲਗਦੇ ਹਨ। ਆਰੋਹੀ ਵਿਚ ਰਿਸ਼ਭ ਧੈਵਤ ਅਤੇ ਅਵਰੋਹੀ ਵਿਚ ਧੈਵਤ ਵਰਜਤ ਹਨ। ਵਾਦੀ ਪੰਚਮ ਅਤੇ ਸੰਵਾਦੀ ਸ਼ੜਜ ਹੈ। ਗਾਉਣ ਦਾ ਵੇਲਾ ਦਿਨ ਦਾ ਚੋਥਾ ਪਹਿਰ ਹੈ।

ਆਰੋਹੀ—ਨ ਸ ਗਾ ਮੇ ਪ ਨ ਸਾ। ਅਵਰੋਹੀ—ਸ ਨ ਪ ਮੇ ਗਾ ਰਾ ਸ।

(ਕ) ਛੰਦ ਅੰਗ ੫੭॥੨੩੭॥੧੯੫੮ ਤੋਂ ਸਿਰਲੇਖ 'ਬਿਸਨਪਦ ਬਸੰਤ ਹਿੰਡੋਲ' ਆ ਜਾਂਦਾ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭੀ 'ਬਸੰਤ ਹਿੰਡੋਲ' ਸਿਰਲੇਖ ਹੈ। ਸ੍ਰ. ਬ. ਕਾਨ੍ਹ ਸਿੰਘ ਜੀ ਨਾਭਾ ਵਰਗਿਆਂ ਵਿਦ੍ਵਾਨਾਂ ਬਸੰਤ ਤੇ ਹਿੰਡੋਲ ਦੇ ਅੱਡ ਅੱਡ ਲੱਛਣ ਲਿਖੇ ਹਨ। 'ਹਿੰਡੋਲ ਬਸੰਤ' ਨੂੰ ਮੇਲ ਕੇ ਲੱਛਣ ਨਹੀਂ ਲਿਖਿਆ। ਜਿਹੜਾ ਇਸ ਪ੍ਰਕਾਰ ਹੈ: ਹਿੰਦੋਲ ਬਸੰਤ ਕਰਨਾਟਿਕ ਪਧੱਤੀ ਦਾ ਰਾਗ ਹੈ। ਇਹ ਨਟ ਭੈਰਵੀ ਠਾਟ ਦਾ ਮੇਲ ਜਨਯ ਹੈ।

ਆਰੋਹੀ—ਸ ਗ ਮ ਪ ਧ ਨ ਧ ਸ। ਅਵਰੋਹੀ—ਸ ਨ ਧ ਪ ਸ ਧ ਮ ਗ ਸ

ਹੋਤਿ-ਬਰਖਾ-ਬੱਜ੍ਰ, ਗੋਲਨ, [1]ਸਹਿਤ-ਬ੍ਰਿਨ-ਤਨ-ਝੇਲ ॥
ਮਾਰ-ਮਾਰ[2] ਪਰੇ-ਤਹਾਂ, [3]ਮਦ-ਮੱਤ-ਕੁੰਭਨ-ਪੇਲ ॥੧॥੧੮੧॥੧੭੯੯॥
ਰਿਸ-ਭਰੇ ਦਾਨਵ[4] ਪੁੰਜ[5] ਧਾਏ, ਪੈਠਗੇ-ਸੁਰ-ਐਨ[6] ॥
ਸੁਰ[7] ਪਕਰ ਪਕਰ ਪੱਛਾਰ-ਘਾਲਤ[8], [9]ਕਰਤ-ਭੱਛ-ਹੈ-ਚੈਨ ॥
[10]ਕਮਰ-ਬੰਦ ਦਵਾਲ-ਬਾਂਭਤ, ਗਰੇ-ਡਾਰ-ਕਮੰਦ[11] ॥
ਐਂਚ-ਐਂਚ[12] ਬਿਵਾਨ ਤੇ, ਸੁਰ ਕਰਤ ਦਾਨਵ ਬੰਦ[13]॥੨॥੧੮੨॥੧੮੦੦॥
ਭਿਰੇ ਕੁਸ਼ਤੀ-ਦਾਵ ਬਹੁ-ਬਿਧਿ, ਠੋਕ-ਭੁਜ ਦੈ ਤਾਲ[14] ॥
ਪਿਲਚ-ਪਿਲਚ[15]-ਪਛਾਰ ਘਾਲਤ ਜੁੱਟਿ-ਬੀਰ-ਉੱਤਾਲ[16] ॥
ਹਾਂਕ-ਹਾਂਕ ਪ੍ਰਚਾਰ-ਮਾਰਤ, ਕੂਦ-ਕੂਦ-ਕਰਾਲ ॥
ਦੌਰ ਦੌਰ ਉਚਾਯ[17]-ਲੇਵਹਿ, ਉਛਰ ਉਛਰ-ਬਿਸਾਲ ॥੩॥੧੮੩॥੧੮੦੧॥
ਜੂਝ-ਜੂਝ-ਜੁਝਾਰ-ਸਾਵੰਤ, ਭਿਰੇ-ਹਾਂਕ ਪ੍ਰਚਾਰ ॥
ਖੈਂਚ-ਖੈਂਚ ਸੜੱਕ-ਸੈਦਨ[18], ਸੂਰ[19]-ਤਿੱਛ-ਕੁਠਾਰ ॥
ਬਾਹ ਬਾਹ ਅਨੰਤ[20] ਆਯੁਧ, ਕਰ-ਟੂਕ-ਟੂਕ ਅਪਾਰ ॥
ਰੇਲ-ਰੇਲ-ਪਛਾਰ-ਸੂਨ, ਨਰA, [21]ਫਾਰ--ਚੀਰ-ਚਿਬਾਰB ॥੪॥੧੮੪॥੧੮੦੨॥

---

੧. ਸਹਨ ਸ਼ਕਤੀ ਨਾਲ ਸ਼ਰੀਰਾਂ ਤੇ ਘਾਵ ਸਹਾਰਦੇ ਹਨ । ੨. ਮਾਰ ਲੋ ਮਾਰ ਲੋ ਕਹਿ ਕੇ । ੩. ਮਦ ਵਿੱਚ ਮਸਤ ਹਾਥੀਆਂ ਨੂੰ ਦੋੜਾ ਕੇ । ੪. ਦੈਤਜ । ੫. ਸਮੂਹ । ੬. ਦੇਵਤਿਆਂ ਦੇ ਘਰ ਵਿੱਚ ਪ੍ਰਵੇਸ਼ ਕਰ ਗਏ । ੭. ਦੇਵਤਿਆਂ ਨੂੰ । ੮. ਧਰਤੀ ਤੇ ਚੁਫਾੜ ਮਾਰਦੇ ਹਨ । ੯. ਖ਼ੁਸ਼ ਹੋ ਕੇ ਖਾਂਦੇ ਹਨ । ੧੦. ਕਮਰ ਕੱਸੇ ਤੇ ਤਸਮਿਆਂ ਨੂੰ ਫੜ ਕੇ ਰੋਕ ਲੈਂਦੇ ਹਨ ਉਹ ਕਪੜਾ ਜਿਸ ਨਾਲ ਲੱਕ ਬੰਨਿਆਂ ਜਾਵੇ, ਪੇਟੀ, ਕਮਰ ਕੱਸਾ ਚੰਮ ਦਾ ਤਸਮਾ, ਨਗਾਰੇ ਦੀ ਚੋਬ । ੧੧. ਗਲ ਵਿੱਚ ਫਾਹ ਪਾਕੇ । ੧੨. ਖਿੱਚ ਖਿੱਚਕੇ । ੧੩. ਕੈਦ । ੧੪. ਤਾੜੀਆਂ ਵਜਾ ਕੇ । ੧੫. ਚੰਬੜ ਚੰਬਕੇ । ੧੬. ਕਾਲ੍ਹੀ ਨਾਲ ਸੂਰਮੇ ਚਿੰਬੜ ਕੇ । ੧੭. ਚੁੱਕ, ਉਠਾ । ੧੮. ਛੇਤੀ ਨਾਲ ਤਲਵਾਰਾਂ ਨੂੰ । ੧੯. ਸ਼ੂਲ ਇਕ ਪ੍ਰਕਾਰ ਦਾ ਬਾਣ ਹੈ । ੨੦. ਅਨ ਅੰਤ ਬੇਅੰਤ ਬਹੁਤ ਜ਼ਯਾਦਾ । ੨੧. ਜਬਾੜਾਂ ਨੂੰ ਚੀਰ ਫਾੜ ਕੇ ।

A ਪਾ: ਸੂਰਨ ।

B ਸ੍ਰੀ ਸਰਬਲੋਹ ਜੀ ਦੀਆਂ ਬੀੜਾਂ ਵਿੱਚ 'ਚਿਬਾਰ' ਦੀ ਥਾਂ 'ਚਿਥਾਰ' ਵੀ ਸ਼ਬਦ ਮਿਲਤਾ ਹੈ । ਪੁਰਾਤਨ ਲਿਖਤਾਂ ਵਿਚ ਵੀ ਇਹ ਭੁਲੇਖਾ ਪੈ ਜਾਂਦਾ ਰਹਿਆ ਹੈ। ਕਿਉਂਕਿ "ਬ" ਤੇ "ਥ" ਦਾ ਰੂਪ ਬਹੁਤ ਨਜ਼ੀਕ ਟਕਰ ਖਾਂਦਾ ਹੈ ਅਤੇ ਅਰਥ ਵਿੱਚ ਵਿਚਾਰਵਾਨ ਫਰਕ ਭੀ ਨਹੀਂ ਔਣ ਦੇਂਦੇ । ਖ਼ਾਸ ਸ੍ਰੀ ਸਰਬਲੋਹ ਜੀ ਦੇ ਇਸ ਪਾਠ ਨੂੰ ਥਕਾਰ ਨਾਲ ਸ਼ੁੱਧ ਮੰਨ ਕੇ ਅਰਥ —'ਪਾੜ ਕੇ' ਚੀਰ ਕੇ ਤੇ ਚਿਥੜ ਕੇ, ਵੀ ਸ਼ੁਧ ਹੀ ਪ੍ਰਤੀਤ ਹੁੰਦਾ ਹੈ ।

ਇਸ ਵਿਚਾਰ ਅਨੁਸਾਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਤਅਲਕ ਪੈਂਦਾ ਹੈ । ਕਿਓਂਕਿ ? ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ 'ਥ' ਦੀ ਥਾਂ "ਬ" ਤਿੰਨ ਥਾਂ ਵਿਚ ਬਦਲ ਚੁਕਾ ਹੈ। ਪੁਰਾਤਨ ਗੁਰੂ ਨਾਨਕ ਮੱਤਾਚਾਰਯ ਇਸ ਵਿਸ਼ਯ ਤੇ ਵਿਚਾਰ ਤਾਂ ਜ਼ਰੂਰ ਰਖਦੇ ਸਨ ਪ੍ਰੰਤੂ ਕਲਮ ਘੱਟ ਉਠੋਂਦੇ ਸਨ । ਇਸ ਕਾਰਣ ਇਹ ਵਿਚਾਰਾਂ ਹੁਣ ਤੱਕ ਬਹੁਤ ਹੀ ਘੱਟ ਜੰਨਤਾ ਵਿੱਚ ਆ ਸਕੀਆਂ ਹਨ । ਗਉੜੀ ਰਾਗ ਵਿਚ

ਅੰਹੰਬੁਧਿ ਮਨਿ ਪੂਰ ਥਿਧਾਈ । ਸਾਧੂ-ਧੂਰਿ-ਕਰਿ ਸੁਧਿ-ਮੰਜਾਈ । (ਗਉੜੀ ਮ ੫)

ਅਰਥ ਮਨ ਵਿਚ ਅਹੰਬੁੱਧੀ ਰੂਪ ਥਿਧਾਈ) ਥਿੰਧਿਆਈ (ਪੂਰ) ਭਰੀ ਹੋਈ ਹੈ। ਸਾਧੂ ਦੀ ਧੂੜਿ ਨਾਲ (ਮੰਜਾਈ) ਮਾਂਜ ਕੇ ਸੁੱਧ ਕਰ ।

ਇਸ ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰੈਸ ਵਿਚ "ਪੂਰਬਿਧਾਈ" ਪਾਠ ਬਣ ਗਯਾ ਹੈ ।

ਆਦਿ ਅੰਤ ਮਧ ਹੋਇ ਰਹਿਆ ਥੀਰ । ਸੁਖ ਸਾਗਰ ਮਹਿ ਰਮੇ ਕਬੀਰ । (ਗ. ਬਾ. ਕ.)

ਜੂਝਗੇ ਰਨਧੀਰ-ਸਾਵਤ, ਪਦਮ-ਤੀਸ ਜੁਝਾਰ
ਸ੍ਰੋਨ-ਕੋ-ਤਹਿ ਸਿੰਧੁ-ਉਮਡਯੋ[1] ਬਹਯੋ ਰਕਤ-ਅਸਾਰ[2]
ਵਾਰ-ਪਾਰ-ਨ-ਕਛੁ-ਸੂਝਤਿ, ਬਹਿਤਿ ਧਾਰਾਧਾਰ[3]
ਕੰਕ[4], ਬੰਕ[5], ਮਸਾਨ-ਧਾਏ, ਭੂਤ, ਪ੍ਰੇਤ ਬੈਤਾਰ ॥੫॥੧੮੫॥੧੮੦੩॥
ਝੁੰਡ-ਝੁੰਡ-ਪਿਸਾਚ, ਗੂਲਨ, ਦੀਹ-ਭੈਰਵ, ਪ੍ਰੇਤ ॥
ਕਾਕ, ਚੀਲ, ਉਲੂਕ[6] ਪਾਏ [7]ਸੱਦ-ਭੀਖਮ-ਦੇਤ ॥
ਗ੍ਰਿਝ, ਡੀਅਰ;[8] ਪ੍ਰੇਤ-ਮਾਲਿਨ, [9]ਰੁਦ੍ਰ-ਗਨ-ਭਭਕੇਤ ॥
ਜਟਾ-ਜੂਟ-ਕਰਾਲ-ਜੁੱਗਨਿ,-ਲੈ-ਖਪਰ-ਪਹੁਚੀ ਖੇਤ ॥੬॥੧੮੬॥੧੮੦੪॥

ਬਿਸਨੁਪਦ ਬਸੰਤ ॥

ਸ਼ੇਰ, ਜੰਬੁਕ[10], ਸ੍ਵਾਨ[11] ਰਾਕਸ,-[12]ਭਖਤ ਆਮਿਖ, ਸ੍ਰੋਨ ॥
ਨਚਿਤਿ-ਕਾਲਿ ਕਰਾਲ-ਭੀਖਮ, [13]ਕਰਤ-ਮੰਗਲ-ਤੌਨ ॥
ਨਗਨ ਦੰਤ-ਬਿਸਾਲ-ਕਾਢੇ[14], ਬਕਤ੍ਰ-ਦੀਰਘ-ਜੌਨ ॥
ਕਰਤ-ਹਾਸ-ਬਿਲਾਸ-ਉਤਸਵ, ਹਰਖ-ਧਾਵਤ ਭੌਨ[15] ॥੭॥੧੮੭॥੧੮੦੫॥
[16]ਕਪਾਲ-ਤਾਲ-ਬਨਾਇ-ਝਾਂਝਰ, [17]ਆਂਤ-ਤਾਰ-ਰਬਾਬ ॥
[18]ਗਾਨ-ਤਾਨ-ਸੰਗੀਤਿ-ਨ੍ਰਿਤਤਿ, [19]ਰਕਤਿ-ਪਾਨ-ਸ਼ਰਾਬA ॥

---

੧. ਸਮੁੰਦ੍ਰ ਹੀ ਉਰੜ ਪਿਆ । ੨. ਬੇ-ਹਿਸਾਬਾ ਲਹੂ ਚਲਿਆ । ੩. ਸਮੁੰਦ੍ਰ । ੪. ਸਫੈਦ ਇਲ੍ਹ, ਯੋਗਣੀਆਂ ਦੀ ਦੀ ਇਕ ਜਾਤੀ ਸੰਗਯਾ ਹੈ । ੫. ਬਕ, ਬਗੁਲਾ, ਯੋਗਣੀਆਂ ਦੀ ਇਕ ਜਾਤੀ ! ੬. ਉੱਲੂ । ੭. ਭਯਾਨਕ ਆਵਾਜ਼ਾਂ ਮਾਰਦੇ ਹਨ । ੮. ਡਾਯਣ । ੯. ਸ਼ਿਵ ਦੇ ਗਣ (ਪ੍ਰੇਤ) ਭਭਕਦੇ ਹਨ । ੧੦. ਗਿੱਦੜ । ੧੧. ਕੁੱਤਾ । ੧੨. ਲਹੂ ਤੇ ਮਾਸ ਨੂੰ ਖਾਂਦੇ ਹਨ । ੧੩. ਉਸ (ਸਮਯ) ਖੁਸ਼ੀ ਕਰਦੀ ਹੈ । ੧੪. ਜਿਨਾਂ ਦੇ ਮੁਖ ਵਡੇ ਵਡੇ ਹਨ । ੧੫. ਮੈਦਾਨ ਜੰਗ ਨੂੰ । ੧੬. ਝਾਂਝਰਾਂ ਤੇ ਛੈਣਿਆਂ ਰੂਪ ਖੋਪਰੀਆਂ ਬਣਾ ਕੇ । ੧੭. ਰਬਾਬ ਦੀਆਂ ਤਾਰਾਂ ਰੂਪ ਆਂਦਰਾਂ ਹਨ । ੧੮. ਤਾਨਾਂ ਨਾਲ ਗਾਉਣੇ ਨਾਲ ਨਚਦੇ ਹਨ ਇਹੋ ਹੀ ਸੰਗੀਤ ਉੱਚਾਰਦੇ ਹਨ । ੧੯. ਲਹੂ ਰੂਪ ਸ਼ਰਾਬ ਪੀਂਦੇ ਹਨ ।

A ਪਾ :—ਕਰਤਿ ਪਾਨ ਸਰਾਬ ।

---

☞ ਏਥੇ, ਥੀਰ, ਸ਼ਬਦ ਸਿਥਰ ਟਿਕਿਆ ਹੋਯਾ, ਮੌਜੂਦ ਅਰਥ ਰਖਦਾ ਹੈ, ਪ੍ਰੰਤੂ ਪ੍ਰੈਸ ਵਿਚ (ਬੀਰ) ਪਾਠ ਛਪ ਗਯਾ ਹੈ।

ਉਪਰ੍ਹ ਕਉ ਮਾਂਗਉ ਖੀਂਧਾ ॥ ਤੇਰੀ ਭਗਤਿ ਕਰੈ ਜਨ ਬੀਂਧਾ । (ਸੰ. ਕ.)

ਬੀਂਧਾ ਸ਼ਬਦ ਪ੍ਰਮ ਵਿਚ ਵਿੰਨਯਾ ਹੋਇਆ, ਅਰਥ ਰਖਦਾ ਹੈ । ਪ੍ਰੰਤੂ ਪ੍ਰੈਸ ਵਿਚ ''ਥੀਂਧਾ'' ਛਪ ਗਯਾ ਹੋਇਆ ਹੈ। ਭਾਵ । ਜਿਸ ਤਰ੍ਹਾਂ ਉਪਰੋਕਤ ਪਾਠਾਂ ਵਿਚ ਬ ਦੀ ਥਾਂ 'ਥ' ਤੇ 'ਥ' ਦੀ ਥਾਂ 'ਬ' ਕੇਵਲ ਲਿਖਾਰੀਆਂ ਤੋਂ ਹੀ ਬਦਲ ਚੁਕਾ ਹੈ ਅਤੇ 'ਬੀਂਧਾ' ਤੇ 'ਥੀਂਧਾ' ਦਾ ਅਰਥ ਭੀ ਸਮਾਨਯ-ਅਧਿਕਰਣ ਰਖਦਾ ਹੈ ।

ਇਸੇ ਤਰ੍ਹਾਂ ਹੀ ਚਿੰਬਾਰ ਤੇ ਚਿਥਾਰ, ਸ਼ਬਦ ਵੀ ਸਾਮਾਨਯ ਅਧਿਕਰਣ ਤਾਂ ਹਨ ਪ੍ਰੰਤੂ ਵ੍ਰਿਤਿ ਉਪਲਭਧਿ ਪਦਾਰਥ ਦੀ ਭਿੰਨਤਾ ਰਖਦੇ ਹਨ ਅਤੇ ਹੁਣ ਇਨ੍ਹਾਂ ਦਾ ਸ਼ੁਧ ਭੇਦ ਵਿਚਾਰਨਾ ਕਠਿਨ ਹੀ ਨਹੀਂ ਬਲਕਿ ? ਅਸੰਭਵ ਬਣ ਗਯਾ ਹੈ ।

[1]ਤੁਖਾਰ, ਉਸ੍ਰ, ਮਨੁਖ-ਲੈ-ਲੈ, [2]ਗੁਹਤਿ-ਬਿਬਿਧ-ਕਬਾਬ ॥
[3]ਭਖਤ-ਕ੍ਰੀੜਤ-ਭੁਜਾ-ਭਰ-ਭਰ, ਕਰਤ-ਕੇਲ-ਮਿਲਾਬ॥੮॥੧੮੮॥੧੮੦੬॥
ਉੱਛਰ-ਕੂਦਤ ਸਿੰਧੁ-ਪੈਰਤ[5], ਬਿਹੱਸ ਹਾਸ-ਕਰਾਲ ॥
ਰੁੰਡ[6] ਲੈ-ਲੈ-ਹਾਥ ਪੋਅਤ[7], ਸਿਵ ਅਰਪਿਤ-ਮਾਲ
ਪੜੇ ਖਾਇ ਅਘਾਇ-ਪ੍ਰੇਤਨ, ਭੂਤ, ਗ੍ਰਿਝ, ਬਿਤਾਲ
ਨਚਤਿ-ਜੁੱਗਨਿ, ਕੰਕ, ਡੀਅਰਿ, ਮਚੀ ਖੇਡ ਧਮਾਲ[8] ॥੯॥੧੮੯॥੧੮੦੭॥
ਪ੍ਰੇਤ, ਭੂਤ, ਮਸਾਨ, ਗੂਲਨ, ਕੰਕ, ਬੰਕ, ਬਿਤਾਲ ॥
ਜਟਾ-ਭੀਖਮ, ਦਾੜ-ਦਾਰੁਨ, ਨਖੀ-ਘੋਰ-ਕਰਾਲ
ਥ੍ਰਿਕਤਿ-ਝੂਮ੍ਰਰ[9] ਝੁਮਕ-ਝੁਮ-ਝੁਮ-ਬਜਿਤ ਤਾਲ-ਕਪਾਲ[10]
[11]ਸ੍ਰੋਨ-ਭਰ-ਪਿਚਕਾਰਿ-ਡਾਰਤਿ, [12]ਉਡਤਿ-ਮੂਠ-ਗੁਲਾਲA ॥੧੦॥੧੯੦॥੧੮੦੮॥

---

੧. ਘੋੜੇ। ੨. ਇਹ ਬਹੁ ਪ੍ਰਕਾਰ ਦਾ ਕਬਾਬ (ਸੀਖਾਂ ਵਿੱਚ) ਪ੍ਰੋਂਦੇ ਹਨ। ੩-੪ (ਤੇ) ਖਾਂਦੇ ਹਨ ਬਾਹਾਂ ਭਰ ਭਰਕੇ ਕ੍ਰੀੜਾ ਕਰਦੇ ਹਨ ਇਹ ਭੋਗ ਦਾ ਮਿਲਾਪ ਕਰਦੇ ਹਨ ! ੫. ਜੋ ਉਛਲਦੇ ਤੇ ਕੁਦਦੇ ਹਨ ਇਹ (ਯੁੱਧ ਦਾ) ਸਮੁੰਦ੍ਰ ਤਰਦੇ ਹਨ (ਅਥਵਾ ਲਹੂ ਦਾ ਸਮੁੰਦ੍ਰ ਤਰਦੇ ਹਨ। ੬. ਸਿਰ ੭. ਪ੍ਰੋਂਦੇ ਹਨ। ੮. ਲੁੱਡੀ ਦੀ ਖੇਡ, ਹਲੀ ਦੀ ਖੇਡ। ੯. (ਨਾਚ) ਨਚਦੇ ਹਨ। ੧੦. ਖੋਪਰੀਆਂ ਰੂਪ ਛੈਣੇ। ੧੧. (ਜਿਹੜੇ) ਲਹੂ (ਦੇ ਸ਼ਰੀਰਾਂ 'ਚੋਂ' ਫੁਹਾਰੇ ਚਲਦੇ ਹਨ ਮਾਨੋਂ ਕਿ ? ਇਹ ਭਰ ਭਰ ਕੇ ਪਿਚਕਾਰੀਆਂ ਪਾਉਂਦੇ ਹਨ। ੧੨. ਅਤੇ ਸ਼ਰੀਰਾਂ ਦੇ ਬੁੰਬਿਆਂ ਰੂਪ ਗੁਲਾਲ ਦੀਆਂ ਮੁੱਠਾਂ ਉਡਦੀਆਂ ਹਨ।

**A** ਏਸ ਛੰਦ ਵਿੱਚ ਕਰੀਬਨ ਕਰੀਬਨ "ਹੋਲਿਕਾ ਰੂਪਕ" ਦਾ ਵਰਣਨ ਕੀਤਾ ਗਯਾ ਹੈ ਪ੍ਰੰਤੂ ਇਹ ਸ਼ੁਧ ਰੂਪਕ ਨਹੀਂ ਬਣਦਾ ਕਿਉਂਕਿ ? ਇਸ ਦੀ ਚੌਥੀ ਪੰਗਤੀ "ਸ੍ਰੋਨ ਭਰ ਪਿਚਕਾਰਿ ਡਾਰਤਿ, ਉਡਤਿ ਮੂਠ ਗੁਲਾਲ" ਵਿੱਚ 'ਸ੍ਰੋਨ, ਸ਼ਬਦ ਤੋਂ ਬਿਨਾਂ ਹੋਰ ਕੋਈ ਵੀ ਸ਼ਬਦ ਰੂਪਕ ਦਾ ਲਖਾਯਕ ਨਹੀਂ ਅਤੇ 'ਸ੍ਰੋਨ' ਵੀ ਗੁਲਾਲ-ਮੂਠ, ਤੇ ਭਰ ਪਿਚਕਾਰਿ, ਦੋਹਾਂ ਸ਼ਬਦਾਂ ਵਿੱਚ ਇੱਕਲਾ ਹੈ। ਇਸ ਤੋਂ ਇਹ ਅਲੰਕਾਰ ਸ਼ੁੱਧ ਵ੍ਰਿਤਿ ਦਾ ਅਨੁਭਵ ਨਹੀਂ ਹੋਂਦਾ। ਪ੍ਰੰਤੂ ਸ੍ਰੀ ਸਰਬਲੋਹ ਜੀ ਦੇ ਸੰਪ੍ਰਦਾਯਕ ਗਯਾਨੀ ਏਥੇ ਦਸਮ ਸ੍ਰੀ ਗੁਰੂ ਗੋਬਿੰਦਸਿੰਘ ਸਾਹਿਬ ਜੀ ਦੇ ਪੱਦਾਂ ਦਾਅਧਯਾਹਾਰ ਕਰ ਕੇ ਕਾਰਜ ਸਾਧਦੇ ਹਨ—ਸ੍ਰੀਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਕ੍ਰਿਸ਼ਨਾਵਤਾਰ ਦੇ ਖੜਗ ਸਿੰਘ ਯੁੱਧ ਵਿੱਚ 'ਹੋਲਿਕਾ ਰੂਪਕ' ਲਿਖਯਾ ਹੈ ਅਤੇ ਉਹ ਬਹੁਤ ਹੀ ਸ਼ੁੱਧ ਹੈ, ਜਿਹਾ ਕਿ— ਸ੍ਵਯਾ— ਬਾਨ-ਚਲੇ ਤੇਈ-ਕੁੰਕਮ-ਮਾਨਹ ? ਮੂਠਿ-ਗੁਲਾਲ-ਕੀ ਸਾਂਗ-ਪ੍ਰਹਾਰੀ।
ਢਾਲ ਮਨੋ ? ਡਫ-ਮਾਲ ਬਨੀ, ਹਥਿ ਨਾਲਿ-ਬੰਦੂਕ ਛੁਟੇਂ-ਪਿਚਕਾਰੀ।
ਸ੍ਰੋਨ ਭਰੈ ਪਟ ਬੀਰਨ ਕੇ— ਉਪਮਾ ਜਨੁ ? ਘੋਰ ਕੈ ਕੇਸਰ ਡਾਰੀ।
ਖੇਲਤਿ ਫਾਗ ਕਿ ? ਬੀਰ ਲਰੈਂ, ਨਵਲਾਸੀ ਲਿਯੇ ਕਰਵਾਰ ਕਟਾਰੀ।੧੩੮੪। (ਕ੍ਰਿਸ਼ਨਾਵਤਾਰ)।

ਹੁਣ ਇਸ ਰੂਪਕ ਵਿੱਚ ਅਤੇ ਸ੍ਰੀ ਸਰਬਲੋਹ ਜੀ ਦੇ ਉਪਰੋਕਤ ਛੰਦ ਵਿੱਚ ਬਹੁਤ ਜ਼ਯਾਦਾ ਫ਼ਰਕ ਹੈ ਅਤੇ ਉਹ ਨਿਕਲਣ-ਯੋਗਯ ਨਹੀਂ। ਪ੍ਰੰਤੂ ਸੰਪ੍ਰਦਾਈ ਗਯਾਨੀ ਟੇਥੋਂ ਦੇ ਪਦਾਂ ਨੂੰ ਸ੍ਰੀ ਸਰਬਲੋਹ ਵਿੱਚ ਇਉਂ ਵਡੇਂਦੇ ਹਨ—

| ਸ੍ਰੀ ਸਰਬਲੋਹ ਦੇ ਪਦ— | ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਪਦ |
|---|---|
| ੧. ਸ੍ਰੋਨ ਭਰ, ਅਥਵਾ-ਸ੍ਰੋਨ, | ੧. ਜਨੁ ? ਘੋਰ ਕੈ ਕੇਸਰ ਡਾਰੀ, |
| ੨. ਪਿਚਕਾਰੀ, ਅਥਵਾ-ਭਰ ਪਿਚਕਾਰੀ, | ੨. ਹਥਿ ਨਾਲਿ ਬੰਦੂਕ ਛੁਟੇਂ, |
| ੩. ਉਡਤਿ ਮੂਠ- ਗੁਲਾਲ | ੩. ਸਾਗ ਪ੍ਰਹਾਰੀ, |

ਬੇਸ਼ਕ ! ਅਸੀਂ ਜਨਤਾ ਨੂੰ ਤਾਂ ਆਪਣੀ ਵਿਦ੍ਵਤਾ ਨਾਲ ਉਪਰੋਕਤ ਰੂਪ ਬੰਨ ਕੇ ਪ੍ਰਸੰਨ ਕਰ ਸਕਦੇ ਹਾਂ ? ਪ੍ਰੰਤੂ ਵਿਦ੍ਵਾਨ ਇਨਾਂ ਦ੍ਵਤੀਯ-ਗ੍ਰੰਥਾਸ਼੍ਰਿਤ ਸ਼ਬਦਾਂ ਨੂੰ ਉੱਤਮ ਨਹੀਂ ਮੰਨਦੇ। ਅਸਲ ਵਿੱਚ-ਇਹ ਛੰਦ ਦਾ ਵਿਗੜਿਆ ਹੋਇਆ ਪਾਠ ਹੈ ਅਤੇ ਸ਼ੁਧ ਪਾਠ ਅਜੇ ਲੋਪ ਹੈ।

ਬਿਸਨੁਪਦ ਬਸੰਤ ॥

ਬਹੁ-ਸੇਨ-ਸੂਰ-ਹਤ-ਦੀਨਿ ਨਿਸਚਰA [1]ਅਨੀ-ਪ੍ਰਬਲ-ਰੇਲ-ਕੈ[2] ॥
ਰਿਸ-ਠਾਨਿ ਹਾਂਕਜੋ-ਸੂਰ ਸਸਿ[3] ਸਿਵ, ਸਾਮ[4] ਗਨਪਤਿ ਠੇਲ-ਕੈ[5] ॥
ਬਹੁ-ਬ੍ਰਿਣ-ਤਨ ਨ੍ਰਿਪ-ਹੰਸ-ਧੁਜ, [6]ਮਯੰਕ-ਕੇਤਹ-ਝੇਲ-ਕੈ ॥
ਸਤ-ਸੇਤਹ-ਹਨਜੋ ਘਾਯਨ[7] [8]ਬੇਧਿ-ਸਜੰਦਨ-ਪੇਲ-ਕੈ ॥੧੧॥੧੯੧॥੧੮੦੯॥
ਨ੍ਰਿਪ-ਜੂਝਗੇ ਛਿਤ-ਪਰੇ-ਮੁਰਛਿਤ, ਬਹੁ-ਭਾਜਗੀ-ਚਤੁਰੰਗਨੀ ॥
ਲੈ-ਲੋਥ-ਨ੍ਰਿਪਬਰ ਦੂਤ[9]-ਭਾਜਜੋ, [10]ਬੇਵਾਨ-ਘਾਲ-ਬਰੰਗਨੀ
[11]ਲੈ-ਗਯੋ-ਪ੍ਰਭੁ ਪਹਿ-ਬੋਲ-ਨ੍ਰਿਪਬਰ, [12]ਗਿਰ-ਕਨਕ-ਦੂਤ-ਭੁਜੰਗਨੀ ॥
ਦੂਰ-ਦਸਾ[13] ਨ੍ਰਿਪ ਤ੍ਰਿਯ ਦੇਖ-ਧਾਈ[14], ਰਨਿਵਾਸਿ-ਕੋਟ-ਤ੍ਰੈ-ਸੰਗਨੀ ॥੧੨॥੧੯੨॥੧੮੧੦॥
ਕਸ-ਕੀਨੁ-ਹਾ[15] ? ਬਿਧਿ-ਦੀਨ-ਦਾਰੁਨ[16], [17]ਸੋਗ, ਸਾਲ, ਸੰਤਾਪ-ਉਰ ॥
ਲੇ-ਕੰਠ-ਰੋਵਤਿ ਤ੍ਰਿਯਾ-ਨ੍ਰਿਪਬਰ, ਤ੍ਰੈ-ਕੋਟਿ-ਰਾਨੀ-ਸਭੈ ਜੁਰ[18] ॥
ਸਤ-ਸੇਤੁ ਭਤ-ਭਰ ਅੰਗ[19] ਲਾਵਤਿ [20]ਧਾਹ, ਪੀਟਤਿ-ਰੁਦਨ ਕਰ ॥
ਕਹਯੋ-ਦੇਹੁ-ਮੰਗਾਇ ਕਾਸਟ[21] ਚਿਤਾ[22]-ਰਚਿ ਸੰਗ-ਜਾਹੁ ਜਰ[23] ॥੧੩॥੧੯੩॥੧੮੧੧॥
ਪ੍ਰਭੁ-ਕਰੀ ਕਰੁਨਾ[24] ਤ੍ਰਿਯਨ-ਪਹਿ, [25]ਯਕ ਲਾਗ-ਜਰਤੀ-ਕੋਟਿ-ਤ੍ਰੈ ॥

---

੧. ਦੈਤਯ ਨੇ। ੨. ਬਲਵੰਤ ਫੌਜ ਨੂੰ ਭਜਾ ਕੇ। ੩. ਸੂਰਯ ਤੇ ਚੰਦ ਨੂੰ ਵੰਗਾਰਿਆ। ੪. ਸ੍ਵਾਮਿਕਾਰਤਿਕ। ਰੋਕ ਕੇ ੬. ਮਜੰਕਕੇਤੁ (ਰਾਜੇ) ਨੂੰ ਖਲਿਹਾਰ ਕੇ ੭-੮. ਕੁੰਭ ਦਾੜ, ਸ੍ਵੇਤ ਦੰਤ ਧੂਮ੍ਰਾਛ ਤੇ (ਭੀਮਦਾੜ) ਦੀਰਘ ਦੰਤ) ਨੇ ਰਥ ਧਵਾ ਕੇ ਸਤ ਸੇਤੁ ਨੂੰ (ਘਾਯਨ) ਤੀਰਾਂ ਦੀ ਚੋਟਾਂ ਨਾਲ ਵਿੰਨ ਕੇ ਮਾਰ ਦਿੱਤਾ। ੯. ਸੇਵਕ। ੧੦. ਸੁੰਦ੍ਰ ਅੰਗਾਂ ਵਾਲੇ ਵਿਮਾਨ ਵਿੱਚ ਪਾ ਕੇ। ੧੧-੧੨ ਚਤੁਰ ਸੈਨਾਂ ਦਾ ਦੂਤ, (ਦ੍ਵਾਰਪਾਲ ਨੂੰ) ਬੋਲ ਕੇ ਸੁਮੇਰ ਤੇ ਵਿਸ਼ਨੂ ਜੀ ਦੇ ਪਾਸ ਸਤਸੇਤੁ ਨੂੰ ਲੈ ਗਯਾ। ੧੩. ਬੁਰੀ ਹਾਲਤ। ੧੪. ਮੰਦਿਰਾਂ ਵਿਚੋਂ ਤਿੰਨ ਕ੍ਰੋੜ ਇਸਤ੍ਰੀਆਂ। ੧੫. ਹਾਏ ਕਿਵੇਂ ਕੀਤਾ ਈ ? ੧੬-੧੭. ਵਿਧਾਤਾ ਨੇ ਸ਼ੋਕ ਸੱਲ ਅਤੇ ਭਯਾਨਕ ਸੰਤਾਪ ਨੂੰ ਦਿਲ ਵਿੱਚ ਦੇ ਦਿੱਤਾ ਹੈ। ੧੮. ਇਕਠੀਆਂ ਹੋ ਕੇ। ੧੯. ਛਾਤੀ ਨਾਲ। ੨੦. ਧਾਹਾਂ ਮਾਰਦੀਆਂ ਤੇ ਰੋ ਰੋ ਕੇ ਪਿਟਦੀਆਂ ਹਨ। ੨੧. ਲਕੜੀਆਂ। ੨੨. ਚਿਖਾ। ੨੩. ਨਾਲ ਸੜ ਜਾਈਏ ? ੨੪. ਕ੍ਰਿਪਾ। ੨੫. ਇਕ (ਸਤਸੇਤੁ) ਨਾਲ ਲੱਗ ਕੇ, ਤਿੰਨ ਕ੍ਰੋੜ (ਰਾਣੀਆਂ) ਸੜਦੀਆਂ ਹਨ।

A ਏਥੇ ਚਲ ਰਹੇ ਪ੍ਰਸੰਗ ਤੋਂ ਪ੍ਰਤੀਤ ਹੁੰਦਾ ਹੈ ਕਿ ਜਿਸ ਤਰਾਂ ਕੋਈ ਇਕ ਦੈਤਯ ਯੋਧਾ ਦੇਵਤਿਆਂ ਨਾਲ ਜੰਗ ਕਰ ਰਹਿਆ ਹੈ ਪ੍ਰੰਤੂ ਇਸ ਪਾਠ ਵਿਚੋਂ ਕਿਸੇ ਦਾ ਨਾਮ ਨਹੀਂ ਕਲਪਿਆ ਜਾ ਸਕਦਾ। ਕਈ-ਜਨ ਅੰਕ ੧੦।੧੯੦।੧੮੦੮ ਦੀ ਦੂਜੀ ਪੰਕਤੀ ਦੇ ਜਟਾ ਭੀਖਮ ਦਾੜ ਦਾਰੁਨ, ਪਾਠ ਵਿੱਚੋਂ 'ਭੀਖਮ ਦਾੜ' ਦਾ ਅਰਥ 'ਭੀਮਦਾੜ ਅਥ੍ਵਾ ਦੀਰਘ ਦੰਤ ਲੈਂਦੇ ਹਨ ? ਇਹ ਵੀ ਉਪਰਲੀ ਤੁੱਕ ਦੇ ਭਾਵ ਤੋਂ ਵਯੰਗ ਚਲਿਆ ਜਾਂਦਾ ਹੈ। ਅੰਕ ੬੦੪।੧੭੦।੧੬੧੦ ਏਸੇ ਧਯਾਯ ਵਿੱਚ ਦਲ ਜੋੜ ਜੁੱਟੇ ਕੁੰਭਦਾੜਨ ਸ੍ਵੇਤਦੰਤ ਦਈਤ ਹੇ। ਸਰਦਾਰ ਧੂਮਰ-ਆਛ ਦਾਨਵ, ਭੀਮਦਾੜ ਮਈਤ ਹੇ।

ਕੁੰਭਦਾੜ, ਸ੍ਵੇਤਦੰਤ, ਧੂਮ੍ਰਾਛ ਤੇ ਭੀਮਦਾੜ ਚਾਰੇ ਦੈਤਯ ਆਏ ਹਨ। ਭਾਵੇਂ ਏਥੇ ਇਨਾਂ ਵਿੱਚੋਂ ਕੋਈ ਭੀ ਇਕ ਹੋਵੇ-ਤਾਂ ਭੀ ਵਿਸ਼ੇਸ-ਕਰ-ਕੇ ਕਿਸੇ ਦੇ ਨਾਮ ਦਾ ਗਯਾਨ ਨਹੀਂ ਹੁੰਦਾ।

ਭਈ, ਆਗਜਾ ਨਾਰਦਹ ਵਰ[1], [2]ਮੁਖ-ਸੁਧ ਦੇਵਹੁ ਸੀਚ-ਪਰੈ ॥
ਲੈ ਸੁਧਾ[3] ਨ੍ਰਿਪ-ਮੁਖ-ਮੇਲ ਰਿਖਿ-ਇਸ[4], ਛੁਟੀ-ਮੂਰਛਾ ਜਾਗ-ਵੈ ॥
ਤਨ-ਹੀਨਿ, ਦੂਰਬਲ[5], ਛੀਨ-ਘਾਯਨ[6], ਹੀਨ-ਭਯੋ ਪਰਾਕ੍ਰਮੜੈ[7] ॥੧੪॥੧੯੪॥੧੮੧੨॥
ਦਈ-ਆਜਸ ਵਰੁਨ, ਜਮ-ਕਹ, ਕੁਬੇਰ, ਚੰਦ੍ਰ-ਸਿਖਰ-ਨ੍ਰਿਪਤਿ
ਤੁਮ-ਜਾਹੁ ਨਿਜ-ਨਿਜ ਸੈਨ-ਲੈ, ਨ੍ਰਿਪ-ਹਨੋ-ਬਲਕਰਿ-ਨ੍ਰਿਖ ਸੁਮਤਿ[8] ॥
ਪੰਚ-ਬੀਰ-ਪ੍ਰਧਾਨ-ਸੁਰ, ਨਰ, ਪਠੈ-ਕੁਮਕ[9] ਪ੍ਰਧਾਨ-ਪੰਚ[10] ॥
ਸਸਿ, ਸੂਰ, ਸਜਾਮ,ਗਨੇਸ, ਸੰਕਰ, ਕਰੋ-ਨਾਹਨ ਭੀਤ[11] ਰੰਚ[12] ॥੧੫॥੧੯੫॥੧੮੧੩॥

ਬਿਸਨੁਪਦ ਬਸੰਤ ॥

ਟਰੋ ਨਾਹਿਨਿ ਕੈਸਿਹੂੰ, ਗਹਿ-ਬਾਂਧ-ਆਨਹੁ ਦੈਤ-ਸਤ੍ਰ ॥
[13]ਗਾੜ-ਆਨ-ਸਹਾਇ-ਕਰਹੌ, ਧਰੋ-ਧੀਰਜ ਪਠੈਂ-ਪਤ੍ਰ[14] ॥
ਮਾਥ-ਨਾਯ ਚਲੈ-ਬਿਵਾਨੀ, ਚਮੂ-ਚਤੁਰੰਗਨਿ ਪ੍ਰਬਲ
ਦੈ-ਬੰਬ[15] ਦੀਹ-ਦਮਾਮ, ਧੌਂਸਨ, ਪਵਣ[16], ਗੋਮੁਖ, ਨਾਯ, ਝਲ[17] ॥੧੬॥੧੯੬॥੧੮੧੪॥
ਫਹਿਰਾਯ ਕੇਤੁ[18], ਨਿਸਾਨ ਲੋਟਨ, ਬਿਬਿਧ-ਸੈਨ ਹਕਾਰ-ਕੈ[19]
ਗਹਿ-ਸ਼ਸਤ੍ਰ-ਅਸਤ੍ਰ-ਅਪਾਰ-ਅਨਗਨ, ਗਜੇ-ਸੁਰ-ਜੈਕਾਰ-ਕੈ ॥
ਯਮ-ਗਨ ਕਰਾਲ-ਭਜਾਨ, ਦਾਰੁਨ ਚਲੇ ਛਿਤ-ਨਭ[20] ਛਾਯ ਕੈ ॥
[21]ਬਰੁਨ-ਦਲ, ਕੰਕਰ-ਜਮਾਨੀ, [22]ਦੀਹ-ਤਨ-ਮੁਖ-ਬਾਯ-ਕੈ ॥੧੭॥੧੯੭॥੧੮੧੫॥
[23]ਅਰੁਨੈ-ਨਜਨ ਬਿਸਾਲ ਲੋਚਨ, ਦਾੜ-ਭੀਖਮ ਕਾੜ-ਕੈ[24]
ਨਗਨ ਘੋਰ-ਕਰਾਲ ਜਮਗਨ, ਮਾਰ-ਮਾਰ ਪੁਕਾਰ ਕੈ ॥
[25]ਡੰਡ-ਪਾਸ,ਭਜਾਨ-ਜਮਧਰ ਕਮੰਦ[26] ਫਾਸ ਸੁਧਾਰ-ਕੈ ॥
ਮੇਰੁ[27], ਬ੍ਰਿਛ, ਪਹਾਰ, ਮੁਦਗਰ, ਸੈਲ, ਮੰਦਿਰ[28] ਧਾਰ-ਕੈ ॥੧੮॥੧੯੮॥੧੮੧੬॥

---

੧. ਸ੍ਰੇਸ਼ਟ ਵਿਸ਼ਨੂ ਦੀ।੨. ਭਲੀ ਪ੍ਰਕਾਰ ਮੁਖ ਵਿੱਚ ਅੰਮ੍ਰਿਤ ਪਾ ਦਿਓ ? ੩. ਅੰਮ੍ਰਿਤ। ੪. ਨਾਰਦ ਨੇ। ੫. ਕਮਜ਼ੋਰ। ੬. ਦੰਦਾਂ ਨਾਲ ਮਾੜਾ ਹੋਇਆ ਹੋਇਗਾ। ੭. ਤਾਕਤ ਤੋਂ। ੮. ਹੇ ਸ੍ਰੇਸ਼ਟ ਬੁਧਿ ਵਾਨੋ। ੯. ਮਦਤ। ੧੦. ਪੰਚਾਯਤ ਵਿੱਚ ਮੁਖੀ। ੧੧. ਡਰ। ੧੨. ਰਤਾਮਾਤ੍ਰ। ੧੩. (ਵਿਸ਼ਨੂ ਜੀ ਕਹਿੰਦੇ ਹਨ ਕਿ ?) ਮੈਂ ਭੀੜ ਵਿੱਚ ਆਣ ਕੇ ਸਹਾਇਤਾ ਕਰਾਂਗਾ। ੧੪. ਮੈਂ ਚਿੱਠੀ ਵੀ ਭੇਜਾਂਗਾ, ਤੁਸਾਂ-ਪਤ੍ਰਿਕਾ ਭੇਜਣੀ। ੧੫. ਨਗਾਰੇ ਵਜਾ ਕੇ। ੧੬. ਢੋਲਕਿ। ੧੭. ਇਕ ਪ੍ਰਕਾਰ ਦੇ ਵਾਜੇ ਦਾ ਨਾਮ ਹੈ। ੧੮. ਝੰਡਾ ਧ੍ਵਜਾ। ੧੯. ਬੁਲਾ ਕੇ। ੨੦. ਧਰਤੀ ਤੇ ਆਕਾਸ਼ ਵਿੱਚ। ੨੧. ਵਰੁਨ ਦੇਵਤੇ ਦਾ ਦਲ ਅਤੇ ਯਮਾਂ ਦੇ ਦੂਤ। ੨੨. ਵਡਿਆ ਸ਼ਰੀਰਾਂ ਵਾਲੇ ਮੂਹ ਟੱਡ ਕੇ। ੨੩. ਵਡਿਆਂ ਨੇਤ੍ਰਾਂ ਵਾਲੇ ਲਾਲ ਨੇਤ੍ਰ ਕਰ ਕੇ। ੨੪. ਕੱਢ ਕੇ। ੨੫. ਡੰਡੇ ਫਾਹੀਆਂ ਤੇ ਭਜਾਨਕ ਕਟਾਰਾਂ, ਯਮ ਦੂਤਾਂ ਨੇ ਭਜਾਨਕ ਡੰਡੇ ਪਾਸ ਫੜੇ ਹੋਏ ਹਨ। ੨੬. ਪਾਸ। ੨੭. ਪ੍ਰਬਤ, ਪਹਾੜ। ੨੮. ਇਕ ਪਹਾੜ ਦਾ ਨਾਮ ਹੈ।

ਘੋਰ[1] ਜਮ, ਜਖ, ਦੀਹ-ਕੰਕਰ,[2]-ਮਾਣ-ਪ੍ਰਿਤਨਾ-ਜੁੱਬਨੀ[3] A
[4]ਸੀਂਗ-ਦਾਰੁਨ,-ਮੀਸ-ਬੁਰਜੇ, ਭੁਜਾ ਸੌ-ਸੌ, ਤਿਸ-ਬਨੀ[5]
ਜਟਾ ਜੂਟ, ਦਿਗੰਬਰਾ[6] ਬਹੁ-ਛਕੇ-ਜਮਧਰ[7] ਗੋਫਨੀB [8]
[10]ਅਧਰ,-ਸ੍ਰਵਨਨ,-ਨਾਸ,-ਆਨਨ, [11]ਬਿਕਟ-ਮੂਰਤਿ-ਦ੍ਰੋਹਨੀ ॥੧੯॥੧੯੯॥੧੮੧੭॥
ਤਿਮਰ ਕਾਰੇ ਜੱਛ-ਪੀਰੇ, [12]ਸ੍ਰਿੰਗ-ਕਾਂਟੇ-ਰੋਮ-ਤਨ ॥
ਨਖੀ[13], ਧੂਲਿ[14], ਲੰਗੇਸ੍ਰੀ[15], [16]ਸਰC -ਕਰਤ-ਮਦਿਰਾ-ਪਾਨ-ਰਨ ॥
[17]ਭਖਤ-ਆਮਿਖ-ਪਸੂ-ਨਾਨਾ, ਜੰਤ੍ਰ, ਮੰਤ੍ਰ, ਇੰਦ੍ਰਜਾਲ[18] ਘਨ ॥
ਕਪਟ-ਘੋਰ[19] ਆਘੋਰ-ਕ੍ਰਿਯਾ[20], ਸਿਹਰ, ਜਾਦੂ ਬਿਬਿਧ ਫਨ[21] ॥੨੦॥੨੦੦॥੧੮੧੮॥
ਨਾਗ-ਪਾਸ, ਕਮੰਦ,-ਪਾਸਨ,- ਛਕੇ-ਬਿਬਿਧ ਸਿਲਾਹ-ਤਨਿ[22] ॥
[23]ਮੁੰਡ-ਹਾਰ-ਬਿਸਾਲ-ਅਜਗਰ, ਗਰਜ-ਗਰਜ ਫੁੰਕਾਰ-ਫਨਿ[24] ॥
ਜੁੱਥ-ਜੁੱਥ ਸੁਧਾਰ-ਪ੍ਰਿਤਨਾ, ਚਮੂ-ਚਤੁਰੰਗਨਿ ਸਘਨ[25] ॥
ਨਭ[26]-ਛਾਯ-ਛਿਤ[27],ਪੁਰ[28]-ਘੇਰ-ਦਹਦਿਸ,ਬਜਾਜਦੁੰਦਭਿ,ਭੇਰਿ-ਰਨ[29]॥੨੧॥੨੦੧॥੧੮੧੯॥

ਬਿਸਨੁਪਦ ਬਸੰਤ ॥

ਜੁੱਟਿ-ਚਮੂ-ਸੁਰ[30] ਪ੍ਰਲਜ-ਪਲਟਜੋ, [31]ਪੰਚ-ਬੀਰ-ਪ੍ਰਧਾਨ-ਬਲD
ਪਦਮ-ਸਾਠ ਅਨੀ-ਪ੍ਰਬਲ, ਸੰਗ ਲੀਨ ਸੁਰ, ਨਰ-ਬਿਬਿਧ-ਦਲ ॥
ਚਢੀ-ਫੌਜ ਅਨੀ-ਪ੍ਰਬਲ, [32]ਡਗਮਗਤ-ਬਸੁਧਾ,-ਮੇਰੁ-ਜਲ ॥

---

੧. ਖੋਰੀ,ਦੁਸ਼ਮਣੀ ਰਖਣ ਵਾਲਾ ! ੨-੩ ਬਹੁਤ ਜੁਆਨੀ ਵਾਲੇ (ਯਮ) ਕੰਕਰਾਂ ਦੀ ਕਤਾਰਾਂ ਵਿੱਚ ਫੌਜ ਹੈ। ੪. ਸਿਰਾਂ ਤੇ ਬੁਰਜਾਂ ਵਾਂਗੂ ਭਯਾਨਕ ਸਿੰਙ। ੫.ਤਿੰਨਾਂ ਦੇ ਬਣੇ ਹੋਏ ਹਨ। ੬.ਨੰਗੇ। ੭. ਬਹੁਤੇ ਕਟਾਰਾਂ ਨਾਲ ਸਜੇ ਹੋਏ। ੮. ਗੋਪੀਆਂ ਨਾਲ। ੯-੧੦ ਵੈਰੀਆਂ ਵਾਸਤੇ ਖੁਲ੍ਹ, ਕੰਨ, ਨਾਮਾਂ ਤੇ ਮੂੰਹਾਂ ਤਕ ਭਯਾਨਕ ਸਰੂਪ ਹਨ। ੧੧-੧੨ ਯੱਖਾਂ ਦੇ ਬਹੁਤ ਕਾਲੇ ਤੇ ਸਿੰਙ ਤੇ ਸ਼ਰੀਰਾਂ ਤੇ ਰੋਮ ਕੰਡਿਆਂ ਵਰਗੇ ਹਨ। ੧੩. ਨਹੁੰਆਂ ਵਾਲੇ। ੧੪. ਧੂੜੀ ਵਾਲੇ। ੧੫. ਆਪਣੇ ਪੇਟ ਭਰਨ ਵਾਸਤੇ ਜਟਾਂ ਆਦਿ ਪਾਖੰਡ ਕਰਨ ਵਾਲਾ ਲਿੰਗ ਵ੍ਰਿਤਿ। ੧੬. ਯੁੱਧ ਵਿੱਚ ਸ਼ਰਾਬ ਦੇ ਤਾਲ ਪੀ ਜਾਂਦੇ ਹਨ। ੧੭. ਬਹੁਤੇ ਪਸ਼ੂਆਂ ਦਾ ਮਾਸ ਖਾਂਦੇ ਹਨ। ੧੮. ਜਾਦੂ। ੧੯. ਬਹੁਤ ਕਪਟ ਵਾਲੇ। ੨੦. (ਮਲੀਨ) ਕ੍ਰਿਜਾ ਵਾਲੇ। ੨੧. ਕੁਸ਼ਤੀ ਦੇ ਦਾਵ। ੨੨. ਹਥਯਾਰਾਂ ਨਾਲ। ੨੩. ਗਲਾਂ ਵਿੱਚ ਵਡਿਆਂ ਅਜਗਰ ਸੱਪਾਂ ਦੇ ਹਾਰ ਹਨ, ਸਿਰਾਂ ਅਤੇ ਵਡੇ ਅਜਗਰਾਂ ਦੇ ਹਾਰ। ੨੪. ਫਣਾਂ ਨੂੰ ਛੱਡਦੇ ਹਨ। ੨੫. ਸਮੂਹ, ਸਮੁਦਾਯ। ੨੬. ਆਕਾਸ਼। ੨੭. ਧਰਤੀ। ੨੮. ਨਗਰ, ਸ਼ਹਿਰ। ੨੯. ਯੁੱਧ ਦਾ ਨਗਾਰਾ, ਯੁੱਧ ਦੇ ਭੇੜ ਨੂੰ। ੩੦. ਦੇਵਤਿਆਂ ਦੀ ਫੌਜ (ਯੁੱਧ ਵਿੱਚ) ਜੁਟ ਪਈ। ੩੧. ਫੌਜ ਦੇ ਪੰਜ ਪ੍ਰਧਾਨ ਯੋਧੇ। ੩੨. ਧਰਤੀ, ਪਹਾੜ ਅਤੇ (ਜਲ) ਸਮੁੰਦ੍ਰ ਵੀ ਡੋਲਦੇ ਹਨ।

A ਪਾ:—ਮਾਰ ਪ੍ਰਤਨਾ ਜੁਬਨੀ ਵੀ B ਪਾ:—ਸੋਹਨੀ ਵੀ-ਹੈ। C ਪਾ:—ਲੰਗੇ ਸਰੀਰਤ। D ਕਈਆਂ ਬੀੜਾਂ ਵਿੱਚ ਅਗੇ ਪਿੱਛੇ ਅਤੇ ਥੋੜੇ ਜਿਹੇ ਫਰਕ ਨਾਲ ਪਾਠ ਇਉਂ, :" ਪਦਮ ਸਾਤ ਅਨੀ ਪ੍ਰਬਲ ਸੰਗ ਲੀਨ ਸੁਰ ਨਰ ਬਿਬਿਧ ਦਲ" ਜੁਟੀ ਚਮੂੰ ਸੂਰ ਪ੍ਰਲੈ ਪਲਟਿਓ ਪੰਚ ਬੀਰ ਪ੍ਰਧਾਨ ਬਲ" ਵੀ ਹੈ। (ਦੇਖੋ ਨਾਨਕਿਆਣੇ ਆਦਿਕ ਬੀੜਾਂ)

ਭੁਇ-ਕੰਪ[1], ਉਲਕਾ-ਪਾਤ[2] ਹੋਵਤਿ, ਅਸਗੁਨ-ਮਾਨਤ ਹਾਲ-ਹਲ[3] ॥੨੨॥੨੦੨॥੧੯੨੦॥
ਸੂਰ, ਸਾਮ[4], ਗਨੇਸ, ਸਸਿ, ਸਿਵ, ਸੈਨ-ਨਿਜ-ਨਿਜ ਜੋੜ-ਕੈ ॥
ਜੁਟੇ-ਦਲ ਲਲਕਾਰ ਸਬਹਿਨਿ, [5]ਬਾਟ-ਬਾਟ-ਬਟੋਰ-ਕੈA
ਜੁੜੇ-ਬਹੁਰ ਰਿਸਾਯ-ਕਰ, ਸਮੁਹਾਯ-ਨਿਜ ਦਲ-ਮੋੜ ਕੈ ॥
ਲਲਕਾਰ ਧੀਰਜ-ਦੈ,ਸਭਨਿ, ਸੰਗ-ਲੀਨਿ ਪ੍ਰਤਿਨਾ ਹੋੜ ਕੈ[6] ॥੨੩॥੨੦੩॥੧੯੨੧॥
ਮਿਲੈ-ਧਰਮ-ਕੁਬੇਰ-ਭਟਬਰ, ਬਰੁਨ, ਚੰਦ੍ਰ-ਸਿਖਰਿ ਸੁਮਤਿ ॥
ਦੂਊ ਸੈਨਗੀ ਮਿਲਿ-ਆਪਮੋ[7] ? ਜਿਮ-ਮਿਲਤਿ-ਸਰਤਾ-ਨਦੀ-ਪਤਿ ॥
ਜੁੜੇ ਦ੍ਵਾਦਸ[8] ਬੀਰ ਦਲ ਲੈ, [9]ਮੰਡਜੋ-ਸੰਘਰ-ਘਾਨ-ਘਤਿ
ਸਿਵ,ਸਾਮ,ਗਨਪਤਿ,ਭਾਨੁ[10],ਇੰਦੁ[11],ਜਮ,ਬਰੁਨ,ਚੰਦ੍ਰਸਿਖਰਿ,ਸੁਮਤਿB ॥੨੪॥੨੦੪॥੧੯੨੨॥
ਕੋਬੇਰ, ਚਿਤ੍ਰ, ਬਚਿਤ੍ਰ ਰਥਿ[12], [13]ਅਤਿ-ਕਾਲ,-ਬਿਕ੍ਰਮ-ਧਾਰ-ਦਲ
ਉਤ ਜੁਟੇ ਸੰਘਰ-ਰੋਪ-ਦਾਨਵ,-ਕੁੰਭ ਦਾੜ ਬਲੀ-ਪ੍ਰਬਲ ॥

---

੧. ਭੂੰਚਾਲ । ੨. ਤਾਰਿਆਂ ਦਾ ਟੁੱਟਣਾ । ੩. ਚਲਾ ਚਲੀ ਵਿੱਚ । ੪. ਸ੍ਵਾਮਿਕਾਰਤਿੱਕ । ੫. ਰਾਹ ਰਾਹ ਤੇ ਇਕਠੇ ਕਰ ਕੇ । ੬. ਰੋਕ ਕੇ, ਮੋੜ ਕੇ । ੭. ਜਿਸਤਰਾਂ ਸਮੁੰਦ੍ਰ ਵਿੱਚ ਨਦੀਆਂ ਮਿਲਦੀਆਂ ਹਨ । ੮. ਬਾਰਾਂ । ੯. ਆਹੂ ਲੈਣ ਵਾਲਾ ਯੁੱਧ ਪ੍ਰਾਰੰਭਿਆ । ੧੦. ਸੂਰਜ । ੧੧. ਚੰਦ੍ਰਮਾਹ । ੧੨. ਦੇਵ ਜੋਧੇ ਦਾ ਨਾਮ ਹੈ । ੧੩. ਨਾਮੇ ਦੇਵਯੋਧੇ ਨੇ ਬਹੁਤ ਕਾਲ ਵਾਂਗੂ ਦਲ ਨੂੰ ਨਾਲ ਲੈ ਕੇ ।

A ਸ੍ਰੀ ਹਜ਼ੂਰ ਸਾਹਿਬ ਤੇ ਸ੍ਰੀ ਆਨੰਦ ਪੁਰ ਸਾਹਿਬ ਦੀ ਬੀੜ ਵਿੱਚ "ਟੀਡ ਟੀਡ ਬਟੋਰ ਕੇ" ਪਾਠ ਹੈ।

B ਇਨਾਂ ਦੋਹਾਂ ਤੁਕਾਂ ਵਿੱਚ ਬਾਰਾਂ ਦੇਵ ਯੋਧਿਆਂ ਦੇ ਨਾਮ ਹਨ—ਜਿਹੜੇ ਸੰਕੇਤ ਅਨੁਸਾਰ ਨਹੀਂ ਢੁਕਦੇ ਕਿਉਂ ਕਿ ਸੁਮਤਿ ਸ਼ਬਦ ਦਾ ਅਰਥ ਜੇ ਅਸੀਂ ਨਾਮ ਕਰੀਏ ਤਾਂ ਭੀ ਅੱਗੇ ਪ੍ਰਿਥਕ-ਯੁੱਧ ਵਿੱਚ ਨਿਸਚਯ ਨਹੀਂ ਹੁੰਦਾ । ਜੇ ਅਸੀਂ ਚੰਦ੍ਰ ਸ਼ਿਖਰਿ ਦਾ ਵਿਸ਼ੇਸ਼ਣ ਮੰਨੀਏ ਤਾਂ ਗਿਣਤੀ ਚ' ਫਰਕ ਆਉਂਦਾ ਹੈ । ਇਸੇ ਤਰਾਂ ਹੀ ਚਿਤ੍ਰ ਬਚਿਤ੍ਰ ਰਥਿ, ਸ਼ਬਦ ਦੇ ਜੇ ਦੋ ਯੋਧੇ ਚਿਤ੍ਰ ਰਥ ਤੇ ਬਚਿਤ੍ਰ ਰਥ ਮੰਨੀਏ ? ਤਾਂ ਏਥੇ ਸ਼ੁਧ ਅਰਥ ਮਾਲੂਮ ਹੁੰਦਾ ਹੈ । ਪ੍ਰੰਤੂ ਅਗੇ ਚਿਤ੍ਰਰਥ ਦਾ ਪ੍ਰਿਥਕ-ਯੁਧ ਨਹੀਂ ਹੈ ਅਤੇ ਵਚਿਤ੍ਰ ਰਥ ਦਾ ਹੈ । ਫਿਰ ਵੀ ਸ਼ੰਕਾ ਬਣੀ ਹੀ ਰਹਿੰਦੀ ਹੈ । ਹੋਰ ਅਤਿ ਕਾਲ ਬਿਕ੍ਰਮ, ਸ਼ਬਦ ਨੂੰ ਵੀ-ਅਤਿਕਾਲ ਤੇ ਬਿਕ੍ਰਮ ਦੋ ਨਾਮਾਂ ਵਿੱਚ ਵੰਡੀਏ ? ਤਾਂ ਸੋਹਣਾ ਲਗਦਾ ਹੈ ਪ੍ਰੰਤੂ ਬਿਕ੍ਰਮ ਨਾਮ ਤਾਂ ਅਗੇ ਪ੍ਰਿਥਕ ਵੀ ਆਉਂਦਾ ਹੈ ਅਤੇ ਅਤਿਕਾਲ ਨਹੀਂ ਇਨਾਂ ਕਾਰਣਾਂ ਤੋਂ ਬਹੁਤ ਭੁਲੇਖੇ ਪੈਂਦੇ ਹਨ । ਸੋ ਇਨ੍ਹਾਂ ਨਾਮਾਂ ਦੀ ਵੰਡ ਇਓਂ ਹੋ ਸਕਦੀ ਹੈ:
੧. ਸ਼ਿਵ । ੨. ਸ੍ਵਾਮਿਕਾਰਤਿਕ ੩. ਗਣੇਸ਼ । ੪. ਸੂਰਜ । ੫. ਚੰਦ । ੬. ਧਰਮਰਾਜ । ੭. ਵਰੁਣ ਚੰਦ੍ਰ-ਸ਼ਿਖਰਿ । ੯. ਕੁਬੇਰ । ੧੦. ਚਿਤ੍ਰਰਥ । ੧੧. ਬਚਿਤ੍ਰ ਰਥ । ਅਤੇ ੧੨. ਬਿਕ੍ਰਮ ।

ਜੇ ਇਨਾਂ ਵਿੱਚ ਫਰਕ ਪਾਉਣਾ ਹੋਵੇ ਤਾਂ ਚਿਤ੍ਰ ਬਚਿਤ੍ਰ ਰਥ, ਇਕ ਨਾਮ ਮੰਨਕੇ ਸੁਮਤਿ, ਨੂੰ ਦਸਵੀਂ ਥਾਂ ਦਾਖਲ ਕਰ ਦੇਣਾ ਯੋਗ ਹੈ ਪ੍ਰੰਤੂ ਅਤਿਕਾਲ ਨੂੰ ਨਹੀਂ ਕਿਉਂਕਿ ? ਇਹ ਸ਼ਬਦ ਵਿਸ਼ੇਸ਼ ਕਰ ਕੇ ਸੰਗਯਾ ਬੋਧਕ ਪ੍ਰਤੀਤ ਨਹੀਂ ਹੁੰਦਾ ਹੈ ।

ਸ੍ਵੇਤਕਾਯA ਮਹਾਨ-ਰਾਛਸ, ਧੂਮ੍ਰਾਛ ਪ੍ਰਧਾਨ-ਬਲ ॥
[੧]ਸ੍ਰੋਨ ਅੰਗ-ਭਟ-ਕਾਯ ਦੀਰਘ, ਪਦਮ ਸਾਠ ਅਨੀ-ਪ੍ਰਬਲ ॥੨੫॥੨੦੫॥੧੯੨੩॥
ਭਿਰੇ ਸਿਮਿਟ[੨] ਸਮੁਹਾਯ ਦੋ-ਦਲ, [੩]ਸੁਰ-ਅਸੁਰ-ਸੈਨ-ਅਨੀ-ਚਤੁਰ ॥
ਠਠਜੋ ਤੁੱਮਲ[੪] ਜੁੱਧ ਦਾਰੁਨ, ਗਿਰ-ਚੜੀ-ਨ੍ਰਿਖਤਿ ਦੇਵ-ਬਰ[੫] ॥
ਹੂਰ, ਪਰੀ, ਬਰੰਗ, ਅਪਛਰ, ਦੇਵਾਂਗਨਾ, ਨ੍ਰਿਪ-ਬਧੁਨ-ਨਰ[੬] ॥
ਬੇਵਾਨ-ਨਾਨਾ-ਭਾਂਤਿ-ਸੋਭਿਤ, ਸੁਰ-ਕਰਤਿ-ਬਰਖਾ ਸੁਮਨ-ਸਰ[੭] ॥੨੬॥੨੦੬॥੧੯੨੪॥
ਪ੍ਰੇਤ, ਭੂਤ, ਮਸਾਨ-ਹਰਖਿਤ, ਗ਼ੂਲ[੮], ਭੈਰਵ[੯], ਰੁਦ੍ਰ-ਗਨ ॥
ਹਸਤਿ-ਕਾਲਿ, ਕਪਾਲਿ[੧੦], ਖੰਕਲਿ[੧੧], ਕੇਕ, ਬੰਕ, ਪਿਸਾਚ, ਦਨੁ[੧੨] ॥
ਨਚਤਿ ਡੀਅਰ[੧੩], ਭੂਰ[੧੪]-ਜੁੱਗਨਿ, ਗ੍ਰਿਝ, ਕਾਕ, ਸਜਾਰ-ਬਨ[੧੫] ॥
ਬੇਵਾਨ-ਬਿਬਿਧ-ਤਜਾਰ-ਕਰ-ਕਰ, [੧੬]ਠੜੇ-ਨਭ-ਚਰ-ਦੇਵ ਮੁਨਿ ॥੨੭॥੨੦੭॥੧੯੨੫॥
[੧੭]ਜੁੜਿਤ-ਨਭਚੜ-ਅਨੀ-ਲੈ-ਲੈ, [੧੮]ਭਿਰੇ-ਛਿਤਚਰ-ਨਭਚਰਾ ॥
[੧੯]ਜੁਟੇ-ਤਮਚਰ-ਭੀਰ-ਭਾਰੀ, ਭਿਰੇ-ਖੇਚਰ-ਭੂਚਰਾ ॥

---

੧. ਸ੍ਰੋਣਤ ਕਾਜ ਨਾਮੀ ਦੈਤਜ ਯੋਧਾ, ਵਡੇ ਡੀਲ ਡੌਲ ਵਾਲਾ ੨. ਇਕਠੇ ਹੋ ਕੇ । ੩. ਦੈਤਜ ਸੈਨਾ ਤੇ ਦੇਵ ਸੈਨਾ ਚਾਰ ਤਰਾਂ ਦੀ (ਅਥ੍ਵਾ ਚਾਲਾਕ) । ੪. ਭਾਰੀ । ੫. ਦੇਵਤਿਆਂ ਦੀਆਂ ਵਿਆਹੀਆਂ ਹੋਈਆਂ ਦੇਵ ਇਸਤ੍ਰੀਆਂ । ੬. ਮਾਨੁਖ ਰਾਜਿਆਂ ਦੀਆਂ ਇਸਤ੍ਰੀਆਂ । ੭. ਤੀਰਾਂ ਰੂਪ ਫੁਲਾਂ ਦੀ । ੮. ਜਿੰਨ । ੯. ਪ੍ਰੇਤਾਂ ਦੀ ਇਕ ਜਾਤਿ ਦਾ ਨਾਮ ਹੈ। ੧੦. ਸ਼ਿਵ । ੧੧. ਭੈਰਵ, ਸ਼ਿਵ ਦਾ ਇਕ ਖ਼ਾਸ ਭੇਦ ਹੈ ।੧੨. ਦੈਂਤ। ੧੩. ਡੈਣ । ੧੪. ਸਮੂਹ । ੧੫. ਜੰਗਲ ਦੇ ਗਿੱਦੜ । ੧੬. ਆਕਾਸ਼ ਵਿੱਚ ਚੜ ਕੇ ਦੇਵਤੇ ਅਤੇ ਮੁਨਿ ਖਲੋਤੇ ਹਨ। ੧੭. ਫੋਜਾਂ ਲੈ ਲੈ ਆਸਮਾਨ ਤੇ ਚੜ (ਚੜ੍ਹ) ਕੇ ਇਕਠੇ ਹੁੰਦੇ ਹਨ । ੧੮. ਧਰਤੀ ਤੇ ਫਿਰਨ ਵਾਲੇ (ਮਾਨੁਖ) ਤੇ ਆਕਾਸ਼ ਵਿਚ ਫਿਰਨ ਵਾਲੇ (ਦੇਵਤੇ) (ਇਕ ਥਾਂ ਹੋ ਕੇ) ਲੜੇ ।੧੯.ਭਾਰੀ ਗਰੋਹਾਂ ਵਿੱਚ ਤੇ ਹਨੇਰੇ ਵਿੱਚ ਫਿਰਨ ਵਾਲੇ (ਦੈਤਜ) ਦੂਜੇ (ਪਾਸਜੋਂ) ਜੁਟੇ ।

**A** ਦੈਤਜ ਯੋਧਿਆਂ ਵਿੱਚ ਨਾਮਾਂ ਦੇ ਰੂਪਾਂ ਦਾ ਕਾਫੀ ਭੁਲੇਖਾ ਪੈਂਦਾ ਹੈ । ਇਹ ਨਾਮ ਪਿਛੇ ਨਹੀਂ ਆਏ । ਇਨ੍ਹਾਂ ਤੋਂ ਥੋੜੇ ਫਰਕ ਨਾਲ ਪ੍ਰਯਾਯ-ਵਾਚੀ ਸ਼ਬਦ ਤਾਂ ਸੰਗਯਾ ਬੋਧਕ ਹੋ ਸਕਦੇ ਹਨ ਪ੍ਰੰਤੂ ਜਿਸਤਰਾਂ-ਸ੍ਰੋਣਤ ਵੀਰਜ, ਦੀ ਥਾਂ ਰ਼ਕਤ ਬੀਜ, ਆਦਿਕ ਪਰ ! ਪ੍ਰਯਾਯ ਵਾਚਿਕ ਸ਼ਬਦ ਤੋਂ ਬਿਨਾਂ, ਏਕ ਨਾਮ ਵਾਸਤੇ ਦੂਜਾ ਸ਼ਬਦ ਨਾਮ ਲਈ ਕਿਸੇ ਭੀ ਗ੍ਰੰਥ ਦਾ ਮੱਤ ਨਹੀਂ ਮਿਲਯਾ । ਹਾਂ ! ਇਹ ਤਾਂ ਹੋ ਸਕਦਾ ਹੈ ਕਿ ਇਕ ਸ਼ਰੀਰ ਦੇ ਇਕ ਤੋਂ ਵਧੀਕ ਨਾਮ ਹੋਣ ! ਪਰ ਉਨਾ ਦਾ ਭੀ ਗਯਾਨ ਪਹਿਲੋਂ ਕਰਵਾ ਕੇ—ਗ੍ਰੰਥ ਕਰਤਾ ਆਪਣੀ ਜ਼ਿਮੇਦਾਰੀ ਤੋਂ ਮੁਕਤ ਹੋ ਜਾਂਦੇ ਹਨ ।

ਏਥੇ ਉਪ੍ਰੋਕਤ ਸ਼ੈਲੀਆਂ ਵਿੱਚ ਕੋਈ ਵੀ ਸ਼ੈਲੀ ਨਹੀਂ ਵਰਤੀ ਗਈ । ਹੁਣ ਯਾ ਤਾਂ ਵੀਰਜ ਨੰਦ ਨੇ ਇਮਦਾਦ ਵਾਸਤੇ ਹੋਰ ਯੋਧੇ ਭੇਜ ਦਿੱਤੇ ਹਨ । ਜਿਨਾ ਦਾ ਪਤਾ ਨਹੀਂ ਲਗਾ ਅਤੇ ਉਹ ਯੁੱਧ ਵਿੱਚ ਹੀ ਪ੍ਰਸਿਥਤ ਹੋ ਗਏ ਹਨ ਯਾ ਲਿਖਾਰੀ ਤੋਂ ਰੂਪ ਵਿਗੜ ਕੇ ਲਿਖੇ ਗਏ ਹੋਏ ਇਹ ਸ਼ਬਦ ਹਨ—ਪਰ ਇਨਾਂ ਦੀ ਛਾਯਾ ਪੂਰਵੋਕਤ ਨਾਮਾਂ ਵਿੱਚ ਕੁਝ-ਨ-ਕੁਝ ਜ਼ਰੂਰ ਮਿਲਦੀ ਹੈ । ਕਿਉਂਕਿ ?

ਸ੍ਵੇਤਕਾਯ— ਨਾਮ— ਸ੍ਵੇਤਦੰਤ-ਨਾਲ ਮਿਲਦਾ ਜੁਲਦਾ ਹੈ।
ਸ੍ਰੋਨ ਅੰਗ— ਨਾਮ— ਸ੍ਰੋਣਤ ਕਾਜ-ਨਾਲ ਮਿਲਦਾ ਜੁਲਦਾ ਹੈ।
ਦੀਰਘ ਕਾਜ— ਨਾਮ— ਦੀਰਘਾਛ-ਅਤੇ ਦੀਰਘਦੰਤ-ਨਾਲ ਮਿਲਦਾ ਜੁਲਦਾ ਹੈ।

ਬਲਬੀਰ-ਧੀਰ-ਜੁਝਾਰ-ਜੁੱਟੇ, ਕੁਪੇ-ਦਲ-ਲੈ ਬਨਚਰਾ[1]
[2]ਧਮਕ-ਧੌਲ-ਪਤਾਲ-ਪੈਠਿਤਿ, [3]ਧਸਤਿ-ਬਸੁਧਾ-ਥਰਹਰਾ ॥੨੮॥੨੦੮॥੧੮੨੬॥
ਛੁਟਤ-ਬਾਨ, ਤੁਫੰਗ, ਸਹਿਥੀ[4], ਸੇਲ, ਸਾਂਗ, ਤੁਪਕ[5], ਸਰਾ[6]
ਚੰਦ੍ਰ-ਹਾਸ[7] ਸਿਲੀ ਮੁਖੀ[8] ਕੈਬਰਨ, ਪਾਸਿ[9], ਸੂਆ, ਛੁਰਾ
ਤ੍ਰਿਸੂਲ, ਸਹਿਥੀ, ਕੁਹਕ-ਬਾਨਨ, ਬਿਸਖ, ਬਿਸਧਰ, ਬਿਸਭਰਾ ॥
ਨਾਗ-ਫਾਸ, ਗੁਲੇਲ, ਮੂਸਲ[10] ਖਾਕ[11] ਬਿਛੂਆ, ਜਮਧਰਾ[12] ॥੨੯॥੨੦੯॥੧੮੨੭॥
[13]ਗੜਾ,-ਮੇਰੁ,-ਤੁਫਾਨ,-ਝਪਸਾ, [14]ਅਗਨਿ-ਬਾਨ-ਛੁਟੀ-ਘਨੀ ॥
ਕੁਹਕ-ਬਾਨ[15], ਤੁਫੰਗ, ਨਾਲੈਂ[16] ਸੁਤਰ-ਨਾਲ[17] ਤੁਰੰਗਨੀ[18] ॥
ਧਮਾਕ[19], ਜੰਜਾਯਲ[20] ਤਮੰਚੈA [21] ਬੰਦੂਕ, ਪਿਸ੍ਰੂਲ[22] ਸੈਫਨੀ ॥
ਸੇਲ; ਖਪਰਾ, ਬਿਸਖ, ਨਾਵਕ, ਸਾਂਗ, ਨਾਲ, ਖਤੰਗਨੀ ॥੩੦॥੨੧੦॥੧੮੨੮॥
ਨਾਚੁਖ[23], ਬਨੈਟੀ, [24]ਗਦਾ, ਲਸ੍ਰਿਕ[25], ਡੰਡ, ਮੁਦਗਰ, ਤਰੁ-ਵਰਾ[26]
ਤਰਵਾਰ ਧੋਪ[27], ਕਟਾਰ, ਬੁਗਦਾ[28], ਗੁਰਜ, ਗੋਫਨ, ਖਪਰਾ[29] ॥
ਹਥ ਨਾਲ[30], ਕੈਚੀ, ਕਰਦ, ਬਾਨਨ, ਛੁਰੀ, ਜੰਬੂਆ, ਸਿਪਰਾ[31] ॥
[32]ਬੱਜ੍ਰ,-ਬਰਫ਼-ਤੁਸਾਰ-,ਪਾਵਕ,[33] ਬਰਕ, ਮੁਨਜਨੀਕੋ-ਗੜਾB ॥੩੧॥੨੧੧॥੧੮੨੯॥

---

੧. ਜੰਗਲਾਂ ਵਿਚ ਫਿਰਨ ਵਾਲੇ ਬਾਂਦਰ, ਕਪਿ । ੨. ਪਤਾਲ ਵਿਚ ਬੈਲ (ਦੇ ਦਿਲ) ਵਿੱਚ ਵੀ ਧਮਕ ਪ੍ਰਵੇਸ਼ ਕਰਦੀ ਹੈ । ੩. ਕੰਬ (ਕੰਬ) ਕੇ ਧਰਤੀ ਧਸਦੀ ਜਾਂਦੀ ਹੈ । ੪. ਬਰਛੀ । ੫. ਬੰਦੂਕ, ਤੋਪ । ੬. ਤੀਰ, ਬਾਣ । ੭. ਤਲਵਾਰ । ੮. ਬਹੁਤ ਤੀਰ । ੯. ਫਾਹੀ । ੧੦. ਮੁਹਲਾ । ੧੧. ਇਕ ਸ਼ਸਤ੍ਰ ਦਾ ਨਾਮ ਹੈ । ੧੨. ਫਾਹੀ । ੧੩-੧੪. ਬਹੁਤਿਆਂ ਬਾਣਾਂ 'ਚੋਂ ਗੜੇ, ਬਹੁਤਿਆਂ 'ਚੋਂ ਪਹਾੜ, ਬਹੁਤਿਆਂ 'ਚੋਂ (ਤੁਫਾਨ) ਹਨੇਰੀਆਂ, ਬਹੁਤਿਆਂ 'ਚੋਂ ਝੱਖੜ ਤੇ ਬਹੁਤਿਆਂ 'ਚੋਂ ਬਹੁਤੀ ਹੀ ਅਗਨਿ ਛੁੱਟੀ । ੧੫. ਇਕ ਤਰਾਂ ਦੀ ਤੀਰ ਤੋਂ ਸੂਕ ਪੈਦਾਂ ਹੁੰਦੀ ਹੈ । ੧੬. ਬੰਦੂਕਾਂ । ੧੭. ਊਠਾਂ ਵਾਲੀਆਂ ਬੰਦੂਕਾਂ । ੧੮. ਘੋੜਿਆਂ ਵਾਲੀਆਂ ਬੰਦੂਕਾਂ । ੧੯. ਉਹ ਹਥਿਆਰ ਜਿਸ ਤੋਂ ਧਮਕ ਪੈਦਾ ਹੁੰਦੀ ਹੋਵੇ, ਤੋਪ, ਬੰਬ, ਬੰਦੂਕ ਆਦਿਕ । ੨੦. ਲੰਮੀ ਬੰਦੂਕ । ੨੧. ਚਪੇੜ ਪਿਸਤੌਲ । ੨੨ ਉਹ ਹਥਿਆਰ ਜਿਸ ਨੂੰ ਪਿਠ (ਲਕੜ) ਦੀ ਲਾਈ ਜਾਵੇ, ਬੰਦੂਕ, ਪਸਤੌਲ ਆਦਿ । ੨੩. ਛੋਟਾ ਨੇਜ਼ਾ । ੨੪. ਮਰਹਟੀ । ੨੫. ਲਾਠੀ । ੨੬. ਚੰਗੇ-ਦਰਖਤ ।੨੭. ਇਕ ਪ੍ਰਕਾਰ ਦੀ ਤਲਵਾਰ । ੨੮.ਇਕ ਸ਼ਸਤ੍ਰ ਦਾ ਨਾਮ ਹੈ । ੨੯. ਇਕ ਕਿਸਮ ਦਾ ਤੀਰ ਜਿਸਦਾ ਫਲ ਚੌੜਾ ਤੇ ਭਾਰਾ ਹੁੰਦਾ ਹੈ । ੩੦. ਬੰਦੂਕ । ੩੧. ਢਾਲ । ੩੨-੩੩. ਇਕ ਤਰਾਂ ਦੀਆਂ ਤੋਪਾਂ ਤੋਂ ਪੱਥਰ, ਬਰਫ, ਬਿਜਲੀ ਤੇ ਗੜੇ ਪਏ ।

A ਸ੍ਰੀ ਆਨੰਦ ਪੁਰ ਸਾਹਿਬ ਵਾਲੀ ਬੀੜ ਵਿੱਚ ਧਮਕ ਜੰਜਾਯਲ ਤਮੰਚੈ, ਅਤੇ ਸ੍ਰੀ ਨਾਨਕਿਆਣੇ 'ਧਕਪੇਲ ਜੰਜਾਯਲ ਤਮੰਚੈ, ਪਾਠਾਂਤ੍ਰ ਹਨ ।

B ਸ੍ਰੀ ਨਾਨਕਿਆਣੇ ਆਦਿਕ ਬਹੁਤੀਆਂ ਬੀੜਾਂ ਵਿੱਚ "ਬਰ ਕਮੰਜੀ ਕੋ ਗੜਾ" ਅਤੇ ਸ੍ਰੀਆਨੰਦਪੁਰ ਸਾਹਿਬਆਦਿਕ ਬੀੜਾਂ ਵਿੱਚ-ਬਰਕ ਮਾਨ ਜੀ ਕੇ ਗੜਾ-ਪਾਠ ਹੈ । ਇਹ ਲਿਖਾਰੀਆਂ ਦੀਆਂ ਭੁਲਾਂ ਹਨ ਕਿਉਂਕਿ ਅਰਬੀ ਦੇ ਲਿਹਾਜ਼ ਨਾਲ "ਮੰਜਨੀਕੋ" ਸ਼ਬਦ ਸ਼ੁਧ ਸੀ ਅਤੇ ਇਸ ਨੂੰ ਵਿਗਾੜ ਕੇ ਕਿਸੇ-ਮੰਜੀਕੋ-ਬਣਾ ਦਿੱਤੈ ਹੈ । ਸਾਨੂੰ ਇਹ ਪਾਠ ਇਕ ਹੀ ਨੁਸਖੇ ਤੋਂ ਮਿਲਤਾ ਹੈ । ਪ੍ਰੰਤੂ ਬਹੁਤ ਹੀ ਸ਼ੁਧ ਸਮਝ ਕੇ ਉਪਰ ਰਖ ਦਿੱਤਾ ਗਿਆ ਹੈ ।

ਬਿਸਨੁਪਦ ਬਸੰਤ ॥

ਮਚਾ ਘੋਰ[1] ਕਰਾਲ ਆਹਵ[2] [3]ਰੁਕਜੋ-ਦਿਸ-ਮੁਰਛਾਯ-ਕੈ
ਕੋ-ਕਾਹੁੰ ਦੀਸਿ-ਪਰੈ-ਨਹੀ, ਦੂਹੁੰ-ਓਰ ਬਾਨ-ਬਟਖਾਯ-ਕੈ
[4]ਜਨੁ ਪ੍ਰਲਜ-ਪਲਟਜੋ-ਨਿਸਾ-ਕਾਰੀ, ਦੂੰਦ ਦੀਹ[5] ਮਚਾਯ ਕੈ
ਚਕਚੂਰ[6] ਧੂਰ[7] ਭਏ-ਸੁਭਟ, ਬਹੁ-ਗਏ-ਨਭਹਿ-ਉਡਾਯ-ਕੈ ॥੩੨॥੨੧੨॥੧੯੩੦॥
ਪੀਸ-ਪੀਸ-ਗਏ-ਬਲੀ[8], ਗਿਰ, ਮੇਰੁ, ਮੰਦਿਰ-ਖਾਯ-ਕੈ
ਕਟਗੀ ਚਮੂ-ਚਤੁਰੰਗਨੀ[9], [10]ਤਨ-ਬ੍ਰਿਨੀ-ਘਾਯਨ-ਘਾਯਕੈ ॥
ਬਿਨ-ਮੁੰਡ-ਰੁੰਡ[11] ਭਏ-ਕਿਤੇ, [12]ਤਨ-ਝੀਨ-ਝਾਝਰ-ਖਾਯ-ਕੈ A
ਬੇ-ਬ੍ਰਿਨ[13] ਕੋਊ ਬਚਜੋ ਨਹੀ, ਅਸ-ਭਜੋ ਆਹਵ ਚਾਯ-ਕੈ[14] ॥੩੩॥੨੧੩॥੧੯੩੧॥
ਖੈਂਚ-ਖੈਂਚ ਕਮੰਦ[15] ਲੇਵਤਿ, [16]ਦੇਤ-ਗਰਿ-ਪਹਿਰਾਜ-ਕੈ ॥
[17]ਬਹੁ-ਕੰਠ ਫਾਸੀ ਫਾਸ-ਕੈ, [18]ਕਹੁ-ਲੀਨ-ਕੰਠ-ਰੁਪਾਯ-ਕੈ B
ਨਾਗ-ਪਾਸ ਬਿਖੈ-ਪਰੇ, ਜਮਧਾਮ[19] ਗਏ-ਜੁਝਾਯ ਕੈ ॥
ਲੀਲ[20] ਅਜਗਰ[21] ਗਏ ਪ੍ਰਿਤਨਾ[22], ਬਹੁ-ਗਏ ਗ਼ੂਲ[23]ਚਬਾਯ ਕੈ ॥੩੪॥੨੧੪॥੧੯੩੨॥
[24]ਸੇਲ, ਜਮਧਰ-ਬੇਧਗੇ-ਕਈ-ਗਏ-ਤੁਪਕ-ਉਡਾਯਕੈ ॥
ਬਹੁ ਗਦਾ, ਮੁਦਗਰ, ਡੰਡ [25]ਘਾਜਨ, ਆਯ ਸੀਸ ਢੁਰਾਯ ਕੈ ॥
ਖਾਇ ਸਾਂਗ[26], ਤ੍ਰਿਸੂਲ[27], ਖਪਰਾ, ਗੇ ਅੰਗ ਅੰਗ ਬਿਧਾਯ ਕੈ[28] ॥
ਖਾਯ ਸਹਿਥੀ, ਸੈਫ[29], ਨਾਵਕ, ਭਿਰੇ ਬਹੁਰ ਰਿਸਾਯ ਕੈ ॥੩੫॥੨੧੫॥੧੯੩੩॥

---

੧. ਭਯਾਨਕ । ੨. ਯੁੱਧ । ੩. (ਯੋਧਿਆਂ ਨੇ) ਮੂਰਛਿਤ ਹੋ ਹੋ ਕੇ ਪਾਸੇ ਰੋਕ ਲਏ । ੪. ਮਾਨੋ ਕਿ ? ਪ੍ਰਲਯ ਮੁੜ ਆਈ ਹੈ (ਇਸ ਕਾਰਣ) ਕਾਲੀ ਰਾਤ (ਲੰਮੀ) ਹੋ ਗਈ ਹੈ । ੫. ਵਡਾ, ਭਾਰੀ । ੬. ਨਾਸ਼ । ੭. ਸੁਆਹ, ਢੇਰ । ੮. ਮੰਦਿਰ ਆਦਿਕ ਪਹਾੜਾਂ ਤੇ ਪਹਾੜਾਂ ਨੂੰ ਸਹਾਰ ਕੇ । ੯. ਚਾਰ ਤਰਾਂ ਦੀ ਫੌਜ । ੧੦. ਮਾਰਨ ਵਾਲਿਆਂ ਦੇ ਘਾਵਾਂ ਨਾਲ ਸ਼ਰੀਰ ਜ਼ਖਮੀ ਹੋ ਕੇ । ੧੧. ਸਿਰਾਂ ਤੋਂ ਬਿਨਾ ਧੜ । ੧੨. (ਕਈਆਂ ਦੇ) ਸ਼ਰੀਰ ਜ਼ਰਬਾਂ ਚੋਟਾਂ ਨੂੰ ਖਾ ਕੇ ਕਮਜ਼ੋਰ ਹੋ ਗਏ । ੧੩. ਸਾਬਤ। ੧੪. ਉਤਸਾਹ ਨਾਲ । ੧੫. ਫਾਹੀਆਂ ਨਾਲ । ੧੬. (ਜਿਹੜੀਆਂ) ਗਲਾਂ 'ਚ ਪਾ ਦਿੰਦੇ ਹਨ । ੧੭-੧੮. (ਕਹੁੰ) ਕਿਸੇ ਨੇ ਬਹੁਤਿਆਂ ਦੇ ਗਲ ਫਾਹੀਆਂ ਵਿੱਚ ਫਸਾ ਕੇ ਗਲ ਘੁੱਟ ਲਏ ਹਨ । ੧੯. ਮੌਤ ਦੇ ਘਰ ਨੂੰ । ੨੦. ਨਿਗਲ, ਖਾ । ੨੧. ਵਡਾ ਸੱਪ, ਸਰਾਲ । ੨੨. ਫੌਜ । ੨੩. ਜਿੰਨ, ਦੇਉ । ੨੪. (ਕਈਆਂ) ਸੇਲਿਆਂ ਤੇ ਕਟਾਰੀਆਂ ਨਾਲ ਵਿੰਨ ਗਏ । ੨੫. (ਬਹੁਤੇ) ਡੰਡਿਆਂ ਦੀ ਸੱਟਾਂ ਨਾਲ ਸਿਰ ਹੇਠਾਂ-ਸੁਟ-ਕੇ ਆਏ । ੨੬. ਬਰਛੀ । ੨੭. ਇਕ ਤਰਾਂ ਦਾ ਤੀਰ । ੨੮. ਅੰਗ ਪ੍ਰਤਅੰਗ ਵਿੰਨਵਾ ਕੇ (ਪ੍ਰਲੋਕ ਨੂੰ) ਗਏ । ੨੯. ਇਕ ਤਰਾਂ ਦੀ ਤਲਵਾਰ ।

A ਪਾ:—ਤਨ ਭਏ ਝਾਝਰ ਤਾਯ ਕੈ, ਵੀ ਹੈ।

B ਪਾ:—"ਕਹੂੰ ਲੀਨ ਕੁੰਚਰੂ ਧਾਯ ਕੈ" ਵੀ ਹੈ ।

[1]ਰੇਲ ਰੇਲ ਕਬੰਧ ਦੁਸਤਰ, [2]ਜੁਟੇ ਚੋਪ ਬਢਾਯ ਕੈ[3] ।
ਕੰਕ, ਬੰਕ, ਮਸਾਨ ਧਾਵਤ, ਲੈ ਗਏ ਮੇਰ ਉਡਾਯ ਕੈ ॥
[4]ਜਰਤ ਪਾਵਕ ਮਾਂਹਿ ਭੁਲਸਤ ਬਹੁ ਗਏ ਬਾਰਿ[5] ਬੁਝਾਯ ਕੈ ॥
[6]ਬੱਜ੍ਰ ਚੂਰ ਭਟੇ ਸੁਰਾਸੁਰ, ਬਹੁ ਗਏ ਬਰਫ ਦਬਾਯ ਕੈ ॥੩੬॥੨੧੬॥੧੯੩੪॥
ਠਠੇ ਸੰਘਰ ਖਾਯ ਬ੍ਰਿਨ[7] ਤਨ, ਰਹੇ ਆਪ ਲੁਝਾਯ ਕੈ ॥
ਦੁਹੂੰ ਵੌਰ[8] ਬਰਖਤ ਸਸਤ੍ਰ ਪੁੰਜਨ[9] ਸਮਰ ਬੀਰ ਰੁਝਾਯ ਕੈ ॥
[10]ਘਟਾ ਘੋਰ ਘਮੰਡ ਆਯੁਧ, [11]ਅਸਤ੍ਰA ਭਟ ਚਮਕਾਯ ਕੈ ।
ਭਿਰੇ ਸਮਰ ਸਮੁਹਾਯ ਪ੍ਰਿਤਿਨਾ[12], ਮਿਸਲ ਤੁਰੈ ਧਵਾਯ ਕੈ ॥੩੭॥੨੧੭॥੧੯੩੫॥
ਮਿਸਲ ਆਪੁਨਿ ਆਪੁ[13] ਲੈ ਲੈ, ਜੁਟੇ ਈਸ[14] ਮਨਾਯ ਕੈ ॥
ਅਰਰਾਯ ਧਾਯ ਪਰੇ ਦਸਹੁੰ ਦਿਸ, [15]ਚਪਲ ਅਸੁ ਮਟਕਾਯ ਕੈ ॥
[16]ਰਿਸੇ ਸਿਮਿਟ ਹਕਾਜ਼ ਸੂਰਨ, ਭੇਰਿ, ਤਾਲ ਦਿਵਾਯ ਕੈ ॥
ਅਨੀ [17]ਪ੍ਰਬਲ ਸੁਧਾਰ ਪੁੰਜਨ, ਬਿਬਿਧ ਸੈਨ[18] ਲਵਾਯ ਕੈ ॥੩੮॥੨੧੮॥੧੯੩੬॥
ਮਚੀ ਮਾਰ ਅਪਾਰ ਸੂਰਨ, ਸਾਰ ਸਾਰ[19] ਬਜਾਯ ਕੈ ॥
[20]ਨਹਿ ਸਕਜੋ ਧੀਰਜ ਬਾਂਧ ਆਹਵ [21]ਚਲੇ ਬਿਚਲ ਪਰਾਯ ਕੈ ॥
ਸੁਰ ਕਟਕ[22] ਦ੍ਵਾਦਸ[23] ਬੀਰ ਭਟ ਬਰ; ਅਸੁਰ ਦੀਨ ਭਜਾਯ ਕੈ ॥
[24]ਭਜੈ ਦੈ ਦੈ ਪੀਠ ਨਿਸਚਰ; ਸੁਰਦੀਨ ਅਸੁਰ ਹਟਾਯ ਕੈ ॥੩੯॥੨੧੯॥੧੯੩੭॥
ਜੋ ਲਰੇ ਸਨਮੁਖ ਸਮਰ ਹੋ, ਸੁਰ ਬਧੂਨ ਰਹੀ ਲੁਭਾਯ ਕੈ ॥
ਜੂਝਗੇ ਭਟ, ਸਾਕ, ਬੰਧੀ[25] ਬਿਵਾਨ ਲੀਨ ਚਢਾਯ ਕੈ[26] ॥

---

੧-੨. ਬੜੀ ਮੁਸ਼ਕਿਲ ਨਾਲ ਸ਼ਰੀਰਾਂ ਨੂੰ ਘਸੀਟ ਘਸੀਟ ਕੇ ਖੁਸ਼ੀ ਵਧਾ ਕੇ ਜੁੜੇ (ਮੁਰਦਿਆਂ ਨੂੰ) ਉਡਾ ਕੇ ਪਹਾੜਾਂ ਤੇ ਲੈ ਗਏ । ੪. (ਕਈ) ਪ੍ਰਜ੍ਵਲਿਤ ਅਗਨਿ ਵਿੱਚ ਲੂਸਦੇ ਹਨ । ੫. ਪਾਣੀ ਵਿਚ । ੬. ਪਥਰਾਂ ਨਾਲ ਦੇਵ-ਦੈਤ੍ਯ ਨਾਸ ਹੋ ਗਏ । ੭. ਚੋਟਾਂ । ੮. ਪਾਸਜੋਂ । ੯. ਯੁੱਧ ਵਿੱਚ ਵੀਰਾਂ ਨੂੰ ਰੋਕਣ ਵਾਸਤੇ । ੧੦-੧੧. (ਮਾਨੋ ਕਿ ?) ਯੁੱਧ ਦੇ ਸ਼ਸਤ੍ਰਾਂ ਰੂਪ ਘੋਰ ਘਟਾ ਅਥਵਾ ਸੂਰਮਿਆਂ ਨੇ ਅਸਤ੍ਰਾਂ ਰੂਪ ਦਮਕਦੀ ਹੈ । ੧੨. ਇਕੋ ਜਹੇ ਘੋੜੇ ਦੌੜਾ ਕੇ । ੧੩. ਆਪੋ ਆਪਣੇ ਬਰੋਬਰਦਿਆਂ ਨੂੰ । ੧੪. ਸ਼ਿਵ । ੧੫. ਚੰਚਲ ਘੋੜਿਆਂ ਨੂੰ ਛੇੜ ਕੇ । ੧੬. ਯੋਧਿਆਂ ਨੂੰ ਬੁਲਾ ਕੇ ਇਕਠੇ ਹੋ ਕੇ ਰਿਸਾਜਮਾਨ ਹੋਏ । ੧੭. ਜਿਸ ਸੈਨਾ ਵਿੱਚ ੨੧੮੭ ਰਥ, ੨੧੮੭ ਹਾਥੀ ਸ੍ਵਾਰ, ੬੫੬੧ ਘੋੜ-ਸ੍ਵਾਰ ਅਤੇ ੧੦੯੩੫ ਪੈਦਲ ਹੋਣ । ੧੮. ਸੈਨਾਮੁਖ ਜਿਸ ਵਿਚ ੩ ਰਥ, ੩ ਹਾਥੀ, ੯ ਘੋੜੇ ਅਤੇ ੧੫ ਪੈਦਲ ਹੋਣ । ੧੯. ਸ਼ਸਤ੍ਰਾਂ ਨਾਲ ਸ਼ਸਤ੍ਰ । ੨੦. (ਕੋਈ ਵੀ ਦੈਤ) ਯੁੱਧ ਵਿੱਚ ਧੀਰਜ ਨਾਂ ਬੰਨ ਸਕਿਆ । ਦੌੜ ਕੇ ਭੱਜ ਚਲੇ । ੨੨. ਦੇਵਤਿਆਂ ਦੀ ਫੌਜ । ੨੩. ਬਾਰਾ । ੨੪. ਦੈਤ੍ਯ ਪਿਠਾਂ ਦੇ ਦੇ ਭਜ ਗਏ । ੨੫. ਦੇਵ ਇਸਤ੍ਰੀਆਂ । ੨੬. ਯੋਧੇ ਸੂਰਬੀਰ ਸਾਕਾਂ ਸੰਬੰਧੀਆਂ ਸਮੇਤ ਮਰ ਗਏ ।

A ਪਾ: -ਸਸਤ੍ਰ, ਵੀ ਹੈ ।

ਲੈ ਗਈ ਨਿਜ ਗ੍ਰਿਹਿ ਅਪਛਰਾ, [1]ਰਨਧੀਰ ਨਾਹ ਸੁਹਾਯ ਕੈ ॥
ਭਟ ਗਏ ਸੁਰਗ ਬਿਵਾਨ ਚੜਿ[2] ਜਸ ਧਰਮ ਧੁਜ ਫਹਰਾਯ ਕੈ ॥੪੦॥੨੨੦॥੧੯੩੮॥

ਬਿਸਨੁਪਦ ਬਸੰਤ
ਜਿਹ[3] ਤਜੇ ਆਯੁਧ[4] ਸਮਰ[5] ਮੇ, ਭਜ ਗਏ ਆਪ ਲਜਾਯ ਕੈ A
ਨਾਸਜੋ ਲੋਕ ਪ੍ਰਲੋਕ ਤਿਹ B ਗੇ ਕੁਲਿ ਕਲੰਕ ਲਗਾਯ ਕੈ
ਨਰਕ[6] ਬਾਸਿ ਨ ਠੌਰ ਪਾਵਤ ਗਏ ਅਜਸੁ[7] ਬਢਾਯ ਕੈ ॥
[8]ਹੀਨਿ ਭੇ ਪਰਾਕ੍ਰਮ ਤੇ ਗੇ ਧਰਮ ਤੇਜ ਗਵਾਯ ਕੈ ॥੪੧॥੨੨੧॥੧੯੩੯॥
ਭਜੇ ਦਾਰੁਨ[9] ਦੀਹ[10] ਆਹਵ, ਨਹਿ ਸਕਤਿ ਪਾਰ ਬਸਾਯ ਕੈ[11]
ਜੁਝਗੀ ਪ੍ਰਿਤਿਨ[12] ਸਕਲ, ਬਹੁ ਬੀਰ ਦਏ ਲਟਾਯ ਕੈ
ਅਸੁਰ ਮਾਰ ਬਿਧੁੰਸ[13] ਕੀਨੇ, [14]ਕਟਕ ਦੀਨ ਉਲਟਾਯ ਕੈ ॥
ਜਮ ਧਾਮ ਬਹੁਤ ਪਠਾਯ ਨਿਸਚਰC ਚਮੂ ਦੀਹਿ ਹਟਾਯ ਕੈ ॥੪੨॥੨੨੨॥੧੯੪੦॥
ਸੁਰ ਪ੍ਰਬਲ ਭੇ ਹਤ[15] ਦੀਨ ਨਿਸਚਰ, ਸਮਰ ਪ੍ਰਲਯ ਰਚਾਯ ਕੈ ॥
[16]ਹਠੇ ਸੰਘਰ ਰੋਪ ਸੁਰ ਦਲ ਗਜੇ ਹਰਖ ਬਢਾਯ ਕੈ
ਖੇਤ ਜੀਤ ਲਿਯੋ ਅਮਰਗਨ[17], ਅਸੁਰ ਦੀਨ ਭਜਾਯ ਕੈ ॥
[18]ਸਰਪਾਉ ਲਾਲਨ ਹਾਰ ਮੁਕਤਾ, [19]ਖਿਲਤ ਸੁਰਨ ਦਿਵਾਯ ਕੈ ॥੪੩॥੨੨੩॥੧੯੪੧॥
ਜੁਟੇ ਨਿਸਚਰ ਫੇਰ ਦਲ, ਲਲਕਾਰ ਆਏ ਧਾਯ ਕੈ ॥
ਸਤ੍ਰੁ[20] ਸੂਰ ਪ੍ਰਧਾਨ ਨਿਸਚਰ, ਨਾਹ[21] ਜੁਟੇ ਰਿਸਾਯ ਕੈ
[22]ਲੈ ਬਿਬਿਧ ਸੈਨ ਸਵਾਰ [23]ਬਖਤ੍ਰ ਪੋਸ਼ ਸਿਲਹ ਛਕਾਯ ਕੈ ॥
[24]ਡਾਰ ਬਰਗਸਤ੍ਵਾਨ ਤੁਰਗਨ [25]ਚਤੁਰ ਸੈਨ ਲਿਵਾਯ ਕੈ ॥੪੪॥੨੨..॥੧੯੪੨॥

---

੧. ਯੋਧਿਆਂ ਨੂੰ ਮਾਲਕਬਣਾ ਕੇ। ੨.ਉਸਤਤਿ ਤੇ ਧਰਮ ਦੀ ਧੁਜਾ ਝੁਲਾ ਕੇ। ੩. ਜਿਨ੍ਹਾਂ ਨੇ। ੪. ਸ਼ਸਤ੍ਰ।੫. ਯੁੱਧ। ੬. (ਇਤਨੇ ਮਹਾ ਅਪਵਿਤ੍ਰਹਨ ਕਿ ?) ਨਰਕ ਦੇ ਘਰਾਂ ਵਿੱਚ ਭੀ ਜਗ੍ਹਾ ਨਹੀਂ ਪਾ ਸਕਦੇ, ਨਰਕ ਦੇ (ਵਾਸਿਨ) ਘਰਾਂ ਵਿੱਚ ਥਾਂ ਪਾਉਂਦੇ ਹਨ। ੭. ਨਿੰਦਾ, ਅਪਯਸ਼। ੮. ਤਾਕਤ ਤੋਂ ਹੀਣ ਹੋ ਗਏ। ੯. ਭਯਾਨਕ। ੧੦. ਵਡਾ, ਭਾਰੀ। ੧੧. ਅੰਤ ਨਹੀਂ ਆ ਸਕਦਾ, ਪੇਸ਼ ਨਹੀਂ ਚਲ ਸਕਦੀ। ੧੨, ਫੋਜ। ੧੩. ਨਾਸ। ੧੪. ਫੋਜ ਨੂੰ (ਜ਼ਮੀਨ ਤੇ) ਉਲਟਾ ਮਾਰ ਦਿੱਤਾ। ੧੫. ਮਾਰ। ੧੬. ਦੇਵਤਿਆਂ ਦੇ ਦਲ ਯੁੱਧ ਨੂੰ ਰੋਕ ਕੇ ਖਲੋ ਰਹੇ। ੧੭. ਦੇਵਤਿਆਂ ਨੇ। ੧੮-੧੯. (ਵਿਸ਼ਨੁ-ਜੀ-ਦੇ-ਪਾਸੋਂ-ਇੰਦ੍ਰ ਨੇ) ਦੇਵਤਿਆਂ ਨੂੰ, ਲਾਲਾਂ ਜੜੇ ਸਿਰੋਪਾ ਮੋਤੀਆਂ ਦੇ ਹਾਰ ਅਤੇ ਸ਼ਾਹੀ ਪੁਸ਼ਾਕਾਂ ਦਿਵਾ ਕੇ (ਦੇਵਤਿਆਂ ਦੀ ਪ੍ਰਸੰਨਤਾ ਲਈ)। ੨੦. ਸ਼ੱਤ੍ਰ (੭)। ੨੧. ਦੈਤਯ ਸੈਨਾਪਤੀ। ੨੨-੨੩. (ਘੋੜ) ਸ੍ਵਾਰਾਂ ਦੀ ਬਹੁਤ ਪ੍ਰਕਾਰ ਦੀ ਫੋਜ ਲੈ ਕੇ ਅਤੇ ਸੰਜੋਆਂ ਜ਼ਿਰਹ ਤੇ ਹਥਯਾਰਾਂ ਨੂੰ ਸਜਾ ਕੇ। ੨੪ ਘੋੜਿਆਂ ਤੇ ਸੰਜੋਆਂ ਪਾ ਕੇ। ੨੫. ਚਾਲਾਕ ਫੋਜ ਲੈ ਕੇ, ਚਾਰ ਪ੍ਰਕਾਰ ਦੀ ਫੋਜ ਨਾਲ ਲੈ ਕੇ।

A ਪਾ:—ਜੋ ਤਜੇ ਆਯੁਧ ਸਮਰ ਮੇ ਤਜ ਗਏ ਆਪ ਲਜਾਯ ਕੈ।

B ਪਾ:—ਨਾਸੇ ਲੋਕ ਪ੍ਰਲੋਕ ਤੇ। C ਪਾ:—ਜਮਧਾਮ ਦੀਨ ਪਠਾਯ ਨਿਸਚਰ, ਵੀ ਹੈ।

ਰਕਤ-ਲੋਚਨ[1], ਕੁੰਭ-ਦਾੜ-ਭਟ-ਸ੍ਵੇਤ-ਦੰਤ-ਰਿਸਾਯ ਕੈ

ਭਿਰੇ-ਲੈ-ਲੈ-ਚਮੂ-ਨਿਜ-ਨਿਜ, ਦੁੰਦ-ਧੂਮ[2] ਮਚਾਯ ਕੈ ॥

ਧੂਮ੍ਰਾਛ-ਭਟ-ਭੀਮਦਾੜ-ਰੁ ਸ੍ਰੋਨ-ਅੰਗ[3]

ਰਿਸਜੋ ਦੀਰਘਕਾਂਯ ਦਾਨੋ, ਦਲ-ਘੋਰ-ਦਾਰੁਨ-ਛਾਜ-ਕੈ ਕੁਹਾਯ-ਕੈ[4]

ਲਲਕਾਰ ਦ੍ਵਾਦਸਿ-ਬੀਰ ਬਰ, ਗਜ-ਪਲ[5] ਤੁਰਗ-ਧਵਾਯ-ਕੈ[6] ॥੪੫॥੨੨੫॥੧੮੪੩॥

[7]ਸਮਰ-ਸਾਮੁਹਿ-ਰਚਜੋ-ਨਿਸਦਿਨ, [8]ਘੇਰ-ਅਸਤ੍ਰਨ-ਚਾਯ-ਕੈ

[9]ਮਗ-ਰੋਕ-ਸੁਰ-ਦਲ, ਅਸੁਰ-ਲੀਨੋ, ਭਿਰੇ-ਸੁਮਰ ਰਿਸਾਯ-ਕੈ ॥

[10]ਬਾਨ-ਦ੍ਵਾਦਸਿ-ਏਕ-ਏਕ-ਭਟ,-ਓਰ ਦੀਨ-ਚਲਾਯ-ਕੈ ॥੪੬॥੨੨੬॥੧੮੪੪॥

ਛੁਟੇ-ਬਾਨ ਬਿਸਾਲ-ਅਹਿ-ਸਮ[11], ਹਨੇ-ਸੁਭਟ-ਤਕਾਯ-ਕੈ ॥

[12]ਲਹ ਲਹਤ ਬਾਨ ਪ੍ਰਜ੍ਵਲਤ ਤੀਛਨ, ਲਗੇ ਬਪੁ ਭਟ [13]ਜਾਯ ਕੈ ॥

[14]ਬੇਧ ਅੰਗਨ ਬਾਨ ਦ੍ਵਾਦਸ [15]ਤਨ ਏਕ ਏਕਹ ਛਾਯ ਕੈ ॥

[16]ਸ੍ਰਿੰਗ ਗਿਰ ਪਰ ਬਜਾਲ ਲਿਪਟੇ, [17]ਸਰ ਰਹੇ ਉਰਝਾਯ-ਕੈ ॥੪੭॥੨੨੭॥੧੮੪੫॥

ਲੈ ਬਿਬਿਧ ਆਯੁਧ[18] ਤਿੱਛ ਦਾਰੁਨ, ਸਸਤ੍ਰ ਅਸਤ੍ਰ ਬਗਾਯ ਕੈ[19]

[20]ਬਾਨ-ਬੱਜ੍ਰ-ਪ੍ਰਹਾਰ ਗੋਲਨ, ਧੁੰਧ-ਧੂਮ ਰਚਾਯ ਕੈ ॥

[21]ਲਗੇ ਤਾਲੀ ਸ੍ਰਵਨ ਸਭਹਨ, [22]ਸੱਦ-ਤੁਪਕ-ਸੁਨਾਯ-ਕੈ

ਸਜੰਦ[23] ਬਿਨ ਭਟ-ਭਏ-ਸਿਗਰੇ, ਗਜੇ ਅਸ੍ਵ-ਜੁਝਾਯ ਕੈ ॥੪੮॥੨੨੮॥੧੮੪੬॥

ਬਿਬਿਧ ਸਜੰਦ ਮੰਗਾਇ-ਨਿਜ-ਨਿਜ, ਚੜੈ-ਸਮਰ-ਸੁਹਾਯ-ਕੈ ॥

ਬ੍ਰਿਖਭ[24] ਏਣ[25], ਤੁਰੰਗ[26], ਮੂਖਕ[27] ਮੋਰ[28] ਮਹਿਖ ਧਵਾਯ ਕੈ[29] ॥

ਬਿਵਾਨ-ਨਾਨਾ ਬਰਨ[30] ਚੜ ਸੁਰ, [31]ਭਟ ਰੇਲ ਠੇਲ ਹਕਾਯ ਕੈ ॥

---

੧. ਸ਼੍ਰੋਣਤ ਨੈਨ (ਨਾਮੇ) ਦੈਤਜ-ਸੈਨਾਪਤਿ । ੨. ਬਹੁਤ-ਡੰਡ-ਰੌਲਾ । ੩. ਸ੍ਰੋਣਤ ਕਾਂਜ, (ਨਾਮੀ) ਦੈਤਜ-ਸੈਨਾਪਤਿ । ੪. ਗੱਜ ਕੇ। ੫. ਹਾਥੀ ਦੌੜਾ ਕੇ । ੬. ਘੋੜਿਆਂ ਨੂੰ ਭਜਾ ਕੇ । ੭. (ਨਿਸ ਦਿਨ) ਲਗਾਤਾਰ ਸਨਮੁਖ ਯੁੱਧ ਪ੍ਰਾਰੰਭਿਆ । ੮. ਅਸਤਰਾਂ ਨੂੰ ਚੁੱਕ ਕੇ ਤੇ ਘੇਰ ਕੇ. ਅਸਤ੍ਰ ਨਚਾ ਕੇ ਘੇਰਿਆ। ੯. ਦੈਂਤਾਂ ਨੇ ਦੇਵ ਦਲ ਦਾ ਰਾਹ ਰੋਕ ਲਿਆ। ੧੦. ਇਕ ਇਕ ਸੂਰਵੀਰ ਵੱਲ ਬਾਰਾਂ ਬਾਣ । ੧੧. ਵਡੇ ਸਰਪਾਂ ਵਰਗੇ । ੧੨. ਲਹ ਲਹ ਕਰਦੇ ਤੇ ਚਮਕਦੇ ਹੋਏ ਤਿੱਖੇ ਤੀਰ । ੧੩. ਯੋਧਿਆਂ ਦੇ ਸ਼ਰੀਰਾਂ ਵਿੱਚ । ੧੪-੧੫ ਇਕ ਇਕ ਦੇ ਸ਼ਰੀਰਾਂ ਵਿੱਚ ਘੇਰ ਕੇ (ਸਾਰਿਆਂ ਪਾਸਿਆਂ ਤੋਂ ਬਾਰਾਂ (ਬਾਰਾਂ) ਬਾਣਾਂ ਨੇ ਅੰਗਾਂ ਨੂੰ ਵਿੰਨ ਦਿੱਤਾ । ੧੬-੧੭ ਤੀਰ (ਇਉਂ) ਫੱਸ ਕੇ ਰਹਿ ਗਏ ਹਨ (ਜਿਸ ਤਰਾਂ) ਪਹਾੜ ਦੀ ਚੋਟੀ ਤੇ ਸੱਪ ਚੰਬੜੇ ਹੁੰਦੇ ਹਨ ! ੧੮. ਸ਼ਸਤ੍ਰ । ੧੯. ਚਲਾ ਕੇ । ੨੦. ਬਾਣ, ਪਥਰ ਤੇ ਗੋਲੀਆਂ ਨੂੰ ਚਲਾਇਆ । ੨੧-੨੨ ਤੋਪਾਂ (ਬੰਦੂਕਾਂ) ਦੀ ਆਵਾਜ਼ ਸੁਣ ਕੇ ਸਾਰਿਆਂ ਦੇ ਕੰਨਾਂ ਵਿੱਚ ਟਕਟਕੀ ਲਗ ਗਈ) ਅਰਥਾਤ ਕੰਨ ਬੋਲੇ ਹੋ ਗਏ) ੨੩. ਰਥ । ੨੪. (ਬੈਲ ਤੇ ਸ਼ਿਵ ਚੜ੍ਹਕੇ) । ੨੫. ਮ੍ਰਿਗ (ਤੇ ਚੰਦ ਚੜ੍ਹਾਕੇ। ੨੬. ਘੋੜੇ (ਤੇ ਸੂਰਜ ਚੜ੍ਹ ਕੇ)। ੨੭. ਚੂਹੇ (ਤੇ ਗਣੇਸ਼ ਚੜ੍ਹ ਕੇ) । ੨੮ ਸ੍ਵਾਮਿ ਕਾਰਤਿਕ) ਮੋਰ (ਤੇ ਚੜ੍ਹ ਕੇ) । ੨੯. (ਅਤੇ ਯਮਰਾਜ਼) ਝੋਟੇ ਨੂੰ ਦੌੜਾ ਚਲਿਆ । ੩੦. ਬਹੁਤ ਰੰਗਾਂ ਦਿਆਂ ਵਿਮਾਨਾਂ ਤੇ । ੩੧. ਸੂਰਮੇ ਬੁਲਾ ਕੇ ਤੇ ਭਜਾ ਕੇ (ਯੁੱਧ ਵਿੱਚ) ਠੇਲ ਦਿੱਤੇ ।

ਜੁਟੇ ਦ੍ਵਾਦਸ ਬੀਰ ਜੋਧਨ, ਬਿਬਿਧ ਸਸਤ੍ਰ ਛਕਾਯ ਕੈ ॥੪੯॥੨੨੯॥੧੮੪੭॥

ਬਿਸਨੁਪਦ ਬਸੰਤ ॥

ਲੈ ਚਕ੍ਰ, ਸੂਲ[1], ਤ੍ਰਿਸੂਲ ਸਾਰੰਗ[2] ਬਿਸਖ[3], ਜਮਧਰ[4] ਸਿਪਰ[5] ਸਰ ॥
ਕਮੰਦਿ, ਫਾਂਸਿ, ਕ੍ਰਿਪਾਨ, ਸਹਿਥੀ[6], ਚੰਦ੍ਰ ਬਾਨ[7], ਸਪੰਛ ਪਰ
ਸਿਲੀਮੁਖ, ਤਰਵਾਰ, ਬੱਲਮ, ਗੁਰਜ, ਗੋਫਨ ਧਾਰ ਕਰ
ਸੰਬੂਹ ਸਸਤ੍ਰ, [8]ਬਿਖੀ ਬਾਨਨ, ਏਕ ਏਕਹ ਹਨਜੋ ਜਰ ॥੫੦॥੨੩੦॥੧੮੪੮॥
ਧਵਾਜ ਬਾਰਨ[9] ਆਪੁ ਆਪਨ, ਰੁਕੈ ਨਿਸਚਰ ਸਮਰ ਕਰੀ[10] ॥
ਬਰਖਾਇ ਦਾਰੁਨ ਘਟਾA ਸਸਤ੍ਰਨ, [11]ਰੁਕਜੋ ਮਾਰਗ ਅਸੁਰ ਬਰ ॥
ਸਮੁਹਾਯ ਰੁਦ੍ਰ, ਗਨੇਸ, ਕਾਰਤਿਕ, ਸੂਰ, ਸਸਿ, ਜਮ, ਬਰੁਨ ਹਰਿ[12] ॥
ਕੁਬੇਰ, ਚਿਤ੍ਰਰਥਿ ਸਮੁਹਿ ਜੁੱਟੇ, [13]ਨ੍ਰਿਪਤਿ ਬਿਕ੍ਰਮ ਨਾਹ ਨਰ ॥੫੧॥੨੩੧॥੧੮੪੯॥
ਤਾਕ ਤਾਕ ਪ੍ਰਹਾਰ ਆਯੁਧ[14], [15]ਹਨਤ ਨਿਸਚਰ ਕ੍ਰੁਧ ਕਰ ॥
ਕਮੰਦ, ਸਹਿਥੀ, ਸੈਫ, [16]ਨਾਵਕ, ਸਾਂਗ, ਪੈਨੀ [17]ਤੇਗੀਂ, ਸਰ ॥
ਚਲਾਇ ਸੂਲ, ਤ੍ਰਿਸੂਲ ਤੀਛਨ, ਬਾਨ ਸਾਰੰਗ[18] ਧੋਪ, ਚਕਰ ॥
[19]ਹਤ ਲੀਨ ਨਿਸਚਰ ਨਾਹ ਸਾਤੌB, [20]ਹਨਜੋ ਛਿਨ ਮੈ ਅਸੁਰ ਬਰ ॥੫੨॥੨੩੨॥੧੮੫੦॥

---

੧. ਇਕ ਪ੍ਰਕਾਰ ਦਾ ਬਾਣ। ੨. ਧਨੁਖ। ੩. ਤੀਰ, ਬਾਨ। ੪. ਫੰਦਾ ਫਾਹੀ, ਯਮਦਾੜ, ਕਟਾਰ। ੫. ਢਾਲ। ੬. ਬਰਛੀ ੭. ਇਕ ਤਰਾਂ ਦਾ ਬਾਣ ! ੮. ਅਤੇ ਜਹਰੀ ਬਾਣਾਂ ਨੂੰ ਟਿਕਾ ਕੇ ਇਕੱਲੇ ਇਕੱਲੇ ਨੂੰ ਮਾਰਿਆ ੯. ਹਾਥੀ ੧੦. ਯੁੱਧ ਕਰਨ ਵਾਲੇ ਦੈਤਜ ੧੧. ਸ੍ਰੇਸ਼ਟ ਦੈਂਤਾਂ (ਸੈਨਾਪਤੀਆਂ) ਨੇ ਰਸਤਾ ਰੋਕ ਲਿਆ। ੧੨. ਦੇਵਤੇ। ੧੩. ਮਨੁਖਾਂ ਦਾ ਮਾਲਿਕ ਰਾਜਾ ਬਿਕ੍ਰਮ। ੧੪. ਸ਼ਸਤ੍ਰ ਚਲੋਂਦੇ ਹਨ। ੧੫. ਕ੍ਰੋਧ ਕਰ ਕੇ ਦੈਤਾਂ ਨੂੰ ਮਾਰਦੇ ਹਨ। ੧੬. ਇਕ ਤਰ੍ਹਾਂ ਦੀ ਤਲਵਾਰ। ੧੭ ਤਿੱਖੀ। ੧੮. ਧਨੁਖ। ੧੯. ਸੱਤੇ ਹੀ ਦੈਤਯ ਸੈਨਾਪਤਿ ਮਾਰ ਲਏ। ੨੦. ਸ੍ਰੇਸ਼ਟ ਦੈਤਜ ਨੂੰ ਛਿਨ ਵਿੱਚ ਮਾਰਿਆ।

A ਪਾ: ਛਟਾ।

B ਇਸ ਥਾਂ ਤੋਂ ਲੈ ਅਗੇ ਅੰਕ ੬੫।੨੪੫।੧੮੬੬। ਤੱਕ ਜਿੱਨਾ ਵੀ ਯੁੱਧ ਆ ਰਹਿਆ ਹੈ। ਇਹ ਸਮੁਦਾਯ ਨਹੀਂ ਕਿੰਤੁ-ਵਿਸ਼ੇਸ਼ ਹੈ। ਸਾਫ ਮਾਲੂਮ ਪੈ ਰਹਿਆ ਹੈ ਕਿ ਕੋਈ ਇਕ ਦੈਂਤ-ਯੋਧਾ ਜਿਹੜਾ ਬੜਾ ਭਾਰੀ ਪਰਾਕ੍ਰਮੀ ਅਤੇ ਮਾਯਾਵੀ ਹੈ—ਯੁੱਧ ਕਰ ਰਹਿਆ ਹੈ। ਕਦੀ ਜ਼ਮੀਨ ਤੇ ਜੰਗ ਕਰਦਾ ਹੈ ਤੇ ਕਦੀ ਆਸਮਾਨ ਤੇ ਯੁੱਧ ਕਰਦਾ ਹੈ। ਦੇਵਤੇ ਸਮੁਦਾਯ ਹਨ। ਹੈਰਾਨ ਹੋ ਰਹੇ ਹਨ। ਦੈਤਜ ਮਾਰਿਆਂ ਮਰਦਾ ਵੀ ਨਹੀਂ। ਦੇਵਤਿਆਂ ਦੇ ਸਾਰੇ ਯਤਨ ਨਿਸਫਲ ਹੁੰਦੇ ਹਨ। ਅਖੀਰ ਛਲ ਕਰਦੇ ਹਨ ਅਤੇ ਅਪਸਰਾਂ ਆ ਕੇ ਨਾਚ ਕਰਦੀਆਂ ਹਨ ਜਿਸ ਤੋਂ ਦੈਤਜ ਸੈਨਾਪਤਿ ਦਾ ਬਲ ਛੀਨ ਹੋਏ ਹੋਏ ਨੂੰ ਦੇਵਤੇ 'ਸਾਂਗ' ਚਲਾ ਕੇ ਮਾਰ ਲੈਂਦੇ ਹਨ। ਅਪਸਰਾਂ ਪਤਿ ਕਰ ਕੇ ਆਪਣੇ ਘਰਾਂ ਨੂੰ ਲੈ ਜਾਂਦੀਆਂ ਹਨ। ਇਹ ਸਾਰਾ ਪ੍ਰਸੰਗ ਹੈ।

ਇਸ ਵਿੱਚ ਦੋ ਗਲਾਂ ਮੋਟੀਆਂ ਮੋਟੀਆਂ ਲੁਕੀਆਂ ਹੋਈਆਂ ਹਨ। ਜਿਨਾਂ ਤੋਂ ਸ੍ਰੀ ਸਰਬਲੋਹ ਜੀ ਉਤੇ ਆਕ੍ਰਮਣ ਕੀਤਾ ਜਾ ਸਕਦਾ ਹੈ—੧ ਤਾਂ ਇਹ ਕਿ ? ਦੈਤਜ ਯੋਧਾ ਤਾਂ ਏਨਾ ਭਾਰੀ ਜੰਗ-ਨੇਤਾ ਦਿਸਦਾ ਹੈ ਕਿ ਜਿਸ ਦਾ ਜੋਸ਼ ਸਿਰ ਵੱਡੇ ਜਾਣ ਤੋਂ ਵੀ,—ਖ਼ਤਮ ਨਹੀਂ ਹੋਇਆ ਅਤੇ ਸਗੋਂ—ਉਸ ਏਨਾ ਜੋਸ਼ ਵਿਖਾਇਆ ਕਿ ਜਿਹੜਾ ਸਿਰ ਕਾਯਮ ਯੋਧਿਆਂ ☞

[1]ਬਿਨ ਮੁੰਡ ਤੁੰਡ ਕਬੰਧ ਜੁੱਟਜੋ, [2]ਤੇਗ ਤੀਛਨ ਮਾਰ ਧਰA ॥
[3]ਛਿਤ ਤਜਾਗ ਨਭ ਮਗ ਪੈਠ ਧਾਵਤ, ਕਰਤ ਬਰਖਾ ਸਸਤ੍ਰਾਸਤ੍ਰ[4] ॥
ਪ੍ਰਬਲ ਮਾਯਾਵੀ[5] ਨਿਸਾਚਰ, [6]ਰੁਪਜੋ ਸੰਘਰ ਪ੍ਰਲਜ ਕਰ ॥
[7]ਕਰਤ ਮਾਰ ਪ੍ਰਹਾਰ ਸੁਭਟਨ, ਹ੍ਰਿਦਜ ਮਾਰਤ ਤਾਕ ਸੁਰB ॥੫੩॥੨੩੩॥੧੮੫੧॥
[8]ਨਭ ਤਜਾਗ ਪੁਨ ਛਿਤ ਧਾਜ ਆਵਤ, [9]ਉਠਤਿ ਧੁਕਧੁਕ ਦੀਹ ਸਦ ॥
[10]ਜਿਸ ਓਰ ਪੈਠਿਤ ਕਟਕ ਚੂਰਤ, [11]ਹਨਤ ਸੁਰ ਦਲ ਪ੍ਰਲਜ ਹਦ ॥
[12]ਪਕਰ ਫੀਲ ਤੁਖਾਰ ਲੇਵਤ, ਟਕਰਾਇ ਮਾਰਤਿ ਦੈਂਤ ਗਜ[13] ॥
[14]ਝਕਝੋਰ ਰਥਨ ਬਿਵਾਨ ਚੂਰਤ, ਭਜੇਂ ਸੁਰ ਗਨ ਧੀਰ ਤਜ ॥੫੪॥੨੩੪॥੧੮੫੨॥

---

੧. ਸਿਰ ਤੋਂ ਬਿਨਾਂ ਧੜ ਹੀ (ਜੰਗ ਵਿੱਚ) ਜੁੱਟ ਪਿਆ। ੨. ਤਿਖੀ ਤਲਵਾਰ ਦੀ ਮਾਰ ਸ਼ੁਰੂ ਕਰ ਦਿੱਤੀ ੩. ਧਰਤੀ ਛੱਡ ਕੇ ਆਕਾਸ਼ ਦੇ ਰਸਤੇ ਵਿੱਚ ਪ੍ਰਵੇਸ਼ ਕੇ ਦੌੜਦਾ ਹੈ। ੪. ਸਸਤ੍ਰ-ਅਸਤ੍ਰ ੫. ਜਾਦੂਗਰ, ਇੰਦ੍ਰਜਾਲੀ ੬. ਪ੍ਰਲਯ ਕਰਨ ਵਾਲੇ ਯੁਧ ਵਿੱਚ ਠਹਿਰਿਆ। ੭. ਉੱਤਮ ਯੋਧਿਆਂ ਵੱਲ ਤੀਰਾਂ ਨੂੰ ਚਲਾਵਣ ਕਰਦਾ ਹੈ। ੮. ਆਕਾਸ਼ ਛੱਡ ਕੇ ਫਿਰ ਦੌੜ ਕੇ ਧਰਤੀ ਤੇ ਆ ਜਾਂਦਾ ਹੈ। ੯. ਧੁਕ ਧੁਕ ਕਰ ਕੇ ਭਾਰੀ ਆਵਾਜ਼ ਪੈਦਾ ਹੁੰਦੀ ਹੈ। ੧੦. ਜਿਸ ਪਾਸੇ ਪ੍ਰਵੇਸ਼ ਦਾ ਹੈ ਫੌਜ ਨੂੰ ਨਾਸ਼ ਕਰੀ ਜਾਂਦਾ ਹੈ। ੧੧. ਦੇਵ ਦਲ ਮਾਰਦਿਆਂ ਹੋਇਆਂ ਮਾਨੋ ਕਿ ? ਪ੍ਰਲਜ ਦੀ ਵੀ ਅਖੀਰ ਹੋ ਗਈ ਹੈ। ੧੨. ਹਾਥੀ ਤੇ ਘੋੜਿਆਂ ਨੂੰ ਫੜ ਲੈਂਦਾ ਹੈ। ੧੩. ਗਰਜ ਕੇ। ੧੪. ਰਥਾਂ ਨੂੰ ਹਲੂਣੇ ਦੇ ਕੇ ਵਿਮਾਨਾਂ ਨੂੰ ਨਾਸ਼ ਕਰਦਾ ਹੈ।

A ਬਿਨਰੁੰਡ ਤੁੰਡ ਕਬੰਧ ਜੁਟਿਓ ਲੈ ਤੇਗ ਤੀਛਨ ਮਾਰ ਧਰ।

B ਪਾ.—ਸਰ, ਵੀ ਹੈ।

---

ਵਿਚ ਵੀ ਨਹੀਂ ਸੀ। ਪਰ ਏਨੇ ਪਰਾਕ੍ਰਮੀ ਅਤੇ ਪਿਛੇ ਆਈ ਹੋਈ ਸਾਰੀ ਦੈਤਜ ਸੈਨਾ ਤੇ ਸੈਨਾਪਤੀਆਂ ਦੇ ਮੁਖਯ ਸੈਨਾਪਤੀ ਦਾ ਨਾਮ ਤੱਕ ਨਹੀਂ ਲਿਖਜਾ ਗਯਾ। ਇਸ ਦੀ ਕੀ ਵਜਾ ਹੈ ?

(੨) ਏਡੇ ਮਹਾਨ ਯੋਧੇ ਦਾ ਮੁਕਾਬਲਾ ਭਾਵੇਂ ਕੋਈ ਵੀ ਇਕ ਯੋਧਾ ਨਹੀਂ ਸੀ ਕਰ ਸਕਦਾ ਅਤੇ ਤਾਂ ਹੀ ਸਾਰਿਆਂ ਮਿਲ ਕੇ ਹਵਾ ਲਿਆ। ਭਾਵੇਂ ਇਕ ਨੂੰ ਵੀ ਮਾਰਨਾ ਕਠਿਨ ਸੀ। ਪ੍ਰੰਤੂ ਤਾਂ ਵੀ ਅਖ਼ੀਰ ਜਿਸ ਦੀ ਸਾਂਗ ਨਾਲ ਏਡਾ ਭਾਰੀ ਦੁਸ਼ਮਣ ਮਰਿਆ—ਉਹਦਾ ਵੀ ਨਾਮ ਨਹੀਂ ਲਿਖਜਾ। ਇਹ ਵੀ ਭੁੱਲ ਮਾਲੂਮ ਪੈਂਦੀ ਹੈ ? ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਇਥੋਂ ਕੋਈ ਬੰਦ ਲਿਖਾਰੀ ਦੀ ਅਣਗਹਿਲੀ ਨਾਲ ਰਹਿ ਗਿਆ ਹੈ।

ਅੰਕ ੫੪।੨੩੪।੧੮੫੫ ਦੀ ਇਸ ਟਕਰਾਇ ਮਾਰਤਿ ਦੈਤ ਗਜ,—ਤੁਕ ਵਿੱਚ "ਗਜ" ਪਦ ਅਸੰਗਤ ਜਿਹਾ ਦਿਸਦਾ ਹੈ। ਜੇ ਅਸੀਂ ਇਸ ਵਿਚੋਂ "ਸੰਗਜਾ" ਕਢੀਏ ਤਾਂ ਪਿਛੇ "ਕੁੰਭ ਦਾੜ" ਨਾਲ ਟਾਕਰਾ ਖਾਂਦਾ ਹੈ। ਪ੍ਰੰਤੂ 'ਦਾੜ' ਸ਼ਬਦ ਨੂੰ ਅਦ੍ਰਿਸ਼ਟ ਕਰਨਾ ਪੈਂਦਾ ਹੈ। ਕਿਉਂਕਿ ? ਸੰਸਕ੍ਰਿਤ ਸ਼ਬਦ ਕੁੰਭਿਨ. ਹਾਥੀ ਅਰਥ ਵਿਚ ਆਉਂਦਾ ਹੈ ਅਤੇ ਕੁੰਭ ਹਾਥੀ ਦੇ ਸਿਰ ਦਿਆਂ ਟੋਇਆਂ ਨੂੰ ਆਖਦੇ ਹਨ ਅਤੇ ਉਨਾਂ ਟੋਇਆਂ ਵਾਲਾ ਕੁੰਭੀ ਹਾਥੀ ਹੈ, ਅਤੇ 'ਹਾਥੀ' ਦਾ ਪ੍ਰਯਾਯ 'ਗਜ' ਹੈ। ਇਸ ਤੋਂ ਭਾਵ ਕੁੰਭਦਾੜ ਨਾਮੇ ਸੂਰਵੀਰ ਦਾ ਨਿਕਲ ਸਕਦਾ ਹੈ।

ਦੂਜਾ ਉਤ੍ਰ ਬਿਲਕੁਲ ਹੀ 'ਨਾਂਹ' ਹੈ ਕਿਉਂਕਿ ਸਾਰੀ ਹੀ ਦੇਵਸੈਨਾ ਦੀ ਕਥਾ ਵਿੱਚੋਂ ਕੋਈ ਵੀ ਓਪਰਾ ਯਾ ਸੰਗਜਾ ਬੋਧਕ ਸ਼ਬਦ ਨਹੀਂ ਮਿਲਦਾ, ਇਸ ਵਾਸਤੇ ਅਜੇ ਹੋਰ ਖੋਜ ਦੀ ਲੋੜ ਭਾਸ ਰਹੀ ਹੈ।

ਬਿਸਨੁਪਦ ਬਸੰਤ ॥ ਕਰਤ-ਬਰਖਾ ਰੁੰਡ-ਮੁੰਡਨ[1] ਨਭ-ਛਾਯ ਪੁਨ-ਛਿਤ-ਆਯ-ਕਰ ॥
[2]ਧਰ-ਝੱਟ-ਸੌ-ਸੌ-ਪਕਰ-ਸੁਰ ਨਰ, [3]ਦੈ-ਸਟਕ-ਪਟਕ-ਘੁਮਾਯ-ਕਰA
[4]ਬਿਕਲ ਘੂਰਮ ਦੇਵ, ਨਰ, [5]ਨਭ ਪੈਂਡ ਦੇਤਿ ਪਠਾਯ ਕਰ
ਗ੍ਰਹ[6], ਕੰਕ, ਭੂਤ, ਮਸਾਨ, ਜਖ, [7]ਤਲ ਪੈਂਡ ਦੇਤ ਪੀਚਾਯ ਕਰ ॥੫੫॥੨੩੫॥
ਮੰਡਯੋ[8] ਦਾਰੁਨ ਦੀਹ ਸੰਘਰ ਸੈਨ ਸੁਰ ਹਤ ਦੀ[9] ਸਭਹਿ
ਹ੍ਵੈ ਬਿਕਲ ਆਤੁਰ[10] ਸੁਭਟ ਸੁਰ, ਨਰ, ਰੁਕਯੋ ਚਹੁੰ ਦਿਸ ਘੇਰ ਤਹਿ
ਬਾਨ, ਗੋਲਾ, ਬੱਜ੍ਰ[11], ਅਸਤ੍ਰ, ਪਠੈ ਦੀਨਿ ਸੁ ਘੋਰ ਤਹਿ ॥
[12]ਛੇਦ ਅੰਗ ਸਮਸਤ ਨਿਸਚਰ, [13]ਡਿਗਯ ਧੀਰਜ ਤਯਾਗ ਮਹਿ ॥੫੬॥੨੩੬॥੧੯੫੪॥

ਬਿਸਨੁਪਦ ਬਸੰਤ ਹਿੰਡੋਲ

ਉਡਯੋ ਬਿਨ ਜਤਨ ਪਾਯ[14] ਦਾਰੁਨ, [15]ਰੁਕਯੋ ਸੁਰ ਨਰ ਪੈਂਡ ਹੀ ॥
ਪਕਰ ਸ੍ਵਾਮਿ, ਗਨੇਸ ਕਹ, ਪੁਨ ਉਡਯੋ ਨਭ ਮਗ ਛੋਕ ਹੀ[16] ॥
[17]ਲੈ ਸੂਲ ਪਾਨ ਮਹੇਸ ਧਾਯੋ ਸਾਮ ਗਨਪਤਿ ਹੇਤੁ ਹੀ[18] ॥
ਛਿਨਾਇ[19] ਲੀਨਯੋ ਸਾਮ, ਗਨਪਤਿ, [20]ਜੁੱਧ ਦਾਰੁਨ ਦੈਤ ਹੀ ॥੫੭॥੨੩੭॥੧੯੫੫॥
ਹਨਯੋ ਤੀਛਨ ਸੂਲ ਰਿਸ ਕਹ[21], ਗਿਰਯੋ ਭੂਮਿ ਅਕਾਸ ਹੀ[22] ॥
[23]ਉਠਯੋ ਬਹੁਰ ਪ੍ਰਹਾਰ ਸੁਭਟਨ, [24]ਸਿਹਰ ਬਿਬਿਧ ਪ੍ਰਕਾਸ ਹੀ ॥
ਕਰਤਿ ਬਰਖਾ ਗੜਾ, ਪਾਵਕ[25] ਝੜ ਲਾਇ ਤੜਿਤਾ ਹਾਸ ਹੀ[26] ॥
ਤੁਸਾਰ[27], ਅਜਗਰ[28] ਕਹੂੰ ਬਰਖਤਿ, [29]ਬਹਿਤ ਬੇਗ ਬਤਾਸ ਹੀ ॥੫੮॥੨੩੮॥੧੯੫੬॥

---

੧. ਧੜਾਂ ਤੇ ਸਿਰਾਂ ਦੀ। ੨—੩. ਸੌ ਸੌ ਦੇਵਤਿਆਂ ਤੇ ਆਦਮੀਆਂ ਨੂੰ ਕੇਸਾਂ ਤੋਂ ਫੜ ਕੇ ਤੇ ਘੁਮਾ ਕੇ ਛੇਤੀ ਨਾਲ ਜ਼ਮੀਨ ਤੇ ਪਟਕਾ ਦੇਂਦਾ ਹੈ। ੪—੫. ਦੇਵਤਿਆਂ ਤੇ ਨਰਾਂ ਨੂੰ ਦੁਖੀ ਤੇ ਬੇ-ਹੋਸ਼ ਜਹੇ ਕਰ ਕੇ, ਆਕਾਸ਼ ਰਾਹੇ ਭੇਜ ਦੇਂਦਾ ਹੈ। ਉਤਾਂਹ ਚਲਾ ਮਾਰਦਾ ਹੈ। ੬. ਨੌ ਗ੍ਰਹ। ੭. ਪੈਰਾਂ ਥਲੇ ਪੀਚ ਦੇਂਦਾ ਹੈ। ੮. ਆਰੰਭਿਆ ੯. ਮਾਰ ਦਿੱਤੀ। ੧੦. ਦੁਖੀ ਤੋਂ ਦੁਖੀ ਹੋਏ। ੧੧. ਪੱਥਰ। ੧੨—੧੩. ਦੈਤਯ ਦੇ ਸਾਰੇ ਅੰਗ ਵਿੰਨੇ ਗਏ ਅਤੇ ਧੀਰਜ ਨੂੰ ਛੱਡ ਕੇ (ਛੇਤੀ ਹੀ) ਧਰਤੀ ਤੇ ਡਿਗ ਪਿਆ। ੧੪. ਨਿਰਯੰਤਨ ਹੀ। ੧੫. ਦੇਵ ਤੇ ਮਨੁਖਾਂ ਦੇ ਰਾਹਾਂ ਨੂੰ ਰੋਕ ਲਿਆ। ੧੬. ਵਿਛੋੜ ਕੇ। ੧੭. ਹੱਥ ਵਿੱਚ ਤ੍ਰਿਸ਼ੂਲ ਲੈ ਕੇ ਸ਼ਿਵ ਦੌੜਿਆ। ੧੮. ਵਾਸਤੇ ਲਈ। ੧੯. ਛੁੜਾ ਲਏ। ੨੦. ਭਯਾਨਕ ਦੈਤਯ ਨਾਲ ਲੜ ਕੇ। ੨੧. ਗੁੱਸੇ ਨਾਲ। ੨੨. ਆਸਮਾਨ ਤੋਂ। ੨੩. ਫਿਰ ਉਠਿਆ ਤੇ ਯੋਧਿਆਂ ਨੂੰ ਮਾਰਿਆ। ੨੪. ਬਹੁਤਰਾਂ ਦਾ ਜਾਦੂ ਪ੍ਰਗਟਾਉਂਦਾ ਹੈ। ੨੫. ਅਗਨਿ। ੨੬. ਬਿਜਲੀ ਚਮਕਦੀ ਹੈ। ੨੭. ਬਰਫ। ੨੮. ਵਡਾ ਸੱਪ। ੨੯. ਤੇਜ਼ੀ ਨਾਲ ਝੱਖੜ ਚਲਦੇ ਹਨ।

A ਇਨਾਂ ਦੋਹਾਂ ਤੁਕਾਂ ਦੇ ਪਾਠ ਭੇਦ ਕਈਆਂ ਬੀੜਾਂ ਵਿੱਚ ਇਉਂ ਵੀ ਮਿਲਦੇ ਹਨ ਪਰ ਅਸ਼ੁਧ ਹੀ ਮਾਲੂਮ ਹੁੰਦੇ ਨੇ. ਜਿਹਾ ਕਿ, "ਧਰ ਝਟ ਸਉ ਸਉ ਪਕਰ ਸੁਰ ਨਰ ਦੈ ਕਸਟ ਧਰਹਿ ਘੁਮਾਇ ਕਰ" (ਹਜ਼ੂਰ ਸਾਹਿਬ) "ਬਿਕਲ ਘੁਮਰਤ ਦੇਵ ਨਰ ਪੈਡ ਦੇਤ ਪਠਾਯ ਕਰ" (ਨਾਨਕਿਆਣਾ)।

ਲੈ ਬਾਨ ਸੁਭਟ ਪ੍ਰਧਾਨ ਸੁਰ, ਨਰ ਕਟਿ ਦੀਨ੍ਹ ਜਾਦੂ ਦੈਂਤ ਹੀ ॥
ਮਗ ਰੋਕ ਲੀਨੋ ਘੇਰਿ ਨਿਸਚਰ, [1]ਹਨਜੋ ਦ੍ਵਾਦਸ ਜੈਤ ਹੀ
[2]ਛਿਤ ਗਿਰੇ ਬ੍ਰਿਨ ਤਨ ਖਾਯ ਘਾਯਨ, ਪੁਨ ਉਠਜੋ ਰੁੰਡ ਸਮੇਤ ਹੀ[3] ॥
[4]ਨਹ ਮਰਤ ਮਾਰੇ ਕੈਸਿਹੂੰ ਨਹਿ ਟਰਤ ਨਿਸਚਰ ਖੇਤ ਹੀ ॥੫੯॥੨੩੯॥੧੮੫੭॥
ਦਈ ਆਗਯਾ[5] ਪ੍ਰੇਤ, ਭੂਤਨ, ਮਾਸਾਨਿ, ਬੈਤਲਿ ਜੁੱਗਨੀ ॥
ਜੱਖਿ, ਗੰਧ੍ਰਬਿ, ਅਪਛਰਨਿ, ਜਾ ਕਰਹੁ ਨ੍ਰਿਤ[6] ਰੁ ਰਾਗਨੀ ॥
ਬਿਰਮਾਯ[6] ਅਸੁਰ ਰਿਝਾਯ ਲੀਜੋ, ਬਨਾਯ ਸਾਜ ਸਮਾਜਨੀA ॥
ਨਗਨ ਹੋ ਸਭਿ ਨ੍ਰਿਤ ਕੀਜੈ, [7]ਕਰਹੁ ਬੀਰਜ ਨਿਪਾਤਨੀ ॥੬੦॥੨੪੦॥੧੮੫੮॥
ਲਈ ਆਗਜਾ ਮਾਨ ਸਬਹਨਿ, ਹੋ ਜੁੱਥ ਜੁੱਥ[8] ਚਲੀ ਤਹਾਂ ॥
[9]ਕਰਤ ਹਾਸ ਬਿਲਾਸ ਮੰਗਲ, [10]ਭਯੋ ਆਨੰਦ ਉਰ ਮਹਾਂ ॥
ਰਹਸਜ ਚਾਉ[11] ਬਢਾਇ ਹਿਯ ਮਹਿ ਚਲੈਂ ਖਿਰ ਖਿਰ ਹਸਤ ਹਾ[12] ॥
ਖਜਾਲ[13] ਛੰਦਨ ਗਾਇ ਝੂਮਰ[14] ਗਈਂ ਨਿਸਚਰ ਥੇ ਜਹਾਂ ॥੬੧॥੨੪੧॥੧੮੫੯॥
ਕਰਤਿ ਗਾਨ ਸੰਗੀਤ ਨ੍ਰਿਤਤਿ ਹਾਵ ਭਾਵ ਪ੍ਰਪੰਚ ਸੋਂ[15] ॥
[16]ਕਟਾਛ ਸਾਨਤ ਨਯਨ ਅੰਜਨ [17]ਮੰਦ ਹਾਸਤਿ ਸੰਚ ਸੋਂ
ਬਜਾਯ ਤਾਲ ਮ੍ਰਿਦੰਗ ਧੌਂਸਾ ਬੀਨ ਬੰਸੀ ਭਾਵ ਸੋਂ
ਕਰਤਾਲ[18] ਸਾਰੰਗਿ ਬੇਨੁ ਮੁਹਵਰ[19] ਜਲ ਤਰੰਗਨ ਚਾਵ ਸੋਂ ॥੬੨॥੨੪੨॥੧੮੬੦॥
ਨਚਤ ਕੰਕ ਮਸਾਨ ਭੂਤਨ ਪ੍ਰੇਤ ਮਾਲ ਸੁਹਾਵ ਹੀ ॥
ਹੋਤੁ ਮੰਗਲ ਚਾਰੁ ਰੁਨਝੁਨ ਹੂਰ ਅਪਛਰ ਗਾਵ ਹੀ ॥

---

੧. ਬਾਰਾਂ ਹੀ ਵਿਜਜੀਆਂ ਨੇ ਮਾਰਿਆ, ਬਾਰਾਂ ਵਿਜਯੀਆਂ (ਬਾਣਾਂ) ਨੂੰ ਮਾਰਿਆ। ੨. ਸ਼ਰੀਰ ਤੇ ਤੀਰਾਂ ਦੀਆਂ ਚੋਟਾਂ ਨੂੰ ਖਾ ਕੇ ਧਰਤੀ ਤੇ ਡਿੱਗਦਾ ਹੈ ੩. ਧੜ ਦੇ ਹੀ ਸਹਿਤ। ੪. ਦੈਤਜ ਕਿਸੇ ਤਰ੍ਹਾਂ ਭੀ ਮਾਰੇ ਹੋਏ ਨਹੀਂ ਮਰਦੇ। ੫. (ਸ੍ਰੀ ਵਿਸ਼ਨੂ ਭਗਵਾਨ ਨੇ)। ਹੁਕਮ ਦਿੱਤਾ। ੬. ਨਾਚ। ੭. (ਆਪਣੇ ਆਪ ਦੇ ਹਾਵ ਭਾਵ ਵਿਚ) ਭੁਮਾ ਕੇ, ਮੋਹਤ ਕਰ ਕੇ ੮. ਕਾਮ ਦੀ ਬੂੰਦ ਨੂੰ ਗਿਰਾ ਦਿਉ? ੯. ਟੋਲੀਆਂ ਦੀਆਂ ਟੋਲੀਆਂ। ੧੦. ਖੁਸ਼ੀ ਨਾਲ ਹਾਸ ਵਿਲਾਸ ਕਰਦੀਆਂ ਹੋਈਆਂ। (ਅਪਸਰਾਂ ਦੇ) ਦਿਲਾਂ ਵਿੱਚ ਬਹੁਤ ਆਨੰਦ ਹੋਇਆ। ੧੧. ਲੁਕਾਵਣ ਯੋਗਜ ਉਤਸਾਹ ੧੨. ਬਹੁਤ ਖਿੜ ਖਿੜ ਹਸਦੀਆਂ ਹੋਈਆਂ ਚਲਦੀਆਂ ਹਨ। ੧੩. ਉਦਾਸੀਨਤਾ ਦੀ ਹਾਲਤ ਧੱਧਾ ਹੋਇਆ ਕੋਈ ਨਕਸ਼ਾ। (ਅ) ਸੁਪਨ ਵਿਚ ਵੇਖੀ ਹੋਈ, (ੲ) ਪਾਣੀ ਵਿਚ ਵੇਖੀ ਹੋਈ ਸੂਰਤ, (ਸ) ਸੀਸ਼ੇ ਵਿਚ ਵੇਖੀ ਜਾਣ ਵਾਲੀ ਤਸਵੀਰ, (ਹ) ਇਕ ਛੰਦ ਦਾ ਨਾਮ ਹੈ, ਜਿਹੜਾ ਉਰਦੂ ਦੇ ਫਕੀਰ ਸਾਇਰਾ ਨੇ ਲਿਖਯਾ ਹੈ। ੧੪. ਇਕ ਤਰ੍ਹਾਂ ਦਾ ਨਾਚ—ਜੋ ਲਾਸਜ ਨ੍ਰਿਤ ਚੋਂ ਨਿਕਲਿਆ ਹੈ। ੧੫. ਛਲ ਨਾਲ। ੧੬—੧੭. ਨੇਤ੍ਰ ਕੋਣਾਂ ਦੇ ਇਸ਼ਾਰੇ ਕਰਦੀਆਂ, ਨੇਤ੍ਰਾਂ ਵਿੱਚ ਸੁਰਮਾਂ ਪਾ ਕੇ ਹੋਲੀ ਹੋਲੀ ਉਹ ਹਸਦੀਆਂ ਹਨ। ੧੮. ਹੱਥ ਨਾਲ ਤਾਲੀ ਵਜੌਣੀ, ਪੜਤਾਲ ਇਕ ਵਾਜੇ ਦਾ ਨਾਮ ਹੈ। ੧੯. ਇਕ ਵਾਜੇ ਦਾ ਨਾਮ ਹੈ।

A ਬਾਣੇ ਸਾਜ ਸਮਾਜਨੀ ਵੀ ਹੈ।

[1]ਘੇਰ ਲੀਨ ਚਹੁੰਫੇਰ ਹੂੰ ਰਨ ਨਚਤਿ ਝੂਮਤ ਚਾਵਹੀਂ ॥
ਲਗਤਿ ਥਾਪ[2] ਮ੍ਰਿਦੰਗ ਢੋਲਕ[3] ਕਰਤਿ ਕੇਲ ਰੁਚਾਵਹੀਂ ॥੬੩॥੨੪੩॥੧੯੬੧॥
[4]ਬਿਰਮਾਯ ਲੀਨਯੋ ਅਸੁਰ ਰਾਜਿਨ [5]ਨਯਨ ਸੈਨ ਕਟਾਛ ਕੈ
[6]ਨਗਨ-ਅੰਗਨ ਦ੍ਰਵਨ ਕੀਨੋ [7]ਅਸ ਖਲਤ ਭੇ ਭਟ ਕਾਛ ਕੈ ॥
[8]ਬਲ ਹੀਨਿ ਛੀਨ ਭਜੇ ਸਭੀ, ਉਰ[9] ਹਨਜੋ ਦੇਵਨ ਤਾਕ ਕੈ ॥
ਸਾਂਗ ਤੀਛਨ ਬਾਹਤ ਭੇ, ਹਤ[10] ਦੀਨ ਨਿਸਚਰ ਹਾਕ ਕੈ[11] ॥੬੪॥੨੪੪॥੧੯੬੨॥

[12]ਗਹਿ ਲੀਨ ਅਛਰ ਬੇਵਾਨ ਭਟ ਬਰ, ਲੈ ਗਈ ਸੁਰਗ ਨਿਜ ਨਾਹ ਕਰਿ[13] ॥
ਦੈ, ਤਾਲ, ਦੁੰਦਭਿ, ਗਾਇ ਮੰਗਲ, [14]ਅੰਕ ਭਰ ਭਰ ਬਾਹ ਧਰਿ ॥
ਗਲ ਮੇਲ ਮਾਲਾ ਪੁਸ਼ਪ ਪੁੰਜਨ, ਗਈ ਨਿਜ ਨਿਜ ਧਾਮ ਬਰ[15] ॥
ਮਿਟਜੋ ਤਾਪ, ਸੰਤਾਪ ਦੇਵਨ, [16]ਨਾਸ ਭੋ ਰਿਪੁ ਅਸੁਰ ਬਲਿ ॥੬੫॥੨੪੫॥੧੯੬੩॥

ਕਰਿ ਹਰਖ ਸੁਰ, ਨਰ ਦੈ ਦਮਾਮਨ, ਹਨਤ ਚੁਨ ਚੁਨ ਦਾਨਵਾ ॥
ਕਰਤੁ ਬਰਖਾ ਪੁਸਪ ਸੁਰ ਪੁਰ[17], ਨਾਸ ਭੋ ਕੁਲਿ ਧਾਂਨਵਾ[18] ॥
[19]ਪ੍ਰਭੁ ਪਠਜੋ ਨਾਰਦ ਖੇਤ ਦੇਵਨ, [20]ਦੈ ਖਿਲਤ ਲਾਲਨ ਬਾਸਕੀ ॥
ਸਰਪੇਚ[21], ਕਲਗੀ, ਜਿਗਾ[22], ਜਮਧਰ, [23]ਸਰਪਾਵ ਅਸੁ, ਗਜ ਖਾਸਕੀ ॥੬੬॥੨੪੬॥੧੯੬੪॥

ਬਿਸਨੁਪਦ ਬਸੰਤ-ਹਿੰਡੋਲ ॥

ਦੀਨਿ ਆਯਸ ਬਹੁਰ ਪ੍ਰਭੁ, [24]ਨਹਿ ਟਰੈਂ ਸੁਰ ਨਿਜ ਖੇਤ ਤੇ ॥
ਨਿਜ ਨਿਜ ਅਨੀ[25] ਤਯਾਰ ਕਰਿ, [26]ਗੜ ਬਾਂਧ ਸੀਘਰ ਹੇਤੁ ਤੇ ॥

---

੧. ਚਹੁੰਆਂ ਪਾਸਜੋਂ ਹੀ ਯੁੱਧ ਨੂੰ ਘੇਰ ਲਿਆ। ੨. ਢੋਲਕਿ ਉਪਰ ਮਾਰੀ ਹੋਈ ਹੱਥ ਦੀ ਚੋਟ। ੩. ਕਾਮ ਚੇਸ਼ਟਾ ਦੇ ਕਰਤਬ੍ਹ ਕਰਮ ਨੂੰ ਰੁਚਿ ਵਧੰਦੀਆਂ ਹਨ। ੪—੫. ਦੈਤਜ ਸੈਨਾਪਤਿ ਕੁੰਭਦਾੜ ਨੂੰ ਨੇਤ੍ਰਾਂ ਦੇ ਕੋਣਿਆਂ ਦੀਆਂ ਸੈਨਤਾਂ ਕਰ ਕੇ ਮੋਹਤ ਕਰ ਲਿਆ। ੬. ਨੰਗਿਆਂ ਅੰਗਾਂ ਨੂੰ ਵੇਖਕੇ (ਦੈਤਜਦਾ ਵੀਰਯ) ਦ੍ਰਵੀ ਭੂਤ ਹੋ ਗਿਆ। ੭. ਡਿਗ ਪਿਆ, ਯੋਧਾ ਸਜਧਜ ਕੇ ਡਿਗ ਪਿਆ, ਡਿਗਿਆ ਹੋਇਆ ਯੋਧਾ ਕੀ ਸਜੇ ? ੮. ਸਾਰੀ ਤਾਕਤ ਤੋਂ ਹੀਣ ਹੋਕੇ ਨਿਰਬਲਹੋ ਗਿਆ। ੯. ਛਾਤੀ ਵਿੱਚ। ੧੦. ਮਾਰ। ੧੧. ਵੰਗਾਰ ਕੇ। ੧੨. ਸ੍ਰੇਸ਼ਟ ਯੋਧੇ ਨੂੰ ਫੜ ਕੇ ਅਪਸਰਾਂ ਨੇ ਵਿਮਾਨ ਵਿੱਚ ਲੈ ਲਿਆ। ੧੩. ਆਪਣਾ ਪਤੀ ਬਣਾ ਕੇ। ੧੪. ਜੱਫੀਆਂ ਭਰ ਭਰ ਕੇ ਅਤੇ ਬਾਂਹ ਫੜ (ਫੜ) ਕੇ। ੧੫. ਸ੍ਰੇਸ਼ਟ ਨੂੰ ਵਿਆਹ ਕੇ। ੧੬. ਬਲਵਾਨ ਦੁਸ਼ਮਣ ਦੈਤਜ ਨਾਸ਼ ਹੋ ਗਿਆ। ੧੭. ਦੇਵ ਪੁਰੀ ਤੋਂ ਫੁੱਲਾਂ ਦੀ। ੧੮. ਰਖਸ਼ਾਂ ਦੀ ਸੰਪ੍ਰਦਾਯ। ੧੯-੨੦. ਕਿਰਣਾਂ ਵਾਲਾ, ਪ੍ਰਕਾਸ਼ਮਾਨ, ਚਮਕਦਾਰ ਵਿਸ਼ਨੂ ਨੇ ਨਾਰਦ ਨੂੰ ਦੇਵਤਿਆਂ ਪਾਸ ਖਿੱਲਤ ਤੇ ਚਮਕਦਾਰ ਲਾਲਾਂ ਨੂੰ ਦੇ ਕੇ ਭੇਜਿਆ। ੨੧. ਪਗ ਤੇ ਲਟਕੰਣ ਵਾਲਾ ਇਕ ਜੜਾਊ ਗਹਿਣਾ। ੨੨. ਕਲਗੀ ਦੇ ਨਾਲ ਸਜੌਣ ਵਾਲਾ ਇਕ ਗਹਿਣਾ। ੨੩. ਅਮੀਰ ਤੇ ਬਾਦ ਸਾਹ ਦਾ ਮੁਸਾਹਿਬ, ਘੋੜੇ ਹਾਥੀ (ਆਦਿਕ) ਉੱਤਮ ਵਸਤੂਆਂ ਦੇ ਸਿਰੋਪਾ। ੨੪. ਦੇਵਤੇ ਆਪਣੇ ਮੈਦਾਨ ਤੋਂ ਨਾਂ ਹਿਲਣ ! ੨੫. ਫੋਜ। ੨੬. ਤੁਰਤ ਹੀ ਕਿਲਾ ਬੰਨ ਲੈਣ ਅਰਥਾਤ ਸੈਨਾ ਦੀ ਕਿਲੇ ਵਾਂਗੂ ਰਚਨਾ ਕਰ ਲੈ ?

ਰੋਕ ਘਾਟੀ[੧] ਚਹੁੰਦਿਸਾ, [੨]ਹੁਸ਼ਜਾਰ ਰਹਿਵੋ ਦੈਤ ਤੇ ॥
ਰਿਪੁ[੩] ਬਹੁਰ ਮੰਡਿ ਹੈਂ ਦੀਹ ਸੰਘਰ[੪], ਬਹੁ ਅਸੁਰ ਭਿਰਿ ਹੈਂ ਭੇਤ ਤੇ ॥੬੭॥੨੪੭॥੧੮੬੫॥
ਹੈ-ਬਿਦਾ-ਚਲਜੋ ਮੁਨੇਸ[੫] ਹਰਿ-ਪਹਿ[੬], ਬਹੁ-ਸੈਨ-ਸੁਰ-ਦਲ ਸੰਗ-ਲੈਂ ॥
ਚਤੁਰੰਗ-ਸੈਨ ਅਨੀ-ਪ੍ਰਬਲ[੭] ਬੇਵਾਨ-ਅਨਗਨ-ਚੜ੍ਹ-ਚਲੈ ॥
ਖਚਿਤ[੮]-ਮੁਕਤਾ[੯], ਨੀਲ[੧੦], ਫਨਿ-ਮਨਿ[੧੧] [੧੨]ਜੜਿਤ-ਲਾਲਨ-ਚੰਚਲੈ ॥
ਬਖ਼ਸ਼ੀਸ਼ ਸੁਰ, ਨਰ-ਹੇਤੁ[੧੩] ਲੈ, ਜ਼ਰ[੧੪] ਬਫਤ, ਕ਼ਾਕ਼ਮ ਅੰਚਲੋ[੧੫] ॥੬੮॥੨੪੮॥੧੮੬੬॥
ਸ਼ਮਸ਼ੇਰ[੧੬], ਮੁਕਟ, ਸਮਾਜ-ਰਤਨਨ, [੧੭]ਜੜਿਤ-ਕਲਗ਼ੀ-ਗੌਹਰੇ ॥
ਬਖਤ੍ਰ[੧੮], ਸਿਲਹ[੧੯], ਭੂਖਨ-ਅਜਾਯਬ, [੨੦]ਮਨਸਬ ਸਿਲਾਰੀA ਮੋਹਰੇ
ਛਤ੍ਰ, ਚਾਮਰ, ਤੁਰੈ[੨੧], ਪਾਖਰ, ਜ਼ੀਨ, ਕ਼ਲਗ਼ੀ-ਲੂਲਵੀ[੨੨] ॥
ਹਮੇਲ, ਹੈਕਲ[੨੩], ਹਾਰ ਮੁਕਤਾ, ਗਜਗਾਹ[੨੪] ਪਾਲਕਿ-ਦੂਲਵੀ[੨੫] ॥੬੯॥੨੪੯॥੧੮੬੭॥
ਸ੍ਵੇਤ-ਦੁਰਦ[੨੬], ਤੁਖਾਰ-ਚੰਚਲ, [੨੭]ਹੌਦਹ-ਜੜਾਵ-ਅਡੰਬਰੀ
ਮਾਹੀ-ਮਰਾਂਤਬ[੨੮] ਸੰਖ, ਘੰਟਾ, ਖ਼ਲਖ਼ਾਲ[੨੯], ਨੇਪੁਰ[੩੦] ਘੁੰਘਰੀ ॥
ਨੌਬਤ, ਨਿਸਾਨੇ[੩੧], ਧੁਜਾ ਮਾਰੂ ਧੌਸਾ ਨਗਾਰਾ ਤੁੰਬਰੀ[੩੨] ॥
ਸਰ ਬੰਦ ਕਮਰ[੩੩] ਦਵਾਲ[੩੪] ਫੇਂਟਾ[੩੫] ਮਨਿ ਕੰਠ ਲਾਲਨ ਮੁੰਦਰੀ[੩੬] ॥੭੦॥੨੫੦॥੧੮੬੮॥
ਨਿਸ਼ਾਨ[੩੭] ਬੈਰਕ ਕੇਤੁ[੩੮] ਤਸਮ[੩੯] ਜਾਲ [੪੦]ਇੰਦੀ ਬਾਸੁਰੀB ॥

---

੧. ਪਹਾੜਾਂ ਦੀ ਰਸਤਿਆਂ ਨੂੰ ਰੋਕ ਕੇ । ੨. ਦੈਤਾਂ ਤੋਂ ਖ਼ਬਰਦਾਰ ਰਹਿਣਾ ? ੩. ਵੈਰੀ । ੪. ਵਡਾ ਯੁੱਧ ਕਰੇਗਾ ਾਜ ਨਾਲ ਚਾਲਾਕੀ ਸੇ । ੬. ਨਾਰਦ । ੭. ਵਿਸ਼ਨੂ ਪਾਸੋਂ । ੮. ਬਹੁਤ ਤਿਖੀ । ੯. ਜੜੇ ਹੋਏ । ੧੦. ਮੋਤੀ ੧੧.ਨੀਲਮ । ੧੨. ਸੱਪਾਂ ਦੀਆਂਮਣੀਆਂ। ੧੩.ਚਮਕਦਾਰ ਲਾਲਾਂ ਨਾਲ ਜੜੇ ਹੋਏ।੧੪. ਵਾਸਤੇ। ੧੫. ਇਕ ਪ੍ਰਕਾਰ ਦਾਵਸਤ੍ਰ। ੧੬. ਕਪੜੇ, ਵਸਤ੍ਰ।੧੭. ਤਲਵਾਰਾਂ । ੧੮. ਮੋਤੀਆਂ ਨਾਲ ਜੜੀਆਂ ਹੋਈਆਂ ਕ਼ਲਗੀਆਂ । ੧੯. ਸੰਜੋਅ । ੨੦. ਹਥਜਾਰ । ੨੧. ਵਡਾ ਅਹੁਦਾ,ਮਹਾਨ ਪਦ, ਸਰਦਾਰੀ,ਮੋਹਰੇਉਹ ਵਸਤੂ ਜਿਸਉਤੇਕਿਸੇ ਆਦਮੀ ਦਾ ਯਾ ਕਿਸੇ ਵਸਤੂ ਦਾ ਨਾਮਉੱਕਰਿਆ ਹੋਇਆਹੋਵੇ, ਇਕ ਤਰਾਂ ਦਾ ਸਿੱਕਾ, ਵਡੇ ਦਰਜੇ, ਸਰਦਾਰੀਆਂ ਅਤੇ ਸਿੱਕੇ । ੨੨. ਘੋੜੇ । ੨੩. ਆਬਦਾਰ ਮੋਤੀਆਂ ਵਾਲੀ ਕ਼ਲਗੀ । ੨੪. ਤਵੀਤ । ੨੫. ਘੋੜੇ ਦੀ ਕ਼ਲਗ਼ੀ ਜਿਹੜੀ ਬਹੁਤ ਕਰਕੇ ਤਾਂਗੇ ਵਾਲੇ ਸਾਮਾਨ 'ਚੋਂ ਘੋੜੇ ਦਿਆਂ ਕੰਨਾਂ ਵਿੱਚਕਾਰ ਸਜੋਂਦੇ ਹਨ । ੨੬, ਡੋਲੀ, ਹਿੰਡੋਲਾ, ਦੂਲਹ-ਵਾਲੀ, ਵਿਆਹ ਦੀ। ੨੭. ਚਿੱਟੇ ਹਾਥੀ । ੨੮. ਜੜਾਊ ਅੰਬਾਰੀਆਂ ਤੇ ਝੁੱਲਾਂ ਸਮੇਤ । ੨੯. ਚੰਦ ਵਰਗੇ ਦਰਜ਼ੇ, ਉੱਚੇ-ਤੇ-ਪ੍ਰਸਿੱਧ ਪਦ । ੩੦. ਝਾਂਝਰ । ੩੧. ਘੁੰਘਰੂਆਂ ਵਾਲੇ ਪਾਉਂਟੇ, ਨੂਪੁਰ । ੩੨. ਨਗਾਰੇ, ਤੂੰਬੇ ਵਾਜੇ । ੩੩. ਸਿਰ ਦੀ ਸੰਜੋਅ ਅਤੇ ਕਮਰ ਕਸੇ । ੩੪. ਚੱਮ ਦਾ ਤਸਮਾ । ੩੫. ਕਪੜੇ ਦੀ ਪੇਟੀ । ੩੬. ਮਣੀਆਂ ਦਾ ਕੰਠਾ । ੩੭. ਲਾਲਾਂ ਦੀਆਂ ਅੰਗੂਠੀਆਂ । ੩੮. ਝੰਡਾ । ੩੯. ਮਸਦਰ ਹੈ ਅਰਬੀ ਵਿੱਚ, ਲੱਕ ਨਾਲ ਕਪੜਾ ਬੰਨਣਾ ਕਿਸ਼ਤੀ ਚਲੌਣਾ । ੪੦. (ਇੰਦ੍ਰ ਜਾਲੀ) ਜਾਦੂ ਦੀਆਂ ਵੰਸਰੀਆਂ, ਜਾਦੂ ਦੀਆਂ ਸੁਗੰਧੀਆਂ, ਜਾਦੂ ਦੇ ਵਸਤ੍ਰ ।

A ਸ੍ਰੀ ਨਾਨਕਿਆਣੇ ਵਾਲੀ ਬੀੜ ਅਤੇ ਉਸਦੀਆਂ ਨਕਲਾਂ ਦਾ ਪਾਠ "ਸਿਲਾਗੀ" ਅਸ਼ੁਧ ਅਹੈ, ਉਪਰੋਕਤ ਪਾਠ ਲਈ ਦੇਖੋ-ਬੀੜ-ਹਜ਼ੂਰ-ਸਾਹਿਬ

B ਇਹ ਪਾਠ ਸ੍ਰੀ ਹਜ਼ੂਰ ਸਾਹਿਬ ਜੀ ਅਤੇ ਆਨੰਦਪੁਰ ਸਾਹਿਬ ਸ਼ਹੀਦ ਬਾਗ,ਭਾਈ ਨਾਨੂ ਸਿੰਘ ਜੀ ਤਿੰਨਾਂ ਬੀੜਾਂ ਵਿੱਚ ਹੈ, ਨਾਨਕਿਆਣੇ, ਲਾਇਬ੍ਰੇਰੀ, ਡਿਉੜੀ, ਸਮਾਧੀ (ਸੰਗਰੂਰ) ਜੀਂਦ, ਕੱਟੂ, ਨਾਭਾ, ਮਟਖਨੂਆਂ, ਅਤੇ ਦਮਦਮੇ ਸਾਹਿਬ ਜੀ ਵਾਲੀਆਂ ਬੀੜਾਂ ਵਿੱਚ ਪਾਠਾਂਤ੍ਰਇਉਂ ਨਿਸ਼ਾਨ, ਬੈਰਕ, ਕੇਤੁ, ਤਗਮਾ, ਜਾਲ-ਇੰਦ੍ਰੀ, ਬਾਸੁਰੀ ਹੈ, ਜਿਸ ਦਾ ਅਰਥ ।

ਬਾਗਾ-ਤਮਾਮੀ[1]-ਅਤਲਸੀA [2]ਮਰਮਲ-ਸੁ-ਬਾਸੀ-ਝਾਲਰੀ ॥

ਸ਼ਹਨਾਯ, ਨਫੀਰੀ ਪਖਾਵਜ, ਤੰਬੂਰ, ਗੋਮੁਖ-ਭਾਂਭਰੀ[3]

ਮੁਰਜੰ, ਮੁਚੰਗ[4] ਰਬਾਬ, ਕਰਨਾ[5], ਨਾਯ, ਮੁਹਵਰ, ਡਾਮਰੀ[6] ॥੭੧॥੨੫੧॥੧੯੬੯॥

ਬਿਸਨੁਪਦ ਹਿੰਡੋਲ-ਬਸੰਤ ॥ [7]ਮਨਸਬ-ਰਸਾਲੇ-ਦੂਨ-ਚੌਗੁਨ, ਆਪ-ਆਪੁਨ ਜਾਤ-ਰੀ[8] ॥

[9]ਪ੍ਰਿਥਕ-ਪ੍ਰਿਥਕ-ਬਢਾਯ-ਮਨਸਬ ਪਠੈ-ਦੀਨਜੁ ਸਾਂਬਰੀ ॥

ਅਜੂਦ-ਕਰ-ਕਰ[10] ਇਨਾਮ-ਦੈ-ਦੈ ਚਾਤੁਰੀ[11]A

ਚਾਂਡੂਲ[12],ਗਜ[13]ਰਥ,ਸਜੰਦ[14], ਅਸ੍ਵਨ[15],[16]ਮ੍ਰਿਜਾਦ-ਨਿਜ-ਨਿਜ-ਪਾਂਤੁਰੀB ॥੭੨॥੨੫੨॥੧੯੭੦॥

ਦੈ-ਬੰਬ[17], ਧੌਸਾ, ਡੰਕ, ਦੁੰਦਭਿ[18], ਚਲੇ-ਮੁਨਿਵਰ ਹਰਸ-ਹੀ[19] ॥

ਫਹਰਤਿ-ਧੁਜਾ ਕਲਧੌਤ-ਅਤਲਸ[20], ਲੈ ਮਿਸਲ[21] ਨਿਜ-ਨਿਜ ਅਰਸ-ਹੀ[22] ॥

ਪਾਂਤ-ਪਾਂਤ ਸੁਧਾਰ-ਪ੍ਰਤਿਨਾ, ਗਿਰ[23] ਕਨਕ ਉਤਰੇ ਸਰਸ-ਹੀ[24]

ਸਸਤ੍ਰ-ਅਸਤ੍ਰ-ਛਕਾਯ-ਦੇਵਨ, ਪਦ-ਕਮਲ ਭਗਵਨ ਪਰਸ-ਹੀB ॥੭੩॥੨੫੩॥੧੯੭੧॥

---

੧. ਤਮਾਮੀ ਕਪੜੇ ਦੀਆਂ ਪੁਸ਼ਾਕਾਂ। ੨. ਮਲਮਲ (ਅਥਵਾ ਮਖਮਲ) ਦੇ ਝਾਲਰ ਦਾਰ ਵਸਤ੍ਰਾਂ ਵਾਲੇ। ੩. ਨਰਸਿੰਘੇ ਗੂੰਜਦੇ ਹੋਏ। ੪. ਇਕ ਵਾਜੇ ਦਾ ਨਾਮ ਹੈ। ੫. ਸਰਨਾਈ। ੬. ਡਵਰੂ ੭. ਦੂਣੇ ਚੌਗਣੇ ਮਰਾਤਬੇ ਅਤੇ (ਰਸਾਲੇ) ਚਿਠੀਆਂ। ੮. ਜਾਤੀਆਂ ਦੇ। ੯. ਅਲਗ ਅਲਗ ਦਰਜੇ ਵਧਾ ਕੇ। ੧੦. ਆਪੋ ਆਪਣਿਆਂ ਜਥਿਆਂ ਵਿਚ ਵਧਾ ਵਧਾ ਕੇ ਆਪਣੇ ਸਾਮਾਨ। ੧੧. ਚਾਤੁਰਾਂ ਨੂੰ। ੧੨. ਪਾਲਕੀ। ੧੩. ਹਾਥੀ। ੧੪. ਰਥ। ੧੫. ਘੋੜੇ। ੧੬. ਰੀਤੀ ਅਨੁਸਾਰ ਆਪੋ ਆਪਣੀਆਂ ਕਤਾਰਾਂ ਵਿਚ। ੧੭. ਚੋਬਾਂ ਲਾ ਕੇ। ੧੮. ਨਗਾਰਾ। ੧੯. ਖੁਸ਼ੀ ਨਾਲ। ੨੦. ਸੁਨਹਿਰੀ ਅਤਲਸ ਵਾਲੀਆਂ। ੨੧. ਸਾਮਾਨਜ, ਤੁਲਜ। ੨੨. ਦੇਵਤੇ। ੨੩. ਸੁਮੇਰ ਤੇ। ੨੪. ਬਹੁਤ ਹੀ, ਖ਼ੁਸ਼ੀ ਨਾਲ। A ਪਾ: ਬਾਗ ਤਮਾਮੀ ਰੰਗਮੀ।

B ਹੁਣ ਤਕ ਜਿੰਨੀਆਂ ਵੀ ਬੀੜਾਂ ਨਾਮ ਪ੍ਰਸਿੱਧੀ ਵਾਲੀਆਂ ਮਿਲੀਆਂ ਹਨ, ਸਾਰੀਆਂ ਵਿੱਚ ਪਾਠ ਅੰਕ ੭੨॥੨੫੨॥੧੯੭੦ ਅਤੇ ੭੩॥੨੫੩॥੧੯੭੧ ਦੇ ਬੰਦਾਂ ਦਾ ਇਓਂ ਲਿਖਿਆ ਹੋਇਆ ਮਿਲਦਾ ਹੈ, "ਮਨਸਬ ਰਸਾਲੇ ਦੂਨ ਚੌਗਨ ਆਪ ਆਪਨ ਜਾਤਰੀ ॥ ਪ੍ਰਿਥਕ ਪ੍ਰਿਥਕ ਬਢਾਯ ਮਨਸਬ ਪਠੈ ਦੀਨਜੋ ਸਾਬਰੀ ॥ ਦੈਬੰਬ ਧਉਸਾ ਡੰਕ ਦੁੰਦਭਿ ਚਲੇ ਮੁਨਿਵਰ ਹਰਖ ਹੀ ॥ ਫਹਰਤ ਧੁਜਾ ਕਲਧੌਤ ਅਤਲਸ ਲੈ ਮਿਸਲ ਨਿਜ ਨਿਜ ਅਰਸ ਹੀ ॥੭੨॥੨੫੩॥੧੯੭੦॥ ਪਾਂਤ ਪਾਂਤ ਸੁਧਾਰ ਪ੍ਰਤਿਨਾ ਗਿਰ ਕਨਕ ਉਤੰ ਸਰਸ ਹੀ ॥ ਸਸਤ੍ਰ ਅਸਤ੍ਰ ਛਕਾਇ ਦੇਵਨ ਪਰ ਕਮਲ ਭਗਵਾਨ ਪਰਸ ਹੀ ॥ ਮਿਸਲ ਨਿਜ ਅਵਜੂਦ ਕਰ ਕਰ ਇਨਮ ਦੰ ਦੈ ਚਾਤੁਰੀ ॥ ਚੰਡੂਲ ਗਜ ਰਥ ਸਜੰਦ ਅਸ੍ਵਨ ਮ੍ਰਿਜਾਦ ਨਿਜ ਨਿਜ ਪਾਂਤਰੀ ੭੩॥੨੫੩॥੧੯੭੧॥ ਪ੍ਰੰਤੂ ਇਹ ਪਾਠ ਅਸ਼ੁਧ ਹੈ ਅਤੇ ਉਪਰੋਕਤ ਪਾਠ ਬਹੁਤ ਸ਼ੁਧ ਮਾਲੂਮ ਹੁੰਦਾ ਹੈ ਕਿਉਂਕਿ ? ਅੰਕ ੭੨॥੨੫੨॥੧੯੭੦ ਦੀ ਪਿਛਲੀਆਂ ਦੋ ਪੰਕਤੀਆਂ ਅਤੇ ਅੰਕ ੭੩॥੨੫੩॥੧੯੭੧ ਦੀਆਂ ਪਹਿਲੀਆਂ ਦੋਹਾਂ ਤੁਕਾਂ ਦੇ ਅੰਤਮ ਸ਼ਬਦ ਮਿਲਦੇ ਹਨ ਅਤੇ ਇਸੇ ਤਰਾਂ ਹੀ ਅੰਕ ੭੨॥੨੫੨॥੧੯੭੦ ਦੀਆਂ ਪਹਿਲੀਆਂ ਦੋ ਤੇ ਅੰਕ ੭੩॥੨੫੩॥੧੯੭੧ ਦੀਆਂ ਪਿਛਲੀਆਂ ਦੋਵੇਂ ਪੰਕਤੀਆਂ ਮਿਲਦੀਆਂ ਜੁਲਦੀਆਂ ਹਨ। ਪ੍ਰਕਰਣਾਨੁਸਾਰ ਵੀ ਜਦੋਂ ਕੋਈ ਇਨਾਮ ਕਿਸੇ ਨੂੰ ਦਿੱਤਾ ਜਾਂਦਾ ਤਾਂ ਉਹ ਲੈ ਕੇ ਨਮਸਕਾਰ ਕਰਦਾ ਹੈ। ਇਸ ਕਾਰਣ ਭੀ "ਪਦ ਕਮਲ ਭਗਵਾਨ ਪਰਸਹੀ" ਸ਼ਬਦ ਅਖੀਰ ਪ੍ਰਕਰਣ ਦੇ ਅਉਣੇ ਜ਼ਰੂਰੀ ਸਨ। ਫਿਰ ਸੁਮੇਰ ਤੋਂ ਚਲਣਾ ਚਾਹੀਦਾ ਸੀ, ਪ੍ਰੰਤੂ ਕਿਸੇ ਵੀ ਬੀੜ ਵਿੱਚ ਇਹ ਤੁਕਾਂ ਅਗੇ ਪਿਛੇ ਨਹੀਂ ਮਿਲੀਆਂ ।ਸਸਤ੍ਰ ਅਸਤ੍ਰ ਛਕਾਯ ਦੇਵਨ, ਪਦਕਮਲ ਭਗਵਾਨ ਪਰਸਹੀ। ਪਾਂਤ ਪਾਂਤ ਸੁਧਾਰ ਪ੍ਰਤਿਨਾ ਗਿਰ ਕਨਕਉਤੇ ਸਰਸ ਹੀ ਚਾਹੀਦਾ ਹੈ ਅਤੇ ਪ੍ਰਸੰਗਨਸਾਰ ਮੁਨਿਰਾਜ ਨੂੰ ਸਾਰਿਆਂ ਨੇ ਵੇਖਿਆ ਤੇ ਅਗੋਂ ਲੈਣ ਵਾਸਤੇ ਆਏ, ਖ਼ੁਸ਼ੀ ਹੋਏ ਨਾਰਦ ਨੇ ਮਰਯਾਦਾਨੁਸਾਰ ਇਨਾਮ ਦਿਤੇ। ਇਹ ਯਥਾਕ੍ਰਮ ਬਿਲਕੁਲ ਠੀਕ ਦਿਸਦਾ ਹੈ।

ਮੁਨਿ ਰਾਜ ਆਵਤੁ ਦੇਖ ਸਭਹਨਿ, ਪਠਜੋਲਿਆਵਨੁਆਗਹੀ ॥
ਖਟ ਬਦਨ[1], ਗਨਪਤਿ, ਇੰਦੂ[2] ਭਟ ਬਰ, ਚਲੇ ਲੇਵਨੁ ਸੁ ਰਾਗ ਹੀ[3] ॥
ਨਿਜ ਚਮੂ ਲੈ ਚਿਤ ਹਰਖ ਹੋ ਹੋ, [4]ਮੁਦਿਤ, ਖੁਸ਼ ਅਨੁਰਾਗ ਹੀ ॥
[5]ਧਰ ਭੇਸ ਬੰਦਨ ਅੰਕ ਭਰ ਭਰ, ਮਿਲੇ ਹਰਖ ਸੁਹਾਗ ਹੀA ॥੭੪॥੨੫੪॥੧੯੭੨॥

ਪਹੁਚਜੋ ਮੁਨੇਸ ਹਿਯ ਭਏ ਉਤਸਵ[6], ਗਨਪਤਿ, ਬਰਨਨ[7] ਸੂਰB ਸੇ
ਮਿਲੇ ਧਰਮ, ਕੁਬੇਰ ਸੁਰਨਰ, ਚਿਤ੍ਰ ਰਥਿ ਭਟ ਗੂੜ[8] ਸੇ
ਕਾਲ[9], ਚੰਦ੍ਰ ਸਿਖਰ, ਸੁਮਤਿ, ਨ੍ਰਿਪ, [10]ਮੁਖ ਕੰਜ ਛਬਿ ਕਰ ਨੂਰ ਸੇ ॥
ਦੈ ਪ੍ਰਿਥਕ ਪ੍ਰਿਥਕ[11] ਯਨਾਮ ਸੁਰ ਨਰ [12]ਖ਼ਿਲਤ ਖ਼ਾਸੇ ਹੂਰ ਸੇ ॥੭੫॥੨੫ ॥॥੧੯੭੩॥

ਮ੍ਰਜਾਦ ਪੂਰਬਕ[13] ਦਿਯੋ ਸਭਹਨਿ[14], ਜਿਮ ਭਜੋ ਆਗਜਾ ਪ੍ਰਭ ਧਨੀ ॥
ਦੈ ਦੈ ਮਰਾਤਬ[15] ਦੇਵ, ਨਰ, ਸਰਦਾਰ ਕਰ ਕਰ ਦੈ ਅਨੀ[16]
ਧਿਰਵਾਸ[17], ਧੀਰਜ ਦੈ ਦਿਲਾਸਾ, [18]ਬਹੁ ਗੰਜ ਬਕਸ਼ੇ ਕਰ ਗਨੀ ॥
[19]ਬਹੁ ਸਜਨ ਸੁਰਦਲ ਕੁਮਕ ਕੀਨਜੋ,ਰਿਖਿਚਲਜੋ ਪ੍ਰਭਪਹਿ ਰਹਸਨੀ[20]॥੭੬॥੨੫੬॥੧੯੭੪॥

ਸੁਰ ਕੀਨ ਬੰਦਨ, ਸਕਲ ਭਟ ਬਰ ਸੁਭਟ ਦ੍ਵਾਦਸਿ ਬੇਨਤੀ ॥
[21]ਰਿਖਿ ਰਾਜ, ਦੇਵ ਮਹਾਨ, ਮੁਨਿਵਰ, [22]ਮਮ ਬਿਨਜ ਕਹਿਯੋ ਮੇਨਤੀ ॥
ਪ੍ਰਤਾਪ ਪ੍ਰਭੂ ਬਲਿ ਹਤਜ-ਨਿਸਚਰ[23] ਮਮ-ਜੁਰਤ ਨਾਹਿਨ ਏਤਨੀ ॥
[24]ਰਹਯੋ ਸੰਘਰ ਰੋਪ ਦਲ ਜੁਤ, ਸਕਲ ਸੁਰ ਨਰ ਜੇਤਨੀ[25] ॥੭੭॥੨੫੭॥੧੯੭੫॥

---

੧. ਸੁਾਮਿ ਕਾਰਤਿਕ । ੨. ਚੰਦ੍ਰਮਾਹ । ੩. ਖ਼ੁਸ਼ੀ ਨਾਲ; ਅਗੋਂ ਦੇਵਤੇ । ੪-੫. ਮਨ, ਬਾਣੀ ਤੋਂ ਪ੍ਰਸੰਨ ਹੋ ਕੇ ਤੇ ਪ੍ਰੇਮ ਨਾਲ ਨਮਸਕਾਰ ਕਰਨ ਵਾਲਿਆਂ ਦੇ ਲਿਬਾਸ ਪਹਿਨ ਕੇ ਅਤੇ ਜੱਫੀਆਂ ਪਾ ਪਾ ਕੇ । ੬. (ਦੇਵਤਿਆਂ ਦੇ) ਹਿਰ-ਦਿਆਂ ਵਿਚ ਖ਼ੁਸ਼ੀਆਂ ਹੋਈਆਂ । ੭. ਜਲ-ਦੇਵਤਾ । ੮. ਛਿਪਜਾ ਹੋਇਆ ਯੋਧਾ । ਪ੍ਰਗਟ ਯੋਧਾ । ੯. ਨਾਮ ਹੈ ਯੋਧੇ ਦਾ ਯਮਰਾਜ । ੧੦. ਮੂੰਹ ਕਮਲਾਂ ਦੀ ਛਬਿ, ਅਥਵਾ ਪ੍ਰਕਾਸ਼ ਦੀਆਂ ਕਿਰਣਾਂ ਵਾਂਗੂ ਹਨ । ੧੧. ਅਲੱਗ ਅਲੱਗ । ੧੨. ਸ਼ਾਹੀ ਬਖ਼ਸ਼ਸ਼ਾਂ ਦੇ ਲਿਬਾਸ ਅਤੇ ਹੂਰਾਂ ਵਰਗੀਆਂ ਪਾਲਕੀਆਂ । ੧੩. ਰੀਤੀ ਅਨੁਸਾਰ । ੧੪. ਜਿਸ ਤਰ੍ਹਾਂ ਵਿਸ਼ਨੂ ਜੀ ਦਾ ਹੁਕਮ ਹੋਇਆ । ੧੫. ਦਰਜੇ, ਪਦਵੀਆਂ ੧੬. ਫੌਜ ਦੇ ਕੇ । ੧੭. ਆਸ੍ਰਜ । ੧੮. (ਵਿਸ਼ਨੂ) ਨੇ ਹੱਥ ਨਾਲ ਖ਼ਜ਼ਾਨੇ ਬਖ਼ਸ਼ੇ, ਅਤੇ ਧਨੀ ਕਰ ਦਿਤੇ । ੧੯. ਦੇਵ ਦਲ ਦੀ ਮਦਦ ਤੇ ਬਹੁਤ ਫੌਜ ਕਰ ਦਿਤੀ । ੨੦. ਇਕੱਲਾ । ੨੧--੨੨. ਦੇਵਤੇ ਪ੍ਰਭੂ ਪਾਸ ਕਹਿਣ ਲਈ ਸੰਦੇਸ਼ ਦੇਂਦੇ ਹਨ ਹੇ ਰਿਖੀਆਂ ਦੇ ਰਾਜੇ ! ਹੇ ਦੇਵਤਿਆਂ ਦੇ ਵੱਡੇ !! ਹੇ ਮੁਨੀਆਂ ਦੇ ਮਾਲਿਕ !!! ਹਿਸਾਬ ਨਾਲ (ਅਰਥਾਤ ਯਾਦ ਨਾਲ) ਮੇਰੀ ਬੇਨਤੀ ਕਹਿਣੀ ! ਦੈਤਜ ਨੂੰ ਮਾਰਿਆ ਹੈ । ੨੪. (ਹੁਣ ! ਅਸੀਂ) ਯੁੱਧ ਵਿਚ ਦਲ ਸਮੇਤ ਯੁੱਧ ਨੂੰ ਰੋਪ ਰਹੇ ਹਾਂ (ਅਰਥਾਤ ਯੁੱਧ ਭੂਮਿ ਵਿਚ ਡਟੇ ਹੋਏ । ੨੫. ਜਿਹੜੇ ਨਿਕਟ-ਵਰਤੀ ਮਿਤ੍ਰ ਸਨ ।

A ਪਾ: ਸੁਭਾਗ ਹੀ ।

B ਪਾ: ਮਿਲੇ ਸਿਵ ਬਰਨ ਸੂਰ ਸੇ, ਵੀ ਹੈ ।

ਭਯੋ ਨਾਥ ! ਸਨਾਥ[1] ਸਭਿ ਬਿਧਿ, ਪਠੈ ਪ੍ਰਭ ਦੈ ਖ਼ਿਲਅਤੇ[2] ॥
ਤੁਮ ਬਿਨ ਸੁਨੈ ਕੋ ਅਰਜ਼ ਮੇਰੀ [3]ਲੇ ਖ਼ਬਰ ਦੀਨਨ ਸ੍ਰੀ ਪਤੇ
ਕਰ ਜੋਰ ਦੇਵਨ ਅਰਜ਼ ਕੀਨੀ, ਹ੍ਵੈ ਦੀਨ ਗਤਿ[4] ਬਹੁ ਨਿਮ੍ਰਤੇ ॥
[5]ਧਰਿ ਧਯਾਨ ਬੰਦਨ ਦੇਵ ਮੁਨਿ, ਪਦ ਕਮਲ[6] ਧਯਾਵਤ ਬਿਨਵਤੇ[7] ॥੭੮॥੨੫੮॥੧੯੭੬॥

ਪ੍ਰਭ ਸੇ ਦਯਾਲ ਕ੍ਰਿਪਾਲ–ਹੈ-ਵਲ, ਪ੍ਰਵਾਹ ਨਾਹਿਨਿ ਕਿਸੈ ਕੀ ॥
[8]ਹਨਵ ਬੈਰੀ ਦੇਵਤਨ-ਖਲੁ [9]ਅਸੁਰ ਪਾਤੋ ਬਿਸੈ ਕੀ ॥
ਭਯੋ ਆਜ ਸਨਾਥ ਹੇ ਪ੍ਰਭੂ ! ਦੈ ਖ਼ਿਲਤ ਮੁਨਿਵਰ ਪਠੈ ਜੀ
[10]ਅਦਾਬ ਕੁਰਨਸ[A] ਤਸਲੀਮ ਕੈ ਸੁਰ ਲੀਨ ਕਿਲਬਿਖਿ ਨਠੈ[11] ਜੀ ॥੭੯॥੨੫੯॥੧੯੭੭॥

ਬਿਸਨੁਪਦ ਹਿੰਡੋਲ-ਬਸੰਤ ॥

ਰਿਖਿ ਰਾਜ ਪ੍ਰਭੁ ਪਹਿ ਗਏ ਸਾਤੁਰ[12], ਕੌਬੇਰ ਰਥਿ[13] ਭਏ ਸਾਥ ਜੀ ॥
[14]ਭਟ ਕਨਕ ਗਿਰ ਪਹੁੰਚਾਯ ਮੁਨਿਵਰ, ਫਿਰੈ ਨਾਯ ਕੈ ਮਾਥ ਜੀ ॥
ਰਿਖਿਰਾਜ ਆਵਤੁ-ਦੇਖ-ਕੈ-ਪ੍ਰਭ, ਪਠੈ–ਦੀਨਜੋ ਬ੍ਰਹਮ-ਹੀ[15] ॥
ਅਗੂਆ[16] ਲਿਆਵਹਿ-ਮਾਨ–ਦੈ, ਮਮ ਪ੍ਰਾਨ–ਪਯਾਰੋ ਮਰਮ–ਹੀ[17] ॥੮੦॥੨੬੦॥੧੯੭੮॥

ਬਿਬਿਧ-ਪ੍ਰਤਿਨਾ[18] ਸੰਗ-ਲੈ, ਬੇਵਾਨ–ਪੁਹਪਕ[19] ਸਾਜ-ਕੈ ॥
ਰਿਖਿਰਾਜ-ਲਿਆਵਨ ਚਲੇ–ਬ੍ਰਹਮਾ, ਲੈ-ਸੰਗ-ਸੁਰ, ਨਰ-ਗਾਜ–ਕੈ ॥
ਹੋਤਿ ਬਰਖਾ ਸਘਨ[20] ਫੂਲਨ, ਸੰਖ, ਘੰਟਨ-ਬਾਜ-ਕੈ ॥
ਘਾਲ[21] ਪੁਹਪਕ ਲੀਨ-ਦੇਵਨ, ਲੈ-ਚਲੈ-ਸੁਰ ਰਿਖਿਰਾਜ ਕੈ[22] ॥੮੧॥੨੬੧॥੧੯੭੯॥

---

੧. ਸਫਲ ਕ੍ਰਿਤਾਰਥ ੨. ਕਿਸੇ ਅਮੀਰ ਅਥਵਾ ਬਾਦਸ਼ਾਹ ਦੀ ਬਖਸ਼ੀ ਹੋਈ ਪੁਸ਼ਾਕ ੩. ਹੇ ਸ੍ਰੀਪਤਿ ਗ਼ਰੀਬਾਂ ਦੀ ਖ਼ਬਰ (ਤੁਸੀ ਹੀ) ਲੈਂਦੇ ਹੋ। ੪. ਗ਼ਰੀਬ ਦੀ ਤਰਾਂ ਹੋ ਕੇ। ੫. ਦੇਵਤੇ ਤੇ ਮੁਨਿ ਧਯਾਨ ਧਰ ਕੇ ਨਮਸ਼ਕਾਰਾਂ ਕਰਦੇ ਹਨ। ੬. ਵਿਸ਼ਨੂ। ੭. ਨਿਮ੍ਰਤਾ ਸਹਿਤ। ੮-੯. (ਜ਼ਹਰ) ਦੇ ਕੇ ਮਾਰਨ ਯੋਗਯ ਮੈਂ ਨਿਸ਼ਚਯ ਦੇ ਵਤਿਆਂ ਦੇ ਵੈਰੀਆਂ ਨੂੰ ਮਾਰਾਗਾਂ, ਜ਼ਹਰ ਨਾਲ ਮਾਰਨ ਯੋਗਯ ਦੈਤਾਂ ਨੂੰ ਨਾਸ ਕਰਾਂਗਾ। ੧੦-੧੧ ਚੰਗੇ ਤਰੀਕੇ ਝੁਕ ਕੇ ਸਲਾਮ ਕਰਨਾ ਹੇ ਵਿਸ਼ਨੂ ਜੀ ! ਆਪ ਜੀ ਦੀ ਬਖ਼ਸ਼ੀਸ਼ ਦੇਵਤਿਆਂ ਨੇ ਚੰਗੇ ਤਰੀਕਿਆਂ ਨਾਲ ਝੁਕ ਕੇ ਨਮਸਕਾਰਾਂ ਕਰ ਕੇ ਤੇ ਹੁਕਮ ਮੰਨ ਕੇ ਲਈਆਂ ਹਨ (ਇਸ ਤੋਂ ਦੇਵਤਿਆਂ ਦੇ) ਪਾਪ ਦੂਰ ਹੋ ਗਏ ਹਨ। ੧੨. ਤੁਰਤ। ੧੩. ਕੁਬੇਰ ਅਤੇ (ਰਾਜਾ) ਚਿਤ੍ਰਰਥ। ੧੪. (ਕੁਬੇਰ ਤੇ ਚਿਤ੍ਰਰਥ) ਯੋਧੇ ਨਾਰਦ ਨੂੰ ਸੁਮੇਰ ਤੇ ਪਹੁੰਚਾ ਕੇ। ੧੫ ਬ੍ਰਹਮਹਿ, ਬ੍ਰਹਮਾਂ ਨੂੰ। ੧੬. ਅੱਗੇ। ੧੭. ਮਰਮੀ, ਭੇਤੀ ਜਾਨਣਵਾਲਾ। ੧੮. ਬਹੁਤ ਪ੍ਰਕਾਰ ਦੀ ਫੌਜ। ੧੯. ਫੁਲਾਂ ਦਾ ਵਿਮਾਨ। ੨੦. ਬਹੁਤ। ੨੧. ਬਿਨਾ। ੨੨. ਨਾਰਦ ਨੂੰ।

A ਸ੍ਰੀ ਸ਼ਹੀਦ ਬਾਗ਼ (ਆਨੰਦ ਪੁਰ ਸਾਹਿਬ) ਵਾਲੀ ਬੀੜ ਵਿੱਚ 'ਕੁਰਨਸ' ਦੀ ਕੋਰਨ, ਅਸ਼ੁਧ ਲਿਖਯਾ ਹੋਇਆ ਹੈ।

ਬਿਸਨੁਪਦ ਬਸੰਤ-ਹਿੰਡੋਲ ॥

[1]ਗਹਿ ਭੁਜਾ ਲੀਨਿ ਖਿਠਾਇ ਰਿਖਿਬਰ[2] ਪ੍ਰਭੁ ਅੰਕ ਦੇ ਰਿਖਿ ਰਾਜ ਹੀ ॥
ਪੂਛਯ ਕੁਸਲ ਸੁਰ ਚਮੂ, ਭਟ ਬਰ[4] [3]ਦਯਾ ਨਿਧ ਸਿਰਤਾਜ ਹੀ ॥
ਢੁਰਤ ਚਾਮਰ, ਛਤ੍ਰ ਰਤਨਨ, ਨਿਰਖ ਰਤਿ ਪਤਿ[5] ਲਾਜ ਹੀ ॥
ਕਰਜੋਰ ਨਿਮ੍ਰਤ ਬਚਨ ਬੋਲੇ[6] ਸਭਿ ਬਿਧਿ ਕੁਸਲ[7] ਮਹਾਰਾਜ ਹੀA ॥੮੨॥੨੬੨॥੧੮੮੦॥
[9]ਪ੍ਰਭ ਚਿਤੇ ਬਾਸਵ ਤਰਫ ਰੁਖ਼ ਕਰ [10]ਜਿਨ ਕਰਸਿ ਚਿੰਤ ਸਚੀਪਤੇ
[11]ਦੈ ਰਾਜ ਅਬਿਚਲ ਸੁਰਨ ਬਾਸਵ ਮਮ ਬਚ ਫੁਰਮਿ[12] ਤੁਮ ਜਾਨ ਤੇ
ਸੰਕ ਰੰਚ ਨ ਹ੍ਰਿਦਯ ਆਨਹੁ ਕਹਯੋ ਤੋ ਸੋ ਪ੍ਰਨਤੇ[13] ॥
ਕਰ ਜੋਰ ਬਾਸਵ ਪਰਯੋ ਚਰਨੀ, [14]ਭਰਵਾਸ ਹੈ ਮੁਹਿ ਸ੍ਰੀ ਪਤੇ ॥੮੩॥੨੬੩॥੧੮੮੧॥
ਹੋਤ ਜੈ ਜੈ ਸੁਰਨ ਦਲ ਮਹਿ, [15]ਪਰਯੋ ਖਲਭਲ ਆਸੁਰੀ ॥
ਰਿਪੁ ਸੈਨ ਜਮਪੁਰ ਗਈ ਸਗਲੀ, [16]ਉਬਰਯੋ ਨ ਕਾਹੂੰ ਸਾਸ-ਰੀ[17] ॥
ਤੁਮ ਸੁਨਹੁ ਚਿਤ ਦੈ ਸੰਤ ਸੱਜਨ [18]ਸਮਰ ਗੀਤਾ* ਦਾਸ ਰੀ ॥

---

੧-੨. ਰਿਖੀਆਂ ਦੇ ਰਾਜੇ ਨੂੰ ਵਿਸ਼ਨੂ ਨੇ ਜੱਫੀ ਭਰ ਕੇ ਅਤੇ ਬਾਂਹ ਫੜ ਕੇ ਬਿਠਾ ਲਿਆ ੩-੪ ਦਯਾ ਦੇ ਖ਼ਜ਼ਾਨੇ ਤੇ ਸਿਰ ਤੇ ਤਾਜ (ਵਿਸ਼ਨੂ) ਨੇ ਦੇਵ ਸੈਨਾ ਅਤੇ ਸ੍ਰੇਸ਼ਟ ਯੋਧਿਆਂ ਦੀ ਸੁਖਸਾਂਦ ਪੁੱਛੀ। ੫. ਕਾਮਦੇਵ। ੬. ਨਾਰਦ ਜੀ ਬੋਲੇ। ੭. ਸੁਖ। ੮. ਹੇ ਮਹਾਰਾਜ! ੯. ਵਿਸ਼ਨੂ ਨੇ ਇੰਦ੍ਰ ਵੱਲ ਮੂੰਹ ਕਰ ਕੇ ਵੇਖਿਆ। ੧੦. (ਤੇ ਆਖਯ) ਹੇ ਸਚੀ ਪਤਿ! ਚਿੰਤਾ ਨਾਂ ਤੂੰ ਕਰ। ੧੧. ਹੇ ਇੰਦ੍ਰ। ਅਸੀਂ ਦੇਵਤਿਆਂ ਨੂੰ ਅਵਿਨਾਸ਼ੀ ਰਾਜ਼ ਦਿਆਂਗੇ। ੧੨. ਮੇਰਾ ਵਾਕਯ ਪੂਰਾ ਹੋਵੇਗਾ। ੧੩. ਨਿਯਮ ਨਾਲ ੧੪. ਅਤੇ ਆਖਯ ਕਿ ? ਹੇ ਸ੍ਰੀ ਪਤਿ! ਮੈਨੂੰ ਨਿਸਚਾ ਹੈ। ੧੫. ਦੈਤਾਂ ਦੇ ਦਲ ਵਿੱਚ ਘਬਰਾਹਟ ਪੈ ਗਈ। ੧੬. ਕਿਸੇ ਦਾ ਭੀ ਸਾਹ ਨ ਬਚਿਆ ੧੭. ਦਾਸ ਦੀ ਬਣਾਈ ਹੋਈ ਯੁੱਧ ਦੀ ਪੁਸਤਕ (ਅਥਵਾ ਕਥਾ)। ੧੮. ਯੁੱਧ ਵਿੱਚ ਜਿਸ ਤਰਾਂ ਦੋਹਾਂ ਦਲਾਂ ਦਾ ਨਾਸ਼ ਹੋਇਆ ਹੈ-ਸੋ-ਕਥਾ। ਬਿਧਾਤੇ ਦਾ ਰਚਿਆ ਹੋਇਆ।

A—ਪਾ: ਜੀ।

* ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਗੋਵਿੰਦ ਗੀਤਾ ਸਮਰ ਗੀਤਾ, ਗਯਾਨ ਗੀਤਾ ਆਦਿ ਕਈ ਪੁਸਤਕ ਲਿਖੇ ਹਨ। ਜਿਹੜੇ ਕਈ ਤਾਂ ਗ੍ਰੰਥਾਂ ਦੇ ਵਿੱਚ ਹਨ ਅਤੇ ਕਈ ਅਲੱਗ ਪੁਸਤਕ ਹਨ। ਉਨਾਂ ਵਿੱਚੋਂ ਵੀ ਕਈ ਪ੍ਰੈਸ 'ਚ ਆ ਚੁਕੇ ਹਨ ਤੇ ਕਈ ਨਹੀਂ। ਇਤਿ ਸ੍ਰੀ-ਵਿੱਚ ਯਾਰਾਂ ਯੋਧਿਆਂ ਦੇ ਮਰਨ ਦਾ ਜ਼ਿਕਰ ਕੀਤਾ ਹੈ ਪ੍ਰੰਤੂ ਦੈਤਯ ਸੈਨਾਪਤੀਆਂ ਦੇ ਨਾਮਾਂ ਵਿੱਚ ਨੌ ਯੋਧੇ ਆਉਂਦੇ ਹਨ ਯਥਾ :— ਬਿਸਨੁਪਦ ਮਲਾਰ, ਅਥ ਦਾਨਵ ਸੈਨਾਪਤਿ ਨਾਮ ਬਰਨਨੰ, ਚਤੁਰਪਦ ੧

(੧) ਧੂਮਰਕੇਤੁ ਨ੍ਰਿਪ। (੨) ਦੀਰਘ ਦੰਤੰ। (੩) ਧੂਲੀ ਕਰਨ ਸੁਰਾ-ਬਲਵੰਤ। (੪) ਦੀਰਘਾਛ ਨ੍ਰਿਪ (੫) ਸ੍ਰੋਨਤ ਨੈਨੰ। (੬) ਕੁੰਭ ਦਾੜ (੭) ਸ੍ਵੇਤਦੰਤ ਦੁਖ-ਦੈਨੰ। (੮) ਸ੍ਰੋਨਤਕਾਯ (੯) ਧੂਮ੍ਰਾਛ ਅਧਿਪ-ਦਲ। ਰੂਪਯੋ ਪੈਂਡ ਸੁਰ ਅਸੁਰ ਪ੍ਰਬਲ ਬਲ। ਸੋ ਸੌ ਮੁੰਡ ਚਤੁਰ ਸੌ-ਬਾਹਾ। ਅਤਿ ਬਿਸਾਲ ਨਿਸਚਰ ਨਰ ਨਾਹਾ।

ਹੁਣ ਬਾਕੀ ਦੇ ਯੋਧਿਆਂ ਦੇ ਨਾਮ ਨਹੀਂ ਆਏ। ਬੇਸ਼ਕ! ਸਾਰੇ ਪ੍ਰਕਰਣ ਨੂੰ ਖੋਜਿਆਂ ਤਾਂ ਭਾਵੇਂ ਯਾਰਾਂ ਨਾਲੋਂ ਵੀ ਬਹੁਤੇ ਯੋਧੇ ਬਣ ਸਕਦੇ ਹਨ ਪ੍ਰੰਤੂ ਇਹ ਵਿਧੇਯ ਨਹੀਂ ਹੁੰਦਾ ਕਿ ਨਿਯਮ ਅਨੁਕ੍ਰਮਣਿਕਾ ਤੋਂ ਵਧ ਸ਼ਬਦ ਅਥਵਾ ਪ੍ਰਕਰਣ☞

ਕਥਾ ਦੋ ਦਲ ਸਮਰ ਲੀਲਾ, ³ਭਯੋ ਜਹਿ ਬਿਧਿ ਨਾਸ ਰੀ ।।੮੪।।੨੬੪।।੧੮੮੨।।
ਇਤਿ ਸ੍ਰੀ ਮੰਗਲਾ ਚਰਨ ਪੁਰਾਨੇ ਅਨੁਭਵ ਪ੍ਰਕਾਸੇ[1] ਕਲਿਮਲ ਕਲੁਖ ਬਿਧੁੰਸਨੋ ॥
ਇਕਾਦਸ ਭਟ[2] ਬੀਰਜ ਨਾਦ ਕੇ ਬਧਹ[4] ਨਾਮ ਤ੍ਰਿਤਯੋ ਧਯਾਯ ਸਮਾਪਤ ਸੁਭ ਮਸਤ ॥

੧. ਪਾਪਾ ਦੇ ਕੰਲਕਾਂ ਨੂੰ ਨਾਸ ਕਰਨ ਵਾਲਾਂ । ੨. ਗਯਾਰਾਂ ਯੋਧੇ । ੩. ਮਾਰੇ ਗਏ । ੪. ਹੋਇਆ ਹੈ ।



☞ ਪਾਏ ਜਾਣ। ਜਿਹੜੇ ਪ੍ਰਕਰਣ ਅੰਨੁਕ੍ਰਮਣਿਕਾ ਵਿੱਚ ਨਾ ਔਣ ਉਨ੍ਹਾਂ ਨੂੰ ਪਿਛੋਂ ਪਾਏ ਗਏ (ਅਖੇਪਕ) ਕਹਿਆ ਜਾਂਦਾ ਹੈ ਅਤੇ ਉਨਾਂ ਦਾ ਅਲੱਗ ਕਰਨਾਕਠਿਨ ਹੋ ਜਾਇਆ ਕਰਦਾ ਹੈ। ਇਸ ਕਾਰਣ ਗ੍ਰੰਥਾਨੁਵਾਦੀਆਂ ਨੂੰ ਬਹੁਤ ਕਠਿਨਾਈ ਨਾਲ ਸਮਝਣਾ ਪੈਂਦਾ ਹੈ। ਜੇ ਇਹੋ ਜਿਹੇ ਪ੍ਰਕਰਣਾਂ ਨੂੰ ਸਮਝਦਿਆਂ ਹੋਇਆਂ ਕੋਈ ਭੁਲੇਖਾ ਵੀ ਪੈ ਜਾਵੇ ਤਾਂ ਵੀ ਕੋਈ ਨੁਕਸ ਨਹੀਂ ਕਿਉਂਕਿ ਉਹ ਮੂਲ ਹੀ ਭੁੱਲ ਤੋਂ ਨਹੀਂ ਬਚਿਆ ਅਤੇ ਅਨੁਵਾਦ ਤਾਂ ਜ਼ਰੂਰ ਹੀ ਭੁੱਲੇਗਾ,

ਦੂਜੀ ਵਿਚਾਰ—ਜੁੱਧ ਵਿੱਚ ਆਏ ਹੋਏ ਯੋਧਿਆਂ ਦੇ ਨਾਮ ਤਾਂ ਠੀਕ ਯਾਰਾਂ ਬਣਦੇ ਹਨ ਪ੍ਰੰਤੂ ਇਕ ਯੋਧੇ ਦਾ ਨਾਮ ਦੁਬਾਰਾ ਆਉਂਦਾ ਹੈ-ਯਥਾ-

ਰਨ, ਝੂਝ ੧ ਦੀਰਘ ਦੰਤ ਗੇ, ਭਟ ਕਰੇਂ ਹਾ ਹਾ ਸਰਬ ਹੇ ।
ਅਰਰਾਯ ਧਾਯ ਪਰੇ ਨਿਸਾਚਰ, ਸੂਰ ਭੁਜ ਬਲ ਗਰਜ ਹੇ ।
ਖੁਰ ਬਾਜਿ ਧੂਰਿ ਉਡਿਯ ਪ੍ਰਲਯ ਕਰ, ਧਾਯ ਨਿਸਚਰ ਚਰਬ ਹੇ ।

ਅਨਗਨ ਅਨੀ ਚਤੁਰੰਗਨਿ, ਭਟ ਲਾਖ ਕੋਟਿਨ ਖਰਬ ਹੇ। ੩੬੩ ੧੨੯।੧੭੫੦। ਬਿਸਨੁਪਦ ਮਲਾਰ ਛੰਤ। ੨ ਧੂਲਿ ਕਰਣ—ਰੂ ੩ ਦੀਰਘੇਛਨ ੪ ਰਕਤ ਲੋਚਨ ਦਲ ਪ੍ਰਬਲ। ਸਰਦਾਰ ਲਸ਼ਕਰ ਸੰਗ ਲੈ, ਮਲ ਨਿਡਰ ਬਲਿਕਰ ਭਟ ਸਬਲ ੫ ਰਕਤ ਲੋਚਨ ੬ ਕੁੰਭਦਾੜ-ਭਟ, ੭ ਸ੍ਵੇਤਦੰਤ ਰਿਸਾਯ ਕੈ। ਭਿਰੇ ਲੈ ਲੈ ਚਮੂ ਨਿਜ ਨਿਜ, ਦੁੰਦ ਧੂਮ ਮਚਾਯ ਕੇ। ੮ ਧੂਮ ਰਾਛ ਭਟ ੯ ਭੀਮ ਦਾੜ-ਰੂ-੧੦ ਸੂੰਨ-ਅੰਗ ਕੁਹਾਯ ਕੈ। ਰਿਸਜੋ ੧੧ ਦੀਰਘ-ਕਾਯ ਦਾਨੋ, ਦਲ ਘੋਰ ਦਾਰੁਨ ਛਾਯ ਕੇ।੪੫।੨੨੫।੧੮੪੬। ਇਨ੍ਹਾਂ ਬੰਦਾਂ ਤੋਂ ਵੀ ਜਿਹੜੀ ਮਰਾਦ ਸਾਨੂੰ ਮਿਲੀ ਹੈ ਓਹ ਵੀ ਅਧੂਰੀ ਹੀ ਹੈ। ਹੁਣ ਫਿਰ ਵੀ ਅਜੇ ਹੋਰ ਪ੍ਰਕਰਣ ਲਭੀਏ ਤਾਂ ਇਕੋ ਹੀ ''ਗਜ'' ਨਾਮ ਸਾਰੇ ਪ੍ਰਸੰਗ ਵਿੱਚੋਂ ਅਸੰਗਤ ਜਿਹਾ ਰਹਿ ਜਾਂਦਾ ਹੈ। ਜਿਸ ਦਾ ਜ਼ਿਕਰ ਅਧਯਾਯ ਤੀਜੇ ਦੇ ਬਸੰਤ ਰਾਗ ਦੇ ੫੪ ਵੇਂ ਬੰਦ ਵਿੱਚ ਆਇਆ ਹੈ। ਇਸ ਨੂੰ ਮਿਲਾ ਕੇ ਅਤੇ ਰਕਤਲੋਚਨ ਦੇ ਦੁਬਾਰਾ ਆਏ ਨਾਮ ਨੂੰ ਇਕ ਮੰਨ ਕੇ ਗਿਣਤੀ ਪੂਰੀ ਕੀਤੀ ਜਾ ਸਕਦੀ ਹੈ ।

## ਚੌਥਾ ਧਜਾਯ

A [1]ਅਥ-ਸਕ੍ਰ-ਜੁੱਧ-ਕਥਨੰ-ਖੋੜਸ-ਦੈਤ-ਨਾਯਕ-ਪ੍ਰਤਿ, ਬਿਸਨੁਪਦ-ਬਸੰਤ-ਹਿੰਡੋਲ ॥
ਭਾਜਿ-ਭਟ ਤਨ-ਖਾਇ-ਘਾਯਨ, ਬਲਿ-ਹੀਨ ਛੀਨ-ਪਰਾਕ੍ਰਮ[2] ਹੋ ॥
ਜਾ-ਕਹੀ ਨ੍ਰਿਪ[3]-ਪਹਿ ਸਕਲ ਬ੍ਰਿਥਾ[4], ਭਟ-ਜੂਝਰੀ[5] ਪਰਾਸਰਮ-ਹੋ[6]
[7]ਕੋ-ਬਚਜੋ-ਨਾਹਿਨ-ਸਮਰ-ਕਰ, ਸਭਿ-ਜੂਝਗੇ, ਰਨ-ਅਰਮ ਹੋ[8]B ॥
[9]ਲਾਜ-ਸੂਰਤਿ ਸ੍ਵਾਮਿ ਕਾਜੈ, [10]ਮਰ-ਮਿਟੈ-ਸੂਰਨ-ਸਰਮ-ਹੋ ॥੯੫॥੧॥੧੯੯੩॥
ਜੋ-ਹਟੇ-ਨਾਹਿਨ-ਸਮਰ-ਤੇ[11] [12]ਘਰ-ਘਨੇ-ਘਾਲਤ-ਸਮਰ-ਕਰ ॥
ਨਹਿ-ਟਰਤ-ਕਾਹੁੰ-ਤੇ-ਕਥੈ, [13]ਰਨ-ਮੰਡ-ਸਾਕੈ-ਪਵੜ-ਕਰD
ਤੇ-ਦੀਨ-ਹੋ ਜੂਝਤ-ਭਏ-ਬਹੁ, [14]ਦਾਂਤ-ਗਹਿ-ਤ੍ਰਿਨ-ਬਿਨਜ-ਕਰ ॥
ਭਾਜਗੇ-ਭਟ ਖਾਯ-ਘਾਯਨ, [15]ਬਲਿ-ਛੀਨਿ-ਭੇ-ਅਭਿਮਾਨ-ਬਰ ॥੯੬॥੨॥੧੯੯੪॥
[16]ਯਹਿ-ਸੁਨ-ਬਚਨ-ਅਸਚਰਜ-ਮਾਨਜੋ ਦਲਗੀਰ[17]-ਚਿੰਤਾਮਾਨ-ਭੌ ॥
[18]ਟਕਟਕਿ-ਲਗੀ-ਅਫਸੋਸ-ਕੀਨਜੋ, ਦਿਲ-ਬੀਚ-ਨ੍ਰਿਪ ਪਸ਼ਿਮਾਨ-ਭੌ[19] ॥
[20]ਹਰ-ਲਰਜੋ ਸੁਰਗਨ-ਹਨਜ-ਨਿਸਚਰ, ਹੈਰਤ[21]-ਲਗੀ-ਹੈਰਾਨ-ਭੌ ॥
ਖ਼ੂਨ-ਸੋਂ-ਆਂਖੈਂ-ਰੰਗਜੋ, ਕਰ-ਮਲਤ[22]-ਬਹੁ-ਪਰਿਸ਼ਾਨ-ਭੌ ॥੯੭॥੩॥੧੯੯੫॥

---

੧. ਹੁਣ ਇੰਦ੍ਰ ਦਾ ਯੁੱਧ ਸੋਲ੍ਹਾਂ ਦੈਂਤ ਸੈਨਾਪਤੀਆਂ ਨਾਲ ਕਹਿੰਦਾ ਹਾਂ । ੨. ਤਾਕਤ ਤੋਂ ਹੀਣ । ੩. ਰਾਜਾ ਵੀਰਯਨਾਦ । ੪. ਹਾਲਤ । ੫. ਮਰ ਗਏ । ੬. ਪਰੀਸ਼ਰਮ ਕਰ ਕੇ, ਤਾਕਤ ਨਾਲ ਯਤਨ ਕਰ ਕੇ । ੭. ਯੁੱਧ ਕਰਨ ਵਾਲਾ (ਯੋਧਾ) ਕੋਈ ਨਹੀਂ ਬਚਿਆ । ੮. ਯੁੱਧ ਦਾ ਬੰਨ੍ਹ ਹੋ ਕੇ । ੯-੧੦. ਸੂਰਵੀਰਤਾ ਦੀ ਲੱਜਯਾ ਤੇ ਮਾਲਿਕ ਦੇ ਵਾਸਤੇ ਸ਼ਰਮ ਕਰ ਕੇ ਯੋਧੇ ਮਰ ਮਿਟੇ ਹਨ । ੧੧-੧੨. ਜਿਹੜੇ ਜੰਗ ਤੋਂ ਨਹੀਂ ਸਨ ਮੁੜੇ ਅਤੇ ਯੁੱਧ ਕਰ ਕੇ ਬਹੁਤਿਆਂ ਘਰਾਂ ਨੂੰ ਤਬਾਹ ਕਰਦੇ ਸਨ । ੧੩. ਯੋਧੇ ਲੜਾਈਆਂ ਵਿੱਚ ਪ੍ਰਵੇਸ਼ ਕਰ ਕੇ । ੧੪. ਦੰਦਾਂ ਵਿੱਚ ਘਾਹ ਦੇ ਤੀਲੇ ਫੜ ਕੇ ਅਤੇ ਬੇਨਤੀਆਂ ਕਰ ਕੇ । ੧੫. ਵਡੇ ਅਭਿਮਾਨ ਵਾਲੇ ਵੀ ਤਾਕਤੋਂ ਹੀਣ ਹੋ ਗਏ । ੧੬. ਵੀਰਯਨਾਦ ਨੇ ਇਹ ਗਲ ਸੁਣ ਕੇ ਹੈਰਾਨਗੀ ਮੰਨੀ । ੧੭. ਚਿੰਤਾਮਨ । ੧੮. ਹੈਰਾਨਗੀ ਨਾਲ ਇਕ ਪਾਸੇ ਨਿਗਾ ਲਗ ਗਈ ਗ਼ਮ ਕੀਤਾ । ੧੯. ਅਸਚਰਜ ਹੋ ਗਯਾ । ੨੦. ਸ਼ਿਵ ਤੇ ਦੇਵਤੇ ਲੜੇ ਤੇ ਦੈਤਯ ਮਾਰ ਦਿੱਤੇ । ੨੧. ਤਅਜਬ ਨਾਲ ਇਕ ਹੀ ਗਲ ਤੇ ਰਹਿ ਜਾਣਾ । ੨੨. ਹੱਥ ਮਲਦਾ ਹੈ ।

A ਇਸ ਧਯਾਯ ਵਿੱਚ ਪਾਠਾਂਤ੍ਰ ਬਹੁਤ ਹੀ ਜ਼ਯਾਦਾ ਮਿਲਦੇ ਹਨ ਅਤੇ ਇਸ ਦਾ ਪਾਠ ਵੀ ਫਾਰਸੀ ਸੰਮੇਲਨ ਹੋਣ ਤੇ ਕਠਿਨ ਪ੍ਰਤੀਤਿ ਹੁੰਦਾ ਹੈ, ਪਰ ਗੁਰੂ ਜੀ ਹਿੰਦੁਸਤਾਨੀਆਂ ਨੂੰ ਆਪਣੀ ਵਿਦਯਾ ਦੀ ਬੁਧਿ ਜ਼ਰੂਰ ਹੀ ਦੇਣਗੇ, ਉਮੀਦ ਹੈ ਕਿ ਇਹ ਪਰੀਸ਼ਰਮ ਭੀ ਵਿਅਰਥ ਨਹੀਂ ਹੋਵੇਗਾ ।

B ਪਾ: "ਅਮਰ ਹੋ" ਵੀ ਹੈ । C ਪਾ: "ਸਮਰ ਹੋ" ਵੀ ਮਿਲਦਾ ਹੈ ।

D ਨਾਨਕਿਆਣੇ ਸਾਹਿਬ ਜੀ ਆਦਿਕ ਬੀੜਾਂ ਵਿੱਚ ਇਸ ਪੰਗਤੀ ਦਾ ਪਾਠ ਭੇਦ ਇਉਂ "ਨਹਿ ਟਰਤ ਕਾਹੂੰ ਸਮਰ ਕਰ ਮੰਡਲਨ ਪਵਨ ਕਰ" ਅਸ਼ੁਧ ਮਲੂਮ ਹੁੰਦਾ ਹੈ, ਸ੍ਰੀ ਹਜ਼ੂਰ ਸਾਹਿਬ ਜੀ ਅਤੇ ਸ਼ਹੀਦ ਬਾਗ਼ ਦੀਆਂ ਬੀੜਾਂ ਦਾ ਉਪਰੋਕਤ ਪਾਠ ਹੈ, ਅਸਾਂ ਪਾਠ ਬਹੁਤੀਆਂ ਬੀੜਾਂ ਵਿੱਚੋਂ ਸ਼ੁਧ ਸਮਝ ਕੇ ਉਪਰ ਲਿਖੇ ਹਨ, ਅਸ਼ੁੱਧ ਬਹੁਤ ਛਡ ਦਿੱਤੇ ਗਏ ਹਨ ।

ਬਿਸਨੁਪਦ ਹਿੰਡੋਲ-ਬਸੰਤ ॥

ਨ੍ਰਿਪ-ਬੋਲ-ਲੀਨਜ ਸੁ-ਮੰਤ੍ਰਿ-ਖੋੜਸ[1], ਸਰਦਾਰ ਨਾਮੀ[2] ਮਾਨੁਵਾ
ਸਭਿ-ਆਇ ਹਾਜ਼ਿਰ-ਭਏ-ਮਜਲਿਸ[3]A [4]ਕਰ-ਜੋਰ-ਠਾਢੇ-ਧਾਨੁਵਾ ॥
ਬੋਲ-ਲੀਨਜੋ-ਪੁਤ੍ਰ, ਪੌਤ੍ਰਨ, [5]ਪਰਾਕ੍ਰਮ-ਦੀਰਘ-ਸਾਨੁਵਾB
ਪਰਾਕਰਮ, ਪੌਰਖ, ਭੁਜਾ-ਬਿਕ੍ਰਮ[6] [7]ਬਲ-ਅਤੁਲ-ਜਾ-ਕਰ-ਤਾਨੁਵਾ ॥੮੮॥੪॥੧੮੮੬॥
ਸਭਾ ਹਾਜ਼ਿਰ ਭਏ ਸਭਿ ਹੀ, ਬੈਠਾਯ-ਕੀਨਜੋ ਮਾਨ-ਬਹੁ ॥
ਕਿਹ-ਬਿਧਿ-ਅਸੁਰ-ਜੀਤੇ ਸੁਰਨ-ਦਲ[8], [9]ਦੇਹੁ-ਮੰਤ੍ਰਨ-ਸੁਭ-ਕਹਹੁ ॥
ਰਮਲC ਜੋਤਿਸ ਬੀਚ-ਦੇਖਹੁ [10]ਹਾਰ-ਜੀਤਿ ਸੁਮਤਿ-ਲਹਹੁ ॥
ਜਿਮ-ਕਹਹੁ ਕੀਜੈ-ਬਿਧਿ-ਸੋਈ, ਨਹ-ਸੰਕ-ਰੰਚਕ ਜਿਯ-ਧਰਹੁ ॥੮੯॥੫॥੧੮੮੭॥

---

੧. ਸੋਲ੍ਹਾਂ ਮੰਤ੍ਰੀਆਂ ਨੂੰ। ੨. ਨਾਮਵਰ। ੩. ਸਭਾ ਵਿੱਚ ਹਾਜ਼ਰ ਹੋ ਗਏ। ੪. ਦੋਂਤ ਹੱਥ ਜੋੜ ਕੇ ਖਲੋਤੇ ਹੋਏ ਹਨ ੫. ਬਲ ਅਤੇ ਸ਼ਾਨ ਸ਼ੌਕਤ ਵਾਲੇ। ੬. ਬਾਹੂ ਬਲ ੭. ਜਿਨ੍ਹਾਂ ਦਾ ਤਾਣ ਤੇ ਬਲ ਬੇਅੰਤ ਹੈ। ੮-੯. ਵੀਰਜਨਾਦ ਨੇ ਪੁਛਿਆ। ੧੦. ਹੇ ਸੁਮਤਿ ! ਵੇਖੋ।

A ਸ਼੍ਰੀ ਅਨੰਦਪੁਰ ਸਾਹਿਬ ਸ਼ਹੀਦ ਬਾਗ਼ ਦੇ ਲਿਖਾਰੀ ਨੇ 'ਮਨਲਿਸ' ਪਾਠ ਬਣਾ ਦਿੱਤਾ ਹੈ।

B ਸ਼੍ਰੀ ਨਾਨਕਿਆਣੇ ਸਾਹਿਬ ਵਾਲੀ ਬੀੜ ਵਿੱਚ "ਪਰਾਕਰਮ ਦੀਰਘ ਭੁਜਨਵਾ" ਪਾਠ ਲਿਖਯਾ ਹੋਇਆ ਹੈ।

C ਰਮਲ ਵੀ ਜਯੋਤਿਸ਼ ਦਾ ਹੀ ਇਕ ਅੰਗ ਮੰਨਿਆ ਜਾਂਦਾ ਹੈ--ਸਾਮੁਦ੍ਰੀਕ ਆਦਿਕ ਗ੍ਰੰਥਾਂ ਵਿੱਚ ਜਯੋਤਿਸ਼ ਤਿੰਨ ਪ੍ਰਕਾਰ ਦਾ ਮੰਨਿਆ ਜਾਂਦਾ ਹੈ। ਜਿਸ ਦਾ ਯਥਾ ਕ੍ਰਮ ਇਓਂ ਹੈ।

੧. ਗ੍ਰਹ ਨਕਸ਼ਤ੍ਰ, ਆਦਿ ਦੇ ਮੇਲ ਤੋਂ ਭੂਮਡਲ ਅਤੇ ਵਯਕਤੀਮਾਨ ਜੀਵਾਂ ਦੇ ਸ਼ੁਭਾਸ਼ੁਭ ਫਲਾਂ ਦਾ ਵਿਸ਼ਾ ਕਰਨਾ, ਇਹ ਮੁਖਯ ਜਯੋਤਿਸ਼ ਹੈ। ਇਸੇ ਵਿੱਚ ਹੀ ਸੰਪੂਰਣ ਗਯਾਨ ਹੁੰਦਾ ਹੈ। ੨. ਕਿਸੇ ਇਕ ਪ੍ਰਸ਼ਨ ਦੇ ਵਿਚਾਰ ਵਾਸਤੇ, ਗ੍ਰਹਿਆਂ ਨਾਲ ਸੰਬੰਧਿਤ ਰੰਗ ਵਾਲੇ ਫੁੱਲਾਂ ਤਥਾ ਅੰਗਾਂ ਤੋਂ ਵਿਚਾਰ ਕੇ ਪ੍ਰਸ਼ਨ ਦਾ ਹੱਲ ਕਰਨਾ ਅਤੇ ਉਸ ਦੇ ਫਲਾਦੇਸ਼ ਦਾ ਦੱਸਣਾ, ਇਹ ਮਧਯਮ ਜਯੋਤਿਸ਼ ਹੈ। ਇਸ ਦਾ ਫਲ ਪੂਰਣ ਨਹੀਂ ਹੁੰਦਾ ਕਿੰਤੂ ਵਧ ਘਟ ਹੋ ਸਕਦਾ ਹੈ। ੩. ਹੱਥ ਦੀਆਂ ਰੇਖਾਂ ਦਾ ਵਿਚਾਰ ਕਰ ਕੇ ਇਕ ਸ਼ਰੀਰ ਦੇ ਸ਼ੁਭਾਸ਼ੁਭ ਕਰਮ ਅਤੇ ਵਡੇ ਵਡੇ ਵਾਕਯਾਤਾਂ ਨੂੰ ਦਸਣਾ। ਇਕ ਕਨਿਸ਼ਟ ਜਯੋਤਿਸ਼ ਹੈ। ਇਹ ਵੀ ਕਦੀ ਕਦੀ ਗ਼ਲਤ ਅਤੇ ਕਦੀ ਕਦੀ ਠੀਕ ਉਤ੍ਰਦਾ ਹੈ।

ਰਮਲ ਅਤੇ ਫਾਲ ਦੋਵੇਂ ਅਰਬੀ ਦੇ ਨਾਮ ਹਨ। ਬੇਸ਼ਕ—ਅਰਬੀ ਜ਼ਬਾਨ ਇਸ ਵੇਲੇ ਇਸਲਾਮ ਦੀ ਮੰਨੀ ਜਾਂਦੀ ਹੈ। ਪ੍ਰੰਤੂ ਇਸਲਾਮ ਵਿੱਚ ਜਯੋਤਿਸ਼ ਨੂੰ ਬੁਰਾ ਮੰਨਿਆ ਹੈ ਹਿੰਦੂ-ਸ਼ਾਸਤ੍ਰ ਦੀ ਇਸ ਵਿਦਯਾ ਦਾ ਅਸਰ ਮੁਸਲਮਾਨਾਂ ਤੇ ਵੀ ਕਾਫੀ ਤੋਂ ਵੱਧ ਸਾਬਤ ਹੋਇਆ ਹੈ। ਏਥੇ ਪ੍ਰਕਰਣ ਵਿੱਚ ਸ੍ਰੀ ਗੁਰੂ ਜੀ ਦਾ ਭਾਵ ਵੀਰਜਨਾਦ ਦੀ ਦਿਲੀ ਕਮਜ਼ੋਰੀ ਤੋਂ ਹੈ ਅਤੇ ਉਹ ਕੇਵਲ ਆਪਣੀ ਧੀਰਜਤਾ ਵਾਸਤੇ, ਸਰਬਾਂਗ ਵਿਚਾਰ ਕਰਦਾ ਹੈ। ਜਿੱਤ ਦੀ ਆਸ਼ਾ ਦਿਲ ਵਿੱਚ ਮੌਜੂਦ ਸੀ। ਇਸ ਕਾਰਣ ਤੋਂ ਰਮਲ ਤੇ ਜਯੋਤਿਸ਼ ਮਧਯਮ ਤੇ ਉੱਤਮ ਜਯੋਤਿਸ਼ ਦੀਆਂ ਵਿਚਾਰਾਂ ਕਰੋਣਾ ਚਾਹੁੰਦਾ ਹੈ। ਇਹੋ ਜਹੇ ਪ੍ਰਸ਼ਨਾਂ ਵਿੱਚ ਵਿਚਾਰਾਂ ਵੀ ਉਪ੍ਰੋਕਤ ਦੋਹਾਂ ਹੀ ਪ੍ਰਕਾਰਾਂ ਨਾਲ ਹੋ ਸਕਦੀਆਂ ਸਨ। ਤੀਜੇ ਪ੍ਰਕਾਰ ਦੀ ਵਿਚਾਰ ਏਥੇ ਅਵਿਧੇਯ ਹੈ।

ਸਿਰਨਾਜ-ਸਬਹਨਿ-ਅਰਜ਼-ਕੀਨੀ ਪ੍ਰਿਥਮ-ਕਰਨੋ ਸੰਧਿ[1] ਥੋ ॥
[2]ਰਿਖਿ-ਰਾਜ-ਪ੍ਰਭ-ਪਠਏ-ਬਸੀਠੀ ਸੁਰ-ਅਸੁਰ ਦੋਨੋ ਬੰਧੁ-ਥੋ[3]A
ਹਠਿ-ਠਾਨ ਪ੍ਰਭੁ-ਬਿਗ੍ਰਹ-ਰਚਯੋ[4] ਅਬ-ਭਲੋ-ਨਾਹਿਨਿ ਸੰਧਿ ਹੈ ॥
[5]ਲਰਨ-ਮਰਨੋ ਕਾਰ-ਸੁਭਟਨ, ਯਹੈ-ਨੀਕੋ ਧੰਧਿ ਹੈ ॥੯੦॥੬॥੧੮੮੮॥

ਸੁਮੱਤਿ-ਬਾਚ, ਬਿਸਨੁਪਦ ਬਸੰਤ-ਹਿੰਡੋਲ ॥

ਰਮਲ-ਜੋਤਿਸ-ਪ੍ਰਿਥਮ-ਸੋਧਯੋ[7] ਸੁਰ-ਹਾਰਹੈਂ-ਜੀਤੈਂ-ਅਸੁਰ[8] ॥
ਹਾਨਿ-ਬਹੁ ਹੁਇਹੈਂ ਘਨੇ, ਫੁਨ-ਕੁਸਲ-ਨਾਹਿਨ[9] ਹੈ-ਜਰੁਰ[10] ॥
ਸੂਰੋ-ਕਹਾਵਨੁ ਹੈ-ਕਠਿਨ, ਰਨ-ਚੜ-ਨ-ਮੁਰ-ਹੈ-ਭਟ-ਬਹੁਰ[11]
[12]ਜਯੋਂ-ਸਤੀ ਸਤ ਛਾਡੈ-ਨਹੀ [13]ਸਿਧ-ਹੋਇ-ਜਰਨੋ ਮਰਨ-ਬਰ ॥੯੧॥੭॥੧੮੮੯॥
[14]ਅਬ-ਕੁਸਲ-ਨਾਹਿਨ-ਕੈਸਿਹੂੰ [15]ਨਹਿ-ਬਨਤਿ-ਜੰਗ-ਸੁਲਹ-ਕੀਏ ॥
ਸਲਾਹ-ਬਿਹਤਰ-ਹੈ-ਇਹੀ, [16]ਹਵ-ਕੀਜਿਯੈ-ਦ੍ਰਿੜ੍ਹ-ਕਰ-ਹੀਏ ॥
ਜੇ-ਜੀਤਿਹ-ਰਨ ਅਤਿ-ਭਲੋ-ਹੈ, ਚਿਰ-ਰਾਜ ਸੁਰਗਹ ਕੀਜੀ ਐ ॥
[17]ਜੇ-ਜੂਝ-ਹੈਂ-ਜੰਗਾਹ-ਮੈ, ਹੁਇ ਮੁਕਤਿ ਜਗ-ਜਸ ਲੀਜੀਐ ॥੯੨॥੮॥੧੮੯੦॥

---

੧. ਮੇਲ। ੨. ਵਿਸ਼ਨੂ ਨੇ (ਰਿਖਿ ਰਾਜ) ਨਾਰਦ ਨੂੰ ਵਿਚੋਲਗੀ ਵਾਸਤੇ ਭੇਜਿਆ ਸੀ। ੩. ਭਰਾ ਸਨ। ੪. (ਆਪ ਨੇ) ਯੁੱਧ ਆਰੰਭ ਲਿਆ ੫.—੬. ਯੋਧਿਆਂ ਲਈ ਇਹ ਲੜਨ ਮਰਨ ਦਾ ਕੰਮ ਧੰਧਾ ਚੰਗਾ ਹੈ। ੭.—੮. ਰਮਲ ਤੇ ਜਯੋਤਿਸ਼ ਨੂੰ (ਅਸਾਂ) ਵਿਚਾਰਿਆ ਹੈ ਪਹਿਲੋਂ ਦੇਵਤੇ ਹਾਰਨਗੇ ਤੇ ਦੈਤ੍ਯ ਜਿੱਤਣਗੇ। ੯. ਫੇਰ ਸੁਖ ਨਹੀਂ ਹੈ। ੧੦. ਦੁਖ, ਤਕਲੀਫ ਨੁਕਸਾਨ ਹੈ, ਜ਼ਰੂਰ-ਹੈ। ੧੧. ਫਿਰ ਯੋਧਾ ਹੈ, ਜੰਗ ਨੂੰ ਚੜ੍ਹ ਕੇ ਮੁੜੇ ਨਾਂ। ੧੨.—੧੩. ਜਿਸ ਤਰ੍ਹਾਂ ਸਤੀ (ਇਸਤ੍ਰੀ) ਸਤ (ਧਰਮ) ਨੂੰ ਨਹੀਂ ਛਡਦੀ। (ਉਸ ਨੂੰ) ਸੜਨ ਤੇ ਮਰਨ ਵਿਚ ਹੀ ਪਤੀ ਪ੍ਰਾਪਤ ਹੁੰਦਾ ਹੈ। ੧੪. ਹੁਣ ਤਾਂ ਕਿਸੇ ਤਰ੍ਹਾਂ ਵੀ ਸੁਖ ਨਹੀਂ ਹੈ। ੧੫. ਨਾਂ ਹੀ ਜੰਗ ਕੀਤਿਆਂ ਬਣਦੀ ਹੈ ਤੇ ਨਾਂ ਹੀ (ਸੁਲਹ) ਮੇਲ ਕੀਤਿਆਂ। ੧੬. ਦਿਲਾਂ ਨੂੰ (ਦ੍ਰਿੜ੍ਹ) ਮਜ਼ਬੂਤ ਕਰ ਕੇ (ਹਵ) ਯੁੱਧ ਕਰੋ ? ੧੭. ਜੇ (ਜੰਗਾਹ) ਮੈਦਾਨੇ ਜੰਗ ਵਿੱਚ ਮਰਾਂਗੇ।

A ਸੁਮਤਿ ਨਾਮੀ ਮੰਤ੍ਰੀ ਦੀ ਵਿਚਾਰ ਉੱਚ ਚੋਟੀ ਦੇ ਮੰਤ੍ਰੀਆਂ ਦੀ ਹੈ, ਜਿਸ ਦਾ ਅਧਾਰ ਸ੍ਰੀ ਮੰਤ੍ਰੀ ਜੀ ਦੀ ਉੱਚ ਵਿਦ੍ਵਤਾ ਅਤੇ ਤਜੁਰਬੇ ਦਾ ਪਰਮ ਸਬੂਤ ਹੈ, ਭਾਵੇਂ ਮੰਤ੍ਰੀ ਜੀ ਆਪ ਨਹੀਂ ਚਾਹੁੰਦੇ ਕਿ ਇਸ ਯੁਧ ਦਾ ਆਰੰਭ ਹੋਵੇ, ਅਤੇ ਆਪਸ ਵਿਚ ਦੋਵੇਂ ਭਾਈ-ਵੰਸ਼ ਲੜਨ, ਪਰ ਨਾਲ ਹੀ ਆਪਣੇ ਅਧਿਪਤੀ ਜੀ ਦੀ ਹੇਠੀ ਵੀ ਨਹੀਂ ਸਹਾਰ ਸਕਦੇ। ਕਦੇ ਕਿਸੇ ਗ਼ੈਰ ਨਾਲ ਇਹ ਵਾਰਤਾ ਵੀ ਨਹੀਂ ਚਲਾਈ ਗਈ ਕਿ ਇਸ ਜੰਗ ਦਾ ਬੁਰਾ ਨਤੀਜਾ ਨਿਕਲੇਗਾ। ਪਰ ਮਹਾਰਾਜ ਵੀਰਯ ਨਾਦ ਜੀ ਨੂੰ ਬਿਨਾ ਸੰਕੋਚ ਤੋਂ ਸਮਾਂ ਪਾਕੇ ਕਹਿ ਦਿੱਤਾ ਕਿ ਆਪਸ ਵਿੱਚ ਦੇਵਤਾ ਅਤੇ ਦੈਂਤ ਦੋਵੇਂ ਹੀ ਭਾਈ ਹਨ। ਕਸ਼ਯਪਿ ਰਿਸ਼ੀ ਦੋਹਾਂ ਦਾ ਇਕ ਪਿਤਾ ਹੈ। ਬੇਸ਼ਕ-ਮਾਂਵਾਂ ਦਿਤੀ ਅਤੇ ਅਦਿਤੀ ਦੋ ਹਨ। ਪਰ ਤਾਂ ਵੀ ਭਾਈ ਤਾਂ ਜ਼ਰੂਰ ਹਨ। ਜਦੋਂ ਆਪੋ ਵਿਚ ਦੀ ਭਾਈ ਭਾਈ ਲੜਨਾ ਸ਼ੁਰੂ ਕਰ ਦੇਣ ਤਾਂ ਰਿਆਯਾ ਦਾ ਨਾਸ਼ ਹੋ ਜਾਂਦਾ ਹੈ। ਇਸ ਦੀ ਮਿਸਾਲ ਹਿੰਦੁਸਤਾਨ ਦੇ ਅਨੇਕਾਂ ਯੁੱਧ ਮਹਾਂ ਭਾਰਤ ਰਾਜਪੂਤ, ਮਰਹੱਟੇ ਅਤੇ ਸਿੱਖ ਰਾਜ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਤੋਂ ਹਿੰਦੁਸਤਾਨ ਵਾਸੀਆਂ ਨੂੰ ਖੁਲ੍ਹੇ-ਦਿਲ ਨਾਲ ਸਿਖਿਆਵਾਂ ਲੈਣੀਆਂ ਚਾਹੀਦੀਆਂ ਹਨ। ਜਿਹੜੀਆਂ ਆਪਣੇ ਤਜਰਬਿਆਂ ਵਿਚ ਦੀ ਕੱਢ ਕੇ ਹੋਰਨਾਂ ਦੇ ਮੂੰਹੋਂ ਕਹਾ ਕੇ ਉਨ੍ਹਾਂ ਦਿਤੀਆਂ ਹਨ।

[1]ਜਬ-ਲਗਹੈ-ਮਮ-ਤਨ-ਪ੍ਰਾਨ ਹੇ-ਪ੍ਰਭ । ਭਿਰਹੋਂ ਨ-ਮੋਰੋਂ-ਅੰਗ-ਜੂ ॥
[2]ਹੋਂ-ਸਮਰ-ਸਨਮੁਖ-ਜੂਝਹੋ, ਨਹਿ-ਜਿਯਤ-ਛਾਡੋਂ ਅੰਗ[3] ਜੂ
ਹੋਂ-ਦਾਸ-ਸ੍ਵਾਮੀ ਕ-ਬਨਜੋਂ[4], [5]ਤਨ-ਧਨ-ਸਕਲ-ਪ੍ਰਭ-ਨੰਗ-ਜੂ
[6]ਮੰਡਿ ਹੋਂ-ਸੁ-ਦਾਰੁਨ-ਸਮਰ-ਰਚ [7]ਸੁਰ-ਕਰੋਂ-ਰਨ-ਖਹ-ਤੰਗ-ਜੂA ॥੯੩॥੯॥੧੯੯੧॥
[8]ਰੁੰਡ-ਮੁੰਡ-ਗਿਰਹ ਘਨੇ, [9]ਭਸੁੰਡB ਭੈਰਵ-ਨਚਿ-ਹੈਂ ॥
[10]ਗਜ-ਸੁੰਡ-ਤੁੰਡ-ਜੁਝਾਰ-ਜੂਝੈਂ, [11]ਗਨ-ਰੁਦ੍ਰ-ਕਾਲੀ-ਮਚਿ-ਹੈਂ
ਗ਼ੂਲ [12]ਭੂਤ, ਮਸਾਨ. ਜੁੱਗਨਿ. [13]ਭਰ-ਪੱਤ੍ਰ-ਸ੍ਰੋਣਤ ਅਚਿ-ਹੈਂ
ਪਕਰ-ਬਾਸਵ[14] ਆਨ ਦੇਹਉ, [15]ਕਹਜੋ-ਪ੍ਰਨ-ਕਰ-ਸਚਿ-ਹੈਂ ॥੯੪॥੧੦॥੧੯੯੨॥
ਨ੍ਰਿਪ-ਬਿਹੱਸ[16] ਬੋਲਜੋ ਸੈਨ ਪ੍ਰਤਿ[17], [18]ਸੁਰ-ਰਾਜ-ਦੇਹੋਂ ਸੁਭਟ-ਬਰ ॥
ਗਜ, ਬਾਜਿ[19], ਪਾਲਕਿ, ਲਾਲ, ਮੁਕਤਾ[20] ਖਿਲਤ[21] ਦੇਹਉਂ ਬਿਬਿਧ-ਜ਼ਰ[22] ॥
[23]ਮਨਸਬ-ਰਸਾਲਾ-ਅਧਿਕ-ਕਰਹੋਂ, ਰਨ-ਜੀਤਿ-ਐਹੋ-ਸਮਰ-ਕਰ[24] ॥
ਪਕਰ-ਬਾਸਵ ਹਾਨ-ਕੈ-ਹਉ[25], ਬਨ-ਬਾਸ-ਦੇਹਉਂ ਸਕਲ-ਸੁਰ ॥੯੫॥੧੧॥੧੯੯੩॥
ਬਿਸਨੁਪਦ ਬਸੰਤ ਹਿੰਡੋਲ ॥ ਕਰ-ਜੋਰ-ਸਬਹਨਿ ਕਹਜੋ-ਨ੍ਰਿਪ-ਪਹਿ, ਕਰਹੋਂ ਜੁ-ਆਯਸ-ਹੋਤ-ਹੈ[26] ॥
[27]ਸੁਰ-ਲੋਕ-ਦੋਹੀ-ਫੇਰਿ-ਪ੍ਰਭੁ-ਕੀ, ਸੁਰ-ਬਧੁਨ-ਪਠਵੋਂ ਸੋਤ-ਹੈ[28] ॥
[29]ਰਨ-ਜੀਤਿ-ਸੁਰ, ਨਰ-ਹਨਵ-ਚੁਨ-ਚੁਨ, [30]ਗਹਿ-ਕੇਸ-ਸੁਰਪਤਿ-ਲਾਯ-ਹਉਂ ॥

---

੧. ਜਿਨ੍ਹਾਂ ਚਿਰ ਤਾਂਈਂ ਮੇਰੇ ਸ਼ਰੀਰ ਵਿਚ ਸ੍ਵਾਸ ਹਨ । ੨. ਯੁੱਧ ਵਿੱਚ ਸਾਮ੍ਹਣੇ ਹੋਕੇ (ਜੂਝਹੋਂ) ਮਰਾਂਗਾ । ੩. ਪੱਖ। ੪–੫. ਹੇ ਸ੍ਵਾਮਿ ਪ੍ਰਭੂ ! ਮੈਂ ਦਾਸ ਤੇਰਾ ਬਣਿਆ ਹਾਂ, ਤਨ, ਧਨ ਤੇ (ਨੰਗ) ਕੰਗਾਲੀ ਸਭ (ਤੇਰਾ ਹੀ) ਹੈ। ੬. ਮੈਂ ਭਯਾਨਕ ਜੰਗ ਰਚ ਕੇ (ਲੜਾਈ) ਕਰਾਂਗਾ । ੭. ਯੁੱਧ ਵਿਚ (ਖਹ) ਲੜ ਕੇ ਦੇਵਤਿਆਂ ਨੂੰ ਤੰਗ ਕਰਾਂਗਾ ੮. ਬਹੁਤੇ (ਰੁੰਡ) ਧੜ ਤੇ (ਮੁੰਡ) ਸਿਰ ਡਿੱਗਣਗੇ । ੯. ਭਯਾਨਕ (ਭਸੁੰਡ) ਯੋਧੇ ਨਚਣਗੇ, (ਭਸੁੰਡ) ਯੋਧੇ ਤੇ ਪ੍ਰੇਤ ਨਚਣਗੇ ੧੦. ਹਾਥੀਆਂ ਵਾਲੇ (ਸੁੰਡ) ਸੂਰਮਿਆਂ ਦੇ (ਤੁੰਡ) ਸਨਮੁਖ ਯੋਧੇ (ਜੂਝੇ) ਲੜਨਗੇ । ੧੧. ਸ਼ਿਵ ਗਣ (ਪ੍ਰੇਤ) ਤੇ ਕਾਲਿਕਾ (ਮਚਿਹੈਂ) ਖ਼ੁਸ਼ ਹੋਣਗੇ । ੧੨. ਜਿੰਨ। ੧੩. (ਸ੍ਰੋਨਤ) ਲਹੂ ਦੇ (ਪਤ੍ਰ) ਬਰਤਨ ਭਰ ਕੇ (ਅਚਿਹੈਂ) ਪੀਣਗੇ । ੧੪. ਇੰਦ੍ਰ ਨੂੰ ਫੜ ਕੇ । ੧੫. (ਮੰਤ੍ਰੀ ਸੁਮਤਿ ਜੀ ਕਹਿੰਦੇ ਹਨ ਕਿ ?) ਮੈਂ (ਸਚਿ) ਨਿਸਚਯ ਨਿਯਮ ਕਰ ਕੇ ਕਹਿਆ ਹੈ । ੧੬. ਵੀਰਜ ਨਾਦ ਹੱਸ ਕੇ। ੧੭. ਨੂੰ । ੧੮. ਹੇ ਸ੍ਰੇਸ਼ਟ ਯੋਧਯੋ ? (ਮੈਂ ਤੁਹਾਨੂੰ) ਦੇਵਤਿਆਂ ਦਾ ਰਾਜ ਦਿਆਂਗਾ । ੧੯. ਘੋੜੇ ੨੦. ਮੋਤੀ। ੨੧. ਕੀਮਤੀ ਪੁਸ਼ਾਕਾਂ । ੨੨. ਬਹੁਤਰਾਂ ਦੀ (ਜ਼ਰ) ਨਕਦੀ । ੨੩. ਤੁਹਾਡੇ ਵਡੇ ਅਹੁਦੇ ਤੇ (ਤੁਹਾਡੇ ਤਾਬਿਆ) ਬਹੁਤ (ਰਸਾਲਾ) ਘੋੜ ਸ੍ਵਾਰ ਕਰ ਦਿਆਂਗਾ । ੨੪. (ਜਿਸ ਵੇਲੇ) ਲੜ ਕੇ ਯੁੱਧ ਜਿੱਤਕੇ ਆਓਗੇ, ੨੫. ਮਾਰ ਦਿਆਂਗਾ। ੨੬. ਜਿਹੜਾ (ਇਸ ਵੇਲੇ) ਹੁਕਮ ਹੋ ਰਹਿਆ ਹੈ । ੨੭. ਦੇਵ ਲੋਕ ਵਿਚ ਆਪ ਦੀ ਰਾਜਯ ਆਗਯਾ ਦੀ ਡੋਂਡੀ ਫੇਰ ਕੇ। ੨੮. ਦੇਵ ਇਸਤ੍ਰੀਆਂ ਨੂੰ ਭੇਜਾਂਗੇ । ੨੯. ਦੇਵਤਿਆਂ ਤੇ ਮਨੁਖਾਂ ਨੂੰ ਯੁੱਧ ਵਿਚ ਜਿਤ ਕੇ (ਫਿਰ) ਚੁਣ ਚੁਣ ਕੇ ਮਾਰਾਂਗੇ। ੩੦. ਇੰਦ੍ਰ ਨੂੰ ਕੇਸ਼ਾਂ ਤੋਂ ਫੜ ਕੇ (ਤੁਹਾਡੇ ਪਾਸ) ਲਿਆਂਵਾਂਗੇ ।

A ਪਾਠਾਂਤ੍ਰ "ਰਨ ਮਹਿ ਤੰਗ ਜੂ" ਵੀ ਹੈ B ਭਸੁੰਡ, ਪਾਠ ਦੀ ਥਾਂ ਨਾਨਕਿਆਣੇ ਆਦਿਕ ਬੀੜਾਂ ਵਿਚ 'ਭਟ ਸੁੰਡ' ਪਾਠ ਲਿਖਿਆ ਹੋਇਆ ਹੈ ।

[1]ਸਤਜ-ਬਾਚਾ-ਕਰਵ-ਪ੍ਰਭੁ, [2]ਤਉ-ਸੁਭਟ-ਨਾਮ-ਕਹਾਯ ਹਉਂ ॥੯੬॥੧੨॥੧੮੯੪॥
ਨ੍ਰਿਪ-ਰੀਝਿਗੋ-ਸੁਨਿ-ਬਾਤ-ਸੁਭਟਨ[3], ਦੀਯੁ-ਆਇਸ-ਮੰਤ੍ਰ ਹੀ ॥
[4]ਦੈ-ਸਾਜ਼-ਬਾਜ਼-ਸਮਾਜ-ਸੂਰਨ, ਪਠਜੁ ਆਠੋਂ-ਪੁਤ੍ਰ ਹੀ ॥
ਸੁਮਤਿ-ਆਠਵ[5] ਸੰਗ-ਤਾ-ਕੈ, ਬਹੁ-ਸੈਨ-ਦੀਅ ਜੋ-ਅਸਤ੍ਰ-ਹੀ[6] ॥
ਅਮਿਤ-ਦਲ-ਭਟ[7] ਸੰਗ ਦਿਯਸਿ, ਗਜ ਬਾਜਿ, ਪਾਇਕ, ਸਸਤ੍ਰ-ਹੀ[8] ॥੯੭॥੧੩॥੧੮੯੫॥
ਪਾਇ ਆਗਜਾ ਸੁਮਤਿ[9] ਨ੍ਰਿਪ-ਕੀ, ਦੈ ਸਾਜ਼-ਬਾਜ਼[10] ਅਨੇਕ ਹੀ ॥
ਚਤੁਰੰਗ-ਸੈਨ ਅਨੀ-ਪ੍ਰਬਲ[11], ਸੰਗ-ਦੀਨ ਨ੍ਰਿਪ-ਸੁਤ ਪੈਕ ਹੀ[12]
ਚਾਰ-ਅਰਬ ਚਮੂ-ਸਮੂਹਨ[13], ਗਜ, ਰਥ, ਉਸ੍ਰ ਬਿਸੇਖ-ਹੀ[14]
ਕੋਟਿ-ਕੋਟਿ ਬਜੰਤ੍ਰਿ-ਦਲ[15] [16]ਖਟੁੱ-ਪਦਮ-ਗਾਇਨ-ਬੇਖ-ਹੀ ॥੯੮॥੧੪॥੧੮੯੬॥
ਸਰਦਾਰ, ਸਿਪਹ-ਸਾਲਾਰ[17] ਲਸ਼ਕਰ[18] ਨਾਹ-ਨਿਸਚਰ[19], ਦਲ-ਘਨੇ ॥
ਗਨਤੀ-ਗਨੀ-ਨ-ਜਾਇ-ਜੋਧਨ, ਏਕ-ਏਕਹ-ਤੇ-ਬਨੇ ॥
ਸਾਵੰਤ[20] ਪੂਰ[21]-ਪ੍ਰਧਾਨ-ਸੂਰ, ਅਮਿਤ[22] ਭਟ-ਬਰ[23] ਕੋ ਗਨੇ ?
ਮਰਜਾਦ-ਜੁੱਧ[24] ਸੁਧਾਰ-ਪ੍ਰਤਿਨਾ-ਆਪ-ਆਪਨਿ ਨ੍ਰਿਪ-ਤਨੇ[25] ॥੯੯॥੧੫॥੧੮੯੭।
ਪਖਰੈਤ[26]A ਚਾਮਰ-ਛਤ੍ਰ-ਧਾਰੀ[27] [28]ਸਾਕ-ਬੰਧੀ-ਨਿਸਚਰਾ
ਗਜ, ਬਾਜਿ, ਰਥ, ਜੈਤੀ-ਇਕੇਤੀ[29]B ਦੇਸ-ਦੇਸਨ-ਕੈਬਰਾ[30] ॥
[31]ਅਸ੍ਰ-ਸੁਤ-ਜੁਤਿ-ਅਸ੍ਰ-ਮੰਤ੍ਰਿਨ, [32]ਚੜਤ-ਭੇ-ਦਲ-ਸਾਗਰਾC ॥

---

੧—੨. ਹੇ ਪ੍ਰਭੂ ! ਜਦੋਂ (ਅਸੀਂ ਆਪਣੀ) ਕਹਿਣੀ ਨੂੰ ਪੂਰੀ ਕਰ ਲਵਾਂਗੇ ਤਾਂ ਉੱਤਮ-ਯੋਧਾ ਨਾਮ ਕਹਾਵਾਂਗੇ। (ਵਜ਼ੀਰਾਂ) ਨੂੰ ਹੁਕਮ ਦਿਤਾ। ੪. ਯੋਧਿਆਂ ਦੇ ਸਮੁਦਾਜ਼ ਨੂੰ ਯੁੱਧ ਦਾ ਸਾਜ਼ੋ ਸਾਮਾਨ ਦੇ ਕੇ। ੫. ਅੱਠੇ ਹੀ ਮੰਤ੍ਰੀ। ੬. ਵੈਰੀ ਨੂੰ ਜਿੱਤਣ-ਯੋਗਜ। ੭. ਬਹੁਤ ਯੋਧਿਆਂ ਦਾ ਦਲ। ੮. ਸ਼ਸਤ੍ਰਾਂ ਨੂੰ ਭੀ। ੯. ਵਜ਼ੀਰ। ੧੦. ਯੁੱਧ ਦਾ ਸਾਜ਼ੋ ਸਾਮਾਨ। ੧੧. ਬਹੁਤ ਤਿੱਖੀ। ੧੨. ਚਿੱਠੀ ਰਸੈਨ। ਦੂਤਾਂ ਨੂੰ। ੧੩. ਸਾਰੀ ਫੌਜ। ੧੪. ਬਹੁਤ। ੧੫. ਵਾਜਿਆਂ ਵਾਲਿਆਂ ਦੀ ਸੈਨਾ। ੧੬. ਛੇ ਪਦਮ (ਸੈਨਾ) ਗਵਈਆਂ ਦੇ ਲਿਬਾਸਾਂ ਵਿਚ ਹੈ ੧੭. ਸੈਨਾਪਤਿ ੧੮. ਫੌਜ। ੧੯. ਦੈਂਤਾਂ ਦੇ ਰਾਜੇ, ਦੈਤਜ ਸੈਨਾਪਤਿ। ੨੦. ਰਾਜ ਪੁਤ੍ਰ। ੨੧. ਪੂਰੇ। ੨੨. ਬੇਅੰਤ। ੨੩. ਸ੍ਰੇਸ਼ਟ ਯੋਧੇ। ੨੪. ਜੰਗ ਦੀ ਰੀਤਿ ਅਨੁਸਾਰ। ੨੫. ਰਾਜੇ ਦੇ ਪੁਤ੍ਰਾਂ ਨੇ। ੨੬. ਘੋੜ-ਸ੍ਵਾਰ। ੨੭. ਚੌਰ ਤੇ ਛਤ੍ਰਾਂ ਨੂੰ ਧਾਰਨ ਵਾਲੇ। ੨੮. ਦੈਂਤਾਂ ਦੇ ਸਾਕ ਸੰਬੰਧੀ ਨੇ। ੨੯. ਇਕੱਲਾ (ਇਕੱਲਾ) (ਸੰਸਾਰ ਨੂੰ) ਜਿਤਣ ਵਾਲਾ। ੩੦. ਤੀਰਾਂ ਨਾਲ ਦੇਸ਼ਾਂ ਵਿਦੇਸ਼ਾਂ ਨੂੰ। ੩੧. ਅੱਠਾਂ ਵਜ਼ੀਰਾਂ ਸਮੇਤ ਅੱਠੇ ਹੀ (ਵੀਰਯਨਾਦ ਦੇ) ਪੁਤ੍ਰ। ੩੨. ਸਮੁੰਦ੍ਰ ਵਾਂਗੂ ਦਲ ਚੜੇ।

A ਸ੍ਰੀ ਹਜ਼ੂਰ ਸਾਹਿਬ ਬੁੰਗਾ ਮਾਈ ਭਾਗੋ ਜੀ ਵਾਲੀ ਬੀੜ ਵਿਚ ਅਤੇ ਸ਼ਹੀਦ ਬਾਗ ਸ੍ਰੀ ਅਨੰਦਪੁਰ ਸਾਹਿਬ ਵਾਲੀ ਬੀੜ ਵਿਚ ਪਾਠ 'ਖਪਰੈਤ' ਹੈ। B. ਨੋਟ A ਵਾਲੀਆਂ ਦੋਹਾਂ ਬੀੜਾਂ ਵਿਚ ਇਹ ਅੱਧੀ ਪੰਗਤੀ ਦਾ ਪਾਠ ਇਓਂ ਲਿਖਿਆ ਹੋਇਆ ਹੈ, ਕਿ "ਗਜ ਗਾਹ ਬਾਨੈਤੀ ਇਕਯੰਤੀ" ਇਨ੍ਹਾਂ ਦੋਹਾਂ ਪਾਠਾਂ ਵਿਚ ਕੋਈ ਵੀ ਅਸ਼ੁਧ ਨਹੀਂ ਮਾਲੂਮ ਹੁੰਦਾ ਕਿਉਂਕਿ ਦੂਹਾਂ ਦੇ ਅਰਥ ਪ੍ਰਕਰਣ ਨਾਲ ਢੁਕਦੇ ਹਨ ਇਸਦਾ ਅਰਥ (ਗਜਗਾਹ) ਕਲਗੀਆਂ ਤੇ (ਬਾਨੈਤੀ) ਬਾਣਾਂ ਵਾਲੇ (ਇਕਯੰਤੀ) ਇਕਲੇ (ਇਕਲੇ) ਯੋਧੇ ਹੈ, ਉਪਰੋਕਤ ਪਾਠ ਵਧੇਰੇ ਰਸਿਕ ਨਾਨਕਿਆਣੇ ਵਾਲੀ ਬੀੜ ਵਿਚੋਂ ਹੈ।

C ਸ੍ਰੀ ਨਾਨਕਿਆਣੇ ਸਾਹਿਬ ਆਦਿਕ ਕਈ ਬੀੜਾਂ ਵਿਚ "ਚੜਤ ਦਲ ਜਿਮ ਸਾਗਰਾ" ਪਾਠ ਭੇਦ ਲਿਖਿਆ ਹੋਇਆ ਹੀ ਮਿਲਦਾ ਹੈ, ਪ੍ਰੰਤੂ ਗੁਪਤ ਬੀੜ ਸ੍ਰੀ ਹਜ਼ੂਰ ਸਾਹਿਬ ਤੇ ਸ੍ਰੀ ਅਨੰਦਪੁਰਸਾਹਿਬ ਵਾਲੀਆਂ ਬੀੜਾਂ ਦਾ ਪਾਠ ਉਪਰੋਕਤ ਹੀ ਹੈ।

ਨਾਮ, ਬਰਗ[1] ਸੁਨਾਉਂ[2] ਤਿਨ-ਕੇ, ਭਿੰਨ-ਭਿੰਨ[2] ਗੁਨਾਗਰਾ[3]A ॥੧੦੦॥੧੬॥੧੯੯੮॥
ਨਾਮ, ਬਰਗ ਸੁਨਾਉਂ ਤਿਨ-ਕੇ ਕਥਤੇ ॥
ਬਿਸਨੁਪਦ ਬਸੰਤ ਹਿੰਡੋਲ ਅਥ ਸਰਦਾਰ-ਸੈਨਾ-ਨਾਮB ਕਥਤੇ ॥
ਬਿਨੂਸ, ਤੌਸC ਕਾਂਤਾਲ, ਰੌ-ਬਿਨ, ਦਰਾਯ-ਤਨ-ਅਰ,ਬਸੂ-ਮਨD ॥
ਹਨੂਤਨ-ਭਟ-ਰਸੂਤਨE ਜਾਮੇਨ, ਅਰਜਾ, ਹਾਮਬਿਨ ॥
ਲੰਗੂਸ, ਬੂਸ, ਅਧੂਸਤਾF ਜਾਮੂਸ, ਚਿਛਰ ਸੁਭਟ-ਮਨ[4]
[5]ਭੁਜ-ਬਲਿ ਪਰਾਕ੍ਰਮ-ਸਮਰ-ਮੰਡਨ, [6]ਦੁਤਿਯ-ਸੁਭਟ-ਨ-ਖੰਭ-ਰਨ ॥੧੦੧॥੧੭॥੧੯੯੯॥
[7]ਟਰੇ-ਧਰਤਿ-ਅਕਾਸ-ਯਦਜਪਿ ਨਹਿ-ਟਰੈ-ਤਦਜਪਿ-ਭਟ ਸਮਰ[8]

---

੧. ਬਰੋਬਰਦਿਆਂ ਦਾ ਸਮੁਦਾਯ। ੨. ਅਲੱਗ ਅਲੱਗ। ੩. ਹੇ ਗੁਣਾਂ ਦੇ ਘਰ ! (ਅਰਥਾਤ, ਵਡੇ ਗੁਣੀਓ ! ਗੁਣਾਂ ਨੂੰ ਪੈਦਾ ਕਰਨ ਵਾਲਿਓ। ੪. ਸ਼ਿਰੋਮਨਿ ਯੋਧੇ। ੫-੬. ਬਾਹੂ ਬਲ ਨਾਲ ਯੁੱਧ ਕਰਨ ਦੀ ਤਾਕਤ ਵਾਲਾ ਅਤੇ ਯੁੱਧ ਵਿੱਚ ਨਿਸਚਲ (ਯੋਧਾ) (ਇਨ੍ਹਾਂ ਉਪਰ ਕਹਿਆਂ ਯੋਧਿਆਂ ਦੇ ਤੁਲਯ ਕੋਈ) ਦੂਜਾ ਉੱਤਮ ਸੂਰਬੀਰ ਨਹੀਂ ਹੈ। ੭. ਬੇਸ਼ਕ ! ਧਰਤੀ ਤੇ ਆਸਮਾਨ ਹਿੱਲ ਜਾਣ। ੮. ਜੰਗ ਤੋਂ

A ਬਹੁਤ ਸਾਰੀਆਂ ਬੀੜਾਂ ਵਿਚ "ਗੁਨ ਆਗਰਾ" ਪਾਠ ਲਿਖਿਆ ਹੋਇਆ ਹੈ, ਪ੍ਰੰਤੂ ਇਕ ਪ੍ਰੇਮੀ ਦੀ ਬੀੜ ਵਿਚ ਉਪਰ ਦਿਤਾ ਹਿਜਾ ਕੀਤਾ ਹੋਇਆ ਹੈ, ਸੰਸਕ੍ਰਿਤ ਦੇ ਨਿਯਮਾਂ ਨਾਲ ਉਪਰੋਕਤ ਸ਼ਬਦ-ਜੋੜ ਸ਼ੁਧ ਹੈ, ਇਹੋ ਜਿਹੇ ਹੋਰ ਵੀ ਅਸ਼ੁਧ ਜੋੜ ਅਜੇ ਸੋਧਣ ਯੋਗ ਹਨ।

B ਸੈਨਾਪਤਿ ਸਰਦਾਰਾਂ ਦੇ ਨਾਮ ਪਿਛਲੀ ਕੀਤੀ ਹੋਈ ਗ੍ਰੰਥ ਦੀ ਪ੍ਰਤਗਯਾ ਅਨੁਸਾਰ ਸੋਲਾਂ ਆਉਣੇ ਚਾਹੀਦੇ ਹਨ, ਪ੍ਰੰਤੂ ਇਨ੍ਹਾਂ ਨਾਮਾਂ ਦਾ ਸ਼ਾਬਦੀ ਪ੍ਰਮਾਣ ਅਨੁਸਾਰ ਸਹੀ ਗਯਾਨ ਨਹੀਂ ਹੁੰਦਾ। ਇਸ ਕਾਰਣ:—ਬਹੁਤ ਭੁਲੇਖੇ ਪੈਂਦੇ ਹਨ ਸ੍ਰੀ ਨਾਨਕਿਆਣੇ ਸਾਹਿਬ ਜੀ ਵਾਲੀ ਬੀੜ ਦੇ ਲਿਖਾਰੀ ਨੇ ਪਦ ਛੇਦ ਕਰ ਕੇ ਇਹ ਪਾਠ ਲਿਖੇ ਹਨ ਪ੍ਰੰਤੂ ਉਸ ਅਨੁਸਾਰ ਸੋਲਾਂ ਨਹੀਂ ਬਣਦੇ ਅਰਥਾਤ ਚੋਦਹ ਬਣਦੇ ਹਨ। ਉਸ ਥਾਂ ਤੇ ਹੱਦਾਂ ਦੀ ਵੰਡ ਇਓਂ ਕੀਤੀ ਗਈ ਹੈ। ਯਥਾ—੧ ਬਿਨੂਸਤੌਂ, ੨. ਕਾਂਤਾਲਤੌਂ, ੩. ਬਿਨਦਰਾਯ ਤਨ, ੪. ਅਰਬਸੂ, ੫. ਨਮਨ, ੬. ਹਨੂਤਨ, ੭. ਰਸੂਤਨ, ੮. ਜਾਮੇਨ, ੯. ਅਰੁ ਜਾਹਾਮਬਿਨ, ੧੦. ਲੰਗੂਸ, ੧੧. ਬੂਸ, ੧੨. ਅਧੂਸਤਾ, ੧੩. ਜਾਮੂਸ ਤੇ ੧੪. ਚਿੱਛਰ।

ਇਹ ਨਾਮਾਂ ਦੀ ਵੰਡ ਸ੍ਰੀ ਆਨੰਦਪੁਰ ਸਾਹਿਬ ਸ਼ਹੀਦ ਬਾਗ ਵਾਲੀ ਬੀੜ ਦੇ ਅਨੁਸਾਰ ਕੀਤੀ ਹੈ। ਅਜੇ ਵੀ ਇਸ ਵਿਚ ਅਸ਼ੁਧੀਆਂ ਤਾਂ ਬਹੁਤ ਦਿੱਸਦੀਆਂ ਹਨ ਪ੍ਰੰਤੂ ਇਸ ਨਾਲੋਂ ਸ਼ੁੱਧ (ਇਸ ਪ੍ਰਕਰਣ ਵਿੱਚ) ਹੋਰ ਬੀੜ ਦਾ ਪਾਠ ਨਹੀਂ ਲੱਭਾ।

C ਸ੍ਰੀ ਨਾਨਕਿਆਣੇ ਸਾਹਿਬ ਵਾਲੀ ਬੀੜ ਦਾ ਲਿਖਾਰੀ 'ਤੌਸ' ਦਾ ਸੱਸਾ ਾਂ ਲਿਖਦਾ ਹੋਇਆ, ਬਿਨੂਸਤੌਂ, ਸ਼ਬਦ ਇਕਠਾ ਇੱਕ ਨਾਮ ਵਾਚਿਕ ਲਿਖਦਾ ਹੈ, ਪ੍ਰੰਤੂ ਇਸ ਦੀ ਸ਼ੁਧੀ ਧਯਾਯ ਚੌਥੇ ਦੇ ਅੰਕ ੨੧੪, ੧੩੦।੨੦ ੩੪ ਤੋਂ ਅਤੇ ਅੰਕ ੨੪੯।੧੬੫।੨੮੬੯ ਤੋਂ ਕਰਨੀ ਚਾਹੀਏ।

D ਸ੍ਰੀ ਆਨੰਦਪੁਰ ਵਾਲੀ ਬੀੜ ਦਾ ਲਿਖਾਰੀ 'ਬਸੂਮਨ' ਦਾ ਰੂਪ 'ਬਸੂਨਮਨਨ' ਅਤੇ ਸ੍ਰੀ ਨਾਨਕਿਆਣੇ 'ਬਸੂਨਮਨ' ਲਿਖਦਾ ਹੈ। ਪੂਰਾ ਨਿਰਣਯ ਅੰਕ ੨੪੮।੧੬੪।੨੦੬੮ ਦੀ ਪਹਿਲੀ ਤੁਕ ਤੋਂ ਕਰੋ।

E ਸ੍ਰੀ ਆਨੰਦਪੁਰ ਸਾਹਿਬ ਸ਼ਹੀਦ ਬਾਗ਼ ਵਿੱਚ 'ਰਸੂਤਨ' ਦੀ ਥਾਂ 'ਰਸੂਤ' ਹੀ ਪਾਠ ਲਿਖਿਆ ਹੋਇਆ ਹੈ।

F ਸ੍ਰੀ ਨਾਨਕਿਆਣੇ ਸਾਹਿਬ ਜੀ ਵਾਲੀ ਬੀੜ ਵਿੱਚ 'ਅਜੂਸਤਾ' ਦੀ ਥਾਂ 'ਅਧੂਸਤਾ' ਅਤੇ ਸ੍ਰੀ ਆਨੰਦਪੁਰ ਸਾਂ ਅਸ਼ੁਧਤਾ ਪਾਠ ਲਿਖਯਾ ਹੋਇਆ ਹੈ ਪ੍ਰੰਤੂ ਅੱਗੇ ਏਸੇ ਅਧਯਾਯ ਦੇ ਅੰਕ ੨੧੪।੧੩੦।੨੦੩੪ ਦੀ ਪਹਿਲੀ ਪੰਕਤੀ ਤੋਂ ਸ਼ੁਧ ਪਾਠ ਦਾ ਗਯਾਨ ਹੋ ਜਾਂਦਾ ਹੈ।

[1]ਐਂਠੇ-ਹਠੀਲੇ-ਬਿਕਟ-ਤਨ ਫੌਲਾਦ-ਅੰਗੀ[2] ਅਤਿ-ਨਿਡਰ ॥
ਸ੍ਰੋਨ-ਅੰਗਨ[3] ਨੇਤ੍ਰ-ਸ੍ਰੋਨਨ[4] ਭੀਮ[5] ਭਯਕਰ ਖਲੁ[6] ਅਸੁਰ[7] ॥
[8]ਪੰਚ-ਗ੍ਰੀਵ,-ਭਟ-ਸਾਠ-ਮੁਖ ਭੁਜ-ਚਾਰ-ਸੈ[9] ਦਾਨੋ ਗਬਰ[10] ॥੧੦੨॥੧੮॥੧੯੦੦॥

[11]ਬੀਸ-ਜੋਜਨ ਕਾਯ-ਦੀਰਘ, [12]ਕਰਤ-ਮਦਿਰਾ-ਪਾਨ-ਸਰ
[13]ਭਖਤ-ਆਮਿਖ-ਪਸੂ-ਪੁੰਜਨ ਅਸੁਰ ਮਾਯਾਵੀ[14] ਸਿਹਰ[15]
[16]ਨਹਿ-ਟ਼ਰਤ-ਜਦਯਪਿ-ਕਾਲ-ਧਾਵਤ ਭਿਰਤ-ਸਾਮੁਹਿ ਭਟ-ਨਿਡਰ
[17]ਨਹਿ-ਮੁਰਤ-ਕਾਹੂੰ-ਸੇ ਕਬੇ, [18]ਦਲ-ਖੰਭ-ਬੈਰੀ-ਬਿਜੈ-ਕਰ ॥੧੦੩॥੧੯॥੧੯੦੧॥

[19]ਨਹਿ-ਲਗਯੁ-ਪ੍ਰਿਸ੍ਟ-ਭਟ-ਸਮਰ-ਮੋ, [20]ਤਹਿ-ਜੀਤਿ-ਕੋਊ-ਨਹਿ-ਸਕੈ ॥
[21]ਜਿਸ-ਕਾਲ-ਪ੍ਰੇਰਿਤ-ਆਇ-ਕੈ, [22]ਭਟ-ਸਮਰ-ਮੋ ਤਾਂ-ਕੋ-ਹਕੈ ॥
[23]ਐਂਚ-ਸ੍ਵਾਸ੍ਨ-ਲੇਤ-ਲੀਲਤ [2] ਹਤ-ਕਰਤ-ਪ੍ਰਾਨਹ ਜਿਸ-ਤਕੈ ॥
[24]ਪਗ-ਧਮਕ-ਬਸੁਧਾ-ਨੀਰ-ਛੂਟਤ [26]ਰੁਕ-ਲੇਤ-ਸ੍ਵਾਸਾ-ਰਨ-ਡਕੈ ॥੧੦੪॥੨੦॥੧੯੦੨॥

ਬਿਸਨੁਪਦ ਬਸੰਤ-ਹਿੰਡੋਲ ॥

ਲੈ ਬਿਦਾ[27] ਨ੍ਰਿਪ-ਸੁਤ ਚਲਯੁ-ਦਲ-ਸੰਗ, ਅਸ੍ਰ-ਮੰਤ੍ਰਿਨ ਕਟਕ-ਜੁਤ[28] ॥
ਚਾਰ-ਅਰਬ-ਅਨੀ-ਪ੍ਰਬਲ, ਚਤੁਰੰਗ-ਸੈਨ ਸੁਮਤਿ-ਸੁਤ[29] ॥
[30]ਹਾਲ-ਚਾਲ-ਪਰਯੋ-ਜਹਾ-ਤਹ, [31]ਕਮਠ-ਦਹਲਯੋ-ਮੀਨ-ਸੁਤ ॥
[32]ਧਮਕ-ਧੌਲ-ਪਹੁੰਚਯੁ-ਬਿਕਲ-ਭਉ, [33]ਸੇਸ,-ਸੂਕਰ-,ਕੰਪਿ-ਛਿਤ ॥੫੦੫॥੨੧॥੧੯੦੩॥

---

੧. ਹਠਵਾਲੇ, ਕਠੋਰ ਸਰੀਰਾਂ ਵਾਲੇ ਅਤੇ ਆਕੜੇ ਹੋਏ । ੨. ਫੌਲਾਦ ਵਾਂਗੂ ਨਾਂ ਲਿਫਣ ਵਾਲੇ, ਅੰਗਾਂ ਵਾਲੇ, ਫੌਲਾਦ ਦੀਆਂ ਕੁੜਤੀਆਂ, ਸੰਜੋਆਂ ਵਾਲੇ । ੩. ਲਾਲ ਅੰਗਾਂ ਵਾਲੇ । ੪. ਲਾਲ ਨੇਤ੍ਰਾਂ ਵਾਲੇ । ੫. ਭਯਾਨਕ । ੬. ਨਿਸਚਰ । ੭. ਦੈਤਯ । ੮. ਪੰਜਾਂ ਧੌਣਾਂ ਤੇ ਸਠ ਮੂੰਹਾਂ ਵਾਲੇ ਯੋਧੇ । ੯. ਚਾਰ ਸੌ ਬਾਹਾਂ ਵਾਲੇ । ੧੦. ਕੱਦਾਵਰ । ੧੧. ਵੀਹ ਯੋਜਨ ਲੰਮੀਆਂ ਦੇਹਾਂ । ੧੨. ਸ਼ਰਾਬ ਦੇ ਤਾਲਾਂ ਨੂੰ ਪੀਣਾਂ ਕਰਦੇ ਸਨ । ੧੩. ਸਮੁਦਾਯ ਪਸ਼ੂਆਂ ਦੇ ਮਾਸ ਨੂੰ ਖਾਂਦੇ ਸਨ । ੧੪. ਜਾਦੂਗਰ । ੧੫. ਜਾਦੂ । ੧੬. ਭਾਵੇਂ ਯਮਰਾਜ ਵੀ ਚੜ੍ਹ ਆਵੇ (ਤਾਂ ਵੀ ਜੰਗ ਤੋਂ) ਨਹੀਂ ਟਲਦੇ । ੧੭. ਕਦੇ ਵੀ ਕਿਸੇ ਤੋਂ ਨਹੀਂ ਮੁੜਦੇ । ੧੮. ਨਿਜ ਦਲ ਦੇ ਧੁਰਵੇ ਅਤੇ ਵੈਰੀਆਂ ਨੂੰ ਜਿੱਤ ਲੈਣ ਵਾਲੇ । ੧੯. ਯੋਧਿਆਂ ਦੀ ਯੁੱਧ ਵਿੱਚ ਪਿੱਠ ਨਹੀਂ ਲਗੀ । ੨੦. ਉਨ੍ਹਾਂ ਨੂੰ । ੨੧-੨੨. ਜਿਸ ਯੋਧੇ ਨੂੰ ਆ ਕੇ ਮ੍ਰਿਤਯੂ ਪ੍ਰੇਰਦੀ ਹੈ ਉਹ ਯੁੱਧ ਵਿੱਚ ਉਨ੍ਹਾਂ ਨੂੰ ਵੰਗਾਰਦਾ ਹੈ । ੨੩-੨੪ ਜਿਸ ਵੱਲ ਵੇਖਦੇ ਹਨ (ਉਸ ਦੇ) ਸ੍ਵਾਸਾਂ ਨੂੰ ਨਿਗਲ ਲੈਂਦੇ ਹਨ ਤੇ ਪ੍ਰਾਣਾ ਨੂੰ ਨਾਸ਼ ਕਰ ਦੇਂਦੇ ਹਨ । ੨੫ (ਦੈਂਤਾਂ ਦੇ) ਪੈਰਾਂ ਦੀ ਧਮਕ ਨਾਲ ਧਰਤੀ ਤੋਂ ਪਾਣੀ ਛੁੱਟ ਜਾਂਦਾ ਹੈ । ੨੬. ਜੰਗ ਵਿੱਚ ਡਕਾਰ ਮਾਰਦੇ ਹਨ (ਤਾਂ ਡਰਾ ਕੇ ਹੀ) ਸ੍ਵਾਸਾਂ ਨੂੰ ਰੋਕ ਲੈਂਦੇ ਹਨ । ੨੭. ਆਗਯਾ । ੨੮. ਸੈਨਾ ਸਮੇਤ । ੨੯. ਮੰਤ੍ਰੀਆਂ ਤੇ ਪੁਤ੍ਰਾਂ ਦੀ । ੩੦. ਜਿੱਥੇ ਜਿੱਥੇ ਹਲਚਲੀ ਪੈ ਗਈ । ੩੧. ਮੱਛੀ ਦਾ ਪੁਤ੍ਰ (ਮੱਛ ਅਵਤਾਰ) ਤੇ ਕਮਠ (ਕੱਛੂ-ਅਵਤਾਰ) ਵੀ ਡਰ ਗਯਾ । ੩੨ ਧੌਲ ਨੂੰ ਧਮਕ ਪੁੱਜੀ ਤਾਂ ਦੁਖੀ ਹੋ ਗਯਾ । ੩੩. ਸ਼ੇਸ਼ਨਾਗ, ਬਰਾਹ (ਅਵਤਾਰ) ਤੇ ਧਰਤੀ ਵੀ ਕੰਬ ਗਈ ।

ਦਲਹਤੁ-ਚਰਾਚਰ ਸੁਰਗ, ਮਾਤੁ, ਪਯਾਲ, ਜਲ, ਥਲ ਗਗਨ[੧], ਭੂਅ[੨] ॥
[੩]ਕਲ-ਮਲਿਤ-ਕੋਲ ਅਡੋਲ-ਅਹਿਪਤਿ [੪]ਨਖਜਤ੍ਰ-ਮੰਡਲ ਸਹਿਤ ਧ੍ਰਅ
[੫]ਥਰਹਰਤ-ਡਗਮਗ-ਦਿਸ-ਬਿਦਿਸ [੬]ਭਯ-ਪ੍ਰਲਯ-ਮਾਨਯੋ ਸਕਲ-ਜਿਯੈ
[੭]ਖ਼ੁਰ-ਬਾਜਿ-ਬਸੁਧਾ-ਚੂਰ-ਭੌ [੮]ਨਭ-ਪੂਰ-ਭੈ-ਲਖ-ਭੀਤ-ਹਿਯ ॥੧੦੬॥੨੨॥੧੯੦੪॥
ਬਹੁ-ਭਾਂਤਿ ਨਾਦ[੯] ਅਪਾਰ-ਬੱਜਤਿ, ਗਜਤ-ਨਿਸਚਰ-ਨਿਡਰ-ਹ੍ਵੈ ॥
[੧੦]ਡਕਤ ਮਸਤ ਮਤੰਗ ਭਯਕਰ, [੧੧]ਭੁੰਕਾਰ-ਭੇਰੀ-ਪ੍ਰਲਯ-ਦ੍ਵੈ
[੧੨]ਹਿਨਕਾਰ-ਹਯ-ਚਿੰਸਤ-ਭਯਾਨਕ [੧੩]ਬਬਕ-ਉਸ੍ਰਨ-ਭਭਕ-ਖ੍ਵੈ
[੧੪]ਰਵਾਲ-ਖੁਰ-ਹਯ-ਉੱਠਯੋ-ਦਾਰੁਨ, [੧੫]ਧੁੰਧ-ਧੂਲਿਕ-ਗਗਨ-ਛ੍ਵੈ ॥੧੦੭॥੨੩॥੧੯੦੫॥

ਬਿਸਨੁਪਦ ਬਸੰਤ ਹਿੰਡੋਲ ॥

[੧੬]ਰਹਿ ਗਯੇ ਖਟ ਪਟ ਥਿਰਾ ਜਹਂ [੧੭]-ਨਭ-ਭਯੋ-ਅਸ੍ਰਮ-ਤਬਕ-ਨੌ ॥
ਮਚਯੋ ਘੋਰ- [੧੮]ਕਰਾਲ ਦੁਸਤ੍ਰ-ਸਮਰ ਭੀਖਮ ਪ੍ਰਲਯ-ਭੌ
ਨਾਨਾ-ਸ੍ਵਾਰੀ ਬਿਬਿਧ-ਬਰਨਨ[੧੯], ਬਿਹਗ[੨੦] ਖਗ[੨੧] ਮ੍ਰਿਗ[੨੨] ਪਸੂ-ਛੌ[੨੩]
ਚੜ ਧਾਏ ਨਾਨਾ-ਬਰਗ-ਆਸਨ[੨੪], ਅਸੁਰ-ਚੜ-ਬਹੁਪਾਏ ਧੌ[੨੫] ॥੧੦੮॥੨੪॥੧੯੦੬॥
ਗਹਿ-ਸਸਤ੍ਰ-ਨਾਨਾ-ਭਾਂਤਿ ਤੀਛਨ, [੨੬]ਅਸਤ੍ਰ-ਨਾਨਾ-ਬਰਗ-ਕੌ ॥
ਮੇਰੁ[੨੭], ਬੱਜ੍ਰ[੨੮], ਕਰਾਲ ਬਿਖ-ਧਰ[੨੯] [੩੦]ਕਰਾਲ-ਅਹਿ-ਫਨੀਅਰ-ਫਨੌ ॥
[੩੧]ਤੁਰੈ-ਬਰਗਸਤ੍ਵਾਨ-ਚਿਲਤਹ, [੩੨]ਭਾਤ-ਬਖਤ੍ਰ-ਸਿਲਹ-ਸੇ
ਟੋਪ[੩੩] ਪਾਖਰ[੩੪] ਪਯਰਾਹਨ[੩੫], [੩੬]ਗਲ-ਸੰਜ-ਫੌਲਾਦੀ-ਕਸੇ ॥੧੦੯॥੨੫॥੧੯੦੭॥

---

੧. ਆਕਾਸ਼। ੨. ਧਰਤੀ। ੩-੪. ਸੂਅਰ, ਸ਼ੇਸ਼ਨਾਗ ਤੇ ਤਾਰਿਆਂ ਦਾ ਮੰਡਲ ਸਮੇਤ੍ ਧ੍ਰਅ (ਤਾਰੇ) ਦੇ ਡਰਦਾ ਹੈ। ੫. ਦਿਸ਼ਾਂ ਤੇ ਉਪਦਿਸ਼ਾਂ ਵੀ ਕੰਬਦੀਆਂ ਤੇ ਡੋਲਦੀਆਂ ਹਨ। ੬. ਸਾਰਿਆਂ ਜੀਵਾਂ ਨੇ ਪ੍ਰਲਯ ਦਾ ਡਰ ਮੰਨਿਆ, ਸਾਰਿਆਂ ਨੇ ਦਿਲਾਂ ਵਿੱਚ ਪ੍ਰਲਯ ਵਾਂਗੂ ਡਰ ਮੰਨਿਆ। ੭-੮. ਘੋੜਿਆਂ ਦੇ ਖ਼ੁਰਾਂ ਨਾਲ ਧਰਤੀ ਨਾਸ਼ ਹੋ ਗਈ ਤੇ ਦਿਲ ਵਿੱਚ ਡਰ ਮੰਨ ਕੇ ਆਸਮਾਨ ਵਿੱਚ ਚਲੀ ਗਈ। ੯. ਵਾਜੇ। ੧੦-੧੧. ਦੋ ਪ੍ਰਲਯ (ਇਕੱਠੀਆ ਹੀ ਆ ਗਈਆਂ ਹਨ, ਮਸਤ ਹਾਥੀ ਭਯਾਵਨੀਆਂ ਆਵਾਜ਼ਾਂ ਨਾਲ ਡਾਕਰਾਂ ਮਾਰਦੇ ਹਨ ਤੇ ਨਗਾਰਿਆਂ ਦੀ ਭਯਾਨਕ ਭੁੰਕਾਰ ਹੋ ਰਹੀ ਹੈ। ੧੨. ਘੋੜੇ ਹਿਨਕਾਰ ਸ਼ਬਦ ਨਾਲ ਭਯਾਨਕ ਚਿੰਕਾਰਾਂ ਮਾਰਦੇ ਹਨ। ੧੩. ਊਠਾਂ ਦੀ ਗੱਲ ਮਾਰਨੀ (ਸ਼ੇਰ ਦੀ) ਭਭਕ ਨੂੰ ਨਾਸ਼ ਕਰ ਦੇਂਦੀ ਹੈ। ੧੪-੧੫. ਘੋੜਿਆਂ ਦੇ ਖ਼ੁਰਾਂ ਨਾਲ ਭਯਾਨਕ ਧੂੜੀ ਉੱਠੀ ਤੇ ਧਰਤੀ ਧੁੰਧ ਵਾਂਗੂ (ਹੋ ਕੇ) ਅਕਾਸ਼ ਨੂੰ ਛੋਹ ਗਈ। ੧੬-੧੭. ਜਿਸ (ਯੁੱਧ ਭੂਮਿ) ਵਿੱਚ ਛੇ ਪੜਦੇ ਧਰਤੀ ਦੇ ਰਹਿ ਗਏ ਤੇ ਆਕਾਸ਼ ਦਾ ਨਵਾਂ ਅਠਵਾਂ ਪੜਦਾ ਬਣ ਗਯਾ। ੧੮. ਭਯਾਨਕ। ੧੯. ਨਾਨਾਂ ਰੰਗਾਂ ਦੀਆਂ। ੨੦. ਪੰਛੀ। ੨੧. ਆਕਾਸ਼ ਵਿੱਚ ਗਮਨ ਕਰਨ ਵਾਲੇ। ੨੨. ਹਰਨ। ੨੩. ਪਸ਼ੂ ਹਨ। ੨੪. ਬਹੁਤ ਰੰਗਾਂ ਦੀਆਂ ਸੁਾਰੀਆਂ ਤੇ। ੨੫. ਕਈ, ਦੈਂਤਾਂ ਤੇ ਚੜ੍ਹ ਕੇ ਬਹੁਤ ਦੌੜੇ। ੨੬. ਬਹੁਤ ਤਰ੍ਹਾਂ ਦੇ ਅਸਤ੍ਰਾਂ ਨੂੰ। ੨੭. ਪਹਾੜ। ੨੮. ਪੱਥਰ, ਇਕ ਵਿਸ਼ੇਸ਼ ਸ਼ਸਤ੍ਰ ਦਾ ਨਾਮ ਹੈ। ੨੯. ਜ਼ਹਰੀ ਬਾਣ। ੩੦. ਭਯਾਨਕ ਫਨੀਅਰ ਸੱਪਾਂ ਦੀ ਫਣਾਂ ਵਰਗੇ ਖਪਤੇ ਬਾਣ। ੩੧. ਭਾਂਤਿ ਭਾਂਤਿ ਦੇ ਘੋੜੇ, ਘੋੜਿਆਂ ਦੀਆਂ ਸੰਜੋਆਂ। ੩੨. ਸੰਜੋਆਂ ਅਤੇ ਹਥਯਾਰ। ੩੩. ਸਿਰ ਦੀ ਸੰਜੋਅ। ੩੪. ਘੋੜੇ ਦੀ ਕਾਠੀ। ੩੫. ਕੁੜਤਾ, ਸੰਜੋਅ। ੩੬. ਗਲਾਂ ਵਿੱਚ ਫੌਲਾਦੀ ਸੰਜੋਆਂ ਨੂੰ ਕੱਸ ਕੇ।

¹ਫਸਨ-ਪਸ਼ਮੰਬਰ-ਪਸ਼ੂਅਨ, ਰੇਸ਼ਮੀ ਜ਼ਰ²ਬਫਤ ਕੌ ॥
ਕ੍ਰਿਪਾਸ³ ਕਾਕਮ⁴, ਅਤਲਸੀ, ⁵ਬਹੁ-ਮੋਲ-ਚੀਰਨ-ਚੁਸਤ-ਨੌ ॥
ਕਲਧੌਤੀ⁶ ਤੂਲੀ⁷ ਬੰਦਗੀ⁸ ਪਟ-ਬਿਬਿਧ, ਰੰਗ-ਸਮਸਤ-ਸੌ ॥⁹
ਪਚ-ਰੰਗ¹⁰ ਨਾਨਾ ਫਾਮ¹¹ ਅੰਬਰ¹², ¹³ਦਮਕ-ਚਪਲਾ-ਦਿਪਤਿ-ਛੌ ॥੧੧੦॥੨੬॥੧੯੦੮॥

ਭੂਖਨ¹⁴-ਅਜਾਇਬ ਲਾਲ, ਗੌਹਰ¹⁵ ਜੜਿਤ-ਪੰਨੇ ਮੋਤੀਅਨ
ਲੂਲੂ,¹⁶ ਜ਼ਮੁਰਦ, ਨੀਲ¹⁷ ਫਨਿ-ਮਨਿ¹⁸, ਫਟਕ¹⁹, ਬੱਜ੍ਰਨ-ਜੋਤੀਅਨ²⁰ ॥
ਦੁਰਦ-ਮੁਕਤਾ²¹ ਯਾਕੂਤ, ਹੀਰਾ, ਦੁਰ ਯਕਤਾ²² ਪੋਤੀਅਨ²³
²⁴ਖਚਿਤ-ਭੂਖਨ-ਬਿਬਿਧ-ਜੌਹਰ, ਰਤਨ-ਨਾਨਾ-ਮੋਤੀਅਨ ॥੧੧੧॥੨੭॥੧੯੦੯॥

ਜਿਗਾ²⁵, ਛਤ੍ਰ-ਜੜਾਵ ਕਲਗੀ, ²⁶ਚੌਰ-ਮੁਕਤਾ-ਲਾਲਰੀ ॥
²⁷ਕੁਲਹ-ਰਾਜ-ਸਮਾਜ-ਰਤਨਨ, ਖਚਿਤ-ਮਨਿ-ਗਨ ਝਾਲਰੀ ॥
²⁸ਛਕੇ-ਰੁਚਿਰ-ਸੁਧਾਰ-ਭੂਖਨ ²⁹ਸੁਭਟ-ਨਿਸਚਰ-ਮਾਲਰੀ ॥
³⁰ਦਿਪਤਿ-ਅੰਗ ਅਨੰਗ-ਲੱਜਿਤ, ³¹ਛਕੇ-ਜਾਲ-ਪ੍ਰਵਾਲਰੀ ॥੧੧੨॥੨੮॥੧੯੧੦॥

ਲੁਭਿਤ-ਅੱਛਰ ਨਿਰਖ-ਛਬਿ-ਬਪੁ³²-, ਵਾਰ ਤਨੁ ਮਨੁ ਡਾਰ ਹੀ ॥
³³ਅਵਿਲੋਕ-ਮੋਹਿਤਿ-ਸਕਲ-ਅਬਲਾ, ਧਨ, ਪ੍ਰਾਨ, ਜੋਬਨ³⁴-ਵਾਰ ਹੀ ॥
³⁵ਸਰਸੁ-ਮੂਰਤਿ-ਮੈਨ-ਛਾਜਿਤ, ³⁶ਦ੍ਰਪ-ਕੰਦ੍ਰਪ-ਮੋਹਹੀ
ਤਨ, ਮਨ, ਨਿਛਾਵਰ³⁷ ਕਰਤਿ ਨਿਜ-ਨਿਜ, ਝੁੰਡ ਝੁੰਡਨ³⁸ ਸੋ ਹੀ ॥੧੧੩॥੨੯॥੧੯੧੧॥

---

੧. ਪਸ਼ਮ ਤੇ ਪਸ਼ੂਆਂ ਦੀਆਂ ਖੱਲਾਂ ਦੇ ਕਪੜੇ । ੨. ਇਕ ਪ੍ਰਕਾਰ ਦਾ ਵਸਤ੍ਰ । ੩. ਕਪਾਹ ਦੇ ਵਸਤ੍ਰ ੪. ਇਕ ਜਾਨਵਰ ਦਾ ਨਾਮ ਹੈ, ਕਾਕੁਮ ਦੀ ਖੱਲ ਤੋਂ ਬਣੇ ਹੋਏ ਵਸਤ੍ਰ । ੫. ਬਹੁਮੁਲੇ ਨਵੇਂ ਤੇ ਚੁਸਤ ਕਪੜੇ। ੬. ਸੁਨਹਿਰੀ ਕਪੜੇ । ੭. ਰੂੰ ਦੇ ਵਸਤ੍ਰ । ੮. ਸਮੁੰਦ੍ਰ ਕਿਨਾਰੇ ਦੇਸ਼ਾਂ ਦੇ ਕਪੜੇ । ੯. ਸਾਰਿਆਂ ਰੰਗਾਂ ਸਹਿਤ । ੧੦. ਸਫੈਦ, ਪੀਲਾ, ਨੀਲਾ, ਲਾਲ ਤੇ ਹਰਾ । ੧੧. ਬਹੁਤ ਰੰਗਾਂ ਦੇ । ੧੨. ਕਪੜੇ । ੧੩. ਬਿਜਲੀ ਦੀ ਚਮਕ ਵਾਂਗ ਚਮਕਦੇ ਹਨ । ੧੪. ਗਹਣੇ । ੧੫. ਮੋਤੀ । ੧੬. ਵਡਾ ਤੇ ਚਮਕੀਲ ਮੋਤੀ । ੧੭. ਨੀਲਮ । ੧੮. ਸੱਪ ਦੀ ਮਣੀ । ੧੯. ਬਿਲੌਰ । ੨੦. ਤੇ ਹੀਰਿਆਂ ਦੀਆਂ ਚਮਕਾਂ ਹਨ । ੨੧. ਹਾਥੀਆਂ ਦੇ ਸਿਰਾਂ ਦੇ ਮੋਤੀ । ੨੨. ਲਾਸਾਨੀ, ਕੇਵਲ । ੨੩. ਪ੍ਰੋਤੀਆਂ ਹੋਈਆਂ ਲੜੀਆਂ । ੨੪. ਬਹੁਤ ਪ੍ਰਕਾਰ ਦੇ ਜਵਾਹਰਾਤ ਨਾਲ ਜੜੇ ਹੋਏ ਗਹਿਣੇ । ੨੫. ਇਕ ਸਿਰ ਤੇ ਪਹਿਨਣ ਵਾਲਾ ਗਹਿਣਾ । ੨੬. ਮੋਤੀਆਂ ਤੇ ਲਾਲਾਂ ਵਾਲੇ ਚੌਰ, ਚੌਰਾਂ ਨੂੰ ਮੋਤੀਆਂ ਦੀਆਂ ਲੜੀਆਂ ਲਾਈਆਂ ਹੋਈਆਂ ਹਨ, ਲਾਲੜੀਆਂ ਦੇ ਮੋਤੀਆਂ ਵਾਲੇ ਚੌਰ । ੨੭. ਰਾਜੇ (ਵੀਰਜਨਾਦ) ਦੇ ਜਨ ਸਮੁਦਾਯ ਦੇ ਰਤਨਾਂ ਵਾਲੇ ਤਾਜ ਹਨ । ੨੮ ੨੯. ਦੈਂਤਾਂ ਦੀ ਮਾਲਾ ਦੇ ਉੱਤਮ ਯੋਧੇ, ਸੁੰਦਰ ਗਹਿਣੇ ਪਹਿਨਕੇ ਸਜੇ ਹੋਏ ਹਨ । ੩੦-੩੧. ਸਮੁਦਾਯ ਮੂੰਗਿਆਂ ਨਾਲ ਸਜਿਆਂ ਹੋਇਆਂ ਦੇ ਅੰਗ ਦਮਕਦਿਆਂ ਤੋਂ ਕਾਮ ਵੀ ਸ਼ਰਮਦਾ ਹੈ । ੩੨. (ਯੋਧਿਆਂ ਦੇ) ਸ਼ਰੀਰਾਂ ਦੀ ਛਬਿ ਨੂੰ ਵੇਖ ਕੇ ਅਪਛਰਾਂ ਲੁਭਾਯਮਾਨ ਹੁੰਦੀਆਂ ਹਨ । ੩੩. ਸਾਰੀਆਂ ਇਸਤ੍ਰੀਆਂ ਵੇਖ ਕੇ ਮੋਹਤ ਹੁੰਦੀਆਂ ਹਨ । ੩੪. ਜੁਆਨੀ । ੩੫. ਕਾਮ ਤੋਂ ਵੀ ਵਧੀਕ ਮੂਰਤੀਆਂ ਸਜਦੀਆਂ ਹਨ । ੩੬. ਕਾਮ ਦੇ ਅਭਿਮਾਨ ਨੂੰ ਵੀ ਨਾਸ਼ ਕਰਦੀਆਂ ਹਨ । ੩੭. ਕੁਰਬਾਨ । ੩੮. ਜਥਿਆਂ ਦੇ ਜਥੇ ।

ਸਾਜ-ਸੈਨ[1] ਸੰਬੂਹ ਪ੍ਰਤਿਨਾ, ਚਮੂ ਚਤੁਰੰਗਨ[2] ਪ੍ਰਬਲ ॥
[3]ਘਟਾ ਘੋਰ ਘਮੰਡ ਸੂਰਨ, [4]ਅਸੁਰ ਭੈਕਰ ਦਲ ਸਬਲ ॥
ਫਹਰਾਇ ਕੇਤੁ[5] ਨ੍ਰਿਸਾਨ ਬੈਰਕ ਧੁਜਾ ਲੋਟਨ ਦੁਸਹ ਦਲ[6] ॥
ਛਾਇ ਛਿਤ ਨਭ ਘੇਰ ਧਾਏ, [7]ਅਸੁਰ ਫੌਜੈਂ ਦਲ ਬਦਲ ॥ ੧੧੪॥੩੦॥੧੯੧੨॥
ਦੈ ਦੀਹ ਮਾਰੂA ਘੋਰ ਦੁੰਦਭਿ ਕੋਟਿ ਕੋਟਿ ਬਜੰਤ੍ਰ ਗਨ[8] ॥
ਚਲੇ ਗਾਜ ਰਿਸਾਇ ਦਾਨਵ, ਸਾਜ ਪ੍ਰਤਿਨਾ ਦਲ ਸਘਨ[9] ॥
ਬੱਜ੍ਰ[10] ਮੇਰੁ[11] ਤਰੁ[12] ਤਾਲ[13] ਭੀਖਮ-ਘੋਰ ਲੈ-ਲੈ ਧਏ ਰਨ ॥
ਨਾਨਾ-ਸ੍ਵਾਰੀ ਚੜ੍ਹ-ਸਿਧਾਏ ਲਲਕਾਰ ਢੂਕੇ ਅਯੋਧਨ[14] ॥ ੧੧੫॥੩੧॥੧੯੧੩॥
[15]ਦਲ-ਅਸੁਰ-ਦਾਰੁਨ-ਦੇਖ-ਦੇਵਨ, [16]ਠਠੇ-ਸੰਘਰ-ਪਰਸਪਰ ॥
ਦੁਹੂੰ ਓਰ ਛੂਟਤ-ਬਾਨ ਗੋਲਾ, ਤੁਪਕ[17] ਛੂਟਹਿ ਪ੍ਰਲਯ-ਕਰ[18] ॥
[19]ਦਲ-ਬਜੂਹ-ਗੜ-ਸਮ-ਬਾਂਧ-ਜੂਟੈ, ਬਹੈ-ਤੀਛਨ ਬਿਸਖ[20] ਸਰ ॥
[21]ਹਥ ਨਾਲ ਸੁਤਰ, ਤੁਖਾਰ ਖੱਚਰ, [22]ਬ੍ਰਿਖਭ-ਨਾਲੈ ਨਾਲ-ਬਰB ॥੧੧੬॥੩੨॥੧੯੧੪॥
ਬਿਸਨੁਪਦ ਬਸੰਤ-ਹਿੰਡੋਲ ॥ ਧਮਕ[23], ਜੰਜਾਯਲ, ਬੰਦੂਕੈਂ ਕੁਹਕ[24] ਪ੍ਰਿਸੂਲ[25] ਛੁੱਟ ਹੀਂ
ਹੁੱਕ[26] ਕੈਂਚੀ-ਬਾਨ[27] ਸਹਿਥੀ[28], ਸੈਫ[29] ਮੂਸਲ[30] ਸੁੱਟ ਹੀਂ
ਬੱਜ੍ਰ ਤਾਰ[31] ਪਹਾਰ-ਦਾਰੁਨ, [32]ਹਨਤ-ਦੋ-ਦਲ ਜੁੱਟ ਹੀਂ
ਪੜਤ-ਗੋਲਾ, ਬਾਨ, ਬੱਜ੍ਰਨ, [33]ਬਰਖਤ-ਗਿਰ, ਤਰੁ-ਪੁੱਟ ਹੀਂ ॥੧੧੭॥੩੩॥੧੯੧੫॥
ਝੜਿ-ਲਾਇ-ਗੋਲਾ ਬਾਨ-ਬਰਖੈਂ [34]ਤਜਿਤ-ਜ੍ਵਾਲਾ-ਧੂਮ-ਹੀਂ
ਅਨਲ[35] ਫੈਲ-ਰਹੀ-ਦਸੋ-ਦਿਸ, ਅਕਾਸ, ਜਲ ਥਲ ਭੂਮਿ ਹੀਂ ॥

---

੧. ਫੌਜ ੨. ਚਾਰ ਤਰ੍ਹਾਂ ਦੀ ੩—੪. ਭਯਾਨਕ ਦੈਂਤ ਦਲ ਦਾ ਯੁੱਧ ਵਿਚ ਘੋਰ ਘਟਾ ਵਾਂਗੂ। ੫. ਝੰਡਾ, ਧੁਜਾ ੬. ਸਮੁਦਾਯ ਹੀ ਭਯਾਨਕ ਹਨ ੭. ਦੈਂਤ ਫੌਜਾਂ ਦੇ ਆਗੂ ਦਸਤੇ। ੮. ਸਮੂਹ ਵਾਜੇ ਵਜੋਣ ਵਾਲੇ। ੯. ਸਮੁਦਾਯ। ੧੦. ਪੱਥਰ। ੧੧ ਪਹਾੜ। ੧੨. ਬ੍ਰਿਛ। ੧੩. ਦ੍ਰਖਤ ਦਾ ਨਾਮ ਹੈ। ੧੪. ਯੁੱਧ ਨੂੰ। ੧੫—੧੬. ਦੈਂਤ ਦਲ ਨੂੰ ਦੇਵਤਿਆਂ ਨੇ ਵੇਖ ਕੇ ਆਪੋ ਵਿੱਚ ਦੀ ਯੁੱਧ ਨੂੰ ਆਰੰਭ ਲਿਆ। ੧੭. ਬੰਦੂਕ, ਤੋਪ। ੧੮. ਨਾਸ਼ ਕਰਨ ਵਾਲੀ ਬਹੁਤ ਭਯਾਵਨ। ੧੯. ਵਜੂਹ ਰਚਨਾਂ ਨਾਲ ਦਲ ਨੂੰ ਕ੍ਰਿਲਿਆਂ ਵਾਂਗੂ ਬੰਨ ਕੇ ਜੁਟ ਪਏ। ੨੦. ਤੀਰ, ਬਾਣ। ੨੧—੨੨. ਹਾਥੀਆਂ, ਊਠਾਂ, ਘੋੜਿਆਂ, ਖੱਚਰਾਂ ਤੇ ਬੈਲਾਂ ਵਾਲੀਆਂ ਬੰਦੂਕਾਂ ਅਤੇ ਹੋਰ ਚੰਗੀਆਂ ਬੰਦੂਕਾਂ ਭੀ ਹਨ। ੨੩. ਤੋਪ। ੨੪. ਇਕ ਤਰ੍ਹਾਂ ਦਾ ਬਾਣ, ਜਿਸ ਦੀ ਡੰਡੀ ਵਿਚ ਬਰੂਦ ਹੁੰਦਾ ਹੈ। ੨੫. ਪਸਤੌਲ। ੨੬. ਇਕ ਤਰ੍ਹਾਂ ਦਾ ਤੀਰ, ਜਿਸ ਵਿਚ ਕਈ ਖਾਨੇ ਬਰੂਦ ਦੇ ਹੁੰਦੇ ਹਨ। ੨੭. ਕੈਂਚੀ ਦੀ ਤਰ੍ਹਾਂ ਦਾ ਇਕ ਤੀਰ। ੨੮. ਬਰਛੀ। ੨੯. ਇਕ ਤਰ੍ਹਾਂ ਦੀ ਤਲਵਾਰ। ੩੦. ਮੁਹਲਾ। ੩੧. ਇਕ ਹਥਯਾਰ ਜਿਹੜਾ ਫੌਜਾਂ ਨੂੰ ਅੱਗੇ ਵਧਣ ਤੋਂ ਰੋਕਦਾ ਹੈ, ਹਥਯਾਰ ਨੂੰ ਕੱਟਣ ਵਾਸਤੇ ਵਰਤੀ ਜਾਣ ਵਾਲੀ ਤਾਰ। ੩੨. ਦੋਵੇਂ ਦਲ ਜੁੜ ਕੇ, ਮਾਰਦੇ ਹਨ। ੩੩. ਪੁੱਟੇ ਹੋਏ ਬ੍ਰਿਛ ਤੇ ਪੁੱਟੇ ਹੋਏ ਹੀ ਪਹਾੜ ਵਰ੍ਹਦੇ ਹਨ। ੩੪. (ਬੰਦੂਕਾਂ ਤੇ ਤੋਪਾਂ) ਅੱਗ ਦੀਆਂ ਲਾਟਾਂ ਅਤੇ ਧੂਇਆਂ ਨੂੰ ਬਾਹਰ ਕੱਢਦੀਆਂ ਹਨ ੩੫. ਅਗਨਿ।

A ਪਾ:—ਦੈ ਦੀਹ ਨਾਨਾ। B ਪਾ:—ਨਾਲ ਬਬਰ ਸ਼ੇਰਾਂ ਨੂੰ ਮਾਰਨ ਵਾਲੀਆਂ ਬੰਦੂਕਾਂ।

[੧]ਗਰਜ-ਸੱਦ ਭਯਾਨ–ਨਾਦੇ [੨]ਤਹਿ ਰਹਜੋ ਫੈਲ ਬਘੂਲ ਹੀ[੩]A ॥
ਸੁਰਗ ਮ੍ਰਿਤੁ ਪਯਾਲ ਪਾਵਕ [੩]ਪਸਰਗੋ ਭਯ-ਹੂਲ ਹੀ[੩] ॥ ੧੧੮॥੩੪॥੧੯੧੬॥
[੪]ਜਰਤ-ਦੋ-ਦਲ–ਮਹਾ-ਭੂਲਸਤ, ਉਡਿਤ–ਨਭ ਛਿਤ[੫] ਤਯਾਗ-ਕੈ ॥
ਇਤਿ-ਹਠੇ[੬] ਦ੍ਵਾਦਸ-ਬੀਰ-ਦਲ–ਲੈ, ਸੁਰ, ਮਨੁਜ[੭] ਭਟ ਬਰ[੮] ਆਗ ਕੈ[੯]
ਉਤ ਹਠੇ ਨਿਸਚਰ ਨਾਹ ਖੋੜਸ[੧੦] ਚਮੂ ਨਿਜ ਨਿਜ ਸਾਜ ਕੈ ॥
[੧੧]ਹਠ ਲੜੇਂ ਸੰਘਰ ਰੋਪ ਦਾਰੁਨ, ਭਿੜੇਂ ਦੋ ਦਲ ਗਾਜ ਕੈ ॥੧੧੯॥੩੫॥੧੯੧੭॥
ਬਹਿਤ[੧੨] ਗੋਲਾ, ਬਾਨ ਦੋ ਦਲ[੧੩] ਸਮਰ ਸੁਭਟਨ ਪਰਸਪਰ
ਬਿਕਲ-ਘੁਮਰਤ-ਖੇ[੧੪]B ਚੜਿ, ਉਡ ਗਏ ਸੂਰਨ ਅਸੁਰ ਸੁਰ ॥
ਭਜੋ ਘੋਰ[੧੫] ਕਰਾਲ ਆਹਵ[੧੬] [੧੭]ਧੁੰਧ ਦਾਰੁਨ ਪ੍ਰਲਯ ਕਰ ॥
ਪਰਤਿ-ਧਾਰਾ ਲਾਏ-ਝੜਿ, ਬਰਖੰਤ-ਗੋਲਾ, ਬਾਨ, ਤਰੁ[੧੮]C ॥੧੨੦॥੩੬॥੧੯੧੮॥
D ਬਹਿਤ ਬੱਜ੍ਰ[੧੯] ਪਹਾਰ, ਉਖੜਤ, ਬਰਤਿ ਪਾਵਕ[੨੦] ਦੁਹੂੰ-ਦਿਸ ॥
[੨੧]ਛਪੱਗਿ-ਗਗਨ-ਧਸੱਗਿ ਧਰਨਿ [੨੨]ਸੁਕ ਗਏ ਸਾਗਰ ਧਮਕ ਖਸ ॥
ਛੁੱਟਗਿ-ਧੀਰਜਿ[੨੩] ਲਗੱਗਿ-ਤਾਰੀ[੨੪] [੨੫]ਰੁਕਗਿ-ਲੋਚਨ-ਦ੍ਰਿਸ੍ਟ-ਪ੍ਰਗਟ ॥
[੨੬]ਰੁਧਗਿ ਕੰਠਬਿਨੁ ਬਾਰਿ ਤਲਫਤ[੨੭] ਜਰਗਿ ਉਰ ਭਟ ਪਾਨ ਰਟE ॥੧੨੧॥੩੭॥੧੯੧੯॥

---

੧—੨. ਉਸ (ਯੁੱਧ) ਥਾਂ ਵਿਚ-ਭਯਾਨਕ ਵਾਜਿਆਂ ਦੀ ਗਰਜ ਵਾਲੀਆਂ ਆਵਾਜ਼ਾਂ ਦੇ ਵਾਵਰੋਲੇ ਫੈਲ ਰਹੇ ਹਨ। ੩. ਸਿੱਧੀ ਹੀ ਭਯਦਾਯਕ ਫੈਲ ਗਈ। ੪. ਦੋਵੇਂ ਦਲ ਬਹੁਤ ਝੁਲਸਦੇ ਅਤੇ ਸੜਦੇ ਹਨ। ੫. ਧਰਤੀ। ੬. ਇਸ ਪਾਸੇ (ਯੁੱਧ ਵਿਚ) ਰੁਕੇ ਹੋਏ ਹਨ। ੭. ਮਾਨੁਖ। ੮. ਸ੍ਰੇਸ਼ਟ ਯੋਧੇ। ੯. ਅੱਗੇ ਹੋ ਕੇ। ੧੦. ਸੋਲਾਂ ਹੀ ਦੈਂਤ-ਸੈਨਾ-ਪਤੀ। ੧੧. ਭਯਾਨਕ ਯੁੱਧ ਵਿਚ ਪਾਸਿਆਂ ਤੋਂ (ਕ਼ਦਮ) ਰੋਕ ਕੇ ਲੜਦੇ ਹਨ। ੧੨ ਚਲਦੇ ਹਨ। ੧੩. ਯੁੱਧ ਵਿਚ ਆਪੋ ਵਿਚ ਦੀ ਯੋਧਿਆਂ ਦੇ। ੧੪. ਆਕਾਸ਼ ਵਿਚ ਦੁਖੀ ਹੋਏ ਘੁੰਮਦੇ ਫਿਰਦੇ ਹਨ। ੧੫. ਭਯਾਨਕ। ੧੬. ਯੁੱਧ। ੧੭ ਕ਼ਯਾਮਤ ਨੂੰ ਕਰਨ ਵਾਲੀ ਭਯਾਨਕ ਧੁੰਧ (ਪੈ ਗਈ)। ੧੮. ਵ੍ਰਿਛ। ੧੯. ਪੱਥਰ। ੨੦. ਬਲਦੀ ਹੈ। ੨੧. ਆਕਾਸ਼ ਲੁਕ ਗਯਾ ਅਤੇ ਧਰਤੀ ਧਸ ਗਈ। ੨੨. (ਸੈਨਾ ਦੇ ਪੈਰਾਂ ਦੀ) ਧਮਕ ਨਾਲ ਕਮਜ਼ੋਰ ਹੋ ਕੇ ਸਮੁੰਦ੍ਰ ਵੀ ਸੁਕ ਗਏ। ੨੩. ਧੀਰਜ ਛੁੱਟ ਗਈ। ੨੪. ਟਕਟਕੀ ਲਗ ਗਈ। ੨੫. ਨੇਤ੍ਰਾਂ ਦੀ ਪ੍ਰਤਯਖ ਨਿਗ੍ਹਾ ਰੁਕ ਗਈ। ੨੬. ਪਾਣੀ ਤੋਂ ਬਿਨਾਂ ਗਲ ਰੁਕ ਗਏ ਅਤੇ ਤੜਫਦੇ ਹਨ। ੨੭. ਯੋਧਿਆਂ ਦੀਆਂ ਪਾਣੀ ਪਾਣੀ ਬੋਲਦਿਆਂ ਦੀਆਂ ਛਾਤੀਆਂ ਸੜ ਗਈਆਂ।

A ਪਾ:—ਗਰਜ ਸਦ ਭੈਜਾਨ ਨਾਦੇ ਭਹਰਹਿਓ ਫੈਲ ਬਘੂਲ ਹੀ।

B ਪਾ:—ਬਿਕਲ ਘੁਰਮਤ ਖੇ।

C ਨਾਨਕਿਆਣੇ ਵਾਲੀ ਬੀੜ ਦਾ ਪਾਠ "ਪਰਤ ਧਾਰਾ ਝੜਿ ਲਾਇ ਕੈ ਬ੍ਰਖੰਤ ਗੋਲਾ 'ਪਾਨ ਭਰ' ਪਦ ਦਾ ਅਰਥ 'ਧੂੱਕ ਭਰ ਭਰ ਕੇ" ਹੈ ਬਾਕੀ ਸਾਰਾ ਉਪਰੋਕਤ ਹੀ ਅਰਥ ਹੈ। D ਦੇਖੋ ਪੰਨੇ ੨੨੨ ਤੇ ਨੋਟ A।

E ਇਸ ਬੰਦ ਦੇ ਪਾਠਾਂਤ੍ਰ ਇਉਂ ਵੀ ਮਿਲੇ ਹਨ। ਪ੍ਰੰਤੂ ਉਪਰੋਕਤ ਸ਼ੁੱਧ ਸਮਝ ਕੇ ਲਿਖੇ ਹਨ। ਯਥਾ: ਬਹੁਤ ਬੱਜ੍ਰ ਪ੍ਰਹਾਰ ਇਖੁ ਤੜ ਬਰਕ ਦੁਹੂੰ ਦਿਸ। ਛਤ ਗਜੋ ਗਗਨ ਧਸ ਗਈ ਧਰਨੀ, ਸੁਕ ਗਏ ਸਾਗਰ ਧਮਕ ਖਸ। ਛੁਟ ਗਜੋ ਧੀਰਜ ਲਗ ਗਈ ਤਾਰੀ, ਰੁਕ ਗਜੋ ਲੋਚਨ ਪ੍ਰਗਟ ਦ੍ਰਿਸਿਟਿ! ਰੁਧ ਗਜੋ ਕੰਠ ਬਿਨੁ ਬਾਰਿ ਤਲਫ਼ਤ, ਜਰ ਗਜੋ ਉਰ ਭਟ ਪਾਠ ਰਟ ।੧੨੧। ਇਸ ਪਾਠ ਵਿਚ ਇਖੁ ਤੀਰ, ਤੜ ਪ੍ਰਗਟ, ਬਰਕ ਬਿਜਲੀ ਇਹ ਤਿੰਨ ਸ਼ਬਦ ਹਨ ਜਿਹੜੇ ਕਿ ਉਪਰੋਕਤ ਬੰਦ ਵਿਚ ਨਹੀਂ ਆਏ ਅਤੇ ਜਿਨ੍ਹਾਂ ਦੇ ਅਰਥ ਕੁਝ ਦ੍ਰਿਸ਼ਟਾਉਣ ਯੋਗ ਹਨ। ਬਾਕੀ ਸੁਖੈਨ ਹਨ।

ਬਿਸਨੁਪਦ ਬਸੰਤ-ਹਿੰਡੋਲ ॥

[੧]ਛੁਟਗਿ ਪ੍ਰਾਨ[A] ਅਪਾਨ ਤਨ ਬਿਨ, [੨]ਪ੍ਰਾਨ ਹਤ ਭਏ ਸੁਭਟ ਰਨ ॥
[੩]ਜਕ-ਲੱਗਜੁ ਕਟਕਨ ਦੂਊ ਦਿਸ[B] [੪]ਖਚ ਗਏ ਭਟ ਦਲ ਭੇੜ ਤਨ ॥
[੫]ਖਚ ਰਹੇ ਸੂਰਨ ਸੂਰ ਸੰਗ [੬]ਹਠ ਲਰੇ ਸਾਵੰਤ ਅਯੋਧਨ ॥
[੭]ਠਠ ਰਹੇ ਸੰਘਰ ਰੋਪ ਦਾਰੁਨ ਕਟ ਗਏ ਦਾਨਵ, ਦੇਵਗਨ ॥੧੨੨॥੩੮॥੧੯੨੦॥
ਅਸ ਸਮਰ ਕਬਹ ਨ ਭਯੋ ਆਗੂ[੮] ਠਠੇ ਸੁਰਨਰ ਅਸੁਰ ਰਨ[੯] ॥
[੧੦]ਸੁਤ ਹਨਤ ਪਿਤ ਪਿਤ ਹਨਤ ਸੁਤ ਗੁਰੁ ਸਿਖ ਸਿਖ ਗੁਰੁ ਤਾਨ ਧਨੁ[੧੧] ॥
[੧੨]ਨਹਿ ਰਖਯੋ ਕਿਨਹੂੰ ਕਾਨ ਕਾਹੂੰ, [੧੩]ਤਜਿ[C] ਸੀਲ ਪ੍ਰੀਤਿ ਪ੍ਰਚਾਰ ਹਨ ॥
ਪ੍ਰਲਯ ਭਾਰਥ[੧੪] ਨਾਮ ਯਾ ਕੋ, ਤੁਮ ਸੁਨਹੁ ਸਾਧੂ ਸੰਤ ਜਨ ॥ ੧੨੩॥੩੯॥੧੯੨੧॥
ਜੂਝਗੀ[੧੫] ਪ੍ਰਿਤਨਾ[੧੬] ਦੂਹੂੰ ਦਿਸ, [੧੭]ਚਟਪਟ ਕਟੇ ਭਟ ਸਮਰ ਕਰ ॥
ਹਠ[੮] ਲਰਯੋ ਦਾਰੁਨ ਜੁੱਧ ਸੂਰਨ, [੧੯]ਗਏ ਭਵ-ਨਿਧਿ ਸੁਗਮ ਤਰ ॥
[੨੦]ਗਹਿ ਅੱਛਰ ਨਾਹ ਕਰਿ, [੨੧]ਲੈ ਗਈ ਨਿਜ ਨਿਜ ਧਾਮ ਬਰ ॥
ਸੰਗ੍ਰਾਮ[੨੨] ਸਨਮੁਖ ਜੂਝਗੇ, ਭਟ ਬਸੇ ਸ੍ਵਰਗ ਨਿਜ-ਆਯੁ ਭਰ[੨੩] ॥੧੨੪॥੪੦॥੧੯੨੨॥
[੨੪]ਬਹੁ-ਬੀਰ ਧੀਰ ਲਟੇ ਤਹਾਂ, ਛਿਤ ਪਰੇ ਮੂਰਛਿਤ ਲੋਟ ਹੀਂ[੨੫] ॥
[੨੬]ਤਨ-ਝਰਤ ਝਰਨਾ ਸ੍ਰੋਨ ਕੋ ਬਹੁ ਖਾਇ ਘਾਯਨ ਚੋਟ ਹੀਂ
[੨੭]ਸਿਰ ਬਹਿਤ ਗੂਦ-ਬਯਾਕੁਲਿ ਪਰੇ, [੨੮]ਗਹਿ ਲੇਤ ਭੂਤਨ ਝੋਟ ਹੀਂ
ਬਹੁ ਸ਼ੇਰ ਜੰਬੁਕ[੨੯]ਸ੍ਵਾਨ[੩੦]ਧਰ ਧਰ[੩੧],ਨਭਉਡਤਿ ਲੈ ਗ੍ਰਿਝ ਬੋਟ ਹੀਂ ॥੧੨੫॥੪੧॥੧੯੨੩॥

---

੧. ਪ੍ਰਾਣ ਅਤੇ ਅਪਾਨ (ਵਾਯੂ ਦੀ ਗੰਢ) ਸ਼ਰੀਰ ਤੋਂ ਬਿਨਾਂ ਹੋਕੇ ਛੁਟ ਗਈ । ੨. ਯੋਧਿਆਂ ਦੇ ਯੁੱਧ ਵਿਚ ਪ੍ਰਾਣ ਨਾਸ਼ ਹੋ ਗਏ । ੩. ਦੋਹਾਂ ਪਾਸਿਆਂ ਦੀਆਂ ਫੌਜਾਂ ਦੀਆਂ ਟਕਟਕੀਆਂ ਲਗ ਗਈਆਂ । ੪. ਦਲਾਂ ਦੇ ਸੂਰਮੇ ਯੁੱਧ ਵਿਚ ਤਨ ਨਾਲ ਖਚਿੱਤ ਹੋ ਗਏ । ੫. ਯੋਧਿਆਂ ਨਾਲ ਯੋਧੇ ਖਚਿਤ ਹੋ ਰਹੇ । ੬. ਰਾਜ ਪੁਤ੍ਰ ਹਠ ਨਾਲ ਯੁੱਧ ਵਿਚ ਲੜੇ । ੭. ਭਯਾਨਕ ਯੁੱਧ ਨੂੰ ਠੱਲ੍ਹ ਕੇ ਰੁਕ ਰਹੇ । ੮. ਅਜੇਹਾ ਯੁੱਧ ਕਦੀ ਪਹਿਲ੍ਹੋਂ ਹੋਇਆ ਹੀ ਨਹੀਂ । ੯. ਜਿਸ ਤਰ੍ਹਾਂ ਦਾ ਇਹ ਯੁੱਧ ਮਨੁਖਾਂ ਦੇਵਤਿਆਂ ਅਤੇ ਦੈਂਤਾਂ ਨੇ ਰਚਿਆ ਹੈ । ੧੦. ਪੁਤ੍ਰ ਪਿਉ ਨੂੰ ਮਾਰਦਾ ਹੈ ਅਤੇ ਪਿਉ ਪੁਤ੍ਰ ਨੂੰ ਮਾਰਦਾ ਹੈ। ੧੧. ਕਮਾਨਾਂ ਨੂੰ ਖਿਚ ਕੇ । ੧੨. ਕਿਸੇ ਨੇ ਕਿਸੇ ਦਾ ਵੀ ਲਿਹਾਜ ਨ ਰਖਿਆ । ੧੩. ਸ਼ਾਂਤੀ ਅਤੇ ਪ੍ਰੀਤੀ ਨੂੰ ਛੱਡ ਕੇ (ਪ੍ਰਚਾਰ) ਵੰਗਾਰ ਮਾਰਿਆ । ੧੪. ਕ੍ਯਾਮਤ ਦਾ ਯੁੱਧ । ੧੫. ਮਰ ਗਈ । ੧੬. ਫੌਜ । ੧੭. ਯੁੱਧ ਕਰਨ ਵਾਲੇ ਯੋਧੇ। ੧੮. ਰੁੱਕ ਕੇ । ੧੯. ਸੁਖੈਨ ਹੀ ਸੰਸਾਰ ਸਮੁੰਦ੍ਰ ਨੂੰ ਤਰ ਗਏ । ੨੦—੨੧. ਸ਼੍ਰੋਮਣੀ ਅਪਸਰਾਂ ਫੜ ਕੇ ਆਪੋ ਆਪਣਿਆਂ ਘਰਾਂ ਨੂੰ ਪਤੀ ਕਰ ਕੇ ਲੈ ਗਈਆਂ । ੨੨. ਯੁੱਧ । ੨੩. ਆਪਣੀ ਸਾਰੀ ਉਮਰ ਤੱਕ । ੨੪-੨੫. ਬਹੁਤ ਧੀਰਜਵਾਨ ਯੋਧੇ ਓਥੇ ਕਮਜ਼ੋਰ ਹੋ ਗਏ, ਬਹੁਤ ਹੀ ਧਰਤੀ ਤੇ ਮੂਰਛਾ ਹੋਏ ਪਏ ਅਤੇ ਬਹੁਤ ਹੀ ਲੇਟ ਰਹੇ ਹਨ । ੨੬. ਸ਼ਰੀਰਾਂ ਵਿੱਚੋਂ (ਮਾਨੋ ਕਿ ?) ਲਹੂ ਦੇ ਝਰਨੇ ਚਲਦੇ ਹਨ । ੨੭. ਸਿਰਾਂ ਤੋਂ ਮਿੱਝ ਵਗਦੀ ਹੈ ਅਤੇ ਬੁਰੇ ਹਾਲੀਂ ਪਏ ਹੋਏ ਹਨ। ੨੮. ਭੂਤਨੇ ਵਾਲਾਂ ਨੂੰ ਫੜ ਲੈਂਦੇ ਹਨ। ੨੯. ਗਿੱਦੜ । ੩੦. ਕੁੱਤਾ । ੩੧. ਫੜ ਫੜ ਕੇ ।

A ਪਾ:—ਛੁਟ ਗਯੋ ਪ੍ਰਾਨ । B. ਪਾ:—ਜਕ ਗਯੋ ਕਟਕ ਦੋਉ ਦਿਸ ।

C ਏਥੇ, ਤਜਿ, ਦੀ ਥਾਂ ਪਾਠ ਭੇਦ "ਤਲ" ਵੀ ਮਿਲਦਾ ਪ੍ਰੰਤੂ ਇਹੋ ਜਹੀਆਂ ਗਲਤੀਆਂ ਲਿਖਾਰੀਆਂ ਤੋਂ ਬਹੁਤ ਹੀ ਪੈ ਗਈਆਂ ਹੋਈਆਂ ਹਨ ।

ਬਹੁ-ਭ੍ਰਮਤ-ਗੋਲਾ, ਬਾਨ, ਸਾਂਗਨ, ਨਭ-ਛਾਯ ਦਸ-ਦਿਸ ਘੇਰ ਕੈ ॥
[1]ਮਨੁ ਉਡਜੁ-ਸੱਲਭ ਸੁਧਾਰ-ਦਲ, ਭਟ-ਉਡਿਤ ਨਭ[2]-ਮਗ ਟੇਰ[3] ਕੈ[4] ॥
ਗਜ, ਉਸ੍ਰ, ਤੁਰੇ-ਸਵਾਰ[5], ਪਾਇਨ[6] ਬਹੁ-ਭ੍ਰਮਤ ਗਗਨ ਅੰਧੇਰ-ਕੈ ॥
ਉਠਿਤ ਸੱਦ-ਨਿਸੁੰਨ[7] ਭੈਕਰ[8] ਗਨ[9]-ਕਾਕ, ਚੀਲਨ-ਟੇਰ-ਕੈ[10] ॥੧੨੬॥੪੨॥੧੯੨੪॥
ਨਚਤ-ਭੂਤ, ਮਸਾਨ, ਭੈਰਵ, ਗੂਲ[11], ਨਿਸਚਰ ਨੱਚ-ਹੀਂ ॥
ਕੰਕ, ਬੰਕ, ਪਿਸਾਚ, ਬੈਤਲ ਜਖ ਰਾਖਸ ਮੱਚ-ਹੀਂ[12]
ਚਾਵੰਡ[13], ਗ੍ਰਿਝ, ਉਲੂਕ, ਨਭ-ਚਰ,[14] [15]ਰੁਦ੍ਰ ਗਨ ਰੰਗ ਰਚ ਹੀਂ
[16]ਹਸਤਿ-ਕਾਲਿ-ਕਰਾਲ-ਖੰਕਲA [17]ਸਰ-ਸ੍ਰੌਨ ਜੁੱਗਨਿ-ਅੱਚ ਹੀਂ ॥੧੨੭॥੪੩॥੧੯੨੫॥

ਬਿਸਨੁਪਦ ਬਸੰਤ ਹਿੰਡੋਲ ॥

ਭਰ-ਪਤ੍ਰ[18] ਪੀਵਤ, ਹਸਤ-ਖਿਰ-ਖਿਰ, ਨਚਤ-ਤਾਲਨ-ਮਾਰਹੀਂ
ਬਜਤ-ਤਾਲ-ਕਪਾਲਿ[19] ਨੱਚਤਿ, [20]ਅਚਤਿ-ਮਦਿਰਾ-ਗਾਰ-ਹੀਂ
[21]ਭਖਤ-ਆਮਿਖ-ਉਦਰ-ਭਰ-ਭਰ ਪੜੇ ਟਾਂਗ-ਪਸਾਰ ਹੀਂ
ਅਘਾਇ-ਖਾਇ[22] ਪੜੇ ਭਯਾਨਕ, ਘੋਰ[23] ਘੋਰ ਚਿਕਾਰ ਹੀਂ[24]
ਕਿਲਕਟੀ-ਦੇਤ-ਮਸਾਨ[25]ਭੀਖਮ[26]ਗੁਹਤ-ਰੁੰਡਨ-ਹਾਰ-ਹੀਂ ॥੧॥ਰਹਾਉ॥੧੨੮॥੪੪॥੧੯੨੬॥
[27]ਕਰਤ-ਪਾਨ-ਸ਼ਰਾਬ-ਸ੍ਰੋਣਤB ਭਖਤ[28] ਆਮਿਖ[29] ਚਾਵ ਸੋਂ ॥
ਦੈ ਤਾਲ[30] ਗਾਵਤਿ-ਗੀਤਿ ਦਾਰੁਨ ਨਚਤਿ ਮਿਲਿ-ਮਿਲਿ ਭਾਵ-ਸੋਂ[31]
[32]ਕਪਾਲ-ਤਾਲ-ਬਨਾਯ-ਮੁੰਡਨ, [33]ਰਬਾਬ-ਆਂਤ-ਤਨਾਵ-ਸੋਂ

---

੧. ਮਾਨੋ ਕਿ ? ਟਿੱਡੀ ਦਲ ਬਣਾ ਕੇ ਉੱਡੀ ਹੈ। ੨. ਆਕਾਸ਼। ੩. ਰਸਤਾ। ੪. ਬੋਲ ਕੇ, ਗੱਜ ਕੇ। ੫. ਘੋੜ ਾਰ। ੬. ਪੈਦਲ। ੭. ਬਹੁਤ ਆਵਾਜ਼ਾਂ, ਵਿਸ਼ੇਸ਼ ਸੁੰਨ ਕਰ ਦੇਣ ਵਾਲੀਆਂ ਆਵਾਜ਼ਾਂ। ੮. ਭਯਾਨਕ। ੯. ਸਮੁਦਾਯ। ੦. ਚੀਲ੍ਹਾਂ ਦੀਆਂ ਆਵਾਜ਼ਾਂ ਨਾਲ ੧੧. ਜਿੰਨ। ੧੨. ਖ਼ੁਸ਼ ਹੁੰਦੇ ਹਨ। ੧੩. ਆਕਾਸ਼ ਵਿੱਚ ਰਨ ਵਾਲੇ। ੧੪-੧੫. ਸ਼ਿਵ ਦੇ ਗਣ (ਭੂਤ-ਪ੍ਰੇਤ) ਖ਼ੁਸ਼ੀ ਵਿੱਚ ਰਚ ਰਹੇ ਹਨ। ੧੬. ਭਯਾਨਕ ਾਲੀ ਅਤੇ ਭੈਰਵ ਹਸਦੇ ਹਨ। ੧੭. ਯੋਗਣੀਆਂ ਲਹੂ ਦੇ ਤਾਲਾਂ ਨੂੰ ਪੀਂਦੀਆਂ ਹਨ ੮. ਬਰਤਨਾਂ ਨੂੰ ਭਰ ਭਰ ਕੇ। ੧੯. ਸ਼ਿਵ-ਤਾੜੀਆਂ-ਵਜੌਂਦਾ ਹੋਇਆ, ਖੋਪਰੀਆਂ ਰੂਪ ਕੈਂਸੀਆਂ ਵਜਦੀਆਂ ਹਨ। ੦. ਬਹੁਤ ਹੀ ਸ਼ਰਾਬ ਪੀਂਦੇ ਹਨ, ਸ਼ਰਾਬ ਦੇ ਟੋਏ ਪੀ ਜਾਂਦੇ ਹਨ। ੨੧. ਪੇਟ ਭਰ ਭਰ ਕੇ ਖਾਂਦੇ ਹਨ। ੨੨ ਰੱਜ ਕੇ ਾ ਕੇ। ੨੩. ਭਯਾਨਕ। ੨੪. ਬੋਲਦੇ ਹਨ। ੨੫. ਮਸਾਣ ਕਿਲਕਾਰੀਆਂ ਮਾਰਦੇ ਹਨ। ੨੬. ਸਿਰਾਂ ਦੇ ਹਾਰ ਪ੍ਰੋਂਦੇ ਨ। ੨੭. ਸ਼ਰਾਬ ਰੂਪ ਲਹੂ ਨੂੰ ਪੀਂਦੇ ਹਨ, ਸ਼ਰਾਬਾਂ ਤੇ ਲਹੂ ਪੀਂਦੇ ਹਨ। ੨੮. ਖਾਂਦੇ ਹਨ। ੨੯. ਮਾਸ। ੦. ਤਾੜੀਆਂ ਵਜਾ ਕੇ। ੩੧. ਰਹਸਯ ਨਾਲ, ਹਾਵ-ਭਾਵ ਨਾਲ। ੩੨. ਸਿਰਾਂ ਦੀ ਖੋਪਰੀਆਂ ਦੇ ਛੈਣੇ ਬਣਾ ਕੇ। ੩. ਆਂਦਰਾਂ-ਰਬਾਬ ਦੀਆਂ ਤਾਰਾਂ ਵਰਗੀਆਂ ਹਨ।

**A** ਪਾ: --ਹਸਤ ਕਾਕ ਕਰਾਲ ਖੰਕਲ। B ਪਾ:— ਸਰਾਬ ਸ੍ਰੋਣਨ।

[1]ਖੋਲ-ਖੰਜਰੀ-ਖੋਪਰੀ, [2]ਢਢਿ ਢੋਲ ਬਬਰਚ ਸਾਵ ਸੋਂ[A] ॥੧੨੯॥੪੫॥੧੯੨੭॥
[3]ਨਚਤ-ਸਰਿਤਾ-ਸ੍ਰੋਨ-ਪੌਰਤ, ਮਦ-ਮੱਤ[4] ਹੋ-ਹੋ-ਪ੍ਰੇਤ-ਗਨ
ਦੈ-ਥਾਪ-ਢੋਲਕ ਢਮਕ-ਖੰਜਰਿ, ਨਚਤ-ਝੂਮਰ ਬਿਬਿਧ-ਫਨ[5]
ਦੰਤ[6] ਭੀਖਮ ਗਾਤ-ਦੀਰਘ[7] ਜੋਨਿ[8] ਦਾਰੁਨ ਨਗਨ-ਤਨ ॥
[9]ਕਰਤ-ਕੇਲ ਧਮਾਰ-ਖੇਲਤ, ਉਛਰ ਉਛਰ ਬਧਾਯ-ਮਨ[10] ॥੧੩੦॥੪੬॥੧੯੨੮॥
[11]ਲੁੱਥ-ਭੀਤ ਭਈ ਤਹਾਂ, [12]ਅੰਬਾਰ ਲਾਗਿ ਦੁਤਿਯ-ਗਗਨ[B]
[13]ਠੌਰ-ਠੌਰ ਪਹਾਰ-ਸਮ ਉਤੰਗ-ਦੀਰਘ[14] ਬਹੁ ਸਘਨ[15] ॥
ਤਹ-ਗ੍ਰਿਝ, ਭੂਤ, ਮਸਾਨ-ਬੈਠੇ-, [16]ਬਸਾਯ ਗ੍ਰਾਮ-ਮਨੁ-ਸਦਨ ॥
[17]ਭਟ-ਬਹਿਤ-ਸੁ-ਪ੍ਰਵਾਹ-ਸ੍ਰੋਣਤ, [18]ਬਹਿਤ-ਦਿਸ ਜਲ-ਸੋਕ-ਬਨ ॥੧੩੧॥੪੭॥੧੯੨੯॥
ਬਹਿਤ[19] ਕੁੰਭ[20], ਤੁਖਾਰ[21]-ਦੀਰਘ[22], ਅਸੁਰ[23] ਭੀਖਮ[24] ਦੀਹ-ਤਨ[25]
ਸਯੰਦ[26] ਪਾਲਕਿ-ਬਹਿਤ-ਨਾਨਾ, ਬਿਵਾਨ, ਉਸ੍ਰਨ, ਮਹਿਖ[27] ਗਨ ॥
ਭੂਤ, ਗੂਲ, ਮਸਾਨ, ਰਾਖਸ, [28]ਚਢੇ-ਜੰਬੁਕ-ਸੀਹ-ਗਨ ॥
[29]ਲਾਦ-ਸੁਦਾਗਰ-ਜਹਾਜੈ, [30]ਚਲਜ-ਖਾਟਨ-ਦੇਸ-ਧਨ ॥੧੩੨॥੪੮॥੧੯੩੦॥
ਬਹੁ-ਭੁਜਾ, ਟਾਂਗ-ਬਹੈਂ-ਤਹਾਂ, [31]ਜਲ-ਮੀਨ-ਬਿਖਧਰ-ਮਾਨ ਹੀਂ
[32]ਗਜ-ਸੁੰਡ ਮਗਰ-ਘਰਯਾਰ-ਸੇ, [33]ਤਹ-ਲੁੱਥ-ਕੂਰਮ-ਜਾਨ ਹੀਂ ॥

---

੧. ਖੋਪਰੀਆਂ ਰੂਪ ਖੰਜਰੀਆਂ ਦੇ ਢਾਂਚੇ ਹਨ। ੨. ਉਨ੍ਹਾਂ ਖੋਪਰੀਆਂ ਦੇ ਖੋਲਾਂ ਤੋਂ ਤਰੀਕੇ ਨਾਲ ਢੱਢਾਂ, ਢੋਲ ਤੇ ਨਗਾਰੇ ਬਣਾਏ ਹਨ। ੩. ਨਚਦੇ ਅਤੇ ਲਹੂ ਦੀ ਨਦੀ ਨੂੰ ਤਰਦੇ ਹਨ। ੪. ਸ਼ਰਾਬ ਨਾਲ ਮਸਤ। ੫. ਬਹੁਤ ਢੰਗਾਂ ਨਾਲ। ੬. ਦੰਦ। ੭. ਵੱਡੇ ਸ਼ਰੀਰ। ੮. ਇਸਤ੍ਰੀ ਦੇ ਗੁਪਤ-ਅੰਗ। ੯. ਭੋਗ ਚੇਸ਼ਟਾ ਨੂੰ ਕਰਦੇ ਹਨ ਅਤੇ ਲੁੱਡੀ ਖੇਡਦੇ ਹਨ। ੧੦. ਮਨ ਨੂੰ ਵਧਾ (ਉੱਚਾ ਕਰ) ਕੇ। ੧੧-੧੨. (ਯੁੱਧ ਵਿੱਚ) ਲੋਥਾਂ ਦੀ ਕੰਧ ਹੋ ਗਈ ਅਤੇ ਦੂਜਾ ਢੇਰ ਅਸਮਾਨ ਤੱਕ ਲਗ ਗਿਆ। ੧੩. ਥਾਂ-ਥਾਂ। ੧੪. ਬਹੁਤ ਉੱਚੇ। ੧੫. ਸਮੁਦਾਇ। ੧੬. ਮਾਨੋ ਕਿ ? ਗ੍ਰਾਮ ਵਿੱਚ ਘਰ ਵਸਾ ਕੇ। ੧੭. ਯੋਧੇ ਲਹੂ ਦੇ ਚੰਗੇ ਵਹਿਣ ਵਿੱਚ ਰੁੜ੍ਹੇ ਜਾਂਦੇ ਹਨ। ੧੮. (ਇਹ ਲਹੂ ਰੂਪ) ਜਲ, ਸ਼ੋਕ ਰੂਪ ਜਲ ਵੱਲ ਚਲਿਆ ਜਾ ਰਹਿਆ ਹੈ। ੧੯. ਰੁੜ੍ਹੇ ਜਾਂਦੇ ਹਨ। ੨੦. ਹਾਥੀ। ੨੧. ਘੋੜਾ। ੨੨. ਵੱਡਾ। ੨੩. ਦੈਂਤ। ੨੪. ਭਯਾਨਕ। ੨੫. ਵਡਿਆਂ ਸ਼ਰੀਰਾਂ ਵਾਲੇ ੨੬. ਰਥ ੨੭. ਝੋਟੇ, ਮਹੇਂ। ੨੮. ਸਾਰੇ ਹੀ ਗਿੱਦੜਾਂ ਤੇ ਸ਼ੇਰਾਂ ਤੇ ਚੜ੍ਹੇ ਹੋਏ ਹਨ। ੨੯-੩੦. (ਮਾਨੋ ਕਿ ?) ਸੁਦਾਗਰ, (ਜਹਾਜ਼ਾਂ ਨੂੰ ਮਾਲ ਅਸਬਾਬ ਨਾਲ) ਲੱਦ ਕੇ ਪ੍ਰਦੇਸ਼ਾਂ ਤੋਂ ਧਨ ਖੱਟਣ ਲਈ ਚਲੇ ਹਨ। ੩੧. (ਇਹ) ਜਲ ਦੇ ਮੱਛ ਅਤੇ (ਜਲ ਦੇ) ਸੱਪ ਮੰਨੇ ਜਾਂਦੇ ਹਨ। ੩੨. ਹਾਥੀਆਂ ਦੇ ਸੁੰਡ ਮਗਰ ਮੱਛਾਂ ਤੇ ਘੜਿਆਲਾਂ ਵਰਗੇ ਹਨ। ੩੩. (ਯੁੱਧ ਰੂਪ ਨਦੀ) ਵਿੱਚ ਲੋਥਾਂ ਰੂਪ ਕੱਛੂਏ ਜਾਣੇ ਜਾਂਦੇ ਹਨ।

**A** ਇਸ ਅੱਧੀ ਪੰਕਤੀ ਦਾ ਪਾਠ ਅਜੇ ਅਸ਼ੁੱਧ ਹੀ ਮਿਲਯਾ ਹੈ ਅਤੇ ਇਸ ਦਾ ਅਰਥ ਵੀ ਪੂਰੀ ਬਯਵਸਥਾ ਨਾਲ ਨਹੀਂ ਢੁਕਦਾ ਅਜੇ ਖੋਜ ਬਾਕੀ ਹੈ।

**B** ਪਾ: —ਅੰਬਾਰ ਲਾਗਯੋ ਦੁਤਿ ਅਨਗਨ, = ਬਹੁਤ (ਦੁਤਿ = ) ਸ਼ੋਭਾਵਾਲਾ ਢੇਰ ਲਗ ਗਯਾ।

[1]ਸਿਰ-ਕੇਸ ਸਨਜ-ਸਿਵਾਰ-ਸਰਿਤਾ [2]ਨਖ-ਬਹਿਤ-ਸੀਪਨ-ਘਾਨ ਹੀਂ ॥
ਗੂਦ-ਫੇਨ[3] ਬਹੇ-ਪ੍ਰਬਲ, ਕਛੁ ਕਹਿਤ ਬਨਤਿ-ਨ ਸਾਨਹੀਂ[4] ॥੧੩੩॥੪੯॥੧੯੩੧॥
ਨਰਤ-ਭੂਤ, ਮਸਾਨ-ਕੂਕਤ, ਬਹੁ-ਭੀਰ ਗੂਲਨ-ਮਾਲ ਹੀਂ ॥
[5]ਮਨੁ ਨ੍ਹਾਤ-ਸੰਗਮ-ਪੂਰਬੀ, [6]ਪੁੰਨਜ-ਛੇਤ੍ਰ-ਤੀਰਥਿ-ਸਾਲ-ਹੀਂ ॥
ਗ੍ਰਿਝ, ਜੇਬੁਕ[7]-ਪੌਰ ਹੀਂ[8], [9]ਗਹਿ-ਲੇਤ-ਲੋਥਨ-ਨੋਲ ਹੀਂ ॥
[10]ਜਿਮ ਦੀਨ-ਭਿੱਛਕ ਦਾਨ-ਲੇ-[11]ਆਸੀਸ-ਦੇ ਸੁਭ-ਬੋਲ ਹੀਂ ॥੧੩੪॥੫੦॥੧੯੩੨॥
ਵਾਰ-ਪਾਰ-ਨ-ਕਛੂ-ਸੂਝੇ, ਤਹ ਸਿੰਧੁ[12] ਉਮਡਜੋ ਸ੍ਰੋਨ[13] ਕੋ ॥
[14]ਸਿੰਧੁ-ਅਸ੍ਰਮ-ਰਚਿਜੋ-ਬਿਧਨਾ-, [15]ਨਵੀਨ ਕੈ ਪੁਨ ਭੌਨ ਕੋ
ਲਾਲ-ਭਈ ਧਰਨੀ[16]-ਸਭੈ, [17]ਪਟ-ਰੰਗ-ਡਾਰਜੋ-ਸ੍ਰੋਨ-ਕੋ ॥
[18]ਜਿਮ-ਖੇਲ-ਚਾਚਰ ਰੰਗ ਭਰ,-[19]ਪਟ-ਧਾਰ ਆਏ-ਗੌਨ-ਕੋ ॥੧੩੫॥੫੧॥੧੯੩੩॥

ਬਿਸਨੁਪਦ ਬਸੰਤ-ਹਿੰਡੋਲ ॥

ਮਚਜੋ-ਦਾਰੁਨ-ਪ੍ਰਲਜ ਭਾਰਥ[20] ਰੁੰਡ-ਮੁੰਡ[21] ਗਿਰੇ ਤਹਾਂ
ਤੱਛ-ਮੁੱਛ-ਭਜੋ, ਮਸਾਨੀ,-ਰੁਦ੍ਰ-ਕੁਲਿ[22] ਨਚਜੋ ਤਹਾਂ
ਨਹ-ਟਰਤ-ਤਦਜਪਿ ਨਿਡਰ-ਨਿਸਚਰ, ਧਾਜ-ਧਾਯ-ਪਰੇ ਹਹਾਂ[23]
[24]ਮਟਕਾਜ-ਬਾਜਿ-ਸੁਰੰਗ-ਚੰਚਲ ਕਹਿਤ ਮਘਵਾ[25]-ਹੈ-ਕਹਾਂ ? ॥੧੩੬॥੫੨॥੧੯੩੪॥
[26]ਗਜ-ਪੇਲ ਰੇਲ-ਚਮੂ ਸਬਲ, [27]ਦਲ-ਠੇਲ-ਪੈਠੇ-ਹੋੜ-ਕੇ ॥
ਬਹੁ-ਸਸਤ੍ਰ, ਅਸਤ੍ਰ-ਚਲਜ-ਤਹਾਂ, ਮੁਠ-ਭੇੜ-ਭੇ[28] ਦਲ-ਜੋੜ-ਕੇ

---

੧. ਇਸ ਖ਼ੂਨ ਦੀ ਨਦੀ ਵਿੱਚ (ਸੂਰਮਿਆਂ ਦੇ) ਸਿਰਾਂ ਦੇ ਕੇਸ਼ਾਂ ਰੂਪ ਗਾੜ੍ਹਾ ਜਾਲਾ ਹੈ। ੨. ਨਹੁੰਆਂ ਰੂਪ ਬਹੁਤੀਆਂ ਸਿੱਪੀਆਂ ਰੁੜ੍ਹੀਆਂ ਜਾਂਦੀਆਂ ਹਨ। ੩. ਸਿਰ ਦੀ ਮਿਝ ਰੂਪ ਝੱਗ। ੪. ਸਮਾਨਤਾਈ, ਬਰੱਬਰੀ, ਇਕ ਅਲੰਕਾਰ ਦਾ ਨਾਮ ਹੈ। ੫-੬. ਮਾਨੋ ਕਿ ? ਪਰਵ ਸਮਜ ਵਿੱਚ ਪਵਿਤ੍ਰ ਤੀਰਥਿ ਵਿੱਚ ਗੰਗਾ ਜਮੁਨਾ ਦੇ ਮਿਲਾਪ ਥਾਂ ਤੇ ਸਾਲ ਦੇ ਸਾਲ ਇਸਨਾਨ ਕਰਦੇ ਹਨ ੭. ਗਿੱਦੜ। ੮. ਤਰਦੇ ਹਨ ੯. ਲੋਥਾਂ ਨੂੰ ਫੜ ਲੈਂਦੇ ਹਨ, ਲੋਥਾਂ ਰੂਪ ਨਿਉਲਿਆਂ ਨੂੰ ਫੜ ਲੈਂਦੇ ਹਨ ੧੦-੧੧. ਜਿਸ ਤਰ੍ਹਾਂ (ਭਿਛਕ) ਮੰਗਤੇ ਦਾਨ ਪ੍ਰਾਪਤ ਕਰ ਕੇ ਅਸੀਸ ਦੇਂਦੇ ਹੋਏ ਸੁਭ-ਵਚਨ ਬੋਲਦੇ ਹੁੰਦੇ ਹਨ। ੧੨. ਸਮੁੰਦਰ। ੧੩. ਲਹੂ। ੧੪-੧੫. (ਮਾਨੋ ਕਿ ?) ਬ੍ਰਹਮਾ ਨੇ ਸੰਸਾਰ ਨੂੰ ਪਵਿਤ੍ਰ ਕਰ ਕੇ ਨਵਾਂ ਅਠਵਾਂ ਸਮੁੰਦ੍ਰ ਰਚਿਆ ਹੈ। ੧੬. ਧਰਤੀ। ੧੭. ਵਸਤ੍ਰ ਉੱਪਰ ਲਹੂ ਦਾ ਰੰਗ ਪਾਇਆ ਹੋਇਆ ਹੈ। ੧੮-੧੯. ਜਿਸ ਤਰ੍ਹਾਂ ਰੰਗ ਨਾਲ ਭਰੇ ਹੋਏ ਕਪੜਿਆਂ ਨੂੰ ਪਹਿਨਕੇ ਹੋਲੀ ਦੀ ਖੇਡ ਲਈ ਗੌਣ ਨੂੰ ਆਏ ਹਨ। ੨੦. ਯੁੱਧ। ੨੧. ਧੜ ਤੇ ਸਿਰ। ੨੨. ਸ਼ਿਵ ਦੀ ਸੰਪ੍ਰਦਾਜ ਦੇ (ਭੂਤ, ਪ੍ਰੇਤ)। ੨੩. ਹੱਲਾ ਕਰ ਕੇ, ਹਹਾਂ-ਦੀ ਆਵਾਜ਼ ਨਾਲ। ੨੪. ਚੰਗੇ ਰੰਗ ਦੇ ਚਾਲਾਕ ਘੋੜਿਆਂ ਨੂੰ ਛੇੜ ਕੇ ੨੫. ਇੰਦ੍ਰ। ੨੬-੨੭. ਹਾਥੀਆਂ ਨੂੰ ਤੋਰ ਕੇ, ਫੌਜ ਨੂੰ ਤੋਰ ਕੇ ਅਤੇ ਲਾਗੜ ਗੁੱਦੀ ਨੂੰ ਵੀ ਤੋਰ ਕੇ ਜਿੱਦ ਨਾਲ ਜਾ ਵੜੇ। ੨੮. ਗੁੱਥਮ-ਗੁੱਥੀ ਹੋਏ।

ਇਤ-ਭਿੜੈ ਦ੍ਵਾਦਸ ਸੁਰੰ-ਨਾਹ[1], [2]ਰਿਪੁ-ਚਮੂ-ਬਲਿ-ਝਕਝੋਰ-ਕੈ[A] ॥
ਉਤ-ਮਚਤ ਖੋੜਸ[3] ਬੀਰ-[4]ਨਿਸਚਰ, [5]ਦ੍ਰਿਗ-ਸੀਲ-ਨਾਤੋ-ਤੋਰ-ਕੈ ॥੧੩੭॥੫੩॥੧੯੩੬

ਬਿਸਨੁਪਦ ਬਸੰਤ-ਹਿੰਡੋਲ ॥
ਭਯੋ ਤੁੱਮਲ[6] ਯੁੱਧ ਦੁਹੂੰ-ਦਿਸ, [7]ਕਰ-ਮਾਰ-ਆਯੁਧ-ਪਰਸਪਰ
[8]ਸੂਰ-ਕੂਰ-ਇਕਸਾਰ-ਭੇ, [9]ਨਹਿ ਰਹਯੋ ਹਵਸੈ ਸਮਰ-ਕਰ ॥
ਭਟ-ਭਏ-ਸ੍ਰਮਿਤ[10] ਦੁਹੂੰ-ਦਿਸ [11]ਬਹੁ-ਬਿਕਲ-ਹਾਯਲ[B] -ਬ੍ਰਿਨ-ਕਰ
ਨਹਿ-ਟਰਤ-ਕੋਊ ਖੇਤ[12] ਤੈ, ਹਠਿ-ਲਰਿਤ ਦਾਰੁਨ ਸਮਰ-ਚਰ[13] ॥੧੩੮॥੫੪॥੧੯੩੬॥
ਬੀਤਗੇ-ਤਹਿ ਬਰਖ-ਦ੍ਵਾਦਸ[14], [15]ਮਚੇ-ਰਨ-ਕਰ ਪਰਸ-ਪਰ
[16]ਮੰਡਿਤ-ਭਵ-ਪ੍ਰਲਯ-ਸਮਰ, [17]ਛਿਪਗੋ-ਗਗਨ-ਅਵਨੀ-ਸਗਰ ॥
ਸੰਗ੍ਰਾਮ[18] ਦਾਰੁਨ-ਹੋਤੁ-ਭਉ, [19]ਭਟ-ਲਰੇ-ਝੁਰਮਟ-ਹੋ-ਅਧਰ
ਬਹੁ-ਭਏ ਸ੍ਰਮਿਤ[20] ਦੁਹੂੰ ਦਿਸ, [21]ਦਲ-ਬਿਲਗ-ਕੀਨੋ-ਰੁਕ-ਸਮਰ ॥੧੩੯॥੫੫॥੧੯੩੭॥
[22]ਮੁਹਲਤਿ ਲਿਯੋ-ਦੁਹੁ-ਪੱਖ ਕੋ, [23]ਤਹਿ-ਖੇਤ-ਰਹਯੋ-ਦੁਹੂੰ ਕੋ
[24]ਇਤਿ-ਪਠੇ-ਮਘਵਾ ਬਿਸਨੁ-ਜੂ, ਦਲ-ਘਨਾ-ਦੈ-ਸੰਗ ਤਹੂੰ-ਕੋ[25]
[26]ਸੰਗ-ਦੀਨ-ਬ੍ਰਹਮਾ ਸਘਨ-ਦਲ-, [27]ਲੈ-ਜਾਹੁ-ਸੁਰਗਨ-ਸਭੂ-ਕੋ ॥
ਹਠਿ[28]-ਲੜੋ ਦਾਰੁਨ ਸਮਰ-ਕਰ[29], [30]ਨਹਿ-ਟਰੋ-ਕੈਸਿਹੁੰ-ਕਭੂ-ਕੋ ॥੧੪੦॥੫੬॥੧੯੩੮॥

---

੧. ਦੇਵ ਸੈਨਾਪਤੀ ੨. ਵੈਰੀਆਂ ਦੀ ਫੌਜ ਦੀ ਤਾਕਤ ਨੂੰ ਹਲੂਣਾਂ ਦੇ ਕੇ। ੩. ਸੋਲ੍ਹਾਂ। ੪. ਯੋਧੇ। ੫. ਅੱਖ ਲਿਹਾਜ਼ ਅਤੇ ਪਯਾਰ ਦਾ ਸਾਕ ਤੋੜ ਕੇ। ੬. ਭਾਰੀ। ੭. ਆਪੋ ਵਿੱਚ ਦੀ ਸ਼ਸਤ੍ਰਾਂ ਦੀ ਮਾਰ ਕੀਤੀ। ੮. ਯੋਧੇ ਤੇ ਕਾਯਰ ਇਕੋ ਜਹੇ ਹੀ ਹੋ ਗਏ। ੯. ਯੁੱਧ ਕਰਨ ਦੀ ਇੱਛਯਾ (ਬਾਕੀ) ਨਾਂ ਰਹੀ, ਦਿਲ ਖੋਲ੍ਹ ਕੇ ਲੜੇ। ੧੦. ਯੋਧੇ ਥੱਕ ਗਏ। ੧੧. ਜ਼ਖਮਾਂ ਨਾਲ ਬਹੁਤ ਹੀ ਦੁਖੀ ਅਤੇ ਜ਼ਖਮੀ ਹਨ ੧੨. ਯੁੱਧ ਸਥਾਨ ੧੩. ਜੰਗ ਨੂੰ ਚੜ੍ਹ ਕੇ। ੧੪. ਬਾਰਾਂ ਵਰ੍ਹੇ ੧੫. ਯੁਧ ਨੂੰ ਕਰਨ ਵਾਲੇ ਆਪੋ ਵਿੱਚ ਜੁੱਟੇ ਹੋਏ ਹਨ। ੧੬. ਕ਼ਯਾਮਤ ਵਰਗੇ ਜੰਗ ਨੂੰ ਕਰਦੇ ਹਨ ੧੭. ਸਾਰਾ ਆਕਾਸ਼ ਅਤੇ ਸਾਰੀ ਧਰਤੀ ਛਿਪ ਗਈ। ੧੮. ਜੰਗ। ੧੯. ਸ਼ਰੀਰਕ ਜੀਵਨ ਤੋਂ ਉਪਰਾਮ ਹੋ ਕੇ ਤੇ ਝੁਰਮਟ ਪਾ ਕੇ ਯੋਧੇ ਲੜੇ। ੨੦. ਥਕਿਤ। ੨੧. ਜੰਗ ਰੋਕ ਕੇ, ਦਲ ਅਲਗ ਕਰ ਲਏ। ੨੨. ਦੋਹਾਂ ਨੇ ਪੰਦਰਾਂ ਦਿਨਾਂ ਦੀ ਮੁਹਲਤ ਲਈ (ਪੰਦਰਾਂ ਦਿਨਾਂ ਲਈ ਜੰਗ ਬੰਦ ਕਰ ਦਿੱਤਾ), ਮਹੀਨੇ ਦੀ ਮੁਹਲਤ ਲੈ ਲਈ। ੨੩. ਦੋਹਾਂ ਦਾ ਜੰਗ ਓਥੇ (ਵਿਚਕਾਰੇ) ਹੀ ਰਹਿ ਗਯਾ। ੨੪. ਏਧਰੋਂ ਵਿਸ਼ਨੂ ਜੀ ਨੇ ਇੰਦ੍ਰ ਨੂੰ ਭੇਜਿਆ। ੨੫. ਯੁੱਧ ਸਥਾਨ ਨੂੰ ੨੬-੨੭. ਵਿਸ਼ਨੂ ਨੇ-ਇੰਦ੍ਰ ਦੇ ਨਾਲ ਬ੍ਰਹਮਾ ਨੂੰ ਵੀ ਕਰ ਦਿੱਤਾ ਤੇ (ਆਖਿਆ ਕਿ ?) ਸਾਰੇ ਦੇਵਤਿਆਂ ਦੇ ਸਮੁਦਾਯ ਦਲ ਨੂੰ ਨਾਲ ਲੈ ਜਾਓ ? ੨੮. ਰੁੱਕ ਕੇ। ੨੯. ਹੇ ਯੋਧਿਓ ! ੩੦. ਕਦੇ ਵੀ ਤੇ ਕਿਸੇ ਤਰ੍ਹਾਂ ਵੀ ਕੋਈ ਨਾਂ ਟਲੋ।

A ਸ੍ਰੀ ਅਨੰਦਪੁਰ ਸਾਹਿਬ ਸ਼ਹੀਦ ਬਾਗ਼ ਵਾਲੀ ਬੀੜ ਵਿੱਚ ਇਹ ਦੋਵੇਂ ਤੁਕਾਂ ਅਗੇ ਪਿੱਛੇਆਈਆਂ ਹਨ. ਲਘੁ ਮਾਤ੍ਰਿਨ ਬਹੁਤ ਫਰਕ ਵੀ ਹੈ। B ਇਹ ਸ਼ਬਦ ਸੰਸਕ੍ਰਿਤ ਤੇ ਅਰਬੀ ਦੋਹਾਂ ਵਿੱਚ ਇਸੇ ਹੀ ਰੂਪ ਨਾਲ ਵਰਤਿਆ ਜਾਂਦਾ ਹੈ। ਸੰਸਕ੍ਰਿਤ ਵਿੱਚ ਹਾਯਲ ਦਾ ਅਰਥ ਘਾਯਲ, ਜ਼ਖਮੀ ਹੈ। ਅਰਬੀ ਵਿੱਚ ਹਾਯਲ ਦੇ ਦੋ ਰੂਪ ਹਨ ਅਤੇ ਪਹਲੇ ਰੂਪ ਦਾ ਅਰਥ-ਰੋਕਣ ਵਾਲਾ ਅਤੇ ਦੂਜੇ ਰੂਪ ਦਾ ਅਰਥ --ਜਿਸ ਤੋਂ ਡਰ ਆਵੇ, ਭਯਾਨਕ ਹੈ।

ਦਲ-ਸਾਜ ਮਘਵਾ-ਬ੍ਰਹਮ-ਜੂ[੧], [੨]ਸਿਰ-ਨਾਯ ਪ੍ਰਭ-ਪਦ-ਭੇਟ-ਕੈ ॥
[੩]ਸੰਗ-ਲੀਨੁ ਬਾਰਿਦ-ਦਲ-ਬਿਖਮ, ਦੋ-ਅਰਬ-ਸੈਨ ਅਖੇਟ-ਕੈ[੪] ॥
[੫]ਬਹੁ-ਭੀਰ-ਰਾਖਸ, ਘਨਿ-ਅਨੀ, [੬]ਖਗ, ਮ੍ਰਿਗ, ਬਦਗਾ ਠੇਟ-ਕੈ ॥
[੭]ਲਿਯੋ-ਸੁਰ-ਗਨ ਅਮਰ ਕੁਲਿ, [੮]ਦਲ-ਸਾਜ-ਬਾਜ-ਸੰਘੇਟ-ਕੇ ॥੧੪੧॥੫੭॥੧੯੩੯॥

ਬ੍ਰਿਸਨੁਪਦ ਬਸੰਤ-ਹਿੰਡੋਲ ॥

ਚਤੁਰੰਗ-ਸੈਨ ਅਨੀ-ਪ੍ਰਬਲ, [੯]ਘਨ-ਘੋਰ-ਬਾਦਿਲ-ਬਿਖਮ-ਦਲ ॥
ਗਜ, ਬਿਵਾਨੀ, ਪਾਯਕਨ, ਚੰਡੂਲ[੧੦] ਪਾਲਕਿ-ਸਘਨ-ਕਲ[੨੩]
[੧੧]ਸਨਕਾਦਿ-ਬਿਬੁਧਾਦਿਕ-ਚਮੂ, [੧੨]ਸੁਰ-ਕਟਕ-ਬਜੂਹਨਿ-ਲੈ-ਪ੍ਰਬਲ
[੧੩]ਪਟ-ਧਾਰ ਰੰਗ-ਬਿਰੰਗ-ਅੰਬਰ [੧੪]ਬੇਖ-ਰਚਿ-ਰਚਿ-ਸਰਸ-ਬਲ ॥੧੪੨॥੫੮॥੧੯੪੦॥
ਸਿਰਤ-ਢੁਰਤ-ਚਾਮਰ, ਛਤ੍ਰ-ਰਤਨਨ,[੧੫] ਜੜਿਤ-ਮਾਨੋ-ਸਸਿ-ਪ੍ਰਭਾ ॥
ਗਲ-ਮਾਲ ਲਾਲਨ, ਬੱਜ੍ਰ[੧੬] ਮੁਕਤਾ[੧੭] ਯਾਕੂਤ[੧੮], ਗੌਹਰ ਦੁਤਿ-ਫਬਾ[੧੯] ॥
ਯਲਮਾਸ, ਫਨਿ-ਮਨਿ[੨੦] ਦੁਰ ਯਕਤਾ[੨੧], ਨੀਲ[੨੨], ਮਨਿ ਮਾਨਿਕ ਲੁਭਾ[੨੩]
ਖਚਿਤ[੨੪] ਜ਼ਮੁਰਦ-ਘਨੇ, [੨੫]ਸੁਰ-ਛਕੇ-ਭੂਸਨ-ਬਸਨ-ਭਾ ॥੧੪੩॥੫੯॥੧੯੪੧॥
ਅਨਿਕ ਭੂਖਨ[੨੬] ਛਕੇ[੨੭]-ਅੰਗਨ, ਅਮੋਲ ਨਗ[੨੮] ਤਾ-ਮਹਿ-ਜੜਾ ॥
ਸਰਪੇਚ[੨੯] ਲਾਲਨ-ਜਿਗਾ[੩੦], ਕ੍ਲਗੀ, [੩੧]ਮੁਰੱਸੈ-ਕਾਰੀ ਗੁਲ-ਖਿੜਾ ॥
[੩੨]ਸਫਟਕ-ਯਲਮਾਸੀ-ਮੁਰਸੈ, [੩੩]ਤਾਜ-ਦੁਰ-ਯਕਤਾ-ਮੜਾ
ਕੁਲਹ[੩੪] ਨਵ-ਰਤਨਨ ਅਜਾਯਬ, [੩੫]ਕਰ-ਸੁਨਾਰੇ ਬਿਧਿ-ਗੜਾ ॥੧੪੪॥੬੦॥੧੯੪੨॥

---

੧. ਇੰਦ੍ਰ ਤੇ ਬ੍ਰਹਮਾ ਜੀ । ੨. ਵਿਸ਼ਣੂ ਦੇ ਚਰਨਾਂ ਨੂੰ ਸਪਰਸ਼ ਕੇ, ਸਿਰ ਨਿਵਾ ਕੇ । ੩. ਕਠੋਰ ਬਦਲਾਂ ਦੇ ਦਲ ਨੂੰ ਨਾਲ ਲਿਆ । ੪. ਵਿਸ਼ੇਸ਼ ਯੋਧਿਆਂ ਨੇ ਸ਼ੇਰ ਵਾਂਗੂ ਵਿਸ਼ੇਸ਼ ਗੱਜ ਕੇ । ੫. ਰਾਖਸ਼ਾਂ ਦੀ ਬਹੁਤੀ ਭੀੜ ਅਤੇ ਬਹੁਤੀ ਹੀ ਫੌਜ । ੬. ਪੰਛੀਆਂ, ਪਸ਼ੂਆਂ ਅਤੇ ਬੱਦਲਾਂ ਨੂੰ ਮਿਲਾ ਕੇ । ੭. ਦੇਵਤਿਆਂ ਦੀਆਂ ਨਾ-ਮਰਨ ਵਾਲੀਆਂ-ਕੁਲਾਂ ਨੂੰ (ਨਾਲ) ਲਿਆ । ੮. ਫੌਜ ਦੇ ਸਾਜ਼ੋ ਸਾਮਾਨ ਨੂੰ ਪੂਰਾ ਕਰਕੇ । ੯. ਬਹੁਤ ਘੋਰ ਤੇ ਵਿਖਮ ਬਦਲਾਂ ਦਾ ਦਲ । ੧੦. ਪੰਘੂੜਾ, ਹਿੰਡੋਲਾ । ੧੧. ਸਮੂਹ ਸੁੰਦ੍ਰ ਪਾਲਕੀਆਂ । ੧੨. ਸਨਕ ਸਨੰਦਨ ਸਨਾਤਨ ਤੇ ਸਨਤ ਕੁਮਾਰ ਆਦਿਕ ਰਿਸ਼ੀਆਂ ਅਤੇ ਦੇਵਤੇ ਆਦਿਕਾਂ ਦੀਆਂ ਫੌਜਾਂ । ੧੩. ਸਾਰੀ ਹੀ ਦੇਵਤਿਆਂ ਦੀ ਬਲਵੰਤ ਫੌਜ ਲੈ ਕੇ । ੧੪. ਰੰਗ-ਬਰੰਗੇ ਪਟ ਦੇ ਵਸਤ੍ਰ ਪਹਿਨਕੇ । (ਆਪਣੀ ਆਪਣੀ) ਤਾਕਤ ਸਮਾਨ ਲਿਬਾਸ ਬਣਾ ਬਣਾਕੇ, ਤਾਕਤੋਂ ਵੱਧ ਲਿਬਾਸ ਬਣਾ ਬਣਾਕੇ, ਇਕੋ ਜਹੀਆਂ ਪੁਸ਼ਾਕਾਂ ਸਜ ਸਾਜ ਕੇ ।੧੬.ਮਾਨੋ ਕਿ? ਚੰਦ ਦੀ ਚਾਨਣੀ ਜੜੀ ਹੋਈ ਹੈ ।੧੭.ਹੀਰਾ । ੧੮.ਮੋਤੀ ।੧੯.ਇਕ ਤਰ੍ਹਾਂ ਦਾ ਕੀਮਤੀ ਪੱਥਰ (ਸੋਹਣੇ) ਚਮਕਦਾਰ ਸੋਹੰਦੇ ਹਨ । ੨੧. ਸੱਪ ਦੀ ਮਣੀ । ੨੨. ਅਦ੍ਵਿਤਿਜ, ਲਾਸਾਨੀ । ੨੩. ਨੀਲਮ । ੨੪. ਮੋਹ ਲੈਣ ਵਾਲੇ ।੨੫. ਜੜੇ ਹੋਏ । ੨੬. ਦੇਵਤੇ ਚਮਕਦਾਰ ਗਹਿਣਿਆਂ ਅਤੇ ਵਸਤ੍ਰਾਂ ਨਾਲ ਸਜੇ ਹੋਏ ਹਨ । ੨੭. ਗਹਿਣੇ । ੨੮. ਸਜੇ ੩੦. ਇਕ ਜੜਾਊ ਗਹਿਣਾ । ੩੧. ਜੜਿਤ ਕੀਤੇ ਹੋਏ ਹਨ (ਜਿਸ ਤਰ੍ਹਾਂ) ਫੁੱਲ ਖਿੜੇ ਹੋਏ ਹੁੰਦੇ ਸਫਟਿਕ ਮਣੀਆਂ, ਹੀਰਿਆਂ ਤੇ ਅਦੁਤੀ ਮੋਤੀਆਂ ਨਾਲ ਮੜ੍ਹਿਆ ਹੋਇਆ ਜੜਾਊ ਤਾਜ । ੩੪. ਉਹੀ ਬ੍ਰਹਮਾ ਰੂਪ ਸੁਨਿਆਰੇ ਨੇ ਹੱਥ ਨਾਲ ਘੜਿਆ ਹੋਇਆ (ਮੰਨ ਲੌ) ।

ਛਜਿਤ ਬੇਨੀ-ਸੀਸ-ਫੂਲਨ[1] [2]ਲਸਤਿ-ਜਗ-ਮਗ-ਦਾਮਿਨੀ ॥
[3]ਦੁਤਿ-ਹਰਤਿ-ਚਪਲਾ-ਫਟਕ-ਗਿਰ, [4]ਛਬਿ-ਹੇਰਿ-ਲਜਿਤ-ਕਾਮਿਨੀ
[5]ਰਸ-ਭਰੇ ਸੋਭਾ-ਦੇਤ-ਪਤਿ-ਪਿਖ, [6]ਲੁਭਤਿ-ਸਭਿ-ਸੁਰ-ਗਾਮਿਨੀ
[7]ਮੁਚਿਤਿ-ਮਾਨ-ਅਨੰਗ-ਕੋ, [8]ਮੁਨਿ-ਦ੍ਰਵਤ-ਰਤਿ-ਸੀ-ਬਾਮਿਨੀA ॥੧੪੫॥੬੧॥੧੯੪੩॥

ਬਿਸਨੁਪਦ ਬਸੰਤ-ਹਿੰਡੋਲ ॥
[9]ਕੰਜ-ਮੁਖ-ਦ੍ਰਿਗ-ਕੰਜ-ਰਾਜਿਤ, ਸਭਿ-ਮਨੋਹਰ-ਸੋਭ-ਹੀਂ
[10]ਚੰਦ੍ਰ-ਦੁਤਿ-ਸੁਭ-ਅੰਗ-ਛਾਜਤਿ, ਚਰ, ਅਚਰ, ਸੁਰ-ਲੋਭ-ਹੀਂ
[11]ਦਰਸ-ਪਾਵਨ ਮਯਨ-ਮੂਰਤਿ, [12]ਕ੍ਰਿਪਾ-ਸਾਗਰ-ਛੋਭ-ਹੀਂ
ਦੇਖ-ਬਲਿ-ਬਲਿ-ਮਿਤ੍ਰ-ਜਾਵਤ, [13]ਸਤ੍ਰੁ-ਹਿਯਰਾ-ਖੋਭ-ਹੀਂ ॥੧੪੬॥੬੨॥੧੯੪੪॥
[14]ਚਹੁੰ-ਓਰ-ਗੁੰਜਤ-ਭ੍ਰਿੰਗ-ਮਧੁਕਰ, [15]ਮਦਨ-ਬਪੁ-ਦੁਤਿ-ਛਾਜ-ਹੀਂ ॥
ਮੰਗਲ-ਕਰਨ[16] ਆਨੰਦ-ਮਯ[17], ਸੁਰਰਾਜ[18]-ਸੁਰ-ਸੰਗਿ-ਰਾਜ ਹੀਂ
ਦੁਰਤ-ਚਾਮਰ ਛਤ੍ਰ ਮੰਗਲ[19], [20]ਨਿਰਖ-ਅਘ-ਤਨ-ਭਾਜ-ਹੀਂ
[21]ਗਜ-ਰਾਜ-ਐਰਾਵਤ-ਚਢੇ, ਧੁਨਿ-ਸੰਖ ਘੰਟਨ-ਬਾਜ-ਹੀਂ ॥੧੪੭॥੬੩॥੧੯੪੫॥
ਜੁਰੇ-ਗੰਧ੍ਰਬ, ਜੱਛ, ਅੱਛਰ[22], ਬਿਬਿਧ-ਸਾਜ-ਸਮਾਜ-ਹੀਂ[23]B ॥
ਦ-ਪਦਮ ਬਾਜੰਤ੍ਰਿਨ[24] ਅਖਾੜਨ, ਜੁਰੇ ਲੈ-ਲੈ-ਸਾਜ-ਹੀਂ
[25]ਬਿਬੁਧ-ਰੰਗ-ਬ-ਰੰਗ-ਛਾਜੈ, [26]ਜੁ-ਕਰਹੁ ਗਿਨਤੀ-ਬਾਜ-ਹੀਂ
ਬਢੈ ਏਕ-ਗ੍ਰੰਥ ਯਾ-ਕੋ, [27]ਰਾਗ-ਨਾਦ-ਸਮਾਜ-ਹੀਂ ॥੧੪੮॥੬੪॥੧੯੪੬॥

---

੧. (ਸੀਸ ਫੂਲਨ) ਨਾਮੀ ਗਹਿਣਿਆਂ ਸਮੇਤ ਗੁੱਤ ਸਜ ਰਹੀ ਹੈ। ੨.(ਮਾਨੋ ਕਿ ?) ਜਗਮਗ ਕਰਕੇ ਬਿਜਲੀ ਚਮਕਦੀ ਹੈ। ੩. ਬਿਲੌਰਦੇ ਪਹਾੜ ਅਤੇ ਬਿਜਲੀ ਦੀ ਚਮਕ ਨੂੰ ਵੀ ਨਾਸ ਕਰਦੇ ਹਨ। ੪. ਇਸਤ੍ਰੀਆਂ ਪ੍ਰਬਤਦੀ ਸੋਭਾ ਨੂੰ ਚੁਰੋਂਦੀਆਂ ਹਨ। ਰੂਪਕ ਪ੍ਰਕਾਸ਼ ਨੂੰ ਵੇਖ ਸ਼ਰਮ ਖਾਂਦੀਆਂ ਹਨ। ੫-੬. ਸ਼ਿੰਗਾਰਾਂ ਨਾਲ ਭਰੇ ਹੋਏ, ਸੋਭਾ ਦੇਂਦੇ ਹੋਏ, ਮਾਲਿਕਾਂ ਵੇਖ ਕੇ—ਸਾਰੀਆਂ ਹੀ ਦੇਵ ਇਸਤ੍ਰੀਆਂ ਲੁਭਾਯਮਾਨ ਹੁੰਦੀਆਂ ਹਨ। ੭-੮. ਇਸਤ੍ਰੀਆਂ ਕਾਮ ਦਾ ਵੀ ਮਾਣ ਛੁੜਾ ਦੇਂਦੀਆਂ ਹਨ ਅਤੇ ਕਾਮ ਦੀ ਇਸਤ੍ਰੀ ਵਰਗੀਆਂ ਹਨ (ਜਿਨ੍ਹਾਂ ਨੂੰ ਵੇਖ ਕੇ) ਮੁਨੀਆਂ ਦਾ ਵੀਰਜ ਭੀ ਚਲ ਜਾਂਦਾ ਹੈ। ੯. ਕਮਲਾਂ ਵਰਗੇ ਮੁਖ ਅਤੇ ਕਮਲਾਂ ਵਰਗੇ ਹੀ ਨੇਤ੍ਰ ਵਿਰਾਜਦੇ ਹਨ। ੧੦. ਚੰਦ ਦੀ ਚਮਕ ਵਾਂਗੂ ਸੁਭ ਸ਼ਰੀਰ ਸਜਦੇ ਹਨ। ੧੧. ਕਾਮ ਵਰਗੀਆਂ ਮੂਰਤੀਆਂ ਦੇ ਪਵਿਤ੍ਰ ਦੀਦਾਰ ਹਨ ੧੨. (ਮਾਨੋ ਕਿ ?) ਕ੍ਰਿਪਾ ਦੇ ਸਮੁੰਦ੍ਰ ਉੱਛਲਦੇ ਹਨ। ੧੩.ਦੁਸ਼ਮਣਾਂ ਦਾ ਦਿਲ ਦੁਖਦਾ ਹੈ। ੧੪.ਮਿਠਾਸ ਨਾਲ, ਚਹੁੰਈ ਪਾਸੀਂ ਭੌਰੇ ਗੂੰਜਦੇ ਹਨ। ੧੫. ਸ਼ਰੀਰਾਂ ਦੀ ਸੋਭਾ ਕਾਮ ਵਾਂਗੂ ਸਜਦੀ ਹੈ। ੧੬. ਖ਼ੁਸ਼ੀਆਂ ਨੂੰ ਕਰਨ ਵਾਲੇ। ੧੭. ਆਨੰਦ ਸ੍ਵਰੂਪ। ੧੮. ਇੰਦ੍ਰ। ੧੯. ਖ਼ੁਸ਼ੀ ਦੇ। ੨੦. ਵੇਖਣ ਨਾਲ ਸਰੀਰ ਦੇ ਪਾਪ ਭਜ ਜਾਂਦੇ ਹਨ। ੨੧. (ਮਹਾਰਾਜ ਇੰਦ੍ਰ ਜੀ) ਵਡੇ ਹਾਥੀ ਐਰਾਵਤ (ਨਾਮ ਵਾਲੇ) ਤੇ ਚੜ੍ਹੇ ਹੋਏ ਹਨ। ੨੨ ਅਪਸਰਾਂ। ੨੩. ਨਾਨਾਂ ਪ੍ਰਕਾਰ ਦੇ ਸਾਜਾਂ-ਵਾਲੇ ਜਨਸਮੂਹ। ੨੪. ਵਾਜੇ ਵਜੌਣ ਵਾਲੇ। ੨੫. ਵਿਚਿਤ੍ਰ ਰੰਗਾਂ ਵਾਲੇ ਦੇਵਤੇ ਸਜਦੇ ਹਨ, ਦੇਵਤਿਆਂ ਪਾਸ ਰੰਗਾਂ-ਬਰੰਗਾਂ ਦੇ ਵਾਜੇ ਸਜਦੇ ਹਨ। ੨੬. ਜੇ ਮੈਂ ਵਾਜਿਆਂ ਦੀ ਗਿਣਤੀ ਕਰਾਂ ? ੨੭. ਰਾਗਾਂ ਤੇ ਵਾਜਿਆਂ ਦੇ ਸਮਾਜ ਦਾ।

A ਪਾ: ਮੁਨਿ ਦ੍ਰਵਤ ਤਹ ਸੀ ਬਾਮਨੀ, ਵੀ ਹੈ। B ਇਨ੍ਹਾਂ ਸ਼ਬਦਾਂ ਦੇ ਸ਼ੁਧ ਰੂਪ ਫਾਰਸੀ, ਅਰਬੀ ਅਤੇ ਸੰਸਕ੍ਰਿਤ ਸ਼ਬਦਾਂ ਨਾਲ ਪਿਛੇ ਦੇ ਚੁਕੇ ਹਾਂ। ਇਸ-ਵਾਸਤੇ ਏਥੇ ਕੇਵਲ ਅਰਥ ਹੀ ਕੀਤੇ ਹਨ।

[1]ਨਹਿ-ਆਨ-ਬਾਜੰਤ੍ਰਿਨ-ਚਹੂੰ-ਕੁੰਡ, [2]ਦੇਉ-ਪਟਤਰ-ਪ੍ਰਗਟ-ਕਰ ॥
[3]ਇੰਦ੍ਰ-ਰਾਜ-ਸਮਾਜ-ਅਦ੍ਵਤੀ, [4]ਹੈ-ਨ-ਹੂਜੋ-ਜਗ-ਦੂਸਰ ॥
ਧੁਨਿ-ਸੁਨਿਤ ਖਗ[5], ਮ੍ਰਿਗ[6] ਮੋਹਹੀਂ, ਮੋਹਿਤ ਪੰਖੇਰੂ, ਚਰ[7] ਅਚਰ[8] ॥
ਮੁਨਿ ਤਪੀ ਸਿਧ ਸਾਧਿਕ-ਲੁਭੇ[9],ਛੁਟ-ਧਜਾਨਗੋ ਧੁਨਿ-ਸ੍ਰਵਨ-ਕਰ[10] ॥੧੪੯॥੬੫॥੧੯੪੭॥
ਭੂਤ ਬਨ-ਚਰ[11] ਨਭ-ਚਰਾ[12], ਸਭਿ-ਭਏ-ਮੋਹਿਤ-ਨਾਰਿ-ਨਰ ॥
ਪਰੀ. ਜਿਨਿ, ਬਰੰਗ[13], ਅਪਛਰ, ਹੂਰ, ਗਨ, ਗੰਧ੍ਰਬ ਅਸੁਰ ॥
[14]ਠਠ-ਰਹੇ-ਗਗਨ-ਪਤਾਲ-ਸੁਨਿ-ਧੁਨਿ, ਮੋਹਗੇ-ਜਲ-ਥਲ-ਸਗਰ ॥
[15]ਬਸਿ-ਕਰਨ-ਮੋਹਨਿ ਰਾਗ-ਨਾਦੇ,[16]ਸੁਨਿ-ਬਿਬੁਧ-ਭੇ-ਸਮ-ਚਿਤ੍ਰ-ਠਰ ॥੧੫੦॥੬੬॥੧੯੪੮॥
[17]ਦੋ-ਦਲ-ਮਿਲੈ ਦਿਸ-ਬਾਮ-ਦੱਛਿਨ, [18]ਸੁਰੇਸ-ਬਿਧਨਾ-ਪਰਸ ਪਰ ॥
[19]ਮਧ-ਸੁਭਟ-ਪ੍ਰਧਾਨ-ਰਾਜਿਤ, [20]ਬ੍ਰਹਮ-ਬਾਸਵ-ਦੇਵ-ਬਰ ॥
[21]ਬਿਵਾਨ-ਹੰਸ-ਬਿਰਾਜ-ਹੀ, [22]ਕਰਤਾਰ-ਚਤੁਰਾਨਨ-ਬਿਚਰ ॥
[23]ਛਤ੍ਰ-ਚਾਮਰ-ਸਸੀ-ਛਬਿ [24]ਦੁਤਿ-ਬਿਮਲ-ਰਾਜਿਤ-ਛਟਾ-ਕਰ ॥੧੫੧॥੬੭॥੧੯੪੯॥

ਬਿਸਨੁਪਦ ਬਸੰਤ-ਹਿੰਡੋਲ ॥

**ਨਿਗਮ[25] ਠਾਢੇ ਕਰਤੁ ਅਸਤੁਤਿ, ਸਾਸਤ੍ਰ, ਸਿਮ੍ਰਿਤਿ-ਗੁਨ-ਰਟਤਿ[26]A ॥**
**ਜਸ, ਸੋਭ, ਉਪਮਾ-ਕਥਿਤ-ਸਭ-ਹੀ, ਜਾਪ, ਮਖ, ਪੂਜਾ-ਠਠਤਿ[27]B ॥**
**ਨਾਮ-ਮਾਲਾ[28]; ਕਵਚ-ਉਚਰਤ[29], ਕਰ-ਜੋਰ ਕਵਿ-ਜਨ ਜਸ-ਕਥਤ ॥**

---

੧-੨. ਦਹੁਆਂ ਕੂਟਾਂ (ਸਾਰੇ ਸੰਸਾਰ) ਵਿੱਚ ਹੋਰ ਵਜੰਤ੍ਰੀ (ਕੋਈ) ਨਹੀਂ ਹੈ (ਜਿਸ ਨੂੰ) ਪ੍ਰਗਟ ਕਰਕੇ ਬਰੋਬਰ ਕਰ ਦੇਵਾਂ ੩-੪. ਇੰਦ੍ਰ ਰਾਜ ਦਾ ਜਨ ਸਮੁਦਾਜ ਇੱਕੋ ਹੀ ਹੈ, ਸੰਸਾਰ ਵਿੱਚ ਦੂਜਾ (ਸਾਮਾਨ ਦਾ) ਨਾਂ ਹੈ ਅਤੇ ਨਾਂ ਹੀ ਹੋਵੇਗਾ। ੫. ਪੰਛੀ। ੬. ਪਸ਼ੂ। ੭. ਚਲਣ ਵਾਲੇ ਜੀਵ। ੮. ਨਾਂ ਚਲਣ ਵਾਲੇ ਜੀਵ। ੯. ਸਾਧਨਾਂ ਕਰਨ ਵਾਲੇ ਭੀ ਲੁਭਾਇਮਾਨ ਹੋ ਗਏ। ੧੦. ਆਵਾਜ਼ ਸੁਣ ਕੇ। ੧੧. ਜੰਗਲ ਵਿੱਚ ਫਿਰਨ ਵਾਲੇ ਜੀਵ। ੧੨. ਆਕਾਸ਼ ਵਿੱਚ ਫਿਰਨ ਵਾਲੇ ਜੀਵ ੧੩. ਵਰਾਂਗਨਾ, ਸ੍ਰੇਸ਼ਟ ਇਸਤ੍ਰੀਆਂ। ੧੪. ਆਵਾਜ਼ ਨੂੰ ਸੁਣ ਕੇ ਆਕਾਸ਼ ਤੇ ਪਾਤਾਲ ਠਠੰਬਰ ਰਹੇ ਹਨ, ਆਕਾਸ਼ ਤੇ ਪਤਾਲ ਵਾਸੀ ਜੀਵ ਭੀ ਆਵਾਜ਼ਾਂ ਨੂੰ ਸੁਣ ਕੇ ਇਕ ਥਾਂ ਸਥਿਤ ਹੋ ਰਹੇ ਹਨ। ੧੫-੧੬. ਦੇਵਤੇ, ਵਸ਼ ਕਰਨ ਵਾਲੇ ਤੇ ਮੋਹ ਲੈਣ ਵਾਲੇ ਰਾਗਾਂ ਅਤੇ ਵਾਜਿਆਂ ਨੂੰ ਸੁਣ ਕੇ ਮੂਰਤੀਆਂ ਵਾਂਗੂ ਸ਼ਾਂਤ ਹੋ ਗਏ (ਅਥਵਾ ਖਲੋ ਗਏ)। ੧੭-੧੮. ਇੰਦ੍ਰ ਤੇ ਬ੍ਰਹਮਾ ਦੇ ਦੋਵੇਂ ਦਲ ਆਪੋ ਵਿੱਚ ਦੀ ਖੱਬੇ ਤੇ ਸੱਜੇ ਪਾਸੇ ਮਿਲੇ ਹੋਏ ਹਨ। ੧੯-੨੦. ਬ੍ਰਹਮਾ, ਇੰਦ੍ਰ ਅਤੇ ਸ੍ਰੇਸ਼ਟ ਦੇਵਤਿਆਂ ਦੇ ਪ੍ਰਧਾਨ ਯੋਧੇ ਵਿਚਕਾਰੇ ਵਿਰਾਜਦੇ ਹਨ। ੨੧-੨੨. ਵਿਚਾਰੋ ਕਿ ? ਬ੍ਰਹਮਾ ਚਾਰ ਮੁਖ ਵਾਲੇ ਦਾ ਹੰਸ ਵਾਲਾ-ਵਿਮਾਨ ਵਿਰਾਜ ਰਹਿਆ ਹੈ। ੨੩-੨੪. ਛਤ੍ਰ ਦੀ ਚਮਕ ਨਿਰਮਲ ਚੰਦ੍ਰ ਵਾਂਗੂ ਤੇ ਚੌਰ ਦੀ ਨਿਰਮਲ ਸੂਰਜ ਵਾਂਗੂ ਹੈ। ੨੫. ਵੇਦ। ੨੬. (ਤੇ) ਸਿਮ੍ਰਿਤੀਆਂ ਵੀ ਗੁਣਾਂ ਨੂੰ ਉੱਚਾਰਦੀਆਂ ਹਨ। ੨੭. ਸ਼ਾਸਤ੍ਰ, ਜਾਪ, ਵੇਦ ਯਗ ਤੇ ਸਿਮ੍ਰਿਤੀਆਂ ਪੂਜਾ ਕਰਦੀਆਂ ਹਨ। ੨੮. ਉਹ ਸਤੋਤ੍ਰ ਜਿਸ ਵਿੱਚ ਨਾਮਾਂ ਦੀ ਲੜੀ ਗੁੰਨ੍ਹੀ ਗਈ ਹੋਵੇ। ੨੯. ਇਹੋ ਜਹੇ ਮੰਤ੍ਰ ਉੱਚਾਰਦੇ ਹਨ ਜਿਨ੍ਹਾਂ ਦੇ ਪੜ੍ਹਨ ਨਾਲ ਰਖਯਾ ਹੁੰਦੀ ਹੋਵੇ।

**A** ਪਾ:—ਨਿਗਮ ਠਾਢੇ ਕਰਤ ਉਸਤਤਿ ਸ੍ਰੁਤਿ ਸ ਸਤ੍ਰ ਸਿਮ੍ਰਿਤਿ ਗੁਨ ਰਟਤ, ਵੀ ਹੈ।

**B** ਪਾ:—ਜਸ ਸੋਭ ਉਪਮਾ ਕਥਤ ਸਬ ਹੀ ਜਗ ਜਾਪ ਮਖ ਪੂਜਾ ਰਚਿਤ, ਵੀ ਹੈ।

ਕਰਖਾ, ਬਿਸਨੁਪਦ. ਵਾਰ, ਝੂਲਨ, ਕਬਿੱਤ, ਛੈਦਨ ਰਸ-ਭਨਤ[੧] ॥੧੫੨॥੬੮॥੧੯੫੦॥
[੨]ਧੁਖਤ-ਸ੍ਰੀ-ਖੰਡ-ਧੂਪ-ਬਾਵਨ, [੩]ਮੁਸ਼ਕ-ਪਰਮਲ-ਗੰਧਨੀ A
ਕਸਤੂਰਿ, ਕੁੰਕਮ[੪] ਅਗਰ[੫], ਚੰਦਨ, ਗੁਲਾਬ, ਅਤੁਰ-ਸੁਗੰਧਨੀ
[੬]ਸੁਰ ਬਧੁਨ-ਛਿੜਕਤਿ-ਹਰਖ-ਕਰ, ਸੁਰ-ਕਰਤ-ਬਰਖਾ-ਫੂਲਨੀ
ਛੁਟਤਿ ਮਹਤਾਬੀ[੭] ਹਵਾਈ, [੮]ਝੁਲਤਿ-ਪਾਵਨ-ਝੂਲਨੀ ॥੧੫੩॥੬੯॥੧
[੯]ਦਿਪਤਿ-ਮਨਿ-ਗਨ-ਛਟਾ-ਜਗਮਗ, [੧੦]ਸਸਿ-ਚਢ੍ਯੁ-ਉਡਗਨ-ਜਾਮਨੀ
[੧੧]ਦਮਕਤਿ-ਪ੍ਰਭਾ-ਸਸਤ੍ਰਨ ਮੁਸੈਕਲ[੧੨] [੧੩]ਲਸਤ-ਅੰਬਰ-ਫਾਮਨੀ
ਕਲਧੌਤ[੧੪], ਅਤਲਸ, ਕਾਕਮੀ, [੧੫]ਦੁਤਿ-ਹਰਤਿ-ਚਪਲਾ-ਦਾਮਨੀ
ਨਹਿ-ਦ੍ਰਿਸ੍ਰਿ-ਠਹਰਤਿ ਤਰਫ-ਕਹੂੰ[੧੬], ਚਹੁੰ-ਦਿਸਨ-ਚਮਕੈ ਦਾਮਨੀ[੧੭] ॥੧੫੪॥੭੦॥੧੯੫੨॥
[੧੮]ਫਹਰਤਿ-ਧੁਜਾ-ਧਰ-ਰੰਗ-ਅਸਤ੍ਰਨ, ਗਜ-ਕੇਤੁ[੧੯], ਉਸ੍ਰਨ-ਲੋਟਨੀ[੨੦]
[੨੧]ਬਹੁ-ਭਾਂਤਿ-ਚਿਤ੍ਰਤਿ-ਬਿਹੰਗ,-ਮ੍ਰਿਗਨ, [੨੨]ਬਹੁ-ਸਸਤ੍ਰ-ਮੰਦਿਰ-ਫੋਟਨੀ ॥
ਤੀਰਥਿ, ਦਿਵਾਲਯ[੨੩], ਛੇਤ੍ਰ[੨੪] ਦੇਸਨ, ਸੁਰ, ਅਸੁਰ, ਮਾਨਵ, ਜਖਨੀ
ਹੂਰ, ਅਪਛਰ, ਪਰੀ, ਪਦਮਨਿ, ਜਿੰਨ, ਰਾਖਸ, ਸੰਖਨੀ[੨੫] ॥੧੫੫॥੭੧॥੧੯੫੩॥
ਦੇ-ਬੰਬ-ਦੀਹ ਦਮਾਮ[੨੬]; ਧੌਸਾ, ਡੰਕ, ਭੇਰਿਨ, ਗੋਮੁਖੀ[੨੭] ॥
ਪ੍ਰਭੁ-ਪਦ-ਮਨਾਯ ਨਿਵਾਯ-ਮਾਥਾ, ਕਰਿ ਹਰਖ-ਮੰਗਲ ਹੋ-ਸੁਖੀ ॥
ਘਟਾ-ਸਸਤ੍ਰਨ-ਲੋਹ-ਪੁੰਜਨ[੨੮] ਅਸਤ੍ਰ-ਨਾਨਾ ਨਾਚੁਖੀ[੨੯] ॥
ਚਲਯੋ-ਸਹਿਥਿਨ-ਛਾਂਉ-ਬਾਸਵ[੩੦],-ਰਾਇ ਸੂ-ਰਨ ਭਟ-ਮੁਖੀ[੩੧] ॥੧੫੬॥੭੨॥੧੯੫੪॥

---

੧. ਕਾਵਯ ਦੇ ਨੌ ਰਸਾਂ ਨੂੰ ਉਚਾਰਦੇ ਹਨ। ੨. (ਸ੍ਰੀ ਖੰਡ) ਚੰਦਨ ਦਾ ਧੂਪ ਧੁਖਦਾ ਹੈ। ੩. ਕਸਤੂਰੀ ਤੇ ਚੰਦਨ ਦੀ ਸੁਗੰਧੀਆਂ ਵਾਲਾ। ੪. ਕੇਸਰ। ੫. ਲਾਲ ਚੰਦਨ। ੬. ਦੇਵ ਇਸਤ੍ਰੀਆਂ ਖ਼ੁਸ਼ ਹੋਕੇ ਛਿੜਕਦੀਆਂ ਹਨ। ੭. ਆਤਸ਼-ਬਾਜ਼ੀ ਦਾ ਸਾਜ਼। ੮. ਪਵਿਤ੍ਰ ਝੂਲਿਆਂ ਨੂੰ ਝੂਮਦੇ ਹਨ। ੯-੧੦. ਸਮੁਦਾਯ ਮਣੀਆਂ ਦਾ ਪ੍ਰਕਾਸ਼ ਜਗਮਗ ਜਗਮਗ ਕਰ ਕੇ ਪ੍ਰਕਾਸ਼ਦਾ ਹੈ (ਮਾਨੋ ਕਿ ?) ਤਾਰਿਆਂ ਵਾਲੀ ਰਾਤ ਵਿੱਚ ਚੰਦ ਚੜ੍ਹਿਆ ਹੈ ੧੧. ਸ਼ਸਤ੍ਰਾਂ ਦਾ ਪ੍ਰਕਾਸ਼ ਚਮਕਦਾ ਹੈ। ੧੨. ਚਮਕਾਯਾ ਗਯਾ। ੧੩. ਰੰਗਦਾਰ ਵਸਤ੍ਰ ਦਮਕਦੇ ਹਨ। ੧੪. ਸੋਨੇ ਵਾਲੇ ਵਸਤ੍ਰ, ਚਾਂਦੀ ਵਾਲੇ ਕਪੜੇ। ੧੫. ਬਿਜਲੀ ਦੀ ਚਮਕ ਨੂੰ ਇਹ ਲਮਕਦੇ ਪਲ੍ਲੇ ਚੁਰਾ ਰਹੇ ਹਨ, ਇਕ ਬਰੀਆਂ ਚਾਦਰਾਂ ਬਿਜਲੀ ਦੀ ਚਮਕ ਨੂੰ ਨਾਸ਼ ਕਰਦੀਆਂ ਹਨ। ੧੬. ਕਿਸੇ ਪਾਸੇ। ੧੭. ਬਿਜਲੀ। ਰੰਗਦਾਰ ਤੀਰ ਮੁਖੀਆਂ ਵਾਲੀਆਂ ਧੁਜਾ ਝੂਲਦੀਆਂ ਹਨ। ੧੯. ਹਾਥੀਆਂ ਵਾਲੇ ਝੰਡੇ। ੨੦. ਊਠਾਂ ਵਾਲੇ ਨਿਸ਼ਾਨ। ੨੧. ਬਹੁ ਤਰ੍ਹਾਂ ਦੇ ਪੰਛੀ ਤੇ ਪਸ਼ੂਆਂ ਦੀਆ ਤਸਵੀਰਾਂ ਵਾਲੇ (ਝੰਡੇ)। ੨੨. ਬਹੁਤ (ਝੰਡੇ)। ੨੩. ਦੇਵ ਮੰਦਿਰ। ੨੪. ਕੁਰੂ ਛੇਤ੍ਰ ਆਦਿਕ ਸਥਾਨ। ੨੫. ਇਕ ਇਸਤ੍ਰੀ ਦੀ ਜਾਤੀ ਹੈ। ੨੬ ਨਗਾਰਾ। ੨੭. ਨਰ ਸਿੰਘਾ। ੨੮. ਲੋਹੇ ਦੇ ਸਮੁਦਾਯ ਸ਼ਸਤ੍ਰਾਂ ਦੀ ਘਟਾ। ੨੯. ਨੇਜ਼ੇ। ੩੦-੩੧. ਰਾਜਾ ਇੰਦ੍ਰ ਮੁਖਯ ਯੋਧਾ ਬਰਛੀਆਂ (ਅਰਥਾਤ ਝੰਡਿਆਂ) ਦੀ ਛਾਯਾ ਹੇਠ ਯੁੱਧ ਵੱਲ ਚਲਿਆ।

A ਪਾ:---ਧੁਖਤ ਸ੍ਰੀ ਖੰਡ ਧੂਪ ਬਾਸਵ ਮੁਸਟ ਪ੍ਰਗਟ ਗੰਧਨੀ, ਵੀ ਹੈ।

¹ਕਰਿ ਸਲਖ-ਦੇਵਨ-ਪ੍ਰਿਥਮ-ਜਾਤ੍ਰਾ, ²ਸੁਰ-ਰਾਜ, ਬ੍ਰਹਮਾ ਕੂਚਹੀਂ ॥
ਬਜਜੇ-ਨਾਨਾ ਨਾਦ³ ਦੁੰਦਭਿ, ਚਲੀ ਪ੍ਰਿਤਨਾ⁴ ਊਚਹੀਂ⁵ ॥
⁶ਮਗ-ਚਲੇ-ਛਿਤ ਪਥ-ਚਲੇ ⁷ਬਹੁ,-ਚਲੇ-ਅਧਰ-ਸਰੂਚ-ਹੀਂA
⁸ਜਘਨ-ਘਨ-ਦਲ-ਚਮੂ-ਬਾਰਿਦ ⁹ਬਿਸਖ-ਭੀਖਮ-ਮੂਚ-ਹੀਂ ॥੧੫੭॥੭੩॥੧੯੫੫॥

ਬਿਸਨੁਪਦ ਬਸੰਤ-ਮਲਾਰੀB ॥

ਭੀਮ-ਦਾੜ¹⁰ ਕਰਾਲ-ਆਨਨ¹¹ ਬਾਇ¹² ਘੋਰ¹³ ਚਿਕਾਰ-ਹੀ¹⁴
ਗਰਜ-ਗਰਜ ਭਯਾਨ ਘਹਿਰਤ, ਘੋਰ ਘੋਰ ਡਕਾਰ-ਹੀ

---

੧-੨. ਇੰਦ੍ਰ ਤੇ ਬ੍ਰਹਮਾ ਦਾ ਕੂਚ ਹੁੰਦਿਆਂ ਹੀ ਦੇਵਤਿਆਂ ਨੇ ਪਹਿਲੀ ਚੜ੍ਹਾਈ ਦੀ ਤੋਪਾਂ ਦੀ ਸਲਾਮੀ ਕੀਤੀ। ੩. ਵਾਜੇ। ੪. ਫੌਜ। ੫. ਉੱਚੀ ਬੋਲ ਕੇ, ਆਕੜ ਕੇ। ੬-੭. ਬਹੁਤੇ ਤੇ ਰਾਹਾਂ ਤੇ ਚਲੇ ਬਹੁਤੇ, ਜ਼ਮੀਨ ਤੇ ਚਲੇ ਬਹੁਤੇ, ਪਹਾੜਾਂ ਰਾਹੀਂ ਚਲੇ ਅਤੇ ਬਹੁਤੇ ਸਹਿਤ ਰੁਚੀ ਦੇ ਆਕਾਸ਼ ਰਸਤੇ ਚਲੇ। ੮-੯. ਸਮੂਹ ਬੱਦਲਾਂ ਦੀ ਸਾਰੀ ਹੀ ਫੌਜ ਸਮੁਦਾਯ ਹੀ ਭਯਾਨਕ ਤੀਰਾਂ ਨੂੰ ਛੱਡਦੀ ਹੈ। ੧੦. ਭਯਾਨਕ ਦਾੜ੍ਹਾਂ। ੧੧. ਭਯਾਨਕ ਮੂੰਹ। ੧੨. ਟੱਡ ਕੇ, ਅੱਡ ਕੇ। ੧੩. ਭਯਾਨਕ। ੧੪. ਬੋਲਦੇ ਹਨ।

A. ਪਾ:—ਸਭਿ ਮਗ ਚਲੇ, ਛਿਤ ਪਥ ਚਲੇ-ਬਹੁ ਚਲੇ ਅਧਰ ਸੁਰੂਚ ਹੀ, ਵੀ ਹੈ।

B ਪਾ:—ਬਸੰਤੀ ਮਲਾਰੀ, ਵੀ ਹੈ। ਪਰ-ਪਿੱਛੇ, ਬਸੰਤ-ਹਿੰਡੋਲ, ਸਿਰਲੇਖ ਚਲਿਆ ਆ ਰਹਿਆ ਹੈ। ਏਥੇ ਲਯ ਵਿੱਚ ਵੀ ਫਰਕ ਨਹੀਂ ਪਿਆ ਅਤੇ ਸਿਰਲੇਖ ਵੀ ਬਦਲ ਗਯਾ ਹੈ। ਭਾਵੇਂ ਪ੍ਰਧਾਨ ਸ਼ਬਦ ਬਸੰਤ ਅਥਵਾ ਬਸੰਤੀ ਹੀ ਹੈ; ਪ੍ਰੰਤੂ ਤਾਂ ਵੀ ਛਾਯਾ ਤਾਂ ਮਲਾਰ ਅਥਵਾ ਮਲਾਰੀ ਦੀ ਪੈਂਦੀ ਹੈ—ਇਸ ਵਾਸਤੇ ਲਯ ਤਾਰ ਵਿੱਚ ਫ਼ਰਕ ਪੈਣਾ ਚਾਹੀਦਾ ਸੀ। ਇਹ ਸੰਗੀਤਿਕ ਖੋਜਾਂ ਅਜੇ ਹਿੰਦ ਵਾਸੀਆਂ ਤੋਂ ਬਹੁਤ ਦੂਰ ਦੇਸ਼ ਵਿੱਚ ਹਨ।

'ਬਸੰਤ ਮਲਾਰੀ' ਬਸੰਤ ਵਿਚ ਮਲ੍ਹਾਰ ਰਾਗ ਦੀ ਛਾਯਾ ਆਲਿੰਗਤ = ਮਿਲਾਉਣ ਕੀਤੀ ਗਈ ਹੈ। ਮਲ੍ਹਾਰ ਰਾਗ ਦਾ ਲੱਛਣ ਪੰਨੇ ੨੪੯ ਤੇ ਅਤੇ ਬਸੰਤ ਦਾ ਲੱਛਣ ਪੰਨੇ ੨੦੫ ਤੋਂ ਕੀਤਾ ਗਿਆ ਹੈ। ਓਥੋਂ ਵੇਖੋ।

(ਅ) 'ਬਸੰਤ ਮਲ੍ਹਾਰੀ' ਕੋਈ ਬਸੰਤ ਰਾਗ ਦਾ ਭੇਦ ਨਹੀਂ ਅਤੇ ਨਾ ਹੀ ਮਲ੍ਹਾਰ ਰਾਗ ਦਾ ਭੇਦ ਹੈ। ਛਾਯਾ ਲਿੰਗਤ ਰਾਗ ਸੰਗੀਤਾਚਾਰਜ ਆਪ ਹੀ ਨਿਰਮਾਣ ਕਰਦੇ ਹਨ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪਰਮ ਸੰਗੀਤਾਚਾਰਜ ਹਨ। ਇਸ ਵਾਸਤੇ ਇਹ ਉਹਨਾਂ ਦੀ ਸੁਤੰਤ੍ਰ ਰਚਨਾ ਅਤੇ ਸੰਗੀਤਕ ਉੱਚਤਾ ਦੀ ਪ੍ਰਕਾਸ਼ਿਕ ਕ੍ਰਿਯਾ ਹੈ ਕਿ ਆਪ ਜੀ ਦੇ ਸੰਗੀਤ ਗਯਾਨ ਨੂੰ ਲੌਕਿਕ ਸੰਗੀਤ ਹੁਣ ਤਕ ਨਹੀਂ ਪੁਜ ਸਕਿਆ। ਲੌਕਿਕ ਸੰਗੀਤ ਦਾ ਮੇਲ ਕਰਦਿਆਂ ਸਮਝ ਵਿੱਚ ਔਂਦਾ ਹੈ ਕਿ 'ਮਜੂਰ ਬਸੰਤ' ਦਾਂ ਨਾਮ 'ਬਸੰਤ ਮਲ੍ਹਾਰੀ' ਹੈ।

ਮਾਰਵ ਠਾਟ ਦਾ ਸੰਪੂਰਣ ਰਾਗ ਮਜੂਰ ਬਸੰਤ ਹੈ। ਇਸ ਵਿੱਚ ਰਿਸ਼ਭ ਕੋਮਲ ਤੇ ਮਧਯ ਤੀਵ੍ਰ ਲਗਦੇ ਹਨ। ਹੋਰ ਸਾਰੇ ਸੁਰ ਸ਼ੁੱਧ ਹਨ। ਵਾਦੀ ਰਿਸ਼ਭ ਕੋਮਲ ਤੇ ਸੰਵਾਦੀ ਪੰਚਮ ਹੈ। ਦਿਣ ਦੇ ਚੌਥੇ ਪਹਿਰ ਵਿਚ ਗਾਇਆ ਜਾਂਦਾ ਹੈ।

ਆਰੋਹੀ — ਸ ਰ ਗ ਮੇ ਪ ਧ ਨ ਸ।
ਅਵਰੋਹੀ — ਸ ਨ ਪ ਧ ਨ ਧ ਪ ਮੇ ਰ ਮੇ ਗ ਰ ਗ ਸ।

(ੲ) ਇਹ ਵੀ ਖ਼ਯਾਲ ਉਪਜਦਾ ਹੈ ਕਿ 'ਬਸੰਤ ਵਰਾਲੀ ਦੀ' ਥਾਂ ਲਿਖਾਰੀ ਨੇ 'ਬਸੰਤ ਮਲ੍ਹਾਰੀ' ਪਾਠ ਕਰ ਦਿੱਤਾ ਹੋਵੇ। ਇਹ ਕਰਨਾਟਿਕ ਰੀਤਿ ਦੇ ਨਟ ਭੈਰਵੀ ਠਾਟ ਦੇ ਮੇਲ ਤੋਂ ਪੈਦਾ ਹੋਇਆ ਸ਼ਾੜਵ ਰਾਗ ਹੈ। ਇਸ ਦੀ ਆਰੋਹੀ ਵਿਚ ਗਾਂਧਾਰ ਅਤੇ ਅਵਰਹੀ ਵਿੱਚ ਮਧ੍ਯਮ ਵਰਜਿਤ ਹਨ।

ਆਰੋਹੀ — ਸ ਰ ਮ ਪ ਧ ਨ.।
ਅਵਰੋਹੀ — ਨ ਧ ਪ ਗ ਰ ਸ ਨਾ।

[1]ਲਸਤਿ-ਦਾਮਿਨਿ-ਲੁਤ-ਦਾਰੁਨ [2]ਕੜਕ-ਧਨੁ-ਟੰਕਾਰ-ਹੀ ॥
[3]ਬੱਜ੍ਰ-ਤ੍ਰੜਕਤ ਝਬਕ-ਤੜਿਤਾ [4]ਲਪਕ-ਲੂਕ-ਅੰਗਾਰ ਹੀ ॥੧੫੮॥੭੪॥੧੯੫੬॥

[5]ਝੂਮ-ਝੂਮ-ਰਿਸਾਯ ਮੇਘਨ, [6]ਘਟਾ-ਘਮੰਡ-ਬਿਸੇਖ-ਹੀ ॥
ਉਮਡ-ਉਮਡ[7] ਬਿਸਾਲ[8] ਗਰਜਿਤ, ਘੇਰ ਘੇਰ ਅਸੇਖ-ਹੀ[9] ॥
[10]ਘੂਮ-ਘੂਮ-ਜੁੜਾਇ-ਚਹੁ-ਦਿਸ, ਧਾਯ ਧਾਜ ਅਲੇਖ-ਹੀ[11]A ॥
[12]ਘੁਮੰਡ-ਘੁਮੰਡ-ਘਨ-ਘੋਰ-ਗਰਜਿਤ, [13]ਤਰਜ-ਤਰਜ਼-ਬ-ਬੇਖ-ਹੀ ॥੧੫੯॥੭੫॥੧੯੫੭॥

ਗਜ-ਸੁੰਡ-ਬਹੁ-ਰਾਖਸ[14], ਮਸਾਨਨ[15], ਸ਼ੇਰ, ਜੰਬੁਕ[16], ਚੀਤਰੇ[17] ॥
[18]ਧਰਿ-ਰੂਪ-ਨਾਨਾ-ਬੇਖ-ਘਨਹਰ ਸੂਪ, ਅਜਗਰ, ਲੂਬਰੇ ॥
ਖ਼ਰ[19], ਉਸ੍ਰ, ਮਰਕਟ[20], ਖ਼ਿਰਸ[21], ਖੀਖਰ[22], ਕਾਕ, ਗੈਂਡਾ, ਕੂਕਰੇ ॥
ਮੀਨ, ਗੋਹ, ਘਰਜਾਰ[23], ਕੂਰਮ[24], ਮਗਰ[25], ਮਹਿਖੀ[26], ਸੂਕਰੇ[27] ॥੧੬੦॥੭੬॥੧੯੫੮॥

ਬਿਸਨੁਪਦ ਬਸੰਤ-ਮਲਾਰੀ ॥ ਖਗ[28], ਮ੍ਰਿਗ, ਜਲ-ਚਰ, ਬਿਹੰਗ-ਨਾਨਾ, ਬਰਗਹੋ[29]-ਹੋ-ਧਾਵਹੀਂ ॥
ਬਹੁ-ਰੰਗ ਨਾਨਾ-ਬੇਖ-ਸਰਪਨ[30], ਘਨ-ਹਰਤ-ਨੀਲੋ-ਭਾਵਹੀB
[31]ਕਲਿਤ-ਲਾਲਿ-ਘਨ-ਸਜਾਮ-ਕਾਰੋ [32]ਪਤਿ-ਧੂਮਰ-ਛਾਵ-ਹੀ ॥
ਅਨਿਕ-ਰੰਗ-ਤਰੰਗ[33] ਬਹੁ, ਬਹੁ-ਬਿਧਿਨ ਘਨ-ਦਲ-ਰਾਵ ਹੀ[34] ॥੧੬੧॥੭੭॥੧੯੫੯॥

ਬਿਸਨੁਪਦ ਬਸੰਤ-ਮਲਾਰੀ ॥
ਗੜਾ, ਬਰਫ, ਤੁਸਾਰ-ਮਾਲਾ[35], [36]ਝਪਸ-ਬੇਗ-ਬਤਾਸ ਹੀ ॥

---

੧. ਭਯਾਨਕ ਬਿਜਲੀ ਹੀ ਚਮਕਦੀ ਹੈ। ੨. (ਮਾਨੋ ਕਿ ? ਬਿਜਲੀ ਦੀ) ਕੜਕ (ਹੁੰਦੀ ਹੈ ਕਿ ?) ਧਨੁਸ਼ ਟੰਕਾਰਦੇ ਹਨ। ੩. ਬਿਜਲੀ ਕੜਕਦੀ ਤੇ ਬਿਜਲੀ ਲਿਸ਼ਕਦੀ ਹੈ। ੪. ਅੰਗਾਰਾਂ ਤੇ ਚੁਆਤੀਆਂ ਵਾਂਗੂ ਭਜਦੀ (ਅਰਥਾਤ-ਗਿਰਦੀ) ਹੈ। ੫-੬. ਯੁੱਧ ਵਿੱਚ ਬਹੁਤ ਹੀ ਬੱਦਲਾਂ ਦੀਆਂ ਘੱਟਾਂ ਹਿਲ ਹਿਲ ਕੇ (ਅਥਵਾ-ਝੁਕਝੁਕ ਕੇ) ਕ੍ਰੋਧਵਾਨ ਹੋਈਆਂ (ਅਥਵਾ-ਰਿਸੀਆਂ, ਵਰ੍ਹੀਆਂ)। ੭. ਓਰੜ ਓਰੜ। ੮. ਬਹੁਤ। ੯. ਸਾਰੇ ਹੀ। ੧੦. ਚਹੁੰਆਂ ਪਾਸਿਆਂ ਤੋਂ (ਅਥਵਾ ਗੱਜ ਗੱਜ) ਕੇ। ਇਕੱਠੇ ਹੋਏ ੧੧. ਬੇ-ਹਿਸਾਬ ਹੀ। ੧੨. ਘਰ ਮੇਘ, ਗੱਜ ਗੱਜ ਕੇ ਬੋਲਦੇ ਹਨ। ੧੩. ਲਿਬਾਸਾਂ ਨਾਲ ਹੀ ਡਰਾ ਡਰਾ ਕੇ ੧੪. ਬਹੁਤੇ (ਬੱਦਲਾਂ ਦੇ ਰੂਪ) ਹਾਥੀ-ਸੁੰਡਾਂ ਅਤੇ ਰਾਖਸਾਂ ਵਾਂਗੂ ਹਨ। ੧੫. ਕਾਲੇ ਮੂੰਹਾਂ ਵਾਲੇ, ਮਾਸਾਣ। ੧੬. ਗਿੱਦੜ। ੧੭. ਬਿਲੀ ਦੇ ਰੰਗ ਵਰਗਾ-ਇਕ-ਸ਼ੇਰ। ੧੮. ਬਹੁਤ ਤਰਾਂ ਦੇ ਬਦਲਾਂ ਨੇ ਰੂਪ ਧਾਰੇ। ੧੯. ਗਰਧਪ। ੨੦. ਬਾਂਦਰ। ੨੧. ਰਿੱਛ, ਭਾਲੂ। ੨੨. ਬਾਰਾਂ ਸਿੰਙਾਂ। ੨੩. ਇਕ ਜਲ ਜੰਤੂ ਦਾ ਨਾਮ ਹੈ ੨੪. ਕੱਛੂ ਕੁੰਮਾ। ੨੫. ਮਗਰ ਮੱਛ। ੨੬. ਭੈਂਸਿ। ੨੭. ਵਾਰਾਹ। ੨੮. ਪੰਛੀ। ੨੯. ਬਰੋਬਰਾਂ ਦੇ ਟੋਲੇ। ੩੦. ਹਰੇ ਅਤੇ ਨੀਲਿਆਂ ਰੰਗਾਂ ਵਾਲੇ ਮੇਘ। ੩੧. ਲਾਲ ਨਾਲ ਮਿਲਿਆ ਹੋਇਆ, ਗਾੜਾ ਕਾਲਾ ਤੇ ਕਾਲਾ ਰੰਗ। ੩੨. ਪੀਲਿਆਂ ਤੇ ਧੂੰਏਂ ਰੰਗੇ (ਬਦਲਾਂ ਦੀਆਂ) ਛਾਯਾਂ ਹਨ। ੩੩. ਬਹੁਤ ਤਰਾਂ ਦੇ ਰੰਗ। ੩੪. ਬਦਲਾਂ ਦੇ ਦਲ ਵਿਰਾਜਦੇ ਹਨ। ੩੫. ਕੁਹੀੜ, ਧੁੰਧ (ਬਰਫ ਦੀ ਮਾਲਾ)। ੩੬. ਕਾਹਲੀ ਹਵਾ ਨਾਲ ਝਖੜ (ਚਲਦਾ ਹੈ)।

A ਪਾ:—ਘੁਮ ਘੁਮ ਜੁੜ ਆਇ ਚਹੁੰ ਦਿਸ, ਧਾਇ ਧਾਇ ਅਨੇਕ ਹੀ।

B ਪਾ:—ਬਹੁ ਰੰਗ ਨਾਨਾ ਬੇਖ ਘਨ ਹਰਤ ਨੀਲੋ ਭਾਵ ਹੀ, ਵੀ ਹੈ।

[1]ਬਘੂਲ ਗੈਨ-ਅਨ੍ਹੇਰ-ਛਾਏ, [2]ਉਠਜੁ-ਦੂੰਦ-ਝਪਾਸ-ਹੀ ॥
[3]ਪ੍ਰਲਯ-ਪਲਟਜੋ ਸਮਰ-ਭਾਰਥ ਜੁਟੇ ਘਨਹਰ[4] ਖਾਸ-ਹੀ ॥
ਲੂਤ[5], ਲੂਕ[6], ਬਘੂਲ[7], ਮਾਰੁਤ[8], [9]ਚਮਕ-ਚਪਲਾ-ਹਾਸ ਹੀ ॥੧੬੨॥੭੮॥੧੯੬੦॥
[10]ਪ੍ਰਲਯ-ਕਾਰ ਅਸਾਰ-ਘਨ-ਦਲ, [11]ਅਚੁਤ-ਸਿੰਧੁਨ-ਘੂਟ-ਹੀਂ ॥
[12]ਤਤਕਾਲ-ਪ੍ਰਲਯ-ਕਰਤ-ਜਲ-ਥਲ, [13]ਬਾਰਿ-ਬੋਰਤ-ਟੂਟਹੀਂ
ਕਰ-ਕੋਪ-ਧਾਇ ਘਨਜ ਦਾਰੁਨ, [14]ਸਮਰ-ਨਿਸਚਰ-ਲੂਟ-ਹੀਂ
ਬੱਜ੍ਰ[15], ਬਰਫ, ਅੰਗਾਰ, ਮਾਰੁਤ, ਬਾਰਿ-ਬੇਗ-ਅਖੂਟ-ਹੀਂA ॥੧੬੩॥੭੯॥੧੯੬੧॥

ਬਿਸਨੁਪਦ ਬਸੰਤ-ਹਿੰਡੋਲ ॥

ਦੇਵ, ਜਿੰਨ, ਪਿਸਾਚ, ਅੱਛਰ[16], ਜੱਛ, ਗੰਧ੍ਰਬ, ਪਰੀ-ਦਲ
ਮ੍ਰਿਗ, ਬਿਹੰਗ[17]-ਸੱਜਲ[18]-ਚਰਾਚਰ, ਅਸਰ[19] ਧਾਏ ਜੁਟ-ਸਕਲ ॥
ਸੁਰ, ਮਨੁਜ[20], ਸਨਕਾਦਿਕ-ਸਭੀ, ਬਿਬੁਧਾਦਿ[21] ਧਾਵਤ ਗਨ ਪ੍ਰਬਲ
ਲੈ ਸੈਨ ਖ਼ਾਸ ਰਿਸਾਲ[22] ਬਾਸਵ, ਰਾਇ ਧਾਯੇ ਭਟ-ਸਬਲ[23] ॥੧੬੪॥੮੦॥੧੯੬੨॥

ਤਟ[24] ਕਨਕ[25] ਉਤਰੇ-ਸਕਲ-ਸੁਰ, [26]ਦੈ-ਬੰਬ ਮਾਰੂ ਪ੍ਰਲਯ-ਸੱਦ
ਸੁਨਿ ਆਗਮਨ[27] ਸੁਰ-ਹਰਖ-ਪਾਯੋ[28]B ਸੁਰ-ਰਾਜ ਆਵਨ ਦੇਵ[29] ਤਟ ॥
ਧੁਜ-ਹੰਸ[30] ਨਿਰਖਤ-ਭੇ-ਸਕਲ, [31]ਬਿਧਿ-ਆਗਮਨ-ਭਏ-ਹਰਖ-ਮਦ ॥
ਬਲਿ-ਬਢਜੋ-ਚੌਗੁਨਸੁਰਨ-ਤਨ[32],ਹਰਖ[33]-ਉਪਜਜੋਉਰ[34]-ਬਿ-ਹੱਦ[35] ॥੧੬੫॥੮੧॥੧੯੬੩॥
ਸੁਰ-ਪਠਯੁ-ਲਜਾਵਨਿ[36]-ਸਜਾਮ[37], ਸੰਕਰ, ਬਰੁਨ, ਸਸਿ-ਭਟ, ਨ੍ਰਿਪ-ਸੁਮਤਿ ॥
ਲੈ ਚਮੂ-ਚਤੁਰੰਗਨ-ਅਖਾੜਨ[38], ਬੇਵਾਨ-ਕਮਲਾਸਨ-ਸਪਤਿ ॥

---

੧. ਵਾਵਰੋਲਿਆਂ ਨਾਲ ਅਕਾਸ਼ ਵਿੱਚ ਹਨੇਰ ਛਾ ਗਯਾ । ੨. ਝਖੜਾਂ ਨਾਲ ਉਪਦ੍ਰਵ ਉਠ ਖਲੋਤਾ । ੩. ਭਾਰਤ ਦੇ ਜੰਗ ਵਾਂਗੂ ਪ੍ਰਲਯ ਪਲਟ ਪਈ । ੪. ਬੱਦਲ, ਮੇਘ । ੫. ਬਿਜਲੀ । ੬. ਚੁਆਤੀ । ੭. ਵਾਵਰੋਲਾ । ੮. ਪਉਣ । ੯. ਬਿਜਲੀ ਚਮਕ ਹਸਦੀ ਹੈ । ੧੦-੧੧. ਪ੍ਰਲਯ ਕਰਨ ਵਾਲੇ ਬੇਅੰਤ ਬਦਲ ਦਾ ਦਲ, ਘੁੱਟਾਂ ਨਾਲ ਹੀ ਸਮੁੰਦ੍ਰਾਂ ਨੂੰ ਪੀ ਲੈਂਦਾ ਹੈ। ੧੨-੧੩. ਜਲ (ਮੇਘਾਂ ਤੋਂ) (ਵਰ੍ਹ) ਕੇ । ਜਲ ਥਲ (ਸਾਰੇ ਸੰਸਾਰ) ਵਿੱਚ ਤੁਰਤ ਹੀ ਪ੍ਰਲਯ ਕਰ ਦੇਂਦਾ ਹੈ। ੧੪. ਯੁੱਧ ਵਿੱਚ ਦੈਂਤਾਂ ਨੂੰ ਲੁੱਟਣਗੇ । ੧੫. ਬਹੁਤ ਹੀ ਪਾਣੀ ਦਾ ਹੜ੍ਹ । ੧੬. ਅਪਸਰ । ੧੭. ਪੰਛੀ । ੧੮. ਪਾਣੀ ਦੇ ਪ੍ਰਵਾਹ ਦੇ, ਜਲ ਦੇ ਪ੍ਰਵਾਹ ਵਾਲਾ, ਲਹੂ ਦੇ ਪ੍ਰਵਾਹ ਵਾਲਾ । ੧੯. ਚਲੋਣਾ, ਚਲਾਏ । ੨੦. ਮਾਨੁਖ । ੨੧. ਦੇਵਤੇ ਆਦਿਕ । ੨੨. ਰਿਸ ਵਾਲੀ, ਗੁਸੈਲ ਦੈਤ । ੨੩. ਬਲਵੰਤ ਸੂਰਮੇ । ੨੪. ਪਾਸ । ੨੫. ਸੁਮੇਰ । ੨੬. ਕ੍ਯਾਮਤ ਦੀ ਆਵਾਜ਼ ਵਾਂਗੂ ਨਗਾਰੇ ਦੀ ਚੋਟ ਲਾ ਕੇ । ੨੭. ਆਉਣਾ । ੨੮. ਦੇਵਤਿਆਂ ਨੂੰ ਖ਼ੁਸ਼ੀ ਹੋਈ । ੨੯. ਦੇਵਤਿਆਂ ਦੇ । ੩੦. ਹੰਸ ਦੇ (ਚਿਨ) ਵਾਲੀ ਧਜਾ । ੩੧. ਬ੍ਰਹਮਾਂ ਦੇ ਆਉਣ ਨਾਲ ਖ਼ੁਸ਼ੀ ਵਿੱਚ ਮਸਤ ਹੋਏ । ੩੨. ਦੇਵਤਿਆਂ ਦੇ ਸ਼ਰੀਰਾਂ ਵਿੱਚ । ੩੩. ਆਨੰਦ । ੩੪. ਦਿਲਾਂ ਵਿੱਚ । ੩੫. ਬਹੁਤ । ੩੬. ਲਿਔਣ ਲਈ ਦੇਵਤਿਆਂ ਨੇ ਭੇਜਿਆ । ੩੭. ਸੁਆਮੀ ਕਾਰਤਿਕ । ੩੮. ਸੱਤ ਮੁਖੀ ਵਿਮਾਨ ਬ੍ਰਹਮਾ ਲਈ । **A** ਪਾ: ਬਾਰਿ ਬੇਗ ਅਘੂਟਹੀ, ਵੀ ਹੈ । **B** ਪਾ:—ਸੁਰ ਹਰਖ ਧਾਯੋ ।

ਮਨਿ-ਖਚਿਤ-ਜੜਿਤ-ਜੜਾਵ-ਰਤਨਨ, [1]ਗਢੇ-ਲਾਲਨ, ਪਦਮ-ਪਤਿ
[2]ਲੈ-ਭੇਟ-ਬਾਸਵ-ਪਠੋ-ਸੁਰ-ਭਟ [3]ਪੰਚ-ਨਾਯਕ-ਚੋਰ-ਛਤਿ ॥੧੬੬॥੯੨॥
ਬ੍ਰਿਖ ਕੇਤੁ, ਮ੍ਰਿਗ-ਧ੍ਰੁਜ, ਮੋਰ ਧ੍ਰੁਜ [4]ਸਾਰੰਗ, ਸਫਰੀ-ਕੇਤੁ-ਭਨ
ਚਲੇ-ਲਜਾਵਨ ਸਕ੍ਰ[5] ਬਿਧਿ[6] ਲੈ-ਬਿਬਿਧ-ਸਾਜ-ਸਮਾਜ[7] ਮਨ ॥
ਭੇਟ ਸੁਰਪਤਿ ਸੰਗ-ਲੈ, ਚਤੁਰੰਗ-ਸੈਨਨ ਦੇਵ-ਗਨ
ਮਿਲੈ ਕਰ ਕਰ ਹਰਖ-ਮੰਗਲ[8], ਅੰਕ-ਭਰ-ਭਰ-ਦੇਵਤਨ ॥੧੬੭॥੯੩॥੧੯੬੫॥

ਬਿਸਨੁਪਦ ਬਸੰਤ-ਹਿੰਡੋਲ

ਧਰਿ-ਭੇਟ-ਨਾਨਾ ਭਟਨ-ਬਰ, [9]ਬੇਵਾਨ-ਸਪਤਾਨਨ-ਕਮਲ
ਮਨਿ, ਲਾਲ, ਮਾਨਿਕ, ਰਤਨ, ਬੱਜ੍ਰਨ, [10]ਦੂਰ ਯਕੁੱਤਾ[11], ਨਗ-ਬਿਮਲ[12]
ਹੀਰ, ਚੀਰ-ਅਮੋਲ-ਅਨਗਨ; ਬਾਜਿ[13], ਗਜ ਰਥ ਬਿਧਿ-ਸਕਲA
ਕਰ-ਜੋਰ ਬਿਨ੍ਰਤ-ਦੇਵ-ਮਿਲ, ਸੁਰ-ਕਰਤ-ਬਰਖਾ ਸੁਮਨ-ਦਲ[14]B ॥੧੬੮॥੯੪॥੧੯੬੬॥
ਦੈ-ਮਾਨ ਬਹੁ-ਸਨੁਮਾਨ ਸੁਰਪਤਿ; ਖਿਲਤ[15]-ਲਾਲਨ ਮੁਕਟ-ਦੁਰ[16]C
ਸਰਪੇਚ[17], ਜਿਗਾ-ਜੜਾਊ-ਰਤਨਨ, [18]ਮਨਿ-ਮਾਲ-ਮੁਕਤਾ-ਕੁੰਭਿ-ਦੁਰ ॥
ਗਜ, ਬਾਜਿ-ਬਿਬਿਧ-ਬਿਵਾਨ-ਸੁੰਦਰ, [19]ਸੁਭਗ-ਭਾਵਨ-ਰੁਚਿਰ-ਬਰ ॥
[20]ਇਨਾਮ-ਦੈ-ਸਿਰਪਾਉ-ਸੁਰਪਤਿ, ਚਲੈ-ਭਟ-ਸੰਗ ਜੈ-ਉਚਰ ॥੧੬੯॥੯੫॥੧੯੬੭॥
[21]ਸਮਰ-ਛੇਤ੍ਰ-ਪਹੁੰਚੇ-ਸੁਰੇਸੁਰ, ਆ ਮਿਲੇ ਸਪ੍ਤ-ਪ੍ਰਧਾਨ-ਭਟD ॥
ਰਵਿ, ਬਰੁਨ, ਚਿਤ੍ਰਰਥ, ਸਸਿ-ਸਿਖਰ[22], ਕੁਬੇਰ, ਕਾਲ[23], ਗਨੇਸ-ਗਟ[24] ॥

---

੧. ਨਿਧੀਆਂ ਦਾ ਮਾਲਿਕ, ਕੁਬੇਰ ਨੇ ਲਾਲਾਂ ਨਾਲ ਘੜੇ ਹਨ । ੨-੩. ਇੰਦ੍ਰ ਦੀ ਭੇਟਾ ਵਾਸਤੇ ਚੰਰ ਤੇ ਛਤ੍ਰ ਲੈ ਕੇ, ਦੇਵ ਯੋਧਿਆਂ ਨੇ ਪੰਜ ਰਾਜੇ ਭੇਜੇ । ੪. ਸਾਰੰਗ ਕੇਤੁ ਅਤੇ ਸਫਰੀ ਕੇਤੁ ਨਾਮ ਦੇ। ੫. ਇੰਦ੍ਰ ੬. ਬ੍ਰਹਮਾ। ੭. ਸ਼ਿਰੋਮਣਿ, ਵਡੇ ੮. ਦੇਵਤਿਆਂ ਨੂੰ ਜੱਫੀਆਂ ਪਾ ਪਾ ਕੇ। ੯. ਕਮਲ ਵਾਂਗੂ ਕੋਮਲ ਤੇ ਸੱਤ ਮੂੰਹਾਂ ਵਾਲਾ ਵਿਮਾਨ। ੧੦. ਹੀਰੇ। ੧੧. ਬੇ-ਮਿਸਾਲ ਮੋਤੀ। ੧੨. ਚਿੱਟੇ ਨਗੀਨੇ। ੧੩. ਘੋੜੇ। ੧੪, ਫੁੱਲ ਤੇ ਪੱਤੇ। ੧੫. ਕੀਮਤੀ ਪੁਸ਼ਾਕਾਂ। ੧੬. ਮੋਤੀਆਂ ਦੇ ਮੁਕਟ। ੧੭. ਪਹਿਨਣ ਵਾਲਾ ਇਕ ਭੂਸ਼ਣ। ੧੮. ਹਾਥੀਆਂ (ਦੇ ਸਿਰਾਂ) ਦਿਆਂ ਮੋਤੀਆਂ ਦੀਆਂ ਮਾਲਾਂ। ੧੯. ਚੰਗੇ ਭਾਵਣ ਵਾਲਿਆਂ ਗੁਣਾਂ ਵਾਲੇ ਅਤੇ ਸ੍ਰੇਸ਼ਟ ਸੋਹਣੇ। ੨੦. ਇਨਾਮ ਤੁਹਫੇ ਤੇ ਸਿਰੋਪੇ ਇੰਦ੍ਰ ਨੂੰ ਦੇ ਕੇ। ੨੧. ਇੰਦ੍ਰ ਮੈਦਾਨੇ ਜੰਗ ਵਿੱਚ ਪਹੁੰਚਿਆ। ੨੨. ਇਕ ਯੋਧੇ ਦਾ ਨਾਮ ਹੈ। ੨੩. ਇਕ ਮਾਨੁਖ ਰਾਜੇ ਦਾ ਨਾਮ ਹੈ। ੨੪. ਨਾਲ।

A ਇਹ ਪੰਕਤੀ ਸ੍ਰੀ ਆਨੰਦਪੁਰ ਸਾਹਿਬ ਸ਼ਹੀਦ ਬਾਗ਼ ਵਾਲੀ ਬੀੜ ਵਿੱਚ ਬਿਲਕੁਲ ਹੀ ਨਹੀਂ ਲਿਖੀ ਹੋਈ।

B ਸ੍ਰੀ ਆਨੰਦਪੁਰ ਸਾਹਿਬ ਵਾਲੀ ਬੀੜ ਵਿੱਚ 'ਦਲ' ਪਦ ਹੈ ਹੀ ਨਹੀਂ ਅਤੇ ਤੁਕ ਦੀ ਸਮਾਪਤੀ 'ਸੁਮਨ' ਪਦ ਤੇ ਹੀ ਕੀਤੀ ਹੋਈ ਹੈ। C ਪਾ:—ਖਿਲਕ ਲਾਲਨ ਮਟਕ ਦੂਰ।

D ਇਨ੍ਹਾਂ ਦੂਹਾਂ ਤੁਕਾਂ ਦੇ ਪਾਠ ਇਉਂ ਵੀ ਮਿਲੇ ਹਨ।

ਯਥਾ—ਸਮਰ ਛੇਤ੍ਰ ਪਹੁੰਚੇ ਸੁਰੇਸੁਰ ਆਇ ਮਿਲੇ ਸਪਤ ਪ੍ਰਧਾਨ ਭਨ ॥
ਰਵਿ. ਧਰਮ. ਚਿਤਰਥ ਸਸਿਸਿਖਰ ਕਉਬੇਰ ਕਾਲ ਗਨੇਸ਼ ਗਨ ॥

[1]ਪਰਸਪਰ-ਮਿਲਿ–ਅੰਕ-ਦੈ-ਦੈA ਸਭਿ-ਕਹਹਿ ਬ੍ਰਿਥਾ–ਸਮਰ–ਕਸ੍ਰ[2] ॥
ਜੇ-ਕਸ੍ਰ ਦ੍ਵਾਦਸ–ਬਰਖ–ਬੀਤੇ, ਸਮਰ-[3] ਦਾਰੁਨ ਕਹਿ-ਪ੍ਰਗਟ ॥੧੭੦॥੮੬॥੧੯੬੮॥

ਬ੍ਰਿਸਨੁਪਦ ਬਸੰਤ-ਹਿੰਡੋਲ ਸਕ੍ਰ-ਬਾਚ ਦੇਵਨ-ਪ੍ਰਤਿ ॥

ਧਨਜ ਧਨਜ ਬਾਸਵ-ਰਾਇ ਬੋਲੇ, ਕੋ ਕਰੇ ਤੁਮ ਬਿਨ ਸਮਰ[4] ਅਸ ॥
ਬਿਨ-ਹੁਕਮਿ ਨਾਹਿ ਨਿਸ–ਕਿਜੋ-ਆਵਨੁ[5], [6]ਸਭਿ-ਨਿਰਖਤ-ਥੇ ਗਿਰ-ਕਨਕ-ਪਸ ॥
ਪ੍ਰਭ–ਸਕਲ ਬ੍ਰਿਥਾ[7] ਜਾਨਤੇ, [8]ਨਿਜ-ਨਜਨ-ਨਿਰਖਤB ਸਮਰ-ਕਸ ॥
ਦੈ ਖ਼ਿਲਤ ਪਠਜੁ-ਰਿਖਿ ਰਾਜ–ਤੋ-ਪਹਿ,ਦੈ-ਮਾਨ,ਆਦਰ-ਬਿਬਿਧ-ਜਸ॥੧੭੧॥੮੭॥੧੯੬੯॥

ਬਿਸਨੁਪਦ ਬਸੰਤ-ਹਿੰਡੋਲ

ਪੁਨ–ਪਠਜੋ-ਮੋ-ਕਹੁ ਬ੍ਰਹਮ-ਜੁਤ, ਦੈ ਸਘਨ[9] ਪ੍ਰਿਤਨਾ[10] ਬਿਬੁਧ-ਦਲ[11]
ਪ੍ਰਵਾਹ-ਨਾਹਨਿ ਸਮਰ ਕੀਜੋ[12], ਹਨੋ-ਚੁਨ-ਚੁਨ ਅਸੁਰ ਖਲ ॥
ਪ੍ਰਿਥਮ-ਕਸ੍ਰ-ਹੈ-ਪ੍ਰਬਲ ਯਾ-ਮੈ, [13]ਅਰਿਸ੍ਰ-ਪੈਸਨ-ਕ੍ਰੂਰ-ਫਲ ॥
ਅਸੁਭ[14]ਹੁਇਹੈ ਦਿਵਸ–ਕੇਤਕ[15],ਪੁਨ–ਦਿਵਸ–ਐਹੈਂ ਗ੍ਰਿਹ-ਸੁਫਲ[16] ॥੧੭੨॥੮੮॥੧੯੭੦॥
ਤਿਹ-ਚਿੱਤ ਚਿੰਤ-ਨ-ਕੀਜਿਯੈ, ਯਹਿ-ਹੋਤ ਆਯੋ ਪਰਸਪਰ ॥
ਹਾਨ, ਲਾਭ-ਅਰੁ-ਦੁੱਖ, ਸੁੱਖ, ਜੀਵਨ, ਮਰਨ-ਏ-ਪਰਸਪਰC ॥

---

੧. ਜੱਫੀਆਂ ਪਾ ਪਾ ਆਪੋ ਵਿਚ ਦੀ ਮਿਲ ਕੇ। ੨. ਜੰਗ ਦੇ ਦੁੱਖਾਂ ਦੀ ਹਾਲਤ। ੩ ਯੁੱਧ। ੪. ਇਸ ਤਰਾਂ ਦਾ। ੫. ਆਵਣਾ ਨਹੀਂ ਕੀਤਾ ਹੈ। ੬. ਸੁਮੇਰ ਤੇ ਵੇਖਦਾ ਸਾਂ। ੭. ਦੁੱਖ ਦੀ ਹਾਲਤ। ੮. ਆਪਣੀਆਂ ਅਖਾਂ ਨਾਲ ਵੇਖਦੇ ਹਨ ਕਿ ?. ਜੰਗ (ਨਤੀਜਾ) ਕਿਸ ਤਰਾਂ ਦਾ (ਨਿਕਲੇਗਾ ?) ਜੰਗ ਦੇ ਆਦਮੀਆਂ ਨੂੰ ਆਪਣੇ ਨੇਤ੍ਰੀਂ ਵੇਖਦੇ ਹਨ। ੯. ਸਮੁਦਾਯ। ੧੦. ਫੌਜ। ੧੧. ਦੇਵਤਿਆਂ ਦੇ ਦਲ। ੧੨. ਕੀਜਿਯੇ। ੧੩. (ਗ੍ਰਹ ਚਾਲ ਦੇ) ਉਪੱਦ੍ਰਵ ਪੈਣਗੇ (ਜਿਨ੍ਹਾਂ ਦਾ) ਬੁਰਾ ਨਤੀਜਾ (ਨਿਕਲੇਗਾ)। ੧੪. ਬੁਰੇ। ੧੫. ਕੁਝਕੁ-ਦਿਨ। ੧੬. ਗ੍ਰਿਹਾਂ ਦੀ (ਚਾਲ) ਦੇ ਚੰਗੇ ਫਲਾਂ ਵਾਲੇ।

A ਪਾ:—ਮਿਲੇ ਪਰਸਪਰ ਅੰਕ ਦੈ ਦੈ, ਵੀ ਹੈ। B ਪਾ:—ਨਿਜ ਸੈਨ ਨਿਰਖਤ, ਵੀ ਹੈ।

C ਯੁੱਧ ਕਰਨ ਵਾਲਿਆਂ ਲਈ ਉਪਦੇਸ਼ ਅਤੁਟਿ ਬ੍ਰਜਵਸਥਾ ਵਿੱਚ ਹੀ ਚਾਹੀਦਾ ਹੈ। ਸਿਧਾਂਤ ਮੱਤ ਵਿੱਚ ਝੂਠ ਨਾਲ ਕਿਸੇ ਜੀਵ ਨੂੰ ਉਭਾਰਿਆ ਹੋਇਆ :—ਸੱਚ ਦਾ ਪਤਾ ਲਗ ਜਾਣ ਤੋਂ ਗਿਰ ਜਾਨਾ ਮੰਨਿਆਂ ਜਾਂਦਾ ਹੈ। ਸ੍ਰੀ ਗੁਰੂ ਜੀ ਏਥੇ ਸ੍ਰੀ ਮਦ ਭਗਵਤ ਗੀਤਾ ਦੇ ਅਨੁਸਾਰੀ ਕਥਨ ਕਰ ਰਹੇ ਹਨ। ਜਿਸ ਤਰ੍ਹਾਂ ਸ੍ਰੀ ਕ੍ਰਿਸ਼ਣ ਜੀ ਨੇ ਦੂਜੇ ਅਧਯਾਯ ਵਿੱਚ ਸ੍ਰੀ ਅਰਜੁਨ ਨੂੰ ਸਿੱਧਾਂਤਿਕ ਉਪਦੇਸ਼ ਕੀਤਾ ਹੈ—ਯਥਾ :—ਸੁਖ, ਦੁਖ, ਹਾਨ, ਲਾਭ ਜਿੱਤ ਤੇ ਹਾਰ ਨੂੰ ਇਕੋ ਜਿਹਾ ਸਮਝ ਕੇ ਤਾਂ ਜੰਗ ਵਾਸਤੇ ਤਯਾਰ ਹੋ ਇਸ ਤਰ੍ਹਾਂ ਯੁੱਧ ਕਰਨ ਨਾਲ—ਤੈਨੂੰ ਪਾਪ ਨਹੀਂ ਲਗੇਗਾ।" ਇਹ ਜੰਗ ਦਾ ਸਿਧਾਂਤੀ ਅਤੇ ਸੁਧ ਉਪਦੇਸ਼ ਹੈ। ਦੇਵਤਿਆਂ ਨੂੰ ਕੇਵਲ ਉਤਸਾਹਿਕ ਮਨਰਾਜਯ ਵਿੱਚ ਲਾ ਛੱਡਣਾ—ਇਹ ਵ੍ਰਿਤਿ ਵੰਚਿਕਤਾ ਸੀ। ਜਿਸ ਤੋਂ ਮੁਕਤ ਹੋਣ ਲਈ ਇੰਦ੍ਰ ਨੇ ਸਾਫ਼ ਕਹਿ ਦਿੱਤਾ ਹੈ ਕਿ ਸਾਡੀ ਹਾਰ ਹੋਵੇਗੀ ਪ੍ਰੰਤੂ ਫ਼ਿਕਰ ਨਹੀਂ ਕਰਨਾ। ਯਥਾ :—ਜਬ ਚਲੇ ਨਾਹਿਨ ਭੁਜਾ ਪੌਰਖ, ਬਿਬਸਿ ਹ੍ਵੈ .ਭਿ ਤੇਤਹੀ ॥

ਧੀਰ੍ਹ ਧਰ ਮਮ ਬੀਰ ਪਯਾਰੇ ਜਿਨ ਕਰੋ ਸੰਸਯ ਜੇਤਹੀ ॥

ਦਾ ਵੀ ਸੰਸਯ ਨਹੀਂ ਕਰਨਾ। ਇਸ ਵਿੱਚ ਅਸੀਂ ਅਵਤਾਰਾਂ ਅਤੇ ਸਿੱਧ ਆਦਿ ਮੁਨੀਆਂ ਤੋਂ ਘੱਟ ਨਹੀਂ ਹੋਵਾਂਗੇ।

ਸੁਰ, ਸਿੱਧ ਜੋ-ਅਵਤਾਰ-ਜਰ[2]
[1]ਨਹਿ-ਟਰਤ ਕੌਨੈ-ਬਿਧਿ-ਸਮਯ,
ਬਿਪਤਿ-ਸੰਪਤਿ-ਬਿਧਿ-ਰਚੌਜੋ[3], ਤਿਸ-ਭੋਗਹੈਂ ਸਭਿ ਚਰ[4] ਅਚਰ[5] ॥੧੭੩॥੮੯॥੧੯੭੧॥

ਪੁਨ-ਦਿਵਸ-ਐਹੈਂ ਸੁਖ-ਸਘਨ[7]
ਬਿਤਾਇ ਕਾਲ-ਅਰਿਸ੍ਰ-ਕੌ[6]
ਬਿਧੁੰਸ ਅਰਿ-ਕੁਲਿ-ਸਕਲ-ਖਲੁ-ਦਲ[8], [9]ਜੈ-ਜੀਤਿ-ਮੰਗਲ-ਸਦਨ-ਬਨ
ਪ੍ਰਭੁ ਹਰਨ-ਆਰਤ[10]A ਕਸ੍ਰ-ਭੰਜਨ, [11]ਤੁ-ਹੇਤੁ-ਧਰਿਹੈਂ-ਬੱਜ੍ਰ-ਤਨ
[12]ਦੇਵਿਜ-ਮੰਗਲ-ਸਕਤਿ-ਜੁਤ ਹ੍ਵੈ ਹੈਂ ਸਹਾਇ-ਪ੍ਰਤੱਛ-ਰਨ ॥੧੭੪॥੯੦॥੧੯੭੨॥

[13]ਜਬ-ਲਗ-ਬਸਾਇB ਪਰਾਕ੍ਰਮ- ਪੌਰਖ ਤਬ-ਲਗ ਰਹੋ-ਠਠ-ਖੇਤ-ਹੀ[14]
ਜਬ-ਚਲੇ-ਨਾਹਿਨ ਭੁਜਾ-ਪੌਰਖ[15], [16]ਬਿਬਸਿ-ਹੈ-ਸਭਿ-ਤੇ-ਤਹੀ ॥
ਧੀਰ-ਧਰੁ ਮਮ-ਬੀਰ-ਪਜਾਰੇ [17]ਜਿਨ-ਕਰੋ-ਸੰਸਜ-ਜੇਤ-ਹੀC
ਬਿਸਨੁ ਸਭਿ-ਬਿਧਿ ਭਲੋ-ਕਰਿ-ਹੈਂ[18], ਠਠੋ-ਰਨ-ਪੁੰਨ-ਛੇਤ-ਹੀ ॥੧੭੫॥੯੧॥੧੯੭੩॥

[19]ਸੁਨਿ-ਪਾਇ ਨਿਸਚਰ-ਨਾਹ-ਆਵਨ, [20]ਸਭੀ-ਗਨ, ਬੁਧ ਸਘਨ-ਦਲ ॥
[21]ਘਿਰਜਾਯੁ-ਹਰ-ਜੂ ਅਸੁਰ-ਪ੍ਰਤਿਨਾ, ਸੰਬੂਹ ਨਿਸਚਰ-ਦਲ ਸਬਲ[22] ॥
ਜੁੱਟੇ-ਦੂਹੂੰ-ਦਿਸ ਝਪਟ [23]ਸਾਵਤ, [24]ਦੇਵ, ਦਾਨਵ ਰਨ-ਅਚਲ[25] ॥
ਬਜਜੋ ਦੂਹੂੰ-ਦਿਸ ਕੋਸ[26] ਦੂੰਦਭਿ, ਸੰਬਜੂਹ-ਨਾਦਨ[27] ਧੁਨਿ ਪ੍ਰਬਲ ॥੧੭੬॥੯੨॥੧੯੭੪॥

---

੧. ਕਿਸੇ ਤਰ੍ਹਾਂ ਵੀ ਵੇਲਾ ਨਹੀਂ ਟਲਦਾ । ੨. ਜੋ ਅਵਤਾਰ ਹੋਏ ਹਨ (ਉਹਨਾਂ ਵੀ) ਸਹਾਰਿਆ ਹੈ। ੩. ਵਿਪਤਾ ਤੇ ਵਿਭੂਤਿ (ਐਸ਼੍ਵਰਜੀ) ਵਿਧਾਤੇ ਨੇ ਰਚੇ ਹਨ । ੪. ਚਲਣ ਵਾਲੇ ਜੀਵ । ੫. ਇਕੇ ਥਾਂ ਹੀ ਟਿਕੇ ਰਹਿਣ ਵਾਲੇ ਜੀਵ। ੬. ਦੁੱਖ ਦਾ ਸਮਜ ਗੁਜ਼ਾਰ ਕੇ। ੭. ਬਹੁਤ ਸੁਖ ਵਾਲੇ। ੮. ਨਿਸਚਜ ਕਰ ਕੇ ਸਾਰੇ ਵੈਰੀਆਂ ਦੀ ਕੁਲਾਂ ਦਾ ਦਲ ਮਾਰ ਕੇ। ੯. (ਇਸ ਜੰਗ ਰੂਪ) ਬਨ 'ਚੋਂ ਮੰਗਲਮਜ ਜਿੱਤ ਨਾਲ ਘਰਾਂ ਨੂੰ ਜਾਵਾਂਗੇ। ੧੦. ਦੁੱਖਾਂ ਨੂੰ ਨਾਸ ਕਰਨ ਵਾਲਾ। ੧੧. ਹੇ ਦੇਵਤਿਓ ! ਤੁਹਾਡੇ ਲਈ ਪੱਥਰ ਦਾ ਸ਼ਰੀਰ ਧਾਰੇਗਾ। ੧੨. ਕਲਜਾਣ ਕਰਨ ਵਾਲੀ ਦੇਵੀ (ਸਾਰੀਆਂ) ਸ਼ਕਤੀਆਂ ਸਮੇਤ। ੧੩. ਜਿੰਨਾ ਚਿਰ ਤੱਕ ਤਾਕ਼ਤ ਚਲ ਸਕੇ। ੧੪. ਜੰਗੇ ਮੈਦਾਨ ਵਿੱਚ ਡਟੇ ਰਹੋ। ੧੫. ਬਾਹੂ ਬਲ। ੧੬. ਤਦੋਂ ਸਾਰਿਆਂ ਤੋਂ ਹੀ ਲਾਚਾਰੀ (ਹੁੰਦੀ) ਹੈ। ੧੭. ਜਿਤਦਾ ਸੰਸਾ ਨਾਂ ਕਰੋ ? (ਅਰਥਾਤ ਪਿਛੇ ਹਟ ਜਾਣਾ)। ੧੮. (ਫਿਰ) ਯੁੱਧ ਪਵਿਤ੍ਰ ਛੇਤ੍ਰ ਨੂੰ ਆਰੰਭਾਂਗੇ। ੧੯-੨੦. ਦੈਤ ਸੈਨਾਪਤੀਆਂ ਦਾ ਔਣਾ ਸਾਰਿਆਂ ਗਣਾਂ ਤੇ ਸਮੁਦਾਜ ਦੇਵਤਿਆਂ ਦੇ ਦਲ ਨੇ ਸੁਣ ਲਿਆ। ੨੧. ਹਰ ਪਾਸਜੋਂ ਦੈਤਾਂ ਦੀ ਫੌਜ ਘੇਰ ਕੇ ਆ ਗਈ। ੨੨. ਬਲਵਾਨ। ੨੩. ਕਾਹ੍ਲੀ ਨਾਲ। ੨੪. ਰਾਜ ਪਤ੍ਰ। ੨੫. ਯੁੱਧ 'ਚੋਂ ਨਿਰਹੱਲ। ੨੬. ਨਗਾਰਾ। ੨੭. ਫੌਜੀ ਵਾਜਾ, ਸਮੁਦਾਜ ਵਾਜੇ।

A ਪਾ:— ਪ੍ਰਭ ਹਰਨ ਅਪਦਾ। B ਪਾ:—ਬਸਾਵੈ, ਵੀ ਹੈ।

C ਇਹ ਬੜੀ ਥੋੜੀ ਜਹੀ ਚੇਤਾਵਨੀ ਹੈ। ਜੋ ਇਨਸਾਨ ਆਪਣੀ ਦਿਮਾਗ਼ੀ ਸ਼ਕਤੀ ਨੂੰ ਵਿਸ਼ੇਸ਼ ਪਦਾਰਥਾਂ ਦੇ ਅਨੁਭਵ ਕਰਨ ਵਾਲਾ ਬਣੋਂਦੇ ਹਨ—ਉਹ ਬੜੇ ਘਟ ਸ਼ਬਦ ਅਤੇ ਪੁਰਰਾਜ਼ਾਂ ਨੂੰ ਵਰਤਦੇ ਹਨ। ਇੰਦ੍ਰ ਆਪਣੇ ਸਾਥੀਆਂ ਨੂੰ ਇਸ਼ਾਰਾ ਕਰ ਰਹਿਆ ਹੈ। ਜਿਸਦਾ ਮਤਲਬ ਵਾਰਤਾ ਵਰਤਣ ਨਾਲ ਨਿਕਲ ਕੇ ਬਹੁਤ ਜ਼ਜਾਦਾ ਹੋ ਜਾਵੇਗਾ। ਇਹੋ ਹੀ "ਸੂਤ੍ਰ" ਸ਼ਬਦ ਨਾਲ, ਸ਼ਾਸ਼ਤ੍ਰਕਾਰਾਂ ਨੇ ਆਪਣਿਆਂ ਗ੍ਰੰਥਾਂ ਵਿੱਚ ਗੁੰਥਨ ਕੀਤੇ ਹੋਏ ਹਨ। ਜਿਨ੍ਹਾਂ ਵਿੱਚ ਮਤਲਬ ਜ਼ਜਾਦਾ ਅਤੇ ਵਿਸਤਾਰ-ਘਟ ਹੈ।

ਬਿਸਨੁਪਦ ਬਸੰਤ-ਹਿੰਡੋਲ ॥

[੧]ਘਿਰਜੋ-ਸੰਘਰ-ਰੋਪ ਦੋ-ਸੂਅ[A] ਛੂਟਤ-ਗੋਲਾ, ਬਾਨ ਘਨ[੨] ॥
ਮੇਰੁ[੩], ਬ੍ਰਿਛ, ਸਿਲਾਹ-[੪]ਨਾਨਾ, ਛੁਟਜ-ਸਸਤ੍ਰ, ਅਸਤ੍ਰ-ਰਨ ॥
[੫]ਬੱਜ੍ਰ-ਮੂਸਲ-ਧਾਰ ਬਰਸਤ, ਗੜਾ, ਪਾਥਰ, ਤਰੁ[੬] ਸਘਨ ॥
ਸੇਰ, ਸਰਪ ਬਿਸਾਲ-ਅਜਗਰ, ਬਰਫ, ਪਾਵਕ[੭], ਬਾਰਿ[੮] ਬਨਿ[੯] ॥੧੭੭॥੯੩॥੧੯੭੫॥
ਰਿਸ-ਘੇਰਿ-ਰੁੱਕੇ-ਪਰਸਪਰ, ਝਰਿ-ਲਾਯ-ਬਰਖਤ-ਸਸਤ੍ਰ ਅਸਤ੍ਰ ॥
ਧੁੰਧ-ਧੂਰਿ ਉਠਿਯੁ ਪ੍ਰਬਲ, ਭਟ ਜੂਝਗੇ ਸਣ-ਬਾਜਿ ਬਸਤ੍ਰ[੧੦] ॥
ਖ਼ੁਰ-ਬਾਜਿ-ਧੂਰਿ-ਗਗਨ-ਛੁਹਜੋ, [੧੧]ਦਿਸ-ਰੁਕਿਯ-ਸਭਹਿ ਜਤ੍ਰ-ਤਤ੍ਰ ॥
ਪਗ-ਧਮਕ-ਧਸਕ-ਗਈਥਿਰਾ[੧੨],[੧੩]ਪਦ-ਉਡਜੁ-ਬਸੁਧਾ-ਮਿਸਲ-ਪਤ੍ਰ[B] ॥੧੭੮॥੯੪॥੧੯੭੬॥
[੧੪]ਘਮਸਾਨ-ਦਾਰੁਨ-ਪ੍ਰਲਜ-ਭਾਰਥ, ਮੰਡਜੋ-ਦੇਵਨ, ਦੈਤ-ਹਠ[੧੫] ॥
ਨਭ-ਘੇਰ-ਨਿਰਖਤ-ਹੂਰ, ਅੱਛਰਿ, ਦੇਵ, ਜਛ, ਭੁਜੰਗ-ਠਠ ॥
ਸਭਿ-ਮਿਲਿ ਸਰਾਹਤ ਪਰਬ-ਭਾਰਥ[੧੬], ਨਹਿ-ਭਯੋ ਐਸੋ-ਕਬਹਿ ਗਟ[੧੭] ॥
ਭਟ-ਜੁੜੇ-ਨ੍ਹਾਵਨ ਸਮਰ-ਸੰਗਮ[੧੮], ਦੇਵ, ਦਾਨਵ ਸਮਰ-ਤਟ[੧੯] ॥੧੭੯॥੯੫॥੧੯੭੭॥
[੨੦]ਸਮਰ-ਸੰਗਮ ਜੂਝਗੇ, ਭਟ, [੨੧]ਤਰਤ-ਭੇਭਵ-ਸਿੰਧੁ-ਅਸ ॥
ਜੇ-ਬਿਮੁਖ-ਭਾਜੇ-ਸਮਰ-ਤੇ, ਇਤ-ਉਤ[੨੨]-ਨਸਜੋ ਗਏ-ਨਰਕ-ਧਸ ॥
ਜੋ ਚਹਿਤ ਮੋਖ-ਪਰਾਗਤੀ[੨੩], [੨੪]ਹਰਿ-ਸਰਨ-ਧਜਾਵਤ-ਬਿਮਲ-ਜਸ[C] ॥

---

੧. ਦੋਹਾਂ ਪਾਸਿਆਂ ਤੋਂ ਜੰਗੇ ਮੈਦਾਨ ਵਿੱਚ ਰਖ ਕੇ ਘੇਰ ਲਿਆ। ੨. ਸਮੂਹ। ੩. ਪਹਾੜ। ੪. ਸ਼ਸਤ੍ਰ। ੫. ਮੁਹਲੇਧਾਰ (ਮੀਂਹ ਵਾਂਗੁ) ਪੱਥਰ ਵਰਦੇ ਹਨ। ੬. ਦ੍ਰਖਤ। ੭. ਅਗਨਿ। ੮. ਪਾਣੀ। ੯. ਚੰਗੀ ਤਰਾਂ ੧੦. ਘੋੜਿਆਂ ਤੇ ਵਸਤਾਂ ਸਮੇਤ। ੧੧. ਘੋੜਿਆਂ ਦੇ ਖ਼ੁਰਾਂ ਨਾਲ (ਉਡੀ ਹੋਈ) ਧੂੜਿ ਨੇ ਆਕਾਸ਼ ਨੂੰ ਛੁਹ ਲਿਆ। ੧੨. (ਯੋਧਿਆਂ ਦੇ) ਪੈਰਾਂ ਦੀ ਧਮਕ ਨਾਲ ਜ਼ਮੀਨ ਧਸਕ ਗਈ। ੧੩. ਧਰਤੀ ਦੇ ਪੁੜੇ (ਸੁੱਕੇ ਹੋਏ) ਪਤ੍ਰ ਸਮਾਨ ਉਡ ਗਏ। ੧੪-੧੫. ਦੇਵਤਿਆਂ ਅਤੇ ਦੈਂਤਾਂ ਨੇ ਹਠ ਨਾਲ ਦੂਓਦੂਈ ਦਾ ਪ੍ਰਲਯ ਵਾਂਗੁ ਭਯਾਨ ਜੰਗ ਆਰੰਭਿਆ ! ੧੬. ਯੁੱਧ ਰੂਪ ਪਰਵ ਦਾ ਸਮਯ। ੧੭. ਮੇਲ, ਢੁਕਾਉ। ੧੮. ਜੰਗ ਰੂਪ (ਪ੍ਰਯਾਗ ਦਾ) ਸੰਗਮ। ੧੯. (ਦੇਵ ਦੈਤ) (ਗੰਗਾ ਯਮੁਨਾ) ਦੇ ਕੰਢੇ ਤੇ। ੨੦-੨੧. (ਜਿਹੜੇ) ਯੋਧੇ (ਇਸ) ਯੁੱਧ ਰੂਪ (ਗੰਗਾ ਯਮੁਨਾਂ ਦੇ) ਸੰਗਮ ਵਿੱਚ (ਸਨਾਨ ਕਰ ਗਏ) ਹਨ (ਉਹ) ਇਸ ਤ੍ਰਾਂ ਸੰਸਾਰ ਰੂਪ ਸਮੁੰਦ੍ਰ ਨੂੰ ਤਰ ਗਏ ਹਨ। ੨੨. ਲੋਕ-ਪਰਲੋਕ। ੨੩. ਮੁਕਤ ਰੂਪ ਪਰਮਗਤੀ ਨੂੰ। ੨੪. ਹਰਿ ਦੀ ਸ਼ਰਣ ਹੋ ਕੇ (ਸ਼ੁੱਧ ਚਿੱਤ ਨਾਲ) ਯਸ਼ ਕਰਦਾ ਹੈ। A ਪਾ:—ਘਿਰਿਓ ਸੰਘਰ ਰੋਮ ਕੇ ਸੁਰ, ਵੀ ਹੈ।

B ਪਾ:—ਪਟ ਉਡਿਓ ਬਸੁਧਨ ਮਿਸਲ ਪਤ੍ਰ।

C ਇਹ ਦੋ ਤ੍ਰਾਂ ਦਾ ਆਸ਼ਾ ਮੁਕਤ ਵਿਸ਼ਜਿਕ ਸਿਧਾਂਤਿਕ ਮੱਤਾ ਅਵਲੰਬੀਆਂ ਦਾ ਨਹੀਂ। ਕਿਉਂਕਿ—ਯੁੱਧ ਦੇ ਸਾਮ੍ਹਣੇ ਸ਼ਸਤ੍ਰਾਂ ਨੂੰ ਸਹਾਰਨਾ ਇਸ ਗਲ ਨੂੰ ਸਪਸ਼ਟ ਨਹੀਂ ਕਰ ਸਕਦਾ ਕਿ ਯੋਧੇ ਦਾ ਦਿਲ ਈਸ਼੍ਵਰ ਪ੍ਰਾਯਣ ਹੈ ਯਾ ਨਹੀਂ। ਹਾਂ, ਯੋਧੇ ਲਈ ਵੈਰਾਗਯ ਤਯਾਗ ਹੋ ਜਾਂਦਾ ਅਤੇ ਜਦੋਂ ਵੀ ਜੰਗ ਦਾ ਸਹੀ ਇਰਾਦਾ ਹੋ ਜਾਵੇ। ਓਦੋਂ ਘਰ ਦਾ ਪ੍ਰੇਮ, ਪੁਤ੍ਰ, ਮਿਤ੍ਰ, ਇਸਤ੍ਰੀ, ਸੰਬੰਧੀ, ਧਨ, ਮਾਲ, ਸਮਿਗ੍ਰੀ, ਹਾਥੀ, ਘੋੜੇ, ਜ਼ੇਵਰ, ਜ਼ਮੀਨ ਆਦਿ ਸਾਰਿਆਂ ਦਾ ਹੀ ਮੋਹ ਟੁਟ☞

¹ਦੁਤਿਯ-ਮਾਰਗ ਸਮਰ-ਸਨਮੁਖ ਸਸਤ੍ਰ-ਝੇਲਨ-ਸੁਰਗ-ਬਸਿA ² ॥੧੯੦॥੯੬॥੧੯੭੮॥
ਸੁਭ-ਸਮਜ਼-ਸੁੰਦਰ-ਬਨਜੋ-ਦਾਵਰਿ³ ਭਿਰਤ-ਭੇ-ਭਟ ਸਮਰ-ਚੜ⁴ ॥
ਪ੍ਰਚਾਰ⁵ ਬਾਹਤ-ਸਸਤ੍ਰ-ਤੀਛਨ, ਹਾਂਕ ਹਾਂਕ ਪ੍ਰਹਾਰ⁶ ਸਰ⁷B
ਸਿਮਟ⁸ ਦੋ-ਦਲ-ਭਿਰੇ-ਜੋਧਨ, ਬਾਨ, ਬੱਜ੍ਰਨ⁹ ਮਾਰ-ਧਰ
ਅੰਗਜਾਰ ਬਰਖਤ-ਗੜਾ, ਮੂਸਲ¹⁰ ਧਾਰ-ਧਾਰਾ¹¹ ਪ੍ਰਲਜ-ਕਰ ॥੧੯੧॥੯੭॥੧੯੭੯॥

ਬਿਸਨੁਪਦ ਬਸੰਤ-ਹਿੰਡੋਲ

ਛੁਟਤਿ-ਤੋਪ, ਬੰਦੂਕ, ਪਿਸ੍ਰਲ¹², ਕੁਹਕ¹³, ਹੁਕਾ-ਬਾਨ¹⁴ ਗਨ¹⁵C
ਫਨੀਅਰ¹⁶, ਭੁਜੰਗ, ਕਰਾਲ¹⁷-ਪੰਨਗ, ਬੱਜ੍ਰ¹⁸, ਗੋਲਾ, ਬ੍ਰਿਛ-ਹਨ¹⁹ ॥
ਨਭ-ਘੇਰ-ਬਾਰਿਦ²⁰ ਕਰਤ-ਬਰਖਾ, ਤਾਲ²¹, ਪ੍ਰਬਤ-ਦੀਹ ਰਨ ॥
²²ਦਿਵਸ-ਰੈਨ-ਨ ਲਖਿ-ਪਰਤਿ, ਭਈ-ਧੁੰਧ ਘੋਰ ਕ੍ਰਾਲ ਘਨ²³ ॥੧੯੨॥੯੮॥੧੯੮੦॥
ਘਨ-ਗਰਜ ਤਰਜਿਤ²⁴ ਬੱਜ੍ਰ-ਠਨਕਤ²⁵ ²⁶ਬਹਿਤ-ਝਪਸਾ-ਬੇਗ-ਬਹੁ
²⁷ਲਪਕ-ਦਾਮਿਨਿ-ਝਪਕ-ਧਾਵਤ, ਪਰਤ-ਦੈਤਨ ਦਲ-ਦੁਸਹੁ²⁸
ਬਰਫ, ਪਾਥਰ²⁹, ਬੱਜ੍ਰ ਦਾਮਿਨਿ,-ਪਾਤ³⁰ ਪੁਨ-ਪੁਨ ਹੋਤ-ਜਹ ॥
ਲੂਕ³¹,ਪਾਵਕ³² ਅਗਨਿ-ਬਰਖਤਿਝੜਿ-ਲਾਇ ਦਾਰੁਨਲਹਰ-ਲਹ³³॥੧੯੩॥੯੯॥੧੯੮੧॥

੧-੨. ਦੂਜਾ ਰਸਤਾ :—ਯੁੱਧ ਵਿੱਚ ਸਾਮ੍ਹਣੇ ਸ਼ਸਤ੍ਰਾਂ ਨੂੰ ਸਹਾਰਨ ਨਾਲ ਸੁਰਗ ਵਿੱਚ ਵਸ ਕੇ (ਮੁਕਤ ਪ੍ਰਾਪਤ ਕਰਨ ਦਾ) ਹੈ। ੩. (ਇਸ ਜੰਗ ਰੂਪ) ਸੁਭ ਅਤੇ ਸੁੰਦ੍ਰ ਸਮਯ ਦਾ ਢੰਗ ਬਣਿਆ ਜੇ। ੪. ਜੰਗ ਵਿੱਚ ਜਾ ਕੇ। ੫. ਵੰਗਾਰ ਕੇ। ੬. ਚਲੇਂਦੇ ਹਨ। ੭. ਤੀਰ। ੮. ਇਕੱਠੇ ਹੋ ਕੇ। ੯. ਪੱਥਰਾਂ ਦੀ। ੧੦. ਮੁਹਲੇ। ੧੧. ਤਲਵਾਰਾਂ। ੧੨. ਪਸਤੌਲ। ੧੩. ਇਕ ਤਰ੍ਹਾਂ ਦਾ ਬਾਣ—ਜਿਸ ਤੋਂ ਸੂਕ ਪੈਦਾ ਹੁੰਦੀ ਹੈ। ੧੪. ਇਕ ਤਰ੍ਹਾਂ ਦਾ ਤੀਰ-ਜਿਹੜਾ ਹੁਕ ਹੁਕ ਕੇ ਚਲਦਾ ਹੈ। ੧੫. ਸਮੂਹ। ੧੬. ਇਕ ਤਰ੍ਹਾਂ ਦਾ ਬਾਣ। ੧੭. ਭਯਾਨਕ। ੧੮. ਪੱਥਰ। ੧੯. ਬ੍ਰਿਛਾਂ ਨੂੰ ਮਾਰਦੇ ਹਨ। ੨੦. ਬੱਦਲ-ਅਸਮਾਨ ਨੂੰ ਘੇਰ ਕੇ। ੨੧. ਇਕ ਰੁੱਖ ਦਾ ਨਾਮ ਹੈ। ੨੨. ਨਾਂ ਦਿਨ ਜਾਣਿਆਂ ਜਾਂਦਾ ਹੈ - ਨਾਂ ਰਾਤ ਸਮਝੀ ਜਾਂਦੀ ਹੈ। ੨੩-੨੪. ਬੱਦਲ ਗਰਜਦੇ ਹਨ ਅਤੇ ਦੌੜਦੇ ਹਨ। ੨੫. ਬਿਜਲੀ ਚਮਕਦੀ ਹੈ। ੨੬. ਬਹੁਤ ਤੇਜ਼ੀ ਨਾਲ ਝਖੜ ਚਲਦਾ ਹੈ। ੨੭-੨੮. ਦੈਤਾਂ ਦੇ ਕਠੋਰ ਦਲ ਵਿੱਚ ਲਿਸ਼ਕ ਕੇ ਕਾਲ਼ੀ ਨਾਲ ਬਿਜਲੀ ਦੌੜ ਕੇ ਪੈਂਦੀ ਹੈ। ੨੯. ਗੜੇ। ੩੦. ਬਿਜਲੀ ਗਿਰਦੀ ਹੈ। ੩੧. ਚੁਆਤੀਆਂ, ਮੁਆਤੇ। ੩੨. ਅਗਨਿ। ੩੩. ਚਮਕ ਚਮਕ ਕੇ।

A ਪਾ:—ਪੁਨ ਦੁਤੀਆ ਮਾਰਗ ਸਮਰ ਸਨਮੁਖ ਸ਼ਸਤ੍ਰ ਝੇਲਨ ਸੁਰਗ ਬਸਿ, ਵੀ ਹੈ।
B ਪਾ: "ਹਾਂਕ ਹਾਂਕ ਪ੍ਰਚਾਰ ਬਰ" ਵੀ ਹੈ। C ਪਾ: "ਕੁਹਕ ਨਾਵਕ ਬਾਨ ਬਨ" ਵੀ ਹੈ।

☞ ਜਾਂਦਾ ਹੈ ਅਤੇ ਇਹ ਵੈਰਾਗਯ ਦਾ ਕਾਰਣ ਬਣ ਜਾਂਦਾ ਹੈ, ਪ੍ਰੰਤੂ ਆਮ ਸੂਰਮਿਆਂ ਵਿੱਚ ਇਹ ਨਹੀਂ ਪਾਇਆ ਜਾ ਸਕਦਾ। ਜਿਹੜੇ ਲੋਕ ਗਯਾਨ ਮਾਰਗ ਰਾਹੀਂ ਕੁਝ ਵੈਰਾਗਯ ਆਦਿਕ ਸਾਧਨਾਂ ਨੂੰ ਅਨੁਭਵ ਕਰ ਚੁਕੇ ਹੋਏ ਹਨ, ਉਨ੍ਹਾਂ ਨੂੰ—ਜੰਗ ਵੈਰਾਗਯ ਆਦਿ ਦੀ ਸਥਿਰ ਬੁਧਿ ਵਿੱਚ ਸਹਾਯਤਾ ਦੇਂਦਾ ਹੈ ਅਤੇ ਜੇ ਓਹ ਹਰਿ ਸਿਮਰਨ ਕਰਦੇ ਹਨ। ਤਾਂ ਅੰਤਮ ਦਸ਼ਾ ਵਿੱਚ ਅਟੁੱਟ ਹਰਿ ਸਿਮਰਨ ਦਾ ਫਲ ਮੁਕਤ ਹੀ ਹੋ ਸਕਦਾ ਹੈ। ਪ੍ਰੰਤੂ ਆਮ ਲੋਕਾਂ ਦਾ ਨਹੀਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਭਾਵ ਏਥੇ ਦੇਵ ਯੋਧਿਆਂ ਦੀ ਬ੍ਰਿਤਿ ਦਾ ਸੂਚਿਕ ਵੀ ਹੈ ਕਿਉਂਕਿ ? ਉਹ ਕੁਝ ਦੇਵ ਸੰਪਦਾ ਆਦਿਕ ਗੁਣਾਂ ਦੇ ਵਾਕਿਫ ਪਠ ਅਤੇ ਇਸੇ ਕਾਰਣੋਂ ਉਨ੍ਹਾਂ ਯੋਧਿਆਂ ਨੂੰ ਵੀ ਹੁਣ ਸੁਰਗ ਵਾਸ ਤੋਂ ਉਪਰੰਤ ਪੁਰਸ਼ਾਰਥ ਰੂਪ ਮੁਕਤ ਹੀ ਮਿਲੇਗੀ।

ਬਹੁ ਮਾਰ ਧਾੜ ਮਚੀ ਕਰਾਰੀ[1] ਪ੍ਰਲਜ ਪਲਟਜੋ ਜਤ੍ਰ ਤਤ੍ਰ[2] ॥
ਛੁਟਜੁ ਗੋਲਾ ਬਾਨ ਦਾਰੁਨ ਛੁਟਜੋ ਸਸਤ੍ਰ ਅਰੁ ਅਸਤ੍ਰ ॥
ਸੰਗ੍ਰਾਮ[3] ਭੀਖਮ ਜੁੱਟਜੋ ਦੋ ਦਿਸ, [4]ਮੰਡਜੋ ਦੁਸਤ੍ਰ ਜੁੱਧ ਛਤ੍ਰ ॥
ਜੁੜੇ ਜਾਤ੍ਰੀ[5] ਸੁਭਟ ਦੋ ਦਲ, ਸਮਰ ਛੇਤ੍ਰ[6] ਜਤ੍ਰ ਤਤ੍ਰ ॥੧੮੪॥੧੦੦॥੧੯੮੨॥

[7]ਝੂਮ-ਝੂਮ-ਰਿਸਾਜ-ਮੇਘਨ, ਜੁੱਥ-ਜੁੱਥ-ਘਟਾ-ਘਮੰਡ[8]
ਉਮਡ-ਉਮਡ ਝਰਿ-ਲਾਇ-ਧਾਰਾ, ਬੱਜ੍ਰ[9], ਪਾਵਕ[10], ਬਰਫ-ਖੰਡ[11]
[12]ਬਜਾਲ, ਬਿਸੀਅਰ[13] ਰਿੱਛ, ਬਾਂਦਿਰ, ਦੂਤ[14] ਭੂਤ, ਪਿਸਾਚ ਭੇਡ[15] ॥
ਪਰਤ-ਹੋ-ਹੋ-ਰੂਪ-ਬਾਦਰ, [16]ਹਨੁਤ-ਨਿਸਚਰ-ਭੁਜਾਦੰਡ ॥੧੮੫॥੧੦੧॥੧੯੮੩॥

ਬਿਸਨੁਪਦ ਬਸੰਤ-ਹਿੰਡੋਲ॥ [17]ਜੁੱਟਿ-ਦੂਹੁੰ-ਦਿਸ-ਮੇਘ-ਮਾਲਾA ਧਾਯ-ਧਾਯ-ਘਟਾ ਘਮੰਡਿ[18] ॥
ਰੁਕਜੁ-ਧਰਤਿ-ਅਕਾਸ-ਸਬਹੀ, ਦੀਪ-ਦੀਪਨ, ਖੰਡ-ਖੰਡ
ਪ੍ਰਤਛ-ਮੂਰਤਿ-ਵੰਤ[19] ਹੋ-ਹੋ, ਧਰ-ਰੂਪ ਭੀਖਮ[20] ਘਨ[21] ਪ੍ਰਚੰਡ[22] ॥
ਤਾਯਰ[23]ਬਿਹੰਗਮ[24]ਸਕਲ-ਬਨ-ਬਨ[25]B [26]ਰੁਪਜੋ-ਸੰਘਰ-ਪ੍ਰਲਜ-ਮੰਡ ॥੧੮੬॥੧੦੨॥੧੯੮੪॥
ਦੌਰ-ਦੌਰ-ਪਰਜੋ ਘਨਜ-ਦਲ[27] ਰਚਜੋ-ਜਾਦੂ-ਸਿਹਰ[28] ਤਹ
[29]ਦਿਵਸ-ਨਿਸ-ਭੋ-ਨਿਸ-ਦਿਵਸ, [30]ਕਰ ਮਕਰ ਹੀਲਾ-ਭਾਤਿ-ਬਹC ॥
[31]ਧਰ-ਰੂਪ-ਨਿਸਚਰ ਚਮੂ-ਰਿਪੁ, [32]ਰਲ-ਗਏ-ਸਾਹਰ-ਸਤ੍ਰ-ਮਹਿD ॥
ਹਤ[33] ਕੀਨਿਪ੍ਰਤਿਨਾ-ਆਸੁਰੀ[34] [35]ਭਛ-ਕੀਨੁ-ਦਾਨਵ-ਝੋਟ-ਗਹਿ ॥੧੮੭॥੧੦੩॥੧੯੮੫।

---

੧. ਭਾਰੀ,ਤਕੜੀ, ਡਰਾਵਣੀ । ੨. ਸਭਿ ਥਾਂ । ੩. ਜੰਗ, ਯੁੱਧ ।੪.ਛੱਤ੍ਰੀਆਂ ਨੇ ਭਯਾਨਕ ਜੰਗ ਅਰੰਭਿਆ । ੫.ਤੀਰਥ ਯਾਤ੍ਰਾ ਨੂੰ ਜਾਣ ਵਾਲੇ । ੬. ਯੁੱਧ ਰੂਪ (ਛੇਤ੍ਰ) ਤੀਰਥ ਤੇ । ੭-੮. ਮੇਘਾਂ ਦੀਆਂ ਘਟਾਂ ਦੇ ਝੁੰਡਾਂ ਦੇ ਝੁੰਡ ਹਿੱਲ ਹਿੱਲ ਕੇ ਜੰਗ ਨੂੰ ਕ੍ਰੋਧਵਾਨ ਹੋਏ । ੯.ਪੱਥਰ । ੧੦.ਅਗਨਿ। ੧੧.(ਬਰਫ ਦੇ ਟੁਕੜੇ) ਗੜੇ।੧੨.ਹਾਥੀ ।੧੩.ਸੱਪ। ੧੪.ਯਮਦੂਤ । ੧੫. ਵੇਸ਼ਯਾ ਦਾ ਜਾਰ,ਭਯਾਨਕ ਰੂਪ ਵਾਲਾ । ੧੬.(ਆਪਣੇ) ਬਾਹੁਦੰਡਾਂ ਦੇ (ਬਲ) ਨਾਲ ਦੈਤਾਂ ਨੂੰ ਮਾਰਦੇ ਹਨ । ੧੭. ਦੋ ਪਾਸਿਆਂ ਤੋਂ ਹੋ ਬੱਦਲਾਂ ਦੀ ਕਤਾਰ ਜੁੱਟ ਪਈ । ੧੮. ਯੁਧ, ਮੇਘਾਂ ਦੀ ਗਰਜਨ,ਹੰਕਾਰ ਨਾਲ । ੧੯. ਪ੍ਰਗਟ ਸ਼ਰੀਰਾਂ ਵਾਲੇ । ੨੦.ਭਯਾਨਕ । ੨੧. ਬਦਲ । ੨੨. ਤੇਜ ਵਾਲਾ । ੨੩.ਉੱਡਣ ਵਾਲਾ,ਪੰਛੀ, ਤਰੀਕਾ, ਉਹ ਵਸਤੂ ਜਿਸ ਤੋਂ (ਸਗਨ) ਵਿਚਾਰੇ ਜਾਣ, ਡੱਲ੍ਹ। ੨੪. ਪੰਛੀ । ੨੫. (ਇਹ) ਸੂਰਤਾਂ ਬਣ ਬਣ ਕੇ । ੨੬. ਕ਼ਯਾਮਤ ਵਾਂਗੂ ਜੰਗ ਨੂੰ ਮੰਡਣ ਵਾਲਿਆਂ ਨੇ (ਜੰਗ ਨੂੰ) ਰੋਕ ਲਿਆ । ੨੭. ਮੇਘ ਲੜਾਈ ਵਿੱਚ, ਪਾਣੀ ਦੀ ਫੌਜ । ੨੮. ਮਹਾਂ ਜਾਦੂ । ੨੯. ਦਿਣ, ਰਾਤ-ਵਾਂਗੂ ਤੇ ਰਾਤ ਦਿਨ ਵਾਂਗ ਹੋ ਗਈ । ੩੦. ਬਹੁਤ ਤਰ੍ਹਾਂ ਦਾ ਧੋਖਾ ਤੇ ਫਰੇਬ ਕਰ ਕੇ । ੩੧-੩੨. (ਮੇਘਾਂ ਰੂਪ) ਜਾਦੂਗਰ ਦੁਸ਼ਮਣ ਦੈਂਤਾਂ ਦੀ ਫੌਜ ਦਾ ਰੂਪ ਧਰ ਕੇ—ਦੁਸ਼ਮਣਾਂ ਵਿੱਚ ਰਲ ਗਏ । ੩੩. ਮਾਰਨ । ੩੪. ਦੈਤਾਂ ਦੀ ਫੌਜ । ੩੫. ਦੈਤਾਂ ਨੂੰ ਵਾਲਾਂ ਤੋਂ ਖਾ ਗਏ ।

A ਪਾ: "ਜੁਟੇ ਚਹੁੰ ਦਿਸ ਮੇਘ ਮਾਲਾ" ਵੀ ਹੈ ।

B ਪਾ: "ਲਾਇ ਧਰਾ ਅਉ ਸਕਲ ਬਨ ਬਨ" ਨਾਨਕਿਆਣੇ ਆਦਿਕ ਬੀੜਾਂ ਅਤੇ "ਤਾਯਰ ਬਹਾਜ ਮਸਕਲ ਬਨ" ਸ੍ਰੀ ਹਜੂਰ ਸਾਹਿਬ ਜੀ ਦੀਆਂ ਬੀੜਾਂ ਦੇ ਕੁਝ ਪਾਠ ਅਸ਼ੁਧ ਵੀ ਹਨ ।

C ਪਾ: ਕਰ ਮਕਰ ਹੀਲਾਂ ਬਾਤ ਬਹ, ਵੀ ਹੈ-- ਇਸ ਦਾ ਉੱਚਾਰਣ "ਲਾਂਬਾ ਤਬਹ" ਲੇਖਕ ਦੇ ਦਿਲ ਦਾ ਭਾਵ ਹੈ

D ਪਾ: "ਰਲ ਗਏ ਘਨਹਰ ਸਤ੍ਰ ਮਹਿ" ਸ੍ਰੀ ਅਨੰਦਪੁਰ ਸਾਹਿਬ ਜੀ ਦੀ ਬੀੜ ਦਾ ਪਾਠ ਬਹੁਤ ਸੁਧ ਲਗਦਾ ਹੈ

[1]ਦਸ-ਪਦਮ-ਦਾਨਵ-ਹਨਜੋ-ਜੁਧ-ਕਰ, ਖਬਰ-ਭਈ ਨ੍ਰਿਪ-ਦਾਨਵਾ[2]
ਖ਼ਲਲ[3] ਨਿਜ-ਮਹਿ-ਪਰਜੋ-ਸੁਾਮੀ, ਰਿਸੇਂ-ਨਿਜ-ਮਹਿ ਧਾਨਵਾ[4]
ਕਟਗੇ-ਪਦਮ-ਦਸ-ਭਟ ਅਯੋਧਨ[5] ਬਿਗਰਗੇ ਗਹਿ-ਬਾਨਵਾ[6]
[7]ਤਛ-ਮੁੱਛ-ਭਏ-ਪਰਸਪਰ, ਭਟ-ਮਰ-ਮਿਟੇ ਬਹੁ-ਘਾਨਵਾ[8] ॥੧੮੮॥੧੦੪॥੧੯੮੬॥
ਨ੍ਰਿਪ-ਚਿੱਤ-ਬੂਝਜੋ-ਆਪਨੇ[9] ਭਟ-ਬਿਗਰਗੇ-ਸਭਿ-ਆਪਸੇ
ਪਠਜੋ-ਮੰਤ੍ਰਿਨ ਤ੍ਰਾਸੁ[10]-ਦੈ, [11]ਕਿਮ-ਕੀਨਿ-ਕਲਹ-ਭਟ-ਰਿਸੇ
ਉਤ ਕਰਤ ਬਾਸਵ[12] ਜੰਗ-ਦਾਰੁਨ, ਲੈ ਬਿਬੁਧ[13] ਸੈਨਾ ਦਲ[14] ਧਸੇA
[15]ਹਤ-ਡਰਜੋ-ਸੁਰਗਨ-ਸੈਨ-ਬਹੁ[16]ਭਟ-ਪ੍ਰਬਲ-ਲਰ-ਕਰ-ਭੁਇੰਖਸੇB ॥੧੮੯॥੧੦੫॥੧੯੮੭॥

ਬਿਸਨੁਪਦ ਬਸੰਤ-ਹਿੰਡੋਲ ॥ ਨ੍ਰਿਪਤਿ-ਬਾਚ ਸੁਮਤਿ ਨਿਜ-ਸੈਨਾ-ਪ੍ਰਤਿ ॥
ਤੁਮ ਲਰਨ ਆਯੋ ਸਤ੍ਰੁ[17] ਸੰਗ, ਯਾ[18] ਕਰਨਿ ਬਿਗ੍ਰਹਿ[19] ਆਪਸੀ ॥
[20]ਦੂਰਦਸਾ-ਘੇਰਜੋ-ਅਸੁਰ-ਕੁਲਿC ਨਿਜ ਮਾਹਿ ਬਿਗ੍ਰਹਿ ਖਾਪਸੀ[21] ॥
ਦਿਨ ਬੁਰੇ ਆਯਸ[22] ਦਾਨਵਾ, [23]ਬਿਪ੍ਰੀਤਿ-ਬੁਧਿ-ਭਿ-ਰਾਖਸੀ ॥
ਮੌਤ-ਕੀ ਯਹਿ-ਸਭਿ-ਨਿਸ਼ਾਨੀ, [24]ਖ਼ਜਾਲ-ਐਸੇ-ਆਵਸੀ ॥੧੯੦॥੧੦੬॥੧੯੮੮॥
ਸੁਰ-ਚਢੀ-ਚਿਹ-ਹ੍ਵੈ[25] ਦੇਖਿ ਬਿਗ੍ਰਹਿ, ਦਲ-ਘੇਰਿ-ਹੈਂ ਦਿਸ-ਰਕਸੀ[26]
ਸਭਿ-ਮਾਰ-ਲੀਹੈਂ ਅਸੁਰ-ਪ੍ਰਤਿਨਾ[27] [28]ਜਿਮਿ-ਸੂਰ-ਬਾਰਿਹ-ਸੋਖਸੀ ॥
ਛੀਨਿ ਲੈਹੰ ਅਵਾਸ-ਸਾਰੋ[29], ਕਾਢਿ-ਦੈ-ਹੈਂ-ਰਾਖਸੀ ॥
[30]ਜਿਨਿ-ਕਰਸਿ-ਖ਼ਾਨਹ-ਜੰਗ ਹੇ-ਸਠ ! [31]ਹੌ-ਆਯਸ-ਦੀ-ਹੌ-ਭਾਖਸੀ ॥੧੯੧॥੧੦੭॥੧੯੮੯॥

---

੧. ਦੈਂਤਾਂ ਦਾ ਦਸ-ਪਦਮ ਯੋਧਾ ਮਾਰਿਆ । ੨. ਦੈਂਤਾਂ ਦੇ ਰਾਜੇ (ਵੀਰਜਨਾਦ) ਨੂੰ, ਦੈਤ ਸੈਨਾਪਤੀਆਂ ਨੂੰ । ੩. ਨਾਇਤਫਾਕੀ ੪. ਯਾਤੁਧਾਨ ੫. ਜੰਗ ਵਿੱਚ ੬. ਤੀਰਾਂ ਨੂੰ ਫੜ ਕੇ। ੭. ਆਪੋ ਵਿੱਚ ਦੀ ਹੀ ਕੱਟੇ ਵਢੇ ਗਏ । ੮. ਬਹੁ ਘਾਣਾਂ ਦੇ ਘਾਣ, ਜੁਆਨ ਬਹੁਤ ਪਾਸੀਂ। ੯. (ਵੀਰਜਨਾਦ) ਰਾਜੇ ਨੇ ਆਪਣੇ ਦਿਲ ਵਿੱਚ (ਇਹ) ਸਮਝਿਆ (ਕਿ ?) ੧੦. ਡਰ। ੧੧. ਯੋਧਿਆਂ ਨੇ ਕ੍ਰੋਧਵਾਨ ਹੋ ਕੇ (ਆਪੋ ਵਿੱਚ) ਲੜਾਈ ਕਿਵੇਂ ਕੀਤੀ ? ੧੨. ਇੰਦ੍ਰ। ੧੩. ਦੇਵਤਿਆਂ ਦੀ। ੧੪. ਸਮੂਹ। ੧੫. ਦੇਵਤਿਆਂ ਨੇ (ਦੈਂਤਾਂ ਦੀ) ਬਹੁਤੀ ਫੌਜ ਨੂੰ ਮਾਰ ਸੁਟਿਆ। ੧੬. ਬਲਵੰਤ ਯੋਧੇ ਲੜ ਕੇ ਧਰਤੀ ਤੇ ਲੇਟ ਗਏ ਹਨ। ੧੭. ਦੁਸ਼ਮਣ। ੧੮. ਅਥਵਾ। ੧੯. ਜੰਗ। ੨੦. ਦੈਂਤਾਂ ਦੀ ਕੁਲ ਨੂੰ ਘੇਰ ਲਿਆ ਹੈ। ੨੧. ਨਾਸ਼ ਕਰ ਦੇਵੇਗਾ। ੨੨. ਆਏ ਹਨ। ੨੩. ਰਾਖਸ਼ਾਂ ਦੀ ਮੱਤ ਉਲਟੀ ਹੋ ਗਈ ਹੈ। ੨੪. (ਵੀਰਜਨਾਦ ਦਾ ਮੰਤ੍ਰੀ ਸੁਮਤਿ ਕਹਿੰਦਾ ਹੈ ਕਿ ਮੇਰੇ) ਖ਼ਯਾਲ ਵਿੱਚ (ਇਉਂ) ਆਉਂਦਾ ਹੈ। ੨੫. ਦੇਵਤਿਆਂ ਨੂੰ ਖ਼ੁਸ਼ੀ-ਸੰਯੁਕਤ ਚਿੜ ਚੜ੍ਹੀ ਹੋਵੇਗੀ ੨੬. ਪਾਸਿਆਂ ਨੂੰ ਰੋਕ ਕੇ। ੨੭. ਦੈਂਤਾਂ ਦੀ ਫੌਜ ਨੂੰ। ੨੮. ਜਿਸ ਤਰ੍ਹਾਂ ਸੂਰਜ ਪਾਣੀ ਨੂੰ ਸੁਕਾ ਦੇਂਦਾ ਹੈ। ੨੯. ਸਾਰੇ ਹੀ ਮਕਾਨਾਂ ਨੂੰ, ਸਾਰੇ ਰਾਜ ਨੂੰ। ੩੦. ਹੇ ਮੂਰਖੋ ! ਘਰ ਵਿੱਚ ਲੜਾਈ ਨਾ ਕਰੋ। ੩੧. ਹੇ ਦੈਂਤੋ ! ਮੈਂ (ਤੁਹਾਨੂੰ ਵੀਰਜਨਾਦ ਦਾ) ਹੁਕਮ ਕਹਿ ਦਿੱਤਾ ਹੈ।

A ਸ੍ਰੀ ਨਾਨਕਿਆਣੇ ਆਦਿਕ ਬੀੜਾਂ ਵਿੱਚ ਪਾਠ ਭੇਦ "ਦਲ ਜਰੇ" (ਅਤੇ)
B ਪਾ: "ਭੂਈ ਪਰੇ" ਵੀ ਹੈ। C ਪਾ: "ਦੂਰਦਸਾ ਪੇਖਜੋ ਅਸੁਰ ਕੁਲਿ" ਵੀ ਹੈ।

ਨ-ਪਠਜੋ, [2]ਨਿਸਚਰ-ਨਾਹ-ਇਤਿ-ਤੇ-ਮੰ
ਤ[3]A ਦੇਵ-ਗਨ, ਦਲ-ਘਿਰਜੋ-ਰਾਖਸ ਤੰ
ਚੀਰ ਨਿਸਚਰ, ਸਜਾਮ ਗਨਪਤਿ ਅੰਤ੍
ਦਾਨਵੀ, ਚਟਪਟ ਕਟਜੋ ਖਲ ਦੈਤ੍ ਹੀ[4] ॥੧੯
ਸ ਸਾਮ ਗਨਪਤਿ, ਹਨਤੁ ਗਹਿ ਗਹਿ ਸਸ
ਸਭਿ ਦਾਨਵਾ, [6]ਪ੍ਰਪੰਚ ਹੈ ਸੁਰ ਸਕ
ਬੁੱਲੇ ਮੰਤ੍ਰਿਯਨ, [10]ਭਟ. ਸੈਨ ਨਿਜ ਪੁਤ੍
ਭੂਪਾਲ ਕੋ[12] [13]ਨ੍ਰਿਪ ਕਹੀ ਭਾਖਜੋ ਮੰਤ੍ਰਿ ਹੀ ॥੧੯
ੰਤ੍ਰਿਨ-ਪ੍ਰਾਪਤਿ–ਭੌ, ਸੁਰ-ਨਿਡਰ ਹੋਇ ਦਲ-
ਰ, ਸੁਰ-ਸਮਰ-ਮਾਰਤ[15], [16]ਝੋਟ-ਧਰ-ਧਰ–ਅ
ਰ–ਸਕਲ ਪ੍ਰਤਿਨਾ, [18]ਮਾਰ ਮਾਰ ਇਕੈਤ
ਤ੍ਰ–ਪੁੰਜਨ[19], ਸੂਆ[20], ਸਾਂਗ[21] ਬਨੈਠਹੀ[22] ॥੧੯
ਕਹ[23], ਸਭਿ-ਕਹਜੋ-ਭੇਦ ਬੁਝਾ
ਹਿ-ਹਮ-ਕਰਹਿ, [24]ਨਿਜ-ਮਾਹਿ-ਰਹਹਿ–ਲੁਝਾਇ
-ਕੋ, ਘਨ-ਪਰੈ-ਦਿਯਸ-ਲੁਝਾਇ
ਦਲ-ਦਾਨਵੀ ਬਹੁ-ਸੈਨ-ਦਿਯਸ-ਜੁਝਾਇ-ਕੈB ॥੧੧

---

ਾਹਾਂ ਤੇ ਸਿਖਜਾਵਾਂ ਨੂੰ ਦੇ ਦੇਕੇ, ਵੀਰਜਨਾਂਦ ਨੇ ਏਧਰੋਂ ਮੰਤ੍ਰੀਆਂ
ਜਾਦੂ ਨਾਲ,ਪ੍ਰਧਾਨਾਂ ਨੇ, ਉਸੇ ਵੇਲੇ ਹੀ। ੫. ਦੈਂਤਾਂ ਦੇ ਦਲ ਨੂੰ ਚੀ
ੇ ਰਾਖਸਾਂ ਨੂੰ ਕਾਰਤਕੇਜ ਤੇ ਗਣੇਸ਼। ੮.ਦੇਵਤਿਆਂ ਅਤੇ ਇੰਦ੍ਰ ਦਾ
ਧਿਆਂ ਆਪਣੀਆਂ ਫੌਜਾਂ ਤੇ ਆਪਣਿਆਂ ਪੁਤ੍ਰਾਂ ਨੂੰ ਡਾਂਟਕੇ ਬੁਲਾਕੇ (ਕ
ੇ (ਵੀਰਜਨਾਦ ਦੀ) ਕਹਿਣੀ ਨੂੰ ਮੰਤ੍ਰੀਆਂ ਨੇ ਕਹਿਆ। ੧੪.ਰਾਜੇ
ਦੇਵਤੇ ਜੰਗ ਵਿਚ ਮਾਰਦੇ ਹਨ। ੧੬. ਵਾਲਾਂ ਤੋਂ ਫੜ ਫੜ ਕੇ
ਵੇਸ਼ ਕਰ ਗਏ। ੧੮. ਇਕ ਥਾਂ ਹੀ, ਇਕਤ੍ਰ ਹੀ। ੧੯. 
। ੨੧. ਬਰਛੀ। ੨੨. ਮਰਹਟੀਆਂ। ੨੩. ਨੂੰ। ੨੪. ਸਮੁਝਾ
ਝ ਕੇ ਰਹਿ ਜਾਵਾਂਗੇ ਤਾਂ ਜੰਗ ਦਾ ਕੰਮ ਕਿਵੇਂ ਕਰਾਂਗੇ? 
ਛਲ ਹੈ ਮੇਘ (ਵਿਚ) ਆ ਪਏ ਸਨ ਤੇ (ਉਹਨਾਂ ਨੇ) ਲੜਾ
ਕੇ। A ਪਾ:—ਉਹ ਪਾਇ ਫੁਰ ਸਭ—ਵੀ ਹੈ।
ਪਤਾ ਲਗਦਾ ਹੈ ਕਿ ਵੀਰਯਨਾਦ ਵਿਚ ਇਤਨੀ ਸ਼ਕਤੀ 
ਆਪਣੇ ਘਰ ਬੈਠਾ ਹੀ ਸਮਝ ਸਕਦਾ ਸੀ।ਜਿਸ ਤੋਂ ਨਾਸਤ
ਲ ਕੋਈ ਨਾਸਤਕ ਵੀ ਕਿਉਂ ਨਾ ਹੋ ਜਾਵੇ ਤਾਂ ਵੀ ਉ
ਸੋਚਿਆ ਜਾਂਦਾ ਹੈ ਤੇ ਉਸ ਨੂੰ ਵੀ ਅੰਤਰਯਾਮਿਤਾ ਆਦਿਕ
ਰਾਂ ਨੂੰ ਇਹ ਗੁਣ ਨਹੀਂ ਲਭ ਸਕਦੇ। ਬੁਧਿ ਮੰਨਦੀ ਹੈ
ੋ ਸਕਦਾ ਹੈ ਜੋ ਸੱਚ ਤੇ ਜੀਵਨ ਗੁਜ਼ਾਰਦਾ ਹੈ।

ਸੁਨਿ ਬਚ[੧] ਭਏ ਚਕ੍ਰਿਤ[੨] ਸਭੀ, [੩]ਜਾ-ਕਹਜੋ-ਨ੍ਰਿਪ-ਸੁਤ-ਮੰਤ੍ਰਿ-ਹੀ
ਨਹਿ ਲੜਜੋ ਖ਼ਾਨਹ-ਜੰਗ-ਕੋ[੪] ਪ੍ਰਪੰਚ[੫] ਹੈ ਸੁਰ ਸਕ੍ਰ[੬] ਹੀ
[੭]ਧਰ-ਰੂਪ-ਘਨਹਰ ਅਸੁਰ ਕੋ,[A] [੮]ਦਲ-ਬੀਚ-ਪਠਜੋ ਮਕ੍ਰ-ਹੀ
[੯]ਬਹੁ-ਸੈਨ-ਸੁਰ-ਮਿਲਿ-ਹਤਨ-ਕੀਨਜੋ, [੧੦]ਦੋਊ-ਬੰਧੁ ਸੰਕ੍ਰ-ਸਪੁਤ੍ਰ-ਹੀ ॥੧੯੬॥੧੧੨॥
ਸੁਨਿ-ਬਾਤ ਜਰ-ਗਜੋ[੧੧] ਕ੍ਰੋਧ-ਸੋਂ, ਲੈ ਚਮੂ[੧੨] ਪਹੁੰਚਜੋ ਖੇਤ-ਹੀ[੧੩]
ਦਪਟ[੧੪] ਪੈਠਜੋ ਚਮੂ ਮਹਿ, [੧੫]ਹਠ-ਦਿਯਸ-ਸਾਮ-ਸਮੇਤ-ਹੀ
ਭਜੇ ਘਨ[੧੬] ਤਜ-ਰੂਪ-ਨਿਸ ਚਰ, [੧੭]ਲਗਜ-ਗਗਨ-ਬਿਚੇਤ-ਹੀ ॥
ਨਿਜ-ਦਲ ਸਮੇਟ, [੧੮]ਬਟੋਰ ਪ੍ਰਤਿਨਾ ਜੁੱਟਜੋ ਸੰਘਰ-ਛੇਤ-ਹੀ ॥੧੯੭॥੧੧੩॥੧੯੯੫॥
[੧੯]ਕਰ-ਸਲਖ਼-ਨਾਲੈਂ, ਗਨ੍ਰ-ਤੋਪੈਂ[B] ਧਮਕ-ਨਾਲ[੨੦] ਜੰਜਾਜਯਲੀ[੨੧]
ਗਜ-ਨਾਲ[੨੨] ਸ਼ੁਤਰੀ-ਨਾਲ-[੨੩] ਭੀਖਮ[੨੪], ਖ਼ਰ-ਨਾਲ[੨੫]-ਬਿਬਿਧ-ਘੁਰਾਯਲੀ[੨੬]
ਬੰਦੂਕ, ਪਿਸ੍ਤੂਲ[੨੭], ਕੁਹਕ-ਬਾਨੈਂ ਹੁਕ-ਨਾਲ[੨੮] ਤੁਪਕ-ਧਮਾਯਲੀ[੨੯] ॥
ਸੈਫ[੩੦], ਸਹਿਥੀ[੩੧], ਬਾਨ ਮੂਸਲ[੩੨], ਚਕ੍ਰ, ਬਾਨ-ਸਿਕਾਯਲੀ[੩੩] ॥੧੯੮॥੧੧੪॥੧੯੯੬॥
ਛੁੱਟਜੁ ਦਾਰੁਨ ਤੁਪਕ-ਨਾਲੈਂ[੩੪], ਬਾਨ, ਗੋਲਾ-ਬਰਖ-ਹੀ ॥
ਝਰ-ਲਾਇ-ਬਰਖਤ ਅਸਤ੍ਰ-ਪੁੰਜੋ[੩੫], [੩੬]ਸੂਰ-ਕੂਰ-ਨ-ਪਰਖ-ਹੀ ॥
ਪਸਰਗੋ ਚਹੁੰ ਓਰ ਪਾਵਕ[੩੭], ਬਗੇ ਮਾਰੁਤ ਝਰਖ ਹੀ[੩੮] ॥
ਕਰਤ ਮਾਰ ਜੰਜਾਲ[੩੯] ਤੁਪਕੰ[੪੦], ਅਸੁਰ ਗਨ ਬਹੁ ਸਰਖ ਹੀ[੪੧] ॥੧੯੯॥੧੧੫॥੧੯੯੭॥

---

੧. ਕਹਿਣਾ। ੨. ਆਸਚਰਜ। ੩. ਰਾਜੇ (ਵੀਰਯਨਾਦ) ਨੇ ਪੁਤ੍ਰਾਂ ਅਤੇ ਮੰਤ੍ਰੀਆਂ ਨੂੰ ਜਾ ਕਹਿਆ। ੪. ਕੋਈ ਵੀ ਘਰ ਦੀ ਲੜਾਈ। ੫. ਛਲ, ਜਾਦੂ। ੬. ਇੰਦ੍ਰ। ੭—੮. ਮੇਘਾਂ ਨੂੰ ਦੈਤਾਂ ਦਾ ਰੂਪ ਬਣਾ ਕੇ ਫਰੇਬ ਨਾਲ ਦਲ ਵਿਚ (ਇੰਦ੍ਰ ਨੇ) ਭੇਜਿਆ ਹੈ। ੯—੧੦. ਸ਼ਿਵ ਦੇ ਸ੍ਰੇਸਟ ਪੁਤ੍ਰਾਂ ਦੋਹਾਂ ਭਾਈਆਂ ਨੇ ਤੇ ਬਹੁਤ (ਸਾਰੀ) ਦੇਵ ਸੈਨਾ ਨੇ ਮਿਲਕੇ (ਦੈਤਾਂ ਨੂੰ) ਮਾਰਨ ਕੀਤਾ ਹੈ। ੧੧. ਸੜ ਗਜਾ। ੧੨. ਫੌਜ। ੧੩. ਯੁੱਧ ਭੂਮਿ ਵਿਚ। ੧੪. ਡਾਟ ਕੇ। ੧੫. ਸ੍ਵਾਮਿ ਕਾਰਤਿਕ ਦੇ ਸ਼ਮੇਤ ਹੀ (ਗਣੇਸ਼ ਨੂੰ) ਰੋਕ ਦਿਤਾ। ੧੬. ਮੇਘ। ੧੭. ਚੇਤਨਤਾ ਤੋਂ ਰਹਿਤ ਹੋ ਕੇ ਆਕਾਸ਼ ਨੂੰ ਲਗ ਗਏ। ੧੮. ਇਕੱਠਾ ਕਰ ਕੇ। ੧੯. (ਗਨ) ਬੰਦੂਕਾਂ ਤੋਪਾਂ ਤੇ ਨਾਲਾਂ ਦੀ (ਸਲਖ) ਇਕਵਾਰਗੀ ਛੂਟ ਕੀਤੀ। ੨੦. ਧਮਕ ਪੌਣ ਵਾਲੀਆਂ ਬੰਦੂਕਾਂ। ੨੧. ਲੰਮੀਆਂ ਬੰਦੂਕਾਂ। ੨੨. ਹਾਥੀ ਸੰਬੰਧਿਤ ਬੰਦੂਕ। ੨੩. ਊਠ ਸੰਬੰਧਿਤ ਬੰਦੂਕ। ੨੪. ਭਯਾਵਨ। ੨੫. ਖੋਤੇ ਨਾਲ ਸੰਬੰਧਿਤ ਬੰਦੂਕ। ੨੬. ਘੋੜੇ ਨਾਲ ਸੰਬੰਧਿਤ ਗੱਜਣ ਵਾਲੀ ਬੰਦੂਕ। ੨੭. ਪਸ-ਤੌਲ। ੨੮. ਤੁਕ ਕੇ ਚਲਣ ਵਾਲੀ ਬੰਦੂਕ, (ਉਹ ਕਲਾ ਜਿਸ਼ਦੇ ਦਬੌਣ ਨਾਲ ਬੰਦੂਕ ਦਾ ਘੋੜਾ ਨਹੀਂ) ਹਿਲਦਾ। ੨੯. ਧਮਕ ਪੌਣ ਵਾਲੀ, ਤੋਪ ਅਥਵਾ ਬੰਦੂਕ। ੩੦. ਇਕ ਤਰਾਂ ਦੀ ਤਲਵਾਰ। ੩੧. ਬਰਛੀ। ੩੨. ਮੁਹਲਾ। ੩੩. ਸਿਕਲ ਕੀਤੇ ਹੋਏ ਤੀਰ। ੩੪. ਤੋਪਾਂ ਤੇ ਬੰਦੂਕਾਂ। ੩੫. ਸਮੁਦਾਯ ਅਸਤ੍ਰ। ੩੬. ਸੂਰਵੀਰ ਅਤੇ ਕਾਯਰਾਂ ਨੂੰ ਨਹੀਂ ਵੇਖਦੇ, ਯੋਧਿਆਂ ਤੇ ਗੀਦੀਆਂ ਨੂੰ ਪਰਖਦੇ ਹਨ। ੩੭. ਅਗਨਿ। ੩੮. ਝਖੜ ਦੀ ਹਵਾ ਵਗਦੀ ਹੈ। ੩੯. ਲੰਮੀ ਬੰਦੂਕ। ੪੦. ਤੋਪ, ਬੰਦੂਕ। ੪੧. ਬਹੁਤ ਖੁਸ਼ ਹੁੰਦੇ ਹਨ, ਬਹੁਤ ਚਾਲਾਕੀ ਕਰਦੇ ਹਨ।

A ਪਾ:—"ਧਰ ਰੂਪ ਘਹਿਰਤ ਅਸੁਰ ਕੋ" ਵੀ ਹੈ। B ਪਾ: "ਕਰ ਸਲਖ ਨਾਲੇ ਗਗਨ ਤੋਪੈ" ਵੀ ਹੈ।

ਨਭ ਛਾਯ ਗੋਲਾ, ਬਾਨ ਬਰਖਤ, ਪਰਤ ਸੁਰ ਦਲ ਜਾਯ ਕੈ ॥
ਬਹੁ ਬੀਰ ਧੀਰ[1] ਲਟੇ[2] ਤਹਾਂ, ਬਹੁ ਗਏ ਗਗਨ[3] ਉਡਾਯ ਕੈ ॥
ਬਹੁ ਗਿਰੈ ਭਟ ਭੁਇੰ ਤਲਫਹੀ[4] ਬਿਨ ਬਾਰਿ[5] ਗੇ ਕੁਮਲਾਯ ਕੈ ॥
ਬਹੁ ਜੂਝਗੇ[6] ਭਟ ਖਾਇ ਗੋਲਨ, [7]ਸਮਰ ਰਹੇ ਲੁਝਾਯ ਕੈ ॥੨੦੦॥੧੧੬॥੧੯੯੮॥
ਅਸੁਰ ਮਾਰ ਕਰੀ ਪ੍ਰਬਲ, [8]ਸੁਰ ਦਿਯਸ ਹਵ ਮੁਰਝਾਯ ਕੈ ॥
ਮਗ[9] ਰੋਕ ਖੋੜਸ[10] ਸੁਭਟ ਨਿਸਚਰ, ਗਜਯੁ ਕੋਸ[11] ਦਿਵਾਯ ਕੈ ॥
ਲਲਕਾਰ ਬਾਸਵ[12] ਜੁਟਯੁ ਸੰਘਰ[13] [14]ਸੁਰ ਕਟਕ ਹਾਕਯੋ ਧਾਯ ਕੈ ॥
ਲੈ ਸੰਗਿ ਤ੍ਰਿਯੋਦਸ ਬੀਰ ਨਾਯਕ[15] ਭਿੜਯੋ ਅਨੀ[16] ਮਿਲਾਯ ਕੈ ॥੨੦੧॥੧੧੭॥੧੯੯੯॥
ਇਤਿ ਹਠੇ[17] ਬਾਸਵ ਰਾਯ ਦਲ ਜੁਤ, ਲੈ ਸੰਗ ਤ੍ਰਿਯੋਦਸ ਬੀਰ ਬਰ[18] ॥
ਉਤ ਕੁਪੇ ਖੋੜਸ ਜੋਧ ਭਟ ਬਰ, [19]ਅਸੁਰ ਨਾਇਕ ਚੋਪ ਕਰ ॥
[20]ਲਲਕਾਰ-ਰੁਦ੍ਰ ਬਿਨੂਸ-ਧਾਯੋ, [21]ਬ੍ਰਿਜਨਾਦ-ਤਨਯ ਪ੍ਰਚਾਰ-ਕਰ
[22]ਲੈ-ਸੂਲ-ਸੰਕਰ ਕੋਪ-ਧਾਯੋ, ਮੰਡਯੋ ਸੰਘਰ ਪਰਸਪਰ ॥੨੦੨॥੧੧੮॥੨੦੦੦॥
ਧਨੁ[23] ਤਾਨ ਤੀਛਨ-ਬਾਨ ਨਿਸਚਰ[24] [25]ਹਨਯੋ-ਸੰਕਰ ਦਪਟ-ਕੈ
[26]A ਲਗਯੋ-ਮਸਤਕ-ਸੰਭੂ-ਕੈ-ਸਰ ਕਰਿ-ਜ਼ਖਮ-ਦਾਰੁਨ ਝਪਟ-ਕੈ[27]
ਸਿਰ-ਫੋੜ ਧਾਰਾ-ਸ੍ਰੋਨਿ-ਨਿਸਰਯੋ[28] ਚਲਯੋ ਸ੍ਰੋਣਤ[29] ਬਬਕ-ਕੈ[30]
[31]ਜਿਮ ਰੋਸ-ਕੈ-ਹਰ-ਜਟਾ-ਤੇ, [32]ਗੰਗ-ਧਾਰ-ਨਿਸਰਯੋ-ਭਭਕ-ਕੈ ॥੨੦੩॥੧੧੯॥੨੦੦੧॥
[33]ਹਰ-ਭਏ-ਮੁਰਛਿਤ-ਖੇਤ-ਗਿਰ-ਸੁਨਿ ਧਾਏ ਸਾਮ[34] ਗਨੇਸ ਤਹਿ
ਛਿਤ[35] ਪਰੋ ਮੁਰਛਿਤ ਸੰਭ ਨਿਰਖਯੋ[36], ਲੈ-ਗਏ ਘਾਲ-ਬਿਵਾਨ-ਮਹਿ[37] ॥

---

੧. ਧੀਰਜਵਾਨ । ੨. ਕਮਜ਼ੋਰ ਹੋ ਗਏ ੩. ਆਕਾਸ਼ । ੪. ਧਰਤੀ ਤੇ ਤੜਫਦੇ ਹਨ ਪਾਣੀ ਤੋਂ ਬਿਨਾਂ ੬. ਮਰ ਗਏ ੭. ਲੜ ਕੇ ਯੁੱਧ ਵਿਚ ਹੀ ਰਹਿ ਗਏ ੮. ਦੇਵਤਿਆਂ ਨੂੰ ਜੰਗ ਵਿਚ ਮੁਰਝਾ ਦਿਤਾ, ਅਰਥਾਤ ਕਮਜ਼ੋਰ ਕਰ ਦਿੱਤਾ । ੯. ਰਸਤਾ । ੧੦. ਸੋਲ੍ਹਾਂ ੧੧. ਨਗਾਰਾ । ੧੨. ਇੰਦਰ । ੧੩. ਯੁੱਧ । ੧੪. ਚੜ੍ਹਾਈ ਕਰਨ ਲਈ ਦੇਵਤਿਆਂ ਦੀ ਫੌਜ ਨੂੰ ਵੰਗਾਰਿਆ । ੧੫. ਤੇਰ੍ਹਾਂ ਸੈਨਾਪਤਿ ਯੋਧਿਆਂ ਨੂੰ । ੧੬. ਫੌਜ । ੧੭. (ਜੰਗ ਵਿਚ) ਖਲੋਤੇ । ੧੮. ਤੇਰਾਂ ਸ੍ਰੇਸ਼ਟ ਯੋਧੇ । ੧੯. ਦੈਂਤਾਂ ਦੇ ਸੈਨਾਪਤਿ ਖੁਸ਼ੀ ਨਾਲ । ੨੦-੨੧. ਵੀਰਯ ਨਾਦ ਦਾ ਪੁਤ੍ਰ, ਬਿਨੂਸ ਦੈਂਤ ਸੂਰਮਾ, ਸ਼ਿਵ ਨੂੰ ਲਲਕਾਰ, ਵੰਗਾਰ ਕੇ ਧਾਇਆ । ੨੨. (ਅਗੋਂ ਵੀ) ਸ਼ਿਵ ਤ੍ਰਿਸ਼ੂਲ ਲੈ ਕੇ ਕ੍ਰੋਧ ਨਾਲ (ਸਨਮੁਖ) ਦੌੜਿਆ । ੨੩. ਧਨੁਖ । ੨੪. ਦੈਂਤ ਨੇ । ੨੫. ਸ਼ਿਵ ਨੂੰ ਡਾਂਟ ਕੇ ਮਾਰਿਆ । ੨੬. ਸ਼ਿਵ ਦੇ ਮੱਥੇ ਤੀਰ ਲਗਾ । ੨੭. ਕਾਲ੍ਹੀ ਨਾਲ । ੨੮. ਲਹੂ ਦੀ ਧਾਰ ਨਿਕਲੀ । ੨੯. ਲਹੂ । ੩੦. ਭਕ ਭਕ ਕਰ ਕੇ । ੩੧-੩੨. ਜਿਸ ਤਰ੍ਹਾਂ ਸ਼ਿਵ ਦੀ ਜਟਾਵਾਂ 'ਚੋ ਗੁਸੇ ਨਾਲ ਗੱਜ ਕੇ ਗੰਗਾ ਦੀ ਧਾਰ ਨਿਕਲਦੀ ਹੈ । ੩੩. ਯੁੱਧ ਭੂਮਿ ਵਿਚ ਡਿੱਗ ਕੇ ਸ਼ਿਵ ਜੀ ਮੂਰਛਿਤ ਹੋ ਗਏ । ੩੪. ਸ੍ਵਾਮਿਕਾਰਤਿਕ । ੩੫. ਜ਼ਮੀਨ ਤੇ । ੩੬. ਸ਼ਿਵ ਨੂੰ ਵੇਖਿਆ । ੩੭. ਵਿਮਾਨ ਵਿਚ ਪਾ ਕੇ ।

A ਇਸ ਪੰਗਤੀ ਦੇ ਆਰੰਭ ਵਿਚ (ਕਈ ਬੀੜਾਂ ਅਨੁਸਾਰ) "ਜਾ" ਸ਼ਬਦ ਵੱਧ ਵੀ ਲਿਖਿਆ ਹੋਇਆ ਮਿਲਦਾ ਹੈ ।

[੧]ਨੰਦੀ-ਗਨ-ਕਰ-ਸੰਗ-ਲੀਯੋ, ਧੂਮ੍ਰਕੇਤੁA ਆਯੋ-ਸਕ੍ਰ-ਜਹਿ[੨]
ਨਿਰਖ[੩] ਮੁਰਛਿਤ ਸੰਭੁ[੪] ਕੋ, ਸੁਰ-ਸਗਲ ਡਰਪੇ-ਹਿਯ-ਮਾਂਹਿ[੫] ॥੨੦੪॥੧੨੦॥ ॥
[੬]ਬਿਕਲ-ਭੋ-ਸੁਰਰਾਜ-ਨ੍ਰਿਖਤ ਕਸ-ਬਨਜੋ-ਔਸਰ[੭] ਆਯ ਕਰ
ਰਨ ਪ੍ਰਬਲ-ਭੇ ਖਲ[੮] ਅਸੁਰ-ਸਭਿ, [੯]ਹਰ-ਦਿਯਾਹਵ-ਮੁਰਝਾਯ-ਕਰ
[੧੦]ਧਿਰਵਾਸ-ਮੋਰੋ-ਸੰਭੁ ਕੋ, [੧੧]ਬੜ-ਥੋ ਭਰੋਸ-ਸਹਾਯ-ਕਰ ॥
ਹਰ ਜੂਝਗੇ-ਰਨ ਪ੍ਰਿਥਮ-ਹੀ[੧੨] ਕਸ-ਕੀਨਿ-ਦਈਵ-ਬਨਾਯ-ਕਰ ॥੨੦੫॥੧੨੧॥੨੦੦੩॥
[੧੩]ਪਠਜੋ-ਬਾਸਵ-ਹਵਨ-ਕਹ, ਢਿਗ-ਬਿਸਨੁ-ਦੇਵ ਸੁਮੇਰੁ-ਪਰਿ ॥
ਜਾ-ਕਹਹੁ, ਬ੍ਰਿਥਾ[੧੪] ਸਕਲ ਹਰ, ਕਰ-ਜੋਰ-ਬਿਨਤੀ-ਚਰਨ-ਪਰਿ ॥
ਅਮਿਯ[੧੫] ਪ੍ਰਭੁ ਪਹਿ[੧੬] ਪ੍ਰਭੁ ਪਹਿ[੧੭] ਬੇਗ[੧੮] ਲਜਾਵਹੁ, ਉਠੇ ਸੰਕਰ-ਚੇਤ-ਕਰਿ[੧੯] ॥
[੨੦]ਤੌ-ਠਠੇ ਸੰਘਰ-ਸੰਭਲB ਦੇਵਨ, ਭੈਹੈਂ-ਭਯ-ਜੁਤ ਤ੍ਰਾਸ-ਅਰਿ[੨੧] ॥੨੦੬॥੧੨੨॥੨੦੦੪॥

ਬਿਸਨੁਪਦ ਬਸੰਤ-ਹਿੰਡੋਲ ॥

ਗਯੋ ਬਾਸਵ-ਤਨਯ[੨੨] ਪ੍ਰਭੁ ਪਹਿ, ਸਭਿ ਕਹਯੁ ਬ੍ਰਿਥਾ ਸੁਨਾਯ ਕੈ ॥
ਹਠ-ਲਰੇ ਸੰਕਰ ਸਮਰ-ਦਾਰੁਨ, ਰਹੇ-ਤਹਾਂ ਜੁਝਾਯ-ਕੈ[੨੩]
ਮੋਹਿ-ਪਠਜੋ ਬਾਸਵ ਅਮਿਯ ਲਜਾਵਨ, ਕਰ-ਜੋਰ ਮਾਥ-ਨਿਵਾਯ ਕੈ ॥
[੨੪]ਹਰ-ਉਠੈ-ਮਚਿਹੈਂ-ਪੁਨਰ-ਸੰਘਰ ਕਹੀ ਸਕਲ ਸੁਨਾਯ ਕੈ ॥੨੦੭॥੧੨੩॥੨੦੦੫॥
[੨੫]ਜੂਝਗੀ ਸੁਰ-ਚਮੂ-ਸਗਰੀ, ਅਸ-ਭਯੋ ਤੁੰਮਲ[੨੬] ਜੁੱਧ ਪ੍ਰਭੁC ॥

---

੧. ਬੈਲ ਨੂੰ ਨਾਲ ਲੈ ਲਿਆ ੨. ਧੂਮ੍ਰਕੇਤੁ (ਦੈਂਤ ਯੋਧਾ) ਜਿਥੇ ਇੰਦ੍ਰ ਸੀ (ਓਥੇ ਨੂੰ) ਆਇਆ। ੩. ਵੇਖ ਕੇ। ੪. ਸ਼ਿਵ। ੫. ਦਿਲਾਂ ਵਿੱਚ ਡਰ ਗਏ ੬. ਇੰਦ੍ਰ (ਧੂਮ੍ਰਕੇਤੁ ਨੂੰ ਲੜਨ ਔਂਦਿਆਂ ਅਤੇ ਸ਼ਿਵ ਦੇ ਮੂਰਛਿਤ ਹੋਣ ਨੂੰ) ਵੇਖਦਿਆਂ ਹੀ ਦੁਖੀ ਹੋ ਗਯਾ। ੭. ਕਿਹੋ ਜਿਹਾ ਵੇਲਾ ਬਣਿਆ ਹੈ? ੮. ਨਿਸਚਯ। ੯. ਸ਼ਿਵ ਨੂੰ ਯੁੱਧ ਵਿਚ ਮੂਰਛਿਤ ਕਰ ਦਿੱਤਾ। ੧੦-੧੧. ਮੇਰੀ ਸਹਾਯਤਾ ਕਰਨ ਦਾ ਭਰੋਸਾ ਅਤੇ ਆਸ੍ਰਯ-ਸ਼ਿਵਦਾ ਹੀ ਵੱਡਾ ਸੀ। ੧੨. ਹੇ ਵਿਧਾਤਾ! (ਇਹ) ਕਿਵੇਂ ਕੀਤਾ ਈ? ੧੩. ਇੰਦ੍ਰ ਨੇ ਹਵਨ (ਨਾਮੇ ਪੁਤ੍ਰ) ਨੂੰ ਭੇਜਿਆ। ੧੪. ਹਾਲਤ। ੧੫. ਅੰਮ੍ਰਿਤ। ੧੬. ਪਾਸੋਂ। ੧੭. ਛੇਤੀ। ੧੮. ਹੋਸ਼ ਕਰ ਕੇ। ੧੯. ਤਾਂ ਦੇਵਤੇ ਸੰਭਲ ਕੇ ਯੁੱਧ ਕਰਨਗੇ। ੨੦. ਵੈਰੀ ਬਹੁਤ ਡਰ ਵਾਲੇ ਹੋਣਗੇ। ੨੧. ਇੰਦ੍ਰ ਦਾ ਪੁਤ੍ਰ ਹਵਨ। ੨੨. ਲੜ ਕੇ, ਮਰ ਕੇ। ੨੩ ਇੰਦ੍ਰ ਨੇ। ੨੪.ਸ਼ਿਵ ਉਠਣਗੇ ਤਾਂ ਫਿਰ ਜੰਗ ਹੋ ਸਕੇਗਾ। ੨੫, ਸਾਰੀ ਦੇਵਤਿਆਂ ਦੀ ਫੌਜ ਮਰ ਗਈ ਹੈ।੨੬.ਭਾਰੀ।

A ਧੂਮ੍ਰਕੇਤੁ ਨਾਮੇ ਯੋਧੇ ਦਾ ਨਾਮ ਪਿਛੇ ਸੋਲ੍ਹਾਂ ਦੈਂਤ ਸਰਦਾਰਾਂ ਦਿਆਂ ਨਾਮਾਂ ਵਿਚ ਨਹੀਂ ਆਇਆ। ਬੇਸ਼ਕ ਏਥੇ ਨਾਮ ਤੋਂ ਬਿਨਾਂ ਇਸ ਦਾ ਹੋਰ ਕੋਈ ਮੁਖਾਯਰਥ ਤਾਂ ਪ੍ਰਤੀਤ ਨਹੀਂ ਹੁੰਦਾ, ਪਰੰਤੂ ਸ਼ੈਲੀ ਨੂੰ ਸ਼ੁੱਧ ਚਲੌਣ ਲਈ ਅਰਥ ਇਉਂ ਵੀ ਕੀਤਾ ਜਾ ਸਕਦਾ ਹੈ। ਯਥਾ ਜਿਥੇ ਇੰਦ੍ਰ ਹੈ ਉਥੇ ਧੂਮ੍ਰਕੇਤੁ ਨਾਮ ਦਾ ਤਾਰਾ ਚੜ੍ਹ ਆਇਆ ਹੈ। ਜਿਸ ਚੋਟੀ ਵਾਲੇ ਤਾਰੇ ਨੇ ਆਪਣੇ ਪ੍ਰਭਾਵ ਨਾਲ ਇੰਦ੍ਰ ਨੂੰ ਦੁਖੀ ਕਰ ਦਿਤਾ ਹੈ। ਪ੍ਰਮਾਣ– "ਚੋਟੀ ਜਾਣ ਦਿਖਾਈ ਤਾਰੇ ਧੂਮ੍ਰਕੇਤ"। (ਚੰਡੀ ਦੀ ਵਾਰ) B ਪਾ: "ਸਭਲ" ਵੀ ਹੈ।

C ਪਾ: "ਅਸਭਯੋ ਬਡ ਜੁੱਧ ਪ੍ਰਭ" ਵੀ ਹੈ।

ਨਹਿ-ਭਜੋ ਐਸੋ ਸਮਰ[1] ਕਬਹੀ, ਜਸ ਭਯੋ ਭੀਖਮ[2] ਸਮਰ ਅਬ ॥
[3]ਕਿਮ-ਜੀਤਿਹੈਂ-ਸੁਰ-ਰਾਜ-ਨਿਸਚਰ, ਬਨਜੋ ਐਸਰ[4] ਤੰਗ ਸਭਿ
ਧਿਰਵਾਸ[5] ਆਸਰ ਚਰਨ-ਕਮਲਨ, ਭਰਵਾਸ ਪ੍ਰਬਲ ਗੋ ਬਲਭ[6] ॥੨੦੮॥੧੨੪॥੨੦੦੬॥
ਪ੍ਰਭੁ-ਦਿਜੋ-ਧੀਰਜ ਬਿਧਿ-ਸਕਲ, [7]ਜਿਨ-ਕਰਸਿ-ਸੰਸਜ-ਰੰਚ-ਚਿੱਤ ॥
[8]ਅਸੁਰ-ਹੁਯਹੈਂ-ਨਾਸ-ਗਤਿ, [9]ਸੁਰਜੀਤਿ-ਹੈਂ-ਰਿਪੁ ਤੋਰਿ-ਪਿੱਤ ॥
ਮੱਚਿਹੈ ਦਾਰੁਨ ਸਮਰ, [10]ਕਲ, ਨੱਚਹੈ ਨਾਰਦ ਸਮਿੱਤ[11]
ਧਾਰਿਹੈਂ ਤਨ-ਬੱਜ੍ਰ-ਕੋ[12], ਸਰਬਲੋਹ, ਮੰਗਲ-ਰਨ-ਅਜਿੱਤ[13] ॥੨੦੯॥੧੨੫॥੨੦੦੭॥

ਬਿਸਨੁਪਦ ਬਸੰਤ ॥

ਖਲ[14] ਅਸੁਰ ਚੁਨ ਚੁਨ ਹਨਨ[15] ਕਰਿਹੈਂ, ਦੈ-ਰਾਜ ਅਬਿਚਲ[16]-ਸੁਰ-ਸਕ੍ਰ[17]
[18]ਨਿਰਬੀਜ-ਦਾਨਵ-ਦਰA ਸਕਲ, [19]ਜੈ-ਜੀਤਿ-ਕਰਿਹੈ ਬਾਹ-ਚਕ੍ਰ ॥
[20]ਪਠਿਹੈਂ ਪਤਾਲੰ ਦੈਤ-ਕੁਲਿ [21]ਅਸੁਰ-ਜਮਪੁਰ-ਅਸੁ-ਬਕ੍ਰB ॥
[22]ਨਿਰਦ੍ਵੰਦ-ਬਸਿ-ਅਮਰਾਵਤੀ [23]ਬਰ-ਪਾਯ-ਹ੍ਵੈ-ਹੈ-ਚੋਰ, ਛਤ੍ਰC ॥੨੧੦॥੧੨੬॥੨੦੦੮॥
[24]ਦੈ ਸੁਧਾ ਬਾਸਵ-ਤਨੈD ਪਠਿ [25]ਲੈ-ਜਾਹੁ-ਸੰਕਰ-ਹੇਤ-ਹੀ ॥
[26]ਤ੍ਰਾਸ-ਨਾਹਿਨ-ਰੰਚ-ਕੀਜੋ, [27]ਦਲ-ਪ੍ਰਬਲ-ਦਾਨਵ-ਦੈਂਤ ਹੀ ॥
ਮੁਖ ਦੇਹੁ ਸੁਧਾ[28] ਚੁਆਇ ਕੈ, [29]ਹਰ ਉਠੈ ਸੁਰ-ਸਮੇਤ-ਹੀ ॥
ਸਮਝਾਇ ਕਹਜੋ ਸਕ੍ਰ-ਕਹ[30], ਬਹੁ-ਰਹੈਂ ਸਮਰ ਸੁਚੇਤ-ਹੀ[31] ॥੨੧੧॥੧੨੭॥੨੦੦੯॥

---

੧. ਜੰਗ । ੨. ਭਯਾਨਕ । ੩. ਦੇਵਤੇ, ਇੰਦ੍ਰ ਦੈਂਤਾਂ ਨੂੰ ਕਿਵੇਂ ਜਿੱਤੇਗਾ ? ੪. ਸਮਯ । ੫. ਆਸ਼੍ਰਯ । ੬. ਹੇ ਗਊਆਂ ਦੇ ਪਿਆਰੇ, ਹੇ ਧਰਤੀ ਦੇ ਪ੍ਰਿਯ ! ੭. ਤੂੰ ਚਿੱਤ ਵਿਚ ਰਤਾ ਮਾਤ੍ਰ ਵੀ ਭ੍ਰਮ ਨਾਂ ਕਰ । ੮. ਦੈਂਤ ਨਾਸ ਨੂੰ ਪ੍ਰਾਪਤ ਹੋਣਗੇ । ੯. ਦੇਵਤੇ ਤੇਰੇ ਪਿਤਾ ਦੇ ਵੈਰੀ ਨੂੰ ਜ਼ਿੱਤਣਗੇ, ਤੇਰਾ ਪਿਤਾ ਅਤੇ ਦੇਵਤੇ—ਵੈਰੀਆਂ ਨੂੰ ਜਿੱਤਣਗੇ । ੧੦. ਨਾਰਦ ਦੀ ਇਸਤ੍ਰੀ । ੧੧. ਸਮੇਤ, ਸਹਿਤ । ੧੨. ਪੱਥਰ ਦੇ ਸ਼ਰੀਰ ਨੂੰ । ੧੩. ਜੰਗ ਵਿਚ ਪ੍ਰਸੰਨ ਅਤੇ ਅਜਿੱਤ ਰਹੇਗਾ । ੧੪. ਮੂਰਖ, ਨਿਸਚਯ, ਵੈਰੀ ੧੫. ਮਾਰਨ । ੧੬. ਨਾਂ ਹਿੱਲਣ ਵਾਲਾ, ਅਟੱਲ । ੧੭. ਇੰਦ੍ਰ ਦੇਵ ਨੂੰ । ੧੮-੧੯. ਚਕ੍ਰ ਨੂੰ ਚਲਾ ਕੇ ਸਾਰੇ ਦੈਂਤਾਂ ਦੇ ਦਲ ਨੂੰ ਜਿੱਤ ਕੇ ਜਯ ਕਰਨਗੇ । ੨੦-੨੧. ਇਹੋ ਜਹੇ ਵਿੰਗੇ ਦੈਂਤਾਂ ਦੀ ਕੁਲਾਂ ਨੂੰ ਪਾਤਾਲ ਵਿਚ ਅਤੇ ਅਸੁਰਾਂ ਨੂੰ ਯਮਪੁਰੀ ਵਿਚ ਭੇਜਣਗੇ । ੨੨-੨੩. (ਮੇਰਾ) ਵਰ ਪਾ ਕੇ ਦੁਸ਼ਮਣਾਂ ਤੋਂ ਮੁਕਤ ਹੋ ਕੇ ਦੇਵਪੁਰੀ ਵਿਚ ਵਸੋਗੇ ਤੇ ਚੋਰ-ਛਤ੍ਰ ਵੀ ਹੋਵੇਗਾ (ਅਰਥਾਤ ਰਾਜ ਭੀ ਮਿਲੇਗਾ) । ੨੪-੨੫. (ਇਉਂ ਕਹਿ ਕੇ) ਇੰਦ੍ਰ ਦੇ ਪੁਤ੍ਰ (ਹਵਨ) ਨੂੰ ਅਮ੍ਰਿਤ ਦੇ ਕੇ ਭੇਜਿਆ (ਤੇ ਕਹਿਆ ਕਿ) ਸ਼ਿਵ ਵਾਸਤੇ ਲੈ ਜਾਓ । ੨੬-੨੭. ਬਲਵੰਤ ਦਾਨਵਾਂ ਤੇ ਦੈਂਤਾਂ ਦੇ ਦਲ ਦਾ ਰਤਾ ਮਾਤ੍ਰ ਵੀ ਡਰ ਨਾਂ ਕਰਨਾ । ੨੮. ਅੰਮ੍ਰਿਤ । ੨੯. ਸ਼ਿਵ । ੩੦. ਇੰਦ੍ਰ ਨੂੰ । ੩੧. ਹੁਸ਼ਯਾਰ । A "ਦਰ" ਦੀ ਥਾਂ ਪਾਠ ਭੇਦ "ਰਨ" ਵੀ ਹੈ ।

B ਪਾ: ਸ੍ਰੀ ਹਜ਼ੂਰ ਸਾਹਿਬ ਅਤੇ ਨਾਨਕਿਆਣੇ ਵਾਲੀਆਂ ੧੩ ਬੀੜਾਂ ਦਾ ਇਉਂ "ਪਠੈ ਦੇ ਹੈਂ ਦੈਂਤ ਕੁਲਿ ਪਾਤਾਲ ਜਮਪੁਰ ਅਸੁਰ ਬਕ੍ਰ" ਉਪ੍ਰੋਕਤ ਪਾਠ ਇਕੋ ਹੀ ਬੀੜ ਵਿਚੋਂ ਲਭਾ ਹੈ ।

C ਪਾਠਾਂਤ੍ਰ "ਨਿਰਦ੍ਵੰਦ ਕਰ ਬਸਿਹੈ ਅਮਰਾਵਤੀ ਬਰਪਾਇ ਹੋਇ ਹੈ ਚਉਰ ਛਤ੍ਰ" ਵੀ ਹੈ ।

D ਸ਼੍ਰੀ ਅਨੰਦਪੁਰ ਸਾਹਿਬ ਅਤੇ ਸ੍ਰੀ ਨਾਨਕਿਆਣੇ ਵਾਲੀਆਂ ਬੀੜਾਂ ਵਿਚ 'ਬਾਸਵ-ਸਨੈ' ਪਾਠ ਅਸ਼ੁਧ ਹੈ ।

ਦਾਮਨਿ-ਘਨ-ਦਮਕੇ[1], ਆਯੁਧ-ਝਮਕੇ[2], [3]ਲਪਕ-ਲੂਤ-ਦਲ-ਘੇਰ-ਪਰੈA ॥
ਗਰਜਤ-ਭਜਦਾਰੁਨ ਤਰਜ਼ਭਯਾਵਨ[4], [5]ਅਨਲਤੇਜ-ਝੜਿ-ਲਾਯ-ਝਰੈ॥੧੦੮॥੨੯੭॥੨੧੭੯॥
ਕਲਸ ॥ ਮੇਘਮਾਲ-ਦਲ ਕੋਪ, ਪ੍ਰਲਯ-ਬਰਖਾ-ਬਰਖਾਹੀ ॥
[6]ਹਸਤਿ-ਸੁੰਡ-ਪ੍ਰਮਾਨ- [7]ਧਾਰ-ਪਾਵਕ-ਝੜਿ-ਲਾਹੀ ॥
ਝੜਿ-ਝੜਿ-ਪਰਤਿ-ਅੰਗਾਰ, ਪ੍ਰਲਯ ਦਾਮਨਿ[8] ਦਮਕਾਹੀ ॥
ਗਰਜਤ-ਕੋਪ-ਕਰਾਲ-ਮੇਘ ਤੜਿਤਾ ਠਨਕਾਹੀ[9] ॥੧੦੯॥੨੯੮॥੨੧੮੦॥
ਤ੍ਰਿਭੰਗੀ ॥
ਸਿਵਗਨ[10] ਰਿਸ ਜੁੱਟੇ, ਬਹਿਰੀ[11]-ਜਮ-ਟੁੱਟੇ, ਪ੍ਰੇਤ-ਮਾਲ, ਭੈਰਵ-ਭਿਭਰੇ[12] ॥
ਧਾਏ-ਬੈਤਾਲਾ, ਗ਼ੂਲ ਭਿਹਾਲਾ[13] ਜਖ, ਧਾਨੁ, ਰਾਖਸ ਬਿਫਰੇ[14] ॥
ਜਮਕੰਕਰ-ਧਾਏ, ਆਨਨ-ਬਾਏ[15], [16]ਘੋਰ-ਦਾੜ-ਦਸਨਨ-ਪਸਰੇB ॥
ਬਾਂਕੇ[17], ਮੁੱਛਾਲੇ, ਕੰਕ-ਜਟਾਲੇ, ਮਾਰ-ਮਾਰ-ਕਰ-ਸਮਰ-ਚਰੇ॥੧੧੦॥੨੯੯॥੨੧੮੧॥
ਬਿਸਨੁਪਦ ਮਾਲਕੋਸ ਦਾਦਰਾ* ॥
[18]ਆਤਸ਼-ਪ੍ਰਲਯ-ਕੀ, ਚਾਰੋਂ-ਤਰਫ-ਸੈ ਬਰਸੈ ॥
[19]ਕਹ-ਕਹ-ਤੁਫੰਗ, ਗੋਲਾ, ਬਾਨ-ਝੜਿ-ਅਰਸ਼ੈ ॥
[20]ਲਹ-ਲਹ-ਸ਼ਮਸ਼ੇਰ, ਮਿਸਲ-ਬਰਕ਼ ਕੇ ਦਮਕੈ ॥
[21]ਚਹ-ਚਹ-ਮਰਦਾਨ,-ਸਿਪਹ, ਜੰਗ-ਮੇ-ਚਮਕੈ ॥੧੧੧॥੩੦੦॥੨੧੮੨॥
[22]ਆਤਸ਼-ਬਾਰਾਨ, ਦਹੋ-ਸੂਅ-ਤੇ ਪਰਤੀ ॥
[23]ਨਾਚੁਖ਼, ਸਿਨਾਨ, ਤੇਗ਼-ਜੰਗ-ਮੇ-ਝੜਤੀ ॥

---

੧-੨. (ਜਿਸ ਤਰਾਂ) ਮੇਘ ਵਿੱਚ ਬਿਜਲੀ ਚਮਕਦੀ ਹੈ (ਉਸੇ ਤਰਾਂ) ਸਸਤ੍ਰ ਚਮਕਦੇ ਹਨ । ੩. ਚੁਆਤੀਆਂ ਲੈ ਕੇ ਦੋੜ ਕੇ ਦਲ ਨੂੰ ਘੇਰ ਕੇ ਪੈਂਦੀਆਂ ਹਨ । ੪. ਭਯਾਨਕ ਤਰੀਕੇ ਨਾਲ ਡਰਾਵਣੀ ਭਯਾਨਕ ਹੈ । ੫. ਵਾਯੂ ਅਤੇ ਅਗਨਿ ਝੜੀ ਲਾ ਕੇ ਵਰ੍ਹਦੀ ਹੈ । ੬-੭. ਹਾਥੀ ਦੇ ਸੁੰਡ ਵਾਂਗ ਅਗਨਿ ਦੀ ਧਾਰ ਨੇ ਝੜੀ ਲਾਈ ਹੋਈ ਹੈ । ੮. ਬਿਜਲੀ । ੯. ਕੜਕਦੀ ਹੈ । ੧੦. ਭੂਤ, ਪ੍ਰੇਤ । ੧੧. (ਜਾਤ ਦੇ ਪ੍ਰੇਤ) ਖੁਸ਼ ਹੋਕੇ ਪ੍ਰੇਤ ਬੋਲੇ । ੧੨. ਭਯਾਨਕ । ੧੩. ਹੈਰਾਨ, ਵਿਸਮੇ ਫਿਰੇ । ੧੪. ਮੂੰਹ ਟੱਡ ਕੇ । ੧੫. ਭਯਾਨਕ ਦਾੜਾਂ ਅਤੇ ਦੰਦਾਂ ਨੂੰ ਪਸਾਰ ਕੇ । ੧੬. ਸੁੰਦ੍ਰ । ੧੭. ਜਟਾਯੂ, ਗ੍ਰਿਝ, ਜਟਾਂ ਵਾਲੇ ਪ੍ਰੇਤ । ੧੮. ਚਹੁੰਆਂ ਤਰਫ਼ਾਂ ਤੋਂ ਕਿਆਮਤ ਦੀ ਅੱਗ ਵਰ੍ਹ ਰਹੀ ਹੈ । ੧੯. ਕਿਤੇ ਕਿਤੇ (ਅਥਵਾ ਆਖ, ਆਖ ਕੇ) ਬੰਦੂਕਾਂ, ਗੋਲੇ ਅਤੇ ਤੀਰ ਆਸਮਾਨ ਤੋਂ ਝੜ ਰਹੇ ਹਨ । ੨੦. ਲਹ ਲਹ ਕਰਦੀਆਂ ਤਲਵਾਰਾਂ ਬਿਜਲੀ ਵਾਂਗ ਚਮਕਦੀਆਂ ਹਨ । ੨੧. ਦੇਖ ਦੇਖ ਕੇ ਸੂਰਬੀਰਾਂ ਨੂੰ ਸੂਰਬੀਰ ਜੰਗ ਵਿੱਚ ਕ੍ਰੋਧਵਾਨ ਹੋਏ । ੨੨. (ਦੁਸਰਹੀ) ਦੋਹਾਂ ਤਰਫ਼ਾਂ ਤੋਂ ਅੱਗ ਦੀਆਂ ਬਾਰਸ਼ਾਂ ਪੈਂਦੀਆਂ ਹਨ । ੨੩. ਬਰਛੇ, ਤੀਰ ਅਤੇ ਤਲਵਾਰਾਂ ਯੁਧ ਵਿੱਚ ਝੜ (ਵਰ) ਰਹੀਆਂ ਹਨ ।

A ਪਾ:—ਲਪਤ ਲੂਤ ਦਿਸ ਘੇਰ ਪਰੇ । B ਪਾ:—ਦਾਂਤਨ ਪਸਰੇ ਅਤੇ ਦਸਨੇਂ ਪਸਰੇ, ਵੀ ਹੈ ।

* 'ਦਾਦਰਾ' ਜੋੜੀ ਦੀ ਪ੍ਰਸਿੱਧ ਗਤ ਹੈ । ਇਹ ਮ੍ਰਿਦੰਗ ਵਿਚ ਪਖਾਵਜ ਆਮ ਵਜੌਂਦੇ ਹਨ । ਜਿਸ ਦਾ ਪ੍ਰਸਿੱਧ ਬੋਲ ਇਹ ਹੈ :—"ਧਾ ਧਿਨ ਧਾਗੇ ਤਿਨ ਤਾ ਤਿਨ ਤਾ ਗੇ ਧਿਨ" ॥

[1]ਜਲ, ਥਲ-ਭਟ-ਖ਼ਾਕ-ਭਏ, ਜੂਝਗੇ-ਸਾਰੇ ॥
[2]ਰੂਹੀ, ਸਿਫਲੀ-ਵਜੂਦ, ਗਿਰਗੇ-ਭਾਰੇ ॥੧੧੨॥੩੦੧॥੨੧੮੩॥

[3]ਮੁਨਜਨੀਕ, ਬਰਫ-ਤੇਗ ਝਿਮ-ਝਿਮ-ਝੜਤੀ
[4]ਦੇਵ, ਗਨ, ਪਰੀ, ਜਿੰਨ, ਭੂਤ-ਹਾ-ਹਾ-ਕਰਤੀ
[5]ਹਾਜ ਹੂਯ ਹੌਲਨਾਕ ਪਰਗੀ ਸਾਰੇ
[6]ਭਾਜ ਗਏ ਬਹੁਤੇਰੇ ਬਹੁਤ ਰਣ ਮੇ ਠਾੜ੍ਹੇ ॥੧੧੩॥੩੦੨॥੨੧੮੪॥

[7]ਕਿਆਮਤ ਤਾਰੀਕੀ ਬਰਫ ਬਾਦਿਲ ਘਿਰ ਲੀਨੋ
[8]ਨਹੀ ਦੇਖ ਪਰੇ ਆਪ ਗ਼ੈਰ ਕਾਹੂ ਚੀਨੋ ॥
[9]ਰੁਕਗੇ ਸ਼ਮਸ਼ੇਰ ਜ਼ਨਾ ਦ੍ਰਿਸਟ ਭੀ ਰੁਕਗੀ ॥
[10]ਥਕਗੇ ਦੋ ਸੁਭਟ ਤਹਾਂ ਪਉਰਖ ਭੀ ਥਕਗੀ ॥੧੧੪॥੩੦੩॥੨੧੮੫॥

[11]ਤੀਨ-ਮਾਹ, ਤੀਨ-ਰੋਜ਼ ਤਾਲੀ-ਲਗਗੀ ॥
[12]ਥਰਹਰ-ਲਰਜ਼ਸ਼-ਜ਼ਮੀਨ, ਦਹਸ਼ਤ-ਪਰਗੀ ॥
[13]ਰੂਹੀ, ਸਿਫਲੀ, ਅਦੇਵ, ਭੂਤ, ਜਿੰਨ-ਡੋਲੇ
[14]ਜ਼ਮੀਨ-ਸੁਦੈ-ਆਸਮਾਨ, ਆਸਮਾਂ-ਜ਼ਮੀ-ਝੋਲੇ ॥੧੧੫॥੩੦੪॥੨੧੮੬॥

[15]ਕਈ ਬਾਰ ਜ਼ੇਰ ਜ਼ਬਰ-ਭਜੋ-ਸੁਰਗ-ਸਾਰਾ ॥
[16]ਧਰਨੀ ਛੁਅ ਗਗਨ ਲਗੀ, ਜ਼ਮੀਂ ਉਗਾ ਸਿਤਾਰਾ ॥

---

੧. ਜ਼ਲਾਂ ਅਤੇ ਥਲਾਂ ਦੇ ਸਾਰੇ ਸੂਰਬੀਰ ਮਰ ਗਏ ਅਤੇ ਸੁਆਹ ਹੋ ਗਏ। ੨. ਦੇਵਤਿਆਂ ਅਤੇ ਦੈਂਤਾਂ ਦੇ ਭਾਰੀ ਸ਼ਰੀਰ (ਭਾਵ-ਸੂਰਮੇ) ਡਿਗ ਪਏ। ੩. ਤੋਪਾਂ ਤੇ ਚਮਕਦਾਰ ਤਲਵਾਰਾਂ ਚਮਕ ਦਮਕ ਕੇ ਝੜਦੀਆਂ ਹਨ। ੪. ਦੇਵਤੇ, ਗਣ, ਪਰੀਆਂ, ਜਿੰਨ ਅਤੇ ਭੂਤ ਹਾਯ ! ਹਾਯ !! ਕਰਦੇ ਹਨ। ੫. (ਬਹੁਤ) ਖ਼ਤਰਨਾਕ ਡੰਡ ਰੌਲਾ ਸਾਰੇ (ਪਾਸੀਂ) ਪੈ ਗਿਆ। ੬. (ਜਿਸ ਨਾਲ) ਬਹੁਤ ਸਾਰੇ (ਸੂਰਬੀਰ) ਭੱਜ ਗਏ ਅਤੇ ਬਹੁਤ ਖਲੋਤੇ ਭੀ ਰਹੇ। ੭. ਪ੍ਰਲਯ ਦੀ ਅੰਧੇਰੀ ਨੇ ਬਰਫ਼ ਅਤੇ ਬਦਲ ਨੂੰ ਘੇਰ ਲਿਆ (ਅਰਥਾਤ ਬਹੁਤ ਜੰਗ ਨੇ ਬਰਫ਼ = ਦੇਵਤੇ, ਸੁਫ਼ੈਦ-ਰੰਗ ਅਥਵਾ ਦਿਲ-ਵਾਲੇ ਅਤੇ ਬਦਲ = ਦੈਂਤ, ਕਾਲੇ-ਰੰਗ ਅਥਵਾ ਦਿਲ-ਵਾਲਿਆਂ ਨੂੰ ਘੇਰ ਲਿਆ। ੮. ਕਿਸੇ ਆਪਣੇ ਅਤੇ ਬਿਗਾਨੇ ਦਾ ਨਿਸ਼ਾਨ (ਪਤਾ) ਨਹੀਂ ਦੇਖਿਆ ਜਾਂਦਾ। ੯. ਚਲਦੀਆਂ ਹੋਈਆਂ ਤਲਵਾਰਾਂ ਰੁਕ ਗਈਆਂ ਅਤੇ ਨਿਗਾਹ ਵੀ ਰੁਕ ਗਈ। ੧੦. ਦੋ (ਤਰਫੀਂ) ਸੂਰਬੀਰ ਥਕ ਗਏ ਅਤੇ ਪੁਰਸ਼ਾਰਥ ਵੀ ਥਕ ਗਿਆ (ਭਾਵ ਪੁਰਸ਼ਾਰਥ ਕਰਨ ਦੀ ਹਿੰਮਤ ਹੀ ਨਾ ਰਹੀ)। ੧੧. ਤਿੰਨ ਮਹੀਨੇ ਅਤੇ ਤਿੰਨ ਦਿਨ ਤਕ (ਤਾਲੀ) ਟਕਟਕੀ ਲਗ ਗਈ। ੧੨. ਡਰ ਪੈ ਗਿਆ ਅਤੇ ਧਰਤੀ ਥਰ ਥਰ ਕੰਬਣ ਲਗ ਗਈ। ੧੩. ਦੇਵਤੇ, ਦੈਂਤ, ਅਦੇਵ, ਭੂਤ, ਜਿੰਨ ਫਿਰ ਰਹੇ ਹਨ। ੧੪. (ਝੌਲੇ) ਹਿਲੋਰਿਆਂ ਨਾਲ ਜ਼ਮੀਨ ਅਸਮਾਨ ਤੋਂ (ਉੱਚੀ) ਹੋ ਗਈ ਅਤੇ ਅਸਮਾਨ ਜ਼ਮੀਨ ਤੋਂ (ਨੀਵਾਂ) ਹੋ ਗਿਆ। ੧੫. ਕਈ ਵਾਰੀ ਨੀਵਾਂ ਉੱਚਾ ਹੋਇਆ ਸੁਰਗ (ਸਾਰਾ) ਵੇਖਿਆ। ੧੬. ਧਰਤੀ ਦੀ ਅਕਾਸ਼ ਨਾਲ ਛੋਹ ਲਗ ਗਈ। (ਦੂਸਰੇ ਲੋਕਾਂ ਨਿਵਾਸੀ ਜੀਵਾਂ ਦਾ ਅਨੁਮਾਨ ਹੈ ਕਿ ਮਾਨੋ) ਧਰਤੀ (ਇਕ ਕਿਸਮ ਦਾ) ਸਤਾਰਾ ਉਗਾ ਹੋਯਾ ਹੈ।

[1]ਲਟ-ਪਟ-ਭਏ-ਦੇਵ, ਦਨੁਜ, ਪੋਏ-ਗਲ-ਹਾਰਾ
[2]ਉਪਮਾ ਨਹਿ-ਕਹਿਤ-ਬਨੇ ਚਿਮਟੇ ਡਰ ਡਾਰਾ ॥੧੧੬॥੩੦੫॥੨੧੮੭॥
[3]ਕਹਿਤਿ-ਸਭਿ-ਜਿੰਨ, ਪਰੀ-ਆਪਸ-ਮਿਲ-ਬਾਤੈਂ ॥
[4]ਐਸੋ-ਜੰਗ-ਭਯੋ-ਨਹੀ, ਦੇਖਤ-ਜੁਗ-ਸਾਤੈ ॥
[5]ਅਬ-ਤੌ-ਆਇ ਕਠਿਨ-ਬਨੀ, ਮੁਸ਼ਕਿਲ-ਭਈ-ਭਾਰੀ ॥
[6]ਹਾਲ-ਹੂਲ-ਰਉਰਿ-ਪਰੀ ਟੂਟੀ-ਅੰਧਜਾਰੀ ॥੧੧੭॥੩੦੬॥੨੧੮੮॥

ਮਾਲਕਉਸ ਦਾਦਰਾ ॥ [7]ਦੇਵਨ-ਕੀ-ਦੇਖ ਦਸ਼ਾ, ਸ੍ਰੀ-ਬਿਸਨੁ-ਕੋਪੇ
[8]ਗਿਰ-ਤੇ-ਚਕ੍ਰ ਚਲਾਯ, ਕਾਟ-ਤਿਮਰ-ਛੋਪੇ
[9]ਜਗ-ਮਗ ਸੁਦ੍ਰਸ਼ਨ, ਸਸਿ, ਸੂਰ-ਕੋਟਿ-ਦਮਕੈ
[10]ਕਾਟਯੋ ਸਭੀ-ਤਿਮਰ-ਅੰਧ, ਦਾਮਨਿ-ਸਮ-ਝਮਕੈ ॥੧੧੮॥੩੦੭॥੨੧੮੯॥

[11]ਛੂਟ-ਗਈ-ਤਾਲੀ,ਬਲ-ਗਯੋ-ਬੀਰ-ਤਨ-ਮੈ॥[12]ਲੌਟ-ਚਕ੍ਰ ਰੌਸ਼ਨ ਕਰ, ਪਲਟ-ਗਯੋ-ਘਨ-ਮੈ ॥
[13]ਬੋਲੇ ਸ੍ਰੀਬਿਸਨੁ-ਦੇਵ,ਨਾਰਦ-ਸਨ-ਬਾਨੀ॥[14]ਗ੍ਰਿਹਿਨ-ਚਾਲ*-ਹੋਨ-ਚਹੈ,ਸੁਰਪਤਿ-ਕੀ-ਹਾਨੀ॥
॥੧੧੯॥੩੦੮॥੨੧੯੦॥

---

੧. (ਭਾਵ ਧਰਤੀ ਦਾ ਵਜੂਦ ਤਾਰੇ ਵਾਂਗ ਬਰੀਕ ਮਾਲੂਮ ਹੋਣ ਲਗ ਪਿਆ।) ੨. ਦੇਵਤੇ ਤੇ ਦੈਤ ਗੁੱਥਮ ਗੁੱਥੀ ਹੋ ਗਏ, ਜਿਸ ਤਰ੍ਹਾਂ ਗਲਾਂ ਵਿੱਚ ਹਾਰ ਪ੍ਰੋਏ ਹੁੰਦੇ ਹਨ। ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਡਰਲਾਹ ਚਿੰਬੜਿਆਂ ਦੀ ਉਪਮਾ ਕਹੀ ਨਹੀਂ ਜਾਂਦੀ। ੩. ਸਾਰੇ ਜਿੰਨ ਅਤੇ ਪਰੀਆਂ ਆਪੋ ਵਿੱਚ ਦੀ ਮਿਲਕੇ ਗੱਲਾਂ ਕਰਦੇ ਹਨ। ੪. (ਕਿ ਸਾਨੂੰ) ਸੈਂਕੜੇ ਹੀ ਯੁਗ ਵੇਖਦਿਆਂ ਹੋਏ ਹਨ ਐਹੋ ਜਿਹ ਜੰਗ (ਕਦੀ ਵੀ) ਨਹੀਂ ਹੋਯਾ। ੫. ਹੁਣ ਤਾਂ ਬੜੀ ਕਠਿਨ ਬਣ ਗਈ ਹੈ ਇਸ ਤੋਂ ਛੁੱਟਣ ਵਿੱਚ ਭੀ ਭਾਰੀ ਮੁਸ਼ਕਲ ਹੋ ਗਈ ਹੈ। ੬. ਹਲਾ ਹਲੀ ਰੌਲਾ ਪੈ ਗਿਆ (ਜਿਵੇਂ) ਹਨੇਰੀ ਟੁਟ ਪੈਂਦੀ ਹੈ। ੭. ਦੇਵਤਿਆਂ ਦੀ ਹਾਲਤ ਵੇਖ ਕੇ ਸ੍ਰੀ ਵਿਸ਼ਨੂੰ (ਭਗਵਾਨ) ਜੀ ਕ੍ਰੋਧਵਾਨ ਹੋਏ। ੮. ਪਹਾੜ ਤੋਂ (ਬੈਠਿਆਂ ਨੇ) ਚਕ੍ਰ ਚਲਾ ਕੇ ਜਲਦੀ ਨਾਲ ਹੀ ਅੰਧੇਰਾ ਨਾਸ਼ ਕਰ ਦਿੱਤਾ। ੯. ਸੁਦ੍ਰਸ਼ਣ (ਚੱਕ੍ਰ) (ਜਗਮਗ) ਚਮਕਿਆ (ਮਾਨੋ ਕਿ) ਕ੍ਰੋੜਾਂ ਹੀ ਸੂਰਯ ਅਤੇ ਚੰਦ੍ਰਮਾਹ ਲਿਸ਼ਕ ਰਹੇ ਹਨ। ੧੦. (ਸਾਰੇ ਦਾ) ਸਾਰਾ ਹੀ ਗਾੜ੍ਹਾ ਅੰਧੇਰਾ ਨਾਸ ਕਰ ਕੇ ਬਿਜਲੀ ਵਾਂਗ (ਸੂਰਬੀਰ ਅਥਵਾ ਸੁਦ੍ਰਸ਼ਣ ਚੱਕ੍ਰ ਜੀ) ਚਮਕੇ। ੧੧. (ਤੜਾਲੀ) ਟਕਟਕੀ ਛੁਟ ਗਈ, ਇੰਦ੍ਰ ਦੇ ਸੂਰਵੀਰਾਂ ਦਿਆਂ ਸ਼ਰੀਰਾਂ ਵਿੱਚ ਜ਼ੋਰ ਆ ਗਿਆ। ੧੨. ਚਕ੍ਰ ਚਾਨਣ ਕਰ ਕੇ ਵਾਪਿਸ ਬਦਲ ਵਿੱਚ ਮੁੜ ਗਿਆ। ੧੩. ਸ੍ਰੀ ਵਿਸ਼ਣੂ ਦੇਵ ਜੀ ਨੇ ਨਾਰਦ ਨਾਲ ਬਚਨ ਬੋਲਿਆ। ੧੪. ਇੰਦ੍ਰ ਦੀ ਹੇਠੀ ਵਾਲੀ ਗ੍ਰਹ ਚਾਲ ਹੋਣਾ ਚਾਹੁੰਦੀ ਹੈ ?

* ਜਯੋਤਿਸ਼ ਸ਼ਾਸਤ੍ਰ ਦੇ ਮੱਤ ਅਨੁਸਾਰ ਸੱਤ ਦਿਨ ਅਤੇ ਰਾਹੁ ਕੇਤੁ ਇਹ ਨੌ ਗ੍ਰਹਿ ਹਨ ਜਿਨਾਂ ਦਾ ਅਸਰ ਹਰ ਇਕ ਜੀਵ ਦੇ ਜਨਮ ਤੋਂ ਲੈਕੇ ਮਰਣ ਤੱਕ ਜਰੂਰੀ ਰਹਿੰਦਾ ਹੈ, ਅਤੇ ਇਨਾਂ ਦੇ ਬੁਰੇ ਭਲੇ ਅਸਥਾਨਾਂ ਦਾ ਪ੍ਰਭਾਵ ਇਨਾਂ ਦੀ ਚਾਲ ਦੇ ਹੀ ਨਾਲ ਰਹਿੰਦਾ ਹੈ ਜਿਸ ਕਰਕੇ ਜੀਵਾਂ ਨੂੰ ਜਨਮ ਵਿੱਚ ਕਈ ਕਰਮ ਕਰਦਿਆ ਹਾਨੀ ਅਤੇ ਕਈ ਕਰਮ ਕਰਦਿਆਂ ਤਰੱਕੀ ਹੁੰਦੀ ਹੈ। ਇਨਾਂ ਗ੍ਰਿਹਾਂ ਦੇ ਰੂਪ ਤਾਰੇ ਮੰਨੇ ਜਾਂਦੇ ਹਨ, ਰਾਹੁ ਕੇਤੁ ਨਾਮ ਦੇ ਤਾਰੇ ਨਹੀਂ ਮਿਲਦੇ, ਮੰਗਲ, ਬੁਧ. ਬ੍ਰਹਸਪਤਿ, ਸ਼ੁਕ੍ਰ, ਸਨੀਚਰ, ਤਾਰੇ ਹਨ, ਸੂਰਯ ਅਤੇ ਚੰਦ੍ਰਮਾ ੭ ਤਾਰਿਆਂ ਦੇ ਈਸੁਰ ਮੰਨੇ ਜਾਂਦੇ ਹਨ, ਜਿਨਾਂ ਦਾ ਚਕ੍ਰ ਸੂਰਯ ਦੇ ਆਸ-ਪਾਸ ਅਥਵਾ ਧਰਤੀ ਦੇ ਚੁਗਿਰਦੇ ਹੈ, ਇਨਾਂ ਦਾ ਪ੍ਰਭਾਵ ਜੀਵ ਦੇ ਜਨਮ ਅਤੇ ਖੇਤੀ ਬਾੜੀ ਆਦਿਕਾਂ ਉੱਤੇ ਵੀ ਮੰਨਿਆਂ ਜਾਂਦਾ ਹੈ।

[1]ਯਾਂ ਤੇ ਤੁਮ ਜਾਹੁ ਸੁਰਗ ਸਖਾ ਪ੍ਰਾਨ ਪਿਆਰੇ ॥ [2]ਸਚੀ ਆਦਿ ਦੇਵ ਬਧੂਨ ਰਖਹੁ ਛੀਰ ਕਾਰੇ ॥
[3]ਕਾਮਧੇਨੁ ਪਾਰਿਜਾਤ ਆਦਿ ਸਭਿ ਪਦਾਰਥ ॥ [4]ਲੈ ਕੈ ਨਿਜ ਸੰਗ ਸਭੀ ਪੈਠਹੁ ਨਿਧਿ ਬਾਰਿਧ
॥੧੨੦॥੩੦੯॥੨੧੯੦॥

[5]ਦੈ ਦੈ ਸਭਿ ਠੌਰ ਸੁਰਗ ਦੇਵ ਲੋਕ ਜੇਤੇ ॥ [6]ਬੱਜ੍ਰ ਕੇ ਕਿਵਾਰ ਕੁਲਫ ਮੰਦਿਰ ਸੱਭ ਤੇਤੇ
[7]ਲੈ ਹੈਂ ਛੀਨਿ ਅਸੁਰ ਅਮਰਾਵਤਿ ਪੁਰ ਨਗਰੀ ॥ [8]ਰਾਜ ਸਾਜ ਦੇਵਪਾਲ ਦੇਵਨ ਸਮੱਗਰੀ
॥੧੨੧॥੩੧੦॥੨੧੯੨॥

ਬਿਸਨੁਪਦ ਮਾਲਕੌਸ ਦਾਦਰਾ ॥
[9]ਮਾਨ ਬਚਨ ਰਾਜ–ਰਿਖਿ ਬੈਕੁੰਠ ਗਏ ਚੁਪਕੇ ॥ [10]ਲੀਨੋ ਕਰ ਸੰਗ ਸਭੀ, ਵਸਤੁ-ਬਧੂਨ ਸੁਰ ਕੇ ।
[11]ਦੈ ਦੈ ਸਭਿ ਜਾਯ ਜਗਹ,ਬੱਜ੍ਰ-ਰੇਖ ਤਾਲਾ ॥ [12]ਪੈਠੇ ਰਿਖਿ ਛੀਰ-ਸਿੰਧੁ, ਚੋਕ-ਚਿੱਤ–ਤ੍ਰੈਤਾਲਾ
॥੧੨੨॥੩੧੧॥੨੧੯੩॥

[13]ਉਤੈ ਸਭਿ ਕਥਾ ਕਹੀ ਆਗਜਾ ਜੱਗ-ਪੁਰਖਾ॥ [14]ਕੀਨੋ ਜਿਮ ਰਾਜ-ਰਿਖੀ, ਦੇਵ-ਕੁਲਿ ਕੁਰਕਾ ।
[15]ਇਤਿ ਅਬ ਕਥਾ ਕਹੌਂ ਸੁਨਹੁ ਸੰਤ ਪਜਾਰੇ ॥ [16]ਦੇਵਨ-ਕੀ-ਹਾਰ, ਜੀਤਿ ਦਾਨਵ ਕੁਲਿ ਸਾਰੇ ॥
॥੧੨੩॥੩੧੨॥੨੧੯੪॥

[17]ਜੁਟੇ ਦੋ ਦਲ ਜੰਗਾਹ, ਤੰਗ ਭਏ ਸੂਰਾ ॥ [18]ਨਚਜ ਕਲ, ਰੁਦ੍ਰ, ਭੂਤ, ਸੂਰਾ ਅਰੁ ਕੂਰਾ ॥
[19]ਮੰਡਜੋ ਜੁੱਧ-ਜੰਗ ਜ਼ਬਰ,ਕ਼ਜਾਮਤਿ ਭਈ ਪੈਦਾ॥ [20]ਮਾਤੇ-ਭਟ-ਜੰਗ-ਅਮਲ,ਹੋਗੇ-ਸਭਿ-ਸੈਦਾ॥
॥੧੨੪॥੩੧੩॥੨੧੯੫॥

---

੧. ਹੇ ਪ੍ਰਾਨ ਪਿਆਰੇ ! ਮਿਤ੍ਰ, ਇਸ ਲਈ ਤੁਸੀਂ ਸੁਰਗ (ਇੰਦ੍ਰਪੁਰੀ)ਨੂੰ ਜਾਵੋ ? ੨. ਸਚੀ ਆਦਿਕ ਦੇਵ ਇਸਤ੍ਰੀਆਂ ਨੂੰ ਛੀਰ ਸਮੁੰਦ੍ਰ ਵਿੱਚ ਟਿਕਾ ਦਿਓ ? ੩-੪. ਕਾਮਧੇਨੁ ਤੇ ਕਲਪ ਬ੍ਰਿਛ ਆਦਿਕ ਸਾਰੇ ਹੀ ਪਦਾਰਥ ਆਪਣੇ ਨਾਲ ਲੈ ਕੇ ਸਮੁੰਦ੍ਰ ਵਿੱਚ ਚਲੇ ਜਾਓ ? ੫. ਸੁਰਗ ਦੀਆਂ ਸਾਰੀਆਂ ਹੀ ਦੇਵਤਿਆਂ ਦੇ ਰਹਿਣ ਦੀਆਂ ਥਾਵਾਂ ਅਤੇ ਮੰਦਿਰਾਂ ਨੂੰ । ੬. ਬੱਜ੍ਰ ਦੇ ਤਖਤੇ (ਪੱਕੇ ਕਪਾਟ) ਜੜ ਕੇ ਜਿੰਦਰੇ ਲਾ ਲਾ (ਬੰਦ ਕਰ) ਦਿਓ । ੭. (ਕਿਉਂਕਿ ?) ਦੈਤ ਜਿੰਨੇ ਵੀ ਹਨ ਉਨਿਆਂ ਨੂੰ ਹੀ ਸਾਰੀ ਦੇਵ-ਪੁਰ ਨਗਰੀ ਨੂੰ ਖੋਹ ਲੈਣਗੇ ? ੮. ਇੰਦ੍ਰ ਦਾ ਰਾਜ ਸਾਜ ਅਤੇ ਦੇਵਤਿਆਂ ਦੀ ਸਮਿਗ੍ਰੀ (ਵੀ ਖੋਹ ਲੈਣਗੇ ?) ੯. ਬਚਨ ਮੰਨ ਕੇ ਰਾਜ ਰਿਸ਼ੀ (ਨਾਰਦ) ਜੀ ਚੁਪ ਚੁਪੀਤੇ ਹੀ ਵੈਕੁੰਠ ਨੂੰ ਗਏ । ੧੦. ਦੇਵ ਇਸਤ੍ਰੀਆਂ ਦੀਆਂ ਸਾਰੀਆਂ ਵਸਤੂਆਂ ਨਾਲ ਕਰ ਲਈਆਂ । ੧੧. ਸਭਿ ਥਾਂ ਪਰ ਥਾਂ ਲੋਹੇ ਦੀਆਂ ਤਾਰਾਂ ਵਾਲੇ ਜਿੰਦਰੇ ਲਾ ਲਾ ਕੇ । ੧੨. ਚਤੁਰ ਰਿਸ਼ੀ ਜੀ ਚਿੱਤ ਦੀ ਕਾਲ੍ਹੀ ਨਾਲ ਦੁਧ ਦੇ ਸਮੁੰਦ੍ਰ ਵਿੱਚ ਪ੍ਰਵੇਸ਼ ਕਰ ਗਏ । ੧੩. (ਸ੍ਰੀ ਗੁਰੂ ਜੀ ਉੱਚਾਰਦੇ ਹਨ ਕਿ) ਉਸ ਪਾਸੇ ਦੀ ਸਾਰੀ ਕਥਾ ਅਤੇ ਵਿਸ਼ਣੂ ਜੀ ਦੀ ਆਗਜਾ ਕਹਿ ਦਿੱਤੀ ਹੈ । ੧੪. ਜਿਸ ਤਰਾਂ ਨਾਰਦ ਜੀ ਨੇ ਦੇਵ ਕੁਲਿ ਦੀ ਠਿਗਾਹ ਬਾਨੀ ਕੀਤੀ । ੧੫. ਇਸ ਪਾਸੇ ਦੀ ਹੁਣ ਮੈਂ ਕਥਾ ਕਹਿੰਦਾ ਹਾਂ ਪਿਆਰੇ ਸੰਤੋ ! ਸੁਨੋ ? ੧੬. ਦੇਵਤਿਆਂ ਦੀ ਹਾਰ ਅਤੇ ਸਾਰੀ ਦੈਂਤ ਕੁਲ ਦੀ ਜਿੱਤ ਹੋਵੇਗੀ । ੧੭. ਦੋਵੇਂ ਦਲ ਜੰਗ ਭੂਮਿ ਵਿੱਚ ਜੁੱਟੇ ਅਤੇ ਯੋਧੇ ਤੰਗ ਹੋ ਗਏ । ੧੮. ਕਲ ਸ਼ਿਵ ਭੂਤ ਸੂਰਵੀਰ ਅਤੇ ਕਾਯਰ ਵੀ ਨੱਚੇ । ੧੯. ਭਾਰੀ ਯੁੱਧ ਜੰਗ ਆਰੰਭਿਆ, (ਮਾਨੋ ਕਿ ?) ਪ੍ਰਲਯ ਪੈਦਾ ਹੋ ਗਈ । ੨੦. ਜੰਗ ਦਿਆਂ ਨਸ਼ਿਆਂ ਵਿੱਚ ਯੋਧੇ ਗਲਤਾਨ ਹੋਏ ਹੋਏ ਸਾਰੇ ਪਾਗਲ ਹੋ ਗਏ । ਚੋਥੀ ਤੁਕ ਦਾ ਹੋਰ ਭਾਵ:—ਸਾਰੇ ਜੰਗੀ ਨਸ਼ੇ ਵਿੱਚ ਮਸਤ ਹੋਏ ਭਜ ਗਏ ।

[1]ਧਾਵਤ ਭਟ ਦਸੋ ਦਿਸਾ ਮਾਰ ਮਾਰ ਬੋਲੈਂ ॥ [2]ਆਖੈਂ ਖ਼ੁਮਾਰ ਭਰੀ ਰਨ ਮੈ ਮਤ ਡੋਲੈਂ ॥
[3]ਪੀ ਪੀ ਖ਼ੁਮਾਰ ਮਦੀ ਰਾਖਸ ਘਟ ਮਦਿਰਾ ॥ [4]ਮਾਤੇ ਪਰਖ਼ਾਸ਼ ਅਮਲ ਘੂਮ ਘੂਮ ਬਦਿਰਾ ॥
॥੧੨੫॥੩੧੪॥੨੧੯੬॥

[5]ਕਾਟ,ਬਾਢ, ਹਾਲ ਹੂਲ,ਮਚਜੋ-ਘਮਸਾਨਾ ॥ [6]ਕਟ ਕਟ ਭਟ ਸਮਰ ਗਏ, ਪ੍ਰਲਯ ਨਿਜ਼ਕਾਨਾ ॥
[7]ਹਰਖੇ-ਸਾਵੰਤ-ਸਿਪਾਹ, ਮਾਰੂ–ਘਹਰਾਨਾ ॥ [8]ਜੁਟੇ-ਦਲ-ਦੇਵ, ਦਨੁਜ, ਬੱਜ੍ਰ–ਬਰਖਾਨਾ ॥
॥੧੨੬॥੩੧੫॥੨੧੯੭॥

[9]ਆਜਿਜ਼ ਹੋ ਨਿਸਰ ਆਈ ਫੌਜ ਰਨ ਸੂਰਾ ॥ [10]ਦੋ ਦਲ ਤੇ ਨਿਸਰ ਸੁਭਟ ਮੰਡਿਤ ਭੇ ਗੂਰਾ ॥
[11]ਸਰਦਾਰ ਫੌਜ-ਦੇਵ,ਦਨੁਜ,ਸਕ੍ਰ-ਆਦਿਸੂਰਾ॥ [12]ਮੰਡਿਤ ਭੇ ਜੰਗਿਜਦਲ ਹਰਖਿਤਿਭੀ ਹੂਰਾ ॥
॥੧੨੭॥੩੧੬॥੨੧੯੮॥

[13]ਸਭਹਿ ਭਟ ਦੇਵ ਦਨੁਜ ਸੈਨਾਪਤਿ ਜੇਤੇ ॥ [14]ਬਰਨਜੋ ਸਭਨਾਮ ਬਰਗ ਪ੍ਰਿਥਮ ਭਟ ਤੇਤੇ ॥
[15]ਤੇਈ ਤੇਈ ਨਿਸਰ ਆਏਲੂਝਿਰਨਮਾਹੀਂ॥ [16]ਬਿਧਿਕੀ ਗਤਿ ਕੌਨ ਲਖੈ,ਲਿਖਾ ਕੋ ਮਿਟਾਹੀਂ ॥
॥੧੨੮॥੩੧੭॥੨੧੯੯॥

ਬਿਸਨੁਪਦ ਮਾਲਕੌਸ ਰੇਖ਼ਤਾ ਤਰਹ ਦੂਜੀ ॥

[17]ਜੁਟੇ ਦਲੇਰਾਂ ਸੁਰ ਅਸੁਰ, ਖ਼ੂੰ-ਖ਼ਾਰ ਦੋ ਸੂ ਜੰਗ ਚਹ ॥
[18]ਗਨੇਸ, ਕਾਰਤਕੇਯ, ਬ੍ਰਿਖਭ ਧੁਜ, ਪ੍ਰਜਾ ਪਤਿ, ਖੁਰਸ਼ੈਦ, ਮਹ ॥
[19]ਕੌਬੇਰ, ਬਰੁਨੋ, ਚਿਤ੍ਰਰਥ, ਜਮ, ਕਾਲ, ਸੁਰਪਤਿ ਸ਼ਹਨ ਸ਼ਾਹ ॥
[20]ਸਪ੍ਤਗ੍ਰਿਹ, ਸਨਕਾਦਿ, ਦ੍ਵਾਦਸ-ਰਾਸਿ, ਬਿਬੁਧਾਦਿਕ ਸਿਪਹ ॥
॥੧੨੯॥੩੧੮॥੨੨੦੦॥

---

੧. ਮਾਰ ਮਾਰ ਬੋਲਦੇ ਹੋਏ, ਦਸਾਂ ਹੀ ਦਿਸ਼ਾਂ ਵੱਲ ਯੋਧੇ ਦੌੜਦੇ ਹਨ । ੨. ਨੇਤ੍ਰ ਮਸਤੀ ਨਾਲ ਭਰੇ ਹੋਏ ਯੁੱਧ ਵਿੱਚ ਮਸਤ (ਯੋਧੇ) ਫਿਰਦੇ ਹਨ । ੩. ਸ਼ਰਾਬੀ ਰਾਖਸ ! ਸ਼ਰਾਬ ਦੇ ਘੜੇ ਪੀ ਪੀ ਕੇ ਮਤਵਾਲੇ । ੪. ਲੜਾਈ ਦੇ ਕੰਮਾਂ ਵਿੱਚ ਮਸਤ ਫਿਰਦੇ ਬਦਲਾਂ ਵਾਂਗ(ਘੂਮ) ਗੱਜਦੇ ਹਨ । ੫. ਕਟਾ ਵਢੀ ਡੰਡ ਰੌਲੀ ਨਾਲ ਜੰਗ ਮਚਿਆ । ੬. ਯੁੱਧ ਵਿੱਚ ਸੂਰਵੀਰ ਵੱਢ ਵੱਢ ਕੇ (ਮਰ) ਗਏ (ਮਾਨੋ ਕਿ ?) ਪ੍ਰਲਯ ਨਜਦੀਕ ਆ ਗਈ । ੭. ਚਹੁੰਆਂ ਤਰਫਾਂ ਤੋਂ ਯੋਧੇ ਖੁਸ਼ ਹੋਏ ਅਤੇ ਨਗਾਰਾ ਵਜਿਆ । ੮. ਦੇਵਤਿਆਂ ਅਤੇ ਦੈਤਾਂਦੇ ਦਲ ਜੁੜ ਗਏ ਅਤੇ ਪਥਰ ਵਰਸਣੇ ਸ਼ੁਰੂ ਹੋ ਗਏ । ੯. ਸੂਰਵੀਰਾਂ ਦੀ ਫੌਜ ਤੰਗ ਹੋ ਕੇ (ਜੰਗ ਮੈਦਾਨ ਵਿੱਚ) ਨਿਕਲ ਆਈ । ੧੦. ਦੋ ਦਲਾਂ ਤੋਂ ਯੋਧਿਆਂ ਨਿਕਲ ਕੇ ਭਾਰੀ ਜੰਗ ਕੀਤਾ । ੧੧-੧੨. ਫੌਜ ਦੇ ਸਰਦਾਰ ਦੇਵਤੇ ਇੰਦ੍ਰ ਆਦਿਕ ਯੋਧੇ ਅਤੇ ਦੈਤਾਂ ਭਾਰੀ ਜੰਗ ਸ਼ੁਰੂ ਕੀਤਾ ਤੇ ਹੂਰਾਂ (ਦੇਵਾਂਗਨਾਂ) ਪ੍ਰਸੰਨ ਹੋਈਆਂ । ੧੩.ਸਾਰੇ ਹੀ ਦੇਵਤੇ ਅਤੇ ਜਿੰਨੇ ਵੀ ਦੈਤਜਸੈਨਾਪਤੀ ਸਨ । ੧੪. ਉਨਿਆਂ ਦੇ ਹੀ ਨਾਮ ਅਤੇ ਯੂਥ ਪਹਿਲੇ ਕਹਿ ਦਿੱਤੇ ਗਏ ਹਨ । ੧੫. ਓਹ ਓਹ(ਯੋਧੇ) ਜੰਗ ਵਿੱਚ ਲੜਾਈ ਵਾਸਤੇ ਨਿਕਲ ਆਏ । ੧੬. (ਪ੍ਰੰਤੂ) ਬ੍ਰਹਮਾ ਦੀ ਗਤਿ ਨੂੰ ਕਿਹੜਾ ਜਾਣਦਾ ਹੈ ? ਤੇ ਲਿਖੇ ਨੂੰ ਕਿਹੜਾ ਮਿਟਾਵੇਗਾ ? ੧੭. ਦੇਵਤੇ ਅਤੇ ਲਹੂ ਪੀਣ ਵਾਲੇ ਦੈਤਜ ਦੁਤਰਫਾਂ ਤੋਂ ਹੀ ਇੱਛਾ (ਮਨ ਮਰਜ਼ੀ) ਨਾਲ ਹੀ ਜੰਗ ਵਿੱਚ ਜੁੜ ਗਏ । ੧੮. ਗਣੇਸ਼. ਸ੍ਵਾਮਿਕਾਰਤਿਕ. ਸ਼ਿਵ. ਬ੍ਰਹਮਾ. ਸੂਰਜ. ਚੰਦ । ੧੯. ਕੁਬੇਰ ਵਰੁਣ. ਚਿਤ੍ਰਰਥ. ਯਮਦੂਤ. ਧਰਮਰਾਜ ਇੰਦ੍ਰ ਬਾਦਸ਼ਾਹ । ੨੦. ਸ਼ੱਤੇ ਗ੍ਰਹਿ, ਸਨਕ. ਸਨੰਦਨ. ਸਨਾਤਨ ਅਤੇ ਸੰਤ ਕੁਮਾਰ ਬਾਰਾਂ ਰਾਸ਼ੀਆਂ ਅਤੇ ਦੇਵਤੇ ਆਦਿਕਾਂ ਦੀਆਂ ਫੌਜਾਂ (ਜੰਗ ਜੁੜੀਆਂ) ।

ਜਿੰਨ, ਪਰੀ, ਬਰੰਗ, ਰਾਖਸ, ਜੱਛ, ਗੰਧ੍ਰਬ, ਕਿੰਨਰ, ਨਰ ॥
ਭੈਰਵ, ਬਿਤਾਲ, ਮਸਾਨ, ਕਿੰਕਰ, ਫੌਜ-ਅਨਗਨ-ਬੇ-ਸ਼ੁਮਰ[1]
ਗਜਕੇਤੁ, ਚੰਦ੍ਰ ਸਿਖਰ, ਸੁਮਤਿ, ਸਤਸੇਤੁ, ਸ੍ਵਾਰਥਿ-ਸੇਤੁ-,ਬਰ[2]
ਹੰਸ ਕੇਤੁ ਮਯੰਕ ਧੁਜ, [3]ਜੰਗਾਹ-ਆਮਦ-ਨਿਸਰ-ਕਰ ॥੧੩੦॥੩੧੯॥੨੨੦੧॥A

Aਮਧੁਪਾਲ, ਅੰਜਨ, ਕਮਲ-ਰਿਖਿ, ਹਵਿਖ, ਹੰਸ ਗਵਨ, ਬਿਸਲ
ਰਿਸਾਲ ਬਾਹੁ, ਦ੍ਰਪ ਮਥਨ, ਦ੍ਰਿਗ ਕੰਜ, ਸਤ੍ਰਾਜਿਤ, ਸਲਲ
ਰਤਿ ਦਮਨ, ਸਮਾਨ ਹੰਸ, ਰਤਨਾਗਰ, ਉੱਛਾਹ, ਬਿਵਾਨ-ਦਲ ॥
ਹੰਸਗ੍ਰੀਵ, ਸੁ ਲੋਚਨਾ, ਮੰਗਲ ਕਰਨ, ਚਿਤ੍ਰ-ਬਰੁਨ, ਮਲ ॥੧੩੧॥੩੨੦॥੨੨੦੨॥

ਚਿਤ੍ਰ ਸਾਗਰ, ਕਮਲ ਕੰਠ, ਮਰਾਲ ਅੰਜਨ, ਹਵਨ, ਯਲ[4]
ਸ੍ਰਤਿ ਸਾਗਰ, ਮਹਾਨ ਭਾਰਥ, ਹੰਸ ਧੁਜ, ਆਰੰਨ ਗੁਲ
ˉਕੰਜਮਾਲ, ਮਰਾਲ ਕਾਯ, ਚਿਤ੍ਰ ਗ੍ਰੀਵ, ਗਯੰਕ ਰੁਖ
ਮਯਨ ਸਾਗਰ, ਇੰਦੂ ਮੁਖ,-ਭਟ-ਤਿਲਕ ਅਮਰਾ, ਕਮਲ ਮੁਖ ॥੧੩੨॥੩੨੧॥੨੨੦੩॥

ਹਵਨ ਮਧੁਪਾ, ਸਿੰਘ ਧੁਜ, ਮ੍ਰਿਗ ਚੱਛੁ [5]ਬਾਸਵ-ਤਨਜ-ਕੁਲ
ਰਿਸ ਮੰਡ ਸੰਘਰ ਹਾਂਕਹੀ ਧਵਾਯ ਅਸਪਾਂ ਛਕੇ ਮੁਲ
ਸ਼ਮਸ਼ੇਰ[6], ਨਾਚੁਖ਼[7], ਬਾਨ-ਲੈ, ਨਾਵਕ[8], [9]ਸਿਪਰ-ਸਜ-ਸਕ੍ਰ-ਸੁਤ ॥
ਪ੍ਰਧਾਨ[10] ਸੁਰ, ਨਰ-ਆਦਿ-ਦਲ, ਜੁੱਟੇ-ਚਹੂੰ-ਦਿਸ, ਸੈਨ-ਜੁਤ ॥੧੩੩॥੩੨੨॥੨੨੦੪॥

ਉਤ ਨਿਸਰ ਆਏ ਫੌਜ ਤੇ, [11]ਸਰਦਾਰ-ਦਾਨੂ-ਦੈਤ-ਪੁਤ ॥
ਸੰਗ੍ਰਾਮ[12] ਸਨਮੁਖ ਧਾਵਹੀਂ, ਲੈ-ਸੰਗ-ਜੋਧਾ ਜੰਗ-ਜੁਸਤ[13]
ਬਿਨੂਸ-,ਰੋਬਿਨ, ਬਸੂਮਨ, ਅਰਜਾ, ਲੰਗੂਸ, ਅਯੂਧਤਾ ॥
ਜਾਮੂਸ, ਰਸੂਤਨ, ਹਾਮਬਿਨ, ਜਾਮੇਨ-,ਜੰਗੀ[14]-ਤੌਸਤਾ ॥
''ਚਿੱਛਰ, ਕੰਤਾਲ, ਦਰਾਯ ਤਨ, ਬੂਸ, ਹਨੂਤਨ-ਕ੍ਰੂਧਤਾ[15] ॥

---

੧. ਬੇ ਗਿਣਤਿ ! ਬੇ ਹਿਸਾਬ !! ਫੌਜ । ੨. ਸ੍ਵਾਰਥਿ ਸੇਤੁ ਰਾਜਾ ਸ੍ਰੇਸ਼ਟ । ੩. ਨਿਕਲ ਕੇ ਯੁੱਧ ਭੂਮਿ ਵਿੱਚ ਆਏ । ੪. ਯੋਧਾ, ਸੂਰਵੀਰ । ੫. ਸਾਰੇ ਹੀ ਇੰਦ੍ਰ ਦੇ ਪੁਤ੍ਰ ਹਨ ੬. ਤਲਵਾਰ । ੭. ਛੋਟਾ ਨੇਜ਼ਹ । ੮. ਛੋਟਾ ਤੀਰ । ੯. ਇੰਦ੍ਰ ਦੇ ਪੁੱਤ੍ਰਾਂ ਨੇ ਢਾਲਾਂ ਸਜਾਈਆਂ । ੧੦. ਮੰਤ੍ਰੀ, ਵਜ਼ੀਰ । ੧੧. ਦੈਤਜ (ਵੀਰਯਨਾਦ) ਦੇ ਪੁਤ੍ਰ ਦਾਨ੍ਹਾਂ ਦੇ ਸਰਦਾਰ । ੧੨. ਜੰਗ ਦੇ । ੧੩. ਯੁੱਧ ਦੇ ਖੋਜੀ, ਲੜਾਕੇ । ੧੪. ਜੰਗ ਕਰਨ ਵਾਲੀ । ੧੫. ਕ੍ਰੋਧਵਾਲਾ, ਗ਼ੁਸੈਲ ।

**A** ਇਹ ਇੰਦ੍ਰ ਪੁਤ੍ਰਾਂ ਦੇ ਨਾਮ ਚਲੇ ਹਨ, ਜਿਹੜੇ ਕਿ ਅੰਕ ॥੧੩੩॥੩੨੪॥ ਤਕ ਹਨ । ਸੰਪ੍ਰਦਾਇ ਦੇ ਕਾਬੂ ਤੋਂ ਬਾਹਰ ਹੋਣ ਨਾਲ ਕਈਆਂ ਅਰਥਾਂ ਵਿੱਚ ਮਤ ਭੇਦ ਵੀ ਹਨ ।

ਅਸ੍ਰ-ਸੁਤ[1] ਬ੍ਰਿਜ ਨਾਦ ਕੇ, ਜੁਤ-ਅਸ੍ਰ-ਮੰਤ੍ਰਿਨ ਸੂਰਤਾ[2] ॥
ਦੁਪਦਾ ੧॥ਰਹਾਉ॥A ॥੧੩੪॥੩੨੩॥੨੨੦੫॥

[3]ਅਥ ਅਸੁਰ-ਕਟਕ-ਜੋਧਾਨ,-ਬੀਰਜਨਾਦ-ਪੌਤ੍ਰਨ-,ਮੰਤ੍ਰਿਨ-ਤਨਜ-ਨਾਮ-ਕਥਤੇ,
ਬਿਸਨੁਪਦ ਮਾਲਕੋਸ ਤ੍ਵ-ਬਲਿB ਰੇਖਤਾ ॥

ਰਸਲ, ਸਰਤਾਂ, ਇੰਤਰਸ, ਪ੍ਰਗਿਸ, ਅਲੀਂਜਰ, ਤ੍ਰੂਸ-ਹਠ ॥
ਅਲਸੂਨ, ਅਲਫੈਨੰ, ਰਕਾਬਾC, ਕਾਤੂੰਨ, ਪਰਸਾ, ਦਲ-ਸਿਮਟ[4] ॥
ਮਨਸੂਖ, ਹੂਬਿਨ, ਦਰਾਜ ਬਿਨ, ਸ਼ਾਹ ਸ਼ਾਹਾਂਨ, ਜਾਹਾ, ਜੰਗ-ਠਟ[5] ॥
ਕਿਸ਼ਨੌਰ, ਕਾਸਲ, ਦਰਾਯਚਾ, ਅੰਜੂਸ, ਬਲਜਾਸੋ ਦਪਟ[6] ॥੧੩੫॥੩੨੪॥੨੨੦੬॥

ਇੰਦ੍ਰਾਮਰਕ, ਤੱਛਕ, ਅਯੂਸੋ, ਹਾਮੂਸ ਸ਼ਾਤੈਨੋ ਨਿਸਰD ॥
[7]ਮਾਸੂਨ-ਜੰਗ-ਦਿਲਾਵਰਾਂ, ਹੰਤਾਲ, ਕਿੰਗ-ਦਰਾਜ-ਅਰ[8] ॥
ਫਰਹੂਨ, ਮਲਬੂਸੋ-ਦਿਲਾਵਰ[9], ਸਿੰਗਾਲ, ਪਿੰਗਾਛੋ ਬਬਰ[10] ॥
ਫਰਾਂਗੂਸ ਆਮਦ-ਜੰਗ-ਜੂ[11] ਜੂਪਾਲ, ਬਿਰਤੂਸੋ ਗਬਰ[12] ॥੧੩੬॥੩੨੫॥੨੨੦੭॥

[13]ਫਰਹਾਮ ਜੌਲਾਂ-ਅਸਪ-ਕਰਦ, ਚਿੰਜਾਸ-ਆਮਦ-ਫੌਜ-ਕਸ[14] ॥
ਅਨਕੂਸ, ਫਰਜਾਮੋ ਲਲਕ[15], ਮੈਦਾਨ-ਆਮਦ ਜੰਗ-ਰਸ[16] ॥
ਬੀਰਜ ਨਾਦ ਪੌਤ੍ਰਿਨ, ਮੰਤ੍ਰਿ-ਸੁਤ, [17]ਸਰਦਾਰ-ਲਸ਼ਕਰ-ਹਮਹ-ਕਸ ॥
[18]ਹਰਦੁਈਂ-ਸਫ-ਰੂਬਰੂ, [19]ਮਰਦਾਨ-ਜੰਗੀ-ਸੂ-ਰਵਸ ॥੧੩੭॥੩੨੬॥੨੨੦੮॥

---

੧. ਅੱਠਪੁੱਤ੍ਰ । ੨. ਸੂਰਵੀਰਤ੍ਵ (ਧਰਮ) ਵਾਲੇ । ੩. ਹੁਣ, ਦੈਤਜ ਫੌਜ ਦੇ ਯੋਧਿਆਂ, ਵੀਰਜਨਾਦ ਦੇ ਪੋਤ੍ਰਿਆਂ ਅਤੇ ਮੰਤ੍ਰੀਆਂ ਦੇ ਪੁਤ੍ਰਾਂ ਦੇ ਨਾਮ ਕਹਿੰਦੇ ਹਾਂ । ੪. ਫੌਜ ਇਕਠੀ ਕਰ ਕੇ । ੫. ਜੰਗ ਆਰੰਭਿਆ । ੬. ਦੌੜਿਆ । ੭. ਮਾਜੂਨ ਆਦਿਕ ਜੰਗੀ ਯੋਧੇ ।੮. ਅਰਿ, ਵੈਰੀ ।੯. ਯੋਧਾ ।੧੦. ਬਬਰ ਸ਼ੇਰ ਵਰਗਾ ।੧੧. ਜੰਗ ਖੋਜੀ ਆਯਾ ।੧੨. ਭਾਰੀ, ਤਕੜਾ । ੧੩. ਫਰਹਾਮ ਨੇ ਘੋੜਾ ਤੇਜ਼ ਕੀਤਾ, ਘੋੜਾ ਦੋੜਾ ਕੇ ਜੰਗ ਨੂੰ ਆਇਆ । ੧੪. ਚਿੰਜਾਸ ਨੇ ਮਿਤ੍ਰ ਫੌਜ ਲਿਆਂਦੀ । ੧੫. ਗੱਜ ਕੇ । ੧੬. ਜੰਗ ਨੂੰ ਜਾਣ ਵਾਲਾ । ੧੭. ਸਾਰੀਆਂ ਫੌਜਾਂ ਦੇ ਸਰਦਾਰ ਬੰਦੇ । ੧੮-੧੯. ਇਨ੍ਹਾਂ ਦੋਵੇਂ ਸਫਾਂ ਜੰਗੀ ਮਰਦਾਂ ਦੇ ਸਾਮ੍ਹਣੇ ਵਲ ਚਲੀਆਂ ।

A "ਦੁਪਦਾਂ ਵਾਲਾ ੧ ਰਹਾਉ" ਸ੍ਰੀ ਗੁਰੂ ਜੀ ਦੇ ਇਸ ਲੇਖ ਤੋਂ ਬਿਨਾਂ ਹੋਰ ਕਿਤੇ ਵੀ ਨਹੀਂ ਆਯਾ, ਇਹ ਉੱਚ ਦਰਜੇ ਦੇ ਸੰਗੀਤ ਦਾ ਪ੍ਰਭਾਵ ਹੈ, ਜਿਸ ਤੋਂ ਹੁਣ ਤਕ ਹਿੰਦੁਸਤਾਨੀ ਬਹੁਤ ਪਿੱਛੇ ਹਨ ।

B ਇਹ ਮੰਗਲ ਗੁਰੂ ਦਸਮ ਗ੍ਰੰਥ ਜੀ ਵਿੱਚ ਭੀ ਆਇਆ ਹੈ । ਇਸ ਦਾ ਅਰਥ "ਹੇ ਪ੍ਰਭੂ ! ਤੇਰੀ ਤਾਕਤ ਨਾਲ ਕਹਿੰਦਾ ਹਾਂ" ਸੰਪ੍ਰਦਾਈ ਸਤਪੁਰਖ ਕਰਦੇ ਹਨ ।

C ਮਾਲੂਮ ਹੁੰਦਾ ਹੈ ਕਿ ਲਿਖਾਰੀ ਦੀ ਭੁਲ ਨਾਲ "ਰ" ਦਾ ਔਂਕੜ ( ੁ ) ਰਹਿ ਗਿਆ ਹੈ ਅਸਲ ਵਿੱਚ "ਅਲਫੈਨੰ-ਰੁ-ਕਾਬਾ" ਸੀ ਜਿਸ ਦਾ ਅਰਥ ਦੋ ਯੋਧਿਆਂ ਦੇ ਨਾਮ ਹਨ "ਅਲਫੈਨ ਅਤੇ ਕਾਅਬਾ", ਸ੍ਰੀ ਹਜ਼ੂਰ ਸਾਹਿਬ ਤੇ ਸ੍ਰੀ ਅਨੰਦ ਪੁਰ ਸਾਹਿਬ ਵਾਲੀਆਂ ਬੀੜਾਂ ਵਿੱਚ ਪਾਠ "ਅਲਫੈਨ ਕਾਅਬਾ" ਵੀ ਹੈ ।

D ਪਾ: "ਨਸਿਰ"

ਬਿਸਨੁਪਦ ਮਾਲਕੌਸ ਰੇਖ਼ਤਾ ॥

[1]ਹਾਂਕ ਹਾਂਕ ਦਿਲਾਵਰਾਂ ਮਰਦਾਨਿ-ਜੰਗੀ ਯਕਾ ਯਕ ॥
[2]ਦੋ ਸੂ ਦਿਲਾਵਰ ਫੋਜ ਤੇ, ਦਰ-ਜੰਗ ਆਮਦ ਹਕਾ ਹਕ ॥
[3]ਸ਼ਮਸ਼ੇਰ, ਕੈਬਰ ਖੈਂਚ ਹੀ ਦੋ ਸੂ ਜ਼ਨਾ ਸਰ ਚਕਾ ਚਕ ॥
[4]ਤੋਫੰਗ ਬਾਰਾਂ ਮੁਨਜਨੀਕੋ ਬਰਸੈ ਦੂਹੂੰ ਦਿਸ ਝਕਾ ਝਕ ॥੧੩੮॥੩੨੭॥੨੨੦੯॥
[5]ਪ੍ਰਬਤ ਸਰ ਜ਼ਰ ਬਰਕ ਗਿਰਦਗਾਂ, ਗੁਲੇਲ, ਮੂਸਲ ਪਰਸਪਰ ॥
[6]ਜੁਟੇ ਦਿਲਾਵਰ ਜੰਗ ਮੇ, ਦੋ ਦਲ ਦਲੇਰਾਂ ਸਿਪਹ-ਨ਼ਰ ॥
[7]ਮੁਠ ਭੇੜ ਦੋ ਸੂ ਹੋਤ ਭੈ, ਯਕ ਯਕ ਭਿੜੇ ਲਲਕਾਰ ਕਰ ॥
[8]ਪਾਯਕ ਪਯਾਦੇ ਭਿਰਤ ਭੇ, ਅਜਵਾਰ ਅਸਵਾਰਾਂ ਸਮਰ ॥੧੩੯॥੩੨੮॥੨੨੧੦॥

ਬਿਸਨੁਪਦ ਮਾਲਕੌਸ ਰੇਖ਼ਤਾ ॥

[9]ਬਾਜੰਤ੍ਰਿ ਬਾਜੰਤ੍ਰੀ ਭਿਰੇ, ਬੇਵਾਨ ਚੰਡੋਲੀ ਚਿਮਰ ॥
[10]ਪੀਲ ਪੀਲਾ ਜੰਗ ਭਿਰਿ, ਪਹਿਲਵਾਨ ਪਹਿਲਵਾਨਾਂ ਜ਼ਬਰ ॥
[11]ਸਰਦਾਰ ਸਰਦਾਰਾਂ ਭਿਰੇ; ਖੁਨਸਾਇ ਖਿੰਗ ਮੈਦਾਨ ਬਰ ॥
[12]ਤੀਰ-ਬਾਰਾਂ-ਤੁਪਕ, ਕੈਬਰ, ਭਿੜੇ ਕੁਸ਼ਤੀ ਦਾਵ ਕਰ ॥੧੪੦॥੩੨੯॥੨੨੧੧॥
[13]ਜੁੱਟੇ ਦਿਲਾਵਰ ਦੋ ਤਰਫ, ਬਾਜੇ ਦਮਾਮਾ ਦੁੰਦਭੀ ॥
[14]ਨਾਚਤਿ ਮਸਾਨ ਪਸੂਚਕਾਂ ਗੱਜਤ ਦਲੇਰਾ ਜੰਗ ਭੀ ॥
[15]ਪੈਦਾ ਫਸਾਦੰਦA ਕੈਬਰਾਂ, ਨਾਚੁਖ਼ ਸਿਲੀ ਮੁਖ ਫੇਂਕ ਹੀਂ
[16]ਪ੍ਰਵਾਜ਼ ਪੈਕਾਂ ਦੋ ਤਰਫ ਕਰ ਸ਼ਿਕਨ ਜੌਸ਼ਨ ਛੇਕ ਹੀਂ ॥੧੪੧॥੩੩੦॥੨੨੧੨॥

---

੧.ਜੰਗੀ ਮਰਦ ਦਲੇਰਾਂ ਇਕ ਇਕ ਕਰਕੇ ਵਿੰਗਾਰ ਵਿੰਗਾਰ ਕੇ।੨.ਦੋਹਾਂ ਤਰਫਾਂ ਦੇ ਯੋਧੇ ਫੌਜ ਵਿੱਚੋਂ ਵਾਜਾਂ ਮਾਰ ਮਾਰਕੇ ਜੰਗ ਵਿੱਚ ਆਏ । ੩. ਤਲਵਾਰਾਂ ਤੇ ਤੀਰ ਦੁਤਰਫੀਂ ਖਿਚਦੇ ਹੋਏ ਤਰਤ ਫ਼ਰਤ ਸਿਰਾਂ ਤੇ ਮਾਰਦੇ ਹਨ । ੪. ਬੰਦੂਕਾਂ ਦੀ ਬਾਰਸ਼ ਅਤੇ ਤੋਪਾਂ ਦੀ ਬਰਖਾ ਦੁਹਾਂ ਤਰਫਾਂ ਬਿਨਾ ਡਰ (ਦੇ ਹੋਈ) । ੫. ਪਹਾੜ ਦੇ ਸਿਰੋਂ ਹੇਠਲੀ ਜ਼ਮੀਨ ਤੇ (ਜਿਵੇਂ) ਬਿਜਲੀ (ਪੈਂਦੀ ਏ) (ਓਸੇ ਤਰਾਂ) ਆਪੋ ਵਿੱਚ ਦੀ ਗੁਲੇਲਾਂ ਦੇ ਗੋਲੇ ਅਤੇ ਮੁਹਲੇ (ਵਰਦੇ ਹਨ) । ੬ (ਦਲੇਰ) ਯੋਧੇ ਜੰਗ ਵਿੱਚ ਜੁੜ ਗਏ, ਦੋਹਾਂ ਦਲਾਂ ਦੇ ਜੰਗੀ ਯੋਧੇ ਦਲੇਰਾਂ ਦੇ ਨਾਲ, ਦੋਹੀਂ ਤਰਫੀ ਹੱਥ ਪੜੱਥੀ ਜੰਗ ਹੋਇਆ । ੭. ਇਕੱਲੇ ਇਕੱਲੇ ਲਲਕਾਰ ਕੇ ਲੜੇ । ੮. ਪੈਦਲਾਂ ਨਾਲ ਪੈਦਲ ਭਿੜੇ, ਘੋੜ ਸੁਾਰ ਘੋੜਸੁਾਰਾਂ ਨਾਲ ਜੰਗ ਵਿੱਚ । ੯. ਵਾਜੇ ਵਾਲਿਆਂ ਨਾਲ ਵਜਿਆਂ ਵਾਲੇ ਉੜੇ (ਵਿਮਾਨ) ਪਾਲਕੀਆਂ ਵਾਲਿਆਂ ਨਾਲ ਪਾਲਕੀਆਂ ਵਾਲੇ ਚਿੰਬੜ ਗਏ । ੧੦. ਹਾਥੀਆਂ ਵਾਲਿਆਂ ਨਾਲ ਹਾਥੀਆਂ ਵਾਲਿਆਂ ਦਾ ਜੰਗ ਪਿਆ, ਪਹਿਲਵਾਨਾਂ ਨਾਲ ਭਾਰੀ ਪਹਿਲਵਾਨ । ੧੧. ਸਰਦਾਰਾਂ ਨਾਲ ਸਰਦਾਰ ਲੜੇ, ਮੈਦਾਨ ਉੱਤੇ ਘੋੜੇ ਤੇਜ਼ ਕਰ ਕੇ । ੧੨. ਤੀਰਾਂ ਬੁਦੂਕਾਂ ਅਤੇ ਬਰਛੀਆਂ ਦੀ ਬਾਰਸ਼ ਨਾਲ ਹੱਥੋ ਹੱਥੀ ਕਰ ਕੇ ਲੜ ਪਏ, ਜਿਵੇਂ ਪਹਿਲਵਾਨ ਗੁਥਮ-ਗੁੱਥਾ ਹੋ ਜਾਂਦੇ ਹਨ । ੧੩. ਦੋਹਾਂ ਪਾਸਿਆਂ ਤੋਂ ਦਿਲਾਵਰ ਜੁੱਟੇ. ਨਗਾਰੇ ਧੌਂਸੇ ਵਜੇ । ੧੪. ਮਸਾਣ ਤੇ ਪਿਸ਼ਾਚ ਨਚਦੇ ਹਨ, ਦਲੇਰਾਂ ਦੀ ਧੁਨੀ ਜੰਗ ਵਿਚ ਹੋਈ । ੧੫. ਤੀਰਾਂ ਦੇ ਫਸਾਦ ਪੈਦਾ ਹੋਏ, ਨੇਜ਼ੇ ਅਤੇ ਬਾਣਾਂ ਨੂੰ (ਫੇਂਕਹੀਂ) ਚਲੌਂਦੇ ਹਨ । ੧੬. ਦੋਹਾਂ ਤਰਫਾਂ ਤੋਂ ਤੀਰ ਉੱਡੇ (ਚੱਲੇ) ਹਮਲਾ ਤੋੜਕੇ ਸੰਜੋਆਂ (ਛੇਕਹੀਂ) ਚੂਰ ਕਰਦੇ ਨੇ ।

[1]ਲੈ ਉੱਡਜ ਸਰ ਗਰਦੂਨ ਮਹਿ, ਤਨ ਜ਼ਖ਼ਮ ਕਾਰੀ ਸਰਸ ਹੀਂ ॥
[2]ਤਨ ਝਰਤ ਖ਼ੂਨ ਦਿਲਾਵਰਾਂ, ਜਿਮਿ ਰਾਹੁ ਸੂਰਜ ਗਰਸ ਹੀਂ ॥
[3]ਕਰ ਬੋਨ ਮੁਖ ਤੇ ਸੂੰਨ ਕੋ, ਤਿਮ ਬ੍ਰਖਤ ਸੋ੍ਣਤ ਅਰਸ ਹੀਂ
[4]ਉਡ ਗਏ-ਦਾਨਵ, ਦੇਵ-ਪੈਕਾਂ, ਲੜਤ ਨਭ ਚੜ ਹਿਰਸ ਹੀਂ ॥੧੪੨॥੩੩੧॥੨੨੧੩॥
[5]ਯਕ ਬਾਰ ਹਮਲਾ ਹੋਂਤ ਭੋ, [6]ਦੋ ਸੂ ਦਲ਼ੇਰਾਂ ਮਾਰ ਧਰ ॥
ਹਮਰੰਗ[7] ਹਮੁਸਰ[8] ਲਰਤ ਭੇ, ਜੰਗੇ ਅਜ਼ੀਮੇ ਸਰ ਬ-ਸਰ ॥
ਤੁਰਕਾ ਪੈਵਸਤੰਦ ਦੋ ਤਰਫ, ਤੀਰੋ, ਤੁਫੰਗੋ-ਜੰਗ-ਕਰਦ ॥
ਉਡਗੇ-ਬਹੁਤ, ਬਹੁ-ਬ੍ਰਿਨੀ ਭੇ, ਬਹੁ ਜੂਝਗੇ ਰਣ ਭੇ ਸਰਦ ॥੧੪੩॥੩੩੨॥੨੨੧੪॥

ਬਿਸਨੁਪਦ ਮਾਲਕੌਸ ਰੇਖਤਾ ॥

[9]ਗਜ ਉਸਟ ਅਸਪਾਂ ਅਸਤ੍ਰੂ[A] ਬਿਸਯਾਰ ਮੁਰਦੰਦ ਦੋ ਤਰਫ ॥
[10]ਅਰਾਬੇ ਬੇਵਾਨ ਝੰਪਾਨ ਹਾ, ਟੁੱਟੇ ਪਦਮ ਹਲਕਾ ਅਰਫ ॥
[11]ਦਰਯਾ ਰਵਾਂ ਸ਼ੁਦ ਖ਼ੂਨ ਕੋ, ਮੌਜੇ ਜ਼ਨਾ ਲਬਰੇਜ਼ ਜ਼ਰਫ ॥
[12]ਦੋ ਸੂ ਸ਼ੁਦੇ ਕ਼ਤਲਾਮ ਹਮ, ਸਰ ਬਗੇ ਬਹੁਤ ਬਾਰਾਨ-ਬਰਫ[B] ॥੧੪੪॥੩੩੩॥੨੨੧੫॥
[13]ਬਰੀ ਹੂਰ ਬਹਿਸ਼ਤ ਗੇ, ਸਨਮੁਖ ਦਲੇਰਾਂ ਜੰਗ-ਕਰ ॥
[14]ਦਰਜਹ ਸ਼ਹੀਦਾਂ ਯਾਫਤੰਦ, ਕਾਯਰ ਪਲੀਦਾਂ ਤੰਗ ਕਰ ॥

---

੧. ਬਹੁਤ ਹੀ ਘਾਯਲ ਸ਼ਰੀਰਾਂ ਨੂੰ ਤੀਰ ਆਸਮਾਨ ਵਿੱਚ ਲੈ ਉੱਡੇ। ੨. ਜਿਸ ਤਰ੍ਹਾਂ ਸੂਰਜ ਨੂੰ ਰਾਹੂ ਫੜ ਲੈਂਦਾ ਏ (ਉਸ ਤਰ੍ਹਾਂ ਈ) ਦਲੇਰਾਂ (ਯੋਧਿਆਂ) ਦੇ ਸ਼ਰੀਰਾਂ 'ਚੋਂ ਲਹੂ ਝੜਦਾ ਏ (ਭਾਵ ਯੋਧਿਆਂ ਦੇ ਸ਼ਰੀਰਾਂ ਦਾ ਰੰਗ ਸੂਰਜ ਰਾਹੂ ਵਾਂਗੂ ਲਾਲ ਹੈ। ੩. ਮਾਨੋ ਕਿ ਇਹ ਸੂਰਜ ਨੂੰ ਗ੍ਰਹਣ ਲਗਾ ਹੋਇਆ ਏ, (ਜਿਵੇਂ ਸੂਰਜ) ਮੂੰਹ ਤੋਂ ਲਹੂ ਉੱਗਲਦਾ ਏ, ਉਸੇ ਤਰ੍ਹਾਂ ਆਕਾਸ਼ ਵਿੱਚੋਂ ਲਹੂ ਵਰਦਾਏ। ੪. ਦੈਤਯ ਅਤੇ ਦੇਵਤੇ ਤੀਹਾਂ ਨਾਲ ਉਡ ਗਏ, (ਪਰ ਤਾਂ ਵੀ) ਆਕਾਸ਼ ਵਿੱਚ ਚੜ੍ਹ ਕੇ ਹਿਰਸ ਨਾਲ ਲੜਦੇ ਹਨ। ੫. ਇਕ ਵਾਰੀ ਹਮਲਾ ਹੋਇਆ, ਦੋਹਾਂ ਤਤਫਾਂ ਦਿਆਂ ਯੋਧਿਯਾਂ ਨੇ ਮਾਰ ਧਰ ਲਈ। ੬. ਇਕ ਜਹੇ ਰੰਗ ਰੂਪ ਵਾਲੇ—ਇਕੋ ਜਿਹਾਂ ਨਾਲ ਲੜੇ, ਸਾਰੇ ਦੇ ਸਾਰੇ ਈ ਭਾਰੀ ਜੰਗ ਵਿੱਚ (ਅਥਵਾ—ਆਪੋ ਆਪਣਿਆਂ ਸਿਰਾਂ ਬਸਿਰਾਂ ਤੇ)। ੭. ਦੁਹਾਂ ਪਾਸਿਆਂ ਦੇ ਸਿਪਾਹੀ ਮਿਲ ਗਏ, ਤੀਰ ਅਤੇ ਦੂਕਾਂਬੰ ਨਾਲ ਜੰਗ ਕੀਤਾ। ੮. ਪੁਰਜ਼ਾ ਪੁਰਜ਼ਾ ਹੋ ਗਏ, ਬਹੁਤ ਜ਼ਖ਼ਮੀ ਹੋਏ, ਬਹੁਤੇ ਮਰ ਗਏ ਅਤੇ ਜੰਗ ਵਿੱਚ ਈ ਠੰਢੇ ਹੋ ਗਏ। ੯. ਹਾਥੀ, ਊਠ, ਘੋੜੇ ਅਤੇ ਬਹੁਤ ਖਚਰਾਂ ਦੋਹਾਂ ਤਰਫਾਂ ਤੋਂ ਮਰ ਗਈਆਂ। ੧੦. ਵਿਮਾਨ ਅਤੇ ਪਾਲਕੀਆਂ ਦੇ ਬਹੁਤ ਵਡੇ ਗੋਲ ਪਦਮਾਂ ਦੀ ਗਿਣਤੀ ਵਿੱਚ ਟੁਟ ਗਏ। ੧੧. ਲਹੂ ਦਾ ਦਰਿਆ ਚਲਿਆ, ਗਹਿਰਾ ਅਤੇ ਕੰਢਿਆਂ ਤਾਈਂ ਭਰਿਆ ਹੋਇਆ ਠਾਠਾਂ ਮਾਰਦਾ ਹੋਇਆ। ੧੨. ਦੋਹੀਂ ਤਰਫੀਂ ਸਭ ਕਤਲਾਮ ਹੋਈ, ਤੀਰ ਚਲੇ ਬਹੁਤ ਬਰਫਾਨੀ ਬਾਰਸ਼ (ਵਾਂਗੂ)। ੧੩. ਹੂਰਾਂ ਨੂੰ ਵਿਆਹਿਆ ਅਤੇ ਸੁਰਗ ਨੂੰ ਗਏ, ਦਲੇਰ ਯੋਧਿਆਂ ਦੇ ਸਾਮ੍ਹਣੇ ਜੰਗ ਕਰ ਕੇ। ੧੪. ਉਨ੍ਹਾਂ ਨੂੰ ਸ਼ਹੀਦਾਂ ਦਾ ਪਦ ਮਿਲਿਆ, ਅਪਵਿਤ੍ਰ ਕਾਯਰਾਂ ਨੂੰ ਤੰਗ ਕਰ ਕੇ

A ਪਾ: "ਉਸਤਰੋ" ਵੀ ਹੈ ਅਰਥ 'ਊਠਂ" ਹੈ। B ਪਾ: "ਸਰ ਦਬਗੇ ਬਹੁਤ ਯਾਰਾਨਯਰਫ" ਅਸ਼ੁਧ ਹੈ।

¹ਸ਼ਤਰੰਜ ਬਾਜ਼ੀ ਜੀਤਿਗੇ ਮਕ਼ਸਿਦ ਮਤਾਲਬ ਚੰਗ ਕਰ ॥
²ਰਸਤੰਦ ਆਵਾਗਵਨ ਤੇ ਤੇ-ਅਮਾ ਰਫਤੰਦ ਰੰਗਭਰ ॥੧੪੫॥੩੩੪॥
³ਦੋ ਸੂ ਸਰਦਾਰਾਂ ਆਮਦੰਦ, ਬੇਗੂਨ ਲਸ਼ਕਰ ਹਮਸਰਾਂ ॥
⁴ਮੁਸਾਫ-ਤਲਬਾਂ ਪੀਲ-ਤਨ, ਖ਼ੂੰ-ਖ਼ਾਰ ਪਹਿਲਵਾਨਾਂ ਸੁਰਾਂ ॥
⁵ਦਲੇਰ ਹਜਬਰਾਂ ਆਮਦੰਦ ਬਾਂਗੇ ਜ਼ਨਾ ਦਿਲਾਵਰਾਂ ॥
⁶ਅਬ ਸੁਨੋ ਰਜ਼ਮੇ ਸੁਰ ਅਸੁਰ ਭਾਰਥ ਅਜ਼ੀਮੇ ਹਮ ਦਰਾਂ ॥੧੪੬॥੩੩੫॥੨੨੫੭॥ ਛਕੇ੨॥*

ਬਿਸਨੁਪਦ-ਰਾਗੁ ਦੀਪਕA -ਕਰਨਾਟੀB ਮਕਰਾC ॥

⁷ਅਸਪਾਂ ਜੌਲਾਨ ਦੀਨੇ, ⁸ਗੁਸਤਾਖ਼ ਭਟ ਨਵੀਨੇ ॥

---

੧. ਤਾਲਬ (ਜਗਜਾਸੂ ਜਨ) (ਚੰਗ) ਨੇਕ (ਮਕ਼ਸਿਦ) ਇਰਾਦੇ (ਕਰ) ਨਾਲ ਸ਼ਤਰੰਜ (ਸੰਸਾਰ, ਯੁੱਧ ਦੀ) ਬਾਜ਼ੀ ਜਿੱਤ ਗਏ। ੨. ਜਨਮ ਮਰਨ ਤੋਂ ਛੁੱਟ ਗਏ, ਓਹ ਪਨਾਹ ਵਿੱਚ ਗਏ ਖ਼ੁਸ਼ੀ ਨਾਲ। ੩. ਦੋਹਾਂ ਪਾਸਿਆਂ ਦੇ ਸਰਦਾਰ ਆ ਗਏ, ਬੇਰੰਗ ਬਰੋਬਰ ਦੀਆਂ ਫੌਜਾਂ ਦੇ। ੪. ਜੰਗ ਦੇ ਖ਼੍ਾਹਸ਼ਮੰਦ, ਹਾਥੀਆਂ ਵਰਗੇ ਸ਼ਰੀਰਾਂ ਵਾਲੇ, ਲਹੂ ਪੀਣ ਵਾਲੇ ਪਹਿਲਵਾਨਾਂ ਦੇਵਤਿਆਂ ਦੇ। ੫. ਸ਼ੇਰਾਂ ਵਰਗੇ ਦਲੇਰ ਆਏ। ਦਿਲੇਰ ਅਤੇ ਅਵਾਜ਼ਾਂ ਮਾਰਨ ਵਾਲੇ। ੬. ਹੁਣ ਦੇਵਤਿਆਂ ਅਤੇ ਦੈਤਜ ਦਾ ਯੁੱਧ ਸੁਣੋ, (ਵਡਾ ਭਾਰਥ) ਜੰਗ ਆਪੋ ਵਿਚਦਾ। ੭. ਘੋੜਿਆਂ ਨੂੰ ਛਾਲੀਂ ਦਿੱਤਾ (ਭਾਵ-ਘੋੜੇ ਦੌੜਾਏ) ੮. ਸ਼ੈਤਾਨ ਤੇ ਨਵਿਆਂ

* ਦੋ ਛਕੇ ਸਮਾਪਤਿ ਹੋ ਚੁਕੇ ਹਨ ਭਾਵ—ਬਾਰਾਂ ਛੰਦਾਂ ਦੀ ਇਕ ਲੜੀ ਏਥੇ ਖ਼ਤਮ ਹੋਈ ਏ।

**A** ਰਾਗੁ ਦੀਪਕ ਨੂੰ ਸੰਧਜਾ ਸਮਜ਼ ਗਾਜਨ ਕੀਤਾ ਜਾਂਦਾ ਹੈ। ਅਜ ਕਲ ਦੇ ਰਾਗੀ ਇਸ ਨੂੰ ਗਾਜਨ ਕਰਨ ਤੋਂ ਸੰਕੋਚ ਕਰਦੇ ਹਨ ਅਤੇ ਕਹਿੰਦੇ ਹਨ ਕਿ ਇਸ ਦੇ ਗੌਣ ਨਾਲ ਹ੍ਰਿਦਜ ਸੜ ਜਾਂਦਾ ਹੈ।

(ੳ) ਹਨੂਮਤ ਦੇ ਮਤ ਅਨੁਸਾਰ ਛੀ ਪ੍ਰਧਾਨ ਰਾਗਾ ਵਿਚੋਂ ਇਕ ਰਾਗ (ਦੀਪਕ ਹੈ), ਜੋ ਪੂਰਬੀ ਠਾਟ ਦਾ ਹੈ। ਆਰੋਹੀ ਵਿਚ ਰਿਸ਼ਭ ਅਤੇ ਅਵਰੋਹੀ ਵਿਚ ਨਿਸ਼ਾਦ ਵਰਜਿਤ ਹੈ। ਇਸ ਦਾ ਗ੍ਰਹ ਸੁਰ ਸ਼ੜਜ ਹੈ। ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ। ਕਈ ਸੰਗੀਤ ਗ੍ਰੰਥਾਂ ਵਿੱਚ ਦੀਪਕ ਨੂੰ ਕਲਆਣ ਠਾਟ ਦਾ ਦੱਸ ਕੇ ਨਿਸ਼ਾਦ ਵਰਜਿਤ ਸੁਰ ਲਿਖਿਆ ਹੈ। ਸੰਗੀਤ ਪਾਰਿਜਾਤ ਵਿਚ ਇਸ ਨੂੰ ਭੈਰਵ ਠਾਟ ਦਾ ਮੰਨਿਆ ਹੈ ਅਤੇ ਮੱਧਮ ਤੇ ਨਿਸ਼ਾਦ ਦੋਵੇਂ ਵਰਜਿਤ ਲਿਖੇ ਹਨ (ਸੰਪੂਰਣ ਜਾਤਿ ਦਾ ਹੈ)। (ਮਹਾਨ ਕੋਸ਼)

ਨੋਟ—ਇਹ ਇਬਾਰਤ ਅਸ਼ੁੱਧ ਹੈ। ਦੀਪਕ ਰਾਗ ਸੰਪੂਰਣ ਜਾਤਿ ਦਾ ਤਾਂ ਹੀ ਸਿੱਧ ਹੋ ਸਕਦਾ ਹੈ। ਜੇ ਕੋਈ ਸੁਰ ਵਰਜਿਤ ਨਾਂ ਹੋਵੇ। ਉਪਰਲੀ ਇਬਾਰਤ 'ਚੋਂ ਔੜਵ, ਸਾੜਵ ਤੇ ਸ਼ਾੜਵ-ਸੰਪੂਰਣ ਜਾਤਿ ਦਾ ਦੀਪਕ ਰਾਗ ਸੰਗੀਤ ਗ੍ਰੰਥਾਂ ਚੋਂ ਤਿੰਨ੍ਹ ਤਰ੍ਹਾਂ ਦਾ ਮਿਲਿਆ ਹੈ। ਜਿਸ ਨੂੰ ਏਥੇ ਅੱਡ ਅੱਡ ਕਰ ਕੇ ਲਿਖਣਾ ਜ਼ਰੂਰੀ ਹੈ। ਤਾਂ ਕਿ ਵਿਦਵਾਨਾਂ ਨੂੰ ਨ੍ਰਿਭ੍ਰਾਂਤਿ ਸੰਗੀਤ ਗਜਾਨ ਪ੍ਰਾਪਤ ਹੋ ਸਕੇ :—

(ਅ) ਪੂਰਵੀ ਠਾਟ ਦੇ ਮੇਲ ਵਾਲਾ ਦੀਪਕ — ਇਹ ਰਾਗ ਸ਼ਾੜਵ ਹੈ। ਇਸ ਵਿਚ ਕੋਮਲ ਰਿਸ਼ਭ, ਕੋਮਲ ਧੈਵਤ ਅਤੇ ਤੀਖ੍ਰ ਮਧਜਮ ਲਗਦੇ ਹਨ। ਆਰੋਹੀ ਵਿਚ ਰਿਸ਼ਭ ਅਤੇ ਅਵਰੋਹੀ ਵਿਚ ਨਿਸ਼ਾਦ ਵਰਜਿਤ ਹਨ। ਵਾਦੀ ਸ਼ੜਜ ਤੇ ਸੰਵਾਦੀ ਪੰਚਮ ਹੈ। ਸਾਜੰਕਾਲ ਵਿਚ ਗਾਜਨ ਕੀਤਾ ਜਾਂਦਾ ਹੈ।

ਆਰੋਹੀ — ਸ ਗ ਮੇ ਪ ਧਾ ਨ ਸਾ। ਅਵਰੋਹੀ — ਸ ਧਾ ਪ ਮੇ ਗ ਗ ਸ।

ਦੋਹਰਾ 'ਰਿ ਧ' ਕੋਮਲ ਸੰਵਾਦਿ 'ਸ ਪ', ਮਧਜਮ ਤੀਵ੍ਰ ਲਗਾਇ ॥
ਚੜਤ 'ਰਿ' ਉਤਰਤ ਨੀ ਵਰਜਿ, ਦੀਪਕ ਰਾਗੁ ਬਤਾਇ ॥ (ਰਾਗ ਕੋਸ਼)

(ੲ) ਬਿਲਾਵਲ ਠਾਟ ਦੇ ਮੇਲ ਵਾਲਾ ਦੀਪਕ, ਇਹ ਰਾਗ ਸ਼ਾੜਵ ਸੰਪੂਰਣ ਹੈ। ਇਸ ਵਿਚ ਨਿਸ਼ਾਦ ਦੋਵੇਂ ☞

[1]ਚਾਲਾਕ ਚੁਸਤ ਮੈਦਾਂ, [2]ਖ਼ੂੰ-ਖ਼ਾਰ ਜੰਗਜੂ-ਏ ॥
[3]ਚਾਬੁਕ ਰਿਕਾਬ ਜੰਗੀ, [4]ਸੁਰ ਨਰ ਸਿਪਹ ਭੁਜੰਗੀ ॥

੧. ਚਾਲਾਕ-ਚੁਸਤ। ੨. ਜੰਗ ਦੇ ਦੂੰ ਦਾਊ ਲਹੂ ਪੀਣ ਵਾਲੇ ਯਧਿਆਂ ਨੇ ਮੈਦਾਨ ਵਿੱਚ। ੩. ਜੰਗੀ ਘੋੜਿਆਂ ਦੇ ਸਵਾਰ। ੪. ਦੇਵਤੇ ਅਤੇ ਮਨੁਖਾਂ ਦੀ ਕਾਲੀ ਫੌਜ।

☞ ਲਗਦੇ ਹਨ। ਵਾਦੀ ਗਾਂਧਾਰ ਅਤੇ ਸੰਵਾਦੀ ਨਿਸ਼ਾਦ ਹੈ। ਆਰੋਹੀ ਵਿਚ ਰਿਸ਼ਭ ਵਰਜਿਤ ਹੈ। ਗਾਇਨ ਦਾ ਸਮਜ ਰਾਤ੍ਰਿ ਹੈ।

ਆਰੋਹੀ—ਸ ਗ ਮ ਪ ਧ ਨ ਸ। ਅਵਰੋਹੀ—ਸ ਨੀ ਧ ਪ ਮ ਗ ਰ ਸ।

ਦੋਹਰਾ— ਆਰੋਹੀ 'ਰੇ' ਵਰਜਿ ਕਰ, ਦੋਉ ਨਿਸ਼ਾਦ ਸੌਂ ਖੇਲ।
ਦੀਪਕ 'ਗ ਨਿ' ਸੰਵਾਦਿ ਕਰ. ਮਾਨ ਬਿਲਾਵਲ ਮੇਲ। (ਰਾਗ ਕੋਸ਼)

(ਸ) ਇਹ ਦੀਪਕ ਔੜਵ ਸੰਪੂਰਣ ਹੈ। ਇਸ ਨੂੰ ਕਰਨਾਟਿਕ ਪੱਧਤੀ ਵਿਚ ਹੀ ਸ੍ਵੀਕਾਰ ਕੀਤਾ ਜਾਂਦਾ ਹੈ। ਵਿਚ ਰਿਸ਼ਭ ਤੇ ਨਿਸ਼ਾਦ ਵਰਜਿਤ ਹਨ। ਇਹ ਕਾਮ ਵਰਧਨੀ ਠਾਟ ਦੇ ਮੇਲ ਤੋਂ ਪੈਦਾ ਹੋਇਆ ਹੋਇਆ ਹੈ।

ਆਰੋਹੀ—ਸ ਗ ਮ ਪ ਧ ਸ। ਅਵਰੋਹੀ—ਸ ਨ ਧ ਨ ਪ ਮ ਗ ਰ ਸ।

B ਕਰਨਾਟੀ—ਸ੍ਰੀ ਰਾਗ ਦੀ ਰਾਗਣੀ ਹੈ। ਇਸ ਨੂੰ ਗੌਣ ਦਾ ਸਮਯ ਰਾਤ੍ਰਿ ਦੇ ਦੂਜੇ ਪਹਿਰ ਦਾ ਤੀਜਾ ਚਰਨ ਹੈ। ਇਹ ਸੰਪੂਰਣ ਹੈ।

ਕਰਣਾਟ ਦੇਸ਼ ਨਾਲ ਸੰਬੰਧਿਤ ਹੋਣ ਕਰ ਕੇ ਇਸ ਦਾ ਨਾਮ 'ਕਰਨਾਟੀ' ਅਥਵਾ 'ਕਰਣਾਟਿਕਾ' ਪਿਆ ਹੈ। ਇਸ ਦਾ ਸ਼ੁੱਧ ਰੂਪ ਅਜੇ ਤਕ ਨਹੀਂ ਮਿਲ ਸਕਿਆ, ਪ੍ਰੰਤੂ ਛਾਯਾਲਿੰਗਤ ਚਾਰ ਰੂਪ ਮਿਲੇ ਹਨ। ਜਿਹੜੇ ਨਿਮਨ ਪ੍ਰਕਾਰ ਹਨ:—

(ੳ) ਕਰਣਾਟਕ ਸੁਰਟੀ—ਇਹ ਕਰਣਾਟ ਦੇ ਬਨਸਪਤੀ ਠਾਟ ਦੇ ਮੇਲ ਤੋਂ ਉਪਜਿਆ ਹੋਇਆ ਰਾਗ ਹੈ। ਇਹ ਸ਼ਾੜਵ ਹੈ। ਆਰੋਹੀ ਵਿਚ ਨਿਸ਼ਾਦ ਅਤੇ ਅਵਰੋਹੀ ਵਿਚ ਗਾਂਧਾਰ ਵਰਜਿਤ ਹਨ।

ਆਰੋਹੀ—ਸ ਗ ਗ ਮ ਪ ਧ ਸ। ਅਵਰੋਹੀ—ਸ ਨ ਧ ਪ ਮ ਰਾ ਸ।

(ਅ) ਕਰਣਾਟਕਆਂਧਾਲੀ—ਇਹ ਕਰਣਾਟ ਦੇ ਬਕੁਲਾਭਰਣ ਠਾਟ ਦੇ ਮੇਲ ਤੋਂ ਪੈਦਾ ਹੋਇਆ ਹੋਇਆ ਰਾਗ ਹੈ। ਇਹ ਸੰਪੂਰਣ ਸ਼ਾੜਵ ਹੈ। ਅਵਰੋਹੀ ਵਿਚ ਨਿਸ਼ਾਦ ਵਰਜਿਤ ਹੈ।

ਆਰੋਹੀ—ਸ ਗ ਰਾ ਮ ਪ ਧ ਨ ਸ। ਅਵਰੋਹੀ—ਸ ਧ ਪ ਮ ਰਾ ਗ ਸ।

(ੲ) ਕਰਣਾਟਕ ਤਰੰਗਿਣੀ—ਇਹ ਕਰਣਾਟਕ ਦੇ ਕਾਂਤਮਣਿ ਠਾਟ ਦੇ ਮੇਲ ਤੋਂ ਉਪਜਿਆ ਰਾਗ ਹੈ। ਇਹ ਸ਼ਾੜਵ ਔੜਵ ਹੈ। ਆਰੋਹੀ ਵਿਚ ਧੈਵਤ ਅਤੇ ਅਵਰੋਹੀ ਵਿਚ ਧੈਵਤ ਤੇ ਨਿਸ਼ਾਦ ਵਰਜਿਤ ਹਨ।

ਆਰੋਹੀ—ਸ ਰਾ ਗ ਮ ਪ ਨੀ ਸ। ਅਵਰੋਹੀ—ਸ ਪ ਮ ਕ ਰਾ ਸ।

(ਸ) ਕਰਣਾਟਕ ਦੇਵ ਗਾਂਧਾਰੀ—ਇਹ ਕਰਣਾਟ ਦੇ ਕੀਰਵਾਣੀ ਠਾਟ ਦੇ ਮੇਲ ਤੋਂ ਪੈਦਾ ਹੋਇਆ ਰਾਗੁ ਹੈ। ਇਹ ਔੜਵ ਸੰਪੂਰਣ ਹੈ। ਆਰੋਹੀ ਵਿਚ ਧੈਵਤ ਤੇ ਨਿਸ਼ਾਦ ਵਰਜਿਤ ਹਨ।

ਆਰੋਹੀ—ਨ ਸ ਗ ਮ ਪ। ਅਵਰੋਹੀ—ਧ ਪ ਮ ਗ ਰਾ ਸ ਨਾ।

ਸ੍ਰੀ ਗੁਰੂ ਜੀ ਏਥੇ ਛਾਯਾ-ਲਿੰਗਤ ਕ੍ਰਿਯਾ ਰਾਹੀਂ ਦੀਪਕ ਵਿਚ ਕਰਨਾਟੀ ਦੀ ਛਾਯਾ ਦੇ ਕੇ ਉਚਾਰ ਰਹੇ ਹਨ।

C ਸ੍ਰੀ ਦਸ਼ਮ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਮਾਯਣ ਵਿਚ ਸ੍ਰੀ ਗੁਰੂ ਜੀ ਨੇ ਮਕਰਾ ਛੰਦ—ਚਹੁੰਆਂ ਚਰਨਾਂ ਦੀਆਂ ੧੨—੧੨ ਮਾਤ੍ਰਾਂ ਅਤੇ ਚੌਥੇ ਚੌਥੇ ਚਰਨ ਦਾ ਤੁਕਾਂਤ ਮਿਲਦਾ ਮੰਨਿਆ ਹੈ। ਯਥਾ—

ਸ਼ਹਰੋ ਅਵਧ ਜਹਾਂ ਰੇ ॥੬੫੫॥
ਸਿਤ ਲੇ ਸਿਜੇਸ ਆਏ ॥ ਮੰਗਲ ਸੁ-ਚਾਰ ਗਾਏ ॥ ਆਨੰਦ ਹਿਯ ਬਢਾਏ ॥

(ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ)

ਪ੍ਰੰਤੂ ਸ੍ਰੀ ਸਰਬਲੋਹ ਜੀ ਵਿਚ ਤਿੰਨ ਚਰਨ ੧੩-੧੩ ਮਾਤ੍ਰਾਂ ਦੇ ਅਤੇ ਚੌਥੇ ਚਰਨ ਦੀਆਂ ੧੨ ਮਾਤ੍ਰਾਂ ਹਨ। ☞ ਉਹ ਉਪਰ ਪ੍ਰਤੱਖ ਹਨ।

[1]ਲਲਕਾਰ ਜੰਗ ਆਏ, [2]ਵਰਿਆਮ ਸ਼ੇਰ-ਖੂ-ਏ ॥
[3]ਅਲਕੈ ਸਜਾਹ ਨਾਗਨਿ, [4]ਰੁਖ਼ਸਾਰ ਹਮਚੂੰ ਰਾਗਨਿ,
[5]ਨਾਜ਼ਕ ਅਨੰਗ ਜੈਸੇ, [6]ਗੁਲਰੰਗ ਖੂਬ-ਰੂ-ਏ ॥
[7]ਦਲੇਰਾਨ ਚੀਰ ਦਸਤਾਂ, [8]ਚੂੰ ਸ਼ੇਰ ਪੀਲ ਮਸਤਾਂ,
[9]ਸੁਰ ਨਰ ਮੁਸਾਫ ਆਮਦ, [10]ਹਮਚੂੰ ਚੌਗਾਨ ਗੂ-ਏ ॥੧॥੩੩੬॥੨੨੧੮॥
[11]ਰੁਖ਼ ਸਰ ਜਹਾਨ ਤਾਬਾਂ, [12]ਰੌਸ਼ਨ ਜਮਾਲ ਖ਼ੂਬਾਂ,
[13]ਆਨਨ ਦਮਕ ਦਾਮਿਨਿ, [14]ਪ੍ਰਕਾਸ ਇੰਦੂ ਰੂ ਆਂ ॥

---

੧. ਗੱਜ ਕੇ ਯੁਧ ਵਿੱਚ ਆ ਗਏ । ੨. ਤੇਜ਼ ਤਬੀਅਤ ਅਤੇ ਬਲਵਾਨ (ਯੋਧੇ) । ੩. ਸੱਪਾਂ (ਸੱਪਣੀਆਂ) ਵਰਗੀਆਂ ਕਾਲੀਆਂ ਜ਼ੁਲਫਾਂ । ੪. ਗੱਲਾਂ ਰਾਗਣੀਆ (ਗੌਣ ਵਾਲੀਆਂ ਇਸਤ੍ਰੀਆਂ) ਵਰਗੀਆਂ (ਸੋਹਣੀਆਂ ਅਤੇ ਭਰੀਆਂ ਹੋਈਆਂ) । ੫. ਕਾਮ ਵਰਗੇ ਕੋਮਲ । ੬. ਗੁਲਾਬ ਦੇ ਰੰਗ ਵਾਂਗ ਚੰਗੇ ਮੂੰਹਾਂ ਵਾਲੇ । ੭–੮. ਦਲੇਰਾਂ ਦੇ ਉੱਤੇ ਗਾਲਿਬ—ਜਿਵੇਂ ਮਸਤ ਹਾਥੀਆਂ ਤੇ ਸ਼ੇਰ । ੯. ਦੇਵਤੇ ਅਤੇ ਮਨੁਖ ਜੰਗ ਵਿੱਚ ਆਏ । ੧੦. ਜਿਵੇਂ ਖਿੱਦੋ ਖੂੰਡੀ ਨੂੰ (ਨਿਡਰ ਹੋ ਕੇ ਆਈਦਾ ਏ) । ੧੧. ਸੂਰਜ ਵਰਗੀਆਂ ਗਲ੍ਹਾਂ । ੧੨. ਪ੍ਰਸਿੱਧ ਹੁਸਨ ਦੀਆਂ ਸੋਹਣੀਆਂ (ਹੂਰਾਂ) । ੧੩. ਮੂੰਹ ਦੀ ਚਮਕ ਬਿਜਲੀ ਵਰਗੀ । ੧੪. ਮੂੰਹਾਂ ਦਾ ਪ੍ਰਕਾਸ਼ ਚੰਦ੍ਰਮਾਹ ਵਰਗਾ ।

---

☞ ਸ੍ਰੀ ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਨੇ ਰਾਮਾਯਣ ਵਿਚ ਇਕ ਮਕਰਾ ਛੰਦ ਲਿਖਯਾ ਹੈ । ਜਿਸ ਦੀਆਂ ਤਿੰਨ ਚਰਨਾਂ ਦੀਆਂ ਮਾਤ੍ਰਾਂ ੧੨ ਅਤੇ ਚੌਥੇ ਦੀਆਂ ੧੩ ਮਾਤ੍ਰਾਂ ਹਨ । ਉਥੋਂ ਦਾ ਮਕਰਾ ਲਿਖਦੇ ਹਾਂ । ਮਕਰਾ ਛੰਦ :—

ਸਿਯ ਲੈ ਸਿਯੇਸ਼ ਆਏ ॥ ਮੰਗਲ ਸੁ ਚਾਰ ਗਾਏ ॥ ਆਨੰਦ ਹਿਯ ਬਢਾਏ ॥ ਸ਼ਹਰੋਂ ਅਵਧ ਜਹਾਂ ਰੇ ॥੬੫੫॥
ਧਾਇ ਲੁਗਾਈ ਆਵੈਂ ਭੀਰੋ ਨਬਾਰ ਪਾਵੈਂ ॥ ਆਕਲ ਖਰੇ ਉਘਾਵੈਂ ॥ ਭਾਖੈਂ ਢੋਲਨ ਕਹਾਂ ਰੇ ॥੬੫੬॥
ਜ਼ੁਲਫੈਂ ਅਨੂਪ ਬਾਂਕੀ ॥ ਨਾਗਨਿ ਕਿ ਸਜਾਹ ਬਾਂਕੀ ॥ ਅਤਭੁਤ ਅਦਾਇ ਤਾਂਕੀ ॥ ਐਸੋ ਢੋਲਨ ਕਹਾਂ ਹੈ ॥੬੫੭॥
ਸਰੂਓ ਸਹੀ ਚਮਨ ਰਾ ॥ ਬੁਰਦਸਤ ਜਾਂ-ਵ-ਤਨ-ਰਾ ॥ ਜਿਨ ਦਿਲ ਹਰਾ ਹਮਾਰਾ ॥ ਵਹ ਮਨ ਹਰਨ ਕਹਾਂ ਹੈ ॥੬੫੮॥
ਚਿਤ ਕੋ ਚੁਰਾਇ ਲੀਨਾ ॥ ਜ਼ਾਲਮ ਫਿਰਾਕ ਦੀਨਾ ॥ ਜਿਨ ਦਿਲ ਹਰਾ ਹਮਾਰਾ ॥ ਵਹ ਗੁਲ-ਚਿਹਰ ਕਹਾਂ ਹੈ॥੬੫੯॥
ਕੋਊ ਬਤਾਇ ਦੈ-ਰੇ ॥ ਚਾਹੇ ਸੁ ਆਨ ਲੈ ਰੇ ॥ ਜਿਨ ਦਿਲ ਹਰਾ ਹਮਾਰਾ ॥ ਵਹ ਮਨ-ਹਰਨ ਕਹਾਂ ਹੈ ॥੬੬੦॥
ਮਾਤੇ ਮਨੋ ਅਮਲ ਕੇ ॥ ਹਰਿਯਾ ਕਿ ਜਾਂ-ਵ-ਤਨ ਕੇ ॥ ਆਲਮ ਕੁਸ਼ਾਇ ਖ਼ੂਬੀ ॥ ਵਹ ਗੁਲਚਿਹਰ ਕਹਾਂ ਹੈ ॥੬੬੧॥
ਜ਼ਾਲਮ ਅਦਾਇ ਲੀਨੇ ॥ ਖੰਜਨ ਖਿਸਾਨ ਕੀਨੇ ॥ ਜਿਨ ਦਿਲ ਹਰਾ ਹਮਾਰਾ ॥ ਵਹ ਮਹ-ਬਦਨ ਕਹਾਂ ਹੈ ॥੬੬੨॥
ਜ਼ਾਲਮ ਅਦਾਇ ਲੀਨੇ ॥ ਜਾਨੁਕ ਸ਼ਰ੍ਹਾਬ ਪੀਨੇ ॥ ਰੁਖ਼ਸਰ ਜਹਾਨਿ-ਤਾਬਾਂ ॥ ਵਹ ਗੁਲ-ਬਦਨ ਕਹਾਂ ਹੈ ॥੬੬੩॥
ਜ਼ਾਲਮ ਜਮਾਲ ਖ਼ੂਬੀ ॥ ਰੌਸ਼ਨ ਦਿਮਾਗ਼ ਅਖ਼ਤਰ ॥ ਖ਼ੁਰਦਸਤ ਜਾਂ ਜਿਗਰ ਰਾ ॥ ਵਹ ਗੁਲ-ਚਿਹਰ ਕਹਾਂ ਹੈ ॥੬੬੪॥
ਆਏ ਬਿਦੇਸ਼ ਬਾਲਮ ॥ ਜੀਤੇ ਜੁਆਨ ਜ਼ਾਲਮ ॥ ਕਾਮਲ ਕਮਾਲਿ ਸੂਰਤਿ ॥ ਵਹ ਗੁਲ ਚਿਹਰ ਕਹਾਂ ਹੈ ॥੬੬੫॥
ਰੌਸ਼ਨ ਜਹਾਨਿ ਖ਼ੂਬੀ ॥ ਜ਼ਾਹਰ ਕਲੀਮਿ ਹਫਤਜ਼ਿ ॥ ਆਲਮ ਕੁਸ਼ਾਇ ਜਲਵਾ ॥ ਵਹ ਗੁਲ-ਚਿਹਰ ਕਹਾਂ ਹੈ ॥੬੬੬॥
ਜੀਤੇ ਬ-ਜੰਗ ਜ਼ਾਲਮ ॥ ਕੀਨੇ ਖਤੰਗ ਪਰਰਾ ॥ ਪੁਹਪਕ ਬਿਵਾਨ ਬੈਠੇ ॥ ਸੀਤਾ ਰਵਨ ਕਹਾਂ ਹੈ ॥੬੬੭॥
ਮਾਦਰ ਖ਼ੁਸਾਲ ਖ਼ਾਤਰ ॥ ਕੀਨੇ ਹਜ਼ਾਰ ਛਾਵਰ ॥ ਮਾਤ੍ਰਹ ਸ਼ਿਤਾਬ ਧਾਈ ॥ ਵਹ ਗਲ-ਚਿਹਰ ਕਹਾਂ ਹੈ ॥੬੬੮॥

ਹੁਣ ਇਸੇ ਹੀ ਢੰਗ ਨਾਲ ਕੇਵਲ ਗਿਣਤੀ ਵਿਸ਼ਰਾਮ ਫਰਕ ਰਾਗ ਕਾਰਣ ਮਕਰਾ ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ ਦਾ ਵੀ ਉਪ੍ਰੋਕਤ ਨਮੂਨਾ ਵੇਖੋ :—

[1]ਅੰਜਨ ਚਾਲਾਕ ਆਹੂ, [2]ਮਿਜ਼ਗਾ ਸਿਨਾਨ ਬਾਹੂ,
[3]ਚਿਤਵਨਿ ਚਪੇਟ ਚੇਟਕ, [4]ਮਨ ਹਰਨ ਮੁਸ਼ਕ ਬੂ ਆਂ ॥
[5]ਭੌਹੈਂ ਅਨੂਪ ਜਾਂ ਕੀ, [6]ਅਬਰੂ ਕਮਾਨ ਬਾਂਕੀ,
[7]ਸਾਯਕ ਦ੍ਰਿਗਨ ਕੇ ਬਾਹਤ, [8]ਮੋਹੇA ਹੈਂ ਆਬਜੂ ਆਂ ॥
[9]ਦੰਦਾਨ ਦੁਰ ਯਕਤਾ, [10]ਦਾਰਿਮ ਮਿਸਾਲ ਮੁਕਤਾ,
[11]ਸ਼ੀਰੀਂ ਬਚਨ ਆਲਾਮੀ [12]ਪਾਕਾਨ ਨੇਕ-ਖ਼ੂ ਆਂ ॥੨॥੩੩੭॥੨੨੧੯॥
[13]ਆਹੂ ਗਿਜ਼ਾਲ ਅੰਜਨ, ਮੋਹੇ ਮਰਾਲ ਖੰਜਨ,
[14]ਮੁਸ਼ਤਾਕ ਪਰੀ, ਹੂਰਾਂ, Bਮਹਬੂਬ ਗੁਲ ਰੁਖ਼ਾਨਾਂ ॥
[15]ਦਸਤਾਰ ਸੀਸ ਬਾਂਕੀ, ਅਦਭੁਤ ਅਦਾਯ ਤਾਂਕੀ,
[16]ਗੁਲ ਰੰਗ ਮਾਹ-ਚਿਹਰਾਂ, ਮਾਸ਼ੂਕ ਯਾਰ ਜਾਨਾਂ ॥
[17]ਆਨੰਦ ਬਧਾਇ ਕੀਨੇ, ਮੰਗਲ ਹਰਖ ਸੁਖੀਨੇ,
[18]ਮਤਸਰ ਸ਼ਰਾਬ ਪੀਨੇ ਮਾਤੇ ਅਮਲ ਸ਼ਹਾਨਾਂ ॥

---

੧. ਹਰਨਾਂ ਵਾਂਗ ਚਾਲਾਕ (ਚੰਚਲ) ਅੱਖਾਂ । ੨. ਤੀਰਾਂ ਦੀਆਂ ਧਾਰਾਂ ਵਰਗੀਆਂ ਅੱਖਾਂ ਦੀਆਂ ਨੁਕਰਾਂ । ੩. ਵੇਖਣੀ ਜਾਦੂ ਦੀ ਚਪੇੜ ਵਰਗੀ । ੪. ਕਸਤੂਰੀ ਵਰਗੀ ਸੁਗੰਧੀ ਵਾਲਿਆਂ (ਭਾਵ-ਨਾਮ-ਵਰਾਂ) ਦੇ ਮਨਾਂ ਨੂੰ ਚੁਰੌਣ ਵਾਲੀਆਂ । ੫. ਜਿਨਾਂ ਦੀਆਂ ਸੋਹਣੀਆਂ ਭੌਹਾਂ ਹਨ । ੬. ਭ੍ਰਵੱਟੇ (ਬਾਂਕੀ) ਵਿੰਗੀ ਕਮਾਨ (ਵਰਗੇ) ਹਨ । ੭. ਅੱਖਾਂ ਦੇ ਤੀਰ ਚਲੌਂਦੀਆਂ ਹਨ । ੮. ਅਤੇ ਪਾਣੀ ਮੰਗਣ ਵਾਲਿਆਂ (ਭਾਵ-ਘਾਯਲ ਯੋਧਿਆਂ) ਨੂੰ ਮੋਹਤ ਕਰ ਰਹੀਆਂ ਹਨ । ੯-੧੦. ਦੰਦ ਲਾਸਾਨੀ ਮੋਤੀ ਅਤੇ ਅਨਾਰ ਦੇ (ਮੁਕਤਾ) ਖੁਲ੍ਹੇ(ਦਾਣਿਆਂ) ਵਾਂਗ ਹਨ । ੧੧. ਮਿਠੇ ਬਚਨ ਬੋਲਣ ਵਾਲੀਆਂ । ੧੨. ਪਵਿਤ੍ਰ ਅਤੇ ਨੇਕ ਆਦਤਾਂ ਵਾਲੀਆਂ। ੧੩. ਹਰਨਾਂ ਦੇ ਬਚਿਆਂ ਵਰਗੀਆਂ ਅਖਾਂ ਵਾਲੀਆਂ, ਜਿਨਾਂ ਨੇ(ਮਰਾਲ)ਹੰਸ ਅਤੇ(ਖੰਜਨ)ਮਮੋ-ਲਿਆਂ ਨੂੰ ਮੋਹਨ ਕਰ ਲਿਆ ਹੈ । ੧੪. ਇਜੇਹੀਆਂ ਅੱਖਾਂ ਵਾਲੀਆਂ ਪਰੀਆਂ ਅਤੇ ਹੂਰਾਂ, ਫੁਲ ਵਰਗੇ ਮੁਖਾਂ ਵਾਲਿਆਂ ਪਿਆ-ਰਿਆਂ(ਯੋਧਿਆਂ)ਤੇ ਮੋਹਤ ਹੋਈਆਂ । ੧੫. ਸਿਰਾਂ ਤੇ ਸੋਹਣੀਆਂ ਪੱਗਾਂ, ਹੈਰਰਾਨਗੀ ਵਾਲੀਆਂ ਉਨਾਂ ਦੀਆਂ ਚਾਲਾਂ । ੧੬. ਗੁਲਾਬ ਵਰਗੇ (ਲਾਲ) ਰੰਗ ਚੰਦਾਂ ਵਰਗੇ (ਸੋਹਣੇ) ਮੁਖ ਮੋਹਨ ਵਾਲੇ ਪਿਆਰੇ ਯਾਰ । ੧੭. ਵਧਾ ਵਧਾ ਕੇ ਆਨੰਦ ਕੀਤੇ, ਖੁਸ਼ੀ ਪ੍ਰਸੰਨਤਾ ਨਾਲ ਸੁਖੀਂ । ੧੮. ਵੈਰ (ਭਾਵ) ਨਾਲ ਸ਼ਰਾਬ ਪੀਤੀ ਅਤੇ ਸ਼ਾਹੀ ਅਮਲਾਂ (ਭਾਵ ਅਫੀਮ ਆਦਿਕਾਂ) ਵਿਚ ਮਸਤ ।

A ਇਸ ਬੰਦ ਵਿੱਚ ਭਾਵੇਂ ਹੂਰਾਂ ਪਰੀਆਂ ਯਾ ਅਪਸਰਾਂ ਦਾ ਨਾਮ ਕਿਤੇ ਵੀ ਨਹੀਂ ਆਯਾ ਪਰ ਤਾਂ ਵੀ "ਮੋਹੇ ਹੈ ਆਬ ਜੂਯਾ" ਪਦ ਤੋਂ ਮੋਹਨ (ਸਕਤੀ) ਅਤੇ ਘਾਯਲ (ਯੋਧੇ) ਦੋਹਾਂ ਦਾ ਮੇਲ ਹੋਣ ਨਾਲ ਲਕਸ਼ਣਾ ਵ੍ਰਿਤੀ ਨਾਲ ਹੂਰਾ ਦਾ ਹੀ ਵਰਣਨ ਕੀਤਾ ਹੈ, ਅਗਲੇ ਬੰਦ ੩॥੩੪੦॥੨੨੨੨ ਦੀ ਪਹਿਲੀ ਪੰਗਤੀ ਤੋਂ ਈ ਪਤਾ ਲਗ ਜਾਂਦਾ ਹੈ ਕਿ ਏਥੇ ਪਹਿਲੇ ਹੂਰਾਂ ਦਾ ਈ ਵਰਠਨ ਹੋਇਆ ਹੈ ਕ੍ਰਿਉਂਕਿ ਅਗਲੀ ਤੁਕ ਵਿੱਚ ਸਾਫ ਜ਼ਿਕਰ ਆਇਆ ਹੈ ਕਿ "ਆਹੂ ਗਿਜ਼ਾਲ ਅੰਜਨ. ਮੋਹੇ ਮਰਾਲ ਖੰਜਨ. ਮੁਸ਼ਤਾਕ. ਪਰੀ ਹੂਰਾਂ, ਮਹਬੂਬ ਗੁਲ ਰੁਖ਼ਾਨਾ ॥" ਜਿਸ ਤੇ ਸਾਫ ਜ਼ਾਹਿਰ ਹੋ ਗਿਆ ਏ ਕਿ ਪਰੀਆਂ ਈ ਪਿਆਰੇ ਗੁਲ ਚਿਹਰਾਂ ਉਤੇ ਮੋਹਤ ਹੋਈਆਂ ਹਨ ।

B ਇਹ ਵਿਸ਼ੇਸ਼ਣ ਯੋਧਿਆਂ ਦੇ ਵੀ ਬਣ ਸਕਦੇ ਹਨ ਅਤੇ ਫੇਰ ਏਸ ਤੁਕ ਦੀ ਲ਼ਾਵੰਤਾ ਇਉਂ ਲਗਦੀ ਹੈ, ਹਰਨਾਂ ਦੇ ਬਚਿਆਂ ਵਰਗੀਆਂ ਅੱਖਾਂ, ਹੰਸਾਂ ਅਤੇ ਮਮੋਲਿਆਂ ਨੂੰ ਮੋਹਣ ਵਾਲੀਆਂ(ਇਜੇਹੇ)ਫੁਲਾਂ ਵਰਗੇ ਮੁਖਾਂ ਵਾਲੇ ਪ੍ਰੀਤਮ (ਯੋਧਿਆਂ) ਉੱਤੇ ਹੂਰਾਂ ਤੇ ਪਰੀਆਂ ਮੋਹਤ ਹੁੰਦੀਆਂ ਹਨ ।

[1]ਖੂੰਬਾਰ ਨੈਨ ਰਾਂਗੇ, ਖੂੰਖਾਰ ਜੰਗ ਜਾਗੇ,
[2]ਖ਼ੁਨਸਾਇ ਖ਼ਿੰਗ ਖ਼ੂਨੀ ਸਦ ਰੂਬਕਾਰ[A] ਰਾਨਾਂ ॥੩॥੩੩੮॥

[3]ਬੇਵਾਨ ਸੁਭ ਸੁਰੰਗੀ, ਚੜ ਧਾਏ ਸੁਰ ਤੁਜੰਗੀ,
[4]ਪੈਕਾਂ ਫਿਸਾਂ ਸਵਾਰਾਂ ਹਰ ਜੂਝਿ ਜਾਨ ਕਾਹਾਂ ॥

[5]ਤੁਫੰਗ ਤੀਰ ਬਾਰਾਂ, ਚੂੰ ਮੇਰਾ ਆਸ਼ਕਾਰਾਂ,
[6]ਸ਼ਮਸ਼ੇਰ ਆਲਮ ਕੀਨੇ, ਧਾਈ ਚੁ ਸਭਿ ਸਿਪਾਹਾਂ ॥

[7]ਕਸ ਕਸ ਕ੍ਰਿਪਾਨ ਬਾਹੈਂ, ਦੋ ਸੂ ਸੁਭਟ ਸਿਪਾਹੈਂ,
[8]ਖ਼ੂੰ-ਖ਼੍ਵਾਰ ਤੀਰ ਅਫਸਾਂ, ਖ਼ੂੰ ਰੇਜ਼ ਤੁੰਦ ਨਿਗਾਹਾਂ ॥

[9]ਲਲਕਾਰ ਬੀਰ ਧਾਏ, [B]ਈਰਾਕ ਹਾ ਚਲਾਏ,
[10]ਦੁ ਸੂ ਹਠੇ ਪਿਲੰਗਾਨ, ਈਂ ਜ਼ਾਦ ਅਸਲ ਸ਼ਾਹਾਂ ॥੪॥੩੩੯॥੨੨੨੧॥

[11]ਕ਼ਾਕੁਮ ਹਰੀਰ[C] ਦੇਬਾ, ਗ਼ੁਲਨਾਰ ਰੰਗ ਜ਼ੇਬਾ,
[12]ਅਤਲਸ ਕਲਧੌਤ ਅੰਬਰ, ਜ਼ਰ ਬਫਤ ਤਾਸ ਬਾਗਾ ॥

---

੧. ਰੰਗੀਆਂ ਹੋਈਆਂ ਅੱਖਾਂ ਲਹੂ ਵਰੇਣੀਆਂ (ਭਾਵ-ਲਾਲ) ਲਹੂ ਪੀਣੇ (ਯਧੇ) ਜੰਗ ਵਿੱਚ (ਜਾਗੇ) ਉੱਠੇ। ੨. ਖੂਨੀ ਸਫੈਦ ਘੋੜੇ ਤੇਜ਼ ਕਰ ਕੇ ਸੈਂਕੜੇ ਹੀ ਰਾਜੇ ਸਾਮਣੇ ਹੋਏ।੩. ਚੰਗੇ ਅਤੇ ਸ਼ੁਜ਼ਟ ਵਿਮਾਨਾਂ ਉਪਰ ਜੰਗੀ ਦੇਵਤੇ ਚੜ ਕੇ ਚੱਲੇ। ੪. ਸੂਰਾਂ ਨੇ ਤੀਰ ਚਲਾਏ, ਜਾਣ ਨੂੰ ਘਾਹ (ਕਾਹੀ) ਵਾਂਗ ਸਮਝਣ ਵਾਲੇ (ਯੋਧੇ) (ਹਰ) ਸਾਰੇ ਹੀ (ਜੂਝ) ਲੜੇ। ੫. ਬੰਦੂਕਾਂ ਅਤੇ ਤੀਰਾਂ ਦੀ ਬਾਰਸ਼ (ਮੇਗ) ਬੱਦਲ ਵਾਂਗ ਖੁੱਲੀ। ੬. ਜਦੋਂ ਸਾਰੀਆਂ ਫੌਜਾਂ ਤਲਵਾਰਾਂ ਉੱਚੀਆਂ ਕਰ ਕੇ ਦੋੜੀਆਂ। ੭. ਕਸ ਕਸ ਕੇ ਕ੍ਰਿਪਾਂਨ ਵਾਹੁੰਦੀਆਂ ਹਨ : ਦੋਹਾਂ ਤਰਫਾਂ ਦੀਆਂ ਚੰਗੀਆਂ ਫੋਜਾਂ। ੮. ਲਹੂ ਪੀਣ ਵਾਲਿਆਂ (ਸੂਰਵੀਰਾਂ) ਨੇ ਤੀਰਾਂ ਨੂੰ ਛਿੜਕਿਆ, ਖੂਨੀਆਂ ਅਤੇ ਤੇਜ ਨਿਗ਼ਾਹ ਵਾਲਿਆਂ ਨੇ। ੯. ਸੂਰਵੀਰਾਂ ਨੂੰ ਲਲਕਾਰ ਕੇ ਚੜੇ, ਬਹੁਤ ਘੋੜੇ (ਈਰਾਕ) ਚਲਾਏ। ੧੦. ਦੁਹਾਂ ਤਰਫਾਂ ਤੋਂ ਸ਼ੇਰਾਂ ਵਾਂਗ ਰੁਕ ਗਏ, ਇਹ ਅਸਲ ਬਾਦਸ਼ਾਹਾਂ ਦੇ ਪੁਤ੍ਰ (ਸਨ)। ੧੧. ਕ਼ਾਕੁਮ (ਸੁੰਦਰ ਤੇ ਨਾਜ਼ਕ ਪੰਛੀ ਦਾ ਨਾਮ), ਹਰੀਰ (ਰੇਸ਼ਮੀ ਕੱਪੜਾ), ਦੀਬਾ, ਅਤਲਸ, ਸੁਨਹਿਰੀ ਵਸਤ੍ਰ। ੧੨ ਜ਼ਰਬੌਫਤ, ਅਤੇ ਤਾਸ (ਆਦਿਕ ਜ਼ਾਤੀਆਂ) ਦੇ ਸੁੰਦ੍ਰ ਗੁਲਾਨਾਰੀ ਰੰਗ ਦੀਆਂ (ਬਾਗਾ = ਪੁਸ਼ਾਕਾਂ।

A ਬਹੁ ਅਰਥੀ ਭਾਵ ਨਾਲ ਭਾਵੇਂ ਲਾਵੰਤਾ ਤਾਂ ਬਦਲ ਸਕਦੀਆਂ ਹਨ ਪਰ ਕੇਂਦਰੀ ਭਾਵ ਨਹੀਂ ਬਦਲਦਾ ਇਸ ਵਾਸਤੇ ਅਸਾਂ ਕੇਵਲ ਇਕੋ ਹੀ ਅਰਥ ਨੂੰ ਚੰਗਾ ਮੰਨਿਆ ਏ।

B ਇਸ ਲਫ਼ਜ਼ ਦਾ ਅਰਥ ਫਾਰਸੀ ਲੁਗਾਂਤਾਂ ਵਿੱਚ "ਫੋਜੀ ਹਥਯਾਰ" ਲਿਖਿਆ ਹੋਇਆ ਹੈ ਜਿਸ ਤੋਂ ਮੁਰਾਦ ਹਰੇਕ ਸ਼ਸਤ੍ਰ ਦੀ ਹੈ ਭਾਵੇਂ ਕੋਈ ਵੀ ਹੋਵੇ। ਹਥਯਾਰ ਰੱਖਣ ਵਾਲਾ ਹੀ ਫੋਜੀ ਕਹਾ ਸਕਦਾ ਹੈ, ਇਨਾਂ ਹਥਯਾਰਾਂ ਵਿੱਚ ਹੀ ਘੋੜਾ ਵੀ ਗਿਣਤੀ ਹੈ। ਜਿਸ ਤੋਂ ਸ੍ਰੀ ਗੁਰੂ ਜੀ ਨੇ ਇਹ ਪਦ "ਘੋੜੇ" ਦੇ ਅਰਥ ਵਿੱਚ ਹੀ ਵਰਤਿਆ ਹੈ।

C ਇਹ ਪਦ ਮਜ਼ੀਦ ਆਲਹ ਹੋਣ ਵਿੱਚ ਦੀਬਾਹ ਅਤੇ ਦੀਬਾਜ ਵੀ ਹੋ ਜਾਂਦਾ ਹੈ। ਇਸਦਾ ਸ੍ਵਰੂਪ 'ਦੀਬਾਹ" ਵੀ ਸੁਧ ਹੈ, ਫਾਰਸੀ ਦੀ ਕਵਿਤਾ ਵਿੱਚ "ਦੀਬਾਏ ਰੂਮ" ਅਤੇ "ਦੀਬਾਏ ਚੀਨ" ਪਦ ਆਏ ਹਨ ਜਿਨ੍ਹਾਂ ਦੇ ਅਰਥ "ਰੂਮੀ ਬਰੀਕ ਰੇਸ਼ਮੀ ਕਪੜਾ" ਅਤੇ "ਚੀਨ ਦੇ ਮਹੀਨ ਰੇਸ਼ਮੀ ਕਪੜੇ" ਹਨ ਪਿਛਲੇ ਸਮਯ ਇਨ੍ਹਾਂ ਦੇਸ਼ਾਂ ਦੇ ਵਿਚ ਮਹੀਨ ਰੇਸ਼ਮੀ ਕਪੜੇ ਬਹੁਤ ਸੋਹਣੇ ਤਿਆਰ ਹੁੰਦੇ ਸਨ, ਜਿਹੜੇ ਹਿੰਦੁਸਤਾਨ ਵਿੱਚ ਵਿਕਦੇ ਸਨ।

[1]ਦਸਤਾਰ ਖ਼ੂਬ ਚੀਰਾ, ਸਰਪੇਚ ਲਾਲ ਹੀਰਾ,
[2]ਕਲਗੀ ਕੁਲਹ ਅਨਲੀ ਬੇਦੀਲ ਤਾਜ਼ ਪਾਗਾ ॥
[3]ਸ਼ਹਬਾਜ਼A ਪਰੀ ਪੱਛੀ, ਦੁਲਦੁਲ ਦਰਯਾਇ ਕੱਛੀ,[4]ਲੂਲੋ ਹਮੇਲ ਲੂਲੂ, ਮਨਿ ਨੀਲ ਜ਼ੀਨ ਲਾਗਾ ॥
[5]ਤਿਹ ਚੜ ਧਾਏ ਨ੍ਰਿਪਾਲਾ, ਸੁਰ ਨਰ ਬਰੰਗ ਮਾਲਾ,
[6]ਸਿਰ ਢੁਰਤ ਛਤ੍ਰ ਚਾਮਰ, ਸੁਰ ਬ੍ਰਿੰਦ ਗਟ ਸਭਾਗਾ ॥੫॥੩੪੦॥੨੨੨੨॥
[7]ਦੁੰਦਭਿ ਮ੍ਰਿਦੰਗ ਬਾਜੇ, ਘਨਹਰ ਸਦਾਇ ਲਾਜੈ,[8]ਸ਼ੇਰਾਨ ਜੰਗ ਆਮਦ,ਲਲਕਾਰ ਇਕ ਏਕੈ ॥
[9]ਭਟਾਨ ਚੁੰਗ ਬਾਂਧੇ, ਕੇਬਰ ਕਮਾਨ ਸਾਂਧੇ, [10]ਪੱਰਾਂ ਉਕਾਬ ਬਾਜ਼ਾਂ, ਪਰਵਾਜ਼ ਤੀਰ ਪੈਕੇ ॥
[11]ਖੁਨਸਾਯਸਸਤ੍ਰ ਬਾਹਤ,ਕਮੰਦ ਡਾਰ ਫਾਹਤ,[12]ਯਕਬਾਰ ਹਮਲਹਕਰਦੰਦ ਦੋ ਸੂ ਸਿਪਾਹ ਤੈਕੈ ॥
[13]ਤੜੰਗਾ ਤੜੰਗ ਬਾਨਨ, ਕਸਾਕਸ ਦੁ ਸੂ ਜਵਾਨਨ,
[14]ਹਜ਼ਾਹਜ਼ ਹੁਜ਼ਬਰ ਖ਼ੂਨੀ ਸੁਰ ਅਸੁਰ ਫੌਜ ਤੈ ਕੈ ॥੬॥੩੪੧॥੨੨੨੩॥
[15]ਜੂਝੇ ਜਵਾਨ ਬਿਸਤ੍ਰ, ਤੁਰੰਗ ਪੀਲ ਉਸਤ੍ਰ,[16]ਅਸਪਾਂ ਸਵਾਰ ਜੰਗੀ, ਕਟਗੇ ਦੁ ਸੂ ਦਲੇਰਾਂ ॥
[17]ਦੋ ਸੂ ਸਿਪਾਹ ਮੁਰਦੰਦ, ਹਮਲਹ ਬਿਸਜਾਰ ਕਰਦੰਦ,
[18]ਭਈ ਅਸੁਰ ਫੌਜ ਗ਼ਾਲਿਬ, ਜੰਗਾਹ ਜੰਗ ਸ਼ੇਰਾਂ ॥

---

੧. ਚੰਗੀਆਂ ਦਸਤਾਰਾਂ ਅਤੇ (ਲਾਲ) ਚੀਰੇ, ਲਾਲਾਂ ਤੇ ਹੀਰਿਆਂ ਦੇ ਸਰਪੰਚ ।੨. ਕਲਗੀਆਂ ਤੇ ਟੋਪੀਆਂ ਚਮਕਦਾਰ, ਪੇਚਦਾਰ ਪਗੜੀਆਂ ਅਤੇ ਮੁਕਟ ਹਨ । ੩. ਅਬਲਕ ਘੋੜੀਆਂ, ਪੰਛੀਆਂ ਵਾਂਗੁ ਉੱਡਣ ਵਾਲੀਆਂ, ਦਰਜਾ ਦੀ ਕਾਛੜਾਂ ਦੀਆਂ ਖੱਚਰਾਂ । ੪. ਲੂਲਾਂ ਤੇ ਹਮੇਲਾਂ ਮੋਤੀਆਂ ਦੀਆਂ ਮਣੀਆਂ ਤੇ ਨੀਲਮ ਕਾਠੀਆਂ ਨੂੰ ਲਗੇ ਹੋਏ । ੫. ਉਨ੍ਹਾਂ ਤੇ ਚੜ੍ਹ ਕੇ ਰਾਜਿਆਂ ਚਮਕਦਾਰ ਧਾਈ ਕੀਤੀ, ਦੇਵਤੇ ਅਤੇ ਮਨੁਖਾਂ ਦੀ ਅੱਗੇ ਕਤਾਰ । ੬. ਸਾਰੇ ਦੇ ਸਾਰੇ ਉੱਤਮ ਕਰਮਾਂ ਵਾਲਿਆਂ ਦੇਵਤਿਆਂ ਦੇ ਸਿਰਾਂ ਤੇ ਛਤ੍ਰ ਤੇ ਚੌਰ ਝੁਲਦੇ ਹਨ । ੭. ਨਗਾਰੇ, ਢੋਲਕੀਆਂ ਵਜੀਆਂ, ਬਦਲ ਦੀ ਆਵਾਜ਼ ਵੀ ਸ਼ਰਮਸਾਰ ਹੁੰਦੀ ਏ । ੮. ਜੰਗ ਵਿੱਚ ਸ਼ੇਰ ਆ ਗਏ, ਇਕੱਲੇ ਇਕੱਲੇ ਨੂੰ ਲਲਕਾਰ ਕੇ । ੯. ਯੋਧਿਆਂ ਦੇ (ਚੁੰਗ) ਟੋਲੇ ਬੱਧੇ ਹੋਏ, ਤੀਰਾਂ ਕਮਾਨਾਂ ਨੂੰ ਸਿੰਨਿਆ ਹੋਇਆ । ੧੦. ਉਕਾਬਾ ਅਤੇ ਬਾਜ਼ਾਂ ਦੇ (ਪਰਾਂ) ਖੰਭਾਂ ਵਾਲੇ, ਪੈਕਾਨ ਅਤੇ ਤੀਰ (ਪ੍ਰਵਾਜ਼) ਉੱਡੇ । ੧੧. ਲੁੱਕ ਕੇ (ਕ੍ਰੋਧ ਵਿੱਚ) ਸ਼ਸਤ੍ਰ ਚਲੇਂਦੇ ਹਨ, ਫਾਹੀਆਂ ਪਾ ਕੇ ਫਸਾ ਲੈਂਦੇ ਹਨ । ੧੨. ਦੋਹਾਂ ਪਾਸਿਆਂ ਦੀਆਂ ਫੌਜਾਂ ਨੇ ਗੁਸੇ ਵਿੱਚ ਭਰ ਕੇ ਇਕੋ ਵਾਰੀ (ਯਕਬਾਰ) ਧਾਵੇ ਕਰ ਦਿੱਤੇ । ੧੩. ਤੀਰਾਂ ਵਿੱਚ ਤੜਕ ਤੜਕ ਹੋਈ । ਦੂਹਾਂ ਪਾਸਿਆਂ ਤੋਂ ਯੋਧਿਆਂ ਵਿੱਚ ਖਿਚਾ ਖਿਚੀ ਹੋਈ । ੧੪. ਖੂਨੀ ਸ਼ੇਰ ਦੀ ਜੁੰਬਸ਼, (ਵਾਂਗ) ਦੇਵਤਿਆਂ ਤੇ ਦੈਂਤਾਂ ਦੀ ਫੌਜ ਲੜਾਈ ਦੇ ਰਾਹ ਉਤੇ ਮੁਕਰਰ ਹੋ ਕੇ (ਕਰ ਰਹੀ ਏ) । ਭਾਵ ਯੋਧੇ ਜੁੰਬਸ਼ ਵਿੱਚ ਆ ਕੇ ਮੈਦਾਨ ਵਿੱਚ ਡਟ ਗਏ । ੧੫. ਸੂਰਵੀਰ ਬਿਸਤ੍ਰਿਆਂ ਤੇ (ਭਾਵ-ਜ਼ਮੀਨ ਤੇ) ਮਰੇ ਪਏ, ਅਤੇ ਘੋੜੇ, ਹਾਥੀ, ਊਠ, ਵੀ ਮਰੇ ਪਏ ਹਨ । ੧੬. ਜੰਗੀ ਘੋੜਿਆਂ ਦੇ ਸ੍ਵਾਰ, ਦੂਹਾਂ ਤਰਫਾਂ ਤੋਂ ਦਲੇਰ ਯੋਧੇ ਕੱਟੇ ਗਏ । ੧੭. ਦੋਹਾਂ ਪਾਸਿਆਂ ਤੋਂ ਫੌਜਾਂ ਮਰੀਆਂ, ਬਹੁਤ ਹੱਲੇ ਕੀਤੇ । ੧੮. ਦੈਂਤਾਂ ਦੀ ਫੌਜ ਜ਼ਬਰਦਸਤ ਹੋ ਗਈ, ਯੁਧ ਭੂਮਿ ਵਿੱਚ ਜੰਗੀ ਸ਼ੇਰਾਂ ਤੇ ।

A ਮਲੂਮ ਹੁੰਦਾ ਏ ਕਿ ਲਿਖਾਰੀ ਦੀ ਭੁਲ ਨਾਲ "ਸ਼ਹਬਾ ਇਜ਼ਿ" ਦੀ ਥਾਂ ਸ਼ਹਬਾਜ਼ ਬਣ ਗਿਆ ਹੈ ਕਾਯਦਹ ਫਾਰਸੀ ਦੇ ਮੁਤਾਬਿਕ ਹਮਜ਼ਾ ਹਜ਼ਫ ਹੋ ਜਾਂਦਾ ਹੈ ਅਤੇ ਪਾਠ "ਸ਼ਹਬਾਜ਼ਿ" ਸ਼ੁਧ ਸ਼ੀ, ਪਰ ਲਿਖਾਰੀ ਤੋਂ ਗਲਤੀ ਨਾਲ "ਜ਼ਿ" ਦੀ ਸਿਹਾਰੀ ਰਹਿ ਗਈ ਹੈ, "ਸ਼ਹਬਾਜ਼ਿ" ਪਰੀ ਪੱਛੀ" ਪਦ ਦਾਂ ਅਰਥ "ਅਬਲਕ ਘੋੜੀਆਂ ਨਾਲ ਪੰਛੀਆਂ ਦੇ ਪਰ" (ਸ੍ਰਹੱਪਣ ਲਈ ਲਾਏ ਹੋਏ ਹਨ) ਹੈ, ਇਹ ਵੀ ਅੰਦਾਜ਼ਾ ਹੈ ਕਿ ਸ਼ਾਯਦ "ਯ" ਦੀ ਥਾਂ ਈ "ਜ਼" ਬਣ ਗਿਆ ਹੈ, ਜਿਸ ਦਾ ਅਰਥ ਉਪਰ ਲਿਖ ਚਕੇ ਹਾਂ ।

[1]ਭਈ ਹਾਲ ਚਾਲ ਸਾਰੇ, ਪਰਿ ਰੌਰਿ ਧੂਮ ਭਾਰੇ,
[2]ਦਾਦੇਦ ਪੁਸ਼ਤ ਸੁਰ ਨਰ, ਲਗਜ਼ਸ਼ ਸਿਪਹ ਗੁਰੇਜ਼ਾਂ ॥
[3]ਸੁਨਿ ਸਕ੍ਰ ਕੋਪ ਧਾਯੋ, ਪ੍ਰਧਾਨ ਹਮਹ ਜੁੜਾਯੋ,
[4]ਦੇ ਦਿਲਬਰੀ ਦਿਲਾਸਾ, ਬਰ ਪਾਯ ਜੰਗ ਸਤੇਜ਼ਾਂ ॥੭॥੩੪੨॥੨੨੨੪॥
[5]ਭਏ ਰੂ-ਬ-ਰੂ ਸਿਪਾਹਾਂ, ਗਜ ਪੇਲ ਦੇਵ-ਨਾਹਾਂ,
[6]ਲੈ ਚਕ੍ਰ, ਬਜ੍ਰ-ਸਾਯਕ, ਤਕਾਯ ਛਾਡਿ ਦੀਨਾ ॥
[7]ਬਹੁ ਅਸੁਰ ਸੈਨ ਘਾਯ, ਯਕਬਾਰ ਹਮਲਹ ਚਾਯ,
[8]ਬਾਰਾਨ-ਬਾਨ, ਗੋਲਾ, ਤੁਫੰਗ ਸ਼ਲਖ਼ ਕੀਨਾ ॥
[9]ਕਰ ਚੂਰ ਬਜ੍ਰ-ਸਾਯਕ, ਦਲ-ਅਸੁਰ ਸ੍ਵਾਰ, ਪਾਯਕ,
[10]ਚਤੁਰੰਗ ਸੈਨ ਜੁੱਝੀ, ਪਹੁਚੀ ਸਮਰ ਜੁਗੀਨਾ
[11]ਉਤ ਦਿਸ ਅਸੁਰ ਰਿਸਾਯ, ਪ੍ਰਧਾਨ ਸੰਗ ਧਾਯ,
[12]ਬ੍ਰਿਜ ਨਾਦ ਪੁਤ੍ਰ, ਪੌਤ੍ਰਨ, ਵਜ਼ੀਰ ਸੰਗ-ਲੀਨਾ॥੮॥੩੪੩॥੨੨੨੫॥

ਬਿਸਨੁਪਦ ਦੀਪਕ ਕਰਨਾਟੀ ਮਕਰਾ ॥

[13]ਦਸ ਦਿਸ ਅਸੁਰ ਘਿਰਾਯ, ਜਲ ਥਲ ਆਕਾਸ਼ ਛਾਯ,
[14]ਲੈ ਸਸਤ੍ਰ ਅਸਤ੍ਰ ਪੁੰਜਨ ਭਟ ਜੰਗ ਜਦਲ ਕੀਨੋA
[15]ਛੁੱਟੇ ਤੁਫੰਗ ਗੋਲਾB, ਸਰ-ਬਜ੍ਰ ਬਰਫ ਓਲਾ,
[16]ਚਤੁਰੰਗ-ਸੈਨ ਕੂਟੀ, ਹਠ ਰਦ-ਬਦਲ ਕੀਨੋ ॥

---

੧. ਸਾਰੇ ਹਲਾ ਚਲੀ ਮਚ ਗਈ, ਭਾਰੀ ਧੂਆਂ ਰੌਲੀ ਪੈ ਗਈ। ੨. ਦੇਵਤਿਆਂ ਅਤੇ ਮਨੁਖਾਂ ਨੇ ਪਿੱਛਾ ਦੇ ਦਿੱਤਾ, ਪੈਰ ਖਿਸਕੇ ਅਤੇ ਫੌਜਾਂ ਨੱਸ ਪਈਆਂ। ੩. (ਭਾਜ ਪੈਣੀ) ਸੁਣਿ ਕੇ, ਇੰਦ੍ਰ ਕ੍ਰੋਧ ਨਾਲ ਚੜਿਆ, ਸਾਰੇ ਮੰਤ੍ਰੀ (ਜੁੜਾਯੋ) ਇਕੱਠੇ ਕੀਤੇ। ੪. ਹੌਸਲੇ ਅਤੇ ਦਿਲਾਸੇ ਦਿਤੇ (ਕਿ ?) "ਜੰਗ ਲੜਾਈ ਵਿੱਚ ਜਵਾਨ (ਸ਼ਤੇਜਾਂ) ਔਰਤਾਂ (ਭਾਵ-ਹੂਰਾਂ) ਨੂੰ ਪਾਉਣਗੇ। ੫. ਫੌਜਾਂ ਦੇ ਸਾਮ੍ਹਣੇ ਹੋਏ, ਹਾਥੀ ਤੋਰ ਕੇ ਇੰਦ੍ਰ ਨੇ। ੬. ਚਕ੍ਰ ਅਤੇ "ਵਜ੍ਰ ਵਾਣ" ਲੈ ਕੇ ਨਿਸ਼ਾਨਾ ਕਰ ਕੇ ਛੱਡ ਦਿੱਤਾ। ੭. ਇਕੋ ਵਾਰੀ ਈ ਹਮਲਾ ਕਰ ਕੇ ਬਹੁਤ ਈ ਦੈਂਤਾਂ ਦੀ ਫੌਜ ਮਾਰੀ। ੮. ਬਾਣਾਂ ਤੇ ਗੋਲੀਆਂ ਦੀ ਬਾਰਸ਼ ਅਤੇ ਬੰਦੂਕਾਂ ਦੀ ਸ਼ਿਲਿੱਕ ਕੀਤੀ। ੯. ਵਜ੍ਰ ਵਾਣ ਨੇ ਦੈਤ-ਦਲ ਦੇ ਸ੍ਵਾਰ ਅਤੇ ਪੈਦਲ ਵੀ ਨਾਸ਼ ਕਰ ਦਿੱਤੇ। ੧੦. ਚਾਰ ਤਰ੍ਹਾਂ ਦੀ (ਹਾਥੀ, ਘੋੜੇ, ਰਥਾਂ ਵਾਲੀ ਅਤੇ ਪੈਦਲ ਫੌਜ) ਮਾਰੀ ਗਈ, ਯੁੱਧ ਵਿੱਚ ਯੋਗਣੀਆਂ (ਇੱਲਾਂ-ਗ੍ਰਿਝਾਂ) ਵੀ ਪਹੁੰਚ ਗਈਆਂ। ੧੧. ਓਸ ਪਾਸੇ ਦੈਂਤ ਵੀ ਕ੍ਰੋਧ ਨਾਲ ਭਰ ਗਏ, ਵਜ਼ੀਰ ਵੀ ਨਾਲ (ਜੰਗ ਨੂੰ) ਚੜੇ। ੧੨. ਵੀਰਜ ਨਾਦ ਨੇ ਪੁਤ੍ਰ ਪੋਤ੍ਰੇ ਅਤੇ ਵਜ਼ੀਰਾਂ ਨੂੰ ਨਾਲ ਲਿਆ। ੧੩. ਦਸਾਂ ਪਾਸਿਆਂ ਤੋਂ ਦੈਤਜ ਘੇਰ ਆਏ, ਜਲਾਂ ਥਲਾਂ ਅਤੇ ਆਸਮਾਨ ਵਿੱਚ ਵੀ ਖਿਲਰ ਗਏ। ੧੪. ਸਾਰੇ ਸ਼ਸਤ੍ਰਾਂ ਅਸਤ੍ਰਾਂ ਨੂੰ ਲੈ ਕੇ ਯੋਧਿਆਂ ਨੇ ਭਾਰੀ ਜੰਗ ਕੀਤਾ। ੧੫. ਬੰਦੂਕਾਂ ਦੇ ਗੋਲੇ ਚਲੇ, ਵਜ੍ਰ ਵਾਣ ਤੋਂ ਵਰਫ ਅਤੇ ਗੜੇ। ੧੬. ਚਾਰ ਤਰ੍ਹਾਂ (ਘੋੜੇ, ਰਥ, ਹਾਥੀ ਸ੍ਵਾਰ ਤੇ ਪੈਦਲ) ਫੌਜ ਕੁਟੀ ਮਾਰੀ, ਹਠ ਨਾਲ ਰੱਦੋ ਬਦਲ ਕੀਤੀ।

A ਪਾ: ਅਸ਼ੁਧ "ਭਟ ਜੰਗ ਜਲਦ ਕੀਨਜੇ" ਵੀ ਹੈ। B ਪਾ: "ਛੁਟਜੋ ਫਿਰੰਗ ਗੋਲਾ" ਵੀ ਹੈ।

[੧]ਬਿਨੂਸ ਰੋਸ ਕੋਪੇ, ਹਠ ਠਾਨ ਜੰਗ ਰੋਪੇ,
[੨]ਗਨੇਸ਼ ਸ਼ਾਮ ਹਾਕਜੇ ਸਰ ਘੋਰ ਛਾ
[੩]ਉਰ ਹਨਜ ਤਾਕ ਸੋਊ, ਉਡ ਗਏ ਬੀਰ ਦੋਊ,
[੪]ਛਿਤ ਤਜਾਗ ਗਗਨ ਲਾਗੇ ਸਿਪਹਰ ਪੈਂਡ ਲੀਨੋ॥੯
[੫]ਲੰਗੂਸ ਬੂਸ ਜੁੱਟੇ, ਸਿਵ ਬ੍ਰਹਮ ਓਰ ਟੁੱਟੇ,
[੬]ਲੈ ਸਾਂਗ ਸੇਲ ਸਹਿਥੀ ਉਰ ਹਨਜ ਭੂ
[੭]ਗਸ਼ ਯਾਫਤਹ ਤਵਾਨਾ, ਭਏ ਰੁਦ੍ਰ ਬ੍ਰਹਮ ਰਾਨਾ,
[੮]ਉਰ ਭਯੇ ਜ਼ਖ਼ਮ ਕਾਰੀ, ਹਿਯ ਬੇਧਿ
[੯]ਦਲ ਦੈਤ ਹਵਸ ਸਾਰੀ, ਸੁਰ ਫੌਜ ਬੇ ਕਰਾਰੀ
[੧੦]ਰਣ ਸੂਰ ਕਦਮ ਰੋਪੇ, ਖਲ ਕੂਰ
[੧੧]ਸਸਿ ਸੂਰ ਕੋਪ ਧਾਏ, ਸਿਲੀਮੁਖ ਤੱਕ ਚਲਾਏ,
[੧੨]ਲੈ ਸਿਪਰ ਵਾਰ ਰੋਕਯ, ਕਰ ਕੋਪ ਸਮਰ ਜੱਗੇ ॥੧
[੧੩]ਰੋਬਿਨ ਹਨੂ ਹਕਾਰੇ, ਮੈਦਾਨਿ ਸਮਰ ਠਾੜੇ,
[੧੪]ਯਮ ਬਰੁਨ ਕੋਪ ਜੁੱਟੇ, ਸਤੁਨ
[੧੫]ਕਮੰਦ ਫਾਸ ਛੋੜੇ, ਲੈ ਬਾਨ ਦੋਊ ਤੋੜੇ,
[੧੬]ਰਿਸ ਠਾਨਿ ਬਾਨ ਨਾਵਕ, ਤਕਾਯ
[੧੭]ਫੂਟਗੇ ਕਪਾਲ ਦੋਊ ਰਣ ਗਿਰੇ ਬੀਰ ਸੋਊ, [੧੮]ਜੇ ਹਟੇ ਨਾਹਿ ਰਨਿ ਤੇ, ਤ੍ਰਿ

---

੧. ਬਿਨੂਸ ਅਤੇ ਰੋਸ (ਦੋਵੇਂ ਦੈਤਜ ਯੋਧੇ) ਕ੍ਰੋਧਵਾਨ ਹੋਏ, ਹਠ ਕਰ ਕੇ ਯੁੱਧ ਵਿੱਚ ਰੁਕ ਗਏ। ੨ (ਇੰਦ੍ਰ ਦੇ ਯੋਧਿਆਂ) ਨੂੰ ਵੰਗਾਰਿਆ ਅਤੇ ਭਯਾਨਕ ਤੀਰ ਚਲਾ ਦਿੱਤੇ। ੩. ਛਾਤੀਆਂ ਦਾ ਨਿ ਯੋਧੇ (ਵਿਨੂਸ਼ ਅਤੇ ਰੋਸ਼) ਉਡ ਗਏ। ੪. ਧਰਤੀ ਨੂੰ ਛਡ ਕੇ ਅਸਮਾਨ ਨੂੰ ਲਗ ਗਏ, ਆਸ ੫. ਲੰਗੂਸ ਨਾਮੀ ਦੈਂਤ ਅਤੇ ਬੂਸ ਨਾਮੀ ਵੀਰਯਨਾਦ ਦੇ ਪੁਤ੍ਰ ਦੈਂਤ ਯੋਧੇ ਜੁੱਟ ਪਏ, ਸ਼ਿ ਪਏ। ੬. ਸਾਂਗਾਂ ਸੇਲੇ ਅਤੇ ਬਰਛੀਆਂ ਲੈ (ਸ਼ਿਵ ਬ੍ਰਹਮਾਂ ਦੀਆਂ) ਛਾਤੀਆਂ 'ਚ ਮਾਰੇ (ਅ ਤੇ ਡਿਗ ਪਏ। ੭. ਸ਼ਿਵ ਅਤੇ ਬ੍ਰਹਮਾ (ਦੋਵੇਂ) ਬਲਵੰਤ ਰਾਜੇ, ਬੇਹੋਸ਼ ਹੋ ਗਏ। ੮. ਛਾ ਗਏ, ਬਰਛੀਆਂ ਦੇ ਲਗਿਆਂ ਦਿਲ ਵਿੰਨੇ ਗਏ। ੯. ਸਾਰੇ ਈ ਦੈਤਜ-ਦਲ ਨੂੰ ਖ਼ੂਨ ਦਾ ਅਤੇ ਦੇਵਤ੍ਰਿਆਂ ਦੀ ਫੌਜ ਬੇਆਰਾਮ ਸੀ। ੧੦. ਯੋਧਿਆਂ ਨੇ ਜੰਗ ਵਿੱਚ ਪੈਰ ਰੋਕ ਲਏ ਅ ਯੁੱਧ ਵਿਚੋਂ ਭਜ ਗਏ। ੧੧. ਚੰਦ੍ਰਮਾਹ ਅਤੇ ਸੂਰਜ ਕ੍ਰੋਧ ਨਾਲ ਦੌੜੇ. (ਨਿਸ਼ਾਨੇ) ਤੱਕ ਕੇ ਤੀ ਯੋਧਿਆਂ ਨੇ) ਢਾਲਾਂ ਲੈ ਕੇ ਵਾਰ ਰੋਕੇ ਅਤੇ ਕ੍ਰੋਧ ਕਰ ਕੇ ਯੱਧ ਵਿੱਚ ਹੁਸ਼ਯਾਰ ਹੋਏ। ੧੩. ਰੋਬਿਨ ਵੰਗਾਰਿਆ ਤੇ ਜੰਗ ਮੈਦਾਨ ਵਿੱਚ ਖਲੋ ਗਏ। ੧੪. ਧਰਮਰਾਜ ਅਤੇ ਵਰੁਣ (ਦੇਵ ਯੋਧੇ ਕ੍ਰੋਧ ਭਾਰੀ ਜੰਗ ਦੇ (ਸਤੂਨ) ਥੰਮ (ਸਨ)। ੧੫. ਪਾਂਸ਼ ਤੇ ਫਾਹੀਆਂ ਨੂੰ ਛਡਿਆ, ਦੋਹਾਂ ਨੇ ਬਾਣ ਲੈ ਕੇ ਬਾਣ ਅਤੇ ਛੋਟੇ ਬਾਣ ਮਥਿਆਂ ਦਾ ਨਿਸ਼ਾਨ ਕਰ ਛਡ ਦਿੱਤੇ। ੧੭. ਦੋਹਾਂ (ਯਮ ਤੇ ਵਰੁਣ) ਦੇ ਸੂਰਵੀਰ ਯੁੱਧ ਵਿੱਚ ਡਿੱਗ ਪਏ। ੧੮. ਜਿਹੜੇ ਯੁੱਧ ਤੋਂ ਕਦੀ ਮੁੜੇ ਈ ਨਹੀਂ ਸਨ, ਉਨ੍ਹਾਂ ਗਈਆਂ (ਭਾਵ ਡਿੱਗ ਪਏ)।

A ਪਾ: ਤੁਕਾਂਤ ਵਿੱਚ "ਗੱਡੇ" ਅਤੇ "

[1]ਗ਼ਫਲਿਤ ਬੇਹੋਸ਼ ਗ਼ਾਫਿਲ, ਭੁਇੰ ਗਿਰੇ ਸੂਰ ਕ਼ਾਤਿਲ,
[2]ਸਿਰ ਖੁਲੇ ਕੇਸ ਪੌੜੇ ਜੇ ਕਬਹਿ ਨਾਹਿ ਭਾਗੇ ॥੧੧॥੩੪੬॥

[3]ਚਿੱਛਰ ਕੰਤਾਲ ਢੂਕਯੋ, ਮੁਖ ਮਾਰ ਮਾਰ ਕੂਕਜੋ,
[4]ਚਿਤ੍ਰਰਥ ਕੁਬੇਰ ਹਾਕਜੇ, ਤੁਰਜੋਂ ਮੈਦਾਨਿ ਤੈ ਕੈ

[5]ਭਟ ਦੋਊ ਨਿਸਰ ਆਜੇ, ਬਹੁ ਜੰਗ ਜੁਧ ਮਚਾਏ,
[6]ਗਹ ਗੁਰਜ ਗਦਾ ਭੀਖਮ, ਦੂਹੂੰ ਓਰ ਬੀਰ ਲੈ ਕੈA

[7]ਅਰਜਾ ਜਾਮੇਨ ਕੁਪੈ, ਪਰਖ਼ਾਸ ਭੀਮ ਰੁਪੈ,
[8]ਭੈਰਵ ਕਪਾਲ ਧਾਏ, ਵਰਜਾਮ ਜੰਗ ਤੈ ਕੈ ॥

[9]ਦੋ ਸੂ ਸਿਲਾਹ ਛੁੱਟੇB , ਹਠ ਠਾਨਿ ਬੀਰ ਜੁੱਟੇ,
[10]ਭਯੇ ਅਸੁਰ ਜੰਗ ਗ਼ਾਲਿਬ, ਘਾਯਲ ਕਰਜੋ ਰਿਸੈ ਕੈ ॥੧੨॥੩੪੭॥੨੨੨੯॥

[11]ਜਾਮੂਸ ਦਰਾਯਤਨ ਭਟ, ਅਸ਼ਰਬਿ ਚੌਗਾਨਿ ਸਰਪਟ,
[12]ਸਨਮੁਖ ਕੁਦਾਇ ਆਜੋ, ਲਲਕਾਰ ਸਮਰ ਮੰਡੇ ॥

[13]ਸਨਕਾਦਿ ਰੌਸ ਧਾਯੇ, ਬਿਬੁਧਾਦਿ ਜੰਗ ਆਏ,
[14]ਲੈ ਸਸਤ੍ਰ ਅਸਤ੍ਰ ਪੁੰਜਨ, ਦੋ ਸੂ ਦਲੇਰ ਛੰਡੇ ॥

[15]ਅਯੂਧਤਾ ਰਸੂਤਨ, ਰਿਸ ਠਾਨਿਤ ਭੇ ਅਯੋਧਨ,
[16]ਤਾਜਨ ਤੁਰੇ ਚਖਾਯ, ਰਨ ਮਤਿ ਪੇਲ ਤੁੰਡੇ ॥

---

੧. ਬੇਹੋਸ਼ੀ ਵਿਚ ਗ਼ਾਫਿਲ ਹੋ ਕੇ, ਖੂਨੀ ਯੋਧੇ ਜਮੀਨ ਤੇ ਡਿਗ ਪਏ । ੨. ਸਿਰ ਕੇਸ਼ ਖੁਲ੍ਹੇ ਅਤੇ ਲੰਮੇ ਪਏ ਹੋਏ ਹਨ, ਜਿਹੜੇ ਕਦੀ ਵੀ (ਜੰਗ ਤੋਂ) ਭੱਜੇ ਨਹੀਂ ਸਨ ।੩. ਚਿੱਛਰ ਅਤੇ ਕੰਤਾਲ (ਵੀਰਯਨਾਦ ਦੈਂਤ ਦੇ ਦੋਵੇਂ ਪੁਤ੍ਰ) ਮੂਹੋਂ ਮਾਰ ਮਾਰ ਕਹਿ ਕੇ ਚਲੇ । ੪. ਚਿਤ੍ਰਰਥ ਅਤੇ ਕੁਬੇਰ ਨੂੰ ਵੰਗਾਰਿਆ, ਘੋੜਿਆਂ ਨੂੰ ਮੈਦਾਨਿ (ਜੰਗ) ਵਿਚ ਤੇਜ਼ ਕਰ ਕੇ । ੫. ਦੋਵੇਂ (ਦੇਵ ਯੋਧੇ ਚਿਤ੍ਰਰਥ ਤੇ ਕੁਬੇਰ) ਉੱਭਰ ਆਏ, ਬਹੁਤ ਯੁੱਧ ਜੰਗ ਮਚਾਇਆ । ੬. ਗੁਰਜ ਅਤੇ ਭਯਾਨਕ ਗਦਾ ਫੜ ਕੇ, ਦੋਹਾਂ ਪਾਸਿਆਂ ਤੋਂ ਯੋਧਿਆਂ ਨੂੰ ਲੈ ਕੇ । ੭. ਅਰਜਾ ਅਤੇ ਜਾਮੇਨ (ਦੈਂਤ ਯੋਧੇ) ਕ੍ਰੋਧਵਾਨ ਹੋਏ, ਭਯਾਨਕ ਜੰਗ ਵਿੱਚ ਖਲੋ ਗਏ । ੮. ਭੈਰਵ ਅਤੇ ਕਪਾਲ (ਦੇਵ ਯੋਧੇ ਮੁਕਾਬਲੇ ਤੇ) ਚੜ੍ਹੇ ਬਲਵਾਨ ਜੰਗ ਵਿੱਚ ਕ੍ਰੋਧ ਕਰ ਕੇ । ੯. ਦੋਹਾਂ ਪਾਸਿਆਂ ਤੋਂ ਹਥਯਾਰ ਛੁੱਟ ਗਏ, ਹਠ ਕਰ ਕੇ ਯੋਧੇ ਜੁਟ ਪਏ । ੧੦. ਜੰਗ ਵਿੱਚ ਦੈਤਯ ਜ਼ਬਰਦਸਤ ਹੋ ਗਏ (ਉਨ੍ਹਾਂ ਦੇਵਤਿਆਂ ਨੂੰ) ਕ੍ਰੋਧ ਨਾਲ ਜ਼ਖਮੀ ਕਰ ਦਿੱਤਾ । ੧੧. ਜਾਮੂਸ ਅਤੇ ਦਰਾਯਤਨ ਦੈਤ ਯੋਧੇ (ਵੀਰਯਨਾਦ) ਯੋਧੇ ਦੇ ਪੁਤ੍ਰ, ਤੇਜ਼ੀ ਨਾਲ (ਅਸ਼ਹਬਿ) ਘੋੜਿਆਂ ਨੂੰ (ਚੌਗਾਨਿ) ਮੈਦਾਨ ਵਿਚ । ੧੨. ਸਾਮ੍ਹਣੇ ਕੁਦਾ ਕੇ ਆਏ ਅਤੇ ਲਲਕਾਰ ਕੇ ਯੁਧ ਆਰੰਭ ਕਰ ਦਿੱਤਾ । ੧੩. ਸਨਕ ਆਦਿਕ ਗੁਸੇ ਨਾਲ ਚਲੇ, ਦੇਵਤੇ ਆਦਿ ਕਵੀ ਜੰਗ ਵਿਚ ਆਏ । ੧੪. ਸਾਰੇ ਸ਼ਸਤ੍ਰਾਂ ਨੂੰ ਫੜ ਕੇ ਦੋਹਾਂ ਪਾਸਿਆਂ ਦੇ ਸੂਰਮੇ ਛਡ ਰਹੇ ਹਨ । ੧੫. ਅਯੁਧਤਾ ਅਤੇ ਰਸੂਤਨ (ਦੈਤਯ ਯੋਧੇ) ਗੁਸੇ ਨਾਲ ਜੰਗ ਕਰਦੇ ਸਨ । ੧੬. ਘੋੜੀਆਂ ਅਤੇ ਘੋੜਿਆਂ ਨੂੰ ਤੇਜ਼ ਕਰ ਕੇ ਰਣ ਵਿਚ ਸਾਮ੍ਹਣੇ ਆਏ ਅਤੇ ਮਸਤ ਹਾਥੀਆਂ ਨੂੰ (ਵੀ ਚਲਾਇਆ) ।

A ਪਾ: "ਕਰ ਦੂਹੂੰ ਬੀਰ ਲੈ ਕੈ" ਵੀ ਹੈ ।     B ਪਾ: "ਦੋਊ ਸਿਲਾਹ ਛੁੱਟੇ" ਵੀ ਹੈ ।

[1]ਜਖ ਗ਼ੂਲ ਪ੍ਰੇਤ ਤੱਤੇ, ਰਣ ਘੋਰ ਘਾਨ ਘੱਤੇ,
[2]ਬਾਹਤ ਭਏ ਸਿਲਾਹਨ, ਦੋ ਸੁ ਸਰਦਾਰ ਗੁੰਡੇ[A] ॥੧੩॥੩੪੮॥੨੨੩੦॥
[3]ਭਯੇ ਬ੍ਰਿਨ ਤਨ ਭਟਾ ਭਾਰੀ, ਦੋ ਤਰਫ ਜ਼ਖ਼ਮਕਾਰੀ,
[4]ਮੁਰਛਾਯ ਭੂਮਿ ਡਿੱਗੇ, ਬੇਹੋਸ਼ ਸੁਭਟ ਹਾਯਲ[B] ॥
[5]ਕਸ ਕਸ ਕ੍ਰਿਪਾਨ ਬਾਹੇ, ਸੂਰਤੁੱ ਹਠ ਨਿਬਾਹੇ,
[6]ਤਨ ਰੰਚ ਰੰਚ ਜ਼ਖ਼ਮੀ ਰੰਗਭੂਮਿ ਭਏ ਜ਼ਾਯਲ ॥
[7]ਲਬ ਖ਼ੁਸ਼ਕ ਦਹਨ ਸਾਰੇ, ਤਪੀਦਹ ਤਨ ਬਿਚਾਰੇ,
[8]ਆਤਸ਼ ਉਠੇ ਜਿਗਰ ਸੇ, ਭਟ ਆਬ ਆਬ ਸਾਯਲ ॥
[9]ਲੈ ਲੈ ਸ਼ਰਾਬ ਤਹੂੰ ਰਨ, ਪਹੁਚੀ ਸਮਰਗ[C] ਹੂਰਨ,
[10]ਪੀਲਾਯ ਆਬ ਹੇਵੰ ਮੁਸ਼ਤਾਕ਼ ਪਰੀ ਮਾਯਲ ॥੧੪॥੩੪੯॥੨੨੩੧॥
[11]ਜ਼ੁਹਲੋ ਮਰੀਖ ਅਤਾਰਿਦ, ਗ੍ਰਿਹ ਆਮਦਹ ਸਿਤਾਰਿਦ,
[12]ਕਰ ਜੋਸ਼ ਗ਼ਜ਼ਬ ਹੁੰਦੀ[D], ਤੁਰੰਗ ਤੇਜ਼ ਧਾਏ ॥
[13]ਫਰਾਂਗੂਸ ਰਸਲ ਜੁੱਟੇ, ਰੋਬਿਨ ਤ੍ਰਊਂਸ ਟੁੱਟੇ,[14]ਕਾਸਲ ਇੰਦ੍ਰਾਮ ਕੋਪੇ, ਭਟ ਏਕ ਏਕ ਘਾਏ ॥

---

੧. ਯਕਸ਼, ਜਿੰਨ ਤੇ ਪ੍ਰੇਤ ਕ੍ਰੋਧਵਾਨ ਹੋਏ, ਘੋਰ ਜੰਗ ਵਿੱਚ ਘਾਣ ਪਾ ਦਿੱਤੇ। ੨ ਦੋਹਾਂ ਪਾਸਿਆਂ ਦੇ ਖ਼ੂੰਖਾਰ ਸਰਦਾਰਾਂ ਸ਼ਸਤ੍ਰ ਚਲਾਏ। ੩. ਸੂਰਮਿਆਂ ਦੇ ਸ਼ਰੀਰ ਬਹੁਤ ਜ਼ਖ਼ਮੀ ਹੋਏ, ਦੋਹਾਂ ਪਾਸਿਆਂ ਤੋਂ ਫੱਟੜ ਹਨ। ੪. ਮੂਰਛਾ ਖਾਕੇ ਧਰਤੀ ਤੇ ਡਿਗ ਪਏ, ਹੋਸ਼ ਵਿੱਚ ਔਣ ਵਾਲੇ ਯੋਧੇ ਬੇਹੋਸ਼ ਹੋਏ। ੫. ਖਿਚ ਖਿਚ ਕੇ ਕ੍ਰਿਪਾਨ ਵਾਹੁੰਦੇ ਹਨ, ਸੂਰਮਤੱਵ ਅਤੇ ਹਠ ਨੂੰ ਨਿਬਾ-ਉਂਦੇ ਹਨ। ੬. (ਜ਼ਖਮੀ) ਫੱਟਾਂ ਨਾਲ ਜਿਸਮ ਫਤਾ ਰਤਾਂ ਹੋ ਕੇ ਯੁੱਧ ਭੂਮਿ ਵਿੱਚ ਨਾਸ਼ ਹੋਏ। ੭. ਮਾਰਿਆਂ ਹੋਇਆਂ ਦੇ ਬੁਲ੍ਹ ਅਤੇ ਮੂੰਹ ਖੁਸ਼ਕ, ਸ਼ਰੀਰ ਸੜਦੇ, ਬੇਵੱਸ (ਸਨ)। ੮. (ਕਿਉਂਕਿ) ਜਿਗਰ ਤੋਂ ਅਗਨਿ ਉਠਦੀ ਸੀ ਤੇ ਯੋਧੇ ਪਾਣੀ ਈ ਪਾਣੀ ਮੰਗਦੇ ਸਨ। ੯. ਉਸ ਯੁਧ ਵਿੱਚ ਸ਼ਰਾਬਾਂ ਲੈ ਲੈ ਕੇ (ਸ) ਉਨਾ (ਮਰਗ) ਮੁਰਦਿਆਂ ਪਾਸ ਹੂਰਾਂ ਪੁੱਜੀਆਂ। ੧੦. ਠੰਢਾ ਪਾਣੀ ਪਿਆਕੇ ਸਾਹਿਬੇ ਸ਼ੌਕ ਪਰੀਆਂ ਮਾਯਲ ਹੋ ਗਈਆਂ। ੧੧. (ਜ਼ੁਹਲ) ਸ਼ਨੀਚਰ, ਪ੍ਰਸਿਧ ਤਾਰਾ ਮੰਗਲ, ਬੁਧ ਆਦਿਕ ਦੂਜੇ ਆਕਾਸ਼ ਦੇ ਵੀ ਸਤਾਰੇ ਅਤੇ ਗ੍ਰਹ (ਦੇਵ ਯੋਧੇ) ਆਏ। ੧੨. ਜੋਸ਼ (ਗ਼ਜ਼ਬ) ਗੁੱਸੇ ਅਤੇ (ਤੁੰਦੀ) ਤੇਜ਼ੀ ਨਾਲ ਘੋੜੇ ਤ੍ਰਿਖੇ ਕਰ ਕੇ ਚੜੇ। ੧੩. ਫਰਾਂਗੂਸ ਤੇ ਰਸਲ ਵੀਰਯਨਾਦ ਦੈਤ ਦੇ ਪੁਤ੍ਰ (ਜੁੱਧ ਨੂੰ) ਜੁੱਟ ਪਏ, ਰੋਬਿਨ ਤੇ ਤ੍ਰਊਂਸ ਸੈਨਾਪਤੀ (ਦੁਸ਼ਮਣਾਂ ਤੇ) ਟੁੱਟ ਪਏ। ੧੪. ਕਾਸਲ ਤੇ ਇੰਦ੍ਰਾਮ ਦੈਤ ਯੋਧੇ ਕ੍ਰੋਧਵਾਨ ਹੋਏ, ਸੂਰਵੀਰ ਇਕੱਲੇ ਇਕੱਲੇ ਨੂੰ ਮਾਰਦੇ ਹਨ।

A ਪਾ: "ਦੋ ਸੁ ਸੂਰ ਗੁੰਡੇ" ਵੀ ਹੈ। B ਪਾ: "ਘਾਯਲ" ਵੀ ਹੈ।

C ਸਮਰਗ ਪਦ ਨੂੰ ਸੰਸਕ੍ਰਿਤ ਸਮਰਗਜ : ਮੰਨ ਲਿਆ ਜਾਵੇ ਤਾਂ ਵੀ ਇਹ ਅਰਥ ਪ੍ਰਕਰਣ ਨਾਲੋਂ ਅਡਰਾ ਨਹੀਂ ਪ੍ਰਤੀਤ ਹੁੰਦਾ "ਸਮਰਗ" ਦਾ ਅਰਥ "ਯੁੱਧ ਦਾ ਗਜਾਤਾ" ਹੈ ਭਾਵ "ਯੁੱਧ ਦੀਆਂ ਜਾਣੂ ਹੂਰਾਂ ਪਹੁੰਚੀਆਂ।

ਕਈ ਥਾਂਈ ਇਹ ਹਰਫ ਵਾਧੂ ਵੀ ਪਦਾਂ ਦੇ ਅੰਤ ਵਿੱਚ ਲਾ ਦਿੱਤਾ ਜਾਂਦਾ ਹੈ, ਜਿਸ ਦਾ ਅਰਥ ਕੋਈ ਨਹੀਂ ਹੁੰਦਾ ਪਰ ਲਾਇਨ ਪੂਰੀ ਕਰ ਲਈ ਜਾਂਦੀ ਹੈ ਜਿਵੇਂ ਜ਼ਲੋ ਅਤੇ ਜ਼ਲੰਕ।

ਫਾਰਸੀ ਵਿੱਚ ਇਹ ਗਾਫ ਨਾਲ ਬਦਲ ਜਾਂਦਾ ਹੈ ਜਿਸ ਤਰ੍ਹਾਂ ਖਿਦਮਤ ਅਤੇ ਖ਼ਿਦਮਤਗਾਰ ਆਦਿਕ।

"ਸਮਰਗ" ਪਦ ਵਿੱਚ ਵੀ ਨਿਰਰਥਕ ਕਾਫ ਨਾਲ ਗਾਫ ਬਦਲਿਆ ਹੋਇਆ ਏ, ਇਸ ਵਜਾਕਰਣ ਨਾਲ ਪਦ ਸਮਰਕ ਬਣਿਆ, ਕ = ਵਾਧੂ ਹੈ, ਅਤੇ ਸ਼ਮਰ = ) ਨਾਜ਼ ਨਾਲ ਤੁਰਨਾ, ਠੁਮ ਠੁਮ ਚਲਣਾ, ਤਾਂ "ਪਹੁੰਚੀ ਸਮਰਗ ਹੂਰਨ" ॥ "ਠੁਮਕੀ ਚਾਲ ਨਾਲ ਹੂਰਾਂ ਪਹੁੰਚੀਆਂ" ਅਰਥ ਹੁੰਦਾ ਏ। D ਪਾ:—"ਬਰ ਜੋਸ਼ ਗ਼ਜ਼ਬ ਤੁੰਦੀ" ਵੀ ਹੈ।

[1]ਦੋ ਸੂ ਬਹੀ ਕ੍ਰਿਪਾਨੈ; ਸੜਕੰਤ ਬੀਰ ਮਜਾਨੈA
[2]ਸ਼ਮਸ਼ੇਰ ਅਲਮ ਕੀਏ, Bਜ਼ੁਲਫਕਾਰ ਕਾਢ ਧਾਏ ॥
[3]ਖ਼ਫਤਾਨ ਖ਼ੂਦ ਜੌਸ਼ਨ Cਬਰਗਸਤਵਾਨ ਪੋਸ਼ਨ,
[4]ਕਟਗੇ ਸ੍ਵਾਰ ਮਰਕਬ, ਹਮਹ ਜੰਗ ਮੋ ਜੁਝਾਏ ॥੧੫॥੩੫੦॥੨੨੩੨॥
[5]ਕਾਤੂਨ ਕਿੰਗ ਦਰਾਜ, ਬਿਨ ਹਾਮ, ਬਿਨਦਰਾਜ,
[6]ਨਾਚੁਖ਼ ਖ਼ਤੰਗ ਸਿਪਰਾਂ, ਤਉਫੰਗ ਦਸਤ ਕੀਨੇ ॥
[7]ਚਾਬੁਕ ਰਿਕਾਬ ਮੈਦਾਂ, ਗੁਸਤਾਖ਼ ਚੁਸਤ ਚੌਗਾਂD
[8]ਅਸ਼ਹਬ ਕੁਦਾਇ ਆਜੇ, ਹਵਿਖ ਹਾਂਕ ਲੀਨੇ ॥
[9]ਗਜਕੇਤੁ, ਸੁਮਤਿ-ਹੂਕੇE ਚੰਦ੍ਰ-ਸਿਖਰ ਨ੍ਰਿਪਤਿ ਢੂਕੇ,
[10]ਗਹਿ ਸਸਤ੍ਰ ਅਸਤ੍ਰ-ਤੀਛਨ, ਰਿਪੁ ਤਰਫ ਛਾਡ ਦੀਨੇ ॥
[11]ਦੋ ਸੂ ਚਲੀ ਬਨੈਟੀ, ਜਮਧਰ ਸਿਨਾ ਇਕੈਠੀ,
[12]ਭਯੇF ਜ਼ਖ਼ਮ ਹਾਇ ਕਾਰੀ, ਸੰਗ੍ਰਾਮ ਰੰਗ ਭੀਨੇ ॥੧੬॥੩੫੧॥੨੨੩੩॥

੧. ਦੋ ਤਰਫੀਂ ਤਲਵਾਰਾਂ ਚਲੀਆਂ ਯੋਧੇ ਮਿਆਨਾਂ 'ਚੋਂ ਖਿੱਚਦੇ ਹਨ। ੨. ਤਲਵਾਰਾਂ ਉੱਚੀਆਂ (ਭਾਵ-ਨੰਗੀਆਂ) ਕੀਤੀਆਂ, ਅਤੇ ਜ਼ੁਲਫਕਾਰਾਂ (ਤਲਵਾਰਾਂ) ਨੂੰ ਕਢ ਕੇ ਦੌੜੇ। ੩.(ਖ਼ਫਤਾਨ) ਟੋਪ (ਜੌਸ਼ਨ) ਘੋੜ ਸੰਜੋਆਂ ਤੇ ਜ਼ਿਰਹ (ਸਮੇਤ)। ੪. ਘੋੜਿਆਂ ਦੇ ਸ੍ਵਾਰ ਕੱਟੇ ਗਏ, ਸਾਰੇ ਹੀ ਜ਼ੰਗ ਵਿੱਚ ਮਾਰੇ ਗਏ। ੫. ਕਾਤੂਨ, ਕਿੰਗ ਦਰਾਯ, ਬਿਨਹਮ ਅਤੇ ਬਿਨ ਦਰਾਯ ਨਾਮੀ ਦੈਂਤ ਯੋਧਿਆਂ ਨੇ। ੬. ਨੇਜ਼ੇ, ਤੀਰ, ਢਾਲਾਂ ਅਤੇ ਬੰਦੂਕਾਂ ਹੱਥਾਂ ਵਿੱਚ ਕੀਤੀਆਂ। ੭. (ਜੰਗੇ) ਮੈਦਾਨ ਵਿੱਚ ਪੈਰਾਂ ਦੇ ਚਾਲਾਕ (ਅਥ੍ਵਾ ਘੋੜ ਸ੍ਵਾਰ) ਡੰਡੇ ਦੇ ਮਹਾਂਚਾਲਾਕ। ੮. ਘੋੜਿਆਂ ਨੂੰ ਕੁਦਾ ਕੇ ਆ ਗਏ, ਹਵਿਖ ਨੂੰ ਵੰਗਾਰ ਲਿਆ। ੯. ਗਜਕੇਤੁ, ਸੁਮਤਿ, ਅਤੇ ਚੰਦ੍ਰ ਸਿਖਰ ਰਾਜੇ (ਹੂਕੇ) ਗਜੇ ਅਤੇ (ਇਕ ਦੂਜੇ ਦੁਸ਼ਮਣਾਂ ਦੇ ਨੇੜੇ) ਢੁਕ ਪਏ।੧੦. ਤਿੱਖੀਆਂ ਸ਼ਸਤ੍ਰਾਂ ਅਸਤ੍ਰਾਂ ਨੂੰ ਫੜ ਕੇ ਵੈਰੀਆਂ ਵਲ ਛੱਡ ਦਿੱਤਾ। ੧੧. ਦੋਹਾਂ ਪਾਸਿਆਂ ਤੋਂ ਮਰ੍ਹਟੀਆਂ ਚਲੀਆਂ ਤੇ ਇਕੱਠੀਆਂ ਕਟਾਰਾਂ ਵਗੀਆਂ। ੧੨. ਤਕੜੇ ਅਤੇ ਬਹੁਤ ਜ਼ਖ਼ਮ ਹੋ ਗਏ, ਯੁਧ ਦੇ ਆਨੰਦ ਵਿੱਚ (ਯੋਧੇ) ਭਿੱਜ ਗਏ।

A ਪੁਰਾਤਨ ਸਮਯ ਵਿੱਚ ਮਿਆਨ ਤੀਰਾਂ ਦੀਆਂ ਮੁਖੀਆਂ ਤੇ ਵੀ ਚੜਾਏ ਜਾਂਦੇ ਸਨ।

B ਸ਼ਮਸ਼ੇਰ ਸ਼ੇਰ ਦੇ ਨਹੁੰ ਵਰਗੀ ਵਿੰਗੀ ਅਤੇ ਚੀਰਨ ਪਾੜਨ ਵਾਲੀ ਹੋਣ ਦੀ ਵਜਹ ਨਾਲ ਇਹ ਨਾਮ ਤਲਵਾਰ ਦਾ ਬਣ ਗਿਆ ਹੈ, ਕ੍ਰਿਪਾਨ, ਤਲਵਾਰ, ਅਲਮ ਫੌਜ ਦਾ ਝੰਡਾ, (ਅ) ਭਾਵ-ਉੱਚਾ, ਉੱਚੀ) ਜ਼ੁਲਫਕਾਰ ਇਹ ਹਜ਼ਰਤ ਅਲੀ ਦੀ ਤਲਵਾਰ ਦਾ ਨਾਮ ਹੈ, (ਫ਼ਕਾਰ) ਬਹੁਵਚਨ ਹੈ ਫਕਰਹ ਦਾ, ਫਕ਼ਰਹ ਪਿੱਠ ਦੀ ਹੱਡੀ, ਭਾਵ ਹੈ ਕਿ ਜਿਸ ਤਰਾਂ ਰੀੜ ਦੀ ਹੱਡੀ ਉੱਚੀ ਨੀਵੀਂ ਹੁੰਦੀ ਹੈ, ਏਸੇ ਤਰਾਂ ਇਹ ਤਲਵਾਰ ਵੀ ਉੱਚੀ ਨੀਵੀਂ ਸੀ ਅਤੇ ਇਕੋ ਜਿਹੀ ਸਾਫ ਨਹੀਂ ਸੀ, ਜਿਸਦੀ ਵਜਹ ਨਾਲ ਇਸ ਤਲਵਾਰ ਦਾ ਨਾਮ ਵੀ ਜ਼ੁਲਫ਼ਕਾਰ ਰਖਿਆ ਗਿਆ, ਇਹ ਤਲਵਾਰ ਆਸ ਬਿਨ ਮਨੀਹ ਮਕ਼ਤੂਲ ਜੰਗ ਬਦਰ ਤੋਂ ਹਜ਼ਰਤ ਮੁਹੰਮਦ ਸਾਹਿਬ ਜੀ ਪਾਸ ਪਹੁੰਚੀ ਅਤੇ ਆਪ ਜੀ ਨੇ ਹਜ਼ਰਤ ਅਲੀ ਨੂੰ ਬਖ਼ਸ਼ਸ਼ ਵਿੱਚ ਦਿੱਤੀ।

C ਉਹ ਚੀਜ਼ ਜਿਸ ਨਾਲ ਘੋੜੇ ਦੀ ਧੌਣ ਦਾ ਬਚਾਉ ਹੋ ਸਕੇ, ਅਰਥਾਤ ਉਹ ਸੰਜੋਅ ਜਿਹੜੀ ਬਵਕਤੇ ਜੰਗ ਯੋਧਾ ਆਪ ਵੀ ਅਤੇ ਘੋੜੇ ਨੂੰ ਵੀ (ਪੋਸ਼ਨ) ਪਹਿਨਾਉਂਦਾ ਹੈ।

D ਪਾ: "ਗੁਸਰਾਖ ਦਸਰ ਚੋਗਾ" ਵੀ ਹੈ। E ਪਾ: "ਹੂੰਕੇ" ਵੀ ਹੈ। F ਪਾ: "ਭਜੇ" ਵੀ ਹੈ।

ਬਿਸਨੁਪਦ ਦੀਪਕ ਕਰਨਾਟੀ ਮਕਰਾ ॥

[1]ਇਨੰਤਰਸ[A] ਅਲਫੈਨ ਗਾਢੇ, ਹਾਮੂਸ ਜੰਗ ਠਾਢੇ,
[2]ਹੰਸਧ੍ਰਜ ਮੰਗਲ ਸੇਤੀ[B] ਚੂੰ ਸ਼ੇਰ ਤੁੰਦ ਮਸਤਾਂ ॥

[3]ਹਮਾਜਦੋ ਤੇਗ ਮਜਾਨੇ, ਤਰਕਸ਼ ਕਮਾ ਜਵਾਨੇ[C],
[4]ਮਰਕਬ ਚੂੰ ਬਾਦਰਾ ਦੰਦ, ਚਾਲਾਕ ਚੀਰਹ-ਦਸਤਾਂ ॥

[5]ਹਮਲੇ ਦੂ ਸੂਇ ਕਰਦੰਦ, ਤਨ ਜ਼ਖ਼ਮ ਤੇਗ ਖ਼ੁਰਦੰਦ,
[6]ਭਏ ਅਸੁਰ ਜੰਗ ਗ਼ਾਲਿਬ, ਬੇਵਾਨ ਖ਼੍ਵਾਰ-ਖਸਤਾਂ ॥

[7]ਕਜਾਮਤਿ ਪਦੀਦ ਆਮਦ, ਹਮਲਹ ਦੂ ਸੂ ਰਸਾਨਦ[D],
[8]ਲੁਝੇ ਦੂ ਸੂ ਦਿਲਾਵਰ, ਗ਼ੂਲਾਨ ਸਦਾਇ ਗੁਫਤਾਂ[E] ॥੧੭॥੩੫੨॥੨੨੩੪॥

[9]ਸਰਤਾਜ-ਪਾਲ, ਹੂਬਿਨ, ਪ੍ਰਿਗਿਸ, ਅੰਜੂਸ, ਰੋਬਿਨ,
[10]ਤੁਰਕੀ-ਸਵਾਰ ਚਾਬੁਕ, ਮਰਕਬ ਧਵਾਜ ਜੁੱਟੇ ॥

[11]ਹੰਸ ਕੇਤੁ, ਧੁਜ-ਮਯੰਕਾ, ਰੂਬਰੂ ਬਜ਼ੁਦ ਦੈ ਡੰਕਾ,
[12]ਹਵਿਖਜ, ਹੰਸਗਵਨੰ, ਮਧੁਪਾਲ ਬਬਰ ਉੱਠੇ ॥

[13]ਰਸਾਲ-ਬਾਹੁ ਉੱਛਾਹੂ, ਜਿੰਨੋ ਮਸਾਨ ਰਾਹੂ,
[14]ਪਰਖ਼ਾਸ਼ ਜੰਗ ਤਲਬਾਂ, ਲੈ ਬਾਨ, ਬੱਜ੍ਰ-ਬੁੱਠੇ ॥

---

੧. ਇਨਤਰਸ, ਅਲਫੈਨ, ਅਤੇ ਹਾਮੂਸ ਭਾਰੀ (ਯੋਧੇ) ਜੰਗ ਵਿੱਚ ਖਲੋਤੇ। ੨. ਹੰਸਧ੍ਰਜ ਅਤੇ ਮੰਗਲ ਦੇ ਨਾਲ (ਲੜਦੇ ਹਨ) ਜਿਵੇਂ ਪਾੜਖਾਣੇ ਸ਼ੇਰ (ਅਤੇ) ਮਸਤ (ਹਾਥੀ ਲੜਦੇ ਹਨ)। ੩. ਸਾਰੇ (ਹਮਾਜਦੋ) ਈ ਜਵਾਨ (ਯੋਧੇ) ਤਲਵਾਰਾਂ, ਭਥਿਆਂ (ਭਾਵ-ਤੀਰਾਂ) ਅਤੇ ਕਮਾਨਾ (ਦੇ ਚਲੌਣ) ਵਿੱਚ ਆ ਗਏ। ੪. ਹਵਾ ਵਰਗੇ (ਤੇਜ਼) ਘੋੜਿਆਂ ਨੂੰ (ਜੰਗ ਵਿੱਚ) ਦਿੱਥਾ, ਚਾਲਾਕ ਅਤੇ ਜ਼ਬਰਦਸਤਾਂ ਨੇ। ੫. ਦੋਹਾਂ ਪਾਸਿਆਂ ਤੋਂ ਹਮਲੇ ਕੀਤੇ, ਸ਼ਰੀਰਾਂ ਤੇ ਤਲਵਾਰਾਂ ਦੇ (ਜ਼ਖ਼ਮ) ਘਾਉ ਖਾਧੇ। ੬. ਜੰਗ ਵਿੱਚ ਦੈਤਜ ਜ਼ਬਰ ਦਸਤ ਹੋ ਗਏ ਅਤੇ ਦੇਵਤੇ ਜ਼ਲੀਲ ਅਤੇ ਖ਼ਸਤਹ (ਹਾਲਤ ਹੋ ਗਏ)। ੭. ਮਾਲੂਮ ਪਿਆ ਕਿ ? ਪ੍ਰਲਯ ਆ ਗਈ ! ਦੂਹਾਂ ਪਾਸਿਆਂ ਤੋਂ ਹਮਲੇ ਹੋਏ। ੮. ਦੋਹਾਂ ਪਾਸਿਆਂ ਦੇ ਯੋਧੇ ਮਰੇ, ਪ੍ਰੇਤਾਂ ਦੀਆਂ ਅਵਾਜ਼ਾਂ ਬੋਲੀਆਂ। ੯. ਸਰਤਾਜਪਾਲ, ਹੂਬਿਨ, ਪ੍ਰਿਗਿਸ, ਅੰਜੂਸ ਤੇ ਰੋਬਿਨ ਆਦਿਕ ਯੋਧੇ। ੧੦. ਤੁਰਕੀ ਘੋੜਿਆਂ ਦੇ ਚਾਲਾਕ ਸਵਾਰ ਘੋੜੇ ਦੌੜਾ ਕੇ (ਯੁਧ ਵਿਚ) ਜੁੜ ਗਏ। ੧੧. ਹੰਸ ਕੇਤੁ ਤੇ ਮਯੰਕਧੁਜ ਨਗਾਰੇ ਵਜਾ ਕੇ (ਇਨ ਆਇਆਂ ਯੋਧਿਆਂ) ਦੇ ਸਾਮਣੇ (ਜੰਗ ਕਰਨ ਨੂੰ) ਹੋਏ। ੧੨. ਹਵਿਖਜ, ਹੰਸਗਵਨ, ਮਧੁਪਾਲ ਅਤੇ ਬਬਰ (ਯੋਧੇ) ਵੀ (ਯੁਧ ਲਈ) ਉੱਠ ਖਲੋਤੇ (ਭਾਵ-ਹੁਸ਼ਜਾਰ ਹੋਏ)। ੧੩ ਰਸਾਲ ਬਾਹੁ ਤੇ ਉੱਛਾਹੂ (ਵੀ ਜੰਗ ਵਿੱਚ ਆਏ), ਜਿੰਨ ਮਸਾਣ ਅਤੇ ਰਾਹੂ (ਦੈਤਜ)। ੧੪. ਯੋਧੇ ਜੰਗ ਵਿੱਚ ਤੀਰ ਵਜ੍ਰ ਨੂੰ ਲੈ ਕੇ ਵਰ੍ਹ ਪਏ (ਭਾਵ-ਲੜ ਪਏ)।

A ਪਾ:—"ਇੰਤ੍ਰਸ" ਵੀ ਹੈ।    B ਪਾ:—"ਹੰਸ ਧ੍ਰਜ ਮਤ ਸੇਤੰ" ਵੀ ਹੈ।

C ਨਾਨਕਿਆਣੇ ਸਾਹਿਬ ਜੀ ਤੋਂ ਆਦਿ ਬੀੜਾਂ ਵਿੱਚ "ਦਮਕਾਯਦੋ ਤੇਗ਼ ਮਜਾਨੇ, ਤਰਕਸ ਕਮਾਨ ਲੀਨੇ" ਪਾਠ ਹੈ।

D ਪਾ:—"ਹਮਲੈ ਦੂਸੂ ਰਸਾਨਦ" ਵੀ ਹੈ।    E ਪਾ:—"ਗ਼ਿਲਮਾਂਨ ਹਾਇ ਗੁਫਤਾਂ" ਵੀ ਹੈ।

[1]ਹਮਲੇ ਦੁ ਸੂਇ ਕਰਦੰਦ, ਜੰਗਾਹ ਜਖ਼ਮ ਬੁਰਦੰਦA,
[2]ਹਾਯਲ ਸ਼ੁਦੰਦ ਗੁਰਦਾਂ, ਪਰਾਂਦਹ-ਹੋਸ਼ ਛੁੱਟੇ ॥੧੮॥੩੫੩॥੨੨੩੫॥

[3]ਰਕਤੱਛਕ, ਅਯੁੱਸ, ਪਰਸਾ, ਕਾਬਾਰ. ਕਾਤੂਨ, ਕਰਸਾ,
[4]ਬਲਜਾਸ ਜੰਗB ਆਮਦ, ਸ਼ੁਦ ਰੂਬਰੂ ਜਵਾਨਾ ॥

[5]ਰਤਿਦਮਨC ਬਿਸਿਲ, ਸੁ-ਲੋਚਨ, ਆਰਨ-ਸਲਲ, ਦੂਪ-ਮੋਚਨ,
[6]ਮਯੰਕ ਜੌਨ ਆਮਦ, ਅਸ਼ਹਬ ਦਵਾਂ ਖਿਰਾਮਾ ॥

[7]ਕਰਦੰਦ ਕਰਾਰ ਕੁਸ਼ਤੀ, ਗੁਰਦਾਂ ਦਲੇਰ ਮੁਸ਼ਤੀ,
[8]ਯਕ ਯਕ ਸਿਪਾਹੀ ਜੁੱਟੇ, ਪਿਲੰਗ ਮਸਤ ਰਾਅਨਾD

[9]ਦੋ ਸੂ ਜ਼ਦੰਦ ਗੁਰਜੇ, ਅਤ ਜੋਸ਼ ਮਯ ਲਰਜ਼ੇ,
[10]ਕਸ਼ੀਦੰਦ ਦਸਨ ਹਮਸਰ, ਆਵੇਸ਼ ਦਸਤੁ ਵਾਨਾE ॥੧੯॥੩੫੪॥੨੨੩੬॥

---

੧. ਦੋਹਾਂ ਪਾਸਿਆਂ ਤੋਂ ਹਮਲੇ ਕੀਤੇ, ਜੰਗ ਵਿੱਚੋਂ ਜ਼ਖ਼ਮ ਲੈ ਗਏ (ਭਾਵ-ਯੁੱਧ ਵਿੱਚੋਂ ਸੱਟਾਂ ਖਾ ਕੇ ਚਲੇ ਗਏ)। ੨. ਯੋਧੇ ਡਰੋਣੇ ਹੋ ਗਏ, ਹੋਸ਼ਾਂ ਛੁੱਟ ਗਈਆਂ ਅਤੇ ਉੱਡ ਗਈਆਂ (ਭਾਵ ਬੇਹੋਸ਼ ਹੋ ਗਏ)। ੩-੪. ਰਕਤੱਛਕ, ਅੱਯੁਸ, ਪਰਸਾ, ਕਾਬਾਰ, ਕਾਤੂਨ, ਕਰਸਾ ਅਤੇ ਬਲਜਾਸ, ਜੰਗ ਵਿਚ ਆਏ ਅਤੇ ਸੂਰਵੀਰਾਂ ਦੇ ਸਾਮਣੇ ਹੋਏ। ੫. ਰਤਿਦਮਨ, ਬਿਸਿਲ, ਸੁਲੋਚਨ, ਆਰਨ-ਸਲਲ, ਦੂਪਮੋਚਨ ਅਤੇ ਮਯੰਕ ਜੌਨ। ੬. (ਬਰੋਬਰ ਤੋਂ ਜੰਗ ਕਰਨ ਲਈ ਦੇਵਤਿਆਂ ਵਲੋਂ) ਨਜ਼ਾਕਤ ਨਾਲ ਘੋੜੇ ਦੋੜਾਂਦੇ ਹੋਏ। ੭. ਦਲੇਰ ਯੋਧਿਆਂ ਨੇ ਮੁਠਭੇੜ, ਕੁਸ਼ਤੀਆਂ ਅਤੇ ਲਗਾਤਾਰ ਹਮਲੇ ਕੀਤੇ। ੮. ਮਸਤ ਸ਼ੇਰਾਂ ਵਰਗੇ ਚਾਲਾਕ ਸਿਪਾਹੀ ਇਕੱਲੇ ਇਕੱਲੇ (ਯੁੱਧ ਵਿਚ) ਜੁੜ ਗਏ। ੯. ਦੋਹਾਂ ਪਾਸਿਆਂ ਤੋਂ ਗੁਰਜਾਂ ਮਾਰੀਆਂ ਅਤੇ ਜੋਸ਼ ਵਿੱਚ ਕੰਬੇ। ੧੦. ਬਰੋਬਰ ਦਿਆਂ (ਯੋਧਿਆਂ) ਨੇ ਦੰਦ ਖਿੱਚੇ (ਪੀਜੇ) ਅਤੇ ਗਹਿਣੇ ਲਟਕਾਏ।

A ਲਿਖਾਰੀ ਦੀ ਭੁੱਲ ਨਾਲ "ਖੁਰਦੰਦ" ਦੀ ਥਾਂ "ਬੁਰਤੰਦ" ਪਾਠ ਲਿਖਿਆ ਗਿਆ ਹੈ, ਅਸਲ ਅਰਥ ਯੁਧ ਭੂਮਿ ਵਿੱਚ ਖਾਧੇ" ਹੈ।

B "ਜੰਗ ਵਿੱਚੋਂ ਜ਼ਖ਼ਮ ਲੈ ਗਏ" ਅਰਥ ਦੇ ਮੂਲ ਦਾ ਸ਼ੁੱਧ ਪਾਠ ਅਸੀਂ ਪਿਛਲੇ ਸਫੇ ਤੇ ਨੋਟ ਵਿਚ ਲਿਖ ਆਏ ਹਾਂ. ਅਸਲ ਅਰਥ ਉਹੋ ਈ ਏ, ਪਰ ਏਥੇ ਇਕ ਵਿੱਚਾਰ ਹੋਰ ਵੀ ਹੈ ਕਿ, "ਯੁੱਧ ਵਿੱਚੋਂ ਜ਼ਖ਼ਮੀ (ਯੋਧਿਆਂ ਨੂੰ ਦੂਜੇ ਯੋਧੇ) ਲੈ ਗਏ" ਭਾਵ ਜ਼ਖ਼ਮੀਆਂ ਨੂੰ ਬਚਾ ਲਿਆ ਗਿਆ।

C ਪਾ:—"ਰਦ ਦਮਨ" ਵੀ ਹੈ।

D ਸ੍ਰੀ ਹਜ਼ੂਰ ਸਾਹਿਬ ਅਤੇ ਸ਼ਹੀਦ ਬਾਗ਼ ਵਾਲੀਆਂ ਬੀੜਾਂ ਦਾ ਪਾਠ "ਰਾਅਨਾ" ਹੈ ਜਿਹੜਾ ਬਾਕੀਆਂ ਨਾਲ਼ੋਂ ਵਧੀਕ ਸ਼ੁਧ ਹੈ, ਜੇ "ਰਾਨਾ" ਨਾਨਕਿਆਣੇ ਆਦਿਕ ਬੀੜਾਂ ਦੇ ਪਾਠ ਨੂੰ ਸ਼ੁਧ ਮੰਨ ਲਿਆ ਜਾਵੇ ਤਾਂ ਇਹ "ਰਾਂਦਨ" ਮਸਦਰ ਤੋਂ ਮੰਨਣਾ ਚਾਹੀਦਾ ਹੈ ਜਿਸ ਦਾ ਅਰਥ "ਚਲੋਣਾ ਹਿਕਣਾ" ਹੈ, ਪ੍ਰੰਤੂ ਉਪਰੋਕਤ ਪਾਠ ਅਤੇ ਅਰਥ ਵਧੀਕ ਸ਼ੁੱਧ ਹੈ।

E ਕਈਆਂ ਬੀੜਾਂ ਵਿੱਚ ਇਹ ਸਾਰੀ ਦੀ ਸਾਰੀ ਪੰਗਤੀ ਇਸ ਪਾਠ ਭੇਦ ਨਾਲ ਲਿਖੀ ਹੋਈ ਏ "ਦੋ ਸੂ ਜ਼ਦੰਦ ਗੁਰਜੇ, ਸਮਾਨ ਯਲਾਂ ਗਰਜੈ' ਕਸ਼ੀਦੰਦ ਦਵਾਲ ਹਮਸਰ, ਆਵੇਜ਼ ਦਸਤ ਆਨਾ" (ਵੇਖੋ ਬੀੜ ਨਾਨਕਿਆਣਾ ਸਾਹਿਬ) ਭਾਵ ਅਰਥ ਇਹ ਹੈ ਕਿ "ਦੋਹਾਂ ਪਾਸਿਆਂ ਤੋਂ ਗੁਰਜਾਂ ਮਾਰੀਆਂ, ਬਰੋਬਰ ਦੇ ਯੋਧੇ ਗੱਜੇ, ਇਕੋ ਜਿਹਾਂ ਨੇ ਦਵਾਲਾਂ ਖਿੱਚੀਆਂ (ਭਾਵ-ਕਮਰ-ਕੱਸੇ ਕੱਸ ਲਏ) ਅਤੇ ਗਹਿਣੇ ਲਟਕਾਏ (ਭਾਵ-ਗਹਿਣੇ ਪਹਿਨੇ)।

[1]ਅੰਦਾਖ਼ਤ ਬਰ ਜ਼ਮੀਨੇ, ਨਿਸ਼ਸਤੰਦ ਦੇਵ ਸੀਨੇ,
[2]ਖ਼ੰਜਰ ਕਸ਼ੀਦ ਮਜ਼ਾਨੇ, ਸ਼ਿਕਾਫ ਕਰਦ ਜਿਗਰਸ਼ ॥

[3]ਹੂਰਾਨ ਦੀਦ ਹਾਲਸ਼, ਗ਼ਮਗੀਨ ਸ਼ੁਦ ਬਸਾਲਸ਼,
[4]ਗਿਰੀਆਨ ਅਸ਼ਕ ਜਾਰੀ, ਕਰਦੰਦ ਸਕ੍ਰ ਖ਼ਬਰਸ਼ ॥

[5]ਫਰਜ਼ੰਦ ਜਾਨ ਦਾਦੰਦA, ਦਰ ਜੰਗ ਸਰ ਨਿਹਾਦੰਦ,
[6]ਯਬਲੀਸ, ਜ਼ਿਸ਼ਤ ਦਾਨੋਂ, ਜਿਗਰਸ਼ ਦਰੀਦ ਖ਼ੁਰਦਸ਼B ॥

[7]ਫ਼ਿਰਸ਼ਤਗਾਨ ਆਮਦ ਗਹਵਾਰਹ ਬਰ ਨਿਸ਼ਾਨਦ,
[8]ਗਿਰੀਆਨ ਅਸ਼ਕ ਜਾਰੀ, ਸੁਰਪਤਿ ਨਜ਼ੀਕ ਬੁਰਦਸ਼ ॥੨੦॥੩੫੫॥੨੨੩੭॥

[9]ਹਾਲਤ ਫਰਜ਼ੰਦ ਦੀਦੰਦ, ਰਹੇ ਦਰੁਬਸਤ ਦਵੀਦੰਦ,
[10]ਸੁਰਗਨ ਹਮਹ ਰਸੀਦੰਦ, ਹਮਵਾਯਹਦਿਲਾਂ ਗੁਫਤਾਂ ॥

[11]ਫਿਰਸਤਾਦਸ਼ ਨਜ਼ਦੀਕ ਬਿਸਨੰ, ਪਿਸਰਾਨ ਹਫਤ ਜਿਸਨੰ,
[12]ਹਜ਼ੀਮਤ ਆਗਾਹ ਆਮਦ, ਅਜ਼-ਜਾਨ-ਦਸਤ-ਸ਼ੁਸਤਾਂ ॥

[13]ਦਿਲ ਬੇ-ਕਰਾਰ ਗਸ਼ਤੰਦ, ਪਿਸਰਾਨ ਦਿਗਰ ਖ਼ਸਤੰਦ,
[14]ਫਿਰਸ੍ਰਗਾਨ ਲੈ ਕੈ ਆਯਦ, ਰਿਸ਼ਤਹ ਹਯਾਤ ਗੁਸਿਸਤਾਂ ॥

[15]ਹਫਤੋ ਫਰਜ਼ੰਦ ਜ਼ਖਮੀ, ਲੈ ਆਏ ਹੂਰ ਇਸਮੀ,
[16]ਹਮਹ ਰਾ ਫਿਰਸਤਾਦ ਆਂ ਜਾ, ਕੋਹੇ-ਤਿਲਾ-ਇ ਲਸਤਾਂ ॥੨੧॥੩੫੬॥੨੨੩੮॥

---

੧. ਜ਼ਮੀਨ ਉਤੇ ਡਿਗ ਪਏ, ਦੇਵਤੇ ਛਾਤੀਆਂ ਪਰਨੇ ਬਹਿ ਗਏ (ਭਾਵ ਗਿਰ ਗਏ)। ੨. (ਦੈਂਤਾਂ ਨੇ) ਮਿਆਨਾਂ 'ਚੋਂ ਤਲਵਾਰਾਂ ਖਿੱਚਿਆਂ ਅਤੇ ਉਨ੍ਹਾਂ (ਦੇਵਤਿਆਂ) ਦੇ ਪੇਟ ਪਾੜ ਦਿੱਤੇ। ੩. ਹੂਰਾਂ ਨੇ ਉਹਨਾਂ ਦਾ ਹਾਲ ਵੇਖਿਆ ਤੇ ਬਹੁਤ ਹੀ ਉਹ ਸ਼ੋਕਾਤੁਰ ਹੋਈਆਂ। ੪. ਅੱਥਰੂ ਵਗਾ ਕੇ ਰੋਈਆਂ ਅਤੇ ਉਨ੍ਹਾਂ ਇੰਦ੍ਰ ਨੂੰ ਖਬਰਾਂ ਦਿੱਤੀਆਂ। ੫. (ਕਿ ਤੇਰੇ !) ਪੁੱਤ੍ਰਾਂ ਨੇ ਜਾਨਾਂ ਦੇ ਦਿੱਤੀਆਂ, ਜੰਗ ਵਿੱਚ ਸਿਰ ਰਖ ਦਿੱਤੇ ਹਨ (ਭਾਵ—ਮਰ ਗਏ ਨੇ)। ੬. ਪ੍ਰਮੇਸ਼ੁਰ ਦੇ ਡਰ ਤੋਂ ਬਿਨਾਂ, ਬਦਸ਼ਕਲ ਦੈਂਤਾਂ ਨੇ ਉਨ੍ਹਾਂ ਦਿਆਂ ਢਿੱਡਾਂ ਨੂੰ ਪਾੜ ਖਾਧਾ ਏ। ੭. (ਇਸ ਤੋਂ ਪਿਛੋਂ) ਫਰਿਸ਼ਤੇ ਆਏ, (ਮੁਰਦੇ ਇੰਦ੍ਰ ਪੁਤ੍ਰਾਂ ਨੂੰ) ਪਾਲਕੀਆਂ ਤੇ ਬਹਾਇਆ। ੮. ਰੋਂਦੇ ਤੇ ਅਥਰੂ ਵਗੋਂਦੇ ਹੋਏ ਉਹਨਾਂ ਨੂੰ ਇੰਦ੍ਰ ਪਾਸ ਲੈ ਗਏ। ੯. ਯੋਧਿਆਂ ਨੇ ਪੁਤ੍ਰਾਂ ਦੀਆਂ ਹਾਲਤਾਂ ਵੇਖੀਆਂ, ਤਮਾਮ ਰਸਤਿਆਂ ਨੂੰ ਦੌੜੇ, (ਭਾਵ—ਸਾਰੇ ਦੇਵਤੇ ਆਪੀ ਧਾਪੀ ਭਜ ਗਏ)। ੧੦. ਸਾਰੇ ਦੇ ਸਾਰੇ ਦੇਵਤੇ ਪੁਜੇ ਅਤੇ ਸਾਰਿਆਂ ਨੇ ਹੀ ਦਿਲਾਂ ਦੀ ਮਨਸ਼ਾਂ ਕਹੀਆਂ। ੧੧. ਇੰਦ੍ਰ ਦਿਆਂ ਸੱਤਾਂ ਹੀ ਪੁਤ੍ਰਾਂ ਨੂੰ ਵਿਸ਼ਨੂ ਦੇ ਪਾਸ ਭੇਜ ਦਿੱਤਾ। ੧੨. ਹਾਰ ਸਾਮ੍ਹਣੇ ਆ ਗਈ ਏ ਅਤੇ ਪਿਆਰਿਆਂ ਤੋਂ ਹੱਥ ਧੋ ਲਏ ਹਨ। ੧੩. ਦਿਲ ਦੁਖੀ ਹੋ ਗਏ, ਹੋਰ (ਇੰਦ੍ਰ ਦੇ) ਪੁਤ੍ਰ ਵੀ ਜ਼ਖਮੀ ਹੋ ਗਏ। ੧੪. ਫਰੇਸ਼ਤੇ ਲੈਕੇ ਆਏ ਜ਼ਿੰਦਗੀ ਦੇ ਰਿਸ਼ਤੇ ਨੂੰ ਤੋੜ ਦਿੱਤਾ (ਭਾਵ—ਮਰਿਆਂ ਹੋਇਆਂ ਨੂੰ)। ੧੫. ਸੱਤੇ ਹੀ ਜ਼ਖਮੀ ਪੁਤ੍ਰਾਂ ਨੂੰ ਪ੍ਰਸਿੱਧ ਹੂਰਾਂ ਲੈ ਆਈਆਂ। ੧੬. ਸਾਰਿਆਂ ਨੂੰ ਉਥੇ ਪੁਚਾਇਆ (ਜਿੱਥੇ) ਸੋਨੇ ਦਾ ਪਹਾੜ ਚਮਕਦਾ ਸੀ (ਭਾਵ—ਸੁਮੇਰ ਪ੍ਰਬਤ ਤੇ)।

A ਪਾ: "ਫਰਜ਼ੰਦ ਦਾਨ ਦਾਦੰਦ" ਵੀ ਹੈ। B ਪਾ: "ਜ਼ਿਗਰਸ਼ ਕਬਾਬ ਖ਼ੁਰਦਸ਼" ਵੀ ਹੈ।

[1]ਯਕਬਾਰ ਹਮਲਹ ਕਰਦੰਦ, ਚੌਗਾਨ ਗੋਇ ਬੁਰਦੰਦ,
[2]ਪਾਯੇ ਕਰਾਰ ਹਿੰਮਤ, ਸੁਰ ਗਨ ਹਮਹ ਬਬਸਤੰਦ ॥
[3]ਆਂਸੂ ਪਲੀਤ ਖ਼ੁਬਸਾਂ, ਸ਼ਜਾਤੀਨ ਦੈਤ ਲਬਸਾਂ,
[4]ਜੁਮਲਹ ਗਰਹ ਆਮਦ, ਪਰਖ਼ਾਸ਼ ਜੰਗ ਜੁਸਤੰਦ ॥
[5]ਮੁਕਾਬਲਹ ਸਵਾਰ ਕਰਦੰਦ, ਹਰਬਹ ਹਜ਼ਰ ਖੁਰਦੰਦ,
[6]ਦੋ ਸੂ ਦਲੇਰ ਗੁਰਦਾਂ, ਈਰਾਕ* ਬਸੇ ਕੁਫਤੰਦ ॥
[7]ਨਕ਼ਾਰਹ ਕੋਸ਼ ਕੁਫਤੇ, ਹਮ ਹਾਯ ਹੂਯ ਗੁਫਤੇ,
[8]ਕਜਾਮਤ ਪਦੀਦ ਆਮਦ, ਹਰਕਾਇ ਜੰਗ ਰੁਸਤੰਦ ॥੨੨॥ ੫੭॥੨੨੩੯॥
[9]ਅਲੀਂਜਰ, ਪਿੰਗਾਛ, ਜਾਹਾ, ਸ਼ਾਹ ਸ਼ਾਹਾਨA ਮਨਸੂਖ-ਸ਼ਾਹਾ,
[10]ਕਿਸ਼ਨੌਰ ਦਵਾਂਦ ਪੀਲੇ, ਸਰਕਸ਼ ਬਜੰਗ ਆਮਦ ॥
[11]ਸਤ੍ਰਾਜਿਤ, ਹਵਨ-ਮਰਾਲਾ, ਕਮਲ ਰਿਖਿ ਅੰਜਨ ਮਧੁਪਾਲਾ,
[12]ਮੰਗਲਕਰਨ ਦਿਲਾਵਰ ਖੁਦ-ਰਾ-ਸਮਰ ਰਸਾਨਦ ॥

---

੧. ਇਕੇਵਾਰੀ ਹਮਲੇ ਕੀਤੇ, ਖਿਦੂ ਖੂੰਡੀ ਲੈ ਗਏ (ਅਰਥਾਤ, ਮੈਦਾਨ-ਜੰਗ ਨੂੰ ਜਿੱਤ ਲਇਆ) ੨. ਆਰਾਮ ਅਤੇ ਹੌਸਲਾ ਪਾਕੇ, ਸਾਰੇ ਦੇਵਤੇ ਬੰਨ ਲਏ। ੩. ਇਸ ਪਾਸਿਓਂ ਅਪਵਿਤ੍ਰ ਤੋਂ ਅਪਵਿਤ੍ਰ, ਸ਼ੈਤਾਨ, ਦੈਤਜ—ਕਪੜੇ ਪਾ ਕੇ। ੪. ਸਾਰੇ ਟੋਲੇ ਆ ਗਏ, ਮਹਾ ਯੁੱਧ ਨੂੰ ਲੱਭਦੇ ਹੋਏ। ੫. (ਘੋੜ) ਸੁਾਰਾਂ ਨੇ ਮੁਕਾਬਲੇ ਕੀਤੇ, ਹਜ਼ਾਰਹਾਂ ਹਾਰਾਂ ਖਾਧੀਆਂ। ੬. ਦੋਹਾਂ ਪਾਸਿਆਂ ਤੋਂ ਦਲੇਰ ਜੋਧੇ ਅਤੇ ਬਹੁਤ ਸਾਰੇ ਘੋੜੇ ਮਾਰੇ (ਚੀਰੇ) ਗਏ। ੭. ਨਕਾਰੇ ਅਤੇ ਕੂਸ ਪਾੜੇ (ਭਾਵ—ਬਹੁਤ ਵਜਾਏ) ਸਾਰਿਆਂ ਡੰਡ ਤੌਲੀ ਪਾਈ। ੮. ਪ੍ਰਲਜ ਆਈ ਦਿਸੀ, ਜੰਗ ਦੀ (ਹਰਕਾਇ) ਅਗਨੀ ਪੈਦਾ ਹੋ ਗਈ। ੯–੧੦. ਅਲੀਂਜਰ. ਪਿੰਗਾਛ, ਜਾਹਾ, ਸ਼ਾਹਸ਼ਾਹਾਨ, ਮਨਸੂਖ, ਸ਼ਾਹੋ ਅਤੇ ਕਿਸ਼ਨੌਰ, ਮਗਰੂਰ (ਮਸਤ-ਪੀਲ) ਹਾਥੀ ਦੌੜਾ ਕੇ ਜੰਗ ਵਿੱਚ ਆਏ। ੧੧. ਸ਼ਤ੍ਰਾਜਿਤ, ਹਵਨ, ਮਰਾਲ, ਕਮਲਰਿਖਿ, ਅੰਜਨ, ਮਧੁਪਾਲ ਅਤੇ ਮੰਗਲ ਕਰਨ ਦਿਲੇਰਾਂ ਨੇ। ੧੨ (ਆਪਣੇ) ਆਪ ਨੂੰ ਜੰਗ ਵਿੱਚ ਪਹੁਚਾਇਆ (ਭਾਵ-ਇਹ ਵੀ ਯੁਧ ਵਿੱਚ ਮੁਕਾਬਲੇ ਤੇ ਆਏ)।

*"ਈਰਾਕ" ਲਫਜ਼ ਨਾਲ ਮਿਲਵੇਂ ਜੁਲਵੇਂ ਸ਼ਬਦ ਫਾਰਸੀ ਲੁਗ਼ਾਤਾਂ ਵਿੱਚ ਬਹੁਤ ਸਾਰੇ ਮਿਲਦੇ ਹਨ ਜਿਨਾਂ ਵਿੱਚੋਂ ਹੋਰ ਵੀ ਅਰਥ ਲਵੇਂਤਾ ਪ੍ਰਕਰਣ ਵਿੱਚ ਠੀਕ ਬੈਠਦੇ ਨੇ। ਅਸੀਂ ਵਿਦ੍ਵਾਨਾਂ ਦੇ ਪਦ ਅਰਥ ਗਜਾਨ ਲਈ ਏਥੇ ਲਿਖਦੇ ਹਾਂ :

(੧) ਈਰਾਕ, (ਇਯੁਰਾਕ) ਦ੍ਰਖਤ ਦੇ ਹਰੇ ਪਤੇ ਨਿਕਲਣਾ ਇਸਦਾ ਮਾਦਹ ਵਰਕ ਹੈ। (੨) (ਅਰਾਕ) ਪੀਲੂ ਦਾ ਰੁਖ, ਜੀਹਦੀ ਜੜ ਦੀ ਦਾਤਣ ਬਣੌਂਦੇ ਹਨ। (੩) ਕੁਤਾ ਜ਼ਮੀਨ। (੪) ਅਰਫਹ ਵਿੱਚ ਇਸਲਾਮ ਦਾ ਇਕ ਮੌਜ਼ਾ ਹੈ। (੪) ਸ਼ਹਿਰ ਹੁਰਮੁਜ਼ ਵਿੱਚ ਇਕ ਪਹਾੜ ਦਾ ਨਾਮ ਹੈ। (ਮੁੰਤਖਬ ਲੁਗਾਤ), ਯਰਾਕ—ਫੌਜੀ ਹਥਯਾਰ, ਸੈਨਾ ਦੇ ਸ਼ਸਤ੍ਰ, ਭਾਵ—ਢਾਲ, ਤਲਵਾਰ, ਤੀਰ ਅਤੇ ਕਮਾਨ ਆਦਿਕ। (੭) ਫੌਜੀ ਸਾਮਾਨ, ਸੈਨਾ ਦਾ ਸਾਜ ਭਾਵੇਂ ਕਿਸੇ ਤਰਾਂ ਦਾ ਵੀ ਹੋਵੇ। (੮) ਇਰਾਕ—ਸਮੁੰਦ੍ਰ ਦਾ ਕੰਢਾ, ਦਰਿਆ ਦਾ ਕਿਨਾਰਾ। (੯) ਜੀਹੋਂ ਦਰਿਆ ਦੇ ਕੰਢੇ ਦਾ ਮੁਲਖ। (੧੦) ਫਰਾਤ ਦਰਜਾ ਦੇ ਕਿਨਾਰੇ ਦਾ ਮੁਲਖ। (੧੧) ਇਕ ਰਾਗ ਦਾ ਨਾਮ ਹੈ, ਜੀਹਨੂੰ ਦਿਨ ਚੜੇ ਗਾਵੀਂਦਾ ਏ। (੧੨) ਇਰਾਕ—ਮਜਮਾ ਕਰਨਾ. ਇਕਠ ਕਰਨਾ, ਮੇਲਾ ਲੌਣਾ (੧੩) ਸਜ਼ਾ ਦੇਣ ਵਾਲਾ। (੧੪) ਚੰਗਾ ਮਿਲਣ ਵਾਲਾ। (੧੫) ਜੰਗ ਕਰਨ ਵਾਲਾ।

A ਪਾ: "ਮਾਸਾਨ" ਵੀ ਹੈ।

[੧]ਗੁਰਦਾਂ ਯਲਾਂ ਦੁ ਤਰਫਾਂ, ਜੰਗੀ ਦਲੇਰ ਅਰਫਾਂ,
[੨]ਕੁਸ਼ਤੀ ਕਰਾਰ ਕਰਦੰਦ, ਅਸਪਾਂ ਮੈਦਾਨ ਰਾਨਦ ॥

[੩]ਯਕ ਯਕ ਯਰਾਕ਼ ਪੋਸ਼ਾਂ, ਸ਼ੁਦ ਰੂਬਰੂ ਖ਼ਰੋਸ਼ਾਂ,
[੪]ਗਿਰਫਤੰਦ ਹਮਹ ਹਮਸਰ, ਕਸ਼ਨ ਖੁਰ ਦਿਹਾਨਦA ॥੨੩॥੨੫੮॥੨੨੪੦॥

[੫]ਗੁਰਜੇ ਗਿਰਾਂ ਗਿਰਫਤੰਦ, ਹਰ ਯਕ ਜਵਾਂ ਨਿਸ਼ਸਤੰਦ,
[੬]ਰਵਾਂ ਰਵ ਜ਼ਦੰਦ ਹਮਸਰ, ਲਗ਼ਜ਼ਸ਼ ਦਮਾਰ ਦੌਰਾਂ ॥

[੭]ਬਖਤ੍ਰ ਜ਼ਿਰਹ ਚਵਰ, ਸ਼ਿਕਸਤਹ ਸ਼ੁਦਹ ਗ਼ੂਲਾਂ,
[੮]ਹਮਲੈ ਬਿਸਯਾਰ ਬੁਰਦੰਦ, ਤੁੰਦੀ ਜਫਾਯ ਜੌਰਾਂB ॥

[੯]ਗ੍ਰਿਫਤੰਦ ਦਸਤ ਹਮਸਰ, ਬਰਦਾਸ਼ਤ ਜ਼ੇਰ ਬਰਸਰ,
[੧੦]ਅੰਦਾਖ਼ਤ ਬਰ ਜ਼ਮੀਨੇ, ਚਾਲਾਕ ਚੁਸਤ ਓਰਾਂ ॥

[੧੧]ਫਿਰਸ਼ਗਾਨ ਜੰਗ ਗ਼ਾਲਿਬ, ਨਿਸਸਤੰਦ ਜਿਗਰ ਮੁਖਾਲਫ,
[੧੨]ਖ਼ੰਜਰ ਕਸ਼ੀਦਮਯਾਨੋ, ਕੁਸ਼ਤੰਦ ਪੇਸ਼ ਤੌਰਾਂ ॥੨੪॥੩੫੯॥੨੨੪੧॥

ਬਿਸਨੁਪਦ ਦੀਪਕ ਕੋਰਨਾਟੀ ਮਕਰਾ ॥

[੧੩]ਬਦਲੈ ਗ੍ਰਿਫ ਜ਼ਿਆਂ ਹਾਂ, ਖ਼ੂਨੇ ਬਿਰਾਦਰ ਸ਼ਾਹਾਂ,
[੧੪]ਕੁਸ਼ਤੰਦ ਦੈਤ ਸਰ ਰਾ, ਕਰਦੰਦ ਸ਼ਲਖ਼ ਬਿਸਤਰ ॥

[੧੫]ਕਾਯਮ ਜੰਗਾਹ ਮਾਂਦੰਦ, ਅਸਪਾਂ ਸਿਪ ਦਵਾਂਦੰਦ,
[੧੬]ਮੁਕਾਬਲੈ ਜਵਾਨਾਂ ਗਸ਼ਤੰਦ, ਜੰਗੇ ਮੈਦਾਨ ਹਮਸਰ ॥

---

੧. ਦੋਹਾਂ ਪਾਸਿਆਂ ਤੋਂ ਈ ਦਲੇਰ ਯੋਧਿਆਂ ਬਹੁਤ ਉਚਿਆਂ ਤੇ ਜੰਗੀ ਦਲੇਰਾਂ ਨੇ । ੨. ਬਹੁਤ (ਕੁਸ਼ਤੀ) ਲੜਾਈਆਂ ਕੀਤੀਆਂ ਅਤੇ ਘੋੜਿਆਂਨੂੰ (ਜੰਗ) ਮੈਦਾਨ ਵਿੱਚ ਚਲਾਇਆ । ੩. ਇਕੱਲਾ! ਇਕੱਲਾ!! ਸ਼ਸਤ੍ਰ-ਧਾਰੀ, ਡੰਡ ਪਾਉਣ ਵਾਲਿਆਂ ਦੇ ਸਾਹਮਣੇ ਹੋਇਆ । ੪. ਸਾਰਿਆਂ ਨੇ ਬਰੋਬਰ ਦਿਅ (ਯੋਧਿਆਂ) ਨੂੰ ਫੜਿਆ ਤੇ (ਕਸ਼ ਖ਼ੁਰ) ਫਾਹੀਆਂ ਪਾ ਦਿੱਤੀਆਂ । ੫. ਭਾਰੀ ਕੁਰਜਾਂ ਫੜੀ, ਸਾਰੇ ਯੋਧੇ ਬੈਠੇ ਹਨ, ਦਬਾਦ੍ਬ ਬਰੋਬਰਦਿਆਂ ਨੂੰ ਮਾਰੀਆਂ । ੬. ਮੌਤ ਦਾ ਵੇਲਾ ਮੁੜ ਆਯਾ ਹੈ । ੭. ਬਖ਼ਤਰਾਂ. ਚਿਲਤੇ ਅਤੇ ਚੋਰ ਦੈਤਾਂ ਦੇ ਟੁਟ ਗਏ । ੮. ਤੇਜ਼ ਮਿਜ਼ਾਜ਼ੀ ਨਾਲ ਜ਼ੁਲਮ ਕਰਨ ਵਾਲਿਆਂ ਨੇ ਬਹੁਤ ਹੱਲੇ ਕੀਤੇ ੯. ਬਰੋਬਰਦਿਆਂ (ਯੋਧਿਆਂ) ਦੇ ਹੱਥ ਫੜ ਕੇ, ਸਿਰ ਪਰਨੇ, ਹੇਠ ਰਖ ਕੇ । ੧੦. ਜਮੀਨ ਤੇ ਸੁਟ ਦਿੱਤੇ, ਉਨ੍ਹਾਂ ਚਾਲਾਕ ਅਤੇ ਚੁਸਤਾਂ ਨੂੰ । ੧੧. ਦੇਵਤੇ ਜੰਗ ਵਿੱਚ ਤਕੜੇ ਹੋ ਗਏ, ਦੁਸ਼ਮਣਾਂ ਦੀਆਂ ਛਾਤੀਆਂ ਤੇ ਬਹਿ ਗਏ । ੧੨. ਮਯਾਨਾਂ 'ਚੋਂ ਤਲਵਾਰਾਂ ਖਿੱਚ ਕੇ ਅੱਗੇ ਵਧਣ ਵਾਲੇ ਮਾਰ ਦਿੱਤੇ । ੧੩. ਨੁਕਸ਼ਾਨ ਦਾ ਬਦਲਾ ਲੈਣ ਨੂੰ, ਸੰਬੰਧੀ ਬਾਦਸ਼ਾਹਾਂ ਦੇ ਖ਼ੂਨ ਦਾ । ੧੪. ਦੈਤਾਂ ਦੇ ਸਿਰਾਂ ਨੂੰ ਵਢਿਆ, ਅਤੇ ਬਹੁਤ ਸ਼ਿਲਿੱਕਾਂ ਕੀਤੀਆਂ । ੧੫. ਯੁਧ ਭੂਮਿ ਵਿੱਚ ਕਾਯਮ ਰਹੇ. ਘੋੜੇ ਤੇ ਫੌਜਾਂ ਦੌੜਾਈਆਂ । ੧੬. ਮੈਦਾਨ ਜੰਗ ਵਿੱਚ ਬਰੋਬਰਦਿਆਂ ਜਵਾਨਾਂ ਦੇ ਮੁਕਾਬਲੇ ਹੋਏ ।

A ਪਾ: "ਕਸਨ ਖੁਦ ਰਿਹਾਨਦ" ਵੀ ਹੈ । ਜੇ ਨੋਟ ਵਾਲਾ ਪਾਠਾਂਤ੍ਰ ਵੀ ਸ਼ੁਧ ਈ ਮੰਨ ਲਿਆ ਜਾਵੇ, ਤਾਂ ਇਹਦਾ ਅਰਥ ਇਹ ਹੈ "ਖੁਦ (ਆਪਣਿਆਂ) ਲੱਕਾਂ ਨੂੰ ਛੁਡਾਇਆ" ।

B ਇਸ ਸਾਰੀ ਪੰਗਤੀ ਦਾ ਪਾਠ ਕਈਆਂ ਬੀੜਾਂ ਵਿਚ ਇਉਂ ਵੀ ਏ "ਬਖ਼ਤਰ ਜ਼ਿਰਹ ਨਮਾਦੰਦ' ਸ਼ਿਕਸ਼ਤੇ ਸ਼ੁਦੇ ਗੁਸਲਾਂ ਹਮਲੇ ਬਿਸਜਾਰ ਬੁਰਦਾਂ ਤੁੰਦੀ ਜੱਟਾਯ ਜਉਰਾਂ" ਇਹ ਪਾਠ ਅਸ਼ੁੱਧ ਹੈ ।

[1]ਅਲਸੂਨ, ਹਾਮੂਸ, ਦਰਾਂਚਾA, ਸਾਤੇਨ-ਗੁਰਦ-ਨਰਾਂਚਾ,
[2]ਫਰਾਂਗੂਸ ਯਲੋ ਹਜ਼ਬਰB ਮੁਸਾਫ ਖ਼ਾਸ ਅਸਕਰ ॥
[3]ਇੰਦੂ ਮੁਖ, ਮਰਾਲ ਅੰਜਨ, ਤਿਲਕਾਮਰC ਗਰੀਵ-ਕੰਜਨ,
[4]ਮਯੰਕ-ਜੈਨ ਗੁਰਦਾਂ, ਮਧੁਪਾਲ ਦਵੀਦ ਲਸ਼ਕਰ ॥੨੫॥੩੬੦॥੨੨੪੨॥

[5]ਮੁਬਾਰਿਜ਼ ਤਲਬ ਦੋ ਸੂਇ, ਪੈਵਸਤੰਦ ਚੌਗਾਨ ਗੂਇ,
[6]ਹਜੂਮ ਹਰਬਹ ਦਸ ਦਿਸ, ਆਗਾਜ਼D ਕਰਦ ਮੁਹਾਬਾ ॥
[7]ਗੁਰਜੇ ਗਿਰਾਂ ਗ੍ਰਿਫਤੰਦ, ਹਮਹ-ਹਾ ਬ-ਜੰਗ ਪੈਵਸਤੰਦ,
[8]ਆਹਰਮਨਾਂ ਖੂੰ ਖ਼ੁਾਰਾਂ ਸ਼ਹੀਦਾਂਨਖਲ ਸਹਾਬਾ ॥
[9]ਕਮੰਦ ਕਰਦ ਪ੍ਰਾਂ, ਸਦਾਇ ਤੀਰ ਗੋਸ਼ ਕੂਰਾਂ,
[10]ਆਬਲਹ ਸ਼ੁਦੈ ਅੰਗੁਸ਼ਦਾਂ, ਪੈਕਾਂ-ਫਿਸ਼ਾਂ ਉਨਾਬਾE ॥
[11]ਤਰਵਾਤਰ ਜ਼ਨਾ ਖ਼ਦੰਗੇ, ਨਾਚੁਖ਼ ਬਰ ਕੁਨਾ ਤੁਫੰਗੇ,
[12]ਚਕੀਦ ਖ਼ੂਨ ਹਸਤੀ ਦਰਯਾਯ ਖੂੰ ਖਿਲਾਬਾ ॥੨੬॥੩੬੧॥੨੨੪੩॥
[13]ਗਸ਼ਤੰਦ ਗ਼ਰਕ ਖ਼ੂਨੇ, ਨ ਮਾਂਦਹ ਨਿਸ਼ਾਂ ਨਮੂਨੇ,
[14]ਕਰਦੰਦ ਜੰਗ ਕਾਮਿਲ, ਨ ਸ਼ੁਦ ਚੁਨੀਂ ਪੇਸ਼ੀਨੇ ॥

---

੧. ਅਲਸੂਨ, ਹਾਮੂਸ, ਦਰਾਂਚਾ, ਸਾਤੇਨ, ਨਰਾਂਚਾ-ਸੂਰਵੀਰ। ੨. ਤੇ ਫਰਾਂਗੂਸ ਭਯਾਨਕ ਯੋਧਿਆਂ ਦੀਆਂ ਜੰਗ ਵਿੱਚ ਖ਼ਾਸ ਫੌਜਾਂ (ਦੇ)। ੩. ਇੰਦੂਮੁਖ, ਮਰਾਲਾਂਜਨ, ਤਿਲਕਾਮਰ, ਗ੍ਰੀਵ ਕੰਜ, ਮਯੰਕ ਜੈਨ'। ੪. ਅਤੇ ਮਧੂਪਾਲ ਯੋਧਿਆਂ ਦਾ ਲਸ਼ਕਰ ਵੀ (ਬਰੋਬਰ ਤੇ ਮੁਕਾਬਲੇ ਵਿਚ) ਦੌੜਿਆ। ੫. ਦੋਹਾਂ ਪਾਸਿਆਂ ਤੋਂ (ਮੁਬਾਰਿਜ-ਮੁਕਾਬਲੇ) ਜੰਗ ਨੂੰ ਚਾਹੁਣਵਾਲੇ ਸਿਪਾਹੀ (ਗੂਇਗੇਂਦ) ਖਿਦੂ ਖੂੰਡੀ (ਦੀ ਖੇਡ ਵਾਂਗ) ਮਿਲ (ਪੈਵਸਤੰਦ) ਗਏ। ੬. ਦਸਾਂ ਹੀ ਦਿਸ਼ਾਂ ਨੂੰ ਗਰੋਹ ਦੌੜਿਆ (ਜੰਗ ਦਾ) ਆਰੰਭ ਅਤੇ ਖੁਲ੍ਹ ਕਰ ਦਿੱਤੀ। ੭. ਭਾਰੀ ਗੁਰਜਾਂ ਫੜੀਆਂ ਸਾਰੇ ਦੇ ਸਾਰੇ ਹੀ ਜੰਗ ਵਿੱਚ ਮਿਲ ਗਏ। ੮. ਲਹੂ ਪੀਣ ਵਾਲਿਆਂ ਦੈਂਤਾਂ ਅਤੇ ਧਰਮ ਤੇ ਮਰਨ ਵਾਲਿਆਂ ਗੱਲ ਬਾਤਾਂ ਦੀ ਛਾਨ ਬੀਨ ਕੀਤੀ (ਭਾਵ ਇਕ ਦੂਜੇ ਨੂੰ ਬੋਲੀਆਂ ਮਾਰੀਆਂ ਗਾਲ਼ੀਆਂ ਕਢੀਆਂ)। ੯. ਫਾਹੀਆਂ ਉੱਡਾਵਣ ਕੀਤੀਆਂ (ਭਾਵ—ਫਾਹੀਆਂ ਸੁੱਟੀਆਂ) ਤੀਰਾਂ ਨੇ ਕੰਨਾਂ ਵਿੱਚ ਅਵਾਜ਼ਾਂ ਕੀਤੀਆਂ (ਭਾਵ—ਤੀਰਾਂ ਦੀਆਂ ਸ਼ਾਂ ਸ਼ਾਂ ਦੀਆਂ ਧੁਨੀਆਂ ਕੰਨਾਂ ਵਿੱਚ ਪਈਆਂ)। ੧੦. ਅੰਗੂਠਿਆਂ ਤੇ ਛਾਲੇ ਹੋ ਗਏ ਬੇਰਾਂ ਵਾਂਗ ਤੀਰ ਚਲੌਣ ਵਾਲਿਆਂ ਦੇ। ੧੧. ਬਹੁਤ ਤੋਂ ਬਹੁਤ ਤੀਰ ਚਲਾਏ, ਨੇਜ਼ੇ ਅਤੇ ਬੰਦੂਕਾਂ ਉਤਾਹਾਂ ਕੀਤੀਆਂ। ੧੨. ਜਿਸਮਾਂ ਤੋਂ ਲਹੂ ਟਪਕਿਆ, ਲਹੂ ਦੇ ਦਰਿਆ ਦੀ ਜਿਲ੍ਹਣ ਹੋ ਗਈ। ੧੩. ਲਹੂ ਵਿੱਚ ਗ਼ਰਕ ਹੋ ਗਏ, ਕੋਈ ਨਮੂਨਾ ਤੇ ਨਿਸ਼ਾਨ ਨ ਰਿਹਾ। ੧੪. ਮੁਕੰਮਲ ਲੜਾਈ ਕੀਤੀ, ਇਹੋ ਜਹੀ ਅੱਗੇ ਨਹੀਂ ਹੋਈ (ਸੀ)।

A ਪਾ:—"ਦਰਾਯਚਾ" ਵੀ ਹੈ। B ਪਾ.—"ਹਜਰਾ" ਵੀ ਹੈ। C ਪਾ: --"ਤਿਲਕ ਅਮਰਾ" ਵੀ ਹੈ।

D ਲਿਖਾਰੀ ਨੇ "ਆਗਾਹ" ਦੀ ਥਾਂ "ਆਗਾਜ਼" ਬਣਾ ਦਿੱਤਾ ਏ. "ਆਗਾਹ ਕਰਦ ਮੁਹਾਬਾ" ਦਾ ਅਰਥ ਮਦਦ ਨੂੰ ਖਬਰ ਦਿੱਤੀ" ਭਾਵ—ਆਪਣੀ ਇਮਦਾਦ ਬੁਲਾਈ ਗਈ, ਏ।

E "ਉਕਾਬਾ" ਦੀ ਥਾਂ "ਉੱਨਾਬਾ" ਪਾਠ ਬਣ ਗਿਆ ਏ, "ਪੈਕਾਂ ਫਿਸ਼ਾਂ ਉਕਾਬਾ" ਦਾ ਅਰਥ ਉਕਾਬ (ਪੰਛੀਆਂ) ਵਾਂਗ ਤੀਰ ਚਲੌਣ ਵਾਲਿਆਂ ਦੇ ਅੰਗੂਠਿਆਂ ਤੇ ਛਾਲੇ ਪੈ ਗਏ।

[1]ਬਰਾਂਮਦ ਬੇ-ਦੇਰ ਬੇਰੂੰ, ਗੁਰਦਾਂ ਖ਼ੂੰਖ਼੍ਵਾਰ ਨੇਰੂ,
[2]ਗ੍ਰਿਫਤੰਦ ਮਜਾਨੇ ਕੁਸ਼ਤੀ, ਆਵੇਖ਼ਤ ਚੂੰ ਸ਼ਾਹੀਨੇ ॥
[3]ਕਰਦੰਦ ਗੁਰੇਜ਼ ਬਾਜ਼ੀ, ਚੂੰ ਸ਼ੇਰ ਪੀਲ ਤਾਜ਼ੀ,
[4]ਆਹਰਮਨਾਨ ਗ਼ਾਲਿਬ, ਅੰਦਾਖ਼ਤ ਬਰ ਜ਼ਮੀਨੇ ॥
[5]ਖ਼ੰਜਰ ਕਸ਼ੀਦ ਮਜਾਨੇ, ਬੁਰਦੰਦ ਜਿਗਰ ਜਵਾਨੇ,
[6]ਕਰਦੰਦ ਖ਼੍ਵਾਰ ਆਹਾਂ, ਗਸ਼ਤੰਦ ਸ੍ਵਾਰ ਸੀਨੇ ॥੨੭॥੩੬੨॥੨੨੪੪॥
[7]ਹੂਰਾਂ ਚੁ ਦੀਦ ਹਾਲਤ, ਦਵੀਦੰਦ ਪੁਰ ਖ਼ਿਜ਼ਾਲਤ,
[8]ਬਰਦਾਸ਼ਤ ਜਾਇ ਜੰਗੇ, ਨਿਸ਼ਾਂਦ ਬਰ ਗਹਵਾਰੇ ॥
[9]ਗ਼ਮਗੀਂ ਸਦਾਯ ਨਾਲਹ, ਗਿਰੀਯਾਨ ਅਸ਼ਕ ਸ਼ੁਆਲਹ,
[10]ਬੁਰਦੰਦ ਨਿਜ਼ਦ ਬਾਸਵ, ਸ਼ਹੀਦਾਨਿ ਗਿ਼ਰੀਏ-ਜ਼ਾਰੇ ॥
[11]ਸ਼ਹਨ ਸ਼ਾਹ ਪਜਾਦਹ ਪਾਏ, ਆਮਦ ਸਿਤਮ ਜ਼ਦਾਏ,
[12]ਸਰ ਗੂਨ ਦੀਂਦ ਪਿਸਰਾਂ, ਮੁਰਦਹ ਹਮਹ ਬੇਚਾਰੇ ॥
[13]ਬਰਖ਼ਾਸਤ ਫਿਗਾਂ-ਜ਼ਿ-ਆਹੇ, ਖ਼ੂੰ ਖ਼੍ਵਾਰ ਜਾਨਕਾਹੇ,
[14]ਗੋਯਾ ਪਦੀਦ ਕਯਾਮਤ, ਮਾਤਮ-ਫਿਗਾਂ ਸ਼ਰਾਰੇ ॥੨੮॥੩੬੩॥੨੨੪੫॥

ਬਿਸਨੁਪਦ ਦੀਪਕ ਕਰਨਾਟੀ ਮਕਰਾ ॥
[15]ਸ਼ੁਦੰਦ ਯਾਸ ਹਮਹ ਹਾ, ਚਿ ਫਿਰਸ਼ਤੇ ਚਿ ਆਦਮੇ ਹਾ,
[16]ਨਿਹਾਦੰਦ ਰੂ ਗੁਰੇਜ਼ਾਂ, ਹਜ਼ੀਮਤ ਪਦੀਦ ਆਮਦ ॥

---

੧. ਤੁਰਤ ਈ ਬਾਹਰ ਆ ਗਏ ਲਹੂ ਪੀਣ ਵਾਲੇ ਅਤੇ ਤਾਕਤਵਰ ਸੂਰਵੀਰ। ੨. ਮੱਲ ਯੁੱਧ ਵਿੱਚ (ਇਕ ਦੂਜੇ ਯੋਧੇ) ਫੜ ਲਏ ਅਤੇ ਸ਼ਾਹੀਨਾਂ ਵਾਂਗ ਚਿੰਬੜ ਗਏ। ੩. ਉਨਾ ਦੌੜ ਭੱਜ ਕੀਤੀ, ਜਿਸ ਤਰਾਂ ਸ਼ੇਰ ਤੋਂ ਹਾਥੀ ਘੋੜੇ (ਦੌੜੇ ਹਨ)। ੪. ਦੈਤਾਂ ਨੇ ਜ਼ਬਰਦਸਤਾਂ (ਦੇਵਤਿਆਂ) ਨੂੰ ਧਰਤੀ ਤੇ ਲਿਟਾ ਦਿੱਤਾ (ਭਾਵ—ਦੈਤਾਂ ਨੇ ਦੇਵਤਿਆਂ ਨੂੰ ਮਾਰਿਆ)। ੫. ਮਯਾਨਾਂ 'ਚੋਂ ਤਲਵਾਰਾਂ ਖਿੱਚੀਆਂ ਅਤੇ ਜਵਾਨਾਂ ਦਿਆਂ ਸੀਨਿਆਂ ਵਿੱਚ ਲੈ ਗਏ (ਭਾਵ—ਉਨਾਂ ਦੀਆਂ ਛਾਤੀਆਂ ਵਿੱਚ ਮਾਰ ਦਿੱਤੀਆਂ)। ੬. ਉਨ੍ਹਾਂ ਨੂੰ ਜ਼ਲੀਲ ਕੀਤਾ ਅਤੇ ਛਾਤੀਆਂ ਤੇ ਸ੍ਵਾਰ ਹੋ ਗਏ (ਭਾਵ—ਉੱਤੇ ਚੜ ਗਏ) ੭. ਜਦੋਂ ਹੂਰਾਂ ਨੇ ਹਾਲਤ ਵੇਖੀ ਜ਼ਲੀਲਤਾਈ ਦੀਆਂ ਭਰੀਆਂ ਹੋਈਆਂ ਦੌੜੀਆਂ। ੮. (ਇੰਦ੍ਰ ਦਿਆਂ ਪੁਤ੍ਰਾਂ ਯੋਧਿਆਂ ਨੂੰ) ਜੰਗ ਭੂਮਿ 'ਚੋਂ ਚੁਕ ਲੈ ਗਏ ਅਤੇ ਪੰਘੂੜਿਆਂ ਉਤੇ ਬੈਠਾਏ। ੯. ਦੁੱਖ ਭਰੀ ਅਵਾਜ਼ ਨਾਲ ਰੋਂਦੀਆਂ ਕੁਰਲੌਂਦੀਆਂ ਅਥਰੂ ਕੇਰਦੀਆਂ, ਆਹਾਂ ਕਢਦੀਆਂ ਹੋਈਆਂ। ੧੦. ਸ਼ਹੀਦਾਂ ਨੂੰ ਇੰਦ੍ਰ ਦੇ ਨਜ਼ਦੀਕ ਲੈ ਗਈਆਂ ਰੋਂਦੀ ਕੁਰਲੌਂਦੀਆਂ ਤੇ ਪੁਕਾਰਦੀਆਂ ਹੋਈਆਂ। ੧੧. ਸ਼ਹਨਸ਼ਾਹ (ਇੰਦ੍ਰ) ਪੈਰੀਂ ਚਲ ਕੇ ਦੁਖ ਦਾ ਮਾਰਿਆ ਹੋਇਆ ਆਇਆ। ੧੨. ਪੁਤ੍ਰਾਂ ਦੇ ਸਿਰ ਦਾ ਰੰਗ (ਲਹੂ) ਵੇਖਿਆ, ਲਾਚਾਰ ਸਾਰੇ ਈ ਮੁਰਦੇ ਸਨ। ੧੩. ਲਹੂ ਪੀਣ ਵਾਲੇ ਅਤੇ ਜਿੰਦ ਨੂੰ ਘਾਹ ਸਮਝਣ ਵਾਲਿਆਂ ਦੇ (ਦਿਲਾਂ ਮੁਖਾਂ) 'ਚੋਂ ਧਾਹਾਂ ਉਠੀਆਂ। ੧੪. ਅਤੇ ਕਹਿਆ ਕਿ ਪ੍ਰਲਯ ਨਿਗ੍ਹਾ ਆਈ, ਰੋਣ ਉਛਾਲਦੀ ਹੋਈ ਅਗਨਿ ਚਿੰਗਿਆੜੇ (ਉਠੇ)। ੧੫. ਕੀ ਆਦਮੀ ? ਅਤੇ ਕੀ ਦੇਵਤੇ ਸਾਰੇ ਦੇ ਸਾਰਿਆਂ ਨੂੰ ਈ ਨਾਂ ਉਮੀਦੀ ਹੋ ਗਈ। ੧੬. ਭੱਜਣ ਨੂੰ ਮੂੰਹ ਰਖ ਲਏ, ਅਤੇ ਵੇਖ ਲਿਆ ਕਿ ਹਾਰ ਆ ਗਈ ਏ।

[1]ਤਲਬੀਦ ਸੁਤਿ-ਸਾਗਰ, ਹਮਰਾਹ ਕਰਦੰਦ ਬਿਰਾਦਰ,
[2]ਮੁਰਦਹ ਜ਼ੁਲਮ ਰਸੀਦੇ, ਫਿਰਸਤਾਦ ਸਕ੍ਰ ਕਾਹਦ ॥
[3]ਹਜ਼ੂਰ ਬਿਸ਼ਨੁ ਬਾਰੀ, ਬਰ ਕੋਹੇ ਤਿਲਾਕਾਰੀ,
[4]ਹਾਲਤ ਤਮਾਮ ਖ਼ਿਰਫਤ, ਯਕ ਯਕ ਅਰਜ਼ ਰਸਾਨਦ ॥
[5]ਫਿਲ-ਫ਼ੌਰ ਸ਼ੁਦ ਰਵਾਨੇ, ਪੁਰਾਂ ਮਿਸਲ ਪ੍ਰਵਾਨੇ,
[6]ਰਸੀਦ ਕੋਹੇ-ਜ਼ੱਰੀਂ ਹਜ਼ੂਰ ਬਿਸ਼ਨੁ ਆਮਦ ॥੨੯॥੩੬੪॥੨੨੪੬॥

[7]ਦੂ ਦਸਤ ਪਾਇ ਬਸਤਹ, ਇਸਤਾਦ ਹਾਲ ਖਸਤਹ,
[8]ਕੁਸ਼ਤਗਾਂਨਿ ਬਿਰਾਦਰ ਗੁਜ਼ਰਾਦ ਬਿਸ਼ਨੁ ਪਾਗੇ ॥
[9]ਹਵਾਲਿ-ਜੰਗ ਯਕ ਯਕ, ਕਰਦਹ ਬਯਾਨ ਹਰ ਯਕ,
[10]ਸ਼ਿਵ, ਬ੍ਰਹਮ, ਬਰੁਨ, ਗਨਪਤਿ, ਸਮਸਾਮ ਜੰਗ ਤਯਾਗੇ ॥
[11]ਮਾਲੂਮ ਨੇਯਤ ਆਂਹਾਂ, ਰਫਤੰਦ ਕੁਦਾਮ ਜਾਂਹਾਂ,
[12]ਜ਼ਖ਼ਮੀ ਖ਼੍ਵਾਰ ਖ਼ਸਤਹ ਪੁਰਾਂ ਸਮਾਕ ਲਾਗੇ ॥
[13]ਕਰਦੰਦ ਜੰਗ ਕਾਮਿਲ, ਮੁਰਦੰਦ ਹਮਹ ਸ਼ਾਮਿਲ,
[14]ਬਿਰਾਦਰ ਫਰਜ਼ੰਦ ਪਦਰਮ, ਜੰਦਾਦ ਜੰਗ ਆਗੇ ॥੩੦॥੩੬੫॥੨੨੪੭॥

[15]ਹਮਹ ਹਜ਼ੂਰ ਬਾਰੀ, ਇਰਸਾਲ ਕਬਲ ਖ਼੍ਵਾਰੀ,
[16]ਤੁਫ਼ੈਲਿ-ਜੁਨਾਬ ਅਕਬਰ ਗਸ਼ਤੰਦ ਜ਼ਿੰਦਹ ਜਾਨੇ ॥
[17]ਈਂ ਹਮ ਮਜ਼ਲੂਮ ਮੁਰਦਹ, ਫਿਰਸਤਾਦ ਸਕ੍ਰ ਬੁਰਦਹ,
[18]ਬਾਜ਼ ਆਯਦ ਜ਼ਿੰਦਗਾਨੀ ਪਨਾਹ ਤਫ਼ਜ਼ੁਲ ਅਮਾਨੇ ॥

---

੧. ਸੁਤਿ ਸਾਗਰ ਨੂੰ ਬੁਲਾਇਆ ਭਾਈਆਂ ਦੇ ਨਾਲ ਕਰ ਦਿੱਤਾ । ੨. ਜ਼ੁਲਮ ਦੇ ਮਾਰੇ ਹੋਏ ਪੁੱਜੇ, ਘਟੇ ਹੋਏ ਇੰਦ੍ਰ ਨੇ ਭੇਜਿਆ । ੩. ਵਿਸ਼ਨੁ ਪੈਦਾ ਕਰਨ ਵਾਲੇ ਦੇ ਪਾਸ ਸੁਮੇਰ ਪ੍ਰਬਤ ਦੇ ਉੱਤੇ । ੪. ਸਾਰੀ ਦੀ ਬੁਰੀ ਹਾਲਤ ਦੀ ਇਕ ਇਕ ਕਰ ਕੇ ਖਬਰ ਪਹੁੰਚਾਈ । ੫. ਸ਼ਸਤ੍ਰ ਧਾਰੀ ਜੋਸ਼ ਮਾਰ ਕੇ ਚਲ ਪਏ, ਉੱਡਣ ਵਾਲੇ ਪ੍ਰਵਾਨਿਆਂ ਦੇ ਵਾਂਗ । ੬. ਸੁਮੇਰੁ ਪ੍ਰਬਤ ਤੇ ਪਹੁੰਚੇ ਅਤੇ ਵਿਸ਼ਨੁ ਦੇ ਪਾਸ ਆਏ । ੭. ਦੋਵੇਂ ਹੱਥ ਅਤੇ ਪੈਰ ਜੋੜ ਕੇ ਬੁਰੇ ਹਾਲ ਨਾਲ ਖਲੋਤਾ । ੮. ਮੁਰਦਿਆਂ ਭਾਈਆਂ ਨੂੰ ਵਿਸ਼ਨੂ ਦੇ ਚਰਨਾਂ ਵਿੱਚ ਅਰਪਿ ਦਿੱਤਾ । ੯. ਜੰਗ ਦਾ ਇਕ ਇਕ ਕਰ ਕੇ ਹਵਾਲ (ਹਰੇਕ) ਸਾਰਾ ਈ ਬਿਆਨ ਕੀਤਾ । ੧੦. ਸ਼ਿਵ, ਬ੍ਰਹਮਾ, ਵਰੁਣ ਅਤੇ ਗਣੇਸ਼ ਨੇ ਜੰਗ ਵਿੱਚ ਤਲਵਾਰਾਂ ਛੱਡ ਦਿਤੀਆਂ ਹਨ (ਭਾਵ—ਹਾਰ ਗਏ ਨੇ) । ੧੧. ਉਨ੍ਹਾਂ ਦਾ ਪਤਾ ਨਹੀਂ ਹੈ ਕਿ ਕਿਹੜੀ ਥਾਂ ਨੂੰ ਚਲੇ ਗਏ ਹਨ । ੧੨. (ਉਹ) ਘਾਯਲ, ਜ਼ਲੀਲੋ ਖ਼੍ਵਾਰ ਸਨ (ਕਿਉਂਕਿ ਉਨ੍ਹਾਂ ਨੂੰ) ਉੱਡਣ ਵਾਲੇ ਪੱਥਰ ਵਜੇ ਸਨ । ੧੩. ਜੰਗ ਤਾਂ ਉਨ੍ਹਾਂ ਠੀਕ ਕੀਤਾ ਸੀ ਪਰ ਸਾਰੇ ਈ ਮੁਰਦਿਆਂ ਵਿੱਚ ਸ਼ਾਮਿਲ ਹੋ ਗਏ (ਭਾਵ—ਮਰ ਗਏ) । ੧੪. ਮੇਰੇ ਭਾਈਆਂ ਪੁਤ੍ਰਾਂ ਅਤੇ ਮੇਰੇ ਬਾਪ ਨੇ ਵੀ ਜੰਗ ਦੇ (ਅੱਗੇ) ਵਿੱਚ ਜਿੰਦ ਦੇ ਦਿੱਤੀ ਏ ।੧੫. ਸਾਰੇ ਈ ਪੈਦਾ ਕਰਨ ਵਾਲੇ ਵਿਸ਼ਨੁ ਦੇ ਪਾਸ ਖ਼੍ਵਾਰ ਹੋਏ ਹੋਏ ਗਰੋਹ ਭੇਜੇ । ੧੬. ਜੁਨਾਬ ਦੀ ਵਡੀ ਕ੍ਰਿਪਾ ਨਾਲ ਜਿੰਦਾਂ ਜਾਨ ਹੋਏ ਹਨ । ੧੭. ਇਹ ਸਾਰੇ ਈ ਗਰੀਬ ਮੁਰਦੇ, ਇੰਦ੍ਰ ਦੇ ਭੇਜੇ ਹੋਏ ਲੈ ਆਏ (ਹਾਂ) । ੧੮. ਜੀਵਨ ਫਿਰ ਮਿਲ ਗਿਆ ਏ ਸ਼ਰਣ ਸ਼ਰਣ ਦੀ ਵਡਿਆਈ ਨਾਲ ।

[1]ਗ਼ਰੀਬਾਂ ਯਤੀਮਿ-ਪਰਵਰ, ਜ਼ਮੀਨੋ ਜ਼ਮਾਨਿ ਸਰਵਰ,
[2]ਆਬੇ ਹਯਾਤਿ ਬਖਸ਼ਿੰਦ ਜ਼ਿੰਦਹ ਹਮਹ ਕੁਨਾਨੇ ॥
[3]ਆਮਦ ਬ-ਤਨਸ਼ ਜਾਨੇ, ਤੁਫੈਲਿ ਫਜ਼ਲ ਅਮਾਨੇ,
[4]ਸਿਜਦਹ ਸ਼ੁਕਰ ਤਸਲੀਮਨ ਪਿਸਰਾਨ ਸਕ੍ਰ-ਰਾਨੇ ॥੩੧॥੩੬੬॥੨੨੪੮॥

ਬਿਸਨੁਪਦ ਦੀਪਕ ਕਰਨਾਟੀ ਮਕਰਾ ॥

[5]ਬਖ਼ਸ਼ਸ਼ ਅਤਾਯ ਕਾਮਿਲ, ਸਾਦਰ ਹਜ਼ੂਰ ਨਾਜ਼ਿਲ,
[6]ਦਿਲਾਸਾ ਬਿਸ ਜ਼ਾਰ ਰਾਹਤ, ਕਾਮਲ-ਕਮਾਲ ਬਾਰੀ ॥

ਸ੍ਰੀ ਭਗਵਾਨੋਵਾਚ ॥

[7]ਬਾਸ਼ੰਦ ਹਮਹ ਦਰੀਂਜਾ, ਚੰਦੇ ਮੁਕ਼ਾਮ ਜ਼ੀਂਜਾ,
[8]ਕਰਦੰਦ ਬਸ ਜ਼ਿ ਜੰਗੇ ਆਰਾਮ ਸੁਬਕ ਸਾਰੀ ॥
[9]ਮਾਦੰਦ ਹਮਹ ਦਰਾਂਜਾ, ਖ਼ੁਰਮੋ ਖ਼ੁਸ਼ਹਾਲ ਨਾਜ਼ਾ,
[10]ਲੈਲੋ ਨਹਾਰ ਹਾਜ਼ਿਰ, ਲਾਜ਼ਮ ਫਰਮਾਂ ਬਰਦਾਰੀ ॥
[11]ਲਾਜ਼ਮ ਅਦਾਯ ਖ਼ਿਦਮਤ ਬਖ਼ਸ਼ਸ਼ ਅਤਾਯ ਅਜ਼ਮਤ,
[12]ਹਰ ਰੋਜ਼ ਨਵੇਦ ਦੀਗਰ, ਰਿਹਾਈ ਵੋ ਰੁਸਤਗਾਰੀA ॥੩੨॥੩੬੭॥੨੨੪੯॥
[13]ਫਿਰਸਤਾਦ ਕੁਮਕ ਬਾਸਵ, ਲਸ਼ਕਰ ਗਿਰੋਹਿਰਾਸਵB,
[14]ਖ਼ੂੰ ਖ਼੍ਵਾਰ ਚਿਤ੍ਰ ਗੁਪਤਾਂ ਬਿਸਯਾਰ ਫੌਜ ਦੈ ਕੈ ॥

---

੧. ਐ ! ਗ਼ਰੀਬ ਯਤੀਮਾਂ ਨੂੰ ਪਾਲਣਹਾਰ, ਐ ! ਧਰਤੀ ਤੇ ਆਕਾਸ਼ ਦੇ ਬਾਦਸ਼ਾਹ। ੨. ਐ ! ਅੰਮ੍ਰਿਤ ਦੇ ਦਾਤਾਰ, (ਤੂੰ) ਸਭ ਨੂੰ ਜ਼ਿੰਦਾ ਕੀਤਾ ਏ। ੩. ਉਨ੍ਹਾਂ ਦੇ ਸ਼ਰੀਰਾਂ ਵਿਚ ਜਾਨਾਂ ਆ ਗਈਆਂ, (ਤੇਰੀ) ਬਖ਼ਸ਼ਸ਼ ਅਤੇ ਸ਼ਰਣ ਦੇ ਰਾਹੀਂ। ੪. ਸਿਜਦੇ, ਸ਼ੁਕਰ ਅਤੇ ਨਮਸਕਾਰਾਂ ਇੰਦ੍ਰ ਰਾਜੇ ਦੇ ਪੁਤ੍ਰਾਂ ਦੀਆਂ ਹਨ। ੫. ਐ ਪੂਰਣ ਦਾਤਾਂ ਦੇ ਦੇਣਹਾਰ ! ਐ ਨਿਰਭਯ। ਐ ਪਾਸ ਔਣਵਾਲੇ। ੬. (ਤੇਰਾ ਦਿੱਤਾ ਹੋਇਆ) ਦਿਲਾਸਾ ਈ ਵਡਾ ਆਰਾਮ ਏ, ਐ ! ਪਰਿਪੂਰਣ, ਪੈਦਾ ਕਰਨਹਾਰ (ਜੀ !) ੭. ਸ੍ਰੀ ਵਿਸ਼ਨੂ ਜੀ ਉੱਚਾਰਦੇ ਹਨ। ਸਾਰੇ ਇਸ ਥਾਂ ਵਿੱਚ ਰਹੇ, ਕਈ ਟਿਕਾਣੇ ਇਸ ਥਾਂ ਨਾਲ ਹਨ। ੮. (ਜਿਨ੍ਹਾਂ) ਬਹੁਤ ਸਾਰੇ ਜ਼ੰਗ 'ਕੀਤੇ ਆਰਾਮ ਅਤੇ ਨਾਜ਼ੁਕ ਅਸਰ ਕਰਨ ਵਾਲਿਆਂ। ੯. ਸਾਰੇ ਇਸ ਥਾਂ ਵਿੱਚ ਰਹੇ (ਜਿਥੇ) ਖਾਣਾ ਅਤੇ (ਨਾਜ਼ਾਂ) ਹੂਰਾਂ ਵੀ ਚੰਗੀਆਂ ਹਨ। ੧੦. ਰਾਤਿ ਦਿਣੇ ਪਾਸ ਅਤੇ (ਉਨਾ ਲਈ) ਹੁਕਮ ਮੰਨਣਾ ਜਰੂਰੀ ਏ। ੧੧. (ਉਨਾ ਦੀ) ਸੇਵਾ ਨੂੰ ਅਦਾ ਕਰਨਾ ਜਰੂਰੀ ਏ, ਵਡਿਆਈ ਦਾਤ ਨੂੰ ਬਖਸ਼ਣਾ ਵੀ ਏ। ੧੨. ਨਿਤਜ ਨਵੀਂ ਖ਼ੁਸ਼ਖ਼ਬਰੀ ਆਜ਼ਾਦੀ ਅਤੇ ਖ਼ਲਾਸੀ (ਮੁਕਤੀ) ਹੈ। ੧੩. ਭਾਰੀ ਅਤੇ ਭਯਾਨਕ ਫੌਜ ਇੰਦ੍ਰ ਦੀ ਇਮਦਾਦ ਲਈ ਭੇਜੀ। ੧੪. ਲਹੂ ਪੀਣ ਵਾਲੇ ਚਿਤ੍ਰ ਗੁਪਤਾਂ ਨੂੰ ਬਹੁਤ ਸਾਰੀ ਸੈਨਾ ਦੇ ਕੇ।

A ਇਸ ਬੰਦ ਦਾ ਅਰਥ ਅਜੇ ਫੇਰ਼ ਖੋਜ ਦਾ ਮੁਹਤਾਜ ਏ, ਪਾਠ ਵੀ ਖੋਜ ਲੋੜਦਾ ਏ।

B "ਗਿਰੋਹਿ ਰਾਸਵ" ਪਦ ਮੰਨ ਲਈਏ ਤਾਂ ਫਾਰਸੀ ਵਿੱਚ ਗਰੋਹ ਟੋਲਾ, ਅਤੇ ਰਾਸਵ (ਰਾਸਿਖ਼) ਮਜ਼ਬੂਤ, ਪੱਕਾ ਭਾਵ-"ਮਜਬੂਤ ਜਥੇ ਬੰਦ ਫੌਜ" ਹੈ।

[1]ਚਤੁਰੰਗ ਫੌਜ ਖ਼ਾਸੀ, ਹਮਰਾਹ ਬਹਿਸ਼ਤ-ਬਾਸੀ,
[2]ਸੁਰਗਨ ਪ੍ਰਧਾਨ ਮਾਨੀ, ਕਰ ਦੀਨ ਸੰਗ ਤੈ ਕੈ ॥
[3]ਦਸ ਪਦਮ ਸੈਨ ਸੁਰਗਨ, ਚਾਲੇ ਬਲੀ ਅਯੋਧਨ,
[4]ਕੁਫਤੰਦ ਤਬਲ ਜਾਤ੍ਰਾ, ਸੁਰ ਸੈਨ ਸੰਗ ਲੈ ਕੈ ॥
[5]ਪਾਈਨ ਕੋਹ ਜ਼ੱਰੀਂ, ਕਰਦੰਦ ਨੁਜ਼ੂਲ ਬੱਰੀਂ,
[6]ਦਰਫਸ਼ ਹਾਇ ਪੱਰਾਂ, ਚਾਲੇ ਤਸਲੀਮ ਕੈ ਕੈ ॥੩੩॥੩੬੮॥੨੨੫੦॥

ਬਿਸਨੁਪਦ ਦੀਪਕ ਕਰਨਾਟੀ ਮਕਰਾ ॥

[7]ਇਤਿ ਕੀ ਅਹਿਵਾਲ ਭਾਖੀ, ਜਿਮ ਭਈ ਸਭੀ ਸਾਖੀ,
[8]ਅਬ ਕਹੌਂ ਜੰਗ ਨਾਮਹ, ਸੁਰ ਅਸੁਰ ਮੰਡੇ ਜੈਸੇ ॥
[9]ਕਰ ਕ੍ਰੋਧ ਸਕ੍ਰ ਭਾਰੀ, ਸੌਗੰਦ ਖ਼ੁਰਦ ਆਰੀ,
[10]ਬਦਲਾ ਫਰਜ਼ੰਦ ਲੈਹਉਂ, ਬ੍ਰਿਜਨਾਦ ਤਨਜ ਤੈਸੇ ॥
[11]ਸੁਰਗਨ ਹਜ਼ੂਰ ਠਾਢੇ, ਪਿਸਰਾਨ ਤੇਗ਼ ਕਾਢੇ,
[12]ਤਾਜ਼ਿੰਦਹ-ਏਮ ਮਾਯਾ ਨਉਬਤਨ ਸ਼ਾਹ ਕੈਸੇ ॥
[13]ਨਿਹਾਦੰਦ ਸਰ ਬ-ਪਾਏ, ਸੁਰਗਨ ਅਰਜ਼-ਨੁਮਾਏ,
[14]ਈਂ ਬਾਰ ਰਵਮ ਮਾਯਾ ਦਰ ਜੰਗ ਜਿਹਤ ਐਸੇ ॥੩੪॥ ੩੬੯॥੨੨੫੧॥
[15]ਕਰਦੰਦ ਹਮਹ ਮਿੰਨਤ, ਕਰ ਜ਼ੋਰ ਇਜਜ਼ ਸਮਾਜਤ,
[16]ਬਿਹਤਰ ਸਲਾਹ ਈਂਨਸਤ, ਸ਼ਹ ਰਹੇ ਫੌਜ ਮਯਾਨੇ ॥

---

੧. ਖ਼ਾਸ ਕਰ ਕੇ ਚਾਰ ਤਰਾਂ (ਹਾਥੀ, ਰਥਾਂ, ਘੋੜਿਆਂ ਅਤੇ ਪੈਦਲਾਂ) ਦੀ ਫੌਜ ਸੁਰਗ ਵਾਸੀ (ਦੇਵਤਿਆਂ) ਦੇ ਨਾਲ। ੨. ਹੰਕਾਰੀ ਅਤੇ ਪ੍ਰਧਾਨ ਦੇਵਤੇ ਤਹਿ ਕਰਕੇ ਨਾਲ ਭੇਜ ਦਿੱਤੇ। ੩. ਬਲੀ ਦੇਵਤਿਆਂ ਦੀ ਦਸ ਪਦਮ ਫੌਜ ਜੰਗ ਨੂੰ ਚਲੀ। ੪. ਦੇਵਤਿਆਂ ਨੇ ਫੌਜ ਨੂੰ ਨਾਲ ਲੈ ਕੇ ਚੜ੍ਹਾਈ ਦੇ ਨਗਾਰੇ ਵਜਾਏ। ੫. ਸੁਮੇਰੂ ਪ੍ਰਬਤ ਉੱਪਰੋਂ (ਉੱਤਰ ਕੇ) ਹੇਠਾਂ ਪੜਾਉ ਕੀਤੇ। ੬. ਬਹੁਤੇ ਝੰਡੇ ਉੱਡਣ ਵਾਲਿਆਂ ਨਾਲ ਨਮਸ਼ਕਾਰਾਂ (ਸਲਾਮੀਆਂ) ਕਰ ਕੇ ਚਲ ਪਏ। ੭. ਜਿਸ ਤਰਾਂ ਸਾਰੀ ਕਥਾ ਹੋਈ ਹੈ, ਇਸ ਪਾਸੇ ਦੀ ਹਾਲਤ ਦਸ ਦਿੱਤੀ ਏ। ੮. ਹੁਣ ਜੰਗ ਨਾਮੇ ਦੀ ਕਥਾ ਕਹਿੰਦਾ ਹਾਂ, ਜਿਸ ਤਰਾਂ ਦੇਵਤੇ ਅਤੇ ਦੈਤਜ ਲੜੇ (ਸਨ)। ੯. ਇੰਦ੍ਰ ਨੇ ਭਾਰੀ ਕ੍ਰੋਧ ਕਰ ਕੇ ਨੰਗੀ ਕਸਮ ਖਾਧੀ (ਭਾਵ-ਜਾਹਰੀ ਸੌਂਹ ਚੁਕੀ)। ੧੦. ਮੈਂ (ਆਪਣੇ) ਪੁਤ੍ਰਾਂ ਦਾ ਬਦਲਾ ਵੀਰਯਨਾਦ ਦੇ ਪੁਤ੍ਰਾਂ ਤੋਂ ਉਸੇ ਤਰਾਂ (ਕਿ ਜਿਸ ਤਰਾਂ ਮੇਰੇ ਪੁਤ੍ਰਾਂ ਨਾਲ ਕੀਤੀ ਏ ਕਰਕੇ ਈ) ਲਵਾਂਗਾ। ੧੧. ਦੇਵਤੇ ਪਾਸ ਖਲੋਤੇ ਸਨ ਅਤੇ ਇੰਦ੍ਰ ਦਿਆਂ ਪੁਤ੍ਰਾਂ ਨੇ ਤਲਵਾਰਾਂ ਕਢੀਆਂ ਹੋਈਆਂ ਸਨ। ੧੨. (ਇੰਦ੍ਰ ਨੇ ਕਹਿਆ ਕਿ) ਮੈ ਜਾਦੂ ਚਲੌਂਦਾ ਹਾਂ, (ਫੇਰ) ਬਾਦਸ਼ਾਹ (ਵੀਰਯਨਾਦ) ਦੀਆਂ ਹਾਲਤਾਂ। ੧੩. ਕਿਹੋ ਜਹੀਆਂ ਹੋਣਗੀਆਂ ? (ਭਾਵ-ਬਹੁਤ ਬੁਰੀ ਹਾਲਤ ਹੋਵੇਗੀ ਅਤੇ ਮੈਂ ਵੇਖਾਂਗਾ) ਦੇਵਤਿਆਂ ਨੇ ਅਰਜ਼ਾਂ ਕਰ ਕੇ ਸਿਰ ਪੈਰਾਂ ਤੇ ਰਖੇ। ੧੪. (ਇੰਦ੍ਰ ਨੇ ਆਖਿਆ) ਇਸ ਵਾਰੀ ਮੈਂ ਜਾਦੂ ਚਲਾਵਾਂਗਾ ਜੰਗ ਦੇ ਪਾਸੇ ਨੂੰ ਇਸ ਤ਼ਰਾਂ ? ੧੫. ਸਾਰਿਆਂ ਨੇ ਮਿੰਨਤਾਂ ਕੀਤੀਆਂ ਹਥ ਜੋੜ ਕੇ ਆਜਜ਼ੀ ਅਤੇ ਖ਼ੁਸ਼ਾਮਦ ਨਾਲ। ੧੬. ਇਹ ਸਲਾਹ ਅੱਛੀ ਨਹੀਂ ਕਿ ? ਬਾਦਸ਼ਾਹ ਫੌਜ ਵਿੱਚ ਰਹੇ (ਭਾਵ-ਬਾਦਸ਼ਾਹ ਨੂੰ ਜੰਗ ਤੋਂ ਬਾਹਰ ਰਹਿਣਾ ਚਾਹੀਦਾ ਏ)।

[1]ਦੁਸ਼ਮਨ ਕਵੀਸਤ ਗ਼ਾਲਿਬ, ਨੁਮਾ ਦਸਤ ਜਾਨ ਕਾਲਿਬ,
[2]ਦਿਲ ਸੁਦੰਦ ਹਮਹ ਹਾ ਦਾਦੰਦ ਪਿਸਰਾਨ ਜਾਨੇ ॥
[3]ਤਉਅਨ-ਵ-ਕਰਹਨ ਪਸੰਦੰਦ ਅਜ਼ ਜੰਗ ਬਾਜ਼ ਮਾਦੰਦ,
[4]ਕਰਦੰਦ ਜੰਗ ਰੁਖ਼ਸਤ ਫਰਜ਼ੰਦ ਦਿਲ ਰੁਬਾਨੇ ॥
[5]ਫਰਮੂਦ ਬਿਸਨੁ ਬਾਰੀ, ਹੂਰਾਂ ਕੁਨੰਦ ਕਾਰੀ,
[6]ਤੁਮ ਜਾਹੁ ਖੋਜਤਾਈਂ ਸਿਵ ਬ੍ਰਹਮ ਆਦਿ ਰਾਨੇ ॥੩੫॥੩੭੦॥੨੨੫੨॥

ਕਰਨਾਟੀ ॥

[7]ਗਨਪਤਿ ਕੁਬੇਰ, ਸ਼ਾਮਾ, ਯਮ, ਬਰੁਨ, ਹਵਨ, ਅਭਿਰਾਮਾ,
[8]ਲਿਆਵੋ ਸ਼ਿਤਾਬ ਸਾਤੁਰ, ਢੰਢੋਲ ਲੋਕ ਸਾਰੇ ॥
[9]ਰੁਖ਼ਸਤ ਭਏ ਫਰਿਸ਼ਤੇ, ਮੁਤਲਸ[A] ਹਵਾਇ ਗਸ਼ਤੇ,
[10]ਅਬ ਸੁਨੋ ਜੰਗ ਨਾਮਹ, ਬਾਸਵ-ਤਨਜ ਪਵਾਰੇ ॥
[11]ਮ੍ਰਿਗ ਚੱਛੁ ਜੰਗਜੂ ਆਂ, ਅਸਹਬ ਮੈਦਾਨ ਪੂਆਂ,
[12]ਕਮਲ ਮੁਖ ਜੰਗ ਆਮਦ, ਸਿੰਘ-ਧੁਜਾ ਸਵਾਰੇ ॥
[13]ਮਹਾਨ-ਭਾਰਥ ਜੰਗ ਆਏ, ਹੰਸ ਧੁਜ ਸਮਰ ਰਿਸਾਏ,
[14]ਮੈਨ-ਸਾਗਰ ਦਵੀਦੰਦ ਗਜ,ਬਆਮਦ ਫਰਾਂ ਅਖਾਰੇ ॥੩੬॥੩੭੧॥੨੨੫੩॥

ਮਕਰਾ ॥

[15]ਸ਼ਮਸ਼ੇਰ ਗੁਰਜ ਦਸਤੇ, ਕੈਬਰ, ਕਮਾਨ-ਮੁਸਤੇ,
[16]ਨਾਚੁਖ ਕਮੰਦ ਖੰਜਰ, ਨਾਵਕ ਕਸ਼ੀਦ ਆਮਦ ॥

---

੧. ਦੁਸ਼ਮਣ ਜ਼ਾਬਰ ਅਤੇ ਗ਼ਾਲਿਬ ਹੈ, ਜਿੰਦ ਅਤੇ ਜਿਸਮ ਹੱਥਾਂ ਤੇ ਦਿਸਦਾ ਏ (ਭਾਵ-ਮਰਨਾ ਨੇੜੇ ਹੈ)। ੨. ਸਾਰੇ ਦੇ ਸਾਰਿਆਂ ਦੇ ਦਿਲਾਂ ਵਿੱਚ (ਸੁਦੰਦ) ਖੁੜਕਦੀ ਏ ਕਿ ਲੜਕਿਆਂ ਨੇ ਜਾਨਾਂ ਦੇ ਦਿੱਤੀਆਂ ਨੇ)। ੩. ਖੁਸ਼ੀ ਅਤੇ ਗ਼ਮੀ ਨਾਲ (ਭਾਵ-ਹੈਰਾਨਗੀ ਨਾਲ) ਉਨਾਂ ਪਸੰਦ ਕੀਤਾ, ਜੰਗ ਤੋਂ ਬਾਹਰ ਰਹੇ।੪. ਅਤੇ ਪਿਆਰਿਆਂ ਬਚਿਆਂ ਨੂੰ ਯੁਧ ਲਈ ਵਿਦਾ ਕੀਤਾ। ੫. ਕੰਮ ਕਰਨ ਵਾਲੀਆਂ ਹੂਰਾਂ ਨੂੰ ਪੈਦਾ ਕਰਨਹਾਰ ਵਿਸ਼ਨੂ ਨੇ ਕਹਿਆ। ੬. ਕਿ ਤੁਸੀ ! ਸ਼ਿਵ ਬ੍ਰਹਮਾ ਆਦਿਕ ਰਾਜਿਆਂ ਦੀ ਭਾਲ ਨੂੰ ਜਾਓ ? ੭. ਗਣੇਸ਼, ਕੁਬੇਰ, ਸ੍ਵਾਮਿਕਾਰਤਿਕ, ਧਰਮਰਾਜ, ਵਰੁਣ ਹਵਨ ਅਤੇ ਅਭਿਰਾਮੇ ਨੂੰ। ੮. ਸਾਰਿਆਂ ਲੋਕਾਂ ਵਿੱਚੋਂ ਲੱਭ ਕੇ ਛੇਤੀ ਤੋਂ ਛੇਤੀ ਲਿਆਓ ? ੯. ਉਹ ਖਬਰਾਂ ਦੇਣ ਵਾਲੇ ਅਤੇ ਹਵਾ ਵਾਂਗ ਤੁਰਨ ਵਾਲੇ ਫਰਿਸ਼ਤੇ ਵਿਦਾ ਹੋ ਗਏ ।੧੦. ਹੁਣ (ਬਾਕੀ) ਜੰਗ ਨਾਮਾ ਸੁਣੋ ? ਇੰਦ੍ਰ ਪੁਤ੍ਰਾਂ ਦੇ ਪੁਆੜੇ। ੧੧. ਉਸ (ਪਾਸਿਉਂ) ਮ੍ਰਿਗਚਛੁ (ਜੰਗਜੂ) ਸੂਰਵੀਰ ਨੇ ਘੋੜੇ ਨੂੰ ਮੈਦਾਨ ਵਿਚ ਦੌੜਾਇਆ। ੧੨. ਕਮਲ-ਮੁਖ ਵੀ ਜੰਗ ਵਿਚ ਆਇਆ ਸ਼ੇਰ ਦੇ ਚਿੰਨ੍ਹ ਦੀ ਧੁਜਾ ਸਵਾਰ ਕੇ।੧੩.ਮਹਾਨ ਭਾਰਥ ਹੰਸ ਧੁਜ ਅਤੇ ਮੈਨ ਸਾਗਰ ਵੀ ਜੰਗ ਨੂੰ ਕ੍ਰੋਧ ਕਰ ਕੇ ਆਏ।੧੪. ਹਾਥੀ ਦੌੜ ਕੇ (ਤੁਰਤ) ਜੰਗ ਵਿੱਚ ਆ ਗਏ। ੧੫. ਤਲਵਾਰਾਂ ਗੁਰਜ ਹੱਥਾਂ ਵਿੱਚ, ਤੀਰ ਕਮਾਨ ਮੁੱਠਾਂ ਵਿੱਚ। ੧੬. ਨੇਜ਼ੇ, ਫਾਹੀਆਂ ਖੰਜਰਾਂ ਅਤੇ ਤੀਰ ਖਿੱਚ ਕੇ ਆਏ।

A ਮੁਤਲਾਸ਼ ਖੋਜ ਕਰਨ ਵਾਲਾ, ਤਲਾਸ਼ੀ ਲੈਣ ਵਾਲਾ, ਵੀ ਭਾਵ ਵਿਚ ਸਹੀ ਮਿਲਦਾ ਏ।

[1]ਆਂ ਸੂ ਬ-ਜੰਗ-ਖ਼ੇਜ਼ਾਂ, ਗੁਰਦਾਂ ਪਲੰਗ ਸਤੇਜ਼ਾਂ,
[2]ਸ਼ਾਤੈਨ ਸ਼ਿ੍ਗਾਲ ਖਸਮਾ, ਖ਼ੁਦ ਰਾ ਬ-ਜੰਗ ਰਸਾਨਦ ॥
[3]ਫਰਹੂਨ ਯਲਹ ਚਿੰਜਾਸਾ, ਫਰਹਾਮ ਬ੍ਰਿਤੁ-ਆਸਾ,
[4]ਜ਼ਰੋ ਪਾਯ ਗ਼ਰਕ ਆਹਨ, ਹਰ ਯਕ ਨਜ਼ੋ ਤਵਾਨਦ ॥
[5]ਬੇਰੂਨ ਸਫ ਇਸਤਾਦਹ, ਮਰਕਬ ਚੁ ਬਾਦ ਰਾ ਦਹ,
[6]ਨਾਚੁਖ਼ ਜੌਲਾਨ ਦਾਦਹ, ਰੂਬਰੂ ਸਤੇਜ਼ ਆਮਦ ॥੩੭॥੩੭੨॥੨੨੫੪॥
[7]ਦੋ ਸੂਇ ਤੀਰ ਬਾਰਾਂ, ਪੈਕਾਂ-ਵਿਸ਼ਾਂ ਸਵਾਰਾਂ,
[8]ਗੁਰਜੋ-ਕਮੰਦ ਅਫਸਾਂ ਗਰਦਨ ਜਨਾ ਸਿਪਾਹਾਂ ॥
[9]ਹਮਲੇ ਹਜ਼ਾਰ ਕਰਦੰਦ, ਯਕਬਾਰ ਜ਼ਖ਼ਮ ਬੁਰਦੰਦ,
[10]ਪੈਵਸਤੰਦ ਯਲਹ ਹਮਸਰ. ਗੁਰਦਾਨ ਜਾਨਕਾਹਾਂ ॥
[11]ਪੈਵਸਤੰਦ ਪਹਿਲਵਾਨਾ, ਕੁਸ਼ਤੀਗਰੀ ਜਵਾਨਾ,
[12]ਆਵੇਖਤੰਦ ਹਰਯਕ, ਦੋ ਸੂ ਸੁਲਤਾਨ ਸ਼ਾਹਾਂ ॥
[13]ਫਿਰਸ਼ਤੇ ਸ਼ੁਦੰਦ ਗ਼ਾਲਿਬ, ਬਰਾਮਦ ਹਮਹ ਮਤਾਲਿਬ,
[14]ਅੰਦਾਖ਼ਤ ਬਰ ਜ਼ਮੀਨੇ,ਕੁਸ਼ਤੰਦ ਜੰਗ ਖ਼੍ਾਹਾਂ॥੩੮॥੩੭੩॥੨੨੫੫॥

ਬਿਸਨੁਪਦ ਦੀਪਕ ਕਰਨਾਟੀ ਮਕਰਾ ॥

[15]ਬਦਲੋ ਗ੍ਰਿਫਤ ਜ਼ਾਂਹਾਂ ਤਬਲੇ ਅਫ਼ਰਾਖ਼ਤ ਸ਼ਾਹਾਂ,
[16]ਕਰਦੰਦ ਆਫਰੀਂ-ਹਾ, ਅਲਵੀ ਹਮਹ ਬਰਾਹਾਂ ॥

---

੧.ਉਸ ਪਾਸਿਓਂ ਜੰਗ ਵਿੱਚ ਉਠਣ ਵਾਲੇ, ਦਲੇਰ ਸ਼ੇਰ ਵਾਂਗ ਲੜਨ ਵਾਲੇ ।੨.ਸ਼ਾਤੈਨ, ਸ਼ਿ੍ਗਾਲ ਅਤੇ ਖ਼ਸਮਾਂ ਨੇ ਜੰਗ ਵਿਚ ਆਪਣੇ ਆਪ ਨੂੰ ਭੇਜਿਆ ਫਰਹੂਨ ਯੋਧਾ, ਚਿੰਜਾਸਾ, ਫਰਹਾਮ ਅਤ ਵ੍ਰਿਤਆਸਾ । ੩. ਸਿਰ ਤੋਂ ਪੈਰਾਂ ਤਕ ਲੋਹੇ ਵਿੱਚ ਗ਼ਰਕ (ਭਾਵ-ਸਿਰ ਤੋਂ ਪੈਰਾਂ ਤਾਈਂ ਸੰਜੋਆਂ ਪਹਿਨੀਆਂ ਹੋਈਆਂ ਸਨ) । ੪. ਉਨਾਂ ਤੋਂ ਹਰੇਕ (ਸ਼ਖਸ) ਤਾਕਤਵੰਦ ਨਹੀਂ (ਭਾਵ-ਕੋਈ ਵਿਰਲਾ ਈ ਇਨਾਂ ਤੋਂ ਤਕੜਾ ਹੋਵੇਗਾ) । ੫. ਕਤਾਰ ਤੋਂ ਬਾਹਰ (ਨਿਕਲਕੇ) ਖਲੋ ਗਏ, ਵਾ ਵਾਂਗ ਚਲਣਵਾਲੇ ਘੋੜਿਆਂ ਨੂੰ ਦੌੜਾਇਆ । ੬. ਨੇਜ਼ਿਆਂ ਦੀਆਂ ਛਾਲਾਂ ਪਵਾਈਆਂ (ਭਾਵ-ਨੇਜ਼ੇ ਉੱਛਾਲੇ. ਜੰਗ ਦੇ ਸਾਮ੍ਹਣੇ ਆਏ । ੭. ਦੋਹਾਂ ਪਾਸਿਓਂ ਤੀਰਾਂ ਦੀ ਬਾਰਸ਼ ਹੋਈ ਸਵਾਰਾਂ ਨੇ ਤੀਰ ਚਲਾਏ । ੮. ਗੁਰਜ ਅਤੇ ਫਾਹੀਆਂ ਝਾੜੀਆਂ (ਚਲਾਈਆਂ) ਧੌਣ ਭੰਨਣ ਵਾਲਿਆਂ ਫੌਜੀਆਂ ਨੇ । ੯. ਹਜ਼ਾਰ-ਹਾ ਹਮਲੇ ਕੀਤੇ ਇਕੋ ਵਾਰੀ ਈ ਘਾਵ ਲਾਹ ਦਿੱਤੇ । ੧੦. ਬਰੋਬਰ ਦਿਆਂ ਨੂੰ ਯੋਧੇ ਚਿੰਬੜ ਗਏ ਯੋਧਿਆਂ ਨੂੰ ਯੋਧੇ । ੧੧. ਪਹਿਲਵਾਨਾਂ ਨੂੰ ਮੱਲ ਯੁਧ ਕਰਨ ਵਾਲੇ ਜਵਾਨ ਚਿੰਬੜ ਗਏ । ੧੨. ਦੋਹਾਂ ਪਾਸਿਆਂ ਤੋਂ ਹਰੇਕ ਬਾਦਸ਼ਾਹ ਨਾਲ ਬਾਦਸ਼ਾਹ ਲਟਕ ਗਏ (ਭਾਵ-ਫਸ ਗਏ) । ੧੩. ਦੇਵਤੇ ਬਲਵਾਨ ਹੋ ਗਏ ਸਾਰੀਆਂ ਮੁਰਾਦਾਂ ਪੂਰੀਆਂ ਹੋ ਗਈਆਂ । ੧੪. ਯੁਧ ਚਾਹੁਣ ਵਾਲਿਆਂ ਨੂੰ ਮਾਰ ਕੇ ਜ਼ਮੀਨ ਉਤੇ ਸੱਟ ਦਿੱਤਾ । ੧੫. ਉਨਾ ਤੋਂ ਬਦਲੇ ਲਏ ਅਤੇ ਸ਼ਾਹੀ ਨਗਾਰੇ ਬੁਲੰਦ ਕੀਤੇ (ਭਾਵ—ਬਹੁਤ ਵਜਾਏ) । ੧੬. ਹੈਰਾਨੀਆਂ ਕਰ ਦਿਤੀਆਂ ਉਨ੍ਹਾਂ ਤੋਂ ਵਧ ਕੇ ਸਾਰਿਆਂ ਈ ਦੇਵਤਿਆਂ ਨੇ ।

[1]ਕੁਸ਼ਤੰਦ ਦੈਤ ਜਿਸ਼ਤਾਂ ਸੰਗ ਸਖ਼ਤ ਤਨਦਰੁਸਤਾਂ,
[2]ਨਾਜ਼ੁਕ-ਬਦਨ ਫਰਿਸ਼ਤੇ ਖ਼ੁਰਦ-ਸਾਲ ਨਾਜ਼ਨਾਹਾਂA ॥
[3]ਆਂ ਸੂ ਅਦੂ ਸਿਪਾਹਾਂ, ਬੁਰਦੰਦ ਹਮਹ ਤਬਾਹਾਂ,
[4]ਪਤਾਬੂਤ ਦਰ-ਮਜਾਨੇ ਕਰਦੰਦ ਤੰਗ-ਨਿਗਾਹਾਂ ॥
[5]ਬਰ ਸ਼ੁਤਰਹਾ ਨਿਹਾਦਹ, ਨਜ਼ਦੀਕ ਸ਼ਹ ਰਸਾਦਹ,
[6]ਪਿਸਰਾਂਨਬੀਰਹ ਖ਼ੁਸਰੋ, ਮੁਰਦੰਦ ਮੁਸਾਫ ਆਹਾਂ ॥੩੯॥੩੭੪॥੨੨੫੬॥
[7]ਦਾਨਵ ਰਿਸਾਯ ਜੁੱਟੇ ਬਹੁ ਸੈਨ ਸਕ੍ਰ ਕੁੱਟੇ,
[8]ਚਹੁੰਗਿਰਦ ਘੇਰ ਲੀਨੋ, ਬਰਸੈ ਨਰਾਂਚ ਗੋਲਾ ॥
[9]ਚਿਤ੍ਰ ਗੁਪਤ ਸੈਨ ਧਾਈ, ਸੁਰਗਨ ਕਰੀ ਧਵਾਈ,
[10]ਸੁਨਿ ਹਰਖ ਕੀਨ ਬਾਸਵ, ਬੰਦਤ-ਚਰਨ ਅਮੋਲਾ ॥
[11]ਮੁਜ਼ਦਹ ਨੁਵੀਦ ਪਿਸਰਾਂ, ਜ਼ਿੰਦਹ ਸ਼ੁਦੰਦ ਬਸਰਾਂ,
[12]ਹਾਤਿਫ ਸਰੋਸ਼ ਦੀਨੋ. ਖ਼ੁਸ਼ਖ਼ਬਰ ਹਾ ਅਤੋਲਾ ॥
[13]ਜੁੱਟੇ ਦੂ ਸੂ ਸਵਾਰਾਂ, ਤੁੰਦੋ ਵਰਯਾਮ ਖ਼ੂੰਖ੍ਵਾਰਾਂ,
[14]ਮੰਡੋ ਮੁਸਾਫਿ-ਕੰਜਾਮਤਿ, ਬਾਜਤਿ-ਮ੍ਰਿਦੰਗ ਢੋਲਾ ॥੪੦॥੩੭੫॥੨੨੫੭॥
[15]ਦਲੇਰਾਂ ਮੈਦਾਨਿ ਆਯ, ਭਾਖੋਂ ਤਿਨਹ ਗਨਾਜ਼
[16]ਮਾਸੂਨ ਯਲਹ ਖ਼ੂਨੀ, ਹੰਤਾਲ ਜ਼ਿਆਂ-ਸ਼ੇਰੇ ॥
[17]ਅਨਕੂਸ ਵਜ਼ੀਰ-ਪਿਸਰੇ, ਫਰਜਾਮ ਯਲਹ ਜ਼ਬਰੇ,
[18]ਕੀਖਾਹ ਜੰਗ ਆਯਦ,- ਲਲਕਾਰ ਗਿਰਦ ਫੇਰੇ ॥

---

੧. ਬੁਰੇ ਦੈਤਜ ਮਾਰ ਦਿੱਤੇ ਪਥਰਾਂ ਵਰਗੇ ਸਖਤ ਤੰਦਰੁਸਤ (ਸ਼ਰੀਰਾਂ ਵਾਲੇ)। ੨. ਨਰਮ ਸ਼ਰੀਰਾਂ ਵਾਲੇ ਦੇਵਤਿਆਂ ਬੁਢਿਆਂ ਵਰਗੇ ਨਾਜ਼ੁਕਾਂ ਨੇ। ੩. ਉਸ ਪਾਸਜੋਂ ਦੁਸ਼ਮਣ ਫੌਜਾਂ ਨੇ ਸਾਰਿਆਂ ਤਬਾਹਾਂ (ਮੁਰਦਿਆਂ) ਨੂੰ ਲੈ ਗਏ। ੪. ਸੰਦੂਕਾਂ ਵਿਚ ਬੰਦ ਕਰ ਦਿੱਤੇ। ੫. ਊਠਾਂ ਉੱਤੇ ਰਖ ਕੇ ਵੀਰਯ ਨਾਦ ਦੇ ਪਾਸ ਪਹੁੰਚਾ ਦਿੱਤਾ। ੬. ਜੰਗ ਵਿੱਚ ਮਰਿਆਂ ਹੋਇਆਂ ਪੁਤ੍ਰਾਂ ਅਤੇ ਘੋੜਿਆਂ ਨੂੰ। ੭. ਦੈਤਜ ਕ੍ਰੋਧਵਾਨ ਹੋ ਕੇ ਜੁਟ ਪਏ, ਇੰਦ੍ਰ ਦੀ ਬਹੁਤ ਫੌਜ ਕੁੱਟ ਦਿੱਤੀ। ੮. ਚਹੁੰਆਂ ਪਾਸਿਆਂ ਤੋਂ ਘੇਰ ਲਿਆ ਲੋਹ-ਬਾਣ ਅਤੇ ਗੋਲੇ ਵਰੇ। ੯. ਚਿਤ੍ਰ ਗੁਪਤਾਂ ਦੀ ਫੌਜ ਚਲ ਪਈ, ਦੇਵਤਿਆਂ ਨੇ ਵੀ ਚੜ੍ਹਾਈ ਕੀਤੀ। ੧੦.ਸੁਣ ਕੇ ਇੰਦ੍ਰ ਨੇ ਖੁਸ਼ੀ ਕੀਤੀ ਅਤੇ ਵਿਸ਼ਨੂ ਜੀ ਦੇ ਚਰਨਾਂ ਨੂੰ ਮੱਥਾ ਟੇਕਦਾ ਹੈ। ੧੧. ਖ਼ੁਸ਼ਖ਼ਬਰੀ ਤੇ ਖੁਸ਼ਖ਼ਬਰੀ ਲੜਕਿਆਂ ਦੀ ਕਿ ਸਿਰਾਂ ਸਮੇਤ ਜੀਉਂਦੇ ਹੋ ਗਏ ਹਨ। ੧੨. ਪੁਕਾਰਨ ਵਾਲੇ (ਫਰਿਸ਼ਤੇ) ਨੇ ਗੈਬ ਦੀ ਆਵਾਜ਼ ਦਿੱਤੀ (ਜਿਸ ਨਾਲ) ਬੇਅੰਤ ਖੁਸ਼ੀਆਂ ਹੋਈਆਂ। ੧੩.ਦੋਹਾਂ ਪਾਸਿਆਂ ਤੋਂ ਸਵਾਰ ਜੁਟ ਪਏ, ਤੇਜ਼, ਬਲਵਾਨ ਅਤੇ ਲਹੂ ਪੀਣ ਵਾਲਿਆਂ ਨੇ। ੧੪.ਘਮਸਾਨ ਯੁੱਧ ਆਰੰਭਿਆ, ਢੋਲਕੀਆਂ ਤੇ ਢੋਲ ਵੱਜਣ ਲਗ ਪਏ। ੧੫. (ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਜਿਹੜੇ) ਯੋਧੇ ਮੈਦਾਨ ਵਿੱਚ ਆਏ ਉਹਨਾਂ ਨੂੰ ਗਿਣ ਕੇ ਕਹਿੰਦਾ ਹਾਂ। ੧੬. ਮਾਸੂਨ ਖ਼ੂਨੀ ਯੋਧਾ, ਹੰਤਾਲ-ਪਾੜਖਾਣਾ ਸ਼ੇਰ। ੧੭.ਵਜ਼ੀਰ ਦਾ ਪੁਤ੍ਰ ਅਨਕੂਸ, ਫਰਜਾਮ ਭਾਰੀ ਯੋਧਾ। ੧੮. ਅਤੇ ਕੀਖਾਹ (ਯੋਧਾ) ਜੰਗ ਵਿੱਚ ਆਇਆ ਤੇ ਲਲਕਾਰ ਕੇ ਇਰਦ ਗਿਰਦ ਫਿਰਿਆ

**A** ਕਈਆਂ ਬੀੜਾਂ ਵਿੱਚ ਪਾਠ "ਨਾਜ਼ਨੀਹਾ" ਵੀ ਹੈ ਪਰੰਤੂ ਬਾਕੀ ਅਨੁਪ੍ਰਾਸ਼ ਉਪਰੋਕਤਿ ਈ ਹਨ।

[1]ਈਾਂ ਸੁ ਦਲੇਰ ਢੂਕੇ, ਅਸਪਾਂ ਕੁਦਾਇ ਝੂਕੇ,
[2]ਚਿਤ੍ਰ-ਗ੍ਰੀਵ, ਚਿਤ੍ਰ-ਬਰਨੰ, ਹੰਸ ਗ੍ਰੀਵ ਆਨ ਘੇਰੇ
[3]ਰਤਨਾਗਰ ਮਤੰਗ ਪੇਲਜੈ, ਸਨਮੁਖ ਮੁਸਾਫ ਹੇਲਜੈ,
[4]ਲਲਕਾਰ ਇਕ ਏਕੇ ਰੂਬਕਾਰ ਜੰਗ-ਨੇਰੇ ॥੪੧॥੩੭੬॥੨੨੫੮॥

ਦੀਪਕ ਮਕਰਾ ॥
[5]ਦੋ ਸੁ ਚਲੀ ਤਲਵਾਰੇਂ, ਹਰਬਹ ਹਜ਼ਾਰ ਵਾਰੇਂ,
[6]ਮੁਜੰਨ ਰੋਕ ਲੇਵਤ, ਪੱਟੰਤ ਫਾਂਧ ਹੂਲੇਂ ॥
[7]ਨਾਚੁਖ਼, ਪਟਾ-ਭ੍ਰਮਾਵਤ, ਤਕਾਇ ਬ੍ਰਿਨ-ਘਾਵਤ,
[8]ਬਰਸਾਇ ਬਾਨ, ਗੋਲਾ, ਖ਼ੰਜਰ, ਖ਼ਦੰਗ, ਸੂਲੈਂ ॥
[9]ਬਖ਼ਤਰ ਜ਼ਿਰਹ ਸ਼ਿਕਸਤਹ, ਜ਼ਖ਼ਮੀ ਤਮਾਮ ਗਸ਼ਤਹ,
[10]ਹਾਯਲ ਦੂ ਸੂ ਸਿਪਾਹਾਂ, ਮਰਕਬ-ਸਵਾਰ ਝੂਲੈਂ
[11]ਆਖ਼ਿਰ ਫਰੋਦ ਹੂਏ, ਮਲਦਾਯ ਏਕ ਦੂਏ,
[12]ਕਰ ਲਾਂਤ ਮੁਸ੍ਰਿ ਹਰਬਹ, ਪਹਿਲਵਾਨ ਮਰਦ ਘੁਲੈਂ ॥੪੨॥੩੭੭॥੨੨੫੯॥

ਦੀਪਕ ਕਰਨਾਟੀ ॥
[13]ਖ਼ੰਜਰ ਕਟਾਰਿ ਬਾਹਤ, ਸੂਰੱਤ੍ਰ ਹਠ ਨਿਬਾਹਤ,
[14]ਦੋ ਸੁ ਚਲੀ ਦੂਧਾਰਾ, ਭਟ ਮਾਰੇ ਮਰੇ ਸਾਰੇ ॥
[15]ਹੂਰਾਂ ਬੇਵਾਨ ਮਾਹੀ, ਲੈ ਗਈ ਸੂਰ ਕਾਹੀ,
[16]ਚਸ਼ਮਾਨ ਅਸ਼ਕ ਜਾਰੀ, ਹਾ-ਹਾ-ਸਭੀ ਪੁਕਾਰੇ ॥

---

੧. ਇਸ ਪਾਸਿਜੋਂ ਵੀ ਦਲੇਰ ਢੁਕ ਪਏ, ਘੋੜਿਆਂ ਨੂੰ ਕੁਦਾ ਕੇ ਲੜਾਈ ਵੱਲ ਝੁਕ ਆਏ। ੨. ਚਿਤ੍ਰ ਗ੍ਰੀਵ, ਚਿਤ੍ਰ ਵਰਨ ਅਤੇ ਹੰਸ ਗ੍ਰੀਵ ਨੇ ਆਣ ਘੇਰਿਆ। ੩. ਰਤਨਾਗਰ ਨੇ ਹਥੀ ਭਜਾਇਆ ਜੰਗ ਨੂੰ ਸਾਮ੍ਹਣੇ ਹੱਲਾ ਕੀਤਾ। ੪. ਇਕੱਲੇ ਇਕੱਲੇ ਨੂੰ ਲਲਕਾਰ ਕੇ ਯੁੱਧ ਦੇ ਨੇੜੇ ਅਤੇ ਸਾਮ੍ਹਣੇ ਹੋਏ। ੫. ਦੋਹਾਂ ਪਾਸਿਆਂ ਤੋਂ ਤਲਵਾਰਾਂ ਚਲੀਆਂ, ਹਜਾਰਹਾ ਵਾਰੀ ਭੱਜੇ। ੬. ਪਟਿਆਂ ਵਾਲੇ ਕੁੱਦ ਕੇ ਹੁਲ੍ਹਾਂ ਮਾਰਦੇ ਹਨ ਅਤੇ (ਅੱਗੋਂ) ਢਾਲਾਂ ਤੇ ਰੋਕ ਲੈਂਦੇ ਹਨ। ੭. ਨੇਜ਼ੇ ਅਤੇ ਪਟਾ ਫੇਰਦੇ ਹੋਏ ਤੱਕ ਕੇ ਵਾਰ ਮਾਰਦੇ ਨੇ। ੮. ਸੂਲਾਂ, ਤੀਰ ਤਲਵਾਰਾਂ, ਗੋਲੇ ਅਤੇ ਬਾਣਾਂ ਨੂੰ ਵਰ੍ਹਾ ਕੇ। ੯. ਸੰਜੋਆਂ ਅਤੇ ਕਵਚ ਪਾਟੇ ਹੋਏ, ਸਭ (ਯੋਧੇ) ਜ਼ਖਮੀ ਹੋ ਗਏ। ੧੦. ਦੋਹਾਂ ਪਾਸਿਆਂ ਦੀਆਂ ਫੌਜਾਂ ਵਿੱਚੋਂ ਅੱਗੇ ਨਿੱਤਰਣ ਵਾਲੇ ਘੋੜਸਵਾਰ (ਮਸਤੀ) ਵਿਚ ਝੂਮਦੇ ਹਨ। ੧੧. ਅਖੀਰ !!! ਇਕ ਦੂਜੇ ਦੇ ਪਹਿਲਵਾਨੀ ਦਾਵਾਂ ਦੇ ਥੱਲੇ ਹੋ ਗਏ। ੧੨. ਲੱਤਾਂ ਮੁਕੀਆਂ ਨਾਲ ਹਮਲਾ ਕਰਨ ਲਈ ਦੌੜੇ ਅਤੇ ਪਹਿਲਵਾਨ ਮਰਦ ਘੁਲਦੇ ਹਨ। ੧੩. ਖੰਜਰਾਂ ਅਤੇ ਕਟਾਰਾਂ ਵਾਹੁੰਦੇ ਹੋਏ ਸੂਰਵੀਰਤਾ ਅਤੇ ਹਠ (ਧਰਮ) ਨੂੰ ਨਿਬਾਹੁੰਦੇ ਹਨ। ੧ ਦੋਹਾਂ ਪਾਸਿਆਂ ਤੋਂ ਬਰਛੀਆਂ ਚਲੀਆਂ, ਯੋਧੇ ਸ਼ਸਤ੍ਰਾਂ ਨੂੰ ਮਾਰ ਕੇ ਮਰ ਗਏ। ੧੫. ਹੂਰਾਂ ਵਿਮਾਨਾਂ ਵਿੱਚ ਪਾ ਕੇ ਯੋਧਿਆਂ ਨੂੰ ਕਿਤੇ ਲੈ ਗਈਆਂ (ਥਾਂ-ਪਤਾ ਈ ਨਹੀਂ ਕਿ ਕਿਥੇ ਲੈ ਗਈਆਂ?) ੧੬. ਅੱਖਾਂ 'ਚੋਂ ਆਂਸੂ ਚਲ ਪੲੇ ਅਤੇ ਸਾਰੇ ਹੀ ਹਾਇ! ਹਾਇ!! ਪੁਕਾਰਨ ਲਗ ਪਏ।

[1]ਸੁਰਪਾਲ ਦੇਖ ਹਾਲਤ, ਰਿਸ ਭਰ ਜੋ ਬਹੁ ਖ਼ਜ਼ਾਲਤ,
[2]ਖ਼ੁਦ ਕਸਦ ਜੰਗ ਕੀਨੋ, ਪਿਸਾਰਨ ਗਿਰਦ ਸਾਰੇ ॥
[3]ਰਿਪੁ ਮਾਰ ਮਾਰ ਭਾਈ, ਪਠਿ ਦੀਂਜਿਯੇ ਗਿਰਰਾਈ,
[4]ਜਹ ਹੈ ਜੁਨਾਬ ਬਾਰੀ, ਦੈ ਸੰਗ ਪਰ-ਸਤਾਰੇ ॥੪੩॥੩੭੮॥੨੨੬੦॥

[5]ਖ਼ੁਦ ਰਹੇ ਫੌਜ ਮਾਹੀ, ਸੁਰਗਨ ਧਿਰਵਾਸ ਆਹੀ,
[6]ਦੀਂਬਾਰ ਜੰਗ ਬਾਹਮ, ਪੈਵਸਤਮ ਮੁਸਾਫ-ਧਾਨੈ
[7]ਕਰਦੰਦ ਵਿਦਾਇ ਆਹਾਂ, ਬਾਸਵ ਫਰਿਸ਼ਤੇ ਸ਼ਾਹਾਂ,
[8]ਸਪੁਰਦ ਕਰਦ ਬਾਰੀ ਕਰ ਚਸ਼ਮ-ਨਮ, ਜ਼ਮਾਨੈ
[9]ਮਰਾਲ ਕਾਯ, ਹੰਸ-ਸਾਨੀ, ਅੰਜਨ-ਮਰਾਲ ਬਾਨੀ,
[10]ਚਿਤ੍ਰ-ਸਾਗਰ ਮਤੰਗ ਪੇਲੇ, ਮੈਨ-ਸਾਗਰ ਯਲਹ ਜਵਾਨੈ ॥
[11]ਗ਼ਜ਼ਬਾਂ ਪਰਖਾਸ਼ ਜੁਸਤੰਦ, ਜ਼ਦ ਬਾਂਗ ਸਖ਼ਤ ਗੁਫਤੰਦ,
[12]ਮਲਊਨ ਸਿਪੀਦਕਾਰਾਂ, ਇਸਤਾਦ ਬਾਸ਼ ਮਯਾਨੈ ॥੪੪॥੩੭੯॥੨੨੬੧॥

[13]ਚਿੱਛਰ ਜਾਮੂਸ, ਰੋਬਿਨ, ਕੰਤਾਲ, ਤ੍ਰਊਸ, ਹੂਬਿਨ,
[14]ਮਰਕਬ ਚੌਗਾਨ-ਖ਼ੇਜ਼ਾਂ, ਆਮਦ ਚੁ ਗਾਦ ਗਰਰਾਂ ॥
[15]ਮੁਬਾਰਿਜ਼-ਤਲਬ ਦੁ ਸੂਏ, ਰੂਬਕਾਰਿ-ਜੰਗ ਹੂਏ,
[16]ਗੁਰਜੋ ਕਮੰਦ ਹਮਲੇ ਕਰਦੰਦ ਤੀਰ ਬਰਰਾ ॥

---

੧. ਇੰਦ੍ਰ ! ਹਾਲਤ ਨੂੰ ਵੇਖ ਕੇ ਗੁੱਸੇ ਨਾਲ ਭਰ ਗਿਆ ਅਤੇ ਬਹੁਤ ਹੀ ਸ਼ਰਮਸਾਰੀ ਹੋਈ । ੨. ਆਪ ਜੰਗ ਦਾ ਇਰਾਦਾ ਕੀਤਾ ਅਤੇ (ਗਿਰਦ) ਪਾਸ (ਖਲੋਤਿਆਂ) ਲੜਕਿਆਂ ਨੂੰ (ਸਾਰੇ) ਕਹਿਆ । ੩. ਐ ਭਾਈ ! ਵੈਰੀਆਂ ਨੂੰ ਮਾਰ ਮਾਰ ਕੇ, ਸੁਮੇਰੁ ਪ੍ਰਬਤ ਤੇ ਭੇਜ ਦਿਓ ? (ਭਾਵ–ਮਰੇ ਹੋਏ ਦੁਸ਼ਮਣਾਂ ਦੀਆਂ ਲੋਥਾਂ ਨੂੰ ਸੁਮੇਰੁ ਤੇ ਭੇਜ ਦਿਓ) ੪. ਜਿਥੇ ਜੁਨਾਬ ਬਾਰੀ (ਵਿਸ਼ਨੁ ਭਗਵਾਨ ਜੀ) ਹਨ ਨਾਲ ਸੇਵਕਾਂ ਨੂੰ ਦੇ ਕੇ । ੫. (ਇੰਦ੍ਰ) ਆਪ ਫੌਜ ਵਿਚ ਰਿਹਾ, (ਜਿਸ ਤੋਂ) ਦੇਵਤਿਆਂ ਨੂੰ ਹੌਸਲਾ ਰਹੇ (ਅਤੇ ਮੂੰਹੋਂ ਆਖਿਆ ਕਿ) ੬. ਇਸ ਵਾਰੀ ਮੇਰੇ ਨਾਲ ਯੁੱਧ (ਹੋਵੇਗਾ) ਮੈਂ ਯੁੱਧ ਧਾਨੀ ਨੂੰ ਚਿੰਬੜਾਂਗਾ (ਭਾਵ–ਆਪ ਜੰਗ ਕਰਾਂਗਾ) । ੭. ਉਨ੍ਹਾਂ ਨੂੰ ਵਿਦਾ ਕਰ ਦਿਤਾ, ਇੰਦ੍ਰ ਦੇਵਤਿਆਂ ਦੇ ਬਾਦਸ਼ਾਹ ਨੇ । ੮. ਵਿਸ਼ਨੁ ਦੇ ਸਪੁਰਦ ਕੀਤਾ, ਥੋੜੀ ਦੇਰ ਲਈ ਅੱਖਾਂ ਤਰ ਕਰ ਕੇ (ਭਾਵ–ਰੋ ਕੇ) । ੯. ਮਰਾ ਲਬਾਯ, ਹੰਸਸਾਨੀ ਅਤੇ ਅੰਜਨਮਰਾਲ ਬਾਨੀ (ਯੋਧਾ) ੧੦. ਚਿਤ੍ਰ-ਸਾਗਰ ਅਤੇ ਮੈਨਸਾਗਰ ਜਵਾਨ ਯੋਧਿਆਂ ਨੇ ਹਾਥੀ ਦੌੜਾਏ । ੧੧. ਕ੍ਰੋਧਵੰਤ (ਯੋਧੇ) ਜੰਗ ਲਭਦੇ ਹਨ, ਅਵਾਜ਼ਾਂ ਮਾਰ ਕੇ (ਸਖ਼ਤ) ਕੌੜਾ ਬੋਲਦੇ ਹਨ । ੧੨. (ਮਲਊਨ) ਦੈਤਜ ਅਤੇ (ਸਿਪੀਦਕਾਰਾਂ) ਦੇਵਤੇ (ਜੰਗ) ਵਿੱਚ ਖਲੋ ਗਏ । ੧੩. ਚਿੱਛਰ, ਜਾਮੂਸ, ਰੋਬਿਨ, ਕੰਤਾਲ, ਤ੍ਰਊਸ ਅਤੇ ਹੂਬਿਨ । ੧੪. ਖੁੰਡੀ ਦੀ ਖੇਡ ਲਈ ਉੱਠਣ ਵਾਲਿਆਂ ਘੋੜਿਆਂ ਉੱਪਰ (ਭਾਵ-ਜੰਗ ਦੇ ਸ਼ਿਕਸ਼ਿਤ ਘੋੜਿਆਂ ਤੇ ਸ੍ਵਾਰ ਹੋ ਕੇ) ਗੱਜਦੇ ਹੋਏ ਬੱਦਲ ਵਾਂਗੂ ਆਏ । ੧੫. ਦੋਹਾਂ ਪਾਸਿਆਂ ਤੋਂ ਜੰਗ ਦੀ ਇੱਛਾ ਵਾਲੇ ਲੜਾਈ ਨੂੰ ਸਾਮ੍ਹਣੇ ਹੋਏ । ੧੬. ਗੁਰਜ ਅਤੇ ਕਮੰਦਾਂ (ਫਾਹੀਆਂ) ਨਾਲ ਹਮਲੇ ਕੀਤੇ ਅਤੇ ਤੀਰਾਂ ਦੀ ਬਾਰਸ਼ ਕੀਤੀ ।

[1]ਤਰਵਾਤਰ ਜ਼ਨਾ ਸਿਲਾਹਾਂ, ਖ਼ੂੰਖ਼੍ਵਾਰ ਜਾਨਕਾਹਾਂ,
[2]ਸੁਰ ਅਸੁਰ ਜੰਗ ਜੁੱਟੇ, ਕ਼ਯਾਮਤ ਪਦੀਦ ਸਰਰਾਂ
[3]ਤੜੰਗਾ-ਤੜੰਗ ਕੈਬਰ, ਪਲੰਗਾ-ਪਲੰਗ ਤੈ ਕਰ,
[4]ਸਦਾਯ ਰੋਜ਼-ਕਯਾਮਤ ਬਰਖ਼ਾਸਤ ਗੋ ਜ਼ਿਕਰਰਾਂ ॥੪੫॥੩੯੦॥੨੨੬੨॥
[5]ਦੋ ਦਲ ਦੁ ਸੂਇ ਠਾਂਢੇ, ਸ਼ੇਰਾਨ ਜੰਗ ਮਾਂਡੇ,
[6]ਨਿਰਖਤਿ ਸਭੈ ਦੁਨਯਾਈ, ਭਟ ਜੰਗ-ਜਦਲ ਸਾਰੇ
[7]ਗਿਰਗੇ ਤੁਰੰਗ ਜੰਗਹ, ਹਰਬੈ ਹਜ਼ਾਰ ਦੰਗਹ,
[8]ਮੰਗਾਯ ਦਿਗਰ ਅਸਹਬ, ਤੁਰਕਾਨ ਜੰਗ ਠਾੜੇ
[9]ਸ਼ੇਰਾਨਿ ਗਿਰਦ ਕਰਦੰਦ ਚੌਗਾਨ ਗੋਇ ਬੁਰਦੰਦ,
[10]ਤੇਗ਼ੋਂ ਅਲਮ ਮਯਾਨੇ, ਦੋ ਦਸਤਿ ਤੇਗ਼ ਝਾਰੇ ॥
[11]ਦੋ ਸੂ ਚਲੀ ਤਰਵਾਰੈਂ, ਯਕ ਯਕ ਸਮਰ ਹਕਾਰੈਂ,
[12]ਮਗ ਰੋਕ ਲਿਯਸਿ ਨਿਸਚਰ, ਹਲਕਹ ਚੌਗਿਰਦ ਮਾਰੇ ॥੪੬॥੩੯੧॥੨੨੬੩॥

ਬਿਸਨੁਪਦ ਦੀਪਕ ਕਰਨਾਟੀ ਮਕਰਾ ॥

[13]ਕਮੰਦ ਡਾਰ ਦੀਨਜੇ, ਤੁਰਕਾਨ ਬੰਦ ਕੀਨਜੋ,
[14]ਲੈ ਗਏ ਫੌਜ ਮਾਹੀ, ਦਾਨੂ ਪਕਰ ਫਰਿਸ਼ਤੇ
[15]ਕੋ ਕਹੇ ਕਿ ਮਾਰ ਡਾਰੋ, ਕੋ ਕਹੇ ਕਿ ਸ਼ਾਹ ਦਿਖਾਰੋ,
[16]ਕੋ ਕਹੇ ਕਿ ਬੰਦ ਰਾਖੋ, ਸਲਾਹ ਨੇਕ ਬਸਤੇ ॥

---

੧. ਤਰ-ਬ-ਤਰ ਸ਼ਸਤ੍ਰ ਮਾਰੇ ਲਹੂ ਪੀਣ ਵਾਲਿਆਂ ਅਤੇ ਜਿੰਦ ਨੂੰ ਘਾਹ ਸਮਝਣ ਵਾਲਿਆਂ ਨੇ। ੨. ਦੇਵਤੇ ਅਤੇ ਦੈਤਯ ਯੁੱਧ ਨੂੰ ਜੁੜ ਪਏ, ਸਿਰਾਂ ਉਪਰ ਕ਼ਯਾਮਤ (ਮੌਤ) ਦਿਸ ਪਈ। (ਅਰਥਾਤ ਮਰਨ ਮਾਰਨ ਤੋਂ ਬਿਨਾ ਹੋਰ ਗਯਾਤ ਨਾਂ ਰਹੀ)। ੩. ਤੀਰ ਤੜਾਕ ਤੜਾਕ (ਚੱਲੇ), ਕੂੱਦ ਕਰ ਕੇ ਸ਼ੇਰਾਂ ਵਾਂਗ ਛਾਲਾਂ ਮਾਰਦੇ (ਸਨ)। ੪. ਪ੍ਰਲਯ ਦੇ ਦਿਨ ਵਾਂਗੁ ਆਵਾਜ਼ਾਂ (ਅਰਥਾਤ ਭਯਾਨਕ ਬੋਲਾਂ ਨੂੰ ਬੋਲ ਕੇ) ਵਡਿਆਈਆਂ ਕਰਨ ਵਾਲੇ (ਯੋਧੇ) ਉੱਠ ਖਲੋਤੇ। ੫. ਦੋਵੇਂ ਦਲ ਦੋਹੀਂ ਪਾਸੀਂ ਖਲੋਤੇ ਸਨ ਅਤੇ ਦਲੇਰ ਸੂਰਵੀਰ ਯੁੱਧ ਕਰਦੇ ਸਨ। ੬. ਸਾਰੀ ਦੁਨੀਆ ਵੇਖਦੀ ਸੀ ਸਾਰੇ ਯੋਧੇ ਮਹਾ ਯੁੱਧ ਵਿੱਚ ਲਗੇ ਹੋਏ ਸਨ। ੭. ਯੁੱਧ ਭੂਮਿ ਵਿਚ ਘੋੜੇ ਡਿੱਗ ਪਏ, ਹਜ਼ਾਰਾਂ ਈ ਲੜਾਈ ਕਰਨ ਵਾਲੇ (ਐਧਰ ਓਧਰ) ਦੌੜੇ। ੮. ਹੋਰ ਘੋੜਿਆਂ ਨੂੰ ਮੰਗਵਾ ਕੇ (ਚੜ੍ਹੇ) ਅਤੇ ਹੂਰਾਂ ਜੰਗ ਵਿੱਚ ਖਲੋਤੀਆਂ ਸਨ। (ਭਾਵ-ਸੂਰਵੀਰਾਂ ਨੂੰ ਲੜਦਿਆਂ ਮਰਦਿਆਂ ਵੇਖ ਕੇ ਵਿਆਹੁਣਾਂ ਚਾਹੁੰਦੀਆਂ ਸਨ)। ੯. ਸ਼ੇਰਾਂ ਨੇ ਘੇਰਾ ਪਾਲਿਆ, ਖਿੱਦੋ ਖੂੰਡੀ (ਦੀ ਖੇਡ ਨੂੰ) ਲੈ ਗਏ। ੧੦. ਮਯਾਨਾਂ 'ਚੋਂ ਤਲਵਾਰਾਂ ਖਿੱਚੀਆਂ ਅਤੇ ਦੁਹੱਥੜੀਆਂ ਤਲਵਾਰਾਂ ਮਾਰਦੇ ਹਨ। ੧੧. ਦੋਹਾਂ ਪਾਸਿਆਂ ਤੋਂ ਤਲਵਾਰਾਂ ਚਲੀਆਂ ਇਕੱਲੇ ਇਕੱਲੇ ਨੂੰ ਜੰਗ ਲਈ ਵੰਗਾਰਦੇ ਹਨ। ੧੨. ਦੈਂਤਾਂ ਨੇ ਰਸਤਾ ਰੋਕ ਲਿਆ ਅਤੇ ਚਹੁੰਈਂ ਪਾਸੀਂ ਘੇਰਾ ਪਾ ਲਿਆ। ੧੩. ਫਾਹੀ ਪਾ ਦਿਤੀ ਅਤੇ ਤੁਰਕਾਂ ਨੇ ਕੈਦ ਕਰ ਲਿਆ। ੧੪. ਦੈਤਯ, ਦੇਵਤਿਆਂ ਨੂੰ ਫੜ ਕੇ ਫੌਜ ਵਿੱਚ ਲੈ ਗਏ। ੧੫. ਕੋਈ ਕਹਿੰਦਾ ਏ ਕਿ ! ਮਾਰ ਸੁੱਟੋ ? ਕੋਈ ਕਹਿੰਦਾ ਏ ਕਿ ਬਾਦਸ਼ਾਹ (ਵੀਰਯਨਾਦ) ਨੂੰ ਵਿਖਾਓ। ੧੬. ਕੋਈ ਕਹਿੰਦਾ ਏ ਕਿ ਕੈਦ ਰੱਖੋ ? (ਅਖੀਰ ਨੂੰ) ਨੇਕ ਸਲਾਹ ਬੰਨ੍ਹਣ ਦੀ ਹੋਈ।

[੧]ਵਜ਼ੀਰਾਂ ਸਲਾਹ ਕੀਨੀ, ਦਰ ਬੰਦ ਦਰਿ ਗਿਰ ਦੀਨੀ,
[੨]ਗਲ ਤੌਕ਼ ਬੰਦ ਬਾਯਦਸਤ ਬੰਦ ਫਿਰੋਹਿਸਤੇ ॥

[੩]ਮਹਬੂਸ ਕਰਦ ਸੁਰਗਨ, ਪਿਸਰਾਨ ਸਕ੍ਰ ਗੁਲ-ਤਨ,
[੪]ਦਰ ਕੁੰਜ ਕੋਹ ਗਾਰੇ ਕਰਦੰਦ ਖ਼੍ਵਾਰ ਖ਼ਿਸਤੇ ॥੪੭॥੩੮੨॥੨੨੬੪॥

[੫]ਯਕਬਾਰ ਹਮਲਹ ਕੀਨਾ, ਸੁਰ ਅਸੁਰ ਜੋੜ ਕੀਨਾ,
[੬]ਗ਼ਾਲਿਬ ਸ਼ੁਦਹ ਅਸੁਰਦਲ, ਸੁਰ ਕਟਕ ਪੁਸ਼ਤ ਦੀਨਾ ॥

[੭]ਸਰਦਾਰ ਨਾਮਦਾਰਾਂ, ਆਹਰਮਨਾ ਸਵਾਰਾਂ,
[੮]ਸ਼ੁਦੈ ਖ਼ੈਲ ਖ਼ੈਲ ਹਮਲੈ, ਸੁਰਪਾਲ ਘੇਰ ਲੀਨਾ ॥

[੯]ਬਹੁਮਾਰ ਮਚੀ ਭਾਰੀ, ਮੁਠਿ-ਭੇੜ ਜੁੱਧ ਕਰਾਰੀ,
[੧੦]ਕ਼ਯਾਮਤ ਪਦੀਦ ਆਮਦ, ਤੁਰਕਾਨ ਲੇਤ ਕੀਨਾA ॥

[੧੧]ਤਨਹਾ ਸੁਰੇਸ ਜੰਗੇ, ਕ਼ਾਯਮ ਦਮਾ ਪਿਲੰਗੇ,
[੧੨]ਅਸੁਰਾਨ ਗਿਰਦ ਕਰਦੰਦ, ਹਜੂਮ ਹਮਲਹ ਕੀਨਾ ॥੪੮॥੩੮੩॥੨੨੬੫॥

[੧੩]ਨਰਾਚ, ਚਿਤ੍ਰ ਮਾਲਾ, ਫੀਲਬਾਨ-ਦੇਵ-ਪਾਲਾ,
[੧੪]ਜੂਝੇ ਦੋਊ ਸਮਰ-ਕਰ, ਤਨਹਾ ਸੁਰੇਸ ਰਜ਼ਮੇ ॥

[੧੫]ਅਸਰਾਨ ਗਿਰਦ ਕਰਦੰਦ, ਹਮਲੇ ਹਜ਼ਾਰ ਬੁਰਦੰਦ,
[੧੬]ਯਕਬਾਰ ਹਰਬਹ ਕਰਦੰਦ, ਬਾਰਾਨ ਤੀਰ ਹੁਜਮੇ ॥

---

੧. ਵਜ਼ੀਰਾਂ ਨੇ ਸਲਾਹ ਕੀਤੀ, ਪਹਾੜ ਦੀ ਕੰਦਰਾ ਵਿੱਚ ਕੈਦ ਕਰ ਦਿੱਤੇ। ੨. (ਅਤੇ ਕਹਿਆ ਕਿ) ਗਲਾਂ ਵਿੱਚ ਪਟੇ-ਬੰਦ ਚਾਹੀਦੇ ਹਨ (ਇਸਤ੍ਰਾਂ) ਕਮਜ਼ੋਰ ਬਨ੍ਹ ਲਏ। ੩. ਦੇਵਤਿਆਂ ਨੂੰ ਕੈਦ ਕਰ ਲਿਆ (ਜਿਹੜੇ ਕਿ) ਇੰਦ੍ਰ ਦੇ ਪੁਤ੍ਰ ਫੁਲਾਂ ਵਰਗੇ ਸ਼ਰੀਰਾਂ ਵਾਲੇ ਸਨ। ੪. ਪਹਾੜ ਦੀ ਕੰਦਰਾ ਦੇ ਗੋਸ਼ੇ ਵਿੱਚ ਖ਼੍ਵਾਰ ਅਤੇ ਖ਼ਸਤਾ ਹਾਲਤ ਵਿੱਚ ਕਰ ਦਿੱਤੇ। ੫. ਇਕੇ ਵਾਰੀ ਹੱਲਾ ਕੀਤਾ, ਦੇਵਤਿਆਂ ਅਤੇ ਦੈਂਤਾਂ ਨੇ (ਜੋੜ) ਯੁੱਧ ਕੀਨਾ। ੬. ਦੈਂਤਾਂ ਦਾ ਦਲ ਤਕੜਾ ਹੋ ਗਿਆ, ਅਤੇ ਦੇਵਤਿਆਂ ਦੀ ਫੌਜ ਨੇ ਪਿੱਠ ਦੇ ਦਿੱਤੀ। ੭. ਪ੍ਰਸਿੱਧ ਸਰਦਾਰ ਦੈਤਾਂ ਦੇ ਸ੍ਵਾਰਾਂ ਨੇ। ੮. ਫੌਜ ਦਰ ਫੌਜ ਤੇ ਹੱਲੇ ਹੋਏ ਤੇ ਇੰਦ੍ਰ ਨੂੰ ਘੇਰ ਲਿਆ। ੯. ਬਹੁ ਭਾਰੀ ਮਾਰ ਮੱਚ ਪਈ, ਮੁੱਠ-ਭੇੜ ਦਾ ਕਰਾਰਾ ਜੰਗ ਹੋ ਪਿਆ। ੧੦. ਪ੍ਰਲਯ ਆਈ ਹੋਈ ਦਿਸੀ ਅਤੇ ਦੈਤਯ ਅਦਾਵਤ ਲੈਂਦੇ ਹਨ। ੧੧. ਜੰਗ ਵਿੱਚ ਇਕੱਲਾ ਇੰਦ੍ਰ ਫੁੰਕਾਰਨ ਵਾਲੇ ਸ਼ੇਰ ਵਾਂਗ ਕ਼ਾਯਮ ਹੋ ਗਿਆ। ੧੨. (ਮੁਖੀ) ਦੈਂਤਾਂ ਨੇ ਘੇਰਾ ਘੱਤ ਲਿਆ ਅਤੇ ਹਜੂਮ ਨੇ ਹਮਲੇ ਕੀਤੇ। ੧੩. ਨਰਾਂਚ ਅਤੇ ਚਿਤ੍ਰਮਾਲਾ (ਦੋਵੇਂ ਹੀ) ਇੰਦ੍ਰ ਦੇ ਹਥਿਵਾਨ। ੧੪. ਲੜ ਕੇ ਮਰ ਗਏ ਜੰਗ ਵਿੱਚ ਇੰਦ੍ਰ ਇਕੱਲਾ ਰਹਿ ਗਿਆ। ੧੫. ਦੈਂਤਾਂ ਨੇ ਘੇਰਾ ਪਾ ਲਿਆ ਅਤੇ ਹਜ਼ਾਰਹਾ ਹੱਲੇ ਕੀਤੇ। ੧੬. ਇਕੇਵਾਰੀ ਭੱਜ ਦੌੜ ਕੀਤੀ (ਹੁਜ਼ਮੇ ਗਠਿਆਂ) ਭਾਵ-ਤੀਰਾਂ ਦੀਆਂ ਪੰਡਾ ਦੀ ਬਾਰਸ਼ ਕੀਤੀ।

A ਇਸ ਪੱਦ ਦੀ ਲਵੰਤਾ ਇਓਂ ਵੀ ਸ਼ੁੱਧ ਮਲੂਮ ਹੁੰਦੀ ਏ, ਸੰਧੀ ਉੱਛੇਦ, ਤੁਰਕ+ਅਨਾਲੇ+ਤਕੀਨਾ = ਭਾਵ-ਦੈਤਯ (ਪ੍ਰਲਯ ਦੀ) ਅਗਨਿ ਦਿਸਦੇ ਹਨ।

[1]**ਬਾਸਵ** ਰਿਸਾਯ ਜੁੱਟਜੋ, ਆਯੁਧ ਅਪਾਰ ਛੁੱਟਜੋ,
[2]ਹੈਬਤ ਹਿਰਾਸ-ਕਾਰੀ ਆਹਰਮਨਾਨ ਜ਼ਖਮੇ ॥

[3]ਗਿਰਗੇ ਸਵਾਰ ਪਾਯਕ, ਸਰਦਾਰ ਫੌਜ-ਨਾਯਕ,
[4]ਚਤੁਰੰਗ ਸੈਨ ਕੂਟਜੋ, ਕਰਦੰਦ ਰਵਾਂ ਤਿਲਸਮੇ ॥੪੯॥੩੮੪॥੨੨੬੬॥

ਬਿਸਨੁਪਦ ਦੀਪਕ ਕਰਨਾਟੀ ਮਕਰਾ ॥

[5]ਆਹਰਮਨਾ ਹਜੂਮੇ, ਬਸ ਖ਼ੈਲ ਖੈਲ ਧੂਮੇ,
[6]ਕਰਦੰਦ ਗਿਰਦ ਬਾਸਵ, ਨੈਰੰਗ ਸ਼ੁਰੂ ਕੀਨੇ ॥

[7]ਜਾਦੂ ਫਰੇਬ ਨੈਰੰਗ, ਆਗਾਜ਼ ਕਰਦ ਦਰ ਜੰਗ,
[8]ਪਿਨਹਾਂ ਸ਼ੁਦੰਦ ਦਾਨਵ, ਸਰ ਸਸਤ੍ਰ ਕਾਟ ਦੀਨੇ ॥

[9]ਹਮਲੈ ਹਜੂਮ ਸਾਰੇ, ਅਸੁਰਾਨ ਕਾਰਜ਼ਾਰੇ,
[10]ਹਰਬੈ ਹਜ਼ਾਰ ਪੂਰਾਂ, ਸੁਰ-ਪਾਲ ਘੇਰ ਲੀਨੇ ॥

[11]ਤਨਹਾ ਸੁਰੇਸ ਆਕੁਲ, ਤਨ ਜਖਮਹਾ ਬਜ਼ਾਕੁਲ,
[12]ਸਰਾਸੀਮ ਜੰਗ ਹਾਯਲ, ਸੌਦਾਇ ਜ਼ਹਰ ਪੀਨੇ ॥੫੦॥੩੮੫॥੨੨੬੭॥

[13]ਨਾਮਦਾਰ ਹਮਹ ਹਾਯਲ, ਬਸੇ ਮੁਰਦੋ ਬਸੇ ਘਾਯਲ,
[14]ਪਿਸਰਾ ਹਮਹ ਆਵਾਰਹ, ਤਨਹਾ ਸੁਰੇਸ ਦਰ ਜੰਗ ॥

[15]ਹਰਸੂਇ ਗਿਰਦ ਦੁਸ਼ਮਨ, ਕਰਦੰਦ ਹਮਹ ਪਰਾ ਮਨ,
[16]ਤੀਰੋ ਤੁਫੰਗ ਪੂਰਾਂ, ਹਰਬੈ ਈਰਾਕ ਵੋ ਸੰਗ ॥

---

੧. ਇੰਦ੍ਰ ਕ੍ਰੋਧਵਾਨ ਹੋ ਕੇ ਜੁੜ ਪਿਆ ਅਤੇ ਬੇਅੰਤ ਸ਼ਸਤ੍ਰ ਚਲ ਪਏ। ੨. ਭਜਾਨਕ ਤੋਂ (ਹਿਰਾਸਕਾਰੀ) ਭਜਾਨਕ ਦੈਂਤਾਂ ਨੂੰ (ਜ਼ਖਮੇ) ਸੱਟਾਂ ਵਜੀਆਂ। ੩. ਸਵਾਰ ਅਤੇ ਪੈਦਲ ਵੀ ਡਿਗ ਪਏ, ਫੌਜ ਦੇ ਮਾਲਕ ਸਰਦਾਰ ਵੀ (ਡਿਗ ਪਏ)। ੪. ਚਾਰ ਤਰਾਂ ਦੀ ਫੌਜ ਕੁੱਟੀ; ਜਾਦੂ (ਛਲ) ਚਲੌਣੇ ਸ਼ੁਰੂ ਕੀਤੇ। ੫. ਦੈਂਤਾਂ ਦਿਆਂ ਹਜੂਮਾਂ ਨੇ ਬਹੁਤ ਟੋਲਿਆਂ ਦੇ ਟੋਲਿਆਂ ਨੇ ਧੂੰਮਾ ਪੌਂਦਿਆਂ ਹੋਇਆਂ। ੬. ਇੰਦ੍ਰ ਦਾ ਗਿਰਦਾ ਕਰ ਲਿਆ ਅਤੇ ਜਾਦੂ ਸ਼ੁਰੂ ਕਰ ਦਿੱਤੇ। ੭. ਜਾਦੂ, ਫਰੇਬ, ਮਕਰ ਜੰਗ ਵਿੱਚ ਸ਼ੁਰੂ ਕਰ ਦਿੱਤਾ। ੮. ਦੈਂਤ ਲੁਕ ਗਏ ਤੀਰ ਅਤੇ ਸ਼ਸਤ੍ਰ ਵੀ ਕਟ ਦਿੱਤੇ। ੯,੧੦. ਸਮੁਦਾਯ ਦੇ ਸਮੁਦਾਯ ਹਜੂਮ ਨੇ ਹੱਲੇ ਕੀਤੇ ਦੈਂਤਾਂ ਨੇ ਜੰਗ ਵਿੱਚ ਹਜ਼ਾਰਾਂ ਈ ਤੀਰ ਚਲਾਏ ਅਤੇ ਇੰਦ੍ਰ ਨੂੰ ਘੇਰ ਲਿਆ। ੧੧. ਇਕੱਲਾ ਇੰਦ੍ਰ ਦੁਖੀ ਹੋ ਗਿਆ, ਸਰੀਰ ਤੇ ਬਹੁਤਿਆਂ ਘਾਵਾਂ ਨਾਲ ਵਜਾਕੁਲ ਹੋ ਗਿਆ। ੧੨. ਭਜਾਨਕ ਜੰਗ ਵਿੱਚ ਹੈਰਾਨ ਹੋ ਗਿਆ (ਜਿਸ ਤਰਾਂ) ਜ਼ਹਰ ਪੀਤਿਆਂ ਸ਼ੌਦਾ ਹੋ ਗਿਆ ਹੋਵੇ। ੧੩. ਸਾਰੇ ਈ ਵਿੱਚ ਔਣ ਵਾਲੇ ਨਾਮਦਾਰ (ਯੋਧਿਆਂ) ਚੋਂ ਬਹੁਤੇ ਮੁਰਦੇ ਅਤੇ ਬਹੁਤੇ ਜ਼ਖ਼ਮੀ ਹੋ ਗਏ। ੧੪. ਸਾਰੇ ਲੜਕੇ ਵੀ ਆਵਾਰਾ ਹੋ ਗਏ (ਅਰਥਾਤ ਪੁਤ੍ਰਾਂ ਦਾ ਵੀ ਕੋਈ ਪਤਾ ਨ ਰਿਹਾ) ਇੰਦ੍ਰ ਇਕਲਾ ਜੰਗ ਵਿੱਚ ਰਿਹਾ। ੧੫. ਸਾਰੇ ਈ ਦੁਸ਼ਮਣਾਂ ਨੇ ਚੁਤਰਫੀਂ ਘੇਰਾ ਪਾ ਲਿਆ। ੧੬. ਤੀਰ ਅਤੇ ਬੰਦੂਕਾਂ ਦਲੀਆਂ ਅਤੇ ਨਾਲ ਈ ਇਰਾਕੀ ਘੋੜੇ ਵੀ ਦੌੜੇ।

[1]ਸਦਹਾ ਕਮੰਦ ਲੀਨੇ, ਅਸੁਰਾਨ ਗਿਰਦ ਕੀਨੇ,
[2]ਯਕਬਾਰ ਹਮਲੇ ਬੁਰਦੰਦ, ਕਰਦੰਦ ਸਕ੍ਰਾ ਤੰਗ ॥
[3]ਦਰ ਗੁਲੂ ਬੰਦ ਕੀਨੇ, ਸਦਹਾ ਕਮੰਦ ਦੀਨੇ,
[4]ਮਹਬੂਸ ਕੈ ਸੁਰੇਸੁਰ, ਜ਼ੰਜੀਰ ਤੌਕ੍ਰ ਪਾ ਲਹੰਗ ॥੫੧॥੩੮੬॥੨੨੬੮॥

ਬਿਸਨੁਪਦ ਰਾਗੁ ਦੀਪਕ ਤਰਹ ਦੂਜੀ ॥ ਲੀਨੁ-ਪਕਰ ਸੁਰੇਸਹੂੰ-ਕੋ[5] ਡਾਰ ਕੈ ਕਮੰਦ-ਗਰੇ[6],
ਦੈ ਕੈ ਜੰਜੀਰ[7] ਤੌਕ[8] ਬੇੜੀ ਪਗ-ਭਾਰੀ-ਜੂ ॥
[9]ਕੀਨੋ-ਬੰਦਸਾਰ ਦੈ-ਬੰਦ-ਗਿਰਾ-ਦਸਤ-ਪਾਯ,
ਪਠੈ-ਦੈ-ਸੰਗ-ਸੂਰ ਪ੍ਰਤਨਾ-ਅਧਿਕਾਰੀ ਜੂ ॥
[10]ਦੀਨੁ-ਕਰ-ਸੰਗ ਸੁਤ-ਪਾਂਚੋ-ਪਠਾਯ-ਤਹਾਂ[11]
ਫਤਹ-ਕੋ ਨਕਾਰ[12] ਦੀਨੋ, ਦਾਨੂ-ਦਲ-ਸਾਰੀ ਜੂ ॥
ਲੂਟ ਲੀਨਜੂ ਕੋਸ਼[13] ਅਰੁ ਭੰਡਾਰ-ਅਰਬ-ਖਰਬ-ਸਭੀ,
ਭੂਖਨ ਅਨਮੋਲ-ਜੜਿਤ ਬਜੂਨ-ਮਨਜਾਰੀ ਜੂ[14] ॥੫੨॥੩੮੭॥੨੨੬੯॥

ਪੁਹਪਕ-ਬੇਵਾਨ, ਐਰਾਵਤ[15] ਉਚਸ੍ਰਵਾ[16] ਆਦਿ,
ਅਸੁ, ਗਜ, ਸਯੰਦ-ਸੁਭਗ, ਸਸਤ੍ਰ-ਬਿਜਲਾਰੀ[17] ਜੀA ॥
ਹੀਰ, ਚੀਰ, ਅਪਛਰ, ਸੁ-ਕੁਮਾਰਿ ਅਲਪ-ਬੈਸ[18] ਸਭੀ,
ਸੁਘਰ,[19] ਸਜਾਨੀ, ਇੰਦੁ-ਮੁਖੀ[20] ਉਜਜਾਰੀ[21] ਜੀ ॥
ਨਾਨਾ-ਪਦਾਰਥ ਸੁ-ਸ੍ਰਗ-ਕੇ ਅਪੂਰਬ[22] ਸਭੀ,
ਗੰਧ੍ਰਬਿ ਬਰੰਗਿ, ਹੂਰ, ਸਾਂਚਨ-ਸੁਧਾਰੀ ਜੀ[23] ॥

---

੧. ਸੈਂਕੜੇ ਈ ਫਾਹੀਆਂ ਲਈਆਂ ਹੋਈਆਂ ਦੈਂਤਾਂ ਨੇ ਘੇਰਾ ਪਾ ਲਿਆ। ੨. ਇਕੋ ਵਾਰੀ ਹੀ ਹਮਲੇ ਕੀਤੇ, ਅਤੇ ਉਨ੍ਹਾਂ ਨੇ ਇੰਦ੍ਰ ਨੂੰ ਤੰਗ ਕਰ ਦਿੱਤਾ। ੩. (ਗਲ) ਵਿੱਚ ਗੁਲੂਬੰਦ ਪਾ ਦਿੱਤਾ, ਸੈਂਕੜੇ ਈ ਫਾਹੀਆਂ ਪਾ ਦਿੱਤੀਆਂ। ੪. ਇੰਦ੍ਰ ਨੂੰ ਕੈਦ ਕਰ ਕੇ, ਜ਼ੰਜੀਰ, ਤੌਕ੍ਰ ਅਤੇ ਰੱਸੇ ਪਾ ਦਿੱਤੇ (ਭਾਵ-ਬਹੁਤ ਈ ਫਾਹੀਆਂ ਪਾਈਆਂ)। ੫. ਇੰਦ੍ਰ ਨੂੰ। ੬. ਗਲ ਵਿੱਚ ਫਾਹੀ। ੭. ਹਥਕੜੀ। ੮. ਲੋਹੇ ਦਾ ਹੱਸ, ਜਿਹੜਾ ਪਿਛਲੇ ਜ਼ਮਾਨੇ ਵਿਚ ਕੈਦੀਆਂ ਨੂੰ ਗਲ ਵਿੱਚ ਪਾ ਕੇ ਬੰਨ੍ਹਿਆ ਜਾਂਦਾ ਸੀ। ੯. ਕੈਦਖਾਨਹ, ਜੇਲ। ਜੇਲ ਵਿੱਚ ਬੰਦ ਕਰ ਦਿੱਤਾ ਅਤੇ ਹੱਥ ਪੈਰ ਪੱਕੇ ਕਰ ਕੇ ਬੰਨ੍ਹ ਛੁੱਤੇ। ੧੦. ਸੇਨਾਪਤਿ। ੧੧. ਨਾਲ ਹੀ ਪੰਜੇ (ਇੰਦ੍ਰ ਦੇ) ਪੁਤ੍ਰ ਵੀ ਕਰ ਦਿੱਤੇ ਅਤੇ ਓਥੇ ਹੀ ਭੇਜ ਦਿੱਤੇ। ੧੨. ਧੌਂਸਾ, ਨਗਾਰਾ। ੧੩. ਖਜ਼ਾਨਾ। ੧੪. ਹੀਰਿਆਂ ਅਤੇ ਮਣੀਆਂ ਵਾਲੇ। ੧੫. ਇੰਦ੍ਰ ਦੇ ਹਾਥੀ ਦਾ ਨਾਮ ਹੈ। ੧੬. ਇੰਦ੍ਰ ਦਾ ਘੋੜਾ। ੧੭. ਚਮਕਦਾਰ ਸ਼ਸਤ੍ਰ। ੧੮. ਛੋਟੀ ਉਮਰ ਦੀਆਂ ਉੱਤਮ ਲੜਕੀਆਂ। ੧੯. ਚਤੁਰ। ੨੦. ਚੰਦ ਵਾਂਗੂ ਮੂੰਹਾਂ ਵਾਲੀਆਂ ਪ੍ਰਸਿੱਧ। ੨੧. ਗੋਰੇ ਰੰਗ ਵਾਲੀਆਂ। ੨੨. ਨਵਾਂ, ਅਜਿਹਾ ਪਦਾਰਥ—ਜਿਸ ਵਰਗਾ ਪਹਿਲੋਂ ਨਾਂ ਪ੍ਰਾਪਤ ਹੋਇਆ ਹੋਵੇ। ੨੩. (ਮਾਨੋਂਕਿ ?) ਸੱਚਿਆਂ ਨਾਲ ਬਣਾਈਆਂ ਹੋਈਆਂ ਹਨ।

A ਕਈਆਂ ਬੀੜਾਂ ਵਿੱਚ ਇਸ ਬੰਦ ਦਾ ਤੁਕਾਂਤ "ਜੂ" ਪਦ ਨਾਲ ਵੀ ਲਿਖਣਾ ਹੋਇਆ ਏ।

[1]ਸੂਰਨ-ਕੇ-ਸੀਸ, ਹਸਤ, ਪਾਉ ਕਰ-ਬੰਦ-ਸਭੀ,
[2]ਖਰਵਾਰ-ਹਾਯ ਮੂਏ-ਜੇ ਜੁੱਧ-ਗਹਵਾਰੀ ਜੀ ॥੫੩॥੩੮੮॥
ਦੀਨੋ-ਹੈ-ਪਠਾਯ ਸਮਾਜ[3] ਸਭੀ ਭੂਪ[4] ਪਾਸ,
ਦੈ ਕੈ ਮੁਮਾਰਖੀ[5] ਸੁਰੇਸ-ਸੁਰਨ[6] ਜੀਤਿ ਕੋ
[7]ਨਜ਼ਰ-ਔ-ਨਿਆਜ਼[8], ਤੋਫਹਾਯ[9], ਅੱਸਵਾਰ, ਪੈਕ[10]
ਸੁਮੁਖਿ-ਸੁ-ਲੋਚਨਿ[11] ਅਰੁ, ਜਾਨਤਿ-ਰਸ-ਰੀਤਿ-ਕੋ[12] ॥
ਹੰਸਨ-ਕੇ-ਚੌਰ, ਤਖਤ-ਸੁਭ ਛਤ੍ਰ-ਮਨਿਨ,
[13]ਕੁਤਬ ਹਾਯA ਅਲਵੀ-ਨਟ-ਨਾਟਕ ਬਿਪ੍ਰੀਤਿ ਕੋ ॥
ਪਠੈ-ਦੈ-ਬਧਾਈ, ਬ੍ਰਿਜਨਾਦ-ਪੈ ਸਮਾਜ ਸਭੀ,
ਕੀਨੋ-ਖੁਦ-ਕੂਚ-ਅਸੁਰਾਨ ਪੁਰਹੀਤਿ-ਕੋ[14] ॥੫੪॥੩੮੯॥੨੨੭੧॥
ਚਾਲੈ-ਲੈ-ਸਾਥ-ਅਸੁਰ ਸਕ੍ਰ ਆਦਿ-ਜੋਧਾ-ਜੁਤ,
ਦੈ-ਦੈ-ਬਹੁ ਤ੍ਰਾਸ[15] ਹਿਰਾਸ ਅਨ-ਰੀਤਿ[16] ਕੋ ॥
ਹ੍ਰਿਦਯ-ਹੀ-ਧਰਿ-ਧਯਾਨ ਸਕ੍ਰ[17] ਬੰਦਿਤ-ਜਗ-ਬੰਦ-ਹੀ-ਕੋ,
[18]ਸੰਕਟ-ਸਹਾਯ-ਭੀਰ-ਰਛੱ -ਸੁਭ-ਚੀਤਿ-ਕੋ ।
ਬੇਦਨ-ਹਰਨ[19] ਬੇਦ ਗਾਵਤਿ ਹੈਂ ਤੁਮੈਂ ਨਾਥ,
ਹੋਤੇ-ਹੋ-ਦੁਖੀ, ਦੁਖ-ਪਾਯ-ਹ੍ਰਿਦਯ-ਮੀਤਿ-ਕੋ ॥
ਕਰੋ ਉਬਾਰੁ[20], ਨਿਰਵਾਰੋ[21] ਹੋ-ਮਹਾਰਾਜ !
ਸੰਕਟ-ਨਿਵਾਰੋ ਆਯ, ਰਛੱਕ-ਬਿਰਦ[22] ਨੀਤਿ-ਕੋ[23]B ॥੫੫॥੩੯੦॥੨੨੭੨॥

---

੧. ਸਾਰੇ ਯੋਧਿਆਂ ਦੇ ਹੱਥ ਪੈਰ ਬੰਨ੍ਹ ਕੇ । ੨. ਗਧੇ ਦੇ ਚੁਕਣ ਜੋਗਾ ਭਾਰ। ਬੁਰੇ ਦਿਲ ਵਾਲਾ ਆਦਮੀ, ਰੋਮ. ਕੋਸ਼, ਰੋਣਾ, ਰੁਦਨ ਕਰਨਾ । ਗਹਵਾਰਹ, ਪੰਘੂੜਾ (ਅ) ਪੰਘੂੜੇ ਨਾਲ ਸੰਬੰਧਿਤ ਬੱਚਾ । (ੲ) ਜਿਹੜੇ ਜੰਗ ਵਿੱਚ ਮਰੇ ਸਨ (ਉਨ੍ਹਾਂ ਦੇ) ਵਿਮਾਣ ਅਤੇ ਗੱਧਿਆਂ ਦੇ ਲੱਦ (ਭਾਰ) (ਚੁਕਾਏ) । ੩. ਅਸਬਾਬ ।ਜਨਸਮਦਾਯ। ੪. ਵੀਰਯਨਾਦ। ੫. ਵਧਾਈ। ੬. ਇੰਦ੍ਰ ਅਤੇ ਦੇਵਤਿਆਂ ਦੀ। ੭. ਭੇਟਾ, ਨਜ਼ਰਾਨਾ । ੮. ਇਜ਼ਹਾਰੇ ਮੁਹੱਬਤ । ੯. ਕੀਮਤੀ ਵਸਤੂਆਂ। ੧੦. ਸੇਵਕ। ੧੧. ਸੁੰਦਰ ਮੁਖਾਂ ਅਤੇ ਸੋਹਣੇ ਨੇਤ੍ਰਾਂ ਵਾਲੀਆਂ ! ੧੨. ਕਾਮ ਭਗ ਦੀ ਰੀਤਿ ਨੂੰ ਜਾਣਨ ਵਾਲੀਆਂ। ੧੩. ਕਿਤਾਬਾਂ, ਆਸਮਾਨੀ ਫਰਿਸ਼ਤੇ ਬਹੁਤ ਪੁਸਤਕਾਂ ਦੇਵਤਿਆਂ ਦੀਆਂ, ਨਟ ਵਿਦਯਾ ਦੀਆਂ,ਨਾਟਕ ਵਿਦ੍ਯਾ ਦੀਆਂ ਅਤੇ ਦੁਸਮਣੀ ਦੀਆਂ। ੧੪. ਇੰਦ੍ਰ ਪੁਰੀ। ੧੫. ਡਰ ਭਯ । ੧੬. ਹੋਰ ਤਰੀਕੇ । ੧੭. ਇੰਦ੍ਰ । ੧੮. (ਹੇ ਵਿਸ਼ਨੂ ! ਤੂੰ ) (ਜੀਵਾਂ) ਦਾ ਦੁਖਾਂ ਵਿੱਚ ਸਹਾਯਕ ਤੇ ਭੀੜ ਵਿੱਚ ਰਖਯਕ ਹੈਂ । ੧੯. ਪੀੜ ਨੂੰ ਨਾਸ਼ ਕਰਨ ਵਾਲਾ । ੨੦. ਬਚਾਵ । ੨੧. (ਦੁੱਖ) ਦੂਰ ਕਰੋ ? ੨੨. ਧਰਮ ਦੀ ਰਖਯਾ ਕਰਨ ਵਾਲਾ। ੨੩. ਸਦਾ ਦਾ ।

A ਇਸ ਪਦ ਦੇ ਤਿੰਨ ਪਾਠਾਂਤ੍ਰ ਹਨ ਪਰ ਸ਼ੰਕਾ ਫਿਰ ਵੀ ਹੈ । ੧ ਉਪ੍ਰੋਕਤ, ੨ ਨਾਨਾਕਿਆਣੇ "ਕੁਤਬ ਹਾਬਜੇ" ਹੈ। ੩. ਅਨੰਦ ਪੁਰ ਸਾਹਿਬ "ਕੁਤਬਾਹਯੇ" ਹੈ ਇਹ ਅਰਥ ਅਜੇ ਹੋਰ ਖੋਜ ਦਾ ਮੁਥਾਜ ਹੈ।

B ਪਾ: ਕਰੋ ਉਬਾਰੋ ਨਿਵਾਰੋ ਹੋ ਮਹਾਰਾਜ ਸੰਕਟ ਨਿਵਾਰੋ ਆਜੋ ਰਛਕੇ ਬਿਦ ਨੀਤ ਕੋ ।

ਭਾਜ ਦੂਤ[1] ਸੁਰਪਤਿ[2] ਕੋ, ਗਯੋ-ਸ੍ਰੀ-ਬਿਸਨੁ-ਜੂ-ਪਹਿ,
ਦੇਖਿਯੋ ਮਗ[3] ਆਵਤ, ਗਰੁੜਾਸਨ-ਜਗਦੀਸ-ਕੋ[4] ॥
ਸੁਨੀ-ਯੋਂ-ਪੁਕਾਰ ਟੇਰ[5], ਆਰਤ-ਸੁਰੇਸ-ਹੂ-ਕੋ[6],
ਭਏ ਅਸਵਾਰ ਗਰੁੜ ਗੋਬਿੰਦ[7] ਬਖ਼ਸ਼ੀਸ਼-ਕੋ ॥
ਪਵਨ-ਹੂ-ਤੇ ਧਾਯ ਬੇਗ[8] ਕਰ-ਮੈ-ਲੈ-ਚਕ੍ਰ,[9] ਬਾਨ,
ਸਾਰੰਗ, ਨਿਖੰਗਹ-ਛਕਾਯ-ਬਲ-ਈਸ-ਕੋ[10] ॥
ਕਹੀ ਕਰ-ਜੋਰ ਬਿਨਜਵਸਥਾ[11] ਦੁਖ-ਭੀਤ-ਭਰੀ[12]A,
ਭਈ ਅਨ-ਰੀਤਿ[13] ਨਾਥ! ਅਪਦਾ[14] ਸੁਰੀਸਕੋ ॥੫੬॥੩੯੧॥੨੨੭੩॥

ਕਵਿਉਵਾਚ ॥
ਲੇ-ਆਯੋ ਹੈ ਖੋਜ[15] ਸਭਿ ਪ੍ਰਧਾਨ ਹੁ-ਕੋ[16] ਪਠਯੋ-ਥੋB,
ਖੋਜਬੇ-ਕੋ-ਦੂਤ ਜਹਾਂ-ਤਹਾਂ ਸੁਰ-ਬ੍ਰਿੰਦ-ਜੁ ਹੀ[17] ॥
ਮਿਲੇ-ਹੈਂ ਭ੍ਰਮਤਿ-ਆਕਾਸ਼ਹਿ[18] ਗਨੇਸ਼ ਆਦਿ,
ਕਾਰਤਕੇਯ ਬਿਕਲ[19] ਅਤਿ ਘਾਯਨ-ਬਹੁ ਨਿੰਦਹੀ[20] ॥
ਕਾਂਹੁਮਿਲਜੋ[21] ਮੁਰਛਿਤ-ਪਰਜੋ ਆਕੁਲ ਹ੍ਵੈ ਬ੍ਰਹਮ,
ਸਿਵ ਔ ਬਰੁਨ, ਯਮ, ਨਰਪਤਿ-ਨਰਿੰਦ ਹੀ[22] ॥
ਚਿਤ੍ਰਰਥ, ਕੌਬੇਰ-ਦੋਊ, ਮੇਰਨ-ਕੇ-ਦੂਨ[23] ਪਰੇ,
ਘਾਯਲ ਤਨ ਛੀਨ[24], ਹੀਨ-ਪੌਰਖ-ਨਹਿੰਦ-ਹੀ[25]C ॥੫੭॥੩੯੨॥੨੨੭੪॥

ਸਾਨੀ ॥
ਸੂਰ, ਸਸਿ ਹਾਯਲ[26] ਪਰੇ ਸਿੰਧੁ-ਬੀਚ ਦੋਊ,
[27]ਲਯਾਵ ਜੋਂD ਬਵਾਨ-ਘਾਲ-ਸੂਰਨ-ਸੁਮੇਰੁ-ਹੀ ॥

---

੧. ਸੇਵਕ । ੨. ਇੰਦ੍ਰ ੩. ਰਾਹ ਵਿੱਚ।੪.ਗਰੁੜ ਦੀ ਸ੍ਵਾਰੀ ਤੇ ਸੰਸਾਰ ਦੇ ਮਾਲਿਕ ਨੂੰ।੫. ਕਹੀ ਹੋਈ। ੬.ਦੁਖੀ ਇੰਦ੍ਰ ਦੀ। ੭. ਵਿਸ਼ਨੁ । ੮. ਛੇਤੀ । ੯. ਧਨੁਖ । ੧੦. ਸ਼ਕਤੀ ਦੇ ਮਾਲਿਕ (ਵਿਸ਼ਨੂ) ਨੇ ਭੱਥੇ ਨੂੰ ਸਜਾ ਕੇ । ੧੧. ਬੇਨਤੀ ਦੀ ਹਾਲਤ । ੧੨. ਦੁੱਖ ਅਤੇ ਭਜ ਨਾਲ ਭਰੀ ਹੋਈ । ੧੩. ਬੁਰੀ ਹਾਲਤ । ੧੪. ਵਿਪਤਾ। ੧੫. ਭੇਤ । ੧੬. ਸਾਰਿਆਂ ਮੰਤ੍ਰੀਆਂ ਦਾ । ੧੭. ਸਮੂਹ ਦੇਵਤਿਆਂ ਨੂੰ । ੧੮. ਆਕਾਸ਼ ਵਿੱਚ ਫਿਰਦੇ । ੧੯. ਦੁਖੀ । ੨੦. ਬੁਰੇ ਭੈੜੇ । ੨੧. ਕਿਸੇ ਨੂੰ । ੨੨. ਰਾਜਿਆਂ ਦੇ ਰਾਜੇ, ਸਮੁਦਾਯ ਰਾਜੇ । ੨੩. (ਦੋਂਹ) ਪਹਾੜਾਂ ਦੇ ਮੈਦਾਨ (ਵਿੱਚ) । ੨੪. ਕਮਜ਼ੋਰ । ੨੫. ਉੱਠਣਾ ਵੈਰੀ ਵੱਲ ਜਾਣਾ, ਨਹਿੰਦ-ਨਾਹ, ਇੰਦ=ਰਾਜਿਆਂ ਦਾ ਰਾਜਾ ਰਾਜਿੰਦ੍ਰ, ਭਾਵ ਰਾਜਿੰਦ੍ਰ ਵੀ ਤਾਕਤੋਂ ਹੀਣੇ ਹਨ। ੨੬. ਜ਼ਖਮੀ। ੨੭. ਇਸ ਤਰਾਂ ਦੇ ਯੋਧਿਆਂ ਨੂੰ ਵਿਮਾਨ ਵਿੱਚ ਪਾ ਕੇ ਸੁਮੇਰੁ ਤੇ ਲਿਆਂਦਿਆ ।

A ਪਾ: ਦੁਖ ਭਾਂਤਿ ਭਰੀ। B ਪਾ: ਪਠਾਏ ਥੇ। C ਪਾ: ਪੌਰਖ ਨਰਿੰਦ ਹੀ।
D ਪਾ: ਲਾਵਿਓ ਅਤੇ ਲਿਜਾਜੋ, ਵੀ ਹੈ।

ਪਹਰੂ-ਰਖਵਾਰੇ ਚਹੁੰ-ਗਿਰਦ-ਤੇ-ਫ਼ੁਲਾਇ-ਫਿਰਤ[1]A
ਕਰਤ-ਹੈਂ-ਰਖ੍ਯਾ ਸਭੀ-ਦੁਸ਼ਮਨ-ਕੇ ਘੇਰ[2] ਹੀ ॥
ਪਾਯਕ[3] ਅਸਵਾਰ-ਰਖਵਾਰੇ ਘਨੇ-ਠੌਰ-ਠੌਰ[4]
ਰੋਕਜੁ-ਘਾਟ-ਬਾਦ-ਅਟਵਾਰੇ-ਸੁਰ-ਟੇਰ ਹੀ ॥
ਦੋ-ਦੋ-ਤਰਵਾਰ-ਬਾਧੇ, ਬਖਤਰ-ਇਰਾਕ[5] ਸਭੀ,
ਰੋਕਤB ਪਸੁ, ਪੰਖੀ, ਤਹਾਂ-ਆਵਤ-ਨ-ਨੇਰ-ਹੀ ॥੫੮॥੩੯੩॥੨੨੭੫॥
ਭਾਖੌਂ ਅਬ-ਕਥਾ ਸੁਰੇਸ-ਕੇ-ਖ਼ਲਾਸ[6] ਹੀ ਕੀ,
ਲਯੋ ਹੈ ਉਬਾਰ[7] ਬੰਦ-ਰਾਖਸ-ਕੇ-ਦਾਮ-ਤੇ[8] ॥
ਜੀਓ-ਜਾਨC[9] ਰਾਖਸ-ਰਜਧਾਨੀ-ਵੀਰਜਨਾਦ-ਪੌਰ,[10]
ਬੰਦ-ਕੈ-ਸੁਰੇਸਰ-ਲੀਏ-ਜਾਤ-ਮਗ-ਵਾਮ-ਤੇ[11] ॥
ਪੈਂਡ-ਹੀ-ਪਹੁੰਚਜੋ[12] ਮਗ-ਰੋਕਜੋ-ਗੋਬਿੰਦ-ਆਯ,
ਦੀਨਜੋ-ਚਲਾਇ ਸਰ ਚਕ੍ਰ[13] ਨਿਜ-ਜਾਮ ਤੇ[14] ॥
ਕਾਟਜੋ-ਸਭੀ-ਫੰਧ, ਬੰਦ-ਤੇ-ਖਲਾਸ-ਕੀਨਜੋ,
ਸੁਰਪਤਿ ਸਮੇਤ-ਸਭੀ-ਪੁਤ੍ਰਨ ਅਰਾਮ-ਤੇਂ[15] ॥੫੯॥੩੯੪॥੨੨੭੬॥
ਲੀਨਯੋ-ਚਢਾਇ ਸੀਘਰ[16] ਗਰੁਰ[17] ਗਰੁੜ-ਧ੍ਵਜ[18],
ਬਾਸਵ-ਸਮੇਤ-ਪੁਤ੍ਰ[19] ਸੁਰ-ਪਤਿ-ਗੋਬਿੰਦ-ਜੀ ॥
ਉਡਜੋ-ਆਕਾਸ ਭਜੋ-ਆਨ-ਪ੍ਰਕਾਸ਼-ਮਹਾD
ਉਬਾਰਜੋ-ਨਿਜ ਦਾਸ-ਪ੍ਰਭੂ-ਕਾਟਜੋ ਦੁਖ-ਫੰਦ[20] ਜੀ ॥
ਲਾਗੀ ਨ ਅਵਾਰ ਨਿਮਖ[21], ਲੀਨਜੋ-ਹੈ-ਉਬਾਰ-ਦਾਸ,
ਰੱਛਕ-ਸਹਾਯ-ਸੰਤ[22], ਮੇਟਜੋ ਭੈ-ਦੂੰਦ[23] ਜੀ ॥

---

੧. ਓਹ ਚਹੁੰਦੀ ਪਾਸੀਂ ਤੁਰੇ ਫਿਰਦੇ ਹਨ। ੨. ਚੁਫੇਰੇ। ੩. ਪੈਦਲ। ੪. ਦੇਵਤੇ ਕਹਿੰਦੇ ਹਨ ਕਿ ? ਜਾਣ ਵਾਲੇ ਰਾਹ ਅਤੇ ਘਾਟ ਰੋਕੇ ਹੋਏ ਹਨ। ੫. ਦੋ ਦੋ ਤਲਵਾਰਾਂ ਬੰਨ੍ਹ ਕੇ (ਸਜਾ ਕੇ) ਘੋੜਿਆਂ ਤੇ ਸਵਾਰ ਹੋ ਕੇ ਅਤੇ ਅਰਾਕ ਦੇਸ਼ ਦੀਆਂ ਸੰਜੋਆਂ ਪਹਿਨਕੇ ਸਭ ਪਾਸਿਆਂ ਤੋਂ ਬੰਦ ਹੋ ਕੇ। ੬. ਇੰਦ੍ਰ ਦੇ (ਖਲਾਸ) ਆਜ਼ਾਦ। ੭. ਬਚਾਓ। ੮. ਦੈਤ (ਵੀਰਜ ਨਾਦ) ਦੀ ਫਾਹੀ ਵਿੱਚ ਬੰਨ੍ਹੇ ਹੋਏ ਨੂੰ। ੯. ਜੀਊਂਦੀ ਜਿੰਦ। ੧੦. ਵੀਰਜਨਾਦ ਦੀ ਰਾਜਧਾਨੀ ਦੇ ਦ੍ਵਾਰੇ ਨੂੰ। ੧੧. ਇੰਦ੍ਰ ਨੂੰ ਕੈਦ ਕਰਕੇ ਖੱਬੇ ਰਸਤੇ (ਅਰਥਾਤ, ਵਿੰਗੇ ਰਾਹ) ਥਾਂਈਂ ਲਈ ਜਾਂਦਿਆਂ ਨੂੰ। ੧੨ ਰਾਹ ਵਿੱਚ ਹੀ ਪਹੁੰਚ ਕੇ। ੧੩. ਤੀਰ ਅਤੇ ਚਕ੍ਰ, (ਚਕ੍ਰਬਾਣ)। ੧੪. (ਧਨੁਖ) ਆਪਣੀ ਕਮਾਨ ਤੋਂ। ੧੫. ਅਰਮਾਨ ਤੋਂ, ਹੈਰਾਨੀਓਂ। ੧੬. ਛੇਤੀ। ੧੭. ਗਰੁੜ ਤੇ। ੧੮. ਵਿਸ਼ਨੂ। ੧੯. ਇੰਦ੍ਰ ਨੂੰ ਸਹਿਤ ਪੁਤ੍ਰਾਂ ਦੇ। ੨੦. ਦੁਖ ਦਾ ਫਾਹ। ੨੧. ਰਤਾ ਦੇਰ। ੨੨. ਸੰਤਾਂ ਦਾ ਸਹਾਯ ਅਤੇ ਰਖਯਾ ਕਰਤਾ। ੨੩. ਲੜਾਈ ਦਾ ਡਰ।

A ਪਾ: ਚਹੂੰ ਓਰ ਭੇਤ ਲਾਏ ਫਿਰਤ। B ਪਾ: ਸਭੀਰੋਤ, ਵੀ ਹੈ।
C ਪਾ: ਜੀਓ ਜਾਤ। D ਪਾ: ਭਜੋ ਦਸ ਦਿਸ ਪ੍ਰਕਾਸ਼ ਮਹਾ।

ਦੀਨਜੋ-ਹੈ-ਛਾਡ-ਚਕ੍ਰ, ਸਾਰੰਗ[1] ਰਿਪੁ[2]-ਫੌਜ-ਬਿਖੇ,
ਕੀਨਯੋ-ਕਤਲਾਮ-ਅਸੁਰ-ਦ੍ਰੋਹੀ-ਦਲਿੰਦ-ਜੀ[3] ॥੬੦॥੩੯੫॥੨੨੭੭॥

[4]ਉਤਰਯੋ ਗਿਰਕਨਕ-ਖਗ-ਪਤਿ-ਸੁਜਾਨ,
ਤਹਾਂ ਮਿਲੇ-ਸਭਿ-ਆਯ ਦੂਤ ਬਾਸਵ-ਸੁਤ-ਧਾਯ-ਕੇ[5] ॥
ਕੀਨੋ-ਪ੍ਰਨਾਮ ਚਰਨ-ਬੰਦਨ ਪਦ-ਕੰਜ[6] ਪ੍ਰਭੂ,
ਬਾਰ-ਬਾਰ ਬੰਦਤ, ਮਨ-ਹਰਖ-ਉਪਜਾਯ ਕੈ ॥
ਐਸੀ-ਕੋ-ਕਰੇ ਤੁਮ-ਬਿਨ ਹੇ-ਨਾਥ-ਹਰੀ !
ਲੀਨਜੋ ਉਬਾਰ ਤਾਤ-ਭ੍ਰਾਤ-ਮਮ-ਸਹਾਯ-ਕੇ[7]A ॥
ਬੋਲਜੋ ਕਰ-ਜੋਰ-ਦੂਤ-ਲਜਾਯੋ-ਹਉਂ-ਜੇ-ਖੋਜ-ਸਭੀ,
ਬਿਕਲ-ਅਚੇਤ-ਸਮਰ-ਜੂਝੇ-ਮੁਰਝਾਜ-ਕੈ[8] ॥੬੧॥੩੯੬॥੨੨੭੮॥

[9]ਬੋਲੇ-ਪ੍ਰਭੂ-ਬਾਸਵ-ਚਿਤਾਯ-ਰੁਖ-ਮਹਾਰਾਜ,
[10]ਕੀਜਬ-ਉਪਾਯ-ਕਾਹ ਕਠਿਨ-ਬਨ ਜੋ-ਆਯ ਕੈ ॥
ਯਾਂਤੇ-ਹਉਂ-ਪ੍ਰਿਥਮ ਹੀ ਨਾਰਦ-ਸੰਗ-ਸਚੀ-ਆਦਿB,
ਸਕਲ-ਸਮਾਜ-ਸੁਰ-ਬਧੁਨ-ਪਠਾਜ-ਕੈ[11] ॥
ਪ੍ਰਬਲ-ਭਏ-ਦਾਨਵ ਸੰਗ੍ਰਾਮ-ਜੀਤਿ-ਲੀਨਜੋ
ਸੂਰ-ਪੌਰਖ-ਨ-ਬਸਾਤ-ਕਛੂ[12] ਦਿਯੋ-ਹੈ-ਭਜਾਯ-ਕੈ ॥
[13]ਜੂਝੇ ਜੇਈ-ਬੀਰ ਸਮਰ-ਹਠੀ [14]ਰਨ-ਧੀਰ-ਤਹਾ,
ਮਿਲੇ-ਨ-ਬਹੁਰ-ਆਯ ਰਹੇ-ਹੈਂ-ਲੁਝਾਯ-ਕੈ[15] ॥
ਪਠਜੋ-ਹੁਤੋ-ਦੂਤ-ਖੋਜਬੇ-ਕੇ-ਹੇਤੁ ਭਟਨ-ਕੋ,
[16]ਲਜਾਯੋ-ਸੋ-ਖ਼ੋਜ ਸਭੀ-ਮੁਰਛਿਤ-ਮੁਹਾਯ-ਕੈ[17] ॥੧॥ਰਹਾਉ॥੬੨॥੩੯੭॥੨੨੭੯॥

---

੧. ਧਨੁਖ । ੨. ਵੈਰੀ ੩. ਦੋਖੀ । ਸੈਨਾਪਤੀਆਂ ਦੀ ਕਤਲਾਮ ਕੀਤੀ । ੪. ਚਤੁਰ ਗਰੁੜ ਸੁਮੇਰੁ ਤੇ ਉਤਰਿਆ। ੫. ਇੰਦ੍ਰ ਨੂੰ ਪੁਤ੍ਰ ਅਤੇ ਸੇਵਕ ਦੌੜ ਕੇ । ੬. ਕੰਵਲਾਂ ਵਾਂਗ ਚਰਨਾਂ ਵਾਲਾ ੭. ਹੇ ਮੇਰੇ ਸਹਾਯਕ ਭਾਈ ! ਅਰਥਾਤ ਅਵਤਾਰ ਵਿਸ਼ਨੂ ! (ਭਾਤ। ਪੁਤ੍ਰਾਂ ਨੂੰ, ਹੇ ਪਿਆਰੇ ਭਾਈ ! ਹੇ ਮੇਰੇ ਸਹਾਯਕ । ੮. (ਜਿਹੜੇ) (ਮਨੋਂ) ਮੁਰਝਾ ਕੇ ਦੁਖੀ ਹੋ ਕੇ ਜੰਗ ਵਿੱਚ ਲੜੇ ਅਤੇ ਬੇਹੋਸ਼ ਹੋਏ ਸਨ। ੯. (ਪ੍ਰਭੂ) ਵਿਸ਼ਨੂ ਜੀ ਮਹਾਰਾਜ ਇੰਦ੍ਰ ਵੱਲ ਮੂੰਹ ਕਰ ਕੇ ਅਤੇ ਵੇਖ ਕੇ ਬੋਲੇ। ੧੦. (ਹੁਣ) ਕੀ ਯਤਨ ਕਰੀਏ ? (ਸਮਜ) ਕਠਿਨ ਆ ਬਣਿਆ ਹੈ । ੧੧. ਸਾਰੀ ਸਮਗ੍ਰੀ ਅਤੇ ਦੇਵ ਇਸਤ੍ਰੀਆਂ ਨੂੰ ਕਿਸੇ ਥਾਂ ਭੇਜ ਦਿੱਤਾ ਹੈ ।੧੨. ਯੋਧਿਆਂ ਦੀ ਕੁਝ ਤਾਕਤ ਨਹੀਂ ਚਲਦੀ। ੧੩. ਲੜੇ । ੧੪. ਜੰਗ ਦੇ ਹਠੀਲੇ। ੧੫. ਲੜ ਕੇ ਰਹਿ ਚੁਕੇ ਹਨ (ਅਰਥਾਤ ਮਰ ਚੁਕੇ ਹਨ) । ੧੬. ਯੋਧਿਆਂ ਨੂੰ । ੧੭. ਸਾਰੇ ਬੇਹੋਸ਼ ਅਥਵਾ ਮਰੇ ਹੋਏ ਹਨ ।

A ਪਾ: ਲੀਨਯੋ ਹੈ ਉਬਾਰ ਇਮ ਤਾਤ ਭਰਾਤਿ ਸਹਾਜ ਕੇ ।

B ਪਾ: ਸਚੀਵ ਆਦਿ, ਅਤੇ ਸਚਿਵ ਆਦਿ, ਹੈ ।

ਨੀਕੋ[1] ਅਬ ਬਿਉਤ[2] ਏਹੀ ਚਲੀਐ-ਜਹਾ-ਮਹਾਕਾਲ[3],
ਦੇਵਨ-ਕੇ-ਦੇਵ ਨਿਰੰਜਨ[4] ਛੀਰ-ਸਿੰਧੁ-ਮੈ[5] ॥

ਕਰ-ਕੈ-ਪ੍ਰਸੰਨ ਚੜ੍ਹਾਇ-ਆਨਹਿ-ਮਹਾਰਾਜ[6],
ਹੋਵ-ਹੈ ਖਲਾਸ ਤਬੈ[7] ਸੀਘਰ[8] ਇਕ-ਬਿੰਦ-ਮੈ[9] ॥

ਭਾਵੀ[10]-ਨ-ਟਰਤ, ਭੋਗੈ-ਬਿਨੁ-ਕੇਸਹੂੰ,
ਸੁਰ, ਨਰ, ਚਰ, ਅਚਰ-ਸਭੀ ਬਾਂਧੇ ਕ੍ਰਿਤ-ਬੰਧ-ਮੈ[11] ॥

ਬਡੇ-ਬਡੇ ਅੰਸ਼ਧਾਰ-ਔਤਾਰ[12] ਤ੍ਰਿਕਾਲ-ਬਲੀ[13]A,
ਫਾਹੇ-ਹੈ ਕਰਮ-ਬੰਧ ਮਾਯਾ[14]-ਕੇਰ-ਫੰਧ-ਮੈ ॥੬੩॥੩੯੮॥੨੨੮੦॥ਛਕੇ ੨॥

ਸੁਨਤ ਸ੍ਰੀਮੁਖ-ਬਚਨ ਥਰਹਰ-ਭਏ[15] ਦੇਵ ਸਭੀ,
ਠਾਢੇ-ਕਰ-ਜੋਰ ਸਕ੍ਰ-ਨੈਨਨ-ਜਲ-ਢਾਰ-ਹੀ[16] ॥

ਜਾ-ਤੇ-ਰਹਿ-ਆਵੈ, ਸੋਈ-ਕੀਜਿਜੈ ਕ੍ਰਿਪਾ-ਨਿਧਾਨ !
ਜਾਨਤ-ਹਉ-ਕਛੂ-ਨਾਹਿ, ਆਸ-ਹੈ-ਮੁਰਾਰਿ ਹੀ[17] ॥

ਜੈਸੀ-ਆਗਯਾ-ਹੋਵੈ ਹੇ-ਮਹਾਰਾਜ-ਨਾਥ-ਪਤਿB,
ਮਾਥ-ਧਰਿ-ਲੈਹਉ ਹਉ ਕਮਾਵੋਂ-ਸੋਈ ਕਾਰ ਹੀ ॥

ਜਾਂਤੇ-ਫਿਰ-ਮਿਲੈ ਅਮਰਾਵਤਿ[18] ਕੋ ਰਾਜ ਪ੍ਰਭੂ !
ਕੀਜੈ-ਸੋਈ-ਜਤਨ ਢਹਿ-ਪਏ-ਸਰਨਾਰ-ਹੀ[19] ॥੬੪॥੩੯੯॥੨੨੮੧॥

ਰੱਛ-ਚੱਛ[20] ਬੋਲੇ-ਭਗਵੰਤ-ਦਯਾ-ਰੂਪ-ਹਰੀ,
ਹੋਵੈਗੀ-ਜੀਤਿ-ਤ੍ਰ, ਨਿਸਚੈ[21] ਮਨ ਧਾਰੀਐ ॥

---

੧. ਚੰਗਾ। ੨. ਤਰੀਕਾ। ੩. ਵਡਾ ਸਮਯ, ਉਹ ਵੇਲਾ ਜਿਸ ਦਾ ਆਦਿ ਅੰਤ ਨਾ ਹੋਵੇ। ੪. ਮਾਯਾ ਰਹਿਤ। ੫. ਦੁੱਧ ਦੇ ਸਮੁੰਦ੍ਰ ਵਿੱਚ। ੬. ਮਹਾਂ ਕਾਲ ਨੂੰ ਚੜ੍ਹਾ ਕੇ ਲਿਆਈਏ ? ੭. ਆਜ਼ਾਦੀ। ੮. ਤੁਰਤ, ਛੇਤੀ। ੯. ਥੋੜੇ ਹੀ ਸਮਯ ਵਿੱਚ। ੧੦. ਅੱਗੇ ਨੂੰ ਵਰਤਣ ਵਾਲਾ ਕਰਮ (ਅਥਵਾ ਸਮਯ)। ੧੧. ਕਰਮ ਦਿਆਂ ਬੰਧਨਾਂ ਵਿੱਚ। ੧੨. ਸ਼ਕਤੀ ਦੀਆਂ ਅੰਸ਼ਾਂ ਨੂੰ ਧਾਰਨ ਵਾਲੇ ਅਵਤਾਰ। ੧੩. (ਭੂਤ, ਭਵਿਸ਼ਯ ਅਤੇ ਵਰਤਮਾਨ) ਤਿੰਨਾਂ ਕਾਲਾਂ ਦੇ ਬਲਵਾਨ। ੧੪. ਛਲ, ਪ੍ਰਪੰਚ। ੧੫. ਕੰਬੇ। ੧੬. ਇੰਦ੍ਰ ਅੱਖਾਂ ਵਿੱਚ ਪਾਣੀ ਗਿਰਾ ਰਹਿਆ (ਰੁਦਨ ਕਰਦਾ) ਹੈ। ੧੭. ਹੇ ਮੁਰਾਰਿ ! (ਆਪ ਦੀ) ਹੀ ਆਸ਼ਾ ਹੈ। ੧੮. ਇੰਦ੍ਰ ਦੀ ਨਗਰੀ। ੧੯. (ਆਪ ਦੀ) ਸ਼ਰਣ ਵਿੱਚ ਡਿਗ ਪਏ ਹਾਂ। ੨੦. ਰਖ੍ਯਾ ਕਰਾਂਗਾ, ਰੱਖਿਆ ਕਰਾਂਗਾ। ੨੧. ਯਕੀਨ।

A ਪਾ: ਔਤਾਰ ਕਰ ਕੇ ਕਾਲ ਬਲੀ।

B ਪਾ. ਹੇ ਮਹਾਰਾਜ ਪ੍ਰਭੂ ਨਾਥ ਵੀ ਹੈ।

ਪ੍ਰਲਯ-ਸਭਿ ਜਗਤ-ਹੁਇਹੈ-ਭਾਰਥ-ਬਜਰੰਗ-ਜੂਕੋ[1],
ਧਰਿ-ਹੈਂ-ਔਤਾਰ ਮਹਾਕਾਲ ਹੀ[2] ਬਿਚਾਰੀਐ ॥
ਅਸੁਰ-ਸਭਿ ਨਾਸ-ਗਤਿ[3] ਹ੍ਵੈ-ਹੈਂ-ਪਰਿਵਾਰ-ਸਹਿਤ
ਟਰਜੋ-ਹੈ-ਅਰਿਸ੍ਟ[4] ਸਕਲ-ਦੇਵਨ ਜੈ-ਕਾਰੀਐ ॥
ਭਾਵੀ[5] ਨ-ਟਰੇ-ਹੈ ਕੈਸੇ ਸੁਨਿ-ਹੋ-ਸੁਰੇਸ-ਗਜਾਨੀA,
ਸੁਰ ਮੁਨਿ, ਔਤਾਰ-ਸਭੀ ਭੁੰਚਿਤ[6] ਸਾਧਾਰੀਐ[7] ॥੬੫॥੪੦੦॥੨੨੮੨॥
ਬੋਲ-ਲੀਨੋ-ਦੂਤ-ਕੋ ਲਿਆਵਹੁ ਪ੍ਰਧਾਨ[8] ਸਭੀ,
ਭਏ-ਜੋ-ਜੇ ਮੁਰਛਿਤ[9] ਸੰਗ੍ਰਾਮ[10] ਕੇ ਨਿਸੰਕ ਹੀ ॥
ਗਜੋ-ਦੂਤ ਚੋਖ[11]B ਤਹਾਂ, ਲਜਾਯੋ-ਹੈ-ਉਠਾਯ-ਤਿਨਹ,
ਸੁਰ-ਮ੍ਰਿਤC ਬ੍ਰਹਮ, ਸਜਾਮ,[12] ਗਨਪਤਿ ਮਜੰਕ-ਹੀ[13] ॥
ਨ੍ਰਿਪਤਿ-ਦੀਪ-ਦੀਪ[14] ਚਿਤ੍ਰਰਥ, ਕੁਬੇਰ, ਬਰੁਨ, ਯਮ,
ਜਖ, ਸਨਕਾਦਿ ਘਾਲ-ਬਿਵਾਨਨ-ਪ੍ਰਯੰਕ ਹੀ[15] ॥
ਬਿਬੁਧਾਦਿਕ-ਸੁਭ-ਸਕ੍ਰ-ਗਨ-ਸਮੇਤ-ਜੋਧ[16]D,
ਬਿਕਲ-ਬਿਹਾਲ-ਪਰੇ-ਮੁਰਛਿਤ-ਬਿਲੰਕ-ਹੀ[17] ॥੬੬॥੪੦੧॥੨੨੮੩॥
ਦੀਨੁ ਮਖ ਮੇਲ[18] ਸੁਧਾ[19], ਜੋਧ-ਭੇ ਸੁਚੇਤ[20] ਤਬੈ,
ਉੱਠਜੁ-ਲੈ-ਸਸਤ੍ਰ-ਅਸਤ੍ਰ ਮਾਰ-ਮਾਰ ਕੂਕ-ਹੀ ॥
ਲਹੀ-ਜੋ-ਨ-ਜੁੱਧ-ਠੌਰ[21], ਔਰਹਿੰ-ਤੇ-ਔਰ-ਭਯੋ,
ਲਖਜੋ-ਸੁਰ-ਹਾਰ-ਸਭੀ-ਗਇ-ਤਨ-ਸੂਕ-ਹੀ ॥
ਹਾ-ਹਾ ਗੋਪਾਲ ! ਕਸ-ਭਯੋ-ਬਿਪ੍ਰੀਤਿ[22],
ਸਮਰ-ਹਾਰੇ-ਸੁਰ-ਸਕਲ, ਖਤ-ਜੀਤਜੇ-ਰਿਪੁ-ਹੂਕ-ਹੀ[23] ॥

---

੧. (ਵਜੂਲਅੰਗ, ਪੱਥਰ ਦੇ ਸ਼ਰੀਰ ਵਾਲੇ) ਸਰਬਲੋਹ ਜੀ ਦੇ ਜੰਗ ਵਿੱਚ ਸਾਰੇ ਸੰਸਾਰ ਦੀ ਪ੍ਰਲਯ ਹੋਵੇਗੀ। ੨. ਨਿਸਚਯ। ੩. ਨਾਸ਼ ਨੂੰ ਪ੍ਰਾਪਤ। ੪. ਬੁਰੇ ਗ੍ਰਹ ਟੱਲ ਜਾਣਗੇ। ੫. ਅੱਗੇ ਨੂੰ ਭੋਗਿਆ ਜਾਣਵਾਲਾ ਕਰਮ। ੬. ਭੋਗਦੇ ਹਨ। ੭. ਇਹ (ਦਿਲ ਵਿਚ) ਧਾਰ ਲੈ। ੮. ਮੁਖ੍ਯ (ਯੋਧੇ), ਮੰਤ੍ਰੀ। ੯. ਬੇ-ਹੋਸ਼। ੧੦. ਯੁੱਧ। ੧੧. ਛੇਤੀ। ੧੨. ਸ੍ਵਾਮਿਕਾਰਤਿਕ। ੧੩. ਚੰਦ੍ਰਮਾਹ ਨੂੰ। ੧੪. ਸੱਤਾਂ ਦੀਪਾਂ ਦੇ ਰਾਜੇ। ੧੫. ਵਿਮਾਨਾਂ ਅਤੇ ਪਲੰਘਾਂ ਤੇ ਪਾ ਕੇ। ੧੬. ਦੇਵਤੇ ਆਦਿਕ ਚੰਗੇ ਇੰਦ੍ਰ ਦੇ ਗੁਣਾ ਸਮੇਤ ਯੋਧੇ। ੧੭. ਬੁਰੇ ਹਾਲੀਂ ਦੁਖੀ ਅਤੇ ਬੇਹੋਸ਼ ਪਏ ਹੋਏ ਵਿਲਕਦੇ ਹਨ। ੧੮. ਪਾ। ੧੯. ਅੰਮ੍ਰਿਤ। ੨੦. ਹੋਸ਼ਯਾਰ। ੨੧. ਜਦੋਂ ਯੁਧਭੂਮਿ ਨਾਂ ਵੇਖੀ (ਤਾਂ)। ੨੨. (ਇਹ) ਉਲਟਿ (ਪੁਲਟਿ) ਕਿਵੇਂ ਹੋ ਗਈ ? ੨੩. (ਯੋਧਿਆਂ ਨੇ) ਕਹੀ ਕਿ ਵੈਰੀ ਨੇ ਹੀ ਜੰਗ ਜਿੱਤ ਲਿਆ ਹੈ ? ਵੈਰੀ ਨੇ ਧਾਕ ਨਾਲ ਜੰਗਜਿੱਤ ਲਿਆ।

A ਪਾ: ਹੋਨਰੇਸ ਗਜਾਨੀ। B ਪਾ: ਦੇਖ। C ਪਾ: ਸੁਰ ਸਿਵ।

D ਪਾ: ਬਿਬੁਧ ਬਾਕ ਸੁਭ ਸਕ੍ਰ ਕੇਤ ਸੁਰਗਨ ਸਮੇਤ ਜੋਧ, ਵੀ ਹੈ।

ਟਕਟਕ ਲਗਜੋ ਸਭੈ, ਗਦਗਦ-ਮੁਖ-ਬੈਨ-ਤਿਨੈ,[1]
ਪੌਰਖ-ਤਨ-ਖੀਨ[2] ਸੁਮਿਤ-ਡੋਲਤ-ਬਚ-ਮੂਕ-ਹੀ[3] ॥੬੭॥੪੦੨॥੨੨੮੪॥

ਦੀਨਯੁ ਧਿਰਵਾਸ[4] ਸਭਿਨ ਹ੍ਵੈ-ਹੈ-ਸੁਰੇਸ-ਜੀਤਿ,
ਭਾਵੀ-ਅਰਿਸ੍ਰ-ਅਵਸ-ਭੁੰਚਨੋ-ਬਨਾਯੋ ਹੈ[5] ॥

ਸੁਰ, ਮੁਨਿ, ਅਵਤਾਰ, ਚਰਾਚਰ ਸਭਿ-ਦੇਹ-ਧਾਰਿ,
ਮਾਯਾ-ਅਧੀਨ-ਕਰਮ-ਜੇਵੜੀ-ਬੰਧਾਜੋ-ਹੈ[6] ॥

ਸਮਯ-ਜੋ ਅਰਿਸ੍ਟ[7] ਕੋ ਭੋਗਨੋ ਅਵੱਸਜ[8] ਬਨਜੋ,
[9]ਦੁਖ-ਸੁਖ-ਸਮਤ-ਤੁਲ-ਗਜਾਨਹਿ-ਬਤਾਯੋ-ਹੈ ॥

ਯਾਹੀ-ਤੇ ਸਮਝ-ਚਿਤ-ਹੂਜਿਯੈ ਹਰਖ[10] ਸਦਾ,
[11]ਸਾਛੀ-ਹੋਵੈ-ਭੋਗੀਐ-ਨਿਰਲੇਪ-ਅਲਿਪਾਯੋ-ਹੈ॥੬੮॥੪੦੩॥੨੨੮੫॥

ਦੈ-ਕੈ ਧਰਵਾਸ [12]ਅਸ੍ਵਾਰ-ਭਏ ਗਰੁੜ-ਧ੍ਵਜ[13],
[14]ਲੀਨ-ਕਰ-ਸੰਗ-ਹੀ-ਸਿਧਾਯੋ-ਸੁਰ-ਲੋਕ-ਤੇ ॥

[15]ਕਰ-ਕੈ ਤਿਲਸਮ ਗਿਰ-ਕਨਕ-ਪ੍ਰਧਾਨ-ਜੇਤੇ,
[16]ਜੁੱਧ-ਸਮਾਜ-ਸੁਰ-ਕਛੁਕੁ-ਬਿਲੋਕ-ਤੇ ॥

[17]ਅਸੁ, ਗਜ, ਬੇਵਾਨ, ਰਥਿ, ਪਾਯਕ-ਦਲ-ਸਘਨ-ਰਚਜੁ
[18]ਸੁਰਪਤਿ-ਸਮੇਤ-ਸੈਨ-ਸਤ੍ਰੁ-ਮਗ-ਰੋਕਤੇ॥
[19]ਭੈਰਵ, ਬੈਤਾਲ, ਜਖ, ਰਾਖਸ-ਬਿਸਾਲ-ਅੰਗ,
[20]ਅਜਗਰ-ਫਿਕਾਰ-ਤ੍ਰਾਸ-ਲੀਲਤ-ਵਿਲੋਕ-ਤੇ ॥੬੯॥੪੦੪॥੨੨੮੬॥

---

੧. ਉਨ੍ਹਾਂ ਦੇ ਮੂੰਹ ਦੀਆਂ ਆਵਾਜ਼ਾਂ ਦ੍ਰਵੀਭੂਤ (ਹੋ ਕੇ ਭਰ ਗਈਆਂ)। ੨. ਸ਼ਰੀਰਾਂ ਦੀ ਸੱਤਿਆ ਨਾਸ ਹੋ ਗਈ। ੩. ਥੱਕੇ ਹੋਏ ਅਤੇ ਬਚਨਾਂ ਤੋਂ ਗੁੰਗੇ ਹੋਏ ਹੋਏ ਫਿਰਦੇ ਹਨ। ੪. ਭਰੋਸਾ। ੫. ਬੁਰੇ ਕਰਮਾਂ ਨੂੰ ਜਰੂਰ ਹੀ ਭੋਗਣਾ ਬਣਿਆ ਹੋਇਆ ਹੈ। ੬. ਪ੍ਰਪੰਚ ਦੇ ਅਨੁਸਾਰ ਕਰਮ ਦੀ ਰੱਸੀ ਨਾਲ ਬੰਨਿਆ ਹੋਇਆ ਹੈ। ੭. ਬੁਰਾ ਕਰਮ। ੮. ਜ਼ਰੂਰ। ੯. ਗਜਾਨ ਵਿੱਚ ਦੁਖ ਅਤੇ ਸੁਖ ਇਕੋ ਜਹੇ ਦਸੇ ਜਾਂਦੇ ਹਨ। ੧੦. ਪ੍ਰਸੰਨ। ੧੧. ਉਸਨੂੰ (ਵੇਖਣ ਵਾਲਾ) ਹੋ ਕੇ ਨਿਰਲੇਪ ਤੋਂ ਨਿਰਲੇਪ ਹੋ ਕੇ ਭੋਗੀਏ। ੧੨. ਭਰੋਸਾ। ੧੩ ਵਿਸ਼ਨੂ। ੧੪. (ਦੇਵਤਿਆਂ ਨੂੰ) ਨਾਲ ਹੀ ਕਰ ਲਿਆ ਅਤੇ ਦੇਵ ਲੋਕ ਤੋਂ ਚਲ ਪਿਆ। ੧੫, ੧੬. ਜਾਦੂ ਕਰਕੇ ਸੁਮੇਰੁ ਤੇ ਜਿੰਨੇ ਕੁ ਪ੍ਰਧਾਨ, ਯੁੱਧ ਦਾ ਸਮਾਨ ਅਤੇ ਥੋੜੇ ਜਹੇ ਦੇਵਤਿਆਂ ਨੂੰ ਵੀ ਵੇਖਿਆ ਜਾਂਦਾ ਹੈ। ੧੭. ਸਮੁਦਾਜ ਪੈਦਲ ਦਲ ਵੀ ਰਚਿ ਦਿੱਤਾ। ੧੮. ਇੰਦ੍ਰ ਸਮੇਤ ਫੌਜ ਦੇ ਦੁਸ਼ਮਣਾਂ ਦਾ ਰਾਹ ਰੋਕਦਾ ਹੈ। ੧੯. ਵਡਿਆਂ ਸ਼ਰੀਰਾਂ ਵਾਲੇ ਰਾਖਸ। ੨੦. ਵਡੇ ਸੱਪ ਫੁੰਕਾਰਦੇ ਹਨ (ਜਿਨ੍ਹਾਂ ਨੂੰ) ਵੇਖਦਿਆਂ ਹੀ ਡਰ ਹੁੰਦਾ ਹੈ।

ਰਚਿ ਕੈ ਤਿਲਸਮ[1] ਗਿਰ-ਕਨਕ[2] ਤੇ ਕੂਚ ਕਰਜੋ,
ਪੈਠੇ-ਨਿਧ-ਛੀਰ[3] ਆਸ-ਤਾਜ-ਕੀ-ਤਯਾਗ ਕੈ ॥
[4]ਧਰਜੋ-ਤਪੋ-ਭੇਸ-ਨਖ-ਸਿਖ-ਸਭੀ-ਜਟਾ-ਜੂਟ,
ਕਰਵਾ-ਕੌਪੀਨ-ਲੀਨਯੁ[5] ਗਏ ਬਨ[6] ਭਾਗ ਕੈ ॥
ਫਿਰੀ ਹੈ ਦੁਹਾਈ[7] ਦਿਸ-ਦਸੋ ਬ੍ਰਿਜਨਾਦ ਹੂੰ-ਕੀ,
[8]ਗਯੇ-ਜੇ-ਪਾਛੇ-ਪਕਰ-ਲੀਯੋ-ਤਿਨ-ਲਾਗ-ਕੈ ॥
[9]ਨਿਰਖਤ-ਭੇ-ਦੇਵ-ਚਮੂ ਸੁਰਗਨ-ਸਮਾਜ-ਸਭੀ,
ਜਾਨਤ-ਭੇ ਠਠੇ ਜੁੱਧ ਦੇਵਨ ਹਠ-ਪਾਗ[10] ਕੈ ॥੭੦॥੪੦੫॥੨੨੮੭॥
ਛੋਡਤ-ਭੇ[11] ਸਸਤ੍ਰ-ਅਸਤ੍ਰ, ਗਿਰ-ਕੇ-ਚੁ-ਗਿਰਦ[12] ਸਭਿ,
ਗੋਲਾ, ਬੰਦੂਕ, ਗੜਾ, ਬਰਖੈ-ਬਹੁ-ਭਾਂਤਿ-ਹੀ ॥
[13]ਹੇਰਤ ਭੇ-ਸੁਰਾਸੁਰ-ਸੈਨ-ਮਘਵਾਂ-ਹਠ-ਲੜਤ-ਅਜੈ,
ਲੀਨੇ ਪ੍ਰਧਾਨ[14] ਸਭਿ-ਕੀਨਜੋ ਉਤਪਾਤ[15] ਹੀ ॥
ਮੂਏ-ਜੇ-ਜੁੱਧ-ਬਿਖੈ ਪੁਤ੍ਰਨ[16], ਪਰਧਾਨ-ਸਕਲ,
ਤੇਊ-ਪੁਨ-ਦੀਖਤ-ਰਨ-ਠਾਢੇ-ਬਿਖਯਾਤ-ਹੀ[17] ॥
ਦੇਖੋ ਢੀਠਤਾਈ[18] ਸੁਰ-ਪਾਲ[19] ਦਿਨ ਬੁਰੇ ਆਏ,
ਭਈ-ਬਿਪ੍ਰੀਤਿ-ਮਤਿ[20] ਕਾਲ-ਨਿਯਰਾਤ-ਹੀ[21] ॥੭੧॥੪੦੬॥੨੨੮੮॥
ਖਲਾਸ[22] ਭਯੋ ਪੁਤ੍ਰਨ ਜੁਤ ਛੁਡਾਯ-ਲੀਨ-ਬਿਸਨੁ ਤਿਹ,
ਗਰੁੜ-ਚੜ੍ਹਾਇ-ਲਯਾਯੋ, ਭਾਜਯੋ-ਰਨ-ਪੀਠ ਦੈ ॥
ਛਿਨਾਯ-ਰਜਧਾਨੀ-ਗਵਾਯ-ਸਮਪਦਾ-ਹੈ-ਸਭੀ[23],
[24]ਪਠਯੋ-ਸੰਧ-ਹੇਤੁ-ਬਿਸਨੁ-ਨਾਰਦ-ਬਸੀਠ-ਕੈ ॥

---

੧. ਜਾਦੂ। ੨. ਸੁਮੇਰੁ ੩. (ਸਮੇਤ ਦੇਵਤਿਆਂ ਦੇ ਵਿਸ਼ਨੁਜੀ) ਦੁੱਧ ਦੇ ਸਮੁੰਦ੍ਰ ਵਿੱਚ ਪ੍ਰਵੇਸ਼ ਕਰ ਗਏ। ੪. ਤਪਸ੍ਵੀਆਂ ਦਾ ਲਿਬਾਸ ਧਾਰ ਲਿਆ (ਜਿਹੜਾ ਕਿ ?) ਨਹੁੰਆਂ ਤੋਂ ਚੋਟੀਆਂ ਤਕ ਸਾਰੇ ਜੜਾਵਾਂ ਤੇ ਜੂੜਿਆਂ ਵਾਲੇ ਹਨ। ੫. ਲੋਟੇ ਅਤੇ ਲੰਗੋਟੀਆਂ ਲੈ ਲਈਆਂ। ੬. ਜੰਗਲ। ੭. ਰਾਜਯ ਸ਼ਾਸਨ ਦੀ ਡੌਂਡੀ (ਰਾਜ ਢੰਡੋਰਾ)। ੮. (ਰਾਜ ਦੁਹਾਈ ਵੀਰਜ ਨਾਦ ਦੀ ਫੇਰ ਕੇ) ਪਿੱਛੇ ਗਏ ਉਨ੍ਹਾਂ ਨੂੰ (ਜਾਦੂ ਦਿਆਂ ਦੇਵਤਿਆਂ ਨੇ) ਕੋਸ਼ਸ਼ ਕਰਕੇ ਫੜ ਲਿਆ। ੯. (ਫਿਰ ਉਨ੍ਹਾਂ ਦੈਂਤਾਂ ਨੇ) ਦੇਵਤਿਆਂ ਦੀ ਫੌਜ ਅਤੇ ਦੇਵਤਿਆਂ ਦੇ ਸਾਰੇ ਸਮਾਜ ਨੂੰ ਵੇਖਿਆ। ੧੦. ਹਠ ਵਿੱਚ ਖਚਿੱਤ ਹੋ। ੧੧. ਚਲਾਏ। ੧੨. ਸੁਮੇਰੁ ਦੇ ਚੁਤਰਫੀਂ। ੧੩. ਦੈਂਤ ਅਤੇ ਦੇਵਤਿਆਂ ਦੀ ਅੰਜਿੱਤ ਫੌਜ ਅਤੇ ਇੰਦ੍ਰ ਨੂੰ ਹਠ ਨਾਲ ਲੜਦਿਆਂ ਵੇਖਿਆ। ੧੪. ਮੰਤ੍ਰੀ। ੧੫. ਲੜਾਈ। ੧੬ ਇੰਦ੍ਰ ਦੇ ਪੁਤ੍ਰ ! ੧੭.ਪ੍ਰਗਟ ਹੀ ਖਲੋਤੇ ਹਨ। ੧੮. ਨਿਡਰਤਾ। ੧੯. ਇੰਦ੍ਰ। ੨੦-੨੧. ਮੌਤ ਦੇ ਨੇੜੇ ਆਉਂਦਿਆਂ ਹੀ ਮੱਤ ਉਲਟੀ ਹੋ ਗਈ। ੨੨. ਆਜ਼ਾਦ। ੨੩. ਰਾਜਧਾਨੀ ਨੂੰ ਖੁਹਾ ਕੇ ਅਤੇ ਸਾਰੀ (ਸਮੱਗ੍ਰੀ) ਨੂੰ ਗੁਆ ਲਿਆ ਹੈ। ੨੪.(ਅਜੇ) ਵਿਸ਼ਨੂ ਨੇ ਨਾਰਦ ਨੂੰ ਵਿਚੋਲਾ ਕਰ ਕੇ ਮਿਲਾਪ ਲਈ ਭੇਜਿਆ ਸੀ।

ਫਿਰੀ-ਹੈ-ਦੁਹਾਈ-ਅਮਰਾਵਤੀ[1] ਬੀਰਜਨਾਦ-ਜੂ-ਕੀ,
ਦੇਖੋ ਸਠ-ਤਾਈ[2] ਯਾ ਕੀ, ਬਡੀ-ਮਤਿ-ਢੀਠ-ਹੈ[3] ॥
ਬੰਦ-ਤੇ[4] ਭਜਾਯੋ-ਬਿਸਨੁ, ਭਾਜ-ਕੈ ਉਬਾਰ ਜੋ-ਪ੍ਰਾਨ[5],
[6]ਜਾਨ-ਬੂਝ-ਮਘਵਾ-ਗਵਾਵਤ-ਜਿਯ-ਮੀਠ-ਹੈ ॥੭੨॥੪੦੭॥੨੨੮੯॥

ਬਿਸਨੁਪਦ ਦੀਪਕ ਦਾਨੂ-ਬਾਚ-ਆਪਸ-ਮੈ ॥

ਜਾਨਤ ਹੋ ਬੀਸ-ਬਿਸ੍ਵੇ[7] ਕਾਲ-ਨਿਜਰਾਯੋ[8] ਯਾਂ ਕੋ,
ਤਾਂ-ਤੇ-ਹਠ-ਲਰਤ, ਕਟਾਵਤ-ਸੁਰ-ਸੈਨ-ਹੀ ॥
[9]ਪਾਯੋ-ਨਹੀ-ਭਾਜਬੇ-ਕੋ-ਦਿਸਾ-ਠੋਰ ਮੂੜ-ਸਠ,
ਯਾਂ-ਤੇ-ਅਬ-ਆਯੋ-ਮਰਨ ਨਿਸਚੈ ਕਰ ਐਨ-ਹੀ[10] ॥
ਕਾ-ਭਯੋ[11]-ਜੋ-ਫੇਰਯੋ-ਦੁਹਾਈ-ਬ੍ਰਿਜਨਾਦ ਜੂ ਕੋ[12],
ਅਕੰਟਕ-ਨ-ਭਯੋ-ਅਜੌ-ਬੀਤਯੋ-ਦਿਨ-ਰੈਨ ਹੀ[13] ॥
ਠਾਢੋ-ਦਲ-ਲੀਏ ਸਕ੍ਰ ਮਾਰਬੇ ਮਰਨ-ਤਾਈ,
ਮਾਰੇ-ਬਿਨ-ਯਾਂ-ਕੇ-ਹ੍ਵੈ-ਹੈ ਕੁਸਲ-ਨ-ਚੈਨ ਹੀ ॥੭੩॥੪੦੮॥੨੨੯੦॥
ਯਾ-ਤੇ-ਅਬ-ਕੀਜੀਐ ਧਵਾਈ[14] ਯਾ ਪੈ-ਦਸੋ-ਦਿਸ,
ਲੀਜੈ-ਦਲ-ਘੇਰ-ਸਭੈ ਜੁੱਧ-ਹੈ ਨਿਦਾਨ[15] ਕੋ
ਸੁਨਤ ਸਭਿ ਗਏ-ਪੈਠ[16], ਚਹੂੰ ਗਿਰਦ[17] ਲੀਯੋ-ਘੇਰ,
ਛੋਰਤ-ਭਏ ਬਿਸਖ[18], ਤੋਪ, ਬਜ੍ਰਨ ਗੁਨ-ਬਾਨ-ਕੋ[19] ॥
[20]ਛੁਟਯੋ ਦਸੋ-ਦਿਸ ਤਿਲਸਮ-ਗੰਧ੍ਰਬ-ਸ਼ਿਹਰ-ਦਲ,
ਗੋਲਾ, ਬੰਦੂਕ-ਸਿਲਹ-ਪੁੰਜਨ-ਬਿਧਾਨ-ਸੋ[21] ॥
ਗਰਜਤ-ਦੋਊ-ਦਿਸਾਨ ਰਾਖਸ, ਬੈਤਾਲ, ਜਖ,
[22]ਅਜਗਰ-ਫੁੰਕਾਰ-ਫੁਰਕਤ-ਭੈਕਰ-ਭਜਾਨ-ਹੋ ॥੭੪॥੪੦੯॥੨੨੯੧॥

---

੧. ਦੇਵਪੁਰੀ ਵਿੱਚ ਰਾਜ ਦੋਹੀ ਫਿਰ ਗਈ ਹੈ। ੨. ਮੂਰਖਤਾ। ੩. ਬਹੁਤ ਬੇਸ਼ਰਮ ਬੁੱਧਿ ਹੈ। ੪. ਕੈਦ। ੫. ਸੁਾਸਾਂ ਨੂੰ ਬਚਾਇਆ। ੬. ਇੰਦ੍ਰ ਸਮਝ ਸੂਝ ਨਾਲ ਪਿਆਰੇ ਜੀਵਨ ਨੂੰ ਗੁਆਂਦਾ ਹੈ। ੭. ਨਿਸੰਚੈ, ਯਕੀਨਨ। ੮. (ਮੌਤ ਦਾ) ਵੇਲਾ ਨੇੜੇ ਆ ਗਿਆ। ੯. ਮਹਾਂ ਮੂਰਖ (ਇੰਦ੍ਰ) ਨੂੰ ਕਿਸੇ ਪਾਸੇ ਦੌੜਨ ਲਈ ਥਾਂ ਨਹੀਂ ਲੱਭੀ। ੧੦. ਠੀਕ ਹੀ। ੧੧. ਕੀ ਹੋ ਗਯਾ? ੧੨. ਅਜੇ (ਦਿਨ ਰੈਨ) ਅਠ ਪਹਿਰ ਹੀ ਗੁਜ਼ਰੇ ਹਨ (ਉਸ ਵਿੱਚ ਵੀ ਵੀਰਜ ਨਾਦ ਦਾ ਰਾਜ) ਵਿਰੋਧੀਆਂ ਤੋਂ ਬਿਨਾਂ ਨਹੀਂ ਹੋ ਸਕਿਆ ੧੩. ਸੁਖ। ੧੪. ਆਖਿਰ। ੧੫. ਘੁਸ ਗਏ। ੧੬. ਚਹੁੰ ਪਾਸਿਆਂ ਤੋਂ। ੧੭. ਤੀਰ। ੧੮. ਪੱਥਰ। ੧੯. (ਧਨੁਖਾਂ ਦੀਆਂ) ਤੰਦੀਆਂ ਤੋਂ ਬਾਨਾਂ ਨੂੰ। ੨੦. ਜਾਦੂ ਨਾਲ ਜਾਦੂ ਦਾ ਦਲ ਦਸਾਂ ਦਿਸਾਂ ਵੱਲ ਦੌੜੇ। ੨੧. ਸਮੁਦਾਯ ਸ਼ਸਤ੍ਰਾਂ ਨੂੰ ਤਰੀਕੇ ਨਾਲ। ੨੨. ਭਯਾਨਕ ਤੋਂ ਭਯਾਨਕ ਫੁੰਕਾਰਿਆਂ ਨਾਲ ਵੱਡੇ ਸਰਪ ਬੋਲਦੇ ਹਨ।

ਮਚੀ-ਮਾਰ-ਭਾਰੀ, ਦੋਊ-ਕਟਕ[1] ਸਮੁਹਾਯ-ਭਿਰੇ,
ਜੂਝਤ-ਭੀ-ਸੈਨ-ਅਸੁਰ ਅਨਗਨ-ਅਨੇਕ-ਹੀ ।'
ਜੂਝਤ-ਭੇ-ਜੁੱਧ-ਬਿਖੈ ਦੇਖਤ-ਪਰਤੱਖ-ਤਿਨੈ,
ਠਾਢੀ ਰਨੰ ਬਿਦਤ[2] ਸੈਨ-ਦੇਵਨ ਬਿਸੇਖ-ਹੀ[3] ॥
ਜਾਨਤ-ਹਉ[4] ਸ੍ਰੀ ਬਿਸਨੁ ਹੈ-ਗੋ ਬਡੋ-ਜਾਦੂਗਰ,
ਲੀਯੋ-ਹੈ-ਜਿਵਾਇ ਸੈਨ-ਸੂਰਨ ਅਸੇਖਹੀ[5] ॥
[6]ਜੂਝੇ-ਮਾ-ਤਰਫ-ਸੂਰ-ਤਿਨ-ਤੇ-ਨਿਰਾਸ-ਭਏ,
[7]ਬਚੇ-ਜੇ-ਆਯੁੱਧ-ਬਲਿ ਜੂਝਤ-ਅਲੇਖ ਹੀ ॥੭੫॥੪੧੦॥੨੨੯੨॥
ਯਾਂ-ਤੇ-ਅਬ ਲਰੋ-ਹਿਯ-ਖੋਲ-ਕੇ-ਸੁਹਿਰਦ[8] ਸਭੀ,
ਲੀਯੋ-ਹੈ ਛਿਨਾਯ[9] ਇੰਦ੍ਰ-ਲੋਕ[10] ਭਲੀ-ਭਾਂਤਿ ਤੇ ॥
ਪਠਜ ਹੈਂ-ਬੀਰ ਰਨਧੀਰ ਅਮਰਾਵਤੀ ਮੈ ਕੈਲਾਸ਼[11]
ਬ੍ਰਹਮ-ਲੋਕ ਜਾਇ-ਲੀਨਯੋ-ਹੈ ਜਮਾਤ-ਤੇ[12] ॥
ਕੀਜਿਯੈ ਧਵਾਈ[13] ਅਬ-ਲੀਜੈ-ਦਲ-ਮਾਰ-ਸੁਰ,
ਜੈ-ਹੈਂ ਕਹਾਂ-ਭਾਜ ਪੈਂਡ-ਪੈ-ਹੈਂ-ਕਿਹ-ਘਾਤ-ਤੇ[14] ॥
ਘਾਟ[15] ਬਾਟ[16] ਬੈਠੇ ਰਖਵਾਰੇ ਬੀਰਜਨਾਦ-ਜੂ ਕੇ,
ਠੋਰ-ਠੋਰ-ਰੋਕਜੋ ਘਟਵਾਰਿਨ ਜਲਾਦ-ਸੇ[17] ॥੭੬॥੪੧੧॥੨੨੯੩॥
ਯਾਂ-ਤੇ-ਅਬ ਲੀਜੈ-ਮਾਰ, ਜੈਂ-ਹੈਂ ਕਹਾਂ-ਭਾਜ ? ਮੂਢ !
ਲੀਜੈ ਗਹਿ[18] ਬਿਸਨੁ ਸੈਨ-ਸੁਰਪਤਿ-ਸਮੇਤ-ਹੀ[19] ॥
ਪੈਠੇ-ਕਰ-ਮਤੋ-ਸਭੀ[20], ਧੂਹ-ਕੈ-ਕ੍ਰਿਪਾਨ ਪਾਨ[21],
[22]ਬਾਹਤ-ਜੇ-ਤੈਗ-ਸੂਰ-ਗਿਰੇ-ਖੱਗ-ਖ਼ੇਤ-ਹੀ ॥

੧. ਦੋਵੇਂ ਫੌਜਾਂ । ੨. ਪ੍ਰਤਖ । ੩. ਬਹੁਤ ਹੀ । ੪. (ਵੀਰਜਨਾਦ ਕਹਿੰਦਾ ਹੈ ਕਿ ?) ਮੈਂ ਜਾਣਦਾ ਹਾਂ । ੫. ਸਾਰੀ ਹੀ । ੬. (ਵੀਰਯਨਾਦ ਕਹਿੰਦਾ ਹੈ ਕਿ ? ਜਿਹੜੇ) ਯੋਧੇ ਮੇਰੀ ਵਲੋਂ ਮਰ ਗਏ ਹਨ (ਅਸੀਂ) ਉਨ੍ਹਾਂ ਤੋਂ ਨਿਰਾਸ ਹੋ ਗਏ ਹਾਂ (ਅਰਥਾਤ ਉਹ ਦੇਵਤੇ ਜੀ ਪਏ ਹਨ ਅਤੇ ਦੈਂਤ ਨਹੀਂ ਜੀ ਸਕਦੇ । ) ੭. ਜਿਹੜੇ ਬਲੀ ਬਚ ਗਏ ਹਨ (ਉਹ) ਸਸਤ੍ਰਾਂ ਨਾਲ ਬੇ-ਹਿਸਾਬੇ ਹੀ ਮਰ ਰਹੇ ਹਨ । ੮. ਮਿਤ੍ਰ । ੯. ਖੋਹ । ੧੦. ਦੇਵ ਪੁਰੀ । ੧੧. ਸ਼ਿਵਲੋਕ । ੧੨. ਫੌਜ ਨਾਲ । ੧੩. ਚੜਾਈ । ੧੪. ਕਿਸ ਪਾਸੇ ਤੋਂ ਰਾਹ ਪਾਉਣਗੇ । ੧੫. ਦੋ ਪਹਾੜਾਂ ਦੇ ਵਿਚਕਾਰੇ ਦਾ ਰਸਤਾ । ੧੬. ਰਾਹ । ੧੭. (ਘਾਟਾਂ ਵਾਲਿਆਂ) ਪਹਿਰੇਦਾਰਾਂ ਨੇ । ੧੮. ਫੜ । ੧੯. ਇੰਦ੍ਰ ਨੂੰ ਵੀ ਸਮੇਤ ਫੌਜ ਦੇ । ੨੦. ਸਾਰੇ ਸਲਾਹ ਕਰ ਕੇ ਧੁੱਸ ਗਏ । ੨੧. ਹੱਥਾਂ ਵਿੱਚ । ੨੨. ਜਿਹੜੇ ਯੋਧੇ ਤੇਗਾਂ ਨੂੰ ਚਲੌਂਦੇ ਹਨ (ਉਨ੍ਹਾਂ ਦੀਆਂ) ਤੇਗਾਂ ਹੀ ਮੈਦਾਨ ਵਿੱਚ ਡਿਗ ਪੈਂਦੀਆਂ ਹਨ ।

[1]ਮਾਨਤ-ਅਚੰਭਵ-ਖ਼ੁਦ-ਹਟੇ ਪਗ-ਪਾਛੇ-ਕਰ,
[2]ਲਗੀ ਠਗਮੂਰੀ-ਸੁਰਤਿ-ਟਕਟਕੀ-ਅਨੇਤ-ਹੀ ॥
ਜਾਨਗੇ ਪ੍ਰਪੰਚ[3] ਸਭੀ ਕੀਨੋ ਛਲ ਬਿਸਨੁ-ਕਛੁ,
[4]ਲਾਗਤ-ਨ-ਬ੍ਰਿਨ, ਜਕ ਲਾਗਈ-ਅਚੇਤ ਹੀ ॥੭੭॥੪੧੨॥੨੨੯੪॥

ਪਠੱਯੋ-ਕੋਈ-ਦੂਤ ਪੁਰਹੂਤ-ਤੇ-ਜਾਸੂਸ-ਲਿਆਵੈ[5],
ਲੋਕ-ਲੋਕ-ਫਿਰੈ ਸਭਿ-ਲਹੈ-ਭੇਤ ਤਉਨ -ਕੋ[6]
ਦੂਰੇ-ਬਨ-ਕੰਦਰਾ[7] ਯਾ ਰਹੇ-ਛਪ-ਪੁਰ-ਬਿਖੈ,
[8]ਸਚੀ ਆਦਿ ਅਛਰੈਂ-ਸਮਪਦ-ਗ੍ਰਿਹ-ਜਉਨ ਕੋ ॥
ਲ ਿਆਵੈ ਸਭਿ ਭੇਤ ਤਿਨਹ, ਕਿਧੋ-ਕੈਸਿਹ-ਸਮਾਚਾਰ[9],
ਕਹਾਂ-ਲੌ-ਸੁ-ਫਿਰੀ-ਹੈ-ਦੁਹਾਈ ਨ੍ਰਿਪ-ਦਉਨ-ਕੋ[10] ॥
ਪਠਯੋ ਰਈਨਗੂੰ[11] ਜਾਸੂਸ[12] ਕਰ ਅਮਰਾਵਤੀ,
ਤੌਲੌ ਸਭਿ-ਰਹੇ ਠਠ[13] ਰੁਕੇ-ਪੱਥ-ਗਉਨ-ਕੋ[14]A ॥੭੮॥੪੧੩॥੨੨੯੫॥

ਗਯੋ ਰਈਨਗੂੰ ਜਾਇ-ਲੀਨੁ ਜਾਸੂਸ[15] ਸਭੀ,
ਪਾਯੋ-ਨ-ਤਹਾਂ-ਕਛੂ ਸੰਪਤ[16] ਸੁਰੇਸ[17] ਕੋ ॥
ਠੌਰ ਠੌਰ ਫਿਰਜੋ ਜਾਇ-ਦੇਖੇ ਸੂਨਜ-ਧਾਮ[18] ਤਹਾਂ,
[19]ਰਚਜੋ-ਹੈ-ਤਿਲਸਮਾਤ-ਦਿਨਪਤਿ-ਨਿਸੇਸ-ਕੋ ॥
ਨਨ ਹੈ ਗੀ ਕਾਮਧੇਨੁ[20] ਪਾਰਜਾਤ[21] ਹੈ-ਨ-ਲਾਗਯੋ ਤਹਾਂ,
ਹੈਗੁ ਨ ਸਮਾਜ ਰਾਜਧਾਨੀ ਅੰ-ਸੁਰੇਸ-ਕੋ[22] ॥

---

੧. ਹੈਰਾਨਗੀ ਮੰਨਦੇ ਹੋਏ ਆਪੇ ਹੀ ਪੈਰ ਪਿਛਾਂਹ ਕਰ ਕੇ ਮੁੜ ਆਏ ੨. ਬਿਨਾਂ ਹੀ ਕਾਰਣ ਤੋਂ— ਸੁਰਤੀ ਨੂੰ ਚਉਂਧੀ ਅਤੇ ਟਕਟਕੀ ਜਹੀ ਲਗ ਗਈ। ੩. ਛਲ, ਮਾਯਾ, ਜਾਦੂ। ੪. ਚੋਟ ਨਹੀਂ ਲਗਦੀ ਅਤੇ ਅਚਾਨਕ ਹੀ ਰੋਕ ਲਗ ਜਾਂਦੀ ਹੈ। ੫. ਇੰਦ੍ਰ ਤੋਂ ਭੇਤ ਲਿਆਵੇ। ੬. ਇੰਦ੍ਰ ਦਾ, ਵਿਸ਼ਨੁ ਦਾ। ੭. ਜੰਗਲ ਅਥਾ (ਪਹਾੜਾਂ ਦੀਆਂ) ਖੋਹਾਂ ਵਿੱਚ ਲੁਕੇ ਹਨ। ੮. ਇੰਦ੍ਰ ਦੀ ਇਸਤ੍ਰੀ ਆਦਿਕ ਅਪਸਰਾਂ ਜਿਹੜੀ ਕੋਈ ਵੀ ਘਰ ਦੀ ਵਿਭੂਤੀ ਹੈ। ੯. ਅਥਵਾ ਕਿਹੋ ਜਿਹਾ ਸਮਾਚਾਰ ਹੈ ? ੧੦. ਰਾਜਿਆਂ ਨੂੰ ਨੀਵਾਂ ਕਰਨ ਵਾਲੇ (ਵੀਰਜਨਾਦ) ਦੀ। ੧੧. ਦੈਤ ਸੂਰਮੇ ਦਾ ਨਾਮ ਹੈ। ੧੨.ਭੇਦ ਲੈਣ ਵਾਲਾ। ੧੩.ਰੁਕ।੧੪.ਚਲਣ ਦੇ ਰਸਤੇ ਰੁਕ ਗਏ। ੧੫.ਭੇਦ। ੧੬.ਵਿਭੂਤਿ। ੧੭. ਇੰਦ੍ਰ। ੧੮. ਖਾਲੀ ਘਰ। ੧੯. ਸੂਰਯ ਅਤੇ ਚੰਦ੍ਰਮਾਹ ਦੇ ਜਾਦੂ ਰਚੇ ਹੋਏ ਹਨ। ਜਾਦੂਆਂ ਦੇ ਹੀ ਸੂਰਜ ਅਤੇ ਚੰਦ ਰਚੇ ਹੋਏ ਹਨ। ੨੦. ਇਕ ਗਊ ਜਿਹੜੀ ਦੇਵਤਿਆਂ ਨੂੰ ਸਮੁੰਦ੍ਰ ਰਿੜਕਣ ਤੋਂ ਮਿਲੀ ਸੀ ਇਹ ਸਾਰੇ ਹੀ ਪਦਾਰਥਾਂ ਦੀ ਇਛਾਂ ਨੂੰ ਪੂਰਨ ਕਰਦੀ ਹੈ। ੨੧. ਕਲਪ ਵ੍ਰਿਛ-ਸਮੁੰਦ੍ਰ ਵਿਚੋਂ ਨਿਕਲਿਆ ਹੋਇਆ ਇਕ ਦ੍ਰਖਤ ਜਿਸਦੇ ਹੇਠਾਂ ਖਲੋਣ ਨਾਲ ਮਨ ਦੀ ਕੀਤੀ ਹੋਈ ਕਲਪਣਾ ਪੂਰੀ ਹੋ ਜਾਂਦੀ ਹੈ। ੨੨. ਇੰਦ੍ਰ ਦੀ ਰਾਜਧਾਨੀ ਦਾ।

A ਪਾ:—ਪਠਾਇਓ ਰਈਨਗੂੰ ਜਾਸੂਸ ਸਭੇ ਅਮਰਾਵਤੀ ਤਉ ਲਉ ਸਬ ਰਹੇ ਠਠ ਕਰ ਕੇ ਪਥ ਗਾਉਨ ਕੋ।

ਪਠਾਏ-ਜੋਈ-ਬੀਰ ਤੇਈ-ਪਰੇ ਸ਼ਸ਼ੋਪੰਜ[1] ਬਿਖੇ,
ਖਤ੍ਰਾ ਅਰੁ ਖ਼ੌਫ-ਤਿਨੈ, ਦੇਵਨ ਦੇਵੇਸ ਕੋ ॥੭੯॥੪੧੪॥੨੨੯੬॥

ਮਿਲ ਜੋ-ਰਈਨਗੂੰ-ਜਾਇ ਪੂਛਯੋ-ਸਭਿ ਸਮਾਚਾਰ[2],
ਰਹੇ-ਕਿਤ-ਹਟਕ-ਸਭੀ ਸਹਮੇ-ਕਿਮ-ਹੇਤ-ਤੇ ॥
ਫੌਰੀ-ਨ-ਦੁਹਾਈ ਯੋਂ[3] ਲਗਾਈ-ਏਤੀ ਦੇਰਿ[A] ਕਾਹੇ,
ਕਾਹਿਲੇਪਾਬੰਦ[4]-ਸਭੀ-ਭਏ, ਕੌਨ-ਚੇਤ-ਤੇ[5] ॥
ਕਟਯੋ[B] ਬਹੁ-ਸੈਨ-ਤਹਾਂ, ਮਿਟਯੋ-ਨ-ਰਾੜ[6] ਅਜੋਂ,
ਸੰਗ੍ਰਾਮ-ਤੇ-ਨ-ਹਟਯੋ-ਦੋਊ, ਟਰਯੋ-ਨਾਹਿ-ਖੇਤ-ਤੇ ॥
ਰਹਯੋ-ਹਉਂ-ਠਠਕ[7] ਯਾਂ-ਤੇ[C] ਲਸ਼ਕਰ-ਥੋ-ਸੰਗ-ਥੋੜੋ,
[8]ਖੌਫ ਹੈ-ਕਮਾਲ-ਧਵਾਈ-ਰਿਪੁ-ਭੇਤ-ਤੇ ॥੮੦॥੪੧੫॥੨੨੯੭॥

ਦੇਖਤ-ਹਉਂ ਪ੍ਰਪੰਚ[9] ਜਹਾਂ-ਤਹਾਂ ਅਮਰਾਵਤੀ ਮਹਿ,
ਪੁਰਜਨ[10] ਕੋਈ-ਬਚੇ ਕੇਈ ਭਾਜੇ-ਗਿਹ-ਛਾਡ-ਕੇ ॥
ਕਹਿ ਹਉਂ ਸਭਿ ਸਮਾਚਾਰ ਕੁਮਾਰਨ-ਸੋਂ[11] ਜਾਇ ਕੇ ਹਉਂ,
ਪਠੈ-ਦੈਂ ਬਹੁ-ਸੈਨ, ਭ੍ਰਾਤ[D] ਮੰਤ੍ਰੀ-ਭੇ-ਨਾਥ-ਕੇ[12] ॥
ਖੌਫ ਬਡੋ ਸ਼ਤ੍ਰਨ-ਕੀ-ਧਵਾਈ-ਕੋ-ਹੈ ਬੀਰ-ਮੇਰੇ
ਆਵੈ-ਦਲ-ਸਾਜ ਕਿਧੋਂ[13] ਬਾਸਵ[14] ਜੁੱਧ-ਮਾਂਡ-ਕੈ[15] ॥
[16]ਪੁਰਜਨ-ਜੇ-ਵਸਤ-ਈਹਾਂ, ਚਾਹਤ-ਹੈਂ-ਜੰਗ-ਸੋਊ,
ਖ਼ਤ੍ਰਾ-ਹੈ-ਬਡੋ, ਅਜੋ-ਆਯੋ-ਨ-ਹਾਥ-ਕੈ[17] ॥੮੧॥੪੧੬॥੨੨੯੮॥

ਦੀਪਕ ॥ ਸੈਨ ਬਾਚ ਰਈਨਗੂੰ-ਸੋ ॥

ਲੀਨਯੋ ਛੁਡਾਇ ਬਿਸਨੁ ਬੰਦ[18] ਤੇ ਸੁਰੇਸ ਹੂੰ ਕੋ,
ਕਰ ਕੇ ਸੰਗ੍ਰਾਮ[19] ਦੂਰਤ[20][E] ਭਾਜਯੋ ਸਕ੍ਰ ਛੋਡ-ਕੈ ॥

---

੧. ਹੈਰਾਨਗੀ। ੨. ਕਿਸ ਕਾਰਣ ਤੋਂ ਡਰੇ ਹੋ। ੩. ਇਸ ਤਰਾਂ। ੪. ਸੁਸਤ ਅਤੇ ਕੈਦ. ਆਲਸੀ ਅਤੇ ਖਲੋਤੇ ਹੋਏ। ੫. ਕਿਸ ਖ਼ਿਆਲ ਨਾਲ। ੬. ਲੜਾਈ। ੭. (ਰਈਨਗੂੰ ਨੂੰ-ਪਹਿਲੋਂ ਗਏ ਹੋਏ ਸੈਨਾਪਤਿ ਉੱਤ੍ਰ ਦੇਂਦੇ ਹਨ ਕਿ ?) ਅਸੀਂ ਇਸ ਵਾਸਤੇ ਰੁਕ ਰਹੇ ਹਾਂ (ਕਿ)। ੮. ਬਹੁਤ ਡਰ ਹੈ (ਕਿਉਂਕਿ ?) ਵੈਰੀ ਦੀ ਚੜਾਈ ਭੇਤ ਨਾਲ (ਹੋਈ) ਹੈ, ਬਹੁਤ ਡਰ ਹੈ (ਇਸ ਵਾਸਤੇ) ਵੈਰੀ ਤੇ ਭੇਤ ਨਾਲ ਚੜਾਈ (ਕਰਨੀ ਚਾਹੀਦੀ ਹੈ)। ੯. ਉਨ੍ਹਾਂ ਦਾ ਬਹੁਤ ਪਸਾਰਾ ਵੇਖਿਆ ਹੈ ਅਤੇ ਇੰਦ੍ਰ ਨਗਰੀ ਦੇ ਲੋਕ ਡਰ ਨਾਲ ਘਰ ਛਡ ਕੇ ਭੱਜੇ ਜਾਂਦੇ ਹਨ। ੧੦. ਸ਼ਹਿਰ ਦੇ ਆਦਮੀ। ੧੧. (ਵੀਰਜਨਾਦ ਦੇ) ਪੁਤ੍ਰਾਂ ਨੂੰ। ੧੨. ਵੀਰਜਨਾਦ ਦੇ ਡਰ ਨਾਲ ਵਜ਼ੀਰ ਅਤੇ ਭਾਈ ਇੰਦ੍ਰ ਦੇ ਦੇ ਡਰ ਨਾਲ ਮੰਤ੍ਰੀ ਅਤੇ ਭਰਾ। ੧੩. ਅਥਵਾ, ਯਾ। ੧੪. ਇੰਦ੍ਰ। ੧੫. ਯੁੱਧ ਨੂੰ ਆਰੰਭ ਕੇ। ੧੬. ਨਗਰਵਾਸੀ, ਸ਼ਹਰੀ। ੧੭. ਅਜੇ ਤੱਕ ਕਿਸੇ ਦੇ ਹੱਥ ਨਹੀਂ ਆਇਆ। ੧੮. ਕੈਦ। ੧੯. ਯੁੱਧ, ਜੰਗ। ੨੦. ਬਹੁਤ।

A ਪਾ:—ਬੇਰ। B ਪਾ:—ਕਟਾਯੋ। C ਪਾ:—ਰਹਿਓ ਹਉਂ ਥਥਕ ਧਾਇ। D ਪਾ:—ਭਾਇ, ਵੀ ਹੈ।
E ਪ: ਦੂਰ।

**ਦੀਨ-ਹਤ-ਸੈਨ, ਪ੍ਰਚਾਰ-ਬਡੇ-ਸੈਨਾਪਤਿ,**
ਠਟ ਜੈ-ਜੁੱਧ ਬਾਸਵ-ਅਜੇ[੧] ਦੇਵਨ-ਬਹੋਰ-ਕੈ[੨] ॥
ਕਹਿਯੋ-ਸਮਝਾਯ-ਨ੍ਰਿਪ[੩], ਦਯੋ-ਪਠਾਯ-ਸੈਨ[੪],
ਰਲ ਮਿਲ ਕੈ ਸੂਰ-ਸਭਿ ਲੇਵੈ, ਗੜ-ਤੋਰ-ਕੈ[੫] ॥
ਪੁਰਜਨ ਪਕਰ ਲੇਵਹੁ ਐ ਮਨਾਵੈਂ ਆਨ[੬] ਭੂਪ,[੭]
ਫਿਰੈ-ਤੌ-ਦੁਹਾਈ-ਤਹਾਂ, ਬਾਹੁ-ਬਲ[A] ਜੋਰ-ਕੈ[੮] ॥੮੨॥੪੧੭॥੨੨੯੯॥
ਚੱਲਜੋ-ਰਈਨਗੂੰ ਪਹੁੰਚ ਜੋ-ਜਾਇ-ਸਭਾ-ਮਾਝ,
ਕਹੀ ਹੈ ਹਕੀਕਤ[੯] ਅਮਰਾਵਤੀ ਜਾਸੂਸ-ਕੀ[੧੦] ॥
ਚੌ ਫੇਰਜੋਂ-ਦਸੋ-ਦਿਸ[੧੧] ਫਿਰਜੋ-ਸਭਿ-ਠੌਰ ਠੌਰ,
ਸੂਨੀ ਰਜਧਾਨੀ ਘਰ-ਬਾਹਰ ਦਾਯੂਸ-ਕੀ[੧੨][B] ॥
ਦੇਖੀਯੇ-ਨ ਕਾਮਧੇਨੁ[੧੩] ਸਚੀ[੧੪] ਤਹਿੰ-ਨ-ਪਾਰਜਾਤ[੧੫],
ਦੇਵਤਾ-ਨ-ਦੇਵਬਧੂ[੧੬] ਸੁਰਪਤਿ *ਨਾਮੂਸ ਕੀ[੧੭] ॥
ਮਾਨਤ ਨ ਆਨ ਭੂਪ, ਸਰਬਰ[੧੮] ਤਜਾਰ ਸਭੀ,
[੧੯]ਮਧੁਰ-ਵਸਤੁ-ਲੋਪੀ-ਚਤੁਰਾਈ-ਮਨਹੂਸ-ਕੀ † ॥੮੩॥੪੧੮॥੨੩੦੦॥

---

੧. ਅਜਿੱਤ, ਅਜਜ ਅਜੇ ਤੱਕ, ਹੁਣ ਤਾਂਈ। ੨. ਦੇਵਤਿਆਂ ਨੂੰ ਮੋੜ ਕੇ। ੩. ਰਾਜੇ (ਵੀਰਜਨਾਦ) ਨੂੰ ਸਮਝਾ ਕੇ ਕਹਿਣਾ। ੪. ਫੌਜ ਨੂੰ ਭੇਜ ਦੇਣਾ। ੫. ਕਿਲ੍ਹਾ ਤੋੜ ਕੇ (ਫਤਹ ਕਰ ਕੇ) ਲੈ ਲਈਏ। ੬. ਦੀਨ ਰਾਜ ਡੰਨ। ੭. ਰਾਜਾ (ਵੀਰਜਨਾਦ)। ੮. ਭੁਜਾਬਲ ਦੀ ਤਾਕਤ ਨਾਲ। ੯. ਸਚਾਈ ਦੀ ਵਾਰਤਾ, ਸਹੀ ਹਾਲਤ। ੧੦. ਦੇਵਪੁਰੀ ਦੇ ਭੇਤ ਦੀ। ੧੧. ਚਹੁੰ ਪਾਸਜੋਂ ਦਸਾਂ ਦਿਸਾਂ ਵਿੱਚ ੧੨. ਬੇਸ਼ਰਮ ਦੀ। ੧੩. ਦੇਵਤਿਆਂ ਦੀ ਗਾਂ। ੧੪. ਇੰਦ੍ਰ ਦੀ ਇਸਤ੍ਰੀ। ੧੫. ਕਲਪ ਬ੍ਰਿਛ। ੧੬. ਦੇਵਤਿਆਂ ਦੀਆਂ ਇਸਤ੍ਰੀਆਂ। ੧੭. ਦੇਵਤੇ ਦੀ। ੧੮. ਲੜਾਈ ਨੂੰ। ੧੯. ਪਿਆਰੀਆਂ ਚੀਜ਼ਾਂ ਲੁਕਾ ਦਿੱਤੀਆਂ ਹਨ (ਇਹ) ਨੀਚ ਦੀ ਚਾਤੁਰਤਾ ਹੈ।

A ਪਾ: ਹਾ ਹਾ ਬਲਿ।

B ਸ੍ਰੀ ਆਨੰਦ ਪੁਰ ਸਾਹਿਬ ਸ਼ਹੀਦ ਬਾਗ ਵਾਲੀ ਬੀੜ ਦਾ ਉਪ੍ਰੋਕਤ ਪਾਠ ਸ਼ੁਧ ਹੈ ਅਤੇ ਸ੍ਰੀ ਨਾਨਕਿਆਣੇ,ਆਦਿਕੀ ਬੀੜਾਂ ਦਾ ਦਰਯੂਸ, ਪਾਠ ਅਸ਼ੁੱਧ ਹੈ।

* ਨਾਮੂਸ ਸ਼ਬਦ ਦੇ ਬਾਕੀ ਪ੍ਰਜਾਜ ਇਹ ਹਨ:-(ੳ) ਅਸਮਤ, ਇਜ਼ਤ। (ਅ) ਨੇਕਨਾਮੀ, ਨੇਕੀ (ੲ) ਸ਼ਰੀਜਤ, (ਸ) ਤਦਵੀਰ, ਯੁਕਤੀ। (ਹ) ਸਿਆਸਤ। (ਕ) ਫਰਿਸ਼ਤੇ। (ਖ) ਖ਼ੁਦਾ ਦਾ ਹੁਕਮ। (ਗ) ਜਬਰਾਈਲ। (ਘ) ਕਾਜਦਾ, ਤਰੀਕਾ। (ਙ) ਸਦਾ, ਆਵਾਜ਼। (ਚ) ਸਾਹਿਬ ਰਾਜ਼, ਗੰਭੀਰ-ਚਿੱਤ ਆਦਿਕ। (ਛ) ਮਕਰ, ਫਰੇਬ, ਇਹ ਸਾਰੇ ਹੀ ਅਰਥ ਢੁੱਕ ਸਕਦੇ ਹਨ ਜਿਹੜੇ ਕਿ ਖ਼ਾਸ ਨਾਮ ਦੇ ਬੋਧਕ ਨਾ ਹੋਣ।

† ਸ੍ਰੀ ਨਾਨਕਿਆਣੇ ਵਾਲੀ ਬੀੜਾਂ ਵਿੱਚ ਪਾਠ:-"ਦੇਵ ਨਾਥ ਸਭਿ ਲੋਪ ਕਰਜੋ ਚਤੁਰਾਈ ਮਨਹੁਸ ਕੀ" ਹੈ। ਸ਼੍ਰੀ ਸ਼ਹੀਦ ਬਾਗ:-ਮਦਰ ਬਸਤ ਲੋਪ ਕਰੀਓ ਚਤੁਰਾਈ ਮਨਹੁਸ ਕੀ, ਹੈ। ਸ੍ਰੀ ਪ੍ਰੇਮੀ ਜੀ ਵਾਲੀ ਬੀੜ ਦਾ ਉਪਰੋਕਤ ਪਾਠ ਵਧੀਕ ਸ਼ੁੱਧ ਹੈ।

ਬਿਸਨੁਪਦ ਰਾਗੁ-ਦੀਪਕ ॥

ਜਾਨਤ ਹੋਂ ਬਿਸਨੁ-ਸੰਗ ਦੀਨਜੁ ਹੈ-ਪਠਾਯ-ਸਭੀ,
[੧]ਰਾਜ-ਕੋ-ਸਮਾਜ ਰਾਜਸੀ †ਜਰੀਦੈ-ਸਾਥ-ਲੈA ॥
[੨]ਬਾਂਧਜੁ-ਕਟਿ-ਮਰਬੇ-ਰੁ-ਮਾਰਬੇ-ਕਿ-ਤਾਈਂ-ਭਯੋ,
[੩]ਰਾਜਸੀ-ਹਜੂਮ-ਸਭੀ ਕਰ-ਮੈ-ਨਿਜ-ਮਾਥ-ਲੈ ॥
ਫਿਰੀ-ਨ-ਦੁਹਾਈ ਅਮਰਾਵਤੀ ਕੁਮਾਰ ! ਸੁਨੋ
ਕਰਤ-ਹੈਂ ਰਾਰ ਸਭੀ ਪੁਰਜਨ ਨਿਜ-ਆਥ-ਲੈ[੪] ॥
ਚਾਹਤ ਹੈ ਕੁਮਕ[੫] ਪਠਾਯ-ਦੀਜੈ-ਘਨੀ-ਫੌਜ,
ਖ਼ਤਰਾ ਹੈ ਦੁਸ਼ਮਨ ਧਵਾਈ-ਜਿਨ-ਫਾਥ-ਲੈ[੬] ॥੮੪॥੪੧੯॥੨੩੦੧॥

ਕਹੀ ਸਮਝਾਯ ਕੁਮਾਰਨ-ਸੋਂ ਰਈਨਗੁੰ,
ਦਿਯੋ-ਹੈ-ਪਠਾਯ ਸੈਨ-ਦਾਨਵ ਅਸੇਖ[੭] ਹੀ ॥
[੮]ਘੇਰੋ-ਜਾਇ-ਅਮਰਾਪੁਰੀ ਲੋਕ-ਦੇਵਤਨ,
[੯]ਠੌਰ ਠੌਰ ਬਨਾ-ਬੇਠਾਜ-ਭੂਪਾਸੇਖ-ਹੀB ॥
ਮਿਲੈ-ਜੇ-ਆਨ ਮਾਨ-ਦਜੋ-ਅਮਾਨ-ਤਿਸ[੧੦],
[੧੧]ਸਰਬਰ-ਫਸਾਦ-ਕਰੈਂ, ਡਾਰੋ ਖੋਦ-ਬੇਖ-ਹੀ ॥
ਹਉਹੂੰ[੧੨] ਇਨ-ਸਤ੍ਰੁਨ-ਕੋ-ਨਾਸ-ਕਰੋਂ ਮਕਰ[੯] ਸਭੀ[੩],
ਪਠਾਯ-ਕੈ-ਹਜ਼ੂਰ-ਭੂਪ ਪਹੁਚਜੋ-ਆਯ-ਪੇਖ ਹੀ ॥੮੫॥੪੨੦॥੨੩੦੨॥

---

੧. ਰਾਜ ਦਾ ਸਾਜ਼ੋ ਸਾਮਾਨ ਅਤੇ ਰਾਜਸੀ ਦਫਤ੍ਰਾਂ ਨੂੰ ਨਾਲ ਲੈ ਕੇ । ੨. ਲੱਕ ਬੰਨ ਲਿਆ ਹੈ, ਮਰਨ ਅਤੇ ਮਾਰਨ ਲਈ (ਤੁਲਜ)ਪਿਆ ਹੈ। ੩. ਸਾਰਾ ਹੀ ਰਾਜੇ ਦਾ ਜਨ ਸਮੁਦਾਯ ਹੱਥਾਂ ਵਿਚ ਆਪਣਿਆਂ ਮੱਥਿਆਂ ਨੂੰ ਫੜ ਕੇ (ਪਛਤਾ ਕੇ ਅਥਵਾ ਸਿਰਾਂ ਨੂੰ ਹੱਥਾਂ ਤੇ ਰਖ ਕੇ) । ੪. ਆਪਣੀ ਮਾਯਾ (ਸਮਗ੍ਰੀ) ਲੈ ਕੇ । ੫. ਮਦਦ । ੬. ਚੜ੍ਹਾਈ ਕਰ ਕੇ ਮਤਾਂ ਫਸਾ ਲਏ । ੭. ਸਾਰੀ । ੭. ਦੇਵ ਪੁਰੀ ਅਤੇ ਦੇਵਤਿਆਂ ਦੇ ਲੋਕਾਂ ਨੂੰ ਜਾ ਘੇਰੋ । ੮. ਥਾਂ ਥਾਂ ਤੇ ਸਾਰਿਆਂ ਨੂੰ ਹੀ ਰਾਜੇ ਬਣਾ ਕੇ ਬਠਾ ਦਿਓ ? ੯. ਉਸ ਨੂੰ ਬੇਅੰਤ ਮਾਣ ਦੇਣਾਂ । ੧੦. (ਜੋ) ਲੜਾਈ ਝਗੜਾ ਕਰੇ (ਉਸਦੀ) ਜੜ ਹੀ ਪੁੱਟ ਸੁੱਟੋ ? ੧੧. ਮੁਖਜ ਰਾਜਕੁਮਾਰ ਕਹਿ ਰਹਿਆ ਹੈ ਕਿ ?) ਮੈਂ ਵੀ। ੧੨. ਜਾਦੂ । ੧੩. (ਮੈਂ ਇਹ ਸਨੇਹਾ) ਰਾਜੇ ਪਾਸ ਪਹੁੰਚਾ ਕੇ-ਆ ਪਹੁੰਚਿਆ ਈ ਸਮਝੋ ?

A ਸ਼੍ਰੀ ਆਨੰਦ ਪੁਰ ਸਾਹਿਬ :-ਜਾਨਤ ਹੋ ਬਿਸਨੁ ਸੰਗ ਦੀਨਿਜੋ ਪਠਾਇ ਸਭੀ ਰਹਿਓ ਹੋ ਜਰੀਦੈ ਸੈਨ ਸਾਥ ਲੈ, ਅਤੇ ਸ਼੍ਰੀ ਨਾਨਕਿਆਣੇ :-ਜਾਨਤ ਹੋਂ ਬਿਸਨ ਸੰਗ ਦੀਨਿਜੋ ਹੈ ਪਠਾਇ ਸਭੀ, ਰਾਜ ਕੋ ਸਮਾਜ ਰਾਜਸੀ ਦੈ ਸੈਨ ਸਾਥ ਲੈ, ਪਾਠ ਵੀ ਹਨ । B ਪਾ: ਠੌਰ ਠੌਰ ਥਾਨ ਬੈਠਾਯ ਭੂਪ ਅਸੇਖ ਹੀ !

† ਅਰਬੀ ਵਿੱਚ 'ਜਰੀਦ' ਅਤੇ 'ਜਰੀਦਹ' ਦੋ ਸ਼ਬਦ ਹਨ। ਜੋ ਕ਼ਰੀਬਨ ਕ਼ਰੀਬਨ ਮਿਲਵੇਂ ਅਰਥ ਦੇਂਦੇ ਹਨ । ਸੋ ਉਨ੍ਹਾਂ ਦੇ ਸਮੁਦਾਯ ਪ੍ਰਯਾਯ ਨਿਮਨ ਲਿਖਤ ਹਨ :-ਇਹ ਸਾਰੇ ਹੀ ਲਵੰਤਾ ਵਿੱਚ ਢੁਕਦੇ ਹਨ । ਸੋ ਸਭਾ ਦੇ ਵਕਤਿਆਂ ਦਾ ਕੰਮ ਹੈ। ਗ੍ਰੰਥ ਨਜ਼ਾਮਿਕ ਲਈ ਕੇਵਲ ਪ੍ਰਯਾਯ ਗਜ਼ਾਨ ਕਰੌਣਾ ਹੀ ਆਵਸ਼ਜਕ ਹੈ। (ੳ) ਚਿਠੀ ਰਸਾਂ ! (ਅ) ਜਾਸੂਸ । (ੲ) ਦ੍ਰਖਤ, ਵ੍ਰਿਛ । (ਸ) ਛੁਹਾਰੇ ਦੀ ਟਾਹਣੀ । (ਹ) ਪਤਿਆਂ ਤੋਂ ਬਗੈਰ ਟਾਹਣੀ । (ਕ) ਇਕਲਾ। (ਖ) ਕੇਵਲ । (ਗ) ਬੇ-ਮਿਸਲ, ਬੇ-ਨਜ਼ੀਰ । (ਘ) ਦਫਤ੍ਰ ਕਿਤਾਬਾਂ । (ਙ) ਕਚਹਿਰੀ । (ਚ) ਕਿਤਾਬ, ਆਦਿਕ ।

**ਚਲੀ** ਸੈਨ ਡੰਕ-ਦੇ[੧] ਬਜਾਯ-ਬੰਬ-ਬਿਜਯ-ਭੂਪ[੨],
ਠੌਰ-ਠੌਰ-ਰੋਕ ਜੋ-ਜਾਇ ਘਾਟ[੩] ਬਾਟ[੪] ਸੈਨ ਹੀ ॥
ਕੀਨਯੁ ਜਿਨ ਸਰਬਰ[੫] ਆਯ, ਮਾਰਜੋ-ਤਿਸ ਠੌਰ-ਜਾਯ[੬],
ਘਾਯ-ਭਟ[੭] ਚਾਯ-ਚਾਯ, ਮਾਰੇ ਭੂਪ-ਐਨ[੮]
ਮਾਨਜੋ ਜਿਨ ਆਨ[੯] ਭੂਪ, ਦੀਨਜੋ ਅਮਾਨ[੧੦] ਤਿਸ,
ਦੇ-ਕੈ-ਦਿਲਾਸਾ-ਧਿਰਵਾਸਾ ਸੁਖ-ਚੈਨ-ਹੀ ॥
ਬੈਠੇ-ਰਖਵਾਰੇ-ਘਟਵਾਰੇ-ਪੈ-ਕੁਪਜਾਯ-ਘਨੇ[੧੧]A ,
[੧੨]ਰੋਕਤ-ਭੇ-ਰੋਕ-ਪਸੁ, ਪੰਛੀ, ਛਿਤ-ਗੈਨ-ਹੀ ॥੮੬॥੪੨੧॥੨੩੦੩॥
ਮਚੇ-ਤਹਾਂ-ਦੈਤ-ਦਲ ਲਰਤ-ਪ੍ਰਚਾਰ ਸਭੀ,
ਹਾਂਕ-ਹਾਂਕ[੧੩] ਬਾਹਤ ਸਿਲਾਹਨ-ਦਪਟ-ਕੈ[੧੪] ॥
ਛੁਟੇ ਦਿਸ ਦੋਊ ਤੁਪਕ, ਤੀਰ, ਸਸਤ੍ਰਾਸਤ੍ਰ ਘਨੇ,
ਗਜ, ਉਸ੍ਰ ਤੁਰੇ-ਛੂਟੇ-ਬੀਰਨ-ਝਪਟ-ਕੈ[੧੫]B ॥
ਮਚਯੋ ਲੋਹ ਭਾਰੀ ਬੀਰ-ਜੂਝੇ ਦਯੰਤ-ਦਲ[੧੬],
ਗਿਰੇ-ਮਹਾਂ-ਰਨਧੀਰ ਆਹਵ-ਸਿਮਟ-ਕੈ [੧੭]C ॥
ਮਹਾਂ-ਭੀਮ-ਦਾਨੋ ਤਿਲਸਮ-ਦਲ-ਗੰਧ੍ਰਬ-ਤਹਾਂ[੧੮],
ਸ਼ੇਰ, ਸਾਂਪ-ਭੈਕਰ ਫੁੰਕਾਰਤ ਲਪਟ ਕੈ ॥੮੭॥੪੨੨॥੨੩੦੪॥
ਕਟੀ-ਬਹੁ-ਸੈਨ, ਦਾਨੋ-ਬਿਨੁ-ਚੈਨ-ਸਭੀ,
ਚਲਤ-ਨਹਿ ਪੌਰਖ[੧੯] ਬਸਾਤ-ਨਹਿ-ਜੂਝ-ਹੀ[੨੦] ॥
ਹੁਤੇ-ਜੇ-ਸ ਜਾਨੇ-ਸਰਦਾਰ ਤਿਨ ਮਾਹ ਬਡੇ,
[੨੧]ਕੀਨਜੋ-ਬਿਚਾਰ ਅਰਿ-ਰੁਕੇ-ਜੁੱਧ-ਲੂਝ-ਹੀ ॥

---

੧. ਨਗਾਰਾ ਵਜਾ ਕੇ। ੨. ਰਾਜੇ (ਵੀਰਯ ਨਾਦ) ਦੀ ਜਿੱਤ ਦੀ ਚੋਬ ਲਾ ਕੇ। ੩. ਨਦੀ ਦਾ ਰਾਹ, ਪਹਾੜਾਂ ਦਾ ਰਸਤਾ। ੪. ਰਸਤਾ। ੫. ਲੜਾਈ, ਜੰਗ। ੬. ਜਨਮ ਸਥਾਨ ਵਿੱਚ ਹੀ। ੭ ਯੋਧੇ ਮਾਰੇ। ੮. ਚੰਗੇ ਰਾਜੇ। ੯. ਹਕੂਮਤ। ੧੦. ਸ਼ਰਣ। ੧੧. ਜਿਹੜੇ ਘਾਟਾਂ ਵਾਲੇ ਰਖਵਾਲੇ ਬੈਠੇ ਸਨ। ਫਿਰ (ਉਹ) ਬਹੁਤ ਕ੍ਰੋਧਿਤ ਹੋਏ। ੧੨. (ਉਹਨਾਂ) ਖਲੋ ਕੇ ਧਰਤੀ ਦੇ ਪਸ਼ੂ ਅਤੇ ਆਕਾਸ਼ ਦੇ ਪੰਛੀਆਂ ਨੂੰ ਰੋਕਿਆ। ੧੩. ਵੰਗਾਰ ਵੰਗਾਰ। ੧੪. ਦਬਾ ਕੇ ਹਥਯਾਰਾਂ ਨੂੰ। ੧੫. ਕਾਹਲੀ ਨਾਲ ਯੋਧਿਆਂ ਦੇ ਹਾਥੀ, ਘੋੜੇ ਅਤੇ ਊਠ ਦੌੜੇ। ੧੬. ਦੈਂਤਾਂ ਦੇ ਦਲ। ੧੭. ਇਕਤ੍ਰ ਹੋ ਕੇ ਯੁੱਧ ਵਿੱਚ। ੧੮.ਓਥੇ ਦੈਂਤਾਂ ਦਾ ਮਹਾਂ ਭਯਾਨਕ ਅਤੇ ਜਾਦੂ ਦੇ ਗੰਧ੍ਰਬਾਂ ਦਾ ਦਲ (ਸੀ)। ੧੯.ਤਾਕਤ। ੨੦.ਲੜਿਆਂ ਹੋਇਆਂ ਵੀ ਪੂਰੀ ਨਹੀਂ ਪੈਂਦੀ। ੨੧. ਵੀਚਾਰ ਕੀਤੀ ਕਿ ਵੈਰੀ ਯੁੱਧ ਵਿੱਚ ਰੁਕੇ ਹੋਏ ਲੜਦੇ ਹਨ।

A ਪਾ: ਬੈਠੇ ਰਖਵਾਰੇ ਪਖਵਾਰੇ ਪੈ ਕੁਪੇ ਆਏ ਘਨੇ।

B ਪਾ: ਛੂਟੇ ਦਿਸ ਦੋਊ ਤੁਪਕ ਤੀਰ ਸਸਤ੍ਰ ਘਨੇ। ਅਸਤ੍ਰਨ ਅਨੇਕ ਛੂਟੇ ਬੀਰਨ ਝਪਟ ਕੇ।

C ਪਾ: ਗਿਰੇ ਗਜ ਉਸਟ ਤੁਰੇ ਆਹਵ ਸਿਮਟ ਕੈ, ਵੀ ਹੈ।

[1]ਸਿਮਰ-ਈਸ-ਕੀਨੀ-ਸੁਰ-ਜਾਤ੍ਰਾ, [2]ਬੰਦਤ-ਸਕਤਿ-ਸਮੇਤੇ ॥
[3]ਦਿਨਮਨਿ-ਨਿਸ-ਨਾਇਕ-ਦਲ-ਬਜੂਹਨਿA ,ਸੁਰ,ਨਰ,ਨ੍ਰਿਪ-ਦਲ-ਜੇਤੇ[4]॥੧੨॥੧੩੧॥੨੪੫੦॥ਛਕੇ੨॥

ਬਿਸਨੁਪਦ-ਬੰਗਾਲਮ* ॥

ਕੁਬੇਰ, ਬਰੁਨ, ਜਮ[5], ਰੁਦ੍ਰ-ਕਾਪਾਲਿਕ[6], ਭੈਰਵ, ਕਾਲ ਚਮੂ-ਛੈਗੋ[7] ॥
ਚਿਤ੍ਰ-ਗੁਪਤ ਪ੍ਰਤਨਾ[8] ਬਹੁਰੰਗੀ, ਅਸੁ, ਗਜ, ਪਾਯਕ ਨੀਕੇ-ਗੋ[9] ॥
ਨਾਰਦ, [10]ਸਾਰਦ, ਬ੍ਰਹਮ,ਸੰਕਰ-ਦਲ[11], ਭੂਤ, ਮਸਾਨ, ਭੜੰਗੀ-ਗੋ[12] ॥
ਗਨੇਸ-ਮਨਾਯ ਨਾਜ-ਸਿਰ-ਸਭੁ ਹੀ, [13]ਜਾਤ੍ਰ-ਸੁਫਲ-ਬਰੰਗੀ-ਗੋ॥੧॥੧੩੨॥੨੪੫੧॥
ਚਤੁਰੰਗਨਿ[14], ਦਲ-ਸੁਭਗ-ਬਿਵਾਨੀ[15], [16]ਬਜੂਹ-ਸੰਬੂਹ-ਚਮੂਛੈਗੋ ॥
[17]ਉਮਡ ਜੇ-ਚਮੂ-ਦੁਸਦ-ਦਲ-ਬਾਦਲ, [18]ਦਾਰੁਨ-ਦੇਵ-ਅਨੀਛੈਗੋ ॥
[19]ਪ੍ਰਤਨਾ-ਪ੍ਰਬਲ-ਸੁਰੰਗ-ਸਗਲ-ਬਿਧਿ, ਲੋਕ-ਲੋਕ-ਕੇ-ਜੋਧਾਗੋ ॥
ਚੜਤਿ-ਕਰੀ ਸੁਰ-ਦਲ ਆਗਯਾ-ਜੁਤਿ,[20]ਸਰਬਲੋਹ-ਪ੍ਰਬੋਧਾਗੋ ॥੨॥੧੩੩॥੨੪੫੨॥

ਬਿਸਨੁਪਦ ਬੰਗਾਲਮ ਕਬਯੋ ਬਾਚ ॥

[21]ਨਿਸਰੀ-ਕਟਕ-ਅਟਕ-ਸਭਿ-ਚੂਕੀ, [22]ਬਾਸਵ-ਹਰਖ-ਉਮਾਹਾਗੋ ॥
[23]ਮੇਘਮਾਲ-ਪੂਤਨ-ਪ੍ਰਵਾਰਨ, [24]ਜਾਤ੍ਰਾ-ਸਮਰ-ਉਛਾਹਾਗੋ ॥

---

੧. ਸ਼ਿਵ ਨੂੰ ਸਿਮਰ ਕੇ ਦੇਵਤਿਆਂ ਨੇ ਚੜ੍ਹਾਈ ਕੀਤੀ। ੨. ਇਸਤ੍ਰੀਆਂ ਸਮੇਤ ਨਮਸਕਾਰਾਂ ਕਰਦੇ ਹਨ। ੩. ਸੂਰਜ ਅਤੇ ਚੰਦ੍ਰਮਾਹ ਦੀ ਸਮੁਦਾਯ ਫੌਜ। ੪. (ਜੇਤੇ) ਵਿਜਯੀ ਰਾਜਿਆਂ ਦੇ ਦਲ, ਜਿੰਨੇ ਵੀ ਰਾਜਿਆਂ ਦੇ ਦਲ ਹਨ। ੫. ਧਰਮਰਾਜ। ੬. ਕਪਾਲ ਵਾਲਾ ਸ਼ਿਵ। ੭. ਫੌਜ ਹੈਗੀ ਹੈ। ੮. ਫੌਜ। ੯. ਚੰਗੇ। ੧੦. ਸਾਰਸ੍ਵਤੀ। ੧੧. ਸ਼ਿਵ ਦੀ ਫੌਜ। ੧੨.ਭਯਾਨਕ। ੧੩.ਸੁੰਦ੍ਰ (ਫੌਜ) ਦੀ ਸਫਲੀ ਚੜ੍ਹਾਈ ਹੈ। ੧੪.ਚਾਰਤਰਾਂ ਦੀ ਫੌਜ। ੧੫. ਵਿਮਾਨਾਂ ਵਾਲਿਆਂ ਦਾ ਸੁੰਦ੍ਰ ਦਲ। ੧੬. ਸਾਰਿਆਂ ਦੀਆਂ ਸਾਰੀਆਂ ਹੀ ਫੌਜਾਂ। ੧੭. ਭਯਾਨਕ ਫੌਜਾਂ ਦੇ ਆਗੂ ਦਸਤੇ ਓਰੜੇ। ੧੮. ਦੇਵਤਿਆਂ ਦੀ ਭਯਾਨਕ ਫੌਜ ਹੈ। ੧੯ ਸਾਰੀ ਤਰਾਂ ਨਾਲ ਹੀ ਬਲਵੰਤ ਅਤੇ ਉੱਤਮ ਰੰਗ ਵਾਲੀਆਂ ਫੌਜਾਂ। ੨੦. ਸਰਬਲੋਹ ਦੇ ਹੁਕਮ ਅਨੁਸਾਰ। ੨੧. ਫੌਜ ਨਿਕਲੀ ਅਤੇ ਸਾਰੀ ਰੁਕਾਵਟ ਦੂਰ ਹੋ ਗਈ। ੨੨. ਇੰਦ੍ਰ ਨੂੰ ਬਹੁਤ ਖ਼ੁਸ਼ੀ ਹੋਈ। ੨੩-੨੪. ਮੇਘਮਾਲਾਂ ਦੇ ਪੁਤ੍ਰਾਂ ਅਤੇ ਪਰਿਵਾਰਾਂ ਨੂੰ ਜੰਗ ਦੀ ਚੜ੍ਹਾਈ ਨੂੰ ਖ਼ੁਸ਼ੀ ਹੋਈ।

A ਪਾ:–"ਕਿਨਮਿਨ ਬਰਨਾਦਿਕ ਸੰਬੂਹਨਿ" ਵੀ ਹੈ।

* 'ਬੰਗਾਲ' ਯਾ 'ਬੰਗਾਲਮ' ਇਕ ਹੀ ਰਾਗ ਦੇ ਨਾਮ ਹਨ। ਇਸ ਦੀ ਪੈਦਾਯਸ਼ ਦਖਣੀ ਪ੍ਰਥਾ ਦੇ ਹਰਿ ਕਾਂਭੋਜੀ ਠਾਟ ਦੇ ਮੇਲ ਤੋਂ ਹੋਈ ਹੈ। ਇਹ ਔੜਵ ਸ਼ਾੜਵ ਹੈ। ਆਰੋਹੀ ਵਿਚ ਧੈਵਤ ਤੇ ਨਿਸ਼ਾਦ ਅਤੇ ਅਵਰੋਹੀ ਵਿਚ ਧੈਵਤ ਵਰਜਿਤ ਹਨ। ਪ੍ਰਾਤਹਕਾਲ ਗਾਇਆ ਜਾਂਦਾ ਹੈ। ਆਰੋਹੀ — ਸ ਰ ਗ ਮ ਪ ਮ ਰ ਪ ਸ।
ਅਵਰੋਹੀ — ਸ ਨ ਪ ਮ ਰ ਗ ਰ ਸ।

(ਅ) ਇਸ ਦਾ ਇਕ ਹੋਰ ਭੇਦ 'ਬੰਗਾਲ ਭੈਰਵ' ਭੀ ਹੈ। ਇਹ ਭੈਰਵ ਠਾਟ ਦਾ ਸ਼ਾੜਵ ਰਾਗ ਹੈ। ਇਸ ਵਿਚ ਨਿਸ਼ਾਦ ਵਰਜਿਤ ਹੈ। ਰਿਸ਼ਭ ਤੇ ਧੈਵਤ ਕੋਮਲ ਲਗਦੇ ਹਨ। ਵਾਦੀ ਧੈਵਤ ਅਤੇ ਸੰਵਾਦੀ ਰਿਸ਼ਭ ਹੈ। ਪ੍ਰਾਤਹਕਾਲ ਗਾਇਆ ਜਾਂਦਾ ਹੈ। ਆਰੋਹੀ — ਸ ਰਾ ਗ ਮ ਪ ਧਾ ਸ। ਅਵਰੋਹੀ— ਸ ਧ ਪ ਮ ਪ ਗ ਮ ਰਾ ਸ।

ਦੋਹਰਾ ॥ ਜਬ ਭੈਰਵ ਕੇ ਠਾਟ ਸੋਂ, ਦਿਯੋ ਨਿਸ਼ਾਦ ਨਿਕਾਲ ॥
'ਰਿ ਧ' ਕੋਮਲ ਸੰਵਾਦਿ 'ਧ ਰਿ' ਯਹਿ ਭੈਰਵ ਬੰਗਾਲ ॥ (ਸੰਗੀਤ ਰਾਗ ਸੁਧਾ)

ਨਿਸਰੀ-ਖਾਸ-ਫੌਜ-ਮਘਵਾ, ਦਲ[1], ਚਤੁਰੰਗਨਿ-ਅਸਗਾਹਾਗੇ[2] ॥
ਜਾ ਕਰ ਅੰਤੁ-ਨਹੀ-ਕਛੁ-ਲਖਿਯਤ, [3]ਕਟਕ-ਅਪਾਰ-ਸਮਾਹਾਗੇ ॥੩॥੧੩੪॥੨੪੫੩॥
ਉਮਡ੍ਯੋ ਉਦਧਿ[4] ਚਮੂ[5] ਸੁਰ ਸਗਲੀ, ਦਹ ਦਿਸ-ਸੈਨ ਸੁਰੰਗੀਗੇ[6] ॥
ਫਰਹਰਤ ਕੇਤੁ[7], ਧੁਜਾ, ਪਤਾਕਾ, [8]ਨਾਨਾ-ਬਰਨ-ਬਰੰਗੀਗੇ ॥
ਲੀਨਤੁ-ਛਾਇ ਘਟਾ-ਨਭਿ-ਬਾਨਨ[9], ਕੇਤੁ, ਨਿਸ਼ਾਨ ਸੁਰੰਗੀਗੇ
[10]ਲੱਖ-ਨਹਿ-ਪਰਤਿ-ਦਿਸਾ-ਕਬਿ-ਹੇਰੇ,ਛਿਪਗੋ-ਗਗਨ-ਪਤੰਗੀਗੇ[11]॥੪॥੧੩੫॥੨੪੫੪॥
ਚਾਰ-ਨੀਲ, ਦਸ-ਅਰਬ, ਖਰਬ-ਖਟ, ਸੈਨਾ-ਸੁਰਨ ਅਨੀਛੈਗੇ[12]
ਸਾਜ-ਸਾਜ-ਭਟ-ਚਲੇ-ਅਖਾਰਨ, ਬਹੁ-ਬਹੁ-ਭਾਂਤਿ ਘਨੀਛੈਗੇ[13]
ਚਾਰ-ਭਾਂਤਿ-ਕੀ-ਸੈਨ ਸੁਧਾਰੀ[14], ਸੂਰਾ ਸਬਲ[15] ਧਣੀਛੈਗੇ[16]
ਅਸੁ,ਗਜ,ਪਾਯਕ,ਸੁਭਗ-ਬਿਵਾਨੀ,[17]ਰਥ-ਨਗ-ਖਚਿਤ-ਮਣੀਛੈਗੇ॥੫॥੧੩੬॥੨੪੫੫॥
[18]ਕਰੀ-ਆਗਜ੍ਯਾ-ਸੇਖ-ਭਗਤਿ-ਪ੍ਰਤਿ, [19]ਸਾਜਹ-ਸੈਨ-ਅਮੀਛੈਗੇ[19] ॥
[20]ਸਿੰਘ-ਬਾਹਨੀ-ਸਰਬ-ਮੰਗਲਾ, [21]ਸਕਤਿ-ਨੌਕੋਟਿ-ਜਮੀਛੈਗੇ ॥
[22]ਸੇਖ-ਬਿਵਾਨ-ਅਰੁ-ਸਿੰਘ-ਬਿਬਾਨਾ, [23]ਪੁਹਪਕ-ਹੰਸ-ਬਿਵਾਨੀਛੈਗੇ ॥
ਮਯੂਰ-ਬਿਵਾਨ, ਮੂਖਕ-ਬੇਵਾਨੰ, ਗਜ-ਬਿਵਾਨ, [24]ਅਸੂਨੀਛੈਗੇ ॥੬॥੧੩੭॥੨੪੫੬॥
[25]ਸੇਖਾਰੂੜ-ਭਏ-ਜਗ-ਬੰਦਨ, [26]ਅਸੁਰ-ਨਿਕੰਦ-ਧਨੀਛੈਗੇ ॥
ਮਨਿ-ਗਨ-ਰਤਨ, ਬਜ੍ਰ-ਨਗ-ਪੁੰਜਨ[27], ਭੂਸਨ, ਬਸਨ ਮਨੀਛੈਗੇ[28] ॥
ਛਤ੍ਰ, ਮੁਕਟ, ਕਲਗੀ, ਮਨਿ-ਮੁਕਤਾ, [29]ਚੌਰ-ਛਤ੍ਰ-ਕਰਨੀਛੈਗੇ ॥
ਸਸਤ੍ਰ,ਅਸਤ੍ਰ-ਕੋਟਿਕ ਦੁਤਿ-ਦਿਨਮਨਿ[30],ਦਾਮਨਿ[31]-ਘਟਾ-ਘਨੀਛੈਗੇ॥੭॥੧੩੮॥੨੪੫੭॥ਸਪਤਕ੧॥

---

੧. ਸਮੂਹ। ੨. ਬੇਅੰਤ ਹੀ ਚਾਰ ਤਰਾਂ ਦੀ ਫੌਜ। ੩. ਇਕਤ੍ਰ ਹੋਈ ਹੋਈ ਬੇਅੰਤ ਹੀ ਫੌਜ। ੪. ਸਮੁਦ੍ਰ। ੫. ਫੌਜ। ੬. ਸੁੰਦ੍ਰ। ੭. ਝੰਡਾ। ੮. ਬਹੁਤ ਰੰਗਾਂ-ਬਰੰਗਾਂ ਦੇ। ੯. ਬਾਣਾਂ ਦੀ ਘਟਾਂ ਨੇ ਆਕਾਸ਼ ਨੂੰ। ੧੦-੧੧. ਵੇਖਿਆ ਹੋਇਆਂ ਵੀ ਕਈ ਤਰਫਾਂ ਦਿਸ ਨਹੀਂ ਸਕਦੀਆਂ ਕਿਉਂਕਿ ਸੂਰਜ ਆਕਾਸ਼ ਵਿੱਚ ਹੀ ਛਿਪ ਗਿਆ। ੧੨. ਤ੍ਰਿਖੀ। ੧੩. ਸੰਘਨੀ। ੧੪. ਬਣਾਈ। ੧੫. ਬਲਵੰਤ। ੧੬. ਮਾਲਿਕ, ਗਨੀ। ੧੭. ਨਗਾਂ ਅਤੇ ਮਣੀਆਂ ਦੇ ਜੜਿਤ ਕੀਤੇ ਹੋਏ ਰਥ। ੧੮-੧੯. (ਸ੍ਰੀ ਸਰਬਲੋਹ ਜੀ ਨੇ) ਭਗਤਿ ਸ਼ੇਸ਼ ਨਾਗ ਨੂੰ ਆਗਯਾ ਕੀਤੀ ਦੇਵਤੇ ਫੌਜ ਨੂੰ ਸਾਜਣ। ੨੦. ਸਾਰਿਆਂ ਦੀ ਕਲਯਾਣਕਾਰੀ ਅਤੇ ਸ਼ੇਰ ਵਾਹਨਵਾਲੀ। ੨੧. ਯਮ (ਆਦਿਕਾਂ) ਦੀਆਂ ਨੌ ਦਰਜਿਆਂ ਵਾਲੀਆਂ ਸ਼ਕਤੀਆਂ। ੨੨. ਸ਼ੇਸ਼ ਨਾਗ ਦੀ ਸ਼ਕਲ ਦਾ ਵਿਮਾਨ ਅਤੇ ਸ਼ੇਰ ਦੀ ਸ਼ਕਲ ਦਾ ਵਿਮਾਨ, ਸ਼ੇਸ਼ ਦੇ ਵਾਹਨ ਵਾਲੇ ਵਿਮਾਨ ਅਤੇ ਸ਼ੇਰ ਦੇ ਵਾਹਨ ਵਾਲੇ ਵਿਮਾਨ। ੨੩. ਫੁੱਲਾਂ ਵਾਲੇ ਅਤੇ ਹੰਸਾਂ ਵਾਲੇ ਵਿਮਾਨ। ੨੪. ਘੋੜਿਆਂ ਵਾਲੇ ਵਿਮਾਨ। ੨੫. ਜਗਤ ਪੂਜਯ (ਸਰਬਲੋਹ) ਜੀ! ਸ਼ੇਸ਼ ਨਾਗ ਤੇ ਅਸ੍ਵਾਰ ਹੋਏ। ੨੬. ਦੈਂਤਾਂ ਨੂੰ ਨਾਸ਼ ਕਰਨ ਵਾਲਾ ਅਤੇ ਮਾਲਿਕ। ੨੭. ਹੀਰਿਆਂ ਦੇ ਸਮੂਹ ਨਗ, ਨਗੀਨੇ ਅਤੇ ਸਮੂਹ ਹੀਰੇ ੨੮. ਮਣੀਆਂ ਵਾ` ਮਨ ਭਾਉਂਦੇ। ੨੯. ਹੱਥਾਂ ਵਿੱਚ ਔਰ ਚੌਰ ਅਤੇ ਛਤ੍ਰ ਨਿਸ਼ਾਨਾਨੁਸਾਰ ਈ ਚੌਰ ਅਤੇ ਛਤ੍ਰ (ਕਰਨ ਵਾਲੇ) ਕਰਦੇ ਹਨ। ੩੦. ਸੂਰਜ ਦੀ ਚਮਕ ਵਾਂਗੂ। ੩੧. ਬਦਲ ਦੀ ਘਟਾ ਵਿਚ ਬਿਜਲੀ ਵਾਂਗ।

ਬਿਸਨੁਪਦ-ਬੰਗੁਲੀ* ॥

[੧]ਅਦਭੁਤ-ਦੁਤਿ-ਰਵਿ-ਤੇਜ-ਦਿਪਤ, [੨]ਮੁਖ-ਕੰਜ-ਮਯੰਕ-ਲਜਾਵੈਗੋ ॥
[੩]ਪ੍ਰਭਾ-ਉਦਿਤ-ਛਬਿ-ਨੂਰ-ਤੇਜ-ਜੁਤਿA [੪]ਮੁਖ-ਮੰਡਲ-ਦੁਤਿ-ਛਾਵੈਗੋ
[੫]ਕਵਲਨੈਨ ਰਾਜਿਤ[੬] ਪਦ[੭], ਕੰਜਨ, ਕਮਲ-ਬਰਨ[੮] ਬਪੁ-ਭਾਵੈਗੋ ॥
ਦ੍ਰਪ ਮਥਨ[੯] ਕੰਦ੍ਰਪ ਨਿਵਾਰਨ[੧੦] ਮਾਨ ਮਨੋਜ ਛਿਨਾਵੈਗੋ[੧੧] ॥੧॥੧੩੯॥੨੪੫੮॥
[੧੨]ਆਸਵ-ਛਕਤ-ਸੇਸ-ਆਰੂੜੇ B, [੧੩]ਮੁਖ-ਸਹੰਸ੍ਰ-ਫਨਿ-ਛਾਜੈਗੋ
[੧੪]ਸੇਸ-ਛਤ੍ਰ-ਫਨਿ-ਢੁਰਤਿ-ਭੁਜੰਗਮ, ਕਮਲਾਸਨਿ[੧੫] ਹਰਿ-ਗਾਜੈਗੋ ॥
ਨਵਤਨ[੧੬]ਨਵਲ ਕਿਸੋਰ[੧੭] [੧੮]ਮੈਨ-ਬਪੁ,[੧੯]ਨਿਸਿਸ-ਪ੍ਰਭਾ-ਦੁਤਿ-ਰਾਜੈਗੋ ॥
[੨੦]ਬਿਸ੍ਵ-ਰੂਪ-ਦਰਸ ਨ-ਕ੍ਰਿਤਾਰਥ[੨੧],ਨਿਰਖਿਤ[੨੨] ਭ੍ਰਮ ਭ ਜਭਾਜੈਗੋ॥੨॥੧੪੦॥੨੪੫੯॥
ਮਨ ਮਧੁਕਰ[੨੩] ਗੁੰਜਿਤ ਪਦ-ਕਮਲਨ, [੨੪]ਸਾਰੰਗ-ਪਾਨ-ਰੁਚਾਵੈਗੋ ॥
ਤਨ, ਮਨ, ਧਨਹ ਨਿਛਾਵਰ[੨੫] ਕਰਿਹੌਂ [੨੬]ਰੂਪ-ਰਾਸਿ-ਦਰਸਾਵੈਗੋ ॥
ਸੰਤ ਸੁਹਿਰਦ[੨੭] ਦਰਸਨ ਬਲਿ ਜਾਵਤ,ਮਨ, ਤਨ ਹਰੀ ਸੁਖਾਵੈਗੋ[੨੮]C ॥
ਬਿਸ੍ਵ-ਬਿਭੂਤਿ ਗੋਬਿੰਦ ਬਲਿਹਾਰੀ, ਵਾਰ ਵਾਰ ਬਲਿ ਜਾਵੈਗੋ ॥੩॥੧੪੧॥੨੪੬੦॥
ਚਢੇ ਸਮਰ-ਮੰਡ[੨੯] ਸੰਤ-ਸਹਾਈD [੩੦]ਸੁਰ-ਹਿਤੁ-ਜੁਧ-ਠਟੀਛੈਗੋ ॥
ਚੁਨ ਚੁਨ ਬੈਹੀ ਸਮਰ-ਸੰਘਾਰੇ[੩੧], [੩੨]ਕਰਤਾ-ਕਾਲ-ਹਠੀਛੈਗੋ ॥

---

੧ ੨-੩-੪. ਹੈਰਾਨਗੀ ਵਾਲਾ ਤੇਜ ਮੁਖ ਤੇ ਪ੍ਰਕਾਸ਼ ਦਾ ਹੈ (ਜਿਸਨੂੰ ਵੇਖ ਕੇ) ਚੰਦ ਅਤੇ ਸੂਰਯ ਦਾ ਤੇਜ ਵੀ ਸ਼ਰਮਸਾਰ ਹੁੰਦਾ ਹੈ। ੫. ਕੰਵਲ ਵਾਂਗੁ । ੬. ਸੱਜ ਦੇ ਹਨ । ੭. ਚਰਨ। ੮. ਰੰਗ । ੯. ਸ਼ਰੀਰ ਸੰਭਦਾ ਹੈ। ੧੦. ਅਹੰਕਾਰ ਨੂੰ ਨਾਸ ਕਰਨ ਵਾਲਾ। ੧੧. ਕਾਮ ਦੇਵ ਨੂੰ ਹਟੋਣ ਵਾਲਾ। ੧੨. (ਆਪਣੀ ਸੁੰਦ੍ਰਤਾ ਨਾਲ) ਕਾਮਦੇਵ ਦੇ ਮਾਣ ਨੂੰ ਖੋਹ ਲੈਂਦਾ ਹੈ। ੧੩. ਸ਼ਰਾਬ ਪੀਂਦਾ ਅਤੇ ਸ਼ੇਸ਼ ਨਾਗ ਤੇ ਸ੍ਵਾਰ ਹੈ। ੧੪. ਸ਼ੇਸ਼ ਨਾਗ ਉਪਰ ਸਜਦਾ ਹੈ ੧੫. ਸ਼ੇਸ਼ ਨਾਗ ਦੀਆਂ ਫਣਾਂ ਦਾ ਛਤ੍ਰ ਝੁਲਦਾ ਹੈ ! ੧੬. ਕਮਲ ਦੇ ਆਸਣ ਵਾਲਾ । ਲੱਛਮੀ ਦੇ ਸਮੇਤ। ੧੭. ਨਵਾਂ। ੧੮. ਲੜਕਾ, ਨਵਾਂ ਜੁਆਨ, ਘੋੜੇ ਦਾ ਬੱਚਾ । ੧੯. ਕਾਮਦੇਵ ਵਾਂਗੁ (ਸੁੰਦ੍ਰ) ਸ਼ਰੀਰ। ੨੦. ਚੰਦ੍ਰ ਦੀ ਚਾਂਨਣੀ ਵਾਂਗੁ ਪ੍ਰਕਾਸ਼ ਵਿਰਾਜਦਾ ਹੈ। ੨੧. ਵੈਰਾਟ ਸਰੂਪ ਦਾ ਦੀਦਾਰ ਸਫਲ ਹੈ। ੨੨. ਵੇਖਦਿਆਂ ਹੀ। ੨੩. ਭ੍ਰਮਰ। ੨੪. ਹੱਥ ਵਿੱਚ ਧਨੁਖ ਵਾਲਾ ਚੰਗਾ ਲਗਦਾ ਹੈ। ੨੫. ਕੁਰਬਾਨ। ੨੬. ਰੂਪ ਦਾ ਸਮੁਦਾਯ ਹੀ ਦਿਸਦਾ ਹੈ। ੨੭. ਮਿਤ੍ਰ। ੨੮. ਚੰਗਾ ਲਗਦਾ ਹੈ। ੨੯. ਜੰਗ ਕਰਨ ਵਾਲਾ। ੩੦. ਦੇਵਤਿਆਂ ਵਾਸਤੇ ਯੁਧ ਆਰੰਭੇਗਾ। ੩੧. ਜੰਗ ਵਿੱਚ ਮਾਰਨਗੇ। ੩੨. ਹਠੀਆਂ ਦਾ ਵੀ ਕਾਲ ਕਰਨਵਾਲਾ।

*'ਬੰਗੇਸ੍ਰੀ' ਯਾ 'ਬੰਗੁਲੀ' ਇਕ ਹੀ ਰਾਗ ਦੇ ਨਾਮ ਹਨ। ਇਹ ਕਮਾਚ ਠਾਟ ਦਾ ਸੰਪੂਰਣ ਰਾਗ ਹੈ। ਇਸ ਵਿਚ ਨਿਸਾਦ ਦੋਵੇਂ ਲਗਦੇ ਹਨ। ਵਾਦੀ ਸ਼ੜਜ ਅਤੇ ਸੰਵਾਦੀ ਪੰਚਮ ਹੈ। ਰਾਤ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ — ਸ ਰ ਗ ਮ ਪ ਧ ਨ ਸ। ਅਵਰੋਹੀ—ਸ ਨਾ ਧ ਪਗ ਮ ਗ ਰ ਸ।

A ਪਾ:—"ਜੁਤਿ" ਦੀ ਥਾਂ "ਕਰ" ਵੀ ਹੈ।

B ਸ੍ਰੀ ਹਜੂਰ ਸਾਹਿਬ ਤੇ ਆਨੰਦ ਪੁਰ ਵਾਲੀਆਂ ਬੀੜਾਂ ਵਿੱਚ ਪਾਠ "ਬਾਸਕ ਤੱਛਕ ਸੇਖਾਰੂੜੇ" ਹੈ ਅਤੇ ਸ੍ਰੀ ਟਾਨਕਿਆਣੇ ਆਦਿ ਵਿੱਚ ਉਪ੍ਰੋਕਤ ਹੈ।

C ਪਾ: ਮਨਮੋਹਨੀ ਸੁਖਾਵੈਗੋ। D ਪਾ: "ਚਢੇ ਸਮਰ ਬਰ ਸੰਤ ਸਹਾਈ" ਵੀ ਹੈ।

[1]ਦੁਸ੍ਟ-ਪਟਾਕਨਿ-ਮਾਨ-ਮਰੀਲੋ [2]ਗਰਬ-ਪ੍ਰਹਾਰ-ਬਲੀਛੋਗੋ ॥
[3]ਬਾਸਵ-ਹੇਤੁ-ਚੜੇ-ਜਗ-ਜੀਵਨ, [4]ਮੰਡਜ-ਅਖਾੜ-ਮਲੀਛੋਗੋ ॥੪॥੧੪੨॥੨੪੬੧॥
ਸੁਰ ਨਰ-ਸਭੀ ਦੇਵ[5] ਇੰਦ੍ਰਾਦਿਕ, [6]ਸਰਬ-ਮੰਗਲਾ-ਸਕਤੀਗੋ ॥
ਪਦਮ[7], ਗਨੇਸ, ਕਾਰਤਕੇਜ, ਬ੍ਰਹਮਾ, ਨਾਰਦ, ਸਾਰਦ-ਭਗਤੀਗੋ[9] ॥
ਸਿਵ, ਸਨਕਾਦਿ, ਕੁਬੇਰ, ਬਰਨ, ਜਮ, ਗੰਧ੍ਰਬ, ਜਛ, ਗਨ-ਸਕਤੀਗੋ[8] ॥
ਭੈਟਵ, ਭੂਤ, ਕਾਲ[10], ਖੰਕਾਲੀ[11], ਡੀਅਰ[12], ਪ੍ਰੇਤ-ਸਮਸਟੀਗੋ[13] ॥੫॥੧੪੩॥੨੪੬੨॥
ਜੋਗਨਿ, ਪਰੀ, ਪਦਮਨੀ, ਹੂਰੈਂ, ਦੇਵ-ਬਧੂ[14] ਸਭਿ-ਧਾਈਗੋ A ॥
ਨਰੀ, ਨਾਗਨੀ, ਕਿੰਨਰਿ, ਅਪੱਛਰ, ਸੁਰੀ, ਬਰੰਗ[15] ਸਿਧਾਈਗੋ ॥
[16]ਸੇਖਨਾਗ, ਅੰਰਾਵਤ, ਦੂਲਦੂਲ, [17]ਮੂਖਕ, ਮੋਰ, ਸਬਾਈਗੋ ॥
[18]ਬ੍ਰਿਖਭਿ-ਸਿਘ-ਬਿਵਾਨ-ਹੰਸਨੀ, [19]ਕਰਹਲ-ਸ੍ਯੰਦ-ਸੁਹਾਈਗੋ॥੬॥੧੪੪॥੨੪੬੩॥ਛਕਾ੧॥

ਬਿਸਨੁਪਦ ਅਸਲੇਖੀ* ॥

[20]ਹਰਾਵਲ-ਚੰਦੈਲਨ-ਬਾਮ-ਦਛਿਨਅਨੀ-ਪ੍ਰਬਲ-ਦਲ-ਉਮਡ-ਘਨਾ[21] B ॥
[22]ਛਿਤ-ਮਗ-ਛਾਯ, ਅੰਬਰ-ਮਗ-ਬਹੁਤੇ, [23]ਚਮੂ-ਸੁਰੰਗ-ਬਚਿਤ੍ਰ-ਬਨਾ ॥

੧. ਦੁਸ਼ਟਾਂ ਨੂੰ ਪਟਕਾ ਕੇ ਮਾਰਨਵਾਲਾ ਅਤੇ ਮਾਣੀਆਂ ਨੂੰ ਮਾਰਨ ਵਾਲਾ। ੨. ਬਲਵੰਤਾਂ ਦੇ ਅਹੰਕਾਰ ਨੂੰ ਨਾਸ਼ ਕਰਨ ਵਾਲਾ, ਅਹੰਕਾਰ ਨੂੰ ਨਾਸ਼ ਕਰਨ ਵਾਲਾ ਬਲੀ। ੩. ਜਗਤ ਦਾ ਜੀਵਨ (ਰੂਪ ਸਰਬਲੋਹ ਜੀ) ਇੰਦ੍ਰ ਵਾਸਤੇ ਚੜੇ। ੪. ਪਹਿਲਵਾਨਾਂ ਵਾਂਗੂ ਅਖਾੜੇ ਨੂੰ ਮੰਡਣ ਯੋਗਜ। ੫. ਪੂਜਯ। ੬. ਪਾਰਬਤੀ ਸ਼ਕਤੀ। ੭. ਸ੍ਵਾਮਿਕਾਰਤਿਕ, ਬੇਅੰਤ। ੮. ਸ਼੍ਰਧਾਲੂ ਸਾਰਸ੍ਵਤੀ। ੯. ਸਾਰੀਆਂ ਹੀ ਦੇਵੀਆਂ। ੧੦. ਯਮਰਾਜ, ਕਾਲ, ਤੰਤ੍ਰ ਸ਼ਾਸਤ੍ਰ ਵਾਲਿਆਂ ਦਾ ਪੂਜਯ ਦੇਵ, ਕਾਲੀ। ੧੧. ਭੈਰਵ ਦੀ ਸ਼ਕਤੀ। ੧੨. ਡਾਯਣਾਂ। ੧੩. ਸਾਰੇ ਹੀ ਪ੍ਰੇਤ। ੧੪. ਦੇਵ ਇਸਤ੍ਰੀਆਂ। ੧੫. ਵਰੰਗਨਾਂ, ਸ੍ਰੇਸ਼ਟ ਇਸਤ੍ਰੀਆਂ। ੧੬-੧੭. ਸੇਸ਼ਨਾਗ ਦੀ ਸਕਤੀ, ਐਰਾਵਤ ਹਾਥੀ ਦੀ ਸ਼ਕਤੀ ਘੋੜੇ ਦੀ ਸ਼ਕਤੀ. ਚੂਹੇ ਦੀ ਸ਼ਕਤੀ, ਮੋਰ ਦੀ ਸ਼ਕਤੀ (ਆਦਿਕ) ਸਾਰੀਆਂ ਹੀ, ਸ਼ੇਸ਼ਨਾਗ ਦੀ ਸਿਹਜਾ ਵਾਲੇ ਵਿਸ਼ਨੂੰ ਦੀ ਸ਼ਕਤੀ, ਐਰਾਵਤ ਦੀ ਸ੍ਵਾਰੀ ਵਾਲੇ ਇੰਦ੍ਰ ਦੀ ਸ਼ਕਤੀ, ਘੋੜੇ ਦੀ ਸ੍ਵਾਰੀ ਵਾਲੇ ਸੂਰਯ ਦੀ ਸ਼ਕਤੀ, ਚੂਹੇ ਦੀ ਸ੍ਵਾਰੀ ਵਾਲੇ ਗਣੇਸ਼ ਦੀ ਸ਼ਕਤੀ ਅਤੇ ਮੋਰ ਦੀ ਸ੍ਵਾਰੀ ਵਾਲੇ ਸ੍ਵਾਮਿਕਾਰਤਿਕ ਦੀ ਸ਼ਕਤੀ (ਆਦਿਕ) ਸਾਰੀਆਂ ਹੀ। ੧੮-੧੯. ਬੈਲ ਦੀ ਸ਼ਕਤੀ, ਸ਼ੇਰ ਦੀ ਸ਼ਕਤੀ, ਵਿਮਾਨ ਦੀ ਸ਼ਕਤੀ, ਹੰਸ ਦੀ ਸ਼ਕਤੀ, ਊਠ ਦੀ ਸ਼ਕਤੀ ਅਤੇ ਰਥ ਦੀ ਸ਼ਕਤੀ ਸੱਭਨੀਕ ਹੋਈ, ਬੈਲ ਦੇ ਵਿਮਾਨ ਵਾਲੇ ਸਿਵ ਦੀ ਸ਼ਕਤੀ, ਸ਼ੇਰ ਦੇ ਵਿਮਾਨ ਵਾਲੀ ਚੰਡੀ ਦੀ ਸ਼ਕਤੀ, ਹੰਸ ਦੇ ਵਿਮਾਨ ਵਾਲੀ ਬ੍ਰਹਮਾਂ ਦੀ ਸ਼ਕਤੀ ਅਤੇ ਊਠ ਦੇ ਰਥ ਵਾਲੇ ਯਮਰਾਜ ਦੀ ਵੀ ਸ਼ਕਤੀ ਸੱਭਨੀਕ ਹੋਈ। ੨੦-੨੧. (ਹਰਾਵਲ) ਅੱਗੇ (ਚੰਦਾਵਲ) ਪਿੱਛੇ, (ਬਾਮ) ਖੱਬੇ ਅਤੇ (ਦਛਿਨ) ਸੱਜੇ ਪਾਸ (ਦਲ) ਸਮੁਦਾਯ (ਘਨਾ) ਜਘਨ ਅਤੇ ਪ੍ਰਬਲ (ਅਨੀ) ਫੌਜ (ਉਮਡ) ਉਲਰੀ। ੨੨ ਬਹੁਤ ਸਾਰੇ ਧਰਤੀਦੇ ਰਸਤਿਆਂਤੇ ਛਾ ਗਏ ਅਤੇ ਬਹੁਤ ਸਾਰੇ ਆਕਾਸ ਦਿਆਂ ਰਸਤਿਆਂਤੇ ਛਾ ਗਏ। ੨੩. (ਬਚਿਤ੍ਰ) ਫੌਜ

A ਇਸ ਤੁਕ ਦਾ ਪਾਠਾਂਤ੍ਰ ਇਉਂ "ਜੋਗਨਿ ਪਰੀ ਪਦਮਨੀ ਬਰੰਗਨ ਹੂਰੈਂ ਦੇਵ ਬਧੁਵਾਦੀਗੋ" ਵੀ ਹੈ।

B ਪਾ:-"ਹਰਾਵਲ ਚੰਦੈਲਨ ਬਾਮ ਦਾਹਨੀ ਅਨੀ ਅੰਬ ਦਲ ਉਮਡ ਘਨਾ" ਵੀ ਹੈ।

* 'ਅਸਲੇਖੀ' ਸਬਦ ਨੂੰ 'ਜੈਲ ਦੇਸਾਖੀ' ਦਾ ਪ੍ਰਯਾਯ ਮੰਨਿਆ ਜਾ ਸਕਦਾ ਹੈ। ਇਹ ਰਾਗ ਕਰਣਾਟਕ ਪਧਤੀ ਦੇ ਗਾਰੋਧ ਕ੍ਰਿਸ਼ਟੀ ਠਾਟ ਦੇ ਮੇਲ ਤੋਂ ਪੈਦਾ ਹੁੰਦਾ ਹੈ। ਇਹ ਸੰਪੂਰਨ ਸਾਤਵ ਹੈ। ਇਸ ਦੀ ਅਵਰੋਹੀ ਵਿਚ ਧੈਵਤ ਵਰਜਿਤ ਹੈ। ਰਾਤ ਦੇ ਦੂਜੇ ਪਹਿਰ ਵਿਚ ਗਾਈਦਾ ਹੈ। ਆਰੋਹੀ — ਸ ਰ ਗ ਮ ਪ ਮ ਧ ਨ ਸ। ਅਵਰੋਹੀ— ਸ ਨ ਪ ਮ ਗ ਮ ਰ ਸ।

[1]ਰਵਿ-ਸਸਿ-ਬਾਮ-ਦਛਿਨ-ਦਿਸ-ਹਰਿ ਕੇ, ਸਸਤ੍ਰ,ਅਸਤ੍ਰ-ਸਜ ਚਾਵ-ਠਨਾ[2]A ॥
[3]ਸਜਾਮ-ਕਰਨ-ਮ੍ਰਿਗ-ਰਥ-ਰਿਖਿ-ਨੰਦਨ,[4]ਮਨਿ-ਬ੍ਰਿੰਦ-ਲਗਜ-ਉਡਗ-ਗਨਾ॥੧॥੧੪੫॥੨੪੬੪॥

ਨਾਰਦ-ਕੀਨ ਹਰਾਵਲ-ਦਲਪਤਿ[5], [6]ਸ੍ਵਾਮਿ-ਗਨੇਸ-ਸੰਗ-ਪਦਮ-ਉਮਾ ॥
ਕੀਨ ਚੰਦੇਲ[7] ਸਕ੍ਰ[8] ਬ੍ਰਹਮਾ-ਸਭਿ, ਚਤੁਰਾਨਨ[9] ਮੁਖਸਹੰਸ੍ਰ[10]ਰਮਾ[11] ॥
ਭਾਨੁ-ਮਯੰਕ-ਦਾਹਨਿ-ਦਿਸ-ਪ੍ਰਤਨਾ-, [13]ਸਾਰਦ-ਸਚੀ-ਸਹਿਤ-ਪਦਮਾ ॥
ਬਰੁਨ,ਕੁਬੇਰ,ਜਮ,ਜਖ,ਕਪਾਲਿਕ[14],[15]ਭੈਰਵ-ਬਾਮ-ਦਿਸਾ-ਸੁਖਮਾ॥੨॥੧੪੬॥੨੪੬੫॥

[15]ਭੂਪਤਿ-ਮਨੁਜ-ਦੇਵ-ਦਲ-ਅਧਿਪਤਿ [16]ਰੱਛਕ-ਪ੍ਰਤਨਾ-ਸਭੀ-ਭਏ ॥
ਕਾਲ[17]ਕਰਾਲ[18] ਕਪਾਲਕ, ਜੁੱਗਨਿ, ਭੂਤ, ਮਸਾਨ ਰਖਵਾਰ-ਤਏ[19] ॥
ਨਵ-ਗ੍ਰਹ,ਨਖਤ੍ਰ[20]ਮੇਘ-ਦਲ[21],ਬਾਸਵ, ਬਾਸੁਕਿ[22],ਤੱਛਕ ਸੰਗ-ਲਏ ॥
[23]ਸੇਖ-ਸਾਯ-ਫਨਿਪਤਿ-ਆਰੂੜੇ[24]ਪ੍ਰਭੁ-ਨਿਰਖਿਤ-ਸਭਿ-ਦੋਖ-ਗਏ ॥੩॥੧੪੭॥੨੪੬੬॥

ਖਾਸ-ਅਨੀ-ਜਗਦੀਸ[25] ਗੁਸਾਈ, ਬਾਸਵ ਸੁਰ-ਪਰਿਵਾਰ-ਕਰੀ[26]
ਤਿਨ ਕੇ ਨਾਮ ਸੁਨਾਵੌਂ ਆਗਲ[27], ਜਿਹ-ਬਿਧਿ ਸਾਕਾ-ਸਮਰ-ਕਰੀ[28] ॥
[29]ਸੇਖਸਾਯ-ਮੰਗਲਾ-ਮ੍ਰਿੜਾਲੀ, [30]ਸਿੰਘ-ਬਾਹਨੀ-ਸਿੰਘ-ਚੜੀ ॥
[31]ਰਾਜਿਤ-ਮਧਜ-ਕਟਕ-ਜਗ-ਤਾਰਨ,ਅਸੁਰ-ਨਾਸ-ਹਿਤੁ ਜੋਤਿ[32]ਧਰੀ ॥੪॥੧੪੮॥੨੪੬੭॥

---

੧. ਸਰਬਲੋਹ ਦੇ (ਬਾਮ ਦਛਿਨ) ਸੱਜੇ ਅਤੇ ਖੱਬੇ ਪਾਸੇ ਸੂਰਜ ਅਤੇ ਚੰਦ ਹਨ। ੨. ਉਤਸਵ ਕਰ ਕੇ। ੩. (ਕਸਯਪਿ) ਰਿਖੀ ਦੇ ਪੁਤ੍ਰ (ਚੰਦ) ਦੇ ਰਥ ਨੂੰ ਕਾਲੇ ਕੰਨਾਂ ਵਾਲੇ ਮ੍ਰਿਗ ਜੁੜੇ ਹੋਏ ਹਨ। ੪. ਸਮੂਹ ਮਣੀਆਂ, ਸਮੂਹ ਤਾਰਿਆਂ ਵਾਂਗੂ ਲਗੀਆਂ ਹੋਈਆਂ ਹਨ। ੫. ਅੱਗੇ ਦਾ ਸੈਨਾਪਤਿ। ੬. ਸ੍ਵਾਮਿ ਗਣੇਸ਼, ਕਾਰਤਿਕ ਅਤੇ ਨਾਲ ਹੀ (ਪਦਮ) ਦੀ ਗਿਣਤੀਵਿਚ (ਉਮਾ)ਸ਼ਕਤੀਆਂ, ਨਾਲ ਇਕ ਪਦਮ ਫੌਜ। ੭. ਪਿਛਲਾ ਦਸਤਾ। ੮. ਇੰਦ੍ਰ। ੯. ਬ੍ਰਹਮਾ।੧੦.ਸ਼ੇਸ਼ਨਾਗ। ੧੧ ਲਛਮੀ।੧੨-੧੩.ਸਾਰਸ੍ਵਤੀ, ਸੱਚੀ ਤੇ ਲਛਮੀ ਸਮੇਤ ਸੂਰਜ ਅਤੇ ਚੰਦ ਦੀ ਫੌਜ ਸੱਜੇ ਪਾਸੇ ਹੈ।੧੪. ਸਿਵ। ੧੫.(ਅਤੇ) ਭੈਰਵ ਦੀ ਸੁੰਦ੍ਰਤਾ ਖੱਬੇ ਪਾਸੇ (ਸੋਭਦੀ) ਹੈ। ੧੬. ਮਨੁਖ ਰਾਜੇ ਅਤੇ ਦੇਵ ਸੈਨਾ ਦੇ ਰਾਜੇ ਸਾਰੇ ਹੀ, ਫੌਜ ਦੇ ਰਖਯਾ ਕਰਨ ਵਾਸਤੇ (ਤਯਾਰ ਬਰ ਤਯਾਰ) ਹੋ ਗਏ। ੧੭. ਪ੍ਰੇਤਾਂ ਦਾ ਦੇਵ, ਕਾਲੇ ਰੰਗ ਵਾਲਾ। ੧੮. ਭਯਾਨਕ। ੧੯. ਰਾਖੀ ਕਰਨ ਵਾਲੇ ਤਈਨਾਤ ਹੋਏ। ੨੦. ਸਤਾਈ ਨਛੱਤ੍ਰ—ਜੋਤਿਸ਼ ਸ਼ਾਸਤ੍ਰ ਦੇ ਅਨੁਸਾਰ। ੨੧. ਬਦਲਾਂ ਦੀ ਫੌਜ, ਮੇਘਮਾਲ। ੨੨. ਇਕ ਪ੍ਰਸਿੱਧ ਨਾਗ ਦਾ ਨਾਮ ਹੈ। ੨੩. ਸਰਬ ਲੋਹ ਜੀ ਸ਼ੇਸ਼ਨਾਗ ਤੇ ਸ੍ਵਾਰ ਹੋਏ। ੨੪. ਸਰਬਲੋਹ ਨੂੰ ਵੇਖਦਿਆਂ ਹੀ (ਸਾਰਿਆਂ ਜੀਵਾਂ ਦੇ) ਦੋਸ਼ (ਦੂਰ ਹੋ) ਗਏ। ੨੫. ਸਰਬਲੋਹ ਨੇ (ਆਪਣੀ) ਖ਼ਾਸ ਫੌਜ। ੨੬. (ਅਤੇ) ਦੇਵਤਿਆਂ ਦੇ ਪਰਿਵਾਰ ਦੀ ਬਣਾਈ। ੨੭. ਅਗਾੜੀ! ੨੮. ਜੰਗ ਦਾ ਕੌਤਕ ਕੀਤਾ ਹੈ। ੨੯-੩੦. ਵਿਸ਼ਨੂ ਦੀ ਸਕਤੀ (ਅਥਵਾ ਸਰਬਲੋਹ ਦੀ ਸਕਤੀ) ਪਾਰਬਤੀ, ਮੁਰਦਵਾਹਨੀ ਸ਼ਕਤੀ ਅਤੇ ਸ਼ੇਰ ਦੀ ਸ੍ਵਾਰੀ ਵਾਲੀ ਸਕਤੀ ਵੀ ਸ਼ੇਰ ਤੇ ਸ੍ਵਾਰ ਹੋ ਗਈ। ੩੧. ਸੰਸਾਰ ਨੂੰ ਤਾਰਨ ਵਾਲੇ (ਸਰਬਲੋਹ ਜੀ) ਫੌਜ ਵਿੱਚ ਸਜਦੇ ਹਨ। ੩੨. ਸਕਤੀ, ਸਰੀਰ, ਅਵਤਾਰ।

A ਪਾ:—"ਚਾੜ੍ਹ ਠਨਾ" ਅਤੇ "ਰਾਉਠਨਾ" ਵੀ ਹਨ।

[1]ਬਿਸ੍ਵ-ਬਿਭੂਤਿ-ਰੂਪ-ਦਰਸਨ-ਹਰਿ ਅਮਿਤ-ਰੂਪ-ਜੁਤਿ-ਸਕਤਿ-ਧਰਾ[2] ॥
[3]ਨੌ-ਕੋਟਿ-ਮੂਰਤਿ-ਬਪੁ-ਭਿੰਨ-ਭਿੰਨ, ਪ੍ਰਿਥਕ ਪ੍ਰਿਥਕ ਅਵਤਾਰ-ਕਰਾ[4] ॥
[5]ਸੋਭਿਤਿ-ਸਭੀ-ਸਕਤਿ-ਹਰਿ-ਸੰਗਮ, [6]ਨਭ-ਨਖਜਤ੍ਰ-ਸਸਿ-ਗਿਰਦ-ਮੜਾ ॥
ਬਿਸ੍ਵ-ਬਿਭੂਤਿ[7], ਬਿਸ੍ਵ-ਕੇ-ਨਾਯਕ[8], ਬਿਸ੍ਵ-ਰੂਪ[9] ਹੇ ਸਮਰ[10] ਚੜਾ ॥੫।੧੪੯॥੨੪੬੮॥
ਰਾਖਸ, ਜਿੰਨ, ਬੇਤਾਲ, ਕਪਾਲਿਕ[11], ਭੂਤ, ਮਸਾਨ, ਭੜੰਗ-ਗਨਾ[12] ॥
ਡੀਅਰ[13], ਗੂਲ, ਭਸੁੰਡ[14],ਮਸਾਨੀ, ਸੰਖਨਿ-ਕ੍ਰੂਰ[15], ਪਿਸਾਚ-ਘਨਾ[16] ॥
ਕੁਹਕਤਿ-ਕੰਕ[17],ਬਿਤਾਲ, ਡਾਕਨੀ, [18]ਕਿਲ[18] ਕਿਟ-ਪ੍ਰੇਤ-ਉਲੂਕ-ਬਨਾ ॥
ਢਢਕਤਿ-ਢਢ,ਡਫ-ਡਾਮਰੁ ਡਮਡਮ[19], [20]ਨਾਦ-ਨਿਸੁੰਨ-ਭਜਾਨ-ਭਨਾ ॥੬॥੧੫੦॥੨੪੬੯॥ਛਕਾ੧॥

ਬਿਸਨੁ ਪਦ-ਅਸਲੇਖੀ ॥

ਬਬਕਤ-ਸਿੰਘ, ਬਜਾਘ੍ਰ[21], [22]ਪੰਚਾਨਨ, [23]ਥਰਹਰ-ਕੰਪਿਤ-ਅਸੁਰ-ਗਨਾ ॥
ਕੂਕਤ-ਮੋਰ, ਹੰਸ-ਹੁਲਾਸਤ[24]A. [25]ਹਿੰਸਤ-ਹਜ-ਗਜ, ਫੂੰਕ-ਫਨਾ
ਨਾਨਾ-ਸਬਦ ਹੋਤ-ਹਰਿ-ਪ੍ਰਤਨਾ, [26]ਰਾਗ-ਨਾਦ-ਧੁਨਿ-ਪ੍ਰਬਲ-ਠਨਾ ॥
[27]ਜੈਤਵਾਰ-ਜੈ-ਜੈਤ-ਉਚਾਰਤ, ਜੈ-ਜਗਦੀਸ, [28]ਜਨਾਰਦਨਾ ॥੭॥੧੫੧॥੨੪੭੦॥
ਝਮਕਤ-ਸਸਤ੍ਰ-ਅਸਤ੍ਰ-ਬਹੁ-ਪੁੰਜਨ, [29]ਦਮਕਤਿ-ਦਾਮਨਿ-ਰਤਨ-ਮਨਾ ॥
[30]ਸੈਕਰ-ਮੁਕਰB ਪੈਨੀ-ਅਤਿ-ਨਿਰਮਲ, [31]ਆਜੁਧ-ਸੁਰ-ਗਨ-ਬਿਮਲ-ਬਨਾ॥
ਲਾਲ ਜਾਲ[32] ਮੋਤੀ, ਪ੍ਰਵਾਲੈ[33], ਹੀਰ, ਚੀਰ-ਬਹੁਰੰਗ-ਘਨਾ
ਭੂਸਨ,ਬਸੰਨ ਜੜਾਵ-ਮਨਿਨ-ਬ੍ਰਿੰਦ[34],ਕਲਗੀ,ਕੁਲਹ,ਸਿਰਮੌਰ-ਪਨਾ[35]॥੮॥੧੫੨॥੨੪੭੧॥

---

੧. ਸੰਸਾਰ ਦੀ ਸਮਗ੍ਰੀ ਰੂਪ ਹੀ ਸਰਬਲੋਹ ਦਾ ਦੀਦਾਰ ਹੈ। ੨. (ਜੋ) ਬੇਅੰਤ ਰੂਪਾਂ ਸਮੇਤ ਤਾਕਤਾਂ ਨੂੰ ਰਖਦਾ ਹੈ। ੩. ਨੌ ਕ੍ਰੋੜ (ਅਥ੍ਵਾ ਨੌ ਪ੍ਰਕਾਰ ਦੀਆਂ) ਮੂਰਤੀਆਂ ਦੇ ਅਲਗ ਅਲਗ ਸ਼ਰੀਰ ਹਨ। ੪. (ਅਵਤਾਰ) ਸਰੂਪ ਕੀਤੇ ਹੋਏ ਹਨ। ੫. ਸਾਰੀਆਂ ਹੀ ਸ਼ਕਤੀਆਂ ਸਰਬਲੋਹ ਦੇ ਸੰਗ ਸੋਭਦੀਆਂ ਹਨ। ੬. (ਜਿਸ ਤਰਾਂ) ਆਕਾਸ਼ ਵਿੱਚ ਚੰਦ ਦੇ ਦੁਆਲੇ ਤਾਰੇ ਜੜੇ ਹੋਏ ਹੁੰਦੇ ਹਨ। ੭. ਸੰਸਾਰ ਰੂਪ ਸਮੱਗ੍ਰੀ ਵਾਲਾ। ੮. ਜਗਤ ਦਾ ਮਾਲਿਕ। ੯. ਵੈਰਾਟ ਰੂਪ। ੧੦. ਜੰਗ ਨੂੰ। ੧੧. ਸ਼ਿਵ। ੧੨. ਸਮੁਦਾਯ ਭੈੜੇ ਅੰਗਾਂ ਵਾਲੇ। ੧੩. ਡਾਯਣਾਂ। ੧੪. ਕਾਂ, ਕਾਗਭਸੁੰਡ ਦੀ ਔਲਾਦ। ੧੫. ਭਯਾਨਕ ੧੬. ਬਹੁਤ ਹੀ ਪਿਸ਼ਾਚ। ੧੭. ਚਿੱਟੀਆਂ ਇਲਾਂ ਬੋਲਦੀਆਂ ਹਨ ੧੮. (ਮਾਨੋ ਕਿ?) ਪ੍ਰੇਤ ਅਤੇ ਉੱਲੂ ਜੰਗਲ ਵਿੱਚ ਕਿਲਕਾਰੀਆਂ ਮਾਰਦੇ ਹਨ। ੧੯. ਡਮਡਮ ਸ਼ਬਦ ਨਾਲ ਡੌਰੂ ਵਜਦੇ ਹਨ। ੨੦. ਵਾਜੇ ਭਯਾਨਕ ਆਵਾਜ਼ ਨੂੰ ਹੀ ਉੱਚਾਰਦੇ ਹਨ। ੨੧. ਬਘਿਆੜ। ੨੨. ਸ਼ੇਰ। ੨੩. ਸਾਰੇ ਦੈਂਤ ਥਰਥਰ ਕਰ ਕੇ ਕੰਬਦੇ ਹਨ। ੨੪. ਹੰਸ ਵੀ ਖ਼ੁਸ਼ ਹੁੰਦੇ ਹਨ। ੨੫. ਹਾਥੀ ਅਤੇ ਘੋੜੇ (ਹਿੰਸਤਿ) ਹਿਣਕਦੇ ਅਤੇ ਸੱਪ ਫੁੰਕਾਰਦੇ ਹਨ। ੨੬. ਰਾਗਾਂ ਅਤੇ ਵਾਜਿਆਂ ਦੀ ਪ੍ਰਬਲ ਧੁਨੀ ਬਣ ਰਹੀ ਹੈ। ੨੭. ਜਿੱਤਣ ਵਾਲੇ (ਯੋਧੇ) ਜੈ (ਜੈਤ) ਜੋ ਉੱਚਾਰਦੇ ਹਨ। ੨੮. ਜਿਸ ਤੋਂ ਜਨ ਮੰਗਦੇ ਹਨ ਉਸ ਦੀ। ੨੯. ਬਿਜਲੀ ਵਾਂਗੂ ਰਤਨ ਅਤੇ ਮਣੀਆਂ ਚਮਕਦੀਆਂ ਹਨ। ੩੦. ਸ਼ੀਸ਼ੇ ਵਾਂਗੂ ਨਿਰਮਲ ਸਿਕਲ ਕੀਤੇ ਹੋਏ ਅਤੇ ਬਹੁਤ ਤ੍ਰਿਖੇ ਚਮਕਦਾਰ। ੩੧. ਦੇਵਤਿਆਂ ਦੇ ਚਮਕੀਲੇ ਸ਼ਸਤ੍ਰ ਸਜਦੇ ਹਨ। ੩੨. ਸਮੂਹ। ੩੩. ਗੁਲੀਆਂ ਵਾਲੇ। ੩੪. ਮੁੰਗਿਆਂ ਸਹਿਤ। ੩੫. ਪੰਨਿਆਂ ਵਾਲੇ, ਸਿਰੋਮਣੀ ਪੰਨਿਆਂ ਵਾਲੇ।
Aਪਾ:-ਹੰਸ ਹੁਲਾ ਤਨ। Bਪਾ:-ਸੈਕਰ ਮੁਕਤ, ਵੀ ਹੈ।

ਜਿਨ ਦੀਨ ਦੁੰਦਭਿ[1] ਸਮਰ[2] ਭੀਖਮ, ਪ੍ਰਲਯ ਉਪਜਤੀ-ਅਵਨਿ-ਭਰ[3] ॥
ਕੰਪਯੋ-ਲੋਕ,ਤ੍ਰੈਲੋਕ-ਦਹਿਲਤੇ[4],ਪ੍ਰਲਯ-ਪਲਟਤੇ ਦੁਸਦ-ਧਰ[5] ॥੧੨॥੧੫੬॥੨੪੭੫॥ਬੰਦ੨॥

ਬਿਸਨੁਪਦ ਲਲਿਤ* ॥

ਢਾਲਤੇ ਦੂਰ ਬਿਦਤਾ ਲੈ ਰਹਿ ਤੇ, ਲਤਾਵਨ ਸੰਧਿ-ਸੁਰੇਸੁਰ[6] ॥
ਦੁਰੇ-ਕਹਾਂ-ਦੇਵ-ਕੁਲਿ-ਸਗਰੇ[7]? ਕਹਾਂ ਛਪੇ ਹੈ ਜਨੇਸੁਰ[8]?
ਸੋਧਤੇ-ਗਗਨ-ਪਯਾਲ-ਮੇਰੁ-ਸਭਿ[9], ਸੋਧਤੇ,ਸਗਲ-ਦੇਸੋਤੰਰ[10]A
ਸਿੰਧੁ-ਤਟੇ-ਜਾਇ-ਦੂਰ-ਨਿਹਾਰਤੇ[11], ਪ੍ਰਗਟਤੇ-ਦੇਵ-ਦੇਵੇਸੁਰ[12] ॥੧॥੧੫੭॥੨੪੭੬॥

---

੧. ਨਗਾਰਾ । ੨. ਜੰਗ । ੩. ਸਾਰੀ ਦੁਨੀਆਂ ਤੇ ਹੀ ਪ੍ਰਲਯ ਪੈਦਾ ਹੋ ਗਈ ਹੈ । ੪. ਤਿੰਨ ਹੀ ਲੋਕ ਡਰ ਗਏ । ੫. ਭੈੜੀ ਧੁਨੀ ਨਾਲ । ੬. ਇੰਦ੍ਰ ਦੀ ਖਬਰ । ੭. ਦੇਵਤਿਆਂ ਦੀਆਂ ਸਾਰੀਆਂ ਕੁਲਾਂ ਕਿਥੇ ਲੁਕੀਆਂ ਹਨ । ੮. ਈਸੁਰ), ਸਰਬਲੋਹ ਜੀ । ੯. ਆਕਾਸ, ਪਾਤਾਲ ਅਤੇ ਸਾਰੇ ਪਹਾੜਾਂ ਨੂੰ ਢੂੰਡਿਆ । ੧੦. ਹੋਰ ਭੀ ਸਾਰੇ ਦੇਸ ਖੋਜੇ । ੧੧. ਦੂਰ ਨੇ ਸਮੁੰਦ੍ਰ ਦੇ ਕਿਨਾਰੇ ਤੇ ਜਾ ਵੇਖਿਆ । ੧੨. ਦੇਵਤੇ ਅਤੇ (ਦੇਵੇਸੁਰ) ਇੰਦ੍ਰ ਪ੍ਰਗਟ ਹੁੰਦੇ ਹੁੰਦੇ ਹਨ ।

Aਪਾ: "ਦੇਸਾਂਤਰ" ਭੀ ਹੈ ।

*ਮਾਰਵ ਠਾਟ ਦਾ ਸ਼ਾਡਵ ਰਾਗ ਲਲਿਤ ਹੈ । ਇਸ ਵਿਚ ਪੰਚਮ ਵਰਜਿਤ ਹੈ । ਰਿਸ਼ਭ ਕੋਮਲ ਅਤੇ ਮਧ੍ਯਮ ਦੋਵੇਂ ਲਗਦੇ ਹਨ । ਵਾਦੀ ਮਧ੍ਯਮ ਅਤੇ ਸੰਵਾਦੀ ਸ਼ੜਜ ਹੈ । ਰਾਤ ਦੇ ਚੌਥੇ ਪਹਿਰ ਵਿਚ ਗਾਵੀਦਾ ਹੈ ।

ਆਰੋਹੀ — ਨਾ ਰਾ ਗ ਮ ਮੇ ਮ ਗ ਪ ਧਾ ਨ ਸ ।
ਅਵਰੋਹੀ— ਰਾ ਨ ਧ ਮੇ ਧ ਮੇ ਮ ਗ ਰਾ ਸ ।

ਦੋਹਰਾ । ਦੋ ਮਧ੍ਯਮ ਕੋਮਲ ਰਿਸ਼ਭ, ਪੰਚਮ ਵਰਜਿਤ ਜਾਨ ।
'ਮ ਸ' ਵਾਦੀ ਸੰਵਾਦਿ ਸੋਂ, ਲਲਿਤ ਰਾਗ ਪਹਿਚਾਨ ।

(ਰਾਗ ਕੋਸ਼)

(ਅ) ਏਸ ਰਾਗ ਦੇ ਬਹੁਤ ਭੇਦ, ਸੁਧ ਲਲਿਤ, ਰਾਮ ਲਲਿਤ, ਸਾਰੰਗ ਲਲਿਤ, ਮਾਰੂਵ ਲਲਿਤ, ਪੂਰਣ ਲਲਿਤ, ਪੁਸ਼ਪ ਲਲਿਤ, ਅਹੀਰ ਲਲਿਤ, ਲਲਿਤ ਕਲੀ, ਲਲਿਤ ਕੋਸ਼ਲੀ, ਲਲਿਤ ਰੂਪ, ਲਲਿਤ ਗੰਧਰ੍ਵ, ਲਲਿਤ ਗਾਂਧਾਰੀ, ਲਲਿਤ ਗੌਰੀ, ਲਲਿਤ ਟੋਡੀ, ਲਲਿਤ ਦੀਪਕ, ਲਲਿਤ ਪੰਚਮ, ਲਲਿਤ ਮੰਗਲ, ਲਲਿਤ ਮਨੋਹਰੀ, ਲਲਿਤ ਮਾਰੂਵ. ਲਲਿਤ ਸ੍ਰੀ ਕੰਠੀ, ਲਲਿਤ ਸਿੰਹਾਰਵ ਆਦਿਕ ਭੀ ਹਨ । 'ਮਾਰੂਵ ਲਲਿਤ' ਤੇ ਲਲਿਤ ਮਾਰੂਵ' ਦੋਵੇਂ ਰਾਗ ਕਰਣਾਟ ਦੇਸ਼ ਦੇ ਹਨ ।

(ੲ) ਇਕ ਲਲਿਤ ਕਰਣਾਟ ਦੇਸ਼ ਦਾ ਰਾਗ ਭੀ ਹੈ । ਜਿਹੜਾ ਕਿ ਸੁਰਯਕਾਂਤ ਠਾਟ ਦੇ ਮੇਲ ਤੋਂ ਪੈਦਾ ਹੋਇਆ ਹੈ । ਇਸ ਵਿਚ ਪੰਚਮ ਵਰਜਿਤ ਹੈ । ਰਾਤ ਦੇ ਚੌਥੇ ਪਹਿਰ ਦੇ ਅੰਤ ਵਿਚ ਗਾਈਦਾ ਹੈ ।

ਆਰੋਹੀ — ਸ ਰ ਗ ਮ ਧ ਨ ਸ ।
ਅਵਰੋਹੀ—ਸ ਨ ਧ ਮ ਗ ਰ ਸ ।

ਨਿਰਖ ਸੈ-ਦੇਵ-ਦੇਵੇਸ[1] 'ਸਕਲ-ਸੁਰ, ਮੁਨਿ-ਜਨ, ਭੂਪ[2] ਨਰੇਸੁਰ[3] ॥
ਪਦਮ, ਗਨੇਸ, ਕੋਟਿ-ਨਵ-ਦੇਵੀ[5], ਖਟ ਮੁਖ[4], ਸੇਵ-ਭੂਤੇਸੁਰ[6] ॥
ਬ੍ਰਹਮਾ-ਸਹੰਸ[7], ਸਾਰਦਾ[8], ਬਾਸੁਕਿ, ਤੱਛਕ, ਸੇਖ, ਨਾਗੇਸੁਰ[9] ॥
ਲੋਚਨ-ਸਹੰਸ੍ਰ[10], ਰੁਦ੍ਰ, ਭੈਰਵ-ਦਲ[11], ਭੂਤਰਾਟ-ਜਾਮੇਸੁਰ[12] ॥੨॥੧੫੮॥੨੪੭੭॥

ਬਰੁਨ, ਕੁਬੇਰ, ਨਾਰਦ, ਜਮ, ਜੱਖਨਿ, ਜੁਗਨਿ, ਭੂਤ ਭੜੰਗੀ[13] ॥
ਮੇਘ-ਮਾਲ, ਬਾਸਵ-ਸੁਤ-ਸਗਰੇ[14], ਧਰਮਾ[15], ਸਚੀ[16] ਤ੍ਰਿਭੰਗੀ[17] ॥
ਪਦਮਾ[18], ਉਮਾ[19], ਮੰਗਲਾ[20], ਸਾਰਦ, ਨਾਹਰ-ਬਜਾਘ੍ਰ-ਭੁਜੰਗੀ[21] ॥
ਮੋਰ, ਹੰਸ, ਮੂਖਕ[22], ਏਰਾਵਤ, ਸਯਾਮਕਰਨ-ਸਸਿ-ਅੰਗੀ[23] ॥੩॥੧੫੯॥੨੪੭੮॥

ਨੰਦੀ-ਗਰੁੜ-ਗਰੁੜ, ਧੁਜ-ਰਾਜਿਤ[24], ਮਹਾਕਾਲ-ਬਜਰੰਗੀ[25] ॥
ਪ੍ਰੇਤ, ਭੂਤ, ਮਾਸਾਨ, ਕਪਾਲਿਕ[26], ਕਾਲ-ਕਰਾਲ-ਬਰੰਗੀ[27] ॥
ਜਿੰਨ, ਹੂਰ, ਅਪਛਰ, ਗੰਧ੍ਰਬ-ਦਲ, ਪਰੀ, ਪਦਮਨੀ-ਚੰਗੀ ॥
ਸੋਖਨਿ, ਕੰਕ-ਮਸਾਨਿ, ਦਾਨਵੀ, ਨਾਗਿਨਿ, ਹਰਖ-ਉਮੰਗੀ[28] ॥੪॥੧੬੦॥੨੪੭੯॥

ਪੁੰਡਰੀਕ-ਕੇਹਰਿ-ਘਨ-ਭੀਖਮ[29], ਮੇਘਮਾਲ ਦਲ ਸਾਰੇ ॥
ਨਿਰਖੀ ਚਮੂ-ਦੇਵ ਦਲ[30] ਭੀਖਮ, ਰਿਖਿ, ਮੁਨਿ, ਮਨੁਜ[31] ਅਖਾਰੇ ॥
ਬਿਸ੍ਵਰੂਪ ਅਤਭੁਤ-ਲੀਲਾ-ਕਰ[32] ਅਚਰਜ-ਰੂਪ-ਮੁਰਾਰੇ[33] ॥
ਬਿਸ੍ਵ-ਬਿਭੂਤਿ-ਧਾਰ ਜਗ-ਬੰਦਨ[34], ਅਖਿਲ-ਸੁਰੂਪ-ਖਰਾਰੇ[35] ॥੫॥੧੬੧॥੨੪੮੦॥

---

੧. (ਓਵ) ਸਰਬਲੋਹ, ਇੰਦ੍ਰ ਅਤੇ ਸਾਰੇ ਦੇਵਤੇ ਵੇਖੇ । ੨. ਜ਼ਮੀਨ ਦੇ ਮਾਲਿਕ । ੩. ਮਾਨੁਖਾਂ ਦੇ ਮਾਲਿਕ, ਸੈਨਾਪਤਿ । ੪. ਸ੍ਵਾਮਿ ਕਾਰਤਿਕ । ੫. ਨੌ ਕ੍ਰੋੜ ਦੇਵੀਆਂ । ੬. ਭੂਤਾਂ ਦਾ ਮਾਲਿਕ, ਸ਼ਿਵ । ੭. ਸਮੇਤ ਹੰਸ ਦੇ ਬ੍ਰਹਮਾ । ੮. ਸਾਰਸੁਤੀ । ੯. ਧਨੀਅਰ ਸੱਪਾਂ ਦੇ ਮਾਲਿਕ, ਵਡੇ ਧਨੀਅਰ । ੧੦. ਇੰਦ੍ਰ । ੧੧. ਭੈਰਉਂ ਦਾ ਦਲ । ੧੨. ਭੂਤਾਂ ਦੇ ਰਾਜੇ ਅਤੇ ਜਮ ਦੇ ਸ੍ਵਾਮੀ, ਸ਼ਿਵ ਅਤੇ ਧਰਮਰਾਜ । ੧੩. ਭਯਾਨਕ । ੧੪. ਸਾਰੇ ਹੀ ਇੰਦ੍ਰ ਦੇ ਪੁਤ੍ਰ । ੧੫. ਧਰਮ ਰਾਜ ਦੀ ਸ਼ਕਤੀ, ਮ੍ਰਿਤ੍ਯੁ । ੧੬. ਇੰਦ੍ਰ ਦੀ ਸ਼ਕਤੀ । ੧੭. ਬ੍ਰਹਮਾ, ਬਿਸਨੁ, ਸ਼ਿਵ ਦੀ ਸ਼ਕਤੀ । ੧੮. ਲੱਛਮੀ । ੧੯. ਪਾਰਬਤੀ । ੨੦. ਗੰਧੇ ਤੇ ਸ੍ਵਾਰ ਹੋਣ ਵਾਲੀ ਇਕ ਦੇਵੀ, ਕਲਯਾਣ ਕਰਤੀ । ੨੧. ਸ਼ੇਰ ਤੇ ਸ੍ਵਾਰ ਹੋਣ ਵਾਲੀ ਬਘਿਆੜ ਤੇ ਸ੍ਵਾਰ ਹੋਣ ਵਾਲੀ ਅਤੇ ਸੱਪ ਤੇ ਸ੍ਵਾਰ ਹੋਣ ਵਾਲੀ (ਸ਼ਕਤੀਆਂ) । ੨੨. ਚੂਹਾ, ਚੂਹੇਵਾਹਨੀ ਗਣੇਸ਼ ਦੀ ਸ਼ਕਤੀ । ੨੩. ਕਾਲੇ ਕੰਨਾਂ ਵਾਲੇ (ਘੋੜਿਆਂ ਅਥਵਾ ਮ੍ਰਿਗਾਂ) ਦੀ ਸ਼ਕਤੀ ਅਤੇ ਚੰਦ੍ਰਮਾ ਦੀ ਸਾਥਣਿ (ਸ਼ਕਤੀ) । ੨੪. (ਨੰਦੀ) ਬੈਲ ਦੀ ਸ਼ਕਤੀ, ਗਰੁੜ ਦੀ ਸ਼ਕਤੀ ਅਤੇ (ਗਰੁੜਧੁਜ) ਬਿਸਨ ਦੀ ਸ਼ਕਤੀ ਦਿਖਾਈ ਦੇਂਦੀ ਹੈ । ੨੫. ਪੱਥਰ ਦੇ ਅੰਗਾਂ ਵਾਲੇ (ਮਹਾਕਾਲ) ਸਰਬਲੋਹ ਦੀ ਸ਼ਕਤੀ । ੨੬ ਪ੍ਰੇਤਾਂ ਦੀ ਕਿਸਮ ਹੈ । ੨੭. ਭਯੰਕਰ ਕਾਲ ਦੀ ਸ਼ਕਤੀ । ੨੮. ਬਹੁਤ ਖੁਸ਼ ਹੋਈਆਂ । ੨੯. ਭਯਾਨਕ ਬੱਦਲ ਹਾਥੀ ਅਤੇ ਸ਼ੇਰਾਂ (ਵਾਂਗੂ ਵਡੇ ਹੋਏ) । ੩੦. ਸਮੂਹ । ੩੧. ਮਨੁਖ । ੩੨-੩੩. ਅਸਚਰਜ (ਲੀਲਾ ਕਰ) ਕੌਤਕ ਕਰਨ ਹਾਰ, ਅਸਚਰਜ ਸਰੂਪ ਪਰਮੇਸ੍ਵਰ ਦਾ ਬਿਸਾਲ ਰੂਪ (ਉਪ੍ਰੋਕਤ ਕਹਿਆ ਹੋਇਆ ਹੈ) । ੩੪-੩੫. ਸੰਸਾਰ ਦੀ ਸਮਗ੍ਰੀ ਨੂੰ ਧਾਰਨਹਾਰ, ਸਰਬ ਪੂਜਕ, ਸਮੂਹਾਂ ਸਰੂਪ ਅਤੇ ਤੇਜਸ ਦਾ ਦੇਣੀ ।

ਕੋਟਿ-ਸੂਰ-ਸਸਿ-ਤੇਜ-ਮੁਖਨ-ਦੁਤਿ[੧], ਛਟਾ-ਬਿਮਲ-ਬਸਿ-ਕਰਨੀ[੨] ॥
ਕਮਲ-ਨਯਨ, ਮੁਖਕੰਜ[੩], ਕਦਲਿ-ਜੰਘ[੪], ਬਿਸ੍ਵ-ਰੂਪ[੫], ਜਗ ਤਰਨੀ[੬] ॥
ਅਤਭੁਤ-ਕਲਾ, ਸੁਤਹ-ਸਿਧ-ਜਦਹੀ[੭], ਨਿਤ ਆਨੰਦ-ਬਿਚਰਨੀ[੮] ॥
ਮੰਗਲ[੯] ਰੂਪ, ਬਿਸ੍ਵ-ਦਰਸਨ, ਹਰਿ,ਅਰਿਸ੍ਟ-ਅਮੰਗਲ-ਹਰਨੀ[੧੦] ॥੬॥੧੬੨॥੨੪੯੧॥

ਬਿਸਨੁਪਦ ਲਲਿਤ ਅਥ ਦੂਤ ਦਸਾ ਕਥਤੇ ਤ੍ਰ-ਬਲਿ ॥

ਜਾਤ੍ਰਾ-ਕਟਕ-ਨਿਰਖ-ਹਿਜ-ਡਰਪਜੋ[੧੧] ਦਾਨਵ ਦੂਤ ਕਰੂਰੋ[੧੨] ॥
ਅਰਬ ਖਰਬ ਲੀਨਸ ਦਲ-ਬਾਦਲ[੧੩],ਪ੍ਰਤਨਾ-ਦੇਵ-ਅਗੂੜੇ[੧੪] ॥
ਮਨਿ-ਦੁਤਿ-ਲਾਲ-ਬਜ੍ਰ-ਸਸਤ੍ਰਾਸਤ੍ਰਨ[੧੫], ਭੂਸਨ ਬਸਨ ਆ-ਰੂੜੇ[੧੬] ॥
ਪ੍ਰਭਾ-ਪ੍ਰਤਾਪ[੧੭]ਨਿਰਖ ਹਿਯ ਦਹਿਲਜੋ, ਮੰਡ ਜੁ-ਸਪਰਧਾ-ਸੂਰੇ[੧੮] ॥੭॥੧੬੩॥੨੪੯੨॥

ਚੂਕੀ ਆਸ-ਰਾਜ-ਭੁੰਚਨ-ਕੀ[੧੯], ਬੀਰਜਨਾਦ-ਦਨੁਨਾਹਾ[੨੦] ॥
ਹੁਇ-ਹੈ-ਨਾਸ ਦਾਨਵ-ਕੁਲਿ-ਸਗਰੀ, ਸਮਰ-ਪ੍ਰਬਲ-ਭੈ-ਕਾਹਾ[੨੧]? ॥
ਲੈ ਹੈ ਛੋਰ[੨੨]ਰਾਜ-ਪ੍ਰਭਤਾ-ਕਹ[੨੩], ਹਨਹੈਂ-ਦਨੁਜ-ਸੰਬੂਹਾ[੨੪]
ਪਲਟਜੋ[੨੫]ਰਾਜ ਸਕ੍ਰ[੨੬]ਕੋ ਸਭਿ-ਬਿਧਿ, ਪ੍ਰਗਟੇ ਅਸੁਰ-ਬਿਨੂਹਾ[੨੭]॥੮॥੧੬੪॥੨੪੯੩॥

ਭੇਤ-ਸੋਧ[੨੮]ਦੂਤ ਲੈ ਸਗਲੇ, ਕਿਯਸਿ-ਪਯਾਨੋ-ਚੋਖਾ[੨੯] ॥
ਕਹਜੁ-ਬਾਰਤਾ-ਨਿਜ-ਕਰ ਸਗਰੀ[੩੦], ਸਜਜੋ ਕਟਕ[੩੧] ਸੁਰ ਰੋਖਾ[੩੨]
ਬੈਠੇ-ਕਹਾਂ-ਮਦਨ-ਕੇ-ਮਾਤੇ[੩੩]?, ਪ੍ਰਗਟਜੋ ਪੁਰਖ-ਅਨੋਖਾ
ਸਿਮਟੇ-ਸਗਲ-ਦੇਵ-ਸਕ੍ਰਾਦਿਕ[੩੪], [੩੫]ਜਾਤ੍ਰਾ-ਸਮਰ-ਬਿਲੋਕਾ ॥੯॥੧੬੫॥੨੪੯੪॥

---

੧. ਕ੍ਰੋੜਾਂ ਹੀ ਸੂਰਯਾਂ ਤੇ ਕ੍ਰੋੜਾਂ ਹੀ ਚੰਦ੍ਰਮਾਹਾਂ ਦੇ ਤੇਜ ਵੀ (ਸਰਬਲੋਹ ਦੇ) ਮੁਖ ਦੇ ਤੇਜ ਨੂੰ ਨਹੀਂ (ਪੁੱਜਦੇ), ਮੂੰਹ ਦੀ ਚਮਕ ਕ੍ਰੋੜਾਂ ਸੂਰਯਾਂ ਅਤੇ ਕ੍ਰੋੜਾਂ ਹੀ ਚੰਦਾਂ ਵਾਂਗੂ ਹੈ। ੨. (ਮੁਖਾਂ ਦੀ) ਨਿਰਮੈਲ ਜਯੋਤੀ ਵਸੀਕਰਣ ਵਾਲੀ ਹੈ। ੩. ਕੰਮਲ ਵਾਂਗੂ ਮੁਖ। ੪. ਕੇਲੇ ਵਾਂਗੂ ਲੱਤਾਂ ! ੫. ਸੰਸਾਰ ਸੂਰੂਪ। ੬. ਸੰਸਾਰ ਨੂੰ ਤਾਰਨ ਵਾਲਾ। ੭. ਅਸਚਰਯ ਸਕਤੀ ਵਾਲਾ ਅਤੇ ਨਿਤਯ ਹੀ ਬਿਨਾ ਯਤਨ ਦੇ ਪ੍ਰਾਪਤ। ੮. ਸਦਾ ਹੀ ਆਨੰਦ ਭੋਗਣ ਵਾਲਾ। ੯. ਕਲਯਾਣ। ੧੦. ਬੁਰੇ (ਅਰਿਸ਼ਟ) ਉਪਦ੍ਰਵਾਂ ਨੂੰ ਨਾਸ ਕਰਨਵਾਲਾ। ੧੧. ਫੋਜ ਦੀ ਚੜਾਈ ਵੇਖ ਕੇ ਦਿਲ ਵਿੱਚ ਡਰ ਗਯਾ। ੧੨. ਭਯਾਨਕ। ੧੩. ਅਗ੍ਰਦਸਤਾ ੧੪. ਦੇਵਤਿਆਂ ਦੀ ਪ੍ਰਸਿੱਧ ਫੋਜ। ੧੫. ਸ਼ਸਤ੍ਰਾਂ, ਅਸਤ੍ਰਾਂ, ਮਣੀਆਂ, ਲਾਲਾ ਅਤੇ ਹੀਰਿਆਂ ਦੀ ਚਮਕ। ੧੬. ਸਾਰਿਆਂ ਪਾਸਿਆਂ ਤੋਂ ਸੰਦ੍ਰ ਹੈ। ੧੭. ਵਡਿਆਈ ਅਤੇ ਪ੍ਰਭਾਵ ! ੧੮. ਯੋਧਿਆਂ ਨੇ ਈਰਖਾ ਪ੍ਰਾਰੰਭੀ ਹੈ। ੧੯-੨੦. (ਦੂਤ ਦੇ ਦਿਲ 'ਚੋਂ) ਵੀਰਯਨਾਦ ਦੈਂਤਾਂ ਦੇ ਰਾਜੇ ਦੇ ਰਾਜ ਭੋਗਣ ਦੀ ਆਸਾ ਦੂਰ ਹੋ ਗਈ। ੨੧. ਯੁਧ ਵਿੱਚ ਬਲਵੈਂਤਾਂ ਨੂੰ ਡਰ ਕੀ ਹੈ ! ੨੨. ਖੋਹ। ੨੩. ਰਾਜਯ ਦੀ ਵਡਿਆਈ ਨੂੰ। ੨੪. ਸਬ ਦੈਂਤਾਂ ਨੂੰ ਮਾਰਨਗੇ। ੨੫. ਫਿਰ ਆਇਆ ਹੈ। ੨੬. ਇੰਦ੍ਰ। ੨੭. ਦੈਂਤਾਂ ਨੂੰ ਨਾਸ ਕਰਨ ਵਾਲੇ, ਸਰਬਲੋਹ ਜੀ। ੨੮. ਚੰਗੀ ਤਰਾਂ ਭੇਦ। ੨੯. ਛੇਤੀ ਹੀ ਚਲਣਾ ਕੀਤਾ। ੩੦. ਆਪਣੀ (ਵੇਖੀ ਹੋਈ) ਸਾਰੀ ਵਾਰਤਾ ਕਹੀ। ੩੧. ਫੋਜ। ੩੨. ਗੁੱਸੇ ਨਾਲ। ੩੩. (ਦੈਂਤ) ਕਾਮਦੇਵ ਦੇ ਮਸਤ ਹੋਏ (ਜੰਗ ਤੋਂ) ਕਿੱਥੇ ਬੈਠੇ ਹਨ ? (ਅਰਥਾਤ ਬਹੁਤ ਦੂਰ ਹਨ)। ੩੪. ਸਾਰੇ ਦੇਵਤੇ ਇੰਦ੍ਰ ਆਦਿਕ ਇਕਤ੍ਰ ਹੋਏ ਹਨ। ੩੫. (ਦੂਤ ਨੇ ਦੇਵਤਿਆਂ ਦੀ) ਜੰਗ ਨੂੰ ਚੜਾਈ ਵਿੱਚ (ਇਹ) ਵੇਖਿਆ (ਅਤੇ ਅਨੁਭਵ ਕੀਤਾ)।

ਬਿਸਨੁਪਦ ਲਲਿਤ, ਦੂਤਿ ਬਾਚ, ਬੀਰਜ ਨਾਦੰ ਪ੍ਰਤਿ ॥

ਜਾਤ੍ਰਾ-ਕਰੀ-ਦਾਨਵ-ਕੁਲਿ-ਦੂਖਨ[1], ਸਰਬਲੋਹ, ਜਗਬੰਦਨ
ਸੁਰ, ਨਰ, ਹੂਰ, ਜਿਨ,ਅਪਛਰ-ਦਲ, ਜਿਸਨੁ[2],ਬਿਸਨੁ,ਰਿਖਿ-ਨੰਦਨ[3] ॥
ਬਿਗ੍ਰਹ-ਅਸੁਰ-ਤ੍ਰਾਸ-ਕਰ-ਭੇ-ਦਤ[4], ਦਾਨਵ-ਦ੍ਰੋਹਿ-ਨਿਕੰਦਨ[5]
ਕਰਤ-ਬਨਾਵ-ਚਾਵ-ਅਤਿ-ਆਨੰਦ[6],ਚਰਚਿਤ-ਮ੍ਰਿਗ-ਮਦ-ਚੰਦਨ[7]॥੧੦॥੧੬੬॥੨੪੮੫॥

ਬਿਸਨੁਪਦ ਆਲਾਪ ਪੰਚ ਪਦੀ ਦੋਹਾ ਗੰਧਾਰੀ* ॥

ਸੁਨ ਬਚ ਹਰਖ[8]ਦਨ੍ਰੇਸ[9] ਭੌ,[10] ਬੋਲਜੋ ਸੁਣਿ ਸਠ-ਨੀਚ ॥
ਕਰਤ ਬਡਾਈ ਤ੍ਰਾਸ[11]ਦੈ, ਕਾ-ਨਿਜਰਾਯੋ-ਮੀਚ[12]? ॥੧॥
ਮਮ-ਪੌਰਖ[13] ਜਾਨਤ ਨਹੀ, ਸਠ-ਅਚੇਤ-ਅਗਜਾਨ[14]
ਤ੍ਰਿਨ-ਗਹਾਯ-ਦਾਂਤਨ-ਸੁ-ਰਨ[15], ਦੀਨਜੋ ਸੁਰ ਜੀਅ-ਦਾਨ[16] ॥੨॥
[17]ਅਤਿ-ਪੌਰਖ-ਅਬ-ਕਜਾ-ਕਰੈ, [18]ਸੁਰ-ਅਧੀਨ-ਬਲਿ-ਛੀਨ ?
[19]ਜੋ-ਕਦਾਂਚ-ਆਵੈਂ-ਸਮਰ, [20]ਜਿਯਤਨ-ਛਾਡੋਂ-ਹੀਨ ॥੩॥
ਆਯਸ[21] ਦੀਨ ਜੋ ਸੈਨ ਹੀ, ਸਸਤ੍ਰ-ਗਹੋ ਮਮ-ਬੀਰ ॥
ਸਮਰ-ਜਾਤ੍ਰਾ[22] ਭਟ ਸਭੀ, ਕਰੈਂ ਸੂਰ-ਰਣਧੀਰ ॥੪॥
ਖੋੜਸ[23] ਮੰਤ੍ਰੀ ਸੁਤਨ ਜੁਤਿ, ਲੀਨਜੂ ਬੋਲਿ ਤੁਰੰਤ ॥
[24]ਦੀਨੁ-ਭੇਜ-ਸੰਗ੍ਰਾਮ-ਛਿਤ, [25]ਦਲ-ਦੈ-ਬਿਖਮ-ਦੁਰੰਤ ॥੫॥੧॥੧੬੭॥੨੪੮੬॥

---

੧. ਦੇਤਾਂ ਦੀ ਕੁਲਾਂ ਨੂੰ ਕਲੰਕ ਰੂਪ (ਸਰਬਲੋਹ) ਨੇ ਚੜਾਈ ਕੀਤੀ। ੨. ਇੰਦ੍ਰ। ੩. ਸ੍ਵਾਮਿ ਕਾਰਤਿਕ ਅਤੇ ਗਣੇਸ਼, ਸੂਰਯ ਅਤੇ ਚੰਦ੍ਰ। ੪. ਡਰ ਨੂੰ (ਪੈਦਾ) ਕਰਨਵਾਲਾ ਅਤੇ ਤੈਨੂੰ ਦੇਣ ਵਾਲਾ ਦੇਤਾਂ ਨਾਲ ਜੰਗ (ਕਰਨ ਲਈ)। ੫. ਦੋਖੀ ਦੈਤਾ ਨੂੰ ਨਾਸ਼ ਕਰਨ ਲਈ। ੬. ਅਤਯੰਤ ਖੁਸ਼ੀ ਨਾਲ ਉਤਸ਼ਾਹ ਦੇ ਸਾਜੋ ਸਮਾਨ ਕਰਦੇ ਹਨ। ੭. ਕਸਤੂਰੀ ਅਤੇ ਚੰਦਨ ਨੂੰ ਛਿੜਕਦੇ ਹਨ। ੮. ਖ਼ੁਸ਼ੀ। ੯. ਵੀਰਯਨਾਦ। ੧੦. ਹੇ ਨੀਚ ਮੂਰਖ ! ੧੧. ਡਰ। ੧੨. ਕੀ ਮੌਤ ਨੇੜੇ ਆਈ ਹੈ ? ੧੩. ਮੇਰਾ ਬਲ। ੧੪. ਹੇ ਬਹੁਤ ਅਗਜਾਨੀ ਮੂਰਖ ! ੧੫. ਜੰਗ ਵਿੱਚ ਦੰਦੀ ਘਾਹ ਫੜਾ ਕੇ। ੧੬. ਜੀਵਨ ਦਾ ਦਾਨ, ਜ਼ਿੰਦਗੀ। ੧੭-੧੮. ਪਰਤੰਤ੍ਰ ਅਤੇ ਤਾਕਤੋਂ ਹੀਣੇ ਦੇਵਤੇ ਹੁਣ ਕੀ ਬਹੁਤ ਬਲ ਕਰਨਗੇ। ੧੯. ਜੇ ਕਦੀ ਜੰਗ ਵਿੱਚ ਔਣਗੇ। ੨੦. (ਤਾਂ) ਮੈਂ (ਇਨਾਂ) ਹੀਣਿਆਂ ਨੂੰ ਜੀਉ ਦਿਆਂ ਛੱਡਾਂਗਾ ? ੨੧. ਹੁਕਮ। ੨੨. ਜੰਗ ਨੂੰ ਚੜਾਈ। ੨੩. ਸੋਲਾਂ। ੨੪. ਮੈਦਾਨ ਜੰਗ ਵਿੱਚ ਭੇਜ ਦਿੱਤੇ। ੨੫. ਬੇਅੰਤ ਹੀ ਬਿਕਟ ਫੌਜਾਂ ਨੂੰ (ਨਾਲ) ਦੇ ਕੇ।

* ਆਸਾਵਰੀ ਠਾਟ ਦਾ ਸ਼ਾੜਵ ਸੰਪੂਰਣ ਰਾਗ ਗਾਂਧਾਰੀ ਹੈ। ਇਸ ਵਿਚ ਗਾਂਧਾਰ ਤੇ ਧੈਵਤ ਕੋਮਲ ਅਤੇ ਰਿਸ਼ਭ ਤੇ ਨਿਸ਼ਾਦ ਦੋਵੇਂ ਲਗਦੇ ਹਨ। ਆਰੋਹੀ ਵਿੱਚ ਗਾਂਧਾਰ ਵਰਜਿਤ ਹੈ। ਵਾਦੀ ਧੈਵਤ ਤੇ ਸੰਵਾਦੀ ਗਾਂਧਾਰ ਹੈ। ਦਿਣ ਦੇ ਦੂਜੇ ਪਹਿਰ ਗਾਵੀਦਾ ਹੈ।

ਆਰੋਹੀ — ਸ ਰ ਪ ਮ ਧਾ ਨਾ ਸ।
ਅਵਰੋਹੀ-- ਸ ਨਾ ਧਾ ਪ ਮ ਗਾ ਰਾਸ।

ਦੋਹਰਾ। 'ਗ ਧ' ਕੋਮਲ ਦੋਨੋ 'ਨਿ ਰੇ' ਆਰੋਹੀ 'ਗਾ' ਤਯਾਗ।
'ਧ ਗ' ਵਾਦੀ ਸੰਵਾਦਿ ਤੇ, ਸੁਨ ਗਾਂਧਾਰੀ ਰਾਗ।

(ਸੰਗੀਤ ਰਾਗ ਸੁਧਾ)

ਬਿਸਨੁਪਦ ਗੰਧਾਰੀ ਤਰਹ ਦੂਜੀ ॥

ਦੇ ਦੈ ਦੀਹ-ਦਮਾਮ[1], ਚਲੇ ਭਟ ਕਟਕ[2] ਲੈ ॥
ਮੰਡਜੋ ਘੋਰ[3] ਸੰਗ੍ਰਾਮ[4], ਭੀਖਮ [5]ਬੰਬ ਦੈ ॥
ਗਹਿ ਗਹਿ ਸਸਤ੍ਰ-ਰੁ-ਅਸਤ੍ਰ, ਹਠੇ-ਸੰਗ੍ਰਾਮ-ਤੇ[6] ॥
[7]ਪ੍ਰਲਯ-ਰੂਪ-ਖਲੁ-ਦਨੁਜ, ਕ੍ਰੁਪਜੇ-ਅਭਿਮਾਨ-ਕੈ[8] ॥੨॥੧੬੮॥੨੪੮੭॥
ਬਿਕਟ ਘੋਰ ਖਲੁ[9] ਅਸੁਰ[10], ਹਠਜੋ[11] ਰਨ [5]ਬੰਬ ਦੈ
ਫਹਰਜੋ-ਧੁਜਾ-ਉਤੰਗ[12], ਕ੍ਰੁਪਜੋ-ਇਕਤ੍ਰ-ਹ੍ਵੈ ॥
ਚਤੁਰੰਗਨਿ, ਦਲ-ਬਿਬਿਧ, ਸੂਰ ਸਾਵੰਤ[13] ਲੈ ॥
ਜਾਤ੍ਰਾ[14] ਸਮਰ ਦਲ ਕਿਜਸ, ਨਿਸਾਚਰ ਕੋਪ ਕੈ ॥੩॥੧੬੯॥੨੪੮੮॥
ਅਸੁ, ਗਜ, ਪਾਯਕ, ਸਜੰਦ, ਕਟਕ ਚਤੁਰੰਗਨੀ ॥
ਸਜ ਸਜ ਨਵਤਨ-ਬੇਖ[15], ਸੁਭਗ-ਸੁਰੰਗਨੀ[16] ॥
ਛਕੇ[17] ਸਸਤ੍ਰ-ਸਭਿ-ਅਸਤ੍ਰ, ਸਰਸ-ਤਰੰਗਨੀ[18] ॥
ਭੂਸਨ, ਬਸਨ ਸੁਰੰਗ[19], ਮੋਹਿਤ-ਵਰੰਗਨੀ[20] ॥੪॥੧੭੦॥੨੪੮੯॥
[21]ਅਲਪ-ਬੇਸ-ਭਟ-ਭੂਪ, [22]ਕੁਅਰ-ਮੰਤ੍ਰੀ-ਸੁਤ-ਗਨੀਐ ॥
[23]ਖੋੜਸ-ਬਰਸ-ਬਹਿਕਰਮ, [24]ਸੁਅਨ-ਨ੍ਰਿਪ-ਦਾਨਵ-ਭਨੀਐ ॥
ਦੁਰਤ-ਚੌਰ-ਸਿਰ-ਸੁਭਗ, [25]ਰਾਜਮਦ-ਅੱਛਤ-ਮਨੀਐ ॥
[26]ਲਵੈ-ਨ-ਲਾਵਤ-ਆਨ, [27]ਅਸੁਰ-ਮਤਿ-ਮਤਸਰ-ਤਨੀਐ ॥੫॥੧੭੧॥੨੪੯੦॥
ਦਾਨਵ ਦੀਹ-ਦੁਰੰਤ[28], ਘੋਰ ਬਪੁ ਭੀਖਮ ਚੰਡੀ[29] ॥
ਭਾਲ[30] ਭਯਾਨਕ ਨੇਤ੍ਰ, ਪੀਤ-ਕਲ-ਪੇਚ-ਘਮੰਡੀ[31] ॥

---

੧. ਵੱਡਿਆਂ ਨਗਾਰਿਆਂ ਤੇ (ਚੋਟਾਂ)। ੨. ਫੌਜ। ੩. ਭਯਾਨਕ। ੪. ਜੰਗ। ੫. ਨਗਾਰਾ, ਚੋਬ ਮਾਰਨੀ। ੬. ਕ੍ਰੋਧ ਨਾਲ ਜੰਗ ਵਿੱਚ ਰੁਕ ਗਏ। ੭-੮. ਕਯਾਮਤਿ ਦਾ ਸ੍ਰੂਪ ਨਿਸਚਯ ਦੈਤ (ਵੀਰਯਨਾਦ ਦੀ ਸੈਨਾ) ਹੰਕਾਰ ਕਰ ਕੇ ਕ੍ਰੋਧਵਾਨ ਹੋਈ। ੯. ਨਿਸ਼ਚਯ, ਮੂਰਖ। ੧੦. ਦੈਤਯ। ੧੧. ਰੁਕਿਆ। ੧੨. ਉੱਚੀਆਂ ਧੁਜਾਂ ਝੂਲੀਆਂ। ੧੩. ਰਾਜਪੁਤ੍ਰ। ੧੪. ਚੜਾਈ। ੧੫. ਨਵੀਆਂ ਪੁਸ਼ਾਕਾਂ। ੧੬. ਸੋਹਣੀਆਂ ਅਤੇ ਸ੍ਰੇਸ਼ਟ ਰੰਗਾਂ ਵਾਲੀਆਂ। ੧੭. ਸਜਾਏ। ੧੮. ਨਦੀਆਂ ਵਰਗੇ, ਲਹਿਰਾਂ ਮਾਰਨ ਵਾਲੇ, ਚਮਕਦਾਰ ਆਬਦਾਰ। ੧੯. ਸੁੰਦ੍ਰ। ੨੦. ਸ੍ਰੇਸ਼ਟ ਇਸਤ੍ਰੀਆਂ ਨੂੰ ਮੋਂਹਦੇ ਹਨ। ੨੧-੨੨. ਰਾਜੇ (ਵੀਰਯਨਾਦ) ਦੇ ਪੁਤ੍ਰ ਅਤੇ ਮੰਤ੍ਰੀ ਦੇ ਪੁਤ੍ਰ ਛੋਟੀ (ਬੈਸ) ਉਮਰ ਵਾਲੇ ਯੋਧੇ ਸਮਝੋ। ੨੩-੨੪. (ਨ੍ਰਿਪ ਦਾਨਵ) ਵੀਰਯਨਾਦ ਦੇ ਪੁਤ੍ਰਾਂ ਦੀ ਉਮਰ ਸੋਲਾਂ ਸਾਲਾਂ ਦੀ (ਗ੍ਰੰਥਾਂ ਵਿੱਚ) ਕਹਿੰਦੇ ਹਨ। ੨੫. ਮਨਾਂ ਵਿੱਚ ਰਾਜਨ ਦਾ ਅਹੰਕਾਰ ਮੌਜੂਦ ਹੈ। ੨੬. ਹੋਰ ਨੂੰ ਬਰੋਬਰ ਨਹੀਂ ਸਮਝਦੇ। ੨੭. ਦੈਤਾਂ ਦੀ ਬੁੱਧੀ ਈਰਖਾ ਨਾਲ ਕੱਸੀ ਹੋਈ ਹੈ। ੨੮. ਬਹੁਤ ਭਾਰੀ। ੨੯. ਭਯਾਨਕ, ਇਕ ਦੇਵੀ, ਪਾਰਬਤੀ, ਸਿੰਘਵਾਹਨੀ। ੩੦. ਮੱਥਾ। ੩੧. ਪੀਲੇ ਤੇ ਕਾਲੇ ਨੀਰ ਹੰਕਾਰੀਆਂ ਦੇ।

ਸੈ ਸੇ ਬਕ੍ਰ[੧] ਕਰਾਲ ਭੁਜਾ-ਅਨਗਨ-ਪ੍ਰਚੰਡੀ[੨] ॥
[੩]ਹੇਮ-ਮੰਦਿਰ-ਤਨ-ਜਾਸੁ, ਭੀਮ-ਬਪੁ-ਨਿਸ-ਚਰ-ਭੰਡੀ[੪] ॥੬॥੧੭੨॥੨੪੯੧॥ਛਕਾ੧॥

ਬਿਸਨੁਪਦ ਸੀਹੁਤੀ* ॥

[੫]ਹੀਰ-ਚੀਰ-ਮਨਿ-ਜੜਿਤ, ਖਚਿਤ-ਸਸਤ੍ਰਨ-ਸੁਭ-ਅੰਬਰ[੬] ॥
[੭]ਕਰਹਲ-ਕੋਟਿ-ਮਤੰਗ, [੮]ਤੁਰੰਗ-ਪਾਖਰ-ਆਡੰਬਰ ॥
ਬਖ਼ਤਰ[੯], ਸੰਜ, ਖ਼ਿਫਤਾਨ, ਖ਼ੂਦ[੧੦] ਜੌਸ਼ਨ ਪਾਟੰਬਰ[੧੧]
ਚਿਲਤਹ ਟੋਪ ਫੌਲਾਦਿ[੧੨] ਜ਼ਰੀ-ਜਰ-ਬਫਤ-ਪਸੰਬਰ [੧੩] ॥੧॥੧੭੩॥੨੪੯੨॥
ਕਲਗੀ, ਕੁਲਹ[੧੪], ਸਰਪੇਚ[੧੫], [੧੬]ਜਿਗ਼ਾ-ਜੌਸ਼ਨ-ਮਨਿ-ਹੀਰਨ ॥

---

੧. ਮੁਖ, ਮੂੰਹ। ੨. ਤਮੋਗੁਣੀਆਂ ਦੀਆਂ ਬੇਗਿਣਤਿ ਬਾਹਾਂ ਹਨ। ੩. ਜਿਨਾਂ ਦੇ ਸ਼ਰੀਰ ਹਿਮਾਲਯ ਅਤੇ ਮੰਦਿਰਾਚਲ ਵਾਂਗੂ ਹਨ, ਜਿਨਾਂ ਦੇ ਸ਼ਰੀਰ ਸੁਮੇਰੁ ਵਾਂਗੂ ਹਨ। ੪. ਭੈੜਿਆਂ ਦੇ ਭਯਾਨਕ ਸ਼ਰੀਰ ਅਤੇ ਰਾਤ੍ਰ ਨੂੰ ਫਿਰਨਵਾਲੇ ਹਨ। ੫. ਹੀਰਿਆਂ ਅਤੇ ਮਣੀਆਂ ਨਾਲ ਜੜੇ ਹੋਏ ਕਪੜੇ। ੬ ਸ਼ਸਤ੍ਰਾਂ ਨਾਲ ਜੜੇ ਹੋਏ ਸੋਹਣੇ ਕਪੜੇ। ੭-੮. ਊਠ, ਹਾਥੀ ਅਤੇ ਘੋੜਿਆਂ ਦੀਆਂ ਕ੍ਰੋੜਾਂ ਹੀ ਕਾਠੀਆਂ ਅਤੇ ਝੁੱਲ ਹਨ। ੯. ਸੰਜੋਅ। ੧੦. ਲੋਹੇ ਦਾ ਟੋਪ। ੧੧. ਪੱਟ ਦੇ ਵਸਤ੍ਰਾਂ ਦੀ, ਰੇਸ਼ਮੀ। ੧੨. ਫੌਲਾਦ ਦੀ। ੧੩. ਪਸ਼ਮ ਦੇ ਕਪੜੇ. ਜ਼ਰੀਨਹ, ਜ਼ਰਬਫਤ ਅਤੇ ਪਸ਼ਮ ਦੇ ਕਪੜੇ। ੧੪. ਤਾਜ। ੧੫. ਇਕ ਗਹਿਣੇ ਦਾ ਨਾਮ ਹੈ। ੧੬. ਗਹਿਣੇ ਅਤੇ ਸੰਜੋਆਂ ਮਣੀਆਂ ਅਤੇ ਹੀਰਿਆਂ ਵਾਲੀਆਂ ਹਨ।

*ਸਿਹਵਾਹਿਨੀ ਰਾਗਣੀ ਦਾ ਨਾਮ ਹੀ 'ਸੀਹੁਤੀ' ਹੈ। ਇਹ ਦਖਣੀ ਸਰਸਾਂਗੀ ਠਾਟ ਦੇ ਮੇਲ ਤੋਂ ਪੈਦਾ ਹੋਇਆ ਹੋਇਆ ਰਾਗ ਹੈ। ਇਸ ਦੀ ਆਰੋਹੀ ਵਿਚ ਰਿਸ਼ਭ ਵਰਜਿਤ ਹੈ। ਇਸ ਵਾਸਤੇ ਇਹ ਸ਼ਾੜਵ ਸੰਪੂਰਣ ਹੈ। ਗਾਵਣ ਦਾ ਵੇਲਾ ਅੱਧੀ ਰਾਤ ਹੈ।

ਆਰੋਹੀ — ਸ ਗ ਮ ਪ ਧ ਨ ਸ।
ਅਵਰੋਹੀ— ਸ ਨ ਧ ਪ ਮ ਗ ਰ ਸ।

(ਅ) ਇਹ ਵੀ ਖ਼ਯਾਲ ਪੈਦਾ ਹੁਦਾ ਹੈ ਕਿ 'ਸੀਮੰਤਿਨੀ' ਰਾਗ ਦਾ ਨਾਮ ਹੀ 'ਸੀਹੁਤੀ' ਹੈ ਇਹ ਕਰਣਾਟ ਦੇ ਸਿੰਹੇਂਦ੍ਰ ਮਧਯਮ ਠਾਟ ਦੇ ਮੇਲ ਤੋਂ ਪੈਦਾ ਹੁੰਦਾ ਹੈ। ਇਸ ਦੀ ਅਵਰੋਹੀ ਵਿਚ ਧੈਵਤ ਤੇ ਨਿਸ਼ਾਦ ਵਰਜਿਤ ਹਨ। ਗਾਵਣ ਦਾ ਵੇਲਾ ਅਧਰਾਤ੍ਰਿ ਹੈ।

ਆਰੋਹੀ — ਸ ਰ ਗ ਮ ਪ ਧ ਨ ਸ।
ਅਵਰੋਹੀ— ਸ ਪ ਮ ਗ ਰ ਸ।

A ਸ੍ਰੀ ਨਾਨਕਿਆਣੇ ਸਾਹਿਬ ਆਦਿਕ ਬੀੜਾਂ ਵਿੱਚ ਇਹ ਬੰਦ ਇਓਂ ਲਿਖਿਆ ਹੋਇਆ ਹੈ—ਯਥਾ, ਹੀਰ ਚੀਰ ਸਨ ਜੜਤ ਖਚਿਤ ਸ਼ਸਤ੍ਰਨ ਸੁਭ ਅੰਬਰ॥ ਕਾਕਮ ਅਰੁ ਕੀਮਖ਼ਾਬ ਜਰੀ ਕਿਰਤਾਸ ਬਾਘੰਬਰ॥ ਬਖ਼ਤਰ ਸੰਜ ਖਿਫਤਾਨ ਖ਼ੂਦ ਜੌਸਨ ਪਾਟੰਬਰ॥ ਕਰਹਲ ਕੋਟ ਮਤੰਗ ਤੁਰੰਗ ਪਾਖਰ ਆਡੰਬਰ॥

ਲਾਇਬ੍ਰੇਰੀ ਵਾਲੀ ਬੀੜ ਵਿੱਚ ਸਿਰ ਦੂਜੀ ਤੁਕ ਵਿਚ "ਕੀਮ ਖਾਬ" ਦੀ ਥਾਂ "ਕਮਖਾਬ" ਲਿਖਿਆ ਹੋਇਆ ਹੈ ਬਾਕੀ ਪਾਠ ਨਾਨਕਿਆਣੇ ਸਾਹਿਬ ਵਾਲੀ ਬੀੜ ਨਾਲ ਹੀ ਮਿਲਦਾ ਹੈ। ਹੋਰ ਵੀ ਦੇਸ ਇਲਾਕੇ ਦੀਆਂ ਸਾਰੀਆਂ ਬੀੜਾਂ ਦੇ ਪਾਠ ਕਰੀਬਨ ਕਰੀਬਨ ਸ੍ਰੀ ਨਾਨਕਿਆਣੇ ਸਾਹਿਬ ਨਾਲ ਹੀ ਮਿਲਦੇ ਹਨ। ਸਿਰਫ ਹਜ਼ੂਰ ਸਾਹਿਬ ਵਾਲੀ ਬੀੜ ਦਾ ਪਾਠ ਬਹੁਤ ਭੇਦ ਵਾਲਾ ਹੈ।

ਕਈ ਥਾਈ ਬਹੁਤ ਜ਼ਯਾਦਾ ਜ਼ਯਾਦਾ ਪਾਠਾਂਤਰ ਬੀੜਾਂ ਵਿੱਚੋਂ ਲੱਭੇ ਹਨ ਪ੍ਰੰਤੂ ਉਹ ਅਸ਼ੁਧ ਬਹੁਤ ਹਨ ਇਸ ਲਈ ਅਸਾਂ ਦਰਜ ਨਹੀਂ ਕੀਤੇ। ਗ੍ਰੰਥ ਵਿਸਤਾਰ ਤੋਂ ਬਿਨਾਂ, ਉਨਾਂ ਦਾ ਹੋਰ ਕੋਈ ਵੀ ਫਾਇਦਾ ਨਹੀਂ ਹੋ ਸਕਦਾ। ਇਸ ਲਈ ਇਥੇ ਨਹੀਂ ਦੇ ਰਹੇ।

ਹੈਕਲ[੧], ਲੂਲ[੨], ਹਮੇਲ[੩], ਚੀਨ, ਹੌਦੇ[੪] ਜ਼ੰਜੀਰਨ[੫] ॥
[੬]ਅਤਲਸ-ਬਿਬਿਧ-ਕਲਧੌਤ, [੭]ਤੂਲ-ਅੰਬਰ-ਪਟ-ਧੀਰਨ ॥
ਰੰਗ-ਬਰੰਗ ਸੁਰੰਗ[੮], ਬਾਗ[੯] ਧਾਰੇ ਬਹੁ ਧੀਰਨ[੧੦] ॥੨॥੧੭੪॥੨੪੯੩॥
[੧੧]ਨਾਦ-ਨਿਸਾਨ-ਜੁਝਾਊ, [੧੨]ਭੁਰਤ-ਬਾਜੰਤ੍ਰਿ-ਅਖਾਰਨ ॥
ਬੰਦੀ[੧੩], ਭਾਟ, ਨਕੀਬ, ਜਾਹਿ ਸੌ ਚਲੇ ਹਜਾਰਨ ॥
ਭਾਂਤਿ ਭਾਂਤਿ ਬਹੁ-ਭਾਂਤਿ, ਸਾਜ ਦਲ ਚੜ੍ਹੇ ਜੁਝਾਰਨ ॥
ਚਾਰ ਭਾਂਤ ਕੀ ਸੈਨ, [੧੪]ਸਮਰ-ਜਾਤ੍ਰਾ-ਅਸਵਾਰਨ ॥੩॥੧੭੫॥੨੪੯੪॥
ਚੰਡੂਲ[੧੫], ਪਾਲਕੀ, ਦੂਲ, ਸਘਨ[੧੬] ਝੰਪਾਨ ਸੁਹਾਵਨਿ ॥
[੧੭]ਝਾਲਰ-ਮੁਕਤਾ-ਸਰਸ, [੧੮]ਜਰ-ਕਸੀ-ਮਨ-ਮੋਹਾਵਨਿ ॥
ਹਰਤਿ[੧੯], ਪੀਤ[੨੦] ਬਹੁ-ਰੰਗ, [੨੧]ਚਮੂ-ਉਮਡੀ-ਘਨ-ਸ੍ਰਾਵਨਿ ॥
ਘਹਰਤਿ[੨੨] ਭੇਰਿ[੨੩] ਦਮਾਮ, [੨੪]ਸੁਨਤ-ਧੁਨਿ-ਜੁਝਤ-ਰੁਚਾਵਨਿ ॥੪॥੧੭੬॥੨੪੯੫॥
ਖੋੜਸ[੨੫] ਮੰਤ੍ਰੀ-ਭੂਪ[੨੬], ਖੋੜਸ ਮੰਤ੍ਰੀ-ਸੁਤ[੨੭] ਭਾਖੋ
ਤਿਨ ਕੇ ਨਾਮ ਪ੍ਰਚੰਡ[੨੮], ਸੁਨਹੁ ਸਾਧੂ! ਅਭਿਲਾਖੋ[੨੯] ॥
ਸੈਨਾਪਤਿ ਸਰਦਾਰ, ਫੌਜ ਦਾਨਵ-ਦਲ-ਲਾਖੋ[੩੦] ॥
ਨਾਮ, ਬਰਗ[੩੧] ਕੁਲਿ[੩੨] ਅਸੁਰ, ਪ੍ਰਿਥਕ-ਕਰ-ਪ੍ਰਗਟ-ਸੁਨਾਖੋ[੩੩] ॥੫॥੧੭੭॥੨੪੯੬॥
ਆਗੇ ਭੀ ਤਿਨ ਕਹੇ, ਨਾਮਿ ਮੰਤ੍ਰੀ-ਸੁਤ-ਭੂਪਤਿ[੩੪] ॥
ਤ੍ਰ ਪ੍ਰਤਾਪ ਬਲਿ ਕਹੋ, [੩੫]ਬਹੁਰ-ਨਾਯਕ-ਭਟ-ਦਲਪਤਿ ॥
ਕਹੌਂ ਬਾਰਤਾ ਸਕਲ, [੩੬]ਕਰ ਸੰਛੇਪ-ਸਭਨ-ਗਤਿ ॥
ਕਹਜੋ ਨ ਬਿਸਤ੍ਰ[੩੭] ਸੈਨ, ਨਾਮ ਭਾਖਾ-ਬਾਢੈ-ਜਤਿ[੩੮] ॥੬॥੧੭੮॥੨੪੯੭॥ਛਕਾ੧॥

---

੧. ਤਵੀਤ । ੨. ਜਿਹੜੀਆਂ ਕਿ ਮਸਨੂਈ ਬਣਾ ਕੇ ਜਾਨਵਰਾਂ ਦਿਆਂ ਗਲਾਂ ਵਿੱਚ ਲਮਕਾਈਆਂ ਜਾਂਦੀਆਂ ਹਨ। ੩. ਤਵੀਤੜੀਆਂ । ੪. ਅੰਬਾਰੀਆਂ । ੫. ਹਾਥੀਆਂ ਦੇ ਸੰਗਲ । ੬ ੭. ਅਤਲਸ ਚਰੀਨੇ ਅਤੇ ਰੂੰ ਦੇ ਕਪੜਿਆਂ ਦੇ ਵਸਤ੍ਰ ਯੋਧਿਆਂ ਦੇ ਹਨ ੮. ਸੁੰਦਰ ੯. ਪੁਸ਼ਾਕ ੧੦. ਯੋਧਿਆਂ ਨੇ। ੧੧-੧੨. ਲੜਾਈ ਦੇ ਵਾਜੇ ਅਤੇ ਨਗਾਰੇ ਵਜੰਤ੍ਰੀਆਂ ਦਿਆਂ ਅਖਾੜਿਆਂ ਵਿੱਚ ਵੱਜਦੇ ਹਨ। ੧੩. ਜਸ ਕਰਨ ਵਾਲੇ। ੧੪. ਘੋੜ ਸੁਾਰਾਂ ਨੇ ਜੰਗ ਨੂੰ ਚੜ੍ਹਾਈ ਕੀਤੀ । ੧੫. ਪਾਲਕੀ ! ੧੬. ਸਮੁਦਾਯ। ੧੭-੧੮. ਸੋਹਣੇ ਮੋਤੀਆਂ ਦੀ ਝਾਲਰ ਅਤੇ (ਜ਼ਰ ਨਕਾਸ਼ੀ) ਸੋਨੇ ਦੀ ਕਢੀ ਹੋਈ ਕਾਢ ਮਨ ਨੂੰ ਮੋਹਨ ਵਾਲੀ ਹੈ। ੧੯. ਹਰੇ ਰੰਗ ਵਾਲੇ। ੨੦. ਪੀਲੇ ਰੰਗ ਵਾਲੇ। ੨੧. ਸੌਣ ਦੇ ਬੱਦਲ ਵਾਂਗੂ ਫੌਜ ਉਰੜੀ। ੨੨. ਵੱਜਦੇ ਹਨ। ੨੩ ਨਗਾਰੇ ੨੪. ਅਵਾਜ਼ ਨੂੰ ਸੁਣਦਿਆਂ ਰੁਚੀ ਨਾਲ ਲੜਦੇ ਹਨ। ੨੫. ਸੋਲਾਂ। ੨੬. ਰਾਜੇ ਦੇ ਵਜ਼ੀਰ। ੨੭. ਵਜ਼ੀਰਾਂ ਦੇ ਪੁਤ੍ਰ ੨੮. ਪ੍ਰਸਿੱਧ ਪ੍ਰਗਟ। ੨੯. ਸ਼ਰਧਾ ਨਾਲ। ੩੦. ਦੈਂਤਾਂ ਦੇ ਦਲ ਵਿੱਚ ਲੱਖਾਂ ਹੀ। ੩੧. ਸਾਮਾਨਾਂ ਦੇ ਝੁੰਡ। ੩੨ ਸੰਪ੍ਰਦਾਯ ੩੩. ਪ੍ਰਗਟ ਹੀ (ਪ੍ਰਿਥਕ) ਅੱਡ (ਅੱਡ) ਕਰ ਕੇ ਉਸ (ਪ੍ਰਸੰਗ) 'ਚੋਂ ਲੰਘਦਾ ਹਾਂ, ਪ੍ਰਸਿੱਧ ਅੱਡ ਅੱਡ ਕਰ ਕੇ ਸੁਣੰਦਾ ਹਾਂ, ਭਿੰਨ ਭਿੰਨ ਕਰ ਕੇ ਪ੍ਰਗਟ ਕਹਿੰਦਾ ਹਾਂ, ਸੁਣੋ ! ੩੪. ਮੰਤ੍ਰੀਆਂ ਅਤੇ (ਭੂਪਤਿ) ਵੀਰਯਨਾਦ ਦੇ ਪੁਤ੍ਰਾਂ (ਦੇ ਪ੍ਰਸੰਗ) ਵਿੱਚ ੩੫. (ਹੁਣ) ਫਿਰ ਸਿਰੋਮਣੀ ਯੋਧਿਆਂ ਅਤੇ ਸੈਨਾਪਤੀਆਂ ਦੇ (ਨਾਮ)। ੩੬. ਸਾਰਿਆਂ ਦੇ ਵਾਸਤੇ ਸੰਖੇਪ ਕਰ ਕੇ। ੩੭. ਵਧਾ ਕੇ, ਵਿਸਤਾਰ ਨਾਲ। ੩੮. ਭਾਸ਼ਾ ਵਿੱਚ ਗ੍ਰੰਥ ਵਧਦਾ ਹੈ !

ਬਿਸਨੁਪਦ ਮਸਤਅੰਗ* ਛੰਤ† ਅਥ ਖੋੜਸ ਸੁਮਤਿ ਨਾਮ ਕਥਤੇ ॥

‡ਬਿਨੂਸ[1], ਰੈਬਿਨ, ਬ੍ਰਸ-ਮਰ-ਭਟ[2]A, ਰਸੂਤਨੋ ਅਰੁ ਜਾਹਾ ਕਹੌਂ
ਲੰਗੂਸ ਅਜੂਸਤਾ, ਜਾਮੂਸ ਭਨ, ਅਲਨੇਰ ਮੰਤ੍ਰੀ ਨ੍ਰਿਪ ਲਹੌਂ
ਸਲਨੇਰB, ਕਾਸਫ, ਰਉਸ੍ਰਾ ਸੁਮਤਿ[3] ਬਸਰ ਕਿਸਰਾ ਰਨ-ਚਹੌਂC
[4]ਕਲਨੇਰ ਮੂਸੂਕਾ ਮੰਤ੍ਰਕੰ-ਸਭਿD ਖੋੜਸ ਬਖਾਨਜੋ ਸੁਮਤਿ ਲਹੌਂ॥੧।੧੭੯॥੨੪੯੮॥
ਨ੍ਰਿਪ ਪਠਜੋ ਦਲ ਦੇ ਸਾਵਤੇਂ[5], ਚਤੁਰੰਗ-ਸੈਨਾ ਪ੍ਰਬਲ-ਤਹਾਂ ॥
ਤੁਮ ਜਾਹੁ ਆਗਾ ਰੋਕਿਹੁ, ਰਿਪੁE ਚਢਜੋ ਸਮਰ-ਦਾਰੁਨ ਜਹਾਂ
[6]ਗਹਿਲੇਹੁ-ਬਾਸਵ-ਝੋਟ-ਧਰ, ਸੁਰ ਹਨੇ ਚੁਨਿ ਚੁਨਿ ਨ੍ਰਿਪ ਕਹਾ ॥
ਪਕੜ ਲੀਜੇ ਬਿਸਨੁ ਕਹ, ਕਰ ਸਿਹਰ[7] ਭਾਗਜੋ ਥੋਂ ਕਹਾਂ?F ॥੨॥੧੮੦॥੨੪੯੯॥
ਵ੍ਹੁ ਮਕਰ[8] ਕਰ ਆਯੋ ਬਹੁਰ, ਬਜਰੰਗ-ਬਪੁ-ਧਰ[9] ਸਿਹਰ ਕਰ ॥
ਜਾਦੂ ਤਿਲਸਮ ਪ੍ਰਪੰਚ ਬਹੁ, ਇੰਦ੍ਰਜਾਲ-ਟੋਨਾ ਬਿਬਿਧ-ਡਰ[10] ॥

੧. ਨਾਮ ਹੈ ਯੋਧੇ ਦਾ। ੨. ਮਰਨ ਵਾਲਾ ਯੋਧਾ। ੩. ਸ੍ਰੇਸ਼ਟ ਬੁੱਧੀ ਵਾਲਾ। ੪. (ਇਹ) ਸਾਰੇ ਮੰਤ੍ਰੀਆਂ ਦੇ ਪੁਤ੍ਰ ਹਨ। ੫-੬. ਇੰਦ੍ਰ ਨੂੰ ਜੂੰੜਿਆਂ (ਵਾਲਾਂ) ਤੋਂ ਫੜ ਕੇ ਪਕੜ ਲੋ, ਰਾਜਪੁਤ੍ਰਾਂ ਨੂੰ, ਮੰਤ੍ਰੀਆਂ ਦੇ ਪੁਤ੍ਰਾਂ ਨੂੰ। ੭. ਇੰਦ੍ਰਜਾਲ। ੮. ਪਾਖੰਡ। ੯. ਵਜ੍ਰ ਦੇ ਅੰਗਾਂ ਵਾਲਾ ਸ਼ਰੀਰ ਧਾਰ ਕੇ। ੧੦. ਨਾਨਾ ਪ੍ਰਕਾਰ ਦਾ (ਡਰ) ਚਲਾ ਕੇ।

---

† ਸ੍ਰੀ ਨਾਨਕਿਆਣੇ ਆਦਿਕ ਕਈਆਂ ਬੀੜਾਂ ਵਿੱਚ "ਬਿਸਨੁਪਦ ਮਸਤਕ ਅੰਗ ਛੰਤ" ਪਾਠ ਲਿਖਯਾ ਹੋਇਆ ਹੈ। ਪਰ ਇਹ ਪਾਠ ਅਸ਼ੁਧ ਹੈ। ਰਾਗਮਾਲਾ ਵਿੱਚ "ਮਾਰੂ ਮਸਤਅੰਗ ਮੇਵਾਰਾ" ਹੈ।

Aਪਾ.-"ਬਮੂਨ ਭਟ"। Bਪਾ:-ਸਲਨੇਲ।

Cਪਾ:-"ਬਸਰਾ ਔਬੁ ਕਿਸਰਾ ਰਨ ਚਹੌਂ" ਅਤੇ "ਬਸਰਾ ਔਲਿਸਾ ਰਨ ਚਹੌਂ" ਵੀ ਹੈ।

Dਪਾ:-"ਮੰਤ੍ਰ ਕਸ" ਵੀ ਹੈ। Eਪਾ:-ਨ੍ਰਿਪ।

F ਨਾਨਕਿਆਣੇ ਏਸ ਬੰਦ ਦਾ ਅੰਤਮਨੁਪ੍ਰਾਸ ਮੁਕਤੇ ਹਾਹਿਆਂ ਨਾਲ ਹੈ, ਯਥਾ, ਤਹ, ਜਹ, ਕਹ ਅਤੇ ਕਹ।

* 'ਮਸਤਾਂਗ ਦਾ' ਜ਼ਿਕਰ ਡਾਕਟਰ ਚਰਨ ਸਿੰਘ ਜੀ ਨੇ ਬਾਣੀ ਬਿਉਰੇ ਵਿਚ ਤਾਂ ਕੀਤਾ ਹੈ। ਪ੍ਰੰਤੂ ਸਾਨੂੰ ਕਿਸੇ ਸੰਗੀਤ 'ਚੋਂ ਇਸ ਦਾ ਅਲਾਪ ਠਾਟ ਨਹੀਂ ਮਿਲ ਸਕਿਆ। ਪੁਰਾਤਨਿ ਸੰਗੀਤਾਂ ਦੀ ਖੋਜ ਕਰ ਕੇ ਦੂਜੀ ਐਡੀਸ਼ਨ ਵਿੱਚ ਦਿੱਤਾ ਜਾਵੇਗਾ।

ਅਸਲ ਵਿੱਚ ਇਹ ਕੰਕਾਣਾਲੰਕਾਰੀ ਦਾ ਨਾਮ ਹੈ। ਇਹ ਕਰਣਾਟੀ ਠਾਟ ਰਾਮਪ੍ਰਿਯ ਦੇ ਮੇਲ ਤੋਂ ਉਪਜਿਆ ਹੈ। ਇਹ ਔੜਵ ਸੰਪੂਰਣ ਹੈ।

ਆਰੋਹੀ — ਸ ਗ ਪ ਧ ਨ ਸ।
ਅਵਰੋਹੀ— ਸ ਨ ਧ ਪ ਮ ਗ ਰ ਸ।

‡ਨਾਮਾਂ ਦੀ ਗਿਣਤੀ ਆਈ ਤੇ ਪਾਠਾਂਤ੍ਰਾਂ ਦੀ ਬੁਛਾੜ ਪੈ ਗਈ। ਬੱਸ—ਏਸ ਜੰਗਲ ਬੀਆਬਾਨ 'ਚੋਂ ਨਾ ਰਾਹ ਨਾ ਖਹਿੜਾ। ਹਾਲਾਂ ਕਿ ਕੰਈ ਜ਼ਜਾਦਾ ਨਾਮ ਵੀ ਨਹੀ ਹਨ। ਕਈ ਨਾਮ ਪਿੱਛੇ ਵੀ ਆ ਚੁਕੇ ਹਨ। ਪਰ ਉਨਾ ਦੀ ਥਾਂ ਵੀ ਪਾਠਾਂਤ੍ਰ ਆ ਗਏ ਹਨ। ਇਸ ਲਈ ਸੁਧਾਈ ਬਹੁਤ ਕਠਨ ਪ੍ਰਤੀਤ ਹੁੰਦੀ ਹੈ। ਤਦ ਵੀ ਅਸੀਂ ਸੁਧ ਪਾਠਾਂ ਦੀ ਚੋਣ ਅਤੇ ਸ਼ੁੱਧ ਅਰਥ ਲੱਭਣ ਦਾ ਯਤਨ ਕੀਤਾ ਹੈ।

[2]ਦੀਨੋ-ਸੁਮਤਿ-ਬਰਜਾਰ-ਬਰ ॥

[1]ਤੈਨਾਤ-ਕੁਅਰਨ-ਸੰਗ-ਕੈ,

[3]ਦਲਪਤਿ-ਕੁਮਾਰਨ-ਕੇ-ਨ੍ਰਿਪਤਿ, ਸੰਗ ਦੀਨ ਪ੍ਰਤਨਾ-ਚਤੁਰ[4]ਕਰ॥੩॥੧੮੧॥੨੫੦੦॥

ਬਿਸਨੁਪਦ ਛੰਤ ਰਾਗ ਮਸਤਅੰਗ ਅਥ ਬੀਰਜਨਾਦ ਸੁਅਨ[5]ਨਾਮ ਕਥਤੇ,ਤੁਬਲ॥

ਦਰਾਯਤਨ[6], ਹਨੂਤਨ, ਜਾਮੇਨ ਹਾਮਬਿਨ ਬੂਸ ਭਟ ॥

ਚਿੱਛੁਰ ਕੰਤਾਲ ਲਾਨੌਰ ਕੁਅਰ ਨੁਅਹੁਕਾ ਲੰਜੁਰ ਜੰਭੀਰ ਅਟ[7] ॥

ਰਸ੍ਰਾ ਪਾਨ ਭੂਪਤਿ ਪਠੈA ਅਸਰਾ ਪਾਨ ਸੁਰਾਪਾਨ ਜਟ[8] ॥

ਸਾਸੂਤB ਸੁਅਨ ਬੀਰਜਨਾਦ[9], ਖੋਰਸ-ਮੁਖ-ਪੁਤ੍ਰਨ-ਦਨੂ-ਬਿਕਟ ॥੪॥੧੮੨॥੨੫੦੧॥

[10]ਤੈ ਸੰਗ-ਪ੍ਰਤਨਾ-ਸੁਮਤਿ-ਖੋੜਸ [11]ਦਨੁਨਾਹ-ਕੈ-ਪਠਯੋ-ਸਮਰ ॥

ਭਜੋ ਰੰਚ ਨਾਹਿਨ ਕੀਜਿਯੋ ਰਨ, ਪ੍ਰਲਯ ਕੈਹੌਂ ਸੁਰਨ, ਨਰ ॥

ਜਿਮ ਪ੍ਰਿਥਮ ਦੀਨੁ ਭਜਾਇ ਸੁਰਪਤਿ, ਹਨਯੋ ਸੈਨਾ-ਚਤੁਰ ਅਰਿ ॥

ਅਬ ਜਿਯਤੁ ਛਾਡੌਂ ਏਕ ਨਹਿ; ਚੁਨਿ-ਚੁਨਿ,ਹਨੋ ਹੇ-ਸੁਮਤਿ-ਸਰ[12]॥੫॥੧੮੩॥੨੫੦੨॥

[13]ਦੈ-ਪਾਨ-ਠੰਕਯੋ-ਪ੍ਰਿਸ੍ਟਿ-ਹੀ, [14]ਦੈ-ਖਿਲਤ-ਸਰਪਾਇਨ-ਮਨਿਨC

ਸਿਲਾਹ[15] ਆਯੁਧ ਬਿਬਿਧ-ਬਹੁ, ਬਹੁ-ਭਾਂਤਿ ਭੂਸਨ ਸੇਸ-ਫਨਿ[16] ॥

ਦੈ-ਅਰਬ ਖਰਬ ਬਹੁ ਦ੍ਰਬ[17], ਮਨਸਬ[18] ਦੂਨ ਚੌਗਨ ਨ੍ਰਿਪ-ਸਭਨਿ[19]॥

ਤਸਲੀਮ-ਕਰ-ਜਾਤ੍ਰਾ-ਕਰੀ-ਭਟ[20]D,ਸਮਰ-ਸੁਰਪਤਿ-ਦੇਵਤਨਿ[21]॥੬॥੧੮੪॥੨੫੦੩॥ਛਕਾ੧॥

---

੧. (ਕੁਅਰਨ)ਰਾਜਕੁਮਾਰਾਂ ਨੂੰ ਨਾਲ (ਤਈਨਾਤ) ਮੁਕ਼ਰਰ ਕਰ ਕੇ । ੨. ਮੰਤ੍ਰੀ ਬਲਵਾਨ ਅਤੇ ਸ੍ਰੇਸ਼ਟ ਨਾਲ ਹੀ ਦੇ ਦਿੱਤੇ। ੩. (ਨ੍ਰਿਪਤਿ) ਵੀਰਯਨਾਦ ਨੇ ਸੈਨਾਪਤਿ ਕੁਮਾਰਾਂ ਦੇ। ੪. ਚਾਰ ਪ੍ਰਕਾਰ ਦੀ ਫ਼ੌਜ। ੫. ਪੁਤ੍ਰ। ੬. ਵੀਰਯਨਾਦ ਦੇ ਪੁਤ੍ਰ ਦਾ ਨਾਮ। ੭.ਮਿਲਾ ਦਿੱਤਾ। ੮.ਨਾਲ ਕੀਤਾ। ੯. ਕਠੋਰ ਦੈਂਤਾਂ ਵਿੱਚ ਪ੍ਰਧਾਨ ਸੋਲਾਂ ਪੁਤ੍ਰਾਂ ਨੂੰ। ੧੦-੧੧.ਵੀਰਯਨਾਦ ਨੇ ਸ੍ਰੇਸ਼ਟ ਬੁਧਿ ਵਾਲਿਆਂ ਸੋਲਾਂ (ਪੁਤ੍ਰਾਂ ਅਤੇ ਸੋਲਾਂ ਹੀ ਮੰਤ੍ਰੀ ਕੁਮਾਰਾਂ) ਨੂੰ ਨਾਲ ਫ਼ੌਜ ਦੇ ਕੇ ਜੰਗ ਨੂੰ ਭੇਜਿਆ। ੧੨. ਹੇ ਸ੍ਰੇਸ਼ਟ ਬੁੱਧਿ ਦੇ ਸਰੋਵਰੋ। ੧੩. ਆਗਯਾ ਦੇ ਕੇ ਪਿਠਾਂ ਠੋਕੀਆਂ (ਥਾਪੀਆਂ ਦਿੱਤੀਆਂ), ਪਾਨਾਂ ਦੇ ਬੀੜੇ ਦੇ ਕੇ ਥਾਪੀਆਂ ਦਿੱਤੀਆਂ। ੧੪. ਪੁਸ਼ਾਕਾਂ ਅਤੇ ਸਰੋਪਾ ਮਣੀਆਂ ਦੇ ਦਿੱਤੇ। ੧੫. ਸ਼ਸਤ੍ਰ। ੧੬ ਸ਼ੇਸ਼ ਨਾਗ ਵਾਂਗੂ (ਸੁੰਦ੍ਰ ਅਤੇ ਕੋਮਲ), ਸੇਸਨਾਗ ਦੀਆਂ ਮਣੀਆਂ ਵਾਲੇ। ੧੭. ਮਾਯਾ। ੧੮. ਦਰਜੇ। ੧੯. ਵੀਰਯਨਾਦ ਨੇ ਸਭ ਦੇ (ਕਰ ਦਿੱਤੇ)। ੨੦-੨੧. ਯੋਧਿਆਂ ਨੇ ਦੇਵਤਿਆਂ ਅਤੇ ਇੰਦ੍ਰ ਨਾਲ ਜੰਗ ਕਰਨ ਲਈ (ਵੀਰਯਨਾਦ ਨੂੰ) ਨਮਸ਼ਕਾਰ ਕਰ ਕੇ ਚੜ੍ਹਾਈ ਕਰ ਦਿੱਤੀ।

Aਪਾ:-"ਭੂਪਤਿ ਤਨੈ" ਵੀ ਹੈ। Bਪਾ:-ਸਾਤੋ ਸੁਤ। Cਪਾ:-ਦੈ ਖਿਲਤ ਸਰਪਾਇਨ ਬਨੈ ਠਨ ॥

Dਪਾ:-"ਜਾਤ੍ਰਾ ਕਰਿਯੋ ਭਟ" ਵੀ ਹੈ।

ਬਿਸਨੁਪਦ ਗੌਂਡ ਕਰੀ* ਛੰਤ ॥

[1]ਅਥ ਸਮਰ-ਜਾਤ੍ਰਾ-ਦਨੁਕੁਮਾਰਨA ਸੁਰੇਸੁਰ-ਸੋਂ-ਕਥਤੇ ॥
ਨਿਸਰ ਦਲ ਅਮਰਾਵਤੀ[2], ਅਸੁਰੇਸ[3] ਆਯੋ ਸਮਰ ਚੜ
[4]ਦੋ-ਅਰਬ-ਸੈਨ-ਚਤੁਰੰਗਨੀ, [5]ਦਸ-ਪਦਮ-ਅਧਿਕ-ਪ੍ਰਮਾਨ ਕਰ ॥
[6]ਗਿਰਕਨਕ-ਉਤਰ ਜੈ-ਚਮੂ-ਸੋ, [7]ਮੈਦਾਨ-ਆਯੋ-ਅਵਨਿ-ਪਰ ॥
[8]ਚੁੰਗ-ਬਾਂਧ-ਅਨੀ-ਪ੍ਰਬਲ, [9]ਦੈ-ਮੋਰਚਨ-ਗਢ-ਬਜੂਹ-ਧਰ ॥੧॥੧੮੫॥੨੫੦੪॥
[10]ਉਤ ਦਿਸ ਚਮੂ ਸੁਰਪਤਿ ਸਕਲ,ਸੁਰ ਖਾਸ-ਦਲ,ਅਉਤਾਰ-ਵਰ[11]B ॥
[12]ਤਟ ਸਿੰਧੁ-ਕੀਨੁ-ਜਮਾਇ-ਦੋ-ਦਲ, ਦੇਵ ਦਾਨੂੰ[13] ਪਰਸਪਰ ॥
[14]ਦੈ-ਖੇਮ-ਖਰਗਹ-ਦੁਹੂੰ-ਦਿਸ, ਸੰਗ੍ਰਾਮ-ਰੁਪਜੋ[15] ਸੁਰ ਅਸੁਰ ॥
[16]ਰਣ-ਕੇਤੁ-ਗਾਡਜੋ ਦਲ-ਬਦਲ, ਮਾਰੂ[17]ਬਜਜੋ ਢੰਕਾਰ ਕਰ ॥੨॥੧੮੬॥੨੫੦੫॥
[18]ਗਜਤ-ਮਨਿ-ਮਤਿ-ਮਦਕਰ, [19]ਹਿੰਸਤ-ਹਯ-ਹਿਨਸਾਰ ਹੀਂ ॥
ਡਕਰੰਤ-ਸੀਂਹ[20], ਬਬਕੰਤ-ਕੇਹਰਿ, [21]ਝਝਕੰਤ-ਨਾਦ-ਉਘਾਰ ਹੀਂ ॥
[22]ਹਸਤ-ਹੰਸ, ਮਰਾਲ, ਮੋਰਨ, [23]ਕੂਕ-ਦੈ-ਦੈ-ਸਾਰ ਹੀਂ ॥
ਨਚਿਤ ਈਸ[24], ਕਪਾਲਿ[25], ਜੁੱਗਨਿ, ਪ੍ਰੇਤ, ਭੂਤ-ਡਕਾਰ ਹੀਂ ॥੩॥੧੮੭॥੨੫੦੬॥
[26]ਬਿਹੱਸ-ਸੂਰ-ਸਾਵੰਤ-ਸੁਰਗਨ, ਸਮਰ-ਸਦ-ਜੈਕਾਰ ਹੀ[27] ॥

---

੧.ਹੁਣ ਦੈਂਤ ਕੁਮਾਰਾਂ ਦੀ ਇੰਦ੍ਰ ਨਾਲ ਜੰਗ ਲਈ ਚੜ੍ਹਾਈ ਕਹਿੰਦੇ ਹਾਂ। ੨.ਇੰਦ੍ਰ ਪੁਰੀ ਵਿੱਚੋਂ। ੩. ਵੀਰਜਨਾਦ ਦਾ। ੪-੫. ਚਾਰ ਤਰਾਂ ਦੀ ਫੌਜ (ਪ੍ਰਮਾਨ ਕਰ) ਗਿਣਤੀ ਵਿੱਚ ਦੋ ਅਰਬ ਅਤੇ ਦਸ ਪਦਮ ਸੀ। ੬-੭. ਉਹ ਫੌਜ ਸੁਮੇਰੂ ਪ੍ਰਬਤ ਤੋਂ ਉਤ੍ਰ ਕੇ ਧਰਤੀ ਤੇ ਮੈਦਾਨ ਵਿੱਚ ਆ ਗਈ। ੮-੯. ਬਲਵੰਤ ਫੌਜ ਨੇ ਟੋਲੇ ਬੰਨ੍ਹ ਲਏ, ਮੋਰਚੇ ਕੱਢ ਲਏ ਅਤੇ ਵਜੂਹ ਰਚਨਾ ਦੇ ਕਿਲੇ ਬਣਾ ਲਏ।੧੦.ਫੌਜ।੧੧.ਸਰਬਲੋਹ। ੧੨.ਦੋਹਾਂ ਦਲਾਂ ਨੇ ਸਮੁੰਦ੍ਰ ਦੇ ਕੰਡੇ ਤੇ ਇਕੱਠ ਕੀਤਾ। ੧੩.ਦੈਂਤ। ੧੪.ਆਰਾਮ ਦੀ ਥਾਂ ਵਿੱਚ ਦੋਹਾਂ ਪਾਸਿਆਂ ਤੋਂ ਤੰਬੂ ਲਾ ਕੇ ਖ਼ੇਮਹ ਦਾ ਬਹੁ ਵਾਕਜ,ਬਹੁਤ ਤੰਬੂ। ੧੫.ਜੰਗ ਨੂੰ ਰੋਕਿਆ, ਮੈਦਾਨੇ ਜੰਗ ਵਿੱਚ ਆ ਖਲੋਤੇ। ੧੬.ਆਗੂ ਦਸਤੇ ਨੇ ਜੰਗੀ ਨਿਸ਼ਾਨ ਗੱਡ ਦਿੱਤਾ। ੧੭.ਨਗਾਰਾ। ੧੮.ਸ਼ਿਰੋਮਣੀ ਹਾਥੀ ਸ਼ਰਾਬ ਨਾਲ ਮਸਤ ਹੋ ਕੇ ਗਜਦੇ ਹਨ। ੧੯. ਅਾਂਙਰੂ ਘੋੜੇ ਹਿਣਕਦੇ ਹਨ। ੨੦. ਸ਼ੇਰ ਡਕਾਰ ਮਾਰਦੇ ਹਨ। ੨੧. ਪ੍ਰਸਿੱਧ ਆਵਾਜਾਂ (ਸੁਣਨ ਨਾਲ) ਝਿਝਕ ਜਾਂਦੇ ਹਨ। ੨੨-੨੩. ਸੂਰਜ ਅਤੇ (ਮਰਾਲ) ਹੰਸਾਂ ਵਾਂਗੂ ਹਸਦੇ ਹਨ, ਮੋਰਾਂ ਵਾਂਗੂ ਕੂਕਾਂ ਮਾਰ ਮਾਰ ਕੇ ਬੁਲੇਂਦੇ ਹਨ। ੨੪. ਸ਼ਿਵ। ੨੫. ਖੋਪਰ ਵਾਲੀ ਕਾਲੀ, ਮਹਾਦੇਵ। ੨੬ ਰਾਜਕੁਮਾਰ ਤੇ ਦੇਵਤੇ ਯੋਧੇ ਹੱਸਦੇ ਹਨ। ੨੭. ਜੰਗ ਦੀ ਜੈਕਾਰ ਦੀਆਂ ਆਵਾਜ਼ਾਂ ਹੁੰਦੀਆਂ ਹਨ।

Aਪਾ:-"ਦਾਨਵਾਨ ਕੁਮਾਰਨ" ਵੀ ਹੈ। Bਪਾ:-"ਅਉਚਾਰ ਵਰ" ਵੀ ਹੈ।

*'ਗੁੰਡ ਕ੍ਰਿਯ' ਦਾ ਨਾਮ 'ਗੌਂਡਕਰੀ' ਲਿਖਾਰੀਆਂ ਦੀ ਕ੍ਰਿਪਾ ਨਾਲ ਹੋ ਗਿਆ ਹੈ। ਇਹ ਰਾਗ ਦੱਖਣੀ ਭਾਰਤ ਵਿਚ ਹੀ ਗਾਇਆ ਜਾਂਦਾ ਹੈ। ਕਰਣਾਟ ਦੇ ਮਾਯਾਮਾਲਵ ਗੌੜ ਠਾਟ ਤੋਂ ਪੈਦਾ ਹੋਇਆ ਹੈ। ਇਹ ਔੜਵ ਸੰਪੂਰਣ ਹੈ। ਆਰੋਹੀ ਵਿਚ ਗਾਂਧਾਰ ਤੇ ਨਿਸ਼ਾਦ ਵਰਜਿਤ ਹਨ। ਦੁਪਹਿਰ ਵੇਲੇ ਗਾਇਆ ਜਾਂਦਾ ਹੈ।

ਆਰੋਹੀ — ਸ ਰ ਮ ਪ ਨ ਸ ।
ਅਵਰੋਹੀ— ਸ ਨ ਪ ਧ ਪ ਮ ਗ ਰ ਸ ।

ਨਚਤਿ ਅੱਛਰ[1], ਸੁਰ ਬਧੂਨ[2], ਜੈ-ਸੱਦ[3] ਸਰਬ ਪੁਕਾਰ ਹੀ ॥
ਬਜਤਿ ਭੇਰਿ, ਮੁਚੰਗ[4], ਦੁੰਦਭਿ, ਡੰਕ ਧੌਸ ਧੁਕਾਰ ਹੀ'
[5]ਚੜਤਿ-ਚਪਲ[A] ਹਸਤਿ-ਦਾਮਨਿ,[6] ਘਟਾ-ਘੋਰ-ਬਜਾਰ-ਹੀ ॥੪॥੧੮੮॥੨੫੦੭॥
ਦੋ ਦਲ ਮੁਕਾਬਲ[7] ਹੋਤ ਭਉ, ਭਟ ਸੁਰ ਅਸੁਰ ਮੈਦਾਨ ਹੀ ॥
ਜਗੇ ਸੂਰ ਜੁਝਾਰ[8] ਸਾਵਤ[9], ਤੁਰੇ-ਦੇ-ਚੌਗਾਨ ਹੀ
ਪਠਤੁ ਸ੍ਰੀ ਸਰਬ ਲੋਹ ਕਰ, ਤਾਂ-ਗਨੇਸ ਸਾਮ[10] ਪ੍ਰਧਾਨ ਹੀ[11] ॥
ਬਸੀਠ[12] ਕੈ ਰਿਪੁ-ਢਿਗ-ਕੁਮਾਰਨ, [13]ਸੰਧਿ-ਬਿਗ੍ਰਹ-ਸਾਨ ਹੀ ॥੫॥੧੮੯॥੨੫੦੮॥

ਬਿਸਨੁਪਦ ਛੰਤ ਗੌਂਡ ਕਰੀ ਸ੍ਰੀ ਸਰਬਲੋਹ ਬਾਚ ਬਸੀਠ-ਪ੍ਰਤਿ[14] ॥

ਜਾਂ ਕਹਸਿ ਤਾ ਕਹਿ ਅਜਹੁ, ਬਿਗਰਤੋ ਨਾਹਿ ਕਛੂਐ ਰੰਚਿ ਹੀ
ਛਾਡ-ਦੇ-ਅਸਰਾਪੁਰੀ[15], ਸੁਰ-ਲੋਕ-ਸੁਰਗ-ਬਿਰੰਚਿ-ਹੀ[16] ॥
ਨਿਜ-ਦੇਸ-ਅਸਥਲ-ਗਵਨ-ਸੀਘ੍ਰ-ਕਰ[17] ਪ੍ਰਾਨ-ਤੈਂ-ਰਿਪੁ[B] ਬੰਚਿ-ਹੀ[18] ॥
ਨਹਿ-ਜਿੱਯਤ ਛਾਡੌਂ ਏਕ ਨਿਸਚਰ[19],ਕਹਜੋ ਸਤਜ-ਨ-ਪ੍ਰਪੰਚਿ[20]ਹੀ॥੬॥੧੯੦ ।੨੫੦੯॥ਛਕਾ੧॥

---

੧. ਅਪਸਰਾਂ । ੨. ਦੇਵ ਇਸਤ੍ਰੀਆਂ । ੩. ਆਵਾਜ਼ਾਂ । ੪. ਇਕ ਵਾਜੇ ਦਾ ਨਾਮ ਹੈ । ੫. ਚੰਚਲ ਤਲਵਾਰਾਂ (ਯੋਧਿਆਂ ਦੀਆਂ ਚਲਾਈਆਂ ਹੋਈਆਂ ਅਕਾਸ਼ ਨੂੰ) ਚੜਦੀਆਂ ਹਨ (ਜਿਸ ਤਰਾਂ) ਘੋਰ ਘਟਾਂ ਵਿੱਚ ਪੌਣ ਚਲਣ ਨਾਲ ਬਿਜਲੀ ਚਮਕਦੀ ਹੈ ੬. ਆਮੋ ਸਾਮਣੇ । ੭. ਲੜਾਕੇ । ੮. ਮੈਦਾਨ (ਜੰਗ) ਵਿੱਚ ਘੋੜੇ ਦੌੜਾ ਕੇ । ੯. ਸ੍ਵਾਮਿਕਾਰਤਿਕ । ੧੦. ਮੁਖੀਆਂ ਨੂੰ । ੧੧. ਵਿਚੋਲਾ, ਵਕੀਲ । ੧੨. ਵੈਰੀ ਦੇ ਲੜਕਿਆਂ ਪਾਸ । ੧੩. ਮੇਲ ਲੜਾਈ ਦੇ ਬਰੋਬਰ ਤਾਂ ਨਹੀਂ ਹੈ, ਕਿੰਤੂ ਲੜਾਈ ਨਾਲੋਂ ਮੇਲ ਉੱਤਮ ਹੈ । ੧੪. ਵਕੀਲ ਨੂੰ । ੧੫-੧੬. (ਅਮਰਾ ਪੁਰੀ) ਦੇਵਤਿਆਂ ਦੀ ਨਗਰੀ ਅਤੇ ਬ੍ਰਹਮਾ ਦਾ ਲੋਕ ਛੱਡ ਕੇ। ੧੭. ਆਪਣੇ ਦੇਸ਼ ਦੇ ਸਥਾਨ ਨੂੰ ਛੇਤੀ ਚਲਿਆ ਜਾ। ੧੮. ਹੇ ਵੈਰੀ (ਵੀਰਯਨਾਦ) ! (ਤੇਰੇ) ਪ੍ਰਾਣ ਬਚਣਗੇ । ੧੯. ਦੈਤ । ੨੦. ਝੂਠ ।

A ਪਾ:-"ਤੜਤ ਚਪਲਾ" ਵੀ ਹੈ ।

B 'ਵੈਰੀ' ਸੰਬੋਧਨ ਦੂਤ ਨੂੰ ਕਹਿ ਕੇ ਭੇਜਣਾ ਅਨੁਚਿਤ ਹੈ ਕਿਉਂ ਕਿ ਦੈਤੇ ਦੂਤ ਸੁਲਾਹ ਵਾਸਤੇ ਇਹ ਸ਼ਰਤਾਂ ਲੈ ਚੱਲਿਆ ਹੈ ਕਿ ਵੀਰਯਨਾਦ:-ਦੇਵ ਪੁਰੀ, ਦੇਵ ਲੋਕ, ਸੁਰਗ ਅਤੇ ਬ੍ਰਹਮਲੋਕ ਨੂੰ ਛੱਡ ਦੇਵੇ ਤਾਂ ਸਾਡੀ ਕੋਈ ਵੀ ਲੜਾਈ ਨਹੀਂ, ਇਹ ਸ਼ਰਤਾਂ ਸਰਬਲੋਹ ਦੇ ਅਵਤਾਰ ਹੋਣ ਤੋਂ ਬਾਅਦ ਪਹਿਲੀ ਵਾਰੀ ਹੀ ਪੇਸ਼ ਹੋਣ ਲਗੀਆਂ ਹਨ । ਇਸ ਵਾਸਤੇ ਇਕ ਦਮ "ਵੈਰੀ" ਸੰਬੋਧਨ ਲਿਆਕਤੋਂ ਬਾਹਰ ਹੈ ਜਿਹੜਾ ਕਿ ਦੇਵਤਿਆਂ ਨੂੰ ਅਥਵਾ ਸ੍ਰੀ ਸਰਬਲੋਹ ਜੈਸੇ ਅਵਤਾਰ ਨੂੰ ਮੂੰਹੋਂ ਕਢਿਆ ਫਬਦਾ ਨਹੀਂ ਅਤੇ ਨਾਂ ਹੀ ਦੂਤ ਨੂੰ ਵਾਜਬ ਹੈ ਕਿ ਉਹ ਇਹੋ ਜਹੇ ਸ਼ਬਦ ਮੇਲ ਲਈ ਗਯਾ ਹੋਯਾ ਵਰਤੇ ।

ਹੋ ਸਕਦਾ ਹੈ ਕਿ ਇਹੋ ਜਹੇ ਸ਼ਬਦ ਮੂਲ ਗ੍ਰੰਥ ਸੁਕ੍ਰਾਭਾਸ਼ਾ ਅਤੇ ਸਾਰਸ੍ਵਤਿ ਭਾਸ਼ਾ ਵਿੱਚ ਪਏ ਹੋਣ ਅਤੇ ਉਨਾਂ ਦਾ ਤਰਜਮਾ ਸ੍ਰੀ ਗੁਰੂ ਜੀ ਨੇ ਕਰ ਦਿੱਤਾ ਹੋਵੇ । ਉਂਞ:-ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਰਾਜਸ਼ ਕ੍ਰਿਯਾ, ਯੋਧਤਾ ਅਤੇ ਜਾਇਜ਼ ਵਕਤਵਤਾ ਦੇ ਸੰਪੂਰਣ ਮਾਹਿਰ ਹਨ । ਉਨਾਂ ਦੀ ਨਿਜੀ ਕਲਮ ਤੋਂ ਇਹੋ ਜਹੀਆਂ ਭਾਵੰਕਤ ਅਸੁੱਧੀਆਂ ਨਹੀਂ ਆ ਸਕਦੀਆਂ । ਅਥਵਾ—ਇਹ ਵੀ ਮੰਨਿਆ ਜਾ ਸਕਦਾ ਹੈ ਕਿ ਸੰਸਕ੍ਰਿਤ ਦੇ ਗਯਾਤਾ ਅਤੇ ਅਸੁੱਧ ਭਾਸ਼ਕਾਂ ਦੇ ਅਵਗੁਣ ਦਰਸਾਵਣ ਵਾਸਤੇ ਵੀ ਸ੍ਰੀ ਗੁਰੂ ਜੀ ਨੇ ਇਤਯਾਦਿ ਪ੍ਰਕਰਣ ਲੈ ਆਂਦੇ ਹੋਣ ।

ਬਿਸਨੁਪਦ ਰਾਗ ਮੇਵਾਰਾ* ਚਰਪਦ ॥

ਕਰਿ ਪ੍ਰਨਾਮ ਪ੍ਰਭੂ ਚਲੇ-ਗਨੇਸਾ ॥ ਪਦ-ਬੰਦੇ-ਜੁਗ-ਨੰਦ-ਮਹੇਸਾ[੧]
ਮੂਖਕ-ਮਯੂਰ-ਆਰੂੜ-ਭੂਤੇਸਾ[੨] ॥ ਗਨਪਤਿ ਸ੍ਵਾਮਿਕਾਰਤਿਕ ਕੇਸਾ[੩] ॥੧॥੧੯੧॥੨੫੧੦॥
ਕਟਿ-ਨਿਖੰਗ[੪]ਚਾਪ[੫]ਕਰ ਧਾਰੇ ॥ ਸੂਲ, ਤ੍ਰਿਸੂਲ, ਬਿਖੀ[੬] ਬਿਖਵਾਰੇ[੭] ॥
ਅਸਿ[੮], ਕ੍ਰਿਪਾਨ, ਚਕ੍ਰ, ਜਮ-ਦਾਰੇ[੯] ॥ ਸਹਿਥੀ[੧੦]ਸਿਪਰ[੧੧]ਸੇਲ ਕਰਵਾਰੇ ॥੨॥੧੯੨॥੨੫੧੧॥
ਚਤੁਰਪਾਨ[੧੨]ਖਟ ਮੁਖ[੧੩]ਏਕਾਨਨ[੧੪] ॥ਸਸਤ੍ਰ ਅਸਤ੍ਰ ਕਰ ਛਕੇ ਮਹਾਨਨ ॥
ਭੂਸਨ ਬਸਨ ਬਿਬਿਧ ਬਿਧ ਖਾਨਨA [੧੫] ॥ ਅਤਲਸ,ਜਰੀ ਜੜਾਵਰ-ਤਾਨਨ[੧੬] ॥੩॥੧੯੩॥੨੫੧੨॥
ਮੋਰ ਮੁਕਟ,ਕਲਗੀ-ਸਿਰ ਰਾਜਿਤ ॥ ਦੁਤਿਕਰ ਪ੍ਰਭਾ-ਮਜੰਕ-ਬਿਰਾਜਿਤ[੧੭] ॥
ਦਮਕਤਿ ਆਨਨ[੧੮] ਛਟਾ-ਸਮਾਜਿਤ[੧੯]॥ਚਪਲਾ-ਦ੍ਰਪ-ਨਿਰਖੇ-ਛਬਿ ਲਾਜਿਤ[੨੦]॥੪॥੧੯੪॥੨੫੧੩॥

ਬਿਸਨੁਪਦ ਛੰਤ ਮੇਵਾਰਾ ॥

ਮਨਾਯ ਈਸ[੨੧] ਨਿਵਾਇ-ਮਾਥਹ, ਚਲੇ ਨੰਦ ਬਸੀਠ-ਹੀ[੨੨] ॥
ਜਾ ਚਮੂ ਨਿਰਖਜੋ ਦਾਨਵੀ, ਭੁਜਦੰਡ-ਭੁਜਬਲਿ-ਢੀਠ-ਹੀ[੨੩] ॥
ਪ੍ਰਬਲ-ਦਾਰੁਨ, ਅਨੀ[੨੪] ਨਿਸਚਰ, ਰਾਜ-ਖਲੁ-ਦਲ-ਕੈਠ-ਹੀ[੨੫] ॥
ਪਰਸ-ਖਰਗਹ-ਚਮੂ-ਭੀਖਮ[੨੬], ਦੁਰਤ-ਦੁਸਤਰ-ਐਠ ਹੀ[੨੭] ॥੧॥੫॥੧੯੫॥੨੫੧੪॥
ਮਗ ਦੂਰਿ ਆਵਤ ਨਿਰਖ ਨੰਦਨ[੨੮], ਰਿਪੁਗਨ ਸਕਲ ਬਤਜਾਵਹੀ[੨੯]B ॥
ਸਿਵ-ਸੁਅਨ ਆਵਹ ਢੀਠ-ਅਤਿ[੩੦], [੩੧]ਕਿਸC ਹੇਤੁ-ਆਵਤ-ਚਾਵਹੀ ॥

---

੧. ਸ਼ਿਵ ਦੇ ਦੋਹਾਂ ਪੁਤ੍ਰਾਂ ਨੇ (ਸਰਬਲੋਹ ਦੇ) ਚਰਨਾਂ ਤੇ ਨਮਸਕਾਰ ਕੀਤੀ। ੨. ਜੀਵਾਂ ਦੇ ਸ੍ਵਾਮੀ ਚੂਹੇ ਅਤੇ ਮੋਰ ਤੇ ਸ੍ਵਾਰ ਹੋਏ। ੩. ਕੇਸ਼ਧਾਰੀ। ੪. ਲੱਕਾਂ ਨਾਲ ਭੱਥੇ। ੫. ਧਨੁਖ। ੬. ਤੀਰ। ੭. ਜ਼ਹਿਰੀਲੇ। ੮. ਤਲਵਾਰ। ੯. ਕਟਾਰ। ੧੦. ਬਰਛੀ। ੧੧. ਢਾਲ। ੧੨. ਹੱਥਾਂ ਦੇ ਚਾਲਾਕ। ੧੩. ਸ੍ਵਾਮਿਕਾਰਤਿਕ। ੧੪. ਗਣੇਸ਼। ੧੫. ਖਾਣਾਂ ਦੇ। ੧੬. ਰਤਨਾਂ ਨਾਲ ਜੜਾਊ। ੧੭. ਚੰਦ੍ਰਮਾਹ ਦੀ ਚਮਕ ਵਾਂਗੂ ਚਮਕਦਾਰ ਵਿਰਾਜਦੇ ਹਨ। ੧੮. ਮੁਖ। ੧੯. ਜਿਸ ਤਰ੍ਹਾਂ ਅਕਾਸ਼ ਵਿੱਚ ਬਿਜਲੀ ਹੁੰਦੀ ਹੈ, ਚਮਕਦਾਰ ਸਮਾਜ ਵਿੱਚ। ੨੦. ਬਿਜਲੀ ਦਾ ਅਭਿਮਾਨ ਵੀ ਛਬਿ ਨੂੰ ਵੇਖ ਕੇ ਸ਼ਰਮਿੰਦਾ ਹੁੰਦਾ ਹੈ। ੨੧. ਸਰਬਲੋਹ। ੨੨. ਦੂਦਗੀ ਲਈ। ੨੩. (ਡੌਲਿਆਂ) ਤੇ ਬਾਹਾਂ ਦੇ ਬਲ ਨਾਲ ਨਿਡਰ ਹੀ। ੨੪. ਫੌਜ। ੨੫. ਨਿਸਚਰ ਹੀ ਦਲ ਇਕੱਠੇ ਵਿਰਾਜ ਰਹੇ ਹਨ। ੨੬-੨੭. ਫੌਜੀ ਬਹੁਤ ਬੁਰੇ ਤੋਂ ਬੁਰੇ ਅਤੇ ਭਯਾਨਕ ਕੁਹਾੜਿਆਂ ਤੇ ਤਲਵਾਰਾਂ ਨੂੰ ਖਿਚਦੇ ਹਨ। ੨੮. ਸ਼ਿਵ ਦੇ ਪੁਤ੍ਰ। ੨੯. ਬੋਲਦੇ ਹਨ। ੩੦. ਬਹੁਤ ਹੀ ਨਿਡਰ। ੩੧. ਕਿਸ ਲਈ ਚਾ ਨਾਲ ਔਂਦੇ ਹਨ ?

A ਪਾ:—ਨਾਨਨ। B ਪਾ:—ਰਿਪੁ ਗਨੇ ਸਕਲ ਬਤੇ ਆਵਹੀ।
C ਪਾ:—ਕਿਮ।

*ਬਿਲਾਵਲ ਠਾਟ ਦਾ ਸੰਪੂਰਣ ਰਾਗ ਮੇਵਾੜਾ ਹੈ। ਇਸ ਵਿਚ ਸਾਰੇ ਸੁਰ ਸੁਧ ਹਨ। ਬਲਕਿ ਵਾਦੀ ਸੰਵਾਦੀ ਦਾ ਵੀ ਨਿਯਮ ਨਹੀਂ। ਰਾਤ ਦੇ ਚੌਥੇ ਪਹਿਰ ਵਿਚ ਗਾਇਆ ਜਾਂਦਾ ਹੈ।

ਆਰੋਹੀ — ਸ ਰ ਗ ਮ ਪ ਧ ਨ ਸ।
ਅਵਰੋਹੀ— ਸ ਨ ਧ ਪ ਮ ਗ ਰ ਸ।

( ਸੰਗੀਤ ਰਾਗ ਸੁਧਾ ਵਿੱਚੋਂ )

ਨਵਤਨ[1] ਸਜੇ ਸੁਭ ਸਸਤ੍ਰ ਅਸਤ੍ਰਨ, ਬਸਨ ਭੂਸਨ ਭਾਵਹੀ[2] ॥
ਨਿਪਟ-ਢੀਠ ਚਾਲਾਕ ਸਭਿ ਬਿਧਿ, [3]ਹਰਖ-ਬਸਨ-ਨ-ਮਾਵਹੀ A ॥੨॥੬॥੧੯੬॥੨੫੧੫॥
ਦਲ-ਬਿਕਟ-ਪਹਰੂ[4] ਅਰਜ਼ ਕੀਨੋ, ਨ੍ਰਿਪ-ਸੁਅਨ[5] ਜਾਇ ਜਨਾਈਯੋ ॥
ਸਿਵ-ਸੁਤਨ, ਸਾਮ ਗਨੇਸ ਨੰਦਨ[6], [7]ਦਲ-ਨਿਸਰ-ਪ੍ਰਭ-ਢਿਗ-ਆਈਯੋ ॥
ਪਠਜੋ ਸੁਰ ਦੂਹੁਨ ਬਸੀਠ[8] ਕੋB, ਸਰਬਲੋਹ ਸਕ੍ਰ[9] ਪਠਾਈਯੋ ॥
ਜਿਮ ਹੋਇ ਆਗਜਾ ਰਾਵਰੀ[10]C [11]ਕਰ-ਜੋਰ-ਮਾਥ-ਨਿਵਾਈਯੋ ।੩॥੭॥੧੯੭॥੨੫੧੬॥
ਨ੍ਰਿਪ ਸੁਅਨ ਪੂਛਜੋ ਮੰਤ੍ਰੀਅਨ, ਸਿਵਨੰਦ ਆਵਤ ਢੀਠਹੀ[12] ॥
ਨਹ ਫੌਜ ਸੰਗਮ[13] ਤਾਸੁ ਕੇ, [14]ਸਮਾਜ-ਸੰਧਿ-ਬਸੀਠਹੀD ॥
ਕਹਜੋ ਮੰਤ੍ਰੀ-ਦੋਹੁ ਆਵਨ, [15]ਕਰੁ-ਮਾਨ-ਆਦਰ-ਨੀਠ ਹੀ ॥
ਸਭਿ ਸੁਨੋਂ ਬਿਰਥਾ[16]ਦੇਵਤਨ, ਜਿਹ ਹੇਤ[17] ਆਯੁ ਬਸੀਠ ਹੀ ।੪॥੮॥੧੯੮॥੨੫੧੭॥

ਛੰਤ ਮੇਵਾਰਾ ॥ ਪਹੁੰਚੇ ਸਰਾਪਰ[18] ਦੋ ਨਿਸਾਚਰ, ਸਿਵ-ਨੰਦ ਭੱਯਨੁ-ਸਾਵਰੇ[19] ॥
ਪਿਖ ਭਏ ਚਕ੍ਰਿਤ[20] ਅਸੁਰ ਦਲ, [21]ਗਨ-ਮਦਨ-ਮੂਰਤਿ-ਭਾਵਰੇE
ਸਭ-ਉੱਠਜ ਦੀਨੋ-ਮਾਨੁ-ਆਗੇ, [22]ਸਾਰ-ਨਿਮ੍ਰਤ-ਰਾਵਰੇ
ਜਾ ਕਹੀ ਬਾਰਤਾ ਚੋਬਦਾਰਨ[23], [24]ਨਿਜ-ਪੌਰ-ਪਹੁੰਚੇ ਠਾਵਰੇ ॥੫॥੯॥੧੯੯॥੨੫੧੮॥
ਪਠਜੋ ਮੰਤ੍ਰੀ ਜੁਗਮ[25] ਲਜਾਵਨ, ਕਰ-ਮਾਨ-ਆਦਰ ਨੰਦਨੰ ॥
ਗਹਿ-ਲਜਾਵਹ[26] ਸ੍ਵਾਮਿ ਗਨਪਤਿ, [27]ਸੁਹਿਰਦ-ਸੁਮਤਿ-ਬਿਲੰ[?]ਨੰ
ਚਲਜੋ ਲਜਾਵਨ ਮੰਤ੍ਰੀਅਨ[28], [29]ਢਿਗ-ਜਾਇ-ਗੱਚਰ-ਬੰਦਨੰ
ਜੁਗ-ਪਾਨ-ਗਹ[30] ਲਜਾਯੋ ਸਿਵ ਕੁਮਾਰਨ, [31]ਸਰਲ-ਸੀਤਲ-ਚੰਦਨੰ ॥
॥੬॥੧੦॥੨੦੦॥੨੫੧੯॥ਛਕ਼ਾ ਛੰਤਕਾ॥੧॥

---

੧. ਨਵੇਂ । ੨. ਚੰਗੇ ਲਗਦੇ ਹਨ । ੩. ਖੁਸ਼ੀ ਨਾਲ ਕਪੜਿਆਂ ਵਿੱਚ ਨਹੀਂ ਮਾਉਂਦੇ । ੪. ਕਠੋਰ ਦਲਦਿਆਂ ਪਹਿਰੇਦਾਰਾਂ ਨੇ । ੫. ਰਾਜੇ ਦੇ ਪੁਤ੍ਰਾਂ ਨੂੰ । ੬. ਕੁਮਾਰ ਅਵਸਥਾ ਵਾਲੇ । ੭. (ਦੇਵਤਿਆਂ ਦੇ) ਦਲ ਵਿੱਚੋਂ ਨਿਕਲ ਕੇ (ਪ੍ਰਭ) ਆਪ ਪਾਸ ਆਏ ਹਨ । ੮. ਦੂਤ । ੯. ਇੰਦ੍ਰ ਨੇ । ੧੦. ਆਪ ਦੀ । ੧੧. (ਪਹਿਰੇਦਾਰਾਂ ਨੇ ਇਉਂ ਕਹਿ ਕੇ ਫਿਰ) ਹੱਥ ਜੋੜ ਕੇ ਮਥਾ ਨਿਵਾ ਲਿਆ (ਅਰਥਾਤ, ਉਤ੍ਰ ਸੁਣਨ ਲਈ ਖੜੇ ਹੋ ਗਏ) । ੧੨. ਬੇਡਰ ਹੀ । ੧੩. ਨਾਲ । ੧੪. (ਇਸ ਤੋਂ ਜਾਣਿਆਂ ਜਾਂਦਾ ਹੈ ਕਿ) ਦੂਤਾਂ ਦਾ ਮੇਲ ਕਰਨ ਵਾਲਾ ਠਾਟ ਹੈ । ੧੫. ਬਹੁਤ ਹੀ ਮਾਣ ਆਦਰ ਕਰ ਕੇ । ੧੬. ਹਾਲ । ੧੭. ਵਾਸਤੇ । ੧੮. ਝਟਪਟ । ੧੯. ਸੋਹਣੇ ਭਾਈਆਂ ਪਾਸ । ੨੦. ਹੈਰਾਨ । ੨੧. ਜਾਣਿਆ ਕਿ ਕਾਮ ਦੀ ਮੂਰਤੀ ਵਾਂਗੂ ਸ਼ੋਭਾ ਵਾਲੇ । ੨੨. (ਅਤੇ ਮੁਖੋਂ ਕਹਿਆ ਕਿ) ਆਪ ਜੀ ਨੂੰ ਸਾਰੇ ਹੀ ਨਮਸਕਾਰ ਕਰਦੇ ਹਨ । ੨੩. ਪਹਿਰੇਦਾਰਾਂ ਨੇ । ੨੪. ਆਪਣੇ ਦਰਵਾਜ਼ੇ ਦੀ ਥਾਂ ਤੇ ਪਹੁੰਚ ਗਏ ਹਨ । ੨[illegible] ਦੋਹਾਂ ਨੂੰ । ੨੬. (ਹੱਥ) ਫੜ ਕੇ ਲਿਆਓ । ੨੭. ਹੇ ਮਿਤ੍ਰ ਅਤੇ ਬਹੁਤ ਹੀ ਸ੍ਰੇਸ਼ਟ ਮੱਤ ਵਾਲੇ (ਮੰਤ੍ਰੀਓ !) ੨੮. ਮੰਤ੍ਰੀ । ੨੯. ਸਾਮ੍ਹਣੇ ਅਤੇ ਪਾਸ ਜਾ ਕੇ ਨਮਸਕਾਰ ਕੀਤੀ । ੩੦. ਦੋਵੇਂ ਹੱਥ ਫੜ ਕੇ ਅਰਥਾਤ ਬਹੁਤ ਆਦਰ ਨਾਲ । ੩੧. (ਸ੍ਵਾਮੀ ਕਾਰਤਿਕ ਅਤੇ ਗਣੇਸ਼ ਜੀ) ਚੰਦਨ ਵਾਂਗੂ ਠੰਢੇ ਅਤੇ ਸਿੱਧੇ, ਹਨ ।

A ਪਾ:-ਹਰਖ ਬਸਨ ਅਮਾਵਹੀ, ਵੀ ਹੈ । B ਪਾ:-ਪਠਜੋ ਦੂਹੁਨ ਬਸੀਠ ਕੋ, ਅਤੇ 'ਪਠਿਓ ਸੁਰਨ ਬਸੀਠ ਕੋ' ਵੀ ਹੈ ।
C ਪਾ:—ਰਾਵ ਕੀ । D ਪਾ:—ਸ੍ਰ ਸਾਧ ਸੰਗ ਬਸੀਠ ਹੀ । E ਪਾ:—ਰਾਵਰੇ ।

ਬਿਸਨੁਪਦ ਪ੍ਰਬਲ ਚੰਡ* ਅਸ੍ਵਪਦੇ ॥

ਦੀਨਜੈ ਸੁਪਾਨ-ਸੁ-ਆਸਨੈ[੧][A] ॥ ਦੀਜੈ ਸਨਮਾਨ ਸੁ-ਬਾਸਨੈ[੨] ॥
ਪੂਛਜੈ ਕੁਸਲ ਸਮਾਚਰੈ ॥ ਗਨੇਸ ਸ੍ਵਾਮਿ ਬਾਸਰੈ[੩] ॥

ਰਾਜਕੁਅਰਨ-ਬਾਚ ਬਸੀਠਨ-ਪ੍ਰਤਿ ॥

ਬੀਤਜੈ-ਦੇਵਿਸ-ਬਰਖ-ਕਿਤੇ[੪] ਅਮਰਾਵਤੀ-ਦਨੁਜਨ[B] ਜਿਤੇ[੫] ॥
ਤ-ਦਿਨ-ਤੇ-ਸਿੰਧੁ-ਜਾ-ਦੁਰੇ[੬] ਸੁਰਗਨ-ਸਕਲ ਜਲਧੰ-ਬੁਰੇ[੭] ॥
ਅਬ ਬਿਸ੍ਵੰਗ ਧਾਰ ਕੈ[੮] ॥ ਮੰਡਜੈ-ਸਮਰ ਹੰਕਾਰ-ਕੈ[੯][C] ॥੧॥ਰਹਾਉ॥੧॥੨੦੧॥੨੫੨੦॥

ਪਠਜੈ ਤੁਮੇ ਸੁ-ਹੇਤੁ-ਕੌਨ[੧੦] ? ਜੁਗਨੇਂਦ-ਕੀਨ-ਧਾਮ-ਗੌਨ[੧੧] ॥
ਦਾਨਵ ਸਮਰ ਤਯਾਰ ਹੈਂ [੧੨]ਸਰਬਲੋਹ-ਸਕ੍ਰ-ਹਕਾਰ-ਹੈਂ ॥
ਦਾਰੁਨ ਸਮਰ-ਰਣ[੧੩] ਮੱਚ ਹੈਂ ॥ ਕਲ-ਈਸ[੧੪] ਰੁਦ੍ਰ ਨੱਚ ਹੈਂ ॥
ਬਹੁ ਰੁੰਡ-ਮੁੰਡ[੧੫] ਡਿੱਗ ਹੈਂ ॥ ਭਟੰਗ-ਸ੍ਰੋਨਤ-ਭਿੱਗ ਹੈਂ[੧੬] ॥੨॥੨੦੨॥੨੫੨੧॥

ਗਹਿ-ਛੋਟ-ਸਕ੍ਰ-ਲਾਯਹੈਂ[੧੭] ਸੁਰਗਨ ਸਕਲ ਜੁਝਾਯਹੈਂ[੧੮] ॥
ਨਹਿ ਰੇਖ[੧੯] ਦੇਵਤਨ ਰਖੈਂ ॥ ਸੁਰ-ਕਟਕ-ਮਨੁਜ-ਸੈਂ[D] ਭਖੈਂ[੨੦] ॥

---

੧. (ਖਾਣ ਲਈ) ਉੱਤਮ ਪਾਨ ਅਤੇ (ਬਹਿਣ ਲਈ) ਆਸਣ। ੨. ਚੰਗਾ ਨਿਵਾਸ (ਸਥਾਨ)। ੩. ਸਹਿਤ ਦੇਵਤਿਆਂ ਦੇ ਇੰਦ੍ਰ। ੪ ੫. ਕਈ ਵਰ੍ਹੇ ਬੀਤੇ ਹਨ ਕਿ ਦੈਂਤਾਂ ਨੇ ਸੁਰਾਪੁਰੀ ਨੂੰ ਇੰਦ੍ਰ ਤੋਂ ਜਿਤਿਆ ਸੀ। ੬-੭. (ਪਤਾ ਨਹੀਂ ਕਿ ਇੰਦ੍ਰ ਅਤੇ) ਸਾਰੇ ਦੇਵਤੇ ਉਸ ਦਿਨ ਤੋਂ ਸਮੁੰਦ੍ਰ ਵਿੱਚ ਜਾ ਛਿਪੇ ਹਨ ਅਥਵਾ (ਜਿਲਧੰ) ਸਮੁੰਦ੍ਰ ਵਿੱਚ ਹੀ ਡੁਬ ਗਏ ਮਰ ਗਏ ਹਨ। ੮-੯. ਹੁਣ (ਵਿਸ੍ਵ ਅੰਗ) ਸੰਸਾਰ ਦਾ ਸਰੀਰ (ਸਰਬਲੋਹ ਅਵਤਾਰ) ਧਾਰ ਕੇ ਹੰਕਾਰ ਨਾਲ ਜੰਗ ਆਰੰਭਿਆ ਹੈ। ਅਰਥਾਤ ਕੀ ਸਾਨੂੰ ਹੁਣ ਸਰਬਲੋਹ ਜਿੱਤ ਲੈਗਾ, ਕਿੰਤੂ ਕਦੀ ਵੀ ਨਹੀਂ। ੧੦. ਉਹ ਕੀ ਕਾਰਣ ਹੈ? ੧੧. ਆਪ ਦੋਹਾਂ ਕੁਮਾਰਾਂ ਨੇ (ਸਾਡੇ) ਘਰ ਵਿੱਚ ਆਵਣਾ ਕੀਤਾ ਹੈ। ੧੨. ਕੀ ਸਰਬਲੋਹ ਅਤੇ ਇੰਦ੍ਰ ਵੀ ਸਾਨੂੰ ਵੰਗਾਰਨਗੇ। ੧੩. ਮੈਦਾਨ ਜੰਗ। ੧੪. ਕਲ੍ਹਾ ਦਾ ਮਾਲਕ, ਨਾਰਦ। ੧੫. ਧੜ ਤੇ ਸਿਰ। ੧੬. ਯੋਧਿਆਂ ਦੇ ਸਰੀਰ ਲਹੂ ਨਾਲ ਭਿਜਣਗੇ। ੧੭. ਜੂੜਿਆਂ ਤੋਂ ਫੜਕੇ ਇੰਦ੍ਰ ਨੂੰ ਲਿਆਵਾਂਗੇ। ੧੮. ਮਾਰਾਂਗਾ। ੧੯. ਨਿਸ਼ਾਨ ਮਾਤ੍ਰ, ਚਿਹਨ, ਬਾਣ, ਅਧੀਨਗੀ। ੨੦. ਦੇਵਤਿਆਂ ਦੀ ਫੌਜ ਸਮੇਤ ਮਾਨੁਖਾਂ ਦੇ ਖਾਵਾਂਗੇ।

A ਪਾ:—ਸੁਪਾਨ ਆਸਨੰ। B ਪਾ:—ਦਾਨੁ।
C ਪਾ:—ਅਬ ਬਿਸਨੁ ਸ੍ਵਾਂਗ ਧਾਰ ਕੈ ॥ ਚੜਿਓ ਸਮਰ ਹੁੰਕਾਰ ਕੈ, ਭੀ ਹੈ।
D ਪਾ:—ਸਹਿ।

* 'ਪ੍ਰਬਲ ਚੰਡ' ਦਾ ਨਾਮ ਕਰਣਾਟ ਦੇਸੀ ਗਵੱਜੇ 'ਪ੍ਰਬਲ ਸੰਧੀ' ਸਦ ੇ ਹਨ। ਇਸ ਦੀ ਪੈਦਾਇਸ਼ ਹਰਿਕਾਂਭੋਜੀ ਠਾਟ ਤੋਂ ਹੁੰਦੀ ਹੈ। ਇਸ ਦੀ ਆਰੋਹੀ ਵਿਚ ਗਾਂਧਾਰ ਅਤੇ ਅਵਰੋਹੀ ਵਿਚ ਰਿਸ਼ਭ ਵਰਜਿਤ ਹਨ। ਪ੍ਰਾਤਹ ਕਾਲ ਗਾਵੀਦਾ ਹੈ।
ਆਰੋਹੀ — ਸ ਰ ਮ ਪ ਧ ਨ ਸ।
ਅਵਰੋਹੀ — ਸ ਨ ਧ ਨ ਪ ਮ ਗ ਸ।

ਕਰ-ਬੰਦ-ਬਿਸਨੁ-ਬਾਂਧ-ਕੈ[੧] ॥ ਲੈ-ਜਾਉਂ[੨]-ਅਸਤ੍ਰ[A] ਸਾਂਧ-ਕੈ[੩] ॥

ਨ ਕਾਨਿ ਕਾਹੂੰ ਕੀ ਕਰੌਂ ਨ ਸਕ੍ਰ ਸਰਬਲੋਹ ਡਰੌਂ ॥੩॥੨੦੩॥੨੫੨੨॥

ਬਿਸਨੁਪਦ ਪ੍ਰਬਲਚੰਡ ਅਸ੍ਰਪਦੇ ਸਾਨੀ ਕਬਜੈਬਾਰ ॥

ਸੁਨ ਬਚਨ ਢੀਠ ਨਿਸਚਰਾ ॥ ਕਟੁ-ਬੈਨ-ਗਰਬਿ ਮਦ ਭਰਾ[੩] ॥

ਬੋਲਯੋ ਗਨੇਸ ਬਿਹੱਸਿ ਕੈ ॥ ਗਰਬਾਇ-ਜਿਨ-ਰੇ ਨਹਿਸ ! ਤੈ[੪] ॥

ਮੋ ਪਠਯੋ ਬਿਸਨੁ ਬਸੀਠ ਕੈ ॥ ਆਯੋ ਸਮਝਾਵਨ ਨੀਠ-ਕੈ[੫B] ॥

ਸੁਰਪਾਲ ਰਾਜਹ ਦੇ-ਮਿਲੈਂ ॥ ਸਭ-ਬਿਧਿ ਕੁਸਲ[੬] ਤ੍ਰ ਦਿਨ ਭਲੈ ॥੪॥੨੦੪॥੨੫੨੩॥

ਕਰ-ਮਾਰ-ਗਰਦੈ-ਦਾਨਵਾਂ[੭] ॥ ਜਮਪੁਰਿ ਪਠ੍ਹੈ[੮C] ਸਭਿ ਧਾਨਵਾਂ[੯] ॥

ਪ੍ਰਭੁ-ਰਾਜਨੀਤੈ-ਕਹ-ਪਠਯੋ[੧੦] ॥ ਸਮਝਤ-ਨ-ਮੂੜ੍ਹ-ਕਿਮ-ਹਠਯੋ[੧੧] ? ॥

ਨਿਯਰਯੋ ਤ੍ਰ ਕਾਲ[੧੨] ਆਯ ਕੈ ॥ ਬੋਲਤ ਤਬੈ ਗਰਬਾਯ ਕੈ ॥

ਹੈ-ਤੀਨ-ਲੋਕ-ਕੇ-ਧਨੀ[੧੩] ॥ ਬਹੁ-ਕੈ-ਸਮੁਝਾਯੋ-ਤੈ-ਨਹਿ-ਸੁਨੀ[੧੪] ॥੫॥੨੦੫॥੨੫੨੪॥

ਬਿਪ੍ਰੀਤਿ[੧੫] ਬੁਧੰ ਤ੍ਰ ਭਈ ਸੁਧਿ-ਬੁਧਿ-ਸਕਲ-ਸਿਰਤਿ-ਗਈ[੧੬D] ॥

ਬਿਨਾਸ-ਕਾਲ਼ੈ[੧੭] ਕੇ ਸਮੈ ॥ ਅਸਿ ਬੁਧਿ ਹੋਤਿ ਭਈ ਤੁਮੈ ॥

ਬੀਰਜਨਾਦ ! ਮੀਚੰ-ਆ-ਤੁਲੀ[੧੮] ॥ ਹਠ ਗਹਯੋ ਯਾਂ ਤੇ ਮੰਦਲੀ[੧੯] ॥

ਨਹਿ-ਬਚੈਗੋ ਜੀਵਤਿ ਕੁਈ ॥ ਪ੍ਰਭੁ-ਹਤੇਂਗੇ ਨਿਸਚਰਾਂ ਤਈ ॥੬॥੨੦੬॥੨੫੨੫॥

ਸੁਨਿ ਕ੍ਰੋਧਮਾਨੰ ਭੇ ਸਕਲ ॥ ਚਾਹਯੋ-ਕਿ-ਘਾਵੈਂ-ਦੈ-ਬਿਕਲ[੨੦] ॥

ਹਟਾਯੋ ਮੰਤ੍ਰਿਯਨ ਤਿਨੈ ਨਹਿ ਨੀਤਿ-ਦੂਤਨ-ਕੋ-ਹਨੈ[੨੧] ॥

ਕ੍ਰਪ-ਨੰਦ[੨੨] ਉਠ ਚਾਲੇ ਤਹਾਂ ਦੁਰਬਾਕ[੨੩] ਦੈ ਅਸੁਰਨ ਵਹਾਂ ॥

ਬਿਪ੍ਰੀਤਿ-ਬੁਧੀ-ਨਾਸ੍ਤਕੀ[੨੪] ॥ ਛਜਮਾਨੁ-ਦਨੁਜ-ਪ੍ਰਾਛਿਤੀ[੨੫] ॥੭॥੨੦੭॥੨੫੨੬॥

---

੧. ਵਿਸ਼ਨੂ ਨੂੰ ਬੰਨ੍ਹ ਕੇ ਕੈਦ ਕਰ ਕੇ। ੨. ਤੀਰ ਸਿੰਨ੍ਹ ਕੇ ਲੈ ਜਾਂਵਾਂਗਾ। ੩. ਹੰਕਾਰ ਹੀ ਹੰਕਾਰ ਦੇ ਭਰੇ ਹੋਏ ਕੌੜੇ ਵਚਨ। ੪. ਹੇ ਨਹਿਸ ਹੰਕਾਰ ਨ ਕਰ। ੫. ਸ਼ਾਂਤੀ ਨਾਲ। ੬. ਸੁਖ, ਕਲਯਾਣ। ੭. (ਸ੍ਰੀ ਸਰਬਲੋਹ ਜੀ ਨੇ ਆਖਿਆ ਹੈ ਕਿ ਨਹੀਂ ਤਾਂ) ਦੈਂਤਾਂ ਨੂੰ ਮਾਰ ਕੇ ਸੁਆਹ ਕਰ ਦਿਆਂਗਾ। ੮. ਭੇਜਾਂਗਾ। ੯. ਯਾਤੁਧਾਨਾਂ ਨੂੰ, ਰਾਖਸ਼ਾਂ ਨੂੰ। ੧੦. ਸਰਬਲੋਹ ਨੇ (ਤੁਹਾਨੂੰ) ਰਾਜਨੀਤਿ ਤਾਂ ਕਹ ਭੇਜੀ ਹੈ। ੧੧. (ਪ੍ਰੰਤੂ) ਹੇ ਮੂੜ੍ਹ ! (ਤੂੰ) ਹਠ ਨਾਲ ਕਿਉਂ ਨਹੀਂ ਸਮਝਦਾ ? ੧੨. ਮੌਤ। ੧੩-੧੪. ਤਿੰਨ ਲੋਕ ਦੇ ਮਾਲਿਕ ਨੇ ਬਹੁਤ ਕਰ ਕੇ ਸਮਝਾਯਾ ਹੈ ਪਰ ਤੂੰ ਸੁਣੀ ਹੀ ਨਹੀਂ ੧੫. ਉਲਟੀ। ੧੬. ਸਾਰੀ ਹੀ ਉੱਤਮ ਬੁਧਿ ਨਾਸ ਹੋ ਗਈ। ੧੭. ਮੌਤ ਦੇ ਸਮਯ। ੧੮. ਮੌਤ ਆ ਪੁੱਜੀ। ੧੯. ਨੀਚਤਾਈ ਵਾਲਾ, ਚੰਡਾਲ। ੨੦. (ਰਾਜਕੁਮਾਰਾਂ ਨੇ ਇਨ੍ਹਾਂ ਸ਼ਬਦਾਂ ਤੋਂ) ਦੁਖੀ ਹੋ ਕੇ ਚਾਹਿਆ ਕਿ (ਇਨ੍ਹਾਂ ਨੂੰ) ਮਾਰ ਦਈਏ। ੨੧. 'ਦੂਤਾਂ ਨੂੰ ਮਾਰਨਾ' ਨੀਤਿ ਨਹੀਂ। ੨੨. (ਸ਼ਿਵ ਦੇ) ਪੁਤ੍ਰ (ਕਾਰਤਕੇਯ ਅਤੇ ਗਣੇਸ਼) ਕ੍ਰੋਧਵਾਨ ਹੋ ਕੇ। ੨੩. ਸਰਾਪ। ੨੪-੨੫. ਉਲਟੀ ਮੱਤ ਵਾਲੇ (ਨਾਸਤਕੀ) ਪ੍ਰਮੇਸੁਰ ਦੀ ਹੋਂਦ ਨਾ ਮੰਨਣ ਵਾਲੇ ਪਾਪੀ ਤੇ ਨਾਸ਼ ਹੋਣ ਵਾਲੇ ਦੈਂਤਾਂ ਨੂੰ।

A ਪਾ:—ਅਸੁਰ। B ਪਾ:—ਨੀਤਿ ਕੇ। C ਪਾ:—ਪਠੋਂ। D ਪਾ:—ਸੁਰਹ ਬੁਧਿ ਸਕਲ ਸਿਰ ਤੇ ਗਈ।

ਬਿਸਨੁਪਦ ਪ੍ਰਬਲਚੰਡ ਕਬਯੋਬਾਚ ॥

ਨਹਿ ਮੰਨਯੋ ਮੰਤ੍ਰੀਐਂ ਕਹਾ ॥ ਗਹਿ ਲੀਨਿ-ਸਿਵ-ਨੰਦਨ ਉਹਾਂ[1] ॥
ਸਿਰ-ਤਮਕ ਤੇਗੈ ਝਾਰਯੋ[2] ਲੈ-ਚਰਮ-ਤਾਹਿ-ਨਿਵਾਰਯੋ[3] ॥
ਲੈ-ਸੂਲ-ਹਨਯੋ-ਨਿਸਚਰਾ[4] ਖਟਬਦਨ-ਗਨਪਤਿ-ਸੁਰਾ[5] ॥
ਧਵਾਜ ਮਜੂਰੰ[6], ਮੂਖਕੰ[7] ॥ ਨਭ ਜਾਤ-ਭੈ ਖਲ-ਦੂਖਕੰ[8] ॥੮॥੨੦੮॥੨੫੨੭॥

ਬਿਸਨੁਪਦ ਪ੍ਰਬਲਚੰਡ ਕਬੋਬਾਚ ॥

ਪ੍ਰਭੁ ਚਰਨ ਸਰਨ ਜਾ ਲਗੇ ਕਹਿ-ਬਾਰਤਾ, ਸਭਿ ਹਠ ਪਗੇ[9] ॥
ਨਹਿ ਸੰਧਿ[10] ਮਾਨਤ ਨਿਸਚਰਾ ਦੁਰ-ਬੁਧਿ ਕੁਮਤੇ ਆਸੁਰਾ ॥

ਦੂਤੋਬਾਚ ॥

ਗਹਿ ਲਿਯਸ ਦਾਸਨ[11] ਕੇ ਸਬੀ ॥ ਹਟਕ ਰਹਯੋ-ਸੁਮਤੰ-ਸਠ-ਤਬੀ[12] ॥
ਦੀਨਯੋ ਚਲਾਯ ਕ੍ਰਿਪਾਨ ਕਹ ॥ ਲੀਨਯੋ ਬਚਾਯ ਹਮ ਚਰਮ ਗਹ[13]॥੯॥੨੦੯॥੨੫੨੮॥
ਲੈ-ਸੂਲ ਹਨਯੋ-ਦੈਤਹੀ[14] ਪ੍ਰਭ-ਬਿਜਯ-ਪ੍ਰਿਥਮ-ਜੈਤ ਹੀ[15]
ਬਦ-ਸਗੁਨ[16] ਸਤ੍ਰੁ[17] ਕੋ ਭਯੋ ॥ ਸੁਭ ਜਾਤ੍ਰਾ ਸਮਰੰ[18] ਭਯੋ ॥
ਬੀਰਜਨਾਦ ਪੁਤ੍ਰੰ ਰੁਝਯੋ[19] ॥ ਪ੍ਰਭੁ ਬਲ ਪ੍ਰਤਾਪਹਿ ਜੁਝਯੋ[20] ॥
ਅਬ ਬਿਲਮ[21] ਨਾਹਿਨ ਕੀਜਿਯੈ ॥ ਸੁਰ-ਸਮਰ ਅਸੁਰਨ ਦੀਜਿਯੈ[22] ॥੧੦॥੨੧੦॥੨੫੨੯॥

ਬਿਸਨੁਪਦ ਕਉਸਕ* ॥ ਕਬਿਯੋਬਾਚ ਅਸ੍ਰਪਦੀ ॥

ਕਹਯੋ ਬਾਰਤਾ-ਸ੍ਵਾਮਿ ਗਨੇਸਾ ॥ ਪਠਯੋ ਬਿਸਨੁ ਬਸੀਠ[23] ਕੇ ਭੇਸਾ ॥
ਇਤਿ ਕੀ ਕਥਾ ਭਈ ਜਿਮ ਕਹੀ ॥ ਉਤ ਕੀ ਕਥਾ ਸੁਨਹੁ ਜਿਮ ਭਈ ॥

---

੧. (ਰਾਜਕੁਮਾਰਾਂ ਨੇ) ਉੱਥੇ ਹੀ ਸ਼ਿਵ ਪੁਤ੍ਰਾਂ ਨੂੰ ਫੜ ਲਿਆ । ੨. ਕ੍ਰੋਧ ਨਾਲ ਸਿਰਾਂ ਤੇ ਤਲਵਾਰਾਂ ਮਾਰੀਆਂ । ੩. (ਸ਼ਿਵ ਪੁਤ੍ਰਾਂ ਨੇ) ਢਾਲਾਂ ਲੈ ਕੇ ਉਨ੍ਹਾਂ ਦਿਆਂ ਵਾਰਾਂ ਨੂੰ ਰੋਕਿਆ । ੪-੫. (ਅਤੇ ਜਵਾਬ ਵਿੱਚ) ਕਾਰਤਕੇਯ ਅਤੇ ਗਣੇਸ਼ ਦੇਵਤਿਆਂ ਨੇ ਤੀਰ ਲੈ ਕੇ ਦੈਂਤਾਂ ਨੂੰ ਮਾਰਿਆ ਜਿਸ ਨਾਲ ਕਾਂਤਾਲ ਦੈਂਤ ਮਾਰਿਆ ਗਿਆ) । ੬. ਮੋਰ ਨੂੰ । ੭. ਚੂਹੇ ਨੂੰ । ੮ ਮੂਰਖਾਂ ਨੂੰ ਦੁਖ ਦੇਣ ਵਾਲੇ, ਵੈਰੀ ਨੂੰ, ਦੂਸ਼ਣ (ਕਲੰਕ) ਲੇਣ ਵਾਲੇ । ੯. (ਕਾਰਤਕੇਯ ਅਤੇ ਗਣੇਸ਼ ਨੇ) ਵਾਰਤਾ ਕਹੀ ਕਿ ਸਾਰੇ ਹੀ ਹਠ ਤੇ ਤੁੱਲੇ ਹੋਏ ਹਨ । ੧੦. ਮੇਲ । ੧੧. ਦਾਸਾਂ ਨੂੰ । ੧੨. ਵਜ਼ੀਰ ਹਟਾ ਰਹਿਆ—ਤਾਂ ਵੀ ਮੂਰਖ । ੧੩. ਢਾਲ ਫੜ ਕੇ । ੧੪. (ਕਾਂਤਾਲ) ਦੈਂਤ ਨੂੰ ਮਾਰਿਆ । ੧੫. ਹੇ ਪ੍ਰਭੂ ! (ਆਪ ਦੀ) ਪਹਿਲ ਤੋਂ ਜਿੱਤ ਹੀ ਜਿੱਤ ਹੈ । ੧੬. ਬੁਰਾ ਲੱਛਣ । ੧੭. ਵੈਰੀ । ੧੮. ਜੰਗ ਦੀ ਚੜ੍ਹਾਈ । ੧੯. ਝਗੜਿਆ ਸੀ । ੨੦. ਮਰ ਗਯਾ । ੨੧. ਦੇਰ । ੨੨. ਦੇਵਤਿਆਂ ਨੂੰ ਦੈਂਤਾਂ ਨਾਲ ਜੰਗ ਕਰਨ (ਦੀ ਆਗਯਾ) ਦਿਉ । ੨੩. ਵਕੀਲ ।

* ਅਜ ਕਲ ਦੇ ਸੰਗੀਤਾਚਾਰਯ 'ਕੋਸਿਕ ਧੁਨਿ' ਅਤੇ 'ਕੌਸ਼ਿਕ ਰੰਜਨੀ' ਨਾਮ ਦੇ ਦੋ ਕੋਸਿਕ ਮੰਨਦੇ ਹਨ । ਤੀਜਾ 'ਚੰਦ੍ਰ ਕੌਂਸ' ਨਾਮ ਦਾ ਰਾਗ ਹੈ । ਇਹਨਾਂ ਦੇ ਲੱਛਣ ਹੇਠਾਂ ਲਿਖਦੇ ਹਾਂ ।

(ੳ) ਕੋਸਿਕ ਧੁਨੀ ਰਾਗ-ਬਿਲਾਵਲ ਠਾਟ ਦਾ ਔੜਵ ਹੈ । ਇਸ ਵਿਚ ਰਿਸ਼ਭ ਤੇ ਪੰਚਮ ਵਰਜਿਤ ਹਨ । ਹੋਰ☞

ਅਥ ਕੇਤਾਲ ਸੁਤ-ਬੀਰਜਨਾਦ ਬਧਹ, ਸੁਾਮਿA ਗਨਪਤਿ ਸਮਰ-ਬਸੀਠੀ[1] ॥ਸਾਨੀ ॥

ਜੁਝ ਗਜੋ ਕੇਤਾਲ ਭੁਪਾਲਾ[2] ਹਾਹਾਕਾਰ ਕੀਯੋ ਦਨੁਮਾਲਾ[3] ॥

ਹਨਜੈ ਬਸੀਠ ਕੁਅਰ ਕੈ ਤਾਈਂ ॥ ਕੀਯੋ ਅਨੀਤਿ ਕੁਅਰ ਗਰਬਾਈB ॥੧॥੨੧੧॥੨੫੩੦॥

ਅਸੁਪਦੀ ਕਉਸਕ ॥ ਮੰਤ੍ਰੀ ਬਾਚ ਆਪਸ ਮੈ ॥

ਦੂਤਹ ਗ੍ਰਿਸ੍ਰਿ-ਬੋਲ-ਨ ਫੁਰਮਾਯਾ[4] ॥ ਊਚ ਨੀਚ ਸਭਿ ਕਹਿਤ ਬੁਝਾਯਾ[5] ॥

ਆਤੁਰਤਾ[6] ਕੀਨਜੈ ਸੁ ਕੁਮਾਰਾ ॥ ਤਮਕ[7] ਤੇਗ ਦੂਤਨ ਸਿਰ ਝਾਰਾ ॥

ਸਾਨੀ॥ ਦੂਤ-ਨ ਹੁਇ-ਵੈ-ਦੀਨ-ਬਿਚਾਰੇ[8]C ॥ ਅਧਿਪਤਿ-ਤੀਨ-ਲੋਕ-ਕੋ-ਪਜਾਰੇ[9] ॥

ਸਿਵ-ਸੁਤ ਬਲੀ ਪ੍ਰਬਲD ਬਲਵੰਡਾ ॥ ਬਿਦਿਤ-ਮਹਾਤਮ-ਜਗਤ-ਪ੍ਰਚੰਡਾ[10] ॥੨॥੨੧੨॥੨੫੩੧॥

---

੧. ਦੂਤਗੀ ਵਿੱਚ (ਆਯਾਂ ਦਾ) ਜੰਗ। ੨. ਰਾਜ ਪੁਤ੍ਰ। ੩. ਸਾਰਿਆਂ ਦੈਂਤਾਂ ਨੇ। ੪. (ਰਾਜਨੀਤਿ ਵਿੱਚ) ਕਹਿਆ ਹੈ ਕਿ—'ਦੂਤ ਨੂੰ ਕਰੜਾ ਨਾਂ ਬੋਲੇ' ੫. ਸਮਝਾ ਕੇ। ੬. ਕਾਹਲੀ। ੭. ਕ੍ਰੋਧ ਨਾਲ। ੮-੯. ਉਹ (ਕੋਈ) (ਦੀਨ) ਕੰਗਲੇ ਦੂਤ ਤਾਂ ਨਹੀਂ ਸਨ ਬਲਕਿ—ਤਿੰਨਾਂ ਲੋਕਾਂ ਦੇ ਮਾਲਿਕ (ਸਰਬਲੋਹ) ਦੇ ਪਿਆਰੇ ਸਨ। ੧੦. (ਉਨਾਂ ਦਾ) ਜਗਤ ਵਿੱਚ ਤੇਜਮਯ ਪ੍ਰਤਾਪ ਜ਼ਾਹਰ ਹੈ।

A ਪਾ:—ਬਧ, ਸਜਾਮ। B ਪਾ:—ਬਰਿਆਈ (ਜ਼ਬਰਦਸਤੀ)।
C ਪਾ:—ਦੂਤਨ ਹੋ ਯੋ ਦੀਨ ਬਿਡਾਰੇ। D ਪਾ:—ਪ੍ਰਚੰਡ।

---

☞ ਸਾਰੇ ਸੁਰ ਸ਼ੁੱਧ ਹਨ। ਗਾਵਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ। ਵਾਦੀ ਮਧਜਮ ਤੇ ਸੰਵਾਦੀ ਸ਼ੜਜ ਹੈ।

ਆਰੋਹੀ — ਸ ਗ ਮ ਧ ਨ ਸ।

ਅਵਰੋਹੀ — ਸ ਨ ਧ ਮ ਗ ਸ।

(ਅ) ਕੌਸ਼ਿਕ ਰੰਜਨੀ, ਆਸਾਵਰੀ ਠਾਟ ਦਾ ਸ਼ਾੜਵ ਰਾਗ ਹੈ। ਇਸ ਵਿਚ ਪੰਚਮ ਵਰਜਿਤ ਹੈ: ਗਾਂਧਾਰ ਤੇ ਧੈਵਤ ਕੋਮਲ ਲਗਦੇ ਹਨ। ਵਾਦੀ ਸ਼ੜਜ ਤੇ ਸੰਵਾਦੀ ਮਧਜਮ ਹੈ। ਰਾਤਿ ਦੇ ਦੂਜੇ ਪਹਿਰ ਵਿਚ ਗਾਇਆ ਜਾਂਦਾ ਹੈ।

ਆਰੋਹੀ — ਸ ਰ ਗਾ ਮ ਧਾ ਨ ਸ।

ਅਵਰੋਹੀ — ਸ ਨ ਧਾ ਮ ਗਾ ਰ ਸ।

(ੲ) ਚੰਦ੍ਰ ਕੌਂਸ, ਕਾਫੀ ਠਾਟ ਦਾ ਔੜਵ ਰਾਗ ਹੈ। ਗਾਂਧਾਰ ਤੇ ਨਿਸ਼ਾਦ ਕੋਮਲ ਲਗਦੇ ਹਨ। ਰਿਸ਼ਭ ਤੇ ਪੰਚਮ ਵਰਜਿਤ ਹਨ। ਵਾਦੀ ਮਧਜ ਤੇ ਸੰਵਾਦੀ ਸ਼ੜਜ ਹੈ। ਅੱਧੀ ਰਾਤ ਨੂੰ ਗਾਇਆ ਜਾਂਦਾ ਹੈ।

ਆਰੋਹੀ — ਸ ਗਾ ਮ ਧ ਨਾ ਸ।

ਅਵਰੋਹੀ — ਸ ਨ ਧ ਮ ਗਾ ਮ ਗਾ ਸ।

ਦੋਹਰਾ ॥ 'ਰਿ ਪ' ਵਰਜਿਤ ਕੋਮਲ 'ਗ ਨੀ', ਔੜਵ ਕਰ ਬਿਸਤਾਰ।
'ਮ ਸ' ਵਾਦੀ ਸੰਵਾਦਿ ਸੋਂ', ਚੰਦ੍ਰਕੌਂਸ ਤੌਜਾਰ ॥

(ਰਾਗ ਕੌਸ਼)

ਨੋਟ—ਅਜ ਕਲ ਦੇ ਸੰਗੀਤਾਚਾਰਜ 'ਚੰਦ੍ਰਕੌਂਸ' ਨੂੰ ਹੀ 'ਚੰਡਕੌਂਸ' ਮੰਨਦੇ ਹਨ।

ਅਸ੍ਰਪਦੀ ਕਉਸਕ ॥

ਢੀਠ ਬਚਨ-ਭਾਖ੍ਯੋ-ਗਰੁਵਾਈ[੧]A ॥ ਜਿਮ ਕਹਿ ਪਠਯੋ ਜਗਤ ਕੇ ਰਾਈ[੨] ॥
ਏਕ ਬਲੀ ਨਿਜ[੩], ਦੁਤੀਯ-ਸਹਾਯਕ ॥ ਸਰਬਲੋਹ ਸੇ ਹੈਂ ਬਰਦਾਯਕ[੪] ॥
ਸਾਨੀ॥ਤ੍ਰਿਤਯ-ਦੇਵ-ਬਪ-ਪੂਜ-ਪ੍ਰਚੰਡਾ[੫]॥ ਸਿਵ, ਸੁਤ ਭੁਜ ਬਲ ਅਤਿ ਬਲਵੰਡਾB ॥
ਆਯੇ ਦੂਤ ਵੇਸ-ਕਹ-ਧਰ ਕਰ ॥ ਆਗਯਾ ਸਰਬਲੋਹ ਕੇ ਅਨੁਚਰ[੬] ॥੩॥੨੧੩॥੨੫੩੨॥
ਢੀਠਬਿ-ਬੋਲਯੋ-ਤਬ ਕਾ ਭਯੋ[੭] ॥ ਰਾਟਪਾਟ-ਤਿਨ-ਤੇ-ਛੁਟਿ-ਗਯੋ[੮] ॥
ਕੀਨਯੋ ਰੋਖ[੯] ਅਵੱਗਯਾ[੧੦] ਕਰੀ ॥ ਉਚਿਤਾ-ਨੁਚਿਤ-ਨ-ਤਿਨ-ਤੇ-ਸਰੀ[੧੧] ॥
ਸਾਨੀ ॥ ਕੀਯੋ-ਅਨੀਤਿ-ਕੁਅਰ-ਢੀਠਾਈ[੧੨] ॥ ਹਨਯੋ-ਦੂਤ-ਸਿਰ-ਤੇਗ਼-ਚਲ਼ਾਈ[੧੩] ॥
ਉਨਹੂੰ ਹਨਾ ਸੂਲ[੧੪] ਰਿਸ ਠਾਨਾ ॥ ਲਗਿਤ ਸੂਲ ਭਟ ਤਜੇC ਪ੍ਰਾਨਾ ॥੪॥੨੧੪॥੨੫੩੩॥
ਅਸਗੁਨ-ਭਯੋ-ਪ੍ਰਿਥਮ ਹੀ ਜਾਤਾ[੧੫]D ॥ਜੂਝਯੋ[੧੬] ਕੁਅਰ[੧੭] ਹੀਨ[੧੮] ਭਈ ਬਾਤਾE ॥
ਆਗੇ-ਸੁਫਲ-ਨ-ਹੈ ਸੰਗ੍ਰਾਮਾ ॥ ਹਾਨਤਿ-ਅਸੁਰ-ਕੁਲੀ-ਮਹਿ-ਜਾਨਾ[੧੯] ॥
ਸਾਨੀ ॥ ਆਗੇ ਭੀ ਨ੍ਰਿਪ ਜੋਤਿਸ ਪੂਛ ਜੋ ॥ ਹਾਨਿ ਸਕਲ ਬਿਧਿ ਦਾਨਵ ਪੇਖਯੋ ॥
ਸੁਰਗਨ-ਕੁਮਕ[੨੦] ਭਯੋ ਅਬ ਭਾਰੀ ॥ ਪ੍ਰਗਟੇ ਬਿਸ੍ਵ-ਰੂਪ-ਬਨਵਾਰੀ[੨੧] ॥੫॥੨੧੫॥੨੫੩੭॥
ਮਾਰੇ ਮਰੈਂ-ਨ ਟਾਰੇ ਟਰਿ ਹੈਂ ॥ ਅਜਰ[੨੨] ਅਮਰ ਸੁਰਗਨ ਕਹਿ ਕਰਿ ਹੈਂ ॥
ਯਾਂਤੇ-ਭਲੋ-ਸੰਧਿ ਹੈ-ਭਾਈ[੨੩] ॥ ਰਾਜਨੀਤਿ-ਕਰਿ-ਦੂਤ-ਪਠਾਈ[੨੪] ॥
ਸਾਨੀ ॥ ਨ੍ਰਿਪ ਹਠ ਗਹਯੋ 'ਸੰਗ੍ਰਾਮਹਿ ਕਰਨਾ' ॥ ਜਾਨ ਬੂਝ ਕੂਪ-ਮਹਿ[੨੫] ਪਰਨਾ ॥
ਆਏ ਦਿਵਸ ਹਾਨਿਕੇਸਭਿ ਬਿਧ ॥ ਜਿਯਤ-ਨ ਉਬਰੇ ਕੋਊ ਕਿਹ ਬਿਧ ॥੬॥੨੧੬॥੨੫੩੫॥
ਜੇ ਹਮ ਕਹੈਂ 'ਸੰਧਿ ਹੈ-ਨੀਕੋ[੨੬] ॥ ਕਹੇ ਨ੍ਰਿਪਤਿ ਤ੍ਰਾਸਿਤ-ਭਏ-ਜੀ ਕੋ[੨੭]॥
ਯਾਂ ਤੇ 'ਮਰ ਮਿਟਨੋ ਹੈ ਭਲੋ'॥ ਮਿਟੈ-ਕਲੰਕ, ਪਾਪ-ਤਨ ਗਲੋ ॥

---

੧-੨. (ਜਿਸ ਤਰਾਂ ਜਗ ਦੇ ਮਾਲਿਕ (ਸਰਬਲੋਹ) ਨੇ ਕਹਿ ਭੇਜਯਾ ਸੀ (ਉਸੇ ਤਰ੍ਹਾਂ) ਹੰਕਾਰ ਵਾਲਾ ਨਿਡਰ ਵਚਨ (ਉਨ੍ਹਾਂ) ਕਹਿਆ। ੩. ਇੱਕ ਤਾਂ ਆਪ ਤਾਕਤਵੰਦ ਹਨ। ੪. ਵਰ ਦੇਣ ਵਾਲੇ। ੫. ਤੀਜਾ—ਦੇਵਤਾ ਸਰੂਪ ਤੇਜਸ੍ਵੀ ਅਤੇ ਪੂਜਯ ਹਨ। ੬. ਅਨੁਸਾਰ ਚਲਣ ਵਾਲੇ। ੭. ਜੇ ਨਿਡਰ ਬੋਲੇ ਵੀ ਸਨ ਤਾਂ ਕੀ ਹੋਇਆ? ੮. ਉਨ੍ਹਾਂ (ਦੇਵਤਿਆਂ) ਤੋਂ ਰਾਜਯ ਸਿੰਘਾਸਨ ਛੁੱਟ ਗਿਆ ਹੈ। ੯. ਗੁੱਸਾ। ੧੦. ਭੁੱਲ। ੧੧. ਉਨ੍ਹਾਂ (ਦੂਤਾਂ) ਤੋਂ ਉਚਿੱਤ ਸੀ ਅਨੁਚਿਤ ਨਹੀਂ ਹੋਈ। ੧੨. ਕੁਅਰ (ਕੰਤਾਲ) ਨੇ ਢੀਠਪਨ ਵਿੱਚ ਅਨੀਤੀ ਕੀਤੀ ਹੈ। ੧੩. ਦੂਤਾਂ ਨੂੰ ਮਾਰਿਆ ਅਤੇ (ਉਨ੍ਹਾਂ ਦੇ) ਸਿਰਾਂ ਨੂੰ ਤਲਵਾਰ ਚਲਾਈ। ੧੪. ਤੀਰ। ੧੫. ਮੈਂ ਸਮਝਿਆ ਹੈ ਕਿ ਪਹਿਲੇਂ ਹੀ (ਇਹ) ਅਪਸ਼ਕੁਨ ਹੋਇਆ ਹੈ। ੧੬. ਮਰ ਗਯਾ। ੧੭. ਕੰਤਾਲ। ੧੮. ਬੁਰੀ। ੧੯. ਦੈਂਤਾਂ ਦੀ ਕੁਲ ਵਿੱਚ (ਹਾਨਤਿ) ਨਾਸ਼ਤਾਈ ਸਮਝੀ ਹੈ। ੨੦. ਦੇਵਤਿਆਂ ਦੀ ਇਮਦਾਦ। ੨੧. ਸਰਬਲੋਹ ਜੀ। ੨੨. ਬੁਢੇਪੇ ਰਹਿਤ। ੨੩-੨੪. ਹੇ ਭਾਈ! ਇਸ ਵਾਸਤੇ ਰਾਜਨੀਤੀ ਨਾਲ ਦੂਤ ਭੇਜ ਕੇ ਮਿਲਾਪ ਕਰਨਾ ਚੰਗਾ ਹੈ। ੨੫. ਖੂਹ ਵਿੱਚ। ੨੬. ਮਿਲਾਪ ਚੰਗਾ ਹੈ। ੨੭. ਦਿਲ ਵਿੱਚ ਡਰ ਗਏ ਹਨ।

A ਪਾ:—ਭਾਖਯੋ ਰਾਵ ਆਈ। B ਪਾ:—ਅਤੁਲ ਬਲਵੰਡਾ। C ਪਾ:—ਤਜਯੋ ਪ੍ਰਾਨਾ।
Dਪਾ: ਜਾਤ੍ਰਾ। Eਪਾ:—ਬਾਰਤ੍ਰਾ ਅਤੇ 'ਬਾਰਤਾ' ਵੀ ਹੈ।

॥ਸਾਨੀ॥ ਅਧਮ-ਦੇਹA ਦਾਨਵੀ-ਅਛੇਪਾ[੧] ॥ ਸਮਰ-ਛੇਤ੍ਰ-ਸੁਧਿ-ਹੋਇ-ਨ-ਧੋਪਾ[੨] ॥
'ਆਪ ਮੂਏ-ਜਗ ਪ੍ਰਲੈ ਭਾਈ ॥ ਕੋ-ਕਾਹੂ-ਕੇ ਸੰਗ-ਨ-ਜਾਈ[੩] ॥੭॥੨੧੭॥੨੫੩੬॥
ਜੀਯਤ ਲੌ ਬਿਗ੍ਰਹ[੪] ਅਰੁ ਸੰਧਾ[੫] ॥ ਮਰ ਗਏ, ਮਿਟਸੈ ਧੰਧ ਸਭਿ ਫੰਧਾ[੬] ॥
ਨਿਸਚਰ ਤਨ ਕਛੁ ਭਲੋ ਨ ਭਜੋ ॥ ਰਾਗ ਦੋਖ[੭] ਜੀਯ[੮] ਤੇ ਨਹਿ ਗਜੋ ॥
ਯਾਂ ਤੇ ਲੜੋ ਸਮਰ ਸਨਮੁਖ ਹੇ ॥ ਜੂਝ ਗਏ ਪਾਈਐ-ਨਿਜ-ਸੁਖ ਕੋ[੯] ॥
ਬੇ-ਮੁਖ ਭਜੈਂ ਜੇ ਰਨ ਤਜ ਭਾਈ ॥ ਨਰਕ ਘੋਰ ਮੋ ਬਾਸਨ-ਪਾਈ[੧੦] ॥੮॥੨੧੮॥੨੫੩੭॥
ਅਸ ਕਹਿ ਸਬਹਨਿ ਧੀਰਜ ਧਰਜੋ ॥ ਨਿਸਚਯ ਮਰਨ ਸਮਰ ਮੁਖ[੧੧] ਕਰਜੋ ॥
ਧਰ ਤਾਬੂਤ-ਕੁਅਰ-ਕੈ-ਤਾਈ[੧੨]॥ ਪਠਜੋ ਦੂਤ ਦੇ ਨਿਸਚਰ ਰਾਈ ॥
ਲਿਖਿ-ਬਾਰਤ-ਹੁਇ-ਬੀਤੀ-ਜੈਸੇ[੧੩]* ॥ ਹਦ-ਨਾਦ-ਬੀਰਜ ਰਿਗ ਸਭ ਵੈਸੇ[੧੪] ॥
ਇਤਿ ਸਭਿ ਮਚੇ ਸਮਰ-ਛਿਤ ਸੂਰਾ ॥ ਬਜਜੋ ਜੁਝਊਆ[੧੫] ਦੁੰਦਭਿ[੧੬] ਤੂਰਾ ॥੯॥੨੧੯॥੨੫੩੮॥
ਬਜੇ ਦੁਹੂੰ ਦਿਸ ਘੋਰ[੧੭] ਨਿਸਾਨਾ ॥ ਜੁੱਟੇ-ਦੇਵ-ਅਦੇਵਿਸ-ਆਨਾ[੧੮] ॥
ਚਮਕੀ ਤਹਾਂ ਅਸਿਨ-ਕੀ-ਧਾਰਾ[੧੯] ॥ ਗਰਜੇ ਸੂਰਬੀਰ ਬਰਜਾਰਾ[੨੦]॥
ਲੋਹ-ਘਟਾ ਦਾਰੁਨ ਘਿਰਜਾਯੋ[੨੧] ॥ ਦੁਹੂੰ ਦਿਸ ਸਸਤ੍ਰ ਅਸਤ੍ਰ ਤੇ ਛਾਯੋ ॥
ਕੁਹਕ ਬਾਨ[੨੨],ਸਹਿਥੀ[੨੩]ਜਮਦਾਰਾ[੨੪]॥ ਤੁਪਕ[੨੫], ਤੀਰ,ਗੋਲਨ-ਕੀ-ਮਾਰਾ ॥੧੦॥੨੨੦॥੨੫੩੯॥

ਬਿਸਨੁਪਦ ਰਾਗ ਕਉਭਾਰਾ† ਦੱਖਣੀ ॥

ਬਿਦੁਲ-ਕ੍ਰਿਪਾਨ-ਦਮਕਤਿ, ਲਪਕਤਿ-ਚਪਲਾਰੀ[੨੬] ॥
ਘਹਰਤਿ-ਸਦ-ਤੁਪਕ-ਅਟਾ, ਘਨਹਰ-ਬਿਦੁਲਾਰੀ[੨੭] ॥

---

੧-੨. (ਮੰਤ੍ਰੀ ਕਹਿੰਦਾ ਹੈ ਕਿ 'ਮੇਰੀ) ਆਸੁਰੀ ਕਾਯਾਂ ਨੀਚ ਅਤੇ ਨਾ ਛੁਹਣ ਯਗਯ ਹੈ। (ਉਹ) ਮੈਦਾਨ ਜੰਗ ਵਿੱਚ ਸੁਧ ਹੋ ਜਾਏਗੀ, (ਇਸ ਵਿੱਚ ਕੋਈ) ਧੋਖਾ ਨਹੀਂ ਹੈ। ੩. ਕੋਈ ਨਾਲ ਨਹੀ ਜਾਂਦਾ (ਲੋਕੋਕਤੀ)। ੪. ਜੰਗ। ੫. ਮੇਲ। ੬. ਬੰਧਨ। ੭. ਪਿਆਰ ਅਤੇ ਵੈਰ। ੮. ਦਿਲ। ੯. ਮਰਗਇਆਂ ਆਤਮ ਸੁਖ ਪਾਵਾਂਗੇ। ੧੦. ਵਸਣਾ ਪਾਉਣਗੇ। ੧੧. ਮੁਖ ਸਲਾਹ। ੧੨. ਕੁਮਾਰ (ਕੰਤਾਲ) ਨੂੰ ਸੰਦੂਕ ਵਿੱਚ ਰਖ ਕੇ ੧੩. (ਸ੍ਰੀ ਗੁਰੂ ਜੀ ਕਹਿੰਦੇ ਹਨ ਕਿ) ਜਿਸ ਤਰ੍ਹਾਂ ਦੀ ਵਾਰਤਾ ਹੋ ਗੁਜ਼ਰੀ ਹੈ—ਸੋ ਲਿਖ ਦਿੱਤੀ ਹੈ। ੧੪. ਵੀਰਜਨਾਦ ਦੀ (ਹੈਰਾਨਗੀ ਦੀ) ਹੱਦ ਹੋ ਗਈ ਅਤੇ ਦੇਵਤੇ ਸਾਰੇ ਉਸੇ ਤਰ੍ਹਾਂ (ਅਮਨੋ ਅਮਾਨ) ਹਨ, ਵੀਰਜਨਾਦ (ਦਾ ਪੁਤ੍ਰ) ਮਾਰਿਆ ਗਿਆ। (ਜਿਸ ਤੋਂ ਸਾਰੇ ਹੀ ਦੈਂਤ ਯੋਧੇ ਖਾਲੀ ਹੋ ਬੈਠੇ ਹਨ। ੧੫. ਲੜਾਈ ਦਾ। ੧੬. ਨਗਾਰਾ। ੧੭. ਭਯਾਨਕ। ੧੮. ਦੇਵਤਿਆਂ ਅਤੇ ਦੈਂਤਾਂ ਦੇ ਮਾਲਿਕ ਆ ਕੇ (ਜੰਗ ਨੂੰ) ਜੁੱਟ ਪਏ। ੧੯. ਤਲਵਾਰਾਂ ਦੀਆਂ (ਧਾਰਾਂ) ਬਾਢਾਂ। ੨੦. ਬਲਵੰਤ। ੨੧.ਚੁਪਾਸਿਓਂ ਆਈ। ੨੨.ਬਾਰੂਦ ਨਾਲ ਚਲਣ ਵਾਲੇ ਇਕ ਕਿਸਮ ਦੇ ਤੀਰ। ੨੩. ਬਰਛੀ ੨੪. ਕਟਾਰ। ੨੫. ਬੰਦੂਕ। ੨੬. ਚੰਚਲਤਾ ਵਾਲੀਆਂ ਕ੍ਰਿਪਾਨਾਂ ਬਿਜਲੀ ਵਾਂਗੂ ਚਮਕਦੀਆਂ ਹੋਈਆਂ ਝਪਟਦੀਆਂ ਹਨ। ੨੭. ਬੰਦੂਕਾਂ ਦੀ ਆਵਾਜ਼ ਗੱਜਦੀ ਫਿਰਦੀ ਹੈ ਜਿਸ ਤਰਾਂ ਬੱਦਲ ਵਿੱਚ ਬਿਜਲੀ ਹੁੰਦੀ ਹੈ।

A ਪਾ:—ਦੇਵ।

* ਇਨ੍ਹਾਂ ਪੰਕਤੀਆਂ ਦਾ ਅਰਥ ਲਵੰਤਾ ਵਿੱਚ ਠੀਕ ਨਹੀਂ ਢੁਕਦਾ ਅਤੇ ਬਹੁਤੀਆਂ ਬੀੜਾਂ ਵਿੱਚ ਇਹ ਲਿਖੀਆਂ ਭੀ ਨਹੀਂ ਹਨ। ਸ੍ਰੀ ਨਾਨਕਿਆਣੇ ਸਾਹਿਬ ਆਦਿਕ, ਅਜੇ ਖੋਜ ਦੀ ਲੋੜ ਹੈ।

† 'ਕੋਮਾਰੀ' ਰਾਗ ਨੂੰ 'ਕਉਭਾਰਾ' ਸਮਝਿ ਕੇ ਅਸੀਂ 'ਕੋਮਾਰੀ' ਦਾ ਲੱਛਣ ਲਿਖਦੇ ਹਾਂ। 'ਕੋਭਾਰਾ' ਨਾਮ ਦਾ ਰਾਗ

ਬੂੰਦਨ ਸੇ ਬਾਨ ਪਰੇ[1], ਝਿਮਝਿਮ-ਗੈਨਾਰੀ[1] ॥
ੳਰੇ-ਸਮ-ਗਿਰਦਗਾਨ, ਗੋਲਨ ਬਰਖਾਰੀ[2] ॥੧॥੨੨੧॥੨੫੪੦॥
ਤੜ ਤੜ ਬੰਦੂਕ ਛੁਟਤਿ, ਸਾਵਨ ਰੁਤਿ ਲੱਜੈ ॥
ਘਹਰਤਿ-ਘਨਘਟਾ-ਅਸਤ੍ਰ-ਤੁਪਕ-ਦਲ-ਗੱਜੈ[3] ॥
ਬੀਸ ਪਦਮ, ਬੀਸ ਅਰਬ, ਦੋ ਦਿਸ ਤੈਂਫੰਗਮ ॥
ਛੁਟਜੈ ਯਕਬਾਰ ਸਲਖ, ਨਾਲ-ਭਰ-ਭੁਜੰਗਮ[4] ॥੨॥੨੨੨॥੨੫੪੧॥
ਫੈਲ ਰਹੀ ਅਨਲ[5] ਪ੍ਰਬਲ, ਜ੍ਵਾਲਾ-ਤਪ-ਤੱਪੈ[6] ॥
ਉਡਗੇ ਭਟ ਦੁਹੂੰ ਦਿਸਨ, ਅਗਨਤਿ ਦਲ ਖੱਪੈ ॥
ਜੁਝੈ[A] ਭਟ ਦੇਵ ਦਨੁਜ[7], ਮਾਨਵ-ਦਲ-ਪੁੰਜਨ[8] ॥
ਭ੍ਰਮਤ ਨਭ-ਮਧ[9] ਭਟੈ, ਸਲਭਾ-ਦਲ-ਕੁੰਜਨ[10] ॥੩॥੨੨੩॥੨੫੪੨॥
ਡਗਮਗ ਭੁਈ-ਸੇਸ-ਕਮਠ, ਦਿੱਗਜ-ਜਨੁ-ਡੁੱਲੈ[11] ॥
ਕੰਪਜੈ ਪਯਾਲ ਸੁਰਗ; ਤੁਪਕ ਘਨ[12] ਚਲੈ[B] ॥
ਥਰਹਰ[13] ਛਿਤ[14], ਮੇਰੁ ਪ੍ਰਬਲ[15], ਧਉਲ[16] ਮੀਨ[17] ਕੰਪੈ ॥
ਜਲਗੇ ਚਰ ਅਚਰ ਸਕਲ, ਜ੍ਵਾਲਾ-ਡਵ-ਲੰਪੈ[18][C] ॥੪॥੨੨੪॥੨੫੪੩॥

---

੧.ਆਕਾਸ਼ ਵਿੱਚੋਂ (ਝਿਮਝਿਮ) ਇਕਰਸ। ੨.(ਗਿਰਦਗਾਨ) ਅਖ਼ਰੋਟਾਂ ਅਤੇ ਗੜਿਆਂ ਵਾਂਗੂ ਗੋਲਿਆਂ ਦੀ ਵਰਖਾ ਹੁੰਦੀ ਹੈ।੩. ਤੀਰ(ਆਦਿਕ ਮੁਕਤ ਸ਼ਸਤ੍ਰ)ਬਦਲ ਦੀ ਘਟਾ ਵਾਂਗੂ ਗੱਜਦੇ ਹਨ ਅਤੇ ਸਮੂਹ ਬੰਦੂਕਾਂ ਬਿਜਲੀਆਂ ਵਾਂਗੂ ਕੜਕਦੀਆਂ ਹਨ। ੪. ਵਲਾਂ ਵਾਲੀਆਂ ਬੰਦੂਕਾਂ ਭਰ ਭਰ ਕੇ। ੫. ਪੌਣ। ੬. ਅਗਨੀ ਦੀ ਤਪਸ਼ ਪੈਂਦੀ ਹੈ। ੭. ਦੈਂਤ। ੮. ਸਮੂਹ ਮਨੁਖਾਂ ਦਾ ਦਲ। ੯. ਆਕਾਸ਼ ਵਿੱਚ। ੧੦. (ਜਿਸਤਰਾਂ) ਮਕੜੀ (ਅਥਵਾ) ਕੂੰਜਾਂ ਦਾ ਦਲ (ਹੁੰਦਾ) ਹੈ। ੧੧. ਧਰਤੀ ਡੋਲ ਗਈ, ਮਾਨੋ ਕਿ ਸ਼ੇਸ਼ਨਾਗ ਕੱਛੂ ਅਤੇ ਹਾਥੀ ਡੋਲਦੇ ਹਨ। ੧੨. ਸਮੂਹ। ੧੩. ਕੰਬ ਗਈ। ੧੪. ਜ਼ਮੀਨ। ੧੫. ਭਾਰੀ ਪਹਾੜ। ੧੬. ਬੈਲ। ੧੭. ਮੱਛ। ੧੮. ਅਗਨੀ ਦੀਆਂ ਲਾਟਾਂ ਝਪਟਦੀਆਂ ਹਨ।

A ਪਾ:-"ਜੁੱਟੇ"। B ਪਾ:-"ਤਪਸਿ ਕਮਨ ਚੱਲੈ" ਵੀ ਹੈ। C ਪਾ:-"ਜੋ ਜੰਗ ਆਲ ਡੰਪੈ ਵੀ ਹੈ।

---

☞ ਰਾਗ ਅਜਕਲ ਦੇ ਸੰਗੀਤ ਕੋਸ਼ 'ਚੋਂ ਨਹੀਂ ਮਿਲਦਾ। ਪੂਰਵੀ ਠਾਟ ਦਾ ਸ਼ਾੜਵ ਰਾਗ ਕੋਮਾਰੀ ਹੈ। ਇਸ ਵਿਚ ਰਿਸ਼ਭ ਕੋਮਲ ਅਤੇ ਮਧਜ਼ਮ ਤੀਵ੍ਰ ਲਗਦੇ ਹਨ। ਧੈਵਤ ਵਰਜਿਤ ਹੈ। ਵਾਦੀ ਸ਼ੜਜ ਤੇ ਸੰਵਾਦੀ ਪੰਚਮ ਹੈ। ਸੂਰਜ ਛਿਪਣ ਸਮਜ਼ ਗਾਇਆ ਜਾਂਦਾ ਹੈ।

ਆਰੋਹੀ — ਸ ਰਾ ਗ ਮੇ ਪ ਨ ਸ।
ਅਵਰੋਹੀ — ਸ ਨ ਪ ਮੇ ਗ ਰਾ ਸ।

(ਅ) ਕੋਮਾਰੀ ਰਾਗ ਕਰਨਾਟ ਪੱਧਤੀ ਵਿਚ ਭੀ ਹੈ। ਸ਼ਾਇਦ ਏਸੇ ਹੀ ਵਿਚਾਰ ਨਾਲ ਉੱਤੇ 'ਦੱਖਣੀ' ਪਾਠ ਲਿਖਿਆ ਹੋਇਆ ਹੈ। ਇਹ ਕੋਕਿਲ ਪ੍ਰਿਯ ਠਾਟ 'ਚੋਂ ਉਪਜਿਆ ਏ। ਇਹ ਸ਼ਾੜਵ ਸੰਪੂਰਣ ਹੈ। ਆਰੋਹੀ ਵਿਚ ਨਿਸ਼ਾਦ ਵਰਜਿਤ ਹੈ। ਪ੍ਰਾਤਹ ਕਾਲ ਗਾਇਆ ਜਾਂਦਾ ਹੈ।

ਆਰੋਹੀ — ਸ ਰ ਗ ਮ ਪ ਧ ਸ।
ਅਵਰੋਹੀ — ਸ ਨ ਧ ਪ ਮ ਗ ਰ ਸ।

ਸੁਕਜੋ ਸਰਿਤਾ[1], ਤੜਾਗ[2], ਕੂਪ, ਜਲ-ਬਲੇਰੇ[3] ॥
ਤਾਲਿ-ਲਗੀ-ਈਸ-ਪ੍ਰਬਲ-ਬਾਰਬਾਰ-ਟੇਰੈ[4]
ਸੂਰਨ ਮੁਖ ਨੂਰ[5] ਉਡੇA , ਸੁਕ ਗਜੋ ਜੀਹਾ[6] ॥
ਮਰਗੇ ਭਟ ਨੀਰ[7] ਬਿਨੁ, ਸਾਵਤ-ਬਲ-ਸੀਹਾ[8] ॥੫॥੨੨੫॥੨੫੪੪॥

ਭਰਭਰ ਕਰ ਹੂਰ ਪਰੀ, ਪਜਾਲਾ ਅਸਹੂੰ-ਰਨ[9]B ॥
ਪਹੁੰਚੀ ਰੰਗਭੂਮਿ[10] ਸਭੀ, ਨ੍ਰਿਖਤਿ ਜਹ ਸੂਰਨ ॥
ਦੈ ਦੈ ਤਿਨ ਬਾਰਿ-ਅਰਸ਼[11], ਸਿੰਚਜੋ ਮੁਖ ਮਾਹੀC ॥
ਕਰ-ਕਰ ਚਜਤੰਨ[12] ਭਟਨ, ਧੀਰਜ ਦੇਵਾਹੀ ॥੬॥੨੨੬॥੨੫੪੫॥

ਸੀਂਚ ਸੀਂਚ ਪਰਮਲ-ਜਲ[13], ਸਮਰ ਮੁਖਿ ਸੂਰਾ ॥
ਮਾਲਾ ਭਟ ਮੇਲ ਗਲੇਂ, ਬਰਤਿ ਭਈ ਹੂਰਾ ॥
ਚਾਬਤਿ ਮੁਖਿ ਪਾਨ ਪਰੀ, ਦੈ ਦੈ-ਸਬ-ਤਾਰੀ[14] ॥
ਲੈ ਗਈ ਬੇਵਾਨ ਘਾਲ, ਅਪਛਰ ਸੁ-ਕੁਮਾਰੀ[15]D ॥੭॥੨੨੭॥੨੫੪੬॥

ਬਿਸਨੁਪਦ ਕਉਭਾਰਾ ਪਰਤਾਲ ਜਤ-ਦੱਖਣੀ ॥
ਤਿਮ ਤਿਮ ਭਟਨ ਚਾਵ ਬੜਤ, ਸਨਮੁਖ ਹੋ ਜੂਝਤ[16] ॥
ਹਰਖ ਹਰਖ ਸਸਤ੍ਰ-ਕਰਤ[17], ਸਮਰਛੇਤ੍ਰ ਸੁਝਤ[18]E ॥
ਮਾਨੋ ਬਿਧ[19] ਰਚਜੋ ਤਹਾਂ, ਸਮਰ-ਜੁਗ-ਸੁਜੰਬਰ[20]* ॥
ਕਰ ਕਰE ਪਰਾਕ੍ਰਮ[21] ਸੁਭਟ, ਬਰਤ ਭਜੋ-ਅੰਬਰ[22]* ॥੮॥੨੨੮॥੨੫੪੭॥

---

੧. ਨਦੀਆਂ, ਦਰਿਆ । ੨, ਸਰੋਵਰ । ੩. ਜਲਾਂ ਦੇ ਸਥਾਨ, ਸਮੁੰਦ੍ਰ ੪. (ਜੀਵ) ਬਾਰ ਬਾਰ ਪੁਕਾਰਾਂ ਕਰਦੇ ਹਨ ਅਤੇ ਸ਼ਿਵ ਦੀ ਮਹਾਨ ਸਮਾਧੀ ਲੱਗੀ ਹੋਈ ਹੈ (ਉਹ ਕੁਛ ਸੁਣਦਾ ਹੀ ਨਹੀਂ), ਸਰਬਲੋਹ ਦੀ ਮਹਾਨ ਸਮਾਧਿ ਲਗੀ ਹੋਈ ਹੈ ਅਤੇ (ਦੇਵਤੇ) (ਬਾਰਬਾਰ) ਪਾਣੀ ਪਾਣੀ ਬੋਲਦੇ ਹਨ। ੫. ਲਾਲੀ। ੬. ਜੀਭ। ੭. ਪਾਣੀ। ੮. ਤਾਕਤ ਦੀ (ਹੱਦ) ਰਾਜਪੁਤ੍ਰ। ੯. ਇਹੋ ਜਹੇ ਰਣ ਵਿੱਚ ਵੀ। ੧੦. ਮੈਦਾਨ ਜੰਗ। ੧੧. ਆਕਾਸ਼ ਦਾ ਪਾਣੀ, ਅੰਮ੍ਰਿਤ। ੧੨. ਹੁਸ਼ਯਾਰ। ੧੩. ਨਿਰਮਲ ਪਾਣੀ, ਸ਼ੀਤਲ ਜਲ, ਅੰਮ੍ਰਿਤ। ੧੪. ਸਾਰੀਆਂ ਹੀ ਤਾੜੀਆਂ ਵਜਾ ਵਜਾ ਕੇ। ੧੫. ਛੋਟੀ ਉਮਰ ਦੀਆਂ। ੧੬. ਲੜਦੇ ਹਨ। ੧੭. ਸ਼ਸਤ੍ਰਾਂ ਦੇ ਵਾਰ ਕਰਦੇ ਹਨ। ੧੮. ਮੈਦਾਨ ਜੰਗ ਵਿੱਚ ਮਰਦੇ ਹਨ, ਸੁਬ ਨਾਲ ਮੈਦਾਨ ਜੰਗ ਵਿੱਚ (ਸੁਗਜਾਤ, ਸੋਝੀ ਤੋਂ)। ੧੯. ਬ੍ਰਹਮਾ ਨੇ। ੨੦. (ਦੇਵਤੇ ਅਤੇ ਦੈਤ) ਦੋਹਾਂ ਦੇ ਜੰਗ ਰੂਪ, ਸੁਜੰਬਰ ਨੂੰ। ੨੧. ਤਾਕਤ। ੨੨. ਇਸਤ੍ਰੀਆਂ ਨੂੰ ਵਿਆਹਿਆ, ਆਕਾਸ਼ ਵਿੱਚ ਪ੍ਰਵੇਸ਼ ਕੀਤੇ।

Aਪਾ:–"ਸੂਰਨ ਮੁਖ ਧੂਰਿ ਉਠੇ" ਵੀ ਹੈ। Bਪਾ:–ਤਾਹੂ ਰਨ। Cਪਾ:–ਦੈ ਦੈ ਤਿਨ ਬਾਰਿ ਅਮਰ ਸਿੰਚਿਓ ਤਨ ਮਾਹੀ। Dਪਾ:-ਸੁਰ ਕੁਮਾਰੀ। Eਪਾ:-ਜੂਝਤ। Eਪਾ: ਸੁਰ ਕਰ।

*ਸ੍ਰੀ ਆਨੰਦ ਪੁਰ ਸਾਹਿਬ ਵਾਲੀ ਬੀੜ ਵਿੱਚ ਇਹ ਦੋਂਵੇਂ ਤੁਕਾਂ ਦੇ ਅੰਤਮ ਸ਼ਬਦ ਕੰਨਿਆਂ ਨਾਲ ਆਏ ਹਨ। ਯਥਾ —ਸੁਯੰਬਰਾ ਅਤੇ ਅੰਬਰਾ।

ਤਲਾਨਾ ਜਤ ਦਖਣੀ ॥

ਰੀਝਿ ਰੀਝਿ ਹੂਰ ਭਟਨ, ਭਰਤਾ[੧] ਨਿਜ ਕੀਨਜੋ ॥
ਆਗੇ ਹ੍ਵੈ ਸਸਤ੍ਰ ਕਰਜੋ, ਮਾਲਾ-ਤਿਹ–ਦੀਨਜੋ[੨] ॥
ਹਾਂਕ-ਹਾਂਕ[੩] ਲੜਤ ਸੁਭਟ, ਦੋ-ਸੂਅ[੪] ਲਲਕਾਰਾ ॥
ਖਿਹਸਿ–ਬਿਹਸਿ–ਬਦਤਿ–ਹੋਡ[੫], ਸਮਰ ਛਿਤ ਅਖਾਰਾ ॥੯॥੨੨੯॥੨੫੪੮॥
ਨਿਰਖਤਿ ਚੜ ਗਗਨ[੬] ਸਘਨ[੭], ਦੇਵ-ਬਧੁਨ-ਮਾਲਾ[੮] ॥
ਪੌਰਖ-ਹਿਯ[੯] ਦੇਖਤਿ ਭਟਨ,'ਧਨ ਧਨ' ਕਹਿ ਬਾਲਾ[੧੦] ॥
ਗਾਵਤਿ ਮੁਖ ਸਮਰ[੧੧] ਗੀਤਿ, ਛੰਦਨ ਦੇਵਾਂਗਨ[੧੨] ॥
ਮੰਗਲ-ਪਦ–ਸੁਮਨ-ਲਲਿਤ, ਬਰਖਤਿ–ਬਾਰਾਂਗਨ[੧੩] ॥੧੦॥੨੩੦॥੨੫੪੯॥

ਬਿਸਨੁਪਦ ਖਉਖਟ* ਛੰਤ ॥

ਦੇ ਦੈ ਹਾਂਕ[੧੪] ਮਸਾਨ ਭੜੰਗੀ, ਕਿਲਕਟੀ[੧੫] ਦੇਤਿ ਬੈਤਾਲਿ ॥
"ਮੇਰੇ ਰਾਵਲ[੧੬] ॥੧॥ਰਹਾਉ ਅਰਧ ਤੁਕੀ॥ ਫਿਕਰਤਿ[੧੭] ਜੰਬੁਕ[੧੮] ਸਜਾਲਿ[੧੯] ਹੇ ॥"

---

੧. ਮਾਲਿਕ। ੨. ਉਨਾ (ਯੋਧਿਆਂ ਦਿਆਂ ਗੱਲਾਂ ਵਿੱਚ ਅਪਸਰਾਂ ਨੇ) ਮਾਲਾ (ਪਾ) ਦਿੱਤੀਆਂ। ੩.ਵੰਗਾਰ ਵੰਗਾਰ ਕੇ। ੪. ਦੋਹਾਂ ਪਾਸਿਆਂ ਤੋਂ। ੫. ਹੱਸ ਹੱਸ ਕੇ ਸ਼ਰਤਾਂ ਰਖਦੇ ਹਨ। ੬. ਆਕਾਸ਼। ੭. ਸਮੁਦਾਯ। ੮. ਦੇਵ ਇਸਤ੍ਰੀਆਂ ਦੀ ਕਤਾਰ। ੯. ਬਲ ਅਤੇ ਹੌਸਲਾ। ੧੦. ਇਸਤ੍ਰੀਆਂ। ੧੧. ਜੰਗ ਦੇ। ੧੨. ਦੇਵ ਇਸਤ੍ਰੀਆਂ। ੧੩. ਸ੍ਰੇਸ਼ਟ ਇਸਤ੍ਰੀਆਂ ਸੁੰਦ੍ ਖੁਸ਼ੀ ਨਾਲ ਸ਼ਬਦਾਂ ਨੂੰ ਗਾ ਕੇ ਫੁੱਲਾਂ ਨੂੰ ਵਰਸੌਂਦੀਆਂ ਹਨ। ੧੪. ਆਵਾਜ਼ਾਂ। ੧੫. ਕਿਲਕਾਰੀਆਂ। ੧੬. ਹੇ ਮੇਰੇ ਸੋਹਣੇ, ਹੇ ਮੇਰੇ ਪਾਤਸ਼ਾਹ, ਹੇ ਮੇਰੇ ਪਤੀ। ੧੭. ਬੋਲਦੇ ਹਨ। ੧੮. ਗਿੱਦੜ। ੧੯. ਗਿੱਦੜੀਆਂ।

* 'ਖੰਕਰ' ਤੇ 'ਖਟ' ਰਾਗਾਂ ਦਾ ਨਾਮ ਹੀ 'ਖਉਖਟ' ਸਦਿਆ ਜਾਂਦਾ ਹੈ। ਅਜ ਕਲ ਦੋਵੇਂ ਰਾਗ ਅਡ ਅਡ ਮੰਨ ਕੇ ਗਾਏ ਜਾਂਦੇ ਹਨ। 'ਖੰਕਰ' ਖਮਾਜ ਠਾਟ ਦਾ ਸੰਪੂਰਣ ਰਾਗ ਹੈ। ਇਸ ਵਿਚ ਨਿਸ਼ਾਦ ਕੋਮਲ ਅਤੇ ਗਾਂਧਾਰ ਦੋਵੇਂ ਲਗਦੇ ਹਨ। ਵਾਦੀ ਰਿਸ਼ਭ ਅਤੇ ਸੰਵਾਦੀ ਪੰਚਮ ਹੈ। ਦਿਣ ਦੇ ਦੂਜੇ ਪਹਿਰ ਵਿਚ ਗਾਇਆ ਜਾਂਦਾ ਹੈ।

ਆਰੋਹੀ—ਸ ਰ ਗ ਪ ਮ ਨਾ ਧ ਪ ਮ ਪ ਧ ਸ।
ਆਰੋਹੀ—ਸ ਨਾ ਧ ਪ ਧ ਨਾ ਪ ਮ ਗ ਰ ਗਾ ਰਸ।
ਦੋਹਰਾ—ਕੋਮਲ ਨੀ ਨੀਕੀ ਲਗੇ, ਸੋਹਤ ਦੋਊ ਗੰਧਾਰ।
'ਰਿ ਪ' ਵਾਦੀ ਸੰਵਾਦਿ ਸੋਂ ਖੰਕਰ ਰਾਗ ਸਮ੍ਹਾਰ ॥
(ਰਾਗ ਕੋਸ਼)

ਖਟ ਰਾਗ ਆਸਾਵਰੀ ਠਾਟ ਦਾ ਸੰਪੂਰਣ ਹੈ। ਗਾਂਧਾਰ ਤੇ ਧੈਵਤ ਕੋਮਲ ਤੇ ਨਿਸਾਦ ਦੋਵੇਂ ਲਗਦੇ ਹਨ। ਵਾਦੀ ਧੈਵਤ ਤੇ ਸੰਵਾਦੀ ਗਾਂਧਾਰ ਹੈ। ਦਿਣ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ—ਸ ਰ ਗਾ ਮ ਪ ਨਾ ਧਾ ਨ ਸ।
ਅਵਰੋਹੀ—ਸ ਨਾ ਧਾ ਪ ਮ ਗਾ ਰ ਸ।
ਦੋਹਰਾ—'ਗ ਧ' ਕੋਮਲ ਕਰ ਗਾਈਏ, ਦੋਊ ਲਗਤ ਨਿਸਾਦ।
ਸੰਪੂਰਨ ਖਟ ਰਾਗ ਮੇ, 'ਧ ਗ' ਕੋ ਹੈ ਸੰਵਾਦਿ ॥
(ਰਾਗ ਕੋਸ਼)

ਲੈ ਲੈ ਖੱਪਰ ਜੁੱਗਨਿ ਧਾਈ, ਆਰਤਿ-ਸ੍ਰੋਨਤ-ਚਾਲਿ[1] ॥
"ਮੇਰੇ ਰਾਵਲ ॥੧ ਰਹਾਉ॥ ਕੁਹਕਤ ਫਿਰਤ ਬਿਤਾਲ ਹੇ"
ਦੈ ਦੈ ਫੇਰੀ[2] ਹੂਰ ਹੁਲਾਸਤਿ[3], ਦੇਵਬਧੂਨ[4], ਸੁਰਬਾਲਿ ॥
"ਮੇਰੇ ਰਾਵਲ ॥੧ ਰਹਾਉ॥ ਅੱਛਰ ਪਰੀ ਰਸਾਲਿ ਹੇ"
ਬੈਠ ਬੈਠ ਅਟਾਰੀ ਪੇਖਤਿ, ਮਹਾ-ਸੁੰਦਰੀ-ਮਾਲਿ[5A] ॥
"ਮੇਰੇ ਰਾਵਲ ॥੧॥ਰਹਾਉ॥ ਸੁਰੀ-ਆਸੁਰੀ-ਬਾਲਿ[6] ਹੇ" ॥੧॥੨੩੧॥੨੫੫੦॥

ਬਿਸਨੁਪਦ ਛੰਤ ਖਉਖਟ ਦੂਜੀ ਤਰਹ ॥

ਦੈ ਦੈ ਚੋਬ ਦਮਾਮਿ[7] ਉਛਾਹੇ[8], ਹਾਂਕ-ਹਾਂਕ-ਨਿਜਕਾਨੇ[9] ॥
ਲੈ ਲੈ ਪਾਨਿ[10] ਕ੍ਰਿਪਾਨ ਉਛਾਲੇ, ਬਾਹ-ਬਾਹ[B] ਸੁਖਮਾਨੇ ॥
ਕੂਦ ਕੂਦ ਭਟ ਚੀਰ ਪ੍ਰਤਨਾ[11], ਦੇਵ ਦੈਤ ਬਿਹਸਾਨੇ[12] ॥
ਟੂਕ ਟੂਕ ਹੋ ਗਿਰੇ ਧਰਨਿ ਭਟ, ਸੁਰਪੁਰਿ-ਕੀਨ-ਪਯਾਨੇ[13] ॥੨॥੨੩੨॥੨੫੫੧॥
ਹਾਲ ਹੂਲ ਹੋ ਗਈ ਦੁ-ਤਰਫਨ, ਚਾਲ-ਪਰੀ-ਸਭਿ-ਬਸੁਧਾ[14] ॥
ਰਉਰ-ਪਰੇ-ਸੰਗ੍ਰਾਮ-ਦੁਬਹੀਆ[15] ਚਾਉ ਭਰੇ ਹਠ ਸਮਧਾ[16] ॥
ਝਾਰਤ ਭੇ ਤਰਵਾਰ, ਦੁਖੰਡਾ[17], ਸੈਫ, ਸਰੋਹੀ ਪੈਂਧਾ[18] ॥
ਤੇਗ ਚਲੀ, ਜਮਦਾੜ ਚਲੀ ਖਗ, ਖੰਡ ਦੁਧਾਰਾ ਨੌਧਾ[19] ॥੩॥੨੩੩॥੨੫੫੨॥
ਜੂਝ ਗਏ[20] ਵਰਜਾਮ[21] ਸਿਪਾਹੀ, ਬਾਹ ਬਾਹ ਤਰਵਾਰਾ ॥
ਝੇਲ ਝੇਲ[22] ਭਟ ਤੇਗ-ਪ੍ਰਹਾਰਤ, ਝੂਮ ਝੂਮ-ਮਤਵਾਰਾ[23] ॥
ਰੂਝ ਰੂਝ[24] ਭਟ ਜੂਝ ਹਠੀਲੇ, ਸਮਰ-ਥੰਭ-ਰਨ-ਗਾਰਾ[25] ॥
ਜੀਤ ਜੀਤ ਗਏ ਭਟ ਭਵਸਾਗਰ[26], ਤਰਤ ਭਏ-ਸੰਸਾਰਾ[27] ॥੪॥੨੩੪॥੨੫੫੩॥

---

੧. ਚੱਲ ਕੇ ਲਹੂ ਪੀਂਦੀਆਂ ਹਨ। ੨. ਘੁਮੇਰੜੀ, ਚਕ੍ਰੀ। ੩. ਖੁਸ਼ੀ ਹੁੰਦੀਆਂ ਹਨ। ੪. ਦੇਵਤਿਆਂ ਦੀਆਂ ਇਸਤ੍ਰੀਆਂ। ੫. ਬਹੁਤ ਹੀ ਸੋਹਣੀਆਂ ਦੀ ਪੰਕਤੀ। ੬. ਦੇਵਤਿਆਂ ਅਤੇ ਦੈਤਾਂ ਦੀਆਂ ਇਸਤ੍ਰੀਆਂ। ੭. ਨਗਾਰਿਆਂ ਤੇ। ੮. ਖੁਸ਼ ਹੋਏ। ੯. ਵੰਗਾਰ ਵੰਗਾਰ ਕੇ ਨੜੇ ਹੋਏ। ੧੦. ਹੱਥਾਂ ਵਿੱਚ। ੧੧. ਫੌਜ। ੧੨. ਹੱਸੇ। ਬਹਿਸ-ਮੁਬਹਿਸੀ ਹੋਏ। ੧੩. ਦੇਵਪੁਰੀ ਨੂੰ ਚਲ ਗਏ, ਮਰ ਗਏ। ੧੪. ਸਾਰੀ ਹੀ ਧਰਤੀ ਹਿੱਲ ਪਈ। ੧੫. ਜੰਗ ਵਿੱਚ ਯੋਧਿਆਂ ਦਾ ਰੌਲਾ ਪੈਂਦਾ ਹੈ। ੧੬. ਇਕੋਜਹੇ ਤਰੀਕੇ ਨਾਲ। ੧੭. ਕਠੋਰ ਖੰਡਾ। ੧੮. ਅਨੁਕੂਲਤਾ ਅਨੁਸਾਰ। ੧੯. ਬਹਾਦਰਾਂ ਦਾ। ੨੦. ਮਰ ਗਏ। ੨੧. ਬਲਵੰਤ। ੨੨. ਸਹਾਰ ਸਹਾਰ ਕੇ। ੨੩. (ਅਮਲੀਆਂ) ਵਾਂਗੂ ਡੋਲ ਡੋਲ ਕੇ. ਅਕਲਵੰਦ—ਝੂਕ ਝੂਕ ਕੇ। ੨੪. ਫਸ ਫਸ ਕੇ। ੨੫. ਜੰਗ ਵਿੱਚ ਜੰਗ ਦਾ ਝੰਡਾ ਗੱਡਿਆ ਹੈ, ਭਾਰੀ ਜੰਗ ਵਿੱਚ ਜੰਗ ਦੇ ਖੰਭੇ (ਯੋਧੇ) ਹਨ। ੨੬-੨੭. (ਜਿਹੜੇ) ਯੋਧੇ ਸੰਸਾਰ ਨੂੰ ਸਮੁੰਦ੍ਰ (ਤੱਕ) ਜਿੱਤ ਜਿੱਤ ਕੇ ਗਏ ਸਨ (ਉਹ ਵੀ) ਸੰਸਾਰ ਤਰ ਗਏ (ਮਰ ਗਏ)।

A ਪਾ:-"ਬੈਠ ਅਟਾਰੀ ਸੁੰਦਰੀਮਾਲ" ਅਤੇ "ਬੈਠ ਬੈਠਾਰੀ ਸੁੰਦਰੀ ਮਾਲ" ਵੀ ਹਨ। B ਪਾ:-ਬਾਰ ਬਾਰ।

ਹੱਸ-ਹੱਸ[1] ਭਟ ਅਧਿਕ[2]A ਉਮਾਹਤ[3], ਨਿਸਰ-ਨਿਸਰ-ਬਿਹਸਾਵਤ-ਜੀ[4] ॥
ਬਾਂਕ[5], ਬਨੈਟੀ[6], ਸਹਿਥੀ[7] ਬਾਹਤ, ਬਾਨ ਬਜ੍ਰ[8] ਬਰਸਾਵਤ ਜੀ ॥
ਜਮਧਰ ਜਬਰ[9] ਕਟਾਰ ਚਲਾਵਤ, ਸੂਲ ਤ੍ਰਿਸੂਲ-ਭ੍ਰਮਾਵਤ ਜੀ ॥
ਅੱਧ-ਕਬੱਧ ਬਹੁ-ਭਏ-ਸਮਰਕਰ[10],[11]ਕਰੇ-ਪਰਸਪਰ-ਘਾਵਤ-ਜੀ॥੫॥੨੩੫॥੨੫੫੪॥

ਢਹ ਢਹ ਪਰੇ ਕਮੰਧ-ਬਾਵਰੇ[12], ਧੂਹ ਧੂਹ ਅਸਿ[13] ਦਉਰੇ ॥
ਪੈਠ ਪੈਠ ਭਟ ਗਏ ਦੁਤਰਫਨ, ਮਾਰ ਮਾਰ ਕਰ ਬਉਰੇ[14] ॥
ਕਿਲਕਟਿ ਦੇਤਿ ਮਸਾਨ, ਕਪਾਲਨਿ, ਭੂਤ-ਭੜੰਗਨ-ਖਉਰੇ[15]
ਨਾਦ-ਨਿਸੁੰਨ-ਭਜਾਨ ਜੁਝਊਆ[16],ਦੁੰਦਭਿ ਭੇਰਿ ਸਿਧਉਰੇ[17]B ॥੬॥੨੩੬॥੨੫੫੫॥

ਬੇਧ-ਬੇਧ-ਭਟ ਗਏ-ਅੰਗ-ਅੰਗਨ[18], ਟੂਕ ਟੂਕ ਭਏ ਜੋਧਾ ਜੀ ॥
ਚੇਤ-ਚੇਤ[19]ਪੁਨ ਉਠਤ ਦੁਬਹੀਆ[20],ਕਰ ਕਰ ਕ੍ਰੋਧ ਬਿਰੋਧਾ ਜੀ ॥
ਖਪਰਾ, ਨਾਚੁਖ, ਚਕ੍ਰ ਚਲਾਵਤ, ਭਾਲਾ, ਸੇਲ ਸਮੋਧਾ[21] ਜੀ ॥
ਖੇਲਤ-ਫਾਗ-ਧਮਾਰ-ਪਰਸਪਰ[22], ਗੋਫਨ, ਗੁਰਜ, ਸਰੋਧਾ[23]ਜੀ ॥੭॥੨੩੭॥੨੫੫੬॥

ਮੂਠਿ-ਗੁਲਾਲ-ਸੇਲ-ਸਰ ਫੈਂਕਤ[24], ਨਾਲ ਬਨੀ-ਪਿਚਕਾਰੀ[25] ॥
ਢਾਲਨਿ-ਕੀ-ਡਫਮਾਲ-ਬਨੀ-ਹੈ[26], ਹਾਂਕ ਹਾਂਕ ਦੈ ਗਾਰੀ[27] ॥
ਗੋਲਨ-ਕੇ-ਕਰਿ-ਗੇਂਦ ਦੁਹੂੰ ਦਿਸ[28], ਸ੍ਰੋਨਤ-ਕੀ-ਛਿਟਕਾਰੀ[29] ॥
ਮਨੋਂ-ਸਹਾਬ-ਭਰਤ ਸੂਰਨ ਤਨ[30], ਕੇਸਰ-ਘੋਲਿ-ਅਤਾਰੀ[31]C ॥੮॥੨੩੮॥੨੫੫੭॥

---

ਖ਼ੁਸ਼ੀ ਖ਼ੁਸ਼ੀ। ੨. ਬਹੁਤ। ੩. ਖ਼ੁਸ਼ ਹੁੰਦੇ ਹਨ। ੪. (ਫੌਜਾਂ ਤੋਂ) ਨਿਕਲ ਨਿਕਲ ਬਹਿਸ ਕਰਦੇਹਨ ਜੀ। ੫. ਇਕ ਸ਼ਸਤ੍ਰ ਦਾ ਨਾਮ ਹੈ। ੬, ਮਰਹਟੀ। ੭. ਬਰਛੀ। ੮. ਪੱਥਰ, ਇਕ ਤਰਾਂ ਦਾ ਤੀਰ। ੯. ਭਾਰੀ। ੧੦-੧੧. ਹੇ ਜੀ ਬਹੁਤੇ ਯੋਧੇ ਅੱਧੇ ਅੱਧੇ ਧੜਾਂ ਵਾਲੇ ਹੋ ਗਏ, (ਉਹ) ਆਪ ਵਿੱਚ ਦੀ ਮਾਰਦਿਆਂ ਨੇ ਹੀ ਕੀਤੇ ਹਨ। ੧੨.ਤੁੱਛ ਲੋਥਾਂ। ੧੩.ਤਲਵਾਰਾਂ। ੧੪.ਪਾਗਲ। ੧੫.ਡਰਾਵਣੇ ਭੂਤ ਰੌਲੇ ਪੌਂਦੇ ਹਨ। ੧੬.ਲੜਾਈ ਦਿਆਂ ਵਾਜਿਆਂ ਦੀਆਂ ਭਯਾਨਕ ਆਵਾਜ਼ਾਂ। ੧੭. ਸਿੰਧੜਾ ਰਾਗ-ਜਿਸਨੂੰ ਜੰਗ ਵੇਲੇ ਗਾਯਨ ਕੀਤਾ ਜਾਂਦਾ ਹੈ। ੧੮. ਅੰਗ ਪ੍ਰਤਿਅੰਗਾਂ ਤੋਂ ਯੋਧੇ ਵਿੰਨੇ ਹੀ ਵਿੰਨੇ ਗਏ। ੧੯. ਹੁਸ਼ਿਆਰ ਹੋ ਹੋ ਕੇ। ੨੦. ਦੁਪਾਸਿਓਂ, ਯੋਧੇ। ੨੧. ਜਾਣਿਆ ਬਰੱਬਰ ਖੜੇ ਹੋਏ। ੨੨. (ਮਾਨੋ ਕਿ) ਹੋਲੀ ਵਿੱਚ ਆਪੋ ਵਿੱਚ ਦੀ ਲੁੱਡੀ ਖੇਡਦੇ ਹਨ। ੨੩. ਸਰੋਹੀ ਇਕ ਤਰਾਂ ਦੀ ਤਲਵਾਰ, ਤੀਰ। ੨੪. ਬਰਛਿਆਂ ਤੇ ਤੀਰਾਂ ਰੂਪ ਗੁਲਾਲ ਦੀਆਂ ਮੁਠਾਂ ਚਲੌਂਦੇ ਹਨ। ੨੫. ਬੰਦੂਕਾਂ ਰੂਪ ਪਿਚਕਾਰੀਆਂ ਬਣੀਆਂ ਹਨ। ੨੬. ਢਾਲਾਂ ਦੀ ਹੀ ਡੱਫਾਂ ਦੀ ਕਤਾਰ ਬਣੀ ਹੈ। ੨੭. ਵੰਗਾਰਨ ਤੇ ਵੰਗਾਰਨ ਰੂਪ ਗਾਲੀਆਂ ਦੇਂਦੇ ਹਨ। ੨੮. (ਤੋਪਾਂ ਦੇ) ਗੋਲਿਆਂ ਦੇ ਦੁਹਾਂ ਪਾਸਿਆ ਤੋਂ ਖਿੱਦੋ (ਹੋਲੀ ਦਾ ਕੁੰਕਮ) ਕੀਤੇ। ੨੯. ਲਹੂ ਦੀਆਂ ਛਿਟਾਂ ਵਾਲੇ। ੩੦-੩੧. ਮਾਨੋ ਕਿ ਯੋਧਿਆਂ ਦੇ ਸ਼ਰੀਰ ਰੂਪ ਸੁਗੰਧੀ ਵਾਲਾ ਮੇਘ ਕੇਸਰ ਨੂੰ ਘੋਲੇ ਹੋਏ (ਪਾਣੀ ਸੰਯੁਕਤ) ਵਰ੍ਹਦਾ ਹੈ।

A ਪਾ:-ਅਉਰ। B ਪਾ:—"ਦੁੰਦਭਿ ਭੇਰਿ ਸਿੰਘਉਰੇ" ਵੀ ਹੈ। C ਪਾ:—ਅਠਾਰੀ।

ਸੋਭਿਤ-ਬ੍ਰਿਨ-ਸੂਰਨ-ਕੇ-ਅੰਗਨ,[1] ਭੂਸਨ-ਜੜਿਤ-ਸੁਹਾਵਨਿ[2] ॥
ਚਹੁੰ ਦਿਸ ਚਲਤ ਸ੍ਰੋਨ ਤਨ ਪ੍ਰਭਕਤ, ਦਮਕਤ-ਰਤਨ-ਲੁਭਾਵਨਿ[3] ॥
ਬੇਧ-ਗਏ-ਅੰਗ-ਬਾਨਨ-ਬੇਧੇ[4], ਸਜਜੋ-ਸਿੰਗਾਰ ਮੁਹਾਵਨਿ[5] ॥
ਪਿਲਚ-ਪਿਲਚ[6] ਭਟ ਰਲ ਗਏ ਦੋ ਦਿਸ, ਕਰਿ ਮੁਕਲਾਵ-ਬਿਹਾਵਨਿ[7]A ॥੯॥੨੩੯॥੨੫੫੮॥

ਬਾਹਤ ਸਸਤ੍ਰਨ ਚਾਵ ਘਨੇਰੇ, ਡਾਰਤ-ਹਾਰ-ਜਨੇਤੀ[8] ॥
ਖਿੰਚ ਖਿੰਚ-ਉਚਾਵਿ-ਚਖਾਵਤ[9], ਮੁਜਰਾ-ਰਾਮ-ਰਮੇਤੀ[10]B ॥
ਪਕਰ ਪਕਰ ਭੁਜ ਲੇਤ ਪਰਸਪਰ, ਸਮਧਿ ਮਿਲਾਵC ਬਰੇਤੀ[11] ॥
ਵਾਰਤਿ-ਬੇਲ ਸੁਰਨ-ਕੀ-ਅਬਲਾ[12], ਲਾਰਾD ਦੇਤ-ਠਕੇਤੀ[13] ॥੧੦॥੨੪੦॥੨੫੫੯॥

ਜੋਰ ਜੋਰ ਦਲ ਭਿਰੇ ਦੁਬਹੀਆ[14], ਕੁੜਮ-ਕੁੜਮ-ਭਟ-ਭੇੜੇ[15] ॥
ਪ੍ਰੱਛ-ਪ੍ਰੱਛ[16] ਸੁਭਟਨ ਕਹਿ ਲੇਵਤਿ, ਅੱਛਰ[17] ਚਤੁਰ ਘਨੇਰੇ ॥
ਲੈ ਲੈ ਫੇਰੇ ਹੂਰ ਬਿਵਾਹਤ, ਜੂਝ ਗਏ ਜੇ ਹੇਰੇ ॥
ਗਏ ਬਿਵਾਹE ਸੁਰਪੁਰੀ ਹੂਰਨ, ਕੀਨੇ ਸੁਰਗ-ਬਸੇਰੇ ॥੧੧॥੨੪੧॥੨੫੬੦॥

ਸਮਰ ਸੁਯੰਬਰ ਜੋ ਕੋਈ ਗਾਵੈ, ਦੇਵਨ ਅਸੁਰ ਪਵਾੜਾ[18] ॥
ਨਾਠੈਂ ਸੋਗ ਕਲੇਸ ਚਿਰਨ ਕੇ, ਬਾਢੈ ਸਮਰ-ਜਜਕਾਰਾ[19] ॥
ਹਿਤ ਸੋਂ ਜੋ ਕੋ ਪ੍ਰਾਤਹ ਗਾਵੈ, ਲਹੈ-ਮੋਖ-ਫਲ-ਚਾਰਾ[20] ॥
ਦਾਸ ਗੋਬਿੰਦ ਫਤਹ ਸਤਿਗੁਰੂ ਕੀ, ਗੀਤਾ ਸਮਰ[21] ਉਚਾਰਾ ॥੧੨॥੨੪੨॥੨੫੬੧॥ਬਰਹੀ ੧॥

---

੧-੨. ਸੂਰਮਿਆਂ ਦਿਆਂ ਅੰਗਾਂ ਵਿੱਚ ਜਿਹੜੇ ਘਾਵ ਸੋਭਦੇ ਹਨ (ਇਹੋ ਈ) ਜੜਤਕਾਰੀ ਵਾਲੇ ਸ਼ੋਭਨੀਕ ਗਹਿਣੇ ਹਨ। ੩. ਦਮਕਦੇ ਹੋਏ ਰਤਨ (ਵੇਖਣ ਵਾਲਿਆਂ ਨੂੰ) ਲੁਭਾਯਮਾਨ ਕਰਦੇ ਹਨ। ੪-੫. (ਜਿਨਾਂ ਦੇ) ਅੰਗ ਬਾਣਾਂ ਨਾਲ ਪ੍ਰੋਏ ਹੋਏ ਹਨ (ਮਾਨੋ ਕਿ ਉਹਨਾਂ ਨੇ ਇਹੋ ਹੀ ਸਿੰਗਾਰ ਸਾਜਿਆ ਹੈ। ੬. ਚੰਬੜ ਚੰਬੜ। ੭. (ਮਾਨੋ ਕਿ) (ਬਿਹਾਵਨਿ) ਜਾਣੇ ਲਗਿਆਂ ਨੂੰ ਵਿਦਾ ਕਰਦੇ ਹਨ (ਇਸ ਵਾਸਤੇ ਜੱਫੀਆਂ ਪਾ ਪਾ ਮਿਲਦੇ ਹਨ। ੮.(ਮਾਨੋਕਿ) ਇਹ ਜਾਂਞੀਆਂ ਨੂੰ ਹਾਰ ਪੌਂਦੇ ਹਨ। ੯-੧੦. (ਜਿਹੜੀਆ ਤਲਵਾਰਾਂ) ਧੂਹ ਧੂਹ ਕੇ ਉੱਚੀਆਂ ਕਰਕੇ ਮਾਰਦੇ ਹਨ (ਇਹ) ਕੰਜਰੀ ਦੇ ਨਾਚ ਦੀ ਪ੍ਰਾਰੰਭਤਾ ਹੈ, ਧੂਹ ਧੂਹ ਉੱਚੀਆਂ ਕਰ ਕੇ (ਤਲਵਾਰਾਂ) ਮਾਰਦੇ ਹਨ (ਇਹ) (ਰਾਜਸ) ਕੰਜਰ ਅਤੇ (ਰਮੇਤੀ-ਰਾਮਜਨੀ) ਕੰਜਰੀਆਂ ਦਾ ਮੁਜਰਾ ਹੈ। ੧੧. (ਮਾਨੋ ਕਿ ਇਹ) ਜਾਂਞੀਆਂ (ਸਮੇਤ) ਕੁੜਮਾਂ ਦਾ ਮੇਲ ਹੈ। ੧੨-੧੩.ਦੇਵਤਿਆਂ ਦੀਆਂ ਇਸਤ੍ਰੀਆਂ ਮਾਲ਼ਾਂ (ਫੁੱਲਾਂ ਦੀਆਂ) ਵਾਰਦੀਆਂ ਹਨ (ਇਹ) ਮਖੌਲ ਦਾ ਲ਼ਾਰਾ ਦੇਂਦੀਆਂ ਹਨ, ਜੋ ਦੇਵ ਇਸਤ੍ਰੀਆਂ ਰੁਪੱਯਾਂ ਨੂੰ ਵਾਰਦੀਆਂ ਹਨ—(ਇਹ) (ਲ਼ਾਰਾ) ਲਾੜੇ ਨੂੰ ਭੁਲੇਖਾ ਪੌਂਦੀਆਂ ਹਨ। ੧੪. ਦੁਪਾਸਿਓਂ। ੧੫. (ਇਹ ਮਾਨੋ ਆਪੋ ਵਿੱਚ ਦੀ) ਕੁੜਮਾਂ ਕੁੜਮਾਂ ਦੇ ਮਿਲ਼ਾਪ ਦਾ ਭੇੜ ਹੈ। ੧੬. ਪਰਖ ਪਰਖ ਕੇ, ਜਾਚ ਜਾਚ ਕੇ। ੧੭. ਅਪਸਰਾ। ੧੮. ਜੰਗ। ੧੯. ਯੁਧ ਦੀ ਵਿਜਯ। ੨੦. ਮੁਕਤ (ਆਦਿਕ) ਚਹੁੰਆਂ ਹੀ ਫਲਾਂ ਨੂੰ ਲਵੇਗਾ, ਸੁੰਦ੍ਰ ਫਲ ਮੁਕਤ ਦਾ ਪਾਵੇਗਾ। ੨੧. ਸਮਰ ਗੀਤਾ ਨਾਮ ਦਾ ਇਹ ਪ੍ਰਸੰਗ, ਜੰਗ ਦਾ ਗੀਤ, ਲੜਾਈ ਦਾ (ਗੀਤਾ) ਗ੍ਰੰਥ।

Aਪਾ:—ਬਿਵਾਹਨ। Bਪਾ:—ਖਿੰਚ ਉਚਾਇ ਚਖਾਵਤ ਮੁਜਰਾ ਬਹਸਤ ਰਾਮ ਰਮੇਤੀ।
Cਪਾ:—ਮਿਲਾਪ। Dਪਾ.—ਲਾਹਾ। Eਪਾ—ਲੈ ਗਏ ਬਿਵਾਨ।

ਅਬ ਮੁਬਾਲਗੇ ਸਵਾਰਾਨ ਦੇਵ ਅਦੇਵ ਦੋ ਦਲ ਜੁਧ ਕਥਨੰ ॥[1]

ਬਿਸਨੁਪਦ ਤਜਲੰਗੀ* ਰੇਖਤਾ[2] ਛੰਦ ॥

[3]ਸੁਨੋ ਅਬ ਕਹਾਨੀ, ਦੋ ਦਲ ਕਾਰਜ਼ਾਰ ॥
[4]ਸੁਰਾਸੁਰ ਪ੍ਰਧਾਨੀ, ਸੁਭਟ ਸ਼ਹ-ਸਵਾਰ ॥
[5]ਨਿਸਰ ਦਲ ਤੇ ਆਏ ਬ-ਮੈਦਾਨਿ ਜੰਗ ॥
[6]ਪਰਾਕ੍ਰਮ ਬਲਵੰਡ ਸ਼ੇਰਾਂ ਨਿਹੰਗ ॥
[7]ਮੁਬਾਰਿਜ਼ ਤਲਬ ਕਰਦ ਜੁੰਬਸ਼ ਜ਼ਿ ਜ਼ਾਇ ॥
[8]ਹਜ਼ਾਹਜ਼ ਕਮਾਂ ਤੀਰ ਫੌਲਾਦ ਸਾਇ ॥
[9]ਬ-ਲਗਜ਼ਸ਼ ਦਰਾਮਦ ਜ਼ਮੀਂ ਕਾਰਜ਼ਾਰ ॥
[10]ਦਲੇਰਾਂ ਮੁਸਾਫ ਅੰਦਰਾਮਦ ਕੱਰਾਰ ॥੧॥੨੪੩॥੨੫੬੨॥
[11]ਦਰਾਂ ਜਾਇ ਗ਼ੂਲਾਂ ਵ ਤਨ ਸਾਖ਼ਤੇ ॥
[12]ਸਮਰ ਜੂਇ ਮਰਦਾਂ ਸਮਰ ਬਾਖ਼ਤੇ[A] ॥
[13]ਸਵਾਰਾਨ ਨਾਮੀ ਸਮਰ ਸਾਖ਼ਤੇ ॥
[14]ਸੁਰਾਸੁਰ ਦਲੇਰਾਨ ਬਰ ਤਾਖ਼ਤੇ[B] ॥
[15]ਕਹੌਂ ਨਾਮ ਤਿਨ ਕੇ ਮੁਫੱਸਲ ਸ਼ੁਮਾਰ ॥
[16]ਦੋ ਸੂ ਜੰਗ ਆਮਦ ਦਰੇ ਕਾਰਜ਼ਾਰ ॥

---

੧. ਹੁਣ ਸ੍ਵਾਰਾਂ ਦੀ ਬਹੁਤ ਕੋਸ਼ਸ਼ ਅਤੇ ਦੇਵਤਿਆਂ ਦੈਂਤਾਂ ਦੇ ਦੋਹਾਂ ਦਲਾਂ ਦਾ ਯੁਧ ਵਰਣਨ ਕਰਦੇ ਹਾਂ। ੨, ਤਿਲੰਗੀ ਰਾਗਣੀ ਵਿੱਚ ਵਿਸਨੁਪਦੇ ਅਤੇ ਰੇਖਤੇ ਛੰਦ ਹਨ। ੩. ਹੁਣ ਦੋਹਾਂ ਦਲਾਂ ਦੇ ਜੰਗ ਦੀ ਕਹਾਣੀ ਸੁਣੋ। ੪. ਦੇਵਤੇ ਤੇ ਦੈਤਾਂ ਮੁਖੀ ਯੋਧਿਆਂ ਅਤੇ ਘੋੜ ਸ੍ਵਾਰਾਂ ਦੀ। ੫. ਮੈਦਾਨਿ ਜੰਗ ਵਿੱਚ ਦਲ ਤੋਂ ਨਿਕਲ ਕੇ ਆ ਗਏ। ੬. ਸ਼ੇਰਾਂ ਅਤੇ ਮਗਰ ਮੱਛਾਂ ਵਾਂਗ ਨਿਰਭਯ ਤੇ ਨਿਧੜਕ ਵਡੀ ਤਾਕਤਵਾਲੇ ਬਲੀ। ੭. ਥਾਂ ਤੋਂ ਹਿਲਣ ਨਾਲ ਹੀ ਜੰਗਜੂ ਸਿਪਾਹੀਆਂ ਨੂੰ ਬੁਲਾਇਆ (ਵੰਗਾਰਿਆ)। ੮. ਫੌਲਾਦੀ ਤੀਰ ਅਤੇ ਕਮਾਨਾਂ ਦੀਆਂ ਅਵਾਜ਼ਾਂ (ਨਿਕਲੀਆਂ)। ੯. ਯੁੱਧ ਦੀ ਧਰਤੀ ਕੰਬਣ ਵਿੱਚ ਆਈ (ਯੁੱਧ ਭੂਮਿਕਾ ਵਿੱਚ ਭੁਚਾਲ ਆਏ)। ੧੦. ਦੁਸ਼ਮਣਾ ਤੇ ਲਗਾਤਾਰ ਹਮਲੇ ਕਰਨ ਵਾਲੇ ਯੋਧੇ ਜੰਗ ਵਿੱਚ ਆਏ। ੧੧. ਉਸ ਥਾਂ ਵਿੱਚ ਦੈਂਤਾ ਅਤੇ ਦੇਵਤਿਆਂ। ੧੨. ਜੰਗਜੂ ਯੋਧਿਆਂ (ਦੈਂਤਾਂ) ਅਤੇ ਜੰਗ ਤੋਂ ਹਾਰਿਆਂ ਹੋਇਆਂ (ਦੇਵਤਿਆਂ ਨੇ ਜੰਗ ਆਰੰਭਿਆ)। ੧੩. ਯੁੱਧ ਲਈ ਸਨੱਧ ਬੱਧ, ਪ੍ਰਸਿੱਧ ਘੋੜਸ੍ਵਾਰ। ੧੪. ਦਲੇਰ ਦੇਵਤੇ ਅਤੇ ਦੈਤ (ਇਕ ਦੂਜੇ) ਤੇ ਦੌੜੇ (ਇਕ ਦੂਜਿਆਂ ਤੇ ਚੜ੍ਹਾਈ ਕੀਤੀ)। ੧੫. ਮੈਂ ਉਨਾਂ ਦੇ ਨਾਮ ਖੋਲ੍ਹਕੇ, ਗਿਣ ਕੇ ਕਹਿੰਦਾ ਹਾਂ। ੧੬. (ਜਿਹੜੇ)ਦੋਹਾਂ ਪਾਸਿਆਂ ਤੋਂ ਯੁੱਧ (ਭੂਮਿਕਾ) ਵਿੱਚ ਲੜਾਈ ਲਈ ਆਏ।

A ਸ੍ਰੀ ਨਾਨਕਿਆਣੇ ਇਸ ਤੁਕ ਦਾ ਪਾਠ ਇਓਂ ਹੈ—

ਦਰਾਂ ਜਾ ਬ-ਮੈਦਾ ਦੋ ਦਲ ਤਾਖ਼ਤੇ ॥ ਸਮਰ ਜੋਏ ਮਰਦਾਂ ਸਮਰ ਬਾਖਤੇ ॥

B ਪਾ:—ਸੁਰਾਸੁਰ ਦਲੇਰਾਂ "ਬਜਾਂ ਤਾਖਤੇ" ਅਤੇ "ਬਰ ਸਾਖਤੇ" ਵੀ ਹੈ। ਬਜਾਂ ਤਾਖਤੇ—ਜਿੰਦਾਂ ਦੌੜੀਆਂ। ਬਰ ਸਾਖ਼ਤੇ—ਉਪਰੋਂ ਸਜੇ ਹੋਏ।

*ਤਿਲੰਗੀ ਤੇ ਤਿਲੰਗ ਦੇ ਲੱਛਣ ਪਿੱਛੇ ਲਿਖ ਆਏ ਹਾਂ! ਰੇਖਤੇ ਦੇ ਲੱਛਣ ਵੀ ਲਿਖ ਆਏ ਹਾਂ।

[1]ਬ-ਮੈਦਾਨਿ ਦਾਦੰਦ ਖ਼ੁਤਲੀ ਰਿਕਾਬ ॥
[2]ਬ-ਚੌਗਾਂ-ਜਹਾਦੰਦ ਮਰਕਬ-ਸ਼ਿਤਾਬ ॥੨॥੨੪੪॥੨੫੬੩॥

ਅਬਯਾਤ ਤਜਲੰਗੀ[3] ਐਜ਼ਾਨA ॥

[4]ਜ਼ਿ ਨਾਚੁਖ਼, ਕਮਾਂ, ਗੁਰਜ, ਗੋਫਨ, ਕਮੰਦ ॥
[5]ਸਿਨਾਂ, ਸਿਪਰ, ਸਮਸਾਮ, ਨੇਜ਼ੇ ਬੁਲੰਦ ॥
[6]ਰਕਾਚਾਕ ਬਰਖਾਸਤ ਦੋ ਸੂ ਨਬਰਦ ॥
[7]ਜ਼ਨਾ ਜ਼ਨ ਜ਼ਦੋ ਕੋਸ. ਚੋਬੇ ਸਪੁਰਦ ॥੩॥੨੪੫॥੨੫੬੪॥*
[8]ਬਰ ਅਫਰਾਖ਼ਤੰਦ ਪਰ ਨਿਸ਼ਾਨੀ ਦਰਫਸ਼ ॥
[9]ਜ਼ਿ ਅਤਲਸ ਵ ਕ੍ਰਿਪਾਸ ਰਖ਼ਸ਼ਾਂ ਦਰਖ਼ਸ਼ ॥
[10]ਦਮਾ ਦਮ ਜ਼ਨਾਂ ਤੇਗ ਤੀਰੋ ਤੁਫੰਗ ॥
[11]ਦਵਾਂ ਪੀਲ ਅਫਰੀਤ ਗੁਰਰਾਂ ਪਿਲੰਗ ॥
[12]ਜਮਾ ਦਰ ਜਮਾ ਤੀਰ ਬਾਰਾਂ ਚੁ ਮੇਗ ॥
[13]ਜ਼ਿ ਬਾਦੋ ਬਰਫ ਕੋਹ ਬਾਰਿਸ਼ ਵ ਤੇਗ ॥

---

੧.ਖ਼ਤਲਾਨ ਦੇ ਘੋੜੇ ਮੈਦਾਨ(ਜੰਗ)ਵਿੱਚ ਸੁੱਟੇ ।੨.ਡੰਡਿਆਂਦੇ ਤਜਰਬਾਕਾਰ(ਪੋਲੋ ਖੇਡਣ ਦੇ ਉਪਰ ਲੱਗੇ ਹੋਏ)ਅਤੇ ਕਾਹਲੇ ਘੋੜੇ। ੩. ਅਬਯਾਤ ਬੈਂਤ ਦੀ ਜਮਾ ਹੈ.ਛੰਦ, ਸ਼ਿਅਰ, ਤਜਲੰਗੀ (ਤਿਲੰਗੀ) ਉਂਗਲੀਆਂ ਨਾਲ ਵਜੋਣ ਵਾਲੇ ਵਾਜੇ ਵਾਲਾ (ਤਿਲੰਗ ਪਦ ਦਾ ਅਰਥ ਫਾਰਸੀ ਲੁਗਾਤਾਂ ਵਿੱਚ "ਉਂਗਲੀਆਂ ਨਾਲ ਡਫ ਆਦਿ ਦਾ ਵਜੋਣਾ" ਹੈ ਜਿਸ ਤੋਂ ਇਹ ਤਿਲੰਗੀ ਸ਼ਬਦ ਬਣਿਆ ਹੈ। ਭਾਵ—ਉਹ ਬੈਤ ਹਨ ਜਿਹੜੇ ਡਫਾਂ ਨਾਲ ਵਜਾ ਕੇ ਗਾਇਨ ਕੀਤੇ ਜਾਂਦੇ ਹਨ)। ਤਿਲੰਗੀ ਇਕ ਰਾਗਣੀ ਦਾ ਨਾਮ ਵੀ ਹੈ। ਰਾਗਮਾਲਾ ਵਿੱਚ ਇਸਨੂੰ ਮਾਲਕੌਸ ਦੀ ਪਹਿਲੀ ਇਸਤ੍ਰੀ ਮੰਨਿਆ ਹੈ ਯਥਾ, "ਤੇਲੰਗੀ ਦੇਵਕਰੀ ਆਈ" ਤੁਲੰਗੀ ਫਕੀਰਾਂ ਵਾਲਾ ਤਿਲੰਗ ਦੇਸ਼ ਦਾ, ਤਿਲੰਗਾਨੇ ਦਾ, ਦੱਖਿਣ ਦਾ। (ਆਜ਼ਾਨ)ਅਵਾਜ਼,ਨਮਾਜ਼ ਦੇ ਵੇਲੇ ਦੀ ਬਾਂਗ ਕੰਨਾਂ ਵਿੱਚ ਪੈਣਵਾਲੀ ਧੁਨਿ। ਭਾਵਾਰਥ:—ਤਿਲੰਗੀ ਰਾਗਣੀ ਅਤੇ ਬੈਤ ਭੀ ਅਥਵਾ ਡਫਾਂ ਨਾਲ ਗੋਣ ਵਾਲਿਆਂ ਬੈਤਾਂ ਦੀ ਧੁਨਿ। ੪. ਛੋਟੇ ਨੇਜ਼ਿਆਂ, ਧਨੁਖਾਂ, ਗੁਰਜਾਂ, ਗੋਪੀਆਂ, ਫਾਹੀਆਂ। ੫. ਤੀਰਾਂ, ਢਾਲਾਂ, ਤਲਵਾਰਾਂ ਅਤੇ ਵਡੇ ਨੇਜ਼ਿਆਂ ਨਾਲ। ੬. ਦੋਹਾਂ ਪਾਸਿਆਂ ਤੋਂ ਲੜਾਈ ਵਿੱਚ ਸ਼ਸਤ੍ਰਾਂ ਦੀ ਆਵਾਜ਼ ਉੱਠੀ। ੭. ਉਨਾਂ ਦਬਾਦਬ ਚੋਬਾਂ ਮਾਰ ਕੇ ਨਗਾਰੇ ਵਜਦੇ। ੮. ਫੌਜੀ ਝੰਡਿਆਂ ਦੇ (ਨਿਸ਼ਾਨੀ ਦਰਫਸ਼) ਫਰਰੇ ਉਤਾਂਹ ਨੂੰ ਉੱਚੇ ਕੀਤੇ ਹੋਏ ੯. ਅਤਲਸ ਅਤੇ ਕਪਾਹ ਦੇ ਕਪੜਿਆਂ ਨਾਲ ਬਿਜਲੀ ਵਾਂਗ ਚਮਕਦੇ ਹਨ। ੧੦.ਤਲਵਾਰਾਂ, ਤੀਰ ਅਤੇ ਬੰਦੂਕਾਂ ਦਰਾਦਰ ਚਲਾਈਆਂ। ੧੧.ਬਹੁਤ ਸਾਰੇ ਹਾਥੀ ਅਤੇ ਸ਼ੇਰਾਂ ਵਾਂਗ ਗੱਜਣ ਵਾਲੇ (ਯੋਧੇ) ਦੌੜੇ। ੧੨. ਬਹੁਤ ਤੋਂ ਬਹੁਤ ਈ ਤੀਰਾਂ ਦੀ ਵਰਖਾ ਮੀਂਹ ਵਾਂਗੂ ਹੋਈ। ੧੩. ਅਤੇ ਨਾਲ ਦੀ ਹਿਮਾਲਯ ਪ੍ਰਬਤ ਦੀ ਹਵਾ ਵਾਂਗੂ ਤਲਵਾਰਾਂ ਦੀ ਵਰਖਾ ਪਈ।

A ਸ੍ਰੀ ਨਾਨਕਿਆਣੇ ਸਾਹਿਬ ਜੀ ਆਦਿਕ ਬੀੜਾਂ ਵਿੱਚ ਪਾਠ "ਐਜ਼ਨ" ਹੈ ਅਤੇ ਸ੍ਰੀ ਆਨੰਦ ਪੁਰ ਸਾਹਿਬ ਸ਼ਹੀਦ ਬਾਗ ਵਾਲੀ ਬੀੜ ਵਿੱਚ "ਐਜ਼ਾਨ" ਹੈ। ਇਹ ਸ਼ਬਦ ਅਸਲ "ਅਜ਼ਾਨ" ਹੀ ਸੀ ਅਤੇ ਲਿਖਾਰੀਆਂ ਦੀਆਂ ਭੁਲਾਂ ਹੁੰਦਿਆਂ ਹੋਇਆਂ ਦੇ ਰੂਪ ਵਿਗੜੇ ਹੋਏ "ਐਜ਼ਨ" ਤੇ "ਐਜ਼ਾਨ" ਬਣ ਗਿਆ ਹੈ।

* ਇਸ ਬੰਦ ਦੀਆਂ ਸਾਨੂੰ ਸਾਰੀਆਂ ਹੀ ਬੀੜਾਂ ਵਿੱਚ ਚਾਰ ਚਾਰ ਹੀ ਤੁਕਾਂ ਮਿਲੀਆਂ ਹਨ, ਅਜੇ ਉਪਰੋਕਤ ਪਾਠ ਹੋਰ ਵੀ ਖੋਜ ਦਾ ਮੁਥਾਜ ਹੈ। ਵੇਖੋ ਬੀੜ ਸ੍ਰੀ ਨਾਨਕਿਆਣਾ ਸਾਹਿਬ (ਸੰਗਰੂਰ) ਅਤੇ ਸ਼ਹੀਦਬਾਗ (ਆਨੰਦਪੁਰ ਸਾਹਿਬ) ਆਦਿਕ।

[1]ਹਲਾਚਾਲ ਥੀਰਾਂ ਧਮਾਧੰਮ ਸੇਲ ॥
[2]ਜ਼ਪਾਜ਼ਪ ਸ਼ਮਸ਼ੇਰ ਮੁਨਜਨੀਕੋ ਗ਼ੁਲੇਲ ॥੪॥੨੪੬॥੨੫੬੫॥
[3]ਸਵਾਰਾਂਨ ਜੰਗੀ ਕੁਸ਼ਾਦੰਦ ਬਾਲ ॥
[4]ਦੁ ਸੂ ਕਲਬ ਗਹ ਤੰਗ ਆਮਦ ਉਬਾਲ ॥
[5]ਦਵੀਦਹ ਦਹਨ ਲਬ ਬਰਾਵਰੁਦ ਕਾਫ ॥
[6]ਕੁਸ਼ਾਦਹ ਦਹਨ ਹਮਚੂੰ ਤਿਸ਼ਨਹ ਸਦਾਫ ॥
[7]ਰਵਾਂ-ਰਵ ਜ਼ਨਾਂ ਗੁਰਜ਼ ਜਮਧਰ ਜ਼ਬਰ ॥
[8]ਜ਼ਨੂਨੇ ਦਰਾਮਦ ਦਲੇਰਾਨ ਹੁਜ਼ਬਰ ॥
[9]ਬਪੱਰੀਦ ਹਨਚੂੰ ਉਕਾਬੇ ਕੁੰਜਸ਼ਕ ॥
[10]ਸ਼ਿਕਾਰੇ-ਪਿਲੰਗਾਨ ਆਹੂ-ਅਲਫਸ਼ ॥੫॥੨੪੭॥੨੫੬੬॥
[11]ਰਵਾਂ ਸ਼ੁਦ ਚੁ ਦਰਯਾਯ ਖ਼ੂਨੇ ਜ਼ਰਫ ॥
[12]ਜ਼ਮੀਂ ਲਾਲ ਗੂੰ ਸ਼ੁਦ ਚੁ ਰੰਗੇ ਸ਼ੰਗਰਫ ॥
[13]ਦਵੀਦੰਦ ਖ਼ੁਬਸਾਨ ਗ਼ਰੂਰੀ ਪਲੀਤ[A] ॥
[14]ਜਿਨੋ, ਭੂਤ, ਬੈਤਾਲ, ਜੁੱਗਨਿ, ਅਫਰੀਤ ॥
[15]ਬ-ਨੋਸ਼ੰਦ ਖ਼ੂਨੇ-ਦਲੇਰਾਂ ਬਸ਼ਾਦ ॥
[16]ਕੁਨਦ ਰਕਸ਼ ਅਲਹਾਨ ਮੁਗ਼ੱਨੀ ਬ-ਯਾਦ[B] ॥
[17]ਮੁਤਰਬ ਸਰੋਦਾਂ ਬ-ਨਵਾਖਤ ਸਾਜ਼ ॥
[18]ਬ-ਗ਼ੁਲਾਨ ਜਿੱਨੋ ਖ਼ਬੀਸਾਂ ਬ-ਨਾਜ਼ ॥੬॥੨੪੮॥੨੫੬੭॥

---

੧.ਘੋੜਿਆਂ ਦੀ ਭੱਜ ਦੌੜ ਹੋਈ,ਨੇਜ਼ਿਆਂ ਦੇ ਧਮਾਕੇ ਤੇ ਧਮਾਕੇ ਪਏ । ੨.ਤਲਵਾਰਾਂ, ਗੋਪੀਏ ਅਤੇ ਗੁਲੇਲਾਂ ਫੁਰਤ ਦੀ ਚਲ ਪਈਆਂ ।੩. ਜੰਗੀ ਸੁਆਰਾਂ ਦੇ ਕੇਸ਼ ਖੁੱਲੇ ਹੋਏ । ੪.ਯੁੱਧ ਭੂਮਿਕਾ ਵਿੱਚ ਦੋਹੀਂ ਪਾਸੀਂ ਦਿਲਾਂ ਨੂੰ ਜੋਸ਼ ਆਏ । ੫.ਸਾਰਿਆਂ ਦੇ ਮੂੰਹ ਖੁਲੇ ਹੋਏ (ਟੱਡੇ ਹੋਏ) ਤੇ ਲਬਾਂ (ਪਾਣੀ) ਬਾਹਰ ਕਢੀ ਹੋਈ ਦੌੜੇ । ੬. ਸਿੱਪਾਂ ਵਾਂਗ ਪਿਆਸਿਆਂ ਨੇ ਮੂੰਹ ਟੱਡੇ ਹੋਏ । ੭. ਗੁਰਜ ਅਤੇ ਭਾਰੀ ਕਟਾਰਾਂ ਦਬਾਦਬ ਚਲੀਆਂ । ੮. ਕ੍ਰੋਧਵੰਤ ਯੋਧੇ ਮਸਤੀਆਂ ਵਿੱਚ ਆ ਗਏ । ੯. (ਇਸਤਰਾਂ ਯੋਧੇ) ਉੱਡੇ (ਜੰਗ ਨੂੰ ਚੜ੍ਹੇ) ਜਿਸਤਰਾਂ ਉਕਾਬ ਚਿੜੀਆਂ ਤੇ ਜਾਂਦੇ ਨੇ । ੧੦.(ਅਤੇ) ਸ਼ੇਰ ਘਾਹ(ਖਾਣ ਵਾਲਿਆਂ) ਹਰਨਾ ਦਾ ਸ਼ਿਕਾਰ ਕਰਦੇ ਹਨ । ੧੧. ਲਹੂ ਗਹਿਰੇ ਦਰਯਾ ਵਾਂਗੂ ਚਲ ਪਿਆ । ੧੨. ਧਰਤੀ ਸਿੰਗਰਫ ਦੇ ਰੰਗ ਵਾਂਗੂ ਲਾਲਰੰਗ ਹੋ ਗਈ । ੧੩. ਅਭਿਮਾਨੀ ਨਾਪਾਕ ਅਤੇ ਅਪਵਿਤ੍ਰ ਹਸਤੀਆਂ ਦੇਖੀਆਂ । ੧੪. ਜਿੰਨ, ਭੂਤ. ਬੈਤਾਲ, ਯੋਗਣੀਆਂ ਅਤੇ ਦੇਉ । ੧੫. ਦਲੇਰਾਂ ਦੇ ਲਹੂ ਖੁਸ਼ੀ ਨਾਲ ਪੀਂਦੇ ਹਨ । ੧੬. ਗਵੱਯੇ ਖ਼ਿਆਲ ਨਾਲ, ਰਾਗ ਅਤੇ ਨਾਚ ਕਰਦੇ ਹਨ । ੧੭.ਰਾਗੀਆਂ ਨੇ, ਰਾਗਾਂ ਨਾਲ ਖ਼ੁਸ਼ ਕਰਨ ਦੇ (ਸਾਜ਼) ਵਜਾਏ । ੧੮. ਦੇਤਾਂ, ਜਿੰਨਾਂ ਅਤੇ ਅਪਵਿਤ੍ਰ ਹਸਤੀਆਂ ਲਈ ਸ਼ੌਕ ਨਾਲ (ਕੀਤੇ) ।

A ਪਾਠਾਂਤ੍ਰ ਇਸ ਤੁਕ ਦਾ ਇਓਂ "ਦਵੀਦੰਦ ਦਰਖ਼ਸ਼ਾਂਨ ਗੁਲਾਂ ਪਲੀਤ" ਵੀ ਲਿਖਿਆ ਹੋਇਆ ਮਿਲਦਾ ਹੈ ।

B ਨਾਨਕਿਆਣੇ ਆਦਿਕ ਬੀੜਾਂ ਵਿੱਚ ਇਸ ਤੁਕ ਦਾ ਪਾਠ ਅਸ਼ੁੱਧ ਹੈ । ਨਮੂਨੇ ਦੇ ਤੌਰ ਨਾਲ ਵੇਖੋ —

"ਕੁਨਦ ਰਕਸ ਅਲਹਾਸ ਮੁਗਨੀ ਮਯਾਤ"

[੧]ਮਏ ਨੋਸ਼ ਮਖ਼ਮੂਰ ਬਾਸ਼ੰਦ ਜ਼ੂਤ ॥
[੨]ਰਨਾਬੂਲ ਕਬਾਬੇ ਜਿਗਰ ਰਾਜਪੂਤ ॥
[੩]ਜਹਾਂਦੰਦ ਦਰ ਖ਼ੂਨ ਦਰਿਆਯ ਸ਼ਨਾਬਰ ॥
ਜਹਾਂਦੰਦ [੪]ਤੁਰਕੀ ਬ-ਮੈਦਾਂ ਤਗਾਵਰ ॥
[੫]ਗਿਲੇਵਾਜ਼ ਕਰਗਸ ਜ਼ਗਨ ਬੂਮ ਗ਼ੂਲ ॥
[੬]ਜਿੰਨ ਖ਼ੁਬਸ ਅਫਰੀਤ ਖ਼ੁਰਮਸ਼ ਸੰਗ਼ੂਲ ॥
[੭]ਖ਼ੁਰਾਂਦਲ ਹਮ-ਮਰਦਾਨਿ-ਜੰਗੀ-ਮਰੀਦ ॥
[੮]ਬ-ਨੋਸ਼ੰਦ ਖ਼ੂਨੇ-ਦਲੇਰਾਂ ਗ਼ੁਰੀਦ ॥੭॥੨੪੯॥੨੫੯੮॥

ਅਥਯਾਰ ਤੇਲੰਗੀ ॥

[੯]ਸਦਾਏ ਜ਼ਨਾ ਕੋਸ ਗ਼ਰਰਾਂ ਚੁਗਾਦ ॥
[੧੦]ਦੁਹਲ ਦਫ ਸਥਗ਼ ਸੁਰ ਕ਼ਜਾਮਤ ਨਜਾਦ ॥
[੧੧]ਸ਼ਗਾਲਾਨ ਸ਼ੇਰਾਨ ਗੁਰਗੋ ਪਿਲੰਗ ॥
[੧੨]ਮਗਰ ਖ਼ਿਰਸ ਰੋਬਾਹ ਸਾਬੇ ਨਿਹੰਗA ॥

---

੧. ਜ਼ੂਤ ! ਸ਼ਰਾਬ ਪੀ ਕੇ ਮਸਤ ਹੋ ਗਏ। ੨. ਰਾਜਪੂਤਾਂ ਦੇ ਜਿਗਰਾਂ ਦਾ ਮਾਸ ਭੁੰਨ ਭੁੰਨ ਕੇ ਖਾਂਦੇ ਸਨ। ੩. ਲਹੂ ਦਰਿਆਯ ਦੇ ਤਾਰੂ (ਖ਼ੂਨੀ ਪੰਧੇ) ਲੜੇ। ੪. ਤੁਰਕਸਤਾਨ ਦੇ ਤ੍ਰਿਖੇ ਘੋੜੇ ਮੈਦਾਨ ਵਿੱਚ ਉੱਠੇ। ੫. ਚੀਲਾਂ, ਗਿਰਝਾਂ, ਇਲਾਂ, ਉਲੂਆਂ, ਦੇਆਂ। ੬. ਦੇਆਂ, ਜਿੰਨਾਂ, ਖ਼ਬੀਸਾਂ ਅਤੇ ਅਫਰੀਤਾਂ (ਬਦਾਂ) ਤੋਂ ਨਿਕਲਿਆ ਹੋਇਆ ਲਹੂ, ਇਤਨੇ ਵਿਸਤਾਰ ਵਾਲਾ ਹੈ ਕਿ ਜਿਹੜਾ ਤਰੰਗਾਂ ਭਰੇ ਪਾਣੀ ਨਾਲ ਭਰੇ ਹੋਏ ਦਰਿਆਵਾਂ ਵਾਂਗ ਹੈ। ੭. ਸਾਰੇ ਹੀ ਜੰਗ ਵਿਚ ਮਰੇ ਹੋਏ ਯੋਧਿਆਂ ਨੂੰ ਖਾ ਲਿਆ। ੮. ਦਲੇਰਾਂ ਦੇ ਲਹੂ ਨੂੰ ਰਜ ਕੇ ਪੀ ਲਿਆ। ੯. ਜਦੋਂ ਨਗਾਰਿਆਂ ਦੀਆਂ ਆਵਾਜ਼ਾਂ ਭਰੋਟੀ ਧੁਨਿ ਨਾਲ ਗੱਜੀਆਂ। ੧੦. ਢੋਲ, ਡੱਫਾਂ ਅਤੇ ਰੌਂਪਦਾਰ ਤੂਤੀਆਂ ਅਤੇ ਵਾਜਿਆਂ ਦੀਆਂ ਭਯਾਨਕ ਆਵਾਜ਼ਾਂ ਨਾਲ ਤੇ ਯੋਧਿਆਂ ਦੇ ਮਰਨ ਮਾਰਨ ਮਾਨੋ ਕਿ ਵਾਜਿਆਂ ਕ਼ਯਾਮਤ ਨੂੰ ਪ੍ਰਗਟ ਦਿੱਤਾ ਹੈ। ੧੧-੧੨. ਸ਼ਗਾਲਾਨ (ਸ੍ਰਿਗਾਲ)—ਗਿਦੜ, (ਸ਼ੇਰਾਨ) ਸ਼ੇਰ, (ਗੁਰਗ) ਬਘਿਆੜ, (ਪਿਲੰਗ)—ਬੱਬਰ ਸ਼ੇਰ, ਰਿੱਛ (ਖ਼ਿਰਸ)—ਰਿੱਛ, (ਰੋਬਾਹ-ਰੂਬਾਹ)—ਲੂੰਬੜ, (ਸਾਬੇ)—ਤੇਜ਼ ਦੌੜਨ ਵਾਲਾ ਘੋੜਾ (ਨਿਹੰਗ)—ਘੜਿਆਲ, ਮੰਸਾਰ, ਮਗਰ ਮੱਛ (ਧੁਰਮਾ) ਇਹ ਸਾਰੇ ਹੀ ਜਾਨਵਰ ਏਸ ਪ੍ਰਕਾਰ ਦੇ ਪਿਛੇ ਤੈਰਾਕ ਮਗਰਮੱਛ ਸਨ।

A ਇਸ ਛੰਦ ਦਾ ਅਰਥ ਯੋਧਿਆਂ ਦੀ ਤਾਰੀਫ਼ ਵਿੱਚ ਉਪਮੇਯ ਲੁਪਤਾ ਉਪਮਾਲੰਕਾਰ ਰਾਹੀਂ ਵੀ ਹੋ ਸਕਦਾ ਹੈ ਅਤੇ ਯੁੱਧ ਭੂਮਿਕਾ ਦੇ ਮੁਰਦਿਆਂ ਨੂੰ ਭੱਛ ਕਰਨ ਲਈ ਆਏ ਹੋਏ ਜਾਨਵਰਾਂ ਰਾਹੀਂ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ। ਪਰ ਵਿਚਾਰ ਇਹ ਪੈਂਦਾ ਹੈ ਕਿ ਮਗਰਮੱਛ ਪਾਣੀ ਵਿਚਲੇ ਮੁਰਦਿਆਂ ਨੂੰ ਤਾਂ ਖਾ ਸਕਦਾ ਹੈ, ਪਰ ਜੰਗ ਭੂਮਿ ਦੇ ਮੁਰਦਿਆਂ ਲਈ ਇਹ ਨਹੀਂ ਆ ਸਕਦਾ। ਜਿਸ ਦੀ ਵਜ੍ਹਾ ਨਾਲ "ਵਿਰੁਧਮਾਲੰਕਾਰ" ਬਣ ਜਾਂਦਾ ਹੈ। ਕੰਦੀ ਵੀ ਇਸ ਛੰਦ ਵਿੱਚ ਕ੍ਰਿਯਾਵਾਚੀ ਸ਼ਬਦ ਨਹੀਂ ਆਇਆ ਇਸ ਲਈ ਇਸ ਵਿੱਚ ਸ਼ੰਕਾ ਹੈ ਕਿ ਇਸ ਦੇ ਪਾਠ ਵਿੱਚ ਫ਼ਰਕ ਹੈ। ਓਸ ਥਾਨ ਤੋਂ ਇਸ ਪੰਨਾ ਵਿਚ ਹੀ ਪਾਠਾਂਤਰ "ਸਗਾਲਾਨ" ਦੀ ਥਾਂ "ਸਰਾਲਾਨ" ਅਤੇ "ਸਾਬੇ" ਦੀ ਥਾਂ "ਖਾਬੇ" ਮਿਲੇ ਹਨ ਪਰ ਇਹ ਵੀ ਅਸ਼ੁਧ

[1]ਲਸ਼ਕਰ ਬੇਰੂੰ ਸ਼ੁਦ ਜਵਾਨਾ ਬਜੰਗ ॥
[2]ਕਿ ਬਿਸਯਾਰ ਈਂ ਮਰਦ ਸ਼ੁਦ ਜਾਇ ਤੰਗ ॥
[3]ਕਸ਼ ਕਸ਼ ਸ਼ੁਦੋ ਪਾਇ ਲਗਜ਼ਸ਼ ਰਸੀਦ ॥
[4]ਕਿ. ਦੀਵਾਨਗੀ ਜੰਗ-ਜੂਆਂ ਦਵੀਦ ॥੮॥੨੫੦॥੨੫੬੯॥
[5]ਜ਼ਖ਼ਮ ਬਰ ਜ਼ਖ਼ਮ ਤੇਗ਼ ਕਰਦੰਦ ਗਰਮ
[6]ਸ਼ੁਦੋ ਪਾਰਹ ਪਾਰਹ ਮਹਵਸ਼ੀ ਇਰਮ[A]
[7]ਜ਼ਿ ਪਿਸਤਾਨ ਜੋਸ਼ਨ ਰਵਾਂ ਸ਼ੁਦ ਚੁ ਸ਼ੀਰ
[8]ਚਸ਼ੀਦੰਦ ਤਿਫਲਾਨ ਮੈਲੇ ਕਸੀਰ[B] ॥
[9]ਕਫਨ ਅੰਦੋਖ਼ਤ ਆਂ ਜਾ ਪਲਾਸੀ ਹਰੀਰ
[10]ਜ਼ਦੰਦ ਗੋਰਸ਼ੈਦ[C] ਅਫਗਨਾ ਤੇਗ਼ ਤੀਰ ॥

---

੧. ਜੰਗ ਵਿੱਚ ਜੋ ਯੋਧੇ ਫੌਜ ਤੋਂ ਬਾਹਰ ਹੋਏ। ੨. ਓਹ ਇਹ ਕਿ ਮਰਦ ਬਹੁਤ ਸਨ (ਜਿਸ ਵਜ੍ਹਾ ਨਾਲ) ਜਗ੍ਹਾ ਤੰਗ ਹੋ ਗਈ ੩. ਖਿੱਚ ਧੂਹ ਹੋਈ ਅਤੇ ਪੈਰਾਂ ਤਕ ਹਿਲੋਰਾ ਪੁਜਿਆ (ਪੈਰ ਹਿੱਲ ਗਏ)। ੪. ਜੋ ਪਾਗਲਪੱਨਾ ਯੋਧਿਆਂ ਵੱਲ ਦੌੜਿਆ (ਅਰਥਾਤ ਯੋਧੇ ਘਬਰਾ ਗਏ)। ੫. ਵਾਰ ਤੇ ਵਾਰ ਚਲਾਏ ਅਤੇ ਤਲਵਾਰਾਂ ਗਰਮ ਕੀਤੀਆਂ (ਕਾਲ੍ਹੀ ਨਾਲ ਚਲਾਈਆਂ)। ੬. ਬਹੁਤ ਹੀ ਸੁੰਦਰ (ਯੋਧੇ) ਟੁਕੜੇ ਟੁਕੜੇ ਹੋ ਗਏ। ੭. ਛਾਤੀਆਂ ਦੀਆਂ ਸੰਜੋਆਂ ਵਿੱਚੋਂ ਅਰਥਾਤ ਸੰਜੋਆਂ ਵਾਲਿਆਂ ਯੋਧਿਆਂ ਦੀਆਂ ਹਿੱਕਾਂ ਵਿੱਚੋਂ ਸ਼ਸਤ੍ਰ ਅਸਤ੍ਰਾਂ ਦਾ ਦੁਧ ਜਦੋਂ ਚਲਿਆ। ੮. ਬਹੁਤ ਸਾਰੇ ਕੁੱਬੇ (ਮੈਲੇ-ਕੁੱਬੇ)—ਬੱਚਿਆਂ ਨੇ ਪੀਤਾ (ਜਿਨਾਂ ਨੇ ਵੀ ਸ਼ਸਤ੍ਰ ਅਸਤ੍ਰਾਂ ਦਾ ਦੁੱਧ ਪੀਤਾ, ਉਹ ਕੁੱਬੇ ਹੋ ਗਏ ਅਰਥਾਤ ਸ਼ਸਤ੍ਰਾਂ ਦੇ ਲਗਣ ਨਾਲ ਈ ਜ਼ਖ਼ਮੀ ਹੋ ਕੇ ਧਰਤੀ ਤੇ ਡਿਗ ਪਏ। ੯. ਉਸ ਥਾਂ ਪਲਾਸ ਦਿਆਂ ਅਤੇ ਹਰੀਰ ਦਿਆਂ ਖਫੱਣਾ ਵਿੱਚ (ਮੁਰਦਿਆਂ ਨੂੰ) ਇਕਠਾ ਕੀਤਾ। ੧੦. ਵਡਿਆਂ ਬਹਾਦਰਾਂ ਤਲਵਾਰਾਂ ਅਤੇ ਤੀਰ ਚਲੇਣ ਵਾਲਿਆਂ ਨੂੰ ਖਾਤਿਆਂ ਵਿੱਚ ਪਾ ਦਿੱਤਾ।

A ਇਸ ਬੈਂਤ ਵਿੱਚ ਤਿੰਨ ਪਾਠਾਂਤਰ ਹਨ। ੧. ਉਪ੍ਰੋਕਤ ਹੈ। ੨."ਸ਼ੁਦੋ ਪਾਰੈ ਪਾਰੈ ਮਹਵਸ਼ੀ ਅਰਮ" ਨਾਨਕਿਆਣੇ ਵਾਲੀਆਂ ਬੀੜਾਂ ਵਿੱਚ ਹੈ। ੩. "ਸ਼ੁਦੋ ਪਾਰੈ ਪਾਰੈ ਮਹਵਸ਼ਾਂ ਸੀਮ ਨਰਮ" ਅਨੰਦ ਪੁਰ ਸ਼ਹੀਦ ਬਾਗ਼ ਅਤੇ ਸ੍ਰੀ ਹਜ਼ੂਰ ਸਾਹਿਬ ਜੀ ਵਾਲੀਆਂ ਬੀੜਾਂ ਵਿੱਚ ਹੈ ਪ੍ਰੰਤੂ ਉਪ੍ਰੋਕਤ ਪਾਠ ਵਧੀਕ ਸ਼ੁਧ ਪ੍ਰਤੀਤ ਹੁੰਦਾ ਹੈ।

B ਇਸ ਬੈਂਤ ਦੇ ਸਾਰੇ ਦੇ ਸਾਰੇ ਈ ਪਦ ਅਰਥ ਲਈਂਤਾ ਵਿੱਚ ਵੱਧ ਚੜ ਕੇ ਢੁਕਦੇ ਹਨ।

ਇਸ ਦਾ ਪਾਠਾਂਤਰ ਹੋਰ ਵੀ ਮਿਲਿਆ ਹੈ। ਇਸ ਵਿੱਚ ਅੰਤਮਾਨੁਪ੍ਰਾਸ ਅਜੋੜ ਹੋਣ ਤੋਂ ਵਿਗੜਿਆ ਹੋਇਆ ਮਾਲੂਮ ਪੈਂਦਾ ਹੈ—ਪਰ ਅਰਥ ਇਸ ਦਾ ਵੀ ਕੋਈ ਖ਼ਾਮੀ ਨਹੀ ਰੱਖਦਾ। ਪਾਠ ਇਉਂ ਹੈ; ਯਥਾ-"ਜ਼ਿ ਪਿਸਤਾਨ ਰਉਸ਼ਨ ਰਵਾ ਸ਼ੁਦ ਚੁ ਸ਼ੀਰ ॥ ਚਸ਼ੀਦੰਦ ਤਿਫਲਾਨ ਮੈਦਾਂ ਰਸੀਦ ॥" ਭਾਵ ਅਰਥ ਇਹ ਹੈ ਕਿ ਜਦੋਂ ਛਾਤੀਆਂ ਵਿੱਚੋਂ ਦੁੱਧ ਪ੍ਰਗਟ ਹੋ ਕੇ ਚਲਿਆ (ਅਰਥਾਤ ਦਿਲੀ ਜੋਸ਼ ਨੇ ਉਛਾਲਾ ਮਾਰਿਆ) ਤਾਂ ਬਚਿਆਂ ਨੇ ਮੈਦਾਨਿ (ਜੰਗ) ਵਿੱਚ ਪਹੁੰਚ ਕੇ ਪੀਤਾ (ਅਰਥਾਤ ਬਚਿਆਂ ਨੇ ਸ਼ਸਤ੍ਰ ਛਾਤੀ ਤਾਣ ਲਾ ਕੇ ਚਲਾਏ ਅਤੇ ਕਈਆਂ ਨੇ ਛਾਤੀਆਂ ਤਾਣ ਕੇ ਸਹਾਰੇ। ਇਹ ਦੋਹਾਂ ਕਿਸਮਾਂ ਦੇ ਯੋਧਿਆਂ ਦਾ ਖ਼ਾਕਾ ਵਡੇ ਥੋੜੇ ਜਹੇ ਲਫਜ਼ਾਂ ਵਿੱਚ ਅਤੇ ਸਾਦੀ ਫਾਰਸੀ ਵਿੱਚ ਬਿਆਨ ਕਰ ਵਿਖਾਇਆ ਏ। ਕਹੀ ਥੋੜੀ ਜਹੀ ਉਮਰ ਵਿੱਚ ਕਿੱਡੇ ਵਡੇ ਕੰਮ ਨੂੰ ਸਤਿਗੁਰੂ ਜੀ ਕਰ ਗਏ ਹਨ। ਹਿਰਦੇ ਵਿੱਚੋਂ ਨਿਕਲਦਾ ਹੈ ਕਿ ਵਾਹੁ! ਵਾਹੁ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਆਪ ਧੰਨ ਹੋ।

C ਇਸ ਪਦ ਦਾ ਅਰਥ "ਗੋਰ ਸ਼ੈਦ" ਉੱਚਾਰਣ ਕਰਨ ਨਾਲ ਇਉਂ ਬਣਦਾ ਹੈ ਕਿ ਕਬਰ, ਸ਼ੈਦ ਸਰਦਾਰ, ਪੇਸ਼ਵਾ, ਬਜ਼ੁਰਗ, ਮਕਰ, ਫਰੇਬ, ਜਾਦੂ, ਸ਼ਿਕਾਰ ਖੇਡਣਾ। "ਸਰਦਾਰ (ਲੋਕ) ਕ੍ਰਬਰਾਂ 'ਚ ਪਾ ਦਿੱਤੇ।"

[1]ਕਿ ਨਾਲਾਨ ਚੰਗੋ,ਦਫੋ,ਦੂਹਲ,ਕੋਸ ॥
[2]ਸ਼ੁਦਹ ਗੋਸ਼ ਕਰਰਾ ਜ਼ਿ ਤਨ ਬੂਰਦ ਹੋਸ਼ ॥੯॥੨੫੧॥੨੫੭੦॥

[3]ਸਦਾਏ ਨਿਹੰਗਾਨ ਅਫ਼ਰੀਤ ਮਸਤ ॥
[4]ਕਿ ਚਾਲਾਕ-ਚੌਗਾਨ, ਗੁਸਤਾਖ਼-ਦਸਤ ॥
[5]ਦਰੇ ਆਤਸ਼ੀ-ਜ਼ਦA ਦੋ ਸੂ ਨਾਮ ਦਾਰ ।
[6]ਫਿਰਸ਼ਤੈ ਵ ਅਫਰੀਤ ਸਰਾਮਦ ਸਵਾਰ ॥
[7]ਅਜ਼ੀਂ ਤਰਫ ਸੁਰਾਗਨ ਕਸ਼ੀਦੰਦ ਫੌਜ ॥
[8]ਛਿਆਸੀ ਖ਼ਰਬ ਮਰਦ-ਜੰਗੀ ਚੂੰ ਮੌਜ ॥
[9]ਅਜ਼ਾਂ ਸੂ ਪਲੀਦਾਨ ਅਫਰੀਤ ਜ਼ਿਸ਼ਤ ॥
[10]ਨਵ ਦਸ ਖਰਬ ਦਲB ,ਦਮਾ ਪੀਲ ਮਸਤ ॥੧੦॥੨੫੨॥੨੫੭੧॥

[11]ਫਰਾਜ਼ ਆਮਦੰਦ ਦੋ ਤਰਫ ਜੰਗ ਬਾਰ ॥
[12]ਸਰੇ ਨਾਮ ਦਾਰਾਨ ਨਾਮੀ ਨਿਗਾਰ
[13]ਅਜ਼ੀਂ ਸੂ ਸ਼ਹਨ-ਸ਼ਾਹ ਸਰਬਲੋਹ ਫੌਜ ॥
[14]ਜ਼ਮੀਂ ਤਾ ਜ਼ਮਾਂ ਸਰ-ਕਸ਼ੀਦੰਦ ਔਜ ॥
[15]ਅਜ਼ਾਂ ਸੂਯ ਸਵਾਰਾਨ ਸ਼ਹਨਸ਼ਾਹ ਜ਼ਾਦ ॥
[16]ਖ਼ਲਫ ਨਾਮਦਾਰਾਂ ਸ਼ਹੇ ਬੀਰਜ-ਨਾਦ ॥

---

੧.ਕਿ ਚੰਗਾ, ਡੱਫਾਂ, ਢੋਲਾਂ ਅਤੇ ਨਕਾਰਿਆਂ ਨੇ (ਨਾਲਾਨ) ਰੌਲਾ ਪਾਇਆ ਹੋਇਆ। ੨. ਸੁਨਣ ਵਾਲਿਆਂ ਦੇ ਸਰੀਰ ਵਿਚੋਂ ਹੋਸ਼ ਨੂੰ ਲੈ ਗਿਆ ਵਾਜਿਆਂ ਦੀਆਂ ਅਵਾਜ਼ਾਂ ਦੇ ਧੜਕ ਨਾਲ ਈ ਬੇਹੋਸ਼ ਹੋ ਗਏ। ੩-੪. (ਚਾਲਾਕ-ਚੌਗਾਨ) ਤੇਜ਼ੀ ਨਾਲ ਖੂੰਡੀ ਵਾਹੁਣ ਵਾਲਾ ਅਥਵਾ ਜੋ ਡੰਡਿਆਂ ਦੇ ਚਾਲਾਕ ਅਤੇ ਹੱਥਾਂ ਦਾ ਚੰਚਲ ਮਸਤ ਦੈਤਜ (ਅਫਰੀਤ) ਦੈਤਜ ਹਨ (ਉਨਾਂ) ਦੀ ਘੁੜਿਆਲਾਂ (ਵਰਗੀਆਂ) ਆਵਾਜ਼ਾਂ (ਸਦਾਏ) ਹਨ। (ਉਹ ਬਹੁਤ ਡਰਾਵਣੀ ਤਰਹ ਬੋਲਦੇ ਹਨ)। ੫. ਦੋਹਾਂ ਪਾਸਿਆਂ ਦੇ ਨਾਮਵਰ (ਸਰਾਮਦ) ਸਰਦਾਰ (ਜੰਗ ਵਿੱਚ) ਖਰਾਬ ਕੀਤੇ। ੬. ਦੇਵਤੇ ਅਤੇ ਦੈਤਜ ਸੁਾਰ (ਇਕ ਦੂਜੇ ਤੇ) ਗਾਲਿਬ ਹੋਏ। ੭. ਇਸ ਪਾਸੇ ਤੋਂ ਦੇਵਤਿਆਂ ਨੇ ਜੰਗ ਨੂੰ ਫੌਜਾਂ ਖਿਚੀਆਂ। ੮. (ਜਿਨ੍ਹਾਂ ਵਿੱਚ) ਜੰਗੀ ਯੋਧੇ ਲਹਿਰਾਂ ਵਾਂਗ ੮੬,0000000000000 (ਛਿਆਸੀ ਖਰਬ) ਸਨ। ੯. ਉਸ ਪਾਸਿਓਂ ਅਪਵਿਤ੍ਰ ਅਤੇ ਬੁਰਿਆਂ ਦੈਤਾਂ ਦਾ। ੧੦. ਉੱਨੀ ਖਰਬ (੧੯00000000000000) ਦਲ, ਭਯਾਨਕ ਅਤੇ ਮਸਤ ਹਾਥੀਆਂ (ਵਾਲਿਆਂ ਯੋਧਿਆਂ) ਦਾ ਸੀ। ੧੧. ਦੋਹਾਂ ਪਾਸਿਆਂ ਤੋਂ ਯੁੱਧ ਦੀ ਬਰਸਾਤਾਂ (ਫਰਾਜ਼)—ਖੁਲ੍ਹਣ ਵਿੱਚ (ਆਮਦੰਦ) ਆਈਆਂ। ੧੨.ਨਾਮਦਾਰਾਂ ਅਤੇ ਪ੍ਰਸਿੱਧ (ਨਾਮੀ ਨਿਗਾਰ)—ਸਰਦਾਰਾਂ ਦੇ ਉਤੇ। ੧੩.ਇਸ ਪਾਸੇ ਤੋਂ ਸ਼ਹਨਸ਼ਾਹ ਸਰਬਲੋਹ ਦੀ ਫੌਜ (ਨੇ)। ੧੪.ਧਰਤੀ ਤੋਂ ਲੈ ਕੇ ਆਕਾਸ਼ ਤੱਕ ਉਤਾਂਹ ਨੂੰ ਸਿਰ ਖਿੱਚੇ ਹੋਏ (ਲੜਾਈ ਲਈ ਤੱਯਾਰ ਹੋਈਆਂ ਹੋਈਆਂ ਫੌਜਾਂ)। ੧੫. ਉਸ ਪਾਸਿਓਂ, ਸ਼ਹਨਸ਼ਾਹ ਜ਼ਾਦੇ ਸਵਾਰ। ੧੬. ਬਾਦਸ਼ਾਹ ਵੀਰਜਨਾਦ ਦੇ ਨਾਮਵਰ ਸਪੁਤ੍ਰ ਹਨ।

A ਪਾਠਾਂਤਰ "ਦਰੇ ਆਮਦੇ ਜ਼ਦ" ਵੀ ਹੈ।

B ਪਾ:-"ਨਵ ਦਸ ਅਰਬ ਦਲ" ਅਤੇ "ਨਵ ਦਸ ਅਠ ਬ-ਦਲ" ਵੀ ਹੈ।

[1]ਨ-ਮਾਂਦਰਹ ਜ਼ਮੀਂ ਤਾਂ ਜ਼ਮਾਂ ਹੇਚ ਗਾਹ ॥
[2]ਕ੍ਦਮ ਬਰ ਨਿਹਾਦੰਦ ਮੋਰਾਨ ਰਾਹ A ॥
[3]ਚੁਨਾ ਪੁਰ ਸ਼ੁਦਹ ਆਸਮਾਨੋ ਜ਼ਮੀਂ
[4]ਮਹੋ ਮਿਹਰ ਸ਼ੁਦ ਗਰਦ ਲਸ਼ਕਰ ਕਮੀਂ ॥੧੧B ॥੨੫੩॥੨੫੭੨॥

[5]ਹਵਾ ਰਾਹ ਬਸਤੇ ਬਰਫ-ਤਨ ਗੁਰੇਜ਼ ॥
[6]ਜਵਾਂ ਆਮਦੰਦ ਮਰਦ ਕਿਸ਼ਵਰ ਸਤੇਜ਼ ॥
[7]ਕਿ ਤੁਰਕਾਨ ਮਰਦਾਂ ਹੁਜ਼ਬਰਾਨ-ਖ਼ੋਇC ॥
[8]ਸਤੋਹ-ਆਮਦੈ ਈਂ ਵੋ ਆਂ ਤੁੰਦ-ਖ਼ੋਇ
[9]ਹੱਵਾਮ ਤਯੂਰ ਗੁਮ ਕਰਦ ਰਾਹ ॥
[10]ਆਵਾਰਹ ਸ਼ੁਦੰਦ ਹਮਗਿਨਾਂ ਕੀਨਹ ਖ਼ਾਹ ॥
[11]ਬਬਾਜ਼ ਆਮਦੇ ਆਬ ਮੌਜੇ ਰਵਾਂ ॥
[12]ਜ਼ਕਸ਼ ਬੁਰਦ ਹੌਲੇ ਜ਼ਿ ਪਾਇ ਦਵਾਂ ॥੧੨॥੨੫੪॥੨੫੭੩॥

---

੧. ਧਰਤੀ ਤੋਂ ਲੈ ਕੇ ਆਸਮਾਨ ਤੱਕ (ਹੇਚ)—ਕੋਈ ਥਾਂ (ਬਾਕੀ) ਨ ਰਿਹਾ । ੨. (ਮਾਨੋ ਕਿ) ਕੀੜੀਆਂ (ਮੋਰਾਨ) ਨੇ ਰਾਹ ਤੇ ਪੈਰ ਰੱਖੇ ਹਨ (ਭਾਵ-ਬੇਸ਼ੁਮਾਰ ਕੀੜੀ ਦਲ ਚਲਿਆ ਹੈ) । ੩. ਧਰਤੀ ਅਤੇ ਆਸਮਾਨ (ਚੁਨਾ)-ਇਸ ਤਰਾਂ (ਪੁਰ ਸ਼ੁਦਹ)-ਭਰ ਗਏ । ੪. (ਕਿ) ਫੌਜ ਦੀ ਧੂੜ ਨਾਲ (ਮਹੋ-ਮਿਹਰ)-ਸੂਰਜ ਤੇ ਚੰਦ ਵੀ (ਕਮੀਂ-ਕਮੀਨ)-ਮੋਰਚਿਆਂ ਵਿੱਚ ਬਹਿ ਗਏ । (ਭਾਵ-ਸੂਰਜ ਅਤੇ ਚੰਦ ਵੀ ਛਿਪ ਗਏ) । ੫. ਵਾਯੂ ਦੇ ਰਾਹਾਂ ਨੂੰ ਬੰਨ੍ਹ ਕੇ (ਬਰਫ ਵਰਗੇ ਚਿੱਟੇ ਜਿਸਮ ਵਾਲੇ) ਅਕਾਸ਼ ਦੇ ਰਾਹੀਂ ਦੇਵਤੇ ਦੌੜੇ (ਚਲੇ)। ੬. ਦੇਸਾਂ (ਦਿਸਾਤਰਾਂ) ਕਿਸ਼ਵਰ (ਵਲਾਇਤਾਂ ਮੁਲਕਾਂ) ਦੇ ਜਵਾਨ ਮਰਦ (ਸ਼ਤੇਜ) ਲੜਾਈ ਵਿੱਚ ਆਏ । ੭. ਇਹ ਜੋ ਤੁਰਕਾਂ (ਦੈਤਾਂ) ਦੇ (ਹੁਜਬਰਾਨ ਖੋਇ) ਸ਼ੇਰੇਦਿਲ ਯੋਧੇ । ੮. ਅਤੇ ਉਹ ਤੇਜ਼ ਤਬੀਅਤ ਦੇਵਤੇ (ਸਤੋਹ) ਥੱਕ ਗਏ । ੯. ਕੀੜੀਆਂ (ਦੇ ਰਾਹ ਜ਼ਮੀਨ ਦੇ ਹੇਠਲੇ ਰਸਤੇ) ਅਤੇ ਪੰਛੀਆਂ ਦੇ ਰਾਹ ਅਕਾਸ ਦਿਆਂ ਰਸਤਿਆਂ ਨੂੰ ਗੁਮ ਕਰ ਲਿਆ (ਸਭ ਫੌਜਾਂ ਹੀ ਫੌਜਾਂ ਚਲੀਆਂ) । ੧੦. ਸਾਰੇ ਜੰਗ ਨੂੰ ਚਾਹੁਣਵਾਲੇ ਆਵਾਰਹ ਹੋ ਗਏ (ਭਾਵ-ਸੁਤੰਤ੍ਰ ਵਿਚਰਨ ਲਗ ਪਏ) । ੧੧.ਤੁਰੇ ਜਾਂਦੇ ਪਾਣੀ ਦੀ ਲਹਿਰ ਮੁੜ ਆਈ (ਭਾਵ—ਯੋਧੇ ਜੰਗ ਵਿੱਚੋਂ ਮੁੜ ਆਏ) । ੧੨.ਹਾਰ ਅਤੇ ਡਰ ਨਾਲ ਪੈਰ ਤੇਜ਼ ਕਰ ਕੇ ਲੈ ਗਏ ।

A ਇਸ ਬੈਤ ਦਾ ਪਾਠਾਂਤਰ ਭੇਦ ਇਉਂ ਵੀ ਹੈ, ਪਰ ਇਹ ਅਸ਼ੁਧ ਹੈ । ਯਥਾ:—"ਨਮਾਹੈ ਜਮੀ ਤਾ ਜ਼ਮਾ ਹੇਚੁ ਕਾਹ ॥ ਖ਼ਤਮ ਬਰ ਨਿਹਾਦੰਦ ਮੋਰਾਨ ਰਾਹ" ।

ਉਪਰੋਕਤ ਪਾਠ ਆਨੰਦ ਪੁਰ ਸਾਹਿਬ ਸ਼ਹੀਦ ਬਾਗ਼ ਵਾਲੀ ਬੀੜ ਦਾ ਹੈ, ਬ-ਮੁਕਾਬਲੇ ਏਸ ਪਾਠ ਦੇ ਉਹ ਵਧੀਕ ਸ਼ੁਧ ਪ੍ਰਤੀਤ ਹੁੰਦਾ ਹੈ ।

B ਇਸ ਬੰਦ ਦੀਆਂ ਦਸ ਤੁਕਾਂ ਆਈਆਂ ਹਨ ਪ੍ਰਤੀਤ ਹੁੰਦਾ ਹੈ ਕਿ ਦੋ ਪੰਕਤੀਆਂ ਲਿਖਾਰੀ ਦੀ ਭੁੱਲ ਨਾਲ ਏਸ ਅੰਕ ਵਿੱਚ ਆ ਗਈਆਂ ਹਨ ਅਤੇ ਦੋ ਕਿਸੇ ਥਾਂ ਵਿੱਚੋਂ ਛੁਟ ਗਈਆਂ ਹਨ ।

C ਅਸ਼ੁਧ ਪਾਠ ਭੇਦ "ਜ਼ੇ ਤੁਰਆਨ, ਮਰਦਾਂ ਹੁਜ਼ਬਰਹਾਨ ਖੋਇ" ਵੀ ਹੈ ।

[1]ਨ ਜੁੰਬੀਦ ਬਰਗੇ ਜਿ ਸ਼ਾਖ਼ੇ ਦਰਖ਼ਤ ॥
[2]ਸਹਮਨਾਕ ਗਸ਼ਤੇ ਹਮਹ ਜਿਸਨ-ਰਖ਼ਤA ॥
[3]ਫਰਾਜ਼ ਆਮਦੰਦ ਤੁਰਕ ਦੋ ਸੂ ਦਲੇਰ
[4]ਮਿਸਲ ਅਬਰ ਬਾਰਾਂ ਫਰਾਹਮ ਚੂੰ ਸ਼ੇਰ ॥
[5]ਪਲਾਕੇ ਇਰਾਕ਼ੇ ਦਰਖ਼ਸ਼ਾਂ ਚੂੰ ਬਰਕ਼ ॥
[6]ਸ਼ੁਦਹ ਮੇਗ਼ ਬਾਰਾਨ ਪੈਕਾਂ ਬ-ਫਰਕ ॥
[7]ਅਰਬ ਆਹਨੀ ਹਰ ਤਰਫ ਗੋਇ ਬੁਰਦ ॥
[8]ਸ਼ੁਦਹ ਤੀਰਗੀ ਹਸਾਰB ਕ਼ਜਾਮਤ ਸ਼ੁਮੁਰਦ*॥੧੩॥੨੫੫॥੨੫੭੪॥ਬਰਹੀ॥੧॥C

੧. ਦ੍ਰਖਤ ਦੀ ਟਾਹਣੀ ਨਾਲੋਂ ਪੱਤਾ ਵੀ ਨ ਹਿਲਿਆ (ਟਿਕ ਗਏ)। ੨. ਸਾਰੇ ਈ ਇੰਦ੍ਰ ਦੇ ਪੁਤ੍ਰ ਸਹਮਨਾਕ ਹੋ ਗਏ। ੩. ਦੋਹਾਂ ਪਾਸਿਆਂ ਤੋਂ ਦਲੇਰ ਯੋਧੇ ਖੁਲ੍ਹ ਗਏ। ੪ ਬਦਲ ਦੀ ਵਰਖਾਂ ਵਾਂਗੁ ਅਤੇ ਇਕਠਿਆਂ ਸ਼ੇਰਾਂ ਵਾਂਗੁ। ੫. ਇਰਾਕ਼ ਦੀਆਂ (ਪਲਾਕ) ਤਲਵਾਰਾਂ ਬਿਜਲੀ (ਬਰਕ) ਵਾਂਗ (ਦਰਖਸ਼ਾਂ) ਚਮਕਦੀਆਂ ਸਨ। ੬. (ਪੈਕਾਂ) ਤੀਰਾਂ ਦੇ ਮੇਘ ਦੀ ਵਰਖਾ ਦੂਰ ਤੱਕ ਹੋਈ। ੭. ਲੋਹੇ ਦਾ ਬੱਦਲ (ਤੀਰਾਂ ਦੀ ਵਰਖਾ) ਹਰ ਪਾਸਿਓਂ (ਗੋਇ-ਬੁਰਦ) ਬਾਜ਼ੀ-ਲੈ ਗਿਆ (ਬਹੁਤ ਜੋਰ ਨਾਲ ਵਰ੍ਹਿਆ)। ੮. (ਹਯਾਰ) ਹਸ਼ਰਾ ਦੀ (ਤੀਰਗੀ) ਹਨੇਰੀ ਹੋਈ ਜਿਹੜੀ ਪ੍ਰਲਯ (ਕਯਾਮਤ) ਈ ਗਿਣੀ ਜਾਂਦੀ ਹੈ (ਭਾਵ-ਸ਼ਸਤ੍ਰਾਸਤ੍ਰਾਂ ਨਾਲ ਮਹਾਮਾਰ ਮਚੀ)।

A "ਜਿਸਨ ਰਖ਼ਤ" ਸ਼ਬਦ ਤੇ ਵਿਚਾਰ ਦੋ ਰਾਹਾਂ ਵਿਚ ਤਕਸੀਮ ਹੁੰਦੀ ਹੈ ਪ੍ਰੰਤੂ ਆਖਰੀ ਨਤੀਜਾ ਇਹ ਨਿਕਲਦਾ ਏ ਕਿ "ਜਿਸਨ ਰਖ਼ਤ" ਪਾਠ ਸ਼ੁਧ ਨਹੀਂ। ਪਹਿਲੀ ਵਿਚਾਰ ਇਹ ਹੈ ਕਿ ਫਾਰਸੀ ਦੇ ਲਿਹਾਜ਼ ਨਾਲ ਮਿਜ਼ਾਜਨ ਅਰਥ ਵਿੱਚ, "ਲਖ਼ਤੇਜਿਗਰ" ਸ਼ਬਦ "ਔਲਾਦ" ਅਰਥ ਦੇਂਦਾ ਹੈ। ਸ਼ਾਇਦ ਏਥੇ ਵੀ ਅਸਲ ਵਿੱਚ "ਜਿਗਰੇ ਲਖ਼ਤ" ਪਾਠ ਹੋਵੇ ਅਤੇ ਲਿਖਾਰੀ ਦੀ ਭੁੱਲ ਨਾਲ "ਜਿਸਨਰਖ਼ਤ" ਪਾਠ ਬਣ ਗਿਆ ਹੋਵੇ।

ਦੂਜੀ ਵਿਚਾਰ ਸੰਸਕ੍ਰਿਤ ਦੇ ਲਿਹਾਜ ਨਾਲ (ਜਿਸ਼ਣੁ ਰਕਿਸ਼ਿਤ) ਇੰਦ੍ਰ ਕਰ ਕੇ ਰਖਿਆ ਗਿਆ, ਭਾਵ ਜਿਸਦੀ ਰਖਸ਼ਾ ਇੰਦ੍ਰ ਨੇ ਕੀਤੀ ਹੋਵੇ। ਅਤੇ ਜੇ ਇਸੇ ਸ਼ਬਦ ਨੂੰ ਸੰਸਕ੍ਰਿਤ ਵਾਂਗੁ ਅਨ੍ਵਯ ਕਰ ਲਈਏ ਤਾਂ ਸ਼ਬਦ (ਰਕਿਸ਼ਿਤ ਜਿਸ਼ਣੁ) ਇੰਦ੍ਰ ਨੂੰ ਬਚੋਣ ਵਾਲਾ ਅਤੇ ਇੰਦ੍ਰ ਦੇ ਰਖਯਕ ਅਰਥ ਕੀਤਾ ਜਾਵੇ ਤਾਂ ਵੀ ਕੁਝ ਕਾਰਯ ਸਰ ਜਾਂਦਾ ਹੈ। ਕਿਉਂਕਿ ਸਾਹਿਬ ਕ਼ਲਗੀਧਰ ਜੀ ਦੀ ਰਸਨਾ ਉਪਰ ਸੰਸਕ੍ਰਿਤ ਅਤੇ ਅਰਬੀ ਅਥ੍ਵਾ ਹਿੰਦੀ ਅਤੇ ਫਾਰਸੀ ਆਦਿਕ ਵਿਦਯਾਵਾਂ ਸ਼ੁਧ ਵਿਰਾਜਮਾਨ ਸਨ। ਫੇਰ ਵੀ ਸਿਧਾਂਤ ਤੇ ਇਹੋ ਕਿਹਾ ਜਾਵੇਗਾ ਕਿ ਉਪ੍ਰੋਕਤ ਪਾਠ ਲਿਖਾਰੀ ਦੀ ਭੁਲ ਨਾਲ ਅਸ਼ੁਧ ਬਣ ਗਿਆ ਏ।

ਤੀਜੀ ਸੂਰਤਿ ਵਿੱਚ ਫਾਰਸੀ ਸ਼ਬਦ "ਜਸ਼ਨ ਰਖ਼ਤ" ਅਥਵਾ ਰਖ਼ਤੇ ਜਸ਼ਨ ਖ਼ੁਸ਼ੀ ਦਾ ਸਾਮਾਨ, ਪ੍ਰਸੰਨਤਾ ਦੇ ਸਾਧਨ, ਅਰਥ ਨਾਲ ਵੀ ਕਾਰਯ ਪੂਰਾ ਹੋ ਜਾਂਦਾ ਹੈ। ਪਰ ਤਾਂ ਵੀ ਸਿੱਧਾਂਤ ਵਿੱਚ ਇਹੋ ਹੀ ਵਲ ਹੁੰਦਾ ਹੈ ਕਿ ਉਪ੍ਰੋਕਤ ਪਾਠ ਅਸ਼ੁਧ ਹੈ।

ਪਰੰਤੂ "ਜਸ਼ਨੇ ਰਖ਼ਤ" ਨਾਲ ਵਿਚਾਰ ਜ਼ਯਾਦਹ ਢੁਕਦੀ ਹੈ। ਪਰ ਇਹ ਪਾਠ ਅਜੇ ਕਿਸੇ ਬੀੜ ਵਿੱਚ ਲਿਖਿਆ ਹੋਇਆ ਨਹੀਂ ਵੇਖਿਆ। ਜਿਸ ਕਾਰਣ ਸੁਧ ਕਰਨਾ ਕਠਿਨ ਪ੍ਰਤੀਤ ਹੁੰਦਾ ਹੈ। ਉਪ੍ਰੋਕਤ ਵਿਚਾਰ ਮੁਤਾਬਿਕ ਸਾਰੇ ਬੰਤ ਦਾ ਅਰਥ ਇਉਂ ਹੋ ਜਾਂਦਾ ਹੈ—

ਵ੍ਰਿਛਾਂ ਦੀ ਟਾਹਣੀ ਨਾਲੋਂ ਪਤਾ ਵੀ ਨ ਹਿਲਿਆ। (ਇਕਟਕ ਸੁੰਨ ਹੀ ਸੁੰਨ ਹੋ ਗਈ) (ਅਤੇ) ਸਾਰੇ ਹੀ ਖ਼ੁਸ਼ੀਆਂ ਦੇ ਸਾਮਾਨ, ਖੌਫਨਾਕ (ਡਰਾਵਣੇ) ਹੋ ਗਏ।

B ਪਾ:-"ਸ਼ੁਦੇ ਤੀਰਗੀਰ ਹਸਤ"—"ਹੱਥਾਂ ਵਿੱਚ ਤੀਰ ਫੜਨਵਾਲੇ ਹੋਏ", ਵੀ ਹੈ।

C ਇਕ ਬਾਰਾਂ ਛੰਦਾਂ ਦਾ ਗਰੋਹ ਸਮਾਪਤਿ ਹੋਇਆ ॥

* ਏਥੇ ਛੰਦਾਂ ਦੀ ਗਿਣਤੀ ੧੩ ਆਈ ਹੈ। ਪਰੰਤੂ ਅੱਗੇ "ਬਰਹੀ ੧" ਪਾਠ ਲਿਖਿਆ ਹੋਇਆ ਹੈ, ਜਿਸ ਤੋਂ ੧੨ ਦੀ ਗਿਣਤੀ ਸਿੱਧ ਹੁੰਦੀ ਹੈ। ਇਸ ਤੋਂ ਇਹ ਭਾਵ ਨਿਕਲਦੇ ਹਨ ਕਿ ਜਾਂ ਤਾਂ ਅੰਕ ੩॥੨੪੫॥੨੫੬੪॥ ਦਾ ਛੰਦ

ਬਿਸਨੁਪਦ ਭਉਰਾA ਰੇਖ਼ਤਹ ॥

[1]ਮੁਬਾਰਿਕ ਖ਼ਾਸ ਦੋ ਸੂਯ, ਸੁਰਾਸੁਰ ਨਾਮ ਤਿਨ ਭਾਖੋ ॥
[2]ਹਮਹ ਫਰਜ਼ੰਦ ਬਾਸਵ ਕੇ, ਖ਼ਲਫ ਬੀਰਜ-ਨਾਦ ਚਿਤ ਰਾਖੋ ॥
B ਬਾਵਨ-ਕਰ, ਮਲਾਗਰ, ਭਾਨੁ-ਮੁਖ, ਪਿਸਰਾ[3]-ਚਤੁਰਥੋ[4] ਰਾਸਗਹਨਾ ਹੇ ॥
ਕਾਲਭਦ੍. ਅੰਸਰੀਕੇ, ਕੂਅਰ 'ਸਦਰੰਗ ਰਾਨਾ'C ਹੇ ॥

੧. ਖ਼ਾਸ ਦੋਹਾਂ ਪਾਸਿਆਂ ਦੇ ਦੇਵਤੇ ਅਤੇ ਉਨ੍ਹਾਂ ਵੈਤਕ ਬੰਧਿਆਂ ਦੇ ਨਾਮ (ਮੈਂ) ਕਹਿੰਦਾ ਹਾਂ। ੨. ਜਿਨਾਂ ਵਿਚ। ਸਾਰੇ ਹੀ ਇੰਦ੍ਰ ਪੁਤ੍ਰ ਅਤੇ ਵੀਰਜਨਾਦ ਦੇ ਪੁਤ੍ਰ ਹਨ (ਤੁਸੀਂ !) ਇਸ ਕਹਾਣੀ ਵਿੱਚ ਹੀ ਆਪਣੇ ਚਿੱਤ ਨੂੰ ਰਖੋ ! ੩. ਪੁਤ੍ਰ। ੪. ਚੌਥਾ।

A 'ਭਉਰਾ' ਤੇ, ਭ੍ਰਮਰ' ਪ੍ਰਯਾਯ ਹਨ। ਰਾਗਮਾਲਾ ਵਿਚ 'ਭਉਰਾਨੰਦ' ਨਾਮ ਆਇਆ ਹੈ। ਸ਼ਾਇਦ 'ਖਉਖਟ ਅਉ ਭਉਰਾ ਨੰਦ ਗਾਏ' ਦਾ ਅਰਥ 'ਖਉਖਟ 'ਤੇ ਭਉਰਾ ਆਦਿਕ (ਨੰਦ) ਪੁਤ੍ਰ (ਗਾਏ) ਕਹੇ ਹਨ' ਵੀ ਹੋਵੇ। ਪਰੰਤੂ ਸਾਨੂੰ 'ਭਉਰਾ' ਜਾਂ 'ਭਉਰਾਨੰਦ' ਨਾਮ ਵਾਲਾ ਠੀਕ ਰਾਗ ਨਹੀਂ ਮਿਲਿਆ ! 'ਭ੍ਰਮਰ' ਰਾਗ ਵੀ ਕਈ ਰਾਗਾਂ ਵਿਚ ਮਿਲਿਆ ਹੋਇਆ ਹੀ ਮਿਲਿਆ ਹੈ।

ਭ੍ਰਮਰ ਕੁਸੁਮ, ਭ੍ਰਮਰ ਕੋਕਿਲ, ਭ੍ਰਮਰ ਧੁਨਿ, ਭ੍ਰਮਰ ਨਾਰਾਯਣੀ, ਭ੍ਰਮਰ ਭੈਰਵੀ, ਭ੍ਰਮਰ ਖੰਤਰਿ, ਭ੍ਰਮਰ ਸਾਰੰਗ, ਭ੍ਰਮਰ ਸੁਖੀ, ਭ੍ਰਮਰ ਹੰਸੀ, ਕੁਸੁਮ ਭ੍ਰਮਰੀ, ਨਾਦ ਭ੍ਰਮਰੀ, ਨਲਿਨ ਭ੍ਰਮਰੀ ਆਦਿਕ ਰਾਗ ਹੀ ਮਿਲ ਸਕੇ ਹਨ। ਏਥੇ ਸਿਰਫ ਭ੍ਰਮਰ ਕੁਸੁਮ ਦਾ ਹੀ ਲੱਛਣ ਲਿਖਦੇ ਹਾਂ।

ਸਣਮੁਖ ਪ੍ਰਿਯ ਕਰਣਾਟੀ ਠਾਟ ਦੇ ਮੇਲ ਤੋਂ ਭ੍ਰਮਰ ਕੁਸਮ ਅੰਤਰ ਸੰਪੂਰਣ ਰਾਗ ਪੈਦਾ ਹੁੰਦਾ ਹੈ। ਇਸ ਦੀ ਆਰੋਹੀ ਵਿਚ ਰਿਸ਼ਭ ਤੇ ਧੈਵਤ ਵਰਜਿਤ ਹਨ। ਪ੍ਰਾਤਰ ਕਾਲ ਗਾਇਆ ਜਾਂਦਾ ਹੈ।

ਆਰੋਹੀ — ਸ ਗ ਮ ਪ ਨ ਸ। ਅੱਵਰੋਹੀ — ਸ ਨ ਧ ਪ ਮ ਗ ਰ ਸ।

ਨੋਟ:—ਹੋਰ ਨਾਮਾਂ ਦੇ ਲੱਛਣ ਵਿਸਤਾਰ ਭਯ ਤੋਂ ਨਹੀਂ ਲਿਖੇ। ਸੋ ਸੰਗੀਤਾਂ 'ਚੋਂ ਵੇਖਣ ਯੋਗ ਹਨ।

B ਇਸ ਥਾਂ ਏਨੇ ਪਾਠਾਂਤ੍ਰ ਮਿਲਦੇ ਹਨ ਜਿਹੜੇ ਮੂਲ ਨਾਲੋਂ ਵੀ ਵਧ ਜਾਂਦੇ ਹਨ। ਹੋਏ ਵੀ ਨਾਮ—ਜਿਨਾ ਦੇ ਭਾਵ ਅਰਥ ਤੋਂ ਵੀ ਅਸੀਂ ਸੁਧਾਈ ਦੀ ਕੋਸ਼ਸ਼ ਨਹੀਂ ਕਰ ਸਕਦੇ ਹਾਂ। ਪਰੰਤੂ ਲਾਚਾਰੀ ਨਾਲ ਪਾਠਾਂਤ੍ਰ ਲਿਖਦੇ ਹਾਂ—

C ਪਾ:—ਨਾਨਾ

☞ ਚਹੁ ਤੁਕਾਂ ਦਾ ਲਿਖਾਰੀ ਤੋਂ ਭੁੱਲ ਨਾਲ,-ਅਗਲੇ ਯਾ ਪਿਛਲੇ ਬੰਦ ਵਿਚੋਂ ਅੱਡ ਹੋ ਗਿਆ ਹੈ। ਅਤੇ ਇਹ ਦੋ ਦੋ ਦੋਹਾਂ ਬੰਦਾਂ ਦੀਆਂ "੧ ਰਹਾਉ" ਦੀਆਂ ਤੁਕਾਂ ਸਨ ਜਿਨਾਂ ਚੋਂ ਲਿਖਾਰੀ ਦੇ ਉਕ ਜਾਣ ਤੋਂ ਬਾਅਦ, ਫੇਰ ਦੂਜਿਆਂ ਲਿਖਾਰੀਆਂ ਨੇ ਕੁਝ ਪੜਤਾਲ ਕੀਤੀ ਅਤੇ ਉਸ ਨੂੰ ਅੱਡ ਛੰਦ ਦਾ ਰੂਪ ਦੇ ਦਿੱਤਾ।

ਅਤੇ ਜਾਂ "ਬਰਹੀ ੧" ਦੀ ਥਾਂ "ਤੇਰਹੀ ੧" ਪਾਠ ਹੋਣਾ ਚਾਹੀਦਾ ਸੀ। ਯਾ "ਬਰਹੀ ੧" ਇਕ ਪਾਠ ਹੀ ਕਿਸੇ ਲਿਖਾਰੀ ਨੇ ਵਾਧੂ ਬਿਨਾ ਸੋਚਿਆਂ ਸਮਝਿਆਂ ਲਿਖ ਮਾਰਿਆ ਹੈ। ਜਿਸ ਦੀ ਵਜ੍ਹਾ ਨਾਲ ਹੋਰ ਵੀ ਸ਼ੰਕਾਵਾਂ ਪੈਦਾ ਹੋ ਰਹੀਆਂ ਹਨ।

ਅੰਕ ੧੧॥੨੫੩॥੨੫੭੨ ਦੀਆਂ ਤੁਕਾਂ ਦਸ ਆਈਆਂ ਹਨ, ਜੇ ਉਨਾਂ 'ਚੋਂ ਦੋ ਤੁਕਾਂ ਨੂੰ ਲਿਖਾਰੀ ਦੀ ਭੁੱਲ ਨਾਲ ੩॥੨੪੫॥੨੫੬੪ ਤੋਂ ਵਿਛੜੀਆਂ ਹੋਈਆਂ ਮੰਨ ਲਈਏ—ਤਾਂ ਵੀ ਅਜੇ ਦੋ ਤੁਕਾਂ ਦੀ ਹੋਰ ਕਮੀ ਹੈ। ਜਿਨ੍ਹਾਂ ਦੀ ਖੋਜ ਅਜੇ ਜਾਰੀ ਹੈ ਪ੍ਰੰਤੂ ਫਿਰ ਵੀ ਇਹ "ਬਰਹੀ ੧" ਪਾਠ ਅਸ਼ੁੱਧ ਹੈ।

ਲਿਖਾਰੀ ਜਨ ਗਿਣਤੀ ਦੇ ਅੰਕਾਂ ਨੂੰ ਆਪ ਗਿਣਕੇ ਲਿਖਿਆ ਕਰਦੇ ਹਨ ਇਹ ਸ੍ਰੀ ਗੁਰੂ ਜੀ ਵਲੋਂ ਨਹੀਂ ਲਿਖਾਏ ਜਾਂਦੇ, ਇਸ ਵਾਸਤੇ, ਇਨ੍ਹਾਂ ਵਿਚ ਹੇਰਾ ਫੇਰੀਆਂ ਕਰਨ ਦਾ ਭੀ ਲਿਖਾਰੀਆਂ ਨੂੰ ਅਧਿਕਾਰ ਸੀ। ਜਿਸ ਤੋਂ ਇਹ ਭੁਲੇਖੇ ਪਏ ਹੋਏ ਹਨ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਵਿੱਚ ਵੀ ਅੰਕਾਂ ਦੀ ਪੱਧਤੀ ਦੇ ਫਰਕ ਅਜੇ ਤਕ ਪਏ ਹੋਏ ਹਨ ਪ੍ਰੰਤੂ ਲੋਕ ਟਾਈਪ ਦੀਆਂ ਬੀੜਾਂ ਨੂੰ ਹੀ ਪੜ ਕੇ ਇਹ ਖੋਜ ਨਹੀਂ ਕਰ ਸਕਦੇ। ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਕਾਂ ਦਾ ਭੀ ਇਹੋ ਹੀ ਹਾਲ ਹੈ। ਅੰਕਾਂ ਬਾਰੇ ਖੋਜ ਅਤੇ ਛਦਾਂ ਬਾਰੇ ਖੋਜ ਬਹੁਤ ਹੀ ਕਰਨ ਦੀ ਲੋੜ ਹੈ।

ਸਾਂਖ ਰਿਖਿ, ਪੁਨ[1] 'ਭਾਨੁ ਬੁਮਰ' ਬਿਸਲਮੂਰ, ਹੰਸਬਾਗਾ ਹੈA ॥
ਮਧੁਰਵਾਕੰ, ਸੁਮਨ ਪੇਚੋ, ਨਾਰਬਸੀ, ਬਸੀਨਾਗਾ ਹੈ ॥
'ਬ੍ਰਹਮਨ-ਮੰਜਲਸ਼' ਸੂਰਾ ਵੈ, 'ਬ੍ਰਹਮਨ-ਬੇਨੁ-ਵਾਕੀ' ਹੈ ॥
'ਬ੍ਰਹਮਨ-ਮੰਜਲਸ਼' ਸੂਰਾ ਵੈ, 'ਹਿਮਬਸਨ' ਯਾਕੀ[2] ਹੈ ॥੧॥੨੫੬॥੨੫੭੫॥
ਸਾਰੰਗਪੇਚ, ਰੰਗ ਪੇਚੋ, ਸੁਭਟ 'ਹਿਮਬਸਨ' ਯਾਕੀ ਮੈਨਦੀਪਾ
ਸਮਾਰੇਂਦੋB, ਅਨਲਵਾਰੋ, ਹਿਰਨਦੀਪੋ-ਵੈ ਮੈਨਦੀਪਾ
ਸੁਮਨਰਾਸੋ, ਕਪੂਰਦੀਪੰ, ਸੁਮਨਵਾਕੰ, ਸੁਮਨਦੀਪਾ ਹੈ
ਧਰਮਰਥ, ਸੈਦਰਥ, ਸੂਰਾ, ਦ੍ਵਤਸਿੰਘ, ਰਥਸੀਹਾਂ ॥
ਰਮਨਰਤਿ ਦੇਵਗਨ-ਭੱਟਾ[3], ਅਮੂਮਨ, ਸੁਮਤਿਰਿਖਿ, ਨੀਹਾਂC
ਸੰਤਰਿਖਿ, ਦਰਸਰਿਖਿ ਵਾ[3] ਹਵਨਸਰ ਵਾ ਦੂਸਰਵਾ ਹੈ ॥
ਮੈਨਬਾਨD ਸੁਧਾਬਾਨੀ, ਚਕ੍ਰਪਾਨ, ਕੰਜਬਦਨਾ ਹੈ ॥
ਜਉਨਬਮਨ, ਹੂਰਬਸੀ ਜੋਧ[4], ਕੰਜਦਹਨਾ, ਕੰਜ-ਦਸਨਨ ਹੈE ॥
ਕੰਜਗਹਨ, ਕੰਜਬਸਨਾਰੇF ਕੰਜਕ੍ਰਿਸਨG ਗਉਰਬਸਨਨ ਹੈ ॥੨॥੨੫੭॥੨੫੭੬॥
ਅਲੀਹਰਨ, ਕੰਜ ਸਜਨ, ਸਾਰੰਗ ਗਵਨ, ਪਤ੍ਰਖਮੂਰਾ ਹੈH
ਬਲੌਰ ਦ੍ਰਿਗ, ਦੂਪਕਾਯਾI ਇੰਦ੍ਰ ਬਰਨ, ਸੁਮਨ-ਸੂਰਾ-ਹੈJ
ਮਦਨ ਪ੍ਰਾਜ, ਬਲਾਤ ਮੁਸਟਾ, ਮੈਨ ਕੇਂਦ੍ਰ, ਸਲਮੂਰਾK ॥
ਸਿਲਮੂਰ, ਪ੍ਰਭਾ, ਸੂਰਾ, ਹੇਮਾਸਣੀ ਤੂਰਾ, ਕ੍ਰਾਂਤਿ ਪੂਰਾL
ਪ੍ਰਭਾ ਪੂਰੋ, ਚਪਲ ਬੂਰੋ, ਸੁਗੰਧ-ਚੀਰ, ਪੁਹਪ ਬਸਨਾ ਹੈ
ਬਿਸਿਲ ਸਿਲ, ਨੀਰਥੰਭੁ, ਬਸੀਮੁਰੁM, ਅੰਬਰੀਕ, ਹਸਨਾ-ਹੈ ॥
ਇੰਦਪਾਂਖ, ਮਰਾਲਅੰਸ-ਰੁ ਅੰਬਰ, ਸਮਰ-ਜੂਨਾ ਹੈN
ਸਚੀ ਸੂਨੋ-ਸੂ ਸੁਗ੍ਰੀਵੈ, ਸਰਸ ਭਾਨੁ, ਘਨਸਾਰ-ਸੂਨਾ ਹੈ ॥੩॥੨੫੮॥੨੫੭੭॥

---

੧. ਅਤੇ । ੨. ਆਕੀ, ਆਕੜਵਾਲਾ, ਅਜਿੱਤ । ੩. (ਗਨ) ਸਾਰੇ ਦੇਵਤਿਆਂ ਵਿੱਚ (ਭੱਟਾ) ਯੋਧਾ । ੪. ਸੂਰਮਾ ।

Aਪਾ:—ਸਾਂਖ ਰਿਖ ਮੁਨ ਭਾਨ ਬਰੀ ਬਿਸਖ ਮੂਰ ਹੰਸ ਬਰਾਗ ਹੇ ।
Bਪਾ:—ਸਮਰ ਰੇਂਦ੍ਰ । Cਪਾ:—ਰਮਨ ਅਤਿ ਦੇਵਗਨ ਭੱਟਾ ਅਸੁਰ ਕੁਮਤ ਰਿਖ ਨੀਹਾਂ ।
Dਪਾ:—ਮੈਨ ਪਾਨ । Eਪਾ:—ਜਉਨਬਸਨ ਹੂਰ ਬਸੀ ਜੋਧਾ ਕ੍ਰਿਸਨਾ ਕੁੰਦ ਕੁੰਦ ਦਸਨਨ ਹੇ ।
Fਪਾ:—ਕੰਜ ਬਰਨਾਗੇ । Gਪਾ:—ਕੰਜ ਬਸਨ ।
Hਪਾ:—ਪਯੂਖ ਮੁਖਾ ਹੇ । Iਪਾ:—ਦਿਪਕਾਯੇ । Jਪਾ:—ਸੁਮਨ ਮੁਖਾ ਹੇ । Kਪਾ:—ਸਰਮੂਰਾ ।
Lਪਾ:—ਰਿਲਮੂਰ ਪ੍ਰਭਾ ਸੂਰਾ ਮਣੀ ਤੂਰਾ ਕ੍ਰਾਂਤਿ ਪੂਰਾ ।
Mਪਾ:—ਬਿਸਲਾ ਸੰਬ ਨੀਰਥੰਭੋ ਬਾਜ਼ੀਸੂਰੋ ਅੰਬਰੀਕ ਸਾਹਾਨਾ ।
Nਪਾ:—ਇੰਦ ਪਾਂਖ ਅਮਰਾਲਾ ਅੰਸਰ ਅੰਬਰ ਸਮਰ ਜੂਨਾ ਹੇ ।

ਬਿਸਨੁਪਦ ਰਾਗ ਭਉਰਾ ਪਸਤਉ* ॥

ਸਰਸ-ਮੈਨੋਂ, ਛਟਾ-ਰੈਨੋਂA ਸੁਭਟ 'ਬਿੰਦੁਲਾਂਗ-ਰਾਨਾ' ਹੇ ॥
'ਬਸੰਤ-ਸੂਹੋ' 'ਸਰਤ ਕਾਲੋਂ' 'ਸੀਤ ਕਾਲੁ' 'ਤੇਜ ਭਾਨਾ' ਹੇ ॥
'ਬਸੀਕਾਰੁ'B 'ਬਸੀ ਲੋਚਨ' 'ਰੇਨਕਾਸ' 'ਅਗ੍ਰ ਬਾਸਾ' ਹੇC ॥
'ਉਛਾਹ-ਬਕ੍ਰਾ' 'ਇਤਾਂਗ-ਸੀਹੋ' 'ਸਤਮ ਰਿਖੀ' 'ਸਾਰਦ-ਛਾਸਾ'-ਹੇD ॥
'ਬਾਹੁ ਬੀਰ' ਸੁ-ਸਕ੍ਰ-ਸੂਨੇ, 'ਮੁਕਤਾਹਲ ਮਾਲ' 'ਹੇਮ ਬਰਨਾ' ਹੇ ॥
'ਦੀਸ ਬਾਰਨ'[1] 'ਕਲੰ ਕੀਰੋ', 'ਅਲੰਕ ਮਨ' 'ਕੰਜ ਬਰਨਾ' ਹੇE ॥
'ਸੁਭੀਛੋ' 'ਕੁਸਮਾ ਮਾਲੋ'F 'ਸੁਮਨਨਕਾਯਾ' 'ਸੁਮਨ ਹਾਸਾ' ਹੇ
'ਸੁਮਨ ਰੇਖਾ' 'ਸੁਮਨ ਸੇਖਾ' 'ਸੰਗ-ਗਾਹ-ਕਾਬੇ-ਚ ਬਾਸਾ' ਹੇG ॥੪॥੨੫੯॥੨੫੭੮॥

ਬਿਸਨੁਪਦ ਭਉਰਾ ਰੇਖਤਾ ਛੰਦ ॥

'ਮੇਖ ਮਨ'H 'ਮਜੰਕ ਮਾਲੋ' ਮਯੰਕ ਕਾਜੇ' 'ਚੰਦ੍ਰਚੂੜ' ਹੇ ॥
'ਚੰਦ੍ਰ ਬਰਗੇ' 'ਇੰਦ੍ਰ ਮਨ' ਬਿਸਰਗ ਚੰਦ੍ਰ' ਅਗੂੜ' ਹੇ ॥
'ਚੰਦ੍ਰ ਮਾਥੇ' 'ਚੰਦ ਸੂਹੋ', 'ਸਮਨ ਸੂਹ' 'ਚਖ ਸੂਹ' ਹੇI ॥
'ਹੰਸ ਮੌਰੇ' 'ਅਨਲ ਮੌਰੇ' 'ਬਰਨ ਦੱਛ' 'ਸਕ੍ਰ-ਸੂਹ' ਹੇ ॥
'[2]ਪਰੀ ਪੈਕਰ ਨਜ਼ਾਕਤ ਅਸਲ ਹੈ ਜਿਸ ਕੀ,
[3]ਕਲਿਤ-ਕੋਮਲ-ਕਲੇਵਰ-ਜੂਹ-ਹੇ ॥੧॥ਰਹਾਉ॥੫॥੨੬੦॥੨੫੭੯॥
'ਸਹੰਸ੍ਰ ਭਾਗ' 'ਅਮਰ ਸ੍ਰਿੰਗ੍ਰਾਰੇJ 'ਰੈਨ ਭਾਗ' 'ਸੰਕਰਾਹ' ਹੇ
'ਬਰੁਨ ਭਦੋ੍' 'ਰੈਨ ਭੱਦ੍ਰਾ'K 'ਬਸੀਕਾਰL ਚੂੰ-ਮਾਹ-ਹੇ[4] ॥

---

੧. ਪ੍ਰਸਿੱਧ। ੨. ਜਿਨਾਂ ਦੀ ਪਰੀਆ ਦੇ ਸ਼ਰੀਰਾਂ ਵਾਂਗੂ ਅਸਲ (ਨਜ਼ਾਕਤ) ਸੁਬਕਤਾਈ ਹੈ। ੩. ਸਾਰਿਆਂ ਦੇ ਹੀ ਕੋਮਲ ਅਤੇ ਸੁੰਦ੍ਰ ਸ਼ਰੀਰ ਹਨ। ੪. ਚੰਦ੍ਰਮਾਹ ਵਾਂਗੂ ਹਨ।

Aਪਾ:—ਛਾਟਾ ਰੈਨੋਂ। Bਪਾ:—ਬਸੀਕਰ। Cਪਾ:—ਰੇਨਕਾ ਅਰੁਨ ਬਾਸਾ ਹੇ।
Dਪਾ.—ਸਾਰਦ ਹਾਸਾ ਹੇ। Eਪਾ;—ਸਹਾਬੀਰਨ ਕਲੰਕੰ ਕੀਰੋ ਅਲੰਕੀ ਮਨ ਕੰਜ ਬਰਨਾ ਹੇ।
Fਪਾ:—ਸੁਮਨ ਮਾਲੇ। Gਪਾ:—ਸੁਮਨ ਰੇਖੇ, ਸੁਮਨ ਸੇਖੇ, ਸੰਖ ਗਾਹਕ ਬੇਕਾਸਾ ਹੇ।
Hਪਾ:—ਮੇਘਮਨ। Iਪਾ:—ਚੰਦ੍ਰਮੌਥੇ, ਚੰਦ ਸੂਹੋ ਸਮਰ ਸੂਰ ਚਖ ਸੂਰ ਹੇ।
Jਪਾ:-ਅਮਰ ਸਰਗਾਰੇ। Kਪਾ:-ਮੈਨ ਭਦ੍ਰਾ। Lਪਾ:-ਬਸੀਕਰ।

* ਪਖਤੂਨ ਭਾਸ਼ਾ ਵਿਚ ਗਾਇਨ ਦਾ ਵਿਧਾਨ ਸ੍ਰੀ ਸਰਬਲੋਹ ਗ੍ਰੰਥ ਤੋਂ ਬਿਨਾਂ ਕਿਸੇ ਵੀ ਗੁਰਬਾਣੀ ਦੇ ਗ੍ਰੰਥ ਵਿੱਚੋਂ ਨਹੀਂ ਮਿਲਿਆ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਵਿਦਯਕ ਵਿਸ਼ਾਲਤਾ ਦਾ ਸਬੂਤ ਹੈ। ਪਸਤੋ ਫਾਰਸੀ ਨਾਲ ਹੀ ਮਿਲੀ ਜੁਲੀ ਭਾਸ਼ਾ ਹੈ। ਕਿਉਂਕਿ ਇਹ ਫਾਰਸੀ 'ਚੋਂ ਹੀ ਪੈਦਾ ਹੋਈ ਹੈ।

'ਅਧਰ ਮੈਨੰ' 'ਨੀਲ ਦਰਸਨ' ਸੁਭਟ[੧] 'ਸਾਵੰਤ-ਸਾਹ' ਹੈ ॥
ਚਵਜੇ ਲੇ ਚਤੁਰੰਗ ਫੌਜੇ, ਦੇ ਦੇ ਨਕ੍ਰਾਰ[A] ਚਾਹ[੨] ਹੈ ॥੬॥੨੬੧॥੨੫੮੦॥

ਬਿਸਨੁਪਦ ਭਉਰਾ ਪਸਤਉ ਛੰਦ ॥
ਕਹਿਹੁ ਯਹਿ ਨਾਮ ਸੁਰਗਨ ਕੇ, ਹਠੋਲੇ-ਖ਼ਲਫ-ਬਾਸਵ-ਕੇ[੩] ॥
[੪]ਚੁ-ਯਕ-ਸਦ-ਹਫਤ ਦਹ-ਹਫਤੇ, ਭਟ-ਬਰ-ਰਜੀਲੇ-ਜੰਦਿ-ਆਹਵ-ਕੇ[੫] ॥
ਹਠੋਲੇ-ਖ਼ਲਫ-ਚੰਦ੍ਰਾਨਨ[੬]-,ਦਮਕ-ਚਿਹਰਨ-ਪਰ[੭][B] ,ਛਬੀਲੇ-ਕੰਤ-ਨਾਗਰ-ਕੇ[੮] ॥
ਸਮਰ-ਮਦ-ਪੀ-ਰੰਗੀਲੇ-ਚੌ[੯], ਨਿਛਾਵਰ-ਹੂਰ-ਆਗਰ-ਕੇ[੧੦] ॥
[੧੧]ਪਰੀ ਪੈਕਰ ਨਜ਼ਾਕਤ ਅਸਲ ਹੈ ਜਿਨ ਕੀ[C] ,
[੧੨]ਸਬਾਹਤ ਪਾਕਬਾਜ਼ੌਂ ਕੀ ॥੧॥ ਰਹਾਉ ॥੭॥੨੬੨॥੨੫੮੧॥

ਬਿਸਨੁਪਦ ਭਉਰਾ ॥
ਨਿਸਰ-ਭਟ-ਦਲ-ਸਮਰਛਿਤ-ਤਟ[੧੩], ਦੂ-ਸੂਏ-ਤੰਗ-ਆਮਦ-ਹੇ[੧੪] ॥
ਸੂਅਨ-ਸਭਿ-ਰਾਇ-ਬਾਸਵ-ਕੇ[੧੫], ਬਹਰ[D] ਸੂਅਸ਼ ਪਰਾਨਦ-ਹੇ[੧੬] ॥
ਬਹਿਰ-ਭਟ-ਨਿਸਰ ਸੁਰ-ਦਲ-ਤੇ, ਖ਼ਲਫ-ਬਾਸਵ[੧੭] ਸਭੀ ਆਏ ॥
ਜੋ ਆਏ ਪ੍ਰਿਥਮ ਜਾਤ੍ਰਾ-ਮੇ[੧੮], ਹਜ਼ੀਮਤ-ਦੇਵਤਨ-ਖਾਏ[੧੯] ॥੮॥੨੬੩॥੨੫੮੨॥

ਬਿਸਨੁਪਦ ਭਉਰਾ ਪਸਤਉ ॥
ਕਹੌਂ ਅਬ ਨਾਮ ਤਿਨ ਕੇ ਸਭਿ, ਸੁਨੋ ਤੁਮ ਸੰਤ ਸਜਨ ਮਨ[੨੦] ! ॥
ਲਿਯੋ ਚਤੁਰੰਗਨੀ[੨੧] ਸੰਗ ਕਰ, ਝਲਾਝਲ[੨੨] ਸਸਤ੍ਰ ਅਸਤ੍ਰ-ਨਗਨ[੨੩] ॥

---

੧. ਚੰਗੇ ਯੋਧੇ। ੨ ਸ਼ੌਕ ਨਾਲ। ੩. ਇੰਦ੍ਰ ਦੇ (ਖ਼ਲਫ) ਸੁਪੁਤ੍ਰ ਹਠ ਵਾਲੇ। ੪. ਜੋ ਇਕ ਸੌ (ਸੱਤ ਦਾਹੇ) ਸੱਤਰ ਅਤੇ ਸੱਤ (੧੭੭) ਹਨ। ੫. ਜੋ ਸ੍ਰੇਸ਼ਟ ਯਧੇ ਰਜੋਗੁਣੀ ਵ੍ਰਿਤਿ ਵਾਲੇ ਜੰਗ ਦੇ ਖੋਜੀ ਹਨ। ੬-੭-੮. ਹਠ ਵਾਲੇ, ਸੁਪੁਤ੍ਰ, ਚੰਦ੍ਰ ਵਾਂਗੂ ਮੁਖਾਂਵਾਲੇ (ਚਿਹਰਨ) ਮੂੰਹਾਂ ਉੱਤੇ ਚਮਕ ਵਾਲੇ, ਛਬਿ ਵਾਲੇ ਅਤੇ ਚਤੁਰ ਇਸਤ੍ਰੀਆਂ ਦੇ ਮਾਲਿਕ। ੯. ਸ਼ਰਾਬ ਪੀ ਕੇ ਮਤਵਾਲੇ ਹੋਏ। ੧੦. ਉਨ੍ਹਾਂ ਤੋਂ ਕੁਰਬਾਨ ਜਾਂਦੇ ਹਨ। ੧੧. ਹੁਸਨ ਵਾਲੇ ਅਤੇ ਜਿਨਾਂ ਦੀ ਨਚਕਤਾ ਸਹੀ ਹੈ। ੧੨. (ਸਹਾਬਤ) ਗੋਰੇ ਰੰਗ ਦੀ ਖ਼ੂਬਸੂਰਤੀ (ਪਾਕਬਾਜ਼ੋਂ) ਨੇਕ ਆਦਮੀਆਂ (ਤਰਾਂ) ਹੈ। ੧੩-੧੪. ਦੁਹਾਂ ਪਾਸਿਆਂ ਤੋਂ ਯੋਧਿਆਂ ਦੇ ਦਲ ਮੈਦਾਨ ਜੰਗ ਦੇ ਕੰਢੇ ਤੇ ਨਿਕਲ ਕੇ ਤੰਗ ਆ ਗਏ। ੧੫. ਸਾਰੇ ਹੀ ਇੰਦ੍ਰ ਰਾਜੇ ਦੇ ਪੁਤ੍ਰ। ੧੬.ਉਹ ਹਰ ਪਾਸੇ ਦੌੜੇ ੧੭ ਇੰਦ੍ਰ ਦੇ ਸ੍ਰੇਸ਼ਟ-ਪੁਤ੍ਰ। ੧੮.ਚੜਾਈ ਵਿੱਚ। ੧੯.ਜੋ ਦੇਵਤੇ (ਹਜ਼ੀਮਤ) ਹਾਰ ਖਾ ਗਏ ਸਨ। ੨੦. ਮੇਰੇ ਸ਼ਿਰੋਮਣਿ ! ੨੧. ਚਾਰ ਤਰਾਂ ਦੀ ਫੌਜ। ੨੨. ਦਮਕਦੇ ਹਨ। ੨੩. ਨੰਗੇ ਅਸਤ੍ਰ

A ਪਾ:-ਨਗਾਰਾ। B ਪਾ:-ਹਠੋਲੇ ਖ਼ਲਫ ਚੰਦ੍ਰ ਨਨ ਦਮਕ ਚਿਹਨਨ ਪਰ।
(ਅ) ਕਈ ਥਾਂਈਂ 'ਚਿਹਨਨ ਪਰ' ਦੀ ਥਾਂ ਚਿਹਰੇ ਪਰਪਾਠ ਭੇਦ ਵੀ ਮਿਲਿਆ ਹੈ।
C ਪਾ:--ਘਨੀ ਪੈਕਰ ਨਜ਼ਾਕਤ ਅਸਲ ਹੈ ਜਿਸ ਕੀ,(ਅ)ਹੋਰ ਭੇਦ 'ਜਿਸ ਕੀ' ਦੀ ਥਾਂ'ਜਿਨਾਂ ਕੀ'ਵੀ ਮਿਲਦਾ ਹੈ।
D ਪਾ:—ਬਹੁ ਰੂ।

ਸਵਾਰਾਂ-ਖ਼ੇਜ਼-ਅਸਹਬ-ਹਾ[1] ਰਸੀਦੰਦ-ਖ਼ਲਫ਼-ਮਘਵਾ-ਰਨੋ[2] ॥

ਸੁਨੋ ਤਿਨ ਨਾਮ ਚਿਤ ਧਰ ਕੇ, ਸੁਨਾਵੋਂ ਨਾਮ ਤਿਨ ਕੇ ਭਨ[3] ॥੯॥੨੬੪॥੨੫੮੩॥

ਬਿਸਨੁਪਦ ਭਉਰਾ ਛੰਦ ਪਸਤਉ ਤਰਹ ਦੂਜੀ ॥

ਕਲਹਾਂਸ, ਹਵਿਖਜ, ਰਸਾਨ-ਅੰਜਨੁ, ਰਿਖਿ ਕਮਲ, ਰਿਖਿ ਦਮਨ ਹਤ, ਰਤ ਦਮਨ ਹੇ ॥

ਮਧੁਪਾਲ, ਬਾਹੁ, ਚਿਤ੍ਰ ਸਾਗਰ, ਦ੍ਰੂਪ ਮਥਨ, ਸਮਾਨਹੰਸ, ਦੇਸ ਗਵਨ ਹੇ ॥

ਸੁਤਿ-ਸਾਗਰ, ਰਤਨਾਗਰਾ, ਮਰਾਲ ਕਾਯA, ਚਿਤ੍ਰ ਬਰਨ,
ਸਤ੍ਰ-ਜਿਤ, ਉਛਾਹ, ਕਮਲ ਕੰਠ, ਮਯੰਕ-ਜਵਨ ਹੇ ॥

ਕੰਜਮਾਲ, ਮਯਨ ਸਾਗਰ, ਇੰਦ੍ਰ ਮੁਖ, ਚਿਤ੍ਰ ਗ੍ਰੀਵਾ,
ਤਿਲਕ ਅਮਰਾ, ਭਾਰਥ ਮਹਨ, ਹੇ ॥੧੦॥੨੬੫॥੨੫੮੪॥

ਹੰਸਗ੍ਰੀਵ, ਸੁਲੋਚਨਾ, ਮੰਗਲ, ਮਰਾਲ ਅੰਜਨ, ਕਰਨ ॥

ਹੰਸ ਧ੍ਰਜ, ਸਿੰਘ ਧ੍ਰਜ, ਬਿਸਿਲB, ਮਧੁਪਾਰਨ, ਮੰਗਲ ਚੱਛੁ, ਹਵਨ ॥

ਕਮਲ ਮੁਖ, ਸੁਤ-ਸਚੀਪਤਿ-ਕੋ[4], ਨਿਸਰ-ਦਲ ਆਮਦੰਦ-ਆਹਵ-ਭਵਨ[5] ॥

ਪਰਸਪਰ-ਯਕ-ਬ-ਯਕ ਹਮਸਰ[6], ਤਵਾਨ-ਚੁ-ਦਰੁਸਤ-ਤਰ-ਤ੍ਰਿਭਵਨ[7]C ॥

ਮੁਕਾਬਲੈ-ਆਹਰਮਨਾਂ-ਜੰਗ-ਖ਼ਾਸਤੰਦ-ਅਮਰ[8] ॥ ਰਹਾਉ ਮਧੁਰਕੀ

ਪਰਸਪਰ ਯਕ-ਬ-ਯਕ ਹਮਸਰ, ਤਵਾਨਸਤ-ਤਰ-ਤ੍ਰਿਭਵਨ[9]D ॥੧੧॥੨੬੬॥੨੫੮੫॥

ਬਿਸਨੁਪਦ ਭਉਰਾ ਪਸਤਉ ॥

ਕਹਜੁ ਪਹਿਲੇ ਨਿਸਾਚਰ-ਨਾਮ-ਦਲਪਤਿ-ਕੇ[10],
ਦੋ-ਖ਼ੋੜਸ-ਸੁਭਟ[11] ਮੰਤ੍ਰੀ ਪੁਤ੍ਰ ਨਿਸਾਚਰ ਨਾਹ[12] ਕੇ ਸਬਹੀ ॥

ਕਰਜੋE ਸਾਕੇ, ਪਵਾੜੇ ਪ੍ਰਿਥਮ ਜਾਤ੍ਰਾ, [13]ਸਮਰ-ਜੀਤਬ-ਅਸ਼੍ਰ-ਅਸ਼੍ਰ-ਜਬ ਹੀ ॥

ਸੁਰਪਤਿ ਔਰੁ ਪੁਤ੍ਰ ਦਲਪਤਿ ਜੁਤ ਛਿਨਾਜ਼ੇ-ਰਾਜ-ਬਾਸਵ[14], ਨਿਸਚਰ-ਬੰਸ-ਮਹਿ-ਫਬ ਹੀ[15] ॥

ਤਿਨਨ ਕੇ ਪ੍ਰਿਥਕ[16] ਅਵਰੋ ਭੀ, ਸੁਨੋ ਅਬ ਨਾਮ ਤਿਨF ਲਬ ਹੀ॥੧੨॥੨੬੭॥੨੫੮੬॥ ਬਰਹੀ੧ ॥

---

੧. ਸਵਾਰਾਂ ਨੇ (ਅਸਹਬਹਾ) ਘੋੜੇ(ਖ਼ੇਜ਼)(ਦੌੜਾਏ) । ੨. ਇੰਦ੍ਰ ਦੇ ਸਪੁਤ ਜੰਗ ਵਿੱਚ (ਰਸੀਦੰਦ) ਪਹੁੰਚੇ । ੩. ਕਹਿ ਕੇ । ੪. ਇਹ ਇੰਦ੍ਰ ਦੇ ਪੁਤ੍ਰ ਹਨ । ੫. ਦਲ 'ਚੋਂ ਨਿਕਲਕੇ ਮੈਦਾਨ ਜੰਗ ਵਿੱਚ ਆਏ । ੬. ਆਪੋ ਵਿੱਚ ਦੀ ਇਕ ਦੂਜੇ ਨਾਲ ਇਕੋ ਜਹੇ । ੭. ਤਾਕਤ ਅਤੇ ਤੰਦਰੁਸਤੀ ਵਿੱਚ ਇਕੋ ਜਹੇ ਤਿਨਾਂ ਲੋਕਾਂ ਵਿੱਚੋਂ ਵਧ । ੮. ਦੈਤਾਂ ਦੇ ਮੁਕਾਬਲੇ ਤੇ ਦੇਵਤਿਆਂ ਨੇ ਜੰਗ (ਕਰਨਾ) ਚਾਹਿਆ । ੯. ਤਿੰਨਾਂ ਲੋਕਾਂ ਵਿੱਚ ਬਹੁਤ ਤਾਕਤਵੰਦ ਹਨ । ੧੦. ਦੈਤ ਸੈਨਾਪਤੀਆਂ ਦੇ ਨਾਮ । ੧੧ ਬੱਤੀ (੩੨) ਯੋਧੇ । ੧੨. ਵੀਰਘਨਾਦ । ੧੩. ਜਦੋਂ (ਇਨਾਂ ਦੈਤਾਂ ਨੇ) ਔਠ ਔਠ ਹੋ ਕੇ ਜੰਗ ਨੂੰ ਜਿੱਤਿਆ ਸੀ । ੧੪. ਇੰਦ੍ਰ ਦਾ ਰਾਜ ਖੋਹ ਲਿਆ ਸੀ । ੧੫. (ਉਹ ਰਾਜ) ਦੈਤ ਵੰਸ ਵਿੱਚ ਸੋਭਦਾ ਹੈ । ੧੬. ਅਲੋਗ ।

A ਪਾ.-ਮਾਲਕਾ । B ਪਾ:-ਬਿਮਲ ਧ੍ਰਜ । C ਸ੍ਰੀ ਨਾਨਕਿਆਣੇ ਵਾਲੀ ਬੀੜ ਵਿਚ ਇਹ ਪੰਕਤੀ ਨਹੀਂ ਹੈ ।

D ਸ੍ਰੀ ਨਾਨਕਿਆਣੇ ਆਦਿਕ ਬੀੜਾਂ ਵਿੱਚ ਕੇਵਲ ਇਹੋ ਹੀ ਪੰਕਤੀ ਲਿਖੀ ਹੈ ਅਤੇ ਪਾਠਾਂਤ੍ਰ ਇਉਂ ਆਇਆ ਹੈ ਯਥਾ:-ਤਵਾਨ ਦਰੁਸਤ ਤਰ ਤ੍ਰਿਭਵਨ । E ਪਾ:-ਕਹਿਯੋ । F ਪਾ:-ਚਿਤ ।

ਬਿਸਨੁਪਦ ਸੰਧੂਰ* ਰੇਖ਼ਤਾ ॥
[1]ਅਨਾਸਤ ਸੈਮੂਰ ਸੁਭਟ ਖ਼ਲਫ ਬੀਰਜ ਨਾਦਾ[A] ॥
[2]ਜਾਸਤ ਸਨਮੌਰ ਜੈਦ[B] ਸੰਗਲ ਕਲਜਾਦਾ ॥
ਕਾਲਫੌਰ ਮਦੀਨ ਗੁਅ ਦਾਨਵ [3]ਖ਼ੂੰਰੇਜ਼ ॥
[4]ਹੈਗੇ ਭਟ ਬੇ-ਨਜ਼ੀਰ ਵ ਹਮ [5]ਸ਼ਬਦੇਜ਼ ॥
[6]ਨਾਵਕ [7]ਸਮਸਾਮ [8]ਸਿਪਰ [9]ਸੈਫ [10]ਫਿਤਨਹਖੇਜ਼ ॥
[11]ਆਏ ਦਲ ਨਿਸਰ ਬੀਰ [12]ਮਰਕਬ ਕਰ ਤੇਜ਼ ॥
[13]ਜੌ ਕਹੌਂ ਨਾਮ ਸ਼ੁਮਾਰ ਭਟਨ ਪ੍ਰਿਥਕ ਏਕ ਏਕ ॥
ਬਾਢੇ ਤਾਂਹਿ ਗ੍ਰੰਥ ਸਮਰ ਗੀਤਾ[14] ਬਹੁ ਲੇਖ[C] ॥੧॥੨੬੯॥੨੫੯੭॥
[15]ਯਾਂਤੇ ਨਹਿ ਨਾਮ ਸਭਨ ਭਾਖਯੋ ਬਿਸਤਾਰਾ ॥
ਹੈਗੁ ਤਿਨ ਨਾਮ ਬਿਦਿਤ [16]ਸੁਕ੍ਰਾਭਾਸ[D] ਮਧ ਸੁਧਾਰਾ ॥
ਧਾਏ [17]ਖਟ ਲਛ ਖ਼ਲਫ ਬੀਰਜਨਾਦ ਕੇ ॥
[18]ਜੋਧਾ ਵਰਜਾਮ ਸਗਲ ਗ਼ੁੱਰਾਂ ਸਭਿ ਗਰਦਸ਼ੇ ॥

---

੧. ਅਨਾਸਤ ਅਤੇ ਸੈਮੂਰ ਵੀਰਯਨਾਦ ਦੇ ਪੁਤ੍ਰ ਉੱਤਮ ਯੋਧੇ। ੨ ੩. ਜਾਸਤ, ਸਨਮੌਰ, ਜ਼ੈਦ, ਸੰਗਲ, ਕਲਜਾਦ। ਕਾਲਫੌਰ ਅਤੇ ਮਦੀਨਗੁਅ ਲਹੂ ਵਗਾ ਦੇਣ ਵਾਲੇ ਦੈਤ ਸਨ। ੪. ਇਹ ਸਾਰੇ ਹੀ ਬੇ-ਮਿਸਾਲ ਅਤੇ ੫. ਕਾਲੇ ਰੰਗ ਦੇ ਯੋਧੇ ਹਨਗੇ। ੬. ਤੀਰ। ੭. ਤਲਵਾਰ। ੮. ਢਾਲ ਅਤੇ ੯. ਸੈਫ (ਤਲਵਾਰ)। ੧੦. ਲੜਾਈ ਮਚੌਣ ਵਾਲੇ (ਲੜਾਕੇ-ਯੋਧੇ) ਹੱਥੀਂ ਫੜ ਕੇ। ੧੧-੧੨. (ਮਰਕਬ) ਤੇਜ਼ ਕਰ ਕੇ ਯੋਧੇ ਦਲ ਵਿੱਚੋਂ ਨਿਕਲ ਆਏ। ੧੩. ਜੇ ਮੈਂ ! ਅੱਡ (ਅੱਡ) ਇਕਲੇ ਇਕਲੇ ਯੋਧਿਆਂ ਦੀ ਗਿਣਤੀ ਕਰ ਕੇ ਕਹਾਂ। ਤਾਂ ਉਨ੍ਹਾਂ ਦੇ (ਨਾਮਾਂ) ਨਾਲ। ੧੪. ਸਮਰਗੀਤਾ (ਸ੍ਰੀ ਸਰਬਲੋਹ ਗ੍ਰੰਥ ਜੀ ਦਾ ਯੁਧ ਕਾਂਡ) ਦਾ ਲੇਖ ਬਹੁਤ ਵਧ ਜਾਵੇਗਾ। ੧੫. ਸਾਰਿਆਂ ਦੇ ਨਾਮ ਇਸ ਵਾਸਤੇ ਵਿਸਤਾਰ ਨਾਲ ਨਹੀ ਕਹੇ ਕਿ ? ੧੬. ਸੁਕ੍ਰਾਭਾਸ਼ਜ ਵਿੱਚ ਉਨ੍ਹਾਂ ਦੇ ਨਾਮ ਚੰਗੀ ਤਰਾਂ ਪ੍ਰਸਿੱਧ (ਲਿਖੇ ਹੋਏ) ਹਨ। ੧੭. ਵੀਰਯਨਾਦ ਦੇ ਛੇ ਲੱਖ (੬੦੦੦੦੦) ਪੁਤ੍ਰ ਚੜੇ। ੧੮. ਸਾਰੇ ਹੀ ਤਾਕਤਵਰ ਅਤੇ (ਗੁੱਰਾਂ) ਡਰੌਣੀਆਂ ਆਵਾਜ਼ਾਂ ਵਾਲੇ ਯੋਧੇ ਫਿਰੇ। ਸਾਰੇ ਹੀ (ਗਰਦਸ਼ੇ) ਫੌਜ।

A ਕਈਆਂ ਬੀੜਾਂ ਵਿੱਚ ਅੰਤਮਾਨੁਪ੍ਰਾਸ਼ ਮੁਕਤੇ ਅਖਰਾਂ ਨਾਲ ਵੀ ਲਿਖਜਾ ਹੋਇਆ ਹੈ।

B ਪਾ:–"ਸ਼ੈਦ"। C ਪਾ:–"ਬਹੁ ਸੇਖ"।

D ਸ੍ਰੀ ਸਰਬਲੋਹ ਗ੍ਰੰਥ ਸਾਹਿਬ ਵਿੱਚ ਸ੍ਰੀ ਕਲਗੀਧਰ ਜੀ ਨੇ ਤਿੰਨ ਪੁਸਤਕਾਂ ਦਾ ਜ਼ਿਕਰ ਕੀਤਾ ਹੈ। (੧) ਸੁਕ੍ਰਾਭਾਸ਼ਜ (੨) ਸਾਰਸ੍ਵਤੀਭਾਸ਼ਜ ਅਤੇ (੩) ਮੰਗਲਾਚਰਨ, ਇਨਾਂ ਤਿੰਨਾਂ ਹੀ ਪੁਸਤਕਾਂ ਦੀ ਬਹੁਤ ਖੋਜ ਕੀਤੀ ਗਈ ਹੈ। ਪਰੰਤੂ ਹੁਣ ਤੱਕ ਨਿਸਫਲ ਹੀ ਰਹੀ ਹੈ।

* 'ਸੰਧੂਰੀਆ' ਯਾ 'ਸੰਧੂਰ' ਰਾਗ, ਹਿੰਡੋਲ ਦਾ ਪੁਤ੍ਰ, ਇਹ ਸੰਪੂਰਣ ਹੈ। ਇਸ ਵਿਚ ਰਿਸ਼ਭ ਤੇ ਨਿਸਾਦ ਕੋਮਲ ਲਗਦੇ ਹਨ। ਬਾਕੀ ਸਾਰੇ ਸੁਰ ਸ਼ੁੱਧ ਹਨ। ੧੧ ਘੜੀ ਦਿਣ ਚੜੇ ਤੋਂ ੧੫ ਘੜੀ ਦਿਣ ਚੜੇ ਤਕ ਗਾਇਆ ਜਾਂਦਾ ਹੈ। ਇਹ ਵੀਰ ਰਸ ਨੂੰ ਵਧੌਣ ਵਾਲਾ ਮਾਰੂ ਰਾਗ ਦੀ ਤਰਾਂ ਮੰਨਿਆ ਜਾਂਦਾ ਹੈ। ਸਿੰਧੂਰਾ ਅਤੇ ਸਿੰਧੜਾ ਵੀ ਇਸਦੇ ਨਾਮ ਹਨ। ਕਈਆਂ ਗ੍ਰੰਥਾਂ ਵਿਚ ਸਿੰਧੂਰ ਸ਼ਬਦ ਵੀ ਏਸ ਰਾਗ ਲਈ ਵਰਤਿਆ ਮਿਲਦਾ ਹੈ। ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਜੇ ਅਜੈ ਸਿੰਘ ਦੇ ਪ੍ਰਸੰਗ ਵਿਚ ਪਾਠ ਹੈ:–'ਬਾਜਤ ਮਾਰੂ ਰਾਗ ਸਿੰਦਊਰਾ, 'ਰਾਗਮਾਲਾ ਵਿਚ 'ਸਿੰਦੂਰੀ, ਨਾਮ ਦੀ ਰਾਗਣੀ ਵੀ ਇਹੋ ਹੀ ਹੈ ਯਥਾ :–'ਬਸੰਤੀ ਸਿੰਦੂਰਿ ਸੁਹਾਈ '। ਮੌਜੂਦਾ ਰਾਗ ਕੋਸ਼ ਵਿਚ 'ਸੰਧੂਰਾ', ਸਿੰਧੂਰ, ਸਿੰਧੂਰੀ 'ਸਿੰਧੜਾ' ਸੰਧੌਰਾ ਆਦਿ ਨਾਮ ਦਾ ਕੋਈ ਵੀ ਰਾਗ ਨਹੀਂ ਲਿਖਿਆ।

[1]ਸੈਨਾ ਸੰਬੂਹ ਚਲੀ ਅਮਿਤ ਬੇ-ਸ਼ੁਮਾਰ ॥
[2]ਲਸ਼ਕਰ ਅਫਰੀਤ ਆਹਰਮਨਾਂ ਮਲਖ਼ ਵਾਰ ॥
[3]ਹਯ [4]ਗਜ [5]ਰਥ [6]ਉਸ੍ਰ, ਸਘਨ ਪਾਯਕ ਚਤੁਰੰਗ ॥
ਬਾਂਧਜੇ ਸਫ ਗਿਰਦ ਗਿਰਦ ਪੇਸ਼ਵਾਜ ਜੰਗ ॥੨॥੨੬੯॥੨੫੮੮॥
[7]ਹਰਬੇ ਬਹੁ ਭਾਂਤਿ ਤਹਾਂ ਕ਼ਾਜਮ ਜੰਗਾਹ ॥
[8]ਜ਼ੰਜਾਯਲ [9]ਤਉਫੰਗ ਸਲਖ਼ ਪਿਸਟਲ ਜਾਂਕਾਹ ॥
[10]ਅਸਪੀ [11]ਹਥ ਨਾਲ [12]ਉਸ੍ਰ ਨਾਲ [13]ਮਹਿਖ ਨਾਲ ॥
[14]ਕੈਚੀ ਸੈਫ[15] ਨਾਲ [16]ਤਬਰ [17]ਤੁਪਕ [18]ਜੰਜਾਲ ॥
[19]ਨਾਚੁਖ ਤਰਵਾਰ ਤਬਰ ਤੇਗ ਅਉ ਤੁਫੰਗ ॥
[20]ਗੋਲਾ ਮੁਨਜਨੀਕ਼ ਗੁਰਜ ਚਕ੍ਰ ਸਫੇ ਜੰਗ ॥
[21]ਕੀਨਜੋ ਹਜੂਮ ਸੁਭਟ ਅਨੀ ਫੌਜ ਫੌਜ ॥
[22]ਮਿਸਲ ਬਰ ਮਿਸਲ ਪਾਂਤ ਪੈਵਸਤੰਦ ਚੂੰ ਮੌਜ ॥੩॥੨੭੦॥੨੫੮੯॥

ਅਬੀਆਤ ਸੰਧੂਰ ॥

[23]ਆਂ ਸੂ ਸੁਰ ਸੁਭਟ ਤਏ, ਪੁਤ੍ਰਨ ਸੁਰਪਾਲ ॥
[24]ਏਕ-ਲੱਛ-ਸੂਰ-ਸਕ੍ਰ-ਨੰਦ ਸੁਰ-ਮਾਲ ॥
[25]ਤਿਨ ਕੇ ਫੁਨ ਨਾਮ ਬਿਦਿਤ, ਸੁਕ੍ਰਾਭਾਖਜ ਤੇ ਲਹੋ ॥
[26]ਜੋਤਿਸ, ਆਗਮ, ਪੁਰਾਣ, ਭਾਸਜ-ਮਧ ਸਭ ਰਹੋ ॥

---

੧. ਬਿਅੰਤ ਤੋਂ ਬਿਅੰਤ ਫੌਜ ਦਲ ਪਈ। ੨. (ਆਹਰਮਨਾ) ਦੈਂਤਾਂ ਅਤੇ ਪ੍ਰੇਤਾਂ ਦੀ ਫੌਜ (ਮਲਖਵਾਰ) ਟਿੱਡੀ ਦਲ ਵਾਂਗੂ। ੩. ਘੋੜੇ। ੪. ਹਾਥੀ। ੫. ਰਥ। ੬. ਊਠ ਅਤੇ ਬਹੁਤ ਪੈਦਲ (ਜਿਹੜੇ ਕਿ) ਚਹੁੰ ਅੰਗਾਂ ਵਿੱਚ (ਵੰਡੇ ਹੋਏ) ਸਨ। ਚਹੁੰਈਂ ਪਾਸੀਂ ਯੁਧ ਦੇ (ਪੇਸ਼ਵਾਯ) ਆਗੂਆਂ ਨੇ (ਘੇਰਾ) ਕਤਾਰ ਬੰਨ੍ਹ ਲਈ। ੭. ਓਥੇ (ਜੰਗਾਹ)—ਯੁੱਧ ਭੂਮਿ ਵਿੱਚ ਸਥਿਤ (ਯੋਧੇ) ਬਹੁਤ ਤਰਾਂ (ਹਰਬੇ) ਦੌੜੇ। ੮. ਜ਼ੰਜਾਯਲਾਂ। ੯. ਬੰਦੂਕਾਂ ਅਤੇ ਪਸਤੌਲਾਂ ਦੀਆਂ (ਜਾਂਕਾਹ)—ਜਾਨ ਕਢਣ ਵਾਲੀਆਂ (ਸਲਖ)—ਸ਼ਿਲਕਾਂ ਕੀਤੀਆਂ। ੧੦. ਘੋੜਿਆਂ। ੧੧.ਹਾਥੀਆਂ। ੧੨-੧੩. ਊਠਾਂ ਅਤੇ ਝੋਟਿਆਂ ਵਾਲੀ ਬੰਦੂਕਾਂ। ੧੪. ਕਾਤੀਆਂ ! ੧੫. ਬੰਦੂਕ ਦੀ ਕਿਸਮ। ੧੬. ਕੁਹਾੜੀਆਂ, ਤਲਵਾਰਾਂ। ੧੭, ਬੰਦੂਕਾਂ, ਤੋਪਾਂ ਅਤੇ ੧੮. ਜੰਜਾਯਲਾਂ। ੧੯. ਨੇਜ਼ੇ, ਤਲਵਾਰਾਂ, ਕੁਹਾੜੇ, ਖੜਗਾਂ ਅਤੇ ਬੰਦੂਕਾਂ। ੨੦. ਗੋਲੇ, ਗੋਪੀਏ, ਗੁਰਜ ਅਤੇ ਚਕ੍ਰਾਂ ਨੂੰ ਲੈ ਕੇ ਜੰਗ ਦੀ ਕਤਾਰ ਵਿੱਚ। ੨੧. ਤ੍ਰਿਖੀਆਂ ਫੌਜਾਂ ਨੇ ਫੌਜਾਂ ਤੇ ਯੋਧਿਆਂ ਉਪਰ ਗ਼ਲਬਾ ਕੀਤਾ। ੨੨. (ਪਾਣੀ ਦੀਆਂ) ਲਹਿਰਾਂ ਮੌਜ) ਵਾਂਗੂ ਟੋਲਿਆਂ (ਮਿਸਲ-ਬਰ-ਮਿਸਲ—ਜਥੇ) ਉਤੇ ਟੋਲਿਆਂ ਦੀਆਂ ਕਤਾਰਾਂ (ਪੈਵਸਤੰਦ) ਚਿੰਬੜ ਗਈਆਂ। ੨੩. (ਆਂ)—ਉਸ (ਸੂ)—ਪਾਸਿਓਂ ਇੰਦ੍ਰ ਦੇ ਪੁਤ੍ਰ ਅਤੇ ਦੇਵ ਯੋਧੇ (ਤਏ)—ਕ੍ਰੋਧਵੰਤ ਹੋਏ। ੨੪. ਇਕ ਲੱਖ(੧੦੦੦੦੦) ਇੰਦ੍ਰ ਦੇ ਪੁਤ੍ਰ ਯੋਧੇ ਅਤੇ ਦੇਵਤਿਆਂ ਦੀ ਕਤਾਰ। ੨੫. ਉਨ੍ਹਾਂ ਦੇ ਨਾਮ ਪ੍ਰਗਟ ਸ਼ੁਕ੍ਰ ਰਚਿਤ ਭਾਸਜ ਤੋਂ ਵੇਖ ਲਵੋ। ੨੬. ਜਯੋਤਿਸ਼, ਸਾਸਤ੍ਰ, ਪੁਰਾਣ ਇਹ ਸਾਰੇ ਹੀ ਪਦ ਅਰਥ ਵਾਲੇ ਗ੍ਰੰਥ ਵਿਚ ਨਿਵਾਸ ਕਰਦੇ ਹਨ (ਭਾਵ—ਭਾਸ਼ਜ ਵਿੱਚ ਇਨ੍ਹਾਂ ਸਾਰਿਆਂ ਦਾ ਹੀ ਵਰਣਨ ਕੀਤਾ ਜਾਂਦਾ ਹੈ)।

[1]ਆਏ ਰੰਗ ਭੂਮਿ ਦੁਹੂੰ ਦਿਸਨ ਤੇ ਸਵਾਰ ॥
[2]ਫਰਿਸ਼ਤੇ ਅਫਰੀਤ ਜੋ ਥੇ ਜੋਧਾ ਖ਼ੂੰ-ਖ਼ਾਰ ॥
[3]ਹਰਬੇ ਹਜ਼ਾਰ ਤਹਾਂ ਕ਼ਾਯਮ ਦੋ ਸੂਅ* ॥
[4]ਭਰ ਗੈ ਛਿਤ ਗਗਨ ਸਘਨ ਜਲ ਥਲ ਗਿਰ ਕੂਅ* ॥੪॥੨੭੧॥੨੫੯੦॥

ਬਿਸਨੁਪਦ ਰੇਖ਼ਤਾ ਸੰਧੂਰ ॥
[5]ਝੂਲਤਿ ਜ਼ਰਕਾਰ ਧੁਜਾ ਅਤਲਸ ਜ਼ਰ-ਬਫਤ ॥
[6]ਲੋਟਨ ਸ਼ਹ-ਬਾਜ਼ ਪਰੀ ਪਰਰਾਂ ਬਹੁ ਰਖ਼ਤ ॥
[7]ਬਾਜਤ ਬਹੁ ਭਾਂਤਿ ਨਾਦ ਕੋਸ ਡੰਕ ਭੇਰਿ ॥
[8]ਦੁੰਦਭਿ ਸ਼ਹਨਾਯ ਤੂਰ ਗੋਮੁਖ ਢਢ ਝੇਰਿ ॥
[9]ਨਾਨਾ ਨੀਸਾਨ ਨਾਦ ਦੁਹਲ ਚੰਗ ਮੁਚੰਗ ॥
[10]ਘੁੰਘਰੂ ਕਰਤਾਲ ਤਾਲ ਬੀਨ ਜਲ-ਤਰੰਗ ॥
[11]ਬਨਸੀ ਤੰਬੂਰ ਛੈਨ ਝਾਂਝਰ ਡਫ ਢੋਲ ॥
[12]ਮੁਰਲੀ ਮੁਹਵਰ ਰਬਾਬ ਸਰਾਫੀਲ ਸੂਰ ਫੋਲ ॥੫॥੨੭੨॥੨੫੯੧॥
[13]ਨਾਨਾ ਨੀਸਾਨ ਦੇਵ ਦਾਨੁ ਸੁਰ ਲੋਕਾ ॥
[14]ਤਿਨ ਕੇ ਬਹੁ ਨਾਮ ਰੂਪ ਬਰਗ ਸੁਰਗ-ਲੋਕਾ ॥
[15]ਗੰਧ੍ਰਬ ਜੱਛ ਪਰੀ ਜਿੰਨ ਰਾਖਸ ਗੁਣਵੰਤ ॥
[16]ਗੁਨਿ-ਜਨ ਕੱਵਾਲ ਸੁਘਰ ਗਾਯਨ-ਬਸਿ ਮੰਤ ॥

---

੧. ਯੁੱਧ ਭੂਮਿ ਵਿੱਚ ਦੋਹਾਂ ਈ ਪਾਸਿਆਂ ਤੋਂ ਘੋੜਸਵਾਰ ਆਏ। ੨. ਦੇਵਤੇ ਅਤੇ ਦੈਤਜ ਜਿਹੜੇ ਕਿ ਲਹੂ ਪੀਣ ਵਾਲੇ ਯੋਧੇ ਸਨ। ੩. ਓਥੇ ਹਜ਼ਾਰਾਂ ਹੀ (ਯੋਧੇ) ਦੋਹੀਂ ਪਾਸੀਂ ਦੌੜੇ ਅਤੇ ਹਜ਼ਾਰਾਂ ਹੀ ਕ਼ਾਯਮ ਰਹੇ। ੪. ਧਰਤੀ, ਆਸਮਾਨ, ਜਲ, ਥਲ, ਪਹਾੜ ਅਤੇ ਸੰਘਣੇ ਖੂਹ ਵੀ ਭਰ ਗਏ (ਯੋਧਿਆਂ, ਮੁਰਦਿਆਂ ਨਾਲ)। ੫. ਅਤਲਸ ਅਤੇ ਜ਼ਰਬਾਫਤੇ ਦੀਆਂ ਧੁਜਾਂ ਸੁਨਹਿਰੀ (ਰੰਗਦਾਰ) ਝੂਲਦੀਆਂ ਹਨ। ੬. ਕਬੂਤਰ, ਵੱਡੇ ਬਾਜ਼, ਪਰੀਆਂ (ਆਦਿਕ ਦੇ ਚਿੰਨਾਂ) ਵਾਲੇ ਬਹੁਤ ਲਿਬਾਸ (ਝੰਡਿਆਂ ਦੇ) ਉਡਦੇ ਹਨ। ੭. ਧੌਂਸੇ, ਡੰਕ, ਨਗਾਰੇ, ਅਤੇ ਵਾਜੇ ਬਹੁਤ ਤਰਾਂ ਵੱਜਦੇ ਹਨ। ੮. ਦੁੰਦਭੀਆਂ, ਵੱਡੀਆਂ ਤੁਰਹੀਆਂ, ਤੂਰ. ਨ੍ਰਿ ਸਿੰਹਾਂ. ਢਢਾਂ ਅਤੇ ਝੇਰਾ। ੯. ਬਹੁਤ ਨਗਾਰੇ, ਸੰਖ ਢੋਲਕਾਂ, ਚੰਗ, ਮੁਚੰਗ। ੧੦. ਘੁੰਘਰੂ. ਖੜਤਾਲਾਂ, ਕੈਂਸੀਆਂ, ਬੀਨਾਂ, ਜਲਤਰੰਗ। ੧੧. ਵੰਸਰੀਆਂ, ਤੰਬੂਰੇ, ਛੈਣੇ, ਝਾਂਝਰਾਂ, ਡੱਫਾਂ, ਢੋਲ। ੧੨. ਮੁਰਲੀ, ਮੁਹਵਰਾਂ, ਰਬਾਬ ਅਤੇ ਅਸਰਾਫੀਲ ਨੇ (ਆਪਣਾ) ਸੂਰ (ਤੁਰਹੀ) ਫੋਲਿਆ। (ਭਾਵ—ਉਪਰੋਕਤ ਵਾਜੇ ਵੱਜੇ ਅਤੇ ਪ੍ਰਲਯ ਛਾ ਗਈ। ੧੩. ਬਹੁਤ ਦੇਵਤਿਆਂ ਅਤੇ ਦੈਤਾਂ ਦੇ ਬਹੁਤ ਵਾਜੇ ਦੇਵ ਲੋਕ ਵਿੱਚ (ਵੱਜੇ)। ੧੪. ਉਹਨਾਂ ਦੇ ਬਹੁਤੇ ਨਾਮ, ਰੂਪ ਅਤੇ ਜ਼ਾਤਾਂ ਦੇਵ ਲੋਕ ਵਿੱਚ ਹੀ ਹਨ। ੧੫. ਗੰਧ੍ਰਬ, ਯਕਸ਼, ਪਰੀਆਂ, ਜਿੰਨ ਅਤੇ ਰਾਖਸ ਗੁਣਾਂ ਵਾਲੇ (ਵਜੌਂਦੇ) ਹਨ। ੧੬. ਗੁਣੀ ਲੋਕ, ਚਤੁਰ ਗਵੱਯੇ ਗੌਣਾ ਨਾਲ ਹੈਰਾਨ ਕਰ ਦੇਂਦੇ ਹਨ।

* ਸ੍ਰੀ ਆਨੰਦਪੁਰ ਸਾਹਿਬ ਸ਼ਹੀਦ ਬਾਗ ਵਾਲੀ ਬੀੜ ਵਿੱਚ ਦੋਹਾਂ ਤੁਕਾਂ ਦੇ ਅੰਤਮਾਨੁਪ੍ਰਾਸ ਕੰਨੇ ਅਖਰਾਂ ਸਹਿਤ "ਯਥਾ—ਸੂਆ. ਕੂਆ" ਆਏ ਹਨ।

[੧]ਬਾਜਿਤ ਜੁਝਾਵਨ ਨਾਦ ਲਸ਼ਕਰ ਦੋ ਸੁਆ ॥
[੨]ਨਾਨਾ ਬਾਦਿਤ੍ਰ ਰਾਗ ਨਾਦਨ ਹਰ ਜੁਆ ॥
[੩]ਉਘਟਤ ਬਹੁ ਰਾਗ ਨਾਦ ਕਰਖਾ ਜੁਝਾਵਾ ॥
[੪]ਗੀਤਾ, ਪਦ, ਸਮਰ-ਛੰਦ, ਵਾਰੈਂ-ਬਹੁ-ਭਾਵਾ ॥੬॥੨੭੩॥੨੫੯੨॥
[੫]ਆਲਾਪਤਿ ਸੁਰ ਤਾਨ ਸੁਘਰ ਗਾਇਨ ਸੰਗੀਤ ॥
[੬]ਮਾਰੂ ਪਦ ਸਮਝ ਕਰਨ ਜੂਝਨ ਭਟ ਹੀਤ ॥
[੭]ਠਾਨਜੋ ਭਟ ਜੰਗ ਜਦਲ ਦੇਵ ਦਨੁਜ ਸੂਰਾ
[੮]ਹੋ ਹੋ ਰੂਬਰੂ ਸਭੀ ਦੁਸੂ ਦਲ ਪੂਰਾ ॥
[੯]ਦੋ ਸੂ ਮਕਾਬਲੇ ਦਰੇ ਜੰਗ ਦਰ-ਮਜਾਨ ॥
[੧੦]ਕ਼ਾਯਮ ਸ਼ੁਦ ਜੰਗ ਦੋਊ ਲਸ਼ਕਰ ਘਮਸਾਨ ॥
[੧੧]ਯਕ ਯਕ ਭਟ ਨਿਸਰ ਤਹਾਂ ਅਸਹਬ ਮੈਦਾਨਾ ॥
[੧੨]ਦੈ ਦੈ ਸਵਾਰ ਵਾਰ ਦੇਵ ਦਨੁ ਚੌਗਾਨਾ ॥੭॥੨੭੪॥੨੫੯੩॥
[੧੩]ਤਿਨ ਕੇ ਅਬ ਨਾਮ ਸੁਨੋ ਮੁਕਾਬਲ ਜੰਗਖਾਹ
[੧੪]ਕੀਨਹ ਬਰ-ਪਾਇ ਕੀਨ ਹੁਜ਼ਬਰਾਂ ਜੰਗਾਹ ॥
[੧੫]ਲੈ ਲੈ ਤਲ਼ਵਾਰ ਢਾਰ਼ ਖ਼ੰਜਰ ਸਮਸਾਮ ॥
[੧੬]ਦਲੇਰਾਂ ਪਰਖ਼ਾਸ਼ ਤਲਬ ਜੰਗ ਜੋਇ ਹਾਮ ॥
[੧੭]ਬਿਨੂਸ ਹਾਕ ਬੰਧੁ ਦ੍ਵੈ ਦੇ ਤਾਲ ਠੋਕ ਹਾਂਕ ॥
[੧੮]ਰੋਬਿਨ ਕਰ ਗ਼ਜ਼ਬ ਰੋਖ ਸਮੁਖ ਹ੍ਵੈ ਨੀਸਾਂਕ ॥

---

੧. ਲੜੇਟਵਾਲੀ ਧੁਨਿ ਨਾਲ ਦੂਹਾਂ ਪਾਸਿਆਂ ਦੀਆਂ ਫੌਜਾਂ ਵਿੱਚ। ੨. ਬਹੁਤ ਵਾਜੇ, ਰਾਗ ਅਤੇ ਧੁਨੀਆਂ ਹਰ ਪਾਸਿਓਂ (ਹੋਈਆਂ)। ੩. ਬਹੁਤੇ ਰਾਗ ਅਤੇ ਧੁਨਾਂ ਅਤੇ ਕਰਖੇ (ਆਦਿਕ ਛਦ) ਲੜਾਕੇ ਪੈਦਾ ਹੁੰਦੇ ਹਨ। ੪. ਗੀਤ, ਵਿਸਨੁਪਦ ਯੁੱਧ ਦੇ ਛੰਦ ਅਤੇ ਬਹੁ ਭਾਵਾਂ ਦੀਆਂ ਵਾਰਾਂ ਗੌਂਦੇ ਹਨ। ੫. ਸੰਗੀਤ ਵਿੱਦਯਾ ਵਿੱਚ ਚਤੁਰ ਗਵੱਯੇ। ਸੁਰਾਂ ਅਤੇ ਤਾਨਾਂ ਨੂੰ ਉੱਚਾਰਦੇ ਹਨ। ੬. ਮਾਰੂ ਰਾਗ ਦੇ ਵਿਸ਼ਨੁਪਦਾਂ ਨੂੰ ਕੰਨਾਂ ਨਾਲ ਸਮਝ ਕੇ, ਯੋਧੇ ਲੜਨ ਨਾਲ ਪ੍ਰੇਮ ਕਰਦੇ ਹਨ। ੭. ਦੇਵ ਯੋਧਿਆਂ ਅਤੇ ਦੈਤ ਯੋਧਿਆਂ ਨੇ ਮਹਾਯੁੱਧ ਰਚਿਆ। ੮. ਦੋਹਾਂ ਤਰਫਾਂ ਦੇ ਪੂਰੇ ਦਲ ਸਾਰੇ ਹੀ ਸਾਮ੍ਹਣੇ ਹੋ ਹੋ ਕੇ। ੯. ਦੋਹਾਂ ਪਾਸਿਆਂ ਦੇ ਮੁਕਾਬਲੇ ਜੰਗ ਵਿੱਚ ਵਿਚਕਾਹੇ ਹੋਏ। ੧੦. ਦੋਵੇਂ ਹੀ ਬਹੁਤ ਭਾਰੀਆਂ ਫੌਜਾਂ ਜੰਗ ਵਿੱਚ ਟਿਕ ਗਈਆਂ। ੧੧. ਇਕੱਲਾ ਇਕੱਲਾ ਯੋਧਾ ਘੋੜੇ (ਤੇ ਚੜ੍ਹ ਕੇ) ਉਥੇ ਯੁੱਧ-ਭੂਮਿ ਵਿੱਚ ਨਿਕਲਿਆ। ੧੨. ਘੋੜਸਵਾਰ ਦੇਵਤੇ ਅਤੇ ਦੈਤਜ ਫੇਰੇ ਦੇ ਦੇ ਕੇ ਮੈਦਾਨ ਵਿੱਚ (ਲੜਦੇ)ਹਨ। ੧੩. ਉਨਾਂ ਦੇ ਹੁਣ ਨਾਮ ਸੁਣੋ ? (ਜਿਨਾਂ) ਯੁੱਧ ਨੂੰ ਚਾਹ ਕੇ ਮੁਕਾਬਲੇ ਕੀਤੇ। ੧੪. ਯੁੱਧ-ਭੂਮਿ ਵਿੱਚ ਭਯਾਨਕਾਂ (ਸ਼ੇਰਾਂ ਯੋਧਿਆਂ) ਨੇ ਪੈਰਾਂ ਸਿਰ ਹੋ ਕੇ ਅਦਾਵਤ ਕੀਤੀ। ੧੫. ਤਲਵਾਰਾਂ, ਢਾਲਾਂ, ਖੰਜਰਾਂ ਅਤੇ ਕ੍ਰਿਪਾਨਾਂ ਲੈ ਲੈ ਕੇ। ੧੬. ਯੁੱਧ ਦੇ ਚਾਹੁਣ ਵਾਲਿਆਂ, ਦਲੇਰਾਂ, ਅਤੇ ਯੁੱਧ ਦੇ ਢੂੰਡਾਊਆਂ ਵਾਲਿਆਂ (ਦੈਤਾਂ ਨੇ)। ੧੭. ਬਿਨੂਸ ਅਤੇ ਹਾਕ ਦੋਵੇਂ ਭਾਈ ਤਾਲੀ ਵਜਾ ਕੇ,(ਭੁਜਾ) ਠੋਕ ਕੇ, ਅਤੇ ਆਵਾਜ਼ ਮਾਰ ਕੇ (ਚੜੇ)। ੧੮. ਰੋਬਿਨ (ਨਾਮੀ ਦੈਤਜ) ਬਹੁਤ ਗੁਸੇ ਨਾਲ ਨਿਹਸ਼ੰਕ ਹੋ ਕੇ ਸਾਹਮਣੇ ਹੋਇਆ।

ਕਰ ਤੇਗ ॥
[1]ਬਸੁਮਨ ਕਰ ਤੇਜ ਬੁ ਧਾਯੋ ਕਰ ਤੇਗ ॥
[2]ਰਸੁਤਨ ਮੈਦਾਨ ਦਪਟ ਗੁਰਰਾਂ ਚੂੰ ਮੇਗ ॥੮॥੨੭੫॥੨੫੯੪॥
[3]ਅਰਜਾ, ਲੈਂਗੂਸ, ਅਯੂਧਤਾ [4]ਖ਼ਸਮ ਨਾਕ
[5]ਜਾਮੂਸ, ਤਾਊਸ, ਦਰਾਯਤਨ [6]ਆਮਦ ਬ-ਜੰਗ ਬੇ-ਬਾਕ
ਹਨੁਤਨ, ਜਾਮੇਨ, ਸਹਾਮ ਬੂਸ, [7]ਸਹਰ ਯਾਰA
ਚਿੱਛਰ, ਯਲਸੂਨ, ਰਸਲ, ਕਾਤੂਨ [8]ਜੰਗ ਬਾਰ
ਸਰਤਾਨ, ਹਾਮੂਸ, [9]ਖ਼ਲਫ-ਯਲੇ-ਸ਼ਹਨ ਸ਼ਾਹ
ਅਲੀਂਜਰ, ਸਾਤੇਨ, [10]ਆਹਰਮਨਾਂ-ਜਾਨ ਕਾਹ ॥
ਮਾਸੂਨ, ਪ੍ਰਗਿਸ, ਇੰਤਰਸ-[11]ਯਲਹ-ਜੰਗ-ਜੂਯB
ਬਲਿਜਾਸ, ਪਰਸਾ, ਮਨਸੂਖ, [12]ਬਬਰ ਖ਼ੂਯ ॥੯॥੨੭੬॥੨੫੯੫॥

ਰੇਖਤਾ ਸੰਧੂਰ ॥

[13]ਅਲਫੈਨ, ਤੂਉਸ, ਜਾਹਾ, ਕਾਸਲ ਕੀਨਹ ਕੇਸ਼ ॥
ਆਮਦ ਦਰ ਜੰਗ-ਜਦਲ[14] ਮਾਗ਼ਿ-ਖ਼ੂਨੇਸ਼
[15]ਆਂ ਸੂ ਅਫਰੀਤ ਨਿਸਰ ਫੌਜ ਰੂ-ਬ-ਰੂ
[16]ਹੁਏ ਲੈ ਸ਼ਸਤ੍ਰ ਅਸਤ੍ਰ ਲਸ਼ਕਰ ਬੇਰੂੰ
[17]ਸਾਂਦੂਯਲਾਂ ਨਾਮਾਵਰਾਂ ਜੰਗ ਦਰ ਮਯਾਨ
[18]ਮੁਬਾਰਿਜ਼ ਤਲਬੀਦ ਅਜ਼ਾਂ ਸੂਜ ਦੇਵਤਾਨ ।

---

੧. ਬਸੁਮਨ ਵੀ ਤੇਜ਼ ਤਬੀਅਤ ਕਰਕੇ ਹੱਥ ਵਿੱਚ ਤਲਵਾਰ ਲੈ ਕੇ ਧਾਇਆ । ੨.ਰਸੁਤਨ (ਨਾਮ ਦਾ ਦੈਤਜ ਯੋਧਾ) ਮੈਦਾਨ ਵਿੱਚ ਬੱਦਲ ਵਾਂਗੂ ਗੱਜਕੇ ਦੌੜਿਆ । ੩. ਦੈਂਤ ਯੋਧਿਆਂ ਦੇ ਨਾਮ । ੪. (ਖ਼ਸ਼ਮਨਾਕ) ਭਯਾਨਕ, ਡਰਾਵਣਾ । ੫ ਦੈਤ ਯੋਧੇ । ੬. ਨਿਡਰ ਹੋ ਕੇ ਜੰਗ ਵਿੱਚ ਆਏ । ੭. ਸਹਰਯਾਰ-ਦੈਤਜ ਯੋਧੇ ਦਾ ਨਾਮ ਹੈ । ੮. ਲੜਾਈ ਦੀ ਵਰਖਾ ਕਰਨ ਵਾਲੇ । ੯.(ਸ਼ਹਨਸਾਹ)-ਵੀਰਯਨਾਦ ਦੇ ਪੁਤ੍ਰ ਸੂਰਵੀਰ । ੧੦. ਆਹਰਮਨਾਂ ਜਾਨਕਾਹ ਜਿੰਦ ਨੂੰ ਘਾਹ (ਤੁੱਛ) ਸਮਝਣ ਵਾਲੇ ਦੈਤਜ । ੧੧. ਯੁੱਧ ਦਾ ਢੂੰਢਾਊ ਯੋਧਾ । ੧੨. ਸ਼ੇਰ ਦੇ ਸੁਭਾਵ ਵਾਲਾ, ਭਯਾਨਕ । ੧੩. ਅਲਫੈਨ, ਤੂਉਸ, ਜਾਹਾ ਅਤੇ ਕਾਸਲ (ਨਾਮੀ ਦੈਤਜ) ਦੇਵਤਿਆਂ ਦੇ (ਕੀਨਹ-ਕੇਸ਼)—ਦੁਸ਼ਮਣ । ੧੪. ਉਹ ਕਬੂਤਰ ਵਰਗੀ ਲਾਲ ਸ਼ਰਾਬ ਨਾਲ ਸ਼ਰਾਬੀ ਹੋ ਕੇ ਮਹਾਯੁੱਧ ਵਿੱਚ ਆਏ । ੧੫. ਉਸ ਪਾਸਿਓਂ ਦੈਤਜ ਫੌਜ ਦੇ ਸਾਮ੍ਹਣੇ ਨਿਕਲੇ । ੧੬. ਸ਼ਸਤ੍ਰ ਅਤੇ ਅਸਤ੍ਰ ਲੈ ਕੇ ਲਸ਼ਕਰ ਵਿੱਚੋਂ ਬਾਹਰ ਹੋ ਗਏ ।੧੭.ਬਹੁਤ (ਸਾਂਦੂਯਲਾਂ) ਪ੍ਰਸਿੱਧ ਯੋਧਿਆਂ ਨੇ ਯੁੱਧ ਵਿੱਚ । ੧੮. ਉਸ ਪਾਸੇ ਤੋਂ ਦੇਵਤਿਆਂ ਦੇ ਯੋਧਿਆਂ ਨੂੰ (ਤਲਬੀਦ)—ਬੁਲਾਇਆ । ਉਸ ਪਾਸਿਓਂ ਸਾਰੇ (ਦੇਵਤੇ) ਇੰਦ੍ਰ ਦੇ (ਪੁਰੋਗਾਨ-ਅਗਰਗਾਮੀ)—ਅੱਗੇ ਤੁਰਨ ਵਾਲੇ ਆਏ । ਹੇ ਉੱਤਮ ਗਯਾਨਵਾਨ ਸੰਤੋ ! ਮੈਂ ਉਨ੍ਹਾਂ ਦਾ ਨਾਮ ਕਹਿੰਦਾ ਹਾਂ—(ਤੁਸੀਂ) ਸੁਣੋ ।

A ਪਾ: ਹਨੂਤਨ ਜਾਮੇਨ ਸਹਰਬੂਸ ਮਹਰਯਾਰ ।

B ਪਾ:,-ਮਾਸੂਨ ਪਰਗਿਸ ਯਨਤਸਯਾਂਪਲ ਜੰਗ ਜੋਏ ।

ਆਂ ਸੂ ਹਮ ਆਮਦ ਸੁਰਪਾਲ ਪੁਰੰਗਾਨ ॥
ਭਾਖੋਂ ਤਿਨ ਨਾਮ ਸੁਨੋ ਸੰਤ ਸੁਰ ਗਜਾਨ ॥੧੦॥੨੭੭॥੨੫੯੬॥
ਬਾਵਨ ਕਰ, ਰਾਸ ਗਹਨ, ਸਦਰੰਗ[1], ਬਿਸਲ-ਸੁਰ ॥
ਸਖ ਰਿਖਿ, ਮਲਜਾਗਰ, ਕਾਲ ਭੱਦ੍ਰ, ਸਕ੍ਰ ਪੂਰ ॥
ਬਹੁਮਨ, ਹੰਸ ਰਾਗ, ਭਾਨੁ ਚਿਹਨ, ਅੰਸਰੀਕ ॥
ਬ੍ਰਾਹਮਨ, ਸਾਰੰਗ, ਪੰਚਰੰਗ, ਪੰਚ-ਬੀਕ ॥
ਮਰਾਲ ਵਾਕ, ਮੰਜ ਸਰਲ, ਹੇਮ ਬਸਨ, ਸੁਰ ॥
ਮਧੁਰ ਵਾਕ, ਅਧਰ ਮੈਨ, ਨਾਗ-ਬਸੀ-ਮੂਰ ॥
ਨਾਰਬਸੀ, ਸਮਰ-ਰੁਦ੍ਰ, ਅਨਲਵਾਰਯ,-ਬ-ਜਲ ॥
ਮੈਨ ਦ੍ਵੀਪ, ਦੀਪ ਹਿਰਨ, ਕਰਪੂਰ-ਦੀਪ,-ਮਲ ॥੧੧॥੨੭੮॥੨੫੯੭॥

ਬਿਸਨੁਪਦ ਸੰਧੂਰ ਅਬੀਯਾਤ ॥

[2]ਸੁਮਨ ਰਾਸੁ, ਸੁਮਨ ਦੀਪ, ਸੁਮਨ ਵਾਕ ਕੁੰਦ ॥
[3]ਦੋ ਸੂਜ ਭਟ ਨਿਸਰ ਆਏ ਜੰਗ-ਜੂਯ ਚੰਦ ॥
[4]ਬਾਸਵ ਸੁਤ ਸਰਸ [5]ਸਬਲ ਸੂਰਾ ਬਲਵੰਤ ॥
[6]ਪਾਵਨ ਸੁਤ ਬੰਸ ਸਮਰ ਮੰਡਨ ਰਿਪੁ ਹੰਤ ॥
[7]ਦੌ ਦੋ ਚੋਗਾਨ ਖ਼ਿੰਗ ਜੌਲਾਂ ਮੈਦਾਨ
[8]ਨਾਰੁਖ਼ [9]ਪੈਕਾਂ ਕਮਾਨ [10]ਗੁਰਜ਼ ਗਿਰਾਂ [11]ਬਾਨ ॥
[12]ਖ਼ੰਜਰ [13]ਸਮਸਾਮ [14]ਤੇਗ [15]ਤਰਕਸ ਕਟਿ ਬਾਂਧ ॥
[16]ਆਮਦ ਚੁ ਸਲੇ ਦਵਾਂ ਪੀਲ ਬਾਨ ਸਾਂਧ [17]॥੧੨॥੨੭੯॥੨੫੯੮॥ਬਾਰਹੀ੧।

---

੧. (ਨਾਗ ਬਸੀ ਮੂਰ)—ਸੱਪਾਂ ਨੂੰ ਵਸ ਕਰਨ ਵਾਲੀ ਬੂਟੀ, ਇਹ ਇਕ ਦੇਵ ਯੋਧੇ ਦਾ ਨਾਮ ਵੀ ਹੈ। ਅਨਲਵਾਰਯ ਬ-ਯਲ—ਨਾਲ ਯੋਧਾ ਅਨਲਵਾਰਜ ਵੀ ਹੈ। ਕਰਪੂਰਦੀਪ ਮੱਲ—ਕਰਪੂਰ ਦੀਪ (ਨਾਮ ਵਾਲਾ) ਪਹਿਲਵਾਨ ਵੀ ਹੈ। ੨-੩. ਸੁਮਨਰਾਸ-ਸੁਮਨਦੀਪ-ਸੁਮਨਵਾਕ ਅਤੇ ਸੁਮਨ ਕੁੰਦ (ਚਾਰ ਦੇਵ ਯੋਧੇ ਇਹ ਅਤੇ ਹੋਰ) ਕਈ ਲੜਾਕੇ ਸੂਰਵੀਰ ਦੋਹਾਂ ਪਾਸਿਆਂ ਤੋਂ (ਮੈਦਾਨ ਜੰਗ ਵਿੱਚ) ਨਿਕਲ ਆਏ। ੪. ਇੰਦ੍ਰ ਦੇ ਪੁਤ੍ਰ। ੫. ਪ੍ਰਤਾਪੀ, ਫੌਜਾਂ ਵਾਲੇ ਅਤੇ ਬਲਵਾਨ ਯੋਧੇ ਹਨ। ੬. ਦੇਵਤਿਆਂ ਦੇ ਵੰਸ਼ ਵਿੱਚ ਪਵਿਤ੍ਰ, ਜੰਗ ਕਰਨਵਾਲੇ ਅਤੇ ਵੈਰੀਆਂ ਨੂੰ ਮਾਰਨਵਾਲੇ। ੭. (ਦੌ ਦੋ ਚੋਗਾਨ)—ਖੂੰਡੀਆਂ ਮਾਰ ਮਾਰ ਕੇ (ਭਾਵ-ਡੰਡਿਆਂ ਨਾਲ) ਘੋੜਿਆਂ ਨੂੰ ਮੈਦਾਨ ਵਿੱਚ ਦੌੜਾਇਆ। ੮. ਛੋਟੇ ਨੇਜ਼ੇ। ੯. ਤੀਰ, ਕਮਾਨ। ੧੦. (ਗਿਰਾਂ)—ਭਾਰੀ ਗੁਰਜ ਅਤੇ ੧੧. ਬਾਨ (ਚਲਾਏ)। ੧੨. ਖ਼ੰਜਰਾਂ। ੧੩. ਤਲਵਾਰਾਂ। ੧੪. ਤੇਗਾਂ। ੧੫. ਭੱਥੇ ਲੱਕਾਂ ਨਾਲ ਬੰਨ੍ਹ ਕੇ। ੧੬. ਅਤੇ ਤੀਰਾਂ ਨੂੰ ਸਿਨ੍ਹ ਕੇ ਹਾਥੀ (ਭਾਵ-ਹਾਥੀਆਂ ਤੇ ਸ੍ਵਾਰ ਯੋਧੇ) ਪਹਾੜਾਂ ਵਾਂਗ ਦੌੜਦੇ ਹੋਏ ਆਏ। ੧੭. ਬਾਰਾਂ ਪਦਾਂ ਦਾ ਇਕ ਰਾਗ ਸਮਾਪਤ ਹੋ ਗਿਆ ਹੈ।

ਨੋਟ.—ਇਸ ਬੰਦ ਦਾ ਭਾਵਾਰਥ ਸਪਸ਼ਟ ਹੀ ਹੈ, ਕਿਉਂ ਕਿ ਇਹ ਸਾਰੇ ਹੀ ਦੇਵ ਯੋਧਿਆਂ ਦੇ ਨਾਮ ਹਨ।

ਬਿਸਨੁਪਦ ਰੇਖਤਾ ਸਰਸ ਤਰਹ ਦੂਜੀ ॥

[1]ਪਾਰਹ ਪਾਰਹ ਸ਼ੁਦ ਜਿਸਮ ਸਰ ਜ਼ਖ਼ਮ ਹਾ ਹਮਸਰ ॥
[2]ਬਸੇ ਸ਼ੁਦ ਕ਼ਤਲ ਬਾ-ਖ਼ੁਦਰਾ ਚੁ ਖ਼ੁਰਦੰਦ ਮਾਰ ਹਾਰ ਸਕ਼ਰ ॥
[3]ਬਸੇ ਜ਼ਖ਼ਮੀ ਸ਼ੁਦੰਦ ਅਜ਼ ਸਿਪਹ ਸਾਲਾਰੀ ਸਮਰ ਕ਼ਰਕ਼ਰ ॥
[4]ਬਸੇ ਆਵੇਖ਼ਤੰਦ ਕੁਸ਼ਤੀ ਦਲੇਰਾਂ ਸੁਰ ਅਸੁਰ ਬਰ ਤਰ ॥
[5]ਪਰੇਸ਼ਾਂ ਸ਼ੁਦ ਦਿਲਾਵਰ ਬਬਰ ਸੀਰਤ ਜੰਗਜੋ ਲਾਕਰ ॥
[6]ਰਵਾਂ ਸ਼ੁਦ ਜੂਏ ਖ਼ੂੰਖ਼ਾਰਾਂ ਚੂੰ ਦਰਿਜਾ ਖ਼ੂਨ ਲਬ ਭਰ ਭਰ ॥
[7]ਬਸ਼ੇ ਬੇਹੋਸ਼ ਸਰਮਸਤ ਹੋ ਪਜਾਲੇ ਮਉਤ ਬਾਮੁਖ਼ਤਸਰ ॥
[8]ਬਸੇ ਅਸ਼ਗੂਲ ਦਰ ਜੰਗਾਹ ਮੁਕਾਬਲ ਹੋਤ ਭਟ ਲਰ ਕਰ ॥੨॥੨੯੧॥੨੬੦੦॥

ਬਿਸਨੁਪਦ ਅਬਜਾਤ ॥

[9]ਚੀਕਾਰਤਿ ਚੀਲ ਕਰਗਸ ਘਨ ਫਿੰਕਾਰਤ ਪ੍ਰੇਤ ਮੱਸਾਨਾ ॥
[10]ਡਕਾਰਤ ਸੀਂਹ ਜੰਬੁਕ ਸਗ ਫੁੰਕਾਰਤ ਫੁੰਕਾਰਤ ਫੁਕ ਮਸਤਾਨਾ ॥

---

੧. ਚੋਟਾਂ ਨਾਲ ਸਿਰ ਅਤੇ ਸ਼ਰੀਰ (ਹਮਸਰ)—ਇਕੋ ਜਹੇ (ਪਾਰਹ-ਪਾਰਹ)—ਟੁਕੜੇ ਟੁਕੜੇ ਹੋ ਗਏ। ੨. ਬਹੁਤੇ ਆਪਣੇ (ਖ਼ੁੱਦਰਾ)—ਆਪ ਦੀ ਕ਼ਤਲ ਹੋ ਗਏ ਜਦੋਂ (ਖ਼ੁਰਦੰਦ) ਦੰਦ ਭੇਨਵੀਆਂ (ਮੂੰਹ ਤੋੜਵੀਆਂ) ਮਾਰਾਂ ਅਤੇ ਹਾਰਾਂ ਖਾਧੀਆਂ। ੩. ਬਹੁਤੇ ਯੁੱਧ ਦੀ (ਸਿਪਹ ਸਾਲਾਰੀ-ਸੈਨਾਪਤੀ) ਮੁਖ਼ਤਯਾਰੀ ਦੀ ਗੜਬੜ ਨਾਲ ਈ ਜ਼ਖਮੀ ਹੋ ਗਏ। ੪. ਬਹੁਤੇ ਘੋਲ ਨਾਲ ਲਮਕ ਗਏ (ਭਾਵ-ਕੁਸ਼ਤੀ ਕਰਦੇ ਹੋਏ ਇਕ ਦੂਜੇ ਦੀਆਂ ਬਾਹਾਂ ਨਾਲ (ਅਵੇਖਤੰਦ)—ਲਟਕ ਗਏ) ਦੇਵਤੇ ਅਤੇ ਦੈਤਾਂ ਦੇ ਬਹੁਤ ਦਲੇਰ (ਯੋਧੇ)। ੫. ਸ਼ੇਰਾਂ ਵਰਗੇ ਦਲੇਰ ਵੀ ਪਰੇਸ਼ਾਨ ਹੋ ਗਏ, ਯੁਧ ਦੇ ਖੋਜੀ (ਸੀਰਤ)—ਸੁਭਾਵ ਵਾਲੇ ਵੀ (ਲਾਕਰ) ਕਮਜ਼ੋਰ ਹੋ ਗਏ। ੬. ਲਹੂ ਪੀਣ ਵਾਲਿਆਂ ਦੀ ਢੂੰਢ ਨੂੰ ਚਲ ਪਏ, ਦਰਿਯਾ ਵਾਂਗੁ ਲਹੂ ਨਾਲ ਭਰ ਭਰ ਕੇ (ਨਦੀਆਂ ਚਲੀਆਂ)। ੭. ਛੋਟੇ ਜਹੇ ਮੌਤ ਦੇ ਪਿਆਲੇ ਨਾਲ ਬਹੁਤ ਈ ਬੇਹੋਸ਼ (ਸਰਮਸਤ)-ਮਤਵਾਲੇ ਹੋ ਗਏ। ੮. ਬਹੁਤੇ ਯੁਧ ਭੂਮਿ ਵਿੱਚ (ਅਸ਼ਗੂਲ)—ਸ਼ੁਗਲ (ਕੰਮ) ਵਿੱਚ ਲਗ ਗਏ (ਇਸ ਤਰਾਂ) ਯੋਧਿਆਂ ਦੇ ਮੁਕਾਬਲੇ ਲੜ (ਲੜ) ਕੇ ਹੁੰਦੇ ਹਨ। ੯. ਚੀਲਾਂ ਅਤੇ ਬਹੁਤ ਗਿੜ੍ਹਾਂ ਚੀਂ ਚੀਂ (ਕਰ ਕੇ) ਬੋਲਦੀਆਂ ਹਨ, ਪ੍ਰੇਤ ਅਤੇ ਮਸਾਣ ਫੂਕਰਾਂ ਮਾਰਦੇ ਹਨ। ੧੦.(ਸੀਂਹ)—ਸ਼ੇਰ ਅਤੇ (ਜੰਬੁਕ)—ਗਿਦੜ ਡਾਕਰਾਂ ਮਾਰਦੇ ਹਨ। (ਸਗ)—ਕੁਤੇ ਮਸਤ ਹੋ ਕੇ ਫੂਕਾਂ ਮਾਰ ਮਾਰ ਕੇ ਬੋਲਦੇ ਹਨ।

---

☞ ਰਸ ਵਿਨੋਦਿਨੀ, ਰਸਾਲੀ, ਰਸਾਵਲੀ ਰਸਿਤਾ ਤੇ ਰਸਿਕ ਪ੍ਰਿਯ ਨਵਰਸ ਆਂਧਾਲੀ, ਨਵਰਸ ਕੰਨੜ, ਨਵਰਸ ਕਾਨ੍ਹੜਾ, ਨਵਰਸ ਕੁਤਲੀ, ਨਵਰਸ ਗਾਂਧਾਰੀ, ਨਵਰਸ ਚੰਦ੍ਰਿਕ, ਨਵਰਸ ਚੰਦ੍ਰਿਕਾ ਨਵਰਸ ਦੇਗਾਲ ਤੇ ਕਨਕ ਰਸਾਲੀ ਵੀ ਹਨ। ਇਹਨਾਂ ਵਿਚੋਂ 'ਸਰਸਾਂਗੀ' ਦਾ ਵੀ ਖ਼ਯਾਲ 'ਸਰਸ' ਨਾਮ ਨਾਲ ਸੰਬੰਧਿਤ ਹੁੰਦਾ ਹੈ।

(ੲ) ਸਰਸਾਂਗੀ ਹੀ ਠਾਟ ਹੈ। ਸਰਸਾਂਗੀ ਸੰਪੂਰਣ ਰਾਗ ਹੈ। ਇਸ ਵਿਚ ਧੈਵਤ ਕੋਮਲ ਲਗਦਾ ਹੈ। ਹੋਰ ਸਾਰੇ ਸੁਰ ਸ਼ੁੱਧ ਹਨ ਵਾਦੀ ਧੈਵਤ ਅਤੇ ਸੰਵਾਦੀ ਗਾਂਧਾਰ ਹੈ। ਦਿਨ ਦੇ ਪਹਿਲੇ ਪਹਿਰ ਵਿਚ ਗਾਵਿਆ ਜਾਂਦਾ ਹੈ

ਆਰੋਹੀ—ਸ ਰ ਗ ਮ ਪ ਧਾ ਨ ਸ।

ਅਵਰੋਹੀ—ਸ ਨ ਧਾ ਪ ਮ ਗ ਰ ਸ।

[1]ਬਬਕਤ ਭੈਰਵਾ ਬਿਖਧਰ ਗੁੰਜਾਰਤਿA ਜੋਗਨੀ ਨਾਨਾ
[2]ਡਾਕਨੀਆਂ ਚਿੰਕਾਰ ਕਰਤਿ, ਸਭੈ ਮਿਲ ਫੇਰੀਆਂ ਠਾਨਾ ॥
[3]ਸਰਾਹਤਿ ਸਮਰ ਦਾਨਵ ਸੂਰ, ਉੱਚਾਰਤਿ ਸਮਰ ਪਦ ਗਾਨਾB ॥
[4]ਬਜਾਵਤਿ ਤਾਲ ਮ੍ਰਿਦੰਗ, ਨਚਾਵਤਿ ਪਰੀ ਪਦਮਨਾ ॥
[5]ਰਿਝਾਵਤਿ ਬੀਰ ਸੰਗ੍ਰਾਮੀ, ਬੁਝਾਰਤਿ ਸੈਨ ਸਿਨਾਨਾ ॥
[6]ਬਰਤਿ ਅਬਲਾ ਬਰੰਗਨ ਹੂਰੀਆਂ, ਸੁਰਬਧੂਨ ਮਰਦਾਨਾ ॥੩॥੨੮੨॥੨੯੦੧॥
[7]ਲਰਤ ਸਭਿ ਹੋਸ਼ ਮੇ ਆ ਕਰ ਪਕੜ ਕਰ ਤੇਗ ਲਸ਼ਕਰੀਆਂ ॥
[8]ਦਵੀਦੰਦ ਦੋ ਤਰਫ ਤੁਰਕੀ ਮੁਸੱਲਹ ਬੰਦ ਲਸ਼ਕਰੀਆਂ ॥
[9]ਕੁਸ਼ਾਦੰਦ ਬਾਲ ਦਰ ਜੰਗਹ ਹਮਾਯਲ ਤੇਗ ਲਸ਼ਕਰੀਆਂ ॥
[10]ਜ਼ਦੰਦ ਹਿੰਦੀ, ਹਲੱਬੀ-ਹਾ, ਜੁਨੱਬੀ ਜ਼ਖ਼ਮ ਲਸ਼ਕਰੀਆਂ ॥

---

੧. (ਭੈਰਵਾ)—ਭਯਾਨਕ (ਬਿਖਧਰ)—ਸਰਪ (ਬਬਕਤ) ਬੋਲਦੇ ਹਨ, ਬੇਅੰਤ ਜੋਗਣੀਆਂ (ਗੁੰਜਾਰ) ਰੌਲਾ ਪੌਂਦੀਆਂ ਹਨ। ੨. ਡਾਕਣੀਆਂ ਚੀਕ ਚਿੰਘਾੜਾ ਕਰਦੀਆਂ ਹਨ ਅਤੇ ਸਾਰੀਆਂ ਇਕਠੀਆਂ ਹੋ ਕੇ ਫੇਰੀਆਂ ਲੈਂਦੀਆਂ ਹਨ। ੩. ਦੈਤਾਂ ਅਤੇ ਦੇਵਤਿਆਂ ਦੇ ਯੁੱਧ ਨੂੰ ਸਲਾਂਹੁਦੀਆਂ ਹਨ, ਯੁੱਧ ਦੇ ਵਿਸ਼ਣੁਪਦੇ ਗਾਇਨ ਕਰ ਕੇ ਉੱਚਾਰਦੀਆਂ ਹਨ। ੪. ਕੈਂਸੀਆਂ ਅਤੇ ਢੋਲਕੀਆਂ ਵਜੌਂਦੀਆਂ ਹਨ। ਪਰੀਆਂ ਅਤੇ ਪਦਮਣੀਆਂ ਨੂੰ ਨਚੌਂਦੀਆਂ ਹਨ (ਜਿਹੜੀਆਂ ਇਨਾਂ ਦੀ ਟੋਲੀ ਵਿਚ ਸੰਮਿਲਤ ਹਨ)। ੫. ਯੁੱਧ ਕਰਨ ਵਾਲਿਆਂ ਜੋਧਿਆਂ ਨੂੰ ਪ੍ਰਸੰਨ ਕਰਦੀਆਂ ਹਨ, (ਅੱਖਾਂ ਦੀਆਂ ਸਿਨਾਨਾ) ਤੇਣ ਦੀਆਂ ਸੈਨਤਾਂ ਨਾਲ (ਬੁਝਾਰਤਿ) ਇਸ਼ਾਰੇ ਕਰਦੀਆਂ ਹਨ। ੬. ਸ੍ਰੇਸ਼ਟ ਅੰਗਾਂ ਵਾਲੀਆਂ ਇਸਤ੍ਰੀਆਂ ਦੇਵਤਿਆਂ ਨੂੰ ਪਤੀ ਬਣੌਂਦੀਆਂ ਹਨ ਅਤੇ ਦੇਵਤਿਆਂ ਦੀਆਂ ਇਸਤ੍ਰੀਆਂ ਜੋਧਿਆਂ ਨੂੰ.............। ੭. ਚੇਤਨਤਾ ਨਾਲ ਸਾਰੇ ਲੜਦੇ ਹਨ, (ਲਸ਼ਕਰੀਆਂ)—ਫੌਜੀਆਂ ਨੇ ਹੱਥਾਂ ਵਿੱਚ ਤੇਗਾਂ ਫੜੀਆਂ। ੮. ਦੋਹਾਂ ਪਾਸਿਆਂ ਤੋਂ (ਤੁਰਕੀ—ਘੋੜੇ (ਦਵੀਦੰਤ)—ਦੌੜਾਏ ਹਥਯਾਰ ਬੰਦ ਫੌਜੀਆਂ ਨੇ। ੯. ਯੁਧ ਭੂਮਿ ਵਿੱਚ ਵਾਲ (ਕਸ਼ੀਦੰਦ)—ਖੁੱਲੇ ਹੋਏ ਅਤੇ (ਕੁਸਾਦੰਦ—ਬਗਲ ਹੇਠਾਂ) ਅਥਵਾ ਗਾਤਰਿਆਂ ਵਿੱਚ ਫੌਜੀਆਂ ਦੇ ਤੇਗਾਂ ਹਨ। ੧੦. ਹਿੰਦ ਦੀਆਂ, ਹੱਲਬੀ(ਸ਼ਾਮਦੇ ਇਕ ਸ਼ਹਿਰ)-ਦੀਆਂ ਅਤੇ (ਜੁਨੱਬੀ—ਜਨੂਬੀ)—ਦੱਖਣ ਦੀਆਂ ਬਹੁ ਤੇਗਾਂ (ਜ਼ਦੰਦ)—ਮਾਰੀਆਂ ਸਿਪਾਹੀਆਂ ਨੂੰ ਘਾਵ ਕਰ ਦਿੱਤੇ।

A ਇਨ੍ਹਾਂ ਸ਼ਬਦਾਂ ਦੇ ਉੱਚਾਰਣ ਪ੍ਰਯੋਗ ਵਿਖੇ ਸ਼ੰਕਾ ਇਉਂ ਹੁੰਦੀਆਂ ਹਨ ਕਿ "ਬਬਕਤ" ਸ਼ਬਦ ਦਾ ਪ੍ਰਯੋਗ ਸੱਪ ਵਾਸਤੇ ਕਿਸੇ ਵੀ ਗੁਰੂ ਜੀ ਦੇ ਸਮਕਾਲੀ ਸੱਜਣ ਅਥਵਾ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਨਹੀਂ ਆਇਆ। ਏਸ ਦਾ ਪ੍ਰਯੋਗ ਸ਼ੇਰ ਲਈ ਕੀਤਾ ਜਾਂਦਾ ਹੈ। "ਗੁੰਜਾਰਤਿ" ਸ਼ਬਦ ਦਾ ਪ੍ਰਯੋਗ ਯੋਗਣੀਆਂ ਲਈ ਨਹੀਂ ਕੀਤਾ ਜਾਂਦਾ? ਬਲਕਿ ਭੌਰੇ ਵਾਸਤੇ ਇਹ ਪਦ ਵਰਤਿਆ ਜਾਂਦਾ ਹੈ। ਇਨ੍ਹਾਂ ਤੋਂ ਇਸ ਸਿੱਟੇ ਤੇ ਪੁਜੀਦਾ ਹੈ ਕਿ ਇਹ ਸ੍ਰੀ ਸਰਬਲੋਹ ਗ੍ਰੰਥ ਸਾਹਿਬ ਜੀ ਦੀ ਸ਼ੁਧ ਕਾਪੀ ਆਦਿ ਲਿਖਾਰੀ ਨੂੰ ਨਹੀਂ ਮਿਲੀ ਅਤੇ ਉਸ ਨੇ ਜਿਹੜੀ ਵੀ ਕਾਪੀ ਉਸ ਨੂੰ ਮਿਲੀ ਉਸਦੀ ਹੀ ਨਕਲ ਕੀਤੀ ਹੈ ਜਿਸ ਤੋਂ ਬਾਕੀ ਕਾਪੀਆਂ ਦੀ ਨਕਲ ਹੋਈ ਹੈ।

B ਸਾਡੀ ਬੀੜ ਵਿੱਚ ਇਸ ਤੁਕ ਦਾ ਪਾਠ "ਖਪਰ ਭਰ ਭਰ ਸਰਾਹਤਿ ਸਮਰ ਦਾਨਵ ਸੂਰ, ਉੱਚਾਰਤਿ ਸਮਰ ਪਦ ਗਾਨਾ" ਹੈ। ਸ੍ਰੀ ਨਾਨਕਿਆਣੇ ਸਾਹਿਬ (ਸੰਗਰੂਰ) ਵਾਲੀ ਬੀੜ ਉਤੇ ਏਸ ਪਾਠ ਨੂੰ ਲਿਖ ਕੇ ਫੇਰ ਹੜਤਾਲ ਫੇਰੀ ਹੋਈ ਹੈ। ਜਿਸ ਤੋਂ ਜ਼ਾਹਿਰ ਹੁੰਦਾ ਹੈ ਕਿ ਇਹ ਪਾਠ ਲਿਖਾਰੀ ਦੀ ਭੁਲ ਨਾਲ ਵਾਧੂ ਲਿਖਿਆ ਹੀ ਰਹਿ ਗਿਆ ਹੈ ਅਤੇ ਏਸ ਦੀ ਹੜਤਾਲ ਫੇਰਨੀ ਯਾਦ ਨਹੀਂ ਰਹੀ। ਏਸ ਵਾਸਤੇ ਸ੍ਰੀ ਨਾਨਕਿਆਣੇ ਸਾਹਿਬ ਵਾਲੀ ਬੀੜ ਦੇ ਹੀ ਪਾਠ ਨੂੰ ਸ਼ੁਧ ਸਮਝ ਕੇ ਉਪਰੋਕਤ ਲਿਖ ਦਿੱਤਾ ਹੈ।

[1]ਫ਼ੌਲਾਦੀ, ਮਗਰਬੀ, ਮਿਸਰੀ, ਰਵਾਂ ਰਵ ਜ਼ਨਾ ਲਸ਼ਕਰੀਆਂ ॥
[2]ਯਲਾਂ ਸੀਰਤ ਪਲੰਗਾਂ ਖ਼ੋ, ਮੁਬਾਰਿਜ਼ ਕਰਦ ਲਲਕਰੀਆਂA ॥
[3]ਦੁ ਦਸਤੀ ਤੇਗ਼-ਹਾ ਕਰਦੰਦ, ਕੁਸ਼ਾਦਹ ਬਾਲ ਅਸਕਰੀਆਂ ॥
[4]ਮਲਾਯਕ ਜ਼ਾਦ ਮਯਾਂ ਚਰ ਬੰਦB , ਹਜ਼ੀਮਤ ਹਾਲ ਆਸੁਰੀਆਂ ॥੪॥੨੯੩॥੨੬੦੨॥

[5]ਹਜ਼ੀਮਤ ਖ਼ੁਰਦ ਅਫਰੀਤਾਂ, ਕਦਮ ਪਸ ਕਰਦ ਦੁਰਜਨ ਹਾ ॥
[6]ਜ਼ਫ਼ਰ ਮੰਦੀ ਮਲਾਯਕ ਰਾ, ਕਦਮ ਪੇਸ਼ੀਨ ਸੁਰ ਗਨ ਹਾ ॥
[7]ਉੱਚਾਰਤ ਭਾਟ ਕਬਿ ਬੰਦੀ, ਕਬਿੱਤ ਕਰਖਾਇ ਗੁਨਿ ਜਨ ਹਾ
[8]ਜੁਝਾਵਤ ਬੀਰ ਰੰਗਿ-ਭੂਮਹਿ, ਬਢਾਵਤ ਚਾਵ ਅਨਗਨ ਹਾ ॥
[9]ਨਚਾਵਤ ਪਰੀ ਪਦਮਨਿ ਰਾ, ਲੁਭਾਵਤਿ ਸੁਭਟ ਸੁਰ ਮੁਨਿ ਹਾ ॥
[10]ਬਜਾਵਤ ਦੁੰਦਭੀ, ਮਾਰੂ, ਨਕਾਰਾ-ਭੇਰਿ ਰੁਨਝੁਨ ਹਾ ॥
[11]ਰਬਾਬੋ, ਚੰਗ, ਮੁੱਚੰਗੋ, ਦਫੋ, ਢੋਲਕ ਸੁਭਗ ਧੁਨਿ ਹਾ ॥
[12]ਬਹੁਰ ਫਿਰ ਭਿਰ ਸੁਭਟ ਦਾਨਵ ਰਸੀਦੰਦ ਫੌਜ ਦੁਰਜਨ ਹਾ॥ ੫॥੨੯੪॥੨੬੦੩॥

[13]ਮੁਕਾਬਲ ਕਰਦ ਦੋ ਦਲ ਥਿਤ ਯਲਾਂ ਜੰਗੀ ਸਮਰ ਕਰਦੰਦ ॥
[14]ਜ਼ਿ ਤੀਰੋ, ਗੁਰਜ਼, ਜਮਧਰ-ਹਾ, ਪਰਸ, ਨਾਵਕ ਜ਼ਖ਼ਮ ਖ਼ੁਰਦੰਦ ॥

---

੧. ਫੌਲਾਦੀ, ਪਛਮੀ ਅਤੇ ਮਿਸਰ ਦੀਆ ਤਲਵਾਰਾਂ ਸੈਨਿਕਾਂ ਵਲੋਂ ਤੁਰਤ ਫੁਰਤ ਚਲੀਆਂ। ੨. ਜਿਨਾਂ (ਯਲਾ) ਯੋਧਿਆਂ ਦੇ (ਸੀਰਤ)-ਸੁਭਾਵ, ਸ਼ੇਰਾਂ ਦੇ (ਖ਼ੋਅ)-ਸੁਭਾਵ ਵਰਗੇ ਸਨ ਉਨ੍ਹਾਂ ਨੇ (ਮੁਬਾਰਿਜ਼)-ਅਗੇ ਵਧ ਯੋਧਿਆਂ ਨੂੰ ਲਲਕਾਰਾਂ ਮਾਰੀਆਂ(ਵੰਗਾਰਿਆ)। ੩. ਦੁਹੱਥੜੀਆਂ ਤੇਗਾਂ ਮਾਰਨ ਕੀਤੀਆਂ ਅਤੇ ਫੌਜੀਆਂ ਦੇ ਕੇਸ ਖੁੱਲੇ ਹੋਏ ਹਨ।੪ (ਮਲਾਯਕ-ਜ਼ਾਦ) ਦੇਵ ਪੁਤ੍ਰਾਂ ਵਿੱਚ ਰੂਨੀਆਂ (ਬਣ ਗਈ, ਭਾਵ-ਦੇਵਤੇ ਮਾਨੋ ਸਿਰੇ ਪੈਦਾ ਹੋ ਗਏ ਹਨ ਅਤੇ) ਦੈਤਾਂ ਦੀ ਹਾਲਤ ਹਾਰ (ਦੀ ਹੋ ਗਈ)। ੫.ਦੈਤਾਂ ਨੇ (ਹਜ਼ੀਮਤ-ਖੁਰਦ;-ਬੁਰੇ ਆਦਮੀਆਂ (ਭਾਵ-ਦੈਤਾਂ)ਨੇ ਪੈਰ (ਪਸ)-ਪਿੱਛੇ ਕੀਤੇ। ੬,ਦੇਵਤਿਆਂ ਨੂੰ (ਜ਼ਫਰ ਮੰਦੀ)-ਫਤਹ ਹੋਈ. ਅਤੇ ਸਾਰਿਆਂ ਦੇਵਤਿਆਂ ਦੇ ਪੈਰ ਅਗਾਂਹ ਵਧੇ। ੭. ਭੱਟ, ਕਵੀ ਅਤੇ ਬੰਦੀ ਜਨ (ਆਦਿਕ) ਗੁਣੀ ਕਵਿੱਤ ਅਤੇ ਕਰਖੇ (ਆਦਿਕ ਛੰਦਾਂ) ਨੂੰ ਉੱਚਾਰਦੇ ਹਨ। ੮. ਯੋਧਿਆਂ ਨੂੰ ਯੁਧ ਭੂਮਿ ਵਿੱਚ ਲੜੌਂਦੇ ਅਤੇ ਬੇਅੰਤ ਉਤਸ਼ਾਹ ਵਧੌਂਦੇ ਹਨ। ੯. ਪਰੀਆਂ ਅਤੇ ਪਦਮਣੀਆਂ (ਇਸਤ੍ਰੀਆ) ਨੂੰ ਨਚੌਂਦੇ ਹਨ (ਜਿਹੜੀਆਂ, ਦੇਵਤਿਆਂ ਅਤੇ ਮੁਨੀਆਂ ਨੂੰ ਵੀ ਲੁਭਾਇਮਾਨ ਕਰ ਲੈਂਦੀਆਂ ਹਨ। ੧੦. ਦੁੰਦਭੀਆਂ, ਮਾਰੂ (ਧੌਂਸੇ) ਨਗਾਰੇ ਅਤੇ ਭੇਰੀਆਂ ਰੁਣਝੁਣ (ਸ਼ਬਦਾਂ) ਨਾਲ ਵਜੌਂਦੇ ਹਨ। ੧੧. ਰਬਾਬ, ਚੰਗ, ਮੁਚੰਗ, ਦੱਫਾਂ ਢੋਲਕੀਆਂ ਸੁੰਦਰ ਧੁਨੀਆਂ (ਹੁੰਦੀਆਂ) ਘਨ। ੧੨, ਫੇਰ (ਮਿਟ) ਇਕਤ੍ਰ ਹੋ ਮੁੜ ਦੈਤ ਲੜੇ ਦੁਸਮਨਾਂ ਦੀਆਂ ਫੌਜਾਂ (ਰਸੀਦੰਦ) ਪੁੱਜੀਆਂ। ੧੩. ਦੋਹਾਂ ਦਲਾਂ ਟਿਕ ਕੇ ਮੁਕਾਬਲੇ ਕੀਤੇ, ਜੰਗੀ ਸੂਰਵੀਰਾਂ ਨੇ ਯੁੱਧ ਕੀਤੇ। ੧੪. (ਨਾਵਕ)—ਤੀਰਾਂ, ਗੁਰਜਾਂ, (ਜਮਧਰ-ਫਾਂਸੀ)—ਕਟਾਰਾਂ, (ਪਰਸ)— ਕੁਹਾੜਿਆਂ ਅਤੇ ਬਾਣਾ ਨਾਲ ਘਾਵ (ਚੋਟਾਂ) ਖਾਧੀਆਂ।

A ਪਾ:-''ਲਸਕਰੀਆਂ'' ਵੀ ਹੈ। B ਪਾ:-''ਚਰਬੰਦ'' ਪਾਠ ਲਿਖਾਰੀ ਤੋਂ ਭੂਲ ਨਾਲ ਬਣ ਗਿਆ ਹੈ ਅਤੇ ਅਸਲ- ਵਿਚ ਇਹ ਸ਼ਬਦ ''ਚਾਰ ਚੰਦ'' ਸੀ, ਸਾਰੀ ਤੁੱਕ ਇਉਂ ਮਲਾਯਕ ਜ਼ਾਦ ਮਯਾ ਚਾਰ ਚੰਦ, ਹਜ਼ੀਮਤ ਹਾਲ ਆਸੁਰੀਆਂ ਹੋਵੇ ਤਾਂ ਅਰਥ ਭੀ ਸ਼ੁੱਧ ਹੋ ਜਾਂਦਾ ਹੈ:—ਦੇਵ ਪੁਤ੍ਰਾਂ ਵਿੱਚ (ਚਾਰ ਚੰਦ) ਖੁਸ਼ੀਆਂ ਅਤੇ ਦੈਤਾਂ ਦੇ ਹਾਰ ਦੇ ਹਾਲ, ਭਾਵ - ਬੁਰੇ ਹਾਲ'' ਹੋ ਰਹੇ ਹਨ।

[1]ਜਹੰਨੁਮ ਜਾ ਬਸੇ ਕਾਜਰ ਝਲੀ ਨਹਿ ਆਂਚ ਸੰਘਰ ਕੀ ॥
[2]ਨਹਾਰੁਲ ਲੈਲA ਸਭਿ ਜਲ ਤੇ ਬ-ਦੋਜ਼ਖ ਆਂਚ ਅੰਤਰ ਕੀB॥੨॥੨੮੭॥੨੬੦੬॥

ਬਿਸਨੁਪਦ ਅਬਜਾਤ ਅਹੀਰੀ ਕਬਜੋਬਾਚ ॥

ਦੋ ਮਾਰਗ ਮੁਕਤਿ ਕੇ ਕਹਿਯੈ, ਪ੍ਰਿਥਮ ਹਰਿ ਭਗਤਿ ਹਰਿਜਨ ਕੀ[3] ॥
ਦੁਤੀਯ ਸੂਰੱਤ-ਸੂਰਨ-ਕੀ,[4] ਧਰਾ-ਸੁਭ-ਗਤਿ-ਅਯੋਧਨ-ਕੀ C ॥
ਮੁਕਤਿ ਮਾਰਗ ਕਹੇ ਦੋਊ, ਸੁਲਭ-ਸਭਿ-ਕਾਲ-ਭਗਤਨ-ਕੀ[6] ॥
ਲਿਖੇ ਬਡ ਭਾਗ ਹੈਂ ਜਿਨ ਕੇ, ਮਿਲੇ-ਪਦ-ਭਗਤਿ-ਸੁਰਜਨ-ਕੀ[7] ॥
ਲਭਧ-ਅੰਕੁਰ-ਹੈ-ਜਸ-ਜਿਸ-ਕੀ[8], ਬਨੈ ਤਸ-ਬੁਧਿ ਤਿਸ ਜਨ ਕੀ ॥
ਚਹੈ ਜਿਸ ਮੇਲ ਲੈ ਆਪੇ, ਬੁਝੈ-ਹੇ-ਪੀਰ-ਤਨ-ਮਨ-ਕੀ[9] ॥
ਚਹੇ-ਰੂਅ-ਗਰਦ-ਕਰ-ਮਾਰੈ,[10] ਜਿਨੋ-ਕੀ-ਰੀਤਿ-ਦੁਰਜਨ ਕੀ[11] ॥
ਕਿਸੂ ਕੇ ਹਾਥ ਨਹਿ ਕਛੂਐ, ਕਰੈ-ਨਿਜ-ਚਿਤ-ਨਿਜ-ਮਨ-ਕੀ[12] ॥
"ਸਭਿ-ਬਸਿ-ਜੰਤ-ਜੰਤੀ-ਕੇ,[13] ਕਹਾਂ-ਹੈ-ਹਾਥ-ਜੰਤਨ-ਕੀ[14] ॥੧॥ਰਹਾਉ॥੩॥੨੮੮॥੨੬੦੭॥

ਕਬਜੋਬਾਚ ਬਿਸਨੁਪਦ ਅਹੀਰੀ ॥

ਮੁਏ ਭਟ ਤੀਸ-ਦੋ-ਪੁਤ੍ਰਨ,[15] ਪਰਾਕ੍ਰਮ-ਅਦੁਤਿਜ-ਬਲਕਰ-ਜਗ[16] ॥
ਕਟੀ-ਸਭਿ-ਚਮੂ-ਅਨਗਨ-ਭਟ,[17] ਸੁਤਨ ਬ੍ਰਿਜਨਾਦ-ਕੇ-ਸੰਗਿ-ਲਗ[18] ॥
ਗਿਰੇ ਤਹਿ ਚਉਰ ਸੁਭ ਚੀਰੰ, ਰਥੀ ਗਜ ਬਾਜਿ ਪਾਯਕ ਨਗ[19] ॥
ਭਈ-ਲੁੱਥ-ਭੀਤੀ-ਅੱਟਾਰੀ,[20] ਲਗਜੇ-ਅੰਬਾਰ-ਮੰਦਿਰ-ਨਗ[21]D ॥

---

੧. ਕਾਯਰ ਨਰਕ ਵਿੱਚ ਜਾ ਵੱਸੇ, ਯੁੱਧ ਦੀ ਤਾਬ ਨ ਝੱਲੀ ਗਈ। ੨ ਦੋਜ਼ਖ ਦੇ ਅੰਦਰ ਦੀ ਅੱਗ ਵਿੱਚ ਸਾਰੇ (ਕਾਯਰ) ਰਾਤ (ਨਹਾਰੁਲ ਲੈਲ)—ਦਿਣੇ ਸੜਦੇ ਹਨ। ੩. ਹਰੀਜਨਾਂ ਦਾ। ੪. ਸੂਰਮਿਆਂ ਦਾ ਯੋਧਵਜ। ੫. ਜੰਗ ਦੀ ਧਰਤੀ ਵਿੱਚ ਹੀ ਸੁਭ (ਗਤਿ, ਮੁਕਤੀ ਹੈ। ੬. ਸ਼ਰਧਾਲੂਆਂ ਨੂੰ ਸੁਭ ਸਮਝ ਸੌਖਾ ਹੀ ਲੱਭ ਸਕਦਾ ਹੈ। ੭. ਸੱਜਣਾਂ ਨੂੰ ਭਗਤੀ ਦਾ ਦਰਜਾ ਮਿਲਦਾ ਹੈ। ੮. ਜਿਸ (ਮਨੁਖ) ਨੂੰ ਜਿਸ ਤਰਾਂ ਦੇ (ਕਰਮ ਦਾ) ਅੰਕੁਰ (ਫੱਲ) ਮਿਲਿਆ ਹੈ। ੯. ਤਨ ਤੇ ਮਨ ਦੇ ਦੁਖ ਸ਼ਾਂਤ ਹੋ ਜਾਂਦੇ ਹਨ। ੧੦-੧੧. ਜਿਨਾਂ ਦੀ ਖੋਟੇ ਆਦਮੀਆਂ ਵਾਲੀ ਰੀਤੀ ਹੈ (ਉਨਾਂ ਨੂੰ) ਪ੍ਰਮੇਸ਼ੁਰ (ਰੂਅ ਗਰਦ) ਮੂੰਹ ਫੇਰ ਕੇ ਮਾਰਦਾ ਹੈ। ੧੨. (ਪਰਮੇਸੁਰ) ਆਪਣੇ ਚਿੱਤ ਅਤੇ ਆਪਣੇ ਹੀ ਮਨ ਦੀ ਕਰਦਾ ਹੈ। ੧੩. ਸਾਰੇ (ਜੰਤ) ਵਾਜੇ ਵਜੰਤ੍ਰੀ ਦੇ ਅਧੀਨ ਹਨ। ੧੪. ਜੀਵਾਂ ਦੇ। ੧੫. ਬੱਤੀ ਪੁਤ੍ਰ। ੧੬. (ਪਰਾਕ੍ਰਮ) ਤਾਕਤ ਅਤੇ ਬਲ ਕਰਨ ਵਿੱਚ। ਜਿਨਾਂ ਵਰਗਾ ਸੰਸਾਰ 'ਚ (ਅਦਿਤੀਯ) ਦੂਜਾ ਨਹੀਂ ਹੈ। ੧੭. ਬੇਅੰਤ ਯੋਧਿਆਂ ਦੀ ਸਾਰੀ ਫੌਜ ਵੱਢੀ ਗਈ। ੧੮. ਵੀਰਯਨਾਦ ਦੇ ਪੁਤ੍ਰਾਂ ਨਾਲ ਰਲ ਕੇ। ੧੯. ਅਣਦ ਗਿਣਤੀ ਵਿੱਚ। ੨੦. ਲੱਥਾ ਅਟਾਰੀ ਦੀ ਕੰਧ ਵਾਂਗੂ ਉੱਚੀ ਹੋ ਗਈਆਂ। ੨੧. (ਲੋਥਾਂ ਦੇ) ਢੇਰ ਪਹਾੜ ਵਾਂਗੂ ਬਣ ਗਏ।

A ਪਾ: -"ਨਹਾਰੁਨ ਲੈਲ ਸਭਿ ਜਲਤੇ ਸਭ ਦੋਜ਼ਖ ਆਂਚਕੀ ਭਰਕੀ" ਵੀ ਹੈ।

B ਪੰਜਾਬ ਵਿੱਚ "ਕੇ" ਦੀ ਥਾਂ "ਕੀ" ਪਦ ਬੋਲਿਆ ਜਾਂਦਾ ਹੈ, ਇਸ ਕਾਰਣ ਇਹ ਅ ...

...ਗਤਿ ਅਯੋਧਨ ਕੀ" ਵੀ ਹੈ।

D ਏਸ ਥਾਂ ਤੇ ਵੱਡੀ ਗਿਣਤੀ ਦਾ ਅੰਕ ਬਹੁਤ ਸਾਰੀਆਂ ਬੀੜਾਂ ਵਿੱਚ ਦਿੱਤਾ ਹੋਇਆ ਹੈ, ਪਰੰਤੂ ਇਹ ਲਿਖਾਰੀ ਦੀ ਭੁੱਲ ਹੈ ਕਿਉਂਕਿ ਸਰਬਲੋਹ ਵਿੱਚ ਇਹ ਗਿਣਤੀ "ਛਕਾ ੧" ਅਤੇ "ਛਕੇ ੨" ਪਾਠ ਤੋਂ ਸਪਸ਼ਟ ਹੋ ਜਾਂਦੀ ਹੈ।

ਭਯੋ-ਚਕਚੂਰ-ਚਤੁਰੰਗਨਿ,[1] ਲਦੀ ਦਲਦੁਰਜਨੀ-ਖਲ-ਅਗ[2]A
ਕਿਤੇ ਖਲੁ ਭਾਜਗੇ ਡਰ-ਤ੍ਰਸਿਤ[3], ਛੁਟਕਗੇ-ਪ੍ਰਾਨ ਤਿਨ ਜਮ-ਮਗ[4] ॥
ਕਿਤੇ ਸਾਮੁਹਿ ਸਮਰ ਜੂਝੇ, ਮਰੇ ਭਟ ਮਾਰ ਦੋ ਦਲ ਪਗ[5] ॥
ਕੀਜੇ ਸਾਕੇ ਪਵਾੜੇ ਭਲ, ਨ-ਛਾਡਜੇ-ਮ੍ਰਿਤਕ-ਹੋ-ਕਰ-ਖਗ[6] ॥੪॥੨੮੯॥੨੬੦੮॥

ਬਿਸਨੁਪਦ ਅਹੀਰੀ ਹਿੰਦਵੀ* ॥

ਪੜੀ ਬਹੁ ਰਉਰਿ ਦੁਰਜਨ-ਦਲ, ਬਿਚਲਗੀ ਅਣੀ[7] ਸਤ੍ਰਨ ਕੀ ॥
ਮਚੀ ਹਾਯ ਹੂਜ ਰੋਦਨ ਤਹਿ, ਗਿਰੀ ਜਹਿ ਲੋਥ ਪੁਤ੍ਰਨ-ਕੀ ॥
ਬਿਸਰਗੀ ਸੁਧਿ ਬੁਧਿ ਸਭਿ ਹੀ, ਚਲਤਿ ਕਛੁ ਨਾਹਿ ਚਤੁਰਨ ਕੀ ॥
ਉਠਾ ਛਿਤ-ਸਮਰ[8] ਤੇ ਲੀਯਾ ਭਟਨ ਤਾਬੂਤ-ਮਿਤ੍ਰਨ-ਕੀ[9] ॥
ਨਹਾਯ ਸ੍ਰੋਨ[10] ਸੋਂ ਸੂਰਾਂ[11], ਸੁਰੰਗੀ-ਅਬਰ-ਬਸਤ੍ਰਨ-ਕੀ[12] ॥
ਲਗਾ ਸਬ ਬਾਸੁ ਪਰਮਲ ਸਮ, ਬਸਾਵਤ-ਬੂਜ-ਬਸਤ੍ਰਨ-ਕੀ[13] ॥
[14]ਰਖੀ ਤਿਨ ਲਾਜ ਭਗਵੰਤੰ, [15]ਪੈਨਾਯ-ਕਫਨ-ਅਸਤ੍ਰਨ-ਕੀ ॥
ਪਠਾਯਾ ਦੂਤ ਦੈ ਤਿਨ ਕੋ,-ਪਿਤਾ ਦਿਗ[16] ਅਰਜ਼ਿ-ਮੰਤ੍ਰਿਨ-ਕੀ ॥੫॥੨੯੦॥੨੬੦੯॥
ਧਰਾ-ਕਰ ਧੀਰ ਸੁਭਟਨ ਕੂੰ, ਪਠਾਯਾ ਸਮਰ-ਸੁਰਗਨ-ਕੀ[17] ॥
ਕੁਪੇ ਸਭਿ ਮੰਤ੍ਰੀਅਨ ਦਾਨਵ, ਕਰਜੋ-ਰਿਸ-ਬਾਲ-ਬੋਧਨ-ਕੀ[18]B ॥
ਹਠੀ ਸਭਿ ਦਾਨਵੀ ਪ੍ਰਤਨਾ, ਮਿਸਲ-ਦਰ-ਮਿਸਲ-ਦੁਰਜਨ-ਕੀ[19] ॥
ਧਵਾ ਕਰ ਆਪ ਆਪਨ ਭਟ, ਸੁ-ਪਾਂਤਿ-ਪਾਂਤ-ਤੁਰਗਨ-ਕੀ[20] ॥
ਟਪਕਤਾ ਸ੍ਰੋਨ ਆਂਖਨ ਤੇ, ਤਪਤ-ਉਰ-ਸੋਗ-ਕੁਅਰਨ-ਕੀ[21] ॥

---

੧. ਚਾਰ ਪ੍ਰਕਾਰੀ ਸੈਨਾ (ਚਕਚੂਰ) ਨਾਸ ਹੋ ਗਈ। ੨.(ਦੁਰ) ਬੁਰੇ ਜਨਾ ਅਗਜਾਨੀਆਂ ਦੀ ਫੌਜ ਕਮਜ਼ੋਰ ਹੋ ਗਈ। ੩. ਡਰ ਨਾਲ। ੪ ਮੌਤ ਦੇ ਰਸਤੇ ਵਿੱਚ। ੫.ਧ੍ਰਿੱਤ ਹੋ ਕੇ, ਪੈਰਾਂ ਤੇ, ਟਿੱਕ ਕੇ। ੬.ਮਰ ਕੇ ਵੀ ਤਲਵਾਰ ਨਾਂ ਛੱਡੀ।੭.ਫੌਜਾਂ। ੮. ਮੈਦਾਨ ਜੰਗ। ੯. ਮੁਰਦਿਆਂ ਦੇ ਸੰਦੂਕ। ੧੦. ਲਹੂ। ੧੧.(ਬੱਦਲ) ਕਾਲੇ ਰੰਗ ਦੇ ਵਸਤ੍ਰ ਕਰ ਲਏ। ੧੨. ਸਾਰੇ ਹੀ ਇਕੋ ਜਹੇ ਚੰਦਨ ਦੀ ਸੁਗੰਧੀ ਲਗਾ ਕੇ। ੧੩. ਵਸਤ੍ਰਾਂ ਦੇ ਵਿੱਚ ਸੁਗੰਧੀ ਨੂੰ ਵਸੌਂਦੇ ਹਨ। ੧੪. ਪਰਮੇਸੁਰ ਨੇ ਉਨਾਂ ਦੀ ਲਾਜ ਰਖ ਲਈ। ੧੫. ਤੀਰਾਂ ਦੇ ਕਫਨ ਪਵਾਏ। ੧੬. ਵਜ਼ੀਰਾਂ ਨੇ ਬਿਨਯ ਕੀਤੀ। ੧੭. ਦੇਵਤਿਆਂ ਦੇ ਜੰਗ ਨੂੰ। ੧੮. ਬੱਚਿਆਂ ਦੇ ਜਾਨਣ ਵਾਂਗੂ ਕਰ ਕੇ ਗੁਸਾ ਕੀਤਾ। ੧੯. ਦੈਤਾਂ ਦੀ ਇਕੋ ਜਹੀ ਫੌਜ ਨਾਲ ਇਕੋ ਜਹੀ। ੨੦. ਉੱਤਮ ਘੋੜਿਆਂ ਦੀਆਂ ਕਤਾਰਾਂ ਦੀਆਂ ਕਤਾਰਾਂ। ੨੧. (ਰਾਜ) ਕੁਮਾਰਾਂ ਦੇ ਸ਼ੋਕ ਨਾਲ ਛਾਤੀਆਂ ਸੜਦੀਆਂ ਹਨ।

Aਪਾ:—"ਖਗ ਅਗ" ਵੀ ਹੈ। Bਪਾ.—ਕਰਜੋ ਰਿਸ਼ ਬਾਲ ਬੋਧਨ ਕੀ, ਵੀ ਹੈ।

* ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸਮਯ ਤਕ ਇਹਨਾਂ ਰਾਗਾਂ ਦੇ ਰੂਪ ਗਵੱਯਾਂ ਦੇ ਸੀਨੇ ਬਸੀਨੇ ਹੀ ਯਾਦ ਸਨ। ਆਪ ਜੀ ਦੇ ਵੇਲੇ ਇਸਲਾਮ (ਮੁਗਲ ਖਾਨਦਾਨ) ਦੇ ਬਾਦਸ਼ਾਹ ਔਰੰਗਜ਼ੇਬ ਆਲਮਗੀਰ ਦੇ ਤਹਿਤ ਵਿਚ ਰਾਗ ਦਾ ਜਨਾਜ਼ਾ ਨਿਕਲ ਗਿਆ। ਹਕੂਮਤ ਤੋਂ ਡਰੇ ਹੋਏ ਕਿਸੇ ਗਵੱਯੇ ਵਿਦ੍ਵਾਨ ਨੇ ਇਹਨਾਂ ਦੇ ਰੂਪ ਨਹੀਂ ਲਿਖੇ। ਜਿਹੜੇ ਕਿ ਹੁਣ ਬਿਲਕੁਲ ਹੀ ਨਾਸ ਹੋ ਚੁਕੇ ਹਨ। ਜੇ ਹੁਣ ਕੋਈ ਗਵੱਯਾ 'ਅਹੀਰੀ ਹਿੰਦਵੀ' ਨਾਮ ਰਖ ਕੇ ਗੋਂਦਾ ਵੀ ਹੈ ਤਾਂ ਉਹ ਕਿਸੇ ਸੰਗੀਤ ਦਾ ਪ੍ਰਮਾਣ ਨਹੀਂ ਦੇ ਸਕਦਾ। ਜਿਸ ਤੋਂ ਇਹੋ ਜਹੀਆਂ ਬੰਦਸ਼ਾਂ ਅਗ੍ਹਾਂ ਲਈ ਨਾਸ ਹੋਣ ਦਾ ਹੋਰ ਵੀ ਡਰ ਹੈ।

ਲੀਯੇ ਸਭੁ ਵੈਰA ਬੈਰਤ-ਕਹ[1], ਕੁਅਰ-ਜੁਝਨ-ਅਯੋਧਨ-ਕੀ[2] ॥
ਯਕੇ-ਤੇ-ਲੈਹਉ[3]-ਅਜੂਐਂ – ਕਦਲ[4], - [4]ਕੁਅਰ-ਕਾ-ਬੈਰ-ਬੇਰਨ-ਕੀ ॥
ਯਕੈ ਮਰ ਮਿਟੋ ਯੁੱਧ ਕਰ ਕੈB , ਲਜੈ ਨਹਿ ਬੰਸ ਅਸੁਰਨ ਕੀ ॥੬॥੨੯੧॥੨੬੧੦॥ਛਕਾ ੧॥

ਬਿਸਨੁਪਦ ਅਹੀਰੀ ਗੁਜਰੀ* ॥
ਮਾਰ ਮਾਰ ਕਰ ਪੈਠੇ[5] ਨਿਸਚਰ, ਭੁਜ ਬਲ-ਦਲ-ਸਹ-ਜੋਰ[6] ॥
ਧਾਯ ਧਾਯ ਦਲ-ਪੁੰਗਵ-ਦਾਨਵ[7], ਪਾਂਤ ਪਾਂਤ[8] ਕਲ-ਘੋਰ[9] ॥
ਹਾਂਕ-ਹਾਂਕ[10] ਦਲ ਭਿਰੇ ਦੇਵਤਾ, ਬਦ੍ਤਿ-ਭਏ-ਭਟ-ਹੋਰ[11] ॥
ਬਿਹਸ-ਬਿਹਸ[12] ਸਰ ਮਾਰਤ ਰਿਸ ਕਰ, ਪਾਰ ਭਏ ਅੰਗ ਫੋਰ ॥
ਰਿਸ ਰਿਸ ਆਯੁਧ ਡਾਰਹੀਂ ਬੇਧਤ-ਅੰਗਨ-ਪੋਰ[13] ॥
ਪੁਨ ਪੁਨ ਸਾਮੁਹਿ ਭਿਰਤੁ ਭਟ, ਸੁਭਟਨ ਸੀਸਹ ਫੋਰ ॥
ਅਸੁ, ਗਜ ਪੇਲਤ-ਚਾਵਹੀਂ ਦੇਵਾਦੇਵ[14] ਦੁਹੁ-ਓਰ ॥
ਏਕ ਏਕ ਭਟ ਘਾਵਹੀਂ, ਟੂਕ ਟੂਕ ਕਰ ਦੋਰ ॥੭। ੨੯੨॥੨੬੧੧॥

ਬਿਸਨੁਪਦ ਅਹੀਰੀ ਗੂਜਰੀ* ਤਰਹ ਦੂਜੀ ॥
ਨਿਸਰ ਨਿਸਰ ਭਟ ਅਉਰ ਹੀਂ ਆਵਤ ਸਮੁਹਿ[15] ਪ੍ਰਚਾਰ[16]C ॥
ਬਾਨ[17], ਬਜ੍ਰ[18], ਬਿਛੂਆ[19], ਬਿਸਖ, ਘਾਵਤ[20] ਅਨਿਕ ਪ੍ਰਕਾਰ ॥
ਐਂਚ ਐਂਚ ਭਟ ਘਾਵਹੀਂ, ਬ੍ਰਿਨਕਰ-ਕਠਿਨ-ਕਰਾਰ[21] ॥
ਝੂਮਿ ਝੂਮਿ ਪੁਹਮੀ[22] ਗਿਰਤ, ਸੂਰਾ ਸਬਲ[23] ਅਪਾਰ ॥
ਸੰਭਰ ਸੰਭਰ ਪੁਹਮੀ ਉਠਤ, ਕਸ ਕਸ ਸਸਤ੍ਰ ਪ੍ਰਹਾਰ ॥

---

੧. (ਵੈਰਤਾਈ) ਈਰਖਾ ਨੂੰ । ੨. ਜੰਗ ਵਿੱਚ (ਰਾਜ) ਕੁਮਾਰਾਂ ਦੇ ਮਰਨ ਦਾ । ੩-੪. ਇਕ ਤਾਂ ਅੱਜ ਹੀ ਕੁਮਾਰਾਂ ਦੇ ਕਤਲ ਦਾ ਵੈਰ ਵੈਰੀਆਂ ਤੋਂ ਲਵਾਂਗਾ । ੫. ਪ੍ਰਵੇਸ਼ ਕਰ ਗਏ । ੬. ਬਾਹੁਬਲ ਵਾਲੇ ਮੂਰਖਾਂ ਦੇ ਦਲ ਬਹੁਤ ਤਾਕਤ ਵਰ ੭. ਸਮੂਹ ਦੈਤਾਂ ਦੇ ਦਲ । ੮. ਕਤਾਰਾਂ ਦੀਆਂ ਕਤਾਰਾਂ । ੯. ਬਹੁਤ ਭਯਾਨਕ, ਘੋਰ ਕਾਲੇ । ੧੦. ਵੰਗਾਰ ਵੰਗਾਰ ਕੇ । ੧੧. ਯੋਧਿਆਂ ਨੇ ਸ਼ਰਤਾਂ ਰਖੀਆਂ । ੧੨. ਹੱਸ ਹੱਸ ਕੇ । ੧੩. ਅੰਗਾਂ ਦੀਆਂ (ਪੋਰੀਆਂ) ਵਿੰਨਦੇ ਹਨ । ੧੪. ਦੇਵਤੇ ਅਤੇ ਦੈਤ । ੧੫.ਸਾਮ੍ਹਣੇ । ੧੬.ਵੰਗਾਰ ਕੇ । ੧੭.ਤੀਰ । ੧੮.ਇਕ ਸ਼ਸਤ੍ਰ ਦਾ ਨਾਮ ਹੈ । ੧੯.ਇਕ ਸ਼ਸਤ੍ਰ ਹੈ । ੨੦.ਮਾਰਦੇ ਹਨ । ੨੧. ਕਠਿਨ ਅਤੇ ਭਾਰੀ ਜ਼ਖ਼ਮਾਂ ਨਾਲ ਅਤੇ ਭਾਰੀ ਤੀਰ ਨਾਲ । ੨੨. ਧਰਤੀ । ੨੩. ਬਲਵਾਨ ।

Aਪਾ:—"ਲਟੋ ਸਭ ਵੈਰ" ਵੀ ਹੈ ।

Bਪਾ:—"ਯੁਧ ਕਟ ਕੈ" ਵੀ ਹੈ ।

Cਪਾ:—ਸਮਰ ਪ੍ਰਚਾਰ" ਵੀ ਹੈ ।

* ਅਹੀਰੀ ਗੂਜਰੀ ਯਾ ਗੁਰਜਰੀ ਅਹੀਰੀ ਦੀ ਬੰਦਸ਼ ਵੀ ਹੁਣ ਗਵੱਯਾਂ ਵਿੱਚੋਂ ਖ਼ਤਮ ਹੋ ਚੁਕੀ ਹੈ ਤੇ ਕਿਸੇ ਸੰਗੀਤ ਵਿੱਚੋਂ ਵੀ ਨਹੀਂ ਮਿਲ ਰਹੀ । 'ਅਹੀਰੀ ਗੁਆਰੇਰੀ' ਤੇ 'ਅਹੀਰੀ ਗੂਜਰੀ' ਇਕੋ ਹੀ ਬੰਦਸ਼ ਦੇ ਨਾਮ ਹਨ ।

ਮਾਰ ਮਾਰ ਸਾਵਡ ਹਨੇ[1], ਲਗਨ-ਨ-ਦੀਨਜੋ-ਗਾਰ[2]A ॥
ਜੂਝ ਸਮਰ ਸਨਮੁਖ ਗਏ, ਬਸੇ-ਬਾਸ-ਸੁਖਸਾਰ[3] ॥
ਅਪਛਰ-ਬਰਜੋ-ਬਰੰਗਨਨ, ਕੀਨੋ ਸੁਰਗ-ਬਿਹਾਰ[4] ॥੮॥੨੯੩॥੨੬੧੨॥

ਬਿਸਨੁਪਦ ਅਹੀਰੀ ਗੁਆਰੇਰੀ ॥

ਚੋਪ ਚੌਪ-ਭਟ-ਨਿਸਰਤ-ਆਹਵ[5], ਚੜ ਚੜ ਚਪਲ[6] ਤੁਰੰਗ[7] ਹੇ* ॥
ਕੂਦ ਕੂਦ-ਹਿਜ-ਉਮਗਤ-ਸੂਰਨ[8], ਉਠਤਿ-ਸੁ-ਦੇਵ ਉਮੰਗ ਹੇ[9] ॥
ਦੈ ਦੈ-ਤਾਲਨ[10] ਅਸ੍ਵ-ਧਵਾਏ, ਉਠਵਨਿ-ਬੇਗ-ਕੁਰੰਗ-ਹੇ[11] ॥
ਧੂਪਧੂਪ ਭਟ ਧੂਪਹੀਂ[12], ਝੂਮਤਿ-ਬਿਸੀ-ਭੁਜੰਗ-ਹੇ[13] ॥
ਬਾਹਤ ਬਾਨ, ਗੁਲੇਲਨ, ਬਿਛੂਅਨ, ਘਾਵਤ ਬੀਰ ਨਿਸੰਗ ਹੇ ॥
ਗਿਰਗੇ ਬਸੁਧਾ ਜੂਝ ਜੁਝਾਰਾ, ਸਨਮੁਖ-ਸਮਰ-ਪਿਲੰਗ ਹੇ[14] ॥
ਚਾਹਤ ਤਿਨ ਕਹ ਅਪਛਰਾ-,ਘਾਲ ਬਿਵਾਨ-ਬਰੰਗ ਹੇ ॥
ਬਿਵਾਹਤ-ਸੂਰਨ-ਹੂਰਨ-ਪਦਮਨਿ[15], ਪਰੀ-ਨਾਗਨੀ-ਸੰਗ-ਹੇ[16] ॥
ਭਯੇ ਮੋਖ[17] ਦੁਹੁ ਲੋਕ ਤੇ, ਪਾਪ-ਬਿਲਾਨਜੋ-ਅੰਗ-ਹੇ[18] ॥
ਸਮਰ-ਛੇਤ੍ਰ-ਪਾਵਨ-ਸਰਸ[19]-,ਕਰਤ-ਮੋਖ,ਜਿਮ-ਗੰਗ ਹੇ[20]॥੧॥ਰਹਾਉ॥੯॥੨੯੪॥੨੬੧੩॥

ਅਹੀਰੀ ॥

ਸਾਠ-ਸਹੰਸ੍ਰ-ਸੁਤ-ਦਾਨਵੇਸ[21], ਨਿਸਰਜੋ ਦਲਹ ਮੰਝਾਰ
ਇਤਿ ਦਿਸ ਨਿਸਰੇ ਇੰਦ੍ਰ-ਸੁਤ, ਜੁੱਧ-ਕਰਨ ਬਰਜਾਰ[22] ॥

---

੧. ਰਾਜਕੁਮਾਰ। ਮਾਰੇ। ੨.ਕਲੰਕ ਨਾਂ ਲੱਗਣ ਦਿੱਤਾ। ੩.ਤੱਤ ਰੂਪ ਸੁਖ ਦੇ ਮੰਦਿਰਾਂ ਵਿੱਚ ਵੱਸੇ। ੪. ਫਿਰਨਾ। ੫. ਖੁਸ਼ ਹੋ ਹੋ ਯੋਧੇ ਜੰਗ ਨੂੰ ਨਿਕਲਦੇ ਹਨ। ੬. ਚੰਚਲ। ੭. ਘੋੜਿਆਂ ਤੇ। ੮-੯. (ਜਦੋਂ) ਜੰਗ ਦੇ ਵੱਲ ਉਮਗਦਾ ਹੈ (ਤਾਂ) ਸ੍ਰੇਸ਼ਟ ਦੇਵਤੇ ਖ਼ੁਸ਼ੀ ਨਾਲ ਕੁੱਦ ਕੁੱਦ ਕੇ ਉਠਦੇ ਹਨ। ੧੦. ਤਾੜੀਆਂ ਵਜਾ ਵਜਾ ਕੇ। ੧੧. (ਜਿਨਾਂ ਦੀ) (ਉਠਵਨਿ) ਚਾਲ ਹਰਨਾਂ ਵਾਂਗੂ ਕਾਹਲੀ ਸੀ। ੧੨. ਗੁਸੇ ਹੋ ਕੇ ਯੋਧੇ ਗਰਮ ਹੁੰਦੇ ਹਨ। ੧੩. ਜਿਸ ਤਰਾਂ ਧੁਪ ਵਿੱਚ ਜ਼ਹਰੀ ਸੱਪ ਹਿੱਲਦੇ ਹਨ। ੧੪. ਸ਼ੇਰ (ਸੂਰਮੇ) ਜੰਗ ਦੇ ਸਾਮ੍ਹਣੇ। ੧੫ ੧੬. ਹੂਰਾਂ, ਪਦਮਣੀਆਂ, ਪਰੀਆਂ ਤੇ ਨਾਗਣੀਆਂ ਸੂਰਵੀਰਾਂ ਨਾਲ ਵਿਆਹ ਕਰਦੀਆਂ ਹਨ। ੧੭. ਆਜ਼ਾਦ। ੧੮. ਸ਼ਰੀਰ (ਅਥਵਾ ਦਿਲ) ਤੋਂ ਪਾਪ ਨਾਸ ਹੋ ਗਯਾ। ੧੯-੨੦. ਮੈਦਾਨ ਜੰਗ ਗੰਗਾ ਵਾਂਗੂ ਬਹੁਤ ਪਵਿਤ੍ਰ ਅਤੇ ਮੁਕਤ ਕਰਦਾ ਹੈ। ੨੧. ਵੀਰਯਨਾਦ ਦੇ ਸੱਠ ਹਜ਼ਾਰ ਪੁਤ੍ਰ (ਦਾਨਵਾਂ ਦਾ ਮਾਲਿਕ ਵੀਰਯਨਾਦ)। ੨੨. ਬਲਵੰਤ।

Aਪਾ:—"ਬਾਰ" ਵੀ ਹੈ।

* ਸ੍ਰੀ ਨਾਨਕਿਆਣੇ ਸਾਹਿਬ ਆਦਿਕ ਬੀੜਾਂ ਦੇ ਹਿਸਾਬ ਇਹ ਇਕੋ ਬੰਦ ਦੋ ਅੰਗਾਂ ਵਿੱਚ ਗਿਣਿਆ ਹੋਇਆ ਹੈ ਅਤੇ ਇਸ ਦੇ ਅੰਤ ਵਿੱਚ "ੇ" ਪਾਠ ਨਹੀਂ ਹੈ ਪਰੰਤੂ ਸਾਡੀ ਬੀੜ ਵਿੱਚ "ਹੇ" ਅੰਤਮਾਨੁਪ੍ਰਾਸ ਹੈ ਅਤੇ ਬੰਦ ਵੀ ਇਕੋ ਹੀ ਹੈ।

ਗਨੋਂ ਜਿ ਗਿਨਤੀ ਨਾਮ ਤਿਨ, ਬਢੇ ਗ੍ਰੰਥ ਬਿਸਤਾਰ ॥
ਯਾਂਤੇ ਭਾਖਜੈ ਨਾਮ ਨਹਿ, ਕਹਿਜੋ ਸੰਛੇਪ ਸੁਧਾਰ ॥
ਆਏ ਦਲ ਤੇ ਨਿਸਰ ਭਟ, ਦੇਵ-ਅਦੇਵ-ਕੁਮਾਰ[1] ॥
*ਏਕ - ਲਛ ਸਹੰਸ੍ਰ ਬਿੰਸ[2]-, ਦਾਨੂ - ਦੇਵ - ਲੁਝਾਰ[3] ॥
ਏਕ ਏਕ ਭਟ ਗਏ ਭਿਰ, ਦਾਯਨ-ਮਲ-ਅਸ੍ਵਾਰ[4]A ॥
ਗਦਾ, ਗੁਰਜ਼, ਖ਼ੰਜਰ-ਜਬਰ, ਬਾਹਤ ਬਿਬਿਧ-ਹਥਯਾਰ ॥੧੦॥੨੯੫॥੨੬੧੪॥

ਅਹੀਰੀ ਗੁਆਰੇਰੀ ॥

ਪਿਲਚ ਪਿਲਚ-ਗਏ-ਭਟ-ਭਟਨ[5], ਬਾਹਤ ਗੁਰਜ, ਗਦਾ ॥
ਆੜ[6] ਲੇਤ ਭਟ ਚਰਮਹੀਂ,[7] ਪ੍ਰਮੁਦਿਤ-ਹਰਖ-ਮੁਦਾ[8] ॥
ਪਾਸੀ[9], ਪਰਸ[10] ਚਲਾਵਹੀਂ, ਗੋਫਨ, ਤਿੱਛ-ਕਦਾ[11] ॥
ਦਾਵ ਪੇਚ ਬਹੁ ਭਾਂਤਿ ਹੀ, ਦੈ-ਦੈ-ਬੰਬ-ਸਦਾ[12] ॥
[13]ਪਛਰ ਪਛਰ-ਭਟ-ਜਾਵਹੀਂB -ਦੇਵ-ਅਦੇਵਨ-ਦਾ ॥
ਉਠ ਉਠ-ਬਹੁਰ ਹਕਾਰਹੀਂ, ਪਿਲਚਤ-ਠੋਕ-ਤਦਾ[14] ॥
ਲਾਤ, ਮੁਸ੍ਟਿ ਪ੍ਰਹਾਰ ਹੀ, ਗਦਾ-ਗਰਿਸ੍ਟ-ਮਦਾ[15] ॥
ਮੁਦਗਰ, ਮੂਸਲ ਠੋਕਹੀਂ[16], ਘਾਯਨ-ਦਾਯ-ਅਦਾ[17] ॥੧੧॥੨੯੬॥੨੬੧੫॥

ਗੂਜਰੀ ਅਹੀਰੀ ॥

ਸਿਲਹ[18], ਸੰਜੋਅਨ ਫੂਟਹੀਂ, ਬਗਤਰ[19], ਜ਼ਿਰਹ, ਸਿਲਾਹ ॥
ਕਉਚ-ਅੰਗ-ਸਭਿ-ਬਿਧ-ਗਏ[20], ਘਾਯਨ-ਘਾਯ-ਉੱਛਾਹ[21] ॥

---

੧. ਦੇਵਤਿਆਂ ਅਤੇ ਦੈਤਾਂ ਦੇ ਪੁਤ੍ਰ । ੨-੩. ਇਕ ਲੱਖ ਤੇ ਵੀਹ ਹਜ਼ਾਰ, ਲੜਨ ਵਾਲੇ ਦੇਵਤੇ ਅਤੇ ਦੈਂਤ ਹਨ । ੪. ਕੁਸ਼ਤੀਆਂ ਲੜਨ ਵਾਲੇ ਪਹਿਲਵਾਨ ਅਤੇ ਘੋੜ ਸ੍ਵਾਰ । ੫. ਯੋਧਿਆਂ ਨੂੰ ਯੋਧੇ ਚਿੰਬੜ ਗਏ । ੬. ਆਸ੍ਰਯ। ੭. ਢਾਲਾਂ ਦਾ । ੮. ਮਤਲਬ (ਹਾਸਲ ਹੋਣ) ਤੋਂ ਬਹੁਤ ਹੀ ਖ਼ੁਸ਼ ਹੁੰਦੇ ਹਨ । ੯. ਕਮੰਦ । ੧੦. ਕੁਹਾੜੇ। ੧੧. ਤਿਖੇ ਅਤੇ ਜੱਦੋ ਜਿਹਦ ਕਰਨਵਾਲੇ ਤਾਕੀਦ, ਜੱਦੋ ਜਹਿਦ, ਕੋਸ਼ਸ਼ । ੧੨. ਸੈਂਕੜੇ ਹੀ ਨਗਾਰੇ ਵਜਾ ਵਜਾ ਕੇ। ੧੩. ਦੇਵਤਿਆ ਅਤੇ ਦੈਤਾਂ ਦੇ ਤਰਫ ਦੇ ਯੋਧੇ ਡਿੱਗ ਡਿੱਗ ਜਾਂਦੇ ਹਨ । ੧੪. ਓਦੋਂ (ਬਾਹੁਦੰਡ) ਠੋਕ ਕੇ ਚੰਬੜਦੇ ਹਨ। ੧੫. ਉਸਤਤਿ ਯੋਗ ਭਾਰੀ ਗਦਾ । ੧੬. ਮਾਰਦੇ ਹਨ । ੧੭. ਦੁਸ਼ਮਣਾਂ ਨੂੰ ਮਾਰਨ ਦੇ ਤਰੀਕਿਆਂ ਨਾਲ । ੧੮. ਹਥਿਆਰ। ੧੯. ਸੰਜੋਅ । ੨੦-੨੧. ਉਤਸਾਹ ਨਾਲ ਵਾਰਾਂ ਨੂੰ ਮਾਰਦਿਆਂ ਦੇ ਸੰਜੋਆਂ ਅਤੇ ਸਾਰੇ ਅੰਗ ਵਿੰਨੇ ਗਏ ।

A ਪਾ: "ਦਾਇਨ ਮਿਲ ਅਸ੍ਵਾਰ" ਵੀ ਹੈ । B ਪਾ:—"ਛਰ ਛਰ ਭਟ ਜਾਵਹੀਂ" ਵੀ ਹੈ ।

* ਇਸੇ ਬੰਦ ਦੀ ਪਹਿਲੀ ਤੁਕ ਨੂੰ ਪੜਦਿਆਂ ਭ੍ਰਮ ਪੈਂਦਾ ਹੈ ਕਿ ੬੦੦੦੦ ਵੀਹਜ਼ਾਦ ਦੇ ਪੁਤ੍ਰ ਅਤੇ ੬੦੦੦੦ ਹੀ ਸ਼ਾਯਦ ਇੰਦ੍ਰ ਦੇ ਪੁਤ੍ਰ ਵੀ ਹੋਣਗੇ, ਜਿਹੜੇ ਇਸ ਵੇਲੇ ਮੈਦਾਨ ਜੰਗ ਵਿੱਚ ਲੜ ਰਹੇ ਹਨ ? ਪਰ ਇਹ ਗਲ ਪੱਕੇ ਨਿਸਚਿਤ ਰੂਪ ਨਾਲ ਨਹੀਂ ਕਹੀ ਜਾ ਸਕਦੀ ਕਿਉਂ ਕਿ ਮੈਦਾਨ ਜੰਗ ਵਿੱਚ ਕੇਵਲ ਪੁਤ੍ਰਾਂ ਦਾ ਹੀ ਔਣਾ ਨਹੀਂ ਬਲਕਿ ਨਾਲ ਹੋਰ ਯੋਧੇ ਅਤੇ ਮੰਤ੍ਰੀ ਵੀ ਹੋ ਸਕਦੇ ਹਨ । ਫਿਰ:—ਦੇਵਤਿਆਂ ਵਲੋਂ ਵੀ ਓਨ੍ਹਿਆਂ ਈ ਯੋਧਿਆਂ ਦਾ ਯੁੱਧ ਭੂਮਿ ਵਿੱਚ ਸਨਮੁਖ ਹੋਣਾ ਵੀ ਕੋਈ ਵਜ਼ਨਦਾਰ ਠਾਠ ਨਹੀਂ, ਕਿਉਂਕਿ ਏਧਰੋਂ ਵੀ ਇੰਦ੍ਰ ਪੁਤ੍ਰਾਂ ਤੋਂ ਬਹੁਤ ਹੀ ਵਧ ਚੜ੍ਹ ਕੇ ਹੋਰ ਦੇਵ ਯੋਧੇ ਸਨ ।

ਤਦਜਪਿ ਨ ਛਾਡਿਤ ਭਟਨ ਭਟ, ਪਿਲਚ-ਪਿਲਚ-ਸਮੁਹਾਹ[੧] ॥
ਭਿਰ ਭਿਰ ਭਿਰ ਮੱਲਹ[੨] ਗਏ, ਖੇਲ-ਧਮਾਰ-ਉਮਾਹ[੩]A ॥
ਧਰ-ਧਰ-ਦੀਂ ਚਿਤ-ਫੇਂਟਹੀਂ[੪], ਕਮਰਬੰਦ-ਗਜਗਾਹ[੫] ॥
ਦਾਵ-ਪੇਚ-ਪਟਕਤਿ-ਪੁਹਮਿ[੬], ਸੂਰਨ ਸੂਰ ਬ-ਹਸਾਹ[੭] ॥
ਪੁਨ ਪੁਨ ਦਾਵ ਸੰਭਾਰਹੀਂ, ਉਠ ਉਠ ਧੂੰਮਾ-ਧਾਹ ॥
ਉਛਰ ਉਛਰ ਮਲ ਭੇੜਹੀਂ[੮], ਪਟਕਨ-ਦੇਵ-ਦੁਬਾਹ[੯] ॥੧੨॥੨੯੭॥੨੬੧੬॥ਛਕੇ੨॥

ਬਿਸਨੁਪਦ ਰਾਗ ਦੇਵਕਰੀ* ਛੰਤ ॥

ਕਰਤਿ ਬੀਤਯੋ ਮਾਸ-ਦ੍ਵਾਦਸ[੧੦], ਦੇਵ ਦਾਨੁ ਸਮਰ ਹੇ ॥
ਭਿਰੇ ਜੋਧਨ ਮੱਲ-ਦਾਜਨ, ਬ੍ਰਿਜਨਾਦ ਪੁਤ੍ਰਨ ਗਬਰ[੧੧] ਹੇ ॥
[੧੨]ਸੁਨਤ-ਬਾਸਵ-ਜੁੱਧ-ਠਠਯੋ, [੧੩]ਤੁਮਲ-ਦੇਵਨ-ਅਮਰ-ਹੇ ॥
ਨ ਟਰਤ ਕੌਨਹੁ ਮੱਲ ਦਾਜਨ, ਅਸੁਰ ਬਲਕਰ ਜ਼ਬਰ ਹੇ ॥
ਲਾਤ-ਮੁਸ਼ਿਨ-ਘਾਇ-ਸੁਸ਼ੂਨ[੧੪]B ਗੁਰਜ, ਜਮਧਰ[੧੫], ਤਬਰ[੧੬] ਹੇ ॥
ਭਿਰਤ ਏਕਹ ਏਕ ਭਿੰਨ ਭਿੰਨ, ਤ੍ਰਿਪਤਾਹਿ-ਨ [੧੭]ਰਨ ਝਗਰ ਹੇ ॥੧॥੨੯੮॥੨੬੧੭॥

ਬਿਸਨੁਪਦ ਛੰਦ ਦੇਵਕਰੀ ਤਰਹ ਦੂਜੀ ॥

ਭਏ-ਸ੍ਰਮਿਤ[੧੮] ਦੁਹੂ ਦਿਸ, ਨਹਿ ਟਰਤ ਛਾਡਿਤ ਜੁੱਧ ਹੀਂ ॥
ਦੇਤ-ਪਟਕਨਿ-ਪੁਹਮਿ-ਘਾਲਤਿ[੧੯], ਉਥਲ ਪੁਥਲ ਬਿਰੁੱਧਹੀਂ[੨੦] ॥
ਕਬ-ਸਰਸ-ਨਿਸਚਰ-ਹੋਤ-ਦੇਵਨ[੨੧],ਕਬ-ਸਰਸ-ਸੁਰਗਨ-ਕ੍ਰੁੱਧਹੀਂ[੨੨] ॥
ਬੀਤ ਗਯੋ ਇਮ ਮਾਸ-ਦ੍ਵਾਦਸ, ਭਿਰਤ ਮਲ ਸ੍ਰੁ-ਬੁਧਿਹੀਂ[੨੩]॥

---

੧. ਸਾਮ੍ਹਣੇ ਹੋ ਹੋ ਕੇ ਚੰਬੜਦੇ ਹਨ। ੨. ਯੋਧਿਆਂ ਨਾਲ। ੩. ਲੁੱਡੀ ਦੀ ਖੇਡ (ਵਾਂਗੂ) ਸ਼ੌਕ ਨਾਲ। ੪-੫. ਕਮਰ ਕੱਸਿਆਂ ਪੇਟੀਆਂ ਤੇ ਕਲਗੀਆਂ ਨੂੰ ਫੜ ਫੜ ਕੇ ਖਿੱਚਦੇ ਹਨ। ੬. ਦਾ ਪੇਚ ਮਾਰ ਕੇ ਧਰਤੀ ਤੇ ਸੁੱਟਦੇ ਹਨ। ੭. ਬਹਿਸਦੇ ਹਨ, ਹੱਸਦੇ ਹਨ। ੮. ਲੜਦੇ ਹਨ। ੯. ਦੇਵਤੇ ਯੋਧਿਆਂ (ਦੈਤਾਂ) ਨੂੰ ਸੁਟਦੇ ਹਨ, ਯੋਧੇ (ਦੈਂਤ) ਦੇਵਤਿਆਂ ਨੂੰ ਪਟਕਾਉਂਦੇ ਹਨ। ੧੦. ਬਾਰਾਂ ਮਹੀਨੇ, ਇਕ ਸਾਲ। ੧੧. ਭਾਰੀ। ੧੨-੧੩. (ਲੋਕ) ਸੁਣਦੇ ਹਨ ਕਿ ਮੌਤ ਰਹਿਤ ਦੇਵਤਿਆਂ ਅਤੇ ਇੰਦ੍ਰ ਨੇ ਭਾਰੀ ਜੰਗ ਆਰੰਭਿਆ ਹੈ। ੧੪. (ਬਹੁਤ ਉਸਤਤਿ, ਅਤਯੰਤ ਪ੍ਰਸੰਸਾ) ਲੱਤਾਂ ਅਤੇ ਮੁਕੀਆਂ ਦੇ ਬਹੁਤ ਹੀ ਪ੍ਰਸ਼ੰਸਾ ਵਾਲੇ ਵਾਰ ਹਨ। ੧੫. ਕਟਾਰਾਂ। ੧੬. ਕੁਹਾੜੇ। ੧੭. ਰੱਜਦੇ ਨਹੀਂ ਹਨ। ੧੮. ਥੱਕ ਗਏ। ੧੯. ਭੁਆਟਣੀ ਦੇਂਦੇ ਅਤੇ ਜ਼ਮੀਨ ਤੇ ਸੁਟ ਦੇਂਦੇ ਹਨ। ੨੦. ਜੁੱਧ ਵਿੱਚ, ਵਿਰੋਧੀਆਂ ਨੂੰ। ੨੧. ਕਦੀ ਦੇਵਤਿਆਂ ਨਾਲੋਂ ਦੈਤ ਬਲਵਾਨ ਹੋ ਜਾਂਦੇ ਹਨ। ੨੨. ਕਦੀ ਕ੍ਰੋਧ ਵਿੱਚ ਦੇਵਤੇ ਵੱਧ ਜਾਂਦੇ ਹਨ। ੨੩. ਸ੍ਰੇਸ਼ਟ ਬੁਧੀਵਾਨਾਂ ਨੂੰ

Aਪਾ:-"ਛਛਾਹ" ਵੀ ਹੈ। Bਪਾ:-"ਘਾਇ ਮੁਦਗਰ" ਵੀ ਹੈ।

* 'ਦੇਵ ਕ੍ਰਿਯ' ਰਾਗਣੀ ਦਾ ਨਾਮ ਹੀ ਭਾਸ਼ਾ ਸੰਗੀਤ ਵਿਚ 'ਦੇਵਕਰੀ' ਆਇਆ ਹੈ। ਕਰਨਾਟਿਕ ਪੱਧਤੀ ਦੇ ਨਟ ਭੈਰਵੀ ਠਾਟ ਤੋਂ ਸ਼ਾੜਵ ਸੰਪੂਰਣ ਰਾਗ ਦੇਵ ਕ੍ਰਿਯ ਬਣਿਆ ਹੈ। ਇਸ ਦੀ ਆਰੋਹੀ ਵਿਚ ਪੰਚਮ ਵਰਜਿਤ ਹੈ। ਗਾਵਣ ਦਾ ਸਮਯ ਦਿਣ ਦਾ ਪਹਿਲਾ ਪਹਿਰ ਹੈ।

ਆਰੋਹੀ — ਸ ਰ ਗ ਮ ਨ ਧ ਨ। ਅਵਰੋਹੀ— ਪ ਧ ਮ ਗ ਰ ਸ ਨ।

ਬਹੁ ਵਾਰ ਘਾਇਨ ਕਰਤ ਨਿਜ ਨਿਜ, ਲਾਤ ਮੁਸ਼ਟਿਨ ਉਰਧ-ਹੀ[1] ॥
ਖਾਯ ਦਾਰੁਨ[2] ਬ੍ਰਿਨ[3] ਜੋਧਨ,ਭੁਇੰ ਗਿਰਤ ਬਿਕਲ-ਬਿਸੁਧਿਹੀ[4] ॥੨॥੨੯੯॥੨੬੧੮॥

ਛੰਦ ਦੇਵਕਰੀ ॥

ਪੁਨ-ਉਠਤ ਚੇਤਿਤ[5] ਗਜ਼ਾਨ[6] ਨਿਜ ਨਿਜ, ਤਾਲ-ਦੈ ਭੁਜ ਠੋਕਹੀਂ
ਪਿਲਚ[7] ਜਾਵਹਿ ਦੇਵ ਦਾਨੂ, ਦਾਵ ਨਿਜ ਨਿਜ ਰੋਕਹੀਂ
ਗਦਾ, ਮੂਸਲ, ਗੁਰਜ-ਫੇਕਤ, ਲਾਤ ਮੁਸ਼ਟਿਨ ਚੋਖਹੀ[8] ॥
ਦੁਉ-ਕਟਕ-ਨਿਰਖਤ-ਸਮਰ-ਸੂਰਨ[9], ਧਨ ਧਨ ਉੱਚਾਰਤ ਤੋਖਹੀ[10] ॥
ਤਿਮ ਤਿਮ ਚਵੱਗੁਨ ਚਾਉ ਉਪਜਿਤ, ਹ੍ਰਿਦਯ ਸੁਭਟਨ ਰੋਖਹੀਂ
ਬਲਿ ਜਾਤਿ ਅਪਸਰ ਪਰੀ, ਪਦਮਨਿ, ਨਰੀ, ਨਾਗਨਿ-ਲੋਕਹੀ[11] ॥੩॥੩੦੦॥੨੬੧੯॥
ਬਜਿਤ-ਤਾਲ, ਤੰਬੂਰ, ਦੁੰਦਭਿ[12], ਭੇਰਿ, ਬੀਨਾ, ਬਾਸੁਰੀ ॥
ਮਾਰੂ-ਜੁਝਊਆ-ਤਾਨ-ਉਘਟਤ[13], ਕਟਕ-ਦੇਵਨ-ਆਸੁਰੀ[14] ॥
ਕਥਿਤ ਗੁਨਿਜਨ ਸਮਰ-ਛੰਦਨ, ਵਾਰ, ਕੜਖਾ[15] ਜਾਸੁਰੀ[16] ॥
ਨਚਤਿ ਹੂਰਨ, ਬਧੂ-ਦੇਵਨ, ਨਰੀ, ਨਾਗਨਿ ਮਾਸੁਰੀ[17]A ॥
ਝੁਕਤਿ ਝੁਮਰ[18] ਬੇਖ-ਨਟਵਤ[19], ਸੰਗੀਤ-ਨ੍ਰਿਤਤਿ ਸੁਆਸੁਰੀ[20] ॥
ਲੈ ਖਪਰ ਜੋਗਨਿ ਖੇਤ ਧਾਈ, ਸਦ-ਦੇਤਿ-ਭੀਖਮ-ਹਾਸੁਰੀ[21]B ॥੪॥੩੦੧॥੨੬੨੦॥
ਸਭਿ-ਨਿਰਖ-ਟਕਟਕ[22]ਸਮਰ-ਦੁਹੂੰਅਨ,ਖਗ, ਮ੍ਰਿਗ,ਮਾਨਵ-ਕਟਕ-ਰੀ[23] ॥
ਸੁਰ-ਚਮੂ, ਦਾਨਵ-ਸੈਨ ਹਰਖਿਤ, ਭਟ ਲੜਤ ਦਾਨਵ-ਫਟ ਕਰੀ[24] ॥
ਸੁਰ ਉਮਗ ਰਿਸ ਕਰਿ ਬਾਹੁਰ ਪਿਲਚੇ[25],ਸਕ੍ਰ-ਨੰਦਨ-ਲਟ-ਕਰੀ[26] ॥
ਪਛਾੜ ਅਸੁਰਨ ਮੱਲ-ਦਾਇਨ, ਉਰ-ਮੇਲ-ਦੀਨਯੋ-ਝਟ ਕਰੀ[27] ॥

---

੧.ਉਚਿੱਆਂ ਕਰਦੇ ਹਨ, ਉਠੰਦੇ ਹਨ। ੨. ਭਯਾਨਕ। ੩. ਜ਼ਖਮ। ੪.ਦੁਖੀ ਅਤੇ ਬੇਹੋਸ਼ ਹੋ ਕੇ। ੫.ਸੰਭਾਲਦੇ ਹਨ। ੬. ਹੋਸ਼। ੭. ਚੰਬੜ। ੮. ਬਹੁਤੀਆਂ, ਛੇਤੀ। ੯. ਦੋਵੇਂ ਫੋਜਾਂ ਯੋਧਿਆਂ ਦਾ ਜੰਗ ਵੇਖਦੀਆਂ ਹਨ। ੧੦. ਖ਼ੁਸ਼ ਕਰਦੇ ਹਨ। ੧੧. ਨਾਗਣੀਆਂ ਦੇ (ਲੋਕ) ਸਮੁਦਾਯ ਵੇਖਦੀਆਂ ਹਨ। ੧੨. ਨਗਾਰਾ ੧੩. ਨਗਾਰੇ ਲੜਾਈ ਦੀਆਂ ਤਾਨਾਂ ਨੂੰ ਪੈਦਾ ਕਰਦੇ ਹਨ। ੧੪. ਦੇਵਤਿਆਂ ਅਤੇ ਦੈਤਾਂ ਦੀਆ ਫੋਜਾਂ ਵਿੱਚ। ੧੫. ਇਕ ਛੰਦ ਦਾ ਨਾਮ ਹੈ। ੧੬. ਜੱਸ ਵਾਲੇ ਉਸਤਤਿ ਦੇ। ੧੭. ਦੈਂਤ ਇਸਤ੍ਰੀਆਂ। ੧੮. ਲਾਸਯ ਨ੍ਰਿਤ ਦਾ ਇਕ ਭੇਦ ਹੈ। ੧੯. ਸ੍ਰੇਸ਼ਟ ਨਟਾਂ ਵਰਗੇ ਲਿਬਾਸ ਹਨ। ੨੦. ਉੱਤਮ ਦੈਂਤ ਇਸਤ੍ਰੀਆਂ, ਸੁਆਸਾਂ ਅਨੁਸਾਰ (ਸੁ) ਉਹ (ਸੁਰੀ) ਦੇਵੀਆਂ ਆ ਕੇ। ੨੧. ਭਯਾਨਕ ਆਵਾਜ਼ਾਂ ਦੇਂਦੀਆਂ ਅਤੇ ਹੱਸਦੀਆਂ ਹੋਈਆਂ। ੨੨. ਸਾਰੇ ਵੇਖ ਕੇ ਹੈਰਾਨ ਹੋ ਗਏ। (ਹੋ) ਮਾਨੁਖਾਂ ਦੀ ਸੈਨਾਂ ਵੀ। ੨੩ ਦੈਂਤਾਂ ਨੂੰ ਚੋਟਾਂ ਕਰਦੇ ਹਨ। ੨੪. ਗੁਥਮ ਗੁੱਥੀ ਹੋ ਗਏ। ੨੫. ਇੰਦ੍ਰ ਦੇ ਪੁਤ੍ਰ ਕਮਜ਼ੋਰੀ ਕੀਤੀ ਹੈ। ੨੬.ਕਾਹ੍ਲੀ ਨਾਲ ਛਾਤੀਆਂ ਵਿੱਚ (ਸ਼ਸਤ੍ਰ) ਮੇਲ ਦਿੱਤੇ ੨੭. ਭਾਰੀ ਤਲਵਾਰ।

Aਪਾ:—"ਮਾਛਰੀ" ਮਾਤਲੋਕ ਦੀਆਂ ਇਸਤ੍ਰੀਆਂ।
Bਪਾ:—ਭੀਖਮ ਮਹਾਸੁਰੀ।

ਜਬਰ-ਖੰਜਰ[1], ਕਰਦ, ਬਿਛੂਆ, ਗ੍ਰੀਵ-ਰੇਤਤ-ਛੂਰ ਕਰੀ[2] ॥
ਕੋਊ ਕਰਤ ਵਾਰ ਕਰਵਾਰ, ਖਰਗਹਿ[3], ਕੋਊ-ਹਨਤ ਜਮਧਰ ਧਰ ਕਰੀ[4] ॥੫॥੩੦੨॥੨੯੨੧॥
ਰਿਪੁ-ਹਨਜੁ ਬਾਸਵ-ਤਨਜ[5] ਮਿਲ ਮਿਲ, ਏਕ ਏਕ ਪ੍ਰਚਾਰ ਕੈ ॥
ਸਹੰਸ੍ਰ ਸਾਠ ਕੁਮਾਰ ਅਸੁਰਨ, ਹਨਜੋ-ਬੈਰਿ-ਸੁਧਾਰ-ਕੈ[6] ॥
ਜੀਤ ਦੇਵਨ ਮਲ-ਅਖਾੜਾ[7], ਦਲ ਆਇ ਅਸੁਰ ਸੰਘਾਰ ਕੈ ॥
ਬਜਜੋ ਦੁੰਦਭਿ[8] ਜੀਤ ਭੜਥੁ-, ਸੰਖ-ਧੁਨਿ-ਜੈਕਾਰ ਕੈ ॥
ਰੁਪਜੋ-ਸੰਘਰ-ਦੇਵ ਪ੍ਰਤਨਾ[9] ਸਕ੍ਰ-ਆਦਿ[10], ਸੰਘਾਰ-ਕੈ ॥
ਸੁਰਕਟਕ[11] ਜੋ ਜੋ ਹੋਤਿ ਬਹੁ ਬਹੁ, ਰਿਪੁਚਮੂ-ਬਿਬਿਧ-ਖੰਭਾਰ-ਕੈ[12] ॥੬॥੩੦੩॥੨੯੨੨॥
ਰਿਪੁਚਮੂ ਖਲਭਲ[13] ਸੋਕ ਪਸਰਜੋ, ਮ੍ਰਿਤਕ-ਭੇ[14] ਭਟ ਸੁਰਨ-ਕਰ[15] ॥
ਬ੍ਰਿਜਨਾਦ-ਪੁਤ੍ਰਨ-ਪ੍ਰਬਲ-ਬਿਕ੍ਰਮ[16]-, ਹਨਜੋ-ਨੰਦਨ-ਸਕ੍ਰ-ਸਰ[17] ॥
ਤਾਬੂਤ[18]ਪਠਜੋ ਅਸੁਰਪਤਿ-ਢਿਗ[19],ਮ੍ਰਿਤਕ-ਸਭਰਨ-ਸਮਰ-ਅਰਿ[20]A ॥
ਕਹਿ ਪਠਜੋ 'ਦੇਵ ਪ੍ਰਬਲ ਭਜੋ' ਸੁਰਰਾਜ ਪੁਤ੍ਰਨ ਹਨਜੋ ਜਰ[21] ॥
ਪ੍ਰਿਥਮ ਜੁਝਜੋ ਕੇਤਾਲ ਸਰਬਰ-ਰਾੜ-ਕੀਨਜੋ-ਸੁਤਨ-ਹਰ[22]B ॥
ਪੁਨ ਜੁਝਗੇ ਭਟ ਸਮਰ ਜਾਤ੍ਰਾ, ਤੀਸ-ਦੋਇ-ਕੁਮਾਰ-ਨਰ[23] ॥੭॥੩੦੪॥੨੯੨੩॥ਸਪ੍ਰਕ ੧ ॥

ਬਿਸਨੁਪਦ ਕਛੇਲੀ* ਛੰਤ ॥

ਰੁਝੇ-ਬਹੁੜ[24] ਕਰ-ਦਾਰੁਨ-ਜੁੱਧਾ[25] ॥
ਏਕ ਏਕ ਮਲ-ਦਾਇ ਬਿਰੁੱਧਾ ॥

---

੧. ਭਾਰੀ ਤਲਵਾਰਾਂ ਤੇ (ਛੁਰਕਟੀ) ਛੁਰੀਆਂ ਨਾਲ ਧੋਣਾਂ ਨੂੰ ਰਗੜਦੇ ਹਨ। ੨.ਖੜਗ ਦੇ, ਤਲਵਾਰਾਂ ਦੇ। ੩.ਕੋਈ ਕਟਾਰ ਹੱਥ 'ਚ ਫੜ ਕੇ ਮਾਰਦਾ ਹੈ। ੪. ਇੰਦ੍ਰ ਦੇ ਪੁਤ੍ਰੀ । ੫. ਵੈਰੀ ਮੰਨ ਕੇ ਮਾਰਿਆ। ੬. ਮੈਦਾਨ ਜੰਗ। ੭. ਨਗਾਰਾ। ੮ ੯. ਇੰਦ੍ਰ ਆਦਿਕ ਦੇਵ ਫੌਜ ਨੇ ਜੰਗ ਨੂੰ ਰੋਕ ਲਿਆ। ੧੦. ਦੇਵ ਫੌਜ। ੧੧. ਵੈਰੀ (ਦੈਤਾਂ) ਦੀ ਫੌਜ ਬਹੁਤ ਤਰਾਂ ਦਾ ਰੌਲਾ ਕੀਤਾ। ੧੨. ਡੰਡ, ਤੌਲਾ। ੧੩. ਮਰ ਗਏ। ੧੪.ਦੇਵਤਿਆਂ ਦੇ ਹਥੋਂ; ਉਹ ਜੰਗ ਕਰ ਕੇ। ੧੫-੧੬.ਵੀਰਯਨਾਦ ਦੇ ਮਹਾਨ ਬਲਵੰਤ ਪੁਤ੍ਰਾਂ ਨੂੰ—ਇੰਦ੍ਰ ਦੇ ਪੁਤ੍ਰਾਂ ਨੇ ਤੀਰਾਂ ਨਾਲ ਮਾਰ ਦਿੱਤਾ। ੧੭. ਮੁਰਦੇ ਦਾ ਸੰਦੂਕ।
੧੯. ਵੀਰਯਨਾਦ ਪਾਸ। ੨੦. ਵੈਰੀ ਨਾਲ ਮੈਦਾਨ ਜੰਗ ਸਾਰੇ ਮਰ ਗਏ ਸਨ। ੨੧. ਠੀਕ, ਚੰਗੀ ਤਰਾਂ। ੨੨.ਬਰਾਬਰ ਤੇ ਝਗੜਾ ਕੀਤਾ ਸਿਵ ਦੇ ਪੁਤ੍ਰਾਂ ਨੇ। ੨੩. ਬਲਵੰਤ, ਹੌਂਜਲੇ ਵਾਲੇ। ੨੪. ਫਿਰ ਫੱਸ ਗਏ। ੨੫. ਭਯਾਨਕ ਜੰਗ ਕਰਨ ਨੂੰ।

Aਪਾ:—ਮ੍ਰਿਤਕ ਕੁਅਰਨ ਸਮਰ ਅਰਿ, ਵੀ ਹੈ। Bਪਾ:—ਸੁਨਤ ਹਰਿ, ਵੀ ਹੈ।

* 'ਕੱਛੇਲੀ' ਨੂੰ ਅਜ ਕਲ 'ਨਟ' ਨਾਮ ਨਾਲ ਸਦਦੇ ਹਨ। ਕਿਉਂਕਿ ਕਾਛਨ (ਸਜਾਵਟ ਬਨੌਟੀ) ਨਟ ਦੀ ਕ੍ਰਿਯਾ ਹੈ। ਨਟ ਰਾਗ ਬਿਲਾਵਲ ਠਾਟ ਦਾ ਸੰਪੂਰਨ ਔੜਵ ਹੈ। ਇਸ ਦੀ ਆਰੋਹੀ ਵਿਚ ਧੈਵਤ ਤੇ ਗਾਂਧਾਰ ਵਰਜਿਤ ਹਨ। ਵਾਦੀ ਮਧ੍ਯਮ ਤੇ ਸੰਵਾਦੀ ਸ਼ੜਜ ਹੈ। ਰਾਤ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ -- ਸ ਰ ਗ ਮ ਪ ਧ ਨ ਸ।
ਅਵਰੋਹੀ— ਮ ਨ ਪ ਮ ਰ ਸ।



ਬਿਰੋਧ ਕੀਨੋ-ਦੇਵ-ਦਾਨਵ, ਹਠੇ[1] ਸੁਰ ਨਰ ਪਰਸਪਰ ॥
ਗਹਿ. ਗਦਾ, ਮੁਦਗਰ, ਗੁਰਜ, ਗੋਫਨ ਸਮਰ[2] ਕੀਨੋ ਨਿਸਰ-ਕਰ[3] ॥
ਕਰਤ ਬੀਤੇ ਮਾਸ-ਦ੍ਵਾਦਸ, ਸਮਰ ਕੁਸਤੀ ਏਕ ਰਸਿ ॥
ਬਹੁ ਬ੍ਰਿਨ[4] ਦੀਨੇ ਆਪ ਆਪਨਿ, ਕੁਮਾਰ ਕੁਅਰਨ ਸਮਰ ਅਸਿ[5] ॥੧॥੩੦੫॥੨੬੨੪॥
ਪਰਬਲ ਭੇ ਬਾਸਵ-ਸੁਤ[6] ਰਨ ਕਰ ॥
ਹਨਤ ਭਜੇ ਅਸਤ੍ਰਨ ਗ੍ਰੀਵਾ ਉਰ[7] ॥
ਪਟਕ - ਪੁਹਮੀ - ਹਨਯੋ - ਕੁਅਰਨ[8], ਬਹੁ ਘਾਵ ਕੀਨਜੇ ਕੁਅਰਿ-ਹੀ ॥
ਨਹਿ ਜਿਯਤ ਉ-ਬਰਜੋ ਕੁਅਰ ਕੋਨਹਿ, ਜੋ ਭਿੜਤ ਭੇ ਭਟ ਅਵਰ ਹੀ ॥
ਜੂਝਗੇ ਸੰਗ੍ਰਾਮ ਦੇਵਨ, ਕੁਅਰ ਸਾਠ ਸਹੰਸ ਹੀ ॥
ਲਿਖ-ਪਠੇ-ਕੁਅਰੰ-ਨਾਮ-ਮੰਤ੍ਰਿਯਨ[9], ਤਾਬੂਤ-ਸਾਵਤ-ਬੰਸ ਹੀ[10] ॥੨॥੩੦੬॥੨੬੨੫॥
ਪਠੇ ਕੁਮਾਰੰ-ਮ੍ਰਿਤਕ-ਨ੍ਰਿਪਤਿ-ਪਹਿ[11]॥ਲਿਖੀ ਬਾਰਤਾ ਜੁੱਧ ਸਕਲ ਕਹਿ॥
'ਅਸਗੁਨ ਭਉ ਦਲ-ਦਨੁਜ-ਪ੍ਰਿਥਮੇ[12], ਜੂਝਗੇ ਦਲਪਤਿ[13] ਸਮਰ ॥
ਕਰ ਤੁਮਲ[14] ਦਾਰੁਨ ਜੁੱਧ ਭੀਖਮ, ਮਰਤ-ਭੇ-ਸੁਰ-ਘਾਇ-ਕਰ[15] ॥
ਹੋੜ-ਕਰ-ਕਰ[16] ਭਿੜੇ ਦਾਨਵA ਮਲ-ਦਾਜਨ ਪਰਸਪਰ ॥
ਭਈ-ਤ੍ਰਾਸਿਤ[17] ਸੈਨ ਸਗਰੀ, ਮਰਨ-ਕੁਅਰਨ-ਸਮਰ-ਕਰ[18] ॥੩॥੩੦੭॥੨੬੨੬॥

੧. ਰੁਕ ਗਏ ਤੇ ਲੜੇ ੨. ਜੰਗ ੩. ਨਿੱਕਲ ਕੇ ੪. ਜ਼ਖਮ । ਤਲਵਾਰਾਂ ਦੇ । ੬. ਇੰਦ੍ਰ ਦੇ ਪੁਤ੍ਰ । ੭. ਗਰਦਨਾਂ ਅਤੇ ਛਾਤੀਆਂ ਵਿੱਚ ਤੀਰਾਂ ਨੂੰ ਮਾਰਿਆ । ੮. (ਇੰਦ੍ਰ ਦੇ) ਨੇ ਧਰਤੀ ਤੇ ਪਟਕਾ ਕੇ ਮਾਰਿਆ । ੯-੧੦. ਮੰਤ੍ਰੀਆਂ ਨੇ ਛੱਤ੍ਰੀ ਕੁਮਾਰਾਂ ਦੇ ਵੰਸ਼ਾਂ ਨੂੰ ਤੇ ਨਾਮਾਂ ਮੁਰਦਿਆਂ ਵਾਲਿਆਂ ਸੰਦੂਕਾਂ ਦੇ ਉਤੇ ਲਿਖ ਭੇਜਿਆ। ੧੧. ਮਰ ਗਏ ਰਾਜਕੁਮਾਰਾਂ ਨੂੰ ਵੀਰਯਨਾਦ ਪਾਸ ਭੇਜਿਆ। ੧੨. ਪਹਿਲੋਂ ਹੀ ਦੈਤਾਂ ਦੇ ਦਲ ਨੂੰ ਬੁਰਾ ਸ਼ਕਨ ਹੋਇਆ ਹੈ । ੧੩. ਸੈਨਾਪਤੀ । ੧੪. ਭਾਰੀ । ੧੫. ਦੇਵਤਿਆਂ ਨੂੰ ਮਾਰ ਕੇ ਮਰ ਗਏ । ੧੬. ਸ਼ਰਤਾਂ ਰੱਖ ਰੱਖ ਕੇ। ੧੭. ਡਰ ਗਈ । ੧੮. ਰਾਜ ਕੁਮਾਰਾਂ ਦੇ ਮਰਨ ਨੂੰ ਯਾਦ ਕਰ ਕੇ, ਜੰਗ ਵਿੱਚ ਕੁਮਾਰਾਂ ਦੇ ਮਰਨ ਨਾਲ ।

A ਪਾ:—ਕੁਅਰਨ ।



ਦੋਹਰਾ । ਸੁਧ ਬਿਲਾਵਲ ਮੇਲ ਤੇ, 'ਧ ਗ' ਵਰਜਿਤ ਅਵਰੋਹਿ ।
'ਮ ਸ' ਵਾਦੀ ਸੰਵਾਦਿ ਸੋਂ, ਨਟ ਗਾਵਤ ਸਬ ਕੋਇ ॥ ( ਰਾਗ ਕੋਸ਼ )
ਖਰਜ ਗੇਹ 'ਸ ਰਿ ਗ ਮ ਪ ਧ ਨਿ' ਸੰਪੂਰਣ ਸੁਰ ਲਾਗ ।
ਤੀਨ ਪਹਿਰ ਮੇਂ ਹੋਤ ਹੈ, ਹੇਮ ਦਿਵਸ ਨਟ ਰਾਗ ।੧।

ਸਵੱਯਾ । ਰਸ ਬੀਰ ਛਕਜੋ ਰਨ ਬੀਰ ਮਹਾ ਭਟ, ਖੇਤ ਖਰੇ ਲਖ ਨਾਹਿੰ ਟਰੈ ॥
ਝੁਕਿ ਬਾਹਤ ਹੈ ਕਰਵਾਲ ਝਰਾਝਰਿ, ਸ਼ਤ੍ਰੁਨ ਕੇ ਕਰ ਸੀਸ ਝਰੈ ॥
ਲਪਟਜੋ ਅਤਿ ਸ਼੍ਰੋਣਿਤ ਧਾਰਨ ਸੋਂ, ਤਨ ਕੁੰਦਨ ਸੋਂ ਦੁਤਿ ਲਾਲ ਧਰੈ ॥
ਨਟ ਰਾਗ ਉਮੰਗਿ ਬਦਜੋ ਸਬ ਅੰਗ, ਤੁਰੰਗ ਚਦਜੋ ਰਨ-ਰੰਗ ਕਰੈ ॥੨॥

( ਕਾਦਰ ਪ੍ਰਭਾਕਰ )

ਕੀਨੋ ਦੂਤ ਬਿਦਾਇ[1], ਕੁਅਰਨ-ਮ੍ਰਿਤਕ-ਦੇ ॥
ਲਿਖੀ ਪਤ੍ਰਿਕਾ-ਵਿਨਜ ਮੰਤ੍ਰਿਜਨ ਰਾਜ-ਪੈ[2] ॥
ਚਲਯੋ ਦੂਤ ਵਿਦਾਯ ਲੈ, ਬ੍ਰਿਜਨਾਦ ਪਹਿ ਮੰਤ੍ਰਿਨ ਪਠੇ ॥
ਇਤਿ ਰੁਪਜੋ ਸੰਘਰ ਸੁਰ ਅਸੁਰ, ਦੋ ਚਮੂ[3] ਦਾਰੁਨ-ਜੁੱਧ ਹਠੇ ॥
ਚਲਜੁ ਆਯੁਧ ਘੋਰ ਦੋ ਦਿਸ, ਬ੍ਰਿਛ, ਮੰਦਿਰ[4], ਮੁਦਗਰਾ ॥
ਗਦਾ, ਛੋਹੀ, ਗੁਰਜ, ਮੂਸਲ, ਸਾਂਗ[5], ਛੂਲੀ[6], ਅਸਿ-ਬਰਾ[7]A ॥੪॥੩੦੮॥੨੬੨੭॥

ਕੀਨਜੁ ਮਾਰ ਕਰਾਰ[8] ਸੂਰਨ ਸੁਭਟ ਹੀ ॥
ਭੀਖਮ ਤੀਰ, ਤੁਫੰਗ, ਡਾਰਤ, ਬਿਕਟਹੀ ॥
ਬਹੁ ਮਾਰ ਭੀਖਮ ਕਰਤ ਦੋ ਦਲ, ਮਰਤ-ਸੁਭਟਨ-ਮਾਰ-ਮਰ[9] ॥
ਕਟਤਿB ਪ੍ਰਤਨਾ ਦੇਵ-ਦਾਨੂ, ਜੁੱਧ-ਦਾਰੁਨ ਪਰਸਪਰ ॥
ਨਚਿਤ ਈਸ[10], ਕਪਾਲਿ, ਭੈਰਵ, ਡੀਅਰ[11], ਜੁੱਗਨਿ ਹਰਖ-ਭਰਿ ॥
ਬਹਤਿ-ਸਰਿਤਾ-ਸ੍ਰੋਨ-ਪ੍ਰਬਲ[12], ਗੀਧ-ਬੇਤਲ-ਅਚਤ-ਸਰਿ[13] ॥੫॥੩੦੯॥੨੬੨੮॥

ਬਿਸਨੁਪਦ ਛੰਤ ਕਛੋਲੀ ਕਥਜੋ ਬਾਚ ਸਲੋਕ ॥

ਕਹੀ ਕਥਾ ਇਤਿ ਜੁੱਧ ਕੀ, ਦੋਦਲ-ਸਮਰ-ਹੰਕਾਰ[14] ॥
ਉਤਹਿ ਕਥਾ ਜਿਹ ਬਿਧਿ ਭਈ, ਭਾਖੋਂ ਸਕਲ ਸੁਧਾਰ ॥੧॥
ਛੰਤ॥ਪਹੁੰਚਜੋ ਦੂਤ ਦਰਬਾਰ, ਕੁਅਰਨ-ਮ੍ਰਿਤਕ ਲੇ
ਉਸ੍ਰਨ-ਬਾਰ-ਤਾਬੂਤ[15], ਸਾਠ-ਸਹੰਸ੍ਰ-ਕੇ[16] ॥
ਕੀਨਿ ਪਹਿਰੂਅ ਖ਼ਬਰ ਨ੍ਰਿਪਪਹਿ, ਲਜਾਯੋ ਦੂਤ ਤਾਬੂਤ-ਭੇ[17] ॥
ਮ੍ਰਿਤਕ-ਕੁਅਰਨ ਸਮਰ-ਜੂਝੇ, ਹਾਨ ਨਿਸਚਰ-ਪੂਤ ਭੇ ॥
ਸੁਨਿ ਮਾਥ ਧੁਨਜੋ ਰੋਸ ਕੀਨੋ, ਕਹਜੋ 'ਲਿਆਵਹੁ ਦੂਤਹੀ'
ਕਰਤ ਰੋਦਨ ਦੂਤ ਆਯੋ, ਤਾਬੂਤ ਲੈ ਨ੍ਰਿਪ-ਪੂਤ ਹੀ ॥੬॥੩੧੦॥੨੬੨੯॥ਛਕਾ ੧॥

---

੧. ਵਿਦਿਆ ਕੀਤੇ । ੨. ਵੀਰਯਨਾਦ ਪਾਸ । ੩. ਫੋਜ । ੪. ਪਹਾੜ । ੫. ਬਰਛੀ । ੬. ਇਕ ਤਰਾਂ ਦਾ ਤੀਰ, ਇਕ ਕਿਸਮ ਦੀ ਤਲਵਾਰ । ੭. ਵੱਡੀ ਤਲਵਾਰ । ੮. ਭਾਰੀ । ੯. ਯੋਧਿਆਂ ਨੂੰ ਤੀਰ ਮਾਰ ਕੇ ਮਰਦੇ ਹਨ । ੧੦. ਸਿਵ । ੧੧. ਡਾਇਣਾਂ । ੧੨. ਲਹੂ ਦੀ ਵਡੀ ਨਦੀ ਚਲਦੀ ਹੈ । ੧੩. (ਉਸ ਲਹੂ ਦੀ) ਨਦੀ ਨੂੰ ਗਿੱਧ ਅਤੇ ਬੇਤਾਲ ਪੀਂਦੇ ਹਨ । ੧੪. ਦੋਹਾਂ ਦਲਾਂ ਵਿੱਚ ਜੰਗ ਦੇ ਹੰਕਾਰੀਆਂ ਦੇ......। ੧੫-੧੬. ਸਠ ਹਜ਼ਾਰ (ਵੀਰਯਨਾਦ ਦੇ ਪੁਤ੍ਰਾਂ ਦੇ) ਮ੍ਰਿਤਕ ਸੰਦੂਕਾ ਦੇ ਉਠਾਂ ਤੇ (ਲੱਦੇ ਹੋਏ) ਭਾਰ (ਚਕਾਵੇ) । ੧੭. ਮੁਰਦਿਆਂ ਦਿਆਂ ਸੰਦੂਕਾਂ ਨੂੰ ।

Aਪਾ:—ਛੂਲੀ ਸਿਪਰਾ । Bਪਾ:—ਕਰਤ, ਵੀ ਹੈ ।

ਬਿਸਨੁਪਦ ਕਛੇਲੀ ਛੰਤ ਦੂਜੀ-ਤਰਹ ਦੂਤ ਬਾਚ ਰਾਇ ਪ੍ਰਤਿ ॥

ਕਹੀ ਬਾਰਤਾ ਸਕਲ, ਮੰਤ੍ਰਿਯਨ ਅਰਜ਼ ਸਭਿ ॥
ਪਠੀ ਪਤ੍ਰਿਕਾ ਛੋਰ[1], ਹਕੀਕਤ[2] ਜੁੱਧ ਹਭ ॥
ਉਪਜਜੋ ਦਾਰੁਨ ਸੋਕ, ਫਟਜੋ-ਉਰ,-ਮ੍ਰਿਤਕ-ਪੁਤ੍ਰ-ਪਿਖ[3] ॥
ਜਰ-ਗਜੋ-ਆਠੋ-ਅੰਗ[4], ਛੋਭ-ਕੀਨਤਿ-ਹ੍ਰਿਦਜ-ਝਿਖ[5] ॥

ਬੀਰਜ ਨਾਦ ਬਾਚ ਸਭਾ ਪ੍ਰਤਿ ॥

ਪ੍ਰਬਲ ਭਜੋ ਸੁਰਰਾਜ[6] ਸਰਬ ਲੋਹ ਕੇ ਕੁਮਕ-ਤੇ[7] ॥
ਹਤ ਭੇ ਸਕਲ ਕੁਮਾਰ-ਮਮ, ਸੁ ਮਘਵਾ-ਸੁਤਨ-ਤੇ[8] ॥੭॥੧॥੩੧੧॥੨੬੩੦॥

ਬਿਸਨੁਪਦ ਕਛੇਲੀ ਸਾਨੀA ॥

ਲੀਨੋ ਬੋਲ ਸਿਪਾਹ[9] ਦੁਬਹੀਆ[10] ਤੁਰਤ ਭਟ ॥
ਅਸੁ, ਗਜ, ਪਾਯਕ, ਉਸ਼੍ਰ, ਸਜੈਦਨ, ਸੁਭਟ-ਗਟ[11]B
ਤਿਹ ਸੰਗ ਦੀਨੁ ਕੁਮਾਰ, ਲਾਖ-ਇਕ-ਪੁਤ੍ਰ-ਬਿਕਟ-ਅਤਿ[12]
ਸਸਤ੍ਰ ਅਸਤ੍ਰ ਬਹੁ ਭਾਂਤਿ, ਸਾਜ-ਰਨ-ਸੁਭਗ-ਬਚਿਤ੍ਰਤਿ[13] ॥
ਤੀਸ ਪਦਮ ਭਟ ਸਾਥ, ਕੀਨ-ਪੁਤ੍ਰਨ-ਸੰਗ ਦਲਪਤਿ[14] ॥
[15]ਮਗ-ਦੀਨਜੋ ਦੀਹ-ਜੁਝਾਰ,-ਫੌਜ ਨਿਸਚਰ-ਭਟ-ਅਧਿਪਤਿB ॥੮॥੨॥੩੧੨॥੨੬੩੧॥

ਬਿਸਨੁਪਦ ਕਛੇਲੀ ਬੀਰਜਨਾਦ ਬਾਚ ਪਤ੍ਰੀ ਮੰਤ੍ਰਿਜਨ ਪ੍ਰਤੀ ॥

ਲਿਖਜੋ ਮੰਤ੍ਰਿਜਨ ਡਾਟ, ਗਜ਼ਬ-ਪਰੋਖ-ਭੂਪ ਕਰ[16] ॥
ਮਾਰਹੁ ਬੇਗ ਸੁਰਰਾਜ[6] ਹਨੋ ਦੇਵਨ ਦਲ ਸਰਬਰ[17]B ॥

---

੧. ਖੋਲ ਕੇ । ੨. ਅਸਲੀਅਤ । ੩. ਮਰੇ ਹੋਏ ਲੜਕਿਆਂ ਨੂੰ ਵੇਖ ਕੇ ਛਾਤੀ ਪਾਟ ਗਈ। ੪ ਅੱਠੇ ਅੰਗੀ (ਰਾਜ ਸਾਜ਼) ਸਮੇਤ ਸੜ ਗਯਾ । ੫. ਦਿਲ ਵਿੱਚ ਅਤਿ ਖਿਝ ਕੇ ਗੁੱਸਾ ਕੀਤਾ । ੬. ਇੰਦ੍ਰ । ੭. ਇਮਦਾਦ ਨਾਲ । ੮. ਇੰਦ੍ਰ ਦੇ ਪੁਤ੍ਰਾਂ ਤੋਂ । ੯. ਫੌਜ । ੧੦. ਯੋਧੇ । ੧੧. (ਅਤੇ) ਨਾਲ ਹੀ ਚੰਗੇ ਯੋਧੇ । ੧੨ ਇਕ ਲੱਖ (ਅਤਿ) ਬਹੁਤ ਹੀ ਕਰੜੇ (ਤਕੜੇ) ਪੁਤ੍ਰ । ੧੩. ਸੋਹਣੇ ਅਤੇ ਹੈਰਾਨਗੀ ਵਾਲੇ ਜੰਗ ਦੇ ਸਾਮਾਨ । ੧੪. ਸੈਨਾਪਤਿ । ਤੋਰ ਦਿੱਤੀ। ੧੬. ਰਾਜੇ ਨੇ ਪ੍ਰਤਖ ਗੁੱਸੇ ਨਾਲ। ੧੭. ਲੜਾਈ ਵਿੱਚ, ਲੜ ਕੇ।

A ਕਈਆਂ ਬੀੜਾਂ ਵਿੱਚ 'ਦੂਜੀ ਤਰਾਂ ਸਲੋਕ' ਪਾਠ ਵਿਸ਼ੇਸ਼ ਵੀ ਹੈ।

B ਸ੍ਰੀ ਹਜ਼ੂਰ ਸਾਹਿਬ ਆਦਿਕ ਬੀੜਾਂ ਵਿੱਚ ਏਨਾਂ ਬੰਦਾਂ ਵਿੱਚ 'ਸਲੋਕ' ਸਿਰ ਲੇਖ ਮੰਨ ਕੇ ਇਕ ੧, ੨ ਅਤੇ ੩ ਯਥਾਕ੍ਰਮ ਨਾਲ ਅੰਕ ਦਿੱਤੇ ਹਨ ਅਤੇ ਤਿੰਨ ਅੰਕ ਤੋਂ ਬਾਦ ਵਡੀ ਗਿਣਤੀ ਦੇ ਅੰਗ ਦਿਤੇ ਹਨ ।

ਸਲੋਕ ਹੀ ਜੇ 'ਵਿਸਨੁਪਦ' ਦੇ ਸਿਰਲੇਖ ਨਾਲ ਹੋਣ ਤਾਂ ਦੋ ਦੋ ਪੰਕਤੀਆਂ ਦਾ ਪੂਰਾ ਛੰਦ ਮੰਨ ਕੇ ਪੂਰੀ ਗਿਣਤੀ ਨਾਲ ਨਾਲ ਹੀ ਔਣੀ ਚਾਹੀਦੀ ਸੀ! ਜੇ ਇਹ ਗਿਣਤੀ ਪੌੜੀਆਂ ਦੀ ਹੋਵੇ ਤਾ 'ਸਲੋਕ' ਸਿਰਲੇਖ ਅਸ਼ੁਧ ਹਨ । ਇਨਾਂ ਸੰਕਾਂ ਕਰ ਕੇ ਅਜੇ ਹੋਰ ਖੋਜ ਲੋੜੀਂਦੀ ਹੈ । ਸ੍ਰੀ ਨਾਠਕਿਆਣੇ ਇਹ ਅੰਕ ੧, ੨ ਅਤੇ ੩ ਨਹੀਂ ਹਨ ।

ਜਿਯਤੁ ਨ ਛਾਡਹੁ ਏਕ, ਹਨਹੁ ਚੁਨਿ ਚੁਨਿ ਰਿਪੁ-ਸੈਨਹਿ ॥
ਆਨਹੁ ਬਾਸਵ[1] ਪਕਰ, ਸਰਬ ਲੋਹ-ਮਾਰਹੁ ਬਿਨ ਚੈਨਹਿ ॥
ਦੇਵਹੁ ਦੇਸ ਨਿਕਾਰ ਗਣ, ਗੰਧ੍ਰਬ, ਜਮ, ਜੱਖਹੁ ॥
ਲੂਟਹੁ ਕੋਸ-ਭੰਡਾਰ[2], ਸੁਰਨ-ਮਾਨਵ-ਦਲ-ਭੱਖਹੁ[3] ॥੯॥੩॥੩੧੩॥੨੬੩੨॥
ਅਸ ਕਹਿ ਪਠੇ ਜੁਝਾਰ, ਕੁਅਰ ਸੰਗ ਸੈਨਾ ਦੁਸਤਰ[4] ॥
ਬੱਜਜੋ ਦੁੰਦਭਿ-ਘੋਰ, ਦੀਹ-ਮਾਰੂ[5] ਸੁ ਭਯੰਕਰ ॥
ਘੁਰਜੇ-ਦੁਸਦ-ਨਿਸਾਨ[6], ਡੇਕ, ਧੌਂਸਾ-ਪ੍ਰਲਜਕਰ ॥
ਝੂਲਤਿ ਬੈਰਕ[7], ਬਾਨ, ਧੁਜਾ, ਲੋਟਨ-ਰੰਗ ਰੰਗ ਕਰ ॥
ਉਮਡੇ ਸੁਭਟ ਸਵਾਰ, ਸੈਨਨਾਯਕ-ਭਟ-ਅਧਿਪਤਿ[8] ॥
ਚਤੁਰੰਗਨ ਦਲ ਸਾਜ, ਸੈਨ-ਦਾਨਵੀ ਬਿਕਟ-ਅਤਿ[4] ॥੧੦॥੪॥੩੧੪॥੨੬੩੩॥
ਪਾਂਤ ਪਾਂਤ ਦਲ ਸੁਭਟ, ਆਪ-ਆਪਨ ਸੰਗ ਲੀਨੇ ॥
ਜੁੱਥ-ਜੁੱਥ[9] ਅਸਵਾਰ, ਰਥੀ, ਪਾਯਕੀ ਨਵੀਨੇ ॥
ਪੁੰਜ-ਪੁੰਜ[10] ਬਰਯਾਰ[11], ਮੱਲ-ਤ੍ਰੁਮਲ-ਹਠ-ਭੀਨੇ[12]A ॥
ਝੁੰਡ ਝੁੰਡ ਸਰਦਾਰ, ਅਸੁਰਨਾਜਕ-ਪ੍ਰਬੀਨੇ[13] ॥
ਪਹੁੰਚੀ ਸੈਨ ਅਪਾਰ, ਸਮਰ-ਛਿਤ ਦੋ ਦਲ ਜੁੱਟੇ ॥
ਦੇ ਦੇ ਤੂਰ, ਤੰਬੂਰ, ਬਾਜ਼-ਬਹਿਰੀ ਸਮ ਟੁੱਟੇ[14] ॥੧੧॥੫॥੩੧੫॥੨੬੩੪॥

ਬਿਸਨੁਪਦ ਕਛੇਲੀ ਦੋਹਰਾ ॥

ਮਿਲੀ ਸੈਨ ਬਹੁ ਦਾਨਵੀ, ਮੰਤ੍ਰਿਨ ਹਰਖ ਬਢਾਇ ॥
ਲੈ ਲੈ ਭੇਟ[15] ਕੁਮਾਰ-ਕਹੁ[16], ਮਿਲੇ ਮੋਦ[17] ਮਨ ਪਾਇ ॥੧॥੧੨॥੩੧੬॥੨੬੩੫॥
ਦੈ ਦੈ ਢੋਲ ਦਮਾਮਨੀ, ਜੁੱਟੇ ਵੀਰ ਲੁਝਾਰ
ਸਮਰ-ਸੰਦੇਸਾ-ਹੋਤ-ਭਉ[18], ਦੋ ਦਲ ਬਿਬਿਧ ਪ੍ਰਕਾਰ ॥੨॥੧੩॥੩੧੭॥੨੬੩੬॥*

---

੧. ਇੰਦ੍ਰ । ੨, ਖ਼ਜ਼ਾਨੇ ਦੀ ਥਾਂ । ੩. ਖਾਓ । ੪. ਅਤਯੰਤ ਕਰੜੀ । ੫. ਵਡੇ ਨਗਾਰੇ । ੬. ਭਯੰਕਰ (ਨਿਸਾਨ) ਨਗਾਰੇ ਵੱਜੇ । ੭. ਝੰਡੇ । ੮. ਸੈਨਾ ਦੇ ਮਾਲਿਕ ਅਤੇ ਯੋਧਿਆਂ ਦੇ ਅਧਿਪਤੀ (ਮਹਾਨ ਯੋਧੇ) । ੯. ਜਥਿਆਂ ਦੇ ਜਥੇ। ੧੦. ਸਾਰੇ ਦੇ ਸਾਰੇ । ੧੧. ਬਲਵਾਨ । ੧੨. ਘੋਰ ਪਹਿਲਵਾਨ ਹੱਠ ਵਿੱਚ ਭਿੱਜੇ ਹੋਏ । ੧੩. ਦੈਤਾਂ ਦੇ ਮਾਲਿਕ ਅਤੇ ਚਤੁਰ । ੧੪. ਬਾਜ਼ਾਂ ਅਤੇ ਬਹਿਰੀਆਂ ਵਾਂਗੁ (ਦੇਵ ਸੂਰਵੀਰਾਂ ਰੂਪ ਪੰਛੀਆਂ ਤੇ) ਟੁੱਟ ਪਏ । ੧੫. ਨਜ਼ਰਾਨਾ । ੧੬. ਕੁਮਾਰਾਂ ਨੂੰ । ੧੭. ਖ਼ੁਸ਼ੀ । ੧੮. ਜੰਗ ਦਾ ਸੁਨੇਹਾ ਹੋਇਆ (ਅਰਥਾਤ—ਤੀਰ ਗੋਲੀਆਂ ਚਲੀਆਂ) ।

Aਪਾ:—“ਸਬਲ ਤ੍ਰੁਮਲ ਹਠ ਲੀਨੋ” ਵੀ ਹੈ ।

*ਕਈ ਬੀੜਾਂ ਵਿੱਚ ਏਥੇ ਪੂਰੀ ਗਿਣਤੀ ਦੇ ਅੰਕ ਨਹੀਂ ਹਨ ਪਰੰਤੂ ਛੰਦਾਂਕ ਹਨ ।

ਦੋਹਰਾ ÷ ॥ ਤੀਰ, ਤੁਫੰਗ[1], ਸਹਿਥੀ[2], ਤਬਰ[3], ਸੁਤ੍ਰ-ਨਾਲ[4] ਘੁਰਨਾਲ[5] ॥
ਬਾਂਕ[6], ਬਜ੍ਰ, ਬਿਛੂਆ ਚਲੇ, ਸੂਆ[7]-, ਸੰਗ ਹਥਨਾਲ[8] ॥੩॥੧੪॥੩੧੮॥੨੬੩੭॥

ਬਿਸਨੁਪਦ ਰਾਗ ਪਟ ਮੰਜਰੀ* ਚੌਪਯਾA ॥

ਦੋ ਦਿਸ ਸੁਭਟ੍ ਦੁਬਹੀਆ ਧਾਵਹਿ[9] ॥
ਦਾਨਵ ਦੇਵ ਦੋਊ ਸਮਰ ਲੁੜਾਵਹਿ[10] ॥
ਮਾਰ ਮਾਰ ਭਟ ਦੁਹੁੰ ਦਿਸ ਹੂਕੇ[11] ॥
ਲੈ ਲੈ ਸਸਤ੍ਰ ਅਸਤ੍ਰ ਰਨ ਢੂਕੇ ॥
ਚਮਕੀ ਤਹਾਂ ਅਸਿਨ-ਕੀ-ਧਾਰਾ[12] ॥
ਭਿਭਰੇ - ਸੂਰਬੀਰ ਬਰਜਾਰਾ[13] ॥

---

੧. ਬੰਦੂਕ। ੨. ਬਰਛੀ। ੩. ਕੁਹਾੜਾ। ੪. ਉਠਵਾਲੀ ਬੰਦੂਕ। ੫. ਘੋੜੇ ਵਾਲੀ ਬੰਦੂਕ। ੬. ਇਕ ਸ਼ਸਤ੍ਰ ਦਾ ਨਾਮ ਹੈ। ੭. ਇਕ ਤਰਾਂ ਦਾ ਤੀਰ। ੮. ਹਾਥੀ ਨਾਲ ਸੰਬੰਧਿਤ ਬੰਦੂਕ। ੯. ਦੋਹਾਂ ਪਾਸਿਆਂ ਤੋਂ ਯੋਧੇ ਹੀ ਯੋਧੇ ਰੜਦੇ ਹਨ। ੧੦. ਲੜਦੇ ਹਨ, ਮਰਵੇਂਦੇ ਹਨ। ੧੧. ਗੱਜੇ। ੧੨. ਤਲਵਾਰਾਂ ਦੀਆਂ ਧਾਰਾਂ। ੧੩. ਬਲਵਾਨ ਸੂਰਮੇ ਭਯਾਨਕ ਆਵਾਜ਼ਾਂ ਨਾਲ ਗੱਜੇ।

Aਕਈਆਂ ਬੀੜਾਂ ਵਿੱਚ "ਚਤੁਰਪਦਾ" ਕਈਆਂ ਵਿੱਚ "ਚਰਪਦ" ਅਤੇ ਕਈਆਂ ਵਿੱਚ "ਪਦਚਰ" ਕਈਆਂ ਵਿੱਚ "ਚੋਤੁਕਾ" ਅਤੇ ਕਈਆਂ ਵਿੱਚ "ਚੋਤੁਕੀ" ਵੀ ਲਿਖਿਆ ਹੈ, ਸਾਡੀ ਬੀੜ ਵਿੱਚ ਉਪਰੋਕਤ ਪਾਠ ਹੈ।

*ਬਿਲਾਵਲ ਠਾਟ ਦਾ ਸੰਪੂਰਣ ਰਾਗ ਪਟਮੰਜਰੀ ਹੈ। ਇਸ ਦੀ ਆਰੋਹੀ ਵਿੱਚ ਧੈਵਤ ਨੂੰ ਦੁਰਬਲ ਕਰਕੇ ਹੀ ਲਾਇਆ ਜਾਂਦਾ ਹੈ। ਵਾਦੀ ਸ਼ੜਜ ਤੇ ਸੰਵਾਦੀ ਪੰਚਮ ਹੈ। ਅੱਧੀ ਰਾਤ ਨੂੰ ਗਾਇਆ ਜਾਂਦਾ ਹੈ।

ਆਰੋਹੀ — ਸ ਰ ਗ ਮ ਪ ਧ ਪ ਮ ਪ ਨ ਸ।
ਅਵਰੋਹੀ — ਸ ਨ ਧ ਨ ਪ ਮ ਗ ਰ ਸ।

ਦੋਹਰਾ— 'ਸਪ' ਵਾਦੀ ਸੰਵਾਦੀ ਸੋਂ, ਮਧਜ ਰਾਤ੍ਰੀ ਮੇ ਗਾਇ।
ਸੁੱਧ ਬਿਲਾਵਲ ਮੇਲ ਕੀ, ਪਟਮੰਜਰੀ ਸੁਹਾਇ। (ਰਾਗ ਕੋਸ਼)

(ਅ) ਕਾਫੀ ਠਾਟ ਦਾ ਸੰਪੂਰਣ ਰਾਗ ਪਟਮੰਜਰੀ ਹੈ। ਇਸ ਵਿੱਚ ਗਾਂਧਾਰ ਤੇ ਧੈਵਤ ਦੋਵੇਂ ਲਗਦੇ ਹਨ। ਆਰੋਹੀ ਵਿੱਚ ਗਾਂਧਾਰ ਤੇ ਧੈਵਤ ਦੁਰਬਲ ਕਰ ਕੇ ਲਾਈਦੇ ਹਨ। ਵਾਦੀ ਸ਼ੜਜ ਤੇ ਸੰਵਾਦੀ ਪੰਚਮ ਹੈ। ਦਿਨ ਦੇ ਤੀਜੇ ਪਹਿਰ ਗਾਈਦੀ ਹੈ।

ਆਰੋਹੀ — ਸ ਰ ਗ ਮ ਪ ਧ ਨ ਸ।
ਅਵਰੋਹੀ – ਸ ਨਾ ਧ ਪ ਮ ਗਾ ਰ ਸ।

ਦੋਹਰਾ। ਆਰੋਹਣ 'ਧ ਗ' ਅਲਪ ਲੇ, 'ਸ ਪ' ਸੰਵਾਦਿ ਬਤਾਇ ॥
'ਗ ਨਿ' ਦੋਊ ਕਾਫੀ ਮੇਲ ਕੀ, ਪਟਮੰਜਰੀ ਕਹਾਇ ॥ (ਰਾਗ ਕੋਸ਼)

(ੲ) ਦੋਹਰਾ। ਪੰਚਮ ਗ੍ਰਿਹ ਤੇ ਸਪਤ ਸੁਰ, 'ਪ ਧ ਨੀ ਸ ਰ ਗ ਮ' ਜਾਨਿ।
ਰਿਤੁ ਬਸੰਤ ਪਟਮੰਜਰੀ, ਆਧੀ ਰਾਤਿ ਬਖਾਨਿ ॥੧॥

ਸਵੱਯਾ। ਤਨ ਕੀ ਛਬਿ ਛੀਨਿ ਮਲੀਨ ਪਰੀ ਮੁਰਝਾਨੀ ਤਿਜਾ ਮੁਖ ਦੀਨ ਭਜੇ।
ਅਤਿ ਸੋਚ ਗਹੇਂ ਸਿਰ ਨਾਯ ਰਹੀ, ਮਨ ਭਾਵਨ ਕੇ ਲਖ ਨੇਹ ਨਜੇ।
ਜੁਗ ਨੈਨਨ ਤੇ ਜਲ ਧਾਰ ਬਹੈ, ਉਰ ਫੂਲ ਹਰਾ ਕੁਮਲਾਯ ਗਜੇ।
ਪਟੁ ਮੰਜਰਿ ਬਾਲ ਬਿਜੋਗ ਭਰੀ, ਰਜ ਧੂਸਰਿ ਅੰਗ ਅਨੰਗ ਛਜੇ ॥੨॥ (ਕਾਵਯ ਪ੍ਰਭਾਕਰ)

†ਕਈਆਂ ਬੀੜਾਂ ਵਿੱਚ ਇਹ ਸਿਰਲੇਖ ਵੀ ਨਹੀਂ ਹੈ, ਪਰੰਤੂ ਸਾਡੀ ਬੀੜ ਵਿੱਚ ਮੌਜੂਦ ਹੈ।

ਹਯ[1] ਗਜ[2], ਰਥ, ਪੈਦਲ ਦਲ ਕੂਟੇ[3] ॥
ਦੋ ਦਿਸ ਸੁਭਟ-ਦੁਬਹੀਆ ਜੂਟੇ ॥੧॥੩੧੯॥੨੬੩੮॥
ਕਟਿ-ਕਸ-ਤੂਨ, ਚਾਪ-ਕਰ-ਸਾਯਕ[4] ।
ਸਸਤ੍ਰ ਅਸਤ੍ਰ ਛਾਕੇ[5] ਦਨੁ-ਨਾਯਕ[6] ॥
ਅਸੁ ਗਜ ਪਾਖਰ ਜ਼ੀਨ ਤੁਰੰਗਨ[7] ॥
[8]ਅਨਿਕ-ਭਾਂਤਿ ਅਸੂਨ-ਦਲ-ਪੁੰਜਨ
ਸਾਮ-ਕਰਨ[9], ਕੱਛੀ, ਦਰਜਾਈ
ਦੁਲਦੁਲ, ਪਰੀ-ਸਪੱਛ-ਸੁਹਾਈ[10] ॥
ਉਚਸ੍ਰਵਾਦਿ ਸਿੰਧ੍ਰੀ ਤੁਖਾਰਾ[11] ॥
ਐਰਾਵਤ ਕਰਹਲ ਦੰਤਾਰਾ[12] ॥੨॥੩੨੦॥੨੬੩੯॥
ਕੋਟਿ ਕੋਟਿ ਨਾਗਨ-ਦਲ-ਕਰਹਲ[13] ॥
ਸਜੰਦ[14], ਪਾਲਕੀ, ਪਾਯਕਮਲ-ਦਲ[15]
ਹਾਂਕ ਹਾਂਕ ਭਲA ਭਿਰੇ ਪਰਸਪਰ ॥
ਕੁਸ਼ਤੀ, ਲਾਤਨ, ਮੁਸ੍ਰਿ, ਸਿਪਰ-ਸਰ[16]
ਅਰਧ - ਉਰਧ - ਭਟ - ਦੁਹੁੰ - ਦਲ - ਲਟਪਟ[17] ॥
ਭਿਰੇ ਕੁਸ਼ਤੀਅਨ ਦਾਇ ਚਟਾ-ਚਟ
ਚੋਪ ਚੋਪ ਭਟ ਲਰਤ ਖਟਾਖਟ[18] ॥
ਮਾਰ ਮਾਰ ਦੁਹੂੰ ਓਰ ਰਟਾ-ਰਟ[19] ॥੩॥੩੨੧॥੨੬੪੦॥
ਬ੍ਰਿਨਕਰ[20] ਮਰੇ ਦੁਹੂੰ ਦਿਸ ਸੂਰਾ ॥
ਦੇ ਦੇ ਤਾਲ, ਤੰਬੂਰਨ, ਤੂਰਾ ॥
ਬਰਤ ਭਏ ਅਛਰ-ਗਨ-ਮਾਲਾ[21] ॥
ਨਰੀ ਨਾਗਨੀ, ਪਦਮਨਿ, ਬਾਲਾ[22] ॥

੧. ਘੋੜੇ । ੨.ਹਾਥੀ । ੩. ਸਮੂਹ, ਫੌਜਾਂ । ੪. ਲੱਕਾਂ ਨਾਲ ਭੱਥੇ ਅਤੇ ਹੱਥਾਂ ਵਿੱਚ ਧਨੁਖ ਬਾਣ ਹਨ । ੫. ਸਜੇ ਹੋਏ । ੬.ਦੈਂਤ ਪਤਿ,ਵਡੇ ਦੈਂਤ । ੭.ਹਾਥੀਆ ਤੇ ਆਡੰਬਰ ਅਤੇ ਘੋੜਿਆਂ ਤੇ ਕਾਠੀਆਂ ਇਹੋ ਜਹੀਆਂ...। ੮. ਸਮੁਦਾਯ ਘੋੜਿਆਂ ਦੇ ਦਲ ਵੀ ਅਨੇਕਾਂ ਤਰਾਂ ਦੇ ਹਨ । ੯. ਇਕ ਜਾਤੀ,-ਘੋੜਿਆਂ ਦੀ । ੧੦. ਪੰਛੀਆਂ ਵਾਂਗੂ ਉੱਡਣ ਵਾਲੇ ਸੋਭਦੇ ਹਨ। ੧੧. ਸੂਰਜ ਦੇ ਘੋੜੇ ਤੋਂ ਆਦਿ ਲੈ ਕੇ ਹੋਰ ਭੀ ਸਮੁੰਦ੍ਰੀ ਘੋੜੇ । ੧੨. ਇੰਦ੍ਰ ਦਾ ਹਾਥੀ ਤੇ ਹੋਰ ਹਾਥੀ ਅਤੇ ਊਠ । ੧੩. ਹਾਥੀਆਂ ਅਤੇ ਊਠਾਂ ਦੇ ਦਲ । ੧੪. ਰਥ । ੧੫. ਪੈਦਲ ਪਹਿਲਵਾਨਾਂ ਦੀ ਫੌਜ । ੧੬. ਢਾਲਾਂ ਤੇ ਤੀਰ । ੧੭. ਦੋਹਾਂ ਦਲਾਂ ਦੇ ਯੋਧੇ ਚੰਬੜ ਚੰਬੜ ਕੇ ਹੇਠਾਂ ਉੱਤੇ ਹੋਏ । ੧੮. ਤੁਰਤ ਫੁਰਤ । ੧੯. ਧੁਨਾਂ ਲਾਈਆਂ ਹੋਈਆਂ ਹਨ । ੨੦. ਫੱਟਾਂ ਸਲਾਕੇ. ਜ਼ਖਮਾਂ ਨਾਲ ਮਰੇ, ਤੀਰਾਂ ਸੇ । ੨੧. ਸਮੂਹ ਅਪਸਰਾਂ ਦੀ ਪੰਕਤੀ ਨੂੰ । ੨੨. ਇਸਤ੍ਰੀਆਂ ।

Aਪਾ—"ਦਲ" ।

ਲਰ ਮਰ ਗਏ-ਸੁਰਗ, ਭੌਜਲ-ਤਰ[1] ॥
ਪਾਰ-ਪਰੇ-ਸੁਰA ਭਵਨਿਧ-ਸਾਗਰ[2] ॥
ਲਹਜੋ ਸੁ ਬਾਸ ਸੁਰਗ-ਮਹਿ ਕਲਪਨ[3] ॥
ਜੁਝੇ ਸਮਰ ਹੈ-ਸਮੁਹਿ-ਅਯੋਧਨ[4] ॥੪॥੩੨੨॥੨੬੪੧॥

ਬਿਸਨੁਪਦ ਪਟਮੰਜਰੀ ਚਤੁਰ-ਪਦ ॥

ਲਾਖ ਪੁਤ੍ਰ ਬ੍ਰਿਜ ਨਾਦ ਸਮਰ-ਛਿਤ[5] ॥
ਜੁੱਟੇ ਦੋਊ ਦਿਸਨ ਦਲ-ਅਧਿਪਤਿ[6] ॥
ਲਖਿ[7] ਗਨੇਸ, ਕਾਰਤਕੇਜ ਧਾਏ ॥
ਮੂਖਕ ਮੋਰ ਕੁਰੰਗ ਕੁਦਾਏ[8] ॥
ਭਾਖੋਂ ਨਾਮ ਸਾਊ[9] ਦਾਨਵ ਭਟ ॥
ਅਸੁਰ-ਨਾਸ, ਵਰ ਜ਼ਾਮ-ਬਿਕਟ-ਗਟ[10]B ॥
ਜੌ ਸਭਿ ਕਹੌਂ ਨਾਮ ਤਿਨ ਕੇ ਗਨ ॥
ਬਾਢੈ ਕਥਾ ਪ੍ਰਸੰਗ ਅਯੋਧਨ ॥੫॥੩੨੩॥੨੬੪੨॥

ਯਾ ਮੈ ਮੁਖ ਪ੍ਰਧਾਨ ਜਿਤੇ ਭਟ ॥
ਕਹੌਂ ਨਾਮ ਨਾਮ ਤਿਨਕੇ ਗਿਨਤੀ-ਗਟ[11] ॥
ਕ੍ਰੂਰਾਛ, ਭਟ, ਘਟਾਕਰਨ, ਭਨ ॥
ਤਾਲ ਕੇਤੁ, ਭਟ, ਬਾਰਿਸੋਸ, ਗਨ ॥
ਨਾਗਕਰਨ, ਭਟ, ਕੁੰਭਦਾੜ, ਭਨਿ ॥
ਧੂਮ੍ਰਕੇਤੁ, ਦਾਨਵ-ਨਿਸਰੇ-ਅਨਿ[12]
ਮਹਿਖਮੁੰਡ, ਭਟ, ਨਾਦਘੋਖ, ਭਨਿ ॥
ਚਾਰਦੰਤ, ਦੇਧਰਖ, ਬਿਦਿਤ-ਰਨ[13] ॥੬॥੩੨੪॥੨੬੪੩॥

---

੧. ਸੰਸਾਰ ਸਮੁਦ੍ਰ ਤੋਂ ਤਰ ਕੇ। ੨. ਸੰਸਾਰ ਸਾਗਰ ਦੇ ਡੂਘ ਤੋਂ ਦੇਵਤੇ ਪਾਰ ਹੋ ਗਏ। ੩.ਕਲਪਾਂ ਤੱਕ ਸੁਰਗ ਵਿੱਚ ਵਾਸਾ ਕੀਤਾ। ੪. ਜੰਗ ਵਿੱਚ ਸਾਮ੍ਹਣੇ ਹੋ ਕੇ। ੫. ਮੈਦਾਨ ਜੰਗ। ੬. ਸੈਨਾਪਤੀ। ੭. (ਵੀਰਯਨਾਦ ਦੇ ਪੁਤ੍ਰਾਂ ਨੂੰ) ਵੇਖ ਕੇ। ੮. ਚੂਹੇ ਅਤੇ ਮੋਰ ਨੂੰ ਹਰਨਾਂ ਵਾਂਗੂ ਕੁਦਾਇਆ। ੯.ਸ੍ਰੇਸ਼ਟ। ੧੦.ਦੈਤਾਂ ਨੂੰ ਨਾਸ ਕਰਨਵਾਲੇ, ਬਲਵਾਨ ਕਠੋਰਾਂ (ਦੇਵਤਿਆਂ) ਦੀ ਪੰਗਤੀ ਦੇ ਬਲਵਾਨਾਂ ਨੂੰ ਨਾਸ ਕਰਨ ਵਾਲੇ ਕਠੋਰਤਾ ਦੇ ਬੰਨ੍ਹ ਦੈਤਾਂ ਦੇ। ੧੧. ਗਿਣਤੀ ਕਰ ਕੇ। ੧੨. (ਇਹ) ਦੈਤ ਫੌਜ 'ਚੋਂ ਨਿਕਲੇ। ੧੩. ਜੰਗ ਵਿੱਚ ਪ੍ਰਤੱਖ।

Aਪਾ:—"ਪਾਰ ਭਏ ਸੁਰ" ਵੀ ਹੈ।

Bਪਾ:—ਭਜੇ ਨਾਮ ਸਾਊਅਨ ਦਾਨਵ ਭਟ ॥ ਅਸੁਰ ਨਾਸਕੀ ਸ੍ਵਾਮਿ ਬਿਕਟ ਗਟ ॥ ਵੀ ਹੈ।

ਜੂਟੇ ਆਇ ਸੰਘਰ ਸਤ-ਭਜੱਨ[1] ॥ ਬੀਰਜਨਾਦ ਪੁਤ੍ਰ ਰਨ-ਚਯੱਨ[2]A ॥
ਗਹਿ ਗਹਿ ਸਸਤ੍ਰ ਅਸਤ੍ਰ ਰਨ ਜੂਟੇ ॥ ਸ੍ਵਾਮਿਕਾਰਤਿਕ-ਗਨਪਤਿ-ਲੂਟੇ[3] ॥
ਏਕ ਏਕ ਭਟ ਭਿਰੇ ਅਜੋਧਨ[4] ॥ ਸਾਯਕ-ਤਿੱਛ, ਟੰਕਾਰ-ਕਰਜੋ-ਧਨੁ[5] ॥
ਬਾਹਤ ਭਏ ਦੁਹੂੰ ਦਿਸ ਸੂਰਾ ॥ ਹਰਖਿਤ ਦੇਵ, ਦਨੁਜ[6], ਦਲ-ਹੂਰਾ ॥੭॥੩੨੫॥੨੬੪੪॥
ਛਹਿਬਰ ਲਾਇ ਬਾਨ ਨਭB ਬਰਖੇ ॥ ਰੁਦ੍ਰ[7], ਕਾਲਿਕਾ, ਨਾਰਦ ਹਰਖੇ ॥
ਖੱਲ-ਖੜਗ-ਖਤ੍ਰੀ-ਰਨ-ਢੂਕੇ[8] ॥ ਲਾਖ-ਪੁਤ੍ਰ-ਨੰਦਨ-ਹਰਿ-ਜੂ-ਕੇ[9] ॥
ਚਕ੍ਰ, ਸੈਲ[10], ਤ੍ਰਿਸੂਲ-ਪ੍ਰਹਾਰਤ ॥ ਮੂਸਲ, ਸੇਲ, ਆਯੁਧਨ-ਡਾਰਤ[11] ॥
ਗਦਾ-ਗਰਿਸ੍ਠ-ਸਹਿਥੀ[12], ਜਮਦਾਰਾ[13] ॥
ਬਾਂਕ, ਬਜ੍ਰ, ਬਿਛੂਅਨ ਪ੍ਰਹਾਰਾ[14] ॥੮॥੩੨੬॥੨੬੪੫॥ਅਸ੍ਟਕ ੧ ॥

ਬਿਸਨੁਪਦ ਰਾਗ ਕਾਮੋਦੀ* ॥

ਬਰਖੈਂ ਗੋਲਾ, ਬਾਨ, ਚਾਪ-ਟੰਕੋਰ[15] ਭਜਾਵਨ ॥
ਧੁਕਧੁਕ-ਉਠਤ-ਕਬੰਧ[16], ਨਾਦ-ਸੁਨਿਜਤ-ਡਰਪਾਵਨ[17] ॥
ਭਿਭਰਤ-ਕਾਲ-ਕਰਾਲ[18], ਦੇਤ ਕਿਲ-ਕਟੀ ਮਸਾਨਾ ॥
ਖੰਕਾਲੀ[19], ਬੈਤਾਲ, ਡੀਅਰ[20], ਕਾਕਨਿ-ਕੁਹਰਾਨਾ[21]C ॥
ਭੈਰਵ,-ਭੂਤ-,ਪਿਸਾਚ-, ਹਾਂਕ-ਕਲ-ਹੂਹ-ਹਸਾਨਾ[22] ॥
ਨਾਰਦ, ਰੁਦ੍ਰ-ਨਚਾਹ, ਕਾਲ-ਕਾ-ਕਾਲ-ਠਹਰਾਨਾ[23] ॥

---

੧. ਸ੍ਰਧਾ ਨਾਲ ਸੈਂਕੜੇ ਹੀ ਭਰਾਵਾਂ ਸਮੇਤ। ੨. ਜੰਗ ਦੇ ਸ਼ੌਕੀ। ੩. (ਮਾਨੋ ਕਿ) ਕਾਰਤਕੇਯ ਅਤੇ ਗਣੇਸ਼ ਨੂੰ ਲੁਟਣਗੇ। ੪. ਜੰਗ ਵਿੱਚ। ੫. ਤਿੱਖੇ ਤੀਰਾਂ ਨਾਲ ਧਨੁਖ ਨੂੰ ਜੋਹਿਆ। ੬. ਦੈਂਤ। ੭. ਸ਼ਿਵ। ੮. ਯੋਧੇ ਤਲਵਾਰਾਂ ਨੰਗੀਆਂ ਕਰਕੇ ਮੈਦਾਨ ਜੰਗ ਵਿੱਚ ਢੁਕ ਆਏ। ੯. ਲਖ ਪੁਤ੍ਰ ਅਤੇ ਪੋਤ੍ਰ ਇੰਦ੍ਰ ਜੀ ਦੇ, ਇੰਦ੍ਰ ਦੇ ਲੱਖ ਪੁਤ੍ਰ ਅਤੇ (ਵੀਰਯਨਾਦ ਦੇ) ਪੁਤ੍ਰ ਵੀ। ੧੦. ਪਹਾੜ। ੧੧. ਸ਼ਸਤ੍ਰਾਂ ਨੂੰ ਚਲੌਂਦੇ ਹਨ। ੧੨. ਭਾਰੀ ਗਦਾਂ ਅਤੇ ਭਾਰੀ ਬਰਛੀਆਂ। ੧੩. ਕਟਾਰ। ੧੪. ਚਲੌਂਦੇ ਹਨ ੧੫. ਧਨੁਖ ਦੀ ਆਵਾਜ਼। ੧੬-੧੭. ਡਰਾਵਣੀਆਂ ਆਵਾਜ਼ਾਂ ਦੇ ਸੁਣਦਿਆਂ ਸਰੀਰਾਂ ਵਿੱਚ ਧੁਣਧੁਣੀ ਉਠਦੀ ਹੈ। ੧੮. ਕਾਲ ਭਯਾਨਕ ਰੀਤਿ ਨਾਲ ਬੋਲਦਾ ਹੈ। ੧੯. ਭੈਰਵ ਦੀ ਸ਼ਕਤੀ। ੨੦. ਡੈਣਾਂ। ੨੧. ਕਾਕਣੀਆਂ ਇੱਲੀਆਂ। ੨੨. ਭੈਰੋਂ, ਭੂਤ, ਪ੍ਰੇਤ ਅਤੇ ਕਲ੍ਹਾ ਹੂਹ ਬੋਲ ਕੇ ਹੱਸੇ। ੨੩. ਸੰਸਾਰ ਦੀ ਪ੍ਰਲਯ ਮੰਨੀ।

Aਪਾ:—ਬਿਜ਼ਨਾਦ ਪੁਤ੍ਰਨ ਰਨ ਅਈਯਨ। Bਪਾ:—ਛਹਿਬਰ ਲਾਇ ਬਾਨਨ ਰਨ ਵੀ ਹੈ।

Cਪਾ:—"ਭੁਹਰਾਨਾ" ਵੀ ਹੈ।

* ਇਹ ਦੱਖਣੀ (ਕਰਣਾਟਕ ਪੱਦਤੀ ਦਾ ਠਾਠ ਕਲਿਆਣ ਦਾ ਸੰਪੂਰਣ ਰਾਗ ਹੈ। ਇਸ ਵਿੱਚ ਗਾਂਧਾਰ ਅਤੇ ਨਿਸ਼ਾਦ ਕੋਮਲ ਲਗਦੇ ਹਨ। ਨਿਸ਼ਾਦ ਤਾਂ ਬਹੁਤ ਹੀ ਘਟ ਲੱਗਦਾ ਹੈ। ਅਵਰੋਹ ਵਿਚ ਕੋਮਲ ਨਿਸ਼ਾਦ ਦਾ ਪ੍ਰਯੋਗ ਵਿਵਾਦੀ ਸਰੂਪ ਵਿੱਚ ਹੁੰਦਾ ਹੈ ਅਤੇ ਆਰੋਹ ਵਿੱਚ ਤੀਬਰ ਮਧਯਮ ਦਾ ਪ੍ਰਯੋਗ ਕੀਤਾ ਜਾਂਦਾ ਹੈ।

ਦੋਹਰਾ। ਧੈਵਤ ਗ੍ਰਿਹ 'ਧ ਨਿ ਸ ਰਿ ਗ ਮ ਪ' ਸੰਪੂਰਣ ਸੁਰ ਜਾਨਿ।
ਹੇਮ ਦਿਵਸ ਦੂਜੇ ਪਹਿਰ, ਕਾਮੋਦੀ ਪਹਿਚਾਨਿ।

ਸਵੱਯਾ। ਅਤਿ ਉੱਜਲ ਅੰਗ ਸੁਰੰਗ ਬਨਜੇ, ਪਹਿਰੇ ਪਟ ਪੀਤ ਲਸੈ ਤਨ ਮੇਂ
ਮੁਖ ਪੰਕਜ ਸੋਂ ਮੁਰਝਾਯ ਰਹਜੇ, ਜਿਤ ਹੀ ਤਿਤ ਡੋਲਤ ਹੈ ਬਨ ਮੇਂ
ਤਿਯ ਕੋਕਿਲ ਕੇ ਕਲ ਬੈਨ ਸੁਨੇ, ਦੁਖ ਪਾਵਤ ਮੈਨ ਜਗੈ ਮਨ ਮੇਂ
ਤਜਿ ਹਾਸਿ ਕਮੋਦਿ ਉਦਾਸ ਖਰੀ, ਸੁ ਨਿਹਾਰਤਿ ਨਾਯਕ ਕੁੰਜਨ ਮੇਂ। ( ਕਾਵਯ ਪ੍ਰਭਾਕਰ )

† ਏਥੇ ਕਈਆਂ ਬੀੜਾਂ ਵਿੱਚ "ਤਰਹ ਦੂਜੀ" ਪਾਠ ਵੀ ਹੈ। ਪਰੰਤੂ ਲਿਖਾਰੀ ਦੀ ਭੁੱਲ ਹੈ, ਜਦੋਂ ਰਾਗ ਦਾ ਉਚਾਰਨ ਹੀ ਅਜੇ ਸ਼ੁਰੂ ਹੋਣ ਲਗਾ ਹੈ। ਫੇਰ ਤਰਹ ਦੂਜੀ ਕਿਵੇਂ ਹੋ ਸਕਦਾ ਹੈ ?

ਤਾਂਡਵ-ਨਚਿਤ-ਕਪਾਲਿ[੧], ਦੀਹ ਡਕਰਤ ਪੰਚਾਨਨ[੨] ॥
ਫਿਕਰਤ-ਸੇਰ-ਸਜਾਰ[੩], ਡਾਕ-ਡਾਕਨਿ-ਨੀਸਾਨਨ[੪] ॥੧॥੩੨੭॥੨੬੪੬॥
ਹਾਂਕਤ[੫]-ਪ੍ਰੇਤ-ਸੰਬੂਹ, ਜੂਹ[੬] ਜੁੱਗਨਿ ਕਿਲਕਾਰਤਿ ॥
ਰੁੰਡ-ਮੁੰਡ[੭] ਝੜਿ ਪਰਤ, ਗਿੱਧ[੮], ਚਾਵੰਡ[੯] ਚਿਕਾਰਤਿ ॥
ਖ਼ਬਸ-ਭੜੰਗ-ਕਬੰਧ-, ਭੂਤ-ਭਭਕਤ-ਭਿਭਰਾਵਤ[੧੦] ॥
ਹੂਹ-ਕੂਹ-ਬਿਕ੍ਰਾਲ,-ਨਾਦ, ਭੀਖਮ ਗੁਹਰਾਵਤ[੧੧]
ਮਾਰੂ-ਪ੍ਰਲਜ-ਬਜੰਤ੍ਰ-,ਘੋਰ ਨਾਦਨ ਘਹਰਾਵਤ[੧੨]
ਡਮਡਮ-ਡਾਮਰੁ-ਡੰਕ[੧੩], ਢੋਲਕੈ, ਢਢਿ-ਢਮਕਾਵਤ ॥
ਗੱਜਤ[੧੪] ਮਸਤ-ਮਤੰਗ[੧੫] ਹਜ[੧੬] ਹਿੰਸਤ ਚੀਹਾਵਤ[੧੭] ॥
ਬਬਕਤ ਉਸ਼੍ਰ-ਉਤੰਗ, [੧੮]ਬੰਬ-ਦੁੰਦਭੀ-ਬਜਾਵਤ[੧੯] ॥੨॥੩੨੮॥੨੬੪੭॥
ਤੜਤੜ[੨੦] ਸਹਿਥੀ, [੨੧]ਬਾਨ, ਸਾਂਗ, ਬਲੱਮ ਭਟਕਾਵਤ[੨੨] ॥
ਚਟਚਟ ਘਾਇਨ[੨੩] ਸੈਫ, ਤੇਗ-ਭਟ-ਚਪਲ[੨੪] ਚਲਾਵਤ ॥
ਝੜਝੜ ਪਰਤ ਅੰਗਾਰ[੨੫], ਸੰਜ[੨੬] ਬਖਤਰ ਝਰਿ ਜਾਵਤ ॥
ਰੀਝਰੀਝ ਭਟ ਭਿਰਤ, ਏਕ-ਕਹ-ਏਕਹ-ਘਾਵਤ[੨੭]
ਕੂਦਕੂਦ ਕਰ ਚਾਵ, ਘਾਵ-ਘਾਯਨ-ਪ੍ਰਹਾਰਤ[੨੮]
[੨੯]ਪੈਠਪੈਠ - ਬਪੁ - ਜਾਤ, - ਸੂਰ – ਆਯੁਧ - ਜੇ - ਡਾਰਤ
ਹਾਂਕਹਾਂਕ ਲਲਕਾਰ, ਦੇਵ, ਦਾਨਵ-ਸਮੁਹਾਵਤ
ਆਪ ਆਪਨੇ ਵਾਰ, ਏਕ ਕਹੁ ਏਕ ਚਲਾਵਤ ॥੩॥੩੨੯॥੨੬੪੮॥
ਦਾਵ ਘਾਵ ਬਹੁਭਾਂਤਿ, ਆਪ ਆਪਨੇ ਚਲਾਵਤ
ਆਪ ਆਪਨੇ ਹੁਨਰ, ਭਟਨ ਕਹ ਭਟ ਦਿਖਰਾਵਤ

---

੧. ਸਿਵ ਤਾਂਡਵ (ਨਾਚ ਨਾਲ) ਨੱਚਦਾ ਹੈ। ੨. ਸੇਰ ਵਾਂਗੂ ਬਹੁਤ ਡਾਕਰਾ ਮਾਰਦਾ ਹੈ, ਸਿਵ ਬਹੁਤ ਗੱਜਦਾ ਵੀ ਹੈ। ੩. ਗਿੱਦੜ ਰੌਲਾ ਪਾ ਕੇ ਬੋਲਦੇ ਹਨ। ੪. ਪ੍ਰਤੱਖ ਡਾਕਣੀਆਂ (ਬੋਲਦੀਆਂ) ਹਨ। ੫. ਬੋਲਦੇ ਹਨ। ੬. ਸਮੂਹ। ੭. ਧੜ ਤੇ ਸਿਰ। ੮. ਗ੍ਰਿਝਾਂ। ੯. ਇੱਲ੍ਹਾਂ। ੧੦. ਅਪਵਿੱਤ੍ਰ ਪ੍ਰੇਤਾਂ ਦੇ ਸਰੀਰ ਅਤੇ ਭੂਤ ਭਭਕਦੇ ਹਨ ਅਤੇ ਡਰ ਔਂਦਾ ਹੈ ਅਪਵਿਤ੍ਰ ਹੋਣਾ, ਨਾਂ ਖੁਨ ਹੋਣਾਪ੍ਰੇਤ ਸਰੀਰ ਧੜ ਤੋਂ ਬਿਨਾ। ੧੧. ਹੂਹ ਅਤੇ ਕੂਹ ਨਾਮ ਦੀਆਂ ਆਵਾਜਾਂ ਨਾਲ ਭਯਾਨਕ ਤੋਂ ਭਯਾਨਕ ਬੋਲਦੇ ਹਨ। ੧੨.ਨਗਾਰੇ (ਆਦਿਕ) ਕਯਾਮਤ ਦੇ ਵਾਜੇ ਭਯਾਨ ਆਵਾਜਾਂ ਨਾਲ ਵੱਜਦੇ ਹਨ। ੧੩. ਡੰਕ ਵਾਜਾ ਅਤੇ ਡੋਰੂ ਵਾਜਾ ਡਮਡਮ ਕਰ ਕੇ ਵੱਜਦਾ ਹੈ। ੧੪. ਬੋਲਦੇ ਹਨ। ੧੫. ਮਸਤ ਹਾਥੀ। ੧੬. ਘੋੜੇ। ੧੭. ਚੀਕਾਂ ਮਾਰਦੇ ਹਨ। ੧੮. ਉੱਚੇ ਊਠ। ੧੯.ਨਗਾਰੇ ਵਾਂਗੂ ਊਠ ਗੱਲ੍ਹਾਂ ਵਜੌਂਦੇ ਹਨ। ੨੦. ਝਟਪਟ। ੨੧. ਬਰਛੀ। ੨੨. ਫੇਰਦੇ ਹਨ। ੨੩. ਮਾਰਦੇ ਹਨ। ੨੪. ਯੋਧੇ ਕਾਲ੍ਹੀ ਨਾਲ ਤਲਵਾਰਾਂ ੨੫. ਅੰਗਵਾਲੀ ਵਸਤੂ ਸੰਜੋਅ। ੨੬. ਸੰਜੋਅ। ੨੭. ਇੱਕ ਨੂੰ ਇੱਕ ਹੀ ਮਾਰਦਾ ਹੈ। ੨੮. ਸਸਤ੍ਰਾਂ ਦੇ ਵਾਰ ਚਲੋਂਦੇ ਹਨ। ੨੯ ਯੋਧੇ ਜਿਹੜੇ ਵੀ ਸਸਤ੍ਰ ਚਲੋਂਦੇ ਹਨ ਉਹ ਸਰੀਰਾਂ ਵਿੱਚ ਪ੍ਰਵੇਸ ਕਰ ਜਾਂਦੇ ਹਨ।

[1]ਅਸ੍ਵ - ਅਸ੍ਵਨ - ਪੇਲ -, ਚੌਪ - ਚੌਗਾਨ - ਦਿਵਾਵਤ ॥
ਨਾਗ-ਨਾਗੀਅਹਿ-ਭੇੜ[2], ਉਸ੍ਟ੍ਰ-ਉਸ੍ਟ੍ਰਨ-ਬਹਿਸਾਵਤ[3] ॥
ਸਜੰਦ-ਸਜੰਦੀਅਨ ਜੰਗ, ਪਾਯਕ ਪਾਯਕ ਕਹ ਘਾਵਤ
ਤੁਪਕ-ਤੁਪਕੀਅਹਿ-ਠੇਲ[4], ਸ੍ਵਾਰ ਕਹ ਸ੍ਵਾਰ ਹਕਾਵਤ[5]
ਸਾਊ-ਸਾਊਵਨ-ਸਮਰ[6], ਖਿੰਗ-ਖਤ੍ਰੀ-ਖ਼ੁਨਸਾਵਤ[7] ॥
ਨਾਦ-ਨਾਦੀਅਹਿ-ਝਪਟ[8], ਚੋਟ ਚਟਪਟ ਚਟਕਾਵਤ[9] ॥੪॥੩੩੦॥੨੬੪੯॥

ਬਿਸਨੁਪਦ ਕਾਮੋਦੀ ਕਵਿਉਵਾਚ ॥

ਦੋ ਦਲ ਸੂਰਨ ਸੰਗ, ਮਚ੍ਯੋ ਸੰਗ੍ਰਾਮ ਪਰਸਪਰ
ਪਰ੍ਯੋ ਬਡ ਘਮਸਾਨ[10] ਦੇਵ ਦਾਨਵ ਰਨ-ਦੁਸਤਰ[11]
ਰਾਤ੍ਰ ਦਿਵਸ ਇਕਸਾਰ, ਬਹੀਂ ਆਯੁਧ[12] ਰਨ ਭੈਕਰ[13]
ਪ੍ਰਲਯ ਪਲਟ੍ਯੋ ਆਇ, ਰੁਕ੍ਯੋ ਦਸੁ-ਦਿਸਾ ਸਮਰ ਅਰਿ[14]
ਤੀਨ-ਪੱਖ-ਖਟ-ਦਿਵਸ[15], ਸਾਰ-ਸੋਂ-ਸਾਰ-ਸੁਰਾਸੁਰ[16] ॥
ਭਏ-ਚੂਰ-ਭਟ-ਗੂੜ[17], ਅਸ੍ਵ-ਬਾਜ਼ੀ-ਸਣ-ਲਲਕਰ[18]A ॥੫॥੩੩੧॥੨੬੫੦॥
ਜੂਝ ਗਯੇ ਦਨੁ[19] ਦੇਵ, ਚਮੂ-ਦਾਨਵੀ ਧਨੁਖਧਰ
ਏਕ ਅਰਬ ਦੁਹੁੰ ਸੈਨB, ਸੂਰ ਸੁਰਪੁਰਹ-ਗਵਨ-ਕਰ[20] ॥
ਬਾਹਤ ਭਏ ਨਿਸੰਗ, ਸਮੁਹਿ ਆਯੁਧ ਸੁਰ ਆਸੁਰ ॥
ਲਹ੍ਯੋ-ਸੁਰਗ-ਸੰਗ੍ਰਾਮ[21], ਕਰ੍ਯੋ-ਅਪਛਰਾ-ਸੁਜੰਬਰ[22]
ਸੁਨਹੁ ਸੰਤ ਮਨ ਲਾਇ, ਸਮਰ ਸਾਕਾ[23] ਅਸੁਰਨ ਸੁਰ ॥
ਭਜ੍ਯੋ-ਏਕ-ਤੇ-ਏਕ[24], ਕਹ੍ਯੋ-ਪੂਰਬ-ਜਿਹ-ਬਿਧ-ਕਰ[25] ॥੬॥੩੩੨॥੨੬੫੧॥ਛਕਾ ੧ ॥

---

੧. ਘੋੜਿਆਂ ਨਾਲ ਘੋੜਿਆਂ ਨੂੰ ਭਜਾ ਕੇ ਮੈਦਾਨ ਵਿੱਚ ਖ਼ੁਸ਼ੀ ਵਿਖੇਂਦੇ ਹਨ। ੨. ਹਾਥੀ ਵਾਲੇ ਦਾ ਹਾਥੀ ਵਾਲੇ ਨਾਲ ਭੇੜ। ੩. ਊਠਾਂ ਨਾਲ ਊਠਾਂ ਦੀ ਬਹਿਸ ਕਰਦੇ ਹਨ। ੪. ਬੰਦੂਕ ਵਾਲੇ ਨੂੰ ਹੀ ਬੰਦੂਕ ਮਾਰੀ। ੫. ਵੰਗਾਰਦਾ ਹੈ। ੬. ਯੁਵਾਵ੍ਸਥਾ ਵਾਲੇ ਰਾਜਕੁਮਾਰਾਂ ਦਾ ਯੁਵਾਵਸਥਾ ਵਾਲੇ ਰਾਜਕੁਮਾਰਾ ਨਾਲ ਜੰਗ ਹੈ। ੭. ਘੋੜਿਆਂ ਨੂੰ ਤੇਜ਼ ਕਰਦੇ ਹਨ। ੮. ਵਾਜਿਆਂ ਵਾਲਿਆਂ ਨਾਲ ਵਾਜਿਆਂ ਵਾਲੇ ਚੋਟਾਂ ਮਾਰਦੇ ਹਨ । ੯. ਮਾਰਦੇ ਹਨ ੧੦. ਜੰਗ। ੧੧. ਬਹੁਤ ਭਾਰੀ ਮੈਦਾਨ ਜੰਗ ਵਿੱਚ। ੧੨. ਸ਼ਸਤ੍ਰ। ੧੩. ਭਯਾਨਕ। ੧੪. ਵੈਰੀਆਂ ਨੇ। ੧੫.ਇੱਕ ਮਹੀਨਾ ਅਤੇ ਇੱਕੀ ਦਿਣ। ੧੬. ਦੇਵਤਿਆਂ ਅਤੇ ਦੈਂਤਾਂ ਦਾ (ਲੋਹੇ ਨਾਲ ਲੋਹਾ ਵੱਜਿਆ ਅਰਥਾਤ ਜੰਗ ਹੋਇਆ)। ੧੭. ਭਾਰੀ ਸੂਰਵੀਰ ਨਾਸ਼ ਹੋ ਗਏ। ੧੮. ਘੋੜਿਆਂ ਵਾਲਿਆਂ ਨਾਲ ਘੋੜਿਆਂ ਵਾਲੇ ਲਲਕਾਹ ਲਲਕਾਰ ਕੇ। ੧੯, ਦੈਂਤ। ੨੦. ਮਰ ਗਈ। ੨੧-੨੨. ਜੰਗ ਨੂੰ ਸ੍ਵਰਗ ਵਿੱਚ ਅਪਸਰਾਂ ਨੇ ਸੁਜੰਬਰ ਕਰਕੇ ਜਾਣਿਆ। ੨੩. ਪ੍ਰਸੰਗ। ੨੪. ਇੱਕ ਤੋਂ ਇੱਕ (ਚੜ੍ਹ ਕੇ) ਹੋਇਆ ਹੈ। ੨੫. ਜਿਸ ਤਰਾਂ ਨਾਲ (ਮੈਂ) ਪਹਿਲੋਂ ਕਹਿਆ ਹੈ।

A ਅਸਲ ਵਿੱਚ ਇਹ ਪਾਠ "ਅਸਿ ਵ ਬਾਜੀ ਸਣ ਲਰ ਕਰ" ਸੀ। ਜਿਸ ਦਾ ਅਰਥ "ਤਲਵਾਰਾਂ ਅਤੇ ਘੋੜਿਆਂ ਸਮੇਤ ਲੜ ਕੇ" ਹੈ।

B ਸ੍ਰੀ ਆਨੰਦਪੁਰ, ਸ੍ਰੀ ਹਜ਼ੂਰ ਸਾਹਿਬ ਅਤੇ ਇਕ ਹੋਰ ਬੀੜ ਵਿੱਚ ਉਪਰੋਕਤ ਪਾਠ ਹੈ। ਸ੍ਰੀ ਨਾਨਕਿਆਣੇ ਸਾਹਿਬ ਆਦਿਕ ਸੱਤ ਬੀੜਾਂ ਵਿੱਚ "ਇਕ ਏਕ ਅਰਬ ਦੁਹੂੰ ਸੈਨ" ਪਾਠ ਲਿਖਯਾ ਹੋਇਆ ਹੈ।

ਬਿਸਨੁਪਦ ਰਾਗੁ ਕਾਲਿਕਾ* ਛੰਦ ਸਾਨੀ ॥

ਚਲੀ ਰਕਤ ਸਰਿਤਾ-,ਪ੍ਰਲਜ ਕਾਲ ਭੀਖਮ[1] ॥
ਚਹੂੰਓਰ ਜ੍ਵਾਲਾ ਲਪੈ-, ਭਾਨੁ-ਗ੍ਰੀਖਮ[2] ॥
ਹਸੈਂ ਕੰਕ[3], ਮਾਸਾਨ, ਭੈਰਵ, ਭਾਮੁੰਡੀ[4]
ਨਚੈ ਰੁਦ੍ਰ[5], ਖੰਕਾਲ[6], ਚੀਕੇ-ਚਾਵੰਡੀ[7] ॥੧॥

ਬਜੈ ਘੋਰ[8]ਬਾਦਿਤ੍ਰ[9],ਪ੍ਰਲ ਸੁ ਪਰਾਜਜੋ[10] ॥ ਧੁਨੰ-ਮੇਘ-ਪ੍ਰਲਜ ਸੁਨੇ-ਜਾਹਿ-ਲਾਜਜੋ[11] ॥ਸਾਨੀ॥
ਪੁਐਂ[11] ਜੋਗਨੀ ਮਾਲ-ਮੁੰਡੰ[12] ਭੜੰਗੀ[13] ॥
ਖਿਲੈਂ-ਖੇਲ-ਖੜਕੰ-ਕਪਾਲੀ-ਭੁਜੰਗੀ[14]॥੨॥੧॥੩੩੩॥੨੬੫੨॥

ਇਤੈ-ਗਨਪਤੰ ਸ੍ਵਾਮਿ-ਕਾਰਤਿਕ ਰਿਸਾਯੋ ਉਤੈ ਦੈਤ-ਪੁਤ੍ਰਨ ਪੁਨਰ-ਕੋਹ-ਧਾਯੋ[16] ॥
ਬਲੀ ਦੋਧਰਖ,ਭਟ, ਘਟਾਕਰਨ, ਜੂਟਜੋ॥ ਕ੍ਰੂਰਾਛ,ਆਦਿਕ ਹਠੀ ਦੈਤ ਬੂਠਯੋ ॥੧॥ਸਾਨੀA॥
ਰਿਸਜੋ ਤਾਲਕੇਤੰ, ਸਣੇ-ਭ੍ਰਾਤ-ਭੀਰੰ[17] ॥ ਬਲੀ ਬਾਰਿਸੈਸੰ, ਭਿਰਜੋ ਗੱਛ-ਤੀਰੰ[18] ॥
ਹਠਜੋ ਨਾਗਕਰਨਾ, ਸੁਅਨ-ਨਾਦ-ਬੀਜੰ[19] ॥
ਭਿਰਜੋ ਕੁੰਭ ਦਾੜੈ, ਮਲੰ-ਦਾਜ-ਕੀਜੰ[20] ॥੨॥੨॥੩੩੪॥੨੬੫੩॥

---

੧. ਭਯਾਨਕ ਪ੍ਰਲਯ ਦੇ ਸਮਯ ਦੀ ਨਦੀ ਵਾਂਗੂ ਰੱਤਿ ਚੱਲੀ। ੨. ਚਹੁੰਵੀਂ ਪਾਸੀਂ ਅੱਗ ਦੀਆਂ ਲਾਟਾਂ ਝਪਟਾਂ ਮਾਰਦੀਆਂ ਹਨ (ਜਿਸ ਤਰਾਂ) ਜੇਠ ਹਾੜ ਦੇ ਸੂਰਜ ਦੇ (ਚੁਪਾਸੀਂ, ਅਗਨਿ ਹੁੰਦੀ ਹੈ। ੩. ਇੱਕ ਯੋਗਣੀ, ਕੰਕਨੀ। ੪. ਕਾਗਭਸੁੰਡ ਦੀ ਭਯਾਨਕ ਸ਼ਕਤੀ. ਕੋਈ ਵਿਸ਼ੇਸ਼ ਪ੍ਰੇਤਾਂ ਦੀ ਸੰਗਤ ਹੈ। ੫. ਸ਼ਿਵ। ੬ ਭੈਰਵ। ੭. ਚਾਮੁੰਡਾ ਨਾਮੇ ਯੋਗਣੀ ਬੋਲਦੀ ਹੈ, ਇੱਲਾਂ ਬੋਲਦੀਆਂ ਹਨ। ੮. ਭਯਾਨਕ। ੯. ਵਾਜੇ। ੧੦. (ਮਾਨੋਂ ਕਿ) ਪ੍ਰਲਯ ਪੈਦਾ ਕਰ ਦਿੱਤੀ ਹੈ। ੧੧. ਜਿਸ ਦੀ ਆਵਾਜ਼ ਨੂੰ ਸੁਣ ਕੇ ਪ੍ਰਲਯ ਦਾ ਬੱਦਲ ਵੀ ਸ਼ਰਮਿੰਦਾ ਹੁੰਦਾ ਹੈ। ੧੨. ਪ੍ਰੋਂਦੀਆਂ ਹਨ। ੧੩. ਸਿਰਾਂ ਦੀਆ ਮਾਲਾਂ। ੧੪. ਭੂਤਨੀਆਂ, ਪ੍ਰੇਤਨੀਆਂ। ੧੫. ਸੂਰਮੇ ਆਪ ਆਪਣਿਆਂ ਸਿਰਾਂ ਉੱਤੇ ਮਿਆਨਾਂ 'ਚੋਂ ਤੇਗਾਂ ਅਤੇ ਤੀਰਾਂ ਨਾਲ ਖੇਡਦੇ ਹਨ। ੧੬.ਫਿਰ ਕ੍ਰੋਧ ਨਾਲ ਚੜੇ। ੧੭. ਭ੍ਰਾਵਾਂ ਦੀ ਭੀੜ ਸਮੇਤ। ੧੮. ਨੇੜੇ ਜਾ ਕੇ। ੧੯. ਵੀਰਯਨਾਦ ਦਾ ਪੁਤ੍ਰ। ੨੦. ਪਹਿਲਵਾਨੀ ਕਰਦਾ ਹੋਇਆ।

Aਸ੍ਰੀ ਨਾਨਕਿਆਣੇ ਆਦਿਕ ਬੀੜਾਂ ਵਿੱਚ ਕਾਲੰਕੇ ਰਾਗ ਦਿਆਂ ਛੰਦਾਂ ਵਿੱਚ ਸਾਨੀ ਪਾਠ ਨਹੀਂ ਹੈ ਅਤੇ ਪੈੜੀਆਂ ਦੀ ਗਿਣਤੀ ਵੀ ਨਹੀਂ। ਸਾਡੀ ਬੀੜ ਵਿੱਚ ਹੈ, ਸ਼ਹੀਦ ਬਾਗ਼ ਵੀ ਸਾਨੀ ਪਾਠ ਹੈ ਪਰੰਤੂ ਗਿਣਤੀ ਨਹੀਂ।

* ਅਜ ਕਲ ਇਸ ਰਾਗ ਦਾ ਨਾਮ 'ਕਾਲਿੰਗੜਾ' ਸਦਿਆ ਜਾ ਰਿਹਾ ਹੈ। ਇਹ ਭੈਰਵ ਠਾਟ ਦਾ ਸੰਪੂਰਣ ਰਾਗ ਹੈ। ਇਸ ਵਿੱਚ ਰਿਸ਼ਭ ਤੇ ਧੈਵਤ ਕੋਮਲ ਲਗਦੇ ਹਨ। ਹੋਰ ਸਾਰੇ ਸੁਰ ਸ਼ੁਧ ਹਨ। ਵਾਦੀ ਪੰਚਮ ਅਤੇ ਸੰਵਾਦੀ ਸੜਜ ਹੈ। ਦਿਣ ਦੇ ਚੋਥੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ — ਸ ਰਾ ਗ ਮ ਪ ਧਾ ਨ ਸ।
ਅਵਰੋਹੀ— ਸ ਨ ਧਾ ਪ ਮ ਗ ਰ: ਸ।

ਦੋਹਰਾ। 'ਰਿ ਧ' ਕੋਮਲ ਕਰ ਗਾਈਏ, ਭੈਰਵ ਥਾਟ ਪ੍ਰਮਾਨ।
'ਸ ਪ' ਵਾਦੀ ਸੰਵਾਦਿ ਸੰ', ਕਾਲਿੰਗੜਾ ਪਹਿਚਾਨ।
(ਰਾਗ ਕੋਸ਼)

ਬਿਸਨੁਪਦ ਕਾਲੰਕਾ ॥

ਹਠਜੋ[1] ਚਾਰਦੰਤੰ, ਆਮਿਖ-ਮੰਡ, ਜੋਧਾ[A] ॥
ਸਭੀ ਦੈਤ ਪੁਤ੍ਰੰ, ਮੰਡਜੋ-ਜੰਗ ਕ੍ਰੋਧਾ ॥
ਹਠੀ ਨਾਦ ਘੋਖੰ, ਜੁਟਜੋ ਆਇ ਜੰਗੀ ॥
ਸੁਭਟ ਧੂਮ੍ਰ ਕੇਤੰ, ਬਬਕਜੋ-ਮਲੰਗੀ[2] ॥੧॥ ਸਾਨੀ ॥
ਮਚਜੋ ਬਹੁਰ[3] ਸਿਵਨੰਦਨੰ[4] ਸੰਗ ਜੰਗੀ ॥
ਬਲੀ, ਮਹਿਖ ਮੁੰਡੰ, ਛਕੇ-ਮਦ-ਭੰਗੰ[5] ॥
ਭਿਰਜੋ ਮਲ ਦਾਜੇ ਜੁਟਜੋ ਭਟ ਮਲੰਗੰ[6] ॥
ਚਲੀ ਗੁਰਜ, ਜਮਧਰ, ਬਨੈਟੀ[7], ਖਦੰਗੰ[8] ॥੨॥੩॥੩੩੫॥੨੬੫੪॥
ਧਮਾ ਧੱਮ ਸਾਂਗੰ[9], ਸਟਾਸਟ ਸੇਲੰ ॥
ਹਲਾ ਚਾਲ ਬੀਰੰ, ਭਈ ਰੇਲਪੇਲੰ[10] ॥
ਗਦਾਗਦ[11]-ਗਦਾ, ਗੁਰਜ, ਗੋਫਨ, ਕਟਾਰੀ ॥
ਸੂਆ[12], ਸੇਲ, ਬਿਛੂਆ[13] ਕਰੋਤੀ-ਦੁਧਾਰੀ[14] ॥੧॥ ਸਾਨੀ ॥
ਸ਼ਪਾਸ਼ਪ ਸਰੋਹੀ[15], ਦੁਖੰਡਾ-ਤ੍ਰਿਸੂਲੰ[16] ॥
ਸਿਪਰ[17], ਕਰਦ, ਫੂਲੀ ਹਲਾਹੁਲ-ਲੂਲੰ[18] ॥
ਸਨਾਸਨ ਬਾਨਨ, ਝਲਾਝਲ-ਹਥਜਾਰੰ[19] ॥
ਝਮਾਝਮ ਸ਼ਸਤ੍ਰਾਸਤ੍ਰੰ ਮੇਘਧਾਰੰ[20] ॥੨॥੪॥੩੩੬॥੨੬੫੫॥
ਬਿਸਨੁਪਦ ਕਾਲੰਕਾ ॥ ਕਟਾਕੱਟ ਬਾਹੈਂ ਦੁਹੂੰ-ਓਰ ਜੋਧਾ ॥
ਹਠੀ ਦੈਤ-ਪੁਤ੍ਰੰ, ਸਮਰ-ਮੰਡ-ਬਿਰੋਧਾ[21] ॥

---

੧. ਕੂਕਿਆ । ੨. ਨਿਸੰਗ ਹੋ ਕੇ ਗੱਜਿਆ । ੩. ਫਿਰ । ੪. ਗਣੇਸ਼ ਅਤੇ ਕਾਰਤਿਕੇਯ । ੫. ਸ਼ਰਾਬ ਅਤੇ ਭੰਗ ਨਾਲ ਗੁੱਟ ਹੋ ਕੇ । ੬. ਬਲਵਾਨ. ਮੱਲ । ੭. ਮਰਹਟੀ, ੮. ਤੀਰ । ੯. ਬਰਛੀ । ੧੦. ਧੱਕ ਧਲੱਕੀ । ੧੧. ਧਬਾਧਬ । ੧੨. ਇਕ ਤਰਾਂ ਦਾ ਤੀਰ । ੧੩. ਇਕ ਸ਼ਸਤ੍ਰ ਦਾ ਨਾਮ ਹੈ । ੧੪. ਦੋਂਹ ਧਾਰਾਂ ਵਾਲੀ ਤਲਵਾਰ,ਤਲਵਾਰ ਅਤੇ ਬਰਛੀ । ੧੫. ਇਕ ਤਰਾਂ ਦੀ ਤਲਵਾਰ । ੧੬. ਕਠੋਰ ਖੰਡਾ ਅਤੇ ਤ੍ਰਿਸੂਲ । ੧੭. ਢਾਲ । ੧੮. ਚੰਚਲਤਾ ਨਾਲ ਹੱਲਾਹੱਲੀ ਕੀਤੀ । ੧੯. ਸ਼ਸਤ੍ਰ ਚਮਕਦੇ ਹਨ । ੨੦. ਮੀਂਹ ਦੀ ਧਾਰ ਵਾਂਗੂ ਸ਼ਸਤ੍ਰ ਅਤੇ ਅਸਤ੍ਰ ਵਰ੍ਹਦੇ ਹਨ । ੨੧. ਦੁਸ਼ਮਣੀ ਨਾਲ ਜੰਗ ਕਰਨਵਾਲੇ ।

A ਜੋ ਵੀ ਨਾਮ ਵੀਰਯਨਾਦ ਦਿਆਂ ਪੁਤ੍ਰਾਂ, ਮੰਤ੍ਰੀਆਂ ਅਥਵਾ ਹੋਰ ਵੀ ਪ੍ਰਧਾਨ ਯੋਧਿਆਂ ਦੇ ਆਏ ਹਨ । ਉਨ੍ਹਾਂ ਵਿੱਚ 'ਆਮਿਖਮੰਡ' ਕਿਸੇ ਵੀ ਯੋਧੇ ਦਾ ਨਾਮ ਨਹੀਂ ਆਇਆ । ਚਾਹੀਦਾ ਤਾਂ ਇਹ ਸੀ ਕਿ ਜਿਹੜੇ ਨਾਮ ਇਸ ਪ੍ਰਕਰਣ ਦੇ ਆਦਿ ਵਿੱਚ ਆਏ ਸਨ ਉਹੀ ਨਾਮ ਔਂਦੇ ਪਰ ਉਹ ਨਾਂ ਵੀ ਗਿਣਨ ਨਾਲ ਅਤੇ ਹੋਰ ਨਾਮਾਂ ਦੀ ਸਹਾਇਤਾ ਲੈਣ ਨਾਲ ਵੀ ਕਾਰਜ ਪੂਰਣ ਨਹੀਂ ਹੁੰਦਾ । ਚਾਰਦੰਤ ਦਾ 'ਆਮਿਖ ਮੰਡ' ਵਿਸ਼ੇਸ਼ਣ ਵੀ ਹੋ ਸਕਦਾ ਹੈ, ਜਿਸ ਦਾ ਅਰਥ ''ਮਾਸ (ਭਾਵ—ਜੰਗ) ਨੂੰ ਮੰਡਣ ਕਰਨਵਾਲਾ'' ਹੈ ।

ਅਧੋ ਉਰਧ ਲਟਪਟ ਚਲਜੋ ਲਾਤ ਮੁਸ੍ਰੰ[1] ॥
ਚਕੰ ਦੰਤ ਘਾਯੰ ਨਖੰ ਘਾਤ ਦੁਸ੍ਰੰ[2] ॥੧॥ ਸਾਨੀ ॥
ਦੇਖਿਤ ਦੇਵ ਦਾਨੂ ਵਜੇ-ਸਮਰ-ਬੀਰੰ[3] ॥
ਨਿਰਖਿਤ-ਆਪ ਭਗਵਤ ਕ੍ਰਿਪਾਸਿੰਧੁ-ਧੀਰੰ[4] ॥
ਭਜੇ ਆਪ ਸਾਛੀ[5] ਰਚਜੇ ਬੈਰ-ਬਾਦੰ[6] ॥
ਲੜਾਵਤ ਸੁਰਾਸੁਰ ਬਢਾਵਤ ਬਿਖਾਦੰ[7] ॥੨॥੫॥੩੩੭॥੨੬੫੬॥
ਬਹੁਰ ਆਪ ਨਿਰਖਿਤ ਤਮਾਸ਼ਾ-ਖਜਾਲੰ[8]
ਬਨੇ ਸੂਤ੍ਰਧਾਰੰ[9] ਮੁਰਾਰੀ ਦਜਾਲੰ
ਠਠਜੇ ਬਾਜਿਗਰੀਯੰ ਪਸਾਰਾ ਪਸਾਰਜੇ[10]
ਕਈ ਮਾਰ ਮੇਟਜੇ-, ਕਈ ਬਾਰੁ - ਬਾਰਜੇ[11] ॥੧॥ ਸਾਨੀ ॥
ਲਖਜੇ - ਨਾਹਿ - ਕੌਨਹਿ ਕਿਸੂ ਹੀ - ਪ੍ਰਭਾਵੈਂ[12]
ਮਰਮ ਆਪਨਾ ਆਪ ਜਾਨਤ ਸੁਭਾਵੈਂ[13]
ਸਭਨ ਤੇ ਨਜਾਰਾ ਨਿਰਾਲਮ ਸੁਹਾਵੈ ॥
ਪੁਨਰ ਸਰਬਬਜਾਪੀ, ਸਗਲ ਮਹਿ ਕਹਾਵੈ ॥੨॥੬॥੩੩੮॥੨੬੫੭॥
ਸਕੈ ਨਾਹਿ ਮਾਰਤ[14] ਤਿਸਹਿ ਸੋਖ[15] ਕਿਵਹੀਂ
ਛਿਦੈ-ਨਾਹਿ-ਅਸਤ੍ਰੰ[16] ਤਿਸਹਿ ਬਿਵਤ-ਤਿਵਹੀਂ[17]
ਨਾ ਪਾਵਕ[18] ਸਕਹ ਜਾਰ, ਤਾਂ ਕੋ ਕਿਸੀ-ਬਿਧ ॥
ਅਚਲ, ਅਨੁਭਵੰ[19], ਏਕ ਰਸ-ਫੁਨ ਸੁਤਹਸਿਧ[20] ॥੧॥ ਸਾਨੀ ॥
ਸਦਾ ਏਕ ਜੋਤੰ, ਅਜੂਨੀ ਸ੍ਵਜੰਭਵ[21] ॥
ਪ੍ਰਮਾਤਮ, ਵਜਾਤਮ[22], ਬਿਸ਼ੰਭਰ[23] ਸੁਭੰਭਵ[24]
ਨਾ-ਕੋ-ਕਾਹੁੰ-ਮਾਰੈ, ਮਰਹਿ-ਕੋ-ਨ-ਮੂਆ[25] ॥
ਰਚਜੇ-ਚਰਿਤ-ਪਰਬਲ, ਇਕੱਤਿ-ਬਹੁਤ-ਹੂਆ[26] ॥੨॥੭॥੩੩੯॥੨੬੫੮॥

---

੧. ਰੇਬੜਿਆਂ ਹੋਇਆਂ ਦੀਆਂ ... ਲੱਤਾਂ ਮੁਕੀਆਂ ਚਲ ਮ । ੨. ਦੰਦਾਂ ਦਿਆਂ ਚੱਭਾਂ ਨਾਲ ਜ਼ਖਮੀ ਕਰਦੇ ਅਤੇ ਭਾਰੀ ਵਾਰ ਨਹੁੰਆਂ ਦੇ ਵੀ ਕਰਦੇ ਹਨਿ । ੩. ਦੋਵੇਂ ਹੀ ... ਂ ਸੂਰਮਿਆਂ ਨੂੰ । ੪. ਕ੍ਰਿਪਾ ਦੇ ਸਮੁੰਦ੍ਰ ਅਤੇ ਗਜਾਨਵਾਨ (ਸਰਬਲੋਹ) ੫. ਗਵਾਹ ... ਲੜਾਈ ਝਗੜਾ ... ਦੁਸ਼ਮਣੀ । ੮. ਤਮਾਸ਼ੇ ਦੇ ਖਜ਼ਾਲ ਨਾਲ । ੯. ਬਾਜੀਗਰ । ੧੦. ਤਮਾਸ਼ਾ ... ਦਿਆ ਹੈ ... ਪਸਾਰਾ ਪਸਾਰ. ... ਹੈ ੧੧. ਕਈਆਂ ਨੂੰ ਮਾਰ ਕੇ ਮਿਟਾ ਦਿੱਤਾ ਅਤੇ ਕਈਆਂ ... ੧੨. ਕਿਸੇ ਨੇ ਕਿਸੇ ਵੀ ... ਨਾਲ ਵੇਖਿਆ ਨਹੀਂ ਹੈ । ੧੩. (ਅਤੇ) ਉੱਤਮ ... ੧੪. ... ੧੫. ਸੁਕਾ । ੧੬. ਤੀਰ ਗੋਲੀ ਵਿੰਨ੍ਹ ਨਹੀਂ ਸਕਦੇ । ੧੭. ਉਸੇ ਦੀ ਤਰਾਂ । ੧੮. ਅਗਨਿ । ੧੯. ਸੂਛਮ ਪ੍ਰੀਤ ਹੋਣ ਵਾਲਾ ਅਨੁਭਵ ਵਿੱਚ ਜਾਣਿਆਂ ਜਾਣ ਵਾਲਾ । ੨੦. ਨਿਰਯਤਨ ਹੀ ਮਿਲਣ ਵਾਲਾ । ੨੧. ਆਪੇ ਹੀ ਪੈਦਾ ਹੋਣ ਵਾਲਾ । ੨੨. ਆਤਮਾ ਦੀ ਉਤਪਤਿ ਕਰਨ ਵਾਲਾ, ਜੀਵਾਤਮਾ ਵਜਾਤ ... ੨੩. ਸੰਸਾਰ ਨੂੰ ਪਾਲਣ ਵਾਲਾ । ੨੪. ਸੰਸਾਰ ਨੂੰ (ਨਾਸ਼) ਕਰਨ ਵਾਲਾ । ੨੫. ਕਿ ... ਕੋਈ ਮਾਰਦਾ ਨਹੀਂ ਨਾ ਕੋਈ ... ਮਰਿਆ ਹੈ ੨੬. ਮਹਾਨ ਤਮਾਸ਼ਾ ਬਣਾਇਆ ਹੈ ਜੋ ਕਿ ... ਦੀ ਬਹੁਤੇ ਹੋਇਆ ਹੈ ।

ਬਿਸਨੁਪਦ ਕਾਲੰਕਾ ਛੰਦ ॥

ਨ ਤਾਤੰ[1] ਨ ਮਾਤੰ, ਨ ਭ੍ਰਾਤੰ ਸਨੇਹੰ[2] ॥
ਨ ਪੁਤ੍ਰੰ, ਨ ਮਿਤ੍ਰੰ, ਨ ਗ੍ਰਾਮੰ[3] ਨ ਗ੍ਰੇਹੰ[4] ॥
ਸਦਾ ਸਰਬਦਾ ਸਰਬਬਾਸੀ ਅਨੀਹੰ[5] ॥
ਨ ਬਾਗਾ ਨ ਠਾਠਾ ਨਿਰਾਲਮ ਸਦੀਹੰ[6] ॥੧॥ ਸਾਨੀ ॥
ਨਹੀ ਭੇਖ ਤਾਕਾ ਲਖੈ ਸਕਤਿ ਏਹੀ[7] ॥
ਸਭੰ ਭੇਖਾਵਯਾਪਕ ਪ੍ਰਕਾਸਕ ਸਨੇਹੀ[8] ॥
ਨਹੀ ਬਾਸ ਤਾ ਕਾ ਲਖੈ ਕੈਸਹੂੰ ਕਰ[9] ॥
ਸਭੀ ਬਾਸ[10] ਤਾ ਕਾ ਪਛਾਨੋ ਨਿਰੰਤਰ[11] ॥੨॥੮॥੩੪੦॥੨੬੫੯॥
ਇਤੀ - ਨਾਹਿ ਰਸਨਾ ਕਥਹ ਗਾਥ ਤਾਕੀ[12] ॥
ਸੈਹਸ ਚਤੁਰਾਨਨ ਰਟਤਿ ਜੀਹ ਥਾਕੀ[13] ॥
ਪਰੇ ਸਰਨ ਜੇਤੇ ਤਿਤੇ ਰਾਖ ਲੀਨੇ
[14]ਇਕਾਗ੍ਰ ਹ੍ਰਿਦਯ ਧਯਾਨ ਇਕ ਚਿੱਤ ਕੀਨੇ ॥੧॥ ਸਾਨੀ ॥
ਸੁ ਚਿਤ ਏਕ ਨਿਮਖੰ, ਜਪਯੋ ਜਾਪ ਵਯਾਨੰ[15] ॥
ਲਹਯੋ ਅਰਥ, ਕਾਮੰ, ਧਰਮ, ਮੋਖ ਦਾਨੰ ॥
ਕਟਯੋ-ਫਾਹ-ਫਾਸੀ[16], ਛੁਟਯੋ-ਬੰਧ-ਜਾਲੰ[17] ॥
ਜਪਯੋ ਜਾਪ ਮੰਤ੍ਰੰ, ਅਕਾਲੰ ਅਕਾਲੰ ॥੨॥੯॥੩੪੧॥੨੬੬੦॥

ਬਿਸਨੁਪਦ ਛੰਦ ਕਾਲੰਕਾ ਘਰ ॥੧॥

ਕਰਯੋ ਹੈ ਨਿਬੇਰੋ, ਸੁਰਾਸੁਰ ਸੰਗ੍ਰਾਮੰ[18] ॥
ਧਰਯੋ ਰੂਪ ਪਰਬਲ, ਸਰਬਲੋਹ ਨਾਮੰ ॥

---

੧. ਪਿਤਾ ਪੁਤ੍ਰ, ਮਿਤ੍ਰ । ੨. ਨਾਂ ਹੀ ਭਰਾਂਵਾਂ ਦਾ ਪ੍ਰੇਮ ਹੈ, (ਉਸ ਦਾ) ਨਾਂ ਹੀ (ਕੋਈ)ਪ੍ਰੇਮੀ ਭਰਾ ਹੈ । ੩.ਨਗਰ । ੪. ਘਰ । ੫. ਸਦਾ ਹੀ ਸਾਰਿਆਂ ਵਿੱਚ ਨਿਵਾਸੀ ਅਤੇ ਇੱਛਾ ਰਹਿਤ ਹੈ । ੬. ਨਾਂ ਹੀ ਲਿਬਾਸ ਅਤੇ ਨਾਂ ਹੀ ਸਾਜੋਸਾਮਾਨ ਹਨ (ਉਹ) ਸਦਾ ਈ ਨਿਰਲੇਪ ਹੈ, ਉਸ ਪੁਰਸ਼ ਵਿੱਚ (ਠਾਠਾ ਬਾਗਾ) ਪਾਖੰਡ ਨਹੀਂ ਹੈ, ਸਦਾ ਹੀ ਨਿਰਾਲਾ ਹੈ । ੭. (ਜੀਵ ਵਿੱਚ ਇਨੀ) ਤਾਕਤ ਨਹੀਂ ਕਿ ਉਸਦਾ ਲਿਬਾਸ ਜਾਣੇ । ੮. ਸਾਰਿਆ ਭੇਖਾਂ ਵਿੱਚ ਵਯਾਪਕ ਪ੍ਰਕਾਸ਼ ਕਰਨ ਵਾਲਾ ਅਤੇ (ਸਨੇਹੀ) ਮਿਤ੍ਰ ਹੈ । ੯. (ਇਹ ਜੀਵ) ਕਿਸੇ ਤਰਾਂ ਵੀ ਉਸਦਾ ਨਿਵਾਸ ਨਹੀ ਜਾਣਦਾ । ੧੦. ਨਿਵਾਸ ਘਰ । ੧੧. ਇਕਰਸ । ੧੨. ਏਨੀਆਂ ਜੀਭਾਂ ਨਹੀਂ ਹਨ ਜੋ ਉਸ ਦੀ ਕਥਾ ਕਹਿ ਸਕਣ । ੧੩. ਸ਼ੇਸ਼ਨਾਗ ਅਤੇ ਬ੍ਰਹਮਾ ਦੀਆ ਜੀਭਾ ਵੀ ਕਹਿੰਦੀਆਂ (ਕਹਿੰਦੀਆਂ) ਥੱਕ ਗਈਆਂ ਹਨ, ਹਜ਼ਾਰਹਾਂ ਹੀ ਬ੍ਰਹਮਾਂ ਦੀਆ ਜੀਭਾਂ ਵੀ ਉੱਚਾਰਦੀਆਂ ਥੱਕ ਗਈਆਂ ਹਨ । ੧੪. (ਜਿਨਾਂ ਨੇ) ਦਿਲੀ ਇਕਾਗ੍ਰਤਾ ਨਾਲ ਇੱਕ ਚੈਤੰਨਯ ਦਾ ਧਯਾਨ ਕੀਤਾ ਹੈ । ੧੫. ਜਿਨਾਂ ਨੇ । ੧੬. ਫੁਰਤ ਹੀ ਫਾਹੀ ਕੱਟੀ ਗਈ । ੧੭. ਸਮੂਹ ਬੰਧਨ ਛੁਟ ਗਏ । ੧੮.ਦੇਵਤਿਆਂ ਅਤੇ ਦੈਤਾਂ ਦੇ ਜੰਗ ਦਾ ਨਿਬੇੜਾ ਕੀਤਾ ਹੈ ।

ਲੜ੍ਯਾ ਕਰ ਸੁਰਾਸੁਰ, ਬਹੁਰ-ਆਪ-ਮਚਯੋ[1] ॥
ਰਖਯੋ ਲਾਜ ਦੇਵਨ, ਅਸੁਰ-ਦੁਸ੍ਰ-ਅਚਯੋ[2] ॥੧॥ ਸਾਨੀ A ॥
ਪ੍ਰਿਥੀ ਭਾਰ ਮੇਟਯੋ, ਕਰੀ ਦੇਵ-,ਰੱਛਯਾ ॥
ਪਲਯੋ-ਅੰਗ-ਦੇਵਨ[3], ਧਰਯੋ ਰੂਪ ਇੱਛਯਾ[4] ॥
ਸੁਨੋ ਅਬ ਸਮਰ, ਸਾਮ ਗਨਪਤਿ-ਮਹਾਨੰ
ਇਤੇ ਏਕ ਲੱਛ-ਦੇ[5], ਦੁਤੀਯ-ਲੱਛ-ਧਾਨੰ[6] ॥੨॥੧੦॥੩੪੨॥੨੬੬੧॥

ਮਚਯੋ ਸਮਰ-ਕੁਸ਼ਤੀ[7]; ਯਕਾ ਜੱਕ ਬੀਰੰ ॥
ਕਰੇ ਦਾਵ ਘਾਵੰ, ਅਨਿਕ ਭਾਂਤਿ ਧੀਰੰ
ਭਏ ਬੀਰ ਲਟਪਟ[8] ਪਰਸਪਰ ਸੰਗ੍ਰਾਮੰ ॥
ਕਬਹਿ ਪ੍ਰਬਲ ਦੇਵੰ, ਕਬਹਿ ਦੈਤ ਜਾਮੰ[9] ॥੧॥ ਸਾਨੀ ॥

ਧਰਯੋ ਧਯਾਨ ਭਗਵੰਤ ਨੰਦਨ-ਮਹਾਨੰ[10] ਦਯੋ-ਡਾਰ-ਜਾਮੀ-ਗਰੇ-ਅੱਸੁਰਾਨੰ[11] ॥
ਪੁਨਰ ਖੈਂਚ - ਦ੍ਵਾਲੰ ਕਮਰਬੰਦ ਤੋੜਯੋ[12] ॥
ਪਟਕ-ਪੁਹਮਿ-ਘਾਲ ਸੋ, ਕਰਯੋ-ਹੈ-ਨਿਬੇਰਯੋ[13] ॥੨॥੧੧॥੩੪੩॥੨੬੬੨॥

ਕਿਨ੍ਹੀ ਖੈਂਚ ਜਮਧਰ-ਜ਼ਬਰ[14] ਪੇਟ ਫਾਰਯੋ ॥ ਕਿਨ੍ਹੀ ਖੈਂਚ ਖੰਜਰ ਉਦਰ ਖਲ ਬਿਦਾਰਯੋ[15] ॥
ਕਿਨ੍ਹੀ ਖੈਂਚ ਖੰਡਾ ਅਸੁਰ-ਮੁੰਡ-ਤਾਰਯੋ[16] ॥ ਕਰੌਲੀ ਕਿਨ੍ਹੀ ਕਾਢ ਪਹਲੂ-ਚਿਥਾਰਯੋ[17]B ॥੧॥ਸਾਨੀ॥
ਕਿਨ੍ਹੀ ਚਕ੍ਰ ਲੈ ਅਸੁਰ ਦ੍ਵੈ-ਖੰਡ[18] ਕੀਨੋ ॥ ਕਿਨ੍ਹੀ ਪਾਸ-ਸੇ[19] ਸ੍ਵਾਸ ਕੋ ਰੋਕ ਲੀਨੋ ॥
ਕਿਨ੍ਹੀ ਜੀਹ ਕੀਨਯੋ[20]C ਕਿਨ੍ਹੀ ਸੀਸ ਕਾਟਯੋ ॥
ਕਿਨ੍ਹੀ ਕਮਰ ਤੇ ਬੰਦ ਦ੍ਵੈ ਟੂਕ ਬਾਟਯੋ[21] ॥੨॥੧੨॥੩੪੪॥੨੬੬੩॥

---

੧. (ਸਰਬਲੋਹ) ਆਪ ਵੀ ਲੜਿਆ । ੨. ਦੁਸ਼ਟ ਦੈਂਤਾਂ ਨੂੰ (ਪੀ ਲਿਆ) ਮਾਰ ਦਿੱਤਾ । ੩. ਦੇਵਤਿਆਂ ਦਾ ਪੱਖ ਪਾਲਿਆ । ੪. ਮਰਜ਼ੀ ਮੁਤਾਬਿਕ । ੫. ਦੇਵਤੇ । ੬. ਦੂਜੇ (ਪਾਸੇ) ਲੱਖਾਂ ਹੀ ਦੈਂਤ ਹਨ । ੭. ਮੱਲ ਯੁਧ । ੮. ਗੁੱਥਮ ਗੁੱਥੀ । ੯. ਕਦੀ ਦੈਂਤ ਜੰਮ ਜਾਂਦੇ ਹਨ ਭਾਵ—ਪ੍ਰਬਲ ਹੋ ਜਾਂਦੇ ਹਨ । ੧੦. ਸਿਵ ਦੇ ਪੁਤ੍ਰਾਂ ਨੇ (ਮਹਾਦੇਵ) । ੧੧. ਦੈਂਤਾਂ ਦੇ ਗਲ ਵਿੱਚ ਕਮੰਦ ਪਾ ਦਿੱਤੀ । (ਜਾਮ ਖੁਰਾਸਾਨ ਵਿੱਚ ਇਕ ਸ਼ਹਰ ਦਾ ਨਾਮ ਜਾਮ ਹੈ—ਜਿਥੇ ਦੀ ਬਣੀ ਹੋਈ ਰੱਸੀ ਪ੍ਰਸਿੱਧ ਸੀ । ੧੨. ਫਿਰ ਪੇਟੀ ਨੂੰ ਖਿੱਚ ਕੇ ਪੇਟੀ ਤੋੜ ਦਿੱਤੀ । ੧੩. ਪਟਕਾ ਕੇ ਜ਼ਮੀਨ ਤੇ ਮਾਰਿਆ ਅਤੇ ਨਿਖੇੜਾ ਕਰ ਦਿੱਤਾ । ੧੪. ਭਾਰੀ ਕਟਾਰ । ੧੫, ਕਿਸੇ ਨੇ ਤਲਵਾਰ ਖਿੱਚ ਕੇ ਦੈਂਤ ਦੇ ਢਿੱਡ ਵਿੱਚ ਮਾਰੀ । ੧੬. ਦੈਂਤ ਦਾ ਸਿਰ ਲਾਹਿਆ । ੧੭. ਕਿਸੇ ਨੇ ਤਲਵਾਰ ਕੱਢ ਕੇ ਵੱਖੀਆਂ ਸੀ ਦਿੱਤੀਆਂ । ੧੮. ਦੋ ਟੁਕੜੇ । ੧੯. ਫਾਹੀ ਨਾਲ । ੨੦.ਕਿਸੇ ਜੀਭ ਕੱਟ ਦਿੱਤੀ । ੨੧. ਕਿਸੇ ਨੇ ਪੇਟੀ ਤੋਂ ਦੋ ਟੁਕੜੇ ਕਰ ਕੇ ਵੰਡ ਦਿੱਤਾ ।

A ਇਹ ਸਾਨੀ ਪਾਠ ਹੋਰਨਾਂ ਬੀੜਾਂ ਵਿੱਚ ਵੀ ਹੈ । B ਪਾ:—"ਹਿਥਾਰਯੋ" ਅਤੇ "ਰਿਥਾਰਯੋ" ਵੀ ਹੈ ।
C 'ਕਾਟਯੋ' ਦੀ ਥਾਂ ਲਿਖਾਰੀ ਦੀ ਭੁਲ ਨਾਲ 'ਕੀਨਯੋ' ਹੋ ਗਯਾ ਹੈ ।

ਬਿਸਨੁਪਦ ਕਾਲੰਕਾ ਛੰਦ ਕਵਜੋਵਾਚ ॥

ਅਸੁਰ-ਪੁਤ੍ਰ ਜੂਝਜੋ, ਸਮਰ ਸਾਮ[1] ਜੀਤਜੋ ॥ ਗਏ-ਸੂਕ[2] ਦਾਨਵ, ਹਹਾਕਾਰ ਕੀਤਜੋ ॥
ਗਏ ਜੂਝ ਸਾਮੁਹ, ਸਮਰ ਛੈਲ[3] ਜੇਤੇ ॥ ਬਰਜੋ ਅੱਛਰਾਨੰ ਸੁਰਗ-ਬਾਸ-ਤੇਤੇ[4] ॥੧॥ ਸਾਨੀ ॥
ਪਠਜੋ ਦੂਤ ਮੰਤ੍ਰਿਨ, ਅਸੁਰ-ਨਾਹ-ਪਾਸੰ[5] ॥ ਭਏ ਪ੍ਰਬਲ ਦੇਵੰ, ਕੁਅਰ ਸੁਰਗ ਬਾਸੰ ॥
ਗਏ ਭਾਜ ਕੇਤੇ ਦਸਾ ਦੇਖ ਐਸੀ ॥
ਉਬਾਰੋ ਨ ਦਿਖਜਤ[6] ਬਨੀ ਆਦਿ ਕੈਸੀ ॥੨॥੧੩॥੩੪੫॥੨੬੬੪॥

ਬਿਸਨੁਪਦ ਛੰਦ ਕਾਲੰਕਾ ਘਰ ੧੧ ॥

ਗਜੋ ਦੂਤ ਤੇਲੇ ਅਸੁਰ-ਰਾਜ ਧਾਮੰ ਕਹੀ ਬਾਰਤਾ ਦੇਵ ਦਾਨਵ ਸੰਗ੍ਰਾਮੰ ॥
ਗਏ ਜੂਝ ਕੁਅਰੰ, ਸਨੇ ਸੈਨ ਸਾਥੀ ॥ ਜੁਝੇ ਅਸ੍ਵ, ਉਸ੍ਟ੍ਰ, ਮਦੀ-ਦੀਹ-ਹਾਥੀ[7] ॥੧॥ ਸਾਨੀ ॥
ਕਰਜੋ ਕੋਪ ਦਾਨਵ ਚਢਜੋ ਆਪ ਦਲ ਲੈA ॥ ਕਹੂੰ ਸਾਜ ਤਿਨ ਕੇ, ਸਮਰ-ਦੈਤ-ਕੁਲ-ਲੈ[8] ॥
ਉਤੇ ਮੰਤ੍ਰਿਜੇ-ਖੋੜਸੰ[9] ਆਨ ਜੁੱਟੇ ॥ ਕੁਅਰ ਛੋਭ-ਭਾਰੀ ਚਮੂ ਦੇਵ ਕੁੱਟੇ[10]॥੨॥੧੪॥੩੪੬॥੨੬੬੫॥
ਪ੍ਰਬਲ ਮਾਰ ਕੀਨੀ ਸੁਰਾਸੁਰ ਸੰਗ੍ਰਾਮੰ ॥ ਉਠੀ-ਕੂਹ ਜੂਹੇ-ਗਿਰੇ-ਬੀਰ ਤਾਮੰ[11] ॥
ਰਿਸਜੋ ਭਾਨੁ ਇੰਦੰ ਮਹੇਸੰ ਮਹਾਨੰ[12] ॥ ਕੁਪਜੋ ਬਰੁਨ, ਕੋਬੇਰ ਜੋਧਾ-ਬਲਾਨੰ[13] ॥੧॥ ਸਾਨੀ ॥
ਹਠੇ ਜਮ, ਭੈਰਵ, ਨ੍ਰਿਪਤਿ-ਮਾਨਵੇਸੰ[14] ॥ ਖਿਝਜੋ ਚਿਤ੍ਰਰਥ, ਜੱਛਨਾਹੇ-ਬਲੇਸੰ[15] ॥
ਚਲੀ ਸਾਂਗ[16], ਜਮਧਰ[17], ਸੂਆ[18], ਚਕ੍ਰ, ਸੇਲੰ ॥
ਚਲੈ ਸੂਲ, ਤ੍ਰਿਸੂਲ, ਪਾਸੀ, ਗੁਲੇਲੰ ॥੨॥੧੫॥੩੪੭॥੨੬੬੬॥
ਚਲੇ ਤੀਰ, ਤਰਵਾਰ, ਕਾਤੀ, ਕਟਾਰੀ ॥ ਛਿਪਰ[19] ਸਾਂਗ ਸਹਿਥੀ, ਬਨੈਟੀ[20], ਦੁਧਾਰੀ ॥
ਚਲਜੁ ਗੁਰਜ,ਗੋਫਨ,ਧਨੁਖ ਬਾਨ ਨਾਲੰ[21]॥ਗਦਾ ਗਰਿਸ੍ਟ੍ਰ[22]ਮੂਸਲ, ਪਰਸ-ਭੀਨ-ਜ੍ਵਾਲੰ[23] ॥੧॥ਸਾਨੀ॥
ਤੁਪਕ, ਤੇਗ, ਜਮੂਆ[24] ਕਰਦ[25], ਖੜਗ, ਖੰਡਾ ॥ ਮਹਾਘੋਰ-ਆਜੁਧ-ਉਭੈ-ਦਿਸ-ਪ੍ਰਚੰਡਾ[26] ॥
ਕਰਜੋ ਤੱਛ - ਮੁੱਛ - ਸੁਰਾਸੁਰਾ – ਸੰਗ੍ਰਾਮੰ[27]
ਪ੍ਰਲਜ ਜੁੱਧ ਮਾਚਜੋ, ਨਿਸਾਦਿਵਸ-ਜਾਮੰ[28] ॥੨॥੧੬॥੩੪੮॥੨੬੬੭॥

---

੧. ਸ੍ਵਾਮਿ ਕਾਰਤ੍ਰਿਕ। ੨. ਕਮਜ਼ੋਰ ਹੋ ਗਏ! ੩. ਜੁਆਨ ਯੋਧੇ। ੪. ਓਨੇ ਹੀ ਸੁਰਗ ਵਿੱਚ ਵੱਸ ਗਏ। ੫. ਮੰਤ੍ਰੀਆਂ ਨੇ ਦੂਤ ਨੂੰ ਵੀਰਯਨਾਦ ਪਾਸ ਭੇਜਿਆ। ੬. ਬਚਾਵ ਨਹੀਂ ਦਿਸਦਾ। ੭. ਬਹੁਤ ਹੀ ਮਦ ਵਾਲੇ ਹਾਥੀ। ੮. ਜੰਗ ਦੇ ਜੋ ਦੈਂਤਾਂ ਦੀ ਕੁਲ ਨੇ ਲਏ ਸਨ। ੯. ਸੋਲ੍ਹਾਂ ਵਜ਼ੀਰ। ੧੦. ਰਾਜਕੁਮਾਰਾਂ ਦਾ ਭਾਰੀ ਦੁਖ ਮੰਨ ਕੇ ਦੇਵਤਿਆਂ ਦੀ ਫੌਜ ਨੂੰ ਮਾਰਦੇ ਹਨ। ੧੧. ਸਮੁਦਾਯ ਹੀ ਰੌਲੀ ਉਠ ਖਲੋਤੀ ਉਸ ਵੇਲੇ ਯੋਧੇ ਡਿੱਗ ਪਏ। ੧੨. ਸੂਰਯ ਚੰਦ੍ਰ ਅਤੇ ਸ਼ਿਵ ਬਹੁਤ ਗੁਸੇ ਵਿੱਚ ਹੋ ਗਏ। ੧੩. ਬਲਵੰਤ ਯੋਧਾ। ੧੪. ਮਨੁਖਾਂ ਦੇ ਅਧਿਪਤੀ ਰਾਜੇ। ੧੫. ਸੈਨਾਪਤਿ ਕੁਬੇਰ। ੧੬. ਬਰਛੀ। ੧੭. ਕਟਾਰ। ੧੮. ਇਕਤਰਾਂ ਦਾ ਤੀਰ ੧੯. ਤੁਰੰਤ। ੨੦. ਮਰਹਟੀ। ੨੧. ਬੰਦੂਕ। ੨੨, ਭਾਰੀ। ੨੩. ਕੁਹਾੜੇ ਅਤੇ ਬੰਦੂਕਾਂ (ਅਗਨਿ ਦੀ ਭਯਾਨ ਲਾਟ ਵਾਲੀ ਬੰਦੂਕ)। ੨੪. ਜੰਬੂਆ ਨਾਮੇ ਪ੍ਰਸਿੱਧ ਸ਼ਸਤ੍ਰ ਹੈ। ੨੫. ਤਲਵਾਰ। ੨੬. ਦੋਹਾਂ ਪਾਸਿਆਂ ਤੋਂ ਮਹਾ ਭਯਾਨਕ ਅਤੇ ਤੇਜਮਯ ਸ਼ਸਤ੍ਰ। ੨੭. ਦੇਵਤਿਆਂ ਅਤੇ ਦੈਂਤਾਂ ਨੇ ਜੰਗ ਵਿੱਚ ਕੱਟਾ ਵੱਢੀ ਕਰ ਦਿੱਤੀ। ੨੮. ਰਾਤਿ ਦਿਣੇ ਅੱਠੇ ਪਹਿਰ, ਰਾਤਿ ਦਿਣੇ ਜੰਮ ਕੇ (ਟਿੱਕ ਕੇ)।

A ਪਾ:—ਆਪ ਹਾਥੰ ਲੈ, ਵੀ ਹੈ।

ਬਿਸਨੁਪਦ ਰਾਗ ਕੁੰਤਲ* ਚਉ ਤੁਕਾ ॥

ਬਜੇ ਦੁੰਦਭੀ-ਘੋਰ[1] ਦੁਹੂੰ ਦਿਸ ਕਟਕ-ਹੇ[2] ॥
ਬਢੇ - ਸੁਰ - ਮਨ - ਚਉਪ - ਸੁ - ਚਉਗਨ - ਖਟਕ - ਹੇ[3] ॥
ਗਹਿ ਗਹਿ ਤੇਗ, ਤੁਫੰਗ, ਧਨੁਖ ਮਰ ਡਾਰ ਹੀਂ – ॥
ਪਾਰ ਪਰੈਂ ਤਨ ਜਾਇ, ਸੁਰ-ਭੁਇੰ-ਪਾਰ ਹੀਂ[4] ॥੧॥੩੪੯॥੨੬੬੮॥
ਮਚਜੇ ਭਜਾਨਕ ਜੁੱਧ ਮੰਤ੍ਰਿਜਨ ਸੰਗ ਹੇ ॥
ਕਪਜੇ ਕਪਾਲੀ ਕਾਲ-ਕਰਾਲ-ਨਿਸੰਗ ਹੇ[5] ॥
ਭੀਖਮ ਭਜੋ ਭਜਾਨ ਕਾਨ-ਹੂੰ-ਨ-ਰਾਖਹੀਂ[6] ॥
ਦੇਵਾਦੇਵ-ਦਨੁ-ਜੁੱਧ[7] ਕ੍ਰੂਰ-ਤਹਿ-ਭਾਖ ਹੀਂ[8] ॥੨॥੩੫੦॥੨੬੬੯॥
ਭੀਖਮ ਯੁੱਧ ਭਜਾਨ, ਕਾਨ[9] ਕਿਨਹੂੰ ਨਹਿ ਰਾਖੀ ॥
ਦੇਵ ਅਦੇਵਨ ਜੁੱਧ, ਸਮਰ-ਪ੍ਰਲਜ-ਭਜੋ-ਸਾਖੀ[10] ॥
ਭਜੋ ਨ ਐਸੋ ਜੁੱਗ, ਹੋ ! ਭੂਤ-ਭਵਿਖ-ਮੈਂ[11] ॥
ਅਸੁਰਨ ਸੁਰਨ ਬਿਰੁੱਧ. ਕਾਲ-ਪ੍ਰਤਖ-ਮੈਂ[12] ॥੩॥੩੫੧॥੨੬੭੦॥
ਬਰਖੈਂ-ਆਯੁਧ-ਘੋਰ[13], ਦੁਹੂੰ ਦਿਸ ਬਾਹ ਹੀਂ
ਮਰ ਮਰ ਗਏ ਲੁਝਾਰ[14], ਧਰਮ ਨਿਬਾਹ ਹੀਂ

---

੧. ਭਯਾਨਕ ਨਗਾਰੇ । ੨. ਫੋਜਾਂ ਵਿੱਚ । ੩. ਸੁਰ ਵੀਰਾਂ ਦੇ ਮਨ ਵਿੱਚ ਭਜ ਅਤੇ ਖੁਸ਼ੀਆਂ ਚੋਗੁਣੀਆਂ ਵਧ ਗਈਆਂ, ਸੂਰਮਿਆਂ ਵਿੱਚ ਚੋਗੁਣੀਆਂ ਅਤੇ ਛੇ ਗੁਣੀਆਂ ਖੁਸ਼ੀਆਂ ਵਧਦੀਆਂ ਹਨ । ੪. ਯੋਧਿਆਂ ਨੂੰ ਧਰਤੀ ਤੇ ਲਿਟਾ ਦਿੰਦੇ ਹਨ । ੫. ਸ਼ਿਵ ਅਤੇ ਭਯਾਨਕ ਕਾਲ ਨਿਸੰਗ ਹੋ ਕੇ ਕ੍ਰੋਧਵਾਨ ਹੋਇਆ । ੬. ਲਿਹਾਜ਼ ਵੀ ਨਹੀਂ ਰਖਦੇ ਹਨ । ੭.ਦੇਵਤਿਆਂ ਦੈਤਾਂ ਅਤੇ ਦਾਨਵਾਂ ਦਾ ਜੰਗ ਹੈ, ਦੇਵਤਿਆਂ ਤੇ ਦੈਂਤਾਂ ਦੋਹਾਂ ਦਾ ਜੰਗ ਹੈ । ੮. ਮੈਦਾਨ ਜੰਗ ਵਿੱਚ ਭਯਾਨਕ ਬੋਲਦੇ ਹਨ। ੯. ਸ਼ਰਮ, ਲਜਜਾ, ਲਿਹਾਜ, ਭਯ । ੧੦. ਪ੍ਰਲਯ ਦੇ ਤੁਲਜ ਜੰਗ ਹੋਇਆ । ੧੧. ਪਿੱਛੇ ਅਤੇ ਅੱਗੇ ਵੀ । ੧੨. ਵਰਤਮਾਨ ਸਮਯ ਵਿੱਚ । ੧੩. ਭਯਾਨਕ ਸ਼ਸਤ੍ਰ ਵਰ੍ਹਦੇ ਹਨ । ੧੪. ਯੋਧੇ ।

* ਇਹ ਰਾਗ ਦੱਖਣੀ ਪ੍ਰਥਾ ਦਾ ਹੈ । ਚਕ੍ਰਵਾਕ ਠਾਟ ਦੇ ਮੇਲ ਤੋਂ ਇਸਦਾ ਸਰੂਪ ਬਣਦਾ ਹੈ । ਇਹ ਸੰਪੂਰਣ ਦਿਣਦੇ ਪਹਿਲੇ ਪਹਿਰ ਗਾਇਆ ਜਾਂਦਾ ਹੈ ।

ਆਰੋਹੀ—ਸ ਰ ਗ ਮ ਪ ਧ ਨ ਸ ।
ਅਵਰੋਹੀ—ਸ ਧ ਨ ਪ ਮ ਗ ਮ ਰ ਸ ।

(ਅ) ਕਾਂਤਾਮਣਿ ਠਾਟ ਦੇ ਮੇਲ ਤੋਂ ਸੰਪੂਰਣ ਰਾਗ ਕੁੰਤਲ ਬਣਦਾ ਹੈ ।

ਆਰੋਹੀ—ਸ ਰ ਗ ਮ ਪ ਧ ਨ ਧ ਸ ।
ਅਵਰੋਹੀ—ਸ ਨ ਧ ਪ ਮ ਗ ਮ ਰ ਸ ।

(ੲ) ਇਸ ਰਾਗ ਦੀਆਂ ਕੁਲ ੧੭ ਕਿਸਮਾਂ ਹਨ । ਜਿਨ੍ਹਾਂ ਚੋਂ ਪੰਦਰਾਂ ਕਿਸਮਾਂ ਇਹ ਹਨ ਕੁੰਤਲ ਕਾਂਸੀ, ਕੁੰਤਲ ਕੁਸਮਾਵਲੀ, ਕੁੰਤਲ ਗੀਰਵਾਣੀ, ਕੁੰਤਲ ਘੰਟਾਣ, ਕੁੰਤਲ ਦੀਪਰ, ਕੁੰਤਲ ਧਨਯਾਸੀ, ਕੁੰਤਲ ਭੂਪਾਲੀ, ਕੁੰਤਲ ਭੋਗੀ, ਕੁੰਤਲ ਰੰਜਨੀ, ਕੁੰਤਲ ਰੰਜਨੀਨ, ਕੁੰਤਲ ਵਰਾਲੀ, ਕੁੰਤਲ ਵਰਾਲਿਜਾ, ਕੁੰਤਲ ਸ੍ਰੀਕੰਠੀ, ਕੁੰਤਲ ਸਿੰਹਾਰਵ ਅਤੇ ਕੁੰਤਲ ਸੂਰਾਵਲੀ ।

ਟੂਕਟੂਕ ਤਨ ਭਏ, ਨ ਤਦਜਪਿ ਛਾਂਡ ਹੀਂ
ਸਨਮੁਖ ਸਮਰ ਪ੍ਰਚਾਰ[੧] ਅਜੋਧਨ-ਮਾਂਡ ਹੀਂ[੨] ॥੪॥੩੫੨॥੨੬੭੧॥
ਚਟਪਟ ਕਟਤਿ ਸਿਪਾਹ, ਦੁਹੂੰ ਦਿਸ ਕਟਕ-ਤੇ[੩] ॥
ਅਨਗਨ ਚਮੂ ਜੁਝਾਹ[੪], ਨਹੀ ਤਹਿ ਅਟਕ ਤੇ ॥
ਸੁਰਪੁਰ ਕਰਤ ਪਯਾਨ, ਮਹਾਬਲਿ ਜੋਧ ਹੇ
ਗਏ-ਸਿੰਧੁ-ਪਰ ਪਾਰ-, ਸਮਰ ਲਹਿ ਸੋਧ ਹੇ[੫] ॥੫॥੩੫੩॥੨੬੭੨॥
ਹੁੰਕੇ ਸੁਮਤਿ ,ਚੌਗਾਨ[੬], ਸਸਤ੍ਰ ਬਹੁ ਅਸਤ੍ਰ ਲੈ ॥
ਧੁੰਕੇ-ਘੋਰ-ਨਿਸਾਨ[੭] ਬਿਬਿਧ ਬਾਦਿੰਤ੍ਰ ਦੈ[੮]
ਹਾਂਕਜੋ-ਮੁਖਿਨ-ਪ੍ਰਧਾਨ ਚਮੂ ਸੁਰ ਸਮਰ ਹਿਤੁ[੯] ॥
ਕੁੱਪੇ ਕਾਲ ਸਮਾਨ, ਮੰਤ੍ਰੀ-ਆ-ਸਮਰ-ਛਿਤ[੧੦] ॥੬॥੩੫੪॥੨੬੭੩॥ ਛਕਾ ੧ ॥

ਬਿਸਨੁਪਦ ਰਾਗ ਭਾਸਕਰ* ਅਬਜਾਤ ਹਿੰਦਵੀ ॥

ਦਯੋ ਮੈਦਾਨ ਨਿਜ ਨਿਜ ਤੁਰੰਗ[੧੧] ਮੰਤ੍ਰੀ ॥
ਚਪਲ ਹਯ ਸ-ਬੇਗ ਚਪਲਾ ਭ੍ਰਮ ਜੰਤ੍ਰੀ[੧੨]
ਉਠਾਵਨਿ ਅਸ੍ਵ ਕੀਨਜੋ ਆਤਪਤ੍ਰੀ[੧੩] ॥
ਜੁੱਟੇ ਸਾਮੁਹਿ ਸਮਰ, ਸਸਿ ਭਾਨੁ ਛਤ੍ਰੀ[੧੪] ॥
ਹਕਜੋ ਬਿਵਾਨ ਸਨੈ ਸੈਨ ਅਤ੍ਰੀ[੧੫]
ਬਰੁਨ, ਕੁਬੇਰ, ਬ੍ਰਹਮਾ, ਰੁਦ੍ਰ ਤਤ੍ਰੀ[੧੬] ॥

---

੧. ਵਿੰਗਾਰ ਕੇ । ੨. ਜੰਗ ਕਰਦੇ ਹਨ ੩. ਫੌਜਾਂ 'ਚੋਂ । ੪. ਬੇਅੰਤ ਸੈਨਾਂ ਮਰਦੀਆਂ ਹਨ । ੫. ਜੰਗ ਰੂਪ ਪਵਿੱਤ੍ਰਤਾ ਨੂੰ ਪ੍ਰਾਪਤ ਹੋ ਕੇ ਸਮੁੰਦ੍ਰ ਤੋਂ ਪਾਰ ਪੈ ਗਏ ਹਨ । ੧੬. ਮੈਦਾਨ ਵਿੱਚ ਮੰਤ੍ਰੀ ਗੱਜੇ, ਮੈਦਾਨ ਵਿੱਚ ਯੋਧੇ ਗੱਜੇ । ਭਯਾਨਕ ਨਗਾਰੇ ਵੱਜੇ । ੮. ਬਹੁਤ ਤਰਾਂ ਦੇ ਵਾਜੇ ਵਜਾਏ । ੯. (ਦੈਂਤ) ਮੁਖੀਆਂ ਨੇ ਮੰਤ੍ਰੀਆਂ ਨੂੰ ਦੇਵ ਸੈਨਾ ਵਿੱਚੋਂ ਜੰਗ ਲਈ ਵਿੰਗਾਰਿਆ । ੧੦. ਵਜੀਰ ਮੈਦਾਨ ਜੰਗ ਵਿੱਚ ਆ ਕੇ । ੧੧. ਘੋੜੇ । ੧੨. ਚਾਲ ਦੇ ਸਮੇਤ ਚੰਚਲ ਘੋੜੇ ਬਿਜਲੀ ਦੇ ਯੰਤ੍ਰ (ਕਲਾ) ਵਾਂਗੂ ਫਿਰਦੇ ਹਨ । ੧੩. ਚੌਰ ਛਤ੍ਰਧਾਰੀਆਂ ਘੋੜਿਆਂ ਦੀ ਉਠਾਵਣੀ ਕੀਤੀ । ੧੪. ਚੰਦ੍ਰਵੰਸ਼ੀ ਅਤੇ ਸੂਰਯਵੰਸ਼ੀ ਛੱਤ੍ਰੀ । ੧੫. ਅਸਤ੍ਰ ਧਾਰੀਆਂ ਨੇ । ੧੬. ਓਥੇ ।

* 'ਭਾਸਕਰ' ਨਾਮ ਦਾ ਆਲਾਪ ਹੋਰ ਨਾਮ ਨਾਲ ਪ੍ਰਯਾਯ ਕਰ ਕੇ ਕੀਤਾ ਜਾਂਦਾ ਹੈ । ਏਸ ਨਾਮ ਦਾ ਰਾਗ ਕੋਸ਼ 'ਚੋਂ ਪ੍ਰਾਪਤ ਨਹੀਂ ਹੋਇਆ । ਹੋ ਸਕਦਾ ਹੈ ਕਿ 'ਭਾਨੁ ਕ੍ਰਿਯ' ਰਾਗ ਦਾ ਨਾਮ ਹੀ 'ਭਾਸਕਰ' ਹੋਵੇ । ਇਹ ਨਾਗਾਨੰਦਿਨੀ ਠਾਟ ਦਾ ਦੱਖਣੀ ਸ਼ਾੜਵ ਰਾਗ ਹੈ । ਆਰੋਹੀ ਵਿੱਚ ਰਿਸਭ ਤੇ ਅਵਰੋਹੀ ਵਿੱਚ ਗਾਂਧਾਰ ਵਰਜਿਤ ਹਨ ।

ਆਰੋਹੀ — ਸ ਮ ਗ ਮ ਪ ਧ ਨ ਸ ।
ਅਵਰੋਹੀ— ਸ ਨ ਪ ਧ ਨ ਪ ਮ ਰ ਸ ।

ਨੋਟ:—'ਭਾਸਕਰ' ਦੇ ਪ੍ਰਯਾਯ 'ਰਵਿ' 'ਭਾਨੁ' ਤੇ ਆਂ ਵਾਲੇ ਸਾਰੇ ਰਾਗ ਹੋ ਸਕਦੇ ਹਨ । ਵਿਸਤਾਰ ਭ੍ਰਯ ਤੋਂ ਨਹੀਂ ਲਿਖੇ ।

ਧਾਯੇ ਜਮ, ਜੱਖ, ਕਾਪਾਲਿਕ[੧], ਕੁਤੰਤ੍ਰੀ[੨] ॥
ਹਠੇ ਗਨਪਤਿ ਕੁਹਾਇ ਸਮਰ ਸਸਤ੍ਰੀ[੩] ॥੧॥੩੫੫॥੨੬੭੪॥
ਚਿਤ੍ਰਰਥ, ਸਤਸੇਤ, ਚੰਦ੍ਰਸਿਖਰਥਿਰਾਇ[੪]A ॥
ਨ੍ਰਿਪਤਿ ਸਿੰਘਧ੍ਰਜ, ਚੌਗਾਨ-ਪਾਇ[੫] ॥
ਮਜੇਕਧ੍ਰਜ, ਕਾਲ, ਕੋਪੇ ਲਲਕ ਧਾਇ ॥
ਸ੍ਵਾਰਥ ਸੇਤੁ ਨ੍ਰਿਪ-ਬਰ ਸਮਰ ਚਢਾਇ
ਕਸੇ ਕਟਿ ਤੂਨ ਦੋ ਦੋ ਛੈਲ ਭਾਇ[੬]
ਸੁਭਗ ਸਰ ਸਰਸ ਲੇ ਸਨ ਤੂਨ ਪਾਇ[੭]
ਸ-ਜੀਵਨ ਅਮਰ ਮੂਰਤਿਵੰਤ ਲਾਇ[੮] ॥
ਸਿਲੀਮੁਖ[੯], ਚਾਪ[੧੦], ਸਹਿਥੀ[੧੧] ਚਕ੍ਰ ਹਾਇ[੧੨] ॥੨॥੩੫੬॥੨੬੭੫॥

ਕਮੰਦ[੧੩], ਸੂਆ[੧੪], ਛੂਲੀ, ਸੂਲ ਧਾਰੇ ਕਮਾਨ, ਪਾਸੀ, ਕਟਾਰੀ, ਛਿਪਰ-ਬਾੜੇ[੧੫] ॥
ਸੂਆ, ਤ੍ਰਿਸੂਲ, ਮੁਦਗਰ, ਪਰਸ[੧੬] ਭਾਰੇ ॥ ਗਦਾ, ਜੰਬੂਆ, ਦੁਧਾਰਾ, ਸੈਫ, ਆਰੇ ॥
ਸ-ਜੀਵਨ ਸਰਸ ਸਾਯਕ ਚੰਦ੍ਰ ਸਾਰੇ[੧੭] ॥ ਮਨੋਹਰ ਲੈ ਸ-ਖਪਰਾ ਬਿਖੀ ਵਾਰੇ[੧੮] ॥
ਤਬਲ[੧੯], ਗੁਲੇਲ, ਮੁਸਲ[੨੦], ਧੋਪ[੨੧] ਖਾਰੇ[੨੨] ॥
ਬਜ੍ਰ, ਬਿਖਧਰ, ਬਿਸਖ, ਬਰਛਾ ਕਟਾਰੇ ॥੩॥੩੫੭॥੨੬੭੬॥

ਖੁਦੰਗ, ਫਰਸਾ, ਕੁਠਾਰਾ, ਖੜਗ, ਸਾਯਕ ॥ ਛਕੇ ਨਿਜ ਸਸਤ੍ਰ ਭਟਬਰ ਦੇਵਨਾਯਕ[੨੩]
ਸਭੀ ਪ੍ਰਧਾਨ ਜੋਧਾ ਮੁਖੱ-ਲਾਯਕ[੨੪] ਦਿਪੈ ਮੁਖ ਜੋਤਿ ਨਵਤਨ ਸਮਰ ਚਾਯਕ[੨੫] ॥
ਸੁਭਟ ਪ੍ਰਧਾਨ ਖੋੜਸ ਦੇਵ-ਜਾਯਕ[੨੬] ॥ ਸੁਨਹੁ ਜੂ ! ਨਾਮ ਤਿਨ ਕੇ ਹਰਖ-ਦਾਯਕ[੨੭] ॥
ਪਠੇ ਭਗਵੰਤ ਜਗ-ਪ੍ਰਾਨ-ਪਾਯਕ[੨੮] ॥ ਸਮਰ-ਮੰਤ੍ਰੀ-ਹਠੀਲੇ-ਦੈਤਨਾਯਕ[੨੯] ॥੪॥੩੫੮॥੨੬੭੭॥

---

੧. ਸ਼ਿਵ ਦੇ ਅਨੁਸਾਰੀ, ਪ੍ਰੇਤ, ਭੂਤ। ੨. ਭੈੜੇ ਸ਼ਾਸਤ੍ਰਾਂ ਵਾਲੇ. ਤੰਤ੍ਰ ਸ਼ਾਸਤ੍ਰ ਦੇ ਅਨੁਸਾਰੀ। ੩. ਰੁਕੇ ਹੋਏ ਗ਼ਣੇਸ਼ ਜੀ—ਜੰਗ ਵਿੱਚ ਸਸਤ੍ਰਧਾਰੀਆਂ ਨੂੰ ਮਾਰਦੇ ਹਨ। ੪. ਚੰਦ੍ਰ ਸਿਖਰ ਨਾਮੀ ਰਾਜਾ ਵੀ (ਜੰਗ ਵਿੱਚ) ਟਿਕਿਆ। ੫. ਮੈਦਾਨ ਵਿੱਚ ਆਇਆ। ੬. ਸੋਹਣੇ ਤਰੀਕੇ ਨਾਲ ਲਕਾਂ ਨਾਲ ਦੋ ਦੋ ਭੱਥੇ ਕੱਸੇ ਹੋਏ ਹਨ। ੭. ਬਹੁਤ ਸੁੰਦ੍ਰ ਤੀਰਾਂ ਨੂੰ ਸਹਿਤ ਭੱਥਿਆਂ ਦੇ ਲੈ ਕੇ (ਗਲ ਵਿੱਚ) ਪਾ ਲਏ। ੮. ਜੀਵਨ ਸਮੇਤ. ਮੌਤ ਰਹਿਤ ਅਤੇ ਵਿਦਮਾਨ ਸਰੀਰ ਵਾਲੇ (ਅੰਗਾਂ ਨਾਲ) ਲਾਏ। ੯.ਤੀਰ। ੧੦.ਧਨੁਖ। ੧੧. ਬਰਛੀ। ੧੨, ਬਹੁਤ ਚਕ੍ਰ ਵੀ ਮਾਰੇ। ੧੩.ਫਾਹ। ੧੪.ਇਕ ਤਰਾਂ ਦਾ ਤੀਰ। ੧੫. ਛੇਤੀ ਨਾਲ ਵੱਢ ਦੇਣ ਵਾਲੇ ਤੇਜ਼ ਧਾਰਾਂ ਵਾਲੇ (ਸ਼ਸਤ੍ਰ)। ੧੬. ਕੁਹਾੜੇ। ੧੭. ਇਕ ਸ਼ਸਤ੍ਰ ਦਾ ਨਾਮ ਹੈ। ੧੮. ਜੀਵਨ ਸਮੇਤ ਬਹੁਤ ਤੀਰ ਚੰਦ੍ਰਮਾ ਨੇ ਸੰਭਾਲੇ। ੧੯. ਸਮੇਤ (ਬਾਣਾਂ) ਦੇ ਜ਼ਹਰਵਾਲੇ ਸੋਹਣੇ (ਬਾਣ) ਲਏ। ੨੦. ਕੁਹਾੜਾ, ਨਗਾਰਾ। ੨੧. ਮੁਹਲਾ। ੨੨.ਇਕ ਤਰਾਂ ਦੀ ਤਲਵਾਰ। ੨੩. ਖੰਡੇ। ੨੪. ਦੇਵਤਿਆਂ ਦਿਆਂ ਸੈਨਾਪਤੀ ਸ੍ਰੇਸ਼ਟ ਯੋਧਿਆਂ ਨੇ ਆਪੋ ਆਪਣੇ ਸ਼ਸਤ੍ਰ ਸਜਾਏ! ੨੫. ਪੜੇ ਲਿਖਿਆਂ ਵਿੱਚ ਸ੍ਰੇਸ਼ਟ। ੨੬. ਦੇਵਤਿਆਂ ਦੇ ਪੁਤ੍ਰ! ੨੭. ਖ਼ੁਸ਼ੀ ਦੇਣ ਵਾਲੇ। ੨੮. ਸੰਸਾਰ ਦੇ ਜੀਵਨ ਰੂਪ ਭਗਵੰਤ ਨੇ ਸੇਵਕ ਭੇਜੇ। ੨੯. ਦੈਂਤਾਂ ਦੇ ਸੈਨਾਪਤਿ ਹਠਵ ਮੰਤ੍ਰੀਆਂ ਨਾਲ ਜੰਗ ਨੂੰ।

A ਪਾ:—ਚੰਦ੍ਰ ਸਿਮਰਥਰਾਇ, ਵੀ ਹੈ।

ਬਿਸਨੁਪਦ ਭਾਸਕਰ ਅਬਜਾਤ ਹਿੰਦਵੀ ॥

ਅਸੁਰ ਦਿਸ ਹਠੇ ਖੋਰਸ-ਸੁਮਤਿ-ਸਾਵਤ[੧]A ਮੰਤ੍ਰਿਨ ਨਾਮ ਲਹਿ ਲੀਜੋ ਬੁਧਾਵਤ[੨] ॥
ਪ੍ਰਿਥਮ-ਦਨੁ-ਨਾਮ-ਮਾਲਾ[੩] ਕਥਾ ਆਵਤ ॥ ਤਹਿ ਤੇ ਨਾਮ ਲਹਿਯੋ ਸੁਜਨ ਭਾਵਤ ॥
ਚਢੇ ਹਯ ਚਪਲ ਮਾਰੁਤ ਬੇਗ ਧਾਵਤ[੪] ਸਪੱਛ ਕੱਛੀ ਦਰਯਾਈ ਬਾਜਿ ਰਾਵਤ[੫] ॥
ਪਰੀ ਦੁਲਦੁਲ ਸਮੀਰੀ ਪਦਮ ਧਾਵਤ[੬] ॥
ਜੁਟੇ ਲੈ ਸਸਤ੍ਰ ਅਸਤ੍ਰਨ ਸਮਰ ਤਾਵਤ[੭] ॥੫॥੩੫੯॥੨੬੭੮॥

ਕਟੀਲੀ-ਸਾਂਗ, ਬੱਲਮ-ਤਿੱਛ-ਪੈਨੀ[੮] ॥ ਗਦਾ, ਜੰਬੂਆ, ਬਨੈਟੀ[੯], ਤੇਗ-ਛੈਨੀ[੧੦] ॥
ਜ਼ਬਰ[੧੧] ਬਿਛੂਆ, ਕਟਾਰੀ, ਬਾਕ-ਸੈਨੀ[੧੨] ॥ ਤਬਰ[੧੩],ਤਰਵਾਰ,ਤੁੱਕਾ[੧੪], ਤੁਪਕ, ਤੈਨੀ[੧੫] ॥
ਅਨਲੀ ਅਨੀ ਖ਼ੰਜਰ ਸੇਲ ਗੈਨੀ[੧੬] ॥ ਮੁਸੈਕਲ ਜਿਲਾ ਆਬੀ ਸਾਨ ਰੈਨੀ[੧੭] ॥
ਸੰਜ ਜਲਵਾਰ ਜਗਮਗ ਜਰਤ ਐਨੀ[੧੮]B ॥
ਸਮੁਹਾਯ ਸਮਰ ਸੁਰ ਅਸੁਰ ਲੁਝੈਨੀ[੧੯] ॥੬॥੩੬੦॥੨੬੭੯॥

ਸੋਹੈ ਸਿਰ ਮੌਰ ਲਾਲਨ ਮਾਲ ਜਾਂ ਵਰ[੨੦] ॥ ਕਲਗੀ, ਜਿਗਾ, ਭੂਸਨ-ਅਨਿਕ ਛਾਵਰ[੨੧] ॥
ਢੁਰਿਤ ਸਿਰ ਛਤ੍ਰ ਫਨੀਅਰ-ਮਨਿ-ਫਨਾਵਰ[੨੨] ॥ ਜੜਾਵੈ ਰਤਨ ਪੁੰਜਨ ਦੁਰ ਯਕਤਾ-ਵਰ[੨੩] ॥
ਛਟਾ ਸਸਿ ਦਮਕ ਮੁਕਤਾਹਲ ਇਕਾਵਰ[੨੪] ॥ ਖੰਨਾ, ਮਾਨਿਕ-ਅਜਾਯਬ ਹੀਰ ਪਾਵਰ[੨੫] ॥
ਪ੍ਰਭਾ ਮਨਿ ਬਿੰਦ ਦੁਤਿ ਕਰ ਬਸਨ ਗਾਵਰ[੨੬] ॥
ਛਬੀਲੇ ਛਕੇ ਸੁਰ ਅਸੁਰਨ ਲੁਝਾਵਰ[੨੭] ॥੭॥੩੬੧॥ ੨੬੮੦॥ ਸਪੂਕ ੧ ॥

---

੧. ਸੋਲ੍ਹਾਂ ਰਾਜਕੁਮਾਰ ਅਤੇ ਮੰਤ੍ਰੀ। ੨. ਹੇ ਬੁਧਵੰਤ। ੩. ਪਹਿਲੋਂ ਦੈਂਤ ਨਾਮਾ ਦੀ ਲੜੀ ਵਿੱਚ। ੪. ਵਾਯੂ ਵਾਂਗੂ ਛੇਤੀ ਦੋੜਨ ਵਾਲਿਆਂ ਘੋੜਿਆਂ ਤੇ ਚੜੇ। ੫. ਖੰਭਾਂ ਵਾਲੇ ਕੱਛ ਦੇਸ਼ ਦੇ, ਦਰਿਯਾਈ ਰੰਗ ਵਾਲੇ ਘੋੜੇ ਵਿਰਾਜਦੇ ਸਨ। ੬. ਹਵਾ ਨਾਲ ਉੱਡਣ ਵਾਲੇ (ਦੁਲਦੁਲ) ਘੋੜੇ ਅਤੇ ਹਾਥੀ ਦੋੜਦੇ ਹਨ। ੭. ਕ੍ਰੋਧਵੰਤ। ੮. ਤਿੱਖੀ ਤੋਂ ਤਿੱਖੀ ਬੱਲਮ। ੯. ਮਰਹਟੀ। ੧੦. ਨਾਸ਼ ਕਰਨਵਾਲੀ ਤਲਵਾਰਾਂ। ੧੧. ਭਾਰੀ। ੧੨. ਫੋਜੀ ਸ਼ਸਤ੍ਰ। ੧੩. ਕੁਹਾੜਾ। ੧੪. ਇਕ ਤਰਾਂ ਦਾ ਤੀਰ! ੧੫. ਤੇਜ਼ਮਯ, ਤੀਰ। ੧੬. ਅਗਨੀ ਵਾਲੀ (ਬੰਦੂਕ) ਤੀਰ, (ਖੰਜਰ) ਤਲਵਾਰਾਂ ਅਤੇ ਆਕਾਸ਼ ਵਿੱਚ ਫਿਰਨ ਵਾਲੇ ਨੇਜ਼ੇ। ੧੭. ਮਾਫ ਕੀਤੇ ਹੋਏ ਰੋਸ਼ਨ, ਆਬਦਾਰ ਅਤੇ ਸਾਣ ਤੇ ਰਗੜੇ ਹੋਏ। ੧੮. ਚਮਕਦਾਰ ਸੰਜੋਆਂ ਚੰਗੀ ਤਰਾਂ ਜਗਮਗ ਜਗਮਗ ਚਮਕਦੀਆਂ ਹਨ। ੧੯. ਲੜਨਵਾਲੇ। ੨੦. ਬਹਾਦਰਾਂ ਦਿਆਂ ਸਿਰਾਂ ਤੇ (ਮੌਰ) ਮੁਕਟ ਅਤੇ (ਗਲਾਂ ਵਿੱਚ) ਲਾਲਾਂ ਦੀਆਂ ਮਾਲਾਂ ਸੋਭਦੀਆਂ ਹਨ। ੨੧. ਸਜਾਏ ਹੋਏ ਹਨ। ੨੨. ਫਣਾਂ ਵਾਲਿਆਂ ਸੱਪਾਂ ਦੀਆਂ ਮਣੀਆਂ ਵਾਲੇ। ੨੩. ਸਮੁਦਾਯ ਰਤਨਾਂ ਨਾਲ ਜੜਾਊ ਅਤੇ ਸ਼੍ਰੇਸਟ ਲਾਸਾਨੀ ਮੋਤੀਆਂ ਵਾਲੇ। ੨੪. ਕੇਵਲ ਸਮੁੰਦ੍ਰੀ ਮੋਤੀਆਂ ਦੀ ਚਮਕ ਚੰਦ ਦੀ ਦਮਕ ਵਾਂਗੂ ਹੈ। ੨੫. ਪਾਏ ਹੋਏ ਹਨ ਉਹ ਵਸਤ੍ਰ ਜੋ ਪੈਰਾਂ ਦੇ ਹੇਠ ਵਛਾਏ ਜਾਂਦੇ ਹਨ। ੨੬. ਸਮੂਹ ਦਮਕੀਲ ਮਣੀਆਂ ਅਤੇ ਮਹਾਨ ਚਮਕਦਾਰ ਵਸਤ੍ਰ। ੨੭. ਦੇਵਤਿਆਂ ਅਤੇ ਦੈਂਤਾਂ ਦੇ ਯੋਧੇ ਸੋਹਣੇ ਸਜੇ ਹੋਏ ਹਨ।

Aਪਾ:-"ਸੁਭਟ ਸਾਵਤ" ਵੀ ਹੈ। Bਪਾ:-"ਸੰਜਲ ਜਲਵਾਰ ਜਗਮਗ ਜਟਤ ਰੈਨੀ" ਵੀ ਹੈ।

ਬਿਸਨੁਪਦ ਰਾਗ ਚੰਦ੍ਰ ਬਿੰਬ* ਅਬਜਾਤ ਹਿੰਦਵੀA , ਅਬ ਮੁਕਾਬਲੇ ਮੰ ਤ੍ਰਿਜਨ ਜੁੱਧ,
ਸਿਵ-ਬ੍ਰਹਮ ਭਾ ਸੁਰਗਨਾਨ ਸੰਗ[1] ਕਥਤੇ ॥

ਛੁਟੇ ਦੁਹੂੰ ਦਿਸ ਬਾਨਾ ॥ ਬਰਖਤ ਸਾਯਕ[2] ਨਾਨਾ ॥
ਹੋਤਿ ਟੰਕੋਰ ਕਮਾਨਾ ॥ ਭਟ ਦਿਸ ਭਟਨ ਸੰਧਾਨਾ ॥੧॥A ਸਾਨੀ A॥
ਪੰਛੀ[3] ਪਰੀ ਪਰਵਾਨਾ[4] ਬੇਧਿਤ ਜ਼ਿਰਹ[4], ਖ਼ਿਫਤਾਨਾ ॥
ਤਕ ਤਕ ਚੁਭਤ ਨਿਸਾਨਾ ਮਾਰ ਮਚੀ ਠਕੁਰਾਨਾ[5] ॥
ਰਨ ਦੇਵ ਅਦੇਵਨ ਠਾਨਾ ॥੧॥ ਰਹਾਉ ॥੨A ॥੧॥੩੬੨॥੨੬੮੧॥

ਬਿਸਨੁਪਦ ਚੰਦ੍ਰ ਬਿੰਬ ਅਬਜਾਤ ਹਿੰਦਵੀ ॥

ਧੁਕ ਧੁਕ ਉਠਤ ਕਬੰਧਾ[6] ॥ ਕਈ ਡਾਰਤਿ ਗ੍ਰੀਵਨ ਫੰਧਾ[7] ॥
ਕਈ ਜਮਧਰ ਸੇਲਨ ਬਿੰਦਾ[8] ॥ ਕੋਈ ਸਹਿਥੀ[9] ਪਟਾ ਭ੍ਰਮੰਦਾ ॥੧॥ ਸਾਨੀ ॥
ਕੋਊ ਛੋਹੀ, ਸੂਲ[10] ਚਲੰਦਾ ॥ ਕੋਈ ਗੂਫਨ ਗੁਰਜ ਫਿਕੰਦਾ ॥
ਕੋਈ ਸਿਲੀਮੁਖ ਘਾਵ ਕਰੰਦਾ[11]॥ ਭਟ ਦੇਵ ਅਦੇਵ ਲੁੜੰਦਾ[12]॥੨॥੨॥੩੬੩॥੨੬੮੨॥

---

੧. ਸ਼ਿਵ, ਬ੍ਰਹਮਾਂ ਅਤੇ ਸਾਰੇ ਦੇਵਤਿਆਂ ਨਾਲ ਹੋਇਆ। ੨. ਤੀਰ। ੩. ਚੱਲੇ। ੪. ਸੰਜੋਅ। ੫. ਬਾਦਸ਼ਾਹਾਂ ਦੀ, ਭਾਰੀ, ਮਹਾਨ। ੬.ਸਰੀਰ ਧੁਣਧੁਣੀਆਂ ਲੈਂਕੇ ਉਠਦੇ ਹਨ, (ਗਿਲਾਨੀ ਔਂਦੀ ਹੈ)। ੭. ਕਈ ਗਰਦਨਾਂ ਵਿੱਚ ਫਾਹੀਆਂ ਪੌਂਦੇ ਹਨ। ੮. ਕਟਾਰਾਂ ਅਤੇ ਸਮੁਦਾਯ ਨੇਜ਼ਿਆਂ ਨੂੰ ਚਲੌਂਦੇ ਹਨ। ੯. ਬਰਛੀ। ੧੦. ਇਕ ਤਰਾਂ ਦਾ ਤੀਰ। ੧੧. ਕਈ ਤੀਰਾਂ ਦੇ ਵਾਰ ਕਰਦੇ ਹਨ। ੧੨. ਦੇਵਤਿਆਂ ਅਤੇ ਦੈਂਤਾਂ ਦੇ ਯੋਧੇ ਲੜਦੇ ਹਨ।

A ਕਈਆਂ ਬੀੜਾਂ ਵਿੱਚ" ਅਬਯਾਤ ਹਿੰਦਵੀ" "ਸਾਨੀ" ਅਤੇ ਪੌੜੀਆਂ ਦੇ ਅੰਕ ਵੀ ਨਹੀ ਹਨ। ਦੇਖੋ ਸ੍ਰੀ ਨਾਨਕਿ-ਆਣੇ ਆਦਿਕ ਬੀੜਾ। ਪ੍ਰੰਤੂ ਸਾਡੀ ਸ਼ੁਧ ਬੀੜ ਵਿੱਚ ਮੌਜੂਦ ਹਨ।

* ਅਜ ਕਲ 'ਚੰਦ੍ਰ ਬਿੰਬ' ਨੂੰ 'ਚੰਦ੍ਰਕਾਂਤ' ਰਾਗ ਮੰਨਿਆ ਜਾਂਦਾ ਹੈ। ਇਹ ਰਾਗ ਤਿੰਨ ਪ੍ਰਕਾਰ ਦਾ ਹੈ।

(ੳ) ਕਲਜਾਣ ਠਾਟ ਦਾ ਸ਼ਾਡਵ ਸੰਪੂਰਣ ਰਾਗ ਚੰਦ੍ਰਕਾਂਤ ਹੈ। ਇਸ ਦੀ ਆਰੋਹੀ ਵਿਚ ਮਧਯਮ ਵਰਜਿਤ ਹੈ ਅਤੇ ਅਵਰੋਹੀ ਵਿਚ ਮਧਜਮ ਹੀ ਤੀਬ੍ਰ ਹੈ ਵਾਦੀ ਗਾਂਧਾਰ ਅਤੇ ਸੰਵਾਦੀ ਨਿਸ਼ਾਦ ਹੈ। ਰਾਤ ਦੇ ਪਹਿਲੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ — ਸ ਰ ਗ ਮ ਧ ਨ ਸ।
ਅਵਰੋਹੀ— ਸ ਨ ਧ ਪ ਮੇ ਗ ਰ ਸ।

ਦੋਹਰਾ। ਕਲਜਾਨਹਿੰ ਕੇ ਮੇਲ ਮੇ, ਚੜਤੇ ਮਧਜਮ ਹਾਨਿ।
ਮਾ ਤੀਵਰ ਸੰਵਾਦਿ 'ਗ ਨਿ', ਚੰਦ੍ਰਕਾਂਤ ਪਹਿਚਾਨਿ।

(ਰਾਗ ਕੋਸ਼)

(ਅ) ਦੱਖਣੀ ਪ੍ਰਥਾ ਦੀ ਹਨੁਮੱਤ ਟੋਡੀ ਠਾਟ ਦੇ ਮੇਲ ਤੋਂ ਉਪਜਿਆ ਹੋਇਆ ਚੰਦ੍ਰਕਾਂਤ ਸੰਪੂਰਣ ਹੈ।

ਆਰੋਹੀ — ਸ ਰ ਗ ਮ ਪ ਧ ਨ ਸ।
ਅਵਰੋਹੀ— ਸ ਨ ਧ ਪ ਮ ਗ ਰ ਸ।

(ੲ) ਮੇਚ ਕਲਜਾਣੀ ਦੱਖਣੀ ਠਾਟ ਤੋਂ ਪੈਦਾ ਹੋਇਆ ਹੋਇਆ 'ਚੰਦ੍ਰਕਾਂਤ' ਸੰਪੂਰਣ ਰਾਗ ਹੈ।

ਆਰੋਹੀ—ਸ ਰ ਗ ਮ ਪ ਧ ਨ ਸ।
ਅਵਰੋਹੀ—ਸ ਨ ਧ ਪ ਮ ਗ ਰ ਸ।

ਬਹੁ ਘਾਵਤ ਸੂਲ ਤ੍ਰਿਸੂਲਾ ॥ ਛਿਤ ਭ੍ਰਮਤ ਬੇਗ ਬਘੂਲਾ[1] ॥
ਪੁਨ ਪੁਨ ਉਠਤ ਸਹ ਸੂਲਾ[2] ॥ ਛਾਡਤ ਘੋਰ ਜੰਬੂਲਾ[3] ॥੧॥ ਸਾਨੀ* ॥
ਬਿਛੂਆ, ਸੈਫ ਸੈਕੀਲਾ[4] ॥ ਬਾਹਤ ਛੈਲ-ਛਬੀਲਾ[5] ॥
ਬਖਤਰ, ਜ਼ਿਰਹ ਕਟੀਲਾ[6] ॥ ਘਾਵਤ ਘਾਯ ਹਠੀਲਾ ॥੨॥੩॥੩੬੪॥੨੬੮੩॥
ਦੂਹੁੰ ਦਿਸ ਚਲੀ ਤਰਵਾਰਾ ॥ ਸੂਰਨ ਸੂਰ ਪ੍ਰਚਾਰਾ ॥
ਬਾਹਤ ਸੈਫ ਦੁਧਾਰਾ ॥ ਜ਼ਖਮੀ ਭੇ ਸਰਦਾਰਾ ॥੧॥ ਸਾਨੀ ॥
ਪੁਨ ਪੁਨ ਕਰਤ ਪ੍ਰਹਾਰਾ[7] ਝੜ ਝੜ ਪੜਤ ਅੰਗਾਰਾ[8]
ਸਾਯਕ ਸੂਲ ਕਟਾਰਾ ਸ੍ਰੋਣਤ ਛੁਟਤ ਫੁਹਾਰਾ ॥੨॥
ਰਨ ਦੇਵ ਅਦੇਵ ਪਵਾਰਾ ॥ ਸੁਨ ਸੱਜਨ ਪ੍ਰਾਨ ਅਧਾਰਾ A
ਜੋ ਯਹਿ ਸੁਨਹਿ ਪਵਾਰਾ ॥ ਤਿਸ ਜਨਮ ਨ ਬਾਰੰਬਾਰਾ ॥੧॥ਰਹਾਉ॥੪॥੩੬੫॥੨੬੮੪॥

ਬਿਸਨੁਪਦ ਚੰਦ੍ਰ ਬਿੰਬ ॥

ਹਵ ਤੁੰਮਲ ਦਾਰੁਨ ਰੱਚੇ[9] ॥ ਤਹਿ ਦੇਵ ਅਦੇਵੰ ਮੱਚੇ
ਤਨ ਘਾਯਨ ਤੀਰਨ ਖੱਚੇ[10] ॥ ਭਟ-ਹਯ-ਜੁਤ ਰਨ ਛਿਤ ਨੱਚੇ[11] ॥੧॥ ਸਾਨੀ ॥
ਮੁਖ ਸ੍ਰੋਣਤ ਨੈਨਨ ਤੱਚੇ[12] ॥ ਤਹਿ ਸ੍ਰੋਣਤ ਜੁੱਗਨਿ ਅੱਚੇ[13] ॥
ਪਖਰੀਏ ਸਾਵਤ ਸੁੱਚੇ[14] ॥ ਭਟ ਜੁੱਧ ਬਿਰੁੱਧਹ ਮੱਚੇ ॥੨॥੫॥੩੬੬॥੨੬੮੫॥
ਕੋ ਬ੍ਰਿਖਭਿ ਕੁਰੰਗ ਕੁਦਾਯ[15] ॥ ਕੋ ਉਚਸ੍ਰਵਾ[16] ਰਨ ਧਵਾਯ ॥
ਕੋ ਮੂਖਕ[17] ਮੋਰ ਭਜਾਯ ॥ ਕੋਈ ਹੰਸ-ਮਰਾਲ[18] ਸੁਹਾਏ ॥੧॥ ਸਾਨੀ ॥
ਕੋ ਮਹਖਿ[19] ਬਯਾਘ੍ਰ[20] ਮਟਕਾਏ[21]॥ ਕੋਈ ਸਫਰੀ ਖਿੰਗ[22] ਖ਼ੁਨਸਾਏ[23] ॥
ਕੋਈ ਸਉਡੀ ਮਦੀ ਪਿਲਾਏ[24] ॥ ਘਿਰ ਲੀਨੋ ਮੰਤ੍ਰਿਜਨ ਜਾਏ ॥੨॥
ਰਨ ਪ੍ਰਬਲ ਭਏ ਸੁਰਰਾਏ ॥੧॥ਰਹਾਉ॥੬॥੩੬੭॥੨੬੮੬॥

---

੧. ਵਾਵਰੋਲੇ ਵਾਂਗੂ ਛੇਤੀ ਛੇਤੀ ਜ਼ਮੀਨ ਤੇ ਘੁੱਮਦੇ ਹਨ। ੨. ਤੀਰਾਂ ਨੂੰ ਸਹਾਰ ਕੇ, ਦੁੱਖ ਸਹਿਤ। ੩. ਬੰਦੂਕਾਂ ੪. ਸਿਕਲ ਕੀਤਾ ਹੋਇਆ ਸਾਫ ਚਮਕੀਲ ੫. ਸੋਹਣੇ ਜੁਆਨ ਵਾਹੁੰਦੇ ਹਨ। ੬. ਬਕਤਰਾਂ ਅਤੇ ਜ਼ਿਰਾਂ ਨੂੰ ਕੱਟਣ ਵਾਲੇ। ੭. ਵਾਰ। ੮. ਤਲਵਾਰਾਂ ਥੇ ਢਾਲਾਂ ਦੇ ਵੱਜਣ ਨਾਲ ਚਿਗਿਆੜੇ ਝੜ ਝੜ ਪੈਂਦੇ ਹਨ, ਸੰਜੋਆਂ ਝੜ ਝੜ ਪੈਂਦੀਆਂ ਹਨ। ੯. ਭਾਰੀ ਭਯਾਨਕ ਜੰਗ ਵਿੱਚ ਲਗ ਗਏ। ੧੦. ਸ਼ਰੀਰ ਤੀਰਾਂ ਦਿਆਂ ਘਾਵਾਂ ਨਾਲ ਭਰ ਗਏ। ੧੧ ਘੋੜਿਆਂ ਸਮੇਤ ਸੂਰਵੀਰ ਮੈਦਾਨ ਜੰਗ ਵਿੱਚ ਕੁੱਦੇ। ੧੨. ਲਾਲ ਮੂੰਹ ਤੇ ਲਾਲ ਹੀ ਨੇਤ੍ਰ ਕਰਕੇ ਵੇਖਦੇ ਹਨ। ੧੩. ਯੁੱਧ ਭੂਮਿ ਵਿੱਚ ਯੋਗਣੀਆਂ ਲਹੂ ਪੀਂਦੀਆਂ ਹਨ। ੧੪. ਪਵਿਤ੍ਰ ਰਾਜਕੁਮਾਰ ਘੋੜਸ੍ਵਾਰ। ੧੫. ਕੋਈ ਬੈਲ ਅਤੇ ਕੋਈ ਮ੍ਰਿਗਾਂ ਨੂੰ ਕੁਦੋਂਦਾ ਹੈ। ੧੬. ਘੋੜਾ, ਸੂਰਜ ਦਾ ਘੋੜਾ। ੧੭. ਚੂਹਾ। ੧੮. ਸਫੈਦ ਹੰਸ। ੧੯. ਮਹਿਆਂ। ੨੦. ਬਘਿਆੜ, ਸ਼ੇਰ। ੨੧. ਮਿਜ਼ਾਜ ਨਾਲ ਤੋਰੇ। ੨੨. ਤੇਜ਼ ਚਲਣ ਵਾਲੇ ਘੋੜਿਆਂ ਨੂੰ। ੨੩ ਛੇੜਦਾ ਹੈ। ੨੪. ਕੋਈ ਸ਼ਰਾਬੀ ਹਾਥੀਆਂ ਨੂੰ ਭਜੋਂਦਾ ਹੈ।

Aਪਾ:—"ਭੇਰਨ ਜਨ ਪ੍ਰਾਨ ਅਧਾਰਾ" ਵੀ ਹੈ।

* ਇਹ "ਸਾਨੀ" ਪਦ ਸਾਰੀਆਂ ਬੀੜਾਂ ਵਿੱਚ ਦੀ ਹੈ।

ਬਿਸਨੁਪਦ ਚੰਦ੍ਰ ਬਿੰਬ ॥

ਕਹੁੰ ਭਾਲ ਤਕਾ ਸਰ ਡਾਰਜੋ[1] ॥ ਕਹੁੰ ਕੰਠਨ ਫਾਸੀ ਪਾਰਜੋ[2] ॥
ਕਹੁੰ ਸੀਨੇ ਸਾਂਗ ਪ੍ਰਹਾਰਜੋ[3] ॥ ਕਹੁੰ ਨਾਭ ਕਮਲ ਉਰ ਫਾਰਜੋ[4] ॥੧॥ ਸਾਨੀ ॥
ਕਹੁੰ ਪਹਿਲੂ ਬਜ੍ਰ ਪ੍ਰਹਾਰਜੋ[5] ਕਹੁੰ ਮੁੰਡੀ ਚਕ੍ਰ ਉਤਾਰਜੋ[6] ॥
ਕਹੁੰ ਕਟਿ ਤੇ ਉਭਜ ਬਿਦਾਰਜੋ[7] ॥ ਭਟ ਮੰਤ੍ਰਿਜਨ ਸਮਰ ਸੰਘਾਰਜੋ[8] ॥
ਰਨ ਜੀਤਜੋ ਜੈ ਜੈਕਾਰਜੋ ॥ ਸੁਰ ਜੈ ਜੈਕਾਰ ਉਚਾਰਜੋ ॥੧॥ਰਹਾਉ॥੭॥੩੬੯੮॥੨੬੮੭॥ ਸਪੂਕ ੧॥

ਇਤਿ ਖੋੜਸ ਮੰਤ੍ਰੀ ਬੀਰਜ-ਨਾਦ ਭਟ ਸਨਮੁਖ ਸਮਰ ਜੂਝਤ ਭਏ ਸਿਵ ਬ੍ਰਹਮਾ ਰਵਿ ਇੰਦ੍ਰ ਗਨੇਸ ਆਦਿ ਪ੍ਰਧਾਨ ਮੁਖ ਜੋਧਾ ਸ੍ਰੀ ਸਰਬਲੋਹ ਤੇ ॥

ਅਥ ਸ੍ਰੀ ਸਰਬਲੋਹ ਜੁੱਧ ਬੀਰਜ ਨਾਦ ਪ੍ਰਤਿ[9] ਕਥਤੇ, ਤ੍ਰਬਲਿ, ਬਿਸਨੁਪਦ ਰਾਗ ਸਰਸਥਾਨ*

ਕਬਿਬਾਚ ॥ ਜੂਝ ਗਏ ਭਟ ਸ੍ਵਾਮਿ ਕੇ ਕਾਰਜਿ[10], ਲਾਜ ਰਖਜੋ ਰਣ ਆਵਨ ਕੀ ॥
ਚੁਕਾਯ ਦਜੋ ਰਿਨ[11] ਸੇਵਹਿ ਕੋ ਤਿਨ, ਆਨ ਰਹੀ ਸਮੁਹਾਵਨ ਕੀ[12] ॥
ਸੁਰ ਹਾਥ ਮਰੇ, ਭਵ ਪਾਰ ਪਰੇ[13], ਸਫਲੋ ਜਗ ਸੂਰ ਕਹਾਵਨ ਕੀ[14] ॥
ਹਰਿ ਧਾਮ ਗਏ, ਸੁ ਪ੍ਰਾਰੰਗਤਿ ਭੇ[15], ਬਰ ਪਾਵਤ ਭੇ ਮਨ ਭਾਵਨ ਕੀ ॥੧॥੩੬੯੯॥੨੬੮੮॥
ਪਹੁੰਚਿ ਲੈ ਗੰਧ ਸੁਗੰਧਨ ਫੂਲਨ, ਹੂਰਨ ਬ੍ਰਿੰਦਨ ਆਵਤਿ ਭੀ[16] ॥
ਕੁੰਕਮ, ਮ੍ਰਿਗਮਦ ਛੀਂਟ ਭਲੀ ਬਿਧਿ[17], ਮੰਗਲਚਾਰ ਗਵਾਵਤਿ ਭੀ ॥
[18]ਕੰਗਨਾ ਕਰ ਬਿਵਾਹ ਬੰਧਜੋ ਕਰ ਭੂਪ,ਸਿਰ ਅੱਛਤ ਤੇਲ ਤਿਲਾਵਤਿ ਭੀ[19]॥
ਰਾਗ ਪਰੀ ਸਖਿ ਬਜਾਹ ਰਚਜੋ[20],ਭਟ ਹਿਲਮਿਲ ਕਾਜ ਸੁਹਾਵਤਿ ਭੀ[21]॥੨॥੩੭੦੦॥੨੬੮੯॥
ਹੂਰ ਸੁਜੰਬਰ ਠਾਟ ਠਟਜੋ ਸਭਿ[22], ਦੂਲਹਿ ਦੁਲਹਨਿ ਭਾਵਤਿ ਭੀ[23] ॥
ਸਿਰਮੌਰ[24], ਬੰਧਾਯ ਰਚਾਯ ਸੁਜੰਬਰ, ਭਾਗ ਭਰੀ ਬਰ ਪਾਵਤਿ ਭੀ[25] ॥

---

੧. ਕਿਸੇ ਨੇ ਮੱਥੇ ਦਾ ਨਿਸ਼ਾਨਾ ਬੰਨ ਕੇ ਤੀਰ ਚਲਾਇਆ । ੨. ਪਾ ਦਿੱਤੀ । ੩. ਮਾਰੀ । ੪. ਕਿਸੇ ਨੇ ਨਾਭੀ ਦਾ ਕਮਲ ਅਤੇ ਛਾਤੀ ਵੀ ਪਾੜ ਦਿੱਤੀ । ੫.ਕਿਸੇ ਨੇ ਵੱਖੀ ਵਿੱਚ ਬਜ੍ਰ ਮਾਰਿਆ । ੬.ਕਿਸੇ ਨੇ ਚਕ੍ਰ ਨਾਲ ਸਿਰ ਲਾਹ ਦਿਤਾ । ੭. ਕਿਸੇ ਨੇ ਲੱਕ ਤੋਂ ਦੋ (ਟੁਕੜੇ) ਕਰ ਕੇ (ਬਿਦਾਰਜੋ) ਸੁੱਟ ਦਿੱਤਾ । ੮. (ਇੰਦ੍ਰ ਦਿਆਂ) ਯੋਧਿਆਂ ਨੇ (ਦੈਂਤ ਰਾਜ ਦੇ) ਮੰਤ੍ਰੀਆਂ ਨੂੰ ਜੰਗ ਵਿੱਚ ਹੀ ਮਾਰ ਦਿੱਤਾ ।੯. ਨਾਲ । ੧੦. ਮਾਲਕ ਦੇ ਵਾਸਤੇ । ੧੧. ਕਰਜ਼ ਭਾਰ । ੧੨.ਉਨਾਂ ਦੇ (ਜੰਗ ਵਿੱਚ) ਸਾਮਣੇ ਹੋਣ ਦੀ ਸ਼ਾਨ ਰਹਿ ਗਈ ।੧੩.ਦੇਵਤਿਆਂ ਦੇ ਹੱਥੋਂ ਮਰ ਕੇ ਸੰਸਾਰ ਤੋਂ ਪਾਰ ਹੋ ਗਏ । ੧੪. ਸੂਰਵੀਰ ਕਹਾਵਣ ਨੂੰ ਸੰਸਾਰ ਵਿੱਚ ਸਫਲ ਕੀਤਾ ਹੈ । ੧੫. ਉੱਤਮ ਮੁਕਤ ਹੋਏ ਹਨ । ੧੬. ਸਮੂਹ ਹੂਰਾਂ ਹੱਥਾਂ ਵਿੱਚ ਸੁਗੰਧੀਆਂ ਅਤੇ ਫੁੱਲਾਂ ਨੂੰ ਲੈ ਕੇ (ਮੈਦਾਨ ਜੰਗ ਵਿੱਚ) ਆਈਆਂ । ੧੭ ਕੇਸਰ ਤੇ ਕਸਤੂਰੀ ਨੂੰ ਚੰਗੀ ਤਰਾਂ ਛਿੜਕਾ ਕੇ । ੧੮. (ਮਾਨੋਂ ਕਿ) ਵਿਆਹ ਦਾ ਕੰਗਣਾ ਮੰਨ ਕੇ ਵੀਰਜਨਾਦ ਦੇ ਹੱਥ ਨਾਲ (ਹੂਰਾਂ ਨੇ) ਬੰਨ ਦਿੱਤਾ ਹੈ (ਜੰਗ ਦਾ ਕੰਗਣਾ) । ੧੯. ਸਿਰ ਉੱਤੇ ਚਾਵਲ ਅਤੇ ਤੇਲ ਨੂੰ ਪਾਇਆ ਹੈ । ੨੦. ਪਰੀਆਂ ਨੂੰ ਖੁਸ਼ੀ ਹੋਈ ਕਿ ਸਖੀਆਂ ਨੇ ਵਿਆਹ ਆਰੰਭਿਆ ਹੈ । ੨੧. ਯੋਧਿਆਂ ਨਾਲ ਰਲ ਮਿਲ ਕੇ ਕਾਰਜ ਵਿੱਚ ਸੋਭਨੀਕ ਹੋਈਆਂ । ੨੨. ਹੂਰਾਂ ਨੇ ਸੁਤੰਤ੍ਰ ਵਿਆਹ ਦਾ ਸਾਜ ਸਾਜਿਆ ।੨੩.ਲਾੜੇ ਨੂੰ ਇਸਤ੍ਰੀਆਂ ਚੰਗੀਆਂ ਲਗੀਆਂ ੨੪.ਮੁਕਟ ।੨੫.ਪੂਰੇ ਭਾਗਾਂ ਵਾਲੀਆਂ ਨੇ ਪਤੀ ਨੂੰ ਪਾਇਆ ।

* 'ਸਰਸਥਾਨ' ਰਾਗ ਦੀ ਵਿਚਾਰ ਪਿੱਛੇ ਲਿਖ ਆਏ ਹਾਂ ।

ਸਾਜ ਜਨੇਤਿਨ ਗਾਯ ਬਧਾਵਹਿ[੧], ਦੂਲਹ ਪਾਗ ਬੰਧਾਵਤਿ ਭੀ ॥
[੨]ਬਹੁ ਰਾਗਨਿ ਦੁੰਦਭਿ ਚਾਰੁ ਸੁ ਮੰਗਲ, ਗਾਰਨਿ ਗਾਰ ਦਿਵਾਵਤਿ ਭੀ ॥੩॥੩੭੧॥੨੬੯੦॥
ਛੂਟਤਿ ਫੂਲ ਹਵਾ ਕਚਨਾਰ[੩], ਸਿੰਗਾਰ ਕੈ ਦੂਲਹ ਲਜਾਵਤਿ ਭੀ ॥
[੪]ਲਵੰਗ ਲਤਾ ਤਰੁ ਪਲਵ ਮੰਗਲ, ਫੂਲਨ ਮੇਹ ਬਰਸਾਵਤਿ ਭੀ ॥
ਕੇਸਰ ਅਗਰਸਹਾਬ ਗੁਲਾਬਨ[੫], ਸ੍ਰੀਖੰਡ[੬] ਸੁਭ ਛਿੜਕਾਵਤਿ ਭੀ ॥
ਗਾਯ ਬਜਾਯ ਰਿਝਾਯ ਬਰਾਤਿਨ[੭], ਦੂਲਹ ਦ੍ਵਾਰ ਲਗਾਵਤਿ ਭੀ[੮] ॥੪॥੩੭੨॥੨੬੯੧॥

ਬਿਸਨੁਪਦ ਸਰਸਬਾਨ ਤ੍ਰੁ ਬਲਿ ॥

ਦੀਪ ਜਗਾਯ ਕੈ ਵਾਰ ਕੈ ਪਾਨਿਨ[੯], ਨੌਸ਼ਹਿ[੧੦] ਕੰਠ ਲਗਾਵਤਿ ਭੀ ॥
ਬੁਲਾਯ ਬਿਰੰਚਿ[੧੧] ਪਢਾਯ ਸੁ ਮੰਗਲ, ਫੇਰਤ-ਲਾਵ[੧੨] ਦਿਲਾਵਤਿ ਭੀ ॥
ਸੁਹਾਗ ਬਢਜੋ[੧੩] ਹੈ ਸੁਹਾਗਿਨ ਕੋ. ਤਿਨ ਭਾਗ ਬਡੇ ਬਰ ਪਾਵਤਿ ਭੀ ॥
ਦਾਨ ਘਨੇ ਮਨਿ ਲਾਲ ਨਿਛਾਵਰ[੧੪] ਅਰਬਨ ਖਰਬ ਲੁਟਾਵਤਿ ਭੀ ॥
"ਭਿਛਕਨ[੧੫] ਦਾਨ ਦਿਵਾਵਤਿ ਭੀ ॥੧॥ਰਹਾਉ॥" ੫॥੩੭੩॥੨੬੯੨॥

ਬਿਸਨੁਪਦ ਸਰਸਬ਼ਾਨ ॥

ਬਜਾਹ ਬਧੂ ਸੁਰ ਗ੍ਰਾਮ ਬਸੇ ਭਟ[੧੬] ਮੋਖ ਪਰੰਗਤਿ[੧੭] ਪਾਵਨ ਕੀ ॥
ਸੀਸ ਦੇ ਸੂਰ ਬਰਜੋ ਜੁਵਤਿਨ[੧੮], ਰਚਿ ਸਮਰ ਸੁਜੰਬਰ ਛਾਵਨ ਕੀ[੧੯] ॥
ਅੰਬਰ ਰਾਜ ਲਹਜੋ ਪਦ ਦੇਵਤ[੨੦] ਮਾਥਹਿ ਛਤ੍ਰ ਸੁਹਾਵਨ ਕੀ ॥
ਪੂਰਨ ਸਮਰ ਸੁਜੰਬਰ ਸੁਭਟਨ[੨੧], ਮੰਤ੍ਰਿਜਨ ਸਮਰ ਜੁਝਾਵਨ ਕੀ[੨੨]॥੬॥੩੭੪॥੨੬੯੩॥
ਭਾਜ ਗਈ ਪ੍ਰਤਨਾ[੨੩] ਸਗਰੀ, ਨ੍ਰਿਪ ਤੀਰ ਤ੍ਰਾਸਿਤ ਰੋਵਤਿ ਸਾਰੀ[੨੪] ॥
ਜੂਝ[੨੫] ਕਥਾ ਕਹਿ ਮੰਤ੍ਰਿਜਨ ਕੀ, ਸਿਰ ਪਾਗ ਉਤਾਰ ਭੁਈਂ ਦੇ ਮਾਰੀ ॥
ਨਾਸ ਭਜੋ ਕੁਲਿ ਦਾਨਵ ਕੋ, ਸਭਿ ਪੌਰਖ[੨੬] ਹੀਨਿ ਭਈ ਬਲ ਸਾਰੀ ॥
ਸਰਬਲੋਹ ਜਿਣਜੋ[੨੭]ਦਲ ਦੈਤ ਝਿਣਜੋ[੨੮],ਸੁਰ ਦੀਨੁ ਖਪਾਯ ਸਭੇ ਪਰਿਵਾਰੀ[੨੯]॥੭॥੩੭੫॥੨੬੯੪॥

---

੧. ਬਰਾਤ (ਜੰਞ) ਸਜਦੀ ਹੈ, ਲਾੜੇ ਨੂੰ ਪੱਗ ਬਨ੍ਹਾਉਂਦੀਆਂ ਹਨ ਅਤੇ ਖੁਸ਼ੀ ਦੇ ਗੀਤ ਗਾਉਂਦੀਆਂ ਹਨ। ੨.-੩. ਫੂਲ ਹਵਾਈ ਅਤੇ ਕਚਨਾਰ (ਇਹ ਆਤਸ਼ਬਾਜ਼ੀ ਦੇ ਸਾਜ) ਛੁਟਦੇ ਹਨ। ੪. ਲੌਂਗ ਬਿੜ੍ਹਾਂ ਦੇ ਪੱਤੇ ਅਤੇ ਵੇਲਾਂ ਦੇ ਫੁਲਾਂ ਦੇ ਮੀਂਹ ਵਰ੍ਹਾਏ। ੫. ਕੇਸਰ ਅਤੇ ਗੁਲਾਬ ਦੇ ਮੇਘ (ਵਰਸਾਏ)। ੬. ਚੰਦਨ। ੭. ਜਾਂਞੀਆਂ ਨੂੰ। ੮. ਲਾੜੇ ਨੂੰ ਨਾਲ ਲੈ ਲਿਆ। ੯. ਪਾਣੀਆਂ ਨੂੰ (ਉਤੋਂ ਦੀ) ਵਾਰ ਕੇ। ੧੦. (ਸਾਰੇ ਨੌਜੁਆਨ ਦੂਲਹਾ ਪਤੀ) ਮਾਲਿਕ ਨੂੰ। ੧੧. ਬ੍ਰਹਮਾ। ੧੨. ਫੇਰੇ ਲੈਂਦੀਆਂ ਹਨ। ੧੩. ਆਨੰਦ ਵਧ ਗਿਆ। ੧੪.ਮਣੀਆਂ ਅਤੇ ਲਾਲਾਂ ਦੇ ਬਹੁਤੇ ਦਾਨ ਵਾਰ ਕੇ। ੧੫. ਮੰਗਤਿਆਂ ਨੂੰ। ੧੬. ਯੋਧੇ ਇਸਤ੍ਰੀਆਂ ਨੂੰ ਵਿਆਹ ਦੇਵ ਪੁਰੀ ਵਿੱਚ ਵਸੇ। ੧੭. ਕੇਵਲਜ ਮੁਕਤ। ੧੮ ਸੂਰਮਿਆਂ ਨੇ ਸਿਰ ਦੇ ਕੇ ਇਸਤ੍ਰੀਆਂ ਨੂੰ ਵਿਆਹਿਆ। ੧੯. ਵੇਦੀ ਨੂੰ। ੨੦. ਆਕਾਸ਼ ਦਾ ਰਾਜ ਅਤੇ ਦੇਵਪਨੇ ਦਾ ਦਰਜਾ ਲਿਆ। ੨੧-੨੨ ਮੰਤ੍ਰੀਆਂ ਯੋਧਿਆਂ ਦਾ ਜੰਗ ਰੂਪ ਸੁਜੰਬਰ ਜਿਹੜੇ ਜੰਗ ਵਿੱਚ ਮਰ ਗਏ ਹਨ। ੨੩. ਫੌਜ।੨੪.ਰਾਜੇ ਪਾਸ ਡਰੀ ਹੋਈ ਸਾਰੀ ਹੀ ਰੋਂਦੀ ਹੈ। ੨੫.ਲੜਾਈ ਦੀ ਮਰਨ ਦੀ। ੨੬. ਤਾਕਤ ੨੭. ਜਿੱਤਿਆ। ੨੮. ਦੈਂਤਾਂ ਦਾ ਦਲ ਕਮਜ਼ੋਰ ਹੋ ਗਿਆ ਹੈ। ੨੯. ਦੇਵਤਿਆਂ ਨੇ ਸਾਰੇ ਹੀ ਪਰਿਵਾਰ ਨੂੰ ਖਪਾ ਦਿੱਤਾ ਹੈ।

ਬਿਸਨੁਪਦ ਰਾਗ ਸਰਸਬਾਨ ਕਵ੍ਯੋਵਾਚ ॥

ਜਥਾ ਮਤਿ ਜੁੱਧ ਬਿਰੁੱਧ ਹਕੀਕਤ[1], ਦਲ ਦੇਵ ਅਦੇਵਨ ਕੀਨੋ[2] ॥
ਰਾਗ, ਰਾਗਨੀ, ਛੰਦ ਰਸੀਲੇ[3], ਕਥਾ ਪੁਨੀਤਿ[4] ਨਵੀਨੋ ॥
ਤ੍ਰ ਪ੍ਰਤਾਪ ਬਲਿ ਭਾਖ[5] ਸੁਨਾਯੋ, ਮੰਤ੍ਰਿ-ਸਮਰ ਸੁਖੀਨੋ[6] ॥
ਭਾਰਥ ਬਿਜੈ ਜੁੱਧ ਪੁਰਖੋਤਮ[7],ਬਿਰਜਨਾਦ ਅਬ ਚੀਨੋ[8]॥੮॥੩੭੬॥੨੬੯੫॥ਅਸ੍ਰਕ ੧॥

ਬਿਸਨੁਪਦ ਰਾਗ ਕਮਲ* ਕਵਿ ਉਵਾਚ ॥

ਡਾਟ ਉਠਯੋ ਨ੍ਰਿਪ ਸੇਨਹਿ ਕੋ, ਜਰ ਛਾਰ ਭਯੋ[9], ਉਰ ਸੂਲ ਸਮਾਯੋ[10] ॥
ਛੋਭ[11] ਕਰਯੋ ਸੁਤ[12] ਮੰਤ੍ਰਿਨ ਕੋ, ਤੋਊ ਨੈਨਨ ਸੋਂ ਨ੍ਰਿਪ-ਸ੍ਰੋਨ-ਚੁਆਯੋ[13] ॥
ਨਾਸ ਕਰਯੋ ਮਮ ਪੁਤ੍ਰਨ ਮੰਤ੍ਰਿਨ, ਸੈਨ ਸਮੂਹ ਸਵਾਰਨ ਘਾਯੋ ॥
ਓਜ ਬਢਯੋ ਸਭ ਕੇ ਅਤਿਸੈ[14] ਸਰਬਲੋਹ ਭੁਜਾਬਰ ਕੈ ਗਰਬਾਯੋ[15] ॥੧॥੩੭੭॥੨੬੯੬॥

ਬਿਸਨੁਪਦ ਕਮਲ ਬਿਜੋਗੀ† ॥

[16]ਜੀਤਿ ਲਯੋ ਬਹੁ ਬਾਰਿ ਸੁਰੇਸਹਿ, ਬਾਂਧ ਕੈ ਆਨ ਦਈ ਰਜਧਾਨੀ[17] ॥
ਦਸਨਨ ਤ੍ਰਿਣ ਖਹਾਯ ਸਠੈ[18] ਸਭਿ ਛੋਰ ਲਿਯੋ ਮਘਵਾ ਰਜਧਾਨੀ[19] ॥

---

੧-੨. ਜਿਸ ਤਰਾਂ ਦੀ (ਮੇਰੀ) ਬੁੱਧਿ ਹੈ-ਵਿਰੋਧੀਆਂ ਦੇ ਯੁੱਧ ਦੀ ਕਹਾਣੀ-ਦੇਵਤਿਆਂ ਅਤੇ ਦੈਂਤਾਂ ਦੇ ਦਲ ਦੀ ਰਚੀ ਹੈ। ੩. ਰਸ ਦਾਇਕ। ੪. ਪਵਿੱਤ੍ਰ। ੫. ਕਹਿ ਕੇ। ੬. ਮੰਤਰੀਆਂ ਦਾ ਸੁਖਦਾਈ ਜੰਗ। ੭-੮ ਸ੍ਰੀ ਸਰਬਲੋਹ ਜੀ ਦਾ ਵਿਜਯ ਯੁੱਧ ਅਤੇ ਵੀਰਯਨਾਦ ਦਾ ਜੰਗ ਹੁਣ ਜਾਣੋ (ਅਰਥਾਤ, ਸੁਣੋ)। ੯. ਸੜ ਕੇ ਸੁਆਹ ਹੋ ਗਿਆ। ੧੦. ਛਾਤੀ ਵਿੱਚ ਸੂਲ ਭਰ ਗਿਆ। ੧੧. ਅਫਸੋਸ, ਪਸ਼ਚਾਤਾਪ। ੧੨. ਪੁਤ੍ਰ। ੧੩. ਰਾਜੇ ਲਹੂ ਚੁਆਇਆ, ਬਹੁਤ ਦੁੱਖ ਨਾਲ ਰੋਇਆ। ੧੪-੧੫. ਸਰਬਲੋਹ ਦਾ ਬਲ ਅਤੇ ਪ੍ਰਤਾਪ ਬਹੁਤ ਹੀ ਵਧ ਗਿਆ ਹੈ ਅਤੇ ਬਾਹੂਬਲ ਕਰ ਕੇ ਬਹੁਤ ਹੀ ਹੰਕਾਰੀ ਹੋ ਗਿਆ ਹੈ। ੧੬. (ਮੇਰੇ ਪੁਤ੍ਰਾਂ ਨੇ) ਇੰਦ੍ਰ ਨੂੰ ਬਹੁਤ ਵਾਰੀ ਜਿਤਿਆ ਸੀ। ੧੭. (ਅਤੇ ਇੰਦ੍ਰ ਨੂੰ) ਕੈਦ ਕਰ ਕੇ (ਮੈਨੂੰ ਰਾਜਧਾਨੀ) ਪਾਤਸ਼ਾਹੀ ਲਿਆ ਕੇ ਦਿੱਤੀ ਸੀ। ੧੮. ਮੂਰਖਾਂ (ਦੇਵਤਿਆਂ) ਨੂੰ ਦੰਦਾਂ ਨਾਲ ਤੀਲੇ ਤੁੜਵਾ ਕੇ। ੧੯. [illegible] ਦੀ ਸਾਰੀ ਹੀ ਬਾਦਸ਼ਾਹੀ ਨੂੰ ਖੋਹ ਲਿਆ।

* ਕਮਲ ਨਾਮ ਦਾ ਕੇਵਲ ਰਾਗ ਅਜ ਕਲ ਦੇ ਸੰਗੀਤ ਵਿਚ ਨਹੀਂ ਮਿਲਦਾ, 'ਕਮਲ ਰੰਜਨੀ' ਨਾਮ ਦਾ ਪ੍ਰਸਿੱਧ ਹੈ। ਇਹ ਬਿਲਾਵਲ ਠਾਟ ਦਾ ਔੜਵ ਸ਼ਾੜਵ ਰਾਗ ਹੈ। ਇਸ ਵਿੱਚ ਨਿਸ਼ਾਦ ਦੋਵੇਂ ਲਗਦੇ ਹਨ। ਆਰੋਹੀ ਵਿਚ ਰਿਸ਼ਭ ਤੇ ਮਧਯਮ ਵਰਜਿਤ ਹਨ। ਅਵਰੋਹੀ ਵਿਚ ਰਿਸ਼ਭ ਵਰਜਿਤ ਹੈ। ਵਾਦੀ ਧੈਵਤ ਸੰਵਾਦੀ ਗਾਂਧਾਰ ਹੈ। ਪ੍ਰਾਤਹਕਾਲ ਗਾਇਆ ਜਾਂਦਾ ਹੈ।

ਆਰੋਹੀ—ਸ ਗ ਪ ਧ ਨ ਸ।
ਅਵਰੋਹੀ—ਸ਼ ਨ ਧ ਨਾ ਪ ਮ ਗ ਸ।

ਦੋਹਰਾ ।ਚੜਤ ਰਿਸ਼ਭ ਮਧਯਮ ਵਰਜਿ, ਅਵਰੋਹਨਿ 'ਰੇ' ਨਾਹਿੰ।
ਦੋਨੋ 'ਨੀ' ਸੰਵਾਦਿ 'ਧ ਗ', ਕਮਲ ਰੰਜਨੀ ਮਾਹਿੰ। (ਰਾਗ ਕੋਸ਼)

ਨੋਟ—ਇਸ ਰਾਗ ਦੇ 'ਕਮਲ ਨਾਰਾਯਣੀ, ਕਮਲ ਮਨੋਹਰੀ, ਦੋ ਹੋਰ ਭੇਦ ਵੀ ਹਨ।

† 'ਕਮਲ ਬਿਯੋਗੀ' ਨਾਮ ਦਾ ਅਜ ਕਲ ਕੋਈ ਰਾਗ ਨਹੀਂ ਹੈ। ਇਹ ਕਮਲ ਤੇ ਵੈਰਾਗੀ ਰਾਗ ਨੂੰ ਮਿਲਾ ਕੇ ਸ੍ਰੀ ਗੁਰੂ ਜੀ ਨੇ ਉਚਾਰਨ ਕੀਤਾ ਹੈ 'ਬਿਯੋਗੀ' ਦਾ ਪ੍ਰਯਾਯ 'ਵੈਰਾਗੀ' ਹੈ। ਭੈਰਵ ਠਾਟ ਦਾ ਔੜਵ ਰਾਗ ਵੈਰਾਗੀ ਹੈ ਇਸ ☞

'ਲੂਟਿ ਭੰਡਾਰੁ ਸਭੀ ਘਰੁ ਬਾਰੁ, ਪਠੀ ਮਮ ਗ੍ਰੇਹ ਬਧੂ ਸੁਰਰਾਨੀ ॥
ਤੇ ਸੁਤ ਜੂਝ ਗਏ ਹਠ ਕੇ, ਪ੍ਰਿਯ ਪ੍ਰਾਨ ਦਜੇ ਕੁਲਿ ਲਾਜਹਿ ਜਾਨੀ ॥੨॥੩੭੮॥੨੬੯੭॥
ਜੀਤਿ ਕੇ ਦੇਸ ਬਿਦੇਸ ਤਿਹੂੰ ਪੁਰ, ਮਾਨ ਮਲਜੋ ਬਡਿ ਛਤ੍ਰਨ ਧਾਰੀ[2] ॥
ਬਾਂਧ ਗ਼ੁਲਾਮ ਕੇ ਦ੍ਵਾਰ ਰਖੀ-ਤਿਨ ਤ੍ਰੀਯਨ ਚੇਰਿ ਹ੍ਵੈ ਢੋਵਤਿ ਬਾਰੀ[3] ॥
ਆਨ ਮਨਾਯ ਜਗਾਤਿ ਲਈ[4], ਭਟ ਜੀਤਿ ਲਜੇ ਪ੍ਰਿਥ੍ਵੀ-ਪਤਿ ਸਾਰੀ[5] ॥
ਤੇਜ ਪ੍ਰਤਾਪ ਬਢਾਯ ਕੈ ਆਪੁਨੁ, ਜਾਤ ਭਏ ਮੁਹਿ ਤਾਤ ਬਿਸਾਰੀ[6] ॥੩॥੩੭੯॥੨੬੯੮॥
ਬੀਰਜਨਾਦ ਬਾਚ ਸੈਨਾ ਪਰਿਵਾਰ ਸੋਂ ਬਿਸਨੁਪਦ ਕਮਲ ॥
ਸਪਥ ਹੈ ਮੋਹਿ ਅਚਾਰਯ ਕੋ[7], ਤਿਨ ਵੈਰ ਲਏ ਬਿਨੁ ਪਾਨਿ[8] ਨ ਪੀਹੋਂ ॥
ਮਾਥ ਕਟੌਂ ਮਘਵਾ ਸੁਰ ਸੈਨਨ[9], ਸਰਬਲੋਹ ਆਦਿਕ ਜਾਨ ਨ ਦੀਹੋਂ ॥
ਕਾਗਨ, ਚੀਲਨ, ਸਜਾਰਨ, ਪੈ[10], ਨਿਜ ਹਾਥ ਸੋਂ ਮਾਸਨ ਤਾਸ ਲੁਟੈਹੋਂ
ਨਿਰਬੀਜ ਕਰੌ ਬਲਿ ਦੇਵਨ ਕੌ[11], ਤਬਹੀ ਜਗ ਬੀਰਜਨਾਦ ਕਹੈਹੋਂ ॥੪॥੩੮੦॥੨੬੯੯॥
ਬਿਸਨੁਪਦ ਕਮਲ ਬਿਜੋਗੀ ॥
ਤੋਖ ਕੈ[12] ਸੈਨ ਪਰਿਵਾਰ ਸਭੀ ਬਿਧਿ,ਰਨਿਵਾਸ ਤੇ ਆਦਿ ਤ੍ਰਿਯਾ ਸਭਿ ਤੋਖੋ ॥
ਬੀਤਿ ਗਏ ਤੇ ਨ ਆਇ ਮਿਲੇ, ਨਹਿ ਜੀਜਤਿ ਹੈਂ ਤਿਨ ਕੇ ਮੁਖ ਦੇਖੋ ॥

---

੧. (ਮੇਰੇ ਪੁਤ੍ਰਾਂ ਨੇ ਇੰਦ੍ਰ ਦੇ) ਸਾਰੇ ਹੀ ਭੰਡਾਰ ਅਤੇ ਘਰ ਬਾਰ ਨੂੰ ਲੁਟ ਕੇ ਇੰਦ੍ਰ ਦੀਆਂ ਰਾਣੀਆਂ ਮੇਰੇ ਘਰ ਵਿੱਚ ਗ਼ੁਲਾਮ ਇਸਤ੍ਰੀਆਂ (ਬਣਾ ਕੇ) ਭੇਜੀਆਂ। ੨. ਵਡੇ ਛਤ੍ਰਧਾਰੀਆਂ ਦਾ ਅਭਿਮਾਨ ਨਾਸ਼ ਕਰ ਦਿੱਤਾ। ੩. ਉਨਾਂ ਦੀਆਂ ਇਸਤ੍ਰੀਆਂ ਗ਼ੁਲਾਮ ਕਰ ਕੇ ਅਤੇ ਕੈਦ ਕਰ ਕੇ ਘਰ ਵਿੱਚ ਰੱਖੀਆਂ (ਉਹ ਇਸਤ੍ਰੀਆਂ) ਦਾਸੀਆਂ ਬਣ ਕੇ ਪਾਣੀ ਢੋਂਦੀਆਂ ਸਨ। ੪. ਸ਼ਰਨ ਮਨਵਾ ਕੇ (ਜਗਾਤਿ) ਕਰ ਲਿਆ। ੫. ਸਾਰੀ ਧਰਤੀ ਦੇ ਮਾਲਿਕ ਯੋਧੇ ਜਿੱਤ ਲਏ। ੬. ਹੇ ਪਿਆਰੇ ਪੁਤ੍ਰ! ਮੈਨੂੰ ਵਿਸਾਰ ਕੇ ਚਲੇ ਗਏ ਹੋ। ੭. ਕਸਮ ਹੈ ਮੈਨੂੰ ਗੁਰੂ ਦੀ ੮. ਜਲ, ਪਾਣੀ। ੯. ਦੇਵਤਿਆਂ ਦੀਆਂ ਫੌਜਾਂ ਅਤੇ ਇੰਦ੍ਰ ਦੇ ਸਿਰਾਂ ਨੂੰ ਕਟ ਕੇ। ੧੦. ਗਿੱਦੜਾਂ ਪਾਸ। ੧੧. ਦੇਵ੍ਤਿਆਂ ਦੀ ਤਾਕਤ ਨੂੰ (ਨਿਰਜੀਜ) ਨਾਸ਼ ਕਰਾਂਗਾ, ਦੇਵਤਿਆਂ ਦੀ ਸੈਨਾਂ ਨੂੰ ਨਿਰਬੀਜ ਕਰ ਦਿਆਂਗਾ। ੨੨, ਖ਼ੁਸ਼ ਕਰ ਕੇ।

---

☞ ਵਿਚ ਰਿਸ਼ਭ ਤੇ ਨਿਸ਼ਾਦ ਕੋਮਲ ਲਗਦੇ ਹਨ। ਗਾਂਧਾਰ ਤੇ ਧੈਵਤ ਵਰਜਿਤ ਹਨ। ਵਾਦੀ ਨਿਸ਼ਾਦ ਤੇ ਸੰਵਾਦੀ ਮਧਯਮ ਹੈ। ਪ੍ਰਾਤਹ ਕਾਲ ਗਾਇਆ ਗਾਂਦਾ ਹੈ।

ਆਰੋਹੀ—ਸ ਰਾ ਮ ਪ ਨਾ ਸ।
ਅਵਰੋਹੀ—ਸ ਨਾ ਪ ਮ ਰਾ ਸ।

(ਅ) ਯੋਗ ਜਯੋਤਿ ਨਾਮ ਦਾ ਵੀ ਇਕ ਰਾਗ ਹੈ। ਇਹ ਖ਼ਯਾਲ ਵੀ ਹੈ ਕਿ 'ਬਿਯੋਗੀ' ਨਾਮ 'ਜੋ ਜਯੋਤਿ' ਦਾ ਹੈ। ਜਿਸਦਾ ਏਥੇ ਮੇਲ ਕਮਲ ਨਾਲ ਕੀਤਾ ਹੋਇਆ ਹੈ। ਯਮਨ ਠਾਟ ਦਾ ਸ਼ਾੜਵ ਸੰਪੂਰਣ ਰਾਗ 'ਯੋਗ ਹੈ। ਇਸ ਵਿਚ ਮਧਯਮ ਤੀਬ੍ਰ ਲਗਦਾ ਹੈ। ਆਰੋਹੀ ਵਿਚ ਗਾਂਧਾਰ ਵਰਜਿਤ ਹੈ। ਵਾਦੀ ਰਿਸ਼ਭ ਤੇ ਸੰਵਾਦੀ ਪੰ ਦਿਣ ਦੇ ਤੀਜੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ — ਸ ਰ ਮੇ ਪ ਨ ਧ ਸ।
ਅਵਰੋਹੀ— ਸ ਨ ਧ ਮੇ ਗ ਰ ਸ।

ਦਾਗ ਬਡੋ ਉਰ ਬੈਠ ਗਯੋ ਮਮ[1], ਸੂਲ ਕੇ ਘਾਯਨ ਹੂੰ ਤੇ ਬਿਸੇਖੋ[2] ॥
ਆਜ ਕੇ ਕਾਲ ਸਭੀ ਸੁਰ ਮਾਥਨ, ਕਾਟਿ ਕੈ ਆਨ ਦਿਖਾਰਹੁ ਤੋਕੋ ॥੫॥੩੮੧॥੨੭੦੦॥ ਪੰਚਕ੧॥

ਬੀਰਜਨਾਦ ਬਾਚ ਸੈਨਾਪ੍ਰਤਿ ਆਗਜਾ, ਅਥ ਵਾਰ ਬਿਸਨੁਪਦ ਰਾਗ ਕਮਲ ਕਥਤੇ,
ਸ੍ਰੀ ਭਗਉਤੀ ਜੀ ਕੀ ਵਾਰ ਕੀ ਧੁਨੀ ਉਪਰ ਗਾਵਣੀ* ॥

ਪਉੜੀ ॥ ਸਾਜ ਰੇ ਸਾਜ ਰੇ ਸੈਨ ਕਹਯੋ ਨ੍ਰਿਪ, ਦੇਸਨ ਦੇਸ ਤੇ ਫੌਜ ਮੰਗਾਈ ॥
ਦਾਨਵ; ਜੱਖ ਬਡੇ-ਬਪੁ-ਦਾਰੁਨ[3], ਲੋਕ ਅਲੋਕ ਕੀ ਸੈਨ ਜੁੜਾਈ[4] ॥
ਭਾਂਤਿਨ ਭਾਂਤਿ ਚਮੂ-ਚਤੁਰੰਗਨ[5], ਅਗਨਤਿ ਫੌਜ ਗਨੀ ਨਹਿ ਜਾਈ ॥੧॥

੧. ਮੇਰੇ ਦਿਲ ਵਿੱਚ ਵਡਾ ਭਾਰੀ ਕਲੰਕ ਬਹਿ ਗਿਆ ਹੈ । ੨. (ਜਿਹੜਾ ਕਿ) (ਸੂਲ) ਤੀਰ ਦੇ ਜ਼ਖਮਾਂ ਤੋਂ ਵੀ ਵਧ ਕੇ ਹੈ । ੩. ਵੱਡੇ ਅਤੇ ਡਰੌਣੇ ਸ਼ਰੀਰਾਂ ਵਾਲੇ । ੪. ਦੇਸ਼ਾਂ ਦਿਸ਼ਾਂਤਰਾਂ ਦੀ ਸੈਨਾ ਇਕੱਠੀ ਹੋਈ । ੫. ਚਾਰ ਅੰਗਾਂ ਵਾਲੀ ਫੌਜ।

* ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿੱਚ ਭਗਉਤੀ ਦੀ ਵਾਰ ਦਾ ਵਰਣਨ ਸ੍ਰੀ ਗੁਰੂ ਜੀ ਦਾ ਕੀਤਾ ਹੋਇਆ ਮਿਲਦਾ ਹੈ । ਆਮ ਸਿਖਾਂ ਨੇ ਇਸ ਦਾ ਨਾਮ ਚੰਡੀ ਦੀ ਵਾਰ ਗ੍ਰੰਥ ਲਿਆ ਹੈ। ਇਹ ਵਾਰ ਜ਼ਿਆਦਾ ਤਰ ਸਿਰਖੰਡੀ (ਨਿ—ਸ੍ਰੇਣੀ) ਛੰਦ ਵਿੱਚ ਲਿਖੀ ਹੋਈ ਮਿਲ ਰਹੀ ਹੈ । ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਹਿਸਾਬ ਨਾਲ ਇਹ ਬਾਣੀ ਛੇਵੇਂ ਨੰਬ੍ਰ ਤੇ ਅੰਦੀ ਹੈ। ਇਸੇ ਦੀ ਹੀ ਪਹਿਲੀ ਪੌੜੀ ਸਿਖ ਧਰਮ ਵਿੱਚ 'ਅਰਦਾਸ' ਕਰ ਕੇ ਮੰਨੀ ਜਾਂਦੀ ਹੈ । ਸ੍ਰੀ ਗੁਰੂ ਜੀ ਏਸ ਦੀ ਧੁਨਿ ਉੱਪਰ ਗੌਣ ਦੀ ਆਗਿਆ ਦੇਂਦੇ ਹਨ ।

ਵਿਸ਼ੇਸ਼ ਵਿਚਾਰ ਕੁਝ ਪਾਸੇ ਵੀ ਨਿਕਲ ਜਾਂਦੀ ਹੈ ਕਿਉਂਕਿ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੀ ਭਗਉਤੀ ਦੀ ਵਾਰ ਸਿਰਖੰਡੀ ਛੰਦ ਵਿੱਚ ਹੈ ਅਤੇ ਸ੍ਰੀ ਸਰਬਲੋਹ ਜੀ ਦੀ ਇਹ 'ਕਮਲ ਰਾਗ ਦੀ ਵਾਰ' ਸ੍ਵਯੇ ਛੰਦ ਵਿੱਚ ਹੈ ਫਿਰ ਇਨਾਂ ਦੀ ਧੁਨੀਆਂ ਇਕ ਕਿਵੇਂ ਹੋ ਸਕਦੀਆਂ ਹਨ । ਇਸ ਦਾਂ ਫੈਸਲਾ ਢਾਢੀਆਂ ਨੇ ਦੇਣਾ ਸੀ । ਪਰੰਤੂ ਅਭਾਗ ਕਿ ਉਹ ਢਾਢੀ ਹੀ ਨਹੀਂ ਰਹੇ—ਜਿਹੜੇ ਵਾਰਾਂ ਨੂੰ ਰਾਗਾਂ ਵਿੱਚ ਗੌਂਦੇ ਸਨ—ਬਲਕਿ ਸਮਯ ਚਕ੍ਰ ਵਿੱਚ ਢਾਢੀਆਂ ਦੇ ਕਰਮ ਨੂੰ ਰਾਗੀਆਂ ਨੇ ਸੰਭਾਲ ਲਿਆ ਹੈ । ਇਸ ਕਾਰਣ ਇਹ ਗੁਣ ਦੁਨੀਆਂ 'ਚੋਂ ਪੰਖ ਲਾ ਗਿਆ ਹੈ ਅਤੇ ਧੁਨਿ ਬੰਨ੍ਹਣ ਦੇ ਰੂਪ ਦਾ ਸਹੀ ਗਿਆਨ ਨਹੀਂ ਹੁੰਦਾ ।

(ਅ) ਖ਼ਾਸ ਬੀੜ ਜਿਹੜੀ ਕਿ ਬਹੁਤ ਹੀ ਪੁਰਾਣੀ ਲਿਖਤ ਦੀ ਅੱਜ ਕੱਲ ਪਟਣੇ ਸ੍ਰੀ ਹਰਿ ਮੰਦਿਰ ਸਾਹਿਬ ਵਿਖੇ ਵਿਰਾਜਮਾਨ ਹੈ। ਉਸ ਵਿਚ ਇਕ ਭਗਉਤੀ ਦੀ ਹੋਰ ਵਾਰ ਭੀ ਮਿਲਦੀ ਹੈ । ਉਹ ਵਾਰ ਆਮ ਪ੍ਰਸਿੱਧ ਨਾ ਹੋਣ ਕਰਕੇ ਏਥੇ ਲਿਖਣੀ ਬਹੁਤ ਜਰੂਰੀ ਜਹੀ ਭਾਸਦੀ ਹੈ ।

ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ॥
ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦

ਦੋਹਰਾ । ਭਗਤਿ ਭਗਉਤੀ ਤਿਸਹਿ ਕੀ ਜੋ ਰਨ ਧੀਰ ਧਰੈ ।
ਅੰਗ ਸੰਗ ਹਉਂ ਲਾਗਹੂੰ ਪਾਛੈ ਪਗ ਨ ਕਰੈ ॥੧॥

ਸੱਵਯਾ । ਭਗਤਿ ਭਗਉਤੀ ਸਾਜ ਕੇ, ਪ੍ਰਭੁ ਜਗ ਆਰੰਭ ਰਚਾਇ ਹੈਂ ।
ਰਨ ਭੂਮਿ ਭਭੂਤ ਚੜਾਇ ਕੇ, ਡਫ ਡਉਰੂ ਡੰਕ ਬਜਾਇ ਹੈਂ ।
ਕਲ ਨਾਰਦ ਹੜਹੜ ਹਸਿਆ, ਰਨ ਸਾਬਤ ਜੁਧ ਮਚਾਇ ਹੈਂ ।
ਦਲ ਦੂਲ ਖਿੰਗ ਬਿਗਸਿਆ, ਰਨ ਰੁਹਰ ਕੁਹਰ ਬਰਖਾਇ ਹੈਂ ॥੨॥
ਘਰ ਸੁੱਤਾ ਸਿੰਘ ਜਗਾਇਆ, ਖੜ ਧਰਤੀ ਹਾਕ ਚਲਾਇ ਹੈਂ ।
ਮਾਨੁਖ ਪਕੜ ਭਕੱਲਿਆ, ਕਰ ਜੰਗ ਘਮੰਡ ਮਚਾਇ ਹੈਂ ।
ਭਕਲ ਭਗਉਤੀ ਦੁਰਜਨਾਂ, ਫਟ ਠੁੰਠਰ ਮਿੰਝ ਕਢਾਇ ਹੈਂ ।
ਹਥ ਖਪਰ ਰਟਕਣ ਡਮਰਚੂ, ਕਢ ਕੰਗਲ ਖੋਲਿ ਬਿਲਾਇ ਹੈਂ ॥੩॥ ਪ੍ਰਤੋ

ਦੇ ਦੇ ਦੀਹ ਦਮਾਮਨਿ[੧], ਧੌਂਸਨ ਦੂੰਦਭਿ, ਭੇਰਿ ਘਨੀ ਸਹਨਾਈ[੨] ॥
ਮਾਰੂ, ਮ੍ਰਿਦੰਗ, ਮੁਚੰਗ[੩], ਉਪੰਗਨ, ਡਾਮਰੂ, ਡੌਂਕ ਅਨੇਕ ਬਜਾਈ ॥
ਪਖਾਵਜ[੪], ਤਾਲ[੫], ਤੰਬੂਰ, ਮੰਜੀਰਨ, ਗੋਮੁਖ[੬]; ਝਾਲ[੭], ਤੁਰੀ ਘਹਿਰਾਈ[੮] ॥
ਡਾਮਰੂ, ਡੀਨ, ਤੁਰਹੀ, ਜਲ-ਨਾਦਨ[੯], ਬੀਨ, ਬਨੇਸਨ[੧੦] ਤਾਲ ਝਰਾਈ[੧੧] ॥੨॥
ਪਉੜੀ ॥ ਬਾਸੁਰੀ, ਢਢਿ, ਰਬਾਬ, ਮਜੀਰਨ, ਭੇਰਿ, ਸਿਤਾਰਿ, ਘੁੰਘਰੂ, ਝਲ[੧੦] ਨਾਈ ॥
ਚੰਗ, ਤਰੰਗ ਬਿਰੰਗ ਖੜੰਗਨ[੧੨], ਦੇਸ ਬਿਦੇਸਨ ਨਾਦ[੧੩] ਝੁਝਾਈ[੧੪] ॥
ਏਕ-ਅਰਬ ਦਲ ਸੁਘਰ-ਬਜੰਤ੍ਰਿਨ[੧੫], ਕੋਟਿਨ ਕੋਟਿ ਸੁ ਨਾਦ ਸੁਹਾਈ ॥
ਦੇਸ ਔ ਨਾਦ ਕੇ ਨਾਮ ਕਹੋਂ ਜੋ, ਤਾਂ ਦਿਨ ਕੋ ਇਕ ਗ੍ਰੰਥ ਬਢਾਈ ॥੩॥

੧. ਨਗਾਰੇ । ੨. ਤੁਰਹੀਆਂ । ੩. ਇਕ ਵਾਜੇ ਦਾ ਨਾਮ ਹੈ । ੪. ਮ੍ਰਿਦੰਗ ਵਜੇਣਵਾਲਾ । ੫. ਕੈਂਸੀਆਂ, ਛੈਣੇ । ੬. ਰਣ ਸਿੰਘੇ । ੭. ਇਕ ਵਾਜਾ—ਜਿਸ ਨਾਲ ਸੰਗਲੀਆਂ ਵਿੱਚ ਬਹੁਤ ਸਾਰੇ ਛੈਣੇ ਪਏ ਹੋਏ ਹੁੰਦੇ ਹਨ । ੮. ਵੱਜੀਆਂ । ੯. ਜਲਤਰੰਗ । ੧੦. ਲੰਗੋਟੇ ੧੧ ਤਾੜੀਆਂ ਵੱਜਦੀਆਂ ਹਨ । ੧੨. ਜਲ ਤਰੰਗ, ਬਿਰੰਗ ਅਤੇ ਖੜਤਾਲਾਂ ਵਾਲੇ, ਰੰਗੀਆ ਲਹਿਰਾ ਵਾਲੇ । ੧੩. ਵਾਜੇ । ੧੪. ਲੜਾਈ ਦੇ । ੧੫. ਵਾਜੇ ਵਜੇਣਵਾਲੇ ਚਤੁਰਾਂ ਦਾ ।

ਤ੍ਰ

ਉਬ ਦੁਬਲ ਘੁੰਮਨ ਘੋਰ ਕਰ, ਭਕ ਰੂਲਹ ਧੁੰਧ ਮਚਾਇ ਹੈਂ
ਲੁੱਥ ਪਲੁੱਥ ਧਰ ਨਾਲ ਧੜ ਪਿੰਜਰ ਕੌਤਕ ਖਾਇ ਹੈਂ ।
ਲਪਟ ਝਪਟ ਲੈ ਤੇਗਨਾ ਲਰ ਸੂਰਾ ਘਾਨ ਘਤਾਇ ਹੈਂ ।
ਖੜਕ ਖਪਨ ਜਹਿ ਜਮਧੜੇ ਰਣ ਲੁੱਥ ਪਲੁੱਥ ਲੁਠਾਇ ਹੈਂ ॥੪॥
ਰਕਤ ਪਲੇਟੀ ਜੋਗਣੀ, ਹੁਣ ਦੁਰਜਨ ਖੇਤ ਖਪਾਇ ਹੈਂ
ਰੁੰਡ ਮੁੰਡ ਘਮਸਾਣ ਖੇਤ, ਰਣ ਜੰਬੁਕ ਗਿਰਝ ਅਘਾਇ ਹੈਂ ।
ਧਮਕ ਧਮਾਕੇ ਜਬਰਜੰਗ, ਗਤ ਕੋਟਨ ਕੋਟਕ ਢਾਇ ਹੈਂ ।
ਰਤ ਧੁਤ ਦੇ ਪਤਸਨ ਹੇਤ ਕਰ, ਸੈਲਹਿ ਸੈਲ ਭਿੜਾਇ ਹੈਂ ॥੫॥
ਗਗਣ ਕੜਕੀ ਬਿਜੁਲੀ, ਪਰਲਉ ਪਰਲੋਕ ਖਪਾਇ ਹੈਂ ।
ਉਤਲਕ ਧੂਮੇਂ ਤਲ ਢਾਇਅਨੁ, ਬਹੁ ਮੁੰਡਕ ਮੁੰਡ ਭਿੜਾਇ ਹੈਂ
ਬਰ ਹਰ ਕੰਪੰ ਧਰਮ ਰਾਇ, ਰਣ ਸੂਰਾ ਘਾਨ ਘਤਾਇ ਹੈਂ ।
ਸੱਜੇ ਬੰਹਿਬਧਸੰਕਿਆ, ਕਰ ਖੱਬੇ ਖੜਗ ਮਚਾਇ ਹੈਂ ॥੬॥
ਨਿਬੇੜਾ ਹਿੰਦੂ ਤੁਰਕ ਰਣ ਮੱਧੇ ਖੜਗ ਚੁਕਾਇ ਹੈਂ
ਜੰਗ ਅਰੰਭ ਤਿਹ ਜੁਗ ਹੁਣ ਮਾਸ ਮਾਨੁਖ ਵਿੱਚ ਘਤਾਇ ਹੈਂ
ਰਕਤ ਖਪਰ ਭਰ ਜੋਗਣੀ, ਰਣ ਮਸਤ ਮੰਗਲ ਗੁਣ ਗਾਇ ਹੈਂ ।
ਕੇਸ ਬਿਨਾ ਸਿਰ ਕੱਟੀਅੰ, ਚਿੰਘਾੜੇ ਕਵਨ ਛੁਡਾਇ ਹੈਂ ॥੭॥
ਹੁਕਮ ਮੰਨੇ ਪ੍ਰਭੂ ਬਖਸ ਲੈ, ਨਿਗੁਰਾਂ ਨੂੰ ਇਹੋ ਸਜਾਇ ਹੈਂ ।
ਵਡੇ ਜੰਗ ਗੋਬਿੰਦ ਸਿੰਘ ਦਲ ਕੋਟਕ ਕੱਟ ਖਪਾਇ ਹੈਂ ।
ਆਨਾ ਨਾ ਕਰ ਬ੍ਰਹਮਨ, ਨਾ ਪਰਸੰ ਪਗ ਜਾਇ ।
ਪ੍ਰਭ ਤਿਆਗ ਦੂਜੇ ਲਗੇ, ਕੁੰਭਿਨਰਕ ਮਹਿ ਪਾਇ ।

(ਮਹਾਨ ਕੋਸ਼ ਸਫਾ ੩੨੬੭ ਤੇ ੬੮ ਜਿਲਦ ੪)

ਇਸ ਵਾਰ ਦੀ ਧੁਨੀ ਦੀ ਏਥੇ ਜਜਾਦਾ ਸੰਭਾਵਨਾ ਹੈ ਕਿਉਂਕਿ ਇਸ ਵਿੱਚ ਵੀ ਸ੍ਰਧਾ ਸਿਰਲੇਖ ਹੈ ਅਤੇ ਸ੍ਰੀ ਸਰਬਲੋਹ ਦੀ ਇਸ ਵਾਰ ਦੀ ਧੁਨੀ ਵੀ ਸ੍ਰਧੇ ਨਾਲ ਮਿਲਦੀ ਜੁਲਦੀ ਹੈ ।

ਪਉੜੀ ॥ ਲੋਕ ਅਲੋਕ ਕੇ ਨਾਦ ਜੁੜੇ ਤਹਿ[1], ਰੂਪ ਔਰੇਖ ਨਹਿ ਬਰਨੀ ਜਾਈ[2] ॥
ਮਾਤਲ, ਸੁਰਗ, ਪਯਾਲ ਚਹੂੰ ਚਕ[3], ਨਾਦ ਨਿਸਾਨ ਗੁਨੀਨ-ਬਜਾਈ[4] ॥
ਰਾਗ ਪਰਿਵਾਰ ਸਮਾਜ ਸਭੀ[5], ਚੁਤਾਲ ਪੜਤਾਲਨ ਤਾਨ ਬਸਾਈ[6] ॥
ਉਘਟਤ ਰਾਗ-ਆਲਾਪ ਸੁ ਤਾਨਨ[7], ਖਗ ਮ੍ਰਿਗ ਦੇਵ ਅਦੇਵ ਲੁਭਾਈ[8] ॥੪॥
ਪਉੜੀ ॥ ਪਾਵਕ ਨੀਰ ਸਮੀਰ ਰਹਜੋ ਚਕ[9], ਮੋਨਿ ਭਏ ਸੁਧਿ ਮਤਿ ਬਿਸਰਾਈ[10] ॥
ਮੋਹਿ ਰਹੇ ਪੁਨਿ ਸ੍ਰਵਨ ਪਰੇ ਜਹਿ[11], ਰੀਝਿ ਰਹੇ ਸਭ ਹੀ ਮਨੁ ਭਾਈ[12] ॥
ਅਪਛਰ, ਹੂਰਨ ਨਾਗ ਬਧੂ ਸੁਰ[13], ਦੈਤ ਬਧੂ ਤਹਿ ਨਾਚਨ ਆਈ[14] ॥
ਪਦਮਨਿ[15], ਚਿਤ੍ਰਨਿ, ਹੈਸਨਿ, ਸੰਖਨਿ, ਨਾਟਕ ਰੀਤਿਨ ਗੀਤਿਨ ਗਾਈ[16] ॥੫॥
ਪਉੜੀ ॥ ਝੂਮਰ ਨ੍ਰਿਤ ਸੰਗੀਤਨ ਗੀਤਨਿ[17], ਨਾਟਕ ਚਾਟਕ ਤਾਨ ਬਸਾਈ[18] ॥
ਮੋਹ ਰਹੇ ਭਟ ਦੇਵ ਅਦੇਵਨ[19] ਲੋਕ ਅਲੋਕ ਬਸੀ ਮਤਿ ਪਾਈ[20] ॥
ਕਰਖਾ, ਵਾਰ, ਕਬਿੱਤ, ਬਿਸਨੁਪਦ. ਛੰਦਨ, ਛੰਤ ਜੁਝੂਆ ਗਾਈ[21] ॥
ਗਾਯਨ ਗਾਨ ਸੰਗੀਤ ਉਚਾਰਤ[22], ਰਾਗਨਿ ਰਾਗ ਸਰੂਪ ਧਰਾਈ[23] ॥੬॥
ਪਉੜੀ ॥ ਕਿੰਨਰ, ਗੰਧ੍ਰਬ, ਜੱਛ, ਬੈਤਾਰਨ, ਗੁਨ ਜਨ ਗੁਨੀ ਗੁਨਹ ਬਹਿਸਾਈ[24] ॥
ਦੇਸ ਬਿਦੇਸ ਕੇ ਭਾਟ[25], ਕਲਾਵਤ, ਡੂਮਿ, ਮਿਰਾਸਨਿ ਬਾਜੀ ਹੈ ਪਾਈ[26] ॥
ਏਕ ਤੇ ਏਕ ਗੁਨੀ ਗੁਨ-ਆਗਰ[27], ਭਾਂਤਿਨ ਭਾਂਤਿ ਸੋਂ ਗੁਨ ਪ੍ਰਗਟਾਈ ॥
ਨਾਦ ਸਮਾਜਨ ਰਾਗ ਅਲਾਪਨ[28], ਗਾਯਨ ਗਾਨ ਅਉ ਤਾਨ ਮਿਲਾਈ[29] ॥੭॥

---

੧. ਅਲੋਕਿਕ ਲੋਕਾਂ ਦੇ ਵਾਜੇ ਓਥੇ ਇਕੱਠੇ ਹੋਏ। ੨. ਸ਼ਕਲੋਂ ਸੁਭਾਅ ਕਹਿਆ ਨਹੀਂ ਜਾਂਦਾ। ੩. ਮਾਤਲੋਕ, ਸੁਰਗ ਪਤਾਲ ਅਤੇ ਸਾਰੀ ਦੁਨੀਆਂ ਦੇ। ੪. ਗੁਣੀਆਂ ਨੇ ਵਜਾਏ। ੫. ਰਾਗਾਂ ਦੇ ਪਰਿਵਾਰ ਅਤੇ ਰਾਗਾਂ ਦੇ ਹੀ ਸਾਰੇ ਸਮਾਜ। ੬. ਚੌਤਾਲੇ ਅਤੇ ਪੜਤਾਲਾਂ ਵਿੱਚ ਤਾਨਾ ਮਾਰੀਆਂ। ੭. ਉੱਤਮ ਤਾਨਾਂ ਨਾਲ ਰਾਗਾਂ ਦੇ ਆਲਾਪ ਪੈਦਾ ਹੁੰਦੇ ਹਨ। ੮. ਪੰਛੀ, ਪਸ਼ੂ, ਦੇਵਤੇ ਅਤੇ ਦੈਂਤ ਵੀ ਲੁਭਾਯਮਾਨ ਹੁੰਦੇ ਹਨ। ੯.ਅਗਨਿ, ਪਾਣੀ ਅਤੇ ਵਾਯੂ ਵੀ ਹੈਰਾਨ ਹੋ ਰਹੀ। ੧੦.ਸੁਧਿ ਬੁਧਿ ਵਿਸਰ ਗਈ ਅਤੇ ਚੁੱਪ ਹੋ ਗਏ। ੧੧.ਜਿਸ ਦੇ ਵੀ ਕੰਨੀ ਆਵਾਜ਼ ਪੈਂਦੀ ਹੈ ਉਹੀ ਮੋਹਿਤ ਹੋ ਜਾਂਦਾ ਹੈ। ੧੨ ਸਾਰਿਆਂ ਦੇ ਹੀ ਮਨ ਵਿੱਚ (ਧੁਨੀ) ਭਾ ਗਈ—ਜਿਸ ਤੋਂ ਸਾਰੇ ਹੀ ਪ੍ਰਸੰਨ ਹੋ ਗਏ। ੧੩. ਅਪਸਰਾਂ, ਹੂਰਾਂ, ਨਾਗਾਂ ਅਤੇ ਦੇਵਤਿਆਂ ਦੀਆਂ ਇਸਤ੍ਰੀਆਂ। ੧੪ ਦੈਂਤਾਂ ਦੀਆਂ ਇਸਤ੍ਰੀਆਂ ਵੀ ਓਥੇ ਨੱਚਣ ਨੂੰ ਆ ਗਈਆਂ। ੧੫ ਇਸਤ੍ਰੀਆਂ ਦੀ ਇਕ ਜਾਤਿ ਹੈ। ੧੬. ਨਟਾਂ ਦੇ ਕੀਤੇ ਹੋਏ ਕਾਮ ਅਨੁਸਾਰ ਗੀਤਾਂ ਨੂੰ ਗੌਂਦੇ ਹਨ। ੧੭-੧੮-੧੯-੨੦ ਝੂਮਰ(ਨਾਮੀ) ਨਾਦ ਅਤੇ ਸੰਗੀਤਾਂ ਅਨੁਸਾਰ ਗੀਤ. ਨਾਟਕ ਤੇ ਚੇਟਕ ਵਾਲੀਆਂ ਤਾਨਾਂ ਵਸੌਂਦੇ ਹਨ। ੨੧. ਇਕ ਛੰਦ ਦਾ ਨਾਮ ਹੈ। ੨੨. ਗੀਤਾਂ ਨੂੰ ਗੌਂਦੇ ਅਤੇ ਸੰਗੀਤਾਂ ਨੂੰ ਉੱਚਾਰਦੇ ਹਨ। ੨੩. ਰਾਗਨੀਆਂ ਅਤੇ ਰਾਗਾਂ ਦੇ ਸਰੂਪਾਂ ਨੂੰ ਬਣੌਂਦੇ ਹਨ। ੨੪. ਗੁਨੀ ਜਨ ਗੁਣਾਂ ਨੂੰ ਵਿੱਚਾਰ ਕੇ ਬਹਿਸਦੇ ਹਨ। ੨੫ ਗਾਯਕਾਂ ਦਾ ਇਕ ਭੇਦ ਹੈ। ੨੬. ਆਪੋ ਵਿੱਚ ਦੀ ਖੇਡਦੇ ਹਨ। ੨੭. ਇੱਕ ਦੂਜੇ ਤੋਂ ਇਕ ਦੂਜਾ ਗੁਣੀ-ਗੁਣਾਂ ਦੀ ਖਾਨਿ ਹੈ। ੨੮. ਵਾਜਿਆਂ ਦੇ ਸਮਾਜ, ਅਤੇ ਰਾਗਾਂ ਦਿਆਂ ਆਲਾਪਾਂ ਵਿੱਚ। ੨੯. ਅਤੇ ਗੀਤਾਂ ਦੇ ਗੌਣ ਵਿੱਚ ਤਾਨ ਮਿਲੌਂਦੇ ਹਨ ਗੀਤਾਂ ਦੇ ਗੌਣ ਅਤੇ ਤਾਨਾਂ ਦੇ ਮਿਲੌਣ ਵਿੱਚ—(ਗੁਣੀ ਬਹਿਸਦੇ ਹਨ)।

ਪਉੜੀ ॥ ਚਤੁਰ ਚਤੁਰਨੀ ਨਾਰਿ ਘਨੇਰਨਿ[੧], ਪਾਯਲ ਘੁਘਰ ਸਾਜ ਮਿਲਾਈ[੨] ॥
ਉਘਟਤ ਤਾਨ ਸਮਾਜ ਸੁਰਾਗਨਿ[੩], ਰਾਗ ਪਰੀ ਪਰਿਵਾਰ ਜੜਾਈ[੪] ॥
ਹੇਰਤ ਹਿਜ ਹੁਲਾਸ ਬਢੈ[੫], ਚਿਤ ਚਿਤ੍ਰਿਤਿ ਚਿਤ੍ਰ ਰਹੇ ਉਰਝਾਈ[੬] ॥
ਚੰਦਨ ਅਗਰ ਸੁਰਤਰੁ ਕੰਚਨ ਕੋ[੭], ਲਾਲ ਮਨੀ ਸਭ ਸਾਜ ਜੜਾਈ[੮] ॥੮॥
ਪਉੜੀ ॥ ਉਡ ਗਨ ਬ੍ਰਿੰਦ ਖਚਿਤ ਨਗ ਪੁੰਜਨ[੯], ਪਦਮ ਪਲਾਸ ਧਤਾਸ ਬਨਾਈ[੧੦] ॥
ਦੁਰਦਨ ਦੰਤ ਸੀਪ ਮ੍ਰਿਗੇਸਨ ਚਰਮ[੧੧], ਪੁੰਜਨ ਪੀਨ ਔ ਪੀਨ ਮਢਾਈ[੧੨] ॥
ਇੰਦ੍ਰ ਕੇ ਸਾਜ ਸਮਾਜ ਨ ਤੁਲੱਜਤ[੧੩], ਸਾਜ ਸਮਾਜ ਭਲੀ ਛਬਿ ਪਾਈ[੧੪] ॥
ਆਗਰ ਅਲੀ ਨੌਜੋਬਨਿ ਸਖੀਰੀ[੧੫], ਨਟਵਰ ਨ੍ਰਿਤ ਸੰਗੀਤਨ ਚਾਈ[੧੬] ॥੯॥
ਪਉੜੀ ॥ ਜੁੱਧ ਸਮਾਜ ਜੁਝਯੋ ਅਤਿਸੈ ਕਰਿ, ਹੇਰ ਰਹੇ ਸੁਧਿ ਬੁਧਿ ਬਿਸਰਾਈ[੧੭] ॥
ਸਾਜ ਸਮੂਹ ਚਤੁਰੰਗ ਚਹੂੰ ਚਕ[੧੮], ਦਾਨਵ ਦੀਹ ਚੜੇ ਗਰਬਾਈ ॥
ਦੇਸਨ ਦੇਸ ਕੇ ਏਸ[੧੯], ਲਏ ਸੰਗ, ਜੋੜ ਸਮਾਜਨ ਸਸਤ੍ਰ ਦਿਵਾਈ[੨੦] ॥
ਭੂਸਨ, ਬਸਨ ਕਲਧੌਤ[੨੧] ਮੜੇ, ਜਰ[੨੨], ਲਾਲ, ਮਨੀ, ਮੁਕਤਾਹਲ ਲਾਈ[੨੩] ॥੧੦॥
ਪਉੜੀ ॥ ਭਾਤਿ ਭਲੀ ਨਗ ਪੁੰਜ ਜੜਾਵਨ, ਮਨਿ ਗਨ ਰਤਨ ਅਨੂਪ ਸੁਹਾਈ ॥
ਲਾਲ ਕੇ ਜਾਲ ਪਰਵਾਲ ਏਕਾਵਰ[੨੪], ਗਜ ਮੁਕਤਾਹਲ ਗ੍ਰੀਵ ਸੁਹਾਈ[੨੫] ॥
ਫਨਿ ਮਨਿ ਮੌਰ ਸਰਪੇਚ ਜਿਗਾ[੨੬], ਕਲਗੀ ਸਿਰ ਫੂਲਨ ਬਜ੍ਰ ਜੜਾਇ[੨੭]A ॥
ਆਪ ਛਕਾਇ ਛਵਾਇ ਸਿਪਾਹਿਨ[੨੮], ਜੋਗ ਜਥਾ ਸਭਿ ਸੈਨ ਛਕਾਈ[੨੯] ॥੧੧॥

---

੧-੨. (ਚਤੁਰ) ਪੁਰਖ ਅਤੇ ਚਤੁਰਨੀਆ ਬਹੁਤੀਆਂ ਇਸਤ੍ਰੀਆਂ ਨੇ ਘੁੰਘਰੂਆਂ ਨਾਲ ਘੁੰਘਰੂਆਂ ਦੇ ਸਾਜ਼ ਮਿਲਾਏ। ੩. ਉੱਤਮ ਰਾਗਾਂ ਦੇ ਸਮੁਦਾਯ ਤਾਨ ਪੈਦਾ ਹੁੰਦੇ ਹਨ। ੪. ਰਾਗਣੀਆਂ ਅਤੇ ਪੁਤ੍ਰ ਪੋਤ੍ਰੇ (ਆਦਿ ਰਾਗ) ਇਕੱਠੇ ਕਰਦੇ ਹਨ। ੫. ਵੇਖਦਿਆਂ ਹੀ ਦਿਲ ਵਿੱਚ ਉਤਸ਼ਾਹ ਵਧ ਜਾਂਦਾ ਹੈ। ੬. ਸਜੀਆਂ ਹੋਈਆਂ ਮੂਰਤੀਆਂ ਨੂੰ (ਚਿਤ) ਵੇਖ ਕੇ ਫੱਸਿਆ ਰਹਿੰਦਾ ਹੈ। ੭-੮. ਚੰਨਣ ਕਲਪ ਬ੍ਰਿਛ ਸੋਨੇ, ਲਾਲ ਤੇ ਮਣੀਆਂ ਦੇ ਸਾਰੇ ਹੀ ਸਾਜ ਜੜੇ ਹੋਏ ਹਨ। ੯. ਸਮੂਹ ਨਗ ਤਾਰਿਆਂ ਵਾਂਗੂ ਜੜੇ ਹੋਏ ਹਨ। ੧੦. ਕਮਲ ਦੇ ਪੱਤਿਆਂ ਵਾਂਗੂ ਅਤੇ ਵਾਯੂ ਵਾਂਗੂ (ਤੇਜ਼) ਮਾਨੋ ਕਿ) ਬਣਾਈਆਂ ਹੋਈਆਂ ਹਨ। ੧੧-੧੨. ਹਾਥੀਆਂ ਦੇ ਦੰਦ, ਸਿੱਪ ਅਤੇ ਸ਼ੇਰਾਂ ਦੀਆਂ ਸਮੂਹ ਮਜਬੂਤ ਖੱਲਾਂ ਅਤੇ ਮਜ਼ਬੂਤ ਹੀ ਮੜ੍ਹੀਆਂ ਹੋਈਆਂ। ੧੩. ਇੰਦ੍ਰ ਦੇ ਸਾਜ਼ ਸਾਮਾਨ ਵੀ ਬਰੋਬਰ ਨਹੀਂ ਪੁਜਦੇ। ੧੪. ਸਾਜ਼ਾਂ ਵਾਲੇ ਜਨ ਸਮੂਹ ਨੇ (ਇਹੋ ਜਹੀ) ਭਲੀ ਸ਼ੋਭਾ ਪਾਈ ਹੋਈ ਹੈ। ੧੫. ਸਹੇਲੀਆਂ ਵਿੱਚ (ਅਗਰ) ਮੁਖ ਨਵੀਂ ਜੁਆਨੀ ਵਾਲੀਆਂ ਮਿਲਾਪਣਾਂ। ੧੬. ਨਟਾਂ ਵਿੱਚ ਸ੍ਰੇਸ਼ਟ ਸੰਗੀਤਾਂ ਅਨੁਸਾਰ ਚਾ ਨਾਲ ਨਚਦੀਆਂ ਹਨ। ੧੭. ਵੇਖਣ ਵਾਲੇ ਉੱਤਮ ਬੁਧੀ ਨੂੰ ਬਿਸਾਰ ਰਹੇ ਹਨ। ੧੮. ਸਾਰੀ ਦੁਨੀਆਂ ਦੀ ਫੌਜ ਅਤੇ ਸਮੂਹਸਾਜ ਨਾਲ। ੧੯. ਰਾਜੇ। ੨੦. ਸ਼ਸਤ੍ਰ ਦੇ ਕੇ। ੨੧. ਚਾਂਦੀ। ੨੨. ਸੋਨਾਂ। ੨੩. ਸਮੁੰਦ੍ਰੀ ਮੋਤੀ ਲਾਏ ਹੋਏ ਹਨ। ੨੪. ਲਾਲਾਂ ਦੇ ਸਮੂਹ (ਯਕਤਾਵਰ) ਲਾਸਾਨੀ ਮੂੰਗੇ। ੨੫. ਹਾਥੀਆਂ ਅਤੇ ਸਮੁੰਦ੍ਰ ਦੇ ਮੋਤੀ ਗਲਾਂ ਵਿੱਚ ਸੋਂਹਦੇ ਹਨ। ੨੬. (ਮੌਰ) ਮੁਕਟ ਸਰਪੇਚ ਅਤੇ ਜੀਗਹ ਵਿੱਚ ਸੱਪਾਂ ਦੀਆਂ ਮਣੀਆਂ (ਲਗੀਆਂ ਹੋਈਆਂ) ਹਨ। ੨੭. ਕਲਗੀਆਂ ਅਤੇ ਸੀਸ ਫੂਲਾਂ ਵਿੱਚ ਹੀਰੇ ਜੜੇ ਹੋਏ ਹਨ। ੨੮. ਵੀਰਯਨਾਦ ਸਜਿਆ, ਸਿਪਾਹੀਆਂ ਨੂੰ ਸਜਾਇਆ। ੨੯. ਜਿਸ ਤਰਾਂ ਠੀਕ ਸੀ (ਉਸ ਤਰਾਂ) ਸਾਰੀ ਫੌਜ ਵੀ ਸਜਾਈ।

Aਪਾ:–"ਮੌਰ ਸਰਪੇਚ ਜਿਗਾ ਕਲਗੀ ਸਿਰ ਫੂਲਨ ਬਜ੍ਰਨ ਜਰਤ ਜੜਾਈ" ਵੀ ਹੈ।

ਪਉੜੀ ॥ ਚਾਰ ਲਾਖ ਦੈ ਬਿੰਸ ਸਹੰਸ੍ਰ[1], ਪੂਤ੍ਰ ਲੀਜ ਸੰਗ ਸੈਨਧਿਕਾਈ[2] ॥
ਏਕਹ ਸਾਜ ਸਮਾਜ ਸਭੇ ਕਹ[3], ਚਾਮਰ ਛਤ੍ਰਨ ਸੀਸ ਢੁਰਾਈ ॥
ਪੰਨਨ, ਹੀਰਨ, ਰਤਨਨ-ਪੁੰਜਨ, ਨੀਲ[4], ਮਨੀ, ਮੁਕਤਾਹਲ[5] ਲਾਈ ॥
[6]ਝਾਲਰ ਝਬਨ ਬੇਲਨ ਗੁੰਚਨ ਫੂਲਨ ਲਾਜ ਲਤਾ ਦੁਰਦਾਈ ॥੧੨॥

ਪਉੜੀ ॥ [7]ਏਤੇ ਚੜ੍ਹੇ ਛਤ੍ਰੀ ਛਤ੍ਰਾਵਲਿA, ਛਤ੍ਰਨ ਛਾਹ ਛਪੇ ਦਿਨਰਾਈ[7] ॥
[8]ਬਿਦੁੱਲ ਭਾਨੁ ਛਟਾ ਸਸਿ ਉਡ ਗਨ ਬ੍ਰਿੰਦਨ ਬ੍ਰਿੰਦ ਪ੍ਰਭਾ ਬਨਿ ਆਈ ॥
ਸਜੰਦਨ[9], ਅਸ੍ਵ[10], ਕਰੀ[11], ਕਰਹਲ[12], ਬ੍ਰਿਖਭਿ[13], ਪਾਯਕ[14] ਜਾਤਨ ਜਾਤ ਗਨਾਈ[15]B ॥
[16]ਪੰਛਿ ਪਰੀਨ ਪਰੀਲ ਸੁਪੱਛਨ, ਬਾਜਿ ਗਜੰਦਨ ਸ੍ਵੇਤ ਕੁਦਾਈ ॥੧੩॥

ਪਉੜੀ ॥ਸਘਨ ਬਿਵਾਨ ਪ੍ਰਕਾਸ ਮਨਿਨ ਬ੍ਰਿੰਦ[17], ਅਸੁਰਾਜ ਸਵਾਰ ਬਿਸੰਖ ਜਮਾਈ[18] ॥
[19]ਪਾਖਰ ਜ਼ੀਨ ਤੁਰੇ ਗਜ ਹੌਦਨ ਅੰਬਾਰਿ ਅਟਾਰਿ ਅਨੇਕ ਲਗਾਈ ॥
ਬਸਤ੍ਰ ਅਨੂਪ ਜੜੇ ਜ਼ਰਬਫਤਨ[20], ਗੂਲ ਗੁਹੇ ਮੁਕਤਾ ਮੁਕਤਾਈ[21] ॥
ਹੈਦਲ[22] ਗੈਦਲ[23] ਪੈਦਲ, ਸਜੰਦਨ[9], ਅਰਿਬਨ ਖਰਬ ਅਠਾਰਹ ਆਈ[24] ॥੧੪॥

ਪਉੜੀ ॥ ਜਿੰਨ, ਪਰੀ, ਦਲ-ਦੇਵ-ਬਿਸੰਖਨ[25], ਰਾਖਸ, ਗ਼ੂਲ[26] ਅਸੰਖ[27] ਚਢਾਈ ॥
ਖ਼ੁਬਸ[28], ਭੜੰਗ[29], ਭੁਜੰਗਨ[30] ਸ਼ੇਰਨ, ਦਾਨਵ, ਦੂਤ ਘਨੇ ਉਮਡਾਈ[31] ॥
ਦੀਹ-ਦੁਰੰਤ-ਡਰਾਰ-ਭਜਾਵਨ[32], ਆਨਨ-ਏਕ ਬਹੁ-ਆਨਨ ਘਾਈ[33] ॥
ਸ੍ਰਿੰਗਿ ਘਨੇ ਬਨ ਰੋਝ ਝੰਖਾਰਨ[34] ਰਾਖਸ ਦੀਹ ਕਲੇਵਰ ਖਾਈ[35] ॥੧੫॥

---

੧. ਚਾਰ ਲਖ ਚਾਲੀ ਹਜ਼ਾਰ (੪੪੦੦੦੦)। ੨. ਬਹੁਤੀ ਫੌਜ ਵੀ। ੩. ਇੱਕੋ ਜਹੇ ਸਾਜੋ ਸਮਾਨ ਸਾਰੇ ਹੀ ਸਮਾਜ ਦੇ ਹਨ। ੪. ਨੀਲਮ। ੫. ਸਮੁੰਦ੍ਰੀ ਮੋਤੀ। ੬. ਮੋਤੀਆਂ ਦੀਆਂ ਝਾਲਰਾਂ, ਮੋਤੀਆਂ ਦੇ ਛੱਬੇ, ਮੋਤੀਆਂ ਦੀਆਂ ਵੇਲਾਂ, ਮੋਤੀਆਂ ਦੀਆਂ ਅਣਖਿੜੀਆਂ ਕਲੀਆਂ, ਮੋਤੀਆਂ ਦੇ ਫੁਲ ਅਤੇ ਮੋਤੀਆਂ ਦੀਆਂ ਹੀ ਕਤਾਰਾਂ ਲਾਈਆਂ। ੭. ਛਤ੍ਰੀਆਂ ਦੀ ਕੁਲ ਦੇ ਏਨੇ (ਛਤ੍ਰੀ) ਰਾਜੇ ਚੜ੍ਹੇ ਕਿ ਛਤ੍ਰਾਂ ਦੀ ਛਾਯਾ ਨਾਲ ਸੂਰਜ ਵੀ ਛਪ ਜਾਂਦਾ ਸੀ। ੮. ਬਿਜਲੀ, ਸੂਰਜ, ਚੰਦ ਤੇ ਤਾਰਿਆਂ ਵਾਂਗੂ ਦਮਕਦਾਰ ਲੋਕਾਂ ਸਮੂਹ ਦੇ ਸਮੂਹਾਂ ਦੀ ਹੀ ਬਣ ਗਈ। ੯. ਰਥ। ੧੦. ਘੋੜੇ। ੧੧. ਹਾਥੀ। ੧੨. ਊਠ। ੧੩ ਬੈਲ। ੧੪. ਪੈਦਲ। ੧੫. (ਨਿਜ ਨਿਜ) ਜਾਤੀਆਂ ਦੇ ਜਾਤੀਆਂ ਵਿੱਚ ਗਿਣੇ ਨਹੀਂ ਜਾਂਦੇ। ੧੬. ਪੰਛੀਆਂ, ਉੱਡਣਵਾਲਿਆਂ, ਦੌੜਨਵਾਲਿਆਂ, ਚੰਗੇ ਖੰਭਾਂ ਵਾਲਿਆਂ, ਘੋੜਿਆਂ ਅਤੇ ਚਿੱਟੇ ਮਹਾਨ ਹਾਥੀਆਂ ਨੂੰ ਕੁਦਾਇਆ। ੧੭. ਸਮੂਹ ਵਿਮਾਨਾਂ ਨਾਲ ਸਮੂਹ ਮਣੀਆਂ ਦਾ ਪ੍ਰਕਾਸ਼ ਹੈ। ੧੮. ਦੈਂਤਾਂ ਘੋੜਿਆਂ ਤੇ ਬੇਗਿਣਤ ਹੀ ਅਸਵਾਰ ਚੜ੍ਹੇ ਹੋਏ ਹਨ। ੧੯. ਘੋੜਿਆਂ ਤੇ ਪਾਖਰਾਂ ਅਤੇ ਕਾਠੀਆਂ ਹਾਥੀਆਂ ਤੇ ਹੌਦੇ ਅਤੇ ਅੰਬਾਰੀਆਂ ਅਨੇਕਾਂ ਅਟਾਰੀਆਂ ਵਾਂਗੂ (ਉੱਚੀਆਂ) ਲਾਈਆਂ ਹੋਈਆਂ ਹਨ। ੨੦. ਜ਼ਰੀ ਅਤੇ ਬਾਫਤੇ ਦੇ ਸੋਹਣੇ ਜੜਾਊ ਵਸਤ੍ਰ। ੨੧. ਫੁਲ ਧੁੱਲੇ ਮੋਤੀਆਂ ਨਾਲ ਗੁੰਦੇ ਹੋਏ ਹਨ। ੨੨. ਘੋੜਿਆਂ ਦਾ ਦਲ। ੨੩. ਹਾਥੀਆਂ ਦਾ ਦਲ। ੨੪. ਵੈਰੀ ਅਠਾਰਾਂ ਖਰਬ ਬਣ ਠਣ ਕੇ ਆਏ। ੨੫. ਬੇਗਿਣਤ ਦੇਵਿਆਂ ਦਾ ਦਲ। ੨੬. ਪ੍ਰੇਤ ੨੭. ਬੇਗਿਣਤ। ੨੮. ਅਪਵਿੱਤ੍ਰ। ੨੯. ਨੰਗੇ। ੩੦. ਸੱਪ। ੩੧. ਬਹੁਤੇ ਯਮਦੂਤ ਉਠੇ। ੩੨. ਬਹੁਤ ਤੋਂ ਬਹੁਤ ਅਤੇ ਭਯਾਨਕ ਤੋਂ ਭਯਾਨਕ। ੩੩. ਇਕ ਮੂੰਹ ਵਾਲੇ ਅਤੇ ਬਹੁਤ ਮੂੰਹਾਂ ਵਾਲੇ (ਚਹੁੰਦੀ) ਤਰਫੀਂ। ੩੪-੩੫. (ਵੱਡੇ) ਵੱਡੇ ਰਾਖਸ (ਸ੍ਰਿੰਗਿ) ਮ੍ਰਿਗ, ਰੋਝ ਅਤੇ ਬਹੁਤੇ ਹੀ ਜੰਗਲ ਦਿਆਂ ਸਾਰਾਂ ਸਿੰਙਿਆਂ ਦੇ ਸਰੀਰਾਂ ਨੂੰ ਖਾਏ ਹਨ।

A ਪਾ:-"ਏਤੇ ਚੜ੍ਹੇ ਛਤ੍ਰਾਵਲਿ ਦਾਨਵ" ਵੀ ਹੈ। B ਪਾ: ਗਨਾਈ।

ਪਉੜੀ ॥ ਸਰੂਪ ਅਨੂਪਮ ਰੂਪ ਕੁਰੂਪ[੧] ਆਨਨ ਭ੍ਰਿੰਗੁ ਮਕਰੰਦ ਲੁਭਾਈ[੨] ॥
ਰੰਗ ਬਿਰੰਗ ਪਸੰਬਰ ਪਾਟਨ[੩], ਪਾਂਚ ਪਚੀਸ ਗਲੇ ਬਿਚ ਪਾਈ[੪] ॥
ਨੇਵਰ ਝੀਨ ਝਰੇ ਪਗ ਬਾਜਿਨ[੫], ਘੁੰਘਰੂ ਪਾਲ ਖ਼ਲਖ਼ਾਲ ਬਜਾਈ[੬] ॥
ਬੈਰਕ ਲਾਲ ਘਨੇ ਗਜਗਾਹਨ[੭], ਪਾਖਰ ਬਰਗਿਸ-ਤਾਨ ਸਜਾਈ[੮] ॥੧੬॥

ਪਉੜੀ ॥ ਲੂਲ, ਹਮੇਲ ਜੜੇ ਮਨਿ ਲਾਲਨ ਸਾਜ਼ ਜ਼ਰੀ ਜ਼ਰਬਫਤ ਜਿਲਾਈ[੯] ॥
ਕਲਗੀ ਟੀਕ[੧੦], ਜਿਗਾ ਦੁਰ-ਯਕਤਾ[੧੧], ਹੈਕਲ ਚੰਦ ਸਿਤਾਰਨ ਲਾਈ[੧੨] ॥
ਪਾਂਤਨ ਪਾਂਤ ਸੁਧਾਰ ਸੰਬੂਹਨਿ, ਹਰਵਲ ਬਾਵੇ ਦਾਹਨ ਜਾਈ[੧੩] ॥
ਚੰਦੋਲ ਸਰਨੈਤ ਸਿਪਾਹ ਅੰਬੂਹਨ[੧੪], ਫੈਲਨ ਫੈਲ ਬਜੂਹ ਬਨਾਈ[੧੫] ॥੧੭॥

ਪਉੜੀ ॥ ਸਸਤ੍ਰ ਸਮੂਹ ਛਕੇ ਭਟ ਭੀਖਮ[੧੬], ਕਾਲ ਸਰੂਪ ਘਨੇ ਘਰ ਘਾਈ[੧੭] ॥
ਅਸਤ੍ਰ[੧੮] ਅਪਾਰ ਸਭੀ ਸਸਤ੍ਰਾਯੁਧ[੧੯], ਬਖਤਰ[੨੦],ਜ਼ਿਰਹ ਖ਼ੂਦ[੨੧] ਚਿਲਤਾਈ ॥
ਬਾਗੜ[੨੨] ਸੰਜ ਖ਼ਿਫਤਾਨ ਫੌਲਾਦੀ[੨੩], ਜੁੱਬਾ ਜਾਲ[੨੪] ਗਲੇ ਬਿਚ ਪਾਈ ॥
ਡੰਕ ਨਿਸੰਕ ਦੈ[੨੫] ਸੈਨ ਚਲੀ, ਨ੍ਰਿਪ ਆਪ ਚੜ੍ਹਯੋ ਦਲ ਕੂਚ ਕਰਾਈ ॥੧੮॥

ਪਉੜੀ ॥ ਨਭ ਛਿਤ ਪੈਂਡ ਪਾਯ ਚਤੁਰੰਗਨਿ[੨੬],ਜੈ ਜਗਦੀਸ ਬ੍ਰਿਜਨਾਦ ਬੁਲਾਈ[੨੭] ॥
ਭੂਮਿ ਅਕਾਸ਼ ਛਯੋ-ਦਲ-ਦੈਤਨ[੨੮], ਲੋਕ ਅਲੋਕਨ ਭੀੜ ਸੁ ਪਾਈ[੨੯] ॥
ਦਿੱਗਜ[੩੦],ਧੌਲ[੩੧],ਮੀਨ[੩੨],ਅਹਿ[੩੩],ਕੂਰਮ[੩੪],ਇੰਦ੍ਰ,ਮੁਨਿੰਦ੍ਰ[੩੫] ਫਨਿੰਦ[੩੬] ਡਰਾਈ ॥
ਧੌਲ ਖਸਯੋ ਦਲ ਭਾਰਨ ਤੇ[੩੭] ਖਿਸਲਯੂ ਭੂਇ ਸੂਕਰ ਦੰਤ ਦੁਰਾਈ[੩੮] ॥੧੯॥

---

੧. ਸੋਹਣਿਆਂ ਸਰੂਪਾਂ ਵਾਲੇ ਭੈੜਿਆਂ ਰੂਪਾਂ ਵਾਲੇ । ੨. ਮੁਖਾਂ ਰੂਪ (ਦਾੜੀ ਮੁੱਛਾਂ ਦੇ ਕਾਲੇ ਵਾਲਾਂ ਰੂਪ) ਭੌਰ ਲੁਭਾਯਮਾਨ ਹੁੰਦੇ ਹਨ । ੩. ਪਸ਼ੂਆਂ ਦੀਆਂ ਖੱਲਾਂ ਦੇ ਕਪੜੇ । ੪. ਬਹੁਤ ਤੋਂ ਬਹੁਤ ਗਲਾਂ ਵਿੱਚ ਆਏ ਹਨ, ਤੀਹ ਸਰਦਾਰਾਂ ਨੇ ਗਲੇ ਵਿੱਚ ਪਾਏ । ੫. ਘੋੜਿਆਂ ਦੇ ਪੈਰਾਂ ਨਾਲ ਬਰੀਕ ਆਵਾਜ਼ ਨਾਲ ਘੁੰਘਰੂ ਵੱਜਦੇ ਹਨ, ਪੈਰਾਂ ਦੇ ਵਾਜੇ ਅਤੇ ਨੂਪਰ ਮਹੀਨ ਧੁਨਿ ਨਾਲ ਵੱਜਦੇ ਹਨ । ੬. ਘੁੰਘਰੂ, ਪਾਯਲਾਂ ਅਤੇ ਖ਼ਲਖ਼ਾਲਾਂ ਵਜਦੀਆਂ ਹਨ । ੭. ਲਾਲ ਰੰਗ ਦੀਆਂ ਬਹੁਤ ਝੰਡੀਆਂ ਅਤੇ ਝੰਡੇ । ੮. ਕਾਠੀਆਂ ਤੇ ਘੋੜਿਆ ਦੀਆਂ ਸੰਜੋਆਂ ਸਜਾਈਆਂ । ੯. ਸੁਨਹਿਰੀ ਸਾਜ ਜਰੀ ਅਤੇ ਬਾਫਤੇ ਦੇ ਕਪੜਿਆਂ ਨਾਲ ਚਮਕਦੇ ਹਨ । ੧੦. ਇਕ ਗਹਿਣੇ ਦਾ ਨਾਮ ਹੈ । ੧੧. ਲਾਸਾਨੀ ਮੋਤੀਆਂ ਵਾਲੇ । ੧੨. ਤਵੀਤਾਂ ਨੂੰ ਚੰਦ (ਗਹਿਣੇ) ਅਤੇ ਸਿਤਾਰੇ (ਗਹਿਣੇ) ਲਾਏ ਹੋਏ ਹਨ । ੧੩. ਅੱਗੇ ਖੱਬੇ ਅਤੇ ਸੱਜੇ ਜਾਂਦੇ ਹਨ । ੧੪. ਪਿੱਛੇ ਸ਼ਰਣ ਵਿੱਚ ਰਹਿਣ ਵਾਲੀ ਸਮੁਦਾਯ ਫੌਜ । ੧੫, ਬਜੂਹ ਰਚਨਾਂ ਨੂੰ ਬਣਾ ਕੇ ਚੁਤਰਫੀ ਫੈਲ ਰਹੀ ਹੈ । ੧੬. ਭਯਾਨਕ ਯੋਧਿਆਂ ਨੇ ਸਮੂਹ ਸ਼ਸਤ੍ਰ ਸਜਾਏ । ੧੭. ਕਾਲ ਸਰੂਪ ਹੋ ਕੇ ਬਹੁਤਿਆਂ ਦੇ ਘਰ ਨਾਸ ਕਰਦੇ ਹਨ । ੧੮. ਮੁਕਤ ਸ਼ਸਤ੍ਰ, ਤੀਰ ਗੋਲੀ ਆਦਿਕ । ੧੯. ਸ਼ਸਤ੍ਰ ਹੀ ਸ਼ਸਤ੍ਰ । ੨੦. ਸੰਜੋਅ । ੨੧. ਸਿਰ ਦੀ ਸੰਜੋਅ । ੨੨. ਤੀਰ ਦਾ ਪਿਛਲਾ ਹਿੱਸਾ—ਜਿਹੜਾ ਤੰਦੀ ਵਿੱਚ ਲਾਇਆ ਜਾਂਦਾ ਹੈ, ਇਕ ਤਰਾਂ ਦੀ ਸੰਜੋਅ । ੨੩. ਫੌਲਾਦ ਦੀ । ੨੪. ਚੋਲੇ ਅਤੇ ਜਾਲੀਆਂ ਦੇ ਕੁੜਤੇ, (ਸੰਜੋਆਂ) । ੨੫. ਨਿਡਰਤਾ ਨਾਲ ਨਗਾਰੇ ਵਜਾ ਕੇ ੨੬. ਚਾਰ ਤਰਾਂ ਦੀ ਫੌਜ ਨੇ ਅਕਾਸ਼ ਅਤੇ ਧਰਤੀ ਦਾ ਰਸਤਾ ਪਾ ਕੇ (ਅਰਥਾਤ ਤੁਰ ਕੇ) । ੨੭. ਵੀਰਯਨਾਦ ਜਗਤ ਦੇ ਮਾਲਕ ਦੀ ਜੈ ਉੱਚਾਰੀ । ੨੮. ਦੈਂਤਾਂ ਦੇ ਦਲ ਨਾਲ ਭਰ ਗਿਆ । ੨੯. ਨਾਂ ਦਿਸਣ ਵਾਲੇ ਲੋਕਾਂ ਵਿੱਚ ਵੀ ਭੀੜ ਪਾ ਦਿੱਤੀ । ੩੦. ਦਿਗਪਾਲ ਹਾਥੀ । ੩੧ ਬਲਦ । ੩੨. ਮੱਛਾਵਤਾਰ । ੩੩. ਸ਼ੇਸ਼ਨਾਗ । ੩੪. ਕਛੂਪ ਅਵਤਾਰ । ੩੫. ਵਡੇ ਮੁਨੀ, ਨਾਰਦ । ੩੬. ਵਾਸੁਕਿ ਨਾਗ । ੩੭. ਦਲਾਂ ਦਿਆਂ ਬੋਝਾਂ ਨਾਲ ਬੈਲ ਵੀ ਹਿੱਲ ਪਿਆ । ੩੮. (ਮਾਨੋ ਕਿ) ਸੂਰ (ਅਵਤਾਰ) ਨੇ ਦੰਦ ਨੂੰ ਲੁਕਾ ਲਿਆ ਹੈ।(ਇਸ ਕਾਰਣ) ਧਰਤੀ ਹਿੱਲ ਗਈ ਹੈ ।

ਪਉੜੀ ॥ ਥਰਹਰ ਥਾਨ ਥਨੰਤਰਿ ਉਡਜੋ[੧],ਡਗਮਗ ਤਿਹੁ ਪੁਰ ਕੰਪਤਿ ਥਾਈ[੨]A ॥
[੩]ਉੱਡਜੁ ਘੋਰ ਘਟਾ ਦਲ ਬਾਦਲ, ਕੇਤੂ ਧੁਜਾ ਆਯੁਧ ਬਹੁਤਾਈ[੪] ॥
[੫]ਪੁੰਜਨ ਪੁੰਜ ਮਨੋ ਦ੍ਰੁਮ ਦੀਹ, ਉਤੰਗ ਧੁਜਾ ਬਹੁ ਭਾਂਤਿ ਝੁਲਾਈ ॥
ਚਕ੍ਰ, ਤ੍ਰਿਸੂਲ, ਅਨੀ-ਚੰਦ੍ਰਾਯਨ[੬] ਸੈਫ, ਕਟਾਰਨ, ਧੋਪ-ਜੜਾਈ[੭] ॥੨੦॥
ਪਉੜੀ ॥ਸੇਲਨ, ਸਾਂਗ, ਸੂਆ, ਗੁਰਜ, ਗੋਫਨ, ਖਪਰਾ[੮]; ਚਾਪ[੯], ਕਮੰਦ[੧੦] ਲਗਾਈ ॥
ਕ੍ਰਾਕੁਮ[੧੧], ਤਾਸ, ਤਮਾਮੀ, ਅਤਲਸ, ਪਾਵਰ ਚਰਮ ਪਰੀ ਦਰਜਾਈ[੧੨] ॥
ਰਾਖਸ, ਜਿੰਨ, ਪਲਿੰਗ[੧੩],ਭੁਜੰਗਨਿ[੧੪] ਖ਼ੁਬਸ[੧੫], ਭੜੰਗ[੧੬] ਲਿਖੇ-ਧੁਜ-ਰਾਈ[੧੭] ॥
[੧੮]ਦੀਰਘ ਦੀਹ ਉਤੰਗਨ ਲੋਟਨ, ਚਾਰ ਮੁਖੀ ਮੁਖ ਸਾਠ ਸੁਹਾਈ ॥੨੧॥
ਪਉੜੀ ॥ ਲੀਲਤ ਸਰਪ ਧੁਜਾ ਅਹਿ ਚਾਬਤਿ[੧੯], ਤਿਲਸਮ ਰਚਜੋ ਦਲ ਜਾਤ ਚਬਾਈ[੨੦] ॥
ਖ਼ੁਰ ਬਾਜਿ[੨੧] ਉਡੀਯ ਪ੍ਰਿਥਵੀ,ਪੁਰ ਫਾਟਜੋ[੨੨],ਖੇਹ ਉਡਜੋ ਦਲ ਧੂਮ ਧੁਮਾਈ[੨੩] ॥
[੨੪]ਅੰਤਕਿ ਕਾਲ ਸਮੈ ਪਲਟਜੋ, ਘਟਿ ਕ਼ਜਾਮਤਿ ਕੀ ਮਨੁ ਆਨ ਤੁਲਾਈ ॥
ਜੀਵਨ ਆਸ ਤਜਜੋ ਜਗ ਜੰਤਨ, ਹਉਲਹਿ ਹਉਲ ਗਏ ਮੁਰਝਾਈ[੨੫] ॥੨੨॥
ਪਉੜੀ ਦਰਾਚਰ ਬਾਂਚ ॥ਹੋਤ ਭਏ ਇਕਠੇ ਸੁਰ ਨਿਸਚਰ,ਖਗ ਮ੍ਰਿਗ ਭੀਰ ਜੁਟੇ ਸਿਮਟਾਈ[੨੬] ॥
ਜਾਨ ਗਏ ਅਸ ਜੀਯ[੨੭] ਸਭੀ, ਜਗਦੀਸ ਪ੍ਰਲਜ ਕੋ ਬਜੋਂਤਿ ਬਨਾਈ ॥
ਜਾਦਿਨ ਦੇਵ ਅਦੇਵਨ ਲੁਝਹਿ[੨੮] ਧੀਰਜ ਨੇਕ ਨ ਕਾਹੁ ਧਰਾਈ[੨੯] ॥
ਧਸ ਹੈ ਧਰਨੀ-ਸੁ ਰਸਾਤਲ ਮੈ[੩੦], ਗਿਰਹੈਂ ਗਿਰ ਗਗਨ ਬ੍ਰਹਮੰਡ ਫਟਾਈ[੩੧] ॥੨੩॥

---

੧. ਥਾਂਵਾਂ ਅਤੇ ਥਾਨਾਂ ਵਿੱਚਲਿਆਂ ਜੀਵ ਕੰਬ ਕੇ ਉੱਡੇ । ੨. ਤਿੰਨਾਂ ਲੋਕਾਂ ਦੀ ਥਾਂ ਡੋਲ ਡੋਲ ਕੇ ਕੰਬਦਾਂ ੩. ਆਗੂ ਦਸਤਾ ਘੋਰ ਘਟਾ ਵਾਂਗੂ ਉਡਿਆ । ੪. ਝੰਡੇ, ਝੰਡੀਆਂ ਅਤੇ ਬਹੁਤ ਹੀ ਸ਼ਸਤ੍ਰਾਂ ਨਾਲ । ੫. ਬਹੁਤ ਤਰਾਂ ਉੱਚੀਆਂ ਧੁਜਾ ਇਉਂ ਝੁਲਦੀਆਂ ਹਨ ਕਿ ਮਾਨੋ ਸਮੂਹ ਦੇ ਸਮੂਹ ਈ ਵੱਡੇ ਵੱਡੇ ਦਰਖਤ ਹਨ । ੬. ਚੰਦ੍ਰ ਬਾਣ, ੭. ਤਲਵਾਰਾਂ ਜੜੀਆਂ ਹੋਈਆਂ ਹਨ । ੮. ਇਕ ਤਰਾਂ ਦਾ ਤੀਰ । ੯. ਕਮਾਨ । ੧੦. ਫਾਸੀ । ੧੧. ਤਰਾਂ ਦਾ ਕਪੜਾ । ੧੨. ਚਹੁੰਆਂ ਪਾਸਿਆਂ ਤੋਂ ਚਿੱਟੇ ਰੰਗ ਦੀਆਂ ਖੱਲਾਂ ਅਤੇ ਦਰਜਾਈ ਦੇ ਕਪੜੇ । ੧੩ ਸ਼ੇਰ । ੧੪. ਸੱਪਣੀਆਂ । ੧੫. ਅਪਵਿੱਤ੍ਰ । ੧੬. ਨੰਗੇ । ੧੭. ਝੰਡਿਆਂ ਵਿੱਚ ਲਿਖੇ ਹੋਏ ਵਿਰਾਜ ਰਹੇ ਹਨ । ੧੮. ਵੱਡੇ ਤੋਂ ਵੱਡੇ ਉੱਚਿਆਂ ਝੰਡਿਆਂ ਵਿੱਚ ਚਹੁੰ ਚਹੁੰ ਮੁਖਾਂ ਅਤੇ ਸਠ ਸਠ ਮੁਖਾਂ ਵਾਲੇ (ਚਿਤ੍ਰ ਲਿਖੇ ਹੋਏ) ਸੋਂਹਦੇ ਹਨ । ੧੯. (ਚਿਤ੍ਰਾਂ ਕਿਤੇ ਸੱਪਾਂ ਨੂੰ) ਸੱਪ ਨਿਗਲਦੇ ਹਨ (ਕਿਤੇ) ਝੰਡਿਆਂ ਨੂੰ ਸੱਪ ਚੱਬਦੇ ਹਨ । ੨੦. (ਮਾਨੋ ਕਿ) ਇਹ ਜਾਦੂ ਰਚਿ (ਜਿਹੜਾ) (ਦਲ) ਸਮੁਦਾਯ ਨੂੰ ਚਬਾਈ ਜਾਂਦਾ ਹੈ । ੨੧. ਘੋੜਿਆਂ ਦਿਆਂ ਖੁਰਾਂ ਨਾਲ । ੨੨. (ਧਰਤੀ ਦਾ) ਪੁੜ ਗਿਆ । ੨੩. ਫੌਜਾਂ ਨੇ ਰੋਲਾ ਪਾਇਆ । ੨੪. ਮਾਨੋ ਕਿ ਯਮਰਾਜ ਨੇ ਕਾਲ ਦਾ ਸਮਯ ਫੇਰ ਦਿੱਤਾ ਹੈ ਅਤੇ ਪ੍ਰਲਯ ਘੜੀ ਆ ਤੁਲੀ ਹੈ । ੨੫. ਡਰ ਹੀ ਡਰ ਵਿੱਚ ਮੁਰਝਾ ਗਏ । ੨੬. ਪੰਛੀਆਂ ਅਤੇ ਪਸ਼ੂਆਂ ਦੇ ਸਮੁਦਾਯ (ਸਿਮਟਾਈ) ਹੋ ਕੇ ਜੁੜ ਗਏ । ੨੭. ਦਿਲਾਂ ਵਿੱਚ । ੨੮. ਜਿਸ ਦਿਨ ਦੇਵਤੇ ਅਤੇ ਦੈਂਤ ਲੜਨਗੇ । ੨੯. ਰਤਾ ਜਿੰਨੀ ਵੀ ਕਿ ਧੀਰਜ ਨਹੀਂ ਰੱਖਣੀ । ੩੦. ਜ਼ਮੀਨ ਪਾਤਾਲ ਵਿੱਚ ਧਸ ਜਾਵੇਗੀ । ੩੧. ਆਕਾਸ ਤੋਂ ਪਹਾੜ ਡਿੱਗਣਗੇ ਅਤੇ ਬ੍ਰ ਫਟ ਜਾਏਗਾ ।

Aਪਾ:—ਥਾਈ ।

ਪਉੜੀ ॥ ਹੇਇਗੁ ਜਗਤ ਪ੍ਰਲਜ[1] ਨਿਸਚਜ ਕਰ, ਬਾਚਹਿ ਸ੍ਰਿਸ੍ਰਿ ਨ ਕੋਸਿਹੁੰ ਭਾਈ ॥
ਪ੍ਰਲਜ ਕਰਨ ਜਗ ਜੁਧ ਰਚਜੋ ਹੈ ਦੇਵ ਅਦੇਵ ਚਮੂੰ[2] ਸਭਿ ਧਾਈ ॥
ਯਾ ਤੇ ਸਭੀ ਕਰਤਾਰ ਭਜੋ ਚਿਤ, ਆਜ ਕੇ ਕਾਲ ਸਮਜ ਨਿਜਰਾਈ[3] ॥
ਜੁੱਧ ਮਚਹਿ ਜਬ ਸ੍ਰਿਸ੍ਰਿ ਨਸਹਿ ਸਭਿ[4], ਧਰਨਿ ਅਕਾਸ ਇਕਤ੍ਰ ਹੁਇ ਜਾਈ ॥੨੪॥

ਪਉੜੀ॥ ਕਬਿ ਬਾਚ ॥ ਰੇ ਚਿਤ ! ਚੇਤ ਅਚੇਤ[5] ਪਹਾਪਸੁ, ਦੀਨ ਦਜਾਲ ਭਜੋ ਲਿਵ ਲਾਈ ॥
*ਕਾਲ ਬਜਾਲ ਜੀਯ ਪਰ ਡੋਲਤ, ਆਜ ਕੇ ਕਾਲ ਗ੍ਰਸਹਿ ਹਿਜਰਾਈ ॥
ਯਾਂ ਤੇ ਸੁਚੇਤ ਹੁਇ ਰਾਮ ਸੰਭਾਰ, ਬਨਜੋ ਭਲ ਦਾਵ, ਯਾ ਔਸਰ ਤਾਈ[7] ॥
ਲੋਕ ਰਹੇ, ਪਰ ਲੋਕ ਰਹੇ, ਤਤ ਮੋਖ ਲਹੇ[8] ਜਮ-ਤ੍ਰਾਸੁ ਮਿਟਾਈ ॥੨੫॥

ਪਉੜੀ ॥ ਦੇਵ ਅਦੇਵਨ ਜੁੱਧ ਕਥਾ, ਸੁਨ ਲੇਹੁ ਸਭੇ ਗੁਨਵੰਤ ਸੁਖਾਈ[9] ॥
ਸ੍ਰੀ ਸਰਬਲੋਹ ਪ੍ਰਧਾਨ ਸਭੀ ਸੁਰ, ਦੈਤ ਸੰਬੂਹ ਤਹਾਂ ਜੁੜ ਆਈ ॥
ਸੁਮੇਰੁ ਤਲੇ ਰਨ ਥੰਮ ਰੁਪਜੋ[10], ਸੰਗ੍ਰਾਮ ਠਠਜੋ[11] ਦਲ ਦੈਤਨ ਜਾਈ ॥
ਸ੍ਰੀ ਸਰਬਲੋਹ ਭਗਵੰਤ ਜਨੇਜੁਰ, ਸਾਗਰ ਤੀਰ ਰਨ ਥੰਮ ਗਡਾਈ[12] ॥੨੬॥

ਪਉੜੀ ॥ ਤ੍ਰ ਬਲਿ ਜੁੱਧ ਸਮਾਜ ਸੁਰਾਸੁਰ, ਭਾਖਹੁ ਸੰਤ ! ਸੁਨੋ ਸੁਖਦਾਈ ॥
ਰਿਪੁ ਸੁਭ ਨਾਜਕ ਪ੍ਰਧਾਨ ਸੁਰ ਸੈਨਨ[13] ਦੇਸਨ ਦੇਸ ਕੇ ਏਸਨ ਰਾਈ[14] ॥
ਆਯੁਧ[15] ਚੀਰ[16] ਸਮਾਜ ਰਚਜੋ, ਪ੍ਰਿਥਕ ਪ੍ਰਿਥਕ ਪ੍ਰਤਨਾ ਸਭੁ ਆਈ ॥
ਚੂਕ ਪਰੀ ਜਹ ਲੇਹੁ ਸੁਧਾਰ ਕੈ[17] ਹੇ ਬੁਧਿਵੰਤਹ ! ਲੇਹੁ ਬਨਾਈA ॥੨੭॥੧॥
ਇਤਿ ਵਾਰ ਰਾਗ ਕਮਲ ਕੀ ਸੰਪੂਰਨ ਸੁਭ ਮਸਤਿB ॥੬॥੩੯੨॥੨੭੦੧॥

---

੧. ਸੰਸਾਰ ਦਾ ਨਾਸ । ੨. ਫੌਜ । ੩. (ਮੌਤ ਦਾ) ਵੇਲਾ ਨੇੜੇ ਆਵੇਗਾ । ੪. ਸਾਰੀ ਦੁਨੀਆਂ ਨਾਸ ਹੋ ਜਾਂਵੇਗੀ। ੫. ਹੋਸ਼ ਤੋਂ ਬੇਹੋਸ਼ ! ੬. ਹਿਰਦੇ ਉੱਤੇ ਕਾਲ ਰੂਪ ਸੱਪ ਫਿਰਦਾ ਹੈ ਅੱਜ ਯਾ ਕੱਲ ਹਿਰਦੇ ਨੂੰ ਫੜ ਲਏਗਾ । ੭. ਇਸ (ਮੌਤ ਰੂਪ) [illegible] ਰੂਪ ਸਿਧਾਂਤ ਨੂੰ ਪ੍ਰਾਪਤ ਕਰ ਲਏਂਗਾ, ਕੇਵਲਜ ਮੋਖ ਨੂੰ ਲਵੇਂਗਾ । ੯. ਚੰਗੀ ਲਗੇਗੀ । [illegible] ਝੰਡਾ ਗੱਡਿਆ । ੧੧. ਜੰਗ ਅਰੰਭਿਆ ੧੨. ਸਮੁੰਦ੍ਰ ਦੇ ਕੰਢੇ ਤੇ ਜੰਗ ਦਾ ਖੰਭਾ ਗੱਡਿਆ । [illegible] ਦਮਨ (ਦੈਂਤਾਂ) ਦੇ ਚੰਗੇ ਸੈਨਾਪਤੀ ਅਤੇ ਦੇਵਤਿਆਂ ਦੀ ਫੌਜਾਂ ਦੇ ਪ੍ਰਧਾਨ । ੧੪. ਰਾਜਿਆਂ ਦੇ ਰਾਜੇ [illegible] ਸ਼ਸਤ੍ਰ ੧੬. ਵਸਤ੍ਰ । ਜਿੱਥੇ ਭੁੱਲ ਪਈ ਹੋਈ ਸਮਝ ਕੇ ਜਾਣ ਲਵੇ ।

A ਪਾ:—ਹੇ ਬੁਧਿ [illegible] ਲੇਹੁ ਬਨਾਈ ।

B ਸ੍ਰੀ [illegible] ਪੋਥੀ [illegible] ਪਾਠਾਂਤਰ ਇਤਿ ਵਾਰ ਰਾਗ ਕਮਲ ਕੁਸਮ ਕੀ ਸੰਪੂਰਨ ਸੁਭ [illegible] ਜ਼ਿਕਰ [illegible] ਨਿਰਲੇਖ ਹੀ ਰਾਗ 'ਕਮਲ' ਦਾ ਹੈ, ਤਾਂ ਇਤਿ ਸ੍ਰੀ 'ਕਮਲ ਕੁਸਮ' ਕਿਵੇਂ [illegible] ਸਰਬਲੋਹ [illegible] ਹਿਸਾਬ ਨਾਲ ਅੱਗੇ ਇਸ ਰਾਗ ਤੋਂ ਚੌਥੇ ਨੰਬਰ ਤੇ ਆਵੇਗਾ । ਸ੍ਰੀ ਹਜ਼ੂਰ ਸਾਹਿਬ, ਆਨੰਦ ਪੁਰ ਸਾਹਿਬ, ਸ਼ਹੀਦ ਬਾਗ ਅਤੇ ਸਾਡੀ ਬੀੜ ਵਿੱਚ ਉਪਰੋਕਤ ਹੀ ਪਾਠ ਹੈ।

## ਅਥ ਰਾਗ ਚੰਪਕ ਲਿਖ੍ਯਤੇ ਅਨੰਤ ਭੁਕਾ, ਤੇਰਾ ਜੋਰ

## ਵਾਰ ਰਾਗ ਚੰਪਕ ਕੀA

## ਨਿਹਕਲੰਕੀ ਕੀ ਧੁਨਿ ਗਾਵਣੀB ॥

ਪਉੜੀ ॥ ਸ੍ਵੇਤ ਬਸਤ੍ਰ ਤਨ ਧਰੇ[1] ਸ੍ਵੇਤ ਰਥ ਅਸ੍ਵ ਸ੍ਵੇਤ ਕਰ[2] ॥
ਸ੍ਵੇਤ ਮੌਰ ਸਿਰ ਛਤ੍ਰ[3] ਸੇਤ[4] ਚਾਮਰ[5] ਕਲਗੀ ਸਰ[6] ॥

---

੧. ਸਰੀਰਾਂ ਵਿੱਚ ਸਫੇਦ ਕਪੜੇ ਪਹਿਨੇ ਹੋਏ ਹਨ। ੨. ਚਿੱਟੇ ਰੱਥ ਅਤੇ ਚਿੱਟੇ ਹੀ ਘੋੜੇ ਨਾਲ ਹਨ। ੩. ਸਿਰਾਂ ਉਤੇ ਚਿੱਟੇ ਹੀ (ਮੌਰ) ਮੁਕਟ ਅਤੇ ਛਤ੍ਰ ਹਨ। ੪. ਚਿੱਟੇ ਰੰਗ ਦਾ। ੫. ਚੌਰ। ੬. ਸਿਰ ਤੇ।

A ਕਈਆਂ ਬੀੜਾਂ ਵਿੱਚ "ਕੀ" ਦੀ ਥਾਂ "ਕੇ" ਵੀ ਲਿਖਿਆ ਹੋਇਆ ਹੈ।

B ਇਸ ਵੇਲੇ ਜਿੰਨੀਆਂ ਵੀ ਬਾਣੀਆਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀਆਂ ਰਚਿਤ ਮਿਲਦੀਆਂ ਹਨ, ਉਨ੍ਹਾਂ ਸਾਰੀਆਂ ਵਿੱਚ ਹੀ 'ਨਿਹਕਲੰਕੀ ਦੀ ਵਾਰ' ਨਾਮ ਵਾਲੀ ਕੋਈ ਵੀ ਬਾਣੀ ਨਹੀਂ ਮਿਲਦੀ, ਖੋਜ ਵਿੱਚ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਅਤੇ ਬੀੜ ਤੋਂ ਬਾਹਰ ਰਹੀਆਂ ਅਨੰਤ ਬਾਣੀਆਂ ਹਨ ਪਰ ਤਾਂ ਵੀ ਸ਼ੱਕ ਹੁੰਦਾ ਹੈ ਕਿ ਸ਼ਾਇਦ ਸ੍ਰੀ ਗੁਰੂ ਜੀ ਨੇ ਕੋਈ 'ਨਿਹਕਲੰਕੀ ਦੀ ਵਾਰ' ਨਾਮੇ ਬਾਣੀ ਭੀ ਰਚੀ ਹੋਵੇ-ਜਿਹੜੀ ਕਿ ਸ੍ਰੀ ਆਨੰਦਪੁਰ ਦੇ ਤਿਆਗਣ ਸਮੇਂ ਲੋਪ ਹੋ ਗਈ ਹੋਵੇ, ਸਾਹਿਬਾਂ ਨੂੰ ਉਸਦਾ ਖਿਆਲ ਦਿਲ ਵਿੱਚ ਹੋਵੇ, ਜਿਸ ਤੋਂ ਇਹ ਸੂਚਨਾ ਦਿੱਤੀ ਗਈ ਹੋਵੇ ਕਿ ਉਸ ਦੀ ਧੁਨੀ ਤੇ ਇਸ ਨੂੰ ਭੀ ਗਾਉਣਾ।

(ਅ) ਕਿਉਂਕਿ ? ਏਥੇ ਉਪਰ ਪਾਠ 'ਨਿਹਕਲੰਕੀ ਕੀ ਧੁਨਿ' ਹੀ ਹੈ, ਇਸ ਵਾਸਤੇ 'ਵਾਰ' ਦਾ ਵਿੱਚ ਲੈਣਾ ਅਯੋਗ ਹੈ ? ਦੋ ਖਿਆਲ ਨੂੰ ਮੰਨ ਕੇ ਨਿਹਕਲੰਕੀ ਅਵਤਾਰ ਦਾ ਪ੍ਰਸੰਗ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿੱਚੋਂ ਘੋਖਿਆਂ ਇਸ ਸਿਟੇ ਤੇ ਪੁੱਜੀਦਾ ਹੈ ਕਿ ਇਜੇਹੀ ਕੋਈ ਵੀ ਧੁਨੀ ਨਹੀਂ ਨਿਕਲਦੀ ਜਿਹੜੀ ਕਿ ਛੰਦੋਗਤ ਲੈਅ ਅਨੁਸਾਰ ਇਸ ਵਾਰ ਦੀ ਧੁਨੀ ਨਾਲ ਮਿਲਦੀ ਹੋਵੇ।

ਪਰੰਤੂ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਨਿਹਕਲੰਕੀ ਅਵਤਾਰ ਵਿੱਚੋਂ ਛੰਦਾਂਕ ੫੪੨ ਤੋਂ ਲੈ ਕੇ ੫੪੫ ਤੱਕ ਚਾਰ ਛਪਯ ਛੰਦ ਹਨ ਜਿਨ੍ਹਾਂ ਦੀ ਅਖੀਰਲੀਆਂ ਪੰਕਤੀਆਂ ਨੂੰ ਛੱਡ ਦਿੱਤਾ ਜਾਵੇ ਅਤੇ ਬਾਕੀ ਪੰਗਤੀ ਨੂੰ ਲੈਅ ਨਾਲ ਤੋਲਿਆ ਹੋਇਆਂ ਕਾਰਜ ਪੂਰਣ ਰੀਤੀ ਨਾਲ ਨਿਭ ਜਾਂਦਾ ਹੈ।

ਕਿਉਂਕਿ ਸ੍ਰੀ ਸਰਬਲੋਹ ਜੀ ਦਾ ਇਹ ਬੰਦ :—

ਸ੍ਵੇਤ ਵਸਤ੍ਰ ਤਨਧਰੇ, ਸ੍ਵੇਤ ਰਥ ਅਸ੍ਵ ਸ੍ਵੇਤ ਕਰ ॥ ਸ੍ਵੇਤ ਮੌਰ ਸਿਰ ਛਤ੍ਰ, ਸੇਤ ਚਾਮਰ ਕਲਗੀਸਰ ॥
ਸ੍ਵੇਤ ਲਾਲ ਮਨਿ ਜੜੇ, ਸੇਤ ਕਲਧੌਤ ਜਰੀਜਰ ॥ ਸ੍ਵੇਤ ਭੂਖਨਨ ਬਸਨ, ਸ੍ਵੇਤ ਆਯੁਧ ਭਟ ਕਹ ਧਰ ॥

ਛੰਦ ਰਸਾਵਲ ਵਿੱਚ ਹੈ, ਕਿਉਂਕਿ ਇਸ ਦੀ ਚਵੀਂ ਮਾਤ੍ਰਾਂ ਦੀ ਇਕ ਪੰਕਤੀ ਹੈ ਪਹਿਲਾ ਵਿਸ੍ਰਾਮ ੧੧ ਤੇ ਅਤੇ ਦੂਜਾ ੧੩ ਮਾਤ੍ਰਾ ਤੇ ਹੈ ਅੰਤ ਵਿੱਚ ਦੋ ਲਘੂ ਹਨ। ਇਹਨਾਂ ਦੀ ਰੀਤੀ "ਕਲਕੀ ਅਵਤਾਰ" ਦੇ ਹੇਠ ਲਿਖੇ ਛਪਯ ਛੰਦ ਨਾਲ ਪੂਰੀ ਉੱਤਰ ਆਉਂਦੀ ਹੈ।

ਮੁਕਾਬਲੇ ਲਈ ਉਹ ਪਾਠ ਇਉਂ ਹੈ :—

ਛਪਯ ਛੰਦ ॥ ਲਏ ਸੰਗ ਨ੍ਰਿਪ ਸਰਬ, ਬਜੇ ਬਿਜਈ ਦੁੰਦਭਿ ਰਣ ॥ ਸੁਭੇ ਸੂਰ ਸੰਗ੍ਰਾਮ, ਨਿਰਖ ਰੀਝਯੋ ਅਪਛਰ ਗਣ ॥
ਛਕੇ ਦੇਵ ਅਦੇਵ, ਜਕੇ ਗੰਧ੍ਰਬ ਜੱਛ ਬਰ ॥ ਚਕੇ ਭੂਤ ਅਰੁ ਪ੍ਰੇਤ, ਸਰਬ ਬਿਦਯਾਧਰ ਨਰ ਬਰ ॥
(ਖੰਕਤੀਜ ਕਾਲਿ ਕ੍ਰੂਰਾ ਪ੍ਰਭਾ, ਬਹੁ ਪ੍ਰਕਾਰ ਉਸਤਤਿ ਕਰੀਯ॥ ਖੰਡਨਿ ਅਖੰਡ ਹੰਡੀ ਮਹਾਂ,ਜਯ ਜਯ ਜਯ ਸਬਦੋਹਰੀਯ ॥੫੪੨॥)
ਭਿਰਿਯ ਭੇਤ ਲੜਖੜਿਯ ਮੇਰੁ, ਭੁਅ ਪੜਿਯ ਪਤ੍ਰ ਬਣ ॥ ਡੁਲਿਯ ਇੰਦ੍ਰ, ਤੜਫੜ ਫਨਿੰਦ, ਸੰਕਿਯ ਦੁਵਣ ਗਣ ॥
ਚੱਕਯੋ ਗਇੰਦ ਧੱਧਕਯ ਇੰਦ੍ਰ, ਭੰਭਜਗ ਦਿਵਾਕਰ ॥ ਡਲਗਯ ਮੇਰੁ ਡਗ ਗਯ ਕੁਮੇਰ, ਗਜ ਗ੍ਰਜਗਯ ਸਾਗਰ ॥
ਤੰਤਜਗਯ ਧਯਾਨ ਤਬ ਧੂਰਿਜਟਿ, ਸਹਿ ਨ ਭਾਰ ਸਕਗਯ ਥਿਰਾ ॥
ਉਛਲਗਯ ਨੀਰ ਪਛਲਗਯ ਪਵਨ, ਸੁ-ਡਗ ਡਗ ਡਗ ਡੋਗ ਡੱਗਬ ਧਰਾ ॥੫੪੩॥)
ਚਲਗਯ ਬਾਣ, ਰੁਕਗਯ ਦਿਸਾਣ, ਪਬਯੋ ਪਿਸਾਨ ਹੁਅ ॥ ਛਿਗਗਯ ਬਿੰਧ ਉਛਲਗਯ ਸਿੰਧੁ, ਕੰਪਗਯ ਮੁਨਿ ਮਨਿ ਧ੍ਰਅ ॥੫੪੪॥

ਸ੍ਵੇਤ ਲਾਲ ਮਨਿ ਜੜੇ, ਸੇਤ ਕਲਧੌਂਤ[1] [2]ਜਰੀ ਜਰ ॥
ਸ੍ਵੇਤ ਭੂਖਨਨ ਬਸਨ, ਸ੍ਵੇਤ ਆਯੁਧ[3] ਭਟ ਕਰਿ ਧਰ[4] ॥੧॥
ਪਉੜੀ* ਚੰਪਕ ਕੀ ॥ ਸ੍ਵੇਤ ਧੁਜਾ ਫਹਰੰਤਿ, ਸ੍ਵੇਤ ਪ੍ਰਤਨਾ[5] ਸੁਕਲਾਂਬਰ[6] ॥
ਸ੍ਵੇਤ ਸਾਜ ਬਾਜੇਤ੍ਰ[7], ਉਸ੍ਵ ਚਤੁਰੰਗ ਸੇਤਾਂਬਰ[8] ॥
ਸ੍ਵੇਤ ਬਰਨ ਭਟ ਭੂਪ, ਸੇਤ ਮੁਖ ਛਟਾ ਪ੍ਰਭਾਕਰ[9] ॥
ਚਾਰ ਭਾਂਤਿ ਕੀ ਸੈਨ, ਭਾਂਤਿ ਕਈ ਪ੍ਰਿਥਕ ਨਿਸਾਚਰ[10] ॥੨॥
ਪਉੜੀ ਚੰਪਕ ਕੀ ॥ ਅਸਿਤ ਬਸਤ੍ਰ ਤਨ ਅੰਗ[11], ਅਸਿਤ[12] ਭੂਖਨ ਮਨਸਾਰੇ[13] ॥
ਅਸਿਤ ਚੋਰ ਅਰੁ ਛਤ੍ਰ, ਅਸਿਤ ਸਿਰਮੌਰ[14] ਸੁਧਾਰੇ ॥
ਅਸਿਤ ਕਲਗੀ ਜਿਗਾ, ਅਸਿਤ ਆਯੁਧ ਭਟ ਧਾਰੇ ॥
ਅਸਿਤ-ਬਰਨ ਤਨ-ਦੀਹ[15] ਅਸਿਤ ਚਤੁਰੰਗ ਅਖਾਰੇ ॥
ਅਸਿਤ ਧੁਜਾ ਫਰਹਰਤਿ, ਅਸਿਤ ਬਾਦਿਤ੍ਰ-ਭੁੰਕਾਰੇ[16] ॥੧॥ ਰਹਾਉ ॥੩॥

---

੧. ਚਾਂਦੀ, ਸੋਨਾ । ੨. ਸੋਨੇ ਨਾਲ ਜੜੀ ਹੋਈ । ੩. ਸਸਤ੍ਰ । ੪. ਹੱਥਾਂ ਵਿੱਚ ਫੜੇ ਹੋਏ ਹਨ । ੫. ਫੌਜ । ੬. ਚਿੱਟੇ ਹੀ ਵਸਤ੍ਰ ਹਨ । ਵਾਜਿਆਂ ਦੇ ਸਾਜ ਵੀ ਚਿੱਟੇ ਹੀ ਹਨ ੮. ਊਠ ਅਤੇ ਘੋੜੇ ਵੀ ਚਿੱਟੀਆਂ ਖਲਾਂ ਵਾਲੇ । ੯. ਸੂਰਜ ਵਾਂਗ ਚਿੱਟੀ ਹੀ ਮੁੱਖਾਂ ਦੀ ਚਮਕ ਹੈ । ੧੦. (ਇਨਾਂ ਤੋਂ) ਅਲੱਗ ਵੀ ਕਈ ਤਰਾਂ ਦੇ ਦੈਂਤ ਹਨ । ੧੧ ਸਰੀਰਾਂ ਨਾਲ ਕਾਲੇ ਵਸਤ੍ਰ ਹਨ । ੧੨. ਕਾਲੇ ਰੰਗ ਦੇ । ੧੩ ਮਣੀਆਂ ਵਾਲੇ । ੧੪. ਸਿਰ ਦਾ ਮੁਕਟ । ੧੫. ਸਰੀਰ । ੧੬ ਵਾਜੇ ਵੱਜਦੇ ਹਨ

---

ਬ੍ਰਹਮ ਵੇਦ ਤਜਿ ਭਜਗਜ, ਇੰਦ੍ਰ ਇੰਦ੍ਰਾਸਨਿ ਤਜਗਜ ॥ ਜਦਿਨ ਕੁਰ ਕਲਕੀ ਵਤਾਰ, ਕ੍ਰੁਧਿਤ ਰਣ ... ॥
ਉਫਰੰਤਿ ਧੂਰਿ ਬਾਜਿਨ ਖੁਰਿਜ, ਸਭ ਅਕਾਸ ਮਗ ਛਾਯ ਲਿਜ ॥
ਜਣੁ ਰਚਿਜ ਲੋਕ ਕਸ ਕੋਪ ਹਰਿ, ਅਸਟ ਕਾਸ ਖਟ ਧਰਹਿ ਕਿ
... ਦਕੂੰਦੇ, ਚਕਿਤ ਸਿਤ ਸੇਸ ਸਹਿਸ ਫਣਿ ਧਕੰਤਿ ਮੱਝ ਮਾਵਾਸ, ਛੋਰ ਰਣ ਭਜਤ ...
ਕੁੰਡਲਿਜ ਗਿਧ ਉੱਚਹੁ ਲੋ ਉਡਿਜ ਭਮਤ ਜੁਾਲ ਖੰਕਾਲਿ, ਲੁੱਥ
... ਕੁਟੰਤਿ ਜਿਰਹ, ਦਸਤਰਾਣ ਪੱਖਰ ਤੁਟਿਜ ॥ ...ਤਿ ਭੀਰ ਰੀਝੰਤਿ ਮਨ, ਜਿਣਕ ਸੂਰ ਜੂੰ...

...ਨੇ ਪ੍ਰਤੀਤ ਹੁੰਦਾ ਹੈ ਕਿ ਸ੍ਰੀ ਕਲਗੀਧਰ ਜੀ ਨੇ ਇਸੇ ਹੀ ਧੁਨੀ ਦਾ
...ਇਸ ਵਾਰ ਦੀ ਧੁਨੀ ਮਿਲ ਸਕਦੀ ਹੈ, ਏਨੀ ਵਿਚਾਰ ਕਰਦਿਆਂ ਹੋਇਆਂ

*ਖਮਾਜ ਠਾਟ ਦਾ ਔੜਵ ਸੰਪੂਰਣ ਰਾਗ ਚੰਪਕ ਹੈ ਇਸ
...ਵਰੋਹੀ ਵਿਚ ਇਸ ... ਕੋਮਲ ਲਗਦਾ ਹੈ ।
...ਜਾਂਦਾ ਹੈ ।

...ਹੀ — ਸ ਰ ਮ ਪ ਧ ਸ ।
— ਸ ਨਾ ਧ ਪ ਮ
॥ ਉਤਰਤ ... ਸਹਾਇ
'ਮ ਸ' ਵਾਦੀ ਸੰਵਾਦਿ ਚੰਪਕ ਰਾਗ ਬਤਾਇ ॥ (ਰਾਗ ਕੋਸ਼)

ਪਉੜੀ ਚੰਪਕ ਕੀ ॥ ਅਸਿਤ ਨਾਗ[੧],ਰਥ-ਤੁਰੇ[੨], ਅਸਿਤ ਅਲੰਕ੍ਰਿਤ ਛਾਜਿਤ[੩]॥
[੪]ਅਸਿਤ ਬੇਖ ਸੰਗ੍ਰਾਮ, ਚੁੰਗ ਖਲ ਚੁੰਗ ਬਿਰਾਜਿਤ ॥
ਅਸਿਤ ਬਰਨ[੫] ਚਛੁ[੬] ਅਸਿਤ, ਕ੍ਰੂਰ ਚਿਤਵਨਿ ਦ੍ਰਿਗ ਆਂਜਿਤ ॥
[੭]ਨਖ ਸਿਖ ਕੁਟਿਲ ਕ੍ਰੂਰ,ਤਿਮਰ ਪਿਖ ਦੂਰਹੁੰ ਭਾਜਿਤ ॥੪॥
ਪਉੜੀ ਚੰਪਕ ਕੀ॥ਅਰੁਨ[੮]ਚੀਰ[੯] ਬਪੁ[੧੦]ਸਜੇ,ਅਰੁਨ ਮੁਖ ਕੰਜ ਪ੍ਰਭਾ ਕਰ[੧੧] ॥
[੧੨]ਅਰੁੰਨ ਨੇਤ੍ਰ ਦ੍ਰਿਗ ਚਾਰੁ, ਚਪਲ ਚੰਚਲ ਅਨੀਆ ਧਰ ॥
ਅਰੁਨ[੧੩]ਅੰਗ ਸਮ ਕੰਜ[੧੪],ਅਰੁਨ ਪਗੀਯਾ ਸਿਰ ਛਬਿ ਬਰ[੧੫] ॥
ਅਰੁਨ ਮੌਰ[੧੬] ਮਨਿ ਲਾਲ, ਅਰੁਨ ਕਲਗੀ ਸੁਭ ਚਾਮਰ ॥
ਅਰੁਨ ਛਤ੍ਰ ਸਭਿ ਚੀਰ, ਅਰੁਨ ਭੂਸਨ ਮਨਿ-ਦਿਨਕਰ[੧੭] ॥੫॥
ਪਉੜੀ ਚੰਪਕ ਕੀ॥ਅਰੁਨ ਸਜੰਦਨ[੧੮]ਤੁਰੈ[੧੯]A,ਅਰੁਨ ਕਰਹਲ[੨੦]ਗਜੰ[੨੧]ਬ੍ਰਿਛਕ[੨੨]B ॥
ਅਰੁਨ - ਜਾਲ - ਕਲਧੌਤ[੨੩], ਅਰੁਨ ਬਾਗਾ ਹੈਕਲ ਛਕ[੨੪] ॥
ਅਰੁਨ ਕੇਤੁ[੨੫] ਧ੍ਵਜ-ਦੀਹ[੨੬],ਅਰੁਨ ਆਯੁਧ[੨੭] ਭਟ ਛਕ ਛਕ[੨੮] ॥
ਚਾਰ ਭਾਂਤਿ ਕੀ ਸੇਨ, ਨਾਦ ਨੀਸਾਨ ਅਰੁਨ ਚਕ[੨੯] ॥੬॥
ਪਉੜੀ ਚੰਪਕ ਕੀ ॥ ਪੀਤ ਬਸਨ ਪੀਤਾਂਬਰ[੩੦] ਪੀਤ ਭੂਸਨ ਮਨਜਾਰੇ ॥
ਪੀਤ ਚੌਰ ਅਰੁ ਛਤ੍ਰ, ਪੀਤ ਮੌਰੀ[੩੧] ਛਬਿਵਾਰੇ ॥
ਪੀਤ ਕਲਗੀ ਜਿਗਾ, ਪੀਤ ਸਸਤ੍ਰਨ ਭਟ ਧਾਰੇ ॥
ਪੀਤ ਚੱਛੁ[੩੨] ਪੀਤਾਂਗ[੩੩], ਪੀਤ ਬੈਰਕ ਵ ਨਕਾਰੇ[੩੪] ॥੭॥
ਪੀਤ ਨਿਸਾਨ ਪਤਾਕ ਪੀਤ ਚਤੁਰੰਗ ਸਵਾਰੇ[੩੫] ॥੧॥ਰਹਾਉ॥

---

੧. ਹਾਥੀ । ੨. ਰਥਾਂ ਦੇ ਘੋੜੇ ੩. ਕਾਲੇ ਹੀ ਗਹਿਣਿਆਂ ਨਾਲ ਸਜ ਰਹੇ ਹਨ । ੪. ਦੁਸਮਣਾ ਦੇ ਟੋਲਿਆਂ ਦੇ ਟੋਲੇ ਕਾਲੇ ਲਿਬਾਸਾਂ ਨਾਲ ਜੰਗ ਵਿੱਚ ਵਿਰਾਜ ਰਹੇ ਹਨ । ੫. ਰੰਗ ਰੂਪ । ੬. ਨੇਤ੍ਰ ਸੁਰਮਾ ਪਾ ਕੇ (ਕਾਲੇ ਕੀਤੇ ਹੋਏ ਹਨ ਅਤੇ) ਭਯਾਨਕ (ਕਾਲੀ ਹੀ ਉਨ੍ਹਾਂ ਦੀ) ਦ੍ਰਿਸ਼ਟੀ ਹੈ। ੭. ਨਹੁੰਆਂ ਤੋਂ ਲੈ ਚੋਟੀ ਤਕ ਟੇਢੇ ਅਤੇ ਭਯਾਨਕ ਹਨ (ਜਿਨ੍ਹਾਂ ਨੂੰ) ਵੇਖ ਕੇ ਹਨੇਰਾ ਵੀ ਦੂਰੋਂ ਹੀ ਭੱਜਦਾ ਹੈ। ੮. ਲਾਲ ਰੰਗ ਦਾ। ੯. ਕਪੜੇ। ੧੦. ਸ਼ਰੀਰਾਂ ਤੇ। ੧੧. ਕਮਲ ਦੀ ਸ਼ੋਭਾ ਦੇ ਨਾਲ ਮੁਖ ਵੀ ਲਾਲ ਹੈ। ੧੨. ਸੁੰਦਰ ਨੇਤ੍ਰਾਂ ਵਾਲਿਆਂ (ਯੋਧਿਆਂ) ਦੇ ਲਾਲ ਨੇਤ੍ਰ, ਚੰਚਲ ਤੋਂ ਚੰਚਲ ਤੇ ਤੀਰਾਂ ਵਾਂਗੂ ਹਨ । ੧੩.ਲਾਲ ਰੰਗ ਦੇ। ੧੪.ਕਮਲ । ੧੫. ਸ੍ਰੇਸ਼ਟ ਛਬਿ ਵਾਲੀ। ੧੬. ਮੁਕਟ। ੧੭. ਸੂਰਯ ਮਣੀਆਂ ਵਾਲੇ। ੧੮. ਰਥ। ੧੯. ਘੋੜੇ। ੨੦.ਊਠ। ੨੧.ਹਾਥੀ। ੨੨. ਬੈਲ, ਬਿੱਛੂ, ਕੇਕੜਾ ਜੀਵ। ੨੩. ਸੋਨੇ ਦੇ ਲਾਲ ਰੰਗੇ ਝੂਲ। ੨੪. ਲਾਲ ਪੁਸ਼ਾਕਾਂ ਅਤੇ ਤਵੀਤ ਸਜ ਰਹੇ ਹਨ। ੨੫. ਝੰਡੇ। ੨੬. ਵੱਡੇ ਝੰਡੇ। ੨੭. ਹਥਯਾਰ। ੨੮. ਸਜਾ ਸਜਾ ਕੇ। ੨੯. ਸਮੂਹ। ੩੦. ਪੀਲੇ ਵਸਤ੍ਰਾਂ ਵਾਲਿਆਂ (ਯੋਧਿਆਂ) ਦੇ ਪੀਲੇ ਵਸਤ੍ਰ ਹਨ। ੩੧. ਪੀਲੇ ਮੁਕਟ। ੩੨. ਨੇਤ੍ਰ। ੩੩. ਪੀਲੇ ਅੰਗਾਂ ਵਾਲੇ। ੩੪. ਪੀਲੇ ਝੰਡੇ ਅਤੇ ਪੀਲੇ ਹੀ ਧੌਂਸੇ। ੩੫. ਚਾਰ ਤਰਾਂ ਦੀ ਫੌਜ ਨੂੰ ਬਣ ਦਿਆ।

A ਪਾ:-ਮੰਜੁ ਸਜੰਦਨ ਤੁਰੈ। B ਪਾ:-ਬ੍ਰਿਖਕ।

ਪਉੜੀ ਚੰਪਕ ਕੀ ॥ ਪੀਤ ਅਸ੍ਵ ਰਥ ਨਾਗ ਪੀਤ ਕਰਹਲ ਦਲ ਸਾਰੇ ॥
ਪੀਤ ਪਾਖਰੈ ਧਰੈA[1], ਪੀਤ ਭੂਖਨ ਰਤਨਾਰੇ ॥
ਪੀਤ ਅਡੰਬਰ[2] ਜ਼ੀਨ[3], ਪੀਤ ਗਜਗਾਹ ਤੁਖਾਰੇ[4] ॥
ਪੀਤ ਸੈਨ ਚਤੁਰੰਗ, ਪੀਤ ਬੇਵਾਨ ਗੈਨਾਰ[5] ॥੮॥

ਪਉੜੀ ਚੰਪਕ ਕੀ ॥ ਹਰਿਤ ਰਾਜ ਸਿਰਮੌਰ[6], ਹਰਿਤ ਕਲਗੀ ਮਨਿ ਬ੍ਰਿੰਦਨ[7] ॥
ਹਰਿਤ ਛਤ੍ਰ ਮਨਿ ਖਚਿਤ, ਹਰਿਤ ਚਾਮਰ ਦੁਤਿ ਚੰਦ੍ਰਨ[8] ॥
ਹਰਿਤ ਭੂਖਨੰ ਰਤਨ, ਹਰਿਤ ਅੰਬਰੰ ਸੁਹਿਰਦਨ[9] ॥
ਹਰਿਤ ਕਲੇਵਰ ਚੱਛੁ[10], ਹਰਿਤ ਪਾਖਰ ਗਜ ਤੁਰਗਨ[11] ॥੯॥

ਪਉੜੀ ਚੰਪਕ ਕੀ ॥ ਹਰਿਤ ਸਯੰਦਨ ਤੁਰੰ[12], ਹਰਿਤ ਗਜਗਾਹ ਤੁਖਾਰਾ[13] ॥
ਹਰਿਤ ਅੰਬਾਰੀ ਜਾਲ[14], ਹਰਿਤ ਕਲਧੌਤ ਬਿਚਾਰਾ[15] ॥
ਹਰਿਤ ਪਤਾਕ ਨਿਸਾਨ, ਹਰਿਤ ਚਤੁਰੰਗ ਅਖਾਰਾ ॥
ਹਰਿਤ ਸਸਤ੍ਰ ਅਰੁ ਅਸਤ੍ਰ, ਹਰਿਤ ਬਾਜੰਤ੍ਰ ਹ ਰਾਰਾ[16] ॥੧੦॥

ਪਉੜੀ ਚੰਪਕ ਕੀ ॥ ਕਲਿਤ ਬਸਨ ਸਿਰਮੌਰ[17], ਕਲਿਤ[18] ਕਲਗੀ ਸਿਰ ਰਾਜੈ ॥
ਕਲਿਤ ਛਤ੍ਰ ਅਰੁ ਚੌਰ, ਕਲਿਤ ਸਿਰ ਮੁਕਟ ਬਿਰਾਜੈ ॥
ਕਲਿਤ ਭੂਖਨੰ ਮਨਿਨ, ਕਲਿਤ ਦ੍ਰਿਗ ਭ੍ਰਿੰਗਨ ਲਾਜੈ[19] ॥
ਕਲਿਤ ਬੇਖ ਕਲਿ ਰੂਪ[20], ਕਲਿਤ ਦਾਨਵ ਰਨ ਛਾਜੈ ॥੧੧॥

ਪਉੜੀ ਚੰਪਕ ਕੀ ॥ ਕਲਿਤ ਧ੍ਵਜਾ ਕਲਿ ਘੋਰ[21], ਕਲਿਤ ਸਯੰਦਨ-ਤੁਖਾਰਾ[22] ॥
ਕਲਿਤ ਪਾਖਰੇਂ ਜ਼ੀਨ, ਕਲਿਤ ਗਜ ਮਤ ਦੰਤਾਰਾ[23] ॥
ਕਲਿਤ ਅਡੰਬਰ ਚੀਨ[24], ਕਲਿਤ ਗਜਗਾਹ[25] ਸੁਧਾਰਾ ॥

---

੧.ਕਾਠੀਆਂ ਰਖੀਆਂ ਹਨ । ੨.ਝੁੱਲ,ਹਾਥੀ ਦਾ ਹੌਦਾ । ੩.ਕਾਠੀ ੪.ਘੋੜਿਆਂ ਦੀਆਂ ਕਲਗੀਆਂ ਵੀ ਪੀਲੀਆਂ ਹਨ । ੫.ਆਕਾਸ਼ਚਾਰੀ ।੬.ਸਿਰਾਂ ਤੇ ਹਰੇ ਰੰਗ ਦੇ ਮੁਕਟ ਵਿਰਾਜ ਰਹੇ ਹਨ । ੭.ਸਮੂਹ ਹਰੇ ਰੰਗ ਦੀਆਂ ਮਣੀਆਂ ਵਾਲੀਆਂ ਕਲਗੀਆਂ ਹਨ । ੮. ਹਰੇ ਰੰਗ ਦੇ ਚੌਰ (ਜਿਨਾਂ ਦੀ ਚਮਕ ਵਾਂਗੂ) ਚੰਦ੍ਰਮਾ ਦੀ ਚਮਕ ਵੀ ਨਹੀਂ ੯. ਮਿਤ੍ਰਾਂ ਦੇ ਹਰੇ, ਹੀ ਕਪੜੇ ਹਨ । ੧੦. ਹਰੇ ਸਰੀਰ ਅਤੇ ਹਰੇ ਹੀ ਨੇਤ੍ਰ ਹਨ । ੧੧. ਘੋੜਿਆਂ ਦੀਆਂ । ੧੨. ਹਰੇ ਹੀ ਰਥ ਅਤੇ ਹਰੇ ਹੀ ਘੋੜੇ ਹਨ । ੧੩. ਘੋੜਿਆਂ ਦੀਆਂ ਕਲਗੀਆਂ ਵੀ ਹਰੀਆਂ ਹਨ । ੧੪. ਹਰੇ ਹੌਦੇ ਅਤੇ ਹਾਥੀਆਂ ਦੇ ਝੂਲ ਹਨ । ੧੫. ਹਰੇ ਰੰਗ ਦਾ ਈ ਸੋਨਾ ਸਮਝਿਆ ਜਾਂਦਾ ਸੀ । ੧੬. ਕ੍ਰੋਧ ਦੇ ਜੰਗ ਵਿਚ ਹਰੇ ਈ ਵਾਜੇ ਹਨ, ਆਦਮੀਆਂ ਦੇ ਗਲਾਂ ਅਤੇ ਵਾਜਿਆਂ ਦੀ ਮਿਲ ਕੇ ਅਵਾਜ ਨਿਕਲਣੀ । ੧੭. ਮੈਲੇ ਕਪੜੇ ਅਤੇ ਮੈਲੇ ਹੀ ਸਿਰਾਂ ਤੇ ਮੁਕਟ ਹਨ । ੧੮. ਮਲੀਨ । ੧੯. ਮਲੀਨ ਨੇਤ੍ਰਾਂ ਨੂੰ ਭੌਰਿਆਂ ਨੂੰ ਵੀ ਲਜਿਆ ਔਂਦੀ ਹੈ । ੨੦. ਮਲੀਨ ਲਿਬਾਸ ਅਤੇ ਕਾਲਾ ਸਰੂਪ ਹੈ । ੨੧. ਘੋਰ ਕਾਲੀ । ੨੨. ਰਥ ਅਤੇ ਘੋੜੇ । ੨੩. ਦੰਦਾਂ ਵਾਲੇ ਮਸਤ ਹਾਥੀ । ੨੪. ਮਲੀਨ ਹੀ ਹਾਥੀਆਂ ਦੇ ਸਾਜ ਵੇਖੇ ਹਨ । ੨੫. ਘੋੜੇ ਦੀ ਕਲਗੀ ।

Aਪਾ:-ਪੀਤ ਪਾਖਰੇ ਤੁਰੰ ।

ਕਲਿਤ ਬੇਵਾਨਨ ਰਤਨ, ਕਲਿਤ ਕਲਧੌਤ ਬਿਥਾਰਾ[1] ॥
ਕਲਿਤ ਨਾਦ ਸਭਿ ਸਾਜ[2], ਕਲਿਤ ਚਤੁਰੰਗ ਕਰਾਰਾ[3] ॥੧੨॥

ਪਉੜੀ ਚੰਪਕ ਕੀ ॥ ਲਲਿਤ[4] ਅੰਬਰਨਿ[5] ਧਰੇ,ਲਲਿਤ ਮੌਰੀ[6] ਮਨਿ ਲਾਲਨ ॥
ਲਲਿਤ ਪਾਗ ਸਿਰ ਛਕੇ[7], ਲਲਿਤ ਕਲਗੀ ਛਬਿ ਜ੍ਵਾਲਨ[8] ॥
ਲਲਿਤ ਛਤ੍ਰ ਸਿਰ ਢੁਰਤ, ਲਲਿਤ ਚਾਮਰ ਭਟ ਚਾਲਨ[9] ॥
ਲਲਿਤ ਭੂਖਨ੍ਰ ਰਤਨ, ਲਲਿਤ ਦ੍ਰਿਗ ਅੰਗ ਗੁਲਾਲਨ[10] ॥੧੩॥

ਪਉੜੀ ਚੰਪਕ ਕੀ ॥ ਲਲਿਤ ਤੁਰੰਗਨਿ-ਰਥੀ[11],ਲਲਿਤ ਸਾਰਥੀ[12]ਸੁਹਾਵਨ ।
ਲਲਿਤ ਨਾਗ-ਮਦ-ਮਤ[13], ਲਲਿਤ ਕਰਹਲ ਬ੍ਰਿਖਭਾਵਨ[14] ॥
ਲਲਿਤ ਅਡੰਬਰ[15] ਜ਼ੀਨ[16], ਲਲਿਤ ਪਾਖਰ[17] ਗਜਗਾਹਨ[18] ॥
ਲਲਿਤ ਪਤਾਕ[19] ਨਿਸਾਨ, ਲਲਿਤ ਚਤੁਰੰਗ[20] ਲੁਭਾਵਨ ॥੧੪॥

ਪਉੜੀ ਚੰਪਕ ਕੀ ॥ ਧੂਮ੍ਰ[21] ਧੁਜਾ ਫਰਹਰਤ[22], ਧੂਮ੍ਰ ਦਾਨਵ ਤਨ ਭਾਰੇ ॥
ਧੂਮ੍ਰ ਬਸਨ, ਧੂਮ੍ਰਾਛ[23], ਧੂਮ੍ਰ ਭੂਖਨ ਧੁਮਰਾਰੇ[24] ॥
ਧੂਮ੍ਰ ਮੌਰ ਅਰੁ ਛਤ੍ਰ, ਧੂਮ੍ਰ ਚਾਮਰ[25] ਸਿਰ ਢਾਰੇ[26] ॥
ਧੂਮ੍ਰ ਲੌਚਨਨ ਧਾਨ੍ਰ[27], ਕਰਨ ਧੂਲੀ ਧੁੰਧਕਾਰੇ[28] ॥੧੫॥

ਪਉੜੀ ਚੰਪਕ ਕੀ ॥ ਧੂਮ੍ਰ ਸਜੰਦਨ ਤੁਰੇ[29], ਧੂਮ੍ਰ ਗਜ[30], ਉਸ੍ਰ ਧੂਮ੍ਰਾਰੇ[31] ॥
ਧੂਮ੍ਰ ਬ੍ਰਿਖਭਿ[32] ਧੂਮ੍ਰ ਨਾਗ, ਧੂਮ੍ਰ ਕਰਹਲ ਧੂੰਧਾਰੇ[33] ॥
ਧੂਮ੍ਰ ਅੰਬਾਰੀ[34] ਜ਼ੀਨ, ਧੂਮ੍ਰ ਹਉਦਹ ਧੂੰਧਾਰੇ[35] ॥
ਧੂਮ੍ਰ ਬੇਖ[36] ਸਭਿ ਸੈਨ, ਧੂਮ੍ਰ ਨੀਸਾਨ ਧੁੰਕਾਰੇ[37] ॥੧੬॥

---

੧. ਮਲੌਨ ਸੋਨੇ ਚਾਂਦੀ ਦਾ ਵਿਸਤਾਰ ਹੈ। ੨. ਸਾਰਿਆਂ ਵਾਜਿਆਂ ਦੇ ਸਾਜ਼। ੩. ਤਕੜੀ (ਜਬਰਦਸਤ) ਫੋਜ਼। ੪. ਸੁੰਦਰ। ੫. ਕਪੜੇ। ੬. ਮੁਕਟ। ੭. ਸਿਰਾਂ ਤੇ ਸਜਾਈਆਂ ਹੋਈਆਂ। ੮. ਅੱਗ ਦੀ ਲਾਟ ਵਾਂਗੂ ਸ਼ੋਭਾ ਵਾਲੀਆਂ ਕਲਗੀਆਂ। ੯.ਯੋਧਿਆਂ ਤੇ ਸੋਹਣੇ ਚੋਰ ਝੁਲਦੇ ਹਨ। ੧੦.ਲਾਲ ਫੁੱਲਾਂ ਵਾਂਗੂ ਨੇਤ੍ਰ ਅਤੇ ਅੰਗ ਹਨ। ੧੧. ਰਥਾਂ ਨੂੰ ਲੱਗੇ ਹੋਏ ਘੋੜੇ। ੧੨ ਰਥਵਾਹੀ। ੧੩. ਮਦ ਵਿੱਚ ਮਸਤ ਹਾਥੀ। ੧੪. ਸੋਹਣੇ ਊਠ ਅਤੇ ਬੈਲ। ੧੫. ਹਾਥੀ ਦ ਝੁੱਲ। ੧੬.ਕਾਠੀ। ੧੭. ਹੋਦਾ. ਕਾਠੀ। ੧੮. ਘੋੜਿਆਂ ਦੀਆਂ ਕਲਗੀਆਂ। ੧੯. ਝੰਡੇ। ੨੦. ਫੋਜ। ੨੧ ਧੂੰਏਂ ਰੰਗੀ। ੨੨. ਝੁੱਲਦੇ ਹਨ। ੨੩ ਧੂੰਏਂ ਰੰਗੀਆਂ ਅੱਖਾਂ। ੨੪. ਧੁਮਲੇ ਰੰਗ ਵਾਲਿਆਂ (ਯੋਧਿਆਂ) ਦੇ ਧੁਮਲੇ ਹੀ ਗਹਿਣੇ ਹਨ। ੨੫. ਚੋਰ। ੨੬. ਸਿਰਾਂ ਤੇ ਝਲੇਂਦੇ ਹਨ। ੨੭.ਦੈਂਤਾਂ ਦੇ ਧੁਸਲੇ ਰੰਗ ਦੇ ਨੇਤ੍ਰ ਹਨ। ੨੮.ਧੁੰਧਲਿਆਂ (ਯੋਧਿਆਂ) ਦੇ ਧੁਸਲੇ ਰੰਗ ਦੇ ਕੰਨ ਹਨ। ੨੯. ਰਥ ਅਤੇ ਘੋੜੇ। ੩੦. ਹਾਥੀ। ੩੧. ਧੂੰਏਂ ਰੰਗੇ ਹੀ ਊਠ ਹਨ। ੩੨. ਬਲਦ। ੩੩. ਧੂੰਏਂ ਦੀ ਧਾਰ ਵਾਂਗੂ ਊਠ ਵੀ ਧੂੰਏਂ ਰੰਗੇ ਹਨ। ੩੪. ਹੋਏ। ੩੫. ਗਾੜੇ ਧੂੰਏਂ ਰੰਗੇ ਹੋਦੇ। ੩੬. ਲਿਬਾਸ। ੩੭. ਧੂੰਏਂ ਰੰਗੇ ਨਗਾਰੇ (ਧੁੰਕਾਰੇ) ਵੱਜੇ।

ਪਉੜੀ ਚੰਪਕ ਕੀ ॥ ਕਿਤੇ ਸੰਦਲੀ ਚੀਰ[੧], ਕਿਤੇ ਚੰਪਕ ਦਲ ਬਾਨੀ[੨] ॥
ਕਿਤੇ ਮਾਲਤੀ ਬਸਨ[੩], ਕਿਤੇ ਨੀਲਮ ਅਫਸਾਨੀ[੪] ॥
ਕਿਤੇ ਅੰਬਰੀ ਅੰਬਰ[੫], ਕਿਤੇ ਭਗਵੇ ਭਗਵਾਨੀ[੬] ॥
ਕਿਤੇ ਬਸਤ੍ਰ ਪਚਰੰਗ[੭], ਕਿਤੇ ਬਹੁਰੰਗ ਸਹਾਨੀ[੮] ॥੧੭॥

ਪਉੜੀ ਚੰਪਕ ਕੀ ॥ ਕਿਤੇ ਚਰਮ ਦ੍ਰਿਤਿ ਬਸਨ[੯], ਕਿਤੇ ਪਾਖਰ ਅੰਬਾਰੀ[੧੦] ॥
ਕਿਤੇ ਪਰੀਲੀ ਚੀਰ[੧੧] ਕਿਤੇ ਮ੍ਰਿਗ ਚਰਮ ਸੁਧਾਰੀ[੧੨] ॥
ਕਿਤੇ ਅਤਲਸੀ ਫੌਜ[੧੩], ਕਿਤੇ ਪਟਬਰ ਪਸ਼ਮਾਰੀ[੧੪] ॥
ਕਿਤੇ ਦ੍ਰੁਮ ਛਿਲ[੧੫] ਬਸਨ, ਕਿਤੇ ਦ੍ਰੂਮਨਾ ਤ੍ਰਿਨਾਰੀ[੧੬] ॥੧੮॥

ਪਉੜੀ ਚੰਪਕ ਕੀ ॥ ਘਿਰੇ-ਭੂਮਿ ਨਭ ਛਾਇ, ਸੈਨ ਦਾਨਵੀ ਸੰਬੂਹਨਿ ॥
[੧੭]ਬਾਮ ਦਾਹਿਨੇ ਫੌਜ, ਪੌਂਡ ਛਿਤ ਗਗਨ ਅਖੂਹਨਿ ॥
ਛਿਪੇ ਛਾਵ ਸਸਿ ਭਾਨੁ[੧੮], ਛਤ੍ਰ ਚਾਮਰ ਨਭ ਗੁਹਨਿ[੧੯] ॥
[੨੦]ਗਗਨ ਬਿਵਾਨਨ ਸਘਨ, ਖਿੜੇ ਸਮ ਕੰਜ ਤੁਲੂਹਨਿ ॥੧੯॥

ਪਉੜੀ ਚੰਪਕ ਕੀ ॥ ਦੇ ਦੇ ਡੰਕ ਦਮਾਮ, ਫੌਜ ਨਿਜਰੀ ਰੰਗਭੂਮਹਿ ॥
ਬੀਰਜਨਾਦ ਦਲ ਖਾਸ, ਪੁਤ੍ਰ ਪੌਤ੍ਰ ਜੁਤ ਧੂਮਹਿ[੨੧] ॥
ਦੇਸ ਦੇਸ ਕੇ ਏਸ[੨੨], ਬੇਸ ਅਗੂਆਹਿ ਚਲੇਵਹਿ[੨੩] ॥
[੨੪]ਛਤ੍ਰਧਾਰੀਅਨ ਸੂਰਨ, ਖੇਤ੍ਰ ਖਤ੍ਰੀ ਰਨ ਸੇਵਹਿ ॥੨੦॥

---

੧. ਕਈਆਂ ਦੇ ਲਾਲ ਵਸਤ੍ਰ ਹਨ। ੨. ਕਈ ਚੰਬੇ ਦੇ ਫੁੱਲਾਂ ਵਾਂਗੂ ਬਾਣਿਆਂ ਵਾਲੇ ਦਲ ਹਨ। ੩. ਕਈ ਬਸੰਤੀ ਰੰਗ ਦੇ ਕਪੜਿਆਂ ਵਾਲੇ। ੪. ਕਈ ਨੀਲਮਾਂ ਦੇ ਕਪੜਿਆਂ ਵਾਲੇ ਹਨ। ੫. ਕਈਆਂ ਦੇ ਅਸਮਾਨੀ ਕਪੜੇ। ੬. ਕਈਆਂ ਦੇ ਭਗਵਾਨ ਦੇ ਭਗਵੇ ਕਪੜੇ ਹਨ। ੭. ਪੰਜ ਰੰਗਾਂ ਵਾਲੇ (ਬੱਗਾ, ਤੱਤਾ, ਪੀਲਾ, ਕਾਲਾ ਅਤੇ ਹਰਾ)। ੮. ਬਾਦਸ਼ਾਹਾਂ ਵਰਗੇ। ੯. ਕਈਆਂ ਦੇ ਕਪੜੇ ਚੰਮ ਦੀ ਸ਼ਕਲ ਵਾਂਗੂ ਹਨ। ੧੦. ਕਈਆਂ ਨੇ ਗਦਿਆਂ ਵਰਗੇ ਕਪੜੇ ਪਾਏ ਹੋਏ ਹਨ। ੧੧. ਉੱਡਣ ਵਾਲੇ ਕਪੜੇ। ੧੨. ਕਈਆਂ ਨੇ ਪਸ਼ੂਆਂ ਦੀਆਂ ਖੱਲਾਂ ਹੀ ਸੁਧਾਰੀਆਂ ਹੋਈਆਂ ਹਨ (ਕਪੜਿਆਂ ਦੀ ਥਾਂ)। ੧੩. ਕਈ ਫੌਜਾਂ ਦੇ ਅਤਲਸੀ ਕਪੜੇ। ੧੪. ਕਈਆਂ ਦੇ ਪਸ਼ਮ ਦੇ ਸੁੰਦਰ ਕਪੜੇ ਹਨ। ੧੫. ਦ੍ਰਖਤਾਂ ਦੀ ਛਿਲ ਦੇ। ੧੬. ਕਈਆਂ ਦੇ ਦ੍ਰਮਨਹ (ਨਾਮੇ) ਘਾਹ ਦੇ ਕਪੜੇ ਹਨ। ੧੭. ਅਖਰੌਣੀਆਂ ਦੀ ਗਿਣਤੀ ਵਿੱਚ ਸੱਜੇ ਖੱਬੇ ਫੌਜ ਜ਼ਮੀਨ ਅਤੇ ਆਸਮਾਨ ਦੇ ਰਸਤੇ (ਜਾ ਰਹੀ) ਹੈ। ੧੮. (ਫੌਜ ਦੀ) ਛਾਯਾ ਨਾਲ ਸੂਰਜ ਅਤੇ ਚੰਦ ਛਪ ਗਏ। ੧੯. ਆਕਾਸ਼ ਵਿਚ ਚੌਰ ਅਤੇ ਛਤ੍ਰ ਝੁਲ ਪਏ ਹਨ। ੨੦. ਸੂਰਜ ਦੇ ਉਦਯ ਕਾਲ—ਜਿਸਤਰਾਂ ਕਵਲ ਖਿੜੇ ਹੋਏ ਹੋਣ (ਉਸ ਤਰਾਂ) ਸਮੂਹ ਵਿਮਾਨ ਆਕਾਸ਼ ਵਿੱਚ (ਖਿੜੇ ਹੋਏ ਹਨ)। ੨੧. ਰੌਲਾ ਪਾਯਾ। ੨੨. ਰਾਜੇ। ੨੩. ਬਹੁਤ ਹੀ ਅੱਗੇ ਚਲਦੇ ਹਨ। ੨੪. ਛਤ੍ਰ ਧਾਰੀ ਸੂਰਿਆਂ ਦੇ ਮੈਦਾਨ ਜੰਗ ਵਿੱਚ ਯੋਧੇ ਜੰਗ ਨੂੰ ਸੇਂਵਦੇ ਹਨ।

ਪਉੜੀ ਚੰਪਕ ਕੀ ॥ ਜੋੜ ਜੋੜ ਭਟ ਕ੍ਰੂਰ, ਸੈਨ ਚਤੁਰੰਗ ਚਵੱਗੁਨ ॥
ਛਕੇ ਸਸਤ੍ਰ ਸਭਿ ਅਸਤ੍ਰ, ਅਸੁਰ ਨਾਯਕ ਬਲ ਸੁਗੁਨ[੧] ॥
ਲਾਲ ਜਾਲ ਮਣਿ ਮਾਲ[੨], ਜਿਗਾ ਕਲਗੀ ਨਗ-ਪੁੰਜਨ[੩] ॥
ਭੂਸਨ ਬਸਨ ਅਮੋਲ, ਮਨਿਨ ਕੇ ਬ੍ਰਿੰਦ ਭੁਜੰਗਨ[੪] ॥੨੧॥
ਪਉੜੀ ਚੰਪਕ ਕੀ ॥ ਹਾਰ ਹਮੇਲਨ ਲਾਲ[੫], ਮੋਰ[੬] ਛਤ੍ਰਨ ਸੁਭ ਚਾਮਰ[੭] ॥
ਕਲਗੀ, ਜਿਗਾ, ਕੁਲਾਹ[੮A] ਖ਼ੂਦ[੯], ਬਖਤਰ[੧੦], ਸੰਜ-ਬਾਗਰ[੧੧]
ਆਯੁਧ[੧੨] ਅਸਤ੍ਰ ਅਪਾਰ, ਤ੍ਰੂਨ ਕਟਿ ਮਨਿਨ ਉਜਾਗਰ[੧੩] ॥
ਛਕੇ ਭੂਖਨਨ ਅਨਿਕ, ਲਾਲ ਮੁਕਤਾ ਵਰ ਆਗਰ[੧੪] ॥੨੨॥
ਪਉੜੀ ਚੰਪਕ ਕੀ ॥ ਲਸਤਿ ਪ੍ਰਭਾ ਮੁਖ ਕੰਜ[੧੫], ਨੈਨ ਮ੍ਰਿਗਨ ਹਿਰ ਲੀਨੇ[੧੬] ॥
ਭ੍ਰਿਕੁਟਿ ਕੁਵੰਡੇ ਬਾਂਕ[੧੭], ਪਲਕ ਸਾਯਕ ਸਮ ਚੀਨੇ[੧੮] ॥
[੧੯]ਗੁੰਜਤਿ ਭ੍ਰਿੰਗ ਕਪੋਲ, ਅਲਿਕ ਨਾਗਿਨ ਨਾਗੀਨੇ ॥
ਦਸਨੰ ਦਾਰਮ ਪ੍ਰਾਯ[੨੦], ਅਧਰ ਲਾਲਨ ਲਲਤੀਨੇ[੨੧] ॥੨੩॥
ਪਉੜੀ ਚੰਪਕ ਕੀ ॥ [੨੨]ਮਧੁਕਰ ਲੁਭਿਤ ਗੁੰਜਾਰ, ਰਸਹਿ ਅਧਰਨ ਮਧੁਸਾਨੇ ॥
[੨੩]ਅਪਛਰ ਹਿਜ ਲੁਭਾਹਿ, ਚਿੱਤ ਚੰਚਲਾ ਬਿਕਾਨੇ ॥
ਨਰੀ, ਨਾਗਨੀ-ਲੁਭਤਿ, ਪਰੀ, ਪਦਮਨਿ ਮਨਿ-ਭਾਨੇ[੨੪] ॥
ਸੁਰੀ, ਆਸੁਰੀ, ਹੂਰ, ਜੱਛਿ ਕਿੰਨਰਿ ਰੀਝਾਨੇ[੨੫] ॥੨੪॥
ਪਉੜੀ ਚੰਪਕ ਕੀ ॥ [੨੬]ਬਿਕੀ ਰੂਪ ਲਖ ਰਾਉ, ਭਈ ਬਿਨੁ ਦਾਮ ਗ਼ੁਲਾਮੀB ।
ਬੀਰਜਨਾਦ ਬਸਿ[੨੭] ਭਈ, ਸਭੀ ਚੰਚਲਾ ਸਲਾਮੀ[੨੮] ॥

੧. ਵੀਰਯਨਾਦ ਦੀ ਸੌ ਗੁਣਾ ਤਾਕਤ ਹੋ ਗਈ। ੨ ਸਮੂਹ ਲਾਲਾ ਅਤੇ ਮਣੀਆਂ ਦੀਆ ਮਾਲਾ। ੩. ਸਮੂਹ ਨਗਾਂ ਵਾਲੀਆਂ। ੪. ਨਾਗਮਣੀਆਂ ਦੇ ਸਮੁਦਾਯ। [illegible] ਲਾਲਾਂ ਦੇ। ੬. ਮੁਕਟ। ੭. ਚੌਰ। ੮. ਤਾਜ। ੯. ਲੋਹੇ ਦੀ ਟੋਪੀ, ਸਿਰ ਦੀ ਸੰਜੋਅ। ੧੦. ਸੰਜੋਅ। ੧੧. ਬਾਗੜਾ ਵਾਲੀ ਸੰਜੋਅ। ੧੨. ਸਸਤ੍ਰ। ੧੩. ਪ੍ਰਸਿੱਧ ਮਣੀਆ ਵਾਲਾ ਲੱਕ ਨਾਲ ਬੱਧਾ ਹੈ। ੧੪. (ਜਿਨਾਂ ਦੇ) ਅੱਗੇ ਲਾਲ ਅਤੇ ਸ੍ਰੇਸ਼ਟ ਮੋਤੀ (ਲਾਏ ਹੋਏ) ਹਨ। ੧੫. ਮੁਖ ਦੀ ਸ਼ੋਭਾ ਕਵਲ ਵਾਂਗ ਭਾਸਦੀ ਹੈ। ੧੬. (ਮਾਨੋ ਕਿ) ਨੇਤ੍ਰ ਹਰਨਾਂ ਦੇ ਚੁਰਾ ਲਏ ਹਨ। ੧੭. ਭ੍ਰਵੱਟੇ ਧਨੁਖਾਂ ਵਾਂਗ ਟੇਢੇ ਹਨ। ੧੮. ਪਲਕਾਂ ਤੀਰਾਂ ਵਾਂਗ ਜਾਣੀਆ ਹਨ। ੧੯. ਗੱਲਾਂ ਉ[illegible] [illegible] ਰਹੇ ਹਨ (ਇਸ ਤਰਾ ਦੀ ਕਾਲੀ) ਦਾੜੀ ਹੈ। ਜੁਲਫਾਂ (ਸੁੰਦਰ ਨਾਗਣੀਆਂ ਵਰਗੀਆਂ) ਹਨ। ੨੦. ਦੰਦ ਅਨਾ[illegible] [illegible]ਆਂ) ਵਾਂਗੂ ਹਨ। ੨੧. [illegible] ਸੁੰਦ੍ਰ ਲਾਲਾ [illegible] ਹਨ। ੨੨. ਬੁਲ੍ਹਾਂ ਦੇ ਅੰਮ੍ਰਿਤ ਵਰਗੇ ਰਸ ਨਾਲ ਗੁੰਜਾਰਦੇ ਹੋਏ ਭੌਰੇ [illegible]ਯਮਾਨ ਹੁੰਦੇ ਹਨ। ੨੩. [illegible] ਹਿਰ [illegible] [illegible] (ਹੋਰ) ਇਸਤ੍ਰੀਆ ਦੇ ਦਿਲ ਵਿਕਦੇ ਜਾਂਦੇ ਹਨ। ੨੪. ਮਨਾਂ ਵਿੱਚ (ਵੀਰ[illegible] [illegible] ਰੀਝ ਗਈਆ। ੨੬. ਵੀਰਯਨਾਦ ਦਾ ਰੂਪ ਵੇਖ ਕੇ ਹੀ ਵਿਕ ਗਈਆਂ, [illegible] ਅਧੀਨ। ੨੮. ਇਸਤ੍ਰੀਆ ਨਿਓਂ ਗਈਆਂ।

A[illegible] [illegible]। B[illegible] [illegible]ਲਾਮੀ ਵੀ ਹੈ।

ਸਖਿ ਸਭਿ ਕਰਤਿ [1]ਉਛਾਹ, ਹਰਖ ਮੰਗਲ ਸੁ ਹੁਲਾਮੀ[2] ॥
ਚੰਦ੍ਰ ਚਕੋਰੀ ਰੀਤਿ[3] ਪ੍ਰੀਤਿ-ਘਨਿ ਚਾਵ ਅਲਾਮੀ[4]* ॥੨੫॥

ਪਉੜੀ ਚੰਪਕ ਕੀ ॥ [4]ਦ੍ਰਿਗ ਕਟਾਛ ਮੁਸਕਾਨਿ, ਹਾਸ ਅਬਲਾ ਨੌਜੋਬਨ ॥
ਚਤੁਰ ਚੰਚਲਾ ਸਖੀ[5], ਸੁਮੁਖਿ ਲੋਚਨਿ ਮਦ-ਉਜਨ[6] ॥
[7]ਮੰਦ ਮੰਦ ਮੁਸਕਾਹਿ, ਰਾਵਰੀ ਪ੍ਰਭਾ ਬਿਲੋਜਨ ॥
[8]ਬਰੇਂ ਸੁਜੰਬਰ ਰਾਵ ਸਖੀਰੀ ! ਪਰਮ ਪ੍ਰਯੋਜਨ ॥੨੬॥

ਪਉੜੀ ਚੰਪਕ ਕੀ ॥ [10]ਰੀਝਿ ਰਹੀ ਰਿਝਵਾਰਿ, ਅਲੀ ਆਲੀ ਤ੍ਰਿਜ ਨਾਗਰ ॥
ਚਤੁਰ ਛੈਲਨੀ ਪ੍ਰਿਯਾ, [11]ਕਾਮ ਰਤਿ ਕ੍ਰਾਂਤਿ ਉਜਾਗਰ ॥
[12]ਲਲੀ ਕੰਜ ਦਲ ਕਲੀ* ਛਬੀਲੀ ਨਵਲ ਗੁਨਾਗਰ ॥
[13]ਸੁਘਰ ਸਜਾਨੀ ਨਾਰਿ, ਹਾਥਿ ਝਾਰੀ ਸਿਰ ਗਾਗਰ* ॥੨੭॥

ਪਉੜੀ ਚੰਪਕ ਕੀ ॥ ਲਿਯੇ ਪਾਨ ਪਕਵਾਨ, ਚੌਰ ਬੇਨਾ ਫੁਨ ਹਾਥੈਂ[14] ॥
ਪਰਮਲ, ਅਤਰ, ਗੁਲਾਬ, ਗੰਧ ਕੁੰਕਮ ਮ੍ਰਿਗਮਾਦੈਂ[15] ॥
ਸ੍ਰੀਖੰਡ ਚੋਆ ਚਾਰੁ, ਬਾਲ ਆਰਤੀ ਸੁ ਮਾਥੈਂ[16] ॥
ਚਉ ਮੁਖ ਖਾਸ ਖਵਾਸ, ਪਰੀ ਪਦਮਨੀ ਹੁਲਾਸੈਂ[17] ॥੨੮॥

ਪਉੜੀ ਚੰਪਕ ਕੀ ॥ ਅਲਪ ਬੈਸ ਸੁਕੁਮਾਰਿ, ਸਖੀ ਨੌ ਜੋਬਨਜਾਰੇ[18]* ॥
ਚੰਦ੍ਰ ਮੁਖੀ ਛਬਿ ਕੰਜ ਮੈਨ ਬਪੁ ਬੈਸੁ ਕੁਮਾਰੇ[19]* ॥

---

੧. ਉਤਸ਼ਾਹ । ੨. ਵਾਂਗੁ । ੩. ਬਹੁਤੀ ਪ੍ਰੀਤੀ ਅਤੇ ਚਾ ਨਾਲ ਬੋਲਦੀਆਂ ਹਨ । ੪. ਨੇਤ੍ਰਾਂ ਦਿਆਂ ਕੋਣਿਆਂ ਨਾਲ ਨਵੀਂ ਜੁਆਨੀ ਵਾਲੀਆਂ ਇਸਤ੍ਰੀਆਂ ਮੁਸਕਰਾ ਮੁਸਕਰਾ ਕੇ ਹੱਸਦੀਆਂ ਹਨ । ੫. ਚਤੁਰ ਅਤੇ ਸ਼ੈਤਾਨ ਸਹੇਲੀਆਂ । ੬ ਸ੍ਰੇਸ਼ਟ ਮੁਖ, ਸ੍ਰੇਸ਼ਟ ਨੇਤ੍ਰ ਅਤੇ ਜੁਆਨੀ ਦੇ ਅਭਿਮਾਨ ਵਾਲੀਆਂ । ੭. ਜਾਨੋ ਕਿ ਬਾਦਸ਼ਾਹ (ਵੀਰਯਨਾਦ) ਦੀ ਸ਼ੋਭਾ ਨੂੰ ਵੇਖ ਕੇ ਸਹਿਜੇ ਸਹਿਜੇ ਮੁਸਕਰੋਂਦੀਆਂ ਹਨ । ੮. (ਆਪ ਵਿੱਚ ਦੀ ਕਹਿੰਦੀਆਂ ਹਨ ਕਿ) ਰੀ ਸਖ਼ੀ ! (ਸਾਡਾ) ਪਰਮ ਪ੍ਰਯੋਜਨ ਇਹ ਹੈ ਕਿ (ਇਸ ਜੰਗ ਰੂਪ) ਸੁਜੰਬਰ ਵਿੱਚ ਵੀਰਯਨਾਦ ਨੂੰ ਵਰੀਏ । ੯. ਚਹੁੰਈਂ ਪਾਸੀਂ ਚਤੁਰ ਸਖੀਆਂ (ਰਿਝਵਾਰਿ) ਆਸ਼ਕ ਇਸਤ੍ਰੀਆਂ ਪ੍ਰਸੰਨ ਹੋ ਰਹੀਆਂ ਹਨ । ੧੦. ਸੋਹਣੀਆਂ ਪਿਆਰੀਆਂ ਕਾਮ ਵ੍ਰਿੱਚ ਪ੍ਰੀਤਿਮਾਨ ਤੇ ਪ੍ਰਸਿੱਧ ਕ੍ਰਾਂਤੀਮਾਨ । ੧੧. ਪਿਆਰੀਆਂ ਕਵਲ ਦੇ ਪੱਤਿਆਂ ਵਾਂਗੁ ਕਲੀਆਂ ਵਾਂਗੁ ਸੋਹਣੀਆਂ ਨਵੀਆਂ ਜੁਆਨਾਂ ਅਤੇ ਗੁਣਾਂ ਦੀਆਂ ਖਾਣਾ । ੧੨. ਅਕਲਮੰਦ ਅਤੇ ਸਿਆਣੀਆਂ ਇਸਤ੍ਰੀਆਂ ਦੇ ਹੱਥਾਂ ਵਿਚ ਹੱਥ ਪੈਰ ਧੁਐਣ ਵਾਲੇ ਗੜਵੇ ਅਤੇ ਸਿਰਾਂ ਤੇ ਗਾਗਰਾਂ ਹਨ । ੧੩. (ਇਕ) ਹੱਥ ਵਿੱਚ ਪਕਵਾਨ ਲਏ ਹੋਏ ਹਨ ਅਤੇ ਦੂਜੇ ਹਥ ਵਿੱਚ ਚੋਰ ਯਾ ਪੱਖਾ ਹੈ । ੧੪. ਚੰਦਨ, ਅਤਰ, ਗੁਲਾਬ, ਕੇਸਰ ਅਤੇ ਕਸਤੂਰੀ ਦੀਆ ਸੁਗੰਧੀਆਂ । ੧੫. ਚੰਦਨ ਸੋਹਣਾ ਚੋਆ ਅਤੇ ਸਨਮੁਖ ਆਰਤੀ ਜਗਾ ਕੇ । ੧੬. ਚੌ ਮੁਖੀ (ਦੀਵਿਆਂ ਦੀ) ਖ਼ਾਸੁਲ ਖ਼ਾਸ ਪਰੀਆਂ ਅਤੇ ਪਦਮਣੀਆਂ ਪ੍ਰਸੰਨ ਹੁੰਦੀਆਂ ਹਨ । ੧੭. ਛੋਟੀ ਉਮਰ ਦੀਆਂ ਉੱਤਮ ਲੜਕੀਆਂ ਤੇ ਨਵੇਂ ਜੋਬਨ ਵਾਲੀਆ ਸਖੀਆਂ । ੧੮. ਚੰਦ ਵਾਂਗੁ ਮੁਖਾਂ ਵਾਲੀਆਂ ਕਵਲ ਵਾਂਗੁ ਸੋਭਾ ਵਾਲੀਆਂ, ਕਾਮ ਵਾਂਗੁ ਸਰੀਰਾਂ ਵਾਲੀਆਂ ਤੇ ਚੜਦੀ ਜੁਆਨੀ ਦੀ ਉਮਰ ਵਾਲੀਆ । ੧੯. ਅਣਵਿੱਧ ਕਮਲ ਦੀ ਕਲੀਆਂ ਵਾਂਗੁ । (ਕੁਮਾਰੀਆਂ) ।

* ਸ਼ਿੰਗਾਰ ਰਸ ਦਾ ਬਹੁਤ ਕਮਾਲ ਨਕਸ਼ਾ ਖਿਚਿਆ ਹੈ ਇਹ ਇਹੋ ਜਿਹਾ ਉੱਤਮ ਠਾਟ ਵਿੱਚ ਵਰਣਨ ਹੋ ਰਹਿਆ ਹੈ । ਜਿਸ ਦੀ ਸਾਖ ਕਿਸੇ ਵੀ ਗ੍ਰੰਥ 'ਚੋਂ ਨਹੀਂ ਮਿਲਦੀ । ਕ੍ਰਿਸ਼ਨਾਵਤਾਰ ਨਾਲੋਂ ਵੀ ਇਹ ਸ਼ਿੰਗਾਰ ਵਧ ਗਿਆ ਹੈ ।

[1]ਸੁਰ ਧਾਏ ॥ [2]ਬ੍ਰਿਣ ਖਾਏ ॥ [3]ਸਮੁਹਾਏ ॥ [4]ਖੁਨਸਾਏ ॥
[5]ਹਯ ਉਠਾਏ [6]ਘਿਰ ਆਏ [7]ਪਿਲਚਾਏ [8]ਖਲ ਘਾਏ ॥੫॥
[9]ਭਟ ਔਰੇ [10]ਰਨ ਦੌਰੇ [11]ਗਜ ਪੌਰੇ [12]ਹਯ ਗੌਰੇ ॥
[13]ਬਹੁ ਜੋਰੇ [14]ਰਥੌਰੇ [15]ਚੰਡੌਰੇ [16]ਸਰਮੌਰੇ ॥੬॥
[17]ਰਜੋਰੇ [18]ਦੇਵੌਰੇ [19]ਮਨੌਰੇ [20]ਦਨੌਰੇ ॥
[21]ਜਛੌਰੇ [22]ਸਿੰਘੌਰੇ [23]ਕਰੌਰੇ [24]ਇਕਠੌਰੇ ॥੭॥
[25]ਭਟਿੰਦਾ [26]ਸਇੰਦਾA [27]ਰਜਿੰਦਾ [28]ਗਜਿੰਦਾ ॥
[29]ਬਲਿੰਦਾ ॥ [30]ਜਲਸਿੰਦਾB [31]ਖਲਹਿੰਦਾ [32]ਅਸੁਰਿੰਦਾC ॥੮॥
[33]ਸੁਰਿੰਦ੍ਰਾ [34]ਸੇਖਿੰਦ੍ਰਾ [35]ਭੂਤਿੰਦ੍ਰਾ [36]ਜਛਿੰਦ੍ਰਾ ॥
[37]ਮਛਿੰਦ੍ਰਾ [38]ਬਰਿੰਦ੍ਰਾ [39]ਦਿਨਿੰਦ੍ਰਾ [40]ਨਿਸਿੰਦ੍ਰਾ ॥੯॥
[41]ਫਨਿੰਦ੍ਰਾ [42]ਮਨਿੰਦ੍ਰਾ [43]ਮੁਨਿੰਦ੍ਰਾ [44]ਜੁਗਿੰਦ੍ਰਾ ॥
[45]ਪਸਿੰਦ੍ਰਾ [46]ਖਗਿੰਦ੍ਰਾ [47]ਮ੍ਰਿਗਿੰਦ੍ਰਾD [48]ਜਮਿੰਦ੍ਰਾ ॥੧੦॥
[49]ਗਨਿੰਦ੍ਰਾ ॥੧॥ ਰਹਾਉD ॥
[50]ਘਨਮਾਲਾ ॥ [51]ਦੇਵਵਾਲਾ ॥ [52]ਅੱਛਰਾਲਾ ॥ [53]ਪੱਛਰਾਲਾ ॥

---

੧ ਦੇਵਤਿਆਂ ਚੜ੍ਹਾਈ ਕੀਤੀ। ੨ ਚੋਟਾਂ ਖਾਧੀਆਂ ੩ ਸਾਹਮਣੇ ਹੋਏ। ੪ ਕ੍ਰੋਧਮਾਨ ਹੋਏ। ੫ ਘੋੜੇ ਉਠਾਏ। ੬ ਘੇਰ ਕੇ ਆ ਪਏ। ੭ ਚਿੰਬੜ ਗਏ। ੮ ਮੂਰਖ ਮਾਰੇ ਗਏ। ੯ ਹੋਰ ਸੂਰਮੇ। ੧੦ ਜੰਗ ਨੂੰ ਦੌੜੇ। ੧੧ ਹਾਥੀਆਂ ਪ੍ਰਵਿਸ਼ਾਏ। ੧੨ ਭਾਰੀ ਘੋੜੇ। ੧੩ ਬਹੁਤੇ ਸੂਰਮੇ। ੧੪ ਰਥਾਂ ਵਾਲੇ। ੧੫ ਪਾਲਕੀਆਂ ਵਾਲੇ। ੧੬ ਸ਼ਿਰੋਮਣੀ। ੧੭ ਰਜੋਗੁਣੀ। ੧੮ ਦੇਵਤੇ। ੧੯ ਮਾਨੁਖ। ੨੦ ਦਾਨਵ। ੨੧ ਜੱਛ। ੨੨ ਸ਼ੇਰਾਂ ਵਰਗੇ। ੨੩ ਕ੍ਰੂਰਾਂ ਹੀ। ੨੪ ਇਕੱਠੇ ਹੋਏ। ੨੫ ਮਹਾਨ ਜੋਧੇ। ੨੬ ਰਥਾਂ ਵਾਲੇ। ੨੭ ਮਹਾਨ ਰਾਜੇ। ੨੮ ਹਾਥੀਆਂ ਦੇ। ੨੯ ਫੌਜਾਂ ਦੇ ਮਾਲਿਕ। ੩੦ ਜਲੇਸ਼ ਇੰਦ ਸਮੁੰਦ੍ਰਾਂ ਦੇ ਮਾਲਿਕ। ੩੧ ਮੂਰਖਾਂ ਨੂੰ ਮਾਰਨ ਵਾਲੇ। ੩੨ ਦੈਂਤਾਂ ਦੇ ਮਾਲਿਕ (ਵੀਰਜਨਾਦਾ ਦੇ ਹਨ। ੩੩ ਦੇਵਤਿਆਂ ਦੇ ਮਾਲਕ। ੩੪ ਸ਼ੇਸ਼ ਨਾਗ ਦੇ ਮਾਲਿਕ (ਵਿਸ਼ਨੂ)। ੩੫ ਭੂਤਾਂ ਦੇ ਮਾਲਿਕ (ਸ਼ਿਵ) ੩੬ ਜੱਛਾਂ ਦਾ ਸੁਆਮੀ (ਕੁਬੇਰ। ੩੭ ਮੱਛਾਂ ਦਾ ਵਡਾ (ਮੱਛ ਅਵਤਾਰ)। ੩੮ ਵਰੁਣ ਦੇਵ। ੩੯ ਸੂਰਜ। ੪੦ ਚੰਦ੍ਰ। ੪੧ ਸ਼ੇਸ਼ਨਾਗ। ੪੨ ਕੌਸਤੁਭ ਮਣੀ। ੪੩ ਨਾਰਦ (ਅਥ੍ਵਾ-ਵਿਆਸ)। ੪੪ ਸ਼ਿਵ (ਅਥ੍ਵਾ ਗੋਰਖ)। ੪੫ ਪਸ਼ੂਆਂ ਦਾ ਵਡਾ (ਧਰਤੀ ਦੇ ਥੱਲੇ ਦਾ ਬੈਲ) ੪੬ ਗਰੁੜ। ੪੭ ਸ਼ੇਰ ਵਾਲੀ (ਪਾਰਬਤੀ, ਚੰਡੀ। ੪੮ ਧਰਮਰਾਜ। ੪੯ ਗਨੇਸ਼। ੫੦ ਮੇਘ ਮਾਲਾ। ੫੧ ਦੇਵਤਿਆਂ ਵਾਲਾ। ੫੨ ਅੱਛਰਾ ਇਸਤ੍ਰੀਆਂ ਦਾ। ੫੩ ਅਪਛਰਾਂ ਇਸਤ੍ਰੀਆਂ ਦਾ।

A ਪਾ:—ਦਸਿੰਦਾ, ਅਤੇ, ਸਜੰਦਾ ਵੀ ਹੈ। B ਪਾ:—ਜਲ ਸਿੰਧਾ।
C ਪਾ:—ਅਸਿਰਿੰਦਾ।

D ਕਈਆਂ ਬੀੜਾਂ ਵਿੱਚ "ਮ੍ਰਿਗਿੰਦਾ" ਪਾਠ ਨਹੀਂ ਇਸ ਲਈ ਰਹਾਉ ਦੀ ਤੁਕ ਵੀ ਪੌੜੀ ੧੦ ਵਿੱਚ ਹੀ ਹੋਈ ਹੈ ਅਤੇ ੧॥ ਰਹਾਉ ਪਾਠ ਨਹੀਂ ਲਿਖਿਆ ਹੋਇਆ।

ਕਈਆਂ ਬੀੜਾਂ ਵਿੱਚ ੧੦ਵੀਂ ਪੌੜੀ ੯ਪੰਕਤੀਆਂ ਦੀ ਹੀ ਮੰਨੀ ਹੋਈ ਹੈ।

ਸਾਡੀ ਬੀੜ ਵਿੱਚ ੧॥ ਰਹਾਉ, ਪਾਠ ਹੈ।

[1]ਪਰਾਲਾ ॥ [2]ਉਰਗਾਲਾ ॥ [3]ਮੁਰਗਾਲਾ ॥ [4]ਗੁਰਗਾਲਾ ॥੧੧॥
[5]ਬਵਾਨੀ ॥ [6]ਪਾਦਾਨੀA ॥ [7]ਕੁੰਭਾਨੀ [8]ਹਜਵਾਨੀ
[9]ਸਜੰਦਾਨੀ ॥ [10]ਬ੍ਰਿਖਭਾਨੀ ॥ [11]ਉਸ੍ਟਾਨੀ ॥ [12]ਦਲ ਸਾਰਾ ॥੧੨॥੮॥੪੧੬॥੨੭੩੫॥

ਬਿਸਨੁਪਦ ਜਲਧਾਰਾ ਬੇਦ ੯ ॥

[13]ਕਾਲੀ [14]ਖੰਕਾਲੀ [15]ਰੁਦ੍ਰਾਲੀ [16]ਖਪ੍ਰਾਲੀ
[17]ਚਕ੍ਰਾਲੀ [18]ਬਕ੍ਰਾਲੀ [19]ਸਕ੍ਰਾਲੀ [20]ਜੱਛ੍ਰਾਲੀ ॥੧॥
[21]ਸਹਸਾਨਨ ॥ [22]ਚਤੁਰਾਨਨ [23]ਗਜਾਨਨ [24]ਖੜਾਨਨ ॥
[25]ਏਕਾਨਨ [26]ਬਹੁ ਆਨਨ ॥ [27]ਪੰਚਾਨਨ [28]ਸਪਤਾਨਨ ॥੨॥
[29]ਗਿਰੇਸੰ [30]ਜਲੇਸੰ [31]ਦਿਨੇਸੰ [32]ਨਿਸੇਸੰ
[33]ਫਨੇਸੰ [34]ਮਹੇਸੰ [35]ਭੂਤੇਸੰ [36]ਨਰੇਸੰ* ॥੩॥
[37]ਸੁਰੇਸੰ [38]ਮੁਨੇਸੰ [39]ਜੁਗੇਸੰ [40]ਰਿਖੇਸੰ
[41]ਭਿਖੇਸੰ [42]ਗਨੇਸੰB [43]ਜਮੇਸੰ [44]ਖਗੇਸੰ ॥੪॥

---

੧. ਪਰਾਂ ਵਾਲਿਆਂ । ੨. ਛਾਤੀ ਪਰਨੇ ਚਲਣ ਵਾਲਿਆਂ ਦਾ । ਮੁਰਗਾਂ ਦਾ । ੪. ਬਘਿਆੜਾਂ ਦਾ (ਦਲ) ਹੈ ੫. ਵਿਮਾਨਾਂ ਵਾਲਿਆਂ ਦਾ ੬. ਪੈਦਲਾਂ ਦਾ ੭. ਹਾਥੀਆਂ ਵਾਲਿਆ ਦਾ । ੮. ਘੋੜਿਆਂ ਵਾਲਿਆਂ ਦਾ । ੯. ਰਥਾਂ ਵਾਲਿਆਂ ਦਾ । ੧੦. ਬੈਲਾਂ ਵਾਲਿਆਂ ਦਾ । ੧੧. ਊਠਾਂ ਵਾਲਿਆਂ ਦਾ । ੧੨. ਸਾਰਾ ਦਲ ਹੈ । ੧੩. ਕਾਲਿਕਾ । ੧੪. ਭੈਰਵ ਦੀ ਸ਼ਕਤੀ । ੧੫. ਸਿਵ ਦੀ ਸ਼ਕਤੀ । ੧੬. ਕਾਪਾਲਿਕੀ ਸ਼ਕਤੀ (ਅਥ੍ਵਾ ਚੰਡੀ ਦੇ ਮੱਥੇ ਤੋਂ ਪੈਦਾ ਹੋਈ ਹੋਈ ਇਕ ਸ਼ਕਤੀ) ੧੭. ਚਕ੍ਰ ਧਾਰਣਵਾਲੀ ਸਕਤੀ । ੧੮. ਟੇਢੇ ਮੁਖ ਵਾਲੀ ਸ਼ਕਤੀ । ੧੯. ਇੰਦ੍ਰ ਦੀ ਸ਼ਕਤੀ । ੨੦. ਯੱਖ ਦੀ ਸ਼ਕਤੀ । ੨੧. ਹਜ਼ਾਰ ਮੂੰਹਵਾਲਾ (ਸ਼ੇਸ਼ਨਾਗ) । ੨੨. ਚਾਰ ਮੂੰਹ ਵਾਲਾ (ਬ੍ਰਹਮਾ) । ੨੩. ਹਾਥੀ ਦੇ ਮੁੱਖ ਵਾਲਾ (ਗਣੇਸ) । ੨੪. ਛਿਆਂ ਮੂੰਹਾਂ ਵਾਲਾ (ਸ੍ਵਾਮਿਕਾਰਤਿਕ) । ੨੫. ਇਕ ਮੁਖ ਵਾਲਾ (ਵਿਸ਼ਨੁ) । ੨੬. ਬਹੁਤੇ ਮੂੰਹਾਂ ਵਾਲਾ (ਅਨੰਤ ਜੀਵ) । ੨੭. ਪੰਜਾਂ ਮੁੱਖਾਂ ਵਾਲਾ (ਸਿਵ) । ੨੮. ਸੱਤਾਂ ਵਾਲਾ (ਉੱਚੈਸ੍ਰਵਾ ਘੋੜਾ) । ੨੯. ਪਹਾੜ ਦੇ ਮਾਲਿਕ । ੩੦. ਜਲਾਂ ਦੇ ਰਾਜੇ । ੩੧. ਸੂਰਜ । ੩੨. ਚੰਦ । ੩੩. ਸ਼ੇਸ਼ਨਾਗ । ੩੪. ਸਿਵ । ੩੫. ਭੂਤਾਂ ਦੇ ਮਾਲਿਕ । ੩੬. ਆਦਮੀਆਂ ਦੇ ਮਾਲਿਕ । ੩੭. ਇੰਦ੍ਰ । ੩੮. ਨਾਰਦ । ੩੯. ਸ਼ਿਵ । ੪੦. ਵੇਦ ਦੇ ਕਰਤੇ । ੪੧. ਸ੍ਵਾਮਿਕਾਰਤਿਕ । ੪੨. ਗਣੇਸ । ੪੩. ਧਰਮਰਾਜ, ੪੪ ਗਰੁੜ ।

Aਪਾ: ਪਦਾਨੀ, ਵੀ ਹੈ ।

Bਪਾ: ਨਗੇਸੰ—ਨਗ ਈਸ, ਪਹਾੜ ਦਾ ਰਾਜਾ, (ਅ) ਭਾਵ–ਵਡਾ ਪਹਾੜ, ਸੁਮੇਰ ਪ੍ਰਵਤ, (ੲ) ਭਾਵ -ਹਿਮਾਲਯ ਪਰਬਤ, (ਸ) ਭਾਵ -ਹਿਮਾਲ ਤੇ ਨਿਵਾਸ ਕਰਨ ਵਾਲਾ ਸਿਵ, ਸੰਕਰ ।

* ਇਨ੍ਹਾਂ ਦੋਹਾਂ ਸ਼ਬਦਾਂ ਦੇ ਭਾਵਾਰਥ ਵਿਅਕਤੀ ਗਤ ਅਤੇ ਸਮੁਦਾਯ ਗਤ ਦੋ ਤਰਾਂ ਵਿਕੇਂਜਹੇ ਵਿਅਕਤੀ ਸ਼ੌਂਤ ਅਰਥ ਲੋਕਾਂ ਦੀ ਸਮਝ ਵਿੱਚ ਆ ਸਕਦਾ ਹੈ । ਸੋ ਉਪਰ ਲਿਖਯਾ ਹੈ ।

[1]ਪਸ੍ਵਾਨਨ ॥ [2]ਨਰਾਨਨ ॥ [3]ਘੋਰਾਨਨ ॥ [4]ਗਜਾਨਨ ॥

[5]ਅਜਾਨਨ ॥ [6]ਭੁਗਾਨਨ ॥ [7]ਸਗਾਨਨ ॥ [8]ਖਗਾਨਨ ॥੫॥੧॥ ਰਹਾਉ ਦੋ[9] ਪਾਠA ॥

[10]ਅਮਰਾਂਗਨ [11]ਦੇਵਾਂਗਨ [12]ਭੂਤਾਂਗਨ [13]ਦੇਵਾਂਗਨ ॥

[14]ਬਰਾਂਗਨ ॥ [15]ਪਰਾਂਗਨ [16]ਅਸੁਰਾਂਗਨ [17]ਨਰਾਂਗਨ ॥

[18]ਭੁਤਾਂਗਨ ॥ [19]ਦੇਸਾਂਗਨ ॥੬॥ [20]ਸੁਰਾਂਗਨ ॥ [21]ਪਸਰਾਂਗਨ ॥੧॥ ਰਹਾਉB ॥

[22]ਫਰਿਸ਼ਤੇ ॥ [23]ਸਰਿਸ਼ਤੇC ॥ [24]ਦਿਲ ਚੁਸਤੇ ॥ [25]ਜਾਂ ਸੁਸਤੇ ॥

[26]ਅਲਮਸਤੇ ॥ [27]ਆਲਸਤੇ ॥ [28]ਸੁਆਲਸਤੇ ॥ [29]ਰਨ ਬਸਤੇ ।੭॥

[30]ਆਸੁਫਤੇ ॥ [31]ਦਿਲ ਖ਼ਸਤੇ ॥ [32]ਰਨ ਕੁਸ਼ਤੇ ॥ [33]ਜ਼ਦ ਮੁਸ਼ਤੇ ॥

[34]ਜਾਂ ਗਸ਼ਤੇ [35]ਬਲ ਕੁਸ਼ਤੇ [36]ਬਸ ਬਸਤੇ ॥ [37]ਬਸ ਖ਼ਸਤੈ ॥੮॥

[38]ਯਕਬਾਰੀD ॥ [39]ਕਰ ਤਜਾਰੀ ॥ [40]ਬਲਸਾਰੀE ॥ [41]ਹਵ ਭਾਰੀ ॥

[42]ਖ਼ੂੰ ਖ਼ਾਰੀ ॥ [43]ਜਾਂ ਕਾਰੀ ॥ [44]ਜਮ ਦਾਰੀ ॥ [45]ਧਰ ਬਾਰੀ ॥੯॥

---

੧ ਪਸ਼ੂਆਂ ਵਾਂਗੂ ਮੂਹਾਂ ਵਾਲੇ ੨ ਆਦਮੀਆਂ ਵਾਂਗੂ ਮੂਹਾਂ ਵਾਲੇ । ੩ ਘੋੜਿਆਂ ਵਾਂਗੂ ਮੂਹਾਂ ਵਾਲੇ (ਅਥਵਾ–ਭਯਾਨਕ ਮੂੰਹਾਂ ਵਾਲੇ) । ੪ ਹਾਥੀਆਂ ਦਿਆਂ ਮੂੰਹਾਂ ਵਾਲੇ । ੫ ਬਕਰਿਆਂ ਦਿਆਂ ਮੂੰਹਾਂ ਵਾਲੇ । ੬ ਯੋਨੀਆਂ ਦਿਆਂ ਮੂੰਹਾਂ ਵਾਲੇ। ੭ ਕੁਤਿਆਂ ਦਿਆ ਮੂੰਹਾਂ ਵਾਲੇ । ੮ ਪੰਛੀਆਂ ਦਿਆਂ ਮੂੰਹਾਂ ਵਾਲੇ । ੯ ਇਕ ਸਥਾਈ ਦੋ ਤੁਕਾਂ ਦੇ ਪਾਠ ਦੀ ਹੈ। ੧੦ ਨਾਂ ਮਰਨ ਵਾਲਿਆਂ ਦੀਆਂ ਇਸਤ੍ਰੀਆਂ । ੧੧ ਦੇਆਂ ਦੀਆਂ ਇਸਤ੍ਰੀਆਂ । ੧੨ ਭੂਤਾਂ ਦੀਆਂ ਇਸਤ੍ਰੀਆਂ। ੧੩ ਦੇਵਤਿਆਂ ਦੀਆਂ ਇਸਤ੍ਰੀਆਂ । ੧੪ ਸ੍ਰੇਸ਼ਟ ਇਸਤ੍ਰੀਆਂ । ੧੫ ਪਰਾਂ ਵਾਲਿਆਂ ਦੀਆਂ ਇਸਤ੍ਰੀਆਂ (ਪਰੀਆਂ)। ੧੬ ਦੇਤਾਂ ਦੀਆਂ ਇਸਤ੍ਰੀਆਂ । ੧੭ ਮਨੁਖਾਂ ਦੀਆਂ ਇਸਤ੍ਰੀਆਂ । ੧੮ ਜੀਵਾਂ ਦੀਆਂ ਇਸਤ੍ਰੀਆਂ । ੧੯ ਦੇਸਾਂ ਦੀਆਂ ਇਸਤ੍ਰੀਆਂ । ੨੦ ਦੇਵਤਿਆਂ ਦੀਆਂ ਇਸਤ੍ਰੀਆਂ । ੨੧ ਅਪਸਰਾਂ ਇਸਤ੍ਰੀਆਂ । ੨੨ (ਕਈ) ਦੇਵਤੇ ੨੩ ਪੈਦਾਇਸ਼ ਤੋਂ ਹੀ । ੨੪ ਦਿਲੋਂ ਚਾਲਾਕ ਹਨ । ੨੫ ਕਈ ਜਾਨ ਤੋਂ ਵੀ ਸੁਸਤ ਹਨ । ੨੬ ਕਈ ਅਲਮਸਤ । ੨੭ ਕਈ ਆਲਸੀ ਹਨ । ੨੮ ਕਈ ਜੰਗ ਮੰਗਣ ਵਾਲੇ । ੨੯ ਜੰਗ ਵਿੱਚ ਬੰਨੇ ਗਏ । ੩੦ ਪ੍ਰੇਸ਼ਾਨ ਹੋਏ ਹੋਏ । ੩੧ ਦਿਲ ਟੁੱਟੇ ਹੋਏ। ੩੨ ਜੰਗ ਵਿੱਚ ਮਾਰੇ ਗਏ । ੩੩ ਮੁੱਕੀਆਂ ਨਾਲ ਮਾਰੇ ਹੋਏ ਅਥਵਾ–ਇਕਮੁੱਠ ਹੀ ਮਾਰੇ ਗਏ । ੩੪ ਜਿੰਦਾਂ ਤੋਂ ਗਏ ਹੋਏ (ਮਰ ਗਏ ਹੋਏ) । ੩੫ ਬਲਕਿ ਮਾਰੇ ਗਏ: ੩੬ ਬਹੁਤੇ ਕੈਦ ਹੋ ਗਏ । ੩੭ ਬਹੁਤੇ ਜ਼ਖਮੀ ਹੋ ਗਏ। ੩੮ ਇੱਕੋ ਵਾਰੀ । ੩੯ ਤਯਾਰੀ ਕਰ ਕੇ । ੪੦ ਸਾਰੀ (ਬਲ) ਫੌਜ । ੪੧ ਭਾਰੀ ਜੰਗ ਦੀ । ੪੨ ਲਹੂ ਪੀਣ ਵਾਲੀ। ੪੩ ਜਿੰਦ ਕੱਢਣ ਵਾਲੀ (ਅਥਵਾ–ਜਾਨਕਾਰ) । ੪੪-੪੫ ਕਟਾਰਾਂ ਅਤੇ ਤਲਵਾਰਾਂ ਵਾਲੀ ।

Aਨੰਬਰ ੬ ਦੀ ਪੌੜੀ ਦੇ, ੧ ਰਹਾਉ ਦੇ ਦੋ ਪਾਠ ਹਨ, ਭਾਵ–ਇਸ ਦੇ ਗਾਯਣ ਦੀਆਂ ਸਥਾਈਆਂ ਦੋ ਹਨ, ਭਾਵੇਂ "ਅਮਰਾਂਗਨ ਦੇਵਾਂਗਨ" ਸਥਾਈ ਨਾਲ ਇਸਦੇ ਅੰਤਰੇ ਦਾ ਆਲਾਪ ਕਰੋ ? ਅਥਵਾ "ਸੁਰਾਂਗਨ ॥ ਪਸਰਾਂਗਨ" ਸਥਾਈ ਨਾਲ, ਬਾਕੀ ਅੱਠ ਪੰਗਤੀਆਂ ਅੰਤਰੇ ਵਿੱਚ ਲਗਾਓ ? ਇਹ ਸੰਗੀਤਅਨੁਸਾਰ ਸੁਧ ਹੈ ।

Bਇਸ ਪੌੜੀ ਦੇ ਪਾਠ ਦਾ ਵੀ ਬਹੁਤ ਸਾਰੀਆਂ ਬੀੜਾਂ ਵਿੱਚ ਭੇਦ ਹੈ ਸ੍ਰੀ ਨਾਨਕਿਆਣੇ ਆਦਿਕ ਬੀੜਾਂ ਵਿੱਚ "ਭੂਤਾਂਗਨ॥ ਦੇਵਾਂਗਨ ॥" ਪਾਠ ਨਹੀ ਹੈ । ਅਤੇ ਆਨੰਦਪੁਰ ਸਹੀਦ ਬਾਗ ਵਿੱਚ ਪਰਾਂਗਨ, ਤੇ ਭੂਤਾਂਗਨ ॥ ਦੇਸਾਂਗਨ, ਪਾਠ ਨਹੀ ਹੈ !

Cਪਾ:–"ਸਰਿਸ਼ਤੇ" ਵੀ ਹੈ Dਪਾ: ਇਕਬਾਰੀ । Eਪਾ: ਦਲਸ਼ਾਰੀ ।

[1]ਸਰਦਾਰੀ ॥ [2]ਬਜਾਰੀ ॥ [3]ਖ਼ੂੰ ਖਾਰੀ ॥ [4]ਘਰਜਾਰੀ ॥
[5]ਜ਼ਰਦਾਰੀ ॥ [6]ਪਰਦਾਰੀ [7]ਜਥ ਦਾਰੀ ॥ [8]ਬਿਤਦਾਰੀ ॥੧੦॥
[9]ਰਾਇਜ਼ਾਦਾਂA ॥ [10]ਸ਼ਹਜ਼ਾਦਾਂ [11]ਮਿਹਜ਼ਾਦਾਂ ॥ [12]ਸੁਰਜ਼ਾਦਾਂ ॥
[13]ਅਰਜ਼ਾਦਾਂ ॥ [14]ਹੂਰਜ਼ਾਦਾਂ ॥ [15]ਨੂਰਜ਼ਾਦਾਂ ॥ B [16]ਅਹਮਕ ਜ਼ਾਦਾਂC ॥੧੧॥
[17]ਕਈ ਅਰਬਦ ॥ [18]ਕਈ ਨਰਬਦ ॥ [19]ਕਈ ਖਰਬਦ ॥ [20]ਕਈ ਪਰਬਦ ॥
[21]ਕਈਰਰਬਦ॥ [22]ਕਈਚਤੁਰਬਦ॥ [23]ਕਈਮਰਬਦD ॥ [24]ਅਗਨਤਅਖਾਰ॥੧੨॥੯॥੪੧੭॥੨੭੩੬॥

ਬਿਸਨੁਪਦ ਜਲਧਾਰਾ ਬੰਦ ੧੦ ॥

[25]ਭਟ ਆਲੇ [26]ਮਤਵਾਲੇ [27]ਅਟਾਲੇ [28]ਬਗਤ੍ਰਾਲੇE ॥
[29]ਸਸਤ੍ਰਾਲੇ [30]ਅਸਤ੍ਰਾਲੇ [31]ਪਤ੍ਰਾਲੇ [32]ਛਤ੍ਰਾਲੇ ॥੧॥
[33]ਅਲਾਮੀ [34]ਫਹਾਮੀ [35]ਹੁਕਾਮੀ [36]ਸੰਗ੍ਰਾਮੀ
[37]ਮੁਦਾਮੀ ॥ [38]ਹਰਫਾਮੀ [39]ਜੰਗਾਮੀ [40]ਹੰਗਾਮੀ ॥੨॥
[41]ਬਹੁ ਨਾਜ਼ਾਂ ॥ [42]ਸੁਰਜ਼ਾਦਾਂ ॥ [43]ਮਰਜ਼ਾਦਾਂ ॥ [44]ਸ਼ਮਸ਼ਾਦਾਂ ॥
[45]ਗੁਲਜ਼ਾਦਾਂF ॥ [46]ਮੁਲਬਾਜ਼ਾਂ ॥ [47]ਗੁਰਾਜ਼ਾਂ ॥੩॥

---

੧ ਸਰਦਾਰਾਂ ਦੀ । ੨ ਹਾਥੀਆਂ ਵਾਲੀ । ੩ ਖ਼ੂਨ ਚੂਸਣ ਵਾਲੀ । ੪ ਘੜਿਆਲਾਂ (ਵਾਜਿਆਂ) ਵਾਲੀ । ੫ ਸੋਨੇ (ਮਾਯਾ) ਵਾਲੀ । ੬ ਦਰਬਾਰਾਂ ਵਾਲੀ । ੭ ਜਥੇਦਾਰਾਂ ਵਾਲੀ । ੮ ਧਨ ਵਾਲੀ । ੯ ਰਾਏ (ਸਾਹਿਬਾਂ) ਦੇ ਪੁੱਤ੍ਰਾਂ ਦੀ (ਅਥਵਾ ਛੋਟਿਆਂ ਰਾਜਿਆਂ ਦੇ ਪੁੱਤ੍ਰਾਂ ਦੀ) । ੧੦ ਬਾਦਸ਼ਾਹ ਦਿਆਂ ਪੁੱਤ੍ਰਾਂ ਦੀ । ੧੧ ਕੌਮ ਦੇ ਸਰਦਾਰ ਦੇ ਲੜਕਿਆਂ ਦੀ । ੧੨ ਦੇਵ ਪੁੱਤ੍ਰਾਂ ਦੀ । ੧੩ ਦਰਜਿਆਂ ਵਾਲਿਆਂ ਦੀ । ੧੪ ਹੂਰਾਂ ਦਿਆਂ ਪੁੱਤ੍ਰਾਂ ਦੀ । ੧੫ ਸ਼ਕਲ ਵਾਲਿਆਂ ਦੇ ਪੁੱਤ੍ਰਾਂ ਦੀ ਅਤੇ । ੧੬ ਮੂਰਖਾਂ ਦਿਆਂ ਪੁੱਤ੍ਰਾਂ ਦੀ ਵੀ ਫੌਜ ਹੈ । ੧੭ ਕਈ ਦਸ ਕ੍ਰੋੜ । ੧੮ ਕਈ ਨਰਮਦਾ ਨਦੀ ਦੇ ਕਿਨਾਰੇ ਦੇ (ਅਥਵਾ ਕਈ ਬੁਰੇ ਆਦਮੀ) । ੧੯ ਕਈ ਖਰਬਾਂ ਦੀ ਗਿਣਤੀ ਵਿੱਚ । ੨੦ ਕਈ ਗਿਣਤੀ ਤੋਂ ਪਰੇ (ਭਾਵ ਬੇ ਗਿਣਤ) । ੨੧ ਕਈ ਰੱਬ ਦੇਣ ਵਾਲੇ । ੨੨ ਕਈ ਚਾਤੁਰਾਂ ਵਾਂਗੂ ਕਥਨੀ ਵਾਲੇ । ੨੩ ਕਈ ਸਭ ਦੇ ਦਾਤੇ । ੨੪ (ਇਸਤ੍ਰਾਂ ਲੋਕ) ਅਖਾੜੇ (ਮੈਦਾਨ) ਵਿੱਚ ਬੇ ਗਿਣਤ ਹਨ । ੨੫ ਅਵੱਲ ਦਰਜੇ ਦੇ ਜੋਧੇ । ੨੬ ਮਸਤ ਲੋਕ । ੨੭ ਨਾ ਟਲਣ ਵਾਲੇ । ੨੮ ਸੰਜੋਆਂ ਵਾਲੇ । ੨੯ ਸ਼ਸਤ੍ਰਧਾਰੀ । ੩੦ ਅਸਤ੍ਰ ਧਾਰੀ ੩੧ ਗੱਦੀਆਂ (ਮਸਨਦਾਂ) ੩੨ ਛਤ੍ਰਾਂ ਵਾਲੇ । ੩੩ ਆਲਮ (ਜਗਤ) ਪ੍ਰਸਿੱਧ ੩੪ ਅਕਲ ਮਦ । ੩੫ ਹੁਕਮ ਕਰਨ ਵਾਲੇ । ੩੬ ਜੰਗ ਕਰਨ ਵਾਲੇ । ੩੭ ਹਮੇਸ਼ਾਹ ਰਹਿਣ ਵਾਲੇ ੩੮ ਹਰ ਰੰਗ (ਧਾਰਨ) ਵਾਲੇ । ੩੯-੪੦ ੪੧ ਬਹੁਤੇ ਹੀ ਨਾਜ਼ ਕਰਦੇ ਹਨ । ੪੨ ਦੇਵਤਿਆਂ ਦੇ ਪੁਤ੍ਰ । ੪੩ ਪਾਸ ਪੁਤ੍ਰ । ੪੪ ਸਰੂਆਂ ਵਰਗੇ । ੪੫ ਫੁੱਲਾਂ ਤੋਂ ਪੈਦਾ ਹੋਏ । ੪੬ ਅੰਗੂਰੀ ਸਰਾਬ ਪੀਣ ਵਾ । ੪੭ ਗੱਜਣ ਵਾਲੇ ।

A ਪਾ. ਰੌਚਾਦਾ ।

B ਸ੍ਰੀ ਨਾਨਕਿਆਣੇ ਸਾਹਿਬ ਜੀ ਆਦਿਕ ਬੀੜਾਂ ਵਿੱਚ ਇਹ ਸਾਰੀ ਹੀ [illegible] ਨਾਲ ਆਈ ਹੈ ।

C ਪਾ: ਅਮਕ ਜ਼ਾਦਾ । D ਪਾ: ਕਈ ਸ੍ਰਬਬਦ । E ਪਾ: [illegible]

F ਮਾਲੂਮ ਹੁੰਦਾ ਹੈ ਕਿ ਇਸ ਪੋਥੀ [illegible] ੭ ਦੀਆਂ ਵੀ ਪਿਛਲੀਆਂ [illegible] ਲਿਖਾਰੀ ਦੀ ਭੁਲ ਨਾਲ ਇਸ ਥਾਂ [illegible] ਅਥ੍ਵਾ ਇਸ ਤੋਂ ਪਹਿਲੋਂ, ਕਿਤਯੋਂ ਇਕ ਤੁਕ ਕਾਹਲੀ ਵਿੱਚ ਰਹਿ ਗਈ ਹੈ ।

[1]ਫੱਯਾਜ਼ਾਂ ॥ [2]ਸਰ ਫਰਾਜ਼ਾ ॥ [3]ਹਮਸਾਜ਼ਾਂ ॥ [4]ਹਮਰਾਜ਼ਾਂ ॥
[5]ਬੇ ਅੰਦਾਜ਼ਾਂ ॥ [6]ਕੁਲ ਜਜਾਜ਼ਾਂ ॥ [7]ਕੁਲ ਮਜਾਜ਼ਾਂ ॥ [8]ਕੁਲ ਅਜ਼ੀਜ਼ਾਂ ॥੪॥
[9]ਭਗਵਾਨਾ ॥ [10]ਮੁਬਹਾਨਾ ॥ [11]ਰਹਮਾਨਾ ॥ [12]ਬੁਰਹਾਨਾ ॥
[13]ਸੁਲਤਾਨਾ ॥ [14]ਕੁਲ ਰਾਨਾ ॥ [15]ਸਭ ਜਾਨਾ ॥ [16]ਖ਼ੁਦ ਦਾਨਾ ॥੫॥
[17]ਜਗਤੇਸੁਰ ॥ [18]ਪਰਮੇਸੁਰ ॥ [19]ਸਰਬੇਸੁਰ ॥ [20]ਭਵਨੇਸੁਰ ॥
[21]ਅਖਿਲੇਸੁਰ ॥ [22]ਮਹੇਸੁਰ ॥ [23]ਬ੍ਰਿਤੇਸੁਰ ॥ [24]ਪੁੰਨੇਸੁਰ ॥੬॥
[25]ਜਨੇਸੁਰ ॥ [26]ਸ੍ਰੀ ਸਰਬਲੋਹੇਸੁਰ ॥੧॥ਰਹਾਉ॥
[27]ਦਲ ਪੱਠਾ ॥ [28]ਬਹੁ ਜੱਠਾ ॥ [29]ਮਰ ਹੱਠਾ ॥ [30]ਸੁਰ ਠੱਠਾ ॥
[31]ਚਉਸੱਠਾ ॥ [32]ਅਮਰੱਠਾ ॥ [33]ਸਮਰੱਠਾA ॥ [34]ਸਕਰੱਠਾ ॥੭॥
[35]ਠਕਰੱਠਾ ॥ [36]ਸਭਿ ਇਕਠਾ ॥੧॥ਰਹਾਉ॥
[37]ਕਰ ਹਮਲੈ ॥ [38]ਭਟ ਜੁਮਲੈ ॥ [39]ਰਨ ਸੁਮਲੈ ॥ [40]ਸਭ ਹੁਮਲੈ ॥
[41]ਜੰਗ ਜਦਲੈ ॥ [42]ਹਵ ਤੁਮਲੈ ॥ [43]ਰਦ ਬਦਲੈ [44]ਭਈ ਕਤਲੈ ॥੮॥
[45]ਦੋ ਦਸਤੀ ॥ [46]ਤੇਗ਼ ਸਤੀ ॥ [47]ਭਗਵਸਤੀ ॥ [48]ਸਰਮਸਤੀB ॥
[49]ਮਲ ਕੁਸ਼ਤੀ ॥ [50]ਬਹੁ ਪੁਸ਼ਤੀ ॥ [51]ਬਹੁ ਮੁਸ਼ਤੀ ॥ [52]ਤੰਗ ਦਸਤੀ ॥੯॥
[53]ਦੋ ਤਰਫੀ ॥ [54]ਗਿਰ ਬਰਫੀ ॥ [55]ਤੜਫੜਫੀ ॥ [56]ਬਹੁ ਜ਼ੱਰਫੀ ॥

---

੧ ਬਖ਼ਸ਼ਸ਼ਾਂ ਕਰਦੇ ਹੋਏ। ੨ ਹੰਕਾਰ ਕਰਦੇ ਹੋਇਆਂ। ੩ ਇਕੋ ਜਿਹੇ ਸਾਜ ਵਾਲੇ। ੪ ਇਕ ਭੇਦ ਵਾਲੇ। ੫ ਬੇ ਅੰਤਾਂ। ੬ ਸਾਰੇ (ਜਜਾਜ਼ਾਂ) ਤੇਜ਼ ਘੋੜਿਆਂ ਵਾਲੇ। ੭ ਸਾਰੇ ਹੀ ਸ਼ਰਣ ਦੇਣਵਾਲੇ ਹਨ। ੮ ਸਾਰੇ ਹੀ ਪਿਆਰੇ ਹਨ। ੯ ਗੁਣਵਾਨ ਨੇ। ੧੦ ਐ ਪਵਿਤ੍ਰਤਾ ਨਾਲ ਸਿਮਰਨ ਯੋਗਜ। ੧੧ ਹੇ ਰਹਿਮ ਕਰਨ ਵਾਲੇ। ੧੨ ਐ ਰੋਸ਼ਨ ਦਲੀਲ ਵਾਲੇ। ੧੩-੧੪ ਹੇ ਬਾਦਸ਼ਾਹ ਸਾਰੀਆਂ ਕੁਲਾਂ ਦੇ ਬਾਦਸ਼ਾਹ। ੧੫ ਹੇ ਸਾਰਿਆਂ ਦੇ ਜਾਣਨੀ ਜਾਣ। ੧੬ ਹੇ ਖ਼ੁਦ ਹੀ ਅਕਲਮੰਦ। ੧੭ ਹੇ ਸੰਸਾਰ ਦੇ ਸੁਆਮੀ। ੧੮ ਉੱਤਮ ਐਸ੍ਵਰਯ ਵਾਲੇ। ੧੯ ਸਾਰਿਆਂ ਦੇ ਮਾਲਿਕ। ੨੦ ਸੰਸਾਰ ਦੇ ਮਾਲਿਕ। ੨੧ ਸਮੁਦਾਯ ਦੇ ਮਾਲਿਕ। ੨੨ ਧਰਤੀ ਦੇ ਮਾਲਿਕ। ੨੩ ਰੋਜ਼ੀ ਦੇ ਮਾਲਿਕ। ੨੪ ਪਵਿਤ੍ਰਤਾ ਦੇ ਸੁਆਮੀ ੨੫ ਸੇਵਕਾਂ ਦੇ ਮਾਲਿਕ। ੨੬ ਸ੍ਰੀ ਸਾਰਿਆਂ ਹੀ ਤਬਕਾਂ ਦੇ ਮਾਲਿਕ। ੨੭ ਦਲ ਭੇਜਿਆ। ੨੮ ਬਹੁਤ (ਜੱਠਾ) ਇਕੱਠਾ ਕਰ ਕੇ। ੨੯ ਮਰਨ ਲਈ ਹਠੀਲੇ। ੩੦ ਦੇਵਤਿਆਂ ਨੇ ਠਾਠ ਬਣਾਇਆ। ੩੧ ਚੌਹਠ। ੩੨ ਯੋਗਣੀਆਂ। ੩੩ ਜੰਗ ਵਿੱਚ। ੩੪ ਇਕਤ੍ਰ ਹੋਈਆਂ। ੩੫ ਰਾਜੇ। ੩੬ ਸਾਰੇ ਇਕੱਠੇ ਹੋਏ। ੩੭ ਹੱਲੇ ਕਰ ਕੇ। ੩੮ ਸਮੂਹ ਯੋਧੇ। ੩੯ ਉੱਤਮ ਜੰਗ ਵਿੱਚ ਦਲੇ ਗਏ। ੪੦ ਸਾਰੇ ਓਰੜੇ। ੪੧ ਜੰਗ ਹੀ ਜੰਗ ਵਿੱਚ। ੪੨ ਭਾਰੀ ਜੰਗ ਵਿੱਚ। ੪੩-੪੪ ਰੱਦੋ ਬਦਲ ਅਤੇ ਕਤਲਾਮ ਹੋਈ। ੪੫ ਦਹਥੱਤੀ। ੪੬ ਤੇਗਾਂ ੪੭ ਭਗਵਤੀ (ਬਰਛੀ)। ੪੮ ਮਦਹੋਸ਼ੀ ਵਿੱਚ (ਮਾਰੀਆ) ੪੯ ਪਹਿਲਵਾਨਾਂ ਵਾਂਗੂ ਕੁਸ਼ਤੀਆਂ। ੫੦ ਬਹੁਤਿਆਂ ਦੀਆਂ ਪਿੱਠਾਂ ਲੱਗੀਆਂ। ੫੧ ਬਹੁਤ ਮੁੱਕੀਆਂ (ਮਾਰੀਆਂ) ੫੨ ਹੱਥਾਂ (ਮੁੱਕੀਆਂ) ਨਾਲ (ਤੰਗ) ਜੰਗ ਹੋਇਆ। ੫੩ ਦੂਹੀਂ ਪਾਸੀਂ। ੫੪ ਹਿਮਾਲਯ (ਅਥਵਾ--ਸੁਮੇਰ) ਦੇ। ੫੫ ਤੜਫੜ ਹੋਈ। ੫੬ ਬਹੁਤ ਗਹਿਰੀ (ਅਥਵਾਂ--ਜ਼ਰਬਾਂ ਪਈਆਂ)।

Aਪਾ:—ਸਰਮੱਠਾ, ਭੀ ਹੈ। Bਪਾ:—ਸੁਰਮਸਤੀ, ਅਤੇ ਸ਼ਮਸਤੀ ਵੀ ਹੈ।

[੧]ਰਨ ਕੜਕੀ ॥ [੨]ਜੰਗ ਖੜਕੀ ॥ [੩]ਭਵ ਭੜਕੀ [੪]ਤੁਪ ਗੜਕੀA ॥੧੦॥
[੫]ਬਹੁ ਜਰਬੈ ॥ [੬]ਬਹੁ ਹਰਬੈ [੭]ਭਟ ਸਰਬੈ ॥ [੮]ਤੈ ਲਰਬੈ ॥
[੯]ਕਰ ਗਰਬੈ ॥ [੧੦]ਕਈ ਅਰਬੈ ॥ [੧੧]ਕਈ ਖਰਬੈ ॥ [੧੨]ਜੰਗ ਕਰਬੈ ॥੧੧॥
[੧੩]ਇਹੁ ਖਰਬੈ ॥ [੧੪]ਹਰਿ ਪਰਬੈ ॥ [੧੫]ਸੰਤ ਸਰਬੈ ॥ [੧੬]ਸੁਨਿ ਮਨਬੈ ॥
[੧੭]ਜਠਰ ਗਰਬੈ ॥ [੧੮]ਨਹਿ ਪਰਬੈ ॥ [੧੯]ਨਿਸ ਤਰਬੈ ॥ [੨੦]ਸੰਸਾਰਾ ॥੧੨॥੧੦॥੪੧੮॥੨੭੩੭॥

ਬਿਸਨੁਪਦ ਜਲਧਾਰਾ ਬੰਦ ੧੧॥

[੨੧]ਬਹੁ ਸਾਯਕ ॥ [੨੨]ਰਿਪੁ ਹਾਜਕ ॥ [੨੩]ਭਟ ਘਾਯਕ ॥ [੨੪]ਤਿਨ ਲਾਯਕ ॥
[੨੫]ਦਲ ਪਾਯਕ ॥ [੨੬]ਦੁਖ ਦਾਯਕ ॥ [੨੭]ਮਨ ਭਾਜਕ ॥[੨੮]ਸਰ ਛਾਜਕ ॥੧॥
[੨੯]ਹਲੱਬੀ ॥ [੩੦]ਜੁਨੱਬੀ ॥ [੩੧]ਮਗਰੱਬੀ B॥ [੩੨]ਮਸ਼ਹੱਦੀ ॥
[੩੩]ਬੁਗਦਾਦੀ ॥ [੩੪]ਅਰੱਬੀ ॥ [੩੫]ਗਰੱਬੀ ॥ [੩੬]ਉਨੱਬੀ ॥੨॥
[੩੭]ਸਹਿਥੀ ॥ [੩੮]ਬਨੈਂਟੀ ॥ [੩੯]ਸੈਫੈਟੀ ॥ [੪੦]ਵ੍ਰਟੈਟੀ ॥
[੪੧]ਗਰੈਟੀ ॥ [੪੨]ਖਗੈਟੀ ॥ [੪੩]ਫਲੈਟੀ [੪੪]ਤਲੈਟੀ ॥੩॥
[੪੫]ਜਬਾਰਾ ॥ [੪੬]ਦੁਧਾਰਾ ॥ [੪੭]ਦੁਫਾਰਾ ॥ [੪੮]ਕਟਾਰਾ ॥
[੪੯]ਜਮ ਦਾੜਾ ॥ [੫੦]ਕਲ ਦਾੜਾ ॥ [੫੧]ਉਰ ਪਾਰਾ ॥ [੫੨]ਬਹੁ ਦਾੜਾ ॥੪॥
[੫੩]ਹੁਕ ਨਾਲੀ ॥ [੫੪]ਜੰਜਾਲੀ ॥ [੫੫]ਘੁਰ ਨਾਲੀ ॥ [੫੬]ਗਜ ਨਾਲੀ ॥
[੫੭]ਖਰ ਨਾਲੀ ॥ [੫੮]ਪਰ ਨਾਲੀ ॥ [੫੯]ਉਰ ਨਾਲੀ ॥ [੬੦]ਧਮ ਕਾਲੀ ॥੫॥

---

੧ ਰਣ ਕੜਕਿਆ । ੨ ਜੰਗ ਖੜਕਿਆ । ੩ ਅੱਗ ਭੜਕੀ । ੪ ਬੰਦੂਕ ਗੜਕੀ । ੫ ਬਹੁਤੇ ਜ਼ਖਮੀ ਹੋਏ । ੬ ਬਹੁਤੇ ਹਥਿਆਰਾਂ ਵਾਲੇ । ੭ ਸਾਰੇ ਸੂਰਮੇ । ੮ (ਤੈ) ਕ੍ਰੋਧ ਨਾਲ ਲੜਨ ਵਾਲੇ । ੯ ਹੰਕਾਰ ਕਰਕੇ । ੧੦ ਕਈ ਅਰਬਾਂ । ੧੧ ਕਈ ਖਰਬਾਂ । ੧੨ ਜੰਗ ਕਰਨਵਾਲੇ ।੧੩ ਇਹ ਤੀਰਥਿਸਨਾਨ ਦਾ ਸਮਯ ਹੈ। ੧੪ ਜੋ ਕੁਰੁਛੇਤ੍ਰ ਵਿਚ ਹੈ। ੧੫ ਹੇ ਸਾਰੇ ਸੰਤੋ! ੧੬ ਮਨ ਦੇ ਕੇ ਸੁਣੋ। ੧੭ ਮਾਤਾ ਦੇ ਪੇਟ ਵਿੱਚ । ੧੮ ਗਲਣ, ਨਹੀ ਪਾਉਗੇ । ੧੯-੨੦ ਉਪਰ ਜਾਓਗੇ ਸੰਸਾਰ ਤੋਂ । ੨੧ ਬਹੁਤ ਤੀਰਾਂ ਨੂੰ। ੨੨ ਵੈਰੀ ਚਲੋਣਵਾਲੇ । ੨੩ ਮਾਰਨ ਵਾਲਿਆਂ ਸੂਰਮਿਆਂ ਵਿੱਚੋਂ ।੨੪ ਉਨ੍ਹਾਂ (ਖੂੰਖਾਰਾਂ) ਦੇ ਯੋਗਯ ਹਨ । ੨੫ ਪੈਦਲ ਫੌਜ। ੨੬ ਬਹੁਤ ਦੁਖ ਦੇਣ ਵਾਲੇ ਨੇ । ੨੭ ਮਨ ਭਾਉਂਦੇ । ੨੮ ਤੀਰ ਸਜਾਏ । ੨੯ ਸਾਮ ਦੇਸ਼ ਦੇ ਹਲਬ ਨਾਮੇ ਸ਼ਹਿਰ ਨਾਲ ਸੰਬੰਧਿਤ (ਤੀਰ ਅਥਵਾ ਤਲਵਾਰ)। ੩੦ ਦਖਣ ਦੇਸ਼ ਦੀ ਤਲਵਾਰ । ੩੧ ਪਛਮੀ ਤਲਵਾਰ । ੩੨ ਤੂਸ ਸ਼ਹਿਰ ਦੀ ਬਣੀ ਹੋਈ (ਤਲਵਾਰ ਅਥਵਾ ਤੀਰ ਆਦਿ) । ਈਰਾਨ ਦੇ ਸ਼ਹਿਰ ਤੂਸ ਦਾ ਦੂਜਾ ਨਾਮ ਹੈ—ਜਿੱਥੇ ਹਜ਼ਰਤ ਮੂਸਾ ਦਾ ਮਜ਼ਾਰ ਹੈ । ੩੩. ਬਘਦਾਦ ਸ਼ਹਿਰ ਦੀ (ਤਲਵਾਰ) । ੩੪ ਅਰਬ ਦੇਸ਼ ਦੀ ਬਣੀ ਹੋਈ (ਤਲਵਾਰ) । ੩੫ ਚਾਂਦੀ ਨਾਲ ਸੰਬੰਧਿਤ । ੩੬ ਅੰਗੂਰਾਂ ਵਰਗੇ ਜਵਾਹਰਾਤ ਜਿਨਾਂ ਨੂੰ ਲੱਗੇ ਹੋਏ ਸਨ ਉਹ ਤਲਵਾਰਾਂ) । ੩੭ ਬਰਛੀਆਂ । ੩੮ ਮਰਹਟੀਆਂ । ੩੯ ਤਲਵਾਰਾਂ । ੪੦ ਗੁੱਪੀਆਂ । ੪੧ ਫਾਹੀਆਂ । ੪੨ ਖੜਗਾਂ । ੪੩ ਤੀਰ । ੪੪ ਤਲਵਾਰਾਂ । ੪੫ ਭਾਰੀ । ੪੬ ਦੁਧਾਰਾ (ਖੰਡਾ) । ੪੭-੪੮ ਦੋਹ ਫਲਾਂ ਵਾਲੀ ਕਟਾਰ । ੪੯ ਇਕਤਰਾਂ ਦੀ ਕਟਾਰ । ੫੦ ਕਟਾਰ ਦਾ ਭੇਦ । ੫੧ ਪੇਟ ਪਾੜਨ ਵਾਲੀ (ਕਟਾਰ) । ੫੨ ਬਹੁਤ ਦਾੜ੍ਹਾਂ ਵਾਲੀ (ਕਟਾਰ) । ੫੩ ਇਕ ਤਰਾਂ ਦੀ ਬੰਦੂਕ । ੫੪ ਬੰਦੂਕ । ੫੫ ਘੋੜਿਆਂ ਵਾਲੀ ਬੰਦੂਕ । ੫੬ ਹਾਥੀ ਵਾਲੀ ਬੰਦੂਕ । ੫੭ ਖੋਤੇ ਵਾਲੀ ਬੰਦੂਕ । ੫੮ ਪੰਛੀਆਂ ਨੂੰ ਮਾਰਨਵਾਲੀ ਬੰਦੂਕ । ੫੯ ਛਾਤੀ ਪਾੜਨ ਵਾਲੀ ਬੰਦੂਕ ਤੇ ੬੦ ਸ਼ੋਰ ਪੈਣਵਾਲੀ ਬੰਦੂਕਾਂ ।

Aਪਾ:—ਤੁਪਕ ਗਰਕੀ ਅਤੇ 'ਤੁਪਗਰਕੀ' ਵੀ ਹੈ । Bਪਾ:—ਖਗਰਬੀ, ਵੀ ਹੈ ।

[੧]ਬਮਕਾਲੀ ॥ [੨]ਬਹੁ ਜੁਾਲੀ ॥ [੩]ਬਹੁ ਸੁਆਲੀ ॥੧॥ਰਹਾਉ॥

[੪]ਸੂਲੋ [੫]ਤ੍ਰਿਸੂਲੋ ॥ [੬]ਦੁਸੂਲੋ [੭]ਖੜ ਮੂਲੋ ॥

[੮]ਛੂਲੋ ॥ [੯]ਬਿਛੂਲੋ [੧੦]ਭਟ ਹੂਲੋ [੧੧]ਦਲ ਦੂਲੋA ॥੬॥

[੧੨]ਦਲ ਗੂਲੋ ॥੧॥ਰਹਾਉ॥

[੧੩]ਕਰਉਲੀ [੧੪]ਕਰਦਉਲੀ [੧੫]ਕਤਉਲੀ [੧੬]ਅਰਉਲੀ ॥

[੧੭]ਛੁਰਉਲੀ [੧੮]ਜੰਗਉਲੀ [੧੯]ਮੁਗੋਲੀ ॥ [੨੦]ਹਰਉਲੀ ॥੭॥

[੨੧]ਲਠਉਰੀ [੨੨]ਡੰਗਉਰੀ [੨੩]ਛਟਉਰੀ [੨੪]ਹਰਉਰੀ ॥

[੨੫]ਠੰਗਉਤੀ [੨੬]ਡੰਡਉਤੀ [੨੭]ਭੰਗਉਤੀ [੨੮]ਜੰਗਉਤੀ ॥੮॥

[੨੯]ਅਗਉਤੀ ॥੧॥ਰਹਾਉ॥

[੩੦]ਬਹੁ ਕੰਦਰ [੩੧]ਬਹੁ ਮੰਦਰ [੩੨]ਗਿਰੰਦਰ [੩੩]ਮੇਰੰਦਰ ॥

[੩੪]ਸੇਖੰਦਰ [੩੫]ਖੇਧੰਦਰ [੩੬]ਸੈਲੇਂਦਰ [੩੭]ਮਿਲੇਂਦਰ । ੯॥

[੩੮]ਨਗੇਂਦ੍ਰ [੩੯]ਭੂਧਰੇਂਦ੍ਰ [੪੦]ਸਿਖਰੇਂਦ੍ਰ [੪੧]ਗਿਰੇਂਦ੍ਰ ॥

[੪੨]ਸਿਲੋਂਦ੍ਰ [੪੩]ਮਿਲੋਂਦ੍ਰ [੪੪]ਨਰੇਂਦ੍ਰ [੪੫]ਕੁਪੇਂਦ੍ਰ ॥੧੦॥

[੪੬]ਬਹੁ ਰੁਖਾ ॥ [੪੭]ਬਹੁ ਬ੍ਰਿਖਾ ॥ [੪੮]ਬਹੁ ਤਰੁਖਾ ॥ [੪੯]ਬਹੁ ਸਾਖਾ ॥

[੫੦]ਪੇਤ ਰਾਖਾ ॥ [੫੧]ਫਲਾਖਾ ॥ [੫੨]ਪਲ੍ਰਾਖਾ ॥ [੫੩]ਬੈਸਾਖਾ ॥੧੧॥

---

੧-੨ ਧਮਕ ਵਾਲੀਆਂ ਅਤੇ ਬਹੁਤ ਅੱਗ ਦੀਆਂ ਲਾਟਾਂ ਵਾਲੀਆਂ। ੩ ਬਹੁਤੀਆਂ ਅੱਗ ਦੇ ਸੁਅਲਿਆਂ ਵਾਲੀਆਂ ਬੰਦੂਕਾਂ। ੪ ਇਕ ਨੋਕ ਵਾਲੇ ਤੀਰ। ੫ ਤਿੰਨ ਨੋਕਾਂ ਵਾਲੇ। ੬ ਦੋਹੂੰ ਨੋਕਾਂ ਵਾਲੇ। ੭ ਛਿਆਂ ਨੋਕਾਂ ਵਾਲੇ (ਤੀਰ)। ੮ ਲਾਘਵੇ ਤੀਰ। ੯ ਜ਼ਹਰੀਲੇ ਤੀਰਾਂ ਨਾਲ। ੧੦ ਸੂਰਮਿਆਂ ਨੂੰ ਸਿੱਧੀਆਂ ਚੋਭਾਂ ਮਾਰੀਆਂ। ੧੧ ਦਲ ਦੇ ਮੁਖੀਆਂ ਨੇ। ੧੨ ਦੈਂਤਾਂ ਦੇ ਦਲ ਨੇ। ੧੩ ਤਲਵਾਰਾਂ। ੧੪ ਕਰਦਾਂ। ੧੫ ਕਾਤੀਆਂ (ਇਕ ਤਰਾਂ ਦੀਆਂ ਤਲਵਾਰਾਂ)। ੧੬ ਮਾਰਨਵਾਲੇ ਸਸਤ੍ਰ। ੧੭ ਛੁਰੀਆਂ। ੧੮ ਜੰਗ ਵਾਲੀਆਂ ਤਲਵਾਰਾਂ। ੧੯ ਮੁਗਲੀਆ ਖਾਨਦਾਨ ਨਾਲ ਸੰਬੰਧਿਤ ਤਲਵਾਰਾਂ। ੨੦ ਆਗੂਆਂ ਦੀ ।। ੨੧ ਲਾਠੀਆਂ। ੨੨ ਡਾਂਗਾਂ। ੨੩ ਛਟੀਆਂ। ੨੪ ਚੋਬਾਂ। ੨੫ ਠੇਂਗੇ (ਸੋਟੇ)। ੨੬ ਡੰਡੇ। ੨੭ ਭੰਗ ਘੋਟਣੇ। ੨੮-੨੯ ਜੰਗ ਕਰਨ ਵਾਲਿਆਂ ਵਿੱਚ ਅੱਗੇ ਰਹਿਣ ਵਾਲੇ। ੩੦ ਬਹੁਤ ਹੀ (ਕੰਦਰਿ) ਖੋਹਾਂ ਵਾਲੇ ਪਹਾੜ। ੩੧ ਮੰਦਿਰਾਚਲ ਪਹਾੜ। ੩੨ ਪਹਾੜ। ੩੩ ਪਹਾੜ। ੩੪ ਚੋਟੀਆਂ ਵਾਲੇ ਪਹਾੜ। ੩੫ ਆਕਾਸ਼ ਵਿੱਚ ਦੀ ਧਰਤੀ ਵਾਲੇ (ਪਹਾੜ)। ੩੬ ਮਹਾਨ ਪਰਬਤਾਂ ਨੂੰ। ੩੭ ਸੁਟਣ ਵਾਲੇ (ਯੋਧੇ) ਹਨ। ੩੮ ਮਹਾਨ ਪਹਾੜ। ੩੯ ਵਡੇ ਪਹਾੜ। ੪੦ ਪਹਾੜਾਂ ਦੇ ਰਾਜੇ। ੪੧ ਹਿਮਾਲਯ ਪੁਤ੍ਰ। ੪੨ ਸ਼ਿਲਾਂ ਵਾਲੇ ਪਹਾੜ। ੪੩ ਸੁਟਦੇ ਹਨ। ੪੪ ਰਾਜੇ। ੪੫ ਬਹੁਤ ਕ੍ਰੋਧਵਾਨ ਹੋ ਕੇ। ੪੬-੪੭ ਬਹੁਤੇ ਰੁੱਖਾਂ ਨੂੰ ਤੇ ਬਹੁਤ ਬ੍ਰਿਛਾਂ ਨੂੰ। ੪੮ ਬਹੁਤ ਦ੍ਰਖਤਾਂ। ੪੯ ਬਹੁਤੀਆਂ ਟਾਹਣੀਆਂ ਵਾਲਿਆਂ ਦ੍ਰਖਤਾਂ। ੫੦ ਪਤਰਾਂ ਵਾਲਿਆਂ ਰੁੱਖ ਨੂੰ। ੫੧ ਫਲਾਂ ਵਾਲਿਆਂ ਬ੍ਰਿਛਾਂ। ੫੨ ਪੱਤਿਆਂ ਵਾਲਿਆਂ ਬ੍ਰਿਛਾਂ ਨੂੰ। ੫੩ ਸਾਖਾਂ ਵਾਲਿਆਂ ਦ੍ਰਖਤਾਂ ਨੂੰ।

A ਕਈਆਂ ਬੀੜਾਂ ਵਿਚ "ਦਲ ਦਲੂੰ" ਪਾਠ ੧॥ ਰਹਾਉ॥ ਨਾਲ ਹੈ ਅਤੇ ਪੌੜੀ ਦੀਆਂ ਤੁਕਾਂ ੭ ਹਨ। ਅਜੇ ਖੋਜ ਦੀ ਲੋੜ ਹੈ।

[1]ਕਰ ਸਲਕੇ ॥ [2]ਦੂਹੂੰ ਹਲਕੇ ॥ [3]ਚਲਤੇਗੈਂ ॥ [4]ਸਰ ਮੇਗੈਂ ॥
[5]ਸਿਟ ਗੋਲੇ ॥ [6]ਭਟ ਝੋਲੇ ॥ [7]ਗਿਰ ਬਰਖੇ ॥ [8]ਜਲ ਧਾਰਾ* ॥੧੨॥੧੧॥੪੧੯॥੨੭੩੮॥
ਬਿਸਨੁਪਦ ਰਾਗ ਜਲ ਧਾਰਾ ਬੰਦ ੧੨॥
[9]ਦਲ ਗੂਲਾ [10]ਬਘੂਲਾ [11]ਬਿੰਤੂਲਾ [12]ਬਿੰਦੂਲਾ ॥
[13]ਬਿਜੂਲਾ ॥ [14]ਤੜੂਲਾ ॥ [15]ਗੜੂਲਾ ॥ [16]ਜੰਬੂਲਾ ॥੧॥
[17]ਕਹੂੰ ਤਾਜ਼ੀ ॥ [18]ਕਹੂੰ ਗਾਜ਼ੀ ॥ [19]ਸਭ ਤਾਜੀ ॥ [20]ਸਭ ਲਾਜੀ ॥
[21]ਪੁਨ ਸਾਜੀ ॥ [22]ਪੁਨ ਲਾਜੀA ॥ [23]ਪੁਨ ਬਾਜੀ ॥ [24]ਧੁਨਿ ਗਾਜੀ ॥੨॥
[25]ਅਸੂ ਦਪਟੇ ॥ [26]ਪੁਨ ਸਿਮਟੇ ॥ [27]ਭਟ ਚਿਮਟੇ [28]ਪੁਨ ਹਟਕੇ ॥

੧. ਇਕ ਵਾਰ ਹੀ ਤੋਪਾਂ ਬੰਦੂਕਾਂ ਦੀਆਂ ਸ਼ਲਖਾਂ ਕਰ ਕੇ। ੨. ਦੂਹਾਂ ਪਾਸਿਆਂ ਤੋਂ। ੩-੪. ਤਲਵਾਰਾਂ ਚਲੀਆਂ, ਤੀਰ ਮੀਂਹ ਵਾਂਗੂ ਵਰ੍ਹੇ। ੫. ਗੋਲੇ ਸੁੱਟੇ ੬. ਯੋਧੇ ਖੁਸ਼ੀ ਵਿੱਚ ਹਿਲੋਰੇ ਖਾਂਦੇ ਹਨ। ੭-੮. ਪਹਾੜ ਮੀਂਹ ਵਾਂਗੂ ਵਰ੍ਹਦੇ ਹਨ! ਮਾਨੋਂ ਕਿ? ਪਹਾੜਾਂ ਤੇ ਜਲ ਦੀ ਧਾਰ ਵਰ੍ਹਦੀ ਹੈ। ੯ ਦੈਂਤਾਂ ਦਾ ਦਲ। ੧੦ ਵਾ ਵਰੋਲਿਆਂ ਵਾਂਗੂ। ੧੧-੧੨ ਵਾਵਰੋਲੇ ਤੇ ਬਿਜਲੀਆਂ। ੧੩. ਬਿੱਜਾਂ ਅਥਵਾ ਬਿਜਲੀਆਂ। ੧੪ ਤੜਿਤਾ ਬਿਜਲੀ। ੧੫ ਗੜਿਆਂ ਵਾਂਗੂ। ੧੬ ਤੋਪਾਂ ਵਾਲਾ (ਆਇਆ)। ੧੭ ਕਿਤੇ ਘੋੜੇ। ੧੮ ਕਿਤੇ ਸੂਰਮੇ। ੧੯ ਸਾਰੀ ਹੀ ਨਵੀਂ ਸੈਨਾਂ ਦੀ। ੨੦ ਸਾਰੀ ਕਤਾਰ। ੨੧ ਫਿਰ ਸਜਾਈ, ਅਤੇ ੨੨ ਫਿਰ ਸ਼ਰਮਸਾਰ ਹੋ ਗਈ, ਫਿਰ ਪ੍ਰਗਟੀ। ੨੩-੨੪ ਗ਼ਾਜ਼ੀਆਂ ਦੀ ਫਿਰ ਆਵਾਜ਼ ਪ੍ਰਗਟੀ, ਅਥਵਾ-ਨਗਾਰਿਆਂ ਦੀ ਧੁਨਿ ਫੇਰ ਗੱਜ ਕੇ ਵੱਜੀ। ੨੫ ਘੋੜੇ ਦੌੜੇ। ੨੬ ਫਿਰ ਇਕੱਠੇ ਹੋ ਕੇ। ੨੭ ਯੋਧੇ ਚੰਬੜੇ। ੨੮ ਫਿਰ ਹਟ ਕੇ।

Aਪਾ:—ਪੁਨ ਭਾਜੀ, ਵੀ ਹੈ।

* ਇਸ ਬੰਦ ਦਾ ਪਾਠ ਪੋਤੀ ਅੰਕ ੮ ਦੇ ॥੧॥ ਰਹਾਉ ਤੋਂ ਲੈ ਕੇ ਆਮ ਬੀੜਾਂ ਵਿੱਚ ਨਿਮਨ ਲਿਖਤ ਵੀ ਆਇਆ ਹੈ ਅਤੇ ਉਨ੍ਹਾਂ ਬੀੜਾਂ ਵਿੱਚ ਪਾਠ ਭੇਦ ਵੀ ਬਹੁਤ ਜ਼ਯਾਦਾ ਹਨ।

ਬਲਕਿ? ਸ੍ਰੀ ਨਾਨਕਿਆਣੇ ਸਾਹਿਬ ਅਤੇ ਲਾਇਬ੍ਰੇਰੀ (ਸੰਗਰੂਰ) ਦੀਆਂ ਬੀੜਾਂ ਵਿੱਚ ਪੋਤੀ ਅੰਕ ੧੦ ਦਾ ਸਫੇਦਾ ਛੱਡਿਆ ਹੋਇਆ ਹੈ। ਜਿਸ ਤੋਂ ਲਿਖਾਰੀ ਸਾਫ ਮੰਨਦੇ ਹਨ ਕਿ ੧੦ਵੀਂ ਪੋਤੀ ਸਾਨੂੰ ਨਹੀਂ ਮਿਲੀ। ਸ੍ਰੀ ਆਨੰਦਪੁਰ ਸਾਹਿਬ ਸ਼ਹੀਦ ਬਾਗ ਅਤੇ ਸਮਾਧੀਂ (ਸੰਗਰੂਰ) ਆਦਿਕ ਬੀੜਾਂ ਵਿੱਚ ਸੁਫੈਦਾ ਨਹੀਂ ਹੈ ਪ੍ਰੰਤੂ ਅੰਕ ੧੦ ਵਾਲੀ ਪੋਤੀ (ਉਨ੍ਹਾਂ ਦੇ ਹਿਸਾਬ ਮੂਜਬ ਵੀ) ਨਹੀਂ ਮਿਲੀ। ਬੇਸ਼ਕ! ਉਹ ਪਾਠ ਅਸ਼ੁਧ ਹਨ ਪ੍ਰੰਤੂ ਬਹੁਤੀਆਂ ਬੀੜਾਂ ਦੀ ਨਕਲ ਵਿੱਚ ਨ ਔਣ ਕਰ ਕੇ ਏਥੇ ਉਨ੍ਹਾਂ ਦਾ ਗਯਾਨ ਕਰਵੌਣਾ ਖੋਜੀਆਂ ਲਈ ਲਾਭ ਦਾਯਕ ਹੋਵੇਗਾ। ॥੧॥ ਰਹਾਉ ॥ ਤੋਂ ਅੱਗੇ ਪਾਠ ਇਓਂ ਹੈ,—ਬਹੁ ਕੰਦਰ ॥ ਬਹੁ ਮੰਦਰ ॥ ਮੇਰੰਦਰ ॥ ਸੇਨਰੰਦਰ ਸੈਲੇਂਦਰ ਮਿਲੇਂਦਰ ॥੯॥ ਨਗੇਂਦਰ ਭੂਧਰੇਂਦਰ ॥੧॥ ਰਹਾਉ ॥੧੦॥ ਬਹੁ ਰੂਖਾ ॥ ਬਹੁ ਬ੍ਰਿਖਾ ॥ ਬਹੁ ਤਰਖਾ ॥ ਪਤਰਾਖਾ ॥ ਫਲਾਖਾ ॥ ਪਲ੍ਹਾਖਾ ॥ ਬੈਸਾਖਾ ॥੧੧॥ ਇਹ ਪਾਠ ਸ੍ਰੀ ਅਨੰਦਪੁਰ ਸਾਹਿਬ ਸ਼ਹੀਦ ਬਾਗ ਵਾਲੀ ਬੀੜ ਦਾ ਹੈ।

ਹੁਣ ਵਿਚਾਰ ਕਰ ਲਵੋ? ਕਿ ਇਹ ਕਿੰਨਾ ਕੁ ਅਸ਼ੁਧ ਹੈ? ਸ੍ਰੀ ਨਾਨਕਿਆਣੇ ਸਾਹਿਬ ਜੀ ਦੀ ਬੀੜ ਦਾ ਪਾਠ ਇਉਂ ਹੈ: ਯਥਾ,

ਬਹੁਕੰਦਰ ॥ ਬਹੁਮੰਦਰ ॥ ਗਿਰੰਦਰ ॥ ਮੇਰੰਦਰ ॥ ਸੇਖੰਧਰ ॥ ਖੇਧੰਦਰ ॥ ਸੈਲੇਂਦਰ ॥ ਸਿਲੇਂਦਰ ॥
ਨਰੇਂਦਰ ॥ ਕ੍ਰਿਪੇਂਦਰ ॥੧॥ ਰਹਾਉ ॥੧੦॥
ਬਹੁ ਬ੍ਰਿਖਾ ॥ ਬਹੁ ਤਰਖਾ ॥ ਬਹੁ ਸਾਖਾ ॥ ਪਤਰਾਖਾ। ਫਲਾਖਾ ॥ ਪਸ੍ਰਾਖਾ ॥ ਏਸਾਖਾ ॥੧੧॥

ਜੋ ਉਪਰੋਕਤ ਪਾਠ ਇਕਲੀ ਹੀ ਸਾਡੀ ਬੀੜ ਵਿੱਚ ਹੈ ਅਤੇ ਬਾਕੀ ਕਿਸੇ ਵੀ ਬੀੜ ਵਿੱਚ ਨਹੀਂ ਮਿਲਿਆ ਪ੍ਰੰਤੂ ਹੋਰ ਕੋਈ ਵੀ ਉਸ ਨਾਲ ਨ ਮਿਲਦਾ ਹੋਣ ਤੋਂ ਵੀ ਸ਼ੁਧ ਸਮਝ ਕੇ ਰਖ ਦਿੱਤਾ ਗਿਆ ਹੈ।

[1]ਪੁਨ ਲਪਕੇ[A] ॥ [2]ਭੁਇ ਪਟਕੇ ॥ [3]ਬਹੁ ਝਟਕੇ ॥ [4]ਬਹੁ ਪਟਕੇ ॥੩॥
[5]ਤੁਖ ਫਟਕੇ ॥ [6]ਬਹੁ ਕਟਕੇ ॥੧॥ਰਹਾਉ॥
[7]ਭਟ ਮਾਰੇ ॥ [8]ਦੋ ਅਖਾਰੇ ॥ [9]ਦੋ ਬਿਦਾਰੇ ॥ [10]ਦਲ ਉਜਾਰੇ ॥
[11]ਭਟ ਗਾੜੇ ॥ [12]ਹਠਵਾੜੇ[B] ॥ [13]ਰਿਸ ਬਾੜੇ [14]ਲੈ ਖਾਂੜੇ ॥੪॥
[15]ਦੋਊ ਬੀਰੇ ॥ [16]ਦੋਊ ਧੀਰੇ [17]ਦੋਊ ਚੀਰੇ [18]ਦੋਊ ਬੀਰੇ ॥
[19]ਛੁਟ ਤੀਰੇ ॥ [20]ਸੰਮੀਰੇ ॥ [21]ਹੰਮੀਰੇ [22]ਦੰਤੀਰੇ ॥
[23]ਹਠ ਦੇਵੇ [24]ਅੰਦੇਵੇ ॥ [25]ਜੱਗੇਵੇ ॥ [26]ਹੱਠੇਵੇ ॥ [27]ਪੁਤ੍ਰੇਵੇ ॥
[28]ਅੱਸੁਰੇਵੇ [29]ਲੱਛੇਵੇ ॥ [30]ਚਤੁਰੇਵੇ ॥੬॥
[31]ਦੋ ਬਿਸੰ [32]ਸੱਹੰਸੰ [33]ਭਟਿੰਸੰ [34]ਅਸੁਰਿੰਸੰ ॥
[35]ਹਯ ਹਿੰਸੰ [36]ਗਯ ਚਿੰਸੰ ॥ [37]ਰਦ ਪਿੰਸੰ [38]ਮਦ ਲਿੰਸੰ ॥੭॥
[39]ਸੰਕ੍ਰੰਦਨ ॥ [40]ਰਿਪੁ ਕੰਦਨ [41]ਸੁਰ ਬੰਦਨ [42]ਭਟ ਬਿੰਦਨ ॥
[43]ਸਸ ਚੰਦਨ ॥ [44]ਦੁਤ ਇੰਦਨ ॥ [45]ਖਲ ਦੁੰਦਨ ॥ [46]ਅਰਿ ਛੰਦਨ ॥੮॥
[47]ਚਵ ਲੱਛੰ [48]ਧਵ ਗੱਛੰ [49]ਪ੍ਰਨ ਰੱਖੰ ॥ [50]ਰਨ ਮੱਖੰ ॥
[51]ਰਿਪੁ ਭੱਖੰ [52]ਭਟ ਸੱਖੰ [53]ਸੁਰ ਪੱਖੰ ॥ [54]ਪਰ ਤੱਖੰ ॥੯॥
[55]ਅਮਰੱਟਾ [56]ਅਸੁਰੱਟਾ [57]ਬਲ ਗੱਟਾ ॥ [58]ਬਹੁ ਜੱਟਾ ॥
[59]ਦੋਊ ਜੁੱਟਾ ॥ [60]ਰਨ ਹੱਠਾ [61]ਬਹੁ ਪੱਟਾ ॥ [62]ਬਹੁ ਰੱਠਾ ॥੧੦॥

---

੧, ਦੁਬਾਰਾ ਭੱਜੇ । ੨. ਧਰਤੀ ਤੇ । ੩. ਬਹੁਤੇ ਝਟਕੇ ਮਾਰ ਕੇ । ੪. ਬਹੁਤੇ ਪਟਕਾ ਮਾਰੇ ੫-੬. ਚੌਲਾਂ ਦੀ ਫੱਕ ਵਾਂਗੂ ਛੱਟਿਆ ਬਹੁਤੀ ਫੌਜ ਨੂੰ । ੭. ਯੋਧੇ ਮਾਰੇ ਗਏ । ੮ ਦੋਹਾਂ ਦੇ ਜੰਗ ਵਿੱਚ । ੯ ਦੋਵੇਂ ਹੀ ਜ਼ਖਮੀ ਹੋਏ । ੧੦ ਪ੍ਰਸਿੱਧ ਫੌਜਾਂ ਦੇ । ੧੧ ਭਾਰੀ ਯੋਧੇ । ੧੨ ਹਠੀਏ । ੧੩ ਕ੍ਰੋਧ ਵਧਾ ਕੇ । ੧੪ ਖੰਡੇ ਲੈ ਕੇ ਆਏ । ੧੫ (ਵੀਰਜਨਾਦ ਦੇ ਪੁਤ੍ਰ ਅਤੇ ਇੰਦ੍ਰ ਦੇ ਪੁਤ੍ਰ) ਦੋਵੇਂ ਸੂਰਮੇ ਹਨ । ੧੬ ਦੋਵੇਂ ਧੀਰਜਵਾਨ । ੧੭ ਦੋਵੇਂ ਇਕੋ ਜਿਹਾਂ ਕਪੜਿਆਂ ਵਾਲੇ ਹਨ । ੧੮ ਦੋਹਾਂ ਦੇ ਵੀਰਾਂ ਵਾਂਗ । ੧੯ ਤੀਰ ਛੁੱਟੇ । ੨੦ ਪੌਣ ਵਾਂਗੂ । ੨੧ ਮੂਰਖ ਰਾਜੇ । ੨੨ ਹਾਥੀਆਂ ਤੇ ਸ੍ਵਾਰ ਹੋ ਕੇ ਚੱਲੇ । ੨੩-੨੪ ਹੁਕ ਕੇ ਦੇਵਤਿਆਂ ਅਤੇ ਦੈਤਾਂ ਨੇ । ੨੫ ਇਸ ਤਰ੍ਹਾਂ ਜੱਗ ਵਿੱਚ । ੨੬ ਹਠ ਕੀਤਾ । ੨੭-੨੮ ਵੀਰਜਨਾਦ ਦਿਆਂ ਪੁਤ੍ਰਾਂ ਨੇ । ੨੯ ਲੱਖ । ੩੦ ਚਾਰ ਨੇ ੩੧-੩੨ ਦੋ ਵੀਹਾਂ (ਚਾਲੀ) ਹਜ਼ਾਰ । ੩੩-੩੪ ਵੀਰਜ ਨਾਦ ਦਿਆਂ ਵਡਿਆਂ ਯੋਧਿਆਂ ਦੇ । ੩੫ ਘੋੜੇ ਹਿਣਕਦੇ ਹਨ । ੩੬ ਹਾਥੀ ਚਿੰਘਾੜਦੇ ਹਨ । ੩੭ ਦੰਦ ਪੀਂਹਦੇ ਹਨ, ੩੮ ਮਸਤ ਹਾਥੀਆਂ ਦੇ ਸਿਰਾਂ ਚੋਂ ਮਦ ਸਿੰਮਦਾ ਹੈ । ੩੯ ਇੰਦ੍ਰ । ੪੦ਵੈਰੀਆਂ ਦੇ ਨਾਸ਼ ਕਰਨ ਵਾਲੇ ੪੧ ਦੇਵਤਿਆਂ ਦੇ ਪੂਜਕ । ੪੨ ਸਾਰੇ ਯੋਧੇ । ੪੩ ਚੰਨਣ ਵਾਂਗੂ ਸੀਤਲ ।੪੪ ਚੰਦ੍ਰਮਾ ਦੀਆਂ ਚਮਕਾਂ ਵਾਂਗੂ ਚਮਕਾਂ ਵਾਲੇ । ੪੫ ਨਿਸ਼ਚਯ । ੪੬ ਵੈਰੀਆਂ ਨੂੰ ਨਾਸ਼ ਕਰਨ ਵਾਲੇ । ੪੭ ਚਾਰ ਲੱਖ ਦੌੜ ਕੇ ੪੮. ਜੰਗ ਨੂੰ ਗਏ । ੪੯. ਨਿਸਚੈ ਕਰ ਕੇ । ੫੦. ਜੰਗ ਰੂਪ ਯੱਗ ਦਾ । ੫੧. ਵੈਰੀਆਂ ਨੂੰ ਖਾਣ ਲਈ । ੫੨. ਯੋਧਿਆਂ ਨਾਲ । ੫੩. ਦੇਵਤਿਆਂ ਦੇ ਵੱਲ ਨੂੰ । ੫੪. ਸਾਮ੍ਹਣੇ ਹੋਏ । ੫੫. ਦੇਵਤਿਆਂ ਦੇ ਪੁਤ੍ਰ । ੫੭ ਤਾਕਤ ਦੀ ਸੀਮ । ੫੮ ਬਹੁਤੇ ਹੀ ਇਕੱਠੇ ਹੋ ਕੇ । ੫੯ ਦੋਹਾਂ ਪਾਸਿਆਂ ਦੇ ਯੋਧੇ । ਨਾਲ । ੬੧ ਬਹੁਤਿਆਂ ਨੂੰ ਧਰਤੀ ਤੇ ਪਛਾੜਿਆ । ੬੨ ਬਹੁਤ ਰਾਠਾਂ ਨੇ ।

A ਪਾ:—ਪੁਨ ਲਪਟੇ, ਵੀ ਹੈ । B ਪਾ:—ਹਵ ਠਾੜੇ, ਵੀ ਹੈ ।

[1]ਸਤ ਬਰਖੰ ॥ [2]ਧਨੁ ਕਰਖੰ ॥ [3]ਸਰਬਰ ਖੰ ॥ [4]ਭਟ ਸਰਖੰ ॥
[5]ਰਨ ਪਰਖੰ ॥ [6]ਦਊ ਹਰਖੰ ॥ [7]ਗਿਰ ਬਰਖੰ ॥ [8]ਪ੍ਰਭੁ ਨਿਰਖੰ ॥੧੧॥
[9]ਰਨ ਰੁੱਝੇ ॥ [10]ਦੋਊ ਲੁੱਝੇ [11]ਬਹੁ ਦੱਝੇ ॥ [12]ਬਹੁ ਸਿੱਝੇ ॥
[13]ਬਹੁ ਖਿੱਝੇ ॥ [14]ਰਤ ਭਿੱਝੇ ॥ [15]ਸਭਿ ਜੁੱਝੇ ॥ [16]ਨਿਸਚਾਰਾ ॥੧੨॥੧੨॥੪੨੦॥੨੭੩੯॥
[17]ਬਹਿਰ ਤਵੀਲ ਬਰਹੀ ੧॥ ਇਤਿ ॥

[18]ਬੀਰਜ ਨਾਦ [19]ਸੁਅਨ [20]ਚਤੁਰ ਲੱਛ [21]ਚਾਲੀ ਸਹੰਸ੍ਰ-ਸੈਨਾ ਸਹਿਤ ਜੂਝਤ ਭਏ
[22]ਸ੍ਰੀ ਸਰਬਲੋਹ ਸੈਨ [23]ਸਕ੍ਰ-ਸੁਅਨ ਸੰਗ੍ਰਾਮ ਸੰਪੂਰਨ ॥ [24]ਸੁਭ ਮਸਤ ਸੁਭੰA ॥

ਅਥ ਮੁਕਾਬਲਹ ਸਮਰ ਸ੍ਰੀ ਸਰਬਲੋਹ - ਬਿਸ੍ਵ ਰੂਪ ਭਗਵਾਨ[25]
ਤਥਾ[26] ਸਰਬ ਦੇਵ ਗਨਾਨਿ[27] ਸਕ੍ਰਾਦਿ ਪ੍ਰਧਾਨ[28] - ਸਰਬ ਸਕਤੀ ਭੂਤਾਨੀਙ[29]
ਬੀਰਜਨਾਦ ਜੁੱਧ ਕਥਤੇ ॥ ਤ੍ਵਬਲ ਪ੍ਰਤਾਪ[30] ॥

ਬਿਸਨੁਪਦ ਰਾਗੁ ਬੈਰਾਧਰ* ਕਬ ਜੈਬਾਚ ਅਸ੍ਟਪਦੀਆਂB ॥
ਜੂਝ[31] ਗਈ ਸੈਨਾ ਨ੍ਰਿਪ[32] ਕੀ ਸਭਿ, ਜੂਝ ਗਏ ਸੁਤ ਆਪਨ ਸਾਨੀ[33] ॥
ਕੋਟਿ ਅਰਬਨ ਖਰਬ ਤੁਖਾਰਨ[34], ਕੁੰਭਿ ਮਦੀ[35] ਭਟ ਸਾਵਤ ਮਾਨੀ[36] ॥

---

੧ ਸਤ ਸੌ ਵਰ੍ਹੇ ਤੱਕ। ੨ ਧਨੁਖ ਖਿੱਚੇ ਭਾਵ—ਲੜਦੇ ਰਹੇ। ੩ ਤੀਰ ਵਰਸਾਏ। ੪ ਬਹੁਤ ਸੂਰਮਿਆਂ ਨੇ। ੫ ਜੰਗ ਨੂੰ ਵੇਖਿਆ। ੬ ਦੋਵੇਂ ਪ੍ਰਸੰਨ ਹੋਏ। ੭ ਪਹਾੜ ਵਰਸਦਿਆਂ ਨੂੰ। ੮ ਸਰਬਲੋਹ ਨੇ ਵੇਖਿਆ। ੯ ਜੰਗ ਵਿੱਚ ਫਸੇ ਹੋਏ। ੧੦ ਦੋਹਾਂ (ਦੇ ਪੁਤ੍ਰ) ਲੜੇ। ੧੧ ਬਹੁਤ ਸੜ ਗਏ। ੧੨ ਬਹੁਤ ਮਰ ਗਏ। ੧੩ ਬਹੁਤੇ ਝਿਥੇ ਪੈ ਗਏ। ੧੪ ਲਹੂ ਨਾਲ ਭਿੱਜ ਗਏ। ੧੫ (ਅੰਤ ਨੂੰ) ਸਾਰੇ ਮਾਰੇ ਗਏ। ੧੬ ਦੈਂਤ। ੧੭ ਲੰਮੇ ਵਹਿਣ ਵਾਲੀ ਬਾਰਾਂ ਛੰਦਾਂ ਦੀ ੧ ਬਰਹੀ ਹੈ। ੧੮ ਇਸ ਥਾਂ, ਵੀਰਜਨਾਦ ਦੇ। ੧੯ ਪੁਤ੍ਰ। ੨੦ ਚਾਰ ਲੱਖ। ੨੧ ਚਾਲੀ ਹਜ਼ਾਰ ਫੌਜ ਨਾਲ ਮਰ ਗਏ। ੨੨ ਸ੍ਰੀ ਸਰਬਲੋਹ ਦੀ ਫੌਜ ਤੇ। ੨੩ ਇੰਦ੍ਰ ਦੇ ਪੁਤ੍ਰਾਂ ਦਾ ਜੰਗ ਪੂਰਾ। ੨੪ ਸੁੰਦਰ ਹੋਜਾ ਹੈ। ੨੫ ਸੰਪੂਰਨ ਰੂਪ, ਗੁਣਾਂ ਸੰਪੰਨ ਭਗਵਾਨ। ੨੬ ਅਤੇ। ੨੭ ਸਾਰੇ ਦੇ ਸਾਰੇ ਦੇਵਤਿਆਂ ਦਾ। ੨੮ ਇੰਦ੍ਰ ਆਦਿਕ ਮੁਖੀਆਂ ਦਾ। ੨੯ ਜੀਵਾਂ (ਅਥਵਾ ਤੱਤਾਂ) ਦੀਆਂ ਸਾਰੀਆਂ ਹੀ ਸ਼ਕਤੀਆਂ ਦਾ। ੩੦ (ਹੇ ਪਰਮੇਸ਼ੁਰ !) ਤੇਰੀ ਸੱਤਾ ਦੇ ਪ੍ਰਤਾਪ (ਨਾਲ ਹੀ ਮੈਂ ਉਚਾਰਦਾ ਹਾਂ)। ੩੧. ਮਰ। ੩੨. ਵੀਰਯਨਾਦ। ੩੩. ਆਪਣੇ ਬਰੱਬਰ ਦੇ ਪੁਤ੍ਰ। ੩੪. ਘੋੜੇ। ੩੫. ਮਦ ਵਿੱਚ ਮਸਤ ਹਾਥੀ। ੩੬. ਰਾਜਪੁਤ੍ਰ ਮਾਣ ਵਾਲੇ ਯੋਧੇ।

A ਪਾ:—ਸੰਪੂਰਨ ਸੁਭ ਮਸਤੁ। ਸੰਗ੍ਰਾਮਹ ਸੁਭੰ, ਵੀ ਹੈ।

B ਇਹ ਅਸ਼ਟਪਦੀਆਂ ਕੇਵਲ ਤੁੱਕਾਂ ਦੀ ਗਿਣਤੀ ਤੋਂ ਮੰਨੀਆਂ ਹੋਈਆਂ ਹਨ :—ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਅਸ਼ਟਪਦੀਆਂ ਪਉੜੀਆਂ ਦੇ ਹਿਸਾਬ ਨਾਲ ਮੰਨੀਆਂ ਗਈਆਂ ਹਨ, ਸੰਗੀਤਾਂ ਵਿੱਚ ਇਹ ਉਲੇਖ ਨਹੀਂ ਹਨ, ਇਸ ਵਾਸਤੇ ਇਨ੍ਹਾਂ ਵਿਚਾਰਾਂ ਵਿੱਚ ਰਚਨਹਾਰ ਸੁਤੰਤ੍ਰ ਹਨ।

* 'ਬੈਰਾਧਰ' ਨਾਮ ਦਾ ਕੋਈ ਰਾਗ ਸੰਗੀਤ ਵਿਚ ਇਹ 'ਬੈਰਾੜ' ਅਥਵਾ 'ਵੀਣਾਧਰੀ' ਰਾਗ ਦਾ ਨਾਮ ਹੈ। ਰਾਗਮਾਲਾ ਵਿਚ ਆਏ ਹਨ।

ਲੂਟ ਲਿਯੋ ਬਨੀਆ ਬਨ ਮੈ ਜਿਮ, ਤਯੋਂ ਨ੍ਰਿਪ ਲੂਟ ਭਈ ਰਜਧਾਨੀ[1] ॥
ਰਾਜ ਗਿਰਯੋ ਭੂਇ ਤਾਜ ਗਿਰਯੋ, ਹਹਕਾਰ ਕਿਯੋ ਸਭਿ ਨਿਸੁਰ ਧਾਨੀ[2] ॥
ਰੋਰਿ ਪਰੀ ਰਨਵਾਸ ਪੁਰਵਾਸਿਨ, ਦੇਸ ਬਿਦੇਸਨ ਕੇ ਨ੍ਰਿਪ ਰਾਨੀ[3] ॥
ਸੂਰ ਗਏ ਕੁਮਲਾਯ ਪਰੇ[4], ਮੁਰਝਾਯ ਗਏ ਸਭਿ ਦਾਨਵ ਖਾਨੀ[5] ॥
ਮੀਂਜਤ[6] ਹਾਥ ਉਸਾਸਨ[7] ਲੇਵਤ, ਹਾ ਹਾ ਸਬਦ, ਨ ਔਰ ਕਹਾਨੀ ॥
ਏਕਹਿ ਬਾਰਿ ਗਏ ਸਭਿ ਜੂਝ, ਯੌਂ ਟੇਰਤ ਹੈਂ ਸਭਿ ਦੈਂਤ ਗੁਮਾਨੀ ॥੧॥੪੨੧॥੨੭੪੦॥
ਯੌਂ ਕਹਿ ਚੇਤ ਅਚੇਤ ਪੁਨਹਪੁਨ, ਚੇਤ ਕਰਤ ਬਿਨੁ ਚੇਤ ਹੁਏ ਜਾਹੀ[8] ॥
ਬਾਹਰ ਬਾਰ ਕੁਮਾਰਹ-ਟੇਰਤ[9], ਹੇਰ ਦਸੋ ਦਿਸ ਨੈਨ ਭਰਾਹੀ ॥
ਕਾਰੇ ਹਿ ਬੇਖ, ਸੁਰੂਪ ਪਿ ਕਾਰੇ ਹਿ[10], ਐਸੁਹਿ ਪ੍ਰਨ ਕਿਯੋ ਨਿਜ ਮਾਹੀ[11] ॥
ਮਾਰੂਹਿਂ ਆਜ ਜਨਿੰਦ੍ਰਹੁ ਕੋ[12], ਮਘਵਾ ਜੁਤ ਪ੍ਰਤ੍ਰਨ ਸੈਨ ਬਧਾਹੀ[13] ॥
ਕਾਲ ਕਰਾਲ ਭਯੋ ਸਭ ਮਾਰਹੁਂ[14], ਨਾਮ ਨਿਸਾਨ ਨ ਕਾਹੁ ਰਹਾਹੀ ॥
ਤੋ ਬ੍ਰਿਜਨਾਦ ਸਹੀ ਕਰਤਾਰ[15], ਇਕ ਮੁਸ੍ਟ ਸੋਂ ਸਰਬਲੋਹ ਜੁਝਾਹੀ[16]
ਮ੍ਰਿਗਾ ਬਨ ਮੈ ਗਰਬਾਤ ਤਬੈ, ਜਬ ਲੌ ਮ੍ਰਿਗ ਰਾਜ ਨ ਭੱਛ ਕਰਾਹੀ[17] ॥
ਕਾ ਭਯੋ ਜੋ ਛਲ ਸੋਂ ਛਲਿ ਛੈਲਨ[18], ਸੋ ਬਲ ਤੇ ਨਹਿ ਧੀਰ ਧਰਾਹੀ[19] ॥੨॥੪੨੨॥੨੭੪੧॥

---

੧. ਰਾਜਧਾਨੀ ਲੁੱਟੀ ਗਈ। ੨. (ਰਾਜਾ) ਵੀਰਯਨਾਦ ਡਿੱਗ ਪਿਆ, ਧਰਤੀ ਤੇ ਤਾਜ ਡਿੱਗ ਪਿਆ, ਦੈਂਤਾਂ ਦੀਆਂ ਸਾਰੀਆਂ ਪੁਰੀਆਂ ਨੇ ਹਾਹਾਕਾਰ ਕੀਤੀ। ੩. ਮੰਦਿਰਾਂ ਦੇ ਵਾਸੀਆਂ, ਨਗਰ ਦੇ ਵਾਸੀਆਂ ਅਤੇ ਦੇਸ਼ਾਂ ਪ੍ਰਦੇਸ਼ਾਂ ਦਿਆਂ ਰਾਜਿਆਂ ਤੇ ਰਾਣੀਆਂ ਵਿੱਚ ਰੋਲੀ ਪੈ ਗਈ। ੪. ਹੋਰ ਸੂਰਵੀਰ ਵੀ ਕੁਮਲਾ ਗਏ। ੫. ਖਾਨਦਾਨੀ ਘਰਾਣੇ। ੬. ਮਲਦੇ ਹਨ। ੭. ਹੌਕੇ। ੮. ਅਗਜਾਨੀ (ਵੀਰਯਨਾਦ) ਫਿਰ ਫਿਰ ਇਉਂ ਕਹਿ ਕੇ ਖਯਾਲ ਨਾਲ ਯਾਦ ਕਰਦਾ ਹੋਇਆ ਬੇਹੋਸ਼ ਹੋ ਜਾਂਦਾ ਹੈ। ੯. ਪੁੱਤ੍ਰਾਂ ਨੂੰ ਪੁਕਾਰਦਾ ਹੈ। ੧੦. ਕਾਲਾ ਹੀ ਲਿਬਾਸ ਅਤੇ ਸੁਰੂਪ ਵੀ ਕਾਲਾ ਹੀ ਹੈ। ੧੧. ਇਸੇ ਤਰਾਂ ਦਾ (ਕਾਲਾ ਭੇਤਾ) ਹੀ ਆਪਣੇ (ਦਿਲ) ਵਿੱਚ ਨਿਯਮ ਕਰ ਲਿਆ। ੧੨. ਅੱਜ ਮੈਂ ਸਰਬਲੋਹ ਨੂੰ ਮਾਰਾਂਗਾ। ੧੩. ਮਾਰਾਂਗਾ। ੧੪. ਮੈਂ ਭਯਾਨਕ ਕਾਲ ਰੂਪ ਹੋਇਆ ਹੋਇਆ ਸਾਰਿਆਂ ਨੂੰ ਮਾਰਾਂਗਾ। ੧੫. ਪਰਮੇਸ਼ੁਰ ਹੈ। ੧੬. ਜੋ ਇਕ ਮੁਕੀ ਨਾਲ ਸਰਬਲੋਹ ਨੂੰ ਮਾਰ ਦੇਵੇ। ੧੭. ਜੰਗਲ ਵਿੱਚ ਹਰਨ ਦਾ ਬੱਚਾ ਓਨੇ ਚਿਰ ਤਾਈਂ ਹੰਕਾਰ ਕਰਦਾ ਹੈ— ਜਿਨਾ ਚਿਰ ਸ਼ੇਰ ਉਸ ਨੂੰ ਨਾ ਖਾਏ। ੧੮. ਕੀ ਹੋ ਗਿਆ ਜੇ ਛਲ ਨਾਲ ਪੁਤ੍ਰਾਂ ਨੂੰ ਛਲ ਲਿਆ ਹੈ। ੧੯. ਮੇਰੀ ਤਾਕਤ ਅੱਗੇ ਧੀਰਯ ਨਹੀਂ ਧਰੇਗਾ।

---

☞ ਵੰਹਾਤ ਰਾਗ ਦੱਖਣੀ ਸੰਗੀਤ ਦੇ ਧੀਰ ਸੰਕਰਾਭਰਣ ਠਾਟ ਦੇ ਮੇਲ ਤੋਂ ਪੈਦਾ ਹੋਇਆ ਹੋਇਆ ਸੰਪੂਰਣ ਹੈ। ਇਹਨਾ ਰਾਗਾਂ ਦੇ ਵਿਸ਼ੇਸ਼ ਵਿਵਰਣ ਪ੍ਰਾਪਤ ਨਹੀਂ ਹੋ ਰਹੇ ਹਨ। ਕੇਵਲ ਆਰੋਹੀਆਂ ਅਵਰੋਹੀਆਂ ਹੀ ਪ੍ਰਾਪਤ ਹੋ ਰਹੀਆਂ ਹਨ। ਜਿਨ੍ਹਾਂ ਵਿਚ ਧੈਵਤ ਦਾ ਉਤਰਾ ਚੜ੍ਹਾ ਇਹ ਹੈ।

ਆਰੋਹੀ — ਸ ਗ ਰ ਗ ਮ ਪ ਧ ਨ ਧ ਪ ਸ।
ਅਵਰੋਹੀ — ਸ ਨ ਧ ਪ ਮ ਗ ਰ ਸ।

ਵੀਣਾਧਰੀ ਰਾਗ, ਦੱਖਣੀ ਠਾਟ ਚਕ੍ਰਵਾਕ ਦੇ ਮੇਲ ਤੋਂ ਪੈਦਾ ਹੋਇਆ ਹੋਇਆ ਸ਼ਾੜਵ ਸੰਪੂਰਣ ਹੀ।

ਆਰੋਹੀ — ਸ ਰ ਗ ਪ ਧ ਨ ਸ।
ਅਵਰੋਹੀ — ਸ ਨ ਧ ਪ ਮ ਗ ਰ ਸ।

ਛੰਭ [1]ਭਰ ਜੋ ਨ੍ਰਿਪ ਸੈਨ ਸਮੇਤ, ਚਿਤ ਖੋਭ[2] ਕਿਰਜੋ, ਪ੍ਰਭੁ ਓਰ ਤਕਾਈ ॥
[3]ਮੁਕ ਗਯੋ ਮਘਵਾ ਦਲ ਦੇਵਨ, ਜਾਨ ਨਿਦਾਨ ਪ੍ਰਲਯ ਪਲਟਾਈ ॥
[4]ਗਾਜ ਕੇ ਹਾਥ ਕਮਾਨ ਲਿਯੋ, ਦੇ ਤਾਲ ਚਟਾਕ ਦੇ ਚਾਪ ਚਢਾਈ[5] ॥
ਸਾਰੂ ਈ ਸੈਨ ਲੈ ਚਾਪ[6] ਪਰੀ, ਕਈ ਅਰਬਨ ਖਰਬ ਸੁ ਭੂਪ ਕਰਾਈ[7] ॥
ਤੁਪ, ਜੰਜਾਯਲ, ਸ਼ੇਤ ਬਚਾ[8] ਹਥ ਨਾਲ, ਹਯ ਨਾਲਨ ਪਾਂਤ ਜਮਾਈ[9] ॥
ਦਸ ਅਰਬ ਕਤਾਰ ਜਲੇਬ ਚਲੇ[10], ਲਖ ਕੋਟਿਨ ਕੋਟਿ ਬੰਦੂਕ, ਜੰਭਾਈ[11] ॥
ਆਜੁਧ ਕੋਟਿ ਅਸੁਰ ਮਾਯਾਵੀ[12], ਆਪ ਛਕਿਯੋ ਪੁਨ ਸੈਨ ਛਕਾਈ[13] ॥
ਦੈ ਦਾਰੁਨ ਚੋਬ ਦਮਾਮਨ ਦੀਹ, ਭਉਦੁੰਦਭਿ ਘੋਖ ਦੁਰੰਤ ਦੁਸਾਈ[14] ॥੩॥੪੨੩॥੨੭੪੨॥
ਦਿਗੱਜ[15] ਭੂਤਲ[16] ਲੋਕ ਸਭੈ[17], ਭੁਇੰ ਕੰਪਤਿ ਤ੍ਰਾਸ ਗਗਨ ਥਹਰਾਨਜੋ[18] ॥
ਧਨੁਸ ਟੰਕੋਰ, ਜੰਜਾਯਲ-ਧਮਕੈ[19] ਨਾਲ ਤੁਰੰਗਨ ਸਦ ਭਰਾਨਜੋ[20] ॥
ਹਾਕ ਪ੍ਰਲਯ ਸਮ ਸਦ ਭਯੋ ਖੜ[21], ਚਕ੍ਰਿਤ[22] ਦੇਵ ਅਦੇਵ ਡਰਾਨਜੋ ॥
ਬਜੋਤ ਏਨੀ ਸਭਿ ਪ੍ਰਲਯ ਕੀ, ਕਬਿ ਰਾਮ ਕਹੈ ਸਭਿ ਹੀ ਜਿਜ ਜਾਨਜੋ ॥
ਭਾਜ ਸਕੈ ਨ ਬਿਰਾਜ ਸਕੈ, ਠਗਮੂਰਿ[23] ਲਗੀ ਨਹਿ ਜਾਤਿ ਬਖਾਨਜੋ ॥
ਉਤ ਤੇ ਜਗਦੀਸ ਜਨਿੰਦ੍ਰ[24] ਸਿਰੋਮਨਿ, ਸੈਨ ਘਨੀ ਸੰਗ ਹਾਠ ਹਠਾਨਜੋ[25] ॥
ਜਾਂਕੋ ਰਚਜੋ ਕਈ ਕੋਟਿ ਬ੍ਰਹਮੰਡਨ,-ਰੋਮਹਿ ਰੋਮ ਬਹੁ ਠਾਠ ਠਠਾਨਜੋ[26] ॥
ਸੋ ਪ੍ਰਭੁ ਬਿਸ੍ਵ ਸਰੂਪ ਸੁਧਾਰ ਕੈ, ਭੁਇੰ ਭਾਰ ਨਿਵਾਰਨ ਕੋ ਪ੍ਰਨ ਠਾਨਜੋ ।੪॥੪੨੪॥੨੭੪੩॥

ਬਿਸਨੁਪਦ ਬੈਰਾਧਰ ॥

ਹੋਤ ਕੁਲਾਹਲ ਦੇਵ ਚਮੂ, ਜੈ ਸੱਦ ਨਨੱਦ ਬਿਹੱਦ ਬਜਾਨਜੈ[27] ॥
ਸੰਖਨ, ਘੰਟ, ਨਫੀਰਨ, ਦੁੰਦਭਿ, ਭੇਰਿ, ਪਖਾਵਜ, ਤਾਲ ਸੁਹਾਨਜੇ ॥

---

੧. ਹੈਰਾਨੀ । ੨. ਗੁਸਾ, ਕ੍ਰੋਧ । ੩. ਇੰਦ੍ਰ ਅਤੇ ਦੇਵਤਿਆਂ ਦਾ ਦਲ ਅੰਤ ਸਮਯ (ਈਸੁਰ ਨੇ) ਪ੍ਰਲਯ (ਸਾਡੀ ਵੱਲ) ਮੋੜ ਦਿੱਤੀ ਹੈ ਜਾਣ ਕੇ ਕਮਜ਼ੋਰ ਹੋ ਗਿਆ । ੪. ਵੀਰਯਨਾਦ ਨੇ । ੫. ਡੋਲੇ ਵਜਾ ਕੇ ਝਟਪਟ ਕਮਾਨ (ਚਿੱਲੇ ਤੇ) ਚੜਾਈ । ੬. ਕਮਾਨ । ੭. ਇਕੱਠੀ ਕੀਤੀ । ੮. ਤੋਪਾਂ, ਲੰਮੀਆਂ ਬੰਦੂਕਾਂ ਅਤੇ ਪਸਤੌਲ । ੯. ਹਾਥੀਆਂ ਵਾਲੀਆਂ ਅਤੇ ਘੋੜਿਆਂ ਵਾਲੀਆਂ ਬੰਦੂਕਾਂ ਦੀ ਕਤਾਰ ਸਥਿਰ ਕਰ ਦਿੱਤੀ । ੧੦. ਦਸ ਅਰਬ ਫੌਜ ਦੀ ਪੰਕਤੀ ਵੱਲਾਂ ਨਾਲ ਚਲਦੀ ਹੈ। ੧੧. ਉਬਾਸੀ, (ਮੂੰਹ ਖੋਹਲਣਾ) । ੧੨.ਜਾਦੂਗਰ ਦੈਂਤ ਨੇ ਕ੍ਰੋੜਾਂ ਹੀ ਜਾਦੂ ਦੇ ਸ਼ਸਤ੍ਰਾਂ ਨਾਲ । ੧੩.ਆਪ ਸਜਿਆ ਅਤੇ ਫੌਜ ਵੀ ਸਜਾਈ । ੧੪.ਨਗਾਰਿਆਂ ਦੀ ਕਠੋਰ ਧੁਨਿ ਹੋਈ । ੧੫.ਦਿਸ਼ਾਂ ਦੇ ਹਾਥੀ । ੧੬. ਮਾਤ ਲੋਕ । ੧੭. (ਹੋਰ) ਸਾਰੇ ਲੋਕ । ੧੮. ਡਰ ਨਾਲ ਧਰਤੀ ਕੰਬਦੀ ਹੈ ਅਤੇ ਆਕਾਸ਼ ਹੰਬ ਗਿਆ । ੧੯ ਧਨਖਾਂ ਦੀਆਂ ਟੰਕੋਰਾਂ ਨਾਲ ਅਤੇ ਜੰਜੈਲਾਂ ਦੀਆਂ ਧਮਕਾਂ ਨਾਲ। ੨੦. ਬੰਦੂਕਾਂ ਦੀਆਂ ਗੂੰਜਾਂ ਨਾਲ (ਦੁਨੀਆਂ) ਭਰ ਗਈ । ੨੧. ਪ੍ਰਲਯ ਦੀ ਧੁਨੀ ਵਾਂਗੂ । ੨੨. ਹੈਰਾਨ ਹੋਏ । ੨੩. ਠੱਗਣ ਵਾਲੀ ਬੂਟੀ । ੨੪. ਜਨਾਂ ਦਾ ਮਾਲਿਕ, ਸਰਬਲੋਹ । ੨੫. ਪ੍ਰਸਥਾਨ ਕੀਤਾ ਹੋਇਆ । ੨੬. ਬਹੁਤੀ ਰਚਨਾ ਰਚੀ ਹੋਈ ਹੈ । ੨੭. ਜਯ ਦੀਆਂ ਧੁਨੀਆਂ ਹੀ ਧੁਨੀਆਂ ਵਜਾਈਆਂ ।

ਸਾਰੰਗਿ[1], ਤੂਰ, ਮ੍ਰਿਦੰਗ, ਸਿਤਾਰ, ਤਾਊਸ, ਸਿਰੰਦਿਨ ਠਾਠ ਮਿਲਾਨਜੇ ॥
ਬੀਨ, ਮੁਚੰਗ, ਉਪੰਗ, ਰਬਾਬਨ, ਝਾਲਨ, ਝਾਂਝਨ, ਨਾਦ ਘਟਾਨਜੇ[2] ॥
ਗਾਯਨ ਗੀਤ ਸੰਗੀਤ ਅਲਾਪਤਿ, ਰਾਗੁ ਸੁ ਰਾਗਨਿ ਤਾਲ ਬਸਾਨ ਜੇ[3] ॥
ਦੇਵਨ, ਦੇਵ-ਬਧੂ[4], ਅਪਛਰ, ਗਨ, ਗੰਧ੍ਰਬ ਸੁਗੰਧ-ਪੁਹਪ[5] ਬਰਸਾਨਜੇ ॥
ਵਾਰਤ ਤਾਲ[6], ਮਨੀ, ਮੁਕਤਾਹਲ[7], ਦੂਬ ਘਨੇ ਘਨ ਬਜ੍ਰਹ ਸਮਾਨਜੇ[8] ॥
ਰਾਜਿਵ ਨੈਨ ਨਿਹਾਰ ਹੁਲਾਸਤ, ਸ੍ਰੀ ਸਰਬਲੋਹ ਸਨਾਤਨ ਜਾਨਜੇ[9] ॥੫॥੪੨੫॥੨੭੪੪॥

ਹੋ ਬਿਨ ਸੋਕ ਅਸੋਕ ਸਭੀ ਸੁਰ, ਗਾਜਿਤ ਰਾਜਿਤ ਸੈਨ ਸਮੂਹਨਿ ॥
ਮੰਗਲ ਗੀਤ[10] ਸੰਗੀਤ ਉਚਾਰਤ, ਡੂਮ, ਕਲਾਵਤ[11] ਨ੍ਰਿਤ ਨਟੂਹਨਿ[12] ॥
ਕਹੂੰ ਹੂਰਨ ਘਾਲ ਬਿਵਾਨਨ ਮੈ, ਲਿਯੇ ਜਾਤਿ ਸ਼ਹੀਦਨ ਬੀਰ ਅਖੂਹਨਿ[13] ॥
ਭਟ ਦੈਤ[14] ਜੁਝੇ ਰਨ ਸਮੁਹ ਹੋ; ਤੇ ਬਜਾਹ ਲਯੇ ਪਰਿ ਜੱਛ-ਬਧੂਹਨਿ[15] ॥
ਸਮਰ ਸੁਜੰਬਰ ਆਛਿ ਸਖੀ ਰੀ, ਕਰ ਕਰ ਤੇਗ ਬਰਜੇ ਭਲ ਸੂਹਨਿ[16] ॥
ਰੀਝ ਰਹੀ ਰਿਝਵਾਰ ਅਲੀ[17] ਭਟ ਪੌਰਖ ਦਾਮ ਬੱਧੀ ਲਲਚੂਹਨਿ[18] ॥
ਕੰਜ ਮੁਖੀ ਦ੍ਰਿਗ ਕੰਜ ਕਲਾ-ਸਸਿ ਆਲੀ ਅਨੂਪ ਸੁ ਬੈਸ ਅਲੂਹਨਿ[19] ॥
ਲਲੀ ਲਲਨਾ ਗਰ ਬਾਹ ਡਰੇ, ਬਹੁ ਜਾਤ ਭਏ ਸੁਰ ਧਾਮ ਭਟੂਹਨਿ[20] ॥੬॥੪੨੬॥੨੭੪੫॥

ਕਹੂੰ ਅੱਧ ਕਮੱਧ ਲਿਯੇ ਕਰਵਾਰਨ[21], -ਭ੍ਰਮਤ ਹੈਂ, ਕਹੂੰ ਜੁੱਗਿਨ ਡਾਕੈਂ
ਕਹੁ ਭੈਰਵ, ਭੂਤ ਪਿਸਾਚ ਡਕਾਰਤ, ਕਹੂੰ ਡੀਅਰ[22] ਪ੍ਰੇਤ, ਮਸਾਨਨ[23] ਹਾਂਕੈਂ ॥

---

੧. ਇੱਕ ਵਾਜੇ ਦਾ ਨਾਮ ਹੈ। ੨. ਆਵਾਜ਼ ਪੈਦਾ ਹੋਈ। ੩. ਗੌਣਵਾਲੇ ਸੰਗੀਤ ਅਨੁਸਾਰ ਗੀਤਾਂ ਦਾ ਅਲਾਪ ਕਰਦੇ (ਜਿਸ ਵਿਚ) ਉੱਤਮ ਰਾਗ ਤੇ ਰਾਗਣੀਆਂ ਦੇ ਤਾਨ੍ਹ ਭਰੇ ਹੋਏ ਹਨ। ੪. ਦੇਵਤੇ ਅਤੇ ਦੇਵਤਿਆਂ ਦੀਆਂ ਇਸਤ੍ਰੀਆਂ। ੫. ਸੋਹਣੀ ਵਾਸਨਾ ਵਾਲੇ ਫੁੱਲਾਂ। ੬. ੜਤਕਾਲ ਓਸੇ ਵੇਲੇ, ਕਾਹਲੀ ਨਾਲ। ੭. ਸਮੁੰਦ੍ਰੀ ਮੋਤੀ। ੮. ਬਹੁਤੇ ਧਨ ਨੂੰ ਬੱਦਲ ਮੀਂਹ ਵਾਂਗੂ। ੯. (ਦੇਵ ਇਸਤ੍ਰੀਆਂ ਆਦਿਕ) ਕਮਲ ਵਰਗੇ ਨੇਤ੍ਰਾਂ ਵਾਲੇ (ਸ੍ਰੀ ਸਰਬਲੋਹ) ਨੂੰ ਵੇਖ ਕੇ ਖੁਸ਼ ਹੁੰਦੇ ਹਨ (ਜਿਨ੍ਹਾਂ ਨੇ ਸ੍ਰੀ ਸਰਬਲੋਹ ਨੂੰ (ਪੁਰਾਣਾ) ਪਰਮਾਤਮਾ ਸਮਝਿਆ ਹੈ। ੧੦. ਖ਼ੁਸ਼ੀ ਦੇ ਗੌਣ। ੧੧. ਗਵੱਯਾਂ ਦਾ ਇਕ ਭੇਦ ਹੈ। ੧੨. ਨਟਣੀਆਂ ਨੱਚਦੀਆਂ [illegible] ਨੱਟਾਂ ਦਾ ਨਾਚ ਹੁੰਦਾ ਹੈ। ੧੩. ਬੇਗਿਣਤ। ੧੪. (ਜਿਹੜੇ) ਦੈਂਤ ਜੰਗ। ੧੫. ਉਹਨਾਂ [illegible] ਪੂਰੀਆਂ, ਜੱਛਾਂ [illegible] ਇਸਤ੍ਰੀਆਂ ਨੇ ਵਿਆਹ ਲਿਆ। ੧੬. (ਦੇਵ ਇਸਤ੍ਰੀਆਂ ਆਪੋ ਵਿੱਚ ਦੀ ਕਹਿੰਦੀਆਂ [illegible] ਕਿ) ਹੇ ਸਖੀਓ! ਜੰਗ ਰੂਪ ਸੁਜੰਬਰ ਚੰਗਾ ਹੈ (ਯੋਧਿਆਂ ਨੇ) ਹੱਥਾਂ ਨਾਲ ਤੇਗਾਂ ਦੇ (ਵਾਰ) ਕਰ ਕੇ ਚੰਗੀਆਂ [illegible] ਲਿਬਾਸ ਵਾਲੀਆਂ (ਸੁਹਾਗਣੀਆਂ) ਨੂੰ ਵਰਿਆ ਹੈ। ੧੭. ਪ੍ਰੇਮਣਿ ਸਖੀਆਂ ਮੋਹਤ ਹੋ ਰਹੀਆਂ ਹਨ। ੧੮. ਲਾ[illegible] ਯੋਧਿਆਂ ਦੇ ਬਲ ਰੂਪ ਪੱਲੇ ਨਾਲ ਬੱਧੀਆਂ ਹੋਈਆਂ ਹਨ। ੧੯. ਕਮਲਾਂ ਵਾਂਗੂ ਮੂੰਹਾਂ ਵਾਲੀਆਂ, ਕਮਲਾਂ ਵਰਗੇ ਨੇਤ੍ਰਾਂ ਵਾਲੀਆਂ ਚੰਦ ਵਾਂਗੂ ਕਲਾ ਵਾਲੀਆਂ ਸਖੀਆਂ (ਅਥਵਾ ਪਿਆਰੀਆਂ) ਉਪਮਾ ਰਹਿਤ ਚੜ੍ਹਦੀ ਜੁਆਨੀ ਦੀ ਸੋਹਣੀ ਉਮਰ ਵਾਲੀਆਂ। ੨੦. ਬਹੁਤ ਮਾਸੂਕਾਂ ਅਤੇ ਆਸ਼ਿਕ ਯੋਧੇ ਗਲਾਂ ਵਿੱਚ ਬਾਹਾਂ ਪਾ ਕੇ ਸੁਰਗ ਪੁਰੀ ਨੂੰ ਚਲੇ ਗਏ। ੨੧. ਕਿਤੇ ਅੱਧ ਧੜਾਂ ਵਾਲੇ ਤਲਵਾਰਾਂ ਨੂੰ ਲੈ ਕੇ, ਅੰਨ੍ਹੇ ਹੋਏ ਹੋਏ ਸਰੀਰ। ਭਾਵ—ਯੁੱਧ ਵਿੱਚ ਅੰਨ੍ਹੇ ਸੂਰਮੇ। ੨੨. ਡੈਣਾਂ। ੨੩. ਵਾਜਾਂ ਪਾਂਦੀਆਂ ਹਨ।

ਕਹੂ ਜੰਬੁਕ[1] ਗ੍ਰਿਝ ਉਲੂਕ[2], ਚਾਵੇਡਨ[3], ਕੰਕ[4]-ਕਰਾਲ[5] ਭਯਾਨਕ ਕਾਕੈਂ ॥
ਕਹੂੰ ਕੂਕਰ, ਸ਼ੇਰ ਭਖੇਂ ਪਲ ਲੋਥਨ[6], ਕਹੁੰ ਜੋਗਨੀਆਂ ਮਿਲ ਸ੍ਰੋਨਤ ਚਾਖੇਂ[7] ॥
ਸ੍ਰੋਣ ਕੀ ਕੀਚ ਮੈ ਈਸ ਨਚੈ[8], ਕਹੁੰ ਮੁੰਡ ਸੋਂ ਮੁੰਡ ਲਰੈਂ ਸਿਰ ਬਾਂਕੈਂ[9] ॥
ਹੈ ਸ੍ਰੋਨ ਨਦੀ ਸਤ ਧਾਰ ਸਹੰਸ੍ਰ, ਸਹਜ਼ੋਰ ਬਹੈ ਸਲਿਤਾ ਭਯਨਾਕੈਂ[10] ॥
ਗਜ, ਅਸ੍ਵ, ਸਜੰਦਨ[11] ਉਸ੍ਰ ਬਹੈਂ, ਝਖ ਕੂਰਮ, ਬੋਚਨਕੀ ਸਮ ਝਾਂਕੈਂ[12] ॥
ਚਤੁਰੰਗ ਚਮੂ ਭਟ ਡੀਲ ਬਡੇ, ਘਰਯਾਰ ਬਹੈਂ ਪ੍ਰਤਨਾ ਕਈ ਲਾਖੈ[13] ॥੭॥੪੨੭॥੨੭੪੬॥
ਲਾਲ ਭਈ ਪ੍ਰਤਨਾ ਰਤ ਕੀਚਨ, ਗੁਲਾਬ ਸਹਾਬਹਿ ਕੁੰਡ ਬਨੇ[14] ॥
ਭਟ ਪਾਯ ਪਸਾਰ ਸੁਏ ਰੰਗ ਭੂਮਹਿ, ਮਨੁ ਪੀ ਮਦ੍ਰਾ ਮਦਿ ਭੰਗ ਘਨੇ[15] ॥
ਚਾਚਰ ਖੇਲ ਸੁਏ ਸੁਖ ਨੀਦਨ, ਥਾਕ ਪਰੇ ਸਭ ਬਾਗ ਸਨੇ[16] ॥
ਪਟ ਸ੍ਰੋਨ ਭਰੇ ਤਨ ਸੋਹਤ ਹੈਂ ਮਨੁ ਦੂਲਹ ਬਜਾਹ ਕੈ ਜਾਤ ਗੁਨੇ[17] ॥
ਕੁਲਿ ਲਾਜ ਰਖੀ ਬਿਧਿਨਾ[18] ਤਿਨ ਕੀ, ਰਨ ਸਾਮੁਹਿ ਜੁਝੇ ਸਭ ਨ੍ਰਿਪ ਤਨੇ[19] ॥
ਆਨ[20] ਰਹੀ ਸਮੁਹਾਵਨ ਕੀ, ਦਨੁ ਬੰਸ ਉਜਾਗਰ ਕ੍ਰਿਤ ਬਨੇ[21] ॥
ਲੋਕ ਰਹਜੋ ਪਰਲੋਕ ਰਹਜੋ, ਜਗ ਜੀਤ ਗਏ ਦੈ ਪ੍ਰਾਨ ਰਲੇ[22] ॥
ਜਰ ਧਰਮ[A] ਬਢੈ, ਬਹੁ ਪੁੰਨ ਲਭੈ, ਪਦ ਮੁਕਤਿ ਲਹੈ ਨਰ ਜੋਇ ਸੁਨੈ[23] ॥੮॥੪੨੮॥੨੭੪੭॥

---

੧.ਗਿੱਦੜ। ੨.ਉੱਲੂ। ੩.ਇਲਾਂ ਦੀਆਂ। ੪.ਚਿਟੀਆਂ ਇਲਾਂ। ੫.ਭਯਾਨਕ। ੬.ਲੋਥਾਂ ਦੇ ਮਾਸ ਨੂੰ ਖਾਂਦੇ ਹਨ। ੭.ਲਹੂ ਪੀਂਦੀਆਂ ਹਨ। ੮. ਲਹੂ ਦੇ ਚਿੱਕੜ ਵਿੱਚ ਸ਼ਿਵਜੀ ਨਚਦਾ ਹੈ। ੯. ਕਿਤੇ ਬਾਂਕਿਆਂ ਸਿਰਾਂ ਵਾਲਿਆਂ ਦਿਆਂ ਸਿਰਾਂ ਨਾਲ ਸਿਰ ਲੜਦੇ ਹਨ। ੧੦. ਲਹੂ ਦਾ ਪ੍ਰਵਾਹ ਸੈਂਕੜੇ ਅਤੇ ਹਜ਼ਾਰਾਂ ਧਾਰਾਂ ਵਿੱਚ ਦੀ ਹੈ ਕੇ ਇਹ ਭਯਾਨਕ ਨਦੀ ਬਹੁਤ ਜ਼ੋਰ ਨਾਲ ਚਲਦੀ ਹੈ। ੧੧. ਰਥ। ੧੨. ਮੱਛਾਂ ਕੱਛੂਆਂ ਅਤੇ ਜਲ ਜੀਵ ਵਰਗੇ ਨਜ਼ਾਰੇ ਆਉਂਦੇ ਹਨ। ੧੩. ਚਾਰ ਪ੍ਰਕਾਰ ਦੀ ਫੌਜ ਦੇ ਵਡਿਆਂ ਸਰੀਰਾਂ ਵਾਲੇ ਯੋਧੇ ਅਤੇ ਕਈ ਲੱਖਾਂ ਦੀ (ਹੋਰ) ਫੌਜ ਇਹ ਘੜਿਆਲ ਵਗੇ ਜਾਂਦੇ ਹਨ। ੧੪. ਲਹੂ ਦੇ ਚਿੱਕੜ ਨਾਲ ਫੌਜ ਲਾਲ ਹੋ ਗਈ (ਮਾਨੋ ਕਿ ? ਇਹ) ਗੁਲਾਬ ਦੇ ਬਰਸਾਤੀ ਸਰੋਵਰ ਬਣੇ ਹੋਏ ਹਨ। ੧੫. ਜੰਗ ਭੂਮਿ ਵਿੱਚ ਯੋਧੇ ਲੱਤਾਂ ਪਸਾਰ ਕੇ ਸੁੱਤੇ ਪਏ ਹਨ ਮਾਨੋ ਕਿ ? ਅਮਲੀ ਲੋਕ ਬਹੁਤੀਆਂ ਭੰਗਾਂ ਅਤੇ ਸ਼ਰਾਬਾਂ ਨੂੰ ਪੀ ਕੇ ਪਏ ਹਨ। ੧੬. (ਮਾਨੋ ਕਿ ?) ਸਾਰੇ ਹੀ ਪੁਸ਼ਾਕਾਂ ਸਮੇਤ (ਯੋਧੇ) ਹੋਲੀ ਖੇਡ ਕੇ ਥੱਕੇ ਪਏ ਹਨ ਅਤੇ ਸੁਖ ਦੀਆਂ ਨੀਂਦਾਂ ਵਿੱਚ ਸੁਤੇ ਪਏ ਹਨ। ੧੭. ਲਹੂ ਨਾਲ ਭਿੱਜੇ ਹੋਏ ਕਪੜੇ ਸ਼ਰੀਰਾਂ ਤੇ (ਇਉਂ) ਸੋਂਹਦੇ ਹਨ ਮਾਨੋ ਕਿ (ਦੂਲਹ)—ਲਾੜੇ ਵਜਾਹ ਨੂੰ ਜਾਂਦੇ ਪ੍ਰਤੀਤ ਹੁੰਦੇ ਹਨ। ੧੮. (ਪ੍ਰਮੇਸਰ ਨੇ)। ੧੯. ਰਾਜੇ (ਵੀਰਯਨਾਦ) ਦੇ ਪੁਤ੍ਰ। ੨੦. ਧਰਮ, ਪੈਜ। ੨੧. ਦੈਂਤਾਂ ਦੇ ਵੰਸ਼ ਵਿੱਚ ਪ੍ਰਸਿੱਤ ਕਰਮਾਂ ਵਾਲੇ ਬਣੇ ਹਨ। ੨੨. ਜਿਨਾਂ ਨੇ ਜੰਗ ਵਿੱਚ ਪ੍ਰਾਣ ਦਿੱਤੇ ਹਨ (ਉਹ ਮਾਨੋ ਕਿ) ਸੰਸਾਰ ਨੂੰ ਹੀ ਜਿੱਤ ਗਏ ਹਨ। ੨੩. ਧਰਮ ਦੀ ਜੜ ਵਧੇਗੀ ਬਹੁਤ ਪੁੰਨਾ ਦੇ (ਫਲ) ਪ੍ਰਾਪਤ ਹੁੰਦੇ ਹਨ। ਮੁਕਤੀ ਦਾ ਦਰਜਾ ਮਿਲਦਾ ਹੈ (ਉਸਨੂੰ) ਜੋ ਇਸ ਪ੍ਰਸੰਗ ਨੂੰ ਸੁਣਦਾ ਹੈ।

A ਪਾ:—ਜਗ ਧਰਮ, ਵੀ ਹੈ।

ਬਿਸਨੁਪਦ ਬੈਰਾਧਰ ਅਸ੍ਰਪਦੀਆ ॥

ਅਥ ਸ੍ਰੀ ਸਰਬਲੋਹ ਸਮਰ ਬੀਰਜ ਨਾਦ ਦਾਨਵ ਸੰਗ ਕਥਤੇ ॥ ਤ੍ਵ ਪ੍ਰਸਾਦਿ ਕਬਿਬਾਚ ॥

ਸੈਨ[1] ਘਨੀ[2] ਦਨੁਵੀ[3] ਪ੍ਰਤਨਾ,-ਭਟ ਲੋਕ ਅਲੋਕ ਨ੍ਰਿਪ ਸੰਗ ਜੁੜਾਈ[4] ॥
ਬਹੁ ਜਰ ਬਿਕ੍ਰਾਲ ਪ੍ਰਲਯ ਕਰ ਦਾਰੁਨ[5], ਦਾਰੁਨ ਕੋਪ ਰਨ ਤੋਪA ਚੜਾਈ ॥
ਹਰਬੈ ਅਨੇਕੈ ਸੈਨ ਬਿਖੈਂ, ਹ੍ਵੈ ਸਾਰ ਘਟਾ ਪ੍ਰਤਨਾ ਘਿਰ ਆਈ[6] ॥
ਘੇਰ ਲਿਯੋ ਦਲ ਦੇਵ ਚਮੂ[7], ਨਭ ਛਾਯ ਗਯੋ ਘਨਘੋਰ[8] ਮਚਾਈ ॥
ਦੈਤਨ ਅਸ੍ਰ ਧਵਾਯ ਸਨੈ ਦਲ, ਸ੍ਰੀ ਜਗਦੀਸ ਪੈ ਕੀਸ[9] ਚਢਾਈ ॥
ਗੋਲਾ ਗੜਾ ਤਰੁ ਮੇਲੁ ਪਰੇ[10], ਝਰ ਕੈ ਸਰ ਬੂੰਦਨ ਕੀ ਝੜਿ ਲਾਈ[11] ॥
ਅੰਧੇਰੀ ਵਗੈ ਝਪਸਾ ਬਲ ਸੋਂ[12]; ਰਿਪੁ ਮਾਯ ਰਚੀ[13] ਅਤਿਸੈ ਦੁਖਦਾਈ ॥
ਅੰਗਜਾਰ ਝਰੈ ਨਭ ਛਾਯ ਦਸੋ ਦਿਸ, ਹਾਡ, ਪਿਸ਼ਾਬ, ਬਿਸ੍ਰਾ ਅਧਿਕਾਈ[14] ॥੯॥੪੨੯॥੨੭੪੮॥
ਮੂਤ੍ਰ, ਰੁਧਿਰ[15], ਨਖ[16], ਬਾਲ[17] ਪਰੈ, ਕ੍ਰਿਮ ਪੋਚ ਅ-ਸੂਚਨ ਮਾਰ ਮਚਾਈ[18] ॥
ਲੁੱਥ ਪਰੀ ਬਹੁ ਜੁੱਥਨ ਜੂੱਥ ਹੈ, ਰਾਖਸ ਭੀਮ ਅਗਾਸ ਉਡਾਈ ॥
ਛਿਤ ਆਯ ਪਰਤ ਦਲ ਦੇਵ ਹਨਤ[19],ਪੁਨ ਗੈਨ ਚੜਤ ਮਾਯਾ ਦਿਖਰਾਈ[20]॥
ਬਹੁ ਦੇਵ ਸਰੂਪ ਹ੍ਵੈ ਦੇਵਨ ਮੈ, ਲਰ ਕੈ ਬਹੁ ਸੈਨ ਸੁਰਨ ਅਰਿ ਘਾਈ[21] ॥
ਬਹੁ ਪਾਵਕ[22] ਰੂਪ ਧਰੇ ਨਿਸਚਰ, ਬਹੁ ਬੇਗ ਬਘੂਲਨ ਰੂਪ ਬਨਾਈ[23] ॥
ਬਹੁ ਨੀਰ ਸਮੀਰ[24] ਬਨੇ ਛਲ ਸੋਂ, ਬਹੁ ਸੈਲ[25] ਬਨੇ ਦ੍ਰੁਮ ਦੀਰਘ ਤਾਈ[26] ॥
ਭਜੋ ਘੋਰੰਧਜਾਰ ਅੰਗਜਾਰ ਝੜਤ, ਤਰੁ ਮੇਰੁ ਬਤਾਸ ਸਮੀਰ ਬਹਾਈ[27] ॥
ਵਾਰੋ ਬਾਰਿ ਅਪ੍ਰਮਾਨ ਚੂਐ[28], ਨਭ ਛਾਯ ਘਟਾ ਦਾਰੁਨ ਬਰਖਾਈ ॥੧੦॥੪੩੦॥੨੭੪੯॥

---

੧. ਫੌਜ। ੨. ਬਹੁਤੀ। ੩. ਦੈਂਤਾਂ ਦੀ। ੪. ਰਾਜੇ (ਵੀਰਯਨਾਦ) ਨਾਲ ਹੈਰਾਨਗੀ ਵਾਲੇ ਯੋਧੇ ਲੋਕ ਇੱਕਠੇ ਹੋ ਗਏ। ੫. ਬਹੁਤ ਹੀ ਭਯਾਨਕ ਤੋਂ ਭਯਾਨਕ ਪ੍ਰਲਯ ਕਰਨ ਵਾਲੀਆਂ ਤੋਪਾਂ ਚੜਾ ਕੇ ਜੜ ਦਿੱਤੀਆਂ ਜੰਗ ਵਿੱਚ ਭਯਾਨਕ ਕ੍ਰੋਧ ਕਰ ਕੇ। ੬. ਅਨੇਕਾਂ ਹੀ ਹਥਯਾਰ ਫੌਜ ਵਿੱਚ ਹਨ, ਫੌਜ ਲੋਹੇ ਦੀ ਘਟਾਂ ਹੋ ਕੇ ਚਹੁ ਪਾਸਜੋਂ ਆ ਗਈ। ੭. ਸਮੂਹ ਦੇਵ ਸੈਨਾਂ ਨੂੰ। ੮. ਡੰਡ ਰੌਲੀ। ੯. ਕੀਤੀ ਹੈ। ੧੦. ਗੜਿਆਂ ਵਾਂਗੂ ਗੋਲੇ ਰੁਖਾਂ ਨਾਲ ਰਲ ਕੇ ਪੈਂਦੇ ਹਨ। ੧੧. ਮੀਂਹ ਵਾਂਗੂ ਝੜ ਕਰ ਕੇ ਤੀਰਾਂ ਰੂਪ ਬੂੰਦਾਂ ਦੀ ਝੜੀ ਲਾ ਦਿੱਤੀ। ੧੨. ਹਨੇਰੀ ਅਤੇ ਝੱਖੜ (ਬਹੁਤ) ਜੋਰ ਨਾਲ ਚਲਦਾ ਹੈ। ੧੩. ਦੁਸਮਣ (ਵੀਰਜਨਾਦ) ਨੇ ਜਾਦੂ ਕੀਤਾ। ੧੪. ਬਹੁਤਾ ਗੂਹ। ੧੫. ਲਹੂ। ੧੬. ਨਹੁੰ। ੧੭. ਕੇਸ, ਰੋਮ। ੧੮. ਨੀਚ ਤੇ ਅਪਵਿੱਤ੍ਰ ਕੀੜਿਆਂ ਨੇ ਲੜਾਈ ਮਚਾਈ। ੧੯. ਧਰਤੀ ਉਤੇ ਆ ਪੈਂਦੇ ਹਨ ਅਤੇ ਦੇਵਤਿਆਂ ਦੀ ਫੌਜ ਨੂੰ ਮਾਰਦੇ ਹਨ। ੨੦. ਫਿਰ ਛਲ ਵਿਖਾ ਕੇ ਆਕਾਸ ਨੂੰ ਚੜਦੇ ਹਨ। ੨੧. ਉੱਤਮ ਜੰਗ ਵਿੱਚ ਵੈਰੀਆਂ ਨੂੰ ਮਾਰਦੇ ਹਨ, ਦੇਵਤਿਆਂ ਨੂੰ ਵੈਰੀ ਮਾਰਦੇ ਹਨ। ੨੨. ਅਗਨਿ। ੨੩. ਬਹੁਤੀ ਚਾਲ ਵਾਲੇ ਵਾਵਰੋਲਿਆਂ ਦਾ ਰੂਪ ਬਣਾਇਆ। ੨੪. ਬਹੁਤੇ ਪਾਣੀ ਅਤੇ ਬਹੁਤੇ [illegible] ੨੫. ਪਹਾੜ। ੨੬. (ਦੀਰਘਤਾਈ) ਲੰਬਾਈ ਵਾਲੇ ਬ੍ਰਿਛ। ੨੭. ਰੁਖ ਅਤੇ ਪਹਾੜਾਂ ਨੂੰ ਝੱਖੜ ਦੀ ਹਵਾ [illegible] ਗਰਮੀ ਅਤੇ ਪਾਣੀ (ਅਪ੍ਰਮਾਨ) ਬੇਅੰਤ ਹੋ ਰਿਹਾ ਹੈ।

A [illegible] ਤੋਪ।

ਤਰਵਾਰ ਚਲੇ ਜਮਦਾਰ[੧]A ਚਲੇ, ਧਰਬਾਰ[੨]B ਚਲੇ, ਬਰਛਾ, ਬਿਸਖਾਈ[੩] ॥
ਸੈਫ ਚਲੇ, ਗੁਨ ਬਾਨ ਚਲੇ, ਗੁਲੇਲ ਚਲੇ, ਤ੍ਰਿਸੂਲ ਵਗਾਈ ॥
ਸੇਲ ਚਲੇ ਪਰਸਾ, ਬੁਗਦਾ, ਖੰਜਰ[੫], ਬਿਛੂਆ, ਅਸਿ, ਸਾਂਗ[੬] ਬਹਾਈ[੭] ॥
ਖਗ[੮], ਖਾਂਡਾ ਚਲੈ, ਦੋਧਾਰਾ[੯]ਚਲੈ, ਧਨੁ[੧੦]ਸਹਿਥੀ ਚਲੇ, ਬੱਲਮ ਝਗਰਾਈ[੧੧] ॥
ਬਨੈਟੀ[੧੨] ਚਲੇ ਔ ਖਗੇਟੀ[੧੩] ਚਲੇ, ਗੁਰਜ, ਗੋਫਨ[੧੪] ਮਾਰਪਰੀ ਗਰੁਆਈ[੧੫] ॥
ਪਾਸੀ[੧੬] ਚਲੇ ਔ ਗੜਾਸੀ[੧੭]C-ਚਲੈ, ਪੁਨ ਲਾਠੀ ਚਲੇ ਜੰਬੂਆ[੧੮] ਝਰ ਲਾਈ ॥
ਹੁਕ ਨਾਲ[੧੯]ਚਲੇ,ਕੁਹਕ-ਬਾਨ[੨੦] ਚਲੇ,ਜਲ-ਬਾਨ[੨੧]ਚਲੇ,ਸਿਲ ਸੈਲ ਰੁਖਾਈ[੨੨] ॥
ਅਨਲ-ਬਾਨ[੨੩]ਚਲੇ,ਮੁਸਲ-ਬਾਨ ਚਲੈ,ਚਕ੍ਰ-ਬਾਨ ਚਲੈ ਦਲ ਬੈਰਿ ਬਰਾਈ[੨੪]॥੧੧॥੪੩੧॥੨੭੫੦॥
ਏਕਹਿ ਬਾਰ ਚਲੈ ਸਰ ਆਯੁੱਧ[੨੫], ਪ੍ਰਲਯ ਭਈ ਕਛੁ ਬਰਨਿ[੨੬]ਨ ਜਾਈ ॥
ਸੂਕ ਗਯੋ ਨਿਧਿ[੨੭] ਕੂਪ[੨੮], ਤੜਾਗਨ[੨੯], ਪਾਵਕ[੩੦] ਸੋਂ ਪੁਰ ਤੀਨ ਜਰਾਈ ॥
ਬਜਾਰ ਬਹੈ ਅੰਧਜਾਰੀ ਘਨੀ[੩੧], ਜਗ ਜੰਤੁ ਸਭੈ ਉਡਗੇ ਅਕੁਲਾਈ[੩੨] ॥
ਤੁਸਾਰ[੩੩] ਪੜੈ ਗੜਾ-ਧਾਰ[੩੪] ਝੜੈ, ਗਯੂ ਸੈਨ ਘਨੀ ਤਰ[੩੫] ਤਾਹਿ ਦਬਾਈ ॥
ਛਿਤ[੩੬] ਫਾਟਿ ਗਈ,-ਚਕਚੂਰ ਭਈ, ਹ੍ਵੈ ਧੂਰ ਕਨੂਕਨ ਖੇਅ ਉਡਾਈ[੩੭]D
ਸੂਝ ਪਰੈ ਨਹਿ ਬੂਝ ਪਰੈ, ਰਨ ਜੂਝ ਗਿਰੇ ਭਟ ਸਾਵਤ ਰਾਈ[੩੮] ॥
ਮਾਰੇ ਪਰੇ ਭਲ ਖਸਾੜੇ ਕਰੈ[੩੯], ਹ੍ਵੈ ਸਾਮੁਹਿ ਲਰੈ, ਨਹਿ ਪੀਠ ਦਿਖਾਈ ॥
ਸਾਕੇ ਕਰੇ, ਨ ਮੁੜੇ ਰਨ ਤੇ, ਪ੍ਰਭੁ ਕਾਜ ਜੁਝੇ ਸਰਨਾਗਤਿ ਪਾਈ[੪੦] ॥੧੨॥੪੩੨॥੨੭੫੧॥

---

੧. ਕਟਾਰ। ੨. ਤਲਵਾਰਾਂ। ੩. ਤੀਰ। ੪. ਧਨੁਖ ਦੀ ਤੰਦੀ। ੫. ਇਕ ਤਰਾਂ ਦਾ ਸਸਤ੍ਰ—ਜਿਹੜਾ ਇਕ ਫੁੱਟ ਲੰਮਾ ਹੁੰਦਾ ਹੈ ਅਤੇ ਦੁਪਾਸਿਆਂ ਤੋਂ ਧਾਰ ਹੁੰਦੀ ਹੈ। ੬. ਬਰਛੀ। ੭. ਚਲਾਈ। ੮. ਤੇਗ, ਤੀਰ। ੯. ਦੋ ਧਾਰਾਂ ਵਾਲਾ ਖੰਡਾ, ਦੁਧਾਰੀ ਬਰਛੀ। ੧੦. ਕਮਾਨ। ੧੧. ਝਗੜੇ ਵਿਚ, ਜੰਗ ਮੇਂ। ੧੨. ਮਰਹਟੀ। ੧੩. ਖੜਗ ਦੀ ਚਪਲਤਾ, ਤੀਰ ਦਾ ਫੋਹਲਾਪਨ। ੧੪. ਗੋਪੀਆਂ ਦੀ। ੧੫. ਭਾਰੀ। ੧੬. ਕਮੰਦ। ੧੭. ਇਕ ਤਰਾਂ ਦੀ ਛਵੀ। ੧੮. ਇਕ ਹਥਯਾਰ ਜਿਹੜਾ ਨੇ ਇੰਚ ਤਕ ਲੰਮਾ ਹੁੰਦਾ ਹੈ ਅਤੇ ਜਿਸ ਦੇ ਧਾਰ ਤੇ ਸੰਗਲੀ ਵਿਚ ਇਕ ਹੋਰ ਧਾਰ ਬੰਨੀ ਜਾਂਦੀ ਹੈ, ਕਿਸੇ ਕਿਸੇ ਦੇ ਅਗਲੀ ਨੋਕਾਂ ਦੋ ਵੀ ਹੁੰਦੀਆਂ ਹਨ। ੧੯. ਇਕ ਤਰਾਂ ਦੀ ਬੰਦੂਕ। ੨੦. ਇਕ ਤਰਾਂ ਦਾ ਬਾਰੂਦੀ ਤੀਰ। ੨੧. ਇਕ ਤਰਾਂ ਦਾ ਤੀਰ, ਇਹ ਨਾਮ ਕਿਸੇ ਵੀ ਹੋਰ ਗ੍ਰੰਥ ਵਿੱਚ ਨਹੀਂ ਮਿਲਯਾ। ੨੨. ਪੱਥਰ, ਪਹਾੜ ਅਤੇ ਰੁੱਖ। ੨੩. ਅਗਨਿ ਬਾਣ। ੨੪. ਵੈਰੀਆਂ ਦੇ ਦਲ ਪ੍ਰਵੇਸ਼ ਦੇ ਹਨ। ੨੫. ਅਸਤ੍ਰ ਅਤੇ ਸ਼ਸਤ੍ਰ। ੨੬. ਕਹੀ। ੨੭. ਸਮੁੰਦ੍ਰ। ੨੮. ਖੂਹ। ੨੯ ਤਾਲ। ੩੦. ਅਗਨਿ। ੩੧ ਬਹੁਤੀ ਹਨੇਰੀ ਦੀ ਹਵਾ ਚਲਦੀ ਹੈ। ੩੨. ਦੁਖੀ ਹੋ ਕੇ। ੩੩. ਵਰਫ। ੩੪. ਗੜਿਆਂ ਦਾ ਆਧਾਰ, ਮੀਂਹ ਬੱਦਲ. ਗੜਿਆਂ ਦੀ ਧਾਰਾ। ੩੫. ਹੇਠ। ੩੬. ਜ਼ਮੀਨ। ੩੭. ਧੂੜ ਦੇ ਕਿਣਕੇ ਹੋ ਕੇ ਅਕਾਸ਼ ਨੂੰ ਉਡ ਗਈ। ੩੮. ਰਾਜਿਆਂ ਦੇ ਰਾਜਪੂਤ੍ਰ। ੩੯. ਜੰਗ, ਅਖਾੜੇ, ਪਵਾੜੇ, ਸਾਕੇ। ੪੦. (ਆਪਣੇ) ਮਾਲਿਕ ਲਈ ਮਰੇ ਹਨ ਪਨਾਹ ਲੈ ਕੇ।

A ਪਾ:—ਜਮਦਾੜ। B ਪਾ.—ਧਰਬਾੜ। C ਪਾ:—ਕੜਾਸੀ।

D ਪਾ:—ਸ੍ਰੀ ਨਾਨਕਿਆਣੇ ਆਦਿਕ ਬੀੜਾਂ ਵਿੱਚ ਪਾਠ "ਖੇਹ ਉਡਾਈ" ਹੈ। ਸਾਡੀ ਬੀੜ ਵਿੱਚ ਪਾਠ "ਖੇਉਡਾਈ" ਹੈ। ਅਨੰਦਪੁਰ ਸ਼ਹੀਦ ਬਾਗ ਵਾਲੀ ਬੀੜ ਵਿੱਚ "ਖੇਅ ਉਡਾਈ" ਹੈ। ਸਾਡੀ ਬੀੜ ਦੇ ਹਿਸਾਬ ਨਾਲ ਇਕ ਮਾਤ੍ਰਾ ਪਾਠ ਦੀ ਘਟ ਜਾਂਦੀ ਹੈ ਇਸ ਵਾਸਤੇ ਇਹ ਪਾਠ ਸ਼ਹੀਦ ਬਾਗ ਵਾਲੀ ਬੀੜ ਦਾ ਸ਼ੁਧ ਸਮਝ ਕੇ ਲਿਖ ਦਿੱਤਾ ਹੈ।

ਧ੍ਰੁਪਦ ਰਾਗ ਸੁਰਮਾਨੰਦ * ਅਸਪਦੀਆA ॥

ਗਿਰਤਿ ਲੁੱਥ ਪੈ ਲੁੱਥ ਅੰਬਾਰ[1] ਲਾਗੇ, ਘਨੀ ਸੈਨ ਜੂਝੀ[2] ਮਹਾ ਮਾਰ ਮਾਚੀ ॥
ਭਯੇ ਤੰਗ ਰਨ ਸੂਰ ਬਲਵੰਤ ਜੋਧਾ, ਨਚੇ ਰੁਦ੍ਰ-ਕਾਪਾਲਿ[3] ਖੰਕਾਲ[4] ਨਾਚੀ ॥
ਹਸੈਂ ਸਿੱਧ, ਗੰਧ੍ਰਬ, ਚਾਰੱਨ, ਜੋਗਿਨ ਡਕੈਂ ਭੂਤ, ਮਾਸਾਨ, ਮਾਰੋ ਮਾਰ ਮਾਚੀB ॥
ਗਿਰਤ ਮੁੰਡ-ਰੁ-ਤੁੰਡ ਗਜਸੁੰਡ ਰੁੰਡੰ ਘਨੇ, ਭਕਰੁੰਡ ਧੁਕਧੁਕਤ ਭਾਸੁੰਡ ਰਾਚੀ[5] ॥
ਪਰਤ ਮੇਰੁ[6] ਉਤੰਗ[7], ਤਰੁ[8] ਦੀਹ[9] ਗੋਲਾ, ਘਨਾ ਬਾਨ, ਬੰਦੂਕ, ਛੁਰੀ, ਕਰਦ ਕਾਚੀ[10] ॥
ਦਲੰ ਦੇਵ, ਦਲ-ਅਸੁਰ ਤਿਲ ਸੱਮ ਭਾਰੀC ਮਾਯਾ ਆਸੁਰੀ ਭਯੋ ਰੰਗ ਭੂਮਿ ਰਾਚੀ[11] ॥
ਬਬਰ ਸ਼ੇਰ[12], ਪਾਲੰਗ ਘਨੇ ਸਿੰਘ, ਚੀਤਾ, ਪਰਤ ਬਾਘ[13], ਬਘਜਾਰ, ਮ੍ਰਿਗਾਲ ਪਾਚੀ[14] ॥
ਪ, ਸੀਂਹ, ਅਜ਼ਦਹਾ[15], ਬਿਛੂੱਅ ਬਰਸੈ, ਬਜੇ ਬਿਬਿਧ ਪਲਹਾਰਿ ਹਰਿ ਰੰਗ ਤਾਚੀ[16] ॥
॥੧॥੪੩੩॥੨੭੫੨॥

ਗੁੜਾ[17], ਅੰਗਜਾਰ, ਬਿਸਕੂਟ[18] ਧਾਰਾ, ਸਰਸ[19] ਸਾਂਗ[20], ਤ੍ਰਿਸੂਲ, ਤਰਵਾਰ ਕਾਤੀ[21] ॥
, ਗੁਰਜ, ਗੋਲਾ, ਸਹਿਥੀ, ਬਾਨ, ਨਾਵਕ[22], ਤਬਰ ਸੇਲ, ਕਟਾਰ, ਤਰੁ, ਮੇਰੁ ਪਾਤੀ[24] ॥

---

੧. ਢੇਰ। ੨. ਮਰ ਗਈ। ੩. ਖੋਪਰੀ ਵਾਲਾ ਸ਼ਿਵ। ੪. ਭੈਰਵ। ੫. ਸਿਰ, ਮੂੰਹ, ਹਾਥੀਆਂ ਦੇ ਸੁੰਡ ਅਤੇ ਹੁਤ ਹੀ ਡਿੱਗਦੇ ਹਨ, ਮਹਾਂ ਯੋਧੇ ਅਤੇ ਯੋਧੇ ਮਿਲ ਕੇ ਧੁਕਧੁਕੀਆਂ ਲੈਂਦੇ ਹਨ। ੬. ਪਹਾੜ। ੭. ਉੱਚੇ। । ੯. ਵੱਡੇ ਲੰਮੇ। ੧੦. ਕੱਚ ਵਾਂਗੁ ਚਮਕੀਲ, ਕ੍ਰਾਂਤੀ। ੧੧. ਦੈਂਤ ਦੇ ਜਾਦੂ ਨਾਲ ਮੈਦਾਨ ਜੰਗ ਰਚਿਆ । ੧੨. ਇਕ ਤਰ੍ਹਾਂ ਦੀ ਸ਼ੇਰ ਦੀ ਜਾਤੀ ਹੈ। ੧੩. ਇਕ ਵਿਸ਼ੇਸ਼ ਜੰਗਲੀ ਜੀਵ, ਜਿਹੜਾ ਹਿੰਸਕ ਹੈ ਅਤੇ ਪੰਜਾਬ ਦੇ ਇਲਾਕਿਆਂ ਵਿੱਚ ਇਸੇ ਨਾਮ ਨਾਲ ਪ੍ਰਸਿੱਧ ਹੈ। ੧੪. (ਮਾਸ ਨੂੰ) ਖਾਣ ਵਾਲੇ ਗਿੱਦੜ। ੧੫. ਵੱਡੇ ਸੱਪ, । ੧੬. ਬਹੁਤੇ ਅਤੇ ਨਾਨਾਂ ਪ੍ਰਕਾਰ ਦੇ ਮਾਸਾਹਾਰੀ ਹਰ ਰੰਗ ਦੇ ਵੇਖੇ ਜਾਂਦੇ ਹਨ। ੧੭. ਗੋਲਾ, ਪਿੰਨਾ। ਜ਼ਹਰ । ੧੯. ਬਹੁਤ ੨੦. ਬਰਛੀ। ੨੧. ਇਕ ਤਰ੍ਹਾਂ ਦੀ ਤਲਵਾਰ, ਦਾਤ੍ਰੀ। ੨੨. ਤੀਰ, ਨੇਜ਼ਾ। ਹਾੜਾ। ੨੪. ਗਿਰਦੇ ਹਨ।

A ਪਾ:—ਅਸਟਪਦੇ ਅਤੇ ਅਸਟਪਦੀ ਵੀ ਹੈ।

B ਪਾ:—ਹਸੈਂ ਸਿੱਧ ਗੰਧ੍ਰਬ ਰਨ ਜੋਗਨਿ ਡਹਕੈਂ, ਭਖੈਂ ਭੂਤ ਮਸਾਨ ਮਾਰੋ ਮਾਰ ਮਾਚੀ ॥

C ਪਾ:—ਤਿਲ ਸਮਰ ਭਾਰੀ, ਵੀ ਹੈ।

* ਮੌਜੂਦਾ ਸੰਗੀਤ ਵਿਚ 'ਸੁਰਮਾਨੰਦ' ਨੂੰ ਕੋਈ ਸਥਾਨ ਨਹੀਂ ਮਿਲਿਆ। ਪੁਰਾਤਨਿ ਗ੍ਰੰਥਾਂ ਦੇ ਵਿਚ ਨਾਮ ਹੀ ਨ। ਉਹਨਾਂ ਨੂੰ ਕਈ ਰਾਗਾ ਦੇ ਮੇਲ ਤੋਂ ਪੈਦਾ ਹੋਏ ਹੋਏ ਲਿਖਿਆ ਹੁੰਦਾ ਹੈ। ਜਿਨ੍ਹਾਂ ਦਾ ਨਿਰਣਯ ਨਹੀਂ ਜਾ ਸਕਦਾ। ਮੁਗ਼ਲ ਰਾਜਸ ਵੇਲੇ ਸੰਗੀਤ ਦਾ ਅਸਲੀ ਕਰਮ ਨਾਸ ਹੋ ਚੁਕਾ ਸੀ। ਇਸ ਵਾਸਤੇ ਸ਼ਾਸਤ੍ਰੀ ਰਾਗ ਦੀ ਕ੍ਰਿਤ ਨ ਰਹੀ। ਇਹਨਾਂ ਪੁਰਾਤਨਿ ਨਾਮਾਂ ਨੂੰ ਨਵੀਨ ਨਾਮਾ ਨਾਲ ਸੰਬੰਧਿਤ ਕਰਨ ਦਾ ਯਤਨ ਕੀਤਾ ਗਿਆ ਹੈ। ਅਤੇ ਨੰਦ' ਦਾ ਪ੍ਰਯਾਯ 'ਸੁਰਾਵਲੀ' ਰਾਗ ਨੂੰ ਸਮਝਿਆ ਹੈ। ਇਹ ਖਮਾਜ ਠਾਟ ਦਾ ਸੰਪੂਰਣ ਰਾਗ ਹੈ। ਇਸ ਵਿਚ ਦੋਵੇਂ ਲਗਦੇ ਹਨ। ਵਾਦੀ ਗਾਂਧਾਰ ਤੇ ਸੰਵਾਦੀ ਨਿਸ਼ਾਦ ਹੈ। ਰਾਤ ਦੇ ਪਹਿਲੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ — ਸ ਰ ਗ ਮ ਪ ਧ ਨਾ ਨ ਸ।

ਅਵਰੋਹੀ — ਸ ਨ ਨਾ ਧ ਪ ਮ ਗ ਰ ਸ।

ਪਰਸਾ, ਸੈਲ, ਢੂਲੀ,[੧] ਖੰਡਾ, ਬਾਂਕ, ਬਿਛੂਆ[੨], ਨੇਜ਼ਾ, ਭੀਮ ਭਾਲਾ, ਭੈਰਵ[੩] ਸੂਲ ਤਾਤੀ[੪]॥
ਪਟਾ, ਸੈਫ, ਸਹਿਥੀ, ਮੂਸਲ, ਡਾਂਗ ਲਾਠੀ, ਬਲੱਮ, ਤੀਰ, ਤੈਂਫੰਗ, ਦੂੱਧਾਰ ਗਾਤੀ[੫] ॥
ਬਨੈਟੀ[੬], ਤੇਗ, ਧਰ ਬਾੜ, ਖਗ, ਬਰਛਾ, ਜੰਬੂਆ, ਬੱਜ੍ਰ, ਛੂਲ ਕਮੰਦ[੭], ਛੁਰੀ[੮], ਸਤ੍ਰ ਘਾਤੀ[੯] ॥
ਨਾਵਕ[੧੦], ਪਾਸ, ਗੋਫਨ[੧੧], ਗੁਲੇਲ, ਗੜੀਆ[੧੨], ਗਦਾ, ਡੰਡ, ਮੁਦਗਰ, ਬੱਜ੍ਰ[੧੩] ਬਰਫ ਹਾਤੀ[੧੪] ॥
ਸੈਫ,[੧੫]ਪਟਾ, ਨਾਰੁਖ[੧੬], ਅਨੀ[੧੭], ਚੰਦ੍ਰ ਧਾਰਾ[੧੮], ਫੋਕੀ, ਪਰੀ, ਪੰਛੀ, ਸਿਲੀA ਸੂਆ, ਦਾਤੀ ॥
ਗੁਰਜ ਈਂਟ[੧੯], ਚਪਲ ਖਪਰਾ[੨੦], ਖਤੰਗ, ਕੁਤੱਕ[੨੧] ਸੋਟਾ, ਤਾਲ[੨੨] ਤੰਸਾਲ ਜੰਬੂਲ ਧਾਤੀ[੨੩]B ॥
॥੨॥੪੩੪॥੨੭੫੩॥

ਬਿਸਨੁਪਦ ਸੂਰਮਾਨੰਦ ॥

ਏਤੇ ਸਸਤ੍ਰ ਚਲੈ ਫੌਜ ਦੈਤ ਸੇਤੀ, ਸ਼ਪਾਸ਼ਪ ਕ਼ਤਲਾਮ[੨੪] ਕਰਵਾਰ[੨੫] ਚੱਲੀ ॥
ਬਾਂਕੇ ਸੂਰ ਚੋਗਾਨ ਮੈਦਾਨ ਠਾਢੇ[੨੬], ਬਾਹ ਤਰਵਾਰ ਬਰਜਾਰ[੨੭] ਸੰਗ੍ਰਾਮ ਮੱਲੀ[੨੮] ॥
ਘਨ[੨੯] ਗਰਜ਼ ਬੰਦੂਕ, ਸੱਨਾਟ ਤੀਰੈਂ ਧਮਕ ਤੋਪ ਗੋਲਾ, ਸੈਨਾ ਦੇਵ ਹੱਲੀ ॥
ਦਾਮਨਿ ਧਾਰ ਚਮਕਾਰ ਧਰ ਬਾੜ ਦਮਕੈ[੩੦] ਹਲਾਚਾਲ ਭੂਕੰਪ ਭਉ ਪ੍ਰਲਯ ਘੱਲੀ[੩੧] ॥
ਧਸ ਧਰਨਿ ਸਰੂਮC ਪੁੜ ਉਡੇ ਗਰਦੂੰ[੩੨] ਬਿਖੈ ਗਗਨ ਭੂਅ ਅਰਧ ਉਰਧ ਭ੍ਰਮਤਿ ਭੱਲੀ[੩੩] ॥

---

੧. ਇਕ ਤਰ੍ਹਾਂ ਦਾ ਤੀਰ। ੨. ਇਕ ਸ਼ਸਤ੍ਰ ਦਾ ਨਾਮ ਹੈ। ੩. ਭਯਾਨਕ। ੪. ਤੰਦੀ ਵਾਲਾ, ਧਨੁਖ। ੫. ਦੋਧਾਰਾਂ ਵਾਲੇ ਸ਼ਰੀਰ ਵਾਲੀ, ਬਰਛੀ, ਦੁਧਾਰਾ ਖੰਡਾ। ੬. ਮਰਹਟੀ। ੭. ਫਾਹੀ। ੮. ਛੁਰੀ। ੯. ਦੁਸ਼ਮਣਾਂ ਨੂੰ ਮਾਰਨ ਵਾਲੀ ੧੦. ਛੋਟਾ ਤੀਰ। ੧੧. ਗੋਪੀਆਂ, ਢੇਲਵਾਂ, ਇਕ ਤਰ੍ਹਾਂ ਦੀ ਛੋਟੀ ਤੋਪ। ੧੨. ਨੇਜ਼ਾ। ੧੩. ਇਕ ਸ਼ਸਤ੍ਰ ਦਾ ਨਾਮ ਹੈ, ਅੰਕੁਸ। ੧੪. ਬਰਫ ਨੂੰ ਤੋੜਨ ਵਾਲੀ, ਗੈਂਤੀ। ੧੫. ਇਕ ਤਰਾਂ ਦੀ ਤਲਵਾਰ। ੧੬. ਛੋਟਾ ਨੇਜ਼ਾ। ੧੭. ਤੀਰ। ੧੮. ਇਕ ਤਰਾਂ ਦਾ ਤੀਰ, ਚੰਦ੍ਰਬਾਣ। ੧੯. ਭਾਰੀ ਇੱਟਾਂ। ੨੦. (ਬਿਜਲੀ ਵਾਂਗ) ਚਮਕਦਾਰ ਚੌੜੇ ਫਲ ਵਾਲਾ ਤੀਰ। ੨੧. ਮੋਟਾ ਸੋਟਾ। ੨੨. ਇਕ ਦ੍ਰਖਤ ਦਾ ਨਾਮ ਹੈ। ੨੩. ਛੋਟੀਆਂ ਤੋਪਾਂ ਚਲਦੀਆਂ ਹਨ। ੨੪. ਆਮ ਨੂੰ ਕਤਲ ਕਰਨ ਲਈ। ੨੫. ਤਲਵਾਰ। ੨੬. (ਮਾਨੋ ਕਿ) ਜੋਧੇ ਸੂਰਮੇ ਖੁੱਦੋ ਖੂੰਡੀ ਦੇ ਮੈਦਾਨ ਵਿੱਚ ਖਲੋਤੇ ਹਨ। ੨੭. ਬਲਵਾਨ (ਯੋਧੇ) ਤਲਵਾਰਾਂ ਵਾਹੁੰਦੇ ਹਨ। ੨੮. ਜੰਗ ਨੂੰ ਮੱਲ (ਰੋਕ) ਕੇ। ੨੯. ਬਹੁਤ। ੩੦. ਬਿਜਲੀ ਦੀ ਧਾਰ ਦੇ ਚਮਕਾਰੇ ਵਾਂਗੁ ਤਲਵਾਰਾਂ ਚਮਕਦੀਆਂ ਹਨ। ੩੧. (ਮਾਨੋ ਕਿ ਈਸ਼੍ਵਰ ਨੇ) ਪ੍ਰਲਯ ਨੂੰ ਭੇਜਿਆ ਹੈ (ਇਸ ਕਾਰਣ) ਹਿਲਜੁਲੀ ਅਤੇ ਭੂਚਾਲ (ਪੈਦਾ) ਹੋ ਰਹੇ ਹਨ। ੩੨. (ਕੁਝ) ਧਰਤੀ ਦੇ ਟੁਕੜੇ (ਹੇਠ) ਧਸ ਗਏ ਅਤੇ (ਕੁਝ) ਪੁੜ ਅਸਮਾਨ ਵਿੱਚ ਉੱਡ ਗਏ। ੩੩. ਆਕਾਸ਼ ਵਿੱਚ ਹੇਠ ਉੱਤੇ ਚੰਗੀ ਤਰ੍ਹਾਂ ਧਰਤੀ ਫਿਰਦੀ ਹੈ।

A ਪਾ:— ਸਿਲੀ। B ਪਾ:—ਪਾਤੀ।

C ਸ੍ਰੀ ਨਾਨਕਿਆਣੇ ਸਾਹਿਬ ਆਦਿਕ ਸੱਤਾਂ ਬੀੜਾਂ ਵਿੱਚ "ਸੂਨ" ਪਾਠ ਹੈ, ਸ਼ਹੀਦ ਬਾਗ ਆਦਿਕ ਤਿੰਨਾਂ ਬੀੜਾਂ ਵਿੱਚ "ਸਰੂਮ" ਪਾਠ ਲਿਖਿਆ ਹੋਇਆ ਮਿਲਦਾ ਹੈ ਸ੍ਰੀ ਨਾਨਕਿਆਣੇ ਆਦਿਕ ਬੀੜਾਂ ਨਾਲੋਂ ਸ਼ਹੀਦ ਬਾਗ ਆਦਿ ਦਾ ਪਾਠ ਵਧੇਰ ਸੁਧ ਮਲੂਮ ਹੁੰਦਾ ਹੈ। ਕਿਉਂਕਿ ਧਸਣਾ ਹੇਠਾਂ ਨੂੰ ਮੁਖਾਤਬ ਹੁੰਦਾ ਹੈ ਅਤੇ ਉੱਡਣਾ ਉਤਾਂਹ ਨੂੰ ਕ੍ਰਿਜਮਾਨ ਹੁੰਦਾ ਹੈ ਇਸ ਵਾਸਤੇ "ਸੂਨ" ਪਾਠ ਅਰਥ—"ਆਕਾਸ" ਸੁੱਧ ਨਹੀਂ।

ਅਰਬੀ ਵਿੱਚ ਸਰੀਮਹ ਦਾ ਬਹੁ ਵਚਨ "ਸਰੂਮ" ਅਤੇ ਇਸ ਨਾਲ ਮਿਲਦੇ ਜੁਲਦੇ ਸ਼ਬਦ, ਜ਼ੇਰ ਜ਼ਬਰ ਦੇ ਫਰਕ ਨਾਲ ਹੋਰ ਭੀ ਕਈ ਵਧੀਕ ਨੇੜੇ ਜਾਪਦੇ ਹਨ ਪਰੰਤੂ ਸੁਧ ਭਾਵਾਰਥ ਇਹੋ ਹੀ ਹੈ ਕਿ "ਧਰਤੀ ਦਾ ਟੁਕੜਾ ਹੇਠਾਂ ਨੂੰ ਧਸ ਗਯਾ"।

ਅਨਲ ਬੇਗ ਬਤਾਸ ਝੜੀ ਸਾਰ ਧਾਰਾ[੧], ਬਹੀ ਬੂੰਦ ਬਰਖੈ ਘਟਾ ਜੋਰ ਢੱਲੀ[੨] ॥
ਰਕਤ ਸਿੰਧੁ ਉਮਡਜੋ ਲਹਰ ਮੌਜ ਮਾਰੈ[੩], ਪ੍ਰਬਲ ਤਾਲ ਪ੍ਰਮਾਨ ਕਈ ਤਾਲ ਤੱਲੀ[੪] ॥
ਹਿਯਾ ਜ਼ੋਰ ਦੇਖੋ ਬਲੀ ਦੇਵ ਕਾ ਜੂੰ[੫], ਸੀਨਾ ਖੋਲ ਠਾਢੇ ਏਤੀ ਮਾਰ ਝੱਲੀ[੬] ।੩॥੪੩੫॥੨੭੫੪॥
ਤਬੈ ਚਕ੍ਰ ਸੰਭਾਰ ਭਗਵਾਨ ਕੋਪੇ, ਘਨੀ ਮਾਰ ਮਾਚੀ ਦੂਹੂੰ ਸੈਨ ਮਾਹੀਂ ॥
ਤਬੈ ਪਦਮ[੭] ਗਨੇਸ, ਨੌ ਕੋਟ ਦੇਵੀ[੮], ਸਭੈ ਚਕ੍ਰ ਤ੍ਰਿਸੂਲ ਲੈ ਜੰਗ ਕਾਹੀਂ[੯]
ਤੁਮਲ[੧੦] ਜੁੱਧ ਦਾਰੁਨ ਸਮਰ ਘੋਰ ਭੀਖਮ, ਮਚੀ ਮਾਰ ਹੀ ਮਾਰ ਦੋਊ ਵੋਰ ਬਾਹੀ[੧੧] ॥
ਲੋਕ[੧੨] ਦਿਸਾ, ਬਿਦਿਸਾ[੧੩], ਭੂਅ[੧੪] ਗਗਨ ਪੂਰਜੇ[੧੫], ਭਰਜੇ ਲੋਕ ਅਲੋਕ ਦੇਵ ਦੇਤ ਨਾਹੀ[੧੬] ॥
ਚਹੂੰ ਚਕ ਤੁੱਕਜੇ, ਚਕ ਚੌਂਧਿ[੧੭] ਲਾਗੀ ਸਮਰ, ਪਸੁ ਪੰਖੀਅਨੁ ਜੁੱਧA ਕਰਤ ਪੈਂਡ ਗਾਹੀ[੧੮]
ਚਰਚਾ ਜੁੱਧ ਕੀ ਠੋਰ ਦਰ ਠੋਰ ਹੋਨੇ ਲਗੀ, ਸਕਲ ਪੁਰਸ ਨਾਰੀ ਠਠਜੇ ਜੁੱਧ ਤਾਹੀਂ ॥
ਭਜੇ ਭੀਮ ਸੰਗ੍ਰਾਮ ਕਲਿ[੧੯] ਰੁਦ੍ਰ[੨੦] ਨੱਚਜੇ, ਪਨਵ[੨੧] ਤਾਲ, ਮ੍ਰਿਦੰਗ ਤੰਬੂਰ ਵਾਹੀ[੨੨] ॥
ਮੁਰਲੀ, ਬੇਨੁ, ਡਉਰੂ, ਨਾਰਦ ਬੀਨ ਬਾਜੈ, ਤਾਂਡਵ[੨੩] ਨ੍ਰਿਤ ਨਾਚੈ ਮਹਾਰੁਦ੍ਰ ਬਾਹੀ[੨੪] ॥
॥੪॥੪੩੬।੨੭੫੫॥

ਸਾਤੋ ਭੂਮਿ ਪ੍ਰਧਾਨ[੨੫] ਜਮ, ਬਰੁਨ, ਚੰਦ੍ਰ, ਬਹਮਾ, ਰੁਦ੍ਰ ਕੋਪੇ ਲਿਯੇ ਸੂਲ ਪਾਨੰ[੨੬] ॥
ਜਖ, ਜਮ, ਕੌਬੇਰ ਬਲਿ ਕਾਲ ਕੋਪੇ, ਮੁਖ ਸਹੰਸ੍ਰ[੨੭] ਲੈ ਦੇਵ ਸੁਰਪਾਲ[੨੮] ਭਾਨੰ[੨੯] ॥
ਅਸ੍ਰੁ, ਏਣ[੩੦] ਗਜ, ਬ੍ਰਿਖਭਿ[੩੧] ਬਿਵਾਨ, ਰਥ ਹੰਸ ਗੋਟ[੩੨], ਮੋਰ-ਤਜੂਰ[੩੩], ਮੂਖਕ ਪ੍ਰਧਾਨੰ[੩੪] ॥
ਮਹਖਿ ਮੀਨ ਪਾਲੰਗ ਖੰਕਾਲਿ ਨਾਚੀ,[੩੫] ਨਾਨਾ ਪ੍ਰੇਤ, ਪੈਸਾਚ, ਬੈਤਾਲ, ਧਾਨੰ[੩੬] ॥

---

੧ ਅਗਨੀ ਵਾਲੀ ਝੱਖੜ ਦੀ ਹਵਾ ਵਾਲੀ ਸ਼ਸਤ੍ਰਾਂ ਦੀ ਧਰ ਵਗ੍ਹੀ । ੨ ਉਹ ਹੀ ਬੂੰਦਾਂ ਵਰ੍ਹਦੀਆਂ ਹਨ (ਮਾਨੋਂ ਕਿ ਇਹ) ਜ਼ੋਰ ਨਾਲ (ਬੱਦਲ ਦੀ) ਘਟਾ ਲੱਥੀ ਹੋਈ ਹੈ । ੩ ਲਹੂ ਦਾ ਸਮੁੰਦ੍ਰ ਉਛਲਿਆ ਲਹਰਾਂ ਹੀ ਲਹਰਾਂ ਨੂੰ ਮਾਰਦਾ ਹੈ । ੪ (ਵ੍ਰਿਛ) ਤੱਕ (ਲੰਮੇ) ਅਤੇ ਕਈ ਬਲਵੰਤ (ਯੋਧਿਆਂ) ਰੂਪ ਤਾਲਾਂ ਨੂੰ ਹੇਠ ਲੈ ਲੈਂਦੀ ਹੈ ੫ ਹੇ ਜੀ ਬਲੀ ਦੇਵਤਿਆਂ ਦਾ ਹੌਸਲਾ ਅਤੇ ਬਲ ਵੇਖੋ ? ੬ (ਕਿ) ਏਨੀ ਮਾਰ ਨੂੰ ਝੱਲ ਕੇ ਵੀ ਛਾਤੀਆਂ ਖੋਲ੍ਹ ਕੇ ਖਲੋਤੇ ਹਨ । ੭ ਸ੍ਵਾਮਿਕਾਰਤਿਕ । ੮ ਨੌ ਕ੍ਰੋੜ ਸ਼ਕਤੀਆਂ । ੯ ਜੰਗ ਨੂੰ ਚਾਹੁਣ ਵਾਲੇ, ਜੰਗ ਨੂੰ ਚਾਹੁਦੇ ਹਨ । ੧੦ ਭਾਰੀ ਭਯਾਨਕ । ੧੧ ਦੋਹਾਂ ਬਾਹੀਆਂ ਵੱਲੋਂ । ੧੨ ਚੌਦਾਂ ਲੋਕ । ੧੩ ਉਪ ਦਿਸ਼ਾ ਕੋਣੇ । ੧੪ ਧਰਤੀ । ੧੫ (ਅਤੇ) ਆਕਾਸ਼ ਭਰ ਗਿਆ । ੧੬ ਇਹ ਦੇਵਤੇ ਅਤੇ ਦੈਂਤ ਨਹੀ ਹਨ (ਬਲ ਕਿ ਮਾਨੋਂ) ਅਲੌਕਿਕ ਲੋਕਾਂ ਨਾਲ ਭਰ ਗਏ ਹਨ ਦੇਵਤਿਆਂ ਅਤੇ ਦੈਤਾਂ ਦੇ (ਨਾਹੀਂ) ਰਾਜਿਆਂ ਨਾਲ (ਅਲੋਕ) ਨਾਂ ਦਿੱਸਣ ਵਾਲਾ ਲੋਕ ਵੀ ਭਰ ਗਿਆ । ੧੭.ਹੈਰਾਨਗੀ । ੧੮. ਪਸ਼ੂਆਂ ਦਿਆਂ ਰਾਹਾਂ ਵਿੱਚ ਅਤੇ ਪੰਛੀਆਂ ਦਿਆਂ ਰਾਹਾਂ ਵਿੱਚ ਵੀ (ਯੋਧੇ) ਜੰਗ ਕਰਦੇ ਹਨ । ੧੯.ਨਾਰਦ ਦੀ ਇਸਤ੍ਰੀ । ੨੦. ਸ਼ਿਵ । ੨੧ ਢੋਲਕੀ । ੨੨.ਵਜੇਂਦੇ ਹਨ । ੨੩.ਇਕ ਨਾਚ ਦਾ ਨਾਮ ਹੈ । ੨੪. ਮਹਾਂ ਰੁੱਦ੍ਰ ਹਾਵ ਭਾਵਾਂ ਨਾਲ । ੨੫. ਧਰਤੀ ਦੇ ਮੁਖ੍ਯ (ਰਾਜੇ) ਸੱਤੇ ਹੀ । ੨੬. ਹੱਥ ਵਿੱਚ ਤ੍ਰਿਸੂਲ ਲੈ ਕੇ । ੨੭. ਸ਼ੇਸ਼ਨਾਗ । ੨੮. ਇੰਦ੍ਰ । ੨੯. ਸੂਰਜ । ੩੦. ਹਰਨ । ੩੧. ਬੈਲ । ੩੨. (ਬ੍ਰਹਮਾਂ ਨੇ) ਰਥ ਨੂੰ ਹੰਸ ਜੋੜੇ । ੩੩. ਮੋਰ ਪੰਛੀ । ੩੪ ਚੂਹੇ ਦਾ ਪ੍ਰਧਾਨ, ਗਣੇਸ਼ । ੩੫. ਮਹਿਖਾਸੁਰ ਦੈਂਤ ਦੀ ਸ਼ਕਤੀ, ਮੱਛ ਦੀ ਸ਼ਕਤੀ, ਸ਼ੇਰ ਵਾਲੀ (ਸ਼ਿਵ ਦੀ) ਸ਼ਕਤੀ ਤੇ ਭੈਰਵ ਦੀ ਸ਼ਕਤੀ ਨੱਚੀ । ੩੬. ਰਾਖਸ ।

A ਪਾ:– ਕ੍ਰੁੱਧ

ਭੈਰਉ, ਰੁਦ੍ਰ, ਕਾਪਾਲਿ, ਚੌਸਠਿ ਜੋਗਨਿ, ਗਨ ਪ੍ਰੇਤ, ਦਲ ਭੂਤ ਐ ਸੂਲ ਠਾਨੰ[੧] ॥
ਕਿਲਕਟਿ ਕੂਹ ਚਿਕਾਰ ਹਹਕਾਰ ਭਾਰੀ, ਗਿਰਤ ਰੁੰਡ ਗਜ ਸੁੰਡ ਉਚਕਤ ਮਸਾਨੰ[੨] ॥
ਹਿੰਸਤ ਹਯ ਚੰਚਲ ਬੇਗ ਬਤਾਸ ਦਾਰੁਨ, ਘੋਖਤ ਮਹਾ ਗਜ ਮੱਤਿ ਗਿਰ ਕਾਜ ਮਾਨੰ[੩] ॥
ਬੁਬਕਤ ਸਿੰਘ, ਚੀਤਾ, ਬਘਜਾੜ ਘੋਰਾ[੪], ਭਜ ਸਦ ਨਿਸੁੰਨ[੫] ਭਭਕੰਤਿ ਘਾਨੰ[੬] ॥
ਜ੍ਰਿੰਨ, ਦੇਵ ਦਲ ਦੂਤ ਚੀਕਾਰ ਮਾਰਤ, ਪਰੀ ਪੁੰਗ ਭਟ ਚੁੰਗ ਸੁਰ ਸਕਤਿ ਆਨੰ[੭] ॥
॥੫॥੪੩੭॥੨੭੫੬॥

ਬਿਸਨੁਪਦ ਸੁਰਮਾਨੰਦ ਅਸੂਪਦੀਆਂ ॥
ਮਚੀ[A] ਮਾਰ ਬਿਸਜਾਰ[੮] ਰਨ ਦੂਹੂੰ ਤਰਫਨ, ਕਟੀ ਸਦੀਨ[B] ਦਾਨਵ ਘਨੇ ਸੂਰ ਮਾਰੇ ॥
ਅਨੀ ਜੋਰ[੯] ਭਟ ਦੇਵ ਦਲ ਦੈਂਤ ਜੁੱਟੇ, ਗੋਲਾ, ਬਾਨ, ਤਰੁ[੧੦] ਸੈਨ[੧੧] ਗੁਰਜ, ਮੇਰੁ[੧੨] ਭਾਰੇ ॥
ਦਾਮਿਨਿ ਲੂਹ ਲਹ ਲਹ ਲਹਤਿ ਬੱਜ੍ਰ ਪਾਤ ਬੈਰੀ, ਨਿਸਚਰ ਘਾਤ ਸੈਨਾ ਪ੍ਰਬਲ ਮਾਰ ਮਾਰੇ[੧੩] ॥
ਹ੍ਵੈ ਖੰਡ ਹੀ ਖੰਡ[੧੪] ਰਨ ਗਿਰੇ ਸੁਭਟਾ, ਮਨਹੁ ਮਾਤ ਕੇ ਗਰਭ[੧੫] ਨਹਿ ਜਨਮ ਧਾਰੇ ॥
ਰੁਕਜੇ ਦਿਸ, ਬਿਦਿਸ, ਗਗਨ, ਭੂਮਿ ਸਾਰੀ, ਰੁਕਜ੍ਰ ਖਗ, ਬਨ ਮ੍ਰਿਗ, ਰੁਕਜ ਪੈਂਡ[੧੬] ਸਾਰੇ ॥
ਰੁਕਜ੍ਰ ਨੀਰ, ਸਮੀਰ,[੧੭] ਚਰ ਅਚਰ ਬਬਕਜ੍ਰ [੧੮C], ਰੁਕਜ੍ਰ ਸੁਆਸ ਬੈਰੀ ਛਟਜ੍ਰ ਪ੍ਰਾਨ ਪਜਾਰੇ[੧੯] ॥
ਹ੍ਵੈ ਰੁੰਡ ਬਿਨੁ ਮੁੰਡ[੨੦] ਰਨ ਬੀਰ ਧਾਏ, ਕਛੈ ਕਾਢ ਬਿਕਰਾਲ ਕਰ ਖਗ ਬਾਂੜੇ[੨੧] ॥
ਠਹਕਤਿ ਦਾਤ ਦਾਮਨਿ ਰਦੰ ਪੰਤ ਲਸਕੇ[੨੨] ਗਰਜੈ ਭੀਮ ਬਿਕਰਾਲ ਸੰਗ੍ਰਾਮ ਤਾੜੇ[੨੩] ॥੧॥
ਗਹਿ ਲੇਤ ਭਟ ਖੇਤ ਚੋਗਾਨ ਹੀ ਤੇ[੨੪], ਚੀਰਤ ਅਰਧ ਅਰੁ ਉਰਧ ਦੁਇ ਖੰਡ ਪਾਰੇ[੨੫]। ੧॥ਰਹਾਉ॥
॥੬॥੪੩੮॥੨੭੫੭॥

---

੧. ਅਤੇ ਦੇਵਾਂ ਦਾ ਜਾਣੋ ! ੨. ਕੂਕਾਂ, ਚੀਕਾਂ ਅਤੇ ਭਾਰੀ ਹਾਹਾਕਾਰ ਹੁੰਦੇ ਹਨ ਹਾਥੀਆਂ ਦੇ ਧੜ ਅਤੇ ਸੁੰਡ ਡਿਗਦੇ ਹਨ ਅਤੇ ਉਨ੍ਹਾਂ ਨੂੰ ਪ੍ਰੇਤ ਚੁੱਕਦੇ ਹਨ। ੩. ਵਾਯੂ ਦੇ ਪ੍ਰਵਾਹ ਵਾਂਗੂ (ਤੇਜ਼ ਚਾਲ). ਭਯਾਨਕ ਅਤੇ ਚੰਚਲ ਘੋੜੇ ਹਿਣਕਦੇ ਹਨ, ਮਹਾ ਮਸਤ ਹਾਥੀ ਪਹਾੜਾਂ ਵਾਂਗੂ ਸਰੀਰਾਂ ਵਾਲੇ ਗੱਜਦੇ ਹਨ। ੪. ਭਯਾਨਕ। ੫. ਡਰਾਵਣੀਆਂ ਆਵਾਜ਼ਾਂ ਨਾਲ। ੬. ਸਮੂਹ ਭੜਕਾਂ ਮਾਰਦੇ ਹਨ। ੭. ਸ੍ਰੇਸਟ ਪਰੀਆਂ ਅਤੇ ਸਾਰੇ ਦੇਵਤਿਆਂ ਦੀਆਂ ਸਕਤੀਆਂ ਯੋਧਿਆਂ ਪਾਸ ਵ੍ਰੰਨ ਮੰਗਣ ਆਈਆਂ, ਸਮੁਦਾਯ ਯੋਧਿਆਂ ਤੇ ਚੁੰਗਾਂ ਵਾਂਗੂ ਦੇਵਤਿਆਂ ਦੀਆਂ ਇਸਤ੍ਰੀਆਂ ਆ ਪਈਆਂ। ੮. ਬਹੁਤ। ੯. ਫੌਜ ਇਕੱਠੀ ਕਰ ਕੇ, ਤੀਰ ਜਿੰਨ੍ਹ ਕੇ। ੧੦. ਬ੍ਰਿਛ। ੧੧. ਫੌਜ ਵਿੱਚ। ੧੨. ਪਹਾੜ। ੧੩. ਬਿਜਲੀ ਦੀ ਤਰ੍ਹਾਂ ਚਮਕਦੀ ਹੈ (ਇਸੇ ਤਰ੍ਹਾਂ) ਵੈਰੀ ਖੱਜ੍ਰਾਂ ਮਾਰਦੇ ਹਨ. ਦੈਂਤ ਸੈਨਾ ਨੂੰ ਮਾਰਦੇ ਹਨ, ਬਹੁਤ ਹੀ ਤੀਰਾਂ ਨੂੰ ਮਾਰਦੇ ਹਨ। ੧੪. ਟੋਟੇ ਹੀ ਟੋਟੇ ਹੋ ਕੇ ੧੫. ਮਾਨੋਂ ਕਿ ਮਾਂ ਦੇ ਪੇਟ ਵਿੱਚੋਂ ਹੀ। ੧੬. ਰਸਤੇ। ੧੭. ਪੌਣ, ਹਵਾ ! ੧੮. ਚਰਾਚਰ [illegible] ਬੋਲੇ। ੧੯. ਪਿਆਰੇ ਪ੍ਰਾਣ ਚਲੇ ਗਏ। [illegible] ਸਿਰ [illegible] ਬਿਨਾਂ ਧੜ ਹੋ ਕੇ। ੨੧. ਤੇਗ਼ ਅਤੇ ਖੰਡੇ। ੨੨. ਦਾੜ੍ਹੀ [illegible] ਹੋ ਕੇ ਬਿਜਲੀ ਕੜਕਦੀ ਹੈ (ਇਵੇਂ [illegible]) ਦੰਦਾਂ ਦੀ ਕਤਾਰ ਚਮਕਦੀ ਹੈ। ੨੩ [illegible] ਡਾਂਟਦੇ ਹਨ। [illegible]ਆਂ ਨਾਲ ਯੋਧਿਆਂ [illegible] ਮੈਦਾਨ [illegible] ਚੀਰਦੇ ਹੋਏ ਦੋ [illegible] ਹੇਠਾਂ ਅਤੇ ਉਤਾਂ ਨੂੰ [illegible] ਹਨ।

A ਪਾ: [illegible] ਪਈ। B [illegible] ਲਿਖਿਆ ਹੈ. ਲਿਖਣ [illegible]
C ਮਲੂਮ [illegible] ਹੈ ਕਿ [illegible] ਲਿਖਾਰੀ ਨੇ [illegible] ਨਾਲ 'ਬਬਕਜੇ' ਪਾ[illegible] [illegible] ਹੈ ਕਿਉਂਕਿ [illegible] ਪ੍ਰਕਰਣ [illegible] ਦੀ ਕ੍ਰਿਆ ਦਾ ਲਖਾਇਕ ਹੈ।

ਮੀਜਤਿ ਸੈਨ ਪਗ ਘਾਤ, ਪ੍ਰਹਾਰ ਲਾਤੈ[੧], ਕਰਹਿ ਮਾਰ ਮੁਸ੍ਰਿਨ ਘਨੀ ਸੈਨ ਕੂਟੀ ॥
ਤਿਨਹਿ ਦੇਖ ਲਲਕਾਰ ਨੈ ਕੋਟਿ ਦੇਵੀ, ਕਾਲੀ ਰੋਹ ਧਾਈ ਸਮਰ ਦੈਤ ਜੂਟੀ[੨] ॥
ਖਾਂਡਾ ਜੋਰ ਕੀਨਾ ਸਕਤੈ ਘੇਰਿ ਲੀਨਾ, ਜ਼ੋਗਨਿ ਪਤ੍ਰ ਰਤ ਪੂਰ ਨਦ ਸ੍ਰੋਨ ਘੂਟੀ[੩] ॥
ਮਚੀ ਮਾਰ ਬਾਨਾਵਲਿ ਸਰਬਲੋਹ ਸੇਤੀ, ਬੀਰਜਨਾਦ ਕੀ ਸੈਨ ਭਗਵਾਨ ਲੂਟੀ[੪] ॥
ਆਖੈਂ ਤਾਇ ਚੌਗਾਨ ਹੋ[੫] ਸਮਰ ਕੀਨਜੋ, ਬੀਰਜਨਾਦ ਭਗਵਾਨ ਦੂਹੂ ਵਾਰ ਛੂਟੀ ॥
ਧਨੁਸ ਬਾਨ ਸੰਧਾਨ ਭਗਵਾਨ ਕੋਪੈ, ਘਣੇ ਚਕ੍ਰ, ਤ੍ਰਿਸੂਲ, ਖਗ[੬], ਪਾਸਿ[੭] ਸੂਟੀ[੮] ॥
ਗੋਲਾ ਗਿਰਸ੍ਤੁ ਮੂਸਲ, ਗਦਾ, ਗੁਰਜ, ਗੋਫਨ, ਗੜੀਆ[੯], ਕਰਦA ਗੁਲੇਲ, ਕਰਵਾਰ ਟੂਟੀ ॥
ਮੂੰਹ ਦਾੜB ਪਸਾਰ ਸਭ ਸਸਤ੍ਰ ਲੀਨਜੋ[੧੦], ਨਹੀ ਰੰਚ ਤਿਸ ਘਾਵ ਤਨ ਮਾਂਝ ਫੂਟੀ[੧੧] ॥
॥੭॥੪੩੯॥੨੭੫੮॥

ਕਰਜੋ ਘੋਰ ਚਿਕਾਰ ਸੰਗ੍ਰਾਮ ਜੂਟਜੋ, ਸਦ ਦੈ ਤਦੇ ਦੈਤ ਜਮਰਾਜ ਜੈਸੇ[੧੨] ॥
ਭਵਹਿ ਧਰਤਿ ਲੈ ਅਸਤ੍ਰ ਸਭ ਸਸਤ੍ਰ ਜੇਤੇ[੧੩] ਸਿਲਹ, ਗੁਰਜ, ਗਜ, ਬਾਜਿ ਰਥਿC ਸੂਰ ਐਸੇ[੧੪] ॥
ਦੀਸਤ ਕੋਟਿ ਬ੍ਰਿਜਨਾਦ ਸੰਗ੍ਰਾਮ ਠਾਢੈ, ਸਮਰ ਆਪ ਕੀਨਜੋ[੧੫] ਪ੍ਰਲਯ ਕਾਲ ਤੈਸੇ ॥
ਕਰਤ ਸ਼ੋਰ ਕਠੋਰ ਕਰੋਰ ਧਾਯਾ[੧੬], ਚਹੂੰ ਗਿਰਦ ਭਗਵਾਨ ਕੇ ਜੰਗ ਪੈਸੇ[੧੭] ॥
ਏਕ ਬੀਰਜਨਾਦ ਸੇ ਸਕਤਿ ਨਹਿ ਕੌਨਹਿ, ਜਹਾਂ ਕੋਟਿ ਬੀਰਜਨਾਦ ਹੁਇ ਸਮਰ ਵੈਸੇ[੧੮] ॥
'ਪ੍ਰਲਯ ਸਮਰ' ਯਹਿ ਨਾਮ ਸੁਨਹੁ ਸੰਤ ਸੱਜਨ ! ਸ੍ਰੀ ਭਗਵਾਨ ਬਿਨ ਸਰਨ ਨਹੀ ਤਰਨ[੧੯] ਕੈਸੇ ॥
ਕਿਯਾ ਚੋਜ ਕਰਨਹਾਰ ਨੇ ਸਮਰ ਐਸਾ[੨੦], ਰਖੀ ਲਾਜ ਸੁਰ-ਰਾਜ ਨਿਜ ਪ੍ਰਨ ਤੈਸੇ ॥
ਸ੍ਰੁਤਿ ਨੀਤਿ ਬਿਰਦ ਰੱਛ ਭਗਵਾਨ ਸਦਹੀ,[੨੧] ਭਾਖੈ 'ਰਾਮ' ਭਗਵਤ ਬਿਨ ਕੋ ਕਰੈ ਐਸੇ[੨੨] ॥
॥੮॥੪੪੦॥੨੭੫੯॥

੧. ਫੌਜ ਨੂੰ ਪੈਰ ਮਾਰ ਕੇ ਅਤੇ ਲੱਤਾਂ ਮਾਰਦੇ ਹੋਏ ਮਿੱਧਦੇ ਹਨ। ੨. ਉਨ੍ਹਾਂ (ਦੈਂਤਾਂ) ਨੂੰ ਵੇਖ ਕੇ ਨੇ ਕ੍ਰੋਧ ਕਾਲੀ (ਆਦਿ) ਦੇਵੀਆਂ ਗੁੱਸੇ ਨਾਲ ਲਲਕਾਰ ਕੇ ਧਾਈਆਂ ਅਤੇ ਦੈਂਤਾਂ ਨਾਲ ਜੰਗ ਵਿੱਚ ਜੁੱਟ ਪਈਆਂ। ੩. ਦੇਵੀਆਂ ਨੇ (ਦੈਂਤਾਂ ਨੂੰ) ਘੇਰ ਲਿਆ ਅਤੇ ਜ਼ੋਰ ਦਾ ਯੁੱਧ ਕੀਤਾ, ਯੋਗਣੀਆਂ ਨੇ ਲਹੂ ਨਾਲ ਖਪਰ ਭਰ ਕੇ ਲਹੂ ਦਾ ਨਦ ਘੁੱਟਾਂ ਨਾਲ ਪੀ ਲਿਆ। ੪. ਸਰਬਲੋਹ ਜੀ ਦੇ ਨਾਲ ਬਾਣਾਂ ਦੀ ਪੰਕਤੀ ਦੀ ਮਾਰ ਮੱਚੀ—ਵੀਰਜ ਨਾਦ ਦੀ ਫੌਜ ਨੂੰ ਸਰਬਲੋਹ ਦੀ ਫੌਜ ਨੇ ਲੁੱਟ ਲਿਆ ੫. ਟੇਢੇ ਹੋ ਕੇ, ਸਾਮ੍ਹਣੇ ਹੋ ਕੇ। ੬. ਤੀਰ, ਤੇਗ। ੭. ਕਮੰਦ, ਫਾਹ। ੮. ਚਲਾਏ। ੯. ਨੇਜ਼ਾ। ੧੦.-੧੧. ਸ੍ਰੀ ਸਰਬਲੋਹ ਜ਼ਖਮ ਨਹੀਂ ਸ਼ਰੀਰ ਵਿੱਚ ਹੋਇਆ। ੧੨. ਯਮਰਾਜ ਵਾਂਗੂ ਦੈਂਤ ਨੇ ਤਦੋਂ ਆਵਾਜ਼ ਦੇ ਕੇ। ੧੩. ਜਿੰਨੇ ਸ਼ਸਤ੍ਰ ਅਸਤ੍ਰ ਸਾਰੇ ਲੈ ਕੇ ਭੂਮਿ ਵਿੱਚ ਫਿਰਦੇ ਹਨ। ੧੪. ਇਸ ਤਰ੍ਹਾਂ ਦੇ ਯੋਧੇ ਹਥਿਆਰ, ਗੁਰਜ, ਹਾਥੀ, ਘੋੜੇ ਅਤੇ ਰਥਾਂ ਵਾਲੇ। ੧੫. (ਵੀਰਜਨਾਦ ਨੇ) ਖ਼ੁਦ ਯੁੱਧ ਕੀਤਾ। ੧੬. ਕ੍ਰੋੜਾਂ ਹੀ, ਕਠੋਰ ਰੌਲਿਆਂ ਨੂੰ ਕਰਦਾ ਹੋਇਆ ਚੜ੍ਹਿਆ। ੧੭. ਪ੍ਰਵੇਸ਼ ਕਰਦਾ ਹੋਇਆ। ੧੮. ਇਕੱਲੇ ਵੀਰਜਨਾਦ ਨਾਲ ਹੀ (ਲੜਨ ਦੀ) ਕਿਸੇ ਦੀ ਤਾਕਤ ਨਹੀਂ ਅਤੇ ਜਿੱਥੇ ਉਹੋ ਜਹੇ ਜੰਗ ਵਿੱਚ ਕ੍ਰੋੜਾਂ ਵੀਰਜਨਾਦ ਹਨ (ਉਥੇ ਕੌਣ ਲੜੇ ?)। ੧੯. ਉੱਧਾਰ। ੨੦. ਕੌਤਕ ਕਰਨ ਵਾਲੇ (ਪਰਮੇਸ਼ੁਰ) ਨੇ ਇਹੋ ਜਿਹਾ ਜੰਗ ਕੀਤਾ। ੨੧. ਅਤੇ ਧਰਮ ਦੀ ਰਖਯਾ ਕਰਨ ਵਾਲੇ ਹਨ। ੨੨. ਭਗਵਾਨ ਤੋਂ ਬਿਨਾਂ ਇਸ ਤਰ੍ਹਾਂ ਕੌਣ ਕਰ ਸਕਦਾ ਹੈ।

A ਪਾ:—ਗੁਰਜ। B ਪਾ.—ਟਾਡ C ਪਾ:—ਸਭੀ।

ਸਹੰਸ੍ਰ ਕਾਯਾ ਭੀਮ ਭਾਰੀ[1] ਕਰ ਇਕੇਕ ਕਾਜ ਸਮ ਕਰਵਾਰ ਕਾੜ੍ਹੇ[2] ॥
ਲਾਖ ਸਿਰ ਸਹੰਸ੍ਰ, ਭਯ ਰੂਪ ਭੀਖਮ[3], ਲਜਹਿੰ ਦੇਖ ਕੇ ਇੰਦ੍ਰ ਭਟ ਚੰਦ੍ਰ ਸਾਰੇ ॥
ਭਜੇ ਸੂਰ ਵਰਜਾਮ ਗਨ[4] ਦੇਖਤੇ ਹੀ, ਗਜੇ ਭੂਲ ਅਵਸਾਨ[5] ਨਹੀਂ ਜੰਗ ਠਾੜ੍ਹੇ ॥
ਭਜੇ ਬੀਰ ਤਜ ਧੀਰ, ਬਿਨ ਭੀਤ[6] ਪਰੇ, ਲੜੇ ਕੌਨ ਸੰਗ੍ਰਾਮ, ਮਰੇ ਬਿਨਾ ਮਾਰੇ ॥
ਕੇਤੇ ਸਿੰਧੁ ਡੂਬੇ, ਕੇਤੇ ਪਤਾਲ ਦੁਰੇ[7], ਛਿਪੇ ਪ੍ਰਾਨ ਲੈ ਲੈ ਬਲੀ ਸੂਰ ਗਾੜ੍ਹੇ[8] ॥
ਸਭੀ ਸੂਰ ਭਾਜੈ ਬਿਨਾ ਘਾਵਹੀ ਸੇ[9] ਦੇਖ ਰੂਪ ਬਿਕਰਾਲ ਰਿਪੁ ਤੇਜ ਤਾੜ੍ਹੇ[10] ॥
ਛੁਟਯੋ ਪ੍ਰਾਨ ਕੇਤੇ ਹਿਯ ਦਹਲ ਭਾਰੀ[11] ਜਿਯ ਸਹਮ[12] ਕਰ, ਰਉਲ ਕਰ ਸਸਤ੍ਰ ਛਾੜੇ ॥
ਕਰ ਭੇਖ ਤਪੰ ਨਠੇ ਜੁੱਧ ਸੇਤੀ, ਬਿਤੇ ਬਰਖ ਕੇਤੇ ਘਨੇ ਦਿਵਸ ਬਾੜ੍ਹੇ[13] ॥੯॥੪੪੧॥੨੭੬੦॥
ਹਲਾ ਚਾਲ ਪਾਰੀ,[14] ਭਾਜੇ ਭੂਪ ਭਾਰੀ, ਨਠੇ ਪ੍ਰਾਨ ਲੈ ਸੂਰ ਸੰਗ੍ਰਾਮ ਸੇਤੀ ॥
ਕੰਪਯੋ ਮੇਰੁ, ਥਲ,[15] ਸਿੰਧੁ, ਛਿਤ, ਗਗਨ ਦਹਲਯੋ, ਪ੍ਰਲਯ ਹੋਨਿ ਚਾਹੈ ਰੋਜ਼ ਕੰਜਾਮ ਏਤੀ[16] ॥
ਡਿਗੇ ਵੀਰ ਵਰਜਾਮ ਲਲਕਾਰ ਹੀ ਤੇ, ਗਿਰੇ ਭੂਮਿ ਮੁਰਛਿਤ ਦਿਵਸ ਜਾਮ ਕੇਤੀ[17] ॥
ਜਿਹ ਵੌਰ[18] ਰਿਪੁ ਧਸਤਿ ਲੇ ਖੜਗ ਤੀਛਨ, ਹਨੇ ਦੇਵ ਦਲ ਬਿਖਮ ਕਬਿ 'ਰਾਮ' ਛੇਤੀ[19] ॥
ਭੁਜਾ ਲਾਖ ਕਰਵਾਰ ਕਈ ਲਾਖ ਸਹਿਥੀ[20], ਗਦਾ, ਗੁਰਜ, ਗੋਫਨ, ਮੁਸਲ, ਚਾਪ[21] ਚਕਤੀ[22] ॥
ਖੰਜਰ, ਕਰਦ, ਕਟਾਰ, ਜਮਦਾੜ੍ਹ, ਫੂਲੀ[23], ਛੋਹੀ, ਸੇਲ, ਪਰਸਾ[24], ਸਮਰ ਸਰਸ ਝੜਤੀ[25] ॥
ਕਈ ਸੈਨ ਚਤੁਰੰਗ ਬੇਵਾਨ ਧਾਰੀ, ਲਟੇ ਵੀਰ ਸਾਊ ਇਜ਼ਦਹਾਮ ਛਟਤੀ[26]A ॥
ਗੋਲਾ, ਬਾਨ, ਬੱਜ੍ਰ, ਗੜਾ[27], ਮੇਰੁ, ਮੂਸਲ ਦਾਮਿਨਿ ਲੂਤ ਲਪਕਾਰ ਸੰਗ੍ਰਾਮ ਕੜਕੀ[28] ॥੧੦॥੪੪੨॥੨੭੬੧॥

---

੧. ਹਜ਼ਾਰ ਯੋਜਨ (ਚਾਰ ਹਜ਼ਾਰ ਕੋਹ) ਦੀ ਮਹਾ ਭਯਾਨਕ ਅਤੇ ਭਾਰੀ ਸ਼ਰੀਰ ਕਰ ਕੇ। ੨. ਇਕੱਲੇ ਇਕੱਲੇ ਸਰੀਰ ਨੂੰ ਇਕੋ ਜਿਹਾ ਬਣਾ ਕੇ ਅਤੇ ਹਥੀਂ ਤਲਵਾਰਾਂ ਕਢੀਆਂ ਹੋਈਆਂ ਹਨ। ੩. (ਇੱਕ ਵੀਰਜਨਾਦ ਦੀਆਂ) ਲੱਖਬਾਹਾਂ ਹਜ਼ਾਰ ਸਿਰ ਅਤੇ ਭਯਾਨਕ ਤੋਂ ਭਯਾਨਕ ਰੂਪ ਹੈ। ੪. ਸਮੂਹ। ੫. ਨਤੀਜੇ। ੬. ਵਿਪਤਾ। ੭. ਕਈ ਪਤਾਲ ਵਿੱਚ ਜਾ ਲੁਕੇ। ੮. ਭਾਰੇ। ੯. ਸਾਰੇ ਯੋਧੇ ਬਿਨਾਂ ਘਾਵਾਂ ਤੋਂ ਹੀ ਭੱਜ ਗਏ। ੧੦. ਵੈਰੀ (ਵੀਰਜਨਾਦ) ਦਾ ਭਯਾਨਕ ਰੂਪ ਅਤੇ ਤੇਜ਼ ਨਾਲ ਤਾੜਨਾਂ ਨੂੰ ਵੇਖ ਕੇ। ੧੧. ਕਈਆਂ ਦੇ ਪ੍ਰਾਣ ਦਿੱਲ ਦੇ ਭਾਰੀ ਡਰ ਨਾਲ ਹੀ ਛੁੱਟ ਗਏ। ੧੨. ਡਰ। ੧੩. ਕਈ ਤਪਸ੍ਵੀਆਂ ਦੇ ਲਿਬਾਸ ਬਣਾ ਕੇ ਜੰਗ ਤੋਂ ਨੱਸ ਗਏ (ਉਨ੍ਹਾਂ ਨੂੰ) ਕਈ ਵਰ੍ਹੇ ਬਹੁਤੇ ਦੁੱਖਾਂ ਦੇ ਦਿਨ ਬੀਤਦੇ ਰਹੇ। ੧੪. ਹਾਲ ਚਾਲ ਪਾ ਦਿੱਤੀ। ੧੫. ਰੇਤੇ ਦਾ ਥਾਂ, ਮਾਰੂਥਲ। ੧੬. ਇਸ ਦਿਨ ਵਿੱਚ ਪ੍ਰਲਯ ਹੋਣੀ ਚਾਹੁੰਦੀ ਹੈ। ੧੭. ਧਰਤੀ ਤੇ ਕਈ ਦਿਨ ਤੇ ਕਈ ਪਹਿਰ (ਅਥਵਾ) ਮੂਰਛਿਤ ਡਿੱਗੇ ਰਹੇ ੧੮. ਪਾਸੇ। ੧੯. ਕਵਿ ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਛੇਤੀ ਹੀ (ਵੀਰਜਨਾਦ ਨੇ) ਕਠੋਰ ਦੇਵਤਿਆਂ ਦੇ ਦਲ ਮਾਰ ਦਿੱਤੇ। ੨੦. ਲੱਖ ਬਾਹਾਂ ਵਿੱਚ ਕਈ ਲੱਖ ਬਰਛੀਆਂ ਤੇ ਕਈ ਲੱਖ ਤਲਵਾਰਾਂ ਹਨ, ਲੱਖ ਬਾਹਾਂ ਨਾਲ ਕਈ ਲੱਖ ਬਰਛੀਆਂ ਦੇ ਵਾਰ ਕਰਦਾ ਹੈ। ੨੧. ਧਨੁਖ। ੨੨. ਇਕ ਤਰ੍ਹਾਂ ਦੀ ਤਲਵਾਰ। ੨੩. ਇਕ ਤਰ੍ਹਾਂ ਦਾ ਤੀਰ। ੨੪. ਕੁਹਾੜਾ। ੨੫. ਬਹੁਤ ਹੀ ਜੰਗ ਵਿੱਚ ਵਰ੍ਹਦੇ ਹਨ। ੨੬. ਚਤੁਰੰਗੀ ਸੈਨਾ ਦੇ ਕਈ ਵਿਮਾਨਧਾਰੀ ਅਤੇ ਸੂਰਮੇ ਮਾਰੇ ਗਏ। ੨੭. ਗੜ੍ਹੀਆ, ਨੇਜ਼ਾ। ੨੮. ਹਵਾਈਆਂ (ਪਲੀਤੇ) ਬਿਜਲੀ ਵਾਂਗੂ ਦੌੜਦੀ ਹੋਈ ਜੰਗ ਵਿੱਚ ਕੜਕਦੀ ਹੈ।

A ਪਾ: ਇਜ਼ਰਮ ਹਾਮ ਛਟਤੀ, ਭੀ ਹੈ। ਇਜ਼ਰਮ (ਆਜ਼ਰਮ) ਸ਼ਰਮ, ਹਯਾ, (ਅ) ਸੁਲਾਹ, (ੲ) ਸ਼ਫਕਤ, (ਹ) ਬਜ਼ੁਰਗੀ. (ਕ) ਅਦਲ, (ਖ) ਸਚਾਈ, (ਗ) ਤਾਕਤ, (ਘ) ਗੁੱਸਾ, (ਙ) ਗ਼ਮ, (ਚ) ਅੰਦੋਹ, ਹਾਮ = ਸਿਰ ਦੀਆਂ ਖੋਪਰੀਆਂ, ਭਾਵ—ਅਕਲਮੰਦ ਖੋਪਰੀਆਂ (ਅਰਥਾਤ ਯੁੱਧ ਦੇ ਚਤੁਰ ਯੋਧੇ) ਛਾਂਟੀਆਂ ਜਾ ਰਹੀਆਂ ਹਨ।

ਬਿਸਨੁਪਦ ਸੂਰਮਾਨੰਦ ਅਸ੍ਰਪਦੀਆ ॥

ਹਾਥੀ ਕੋਟ ਮਾਰੇ, ਦਸ ਕੋਟ ਘੋੜਾ, ਕਈ ਕੋਟਿ ਸਯੰਦ[1] ਨਵ ਪਦਮ ਸੂਰਾ ॥
ਬਿਵਾਨ ਕੋਟ ਢਾਹੇ, ਮਾਨਹੁ ਬ੍ਰਿਛ ਬਾਢੀ[2], ਪੈਦਲ ਬਯੂਹ ਅੰਬੂਹ ਆਛੇ ਛੈਲ ਗੂੜਾ[3] ॥
ਮਾਨਵ ਕੋਟ ਭਖੇ ਏਕ ਸ੍ਵਾਸ ਬਿਖੈ[4]A, ਖਗ, ਮ੍ਰਿਗ ਸਭੀ ਕੂਹ ਕੰਠ ਚੂੜਾ[5] ॥
ਜਿਸ ਓਰB ਜਾਵੈ ਸੈਨਾ ਕਾਟ ਡਾਰੈ, ਜਿਹ ਓਰ ਧਾਵੈ ਕਰੈ ਧੂਰ ਧੂਰਾ ।
ਪੇਰਖ ਦੇਖ ਭਗਵਾਨ ਘਨ[6] ਬਾਨ ਮਾਰੇ, ਘਨੇ ਚਕ੍ਰ ਛੂਟੇ ਮਾਰ ਮਾਰ ਪੂਰਾ[7] ॥
ਸਹਿਥੀ[8] ਕੋਟ ਨਾਲੀ[9], ਖਪਰਾ[10] ਕੋਟ ਛੂਟੈ, ਜੰਬੂਆ[11] ਕੋਟ ਤੁਫੰਗ[9] ਹਥ ਨਾਲ, ਛੂਰਾ ॥
ਪਾਸੀ ਕੋਟ ਕਰਵਾਰ ਇਕਬਾਰ ਚੱਲੀ, ਦਾਨਵ ਕੋਟਿ ਬਪੁ ਧਰੇ ਦਲ ਦੇਵ ਬੂਰਾ[12] ॥
ਘਨੇ ਚਾਬ ਡਾਰੈ ਦਾਰੁਨ ਸਸਤ੍ਰ ਸਬਹੀ, ਘਨੇ ਛਾਟ ਡਾਰੇ ਸਭੀ ਅਸਤ੍ਰ ਸੂਰਾ ॥
॥੧੧॥੬੪੩॥੨੭੬੨॥

ਬਿਸਨੁਪਦ ਸੁਰਮਾਨੰਦ* ॥

ਹਠੀ ਸੰਭੁ[13] ਕੋਪੇ, ਜਮ, ਜੱਖ, ਕਾਲੀ, ਸਕਤੈ ਕੋਟ ਨੌ ਸਿੰਘ ਚੜ ਸਮਰ ਧਾਈ[14] ॥
ਪਰੇ ਪਦਮ[15], ਗਨੇਸ਼, ਇਕ ਸਹੰਸ੍ਰ ਬ੍ਰਹਮਾ, ਬਾਸਵ[16] ਸਨੈ ਲੈ ਮੇਘ ਦਲ ਘੇਰ ਪਾਈ ॥
ਰੁਕਜੋ ਦਿਸ ਬਿਦਿਸ ਦਸੁ ਲੋਕ ਸਾਰੇ,[17] ਭਰੇ[18] ਦੇਵ ਦਾਨੂ ਸਮਰ ਜੂਝ ਤਾਈ ॥
ਹਸੈਂ ਸਿੱਧ, ਗੰਧ੍ਰਬ, ਮੁਨਿ, ਬ੍ਰਿੰਦ ਚਾਰਨ, ਪਰੀ ਆਨ ਨਭ ਪੂਰ ਧਰਿ ਘੇਰ ਆਈ[19] ॥
ਲਾਰਾ ਦੇਤ ਝੂਲੈ ਚਾਵ ਭਿੰਨੜੀ ਵੇ, ਰਾਵਲ ਚਿੱਤ ਹੁਲਾਸ ਆਨੰਦ ਪਾਈ[20] ॥

---

੧. ਰਥ । ੨. ਮਾਨੋ ਕਿ ਤਰਖਾਣ ਵ੍ਰਿਛ ਡੇਗਦਾ ਹੈ । ੩. ਸਮੂਹ ਪੈਦਲ ਫੌਜ ਦੇ ਚੰਗੇ ਅਤੇ ਗੂੜੇ ਜੁਆਨ। ੪-੫. ਇਕ ਸਾਹ ਵਿੱਚ (ਵੀਰਯਨਾਦ) ਕ੍ਰੋੜ ਮਨੁਖ ਪੰਛੀ, ਪਸ਼ੂ ਅਤੇ ਸਾਰੇ ਹਾਂ ਬੋਲਣ ਵਾਲੇ (ਕੰਠ ਚੂੜ)—ਕੁਕੜਾਂ ਨੂੰ ਖਾ ਜਾਂਦਾ ਹੈ। ੬. ਬਹੁਤ । ੭. (ਅਤੇ) (ਮਾਰ) ਤਾਕਤ ਨਾਲ ਭਰੇ ਹੋਏ ਤੀਰ, ਨਿਸ਼ਾਨ ਤੇ ਪੂਰੇ ਜਾਣ ਵਾਲੇ ਸੱਪਾਂ ਵਰਗੇ। ੮. ਬਰਛੀ । ੯. ਬੰਦੂਕ । ੧੦. ਇਕ ਤਰਾਂ ਦਾ ਤੀਰ । ੧੧, ਇਕ ਸ਼ਸਤ੍ਰ ਦਾ ਨਾਮ ਹੈ । ੧੨. ਦੇਵਤਿਆਂ ਦੇ ਦਲ ਲਈ ਬੁਰੇ ਦੈਂਤ (ਵੀਟਯਨਾਦ) ਨੇ ਕ੍ਰੋੜਾਂ ਹੀ ਸ਼ਰੀਰ ਧਾਰੇ ਹੋਏ ਨੇ । ੧੩. ਸ਼ਿਵ । ੧੪. ਨੌ ਕ੍ਰੋੜ ਦੇਵੀਆਂ ਸ਼ੇਰ (ਆਦਿਕਾਂ) ਤੇ ਚੜ ਕੇ ਜੰਗ ਨੂੰ ਚੱਲੀਆਂ । ੧੫. ਕਾਰਤਕੇਯ। ੧੬. ਇੰਦ੍ਰ । ੧੭. ਦਿਸ਼ਾਂ ਤੇ ਉਪ ਦਿਸ਼ਾਂ ਦਸੇ ਹੀ ਅਤੇ ਸਾਰੇ ਲੋਕ (ਚੋਦਾਂ ਹੀ ਲੋਕ) । ੧੮. ਦਿਲ ਦੇ ਉਬਾਲਾਂ ਨਾਲ ਭਰੇ ਹੋਏ। ੧੯. ਹੋਰ ਪਰੀਆਂ ਆਕਾਸ਼ ਵਿੱਚ ਪੂਰਨ ਹੋ ਕੇ ਅਤੇ ਧਰਤੀ ਨੂੰ ਘੇਰ ਕੇ ਆ ਗਈਆਂ । ੨੦. ਉਹ ਉਤਸਾਹ ਨਾਲ ਭਿੰਨੀਆਂ ਹੋਈਆਂ ਮਿੱਠੇ ਮਿੱਠੇ ਗੀਤ ਗੋਂਦੀਆਂ ਹੋਈਆਂ ਝੂਲਦੀਆਂ ਹਨ ਜਿਸ ਤੋਂ ਯੋਗੀਆਂ ਦੇ ਚਿੱਤ ਵਿੱਚ ਵੀ ਕਾਮ ਚੇਸ਼ਟਾ ਦਾ ਆਨੰਦ ਪ੍ਰਾਪਤ ਹੋ ਜਾਂਦਾ ਹੈ।

Aਪਾ:—'ਏਕ ਸ੍ਵਾਸ ਬਿਰਖੀ' ਅਤੇ 'ਏਕ ਸ੍ਵਾਸ ਬਿਖੀ' ਵੀ ਹੈ ।

Bਪਾ:— ਵੋਰ ।

* ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਕ੍ਰਿਤ ਨੂੰ ਪੜਦਿਆਂ ਅਤੇ ਸ੍ਰੀ ਸਰਬਲੋਹ ਗ੍ਰੰਥ ਨੂੰ ਤੋਲਦਿਆਂ ਪਤਾ ਲਗਦਾ ਹੈ ਕਿ ਇਹ ਰਚਨਾ ਸ੍ਰੀ ਗੁਰੂ ਜੀ ਦੀ ਹੀ ਹੈ । ਏਸ ਛੰਦ ਦਾ ਮਿਲਾਪ ਰਾਮਾਯਣ ਦੇ ਛੰਦਾਂ ਨਾਲ ਸਹੀ ਉਤਰਦੀ ਹੈ। ਜੇ ਛੰਦਾਂ ਦਾ ਹਿਸਾਬ ਕੀਤਾ ਜਾਵੇ ਤਾਂ ਇਹ ਝੂਲਨਾ ਪ੍ਰਤੀਤ ਹੋ ਰਹੇ ਹਨ। ਪਰੰਤੂ ਸ੍ਰੀ ਸਰਬਲੋਹ ਸੰਗੀਤ ਪ੍ਰਧਾਨ ਗ੍ਰੰਥ ਹੈ।

ਜੀਵੇ ਜਾਨ ਮੇਰੀ, ਮਹਬੂਬ ਛੈ ਜੀ[1] ਹੂਰ ਘੋਲਿ ਜਾਈ ਆਛੈ ਛੈਲ ਤਾਈ[2] ॥
ਬਰਖੈ ਫੂਲ ਧਾਰਾ ਘਨੇ ਮੇਘ ਮਾਲਾ[3], ਬਾਜੈ ਸੰਖ, ਭੇਰੀ[4] ਘੰਟਾ, ਝਾਂਝ ਨਾਈ[5] ॥
ਦਉਂਸਾ ਦੀਹ[6]ਮਾਰੂ ਖਰਚਾਮ[7]ਭਾਰੀ,ਡੰਕਾ,ਢਢ ਢਮਕਾਰ,ਬਹੁ ਨਾਦ ਵਾਈ॥੧੨॥੪੪੪॥੨੭੬੩॥
ਬਿਸਨੁਪਦ ਸੁਰਮਾਨੰਦA ॥
•ਆਲੀ ਘੋਲਿ ਜਾਵੇ ਆਈ ਰੂਪ ਤੇਂਡੇ[8], ਲੋਭੀ ਹੂਰ ਮੁਖ ਕੰਜ ਦ੍ਰਿਗ ਦੇਖ ਤੇਰੇ[9] ॥
ਬਰੌ ਆਇ ਬੇਰੀ[10] ਆਛੈ ਸੁਖ ਕੀਜੈ, ਘਨੇ ਦਿਵਸ ਲੌ ਭੋਗ, ਸੁਰਗ ਧਾਮ ਮੇਰੇ[11] ॥

੧. ਹੇ ਪਿਆਰੇ ਜੀ ! ਮੇਰੀ ਜਾਨ ! (ਤੂੰ) ਜੀਵੇਂ । ੨. (ਸ੍ਰੀ ਗੁਰੂ ਜੀ ਕਹਿੰਦੇ ਹਨ ਕਿ) ਚੰਗਿਆਂ ਗੁਆਨਾਂ ਦੇ ਉੱਪਰ ਤੋਂ ਹੂਰਾਂ ਕੁਰਬਾਨ ਜਾਂਦੀਆਂ ਹਨ । ੩. ਮੇਘਾਂ ਦੀ ਮਾਲਾ—ਬਹੁਤ ਫੁੱਲਾਂ ਦੀਆਂ ਧਾਰਾਂ ਵਰਸੋਂਦੀਆਂ ਹਨ । ੪. ਨਗਾਰੇ । ੫. ਸ਼ਹਨਾਈਆਂ । ੬. ਵੱਡੇ । ੭. ਖੋਤੇ ਦੇ ਚੰਮਾਂ ਨਾਲ ਮੜੇ ਹੋਏ ਨਗਾਰੇ । ੮. (ਹੂਰਾਂ ਕਹਿੰਦੀਆਂ ਹਨ ਕਿ ਹੇ ਚੰਦੇ !) ਤੇਰੇ ਰੂਪ ਤੇ ਆਸ਼ਿਕ ਹੋਈਆਂ ਹੋਈਆਂ ਹੂਰਾਂ (ਅਸੀਂ) ਕੁਰਬਾਨ ਜਾਂਦੀਆਂ ਹਾਂ । ੯. (ਅਸੀਂ) ਹੂਰਾਂ ਤੇਰੇ ਕਮਲ ਵਰਗੇ ਮੁਖ ਅਤੇ ਨੇਤ੍ਰਾਂ ਨੂੰ ਵੇਖ ਕੇ ਲੁਭਾਯਮਾਨ ਹੋ ਗਈਆਂ ਹਾਂ । ੧੦. (ਸਾਨੂੰ—ਤੁਸੀਂ) ਛੇਤੀ ਨਾਲ ਆ ਕੇ ਵਿਆਹੋ । ੧੧. ਮੇਰੇ ਘਰ ਸੁਰਗ ਵਿੱਚ ਬਹੁਤ ਦਿਣਾਂ ਤੱਕ ਭੋਗ ਕਰੋ ।

A ਸ੍ਰੀ ਨਾਨਕਿਆਣੇ ਆਦਿਕ ਬੀੜਾਂ ਵਿੱਚ ਏਥੇ ਸਿਰਲੇਖ "ਸੂਰਾ" ਰਾਗ ਦਾ ਨਾਮ ਲਿਖਣਾ ਹੋਇਆ ਹੈ ਸ਼ਹੀਦ ਬਾਗ ਅਤੇ ਸਾੜੀ ਬੀੜ ਵਿੱਚ ਉਪਰੋਕਤ ਪਾਠ ਸੁਧ ਹੈ ।

• ਸ਼ਿੰਗਾਰ ਰਸ ਵਧ ਚੜ ਕੇ ਸ੍ਰੀ ਗੁਰੂ ਜੀ ਦੇ ਦਿਲ ਵਿਚ ਠਾਠਾਂ ਮਾਰ ਉੱਠਿਆ ਹੈ ਅਤੇ ਆਪਣੇ ਆਪ ਨੂੰ ਗੁਰੂ ਜੀ ਦੇ ਮੁਖ ਉਤੇ ਐਣ ਵਿੱਚ ਸਫਲ ਮੰਨ ਰਿਹਾ ਹੈ ।

☞ ਝੂਲਨਾ ਛੰਦ ॥ ਚੜੇ ਪਾਨ ਬਾਨੀ ਧਰੇ ਸਾਨ ਮਾਨੋ, ਚੜਾ ਬਾਨ ਸੋਹੈ ਦੋਊ ਰਾਮ ਰਾਨੀ ॥
ਫਿਰੇ ਖ਼ਜਾਲ ਸੋਂ ਏਕ ਹੱਵਾਲ ਸੇਤੀ, ਛੁਟੇ ਇੰਦ੍ਰ ਸੇਤੀ ਮਨੋ ਇੰਦ੍ਰ ਧਾਨੀ ॥
ਮਨੋ ਨਾਗ ਬਾਂਕੇ ਲਜੀ ਆਂਬ ਫਾਂਕੇ, ਰੰਗੇ ਰੰਗ ਸਾਹਾਬ ਸੋਂ ਰਾਮ ਬਾਰੇ ॥
ਮ੍ਰਿਗਾ ਦੇਖ ਮੋਹੇ ਲਖੇ ਮੀਨ ਰੋਹੇ, ਜਿਨੋ ਨੈਕ ਚੀਨੇ ਤਿਨੋ ਪ੍ਰਾਨ ਵਾਰੇ ॥
ਸੁਨੋ ਕੂਕ ਕੇ ਕੋਕਿਲਾ ਕੋਪ ਕੀਨੋ, ਮੁਖੰ ਦੇਖ ਕੇ ਚੰਦ ਦਾਰੇਰ ਖਾਈ ॥
ਲਖੇ ਨੈਨ ਬਾਂਕੇ ਮਨੋ ਮੀਨ ਮੋਹੇ, ਲਖੇ ਜਾਤ ਕੇ ਸੂਰ ਕੀ ਜੋਤਿ ਛਾਈ ॥
ਮਨੋ ਫੂਲ ਫੂਲੇ ਲਗੇ ਨੈਨ ਝੂਲੇ, ਲਖੇ ਲੋਗ ਭੂਲੇ ਬਨੇ ਜੋਰ ਐਸੇ ॥
ਲਖੇ ਨੈਨ ਬਾਰੇ ਬਿਧੇ ਰਾਮ ਪਜਾਰੇ, ਰੰਗੇ ਰੰਗ ਸ਼ਾਰਾਬ ਸ਼ਾਹਾਬ ਜੈਸੇ ॥
ਰੰਗੇ ਰੰਗ ਰਾਤੇ ਮਜੰ ਮਤ ਮਾਤੇ, ਮਕਬੂਲ ਗੁਲਾਬ ਕੇ ਫੂਲ ਸੋਹੈ ॥
ਨਰਾਗੱਸ ਨੇ ਦੇਖ ਕੈ ਨਾਕ ਐਠਾ, ਮ੍ਰਿਗੀਰਾਜ ਕੇ ਦੇਖਤੈ ਮਨ ਮੋਹੈ ॥
ਸ਼ਬਰੋਜ਼ ਸ਼ਰਾਬ ਨੇ ਜ਼ੋਰ ਲਾਜਾ, ਪ੍ਰਜਾ ਆਮ ਜਹਾਨ ਕੇ ਪੇਖਵਾਰੇ ॥
ਭਵਾਂ ਤਾਨ ਕਾਮਾਨ ਕੀ ਭਾਂਤਿ ਪਜਾਰੀ, ਨਿਕਮਾਨ ਹੀ ਨੈਨ ਕੇ ਬਾਨ ਮਾਰੇ ॥੨੯੯॥
ਰਬੇਲਾ ਛੰਦ ॥ ਧਾਏ ਮਹਾਂਬੀਰ ਸਾਧੇ ਸਿਤੰ ਤੀਰ, ਕਾਛੇ ਰਣੰ ਚੀਰ ਬਾਨਾ ਸੁਹਾਏ ॥
ਰਵਾਂ ਕਰਦ ਮਰਕਬ ਯਲੋ ਤੇਜ਼ ਵਿਮ ਸ਼ਬ, ਚੂੰ ਤੁੰਦ ਅਜ਼ਦਹੋ ਮਿਯਾਂ ਜੰਗ ਹਾਏ ॥
ਭਿੜੇ ਆਇ ਦੀਹਾਂ ਬੁਲੰ ਬੈਣ ਕੀਹਾਂ, ਕਰੇ ਘਾਇ ਜੀਹਾਂ, ਭਿੜੇ ਭੇੜ ਭੱਜੇ ॥
ਪੀਯੋ ਪੱਸਤਾਨੇ ਭੁਛੈ ਰਾਬੜੀਨੇ, ਕਹਾ ਛੈ ਅਣੀਰੋ ਧਣੀ ਨੇ ਨਿਹਾਰੇ ॥੬੦੬॥
ਗਾਜੇ ਮਹਾਂ ਸੂਰ ਘੂੰਮੀ ਰਣੰ ਹੂਰ, ਭ੍ਰਮੀ ਨਭੰ ਪੂਰ ਬੇਖੰ ਅਨੂਪੰ ॥
ਵਲੇ ਵਲ ਸਾਂਈਂ ਜੀਵੀ ਜੁਗਾਂ ਤਾਂਈਂ, ਤੇਂਡੇ ਘੋਲੀ ਜਾਈਂ ਅਲਾਵੀ ਤਐਸੇ ॥
ਲਗੋ ਲਾਰ ਬਾਨੇ ਬਰੋ ਰਾਜ ਮਾਨੇ, ਕਹੋਂ ਔਰ ਕਾਨੇ ਹਠੀ ਛਾਡ ਬੈਸੋ ॥
ਬਰੋ ਆਨ ਮੋਕੋ ਭਜੋ ਆਨ ਤੋਕੋ, ਚਲੋ ਦੇਵ ਲੋਕੋ ਤਜੋ ਬੇਗ ਲੰਕਾ ॥੬੦੭॥

ਆਲੀ ਬੈਸ ਥੋਂਹੀ ਕਲੀ ਕੰਜ ਲਾਲੀ, ਮੀਠੇ ਬੈਨ ਸਮਰੈਨ ਕੋ ਜਾਹ ਹੇਰੇ[੧] ॥
ਮੋਹਨਿ ਰੀਤਿ ਥੋਰੀ ਰਸ ਪ੍ਰੀਤਿA ਚਾਤੁਰ, ਨਾਗਰ ਨਾਰਿ ਛੈਲੀ ਗੋਰੀ ਅੰਗ ਥੇਰੇ[੨] ॥
ਸਾਰੰਗ ਚਾਲ ਗਜ ਰਾਜ ਮੁਖ ਮੰਦ ਹਾਸੈਂ, ਅਧਰ ਲਾਲ ਚਮਕੇ ਦੰਦਾਂ ਦੂਰ ਜ਼ੇਰੇ[੩] ॥
ਚਿਤਵਨਿ ਬਾਨ ਬਾਂਕੀ ਹੇਰੇ ਯਾਰ ਜਾਨੀ, ਮਾਰੇ ਸੂਰ ਮ੍ਰਿਗ ਸਘਨ ਬਹਿਰੀ ਬਟੇਰੇ[੪] ॥
ਕੁਹਕੈਂ ਮੋਰ, ਕੂਹੀ, ਹਸੈਂ ਹੰਸਨੀ ਸੀ, ਆਲੀ ਬੈਸ ਥੋਰੀ ਕੋਕਿਲ ਬੈਨ ਟੇਰੇ[੫] ॥
ਇੰਦੂ ਮੁਖੀ ਸਮ ਕੰਜ ਦ੍ਰਿਗ ਕੰਜ ਲਲੀ, ਕਲੀ ਕੰਜ ਕੋਰੀ ਅਲੀ ਭ੍ਰਿੰਗ ਚੇਰੇ[੬] ॥੧੩॥੪੪੫॥੨੭੬੪॥

ਬਿਸਨੁਪਦ ਸੁਰਮਾਨੰਦ ॥

ਬਾਲੀ ਬੈਸ ਜੋਬਨ ਥਾਤੀ ਪ੍ਰੇਮ ਧਾਰੇ, ਮਕਰੰਦ ਲੋਰੀ ਤਹਾਂ ਆਨ ਫਾਸੇ[੭] ॥
ਪਦਮ ਬਾਸ ਕੰਜੇ ਅਲਿ ਭ੍ਰਮ ਗੂੰਜੇB ਚੰਦਨ ਜਾਨ ਜ਼ੁਲਫੈਂ ਨਾਗਨਿ ਸਜਾਹ ਡਾਸੇ[੮] ॥
ਜ਼ਾਲਮ ਜ਼ੋਰ ਜਮਾਲ ਮਹਬੂਬ ਤੇਰਾ, ਫੂਲੇ ਕੰਜ ਲਾਲੀ ਦ੍ਰਿਗ ਅੰਜ ਜਾ ਸੇ[੯] ॥
ਪੀਯੇ ਫੂਲ ਸ਼ਰਾਬ ਸਹਾਬ ਰਾਂਗੇ, ਆਖੈਂ ਨੀਂਦ ਉਨੀਂਦ ਦਪੇਟ ਆਸੇ[੧੦] ॥
ਚੇਟਕ ਮੰਤ੍ਰ ਬਸਿ ਕਰਨ ਗੁਲ ਬਦਨ ਜਾਨੀ, ਲੀਯੇ ਮੋਹਿ ਰਨ ਸੂਰ ਜਿਸ ਓਰ ਪੇਸੇ[੧੧] ॥
ਗੁੰਦੀ ਮਾਂਗ ਚੰਪਾ ਕਲੀ ਬੇਸਰ ਮੂੰਗਾ, ਰਾਇ ਬੇਲ ਚੰਬੇਲੀ ਗੁਲਾਬ ਵੈਸੇ[੧੨] ।

---

੧.(ਸ੍ਰੀ)ਗੁਰੂ ਜੀ ਕਹਿੰਦੇ ਹਨ ਕਿ) ਛੋਟੀ ਉਮਰ ਦੀ ਕੁੜੀਆਂ ਕੁਆਰੀਆਂ (ਅਣਵਿੱਧਾਂ) ਕਮਲ ਵਾਂਗੂ ਲਾਲੀ (ਵਾਲੀਆਂ) ਅਤੇ ਉਨਾਂ ਦੇ ਵਾਕ ਟਿਕੀ ਹੋਈ ਰਾਤ ਦੀ (ਇਕਾਂਤ ਧੁਨੀ) ਵਾਂਗੂ ਅਨੁਭਵ ਕੀਤੇ ਜਾਂਦੇ ਹਨ। ੨. ਥੋੜੀ ਹੀ ਮੋਹਣੀ ਮਰਯਾਦਾ (ਨੂੰ ਪ੍ਰਗਟੌਣ) ਵਾਲੀਆਂ, ਕਾਮ ਦੀ ਪ੍ਰੀਤੀ ਵਿੱਚ ਚਾਲਾਕ, ਚਤੁਰ ਅਤੇ ਜੁਆਨ ਇਸਤ੍ਰੀਆਂ, ਅੰਗਾਂ ਕਰਕੇ ਗੋਰੀਆਂ। ੩. ਸ਼ੇਰ ਅਤੇ ਹਾਥੀ ਵਾਂਗੂ ਚਾਲ ਵਾਲੀਆਂ ਅਤੇ ਮੂੰਹੋਂ ਹੋਲੀ ਹੋਲੀ ਹਸਦੀਆਂ ਹਨ, ਬੁਲ੍ਹ ਲਾਲ ਅਤੇ ਚਮਕਦੇ ਹੋਏ ਦੰਦਾਂ ਤੋਂ ਮੋਤੀ ਨੀਵੇਂ (ਦਰਜੇ ਦੇ ਮਾਲੂਮ ਹੁੰਦੇ) ਹਨ। ੪. (ਜਾਨੀ)—ਪਿਆਰੇ ਮਿਤ੍ਰਾਂ ਨੂੰ ਸੋਹਣੀ ਅਦਾ ਦੀ ਵੇਖਣੀ ਨਾਲ ਵੇਖਦੀਆਂ ਹਨ, ਯੋਧਿਆਂ ਰੂਪ ਸਮੁਦਾਯ ਮ੍ਰਿਗਾਂ ਨੂੰ ਬਟੇਰਿਆਂ ਨੂੰ ਬਾਜ਼ ਵਾਂਗੂ ਮਾਰ ਲਿਆ। ੫. ਮੋਰਾਂ ਤੇ ਕੂਹੀਆਂ ਵਾਂਗੂ ਬੋਲਦੀਆਂ ਹਨ, ਹੰਸਨੀਆਂ ਵਾਂਗੂ ਹਸਦੀਆਂ ਹਨ ਛੋਟੀ ਉਮਰ ਦੀਆਂ ਕੁੜੀਆਂ ਕੋਇਲਾਂ ਵਾਂਗੂ ਬਚਨ ਬੋਲਦੀਆਂ ਹਨ। ੬. ਚੰਦ ਵਾਂਗੂ ਮੂੰਹਾਂ ਵਾਲੀਆਂ, ਕਮਲ ਵਾਂਗੂ ਨੇਤ੍ਰਾਂ ਵਾਲੀਆਂ, ਕਮਲਾਂ ਵਾਂਗੂ ਪਿਆਰੀਆਂ (ਨਰਮ ਸਰੀਰਾਂ ਵਾਲੀਆਂ) ਕਲੀ ਵਾਂਗੂ ਕੋਰੀਆਂ (ਕੰਜਿਕਾ) ਕੰਨਜਾਂ (ਜਿਨਾਂ) ਸਖੀਆਂ ਦੇ ਭੌਰੇ ਵੀ ਦਾਸ ਹਨ। ੭. ਬਾਲ ਉਮਰ ਵਾਲੀ, ਜੁਆਨ ਉਮਰ ਵਾਲੀਆਂ, ਪ੍ਰੇਮ ਦੀ ਪੂੰਜੀ ਦੀ ਥੈਲੀ (ਸੋਹਣੇ ਅਸਥਨਾਂ) ਨੂੰ ਧਾਰਿਆ ਹੋਇਆ ਹੈ ਕਮਲਰਸ ਦੇ ਲੋਭੀ (ਭੌਰਿਆਂ ਰੂਪ ਕਾਮੀ) ਓਥੇ ਆ ਫਸਦੇ ਹਨ। ੮. ਕਮਲਾਂ ਵਰਗੀ ਸੁਗੰਧੀ ਔਣ ਤੋਂ—ਕਮਲਾਂ ਦੇ ਭੌਰੇ ਭ੍ਰਮ ਖਾ ਕੇ ਗੂੰਜਦੇ ਹਨ ਮਾਨੋ ਕਿ ਕਾਲੀਆਂ ਸੱਪਣੀ ਰੂਪ (ਜ਼ੁਲਫੈਂ) ਅਲਕਾਂ ਚੰਦਨ (ਰੂਪ ਮੁੱਖ) ਨੂੰ ਡੰਗ ਮਾਰਦੀਆਂ ਹਨ। ੯. ਹੇ ਪ੍ਰੀਤਮ ! ਤੇਰੀ ਸੁੰਦ੍ਰਤਾਈ ਦਾ ਬਲ ਜ਼ਾਲਮ ਹੈ, ਜਿਸ ਤਰਾਂ ਫੂਲੇ ਹੋਏ ਕਮਲਾਂ ਤੇ ਲਾਲੀ ਹੁੰਦੀ ਹੈ (ਉਸ ਤਰਾਂ ਦੇ ਤੇਰੇ) ਸੁਰਮੇ ਵਾਲੇ ਨੇਤ੍ਰ ਹਨ। ੧੦. ਪਹਿਲੇ ਤੋੜ ਦੀ ਸ਼ਰਾਬ ਪੀਤੇ ਹੋਇਆਂ ਵਾਂਗੂ (ਮਸਤ) ਬੱਦਲ ਦੇ ਰੰਗ ਵਾਂਗੂ (ਕਾਲੇ) ਨੀਂਦ ਵਾਲੇ, ਉਨੀਂਦਰੇ ਨਾਲ ਦਬਾਏ ਹੋਏ ਨੇਤ੍ਰ ਸਭ ਪਾਸਿਆਂ ਤੋਂ ਹਨ ੧੧. ਫੁੱਲਾਂ ਵਰਗੇ ਮੁਖਾਂ ਵਾਲੀ (ਸੁੰਦਰੀ ਇਸਤ੍ਰੀਆਂ) ਜਾਦੂ ਹਨ ਕਿ ਵਸ਼ੀਕਰਣ ਮੰਤ੍ਰ ਜਾਣੀਆਂ ਜਾਂਦੀਆਂ ਹਨ (ਜਿਹੜੀਆਂ) ਜਿਸ ਪਾਸੇ ਗਈਆਂ ਹਨ (ਉਸ ਪਾਸੇ ਹੀ) ਜੰਗ ਦੇ ਸੂਰਮਿਆਂ ਨੂੰ ਮੋਹ ਲਿਆ। ੧੨. ਨੱਥ ਮੂੰਗਿਆਂ ਨਾਲ ਅਤੇ ਮੀਢੀਆਂ ਚੰਬੇ ਦੀ ਕਲੀਆਂ, ਚੰਬੇਲੀ ਦੇ ਫੁੱਲਾਂ ਅਤੇ ਉਸੇ ਤਰਾਂ ਹੀ ਗੁਲਾਬ ਫੁੱਲਾਂ ਨਾਲ ਗੁੰਦੀਆਂ ਹੋਈਆਂ ਹਨ।

Aਪਾ:—ਰਸ ਰੀਤਿ। Bਪਾ:—ਪਦਮਨ ਬਾਂਸ ਕੰਜਨ ਅਲਿ ਭ੍ਰਮਰ ਗੂੰਜੈ।

ਨਰਗਿਸ ਨੈਨ ਗੁਲਜ਼ਾਰ ਮਹ ਬਦਨ ਲੰਗਰ, ਕਟਿ ਛੀਨ ਅਪੀਨ ਮ੍ਰਿਗ ਰਾਜ ਜੈਸੇ[੧] ॥
ਛਾਸੇ ਚੀਰ ਖਾਸੇ ਗੋਰੀ ਅੰਗ ਸੋਹੇ,ਅੰਗਿਯਾ ਝੀਨ ਤਨਾਉ ਮਕਤੂਲ ਲੈਸੇ[੨]॥੧੪॥੪੪੬॥੨੭੬੫॥

ਬ੍ਰਿਸਨੁਪਦ ਸੂਰਮਾਨੰਦA

ਬਾਜੂ ਬੰਦ ਭੁਜਬੰਦ ਹੀਰਾ ਲਾਲ ਪੰਨਾ, ਮੁਕਤਾ ਮਾਲ ਬੇਨਾ ਕੰਠ ਮਾਲ-ਮੋਤੀ[੩] ॥
ਸੀਸ ਫੂਲ ਬੰਦੀ ਬੇਸਰ ਨਾਕ ਸੋਹੈ, ਕੁੰਡਲ ਕਾਨ ਝੂਲੇ ਰਾਵਲ ਭਾਨੁ ਜੋਤੀ[੪] ॥
ਹੈਕਲ ਹਾਰ ਪਹੁੰਚੀ ਮੁੰਦਰੀ ਲਾਲ ਪੰਨਾ, ਬੰਧੀ ਨੀਲ ਮਨਿ ਰਤਨ ਫਨਿ ਮਾਲ ਪੋਤੀ[੫] ॥
ਹੀਰਾ ਹੇਮ ਜੜਾਇ ਜ਼ੰਜੀਰ ਮਜ਼ਾਨੈ, ਪਾਯਲਿ ਝੀਨ ਝਨਕੈ ਝੰਝਕਾਰ ਹੋਤੀ[੬] ॥
ਨਾਜ਼ਕ ਚਾਲ ਚਲੈ ਲਚਕ ਚਾਲ ਭਊਰੀ[੭], ਲਟਕਨ ਜੋਰ ਲਟਕੈ[੮] ਆਲੀ ਸੇਜ ਸੋਤੀ[੯] ॥
ਕਾਮਨਿ ਕੇਲ ਚਾਤੁਰ, ਚੰਚਲ ਕਾਮ ਆਤੁਰ, ਘਨੀ ਮਾਨ ਭਰੀ, ਮੁਖਿ ਬੋਲ ਤੋਤੀ[੧੦] ॥
ਅਲਿੰਗਨ ਖ਼ੂਬ ਜਾਨੈ, ਆਸਨਿ ਜੋਟ ਠਾਨੈ, ਸੁਘਰ ਛੈਲ ਛੈਲੀ ਰਾਸੈ ਰੰਗ ਗੋਤੀ[੧੧] ॥
ਬੀਰੀ ਦਾਂਤ ਮਾਂਜੈ, ਅੰਜਨ ਆਡ ਆਂਜੈB ਪਰਮਲ ਬਾਸ ਬਾਸੈ ਕੇਸਰ ਰੰਗ ਬੋਤੀ[੧੨]॥੧॥

---

੧. ਨਰਗਿਸ ਦੇ ਫੁੱਲਾਂ ਦੀ ਫੁੱਲਵਾੜੀ ਵਾਂਗੂ ਨੇਤ੍ਰ, ਚੰਦ ਵਾਂਗੂ (ਬਦਨ) ਮੁੱਖ ਜਹਾਜ਼ ਰੋਕਣ ਵਾਲੇ ਜਾਲ ਵਾਂਗੂ (ਤਿੱਖਾ) ਅਤੇ ਪਤਲਾ ਲੱਕ ਜਿਸ ਤਰਾਂ ਸ਼ੇਰ ਦਾ ਪਤਲਾ ਹੁੰਦਾ ਹੈ। ੨. ਚੰਗੇ ਸੁਗੰਧੀ ਵਾਲੇ ਕਪੜੇ ਇਸਤ੍ਰੀਆਂ ਦਿਆਂ ਅੰਗਾਂ ਦੇ ਵਿੱਚ ਸੋਂਹਦੇ ਹਨ ਬਰੀਕ ਚੋਲੀਆਂ ਦੀ ਡੋਰੀਆਂ ਦੀ ਰੱਸੀਆਂ ਰੇਸ਼ਮ ਤੇ ਸੂਤ ਦੀਆਂ ਵੱਟੀਆਂ ਹੋਈਆਂ ਹਨ। ੩. ਬਾਜੂਬੰਦ ਹੀਰੇ ਲਾਲਾਂ ਅਤੇ ਪੰਨਿਆਂ ਵਾਲੀ ਬਾਹਾਂ ਨਾਲ ਬੱਧੇ ਹੋਏ ਹਨ. ਗੁੱਤਾਂ ਨਾਲ ਮੋਤੀਆਂ ਦੀਆਂ ਮਾਲਾਂ ਅਤੇ ਗਲਾਂ ਵਿੱਚ ਵੀ ਮੋਤੀਆਂ ਦੀਆਂ ਮਾਲਾਂ ਹਨ। ੪. ਸੀਸਫੁਲ, ਬੰਦੀ (ਗਹਿਣੇ ਪਹਿਰੇ ਹੋਏ ਹਨ) ਅਤੇ ਨੱਕ ਵਿੱਚ ਨੱਥ ਸੋਭਦੀ ਹੈ, ਕੰਨਾਂ ਵਿੱਚ ਕੁੰਡਲ ਝੂਲਦੇ ਹਨ (ਮਾਨੋ ਕਿ) ਸੂਰਯ ਰੂਪ ਯੋਗੀ ਦੀ ਜੋਤਿ (ਚਮਕਦੀ) ਹੈ। ੫. ਹਮੇਲਾਂ, ਹਾਰ, ਪਹੁੰਚੀਆਂ (ਗਹਣੇ) ਤੇ ਮੁੰਦ੍ਰੀਆਂ ਲਾਲਾਂ ਪੰਨਿਆਂ ਵਾਲੀਆਂ ਹਨ, ਕਰਧਨੀਆਂ, ਨੀਲਮਾਂ ਤੇ ਰਤਨਾਂ ਵਾਲੀਆਂ ਹਨ ਅਤੇ ਸੱਪਾਂ ਦੀਆਂ ਮਣੀਆਂ ਨਾਲ ਪ੍ਰੋਤੀਆਂ ਹੋਈਆਂ ਮਾਲਾਂ ਹਨ। ੬. ਸੋਨੇ ਦੀਆਂ ਜੰਜੀਰੀਆਂ ਵਿੱਚ ਹੀਰੇ ਜੜਾਏ ਹੋਏ ਹਨ, ਬਾਰੀਕ ਪਾਜ਼ੇਬਾਂ ਛਣਕਦੀਆਂ ਹਨ (ਜਿਸ ਨਾਲ) ਛਣਕਾਰ ਹੁੰਦਾ ਹੈ। ੭. ਨਾਜ਼ਕ ਚਾਲ ਵਾਲੀਆਂ ਇਸਤ੍ਰੀਆਂ ਲਚਕ ਵਾਲੀ ਅਤੇ ਭਊਰੀ ਵਾਲੀ ਚਾਲ ਨਾਲ ਚਲਦੀਆਂ ਹਨ। ੮. ਹਿਲ਼ੋਰਿਆਂ ਵਾਲੀ ਚਾਲ ਨੂੰ ਮਿਲਾ ਕੇ ਹਿਲੋਰੇ ਖਾਂਦੀਆਂ ਹਨ। ੯. ਕੁਆਰੀਆਂ ਸੇਜਾਂ ਤੇ ਸੌਂਦੀਆਂ ਹਨ। ੧੦. ਕਾਮ ਚੇਸ਼ਟਾ ਵਿੱਚ ਚਤੁਰ ਇਸਤ੍ਰੀਆਂ, ਚਾਲਾਕ ਅਤੇ ਕਾਮ ਨਾਲ ਪੀੜਤ, ਬਹੁਤੇ ਮਾਣ ਨਾਲ ਭਰੀਆਂ ਹੋਈਆਂ ਅਤੇ ਮੂੰਹ ਦੇ ਬੋਲ ਤੋਤੀਆ ਵਾਂਗੂ ਬੋਲਦੀਆਂ ਹਨ। ੧੧. ਲਿੰਗ ਦੀ ਕ੍ਰਿਯਾ ਨੂੰ ਚੰਗੀ ਤਰਾਂ ਜਾਣਦੀਆਂ ਹਨ। ੧੨. ਦੰਦਾਂ ਦੀ ਬੀੜੀਆਂ ਨੂੰ ਮਾਂਜਿਆ ਹੋਇਆ ਹੈ, ਨੇਤ੍ਰ ਨੂੰ ਅੱਡ ਕੇ ਸੁਰਮਾ ਪਾਇਆ ਹੋਇਆ ਹੈ, ਚੰਦਨ ਦੀ ਸੁਗੰਧੀ ਵਾਲੇ ਵਸਤ੍ਰ ਹਨ ਅਤੇ ਕੇਸਰ ਦਾ ਰੰਗ (ਬੀਜਦੀਆਂ) ਛਿੜਕਦੀਆਂ ਹਨ।

A ਸ੍ਰੀ ਨਾਨਕਿਆਣੇ ਆਦਿ ਬੀੜਾਂ ਵਿਚ ਸਿਰਲੇਖ ਰਾਗ ''ਸੂਰਮਲਾਰ'' ਲਿਖਿਆ ਹੋਇਆ ਹੈ।

Bਪਾ:—ਅੰਜਨ ਆੜ ਸਾਜੈ।

ਨਾਇਕ ਮੈਨ ਮੂਰਤਿ ਆਲੀ ਮਾਹ ਸੂਰਤ, ਕੰਚਨ ਸਾਂਚਿ ਢਾਰੀ ਬਿਬਿਧ ਬੈਸ ਛੋਤੀ[1] ॥
ਕਹੈ ਰਾਮ ਐਸੀ ਭਾਮ ਧਾਮ ਕਾਂ ਕੈ ?, ਕ੍ਰਿਪਾ ਰਾਮ ਕਰੈ ਤਾਂ ਕੀ ਬਾਮ ਹੋਤੀ[2]॥੧॥ਰਹਾਉ॥
॥੧੫॥੪੪੭॥੨੭੬੬॥

ਬਿਸਨੁਪਦ ਸੁਰਮਾਨੰਦ ॥
ਲਾੜਾ[3] ਵੇਖਨੁ ਨੂੰA ਲਾੜੀਆਂ[4] ਝੁੰਡ[5] ਆਈਆਂ, ਹੂਲੈ ਧੂਮ ਪਾਈ[6], ਮੰਗਲ ਗੀਤ ਗਾਵੈਂ ॥
ਗੁੰਦਨ ਫੂਲ ਹਾਥਨ ·ਉਲਾਸ ਝਾਰੀ, ਗਾਗਰ ਸੀਸ ਨਾਗਰ ਸਖੀ ਸੋਭ ਪਾਵੈਂ[7] ॥
ਧਰਿ ਗੁਲਾਲ ਝੋਰੀ ਲੀਏ ਹਾਥ ਗੋਰੀ, ਅਲਤਾ ਮੂਠ ਲਲਤਾ ਛੈਲੀ ਮਾਰ ਜਾਵੈਂ[8] ॥
ਖੇਲਤ ਸੂਰ ਧਾਮਾਰ ਭਗਵੰਤ ਧਨੀ, ਸਮਰ ਰਾਸਿ ਰਚਜੋ ਨਹੀ ਬੈਨ ਆਵੈਂB[9] ॥
ਲੀਲਾ ਚੋਜ ਚਰਿਤ੍ਰ ਭਗਵੰਤ ਖੇਲੈਂ[10], ਹਰਿ ਬਿਅੰਤ ਕਾ ਅੰਤ ਕਹੁ ਕੋਨ ਪਾਵੈਂ
ਐਸੇ ਦੇਵ[11] ਜਿੰਨ ਦੇਵ ਕੋ ਬੰਬਨਾ ਜੂ !, ਬਿਸ੍ਵਰੂਪ ਬੈਰਾਟ ਬਲ 'ਰਾਮ' ਜਾਵੈਂ[12] ॥
ਯਹੀ ਦਾਨ ਮਾਂਗੋ ਕਰ ਜੋਰ ਥੇ ਸੋਂ, ਜੀਵੈ ਰਾਜ ਮੈਂਡਾ ਭਗਤਿ ਦਾਨ ਪਾਵੈ[13] ॥
ਆਵਾ ਗੌਨ ਫੇਰੀ, ਮਾਯਾ ਫਾਸਿ ਬੇਰੀ, ਕਾਟਹੁ ਨਾਥ ! ਮੇਰੀC ਭੀਖਕ ਖ਼ੈਰ ਪਾਵੈ[14] ॥
॥੧੬॥੪੪੮॥੨੭੬੭॥ਸੋਲਹਾ੧॥

---

੧. ਇਸਤ੍ਰੀਆਂ ਕਾਮ ਵਾਂਗੂ ਮੂਰਤੀਆਂ ਵਾਲੀਆਂ ਕੁਆਰੀਆਂ ਚੰਦ ਵਾਂਗੂ ਸ਼ਕਲ ਵਾਲੀਆਂ, (ਮਾਨੋ ਕਿ) ਸੱਚਿਆਂ ਵਿੱਚ ਸੋਨੇ ਦੀਆਂ ਢਾਲੀਆਂ ਹੋਈਆਂ (ਇਸਤ੍ਰੀਆਂ) ਹਨ। ਨਾਨਾ ਪ੍ਰਕਾਰ ਦੀਆਂ ਅਤੇ ਛੋਟੀ ਉਮਰ ਵਾਲੀਆਂ। ੨ (ਰਾਮ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਇਹੋ ਜਹੀ ਇਸਤ੍ਰੀ ਕੀਹਦੇ ਘਰ ਹੈ? (ਭਾਵ—ਕਿਸੇ ਦੇ ਵੀ ਨਹੀਂ) ਪਰ ਜਿਸ ਉੱਤੇ ਪਰਮੇਸ੍ਵਰ ਕ੍ਰਿਪਾ ਕਰੇ ਉਸ ਦੀ ਇਸਤ੍ਰੀ (ਇਹੋ ਜਹੀ) ਹੁੰਦੀ ਹੈ। ੩. ਵੀਰਯਨਾਦ। ੪. ਹੂਰਾਂ। ੫. ਸਮੂਹ। ੬. ਮਹਾਨ ਡੰਡ ਰੌਲੀ ਪਾਈ। ੭. ਖ਼ੁਸ਼ੀ ਨਾਲ ਸਮੂਹ ਫੁੱਲਾਂ ਨੂੰ ਹੱਥਾਂ ਵਿੱਚ ਲੈ ਕੇ ਗੁੰਦ ਦੀਆਂ ਹਨ (ਅਥਵਾ--ਹੱਥੀਂ ਗੁੰਦਨ ਕੀਤੀਆਂ ਹੋਈਆਂ (ਫੁੱਲਾਂ ਵਾਲੀਆਂ ਸਮੂਹ ਛਟੀਆਂ ਲੈ ਕੇ) ਅਤੇ ਸਿਰਾਂ ਤੇ (ਜਲ ਦੀਆਂ) ਗਾਗਰਾਂ ਨਾਲ ਚਤੁਰ ਸਖੀਆਂ (ਬਹੁਤ) ਸੋਭਾ ਪੌਂਦੀਆਂ ਹਨ। ੮. ਗੋਰੀਆਂ—ਗੁਲਾਲਾਂ ਦੀ ਝੋਲੀਆਂ ਨੂੰ ਹੱਥਾਂ ਵਿੱਚ ਪਕੜ ਲੈ ਕੇ ਚੰਚਲ ਜੁਆਨਾਂ ਇਸਤ੍ਰੀਆ ਲਾਲ ਰੰਗ ਦੀ ਮੁਠਾਂ ਮਾਰ ਜਾਂਦੀਆਂ ਹਨ। ੯. ਮਾਲਿਕ ਭਗਵਾਨ ਦੇ ਯੋਧੇ ਲੁੱਡੀ (ਅਥਵਾ—ਹੋਲੀ) ਖੇਡਦੇ ਹਨ, ਜੰਗ ਰੂਪ ਰਾਸਿ ਮੰਡਲ ਰਚਿਆ ਹੈ (ਜਿਸ ਦੇ ਕਥਨ ਲਈ ਮੈਨੂੰ) (ਕੋਈ) ਵਚਨ ਹੀ ਔੜਦਾ ਨਹੀਂ ੧੦. ਭਗਵਾਨ ਦੀਆਂ ਲੀਲਾਂ, ਚੋਜਾਂ, ਕੌਤਕਾਂ ਅਤੇ ਖੇਲਾਂ ਦਾ (ਅਤੇ)...
੧੧. ਚੇਤੰਨ ਪ੍ਰਕਾਸ਼ ਰੂਪ ੧੨. ਸੰਸਾਰ ਸਰੂਪ ਮਹਾਨ ਰਾਜਨ ਬਲਿਹਾਰ ਜਾਂਦਾ ਹਾਂ। ੧੩. ਤੇਰੇ ਪਾਸ ਹੱਥ ਜੋੜ ਕੇ ਇਹੋ ਦੀ ਦਾਨ ਮੰਗਦਾ ਹਾਂ. ਹੇ ਮੇਰੇ ਰਾਜੇ ! (ਤੂੰ) ਜੀਵੇਂ (ਮੈਂ ਦਾਸ) (ਭਗਤਿ) ਸ੍ਰਧਾ (ਅਥਵਾ—ਸਿਮਰਨ) ਦਾ ਦਾਨ ਮਿਲੇ। ੧੪. (ਆਵਾਗੌਨ)—ਜਨਮ ਮਰਨ ਦੀ ਚਕ੍ਰੀ, ਮਾਯਾ ਦੀ (ਫਾਸਿ) ਰੱਸੀ ਦੀ ਬੇੜੀ, ਹੇ ਨਾਥ ! ਮੇਰੀ ਕੱਟ ਦਿਓ। (ਮੈਂ) (ਭੀਖਕ)—ਮੰਗਤਾ ਇਹ (ਖ਼ੈਰ)—ਦਾਨ ਪ੍ਰਾਪਤ ਕਰਨਾ ਚਾਹੁੰਦਾ ਹਾਂ।

Aਪਾ:—ਲਾੜਾ ਦੇਖਨੇ।
Bਪਾ:
Cਪਾ:—ਕਾਟ ਡਾਰ ਮੇਰੀ।

ਅਥ ਸ੍ਰੀ ਸਰਬਲੋਹ ਸੰਗ੍ਰਾਮ, ਬੀਰਜਨਾਦ ਜੁੱਧ ਕਥਤੇ; ਤ੍ਰ ਬਲਿ ॥

ਬਿਸਨੁਪਦ ਰਾਗ ਗਜਧਰ * ਕੀ ਵਾਰ ਕਥਤੇ

ਸ੍ਰੀ ਅਸਿਕੇਤੁ ਕੀ ਧੁਨਿ ਗਾਵਣੀ † ॥

ਪਉੜੀ ॥ ਬਾਜੇ ਨਗਾਰਾ ਦੁੰਦਭੀ[1], ਹੋ ਬਾਜੇ ਨਗਾਰਾ ਦੁੰਦਭੀ, ਸ੍ਰੀ ਸਰਬਲੋਹ ਦਰਬਾਰ ॥
ਘੁਰੇ ਦਮਾਮਾ ਡੋਹਰਾ[2], ਹੋ ਘੁਰੇ ਦਮਾਮਾ ਡੋਹਰਾ, ਦੇਵ ਕਰੈਂ ਜੈਕਾਰ ॥

---

੧. ਨਗਾਰੇ ਦਾ ਭੇਦ ਹੈ। ੨. ਦੋਹਰੇ ਨਗਾਰੇ ਵੱਜਦੇ ਹਨ।

* ਅਜਕਲ ਦੇ ਸੰਗੀਤ-ਗਜਾਤੇ 'ਗਜਧਰ' ਦਾ ਨਾਮ 'ਗਜ ਵਰਧਨ' ਸਦਦੇ ਹਨ। ਇਹ ਸੂਰਯਕਾਂਤ ਠਾਟ ਦਾ ਔੜਵ ਸਾੜਵ ਰਾਗ ਹੈ। ਇਸ ਦੀ ਆਰੋਹੀ ਵਿਚ ਰਿਸ਼ਭ ਤੇ ਪੰਚਮ ਵਰਜਿਤ ਹਨ। ਅਵਰੋਹੀ ਵਿੱਚ ਨਿਸ਼ਾਦ ਵਰਜਿਤ ਹੈ ਅਤੇ ਰਿਸ਼ਭ ਕੋਮਲ ਲਗਦਾ ਹੈ। ਵਾਦੀ ਧੈਵਰ ਅਤੇ ਸੰਵਾਦੀ ਗਾਂਧਾਰ ਹੈ। ਦਿਨ ਦੇ ਪਹਿਲੇ ਪਹਿਰ ਵਿਚ ਗਾਇਆ ਜਾਂਦਾ ਹੈ।

ਆਰੋਹੀ — ਸ ਗ ਮ ਧ ਨ ਸ। ਅਵਰੋਹੀ— ਸ ਧ ਪ ਮ ਗ ਰ ਸ।

† ਸ੍ਰੀ ਗੁਰੂ ਦਸਮੇਸ਼ ਜੀ ਦੀ ਬਾਣੀ ਵਿੱਚ 'ਅਸਿਕੇਤੁ' ਦੀ ਕੋਈ ਭੀ ਵਾਰ ਇਸ ਵੇਲੇ ਦੀ ਬਾਣੀ ਵਿੱਚ ਨਹੀਂ ਮਿਲ ਰਹੀ, ਨਾਂ ਹੀ ਇਹ ਇਸ਼ਾਰਾ ਅਸਿਕੇਤੁ ਦੀ ਵਾਰ ਵੱਲ ਹੈ। ਸ੍ਰੀ ਗੁਰੂ ਜੀ ਨੇ ਇਹ ਸ਼ਬਦ ਕਾਲ ਪੁਰਖ (ਅਕਾਲ ਪੁਰਖ) ਲਈ ਵਰਤਿਆ ਹੈ—ਦੀਰਗਦਾੜ ਦੈਂਤ ਦੇ ਯੁਧ ਦੀ ਕਥਾ ਵਿੱਚ—ਸਤਸੰਧ ਰਾਜੇ ਦੀ ਲੜਕੀ ਦੀ ਸਹਾਯਤਾ ਲਈ 'ਕਾਲ' ਦੀ ਅੰਤਾਰਤਾ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਅੰਖੀਰਲੇ ਚਰਿਤ੍ਰ ਵਿੱਚ ਵਰਣਨ ਕੀਤੀ ਹੈ। ਇਹ ਵਿਗਯਾਨਿਕ ਕਥਾ ਬੜੀ ਸੁਆਦਲੀ ਵੀਰ ਰਸਮਈ, ਅਨੁਭਵੀ ਰਚਨਾ, ਉਦਯੋਗੀ, ਉਦਵੇਗੀ ਅਤੇ ਵ੍ਰਿਤਿ ਮੰਡਲ ਦੇ ਦੀਸੂਰੀ ਸੰਸਕਰਣਾਂ ਨਾਲ ਪਰਿ ਪੂਰਣ ਹੈ। ਮਾਤ੍ਰਿਕ ਹਿਸਾਬ ਨਾਲ ਇਸ ਪ੍ਰਸੰਗ ਵਿੱਚ ਕੋਈ ਛੰਦ ਅਜੇਹਾ ਨਹੀਂ—ਜਿਹੜਾ ਕਿ ਇਸ ਵਾਰ ਨਾਲ ਮਿਲਦਾ ਹੋਵੇ। ਇਸ ਤੋਂ ਧੁਨਿ ਤਾਂ ਖੱਝ ਨਹੀਂ ਸਕਦੀ, ਪਰੰਤੂ ਗਾਯਨਾਂਚਾਰਯ ਕ੍ਰਿਯਾ ਨਾਲ ਗਾਯਕ ਮਾਤ੍ਰਿਕ ਦਾ ਹਿਸਾਬ ਹੋਰ ਹੁੰਦਾ ਹੈ, ਜੇ ਉਸ ਹਿਸਾਬ ਨਾਲ ਇਹ ਧੁਨਿ ਕਿੱਸੇ ਇਕ ਚੋਪਈ ਤੋਂ ਬਣਾਈ ਜਾਵੇ ਤਾਂ ਬਣ ਸਕਦੀ ਹੈ।

ਦੂਜੀ ਵਿਚਾਰ:—ਸ੍ਰੀ 'ਅਸਿਕੇਤੁ' ਦਾ ਪ੍ਰਸੰਗ ਯੁਧਮਈ ਹੈ। ਉਸ ਉੱਦੇਸ਼ ਨੂੰ ਮੁਖ ਰਖ ਲਈਏ ਤਾਂ ਉਸਦੀ ਪ੍ਰਤਿਧੁਨਿ (ਛਾਯਾ) ਇਸ ਪ੍ਰਸੰਗ ਵਿੱਚ ਲਯ ਹੋ ਜਾਂਦੀ ਹੈ। ਜਿਸ ਕਾਰਣ ਤੋਂ ਧੁਨਿ ਦਾ ਅਰਥ 'ਛਾਯਾ' ਮੰਨਿਆ ਜਾ ਸਕਦਾ ਹੈ। ਛਾਯਾ ਨਾਲ ਸੰਬੰਧਿਤ ਪ੍ਰਕਰਣ ਹੋਣ ਤੋਂ ਧੁਨਿ ਸ਼ਬਦ ਨੂੰ ਕਹਿਆ ਗਯਾ ਹੈ। ਇਸ ਕਥਨ ਵਿੱਚ ਫਰਕ ਇਹ ਹੈ ਕਿ—ਇਸ ਧੁਨਿ ਨੂੰ ਮਨੋਵ੍ਰਿਤੀ ਦੀ ਉਡਾਰੀ ਤੋਂ ਕਾਯਮ ਕੀਤਾ ਗਿਆ ਹੈ ਕਿੰਤੂ ਗਾਯਕ ਲਯ ਤੋਂ ਨਹੀਂ। ਹੋ ਸਕਦਾ ਹੈ ਕਿ ਸ੍ਰੀ ਕਲਗੀਧਰ ਜੀ ਦਾ ਆਸ਼ਯ ਇਸ ਮਨੋਵ੍ਰਿਤਿ ਮਯ ਧੁਨੀ ਤੋਂ ਹੀ ਹੋਵੇ। ਪਰੰਤੂ ਇਹ ਆਸ਼ਯ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਵਾਰਾਂ ਦੀਆਂ ਧੁਨੀਆਂ ਤੋਂ ਅਲੱਗ ਲੈ ਜਾਂਦਾ ਹੈ।

ਇਸ ਵਾਰ ਵਿੱਚ ਕਾਫੀ ਯੋਧਵਜ ਹੈ ਜਿਸ ਦਾ ਵਰਣਨ ਪੂਰਣ ਖਿਆਲ ਨਾਲ ਕੀਤਾ ਗਿਆ ਹੈ ਇਸ ਵਿੱਚ ਸ੍ਰਿੰਗਾਰ ਰਸ ਦੀ ਕੋਈ ਵੀ ਪਉੜੀ ਨਹੀਂ ਆਈ ਬਲਕਿ ਦੇਵ ਸ੍ਰਿੰਗਾਰ, ਰਿਤੁ, ਅਦ੍ਰਿਸ਼ਟਿ, ਵ੍ਰਿਤਿ ਸ੍ਰਿੰਗਾਰ ਆਦਿਕਾਂ ਵਿੱਚੋਂ ਕਿਸੇ ਦੀ ਵੀ ਛਾਯਾ ਇਸ ਵਾਰ ਦੇ ਕਿਸੇ ਵੀ ਬੰਦ ਵਿੱਚ ਨਹੀਂ। ਅਖੀਰਲੇ ਚਰਿਤ੍ਰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿੱਚ ਭਾਵੇਂ ਹੈ—ਪਰ ਉਸ ਦੀ ਬਾਹੁਲਤਾ ਵੀਰ ਅਤੇ ਵੀਭਤਸ ਰਸ ਅਤੇ ਇਸ ਵਾਰ ਦੀ ਵੀਰ ਅਤੇ ਵੀਭਤਸ ਰਸ ਦੀ ਏਕਤਾ ਨੂੰ ਲੈ ਕੇ ਇਸ ਦੀ ਧੁਨਿ ਕਾਯਮ ਕੀਤੀ ਗਈ ਹੈ। ਇਸ ਗ੍ਰੰਥ ਦੀ ਪ੍ਰਸੰਗ ਯੋਜਨਾ ਇਸ ਵਿਚਾਰ ਨੂੰ ਜ਼ਯਾਦਾ ਠੋਸੇ ਮੰਨ ਰਹੀ ਹੈ।

ਯਥਾ:—ਪੁਨ ਰਾਛਸ ਕਾ ਕਾਟਾ ਸੀਸਾ।
ਸ੍ਰੀ 'ਅਸਿਕੇਤੁ' ਜਗਤ ਕੇ ਈਸਾ।
ਪੁਹਪਨ ਬ੍ਰਿਸ਼ਟਿ ਗਗਨ ਤੇ ਭਈ।
ਸਬਹਨ ਆਨ ਬਧਾਈ ਦਈ। × × ×

(ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਚਰਿਤ੍ਰ ੪੦੫ਵਾਂ)

ਬਾਜੇ[1] ਰਬਾਬ ਮੁਚੰਗ[1] ਹੋ, ਬਾਜੇ ਰਬਾਬ ਮੁਚੰਗ ਘੰਟਾ, ਸੰਖ ਅਪਾਰ॥
ਨਚੇ ਬਰੰਗਨਿ[2] ਅਪਛਰਾ, ਹੋ ਨਚੇ ਬਰੰਗਨਿ ਅਪਛਰਾ, ਬਰਖੈ ਫੂਲ ਗੈਨਾਰ[3] ॥੧॥ਪਉੜੀ॥
ਕੁਪੇ ਜਨਿੰਦ੍ਰ[4] ਭਗਵਾਨ, ਹੋ ਕੁਪੇ ਜਨਿੰਦ ਭਗਵਾਨ, ਧਨੁਖ ਟੰਕੋਰ ਰਨ ਓਪ ਜੀ[5] ॥
ਰਨ ਛੁਟੇ ਤੀਰ ਤੁਫੰਗ[6] ਹੋ ਰਨ ਛੁਟੇ ਤੀਰ ਤੁਫੰਗ, ਚਲੀ ਕਟਾਰੇ[7] ਧੋਪ[7] ਜੀ ॥
ਬਰਖਹ ਗੋਲਾ ਬੱਜ੍ਰ[8] ਹੋ ਬਰਖਹ ਗੋਲਾ ਬੱਜ੍ਰ, ਦੇ ਦੇ ਕ੍ਰੋਧ ਤਿਸ ਓਪ ਜੀ[9] ॥
ਸੁਰ ਦਾਨਵ ਸੈਨਾ ਕੂਟ ਹੀ[10] ਹੋ ਸੁਰ ਦਾਨਵ ਸੈਨਾ ਕੂਟਹੀ,ਦਸ ਦਿਸ ਲੀਨਜੇ ਤੰਪ[11] ਜੀ॥੨॥ਪਉੜੀ॥
ਹਠੇ ਦੁਬਹੀਆ ਰਾਵਰੇ[12] ਹੋ ਹਠੇ ਦੁਬਹੀਆ ਰਾਵਰੇ, ਰਨ ਚੋਟ ਪਰੀ ਸਮੁਹਾਇ ॥
ਗਜੀ ਕਾਪਾਲੀ ਕਾਲਿਕਾ[13], ਹੋ ਗਜੀ ਕਾਪਾਲੀ ਕਾਲਿਕਾ, ਲਾਲ ਧੁਜਾ ਫਹਰਾਇ ॥
ਜੁਟੇ ਗੁਮਾਨੀ ਸੂਰਮੇ ਹੋ ਜੁਟੇ ਗੁਮਾਨੀ ਸੂਰਮੇ, ਧਉਂਸਾ ਦੀਹ ਘਹਰਾਇ ॥
ਪਠੇ ਸੰਦੇਸਾ ਸਮਰ ਹੋ ਪਠੇ ਸੰਦੇਸਾ ਸਮਰ, ਸਾਯਕ ਪਰਿ ਨਭ ਛਾਇ[14]॥੩॥ਪਉੜੀ॥
ਚੜੀ ਸਿੰਘ ਸ੍ਰੀ ਭਗਵਤੀ[15] ਹੋ ਚੜੀ ਸਿੰਘ ਸ੍ਰੀ ਭਗਵਤੀ, ਦੇਬਜ ਮੰਗਲਾ ਧਾਇ[A] ॥
ਰਿਸੀ ਭਵਾਨੀ ਅੰਬਿਕਾ, ਹੋ ਰਿਸੀ ਭਵਾਨੀ ਚੰਡਿਕਾ, ਖਲ ਖੰਡਨਿ, ਜਗਮਾਇ ॥
ਪਦਮ[16] ਗਨੇਸ ਭਟ ਸੰਗ ਹੋ ਪਦਮ ਗਨੇਸ ਭਟ ਸੰਗ, ਭੂਤ ਭੜੰਗ ਲਵਾਇ[17] ॥
ਕੋਟ ਨੌ ਦੇਵੀ, ਜੋਗਨੀ[18] ਹੋ ਕੋਟ ਨੌ ਦੇਵੀ ਜੋਗਨੀ, ਸੀਹ-ਚੜੀ[B] ਧੁਨਮਾਇ ॥੪॥ਪਉੜੀ॥
ਪਦਮਾ[20] ਉਮਾ[21] ਬ੍ਰਹਮਾਨੀਆਂ ਹੋ ਪਦਮਾ ਉਮਾ ਬ੍ਰਹਮਾਨੀਆਂ, ਹੰਸ ਚੜੀ ਖਗਰਾਇ[22] ॥
ਬਬਕਤਿ ਸਿੰਘ ਬਘਜਾੜ ਹੋ ਬਬਕਤਿ ਸਿੰਘ ਜੁਝਾਰ, ਕਿਲਕੈ ਘੋਰ ਸਦਾਇ[23]॥

---

੧. ਇਕ ਵਾਜੇ ਦਾ ਨਾਮ ਹੈ। ੨ ਸ੍ਰੇਸ਼ਟ ਇਸਤ੍ਰੀਆਂ । ੩. ਆਕਾਸ਼ ਤੋਂ । ੪. ਜਨਾਂ ਦਾ ਮਾਲਿਕ। ੫. ਕਮਾਨ ਨੂੰ ਟੰਕਾਰ ਕੇ ਅਤੇ ਜੰਗ ਵਿੱਚ ਸਥਿਤ ਹੋ ਕੇ। ੬. ਬੰਦੂਕ। ੭. ਇਕ ਕਿਸਮ ਦੀ ਤਲਵਾਰ। ੮. ਪੱਥਰ, ਗੜਾ, ਇੰਦ੍ਰ ਦਾ ਸ਼ਸਤ੍ਰ, ਅੰਕੁਸ਼। ੯. ਯੋਧੇ ਕ੍ਰੋਧ ਦੀ ਤਾਬ ਦੇ ਦੇ ਕੇ। ੧੦. ਦੈਂਤਾਂ ਦੀ ਫੌਜ ਨੂੰ ਦੇਵਤੇ ਕੁਟਦੇ ਹਨ। ੧੧. ਰੋਕ। ੧੨. (ਯੋਗੀ) ਭਾਵ ਘਰਾਂ ਦੀ ਇੱਛਾ ਦੇ ਤਿਆਗੀ ਯੋਧੇ ਹੋ (ਪਾਸਿਆਂ ਤੇ) ਖਲੋ ਗਏ। ੧੩. ਸ਼ਿਵ ਦੀ ਸ਼ਕਤੀ ਅਤੇ ਕਾਲਿਕਾ ਗੱਜੀ। ੧੪. ਉੱਡਣਵਾਲੇ ਤੀਰਾਂ ਆਕਾਸ਼ ਵਿੱਚ ਛਾਵਾ। ੧੫. ਚੰਡਿਕਾ, ਪਾਰਬਤੀ, ਸ਼ਿਵ ਦੀ ਸ਼ਕਤੀ। ੧੬. ਸ੍ਵਾਮਿ ਕਾਰਤਿਕ। ੧੭. ਭੂਤਾਂ ਪ੍ਰੇਤਾਂ ਨੂੰ ਨਾਲ ਲੈ ਕੇ। ੧੮. ਨੌ ਕ੍ਰੋੜ ਦੇਵੀਆਂ ਅਤੇ ਯੋਗਣੀਆਂ। ੧੯. ਕ੍ਰੋਧਵੰਤ ਹੋ ਕੇ ਸ਼ੇਰਾਂ ਤੇ ਚੜੀਆਂ। ੨੦. ਲੱਛਮੀ। ੨੧. ਪਾਰਬਤੀ। ੨੨. ਪੰਛੀਆਂ ਦੇ ਰਾਜੇ ਹੰਸ ਤੇ ਚੜੀਆਂ, ਇਹ ਚੜੀਆਂ ਹਨ, ਹੰਸ ਅਤੇ ਗਰੁੜ ਤੇ ਚੜੀਆਂ। ੨੩. ਭਯਾਨਕ ਆਵਾਜ਼ਾਂ ਨਾਲ।

A ਪਾ. ਦੇਖ ਮੰਗਲਾ ਧਾਇ।

B ਚੰਡੀ ਦੀ ਕਥਾ ਨੂੰ ਲੋਕੀਂ ਇਤਿਹਾਸਿਕ ਮੰਨਦੇ ਹਨ ਪਰੰਤੂ ਇਹ ਹਿੰਦੂ ਮੱਤ ਦੀ ਅਨਜਾਣਤਾ। ਇਹ ਸ਼ੁਧ ਮਨ-ਬ੍ਰਿਤੀਆਂ ਤੋਂ ਉਤਪੰਨ ਹੋਈਆਂ ਮਨੋਵਿਗਿਆਨਕ ਕਥਾ ਹਨ ਜਿਹੜੀਆਂ ਕਿ ਹਿੰਦ ਦੇ ਵਿਦ੍ਵਾਨਾਂ ਦੀ ਉੱਚ ਵਿਦਯਾ [illegible] [illegible] ॥

ਠਹਕੈ ਦਾਮਨਿ ਲੂਤ[੧] ਹੋ ਠਹਕੈ ਦਾਮਨਿ ਲੂਤ, ਬੱਜ੍ਰ ਪੜੈ ਦਲ ਜਾਇ[੨] ॥
ਕੜਕੈ ਬਿਦੁੱਲਿ[੩] ਗਗਨ[੪] ਹੋ ਕੜਕੈ ਬਿਦੁੱਲਿ ਗਗਨ, ਠਹਕੈ[੫] ਦੈਤਨ ਜਾਇ ॥
ਗਰਜਤਿ ਬਾਦਲ ਮੇਘ ਦਲ ਹੋ ਗਰਜਤਿ ਬਾਦਲ ਮੇਘ ਦਲ, ਗਿਰ ਬਰਸੈ ਛਹਬਰਲਾਇ॥੧॥ਰਹਾਉ॥੫॥
ਪਉੜੀ ॥ ਝਪਸਾ ਬੇਗ ਬਤਾਸ[੬] ਹੋ ਝਪਸਾ ਬੇਗ ਬਤਾਸ, ਬਹੈ ਅੰਧੇਰੀ ਪਾਇ ॥
ਬਰਸੇ ਗੋਲਾ, ਬ੍ਰਿਛ ਹੋ ਬਰਸੇ ਗੋਲਾ ਬ੍ਰਿਛ, ਮੂਸਲ, ਗਦਾ ਵਗਾਇ[੭] ।
ਨਿਸ ਅੰਧਜਾਰੀ ਕਾਲ[੮] ਹੋ ਨਿਸ ਅੰਧਜਾਰੀ ਕਾਲ, ਦਿਨ ਤੇ ਰਜਨੀ ਭਾਇ[੯] ॥
ਚੂਰ ਭਏ ਭਟ ਗੂੜ ਹੋ ਚੂਰ ਭਏ ਭਟ ਗੂੜ[੧੦], ਨਿਸ ਪ੍ਰਲਯ ਪਲਟ ਜੋ ਆਇ ॥੬॥
ਪਉੜੀ॥ਮਚਿ ਮਾਰ ਕਰਾਰੀ ਜੁੱਧ ਹੋ ਮਚਿ ਮਾਰ ਕਰਾਰੀ ਜੁੱਧ, ਦੁਸ੍ਟ ਮਲੇਛਨ ਸੰਗੇ, ਮਾਰ ਪਰੀ ਕਰਵਾਰ ਜੀ॥
ਸਮੁਹਾਵਤ ਤੀਰ ਕਮਾਨ ਲੈ ਹੋ ਸਮੁਹਾਵਤ ਤੀਰ ਕਮਾਨ ਲੈ, ਡਾਰਤ ਤਿੱਛ ਕੁਠਾਰ[੧੧] ਜੀ ॥
ਸਹਿਥੀ ਤੇਗ ਚਲਾਵਹੀ ਹੋ ਸਹਿਥੀ ਤੇਗ ਚਲਾਵਹੀ, ਹਤ ਡਾਰਤ ਸੂਰ ਜੁਝਾਰ ਜੀ ॥
ਬਹੁ ਗੋਂਫਨਿ[੧੨] A ਪਟਾ ਭ੍ਰਮਾਵਹੀ ਹੋ ਬਹੁ ਗੋਂਫਨਿ ਪਟਾ ਭ੍ਰਮਾਵਹੀ, ਤਕ ਮਾਰਤ ਵੀਰ-ਲੁਝਾਰ[੧੩] ਜੀ ॥੭॥
ਪਉੜੀ॥ ਭਿੜੇ ਪਖਰੀਆ[੧੪] ਸੂਰ ਹੋ ਭਿੜੇ ਪਖਰੀਆ ਸੂਰ, ਦੈ ਦੈ ਖਿੰਗ ਚੌਗਾਨ[੧੫] ਜੀ ॥
ਬਾਹਤ ਭੇ ਅਸਿ[੧੬] ਚਉਪ[੧੭] ਹੋ ਬਾਹਤ ਭੇ ਅਸਿ ਚਉਪ, ਗਜ, ਸਯੰਦ[੧੮] ਘਮਸਾਨ ਜੀ B ॥
ਬਾਜਤ ਮੰਦਲ[੧੯] ਤੂਰ[੨੦] ਹੋ ! ਬਾਜਤ ਮੰਦਲ, ਤੂਰ, ਭਟ ਜੂਝਤਿ ਸਮਰ ਨਿਦਾਨ[੨੧] ਜੀ ॥
ਬਰਤ ਬਰੰਗਨ[੨੨] ਹੂਰ ਹੋ ! ਬਰਤ ਬਰੰਗਨ ਹੂਰ, ਸੁਰਪੁਰ ਕਰਤ ਪਯਾਨ[੨੩] ਜੀ ॥੮॥
ਪਉੜੀ॥ ਘੁਰੇ ਦਮਾਮਾ, ਦੁੰਦਭੀ[੨੪], ਹੋ ! ਘੁਰੇ ਦਮਾਮਾ, ਦੁੰਦਭੀ, ਘਾਉ ਨਿਸਾਨੈ ਘਾਇ[੨੫] ॥
ਭੇਰਿ[੨੬] ਨਫੀਰੀ, ਝਾਲ, ਹੋ ! ਭੇਰਿ, ਨਫੀਰੀ, ਝਾਲ[੨੭], ਰਨ ਦਾਰੁਨ ਧਉਸ ਦਿਵਾਇ ॥

---

੧. ਚੁਆਤੀਆਂ (ਪਲੀਤਿਆਂ) ਦੀ ਬਿਜਲੀ ਘਸਰਦੀ ਹੈ ੨. ਗੜੇ ੩. ਬਿਜਲੀ । ੪. ਆਕਾਸ਼ ਤੋਂ । ੫. ਵੱਜਦੀ ਹੈ । ੬. ਝੱਖੜ ਅਤੇ ਕਾਹਲੀ ਹਵਾ । ੭. ਵਰਸਦੇ ਹਨ, ਚਲੇਂਦੇ ਹਨ । ੮. (ਕਾਲ ਨਿਸਾ)—ਮੱਸਿਆ ਦੀ ਰਾਤ ਵਾਂਗੂ ਹਨੇਰੀ । ੯. ਦਿਣ ਤੋਂ ਹੀ ਰਾਤ੍ਰਿ ਦੇ ਵਾਂਗੂ ਹੋ ਰਿਹਾ ਹੈ । ੧੦. ਭਾਰੀ । ੧੧. ਕੁਹਾੜੇ । ੧੨. ਗੋਪੀਏ, ਛੋਟੀਆਂ ਤੋਪਾਂ । ੧੩. ਲੜਾਕੇ ਸੂਰਮਿਆਂ ਨੂੰ । ੧੪. ਘੋੜਚੜ੍ਹ । ੧੫. ਘੋੜਿਆਂ ਨੂੰ ਮੈਦਾਨ ਵਿੱਚ ਭਜਾ ਭਜਾ ਕੇ । ੧੬. ਤਲਵਾਰਾਂ । ੧੭. ਖ਼ੁਸ਼ੀਆਂ ਨਾਲ । ੧੮. ਰਥਾਂ ਤੇ । ੧੯. ਢੋਲ ! ੨੦. ਇਕ ਵਾਜੇ ਦਾ ਨਾਮ ਹੈ । ੨੧. ਆਖਰੀ ਜੰਗ ਵਿੱਚ ਯੋਧੇ ਮਰਦੇ (ਅਥਵਾ—ਲੜਦੇ) ਹਨ । ੨੨. ਸ੍ਰੇਸ਼ਟ ਇਸਤ੍ਰੀਆਂ । ੨੩. ਦੇਵਪੁਰੀ ਨੂੰ ਚੱਲ ਜਾਂਦੇ ਹਨ । ੨੪. ਜੰਗ ਦਾ । ੨੫. ਨਗਾਰਿਆਂ ਤੇ ਚੋਟਾਂ ਵੱਜਦੀਆਂ ਹਨ । ੨੬. ਨਗਾਰੇ । ੨੭. ਇਕ ਵਾਜੇ ਦਾ ਨਾਮ ਹੈ ।

A ਇਹ ਰੂਪ ਸਭਨਾਂ ਬੀੜਾਂ ਵਿੱਚ ਇੱਕੋ ਜਿਹਾ ਈ ਆਇਆ ਹੈ । ਫਰਕ ਸਿਰਫ ਇਹ ਹੈ ਕਿ ਕਈਆਂ ਵਿੱਚ 'ਨ' ਨੂੰ ਏਕਾਰ (ਸਿਹਾਰੀ) ਹੈ ਅਤੇ ਕਈਆਂ ਵਿੱਚ ਮੁਕਤਾ ਈ ਹੈ ।

B ਇਹ ਪੰਕਤੀ 'ਗਜ ਸਯੰਦ ਘਮਸਾਨ ਜੀ' ਸਾਡੀ ਬੀੜ ਤੋਂ ਬਿਨਾਂ ਹੋਰ ਕਿਸੇ ਵੀ ਬੀੜ ਵਿੱਚ ਨਹੀਂ ਹੈ। ਉਨ੍ਹਾਂ ਵਿੱਚ 'ਭਟ ਜੂਝਤਿ ਸਮਰ ਨਿਦਾਨ ਜੀ' ਹੀ ਨੰਬਰ ਦੋ ਅਤੇ ਤਿੰਨ ਦੀਆਂ ਤੁਕਾਂ ਦੇ ਅੰਤ ਵਿੱਚ ਲਿਖਯਾ ਹੋਇਆ ਹੈ।

ਘੋਰ ਘਟਾ ਦਲ ਦਾਨਵੀ, ਹੋ ! ਘੋਰ ਘਟਾ ਦਲ ਦਾਨਵੀ, ਉਮਡ ਘੁਮਡ ਨਭ ਛਾਇ[੧] ॥
ਗਰਜਤਿ ਚਾਲ ਜੋ ਕਾਲ[੨] ਹੋ ! ਗਰਜਤਿ ਮਾਨੋ ਕਾਲ, ਧੁਨਿ ਸੁਨਿ ਹ੍ਰਿਦਯ ਡਰਾਇ ॥੯॥
ਪਉੜੀ॥ ਕਾਢਿ ਕ੍ਰਿਪਾਨੈ ਬੀਜੁਰੀ[੩] ਹੋ ! ਕਾਢਿ ਕ੍ਰਿਪਾਨੈ ਬੀਜੁਰੀ, ਘਾਵਤਿ ਬੀਰ ਨਿਸੰਗ ॥
ਬਾਨਨ ਬੂੰਦਨ ਬਰਸਹੀ ਹੋ ! ਬਾਨਨ ਬੂੰਦਨ ਬਰਸਹੀ, ਨਾਚੁਖ[੪], ਗੜਾ[੫], ਖ਼ਦੰਗ[੬] ॥
ਰਨ ਜੁੱਟੇ ਦੇਵ ਅਦੇਵ[੭] ਹੋ ! ਰਨ ਜੁੱਟੇ ਦੇਵ ਅਦੇਵ, ਤਹਿ ਮਚਯੋ ਪਰਸਪਰ[੮] ਜੰਗ ॥
ਗਿਰੇ ਦੂਹੂੰ ਦਿਸ ਕਟਕ ਤੇ[੯] ਹੋ ! ਗਿਰੇ ਦੂਹੰ ਦਿਸ ਕਟਕ ਤੇ, ਖਲ ਆਜਜ਼ ਰਨ ਤੰਗ[੧੦] ॥੧੦॥
ਪਉੜੀ ॥ ਭਯੋ ਝੁਮਟ ਘੋਰ ਸੰਗ੍ਰਾਮ[੧੧] ਹੋ ! ਭਯੋ ਝੁਰਮਟ ਸੰਗ੍ਰਾਮ, ਛਿਤ[੧੨]ਨਭ[੧੩]ਗ ਜੋ ਸਭਿ ਪੂਰ[੧੪] ॥
ਦਲ ਦੇਵ ਅਦੇਵਨ ਏਕਠਾ ਹੋ ! ਦਲ ਦੇਵ ਅਦੇਵਨ ਏਕਠਾ, ਦਿਸ ਅਨਦਿਸ[੧੫] ਭਰਪੂਰ ॥
ਗਨਪਤਿ ਪਦਮ ਅਗੁਵਾਵਹੀ[੧੬] ਹੋ ! ਗਨਪਤਿ ਪਦਮ ਅਗੁਵਾਵਹੀ, ਹਨਤ ਤ੍ਰਿਸੂਲਨ ਮੂੜ[੧੭] ॥
ਕਾਰਤ ਕੋਟ[੧੮] ਰਿਸਾਵਹੀ ਹੋ ! ਕਾਰਤ ਕੋਟ ਰਿਸਾਵਹੀ, ਮੋਰ ਧਵਾਯੋ ਸੂਰ ॥੧੧॥
ਪਉੜੀ ॥ ਸਾਇਕ ਸਾਰੰਗ[੧੯] ਬਾਹਹੀ ਹੋ ! ਸਾਇਕ ਸਾਰੰਗ ਬਾਹਹੀ, ਮੰਤ੍ਰ ਸਜੀਵਨ ਰੂਪ[੨੦] ॥
ਧਰ ਧਰ ਰੂਪ ਅਸੰਖ[੨੧] ਹੋ ! ਧਰ ਧਰ ਰੂਪ ਬਿਸੰਖ A, ਮੂਰਤਿਵੰਤ ਸੁਰੂਪ[੨੨] ॥
ਬੇਧਤਿ ਦੈਤੀਂ ਰਾਖਸੀ[੨੩] ਹੋ ! ਛੇਦਤਿ[੨੪] ਦੈਤੀਂ ਰਾਖਸੀਂ, ਸਾਯਕ[੨੫] ਤਿੱਛ ਅਨੂਪ ॥
ਦਲ ਬਹੁਤ ਸੰਘਾਰੇ ਦੂਰਜਨਾ ਹੋ ਬਹੁਤ ਲਤਾਰੇ ਦੂਰਜਨਾ, ਬਾਨ ਮਾਯਾਵੀ ਰੂਪ[੨੬] ॥੧੨॥
ਪਉੜੀ ॥ ਚੋਟ ਪਈ ਰਨ ਦਾਰੁਨ ਹੋ ! ਚੋਟ ਪੜੀ ਰਨ ਦਾਰੁਨ, ਦਲ ਦੇਵ ਅਦੇਵਨ ਭੇੜ ਜੀ ! ॥
ਦੂਊ ਜੋਧ ਮਾਯਾਵੀ[੨੭] ਸੂਰ ਹੋ ! ਦੂਊ ਜੋਧ ਮਾਯਾਵੀ ਸੂਰ, ਪੌਰਖਵੰਤ ਨਿਜ ਨਿਜ ਪ੍ਰੇਰ[੨੮] ਜੀ ! ॥
ਖੇਲਤਿ ਸਮਰ ਖੇਲਾਰੀਆਂ[੨੯] ਹੋ ! ਖੇਲਤਿ ਸਮਰ ਖੇਡਾਰੀਆਂ, ਕਟਕ ਦੂਹੂੰ ਤੇ ਛੇੜ[੩੦] ਜੀ ! ॥
ਜੁੱਝਿਤ[੩੧] ਸੁਭਟ ਜੁਝਾਰ ਹੋ ! ਜੁੱਝਿਤ ਸੁਭਟ ਜੁਝਾਰ, ਤਿਲ ਘਾਣੀ ਘੱਤੀ ਪੇੜ[੩੨] ਜੀ ! ॥੧੩॥

---

੧. ਉੱਚੇ ਹੋ ਕੇ ਤੇ ਗੱਜ ਕੇ ਆਕਾਸ਼ ਵਿੱਚ ਛਾ ਗਏ । ੨. ਮ੍ਰਿਤ੍ਯੁ ਦੇਵ, ਬੱਦਲ । ੩. ਬਿਜਲੀ ਵਾਂਗੂ, ਚਮਕੀਲ । ੪. ਛੋਟਾ ਨੇਜ਼ਾ । ੫. ਨੇਜ਼ੇ । ੬. ਤੀਰ । ੭. ਦੈਂਤ । ੮. ਆਪੋ ਵਿੱਚਦੀਂ । ੯. ਫੌਜਾਂ ਵਿੱਚੋਂ । ੧੦. ਦੈਂਤ-ਲਾਚਾਰ ਅਤੇ ਜੰਗ ਵਿੱਚ ਤੰਗ ਹੋ ਗਏ । ੧੧. ਜੰਗ ਵਿੱਚ ਭਯਾਨਕ ਰੌਲਾ ਹੋ ਗਿਆ । ੧੨. ਧਰਤੀ । ੧੩. ਆਕਾਸ਼ ੧੪. ਭਰ । ੧੫. ਉਪਦਿਸ਼ਾ । ੧੬. ਬੇਅੰਤ ਹੀ ਗਣੇਸ਼ ਅੱਗੇ ਹੋ ਰਹੇ ਹਨ । ੧੭. ਮੂਰਖਾਂ ਨੂੰ ਤ੍ਰਿਸੂਲਾਂ ਨਾਲ ਮਾਰਦੇ ਹਨ । ੧੮. ਕ੍ਰੋੜਾਂ ਹੀ ਕਾਰਤਿਕੇਯ । ੧੯. ਕਮਾਨ । ੨੦. ਮੰਤ੍ਰਾਂ ਨਾਲ ਜੀਵਨ ਸਮੇਤ (ਪ੍ਰਾਣ ਆਤਮਾ ਅਤੇ ਦੇਹ ਸਮੇਤ) ਰੂਪਾਂ ਵਾਲੇ । ੨੧. ਬੇਗਿਣਤ । ੨੨. (ਉਨ੍ਹਾਂ ਦੇ) ਆਪਣੇ ਰੂਪ ਦੇਹਾਂ ਸੰਯੁਕਤ ਹਨ, (ਉਹਨਾਂ ਦੇ) ਆਪਣੇ ਈ ਰੂਪ ਪ੍ਰਗਟ ਹਨ । ੨੩. ਰਾਖਸ਼ਾਂ ਅਤੇ ਦੈਂਤਾਂ ਨੂੰ ਵਿੰਨ੍ਹਦੇ ਹਨ । ੨੪. ਕੱਟਦੇ ਹਨ । ੨੫. ਤੀਰ । ੨੬. ਜਾਦੂ ਰੂਪ ਬਾਣਾਂ ਨੇ । ੨੭. ਜਾਦੂਗਰ, ਛਲੀਏ । ੨੮. ਆਪੋ ਆਪਣੇ ਬਲਵਾਨ (ਤੀਰ ਅਥਵਾ ਯੋਧਿਆਂ) ਨੂੰ ਚਲਾ ਕੇ । ੨੯. ਜੰਗ ਦੇ ਖਿਡਾਰੀਆਂ ਨਾਲ ਖੇਡਦੇ (ਜੰਗ ਕਰਦੇ) ਹਨ । ੩੦. ਦੋਹਾਂ ਫੌਜਾਂ ਤੋਂ (ਨਿਕਲੀ ਹੋਈ) ਧਾੜ । ੩੧. ਲੜਦੇ ਹਨ ਮਰਦੇ ਹਨ । ੩੨. (ਜਿਸ ਤਰਾਂ) ਕੋਲ੍ਹੂ ਵਿੱਚ ਤਿਲਾਂ ਦੀ ਘਾਣੀ ਪਾਈ ਹੁੰਦੀ ਹੈ ।

A ਪਾ:—ਅਸੰਖ ।

ਪਉੜੀ॥ਨ੍ਰਿਪ ਧਾਯੋ ਰੋਸ ਕ੍ਰਿਪਾਨ ਲੈ ਹੋ! ਨ੍ਰਿਪ ਧਾਯੋ ਰੋਸ ਕ੍ਰਿਪਾਨ ਲੈ,ਹੁਇ ਮੂਰਤਿਵੰਤ ਇਕੇਕ[੧]ਜੀ!॥
ਜਹ ਜਹ ਦੀਸਤਿ ਅਸੁਰਪਤਿ[੨]ਹੋ ! ਜਹ ਜਹ ਦੀਸਤਿ ਅਸੁਰਪਤਿ,ਲਖ ਕੋਟਨ ਕਪਟੀ ਬੇਖ[੩]ਜੀ !॥
ਕੁਟੰਤਿ ਕਟਕ ਸੁਰ ਮਾਨਵਾ[੪]ਹੋ ! ਕੁਟੰਤਿ ਕਟਕ ਸੁਰ ਮਾਨਵਾ, ਬੀਰਜਨਾਦਨ ਭੂਪ ਅਲੇਖ[੫] ਜੀ !॥
ਗਰਜਤ ਕਾਲ ਕਰਾਲ ਹੋ! ਗਰਜਤ ਕਾਲ ਕਰਾਲ,ਦਲ ਭਵ ਛਿਤA ਅਮਿਤ ਅਸੇਖ[੬]ਜੀ! ॥ ੧੪॥

ਪਉੜੀ॥ਜਯੋਂ ਜਯੋਂ ਨਾਦ ਡਕਾਰਹੀ[੭]ਹੋ!ਜਯੋਂ ਜਯੋਂ ਨਾਦ ਡਕਾਰਹੀ,ਤਯੋਂ ਤਯੋਂ ਬਢਤਿ ਦਨੁਰਾਜ ਜੀB॥
ਭਰਗੋ ਲੋਕ ਅਲੋਕ[੮] ਹੋ ! ਭਰਗੋ ਲੋਕ ਅਲੋਕ, ਬੀਰਜਨਾਦ ਅਨੇਕੁਪਰਾਜ[੯] ਜੀ ! ॥
ਭਜੀ[੧੦] ਚਮੂ[੧੧] ਸਭਿ ਦੇਵਤਨ ਹੋ ! ਭਜੀ ਚਮੂ ਸਭਿ ਦੇਵਤਨ, ਰਨ ਸਾਮੁਹਿ ਕੋ ਨ ਬਿਰਾਜ ਜੀ !॥
ਰਹੀ ਨ ਧੀਰਜ ਕਾਹੂੰ ਤਨ[੧੨] ਹੋ ! ਰਹੀ ਨ ਧੀਰਜ ਦੇਵਤਨ, ਭ ਯੋ ਅਧੀਰ ਸੁਰਰਾਜ[੧੩] ਜੀ ॥੧੫॥

ਪਉੜੀ ॥ ਪੇਖ ਦਸਾ ਸੁਰਰਾਜ ਹੋ ! ਪੇਖ ਦਸਾ ਸੁਰਰਾਜ, ਕੁਪੇ ਜਨਿੰਦ੍ ਧਿਰਾਜ[੧੪] ਜੀ ! ॥
ਪਦਮ ਮੁਖਨ ਤਜ ਜ੍ਵਾਲ[੧੫] ਹੋ ! ਪਦਮ ਮੁਖਨ ਤਜ ਜ੍ਵਾਲ, ਕੋਪ ਉਠੇ ਪ੍ਰਭੂ ਗਾਜ ਜੀ ! ॥
ਪਦੂਮ[੧੫] ਚਕ੍ਰ ਹਰਿ ਬਾਹਹੀ[੧੬] ਹੋ ! ਪਦੂਮ ਚਕ੍ਰ ਪ੍ਰਭ ਬਾਹਹੀ, ਪਦਮ ਸੂਲ ਮਹਾਰਾਜ ਜੀ ! ॥
ਪਦਮ ਕਟਾਰਨ, ਧੋਪ[੧੭] ਹੋ ! ਪਦਮ, ਕਟਾਰਨ, ਧੋਪ, ਸਹਿਥੀ ਪਰਮ ਪ੍ਰਵਾਜ਼[੧੮] ਜੀ ! ॥੧੬॥

ਪਉੜੀ॥ਕਾਟਤਿ ਸੀਸ ਖਲੁ ਦੂਰਜਨਾ ਹੋ! ਕਾਟਤਿ ਸੀਸ ਖਲੁ ਦੂਰਜਨਾ,ਪੁਨ ਹੋਵਤ ਅਮਿਤ ਅਪਾਰਜੀ![੧੯]
ਬੂੰਦਨ ਜੇਤੀ ਰਕ੍ਤੁ[੨੦] ਹੋ ! ਬੂੰਦਨ ਜੇਤੀ ਰਕ੍ਤੁ ਕੀC, ਪਰਤੀ ਭੂਮਿ ਮਝਾਰ ਜੀ ! ॥

---

੧.ਇਕੱਲੀ ਇੱਕਲੀ ਮੂਰਤੀ ਵਾਲਾ (ਭਾਵ-ਭਿੰਨ ਭਿੰਨ ਦੇਹਾਂ ਵਾਲਾ) ਹੋ ਕੇ। ੨. ਦੈਂਤਾਂ ਦਾ ਮਾਲਿਕ, ਵੀਰਯਨਾਦ। ੩. ਲੱਖਾਂ ਕ੍ਰੋੜਾਂ ਹੀ ਜਾਦੂ ਦੇ ਸ੍ਰੂਪ ਬਣ ਕੇ। ੪. ਦੇਵਤਿਆਂ ਅਤੇ ਮਾਨੁਖਾਂ ਦੀ ਫੌਜ ਨੂੰ ਕੁਟਦਾ ਹੈ। ੫. ਬੇਗਿਣਤ ਹੀ ਰਾਜੇ ਵੀਰਯਨਾਦ। ੬. ਸਮੂਹ ਬੇਅੰਤ ਦਲ ਧਰਤੀ ਤੇ ਪੈਦਾ ਹੋਏ ਹੋਏ। ੭. ਜਿਵੇਂ ਜਿਵੇਂ ਆਵਾਜ਼ ਨਾਲ ਡਕਾਰ ਮਾਰਦਾ ਹੈ। ੮. ਪਰਲੋਕ, ਨਾ ਦਿਸਣ ਵਾਲੀ ਦੁਨੀਆਂ। ੯. ਅਨੇਕਾਂ ਹੀ ਵੀਰਯਨਾਦਾਂ ਦੇ ਪੈਦਾ ਹੋਣ ਨਾਲ। ੧੦. ਨੱਸ ਗਈ। ੧੧. ਫੌਜ। ੧੨. ਕਿਸੇ ਵਿੱਚ। ੧੩. ਇੰਦ੍ਰ ਵੀ ਧੀਰਯ ਰਹਿਤ ਹੋ ਗਿਆ। ੧੪ ਜਨਾਂ ਦੇ ਮਾਲਿਕ ਮਹਾਰਾਜ। ੧੫. ਬੇਗਿਣਤ ਮੂੰਹਾਂ ਤੋਂ ਅੱਗ ਦੀਆਂ ਲਾਟਾਂ ਕੱਢ ਕੇ। ੧੬. ਇਕ ਸ਼ਸਤ੍ਰ ਦਾ ਨਾਮ ਹੈ—ਜਿਹੜਾ ਵਿਸ਼ਨੂ ਦੇ ਹੱਥ ਵਿੱਚ ਮੰਨਿਆ ਜਾਂਦਾ ਹੈ, ਗਿਣਤੀ ਦਾ ਇਕ ਭੇਦ. ਬੇਅੰਤ। ੧੭. ਚਲੌਂਦੇ ਹਨ। ੧੮. ਇਕ ਤਰਾਂ ਦੀ ਤਲਵਾਰ। ੧੯. ਵਡੀਆਂ ਬਰਛੀਆਂ ਉੱਡੀਆਂ। ੨੦. ਫਿਰ ਬਿਅੰਤ ਤੋਂ ਬਿਅੰਤ (ਪੈਦਾ) ਹੋ ਜਾਂਦੇ ਹਨ।

Aਪਾ.—ਦਲ ਭੂੱਛਿਤ।

B ਵੀਰਯਨਾਦ ਦਾ ਆਖ਼ਰੀ ਅਰਥ ਹੈ '(ਨਾਦ) ਆਵਾਜ ਦੀ ਜਿਸ ਦੀ (ਵੀਰਯ) ਉਤਪਤਿ ਦਾ ਕਾਰਣ ਹੋਵੇ'— ਭਾਵ—ਜਿਸ ਦੀ ਆਵਾਜ਼ ਵਿੱਚ ਏਨੀ ਸ਼ਕਤੀ ਹੋਵੇ ਕਿ ਉਹ ਆਪਣੇ ਵਰਗੇ (ਅਥਵਾ ਆਪਣੇ ਅਨੁਸਾਰੀਆਂ ਨੂੰ) ਪੈਦਾ ਕਰ ਸਕੇ, ਇਹ ਲੁੱਛਣਾਂ ਉਪਦੇਸ਼ਟੇ'ਤੇ ਘਟਦੀ ਹੈ। ਵੀਰਯਨਾਦ ਬਹੁਤ ਭਾਰੀ ਵਿਦ੍ਵਾਨ ਅਤੇ ਵਕਤਾ ਹੈ। ਜੋ ਆਪਣੇ ਜਿਹਾਂ ਨੂੰ ਪੈਦਾ ਕਰ ਸਕਦਾ ਹੈ। ਸ੍ਰੀ ਗੁਰੂ ਜੀ ਇਹ ਇਤਿਹਾਸਿਕ ਕਹਾਣੀ ਨਹੀਂ ਲਿਖ ਰਹੇ ਬਲਕਿ ਵ੍ਰਿਤਿ ਮੰਡਲ ਦੀਆਂ ਆਤਮਕ ਅਵਸਥਾਵਾਂ ਦਾ ਪ੍ਰਸੰਗ ਥੂਲ ਬੁਧਿ ਜੀਵਾਂ ਲਈ ਲਿਖ ਰਹੇ ਹਨ। ਇਸ ਵਾਸਤੇ ਆਪ ਜੀ ਨੇ 'ਵੀਰਯਨਾਦ' ਸ਼ਬਦ ਦਾ ਅਰਥ ਕਰ ਕੇ ਦਸਿਆ ਹੈ।

C "ਕੀ" ਪਦ ਸ੍ਰੀ ਨਾਨਕਿਆਣੇ ਆਦਿ ਅਤੇ ਸਾਡੀ ਬੀੜ ਵਿੱਚ ਹੈ. ਪਰੰਤੂ ਸ਼ਹੀਦ ਬਾਗ ਨਹੀਂ ਹੈ।

ਤੇਤਿਕ ਰੂਪ ਅਨੇਕ ਹੈ ਹੋ ! ਤੇਤਿਕ ਰੂਪ ਅਨੇਕ ਹੈ, ਧਾਵਤ ਸਮਰ ਪ੍ਰਚਾਰ[1] ਜੀ !॥
ਘਾਵਤ ਦੇਵਨ ਸਮਰਛਿਤ[2] ਹੋ ! ਘਾਵਨ ਦੇਵਨ ਸਮਰ ਛਿਤ, ਰਾਖਸ ਭੀਮ[3] ਡਗਾਰ ਜੀ !॥੧੭॥
ਪਉੜੀ॥ਪਕੜ ਪਕੜ ਸੁਰ ਮਾਨਵਾ ਹੋ ! ਪਕੜ ਪਕੜ ਸੁਰ ਮਾਨਵਾ,ਲੀਲਤ ਕਟਕ ਅਪਾਰ[4]ਜੀ !॥
ਜੇਤਿਕ ਸਸਤ੍ਰ ਚਲਾਵਹੀ[5] ਹੋ ! ਜੇਤਿਕ ਸਸਤ੍ਰ ਚਲਾਵਹੀ, ਦੰਤਨ ਚਾਬਤ ਡਾਰ[6] ਜੀ !॥
ਗੋਲਾ ਪੁੰਜਨ ਬਰਖਹੀ ਹੋ ! ਗੋਲਾ ਪੁੰਜਨ ਬਰਖਹੀ, ਭਖਤ ਬਿਲੰਬਨੈ ਸਾਰ[7] ਜੀ !॥
ਮੇਰੁ ਉਤੰਗ ਦ੍ਰੁਮ ਦੀਹ[8]ਹੋ ! ਮੇਰੁ ਉਤੰਗ ਦ੍ਰੁਮ ਦੀਹ, ਹੋਵਤ ਪਗ ਤਲ ਛਾਰ[9]ਜੀ !॥੧੮॥
ਪਉੜੀ॥ਜੇਤਿਕ ਸਸਤ੍ਰ ਸੁਰ ਡਾਰਹੀ[10]ਹੋ ! ਜੇਤਿਕ ਸਸਤ੍ਰ ਸੁਰ ਡਾਰਹੀ, ਚਾਬ ਜਾਤੁ ਬੀਰਜਨਾਦਜੀ!॥
ਪੂਟਤਿ ਗਿਰ ਤਰੁ ਬਿਖਮ[11] ਹੋ ! ਪੂਟਤਿ ਗਿਰ ਤਰੁ ਬਿਖਮ, ਦੇ ਡਾਰਤ ਦੇਵਨ ਛਾਦ[12] ਜੀ !॥
ਚੂਰਤ ਪ੍ਰਤਨਾ ਸੁਰ ਗਨਾ[13] ਹੋ ! ਚੂਰਤ ਪ੍ਰਤਨਾ ਸੁਰ ਗਨਾ, ਭੂਤ, ਭੜੰਗ[14],ਨਿਖਾਦ[15]ਜੀ !॥
ਗਹ ਗਹ ਲੇਵਨAਮਾਨਵਾਂ[16]ਹੋ ! ਗਹ ਗਹ ਲੇਵਨA ਮਾਨਵਾਂ, ਗੰਧ੍ਰਬ, ਜਛੱਨ ਜਾਦ[17]ਜੀ !॥੧੯॥

ਪਉੜੀ॥ ਪ੍ਰਹਾਰਤਿ ਗਦਾ ਗਰਿਸ੍ਟ ਹੋ ! ਪ੍ਰਹਾਰਤਿ ਗਦਾ ਗਰਿਸ੍ਟ, ਗੋਫਨB ,ਸੂਰ[18] ਕੁਠਾਰ ਜੀ !॥
ਲਾਖ ਬਨੈਟਿਕ[19], ਮੁਦਗਰਾਂ ਹੋ ਲਾਖ ਬਨੈਟਿਕ ਮੁਦਗਰਾਂ, ਬਾਹਤ ਤਿੱਛ ਦੁਧਾਰ[20] ਜੀ !॥
ਲਸ੍ਰਿਕਾ ਰਨ ਸਾਂਗ ਹੋ ! ਲਸ੍ਰਿਕਾ ਰਨ ਸਾਂਗ, ਫੇਂਕਤਿ ਕਟਕ ਮਝਾਰ ਜੀC !॥
ਕਟਕ[21] ਚਮੂ ਚਤੁਰੰਗਨੀ ਹੋ ! ਕਟਕ ਚਮੂ ਚਤੁਰੰਗਨੀ ਉਸ੍ਟ, ਸਜੰਦ[22] ਤੁਖਾਰ[23] ਜੀ !॥੨੦॥

ਪਉੜੀ ॥ ਲਾਖ ਕਰੀ ਮਦ ਮੱਤ[24] ਹੋ ! ਲਾਖ ਕਰੀ ਮਦ ਮੱਤ, ਹਨਤਿ ਸਨੇ ਅਸ੍ਵਾਰ ਜੀ !॥
ਲਾਖ ਬੇਵਾਨੀ ਸੂਰ ਹੋ ! ਲਾਖ ਬੇਵਾਨੀ ਸੂਰ, ਏਕਹਿ ਬਾਰ ਸੰਘਾਰ ਜੀ !॥
ਉਡਤ ਗਗਨ ਮਗਜਾਇ[25] ਹੋ ! ਉਡਤ ਗਗਨ ਮਗਜਾਇ, ਗਹ ਲੇਤ ਬਿਵਾਨ-ਗੈਨਾਰ[26]ਜੀ !॥
ਪੈਦਲ ਕੋਟ ਲਤਾਰਹੀ ਹੋ ! ਪੈਦਲ ਕੋਟ ਸੰਘਾਰਹੀ, ਸੈਨ ਘਨੀ ਲਈ ਮਾਰ ਜੀ !॥ ॥

---

੧. ਜਿੰਨੀਆਂ ਲਹੂ ਦੀਆਂ ਬੂੰਦਾਂ। ੨. ਵਿੰਗਾਰ ਕੇ ਜੰਗ ਨੂੰ ਦੋੜਦੇ ਹਨ। ੩. (ਉਹ ਪੈਦਾ ਹੋਏ ਹੋਏ ਦੈਂਤ) ਦੇਵਤਿਆਂ ਨੂੰ ਮੈਦਾਨੇ ਜੰਗ ਵਿੱਚ ਮਾਰਦੇ ਹਨ। ੪. ਭਯਾਨਕ। ੫. ਬੇਅੰਤ ਫੌਜ ਨੂੰ ਨਿਗਲ ਜਾਂਦੇ ਹਨ। ੬. (ਦੇਵਤੇ ਜੁਧ ਵਿੱਚ) ਜਿੰਨੇ ਵੀ ਸ਼ਸਤ੍ਰ ਚਲੌਂਦੇ ਹਨ, (ਦੈਂਤ) ਜਿੰਨੇ ਸ਼ਸਤ੍ਰ ਚਲੌਂਦੇ ਹਨ। ੭. (ਦੈਂਤ) ਦੰਦਾਂ ਨਾਲ ਚੱਬ ਸੁਟਦੇ ਹਨ. ੮. ਸ਼ਸਤ੍ਰਾਂ ਨੂੰ ਖਾਂਦੇ ਹਨ ਦੇਰ ਨਹੀਂ ਹੁੰਦੀ। ੯. ਉੱਚੇ (ਉੱਚੇ) ਪਹਾੜ ਅਤੇ ਵੱਡੇ (ਵੱਡੇ) ਰੁਖ। ੧੦. (ਫੌਜਾਂ ਦਿਆਂ ਪੈਰਾਂ ਥੱਲੇ ਆ ਕੇ ਧੂੜਿ (ਰੂਪ) ਹੋ ਜਾਂਦੇ ਹਨ। ੧੧. ਦੇਵਤੇ ਜਿੰਨੇ ਵੀ ਸ਼ਸਤ੍ਰ ਮਾਰਦੇ ਹਨ। ੧੨. ਕਠੋਰ ਪਹਾੜਾਂ ਅਤੇ (ਕਠੋਰ) ਬ੍ਰਿਛਾਂ) ਨੂੰ ਪੁੱਟਦਾ ਹੋਇਆ। ੧੩.ਮਾਰ ਕੇ ਦੇਵਤਿਆਂ ਨੂੰ ਦਬਾ ਦੇਂਦਾ ਹੈ। ੧੪.ਦੇਵਤਿਆਂ ਦੀ ਫੌਜ ਨੂੰ ਨਾਸ ਕਰਦੇ ਹਨ। ੧੫. ਪ੍ਰੇਤ। ੧੬. ਭੀਲ। ੧੭. ਮਨੁਖਾਂ ਨੂੰ। ੧੮, ਯੱਖਾਂ ਦਿਆਂ ਪੁਤ੍ਰਾਂ ਨੂੰ। ੧੯, ਸੂਲ, ਤੀਰ। ੨੦. ਮਰਹਟੀਆਂ। ੨੧. ਖੰਡੇ, ਬਰਛੀਆਂ। ੨੨. ਬੇਅੰਤ, ਫੌਜ, ਛੇੜ। ੨੩. ਰਥ। ੨੪. ਘੋੜੇ। ੨੫. ਮਦ ਵਿੱਚ ਮਸਤ ਲੱਖ ਹਾਥੀ। ੨੬. ਆਕਾਸ਼ ਰਸਤੇ ਉਡਦਿਆਂ ਜਾਂਦਿਆਂ ਦੇ। ਆਕਾਸ਼ਚਾਰੀ ਵਿਮਾਨਾਂ ਵਾਲਿਆਂ (ਦੇਵਤਿਆਂ) ਨੂੰ।

Aਪਾ:—ਲੇਵਤ ! Bਪਾ—ਸੋਫਨ। Cਪਾ:—ਫੇਂਕਤਿ ਫਟਕ ਅਸ੍ਵਾਰ ਜੀ, ਵੀ ਹੈ।

ਪਉੜੀ ॥ ਬਿਚਲਿ[੧]ਚਮੂ ਸੁਰ ਸਕਲਹੋ ! ਬਿਚਲਿ ਚਮੂ ਸੁਰ ਸਕਲ,ਭੈ ਸਨਮੁਖ ਕਾਲ ਕਪਾਲਨੀ[੨]॥
ਧਾਯੋ ਸਮੁਹਿ ਬੀਰਜਨਾਦ ਹੋ ! ਧਾਯੋ ਸਮੁਹਿ ਬੀਰਜਨਾਦ, ਜੁੱਧ ਨੌ ਕੋਟਿ ਜ੍ਵਾਲਨੀ[੩] ॥
ਜੁੱਗਨੀਆ, ਸਿਵ, ਸਾਮ[੪] ਹੋ। ਜੁੱਗਨੀਆ, ਸਿਵ, ਸਾਮ, ਗਨਪਤਿ ਪਦਮ[੫] ਘਨਮਾਲਨੀ ॥
ਬ੍ਰਹਮਾ ਸਹੰਸ੍ਰ[੬]ਸੁਰ ਸਕਲ ਹੋ ! ਬ੍ਰਹਮਾ ਸਹੰਸ੍ਰ ਸੁਰ ਸਕਲ, ਭੈ ਦਾਰੁਨ ਸਮਰ ਕਰਾਲੀ[੭] ॥੨੨॥
ਪਉੜੀ॥ਪੂਰ[੮]ਰਹਜੋ ਦਿਸ ਬਿਦਿਸਨ ਹੋ! ਪੂਰ ਰਹਜੋ ਦਿਸ ਬਿਦਿਸਨ,ਨਭ,ਛਿਤ,ਗਗਨ ਪਤਾਲਨੀ॥
ਲੋਕ ਭਰ ਗਯੋ ਹੋ! ਲੋਕ ਲੋਕ ਭਰ ਗਜੋ, ਬਨ, ਗਿਰ-ਸਿਖਰ[੯] ਰਸਾਲਨੀ[੧੦]A ॥
ਖੰਡ ਖੰਡ[੧੧] ਰੁਕ ਗਯੋ ਹੋ! ਖੰਡ ਖੰਡ ਰੁਕ ਗਯੋ, ਜਲ, ਥਲ, ਪੁਰੀ, ਪਤਾਲਨੀ ॥
ਪੈਂਡ[੧੨]ਨ ਕਾਹੂੰ ਮਿਲਤਿ ਹੋ ! ਪੈਂਡ ਨ ਕਾਹੂੰ ਮਿਲਤਿ,ਖਗ, ਮ੍ਰਿਗ, ਚਰਾਚਰ, ਬਜਾਲਨੀ[੧੩] ॥੨੩॥
ਪਉੜੀ॥ ਦਹਲਿ[੧੪]ਪਰੀ ਸਭਿ ਠੌਰ ਹੋ ! ਰੌਰ ਪਰਜੋ ਸਭਿ ਠੌਰ,[੧੫]ਡਗਮਗ ਕੰਪ-ਭੂ ਚਾਲਨੀ[੧੬] ॥
ਥਰ ਥਰ ਥਿਰਾ[੧੭] ਸੰਬੂਹ ਹੋ ! ਥਰ ਥਰ ਥਿਰਾ ਸੰਬੂਹ, ਥਰਹਰ ਗਗਨ ਚੰਚਾਲਨੀ[੧੮] ॥
ਕਮਠ[੧੯],ਮੀਨ[੨੦],ਅਹਿ[੨੧],ਧਉਲ[੨੨],ਹੋ! ਕਮਠ ਮੀਨ ਅਹਿ ਧਉਲ,ਹੇਮ ਹੇਮਾਲ ਗਿਰ ਹਾਲਨੀ[੨੩]B ॥
ਤੁਪਕ[੨੪], ਗੋਲਾ, ਬਾਨ ਹੋ ! ਤੁਪਕ, ਗੋਲਾ, ਬਾਨ ਗੋਲੀ ਝਰਤਿ ਜੰਜਾਲਨੀ[੨੫] ॥੨੪॥
ਪਉੜੀ ॥ ਭਯੋ ਭਯਾਨਕ ਸਮਯC ਹੋ ! ਭਯੋ ਭਯਾਨਕ ਸਮਯ, ਛੂਟਜੋ ਸਲਖ ਮਤੰਗਨੀ[੨੬] ॥
ਉਸ੍ਰ ਕਰੀ ਘਨ ਗਰਜ[੨੭] ਹੋ ! ਉਸ੍ਰ ਖਰੀ ਘਨ ਗਰਜ, ਦੇਤ ਪਲੀਤੈ ਤੰਗਨੀ[੨੮] ॥
ਦੁਹੂੰ ਦਿਸ ਮਚਜੋ ਸੰਗ੍ਰਾਮ ਹੋ ! ਦੁਹੂੰ ਦਿਸ ਮਚਜੋ ਸੰਗ੍ਰਾਮ, ਦਲ ਦੇਵ ਅਦੇਵਨ ਸੰਗਨੀ ॥
ਝੁਰਮਟ[੨੯] ਸੂਰ ਜੁਝਾਰ ਹੋ ! ਝੁਰਮਟ ਸੂਰ ਜੁਝਾਰ, ਭਜ ਦਾਰੁਨ ਸਮਰ ਭਲ ਜੰਗਨੀ[੩੦]॥੨੫॥
ਪਉੜੀ ॥ ਨੌ ਕੋਟ ਸਾਯਕ ਚਲਤ[੩੧]ਹੋ ! ਨੌ ਕੋਟ ਸਾਯਕ ਚਲਤ, ਪ੍ਰਤਿ ਪ੍ਰਤਿ ਦਾਵ ਛੁਟੰਤ[੩੨]ਜੀ ! ॥
ਜੁਥ ਜੁਥ ਸਾਇਕ ਛੁਟਤ ਹੋ ! ਪੁੰਜ ਪੁੰਜ ਬਾਨਨ ਛੁਟਤ, ਕੋਟਿ ਕੋਟ ਉਫਟੰਤ[੩੩] ਜੀ ! ॥

---

੧. ਹਿੱਲ ਗਈ। ੨.ਸ਼ਿਵ ਅਤੇ ਯਮਰਾਜ ਸਾਮ੍ਹਣੇ ਹੋਏ। ੩.ਨੌ ਕ੍ਰੋੜ ਜ੍ਵਾਲਾ (ਆਦਿ) ਦੇਵੀਆਂ ਯੁਧ ਵਿੱਚ। ੪.ਸ੍ਵਾਮਿ ਕਾਰਤਿਕ। ੫.ਪਦਮ ਦੀ ਗਿਣਤੀ ਵਿੱਚ,ਬੇਅੰਤ। ੬.ਹਜ਼ਾਰ ਬ੍ਰਹਮਾ,ਹਜ਼ਾਰਾਂ ਹੀ ਬ੍ਰਹਮੇ। ੭.ਭਯਾਨਕ ਤੋਂ ਭਯਾਨਕ ਜੰਗ ਹੋਇਆ ੮.ਡਰ। ੯. ਪਹਾੜਾਂ ਦੀਆਂ ਚੋਟੀਆਂ। ੧੦.ਸੋਹਣੀਆਂ, ਪਾਤਾਲ। ੧੧.ਨੌ ਹੀ ਖੰਡ। ੧੨. ਰਸਤਾ। ੧੩.ਸੱਪਾਂ ਦੀ ਸੈਨਾ, ਹਾਥੀਆਂ ਵਾਲੀ ਫੌਜ। ੧੪.ਡਰ। ੧੫.ਡੋਲ ਡੋਲ ਕੇ, ਕੰਬ ਕੇ ਪ੍ਰਿਥਵੀ ਹਿੱਲ ਗਈ। ੧੬.ਜ਼ਮੀਨ। ੧੭.ਆਕਾਸ਼ ਵੀ ਕੰਬ ਕੇ ਹਿੱਲ ਗਿਆ। ੧੮. ਕੱਛੂ। ੧੯. ਮੱਛ। ੨੦. ਸ਼ੇਸ਼ਨਾਗ। ੨੧. ਬੈਲ। ੨੨. ਸੁਮੇਰੁ ਅਤੇ ਹਿਮਾਲਯ ਵੀ ਹਿੱਲ ਗਿਆ। ੨੩. ਬੰਦੂਕ, ਤੋਪ। ੨੪. ਜੰਜਾਯਲਾਂ ਵਿੱਚੋਂ। ੨੫. ਹਾਥੀਆਂ ਵਾਲੀ ਸੈਨਾਂ ਦੀਆਂ ਬੰਦੂਕਾਂ ਦੀ ਸਲਖ ਛੁੱਟੀ। ੨੬. ਊਠਾਂ ਅਤੇ ਘੋੜਿਆਂ ਦੇ ਚੰਮਾਂ ਵਾਲੇ ਸਮੂਹ (ਨਗਾਰੇ) ਗੱਜੇ, ਊਠਾਂ ਤੇ ਘੋੜਿਆਂ ਵਾਲੀਆਂ (ਬੰਦੂਕਾਂ) ਬੱਦਲ ਵਾਂਗੂ ਗੱਜੀਆਂ। ੨੭-੨੮. ਤੰਗ ਹੋ ਕੇ, (ਪ੍ਰਤੀਤ ਹੁੰਦਾ ਹੈ ਕਿ ਲਿਖਾਰੀ ਨੇ) 'ਭੰਭਨੀ' (ਪਾਠ ਦੀ ਥਾਂ ਭੁਲ ਕੇ ਤੰਗਨੀ ਲਿਖ ਦਿੱਤਾ ਹੈ)। ੨੯. ਇਕੱਠ, ਰੇਲਾ ਗੇਲਾ। ੩੦. ਭਲੇ ਜੰਗੀਆਂ ਦਾ ਭਯਾਨਕ ਜੰਗ ਹੋਇਆ। ੩੧. ਨੌ ਕ੍ਰੋੜ ਤੀਰ ਚਲਦੇ ਹਨ। ੩੨. ਆਪੋ ਆਪਣਿਆਂ ਦਾਵਾਂ ਤੋਂ ਛੁੱਟਦੇ ਹਨ। ੩੩. ਚਲਦੇ ਹਨ, ਗਿਰਦੇ ਹਨ, ਮਰਦੇ ਹਨ।

Aਪਾ:—ਸਿਸਾਲਨੀ। Bਪਾ:—ਗਿਰਮਾਲਨੀ। Cਪਾ:—ਸਮਰ।

ਕੱਟਿਨ ਕੱਟਨ ਚਕ੍ਰ, ਹੋ! ਕੱਟਿਨ ਕੱਟਨ ਚਕ੍ਰ, ਦਾਨਵ ਦਾਵ ਸੁਟੰਤ ਜੀ! ॥
ਗਦਾ ਕੋਟਿ ਤ੍ਰਿਸੂਲ ਹੋ! ਗਦਾ ਕੋਟਿ ਤ੍ਰਿਸੂਲ, ਜੰਬੂਆ ਕੋਟ ਤੁਟੰਤ[੧] ਜੀ! ॥੨੬॥
ਪਉੜੀ ॥ ਕੋਟ ਸੈਫ[੨], ਜਮਦਾੜ[੩] ਹੋ! ਕੋਟ ਸੈਫ ਜਮਦਾੜ, ਗੁਰਜ ਗਰਿਸ੍ਟ[੪] ਤਰਵਾਰ ਜੀ! ॥
ਖ਼ੰਜਰ, ਤੇਗ, ਕੁਠਾਰ ਹੋ! ਖ਼ੰਜਰ, ਤੇਗ ਕੁਠਾਰ, ਕੋਟਿ ਅਗਨਤਿ ਧਰਬਾੜ[੫] ਜੀ! ॥
ਸਾਂਗ[੬], ਬਨੈਟੀ[੭] ਕੋਟਿ ਹੋ! ਸਾਂਗ ਬਨੈਟੀ ਕੋਟਿ, ਬਿਛੂਆ, ਬੱਜ੍ਰ[੮] ਕਰਵਾਰ[੯] ਜੀ! ॥
ਮੁਦਗਰ ਮੇਰੁ ਬਿਸਾਲ[੧੦] ਹੋ! ਮੁਦਗਰ ਮੇਰੁ ਬਿਸਾਲ, ਆਯੁਧ[੧੧] ਕੋਟਿ ਪ੍ਰਹਾਰ ਜੀ! ॥੨੭॥
ਪਉੜੀ ॥ ਸਲਖ ਏਕ ਹੀ ਬਾਰ ਹੋ! ਸਲਖ ਏਕ ਹੀ ਬਾਰ, ਘਾਵ ਦਾਵ ਬਹੁ ਵਾਰ ਜੀ! ॥
ਹਮਲੇ[੧੨] ਬਾਰ ਹਜ਼ਾਰ ਹੋ! ਹਮਲੇ ਬਾਰ ਹਜ਼ਾਰ, ਦਾਬ ਦਾਬ[੧੩] ਬਹੁ ਵਾਰ ਜੀ! ॥
ਦਸ ਦਿਸ ਛੂਟਤਿ ਤੋਪ ਹੋ! ਦਸ ਦਿਸ ਛੂਟਤਿ ਤੋਪ, ਸਾਜਕ[੧੪], ਬਜ੍ਰ, ਗੜਾੜ[੧੫] ਜੀ! ॥
ਸਮਰ ਗਗਨ ਛਿਤ ਅਤਲ[੧੬] ਹੋ! ਸਮਰ ਸਘਨ ਕ੍ਰਿਤ ਬਿਤਲ[੧੭], ਲੋਕ ਅਲੋਕ ਮਝਾਰ ਜੀ! ॥੨੮॥
ਪਉੜੀ ॥ ਪਦਮ ਤ੍ਰਿਸੂਲ ਗਨੇਸ[੧੮] ਹੋ! ਪਦਮ ਤ੍ਰਿਸੂਲ ਗਨੇਸ, ਸਸਤ੍ਰ ਅਸਤ੍ਰ ਬਹੁ ਭਾਂਤਿ ਜੀ! ॥
ਚਲਤ ਭਯੋ ਯਕਬਾਰ ਹੋ! ਚਲਤ ਭਯੋ ਯਕਬਾਰ, ਆਜੁਧ ਨਾਨਾ ਭਾਂਤਿ ਜੀ! ॥
ਹਜ਼ਾਹਜ ਤੇਗਨ ਜ਼ਖਮ[੧੯] ਹੋ! ਹਜ਼ਾਹਜ ਤੇਗਨ ਜ਼ਖਮ, ਚਕਾਚਕ[੨੦] ਬਾਨ ਬਹਾਤ ਜੀ! ॥
ਸਟਾਸਟ[੨੧] ਸੇਲ ਪ੍ਰਹਾਰ ਹੋ! ਸਟਾਸਟ ਸੇਲ ਪ੍ਰਹਾਰ, ਧਮਾਂਧੰਮ ਸਾਂਗਨ ਪਾਤ[੨੨] ਜੀ! ॥੨੯॥
ਪਉੜੀ ॥ ਮਾਰ ਪਰੀ ਸਭਿ ਠੋਰ ਹੋ! ਮਾਰ ਪਰੀ ਸਭਿ ਠੌਰ, ਊਨ[੨੩] ਨ ਕੋਊ ਠਾਂਉ ਜੀ! ॥
ਦਸ ਦਿਸ ਜੁਟੇ ਸਭਿ ਸੂਰ ਹੋ! ਦਸ ਦਿਸ ਜੁਟੇ ਸਭਿ ਸੂਰ, ਚਮੂ ਮਾਯਾਵੀ ਘਾਉ[੨੪] ਜੀ! ॥
ਗੜਾ ਬਜ੍ਰ ਸਿਰ ਗੂਦ[੨੫] ਹੋ! ਗੜਾ ਬਜ੍ਰ ਸਿਰ ਗੂਦ, ਮੇਦ ਰਕਤਿ ਕਰ ਪਾਉ[੨੬] ਜੀ! ॥
ਮਿਜਾ[੨੭] ਲੋਹੂ, ਪੀਬ[੨੮], ਨਖ[੨੯] ਹੋ! ਮਿਜਾ, ਲੋਹੂ, ਪੀਬ, ਨਖ, ਚਰਬੀ, ਚਰਮ[੩੦] ਘਿਨਾਉ[੩੧] ਜੀ! ॥੩੦॥
ਪਉੜੀ॥ ਅਨਲ[੩੧] ਮਾਰੁਤ[੩੨] ਤੋਯ[੩੪] ਗੜਾ[੩੫] ਹੋ! ਅਨਲ ਮਾਰੁਤ ਤੋਜ ਗੜਾ, ਕਚ ਮੂਤ੍ਰ, ਮਲ-ਕੀਚ ਜੀ! ॥
ਬਜਾਘਰ[੩੬], ਅਠੂਹਾਂ, ਨਾਗ ਹੋ! ਬਜਾਘਰ, ਅਠੂਹਾਂ, ਨਾਗ[੩੭], ਕਾਲ ਜਮਹਿ ਮ੍ਰਿਤ ਮੀਚ[੩੮] ਜੀ! ॥

---

੧. ਚਲਦੇ ਹਨ । ੨. ਤਲਵਾਰਾਂ । ੩. ਕਟਾਰਾਂ । ੪. ਭਾਰੀ । ੫. ਧਾਰਾ ਵਾਲੇ ਸ਼ਸਤ੍ਰ ੬. ਬਰਛੀਆਂ ੭. ਮੜਾਣੀਆਂ ੮. ਪੱਥਰ । ੯. ਤਲਵਾਰ । ੧੦. ਪਹਾੜਾਂ ਵਰਗੇ ਵਡੇ ਮੁਗਦਰ । ੧੧. ਸ਼ਸਤ੍ਰ । ੧੨. ਚਲੌਂਦੇ ਹਨ । ੧੩. ਹੱਲੇ ਕੀਤੇ, ਉੱਛਲੇ ।੧੪. ਦਬਾ ਦਬਾ ਕੇ । ੧੫. ਤੀਰ । ੧੬. ਭਾਰੀ, ਨੇਜੇ, ਗੜਿਆਂ ਵਾਲਾ ਮੇਘ, ਤੋਪ । ੧੭. ਆਕਾਸ਼, ਧਰਤੀ ਅਤੇ (ਪਾਤਾਲ) [illegible] ਹੋਇਆ ੧੮. ਤ੍ਰਿਸੂਲ ਇਕ ਪਦਮ (ਦੀ ਗਿਣਤੀ ਵਿੱਚ), (ਪਦਮ) ਸੁਆਮਿਕਾਰਤਿਕ, ਸਿਵ ਅਤੇ ਗਣੇਸ਼ ਦੇ । ੧੯. ਗੱਜ ਗੱਜ ਕੇ ਤੇਗਾਂ ਦੇ ਜਖਮ ਕਰਦੇ ਹਨ । ੨੦. ਤੀਰਾਂ ਦੇ ਚਲਣ ਦੀ ਆਵਾਜ਼ । ੨੧. ਦਬਾਦੱਬ । ੨੨ ਮਾਰਦੇ ਹਨ । ੨੩. ਖ਼ਾਲੀ । ੨੪. ਜਾਦੂ ਦੀ ਫੌਜ ਮਾਰਦੀ ਹੈ । ੨੫. ਪੱਥਰ ਦੇ ਗੜਿਆਂ ਨਾਲ ਸਿਰ ਦੀ ਮਿਝ (ਨਿਕਲ [illegible]) । ਚਰਬੀ ਲਹੂ ਹੱਥ ਅਤੇ ਪੈਰ (ਖਿਲਰੇ ਪਏ ਹਨ) । ੨੬. ਹੱਡੀ ਦੇ ਵਿਚਲੀ ਮਿੱਝ । ੨੭. ਪਾਕ । ੨੮ [illegible] । ੨੯. ਖੱਲ । ੩੦. ਘਿਣਾ ਯੋਗ ਵਸਤੂਆਂ । ੩੧. ਅਗਨਿ । ੩੨. ਵਾਯੂ । ੩੩. ਪਾਣੀ । ੩੪. ਗੜੇ । ੩੫. ਕੇਸ, [illegible] ਅਤੇ ਮੂਤ੍ਰ ਦਾ ਚਿਕੜ ਹੋ ਗਿਆ । ੩੬. ਸ਼ੇਰ, ਬਘਿਆੜ । ੩੭. ਸੱਪ । ੩੮. ਮੌਤ ਦਾ ਦੇਵਤਾ, ਯਮ ਤੇ ਮੌਤ ਮਿਲ (ਇਕੱਠੇ) ਹੋ ਗਏ

ਪਾ: — ਚਕ੍ਰ ਮੂਤ੍ਰ ਅਤਿ ਕੀਚ ਜੀ।

ਸੂਕਰ ਦੰਤ ਪਿਸਾਚ[1] ਹੋ ! ਸੂਕਰ ਦੰਤ ਪਿਸਾਚ, ਭੂਤ ਭੜੰਗਨ[2] ਨੀਚ ਜੀ !
ਰਾਖਸ, ਗੂਲ[3], ਭੁਜੰਗ[4] ਹੋ ਰਾਖਸ, ਗੂਲ, ਭੁਜੰਗ, ਜਿੰਨ, ਬੈਤਾਲਨ, ਰੀਛ ਜੀ ! ॥੩੧॥
ਪਉੜੀ ॥ ਸੀਹ, ਸਰਪ ਬਘਜਾੜ ਹੋ ! ਸੀਹ, ਸਰਪ, ਬਘਜਾੜ, ਸੁਆਨ[5] ਭਯਾਨਕ ਕਾਕ
ਦੋ ਦਲ ਲੜਤਿ ਯਾ ਭਾਇ[6] ਹੋ ! ਦੋ ਦਲ ਲੜਤਿ ਯਾ ਭਾਇ, ਸੈਨ ਸਮੂਹ ਨ ਚਲਾਕ[7] ॥
ਕਹਤਿ ਬਨਤੁ ਨਹਿ ਬੈਨ ਹੋ ! ਕਹਤਿ ਬਨਤੁ ਨਹਿ ਬੈਨ, ਭਯੋ ਨ ਐਸੋ ਹਾਕ[8] ਜੀ !A ॥
ਪਿਖਜਤਿ ਜੁੱਧ ਸਭਿ ਛਾਉ ਹੋ ! ਪਿਖਜਤਿ ਜੁੱਧ ਸਭਿ ਠਾਉ, ਪ੍ਰਲਯ ਘੋਰ ਭਯਾਨਕ[9] ਜੀ ! ॥੩੨॥
ਪਉੜੀ ॥ ਦੇਵ ਸਕਲ ਮਾਨਵ[10] ਜੁਟੇ ਹੋ ! ਦੇਵ ਸਕਲ ਮਾਨਵ ਜੁਟੇ, ਚਤੁਰੰਗਨਿ ਦਲ ਬਜੂਹ[11]
ਪ੍ਰਧਾਨ ਹਰਾਵਲ ਚੰਦੈਲ[12] ਹੋ ! ਪ੍ਰਧਾਨ ਹਰਾਵਲ ਚੰਦੈਲ, ਨ੍ਰਿਪ ਮਾਨਵ ਦਲ ਕੂਹ[13] ॥
ਚਾਰ ਭਾਂਤਿ ਕੀ ਸੈਨ ਹੋ ! ਚਾਰ ਭਾਂਤਿ ਕੀ ਸੈਨ, ਸਪਤ ਨ੍ਰਿਪਤਿ ਅਸਿ ਧੂਹ[14] ॥
ਗਨਪਤਿ, ਕਾਰਤਕ ਸਾਮ ਹੋ ! ਗਨਪਤਿ ਕਾਰਤਕ ਸਾਮ, ਨਾਰਦਾਦਿ ਦਲ ਸੂਹ[15] ॥੩੩॥
ਪਉੜੀ ॥ ਜੁੱਟੇ ਬ੍ਰਹਮ, ਮਹੇਸ ਹੋ ! ਜੁੱਟੇ ਬ੍ਰਹਮ ਮਹੇਸ, ਕੁਮਕ ਸਕ੍ਰ ਜੁਤ ਆਦਿ[16]
ਬਰੁਨ, ਕੁਬੇਰ, ਜਮ, ਕਾਲ ਹੋ ! ਬਰੁਨ, ਕੁਬੇਰ, ਜਮ, ਕਾਲ, ਰਵਿ, ਸਸਿ ਸੈਨਾ ਨਾਦਿ[17]
ਇੰਦ੍ਰ ਸਕਲ ਸੁਤB ਸੈਨ[18] ਹੋ ! ਇੰਦ੍ਰ ਸਕਲ ਸੁਤ ਸੈਨ, ਜੁਟੇ ਸੰਗ ਬੀਰਜਨਾਦ
ਭੂਤ, ਭੜੰਗ, ਮਸਾਨ ਹੋ ! ਭੂਤ, ਭੜੰਗ, ਮਸਾਨ, ਭੈਰਵ ਘਨ ਦਲ ਬਾਦ[19] ॥੩੪॥
ਪਉੜੀ ॥ ਪ੍ਰੇਤ, ਬੈਤਾਲ, ਜਮ, ਜਖ ਹੋ ! ਪ੍ਰੇਤ, ਬੈਤਾਲ, ਜਮ, ਜਖ, ਕਿੰਨਰ, ਗੰਧ੍ਰਬ, ਦੈਤ ॥
ਰਾਖਸ, ਜਿੰਨਨ, ਗੂਲ ਹੋ ! ਰਾਖਸ, ਜਿੰਨਨ, ਗੂਲ, ਜੁਟੇ ਸਮਰ ਬਹੁ ਐਤ[20]
ਅਨਲ[21], ਬਜਾਰ, ਘਨਮਾਲ ਹੋ ! ਅਨਲ, ਬਜਾਰ[22], ਘਨ ਮਾਲ, ਪ੍ਰਿਥਕ ਪਿਥਕ ਭਟ ਜੈਤ[23] ॥
ਜੁੱਟੇ ਮੂਰਤਿਵੰਤ[24] ਹੋ ! ਜੁੱਟੇ ਮੂਰਤਿਵੰਤ,-ਹੁਇ ਨਭਚਰ ਸਕ ਬਨੈਤ[25] ॥੩੫॥

ਅਥ ਖ਼ਾਸ ਫੌਜ ਸ੍ਰੀ ਸਰਬਲੋਹ ਜਨੇਸੂਰ[26] ਭਗਵਾਨ ਕਥਤੇ ਤ੍ਰ ਬਲਿ

ਪਉੜੀ ॥ ਜੁੱਟੇ ਗਨਪਤਿ ਪਦਮ[27] ਹੋ ! ਜੁੱਟੇ ਗਨਪਤਿ ਪਦਮ, ਸੈਨਾ ਨਿਜ ਨਿਜ ਸੰਗC ॥
ਕੋਟਿ ਕਾਰਤਿਕ ਸਾਮ ਹੋ ! ਕੋਟਿ ਕਾਰਤਿਕ ਸਾਮ, ਜੁੱਟਿਤ ਭੇ ਹਠ ਜੰਗ ॥

---

੧. ਦੈਂਤ ਅਤੇ ਪ੍ਰੇਤ (ਜੰਗ-ਵਿੱਚ ਆ ਗਏ), ਸੂਰ ਵਾਂਗੂ ਦੰਦਾਂ ਵਾਲੇ ਪਿਸਾਚ । ੨. ਪ੍ਰੇਤ । ੩. [illegible] ੪. ਪ੍ਰੇਤ । ੫. ਕੁੱਤੇ । ੬. ਇਸ ਤਰਾਂ । ੭. ਸਾਰੀ ਸੈਨਾ ਭੱਜਦੀ ਨਹੀਂ ਭਾਵ—ਖਲੋ ਕੇ ਲੜਦੀ ਹੈ [illegible] ਭਾਵ—ਜੰਗ, ਕਯਾਮਤ, ਪ੍ਰਲਯ । ੯. ਡਰੌਣਾ । ੧੦. ਮਨੁਖ । ੧੧ ਸਮੂਹ । ੧੨. ਅਗਲਿਆਂ ਅਤੇ ਪਿਛਲਿਆਂ [illegible] ਮੁਖੀਏ । ੧੩. ਮਨੁਖ ਰਾਜਿਆਂ ਦੇ ਦਲ ਦੀ ਆਵਾਜ਼ ਆ ਰਹੀ ਹੈ । ੧੪. ਸੱਤ ਰਾਜੇ ਤਲਵਾਰਾਂ ਧੂਹਣ ਵਾਲੇ । ੧੫. [illegible] ਦਾ ਦਲ । ੧੬. (ਇੰਦ੍ਰ) ਆਦਿਕ ਇਮਦਾਦ ਇੰਦ੍ਰ ਸਮੇਤ । ੧੭. ਬੇਅੰਤ । ੧੮. ਇੰਦ੍ਰ ਦੇ ਸਾਰੇ ਪੁਤ੍ਰਾਂ ਦੀ ਫੌਜ । ੧੯. ਪ੍ਰੇਤ ਬਦਲਾਂ ਦੇ ਦਲ ਵਾਂਗੂ ਬੋਲੇ (ਝਗੜੇ) । ੨੦. ਦਸ ਹਜ਼ਾਰ । ੨੧. ਅੱਗ । ੨੨. ਹਵਾ । ੨੩. ਜਿੱਤਣਵਾਲੇ । ੨੪. ਪ੍ਰਤਖ । ੨੫. ਸਾਰੇ ਹੀ ਸਨੱਧਬੱਧ ਆਕਾਸ਼ ਵਿੱਚ ਤੁਰਨ ਵਾਲੇ । ੨੬. ਜਨਾਂ ਦੇ ਮਾਲਿਕ । ੨੭. ਗਿਣਤੀ ਵਿੱਚ ਇਕ ਪਦਮ ।

A ਇਹ ਪਾਠ ਸਾਰੀਆਂ ਬੀੜਾਂ ਵਿੱਚ ਏਸੇ ਤਰਾਂ ਹੀ ਆਇਆ ਹੈ । B [illegible] -ਇੰਦ੍ਰ ਸਕਲ ਸੁ

C ਪਾ:—ਸਮਰ ਸੈਨ ਨਿਜ ਸੰਗ ।

ਚੌਸਠ ਜੋਗਨਿ ਕਾਲਿ[੧] ਹੋ ! ਚੌਸਠ ਜੋਗਨਿ ਕਾਲਿ, ਖੰਕਾਲੀ ਦਲ ਤੇਗ[੨] ॥
ਦਿਬਜਾਨੀ ਨੰ ਕੋਟਿ[੩] ਹੋ ! ਦਿਬਜਾਨੀ ਨੰ ਕੋਟਿ, ਜੁੱਟੀ ਦੈਤਨ ਸੰਗ ॥੩੬॥
ਪਉੜੀ ॥ ਦੇਵਜ ਮੰਗਲਾ ਮਾਤ ਹੋ ! ਦੇਵਜ ਮੰਗਲਾ ਮਾਤ, ਸਕਤਿ ਜਨਿੰਦ੍ਰ ਭਗਵਾਨ[੪] ॥
ਤੀਛਨ ਖੜਗ ਕਰਾਲ[੫] ਹੋ ! ਤੀਛਨ ਖੜਗ ਕਰਾਲ, ਮਰਦਤਿ ਨਿਸਚਰ ਮਾਨ[੬] ॥
ਸਿੰਘ ਬਾਹਨੀ ਸੂਰ[੭], ਹੋ ਸਿੰਘ ਬਾਹਨੀ ਸੂਰ, ਨਾਸਤ ਅਸੁਰ ਬਲਵਾਨ[੮] ॥
ਜੁੱਟੇ ਜਨਿੰਦ੍ਰ ਈਸ[੯] ਹੋ ! ਜੁੱਟੇ ਜਨਿੰਦ੍ਰ ਈਸ, ਸੰਗ ਬੀਰਜਨਾਦ ਨ ਛਾਨ[੧੦] ॥੩੭॥
ਪਉੜੀ ॥ ਬ੍ਰਹਮ ਸਹੰਸ੍ਰ ਪ੍ਰਧਾਨ[੧੧] ਹੋ ! ਸਹੰਸ੍ਰ ਬ੍ਰਹਮ ਪ੍ਰਧਾਨ, ਚਤੁਰ ਅਸ਼ਟ ਸਹੰਸ੍ਰ ਮੁਖਾਦਿ[੧੨]B ॥
ਖੋੜਸਿ ਦੋ-ਖੋੜਸਿ ਮੁਖ[੧੩] ਹੋ ਖੋੜਸਿ ਦੋ ਖੋੜਸਿ ਮੁਖ, ਜੁਟਿਤ ਬਜੇ ਅਹਿਲਾਦਿ[੧੪] ॥
ਚਤੁਰਾਸ੍ਰ ਖੋੜਸ ਮੁਖ[੧੫] ਹੋ ! ਚਤੁਰਾਸ੍ਰ ਖੋੜਸ ਮੁਖ, ਮੁਖ ਥੰਮਸੋ ਗਜ ਲਾਦਿ[੧੬] ॥
ਦ੍ਵਾਦਸ ਭਾਨੁ ਮਹਾਨ[੧੭] ਹੋ ! ਦ੍ਵਾਦਸ ਭਾਨੁ ਮਹਾਨ, ਸਸਿ ਖੋੜਸ ਉਡਗਾਦਿ[੧੮] ॥੩੮॥
ਪਉੜੀ ॥ ਸੇਖ ਬਾਹਨੀ ਈਸ[੧੯] ਹੋ ! ਸੇਖ ਬਾਹਨੀ ਈਸ, ਬਾਸਕ ਸੈਨਾਪਤਿ ਕੀਯੋ[੨੦] ॥
ਤਛੱਕ ਅਸ੍ਰ ਕੁਲਿ ਸਰਪ[੨੧] ਹੋ ! ਤਛੱਕ ਅਸ੍ਰ ਕੁਲਿ ਸਰਪ, ਮੇਰੁ ਪ੍ਰਮਾਨ ਬਿਖਧਰ ਲਿਯੋ[੨੨] ॥
ਜੋਜਨ ਸਹੰਸ੍ਰ ਉਤੰਗ[੨੩] ਹੋ ! ਜੋਜਨ ਸਹੰਸ੍ਰ ਉਤੰਗ, ਪੰਨਗਾ ਦੀਹ ਦਾਰੁਨ ਭੀਜੋ[੨੪] ॥
ਅਗਨਤ ਪੰਚਾਨਨ ਪੁੰਡਰੀਕ[੨੫] ਹੋ ! ਅਗਨਤ ਪੰਚਾਨਨ ਪੁੰਡਰੀਕ, ਸੌ ਸੌ ਜੋਜਨ ਬਪੁ[੨੬] ਕੀਯੋ ॥੩੯॥
ਪਉੜੀ ॥ ਦੈਤੀ ਸੈਨ ਅਪਾਰ ਹੋ ! ਦੈਤੀ ਸੈਨ ਅਪਾਰ, ਨਖਤ੍ਰ[੨੭] ਰਾਸਿ ਲੈ ਜੁੱਟ ਹੀ ॥
ਗਨਤੀ ਗਨੀ ਨ ਜਾਇ ਹੋ ! ਗਨਤੀ ਗਨੀ ਨ ਜਾਇ, ਸੁਰ ਸਈਨ ਦਲ[੨੮] ਟੁੱਟਹੀ[੨੯] ॥

---

੧. (ਅਤੇ) ਕਾਲਿਕਾ । ੨. ਭੈਰੋਂ ਦੀ ਸ਼ਕਤੀ ਦਾ ਦਲ ਕਾਹਲਾ (ਹੋ ਪਿਆ) । ੩. ਨੌ ਕ੍ਰੋੜ ਦੇਵੀਆਂ । ੪. ਜੰਜਨਾਂ ਦੇ ਮਾਲਿਕ ਭਗਵਾਨ (ਸ੍ਰੀ ਸਰਬਲੋਹ ਜੀ) ਦੀ ਸ਼ਕਤੀ ਹੈ । ੫. ਤਿੱਖੀ ਤੇ ਭਯਾਨਕ ਤਲਵਾਰ ਨਾਲ । ੬. ਦੈਂਤਾਂ ਦੇ ਹੰਕਾਰ ਨੂੰ ਨਾਸ਼ ਕਰਦੀ ਹੈ । ੭. ਸ਼ੇਰ ਦੀ ਸਵਾਰੀ ਵਾਲੀ (ਯੋਧਾ ਰੂਪ ਚੰਡਿਕਾ) । ੮. ਬਲਵੰਤ ਦੈਂਤਾਂ ਨੂੰ ਨਾਸ਼ ਕਰਦੀ ਹੈ । ੯. ਜਨਾਂ ਦੇ ਮਾਲਿਕ ਐਸ੍ਵਰਜ ਵਾਲੇ (ਸਰਬਲੋਹ ਜੀ) । ੧੦. ਛਿਪੇ ਨਹੀਂ, ਭਾਵ—ਪ੍ਰਤਖ । ੧੧. (ਪ੍ਰਧਾਨ) ਮੁਖ੍ਯ ਹਜ਼ਾਰ ਬ੍ਰਹਮੇ । ੧੨. ਚਾਰ ਮੂੰਹਾਂ ਵਾਲੇ ਤੇ ਅੱਠ ਮੂੰਹਾਂ ਵਾਲੇ ਆਦਿਕ । ੧੩. ਸੋਲਾਂ ਮੂੰਹਾਂ ਵਾਲੇ ਅਤੇ ਬੱਤੀ ਮੂੰਹਾਂ ਵਾਲੇ । ੧੪. (ਅਹਿਲਾਦਿ) ਖ਼ੁਸ਼ ਹੋ ਕੇ ਜੁੱਟ ਪਏ । ੧੫. ਚੌਹਠ ਮੂੰਹਾਂ ਵਾਲੇ ਅਤੇ ਇਕ ਸੌ ਅਠਾਈ ਮੂੰਹਾਂ ਵਾਲੇ । ੧੬. ਹਾਥੀਆਂ ਤੇ ਸਵਾਰ ਹੋ ਕੇ ਅੱਗਾ ਰੋਕ ਲਿਆ । ੧੭. ਮਹਾਨ ਬਾਰਾਂ ਸੂਰਜ । ੧੮. ਸੋਲਾ ਚੰਦ੍ਰਮਾਂ ਅਤੇ ਤਾਰੇ ਆਦਿਕ । ੧੯. ਸ਼ੇਸ਼ਨਾਗ ਦੀ ਸਵਾਰੀ ਵਾਲੇ ਈਸ਼੍ਵਰ (ਸਰਬਲੋਹ) ਨੇ ੨੦. ਵਾਸੁਕਿ ਨਾਗ ਨੂੰ ਸੈਨਾਪਤੀ ਬਣਾ ਦਿੱਤਾ ੨੧. ਤੱਛਕ ਤੋਂ ਪੈਦਾ ਹੋਈਆਂ ਹੋਈਆਂ ਅੱਠਾਈ ਕੁਲਾਂ ਦੇ ਸਪ । ੨੨. ਪਹਾੜਾਂ ਦੇ ਤੁਲ੍ਯ ਸੱਪਾਂ ਨੂੰ ਨਾਲ ਲਿਆ । ੨੩. ਹਜ਼ਾਰ ਜੋਜਨ (ਚਾਰ ਹਜ਼ਾਰ ਕੋਹ) ਤੱਕ ਉੱਚੇ ਉੱਚੇ । ੨੪. ਸੱਪ ਬਹੁਤ ਭਯਾਨਕ ਤੋਂ ਭਯਾਨਕ । ੨੫. ਬੇਅੰਤ ਸ਼ੇਰ ਅਤੇ ਹਾਥੀ । [illegible] ਸਰੀਰ । ੨੭. ਤਾਰੇ ੨੮. ਸਮੂਹ । ੨੯. ਲੜਦੇ (ਮਰਦੇ) ਹਨ ।

B ਪਾ: ਚਤਰ ਮੁਖ ਸਹੰਸ੍ਰ ਮੁਖ ਆਦਿ ।

ਭਰਿਗੋਂ ਗਗਨ, ਪਤਾਲ ਹੋ ! ਭਰਿਗੋ ਗਗਨ, ਪਤਾਲ, ਰੁਕਗੇ ਸੁਾਸਾ ਘੁੱਟਹੀ[੧] ॥
ਤਿਲ ਪ੍ਰਮਾਨ ਨਹਿ ਠਾਉ ਹੋ ! ਤਿਲ ਪ੍ਰਮਾਨ ਨਹਿ ਠਾਉ, ਦਿਖਜਤਿ, ਊਨ ਨ ਅਖੁਟ ਹੀ[੨] ॥੪੦॥
ਪਉੜੀ ॥ ਅਰਬ ਖਰਬ ਕਈ ਸੈਨ ਹੋ ! ਅਰਬ ਖਰਬ ਬਹੁ ਸੈਨ, ਭ੍ਰਾਤ, ਮਿਤ੍ਰ ਬੀਰਜਨਾਦ ॥
ਦੇਸ ਦੇਸ ਕੀ ਸੈਨ ਹੋ ! ਲੋਕ ਲੋਕ ਕੀ ਸੈਨ, ਜੁਟੇ ਕ੍ਰਮਕ[੩] ਬੀਰਜਨਾਦ ॥
ਅਗਨਤਿ ਰੂਪ ਬਨਾਇ ਹੋ ! ਅਗਨਤਿ ਰੂਪ ਬਨਾਇ, ਕਈ ਅਰਬ ਖਰਬ ਬੀਰਜਨਾਦ ॥
ਦਾਨਵ, ਦੈਤ ਦੁਰੰਤ[੪] ਹੋ ! ਦਾਨਵ, ਦੈਤ ਦੁਰੰਤ, ਸੈਨ ਸਹਿਤ ਬੀਰਜਨਾਦ ॥੪੧॥
ਪਉੜੀ ॥ ਜੁੱਟਜੋ ਜਨਿੰਦ੍ਰ[੫] ਸਾਥ ਹੋ ! ਜੁਟਜੋ ਜਨਿੰਦ੍ਰ ਸਾਥ, ਭਾਰਥ[੬] ਪ੍ਰਲ਼ਯ ਮਚਾਇ ॥
ਅਸ੍ਵ, ਗਜ, ਬਿਵਾਨੀ ਫੌਜ ਹੋ ! ਅਸ੍ਵ ਗਜ ਬਿਵਾਨੀ ਫੌਜ, ਤਲ ਊਪਰ ਬਹੁ ਭਾਇ[੭] ॥
ਸਜੰਦ[੮], ਪਾਲਕੀ, ਦੂਲ[੯] ਹੋ ! ਸਜੰਦ, ਪਾਲਕੀ, ਦੂਲ ਪੈਦਲ ਮਿਲਤ ਨ ਥਾਉ ॥
ਖਚਗੇ[੧੦] ਦੁਹੰ ਦਿਸ ਸੂਰ ਹੋ ! ਖਚਗੇ ਦੁਹੁੰ ਦਿਸ ਸੂਰ, ਦੇਵ ਅਦੇਵ ਬਹਿਸਾਉ[੧੧] ॥੪੨॥
ਪਉੜੀ ॥ ਧਸਗੋ ਧਰਤਿ ਪਯਾਲ[੧੨] ਹੋ ! ਧਸਗੋ ਧਰਤਿ ਪਯਾਲ, ਭਾਰ ਸੂਰਮਨ ਦਲ ਸਘਨ[੧੩] ॥
ਸੂਰਨ ਚੜ ਜੁੱਧ ਕਰਤਿ[੧੪] ਹੋ ! ਸੂਰਨ ਚੜ ਜੁੱਧ ਕਰਤਿ, ਸਿੰਧੁ ਪੂਰ ਗਯੋ ਗਗਨ[੧੫] ॥
ਰੇਲ ਪੇਲ ਭਈ ਹੂਲ[੧੬] ਹੋ ! ਰੇਲ ਪੇਲ ਭਈ ਸੂਲ, ਸਾਰ ਧਾਰ ਬਰਖਤਿ ਅਗਨ[੧੭] ॥
ਫੂਟ ਗਯੋ ਬ੍ਰਹਮੰਡ[੧੮] ਹੋ ! ਫੂਟ ਗਯੋ ਬ੍ਰਹਮੰਡ, ਲੋਕ ਅਲੋਕ ਗੁੱਥੇ ਗੁਹਨ[੧੯] ॥੪੩॥
ਪਉੜੀ ॥ ਬੇਧ ਗਜੇ ਦਸ ਲੋਕ[੨੦] ਹੋ ! ਬੇਧ ਗਯੇ ਦਸ ਲੋਕ, ਖਟ ਪਟ ਬਸੁਧਾ ਧਸਿ ਪਗਨ[੨੧] ॥
ਅਧਰ[੨੨] A ਮਚਿਤ ਭਯੋ ਜੁੱਧ ਹੋ ! ਅਧਰ A ਠਠਜੋ ਭਲ ਜੁੱਧ ਠੋਰ ਠੌਰ ਅਵਨੀ ਗਗਨ[੨੩] ॥
ਪੈਠ ਪਤਾਲ ਭਟ ਲੜਤਿ ਹੋ ! ਪੈਠ ਪਤਾਲ ਭਦ ਲੜਤਿ, ਤਿਲ ਭਰ ਊਨ ਨ ਛਿਤ ਸਘਨ[੨੪] ॥
ਭਯੋ ਨ ਕਾਹੂ ਕਾਲ[੨੫] ਹੋ ! ਭਯੋ ਨ ਕਾਹੂ ਕਾਲ, ਪ੍ਰਲਯ ਭਾਰਥ ਨ ਕੋ ਜੁਗਨ[੨੬] ॥੪੪॥
ਪਉੜੀ ॥ ਛੁੱਟਜੁ ਆਯੁਧ ਘੋਰ ਹੋ ! ਛੁਟਜੁ ਆਯੁਧ ਘੋਰ, ਸੁਰੀ ਆਸੁਰੀ ਦਲ ਪ੍ਰਬਲ ॥
ਗੋਲਾ, ਗੜਾ, ਤਲਵਾਰ ਹੋ ! ਗੋਲਾ, ਗੜਾ, ਤਲਵਾਰ, ਗਦਾ, ਗੁਰਜ, ਗੋਫਨ ਸਬਲ B ॥

---

੧. ਘੁੱਟ ਕੇ ਸੁਾਸ ਰੁਕ ਗਏ। ੨. ਨਾਂ ਹੀ ਖਾਲੀ ਅਤੇ ਨਾ ਹੀ ਮੁਕਣ ਵਾਲਾ। ੩ ਦਿਮਦ ਦ। ੪. ਬੇਅੰਤ। ੫. ਜਨਾਂ ਦਾ ਮਾਲਿਕ। ੬. ਜੰਗ, ਯੁੱਧ। ੭. ਹੇਠ ਉੱਤੇ ਬਹੁ ਤਰਾਂ ਨਾਲ। ੮. ਰਥ। ੯. ਹਿੰਡੋਲੇ। ੧੦. ਫੱਸ ਗਏ, ਗੁੱਥਮ ਗੁੱਥੀ ਹੋ ਗਏ। ੧੧. ਲੜਾਈ ਵਿੱਚ। ੧੨. ਧਰਤੀ ਪਾਤਾਲ ਵਿੱਚ ਧੱਸ ਗਈ। ੧੩. ਸੂਰਮਿਆਂ ਦੇ ਸਮੁਦਾਯ ਦਲਾਂ ਦੇ ਭਾਰ ਨਾਲ। ੧੪ ਸੂਰਵੀਰਾਂ ਨੂੰ ਚੜਾਈ ਕਰ ਕੇ ਜੰਗ ਕਰਦਿਆਂ ਹੋਇਆਂ। ੧੫. (ਮਾਨੋਂ ਕਿ) ਆਕਾਸ਼ ਵਿੱਚ ਹੀ ਸਮੁੰਦ੍ਰ ਭਰ ਗਿਆ ਹੈ (ਲਹੂ ਦਾ)। ੧੬. ਸਾਮ੍ਹਣਿਓਂ ਧੱਕ ਵੱਲਣੀ ਹੋਈ। ੧੭. ਬੇਗਿਣਤ ਸ਼ਸਤ੍ਰਾਂ ਦੀ ਧਾਰ ਵਰ੍ਹਦੀ ਹੈ। ੧੮ (ਮਾਨੋ ਕਿ) ਬ੍ਰਹਮੰਡ ਹੀ ਫੁੱਟ ਗਿਆ ਹੈ। ੧੯. ਤੀਰਾਂ ਵਿੱਚ ਨਾ ਦਿਸਣਵਾਲੇ ਲੋਕ ਵੀ ਗੁੰਦੇ ਗਏ ਹਨ, ਗੁੰਦਣਵਾਲੇ ਯੋਧਿਆਂ ਵਿੱਚ ਲੋਕ ਅਲੋਕ ਗੁੰਦੇ ਗਏ, ਹਾਰਾਂ ਵਾਂਗੂ ਲੋਕ ਅਲੋਕ ਗੁੰਦੇ ਗਏ। ੨੦. (ਚਤੁਰਦਸ) ਚੌਦਾਂ ਲੋਕ ਹੀ ਵਿੰਨ੍ਹੇ ਗਏ। ੨੧. ਧਰਤੀ ਦੇ ਛੇ ਪੜਦੇ ਪੈਰਾਂ ਨਾਲ (ਹੇਠਾਂ ਨੂੰ) ਧਸ ਗਏ। ੨੨. ਆਕਾਸ਼ ਵਿੱਚ। ੨੩ ਧਰਤੀ ਅਤੇ ਆਕਾਸ਼ ਵਿੱਚ। ੨੪. ਸਾਰੀ ਧਰਤੀ ਵਿੱਚ ਤਿਲ ਭਰ ਵੀ ਖਾਲੀ ਥਾਂ ਨਹੀ ਹੈ। ੨੫-੨੬ ਕਿਸੇ ਸਮਯ ਵਿੱਚ ਅਤੇ ਕਿਸੇ ਯੁੱਗ ਵਿੱਚ ਵੀ (ਇਹੋ ਜਿਹਾ) ਪ੍ਰਲਯ ਦਾ ਜੰਗ ਨਹੀਂ ਹੋਇਆ।

A ਪਾ:—ਅੰਧੇਰ। B ਪਾ:—ਸਕਲ।

ਸੈਫ, ਤੀਰ, ਧਰਬਾੜ[੧] ਹੋ ! ਸੈਫ, ਤੀਰ, ਧਰਬਾੜ, ਤੇਗ, ਤੀਰ, ਬਿਛੂਆ, ਜੰਜਲ[੨]A॥
ਖ਼ੰਜਰ, ਬਾਂਕ, ਕਟਾਰ ਹੋ ! ਖ਼ੰਜਰ, ਬਾਂਕ, ਕਟਾਰ, ਚਕ੍ਰ, ਸੂਲ[੩], ਸਹਿਥੀ ਅਦਲ[੪] ॥੪੫॥
ਪਉੜੀ॥ ਨਾਵਕ[੫] ਕਮੰਦ[੬],ਕੁਠਾਰ[੭] ਹੋ ! ਨਾਵਕ, ਕਮੰਦ, ਕੁਠਾਰ,ਸੇਲ[੮]ਤ੍ਰਿਸੂਲ, ਮੂਸਲ ਸਰਸ[੯] ॥
ਬੱਲਮ, ਧੋਪ[੧੦], ਦੂਧਾਰ[੧੧] ਹੋ ! ਬੱਲਮ, ਧੋਪ, ਦੂਧਾਰ, ਖਗ[੧੨], ਖੰਡਾ, ਖਾੜਾ ਖਰਸ[੧੩]B॥
ਬੁਗਦਾ[੧੪],ਕਰਦ, ਕ੍ਰਿਪਾਨ ਹੋ ! ਬੁਗਦਾ, ਕਰਦ, ਕ੍ਰਿਪਾਨ, ਛੈਹੀ, ਛੂਲ ਛਿਪਰ ਗਰਸ[੧੫] ॥
ਪਾਂਸਿ,ਪਟਾ,ਡੰਡ,ਲਸ੍ਰਿਕ[੧੬] ਹੋ ! ਪਾਂਸਿ, ਪਟਾ,ਡੰਡ, ਲਸਿਟਕ,ਗੜੀਆ ਭਸੁੰਡੀ ਸਰਫਰਸ[੧੭]॥੪੬॥
ਪਉੜੀ॥ ਦਾਰੁਨ ਦੀਹ ਗਿਰਰਾਜ[੧੮]ਹੋ ! ਦਾਰੁਨ ਦੀਹ ਗਿਰਰਾਜ,ਤਾਲ,ਤਮਾਲ,ਸਾਲਨ ਪਰਤਿ[੧੯]॥
ਬੱਜ੍ਰ[੨੦], ਅਨਲ[੨੧],ਤੋਯ[੨੨], ਬਰਫ ਹੋ ! ਬੱਜ੍ਰ,ਅਨਲ,ਤੋਯ,ਬਰਫ,ਧਾਰ ਪ੍ਰਬਲ ਦਸ ਦਿਸ ਝਰਤਿ॥
ਅਸਤ੍ਰ ਸਸਤ੍ਰ ਬਹੁ ਭਾਂਤਿ ਹੋ ! ਅਸਤ੍ਰ ਸਸਤ੍ਰ ਬਹੁ ਭਾਂਤਿ, ਸਾਰ ਧਾਰ ਬੂੰਦਨ ਢਰਤਿ[੨੩] ॥
ਸ੍ਰੋਨਤ ਚੁੰਸਨ ਸਤ੍ਰ[੨੪]C ਹੋ ! ਸ੍ਰੋਨਤ ਚੁੰਸਨ ਸਤ੍ਰ B ,ਪਤ੍ਰ ਕਾਲਿਕਾ ਰਤ ਭਰਤਿ[੨੫] ॥੪੭॥
ਪਉੜੀ ॥ ਆਯੁਧ ਨਾਨਾ ਰੂਪ ਹੋ ! ਆਯੁਧ ਨਾਨਾ ਰੂਪ, ਕੋਟ ਕੋਟ ਯਕ ਯਕ[੨੬] ਚਲਤ ॥
ਜਗਤ ਬਿਦਤਿ ਪ੍ਰਚੰਡ[੨੭] ਹੋ ! ਜਗਤ ਬਿਦਤਿ ਪ੍ਰਚੰਡ, ਤੇ ਸਭਿ ਕਹਿਸ ਸਤ ਬਲਤ[੨੮] ॥
ਨਾਨਾ ਮਾਯਾਵੀ ਅਸਤ੍ਰ ਹੋ ! ਮਾਯਾਵੀ[੨੯] ਅਸਤ੍ਰ; ਦੁਹੂੰ ਦਿਸ ਛੂਟਤ ਭਟ ਦਲਤ[੩੦] ॥
ਨਾਮ ਤਿਨ ਕੇ ਸੁਕ੍ਰਭਾਸD ਮੇ ਹੋ!ਨਾਮ ਤਿਨ ਕੇ ਸੁਕ੍ਰਭਾਸC ਮੋ,ਕਹੇ ਪ੍ਰਿਥਕ ਕਲ ਪਦ ਲਲਤ[੩੧]॥੪੮॥
ਪਉੜੀ॥ ਜੌ ਭਾਖਹੁੰ ਨਾਮ ਗਿਨਾਇ ਹੋ ! ਜੌ ਭਾਖਹੁੰ ਨਾਮ ਗਿਨਾਇ, ਬਾਢੇ ਕਥਾ ਪ੍ਰਸੰਗ ਬਹੁ॥
ਯਾਂ ਤੇ ਕਹਯੋ ਨ ਤਉਨ[੩੨] ਹੋ ! ਯਾਂ ਤੇ ਕਹਯੋ ਤਉਨ, ਰਹੱਯੋ ਤਿਨ ਤੇ ਮੋਨਿ ਗਹੁ॥
ਜੌ ਕਿਛੁ ਹੋਇ ਸੰਦੇਹ ਹੋ! ਜੌ ਕਿਛੁ ਹੋਇ ਸੰਦੇਹ, ਬੂਝਹੁ ਸੁਕ੍ਰਾਭਾਖ ਮਹਿ॥
ਸੁਨਹੁ ਸੰਤ ਸੁਰ ਗਯਾਨ ਹੋ ! ਸੁਨਹੁ ਸੰਤ ਸੁਰ ਗਯਾਨ, ਭਾਰਥ ਪ੍ਰਲਯ ਜਨਿੰਦ੍ਰ ਕਹ[੩੩] ॥੪੯॥

---

੧. ਧਾਰ ਨੂੰ ਧਾਰਨਵਾਲੀ, ਤਲਵਾਰ । ੨. ਜੰਜਾਯਲ । ੩. ਇਕ ਤਰਾਂ ਦਾ ਤੀਰ । ੪. ਵਡੀ ਦਲੀਲ, ਵਡਾ ਰਹਬਰ, ਨਜਾਓਂ ਕਰਨਾ ੫. ਛੋਟਾ ਤੀਰ। ੬. ਫਾਹ ੭. ਕੁਹਾੜਾ। ੮. ਨੇਜ਼ਾ ਬਰਛਾ। ੯. ਬਹੁਤ (ਸਾਰੇ), ਵਡੇ ਮੁਹਲੇ। ੧੦. ਇਕ ਤਰਾਂ ਦੀ ਤਲਵਾਰ। ੧੧. ਬਰਛੀ, ਖੰਡਾ। ੧੨. ਤੀਰ, ਖੜਗ। ੧੩. ਚੁਫੇਰੇ ਫਿਰਨਵਾਲਾ ਖੰਡਾ। ੧੪. ਇਕ ਸ਼ਸਤ੍ਰ ਦਾ ਨਾਮ ਹੈ। ੧੫. ਛੇਤੀ ਨਾਲ ਫੜ ਲੈਣ ਵਾਲੇ। ੧੬. ਲਾਠੀ। ੧੭. ਤਲਵਾਰ, ਖੰਡਾ (ਆਦਿ)। ੧੮. ਵਡੇ ਪਹਾੜ। ੧੯. ਤਾਲ, ਤਮਾਲ ਅਤੇ ਸਾਲ ਦੇ ਬ੍ਰਿਛ ਡਿੱਗਦੇ ਹਨ। ੨੦. ਪੱਥਰ। ੨੧. ਅੱਗ। ੨੨. ਪਾਣੀ। ੨੩. ਬੂੰਦਾਂ ਵਾਂਗੂ ਸ਼ਸਤ੍ਰਾਂ ਦੀ ਧਾਰ ਵਰਦੀ ਹੈ। ੨੪. ਦੁਸ਼ਮਣਾਂ ਦੇ ਲਹੂ ਨੂੰ ਚੂਸਣ ਵਾਸਤੇ। ੨੫. ਕਾਲਿਕਾ ਲਹੂ ਦੇ ਖੱਪਰ ਭਰਦੀ (ਤੇ ਪੀਂਦੀ) ਹੈ। ੨੬. ਇੱਕੋ ਇੱਕੋ ਵਾਰੀ। ੨੭. (ਜਿੰਨੇ ਸ਼ਸਤ੍ਰ) ਤੇਜ਼ ਰੂਪ ਸੰਸਾਰ ਵਿੱਚ ਪ੍ਰਗਟ ਹਨ। ੨੮. ਉਹ ਸਾਰੇ ਚੰਗੇ ਬਲ ਨਾਲ ਕਹੇ ਹਨ। ੨੯. ਜਾਦੂ ਦੇ ੩੦. ਦਲਣ ਵਾਲੇ। ੩੧. ਅਲੱਗ (ਅਲੱਗ) ਸੋਹਣੇ ਤੋਂ ਸੋਹਣੇ ਸ਼ਬਦਾਂ ਵਿੱਚ ਕਹੇ ਹਨ। ੩੨. ਉਸ ਨੂੰ। ੩੩. ਜਨਾਂ ਦੇ ਮਾਲਿਕ (ਸ੍ਰੀ ਸਰਬਲੋਹ) ਜੀ ਦੇ ਪ੍ਰਲਯ ਦੇ (ਭਾਰਥ) ਯੁੱਧ ਨੂੰ।

A ਪਾ:—ਜੰਜਾਯਲ ਅਤੇ ਜਜਲ, ਵੀ ਹੈ। B ਪਾ:—ਖਰਗ। C ਪਾ:

D ਪਾ: —ਸੁਕ੍ਰਾਭਾਖ।

ਪਉੜੀ॥ ਪ੍ਰਬ ਸੈਨਾ ਜੁਟੀ ਸਤ੍ਰ[1] ਜੁਤ ਹੈ! ਪ੍ਰਬ ਸੈਨਾ ਜੁਟੀ ਸਤ੍ਰ ਜੁਤ, ਨ੍ਰਿਪ ਸੈਨਨ ਕੇ ਸੰਗ॥
ਮਾਰ ਮਚੀ ਦਾਰੁਨ ਸਮਰ ਹੈ! ਮਾਰ ਮਚੀ ਦਾਰੁਨ ਸਮਰ, ਭੀਖਮ ਪ੍ਰਲਯ ਕੈ ਜੰਗ॥
ਛਾਇ ਗਯੋ ਛਿਤ[2] ਗੈਨ[3] ਹੈ! ਛਾਇ ਗਯੋ ਛਿਤ ਗੈਨ, ਸਸਤ੍ਰਾਸਤ੍ਰ ਜੋਧਾਨ ਤੰਗ[4]॥
ਢਹਿ ਢਹਿ ਪਰਤ ਜੁਝਾਰ ਹੈ! ਢਹਿ ਢਹਿ ਪਰਤ ਜੁਝਾਰ, ਜੁੱਥ ਜੁੱਥ ਸੈਨਾ ਸੁਰੰਗ[5] ॥੫੦॥

ਪਉੜੀ॥ ਪਦਮ ਪਦਮ ਭਟ ਜੁਝ ਹੈ! ਪਦਮ ਪਦਮ ਪਟ ਜੁਝ,ਚਟਪਟ ਗਿਰਤ ਇਕਵਾਰ ਜੀ!॥
ਕੋਟ ਕੋਟ ਨਭ ਉਡਤ ਹੈ! ਕੋਟ ਕੋਟ ਨਭ ਉਡਤ, ਦੇਵ ਦੇਤ ਬਰਯਾਰ[6] ਜੀ!॥
ਰਿਪੁ ਸੰਗ ਜੁੱਟੇ ਸਰਬਲੋਹ ਹੈ! ਰਿਪੁ ਸੰਗ ਜੁੱਟੇ ਸਰਬ ਲੋਹ, ਬੀਰਜ ਨਾਦ ਸੰਗ ਵਾਰ[8] ਜੀ! A ॥
ਪਦਮ ਪਦਮ ਸਸਤ੍ਰ ਚਲਤ ਹੈ! ਪਦਮ ਪਦਮ ਸਸਤ੍ਰ ਚਲਤ, ਕੋਪ ਕਰਜੇ ਕਰਤਾਰ ਜੀ! ॥੫੧॥

ਪਉੜੀ॥ ਕੇਤਿਕ ਸਤ੍ਰੁ ਪਗ ਮਲਤ[9] ਹੈ! ਕੇਤਿਕ ਸਤ੍ਰ ਕਰ ਮਲਤ[10],ਕੇਤਿਕ ਭੱਛਿਤ ਦਾੜ[11] ਜੀ!॥
ਕੇਤਿ ਕਬੰਧ ਰਿਪੁ ਲਗਤ[12] ਹੈ! ਕੇਤਿਕ ਤਨ ਰਿਪੁ ਲਗਤ, ਝਰਤਿ ਸ੍ਰੋਨ ਬਹੁ ਧਾਰ ਜੀ!॥
ਤੇਤਕਿ ਬਪੁ ਕਹ ਧਰਤਿ ਹੈ! ਤੇਤਿਕ ਤਨ ਕਹ ਧਰਤਿ, ਸਸਤ੍ਰਨ ਸਨੇ ਤੁਖਾਰ[14] ਜੀ!॥
ਜੇਤਿਕ ਪਰਿਸਰਮ[13] ਕਰਤਿ ਹੈ! ਜੇਤਿਕ ਪਰਿਸਰਮ ਕਰਤਿ, ਤੇਤਿਕ ਰੂਪ ਅਪਾਰ ਜੀ ॥੫੨॥

ਪਉੜੀ॥ ਬੋਲਤ ਹੋਤ੍ਰ ਖਲ ਦੈਤ[15] ਹੈ! ਬੋਲਤ ਹੋਤ੍ਰ ਖਲ ਦੈਤ, ਸ੍ਵਾਸਨ[16] ਹੋਤਿ ਅਨੇਕ ਜੀ!॥
ਚਾਲਤ ਹੋਤ ਅਨੇਕ ਹੈ! ਚਾਲਤ ਹੋਤ ਅਨੇਕ, ਪ੍ਰਸ੍ਵੇਦਨ ਹੋਤ ਬਿਸੇਖ[17] ਜੀ!॥
ਸ੍ਰੋਨਤ ਹੋਤ ਅਪਾਰ ਹੈ! ਸ੍ਰੋਨਤ ਹੋਤ ਅਪਾਰ, ਟੂਕਨ[18] ਅਮਿਤ ਅਲੇਖ ਜੀ॥
ਗਿਰਤਿ ਭੂਜਾ ਭੂਅ ਮਾਂਝ ਹੈ! ਗਿਰਤਿ ਭੂਜਾ ਭੂਅ ਮਾਂਝ, ਤਾਂ ਤੇ ਹੋਤ ਖਲੇਕ[19] ਜੀ! ॥੧॥
ਅੰਗ ਅੰਗ ਭਟ ਗਿਰਤ ਹੈ! ਅੰਗ ਅੰਗ ਝੜ ਪੜਤ,ਅਨਗਨ ਹੋਤ ਅਲੇਖ ਜੀ! ॥੧॥ਰਹਾਉ॥੫੩॥

ਪਉੜੀ॥ ਸਸਤ੍ਰ ਸਨੇ ਜੁਤਿ ਬਾਜਿ ਹੈ! ਸਸਤ੍ਰ ਸਨੇ ਜੁਤਿ ਬਾਜਿ, ਭੂਸਨ ਬਸਨ ਜੜਾਉ ਜੀ!॥
ਲਖ ਲਖ ਆਨਨ ਸ੍ਰਿੰਗ[20] ਹੈ! ਲਖ ਲਖ ਆਨਨ ਸ੍ਰਿੰਗ, ਚਹੁੰ ਚਹੁੰC ਲਖ ਕਰ ਧਾਰ[21] ਜੀ!

---

੧. ਇੰਦ੍ਰ। ੨. ਧਰਤੀ। ੩. ਆਕਾਸ। ੪. ਜੰਗ ਵਿੱਚ। ੫. ਸੋਹਣੇ ਰੰਗ ਦੀ। ੬. ਬਲਵਾਨ। ੭. ਸ਼ਸਤ੍ਰ। ੮. ਬੀਰਯਨਾਦ ਨਾਲ ਲੜਾਈ ਕਰਨ ਨੂੰ ੯. ਕਈਆਂ ਕੁ ਦੁਸ਼ਮਣਾਂ ਨੂੰ ਪੈਰਾਂ ਨਾਲ ਮਲਦੇ ਹਨ। ੧੦. ਕਈਆਂ ਕੁ ਵੈਰੀਆਂ ਨੂੰ ਹੱਥਾਂ ਨਾਲ ਮਲਦੇ ਹਨ। ੧੧. ਕਈਆਂ ਨੂੰ ਦੰਦਾਂ ਨਾਲ ਖਾਂਦੇ ਹਨ। ੧੨. ਕਈ (ਸਸਤ੍ਰ) ਵੈਰੀ ਦੇ ਸਰੀਰ ਨੂੰ ਲਗਦੇ ਹਨ। ੧੩. ਘੱਤੇ। ੧੪. ਕਸ਼ਟ, ੧੫. ਥਕੇਵਾਂ। ੧੫. (ਬੀਰਯਨਾਦ ਦੇ) ਬੋਲਦਿਆਂ ਹੋਇਆਂ ਜੁਝਾਰੂ ਦੈਂਤ ਪੈਦਾ ਹੋ ਜਾਂਦੇ ਹਨ। ੧੬. ਸਾਹ ਲੈਂਦਿਆਂ ਹੋਇਆਂ। ੧੭. ਬਹੁਤ (ਦੈਂਤ) ਪਸੀਨੇ ਤੋਂ ਹੋ ਜਾਂਦੇ ਹਨ। ੧੮. (ਮਾਸ ਦਿਆਂ) ਟੁਕੜਿਆਂ ਤੋਂ। ੧੯. (ਖਲ ਦੈਤ) ਕਈ ਦੈਂਤ। ੨੦. ਲੱਖਾਂ ਲੱਖਾਂ ਮੂੰਹਾਂ ਅਤੇ ਸਿੰਙਾਂ ਵਾਲੇ। ੨੧. ਚਾਰ ਚਾਰ ਲੱਖ ਹੱਥਾਂ ਨੂੰ ਧਾਰਨ ਵਾਲੇ।

A ਪਾ:—ਬ੍ਰਿਯਨਾਦਨ ਸੰਗ ਵਾਰ ਜੀ।

B ਪਾ:—ਤੇਤਕ ਸਸਤ੍ਰ।   C ਪਾ:—ਚਉ ਚਉ।

ਦੀਰਘ ਦੰਤ ਉਤੰਗ[੧] ਹੋ! ਦੀਰਘ ਦੰਤ ਉਤੰਗ, ਸਾਠ ਸਹੰਸ੍ਰਨ ਤਾਰ[੨] ਜੀ! ॥
ਕੇਤੇ ਹਯ, ਗਯ[੩] ਚੜ੍ਹੇ ਹੋ! ਕੇਤੇ ਹਯ[੪] ਗਯ[੫] ਚੜ੍ਹੇ, ਕੇਤਿਕ ਸਯੰਦ[੬] ਤੁਖਾਰ[੭] ਜੀ! ॥੫੪॥
ਪਉੜੀ ॥ ਕੇਤਿਕ ਪਾਯ ਕਮਲ[੮] ਹੋ! ਕੇਤਿਕ ਪਾਯ ਕਮਲ, ਅਸੁਰ ਮਾਯਾਵੀ[੯] ਘੋਰ[੧੦] ਜੀ! ॥
ਦੁਤਿਯ ਕਰਤਾਰ ਕਹਾਵਤ, ਹੋ! ਦੁਤਿਯ ਕਰਤਾਰ ਕਹਾਵਤ, ਪੌਰਖ ਬਲ ਨਿਜ ਜੋਰ ਜੀ! ॥
ਸਨਮੁਖ ਹਰਿ ਹ੍ਵੈ ਲੜਤ ਹੋ! ਸਨਮੁਖ ਹਰਿ ਕੇ ਲੜਤ, ਨੈਕ[੧੧] ਨ ਡਰਤ, ਕਠੋਰ ਜੀ! ॥
ਬਿਸ੍ਵ[੧੨] ਰੂਪ ਹਰਿ ਧਰੇ ਹੋ! ਬਿਸ੍ਵ ਰੂਪ ਹਰਿ ਧਰੇ, ਰੂਪ ਅਨੇਕ ਕਰੋਰ[੧੩] ਜੀ! ॥੫੫॥
ਪਉੜੀ ॥ ਪ੍ਰਭੁ ਸੋ ਸਬਲ[A] ਲੜਤ ਹੋ ਪ੍ਰਭੁ ਸੋਂ ਪਰਸਪਰ ਲੜਤ, ਜੁੱਧ ਅਨੇਕਨ ਭਾਂਤਿ ਜੀ! ॥
ਬਿਸ੍ਵ ਰੂਪ ਹਰਿ ਪ੍ਰਬਲ ਹੋ! ਬਿਸ੍ਵ ਰੂਪ ਹਰਿ ਪ੍ਰਬਲ, ਜਗ ਕਰਤਾ, ਜਗ ਅੰਤ[੧੪]ਜੀ!
ਖੇਲਤ ਖੇਲ ਰਚਿ ਸਮਰ[੧੫] ਹੋ! ਖੇਲਤ ਖੇਲ ਰਚਿ ਸਮਰ, ਲੀਲਾ ਚੋਜ ਕਰਾਂਤਿ[੧੬]ਜੀ! ॥
ਭ੍ਰਿਕੁਟਿ ਬਾਂਕ ਪ੍ਰਭੁ ਕਰਤੁ[੧੭] ਹੋ! ਭ੍ਰਕੁਟਿ ਬਾਂਕ ਪ੍ਰਭੁ ਕਰਤੁ, ਹੋਤ ਪ੍ਰਲਯ ਸ੍ਰਿਸ੍ਟਾਂਤਿ[੧੮] ਜੀ![B] ॥੫੬॥
ਪਉੜੀ ॥ ਕੋਟ ਕੋਟ ਬ੍ਰਹਮੰਡ ਹੋ! ਕੋਟ ਕੋਟ ਬ੍ਰਹਮੰਡ, ਧਾਰਤ ਰਹੇ ਏਕ ਰੋਮ[੧੯] ॥
ਖੇਲਤ ਦੈਤ ਬਨਾਇ ਹੋ! ਖੇਲਤ ਅਸੁਰ ਉਪਾਇ, ਦੋ ਦੋ ਪੌਰਖ ਜੋਮ[੨੦] ॥
ਦੇਵ ਕਰਤਿ ਹਰਿ-ਭਗਤਿ ਹੋ! ਦੇਵ ਕਰਤਿ ਹਰਿ ਭਗਤਿ, ਥਰਹਰ ਕੰਪਿਤ ਲੋਮ[੨੧]
ਨਰ ਬਪੁਰੇ ਕਹਿ ਮਾਹਿ ਹੋ! ਨਰ ਬਪੁਰੇ ਕਿਨ ਮਾਹਿ, ਛਿਨ ਭੰਗੀ ਤਨ ਮੋਮ[੨੨] ॥੫੭॥
ਪਉੜੀ ॥ ਰਚਿ ਰਚਿ ਦਾਨਵ ਬਿਕਟ[੨੩] ਹੋ! ਰਚਿ ਰਚਿ ਦਾਨਵ ਬਿਕਟ, ਮਰਦਾਵਤ ਸੁਰ ਮਾਨ[੨੪]॥
ਗਰਬ ਪ੍ਰਹਾਰ[੨੫] ਪ੍ਰਭੁ ਨਾਮ ਹੋ! ਗਰਬ ਪ੍ਰਹਾਰ ਪ੍ਰਭੁ ਨਾਮ, ਲਖਤ ਨ ਕਾਹੂ ਤਾਨ[੨੬] ॥
ਬਢਯੋ ਇੰਦ੍ਰ ਤਨ ਗਰਬ[੨੭] ਹੋ! ਬਢਯੋ ਸਕ੍ਰ ਤਨ ਗਰਬ, ਲਾਹਯੋ ਸਕ੍ਰ ਗੁਮਾਨ[੨੮] ॥
ਚਢ ਧਾਯੋ ਬ੍ਰਿਜਨਾਦ ਹੋ! ਚਢ ਧਾਯੋ ਬ੍ਰਿਜ ਨਾਦ, ਛੀਨਿ ਲਿਯੋ ਸੁਰ ਧਾਨਿ[੨੯] ॥੫੮॥

---

੧. ਵੱਡੇ ਉੱਚੇ ਦੰਦਾਂ ਵਾਲੇ ੨. ਸਠ ਹਜ਼ਾਰਾਂ ਦੀ ਪੰਕਤੀ ਹੈ ੩. ਹਾਥੀਆਂ ਤੇ। ੪. ਘੋੜਿਆਂ ਤੇ। ੫. ਹਾਥੀਆਂ ਤੇ। ੬. ਰਥਾਂ ਤੇ। ੭. ਊਠਾਂ ਤੇ। ੮. ਚਰਨ ਕਵਲਾਂ ਨਾਲ ਤੁਰਨ ਵਾਲੇ, ਪੈਦਲ। ਪੈਦਲ ਯੋਧੇ। ੯. ਜਾਦੂਗਰ। ੧੦. ਭਯਾਨਕ। ੧੧.ਰਤਾ ਜਿੰਨਾਂ ਵੀ। ੧੨.ਸੰਸਾਰ, ਵੈਰਾਟ। ੧੩.ਬਲਵਾਨ। ੧੪.ਸੰਸਾਰ ਦਾ ਨਾਸ ਕਰਨ ਵਾਲਾ। ੧੫. ਜੰਗ। ੧੬. ਕਰਦਾ ਹੈ. ਸ਼ੋਭਾ ਵਾਲੇ। ੧੭. (ਪ੍ਰਭੂ) ਪਰਮੇਸ੍ਵਰ ਦੇ ਭੌਹਾਂ ਵਿੰਗੀਆਂ ਕਰਦਿਆਂ ਈ। ੧੮. ਸ੍ਰਿਸ਼ਟਿ ਦੇ ਅੰਤ ਕਰਨ ਵਾਲੀ ਪ੍ਰਲਯ ਹੋ ਜਾਂਦੀ ਹੈ। ੧੯. ਇਕ ਇਕ ਰੋਮ ਵਿੱਚ (ਰਚ ਕੇ) ਰਖਦੇ ਰਹੇ ਹਨ। ੨੦. ਜੰਗ ਵਿੱਚ ਯੋਧਿਆਂ ਨੂੰ, ਮਿਲਣਾ ਮਿਲੌਣਾ, ਸਾਰੇ, ਤਮਾਮ (ਜਵਾਮਿਅ)। ੨੧. ਬਹੁਤ ਵਾਲਾਂ ਵਾਲੇ (ਰਿਸੀ) ਵੀ ਥਰ ਥਰ ਕੰਬਦੇ ਹਨ। ੨੨. (ਜਿਨਾਂ ਦਾ) ਸ਼ਰੀਰ ਮੋਮ ਵਾਂਗੂ ਛਿਨ ਵਿੱਚ ਨਾਸ ਹੋ ਜਾਣ ਵਾਲਾ ਹੈ। ੨੩. ਕਠੋਰ, ਭਯਾਨਕ। ੨੪. ਦੇਵਤਿਆਂ ਦੇ ਮਾਣ ਨੂੰ ਮਲਾਉਂਦਾ (ਨਾਸ਼ ਕਰੇਂਦਾ) ਹੈ। ੨੫. ਹੰਕਾਰ ਨੂੰ ਨਾਸ ਕਰਨਵਾਲਾ। ੨੬. (ਪਰਮੇਸ਼ਰ) ਕਿਸੇ ਦੇ ਬਲ ਨੂੰ (ਕੁਛ ਵੀ) ਨਹੀਂ ਸਮਝਦਾ, (ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਮੈਂ) ਕਿਸੇ ਵਿੱਚ ਵੀ ਤਾਕਤ ਨਹੀ ਸਮਝਦਾ (ਕਿਉਂਕਿ ਪਰਮਾਤਮਾ ਮਾਰਿਆਂ ਦੀ ਤਾਕਤ ਨਾਸ਼ ਕਰ ਦਿੰਦਾ ਹੈ)। ੨੭. ਇੰਦ੍ਰ ਨੂੰ ਹੰਕਾਰ ਵਧ ਗਿਆ ਸੀ ੨੮. ਇੰਦ੍ਰ. ਅਭਿਮਾਨ। ੨੯. ਦੇਵਤਿਆਂ ਦੀ ਪੁਰੀ।

ਪਉੜੀ ॥ ਦੀਨਜੈ ਇੰਦ੍ਰ ਨਿਕਾਰ ਹੋ! ਦੀਨਜੋ ਇੰਦ੍ਰ ਨਿਕਾਲ, ਜੀਤਿ ਲਿਜੋ ਸੁਰ ਰਾਜ ॥
ਭਗ ਗਏ ਦੇਵਨ ਸਰਬ ਹੋ! ਭਗ ਗਏ ਦੇਵਤਾ ਸਮਰ[1], ਘਰ ਤਜਿ-ਕੇ ਅਸ ਸਾਜ[2] ॥
ਕਰ ਕਰਵਾ ਕੌਪੀਨ[3] ਹੋ! ਕਰ ਕਰਵਾ ਕੌਪੀਨ, ਪ੍ਰਾਨ ਉਬਾਰਯੋ ਭਾਜ ॥
ਗਹੀ ਜਬੈ ਹਰਿ ਸਰਨ ਹੋ! ਗਹੀ ਜਬੈ ਪ੍ਰਭੁ ਸਰਨ, ਉਬਰਯੋ ਸਕਲ ਸਮਾਜ ॥੫੯॥
ਪਉੜੀ ॥ ਚੜ੍ਹਯੋ ਸਮਰ ਮਮਈਸA ਹੋ! ਚੜ੍ਹਯੋ ਸਮਰ ਮਮਈਸ, ਲੀਲਾ ਚਰਿਤ ਦਿਖਾਇ ॥
ਬਿਸ੍ਵ ਰੂਪ[4] ਜਗਦੀਸ ਹੋ ਬਿਸ੍ਵ ਰੂਪ ਜਗਦੀਸ, ਸੰਤਨ ਰੱਛ ਸਹਾਇ[5] ॥
ਭਾਰ ਨਿਵਾਰਨ ਭੂਮਿ ਹੋ! ਭਾਰ ਨਿਵਾਰਨ ਭੂਮਿ[6], ਅਘ ਨਾਸਨ[7] ਹਰਿ ਰਾਇ ॥
ਬਿਰਦ ਰਛਿੱਕ ਪ੍ਰਨਪਾਲ, ਹੋ! ਬਿਰਦ ਰਛਿੱਕ[8] ਪ੍ਰਨਪਾਲ[9], ਬਿਸ੍ਵ ਅੰਗ ਕਰਾਇ[10] ॥੬੦॥
ਪਉੜੀ ॥ ਭਾਗ ਬਡੇ ਸੁਰ ਰਾਜ ਹੋ! ਭਾਗ ਬਡੇ ਸੁਰ ਰਾਜ, ਕਰ ਅੰਗ ਮੁਰਾਰਾ[11]
ਕੀਨਜੋ ਸਹਾਇ ਗੋਬਿੰਦ ਹੋ! ਕੀਨਜੋ ਸਹਾਇ ਗੋਬਿੰਦ, ਅੰਗ ਸੰਗ ਕਰਤਾਰਾ ॥
ਬੈਰਾਟ ਬਜ੍ਰ ਬਪੁ[12] ਹੋ! ਬਿਕਟ[13] ਬੈਰਾਟ ਬਪੁ ਧਾਰ, ਅਸੁਰ ਹਨਤ ਬਰਜਾਰਾ[14] ॥
ਖੇਲਤ ਲੀਲਾ ਬਾਲ ਹੋ! ਖੇਲਤ ਲੀਲਾ ਬਾਲ, ਅਸੁਰਨ ਸੰਗ ਦਜਾਰਾ ॥੬੧॥
ਪਉੜੀ ॥ ਹਨੀ ਦਾਨਵੀ ਸੈਨ ਹੋ! ਹਨੀB ਦਾਨਵੀ ਸੈਨ, ਬਲ ਦੈ ਦੈ ਤਿਨ ਅੰਗ[15] ॥
ਖੇਲਤ ਆਪ ਮੁਰਾਰਿ ਹੋ! ਖੇਲਤ ਅਸੁਰ-ਸੰਘਾਰਿ, ਬੀਰਜਨਾਦੰ ਸੰਗ
ਵਾਰ ਵਾਰ ਬਹੁ ਭਾਂਤਿ ਹੋ ਦਾਵ ਵਾਰ ਬਹੁ ਭਾਂਤਿ, ਹੋਤਿ ਪਰਸਪਰ ਜੰਗ ॥
ਪਦਮ ਪਦਮ ਸਸਤ੍ਰਾਸਤ੍ਰ ਹੋ! ਪਦਮ ਪਦਮ ਸਸਤ੍ਰਾਸਤ੍ਰ, ਛੂਟਤ ਨਾਨਾ ਰੰਗ ॥੬੨॥
ਪਉੜੀ ॥ ਮਚੇ ਜਨਿੰਦ੍ਰ ਬਲਵੰਤ[16] ਹੋ! ਮਚੇ ਜਨਿੰਦ੍ਰ ਭਗਵੰਤC, ਦਾਰੁਨ ਸਮਰ ਮਚਾਇ ॥
ਪਦਮ ਭੁਜਾ ਧਰ ਸਸਤ੍ਰ ਹੋ! ਪਦਮ ਭੁਜਾ ਕਰਿ ਅਸਤ੍ਰ, ਘਾਵਤ ਅਸੁਰ ਹਕਾਇ[17] ॥
ਪਦੁਮ ਪਦੁਮ ਇਕ ਅਸਤ੍ਰ ਹੋ! ਪਦੁਮ ਪਦੁਮ ਯਕ[18] ਸਸਤ੍ਰ, ਬੀਰਜਨਾਦ ਤਨ ਲਾਇ
ਪਦੁਮ ਪਦੁਮ ਬਪੁ ਪ੍ਰਗਟ ਹੋ! ਪਦੁਮ ਪਦਮ ਬਪੁ ਪ੍ਰਗਟ, ਬਿਸ੍ਵ ਬੈਰਾਟ ਲਖਾਇ[19] ॥੬੩॥

---

੧. ਜੰਗ ਵਿੱਚੋਂ। ੨. ਇਹੋ ਜਹੇ ਸਾਜ਼ ਸਾਮਾਨ ਬਣਾ ਕੇ ਅਤੇ ਘਰਾਂ ਨੂੰ ਛੱਡ ਕੇ। ੩. ਹੱਥਾਂ ਵਿੱਚ ਮਿਟੀ ਦੇ ਪਿਆਲੇ ਅਤੇ (ਕੌਪੀਨ)—ਲੰਗੋਟੀਆਂ ਬੰਨ ਕੇ। ੪. ਸੰਸਾਰ ਸ੍ਵਰੂਪ, ਵੈਰਾਟ। ੫. ਸੰਤਾਂ ਦੀ ਰਖਿਆ ਅਤੇ ਸਹਾਇਤਾ ਕਰਨਵਾਲਾ। ੬. ਧਰਤੀ ਦੇ ਭਾਰ (ਰੂਪ ਪਾਪਾਂ) ਨੂੰ ਦੂਰ ਕਰਨਵਾਲਾ। ੭. ਪਾਪਾਂ ਨੂੰ ਨਾਸ਼ ਕਰਨ ਵਾਲਾ। ੮. ਧਰਮ ਦੀ ਰਖਿਆ ਕਰਨ ਵਾਲਾ। ੯. ਨਿਯਮ ਨੂੰ ਪਾਲਣਵਾਲਾ। ੧੦. ਸੰਸਾਰ ਦਾ ਪੱਖ ਕਰਨ ਵਾਲਾ। ੧੧. ਪਰਮੇਸ੍ਵਰ ਨੇ ਮਦਤ ਕੀਤੀ। ੧੨. ਵੈਰਾਟ ਰੂਪ (ਸਰਬਲੋਹ) ਦਾ ਸਰੀਰ ਪੱਥਰ ਦਾ। ੧੩. ਕਠੋਰ। ੧੪. ਬਲਵਾਨ ਦੈਂਤਾਂ ਨੂੰ ਮਾਰਦਾ ਹੈ। ੧੫. ਤਿਨਾਂ (ਦੇਵਤਿਆਂ) ਦਿਆਂ ਸਰੀਰਾਂ ਵਿੱਚ ਤਾਕਤ ਪਾ ਪਾ ਕੇ। ੧੬. ਬਲਵਾਨ, ਜਨਾਂ ਦੇ ਮਾਲਿਕ (ਸ੍ਰੀ ਸਰਬਲੋਹ ਜੀ ਜੰਗ ਵਿੱਚ) ਚੰਗੀ ਤਰਾਂ ਲਗ ਗਏ। ੧੭. ਦੈਂਤਾਂ ਨੂੰ ਵੰਗਾਰ ਕੇ ਮਾਰਦੇ ਹਨ। ੧੮. ਇੱਕੋ ਵਾਰੀ। ੧੯. ਸੰਸਾਰ ਰੂਪ ਵੈਰਾਟ ਦੇ ਦਿਸਦੇ ਹਨ।

Aਪਾ:—ਜਗਦੀਸ, ਭੀ ਹੈ। Bਪਾ:—ਹਨਜੈ। Cਪਾ:—ਬਲਵੰਤ।

ਪਉੜੀ ॥ ਪਦਮ ਪਦਮ ਮੁਮ ਮਾਹ ਹੋ ! ਪਦਮ ਪਦਮ ਮੁਖ ਮਾਹ, ਦਾਰੁਨ ਦਾਂਤ ਚਬਾਇ ॥
ਸ੍ਵਾਸਨ ਜ੍ਵਾਲਾ ਸਰਿਤ[1] ਹੋ ! ਸ੍ਵਾਸਨ ਜ੍ਵਾਲਾ ਤਜਿਤ, ਦੈਂਤਨ ਪ੍ਰਬਲ ਜਲਾਇ ॥
ਦਿਖਜਤਿ ਬਿਸ੍ਵ ਮੁਖ ਮਾਂਝ[2] ਹੋ ! ਦਿਖਜਤਿ ਬਿਸ੍ਵ ਮੁਖ ਮਾਹ, ਦਾਨਵ ਸਕਲ ਢਰਾਇ[3]A ॥
ਦਾਨੇ ਚਕੀ ਦਰਾਹਿB ਹੋ ! ਦਾਨੇ ਚਕੀ ਦਰਾਹਿ[4], ਦਾਨਵ ਦਾਰੁਨ ਕਾਇ[5] ॥੬੪॥
ਪਉੜੀ ॥ ਯਹ ਲੀਲਾ ਜੋ ਸੁਨੈ ਹੋ ! ਯਹ ਲੀਲਾ ਜੋ ਸੁਨੈ, ਜਨਮ ਜਨਮ ਮਲ ਜਾਇ ॥
ਸ੍ਰੀ ਸਰਬਲੋਹ ਕੋ ਸਮਰ ਹੋ ! ਸ੍ਰੀ ਸਰਬਲੋਹ ਕੋ ਸਮਰ, ਮਨੁ ਬਾਂਛਿਤ ਫਲ ਦਾਇC ॥
ਨਿਰਧਨ ਹੋਇ ਧਨਵੰਤ ਹੋ ! ਨਿਰਧਨ ਹੋਇ ਧਨਵੰਤ, ਕਾਯਰ ਸਮਰ ਲੜਾਇ ॥
ਇਹ ਵਾਰ ਸਪੂਰਨ ਭਯੋ ਹੋ ! ਸੰਪੂਰਨ ਵਾਰ ਯਹ ਭਯੋ, ਸੁਨਹੁ ਸੰਤ ਚਿਤ ਲਾਇ ॥੬੫॥

ਇਤਿ ਸ੍ਰੀ ਵਾਰ ਸਰਬਲੋਹ ਸਮਾਪਤੰ ਸੁਭਮਸਤੁ ॥੧॥੪੪੯॥੨੭੬੮॥

ਅਥ ਪ੍ਰਲਯ ਭਾਰਥ ਬੀਰਜਨਾਦ ਬਧਨ[6], ਜੁਗ ਪ੍ਰਬੰਧ ਸਕ੍ਰ ਅਭਿਖੇਖ ਰਾਜ ਦੀਬੋ[7],
ਸ੍ਰੀ ਸਰਬ ਲੋਹ ਜੂ ਜਲ ਸੈਨ ਕੋ ਕਥਤੇ[8] ॥ ਤ੍ਰ ਬਲਿ ॥

ਬਿਸਨੁਪਦ ਗਜਧਰ ਚਰਪਦ ਅਸ੍ਟਕ D ॥

ਲਰਤ ਪਰਸਪਰ ਜੁੱਧ, ਬਾਨ, ਸਹਿਥਿਨ[9] ਪ੍ਰਹਾਰਤਿ[10] ॥
ਗੁਫਨ[11] ਗਰਹ ਕਮੰਦ[12], ਬਜ੍ਰ[13] ਸਾਇਕ[14] ਲਖ[15] ਡਾਰਤਿ ॥
ਸੁੰਦਰਿ ਬ੍ਰਿਛ ਉਤੰਗ[16], ਦੀਹ ਦਾਰੁਨ ਅਸਿ[17] ਝਾਰਤਿ ॥
ਗਦਾ, ਗੁਰਜ, ਗੁਲੇਲ, ਤਾਲ[18], ਮੂਸਲ, ਤਰੁ[19] ਪਾਰਤਿ ॥੧॥
ਸਾਨੀ ॥ ਗਰਜ ਗਰਜ ਕਲ ਨਾਦ[20],ਮੇਘ ਧੁਨਿ ਸਿੰਘ ਡਕਾਰਤਿ[21] ॥
ਲਰਜ਼ਤ ਬਿਰਾ ਗੈਨਾਰ[22], ਭੂਅ ਕੰਪਤਿ ਕਿਲਕਾਰਤਿ[23] ॥

---

੧. ਸਾਹਾਂ ਨਾਲ ਅੱਗ ਦੀਆਂ ਲਾਟਾਂ ਛੱਡਦਾ ਹੈ। ੨. (ਸ੍ਰੀ ਸਰਬਲੋਹ ਦੇ) ਮੂੰਹ ਵਿੱਚ ਸੰਸਾਰ ਦਿਸਦਾ ਹੈ। ੩. (ਅਤੇ ਉਸ ਵਿੱਚੋਂ) ਸਾਰੇ ਹੀ ਦੈਂਤ ਡਿਗਦੇ ਜਾਂਦੇ ਹਨ। ੪. (ਜਿਸ ਤਰਾਂ) ਚਕੀ ਵਿੱਚ ਦਾਣੇ ਪੀਸਦੇ ਹਨ। ੫. (ਉਸੇ ਤਰਾਂ) ਭਯਾਨਕ ਸ਼ਰੀਰਾਂ ਵਾਲੇ ਦੈਂਤ (ਪੀਸਦੇ) ਹਨ। ੬. ਪ੍ਰਲਯ ਦਾ ਜੰਗ, ਵੀਰਯਨਾਦ ਦਾ ਮਾਰੇ ਜਾਣਾ। ੭. ਯੁੱਗਾਂ ਦਾ ਪ੍ਰਬੰਧ, ਇੰਦ੍ਰ ਨੂੰ ਤਿਲਕ ਦੇਣਾ। ੮. ਸ੍ਰੀ ਸਰਬਲੋਹ ਜਲਦੇ ਮਾਲਿਕ ਜੀ ਦਾ ਉਚਾਰਦੇ ਹਾਂ। ੯. ਬਰਛੀਆਂ ਨੂੰ। ੧੦. ਚਲੇਂਦੇ ਹਨ। ੧੧. ਗੋਪੀਏ। ੧੨. ਗਲਾਂ ਵਿੱਚ ਫਾਹੀਆਂ। ੧੩. ਪੱਥਰ। ੧੪. ਤੀਰ। ੧੫. ਲੱਖਾਂ ਈ (ਵੈਰੀ ਵੱਲ) ਵੇਖ ਕੇ। ੧੬. ਉੱਚੇ। ੧੭. ਤਲਵਾਰਾਂ। ੧੮. ਇਕ ਰੁਖ ਦਾ ਨਾਮ ਹੈ। ੧੯. ਦ੍ਰਿਛ। ੨੦. ਭਯਾਨਕ ਆਵਾਜ਼ਾਂ ਨਾਲ ਗੱਜ ਗੱਜ ਕੇ। ੨੧. ਬੱਦਲ ਅਤੇ ਸ਼ੇਰ ਦੀ ਆਵਾਜ਼ਾਂ ਵਾਂਗੂ ਡਾਕਰਦੇ ਹਨ ; ੨੨. ਆਕਾਸ਼ ਅਤੇ ਜ਼ਮੀਨ ਕੰਬਦੀ ਹੈ। ੨੩. ਕਿਲਕਾਰੀਆਂ ਨਾਲ ਹੀ ਧਰਤੀ ਕੰਬਦੀ ਹੈ।

Aਪਾ:—ਦੂਰਾਇ। Bਪਾ:—ਦਰਾਇ ਅਤੇ ਦੂਜਾਇ ਵੀ ਹੈ। Cਪਾ:—ਫਲਪਾਇ।

Dਪਾ:—ਸ੍ਰੀ ਆਨੰਦ ਪੁਰ ਸ਼ਹੀਦ ਬਾਗ ਵਾਲੀ ਬੀੜ ਵਿੱਚ "ਚਰਪਦ ਅਸਟਕ" ਪਾਠ ਲਿਖਿਆ ਹੋਇਆ ਅਜੇ ਖੋਜ ਦਾ ਮੁਹਤਾਜ ਹੈ।

ਮਰਦਤ ਬਸੁਧਾ ਸਕੁਲ[1], ਪਾਦ ਧਮਕਾਨ ਲਤਾਰਤਿ[2] ॥
ਡਗ ਮਗ ਪੁੜ ਇਕ ਹੋਤ[3], ਪਗਨ ਡੁੱਲਤ ਮਹਿ ਤਾੜਤਿ[4] ॥੧॥੨॥੪੫੦॥੨੭੬੯॥

ਬਿਸਨੁਪਦ ਗਜਧਰ ਚਤੁਰਪਦ ॥

ਲਖ ਨਹਿ ਸਕਤ ਲਿਖਾਰਿ[5], ਅਸੁਰ ਜੇਤਿਕ ਬਪੁ[6] ਧਰਹੀਂ
ਮਿਜਾ, ਮੇਦ, ਪ੍ਰਸ੍ਵੇਦ, ਸ੍ਵਾਸ ਬਾਕਨ ਅਉਤਰਹੀਂ[7] ॥
ਤੇ ਸਭਿ ਕਾਲ ਦਾੜ ਮਹਿ, ਬਾਜ ਸਣ ਮੁਖ ਰਿਪੁ ਪਰਹੀਂ[8] ॥
ਪੁਨ ਪੁਨ ਚਲਤ ਪ੍ਰਸ੍ਵੇਦ[9], ਸ੍ਵਾਸ ਦਾਨਵ ਪੁਨ ਕਰਹੀਂ[10] ॥੧॥
ਸਾਨੀ ॥ ਸਨੈ ਬਾਜਿ ਗਜਰਾਜ, ਬੀਰਜਨਾਦਨ ਭਵ ਭਰਹੀਂ[11] ॥
ਕੂਦ ਕੂਦ ਅਸਿ ਕਰਤਿ, ਤੇਗ ਤੀਛਨ ਰਨ ਝਰਹੀਂ[12]A ॥
ਗਿਰਤ ਅੰਗ, ਮਿਜ, ਮਾਸ, ਸ੍ਰੋਨ ਤਾ ਸੋਂ ਭੁਇ ਪਰਹੀਂ[13] ॥
ਅਨਿਕ ਭੁਜਾ, ਮੁਖ ਅਨਿਕ, ਅਨਿਕ ਸ੍ਰਿੰਗਨ ਸਿਰ ਧਰਹੀਂ[14] ॥੨॥੨॥੩॥੪੫੧॥੨੭੭੦॥

ਬਿਸਨੁਪਦ ਗਜਧਰ ਚਤੁਰਪਦB ॥

ਕੇਤਿਕ ਨਭ[15] ਮਗ ਉਡਤ, ਭਟ, ਕੇਤਿਕ ਛਿਤ[16] ਲਰਹੀਂ
ਕੇਤਿਕ ਅਧਰ[17] ਲਰਾਹਿ, ਕਿਤਿਕ ਦਾਨਵ ਮਹਿ ਭਰਹੀਂ[18]
ਕੇਤਿਕ ਪੈਠ ਪਤਾਰ[19], ਕਿਤਿਕ ਅਵਨੀ ਝਕਝਰਹੀਂ[20] ॥
ਕੇਤਿਕ ਨਭ ਚੜ ਅਸੁਰ, ਕੂਦ ਸੈਨਾ ਮਹਿ ਪਰਹੀਂ ॥੧॥
ਸਾਨੀ ॥ ਕੇਤਿਕ ਸਿੰਧੁ ਤਰਾਹਿ, ਦੈਤ ਕੇਤਿਕ ਅਧਰਹੀਂ[21] ॥
ਕੇਤਿਕ ਬਿਸ੍ਵ-ਬਿਭੂਤਿ[22] ਮੁਖ, ਦਾਨਵ ਖੜਬੜਹੀਂ[23] ॥

---

੧. ਸਾਰੀ ਹੀ ਧਰਤੀ ਨੂੰ ਮਿਧਦੇ ਹਨ। ੨. ਪੈਰਾਂ ਨਾਲ ਲਤਾੜ ਕੇ (ਧਰਤੀ ਨੂੰ) ਧਮਕੌਂਦੇ ਹਨ। ੩. (ਧਰਤੀ) ਡੋਲ ਡੋਲ ਕੇ ਇਕ ਹੀ ਪੁੜ ਹੋਈ ਜਾਂਦੀ ਹੈ। ੪. ਪੈਰਾਂ ਨਾਲ ਤੁਰਦੇ ਫਿਰਦੇ ਵੀ (ਇਕ ਤਰਾਂ ਨਾਲ) ਜ਼ਮੀਨ ਨੂੰ ਈ ਦੁਖ ਦੇਂਦੇ ਹਨ। ੫. ਲਿਖਾਰੀ ਸਮਝ ਨਹੀਂ ਸਕਦਾ। ੬. ਸ਼ਰੀਰ। ੭. ਮਿਝ। ਸਿਰ ਦੀ ਗੁਦ (ਪ੍ਰਸ੍ਵੇਦ) — ਮੁੜ੍ਹਕਾ, ਸਾਹ ਅਤੇ ਵਾਕਾਂ ਤੋਂ (ਦੈਂਤ) ਪੈਦਾ ਹੁੰਦੇ ਹਨ। ੮. ਉਹ ਸਾਰੇ ਦੁਸ਼ਮਣ ਸਮੇਤ ਘੋੜਿਆਂ ਦੇ ਸਰਬਲੋਹ ਦੇ ਮੁਖ ਦੀਆਂ ਦਾੜਾਂ ਵਿੱਚ ਪੈਂਦੇ ਹਨ। ੯. ਪਸੀਨਾ। ੧੦. ਫਿਰ (ਵੀਰਯਨਾਦ) ਸ੍ਵਾਸਾਂ ਨਾਲ ਦੈਂਤਾਂ ਨੂੰ (ਪੈਦਾ) ਕਰਦਾ ਹੈ। ੧੧. (ਹਾਥੀ ਘੋੜਿਆਂ ਸਮੇਤ ਵੀਰਯਨਾਦ ਪੈਦਾ ਹੁੰਦੇ ਹਨ)। ੧੨. ਕੁੱਦ ਕੁੱਦ ਕੇ ਤਲਵਾਰਾਂ ਦੇ (ਵਾਰ) ਕਰਦੇ ਹਨ। ੧੩. ਉਨ੍ਹਾਂ ਨਾਲ ਅੰਗ, ਮਿਝ, ਮਾਸ ਅਤੇ ਲਹੂ ਡਿਗ ਕੇ ਧਰਤੀ ਤੇ ਪੈਂਦੇ ਹਨ। ੧੪. ਅਨੇਕਾਂ ਬਾਹਾਂ, ਅਨੇਕਾਂ ਮੂੰਹ, ਅਨੇਕਾਂ ਸਿੰਙ, ਅਨੇਕਾਂ ਸਿਰ ਅਤੇ ਅਨੇਕਾਂ ਧੜ। ੧੫. ਆਕਾਸ਼। ੧੬. ਧਰਤੀ। ੧੭. ਧਰਤੀ ਤੋਂ ਬਿਨਾ ਵਾਯੂਮੰਡਲ ਵਿੱਚ। ੧੮. ਕਈ ਕੁ ਦੈਂਤ ਧਰਤੀ ਨੂੰ ਈ (ਲਤ ਮਰ ਕੇ) ਭਰਦੇ ਹਨ ੧੯. ਕਈ ਪਤਾਲ ਵਿੱਚ ਜਾ ਵੜੇ। ੨੦. ਕਈ ਧਰਤੀ ਨੂੰ ਹਿਲੂਣਨ ਲਗ ਪਏ। ੨੧. ਹਵਾ ਵਿੱਚ ਈ (ਫਿਰਦੇ) ਹਨ ੨੨. ਸੰਸਾਰ ਰੂਪ ਸਮਿਗ੍ਰੀ ਵਾਲਾ, ਸਰਬਲੋਹ। ੨੩. ਹਿਲਦੇ ਜੁਲਦੇ ਹਨ।

Aਪਾ:—ਥਰਹਰਹੀਂ।

Bਪਾ:—ਛੇਪਦੀ, ਭੀ ਹੈ ਅਤੇ ਕਈਆਂ ਬੀੜਾਂ ਵਿੱਚ ਤ੍ਰਿਪਦ, ਚਤੁਰਪਦ ਅਥਵਾ ਛੇਪਦੀ ਕੁਝ ਵੀ ਨਹੀਂ ਹੈ।

ਕੇਤਿਕ ਰਦਨ ਦਰਾਇ[1], ਨਿਸਚਰ ਕੇਤਿਕ ਦਲ ਦਰਹੀਂ ॥
ਕਰਤਿ ਕਾਲ ਸਭਿ ਕਾਲ ਰੂਪ ਧਰ ਦੈਤਨ ਮਰਹੀ[2] ॥੨॥੩॥੪॥੪੫੨॥੨੭੭੧॥

ਬਿਸਨੁਪਦ ਗਜਧਰ ਚਰਪਦ ॥

ਕੇਤਿਕ ਮੱਲ ਕਠੋਰ, ਦਾਇ ਕੁਸ਼ਤੀ ਕਹੁ ਠਾਨਤਿ ॥
ਠੋਕ ਠੋਕ ਭੁਜ ਤਾਲ, ਆਪ ਕਹ ਬਲੀ ਪ੍ਰਮਾਨਤਿ[3]A ॥
ਲੈ ਲੈ ਚਰਮ[4] ਕ੍ਰਿਪਾਨ, ਕਾਛ ਕਾਛੇ ਬਲਿ ਸਾਨਤਿ[5] ॥
ਸਨਮੁਖ ਸਮਰ ਸਰਬਲੋਹ, ਕ੍ਰੂਰ ਨਿਸਚਰ ਰਿਸ ਠਾਨਤਿ B ॥੧॥
ਸਾਨੀ ॥ ਪਿਲਚ ਪਿਲਚ ਬਪੁ ਜਾਤ, ਛਾਰ ਹ੍ਵੈ ਦੈਤ ਬਿਲਾਨਤਿ[6] ॥
ਜਿਮ ਦੀਪਕ ਹੇਤੁ ਪਤੰਗ ਜਰਤਿ[7], ਤਿਮ ਸੰਕੁ ਨ ਮਾਨਤਿ ॥
ਟਰਤਿ ਨ ਕੈਸੇ ਬਿਨ ਪਰੇ[8], ਜਿਯ ਦੈਤਿ ਅਗਜਾਨਤਿ ॥
ਤੈਸੇ ਨਿਸਚਰ ਰਾਜ ਬਿਸ੍ਵ ਤਨ ਮਾਹਿ ਪਛਾਨਤਿ[9] ॥੨॥੪॥੫॥੪੫੩॥੨੭੭੨॥

ਬਿਸਨੁਪਦ ਗਜਧਰ ਚਤੁਰਪਦ ॥

ਲੀਲਾਂ ਅਗਮ ਅਪਾਰ, ਲਖੇ ਕੋ ? ਮਰਮ[10] ਨ ਪਾਵਤ ॥
ਦੇਵ ਦੈਤ ਉਪਰਾਜ[11], ਬਹੁਤ ਤਿਨ ਬਾਦ[12] ਕਰਾਵਤ ॥
ਦੈ ਦੈ ਬਲ ਅਹੰਕਾਰ, ਸੁਰਾਸੁਰ ਸਮਰ ਲਰਾਵਤ ॥
ਬਹੁਰ ਨਿਰਵਾਰੋ[13] ਕਰਤ, ਆਪਹੀ ਝਗਰ ਚੁਕਾਵਤ ॥੧॥
ਸਾਨੀ ॥ ਬਿਹਬਲ[14] ਕੋ ਬਲ ਆਪ, ਨਿਤਾਨਨ ਤਾਨ ਬਢਾਵਤ ॥
ਅਨ ਮਾਨਨ ਕੋ ਮਾਨ, ਨਿਥਾਵੇਂ ਥਾਨ ਦਿਵਾਵਤ ॥
ਗ਼ਰੀਬ ਨਿਵਾਜ਼ ਤਿਸ ਨਾਮ, ਗ਼ਰੀਬਨ ਪੀਰ ਮਿਟਾਵਤ ॥
ਦੀਨ ਬੰਧੁ ਹੈ ਬਿਰਦ[15], ਬਿਰਦ ਕੀ ਲਾਜ ਰਖਾਵਤ ॥੨॥੫॥੬॥੪੫੪॥੨੭੭੩॥

ਬਿਸਨੁਪਦ ਗਜਧਰ ਚਤੁਰਪਦ ਕਬਿਬਾਚ ॥

ਸਕ੍ਰ ਨਿਮਾਨਾ ਜਾਨੁ, ਆਪ ਪਖ ਕਰਜੋ ਗੁਸਾਈ ॥
ਬਿਸ੍ਵ ਰੂਪ ਬੈਰਾਟ, ਪ੍ਰਗਟ ਕਰ ਸਮਰ ਕਰਾਈ ॥

---

੧. ਦੰਦਾਂ ਨਾਲ ਦਲ ਦਿੱਤੇ। ੨. ਸਰਬਲੋਹ ਦੈਂਤਾਂ ਨੂੰ ਮਾਰਨਵਾਲਾ ਰੂਪ ਧਰ ਕੇ ਸਾਰਿਆਂ ਦਾ ਨਾਸ਼ ਕਰਦਾ ਹੈ। ੩. ਆਪਣੇ ਆਪ ਨੂੰ ਤਾਕਤਵੰਦ ਮੰਨਦੇ ਹਨ। ੪. ਢਾਲ। ੫. ਬਲਿ ਦੇ ਤੁੱਲ ਹੀ ਜੋਰ ਹੈ ਹੁੰਦੇ ਹਨ ੬. ਜਿਹੜੇ ਦੈਂਤ (ਸਰਬਲੋਹ ਦੇ) ਸ਼ਰੀਰ ਨਾਲ ਚਿੰਬੜ ਚਿੰਬੜ ਜਾਂਦੇ ਹਨ ਉਹ ਸੁਆਹ ਹੋ ਕੇ ੭. ਜਿਸ ਤਰਾਂ ਪਤੰਗਾ ਦੀਵੇ ਦੇ ਵਾਸਤੇ ਸੜਦਾ ਹੈ। ੮. (ਇਹ ਪਤੰਗਾ) ਕਿਸੇ ਤਰਾਂ ਵੀ ਟਲਦਾ ੯. ਵੀਰਯਨਾਦ ਵੀ ਵੈਰਾਟ ਰੂਪ (ਸਰਬਲੋਹ) ਵਿੱਚ ਅਨੁਭਵ ਕਰਦਾ ਹੈ। ੧੦. ਭੇਤ। ੧੧. ਪੈਦਾ ਕਰ ਕੇ। ੧੩. ਇਨਸਾਫ। ੧੪. ਦੁਖੀ। ੧੫. (ਪਰਮੇਸ਼ੁਰ ਦਾ) ਧਰਮ ਹੀ 'ਗਰੀਬਾਂ ਨਾਲ ਮਿਤ੍ਰਤਾ' ਹੈ।

Aਪਾ:—ਪ੍ਰਮਾਨਤਿ। Bਪਾ:—ਹ੍ਵੈਕਰ ਨਿਸਚਰ ਰਨ ਠਾਨਤ, ਵੀ ਹੈ।

ਹਨਤ ਨਿਸਾਚਰ ਕ੍ਰੂਰ[1], ਗਰਬ ਗਰਬੀਨ ਚਬਾਈ[2] ॥
ਦੀਨ ਦਰਦ ਦੁਖ ਹਰਨ, ਭਾਰ ਬਸੁਧਾ ਉਤਰਾਈ[3] ॥੧॥
ਸਾਨੀ ॥ ਪਾਪ ਜਗਤ ਕੇ ਸਕਲ, ਪ੍ਰਲਯ ਕਰ ਸੈਨ ਕਰਾਈ[4]A ॥
ਨਉਤਨ ਜੁਗ ਪ੍ਰਬੰਧ[5], ਸਕ੍ਰ ਕਹ ਰਾਜ ਦਿਵਾਈ[6] ॥
ਗਰਬ ਨਿਵਾਰਜੇ ਇੰਦ੍ਰ, ਦੇਵਤਨ ਗਰਬ ਮਿਟਾਈ ॥
ਜੇਤਿਕ ਕਸਮਲ[7] ਜਗਤ ਕੇ, ਤੇ ਸਕਲ ਨਸਾਈ ॥੨॥੬॥੭॥੪੫੫॥੨੭੭੪॥

ਬਿਸਨੁਪਦ ਗਜਧਰ ਚਤੁਰਪਦ ॥
ਸਤਿਜੁਗ ਨਉਤਨ ਕਰਜੇ ਕਲਪ ਕਲਪਾਂਤ ਪ੍ਰਲਜ ਕਰ[8] ॥
ਸਤਿਨਾਮੁ ਨਿਜ ਧਰਮ, ਸੱਚ ਉਪਦੇਸ ਦ੍ਰਿੜੇ ਕਰ ॥
ਧਰਮ-ਪੰਥ[9] ਸਭਿ ਪ੍ਰਜਾ ਲਾਇ, ਨਿਜ ਧਰਮ ਚਲੈ ਕਰ ॥
ਸਤਿ ਸਨਾਤਨਿ ਪੁਰਖ ਸਤਿ- ਬ੍ਰਤਿ ਸਤਿ ਰਚੈ ਕਰ[10] ॥੧॥ ਸਾਨੀ ॥
ਆਦਿ ਸਚੁ, ਜੁਗਾਦਿ ਸਤਿ, ਹੈ ਭੀ ਸਤਿ ਜੈਕਰ[11] ॥
ਹੋਸੀ ਸਤਿ ਨਿਤ ਸਦਾ, ਪੁਰਾਤਨਿ ਪੁਰਖ ਬਿਜੈਕਰ
ਸਤਿ ਰੂਪ ਸਤਿਨਾਮੁ, ਸਤਿ ਕਰਨੀ ਧਰਨੀ ਧਰ[12] ॥
[13]ਗੋ ਛਿਤ ਸ੍ਰੁਤਿ,ਨਿਜ-ਸੰਤ,ਦਾਸ-ਰੱਛਕ ਰੱਛਾਕਰ ॥੨॥੭॥੮॥੪੫੬॥੨੭੭੫॥ਸਪ੍ਤਕ੧*॥

---

੧. ਭਯਾਨਕ । ੨. ਹੰਕਾਰੀਆਂ ਦੇ ਹੰਕਾਰ ਨੂੰ ਖਾ ਕੇ । ੩. ਗਰੀਬਾਂ ਦੇ ਦਰਦ ਅਤੇ ਦੁਖਾਂ ਨੂੰ ਨਾਸ ਕਰਨ ਵਾਲੇ ਨੇ ਧਰਤੀ ਦਾ ਬੋਝ ਉਤਾਰ ਦਿੱਤਾ । ੪. ਸੁਮਣ ਕਰਵਾ ਦਿੱਤੇ । ੫. ਯੁੱਗਾਂ ਦੇ ਨਵੇਂ ਇੰਤਜ਼ਾਮ ਨੂੰ ਕੀਤਾ । ੬. ਇੰਦ੍ਰ ਨੂੰ ਰਾਜ ਦਿਵਾਇਆ । ੭. ਪਾਪ । ੮. ਨਵਾਂ ਸਤਯੁਗ ਕਰ ਦਿੱਤਾ । ੯. ਧਰਮ ਦੇ ਰਸਤੇ । ੧੦. ਪੁਰਾਤਨ ਮਰਯਾਦਾ 'ਸਚ' ਈ ਹੈ, ਪਰਮੇਸੁਰ ਵੀ 'ਸਚ' ਈ ਹੈ ਅਤੇ ਧਰਮ ਵੀ 'ਸਤਜ' ਬਣਾ ਕੇ । ੧੧.ਜਿੱਤ ਵਾਲਾ, ਵਿਜਯੀ । ੧੨.ਪਰਮੇਸ੍ਰਰ ਦੀ ਕਰਨੀ ਵੀ 'ਸਚ' ਈ ਹੈ । ੧੩. ਗਊ, ਪ੍ਰਿਥਵੀ, ਵੇਦ ਆਪਣੇ ਸੰਤ ਅਤੇ ਦਾਸਾਂ ਦੀ ਰਖਿਆ ਕਰਨ ਵਾਲਾ (ਸਤਜ) ਈ ਹੈ ।

Aਪਾ:—'ਪ੍ਰਲਯ ਕਰ ਨੈ ਸੁ ਕਰਾਈ' ਅਤੇ 'ਪ੍ਰਲੈ ਕਰ ਸਾਨ ਕਰਾਈ' ਵੀ ਹੈ ।

* ਵਾਰ ਦੀ ਸਮਾਪਤੀ ਅਤੇ ਵਿਸ਼ਨੁਪਦਾਂ ਦੇ ਆਰੰਭ ਵਿੱਚ "ਚਰਪਦ ਅਸਟਕ" ਪਾਠ ਲਿਖਿਆ ਹੋਇਆ ਹੈ ਜਿਸ ਤੋਂ ਸੰਭਾਵਨਾ ਇਸ ਅਰਥ ਦੀ ਵੀ ਹੁੰਦੀ ਹੈ ਕਿ ਇਹ ਚਰਪਦੇ ਅਥਵਾ ਚਤੁਰਪਦੇ ਅਠ ਛੰਦ ਹਨ । ਪਰੰਤੂ ਏਥੇ "ਸਪਤਕੀ" ਅਤੇ ਛੰਦ ਵੀ ਸੱਤ ਹੀ ਆਏ ਹਨ । ਇਹ ਵਿਚਾਰ ਦੋ ਹਿਸਿਆਂ ਵਿੱਚ ਵੰਡੀ ਜਾ ਸਕਦੀ ਹੈ ਕਿ ਯਾਂ ਤਾਂ ਲਿਖਾਰੀ ਇਕ ਬੰਦ ਕਿਤਜੇਂ ਭੁਲ ਗਿਆ ਹੈ । ਅਤੇ ਯਾ "ਚਰਪਦ ਅਸਟਕ" ਤੋਂ ਭਾਵ ਇਹ ਹੈ ਕਿ "ਸਾਨੀ" ਦੀਆਂ ਚਾਰ ਪੰਗਤੀਆਂ ਨਾਲ ਮਿਲਣ ਨਾਲ ਅਸਟਕ ਹੈ ਅਤੇ ਸਾਨੀ ਤੋਂ ਪਹਿਲੀਆਂ ਚਾਰ ਤੁਕਾਂ ਦਾ ਚਰਪਦ (ਚਤੁਰਪਦ) ਹੈ ।

ਪਰੰਤੂ ਇਹੋ ਜਹੀ ਦੋਹਰੀ ਗਿਣਤੀ ਦਾ ਤਰੀਕਾ ਕਿਸੇ ਵੀ ਹੋਰ ਗ੍ਰੰਥ ਵਿੱਚ ਨਹੀਂ ਹੈ । ਜਿਸ ਕਰ ਕੇ ਇਸਨੂੰ ਅਸ਼ੁਧ ਹੀ ਸਮਝਿਆ ਜਾਂਦਾ ਹੈ । ਭਾਵੇਂ ਸਾਡੀ ਬੀੜ ਅਤੇ ਸ੍ਰੀ ਨਾਨਕਿਆਣੇ ਆਦਿ ਬੀੜਾਂ ਵਿੱਚ "ਚਰਪਦ ਅਸਟਕ" ਪਾਠ ਲਿਖਿਆ ਹੋਇਆ ਹੈ, ਪਰ ਤਾਂ ਵੀ ਸ੍ਰੀ ਆਨੰਦ ਪੁਰ ਸ਼ਹੀਦ ਬਾਗ਼ ਅਤੇ ਸ੍ਰੀ ਹਜ਼ੂਰ ਸਾਹਿਬ ਵਾਲੀ ਬੀੜ ਵਿੱਚ "ਚਰਪਦ ਅਸਟਕ" ਯਾ ਹੋਰ ਕੋਈ ਵੀ ਪਾਠ ਇਸ ਰਾਗ ਦੇ ਆਰੰਭ ਵਿੱਚ ਨਹੀਂ ਲਿਖਿਆ ਹੋਇਆ । ਹੋ ਸਕਦਾ ਹੈ ਕਿ ਅਸਟਕ ਪਾਠ ਗ਼ਲਤੀ ਨਾਲ ਲਿਖਿਆ ਗਿਆ ਹੋਵੇ ਅਤੇ "ਚਰਪਦ" ਪਾਠ ਠੀਕ ਹੈ ।

ਬਿਸਨੁਪਦ ਰਾਗ ਕਮੋਦ * ਛੰਦ ॥

ਸਮਰ ਦਾਰੁਨ ਰਚਿ ਬਿਧਾਤਾ[1], ਪਲਟ[2] ਜੁਗ ਨਉਤਨ ਕਰੇ ॥
ਸੰਗ ਅਸੁਰ ਦਾਰੁਨ ਜੁੱਧ ਮਚਯੋ, ਪ੍ਰਲਜ ਭਾਰਥ ਮਹਿ ਭਰੇ[3]
ਖਟ ਪੁੜ ਧਰਨੀ ਗਗਨ ਲਾਗੇ[4],ਪੁੜ ਏਕ ਬਸੁਧਾ ਨਹਿ ਟਿਕੇ[5]
[6]ਦਸ ਲੋਕ ਚਉਦਹ ਭਵਨ ਨਿਸਚਰ, ਫੈਲਗੇ ਜਲ ਥਲ ਬਿਖੇ
ਅਮਿਤ ਬਪੁ[7] ਬ੍ਰਿਜਨਾਦ ਧਰ ਧਰ, ਲਰਤ ਦਾਰੁਨ ਸਮਰ ਹੇ
ਸੰਗ ਬਿਸ੍ਵ-ਸ੍ਵਰੂਪ[8] ਪ੍ਰਚਾਰ[9]ਖੇਲਤ,ਸਸਤ੍ਰ ਅਸਤ੍ਰਨ ਜਬਰ ਹੇ॥੧॥ਸਾਨੀ॥
ਬਿਬਿਧ ਭਾਂਤਿਨ ਕਰਤ ਸੰਘਰ[10],ਲਰਤ ਨਿਸਚਰ ਨਿਡਰ ਅਤਿ ॥
ਰਚਿਤ ਨਿਜ ਮਾਯਾ[11] ਪ੍ਰਬਲ, ਬਲ ਅਤੁਲ ਪੁੰਗਵ ਦੈਤ ਪਤਿ[12]
ਬਪੁ ਧਰਤਿ ਨਾਨਾ ਰਿਪੁ ਮਾਯਾਵੀ[13],ਪ੍ਰਭੁ ਹਨਤ ਪੁਨ ਪੁਨ ਅਸੁਰ ਹੇ
ਤਿਮ ਧਰਤਿ ਨਾਨਾ ਬਪੁ ਨਿਸਾਚਰ, ਲਰਤ ਦਾਰੁਨ ਸਮਰ ਹੇ
ਬਪੁ ਧਰਤਿ ਜੇਤਿਕ ਅਸੁਰ ਭਿਨ ਭਿੰਨ, ਬਿਕਟ ਭੀਖਮ ਭਯਕਰਾ[14]
ਹਰ ਧਰਤਿ ਤੇਤਿਕ ਰੂਪ ਨਿਜ, ਪ੍ਰਭੁ,-ਬਿਸ੍ਵ ਮੂਰਤਿ ਬਿਸਤਰਾ[15]॥੨॥੧॥੪੫੭॥੨੭੭੬॥

ਬਿਸਨੁਪਦ ਕਮੋਦ ਛੰਦ॥

ਬਹੁ ਹਨਤ ਤਿੱਛ ਕ੍ਰਿਪਾਨ ਲੈ, ਬਹੁ ਹਨਤ ਚਕ੍ਰ, ਖਗ[16], ਗਦਾ ॥
ਬਹੁ ਹਨਤ ਸਹਿਥਨ[17] ਸਾਂਗ ਪੈਨੀ[18], ਤਿੱਛ ਖ਼ੰਜਰ ਸਰਮਦਾ[19]A ॥

---

੧. ਫਲਪ੍ਰਦਾਤੇ (ਈਸ਼੍ਵਰ) ਨੇ। ੨. ਉਲਟਾ ਕੇ। ੩. ਪ੍ਰਿਥਵੀ ਭਰ ਵਿੱਚ ਪ੍ਰਲਯ ਦਾ ਯੁੱਧ ਮਚਿਆ। ੪. (ਫੌਜਾਂ ਦਿਆਂ ਪੈਰਾਂ ਨਾਲ ਉਡ ਉਡ ਕੇ) ਧਰਤੀ ਦੇ ਛੇ ਪੁੜ ਆਕਾਸ਼ ਨਾਲ ਲਗ ਗਏ। ੫. ਧਰਤੀ ਦਾ ਇੱਕ ਪੁੜ (ਰਹਿ ਗਿਆ) ਹੈ ਅਤੇ (ਉਹ) ਟਿਕਦਾ ਨਹੀਂ। ੬. ਦਸ (ਦਿਸ਼ਾਂ ਦੇ ਦਸੇ) ਲੋਕ, ਚੌਦਾਂ ਭਉਣ, ਜਲਾਂ ਅਤੇ ਥਲਾਂ ਵਿੱਚ ਦੈਂਤ (ਵੀਰਯਨਾਦ) ਖਿੰਡ ਗਿਆ। ੭. ਬੇਗਿਣਤ ਸ਼ਰੀਰਾਂ ਨੂੰ। ੮, ਸੰਸਾਰ ਰੂਪ, ਸਰਬਲੋਹ। ੯.ਵਿੰਗਾਰ ਕੇ। ੧੦. ਜੰਗ। ੧੧. ਜਾਦੂ। ੧੨. ਸਮੂਹ ਦੈਂਤਾਂ ਦਾ ਮਾਲਿਕ (ਵੀਰਯਨਾਦ)। ੧੩. ਜਾਦੂ ਦੇ। ੧੪. ਕਠੋਰ ਤੇ ਭਯਾਨਕ। ੧੫. ਬਹੁਤ ਤਰਾਂ ਦੇ। ੧੬. ਤੀਰ। ੧੭. ਬਰਛੀਆਂ ਨਾਲ। ੧੮. ਤਿੱਖੀਆਂ ਸਾਂਗਾਂ ਨਾਲ। ੧੯. ਨਿੱਤ ਹੀ ਤਿਖੀ ਰਹਿਣ ਵਾਲੀ ਖ਼ੰਜਰਾਂ ਨਾਲ।

Aਪਾ:—ਸਮਦਰਾ, ਵੀ ਹੈ।

* ਕਲਯਾਣ ਠਾਟ ਦਾ ਸੰਪੂਰਣ ਰਾਗ ਕਾਮੋਦ ਹੈ। ਇਸ ਵਿਚ ਦੋਵੇਂ ਮਧਯਮ ਲਗਦੇ ਹਨ। ਹੋਰ ਸਾਰੇ ਸੁਰ ਸ਼ੁਧ। ਵਾਦੀ ਪੰਚਮ ਅਤੇ ਸੰਵਾਦੀ ਰਿਸ਼ਭ ਹੈ। ਰਾਤਿ ਦੇ ਪਹਿਲੇ ਪਹਿਰ ਗਾਇਆ ਜਾਂਦਾ।

ਆਰੋਹੀ — ਸ ਰ ਪ ਮੇ ਪ ਧ ਪ ਨ ਧ ਸ।
ਅਵਰੋਹੀ— ਸ ਨ ਧ ਪ ਮੇ ਪ ਧ ਪ ਗ ਮ ਰ ਸ।

ਦੋਹਰਾ। ਕਲਯਾਣਹਿ ਕੇ ਮੇਲ ਮੇਂ, ਦੋਨੋਂ ਮਧਯਮ ਲਾਇ
'ਪ ਰਿ' ਵਾਦੀ ਸੰਵਾਦਿ ਕਰ, ਤਬਿ ਕਾਮੋਦ ਸੁਹਾਇ।

( ਰਾਗ ਕੋਸ਼ )

ਬਹੁ ਹਨਤ ਜੰਬੂਆ,ਗੁਰਜ ਭੀਖਮ ,ਬਹੁ ਹਨਤ ਜਮਧਰ, ਤੁਪਕ ਹੇ ॥
ਬਹੁ ਹਨਤ ਗੋਫਨ, ਮੁਸ਼੍ਰ - ਮੂਸਲ[੧A],ਬਾਨ, ਬੱਜ੍ਰਨ[੨], ਧਮਕ[੩] ਹੇ ॥
ਬਹੁ ਹਨਤ ਨਖ,ਦੰਤ ਘਾਤ ਬੈਰਿਨ[੪], ਬਹੁ ਹਨਤ ਲਾਤਨ ਮੀਜਹੀ[੫] ॥
ਤਲਦਾੜ ਚਾਬਤ ਪੁੰਗ੍ਰ ਦੈਤਨ[੬], ਬਹੁ ਸ੍ਵਾਸ ਜ੍ਵਾਲਨ ਭੂੰਜਹੀ[੭] ॥੧॥
ਸਾਨੀ ॥ ਬਹੁ ਸ੍ਵਾਸ-ਲੀਲਤ[੮] ਘੋਰ ਨਿਸਚਰ,ਬਹੁ ਬਾਕ ਘਾਵਤ ਨਾਦ ਕਰ[੯] ॥
ਬਹੁ ਪਾਸ ਫਾਹਤ ਕਮੰਦ ਦੇ[੧੦], ਮੁਖ ਬਾਦਿ ਘਾਵਤ ਬਾਦ ਕਰ[੧੧] ॥
ਬਹੁ ਹਨਤ ਕੁਸ਼ਤੀ ਮਲ-ਦਾਵਨ,ਗਹਿ ਕੇਸ ਪਟਕਤ ਪੁਹਮਿ-ਪਰ[੧੨] ॥
ਬਹੁ ਚਾਇ[੧੩]ਗਗਨ[੧੪]ਪਠਾਵਹੀਂ,ਤਿਨ ਖਾਇ ਦੀਬਹਿ ਗਗਨ-ਚਰ[੧੫]॥
ਬਹੁ ਨਾਗਫਾਸ[੧੬]ਹਨਹਿ ਨਿਸਚਰ, ਬਹੁ ਹਨਤ ਪਾਵਕ-ਬਾਨ[੧੭] ਹੀ ॥
ਕਈ ਅਰਬ ਖਰਬੰ ਬੀਰਜਨਾਦਨ, ਹਨਜੋ ਦਾਨਵ ਘਾਨ[੧੮] ਹੀ ॥੨॥੨॥੭੫੮॥੨੭੭੭॥

ਬਿਸਨੁਪਦ ਕਮੋਦ ॥

ਭੁਇੰ ਪਰਤਿ ਜੋਤਿਕ ਬੂੰਦ ਸ੍ਰੋਨਨ, ਮਿਜਾ, ਮਾਸ, ਪ੍ਰਸ੍ਵੇਦ[੧੯] ਹੀ ॥
ਤਿਮ ਧਰਤਿ ਨਾਨਾ ਰੂਪ ਪੁਨ ਪੁਨ, ਨਹਿ ਵਜਾਪ ਰਿਪੁ ਜੀਜ ਖੇਦਹੀ[੨੦B] ॥
ਜਿਮ ਉਠਤ ਬਰਖਾ ਕਾਲ ਬੁਦਬੁਦ, ਹੋਤ ਪੁਨ ਮਿਟ ਜਾਤਿ ਹੇ ! ॥
ਤਿਮ ਹੋਤ ਨਿਸਚਰ ਸਰਸ[੨੧]ਪੁਨ ਪੁਨ,ਹੋਤ ਜਿਮ ਜਿਮ ਘਾਤਿ[੨੨]ਹੇ ! ॥
ਅਸ ਦੇਖ ਕੌਤਕ ਦੇਦ ਦ੍ਵਾਨੂ, ਟਕ ਲਗੀ[੨੩] ਮਿਟਗੋ ਗਰਬ ਹੇ ! ॥
ਜਗਦੀਸ ਬਿਨੁ ਅਸ ਕੋ ਕਰੇ ? ਧਨ ਧੰਨਜੰ ਭਾਖਤ ਸਰਬ ਹੇ ! ॥੧॥
ਸਾਨੀ॥ਕਰਿ ਸੁਮਨ[੨੪] ਬਰਖਾ ਹਰਖ-ਸੁਰ,ਮੁਨਿ,ਬਜਤਿ ਦੁੰਦਭਿ[੨੫],ਭੇਰਿ ਹੇ ! ॥
ਝਾਂਝਰ, ਬਨੌਸਾ[੨੬], ਬੇਨੁ, ਮਹੁਵਰ[੨੭], ਤਾਲ ਤੂਰਨ ਛੇਰ ਹੇ[੨੮]॥

---

੧. ਮੁੜੀਆਂ ਅਤੇ ਮੁਹਲਿਆਂ ਨਾਲ । ੨. ਪੱਥਰਾਂ ਨਾਲ । ੩. ਤੋਪਾਂ ਨਾਲ । ੪. ਬਹੁਤਿਆਂ ਵੈਰੀਆਂ ਨੂੰ ਨਹੁੰਆਂ ਤੇ ਦੰਦਾਂ ਦਿਆਂ ਘਾਵਾਂ ਨਾਲ ਮਾਰਦੇ ਹਨ ੫. ਬਹੁਤਿਆਂ ਨੂੰ ਲੱਤਾਂ ਨਾਲ ਹੀ ਲਤਾੜ ਕੇ ਮਾਰਦੇ ਹਨ । ੬. ਦਾੜਾਂ ਦੇ ਹੇਠਾਂ ਲੈ ਕੇ ਸ੍ਰੇਸ਼ਟ ਦੈਂਤਾਂ ਨੂੰ ਚਬਦੇ ਹਨ । ੭. ਬਹੁਤੇ (ਦੈਂਤ) ਸਾਹਾਂ ਦੀਆਂ ਲਾਟਾਂ ਨਾਲ ਭੁਜਦੇ ਹਨ ੮. ਸੁਆਸਾਂ .ਨਾਲ ਨਿਗਲ ਦੇ ਹਨ । ੯. ਬੋਲਣ ਵਾਲੇ ਵਾਕਾਂ ਨਾਲ ਮਾਰਦੇ ਹਨ । ੧੦. ਬਹੁਤੇ ਫਾਹੀਆਂ ਪਾ ਕੇ ੧੧. ਝਗੜਾਲੂਆਂ । ੧੨. ਧਰਤੀ ਉੱਤੇ । ੧੩. ਚੁੱਕ ਕੇ । ੧੪. ਆਕਾਸ਼ ਨੂੰ । ੧੫. ਆਕਾਸ਼ ਚਾਰੀ ਪੰਛੀ । ੧੬.ਇਕ ਤਰਾਂ ਦੀ ਕਮੰਦ । ੧੭. ਅਗਨਿਬਾਣ । ੧੮. ਸਮੁਦਾਇ । ੧੯. ਮੁੜਕਾ । ੨੦. ਵੈਰੀ (ਵੀਰਜਨਾਦ) ਦੇ ਦਿਲ ਵਿੱਚ ਅਫਸੋਸ ਨਹੀਂ ਆਇਆ । ੨੧. ਬਹੁਤੇ । ੨੨. ਨਸ਼ਟ । ੨੩. ਨਿਗ੍ਹਾ ਇਕ ਥਾਂ ਲਗ ਗਈ । ੨੪. ਫੁਲਾਂ ਦੀ । ੨੫. ਨਗਾਰੇ । ੨੬. ਵੰਝਲੀ । ੨੭. ਇਕ ਵਾਜੇ ਦਾ ਨਾਮ ਹੈ । ੨੮. ਛੇਤੀ ਨਾਲ ਹੀ ਤਾਲ ਛੇੜ ਦਿੱਤੇ ।

Aਪਾ:—ਗੁਰਜ ਮੁਸਲ, ਵੀ ਹੈ ।
Bਪਾ;—ਖੇਦਜੀ ।

ਨਰਤ ਦੇਵਾਂਗਨਿ[੧] ਬਰੰਗਨ[੨], ਕਥਿਤ ਕਾਬਜ ਬਚਿਤ੍ਰ ਹੇ[੩] ॥
ਕੜਖਾ[੪], ਜੁਝਊਆ ਰਾਗ-ਮਾਰੂ[੫], ਗਾਨ ਗੀਤ ਚਰਿਤ੍ਰ ਹੇ[੬]॥
ਬਜਤਿ, ਘੰਟਾ, ਸੰਖ, ਬੀਨਾ, ਮੁਰਜ[੭], ਘੁੰਘਰੂ, ਬਾਸੁਰੀ ॥
ਜੈ ਜੈ ਉੱਚਾਰਤਿ ਸੁਰਾਂਗਨਾ, ਧਨ ਧੰਨਜ ਭਾਖਤਿ ਆਸੁਰੀ[੮] ॥੨॥੩॥੪੫੯॥੨੭੮॥

ਬਿਸਨੁਪਦ ਕਮੋਦਾ ਛੰਦ ॥

ਹੋਤਿ ਬਰਖਾ ਪੁਸਪ-ਪੁੰਜਨ[੯], ਸੁਗੰਧ ਪ੍ਰਬਲ ਬਾਸ ਹੇ ! ॥
ਨਚਿਤ ਨਟਵਰ ਸੁਘਰ ਪਾਤ੍ਰ[੧੦], ਕਥਿਤ ਗੁਨਿ ਜਨ ਜਾਸੁ ਹੇ[੧੧] ! ॥
ਪ੍ਰਭ ਬਢਤਿ ਹਉਸਹਿ-ਜੁੱਧ[੧੨]ਤਿਮ ਤਿਮ, ਮਚੀ ਮਾਰ ਬਾਨਾਵਲੀ[੧੩]॥
ਦਿਸ ਬਿਦਿਸ ਛਾਦਜੋ ਬਾਨ-ਬੱਜ੍ਰਨ[੧੪], ਰੁਕਜੁ ਮਗ ਅਸੁਰਾਵਲੀ[੧੫] ॥
ਛਿਤ-ਰੁਕਜ-ਗਗਨ,ਪਯਾਲ,ਦਹ ਦਿਸ,ਬਾਨ ਬਰਖਤਿ ਸਘਨ[੧੬]ਹੇ! ॥
ਤਨ ਅਸੁਰ ਬੇਧਤ[੧੭]ਰੂਪ ਧਰ ਧਰ ਬਿਸਖ ਫੈਲਯੂ ਅਗਨ ਹੇ[੧੮] ! ॥੧॥

ਸਾਨੀ ॥ ਜਰਤਿ ਭੁਲਸਤ ਦੰਤ[੧੯] ਭੀਖਮ, ਕਰਤ ਨਾਦ[੨੦] ਭਜੰਕਰਾ ॥
ਡਕਤਿ[੨੧] ਡਾਕਨਿ, ਪ੍ਰੇਤ, ਗੂਲਨ[੨੨], ਭੂਤ, ਬੈਤਲ, ਨਿਸਚਰਾ ॥
ਸਦ ਹੋਤ ਭੀਖਮ ਪ੍ਰਲਜ-ਪਲਟਜੋ, ਦੈਤਰਾਜਨ[੨੩] ਸਮਰ[੨੪] ਹੇ ! ॥
ਧੁਨਿ ਨਾਦ ਪ੍ਰਗਟਤ ਬਿਕਟ ਬਿਕਟਤਿ[੨੫],ਅਸੁਰ ਪੁੰਜਨ ਸਥਰ ਹੇ[੨੬] ! ॥
ਗਜ, ਬਾਜਿ, ਉਸ੍ਟ੍ਰ, ਸਜੰਦ-ਸੈਨਨ, ਭਵ ਧਰਤਿ ਸ੍ਰੋਨਤ ਪੜਤ ਹੀ[੨੭] ॥
ਕੋਟਿ ਕੋਟਿਨ ਉਪਜ-ਰਿਪੁ-ਗਨ[੨੮], ਸਸਤ੍ਰ ਅਸਤ੍ਰ ਜੜਤ ਹੀ[A] ॥੨॥੪॥੪੬੦॥੨੭੯॥

ਬਿਸਨੁਪਦ ਛੰਦ ਕਮੋਦਾ ॥

ਮਚਜੋ ਭੀਖਮ ਜੁੱਧ ਦੋਦਿੰਸ, ਠਠ ਜੋ[੨੯] ਤੁਮਲ[੩੦] ਜੁ ਸਮਰ ਹੇ ॥
ਕਰਤ ਘਾਵ[੩੧] ਅਨੇਕ ਨਿਜ ਨਿਜ, ਸਸਤ੍ਰ ਅਸਤ੍ਰ ਬਜਰ ਹੇ ॥

---

੧. ਦੇਵਤਿਆਂ ਦੀ ਇਸਤ੍ਰੀਆਂ । ੨. ਚੰਗੀਆਂ ਔਰਤਾਂ । ੩. ਸੁੰਦਰ ਅਲੰਕਾਰਾਂ ਨੂੰ ਉੱਚਾਰਦੇ ਹਨ । ੪. ਇਕ ਛੰਦ ਦਾ ਨਾਮ ਹੈ । ੫. ਲੜਾਈ ਦਾ ਰਾਗ ਮਾਰੂ । ੬. ਇਤਿਹਾਸਿਕ ਗੀਤਾਂ ਨੂੰ ਗੌਂਦੀਆਂ ਹਨ । ੭. ਢੋਲ ਦੈਂਤਾਂ ਨੂੰ । ੮. ਦੈਂਤਾਂ ਦੀਆਂ ਇਸਤ੍ਰੀਆਂ । ੯. ਸਮੂਹ ਫੁੱਲਾਂ ਦੀ । ੧੦. ਸ੍ਰੇਸ਼ਟ ਨਟ । ੧੧. ਗੁਨੀ ਲੋਕ ਸ਼ੋਭਾ ਕਹਿੰਦੇ ਹਨ । ੧੨. ਯੁੱਧ ਦੀ ਇੱਛਾ । ੧੩. ਤੀਰਾਂ ਦੀ ਕਤਾਰ । ੧੪. ਅਗਨਿ ਬਾਣਾਂ ਨਾਲ । ੧੫. ਦੈਂਤਾਂ ਦੀ ਕੁਲ । ੧੬. ਸਮੂਹ । ੧੭. ਵਿੰਨ੍ਹਦੇ ਹਨ । ੧੮.ਅਗਨਿ ਬਾਣ ਫੈਲ ਗਿਆ । ੧੯.ਦੈਂਤ । ੨੦.ਸ਼ਬਦ । ੨੧. ਬੋਲਦੀਆਂ ਹਨ ੨੨. ਜਿੰਨ । ੨੩. ਵੀਰਜਨਾਦ ਦਾ । ੨੪. ਜੰਗ । ੨੫. ਸ਼ਬਦਾਂ ਦੀ ਧੁਨਿ । ੨੬. ਸਾਰਿਆਂ ਦੈਂਤਾਂ ਤੇ ਕਹਿਰ ਹੋਇਆ । ੨੭. ਲਹੂ ਦੇ ਪੈਂਦਿਆਂ ਹੀ ਸਰੀਰ ਧਰ ਲੈਂਦੇ ਹਨ । ੨੮. ਅਨੇਕਾਂ ਹੀ ਵੀਰਜਨਾਦ । ੨੯. ਆਰੰਭਿਆ । ੩੦. ਮਹਾਨ । ੩੧. ਵਾਰ (ਜ਼ਖਮ) ।

Aਪਾ:—ਸਸਤ੍ਰ ਤਜਿਤ ਹੇ ।

ਹੱਤ੍ਰ[1] ਉਲਕਾਪਾਤ[2] ਛਿਨ ਛਿਨ, ਕੰਪ-ਬਸੁਧਾ ਕਾਪ-ਹੀ[3] ॥
ਘਹਰਾਤ ਗਗਨ ਮਸਾਨ-ਡਾਕਤਿ[4], ਉਲੂਕ, ਜੇਬੁਕ-ਝਾਪਹੀ[5]A ॥
ਕਾਕ, ਗ੍ਰਿਝ-ਕਰਾਲ ਚਾਵੰਡ[6],-ਚਿੰਕ[7] ਚੀਤਰ[8], ਲੂੰਬਰਾ ॥
ਮੰਜਾਰ[9] ਭੀਮ ਭੁਜਾਨ ਬਿਖਧਰ[10],ਨਿਸੁੰਨ-ਬਾਜਤ-ਕੂਕਰਾ[11] ॥੧॥ਸਾਨੀ॥
ਕਿਲਕਟੀ ਦੇਤ ਮਸਾਨ, ਡੀਅਰ[12], ਪ੍ਰੇਤ, ਜੁੱਗਨਿ-ਨੱਚਹੀ
ਤਾਲ ਦੇ ਦੇ ਹਸਤਿ-ਖੰਕਲਿ[13], ਰੁਦ੍ਰ-ਕੇ-ਰੰਗ-ਰੱਚਹੀ[14] ॥
ਬਹਿਤ ਤੀਛਨ ਚਕ੍ਰ, ਸਾਇਕ[15], ਸੇਲ, ਸਹਿਥਿਨ, ਜਮਧਰਾ ॥
ਕਟਤਿ ਬਾਹੁ ਬਿਸਾਲ ਸ੍ਰਿੰਗਨ[16], ਭੁਜਾ ਭੀਖਮ ਨਿਸਚਰਾ ॥
ਤਨ ਝਰਤਿ ਧਾਰਾ ਸ੍ਰੋਨ ਪ੍ਰਬਲ, ਹੋਤ ਆਕੁਲ[17] ਨਿਸਚਰਾ ॥
ਮਚੀ ਮਾਰ ਕਰਾਰ[18], ਦਈਤਨ-ਸੰਗ ਜੁੱਟੇ ਨਰਹਰਾ[19]॥੨॥੫॥੪੬੧॥੨੭੮੦॥

ਬਿਸਨੁਪਦ ਛੰਦ ਕਮੋਦਾ ॥

ਗਦਾ, ਗੁਰਜ ਗਰਿਸ੍ਰ-ਮੂਸਲ, ਬਹਿਤ[20] ਦੋ ਦਿਸ ਮੁਦਗਰਾ ॥
ਬਹੁ ਬ੍ਰਿਨ-ਕੈ[21] ਜਗਦੀਸ ਤਨ, ਮਗ ਛੇਕ ਲੀਨਜੋ ਨਿਸਚਰਾ[22] ॥
ਧਨੁ ਤਾਨ ਬਾਨ ਸੰਧਾਨ ਹਰਿ ਪ੍ਰਤਿ, ਪਠੈ ਦੀਯਸ ਮੁੰਦਰਾ[23] ॥
ਬਹੁ ਵਾਰ ਕੀਨੈ ਨਿਡਰ ਹ੍ਵੈ ਰਨ, ਤੁਪਕ, ਸਹਿਥਿਨ[24], ਜਮਧਰਾ ॥
ਦਸ ਦਿਸ ਨਿਸਾਚਰ ਘੇਰ ਲੀਨਜੋ, ਘਾਵ ਕੀਨB ਜਨੇਸ੍ਵਰੰ[25] ॥
ਤਹਿ ਪੇਖ ਬਿਕ੍ਰਮ ਰਿਸੇ ਬਿਸ੍ਰਿਸ,-ਕੁਪੇ ਸਮਰ ਖਿਲੇਸ੍ਵਰੰ[26]॥੧॥
ਸਾਨੀ ॥ ਪਿਖ ਸਮਰ ਦਾਰੁਨ ਦੇਵਤਨ ਸਕ੍ਰਾਦਿ ਸੁਰ-ਗਨ[27] ਕ੍ਰੋਪਜੇ ॥
ਜਮ,ਬਰੁਨ,ਕਾਲ,[28]ਕਪਾਲਿ[29], ਰਵਿ,ਸਸਿ,ਕੁਬੇਰ ਪਗ ਰਨ ਰੋਪਜੋ[30]॥
ਸ੍ਵਾਮਿਕਾਰਤਿਕ, ਸਕ੍ਰ-ਨੰਦਨ[31], ਦੇਵਜ-ਮੰਗਲ-ਚਰਬ ਹੇ[32] ॥

---

੧. ਵਾਰ। ੨. ਤਾਰਿਆਂ ਦੇ ਟੁੱਟਣ ਦੀ ਕ੍ਰਿਆ। ੩. ਧਰਤੀ ਕੰਬ ਗਈ। ੪. ਆਕਾਸ਼ ਗੱਜਦਾ ਅਤੇ ਮਸਾਣ ਬੋਲਦੇ ਹਨ।। ੫. ਉੱਲੂ ਤੇ ਗਿਦੱੜ ਬੁਰਾ ਬੋਲਦੇ ਹਨ ੬. ਇਲਾਂ ੭. ਬੋਲਦੀਆਂ ਹਨ। ੮. ਚਿਤ੍ਰੇ ਸ਼ੇਰ। ੯. ਬਿੱਲੇ। ੧੦. ਸੱਪ। ੧੧. ਕੁਤਿਆਂ ਦੀਆਂ ਆਵਾਜ਼ਾਂ ਔਂਦੀਆਂ ਹਨ ੧੨. ਡਾਇਣਾਂ। ੧੩. ਭੈਰਵ ਦੀ ਸ਼ਕਤੀ ਹੱਸਦੀ ਹੈ। ੧੪. ਸ਼ਿਵ ਦੇ ਪਿਆਰ ਵਿੱਚ ਰਚਦੇ ਹਨ। ੧੫. ਤੀਰ। ੧੬. ਵਡੀ ਬਹਾਂ ਵਾਲੇ (ਦੈਂਤਾ) ਦੇਸਿੰਙਾਂ ਨੂੰ ਕੱਟਦੇ ਹਨ। ੧੭. ਦੁਖੀ। ੧੮. ਮਹਾਨ। ੧੯. ਸ੍ਰੀ ਸਰਬਲੋਹ ਜੀ ੨੦. ਚਲਦੇ ਹਨ। ੨੧. ਘਾਵ ਕਰ ਕੇ। ੨੨. ਦੈਂਤਾਂ ਨੇ ਰਾਹ ਤੋਂ ਖਦੇੜ ਲਿਆ। ੨੩. ਧਨੁਖ ਖਿੱਚ ਕੇ ਮੰਤ੍ਰਿਤ ਕਰ ਕੇ ਤੀਰ ਸਿਨ ਕੇ ਸਰਬਲੋਹ ਵੱਲ ਭੇਜ ਦਿੱਤੇ। ੨੪. ਬੰਦੂਕਾਂ। ੨੫. ਜਨਾਂ ਦੇ ਮਾਲਿਕ (ਸਰਬਲੋਹ) ਨੂੰ ਚੋਟਾਂ ਕੀਤੀਆਂ। ੨੬. (ਵੀਰਜਨਾਦ) ਦਾ ਬਲ ਵੇਖ ਕੇ ਸਰਬਲੋਹ ਜੀ ਕ੍ਰੋਧਵੰਤ ਹੋਏ। ੨੭. ਸਾਰੇ ਦੇਵਤੇ। ੨੮. ਜੰਗ ਦਾ ਦੇਵਤਾ। ੨੯. ਸ਼ਿਵ। ੩੦. ਜੰਗ ਵਿੱਚ ਪੈਰ ਬੰਮਿਆਂ। ੩੧. ਇੰਦ੍ਰ ਦੇ ਪੁਤ੍ਰ। ੩੨. ਮੰਗਲਾਚਰਣੀ ਦੇਵਤੇ।

Aਪਾ:—ਦਰਾਪਹੀ. ਵੀ ਹੈ। Bਪਾ:—ਘਾਉ ਕਰਨ, ਵੀ ਹੈ।

ਨਉ ਕੋਟਿ ਦੇਵੀ, ਰੁਦ੍ਰ[1], ਬ੍ਰਹਮਾ, ਮਿਟਜੇ ਰਿਖਿ, ਮੁਨਿ-ਗਰਬ[2] ਹੇ ॥
ਜੱਖ, ਕਿੰਨਰ, ਭੂਤ, ਭੈਰਵ, ਜੁਟੇ ਰਿਪੁ[3] ਸੰਗ ਕੋਪ ਕੈ ॥
ਬੀਰਜਨਾਦ ਏਕਲ ਲਰਤ ਸਰਬਰ[4], ਭੁਜਾ-ਬਿਕ੍ਰਮ ਓਪ ਕੈ[5] ॥੨॥੬॥੪੬੨॥੨੭੮੧॥

ਬਿਸਨੁਪਦ ਛੰਦ ਕਮੋਦਾ ॥

ਲੈ ਬੱਜ੍ਰ ਸੂਲ ਸਿਲੀ ਮੁਖੰ[6], ਧਨੁ[7] ਬਾਨ[8] ਸਾਰੰਗ ਬਿਸਖ ਹੇ ॥
ਮੁਸਲ, ਗੁਲੇਲ, ਗਰਿਸ੍ਰ ਮੁਦਗਰ, ਬ੍ਰਿਛ, ਮੰਦਿਰ-ਸਲਖ ਹੇ[9] ॥
ਗਿਰਤ ਰੁੰਡਨ ਮੁੰਡ ਝੁੰਡਨ, ਨਾਗ ਤੁੰਡਨ ਪੁੰਗਵਾ[10] ॥
ਧੁਕਤ ਧੁਕ ਧੁਕ ਕਬੰਧ ਭੀਖਮ, ਗੋਲ ਬਾਂਧੇ ਚੁੰਗਵਾ[11] ॥
ਉਤ ਰਚੀ ਮਾਯਾ[12] ਦੈਤ ਪ੍ਰਬਲ, ਸੈਨ ਮਾਯਾਵੀ[13] ਬਿਕਟ[14] ॥
ਦਾੜ-ਦਾਰੁਨ ਸ੍ਰਿੰਗ-ਦੀਰਘ, ਕਾਯ ਭੀਖਮ ਬਿਬਿਧ ਗਟ[15] ॥੧॥ਸਾਨੀ* ॥

॥੨॥੭॥੪੬੩॥੨੭੮੨॥

---

੧. ਸ਼ਿਵ। ੨. ਹੰਕਾਰ। ੩. ਵੈਰੀ। ੪. ਬਰੋਬਰ ਤੇ। ੫. ਬਾਹੂਬਲ ਦੀ ਸ਼ਕਤੀ ਨਾਲ। ੬. ਵਜਰ ਬਾਣ ਸੂਲ ਬਾਣ ਤੇ ਹੋਰ ਤੀਰਾਂ ਨੂੰ ਲੈ ਕੇ। ੭. ਧਨੁਖ। ੮. ਤੀਰ। ੯. ਰੁੱਖਾਂ ਤੇ ਪਹਾੜਾਂ ਦੀਆਂ ਸਲਖਾਂ ਕੀਤੀਆਂ। ੧੦. ਕੱਟੇ ਹੋਏ ਸਿਰਾਂ ਦੇ ਸਮੁਦਾਯ ਸੱਪਾਂ ਹਾਥੀਆਂ ਯਾ ਤੀਰਾਂ ਦੇ ਮੁੱਖ ਡਿਗਦੇ ਹਨ। ੧੧. ਧੁਣਧੁਣੀਆਂ ਲੈ ਕੇ ਕੰਬਦੇ ਹਨ। ਅਤੇ ਸਮੁਦਾਯਾਂ ਨੇ ਟੋਲੇ ਬੰਨੇ ਹੋਏ ਹਨ। ੧੨. ਜਾਦੂ ਦੀ ਕ੍ਰਿਯਾ। ੧੩. ਜਾਦੂ ਦੀ। ੧੪. ਕਠੋਰ। ੧੫. ਭਯਾਨਕ ਜਿਸਮਾਂ ਉਤੇ ਨਾਨਾ ਪ੍ਰਕਾਰ ਦੀਆਂ ਲਾਇਨਾਂ ਹਨ।

* ਸ੍ਰੀ ਆਨੰਦਪੁਰ ਸ਼ਹੀਦ ਬਾਗ਼ ਵਾਲੀ ਬੀੜ ਵਿੱਚ ਇਹ ਛੰਦ ਛੇ ਹੀ ਤੁਕਾਂ ਦਾ ਮੰਨ ਕੇ ਅੱਗੇ ਪੂਰੀ ਗਿਣਤੀ ਦੇ ਦਿੱਤੀ ਹੈ ਅਤੇ ਅੰਕ ੩॥੮॥੪੬੪॥੨੭੮੩॥ ਦਾ ਉਪਰੋਕਤ ਰੂਪ ਨਾਲ ਹੀ ਪਾਠ ਸ਼ੁਰੂ ਕਰ ਦਿੱਤਾ ਗਿਆ ਹੈ।

ਸਮਾਧਾਂ (ਸੰਗਰੂਰ) ਵਾਲੀ ਬੀੜ ਦਾ ਯਥਾ ਕ੍ਰਮ ਵੀ ਸ਼ਹੀਦ ਬਾਗ਼ ਵਾਲਾ ਹੀ ਹੈ।

ਲਾਇਬ੍ਰੇਰੀ (ਸੰਗਰੂਰ) ਵਾਲੀ ਬੀੜ ਵਿੱਚ ਲਿਖਾਰੀ ਨੇ ਸਮਝਿਆ ਹੈ ਕਿ ਇਕ ਛੰਦ ਏਥੇ ਪੂਰਾ ਹੋ ਗਿਆ ਹੈ ਗਿਣਤੀ ਦੇ ਕੇ ਅਗੇ ਬਿਸਨੁਪਦ ਕਮੋਦ ਦੀ ਥਾਂ "ਸਾਨੀ" ਪਾਠ ਲਿਖਿ ਕੇ ਹੀ ਆਰੰਭ ਕਰ ਦਿੱਤਾ ਹੈ।

ਸ੍ਰੀ ਨਾਨਕਿਆਣੇ ਵਾਲੀ ਬੀੜ ਵਿੱਚ "ਸਾਨੀ" ਪਾਠ ਦੋ ਵਾਰੀ ਲਿਖ ਕੇ ਇਕੋ ਹੀ ਛੰਦ ਦੀ ਮੰਨੀਆਂ ਹੋਈਆਂ ਹਨ। ਇਸ ਹਿਸਾਬ ਨਾਲ ਰਾਗ ਕਮੋਦੇ ਦੇ ਛੰਦ ੧੯ ਬਣਦੇ ਹਨ।

ਸਾਡੀ ਬੀੜ ਵਿੱਚ ਤੁਕਾਂ ਤਾਂ ਛੇ ਹੀ ਹਨ ਪਰੰਤੂ ਸਫੇਦਾ ਛਡਿਆ ਹੋਇਆ ਹੈ ਜਿਸ ਤੋਂ ਦੂਸਰੇ ਲਿਖਾਰੀ ਨੇ ਅਨੁਭਵ ਕੀਤਾ ਹੈ ਕਿ ਏਥੋਂ ਛੇ ਤੁਕਾਂ "ਸਾਨੀ" ਦੀਆਂ ਰਹਿ ਗਈਆਂ ਹਨ।

ਪ੍ਰਤੀਤ ਹੁੰਦਾ ਹੈ ਕਿ ਇਕ ਪਉਤੀ ਲਿਖਾਰੀ ਜ਼ਰੂਰ ਭੁਲ ਗਿਆ ਹੈ ਲੈ ਬਜ੍ਰ ਸੂਲ......ਦੇ ਪਹਿਲੋਂ ਹੀ, ਯਾ ਬਿਬਿਧ ਗਟ......ਤੋਂ ਪਿਛੋਂ, ਅਥਵਾ ਪ੍ਰਬਲ ਪ੍ਰਯਾਸ ਹੇ......ਤੋਂ ਪਿਛੋਂ, ਯਾ ਪਲਟਜੇ ਫੇਰ ਛੇ......ਤੋਂ ਪਿਛੋਂ ਇਨਾਂ ਦਹੁੰਆਂ ਵਿੱਚੋਂ ਇਕ ਥਾਂਓਂ ਲਿਖਾਰੀ ਛੇ ਤੁਕਾਂ ਛਡ ਗਿਆ ਹੈ। ਪਰ ਹੁਣ ਤਕ ਜਿਨੀਆਂ ਵੀ ਬੀੜਾਂ ਲਭੀਆਂ ਹਨ ਉਨਾਂ ਵਿੱਚ ਇਹੋ ਹੀ ਪਾਠ ਹੈ।

ਬਿਸਨੁਪਦ ਛੰਦ ਕਮੋਦਾ ॥

ਪੜਤ ਗੋਲਾ ਬਾਨ ਭੀਖਮ, ਝਰਤਿ - ਬੂੰਦਨ - ਸਾਰ ਹੇ[1]
ਝੜਿ ਲਾਇ ਦਾਰੁਨ ਝੜਤ ਸਸਤ੍ਰਨ, ਅਸਤ੍ਰ ਤੀਛਨ ਧਾਰ ਹੇ ॥
ਝੁਰਮਟ-ਮਚਾ[2] ਦੁਹੁ ਦੇਵ ਦਾਨੂ, ਬਿਸ੍ਵੇਸ[3] ਬੀਰਜਨਾਦ ਹੇ ॥
ਰੁਕਗੇ ਦਿਸਾ,ਅਨ-ਦਿਸਾ[4], ਜਲ,-ਥਲ,-ਤਜਜੋ ਨਿਜ ਮਰਜਾਦ[5]ਹੇ ॥
ਪਗ ਧਮਕ ਬਸੁਧਾ ਗੋ-ਰਸਾਤਲ[6],ਸਭਿ ਤਜ ਜੋ ਜੀਵਨ ਆਸ ਹੇ[7] ॥
ਬ੍ਰਹਮੰਡ ਫੂਟਜੋ ਪ੍ਰਲਯ ਪਲਟਜੋ, ਭਵ ਜਲ ਪ੍ਰਬਲ ਪ੍ਰਯਾਸ ਹੇ[8] ॥੧॥
ਸਾਨੀ ॥ ਜਲ ਸਿਮਟ [9]ਉਮਡਜੋ ਸਾਤ ਸਾਗਰ, ਪ੍ਰਲਯ ਪਲਟਜੋ ਬਾਰਿ ਭੇ[10] ॥
ਬੂਡਗੇ ਦਿਸ ਬਦਿਸ ਸਗਰੀ, ਜਲਾ ਬਿੰਬ ਪਸਾਰਿ ਭੇ[11] ॥
ਧਸ ਅਵਨਿ[12]ਸਗਰੀ ਗ੍ਹੀ[13] ਰਸਾਤਲ, ਸ੍ਰਿਸ੍ਰ ਨੀਰਾਕਾਰ ਛੇ[14] ॥
ਜਲ ਮਜ ਚਰਾਚਰ ਦਿਸਾ ਸਗਰੀ, ਤ੍ਰਿਭਵਨ ਜਲ ਦਸ-ਚਾਰ ਛੇ[15]॥
ਸੂਰ, ਸਸਿ, ਸੁਰਪਾਲ[16], ਜਮ, ਜੱਖ, ਕਾਲ[17], ਬਰੁਨ, ਕੁਬੇਰ ਛੇ ॥
ਜਲ-ਮੇ ਭਵਨ ਸੁਰਥਾਨ ਬੂਡਜੋ[18], ਪ੍ਰਲਜ ਪਲਟਜੋ ਫੇਰ ਛੇ ॥੨॥੮॥੪੬੪॥੨੭੮੩॥

ਬਿਸਨੁਪਦ ਛੰਦ ਕਮੋਦਾ ॥

ਪ੍ਰਭੂ ਕਰੀ ਆਗਜਾ ਦੇਵਤਨ, ਤੁਮ ਹੋਹੁ ਮੋ ਮੈ ਲੀਨੰ ਸਬA ॥
ਜੁਗ ਪ੍ਰਲਜ ਕਰਿਹੌਂ ਭਵਨ ਚੌਦਹਿ[19], ਨਾਸ ਹੁਇ ਹੈਂ ਅਸੁਰ ਸਬ ॥
ਮਾਨ ਆਗਯਾ ਦੇਵ ਸਗਰੇ, ਭਏ ਲੀਨ ਬੈਰਾਟ-ਮਹਿ[20] ॥
ਜਿਮ ਨਦੀ ਸਾਗਰ ਮਿਲਤਿ ਨਿਜ ਮਹਿ[21], ਜੀਵ ਬ੍ਰਹਮ ਸਨਾਤਨਹਿ[22]॥
ਅਸ ਭਯੋ ਕੌਤਕ[23] ਤਾਹਿ-ਅਉਸਰ[24] ਸੁਨਹੁ ਸੱਜਨ ! ਕਾਨ ਦੇ ॥
ਜਗ ਪ੍ਰਲਯ ਭਾਰਤ ਸਮਰ ਲੀਲਾ[25], ਖੇਲ ਸ੍ਰੀ ਭਗਵਾਨ ਕੇ ॥੧॥

੧. ਬੂੰਦਾਂ ਵਾਂਗੂ ਤੀਰ ਪੈਂਦੇ ਹਨ । ੨. ਰੌਲਾ ਮੱਚਿਆ । ੩. ਸੰਸਾਰ ਦਾ ਮਾਲਿਕ, ਸਰਬਲੋਹ । ੪. ਉਪਦਿਸ਼ਾਂ । ੫. ਰੀਤਿ । ੬. ਪੈਰਾਂ ਦੀ ਧਮਕ ਨਾਲ ਜ਼ਮੀਨ ਪਤਾਲ ਨੂੰ ਚਲੀ ਗਈ। ੭. ਸਾਰਿਆਂ ਨੇ ਹੀ ਜ਼ਿੰਦਗੀ ਦੀ ਆਸ ਛਡ ਦਿੱਤੀ । ੮. ਆਕਾਸ਼ ਫੁਟ ਗਿਆ ਤੇ ਪ੍ਰਲਯ ਮੁੜ ਪਈ ਹੈ ਜਲ ਉਪਜ ਰਿਹਾ ਹੈ । ੯. ਇਕਤ੍ਰ ਹੋ ਕੇ । ੧੦. ਪਾਣੀ ਨਾਲ ਪ੍ਰਲਯ ਆ ਗਈ। ੧੧. ਜਲ ਦੇ ਮੰਡਲ ਦਾ ਪਸਾਰਾ ਹੋ ਗਿਆ । ੧੨. ਜ਼ਮੀਨ । ੧੩. ਚਲੀ ਗਈ। ੧੪. ਪਾਣੀ ਦਾ ਸਰੂਪ ਹੀ ਹੋ ਗਈ । ੧੫. ਸਾਰੀਆਂ ਹੀ ਦਿਸਾਂ ਜਲ ਰੂਪ ਹੋ ਗਈਆਂ, ਤਿੰਨ ਲੋਕ ਚੌਦਾਂ (ਭਵਣ) ਵੀ ਜਲ ਹੀ ਹੋ ਗਏ । ੧੬. ਇੰਦ੍ਰ । ੧੭. ਮੌਤ ਦਾ ਦੇਵਤਾ । ੧੮. (ਸਾਰੇ) ਲੋਕ ਜਲ ਰੂਪ ਹੋ ਗਏ ਅਮਰਾਵਤੀ ਵੀ ਡੁਬ ਗਈ । ੧੯. (ਮੈਂ) ਯੁੱਗਾਂ ਅਤੇ ਚੌਦਾਂ ਲੋਕਾਂ ਦੀ ਪ੍ਰਲਯ ਕਰਾਂਗਾ । ੨੦. ਸੰਸਾਰ ਰੂਪ ਵਿੱਚ । ੨੧. ਜਿਸ ਤਰਾਂ ਨਦੀਆਂ ਅਤੇ ਸਮੁੰਦ੍ਰ ਆਪੋ ਵਿਚ ਹੀ ਮਿਲਦੇ ਹਨ । ੨੨. ਪਰਾਤਨ ਰੂਪ ਵਿੱਚ (ਜਿਸ ਤਰਾਂ) ਜੀਵ ਅਤੇ ਬ੍ਰਹਮ (ਮਿਲਦੇ ਹਨ)। ੨੩. ਅਸਚਰਜ । ੨੪. ਉਸ ਵੇਲੇ । ੨੫. ਪ੍ਰਲਯ ਦੇ ਜੰਗ ਦੀ ਲੀਲ੍ਹਾ । A ਪਾ:—ਰੂਪਾਂਤਰ ਸਭ ਵੀ ਹੈ ।

ਸਾਨੀ ॥ ਆਕਰਖ ਨਿਜ ਮਾਯਾ ਧਨੀ,-ਨਿਜ ਮਾਹਿ ਲੀਨ ਪ੍ਰਵੇਸ ਕੈ[੧] ॥
ਨਹਿ ਰਹਯੋ ਰੇਖ[੨] ਜਗਤ੍ਰ ਕਛੂਐ, ਜਲਾਕਾਰ ਬਿਸੇਖ ਕੈ[੩] ॥
ਪਦਮ ਪਤ੍ਰ ਅਰੂੜ ਸੇਖਹਿ, ਪਦਮ ਨਾਭ ਜਲਾਲਯਹ[੪] ॥
ਬੈਰਾਟ ਬਿਸ੍ਵ ਬਿਭੂਤਿ ਰਾਜਤਿ, ਬਿਸ੍ਵ ਰੂਪ ਜਲਾਸਿਰਤਹ[੫] ॥
ਸਰਬਾਂਗ ਭਾਨੁ ਮਯੰਕ ਕੋਟਿਕ, ਕੋਟਿ ਸੂਰ ਉਜਾਗਰੈ[੬] ॥
ਗਿਰ ਨੀਲ ਲਜਿਤ ਪ੍ਰਭਾ ਦੁਤਿ,-ਮੁਖ-ਬਮਤਿ ਜ੍ਵਾਲਾ ਸਾਗਰੈ[੭] ॥੨॥੯॥੪੬੫॥੨੭੪

ਬਿਸਨੁਪਦ ਛੰਦ ਕਮੋਦ ॥
ਪ੍ਰਲਯ ਉਤਪਤਿ[੮] ਨਿਮਖ[੯] ਕਰਤਾ, ਤ੍ਰੈਕਾਲ ਪਾਵਨ ਦਰਸਨੰ[੧੦] ॥
''ਬੈਰਾਟ ਬਿਸ੍ਵ ਬਿਭੂਤਿ ਸਦਹੀ, ਸਰਬ ਬੀਜ ਸਭ ਗਰਸਨੰ[A] ॥
ਕੋਟ ਕੋਟ ਬ੍ਰਹਮੰਡ[੧੨] ਜਾਂ ਕੇ,-ਰੋਮ ਰੋਮ ਨਿਵਾਸ ਹੀ ॥
ਸੁਰ, ਸਿੱਧ, ਗਨ, ਗੰਧ੍ਰਬ, ਮਾਨਵ, ਜਖ, ਦੈਤ ਪ੍ਰਕਾਸ ਹੀ ॥
ਨੌ ਕੋਟਿ-ਦੇਵੀ, ਸਕਤਿ-ਸਭਹੀ[੧੩], ਗਨੇਸ, ਪਦਮ, ਬਿਨਾਜਕੰ[੧੪] ॥
ਸ੍ਵਾਮਿ, ਕਾਰਤਿਕੇਯ, ਬਿਰੰਚਿ[੧੫], ਰੁਦ੍ਰ[੧੬], ਗੌਰਿ[੧੭], ਮਲਾਯਕੰ[੧੮] ॥
ਸਰਬ ਦੇਵ, ਦੇਵੇਸ[੧੯] ਕੋਟਿਕ, ਸੇਖ, ਗਰੁੜੌ-ਖਗ ਪਤੀ[੨੦] ॥
ਰੋਮ ਰੋਮ ਨਿਵਾਸ ਕੋਟਿਕ,-ਦੇਬਿਜ ਸਾਰਦ ਸਰਸ੍ਵਤੀ[੨੧]॥੧॥

ਸਾਨੀ ॥ ਸਿੰਧੁ, ਬਿੰਧ[੨੨], ਨਗਿੰਦ[੨੩], ਖਗ[੨੪], ਮ੍ਰਿਗ[੨੫], ਚਰ ਅਚਰ ਤ੍ਰੈਕਾਲ ਹੇ ॥
ਉਦਜ[੨੬] ਤਾਂ ਸੋਂ ਲੀਨ ਤਾਂ ਮਹਿ, ਸਰਬ ਕਾਲ ਅਕਾਲ ਹੇ[੨੭] ॥
ਅਨਸ੍ਰਮ-ਆਕ੍ਰਿਤਿ-ਅਲੇਖ-ਬਜਾਪਕ[੨੮], ਅਸੰਗ ਸਭ ਹੀ ਜਾਨੀਐ ॥
ਚਿਦਕਾਸ[੨੯]ਚਿਦਘਨ[੩੦]ਚਿੰਨ ਦੇਵੋ[੩੧],ਸਰਬ-ਭੂਤਿ-ਬਾਸੀਜਾਨੀਐ[੩੨] ॥

---

੧. ਸਰਬਲੋਹ ਨੇ ਆਪਣੀ ਮਾਯਾ ਨੂੰ ਆਪਣੇ ਵਿੱਚ ਪ੍ਰਵੇਸ ਕਰਾ ਲਿਆ। ੨. ਨਿਸ਼ਾਨ । ੩. 'ਜਲ ਦਾ ਹੀ ਆਕਾਰ' ਹੈ। ੪. (ਬ੍ਰਹਮਾਂ ਨੂੰ ਪੈਦਾ ਕਰਨਵਾਲਾ ਸਰਬਲੋਹ) ਸ਼ੇਸ਼ਨਾਗ ਤੇ ਸੁਾਰ ਹੋ ਕੇ ਨਾਭ ਵਿੱਚ ਜਲ ਦੇ ਘਰ ਵਾਲਾ ਹੋ ਗਿਆ। ੫. ਅਮਿੱਟ ਰਾਜਜ ਵਿੱਚ ਸੰਸਾਰ ਦਾ ਰੂਪ ਜਲ ਦੇ ਅਧੀਨ ਹੈ। ੬. ਸਾਰੇ ਅੰਗ ਕ੍ਰੋੜਾਂ ਸੂਰਯਾਂ ਚੰਦ੍ਰਮਾਹਾਂ ਵਾਂਗੂ ਹਨ। ੭. ਚਮਕੀਲ ਸ਼ੋਭਾ ਤੋਂ ਨੀਲ ਪਹਾੜ ਵੀ ਸਰਮਿੰਦਾ ਹੁੰਦਾ ਹੈ ਅਤੇ ਮੁਖ ਤੋਂ ਅਗਨਿ ਦੇ ਸਮੁੰਦ੍ਰ ਨੂੰ ਉਗਲੱਛਦਾ ਹੈ। ੮. ਪੈਦਾ। ੯. ਛਿਨ ਵਿੱਚ। ੧੦. ਤਿਨਾਂ ਹੀ ਸਮਿਆਂ ਵਿੱਚ ਪਵਿਤ੍ਰ ਦੀਦਾਰ ਰੂਪ ਹੈ। ੧੧. (ਉਹ) ਸਾਰਿਆਂ ਨੂੰ ਪੈਦਾ ਕਰਨਵਾਲਾ ਅਤੇ ਸਾਰਿਆਂ ਨੂੰ ਮਾਰਨ ਵਾਲਾ ਹੈ। ੧੨. ਸੰਸਾਰ। ੧੩. ਸਾਰੀਆਂ ਤਾਕਤਾਂ (ਸਭ ਇਸਤ੍ਰੀਆਂ)। ੧੪ ਗਣੇਸ਼। ੧੫. ਬ੍ਰਹਮਾ। ੧੬. ਸ਼ਿਵ। ੧੭. ਪਾਰਬਤੀ। ੧੮. ਦੇਵਤੇ। ੧੯. ਇੰਦ੍ਰ। ੨੦. ਪੰਛੀਆਂ ਦਾ ਮਾਲਿਕ ਗਰੜ। ੨੧ ਵਿਦਯਾ ਦੇਣ ਵਾਲੀ ਸਰਸ੍ਵਤੀ ਦੇਵੀ। ੨੨ ਵਿੰਧਯਾਚਲ ਪ੍ਰਬਤ। ੨੩. ਪਹਾੜਾਂ ਦਾ ਰਾਜਾ (ਸੁਮੇਰ ਪ੍ਰਬਤ)। ੨੪. ਪੰਛੀ। ੨੫. ਪਸ਼ੂ। ੨੬. ਪੈਦਾ। ੨੭ ਸਾਰਿਆਂ ਹੀ ਸਮਿਆਂ ਵਿੱਚ ਮੌਤ ਰਹਿਤ ਹੈ। ੨੮. ਵਯਾਪਕ। ੨੯. ਆਕਾਸ਼ ਵਾਂਗੂ ਵਯਾਪਕ ਚੇਤਨਯ। ੩੦. ਇਕ ਰਸ ਚੇਤਨ। ੩੧. ਪ੍ਰਕਾਸ਼ ਮਯ ਚੇਤਨ। ੩੨. ਸਾਰਿਆਂ ਤੱਤਾਂ ਵਿੱਚ ਰਹਿਣ ਵਾਲਾ।

Aਪਾ:—ਰੂਪਾਂਤਰ, ਸਰਬ ਗ੍ਰਸਨੰ, ਵੀ ਹੈ।

ਥਕ ਪਰੇ[1] ਖੋਜੀ ਸਰਬ ਸਜਾਨੇ, ਨੇਤਿ ਨੇਤਿ[2] ਪ੍ਰਮਾਨੀਐ ॥
ਸੇਖ ਨਉਤਨ ਨਾਮ ਰਸਨਾ, ਕਈ ਕਲਪ ਕਲਪ ਬਖਾਨੀਐ[3] ॥੨॥੧੦॥੪੬੬॥੨੭੮੫॥

ਬਿਸਨੁਪਦ ਛੰਦ ਕਮੋਦ ॥

ਰਟਤ ਨਿਸਦਿਨ ਨਾਮ ਨਉਤਨ, ਜੁਗ ਜੁਗਾਂਤਿ ਅਸੰਖ ਹੇ[4] ॥
ਬ੍ਰਹਮ, ਸਾਰਦ, ਬਜਾਸ ਤੇ, ਸ੍ਰਤਿ ਨੀਤਿ ਸਾਸਤ੍ਰ ਬਿਸੰਖ ਹੇ[5] ॥
ਬੈਰਾਟ ਬਿਸ੍ਵ ਬਿਭੂਤਿ ਤੇ, ਪ੍ਰਕਾਸ ਸਬਹੀ ਲੀਨ ਹੇ[6] ॥
ਆਕਰਖ ਕੀਨੁ ਬਿਭੂਤਿ ਲੀਲਾ, ਨਿਜ ਮਾਹਿ ਲੀਨ ਸੁਖੀਨ ਹੇ[7] ॥
ਨਿਰਾਕਾਰ ਨੀਰਾਕਾਰ ਧਾਰਜੋ, ਰੂਪ ਨਉਤਨ ਆਪ ਹੇ[8] ॥
ਬਿਸ੍ਵ ਰੂਪ ਬਿਰਾਜ ਹੀ[9], ਸਭਿ ਦੇਸ ਕਾਲ ਬਜਾਪ[10] ਹੇ ॥੧॥

ਸਾਨੀ ॥ ਅਸੂਰਜ, ਅਨੁਭਵ ਰੂਪ-ਬਹੁਧਾ, ਸਰਬਕਾਲ, ਸਦੀਵ ਹੇ ॥
ਸਰਬ ਦੇਵ ਦੇਵਾਧਿ ਦੇਵੋ[11], ਸਰਬ-ਪਾਲ; ਸਚੀਵ[12] ਹੇA ॥
ਮਹਾ ਦੇਵ, ਦੇਵੇਸ ਦੇਵਾ, ਦੇਵ ਦੇਵ, ਸਨਾਤਨੰ ॥
ਸਰਬ ਬੀਜ, ਸਰਬ ਮੂਲ ਆਦਜੂ[13], ਆਦਿ ਦੇਵ ਮਹਾਸਨੰ[14] ॥
ਕਾਲ ਕਾਲੰ ਮਹਾਕਾਲੰ, ਅਕਾਲ ਦੇਵ, ਜਨੇਸੁਰੰ ॥
ਜਗਤਿ ਬੀਜ, ਸਰਗੁਨ ਨਮਾਮੀ[15], ਨ੍ਰਿਗੁਨ ਦੇਵ, ਪਰਮੇਸੁਰੰ ॥੨॥੧੧॥੪੬੭॥੨੭੮੬॥

ਬਿਸਨੁਪਦ ਛੰਦ ਕਮੋਦਾ ॥

ਪ੍ਰਨਮਾਮਹਿ[16] ਬੇਨਤੀ, ਡੰਡੌਤ ਬੰਦਨ, ਪ੍ਰਨਵ-ਹੇ[17]B ॥
ਬਾਰ ਬਾਰ ਨਮਾਮਤੇ, ਪ੍ਰਨਾਮ ਬਹੁ ਬਹੁ ਬਿਨਵ[18] ਹੇ
ਨਿਰਾਕਾਰ, ਸਕਾਰਨੰ, ਨੀਰਾਕਾਰ, ਤ੍ਰਿਧਾ[19] ਸਰੂਪ ਹੇ ॥
ਬੈਰਾਟ ਬਿਸ੍ਵ - ਬਿਭੂਤਿ ਦਰਸਨ ਅਚਰਜ ਰੂਪ ਅਨੂਪ ਹੇ ॥
ਜੋ ਪਦਮਪਤ੍ਰ[20], ਅਰੂੜ-ਸੇਖੋ[21], ਆਪ ਆਪ ਪ੍ਰਚੰਡ[22] ਹੇ ॥
ਅਡੰਡ,ਅਛੇਦ[23],ਅਦਾਹ[24],ਅਕ੍ਰਿਜ[25], ਨਿਰਲੇਪ,ਅਦ੍ਵੈ[26],ਅਖੰਡ ਹੇD ॥੧॥

---

੧. ਹਾਰ ਪਏ ਹਨ। ੨.ਬਿਅੰਤ ਬਿਅੰਤ। ੩.ਸ਼ੇਸ਼ਨਾਗ ਕਲਪਾਂ ਪ੍ਰਯੰਤ ਨਵੇਂ ਨਾਮਾਂ ਨੂੰ ਰਸਨਾਂ ਨਾਲ ਉੱਚਾਰਦਾ ਹੈ। ੪.ਕਿਗਿਣਤ ਈ ਵਾਰ ਉੱਚਾਰਦਾ ਹੈ। ੫. ਬ੍ਰਹਮਾ,ਸਾਰਸ੍ਵਤੀ ਬਜਾਸ ਵੇਦ ਸ਼ਾਸਤ੍ਰ ਬਿਅੰਤ ਹੀ (ਨਾਮਾਂ ਨੂੰ ਉੱਚਾਰਦੇ ਹਨ)। ੬.ਅਮਿੱਟ ਰਾਜ ਤੋਂ ਹੀ ਸਾਰੇ ਪੈਦਾ ਹੁੰਦੇ ਹਨ ਤੇ ਨਾਸ਼ ਹੋ ਜਾਂਦੇ ਹਨ। ੭. (ਉਸਨੇ) ਲੀਲਾ ਨੂੰ ਸੰਕੋਚ ਲਿਆ (ਇਸ ਵਾਸਤੇ) ਆਪਣੇ ਵਿੱਚ ਈ ਸੁਖ ਪੂਰਵਕ ਲੀਨ ਹੋ ਰਿਹਾ ਹੈ। ੮.ਬਿਨਾਂ ਆਕਾਰ ਨੇ ਜਲ ਰੂਪ ਧਾਰਿਆ। ੯.ਸੰਸਾਰ ਸਰੂਪ ਹੋ ਕੇ ਵਿਰਾਜ ਰਿਹਾ ਹੈ। ੧੦. ਪਰਿਪੂਰਨ। ੧੧.ਦੇਵਤਿਆਂ ਦੇ ਸ੍ਵਾਮੀ। ੧੨. ਸਹੀ ਸੱਤ ਰੂਪ। ੧੩.ਸਭ ਦਾ ਪਹਿਲਾ ਮੁੱਢ। ੧੪.ਵਡੇ ਆਸਨ ਵਾਲਾ। ੧੫. ਮੈਂ ਨਮਸਕਾਰਦਾ ਹਾਂ। ੧੬. ਨਮਸਕਾਰ ਹੈ। ੧੭. ਹੇ ਓਅੰਕਾਰ! ੧੮. ਬੇਨਤੀ। ੧੯. ਤਿੰਨ ਪ੍ਰਕਾਰ ਦਾ। ੨੦. ਬ੍ਰਹਮਾਂ ਨੂੰ ਪੈਦਾ ਕਰਨਵਾਲੇ ਕਮਲ ਦਾ ਮੂਲ। ੨੧. ਸ਼ੇਸ਼ ਨਾਗ ਤੇ ਸ੍ਵਾਰ ਹੋਣ ਵਾਲਾ। ੨੨. ਤੇਜਮਯ। ੨੩. ਨੁਕਸ਼ ਤੋਂ ਰਹਿਤ। ੨੪.(ਈਰਖਾ) ਤੋਂ ਰਹਿਤ। ੨੫. ਹਰਕਤ ਤੋਂ ਬਿਨਾਂ। ੨੬. ਦ੍ਵੈਤ ਤੋਂ ਰਹਿਤ।

Aਪਾ:—ਸਦੀਵ ਹੇ। Bਪਾ:—ਪ੍ਰਨੌ ਹੇ ਅਤੇ ਪ੍ਰਨਉਹੁ ਵੀ ਹੈ। Cਪਾ:—ਬਨੋਹੁ।
Dਪਾ:—ਅਡੰਡ ਅਛੇ ਅਛੇਦ ਅਕ੍ਰੈ ਨਿਰਾਲਮ ਅਵੇ ਅਖੰਡ ਹੇ।

ਸਾਨੀ ॥ ਤ੍ਰਿਧਾ ਰੂਪ, ਅਨੂਪ ਸਰਗੁਨ, ਨ੍ਰਿਗੁਨ ਰੂਪ ਉਥਾਨ ਕੈ[1] ॥
ਏਕੋਹਮ੍ ਬਹੁ ਸਯਾਮੀ[*] ਨਿਰਗੁਨ,ਸਗੁਨ ਬਿਗ੍ਰਹਿ ਠਾਨ ਕੈ[2] ॥
ਰਚ ਦੈਤ ਦੀਰਘਕਾਯ ਜੋਧਾ,-ਬ੍ਰਿਜਨਾਦ ਭਾਵ ਚਰਿਤ੍ਰ ਹੈ[3] ॥
ਮਨੁਰਾਜ ਸਿਸੁ ਰਚਿ ਪ੍ਰਚਤਿ ਆਪਹਿ[4],-ਸੰਕਲਪ ਚਿਤ੍ਰ ਬਚਿਤ੍ਰ ਹੈ[5] ॥
ਨਹਿ ਪਾਰ[6] ਪਾਯਤਿ ਕੋਸਿਹੂੰ, ਮਨ, ਬੁਧਿ, ਬਾਨੀ ਤੇ ਪਰੇ ॥
ਗਤਿ ਆਪੁਨੀ ਪ੍ਰਭੂ ਆਪ ਮਾਹਰ[7],ਆਪ ਆਪਹਿ ਸੇ ਕਰੇ[8]॥੨॥੧੨॥੪੬੮॥੨੭੯੭॥
ਬਿਸਨੁਪਦ ਛੰਦ ਕਮੇਦਾ ॥ ਜਗ ਪ੍ਰਲਯ ਕਰ ਨਿਜ ਮਾਹਿ ਰਾਖਯੋ, ਲੀਨ ਕੇ ਨਿਜ ਰੂਪ ਹੀ ॥
ਬੱਜ੍ਰਾਂਗ ਬਿਕਟ ਬੈਰਾਟ ਤ੍ਰਿਧਾ[9], ਜੈ[10] ਸਰਬਲੋਹ ਸਰੂਪ ਹੀ ॥
ਸਮਸਤ ਤੇਜ,ਸਮਸਤ ਆਯੁਧ[11],ਗੁਨ ਬਾਜ ਰਾਜ ਸੁਧਾਰ ਕੈ[12]A॥
ਸਦ ਗਰਜ ਭੀਖਮ ਘੋਖ ਕੈ, ਰਿਪੁ ਹਨਯੋ ਧਨੁਖ ਟੰਕਾਰ ਕੈ ॥
ਰਿਸ ਧਾਇ ਦਪਟ ਪਸਾਰ ਮਾਯਾ,- ਰਾਛਸੀ ਸੁਰ ਭਯਾਨਕੈ[13] ॥
ਸਹੀ ਬਿਸ੍ਵ ਰੂਪ ਬੈਰਾਟ ਨਰਹਰਿ,-ਕਸ ਕੀਨੁ ਕੌਤਕ ਛਾਨ ਕੈ[14]? ॥੧॥
ਸਾਨੀ ॥ ਸੰਕੋਚ ਕੈ ਨਿਜ ਸੰਪਦਾ, ਧਰ ਰੂਪ ਨੀਰਾਕਾਰ ਕੋ ॥
ਬੈਰਾਟ ਬਿਸ੍ਵ-ਬਿਭੂਤਿ ਭੀਖਮ,-ਰੂਪ ਭੀਮਾਕਾਰ[15] ਕੋ ॥
ਬੀਰਜ ਨਾਦ ਬਾਚ ਮਨ ਮੇ ॥
ਉਪਰਾਜ ਥਾਕਯੋ ਰੂਪ ਕੋ, ਸਭ ਪ੍ਰਲਯ ਕਿਯਸਿ ਉਪਾਯ ਕੈ[16] ॥

---

੧. ਤਿੰਨ ਤਰਾਂ ਰੂਪਾਂ ਵਾਲਾ—ਉਪਮਾ ਰਹਿਤ, ਗੁਣਾ ਸਹਿਤ ਹੋਇਆ ਹੈ ਨਿਰਗੁਣ ਸ੍ਵਰੂਪ ਤੋਂ ਉਦਜੋਨ ਹੋ ਕੇ। ੨. ਨਿਰਗੁਣ ਮੈਂ ਇੱਕ ਤੋਂ ਬਹੁਤ ਹਾਂ। ਸ਼ਰੀਰ ਨੂੰ ਰੱਚ ਕੇ (ਸਰਗੁਣ ਰੂਪ ਹੋ ਗਿਆ)। ੩. ਵੱਡੇ ਸ਼ਰੀਰ ਵਾਲਾ ਯੋਧਾ ਦੈਂਤ ਵੀਰਯਨਾਦ ਰਚਿਆ (ਇਸ ਵਿੱਚ ਈਸ੍ਵਰ ਦਾ) ਕੋਤਕ ਹੈ। ੪. ਮਨੋਰਾਜ ਦੀ ਕ੍ਰਿਯਾ ਨਾਲ ਆਪ ਹੀ ਬੱਚਿਆਂ ਨੂੰ ਬਣਾ ਕੇ ਖੇਡਦਾ ਹੈ। ੫. ਨਾਨਾ ਪ੍ਰਕਾਰ ਦੇ ਇਹ ਸੰਕਲਪ ਹਨ। ੬. ਅੰਤ। ੭. ਜਾਣੂ। ੮. ਆਪਣੇ ਵਰਗੇ ਆਪ ਹੀ (ਪੈਦਾ) ਕੀਤੇ ਹਨ। ੯.ਪੱਥਰ ਦੇ ਸ਼ਰੀਰ ਵਾਲਾ। ੧੦.ਨਮਸਕਾਰ। ੧੧.ਸ਼ਸਤ੍ਰ। ੧੨. ਧਨੁਖ ਅਤੇ ਮਹਾਨ ਘੋੜੇ ਨੂੰ ਸੁਧਾਰ ਕੇ। ੧੩. ਕ੍ਰੋਧ ਨਾਲ 'ਰਾਖਸ਼ੀ ਮਾਯਾ' ਨੂੰ ਫੈਲਾ ਕੇ (ਜਿਹੜੀ ਕਿ) ਦੇਵਤਿਆਂ ਨੂੰ ਭਯਾਨਕ ਹੈ। ੧੪. ਅਮਿੱਟ ਰਾਜਯ ਤੇ ਸ਼ੇਰ ਰੂਪ ਮਨੁਖ ਨੇ ਚੁਣ ਕੇ ਕਿਹੋ ਜਿਹਾ ਤਮਾਸ਼ਾ ਕੀਤਾ ਹੈ। ੧੫. ਭਯਾਨਕ ਸ੍ਵਰੂਪ। ੧੬ ਸ਼ਰੀਰਾਂ ਨੂੰ ਪੈਦਾ ਕਰ ਕੇ ਥੱਕ ਗਿਆ ਹਾਂ (ਸਰਬਲੋਹ ਨੇ) ਯਤਨ ਕਰ ਕੇ ਸਾਰਿਆਂ ਦੀ ਪ੍ਰਲਯ ਕਰ ਦਿੱਤੀ ਹੈ।

A ਪਾ:—ਬਾਜਰਾਜ ਸਰਗੁਨ ਸੁਧਾਰ ਕੈ, ਵੀ ਹੈ, ਪਰੰਤੂ ਇਹ ਦੋਵੇਂ ਹੀ ਪਾਠਾਂਤ੍ਰ ਅਤੇ ਉਪਰਵਾਲਾ ਅਰਥ ਵੀ ਅਸ਼ੁਧ ਹੀ ਦਿਸਦਾ ਹੈ ਕਿਉਂਕਿ 'ਗੁਨ' ਨਾਲ 'ਬਾਜਰਾਜ' ਦਾ ਕੋਈ ਸੰਬੰਧ ਨਹੀਂ ਅਤੇ ਨਾਂ ਹੀ ਕਿਸੇ ਥਾਂ ਸਰਬਲੋਹ ਦਾ ਵਾਹਨ 'ਘੋੜਾ' ਦੱਸਿਆ ਹੈ। ਖ਼ਿਆਲ ਹੈ ਕਿ 'ਗੁਨ ਬਾਨ ਰਾਜ ਸੁਧਾਰ ਕੈ' ਪਾਠ ਸੁਧ ਸੀ, ਲਿਖਾਰੀਆਂ ਤੋਂ ਉਪਰੋਕਤ ਰੂਪ ਵਿੱਚ ਆ ਗਿਆ ਹੈ।

* ਛਾਂਦੋਗਯ ਉਪਨਿਸ਼ਦ ਦੇ ਅਧਯਾਯ ੬ ਖੰਡ ੨ ਮੰਤ੍ਰ ੩ ਵਿੱਚ ਇਹ ਸਾਰੀ ਤੁਕ ਇ[illegible] ਆਈ ਹੈ ਯਥਾ "ਤਦੈਖਸਤ ਏਕੋਹੰ ਪ੍ਰਜਾਏ ਯੇਤੀ"—ਉਸ ਨੇ ਚਾਹਿਆ ਕਿ ਮੈਂ ਇਕ ਬਹੁਤ ਰੂਪਾਂ ਕਰ ਕੇ ਉਤਪਤਿ ਹੋਵਾਂ।

ਸ੍ਰੀ ਗੁਰੂ ਜੀ ਨੇ ਇਸ ਨੂੰ ਸੰਛੇਪ ਕਰ ਕੇ ਏਥੇ ਲਿਖਯਾ ਹੈ—ਇਸ ਤੋਂ ਸ੍ਰੀ ਕਲਗੀਧਰ ਜੀ ਦੀ ਨਿੱਜੀ ਵਿਦਯਾ ਗਯਾਨ ਹੁੰਦਾ ਹੈ ਕਿ ਆਪ ਸੰਸਕ੍ਰਿਤ ਦੇ ਪਾਰਗਾਮੀ ਵਿਦ੍ਵਾਨ ਸਨ।

ਬਸਾਤ ਨਾਹਨਿ ਕਛੁ ਯਾ ਸੰਗ[1], ਰਹੋਂ ਆਪ ਲੁਝਾਯ ਕੈ[2] ॥
ਸਦ ਗਰਜ ਭੀਖਮ ਨਾਦ ਭੁਜਕਰ,ਸਸਤ੍ਰ ਅਸਤ੍ਰ ਸੁਧਾਰਿ ਕੈ[3] ॥
ਜਗ ਪ੍ਰਲਯ ਪਠੈ ਰੇਲ ਕੈ, ਦਿਗ ਪਦਮਪਤ੍ਰ ਮੁਰਾਰਿ ਕੈ ॥੨॥੧੩॥੪੬੯॥੨੭੮੮॥

ਬਿਸਨੁਪਦ ਛੰਦ ਕਮੋਦਾ ॥

ਜਗ ਪ੍ਰਲਯ ਗੋਡਨ[4] ਹੋਤ ਭਉ, ਤਨ ਦੀਹ ਭੀਹ ਬਿਸਾਲ ਤੇ[5] ॥
ਪਗ ਧਮਕ ਥਰਹਰ ਨੀਰ ਝੋਰਤਿ,ਨਹਿ ਸੰਕA ਰੇਚਕ ਕਾਲ[6] ਤੇ ॥
ਜਹ ਤਹ ਖਿਲੋਕਤ ਨੀਰ ਮੈਂ ਜਤ੍ਰ ਤਤ੍ਰ ਧਾਵਤ ਸ੍ਰਮ ਬਿਨੁ[7] ॥
ਬਿਤ੍ਰੋਕ ਜਲ ਨਹਿ ਦੁਤਿਯ[8],ਪਸਜਤਿ ਬਾਰਿ ਬਜਾਪਕ ਪ੍ਰਲਯ ਕਿਨੁ[9]॥
ਲੱਛ ਕੋਸ ਪ੍ਰਮਾਨ ਥੋ, ਦਲ ਪਦਮਪਤ੍ਰ-ਬੈਰਾਟ ਕੋ ॥
ਬਿਬ ਲੱਛ ਕੋਸ ਫਨਿੰਦ੍ਰ ਕੇ, ਦਨੁਰਾਜ ਨੀਜਰੋ ਬਾਟ ਕੋ[10] ॥
ਸਾਨੀ ॥ ਮੁਖ ਸੇਸ ਜ੍ਵਾਲਾ ਤਜਜੋ ਮਿਸ੍ਰਿਤਿ, ਬਿਖ ਹਲਾਹਲ ਸ੍ਵਾਸ ਤੇ[11] ॥
ਤਿਮ ਛੁਟੱਜੁ ਜ੍ਵਾਲਾ ਬਿਸ੍ਵ ਮੁਖ[12], ਬੈਰਾਟ ਕੋਪਜੋ ਤਾਸ ਤੇ ॥
ਲੱਛ ਕੋਸ ਪ੍ਰਮਾਨ ਫੈਲਜੋ, ਬਾਟ ਰੋਕਜੋ ਆਵਤੇ[13] ॥
ਚਹੁੰਤਰਫ ਨਿਸਚਰ ਡਉ [14]ਬਜਾਪਜੋ,ਮਗ ਰੁਕਜੋ ਦਾਵਾ ਧਾਵਤੇ[15]॥
ਬਿਸ ਮਿਸ੍ਰਿਤਿ ਜ੍ਵਾਲ ਦੁਤਿਯ ਫੈਲਜੁ,ਪਰਜੋ ਆਨ ਗਿਰਦਾਨ ਕੈ[16]॥
ਅਧਰ ਪ੍ਰਲਯ ਪਾਵਕ ਬੀਰ ਬਰ,ਨਹਿ ਸੰਕ ਮਾਨਤ ਹਾਨ ਕੋ[17] ॥੨॥੧੪॥੪੭੦॥੨੭੮੯॥

ਬੀਰਜਨਾਦ ਬਾਚ ਸ੍ਰੀ ਸਰਬਲੋਹ ਜੂ ਪ੍ਰਤਿ ॥ ਬਿਸਨੁਪਦ ਛੰਦ ਕਮੋਦਾ ॥

ਸੁਨ ਸੁਨ ਜਨਿੰਦ੍ਰ ! ਬਿਸਾਲ-ਮੂਰਤਿ[18]; ਸਭਿ ਤੋਰ ਚਰਨ ਮਨਾਵਹੀ ॥
ਅਗਜਾਤ[19],ਸੁਰ,ਜਖ,ਮਨੁਜ[20], ਗੰਧ੍ਰਬ,ਚਰ, ਅਚਰ ਤੁਝਹਿ ਧਜਾਵਹੀ ॥

---

੧. ਇਸ ਨਾਲ ਕੁਝ ਪੇਸ਼ ਨਹੀਂ ਚਲਦੀ । ੨. ਆਪਣੇ ਆਪ ਨੂੰ ਲੜਾ ਕੇ ਮਰ ਜਾਵਾਂ । ੩. (ਵੀਰਯਨਾਦ ਨੇ) ਸੰਸਾਰ ਦੀ ਪ੍ਰਲਯ ਨੂੰ ਧੱਕ ਕੇ ਕਮਲ ਦੀ ਆਦਿ ਅਤੇ ਮੁਰ ਦੇ ਵੈਰੀ (ਸਰਬਲੋਹ) ਪਾਸ ਭੇਜ ਦਿੱਤੀ । ੪. ਸੰਸਾਰ ਦੀ ਪ੍ਰਲਯ (ਵੀਰਯਨਾਦ ਦੇ) ਗੋਡਿਆਂ ਤੱਕ ਦੀ ਹੈ ।੫. ਵੱਡੇ ਸ਼ਰੀਰ ਅਤੇ ਬਹੁਤ ਡਰਾਵਣੇ ਤੋਂ । ੬.ਸਰਬਲੋਹ । ੭. ਸਾਰੇ ਹੀ ਵੇਖਦੇ ਹਨ ਕਿ ਜਿੱਥੇ ਕਿੱਥੇ ਪਾਣੀ ਵਿੱਚ ਬਿਨਾ ਕਸ਼ਟ ਤੋਂ ਦੌੜ ਰਹਿਆ ਹੈ । ੮.ਬਿਨਾ ਪਾਣੀ ਤੋਂ ਹੋਰ ਵੇਖਿਆ ਹੀ ਨਹੀਂ ਜਾਂਦਾ । ੯.ਪਾਣੀ ਦੀ ਪਰਿਪੂਰਨ ਪ੍ਰਲਯ ਕੀਤੀ ਹੈ । ੧੦. ਦੋ ਲੱਖ ਕੋਹ ਤੱਕ ਸ਼ੇਸ਼ਨਾਗ ਦੇ (ਦਲ) ਸਨ, ਵੀਰਯਨਾਦ ਨੇ (ਇਹ ਸਾਰਾ ਰਾਹ ਤਹ ਕਰ ਲਿਆ ਹੈ । ੧੧.ਸ਼ੇਸ਼ਨਾਗ ਨੇ ਮੂੰਹ ਤੋਂ ਸਾਹਾਂ ਰਾਹੀਂ ਜ਼ਹਰ ਨਾਲ ਮਿਲੀ ਹੋਈ ਅਗਨਿ ਨੂੰ ਕਢਿਆ । ੧੨. ਸਰਬਲੋਹ ਦੇ ਮੁਖ ਤੋਂ ਭੀ ਉਸੇ ਤਰਾਂ ਦੀ ਅੱਗ ਨਿਕਲੀ । ੧੩.(ਵੀਰਯਨਾਦ ਨੂੰ) ਰਸਤੇ ਵਿੱਚ ਹੀ ਰੋਕ ਲਿਆ । ੧੪. ਅੱਗ । ੧੫.ਅਗਨਿ ਨੇ (ਵੀਰਯਨਾਦ) ਦਾ ਰਾਹ ਰੋਕ ਦਿੱਤਾ । ੧੬. ਹੋਰ ਅੱਗ ਫੈਲ ਗਈ ਤੇ ਘੇਰ ਕੇ ਆ ਪਈ । ੧੭. ਧਰਤੀ ਤੋਂ ਬਿਨਾ ਤੇ ਪ੍ਰਲਯ ਦੀ ਅੱਗ ਵਿੱਚ ਸ੍ਰੇਸ਼ਟ ਯੋਧਾ (ਵੀਰਯਨਾਦ) ਮਰਨ ਦੀ ਸ਼ੰਕਾ ਨਹੀਂ ਮੰਨਦਾ । ੧੮. ਵੱਡੇ ਆਕਾਰ ਵਾਲਾ । ੧੯. ਜਨਾਨੋਂ ਬਿਨਾ ਜੀਵ । ੨੦. ਮਨੁਖ ।

Aਪਾ.—ਨਭ ਸੰਕ ਭੀ ਹੈ ।

ਜੇਤੀ ਉਪਾਰਜਨਾ[1] ਸਭਿ ਤੁਝੇ ਧਜਾਵਹਿ, ਹੇ ਭਗਤਿ ਮਾਰਗ[2]ਪਾਵਹੀ ॥
ਬਿਨੁ ਤੋਹਿ ਅਉਰ ਨ ਭਜਤਿ ਕਬਹੀ[3], ਤੋਹਿ ਕਉ ਲਿਵ ਲਾਵਹੀ ॥
ਹਉਂਹੂ ਜਾਨਜੇ ਜੀਜ ਆਪਨੇ, ਇਕ ਹਉਂ ਹੁਤੋ-ਬਿਬ ਤੂੰ ਭਜੋ[4] ॥
ਪਿਖ ਮੋਰ ਕੌਤਕ ਆਜ ਤੂੰ, ਕਰਿਹੋਂ ਸਮਰ ਕਹਿ, ਅਸਿ ਗਹਜੋ[5] ॥੧॥

ਸਾਨੀ ॥ ਪ੍ਰਲਜ ਕੀਨੁ ਜਗਤ੍ਰ ਸਗਰੇ, ਖੜ-ਲੱਛ[6] ਪੁਤ੍ਰਨ ਪੌਤ੍ਰ ਹੇ ॥
ਕਈ ਅਰਬ ਖਰਬ ਚਤੁਰੰਗ-ਸੇਨਾ, ਭਟ ਬੀਰ ਬੀਰਨ ਗੋਤ੍ਰ ਹੇ[7] ॥
ਦਲ ਲੂਟ ਕੂਟ ਬਿਨਾਹ ਕੇ, ਪੁਜ ਜਗਤ੍ਰ ਗ੍ਰਾਸਜੋ ਬਜਾਲ ਹ੍ਵੈ[8] ॥
ਅਬਸੋਹਿ ਗ੍ਰਾਸਿਨ[9] ਚਹਤਿ ਹੈਂ, ਬਿਸਥਾਰ ਪਾਵਕ ਨੀਰ ਕੈ[10] ॥
ਸਭਿ ਜਲ ਪਸਾਰਜੋ ਪ੍ਰਲਜ ਰਸਿ[11], ਸੋ ਜਲ ਭਜੋ ਅਗੋਡ ਹੀ[12]
ਆਜ ਲੇਹਉਂ ਬੈਰ ਸਗਲਾ, ਬੱਦ ਆਜ ਤੋ ਸਨ ਹੋਡ ਹੀ[13] ॥੨॥੧੫॥੪੭੧॥੨੭੯੦॥

ਬਿਸਨੁਪਦ ਛੰਦ ਕਮੋਦਾ ਕਬਿ ਬਾਚ ॥

ਅਸ ਕਹਾ ਨਿਸਚਰ ਗਰਜ ਭੀਖਮ, ਧਨੁ[14] ਬਾਨ ਪਾਨ[15] ਸੰਭਾਰ ਕੈ ॥
ਕਟਿ ਤੂਨ ਦਾਰੁਨ-ਬਾਨ-ਰਾਜਿਤ[16], ਕੁਵੰਡ ਦੀਹ[17] ਟੰਕਾਰ ਕੈ ॥
ਸੰਧਾਨ ਸਾਯਕ ਤਿੱਛ ਬਿਸੀਅਰ[18], ਜਗਦੀਸ ਓਰ ਪਠਾਇ ਕੈ ॥
ਪ੍ਰਬਲ ਮਾਯਾਵੀ ਪਰੀਲੀ[19], ਛੁਟਜੇ ਘੋਰ ਸਦਾਇ[20] ਕੈ ॥
ਭਈ ਬਾਨ ਬੂੰਦਨ ਸਰਸ ਛਹਿਬਰ[21], ਪੜਤ ਲੋਹਾ ਘੋਰ ਹੇ ॥
ਗਰਾ ਬਾਨ ਮਾਰੁਤ ਪ੍ਰਲਜ, ਸਦA ਸੋਰ ਜੋਰ ਅਕੋਰ ਹੇ[22] ॥੧॥

ਸਾਨੀ ॥ ਘਟਾ ਸਾਰ ਅਸਾਰ ਉਮਡਜੂ[23], ਅਧਰ ਘਾਵਤ ਬਾਨ ਹੇ[24] ॥
ਦਿਸਤਿ ਤੜਿਤਾ ਤੇਗ਼ ਤੀਛਨਿ[25], ਬੱਜ੍ਰ ਪਾਤੁ ਅਡਾਨ ਹੇ[26] ॥

---

੧. ਸ੍ਰਿਸ਼ਟੀ । ੨. ਰਾਹ । ੩. ਤੇਰੇ ਤੋਂ ਬਿਨਾਂ-ਕਦੇ ਵੀ ਹੋਰ ਨੂੰ ਨਹੀਂ ਜਪਦੇ । ੪. ਦੂਜਾ ਤੂੰ ਹੋਇਆ ਹੈਂ । ੫. ਮੇਰਾ ਤਮਾਸ਼ਾ ਅੱਜ ਵੇਖ ? ਮੈਂ ਜੰਗ ਕਰਾਂਗਾ ਕਹਿ ਕੇ ਤਲਵਾਰ ਫੜੀ । ੬. ਛੇ ਲੱਖ । ੭. ਯੋਧਿਆਂ ਦੀਆਂ ਕੁਲਾਂ । ੮. ਸਭ ਨੂੰ ਲੁੱਟ ਕੁੱਟ ਨਾਸ਼ ਕਰਕੇ ਫਿਰ ਸੱਪ ਬਣ ਕੇ ਸੰਸਾਰ ਨੂੰ ਗ੍ਰਸ ਲਿਆ । ੯. ਨਿਗਲਨਾ । ੧੦ ਅੱਗ ਤੇ ਪਾਣੀ ਦਾ ਵਿਸਤਾਰ ਕਰ ਕੇ । ੧੧. ਤਦਾਕਾਰ ਹੋ ਕੇ । ੧੨. ਉਹ ਪਾਣੀ ਗੋਡਿਆਂ ਤਕ ਨਾਂ ਹੋਇਆ । ੧੩. ਤੇਰੇ ਨਾਲ ਸ਼ਰਤ ਨੂੰ ਰੱਖ ਕੇ । ੧੪. ਕਮਾਨ । ੧੫. ਹੱਥ ਵਿੱਚ । ੧੬. ਭਯਾਨਕ ਤੀਰਾਂ ਵਾਲਾ ਭੱਥਾ ਲੱਕ ਨਾਲ ਵਿਰਾਜਦਾ ਹੈ । ੧੭. ਵੱਡਾ । ੧੮. ਸੱਪ ਵਰਗਾ ਤਿੱਖਾ ਤੀਰ ਸਿੰਨ ਕੇ । ੧੯. ਮਹਾਨ ਜਾਦੂ ਦੇ ਤੀਰ । ੨੦. ਗਰਜਨਾਂ । ੨੧. ਬਾਣਾਂ ਦੀ ਝੜੀ ਬੂੰਦਾਂ ਵਾਂਗੂ ਹੋਈ । ੨੨. ਗੜਿਆਂ ਵਾਂਗੂ ਤੀਰਾਂ ਦੀ ਆਵਾਜ਼ਾਂ ਕ੍ਰੋੜਾਂ ਦੀ ਗਿਣਤੀ ਤੋਂ ਰਹਿਤ ਬੇਅੰਤ ਹੀ ਜ਼ੋਰਸ਼ੋਰ ਨਾਲ ਹੋਈਆਂ । ੨੩. ਬੇਹਿਸਾਬੇ ਸ਼ਸਤ੍ਰਾਂ ਦੀ ਘਟਾ ਓਠੜੀ । ੨੪. ਆਕਾਸ਼ ਵੱਲ ਨੂੰ ਤੀਰ ਮਾਰਦੇ ਹਨ । ੨੫. ਬਿਜਲੀ ਵਾਂਗੂ ਤਿੱਖੀਆਂ ਤੇਗਾਂ ਦਿਸਦੀਆਂ ਹਨ । ੨੬. ਆਕਾਸ਼ ਵਿੱਚੋਂ ਬਿਜਲੀ ਗਿਰਦੀ ਹੈ ਤੇ ਤਾਰੇ ਟੁੱਟਦੇ ਹਨ ।

A ਇਸ ਪੰਕਤੀ ਦਾ ਅਰਥ ਪੂਰੇ ਠੁੱਕ ਨਾਲ ਨਹੀਂ ਬਹਿੰਦਾ-ਜਿਸ ਤੋਂ ਗਜਾਨ ਹੁੰਦਾ ਹੈ ਕਿ-ਇਹ ਪਾਠ ਅਸ਼ੁੱਧ ਰੂਪ ਵਿੱਚ ਹੋ ਚੁਕਾ ਹੈ, ਭਾਵੇਂ ਪੰਕਤੀ ਦੇ ਪਾਠਾਂਤ੍ਰ 'ਮਾਰੁਤ' ਦੀ ਥਾਂ 'ਬਾਰੁਤ' ਵੀ ਮਿਲਦਾ ਹੈ, ਪਰ ਉਹ ਉਪਰਲੇ ਪਾਠ ਨਾਲੋਂ ਵੀ ਡੂੰਘੇ ਟੋਏ ਵਿੱਚ ਲਿਜਾ ਸੁਟਦਾ ਏ, ਪਾਠ ਖੋਜ ਦੀ ਅਜੇ ਵੀ ਵਧੀਕ ਲੋੜ ਦਿਸ ਰਹੀ ਹੈ ।

ਧਰ ਰੂਪ ਨਾਨਾ ਸਾਇਕੰ[1], ਬਹੁ ਭਾਂਤਿ ਏਕ ਅਨੇਕ ਹੇ ॥
ਬਹੁ ਬਜਾਲ ਹ੍ਵੈ ਜਗਦੀਸ ਢਿਗ[2] ਫਨਿ ਕਾਢ ਧਾਵਤ ਪੇਕ[3] ਹੇ ॥
ਬਹੁ ਬਾਨ ਪਾਵਕ ਪਵਨ ਪ੍ਰਲਜ, ਚਲਤਿ ਧਾਰਾ ਧਰੀ ਹੇ[4] ॥
ਬਹੁ ਜੱਖ, ਦੈਤ,-ਕਰਾਲ-ਰਾਛਸ, ਭੀਹ-ਭੀਹਲ ਪਰੀ ਹੇ[5] ॥੨॥੧੬॥੪੭੨॥੨੭੯੧॥

ਬਿਸਨੁਪਦ ਛੰਦ ਕਮੋਦਾ ॥
ਬਿਬਿਧ ਬਾਨਨ ਹਨਜੋ ਨਿਸਚਰ, ਲੈ ਬਲਤੀ * ਕੋਪ ਕੈ[6] ॥
ਸੰਭਾਰ ਆਪਨਿ ਆਪ ਕੋ ਸਠ !, ਹਨਤਿ ਤੋ ਕਹੁ, ਲੋਪ ਕੈ[7] ॥
ਮੁਰ ਨਾਮ ਰੋਸ਼ਨ ਬਿਦਤਿ ਸਾਰੇ[8], ਤੈਂ ਜਾਨਤਿ ਨਾਹਨਿ ਆਜ ਲੌ ॥
ਕਰ ਸਿਹਰ[9] ਪ੍ਰਲਜ ਜਗਤ ਕੀਨਜੋ, ਪ੍ਰਪੰਚ ਕੈ ਕਿਹ ਕਾਜ ਕੋ[10] ? ॥
ਹਠ ਲਰਤ ਮੋ ਸੰਗ ਆਨਲੇ[11], ਨਹਿ ਸੇਕ ਮਾਨਤ ਮੋਹ ਤੈਂ
ਤਜ ਬੈਰੁ ਮੋਸੋਂ ਜਿਜਤਿ ਛਾਡਹੁੰ, ਕਰ ਜੋਰ, ਮਜਤ੍ਰਨ ਛੋਰ ਤੈਂ ॥੧॥

ਸਾਨੀ ॥ ਘਰ ਜਾਹੁ ਨੀਕੇ[12] ਪ੍ਰਾਨ ਲੈ, ਕਿਮ ਪ੍ਰਾਨ ਖੋਵਤੁ ਹਾਠ ਹਠ ? ॥
ਬੈਠਿ ਨ੍ਰਿਖਤਿ ਹੋਗਿ ਘਰਨੀ[13], ਉਧਾਰ[14] ਲੈ ਨਿਜ ਪ੍ਰਾਨ ਸਠ ! ॥
ਮੁਰ ਭੁਜਾ ਪੌਰਖ ਜਾਨਤੁ ਨਾਹਨਿ[15], ਬਹੁ ਬਾਰਿ ਸਕ੍ਰਹਿ ਝੋਟ ਗਹਿ[16],॥
ਨਿਕਾਰ ਦੀਨਜੋ ਸ੍ਵਰਗ ਤੇ ਸਭਿ ਛੋਰ ਲੀਨਜੋ ਸਾਜ ਕਹਿ[17] ॥
ਸੁਰ-ਸੁਅਨ-ਦੁਹਿਤਾ, ਬਧੁਨ ਦੇਵਨ[18] ਕਰ ਚੇਰ ਚੇਰੀ ਸਕਲ ਹੀ ॥
ਕਈ ਬਾਰਿ ਸਕ੍ਰਹਿ ਪਕਰ ਛਾਡਜੋ, ਤਿਨੁ ਦੰਤ ਲੀਨਜੋ ਬਿਕਲ ਹੀ[19] ॥੨॥੧੭॥੪੭੩॥੨੭੯੨॥

ਬਿਸਨੁਪਦ ਛੰਦ ਕਮੋਦਾ ॥ ਜਬ ਜਬ ਢੀਠਾਈ[20] ਸਕ੍ਰ ਕੀਨੀ, ਤਤਕਾਲ ਦੀਨੋ ਡੰਡ ਹੇ ॥
ਬੀਰਜਨਾਦ ਭੁਜ-ਬਲ ਸਕਲ ਜਾਨਤ, ਰਨ-ਮੰਡਿ-ਅਤਿ-ਪ੍ਰਚੰਡ ਹੇ[21] ॥

---

੧. ਤੀਰਾਂ ਨੇ ਬਹੁਤ ਪ੍ਰਕਾਰ ਦੇ ਰੂਪ ਧਾਰੇ । ੨. ਬਹੁਤੇ ਤੀਰ ਸੱਪ ਰੂਪ ਹੋ ਕੇ ਸਰਬਲੋਹ ਦੇ ਪਾਸ ਨੂੰ । ੩. ਤੀਰ । ੪. ਬਹੁਤੇ ਤੀਰ ਅਗਨਿ ਵਾਲੇ । ੫. ਬਹੁਤੇ ਤੀਰ ਭਯਾਨਕ ਤੋਂ ਭਯਾਨਕ ਰਾਖਸਾਂ ਵਰਗੇ ਹਨ । ੬. ਬਲ ਨਾਲ ਕ੍ਰੋਧ ਕਰਕੇ ਦੈਂਤ ਨੇ ਤੀਰਾਂ ਨੂੰ ਚਲਾਇਆ । ੭. ਮੂਰਖ ਆਪਣੇ ਆਪ ਨੂੰ ਸੰਭਾਲ ਮੈਂ ਤੈਨੂੰ ਮਾਰਦਾ ਹਾਂ । ਨਹੀਂ ਤਾਂ ਤੂੰ ਦੌੜ ਜਾ । ੮. (ਸੰਸਾਰ ਵਿੱਚ ਮੇਰਾ ਨਾਮ ਜ਼ਾਹਰ ਹੈ, । ੯. ਜਾਦੂ । ੧੦. ਕਿਸ ਕੰਮ ਲਈ ਛਲ ਕਰ ਕੇ । ੧੧. ਮੇਰੇ ਨਾਲ ਹਠ ਨਾਲ ਲੜਦਾ ਹੈ ੧੨. ਚੰਗੀ ਤਰਾਂ । ੧੩. ਤੇਰੀ ਇਸਤ੍ਰੀ ਬੈਠੀ ਵੇਖਦੀ ਹੋਵੇਗੀ । ੧੪. ਬਚਾ । ੧੫. ਮੇਰੇ ਬਾਹੂ ਬਲ ਨੂੰ (ਤੂੰ) ਨਹੀਂ ਜਾਣਦਾ । ੧੬. ਬਹੁਤ ਵਾਰੀ (ਸਕ੍ਰਹਿ) ਇੰਦ੍ਰ ਨੂੰ (ਝੋਟ) ਮੁੰਡਿਆਂ ਤੋਂ ਫੜ ਕੇ । ੧੭. ਸਾਰਿਆਂ ਰਾਜ ਦਿਆਂ) ਸਾਜ਼ਾਂ ਨੂੰ ਖੋਹ ਲਿਆ । ੧੮. ਦੇਵਤਿਆਂ ਦੇ ਪੁਤ੍ਰ ਪੁਤ੍ਰੀਆਂ ਅਤੇ ਦੇਵਤਿਆਂ ਦੀਆਂ ਇਸਤ੍ਰੀਆਂ । ੧੯. ਦੁਖੀ ਹੋ ਕੇ ਦੰਦਾਂ ਵਿੱਚ ਘਾਹ ਲਿਆ । ੨੦. ਮੂਰਖਤਾ । ੨੧. ਜੰਗ ਕਰਨ ਵਾਲਾ ਅਤੇ ਬਹੁਤ ਤੇਜਮਾਨ ।

*ਸ੍ਰੀ ਸਰਬਲੋਹ ਗ੍ਰੰਥ ਦੇ ਸੰਪ੍ਰਦਾਇਕ ਗਿਆਨੀ ਬਲਤੀ, ਦਾ ਅਰਥ 'ਕਮਾਨ' ਕਰਦੇ ਹਨ ਕਈ 'ਬਲ ਅਤਿ' ਬਹੁਤ ਫੌਜ ਵੀ ਕਰਦੇ ਹਨ ਪਰੰਤੂ ਏਥੇ ਫੌਜ ਹੈ ਹੀ ਨਹੀਂ, ਪ੍ਰਲਯ ਦਾ ਸਮਾਂ ਹੈ, ਬਲਤੀ ਸ਼ਬਦ ਨੂੰ ਸੰਸਕ੍ਰਿਤ ਵਿੱਚ ਹਾਥੀਆਂ ਨੂੰ ਬੰਨਣ ਵਾਲੀ ਚੰਮ ਦੀ ਰੱਸੀ ਹੈ, ਅਤੇ ਅਰਬੀ ਵਿੱਚ ਨਰਮ ਕਮਾਨ ਹੈ, ਅਰਥ ਬਣਦੇ ਹਨ। ਪ੍ਰੰਤੂ ਉਪਰੋਕਤ ਅਰਥ ਸ਼ੁੱਧ ਸਮਝ ਕੇ ਦਿੱਤਾ ਗਿਆ ਹੈ ।

ਹਤ, ਸੈਨ-ਦੇਵਨ ਜੀਤਿ-ਰਨ, ਦੈ-ਬੰਬ-ਫਤਹ-ਨਿਸਾਨ ਹੈ[1] ॥
ਗਹਿ ਸਕ੍ਰ, ਦੇਵਨ, ਪੁਤ੍ਰ, ਪੌਤ੍ਰਨ, ਕਰ ਬੰਦ ਕੁਅਰ ਪ੍ਰਧਾਨ ਹੈ[2] ॥
ਦ੍ਰਿਗ ਮੋਰ ਦੀਨ ਪਠਾਇ ਸਕ੍ਰਹ, ਬੰਦ ਕੈ ਭਟ ਸੰਗ ਦੈ ॥
ਪਥ ਮਾਝ ਛਲਹਿ ਛੁਡਾਇ ਲੀਨੋ, ਲੈ ਪ੍ਰਾਨ ਭਾਜਯੋ ਜੰਗ ਤੇ[3] ।੧॥
ਸਾਨੀ ॥ ਤੈਂ ਕੁਮਕ[4] ਕੀਨੀ ਸਮਝ ਬਿਨੁ, ਹਠ ਲਰਤ ਮੋ ਸੋਂ ਬੈਰ-ਰਚਿ ॥
ਜੋ ਕੁਸਲ ਚਾਹਤਿ ਆਪੁਨੋ, ਮੁੜ ਜਾਹ ਗ੍ਰਿਹ[5], ਤੁ ਪ੍ਰਾਨ ਬਚਿ[6] ॥
ਜਿਨ ਕੁਮਕ ਆਯੋ ਸਮਰ ਤੈਂ ਤੇ ਭਾਜਗੇ ਨਹਿ ਪੇਖਿਯਤਿ ॥
ਸੁਰ ਸਜਾਨ[A] ਬਡ ਤੁਅ ਦ੍ਰਿਸ੍ਟਿ ਤਰ, ਨ ਉਬਾਰ ਪ੍ਰਾਨਹ ਲੇਖਿਯਤਿ[7]॥
ਜੰਜਾਰ[8] ਆਪਨ ਤੋਰ ਸਿਰ ਧਰ, ਭਜੇ ਸਕਲ ਲੈ ਪ੍ਰਾਨ ਨਿਜ ॥
ਤੈਂ ਲਰਤ ਮਿਥਯਾ-ਬਾਦ ਰਚਿ, ਫਲ ਖੂਬ ਪੈਹੈਂ ਸਮਰ ਖਿਝ[9]? ॥੨॥੧੮॥੪੭੪॥੨੭੬੩।

ਬਿਸਨੁਪਦ ਛੰਦ ਕਮੋਦ ॥
ਮੈਂ ਪ੍ਰਨ ਕੀਨੋ ਬਿਖੈ ਸੁਨਿ ਲੇਹੁ ! ਨਿਹਚੈ ਮੋਰ ਪ੍ਰਨ ॥
ਕੈ ਜੂਝਿਹੌਂ[10] ਯਾ ਪ੍ਰਲਯ ਭਾਰਤ, ਕੈ ਮਾਰਿਹੌਂ ਤੁ ਜੀਤਿ-ਰਨ ॥
ਅਜਹੂੰ ਨਹਿ ਬਿਗਰਯੋ ਤੋਰ ਕਛੁ, ਕਰ[11] ਸਸਤ੍ਰ ਅਸਤ੍ਰਨ ਡਾਰ ਦੈ[12] ॥
ਗਹ ਦੰਤ ਤ੍ਰਿਨਨ ਕਰ ਬਿਨਯ ਮੋਰੀ[13],ਗ੍ਰਿਹਿ[14]ਜਾਹੁ,ਪ੍ਰਾਨ ਉਬਾਰ[15]ਲੈ ॥
ਫੁਨ ਕਹਯੋ ਤੋਸੋਂ-ਮਨਤਿ ਨਾ[16], ਹਠ ਕਰਤ ਅਬ ਲੌ ਰੇ ਹਠੀ ! ॥
ਦਿਨ ਬੁਰੇ ਆਏ ਕਾਲ ਨਿਜਰਾਯੋ[17], ਕਿਮ ਪ੍ਰਾਨ ਖੋਵਤ ਹੈਂ ? ਸਠੀ[18]॥੧॥
ਸਾਨੀ ॥ ਜੇ ਜਿਯਤਿ ਰਹਿ ਹੈਂ ਜਗ ਬਿਖੈ, ਤੋਰ ਨਾਮ ਜਪਹੈ ਜਗਤ ਹੇ !
ਜੇ ਜੂਝ ਜੈ ਹੈਂ ਆਜ ਰਨ, ਤੁਬ ਕੌਨ ਕਰਿਹੈ ਭਗਤਿ[19] ? ਹੇ ! ॥
ਬਹੁ ਸਖਾ ਕੀਨੇ ਆਪਨੇ[20], ਤੇ ਅਨਾਥ ਹੁਇ ਹੈਂ[21] ਤੋਹਿ-ਬਿਨੁ ॥
ਕਿਮ ਅਕਾਜ[22]ਖੋਵਤੁ ਪ੍ਰਾਨ ? ਤੈਂ ! ਸਿਖ ਲੇਹੁ ਮੇਰੀ'ਲਰ ਸੁ ਜਿਨ[23] ?'॥

---

੧. ਜਿੱਤ ਦੇ ਨਗਾਰੇ ਦੀ ਚੋਬ ਲਾ ਕੇ । ੨. ਪ੍ਰਧਾਨ ਰਾਜ ਕੁਮਾਰ ਕੈਦ ਕੀਤੇ । ੩. ਰਾਹ ਵਿੱਚ ਵਿਸ਼ਨੂੰ ਨੇ ਛਲ ਨਾਲ ਛੁਡਾ ਲਿਆ (ਇਸ ਤਰਾਂ ਇੰਦ੍ਰ) ਪ੍ਰਾਣਾਂ ਨੂੰ ਲੈ ਕੇ ਜੰਗ ਤੋਂ ਦੌੜਿਆ ਹੈ । ੪. ਮਦਦ । ੫. ਘਰ ਨੂੰ ਮੁੜ ਜਾ। ੬.ਤੇਰੇ ਪ੍ਰਾਣ ਬਚ ਜਾਣਗੇ । ੭. ਦੇਵਤੇ ਬਹੁਤ ਸਜਾਣੇ ਹਨ ਉਨਾਂ ਤੇਰੀ ਨਿਗ੍ਹਾ ਹੇਠਾਂ ਆਪਣੇ ਪ੍ਰਾਣਾਂ ਦਾ (ਉਧਾਰ) ਬਚਾ ਨਹੀਂ ਸਮਝਿਆ। ੮. ਕਰਮ ਰੂਪ ਬੰਧਨ । ੯. ਝੂਠਾ ਝਗੜਾ ਬਣਾ ਕੇ ਤੂੰ ! ਲੜਦਾ ਹੈ, ਇਸ ਦਾ ਨਤੀਜਾ ਬੁਰਾਈ ਨਿਕਲੇਗਾ । ੧੦.ਯਾ ਮਰਾਂਗਾ । ੧੧.ਹੱਥਾਂ ਵਿੱਚੋਂ । ੧੨ ਛੱਡ ਦੇ । ੧੩.ਦੰਦਾਂ ਵਿੱਚ ਤੀਲੇ ਫੜ ਕੇ ਮੇਰੇ ਅੱਗੇ ਬੇਨਤੀ ਕਰ ! ੧੪. ਘਰ ਨੂੰ । ੧੫. ਬਚਾ । ੧੬. ਫੇਰ ਤੈਨੂੰ ਕਹਿਆ ਹੈ । ੧੭. (ਤੇਰੀ ਮੌਤ ਨੇੜੇ ਆ ਗਈ ਹੈ । ੧੮. ਮੂਰਖਤਾ ਵਾਲੇ । ੧੯. ਉਪਾਸਨਾਂ । ੨੦. ਆਪਣੇ ਬਹੁਤੇ ਮਿਤ੍ਰ ਬਣਾਏ ਹੋਏ ਹਨ । ੨੧. ਲ ਵਾਰਸੇ ਹੋ ਜਾਣਗੇ ੨੨. ਵਿਅਰਥ । ੨੩. ਮੇਰੀ ਮੱਤ ਲੈ 'ਲੜ ਨਾ ?

A ਪਾ:—ਸਰਮਜਾਨ, ਵੀ ਹੈ ।

ਸਭਿ ਦੀਨ, ਭਿੱਛਕ, ਦੇਵ, ਰਿਖਿ, ਮਨੁਜ ਤੁਝ ਬਿਨੁ ਦੀਨ ਹੈ[੧] ! ॥

ਨਾਰਿ-ਲਖ੍ਮੀ ਸਖਾ ਸਗਰੇ, ਤੁਝ ਬਾਝ ਸਕਲ ਅਧੀਨ ਹੈ[੨] ! ॥੨॥੧੯॥੪੭੫॥੨੭੯੪॥

ਬਿਸਨੁਪਦ ਛੰਦ ਕਮੋਦਾ ॥

ਜੇ ਜਿੱਜਤੁ ਰਹਿ ਹੈਂ ਜਗ ਬਿਖੈ, ਤਿਨ ਸੂਖ ਦੈ ਹੈਂ ਆਪਨੋ ॥

ਜੂਝ ਜੈਹੈਂ ਮੋਰ - ਕਰ[੩], ਦੈ ਸਖਾ ਸੋਗ ਸੰਤਾਪਨੋ[੪] ॥

ਤੁਝ ਬਾਝ ਸਭੈ ਅਨਾਥ ਹੁਇਹੈਂ, ਫੁਰ ਕਹਜੋ ਤੋ ਸਨ ਸੈਨ[੫] ਹੇ ! ॥

ਮਾਨ ਲੈ-ਤੁਹਿ ਦੇਤੁ[A] ਸਿਖਵਨਿ[੬], ਸੁਖ ਬਿਬਿਧ ਪੈਹੈਂ ਚੈਨ ਹੇ ॥

ਹਠ ਲਰਤ ਮੋ ਸੰਗ, ਕਰ-ਸਠਾਪਨ[੭] ਪ੍ਰਿਯ ਜਿਯ ਗਵਾਵਤ ਮੋਰ ਕਰ[੮]॥

ਬਾਰ ਬਾਰ ਤੁਹਿ ਦੇਤ ਸਿੱਛਜਾ, ਨਹਿ ਟਰਤਿ ਕੈਸਿਹੁ ? ਅਤਿ-ਨਿਡਰ ! ॥੧॥

ਸਾਨੀ ॥ ਮਮ ਤ੍ਰਾਸ[੯] ਮਾਨਤ ਲੋਕ ਤੈ੍, ਥਰਹਰਤਿ[੧੦] ਗਗਨ[੧੧] ਪਤਾਲ ਹੇ ॥

ਸੁਰ,ਅਸੁਰ,ਮਾਨਵ,ਭੂਤ[੧੨],ਬਨਚਰ, ਮੁਰ[A] ਆਨ ਮਾਨਤ ਕਾਲ ਹੇ ! ॥

ਬੀਜੋ[੧੩] ਜਗ ਮੈ ਕਉਨ ਐਸੋ ? ਜੋ ਨਾਹਿ ਤ੍ਰਾਸਿਤ[੧੪] ਤ੍ਰਾਸ ਮਮ ॥

ਜੰਗ ਬਿਦਤਿ ਮਾਨਤ ਮੋਹਿ ਕਰਤਾ[੧੫], ਕਾਲਹੂ ਕੋ ਕਾਲ ਜਮ[੧੬] ॥

ਮਮ ਆਸ੍ਰਯ ਸਭਿ ਜਗ ਬਰਤਤ, ਸਭ ਚਰ ਅਚਰ ਮੋਹਿ-ਮਾਨਹੀ ॥

ਸਭਿ ਜਜਤ ਮੋਕਹ ਜਗ ਕਰ ਕਰ[੧੭], ਬਿਨੁ ਮੋਹਿ-ਅਵਰ ਨ ਜਾਨਹੀ ॥੨॥

ਇਕ ਬਿਮੁਖ[੧੮]ਦਿਖਜਤਿ ਤੋਹਿ ਕਉ,ਮਮ ਤ੍ਰਾਸ ਤ੍ਰਾਸਤ ਨਾਹਿ ਸਠ ! ॥

ਹਠ ਲਰਤ ਮੋ ਸਨ ਜੁਧ ਅਜਹੂੰ, ਬਡ ਹੀਯ ਢੀਠੋ ਸੂਰ ਭਟ[੧੯]॥੧॥ਰਹਾਉ॥੨੦॥੪੭੬॥੨੭੯੫॥

---

੧. ਸਾਰੇ ਕੰਗਾਲ ਮੰਗਤੇ, ਦੇਵਤੇ, ਰਿਖੀ ਅਤੇ ਮਨੁਖ ਤੈਥੋਂ ਬਿਨਾਂ ਬੇਹੌਸਲੇ ਹੋ ਜਾਣਗੇ ੨. ਤੇਰੀ ਇਸਤ੍ਰੀ ਲਛਮੀ ਤੇ (ਤੇਰੇ) ਸਾਰੇ ਮਿਤ੍ਰ ਤੈਥੋਂ ਬਿਨਾਂ ਸਾਰੇ ਈ ਮੇਰੇ ਅਧੀਨ ਹਨ । ੩. ਮੇਰੇ ਹੱਥੋਂ । ੪. ਮਿਤ੍ਰਾਂ ਨੂੰ ਸੋਗ ਅਤੇ ਦੁਖ ਦੇ ਜਾਏਂਗਾ । ੫. ਇਸ਼ਾਰੇ ਮਾਤ੍ਰ । ੬. ਸਿਖਿਆ, ਮੱਤ । ੭. ਮੂਰਖਤਾ ਕਰ ਕੇ । ੮. ਪਿਆਰੀ ਜਾਨ ਨੂੰ ਗੁਆਂਨਾ ਏਂ । ੯. ਡਰ ੧੦. ਕੰਬਦੇ ਹਨ ੧੧. ਆਕਾਸ਼ । ੧੨. ਪ੍ਰੇਤ ! ੧੩. ਜੰਗਲੀ ਜਾਨਵਰ । ੧੪. ਡਰਦਾ । ੧੫. ਮੈਨੂੰ ਪਰਮੇਸ਼ੁਰ ਵੀ ਮੰਨਦਾ ਹੈ । ੧੬. ਮੈਂ ਮੌਤ ਲਈ ਵੀ 'ਯਮ ਕਾਲ' ਹਾਂ । ੧੭. ਸਾਰੇ ਈ ਮੈਨੂੰ ਪੂਜਦੇ ਹਨ । ੧੮. ਉਲਟਾ । ੧੯. ਅਜੇ ਵੀ ਤੂੰ ਹਠ ਕਰ ਕੇ ਮੇਰੇ ਨਾਲ ਲੜਦਾ ਹੈਂ (ਤੂੰ !) ਯੋਧਿਆਂ 'ਚੋਂ ਯੋਧਾ ਅਤੇ ਨਿਧੜਕ ਹੈਂ ।

A ਪਾ:—ਆਨ ਲੈ ਦੋਹੀ ਦੇਤ ।

ਦੇਵ ਬਾਨੀ ਬਾਚ ਬੀਰਜਨਾਦ ਸੋਂ ਬਿਸਨੁਪਦ ਰਾਗ ਰਾਮਾ * ਛੰਤ ॥

ਸੁਨਿ ਸੁਨਿ ਨਿਸਾਚਰ ! ਮੂਢ-ਮਤਿ, ਜਿਨ ਗਰਬ ਸੋਂ ਕੀਟ ਰੇ[1]

ਰੋਮ ਰੋਮ ਬ੍ਰਹਮੰਡ ਜਾਂ ਕੇ,-ਫੁਰਨ ਮਾਤ੍ਰ ਕ੍ਰੀਟ ਰੇ[2] ॥

ਸੁਰ, ਅਸੁਰ, ਮਾਨਵ, ਜੱਖ, ਗੰਧ੍ਰਬ, ਚਰ, ਅਚਰ ਹਰਿ-ਸੋਂ-ਭਜੇ ॥

ਸਭਿ ਜਜਤ[3A] ਹਰਿ ਪਦ, ਹਰਿ ਸੇਵਤ, ਹਰਿ ਬਿਨੁ ਨ ਪੂਜਤ ਸੁਰ ਬ੍ਰਿਜੋ[4] ॥

ਸਾਨੀ ॥ ਕਰ ਚੋਜ ਬਾਲਕ ਖੇਲ ਖੇਡਤ, ਤੁਅ ਸੰਗ ਆਹਵ ਚੋਜ ਰੇ !

ਹਰਿ 'ਕਰੁਨਾ-ਸਿੰਧੁ, ਦਯਾਲੁ' ਕਹਿੱਜਤ, ਤੁਹਿ ਛਾਡ ਦੇਹੁਨ ਮੌਜ ਰੇ[6] ॥

ਕਟੁ ਬੈਨ ਤੋਰ, ਸੰਘਾਰ-ਤੇਰੋ, ਅਬ ਕਾਲ ਨਿਜਰਜੋ ਤੋਰ ਰੇ[7]! ॥

'ਗਰਬ ਗੰਜਨ[8]'ਨਾਮ ਹੈ ਤਹਿ, ਗਰਬੀਨ ਗੰਜਤ ਕ੍ਰੋਰ[9] ਰੇ ! ॥੨॥੧॥੪੭੭॥੨੭੬੬॥

ਬਿਸਨੁਪਦ ਛੰਦ ਰਾਮਾ ॥

ਯਕ ਸਮਯ ਬਾਸਵ ਦੇਵ ਜੁਤ, ਕਛੁ ਗਰਬ ਉਪਜ ਜੇ ਸੁਕ੍ਰਿਤਿਨ[10B] ॥

ਤਿਹਿ ਹੇਤੁ ਤੋਹਿ ਉਪਾਇ ਹਰਿ ਜੀ, ਸੁਰ ਮਾਨ ਮਰਦਜੋ ਏਕ ਛਿਨ[11]॥

---

ਹੇ ਕੀੜੇ (ਵੀਰਯਨਾਦ) ! ਹੰਕਾਰ ਨ ਕਰ । ੨. ਜਿਸਦੇ ਫੁਰਨੇ ਮਾਤ੍ਰ ਨੇ ਸੰਸਾਰ ਦੀ (ਰਚਨਾ) ਕਰ ਦਿੱਤੀ ਹੈ। ੩. ਪੂਜਦੇ ਹਨ । ੪. ਦੂਜਾ । ੫. ਤੇਰੇ ਨਾਲ ਜੰਗ ਦੀ ਖੇਡ ਬਣਾ ਕੇ ਖੇਡਾਂ ਖੇਡਣ ਵਾਲਾ ਪਰਮੇਸ੍ਵਰ ਬਚਿਆਂ ਦੀ ਖੇਡ ਵਾਂਗੂ ਖੇਡਦਾ ਹੈ। ੬. ਪਰਮੇਸ੍ਵਰ ਕ੍ਰਿਪਾ ਦਾ ਸਮੁੰਦ੍ਰ ਹੈ, ਉਨ੍ਹਾਂ ਦੀ ਮਰਜੀ ਸੀ ਕਿ ਤੈਨੂੰ ਛੱਡ ਦੇਣ । ੭. ਤੇਰੇ ਕੌੜੇ ਵਚਨ ਹੀ ਤੇਰੀ ਮੌਤ ਹਨ। ੮. ਹੰਕਾਰ ਨੂੰ ਨਾਸ਼ ਕਰਨਵਾਲਾ । ੯. ਕ੍ਰੋੜਾਂ ਹੀ ਹੰਕਾਰੀਆਂ ਨੂੰ ਮਾਰਦਾ ਹੈ। ੧੦. ਇਕ ਵੇਲੇ ਚੰਗੇ ਕਰਮਾਂ ਨਾਲ ਇੰਦ੍ਰ ਨੂੰ ਦੇਵਤਿਆਂ ਸਮੇਤ ਹੰਕਾਰ ਪੈਦਾ ਹੋਇਆ । ੧੧. ਉਸ ਵਾਸਤੇ ਪਰਮੇਸ੍ਵਰ ਨੇ ਤੈਨੂੰ ਪੈਦਾ ਕਰ ਕੇ ਇਕ ਛਿਨ ਵਿੱਚ ਦੇਵਤਿਆਂ ਦਾ ਹੰਕਾਰ ਨਾਸ਼ ਕਰ ਦਿੱਤਾ ।

A ਪਾ:—ਸੋ ਭਜਤ । B ਪਾ:—'ਸਕ੍ਰ ਤਨ' ਤੇ 'ਸੁਕ੍ਰ ਤਿਨ' ਵੀ ਹਨ।

* 'ਰਾਮਾ' ਨਾਮ ਦਾ ਰਾਗ ਤਾਂ ਅਜ ਕਲ ਨਹੀਂ ਮਿਲਦਾ। ਪਰੰਤੂ 'ਰਾਮ' ਤੇ 'ਰਮਾ' ਨਾਮ ਨਾਲ ਸੰਬੰਧਿ ਰਾਗ ਮਿਲਦੇ ਹਨ । ਇਸ ਵਾਸਤੇ ਅੰਦਾਜ਼ਨ ਕ੍ਰਿਯਾ ਨਾਲ ਹੀ ਇਸ ਦਾ ਸ੍ਵਰੂਪ ਮੰਨਣਾ ਪੈਂਦਾ ਹੈ।

(੧) 'ਰਮਾਪ੍ਰਿਯਾ' ਪੂਰਵੀ ਠਾਟ ਦਾ ਸੰਪੂਰਣ ਰਾਗ ਹੈ। ਇਸ ਵਿਚ ਰਿਸ਼ਭ ਤੇ ਧੈਵਤ ਕੋਮਲ ਅਤੇ ॥ ਲਗਦੇ ਹਨ। ਵਾਦੀ ਗਾਂਧਾਰ ਤੇ ਸੰਵਾਦੀ ਨਿਸ਼ਾਦ ਹੈ। ਦਿਣ ਦੇ ਚੌਥੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ — ਸ ਰਾ ਗ ਮੇ ਪ ਧਾ ਨ ਸ। ਅਵਰੋਹੀ— ਸ ਨ ਧਾ ਪ ਮੇ ਰਾ ਮੇ ਗ ਰਾ ਸ।

(੨) ਰਮਣੀ, ਦੱਖਣੀ ਸੰਗੀਤ ਦੇ ਲਤਾਂਗੀ ਠਾਟ ਤੋਂ ਔੜਵ ਸ਼ਾੜਵ ਰਮਣੀ ਰਾਗ ਬਣਦਾ ਹੈ। ਆਰੋਹੀ ਵਿਚ ਰਿਸ਼ਭ ਤੇ ਧੈਵਤ ਅਤੇ ਅਵਰੋਹੀ ਵਿਚ ਰਿਸ਼ਭ ਵਰਜਿਤ ਹਨ।

ਆਰੋਹੀ — ਸ ਗ ਮ ਪ ਨ ਸ । ਅਵਰੋਹੀ— ਸ ਨ ਧ ਪ ਮ ਗ ਸ।

(੩) ਰਾਮ ਮਨੋਹਰੀ, ਸਰਸਾਂਗੀ ਠਾਟ ਦਾ ਔੜਵ ਸਾੜਵ ਰਾਮ ਮਨੋਹਰੀ ਰਾਗ ਹੈ। ਇਸ ਦੀ ਆਰੋਹੀ ਵਿਚ ਰਿਸ਼ਭ ਤੇ ਧੈਵਤ, ਅਵਰੋਹੀ ਵਿੱਚ ਰਿਸ਼ਭ ਵਰਜਿਤ ਹਨ। ਅਵਰੋਹੀ ਵਿਚ ਧੈਵਤ ਕੋਮਲ ਲਗਦਾ ਹੈ। ਵਾਦੀ ਮਧਮ ਤੇ ਸੰਵਾਦੀ ਸੜਜ ਹੈ। ਦਿਣ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ — ਸ ਗ ਮ ਪ ਨ ਸ ਅਵਰੋਹੀ— ਸ ਨ ਧਾ ਪ ਮ ਗ ਸ।

(੪) ਰਾਮ ਲਲਿਤ, ਰਾਮ ਮਨੋਹਰੀ, ਰਾਮ ਗਿਰੀ, ਰਾਮ ਕ੍ਰਿਯ, ਰਾਮ ਕੁਸੁਮਾਵਲੀ ਤੇ ਰਾਮ ਕੁੰਤਲੀ ਹੋਰ ਭੇਦ ਵੀ ਹਨ। ਜਿਹੜੇ ਕਿ ਏਸ ਹੀ ਰਾਗ ਨਾਲ ਸੰਬੰਧਿਤ ਹਨ।

ਅਬ ਸੁਰ ਭਏ ਆਧੀਨ ਚਰਨਨ, ਤੁਹਿ ਤਨੁ ਪਰਾਜਜੋ ਗਰਬ ਖਲ[੧] ! ॥
ਅਬ ਤੋਹਿ ਨਾਸਤ[੨] ਮੰਦ - ਮਤਿ ! ਸੁਤ, ਸੈਨ-ਜੁਤ ਨਾਸਜੋ ਪ੍ਰਬਲ[੩] ॥
ਸਾਨੀ ॥ ਅਬ ਲੌ ਨ ਸਠ ! ਪਤਜਾਰ ਤੋਕਹ-ਭਜੋ ਨਿਹਚੈ ਹਰਿ ਬਿਖੈ[੪] ॥
ਆਪ ਤੈਂ ਸਠ ਨਿਪਟ ਖਲ ਬੁਧਿ, ਦੈਂਤ ਹੈਂ ਹਰਿ ਕਉ ਸਿਖੈ[੫] ? ॥
ਅਸੁਰ-ਮਤਿ, ਬੁਧਿ-ਆਸੁਰੀ, ਖਲ-ਦੈਂਤ, ਨਿਸਚਰ-ਨੀਚ-ਕੁਲ[੬] ॥
ਪਾਪਿਸੁ,ਅਧਮ,ਮਲਾਜ,ਧਾਨੁ,[੭]ਅਸਊਚ[੮]ਪਤਿਤ[੯]ਪਤੰਗ[੧੦]ਖਲ[੧੧] ॥੨॥੨॥੪੭੮॥੨੭੯੭॥

ਬਿਸਨੁਪਦ ਛੰਦ ਰਾਮਾ ॥

ਨਿਜ ਮੂਲ ਬੂਝਤ ਨਾਹਿ ਸਠ[੧੨] ! ਮਲ[੧੩],ਮੂਤ੍ਰ, ਅਸਤ[੧੪],ਰਕਤ[੧੫]ਕੋ ॥
ਪਵਨ ਬਾਧੀ ਦੇਹ ਪ੍ਰਬਲ, ਪੰਚ ਤੱਤ ਜਾਸਰੈ ਜਗਤ ਕੋ[੧੬]A ॥
ਕਾਲ-ਆਸ੍ਰਿਤ[੧੭] ਜੀਵ ਸਗਰੇ, ਬਿਨ-ਕਾਲ[੧੮] ਏਕ ਅਨੰਤ ਹੈB ॥
ਅਧਾਰ ਬਿਸ੍ਵ 'ਅਕਾਲ' ਕੇਵਲ[੧੯], ਅਬਿਗਤਿ[੨੦] ਅਪਾਰ[੨੧] ਬਿਅੰਤ ਹੇ ॥੧॥
ਸਾਨੀ ॥ ਜਿਹ ਆਸਰੈ ਸਭਿ ਜਗਤ ਬਰਤਤ, ਤਿਸ ਨਾਹਿ ਪੂਜਤ ਹੈਂ ਅਧਮ[੨੨]! ॥
ਗਰਬਾਤ ਅਨਿੱਤ ਸਰੀਰ ਕੋ, ਬਿਸਾਹ ਸਾਹ ਨ ਏਕ ਕਰਮ[੨੩] ॥
ਜੋ ਬਸਤੁ[੨੪] ਆਪੁਨ ਬਸਿ[੨੫]ਨਹੀ,ਤਿਸ-ਗਰਬ[੨੬]ਮੂਲ[੨੭] ਨ ਕਰ ਪਸੂ ! ॥
ਅਨਿੱਤ ਅਉਧਿ ਅਨਿੱਤ ਮਾਯਾ[੨੮],ਸੰਗ ਚਲਤਿ ਨਾਹਿਨਿ ਇਕ ਤਸੂ[੨੯]॥੨॥੩॥੪੭੯॥੨੭੯੮॥

ਬਿਸਨੁਪਦ ਛੰਤ ਰਾਮਾ ॥

ਜਿਸ ਦੇਹ ਕੋ ਖਲ ! ਗਰਬ ਇਤਨੋ,-ਕਰਤ ਹੈਂ ਪਰਾਕ੍ਰਮ-ਜੁਤਿ[੩੦] ॥
ਸੋ ਨਾਸ ਨਿਸਚੈ ਜਾਨ ਲੇ, ਪ੍ਰਿਯ ਸਖਾ[੩੧], ਬਾਂਧਵ[੩੨], ਨਾਰਿ, ਸੁਤ ॥

---

੧. ਹੇ ਮੂਰਖ ! ਤੇਰੇ ਵਿੱਚ ਹੰਕਾਰ ਪੈਦਾ ਕਰ ਦਿੱਤਾ ਹੈ। ੨. ਨਾਸ ਕਰਦਾ ਹੈ। ੩. ਸਮੇਤ ਪੁਤ੍ਰਾਂ ਦੇ (ਤੇਰੀ) ਬਲੀ ਸੈਨਾ ਨੂੰ ਨਾਸ ਕਰ ਦਿੱਤਾ ਹੈ। ੪. ਹੇ ਮੂਰਖ ਹੁਣ ਤੱਕ ਹਰੀ ਵਿੱਚ ਨਿਸਚਾ ਨਹੀਂ ਹੋਇਆ। ੫. ਹੇ ਮੂਰਖ ! ਤੂੰ ਆਪ ਮੂਰਖ ਮੱਤ ਵਾਲਾ ਦੈਂਤ ਹੈ (ਉਲਟਾ) ਹਰੀ ਨੂੰ ਅਕਲ ਦੇਂਨਾਂ ਏਂ ? ੬. ਤੂੰ ਮੂਰਖ ਹੈਂ ਤੇ ਨੀਵੀਂ ਕੁਲ ਵਾਲਾ ਹੈਂ। ੭. ਪਾਪਾਂ ਦਾ ਪਿਆਰਾ ਨੀਚ ਤੇ ਮਲੀਨ ਰਾਖਸ ਹੈ। ੮. ਅਪਵਿਤ੍ਰ। ੯. ਗਿਰਿਆ ਹੋਇਆ। ੧੦. ਦਿਲ ਦਾ ਨੀਚ। ੧੧. ਮੂਰਖ। ੧੨. ਹੇ ਸਠ !(ਤੂੰ)ਆਪਣੇ ਨੂੰ ਆਦਿ ਨਹੀਂ ਪਛਾਣਦਾ। ੧੩-੧੪. ਮਲੀਨ ਹੱਡ। ੧੫. ਲਹੂ। ੧੬. ਬਲਵਾਨ ਦੇਹ ਨੂੰ ਪ੍ਰਾਣਾਂ ਨੇ (ਰੋਕਿਆ) ਹੋਇਆ ਹੈ, ਪੰਜ ਤੱਤਾਂ ਨੇ ਸੰਸਾਰ ਨੂੰ ਰਚਿਆ ਹੈ। ੧੭. ਸਮਜ ਦੇ ਅਧੀਨ ੧੮. ਬੇ ਮੌਤ। ੧੯. ਕਾਲ ਤੋਂ ਰਹਿਤ ਹੀ ਸੰਸਾਰ ਦਾ ਆਸ੍ਰਾ ੨੦. ਵਜਕਤੀ ਤੋਂ ਬਿਨਾਂ। ੨੧. ਅੰਤ ਰਹਿਤ। ੨੨. ਹੇ ਨੀਚ !। ੨੩. ਸਰੀਰ ਦਾ ਹੰਕਾਰ ਕਰਦਾ ਏਂ, ਜਿਸ ਵਿੱਚ ਇਕ ਸੁਆਸ ਦਾ ਵੀ ਭਰੋਸਾ ਨਹੀਂ। ੨੪. ਚੀਜ਼। ੨੫. ਅਧੀਨ। ੨੬. ਉਸਦਾ ਅਭਿਮਾਨ। ੨੭. ਬਿਲਕੁਲ। ੨੮. ਉਮਰ ਤੇ ਮਾਯਾ ਨਾਸ਼ ਵੰਤ ਹੈ। ੨੯. ਚਹੁਵੀਆਂ ਹਿੱਸਾ। ੩੦. ਸਮੇਤ ਤਾਕਤ ਦੇ। ੩੧. ਪਿਆਰੇ ਮਿਤ੍ਰ। ੩੨. ਸੰਬੰਧੀ।

A ਪਾ:—ਪੰਚ ਤਤਾ ਆਸਰੇ ਜਗਤ ਹੈ, B ਪਾ:—ਹੈ।

ਜੋ ਕਾਯ[1] ਪਾਂਚਉ-ਭੂਤ[2] ਕੋ, ਬਿਧਿ - ਰਚਜੋ[3] ਸਕਲ ਪਰਿਵਾਰ ਤੇ ॥
ਤੁਅ ਦੇਖਤੇ ਸੋ ਬਿਨਸਗੇ, ਤਜ ਗਏ ਬਿਤ[4], ਘਰਬਾਰ ਕੋ ॥੧॥

ਤੁਅ ਦ੍ਰਿਸ਼ਿ ਤਰ ਸਭੁ-ਸਖਾ, ਸੈਨਨ, ਭ੍ਰਾਂਤ, ਪੁਤ੍ਰ, ਪਰਿਵਾਰ ਹੇ ॥
ਸਾਨੀ ॥ ਤੁਅ ਦ੍ਰਿਸ਼ਿ ਤਰ ਸਭੁ-ਸਖਾ, ਸੈਨਨ, ਭ੍ਰਾਂਤ, ਪੁਤ੍ਰ, ਪਾਰਵਾਰ ਹੇ ॥

ਗਹਿ ਕੇਸ ਪ੍ਰਾਨਹਿ ਲੈ ਗਏ, ਜਮਦੂਤ ਪ੍ਰਬਲ ਡਰਾਰ ਹੇ[5]
ਪੁਨ ਗ੍ਰਿਝ ਕਾਕ, ਮਸਾਨ, ਪ੍ਰੇਤਨ, ਸੁਆਨ[6] ਸਾਂਪ, ਸਜਾਲ[7] ਮਿਲ ॥
ਭੱਛਗੇ ਇਕ ਨਿਮਖ ਸਭਿ ਕਛੁ[8], ਰਹਜੋ ਰੇਖ[9]ਨ ਏਕ ਤਿਲ ॥੨॥੪॥੪੮੦॥੨੭੯੯॥

ਬਿਸਨੁਪਦ ਛੰਤ ਰਾਮਾ ॥
ਛਾਰ ਹੋ ਸਭਿ ਧਰਨਿ ਮਿਲਗੇ, ਪੱਯੋ ਨਾਹਿ ਬਿਭੂਤਿ ਸੋ[10] ॥
ਬਿਭੂਤਿ ਸਗਰਿ ਬਿਭੂਤਿ ਹੋ ਗਈ[11], ਮੀਤ, ਪੁਤ੍ਰ, ਦੂਤ-ਸੋ[12] ॥
ਯਾ ਅਨਿੱਤ ਕੋ-ਤੂ ਨਿੱਤ ਮਾਨਤ, ਮਤਿ-ਅੰਧ, ਅਗਜ[13], ਅਜਾਨ, ਪਸੁ ! ॥
ਯਹਾਂ ਰਹਤਿ ਨਾਹਨਿ ਕੈਸਿਹੂ ? ਹੈ ਜੰਤ ਜੰਤੀ ਸਕਲ ਬਸ[14] ॥੧॥

ਸਾਨੀ ॥ ਜਸ ਆਜਜਾ ਪ੍ਰਭੁ ਹੋਤ ਹੈ, ਤਸ ਜੂਨਿ ਪਾਵਤ ਜੰਤ ਸਭੁ ॥
ਪ੍ਰਾਲਬਧ ਆਪੁਨਿ ਆਪ ਭੁੰਚਤ, ਸਭ ਚਰ ਅਚਰ ਅਉ ਸੁਭਾਸੁਭ[15] ॥
ਇਕ ਕ੍ਰਿਮ ਬਿਸ੍ਰ ਬਿਭੂਤਿ ਕੋ, ਤੂੰ ਕਾਲ ਕਰਮ ਅਧੀਨ ਰੇ[16] ! ॥
ਮਰਨ ਜੀਵਨ ਬਸਿ ਹਰਿ ਕੇ, ਮਰਤ ਧਰਮਾ ਦੀਨ ਰੇ[17] ! ॥੨॥੫॥੪੮੧॥੨੮੦੦॥

ਬਿਸਨੁਪਦ ਛੰਤ ਰਾਮਾ ॥
ਛਿਨ ਭੰਗ[18], ਅਨਿੱਤ, ਅਛੋਪ-ਤਨ[19], ਅਲਪਾਯੁ[20] ਨਾਸਤ ਜੀਵ ਹੇ[21] ॥
ਅਕਾਜ ਕਾਜ ਨ ਸਰਤ ਯਾ ਸੋਂ ਕ੍ਰਿਮਛਾਰ ਬਿਸ੍ਰਾ ਬੀਵ ਹੇ[22] ॥
ਕ੍ਰਿਮ ! ਗਰਕ ਯਾ ਕੋ ਕਟਤੁ ਹੈ[23] ਖਲ ! ਨਾਸ ਜੈ ਹੈਂ ਪਲ ਬਿਖੇ[24] ॥
ਯਾ ਗਰਬ ਕੋ ਫਲ ਤੁਰਤ ਪੈ ਹੈਂ, ਫੁਰ ਕਹਜੋ ਤੋ ਸੋਂ ਸੋ ਪਿਖੇ[25] ॥੧॥

---

੧. ਸ਼ਰੀਰ । ੨. ਪੰਜ ਤੱਤ । ੩. ਬ੍ਰਹਮਾ ਨੇ ਬਣਾਇਆ ਹੈ । ੪. ਧਨ । ੫. ਧਰਮ ਰਾਜ ਦੇ ਬਲਵਾਨ ਤੇ ਭਯਾਨਕ ਸੇਵਕ ਕੇਸਾਂ ਤੋਂ ਫੜ ਕੇ ਪ੍ਰਾਣਾਂ ਨੂੰ ਲੈ ਗਏ । ੬. ਕੁੱਤੇ । ੭. ਗਿੱਦੜ । ੮. ਸਾਰੇ ਦੀ ਇਕ ਪਲਕ ਵਿੱਚ ਖਾ ਗਏ । ੯. ਨਿਸ਼ਾਨ । ੧੦. ਸੁਆਹ ਹੋ ਕੇ ਸਾਰੇ ਜ਼ਮੀਨ ਨਾਲ ਮਿਲ ਗਏ ਹਨ । ੧੧. ਸਾਰੀ ਸਮਗ੍ਰੀ ਸੁਆਹ ਹੋ ਗਈ । ੧੨. ਸੇਵਕਾਂ ਸਮੇਤ । ੧੩. ਅਗਯਾਨੀ । ੧੪. ਵਾਜਿਆਂ ਵਾਲੇ ਦੇ ਅਧੀਨ ਸਾਰੇ ਹੀ ਵਾਜੇ ਹਨ ਅਥਵਾ ਜੀਵਾਂ ਵਾਲੇ ਦੇ ਅਧੀਨ ਸਾਰੇ ਜੀਵ ਹਨ । ੧੫. ਸਾਰੇ ਚਰ ਅਚਰ ਅਤੇ ਭਲੇ ਬੁਰੇ ਆਪਣੀ ਪ੍ਰਾਲਬਧ ਨੂੰ ਆਪੇ ਭੋਗਦੇ ਹੈਨ । ੧੬. ਤੂੰ ! ਵੀ ਕਾਲ ਦੇ ਅਧੀਨ ਇਕ ਪਰਮੇਸ਼ੁਰ ਦਾ ਕੀੜਾ ਹੈਂ । ੧੭. ਹੇ ਦੀਨ ਅਤੇ ਮਰਨ ਦੇ ਧਰਮ ਵਾਲੇ । ੧੮. ਤੁਰਤ ਨਾਸ ਹੋਣ ਵਾਲਾ । ੧੯. ਨਾਂ ਛੁਹਣ ਵਾਲਾ ਸਰੀਰ । ੨੦. ਥੋੜੀ ਉਮਰਵਾਲਾ । ੨੧. ਹੇ ਜੀਵ । ਨਾਸਵੰਤ । ੨੨. ਬੁਰਾ ਕੰਮ ਅਥਵਾ ਜਾਂ ਭਲਾ ਕੰਮ ਇਸ ਤੋਂ ਨਹੀਂ ਸਰ ਸਕਦਾ ਕਿਉਂਕਿ ਇਹ ਮਿੱਟੀ ਦਾ ਕੀੜਾ ਅਤੇ ਵਿਸ਼ਟਾ ਇਸ ਦਾ ਬੀਜ ਹੈ । ੨੩. ਹੇ ਕੀੜੇ ! ਇਸ ਦਾ ਹੰਕਾਰ ਕਰਦਾ ਹੈਂ ? ੨੪. ਹੇ ਮੂਰਖ ! ਪਲ ਵਿੱਚ ਨਾਸ ਹੋ ਜਾਏਂਗਾ । ੨੫. ਜੋ ਤੈਨੂੰ ਕਹਿਆ ਹੈ ਉਹ ਪੂਰਾ ਹੋਇਆ ਵੇਖਾਂਗੇ ।

ਸਾਨੀ ॥ ਧਿਕਾਰ[1] ਤੇਰੀ ਬੁੱਧ ਕੋ, ਧ੍ਰਿਗ ਧ੍ਰਿਗ ਤੋ ਕਹੁ ਬਾਰ ਬਾਰ ॥
ਧ੍ਰਿਗ ਧ੍ਰਿਗ ਜਨਨੀ[2] ਜਿਨ-ਜਜੋ[3] ਅਸ[4] ਕੁਬੁਧਿ, ਮੂੜ, ਖਲ, ਗਵਾਰ ॥
ਸਭੁ ਜਗਤ ਆਸਰੇ ਜਾਹਿ ਜੀਵਤ, ਸਠ ! ਨਿੰਦ ਤਾਹੀਂ ਕਰਤ ਹੈਂ ॥
ਅਤਿ-ਢੀਠ[5] ਹੋ ਕਟੁ ਬੈਨ[6] ਬੋਲਤ, ਗਹਿ ਸਸਤ੍ਰ ਸਰਬਰ[7] ਲਰਤ ਹੈਂ ॥੨॥੬॥੪੮੨॥੨੮੦੧॥

ਬਿਸਨੁਪਦ ਛੰਤ ਰਾਮਾ ॥
ਸੁਰ, ਅਸੁਰ, ਮਾਨਵ, ਜਖ, ਗਨ, ਗੰਧ੍ਰਬ, ਚਾਰਨ[8], ਸਿੱਧ, ਮੁਨਿ ॥
ਰਿਸਿ, ਤਪੀ ਜੋਗਿ, ਸੰਨਯਾਸਿ-ਸੇਖ[9], ਫਨਿੰਦ੍ਰ[10], ਨਾਰਦ, ਨਾਥ ਪੁਨ ॥
ਸਿਵ, ਬ੍ਰਹਮ, ਬਿਸਨੁ ਮਹਾਨ-ਲੌ, ਖਗ, ਮ੍ਰਿਗ, ਭੁਜੰਗਮ[11], ਚਰ, ਅਚਰ ॥
ਸਭ ਰਟਤ ਨਾਮ ਅਨੰਤ ਕੋ[12], ਸਭ ਜਜਤ ਬੰਦਨ ਸੁਰ ਅਸੁਰ[13] ॥੧॥
ਸਾਨੀ ॥ ਥਕ ਰਹੇ ਪਾਰੁ[14] ਨ ਪਾਵਹੀਂ, ਸਭਿ ਨੇਤਿ ਨੇਤਿ ਪੁਕਾਰ-ਹੀਂ ॥
ਦਸ-ਅਸ੍ਰ[15], ਚਤੁਰ-ਸ੍ਰਤਿ[16], ਸਿਮ੍ਰਿਤਿ, ਖਟ-ਸਾਸਤ੍ਰ ਰਿਖਿਨ-ਉਚਾਰਹੀਂ ॥
ਸਭ ਡਰਪਤਿ ਆਗਯਾ ਮਾਹਿ ਬਰਤਤ, ਸਿਰ ਨਾਯ ਈਸ[17] ਮਨਾਵਹੀਂ ॥
ਅਨੁਚਰ-ਸਭੀ[18] ਕਰ ਜੋਰ ਬੰਦਤ, ਜਗਦੀਸ ਚਰਨ ਧਯਾਵਹੀ ॥੨॥੭॥੪੮੩॥੨੮੦੨॥

ਬਿਸਨੁਪਦ ਛੰਤ ਰਾਮਾ ॥
ਅਸ ਕੋ ਬੀਜੋ ਤ੍ਰੈ ਲੋਕ ਮਹਿ[19], ਜੋ ਡਰਪਤਿ ਨਾਹਿ ਮੁਰਾਰਿ ਸੋਂ
ਸਭਿ ਜੰਤੁ ਯਾ ਕੇ ਰਚੇ ਕਹਿੱਯਤ, ਜਗ ਜਨਨਿ ਜਨਕ[20] ਕਰਤਾਰ ਹੈ ॥
ਸੁਹਿਰਦ-ਸਭਿ[21] ਪ੍ਰਤਿਪਾਲ-ਕਰਤਾ, ਦਯਾਲ, ਕਰੁਨਾ-ਸਿੰਧੁ ਹੈ ॥
ਜਗਬੀਜ[22], ਆਦਿ-ਸਰਬਤ੍ਰ ਕੋ, ਆਧਾਰ-ਸਰਬ, ਗੁਬਿੰਦ[23] ਹੈ ॥੧॥
ਸਾਨੀ ॥ ਜਿਹ ਤਾਤ ਮਾਤ ਨ, ਪੌਤ੍ਰ ਪੁਤ੍ਰ ਨ, ਨਹਿ ਸਾਕ ਕੋ ਸਨਬੰਧ ਹੈ[A] ॥
ਸਤ੍ਰ ਮਿਤ੍ਰ ਨ ਨਾਰਿ ਜਾਕਹ, ਸੁਤਹ-ਸਿੱਧ[24] ਮੁਕੰਦ[25] ਹੈ ॥
ਨੇਹ, ਗ੍ਰੇਹ[26] ਨ ਦੇਹ-ਧਾਰੀ, ਬਿਰਕਤਿ[27], ਅਪਰ[28], ਅਕਾਲ[29] ਹੈ ॥
ਗੋਤ੍ਰ ਗਯਾਤ ਨ ਬੰਧੁ[30] ਬਾਂਧਵ[31], ਅਮਰ, ਅਜਰ[32], ਕ੍ਰਿਪਾਲ ਹੈ ॥੨॥੮॥੪੮੪॥੨੮੦੩॥

---

੧. ਲਾਹਨਤ ਹੈ। ੨. ਮਾਤਾ। ੩. ਜਿਸ ਨੇ ਜੰਮਿਆ ਹੈ। ੪. ਇਹੋ ਜਿਹਾ। ੫. ਬਹੁਤ ਨਿਡਰ। ੬. ਕੌੜੇ ਵਚਨ। ੭. ਬਰੋਬਰ। ੮. ਭੱਟ। ੯. ਹੋਰ ਸੰਨਯਾਸੀ। ੧੦. ਸ਼ੇਸਨਾਗ। ੧੧. ਸੱਪ। ੧੨. ਸਾਰੇ ਹੀ ਪਰਮੇਸ਼ੁਰ ਦਾ ਨਾਮ ਉਚਾਰਦੇ ਹਨ। ੧੩. ਦੇਵਤਿਆਂ ਤੇ ਦੈਂਤਾਂ ਦੇ ਪੂਜਯ ਨੂੰ ਸਾਰੇ ਹੀ ਪੂਜਦੇ ਹਨ। ੧੪. ਅੰਤ। ੧੫. ਅਠਾਰਾਂ ਪੁਰਾਣ। ੧੬. ਚਾਰ ਵੇਦ। ੧੭. ਈਸ਼ੁਰ ਨੂੰ। ੧੮. ਸਾਰੇ ਹੀ ਦਾਸ ਹਨ। ੧੯. ਤਿੰਨਾਂ ਲੋਕਾਂ ਵਿੱਚ ਇਹੋ ਜਿਹਾ ਕੌਣ ਹੋਰ ਹੈ? ੨੦. ਪਿਤਾ। ੨੧. ਸਾਰਿਆਂ ਮਿਤ੍ਰਾਂ ਦੀ। ੨੨. ਸੰਸਾਰ ਦਾ ਮੂਲ। ੨੩. ਵੇਦਾਂ ਤੋਂ ਪ੍ਰਗਟ, ਹੋਣ ਵਾਲਾ। ੨੪. ਨਿਰਯਤਨ। ਮਿਲਣਵਾਲਾ। ੨੫. ਮੁਕਤੀ ਦਾਤਾ। ੨੬. ਘਰ। ੨੭. ਪ੍ਰੀਤਿ ਬਿਨਾਂ। ੨੮. ਦੂਜੇ ਤੋਂ ਬਿਨਾਂ ਇੱਕ। ੨੯. ਕਾਲ ਤੋਂ ਬਿਨਾਂ। ੩੦. ਭਾਈ। ੩੧. ਸੰਬੰਧੀ। ੩੨. ਬੁਢੇਪੇ ਤੋਂ ਬਿਨਾ।

A ਪਾ:—ਨਹਿ ਸਾਕ ਨਹਿ ਸਨਬੰਧ ਹੈ।

ਬਿਸਨੁਪਦ ਛੰਤ ਰਾਮਾ ॥
ਉਤਪਤਿ ਜਗ ਯਾ ਸੇਂ ਸਭਹ, ਪੁਨ ਖਪਤਿ ਆਗਯਾ ਜਾਸ ਹੇ[੧] ॥
ਕੋਟ ਕੋਟ ਬ੍ਰਹਮੰਡ ਰਚਨਾ, ਫੁਰਨ-ਮਾਤ੍ਰ ਉਲਾਸ ਹੇ[੨] ॥
ਜਬ ਚਹਤ ਜਗ ਉਦਕਰਖ ਕਰਤਾ[੩], ਜਕ ਤੇ ਅਨੇਕ ਸਕਾਰ-ਕੋ[੪] ॥
ਨਿਰਗੁਨ-ਉੱਥਾਨ ਸਰਗੁਨ ਬਿਸਤੀਰਨ[੫], ਉਚਾਰ ਓਅੰਕਾਰ ਕੋ ॥
ਸਾਨੀ ॥ ਧਰ ਰੂਪ ਨਾਨਤ੍ਵ[੬A] ਏਕ ਤੇ, ਬਿਚਰੰਤ[੭] ਸਰਗੁਨ ਸਰੂਪ ਹੇ B॥
ਕਰ ਓਲ ਮਾਯਾ ਜਗਤ ਰਚਨਾ, ਕਰ ਸੂਤ੍ਰ ਧਾਰ ਅਨੂਪ ਹੇ[੮] ॥
ਜਬ ਚਹਤ ਜਗਤ ਸੰਕੇਤ[੯] ਕਰਨੋਂ, ਆਕਰਖ ਕੈ[੧੦] ਨਿਜ ਮਾਹਿ ਹੇ ॥
ਲੇਤ ਸਭਹ ਮਿਲਾਇ ਨਿਜ ਮਹਿ, ਜਿਮ ਬਾਰਿ ਬਾਰਿ[੧੧]ਮਿਲਾਹਿ ਹੇ ॥੨॥੯॥੪੮੫॥੨੮੦੪॥
ਬਿਸਨੁਪਦ ਛੰਤ ਰਾਮਾ ॥
ਕੋਟਿ ਇੰਦ੍ਰ, ਫਨਿੰਦ੍ਰ[੧੨] ਕੋਟਿਕ, ਬ੍ਰਹਮ, ਰੁਦ੍ਰ, ਮਹਾਨ ਹੇ ॥
ਕੋਟਿ ਕਮਲਾ ਪਗ ਪਲੋਟਤ[੧੩C], ਮੁਨਿੰਦ੍ਰ ਕੋਟਿ ਪ੍ਰਧਾਨ ਹੇ[੧੪] ॥
ਕੋਟਿ ਸਰਸ੍ਵਤੀ, ਕੋਟਿ ਗੌਰੀ[੧੫], ਕੋਟਿ ਮੰਗਲ - ਦੇਵਜ[੧੬] ਹੇ
ਹਰਿ·ਦ੍ਵਾਰ ਕੇਸਨ ਸੰਗ ਬੁਹਾਰਤਿ, ਨਹਿ ਤਦਜਪਿ ਪਾਵਤਿ ਸੇਵਜ-ਹੇ[੧੭] ॥੧॥
ਸਾਨੀ ॥ ਇਕ ਬਿਮੁਖ[੧੮]ਦਿਖਿਜਤਿ ਤੋਹਿ ਕਉ, ਕਟੁ-ਬੈਨ[੧੯] ਬੋਲਤ ਗਰਬ[੨੦]ਜੁਤ ॥
ਕਹਿਤ ਹਰਿ ਕਹੁ 'ਬੇਗ ਜਾਵਹੁ' ਤੁਰ[੨੧] ਨਾਰਿ ਲਛਮੀ-ਰੇਵਤ-ਪੁਤ ॥
ਫੁਨ ਕਹਿਤ 'ਸਸਤ੍ਰਨ ਡਾਰ ਦੈ, - ਗਹ ਦੰਤ ਤ੍ਰਿਨਨ ਜਾਹੁ ਘਰ'
ਜਰ ਜਾਇ ਜੀਹ[੨੨]D ਕਟੁ-ਬਾਕ ਬੋਲਤ, ਅਸ ਬਾਕ ਬੋਲਤ ਹੋ ਨਿਡਰ ॥੨॥੧੦॥੪੮੬॥੨੮੦੫॥
ਬਿਸਨੁਪਦ ਛੰਤ ਰਾਮਾ ॥
[੨੩]ਅਰੁ ਕਹਿਤ ਸਖਾ ਅਨਾਥ ਹੁਈਹੈਂ, ਜਿਨ ਠਾਨ ਸਨਮੁਖ ਸਮਰ ਸਮ ॥
[੨੪]ਅਗਯਾਨਿ ਮੂੜ-ਹੇ-ਕਾਲ ਬਸਿ, ਦ੍ਰਿਗ ਅੰਧ, ਬਾਸੀ-ਧਾਮ ਜਮ ॥

---

੧ ਫਿਰ ਜਿਸ ਦੇ ਹੁਕਮ ਨਾਲ ਸੰਸਾਰ ਨਾਸ਼ ਹੁੰਦਾ ਹੈ। ੨. ਪ੍ਰਸੰਨਤਾ। ੩. ਪਰਮੇਸੁਰ ਜਦੋਂ ਜਗਤ ਨੂੰ ਰਚਨਾਂ ਚਾਹੁੰਦਾ ਹੈ। ੪. ਆਕਾਰ ਸਮੇਤ ਜੀਵਾਂ ਨੂੰ ੫. ਨਿਰਗੁਣ ਸਰੂਪ ਦਾ ਲੋਪ ਅਤੇ ਸਰਗੁਣ ਸਰੂਪ ਦਾ ਵਿਸਤਾਰਨਾ। ੬. ਬਹੁਲਤਾ ਵਾਲੇ। ੭. ਫਿਰਦੇ ਹਨ। ੮. ਉਪਮਾ ਰਹਿਤ। ਨਟ ਰੂਪ ਹੋ ਕੇ, ਮਾਯਾ ਦਾ ਪੜਦਾ ਕਰ ਕੇ ਜਗਤ ਦੀ ਰਚਨਾ ਕੀਤੀ। ੯. ਇਕੱਠਾ। ੧੦. ਖਿੱਚ ਕੇ। ੧੧. ਜਿਸ ਤਰਾਂ ਪਾਣੀ ਨਾਲ ਪਾਣੀ। ੧੨. ਸ਼ੇਸਨਾਗ। ੧੩. ਕ੍ਰੋੜਾਂ ਲਛਮੀਆਂ ਚਰਨ ਝੱਸਦੀਆਂ ਹਨ। ੧੪. ਕ੍ਰੋੜਾਂ ਹੀ ਨਾਰਦ ਮੰਤ੍ਰੀ ਹਨ। ੧੫. ਪਾਰਬਤੀ। ੧੬. ਦੇਵੀ ਮੰਗਲਾ। ੧੭. ਸੇਵਨ ਜੋਗ ਨੂੰ। ੧੮. ਉਲਟ। ੧੯. ਕੌੜੇ ਬੋਲ। ੨੦. ਹੰਕਾਰ। ੨੧ ਤੇਰੀ। ੨੨. ਜੀਭ। ੨੩. ਅਤੇ ਤੂੰ ਕਹਿੰਦਾ ਏਂ—ਪ੍ਰੀਤਮ ਲਾਵਾਰਸੇ ਹੋ ਜਾਣਗੇ। ੨੪. ਹੇ ਅਗਯਾਨੀ ! ਮੂਰਖ !! ਮੌਤ ਦੇ ਅਧੀਨ !!! ਅਖਾਂ ਦਿਆ ਅੰਨ੍ਹਿਆ !!!! ਯਮ ਦੇ ਘਰ ਦਿਆ ਨਿਵਾਸੀਆ !!!!!

Aਪਾ:—ਨਾਨਾ। B ਇਨਾਂ ਦੂਹਾਂ ਤੁਕਾਂ ਦਾ ਤੁਕਾਂਤ "ਹੇ" ਪਦ ਨਾਲ ਵੀ ਬਹੁਤ ਬੀੜਾਂ ਵਿੱਚ ਆਂਦਾ ਹੈ।
Cਪਾ:—ਪਲੋਵਤ। Dਪਾ:—ਜਰ ਜਾਹੁ ਜੀਅ, ਵੀ ਹੈ।

ਬਿਪ੍ਰੀਤਿ ਬੁਧਿ ਬਿਨਾਸ ਬਸਿ, ਮਤਿ ਭਈ ਬੌਰੀ ਤੋਰ ਖਲ[1] ॥
ਬਰਰਾਤ ਬ੍ਯਾਧਿ ਅਸਾਧ ਉਪਜਤਿ, ਤੁਅ ਮਰਨ ਔਸਰ ਨਿਮਖ ਪਲ[2]॥੧॥

ਸਾਨੀ ॥ ਜਰ ਭਸਮ ਕਸ ਨਹਿ ਭਯੋ ਤੈਂ[3] ਜਰ ਜਾਹੁ ਤਨ ਮਨ ਤੋਰ ਸਠ[4] ॥
ਪ੍ਰਭੁ ਚਰਨ ਉਪਰ ਵਾਰ ਡਾਰੋਂ, ਤੋਹਿ ਜੁਤ ਦਲ ਕੋਟਿ ਭਟ[5] ॥
ਅਸੰਖ ਕੀਟ ਮਧੁ-ਕੀਟA ਸੇ, ਨ੍ਰਿਦਲੇ ਮੁਸ੍ਟਿ ਪ੍ਰਹਾਰ ਕਰ[6] ॥
ਪ੍ਰਭੁ ਦੇਹ ਆਗਯਾ ਕਾਲ ਹੀ, ਲਘੁ ਕੀਟ ਕਰ ਡਰ ਮੀਚ ਅੜ[7] ॥੨॥੧੧॥੪੮੭॥੨੮੦੬॥

ਬਿਸਨੁਪਦ ਛੰਤ ਰਾਮਾ ॥
ਅਸੰਖ ਜੋਧਨ ਸੂਰ ਪ੍ਰਬਲ, ਜੇ ਭਖਤ ਮੁਖ ਭਟ ਸਾਰ ਹੇ[8] ॥
ਤਨ ਦੀਹ ਘੋਰ ਬਿਸਾਲ ਗਿਰ ਸਮ, ਗਿਰ ਮਥਤਿ ਪਗ ਤਰ ਧਾਰ ਹੇ[9] ॥
ਪਗ ਧਮਕ ਬਸੁਧਾ ਨੀਰ ਛੂਟਤਿ, ਬਰਹਰਤਿ ਚਾਲਤ ਤਾਸ ਕੇ[10] ॥
ਤੇ ਡਰਪਤਿ ਬੰਦਤ ਚਰਨ ਜੁਗ ਜੁਗ, ਰਟਤ ਨਿਸਦਿਨ ਜਾਸ ਹੇ[11] ॥੧॥

ਸਾਨੀ ॥ ਸੁਰ ਸਕਲ, ਇੰਦ੍ਰ, ਉਪਿੰਦ੍ਰ[12] ਕੋਟਿਕ, ਹਰਿ ਦ੍ਵਾਰ ਸੇਵ ਕਮਾਵਹੀਂ
ਕੋਟਿ ਲਛਮੀ ਪੌਰ[13] ਝਾਰਤਿ, ਦਾਸ-ਦਾਸਿ[14] ਕਹਾਵਹੀਂ
ਕੋਟਿ ਦੇਵੀ ਚੇਰਿ[15] ਜਾਂ ਕੀ, ਸੁਰ ਕੋਟਿ ਕੋਟਿ ਗ਼ੁਲਾਮ[16] ਹੇ ॥
ਸਿਰ ਘਸਤਿ ਹਰਿ ਦਰ ਠਾਢਿ ਨਿਸ ਦਿਨ, ਸਭਿ ਦੇਤਿ ਹਰਿਹ ਸਲਾਮ ਹੇ[17] ॥੨॥੧੨॥੪੮੮॥੨੮੦੭॥

ਬਿਸਨੁਪਦ ਛੰਤ ਰਾਮਾ ॥ ਅਸ-ਬੀਜੋ[18] ਜਗ ਮੈ ਕੌਨ ਜਨਮ ਜੇ, ਹਰਿ ਸੰਗ ਆਹਵ[19] ਚਾਹਹੀ ॥
ਕਿੰ ਬਚਨB ਤੋਰ ਸਹਾਰ ਕੀਤੋਨ ? ਪ੍ਰਭ ਮੌਜ ਬੇਪ੍ਰਵਾਹ ਹੀ[20] ॥

---

੧, ਮੌਤ ਦੇ ਅਧੀਨ ਹੋ ਕੇ ਹੇ ਮੂਰਖ ! ਤੇਰੀ ਬੁਧਿ ਪਾਗਲ ਹ ਗਈ ਹੈ । ੨. ਜਿਸ ਤਰਾਂ ਕਿਸੇ ਨੂੰ ਰੋਗ ਪੈਦਾ ਹੋਇਆ ਹੁੰਦਾ ਏ ਤੇ ਉਹ ਬਰੜੋਂਦਾ ਏ ਏਸੇ ਤਰਾਂ ਤੂੰ ਵੀ ਬਰੜੋਨਾ ਏਂ । ੩.ਤੂੰ ! ਕਿਉਂ ਨਾਂ ਸੜ ਕੇ ਸੁਆਹ ਹੋ ਗਿਓਂ ? ੪. ਹੇ ਸਠ ! ਤੇਰਾ ਤਨ ਮਨ ਸੜ ਜਾਏ । ੫. (ਦੇਵ ਬਾਣੀ ਕਹਿੰਦੀ ਹੈ ਕਿ ਮੈਂ) ਪਰਮੇਸ਼ੁਰ ਦਿਆਂ ਚਰਨਾਂ ਤੋਂ 'ਤੇਰੇ ਸਮੇਤ ਕ੍ਰੋੜਾਂ ਯੋਧਿਆਂ ਦੇ ਦਲ ਵਾਰ ਸੁੱਟਾਂ । ੬. ਮਧੁ ਕੈਟਭ ਦੈਂਤ ਵਰਗੇ (ਅਸੰਖ ਕੀੜੇ)-ਮੁੱਕੀ ਮਾਰ ਕੇ ਨਾਸ਼ ਕਰ ਦਿੱਤੇ । ੭. ਜੇ ਪ੍ਰਭੂ ਹੁਕਮ ਦੇ ਦੇਣ ਤਾਂ (ਤੈਨੂੰ) ਕੱਲ ਈ ਛੋਟੇ ਜਿਹੇ ਕੀੜੇ ਤੋਂ ਮੌਤ ਦੇ ਡਰ ਵਿੱਚ ਪਾ ਦੇਣ । ੮.ਬੇਅੰਤ ਯੋਧੇ, ਭਟ, ਜਿਹੜੇ ਕਿ ਸਾਮ੍ਹਣੇ ਸ਼ਸਤ੍ਰਾਂ ਨੂੰ ਖਾਂਦੇ ਹਨ । ੯. ਜਿਨਾਂ ਦੇ ਸ਼ਰੀਰ ਵਡਿਆਂ ਪਹਾੜਾਂ ਵਾਂਗੁ ਭਯਾਨਕ ਅਤੇ ਪਹਾੜਾਂ ਨੂੰ ਪੈਰਾਂ ਹੇਠਾਂ ਰੱਖ ਕੇ ਨਾਸ਼ ਕਰ ਦਿੰਦੇ ਹਨ । ੧੦. ਓਨਾਂ ਦੇ ਚਲਦਿਆਂ ਹੋਇਆਂ ਦੇ ਪੈਰਾਂ ਦੀ ਧਮਕ ਨਾਲ ਧਰਤੀ 'ਚੋਂ ਕੰਬਦਿਆ ਹੋਇਆਂ ਪਾਣੀ ਜਾਰੀ ਹੋ ਜਾਂਦਾ ਏ । ੧੧. ਉਹ (ਯੋਧੇ) ਰਾਤ ਦਿਣੇ ਡਰਦੇ ਹੋਏ ਯੁਗਾਂ ਦਰ ਯੁਗਾਂ ਵਿੱਚ ਲਿਵਲੀਨ ਹੋ ਹੋ ਕੇ ਚਰਨਾਂ ਨੂੰ ਪੂਜਦੇ ਹਨ ਅਤੇ ਯਸ਼ ਨੂੰ ਉੱਚਾਰਦੇ ਹਨ । ੧੨. ਵਾਮਨ ਅਵਤਾਰ । ੧੩. ਦਰਵਾਜ਼ੇ ਨੂੰ । ੧੪. ਦਾਸਾਂ ਦੀ ਦਾਸੀ । ੧੫. ਦਾਸੀ । ੧੬. ਦਾਸ । ੧੭. ਸਾਰੇ ਈ ਪਰਮੇਸ਼ੁਰ ਨੂੰ ਨਮਸਕਾਰਾਂ ਭੇਜਦੇ ਹਨ । ੧੮. ਇਹੋ ਜਿਹਾ ਹੋਰ । ੧੯. ਜੰਗ । ੨੦. ਬੇਪ੍ਰਵਾਹ ਦੀ ਮੌਜ ਵਾਲੇ ਪ੍ਰਭੂ ਨੇ ਕਿਵੇਂ ਤੇਰਾ ਵਚਨ ਸਹਾਰਨ ਕੀਤਾ ਏ ?

A ਲਿਖਾਰੀਆਂ ਨੇ 'ਮਧੁਕੀਟ' ਦੀ ਥਾਂ 'ਅਧਕੀਟ' ਪਾਠ ਵੀ ਲਿਖਿਆ ਹੋਇਆ ਹੈ । ਵੇਖੋ ਬੀੜ ਹਜ਼ੂਰ ਸਾਹਿਬ ਬੁੰਗਾ ਮਾਈ ਭਾਗੋ ।

Bਪਾ—ਕੁ ਬਚਨ ।

ਪ੍ਰਭੂ ਰੰਚ-ਰੋਖ[1] ਜੇ ਮਨ ਕਰਹ, ਤ੍ਰੈ ਲੋਕ ਨਾਸਹ ਛਿਨ ਬਿਖੈ ॥
ਤੂੰ ਕੀਟ[A] ਕੌਨਹ ਤੁਲਜ ਕਹਿਜਤ ? ਦੇਤ ਹਰਿ ਕਉ ਹੈਂ ਸਿਖੈਂ[2]? ॥੧॥

ਸਾਨੀ ॥ ਕਬਿ ਬਾਚ ॥
ਧਿਕਾਰ ਬਹੁ ਬਿਧ ਗਿਰਾ-ਹਰਿ-ਕੀ[3], ਦੈ ਸਰਾਪ ਨਿਸਚਰ ਤੁਸੁਨੀ[4] ॥
ਹੋਤਿ ਬਰਖਾ ਪੁਸਪ-ਘਨਹਰ[5], ਬਜਤਿ ਦੁੰਦਭਿ ਭੇਰਿਨੀ ॥
ਜੈ ਸਬਦ ਰੁਨਝੁਨ ਨਾਦ ਅਨੁਭਵ[6], ਹੋਤ ਜੈ ਜੈਕਾਰ ਹੇ ॥
ਜੈ ਸਰਬਲੋਹ,ਜਨਿੰਦ੍ਰ[7],ਈਸੁਰ[8], ਜੈ ਬਿਸੁਰੂਪ[9] ਮੁਰਾਰਿ ਹੇ ॥੨॥੧੩॥੪੮੯॥੨੮੦੪॥
॥ ਤ੍ਰਯੋ ਦਸਕ ੧ ॥ ਇਤਿ ਸ੍ਰੀ ਗਿਰਾ ਸਤੋਤ੍ਰ ਸ੍ਰੀ ਸਰਬਲੋਹ ਸੁਭੰ ॥

ਬਿਸਨੁਪਦ ਛੰਤ ਰਾਮਾ ਤਰਹ ਦੂਜੀ ॥ ਸਲੋਕ ॥
ਬਾਨੀ ਸੁਨੀ ਅਕਾਸ ਕੀ, ਫੁਟਯੋ ਨਿਸਾਚਰ ਹੀਯ[10]
ਕਛੁ ਡਰਪਯੋ[11] ਕਛੁ ਹਠ ਗਹਯੋ[12], ਕਛੁ ਸੁਖ ਮਾਨਯੋ ਜੀਯ[13] ॥੧॥

ਬੀਰਜਨਾਦ ਬਾਚ ਮਨ ਮੈ ॥ਸਲੋਕ॥
ਭਗਤਿ ਸੂਰਤਨ[14], ਸਤਿ ਬ੍ਰਤ[15], ਯਾ ਮਹਿ ਨੈਕ[16] ਨ ਲਾਜ ॥
ਤਪਬੋ, ਜਪਬੋ[17][B] ਜੂਝਬੋ[18], ਯਾਹੀ ਬਨਯੋ ਸਮਾਜ[19] ॥੨॥

ਛੰਤ ॥ ਕਬਿਧੌ ਹਰਿ ਸੌਂ ਸਮਰ ਬਨੈਗੋ[20] ? ॥ ਫਿਰ ਕਬਿ ਹਰਿ ਸੰਗ ਜੁਧ ਠਨੈਗੋ[21] ॥
ਫਿਰ ਯਹਿ ਅਉਸਰ[22], ਸਮੋ ਐਸੋ, ਬਹੁੜ ਹਾਥ ਨ ਆਇ ਹੈ ॥
ਤਜ ਸੰਕ ਲਰੀਐ,ਭਵ-ਸਿੰਧੁ[23] ਤਰੀਐ, ਨਾਹਿ ਫਿਰ ਪਛਤਾਇ ਹੈ[24] ॥
ਯਹਿ ਅਨਿੱਤ ਦੇਹਿ ਨਿਸਾਚਰੀ, ਮਲ-ਮੂਤ ਮਲਿਨ ਮਲਾਇ ਹੈ[25] ॥
ਕਛੁ ਸੁਰਤਿ[26] ਨਾਹਨਿ ਕਾਜ ਯਾ ਸੋਂ ਅੰਤੁ ਕਾਲ ਚਬਾਇ ਹੈ ॥੧॥*

---

੧.ਰਤਾ ਜਿੰਨਾਂ ਗੁੱਸਾ । ੨.ਅਕਲਾਂ । ੩.ਆਕਾਸ਼ ਦੀ ਬਾਣੀ । ੪.ਚੁਪ ਹੋ ਗਈ । ੫.ਬੱਦਲ ਵਾਂਗੂ ਫੁੱਲਾਂ ਦੀ । ੬.ਸੂਖਮ ਭਾਵ ਨਾਲ ਪ੍ਰਗਟ । ੭. ਜਨਾਂ ਦਾ ਸੁਆਮੀ । ੮. ਰਾਜਾ । ੯. ਵੈਰਾਟ ਰੂਪ । ੧੦. (ਵੀਰਯਨਾਦ) ਦਾ ਦਿਲ ਫਟ ਗਿਆ । ੧੧. ਮੌਤ ਵਿਚਾਰ ਕੇ ਕੁਝ ਡਰਿਆ । ੧੨. ਸੂਰਵੀਰਤਾ ਦੇ ਵਿਚਾਰ ਨਾਲ ਕੁਝ ਹਠ ਕੀਤਾ । ੧੩. ਸ੍ਰੀ ਸਰਬਲੋਹ ਦੇ ਹੱਥੋਂ ਮਰਨ ਵਿੱਚ ਮੁਕਤੀ ਦੀ ਵਿਚਾਰ ਨਾਲ—ਕੁਝ ਦਿਲ ਵਿੱਚ ਸੁਖ ਮੰਨਿਆ । ੧੪. ਸੂਰਵੀਰਤਾ। ੧੫. ਸਤੀ ਧਰਮ । ੧੬. ਬਿਲਕੁਲ ੧੭. ਪ੍ਰਸਿੱਧ ਹੋਣਾ । ੧੮. ਸਤੀ ਧਰਮ ਲਈ ਮਰਨਾ । ਏਸੇ ਹੀ ਸਮਾਜ ਵਿੱਚ ਬਣਿਆ ਹੋਇਆ ਹੈ । ਨਾਲ ਕਦੋਂ ਯੁਧ ਬਣੇਗਾ ? ੨੧. ਰਚਿਆ ਜਾਏਗਾ । ੨੨ ਸਮਯ । ੨੩. ਸੰਸਾਰ ਰੂਪ ਸਮੁੰਦ੍ਰ । ਪਛਤਾਏਂਗਾ । ੨੫. ਮਲ ਤੇ ਮੂਤ੍ਰ ਵਾਲੀ ਮਲੀਨ ਤਾਂ ਵੀ ਮਲੀਨ ਹੈ । ੨੬. ਪੂਰਾ ਹੋਂਦਾ ।

A ਪਾ:—ਤੂੰ ਕਪਟੀ, ਵੀ ਹੈ । B ਪਾ:--ਤਪਣ ਲਰਬੋ ਵੀ ਹੈ।

* ਸਾਕੀ ਬੀੜ ਤੋਂ ਬਿਨਾ ਬਾਕੀ ਸਾਰੀਆਂ ਹੀ ਬੀੜਾਂ ਵਿੱਚ "ਪਉੜੀ" ਪਾਠ ਲਿਖਿਆ ਹੋਇਆ ਮਿਲਦਾ ।

ਯਾ ਤਨ ਸੋਂ ਕਛੂ ਭਲੋ ਨ ਕੀਨੋ ॥ ਨਾਹਿਨ-ਜਪੁ,ਤਪੁ,ਦਾਨੁ ਨ ਦੀਨੋ ॥
ਦਿਨ ਰੈਨ ਬੀਤੇ ਅਘਨ[1] ਕਰਤਿਆ, ਸੁਰ-ਦ੍ਰੋਹਿ[2] ਕੀਨਯੋ ਪਾਪ ਘੜ ॥
ਕਰ ਕ੍ਰੋਧ ਹਿੰਸਾ ਲੁਬਧ ਰਤਿ-ਰਸA , ਬਸਿ ਪੰਚ ਦੂਤਨ ਬੁਧਿ ਜੜ[3] ॥
ਅਪਕਰਮ[4] ਕਰਤਿਆਂ ਅਉਧਿ[5] ਬੀਤੀ,ਸੁਭ ਕਰਮ ਨੈਕ[6] ਨ ਮੂ[7] ਕਰਯੋ ॥
ਪਰਨਾਰਿ, ਪਰ ਅਪਵਾਦ[8], ਪਰਧਨ ਗ੍ਰਹਨਿ ਕੀਨੋ ਨਹਿ ਡਰਯੋ ॥੨॥
ਪਾਪ ਕਰਤਿ ਕਛੁ ਸਕੁਚ[9] ਨ ਆਯੋ ॥ ਕਾਮ, ਕ੍ਰੋਧ-ਬਸਿ ਬੈਸੁ ਬਿਤਾਯੋ ॥
ਜੱਗ, ਜਾਪੁਨ ਦੇਵ ਪੂਜਾ, ਨਹਿ ਜਜਯੋ ਈਸ ਦਯਾਨਿਧੇ[10] ॥
ਆਪ ਹੀ ਕੋ ਜਾਨ ਕਰਤਾ, ਮਤਿਮੰਦ ਬਸਿਗਤਿ ਰਿਧਿ ਸਿਧੇ[11] ॥
ਬਢ ਆਯੁ ਪਾਇ ਜੀਅ ਗਰਬ ਉਪਜਯੋ, ਨਹਿ ਦ੍ਰਿਸ੍ਰਿ ਦੂਸਰੁ ਆਨਯੋ ॥
ਰਿਧਿ ਸਿਧਿ ਆਗਯਾਕਾਰਿ ਕੀਨਯੋ, ਆਪ ਕੋ ਹਰਿ ਜਾਨਯੋ ॥੩॥
ਕਾ ਭਯੋ ਜੌ ਜੀਤਯੋ ਤ੍ਰੈਲੋਕਾ ? ॥ ਦੈ ਦੈ ਡੰਡ ਸੁਰਨ ਉਰ ਸੋਕਾ[12] ? ॥
ਜੀਤਯੋ ਸੁਰੇਸੁਰ[13] ਸੈਨ ਜੁਤ, ਸੁਰ ਸਕਲ ਬੰਦੀ[14] ਕਰ ਰਖੈ
ਅਮਰਾਵਤੀ[15] ਕੋ ਬਾਸੁ ਕੀਨੋ, ਸੁਰ ਸੁਤਾ ਭੋਗਯੋ ਰਸ ਚਖੈ[16] ॥
ਲੂਟ ਕੂਟ ਸੁਰੇਸਹ ਲੀਨ, ਨਿਕਾਰਿ ਸੁਰ ਅਮਰਾਵਤੀ ॥
ਕਰ ਦੀਨ ਛੀਨ ਅਧੀਨ ਕੀਨਯੋ,ਸਭਿ ਚਰ ਅਚਰ ਬਸਿ ਜਾਵਤੀ[17]॥੪॥੧॥੧੪॥੪੯੦॥੨੮੦੯॥
ਬਿਸਨੁਪਦ ਛੰਤ ਰਾਮਾ ਸਲੋਕ ॥
ਕਾ ਭਯੋ ਜੌ ਕਈ ਕਲਪ ਕੀ, ਆਯੁ ਦੀਰਘ ਕਹ ਭੋਗ[18]
ਓੜਕ ਮਰਨੋ ਹੋਇਗੋ, ਬਪੁ ਅਨਿੱਤ ਨਿਤ-ਸੋਗ[19] ॥੧॥
ਛੰਤ ॥ ਤਾਂ ਤੇ ਰੇ ਮਨ ! ਢੀਲ ਨ ਕੀਜੈ ॥ ਹਰਿ ਕਰ ਜਿਹ ਬਿਧ ਮੀਚ ਮਰੀਜੈ[20] ॥
ਭਲ ਦਾਵ ਅਉਸਰ[21] ਬਨਯੋ ਨੀਕੋ, ਖਿਲੰਙ[22] ਸੰਕ ਨ ਕੀਜਿਯੈ ॥

੧. ਪਾਪਾਂ ਨੂੰ। ੨. ਦੇਵਤਿਆਂ ਨਾਲ ਵੈਰ। ੩. ਕ੍ਰੋਧ ਨਾਲ ਹਿੰਸਾ ਅਤੇ ਕਾਮ ਰਸ ਵਿਚ ਲੁਭਾਯਮਾਨ ਹੋਇਆ ਹਾਂ ਪੰਜਾਂ ਚੁਗਲਾਂ ਦੇ ਵਸ ਮੂਰਖ ਬੁਧਿ ਰਹੀ ਹੈ। ੪. ਨੀਚ ਕਰਮ। ੫. ਉਮਰ। ੬. ਬਿਲਕੁਲ। ੭. ਮੈਂ। ੮. ਪਰਾਈ ਨਿੰਦਿਆ। ੯. ਸੰਕੋਚ। ੧੦. ਦਯਾ ਦੇ ਸਮੁੰਦ੍ਰ ਈਸ਼ੁਰ ਨੂੰ ਨਹੀਂ ਪੂਜਿਆ। ੧੧. (ਮੈਂ) ਨੀਚ ਬੁਧਿ ਵਾਲਾ ਰਿਧੀਆਂ ਸਿਧੀਆਂ ਦੇ ਅਧੀਨ ਰਹਿਆ ਹਾਂ। ੧੨, ਦੇਵਤਿਆਂ ਨੂੰ ਸਜ਼ਾ ਰਾਹੀਂ। ੧੩. ਇੰਦ੍ਰ। ੧੪. ਕੈਦੀ। ੧੫. ਸੁਰਪੁਰੀ। ੧੬. ਦੇਵਤਿਆਂ ਦੀਆਂ ਲੜਕੀਆਂ ਨੂੰ ਭੋਗਿਆ ਅਤੇ ਰਸ ਖਾਧੇ। ੧੭. ਜਿਨੇ ਸਾਰੇ ਚਰ ਅਚਰ ਸਨ ਕੰਗਾਲ ਅਤੇ ਕਮਜ਼ੋਰ ਕਰ ਕੇ ਅਧੀਨ ਕੀਤੇ ਸਨ। ੧੮. ਕੀ ਹੋ ਗਿਆ ਜੇ ਕਈ ਕਲਪਾਂ ਦੀ ਵਡੀ ਉਮਰ ਨੂੰ ਭੋਗ ਲਿਆ ਹੈ ? ੧੯. ਸਰੀਰ ਨਾਸਵੰਤ ਹੈ। ੨੦. ਜਿਸ ਤਰਾਂ ਪਰਮੇਸ਼ੁਰ ਦੇ ਹੱਥੋਂ ਮੌਤ ਨਾਲ ਮਰੀਏ! ੨੧. ਸਮਾਂ। ੨੨. ਢਿੱਲ।

Aਪਾ:—"ਲੁਬਧ ਰਸ ਇੰਦ੍ਰੀ" ਵੀ ਹੈ।

ਕਰ ਸਮਰ ਸਨਮੁਖ ਜੁੱਧ ਹਰਿ ਸੰਗ, ਪ੍ਰਾਨ-ਹਰਿ-ਕਰ[1] ਦੀਜਿਯੇ ॥
ਹੋਇ ਮੁਕਤਿ ਯਾ ਬਪੁ ਆਸੁਰੀ, ਹਰਿ ਪ੍ਰਾਨ ਮ੍ਰਿਤ ਜੇ ਪਾਈਐ[2] ॥
ਬੇਗ ਉਧਰਨ ਹੋਇ ਯਾ ਤਨ[3], ਹਰਿ ਸਰਨ ਸੀਘਰ ਸਿਧਾਈਐ ॥
ਸਭਿ ਮਿਟਹਿ ਕ੍ਰਿਤ[4] ਅਪਕਰਮ[5] ਸਗਰੇ, ਪਰਾ - ਪੂਰਬਲੇ[6] ਪਾਪ ਹੇ ॥
ਅਖਿਘੇਕ ਮਾਨੋ ਦੋਖ ਨਸਿਹੈਂ[7], ਮਿਟੇ ਤ੍ਰਿ ਬਿਧਿ-ਤਾਪ[8] ਹੇ ॥੧॥

ਸਲੋਕ ॥ ਯਾ ਬਪੁ ਮਲਿਨ ਨਿਸਾਚਰੀ, ਅਉਗਨ ਭਰਜੋ ਮੂਲ[9] ॥
ਨੀਚ ਕਰਮ ਜੇਤਿਕ ਬਿਦਿਤ[10], ਸੋ ਯਾ ਕੇ ਅਨੁਕੂਲ[11] ॥੧॥

ਛੰਤ ॥ ਜੋ ਜਨ ਜੈਸਹਿ ਬਪੁ ਕਹ ਪਾਵੈ ॥ ਸੋ ਤੈਸੇ ਤਬ ਕਰਮ ਕਮਾਵੈ
ਫੁਨ ਜੈਸ ਸੰਗਤਿ ਬਸੈ ਨਿਸਦਿਨ, ਕੁਲ ਧਰਮ ਜੈਸੋ ਹੋਵਹੀ ॥
ਤੈਸਿ ਮਤਹ ਪ੍ਰਗਾਸ ਵਾ ਤਨ[12], ਤੈਸ ਕਰਮ ਕਮਾਵਹੀਂ
ਬਿਦਿਤ[13]ਹੈ ਸ੍ਰੁਤਿ[14],ਸਾਸਤ੍ਰ ,ਸਿਮ੍ਰਿਤਿਨ,ਸਭਿ ਕਥਿਤ-ਗੁਨਿਜਨ ਰਿਖਿ,ਮੁਨੀ ।
ਸੋ ਜੇਸਿ ਸੰਗਤਿ ਕਰਤੁ ਹੈ ਫਲ ਤੈਸ ਪਾਵਤ ਹੈ ਸੁਨੀ ॥੨॥
ਅਗਜਾਤ[15],ਗੋਤ੍ਰ-ਮਲਾਇ[16],ਨਿਸਚਰ,ਪੁਨ ਰਕਤਿ ਬੀਰਜ ਨਿਸਾਚਰੀ[17]॥
ਤਹਿ ਜਨਮ ਲੀਨੋ ਪਾਪ-ਕਰਮਾ[18],ਪਾਪਾਤਮਾ ਤਨ ਆਸੁਰੀA ॥੧॥ਰਹਾਉ॥

ਸਲੋਕ ॥ ਤਿਹ ਕਰ ਮੈ ਅਪਕਰਮ ਬਹੁ[19], ਕੀਨੇ ਸਗਰੀ ਬੈਸ[20] ॥
ਹਿੰਸਾ, ਦੁਰਮਤਿ, ਦੁਸ੍ਰਤਾ, ਬਿਬਿਧ ਬਿਕਾਰਨ ਐਸ[21] ॥੧॥

ਛੰਤ ॥ ਨਿਜ ਕੁਲਿ ਕੇ ਬਿਵਹਾਰਨ ਕਰਜੋ[22] ॥ ਕਰਨੋ ਨ ਬੇ-ਸੋਈ ਮੂ ਕਰਜੋ ॥
ਪੂਰਬ ਜੇ ਅਪਕਰਮ ਕੀਨੇ, ਤਿਸ ਕਰ ਨਿਸਾਚਰ ਕੁਲਿ ਜਰੋ[23] ॥
ਗਲਤਾਨ ਵਾ ਹੀ ਪਾਪ ਕਰਮਨ, ਅਬ ਲੋ ਨ ਬੰਦਨ ਤੇ ਗਜੋ[24] ॥
ਫੁਨ ਕਰਜੋ ਵਾ ਹੀ ਕਰਮ ਪਾਪਨ, ਅਬ ਕੇ ਬੰਧੇ ਕਬਿ ਛੁੱਟਿਹੋਂ ? ॥
ਬਹੁ ਜਨਮ ਬਿਛੁੱਰੇ ਹਰਿ ਸਰਨਾਗਤਿ,ਸੋ ਕਰਹੁ ਜਿਹ ਕਰ ਜੁੱਟਿਹੋ[25] ॥੩॥

---

੧. ਪ੍ਰਾਣਾਂ ਨੂੰ ਨਾਸ ਕਰ । ੨. ਸੁਆਸਾਂ ਨੂੰ ਤਜਾਣ ਕੇ ਮੌਤ ਤੇ ਜਿੱਤ ਪਾ ਲਈਏ । ੩ ਇਸ ਸਰੀਰ ਵਿਚੋਂ ਛੇਤੀ ਉਧਰਨਾ ਹੋ ਜਾਵੇ । ੪. ਕੀਤੇ ਹੋਏ ੫. ਬੁਰੇ ਕਰਮ । ੬. ਬਹੁਤ ਪਹਿਲੋਂ ਦੇ । ੭. ਅਗਜਾਨ ਵਿੱਚ ਦੋਸ਼ ਨਸ ਜਾਣਗੇ । ੮. ਤਿੰਨ ਤਰਾਂ ਦੇ ਤਾਪ (ਆਧਿ, ਬਯਾਧਿ ਅਤੇ ਉਪਾਧਿ) । ੯. ਪਹਿਲੇ ਤੋਂ ਹੀ ੧੦. ਪ੍ਰਗਟ ੧੧. ਇਸ (ਮੇਰੇ ਸਰੀਰ) ਨੂੰ ਚੰਗੇ ਲਗਦੇ ਰਹੇ ਹਨ । ੧੨. ਉਹੋ ਜਹੀ ਦੀ ਬੁਧਿ ਉਸ ਸਰੀਰ ਵਿੱਚ ਉਤਪੰਤ ਹੁੰਦੀ ਹੈ ੧੩. ਪ੍ਰਗਟ । ੧੪. ਵੇਦ । ੧੫. ਗਜਾਨ ਰਹਿਤ । ੧੬. ਨੀਚ ਕੁਲ । ੧੭. ਫਿਰ (ਮਾਂ ਦਾ) ਲਹੂ ਤੇ (ਪਿਤਾ ਦਾ ਬੀਰਜ) ਦੈਂਤਾਂ ਦਾ ਹੀ ਹੈ । ੧੮. ਪਾਪ ਕਰਮ ਵਾਲਾ । ੧੯. (ਦੈਂਤ ਕੁਲ ਵਿੱਚ ਜਨਮ ਹੋਣ ਨਾਲ) । ੨੦. ਉਮਰ । ੨੧. ਇ ਰਨਾਂ ਦੇ ਨਾਨਾ ਪ੍ਰਕਾਰ ਦੇ ਵਿਕਾਰ ਅਤੇ ਐਸ਼ । ੨੨. ਆਪਣੀ ਕੁਲ ਦੇ ਵਿਹਾਰਾਂ ਨੂੰ ਕੀਤਾ । ੨੩. ਪਹਿਲੇ ਜਿਹੜੇ ਮੈਂ ਨੀਚ ਕਰਮ ਕੀਤੇ ਸਨ ਉਸ ਕਰ ਕੇ ਮੈਂ ਦੈਂਤਾਂ ਦੀ ਕੁਲ ਵਿੱਚ ਪੈਦਾ ਹੋਇਆ । ੨੪. ਹੁਣ ਤੱਕ ਬੰਧਨਾਂ (ਮੁਕਤ ਨਹੀਂ ਹੋਇਆ ਹਾਂ) । ੨੫. ਬਹੁਤ ਜਨਮਾਂ ਦਾ ਵਿਛੜਿਆ ਹਾਂ, ਹੁਣ ਉਹ ਕਰਮ ਕਰਾਂ — ਜਿਸ ਨਾਲ ਹਰੀ ਵਿੱਚ ਜੁੜਾਂ ।

A ਪਾ:—ਪਾਪਤ ਮਾਨਤ ਆਸੁਰੀ ।

ਸਲੋਕ ॥ ਕਠਿਨ-ਦੁਹੇਲਾ[1] ਜਨਮ ਮਰਨ, ਆਵਾ-ਗਉਨ ਸੰਸਾਰ ॥
ਬਾਰ ਬਾਰ ਜਨਮਜੋ ਮਰਜੋ, ਅਘ ਦੂਖ ਮੂਲ ਅਪਾਹ ॥੧॥

ਛੰਤ ॥ ਜਮ ਕਾ ਠੇਂਗਾ[2] ਅਤਿ ਦੁਖਦਾਈ ॥ ਐਸਹਿ[3] ਅਬ ਸੋ ਸਹਜੇ ਨ ਜਾਈ ॥
ਸੰਜੋਗ ਐਸੋ ਸਮਰ-ਛੇਤ੍ਰ[4] ਹਰਿ ਜੇ ਬਲੀ ਸੰਗ੍ਰਾਮੀਆਂ
ਕਬਿ ਮੋਹਿ ਮਿਲਿਹੈ ਦਾਵ ਐਸੋ ? ਹਰਿ ਸਮਰ ਵਰਜਾਮੀਆਂ
ਦ੍ਵੈ ਭਾਂਤਿ ਕੈ ਸ੍ਰੁਤਿ ਮੁਕਤਿ ਭਾਖਤਿ,[6] ਇਕ-ਭਗਤਿ, ਦੁਤੀਯ-ਬਿਰੋਧ
ਕਪੂ ਆਸੁਰੀ ਨਹਿ ਭਗਤਿ[7] ਉਪਜਤਿ, ਮਤਿ-ਤਾਮਸੀ ਅਨਬੋਧ[7] ਹੇ ॥੪॥੨॥੧੫

ਬਿਸਨੁਪਦ ਛੰਤ ਰਾਮਾ ਸਲੋਕ ॥

ਜੇ ਜੇ ਜਯੇ ਸੁਹ ਸੁਕੁਲ ਕੁਲ, ਬੰਸ ਕੁਲੀਨ ਧਰਮ
ਤੇ ਕੀਨਜੋ ਭਗਤਿ ਹਰਿ ਪ੍ਰਾਪਤ ਹਰਿ

ਛੰਤ* ॥ ਜੇ ਜਯੇ ਸੁਰ ਕੁਲ ਸਕਲ ਬੰਸਨ, ਗਤਿ ਬਿਵਾਨਹ
ਹੋ ਭਗਤਿ ਮਾਰਗ ਭਗਤਿ ਹਰਿ ਕੇ, ਹਰਿ ਭਗਤਿ ਨੀ
ਸਾਜੁਜ[10] ਸਾਮੀਪੀ[11] ਹੋਤ ਕੇਤੇ, ਸਾਲੋਕ[12] ਪ੍ਰਾਪਤ ਹੋਤ
ਸਾਰੂਪ[13] ਪ੍ਰਾਪਤਿ ਭਗਤਿ ਕੇਤੇ, ਬਿਸਨੁਮਜ ਉਦੋਤ
ਸਕਾਮ ਭਗਤਿ ਚਤੁਰ ਵਜਵਸਥਾ[15], ਜਸ ਬਾਸਨਾ ਤਸ ਪਾਤ ਹੈਂ
ਇਕ ਅਨਨਜ ਭਗਤਿ ਹਰਿ ਦਾਸ ਹੈ, ਨਿਹਕਾਮ ਹਰਿਹ ਧਜਾਤ ਹੈਂ ॥੧॥
ਇਕ ਭਗਤਿ ਨਉਧਾ[16]†ਕਰਤਿ ਹਰਿ ਕੀ, ਨਉ ਪ੍ਰਕਾਰੀ ਭਗਤਿ ਹੇ[17] ॥
ਜਸ ਭਾਵਨੀ[18] ਤਸ ਭਗਤਿ ਉਪਜਤਿ, ਪ੍ਰੇਮ ਪ੍ਰਤੀਤਿ ਜੁਗਤਿ ਹੇ ॥

---

੧. ਮੁਸ਼ਕਲ ਤੋਂ ਮੁਸ਼ਕਲ। ੨. ਯਮ ਦਾ ਡੰਡਾ। ੩. ਇਸ ਤਰੀਕੇ ... ਲੜਾਈ ਕਰਨ ਵਾਲੇ ਹਨ। ੬. ਵੇਦ ਦੋ ਤਰਾਂ ... ਲ ਮੁਕਤ (ਹੋਣਾ) ਕਹਿੰਦੇ ... ੮. ਜਿਹੜੇ ਜਿਹੜੇ ਦੇਵਤਿਆਂ ਦੀ ਕੁਲ ਧਰਮ ਗਜਾਨ ਵਾਲੇ ਵੰਸ਼ਾਂ ਵਿੱਚ ਪੈਦਾ ਹੋਏ ਹਨ। ੯. ... ਦੀ ਗਤੀ (ਅਧਾ ... ਉੱਚੇ ਹੋਣ ਦੀ ਸ਼ਕਤੀ) ਪਾਉਂਦੇ ਹਨ। ਦੇਵਤਿਆਂ ਦੀ ਪਦਵੀ ਪਾਉਂਦੇ ਹਨ। ੧੦. ਉਹ ਮੁਕਤ ਜਿਸ ਵਿੱਚ ... ਰਹਿੰਦਾ ਹੈ। ੧੧. ਪਾਸ ਹੋਣ ਵਾਲੀ ਮੁਕਤ ਪ੍ਰਾਪਤ ਕਰਨ ਵਾਲੇ। ੧੨. ਲੋਕ ਵਿੱਚ ਪ੍ਰਾਪਤ ਵਾਲੀ ਮੁਕਤ ਵਾਲੇ। ੧੩. ਤਦਾਪ ... ਮੁਕਤ ਨੂੰ। ੧੪. ਪ੍ਰਸਿੱਧ ਵਿਸ਼ਨੂ ਰੂਪ ਹਨ। ੧੫. ਕਾਮਨਾ ਸਹਿਤ ਭਗਤਾਂ ਦੀਆਂ ਚਾਰ ਪਦਵੀਆਂ ਹਨ। ੧੬. ਨੌ ਪ੍ਰਕਾ ... ਦੀ ਭਗਤੀ। ੧੭. ਉਹ ਭਗਤਿ ਵੀ ਨੌ ਪ੍ਰਕਾਰ ਦੇ ਹਨ। ੧੮. ਸ੍ਰਧਾ।

* ਇਹ ਛੰਤ ਪਾਠ ਵੀ ਸਾਡੀ ਬੀੜ ਤੋਂ ਬਿਨਾ ਕਿਸੇ ਹੋਰ ਬੀੜ ਵਿੱਚ ਨਹੀਂ

† ਸ੍ਰਵਣ, ਕੀਰਤਨ, ਸਿਮਰਨ, ਪਾਦ ਸੇਵਨ, ਅਰਚਨ, ਵੰਦਨ, ਸਖਜ, ਦਾ ... ਦੀ ਭਗਤੀ ਹੈ।

ਜੇਤੀ ਉਪਾਰਜਨਾ ਸਭ ਸੇਵ ਹਰਿ ਕੇ, ਹਰਿਦਾਸ ਸਨਮੁਖ ਸਰਬਦਾ[1] ॥
ਹਰਿ ਬਿਨੁ ਨ ਪੂਜਤ ਆਨ ਦੇਵਹ, ਜਜਤ[2] ਹਰਿਜਨ ਹਰਿ ਸਦਾ ॥
ਪਦਕਮਲ[3]ਸੇਵਤ ਧਯਾਨ ਧਾਰਤ,ਗੁਨ-ਗਾਨ-ਕੀਰਤਨਿ ਭਗਤਿ ਜਨ ॥
ਹੋ ਭਗਤਿ ਮਾਰਗ ਲੀਨ ਹਰਿ ਮਹਿ, ਪ੍ਰਿਯ ਪ੍ਰੀਤਿ ਚਰਨਨ ਰੈਨ ਦਿਨ ॥੨॥
ਧੰਨਯ ਤੇ ਜਨ ਭਗਤਿ ਹਰਿ ਕੇ ਹਰਿ ਜਜਤ ਹਰਿ ਪਦ ਸੇਵਹੀ
ਹਰਿ ਧਯਾਨ ਨਿਸਦਿਨ ਨੇਮ ਪੂਰਬ[4],ਹਰਿ ਬਿਨਾ ਜਜਤ ਨ ਕੇਵਹੀਂ ? ॥
ਬਨ, ਤ੍ਰਿਨ, ਸੂਖਮ, ਅਸਥੂਲ-ਸਗਲੀ, ਹਰਿ ਕਿਤੇ ਕ[5] ਨ ਜਾਨਹੀ ॥
ਆਤਮ ਪਸਾਰਾ[6] ਬ੍ਰਹਮ-ਮਯ[7] ਜਿਮ ਬੂੰਦ ਸਾਗਰ ਮਾਨਹੀ ॥
ਬ੍ਰਹਮ ਬੇਤਾ[8] ਦਾਸ ਹਰਿ ਕੇ, ਬ੍ਰਹਮ ਗਯਾਨ ਕਮਾਵਹੀ ॥
ਬ੍ਰਹਮ ਮਯ ਸਭਿ ਬ੍ਰਹਮ ਪੇਖਤ, ਬ੍ਰਹਮ ਬ੍ਰਹਮ ਧਯਾਵਹੀ ॥੩॥
ਸੁਭ ਕ੍ਰਿਯਾ ਸੁਭਾਵਕ ਹੋਤ ਹਰਿ ਜਨ, [9]ਸਕੁਲ ਕੁਲ ਸੁਰ ਬੰਸ ਹੇ ॥
ਧਨ ਧਨ ਜਨਨੀ[10] ਪਿਤਾ ਧਨਯ ਹੈ, ਧੰਨਯ ਦੇਵ ਦਿਵੰਸ ਹੇ[11] ॥
ਪ੍ਰਭੁ ਆਗਯਾ ਭਵ[12] ਲੇਤ ਹਰਿ ਜਨ, ਕਲਯਾਨ ਕਾਰਕ[13] ਜਗਤ ਹੇ ॥
ਵੁਨ ਲੀਨ ਆਗਯਾ ਹੋਤ ਹਰਿ ਮਹਿ, ਬੂੰਦ ਸਾਗਰ ਭਗਤਿ ਹੇ ॥
ਧ੍ਰਿਗ ਧ੍ਰਿਗ ਮਨ-ਮੂੜ ! ਤੋਕਹ[14], ਹਰਿ ਜਜਯੋ[15] ਨ ਹਰਿ ਜਾਨਯੋ ॥
ਅਬਿਚਾਰ ਮਤਿ[16],ਬੁਧਿ ਆਸੁਰੀ,ਹੈ-ਬਿਬਸਿ[17]ਹਰਿ ਨਿਜ ਮਾਨ ਜੋ ॥੪॥੩॥੧੬॥੫੯੨॥੨੮੧੧॥

ਕਬਿ ਬਾਚ ਬਿਸਨੁਪਦ ਛੰਤ ਰਾਮਾ ਸਲੋਕ ॥

ਗਿਰਾ[18] ਧਿਕਾਰਯੋ ਅਸੁਰ ਕਹ, ਚੇਤਿ ਭਜੋ ਤਨ ਤਾਹਿ ॥
ਗਯਾਨ ਗੁਰੂ ਹ੍ਵੈ[19] ਗਿਰਾ ਹਰਿ, ਉਪਦੇਸ਼ਯੋ ਤਬ ਵਾਹਿ[20] ॥੧॥

ਛੰਤ ॥ ਤਬ ਤੇ ਭਜੇ ਚਿਤ ਚੇਤਵਾਨ[21], ਬਹੁ ਬਿਧਿ ਧਿਕਾਰਯੋ ਆਪਹੀ ॥
ਬਪੁ ਅਨਿਤ ਜਾਨਯੋ ਜਗਤ ਸਗਰਾ, ਹਿਯ ਡਰਪਯੋ ਪਰਤਾਪ ਹੀ[22] ॥

---

੧. ਜਿੰਨੀ ਪੈਦਾਯਸ਼ ਹੈ ਸਾਰੀ ਪਰਮੇਸ਼ੁਰ ਦੀ ਸੇਵਕ ਹੈ ਹਰਿ ਦੇ ਦਾਸ ਹਰ ਵੇਲੇ ਈ ਸਨਮੁਖ ਰਹਿੰਦੇ ਹਨ । ੨. ਪੂਜਦੇ ਹਨ । ੩. ਕਵਲਾਂ ਵਰਗੇ ਚਰਨ । ੪. ਨਿਯਮ ਨਾਲ । ੫. ਬਿਨਾ । ੬. ਮਨ ਦਾ ਪਸਾਰਾ । ੭. ਬ੍ਰਹਮ ਰੂਪ ਮੰਨਦੇ ਹਨ । ੮. ਬ੍ਰਹਮ ਗਯਾਨੀ । ੯. ਹਰਿਜਨ ਸੁਭਾਵਕ ਹੀ ਉੱਤਮ ਕੁਲਾਂ ਅਤੇ ਦੇਵਤਿਆਂ ਦੇ ਵੰਸ਼ ਵਿੱਚ ਪੈਦਾ ਹੁੰਦੇ ਹਨ । ੧੦. ਮਾਤਾ । ੧੧.ਧੰਨ ਦੇਵਤੇ ਹਨ ਅਤੇ ਧਨਯ ਦੇਵਤਿਆਂ ਦੀ ਔਲਾਦ ਹੈ ।' ੧੨.ਉਤਪਤਿ । ੧੩.ਸੁਖ ਕਰਨ ਵਾਲੇ । ੧੪. ਤੈਨੂੰ । ੧੫. ਪੂਜਿਆ । ੧੬. ਬੁਰੀ ਵਿਚਾਰ ਵਾਲੀ ਬੁਧਿ । ੧੭. (ਦੇ) ਅਨੁਸਾਰ ਹੋ ਕੇ । ੧੮. ਆਕਾਸ਼ ਬਾਣੀ ਨੇ । ੧੯. ਗਯਾਨ ਰੂਪ ਉਪਦੇਸ਼ਕ ਬਣ ਕੇ । ੨੦. ਵੀਰਯਨਾਦ ਨੂੰ । ੨੧. ਗਯਾਨਵਾਨ । ੨੨. ਸਤਗੁਰਦੇਵ ਦੇ ਪਰਤਾਪ ਤੋਂ ਵੀਰਯਨਾਦ ਦਿਲ ਵਿੱਚ ਡਰ ਗਿਆ ।

ਗਜਾਨ ਉਪੰਜਯੋ ਕਿਰਾ-ਹਰਿ[1] ਤੇ, ਸਭਿ ਬਿਸੈ ਬਾਸਨਾ ਖੀਨ[2] ਭਉ ॥
ਅਪੁਨ ਕਉ ਹਰਿ ਦਾਸ ਜਾਨਯੋ, ਉਰ ਗਜਾਨ ਉਪਜਯੋ ਦੀਨ ਭਏ ॥
ਜਗ ਜਾਨ ਮਿਥਯਾ ਜੁਟਯੋ ਹਰਿ ਸੇਵ, ਸਮਰ ਖੇਤ੍ਰ ਬਿਚਾਰ ਕੈ[3] ॥
ਬਿਰੋਧ ਮਾਰਗ ਚਲ੍ਹ ਧਾਰਾ, ਗਜਾਨ ਪਉਧਾ ਧਾਰ ਕੈ[4]
ਹੋਇ ਸਮਰ ਸਨਮੁਖ ਪ੍ਰਲਜ ਮਾਹੀ, ਨਿਜ ਪ੍ਰਲਯ ਕਾਰਨ ਜੁਟੇ ਹੈਂ[5] ॥
ਜੂਝਹੈਂ ਹਰਿ ਕਰ ਨਿਸਾਰਰ, ਭਵ ਜਨਮ ਮਰਨਹ ਛੁਟੇ ਹੈਂ[6] ॥
ਬਾਰਿ ਬਾਰਿ ਮਿਲਾਇ ਹੈਂ, ਝਟ ਗਤਿ ਬਿਬਾਨੀ ਪਾਇ ਹੈਂ[7] ॥
ਹਰਿ ਸਮਰ ਸਨਮੁਖ ਜੂਝ ਹੈਂ, ਭਵ ਸਿੰਧੁ ਝਟ ਤਰ ਜਾਇ ਹੈਂ ॥
ਜੋਤਿ ਜੋਤਿ ਸਮਾਇ ਹੈਂ, ਧੰਨ ਭਾਗ ਤੂ ਬ੍ਰਿਜਨਾਥ ! ਹੈ ॥
ਤੁਮ ਸੁਨਹੁ ਸਜਨ ਸੰਤ ਪਜਾਰੇ ! ਯਹਿ ਪ੍ਰਲਜ ਭਾਰਤ ਆਦਿ ਹੈ[8] ॥੨॥
ਉਰ ਗਜਾਨ ਉਪਜਯੋ ਅਸੁਰ ਬਪੁ, ਪਹਲਾਦਿ ਬਲਿ ਜਿਮ ਧ ਜਾਯੋ[9] ॥
ਅਸੁਰ ਮਤਿਹ ਤਯਾਗਿ ਜਦਹੀਂ[10], ਹਰਿ ਪਦ ਨਿਵਾਸਹ ਪਾਯੋ ॥
ਅਮਰਾਵਤੀ ਕੌ ਰਾਜ ਪਾਯੋ, ਹਰਿ ਪੱਖ ਕੀਨਯੋ ਤਾਸ ਕੈ ॥
ਨਰ ਸਿੰਘ ਰੂਪ ਧਰਯੋ ਹਰਿ ਪ੍ਰਭੂ, ਉਰ ਨਖਹਿ ਛੇਦ ਹਰਿਨਾਸ ਕੌ[11] ॥
ਬਲਿ ਪਠੈ ਦੀਨ ਪਯਾਲ ਬਾਵਨ, ਦੈ ਰਾਜ ਅਬਿਚਲ[12] ਤਾਸ ਹੇ ॥
ਹ੍ਵੈ ਭਗਤਿ ਬਸਿ[13] ਤਹਿ ਦ੍ਵਾਰ ਨਿਸਦਿਨ, ਹਰਿ ਕਹਾਵਤ ਦਾਸ ਹੇ ॥੩॥
ਬੇ ਮੁਖ ਹ੍ਵੈ ਜੋ ਜੰਤ ਹਰਿ ਦੂਰ ਤਾ ਸੌਂ ਜਾਨ ਲੈ ॥
ਅਬਿਚਾਰ ਮਾਯਾ ਠਾਗਿ ਜੰਤਹ, ਅਗਜਾਨਤਾ ਕੁਬਾਨ ਦੈ[14] ॥
ਤ੍ਰਿਗਦ-ਜੋਨਿ[15] ਬਪੁ ਅਸੁਰ ਪਾਵਤ, ਭ੍ਰਮਤ ਜੁਨਿ ਅਸੰਖ ਹੇ ॥
ਜਿਮ ਬੂੰਦ ਸਾਗਰ ਤੇ ਨਜਾਰੈ, ਉਸਨ ਸੀਤ ਕਲੰਕ ਹੇ[16] ॥

੧. ਅਕਾਸ਼ਬਾਣੀ । ੨. ਨਾਸ਼ । ੩. ਮੈਦਾਨਿ-ਜੰਗ ਸਮਝ ਕੇ । ੪. ਲੜਾਈ ਦਾ ਘੁਮਣਘੇਰਿ ਸੀ (ਉਸ ਵਿਚ) ਗਜਾਨ ਰੂਪ ਕਵਚ ਕੇ ਕੇ । ੫. ਜੰਗ ਰੂਪ ਪ੍ਰਲਯ ਦੇ ਸਾਮ੍ਹਣੇ ਆਪਣੀ ਮੁਕਤ ਦੇ ਵਾਸਤੇ ਲਗੇ ਹੋਏ ਹਨ । ੬. ਸੰਸਾਰਿਕ ਜਨਮ ਮਰਨ ਤੋਂ ਛੁਟਕਾਰੇ । ੭. (ਜਿਸ ਤਰਾਂ) ਪਾਣੀ ਵਿੱਚ ਪਾਣੀ ਮਿਲ ਜਾਂਦਾ ਹੈ (ਇਸ ਤਰਾਂ) ਹੀ ਜੋਧੇ ਦੇਵਤਿਆਂ ਦੀ ਪਦਵੀ ਨੂੰ ਪਹੁੰਚਦੇ । ੮. ਇਹ ਪਹਿਲਾ ਪ੍ਰਲਯ ਦਾ ਜੰਗ ਹੈ । ੯. ਜਿਸ ਤਰਾਂ ਪ੍ਰਹਿਲਾਦ ਅਤੇ ਬਲੀ (ਦੋਂਹਾਂ) ਨੇ ਸਿਮਰਿਆ ਹੈ । ੧੦. ਸਭੋਂ ਦੀ ਚੋਂਭ ਬੁਧਿ ਨੂੰ ਛੋੜਿਆ । ੧੧. ਹਿਰਣ ਕਸਯਪ ਦਾ ਪੇਟ ਨਹੁੰਆਂ ਨਾਲ ਪਾੜਿਆ । ੧੨. ਅਵਿਨਾਸ਼ੀ । ੧੩. ਅਧੀਨ । ੧੪. ਵਿਚਾਰ ਹੀਣ ਮਾਯਾ ਨੇ ਜੀਵਾਂ ਨੂੰ ਅਗਜਾਨਤਾ ਅਤੇ ਭੈੜੀ ਆਦਤਾਂ ਦੇ ਕੇ ਠੱਗ ਲਿਆ ਹੈ । ੧੫ ਟੇਢੀਆਂ ਜੂਨੀਆਂ ਪਸ਼ੂ, ਸੱਪ ਆਦਿਕ । ੧੬. ਗਰਮੀ ਅਤੇ ਠੰਢ (ਆਦਿ) ਕਲੰਕਾਂ ਵਾਲੀ ।

Apa:—ਉਰ ਨਖਹ ਛੇਦ ਹਰਿਨਾਖ ਕੌ, ਅਤੇ ਉਰ ਨਖਹਿ ਛੇਦ ਹਰਿਨਾਖਸ ਕੌ, ਭੀ ਹੈ ।
Bpa:—ਅਬਿਚਾਰ ਮਾਇਆ ਠਾਗਯੋ ਜੰਤਹ, ਅਗਜਾਨਤਾ ਤਾ ਕੌ ਦਾਨ ਦੈ, ਭੀ ਹੈ ।

ਸ਼ਹੁ-ਤ੍ਰਾਸ, ਸਾਸਨ ਡੰਡ ਪਾਵਤ, ਕਾਲ ਕਰਮ ਅਧੀਨ ਹੇ[1] ॥
ਆਤਮ ਗਯਾਨ ਉਪਦੇਸ਼ ਬਿਨ, ਗਰਭਾਸ ਜੋਹਤਿ ਦੀਨ ਹੇ[2] ॥੪॥੪॥੧੭॥੯੯੩॥

ਬਿਸਨੁਪਦ ਛੰਤ ਰਾਮਾ ਸਲੋਕ ॥
ਸੰਗਤਿ ਕੀਜੇ ਸਾਧੁ ਕੀ, ਉਪਜੈ ਆਤਮਾ ਗਯਾਨ
ਸੰਤਨ ਕੇ ਪ੍ਰਸਾਦਿ ਤੇ, ਭੇਟੇ ਪੁਰਖੁ ਪੁਰਾਨ[3]
ਛੰਤ ॥ ਬਿਨੁ ਭਗਤਿ ਭਗਵਤ ਪ੍ਰਾਪਤਿ ਸਾਧੁਨ[4] ਡੂਬਗੇ ਬਹੁ ਪ੍ਰਾਨੀਆ ॥
ਬਹੁ ਜੋਨਿ ਜਨਮਤਿ, ਜਠਰ-ਲੇਟਤ[5], ਨਹ ਠਉਰ[6] ਲਹਤ ਗੁਮਾਨੀਆ ॥
ਬਿਮੁਖ ਹਰਿ ਤੇ ਦੂਰ ਭੇ ਜਨ, ਬਿਗਤਿ-ਗਤਿ[7] ਨਹਿ ਪਾਵਤੇ ॥
ਕਰ ਦੀਪ ਚਾਂਦਨ ਗਰਤ ਪਰਤੇ[8], ਬਿਨ ਗਯਾਨ-ਆਤਮ[9] ਪ੍ਰਾਪਤੇ ॥
ਜਬ ਮਿਲੇ ਸਤਿਗੁਰੁ ਸਿਖ ਮੂਰਤਿ[10], ਉਪਦੇਸ ਗਯਾਨ ਦਿੜ੍ਹਾਤਮਾ[11] ॥
ਪਾਰਸ ਪਰਸ[12] ਜਿਮ ਲੋਸ੍ਹ[13] ਕੰਚਨ[14], ਤਿਮ ਹੋਤ ਸਾਧੁ ਪਾਪਾਤਮਾ ॥੧॥
ਜਬ ਬੂੰਦ ਚੇਤਤਿ[15] ਆਪ ਕਉ, ਹੈ ਰੂਪ ਸਾਗਰ ਆਪਨੋ ॥
ਭਾਵ-ਦੁਤੀਜ ਬਿਲਾਤ[16] ਤਤਛਿਨ, ਮਿਟਤ ਸਗਲ ਸੰਤਾਪਨੋ ॥
ਬੰਧ ਮੋਖ ਦੋਊ ਨਹੀ ਤਹਾਂ, ਤਦਾਕਾਰ-ਸ੍ਵਰੂਪ-ਮੈ[17] ॥
ਜੋਤਿ ਜੋਤੀ ਮਿਲਾਪ ਭਉ, ਜਲ ਜਲ ਘਟਾਨ ਅਰੂਪ ਮੈ[18] ॥
ਬਿਕਾਰ ਜੌ ਲੌ ਅਨਾਤਮਾ ਬੁਧਿ, ਬਾਸਨਾ ਜੁਤ ਫੁਰਤਿ ਹੈ[19] ॥
ਤਬ ਲੌ ਪ੍ਰਛਿਨ[20] ਨਿਜ ਰੂਪ ਤੇ, ਕਛੁ ਕਾਰਜ ਨਾਹਿਨ ਸਰਤ ਹੈ ॥੨॥
[21]ਜਬ ਬਲਿ ਪ੍ਰਹਲਾਦਹਿ ਨਿਜ ਚਿਤਯੋ, ਤਤ ਰੂਪ ਆਤਮ ਸਾਹ ਕੋ[21] ॥
ਜਬ ਅਹੰ ਮਮਤਾ ਆਸੁਰੀ,-ਭਈ ਖੀਨ ਜਾਨਯੋ ਸਾਹ ਕੋ[22] ॥
ਤਬ ਮਿਲੇ ਦੇਵ ਦਯਾ ਨਿਧੇ, ਜਨ ਕਰੀ ਰਖ੍ਯਾ ਪ੍ਰਭੁ ਧਨੀ ॥
ਕਰ ਧਰਯੋ ਮਸਤਕ ਵਿਸਾਲ ਹ੍ਵੈ[23], ਭਗਤਾਹ ਮਾਹਿ ਬਲਿ ਕਹ ਗਨੀ ॥

---

੧. ਸਮਯ ਦੇ ਕਰਮਾ ਅਨੁਸਾਰ ੨. ਕਮਜ਼ੋਰ ਹੋ ਕੇ ਪੇਟ ਦੇ ਸਥਾਨਾਂ ਨੂੰ ਵੇਖਦੇ ਹਨ । ੩. ਪਰਮੇਸ਼ੁਰ ਮਿਲਦਾ ਹੈ। ੪. ਸਾਧੂਆਂ ਦੀ ਅਤੇ ਪਰਮੇਸ਼ੁਰ ਦੀ ਭਗਤਿ ਦੀ ਪ੍ਰਾਪਤੀ ਤੋਂ ਬਿਨਾਂ । ੫. (ਮਾਵਾਂ ਦਿਆਂ) ਪੇਟਾਂ ਵਿੱਚ ਪੈਂਦੇ ਹਨ। ੬. ਟਿਕਾਣਾ । ੭. ਅਵਯਕਤ ਗਤਿ । ੮. ਹੱਥ ਵਿੱਚ ਦੀਵੇ ਦਾ ਚਾਨਣ ਹੁੰਦਿਆਂ ਵੀ ਖਾਤੇ ਵਿੱਚ ਪੈਂਦੇ ਹਨ । ੯. ਮਨ ਦਾ ਗਯਾਨ । ੧੦.ਸਿੱਖ ਦੀ ਮੂਰਤੀ ਨੂੰ ਜਦੋਂ ਸਤਿਗੁਰੂ ਮਿਲਦੇ ਹਨ। ੧੧.ਆਤਮ ਗਯਾਨ ਦੇ ਉਪਦੇਸ਼ ਨੂੰ ਦ੍ਰਿੜ ਕਰੋਂਦੇ ਹਨ। ੧੨. ਮਿਲ ਕੇ । ੧੩. ਲੋਹਾ । ੧੪. ਸੋਨਾ ਹੋ ਜਾਂਦਾ ਹੈ। ੧੫. ਸਮਝਦੀ ਹੈ। ੧੬. ਨਾਸ਼ ਹੋ ਜਾਂਦਾ ਹੈ। ੧੭. ਉਸੇ ਦਾ ਆਕਾਰ ਮੇਰਾ ਆਪਣਾ ਰੂਪ ਹੈ। ੧੮. ਪਾਣੀ ਵਿੱਚ ਪਾਣੀ ਮਿਲਦਾ ਹੈ ਇਸੇ ਤਰਾਂ ਹੀ ਰੂਪ ਰਹਿਤ ਮਿਲ ਜਾਂਦਾ ਹੈ। ੧੯. ਜਿੰਨਾ ਚਿਰ ਆਤਮਾ (ਵਾਸਨਾ) ਸਮੇਤ ਉਠਦੀ ਹੈ। ੨੦. ਅਲੱਗ । ੨੧. ਜਦੋਂ ਬਲੀ ਅਤੇ ਪ੍ਰਹਿਲਾਦ ਨੇ ਆਪਣੇ ਸਾਰੇ ਤੱਤ ਰੂਪ ਆਤਮਾ ਨੂੰ ਸਮਝਿਆ ਸੀ। ੨੨. ਜਦੋਂ ਮੈਂ ਮੇਰੀ ਨਾਸ਼ ਹੋ ਗਈ ਸੀ ਤਾਂ ਸਿੱਧਾਂਤ ਨੂੰ ਸਮਝਿਆ ਸੀ। ੨੩. ਸਿਰ ਤੇ ਵੱਡੇ ਕ੍ਰਿਪਾਲੂ ਹੋ ਕੇ ਹੱਥ ਰਖਿਆ ।

ਅਸੁਰ ਤੇ ਸੁਰ ਭਯੋ ਤਤ ਛਿਨ; ਨਹਿ ਕਰਤਿ ਲਾਗਯੋ ਬਾਰ[1] ਹੇ ॥
ਪਰਸਤ ਸ੍ਰੀਖੰਡ[2] ਇਰੰਡ ਬਪੁਰੋ,-ਭਯੋ ਸਾਰ ਅਸਾਰ ਹੇ ॥੩॥
ਜਿਮ ਤਰੀ ਪੂਤਨਾ ਪਤਿਤਨੀ[3], ਪਦ ਪਰਸ ਹਰਿ ਭਈ ਪਾਵਨੀ[4] ॥
ਜਿਮ ਨਦੀ ਮਿਲਤ ਸੁਰਸਰੀ-ਸੰਗਮ[5], ਸੁਰਸਰਿ ਭਈ ਸੁਹ ਗਾਮਨੀ[6] ॥
ਤਿਮ ਜੀਵ ਆਤਮ ਪਦ ਪ੍ਰਾਪਤ,-ਭਯੋ ਆਤਮ ਪਰਮਾਤਮਾ[7] ॥
ਤਿਮ ਚਹਤਿ ਹੋਵਨ ਬੀਰਜਨਾਦ ਅਬ, ਹਰਿ ਪਦ ਪ੍ਰਾਪਤ ਪਾਪਾਤਮਾ ॥
ਹੇ ਦੀਨ-ਦਯਾਲੁ ਜਨਿੰਦ੍ਰ[8], ਮਾਧੋ[9], ਅਖਿਲ-ਸ੍ਰੀ[10], ਸਰਬਲੋਹ[11] ਜੂ ॥
ਦੈ ਗਯਾਨ ਗਿਰਾ ਕਰ ਪ੍ਰੇਰਨਾ, ਨਿਜ ਮਾਹਿ ਮੇਲਯੋ ਦ੍ਰੋਹ ਜੂ[12]॥੪॥੫॥੧੮॥੪੬੪॥੨੮੧੩॥

ਬਿਸਨੁਪਦ ਛੰਤ ਰਾਮਾ ॥ ਸਰਬ-ਸਲੋਕੀ * ਸਲੋਕ ॥

ਪਸੁ, ਪ੍ਰੇਤ, ਜੱਛ, ਅਸੁਰ, ਗਨ, ਨੀਚ, ਮਲਿਨ, ਪਾਪੱਗ[13] ॥
ਖਗ[14], ਮ੍ਰਿਗ, ਨਾਗ, ਨਰਾ-ਕੁਲੀ[15] ਹੋਤ ਪੁਨੀਤਿ ਧਰਮੱਗ[16] ॥੧॥

ਸਲੋਕ ॥ ਕ੍ਰਿਪਾਵੰਤ ਸਤਿਗੁਰ ਧਨੀ[17] ਕਰਤ ਪੁਨੀਤਿ ਦਯਾਲ ॥
ਕ੍ਰਿਪਾ ਕਟਾਛ ਵਿਲੋਕਨੋ, ਨਦਰੀ ਨਦਰਿ ਨਿਹਾਲ[18] ॥੨॥

ਸਲੋਕ ॥ ਜੇ ਜੇ ਪਖ ਹਰਿ ਕਰਤਿ ਹੈਂ, ਹਰਿ ਪਖਿ ਕਰਤਿ ਸਹਾਯ[19] ॥
ਗਿਧ[20] ਗਜੇਂਦ[21] ਜਬ ਚੇਤਯੋ, ਜਮ ਤੇ ਲੀਯੋ ਛਡਾਯ ॥੩॥

ਸਲੋਕ ॥ ਖਗ ਤਨ ਮਲਿਨ-ਕ੍ਰਿਤਾਤਮਾ[22], ਗਿੱਧ ਜੰਤ^A ਕੁਲ ਨੀਚ ॥
ਹਰਿ ਹਿਤੁ ਤਜਯੋ ਪ੍ਰਾਨ-ਪ੍ਰਿਯ[23], ਅਕਾਲ ਮ੍ਰਿਤ ਕੋ ਮੀਚ[24] ॥੪॥

ਸਲੋਕ ॥ ਗ੍ਰਸਯੋ ਗ੍ਰਾਹ[25] ਗਜਰਾਜ ਜਬ, ਸਿਮਰਯੋ ਰਿਦੈ ਗੋਪਾਲ ॥
ਰੱਛ ਰੱਛ ਹਾ ਹਾ ਪ੍ਰਭੂ ! ਸਰਨ ਸਰਨ ਪ੍ਰਨ-ਪਾਲ[26] !! ॥੫॥

---

੧. ਦੇਰ। ੨. ਚੰਦਨ ਨੂੰ ਮਿਲਦਿਆਂ ਹੀ ਹਿਰੰਡ (ਚੰਦਨ ਹੋ ਗਿਆ ਇਸੇ ਤਰਾਂ ਹੀ) ਨਿਤੱਤ੍ਰ (ਸੰਸਾਰ) ਤੱਤ੍ਰ (ਪਰਮੇਸੁਰ) ਹੋ ਗਿਆ। ੩. ਪਾਪਣੀ। ੪, ਹਰਿ ਦੇ ਚਰਨਾਂ 'ਚ ਮਿਲ ਕੇ ਪਵਿਤ੍ਰ ਹੋ ਗਈ। ੫. ਗੰਗਾ ਦੇ ਨਾਲ। ੬. ਦੇਵਤਿਆਂ ਵਿੱਚ ਗਮਨ ਕਰਨ ਵਾਲੀ ਗੰਗਾ ਹੋ ਗਈ। ੭. ਉਸੇ ਤਰਾਂ ਹੀ ਜੀਵ ਆਤਮ ਪਦਵੀ ਨੂੰ ਪ੍ਰਾਪਤ ਕਰ ਕੇ ਮਨੁਖ ਤੋਂ ਪੁਰਸ਼ੋਤਮ ਹੋ ਗਿਆ। ੮. ਜਨਾਂ ਦਾ ਮਾਲਿਕ। ੯. ਮਾਯਾ ਦਾ ਪਤੀ। ੧੦. ਸਾਰਿਆਂ ਦਾ ਸਿਰੋਮਣਿ। ੧੧. ਜਗਤ ਰੂਪ ਪਰਮੇਸੁਰ। ੧੨. ਆਕਾਸ਼ਬਾਣੀ ਨੇ ਗਯਾਨ ਦੇ ਕੇ ਆਪਣੇ ਵਿੱਚ ਮੇਲ ਲਿਆ। ੧੩. ਪਾਪੀ। ੧੪. ਪੰਛੀ। ੧੫. ਦੁਖੀ ਆਦਮੀ, ਮਨੁਖਾਂ ਦੀਆਂ ਕੁਲਾਂ। ੧੬. ਧਰਮ ਦੇ ਗਯਾਤੇ। ੧੭. ਮਾਲਿਕ। ੧੮. ਨਿਗ੍ਹਾ ਵਾਲੇ ਗੁਰੂ ਦੀ ਮਿਹਰ ਦੀ ਨਿਗ੍ਹਾ ਭਰੇ ਕ੍ਰਿਪਾ ਕਟਾਛ ਨਾਲ ਵੇਖਣ ਤੋਂ ਹੀ। ੧੯. ਜਿਹੜੇ ਜਿਹੜੇ ਪਰਮੇਸੁਰ ਦਾ ਪੱਖ ਗ੍ਰਹਣ ਕਰਦੇ ਹਨ ਉਨਾਂ ਦੇ ਪੱਖ ਵਿੱਚ ਪਰਮੇਸੁਰ ਹੋ ਕੇ ਸਹਾਯਤਾ ਕਰਦਾ ਹੈ ੨੦. ਜਟਾਯੂ। ੨੧. ਹਾਥੀ। ੨੨. ਮਲੀਨ ਕਰਮਾਂ ਵਾਲੇ, ਮਨ ਵਾਲਾ। ੨੩. ਪਿਆਰੇ ਪ੍ਰਾਣਾਂ ਨੂੰ। ੨੪. ਮੌਤ ਤੋਂ ਰਹਿਤ ਹੋ ਗਿਆ। ੨੫. ਤੰਦੂਆ। ੨੬. ਹੇ ਨਿਯਮ ਨੂੰ ਪਾਲਣ ਵਾਲੇ।

A ਪਾ:—ਜਾਤਿ, ਵੀ ਹੈ।

* ਕਈਆਂ ਬੀੜਾਂ ਵਿੱਚ "ਸਰਬਲੋਹ ਸਲੋਕੀ" ਪਾਠ ਵੀ ਲਿਖਿਆ ਹੋਇਆ ਹੈ। ਕੀ ਇਹ ਅਤਯੰਤ ਸ੍ਰਧਾ ਦਾ ਫਲ ਹੈ? ਪਤਾ ਨਹੀਂ। "ਸਰਬਲੋਹ ਸਲੋਕ" ਕੋਈ ਸਲੋਕ ਜਾਤੀ ਵੀ ਹੈ ਕਿ ਨਹੀਂ? ਉਪਰੋਕਤ ਪਾਠ ਸਾਡੀ ਅਤੇ ਅਨੰਦ ਪੁਰ ਸਾਹਿਬ ਵਾਲੀ ਦੋਹਾਂ ਬੀੜਾਂ ਵਿੱਚ ਮੌਜੂਦ ਹੈ।

ਜਾਮਵੰਤ, ਅੰਗਦ, ਹਨੂ, ਸੁਗ੍ਰੀਵ, ਬਭੀਖੁਨਾਦਿ ਕਟਕ[1] ਸਭਿ ॥
ਛੰਤ ॥ ਤੇ ਕਰੇ ਪ੍ਰਭ ਪਾਵਨ ਸਭੀ, ਹਰਿ ਦਾਸ ਸੇਵਕ ਸਫਲ ਅਭਿ[2] ॥
ਤੇ ਭਏ ਪਾਵਨ[3] ਦਾਸ ਹਰਿ ਕੇ, ਪ੍ਰਭ ਸੇਵ ਦਾਸਨ ਭਾਇ ਬਨ[4] ॥
ਅਟਲ ਪਦਵੀ ਭਏ ਪ੍ਰਾਪਤ, ਸੁਭਗ ਸੁਰਗਨ ਸੇਵ ਪਰਨ[5] ॥
ਚਾਰਨ ਜੱਛ, ਗੰਧ੍ਰਬ, ਬਿਦਜਾਧਰਾ ਪਾਵਨ ਹੇਤ ਭੇ ॥
ਹਰਿ ਹੇਤੁ ਗਾਨ ਗੁਨ ਧੁਨਿ ਅਲਾਪਤਿ, ਅਛਰਾ ਗੁਨ ਨ੍ਰਿਤ ਹੇ[6] ॥੧॥
ਆਪ ਆਵਨ ਗੁਨ ਸਰਾਹਤ[7], ਕੇਈ ਗਾਨ ਨ੍ਰਿਤ[8], ਕੇਈ ਬੀਰ ਭਾਵ[9] ॥
ਪ੍ਰਭੁ ਤਾ ਕਹ ਨਿਜ-ਧਾਮ[10] ਦੇਵਤ, ਕਰਤ ਬਿਸਨੁ-ਮਯ[11] ਦੇਤ ਥਾਵ ॥
ਗਧ ਹਰਿ ਹਿਤੁ ਪ੍ਰਾਨ ਦੀਨਯੋ, ਸਮਰ ਵਾਰਨ ਮੀਚ ਭਉ[12] ॥
ਖਿ ਕਰ ਧਰਮ ਜੁੱਧ ਜੂਝਯੋ, ਪਖ ਬਿਨ ਭਯੋ ਜੂਝ ਗਉ[13] ॥
ਹ ਭਜਯੋ ਪਖ ਪਖ ਪਰ ਨ ਰਾਖਯੋ[14], ਉਧਰ ਗਉ ਪ੍ਰਭੁ ਕਰ ਪੁਨੀਤਿ[15]॥
ਬਿਸਨੁ-ਮਯ ਬਿਸਨੁ ਲੋਕ ਬਾਸ ਜੋ, ਬਿਦਿਤ ਸਾਸਤ੍ਰਨ ਰਿਖਿਨ ਕੀਤਿ[16]॥੨॥
ਗਜ ਪਰ ਜੋ ਸੰਕਟ ਮਾਹਿ ਜਬਹੀ, ਗ੍ਰਸਯੋ ਗ੍ਰਾਹ ਲੈਂ ਚਲਯੋ ਜਬ ॥
ਪੁਸਪਦਲ ਪੁੰਡਰੀਕ ਅਰਪਯੋ, ਪੁਕਾਰ ਕੀਨੀ ਚਿਤਯੋ ਨਭ[17] ॥
ਭਜ਼ਯੋ ਸ੍ਰੀਧਰ[18] ਅੰਤ-ਅਉਸਰ[19], ਜਗਦੀਸ ਟੇਰਯੋ ਫੰਦ ਮੈ[20] ॥
ਪਗ-ਨਾਂਗ[21] ਸ੍ਰੀਧਰ ਸੀਘਰ[22] ਆਏA , ਗਜ ਕਰੀ ਰੱਛ ਜਾ ਬੰਦ ਮੈ ॥
ਪਤਿਤ ਪਾਵਨ ਬਿਰਧ ਕਹਿਯਤ[23], ਪ੍ਰਪੰਨ ਜਨ ਆਰਤ ਹਰਨ[24] ॥
ਦਾਸ ਦੁਖਿਤ ਨਿਜ ਦੁਖ ਪ੍ਰਮਾਨਤ[25], ਦਾਸ ਸੁਖ ਸੁਖ ਆਚਰਨ[26] ॥੩॥

---

੧. ਫੌਜ। ੨. ਹਿਰਦਯ ਤੋਂ ਸਫਲ ਹਨ।। ੩. ਪਵਿਤ੍ਰ। ੪. ਦਾਸਾਂ ਦਾ ਪ੍ਰੇਮ ਸੇਵਾ ਦੇ ਜ਼ਰੀਏ ਪ੍ਰਭੂ ਨਾਲ ਬਣ ਗਿਆ। ੫. ਸੁੰਦ੍ਰ ਦੇਵਤੇ ਸੇਵਾ ਦੇ ਆਗ੍ਰਯ ਨਾਲ। ੬. ਅਪਸਰਾਂ ਹਰਿ ਦੇ ਵਾਸਤੇ ਗੁਣਾਂ ਨੂੰ ਗਾਨ ਦੀ ਧੁਨੀ ਉੱਚਾਰਦੀਆਂ ਹਨ। ੭. ਆਪੋ ਆਪਣਿਆਂ ਗੁਣਾਂ ਨਾਲ ਉਸਤਤਿ ਕਰਦੇ ਹਨ। ੮. ਕਈ ਗਾਯਨ ਅਤੇ ਨਾਚ ਨਾਲ। ੯. ਕਈ ਸੂਰਵੀਰਤਾ ਦੇ ਭਾਵ ਨਾਲ। ੧੦. ਆਪਣਾ ਘਰ। ੧੧. ਵਿਸ਼ਨੁ ਰੂਪ। ੧੨. ਰਾਵਣ ਦੇ ਜੰਗ ਨਾਲ ਮਰ ਗਿਆ। ੧੩. ਟੀਰਯਾਂ ਬਿਨਾ ਹੋ ਕੇ ਮਰ ਗਿਆ। ੧੪. ਪਖ ਨਾਂ ਛਡਿਆ। ੧੫. ਸ੍ਰੀ ਰਾਮਚੰਦ੍ਰ ਦੇ ਪਵਿਤ੍ਰ ਹੱਥ ਨਾਲ ਉਪਰ ਗਿਆ। ੧੬. ਸਾਸਤ੍ਰਾਂ ਵਿੱਚ ਰਿਖੀਆਂ ਨੇ ਪ੍ਰਸਿੱਧ ਕੀਤਾ ਹੈ। ੧੭. ਹਾਥੀ ਨੇ ਫੁਲ ਦਾ ਪਤਾ ਅਰਪਿਆ ਅਤੇ ਆਕਾਸ਼ ਵੱਲ ਵੇਖ ਕੇ ਪੁਕਾਰ ਕੀਤੀ। ੧੮. ਮਾਯਾ ਨੂੰ ਰੱਖਣਵਾਲਾ। ੧੯. ਅਖ਼ੀਰ ਦੇ ਵੇਲੇ। ੨੦. ਪਰਮੇਸ਼ੁਰ ਨੂੰ ਸਿਮਰਿਆ। ੨੧. ਨੰਗੇ ਪੈਰੀਂ। ੨੨. ਤੁਰਤ। ੨੩. 'ਪਾਪੀਆਂ ਨੂੰ ਪਵਿਤ੍ਰ ਕਰਨਾ' ਧਰਮ ਕਹਿਆ ਹੈ। ੨੪. ਜਨਾਂ ਦੁਖਾਂ ਨੂੰ ਨਾਸ ਕਰਨ ਵਿੱਚ ਲੱਗਾ ਹੋਇਆ ਹੈ। ੨੫. ਸੇਵਕਾਂ ਦੇ ਦੁਖੀ ਹੋਇਆਂ ਆਪਣਾ ਦੁੱਖ ਮੰਨਦਾ ਹੈ। ੨੬. ਦਾਸਾਂ ਦੇ ਸੁਖ ਨਾਲ ਹੀ ਸੁਖ ਦਾ ਕਰਤੱਬ ਹੈ।

A ਪਾ:—ਪੰਨਗਾਰਿ ਤਜ ਹਰਿ ਸੀਘਰ ਆਏ, ਵੀ ਹੈ।

ਲੈ ਚਕ੍ਰ ਕਾਟਜੋ ਫੰਧ ਗਜਪਤਿ, ਉਬਾਰ ਲੀਨਜੋ ਸਰਨ-ਜੋਗ[1] ॥
ਪ੍ਰਨ-ਕਾਰਕ[2] ਪ੍ਰਨ - ਪਾਲਕ, ਸਹਨ-ਦਾਤਾ, ਹੀਤੁ-ਲੋਗ[3] ॥
ਜੋ ਭਜਤ ਪ੍ਰਭੁ ਕਹ, ਪ੍ਰਭੁ ਭਜਤ ਵਾ ਕਹ,ਪਰਸਪਰ ਯਹਿ ਬਿਦਿਤ ਹੈ ॥
ਘਾਲ[4] ਬ੍ਰਿਥਾ ਨ ਹੋਤਿ ਕਾਹੂੰ, ਪ੍ਰਭ ਨੀਤਿ ਪੂਰਬ ਕਰਤ ਹੈ[5] ॥
ਜੋ ਜੋ ਜਿਹ ਅਉਸਰ ਭਜਜੋ, ਸ੍ਰੀਪਤਿ, ਪਰਯੋ ਸਰਨਾਗਤਿ ਜਬੈ ॥
ਸੁਹਿਰਦਤਾ ਹਰਿ ਕਰਤ ਵਾ ਹੀ, ਤਉਨ ਅਉਸਰ ਚਰ ਤਬੈ[6] ॥੪॥੬॥੧੯॥੪੯੫॥੨੮੧੪॥

ਬਿਸਨੁਪਦ ਛੰਤ ਰਾਮਾ ਸਲੋਕ ॥

ਬਾਸਕ ਪ੍ਰਨਤ ਪੁਨੀਤਿ ਭਉ, ਸੇਖਸਾਯ ਜਲ ਸੈਨ[7] ॥
ਸੇਜਜਾ ਕਰ ਹਰਿ ਸੈਨਹੀ, ਨਿਸ ਬਾਸੁਰ ਸੁਖ ਚੈਨ[8] ॥੧॥

ਛੰਤ ॥ ਕਰਤੁ ਸੈਨ ਮੁਰਾਰਿ ਨਿਸਦਿਨ, ਜਲਾ ਬਿੰਬ-ਅਜਗਾਹ ਹੇ[9] ॥
ਸੇਖ ਸੇਜਜਾ ਪੌਢ[10] ਸ੍ਰੀ ਪਤਿ, ਸਿਪਾਯਾਯ ਉੱਲਾਹ ਹੇ ॥
ਸਿੰਧੁ ਸੁਤਾ[11] ਤਹਿ ਪਗ[12] ਪਲੋਸ੍ਰਤ[13]A ਦੁਰਗਮ ਸਥਾਨ ਨੀਰਾਲ ਜੋ[14] ॥
ਪਦਮ-ਨਾਭਿ[15] ਤੇ ਬ੍ਰਹਮ ਉਪਜਜੋ, ਚਤੁਰ ਬੇਦ ਸਮਾਲਜੋ[16] ॥
ਪਰਮ ਪਾਵਨ ਸ੍ਰੀ[17] ਕਮਲਾਪਤਿ[18], ਸਹਿਤ ਕਮਲਾ[19] ਰਾਜਹੀ ॥
ਕਮਲ ਨਾਭਿ ਪਾਰਬ੍ਰਹਮ ਬੈਠੇ, ਬੇਦ ਧੁਨਿ ਗੁਨ ਛਾਜ ਹੀ[20] ॥੧॥

ਸਲੋਕ ॥ ਧੰਨਜ ਭਾਗ ਤੁਅ ਨਾਗ ਧੰਨਜ[21], ਧੰਨਜ ਕੁਲੀ ਪ੍ਰਧਾਨ ॥
ਸ੍ਰੀ ਜੁਤ ਬ੍ਰਹਮਾ ਸਹਿਤ ਜਹਿ, - ਪੌੜੇ[22] ਸ੍ਰੀ ਨਾਰਾਨ[B] ॥

ਛੰਤ ॥ ਭਵ ਪੁਨੀਤਿ ਅਹਿ ਜਾਤਿ[23], ਤ੍ਰਿਗਦ-ਜੋਨਿ[24] ਪਾਵਨ ਭਯੋ ॥
ਜਿਮ ਇਰੰਡ ਇਤਜਾਦਿ ਕਾਸ੍ਟ[25],ਸੰਗਿ ਪਰਮਲੈ[26] ਬਸਿ ਬਾਵਨ ਭਯੋ[C]
ਤੈਸ ਜੋ ਜੋ ਸਰਨ ਆਏ, ਗਤਿ ਬਿਬਾਨੀ ਪਾਇ ਹੈਂ[27] ॥
ਹਰਿ ਦਾਸ ਹਰਿ ਮਿਲ ਸਦਾ ਪਾਵਨ, ਸੁਤਿ[28],ਸਾਸਤ੍ਰ ਸਿਮ੍ਰਿਤਿਨ ਗਾਇ ਹੈਂ ॥

---

੧. ਆਸ੍ਰਯ ਦੇਣ ਯੋਗ । ੨. ਨਿਯਮ ਨੂੰ ਕਰਨ ਵਾਲਾ । ੩. ਲੋਕਾਂ ਦਾ ਪਿਆਰਾ । ੪. ਕਮਾਈ । ੫. ਪਹਿਲੇ ਤੋਂ ਹੀ ਪਰਮੇਸ੍ਰੁਰ ਕਰਦਾ ਹੈ । ੬. ਉਸ ਨਾਲ ਮਿਤ੍ਰਤਾ ਕਰਦਾ ਹੈ । ੭. ਵਾਸਕਿ ਨਾਗ ਦੇ ਬੇਨਤੀ ਕਰਨ ਤੋਂ ਪਵਿਤ੍ਰ ਹੋ ਗਿਆ । ੮. ਹਰਿ ਨੇ ਸੌਣ ਲਈ ਸਿਹਜਿਆ ਕਰ ਲਈ । ੯. ਅਥਾਹ ਸਮੁੰਦ੍ਰ ਵਿੱਚ । ੧੦. ਵਿਰਾਜ ਰਹੇ ਹਨ । ੧੧. ਸਮੁੰਦ੍ਰ ਦੀ ਪੁਤ੍ਰੀ, ਲਛਮੀ, ਮਾਯਾ । ੧੨. ਪੈਰ, ਚਰਨ । ੧੩. ਮਲਦੀ ਹੈ । ੧੪. ਕਠਿਨ ਸਥਾਨ । ੧੫. ਨਾਭੀ ਦੇ ਕਮਲ । ੧੬. ਸੰਭਾਲੇ । ੧੭. ਸੁੰਦ੍ਰ । ੧੮. ਮਾਯਾ । ਮਾਲਿਕ । ੧੯. ਲੱਛਮੀ । ੨੦. ਨਾਭੀ ਦੇ ਕਮਲ ਤੇ । ੨੧. ਹੇ ਨਾਗ ! ਤੂੰ ਵੀ ਧਨਜ ਹੈ । ੨੨. ਵਿਰਾਜੇ ਹੋਏ ਹਨ । ੨੩. ਸੱਪਾਂ ਦੀ ਜਾਤੀ ਪਵਿਤ੍ਰ ਹੈ । ੨੪. ਟੇਡੀ ਜੋਨੀ । ੨੫. ਲਕੜੀਆਂ । ੨੬. ਚੰਦਨ ਦੇ । ੨੭. ਦੇਵਤਿਆਂ ਦੀ ਪਦਵੀ ਪੌਣਗੇ । ੨੮. ਵੇਦ ।

Aਪਾ:—ਪਲੋਟਤ ।   Bਪਾ.—ਨਾਰਾਇਨ ।

Cਪਾ:—ਸੰਗਿ ਯਾ ਮਲੈ ਬਸ ਬਾਵਨ ਭਯੋ ਅਤੇ ਸੰਗ ਪਰਸਤਿ ਮਨ ਬਾਵਨ ਭਯੋ, ਵੀ ਹੈ ।

ਮਹਾ-ਸਾਧੁ[1] ਸੁਸ਼ੀਲ ਬਾਸਿਕ, ਬਡ ਭਾਗ ਸੇਵਕ ਸ੍ਰੀ ਹਰੀ ॥
ਪਾਵਨ ਪੁਨੀਤਿ ਸ੍ਰੀਪਤਿ ਸਮੀਪੀ, ਖਾਸ ਸੇਵਕ ਨਰਹਰੀ ॥੨॥
ਪਾਵਨ ਪੁਨੀਤਿ ਸ੍ਰੀਪਤਿ ਸਮੀਪੀ, ਬਾਂਛਿਤ-ਸੁਰ, ਸਿਧ ਬ੍ਰਿੰਦ[2] ॥

ਸਲੋਕ ॥ ਮਾਨਸ ਜਨਮ ਦੁਲੰਭ ਹੈ, ਬਾਂਛਿਤ-ਸੁਰ, ਸਿਧ ਬ੍ਰਿੰਦ[2] ॥
ਭਾਗ ਬਡੇ ਤੇ ਪਾਈਐ ਮਾਨਸ ਜਨਮ ਸੁਖਿੰਦ[3] ॥
ਭਾਗ ਬਡੇ ਤੇ ਪਾਈਐ ਮਾਨਸ ਜਨਮ ਸੁਖਿੰਦ[3] ॥

ਛੰਤ ॥ ਤਾਰ ਜੋ ਸਰੀਰ ਮਨੁਖ ਕੇਰਾ, ਧਰਜੈ ਮਾਨਸ ਬਪੁ ਧਰੀ[4] ॥
ਅਖਿਲ ਅਜ ਅਨੀਹ ਗਾਹਤ ਸਾਸਤ੍ਰ ਸਿਮ੍ਰਿਤਿ ਰਿਖਿ ਕਰੀ[5] ॥
ਯਾ ਬਪੁ ਉਧਾਰਭ ਹੇਤੁ, ਪਾਵਨ ਕਰਨ ਅਉਤਾਰੀ ਘਨੇ[6] ॥
ਆਜੋਨੀ ਆਦਿ ਅਸੰ ਆਯੁ ਯਾ[7], ਕਹਿਤA ਤ੍ਰਿਗੁਨ ਮੁਨਿ ਜਗ ਗੁਨੇ[8] ॥
ਧਰ ਮਨੁਜ-ਬਪੁ[9] ਭਗਵਾਨ, ਪਾਵਨ ਕਰਜੈ ਯਾ ਬਪੁ ਮਾਨੁਖੀ ॥
ਬਾਂਛਿਤ ਯਾ ਬਪੁ ਕਹੁ ਸੁਰਾਸੁਰ, ਕਿਧੋ[10] ਹੋਇ ਪ੍ਰਾਪਤ ਬਪੁ ਸੁਖੀ ? ॥੩॥

ਸਲੋਕ ॥ ਜਹ ਬਪੁ ਕਹ ਹਰਿ ਧਾਰਹੀਂ, ਸੰਤਨ ਹਿਤੁ ਜਗ ਮਾਹਿ ॥
ਮਾਨਸ ਤਨ ਦੁਰਲਭ ਬਡੋ, ਸਭੌ ਸਰਾਹਤ ਤਾਹਿ ॥੧॥

ਛੰਤ ॥ ਸਾ[11] ਮਨੁਜ-ਬਪੁ ਪ੍ਰਭੁ ਜਗ ਰਚਜੋ, ਜੁਗ ਚਤੁਰ ਮਾਨੁਖ ਹੋਤ ਭੇ[12] ॥
ਰਿਖਿ, ਤਪੀ, ਯੋਗੀ, ਮੁਨਿ-ਜਨਾਂ, ਸੰਤ, ਭਗਤਿ ਭਗਵਤ-ਜੋਤਿ ਹੇ[13] ॥
ਤਾ ਮਹਿ ਸ੍ਰੇਸ਼ਟ ਅਉਤਾਰ, ਸ੍ਰੀ ਲਖਮੀ-ਨਾਰਾਯਨ ਭਗਤਿ ਜਨ ॥
ਬਾਵਨ, ਪਰਸੁਰਾਮ, ਰਾਮ ਚੰਦ੍ਰ, ਕ੍ਰਿਸਨ ਚੰਦ੍ਰ, ਜਨਾਰਰਨ[14] ॥
ਨਰ ਨਾਰਾਰਨ, ਮੋਹਨਿ- ਰੂਪ ਭਗਵਾਨ, ਪਰਮਪਾਵਨ ਜਗਤ ਗੁਰ ॥
ਨਰ ਤਨ ਧਰਜੋ ਪਾਵਨ ਕਰ ਜੋ ਪਾਵ[15], ਤਉ'ਸਫਲ ਨਰ'ਬਿਦਿਤ ਸੁਰ[16] ॥੪॥੭॥੨੦॥੪੯੬॥੨੪੧੫॥

ਬਿਸਨੁਪਦ ਰਾਮਾ ਛੰਤ ਤਰਹ ਦੂਜੀ, ਸਲੋਕ ॥
ਨਰ ਤਨ ਉਧਰੇ ਹਰਿ ਸਰਨ, ਸੰਤ ਸੰਗ ਭਜੋ ਮੋਖ
ਹਲਤ-ਪਲਤ[17] ਸੁਧਰੇ ਦੋਊ, ਈਤ ਊਤ ਪ੍ਰਲੋਕ

ਛੰਤ ॥ ਧ੍ਰੂਅ, ਪ੍ਰਹਲਾਦਿ, ਅੰਬਰੀਕ ਤਨਾ-ਮਨੁਜ ਕੋ ਪਾਇ, ਅਵਤਰੇ-ਵਪੁ[18] ਜਨਕ ਸੁਕਦੇਵ ਹੇ ॥
ਜੈਦੇਵ, ਧੰਨਾ, ਨਾਮਦੇਵ ਤਾਰੀ[19] ਤਨੁ ਮਾਨੁਖੀ ਗਤਿ ਭਈ ਭਗਤਿ ਕੇ ਭੇਵ ਹੇ ॥

---

੧ ਬਹੁਤ ਸ੍ਰੇਸ਼ਟ ! ੨. ਸਮੂਹ । ੩. ਸੁਖ ਦਾ ਬਾਦਸ਼ਾਹ ! ੪. ਧਰਤੀ ਤੇ । ੫. ਜਨਮ ਰਹਿਤ ਤੇ ਇੱਛਾ ਰਹਿਤ ਨੂੰ ਵਿਚਾਰਦਿਆਂ ਹੋਇਆਂ ਰਿਖੀਆਂ ਨੇ ਸ਼ਾਸਤ੍ਰ ਤੇ ਸਿਮਰਤੀਆਂ ਰਚੀਆਂ ਹਨ । ੬. ਇਸ ਸ਼ਰੀਰ ਨੂੰ ਉਧਾਰਣ ਵਾਸਤੇ ਪਵਿਤ੍ਰ ਕਰਨਹਾਰ । ੭. ਜੋਨੀਆਂ ਰਹਿਤ । ੮. ਮੁਨੀ ਜਨ ਕਹਿੰਦੇ ਹਨ । ੯. ਮਨੁਖ ਸ਼ਰੀਰ । ੧੦. ਕਦੋਂ । ੧੧. ਉਹ । ੧੨. ਚਹੁੰਆਂ ਯੁਗਾਂ ਵਿੱਚ ਮਨੁਖ ਹੋਏ ਹਨ ੧੩. ਪਰਮੇਸ਼ੁਰ ਦਾ ਰੂਪ ਹਨ । ੧੪. ਜਨਾਂ ਤੋਂ ਮੰਗਣ ਵਾਲਾ । ੧੫. ਮਨੁਖ ਸਰੀਰ ਨੂੰ ਧਾਰਿਆ ਅਤੇ ਪਵਿਤ੍ਰ ਕੀਤਾ ਹੈ । ੧੬. ਤਾਂ ਹੀ ਦੇਵਤਿਆਂ ਵਿੱਚ 'ਮਨੁਖ ਸ਼ਰੀਰ ਸਫਲ' ਪ੍ਰਸਿੱਧ ਹੈ । ੧੭. ਲੋਕ ਪਰਲੋਕ । ੧੮. ਸਰੀਰ ਵਿੱਚ ਪੈਦਾ ਹੋਏ ਹਨ । ੧੯. ਤਾਰਿਆ ਹੈ । ਤਾਰਿਕਾ—ਅਨੇਕਾਂ ਦੇਵ ਅਤੇ ਦੈਂਤ ਇਸਤ੍ਰੀਆਂ ਦੇ ਨਾਮ ਦੀ ਹਨ ।

A ਪਾ:—ਅਜੈ ਆਦਿ ਆਸੰਗ ਆਦਿਯਾ 'ਕਹਿਤ' ।

ਬੇਨੀ,ਕਬੀਰ,ਸੈਨ ਤਨ-ਮਨੁਖ-ਧਰ, ਤਾਰ ਲੀਨੀ ਦੇਹ ਅੰਧ[1] ਪੰਚਭੂਤਕੀ[2]॥
ਰਵਿਦਾਸ,ਬਾਲਮੀਕਿ,ਬਧਿਕ[3]ਪੰਦ-ਅੰਧਜੁ-ਸਨ[4],ਤਨ ਮਨੁਖ ਲੇ ਤਰੇ ਵਪੁ ਸੂਤਕੀ[5] ॥
ਔਰ ਜੇ ਜੇ ਭਏ, ਗਨੇ ਤਿਨ ਕਉਨ ਹੈ ? ਤਨ ਮਨੁਖ ਯਾ ਜਜਤ ਆਏ[6] ॥
ਭਜਨ ਪ੍ਰਤਾਪ 'ਗੋਬਿੰਦ' ਤ੍ਰਿਭਵਨ ਧਨੀ, ਉਧਾਰ ਲੀਨੁ ਵਪੁ ਮੁਕਤਿ ਪਾਏ[7] ॥੧॥
• ਉਧਾਰ ਲੀਨੁ ਵਪੁ ਮਾਨੁਖੀ ਭਗਤਿ ਜਨ, ਭਗਤਿ ਅਵਤਾਰ ਲੈ ਤਰਨ ਕੀਨੇ ॥
ਲੀਨ ਅਵਤਾਰ ਭਗਵਾਨ ਨਰ ਤਨ ਧਰਿ, ਭਈ ਤਬ ਮੋਖ ਮਲ ਮੂਤ੍ਰ ਹੀਨੇ[8] ॥
ਛਿਨਭੰਗ ਨਹ ਕਾਜ ਕਛੂਹੂ ਸਰਤ ਯਹਿ ਸੋ[9], ਭਗਤਿ ਭਗਵੰਤ ਹੈ ਸਾਰ ਯਾ ਮੈ[10]
ਯਾਹਿ ਗੁਨ ਬਡੋ ਅਭਿ-ਲਾਖ ਸੁਰ ਕਰਤਿ ਹੈ[11], ਭਜਨ, ਸਤਿ ਸੰਗ, ਗੋਬਿੰਦ-ਨਾਮੈ ॥
ਰਟਤ ਗੁਨ ਗੋਬਿੰਦ ਗੋਬਿੰਦ ਰਸਨਾ ਜਪੈ[12], ਜਾਤਿ, ਕੁਲ, ਬਰਨ ਬਿਬੇਕ ਨਾਹੀ[13] ॥
ਭਜਨ ਹੈ ਸਾਰ ਸਤ ਬਰਨ ਪਾਵਨ ਕਰੈ[14], ਕਰਤ ਸ੍ਰੀਖੰਡ ਜਿਮ ਕਾਸ ਪਾਹੀ[15] ॥੨॥
• ਨੇਤ੍ਰ ਪੁਨੀਤਿ ਹਰਿ ਰੂਪ ਪੇਖੇ ਸਦਾ, ਰਮ[16] ਰਹਾ ਹੈ ਰਾਮ-ਬਨ ਤ੍ਰਿਨ ਸਾਰੇ ॥
ਪੇਖ ਹਰਿ ਦਰਸ ਨਿਜ ਰੂਪ ਮੈ ਮਗਨ ਭਈ, ਪੇਖ ਹਰਿ ਰੂਪ ਤ੍ਰੈਲੋਅ ਵਾਰੇ[17] ॥
ਬਸਤ ਭਗਵਾਨ ਅਤਿ ਸਜਾਮਤਾ ਅੰਜਨੰ[18], ਨਿਜ ਰੂਪ ਨਿਰੰਜਨੰ ਆਪ ਸਾਹਿਬ[19] ॥
ਲਖਿ ਜੁਗਿੰਦ੍ਰ ਛਕ ਰਹੇ ਦਰਸ ਪਿਖ[20] ਲਗੀ ਜੁਗ ਨੈਨ ਰਾਹਬ[21] ॥
ਕਰਤਿ ਇਸਨਾਨ ਤ੍ਰਿਕੁਟਿ ਬੇਨੀ ਤਹਾਂ[22], ਗੰਗ ਅਉ ਜਮੁਨ ਸੰਗਮ ਨਾਵੈ[23] ॥
ਚਛੁ[24]ਪ੍ਰਧਾਨ ਭਏ ਯਾਹਿ ਗੁਨ,ਮੁਨਿ ਕਹਿਤ ਹੈਂ,ਦੁਰਲਭ ਵਪੁ-ਮਨੁਜ ਸੁਰ ਸਿਧ ਭਾਵੈ ॥੩॥

---

੧. ਅਗਯਾਨੀ। ੨. ਪੰਜ ਤਤਾਂ ਦੀ। ੩. ਸ਼ਿਕਾਰੀ ਇਕ ਭਗਤ। ੪. ਚਰਨ ਕਮਲਾਂ ਨਾਲ। ੫. ਮਰਯਾਦਾ ਵਾਲੇ। ੬. ਇਸ ਮਨੁਖ ਸ਼ਰੀਰ ਨੂੰ ਪੂਜਦੇ ਆਏ ਹਨ। ੭. ਤਿੰਨਾਂ ਲੋਕਾਂ ਦੇ ਮਾਲਿਕ ਦੇ ਭਜਨ ਪ੍ਰਤਾਪ ਨਾਲ ਸ਼ਰੀਰ ਨੂੰ ਉਧਾਰ ਲਿਆ ਅਤੇ ਮੁਕਤਿ ਪਾਈ ਹੈ। ੮. ਮਲ ਮੂਤ੍ਰ ਵਾਲੀ ਨੀਚ (ਦੇਹਿ) ਦੀ ਤਾਂ ਮੁਕਤ ਹੋਈ। ੯. (ਜਿਹ ਸ਼ਰੀਰ) ਛਿਨ ਵਿੱਚ ਨਾਸ ਹੋਣ ਵਾਲਾ ਹੈ। ੧੦. ਇਸ ਵਿੱਚ ਪਰਮੇਸ਼ੁਰ ਦੀ ਭਗਤਿ ਹੀ ਸਿੱਧਾਂਤ ਹੈ। ੧੧. ਇਹੋ ਵਡਾ ਗੁਣ ਹੈ (ਜਿਸ ਦੀ) ਦੇਵਤੇ ਵੀ ਇਛਯਾ ਕਰਦੇ ਹਨ। ੧੨. ਗੋਬਿੰਦ ਗੋਬਿੰਦ ਦੇ ਗੁਣਾਂ ਨੂੰ ਰਸਨਾ ਉੱਚਾਰਦੀ ਜਪਦੀ ਹੈ। ੧੩. ਵਰਣ ਦੀ ਵਿਚਾਰ ਨਹੀਂ। ੧੪. ਭਜਨ ਹੀ ਸਿੱਧਾਂਤ ਹੈ ਜਿਹੜਾ ਸੈਂਕੜਿਆਂ ਹੀ ਵਰਣਾਂ ਨੂੰ ਪਵਿਤ੍ਰ ਕਰਦਾ ਹੈ। ੧੫. ਪਾਸ ਵਾਲੀਆਂ ਲਕੜਾਂ ਨੂੰ। ੧੬. ਵਜਾਹ। ੧੭. ਹਰੀ ਦਾ ਦੀਦਾਰ ਵੇਖ ਕੇ ਆਪਣੇ ਰੂਪ ਵਿੱਚ ਮਗਨ ਹੋ ਗਈ ਅਤੇ ਹਰਿ ਦੇ ਰੂਪ ਤੋਂ ਤਿੰਨੇ ਲੋਕ ਹੀ ਕੁਰਬਾਨ ਕਰ ਦਿੱਤੇ ਹਨ। ੧੮. ਭਗਵਾਨ ਨੇਤ੍ਰਾਂ ਵਿੱਚ ਵਸਦਾ ਹੈ। ੧੯. ਸਾਹਿਬ ਦਾ ਆਪਣਾ ਰੂਪ ਬਿਨਾ ਅੰਜਨ ਹੈ। ੨੦. ਲੱਖਾਂ ਹੀ ਮਹਾਨ ਯੋਗੀ ਦਰਸ਼ਣ ਵੇਖ ਕੇ ਆਨੰਦ ਹੋ ਰਹੇ ਹਨ। ੨੧. ਆਗੂ, ਤਾੜੀ, ਟਕਟਕੀ। ੨੨. ਤ੍ਰਿਕੁਟੀ ਰੂਪ ਤ੍ਰਿਵੇਣੀ ਹੈ ਓਥੇ ਇਸਨਾਨ ਕਰਦੇ ਹਨ। ੨੩. (ਗੰਗਾ) ਸੱਜੀ ਸੁਰ (ਇੜਾ) ਅਤੇ (ਜਮੁਨ) ਖੱਬੀ ਸੁਰ (ਪਿੰਗਲਾ) ਮਿਲਾਪ ਸਥਾਨ (ਸੁਖਮਨਾ ਰੂਪ ਪ੍ਰਯਾਗ) ਵਿੱਚ ਇਸਨਾਨ ਕਰਦੇ ਹਨ। ੨੪. ਨੇਤ੍ਰ।

• ਬਹੁਤ ਸਾਰੀਆਂ ਬੀੜਾਂ ਵਿੱਚ ਏਥੇ "ਛੰਤ ਕੀ ਪਉੜੀ" ਅਤੇ "ਛੰਤ ਪਉੜੀ" ਅਥਵਾ "ਪਉੜੀ" ਪਾਠ ਲਿਖਯਾ ਹੋਇਆ ਹੈ। ਪਰੰਤੂ ਸਾਡੀ ਬੀੜ ਵਿੱਚ ਨਹੀਂ ਹੈ। ਅਤੇ ਇਹ ਪਾਠ ਚਾਹੀਏ ਵੀ ਨਹੀਂ ਕਿਉਂਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕਿਤੇ ਵੀ ਛੰਤਾਂ ਵਿੱਚ ਪਉੜੀ ਪਾਠ ਨਹੀਂ ਆਇਆ।

ਸ੍ਰੋਤ[1] ਪੁਨੀਤਿ[2] ਹਰਿ ਕਥਾ ਸ੍ਰਵਨ ਕਰੇ, ਭਗਤਿ ਭਾਗਵਤ ਹਰਿ ਸੰਤ ਸੰਗੇ ॥
ਸ੍ਰਵਨਨ ਮਨਿਨ ਅਧਯਾਸਤ[3] ਹੇਵ ਕਰਤਿ ਹੈ ਭਜਨ ਜਗਦੀਸ, ਯਹ ਦਾਨ ਮੰਗੇ[4] ॥
ਧੁਨਿ ਅਨਹਤਾ ਭਵਰ ਗੁੰਜ਼ਾਰ ਆਦਿਕ ਦਸਕ[5], ਸੁਨਤ ਜੋਗੇਂਦ੍ਰ ਕਰ ਸ੍ਰਵਨ ਦ੍ਵਾਰੇ[6]॥
ਤਾਲ[7] ਮ੍ਰਿਦੰਗ[8], ਦੂੰਦਭਿ[9], ਭੇਰੀ, ਪਨਵ[10], ਸੁਨਤ ਧੁਨਿ ਲਲਤ ਬ੍ਰਹਮੰਡ ਚਾੜ੍ਹੇ[11]॥
ਲਗਤਿ ਤਾੜੀ ਸੁੰਨ ਗਗਨ ਸਮਾਧਿ[12], ਧਰ ਧਯਾਨ ਪਰਮਾਤਮਾ ਦਰਸ ਦੇਖੇ ॥
ਸ੍ਰਵਨ ਗੁਨ ਬਡੋ ਹਰਿ ਕਥਾ ਗੋ ਸੁਨੈ ਰੇ ! ਸਾ ਸ੍ਰਵਨ ਪੁਨੀਤਿ ਜਸ ਸ੍ਰਵਨ ਲੇਖੇ[13A] ॥
੪॥੮॥੨੧॥੪੯੭॥੨੮੧੬॥

ਬਿਸਨੁਪਦ ਛੰਤ ਰਾਮਾ ਤਰਹ ਦੂਜੀ, ਸਲੋਕ ॥
ਆਇਆ ਤਾ ਕਾ ਸਫਲ ਹੈ, ਪਰ ਉਪਕਾਰੀ ਹੋਇ ॥ ਦੂਖ ਸਹੈ ਸਿਰ ਆਪੁਨੇ,ਸੁਖਦਾਈ ਸਭਿ ਕੋਇ॥੧॥
ਛੰਤ* ॥ ਚਰਨ ਪੁਨੀਤਿ ਹਰਿ ਪੰਥ ਚਾਲਤਿ, ਹਰਿ ਦਰਸਨ ਹਿਤੁ ਦੁਖ ਸੁਖ ਸਹਿਤ[14] ॥
ਤੀਰਥਿ ਗਵੰਨ ਕਰ ਧਾਮ ਜਾਤ੍ਰਾ, ਸੀਤ ਉਸਨ ਸਮ ਕਰ ਲਪਤ[15] ॥
ਨ੍ਰਿਤਤਿ ਪਗ ਪਗ ਚਲਤ[16] ਮਾਰਗ, ਅਸ੍ਟਾਂਗ[17] ਪੂਜਤ ਨਰ ਹਰੀ ।
ਪਗ ਬਾਂਧ ਘੁੰਘਰੁ, ਝਾਂਝ, ਨੇਵਰ[18], ਨ੍ਰਿਤਿ ਪਦ ਪਦ ਹੋਤ ਰੀ ![19] ॥
ਚਰਨ ਪੁਨੀਤਿ ਪਵਿਤ੍ਰ ਸਾ, ਹਰਿ ਮਗ ਚਾਲੈ ਸੁਨ ਪੰਥ ਪੱਗ[20] ॥
ਤਜ - ਕੁਪੰਥਨ, ਹਟਕ ਬਿਖ ਜਨੁ, ਕੁਮਾਰਗ ਰੋਕਤ ਚਰਨ ਜੁਗ[21] ॥੧॥
ਹਸਤ[22] ਪੁਨੀਤਿ ਪ੍ਰਧਾਨ, ਜੋ ਲੇਖਹਿ[23] ਹਰਿ ਕਥਾ ॥
ਹਰਿ ਜਸ ਲਿਖਹਿ ਨਿਤਾਪ੍ਰਤਿ, ਨਿਵਾਵਹ ਪ੍ਰਭੁ ਮਥਾ ॥
ਲਿਖਹ ਹਰਿ ਜਸ ਹਸਤ ਪਾਵਨ, ਭਗਤਿ ਭਗਵਤ ਗੀਤ ਹੇ ॥
ਹਰਿ ਕਥਾ ਪਾਵਨ, ਅਘ ਕ੍ਰਿਤ ਨਸਾਵਨ[24], ਰਾਮ ਨਾਮ ਪੁਨੀਤਿ ਹੇ ॥

---

੧. ਕੰਨ । ੨. ਪਵਿਤ੍ਰ । ੩. ਨਿਧਯਾਸਨ ਸਮੇਤ । ੪. ਇਹ ਦਾਨ ਮੰਗਦੇ ਹਨ । ੫. ਅਨਹਤ ਦੀਆਂ ਆਵਾਜ਼ਾਂ । ੬. ਕੰਨਾਂ ਦਿਆਂ ਰਸਤਿਆਂ ਨਾਲ ਮਹਾਨਯੋਗੀ ਸੁਣਦੇ ਹਨ । ੭. ਕੈਂਸੀਆਂ ਦੀ ਆਵਾਜ਼ । ੮. ਢੋਲਕਿ ਦੀ ਆਵਾਜ਼ । ੯. ਨਗਾਰੇ ਦੀ ਧੁਨਿ । ੧੦. ਢੋਲ ਦੀ ਆਵਾਜ਼ । ੧੧. ਦਸਮ ਦ੍ਵਾਰ ਵਿੱਚ (ਸ੍ਵਾਸਾਂ ਨੂੰ) ਚਾੜ੍ਹਦੇ ਹੋਏ ਮਿਠੀਆਂ ਧੁਨਾਂ ਸੁਣਦੇ ਹਨ । ੧੨. ਦਸਮ ਦ੍ਵਾਰ ਵਿੱਚ ਬ੍ਰਿਤਿ ਦਾ ਪ੍ਰਵਾਹ ਲਗ ਜਾਂਦਾ ਹੈ ! ੧੩. ਉਹ ਕੰਨ ਪਵਿਤ੍ਰ ਹਨ (ਜਿਹੜੇ ਪਰਮੇਸ਼ੁਰ ਦੇ) ਯਸ ਸੁਣਨ ਦੇ ਲੇਖੇ ਵਿੱਚ ਹੋਣ । ੧੪. ਸਹਾਰਦੇ ਹਨ । ੧੫. ਤੀਰਥਾਂ ਦੀ ਯਾਤ੍ਰਾ ਕਰਨ ਨੂੰ ਰੋਲਟ ਵਿੱਚ ਸੀਤਲਤਾ ਅਤੇ ਗਰਮੀ ਨੂੰ ਇਕੋ ਜਿਹਾ ਕਰ ਕੇ ਜਾਣਦੇ ਹਨ ! ੧੬. ਕਦਮ ਕਦਮ ਤੇ ਨਾਚ ਕਰਦੇ ਹੋਏ ਚਲਦੇ ਹਨ । ੧੭. ਅੱਠਾਂ ਅੰਗਾਂ ਨਾਲ ਨਮਸਕਾਰ ਰਾਹੀਂ । ੧੮. ਨੂਪਰ, ਘੁੰਘਰੂ । ੧੯ ਹੇ ਸਖੀ ! ਕਦਮ ਕਦਮ ਤੇ ਨਾਚ ਹੁੰਦਾ ਹੈ । ੨੦ ਹਰੀ ਦੇ ਰਾਹ ਚਲਦੇ ਹਨ । ੨੧ ਵਿਸ਼ਿਆਂ ਤੋਂ ਰੋਕ ਕੇ ਅਤੇ ਖੋਟੇ ਰਾਹਾਂ ਤੋਂ ਰੋਕਦੇ ਹਨ (ਉਹ ਹੀ) ਦੋਵੇਂ ਪੈਰ (ਸਫਲ) ਹਨ । ੨੨. ਹੱਥ । ੨੩. ਲਿਖਦੇ ਹਨ । ੨੪. ਪਾਪ ਕਰਮਾਂ ਨੂੰ ਦੂਰ ਕਰਨ ਵਾਲੀ ।

A.ਪਾ:- "ਹਸਾ ਸ੍ਰਵਣ ਲੇਖੇ" ਵੀ ਹੈ ।

*ਕਈ ਪੋਥੀਆਂ ਵਿੱਚ ਇਸ ਥਾਂ ਅਤੇ ਇਸ ਤੋਂ ਅਗੇ ਵੀ ਛੰਤਾਂ ਦੀਆਂ ਪਉੜੀਆਂ ਦੇ ਆਰੰਭ ਵਿੱ ਅਤੇ ਕਿਤੇ "ਪਉੜੀ ਛੰਤ ਕੀ" ਸਿਰਲੇਖ ਮਿਲਦੇ ਹਨ । ਪਰੰਤੂ ਸਾਡੀ ਬੀੜ ਵਿੱਚ ਨਹੀਂ ਹਨ ।

ਲਿਖਤ ਹਰਿ ਜਸ ਭਗਤਿ ਹਰਿ ਕੇ, ਕਰਤ ਬੰਦਨ ਕਰ-ਦੋਊ[੧] ॥
ਧੰਨ ਕਰ ਪ੍ਰਭੁ ਕਹੁ ਜੁਹਾਰਤ[੨], ਦੇਹਿ ਅਸੀਸਨ ਕਰ ਸੋਊ[੩] ॥੨॥
ਦਾਨ ਦੇਤ ਸਾ ਪਾਨ ਪਾਵਨ, ਬ੍ਰਹਮ-ਦ੍ਵਿਜਬਰ-ਪੂਜਨੰ[੪] ॥
ਭੂਮਿ[੫], ਕੰਚਨ[੬] ਬਸਨ[੭], ਭੂਖਨ[੮], ਅੰਨ, ਭੀਖਕ ਭੋਜਨੰ[੯] ॥
ਗ੍ਰਿਹ-ਨਾਰਿ[੧੦],ਦਾਸਨ[੧੧]ਦਾਸਿ[੧੨],ਪੁਰ[੧੩],ਗੋ[੧੪]ਬਤਸ[੧੫]ਛੇਤ੍ਰਨ ਦਾਨ ਹੇ[੧੬]॥
ਦੇਤ ਭਿੱਛਕਨ ਬਿਬਿਧ ਬਿਧ, ਸੁਭ ਦ੍ਰਬ ਦੱਛਨ ਧਾਨ ਹੇ[੧੭] ॥
ਕਰਤ ਰੱਛਜਾ ਦੀਨ ਪ੍ਰਭੁ-ਜਨਨ ਨਗਰ ਬਾਸਿਨ ਧੁਜਾ ਹੇ[੧੮] ॥
ਦਲਤ ਦ੍ਰੁਸ੍ਟਨ ਬਾਹੁ - ਬਿਕ੍ਰਮ ਕ੍ਰਿਪਾਨ ਪਾਨਨ ਭੁਜਾ ਹੇ[੧੯] ॥੩॥
ਧਰਮਧਜਾ, ਸਹਾਇ-ਦੀਨਨ, ਪ੍ਰਜਾ-ਰੱਛਕ ਜਾਨੀਯੈ ॥
ਜੁਗ ਪਾਨ ਮਸਤਕ ਛਤ੍ਰ ਛਾਯਾ, ਸੁਖਦਾਯ-ਦੀਨਨ[੨੦] ਮਾਨੀਯੇ ॥
ਸੂਰ ਸਾ ਪ੍ਰਧਾਨ ਗਨੀਏ, ਉਪਕਾਰ ਕਾਰਕ[੨੧] ਤਾਪਸੀ ॥
ਧੰਨ ਸਾ ਵਪੁ ਮਨੁਖ ਕਹੀਏ, ਸਫਲ ਆਇਆ ਜਾਪਸੀ[੨੨] ॥
ਪਸੁ, ਪ੍ਰੇਤ, ਤ੍ਰਿਗਦ[੨੩] ਤੇ ਬੁਰੈ, ਹਰਿ ਬਿਮੁਖ ਜੇ ਤਨ ਜਗ ਜਏ[੨੪] ॥
ਬਸਤ ਦੋਜ਼ਖ-ਬਾਸ ਕਲਪਨ[੨੫],ਬਿਗਤਿ ਅਧੁਗਤਿ ਦੁਖ ਨਏ[੨੬]॥੪॥੯॥੨੨॥੪੯੮॥੨੮੧੭॥

ਬਿਸਨੁਪਦ ਛੰਤ ਰਾਮਾ ਸਲੋਕ ॥

ਨਰ ਤਨ ਸਫਲ ਪੁਨੀਤਿ ਭਯੋ, ਲੀਨ ਅਵਤਾਰ ਮੁਰਾਰਿ ॥
ਆਪ ਮੁਕਤਿ ਪਾਵਨ ਕਰਤ, ਤਾਰਤ ਜੱਗ-ਸੰਸਾਰ[੨੭] ॥੧॥
ਛੰਤ ॥ ਨਿਹਫਲ ਹੋਤਿ ਨ ਘਾਲ[੨੮] ਕਾਹੂ, ਬ੍ਰਿਥਾ ਹੋਤ ਨ ਸੇਵ ਹੇ ॥
ਅੰਤਰੰਗ-ਬਾਸੀ[੨੯] ਪ੍ਰਭੁ ਅਬਿਨਾਸੀ, ਪਤਿਤ ਪਾਵਨ ਦੇਵ ਹੇ ॥
ਪਾਪਾ ਬਿਨਾਸਨਿ ਨਾਮ ਹਰਿ ਕਾ, ਲੇਤ ਭਵ ਸਾਗਰ ਤਰੇ[੩੦] ॥
ਜਮਦੂਤ ਜੋਹ[੩੧] ਨ ਸਕਹ ਤਾਂ ਕਹੁ, ਦੂਰ ਤੇ ਜਮ ਗਨ ਡਰੇ ॥

---

੧. ਦੋਹਾਂ ਹੱਥਾਂ ਨਾਲ। ੨, ਨਮਸਕਾਰਦੇ ਹਨ। ੩. ਹੱਥ ਓਹੀ ਹਨ ਜੋ ਅਸੀਸਾਂ ਦੇਣ। ੪. ਬ੍ਰਹਮ ਦੇ ਗਜਾਤੇ। ੫. ਧਰਤੀ ਦਾ ਦਾਨ। ੬: ਸੋਨਾ ਦਾਨ। ੭. ਕਪੜੇ ਦਾਨ। ੮. ਗਹਿਣਿਆਂ ਦਾ ਦਾਨ। ੯. ਮੰਗਤਿਆਂ ਨੂੰ ਭੋਜਨ। ੧੦. ਘਰ ਅਤੇ ਇਸਤ੍ਰੀ ਦਾ ਦਾਨ। ੧੧. ਦਾਸਾਂ ਦਾ ਦਾਨ। ੧੨. ਦਾਸੀਆਂ ਦਾ ਦਾਨ। ੧੩. ਨਗਰ ਦਾਨ। ੧੪. ਗਊ ਦਾਨ। ੧੫. ਪੁਤ੍ਰ ਦਾਨ। ੧੬. ਧਰਮਸਥਾਨਾਂ ਵਿੱਚ ਦਾਨ। ੧੭. ਸੁਭ ਧਨ ਦੀ ਦੱਛਣਾ। ੧੮. ਗਰੀਬਾਂ ਅਤੇ ਸੰਤਾਂ ਦੀ ਰਖਿਆ ਕਰਦੇ ਹਨ। ੧੯. (ਜੋ ਹੱਥ) ਦੁਸ਼ਟਾਂ ਨੂੰ ਦਲਦੇ ਹਨ, 'ਭੁਜਾ' (ਕਹਿਣ ਲਾਇਕ) ਹਨ। ੨੦. ਗਰੀਬਾਂ ਨੂੰ ਸੁਖ ਦੇਣ ਵਾਲੇ। ੨੧. ਕਰਨਵਾਲਾ। ੨੨. ਜਾਣਿਆ ਜਾਏਗਾ। ੨੩. ਸੱਪ ਆਦਿਕ—ਜੋ ਢਿੱਡ ਦੇ ਭਾਰ ਚੱਲਣ। ੨੪. ਪੈਦਾ ਹੋਏ ਹਨ। ੨੫. ਨਰਕਾਂ ਦੇ ਥਾਵਾਂ ਵਿੱਚ ਵਸਦੇ ਹਨ। ੨੬. ਅਧੋਗਤਿ ਵਾਲੇ। ੨੭. ਪਾਪੀ ਜੀਵਾਂ ਨੂੰ। ੨੮. ਕਮਾਈ। ੨੯. ਦਿਲ ਵਿੱਚ ਨਿਵਾਸ ਕਰਨ ਵਾਲਾ। ੩੦. ਸੰਸਾਰ ਸਮੁੰਦ੍ਰ ਤੋਂ ਤਰ ਗਏ। ੩੧.

ਹਰਿ ਧਾਮ ਹੋਤਿ ਨਿਵਾਸ ਤਾਸ, ਜੋ ਜਪੈ ਨਿਸਦਿਨ ਹਰਿ ਹਰੇ ॥
ਹਰਿ ਧਾਮ ਹੋਤਿ ਨਿਵਾਸ ਤਾਸ, ਜਿਹ ਬਿਧ ਪਤਿਤ ਪਾਵਨ ਕਰੇ ॥੧॥
ਦੇਤ ਅਬ ਦ੍ਰਿਸ੍ਟਾਂਤ ਸਾਸਤ੍ਰਨ, ਜਿਹ ਬਿਧ ਪਤਿਤ ਪਾਵਨ ਕਰੇ ॥
ਅਜਾਮਲ ਅਪਕਰਮ[1] ਕਾਰਕ ਰਮਤ - ਬੇਸਜਾ ਨਿਸ ਦਿਨਾ[2] ॥
ਨਹ ਸੇਵ, ਪੂਜਾ, ਜਜਨ[3] ਸ੍ਰੀਪਤਿ, ਨਹ ਜਾਪ ਮੰਤ੍ਰ ਮੁਨੀਜਨਾ[4] ॥
ਰਮਤੁ-ਬੇਸਜਾ ਪਾਨ-ਮਦਰਾ[5], ਮ੍ਰਿਗਨ-ਹਿੰਸਾ-ਕਰਤੁ ਹੈ[6] ॥
ਮਗਨੁ ਨਿਸ-ਦਿਨ ਰਸਨ ਇੰਦ੍ਰਿਜਨ, ਲੁਬਧ-ਗਨਿਕਾ ਗਰਤੁ ਹੈ[7] ॥
ਭੂਲ ਗਉ ਕੁਲ ਧਰਮ-ਕ੍ਰਿਆ[8], ਬੇਦ ਰੀਤਿ ਮਿਰਜਾਦ ਹੈ ॥
ਉਲੰਘ[9] ਸ੍ਰੁਤਿ ਸਾਸਤ੍ਰ ਮਰਜਾਦਾ,[10] ਕੁਬੁਧਿ ਇੰਦ੍ਰਿਜਨ ਸਾਦ ਹੈ[11] ॥੨॥
ਭਈ ਆਗਯਾ ਜਮ-ਗਨਾ, ਆਇ ਗਹਯੋ ਅਜਾਮਲ ਦੂਤ-ਹੈ[12] ॥
ਪਾਪਾ ਕਮਾਨੇ ਉਘੜ ਆਏ, ਬਹੁ ਤ੍ਰਾਸ ਸਾਸਨ[13] ਹੋਤ ਹੈ ॥
ਕੰਠ ਰੁਕਯੋ-ਹੇਤੁ ਨ ਸਬਦ ਤਾ ਮਹਿ, ਬਾਤ, ਪਿੱਤ, ਕਫ-ਰੋਕ ਹੈ ॥
ਚਿਤ ਬਾਸਨਾ ਮਨ ਗ੍ਰਿਹਸਤ ਲੁਬਧਯੋ, ਸੁਤ, ਨਾਰਿ, ਸੰਪਤਿ ਸੋਕ ਹੈ[14] ॥
ਅਕੁਲਾਇ ਟੇਰ ਉਠਯੋ ਨਾਰਾਇਨ,-ਹੇ ਪੁਤ੍ਰ ! ਪ੍ਰਾਨ ਰਖ ਲੀਜਿਯੈ[15] ॥
ਯਹਿ ਸੁਨਤ ਜਮਗਨ ਛੋਡ ਭਾਗੇ,-ਧਰਮ ਧ੍ਰਿਗ, ਕਾ ਕੀਜਿਯੈ ? ॥੩॥

ਚਉਥੀ ਪਉੜੀ ਵਿਚ ਉੱਚਾਰ ਹੋਆ ਸਲੋਕ ॥

ਸੁਨਤ ਨਾਮ ਗੋਬਿੰਦ ਕਾ, ਛੋਡ ਗਏ ਜਮ ਦੂਤ ॥
ਆਏ ਰੱਛਯਾ ਕਰਨ ਤਿਸ, ਸੁਰਗਨ ਸਾਧੁ ਪੁਰਹੂਤ[16] ॥੧॥

ਛੰਤ ॥ ਪੁਤ੍ਰ ਕੇ ਹੇਤੁ ਕਹਯੋ ਨਾਰਾਇਨ, ਹਰਿ ਮਾਨਗੇ ਨਿਜਪਦ ਬਿਖੇ[17] ॥
ਤਿਹ ਦਰਸ ਦੀਨਾ ਪਵਿਤ੍ਰ ਕੀਨਾ, ਗੋਬਿੰਦ ਕੀ ਗਤਿ ਕੋ ਲਖੇ ?
ਜੋ ਭਜਿਤ ਮਨੁ ਚਿਤੁ ਲਾਇ ਸ੍ਰੀ ਪਤਿ, ਹੋਤੁ ਹਰਿ ਪਦ ਪ੍ਰਾਪਤੇ[18] ॥
ਯਾ ਮਹਿ ਕਛੁ ਸੰਦੇਹ ਨਾਹਨ, ਮੁਨਿ ਬਿਦਿਤ ਭਾਖਤ ਸਾਸਤੇ[19]
ਜੈਸਿ ਜਾ ਕੀ ਭਾਵਨੀ[20], ਚਿਤ ਬਾਸਨਾ ਤਿਸ ਫੁਰਤਿ ਹੈ ॥
ਤਯਾਗ ਸਗਲ ਜੰਜਾਲ-ਮਿਥਯਾ[21], ਕਿਮ ਚਰਨ ਕਮਲ ਨ ਜੁਰਤਿ ਹੈ? ॥੪॥੧੦॥੨੩॥੪੬੯॥੨੮੧੮॥

੧. ਨੀਚ ਕਰਮ । ੨. (ਵੇਸਵਾ) । ੩. ਯਗਯ ਕਰਨਾ । ੪. ਮੰਤ੍ਰ ਦਾ ਜਾਪ ਵੀ ਨਹੀਂ ਸੀ ਕਰਦਾ । ੫. ਸ਼ਰਾਬ ਪੀਂਦਾ ਸੀ । ੬. ਪਸ਼ੂਆਂ ਦੀ ਹਿੰਸਾ ਕਰਦਾ ਸੀ। ੭. ਗਾਯਨ ਕਰਨ ਵਾਲੀ ਇਸਤ੍ਰੀ ਵਿੱਚ ਲੁਭਾਯਮਾਨ ਹੋਇਆ ਹੋਇਆ ਸੀ। ੮. (ਬ੍ਰਹਮਣਿ) ਕੁਲ ਦਾ ਧਰਮ ਕਰਮ । ੯. ਛੱਡ ਗਿਆ । ੧੦. ਵੇਦ । ੧੧. ਖੋਟੀ ਬੁਧੀ ਅਤੇ ਇੰਦ੍ਰਿਆਂ ਦੇ ਰਸਾਂ ਨਾਲ । ੧੨. ਦੂਤਾਂ ਨੇ ਆ ਕੇ ਅਜਾਮਲ ਨੂੰ ਫੜ ਲਿਆਂ । ੧੩. ਬਹੁਤਾ ਡਰ ਅਤੇ ਤਾੜਨਾ । ੧੪. ਚਿੱਤ ਵਾਸ਼ਨਾ ਵਿੱਚ ਅਤੇ ਮਨ ਗ੍ਰਿਹਸਤ ਵਿੱਚ ਲੁਭਾਯਮਾਨ ਹੋਇਆ ਹੋਇਆ ਸੀ । ੧੫. ਦੁਖੀ ਹੋ ਕੇ ਬੋਲ ਉਠਿਆ ਕਿ ਹੇ ਪੁਤ੍ਰ ਨਾਰਾਇਨ ! ਮੇਰੇ ਪ੍ਰਾਣਾਂ ਨੂੰ ਰੱਖ ਲੈ ? ੧੬. ਇੰਦ੍ਰ ਦੇ ਦੇਵਤੇ । ੧੭. ਪਰਮੇਸ਼ੁਰ ਮੰਨ ਗਿਆ । ੧੮. ਦਰਜਾ ਪ੍ਰਾਪਤ ਹੁੰਦਾ ਹੈ । ੧੯. ਮੁਨਿ ਅਤੇ ਸਾਸਤ੍ਰ । ੨੦. ਚਿੱਤ ਦੀ ਵਾਂਛਾ । ੨੧. ਝੂਠੇ ਧੰਧੇ ।

ਬਿਸਨੁਪਦ ਛੰਤ ਰਾਮਾ ਸਲੋਕ ॥

ਜਿਹ ਜਿਹ ਜਿਹ ਅਉਸਰ ਭਜਯੋ[1], ਹਰਿ ਤਬ ਭਏ ਸਹਾਇ ॥
ਜਾਨੁ ਆਪੁਨੋ ਹਾਥ ਦੇਇ, ਸੰਕਟਿ[2] ਲੀਯੋ ਬਚਾਇ ॥੧॥

ਛੰਤ ॥ ਜਬ ਪਕੜ ਦ੍ਰੋਪਦੀ ਸਭਾ ਆਨੀ, ਦੁਹਸਾਸਨਿ ਬੈਠਹੁ ਜਹਾਂ[3] ॥
ਪਾਂਡਵ ਨਿਰਖਤਿ ਨਾਰਿ ਚਿਤਵਤ[4] ਬਸਾਤ ਨਾਹਨ ਕਛੁ ਤਹਾਂ[5] ॥
ਦੁਸ੍ਰ ਸਭਾ ਮਿਲ ਮੰਤ੍ਰ[6] ਕੀਨੋ, ਨਗਨ ਕਰੀਏ ਦ੍ਰੋਪਦੀ ॥
ਖੜੇ ਪਾਂਡਵ ਨਿਰਖੋਂ ਲਾਜ ਮਰਿਹੈਂ, ਇਹ ਬਯੋਤਿ ਕੀਨੀ ਨ੍ਰਿਪਤੀ[7] ॥
ਧਰ[8] ਬਸਨ ਛੀਨਤ ਹਸਤ ਖਿਰ ਖਿਰ, ਦੁਸ੍ਰ ਮਨ ਆਨੰਦ ਹੇ ॥
ਕਰ ਰੁਦਨ ਦ੍ਰੋਪਦਿ ਹਰੀ ਬਿਨਵਤਿ[9], ਸਹਾਇ ਹੋਹੁ ਮੁਕੰਦ[10] ਹੇ ! ॥੧॥
ਸੁਨਿ ਸ੍ਰਵਨ ਬਾਨੀ ਪੰਡੁ ਰਾਨੀ, ਆਰਤਿ-ਹਰਨ[11] ਗੁਪਾਲ ਹੇ ! ॥
ਰਖਯੋ ਲਜਯਾ ਬਸਤ੍ਰ ਛੀਨਤਿ, ਦੀਨ-ਬੰਧੁ ਦਯਾਲ ਹੇ ! ॥
ਅੰਬਾਰ ਲਾਗਯੋ ਬਸਨ ਛੀਨਤ੍ਰ, ਨਹਿ ਨਗਨ ਹੋਵਨੁ ਦੀਨ ਹੇ ! ॥
ਸਪਤ ਬਾਸੁਰ ਰੈਨ ਦੁਸੂਨ[12] ਅਵਗਜਾ[13] ਕਰੀ ਮਤਿ ਹੀਨ ਹੇ ॥
ਰਖ ਲੀਨ ਪਰਨ ਬਿਰਦ ਲਾਜ ਰਾਖ ਜੋ[14], ਸੁਹ੍ਰਿਦਨ ਸੰਤਨ ਗਾਇਆ[15] ॥
ਭਗਤਿ-ਵਛਲ[16], ਦਾਸ-ਹਿਤੁ, ਭਯ-ਹਰਨ, ਗੋਬਿੰਦ, ਰਾਇਆ ॥੨॥
ਸੁਰ[17] ਜਬ ਜਗ ਕੀਨਾ, ਗਰਬ ਉਪਜਯੋ ਰਾਜਨੇ ॥
ਗਿਲਾਨਿ ਕਰ ਨਰ-ਸੁਪਚਿ ਨਯੋਤਯੋ[18], ਨੀਚ ਜਾਨਯੋ ਸਾਜਨੇ[19] ॥
ਨਿੰਦ ਕੀਨੀ ਭਗਤਿ ਜਨ ਕੀ, ਮਨ ਉਪਰਾਜਯੋ ਗਰਬ ਹੇ[20] ॥
ਨਹ ਜਗ ਪੂਰਨ ਭਯੋ ਰਾਜਨ[21], ਬ੍ਰਿਥਾ ਭਯੋ ਤਬ ਸਰਬ ਹੇ ॥
ਕਰ ਜੋਰ ਸ੍ਰੀ-ਬ੍ਰਿਜਰਾਜ ਢਿਗ, ਦ੍ਰਿਗ ਹੇਰ ਬਿਨਤੀ ਕਰਤ ਹੇ[22] ॥
ਕਵਨ ਅਵਗੁਨ ਬਨਯੋ ? ਹੇ ਪ੍ਰਭੁ !, ਨਹਿ ਜਗ ਪੂਰਨ ਰਰਤ ਹੇ[23]A ॥੩॥

---

੧. ਜਿਸ ਜਿਸ ਨੇ ਜਿਸ (ਜਿਸ) ਵੇਲੇ ਸਿਮਰਿਆ । ੨. ਦੁੱਖ ਤੋਂ । ੩. ਸਭਾ ਵਿੱਚ ਜਦੋਂ ਦ੍ਰੋਪਦੀ (ਕੇਸ਼ਾਂ ਤੋਂ) ਫੜ ਕੇ ਲਿਆਂਦੀ। ੪. (ਓਦੋਂ) ਪਾਂਡਵ ਵੇਖਦੇ ਸਨ । ੫. ਕੁਝ ਵੀ ਉਥੇ ਪੇਸ਼ ਨਹੀਂ ਸੀ ਚਲਦੀ । ੬. ਸਲਾਹ । ੭. ਰਾਜੇ ਦੁਰਯੋਧਨ ਨੇ । ੮. ਫੜ ਕੇ । ੯. ਪਰਮੇਸ਼੍ਵਰ ਅੱਗੇ ਬੇਨਤੀਆਂ ਕਰਦੀ ਸੀ । ੧੦. ਮੁਕਤ ਦਾਤਾ । ੧੧. ਦੁਖਾਂ ਨੂੰ ਨਾਸ ਕਰਨਵਾਲਾ। ੧੨. ਦੁਸ਼ਟਾਂ ਨੇ ਸੱਤ ਦਿਣ ਅਤੇ ਸੱਤ ਰਾਤਾਂ । ੧੩. ਬੇ ਇਜ਼ਤੀ । ੧੪. ਧਰਮ ਦੀ ਲਜਜਾ ਰੱਖੀ। ੧੫. ਮਿਤ੍ਰਾਂ ਸੰਤਾਂ ਨੇ ਉੱਚਾਰਿਆ ਹੈ । ੧੬. ਭਗਤਾਂ ਦਾ ਪਿਆਰਾ । ੧੭. ਯੁਧਿਸ਼ਟ੍ਰ ਨੇ । ੧੮. ਗਿਲਾਨੀ ਮੰਨ ਕੇ (ਵਾਲਮੀਕਿ) ਨੂੰ ਨਿਉਂਦਾ ਦਿੱਤਾ ਸੀ । ੧੯.ਸੱਜਣ (ਸਾਧੂ) ਨੂੰ ਨੀਵਾਂ ਸਮਝਿਆ । ੨੦. ਮਨ ਵਿੱਚ ਹੰਕਾਰ ਪੈਦਾ ਕਰ ਲਿਆ । ੨੧. ਰਾਜੇ ਦਾ । ੨੨. ਸ੍ਰੀ ਕ੍ਰਿਸ਼ਣ ਜੀ ਪਾਸ ਹੱਥ ਜੋੜ ਕੇ ਅਤੇ ਸਨਮੁਖ ਹੋ ਕੇ (ਯੁਧਿਸ਼ਟ੍ਰ) ਬੇਨਤੀ ਕਰਦਾ ਹੈ । ੨੩. (ਲੋਕ) ਕਹਿੰਦੇ ਹਨ ਕਿ ਯਗਯ ਪੂਰਣ ਨਹੀਂ ਹੋਇਆ । A ਪਾ:—ਨਹ ਜਗ ਪੂਰਨ ਹੋਤ ਹੇ, ਵੀ ਹੈ ।

ਨਿਰਖ ਆਕੁਲਿ[1] ਚਿਤ ਰਾਜਨ, ਹਸੇ ਸ੍ਰੀ-ਬ੍ਰਿਜਰਾਜ ਹੇ ॥
ਤੈਂ ਨਿੰਦ ਭਗਤਨ ਕਰਜੋ ਰਾਜਨ!, ਤਿਹ ਹੇਤੁ ਬ੍ਰਿਥਾ ਸਮਾਜ ਹੇ ॥
ਮਮ ਹਿਤੂ ਸ੍ਵਪਚਿ ਬਿਦਿਤਿ ਭਗਤਿਨ, ਤਿਸੁ ਆਨ ਯਾ ਜਗ ਮਾਹਿ ਹੇ[2]॥
ਉਚਿਸ੍ਰ ਭੋਜਨ ਭਗਤਿ ਮਮ, ਯਗ-ਸਾਲ ਸਗਲ ਸਿੰਚਾਹਿ ਹੇ[3] ॥
ਜੱਗ ਹੋਇ ਪੂਰਨ ਘੰਟ ਬਾਜੈ, ਸੁਨਹੁ ਰਾਜਨ! ਬੈਨ ਹੇ ॥
ਕਰ ਜੋਰ ਸ੍ਵਪਚਿ ਆਨਜੋ ਜਗ, ਭੋਜਨ ਕਰਾਯੋ ਤੈਨ[4] ਹੇ ॥੪॥੧੧॥੨੪॥੫੦੦॥੨੯੧੯॥

ਬਿਸਨੁਪਦ ਛੰਤ ਰਾਮਾ ਸਲੋਕ ॥ ਮਾਨ ਰਾਖਜੋ ਹਰਿ[5]ਭਗਤਿ ਜਨ,ਭਗਵਾਨ ਤਾਨ ਮੁਰਾਰਿ[6]॥
ਹਰਿ ਬਿਨੁ ਐਸੋ ਕੋ ਕਰੈ ? ਭਗਤਨ ਅੰਗ ਕਰਤਾਰ[7] ॥੧॥

ਛੰਤ ॥ ਸਾਜਨ ਸੁਹੇਲੇ[8] ਦਾਸ ਹਰਿ ਕੇ, ਹਰਿ ਬਿਨੁ ਜਜਤ[9] ਨ ਆਨ ਹੇ ॥
ਹਰਿ ਰੰਗ ਰਾਤੇ ਸਹਿਜ-ਮਾਤੇ[10], ਭਗਤਿ ਜਨ ਹਰਿ ਤਾਨ ਹੇ ॥
ਸਖੀਆਂ ਸਹੇਲੀਆਂ ਸੰਗ ਪਿਰ ਕੇ, ਮਿਲ ਕੰਤ ਧਨ ਸੀਗਾਰੀਆਂ[11] ॥
ਸੇਜਾ ਸੁਹਾਵੀ ਸੰਗ ਪਿਰਕੇ; ਰੈਨ ਦਿਨ ਸਾਧਾਰੀਆ[12] ॥
ਗਲ ਬਾਹ ਸਾਜਨ[13] ਧਨ[14] ਸੁਹੇਲੀ[15],ਮਿਲ ਨਾਹ[16]ਧਨ ਉਮਾਵੜੀ[17]॥
ਧਨ ਕੰਤੁ ਭਾਵੇ, ਸੁਖ ਵਿਹਾਵੇ, ਸਫਲ ਸਾਹਾ ਸੁਭ ਘੜੀ[18] ॥੧॥

ਸਲੋਕ ॥ ਸੰਤ ਸੁਹਾਗਨਿ[19] ਸਭਿ ਦਿਵਸ, ਕੰਤੁ ਵਸਹਿ ਮਨੁ ਮਾਹਿ ॥
ਝੂਰਿ ਮਰਨੁ ਦੋਹਾਗਨੀ[20], ਜਿਨਾ ਵਿਸਾਰੀ ਨਾਹ ॥੨॥

ਛੰਤ ॥ ਝੂਰਿ ਮਰਨੁ ਦੋਹਾਗਨੀ, ਜਿਨੀ ਕੰਤ ਨ ਧਜਾਇਆ ॥
ਜਗੁ ਜਾਪੁ ਨ ਸੀਲੁ ਸੰਜਮੁ, ਅਹਿਲਾ[21] ਜਨਮ ਗਵਾਇਆ ॥
ਤਨ ਅਸੁਰ ਪਾਵਤਿ ਕੋਟਿ ਜੁੱਗਨਿ, ਹਰਿ ਬਿਮੁਖ ਨਿਸਦਿਨ ਤਾਪਹੀ[22]
ਅਪਕਰਮ[23] ਜੇਤੇ ਕਰਤ ਤੇਤੇ, ਲੇਤਿ ਸਬਹਨਿ ਸਰਾਪਹੀ[24] ॥

---

੧. ਦੁਖੀ। ੨. ਮੇਰਾ ਪਿਆਰਾ ਚਮਿਆਰ ਭਗਤਾਂ ਵਿੱਚ ਪ੍ਰਸਿੱਧ ਹੈ, ਉਸ ਨੂੰ ਏਸ ਯਗਜ ਵਿੱਚ ਲਿਆ। ੩. ਮੇਰੇ ਭਗਤ ਦੇ ਜੂਠੇ ਭੋਜਨ ਨਾਲ ਸਾਰਾ ਯਗਜ ਦਾ ਮੰਦਿਰ ਸਿੰਚਨ ਕਰ। ੪. ਉਸ ਨੂੰ। ੫. ਕ੍ਰਿਸ਼ਣ ਨੇ। ੬. ਭਗਤਾਂ ਨੂੰ ਪਰਮੇਸ਼ੁਰ ਦਾ ਬਲ ਹੈ। ੭. ਹਰਿ ਕਰਤਾਰ ਤੋਂ ਬਿਨਾ ਐਹੋ ਜਿਹਾ ਭਗਤਾਂ ਦਾ ਪੱਖ ਕੌਣ ਕਰੇ! ੮. ਸੋਭਨੀਕ। ੯. ਪੂਜਦੇ। ੧੦. ਸਹਿਜ ਪਦ ਵਿੱਚ ਮਸਤ। ੧੧. ਪਤੀ (ਪਰਮਾਤਮਾ) ਦੇ (ਸੰਗ) ਦੀ ਅਤੇ ਇਕੋ ਜਹੀਆਂ ਸਖੀਆਂ (ਮਹਾਤਮਾਂ) ਮਾਲਿਕ ਨਾਲ ਮਿਲ ਕੇ ਇਸਤ੍ਰੀਆਂ ਵਾਂਗੂ ਸਿੰਗਾਰੀਆਂ ਹੋਈਆਂ ਹਨ। ੧੨. ਪਤੀ ਨਾਲ ਮਿਲ ਕੇ ਸੇਜਾ ਬੜੀ ਸੋਹਨੀਕ ਹੈ। ੧੩. ਸੱਜਣ (ਪਰਮਾਤਮਾਂ) ਦੇ ਗਲ ਵਿੱਚ ਬਾਂਹ (ਮਨ) ਨੂੰ ਪਾ ੧੪. ਇਸਤ੍ਰੀ ਭਾਵ—ਸੰਤਜਨ। ੧੫. ਸੁਖੀ ਹੈ। ੧੬. ਮਾਲਿਕ ਭਾਵ–ਪਰਮਾਤਮਾ (ਗੁਰੂ)। ੧੭. ਖੁਸ਼ ਹੋਈ। ੧੮. ਮਿਲਾਪ ਵਾਲੀ ਸੁਭ ਘੜੀ ਸਫਲ ਹੈ। ੧੯. ਜਿਊਂਦੇ ਪਤੀ ਦੇ ਸੰਗ ਵਾਲੀ ਇਸਤ੍ਰੀ। ੨੦. ਤਜਾਗੀ ਹੋਈ ਇਸਤ੍ਰੀ। ੨੧. ਵਿਅਰਥ। ੨੨. ਕ੍ਰੋੜਾਂ ਯੁਗਾਂ ਤੱਕ ਦੈਂਤ ਸ਼ਰੀਰ ਨੂੰ ਪੌਂਦੇ ਹਨ ਅਤੇ ਪਰਮੇਸੁਰ ਤੋਂ ਬੇਮੁਖ ਹੋ ਕੇ ਰਾਤ ਦਿਣੇ ਸੜਦੇ ਹਨ। ੨੩. ਨੀਚ ਕਰਮ। ੨੪. ਸਾਰਿਆਂ ਤੋਂ ਹੀ ਸਰਾਪ ਲੈਂਦੇ ਹਨ।

ਜਨ ਭਾਰ ਬਸੁਧਾ ਸਹਿਤ ਅਸੁਰਨ[1], ਹਰਿ ਢਿਗ ਪੁਕਾਰਤਿ ਜਾਇ ਕੈ[2]॥
ਮਹਿ[3] ਭਾਰ ਮੇਟਨ ਹੇਤੁ ਸ੍ਰੀਪਤਿ, ਅਵਤਾਰ ਧਾਰਤ ਆਇਕੈ ॥੨॥

ਸਲੋਕ ॥ ਬਹੁ ਜਨਮਨ ਕੇ ਪਾਪ ਲੈ, ਜਨਮ ਅਸੁਰ ਕੁਲਿ ਹੋਤ ॥
ਬੀਰਜਨਾਦ ਤਨ ਆਸੁਰੀ,- ਪਾਵਤ ਭਜੋ ਵਪੁ-ਛੋਤ[4] ॥੩ ।

ਛੰਤ ॥ ਆਰਾਧਿ ਮਾਰਗ ਸੁਰ ਕ੍ਰਿਆ[5], ਹਰਿ ਭਜਤ ਹਰਿਜਨ ਹਿਤ-ਸਹਿਤ[6] ॥
ਭਾਵ ਭਗਤਿ ਸੁਭਾਵਨੀ, ਸਤਿ ਪਾਤ੍ਰ ਠਾਨਤਿ ਹਰਿ ਜਜਤ[7] ॥
ਬਿਰੋਧ ਮਾਰਗ ਆਸੁਰੀ, ਸਭਿ ਪ੍ਰਤਿ[8] ਬਿਰੋਧਨ ਕਰਤਿ ਹੈ ॥
ਆਪਕੋ ਕਰਤਾਰ ਮਾਨਤਿ, ਨਹਿ ਦ੍ਰਿਸ੍ਟਿ ਦੂਸਰੁ ਧਰਤਿ ਹੈ[9] ॥
ਅੰਤੁ ਹਰਿ ਕਰ[10] ਮੀਚ[11] ਪਾਵਤ, ਪੁਕਾਰ ਬਸੁਧਾ[12] ਕਰਤ ਹੈ ॥
ਬਿਰੋਧ ਮਾਰਗ ਆਸੁਰੀ-ਤਾਰਤ[13], ਗੋਬਿੰਦ ਤੇ ਸਭਿ ਸਰਤ ਹੈ ॥੩॥

ਕਬਿਬਾਚ ਸਲੋਕ ॥ ਮੋ ਸੋਂ ਭਜੋ ਨਹ ਸੁਭ ਕਛੁ, ਕਿਹ ਬਿਧ ਸਉਰੈ ਕਾਜ ? ॥
ਤੁਹਿ ਦੇਖਤ ਅਵਗੁਨ ਕਰਤੁ, ਆਵਤ ਹੈ ਬਡ ਲਾਜ ॥੪॥

ਛੰਤ ॥ ਜੱਗ, ਜਾਪੁ ਨ ਜਜਨ[14] ਪੂਜਾ, ਸੇਵ ਮੰਤ੍ਰ ਨਹਿ ਭਜਜੋ[15] ॥
ਇਸ਼ਨਾਨ, ਦਾਨ ਨ ਪੁੰਨ, ਤਾਪਨ, ਬੇਦ ਮਰਜਾਦਾ ਤਜਜੋ ॥
ਅਪਕਰਮ ਨਿਸਦਿਨ ਕਮਾਵਤਿ, ਨਿੱਤ ਕਰਤ ਹਿੰਸਾ[16] ਨਿੰਦ ਹੇ ॥
ਹਮ ਪਾਪਕਰਮਾ ਜੰਤੁ ਤੇਰੇ[17], ਤੁਮ ਪਤਿਤ ਪਾਵਨ ਗੁਬਿੰਦ ਹੇ।
ਜਸ ਕਰੀ ਰਖਜਾ ਆਦਿ ਤੇ[18], ਜਨ ਉਪਕਰੈ ਕਰ ਛੋਹ ਜੂ![19] ॥
ਦਾਸ* 'ਗੋਬਿੰਦ' ਫਤਹ ਸਤਿਗੁਰੂ ਕੀ, ਰਖ ਲੇਹੁ ਹੇ ਸਰਬਲੋਹ ਜੂ !
॥੪॥੧੨॥੨੫॥੫੦੧॥੨੯੨੦॥ਬਰਹੀ ੧A ॥

---

੧. ਅਸੁਰ ਜਨਾਂ ਦਾ ਭਾਰ ਸਹਾਰ ਕੇ ਧਰਤੀ। ੨. ਪਰਮੇਸ਼ੁਰ ਪਾਸ ਜਾ ਕੇ ਪੁਕਾਰਦੀ ਹੈ। ੩. ਧਰਤੀ ਦਾ। ੪. ਅਪਵਿਤ੍ਰ ਸ਼ਰੀਰ। ੫. ਦੇਵਤਿਆਂ ਦਾ ਕਰਮ ਸਿਮਰਨ ਦਾ ਰਸਤਾ। ੬. ਪ੍ਰੇਮ ਨਾਲ। ੭. ਪ੍ਰੇਮ, ਭਗਤੀ ਅਤੇ ਉੱਤਮ ਸ਼੍ਰਧਾ ਕਰਦੇ ਹਨ। ੮. ਨਾਲ। ੯. ਦੂਜੇ ਨੂੰ ਨਿਗ੍ਹਾ ਵਿੱਚ ਹੀ ਨਹੀਂ ਰੱਖਦੇ। ੧੦. ਹੱਥੋਂ। ੧੧. ਮੌਤ। ੧੨. ਧਰਤੀ। ੧੩. ਦੈਂਤਾਂ ਨੂੰ ਵੀ ਤਾਰਦਾ ਹੈ। ੧੪. ਪੂਜਨ। ੧੫. ਨਾਂ ਸੇਵਾ ਕੀਤੀ, ਨਾਂ ਹੀ ਮੰਤ੍ਰ ਸਿਮਰਿਆ ਹੈ। ੧੬.ਜੀਵ ਮਾਰਨਾ। ੧੭.ਅਜੇਹੇ ਪਾਪ ਕਰਮਾਂ ਨੂੰ ਕਰਨਵਾਲੇ ਜੰਤੁ ਹਾਂ। ੧੮.ਪਹਿਲੋਂ ਤੋਂ। ੧੯.ਜਨਾਂ ਨੂੰ ਪ੍ਰੇਮ ਕਰ ਕੇ ਬਚਾਇਆ

A ਇਹ ਸ਼ਬਦ ਗਿਣਤੀ ਬੋਧਕ ਹਨ ਅਤੇ ਇਸ ਦਾ ਅਰਥ ਹੈ ਕਿ 'ਇਕ ਰਾਗ ਦੇ ਬਾਰਾਂ ਛੰਦ ਸਮਾਪਤਿ ਹੋ ਚੁਕੇ ਹਨ' ਬੇਸ਼ਕ ! ਇਹ ਪਦ ਵਡੀ ਗਿਣਤੀ ਤੋਂ ਵੀ ਬਾਦ ਆਇਆ ਹੈ ਪਰ ਤਾਂ ਵੀ ਇਸ ਦਾ ਅਰਥ ਅੰਕ ੧੨ ਤੋਂ ਬਾਦ ਅਤੇ ੨੫ ਤੋਂ ਪਹਿਲੋਂ ਪ੍ਰਕਰਣ ਵਿੱਚ ਠੀਕ ਹੁੰਦਾ ਹੈ, ਇਹ ਪ੍ਰਕ੍ਰਿਯਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਭੀ ਏਸੇ ਹੀ ਤਰਾਂ ਔਂਦੀ ਹੈ।

*ਪਿੰਗਲ ਦੇ ਹਿਸਾਬ ਨਾਲ ਮਾਤ੍ਰਾਂ ਦੀ ਗਿਣਤੀ ਅਤੇ ਲਯ ਵਿੱਚ ਵਿਖਮਤਾ ਨਾਲ ਪ੍ਰਤੀਤਿ ਹੁੰਦਾ ਹੈ ਕਿ 'ਦਾਸ' ਸ਼ਬਦ ਲਿਖਾਰੀ ਤੋਂ ਵੱਧ ਲਿਖਿਆ ਗਿਆ ਹੈ, ਪਰੰਤੂ ਸੰਗੀਤੀ ਲਯਾਂ ਵਿੱਚ ਇਹੋ ਜਹੇ ਸ਼ਬਦ ਜਜ਼ਬ ਹੋ ਜਾਯਾ ਕਰਦੇ ਹਨ- ਜਿਸ ਤੋਂ ਇਹ ਸ਼ੰਕਾ ਪੈਦਾ ਹੀ ਨਹੀਂ ਹੁੰਦੀਆਂ, ਏਥੇ ਤੁਲਨਾ ਕਰਨੀ ਵੀ ਸੰਗੀਤ ਅਨੁਸਾਰ ਹੀ ਬਣਦੀ ਹੈ ਕਿਉਂਕਿ ਇਹ ਸੰਗੀਤਕ ਰਿਸ਼ਮਾ ਹੈ ਪਿੰਗਲਿਕ ਨਹੀਂ।

ਬਿਸਨੁਪਦ ਰਾਗੁ ਸਿੰਧਵੀ* ਸੋਲਹੇ ਬਿਦਮਾਂ ਛੰਦ ਕੋ ਜਤਿ‡ ਕਬਿ ਬਾਚ ॥

ਅਸ ਸਮਝ ਮਨਹਿ ਬਿਚਾਰ ਕੈ ॥ ਕਮਾਨ ਹਾਥਿ ਸੰਭਾਰ ਕੈA ॥
ਤਨ ਮਨ ਸਮਰਪਯੋ[1] ਹਰਿ ਬਿਖੇ ॥ ਚਰਨਾਰ ਬਿੰਦ[2] ਮਨਾਯ ਕੈ ॥੧॥
ਬਾਰ ਬਾਰ ਮਨਾਵਹੀ ॥ ਪ੍ਰਭੁ ਚਰਨ ਰਿਦੈ ਬਸਾਵਹੀ
ਬਹੁ ਬਾਰ ਬਾਰ ਜੁਹਾਰ ਹੀ[3] ॥ ਪ੍ਰਭ ਧਯਾਨ ਮਨਹਿ ਬਸਾਯ ਕੈ ॥੨॥
ਬਿਸੁਰੂਪ[4] ਭਗਵਤ ਰਿਦੈ ਧਰਿ ॥ ਪ੍ਰਨਾਮ ਬਾਰੰਬਾਰ ਕਰ ॥
ਮਨ ਅਚਲ ਮੂਰਤਿ ਧਯਾਨ ਧਰਿ[5] ॥ ਚਿਤ ਚੌਪ-ਹਰਖ[6] ਬਢਾਯ ਕੈ ॥੩॥

---

੧. ਅਰਪਣ ਕਰ ਦਿੱਤਾ। ੨. ਚਰਨ ਕਮਲ। ੩. ਨਮਸਕਾਰ ਕਰਦਾ ਹੈ। ੪. ਸੰਸਾਰ ਸਰੂਪ। ੫. ਮਨ ਵਿੱਚ ਪਰਮੇਸ਼ੁਰ ਦਾ ਧਯਾਨ ਧਰ ਕੇ। ੬. ਅਤਯੰਤ ਖ਼ੁਸ਼ੀ Aਪਾ:—ਕ੍ਰਿਪਾਨ ਹਾਥਿ ਸਮਾਰ ਕੇ।

* ਦੋਹਰਾ। ਖਰਜ ਰੇਹ 'ਸ ਰ ਗ ਮ ਧ ਨੀ' ਖਟ ਸੁਰ ਸ਼ਾੜਵ ਨਾਮ ॥
ਗ੍ਰੀਸ਼ਮ ਗਾਵਤ ਸਿੰਧਵੀ, ਬਾਸਰ ਚੋਥੇ ਯਾਮ ॥੧॥

ਸਵੱਯਾ। ਅਤਿ ਲਾਲ ਲਸੈ ਦੁਤਿ ਅੰਬਰ ਕੀ, ਤਨ ਮੈ ਤਰੁਨਾਈ ਕਛੂ ਸਰ ਸੈ ॥
ਛਬਿ ਸੋਂ ਧਰਿ ਕਾਨਨ ਬੰਧੁਕ ਫੂਲ, ਤ੍ਰਿਸੂਲ ਸਦਾ ਕਰ ਸੋਂ ਪਰ ਸੈ ॥
ਸ਼ਿਵ ਪੂਜ ਖਰੀ ਤਿਯ ਕ੍ਰੁੱਧ ਭਰੀ, ਮੁਖ ਪੈ ਰਸ ਬੀਰ ਮਨੋ ਬਰਸੈ ॥
ਯਹਿ ਸਿੰਧਵਿ ਨੈਨ ਮਰੋਰਨ ਸੋਂ, ਮਨ ਮੈ ਪਿਯ ਮਾਰਗ ਕੋ ਦਰਸੈ ॥੨॥ (ਕਾਵਯ ਪ੍ਰਭਾਕਰ)

‡ ਮੌਜੂਦਾ ਕਿਸੇ ਪਿੰਗਲ 'ਚੋਂ 'ਬਿਦਮਾਂ' ਨਾਮ ਦਾ ਕੋਈ ਛੰਦ ਨਹੀਂ ਮਿਲਦਾ ਇਸ ਨਾਲ ਨਾਮ ਮਿਲਦਾ ਜੁਲਦਾ 'ਬੇਲੀ ਬਿਦ੍ਰਮ' ਛੰਦ ਚੰਡੀ ਚਰਿਤ੍ਰ ੨ ਵਿਚ ਹੈ। ਪਰੰਤੂ ਉਸਦਾ ਲੱਛਣ ਵੀ ਏਥੇ ਨਹੀਂ ਘਟਦਾ। ਉਸਦਾ ਪਾਠ ਦੋ ਕਿਸਮ ਦਾ ਰੂਪ ਬਣੋਂਦਾ ਹੈ।

ਯਥਾ ॥ ਕਹ ਕਹ ਸੁ ਕੂਕਤ ਕੰਕਿਯੰ ॥
II, II I, S I, I S I S
ਬਹ ਬਹਤ ਬੀਰ ਸੁ ਬੰਕਿਯੰ ॥
ਲਹ ਲਹਤ ਬਾਨ ਕ੍ਰਿਪਾਣਿਯੰ ॥
ਗਹ ਗਹਤ ਪ੍ਰੇਤ ਮਸਾਣਿਯੰ ॥
× × ×
ਰਣ ਕੋਪ ਕਾਲ ਕਰਾਲਿਯੰ ॥
I I, S I, S I, I S I S
ਖਟ ਅੰਗ ਪਾਣਿ ਉਛਾਲਿਯੰ ॥
ਸਿਰ ਸੁੰਭ ਹੱਥ ਦੁ-ਛੰਡਿਯੰ ॥
ਇਕ ਚੋਟ ਦੁਸ਼ਟ ਬਿਹੰਡਿਯੰ ॥ (ਚੰਡੀ ਚਰਿਤ੍ਰ ੨)

ਇਹ ਜਤਿ—ਚਾਲ ਵੀ ਏਥੇ ਨਹੀਂ ਹੈ। 'ਵਿਦਯੁਨਮਾਲਾ' ਅਠ ਅੱਖਰਾਂ ਦਾ ਛੰਦ ਹੈ—ਉਸ ਦੀ ਚਾਲ ਵੀ ਏਥੇ ਨਹੀਂ। ਇਹ ਕਿਸੇ ਅਦ੍ਰਿਸ਼ਟਿ ਗ੍ਰੰਥ ਦਾ ਮੱਤ ਹੈ। ਜਿਸ ਅਨੁਸਾਰ 'ਜਤਿ—ਜੋੜੀ ਦਾ ਸਾਥ' ਵਜੋਣ ਲਈ ਨਿਯਮ ਦੱਸ ਕੇ ਪ੍ਰੇਰਨਾ ਕੀਤੀ ਗਈ ਹੈ। ਇਹਨਾਂ ਸੋਲਹਿਆਂ ਵਿੱਚ ਹਰੇਕ ਪੰਗਤੀ ੧੪-੧੪ ਮਾਤ੍ਰਾ ਦੀ ਆਈ ਹੈ ਅਤੇ ਚੌਥੇ ਚਰਨ ਦਾ ਅੰਤਯਾਨੁਪ੍ਰਾਸ ਵੀ ਮਿਲਦਾ ਹੈ। ਇਕ ਚਰਨ ਦੀਆਂ ੫੬ ਮਾਤ੍ਰਾਂ ਹਨ। ਛਪੰਜਾ ਮਾਤ੍ਰਾ ਦਾ ਸਾਥ ਵਜਾ ਕੇ ਇਹਨਾਂ ਨੂੰ ਗਾਯਨ ਕਰਨਾ। ਪਖਾਵਜ ਲੋਗ ਇਸ ਹਿਸਾਬ ਨਾਲ ਆਪ ਵੀ ਸਾਥ ਕਾਯਮ ਕਰ ਸਕਦੇ ਹਨ।

ਧੰਨਜ ਭਾਗ ਆਪੁਨ ਜਾਨ ਹੀ ॥ ਕ੍ਰਿਤਾਰਥਿ[੧] ਕੈ ਨਿਜ ਮਾਨਹੀ ॥
ਪ੍ਰਭੂ ਸਮਰ ਸਨਮੁਖ ਆਵਹੀ[੨] ॥ ਹਰਿ ਵੋਰ[੩] ਦ੍ਰਿਗਨ[੪] ਲਗਾਯ ਕੈ ॥੪॥
ਮਨ ਹਰਖ-ਚਾਵ ਬਢਾਵਹੀ ਹਰਖਾਇ ਹਵ ਸਮੁਹਾਵਹੀ[੫] ॥
ਪਗ ਠੁਮਕ ਠੁਮ ਠੁਮ ਚਾਲਹੀ ॥ ਹਰਿ ਓਰ ਚਿਤ ਲਗਾਯ ਕੈ ॥੫॥
ਕਟਿ ਰਵਤਿ ਘੁੰਘਰੁ ਝੀਨਿ ਸੁਰ[੬] ॥ ਪਗ ਨਾਦ ਨੇਵਰ ਸਦ ਪੁਰ[੭] ॥
ਕਰ ਚਰਮ ਮਾਨਹੁ ਝਾਂਝਰੀ[੮] ॥ ਗੁਨ ਗਾਨ ਕੀਰਤਨਿ ਗਾਯ ਕੈ[੯] ॥੬॥
ਹਰਿ ਸਮਰ ਸੰਗਮ ਨਾਵਨੋ[੧੦] ॥ ਭਟ ਚਲਜੋ ਆਪ-ਜੁਝਾਵਨੋ[੧੧] ॥
ਭਵ ਸਮਰ ਛੇਤ੍ਰ ਜਾਨ ਜੀਅ[੧੨] ॥ ਭਲ ਦਾਵ ਅਉਸਰ ਪਾਯ ਕੈ[੧੩] ॥੭॥
ਕਰ ਸਮਰ ਤੀਰਥਿ ਜਾਤ੍ਰਾ[੧੪] ਮਨ ਜਪਤਿ ਹਰਿ ਹਰਿ ਮਾਤ੍ਰਾ[੧੫] ॥
ਸੰਕਲਪ ਤਨੁ ਮਨੁ ਵਾਰ ਕਰ[੧੬] ॥ ਸਮੁਹਾਯੋ ਚਿਤ ਉਮਗਾਯ ਕੈ ॥੮॥
ਚਿਤ ਲੀਨ ਭਉ ਚਰਨਾਰਬਿੰਦ ॥ ਜਲ ਜਲ ਖਟਾਨਜੋ ਕ੍ਰਿਪਾ-ਸਿੰਧੁ[੧੭] ॥
ਮਿਲਾਪ ਸਾਗਰ ਬੂੰਦ ਕੈ[੧੮] ॥ ਤੁਮ ਸੁਨਹੁ ਮਨ ਚਿਤ ਲਾਯ ਕੈ ॥੯॥
ਤੁਮ ਸੁਨਹੁ ਸੰਤ ਸੁਜਾਨ ਹੇ ! ॥ ਯਹਿ ਚਰਿਤ੍ਰ ਸਾਰੰਗਪਾਨਿ ਕੇ[੧੯] ॥
ਚੈਤੰਨ ਸਾਗਰ ਤੇ ਜੁਦਾ[੨੦] ॥ ਥੋ ਬੂੰਦ ਨਿਸਚਰਰਾਜ ਕੈ[੨੧] ॥੧੦॥
ਅਬ ਮਿਲਤ ਸਾਗਰ ਰੂਪ ਮੈ ॥ ਨਿਜਰੂਪ ਰੂਪ ਅਰੂਪ ਮੈ ॥
ਜਹ ਮਨ ਬਾਨੀ ਕੀ ਗਮ[੨੨] ਨਹ ॥ ਬ੍ਰਹਮ ਬ੍ਰਹਮ ਗਯੋ ਸਮਾਯ ਕੈ ॥੧੧॥
ਵਪੁ ਮਾਤ੍ਰ ਦ੍ਰਿਸ੍ਰਿਤ ਪਰਤਿ ਕਰ[੨੩]॥ ਚਿਤ ਵਾਸਨਾ ਗਈ ਸਕਲ ਜਰ[੨੪] ॥
ਜਿਮ ਦਗਧ ਅੰਬਰ ਕੇ ਚਿਹਨ[੨੫]॥ ਦ੍ਰਿਸ੍ਰਿ ਮਾਤ੍ਰ ਦੀਪਤ ਕਾਯ ਕੈ[੨੬]A॥੧੨॥

---

੧. ਸਫਲ ੨. ਜੰਗ ਲਈ ਸਾਮ੍ਹਣੇ ਔਂਦਾ ਹੈ ੩. ਵੱਲ। ੪. ਅੱਖਾਂ ਨੂੰ। ੫. ਖੁਸ਼ ਹੋ ਕੇ ਜੰਗ ਨੂੰ ਸਾਮ੍ਹਣੇ ਹੁੰਦਾ ਹੈ। ੬. ਲੱਕ ਨਾਲ ਬਰੀਕ ਆਵਾਜ਼ ਵਾਲੇ ਘੁੰਘਰੂ ਵੱਜਦੇ ਹਨ। ੭. ਆਵਾਜ਼ ਔਂਦੀ ਹੈ। ੮. ਮਾਨੋ ਕਿ ਹੱਥ ਦੀ ਢਾਲ ਝਾਂਝਰ ਹੈ। ੯. (ਇਹ ਇਕ ਕਿਸਮ ਦਾ) ਰਾਗ ਕੱਟਣਵਾਲਿਆਂ ਦਾ ਗੁਣ ਗੌਣਾ ਹੈ। ੧੦. ਸਰਬਲੋਹ ਦੇ ਜੰਗ ਰੂਪ ਪ੍ਰਯਾਗ ਵਿੱਚ ਇਸਨਾਨ ਕਰਨਾ ਹੈ। ੧੧. ਆਪ ਮਰਨ ਵਾਲਾ ੧੨. ਜੰਗ ਰੂਪ ਕੁਰੁਛੇਤ੍ਰ ਬਣਿਆ ਹੋਇਆ। ੧੩. ਸਮਯ ਰੂਪ ਚੰਗਾ ਦਾਉ ਪਾ ਕੇ। ੧੪. ਜੰਗ ਰੂਪ ਤੀਰਥ ਦੀ ਯਾਤ੍ਰਾ। ੧੫. ਮਨ ਵਿੱਚ ਸਰਬਲੋਹ ਮਾਤ੍ਰਾਂ ਨੂੰ ਜਪਦਾ ਹੈ। ੧੬. ਸ਼ੰਕਲਪ ਰੂਪ ਤਨ ਮਨ ਨੂੰ ਕੁਰਬਾਨ ਕਰ ਕੇ। ੧੭. ਕ੍ਰਿਪਾ ਦੇ ਸਮੁੰਦ੍ਰ ਵਿੱਚ--ਜਲ ਨਾਲ ਜਲ ਵਾਂਗੂ ਮਿਲ ਗਿਆ। ੧੮. ਸਮੁੰਦ੍ਰ ਵਿੱਚ ਬੂੰਦ ਦੇ ਮਿਲਾਪ ਵਾਂਗੂ। ੧੯. ਇਹ ਪਰਮਾਤਮਾ ਦੇ ਕੌਤਕ। ੨੦-੨੧. ਵੀਰਯਨਾਦ ਰੂਪ ਬੂੰਦ ਚੈਤਨ ਰੂਪ ਸਮੁੰਦ੍ਰ ਤੋਂ ਅਲਗ ਸੀ। ੨੨. ਪ੍ਰਵੇਸ਼ਤਾ। ੨੩. ਸ਼ਰੀਰ ਮਾਤ੍ਰ ਹੀ। ੨੪. ਸੜ। ੨੫-੨੬. ਜਿਸ ਤਰਾਂ ਸੜੇ ਹੋਏ ਕਪੜੇ ਦਾ ਨਿਸ਼ਾਨ ਹੁੰਦਾ ਹੈ (ਉਹ ਕੇਵਲ) ਸ਼ਰੀਰ ਕਰ ਕੇ ਪ੍ਰਕਾਸ਼ ਦਾ ਹੈ।

A ਪਾ:—ਦ੍ਰਿਸ ਮਾਤ੍ਰ ਦੀਸਤ ਕਾਇ ਕੇ।

ਕਛੁ ਸਰਤ ਤਾ ਸੋਂ ਕਾਜ ਨਹਿ[1] ॥ ਤਸ ਭਯੋ ਵਪੁ ਦਨੁਰਾਜਨਹਿ[2] ॥
ਬਿਲਾਇ ਮਨ ਸਚ ਸਿੰਧੁ ਗਯੋ[3] ॥ ਤਰੰਗ ਭਾਵ ਮਿਟਾਯ ਕੈ[4] ॥੧੩॥
ਅਸ ਭਯੋ ਹਰਿ ਮਹਿ ਲੀਨ ਜਬੁ ॥ ਤਨ ਮਨ ਗਲਤ ਭਯੋ ਫੁਰਨ ਸਭੁ ॥
ਵਪੁ ਮਾਤ੍ਰ ਦੇਖਤਿ ਬੀਰਜਨਾਦ ਕੋ ॥ ਵਤ ਚਿਤ੍ਰ ਮੂਰਤਿ ਭਾਯ ਕੈ[5] ॥੧੪॥
ਤਹਾਂ ਖੁਦੀ[6] ਗਈ ਬਿਲਾਇ ਕੈ ॥ ਖੁਦ[7] ਭਯੋ ਖੁਦੀ ਮਿਟਾਇ ਕੈ ॥
ਸਭ ਬਿਧਿ ਅਪੁਨਪਾ[8] ਖੋਇ ਕੈ ॥ ਕਛੁ ਰਾਖਯੋ ਨਾਹਿ ਛਪਾਯ ਕੈ ॥੧੫॥
ਅਸ ਭਯੋ ਹਰਿ ਮਹਿ ਲੀਨ ਜਬ॥ਚਿਤ ਫੁਰਯੋ 'ਹਰਿ ਗੁਨ ਗਾਨ ਕਬ'[9] ॥
ਬਿਨ ਭਜਨ ਪ੍ਰਾਪਤਿ ਹੋਤ ਨਹਿ ॥ ਗੁਨ ਉਠਯੋ ਹਰਿ ਕੋ ਗਾਯ ਕੈ ॥੧੬॥੧॥੫੦੨॥

ਬਿਸਨੁਪਦ ਸਿੰਧਵੀ ਤਰਹ ਦੂਜੀ ॥
ਬੀਰਜਨਾਦ ਬਾਚ ਪਰਾਰਥਨਾ ਸ੍ਰੀ ਸਰਬਲੋਹ ਜੂ ਪ੍ਰਤਿ, ਸੋਲਹਾ ॥

ਕੀਨੋ ਆਜ ਸਨਾਥ[10], ਨਾਥ ! ਮੁਹਿ ਦਰਸ ਦਿਖਾਇ ॥
ਦੀਨੋ ਦਰਸ ਮੁਰਾਰਿ !, ਤਾਪਨ[11] ਸਗਲ ਮਿਟਾਇ ॥੧॥
ਭਯੋ ਆਜ ਸਨਾਥ, ਨਾਥ ਜਬ ਦਰਸਨ ਪਾਇ ॥
ਆਜ ਹਮਾਰੇ ਧੰਨ ਭਾਗ, ਹਰਿ ਸਨਮੁਖ ਆਇ ॥੧॥ਰਹਾਉ॥
ਜਿਹ ਸੁਖ ਕੋ ਮਹਾਦੇਵ, ਬ੍ਰਹਮ, ਨਾਰਦ ਰਿਖਿ ਲੋਚਹਿ[12] ॥
ਸੋ ਸੁਖ ਆਜ ਭਗਵੰਤ, ਕ੍ਰਿਪਾ ਕਰਿ ਮੋਹਿ ਦਿਵਾਇA ॥੨॥
ਜਿਹ ਸੁਖ ਕੋ ਸੁਰਰਾਜ, - ਸਮਾਜ ਜੁਤ ਨਿਤ ਉਠ ਚਾਹਹਿ ॥
ਸੋ ਸੁਖ ਆਜ ਸਮਾਜ[13]B, ਦਯਾਨਿਧਿ[14] ਤੇ ਹਉਂ ਪਾਇ ॥੩॥
ਜਾਂ ਸੁਖ ਕੋ ਫਨਿਰਾਜ[15], ਸਿਧਿ, ਚਾਰਨ, ਮੁਨਿ ਚਾਹਤਿ ॥
ਸੋ ਸੁਖ ਆਜ ਜਿਨ ਰਾਜ, ਦਾਸ ਹਿਤੁ ਰੂਪ ਧਰਿ ਆਇ[16] ॥੪॥
ਜਾਂ ਸੁਖ ਕੋ ਸਭਿ ਲੋਚਹਿ, ਤਪੁ ਸਾਧਤ ਹਹਿ ਸਿਧC ॥
ਸਾ ਸੁਖ ਸਕਲ ਪ੍ਰਤਖ, ਆਜ ਹਮ ਦੇਖਨ ਆਇ ॥੫॥

---

੧.ਉਸ ਤੋਂ ਕੁਝ ਕੰਮ ਨਹੀਂ ਸਰਦਾ । ੨.ਵੀਰਜਨਾਦ ਦਾ । ੩–੪.ਮਨ ਸੱਤ ਦੇ ਸਮੁੰਦ੍ਰ ਵਿੱਚ ਲੀਨ ਹੋ ਗਿਆ । ੫.ਤਸਵੀਰ ਦੇ ਤੁਲਜ। ੬. ਅਹੰਕਾਰ । ੭. ਆਪ, ਖ਼ੁਦਾ । ੮. ਮਮਤਾ । ੯. ਫੁਰਨਾ ਹੋਇਆ ਕਿ 'ਕਦੀ ਹਰੀ ਦੇ ਗੁਣ ਨਹੀਂ ਗਾਏ । ੧੦. ਸਫਲ । ੧੧. ਸਾੜਾ । ੧੨.ਚਾਹੁੰਦੇ ਹਨ । ੧੩.ਸੁਖ । ੧੪.ਮਿਹਰ ਦਾ ਸਮੁੰਦ੍ਰ । ੧੫. ਸ਼ੇਸ਼ਨਾਗ । ੧੬.(ਬੁਧ ਅਵਤਾਰ ਰੂਪ) ਸਰਬਲੋਹ ਦਾਸ ਵਾਸਤੇ ਰੂਪ ਧਾਰ ਕੇ ਆਏ ਹਨ ।

Aਪਾ: ਦਿਖਾਇ । Bਪਾ:—ਸੋ ਸੁਖ ਆਜ ਸਮਾਨ, ਵੀ ਹੈ ।

C ਇਸ ਤੁਕ ਨੂੰ ਪੜ੍ਹਿਆਂ ਇਉਂ ਮਾਲੂਮ ਹੁੰਦਾ ਹੈ ਕਿ ਜਿਸ ਤਰਾਂ ਕਿਸੇ ਲਿਖਾਰੀ ਤੋਂ ਇਹ ਤੁਕ ਅੱਗੇ ਪਿੱਛੇ ਹੋ ਗਈ, ਅਤੇ ਫਿਰ ਜਿੰਨੀਆਂ ਵੀ ਨਕਲਾਂ ਹੋਈਆਂ ਹਨ ਉਨਾਂ ਸਾਰੀਆਂ ਵਿੱਚ ਹੀ ਏਹੋ ਰੂਪ ਰਖਦੀ ਰਹੀ ਹੈ, ਇਸਦਾ ਅਸਲ ਰੂਪ ਇਉਂ 'ਤਪੁ ਸਾਧਤ ਹਹਿ ਸਿੱਧ ਜਾਂ ਸੁਖ ਕੋ ਸ਼ਭਿ ਲੋਚਹਿ' ਹੈ, ਕਿਉਂਕਿ ਉਪਰੋਕਤ ਰੂਪ ਵਿੱਚ ਵਿਖਮਤਾ ਵੀ ਔਂਦੀ ਹੈ ਜਿਹੜੀ ਹੋਰ ਲਯ ਵਿੱਚ ਨਹੀਂ ਹੈ ।

ਜਾਂ ਸੁਖ ਕੋ ਸੁਰ-ਬ੍ਰਿੰਦ[1], ਚਕ੍ਰਵਰਤੀ[2] ਨਿਤ ਲੋੜਹਿ ॥
ਸੋ ਸੁਖ ਆਜ ਪ੍ਰਚੰਡ[3], ਜਨਿੰਦ੍ਰ[4] ਹਮ ਦੇਖਨ ਪਾਇ ॥੬॥
ਜਾਂ ਪਦ ਕੋ ਕਰ ਧਯਾਨ, ਤਪ ਸਾਧੰਤਿ ਤੇਪਸ੍ਵੀ ॥
ਸੋ ਜਨਿੰਦ੍ਰ ਹਮ ਆਜ, ਪਰਤਖ ਰਨ ਮਾਹਿ ਹਕਾਇ ॥੭॥
ਜਾ ਕਹ ਸਾਰਦ[5], ਸੇਖ, ਕਮਲਾ[6] ਨਿਤ ਸੇਵਤਿ ॥
ਤਾਂ ਸੰਗ ਕੀਨੋ ਜੁੱਧ, ਪਰਸਪਰ ਬਾਤ ਸੁਨਾਇ ॥੮॥
ਜਾਂ ਕਹ ਜੋਗੀ-ਸੇਵ[7], ਜੋਗ ਅਸ੍ਟਾਂਗ[8] ਕਰਾਹੀ ॥
ਤਾਂ ਸੋ ਕਰਿ ਢਿਠਾਈ[9], ਬਾਤ ਅਨੁਚਿਤ[10] ਕਰਾਇ ॥੯॥
ਜਾਂ ਕਹੁ ਸੇਵਤ ਚਰ ਅਚਰ, ਸਭ ਜਜਤ[11] ਭਜਤ ਹੈ ॥
ਸੋ ਭਗਵਾਨ ਪਰਤੱਛ, ਸਸਤ੍ਰ ਅਰੁ ਅਸਤ੍ਰ ਚਲਾਇ ॥੧੦॥
ਬੀਤਿ ਗਏ ਜੁਗ ਕੋਟਿ, ਕਿਨਹੁ ਨਹਿ ਦੇਖਨਿ ਪਾਇ ॥
ਸੋ ਬੈਰਾਟ ਬਿਸ੍ਵ ਰੂਪ, ਦ੍ਰਿਗਨ-ਕੇ-ਗੋਚਰ[12] ਆਇ ॥੧੧॥
ਨੇਤਿ-ਨੇਤਿ[13] ਸ੍ਰੁਤਿ ਕਹਿਤ, ਸਾਸਤ੍ਰ[14], ਸਿਮ੍ਰਿਤ ਪ੍ਰਮਾਨਤ[15] ॥
ਸੋ ਦਯਾਲ ਕਹੁ ਆਜ, ਸਮਰ ਹਿਤੁ ਬਹੁਰ ਹਕਾਇ[16] ॥੧੨॥
ਦਰਸਯੋ ਨਾਹਨ ਬ੍ਰਹਮ, ਜਿਨ ਨਾਭਿ ਲੀਯੋ ਭਵ[17] ॥
ਸੋ ਪਦ-ਕੰਜ[18] ਹਮ ਆਜ, ਨੇਤ੍ਰ ਸਨਮੁਖ ਦਰਸਾਇ ॥੧੩॥
ਮਹਾ ਪ੍ਰਲਯ ਕੋ ਰੂਪ, ਆਜ ਹਮ ਦੇਖਯੋ ਸਉਤਕ[19] ॥
ਤ੍ਰਿਧਾ ਰੂਪ ਜਗਦੀਸ[20], ਨਾਮ ਸਰਬਲੋਹ ਕਹਾਇ ॥੧੪॥
ਜਹਾਂ ਨ ਤ੍ਰਿਗੁਨ-ਉਪਾਧਿ[21], ਆਪ ਮੋ ਆਪ ਸੁਹਾਯੋ[22] ॥
ਸੋ ਬੈਰਾਟ ਬਿਸ੍ਵ ਰੂਪ, ਜਗਤਿ ਪ੍ਰਲਯ ਬਨਿ ਆਇ ॥੧੫॥
ਦੇਖਯਤਿ ਬਿਸ੍ਵ ਬਿਭੂਤਿ, ਜਨਿੰਦ੍ਰ ਤਨ ਕਾਲ ਸਮਾਵਤ[23] ॥
ਮਹਾਕਾਲ ਹੂੰ ਕਾਲ, ਨਾਥ ! ਸਰਨਾਗਤਿ ਆਇ ॥੧੬॥੨॥੫੦੩॥੨੮੨੨॥

ਇਤਿ ਸ੍ਰੀ ਬੀਰਜਨਾਦ ਪਰਾਰਥਨਾ ਭਗਵਤ-ਗੀਤ ਸੁਭੰ ॥

---

੧. ਸਮੂਹ ਦੇਵਤੇ । ੨. ਚਕ੍ਰਵਰਤਿ ਰਾਜੇ । ੩. ਤੇਜਮਯ। ੪. ਜਨਾਂ ਦੇ ਮਾਲਿਕ । ੫. ਸਾਰਸ੍ਵਤੀ । ੬. ਲੱਛਮੀ । ੭. ਸ਼ਿਵ ਦੇ ਮੱਤ ਵਾਲੇ ਯੋਗੀ । ੮. ਅੱਠਾਂ ਅੰਗਾਂ ਸਹਿਤ ਯੋਗ । ੯. ਬੇਲਿਹਾਜ਼ੀ । ੧੦. ਅਯੋਗ । ੧੧. ਪੂਜਦੇ ਹਨ । ੧੨.ਨੇਤ੍ਰਾਂ ਦੇ ਸਾਮ੍ਹਣੇ । ੧੩.ਬੇਅੰਤ ਬੇਅੰਤ । ੧੪.ਵੇਦ । ੧੫.ਸ਼ਾਸਤ੍ਰ ਅਤੇ ਸਿਮਰਿਤੀਆਂ ਵੀ । ੧੬.ਫਿਰ ਯੁਧ ਲਈ ਬੁਲਾਯਾ ਹੈ। ੧੭. ਬ੍ਰਹਮਾਂ ਨੇ (ਉਨ ਵੀ) ਨਹੀਂ ਵੇਖਿਆ। ੧੮. ਕਮਲਾਂ ਵਾਂਗੂ ਚਰਨਾਂ ਵਾਲਾ। ੧੯. ਪ੍ਰਤੱਖ, ਅਵਤਾਰ । ੨੦. (ਰਜ, ਤਮ ਅਤੇ ਸਤ) ਰੂਪ ਵਾਲਾ ਸੰਸਾਰ ਦਾ ਮਾਲਿਕ । ੨੧. ਤਿੰਨ ਗੁਣਾਂ ਦਾ ਉਪਦ੍ਰਵ । ੨੨. ਆਪਣੇ ਵਿੱਚ ਆਪ ਸੋਭਨੀਕ ਹੋ ਰਿਹਾ ਹੈ । ੨੩. ਸੰਸਾਰ ਦਾ ਮਾਲਿਕ, ਸ਼ਰੀਰ ਵਿੱਚ ਵਯਾਪ ਰਿਹਾ ਹੈ ।

ਬਿਸਨੁਪਦ ਸਿੰਧਵੀ ਤਰਹ ਦੂਜੀ ॥

ਕੈ ਧਨੁਸ ਟੰਕੋਰਾ ॥ ਗਰਜ ਕਠੋਰਾ ॥ ਕਢਿ ਕਢ ਕਾਢੇ[1] ॥ ਸੋਭਿਤ ਆਛੇ ॥੧॥
ਕਿੰਕਨਿ ਕਟਿ ਬਾਜੇ[2] ॥ ਤਨ-ਦੁਤਿ ਰਾਜੇ[3] ॥ ਭੁਜ ਠੋਕਤ ਤਾਲੰ[4] ॥ ਜੁੱਧ ਉੱਤਾਲੰ[5]॥੨॥
ਕੈਬੰਰ[6] ਸੰਧਾਨਜੋ ॥ ਹਰਿ ਦਿਸ ਤਾਨੰਜੋ ॥ ਰਿਸ ਕਰ ਗਰਜ ਜੋ ॥ ਕਿਨੂੰ ਨ ਬਰਜਯੋ॥੩॥
ਹਠ ਰਣ ਕੀਨਾ ॥ ਜੁੱਧ-ਪ੍ਰਬੀਨਾ[7] ॥ ਪਟਾ ਭ੍ਰਮਾਵਤ ॥ ਸਾਂਗ[8] ਨਚਾਵਤ ॥੪॥
ਫਰੀ[9], ਕੁਠਾਰਾ ॥ ਧੋਪ[10], ਕਟਾਰਾ ॥ ਸਹਿਥੀ, ਜਮਦਾਰਾ ॥ ਕ੍ਰਿਪਾਨ ਸੁਧਾਰਾ ॥੫॥
ਜੰਬੂਆ[11], ਗੁਲੇਲਾ ॥ ਸੈਫ-ਨੁਕੇਲਾ[12] ॥ ਗੁਫਨ[13],ਗੁਰਜ,ਪਟਾ ॥ ਗੁਰਹ ਬਨਟਾ[14]॥੬॥
ਸੂਆ[15], ਕਰੌਲੀ ॥ ਬੱਜ੍ਰ-ਬਿਛੌਲੀ[16] ॥ ਪਿਸ਼ੁਲ[17], ਹਥਨਾਲੈ[18] ॥ ਤੁਪਕ, ਜੇਜਾਲੈ ॥੭॥
ਬੰਦੂਕ ਧਮਾਕਾ ॥ ਤ੍ਰਿਸੂਲਨ ਮਾਠਾ[19] ॥ ਚਕਤੀ, ਅਸਿ[20],ਢਾਰਾ ॥ ਕਰਦ,ਕੁਠਾਰਾ ॥੮॥
ਪੰਛਿ-ਪਰੀਲੀ ॥ ॥ ਸਾਂਗ ਸੈਕੀਲੀ[21] ॥ ਛਿਪਰ ਸਕੇਲਾ[22]॥ ਛੋਹੀ, ਸੇਲਾ ॥੯॥
ਖ਼ੰਜਰ, ਜਮਦਾਰਾ ॥ ਤੇਗ ਦੂਧਾਰਾ ॥ ਪਰਸ ਖਤੰਗੀ[23] ॥ ਨਾਵਕ ਚੰਗੀ[24] ॥੧੦॥
ਨਾਚੁਖ[25] ਬਨੈਟੀ[26] ॥ ਸੂਆ,ਸਫੈਟੀ ॥ ਕ੍ਰਿਪਾਨ,ਭਗਉਤੀ ॥ ਸੁਭਗ ਸੂਹਉਤੀ[27]॥੧੧॥
ਕੁਵੰਡ[28] ਕੁਠਾਰਾ ॥ ਧਨੁਖ ਨਹਾਰਾ[29]॥ ਪਨਚ ਸੁਰੰਗੀ[30] ਛਕੇ ਫਿਰੰਗੀ[31] ॥੧੨॥
ਲੈਸ[32] ਨਵੀਨੀ ॥ ਤੂਨਨ ਚੀਨੀ[33] ॥ ਖਪਰਾ ਪਰਜਾਲੀ ॥ ਪਰੀ ਪਛਾਲੀ ॥੧੩॥
ਚਕ੍ਰ, ਤ੍ਰਿਸੂਲਾ॥ ਅਤਭੁਤਿ[34] ਛੂਲਾ ਤੀਛਨ ਤਰਵਾਰਾ ॥ ਤਿਰਛ ਗਜਾਰਾ[35] ॥੧੪॥
ਤਰਕਸ[36] ਮਾਜਿੰਦ੍ਰੀ[37]A ॥ ਕਮਾਨ ਕਾਲਿੰਜ੍ਰੀ[38]॥ਪਰਸਾ ਚੀਨੀ[39]॥ਖ਼ੰਜਰ ਡੀਨੀ[40]॥੧੫॥
ਆਯੁਧ[41]ਬਹੁ ਭਾਤਾ ॥ ਸਸਤ੍ਰ ਬਿਖਜਾਤਾ[42] ॥ ਸਜੇ ਸੁ-ਬਾਹੂ[43]॥ ਨਿਸਚਰ-ਨਾਹੂ[44]॥੧੬॥
॥ ੩॥੫੦੪॥੨੮੨੩॥

---

੧. ਸ਼ਸਤ੍ਰ ਵਸਤ੍ਰਾਂ ਨੂੰ ਸਜਾ ਸਜਾ। ੨. ਲੱਕਾਂ ਨਾਲ ਘੁੰਘਰੂ ਵਜਦੇ ਹਨ। ੩. ਸ਼ੋਭਾ ਵਾਲੇ ਸ਼ਰੀਰ। ੪. ਹਥੇਲੀਆਂ ਨਾਲ (ਡੋਲੇ) ਠੋਕਦੇ ਹਨ। ੫. ਜੰਗ ਨੂੰ ਕਾਲ੍ਹੇ। ੬. ਤੀਰ। ੭, ਜੰਗ ਦੇ ਚਤੁਰ (ਵੀਰਯਨਾਦ) ਨੇ। ੮. ਬਰਛੀ। ੯. ਢਾਲ। ੧੦. ਇਕਤਰਾਂ ਦੀ ਤਲਵਾਰ। ੧੧. ਇਕ ਸ਼ਸਤ੍ਰ ਦਾ ਨਾਮ ਹੈ। ੧੨. ਨੋਕ ਦਾਰ ਤਲਵਾਰ। ੧੩. ਗੋਪੀਆ। ੧੪. ਮਰਹਟੀ। ੧੫. ਇਕ ਤਰਾਂ ਦਾ ਤੀਰ। ੧੬. ਚਮਕੀਲੀ ਤਲਵਾਰ। ੧੭. ਪਸਤੌਲ। ੧੮. ਬੰਦੂਕਾਂ। ੧੯. ਸਾਣ ਦੇ ਲਾਏ ਹੋਏ ਤ੍ਰਿਸ਼ੂਲ। ੨੦. ਤਲਵਾਰ। ੨੧. ਸ਼ਿਕਲ ਕੀਤੀ ਹੋਈ। ੨੨. ਢਾਲ ਅਤੇ ਇਕ ਤਰਾਂ ਦੀ ਤਲਵਾਰ। ੨੩. ਕੁਹਾੜੇ ਅਤੇ ਤੀਰਾਂ ਵਾਲੇ। ੨੪.ਛੋਟੇ ਤੀਰਾਂ ਵਾਲੇ। ੨੫. ਛੋਟਾ ਨੇਜ਼ਾ। ੨੬. ਮਰਹਟੀ। ੨੭. ਸੋਹਣੀਆਂ ਸੋਂਭਦੀਆਂ ਹਨ। ੨੮. ਧਨੁਖ। ੨੯. ਨਾਂ ਹਾਰਨ ਵਾਲਾ। ੩੦. ਸ੍ਰੇਸ਼ਟ ਰੰਗ ਦੀ ਤੰਦੀ। ੩੧. ਚਾਲਾਕ (ਯੋਧੇ) ਸਜੇ ਹੋਏ ਹਨ। ੩੨. ਤਣੀਆ। ੩੩. ਭੱਥਿਆਂ ਨਾਲ ਵੇਖੀਆਂ ਹਨ। ੩੪. ਅਸਚਰਜ। ੩੫. ਹਾਥੀ ਦਾ ਵੈਰੀ, ਨੇਜ਼ਾ। ੩੬. ਭੱਥਾ। ੩੭. ਮਾਜਿੰਦ੍ਰ ਦੇਸ਼ ਦਾ। ੩੮. ਕਲਿੰਜਰ ਦੇਸ਼ ਦਾ। ੩੯.ਚੀਨ ਦਾ ਕੁਹਾੜਾ। ੪੦. ਡੀਨ ਦੇਸ਼ ਦੀ ਖ਼ੰਜਰ। ੪੧. ਸ਼ਸਤ੍ਰ। ੪੨. ਪ੍ਰਸਿੱਧ। ੪੩. ਯੋਧਿਆਂ ਨੇ। ੪੪. ਵੀਰਯਨਾਦ।

A ਨਾਨਕਿਆਣੇ ਇਨਾਂ ਦੋਹਾਂ ਤੁਕਾਂ ਦੇ ਤੁਕਾਂਤ ਕੰਨੇ ਨਾਲ ਹਨ ਅਤੇ ਰੂਪ ਇਓਂ ਹਨ "ਤਰਕਸ ਮਾਜਿੰਦ੍ਰਾ ॥ ਕਮਾਨ ਕਾਲਿੰਜ੍ਰਾ ॥"

ਬਿਸਨੁਪਦ ਸਿਧਵੀ ਸੌਲਹੇ ਤਰਫ ਸਾਨੀ ॥

ਦਨੁਰਾਜ[੧] ਰਾਜ[੨] ॥ ਸਜ ਜੁੱਧ ਸਾਜ ॥ ਬਖਤਰ[੩] ਸਨਾਹ ॥ ਪਹਿਰੇ ਦੁਬਾਹ ॥੧॥
ਮੁੱਛੈਂ ਫੜਕਾਇ[੪]॥ ਗਜਜੋ ਰਿਸਾਇ ॥ ਉਛਕ ਜੋ ਉਤੰਗ[੫] ॥ ਹਰਿ ਸਮੂਹ ਜੰਗ ॥੨॥
ਤਨ ਦੀਹ-ਘੋਰ[੬] ॥ ਨਿਸਚਰ ਕਿਠੋਰ ॥ ਸਾਵੰਤ-ਸੂਰ[੭] ॥ ਲੋਚਨ[੮] ਕ੍ਰੂਰ[੯] ॥੩॥
ਤਨ ਘੋਰ ਸ੍ਯਾਮ[੧੦]॥ ਨਿਸਚਰ ਭਿਰਾਮ[੧੧]॥ ਬਾਹੈਂ ਬਿਸਾਲ[੧੨]॥ ਦਾੜ੍ਹੇ ਕਰਾਲ ॥੪॥
ਲੋਚਨ ਕਰਾਲ ॥ ਮੁਖ ਤਜਤਿ ਜ੍ਵਾਲ[੧੩] ॥ ਦੀਰਘ-ਉਤੰਗ[੧੪]॥ ਨਿਸਚਰ ਮਲੰਗ[੧੫]॥੫॥
ਸ਼ੇਰੇ ਹਜ਼ਬਰ[੧੬]॥ ਗੁਰਗੋ ਬਬਰ[੧੭] ॥ ਦਾਨੂ ਪਲੰਗ[੧੮] ॥ ਦੇਵੇ ਨਿਹੰਗ[੧੯] ॥੬॥
ਗਿਰ ਹੇਮ ਕਾਇ[੨੦]॥ ਕੈਲਾਸ ਮਾਇ[੨੧]॥ ਊਚੇ ਬਿਸਾਲ ॥ ਦ੍ਰੁਮ ਦੀਹ ਤਾਲ[੨੨] ॥੭॥
ਪਾਵਕ[੨੩] ਸਮਾਨੁ ॥ ਬਿਬਿ ਕਾਲ ਜਾਨੁ[੨੪] ॥ ਅਤਿ-ਪੁਸ੍ਟ[੨੫] ਦੈਤ ॥ ਸੰਗ੍ਰਾਮ ਜੈਤ[੨੬]॥੮॥
ਨਖ ਸਿਖ ਬਿਸਾਲ[੨੭] ॥ ਗਿਰ ਕਾਯ ਮਾਲ[੨੮]॥ ਕੁਸ਼ਤੀ ਪਰਬੀਨ ॥ ਤਨ ਮਨ ਸੁਖੀਨ[੨੯]॥੯॥
ਅੰਗ ਅੰਗ ਸੋਭ ॥ ਲਖ[੩੦] ਹੂਰ ਲੋਭ ॥ ਸਸਤ੍ਰਨ ਪ੍ਰਬੀਨ ॥ ਸਭਿ ਇਲਮ ਬੀਨ[੩੧] ॥੧੦॥
ਬਲਵੰਤ ਦੂਤ ॥ ਨਿਸਚਰ ਬਲੂਤ[੩੨] ॥ ਭੁਜਬਲ ਕਠੋਰ ॥ ਪਰਾਕ੍ਰਮ ਜੋਰ[੩੩] ॥੧੧॥
ਬਿਕ੍ਰਮ ਉਦਾਰ[੩੪] ॥ ਮਾਰਤ ਪ੍ਰਚਾਰ[੩੫] ॥ ਸੂਰਾ ਪ੍ਰਚੰਡ[੩੬] ॥ ਭਟ ਸਮਰ-ਮੰਡ[੩੭] ॥੧੨॥
ਬੀਰਜਨਾਦ ਭੂਪ ॥ ਜੋਧਾ ਅਨੂਪ ॥ ਮ੍ਰਿਗਰਾਜ[੩੮] ਸਮ ॥ ਕਿਛੁ ਨਾਹਿ ਗਮ ॥੧੩॥
ਅੰਗ ਅੰਗ ਛਬਿ ॥ ਸੂਰਤਿ ਅਜਬਿ ॥ ਕਲਗੀ ਕੁਲਾਹ[੩੯] ॥ ਬਖਤਰ[੪੦] ਸਨਾਹ ॥੧੪॥
ਖਿਫਤਾਨ ਜ਼ਿਰਹ ॥ ਚਿਲਤਹ ਮਤੂਹ[੪੧] ॥ ਪੈਰਾਹਨ-ਲੋਹ ॥ ਭਟ ਛਕੇ ਛੋਹ[੪੨]A ॥੧੫॥
ਬਨ ਠਨ ਰਨਧੀਰ[੪੩]॥ ਭਗਵੰਤ ਤੀਰ[੪੪]॥ ਬਗੜਾਇ ਬਾਨ[੪੫] ॥ ਜੁੱਟ ਜੋ ਨਿਦਾਨ[੪੬]॥੧੬॥
॥੪॥੫੦੫॥੨੮੨੪॥

ਬਿਸਨੁਪਦ ਸਿੰਧਵੀ ॥ ਸਾਰੰਗ[੪੭]ਤਾਨ ॥ ਕੈਬਰ[੪੮]ਸੰਧਾਨ ॥ ਛਾਡਜੋ ਪ੍ਰਚਾਰ ॥ ਬਾਨਨ ਪ੍ਰਹਾਰ॥੧॥
ਬਰਖੰਤ ਬਾਨ ॥ ਨਾਚੁਖ[੪੯] ਕਮਾਨ ॥ ਬੂੰਦਨ ਪ੍ਰਾਯ[੫੦] ॥ ਸਾਯਕ ਰਿਸਾਯ ॥੨॥

---

੧-੨. ਰਾਜਾ । ੩. ਸੰਜੋਅ । ੪. ਟੇਡੀਆਂ ਕਰ ਕੇ । ੫. ਉੱਚੀ ਛਾਲ ਮਾਰੀ । ੬. ਬਹੁਤ ਭਯਾਨਕ । ੭. ਰਾਜਪੂਤ ਜੋਧੇ । ੮. ਨੇਤ੍ਰ । ੯. ਭਯਾਨਕ । ੧੦. ਕਾਲਾ । ੧੧. ਦੈਂਤਾਂ ਵਿੱਚ ਸੋਹਣੇ । ੧੨. ਵੱਡੀਆਂ । ੧੩. ਕ੍ਰੋਧ ਨਾਲ ਬੋਲਦੇ ਹਨ, (ਅੱਗ ਛਡਣ ਵਾਲੀਆਂ) ਬੰਦੂਕਾਂ । ੧੪. ਬਹੁਤ ਉੱਚੇ । ੧੫. ਨੰਗੇ ਭੜੰਗੇ । ੧੬. ਪਾੜਖਾਣੇ ਸ਼ੇਰ । ੧੭. ਬਘਿਆੜ ਵਰਗੇ । ੧੮. ਸ਼ੇਰਾਂ ਵਰਗੇ । ੧੯ ਦਿਉਆਂ ਅਤੇ ਮਗਰ ਮੱਛਾਂ ਵਰਗੇ । ੨੦.ਸੁਮੇਰੂ ਪ੍ਰਬਤ ਵਰਗੀਆਂ ਡਰੌਣੀਆਂ ਦੇਹਾਂ ਵਾਲੇ । ੨੧. ਕੈਲਾਸ਼ ਪਹਾੜ ਵਰਗੇ । ੨੨.ਵਡੇ ਰੁਖਾਂ ਵਰਗੇ । ੨੩.ਅਗਨਿ । ੨੪. ਮਾਨੋ ਕਿ ਦੂਜਾ ਕਾਲ ਹੈ । ੨੫. ਬਹੁਤ ਤਕੜੇ । ੨੬. ਜਿੱਤਣ ਵਾਲੇ । ੨੭. ਨਹੁੰ ਤੋਂ ਲੈ ਕੇ ਚੋਟੀ ਤਕ ਮੋਟੇ । ੨੮. ਪਹਾੜ ਵਾਂਗੂ ਸ਼ਰੀਰਾਂ ਵਾਲੇ । ੨੯. ਸੌਖੇ, ਮੋਟੇ । ੩੦. ਵੇਖ ਕੇ । ੩੧. ਸਾਰਿਆਂ ਇਲਮਾਂ ਨੂੰ ਵੇਖਣ ਵਾਲੇ । ੩੨. ਮੂਰਖ । ੩੩. ਤਾਕਤ ਨੂੰ ਮਿਲਾ ਕੇ । ੩੪. ਸ੍ਰੇਸ਼ਟ ਬਲ ਵਾਲੇ । ੩੫. ਲਿੰਗਾਰ ਕੇ । ੩੬. ਤੇਜਮਯ । ੩੭. ਜੰਗ ਕਰਨਵਾਲੇ । ੩੮. ਸ਼ੇਰ । ੩੯. ਤਾਜ । ੪੦. ਸੰਜੋਅ । ੪੧.ਜ਼ਿਰੀ ਬਖ ਤੈਲਾ । ੪੨. ਗੁੱਸੇ ਵਿੱਚ । ੪੩. ਵੀਰਯਨਾਦ ਸਜ ਧਜ ਨਾਲ । ੪੪. ਸਰਬਲੋਹ ਪਾਸ (ਆਇਆ) । ੪੫. ਬਾਣ ਛੱਡ ਕੇ । ੪੬. ਓੜਕ ਜੁੱਟ ਪਿਆ । ੪੭. ਧਨੁਖ । ੪੮. ਤੀਰ । ੪੯. ਛੋਟਾ ਨੇਜ਼ਾ । ੫੦. ਵਾਂਗੂ ।

ਝਰ ਲਾਇ ਬਾਨ ॥ ਬਰਖਤ ਅਪ੍ਰਮਾਨ[੧] ॥ ਗੋਲਾ ਬੰਦੂਕ ॥ ਉੱਠਤ ਭਭੂਕ ॥੩॥
ਛੂਟਤਿ ਜੰਜਾਲ[੨] ॥ ਭਭਕਤਿ ਜ੍ਵਾਲ[੩] ॥ ਅੰਗਾਰ ਲੂਕ[੪] ॥ ਗੋਲੀ ਬੰਦੂਕ ॥੪॥
ਬੱਜ੍ਰ-ਕਠੋਰ[੫] ॥ ਬਰਖਤ ਕਰੋਰ ॥ ਤੜਿਤਾA[੬] ਪ੍ਰਾਯ ॥ ਗਰਜਤਿ ਝੁਝਾਯ[੭] ॥੫॥
ਹਰਬੰ[੮] ਹਜ਼ਾਰ ॥ ਬਰਖਤਿ ਤੁਸਾਰ[੯] ॥ ਤੀਰੈਂ ਤੁਫੰਗ[੧੦] ॥ ਵਰਹਤ ਨਿਸੰਗ ॥੬॥
ਸਹਿਥੀ[੧੧] ਕਟਾਰ ॥ ਗੁਰਜੈਂ ਅਪਾਰ ॥ ਸਾਯਕ[੧੨] ਛਟੰਤ ॥ ਅਹਿਨਿਸ[੧੩] ਉਡੰਤ ॥੭॥
ਸੈਫੋ ਸਿਪਰ[੧੪] ॥ ਬਲੱਮ ਤਬਰ[੧੫] ॥ ਗੁਰਹਾ ਕਮੰਦ[੧੬] ॥ ਫੈਂਕਤ ਬਿਲੰਦ[੧੭] ॥੮॥
ਪਾਸੀ ਕਰਾਲ[੧੮] ॥ ਪੂਰਾਂ ਪਰਾਲ[੧੯] ॥ ਪਿਸਟਲ ਹਲਾਕ[੨੦] ॥ ਤੁਪਕ ਦਮਾਕ[੨੧] ॥੯॥
ਪਟਾ ਫੇਕੰਤ ॥ ਬਿਛੂਆ ਖੇਡੰਤ ॥ ਸੇਲਾ, ਤੁਫੰਗ[੨੨] ॥ ਨਾਵਕ[੨੩], ਖ਼ਦੰਗ ॥੧੦॥
ਬਰਖਤ ਅੰਗਾਰ ॥ ਧਾਰਾ ਅਪਾਰ ॥ ਬਰਖੰਤ ਤੀਰ ॥ ਸਹਿਥੀ ਪਟੀਰ[੨੪] ॥੧੧॥
ਬੁਗਦਾ[੨੫] ਕਰਾਲ ॥ ਖਪਰਾ ਬਿਸਾਲ ॥ ਪੂਰਾਂ-ਉਕਾਬ[੨੬] ॥ ਬਹਿਰੀ ਸ਼ਿਤਾਬ[੨੭]॥੧੨॥
ਸ਼ੇਹਬਾਜ਼ ਬਾਜ਼[੨੮]॥ ਨਾਚੁਖ਼[੨੯] ਪਰਵਾਜ਼[੩੦]॥ ਬਹੁ ਭਾਂਤਿ ਸਸਤ੍ਰ ॥ ਪਰਵਾਜ਼ ਅਸਤ੍ਰ ॥੧੩॥
ਦਿਸ ਬਿਦਿਸ ਛਾਇ ॥ ਪ੍ਰਲਯ ਸੁਹਾਇ ॥ ਧਾਰਾ ਅਨੂਪ ॥ ਬਰਸਾਤ ਭੂਪ ॥੧੪॥
ਤਨ ਤਨ ਕਮਾਨ ॥ ਬਹੁ ਭਾਂਤਿ ਬਾਨ ॥ ਮਾਰਤ ਨਿਸੰਗ ॥ ਹਰਿ ਦਿਸ ਖਤੰਗ ॥੧੫॥
ਤੈਨੀ[੩੧] ਅਪਾਰ ॥ ਫੇਂਕਤ ਜੁਝਾਰ ॥ ਕੋਟੈਂ ਉਸਾਰ[੩੨] ॥ ਬਾਨਾਵਲਿ ਯਾਰ[੩੩] ॥੧੬॥
॥੫॥੫੦੬॥੨੮੨॥

ਬਿਸਨੁਪਦ ਸਿੰਧਵੀ ਤਰਜ਼ ਸਾਨੀ ਸੋਲਹੇ ॥

ਬਹੁ ਪ੍ਰਕਾਰ ਜੁੱਧ ਨਿਸਚਰ ਕੀਨਾ ॥ ਭਾਂਤਿ ਭਾਂਤਿ ਸਸਤ੍ਰਨ ਬ੍ਰਿਨ ਦੀਨਾ[੩੪] ॥
ਸ੍ਰੀ ਜਨਿੰਦ੍ਰ ਵਪੁ[੩੫] ਪੁਸਪ-ਸਮਾਨਾ[੩੬] ॥ ਪਰਸਤ ਚਰਨਾਯੁਧ ਭਗਵਾਨਾ[੩੭] ॥੧॥
ਪਰਸ ਪਰਸ ਪਗ ਅਸਤ੍ਰਨ ਜੇਤੇ[੩੮] ॥ ਪੁਸਪਨ ਕੰਜ ਕਲੀ ਭਏ ਤੇਤੇ[੩੯] ॥
ਨਿਰਖ ਨਿਰਖ ਦਾਨਵ ਮੁਸਕਾਹੀ ॥ ਪੁਨ ਪੁਨ ਸਸਤ੍ਰ ਅਸਤ੍ਰ ਵਰਸਾਹੀ ॥੨॥

---

੧. ਬੇਗਿਣਤ । ੨. ਬੰਦੂਕ । ੩. ਅੱਗ ਨੂੰ ਉਗਲੱਛਦੀਆਂ ਹਨ । ੪. ਚੁਆਤੀਆਂ । ੫. ਕਰੜੇ ਪੱਥਰ । ੬. ਬਿਜਲੀ । ੭. ਗਜਦੇ ਹੋਏ ਮਰਦੇ ਹਨ । ੮. ਸ਼ਸਤ੍ਰ । ੯. ਬਰਫ ਵਾਂਗੂ (ਚਿੱਟੇ ਚਿੱਟੇ) । ੧੦. ਬੰਦੂਕ । ੧੧. ਬਰਛੀ । ੧੨. ਤੀਰ । ੧੩. ਰਾਤ ਦਿਣੇ । ੧੪. ਤਲਵਾਰਾਂ ਅਤੇ ਢਾਲਾਂ । ੧੫. ਕੁਹਾੜੇ । ੧੬. ਮਹਾਨ ਫਾਹੀਆਂ । ੧੭.ਬਹੁਤ । ੧੮.ਭਯਾਨਕ । ੧੯.ਉੱਡਣਵਾਲੇ । ੨੦.ਪਸਤੌਲ ਚਲੌਂਦੇ ਹਨ । ੨੧.ਚਮਕਣ ਵਾਲੀਆਂ ਤੋਪਾਂ । ੨੨.ਬੰਦੂਕ । ੨੩. ਛੋਟਾ ਤੀਰ । ੨੪. ਪਟਿਆਂ ਵਾਲੀਆਂ । ੨੫. ਇਕ ਸ਼ਸਤ੍ਰ ਦਾ ਨਾਮ ਹੈ । ੨੬. ਉਕਾਬ (ਪੰਛੀ) ਵਾਂਗੂ । ੨੭. ਬਾਜ਼ ਵਾਂਗੂ । ੨੮. ਵਡੇ ਬਾਜ਼ਾਂ ਵਾਂਗੂ । ੨੯. ਛੋਟੇ ਨੇਜ਼ੇ । ੩੦. ਉੱਡੇ । ੩੧. ਤਿਖੇ ਬਾਣ । ੩੨-੩੩. ਜੰਧੇ ਤੀਰਾਂ ਦੇ ਕਿਲਿਆਂ ਨੂੰ ਉਸਾਰਦੇ ਹਨ । ੩੪. ਤਰਾਂ ਤਰਾਂ ਦੇ ਸ਼ਸਤ੍ਰਾਂ ਦੀਆਂ ਚੋਭਾਂ ਦਿੱਤੀਆਂ । ੩੫. (ਸਰਬਲੋਹ) ਦੇ ਸ਼ਰੀਰ ਵਿੱਚ ੩੬. ਫੁੱਲਾਂ ਵਾਂਗੂ । ੩੭. ਭਗਵਾਨ ਦੇ ਚਰਨਾਂ ਨੂੰ ਸ਼ਸਤ੍ਰ ਲਗਦੇ ਹਨ । ੩੮. ਜਿੰਨੇ ਵੀ ਅਸਤ੍ਰ ਹਨ ਸੋ ਚਰਨਾਂ ਨੂੰ ਛੋਹ ਲੱਗ ਕੇ । ੩੯. ਓਨੇ ਹੀ ਕਮਲ ਫੁੱਲ ਅਤੇ ਕਲੀਆਂ ਵਾਂਗੂ ਹੋ ਗਏ ।

Aਪਾ:—ਝੜਤਾ ਪਰਾਇ ਭੀ ਹੈ ।

ਜੈ ਜੇ ਸਸਤ੍ਰ ਅਸੁਰ[A] ਪ੍ਰਹਾਰਤ[1] ॥ ਤੇ ਤੇ ਪੁਸਪ ਕਲੀ ਤਨ ਧਾਰਤ[2] ॥
ਗੁੰਜਹ ਭ੍ਰਮਰ ਧੁਨਿ ਕਰਤ ਰਸਾਲਾ[3] ॥ ਮਾਨਹੁ ਗਾਨ ਕਰਤਿ ਸੁਰ-ਬਾਲਾ[4] ॥੩॥
ਰਿਸ ਰਿਸ ਸਸਤ੍ਰ ਅਸਤ੍ਰ ਪੁਨ ਡਾਰਤ ॥ ਮਹਾਰਾਜ ਤਨ ਆਯੁਧ ਧਾਰਤ[5]
ਸੁਮਨ-ਧਾਰ-ਹ੍ਵੈ[6] ਸਸਤ੍ਰ ਬਰਸ ਹੀ ॥ ਤਿਮ ਤਿਮ ਨਿਸਚਰ ਮਨਹਿ ਹਰਖ ਹੀ ॥੪॥
ਬਹੁਤ ਕਾਲ ਇਮ ਕਰਤ ਤਮਾਸਾ ॥ ਖੇਡਤ ਸ੍ਰੀ ਸਰਬਲੋਹ ਮਹਾਸਾ[7] ॥
ਚਿਰੰਕਾਲ ਲੌ ਮਚਾ ਅਖਾਰਾ[8] ॥ ਖੇਡ੍ਹਤ ਦੁਹੂੰ ਦਿਸਨ ਬਰਜਾਰਾ[9] ॥੫॥
ਨਾਲ ਬੰਦੂਕ ਨਵਲਾਸਨਿ ਡਾਰਤ[10][B] ॥ ਗੋਲਾ-ਗੇਂਦ[11] ਦੁਹੂੰ ਦਿਸ ਮਾਰਤ[C] ॥
ਹੜਹੜਾਇ ਕ੍ਰਿਪਾਨਿਧਿ ਬਿਹਸਤ[12] ॥ ਪੁਨ ਪੁਨ ਨਿਸਚਰ ਰੀਝਤ-ਉਲਸਤ[13] ॥੬॥
ਪੁਲਕ ਪੁਲਕ ਦਾਨਵ ਰਨ ਮੰਡਿਤ[14] ॥ ਪੁਨ ਪੁਨ ਸਸਤ੍ਰ ਅਸਤ੍ਰ ਬਹੁ ਛੰਡਿਤ ॥
ਤੜਪ-ਤੜਪ[15] ਦੈ ਦੈ ਭੁਜ ਤਾਲੰ ॥ ਉਛਰ ਉਛਰ ਦਨੁਰਾਜ ਉਤਾਲੰ[16] ॥੭॥
ਠੋਕ ਠੋਕ ਭੁਜ ਦੈ ਦੈ ਤਾਲਾ ॥ ਤੁਪਕ[17][D] ਤੇਗ, ਸਹਿਥੀ[18], ਭੁੰਜਾਲਾ[19] ॥
ਦਾਵ ਘਾਵ ਬਹੁ ਭਾਂਤਿਨ ਕਰਹੀਂ ॥ ਮਹਾਕਾਲ ਸੋਂ ਨੈਕ[20]ਨ ਡਰ ਹੀਂ ॥੮॥
ਗਰਜ ਗਰਜ ਗਰਜਤਿ ਭੀਹਾਲਾ[21] ॥ ਨਾਦ ਨਿਸੁੰਨ ਘੋਰ ਸਮ ਕਾਲਾ[22] ॥
ਗਰਜ ਗਰਜ ਤਰਜਤ[23] ਰਨ ਮੰਡਲ ॥ ਕੂਦਿ ਕੂਦਿ ਭਟ ਧੀਰ[24] ਸ-ਮੰਗਲ[25] ॥੯॥
ਕੂਦ ਕੂਦ ਹਿਯ ਹਰਖ-ਉਛਾਹੂ ॥ ਦਉਰ ਦਉਰ ਸਮੁਹਿਤ[26] ਦਨੁਨਾਹੂ[27] ॥
ਲਲਕ ਲਲਕ ਲਲਕਾਰਤ ਭਗਵਤ ॥ ਲਪਕ ਲਪਕ ਸਮੁਹਿਤ[E]ਹਵ ਬਿਧਵਤ[28] ॥੧੦॥
ਕਸ ਕਸ ਸਸਤ੍ਰ ਅਸਤ੍ਰ ਪ੍ਰਹਾਰਤ[29] ॥ ਸ੍ਰੀ-ਜਨਿੰਦ੍ਰ ਪਰ ਆਯੁਧ[30] ਡਾਰਤ ॥
ਫਾਂਧ ਫਾਂਧ ਦਾਨਵ ਮਲ-ਭਾਇਨ[31] ॥ ਹਾਂਕ ਹਾਂਕ ਘਾਵਤ ਬਹੁ ਘਾਇਨ ॥੧੧॥

---

੧. ਚਲੇਂਦੇ ਹਨ । ੨. ਓਹੋ ਓਹੋ ਫੁੱਲ ਅਤੇ ਕਲੀਆਂ ਦੇ ਸ਼ਰੀਰਾਂ ਨੂੰ ਧਾਰ ਲੈਂਦੇ ਹਨ । ੩. (ਉਨਾਂ ਸ਼ਸਤ੍ਰਾਂ ਰੂਪ ਫੁਲਾਂ ਤੇ) ਭੌਰੇ ਗੁੰਜਾਰਦੇ ਹਨ । ੪. ਦੇਵਤਿਆਂ ਦੀਆਂ ਇਸਤ੍ਰੀਆਂ । ੫. ਜੋ ਸ਼ਸਤ੍ਰ ਸਰਬਲੋਹ ਦੇ ਸ਼ਰੀਰ ਨੂੰ ਸਪਰਸ਼ ਕਰ ਲੈਂਦੇ ਹਨ । ੬. ਫੁਲਾਂ ਦੀ । ੭. ਉਦਾਰ ਚਿੱਤ ਵਾਲਾ । ੮. ਜੰਗ । ੯. ਸੂਰਬੀਰ । ੧੦. ਬੰਦੂਕਾਂ ਅਤੇ ਨਾਲੀਆਂ ਰੂਪ ਫੁਲਾਂ ਦੀਆਂ ਛਟੀਆਂ ਸੁਟਦੇ ਹਨ । ੧੧. ਗੋਲਿਆਂ ਰੂਪ ਰੰਗ ਦੇ ਗੋਲੇ । ੧੨. ਹੱਸਦੇ ਹਨ । ੧੩. ਬਹੁਤ ਖ਼ੁਸ਼ ਹੁੰਦੇ ਹਨ । ੧੪. ਖ਼ੁਸ਼ ਹੋ ਹੋ ਕੇ ਦੌੜ ਜੰਗ ਕਰਦੇ ਹਨ । ੧੫. ਦਿਲੋਂ ਗੁਸੇ ਖਾ ਖਾ ਕੇ । ੧੬. ਛੇਤੀ ਨਾਲ । ੧੭. ਬੰਦੂਕ । ੧੮. ਬਰਛੀ । ੧੯. ਖਾਣ ਵਾਲੇ । ੨੦. ਰਤਾ ਭਰ ਵੀ । ੨੧. ਭਯਾਨਕ । ੨੨. ਵਾਜਿਆਂ ਦੀਆਂ ਆਵਾਜ਼ਾਂ ਭਯਾਨਕ ਸਮਯ ਵਾਂਗੂ ਹਨ । ੨੩. ਡਾਟਦੇ ਹਨ । ੨੪. ਗਜਾਨਵਾਨ । ੨੫. ਖ਼ੁਸ਼ੀ ਨਾਲ । ੨੬. ਸਾਮ੍ਹਣੇ ਹੁੰਦੇ ਹਨ । ੨੭. ਵੀਰਯਨਾਦ । ੨੮. ਤਰੀਕੇ ਅਨੁਸਾਰ ਜੰਗ ਦੇ ਸਾਮ੍ਹਣੇ ਹੁੰਦੇ ਹਨ । ੨੯. ਚਲੋਂਦੇ ਹਨ । ੩੦. ਸ਼ਸਤ੍ਰ । ੩੧. ਪਹਿਲਵਾਨਾਂ ਵਾਂਗੂ ।

Aਪਾ:—ਜੈ ਜੇ ਸਸਤ੍ਰ ਅਸਤ੍ਰ । Bਪਾ:—ਨਵਲ ਬੰਦੂਕ ਨਵਲਾ ਧਨ ਡਾਰਤ—ਨਵੀਆਂ ਬੰਦੂਕਾਂ ਅਤੇ ਨਵੀਆਂ ਕਮਾਨਾਂ ਚਲੋਂਦੇ ਹਨ । Cਪਾ:—ਮਾਂਡਤ - ਕਰਦੇ ਹਨ । Dਪਾ:—ਤਮਕ ।
Eਪਾ:—ਸੰਗਤਿ ।

ਧੁਕ ਧੁਕ ਉਠਤ ਕਬੰਧ[1] ਅੰਯੋਧਨ[2] ॥ ਭੂਤ, ਭਝੰਗ[3]; ਬੈਤਾਲਨ ਭੀਖਨ[4] ॥
ਪ੍ਰਲਯ ਕਾਲ ਕੇ ਭੂਤ, ਮਸਾਨਾ ॥ ਅਕਸਮਾਤ੍ਰ ਗਰਜਤ ਧੁਨਿ ਨਾਨਾ[5] ॥੧੨॥
ਦੀਖ ਨ ਪਰਤ ਦੇਸ ਅਰੁ ਕਾਲਾ ॥ ਸ੍ਰੀ ਜਨਿੰਦ੍ਰ ਕੋ ਚੋਜ ਰਸਾਲਾ[6] ॥
ਜਲਾਕਾਰ[7] ਮਹਿ ਜੁੱਧ ਠਠਾਹੀ ॥ ਜੁਗ[8] ਬੀਰਨ ਬਿਨੁ, ਤ੍ਰਿਤੀਯੋ ਨਾਹੀA ॥੧੩॥
ਜਸ ਠਾਕੁਰ, ਤਸ ਸੇਵਕ ਬਨਜੋ ॥ ਠਾਕੁਰ ਸੇਵਕ ਜਾਤ ਨ ਗਨਜੋ[9] ॥
ਸਮਰ ਪ੍ਰਲਯ ਕੋ ਰਚਜੋ ਬਿਧਾਤਾ[10] ॥ ਬੀਰਜਨਾਦ ਸੰਗ ਜੁਧ ਠਨਾਤਾ ॥੧੪॥
ਸੁਰ, ਨਰ, ਜੱਛ, ਮਾਨਵ ਬਹੁ-ਜੂਝੇ ॥ ਬੀਰਜਨਾਦ ਜੁਧ ਸਭਿ ਦਲ ਰੂਝੇ[11] ॥
ਸਕ੍ਰ[12] ਆਦਿ-ਪ੍ਰਧਾਨ, ਸੁਰ-ਬ੍ਰਿੰਦਾ[13] ॥ ਦੇਵੀ, ਦੇਵ, ਕਾਲ[14], ਰਵਿ[15], ਚੰਦਾ ॥੧੫॥
ਕਿਨਹੁ ਨ ਤਾ ਕਹ ਰਨਕਰ ਸਾਧਾ[16] ॥ ਹਾਰ ਪਰੇ ਸੁਰ ਸਕਲ ਬਿਰਾਧਾ[17] ॥
ਪ੍ਰਲਯ ਜੁੱਧ ਖੇਤ ਤੇ ਚਪੇ[18] ॥ ਸ੍ਰੀ ਸਰਬਲੋਹ ਕੇ ਬਪੁ ਮਹਿ ਛਪੇ ॥੧੬॥
॥੬॥੫੦੭॥੨੮੨੬॥

ਬਿਸਨੁਪਦ ਸਿੰਧਵੀ ਤਰਹ ਦੂਜੀ ਸੋਲਹੇ ॥

ਗਜੇ ਨਰਿੰਦ੍ਰB ਰਿਸਾਇ ਕੈ ॥ ਗੁਨ ਬਾਨ ਪਨਚ ਚਢਾਇ ਕੈ[19] ॥
ਧੁਨਿ ਰਹਜੋ ਪੂਰ ਸਮਾਇ ਕੈ[20] ॥ ਚਕ[21] ਰਹਯੋ ਅਸੁਰ ਲਜਾਇ ਕੈ ॥੧॥
ਧਰਹਰਜੋ ਕੰਪ ਰੁਮਾਵਲੀ[22] ॥ ਜਕ ਲਗ੍ਰ ਨਿਸਚਰ - ਰਾਵਲੀ[23] ॥
ਹਿਯ-ਫਟਜੋ ਧੁਨਿ ਸੁਨ ਦਹਿਲਜੋ[24]C ॥ ਠਗ ਲਗੀ ਪਗ ਨਹ ਹਹਲਜੋ[25] ॥੨॥
ਟਕਟਕਿ ਲਗੀ ਤਹ ਆਇ ਕੈ ॥ ਥਕ-ਭਜੋ[26] ਜਿਯ ਭਉ ਖਾਇ ਕੈ ॥
ਸੁਧਿ ਭੂਲ ਗਈ ਭਯ ਪਾਇ ਕੈ ॥ ਬੁਧਿ ਬਿਸਰ ਗਈ ਤਵ-ਰਾਇ-ਕੈ[27] ॥੩॥
ਤਕ ਭਾਲ[28] ਸਾਯਕ[29] ਮਾਰਜੋ ॥ ਕੈ ਬ੍ਰਿਨਿ[30] ਨਿਸਾਚਰ ਡਾਰਜੋ ॥
ਧਨ ਗੁਰਹ ਗੋਫਨ ਘਾਜੋ[31] ॥ ਦਨੁਰਾਜ[32] ਰਨ ਮੁਰਛਾਯੋ ॥੪॥

---

੧. ਧੜ। ੨. ਯੁੱਧ ਵਿੱਚ । ੩. ਪ੍ਰੇਤ । ੪. ਭਯਾਂਨਕ । ੫. ਨਾਨਾਂ ਪ੍ਰਕਾਰ ਦੀਆਂ ਆਵਾਜ਼ਾਂ ਕਰ ਕੇ ਅਚਾਨਕ ਹੀ ਗੱਜ ਪੈਂਦੇ ਹਨ। ੬. ਸੁੰਦ੍ਰ। ੭. ਪਾਣੀ ਹੀ ਪਾਣੀ। ੮. ਦੂਹੰ। ੯. ਵਿਚਾਰਿਆ। ੧੦. ਫਲ ਪ੍ਰਦਾਤੇ ਨੇ। ੧੧. ਵੀਰਜਨਾਦ ਦੇ ਜੰਗ ਵਿੱਚ ਸਾਰੇ ਹੀ ਦਲ ਫਸ ਗਏ ਮਰ ਗਏ। ੧੨. ਇੰਦ੍ਰ । ੧੩. ਸਭ ਦੇਵਤੇ । ੧੪. ਮੌਤ ਦਾ ਦੇਵਤਾ। ੧੫. ਸੂਰਜ । ੧੬. ਅਨੁਸਾਰ ਕੀਤਾ। ੧੭. ਵਿਰੋਧ ਕਰ ਕੇ। ੧੮. ਖਿਝੇ ਹੋਏ। ੧੯. ਧਨੁਖ ਤੇ ਤੰਦੀ ਅਤੇ ਬਾਣ ਨੂੰ ਚੜ੍ਹਾ ਕੇ। ੨੦. ਇਕੋ ਜਿਹਾਂ ਦੀ। ੨੧. ਹੈਰਾਨ। ੨੨. ਕਾਂਬੇ ਨਾਲ ਰੋਮਾਂ ਦੀ ਲਾਇਨ (ਪਾਟ ਗਈ)। ੨੩. ਵੀਰਯਨਾਦ ਦੀ ਟਕਟਕੀ ਲਗ ਗਈ। ੨੪. ਡਰ ਗਿਆ। ੨੫. ਹਿੱਲਿਆ। ੨੬. ਥੱਕ ਗਿਆ। ੨੭. ਜਿੰਦੋਂ ਰਾਜੇ ਦੀ। ੨੮. ਮੱਥਾ। ੨੯. ਤੀਰ। ੩੦. ਜ਼ਖਮੀ। ੩੧. ਕਮਾਨ। ੩੨. ਵੀਰਯਨਾਦ।

Aਪਾ:—ਜੁਗ ਬੀਰਨ ਬਿਨ ਤ੍ਰਿਤੀਏ ਕੋਊ ਨਾਹੀ। Bਪਾ:—ਗਜੇ ਜਨਿੰਦ੍ਰ।
Cਪਾ:—ਹਿਯ ਫਟਜੋ ਧੁਨਿ ਸੁਨ ਜਰ ਹੇਲਜੋ ॥ ਠਗ ਲਗੀ ਪਗ ਨਹ ਹੇਲਜੋ

ਗਿਰ ਚਾਪ[1] ਧਰਨੀ ਮਹਿ ਪਰਜੋ ॥ ਹਹਕਾਰ ਨਿਸਚਰ ਉਚਰਜੋ ॥
ਬਿਬ ਚਾਪ ਪਨਚ ਚੜਾਇ ਕੈ[2] ॥ ਕਰ ਧੀਰ ਚਿਤ ਰਹਿ ਰਾਇ ਕੈ[3] ॥੫॥
ਕਰ ਬੱਜ੍ਰ ਪਾਤ ਮੁਰਾਰਿ ਹੀ[4] ॥ ਸਰ ਸਸਤ੍ਰ-ਤੀਛਨ ਡਾਰਿਹੀ[5] ॥
ਕਰ ਮਲਤ੍ਰ ਕਛੁ ਨ ਬਸਾਤ ਹੀ[6] ॥ ਨਹਿ-ਸਕਤਿ ਅਸੁਰ ਪਰਾਤ ਹੀ[7]A ॥੬॥
ਭਈ ਹੀਨ ਮਾਯਾ ਆਸੁਰੀ[8] ॥ ਸਭਿ ਪ੍ਰਲਯ ਲਯ ਭਉਮਾਸੁਰੀ[9] ॥
ਅਬ ਬਨ ਜੋ ਜੁੱਧ ਨਿਦਾਨ-ਕੋ[10] ॥ ਬ੍ਰਿਜਨਾਦ ਘਾਤ ਲੁਭਾਨ ਕੋ[11] ॥੭॥
ਜਹ ਜਗਤਿ ਨਾਹ ਪ੍ਰਕਾਸ ਹੀ ॥ ਸਭੁ ਲੀਨ ਚਿਦ-ਆਕਾਸ ਹੀ[12] ॥
ਪ੍ਰਕਿਰਤਿ ਤਹ ਨ ਕਲੋਲਹੀ[13] ॥ ਸਭਿ ਬਿਸ੍ਵ ਹਰਿ ਮਹਿ ਡੋਲ ਹੀ[14]॥੮॥
ਨਹਿ ਰੈਨ ਦਿਵਸ ਪ੍ਰਕਾਸ ਹੀ ॥ ਸਭ ਜੀਵ ਬ੍ਰਹਮ ਨਿਵਾਸਹੀ[15] ॥
ਚਿਦ ਕਾਸ[16] ਕੇਵਲ ਭਾਸਹੀ[17] ॥ ਪਰਬ੍ਰਹਮ ਸੁਤਹ ਬਿਲਾਸਹੀ[18] ॥੯॥
ਤਹ ਦਾਸ ਸ੍ਵਾਮੀ ਏਕਠੇ ॥ ਇਹ ਚੋਜ ਭਗਵਤ ਪੇਖਠੇ[19] ॥
ਸਿਸੁ ਪਰਚਿਤ ਮ੍ਰਿਤਕਾ ਕਟਕ ਰਚਿ[20]॥ ਤਿਮ ਪਰਚਿਤ ਸ੍ਵਾਮੀ ਦਾਸ ਮਚਿ[21]॥੧੦॥
ਕਰ-ਲੀਨ[22] ਜਗਤ ਚਰਾਚਰੰ ॥ ਸਭੁ-ਜੀਅ, ਜੰਤ੍ਰ, ਸੁਰਾਸੁਰੰ ॥
ਨਿਰੰਕਾਰ ਲੀਲਾ ਰੂਪ ਕੈ[23] ॥ ਨਿਜ ਮਾਹਿ ਲੀਨ ਸਰੂਪ ਕੈ[24] ॥੧੧॥
ਪਰਕ੍ਰਿਤਿ[25]ਹਰਿ ਮਹਿ ਲੀਨ-ਭਉ[26]। ਸੰ-ਜੀਵ ਭਾਨ ਤਹ ਖੀਨ ਭਉ[27]B ॥
ਸੱਤਾ-ਮਾਤ੍ਰ[28] ਕੇਵਲ ਭਾਸਹੀ ॥ ਚਿਦਾਕਾਸ ਸ੍ਵਪ੍ਰਕਾਸ ਹੀ[29] ॥੧੨॥
ਬਿਸ੍ਵ ਲਯ ਬਿਸ੍ਵ ਬੈਰਾਟ ਮੈ[30] ॥ ਸਭ ਬ੍ਰਹਮ ਲੀਨਿ ਪ੍ਰਮਾਤਮੈ[31]C ॥
ਜਲਾਭਾਸ ਜਲ ਮਹਿ ਦੀਸਹੀ[32] ॥ ਜਲ ਰੂਪ ਮਯ ਜਲ ਈਸ ਹੀ[33]॥੧੩॥

---

੧. ਕਮਾਨ। ੨. ਦੂਜੀ ਕਮਾਨ ਤੇ ਤੰਦੀ ਚੜ੍ਹਾ ਕੇ। ੩. ਮੈਦਾਨ ਵਿੱਚ (ਟਿਕਿਆ ਰਿਹਾ)। ੪. ਸਰਬਲੋਹ ਨੂੰ ਬਾਣ ਮਾਰਨ ਕੀਤਾ। ੫. ਅਸਤ੍ਰ ਅਤੇ ਤਿੱਖੇ ਸ਼ਸਤ੍ਰਾਂ ਨੂੰ ਚਲੋਂਦਾ ਹੈ। ੬. ਹੱਥ ਮਲਦਾ ਹੈ। ੭. ਨਿਰਬਲ ਹੋਇਆ ਹੋਇਆ ਦੈਂਤ ਓਥੇ ਹੀ ਡਿਗਿਆ ਪਿਆ ਹੈ। ੮. ਦੈਂਤ ਦੀ ਤਾਕਤ। ੯. ਦੈਂਤਾਂ ਦੀ ਪ੍ਰਲਯ ਹੋ ਗਈ। ੧੦-੧੧. ਵੀਰਯ-ਨਾਦ ਨੂੰ ਮਾਰਨ ਦਾ ਅੰਤਲਾ ਜੁੱਧ। ੧੨. ਚੈਤੰਨ ਰੂਪ ਵਿੱਚ ਈ ਸਾਰੇ ਲੀਨ ਹੋ ਗਏ। ੧੩. ਓਥੇ ਮਾਯਾ ਹਰਕਤ ਨਹੀਂ ਕਰਦੀ। ੧੪. ਸਾਰੀ ਸ੍ਰਿਸ਼ਟੀ ਪਰਮਾਤਮਾਂ ਵਿੱਚ ਹੀ ਫਿਰਦੀ ਹੈ। ੧੫. ਵੱਸਦੇ ਹਨ। ੧੬. ਚੈਤਨਯ ਰੂਪ ਆਕਾਸ਼। ੧੭. ਦਿਸਦਾ ਹੈ। ੧੮. ਦੂਰ, ਵਯਾਪਕ। ੧੯. ਵੇਖੋ। ੨੦. (ਜਿਸਤਰਾਂ) ਬੱਚਾ ਮਿੱਟੀ ਦੀ ਸੈਨਾ ਬਣਾ ਕੇ ਖੇਡਦਾ ਹੈ। ੨੧. ਖੇਡ ਕੇ। ੨੨. ਮਿਲਾ ਕੇ। ੨੩. ਬਿਨਾ ਆਕਾਰ ਦੀ ਲੀਲਾ ਰਚ ਕੇ। ੨੪. ਆਪਣੇ ਵਿੱਚ ਸੰਸਾਰ ਨੂੰ ਲੀਨ ਕਰ ਕੇ। ੨੫. ਮਾਯਾ। ੨੬. ਮਿਲ ਗਈ। ੨੭. ਓਥੇ ਨਾਸ਼ ਹੋ ਗਿਆ। ੨੮. ਸ਼ਕਤਿ ਰੂਪ। ੨੯. ਆਕਾਸ਼ ਰੂਪ ਚੈਤਨਯ ਆਪੇ ਹੀ ਪ੍ਰਕਾਸਦਾ ਹੈ। ੩੦. ਸੰਸਾਰ ਲੀਨ ਹੋ ਗਿਆ। ੩੧. ਸਾਰੀਆਂ ਪਰਮ ਆਤਮਾਂ ਦੀ ਬ੍ਰਹਮ ਵਿੱਚ ਲੀਨਤਾ ਹੋ ਗਈ। ੩੨. ਜਲ ਦਾ ਪ੍ਰਤਿਬਿੰਬ ਈ ਜਲ ਵਿੱਚ ਦਿਸਦਾ ਹੈ। ੩੩. ਜਲਰੂਪ ਵਾਲਾ ਈ ਜਲ ਦਾ ਮਾਲਿਕ ਹੈ।

Aਪਾ:—ਨਹਿ ਸਕਤਿ ਅਸੁਰੁਪਰਾਜਹੀ ॥

Bਪਾ:-ਸੰਸਾਰ ਜੀਵ ਭਾਵ ਤਹ ਖੀਨ ਭੇ। Cਪਾ:—ਪਰਾਤਮੈ।

ਅਸ ਈਸ ਮਨਹਿ ਬਿਚਾਰ ਕੈ ॥ ਬੀਰਜਨਾਦ ਰਚਯੋ ਸੁਧਾਰ ਕੈ ॥
ਜੁੱਧ ਹੇਤੁ ਤਾਹਿ ਪੁਰਾਜਯੋ[1] ॥ ਪਰਾਸ੍ਰਮ ਸਮਰ ਨਿਵਾਜਯੋ[2]A ॥੧੪॥
ਬੀਰਜਨਾਦ 'ਤਉਨ ਨਮਿਤ ਹੈ'[3]B ॥ ਉਪਰਾਜ ਤਾਹਿ ਅਨਿਤ ਹੈ[4]॥
ਬਹੁ ਕਾਲ ਤਾਂ ਸੰਗ ਰੂਝਯੋ[5] ॥ ਸੁਰ ਅਸੁਰ ਬਹੁ ਰਨ ਜੂਝਯੋ ॥੧੫॥
ਨਿਵਾਰ ਗਰਬ ਸੁਰਾਸੁਰੰ ਉਤ੍ਰ ਓਜC ਚਰਾਚਰੰ[6] ॥
ਪੁਨ ਲੀਨ[7]ਸਗਲD ਜਗਤ੍ਰ ਕੈ ॥ ਅਬ ਲਛਤ ਆਪ ਚਰਿਤ੍ਰ ਕੈ ॥੧੬॥੭॥੫੦੮॥੨੯੨੭॥

ਬਿਸਨੁਪਦ ਸਿੰਧਵੀ ਸੋਲਹਾ ਦੂਜੀ ਤਰਹ ॥

ਪੁਨ ਕੋਪ ਜਨਿੰਦ੍ਰ ਚਾਪ[8] ਲਈ ॥ ਟੰਕਾਰ-ਨਿਸੁੰਨੰ[9] ਫੈਲ ਗਈ ॥
ਤਕ ਹੀਜ ਨਿਸਾਚਰ ਬਾਨ ਤਜਯੋ ॥ਕਰ ਮੁਰਛਿਤ ਦੈਤ ਕ੍ਰਿਪਾਨ-ਬਜਯੋ[10]॥੧॥
ਫੁੰਕਾਰ ਫਨਿੰਦ੍ਰ ਸਸੰਸ੍ਰਮੁਖੰ[11] ॥ ਸਿਤ ਸਾਯਕ ਸਾਂਗ ਚਲ ਜੋ ਬਿਦੁਖੰ[12]॥
ਭੁਜ ਫੋੜ ਨਿਸਾਚਰ ਪੈਠ ਗਈ ॥ ਖਗਰਾਜ ਮਨੋ ਅਹੀ ਲੀਲ ਲਈ[13]॥੨॥
ਸਹਿਥੀ[14],ਭਸੁਡੀ[15]ਪੁਨ ਚੋਟ ਕਰਯੋ ॥ ਬੀਰਜਨਾਦ ਜਨਿੰਦ੍ਰਹ ਮਾਰ ਧਰਯੋ[16] ॥
ਤ੍ਰਿਸੂਲ, ਗਦਾ, ਗੁਰਜ ਮਾਰ ਪਰੀ ॥ ਗੜੀਆ, ਬਲਮ, ਸਮਸਾਮ[17] ਝਰੀ ॥੩॥
ਕ੍ਰਿਪਾਨ, ਕਟਾਰ, ਜਮਦਾਰ[18] ਵਰਤੰ[19] ॥ ਹਵ ਦਾਰੁਨ ਬੀਰਵ ਜੋਧ ਮਰਤੰ[20]E ॥
ਗੁਰਜ, ਗੁਫਨ, ਸੈਫ,ਤੁਫੰਗ,ਤਬਰ[21] ॥ ਜੰਬੂਆ[22], ਪਿਸੂਲ,ਹਥਨਾਲ-ਜਬਰ[23] ॥੪॥
ਹੁਕਨਾਲ, ਬੰਦੂਕ, ਧਮਾਕ ਛੁਟਤ ॥ ਬੱਜ੍ਰਬਾਨ[24] ਸਿਲੀਮੁਖ, ਤੀਰ ਉਡਤ ॥
ਚੰਦ੍ਰਹਾਸ ਦੁਧਾਰਨਿ[25] ਮਾਰ ਪਰੀ ॥ ਸਮਾਠ ਗੁਲੇਲਨ ਚੋਟ ਝਰੀ[26] ॥੫॥

---

੧. ਪੈਦਾ ਕੀਤਾ। ੨. ਕਸ਼ਟ ਨਾਲ ਜੰਗ ਲਈ ਵਡਿਆਯਾ। ੩. ਉਸੇ ਵਾਸਤੇ (ਪੈਦਾ ਕੀਤਾ) ਹੈ। ੪. ਉਸ ਨੂੰ ਨਾਸ਼ਵੰਤ ਕਰ ਕੇ ਹੀ ਪੈਦਾ ਕੀਤਾ ਗਿਆ ਹੈ। ੫. ਫਸਿਆ। ੬. ਚਰ ਅਚਰ ਦੀ ਤਾਕਤ ਲਹ ਗਈ। ੭. ਨਾਸ। ੮. ਕੋਮਾਨ। ੯. ਟੰਕਾਰ ਦੀ ਆਵਾਜ਼। ੧੦ ਕ੍ਰਿਪਾਨ ਮਾਰੀ। ੧੧-੧੨. (ਜਿਸ ਤਰਾਂ) ਸ਼ੇਸ਼ ਨਾਗ ਹਜ਼ਾਰ ਮੂੰਹ ਨਾਲ ਫੁੰਕਾਰੇ ਮਾਰਦਾ ਹੈ (ਤਿਸੇ ਤਰਾਂ) ਤੀਰ ਅਤੇ ਬਰਛੀ ਚਲਾਈ। ੧੩. ਮਾਨੋ ਕਿ ਗਰੁੜ ਨੇ ਸਪਣੀ ਨਿਗਲ ਲਈ ਹੈ। ੧੪. ਬਰਛੀ। ੧੫. ਨੇਜ਼ਾ–ਜਿਸ ਨਾਲ ਹਾਥੀ ਨੂੰ ਤੋਰਿਆ ਜਾਂਦਾ ਹੈ। ੧੬. ਸਰਬਲੋਹ ਨੇ ਵੀਰਜਨਾਦ ਨੂੰ ਮਾਰ ਮਾਰੀ। ੧੭. ਤਲਵਾਰ। ੧੮. ਕਟਾਰ। ੧੯. ਵਰ੍ਹਦੀਆਂ ਹਨ। ੨੦. ਮਹਾਨ ਯੋਧੇ ਮਰਦੇ ਹਨ। ੨੧. ਕੁਹਾੜੇ। ੨੨. ਇਕ ਸ਼ਸਤ੍ਰ ਦਾ ਨਾਮ ਹੈ। ੨੩. ਮਹਾਨ ਬੰਦੂਕਾਂ। ੨੪. ਇਕ ਤਰਾਂ ਦਾ ਤੀਰ। ੨੫. ਬਰਛੀਆਂ। ੨੬. ਸਾਣ ਤੇ ਲਾਇਆਂ ਹੋਇਆਂ ਤੀਰਾਂ ਦੀ ਅਤੇ ਗੁਲੇਲਾਂ ਦੀਆਂ ਚੋਟਾਂ ਪਈਆਂ।

Aਪਾ:—ਨਿਵਾਰਯੋ।

Bਪਾ:—ਬ੍ਰਿਜਰਾਜ ਤਉਨ ਨਮੰਤ ਹੈ ॥ ਉਪਰਾਜ ਤਾਹਿ ਅਨੰਤ ਹੈ—(ਬ੍ਰਿਜਰਾਜ) ਪ੍ਰਮੇਸੁਰ (ਸਰਬਲੋਹ) ਉਸ (ਵੀਰਯਨਾਦ) ਦਾ (ਨਮੰਤ) --ਪ੍ਰੇਰਕ ਹੈ, ਉਸ (ਵੀਰਯਨਾਦ) ਨੂੰ ਅਨੰਤ)—ਸਰਬਲੋਹ ਨੇ ਪੈਦਾ ਕੀਤਾ ਹੈ।

Cਪਾ:–ਵੇਜ। Dਪਾ:–ਸਗਰ।

Eਪਾ:–ਹਵ ਦਾਰੁਨ ਬੀਰਨ ਜੋ ਮੰਡਤ।

ਪਰਸ, ਮੂਸਲ, ਛਉਹੀ ਛਿਪਰ[1] ਗਦਾ ॥ ਕਰਦ, ਛੂਲ,ਕੁਠਾਰਨਿ, ਸੇਲ-ਮਦਾ[2]॥
ਡੰਡ, ਲਸ੍ਰਿਕ[3], ਮੂਸਲ, ਪਾਂਸ-ਫਹਤ ॥ ਕ੍ਰਿਪਾਨ, ਫਰੀ,[4] ਅਸਿ, ਧੋਪ ਬਹਤ ॥੬॥
ਗੁਰਜ, ਮੁਦਗਰ, ਡੰਡ, ਕਰਵਾਰ, ਛਰੀ ॥ ਪੰਛੀ, ਸਰ, ਸਾਇਕ, ਸੂਲ ਸਰੀ ॥
ਨਾਵਕ, ਨਾਰੁਖ ਭਟ ਮਾਰ ਮਚੀ ॥ ਮਿਲਿ ਸਾਹਿਬ ਸੇਵਕ ਜੁੱਧ ਰਚੀ ॥੭॥
ਜੀਵੀਸਰ ਘੋਰ ਸੰਗ੍ਰਾਮ ਮੰਡਜੋ[5] ॥ ਭਗਵੰਤ ਭਗਤਿ ਸੰਗ ਖੇਡ ਖਿਡਜੋ ॥
ਬਹੁ ਘਾਇਲ-ਘਾਇਲ ਘਾਵ ਦਈ[6] ॥ ਬੀਰਜਨਾਦ ਪਰਾਕ੍ਰਮ-ਛੀਨ-ਭਈ[7] ॥੮॥
ਭੂਜ-ਪੌਰਖ ਜੋਬਨ ਛੀਨ ਬਲੰ[8] ॥ ਤਨ ਝੰਝਰ-ਜਾਜਰ ਖੀਨ ਦੁਰਬਲੰ[9] ॥
ਝਰਨਾ ਬਹਿ ਸ੍ਰੋਨਤ-ਧਾਰ[10] ਚਲੀ ॥ ਦਨੁਰਾਜ[11] ਅਯੋਧਨ[12] ਮਾਰ ਝਲੀ ॥੯॥
ਮੂਰਛਾ-ਬਿਸੁੱਧਿ[13] ਭਜੋ ਸੁ ਤਬੈ ॥ ਬਰਖਾ ਆਯੁਧ ਭਈ ਘੋਰ ਜਬੈ ॥
ਕਰ ਕੰਪ ਸਰਾਸਨਿ-ਬਾਨ ਗਿਰਜੋ[14] ॥ ਬਹੁ ਸ੍ਰੋਨਤ ਅੰਗਨ ਅੰਗ ਝਰਜੋ ॥੧੦॥
ਦੁਤਿ ਹੀਨ ਭਈ ਭੁਜ ਕੰਪ ਵਪੰ[15] ॥ ਨ ਬਸਾਤ ਕਛੂ ਹਰਿ ਸੋਂ ਜਦਿਪੰ[16] ॥
ਸਭੁ ਤੇਜ-ਪਰਾਕ੍ਰਮ[17] ਖਿੰਚ ਲਜੋ ॥ ਨਿਰਬੀਜ[18] ਨਿਸਾਚਰ ਦੇਹਿ ਭਜੋ ॥੧੧॥
ਪ੍ਰਤਾਪ, ਪ੍ਰਭਾ, ਦੁਤਿ, ਕ੍ਰਾਂਤਿ ਹਰਿ ॥ ਸਭ ਤੇਜ-ਪਰਾਕ੍ਰਮ ਸੋਭ ਟਰੀ ॥
ਅੰਗ ਅੰਗ ਸਿਥਲ ਬਲ ਹੀਨ ਭਜੇ ॥ ਪਿਖ ਸੇਲਨ ਸਾਂਗਨ ਝੀਨ[19] ਭਜੋ ॥੧੨॥
ਤਨ ਦਾਰੁਨ ਜੀਹ ਬਿਸਾਲ ਬਡੋ ॥ ਕਨਕਾਚਲ ਪ੍ਰਾਯ ਉਤੰਗ ਅਡੋ[20] ॥
ਜਲਾਸ੍ਰਿਤ[21] ਜੁੱਧ ਜਨਿੰਦ੍ਰ ਠਠਜੋ ॥ ਹਵ ਦਾਰੁਨ ਤੁਮਲ[22] ਜੁੱਧ ਮਚਜੋ ॥੧੩॥
ਦ੍ਵੈ ਮੇਰੁ ਸੋਂ ਮੇਰੁ ਭਿਰੇ ਜੁਰਗੀ[23] ॥ ਦ੍ਵੈ ਸ਼ੇਰ, ਮਤੰਗ-ਮਦੀ, ਗੁਰਗੀ[24] ॥
ਦੁਇ ਨਾਗਕਰੀ, ਪੰਨਗ, ਬਬਰੰ[25] ॥ ਦ੍ਵੈ ਦੇਵ ਅਦੇਵ ਕਰੇ-ਰਗਰੰ[26] ॥੧੪॥
ਜਿਮ ਦੀਰਘ ਕਾਯ ਸਰਬਲੋਹ ਹਨੀ ॥ ਤਿਮ ਦੇਹਿ ਬਿਸਾਲ ਦਨੁਰਾਜ[27]ਠਠੀ ॥
ਦੋਉ ਸ੍ਵਾਮੀ ਸੇਵਕ ਏਕ ਲਖੇ ॥ ਕਹੁ ਅਬਿਗਤਿ[28] ਕੀ ਗਤਿ ਕਉਨ ਅਖੇ ? ॥੧੫॥

---

੧. ਤੇਜ। ੨. ਉਸਤਤਿ ਯੋਗ ਨੇਜ਼ਾ। ੩. ਲਾਠੀ। ੪. ਢਾਲ। ੫. ਜੀਵ ਅਤੇ ਈਸ੍ਵਰ ਨੇ ਜੰਗ ਆਰੰਭਿਆ। ੬. ਜ਼ਖਮੀ ਨੂੰ ਜ਼ਖਮੀ ਨੇ ਬਹੁਤ ਚੋਟਾਂ ਮਾਰੀਆਂ। ੭. ਤਾਕਤ ਨਾਸ ਹੋ ਗਈ। ੮. ਬਾਹੁਬਲ ਅਤੇ ਜੁਆਨੀ ਦਾ ਬਲ ਵੀ ਨਾਸ਼ ਹੋ ਗਿਆ। ੯. ਸ਼ਰੀਰ ਛਾਨਣੀ ਹੋ ਗਿਆ। ੧੦. ਲਹੂ ਦੀ ਧਾਰ। ੧੧. ਵੀਰਯਨਾਦ ਨੇ। ੧੨.ਜੰਗ। ੧੩. ਬਹੁਤ ਬੇਹੋਸ਼। ੧੪. ਹੱਥ ਕੰਬ ਕੇ ਧਨੁਖ ਬਾਣ ਡਿਗ ਪਿਆ ੧੫. ਸ਼ਰੀਰ ਕੰਬਣ ਲਗ ਪਿਆ। ੧੬. ਭਾਵੇਂ। ੧੭. ਜੋਤਿ ਅਤੇ ਤਾਕਤ। ੧੮. ਤਾਕਤ ਤੋਂ ਬਿਨਾ। ੧੯. ਨਿਮੂਝਣਾ। ੨੦. ਸੁਮੇਰੁ ਪ੍ਰਬਤ ਵਾਂਗੂ। ੨੧, ਜਲ ਦੇ ਆਸ਼੍ਰਯ ਤੇ। ੨੨. ਭਾਰੀ ਘਮਸਾਨ। ੨੩. ਦੋਵੇਂ ਹਿੰਮਤ ਵਾਲੇ ਪਹਾੜ ਨਾਲ ਪਹਾੜ ਲੜਦੇ ਹਨ। ੨੪. ਇਹ ਦੋਵੇਂ ਸ਼ੇਰ ਹਨ ? ੨੫. ਦੋਵੇਂ ਹਾਥੀ ਹਾਥੀ ਹਨ ? ਸੱਪ ਹਨ ? ਬੱਬਰ ਸ਼ੇਰ ਹਨ ? ੨੬. ਝਗੜੇ ਕਰਦੇ ਹਨ। ੨੭. ਵਜ਼ਕਤੀ ਰਹਿਤ ਪਰਮਾਤਮਾ ! ੨੮. ਗਤਿ, ਹਾਲਤ।

ਹਰਿ ਕ੍ਰੀੜਤ ਖੇਡਤ ਰੌਜ ਕਰੇ ॥ ਜਿਨ-ਰਾਜਹਿ ਸੇ ਸਭ ਖੇਡ ਸਰੇ[1] ॥
ਸਮਰ ਲੀਲਾ ਸ੍ਰੀ ਭਗਵਾਨ ਪਿਖੇ ॥ ਕਰ ਕਉਤਕ[2] ਕੇਲ ਸੰਗ੍ਰਾਮ ਬਿਖੇ॥੧੬॥੮॥੫੦੯॥੨੮੨੮॥
ਕਿਸਨੁਪਦ ਸਿੰਧਵੀ ॥ ਬਹੁ ਮਾਰ ਮਚੀ ਬਜ੍ਰ-ਓਰਨ-ਕੀ[3]॥ ਕਰ ਬਜਾਕੁਲ ਸਮਰ ਸਿਰੋਮਨ ਕੀ[4]॥
ਕਰਕੋਪ ਕੁਠਾਰ[5] ਹਨਜੋ ਤਬਹੀ ॥੧॥
ਤਠ ਦੈਤ ਸੰਭਾਰਤ ਭਜੇ ਜਬ ਹੀ ॥ ਫਟ ਦਾਰੁਨ ਘਾਇਨ ਘਾਇ ਕਰਜੋ[7] ॥
ਬ੍ਰਿਨ ਖਾਇ ਬਹੁਰ ਰਿਪੁ ਵਾਰ ਕਰਜੋ[6] ॥
ਦੁਹੂੰ ਤਰਫ ਜੁਝਾਰਨ ਜੁੱਧ ਰਚੀ ॥੨॥
ਗੁਰਜ, ਗੋਫਨ, ਸੂਲਨ ਮਾਰ ਮਚੀ ॥ ਸਰ, ਸਾਂਗਨ, ਸੇਲਨ ਈਸ ਜਜਜੋ[8] ॥
ਨਿਰਸੰਕ ਨਿਸਾਚਰ ਕਾਨ[8] ਤਜਜੋ ॥ ਸਰ, ਸਾਂਗਨ, ਸੇਲਨ ਈਸ ਜਜਜੋ[9] ॥
ਚਕ੍ਰ ਸਾਇਕ ਆਰਤਿ ਦੀਪਕ ਕੈ[10] ॥ ਹਰਿ ਓਰ ਪਠਜੋ ਬਨ ਗੀਤਕ ਕੈ[11] ॥੩॥
ਚਰਮ, ਸੇਲ, ਗਦਾ, ਗੁਰਜ ਨਾਦਨ ਕੈ[12] ॥ ਰਚਿ ਸਾਰੰਗਿ ਸਾਂਗ ਸੀਤਾਰਨ ਕੈ[13] ॥
ਬਨੇਟੀ ਕੁਠਾਰ ਨੀਸਾਨ ਬਿਬਿਧੇ[14] ॥ ਰਚਿ ਮੰਦਲ ਬੀਨ ਬਾਦੇਤ੍ਰ ਸੁਭਗੇ[15] ॥੪॥
ਹਥਨਾਲ, ਬੰਦੂਕ, ਤੁਫੰਗ ਤਹਾਂ ॥ ਧੁਨਿ ਭੇਰਿਨ, ਸੰਖਨ ਨਾਦ ਮਹਾਂ ॥
ਸਦ ਗਰਜ ਨਿਸਾਚਰ ਗਾਨ ਗੁਨੰ[16] ॥ ਕਿਲਕਾਰ ਅਲਾਪਤਿ ਤਾਨ ਧੁਨੰ[17] ॥੫॥
ਸਰ ਸਾਇਕ ਗੋਲਨ ਬਾਨ ਗੁਲੀ[18] ॥ ਰਚਿ ਪੁਸਪਨ ਗੇਂਦਨ ਮਾਲ ਭਲੀ[19] ॥
ਦੀਪਮਾਲ ਜ੍ਵਾਲਾ ਤੋਪ ਤਜੈ[20] ਪ੍ਰਕਾਸ ਛਟਾ-ਚਪਲਾ[21] ਹੂ ਲਜੈ ॥੬॥
ਧਮਕਾਰ ਬੰਦੂਕ, ਤੁਪਕ-ਝੜਕੇ[22] ॥ ਰਚਿਮਾਰੂ ਦੁੰਦਭਿ ਧਉਸ ਧੁਕੇ[23] ॥
ਭੂੰਕਾਰ ਤੁਪਕ ਧੁਨਿ ਘੰਟਨ ਕੀ[24] ॥ ਰਵ ਨਾਦਨ ਘੋਖਨ ਡੰਕਨ ਕੀ[25] ॥੭॥
ਝਨਕਾਰ ਝਨਾਝਨ ਸਸਤ੍ਰਨ ਕੀ ॥ ਪਗ ਪਾਜਲ ਘੁੰਘਰੁ ਪਤ੍ਰਨ ਕੀ[26]A ॥
ਤੜਾਤੜ ਛਰਕਨ ਛੀਟ ਪਰੈ[27] ॥ ਇਸਪੰਦ ਮਲਾਗਰ ਧੂਪ ਜਰੈ ॥੮॥

---

੧ ਸਰਬਲੋਹ ਤੋਂ ਈ ਸਾਰੀਆਂ ਖੇਡਾਂ ਸਰਦੀਆਂ ਹਨ ! ੨. ਜੰਗ ਵਿੱਚ ਆਨੰਦ ਦੇ (ਕੌਤਕ) ਕਰਕੇ। ੩. ਪੱਥਰਾਂ ਤੇ ਗਤਿਆਂ ਦੀ। ੪. ਜੰਗ ਦੇ ਸਿਰੋਮਣੀਆਂ ਨੂੰ ਵਜਾਕੁਲ ਕਰਨ ਵਾਲੀ। ੫. ਕੁਹਾੜਾ। ੬. ਘਾਵ ਖਾ ਕੇ ਫੇਰ ਵੈਰੀ (ਵੀਰਘਨਾਦ) ਨੇ ਵਾਰ ਕੀਤਾ। ੭. ਭਯਾਨਕ ਜ਼ਖਮ ਕਰ ਦਿੱਤਾ। ੮. ਸ਼ਰਮ, ਤੀਰ। ੯. ਪੂਜਿਆ। ੧੦. ਚੁਤਰਫੀਂ ਤੀਰਾਂ ਰੂਪ ਆਰਤੀ ਦੇ ਦੀਵੇ ਕਰ ਕੇ। ੧੧. ਗੌਣਵਾਲੇ ਦੇ ਤੁਲਜ। ੧੨-੧੩. ਢਾਲਾਂ, ਨੇਜੇ, ਗਦਾ, ਗੁਰਜਾਂ ਅਤੇ ਸਾਂਗਾਂ ਦੀਆਂ ਧੁਨੀਆਂ ਨਾਲ ਸਾਰੰਗੀਆਂ ਅਤੇ ਸਤਾਰਾਂ ਨੂੰ ਬਣਾ ਲਿਆ ਹੈ। ੧੪-੧੫. ਮਰਹਟੀਆਂ ਤੇ ਕੁਹਾੜੇ ਰੂਪ ਨਾਨਾ ਪ੍ਰਕਾਰ ਦੇ ਨਗਾਰੇ ਢੋਲ ਤੇ ਬੀਨਾ (ਆਦਿ) ਸੋਹਣੇ ਵਾਜੇ ਬਣਾਏ ਹਨ। ੧੬. ਦੈਂਤ ਦੀ ਸ੍ਰੇਸ਼ਟ ਗਰਜਨਾ। ੧੭. ਕਿਲਕਾਰੀਆਂ ਰੂਪ ਤਾਨਾਂ। ੧੮-੧੯. ਸਰਾਂ, ਸਾਯਕਾਂ, ਗੋਲਿਆਂ ਅਤੇ ਬਾਣਾਂ ਰੂਪ ਅਣਖਿੜੀਆਂ ਕਲੀਆਂ ਅਤੇ ਗੇਂਦੇ ਦੇ ਫੁਲਾਂ ਦੀਆਂ ਕਲੀਆਂ ਮਾਲਾਂ ਰਚੀਆਂ ਹਨ। ੨੦. ਜੋ ਤੋਪਾਂ ਅੱਗ ਛਡ ਦੀਆਂ ਹਨ—ਇਹੋ ਈ ਦੀਪਮਾਲਾ ਹੋ ਰਹੀ ਏ। ੨੧. ਬਿਜਲੀ ਦੀ ਚਮਕ। ੨੨-੨੩. ਬੰਦੂਕਾਂ ਦੀ ਧਮਕ ਅਤੇ ਤੋਪਾਂ ਦੇ ਮਾਰੂ ਗਜਦੇ ਹਨ। ੨੪. ਤੋਪਾਂ ਦੀ ਭੂੰਕਾਰ ਰੂਪ ਘੰਟਿਆਂ ਦੀ ਧੁਨਿ ਹੈ। ੨੫. ਸੰਖਾਂ ਦੀ ਆਵਾਜ਼ ਰੂਪ ਡੰਕਿਆਂ ਦੀਆਂ ਆਵਾਜ਼ਾਂ ਹਨ। ੨੬.(ਮਾਨੋ ਕਿ) ਪੰਜੇਬਾਂ ਦੇ ਘੁੰਘਰੂ ਹਨ। ੨੭. ਤੜਾਤੜ (ਤੀਰਾਂ ਦੇ) ਚੱਲਣ ਤੋਂ (ਲਹੂ ਦੀਆਂ) ਛਿੱਟਾਂ ਪੈਂਦੀਆਂ ਹਨ।

A ਪਾ:—ਪਾਤ੍ਰਨ ਕੀ, ਵੀ ਹੈ।

ਸਦ ਗਟਜਤ ਮਾਨਸਿ ਓਜ ਭਰਾ[੧] ॥ ਜੈਕਾਰ ਪਦਾਰਥ ਓਹ ਧਰਾ[੨] ॥
ਕਰ ਸਿਸਤ ਸੰਧਾਨਤ ਬਾਨ ਸਰੰ ॥ ਮਨੁ-ਅੰਜੁਲਿ[੩] ਡੰਡ ਪ੍ਰਨਾਮ ਕਰੰ ॥੯॥
ਉਝਕਤ ਉਝਕ ਜੰਜਾਜਲ ਕੀ[੪] ॥ ਧੁਨਿ ਉਘਟਤ ਪਾਜਨ ਪਾਜਲ ਕੀ[੫]
ਮਨੁ ਭਾਵ ਨਟੂਹਨ ਦਾਵ ਫਬੇ[੬] ਉਪਮਾ ਤਹਿ ਕੀ ਕਹ ਕਉਨ ਕਬੇ[੭] ? ॥੧੦॥
ਫਟ ਮਸਤਕ ਸ੍ਰੋਨਤ ਧਾਰ ਬਹੀ ਪਾਦਰਘ ਪੰਚ ਪਾਤ੍ਰਨ ਬਾਰਿ ਬਹੀ[੮] ॥
ਹ੍ਵੈ ਟੂਕ ਭੁਜਾ ਬ੍ਰਿਜਨਾਦ ਗਿਰ ਜੋ ਨਈਬੇਦ ਤਹਾਂ ਪਕਵਾਨ ਧਰਜੋ[੯] ॥੧੧॥
ਹਵ-ਭੀਖਮ[੧੦] ਘੋਰ ਮਸਾਨ ਮਚੀ ਕਬਿ 'ਸਜਾਮ' ਸਮਾਜ ਹਰਿ ਪੂਜ ਰਚੀ
ਬਿਰੋਧ ਸਮਾਜ ਭਗਵੰਤ ਜਜਜੇ ॥ ਕਰ ਚਿਤ ਇਕਾਗਰ ਈਸ ਭਜਜੇ ॥੧੨॥
ਭਗਉਤੀ ਭਗਵੰਤ ਭਗਤਿ ਹ੍ਵੈ ਕੈ[੧੧] ਬਿਰੋਧਾਚਾਰੀ[੧੨] ਨਿਯਮ ਕੈ ਕੈ ॥
ਸੰਗ੍ਰਾਮ ਧਰਮਾਲਯ[੧੩] ਬਾਸ ਬਸਜੋ ॥ ਸੂਰਤਾਪਨਿ ਧਰਮ ਕਬਿ 'ਰਾਮ' ਦਸਜੋ ॥੧੩॥
ਖੇਤ੍ਰ ਖੇਤ੍ਰਗ ਸਮਾਨ ਨ ਸੂਰਤਤਾ[੧੪] ॥ ਕਬਿ 'ਰਾਮ' ਭਨੈ ਏ ਬਿਰੋਧ-ਮਤਾ[੧੫] ॥
ਨਿਸ਼੍ਹਾ[੧੬] ਭਗਵੰਤ ਬਿਖੈ ਧਰ ਕੈ ॥ ਨਿਸਚਜ ਹਰਿ ਮਾਹਿ ਸਮਰ[੧੭] ਰਰ ਕੈ ॥੧੪॥
ਤਨ ਮਨੰ ਸਮਰਪਜੋ ਈਸੂਰ ਹੀ[੧੮] ॥ ਜਗ ਜਾਨ ਅਨਿੱਤ, ਨਿੱਤਜਮੀਸੂਰ ਹੀ[੧੯] ॥
ਕਲਿ-ਕਰਮ ਬਿਹੀਨ[੨੦]A ਨਿਹਕਰਮ ਸਦਾ ॥ ਤਿਸ ਧਜਾਨ ਪਗਜੋ[੨੧] ਲੈ ਛਿਪਰ[੨੨] ਗਦਾ ॥੧੫॥
ਬਿਰੋਧ ਸਮਾਜੰ ਜਜਜੇ ਨਰ ਹਰਿ[੨੩] ਭਟ ਦਾਰੁਨ ਸਮਰB ਮੰਡਜੇ ਰਿਸ ਭਰਿ ॥
ਜਿਮ ਪ੍ਰੇਮ ਪਗੇ ਉਰ ਦਾਸ ਭਜੇ[੨੪] ॥ ਤਿਮ ਰੋਸ ਸਨੇ ਦਨੁਰਾਜ ਜਜੇ ॥੧੬॥੯॥੫੧੦॥੨੮੨੯॥

ਬਿਸਨੁਪਦ ਸਿੰਧਵੀ ਸੋਲਹਾ ਤਰਜ਼ ਸਾਨੀ ॥

ਹੋਤ ਪਰਸਪਰ ਜੁੱਧ, ਦੂਊ ਭਟ ਰੂਝਹੀਂ ॥ ਨੈਕ[੨੫] ਨ ਮੋੜਤਿ ਅੰਗ, ਸਮਰ-ਹਠ-ਲੂਝਹੀਂ[੨੬] ॥
ਆਯੁਧ ਘੋਰ ਕਰਾਲ, ਕਾਲ ਸਮ ਛੁੱਟਹੀਂ ॥ ਜੁਟੇ ਹਠੀਲੇ ਸੂਰ, ਸਸਤ੍ਰ ਬਹੁ ਸੁੱਟ ਹੀਂ ॥੧॥

---

੧-੨. ਮਨ ਦੇ ਬਲ ਨਾਲ ਭਰਿਆ ਹੋਇਆ ਜੋ ਗੱਜਦਾ ਹੈ—ਉਹ 'ਜੈਕਾਰ' ਪਦ ਦੇ ਅਰਥ ਨੂੰ ਰਖਿਆ ਹੈ। ੩. ਮਾਨੋ ਕਿ ਹੱਥ ਜੋੜ ਕੇ। ੪-੫. ਜੰਜੇਲਾਂ ਦੀ ਗੰਭੀਰ ਧੁਨੀ ਜੋ ਪਾਜੇਬਾਂ ਦੀ ਧੁਨਿ ਪੈਦਾ ਕਰਦੀ ਪ੍ਰਤੀਤ ਹੁੰਦੀ ਹੈ। ੬. ਨਟਾਂ ਦੇ ਹਾਵ ਭਾਵ ਰੂਪ ਦਾਵ ਫਬਦੇ ਹਨ। ੭. ਕਵੀ। ੮. ਚਰਨ ਪੂਜਾ ਕਰਨ ਵਾਲੇ ਅਰਘੇ (ਆਦਿਕ) ਪੰਜਾਂ ਦੀ ਬਰਤਨਾਂ 'ਚੋਂ ਪਾਣੀ ਚਲਦਾ ਹੈ। ੯. ਇਹ ਨਿਵੇਦਨ ਕੀਤਾ ਹੋਇਆ ਕਿ ਓਥੇ ਪੱਕਾ ਭੋਜਨ ਰਖਿਆ ਹੋਇਆ ਹੈ। ੧੦. ਭਯਾਨਕ ਜੰਗ। ੧੧. ਭਗਵੰਤ ਦਾ ਭਗਤ ਹੋ ਕੇ। ੧੨. ਵੈਰ ਦੇ ਕਰਮ ਵਾਲਾ। ੧੩. ਜੰਗ ਰੂਪ ਧਰਮ ਮੰਦਿਰ ਵਿੱਚ। ੧੪. ਸ਼ਰੀਰ ਅਤੇ ਆਤਮਾ (ਦਾ ਗਜਾਨ) ਵੀ ਸੂਰਵੀਰਤਾ ਦੇ ਤੁਲਜ ਨਹੀਂ ਹੈ। ੧੫. ਵੈਰ ਦੇ ਮੱਤ ਨੂੰ। ੧੬. ਦਿਲ ਦਾ ਟਿਕਾਉ। ੧੭. ਜੰਗ। ੧੮. ਨੂੰ। ੧੯. ਸਦਾ ਪਰਮਾਤਮਾ ਹੀ ਹੈ। ੨੦. ਕਲਿਯੁਗ ਦੇ ਕਰਮਾਂ ਤੋਂ ਬਿਨਾ। ੨੧. ਜੁਤ ਗਿਆ। ੨੨. ਜਲਦੀ ਨਾਲ। ੨੩. ਵੈਰ ਦੀ ਸਮਿਗ੍ਰੀ ਨਾਲ ਪਰਮੇਸੂਰ ਨੂੰ ਪੂਜਿਆ। ੨੪. ਜਿਸ ਤਰਾਂ ਦਾਸ ਦਿਲੋਂ ਪ੍ਰੇਮ ਵਿੱਚ ਜੁੜੇ ਹੋਏ ਸਿਮਰਦੇ ਹਨ। ੨੫. ਰਤਾ ਮਾਤ੍ਰ। ੨੬. ਜੰਗ ਵਿੱਚ ਖਲੋ ਕੇ ਲੜਦੇ ਹਨ।

A ਪਾ:—ਕਾਲ ਕਲਮ ਬਿਹੀਨ ਵੀ ਹੈ। B ਪਾਠ ਭੇਦ "ਸਮਰ" ਦੀ ਥਾਂ "ਜੁੱਧ" ਵੀ ਹੈ।

ਕਸ ਕਸ ਸਾਰੰਗ[1] ਬਾਨ, ਦੋਊ ਭਟ ਛਾਡਹੀਂ ॥ ਤਕ ਤਕ ਸੂਰਨ ਸੂਰ, ਪ੍ਰਲਯ-ਹਵ-ਮਾਂਡਹੀ[2] ॥
ਗਰਜ ਗਰਜ ਭਯ-ਨਾਦ[3], ਘੋਰ-ਸਦ ਕੂਕਹੀਂ ॥ ਦਾਵ ਘਾਵ ਬਹੁ ਭਾਂਤਿ, ਭਟਨ ਭਟ ਝੋਕਹੀ[4] ॥੨॥

ਗਰਜ ਗਰਜ ... ਹਾਕ ਕਲ ਘੋਰ ਹੇ[6] ॥
ਨਾਦ[5] ਨਿਸੁਨ-ਭਯਕਾਰ, ਘੋਰ-ਕਲ-ਸੋਰ-ਹੇ[8]
ਢੂੰਕਤ[7] ਦੂਸਹ-ਕਠੋਰ,
ਬਬਕਤ ਬਜਾਘੂਨ-ਘੋਖ[9], ਡਾਂਕ[10] ਮੇਘਨ ਦਲ ਲਜਿੱਤ ॥
ਮਹਾਕਾਲ ਕੇ ਡਾਂਕ, ਹਾਂਕ ਦੁਸਤਰ ਕਲ ਗਜਿੱਤ[11] ॥੩॥
ਚਉਪ ਚਉਪ ਸਮੁਹਾਤ, ਹਾਂਕ ਦੈ ਭਿੜਤਿ ਅਯੋਧਨ[12]
ਮਾਰ ਮਾਰ ਮੁਖ ਟੇਰ, ਹੇਰ ਮੁਖ ਪ੍ਰਭਾ ਸਿਰੋਮਨਿ[13]
ਹੌਂਸ ਹੌਂਸ[14] ਬਿਹਸਾਹਿ[15], ਤਾਨ-ਸਾਰੰਗ[16] ਟੰਕਾਰਤ ॥
ਤਕ ਤਕ ਬਾਨ ਸੰਧਾਨ, ਸਮੁਹਿ ਹ੍ਵੈ ਸਸਤ੍ਰ ਪ੍ਰਹਾਰਤ ॥੪॥
ਸੇਲ, ਸਾਂਗ, ਸਹਿਥੀਨ, ਏਕਹੀ ਬਾਰਿ ਚਲਾਵਤ ॥
ਛੂਲ[17], ਤ੍ਰਿਸੂਲਨ, ਸੂਲ, ਘਾਯ ਘਾਯਨ ਤਨ ਘਾਵਤ[18] ॥
ਗੁਰਹ, ਗੁਲੇਲ, ਕਲੁਖ, ਤੀਨ ਬਿਧਿ ਅਸਤ੍ਰਨ ਡਾਰਤ[19*] ॥
ਸ੍ਰੀ ਜਨਿੰਦ੍ਰ ਦਿਸ ਪਠਤਿ, ਭਾਂਤਿ ਭਾਂਤਿਨ ਸਰ ਪਾਰਤ ॥੫॥
ਸਿਲਿ-ਮੁਖ, ਖਪਰਾ, ਖਤੰਗ, ਤੀਨ ਬਿਧਿ ਬਾਨਨ ਘਾਵਤ ॥
ਕਰਦਨ[20], ਛਉਹੀ[21], ਛੁਰੀ[22], ਤੀਨ ਭਾਂਤਿਨ ਬ੍ਰਿਨ[23]ਲਾਵਤ ॥
ਪਰਸਾ[24], ਫਰੀ[25], ਕੁਠਾਰ, ਤਮਕ[26] ਤੀਖਨ ਭਟ[27], ਘਾਵੈਂ ॥
ਸੈਫ, ਸਰੋਹੀ[28], ਤੇਗ, ਬ੍ਰਿਨ ਜਿਨਰਾਜ[29] ਚਖਾਵੈਂ ॥੬॥
ਧੋਪ, ਦੁਧਾਰੀ, ਖੰਡ, ਘਾਵ ਦਾਰੁਨ ਰਿਪੁ ਪੇਲਤ[30A] ॥
ਜਮਧਰ[31] ਜ਼ਬਰ-ਕਟਾਰ, ਤਿੱਛ ਪੈਨੀ ਹਠ ਰੇਲਤ[32] ॥

---

੧.ਕਮਾਨ । ੨ ਕਯਾਮਤ ਦਾ ਜੰਗ ਕਰਦੇ ਹਨ । ੩.ਭਯਾਨਕ ਆਵਾਜ਼ਾਂ ਨਾਲ। ੪.ਚਲੌਂਦੇ ਹਨ । ੫.ਵਾਜਿਆਂ ਦੀਆਂ । ੬. ਘੋਰ ਲੜਾਈ ਦੀਆਂ ਆਵਾਜ਼ਾਂ ਹਨ । ੭. ਗੱਜਦੇ ਹਨ । ੮. ਘੋਰ ਰੋਲਾ ਹੈ । ੯. ਸ਼ੇਰਾਂ ਦੀਆਂ ਆਵਾਜ਼ਾਂ ਵਾਂਗੂ । ੧੦. ਨਗਾਰਿਆਂ ਤੋਂ । ੧੧. ਮਹਾ ਪ੍ਰਲਯ ਦੀ ਆਵਾਜ਼ ਵਾਂਗੂ ਕਠੋਰ ਆਵਾਜ਼ਾਂ ਨਾਲ ਗੱਜਦੇ ਹਨ । ੧੨. ਵਿੰਗਾਰ ਕੇ ਜੰਗ ਵਿੱਚ ਲੜਦੇ ਹਨ। ੧੩. ਸ਼ਿਰੋਮਣੀਆਂ ਦੇ ਮੂੰਹਾਂ ਦੀ ਜੋਤਿ ਨੂੰ ਵੇਖ ਕੇ । ੧੪. ਚਾਹ ਚਾਹ ਕੇ । ੧੫. ਹੱਸਦੇ ਹਨ । ੧੬. ਕਮਾਨਾਂ ਨੂੰ ਖਿੱਚ ਕੇ। ੧੭. ਇਕ ਤਰਾਂ ਦਾ ਤੀਰ । ੧੮. ਚੋਟਾਂ ਮਾਰਦੇ ਹਨ। ੧੯. (ਰੋਗ ਪੈਦਾ ਕਰਨ ਵਾਲੇ) ਤਿੰਨ ਤਰਾਂ ਦਿਆਂ ਅਸਤ੍ਰਾਂ ਨੂੰ ਚਲੌਂਦੇ ਹਨ । ੨੦. ਤਲਵਾਰਾਂ। ੨੧. ਛਵ੍ਹੀਆਂ । ੨੨. ਛੁਰੀਆਂ । ੨੩. ਚੋਟਾਂ । ੨੪. ਕੁਹਾੜੇ । ੨੫. ਢਾਲ੍ਹਾਂ। ੨੬. ਕ੍ਰੋਧ ਨਾਲ । ੨੭. ਯੋਧੇ । ੨੮. ਇਕ ਤਰਾਂ ਦੀ ਤਲਵਾਰ। ੨੯. ਬਰਛੀ । ੩੦. ਮਾਰਦੇ ਹਨ। ੩੧. ਕਟਾਰ । ੩੨. ਤਿੱਖੀਆਂ ਤੋਂ ਤਿੱਖੀਆਂ ।

Aਪਾ:—ਖੇਲਤ, ਵੀ ਹੈ।

* ਸ਼ਹੀਦ ਬਾਗ਼ ਵਾਲੀ ਬੀੜ ਦਾ ਲਿਖਾਰੀ ਇਹ ਤਿੰਨੇ ਤੁਕਾਂ ਭੁਲ ਗਿਆ ਹੈ ।

ਖ਼ੰਜਰ, ਬਿਛੂਆ[1], ਬਾਂਕ, ਭਾਂਤਿ ਤ੍ਰੈ ਸਨਮੁਖ ਚੇਲਤ[2] ॥
ਫਾਸੀ, ਫਾਹ, ਕਮੰਦ, ਤੀਨ ਬਿਧਿ ਗ੍ਰੀਵਨ - ਮੇਲਤ[3] ॥੭॥
ਗਦਾ, ਗੁਰਜ, ਸਮਾਠ[4], ਕੋਪ ਕਰ ਅਸੁਰ ਪਠਾਵਤ ॥
ਤੀਨ ਤੀਨ ਬਿਧ ਸਸਤ੍ਰ, ਅਸਤ੍ਰ, ਨਾਨਾ ਭਟ ਘਾਵਤ ॥
ਸਨਮੁਖ ਸਮਰ ਜਨਿੰਦ੍ਰ, ਢੀਠ ਹ੍ਵੈ ਜੁੱਧ ਮਚਾਵ੍ਤ ॥
ਬੀਰਜਨਾਦ ਜਿਯ ਹਉਸ,-ਸਕਲ ਰਨ ਮਹਿ ਪੁਰਾਵਤ[5] ॥੮॥
ਆਯੁਧ ਘੋਰ ਸੰਬੂਹ ਬਾਨ ਛਹਿਬਰ ਕਰ ਬਰਖੇਂ ॥
ਸਾਰ, ਬਜ੍ਰ, ਹੁਕ-ਬਾਨ, ਬਰਫ,- ਗੋਲਾ, ਡਵ ਝਰਖੇਂ[6] ॥
ਲੂਕ ਅੰਗਾਰ ਅਪ੍ਰਮਾਨ, ਘੋਰ ਦਾਮਨਿ ਸਮ ਲਪਕੇ[7] ॥
ਝਰ ਝਰ ਪਰਿ ਚਿਨਗਾਰ, ਸਾਰ-ਧਾਰਾ-ਹ੍ਵੈ ਝਪਕੇ[8] ॥੯॥
ਚਟ ਚਟ ਚੋਟ ਚਟਾਕ, ਸਸਤ੍ਰ ਅਸਤ੍ਰਨ ਕੇ ਪਰਹੀਂ ॥
ਘਹਿਰਤ, ਦੀਹ-ਤੁਫੰਗ[9], ਤੋਪ ਗੋਲਨ ਬਹੁ ਝਰਹੀਂ
ਗੋਲਾ, ਬਾਨ, ਗੁਲੇਲ, ਗੁਰਹ, ਗੋਫਨ ਝਰਿ ਲਾਯੇ ॥
ਨਾਲ ਬੰਦੂਕ, ਧਮਾਕ; ਤੋਪ, ਪਿਸ੍ਤੂਲ ਸਲਖਾਯੋ[10] ॥੧੦॥
ਦੂਹੂੰ ਦਿਸਨ ਭਟ ਗੂੜ[11], ਰੂੜ[12] ਨਿਸਚਰ ਤਨ ਭਾਰੀ ॥
ਗਦਾ ਗਰਿਸ੍ਟ ਅਪ੍ਰਮਾਨ[13], ਫਾਂਧ ਹਰਿ ਦਿਸ ਪਰਹਾਰੀ ॥
ਵਰਹਤ ਬੂੰਦ ਸਮਾਨ, ਬਜ੍ਰ ਗੋਲਾ ਝਰਿ ਲਾਯੇ ॥
ਛਾਡਤ ਅਸੁਰ ਨਿਸੰਗ, ਸੰਕ ਰੰਚਕ ਨਹਿ ਲਜਾਯੋ ॥੧੧॥
ਆਨਨ[14] ਜ੍ਵਾਲਾ[15] ਤਜਤ, ਬਾਨ-ਪਾਵਕ-ਪਰਹਰਹੀਂ[16] ॥
ਬਹੁ ਬਹੁ ਪਾਵਕ ਫੈਲ, ਤੁਪਕ ਗੋਲਾ ਹਵ[17] ਝਰਹੀਂ ॥

---

੧. ਇਕ ਸ਼ਸਤ੍ਰ ਦਾ ਨਾਮ ਹੈ । ੨. ਤਿੰਨਾਂ ਤਰਾਂ ਨਾਲ ਸਾਮ੍ਹਣੇ ਚਲੋਂਦੇ ਹਨ । ੩. ਤਿੰਨਾਂ ਤਰਾਂ ਨਾਲ ਧੌਣਾਂ ਵਿੱਚ ਪੌਂਦੇ ਹਨ । ੪. ਸਾਣ ਤੇ ਲੱਗੇ ਹੋਏ ਸ਼ਸਤ੍ਰ । ੫. ਵੀਰਯਨਾਦ ਆਪਣੇ ਦਿਲ ਦੀ ਸਾਰੀ ਇੱਛਾ ਜੰਗ ਵਿੱਚ ਪੂਰੀ ਕਰ ਰਿਹਾ ਹੈ । ੬. ਸਾਰ ਬਾਣ, ਵਜ੍ਰਬਾਣ ਅਤੇ ਹੁੱਕਬਾਣ ਅੱਗ ਦੇ ਗੋਲਿਆਂ ਵਾਂਗੂ ਆਕਾਸ਼ ਤੋਂ ਝੜਦੇ ਹਨ । ੭. ਬੇਅੰਤ ਚੁਆਤੀਆਂ ਅਤੇ ਅੰਗਯਾਰੇ ਬਿਜਲੀ ਵਾਂਗੂ ਲਭਦੇ ਹਨ । ੮. ਸ਼ਸਤ੍ਰ (ਮੇਘ ਦੀ) ਧਾਰਾ ਰੂਪ ਹੋ ਕੇ ਦਬੌਂਦੇ ਹਨ । ੯. ਵਡੀਆਂ ਬੰਦੂਕਾਂ ਗੱਜਦੀਆਂ ਹਨ । ੧੦. ਸਲਖਾ ਕੀਤੀਆਂ, ਇਕ ਬਾਰਗੀ ਚਲਾਏ । ੧੧. ਭਾਰੀ । ੧੨. ਸੁੰਦ੍ਰ । ੧੩.ਬੇਅੰਤ । ੧੪. ਮੂੰਹਾਂ 'ਚੋਂ । ੧੫.ਅਗਨਿ । ੧੬. ਅਗਨਿ ਬਾਣਾਂ ਨੂੰ ਚਲੌਂਦੇ ਹਨ । ੧੭. ਜੰਗ ।

ਗਰਜ ਭਯਾਨਕ ਕ੍ਰੂਰ[1], ਮੂੜ-ਹੂੜੇ[2] ਹਠ ਠਾਨਜੈ ॥
ਲਰਤ ਪਰਸਪਰ ਜੁੱਧ, ਸੀਲ ਕਰ ਪੱਛ ਉਡਾਨਜੈ[3] ॥੧੨॥
ਅਦਭੁਤ ਚੋਜ ਦਯਾਲੁ-ਕਾਲ[4], ਕ੍ਰੀੜਤ ਹਵ ਰਚਿ ਕਰ ॥
ਲਖ ਨਹਿ ਪਰਤ ਚਰਿਤ੍ਰ, ਆਪ ਰੁਝਤ ਸੰਗ ਨਿਸਚਰ ॥
ਗਰਬ-ਗੰਜ[5] ਅਨਰੰਜ[6], ਖਲਨ-ਭੰਜਨ ਸੁਖਰਾਰੀ[7] ॥
ਸਮਰ ਪ੍ਰਲਯ ਮਹਿ ਮਚਜੈ[8], ਆਪ ਦਾਨਵ ਸੰਗਾਰੀ ॥੧੩॥
ਕ੍ਰੀੜਤਿ ਅਸੁਰ ਉਪਾਯ, ਬਾਲ ਲੀਲਾ ਭਗਵੰਤੰ ॥
ਸਿਸੁ[9] ਜਿਮ ਪਰਿਚਿਤ ਰਚਨ-ਰਾਚ[10] ਤਿਮ ਚੋਜ ਅਨੰਤੰ ॥
ਭਾਰਥ ਪ੍ਰਲਯ ਜੁੱਧ, ਸਮਰ ਦਾਰੁਨ ਹਵ ਮੰਡੇ[11] ॥
ਨਿਵਰੋ-ਮਾਨ-ਸੁਰਿੰਦ੍ਰ[13], ਦੇਵ ਦਾਨੂੰ ਖੰਡ-ਖੰਡੇ[12] ।੧੪॥
ਗਹਲੇ ਖਰਬਨ ਗਰਬ[14], ਮਾਨ-ਮਹਦਹ-ਹੰਕਾਰੀ[15] ॥
ਕਰੇ ਜ਼ੋਰ[16] ਬਰਜਾਰ, ਸਬਲ ਸੂਰਾ ਬਲਕਾਰੀ[17] ॥
ਸਮਰ ਅਖਾੜਾ ਪਾਇ[18], ਦੇਵ ਦਾਨਵ ਰਨ ਬਿਚਰੇ ॥
ਪੇਖਤਿ ਸ੍ਰਿੰਗ[19] ਸੁਮੇਰੁ, ਬੈਠ ਸ੍ਰੀਪਤਿ ਸੁਰ ਸਗਰੇ ॥੧੫॥
ਆਪ ਬਨੇ ਨਟਰਾਜ[20], ਸੈਨ ਦੋਊ ਮੱਲ[21] ਸੁਹਾਏ ॥
ਕਉਤਕ ਹੇਰਤੁ ਬੈਠ,-ਤਹਾਂ ਸੁਰ ਅਸੁਰ ਲੜਾਏ ॥
ਪੁਨ ਸਭਿ ਖੇਲ ਉਝਾਰ, ਸਕਲ-ਜਗ-ਪ੍ਰਲਯ ਪਰਾਜਜੈ[22] ॥
ਹੈ ਇਕਾਂਤ[23] ਜੁੱਧ ਠਟੇ, ਦੈਂਤ ਸੰਗ੍ਰਾਮ ਬਿਰਾਜਜੈ ॥੧੬॥੧੦॥੫੧੧॥੨੮੩੦॥

ਬਿਸਨੁਪਦ ਸਿੰਧਵੀ ਦੂਜੀ ਤਰਹ ॥

ਪੁਨ ਆਪ ਖਿਲਾਰੀ ॥ ਭਏ ਮੁਰਾਰੀ ॥ ਮਿਲ ਸਾਹਿਬ ਦਾਸਾ ॥ ਰਚਜੈ ਤਮਾਸਾ ॥੧॥
ਅਤਭੁਤ[24] ਲੀਲਾ ॥ ਪਰੇ ਪਰੀਲਾ[25] ॥ ਨੀਰ ਮਝਾਰਾ ॥ ਰਚਜੋ ਅਖਾਰਾ ॥੨॥
ਬਾਰਿ[26] ਭਜਾਵਨ ॥ ਤਹ ਜਗ-ਪਾਵਨ[27] ॥ ਸੰਗ੍ਰਾਮ ਰਚਯਕੈ[28] ॥ ਆਪ ਪ੍ਰਲਯ ਕੈ[29] ।੩॥
ਰਚਜੈ ਅਖਾਰਾ ॥ ਸਮਰ ਅਪਾਰਾ ॥ ਰਿਬ ਬਰਜਾਰੂ[30] ॥ ਹਠੇ-ਜੁਝਾਰੂ[31] ॥੪॥

---

੧. ਅਤਬੰਗ ਮੂਰਖਾਂ ਨੇ । ੨. ਸ਼ਾਂਤੀ ਦਾ ਪਾਸਾ ਈ ਉੱਡ ਗਿਆ । ੩. ਸਰਬਲੋਹ । ੪. ਹੰਕਾਰ ਨੂੰ ਨਾਸ਼ ਕਰਨਵਾਲਾ । ੫. ਗੁੱਸੇ ਤੋਂ ਰਹਿਤ । ੬. (ਦੈਂਤ) । ੭ ਲਗਿਆ ਹੋਇਆ । ੮. ਬੱਚਾ । ੯. ਖੇਡ ਬਣਾ ਕੇ । ੧੦. ਕਰਦੇ ਹਨ । ੧੧ ਇੰਦ੍ਰ ਦਾ ਹੰਕਾਰ ਉਤਾਰਿਆ । ੧੨. ਟੁਕੜੇ ਟੁਕੜੇ ਕਰ ਦਿੱਤੇ । ੧੩.ਖਰਬਾਂ ਦੇ ਹੰਕਾਰ ਨਾਸ ਕੀਤੇ । ੧੪.ਹੰਕਾਰੀਆਂ ਦੇ ਮਾਣਾਂ ਨੂੰ ਨਾਸ਼ ਕਰਦੇ ਹਨ । ੧੫.ਅਧੀਨ । ੧੬.ਬਲਵਾਨ । ੧੭. ਰਚ ਕੇ । ੧੮. ਚੋਟੀ । ੧੯. ਨਟਾਂ ਦਾ ਵੱਡਾ । ੨੦. ਪਹਿਲਵਾਨ । ੨੧. ਫਿਰ ਸਾਰੀ ਖੇਡ ਵਿਰਾਨ ਕਰ ਦਿੱਤੀ । ੨੨. ਇਕੱਲਾ । ੨੩.ਇਕੱਥਾ । ੨੪. ਅਸਚਰਯ । ੨੫ ਪਰੇ ਤੋਂ ਪਰੇ । ੨੬. ਪਾਣੀ । ੨੭.ਜਗ ਨੂੰ ਪਵਿਤ੍ਰ ਕਰਨਵਾਲਾ । ੨੮. ਜੰਗ ਨੂੰ ਰਚਿਆ । ੨੯. ਪਾਣੀ ਦੀ ਪ੍ਰਲੈ ਕਰ ਕੇ । ੩੦. ਦੋਵੇਂ ਬਲਵਾਨ । ੩੧. ਸੂਰਮੇ ਖਲੋਤੇ ।

ਮਾਰ ਕਰਾਰੀ ॥ ਮਚੀ ਭਜਾਰੀ ॥ ਹਠੇ ਗੁਸਾਈ ॥ ਜੁੱਧ ਮਚਾਈ ॥੫॥
ਕ੍ਰੁਧਿ ਕ੍ਰਿਪਾਲਾ ॥ ਭ੍ਰਿਕੁਟਿ-ਕਰਾਲਾ[1] ॥ ਧਨੁਖ ਟੰਕੋਰਜੋ ॥ ਆਹਵ-ਜੋਰਜੋ[2] ॥੬॥
ਬਾਨ ਸੰਧਾਨਜੇ ॥ ਅਸੁਰ ਡਰਾਨਜੇ ॥ ਸਾਇਕ[3] ਛੂਟਜੇ ॥ ਰਿਪੁ ਹਿਯ[4] ਫੂਟਜੈ ॥੭॥
ਗਦਾ ਪ੍ਰਹਾਰਜੇ ॥ ਮਾਨ ਬਿਦਾਰਜੋ[5] ॥ ਸਾਯਕ ਮਾਰੇ ॥ ਗਰਬ ਨਿਵਾਰੇ ॥੮॥
ਮੁਸਲ ਝਕਝੋਰਾ ॥ ਬਜ੍ਰਨਿ ਖ਼ੋਰਾ[6] ॥ ਸਹਿਥੀ ਚਲਾਯੋ ॥ ਅਸੁਰ ਲੁਝਾਯੋ[7] ॥੯॥
ਤੇਨੀ ਪਾਤਾ[8] ॥ ਅਸਤ੍ਰਨ ਘਾਤਾ[9] ॥ ਸੇਲਨ, ਛਉਹੀ ॥ ਸਾਂਗ ਦਸਉਹੀ[10] ॥੧੦॥
ਬਰਛੀ ਬੈਬਜਾਲੀ ॥ ਪਰੀ-ਪੱਛਾਲੀ[11] ॥ ਜਮਧਰ, ਕਰਵਾਰਾ । ਧੋਪ[12] ਦੁਧਾਰਾ[13] ॥੧੧॥
ਸਸਤ੍ਰ ਅਪਾਰਾ ॥ ਹਨਿ ਕਰਤਾਰਾ[14] ॥ ਅਸਤ੍ਰ ਅਨੇਕਾ ॥ ਹਤੇ-ਬਿਸੇਖਾ[15] ॥੧੨॥
ਅਸੁਰ ਬਿਦਾਰਜੇ ॥ ਸਸਤ੍ਰ ਪ੍ਰਹਾਰਯੋ ॥ ਹਠ ਰਨ ਕੀਨਜੋ ॥ ਕਹਿ ਨਹਿ ਦੀਨਜੋਂ[16] ॥੧੩॥
ਮੁਰਛਿਤ ਕੀਨ ਜੇ ॥ ਅਸੁਰ ਰੁਝੀਨ ਜੇ[17] ॥ ਅੰਗ ਅੰਗ ਬੇਧੇ[18] ॥ ਨਿਸਚਰ ਖੇਦੇ[19] ॥੧੪॥
ਗਿਰਯੋ ਬਿਚੇਤੰ[20] ॥ ਸਮਰ ਅਚੇਤੰ ॥ ਸਸਤ੍ਰ ਬ੍ਰਿਨ ਘਾਇ ॥ ਹਵ[21] ਮੁਰਛਾਇ ॥੧੫॥
ਬਿਸੁਧਿ ਸਰੀਰਾ ॥ ਸਸਤ੍ਰਨ ਪੀਰਾ ਗਿਰਜੋ ਬਿਸੁੱਧੰ ॥ ਪ੍ਰਲਜ-ਬਿਰੁੱਧੰ[22] ॥੧੬॥
॥੧੧॥੫੧੨॥੨੮੩੧॥

ਬਿਸਨੁਪਦ ਸਿੰਧਵੀ ਤਰਹ ਦੂਜੀ ॥

ਜੁਗ ਡੰਡ ਪ੍ਰਮਾਨੰ[23] ॥ ਰਹਿ ਮੁਰਛਾਨੰ ॥ ਪੁਨ ਭਟ ਜਾਗ ਜੇ ॥ ਸੁਧ ਅਨੁਰਾਗਜੋ[24] ॥੧॥
ਧਨੁਖ ਟੰਕਾਰਜੇ ॥ ਹਰਿਹ ਪ੍ਰਹਾਰਜੋ ਰਾਤੇ[25] ਨੈਨੰ ॥ ਬੰਕੇ-ਬੈਨੰ[26] ॥੨॥
ਸਾਰੰਗ[27] ਤਾਨਜੋ ॥ ਬਾਨ ਸੰਧਾਨਜੋ ॥ ਕੈਬਰ[28] ਛੂਟੇ ॥ ਬਗਤਰ[29] ਫੂਟੇ ॥੩॥
ਬਰਖਾ ਬਰਖੈ ॥ ਬੂੰਦਨ ਸਰਖੈ[30] ॥ ਬਜ੍ਰ ਅਪਾਰਾ ॥ ਪ੍ਰਲਜ ਅਖਾਰਾ ॥੪॥
ਫੂਲੀ[31] ਬਾਨੰ ॥ ਤਿੱਛ ਕ੍ਰਿਪਾਨੰ ਸੰਜੰ ਠਹਿਕੈ[32] ॥ ਤੇਗੰ ਬਹਿਕੈ[33] ॥੫॥
ਸੇਲਾ ਡਾਰਤਿ ॥ ਹਰਿਹ ਹਕਾਰਤਿ ॥ ਪਟਾ ਭ੍ਰਮਾਵਤਿ ॥ ਸਾਂਗ ਪਠਾਵਤਿ ॥੬॥
ਗੋਫਨ ਮਾਰਤ ਕਮੰਦਨ ਡਾਰਤ ॥ ਪਾਂਸਨ ਫਾਹਤ ॥ ਖ਼ੰਜਰ[34] ਬਾਹਤ ॥੭॥

---

੧. ਭਯਾਨਕ ਤਿਉੜੀ ਕਰ ਕੇ । ੨. ਜੰਗ ਵਿੱਚ ਜੋੜਿਆ । ੩. ਤੀਰ । ੪. ਵੈਰੀ ਦਾ ਦਿਲ । ੫. ਹੰਕਾਰ ਨਾਸ਼ ਕੀਤਾ । ੬. ਪੱਥਰਾਂ ਨਾਲ ਤਿਲਕ ਕੀਤੇ । ੭. ਦੈਂਤ (ਮੁਰਛਿਤ ਹੋ ਗਿਆ) । ੮. ਤੀਰ ਮਾਰੇ । ੯. ਅਸਤ੍ਰ ਚਲਾਏ । ੧੦. ਦਸ ਫਲਾਂ ਵਾਲੀ ਲੋਹੇ ਦੀ ਬਰਛੀ । ੧੧. ਖੰਭਾਂਵਾਲੇ ਤੀਰ । ੧੨. ਦਾਤ੍ਰੀ ਵਰਗੀ ਤਲਵਾਰ । ੧੩ ਖੰਡਾ । ੧੪. ਕਰਤਾਰ ਨੇ ਮਾਰੇ । ੧੫. ਬਹੁਤ ਚਲਾਏ । ੧੬. ਅਧੀਨ ਨਹੀਂ ਕਰਿਆ । ੧੭. ਰੁਝ ਗਿਆ । ੧੮. ਵਿੰਨੇ ਗਏ । ੧੯. ਦੈਂਤ ਨੂੰ ਦੁਖ ਹੋਇਆ । ੨੦. ਬੇਹੋਸ਼ । ੨੧. ਜੰਗ ਵਿੱਚ । ੨੨. ਕਯਾਮਤੀ ਯੁੱਧ ਵਿੱਚ । ੨੩. ਦੋ ਘੜੀ ਤਕ । ੨੪. ਹੋਸ਼ ਵਿੱਚ ਆਇਆ । ੨੫. ਲਾਲ । ੨੬. ਵਿੰਗੇ ਵਚਨ । ੨੭. ਕਮਾਨ । ੨੮. ਤੀਰ । ੨੯. ਸੰਜੋਅ । ੩੦. [illegible] । ੩੧. ਇਕਤਰਾਂ ਦਾ ਤੀਰ । ੩੨. ਸੰਜੋਆਂ ਤੇ ਵੱਜਦੀਆਂ ਹਨ । ੩੩. ਤੇਗਾਂ ਚਲ ਕੇ । ੩੪. ਤਲਵਾਰਾਂ ।

ਗਦਾ ਚਲਾਵਤ ॥ ਹਰਿ ਪ੍ਰਤਿ ਘਾਵਤ[੧] ॥ ਸਸਤ੍ਰ ਸੰਬੂਹਨ ॥ ਬਰਖਤ ਦੁਹਨ[੨] ॥੮॥
ਪੁਨ ਪੁਨ ਘਾਵਤ ਆਜੁਧ ਲਾਵਤ ॥ ਬ੍ਰਿਨਨ[੩] ਲਗਾਵਤ ॥ ਤਕ ਤਕ ਘਾਵਤ ॥੯॥
ਹਰਿ ਦਿਸ ਦਉਰੇ ॥ ਦਾਇ ਘਨੇਰੇ ਕਰਤ ਬਹੁਤੇਰੇ ॥ ਪੁਨ ਪੁਨ ਖਉਰੇ[੪] ॥੧੦॥
ਹਾਂਕ ਬਿਸਾਲਾ[੬] ॥ ਭੁਜ ਠੋਂਕਤ ਐਸੇ । ਜਮਗਨ ਜੈਸੇ ॥ ਦੈ ਦੈ ਤਾਲਾ[੫] ॥੧੧॥
ਦੀਰਘ ਧਪੁ ਭਾਰੀ ॥ ਕਾਲ-ਅਨੁਸਾਰੀ[੯] ॥ ਨੇਤ੍ਰ ਕਰੂਰੰ[੭] ॥ ਕਾਯ ਕਠੂਰੰ[੮] ॥੧੨॥
ਬਾਹੁ ਬਿਸਾਲਾ ॥ ਅਸੁਰ ਭੀਹਾਲਾ ॥ ਘੋਖ[੧੦] ਭਜਾਵਨ ॥ ਘਨ ਜਲ ਸਾਵਨ[੧੧] ॥੧੩॥
ਮਦ ਕਰ ਬਉਰਾ[੧੪] ॥ ਨਿਸਚਰ ਰਉਰਾ ॥ ਸ੍ਰੋਨਤ ਲੋਚਨ[੧੨] ॥ ਪ੍ਰਾਨਨ ਮੋਚਨ[੧੩] ॥੧੪॥
ਗਿਰਿਸ੍ਰੰ[੧੭] ਅਪਾਰਾ ॥ ਮਹਿ ਨ ਸੰਭਾਰਾ[੧੮] ॥ ਭੁਜ ਦੰਡ[੧੫] ਕਠੋਰਾ ॥ ਅਤਿ ਬਲ ਥੋਰਾ[੧੬] ॥੧੫॥
ਨਖ ਸਿਖ ਭੀਖਨ[੨੧] ॥ ਦਾਰੁਨ ਦੂਖਨ[੨੨] ॥ ਧਸਕਤਿ-ਧਰਨੀ[੧੯] ॥ ਚੂਰਤਿ ਗਿਰਨੀ ॥[੨੦] ॥੧੬॥
॥੧੨॥੫੧੩॥੨੮੩੨॥

*ਬਿਸਨੁਪਦ ਸਿੰਧਵੀ ਤਰਹ ਦੂਜੀ, ਤਰਜ਼ ਸਾਨੀ ॥

ਕਾਲ ਸਮਾਨਾ ॥ ਨਿਸਚਰ ਰਾਨਾ ॥ ਬਿਬ[੨੩] ਜਮ ਕਾਲਾ ॥ ਅਸੁਰ ਭੀਹਾਲਾ[੨੪] ॥੧॥
ਸੰਜ[੨੫] ਟੂਟੇ ਗਾਤ[੨੬] ਫੂਟੇ ਤੀਰ ਛੂਟੇ ॥ ਬੀਰ ਲੂਟੇ ॥੧॥ਰਹਾਉ॥
ਸਸਤ੍ਰ ਡਾਰੇ ਅਸੁਰ ਭਾਰੇ ਮਾਰ ਬੋਲੇਂ[੨੭] ਸਮਰ ਡੋਲੇਂ[੨੮] ॥੨॥
ਦਾੜ ਚਾਬੇਂ ॥ ਅਧਰ ਦਾਬੇਂ[੨੯] ਰਦਨ[੩੦] ਪੀਸੇਂ ਕਰਤ-ਠੀਸੇਂ[੩੧] ॥੩॥
ਮੁੱਛ ਐਠੇਂ[੩੨] ॥ ਸਮਰ ਪੈਠੇਂ ਸਸਤ੍ਰ ਪਿਲੇਂ[੩੩] ਬ੍ਰਿਨ-ਝਿਲੇਂ[੩੪] ॥੪॥
ਹਾਂਕ[੩੫] ਮਾਰੇਂ ॥ ਜੀਹ ਕਾੜੇ ॥ ਨੀਰ-ਝੋਰਤ[੩੬] ॥ ਬੀਰ ਬੋਰਤ ॥੫॥

---

੧. ਸਰਬਲੋਹ ਨੂੰ ਮਾਰਦਾ ਹੈ । ੨. ਵੈਰੀਆਂ ਦੇ । ੩. ਚੋਟਾਂ ਨੂੰ । ੪. ਰੌਲਾ ਗੌਲਾ ਪਾ ਕੇ । ੫. ਤਾੜੀਆਂ ਮਾਰ ਮਾਰ ਕੇ । ੬. ਵੰਗਾਰ ਕੇ । ੭. ਭਯਾਨਕ । ੮. ਕਰੜੇ ਸ਼ਰੀਰ । ੯. ਧਰਮ ਰਾਜ ਦੇ ਅਨੁਸਾਰੀ ਹਨ । ੧੦. ਆਵਾਜ਼ਾਂ । ੧੧. ਸਾਵਣ ਵਿੱਚ ਮੇਘ (ਦੀ ਆਵਾਜ਼ ਹੁੰਦੀ) ਹੈ । ੧੨. ਲਾਲ ਅੱਖਾਂ ਹਨ । ੧੩. ਪ੍ਰਾਣਾਂ ਨੂੰ ਨਾਸ਼ ਕਰਨ ਵਾਲੀਆਂ । ੧੪. ਅਭਿਮਾਨ ਨਾਲ ਕਮਲਾ ਹੋਇਆ ਹੋਇਆ । ੧੫. ਡੌਲੇ । ੧੬. ਰਾਜੇ (ਵੀਰਯਨਾਦ) ਵਿੱਚ ਬਹੁਤ ਬਲ ਸੀ । ੧੭. ਭਾਰੀ । ੧੮. ਧਰਤੀ ਸੰਭਲ ਨਹੀਂ ਸਕਦੀ । ੧੯. ਜ਼ਮੀਨ ਧਸੀ ਜਾਂਦੀ ਹੈ । ੨੦. ਪਹਾੜਾਂ ਨੂੰ ਵੀ ਪੀਹ ਦੇਂਦਾ ਹੈ । ੨੧. ਨਹੁੰ ਤੋਂ ਚੋਟੀ ਤੱਕ ਡਰੋਣਾ । ੨੨. ਦੋਸ਼ਾਂਵਾਲਾ । ੨੩. ਦੂਜਾ । ੨੪. ਡਰਾਵਣਾ । ੨੫. ਸੰਜ਼ੋਆਂ । ੨੬. ਸ਼ਰੀਰ । ੨੭. ਮਾਰੇ ਗਏ । ੨੮. ਜੰਗ ਵਿੱਚ ਫਿਰਦੇ ਹਨ । ੨੯. ਬੁਲ੍ਹ ਦਬੌਂਦੇ ਹਨ । ੩੦ ਦੰਦ । ੩੧. ਮਖ਼ੌਲ ਕਰਦੇ ਹਨ । ੩੨. ਮੁੱਛਾਂ ਅਕੜਾ ਕੇ । ੩੩. ਚਲੌਂਦੇ ਹਨ । ੩੪. ਚੋਟਾਂ ਸਹਾਰਦੇ ਹਨ । ੩੫. ਆਵਾਜ਼ਾਂ । ੩੬. ਪਾਣੀ ਹਿਲੌਂਦੇ ਹਨ ।

* ਸ੍ਰੀ ਨਾਨਕਿਆਣੇ ਸਾਹਿਬ ਆਦਿ ਬੀੜਾਂ ਵਿੱਚ ਕਾਲ ਸਮਾਨਾਂ ॥ ਨਿਸਚਰ ਰਾਨਾ ॥ ਬਿਬ ਜਮ ਕਾਲਾ ॥ ਅਸੁਰ ਭੀਹਾਲਾ ॥੧॥ਰਹਾਉ॥'' ਪਾਠ ਲਿਖ ਕੇ ਅੰਕ ੧੨॥੫੧੩॥੨੮੩੪॥ ਦੇ ਨਾਲ ਸਬੰਧਿਤ ਕੀਤਾ ਹੋਇਆ ਹੈ ਅਤੇ ਏਸ ਤੋਂ ਬਾਦ ਬਿਸਨੁਪਦ ਸਿੰਧਵੀ ਪਾਠ ਲਿਖਿਆ ਹੋਇਆ ਹੈ ।

ਸ੍ਰੀ ਆਨੰਦਪੁਰ ਵਾਲੀ ਬੀੜ ਵਿੱਚ ਬਿਸਨੁਪਦ ਸਿੰਧਵੀ ਤਰਜ਼ ਸਾਨੀ ॥ ਕਾਲ ਸਮਾਨਾ ॥ ਨਿਸਚਰ ਰਾਨਾ ॥ ਬਿਬ ਜਮ ਕਾਲਾ ॥ ਅਸੁਰ ਭੀਹਾਲਾ ॥੧॥ਰਹਾਉ॥ ਸੰਜ ਫੂਟੂਟੇ ॥ ਗਾਤ ਫੁਟੇ ॥ ਤੀਰ ਛੂਟੇ ॥ ਬੀਰ ਲੁਟੇ ॥੧॥'' ਪਾਠ ਦੀ ਸ਼ੈਲੀ ਹੈ।

ਸ੍ਰੀ ਸਾਧੂ ਬੇਲਾ ਸਖਰ ਸਿੰਧ ਵਾਲੀ ਬੀੜ ਵਿੱਚ ਦੂਸਰੇ ਇਕ ਅੰਗ ਨਾਲ ਰਹਾਉ ਪਾਠ ਲਿਖਿਆ ਹੋਇਆ ਹੈ, ਬਾਕੀ ਪਾਠਾਂ ਨਾਲੋਂ ਇਸ ਨੂੰ ਵਧੀਕ ਸ਼ੁਧ ਸਮਝਿਆ ਹੈ ।

ਘਾਇ-ਡਾਲੇਂ[1] ॥ ਸਮਰ ਘਾਲੇਂ[2] ॥ ਮਾਰ ਕੂਕੇਂ ॥ ਸਮਰ ਦੂਕੇਂ[3] ॥੬॥
ਹੁਹ ਹਾਸੰ ਪਾਨ ਫਾਸੰ[4] ਗੁਰਜ ਧਾਰੇ ਬੀਰ ਮਾਰੇਂ ॥੭॥
ਬਾਨ ਧਾਰੀ ਸਮਰ ਕਾਰੀ[5] ਅਰਬ ਮੂਰਤਿA ॥ ਖਰਬ ਸੂਰਤਿ ॥੮॥
ਕੱਟਿ ਬਾਹੂ ਦੈਤ ਨਾਹੂ[6] ਦੀਹ-ਡੰਡੀ[7] ਦੇਵਿ ਚੰਡੀ[8] ॥੯॥
ਲਛ-ਮੁੱਖੰ[9] ਸਮਰ ਭੁੱਖੰ ॥ ਡੀਲ ਭਾਰੀ[10] ॥ ਪ੍ਰਾਨਹਾਰੀ[11] ॥੧੦॥
ਉਤੰਗ-ਦੀਹਾ[12] ॥ ਘੋਰ ਜੀਹਾ[13] ਕਾਲ ਰੂਪੰB ॥ ਜਮ ਸ੍ਰੂਪੰ ॥੧੧॥
ਕੱਟਿ ਆਯੁਧ ॥ ਪੰਜਿ ਛਕੇ ਸਾਯੁਧ[14] ॥ ਛਕੇ ਸਾਰੰਗ[15] ॥ ਲਖ-ਢਾਰੰਗ[16] ॥੧੨॥
ਚੰਦ੍ਰਹਾਸੰ[17] ॥ ਸਹਸ ਪਾਸੰ[18] ਐਤ[19] ਬਾਨੈ ਸਤ[20] ਕ੍ਰਿਪਾਨੰ ॥੧੩॥
ਗੁਰਜ ਲੱਖੰ ਸੇਲ-ਵਖੰ[21] ਸਹੰਸ੍ਰ[22] ਛੂਲੰ[23] ਲਖ ਤ੍ਰਿਸੂਲੰ ॥੧੪॥
ਗਦਾ ਨਾਨਾ ਸਾਂਗ–ਬਾਨਾ[24] ਸੇਲ ਬਿਸਤਰ[25] ॥ ਛਿਪਰ–ਬਿੰਸਰ[26] ॥੧੫॥
ਕੱਟਿ ਆਯੁਧ ॥ ਸਗੇ ਚਾ ਯੁਧ[27] ਭੀਮ[28] ਦਰਸਨ ॥ ਪ੍ਰਾਨ-ਚੁੰਸਨ[29] ॥੧੬॥
॥੧੩॥੫੧੪॥੨੮੩੩॥

ਬਿਸਨੁਪਦ ਸਿੰਧਵੀ ਸੋਲਹੇ॥ਬਲਿਸ੍ਟ[30]ਜੋਧਾ॥ਨਹਿ-ਜਾਤ-ਸੋਧਾ[31]॥ਸਮਰ-ਮੰਡਨ[32]॥ਬੀਰ ਦੰਡਨ[33]॥੧॥
ਸਮਰ ਬਾਨੀ[34] ਬੀਰ ਮਾਨੀ ਛਤ੍ਰਧਾਰੀ ਸੂਰ ਭਾਰੀ ॥੨॥
ਪ੍ਰਲਯ ਕਾਰਕ[35] ॥ ਪ੍ਰਾਨ–ਹਾਰਕ ਧਾਨੁ ਜਾਤੂ[36] ॥ ਜਗੁ–ਬਿਖ ਜਾਤੂ[37] ॥੩॥
ਜਾਤ ਧਾਨੂ ॥ ਦੀਹ ਦਾਨੂ ॥ ਬਹੁ ਭਾਂਤਿ ਆਨਨ[38] ਸੁੰਡ-ਗਜਾਨਨ[39] ॥੪॥
ਘੋਰ-ਨਾਦੰ[40] ॥ ਕਰਤਿ ਬਾਦੰ[41] ॥ ਤਿਮਰ[42] ਘੋਰਾ ॥ ਤਮ ਕਠੋਰਾ ॥੫॥

---

੧. ਵਾਰ ਮਾਰਦੇ ਨੇ। ੨. ਜੰਗ ਵਿੱਚ ਸੁੱਟ ਦੇਂਦੇ ਹਨ। ੩. ਗੱਜਦੇ ਹਨ। ੪. ਹੱਥਾਂ 'ਚ ਫਾਹੀਆਂ ਹਨ। ੫. ਜੰਗ ਕਰਨਵਾਲੇ। ੬. ਵੀਰਯਨਾਦ ਦੀਆਂ। ੭. ਸਜ਼ਾ ਦੇਣਵਾਲਾ। ੮. ਚੰਡੀ ਦੇਵੀ ਵਾਂਗੂ। ੯. ਲੱਖਾਂ ਮੂੰਹਾਂ ਵਾਲਾ। ੧੦. ਬਹੁਤ ਲੰਮਾ। ੧੧. ਪ੍ਰਾਣਾਂ ਨੂੰ ਨਾਸ਼ ਕਰਨ ਵਾਲਾ। ੧੨. ਬਹੁਤ ਉੱਚਾ। ੧੩. ਡਰੌਣੀ ਜੀਭ ਵਾਲਾ। ੧੪-੧੫. ਪੰਜ ਸ਼ਸਤ੍ਰਾਂ (ਧਮਕ, ਧਾਰ, ਅਣੀਅਰ, ਕਮੰਦ ਅਤੇ ਕੋਰੜਾ) ਸਮੇਤ ਸਜੇ ਹੋਏ। ੧੬. ਧਨੁਖ। ੧੭. ਲੱਖ ਢਾਲਾਂ। ਤਲਵਾਰਾਂ। ੧੮. ਸੈਂਕੜੇ ਫਾਹੀਆਂ। ੧੯. ਦਸ ਹਜ਼ਾਰ। ੨੦. ਸੌ। ੨੧. ਹੋਰ ਸੇਲੇ। ੨੨.ਹਜ਼ਾਰ। ੨੩. ਇਕ ਤਰਾਂ ਦਾ ਤੀਰ। ੨੪. ਸਾਂਗਾ ਅਤੇ (ਸ਼ਸਤ ੨੫. ਬਹੁਤੇ। ੨੬. ਬੀਸੋਂ ਹੀ ਤੇਜ। ੨੭. ਜੰਗ ਦੇ ਸ਼ੌਕ ਨਾਲ। ੨੮. ਡਰੌਣਾ। ੨੯. ਸਾਹ ਨਾਸ ਕਰਨਵਾਲੇ। ੩੦. ਬਲਵੰਤ। ੩੧. ਅਨੁਸਾਰ ਨਹੀਂ ਕੀਤਾ ਜਾਂਦਾ। ੩੨. ਜੰਗ ਕਰਨਵਾਲਾ। ੩੩. ਸੂਰਮਿਆਂ ਨੂੰ ਸਜ਼ਾ ਦੇਣ ਵਾਲਾ। ੩੪. ਜੰਗ ਦਾ ਆਗੂ। ੩੫. ਕਰਨਵਾਲਾ। ੩੬. ਯਾਤੁਧਾਨ, ਰਾਖਸ਼। ੩੭. ਸੰਸਾਰ ਵਿੱਚ ਪ੍ਰਸਿੱਧ। ੩੮. ਮੁੱਖ। ੩੯. ਹਾਥੀਆਂ ਦੇ ਸੁੰਡਾਂ ਵਰਗੇ ਮੂੰਹਾਂ ਵਾਲੇ। ੪੦. ਭਯਾਨਕ ਬੋਲਣ ਵਾਲੇ। ੪੧. ਝਗੜੇ। ੪੨. ਕਾਲੇ।

A ਇਨਾਂ ਦੋਹਾਂ ਤੁਕਾਂ ਦਾ ਪਾਠ ਭੇਦ ਆਨੰਦਪੁਰ ਸਾਹਿਬ ਵਿੱਚ 'ਅਰਬਰ ਮੂਰਤਿ ॥ ਖਰਬਰ ਸੂਰਤਿ ॥'' ਹੈ। ਪਰੰਤੂ ਇਹ ਅਸ਼ੁਧ ਹੈ।

B ਆਨੰਦ ਪੁਰ ਸਾਹਿਬ ਸ਼ਹੀਦ ਬਾਗ਼ ਅਤੇ ਹੋਰ ਵੀ ਬੀੜਾਂ ਵਿੱਚ ਇਨਾਂ ਦੋਹਾਂ ਤੁਕਾਂ ਦਾ ਪਾਠ ਭੇਦ ਇਓਂ ਹੈ "ਕਾਲ ਰੂਪੀ ॥ ਜਮ ਸ੍ਰੂਪੀ'' ਵੀ ਮਿਲਦਾ ਹੈ। ਇਹ ਪਾਠ ਬਰੋਬਰ ਦਾ ਹੈ, ਸ਼ੁਧ ਅਸ਼ੁਧ ਗੁਰੂ ਹੀ ਜਾਣਦਾ ਹੈ।

ਗੋਰ ਮੁੱਖਂA ॥ ਪਰਮ ਦੁੱਖਂ ॥ ਸਜਾਮ-ਆਨਨ[੧] ॥ ਅਰੁਨ ਭਾਨਨ[੨] ॥੬॥
ਦੀਪ ਮਾਲਾ[੪] ॥ ਕਰੀਟ[੫] ਸੋਹੈ ॥ ਚਿੱਤ ਮੋਹੈ ॥੭॥
ਪ੍ਰਜੁਲਤਿ-ਜ੍ਵਾਲਾ[੩] ॥ ਮੋਹ ਡਾਰੇ ॥ ਸਰਪੇਚ[੬] ਸੋਭਿਤ ਚਿੱਤ ਖੋਭਿਤ[੭] ॥੮॥
ਪਾਗ ਧਾਰੇ ਬਸਨ ਛਾਜੇ ਸਸਤ੍ਰ ਸੋਭੇ ਚਿੱਤ ਲੋਭੇ ॥੯॥
ਭੁਜਬੰਦ[੮] ਰਾਜੇ ਸੰਜ-ਓਪੰ[੧੦] ਬਰਮਧਾਰੀ[੧੧]B ॥ ਚਰਮ ਵਾਰੀ[੧੨] ॥੧੦॥
ਕੁਲਹ[੯] ਟੋਪੰ ॥ ਹੂਰ ਬਰਤਾ[੧੪] ਦੇਵ ਬਾਲਾ[੧੫] ॥ ਰਾਗ-ਮਾਲਾ[੧੬] ॥੧੧॥
ਮਦ ਪਾਨ ਕਰਤਾ[੧੩] ॥ ਬੀਰ ਧੰਨਜਾ[੧੭] ਸੁਰਬਧੂ ਭੋਗੀ[੧੮] ॥ ਦੇਵ ਸੋਗੀ ॥੧੨॥
ਬਰਜੇ ਕੰਨਜਾ ਸਮਰ ਕੇਤਾ[੨੦] ਰਨ ਖੰਭ ਜਾਨੋ ਕਾਲ ਮਾਨੋ[੨੧] ॥੧੩॥
ਸ੍ਰਿਸ੍ਰ ਜੇਤਾ[੧੯] ਦੇਵ ਦ੍ਰੋਹੀ ਇਖੁਧਾਰੀ[੨੩] ਸਕ੍ਰਘਾਰੀ[੨੪] ॥੧੪॥
ਦੰਤ ਕ੍ਰੋਹੀ[੨੨] ਕਲਾ ਚੜਤੀ[੨੫] ਅਛਰਾਨ ਭੋਗੀ ॥ ਅਪਛਰਾਨ ਬਜੋਗੀ[੨੬] ॥੧੫॥
ਚਕ੍ਰਵਰਤੀ ਕਲਪ ਦੇਖਜੇ[੨੮] ਬਡਾਯੁ ਪੇਖਜੇ[੨੯] ॥੧੬॥
ਬਾਯੁਹਾਰੀ[੨੭] ॥ ਆਯੁ ਭਾਰੀ
॥੧੪॥੫੧੫॥੨੯੩੪॥

ਬਿਸਨੁਪਦ ਸਿੰਧਵੀ ਤਰਹ ਸਾਨੀ ॥

ਕੁਪੇ ਭਗਵਾਨਾ ਕੈਬਰ[੩੦] ਸਧਾਨਾ ॥ ਗਜੇ ਜਨਿੰਦ੍ਰ ॥ ਦਹਲੇ-ਰਿਪਿੰਦ੍ਰ[੩੧] ॥੧॥
ਸੱਜੇ ਸੁਬਾਹ[੩੨] ॥ ਦੁਹੁੰ ਦਿਸ ਉਛਾਹ ਹਉਸੇ[੩੩] ਅਪਾਰ ॥ ਉਰ ਹਰਖ ਚਾਰ[੩੪] ॥੨॥
ਸੱਜੇ ਸਨਾਹ[੩੫] ॥ ਸੰਜੋ ਕੁਲਾਹ ਕਟਿ-ਕਛੇ-ਕਾਛ[੩੬] ॥ ਬਪੁ-ਦੀਹ ਆਛ[੩੭] ॥੩॥
ਅਸਿ[੩੮] ਚਰਮ ਢਾਰ[੩੯] ॥ ਜਮਧਰ, ਕਟਾਰ [੩੯]॥ ਸੈਫ, ਖਤੰਗ[੪੦]C ॥ ਕੈਬਰ ਨਿਖੰਗ[੪੧] ॥੪॥
ਗੋਫਨ, ਗੁਲੇਲ ॥ ਫਰਹੀ ਔ ਸੇਲ ॥ ਨਾਚੁਖ, ਕਮਾਨ ਸਿਲੀਮੁਖ ਬਾਨ ॥੫॥
ਸਹਿਥੀ[੪੨], ਕਮੰਦ[੪੩] ॥ ਫਾਸੀ ਫਰੰਦ[੪੪] ॥ ਚੰਦ੍ਰਹਾਸ ਚਾਰੁ[੪੫] ਚਕ੍ਰੰ, ਕੁਠਾਰ[੪੬] ॥੬॥
ਤ੍ਰਿਸੂਲ, ਬੱਜਰ[੪੭] ॥ ਪਰਸਾ, ਖ਼ੰਜਰ ॥ ਕਾਰਦ ਛਿਪਰ[੪੮] ॥ ਬਰਛਾ, ਤਬਰ ॥੭॥

---

੧. ਕਾਲੇ ਮੂੰਹ ਵਾਲੇ । ੨. (ਇਹੋ ਜਹੇ) ਲਾਲ ਸੂਰਜ ਵੀ ਨਹੀਂ । ੩-੪. ਦੀਵਾਲੀ ਵਾਂਗੂ ਅਗ ਦੀਆਂ ਲਾਟਾਂ ਜਗਦੀਆਂ ਹਨ । ੫. ਮੁਕਟ । ੬. ਹੀਰਾ । ੭. ਦਿਲ ਵਿੱਚ ਗੁਸਾ ਕਰਦੇ ਹਨ । ੮. ਬਾਜ਼ੂਬੰਦ । ੯. ਤਾਜ । ੧੦. ਸੰਜੋਅ । ੧੧. ਸੰਜੋਈਆਂ । ੧੨. ਢਾਲ ਵਾਲਾ । ੧੩. ਸ਼ਰਾਬ ਪੀਣ ਵਾਲਾ । ੧੪. ਹੂਰਾਂ ਨੂੰ ਵਿਆਹੁਣ ਵਾਲਾ । ੧੫. ਦੇਵਤਿਆਂ ਦੀਆਂ ਇਸਤ੍ਰੀਆਂ । ੧੬. ਰਾਗਾਂ ਦੀ ਕਤਾਰ ਵਰਗੀਆਂ ਸਨ । ੧੭. ਧੰਨਜਤਾ ਯੋਗ । ੧੮. ਦੇਵ ਇਸਤ੍ਰੀਆਂ ਨੂੰ ਭੋਗਣ ਵਾਲਾ । ੧੯. ਜਿੱਤਣ ਵਾਲਾ । ੨੦. ਜੰਗ ਦਾ ਝੰਡਾ । ੨੧. ਯਮਰਾਜ ਹੈ । ੨੨. ਕ੍ਰੋਧੀ । ੨੩. ਤੀਰ ਧਾਰਨਵਾਲਾ । ੨੪. ਇੰਦ੍ਰ ਨੂੰ ਮਾਰਨਵਾਲਾ । ੨੫. ਸ਼ਕਤੀਵਾਲਾ । ੨੬. ਵਿਯੋਗ ਪੈਣਵਾਲਾ । ੨੭. ਪੌਣ ਆਹਾਰੀ । ੨੮. ਬ੍ਰਹਮਾ ਦੀ ਉਮਰ ਦਾ ਸਮਯ ਵੇਖਿਆ ਹੈ । ੨੯. ਵਡੀ ਉਮਰਵਾਲਾ । ੩੦. ਤੀਰ । ੩੧. ਡਰ ਗਿਆ । ੩੨ ਚੰਗੇ ਯੋਧੇ । ੩੩. ਇੱਛਾਂ । ੩੪. ਖ਼ੁਸ਼ੀ ਵਾਲੀ ਚਾਲ ਹੈ । ੩੫. ਸੰਜੋਅ । ੩੬. ਲੱਕ ਨਾਲ ਜੰਗ ਦਾ ਸਾਮਾਨ ਬੱਧਾ ਹੋਇਆ । ੩੭ ਚੰਗੇ ਵਡੇ ਸਰੀਰਵਾਲੇ । ੩੮. ਤਲਵਾਰ । ੩੯ .ਚੰਮ ਦੀ ਢਾਲ । ੪੦.ਤੀਰ । ੪੧.ਭੱਥਾ । ੪੨. ਬਰਛੀ । ੪੩.ਫਾਂਸੀ । ੪੪. ਫਸੌਂਦੇ ਹਨ । ੪੫. ਸੁੰਦ੍ਰ । ੪੬. ਕੁਹਾੜੇ । ੪੭. ਪੱਥਰ । ੪੮. ਤੇਜ਼ ।

Aਪਾ:—ਘੋਰ ਮੁਖੰ । Bਪਾ:—ਬ੍ਰਹਮਚਾਰੀ, ਵੀ ਹੈ । Cਪਾ:—ਸੈਲੀ ਖਤੰਗ, ਵੀ ਹੈ ।

ਅਬਰੀ ਖਮੀਰ[੧] ॥ ਪੰਛੀ ਪਰੀਰ[੨] ॥ ਸਾਯਕ, ਬਿਸਖ ॥ ਪਿਸੂਲ[੩] ਧਮਕ[੪] ॥੮॥
ਹਰਬਰ[੫] ਹਜਾਰ ॥ ਅਗਨਤਿ ਅਪਾਰ ॥ ਸਸਤ੍ਰਨ ਅਸੇਖ[੬] ॥ ਅਸਤ੍ਰਨ ਬਿਸੇਖ[੭] ॥੯॥
ਲਗਿ ਹੋਨ ਮਾਰ ਦੁਹੁੰ ਤਰਫ ਸਾਰ ਚਟ ਚਟ ਚਟਾਕ ॥ ਤੁਪਕ ਤੜਾਕ ।੧੦॥
ਭੁਭਕੰਤਿ ਘਾਇ[੮] ॥ ਬਬਕੰਤਿ-ਧਾਇ[੯] ਸਟਾਸਟ ਸੇਲ ॥ ਤੜਾਤੜ ਗੁਲੇਲ ॥੧੧॥
ਘਹਰੰਤਿ-ਬੀਰ[੧੦] ॥ ਝੇਲੰਤਿ ਭੀਰ ॥ ਹਹਰੰਤਿ-ਜੁਆਨ[੧੧] ॥ ਆਹਵ-ਨਿਦਾਨ[੧੨] ॥੧੨॥
ਮੁਖ ਮਾਰ ਮਾਰ ॥ ਉਚਰਤ ਜੁਝਾਰ ਬੂੰਦਨ ਪ੍ਰਾਯ[੧੩] ਸਾਯਕ ਬਰਖਾਯ ॥੧੩॥
ਢਲਹਲਤ-ਢਾਲ[੧੪] ॥ ਝਲ-ਹਲਤ-ਜ੍ਵਾਲ[੧੫] ॥ ਦਮਕੰਤਿ ਬਾਨ ॥ ਚਮਕਤਿ ਕ੍ਰਿਪਾਨ ॥੧੪॥
ਭਭਕੰਤਿ ਬੀਰ ॥ ਝਮਕੰਤਿ[੧੬] ਤੀਰ ॥ ਕੂਦਤ ਮਲੰਗ[੧੭] ॥ ਉਛਰਤ-ਪਲੰਗ[੧੮] ॥੧੫॥
ਬਾਨਨ, ਖਤੰਗ ॥ ਬਾਹਤਿ ਨਿਸੰਗ ਉਫਟੰਤਿ ਤੀਰ[੧੯] ॥ ਘਾਯਨ- ਗੰਭੀਰ[੨੦] ॥੧੬॥
॥੧੫॥੫੧੬॥੨੮੩੫॥

ਬਿਸਨੁਪਦ ਸਿੰਧਵੀ ਤਰਹ ਸਾਨੀ ॥

ਹਠੇ-ਬੀਰ-ਬੀਰੰ[੨੧] ॥ ਮਚੀ ਮੱਚ ਤੀਰੰ ॥ ਛੁਰੀ ਛਿਪ੍ਰ[੨੨] ਮਾਰੰ ॥ ਬਹੈ-ਸਾਰ-ਧਾਰੰ[੨੩] ॥੧॥
ਕਰਉਤੀ[੨੪],ਕ੍ਰਿਪਾਨੰ ॥ ਕਰੇ-ਸਾਰ-ਬਾਨੰ[੨੫]॥ ਗਦਾ, ਗੁਰਜ, ਗੋਲਾ॥ ਪਰੇ ਧਾਰ-ਓਲਾ[੨੬]॥੨॥
ਬਹੇ ਬਾਨ ਮਾਰੂ[੨੭] ॥ ਚਲੇ-ਸਾਰ-ਧਾਰੂ ॥ ਸ੍ਰੀ[੨੮] ਤਿੱਛ ਸਾਯਕ[੨੯] ॥ ਬਹੈ ਪ੍ਰਾਨ ਘਾਯਕ ॥੩॥
ਤਬਰ[੩੦],ਤੇਗ ਬਾਹਤ॥ ਕਮੰਦ-ਗ੍ਰੀਵ-ਗ੍ਰਾਹਤ[੩੧]॥ ਪਰਸਪਰ ਸੁ-ਜੁੱਧੰ ॥ ਮੰਡੇ-ਹਵ ਬਿਰੁੱਧੰ[੩੨]॥੪॥
ਚਕਾਚਕ ਤੀਰੰ ॥ ਕਰੈ ਮਾਰ ਧੀਰੰ[੩੩] ਡਕਾਡਾਕ ਡਾਕੈਂ ਹਕਾਹਾਕ ਹਾਕੈਂ ॥੫॥
ਪਰਸਪਰ ਬਿਰੁੱਧੰA ॥ ਮੰਡੈ ਬੀਰ ਜੁੱਧੰ ॥ ਧਮਾ-ਧੰਮ ਸਾਂਗੰ ॥ ਭਿਜੇ-ਸੋਨ-ਬਾਗੀ[੩੪] ॥੬॥
ਉਠੇ ਅਗਨਿ ਮਾਲਾ ॥ ਕਨੂਕਾ-ਸੁਆਲਾ[੩੫] ॥ ਸਟਾਸੱਟ ਸੇਲੰ ॥ ਉਭੈ-ਤਰਫ-ਪੇਲੰ[੩੬] ॥੭॥
ਚਖਾਚਖ-ਭਟਾਨੰ[੩੭]॥ ਭਈ-ਖੀਚ ਜਵਾਨੰ[੩੮] ॥ ਝਮਾਝਮ ਕ੍ਰਿਪਾਨੰ ॥ ਬਰਖਿਤ-ਸੁ-ਆਨੰ[੩੯]॥੮॥

੧. ਜੰਗ ਦੀ ਮਸਤੀ ਵਾਲੇ ਸ਼ਸਤ੍ਰ । ੨. ਉੱਡਣ ਵਾਲੇ । ੩. ਪਸਤੌਲ । ੪. ਤੋਪ । ੫. ਹਥਨਾਰ । ੬. ਸਮੂਹ । ੭. ਬਹੁਤ । ੮. ਜ਼ਖ਼ਮ । ੯. ਭਭਕਾਂ ਮਾਰਦੇ । ੧੦. ਯੋਧੇ ਗੱਜਦੇ ਹਨ । ੧੧. ਘਾਬਰਦੇ ਹਨ । ੧੨. ਆਖੀਰੀ ਜੰਗ ਹੈ । ੧੩. ਵਾਂਗੂ । ੧੪. ਢਾਲਾਂ ਉੱਛਲਦੀਆਂ ਹਨ । ੧੫. ਅਗਨਿ ਚਮਕਦੀ ਹੈ । ੧੬. ਚਮਕਦੇ ਹਨ । ੧੭ ਯੋਧੇ । ੧੮. ਸ਼ੇਰ ਉੱਛਲਦਾ ਹੈ । ੧੯. ਪਾਸ ਦੀ ਡਿੱਗ ਪੈਂਦੇ ਹਨ । ੨੦. ਗਹਿਰੀਆਂ ਚੋਟਾਂ ਨਾਲ । ੨੧. ਯੋਧੇ ਨਾਲ ਯੋਧਾ ਖਲੋ ਗਿਆ । ੨੨.ਤਿੱਖੀ । ੨੩. ਸ਼ਸਤ੍ਰਾਂ ਦੀ ਧਾਰ ਚਲਦੀ ਹੈ । ੨੪.ਤਲਵਾਰ । ੨੫.ਲੋਹੇ ਦੇ ਬਣਾਏ ਹੋਏ ਤੀਰ । ੨੬.ਗੜਿਆਂ ਦੀ ਧਾਰ । ੨੭. ਮਾਰਨਵਾਲੇ । ੨੮. ਸੁੰਦ੍ਰ । ੨੯. ਤੀਰ । ੩੦. ਕੁਹਾੜੇ । ੩੧ ਫਾਹਾਂ ਨਾਲ ਧੌਣਾਂ ਨੂੰ ਫਸਾ ਲੈਂਦੇ ਹਨ । ੩੨. ਜੰਗ ਕਰਦੇ ਹਨ । ੩੩. ਗਜਾਨਵਾਨ । ੩੪. ਲਹੂ ਨਾਲ ਕਪੜੇ ਭਿੱਜੇ ਪਏ ਹਨ । ੩੫. ਅੱਗ ਦੇ ਸ਼ੁਅਲੇ । ੩੬. ਦੋਹਾਂ ਪਾਸਿਆਂ ਤੋਂ । ੩੭. ਯੋਧਿਆਂ ਵਿੱਚ ਬੋਲ ਚਾਲ । ੩੮. ਜੁਆਨਾਂ ਦੀ ਖਿੱਚੋਤਾਣ ਹੋ ਗਈ । ੩੯. ਹੋਰ ਵਰ੍ਹਦੀਆਂ ਹਨ ।

Aਪਾ:—ਪਰਸਪਰ ਬਿਰੁੱਧੰ—ਯੁੱਧ ਵਿੱਚ ਵਿਰੋਧ ਪੈ ਗਿਆ ।

ਤਮਕ ਤੇਗ ਬਾਹੈਂ ॥ ਉਭਯ[1] ਜੀਤ ਚਾਹੈਂ ॥ ਮਚੀ ਮਾਰ ਭਾਰੀ ॥ ਦੋਊ ਦਿਸ ਕਰਾਰੀ ॥੯॥
ਰਚਯੋ ਸਮਰ ਐਸੇ ॥ ਪ੍ਰਲਯ ਕੀਨ ਜੈਸੇ ॥ ਹਠੇ[2] ਛਤ੍ਰਧਾਰੀ ॥ ਪਰੀ ਮਾਰ ਭਾਰੀ ॥੧੦॥
ਬਰਖੈ ਸਸਤ੍ਰ ਧਾਰਾ ॥ ਹਥਯਾਰੰ ਅਪਾਰਾ ॥ ਗਦਾ,ਗੁਰਜ ਭਾਰੀ ਹਨਤ-ਪਰਸਪਾਰੀ[3] ॥੧੧॥
ਮੰਡਯੋ[4]ਤੁਮਲ[5]ਜੁੱਧੰ ॥ ਪ੍ਰਲਯ-ਕੀ-ਨ-ਸੁੱਧੰ[6] ॥ ਜਨਿੰਦ੍ਰ ਸਰਬਲੋਹੰ ॥ ਬੀਰਜਨਾਦ ਕ੍ਰੋਹੰ ॥੧੨॥
ਹਠੇ ਸਸਤ੍ਰਧਾਰੀ ॥ ਦੋਊ ਸਮਰਕਾਰੀ[7]॥ ਪਰਸਪਰ ਪ੍ਰਹਾਰਤ ॥ ਦੂਹੂ ਦਿਸ ਪ੍ਰਚਾਰਤ ॥੧੩॥
ਰਹੋ ਆਜ ਠਾਢੇ ॥ ਲਖੋਂ[8] ਕੈਸ ਗਾਢੇ[9] ?॥ ਬਲੰ ਮੋਹ ਦਿਖੱਯੇ ॥ ਨਹੀ ਭਾਜ ਜੱਯੇ ॥੧੪॥
ਰਿਸੇ ਬੀਰ ਦੋਊ । ਸ੍ਵਾਮੀ ਸੇਵਕੋਊ ॥ ਭਈ ਬਾਨ ਬਰਖਾ ॥ ਚਲੀ-ਕਾਬਜ-ਕੜਖਾ[9] ॥੧੫॥
ਸਮਰ ਸਰਬਲੋਹੰ ॥ ਪ੍ਰਲਯ-ਅਸੁਰ-ਦ੍ਰੋਹੰ[10]॥ ਸੁਨਯੋ ਨਾਹਿ ਪੇਖਯੋ ॥ ਕਿਨੈ-ਨਾਹਿ-ਲੇਖਯੋ[11] ॥੧੬॥
॥੧੬॥੫੧੭॥੨੯੩੬॥ ਇਤੀ ਸੋਲਹੇ ॥

ਬਿਸਨੁਪਦ ਮੇਘਰਾਗ * ਤ੍ਵ ਬਲਿ ਕਬਿ ਬਾਚ ਅਸ੍ਟਪਦੀਆ ॥

ਮਾਰ ਮਚੀ ਦਿਸ ਦੂਹੁ ਤੇ ਜਬੈ, ਬਹੁ-ਕਾਲ[12] ਕਰਾਲ[13] ਬਿਰੁੱਧ ਠਠੇ ਜੂ ॥
ਬੀਰ ਬਲੀ ਬਰਜੋਰ ਦੋਊ ਦਿਸ, ਆਪਨਿ ਜੀਤਿ ਕਹੁ ਜੋਧ ਹਠੇ[14] ਜੂ ॥
ਚਿਰ-ਕਾਲ ਅਯੋਧਨ-ਖੇਤ-ਜਗਯੋ[15], ਜਲ-ਆਸ੍ਰਿੜ ਜੁੱਧ ਜਨਿੰਦ੍ਰ ਮੰਡਯੋ ਜੂ[16] ॥
ਹੋਤ ਭਯੋ ਕਲਿ-ਦਾਰੁਨ-ਘੋਰ[17], ਸੰਗ੍ਰਾਮ-ਪ੍ਰਲਯ ਕਉ ਈਸ ਨਠਯੋ ਜੂ ॥੧॥

---

੧. ਦੋਵੇਂ ੨. ਡਟ ਗਏ । ੩. ਆਪੋ ਵਿੱਚਦੀ ਮਾਰਦੇ ਹਨ । ੪. ਕੀਤਾ । ੫. ਭਾਰੀ। ੬. ਨਿਰੀ ਪ੍ਰਲਯ ਹੀ ਕਰ ਦਿੱਤੀ । ੭. ਜੰਗੀ । ੮. ਮੈਂ ਵੇਖੂੰਗਾ ਕਿ ਕਿਹੋ ਜਹੇ ਤਕੜੇ ਹੋ ? ੯. (ਮਾਨੋਂ ਕਿ) ਕੜਖੇ ਛੰਦ ਵਾਲੀ ਕਾਵਯ ਚੱਲੀ ਹੈ । ੧੦. ਵੈਰੀ ਦੈਂਤ ਦੀ ਕਯਾਮਤ । ੧੧. ਕਿਸੇ ਜਾਣਿਆ ਹੀ ਨਹੀਂ । ੧੨. ਬਹੁਤ ਸਮਾਂ। ੧੩.ਭਯਾਨਕ । ੧੪.ਖਲੋਤੇ ਹੋਏ । ੧੫ ਮੈਦਾਨ ਜੰਗ ਚਮਕਿਆ ।੧੬.ਸਰਬਲੋਹ ਜੀ ਨੇ ਕੀਤਾ । ੧੭ ਭਯਾਨਕ ਤੋਂ ਭਯਾਨਕ।

* ਮੇਘ ਰਾਗ ਸ਼ਿਵ ਤੇ ਹਨੁਮਤ ਮੱਤ ਦੇ ਪ੍ਰਧਾਨ 'ਰਾਗਾਂ ਵਿੱਚੋਂ' ਹੈ । ਪਰੰਤੂ ਉਤਰੀ ਸੰਗੀਤ ਵਿੱਚ 'ਮੇਘ' ਦਾ ਸੁਤੰਤ੍ਰ ਰੂਪ ਹੀ ਨਹੀਂ ਮਿਲਦਾ । ਦੱਖਣੀ ਸੰਗੀਤ ਵਿੱਚ ਮੇਘ ਦਾ ਸਰੂਪ ਧੁੰਦਲਾ ਜਿਹਾ ਹੋ ਕੇ ਵਿਰਾਜਮਾਨ ਹੈ । ਇਹ ਗਾਯਕ ਪ੍ਰਿਯ ਠਾਟ ਦਾ ਸ਼ਾੜਵ ਰਾਗ ਹੈ । ਇਸ ਵਿਚ ਗਾਂਧਾਰ ਵਰਜਿਤ ਹੈ । ਵਰਸਾ ਰੁਤਿ ਵਿਚ ਗਾਇਆ ਜਾਂਦਾ ਹੈ ।

ਆਰੋਹੀ — ਸ ਰ ਮ ਪ ਨ ਧ ਪ ਸ । ਅਵਰੋਹੀ —ਸ ਨ ਧ ਪ ਮ ਰ ਸ ।

(ਅ) ਕਾਫੀ ਠਾਟ ਦਾ ਸ਼ਾੜਵ ਰਾਗ ਮੇਘ ਹੈ । ਧੈਵਤ ਵਰਜਿਤ ਹੈ । ਗਾਂਧਾਰ ਬਹੁਤ ਹੀ ਸੂਖਮ ਲਗਦਾ ਹੈ। ਰਿਸ਼ਭ ਬਹੁਤ ਸਪਸ਼ਟ ਹੈ । ਵਾਦੀ ਸ਼ੜਜ ਪੰਚਮ ਹੈ । ਸਾਰੰਗ ਵਾਂਗੂ ਰਿਸ਼ਭ ਤੇ ਮੱਧਮ ਦੀ ਸੰਗਤ ਹੈ ।

ਆਰੋਹੀ — ਸ ਰ ਗਾ ਮ ਪ ਨ ਸ । ਅਵਰੋਹੀ — ਸ ਨਾ ਪ ਮ ਗਾ ਸ

( ਮਹਾਨ ਕੋਸ਼ )

(ੲ) ਉੱਤਰੀ ਸੰਗੀਤ ਵਿੱਚ 'ਮੇਘ ਮਲ੍ਹਾਰ' ਇਕ ਰਾਗ ਹੈ । ਜੋ ਕਾਫੀ ਠਾਟ ਦਾ ਔੜਵ ਹੈ । ਇਸ ਵਿਚ ਧੈਵਤ ਤੇ ਗਾਂਧਾਰ ਵਰਜਿਤ ਹਨ । ਨਿਸ਼ਾਦ ਦੋਵੇਂ ਲਗਦੇ ਹਨ । ਵਾਦੀ ਸ਼ੜਜ ਤੇ ਸੰਵਾਦੀ ਪੰਚਮ ਹੈ ।

ਆਰੋਹੀ — ਸ ਮ ਰ ਮ ਪ ਨਾ ਨੇ ਸ । ਅਵਰੋਹੀ—ਸ ਨਾ ਪ ਮ ਰ ਮ ਨੇ ਸ ।

ਦੋਹਰਾ । ਜਬ ਕਾਫੀ ਕੇ ਮੇਲ ਸੋਂ 'ਧ ਗ' ਸੁਰ ਦੀਨੇ ਵਾਰ ।
ਦੋਊ ਨਿਸ਼ਾਦ ਸੰਵਾਦਿ 'ਸ ਪ' ਔੜਵ ਮੇਘ ਮਲ੍ਹਾਰ ॥ (ਰਾਗ ਕੋਸ਼)

ਭਾਗ ਬਡੇ ਬ੍ਰਿਜਨਾਦਹ ਕੇ, ਬਿਸ੍ਵਰੂਪ ਸ੍ਵਰੂਪ-ਬੈਰਾਟ ਪਿਖਜੋ ਜੂ ॥
ਜਿਹ ਕਾਰਨ ਦੇਵ,ਵਿਦੇਸ[੧],ਦਿਨੇਸ[੨], ਨਿਸੇਸ[੩]ਫਨੇਸ[੪] ਬਹੁ-ਨਜਾਸ-ਸਰਖਜੋ-ਜੂ[੫] ॥
ਮੁਨਿੰਦ੍ਰ, ਜੁਗਿੰਦ੍ਰ ਨਰਿੰਦ੍ਰ[੬],ਤਪਿੰਦ੍ਰਨ[੭], ਸਿਧ - ਸਮਾਧਿ ਬਹੁ ਕਾਲ ਪਰਖ ਜੋ ਜੂ[੮]॥
ਨਹਿ ਤਦਜਪਿ ਦਰਸ[੯]ਬਿਸ੍ਵਰੂਪ-ਸਿਰੋਮਨਿ,ਪ੍ਰਤਖ-ਸ-ਗੋਚਰ ਦ੍ਰਿਸ੍ਰਿ ਦਿਖਜੋ ਜੂ[੧੦]॥੨॥
ਸੋ ਬਿਸ੍ਵਰੂਪ ਅਨੂਪ[੧੧] ਪਿਖਜੋ,-ਦ੍ਰਿਸ਼ਜ-ਅਗ੍ਰ[੧੨] ਹਕਾਰ-ਬਿਰੁੱਧ-ਜਜਜੋ-ਜੂ[੧੩] ॥
ਬਾਨ, ਕ੍ਰਿਪਾਨ, ਗਦਾ, ਜਮਦਾੜ,-ਜਜਜੋ ਭਜਵਾਨ-ਏ ਪੂਜ ਸਜਜੋ ਜੂ ॥
ਸੁਰ ਪੂਜਤ ਗੰਧ, ਸੁਗੰਧ, ਜਗਨ-ਬਿਧਿ, ਹੋਤ੍ਰ[੧੪], ਅਹੂਤਿਨ[੧੫], ਮੰਤ੍ਰ-ਜਪਾਹੀ ॥
ਆਰਤੀ-ਦੀਪ, ਪੰਚਾਂਮ੍ਰਿਤ ਆਦਿਕ, ਫੂਲ ਫਲਾਦਿਕ ਪੂਜ ਚੜਾਹੀ ॥੩।
ਸਾਸਤ੍ਰਾਗਜਾ-ਬੇਦੋਕਤਿ-ਕਮਾਵਤ[੧੬], ਬੰਦਤ ਧਜਾਨ ਸਮਾਧਿ ਲਗਾਹੀ ॥
ਸਿਵ, ਬ੍ਰਹਮ ਸਤੀਪਤਿ[੧੭], ਗੰਧ੍ਰਬ, ਜੱਛਨ, ਚਾਰਨ, ਸਿੱਧ ਹਰਿ-ਸੇਵ ਕਰਾਹੀ ॥
ਅਪਸਰ, ਦੇਵ ਬਧੂ[੧੮],ਸੁਰ-ਮੋਹਨਿ[੧੯], ਪਦਮਾ[੨੦] ਉਮਾ[੨੧] ਗੁਨ ਗਾਨ ਕਰਾਹੀ ॥
ਹੋਇ ਦਾਸਨ ਦਾਸ ਹਰਿ ਸੇਵਤ ਪੂਜਤ, ਰੋਮਹਿ ਰੋਮ ਮੁਖ ਰਾਮ ਜਪਾਹੀ ॥੪॥
ਕਰਨ-ਜਗਨ ਜਗ-ਹਵਿਸ ਰਿਖੀਸੰ, ਈਸ ਜਜਤ ਜਗ ਪੁਰਖਹੁ ਕੋ[੨੨] ॥
ਬਾਰੰ ਬਾਰ ਜੁਹਾਰ-ਨਮਾਮੰਤਿ[੨੩], ਅੰਜੁਲੀ[੨੪] ਅਸ੍ਟਾਂਗ[੨੫] ਸੁ ਪੁਰਖਹੁ ਕੋ ॥
ਹਰਿ ਕਿੰਕਰ-ਦਾਸ ਮਨਤ ਨਿਜ ਆਪਨ[੨੬], ਭਯ ਕੰਪਤ ਦੀਨ ਅਧੀਨਨ ਹੋ ॥
ਨਿਤ ਨਉਤਨ ਨਾਮ ਉੱਚਾਰੜ ਹੈਂ, ਸਭਿ ਸ੍ਵਾਰਥਿ-ਕੈ[੨੭] ਅਤਿ-ਦੀਨਨ-ਹੋ[੨੮]॥੫॥
ਨਹਿ ਤਦਜਪਿ ਪਾਨ-ਪਰੇ[੨੯] ਹਰਿ ਜੂ, ਇਹ ਰੀਤਿ ਦੇਖਹੁ ਭਗਵਾਨਹ ਕੋ ॥
ਬਿਰੁੱਧ ਕੈ ਸਾਜ ਜਜਜੋ-ਜਗਨੇਸ੍ਵਰ[੩੦], ਸੁ-ਦਰਸ ਪਿਖਜੋ ਰਮਾ-ਪ੍ਰਾਨਹ[੩੧]ਕੋ ॥
ਗੁਬਿੰਦ ਕੀ ਰੀਝਿ[੩੨]ਕੌ ਕਉਨਲਖੇ ?, 'ਕਿਹ ਭਾਂਤਿ ਹਰਿ ਰੀਝਤਿ'ਜਾਨਹ ਕੋ ?॥
ਤਾਂ ਤੇ ਅਭੇਦ[੩੩]ਸ੍ਰਤਿ[੩੪] ਸਾਸਤ੍ਰ-ਰਰੈਂ[੩੫], ਗਤਿ-ਆਪੁਨਿ ਆਪਹਿ ਜਾਨਹ ਸੋ ॥੬॥
ਤੁਹਿ ਦੇਤ ਹਉਂ ਸੀਖ-ਯਾ[੩੬]ਰੇ-ਚਿੱਤ ! ਚੇਤ[੩੭],ਅਚੇਤ ਮਹਾਪਸੁ ਪਾਵਰ ਰੇ ![੩੮]॥
ਰਸ-ਇੰਦ੍ਰਿਯਨ ਲੋਭ-ਰਹਜੋ[੩੯]ਸਠ[੪੦]! ਤੈਂ,ਨਿਜ-ਮੂਲ[੪੧]ਨ ਚੀਨਸ[੪੨]ਬਾਵਰ-ਰੇ ! ॥

੧. ਇੰਦ੍ਰ ।.੨. ਸੂਰਯ । ੩. ਚੰਦ੍ਰ । ੪. ਸ਼ੇਸ਼ਨਾਗ । ੫. ਬਹੁਤ ਸਾਧਨ ਕੀਤੇ । ੬. ਰਾਜੇ । ੭. ਤਪੀਸ੍ਵਰ । ੮. ਸਿੱਧਾਂ ਨੇ ਸਮਾਧੀ ਵਿੱਚ ਈ ਬਹੁਤ ਸਮਾ ਵੇਖਿਆ । ੯. ਦੀਦਾਰ । ੧੦. ਪ੍ਰਤੱਖ ਵੇਖਿਆ ਸੀ ।੧੧. ਸੁੰਦ੍ਰ । ੧੨. ਨਿਗ੍ਹਾ ਦੇ ਅੱਗੇ । ੧੩. ਵਿਰੋਧ ਨਾਲ ਪੂਜਿਆ ਹੈ । ੧੪. ਅਗਨਿ ਹੋਤ੍ਰ । ੧੫. ਅਹੂਤੀਆਂ ਨਾਲ । ੧੬. ਵੇਦਾਂ ਦੀ ਕਹੀ ਨੂੰ ਕਮੋਂਦੇ ਹਨ । ੧੭.ਇੰਦ੍ਰ । ੧੮.ਦੇਵ ਇਸਤ੍ਰੀਆਂ ।੧੯.ਦੇਵਤਿਆਂ ਨੂੰ ਮੋਹਣ ਵਾਲੀਆਂ । ੨੦.ਲੱਛਮੀ । ੨੧ ਪਾਰਬਤੀ ।੨੨.ਰਿਖੀਸ਼ਰਾਂ ਨੇ ਯਗ ਕਰਨੇ । ੨੩.ਨਮਸਕਾਰਾਂ ਦੀ ਨਮਸਕਾਰਾਂ ਕਰਦੇ ਹਨ । ੨੪.ਝੁਕ ਕਰ ਕੇ ਨਮਸਕਾਰ ਕਰਨੀ । ੨੫ ਡੰਡੌਤ ਕਰਨੀ । ੨੬. ਆਪਣੇ ਆਪ ਨੂੰ ਦਾਸ ਮੰਨਦੇ ਹਨ । ੨੭. ਆਪਣੇ ਮਤਲਬ ਨਾਲ । ੨੮. ਬਹੁਤ ਗਰੀਬਾਂ ਵਾਂਗੂ ਹੋ ਕੇ ੨੯. ਹੱਥ ਵਿੱਚ ਆਏ । ੩੦. ਯੱਗਜਾਂ ਦੇ ਮਾਲਿਕ ਨੂੰ ਪੂਜਿਆ । ੩੧. ਲੱਛਮੀ ਦਾ ਪਿਆਰਾ । ੩੨. ਪ੍ਰਸੰਨਤਾ । ੩੩. ਜਿਸ ਦਾ ਗਮ ਨ ਜਾਣਿਆ ਜਾਵੇ । ੩੪. ਵੇਦ । ੩੫. ਕਹਿੰਦੇ ਹਨ । ੩੬. ਸਿਖਯਾ । ੩੭. ਯਾਦ ਰੱਖ । ੩੮. ਹੇ ਅਗਜਾਤ ! ਵੱਡੇ ਪਸ਼ੂ !! ੩੯. ਲੁਭਾਇਮਾਨ ਹੋ ਰਿਹਾ ਹੈ । ੪੦. ਹੇ ਮੂਰਖ ! ੪੧. ਆਪਣੀ ਆਦਿ । ੪੨. ਜਾਣਦਾ ਹੈ ।

ਜੋਬਨ[1] ਮਦ[2], ਸੰਪਤਿ[3], ਨਾਰੀ, ਪ੍ਰਭਤਾ[4], ਉਰਝਿ ਪਰਜੋ ਹਿਜ ਗਾਵਰ[5]-ਰੇ! ॥
ਅੰਤ ਸਮਯ ਦੇ ਸੰਗ ਨ ਦੀਹੈਂ, ਤੁਹਿ ਦੇਂਹਗਿ ਤਯਾਗ ਸੁਨਿ ਪਾਵਰ[6] ਰੇ! ॥੭॥
ਚੇਤ ਰੇ! ਚੇਤ ਅਚੇਤ ਅਰੇ ਪਸੁ, ਕਛੁ ਨਾਹਿ ਬਿਗਰਜੋ ਜੌ-ਚੇਤੇ[7] ਰੇ! ॥
ਸਭਿ ਡਾਰ ਦੇ ਸਿਰ ਭਾਰ ਉਤਾਰ[8], ਚਿੱਤ ਲਾਇ ਚਿੰਤਾਮਨਿ[9] ਟੇਰੇਂ ਰੇ! ॥
ਸਭਿ ਮੂਰਤਿ-ਮੇਂ[10] ਭਗਵਾਨ ਲਖੈਂ, ਸਭਿ ਰੂਪ ਕ੍ਰਿਪਾਨਿਧਿ ਹੇਰੇਂ ਰੇ! ॥
ਨਿਸ ਬਾਸੁਰ[11] ਟੇਰ ਪੁਕਾਰਨ ਤੇ, ਹਰਿ ਹੋਇ ਦਯਾਲ ਸਵੇਰੇ[12] ਰੇ! ॥੮॥੧॥੫੧੮॥੨੮੩੭॥

ਬਿਸਨੁਪਦ ਮੇਘ ਅਸ੍ਰਪਦੀ ਤ੍ਰੂ ਬਲਿ ॥

ਸੁਨੀ ਕੂਕ-ਪੁਕਾਰ ਗਜੇਂਦ[13] ਕੀ ਸਾਵਰੇ, ਬੇਗ[14] ਬੈਕੁੰਠ ਤੇ ਆਇ ਉਬਾਰਜੋ[15] ॥
ਗਨਿਕਾ-ਸੁਕ-ਹੇਤੂ[16] ਹਰਿ ਨਾਮ ਕਹਜੋ, ਪਰ ਤਾਹੂ ਕੋ ਲੈ ਬੈਕੁੰਠਨ ਤਾਰਜੋ[17]
ਗਿਧ[18],ਅਜਾਮਲ, ਭੀਲਨਿ-ਤਾਰਿ,ਯੌਂ-ਬਰ-ਪਾਵਨ-ਭੌ[19]-ਜਿਨ ਨਾਮ ਉਚਾਰਜੋ ॥
ਤੂੰ ਭੀ ਤਰਹਿ ਸੁਨ-ਲੇਹੁ-ਮਨਾ! ਸੀ ਰਾਮ ਰਮਾਪਤਿ[20] ਨਾਮ ਸੰਭਾਰਜੋ[21] ॥੧॥
ਅਜਹੂੰ ਕਛੁ ਬਿਗਰਜੋ ਨਾਹਿ ਮਨਾ! ਇੰਦ੍ਰਿਯੰ-ਸਬਲ-ਬਲਵੰਤ-ਹੈਂ ਰੇ[22]
ਬਾਨੀ ਥਿਰ ਸੁੰਦਰ ਤੇ ਸਾਵਧਾਨ ਮਨ ਚਿਤ[23] ਬੁਧਿ ਸੁਤੰਤ੍ਰ ਹੈ ਰੇ ॥
ਚਾਰ ਅਚਾਰ ਕ੍ਰਿਯਾ-ਸਭਿ-ਸਾਧਤ, ਕਰ ਪਗ ਚਲਤ ਨਿਜ ਮੰਤ ਹੈ ਰੇ[24] ! ॥
ਪੁਰਜਨ ਪਰਜਨ ਦੇਹ ਆ ਦਰਸਨ[25], ਬੰਧੀ-ਨੇਹੁ[26] ਸੁਵਾਵ-ਵੰਤ-ਹੈਂ[27] ਰੇ! ॥੨॥
ਆਰਬਲਾ ਬਿਤ ਪਉਰਖ ਜੁਤਿ[28], ਸ੍ਵਾਰਥੀ-ਜਨ[29] ਜੀਅ ਜੀਅ ਕਹਾਹੀਂ ॥
ਥਾਂ ਅਨਥਾਂ ਸਭਿ ਝੇਲਤਿ ਹੈਂ[30], ਨਿਜ-ਸ੍ਵਾਰਥਿ-ਲੌ[31] ਸਭਿ ਨੇਹੁ ਕਰਾਹੀਂ
ਬੋਲ ਕੁਬੋਲ ਸਹਾਰਤ ਤੌਰ, ਪੁਨ ਜੋ ਕਛੁ ਦੇਤ ਸੁ ਪਹਿਰਤ ਖਾਹੀਂ ॥
ਏਤੁ-ਸੰਯੋਗ[32] ਬਨਜੋ ਹੈ ਤੌਰ, ਰੇ-ਮੂੜ! ਨ ਕਾਹਿ ਭਗਵੰਤ ਭਜਾਹੀਂ ॥੩॥
ਜਬ ਕੰਠ ਰੁਕੇ ਪਿਤ ਬਾਤ ਕਫਾਦਿਕ[33],ਇੰਦ੍ਰਿਯ ਸਿਥਲ ਬਲ ਹੀਨ ਹੋ ਜਾਹੀਂ
ਆਯੁ ਹੂੰ ਆਨ ਇਕ ਸ੍ਵਾਸ ਮਾਤ੍ਰ[34] ਕੰਠ ਮੇ ਆਯ ਕੇ ਪ੍ਰਾਨ ਬਸਾਹੀਂ ॥

---

੧. ਜੁਆਨੀ। ੨ ਅਭਿਮਾਨ। ੩. ਮਾਯਾ। ੪. ਵਡਿਆਈ। ੫. ਗਵਾਰ, ਮੂਰਖ। ੬. ਨੀਚ। ੭. ਜੇ ਸਿਮਰੇਂ ੮. ਸਿਰ ਦਾ ਭਾਰ ਉਤਾਰ ਕੇ ਸੁਟ ਦੇਹ। ੯. ਪਰਮੇਸ਼ੁਰ। ੧੦. ਸ਼ਰੀਰਾਂ ਵਿੱਚ। ੧੧. ਰਾਤ ਦਿਣੇ। ੧੨. ਉਸ ਵੇਲੇ। ੧੩. ਵੱਡਾ ਹਾਥੀ। ੧੪. ਤੁਰਤ। ੧੫. ਬਚਾਇਆ। ੧੬. ਵੇਸ਼ਯਾ ਨੇ ਤੋਤੇ ਦੇ ਵਾਸਤੇ। ੧੭. ਵੈਕੁੰਠ ਵਿੱਚ ਵਸਾਇਆ। ੧੮. ਜਟਾਯੂ। ੧੯. ਇਸ ਤਰਾਂ ਪਵਿਤ੍ਰ ਹੋਏ ਹਨ। ੨੦. ਮਾਯਾ ਦਾ ਮਾਲਿਕ। ੨੧. ਜਪਣ ਤੋਂ। ੨੨. ਬਲਵਾਨ ਤੋਂ ਬਲਵਾਨ ਹਨ। ੨੩. ਮਨ ਅਤੇ ਚਿੱਤ ਬੁਧਿ ਵੀ ਆਜਾਦ ਹੈ। ੨੪. ਕਰਮ ਵੀ ਸੋਹਣੇ (ਕਰ ਸਕਦਾ ਹੈਂ)। ੨੫. ਦੀਦਾਰ ਦੇਂਦੇ ਹਨ। ੨੬. ਸਬੰਧੀ ਪਿਆਰ ਵਾਲੇ। ੨੭. ਮਤਲਬ ਵਾਲੇ ਹਨ। ੨੮. ਉਮਰ, ਧਨ ਅਤੇ ਤਾਕਤ ਸਮੇਤ ਹੈਂ। ੨੯. ਪ੍ਰਯੋਜਨੀ ਲੋਕ। ੩੦.(ਤੈਨੂੰ) ਹਰ ਥਾਵਾਂ ਸਾਰੀਆ ਸਹਾਰਦੀਆਂ ਨੇ। ੩੧. ਆਪਣੇ ਮਤਲਬ ਲਈ। ੩੨. (ਜੰਗ) ਸੰਬੰਧ। ੩੩. ਜਦੋਂ ਗਲ ਰੁਕ ਜਾਏਗਾ। ੩੪. ਉਮਰ ਵੀ ਬਾਕੀ ਇਕ ਸੁਆਸਮਾਤ੍ਰ ਹੀ ਰਹਿ ਜਾਏਗੀ।

ਬਾਨ-ਬਿਕਲ[1], ਕਰ-ਢਰਕ-ਪਰੇ-ਹੈ[2], ਚਰਨ-ਥਕੇ[3] ਇਕ ਪਗ[4] ਨ ਚਲਾਹੀਂ ॥
ਸ੍ਵਾਰਥਿ ਜਨ ਕੋਊ ਬਾਤ ਨ ਪੂਛਤਿ, ਧੋ 'ਮਰ ਹੈ ਕਬਿ' ਮਿਲ ਅਕੁਲਾਹੀਂ[5] ॥੪॥
ਬਿੱਤ[6] ਜੋਰੁ ਹੁਤੋ ਸਭਿ ਕਾਬੂ ਸੁ ਕੀਨ ਰੇ ! ਫੂਟੀ ਹੂ ਕੌਡੀ ਅਬ ਦੇਤ ਨ ਤੋਹੀ ॥
ਤ੍ਰਿਖ ਬਿਬਸਿ ਹੈ ਨੀਰ ਜੁ ਮਾਂਗਤੁ[7] ਭਾਖਤਿ ਹੈ 'ਬਰਰਾਤੁ ਹੈ ਵੋ-ਹੀ'[8] ॥
ਖਾਨ ਕੋ ਜੋ ਕਛੁ ਮਾਂਗਤੁ ਹੈਂ ਤਬ ਬੈਦਨ ਤੇ ਉਪਵਾਸ ਕਰੋਹੀ[9] ॥
ਦਾਨ ਕੋ ਜੋ ਜੀਯ[A] ਚਾਹਤਿ ਹੈ, ਪਰਾਧੀਨ-ਭਜੋ ਕਛੁ ਦੇਤ ਨ ਛੋਹੀ[10] ॥੫॥
ਭਾਖਤਿ ਹੈਂ 'ਕਾ ਸੌਂਪੀ ਹੈ ਥੈਲੀ ? ਕਛੁ ਸੈਲੀ ਰਖਯੋ ਹਮ ਪੈ ਤੁਮ ਆਹੀ'[11] ? ॥
ਪਛੁਤਾਵਤੁ ਹੈ ਮਨ ਮੂੜ ! ਤਬੈ, ਇਹ ਚੇਤਨ ਕੌਡੀ ਕੇ ਕਾਮ ਥੋ ਨਾਹੀ[12] ॥
ਮਾਥ ਧੁਨੈਂ ਬਿਲਲਾਤ-ਤਬੈ[13], ਨ ਬਸਾਤ ਕਛੂ[14] ਦ੍ਰਿਗ[15] ਨੀਰ ਬਹਾਹੀ ॥
ਅੰਤ-ਸਖਾ[16] ਹਰਿਨਾਮ ਥੋ ਰੇ ! ਸੋਊ ਮੁਖ ਸੋਂ ਅਬ ਆਵਤ ਨਾਹੀਂ ॥੬॥
ਊਪਰ ਤੇ ਜਮ ਡਾਂਡਤ ਹੈਂ, ਧਰ ਝੋਟਨ[17][B] ਥੋ ਕੋ[18] ਤਾੜ ਕਰਾਹੀਂ ॥
ਦੈ-ਫਾਸਨ[19] ਪ੍ਰਾਨ ਲੀਏ ਕਢ ਪ੍ਰੀਯ[20], ਜਮਦੂਤਨ ਸੋਂ ਕਛੁ ਨਾਹਿ ਬਸਾਹੀਂ
ਗੜ-ਤੋੜ-ਕੈ-ਰਾਵ[21] ਗਲ ਸੰਗਲ ਦੈ, ਚਲੇ ਲੈ ਕੇ ਜਮਦੂਤ ਸਿਪਾਹੀ ॥
ਸੁੰਦਰਿ ਦੇਹ ਪਰੀ ਅੰਧਯਾਰਿ ਸੀ[22], ਕੋਊ ਨੇੜ ਨ ਆਵਤ, ਦੂਰ ਭਜਾਹੀਂ ॥੭॥
ਕਾਹੇ ਕੋ ਰੇ ਮਨ ! ਬਿਖਜਨ ਕੇ ਸੰਗ, - ਉਰਝਿ ਰਹਯੋ-ਕਛੁ ਹਾਥ ਨ ਐਹੈ ॥
ਕਾਨ[23] ਕੋ ਤਯਾਗ, ਕੁਲ ਲਾਜ ਕੋ ਛਾਡ, ਭਜੋ-ਚਰਨਾਂਬੁਜ ਸ੍ਵਾਰਥ-ਹ੍ਵੈ-ਹੈ[24] ॥
ਇਹ ਲੋਕ ਸੁਖੀ, ਪਰਲੋਕ ਸੁਖੀ, ਨਿਜ ਰੂਪ ਸ੍ਵਰੂਪ ਮੈ ਲੀਨ ਹੁਇ ਜੈ ਹੈ ॥
ਗੁਰੁ ਬਾਰੰ ਬਾਰ ਚਿਤਾਵਤ ਹੈਂ,ਹਰਿ ਚੇਤ ਲੈ ਚੇਤ, ਤੂੰ ਜੀਤਿ-ਲੈ-ਜੈ-ਹੈ[25] ॥੮॥੨॥੫੧੯॥੨੮੩੮॥
ਬਿਸਨੁਪਦ ਮੇਘ ਰਾਗ ਅਸ੍ਟਪਦੀ ਅਥ ਕਥਾ ਪ੍ਰਸੰਗ, ਤ੍ਰਬਲਿ ॥
ਚਿਰਕਾਲ ਲੌ ਜੁੱਧ ਮੰਡਯੋ ਹਰਿ ਜੀ, ਕਲਪਾਂਤ ਪ੍ਰਯੰਤ[26] ਸਜਯੋ ਬਹੁ ਜੁੱਧੰ ॥
ਮਾਨਵ[27], ਦੇਵ, ਦੇਵੇਸ[28] ਨਰੇਸੁਰ[29], - ਆਦਿ ਸਭੀ ਮਿਲ ਹਾਰ-ਬਿਰੁੱਧੰ[30] ॥

---

੧. ਸ਼ਕਤਿ ਰਹਿਤ ਹੋ ਜਾਏਗੀ। ੨. ਹੱਥ ਵੀ ਢਲਕ ਪੈਣਗੇ। ੩. ਪੈਰ ਵੀ ਰਹਿ ਜਾਣਗੇ। ੪.ਕਦਮ। ੫.ਹੇ ਮਾਲਿਕਾ ! 'ਕਦੋਂ ਮਰੇਗਾ'। ੬. ਧਨ। ੭. ਪਿਆਸ ਨਾਲ ਮਜਬੂਰ ਹੋ ਕੇ। ੮. ਐਂਵੇਂ ਈ ਬਰੜੋਂਦਾ ਹੈ। ੯. ਤਾਂ ਵੈਦਾਂ ਤੋਂ ਵਰਤ ਕਰੇਣਗੇ। ੧੦.ਛੋਹਣ। ੧੧.ਸਾਡੇ ਪਾਸ'ਕੁਝ ਤੂੰ ਗਿਰਵੀ ਰਖਿਆ ਹੋਇਆ ਹੈ'। ੧੨.ਇਹ ਜੋਵਨਕੌਡੀ ਦੇ ਕੰਮ ਵੀ ਨਹੀਂ ਸੀ ੧੩. ਓਦੋਂ ਰੋਵੇਂਗਾ। ੧੪. ਕੁਝ ਪੇਸ਼ ਨਹੀਂ ਚੱਲੇਗੀ। ੧੫. ਨੇਤ੍ਰਾਂ ਤੋਂ। ੧੬.ਅਖੀਰ ਦਾ ਮਿਤ੍ਰ। ੧੭. ਵਾਲਾਂ ਤੋਂ ਫੜਕੇ। ੧੮. ਤੈਨੂੰ। ੧੯. ਫਾਹੀਆਂ ਪਾ ਕੇ। ੨੦. ਪਿਆਰੇ। ੨੧. ਰਾਜਿਆਂ ਦੇ ਕਿਲੇ ਭੰਨ ਕੇ। ੨੨. ਕਾਲੀ ਜਹੀ। ੨੩. ਸ਼ਰਮ। ੨੪. ਕਮਲਾਂ ਵਾਂਗੂ ਚਰਨਾਂ ਵਾਲਾ। ੨੫. ਫਤਿਹ ਪਾ ਲਵੇਂਗਾ। ੨੬. ਬ੍ਰਹਮਾ ਦੀ ਅਖੀਰੀ ਉਮਰ ਤਕ। ੨੭. ਮਨੁਖ। ੨੮. ਇੰਦ੍ਰ। ੨੯ ਰਾਜੇ। ੩੦. ਜੰਗ ਵਿੱਚ ਹਾਰ ਗਏ।

A ਪਾ:—"ਜੀਯ" ਦੀ ਥਾਂ "ਅਥ" ਵੀ ਹੈ। B ਪਾ:—ਸੋਟਨ ਵੀ ਹੈ।

ਬੜ-ਪੌਰਖ-ਹੀਯ[੧] ਨਿਸਾਚਰ ਕਉ, ਦੁਰਯੋ-ਸਭਿ-ਸ੍ਰਿਸ੍ਰਿ-ਬੈਰਾਟ-ਕੇ-ਮੱਧੇ[੨] ॥
ਬੜ-ਪੌਰਖ-ਹੀਯ ਨਿਸਾਚਰ ਕਉ, ਨਿਜ ਮਾਹਿ ਦਯਾਨਿਧਿ ਮੇਲਿ ਯੋ ਸੁੱਧੇ[੩]
ਲੀਨ[੪] ਕਰੀ ਪਰਜਾ ਸਭ ਹੀ, ਨਿਜ ਮਾਹਿ ਦਯਾਨਿਧਿ ਮੇਲਿ ਯੋ ਸੁੱਧੇ
ਪ੍ਰਲਯ-ਉਪਰਾਜ ਮੰਡਯੋ-ਹਵ-ਦਾਰੁਨ[੫], ਬਹੁ ਕਾਲ ਨਿਸਾਚਰ ਸੰਗ ਰੁਝੇ ॥
ਗੁਰਜ, ਗੋਲਨ ਮਾਰ ਪਰੀ ਹੱਥਨਾਲਨ[੬], ਸਰ ਪੁੰਜ ਅਜੋਧਨ ਸੀਰ ਬੁਝੇ[੭] ॥
ਕ੍ਰਿਪਾਨ, ਕਟਾਰ, ਗਦਾ, ਪਰਸਾ[੮] ਜਮਦਾੜ, ਕਰਵਾਰਨ ਸੰਗੁ ਲੁਝੇ[੯] ॥
ਸਾਰ[੧੦] ਘਟਾ ਉਮਡੀ ਦੁਹੂੰ ਓਰ, ਬਰਖਾ ਭਈ ਲੋਹਨ ਬੂੰਦ ਲੁਝੇ[੧੧]
ਕੌਤਕ ਖ਼ੂਬ[੧੨] ਕਰਯੋ ਭਗਵਾਨ, ਲੀਲਾ ਨਿਜ ਪੇਖਤਿ ਦੇਵ ਹਰੀ
ਬਾਲ-ਬਿਹਾਰ[੧੩] ਹਰਿ ਖੇਲ ਖਿਡੇ, ਇਹ ਚੋਜ ਰਮਾਪਤਿ ਬ੍ਯੋਂਤ ਕਰੀ ॥
ਸੰਗ ਦੈਂਤ ਖਿਹਾਰਤ-ਕ੍ਰੀੜਤਿ[੧੪] ਹੈ, ਜਗਦੀਸ ਕੀ ਰੀਤਿ ਨ ਜਾਤਿ ਕਹੀ ॥
ਫੁਨ ਰੀਝਿ[੧੫] ਐਸੀ ਅਬ ਆਨ ਪਰੀ, ਰਚਨਾ ਜਗ ਕੀ ਅਬ ਹੋਤਿ ਸਹੀ
ਜੀਯ ਮਾਹਿ ਨਿਸਾਚਰ ਚਿੰਤ ਕਰੀ, ਬਹੁਕਾਲ ਲਰਯੋ ਹਰਿ ਸੰਘਰ-ਮੇਂ[੧੬]
ਅਪਰਾਧ[੧੭] ਘਨੇ ਬਹੁ ਚੂਕ[੧੮] ਕਰਯੋ, ਸਜ ਬੈਰ ਬਿਰੋਧ ਰਚਿ ਰੀਤਿ ਤਮੇਂ[੧੯] ॥
'ਸੁਰ ਅੰਗ ਭਗਵਾਨ ਕੋ' ਬੇਦ ਰਰੈਂ ਦੁਹਿਤਾ ਤਿਨ ਕੀ ਲੈ ਨਾਰਿ ਰਮੇਂ[੨੦] ॥
ਉਰ ਮਾਰ ਕਟਾਰਨ ਕੋ ਸੁ ਮਰੀA, ਕਰ ਜੋਰ ਜਨਿੰਦ੍ਰ ਪੈ ਭੂਲ ਛਮੇਂ[੨੧] ॥੪॥
ਸਭਿ ਦੇਵ, ਦੇਵਾਧਿਪ[੨੨] ਸ੍ਰਿਸ੍ਰਿ ਚਰਾਚਰ, ਹਰਿ ਫੇਰ ਕਰੈ[੨੩] ਰਚਨਾ ਸਭ ਹੀ ॥
ਭੂਲ ਬਖਸਾਇ ਸਭੀ ਸੁਰ ਸੋਂ, ਹਰਿ ਹਾਥ ਮਰੂ ਹੋਇ ਮੋਖ ਤਬ ਹੀ ॥
ਪਾਇ ਪ੍ਰਭਤਾ[੨੪] ਚਿਤ ਗਰਬ[੨੫] ਬਢਯੋ, ਸਮ ਆਪ ਨ-ਆਨ-ਧਰਹੂ[੨੬] ਕਬਹੀ ॥
ਘਰ ਰੀਤਿ ਨਿਸਾਚਰ ਕੇ ਜੁ ਹੁਤੀ, ਸੁ ਕਰਯੋ ਮਨ ਭਾਵਤਿ ਮੂੰ[੨੭] ਸਬ ਹੀ ॥੫॥
ਸਰਜੋ ਸੁਭ ਕਾਜ ਨ ਯਾ ਬਪੁ ਤੇ ਕੋਊ, ਜੱਗਨ, ਹੋਤ੍ਰ ਦੇਵਨ ਪੂਜਾ ।
ਅਸਨਾਨ ਨ, ਦਾਨ ਨ ਦਯਾ, ਬ੍ਰਤ, ਸੰਜਮ,ਸੀਲ ਨ ਨੇਮ, ਧਰਯੋ-ਮਤਿ-ਦੂਜਾ[੨੮]॥

---

੧. ਬਹੁਤਾ ਬਲ ਅਤੇ ਹੌਸਲਾ । ੨.ਸਾਰੀ ਸ੍ਰਿਸ਼ਟੀ ਅਵਿਨਾਸ਼ੀ ਰਾਜੇ ਦੇ ਵਿੱਚ ਲੁਕੀ ਹੋਈ ਹੈ । ੩. ਨਾਸ । ੪. ਨਿਰੋਲ । ੫. ਪ੍ਰਲਯ ਪੈਦਾ ਕਰ ਕੇ ੬. ਬੰਦੂਕਾਂ 'ਚੋਂ । ੭. ਯੋਧਿਆਂ ਵਿੱਚ ਤੀਰ ਖ਼ਤਮ ਹੋਏ । ੮. ਕੁਹਾੜਾ । ੯. ਨਾਲ ਫਸ ਗਏ । ੧੦. ਸ਼ਸਤ੍ਰਾਂ ਦੀ । ੧੧. ਲੋਹੇ ਰੂਪ ਬੂੰਦਾਂ ਨਾਲ ਮਰੇ । ੧੨.ਚੰਗਾ । ੧੩.ਬਚਿਆਂ ਦੀ ਖੇਡ ਵਾਂਗੂ । ੧੪.ਖੇਲਦਾ ਫਿਰਦਾ । ੧੫. ਪ੍ਰਸੰਨਤਾ । ੧੬. ਜੰਗ ਵਿੱਚ । ੧੭. ਪਾਪ । ੧੮. ਭੁਲ ਵਿੱਚ ! ੧੯. ਤਾਮਸੀ । ੨੦. ਵੇਦ ਕਹਿੰਦੇ ਹਨ ਕਿ 'ਦੇਵਤੇ ਭਗਵਾਨ ਦਾ ਅੰਗ ਹਨ' (ਮੈਂ) ਉਨਾਂ ਦੀਆਂ ਲੜਕੀਆਂ ਲੈ ਕੇ ਇਸਤ੍ਰੀਆਂ ਬਣਾਈਆ ਅਤੇ ਭੋਗੀਆਂ । ੨੧.ਛਾਤੀਆਂ 'ਚ ਕਟਾਰਾਂ ਮਾਰ ਕੇ ਮਰ ਗਈਆਂ (ਹੁਣ) ਸਰਬਲੋਹ ਪਾਸੋਂ ਹੱਥ ਜੋੜ ਕੇ ਭੁਲ ਮਾਫ ਕਰਵਾਂਵਾਂ । ੨੨.ਇੰਦ੍ਰ । ੨੩ ਕਰਨਗੇ । ੨੪. ਵਡਿਆਈ । ੨੫. ਹੰਕਾਰ । ੨੬. ਹੋਰ ਨੂੰ ਨਹੀਂ ਮਿਥਦਾ ਸਾਂ । ੨੭. ਮੈਂ । ੨੮. ਦੈਂਤ ਮੱਤ ਅੰਗੀਕਾਰ ਕੀਤਾ ।

Aਪਾ:—ਉਰ ਮਾਰ ਕਟਾਰਨ ਕੋ ਮਰੀਏ ।

ਗੁਨ ਬਾਝ ਹੀ ਗੀਤ ਗੋਬਿੰਦ ਕਥਾ, ਸ੍ਰੁਤਿ ਵਾਕ ਮਹਾਂਬਚ ਸ੍ਰਵਨਨ ਕੀਜਾ[੧] ॥
ਸਾਧੁ ਸਮਾਜਨ ਸੰਤ ਸਭਾ, – ਕਰਜੋ ਨਹਿ ਗਉਨ ਤਹਾਂ ਮਨ-ਰੀਝਾ[੨] ॥੬॥
ਬਾਸ[੩] ਕਰਜੋ ਬਿਖਜਾਨ-ਮਹਿ[੪] ਬੈਸ ਕੈ, ਐਮਹਿ ਐਸ ਸੁ ਬੈਸ[੫] ਬਿਤਾਜੋ ॥
ਹਿੰਸਾ, ਕ੍ਰੋਧ, ਮਦ[੬] ਮਾਂਸ ਗ੍ਰਾਹਕ-ਰਸ[੭] ਕਾਮਨਿ ਕੇਲ ਕਲੋਲ ਮਚਾਯੋ[੮] ॥
ਥਾਉਂ ਕੁਥਾਉਂ ਨ ਸੂਝ ਪਰਜੋ ਕਛੁ, ਬੁਰੋ ਭਲੋ ਨਹਿ ਚਿੱਤ ਬਸਾਜੋ ॥
ਪ੍ਰਭਤਾ ਤ੍ਰੈ ਲੋਕ ਪਾਇ ਭਜੋ ਮਦਾਂਧ[੯], ਆਪਹਿ ਕੋ ਜਗਦੀਸ ਕਹਾਯੋ ॥੭॥
ਭੂਲ ਗਜੋ ਕਰਤਾਰਹੁੰ ਕੋ, ਜਗ-ਜਾ ਕੀ-ਕਲਾ ਸਭਿ ਠੌਰ ਬਿਰਾਜੈ[੧੦] ॥
ਪਾਵਕ ਮੈ[੧੧] ਜਲ ਮੈ, ਥਲ ਮੈ, ਰਵਿ ਮੈ[੧੨], ਸਸਿ ਮੈ[੧੩] ਘਟ-ਅੰਤਰ-ਛਾਜੈ[੧੪]
ਗਿਰ-ਮੈ[੧੫], ਤਰੁ ਮੈ[੧੬], ਭੂਅ ਮੈ, ਨਭ ਮੈ[੧੭], ਸਭਿ ਕੀਟ-ਪਤੰਗ-ਚਰਾਚਰ-ਰਾਜੈ[੧੮]॥
ਤਾਹਿ ਕੋ ਭੂਲ ਗਯੋ ਮਨ ਮੂੜ ! ਅਰੇ ਪਸੁ-ਢੋਰ[੧੯] ! ਨ ਆਵਤ ਲਾਜੈ ॥੮॥੩॥੫੨੦॥੨੮੩੯॥

ਬਿਸਨੁਪਦ ਮੇਘ ਰਾਗ ਅਸ੍ਰਪਦੀ ॥

ਬਾਰੰ ਬਾਰ ਧਿਕਾਰ ਮਨਹਿ ਮਨ, ਭੂਰਤਿ ਹੈ ਬਲ-ਓਜ[੨੦] ਘਟਜੋ ॥
ਤੂ ਦੇਖਤਿ ਰਾਜ ਸਮਾਜ ਤ੍ਰੈ ਲੋਅ ਕਾ, ਪੁਤ੍ਰ, ਕਲਿਤ੍ਰ[੨੧], ਧਨ, ਧਾਮ ਘਟਜੋ[੨੨]॥
ਦਿਨ ਚਾਰ ਕੇ ਹੈਂ ਸੁਖA ਸਾਜ ਸਭੀ, ਹੜ ਨੀਰ ਪ੍ਰਾਯ ਚਲ ਜਾਤ ਹਟਜੋ[੨੩] ॥
ਜਿਨ ਕੇ ਸੁਖ਼ ਹੇਤੁ ਕਰੇ ਅਘ ਕੋਟ ਤੈਂ, ਜਿਯਤਿ ਹੀਂ ਤੁਝਤੇ ਵੈ ਛੁਟਜੋ ॥੧॥
ਲੱਖ-ਪੁਤ੍ਰ, ਸਭੀ ਪਰਿਵਾਰ, ਸੁਹਿਰਦਨ[੨੪], ਸੈਨ, ਸੈਨਾਧਿਪ[੨੫] ਮੰਤ੍ਰਿ-ਤਨੈ[੨੬]
ਅਰਬਨ ਖਰਬ ਪ੍ਰਤਨਾ[੨੭] ਦਲ-ਬਜੂਹਨ[੨੮], ਸੈਨ ਸੰਬੂਹ ਗਨੈ ਕੋ ਤਿਨੈ ? ॥
ਗਜ, ਬਾਜ, ਸਯੰਦਨ[੨੯], ਸਾਰਥਿ[੩੦], ਉਸ੍ਰਨ, ਨਾਨਾ ਪਸੂ ਨਹਿ ਜਾਤ ਗਨੈ ॥
ਬਿਵਾਨ ਸਮਾਜ ਬਜੋਮਨ-ਕੈ[੩੧] ਮਣਿ, ਮਾਨਿਕ, ਕੰਦਨ[੩੨] ਦਰਬ[੩੩] ਘਨੈ ॥੨॥
ਤ੍ਰੈ ਲੋਅ ਰਾਜ, ਸਮਾਜ-ਸਭੀ, ਮੁਖ ਕੰਜ ਅਲੀ ਸੁਰ ਭਾਮਨੀਆਂ[੩੪] ॥

---

੧. ਗੋਵਿੰਦ ਦੇ ਗੀਤ ਗੁਣਾ ਤੋਂ ਬਿਨਾ ਈ ਰਿਹਾ । ੨. ਮਨ ਨੇ ਰੀਝ ਨਾਲ । ੩. ਨਿਵਾਸ । ੪. ਵਿਸ਼ਜਾਂ ਵਿੱਚ ੫. ਉਮਰ । ੬. ਸ਼ਰਾਬ । ੭. ਰਸਾਂ ਦਾ ਗਾਹਕ ਹੋਇਆ । ੮. ਇਸਤ੍ਰੀਆਂ ਨਾਲ ਵਿਨੋਦ ਮਚਾਏ । ੯. ਹੰਕਾਰ ਵਿੱਚ ਅੰਨ੍ਹਾ । ੧੦. ਜਗਤ ਦੀਆਂ ਸਾਰੀਆਂ ਥਾਵਾਂ ਵਿੱਚ ਜਿਸ ਦੀ ਸੱਤਾ ਵਿਰਾਜਦੀ ਹੈ । ੧੧. ਅੱਗ ਵਿੱਚ । ੧੨. ਸੂਰਯ ਵਿੱਚ । ੧੩. ਚੰਦ ਵਿੱਚ । ੧੪. ਦਿਲਾਂ ਵਿਚ ਸਜ ਰਿਹਾ ਹੈ । ੧੫. ਪਹਾੜਾਂ ਵਿੱਚ । ੧੬. ਰੁਖਾਂ ਵਿੱਚ । ੧੭. ਆਕਾਸ਼ ਵਿੱਚ ੧੮. ਸਾਰਿਆਂ ਕੀੜਿਆਂ, ਪਤੰਗਿਆਂ, ਚਰਾਂ ਅਤੇ ਅਚਰਾਂ ਵਿੱਚ ਵਿਰਾਜਦਾ ਹੈ । ੧੯. ਮਹਾਂਮੂਰਖ । ੨੦. ਮਹਾਨ ਤਾਕਤ । ੨੧. ਇਸਤ੍ਰੀ । ੨੨. ਕਾਬੂ ਕਰ ਲਿਆ । ੨੩. ਹੜ ਦੇ ਪਾਣੀ ਵਾਂਗੂ ਘਟਦਾ ਰਲਾ ਜਾਂਦਾ ਹੈ । ੨੪ ਮਿਤ੍ਰ । ੨੫.ਸੇਨਾਪਤੀ । ੨੬.ਮੰਤ੍ਰੀਆਂ ਦੇ ਪੁਤ੍ਰ । ੨੭.ਫੌਜ । ੨੮. ਦਲਾਂ ਦੇ ਸਮੁਦਾਯ । ੨੯. ਰਥ । ੩੦. ਰਥਵਾਹੀ । ੩੧. ਦੇਵਤਿਆਂ ਦੇ । ੩੨. ਸੋਨਾ । ੩੩. ਧਨ । ੩੪. ਦੇਵਤਿਆਂ ਦੀਆਂ ਇਸਤ੍ਰੀਆਂ ਤੇ ਸਖੀਆਂ ਜਿਨਾਂ ਦੇ ਕਮਲਾਂ ਵਰਗੇ ਮੁਖ ਸਨ ।

Aਪਾ:—ਸੁਭ ਵੀ ਹੈ ।

ਨਗਜਾ[੧], ਤਰੁਜਾ[੨], ਅਹਿਜਾ[੩] ਜਲਜਾ ਨਨ[੪] ਜਾ ਮੁਖ ਇੰਦੁ ਨਭ ਗਾਮਨੀਆਂ[੫] ॥
ਜੋ ਛਬਿ ਸੋਂ ਸੁਰ-ਮੋਹਨਿ ਰਾਗਨਿ, ਕੰਜ ਕਲੀ ਘਨ ਕੁਚਨੀਆਂ[੬]A ॥
ਬਿਦਜਾਧਰਿ[੭], ਜਲਧਰਿ[੮] ਪਰਿ, ਨਾਗਨਿ, ਚਿਤ੍ਰਨਿ, ਪਦਮਨਿ, ਅਪਸਰੀਆ ॥੩॥
ਦੀਪਨ ਦੀਪ ਤ੍ਰਿਜਾਗ੍ਰਹ[੯] ਕੀਨ ਮੈਂ, ਕਾਮ-ਕਲਾ ਸਸਿ ਅੰਗਨੀਆਂ[੧੦]
ਬਪੁ ਕੋਮਲ ਕੰਜ-ਪ੍ਰਭਾ, ਮ੍ਰਿਗ-ਨੈਨਨਿ, ਬਾਵਨ ਬਾਸ ਤੇ ਰੰਗਨੀਆਂ[੧੧]
ਕੋਕਿਲ-ਕੰਠ, ਸੁ-ਗ੍ਰੀਵ[੧੨] ਕਲਾਨਿਧ-ਕਾਮ-ਕਲੇਵਰ[੧੩] ਕਾਮਨੀਆਂ[੧੪]
ਮੋਹਨੀਆਂ-ਸੁਖਮਣੀ-ਬਰੰਗਨਿ[੧੫], ਦੈਤ-ਬਧੂ[੧੬] ਗਜਗਾਮਨੀ[੧੭]
ਵੈ ਸਾਜ ਸਮਾਜ ਗਜੇ ਧੌ[੧੮]! ਕਹਾਂ ? ਪੁਰ-ਗੰਧ੍ਰਬ-ਪ੍ਰਾਯ ਸੁ-ਖੀਨ ਭਜੇ[੧੯] ॥
ਉਰ[੨੦] ਗਰਬ[੨੧] ਬਡੇ ਧਨ-ਭੂਮਿ ਕੇ ਥੇ - ਬਲ ਬੀਰਨ ਕੇ ਸਭਿ ਛੀਨ[੨੨] ਭਜੇ ॥
ਪ੍ਰਭਤਾ[੨੩], ਮਦ. ਜੋਬਨ, ਓਜ[੨੪] ਗਜੇ, ਸਬ ਬਾਤਨ ਤੇ ਅਤਿ-ਦੀਨ[੨੫] ਭਜੇ ॥
ਕਾਲ-ਕੇ-ਕਾਲ[੨੬] ਨ ਜਾਨਤ ਥੇ, ਸੋਈ ਕਾਲ ਕੇ ਹਾਥ ਅਧੀਨ ਭਜੇ ॥੫॥
ਪੰਛੀ ਪੱਛ ਹੀਨ ਨ ਸੋਭਿਤ ਹੈ, ਅਰੁ ਬਾਰਿ[੨੭] ਬਿਹੂਨ[੨੮] ਸਰੋਵਰ ਜੈਸੇ ॥
ਮਛਲੀ ਬਿਨ ਨੀਰ ਨ ਜੀਵਤਿ ਹੈ, ਮੋਰੀ ਦਸਾ[੨੯] ਸੋਟੀ ਦਿਖਤਿ ਬਨੈਸੇ[੩੦]
ਦੇਹ ਅਨਿੱਤ ਕੋ ਮਾਨ ਕਹਾ ? ਅਭਿਮਾਨ-ਬ੍ਰਿਥਾ-ਕਰਨੋ-ਫੁਨ ਤੈਸੇ[੩੧] ॥
ਪ੍ਰਲਯ ਭਜੇ ਜਗ ਦੇਖਤਿ ਹੀ, ਸਭਿ-ਝੂਠ-ਸਮਾਨ-ਗੁਮਾਨ-ਜੁ-ਹੈਸੇ[੩੨] ॥੬॥
ਅਭਿਮਾਨ-ਬ੍ਰਿਥਾ, ਮਿਥਯਾ-ਜਗ-ਜੀਵਨ[੩੩], ਓੜਕ ਕਾਲ ਨਿਦਾਨ ਜੁ ਹੈਸੋ[੩੪] ॥
ਖਾਤ-ਤ੍ਰਿਲੋਕਿ[੩੫] ਨ ਬਾਰ[੩੬] ਲਗੇ ਜਿਸ, ਹੈ ਨਿਰਦਈ[੩੭] 'ਵਿਕਰਾਲ[੩੮]ਜੁ ਹੈ ਸੋ ॥

---

੧. ਪਹਾੜਾਂ ਦੀ । ੨. ਰੁਖਾਂ ਵਿੱਚ ਪੈਦਾ ਹੋਈਆਂ । ੩. ਸੱਪਾਂ 'ਚ ਪੈਦਾ ਹੋਈਆਂ ਹੋਈਆਂ । ੪. ਕਮਲਾਂ ਵਾਂਗੂ ਮੁਖਾਂ ਵਾਲੀਆਂ । ੫. ਜਿਨਾਂ ਦੇ ਮੁਖ ਚੰਦ ਵਾਂਗੂ ਸਨ ਅਤੇ ਆਕਾਸ਼ ਵਿੱਚ ਉੱਡਣ ਵਾਲੀਆਂ ਸਨ। ੬. ਜੋ ਪ੍ਰੇਮਣਾ ਸੋਭਾ ਨਾਲ ਦੇਵਤਿਆਂ ਨੂੰ ਮੋਹ ਲੈਂਦੀਆਂ । ੭. ਵਿਦਯਧਰਾਂ ਦੀਆਂ ਪੁਤ੍ਰੀਆਂ । ੮. ਮੇਘਾਂ ਦੀਆਂ ਲੜਕੀਆਂ । ੯. ਇਸਤ੍ਰੀਆਂ ਪਕੜਨ । ੧੦. ਕਾਮ ਦੀ ਸਕਤਿ ਵਾਲੀਆਂ । ੧੧. ਸ਼ਰੀਰ ਕੋਮਲ ਮ੍ਰਿਗਾਂ ਵਾਂਗੂ ਨੇਤ੍ਰਾਂ ਵਾਲੀਆਂ ਅਤੇ ਚੰਦਨ ਦੀ ਸੁਗੰਧੀ ਤੋਂ ਵੀ ਆਨੰਦ ਦੇਣ ਵਾਲੀਆਂ। ੧੨. ਉੱਤਮ ਗਰਦਨਾਂ ਵਾਲੀਆਂ । ੧੩. ਚੰਦ ਵਾਂਗੂ ਸ਼ਰੀਰਾਂ ਵਾਲੀਆਂ । ੧੪. ਇਸਤ੍ਰੀਆਂ । ੧੫. ਮੁੱਖਾਂ ਨਾਲ ਮੋਹਨ ਵਾਲੀਆਂ ਇਸਤ੍ਰੀਆਂ । ੧੬. ਦੈਂਤਾਂ ਦੀਆਂ ਇਸਤ੍ਰੀਆਂ ਹੋਈਆਂ । ੧੭. ਹਾਥੀ ਵਾਂਗ ਚਲਣ ਵਾਲੀਆਂ । ੧੮. ਹੇ ਮਾਲਿਕਾ । ੧੯. ਗੰਧ੍ਰਬ ਨਗਰ (ਬੱਦਲਾਂ) ਵਾਂਗੂ ਨਾਸ਼ ਹੋ ਗਿਆ । ੨੦. ਦਿਲ ਵਿੱਚ । ੨੧. ਹੰਕਾਰ । ੨੨ ਨਾਸ । ੨੩. ਵਡਯਾਈ। ੨੪ ਤਾਕਤ । ੨੫. ਬਹੁਤ ਕਮਜ਼ੋਰ । ੨੬. ਮੌਤ ਦੇ ਵੇਲੇ ਨੂੰ । ੨੭. ਪਾਣੀ । ੨੮. ਬਿਨਾ । ੨੯. ਹਾਲਤ । ੩੦. ਬਣੇਗੀ । ੩੧. ਫਿਰ ਉਸੇ ਤਰਾਂ ਦੀ ਅਭਿਮਾਨ ਕਰਨਾ ਵਿਅਰਥ ਹੈ। ੩੨. ਜਿਨਾਂ ਦਾ ਸ਼ਕ ਹੈ ਉਹ ਸਾਰੇ ਹੀ ਝੂਠੇ ਸਾਜ ਹਨ । ੩੩. ਜਗਤ ਦਾ ਜੀਵਨਾਂ ਵੀ ਝੂਠਾ ਹੈ। ੩੪. ਆਖ਼ਰ ਦੇ ਵੇਲੇ ਜਿਸਦਾ ਅੰਤ ਹੈ। ੩੫. ਤਿੰਨਾਂ ਲੋਕਾਂ ਨੂੰ ਖਾਂਦਿਆਂ ਹੋਇਆਂ। ੩੬. ਦੇਰ । ੩੭. ਦਯਾ ਰਹਿਤ । ੩੮. ਭਯਾਨਕ ।

Aਪਾ:—ਘਨ ਦਾਮਨੀਆਂ—ਬੱਦਲ 'ਚ ਬਿਜਲੀਆਂ ।

ਜੀਵ-ਅਹਾਰ ਕਲ ਕਰਮਸਦਾ[1] ਨ ਅਘਾਤ[2] ਕਥੈ ਜਮ-ਬਯਾਲ[3] ਜੁ ਹੈ ਸੋ

ਐਸੋ ਨ ਹੈ ਜਗ ਤਾਸੋਂ ਬਲੀ, ਇਕ ਕਾਲ[4] ਬਿਹੀਨ ਅਕਾਲ ਜੁ ਹੈ ਸੋ

ਦੇਹ ਅਨਿੱਤ ਨ ਰਹਿਗੁ ਸਦਾ, ਨਿਸਚੈ ਕਰ-ਕਾਲ-ਕੇ ਮ੍ਰਿਤੁ ਬਦੋ ਹੈ[5] ॥੭॥

ਪਾਪ-ਸੰਬੂਹ-ਕੋ[6] ਦੇਹ ਨਿਸਾਚਰੀ, ਅਕਾਜ ਸਭੀ-ਬਿਧ ਕਾਜ ਨ ਕੋ ਹੈ ॥

ਮਲ ਮੂਤ੍ਰ ਮਲਾਯ ਅਧੋਗਤਿ ਕੋ, ਛਿਨ ਭੰਗ ਅਨਿੱਤ ਅਘ ਓਘ ਭਰਯੋ ਹੈ[7] ॥

ਤਾਂ ਤੇ ਨ ਕਿਉਂ ਭਗਵਾਨ ਕੇ ਹਾਥ ਮਰੋ ? ਸੁਭ-ਐਸਰ[8] ਦਾਵ ਭਲੋ ਹੈ ॥

॥੮॥੪॥੫੨੧॥੨੯੪੦॥

ਬਿਸਨੁਪਦ ਮੇਘਰਾਗ ਅਸ੍ਟਪਦੀ ॥

ਦੇਹ ਅਨਿੱਤ ਹੈ ਕਾਲ ਕੋ ਭੱਛ[9], ਜੋ ਹੈ ਜਗ ਮਾਹਿ ਸਭੀ ਭੱਛ[10] ਜੈ ਹੈ ॥

ਦੇਵ, ਅਦੇਵ, ਨਰ, ਨਾਰਿ, ਨਰਾਧਿਪ[11], ਪੱਛ, ਪਸੂ ਸਭਿ ਕਾਲ ਚਬੇ ਹੈ ॥

ਜੋਗਿ, ਜਤੀ, ਤਪਸੀ, ਅਵਤਾਰਨ, ਸੁਰ-ਬ੍ਰਿੰਦ[12], ਚਰਾਚਰ ਰਹਿਨੁ ਨ ਪੈ ਹੈ ॥

ਐਸੁ ਨ ਕੋ ਜਗ ਦੇਖਤਿ ਹੌਂ, ਜੁਊ ਕਾਲ ਕ੍ਰਿਪਾਨ ਕੋ ਘਾਵ ਬਚੈ ਹੈ ॥੧॥

ਬੀਰਜਨਾਦ ਬਾਚ ਮਨ ਸੋਂ ॥

ਕਾ ਭਯੋ ਜੋ ਤ੍ਰਿਲੋਕਿ ਜਿਨਯੋ[13]? 'ਮਨ ਜੀਤਯੋ ਨਾਹਿ' ਤੁ ਜੀਤਯੋ ਕਾ ਰੇ ? ॥

ਹੈਂ ਜੁਗ[14]ਬੀਰ ਅਜੀਤ ਬਡੇ, ਇਕ 'ਕਾਲ' - ਦੁਤਿ ਯ 'ਮਨ' ਸੂਰ-ਕਰਾਰੇ[15] ॥

ਕੋਊ ਨ ਜੀਤਿ ਸਕਯੋ ਇਨ ਕੋ, ਨਰ, ਦੇਵ, ਅਦੇਵ ਸਭੀ ਪਚਹਾਰੇ[16] ॥

ਜੀਤਿ ਲੀਯੋ ਜਗ ਜੰਤੁ, ਚਰਾਚਰ, ਏ ਦੋਊ ਬੀਰ ਅਜੀਤਿ ਅਖਾਰੇ[17] ॥੨॥

ਕਰਯੋ ਜਗ ਜ਼ੇਰ-ਅਧੀਨA ਬਸਾਪੁਨਿ[18], ਲੋਭ ਕੇ ਫਾਸ ਸੋ ਫਾਹਯੋ ਸਾਰੇ ॥

ਅਧੀਰ ਬਡੋ ਇਸ ਤੋਖ ਨ ਨੈਕ, ਤ੍ਰਿਪਤਾਵਤਿ ਨਾਹਿ ਕਿਸੀ ਬਿਧਿ ਸਾਰੇ[19] ॥

ਚੰਚਲ 'ਚਿੱਤ' ਕਠੋਰ ਬਡੋ, ਭ੍ਰਆਵਤ-ਹੈ[20] ਤਿਰ ਲੋਕ ਸੰਸਾਰੇ ॥

ਕਾਂਛਾ[21] ਸਦਾ ਫੁਰਤੀ ਨਿਸਦਿਨ 'ਚਿਤ', ਬਾਂਛਾ ਸੁਮੇਰੁ ਨ ਜਾਤਿ ਨਿਵਾਰੇ[22] ॥੩॥

---

੧.ਕਾਲ ਦਾ 'ਜੀਵਾਂ ਦਾ ਭੋਜਨ' ਹੈ । ੨. ਰੱਜਦਾ । ੩. ਮੌਤ ਰੂਪ ਸੱਪ । ੪. ਮੌਤ । ੫. ਯਕੀਨਨ ਮੌਤ ਮਿਥੀ ਹੋਈ ਹੈ । ੬. ਪਾਪਾਂ ਦਾ ਸਮੁਦਾਯ । ੭. ਮਲੀਨ ਛਿਨ ਵਿੱਚ ਨਾਸ਼ ਹੋਣ ਵਾਲੀ, ਪਾਪਾਂ ਨਾਲ ਭਰੀ ਹੋਈ (ਦੇਹ) ਹੈ । ੮. ਚੰਗਾ ਸਮਯ । ੯. ਖਾਣਾ । ੧੦. ਖਾ । ੧੧. ਰਾਜੇ । ੧੨. ਸਭ ਦੇਵਤੇ । ੧੩. ਜਿੱਤਿਆ । ੧੪.ਦੋ । ੧੫.ਭਾਰੀ ਸੂਰਵੀਰ ਹੇਨ । ੧੬. ਖਪ ਕੇ ਹਾਰ ਗਏ । ੧੭. ਜੰਗ ਵਿੱਚ । ੧੮. ਅਧੀਨ ਕੀਤਾ । ੧੯. ਇਨਾਂ ਨੂੰ ਰਤਾ ਮਾਤ੍ਰ ਸੰਤੋਖ ਨਹੀਂ । ੨੦. ਫਿਰੇਂਦਾ ਹੈ । ੨੧. ਇੱਛਾ । ੨੨. ਇਛਾਂ ਰੂਪ ਪਹਾੜ ਦੂਰ ਨਹੀਂ ਕੀਤੇ ਜਾਂਦੇ ।

Aਪਾ:—ਅਜੀਤ ।

ਲੋਕ ਅਲੋਕ[੧] ਕੀ ਪਾਇ ਪ੍ਰਭਾ[੨] 'ਮਨ'-ਚਾਹਤ ਅਵਰਹ-ਅਵਰ[੩] ਬਨਜੋ ਹੈ ॥
ਸੇਸ ਕੋ ਰਾਜ, ਸੁਰੇਸਕੋ ਰਾਜ, ਜਲੇਸ ਕੋ ਰਾਜ, ਸੋਂ-ਚਾਹ-ਘਨਜੋ-ਹੈ[੪] ॥
ਤਾਹੁੰ ਕੋ ਪਾਇ ਨ ਤੋਖਿਤ[੫] ਹੈ, 'ਤ੍ਰਿਸਨਾ ਸੁ ਅਘਾਤਿ[੬]' ਨ ਕਾਹੁੰ ਸੁਨਜੋ ਹੈ ॥
ਤਪਟਾਰ ਤਪੇਂਦ੍ਰਨ ਜੋਗ ਟਰਜੋ[੭], ਭਟਕਾਇ ਸਭੀ ਤ੍ਰਿਈਲੋਕ ਜਿਨਜੋ[੮] ਹੈ ॥੪॥
ਲੋਭਿ ਬਡੋ, ਸਠ-ਮੂੜ ਬਡੋ, ਜੜ ਪਾਹਨ ਤੁੱਲ, ਅਘਾਤ ਨ ਕੈਸੇ[੯] ॥
ਕਠੋਰ ਬਡੋ, 'ਮਨ' ਕੂੜ ਬਡੋ, ਨਿਜ-ਹੂੜ-ਇੰਦ੍ਰਿਜ-ਬਸਿ[੧੦] ਨਾਚਤਿ ਐਸੇ ॥
ਜੰਤ੍ਰਿ ਬਿਬੱਸਿ ਜਿਮੰ ਪੁਤਲੀ, ਕਪਿ ਨਾਚਤਿ ਹੈ ਮਨ ਪਾਵਰ ਜੈਸੇ[੧੧] ॥
ਲੋਭ ਕੇ ਜਾਲ ਮੇ ਉਰਝਿ[੧੨] ਪਰਜੋ, ਸਭਿ ਜੀਯ ਜਗਤ੍ਰ ਕੇ ਫਾਥ ਜੋ ਤੈਸੇ ॥੫॥
ਤਾਂ ਤੇ ਤਿਸੈ ਕਰ ਬਾਸਨ-ਹੀਨ[੧੩], ਨ੍ਰਿਬਾਸਨ ਕੇ ਤਿਸ ਮਾਰ ਨਿਵਾਰੋ ॥
ਸਾਜ ਸਮਾਜ ਸਮੇਤ ਇੰਦ੍ਰਿਯਨ, ਮਾਨ ਉਤਾਰ ਮਨੌਤਹ-ਟਾਰੋ[੧੪] ॥
ਤਾਹਿ ਸੰਘਾਰ ਪੁਨਾਪੁਨਿ ਹੂੰ[੧੫], ਜਗਦੀਸ ਸਰਨਾਗਤਿ ਪ੍ਰਾਨ ਉਬਾਰੋ[੧੬] ॥
ਰਹਿ ਨ ਕਛੂ ਫਿਰ ਚਿਤ ਕੀ ਬਾਸਨ, ਹ੍ਵੈ ਅਸੰਗ[੧੭] ਨ੍ਰਿਸੰਕ ਪਧਾਰੋ[੧੮] ॥੬॥
ਮਨ ਬਾਝ ਮਰਜੋ-ਨ ਕਬੈ ਭਵ ਮੋਖ, ਸੁ ਬਾਰੰਬਾਰ ਜਠਰਾਗਨਿ ਤਾਵੈ[੧੯] ॥
ਲੋਭ ਕੇ ਕੀਚ[੨੦] ਮੈ ਫਾਂਧ[੨੧] ਪਰਜੋ 'ਚਿੱਤ', ਬਾਸਨਾ ਹੀ ਭਵ ਖਾਤ[੨੨] ਮੈ ਪਾਵੈ ॥
ਤਾਂ ਤੇ ਨ੍ਰਿਵਿਰਤਿ ਮਨ ਇੰਦ੍ਰਿਜਨ ਕੀ, ਉਨਮਾਦ-ਪ੍ਰਜਾਰ ਇਕਾਗ੍ਰ-ਲਾਵੈ ॥
ਮਨ ਮਾਰੈ ਭਲੇ, ਪੁਨ-ਆਪ ਮਰੈ[੨੩], ਮਨ ਜਾਰ[੨੪] ਕੇ ਭੂਤ[੨੫] ਮੈ ਜਾਇ ਸਮਾਵੈ ॥੭॥
ਸੁਖ ਸਾਗਰ, ਬਿਸ੍ਵ-ਬੇਰਾਟ-ਸ੍ਰੂਪ ਮੈ, ਤਯਾਗ ਸਰੀਰ ਕੋ ਸੁੰਨ-ਸਮਾਵੈ[੨੬] ॥
ਬਾਰਿ ਸੇ ਬਾਰਿ, ਨਦੀ ਜਲਰਾਸਿ, ਸਮਾਇ ਕੈ ਫੇਰ ਨ ਆਪ ਲਖਾਵੈ[੨੭] ॥
ਆਤਮ ਸਿੰਧੁ ਮੈ ਬ੍ਰਹਮ ਪ੍ਰਵਾਹ ਹੁਇ, ਜੀਵ ਸਮਾਗਮ ਸੰਗਮ ਨਾਵੈ[੨੮] ॥
ਤਾਂ ਤੇ ਨ ਫੇਰ ਪਰਮਾਤਮ ਤੇ, ਜਠਰਾਗਨਿ[੨੯] ਬਾਸ ਕੇ ਜੀਵ ਕਹਾਵੈ ॥੮॥੫॥੫੨੨॥੨੮੪੧॥

---

੧. ਪਰਲੋਕ । ੨. ਸ਼ੋਭਾ । ੩. ਹੋਰ ਤੋਂ ਹੋਰ । ੪. ਵਰਣ ਦੇ ਰਾਜ ਨਾਲੋਂ ਵੀ ਬਹੁਤੀ ਚਾਹਨਾ ਹੈ। ੫. ਪ੍ਰਸੰਨ ਹੁੰਦਾ। ੬. ਰੱਜਦੀ। ੭. ਤਪੀਸ਼ੁਰਾਂ ਦੇ ਤਪਾਂ ਨੂੰ ਟਾਲ ਕੇ। ੮-੯. ਵੱਡਾ ਲੋਭੀ ਪੱਥਰ ਵਰਗਾ (ਮਨ) ਹੈ। ੧੦. ਆਪਣੀ ਮੂਰਖਤਾ ਰਾਹੀਂ ਇੰਦ੍ਰਿਯਾਂ ਦੇ ਅਧੀਨ ਹੋਇਆ। ੧੧. ਜਿਸ ਤਰਾਂ ਅਧੀਨ ਬਾਂਦਰ ਨਚਦਾ ਹੈ (ਇਸ ਤਰਾਂ) ਮਨ ਨਚਦਾ ਹੈ। ੧੨. ਫੱਸ । ੧੩. ਤ੍ਰਿਸ਼ਨਾ ਰਹਿਤ । ੧੪. ਮਨ ਦੀ ਚਿਤਾਵਨੀ ਨੂੰ ਟਾਲ ਦਿਓ। ੧੫. ਉਸ ਨੂੰ ਫਿਰ ਨਾਸ਼ ਕਰ ਕੇ ੧੬. ਬਚਾਓ । ੧੭. ਨਿਰਲੇਪ। ੧੮. ਵਿਚਰੋ, ਫਿਰੋ । ੧੯. ਮਨ ਦੇ ਮਰੇ ਤੋਂ ਬਿਨਾ ਕਦੀ ਵੀ ਸੰਸਾਰ ਤੋਂ ਮੁਕਤ ਨਹੀਂ ਹੁੰਦਾ। ੨੦. ਚਿੱਕੜ । ੨੧. ਕੁੱਦ ਕੇ। ੨੨. ਸੰਸਾਰ ਰੂਪ ਟੋਆ। ੨੩. ਇਸ ਵਾਸਤੇ-ਮਨ ਅਤੇ ਇੰਦ੍ਰਿਯਾਂ ਦੀ ਨਿਵ੍ਰਿਤੀ ਹੀ ਇਕਾਂਤਤਾ ਵਿੱਚ ਲਾ ਸਕਦੀ ਹੈ। ੨੪. ਸੜ । ੨੫. ਤੱਤ। ੨੬. ਅਫੁਰ ਹੋ ਜਾਂਦਾ ਹੈ। ੨੭. ਪਾਣੀ ਵਿੱਚ ਪਾਣੀ ਸਮੁੰਦ੍ਰ ਵਿੱਚ ਮਿਲ ਕੇ ਫੇਰ ਆਪਾਭਾਵ ਨਹੀਂ ਜਣੌਂਦੀ। ੨੮ ਆਤਮਾ ਬ੍ਰਹਮ ਰੂਪ ਮੇਲ ਵਿੱਚ ਇਸਨਾਨ ਕਰਵਾਵੇ । ੨੯. ਪੇਟ ਦੀ ਅਗਨਿ ।

ਤਾਂ ਤੇ ਉਪਾਇ ਕਰੋਂ ਅਬ ਯਾਹਿ,ਸੁ ਜਾਂ ਤੇ ਨ੍ਰਿਵਿਰਤਿ ਮਨ-ਬ੍ਰਿਤਿ[1] ਹੀ ਹੋਵੇ ॥
ਦੇਹ ਭਿਮਾਨੁ ਗੁਮਾਨੁ ਟਰੇ[2] ਮਦ ਈਰਖਾ, ਲਾਜ ਸਭੀ ਬਿਧਿ ਖੋਵੇ ॥
ਇੰਦ੍ਰਿਯਨ-ਰੋਕ, ਫੁਰਨ-ਮਨ-ਰੋਕ, ਇਕਾਗਰ ਕੈ ਚਿੱਤ-ਚਾਹ ਨ ਹੋਵੇ ॥
ਤ੍ਰਿਗੁਨਾਤੀਤਿ ਨ੍ਰਿਬਾਨ ਅਚਾਹ,-ਜਬੈ ਮਨ ਬੁਧਿ ਕੀ ਬਾਸਨਾ ਖੋਵੈ[3] ॥੧॥
ਐਸੋ ਨ ਕੋਊ ਸੰਸਾਰ ਬਿਖੈ, ਨਿਜ ਬੈਸ ਮੈ ਦੇਖਯੋ ਬਾਸਨਾ ਤ੍ਯਾਗੀ[4]॥
ਦੇਵ, ਅਦੇਵਨ, ਗੰਧ੍ਰਬ, ਜੱਛਨ, ਸਿੱਧ ਮੁਨਿੰਦ੍ਰ[5] ਸਭੀ ਅਨੁਰਾਗੀ[6] ॥
ਕੀਟ, ਖਤੰਗ, ਚਰਾਚਰ ਜੰਤਨ, ਬਾਸਨਾ-ਲੀਨ[7] ਅਧੀਨ ਅਭਾਗੀ ॥
ਜਾ ਪਰ ਕ੍ਰਿਪਾ ਕਰੇ ਜਗਦੀਸੁਰ, ਹੋਇ-ਅਤੀਤਿ ਬਿਖੈ-ਬੈਰਾਗੀ[8] ॥੨॥
ਜੋ ਲੌ ਮਨ ਅਹੰ[9] ਫੁਰੈ ਜੁਤ-ਬਾਸਨ, ਤੌ ਲੌ ਕੁਸਲ[10] ਇਸੈ ਨਹਿ ਐਹੇ ॥
ਹੋਤ ਪ੍ਰਬਲ[11] ਨਿਤਾਪ੍ਰਤਿ ਬਾਸਨ, ਬੁੱਧਿਹੂ-ਪ੍ਰੇਰਤਿ-ਇੰਦ੍ਰਿਯਨ-ਤੈਸੇ[12] ॥
ਏਤੇ ਸਮਾਜ ਅਕਾਜ ਕੇ ਕਾਰਕ[13] ਦੇਤ ਬਿਗਾੜ ਸੁਭ-ਕਾਜ ਜਿ ਹੈ ਸੇ ॥
ਤਸਕਰ[14] ਪੰਚ ਅਸਾਧ[15] ਸੰਗ ਯਾ ਕੇ, ਲੂਟਤਿ ਸਾਰ-ਪਦਾਰਥ[16] ਲੈ ਸੇ ॥੩॥
ਸੋਗ ਸਦਾ ਦੁਖ ਰੂਪ ਬਿਖੈ, ਸੁਖ ਅਲਪ ਅਨਿੱਤ ਬ੍ਰਿਖ-ਛਾਵ ਸਮਾਨਾ[17] ॥
ਪ੍ਰਾਪਤਿ ਹਰਖ ਅਭਿਮਾਨ ਬਡੋ ਚਿਤ[18], ਆਪ ਸਮਾਨ ਨ ਦੂਸਰ ਜਾਨਾ ॥
ਕਾਲ ਅਧੀਨ ਸਭੀ ਸ੍ਰੀ ਸੰਪਤਿ, ਖੀਨ ਜਬੈ ਦੁਖ ਮਾਨਤ ਨਾਨਾ[19] ॥
ਔਰ ਕੀ ਬਾਤ ਕਹਾ ਕਹੀਯੈ ? ਸੰਗ ਮੋਹਿ ਬਿਤੀ ਮਮ ਜੀਵ ਹੀ ਜਾਨਾ[20]A ॥੪॥
ਭਲਾ ਭਯੋ ਮਮ-ਅਗ੍ਰ[21] ਸਭੀ ਸੁਖ, ਪੁਤ੍ਰ, ਕਲਿਤ੍ਰ[22], ਹਿਤੂ[23] ਭਯੋ ਹਾਨਾ[24] ॥
ਸੈਨ, ਸਖਾ, ਸਮਪਦਾ ਹੂੰ[25] ਸਭੇ, ਸੁਖ ਰਾਜ਼ ਸਮਾਜ ਤ੍ਰੈਲੋਕ ਨਸਾਨਾ[26] ॥

---

੧. ਮਨੋਂਵ੍ਰਿਤੀ । ੨. ਸ਼ਰੀਰ ਦਾ ਅਭਿਮਾਨ ਦੂਰ ਹੋ ਜਾਵੇ । ੩. ਜਦੋਂ ਮਨ ਬੁੱਧੀ ਦੀ ਤ੍ਰਿਸ਼ਨਾ ਨਾਸ਼ ਹੋ ਜਾਵੇ (ਓਦੋਂ ਮਨ) ਮੁਕਤਾ ਹੋ ਜਾਂਦਾ ਹੈ । ੪. ਮੈਂ ਆਪਣੀ ਉਮਰ ਵਿੱਚ ਤ੍ਰਿਸ਼ਨਾ ਦਾ ਤ੍ਯਾਗੀ ਵੇਖਿਆ । ੫. ਮਹਾਂ ਮੁਨੀ । ੬. (ਵਾਸ਼ਨਾ ਦੇ ਹੀ) ਪ੍ਰੇਮੀ ਹਨ । ੭. ਤ੍ਰਿਸ਼ਨਾ ਵਿੱਚ ਖਚਿਤ ਹੋਏ ਹੋਏ । ੮. ਵਿਸ਼ਯਾਂ ਤੋਂ ਵੈਰਾਗਯਵਾਨ । ੯. ਹੰਕਾਰ । ੧੦. ਸੁਖ । ੧੧. ਬਲਵਾਨ । ੧੨. ਉਸੇ ਤਰਾਂ ਬੁਧਿ ਵੀ ਇੰਦ੍ਰੀਯਾਂ ਨੂੰ ਪ੍ਰੇਰਦੀ ਹੈ । ੧੩. ਬੁਰੇ ਕੰਮਾਂ ਦੇ ਕਰਨ ਵਾਲੇ ਈ ਹਨ । ੧੪. ਚੋਰ । ੧੫. ਨਾ ਵੱਸ ਔਣ ਵਾਲੇ । ੧੬. ਉਤਮ ਪਦਾਰਥ ਪਰਮੇਸੁਰ । ੧੭. ਵਿਸ਼ਯ ਥੋੜਾ ਸੁਖ ਦੇਣ ਵਾਲੇ ਤੇ ਰੁੱਖਾਂ ਦੀ ਛਾਂ ਵਾਂਗੁ ਨਿੱਤ ਨਾਂ ਰਹਿਣ ਵਾਲੇ ਹਨ । ੧੮. ਚਿੱਤ ਵਿੱਚ ਅਭਿਮਾਨ ਹੋ ਜਾਂਦਾ ਹੈ । ੧੯. ਨਾਨਾ ਪ੍ਰਕਾਰ ਦੇ ਦੁੱਖ ਮੰਨਦਾ ਹੈ । ੨੦. (ਵੀਰਯਨਾਦ ਕਹਿੰਦਾ ਹੈ ਕਿ) ਜੋ ਮੇਰੇ ਨਾਲ ਗੁਜਰੀ ਹੈ ਮੇਰਾ ਆਤਮਾ ਜਾਣਦਾ ਹੈ । ੨੧. ਮੇਰੇ ਵੇਖਦਿਆਂ । ੨੨. ਇਸਤ੍ਰੀ । ੨੩. ਮਿਤ੍ਰ । ੨੪. ਨਾਸ਼ ਹੋ ਗਏ । ੨੫. ਸਮਗ੍ਰੀ ਭੀ । ੨੬. ਤ੍ਰੈਲੋਕ ਦੇ ਰਾਜ ਦੇ ਸੁਖ ਨਸ ਗਏ ।

A ਇਨਾਂ ਪੰਗਤੀਆਂ ਵਿੱਚੋਂ ਗੁਰੂ ਜੀ ਨੇ ਮਨ ਵ੍ਰਿਤੀਆਂ ਦੇ ਆਧਾਰ ਤੇ ਮਨੋਭਾਵ ਪ੍ਰਗਟ ਕੀਤੇ ਹਨ ।

ਏ ਸਭਿ ਖੇਦ-ਕੇ-ਮੂਲ[1] ਸਭੀ ਬਿਧਿ, ਜੇਤਿਕ ਹੈਂ ਦੁਖਦਾ ਇਸ ਮਾਨਾ[2] ॥
ਦੇਤ ਫਹਾਇ ਇਸੇ ਸਭ ਹੀ ਮਿਲ, ਅੰਤ ਸਮਯ ਸਭਿ ਛੋਡ-ਪਰਾਨਾ[3] ॥੫॥
ਲੇਖਾ ਦੇਨੁ ਰਹਜੋ ਸਿਰ ਯਾਹਿ-ਕੇ[4], ਏਕਲੋ ਅੰਤ ਸਮੇ ਉਠ ਜਾਨਾ ॥
ਤਾਂਹਿ ਤੇ ਨੇਹੁ[5] ਕਰੋ ਨ ਬ੍ਰਿਥਾ, ਅਰੁ ਨੇਹੁ ਇਨਹੂੰ ਕਰ ਤੁੱਛ ਪਛਾਨਾ ॥
ਧਾਰਤਿ ਹੈ ਜਬ ਦੇਹ ਜਗਤ੍ਰ ਮੈ, ਨਾਂਗੋ ਹੀ ਆ[6] ਕਿਛੁ-ਸੰਗੁ ਨ ਆਨਾ ॥
ਜਾਤ ਜਬੈ ਪਰਲੋਕ ਬਿਖੈ, ਕਛੁ ਲੇਤ ਨ ਸਾਥ ਅਕੇਲੋ-ਈ A-ਜਾਨਾ[7] ॥੬॥
[8]ਕ੍ਰਿਪਾ ਕਰੀ ਜਗਦੀਸ ਹਮ ਊਪਰ, ਤ੍ਯਾਗ ਗਏ ਸਭਿ ਆਪ-ਬਿਗਾਨਾ[9] ॥
ਰਹਯੋ ਅਬ ਏਕਲ ਦੇਹ ਅਨਿੱਤਕ[10], ਸੋਊ ਭਿ ਹੋਤਿ ਜਰ ਛਾਰ ਮਸਾਨਾ[11]B ॥
ਹੈ ਅਭਿਲਾਖ[12] ਬਡੋ ਉਰ ਅੰਤਰ, ਪਹਿਲੇ 'ਮਨ ਆਦਿ' ਕਰੈਂ ਜੁ ਪਯਾਨਾ[13] ॥
ਦੇਹ ਭਿਆਨ ਰੁ-ਬਾਸਨ, ਈਰਖ, ਤ੍ਰਿਸਨਾ ਨ੍ਰਿਵਿਰਤਿ-ਕਲਿ-ਕਾਲ-ਸਮਾਨਾ[14] ॥੭॥
ਹੈਂ ਬਿਦਮਾਨ[15] ਸਭੀ ਇਹ ਫਾਹਕ[16], ਰੋਮ ਰੋਮ ਹਰਿ ਚਾਹ ਸਮਾਨਾ ॥
ਮਨ, ਬੁਧਿ, ਚਿਤ, ਅਹੰਕਾਰ ਪ੍ਰਬਲ-ਏ, ਛਿਨ ਛਿਨ ਫੁਰੈਂ 'ਚਿਤ ਬਾਸਨ ਨਾਨਾ ॥
ਤਾਂ ਤੇ ਇਨੈ ਨ੍ਰਿਵਿਰਤਿ[17] ਕਰੋਂ ਅਬ, ਜੈਸਿ ਬਨੈ ਬਿਧਿ–ਤੈਸਿ-ਈ ਹਾਨਾ[18] ॥
ਜੋ ਲੌ ਏ ਜੀਜਹੈਂ[19] ਜੀਯ-ਸੰਗਮ[20] ਤੌ ਲੌ ਕੁਸਲ[21]ਨ ਕਬਹੂੰ ਜਾਨਾ ॥੮॥੬॥੫੨੩॥੨੮੪੨॥

ਬਿਸਨੁਪਦ ਮੇਘ ਰਾਗ ਜਤ-ਬ੍ਰਿਜਈ* ਅਸ੍ਟਪਦੀ, ਬੀਰਜਨਾਦ ਬਾਚ ॥

ਮੋਰੀ ਇਹੈ ਹਰਿ ਸੋਂ ਬਿਨਤੀ, ਪ੍ਰਭੁ ਹੋਇ ਦਯਾਲ ਕ੍ਰਿਪਾ ਯਹਿ ਕੀਜੈ ॥
ਜਾ ਤੇ ਨ੍ਰਿਵਿਰਤਿ ਮਨ ਬ੍ਰਿਤਿ ਇੰਦ੍ਰਿਯ ਜੁਤ,-ਹੋਇ ਦਯਾਨਿਧਿ ਬਾਸਨ ਛੀਜੈ[22]॥

---

੧. ਦੁਖ ਦੇ ਕਾਰਣ। ੨. ਇਸ ਮਨ ਨੂੰ ਦੁਖ ਦੀ ਦੇਣ ਵਾਲੇ ਹਨ। ੩. ਛੱਡ ਕੇ ਭੱਜ ਜਾਂਦੇ ਹਨ। ੪. ਇਸ ਦੇ। ੫. ਮੋਹ। ੬. ਆਇਆ। ੭. ਇਕੱਲਾ ਹੀ ਜਾਵੇਗਾ। ੮. (ਵੀਰਯਨਾਦ ਕਹਿੰਦਾ ਹੈ)। ੯. ਆਪਣਾ ਤੇ ਪਰਾਯਾ। ੧੦. ਨਿੱਤ੍ਯ ਰਹਿਣਵਾਲੀ। ੧੧. ਉਹ ਵੀ ਸੜ ਕੇ ਮਸਾਣਾਂ ਦੀ ਸੁਆਹ ਹੋਵੇਗੀ। ੧੨. ਚਾਹ। ੧੩. ਤੁਰਨਾ ੧੪. (ਵੀਰਯਨਾਦ ਨੇ ਚਾਰ ਯੁਗ ਦਾ ਰਾਜਕੀਤਾ ਸੀ ਇਸ ਵਾਸਤੇ ਕਲਿਯੁਗ ਦੇ ਅੰਤ ਦਾ ਜ਼ਿਕਰ ਵੀ ਕਰਦਾ ਹੈ) ੧੫. ਜ਼ਾਹਰ, ਪ੍ਰਸਿੱਧ। ੧੬. ਫੰਧਕ। ੧੭. ਦੂਰ। ੧੮. ਜਿਸ ਤਰਾਂ ਵੀ ਬਣ ਜਾਏ—ਉਸੇ ਤਰਾਂ ਦੀ ਨਾਸ਼ ਕਰ ਦਿਆਂ। ੧੯. ਜੀਊਂਦੇ ਰਹਿਣਗੇ। ੨੦. ਜੀਵਾਤਮਾ ਦੇ ਨਾਲ। ੨੧. ਸੁਖ। ੨੨. ਨਾਸ ਹੋ ਜਾਵੇ।

Aਪਾ:—ਹੀ। Bਪਾ:—ਸਮਾਨਾ।

* ਬ੍ਰਜਵਾਸੀ ਲੋਕ ਰਾਸਿ ਲੀਲਾ ਵਿੱਚ ਮ੍ਰਿਦੰਗ ਦੇ ਬਹੁਤ ਸੁੰਦਰ ਸਾਥ ਤੇ ਥਾਪ ਆਦਿ ਪ੍ਰਨਿਤ ਕ੍ਰਿਯਾ ਨਾਲ ਵਜੋਂਦੇ ਹਨ। ਭਾਵੇਂ ਇਹ ਇਕ ਕਿਸਮ ਦਾ ਨਹੀਂ ਪਰੰਤੂ ਤਾਂ ਵੀ ਇਸ ਵਿਚ ਤ੍ਰਿਤਾਲਾ ਹੀ ਪ੍ਰਧਾਨ ਹੈ। ਸਾਥ ਦੀ ਕ੍ਰਿਯਾ ਗਤਾਂ ਨਾਲ ਮਾਤ੍ਰਿਕ ਦਕਾਉ ਰਖਦੀ ਹੈ ਅਤੇ ਆਪਣੇ ਅੱਖਰ ਅੱਡਰੇ ਰਖਿਆ ਕਰਦੀ ਹੈ। ਸ੍ਰੀ ਗੁਰੂ ਜੀ ਦਾ ਭਾਵ—ਸਾਥ ਤੋਂ ਹੀ ਹੈ।

ਹੈ ਦੁਖ ਦੀਹ ਬਪੁ-ਧਾਰਨ-ਤਜਾਗਨ[1]A ਬਾਰੰਬਾਰ ਜਠਰਾਗਨਿ-ਭੀਜੈ[2] ॥
ਬਾਸਨਾ ਈ ਦੁਖ-ਮੂਲ[3] ਪਰਮਪ੍ਰਾਗ[4], ਦੇਤਿ ਹੈ ਜਨਮ ਜਿਤੇ ਜਗ ਜੀਜੈ[5] ॥
ਜਾ ਤੇ ਉਧਾਰ ਯਾ ਦੇਹ ਨਿਸਾਚਰੀ,-ਹੋਇ ਕ੍ਰਿਪਾ-ਸਿੰਧੁ[6] ! ਸੋ ਅਬ ਕੀਜੈ ॥
ਬੇਗ-ਨਿਸਤਾਰ[7] ਯਾ ਆਸੁਰੀ ਜੂਨਿ ਤੇ,-ਹੋਇ ਕ੍ਰਿਤਾਰਥਿ ਸਾਂਤਿ ਧਰੀਜੈ[8] ॥
ਜੋਗ ਨ ਹੈ ਬਪੁ ਆਸੁਰੀ ਏਤਿਕ ਜੋ,-ਤਰੈ ਸੁਧਰੈ ਗਤਿ ਹੋਇ ਪਤੀਜੈ[9] ॥
ਆਸਰ ਏਕ ਸਰਨਾਗਤਿ-ਕੋ[10], ਪ੍ਰਭੁ ! 'ਪਤਿਤ ਉਧਾਰਨ' ਬਿਰਦ-ਸੁਨੀਜੈ[11]॥੨॥
ਦੇਵ, ਅਦੇਵ[12] ਜਿਤੇ ਜਗ ਅੰਤਰਿ, ਬਾਸਨਾ ਕਰ ਸਭ ਦੇਹ ਕੌ ਧਾਰੈਂ ॥
ਜੈਸੋਈ ਜੈਸੀਏ ਭਾਵਨਾ[13] ਹੋਤਿ ਹੈ, ਤੈਸੋਈ ਤੈਸੀਏ ਕਰਮ ਬਿਚਾਰੈਂ ॥
ਬਾਸਨਾ ਹੀ ਸੁਰਗ ਲੋਕ ਦਿਖਾਵਤਿ, ਬਾਸਨਾ ਹੀ ਲੈ ਨਰਕਹ ਡਾਰੈਂ
ਬਾਸਨਾ ਹੀ ਸੁਰ ਦੇਹ ਕੋ ਧਾਰਤਿ[14], ਬਾਸਨਾ ਹੀ ਬਪੁ ਰਾਛਸੀ ਧਾਰੈਂ ॥੩॥
ਬਾਸਨਾ ਹੀ ਪਸੁ,ਪੱਛ,ਤ੍ਰਿਗਦ-ਬਪੁ[15]ਧਾਰਤਿ, ਬਾਸਨਾ ਹੀ ਜੜਤਾ[16] ਕਉ ਪਾਵੈ ॥
ਬਾਸਨਾ ਹੀ ਖਗ[17], ਮ੍ਰਿਗ[18], ਬ੍ਰਿਖਾਦਿਕ, ਪਾਹਨ-ਕੈ-ਬਹੁ-ਕਾਲ-ਬਿਤਾਵੈ[19] ॥
ਬਾਸਨਾ ਹੀ ਕ੍ਰਿਮ, ਕੀਟ, ਤ੍ਰਿਣਾਦਿਕ[20] ਅਸਤ-ਬਿਸਤ[21]ਛਿਨ ਛਿਨ ਤਾਵੈ ॥
ਬਾਸਨਾ ਹੀ ਤ੍ਰੈਲੋਕ ਕੋ ਰਾਜ ਦੈ, ਬਾਸਨਾ ਹੀ ਫੁਨਿ ਭੀਖ ਮੰਗਾਵੈ ॥੪॥
ਏਤੇ ਰੋਗ ਅਸਾਧ[1] ਬਾਸਨਾ ਮਹਿ[22], ਕਹੋ ਕਿਮ ਜੀਅ ਮੁਕਤਿ-ਗਤਿ[23]ਪਾਵੈ ? ॥
ਦਿਵਸ ਨਿਸਾ ਪਰਕ੍ਰਿਤਿ ਭ੍ਰਮਾਵਤਿ[24], ਜਯੋਂ ਨਲਨੀ ਸੂਅਟਾ ਭਟਕਾਵੈ[25] ॥
ਅਰਧ-ਉਰਧ[26] ਕੋ ਹੋਤ ਪਰਾਪਤਿ ਕਿਨ ਬਿਧਿ ਕਹੋ ਪਾਰੰਗਤਿ[27] ਪਾਵੈ ? ॥
ਆਵਾ-ਗੌਨ[28] ਮੋ ਜੀਯ ਰੁਧਯੋ[29], ਬਸਿ ਜੰਤੀ-ਕੇ[30] ਬਾਰ ਅਨੇਕ ਸੁ ਆਵੈB ॥੫॥

---

੧. ਸ਼ਰੀਰ ਧਾਰਨਾ ਅਤੇ ਤਜਾਗਣਾ। ੨. ਪੇਟ ਅਗਨਿ ਵਿੱਚ ਭਿਜਦਾ ਹੈ। ੩. ਦੁਖ ਦਾ ਕਾਰਣ। ੪. ਆਦਿ ਤੋਂ, ਪਹਿਲੋਂ ਤੋਂ। ੫. ਜੀਵਾਂ ਦੇ। ੬. ਮਿਹਰ ਸਮੁੰਦ੍ਰ! ੭. ਛੇਤੀ ਉਧਾਰੋ। ੮. ਕਰਮ ਸਫਲ ਹੋਣ ਅਤੇ ਸ਼ਾਂਤੀ ਨੂੰ ਧਾਰਨ ਕਰਾਂ। ੯. ਦੈਂਤ ਦਾ ਸਰੀਰ ਲਾਇਕ ਨਹੀ ਜੋ ਮੁਕਤ ਹੋ ਜਾਵੇ। ੧੦. ਸ਼ਰਣ ਆਏ ਦਾ। ੧੧. ਹੇ ਪ੍ਰਭੂ! (ਤੇਰਾ) ਬਿਰਦ ਗਿਰਿਆਂ ਨੂੰ ਉਧਾਰਨ ਵਾਲਾ ਸੁਣੀਦਾ ਹੈ। ੧੨. ਦੈਂਤ। ੧੩. ਵਾਸ਼ਨਾ, ਇੱਛਾ ੧੪. ਧਰੇਂਦੀ ਹੈ। ੧੫. ਤ੍ਰਿਯਕ, ਸ਼ਰੀਰ, ਪੇਟ ਭਾਰ ਚਲਣਵਾਲੇ ਜਿਸਮ। ੧੬. ਨਾ ਹਿਲੱਣ ਦੀ ਕ੍ਰਿਯਾ। ੧੭. ਪੰਛੀ। ੧੮. ਪਸ਼ੂ। ੧੯. ਪੱਥਰ ਕਰ ਕੇ ਬਹੁਤ ਸਮਯ ਗੁਜ਼ਰੇਂਦੀ ਹੈ। ੨੦. ਘਾਹ ਆਦਿਕ। ੨੧. ਹੈ ਅਤੇ ਨਾਂ ਹੈ ਵਿੱਚ। ੨੨. ਨਾ ਇਲਾਜ ਵਾਲੇ। ੨੩. ਮੁਕਤੀ ਦਾ ਦਰਜਾ। ੨੪. ਵਾਸਨਾ ਹੀ ਫੇਰ ਦੀ ਹੈ। ੨੫. ਜਿਸ ਤਰਾਂ ਨਤੀ ਤੋਤਾ ਭਟਕੇਂਦੀ ਹੈ। ੨੬. ਨਰਕ ਸੁਰਗ। ੨੭. ਮੁਕਤ। ੨੮. ਜਨਮ ਮਰਨ। ੨੯. ਫਸਿਆਂ। ੩੦. ਜੰਤਾਂ ਵਾਲੀ (ਮਾਯਾ) ਦੇ।

Aਪਾ—ਥਾਰਨ ਤਜਾਗਨ।

B ਇਸ ਪੰਕਤੀ ਦੇ ਪਾਠ ਭੇਦ ਇਉਂ ਵੀ ਮਿਲਦੇ ਹਨ ਸ੍ਰੀ ਆਨੰਦ ਪੁਰ ਸਾਹਿਬ ਸ਼ਹੀਦ ਬਾਗ ਵਾਲੀ ਬੀੜ ਵਿੱਚ "ਬਸ ਜੰਤੀ ਕੇ ਜੀਅ ਆਵੈ" ਪਾਠ ਹੈ! ਸ੍ਰੀ ਨਾਨਕਿਆਣੇ ਆਦਿਕ ਬੀੜਾਂ ਵਿੱਚ "ਬਸ ਜੰਤੀ ਕੇ ਬਾਰ ਅਨੇਕ ਸੁਆਵੈ ਰੇ ਜਾਵੈ" ਪਾਠ ਲਿਖਿਆ ਹੋਇਆ ਹੈ। ਸਾਡੀ ਬੀੜ ਵਿੱਚ ਉਪ੍ਰੋਕਤ ਪਾਠ ਹੈ।

ਤਾੜਨਾ[1] ਜੂਨਿ ਕੀ ਦਾਰੁਨ ਜੀਅ ਕਉ, ਲਖ ਚੌਰਾਸੀ ਜੋਨਿ[2] ਦਿਖਾਵੈ ॥
ਬਾਸਨ ਕਰ ਆਪਦ[3] ਏ ਸਬਹੀ, ਬਾਰੰਬਾਰ ਜੀਯਰਾ ਦੂਖ ਪਾਵੈ ॥
ਬਾਸਨਾ ਕਰ ਤ੍ਰੈਲੋਅ ਕੇ ਜੰਤਨ, ਨੀਚ-ਰੁ ਊਚ-ਸਮੈ[4] ਭੁਗਤਾਵੈ ॥
ਬਾਸਨਾ ਕਰ ਤ੍ਰੈਲੋਅ ਕੇ ਜੰਤਨ, ਨੀਚ-ਰੁ ਊਚ-ਸਮੈ[4] ਭੁਗਤਾਵੈ ॥
ਬਾਸਨਾ ਫੁਰਨ ਜਸਦੀਸ ਕ੍ਰਿਪਾ ਬਿਨ, ਕਾਹੂੰ ਕੀ ਨੈਕ[5] ਨ ਮਨ ਤੇ ਜਾਵੈ ।੬॥
ਆਸੁਰੀ ਜਾਤਿ ਮਲਾਜ[6] ਮਹਾਤਮ[7], ਕੈਸੇ ਕੈ ਗੁਨਾਨ ਬਾਦ ਉਚਾਰੋਂ ? ॥
ਸ਼ੇਸ਼, ਸੁਰੇਸ਼[8], ਮਹੇਸ਼[9], ਦਿਨੇਸ[10] ਨਿਸ਼ੇਸ[11] ਪ੍ਰਭਾ[12] ਨਹਿ ਜਾਤਿ ਬਿਚਾਰੋ ॥
ਸਿੱਧ, ਮੁਨਿੰਦ੍ਰ,[13] ਤਪਸੀ; ਜੋਗਿੰਦ੍ਰਨ, ਗੰਧ੍ਰਬ, ਜੱਛ, ਰਮਾ-ਕਹ ਪਾਰੋ[14]? ॥
ਸਾਰਦ[15], ਉਮਾ[16], ਸੁਰ ਬ੍ਰਿੰਦ[17], ਚਰਾਚਰ, ਕਾਹੂੰ ਤੇ ਨਾਹਿਨ ਜਾਤ ਸੁਧਾਰੋ ॥੭॥
ਤਾਂ ਹੀ ਕੀ ਹੌਂ ਸਰਨਾਗਤਿ ਰੇ ਮਨ! ਜਾ ਕੀ ਸਰਨਾਗਤਿ ਹੈ ਜਗ ਸਾਰੋ ॥
ਸ਼ੇਸ਼ ਤਰਜੋ ਔ ਸੁਰੇਸ਼[18] ਤਰਜੋ ਸੁ ਮਹੇਸ਼ ਤਰਜੋ, ਜਗ ਜੰਤਨ ਤਾਰੋ
ਜੱਛ ਤਰੇ, ਖਗ-ਮੀਨ[19] ਤਰੇ, ਪਸੁ-ਪਾਵਰ[20], ਮਾਨੁਖਿ ਦੇਹ ਉਧਾਰੋ ॥
ਭਾਗ ਏਤੋ ਕਹਾਂ ਤੇਰੋ ?ਮਹਾਂ-ਸਠ! ਦ੍ਰਿਸ਼ੁ ਅਪਰਾਧਿ ਅਵਗਜਾ ਭਾਰੋ[21] ॥੮॥੭॥੫੨੪॥੨੯੪੩॥

ਬਿਸਨੁਪਦ ਮੇਘ ਰਾਗ ਤਰਹ ਦੂਜੀ ਕਬਿਬਾਚ ਅਸ੍ਰਪਦੀ ॥

ਕਹਿ ਕਉ ਰੀਝ ਦਯਾਨਿਧਿ ਕੇਰੋ[22] ? ॥
ਰੀਝਤਿ ਅਹੈ ਅਲਪ[23] ਸਿਮਰਨ ਕਰ, ਗੁਨ ਅਉਗੁਨ ਕਿਛੁ ਨਾਹਿ ਚਿਤੇਰੋ[24] ॥
ਹੋਇ ਪ੍ਰਸੰਨ ਦੀਨ ਬਰ ਨਿਸਚਰ, ਮਨ ਬਾਂਛਿਤ ਤੋਰ ਹੋਇ ਇਸ ਵੇਰੋ ॥
ਬਾਸਨਾ ਮਨ ਜੁਤ ਪ੍ਰਿਥਮ ਤੁਰ[25] ਨਾਸੈ, ਬਹੁਰ ਹੋਇ ਮਮ ਚਰਨ ਬਸੇਰੋ[26] ॥੧॥
ਚਾਹਤੂ ਹੁਤੇ ਸੋਈ ਬਰ ਪਾਯੋ, ਭਾਗ ਬਡੋ ਬੀਰੰਜਨਾਦਹ ਤੇਰੋ ॥
ਕੀਨਜੋ ਕਵਨ ਸੁ-ਜਪ,ਤਪ, ਸਿਮਰਨ, ਜਗ, ਜਾਪ, ਪੁੰਨ, ਬ੍ਰਤ-ਚੰਗੇਰੋ ? ॥

---

੧. ਦੁਖ । ੨. ਇਸਤ੍ਰੀ ਦੀ ਸ਼ਰਮਗਾਹ । ੩. ਵਿਪਤਾ । ੪. ਬੁਰੇ ਅਤੇ ਚੰਗੇ ਵੇਲਿਆਂ ਨੂੰ । ੫. ਰਤਾ ਭਰ ਵੀ। ੬. ਮਲੀਨ । ੭. ਮਹਾਂ ਅਗਜਾਨ ਵਾਲੀ । ੮. ਇੰਦ੍ਰ । ੯. ਸ਼ਿਵ । ੧੦. ਸੂਰਜ । ੧੧. ਚੰਦ ਤੋਂ ਵੀ । ੧੨. ਸ਼ੋਭਾ। ੧੩. ਮਹਾਂ ਮੁਨੀ । ੧੪. ਲੱਛਮੀ ਵੀ ਅੰਤ ਨਹੀ ਪਾ ਸ਼ਕਦੀ । ੧੫. ਸਾਰਸ੍ਵਤੀ । ੧੬. ਪਾਰਬਤੀ । ੧੭. ਸਭ ਦੇਵਤੇ ੧੮. ਪੰਛੀ ਅਤੇ ਮੱਛ । ੧੯. ਨੀਚ ਮੂਰਖ । ੨੦. (ਵੀਰਯਨਾਦ ਆਪਣੇ ਮਨ ਨੂੰ ਕਹਿੰਦਾ ਹੈ ਕਿ) ਹੇ ਮਹਾ ਮੂਰਖ ! ਤੇਰਾ ਏਨਾਂ ਕਰਮ ਕਿੱਥੋਂ ਆਇਆ ? (ਜੋ ਤੂੰ ਤਰ ਸਕੇਂ—ਕਿਉਂਕਿ ਤੂੰ) ਪਾਪੀ ਅਤੇ ਬੇ ਅਦਬੀਆਂ ਕਰਨ ਵਾਲਾ ਹੈਂ। ੨੧. ਉਸ ਦੀ ਪ੍ਰਸੰਨਤਾ ਦਾ ਪਤਾ ਕਿਸੇ ਨੂੰ ਨਹੀਂ)। ੨੨. ਥੋੜੇ ਜਹੇ। ੨੩. ਯਾਦ ਕਰਦਾ। ੨੪. ਤੇਰਾ। ੨੫. ਨਿਵਾਸ। ੨੬. ਮਨ ਨੂੰ ਰੋਕਣਾ ।

ਸਮ[੧],ਦਮ[੨] ਦਾਨ, ਸੰਯਮ-ਮਨ-ਇੰਦ੍ਰਿਯਨ A ,[illegible] ਕਰਜੋ [illegible] ਘਨੇਰੇ

ਸੀਘਰ ਹੀ ਮੋਛ[੩] ਕੋ ਬਜੋਤ[੪] [illegible], [illegible] ਬਰ ਪਾਜੇ ਮਨ ਬਾਂਛਿਤ [illegible]

ਜਿਹ ਬਰ ਕਾਜ ਸੁਰਾਸੁਰ, ਗੰਧ੍ਰਬ, ਜੱਛ, ਸਨਕਾਦਿ [illegible] ਪ੍ਰਤਿ ਟੇਰੇ[੫]

ਸਨਤ ਕੁਮਾਰ, ਸਨਾਤਨ ਸੇਵਤਿ, ਸੇਸ-ਰਟਤ ਮੁਖਸਹਸ ਫਨੇਰੇ[੬]

ਪਦਮਾ[੭], ਉਮਾ[੮], ਬਿਰੰਚ[੯],ਭਵ[੧੦] ਨਾਰਦ,ਸਾਰਦਾਦਿ ਲਿਵ ਲੀਨ ਤਿਥੇ[੧੧]

ਚਾਰਨ[੧੨], ਸਿੱਧ, ਕਾਲ[੧੩], ਜਮ, ਧਰਮਾ, ਬਰੁਨ, ਕੁਬੇਰ ਕਹਾਵਤਿ ਚੇਰੇ ॥

ਰਵਿ, ਸਸਿ, ਸਿੰਧੁ, ਬਿੰਧ[੧੪],ਸੁਰ ਬ੍ਰਿੰਦਨ,ਮਾਨਵ,ਮੁਨਿ,[੧੫] ਤਾਪਸਿ, ਰਿਖਿ ਹੇਰੇ ॥

ਜਗ, ਜਾਪ, ਤਪ, ਬ੍ਰਤਨ ਸਾਧਤ, ਨੇਮ, ਅਚਾਰ[੧੬], ਕ੍ਰਿਯਾ[੧੭] ਬਹੁਤੇਰੇ ॥

ਨਿਰਾਧਰ[੧੮], ਏਕ-ਪਗ-ਤਾਪਤਿ[੧੯] ਬਾਯੁ-ਭਖਤਿ[੨੦], ਪਾਵੈਤਿ-ਨ-ਝੇਰੇ[੨੧] ॥

ਦਰਸਨ ਹੇਤੁ[੨੨] ਕਸ੍ਟ-ਬਹੁ-ਸਾਧਤਿ[੨੩], ਮਨ ਇੰਦ੍ਰਿਯੰ ਕਰ-ਦਮਨ[੨੪] ਘਨੇਰੇ * ॥੪॥

ਸਾਧਤਿ ਦੂਰਤ[੨੫] ਤਪਸ੍ਯਾ ਬਿਧਿਵਤ[੨੬], ਕੋਟਿ-ਜੁਗ, ਕਲਪਨ ਬਰਖੇਰੇ[੨੭] ॥

ਤਦਜਪਿ ਨ ਰੀਝਤਿ ਦੇਵ-ਦੇਵਾਧਿਪ[੨੮],ਲਖ[੨੯],ਨ ਸਕਤਿ ਕੋਊ ਮਰਮ ਤਿਸੇਰੇ ॥

ਲ਼ਹਜੋ ਨ ਬਰ ਐਸੋ ਕਹੂ ਕਬਹੂੰ? ਮਨ ਬਾਂਛਿਤ ਬਰ ਲਾਭ ਅਭੇਰੇ[੩੦]

ਬਡੇ ਭਾਗ ਨਿਸਚਰ ਕੇ ਲਹਿਯਤਿ[੩੧] ਕਰਤਿ ਬਿਰੋਧ ਪਾਵ-ਦਰਸੇਰੇ[੩੨] ॥੫॥

ਕਰਜੇ ਨ ਜੱਗ, ਜਾਪ, ਬ੍ਰਤ, ਪੂਜਾ, ਜੀਤਜੋ ਇੰਦ੍ਰਿਯਨ-ਨ-ਮਨ ਕੋ ਮਾਰੇ * ॥

ਅਲਪ-ਅਰਾਧਨ[੩੪] ਤੇ * ਬਰ ਪਾਯੋ, ਕਰਜੋ ਬਿਰੋਧ ਬੈਸ-ਸਗਲਾਰੇ[੩੫] ॥

---

੧. ਇੰਦ੍ਰਿਯਾਂ ਨੂੰ ਰੋਕਣਾ । ੨. ਮਨ ਤੇ ਇੰਦ੍ਰਿਯਾਂ ਦਾ ਕ਼ਾਬੂ ਕਰਨਾ । ੩. ਮੁਕਤ । ੪. ਤਰੀਕਾ । ੫. ਉੱਚਾਰਦੇ ਹਨ । ੬. ਸ਼ੇਸ਼ਨਾਗ-ਹਜ਼ਾਰ ਮੁਖ ਅਤੇ ਫਨਾਂ ਨਾਲ ਉੱਚਾਰਦਾ ਹੈ। ੭. ਲੱਛਮੀ । ੮. ਪਾਰਬਤੀ । ੯. ਬ੍ਰਹਮਾ । ੧੦. ਸ਼ਿਵ । ੧੧. ਤਿਖੇ । ੧੨. ਇਕ ਦੇਵ ਜਾਤੀ ਹੈ । ੧੩. ਲੜਾਈ ਦਾ ਦੇਵਤਾ । ੧੪. ਬਿੰਧ੍ਯਾਚਲਪਹਾੜ । ੧੫. ਮਨੁਖ । ੧੬. ਸ਼ੁਭ ਕਰਮ । ੧੭. (ਇਸਨਾਨ ਆਦਿਕ) । ੧੮. ਬਿਨਾ ਆਸ਼੍ਰਯ । ੧੯. ਇਕ ਪੈਰ ਤੇ ਤਪ ਕਰਦੇ ਹਨ । ੨੦. ਪੌਣ ਦਾ ਆਹਾਰ ਕਰਦੇ ਹਨ । ੨੧. ਝਗੜੇ ਨਹੀਂ ਪੈਂਦੇ (ਪਰਪੰਚ) ਨਹੀਂ ਕਰਦੇ । ੨੨. ਵਾਸਤੇ । ੨੩. ਬਹੁਤ ਦੁਖਾਂ ਨੂੰ ਸਹਾਰਦੇ ਹਨ । ੨੪. ਰੋਕ ਕੇ । ੨੫. ਬਹੁਤ । ੨੬. ਤਰੀਕੇ ਨਾਲ । ੨੭. ਕ੍ਰੋੜਾਂ ਵਰ੍ਹਿਆਂ ਤਕ । ੨੮. ਦੇਵਤਿਆ ਦੇ ਦੇਵ (ਇੰਦ੍ਰ) ਦਾ ਮਾਲਿਕ । ੨੯. ਦੇਖ । ੩੦. ਭੇਤ । ੩੧. ਕਿਸ਼ੇ ਵੀ ਕਦੇ ਇਹੋ ਜਿਹਾ ਵਰ ਨਹੀਂ ਪਾਇਆ । ੩੨. ਜਾਣੀਦੇ ਹਨ । ੩੩. ਦਰਸ਼ਣ ਪਾਇਆ ਹੈ । ੩੪. ਥੋੜੇ ਜਹੇ ਸਿਮਰਨ । ੩੫. ਸਾਰੀ ਉਮਰ ।

A ਇਸ ਤੁਕ ਦਾ ਪਾਠ ਬਹੁਤ ਸਾਰੀਆਂ ਬੀੜਾਂ ਵਿੱਚ ਇਓਂ ਵੀ ਮਿਲਦਾ ਹੈ, ਪਰੰਤੂ ਹੈ ਅਸ਼ੁਧ ਜਿਹਾ ਕਿ ਪੁਨ ਦਾਨ ਸ਼ਮਨ ਇੰਦ੍ਰੀਅਨ ।

* ਸ੍ਰੀ ਆਨੰਦ ਪੁਰ ਸਾਹਿਬ ਵਾਲੀ ਬੀੜ ਦਾ ਲਿਖਾਰੀ ਵਧੇਰੇ ਲਾਪ੍ਰਵਾਹੀ ਕਰਦਾ ਹੈ ਉਹ ਤੁਕਾਂ ਦੀਆਂ ਤੁਕਾਂ ਅਤੇ ਪਦਾਂ ਦੇ ਪਦੇ ਵੀ ਛਡ ਜਾਣ ਤੋਂ ਪਿਛੇ ਨਹੀਂ ਹਟਦਾ। ਇਹੋ ਜਿਹਾ ਲਿਖਾਰੀਆਂ, ਦਾ ਫਲ ਵਿਦ੍ਵਾਨਾਂ ਲਈ ਔਕੜਾਂ ਤੋਂ ਬਿਨਾਂ ਕੀ ਹੋ ਸਕਦਾ ਏ । ਇਹ ਸਾਰੀਆਂ ਤੁਕਾ ਹੀ ਸ਼ਹੀਦ ਬਾਗ਼ ਵਾਲੀ ਬੀੜ ਵਿੱਚ ਨਹੀਂ ਹਨ ।

ਖਿਮਾ-ਸਿੰਧੁ[੧], ਜਗਦੀਸ, ਦਯਾਧਰਿ, ਗੁਨ ਅਵਗੁਨ ਤਿਸ ਨਾਹਿ ਬਿਚਾਰੋ ॥
ਕਰਤ ਅਨਿਕ ਤਪ ਸਾਧਨ ਸੁਰ,ਨਰ, ਮੁਨਿ, ਵਸਿਗਤਿ-ਕਿਸ–ਨਾਹਿ-ਸੁਨਾ ਰੋ[੨]॥੬॥
ਅਨਿਕ ਉਪਾਵ ਕਰਤ ਮਨ ਕਾਰਨ, ਹੋਤੁ ਨ ਬਸਿ ਕੈਸਹੁੰ-ਤ੍ਰਿਪਤੇਰੋ[੩] ॥
ਕਰਤ ਨਜਾਸ[੪] ਜੋਗ, ਜਪ ਮੰਤ੍ਰਿਨ, ਬਿਬਿਧ-ਤੰਤ੍ਰ–ਜੰਤ੍ਰਨ-ਅਵਹੇਰੋ[੫] ॥
ਨਿਵਲੀ-ਕਰਮ[੬], ਅਸ੍ਟਾਂਗ-ਜੋਗ ਕਰ, ਪ੍ਰਾਨਾਯਾਮ[੭] ਉਪਾਇ ਘਨੇਰੋ ॥
ਤਦਯਪਿ ਨ ਮੂੰਚਿਤ[੮] ਤ੍ਰਿਸਨਾ ਆਸਾ, ਨਿਸਦਿਨ ਬਿਖੈ ਬਾਸਨਾ ਪ੍ਰੇਰੋ[੯] ॥੭॥
ਤਨ ਮਨ ਗਲਤ[੧੦] ਮਾਯਾ-ਮਮਤਾ[੧੧] ਮਹਿ, ਇਕ ਛਿਨ ਹੋਤ ਨ ਇਨ ਤੇ ਨਿਰੇਰੋ[੧੨]॥
ਥਾਕ ਪਰੇ ਸਭ ਹੀ ਪਚਹਾਰੇ[੧੩], ਮਨ ਬਸਿਗਤਿ ਕਾਹੂ ਨ ਕਰੇਰੋ[੧੪] ॥
ਜਨ ਬਾਪੁਰੇ ਕਾ ਕਰੇਂ ਬਿਚਾਰੇ ? ਜਗਦੀਸ ਮਾਯਾ ਪ੍ਰਭੁ ਚਰਨ ਬਸੇਰੋ[੧੫] ॥
ਕ੍ਰਿਪਾ ਕਰੈ ਜਗਦੀਸ ਜਾ ਸੁ ਪਰ,ਮਨ, ਬੁਧਿ,ਚਿਤ ਤ੍ਰਿਸਨਾ-ਬਸਿ-ਫੇਰੋ[੧੬]॥੮॥੧॥੮॥੫੨੫॥੨੮੪੪॥

ਬਿਸਨੁਪਦ ਮੇਘ ਰਾਗ ਅਸ੍ਟਪਦੀ ॥

ਭਏ ਪ੍ਰਸੰਨ ਜੁਧ ਦਾਨਵ ਤੇ, ਸ੍ਰੀ ਸਰਬਲੋਹ ਜਗਤਾਗਰਿ[੧੭] ॥
ਅਭੈ-ਪਦ[੧੮] ਦਾਨ ਪਾਯੋ ਹਰਿ ਜੀ ਸੇ, ਮਿਟਯੋ ਭਰਮ ਭਵ-ਸਾਗਰਿ[੧੯] ॥
ਕਲਪ ਪ੍ਰਯੰਤ[੨੦] ਜੁਧ ਹਰਿ ਮੰਡਯੋ, ਦੈਤਰਾਜ[੨੧] ਸੰਗ ਸਰਬਰਿ[੨੨] ॥
ਪ੍ਰਲਯੁ ਪਰਾਜ[੨੩] ਜੁੱਧ ਦਾਰੁਨ ਰਚਿ, ਏਕਾਕੀ[੨੪] ਸੁਖ-ਸਾਗਰਿ ॥੧॥
ਬਨਯੋ ਯੁੱਧ ਦਾਨਵ ਸੰਗ ਜੁਗ ਜੁਗ, ਸੰਘਾਰ ਨਿਬੇਰੋ ਕਰਤੋ[੨੫]A ॥
ਜਸ ਜਸ ਜੋਗ ਹੁਤੇ ਜੇ ਨਿਸਚਰ, ਤੈਸ ਲੋਕ ਹਰਿ ਦਰ ਤੇ[੨੬]B ॥
ਜਬ ਜਬ ਮਚਤ ਸੰਗ੍ਰਾਮ-ਅਯੋਧਨ[੨੭] ਅਸੁਰ-ਪ੍ਰਬਲ-ਭਵ-ਧਰਤੇ[੨੮] ॥
ਤਬ ਤਬ ਬਿਸ੍ਵ ਨਾਥ[੨੯] ਜਗਤੇਸ੍ਵਰ, ਸਮਰ ਅਪੂਰਬ[੩੦] ਲਰਤੋ ॥੨॥

---

੧. ਦਯਾ ਦੇ ਸਮੁੰਦ੍ਰ। ੨. ਕਿਸੇ ਦੇ ਮੂੰਹੋਂ ਨਹੀਂ ਸੁਣਿਆਂ ! ੩. ਕਿਸੇ ਤਰਾਂ ਵੀ ਤ੍ਰਿਪਤ ਹੋ ਕੇ। ੪. ਸਾਧਨ। ੫. ਨਾਨਾ ਪ੍ਰਕਾਰ ਦੇ ਤੰਤ੍ਰ ਅਤੇ ਯੰਤ੍ਰਾਂ ਨੂੰ ਚੰਗੀ ਤਰਾਂ ਵੇਖਿਆ। ੬. ਨਾੜੀਆਂ ਦੇ ਧੋਣ ਦੀ ਕ੍ਰਿਯਾ। ੭. ਪ੍ਰਾਣਾਂ ਨੂੰ ਰੋਕਣ ਦਾ ਕਰਮ। ੮. ਨਾਸ਼ ਹੁੰਦੀ। ੯. ਪ੍ਰੇਰਦੀ ਹੈ। ੧੦. ਗਲਤਾਨ। ੧੧. ਛਲ ਰੂਪ ਮੋਹ। ੧੨. ਨਿਆਰਾ। ੧੩. ਥੱਕ ਕੇ ਹਾਰ ਗਏ। ੧੪. ਕੀਤਾ। ੧੫. ਹੇ ਜਗਤੇਸ੍ਵਰ ਪ੍ਰਭੂ ! ਮਾਯਾ ਤੇਰੇ ਪੈਰਾਂ ਵਿੱਚ ਵਸਦੀ ਹੈ (ਇਸ਼ ਵਾਸਤੇ ਜਨਾਂ ਦਾ ਜ਼ੋਰ ਨਹੀਂ ਚਲਦਾ—ਜਿਸ ਤੋਂ ਮਾਯਾ ਨੂੰ ਮਾਰ ਸਕਣ)। ੧੬. ਤ੍ਰਿਸਨਾਂ ਦੇ ਅਧੀਨ ਹੋਣ ਤੋਂ ਮੋੜ ਲੈਣ। ੧੭. ਸੰਸਾਰ ਤੋਂ ਪਹਿਲਾ। ੧੮. ਨਿਰਭਯ ਦਰਜਾ। ੧੯. ਸੰਸਾਰ ਸਮੁੰਦਰ। ੨੦. ਤੱਕ। ੨੧. ਵੀਰਯਨਾਦ। ੨੨. ਬਰਾਬਰ ਤੋਂ। ੨੩. ਕ੍ਯਾਮਤ ਕਰ ਕੇ। ੨੪. ਇਕੱਲਾ। ੨੫. ਯੁਗਾਂ ਦਰ ਯੁਗਾਂ ਵਿੱਚ ਦੈਂਤਾਂ ਨਾਲ ਜੰਗ ਬਣਿਆ ਹੋਇਆ ਹੈ। ੨੬. ਜਿਹੋ ਜਿਹਾ ਦੈਂਤ ਹੁੰਦਾ ਹੈ ਉਹੋ ਜਿਹਾ ਲੋਕ ਪਰਮੇਸ੍ਵਰ ਤੋਂ (ਮਿਲਦਾ ਹੈ)। ੨੭. ਮੈਦਾਨ ਵਿੱਚ। ੨੮. ਬਲਵਾਨ ਦੈਂਤ ਜਨਮ ਧਾਰ ਲੈਂਦੇ ਹਨ। ੨੯. ਸੰਸਾਰ ਦਾ ਮਾਲਿਕ। ੩੦. ਪਹਿਲੋਂ ਨ ਹੋਇਆ ਹੋਵੇ।

A ਪਾਠਾਂਤਰ ਅਸ਼ੁਧ ਇਓਂ ਵੀ ਹੈ—"ਬਯਜੋ ਜੁਧ ਦਾਨਵ ਸੰਗ ਜੰਗ ਜੁਰ ਸਿੰਘ ਨਿਬੇਰੋ ਕਰਤੋ"

B ਪਾ.—ਤੈਸੋ ਲੋਕ ਹਰਿ ਦੇਤੋ, ਵੀ ਹੈ।

ਨਾਮ ਤਿਨਹੁ ਕੇ ਜੇ ਹੈਂ ਬਰਨਨ, ਬਢੇ ਗ੍ਰੰਥ ਹੋਇ ਬਿਸਤਰ[1]
ਯਾਂ ਤੇ ਗਨਤਿ-ਪ੍ਰਸੰਗ[2] ਨ ਭਾਖ੍ਯੋ, ਕਥਾ ਪ੍ਰਸੰਗ ਅਤਿ-ਦੁਸਤਰ[3] ॥
ਪੰਚ ਸਹੰਸ੍ਰ ਬਰਖ ਮਧੁ ਕੈਟਭਿ,-ਸੰਗ ਜਨਾਰਦਨ ਸਰਬਰ[4] ॥
ਮੁਸ੍ਟਨ ਜੁੱਧ ਪ੍ਰਬਲ ਰਨ ਭੀਖਮ, ਪ੍ਰਗਟ ਸਿਮ੍ਰਿਤਿ ਅਰੁ ਸਾਸਤ੍ਰ[5] ॥੩॥
ਤ੍ਰੈਸ ਪ੍ਰਕਾਰ ਜੁੱਧ ਦੇਵਾਸੁਰ[6], ਜੁਗ ਜੁਗ ਹੋਤੁ ਅਯੋਧਨ[7] ॥
ਬਿਸਤਰ ਕੈ ਪ੍ਰਸੰਗ ਗ੍ਰੰਥਿਨ ਮਹਿ, ਕਹ ਜੋ ਦੇਵ ਬਚ ਬਜੇਮਨ[8] ॥
ਲਹੋ ਬਾਰਤਾ ਸਭਿ ਹੀ ਭਿੰਨ ਭਿੰਨ, ਸ੍ਰੁਤਿ[9], ਸਾਸਤ੍ਰ ਅਰੁ ਸਿਮ੍ਰਿਤਿਨ ॥
ਜਿਮ ਜਿਮ ਭਯੋ ਸੰਗ੍ਰਾਮ-ਅਖਾੜਾ[10]-, ਲਹੋ-ਸਕਲ ਸਭਿ ਗ੍ਰੰਥਨ[11] ॥੪॥
ਆਗੇ ਕਥਾ ਰਸਾਲ[12] ਸੁਨਹੁ ਅਬ, ਜੁਗ-ਪ੍ਰਬੰਧA -ਜਗਤੇਸੂਰ[13] ॥
ਰਚਿਤ ਜਗਤ ਹੋਤ ਨਵਤਨ[14] ਪੁਨ, ਚੋਜ ਕਰਤ ਪਰਮੇਸੂਰ ॥
ਸੁਨੀ ਬੇਨਤੀ ਨਿਸਚਰ ਹਰਿਜੂ, ਭਏ ਪ੍ਰਸੰਨ ਮੁਨੇਸੂਰ[15]B ॥
ਮਨ ਬਾਂਛਿਤ ਤਿਸ ਦਾਨ ਦੀਜੇ ਪ੍ਰਭੂ, ਜਗ-ਰਚਨਾ-ਭਵਨੇਸੂਰ[16] ॥੫॥
ਗ੍ਰਾਮਭੂਤ ਮੈ ਲਯਤਾ ਜਗ ਕੀ[17] ਜਿਤੇ ਚਰਾਚਰ, ਜੰਤੇ ॥
ਦੇਵ, ਅਦੇਵ, ਮਾਨਵ, ਜਖ, ਰਾਖਸ, ਪ੍ਰਜਾ-ਸਕਲ, ਸੁਰ, ਦੰਤੇ[18] ॥
ਦੇਸ, ਕਾਲ[19], ਦਿਵ[20], ਨਿਸਾ, ਬਰਖ, ਜੁਗ, ਮਾਸ, ਕਲਪ ਪ੍ਰਯੰਤੇ[21] ॥
ਉਤਪਤਿ, ਪ੍ਰਲਯ, ਲਯ ਸਭਿ ਦੇਵਨ, ਭੂਤ ਗ੍ਰਾਮ-ਭਗਵੰਤੇ[22] ॥੬॥
ਅਨਿਕ-ਪ੍ਰਲਯ, ਉਤਪਤਿ-ਨਾਨਾ-ਜੁਗ, ਹੋਤ ਆਯੋ ਹੈ ਸਦ ਹੀ ॥
ਮਨ-ਕਰ[23] ਬ੍ਰਹਮੰਡ, ਖੰਡ[24] ਅਰੁ ਪਿੰਡ[25], ਹੋਤ ਭਯੋ ਜਬ ਕਬ ਹੀ ॥
ਤਬ ਤਬ ਅਸੁਰ ਪ੍ਰਬਲ ਭੀਖਮ ਬਪੁ, ਧਰਤਿ ਭਯੋ ਜਬ ਤਬ ਹੀ ॥
ਤਬ ਤਬ ਧਰਤਿ ਅਵਤਾਰ ਸਨਾਤਨਿ[26], ਕਰਤ ਨਿਬੇਰੋ ਸਭ ਹੀ ॥੭॥

---

੧. ਵੱਡਾ । ੨. ਗਿਣਤੀ ਦਾ ਪ੍ਰਸੰਗ । ੩. ਬਹੁਤ ਮੁਸ਼ਕਿਲ ਹੈ । ੪-੫. 'ਪੰਜ ਹਜ਼ਾਰ ਵਰੇ ਤਕ ਮਧੁ ਅਤੇ ਕੈਟਭ (ਦੈਂਤਾਂ) ਨਾਲ (ਵਿਸ਼ਨੂ) ਨੇ ਬਰੋਬਰ ਹੋ ਕੇ ਮੁੱਕੀਆਂ ਨਾਲ ਪ੍ਰਬਲ ਜੰਗ ਕੀਤਾ' ਇਹ ਪ੍ਰਸੰਗ ਸਿਮ੍ਰਿਤੀਆਂ ਅਤੇ ਸ਼ਾਸਤ੍ਰਾਂ ਵਿੱਚ ਪ੍ਰਗਟ ਹੈ । ੬. ਦੇਵਤਿਆਂ ਤੇ ਦੈਂਤਾਂ ਦਾ । ੭. ਮੈਦਾਨ ਵਿੱਚ । ੮. ਦੇਵਤਿਆਂ ਨੇ ਦੇਵ ਬਾਣੀ ਵਿੱਚ ਕਹਿਆ ਹੈ । ੯. ਵੇਦ । ੧੦. ਮੈਦਾਨੇ ਜੰਗ । ੧੧. ਸਾਰਿਆਂ ਦੀ ਗ੍ਰੰਥਾਂ ਵਿੱਚੋਂ ਵੇਖ ਲੋ । ੧੨. ਮਿਠੀ । ੧੩. ਜਗਤ ਮਾਲਿਕ ਨੇ 'ਯੁਗਾਂ ਦਾ ਇੰਤਜ਼ਾਮ ਕਰਨਾ' ਹੈ । ੧੪. ਨਵਾਂ । ੧੫. ਮੁਨੀਆਂ ਦਾ ਸ੍ਵਾਮੀ ਪਰਮੇਸੂਰ । ੧੬. ਲੋਕ ਈਸ਼੍ਵਰ ਨੇ 'ਸੰਸਾਰ ਦੀ ਰਚਨਾ' ਦਾ । ੧੭. ਤੱਤਾਂ ਵਿੱਚ ਜਗਤ ਦੀ ਨਾਸ਼ਤਾਈ ਹੁੰਦੀ ਹੈ । ੧੮. ਦੈਂਤ । ੧੯.ਸਮਯ । ੨੦.ਦਿਣ । ੨੧. ਤੱਕ । ੨੨.ਸਮੂਹ ਤੱਤ ਰੂਪ ਪਰਮੇਸੂਰ ਵਿੱਚ । ੨੩. ਮਨ ਤੋਂ । ੨੪. ਨੌ ਖੰਡ । ੨੫. ਸ਼ਰੀਰ । ੨੬. ਪੁਰਾਤਨ ।

Aਪਾ:—ਪ੍ਰਸੰਗ । Bਪਾ:—ਪ੍ਰਨੇਸੂਰ, ਵੀ ਹੈ ।

ਤਬ ਤਬ ਗਾਥ ਪ੍ਰਸੰਗ ਹਰਿ ਲੀਲਾ, ਹੇਤ ਉੱਚਾਰ ਗ੍ਰੰਥਨ ॥
ਤਬ ਤਬ ਗਾਥ ਪ੍ਰਸੰਗ ਹਰਿ ਲੀਲਾ, ਹੇਤ ਉੱਚਾਰ ਗ੍ਰੰਥਨ ॥
ਰਿਖਿਨ,ਸੇਖ[੧],ਭਵ[੨], ਪ੍ਰਜਾਪਤਿ[੩], ਭਾਖਜੋ-ਪੁਰਾਨ, ਸ੍ਰੁਤਿ[੪] ਸਿਮ੍ਰਿਤਿਨ ॥
ਕਲਪ ਕਲਪ ਅਵਤਾਰ ਜੁਗੋ ਜੁਗ, ਧਰਤਿ ਭਯੋ ਜਨਾਰਦਨ[੫]
ਕਲਪ ਕਲਪ ਅਵਤਾਰ ਜੁਗੋ ਜੁਗ, ਧਰਤਿ ਭਯੋ ਜਨਾਰਦਨ[੫]

ਤੈਸਿ ਭਾਂਤਿ ਸਰਬਲੋਹ ਸੰਗ੍ਰਾਮਾ[੬], ਪ੍ਰਲਜ-ਭਾਰਤ-ਭਉ-ਸੰਤਨ[੭] ॥੮॥੨॥੯॥੫੨੬॥

ਬਿਸਨੁਪਦ ਮੇਘ ਰਾਗ ਅਸ੍ਟਪਦੀ ॥

ਏਕ-ਸਮਜ ਬਾਸਵ ਤਨ ਮਤਸਰ[੮], ਭਜੋ ਦੇਵ ਜੁਤ ਜੈਸੇ
ਤਾਂ ਕਹੁ ਕਥਾ ਪ੍ਰਸੰਗ ਸੁਨਹੁ ਜੂ! ਕਹਿਤ-ਜਥਾ-ਮਤਿ-ਤੈਸੇ[੯] ॥
ਕਾਲੰਕਾ[੧੦] ਇਕ ਦੈਤ ਬਜ੍ਰ-ਬਪੁ[੧੧], ਲੇਤ ਭਜੋ ਭਵ[੧੨] ਜੈਸੇ ॥
ਠਟਜੋ ਘੋਰ ਦਾਰੁਨ ਸੰਗ੍ਰਾਮਾ, ਦੇਵ ਦਨੁਜ[੧੩] ਜਿਮ ਬਹਸੇ[੧੪] ॥੧॥
ਮਹਾ ਕਾਯ ਭੀਖਮ ਬਪੁ ਨਿਸਚਰ, ਦਾੜ੍ਹ ਕਰਾਲ ਕਠੋਰੇ[੧੫] ॥
ਏਕ ਦਾੜ੍ਹ ਧਰਨੀ ਮਹਿ ਰੋਪਤਿ, ਦੁਤਿਯ ਦਾੜ੍ਹ ਨਭ ਫੋਰੇ[੧੬] ॥
ਜਿਤੇ ਜੰਤੁ, ਪਸੁ, ਪੱਛਿ, ਮਨੁਖੰ, ਜੱਛ, ਧਾਨ-ਜੱਗ-ਕੋਰੇ[੧੭] ॥
ਸ੍ਵਾਸਨ ਸਾਥ ਡਾਰ ਮੁਖ ਮਾਹੀ, ਬਾਯੁ ਸਹਿਤ ਬ੍ਰਿਖ ਘੋਰੇ[੧੮] ॥੨॥
ਸਨੇ-ਸਨੇ[੧੯] ਜਗ ਜੰਤੁ, ਮਨੁੱਖੰ, ਪਸੁ, ਪੰਛੀ ਜਗ ਸਗਰੇ ॥
ਖਾਤ ਭਯੋ ਚੁਨ ਚੁਨ ਨਰ, ਨਾਰਿਨ, ਲੋਕ ਲੋਕ ਮਹਿ ਬਿਚਰੇ[੨੦] ॥
ਬਚਜੋ ਨ ਕੌਨਹੁੰ ਜੰਤੁ ਅਵਨਿ-ਪਰ[੨੧], ਖਾਇ ਗਯੋ ਸਭਿ ਜਗ ਰੇ ॥
ਖਗ, ਮ੍ਰਿਗ, ਮੱਛ; ਕੱਛ, ਜਲ-ਜੰਤਨ, ਸੂਨ[੨੨] ਕਰਜੋ ਸਭਿ ਠਵਰੇ ॥੩॥
ਦੁੰਕਤਿ ਕਾਲ ਹਾਂਕ ਗਨ ਘੋਖਤ[੨੩], ਭੂਮਿ, ਅਕਾਸ, ਜਲ-ਕੰਪਿਤਿ ॥
ਦਹਲਤਿ[੨੪] ਸੇਸ-ਪੁਰੀ, ਕੂਰਮ-ਪੁਰ[੨੫], ਥਰਹਰ-ਥਿਰਾ-ਪਗ-ਲੰਪਤਿ[੨੬] ॥
ਧਮਕ ਪਗਨ ਬਸੁਧਾ ਧਜ-ਮਸਕਤਿ, ਕਨਕ ਮੇਰੁ ਕਹ ਝੰਪਤਿ[੨੭] ॥
ਪ੍ਰਲਜ ਕਾਲ ਕੋ ਰੂਪ ਨਿਸਾਚਰ, ਖਾਇ ਗਯੋ ਬਿਧਿ-ਸੰਪਤਿ[੨੮] ॥੪॥

---

੧. ਸ਼ੇਸ਼ਨਾਗ। ੨. ਸ਼ਿਵ। ੩. ਬ੍ਰਹਮਾ। ੪. ਵੇਦ। ੫. ਪਰਮਾਤਮਾ। ੬. ਮੈਦਾਨ ਜੰਗ। ੭. ਹੇ ਸੰਤੋ! ਕ੍ਰਯਾਮਤ ਦਾ ਜੰਗ ਹੋਇਆ। ੮. ਇਕ ਵਾਰ ਇੰਦ੍ਰ ਦੇ (ਤਨ) ਵਿੱਚ ਈਰਖਾ। ੯. ਜਿਸ ਤਰਾਂ ਮੇਰੀ ਬੁੱਧੀ ਹੈ ਉਸੇ ਤਰਾਂ ਕਹਿੰਦਾ ਹਾਂ। ੧੦. ਨਾਮ ਹੈ ਇਕ ਦੈਂਤ ਦਾ। ੧੧. ਪੱਥਰ ਵਾਂਗੂ ਸ਼ਰੀਰ ਵਾਲਾ। ੧੨. ਜਨਮ। ੧੩. ਦੈਂਤ। ੧੪. ਬਹਸ ਪਏ। ੧੫. ਵਡੇ ਆਕਾਰ ਵਾਲਾ। ੧੬. ਇਕ ਦਾੜ੍ਹ ਧਰਤੀ ਵਿੱਚ ਲਾ ਲੈਂਦਾ ਸੀ ਅਤੇ ਦੂਜੀ ਦਾੜ੍ਹ ਨਾਲ ਆਕਾਸ਼ ਨੂੰ ਤੋੜਦਾ ਸੀ। ੧੭. ਜਗਤ ਦੇ ਅਨਾਜ ਨੂੰ (ਰਾਖਸਾਂ) ਨੂੰ। ੧੮. ਸਾਹਾਂ ਨਾਲ ਮੂੰਹ ਵਿੱਚ ਪਾ ਲੈਂਦਾ ਸੀ। ੧੯. ਸਹਜੇ ਸਹਜੇ। ੨੦. ਫਿਰਦਾ ਸੀ। ੨੧. ਧਰਤੀ ਤੇ। ੨੨. ਖ਼ਾਲੀ। ੨੩. ਜਿਸ ਵੇਲੇ ਗੱਜਦਾ ਸੀ (ਮਾਲੂਮ ਪੈਂਦਾ ਸੀ ਕਿ) ਸਮੂਹ ਮੌਤ ਦੇ ਦੇਵਤੇ ਗੱਜਦੇ ਹਨ। ੨੪. ਕੰਬਦੀ। ੨੫. ਕੱਛ (ਅਵਤਾਰ) ਦੀ ਨਗਰੀ। ੨੬. ਧਰਤੀ ਪੈਰਾਂ ਨਾਲ ਚਲਦੇ ਤੋਂ ਕੰਬਦੀ ਸੀ। ੨੭. ਪੈਰਾਂ ਦੀ ਧਮਕ ਨਾਲ (ਬਸੁਧਾ) ਧੱਸਦੀ ਜਾਂਦੀ ਸੀ ਸੁਮੇਰ ਨੂੰ ਵੀ ਢੇਰ ਲੈਂਦਾ ਸੀ। ੨੮. ਬ੍ਰਹਮਾਂ ਦੀ ਸੰਪਦਾ।

ਰਹਜੋ ਨ ਭੱਛ[1] ਅਵਨਿ-ਪਰ ਜਬ ਹੀ, ਚੜ੍ਹਜੋ ਸੁਮੇਰੁ ਨਿਸਾਚਰ ॥
ਪਕਰ ਪਕਰ ਕਰ ਜੱਛ, ਬਰੰਗਨਿ, ਭੱਛਤਿ[2] ਜਹੰ ਤਹੰ ਧਾ ਕਰ ॥
ਭਾਜ ਭਾਜ ਜਖ, ਪਰੀ, ਬਰੰਗਨਿ, ਦੁਰੇ-ਸਭਜ-ਗਿਰਕੰਦਰ[3]A ॥
ਹਾਹਾਕਾਰ ਰੌਰ ਸੁਰ ਪੁਰ ਮਹਿ,-ਪਰ ਜੋ ਕੂਰਮਪੁਰ[4] ਬਰਹਰB ॥੫॥
ਕਰੀ ਪੁਕਾਰ ਦੇਵ ਗਨ ਸਗਰੇ, ਗੰਧ੍ਰਬ, ਜਖ, ਬਰੰਗਨਿ ॥
ਆਪ ਆਪੁਨੇ ਲੋਕ ਲੋਕ ਮਹਿ, ਸਿਵ, ਬ੍ਰਹਮਾ, ਸੁਤ-ਨੰਦਨ[5] ॥
ਜਮਗਨ, ਜਮ ਦਿਗ ਬਰੁਨ, ਗਨ-ਸਗਰੇ, ਬਿਸਨੁ-ਲੋਕ, ਜਨਾਰਦਨ[6] ॥
ਕੁਬੇਰ ਪੁਰੀ ਮਹਿ ਜਾਇ ਪੁਕਾਰੇ, ਸਕ੍ਰ ਸਰਨਾਗਤਿ ਦੇਵ ਗਨ[7] ॥੬॥
ਤਜੀ ਅਬ ਹਮ ਜੀਵਨ ਕੀ ਆਸਾC, ਮਹਾਰਾਜ ਕੇ ਆਛਿਤ[8] ॥
ਬਯਾਕੁਲਿ[9] ਭਏ ਦੇਵ ਗਨ ਸਾਰੇ, ਪ੍ਰਗਟਜੋ ਦੈਤ ਪਰਾਛਿਤ[10] ॥
'ਕਾਲੰਕਾ' ਵਪੁ ਦੀਹ ਦੇਵਾਂਤਿਕ[11], ਖਾਇ ਗਜੋ ਜਗ ਪਾਤਿਕ[12] ॥
ਚਢ ਸੁਮੇਰੁ ਸੁਰ-ਬਧੁ-ਕਹ[13] ਖਾਵਤਿ, ਚੁਨ ਚੁਨ ਬਜੋਮਨ-ਘਾਤਿਕ[14] ॥੭॥
ਦੇਵਨੁ ਬਾਚ ਸਕ੍ਰ ਪ੍ਰਤਿ ॥ ਜੈਸੀ ਮਹਾਰਾਜ ਚਿਤ ਆਵੈ, ਕਰੀਏ ਅਬ ਸੋਊ ਭਗਵਨ !॥
ਪ੍ਰਾਨ ਦਾਨ ਦੀਜੈ ਦੇਵਨ ਕਹ, ਤ੍ਰਾਹ-ਤ੍ਰਾਹ[15] ਜਗ ਬੰਦਨ[16] ! ॥
ਕੀਜੈ ਤ੍ਰਾਨ[17] ਯਾ[18] ਸੰਕਟ[19] ਤੇ ਪ੍ਰਭੁ !, ਸਹਸ-ਨੈਨ[20] ਭਜ-ਭੰਜਨ[21] ॥
ਹਨਹੁ ਕਸ੍ਰ ਹੇ ਨਾਥ ! ਸਚੀ ਪਤਿ[22] ਖਲ-ਨਾਸਨਿ[23], ਖਲ-ਮਰਦਨ ॥੮॥੩॥੧੦॥੫੨੭॥੨੮੪੬॥

ਬਿਸਨੁਪਦ ਮੇਘ ਰਾਗ ਅਸ੍ਟਪਦੀ ॥

ਦੇਵ ਸਭਾ ਸਭ ਭਈ ਇਕਤ੍ਰD ; ਸਚੀ-ਨਾਥE, ਕੇ ਦ੍ਵਾਰੇ ॥
ਸਾਠ-ਪਦਮ ਭਟ ਬੀਰ ਧਨੁਰਧਰਿ[24], ਲੋਕ ਲੋਕ ਕੇ ਨਜਾਰੇ[25] ॥

---

੧. ਖਾਣਾ, ਭੋਜਨ । ੨. ਖਾਂਦਾ ਸੀ । ੩. ਸਹਿਤ ਡਰ ਦੇ ਪਹਾੜਾਂ ਦੀਆਂ ਖੁੰਦਰਾਂ ਵਿੱਚ ਜਾ ਲੁਕੇ । ੪. ਕੱਛੂ ਦਾ ਨਗਰ । ੫. ਦੇਵਤਿਆਂ ਦੇ ਪੁਤ੍ਰ । ੬-੭. ਯਮਰਾਜ ਸਭ ਦੇਵਤੇ (ਇੰਦ੍ਰ ਦੇ) ਪਾਸ ਜਾ ਪੁਕਾਰੇ । ੮. ਹੁੰਦਿਆਂ । ੯. ਦੁਖੀ । ੧੦. ਪਾਪੀ ਧਰਤੀ ਤੇ । ੧੧. ਦੇਵਤਿਆਂ ਦਾ ਨਾਸ ਕਰਨਵਾਲਾ । ੧੨. ਮਾਰ ਕੇ । ੧੩. ਦੇਵ ਇਸਤ੍ਰੀਆਂ । ੧੪. ਦੇਵਤਿਆਂ ਨੂੰ ਮਾਰਨ ਵਾਲਾ । ੧੫. ਰਖਯਾ ਕਰੋ । ੧੬. ਹੇ ਜਗਤ ਪੂਜਯ ! ੧੭. ਰਖਯਾ । ੧੮. ਇਸ । ੧੯. ਦੁਖ । ੨੦. ਹਜ਼ਾਰ ਅੱਖਾਂ ਵਾਲਾ, ਇੰਦ੍ਰ । ੨੧. ਡਰ ਨਾਸ ਕਰਨਵਾਲਾ । ੨੨. ਸਚੀ (ਇਸਤ੍ਰੀ) ਦਾ ਮਾਲਿਕ । ੨੩. ਦੁਸਟਾਂ ਦਾ ਨਾਸ ਕਰਨਵਾਲਾ । ੨੪. ਧਨੁਖਾਂ ਨੂੰ ਧਾਰਨ ਵਾਲੇ । ੨੫. ਨਿਆਰੇ ਨਿਆਰੇ ਲੋਕਾਂ ਦੇ ।

Aਪਾ:—ਦੁਰੇ ਸਭੀ ਬਿਧਿ ਕੰਦਰ ।

B ਨਾਨਕਿਆਣੇ ਪਾਠ ਭੇਦ 'ਪਰਜੋ ਕਿਸੂ ਪੁਰ ਬਰਹਰ' ਹੈ । ਸ਼ਹੀਦ ਬਾਗ "ਪਰਜੋ ਕ੍ਰਸ ਬ੍ਰਹੁ" ਹੈ । ਇਹ ਦੋਵੇਂ ਪਾਠ ਅਸ਼ੁਧ ਹਨ । ਇਕ ਬੀੜ ਵਿੱਚ "ਪਰਜੋ ਸੂਕਰ ਪੁਰ ਬਰਹਰ" ਪਾਠ ਮਿਲਿਆ ਹੈ ਇਹ ਪਾਠ ਵੀ ਉਪਰੋਕਤ ਸੰਗਲੀ ਨਾਲ ਮਿਲਦਾ ਜੁਲਦਾ ਸ਼ੁਧ ਹੈ । ਪਰੰਤੂ ਅਸਲ ਪਾਠ ਦਾ ਪਤਾ ਨਹੀਂ ਕਿ ਸ੍ਰੀ ਗੁਰੂ ਜੀ ਨੇ ਕਿਹੜਾ ਲਿਖਵਾਇਆ ਸੀ ।

Cਪਾ:—ਤਜਿ ਅਬ ਮੋ ਜੀਵਨ ਕੀ ਆਸਾ ।   Dਪਾ:—ਦੇਵ ਸਨਾਥ ਸਭਿ ਭਏ ਇਕਤ੍ਰ ।

E ਬਹੁਤ ਸਾਰੀਆਂ ਬੀੜਾਂ ਵਿੱਚ "ਸਚਿਵ ਨਾਥ" ਅਤੇ "ਸਚੀਵ ਨਾਥ" ਪਾਠ ਵੀ ਲਿਖਿਆ ਹੋਇਆ ਮਿਲਦਾ ਹੈ ਸਾਡੀ ਬੀੜ ਦਾ ਪਾਠ ਬਾਕੀਆਂ ਨਾਲੋਂ ਸ਼ੁਧ ਹੈ ਅਤੇ ਇਹ ਦੋਵੇਂ ਨੋਟ ਵਾਲੇ ਪਾਠ ਅਸ਼ੁਧ ਹਨ ।

ਠੌਰ - ਠੌਰ ਮੂੰਦਤ - ਸੂਰ ਪੌਰਨ, ਦ੍ਵਾਰ ਦ੍ਵਾਰ ਰਖਵਾਰੇ[੧] ॥
ਕਰੀ ਚੋਕਸੀ[੨] ਧਾਮ ਧਾਮ ਮਹਿ, ਗ੍ਰਿਹ ਗ੍ਰਿਹ ਪਹਿਰੂ ਠਾਰੇ ॥੧॥
ਤ੍ਰਿਬਿਧ ਮੰਤ੍ਰ, ਤੰਤ੍ਰ, ਜੰਤ੍ਰਨ-ਜੁਤ, ਸਸਤ੍ਰ ਅਸਤ੍ਰ ਕਰ-ਧਾਰੇ[੩] ॥
ਜੱਖ, ਧਾਨ[੪], ਰਾਖਸ ਰਖਵਰੀਏ, ਦੂਤ, ਭੂਤ ਤਨ-ਭਾਰੇ ॥
ਦੀਜੋ-ਨਿਸ਼ਾਨ[੫] ਸਕ੍ਰ[੬] ਦੇਵਨ-ਜੁਤ, ਚੜ੍ਹੇ ਸਮਰ ਸੁਰ ਸਾਰੇ ॥
ਚਤੁਰੰਗਨਿ ਦਲ-ਪ੍ਰਬਲ ਸੂਰ-ਗਨ, ਘਿਰਜੋ ਦੈਤ ਪ੍ਰਚਾਰੇ[੭] ॥੨॥
ਗਦਾ, ਗੁਰਜ, ਗੋਫਨ, ਸਰ, ਸਾਯਕ[੮], ਬਾਨ, ਬਜ੍ਰ[੯], ਗਿਰ[੧੦] ਡਾਰੇ ॥
ਗੋਲਾ ਦੀਹ ਸੇਲ, ਖਗ, ਖੰਡਾ, ਕੋਟ ਕੋਟ ਯਕ-ਬਾਰੇ ॥
ਮੂਸਲ, ਸਿਲਾ, ਸੈਲ ਤਰੁ[੧੧] ਦਾਰੁਨ, ਪਦਮ ਪਦਮ ਸਰ ਮਾਰੇ ॥
ਪਰਸਾ[੧੨], ਫਰੀ[੧੩], ਹਥਨਾਲ[੧੪], ਬੰਦੂਕਨ, ਗੁਰਹ[੧੫]-ਗੁਲੇਲ ਕੁਠਾਰੇ ॥੩॥
ਅਨਗਨ ਸਸਤ੍ਰ ਅਸਤ੍ਰ ਬਹੁ ਆਯੁਧ[੧੬],-ਬਿਬਿਧ ਭਾਂਤਿ ਰਨ ਕੀਨੋ ॥
ਮਚਜੋ ਘੋਰ ਆਹਵ[੧੭] ਸੰਗ੍ਰਾਮਾ[੧੮], ਸੂਰ ਕੂਰ ਤਹਂ ਚੀਨੋ[੧੯] ॥
ਪ੍ਰਬਲ ਘਾਇ ਘਾਵਤਿ ਨਿਸਚਰ ਤਨ, ਕੋਟਿ ਕੋਟਿ ਬ੍ਰਿਨ-ਦੀਨੋ[੨੦] ॥
ਟੂਟ ਟੂਟ ਆਯੁਧ ਗਏ ਸਗਰੇ, ਤਉ ਹੂੰ ਨਾਹਿ ਪਤੀਨੋ[੨੧] ॥੪॥
ਇਹ ਬਿਧਿ ਜੁੱਧ ਹੋਤੁ ਭਯੋ ਦਾਰੁਨ, 'ਕਾਲੰਕਾ' ਸੰਗ ਸਬ ਹੀ ॥
ਘਨੇ ਘੋਰ ਆਯੁਧ ਸਰ ਡਾਰਤਿ, ਨੈਕ-ਨ-ਲਾਗਤਿ-ਕਬਹੀ[੨੨] ॥
ਭਵ[੨੩],ਬਿਧਿ[੨੪]ਬਿਸਨੁ, ਜਿਸਨੁ, ਸੁਰ ਸਗਰੇ, ਰਿਸਜੋ ਕਾਲੁ[੨੫],ਸਸਿ, ਰਵਿ ਹੀ ॥
ਬਰੁਨ, ਕੁਬੇਰ, ਯੱਖ, ਜਮ, ਰਾਖਸ, ਭਿਰੇ ਦੈਤ ਸੰਗ ਤਬ ਹੀ ॥੫॥
ਮਚਜੋ ਘੋਰ ਆਹਵ[੨੬] ਤਹ ਭੀਖਮ, ਭਜੋ ਨ ਆਗੈ ਕਬਿਹੀ ॥
ਬਜ੍ਰਨ ਪਾਤ ਘਾਤ ਬਹੁ ਆਯੁਧ, ਕਾਲ ਬਜਾਲ ਸਮ ਛਬਿ ਹੀ[੨੭] ॥
ਦੀਹ-ਘੋਖ-ਨਾਦਨ-ਧੁਨਿ-ਮਾਰੂ, ਘਨ ਸਦ ਗਰਜਿਤ ਤਬਿਹੀ[੨੮] ॥
ਗੜਾ, ਬਰਫ, ਤੁਸਾਰ[੨੯]. ਬਯਾਰਨ[੩੦], ਪ੍ਰਲਜ-ਕਾਲ ਕੋ ਫਬਿ ਹੀ ॥੬॥

---

੧. ਦਰ ਦਰ ਦੇ ਰਾਖੇ ਦਰ ਬੰਦ ਕਰਦੇ ਹਨ। ੨. ਤਕੜਾਈ। ੩. ਹੱਥੀਂ ਫੜੇ। ੪. ਰਾਖਸ। ੫. ਨਗਾਰਾ ਵਜਾਇਆ। ੬. ਇੰਦ੍ਰ। ੭. ਵੰਗਾਰ ਕੇ। ੮. ਤੀਰ। ੯. ਪੱਥਰ। ੧੦. ਪਹਾੜ। ੧੧. ਰੁਖ। ੧੨. ਕੁਹਾੜੇ। ੧੩. ਢਾਲਾਂ। ੧੪. ਬੰਦੂਕਾਂ। ੧੫. ਭਾਰੀ। ੧੬. ਚੁਤਰਫਾ ਜੰਗ। ੧੭. ਜੰਗ। ੧੮. ਮੈਦਾਨ ਜੰਗ ਵਿੱਚ। ੧੯. ਓਥੇ ਯੋਧੇ ਅਤੇ ਕਾਯਰ ਨੂੰ ਪਛਾਣਿਆ। ੨੦. ਚੋਟਾਂ ਮਾਰੀਆਂ। ੨੧. ਸਾਧਿਆ ਨਾਂ ਗਿਆ। ੨੨. ਕਦੇ ਰਤਾ ਮਾਤ੍ਰ ਵੀ ਨਹੀਂ ਲਗਦੇ। ੨੩. ਸ਼ਿਵ। ੨੪. ਬ੍ਰਹਮਾ। ੨੫. ਜੰਗ ਦਾ ਦੇਵਤਾ। ੨੬. ਯੁੱਧ। ੨੭. ਬਿਜੁਲੀਆਂ ਦਾ ਗਿਰਨਾ। ੨੮. ਵਾਜਿਆਂ ਤੇ ਨਗਾਰਿਆ ਦੀਆਂ ਧੁਨੀਆਂ ਮੇਘ ਦੀ ਆਵਾਜ਼ ਵਾਂਗੂ ਗੱਜਦੀਆਂ ਸਨ। ੨੯. ਬਰਫ ਦੇ ਗੋਹੜੇ। ੩੦. ਹਵਾਵਾਂ।

ਮਾਰ ਮਾਰ ਕੂਕਤਿ ਭਟ ਸਗਰੇ, ਦੂੰਕਤਿ[੧] ਜਖ, ਮਸਾਨਾ ॥
ਭੈਰਵ, ਭੂਤ, ਕਾਕਨੀ ਕੂਹਕਤਿ, ਕਾਲ-ਗਗਨ-ਘਹ-ਰਾਨਾ[੨] ॥
ਨਾਦ- ਨਿਸੁੰਨ[੩] ਡਮਰੁਨ ਢਮਕਾਹੀ, ਘਾਵਤ ਬਿਬਿਧ ਨਿਸਾਨਾ[੪] ॥
ਨ੍ਰਿਤਤਿ[੫] ਭੂਤੁ, ਪ੍ਰੇਤ ਬਹੁ ਭਾਂਤਿਨ, ਗਾਵਤ ਰਾਗ ਅਡਾਨਾ[੬] ॥੭॥
ਜਬਹੀ ਭਜੋ ਕੁਲਾਹਲ[੭] ਭਾਰੀ, ਕੋਪ ਨਿਸਾਚਰ ਧਾਯੋ ॥
ਆਨਨ[੮] ਆਡ[੯] ਦੀਯੋ ਸਾਗਰ ਸਮ, ਸੈਨਾ ਸੁਰਨ ਚਬਾਯੋ ॥
ਕੇਤਿਕ ਪਕੜ ਮੀਂਜ-ਕਰ ਡਾਰਤਿ[੧੦], ਕੇਤਿਨ-ਪੂਛ-ਲਪਟਾਯੋ[੧੧] ॥
ਕੇਤਿਨ ਪੀਸ-ਰਦਨ-ਤਲ[੧੨] ਚਾਬਤਿ, ਕੇਤਿਕ ਪਗਨ ਮਲਾਯੋ ॥੮॥੪॥੧੧॥੫੨੮॥੨੮੪੭॥

ਬਿਸਨੁਪਦ ਮੇਘ ਰਾਗ ਅਸ੍ਟਪਦੀ ॥

ਧਰਜੋ ਨ ਧੀਰ ਕਾਹੂੰ ਸੰਗ੍ਰਾਮਾ, ਬਿਚਲੀ[੧੩] ਸੈਨਾ ਸਗਰੀ ॥
ਭਾਜ ਗਏ ਤਿਨ ਪ੍ਰਾਨ ਉਬਾਰੇ, ਆਪ ਆਪੁਨੀ ਨਗਰੀ ॥
ਸੈਨਾ ਸਕਲ ਪਲਾਨੀ[੧੪] ਤਹਿ ਤੇ, ਫੂਟ ਗਈ ਜਿਮ ਗਗਰੀ ॥
ਧਰਿ ਧਰਿ ਖਾਤ ਦੇਵ ਦਲ ਨਿਸਚਰ, ਬਾਟ ਬਟੇਰਨ ਲਗਰੀ[੧੫] ॥੧॥
ਦੇਵ ਯੁੱਧ ਕਰ ਸਕੇ ਨ ਤਾ ਸੋਂ, ਕਰਤਿ-ਬਿਬਿਧ-ਉਪਚਾਰਾ[੧੬] ॥
ਬਨਤਿ ਨ ਕੈਸਿਹੂੰ ਕੋਊ ਉਪਾਵਾ, ਹਾਹਾ ਕਰਤਿ ਪੁਕਾਰਾ ॥
ਕਹਾ ਕੀਨੁ ਹੇ-ਦਈਵ[੧੭]! ਦੇਵ ਸੰਗ?, ਦੇਵਨ ਕਹਾਂ ਬਿਗਾਰਾ ? ॥
ਬਚੈ ਨ ਕੋਊ ਕੈਸਿਹੂੰ ਯਾ ਸੋਂ, ਖਾਇ ਗਯੋ ਜਗ ਸਾਰਾ ॥੨॥
ਬ੍ਯਾਕੁਲ[੧੮] ਸਭੀ ਦੇਵਾਂਗਨ[੧੯], ਮੁਖ ਮਲੀਨ ਭਯੋ ਕੈਸੇ ? ॥
ਛੀਨ ਭਈ ਆਨਨ ਦੁਤਿ ਛਬਿ, ਸਭਿ ਪੂਰਨ ਤੇ ਪੁਰਵਾ ਸਸਿ ਜੈਸੇ[੨੦] ॥
ਕਰਤਿ ਉਪਾਇ ਕੋਟਿ ਸੁਰ ਸਗਲੇ, ਫੁਰਤਿ ਨ ਕੋਊ ਐਸੇ ॥
ਕ੍ਰਿਯਾ-ਹੀਨ[੨੧] ਮੰਤ੍ਰ ਜਿਮ ਸਾਧਤਿ, ਹੋਤੁ ਨਿ੍ਫਲ ਫਲ ਤੈਸੇ ॥੩॥

---

੧. ਗੱਜਦੇ ਹਨ। ੨. ਲੜਾਈ ਦਾ ਦੇਵਤਾ ਅਕਾਸ ਵਿੱਚ ਗੱਜਿਆ। ੩. ਸੰਖਾਂ ਦੀਆਂ ਆਵਾਜ਼ਾਂ। ੪. ਨਾਨਾ ਪ੍ਰਕਾਰ ਦੇ ਨਗਾਰਿਆਂ ਨੂੰ ਵਜੌਂਦੇ ਹਨ। ੫. ਨੱਚਦੇ ਹਨ। ੬. ਇਕ ਰਾਗ ਦਾ ਨਾਮ ਹੈ। ੭. ਰੌਲਾ। ੮ ਮੂੰਹ। ੯. ਟੱਡ! ੧੦. ਮਿੱਧ ਕੇ ਸੁਟ ਦੇਂਦਾ ਹੈ। ੧੧. ਕਈਆਂ ਨੂੰ ਪੂਛ ਨਾਲ ਲਪੇਟ ਲਿਆ। ੧੨. ਦੰਦਾਂ ਹੇਠ ਪੀਹ ਕੇ। ੧੩. ਹਿੱਲ ਗਈ। ੧੪. ਭੱਜ ਗਈ। ੧੫. ਦੇਵਤਿਆਂ ਦੇ ਸਮੁਦਾਯ ਨੂੰ ਫੜ ਫੜ ਕੇ ਖਾਂਦਾ ਹੈ (ਜਿਸ ਤਰਾਂ ਬਟੇਰਿਆਂ ਨੂੰ) ਬਾਜ (ਖਾਂਦਾ ਹੈ)। ੧੬. ਨਾਨਾ ਪ੍ਰਕਾਰ ਦੇ ਯਤਨ ਕਰਦੇ ਹਨ। ੧੭. ਹੇ ਪ੍ਰੇਰਹ! ੧੮. ਦੁਖੀ। ੧੯. ਦੇਵ ਇਸਤ੍ਰੀਆਂ। ੨੦. ਮੂੰਹਾਂ ਦੀ ਜੋਤਿ ਦੀ ਸਾਰੀ ਚਮਕ ਘਟ ਹੋ ਗਈ ਜਿਸਤਰਾਂ ਪੁੰਨਿਆਂ ਤੋਂ ਪਹਿਲੀ ਦੇ ਚੰਦ (ਦੀ ਚਮਕ ਘਟ ਜਾਂਦੀ) ਹੈ। ੨੧. ਕ੍ਰਿਯਾ ਤੋਂ ਹੀਣਾ ਪੁਰਖ।

ਗਰਜਜੇ,-ਕਹਜੇ ਦੇਵ ਸਭਿ ਹਾਰੇ ॥
ਕੋਪ ਜੇ ਸਕ੍ਰ[1] ਕਾਲ ਸਮ ਗਰਜਜੇ,-ਕਹਜੇ ਦੇਵ ਸਭਿ ਹਾਰੇ ॥
ਕੋਪ ਜੇ ਸਕ੍ਰ ਕਾਲ ਸਮ ਸੁਰ ਸਕਲੇ, ਲੈ ਲੈ ਪ੍ਰਾਨ ਉਧਾਰੇ ॥
ਭਜੇ ਤਜਾਗ ਆਹਵ ਸੁਰ ਸਕਲੇ, ਸਸਤ੍ਰ ਅਸਤ੍ਰ ਕਰ-ਡਾਰੇ[2] ॥
ਡਰਤਿ ਸਮਰ ਤੇ ਜੀਯ ਛਪਾਵਤਿ, ਬਨਿਤਾ ਤਜਤਿ ਨ ਕਾਰੇ[3] ॥੪॥
ਫਾਸ ਪਰੇ ਸੁਤ, ਬਿਤ, ਮਦ, ਪ੍ਰਭਤਾ, ਕੋਸ-ਜੁਝਊਆ[4] ਦੇ ਰੇ !!! ॥
ਦੇ ਰੇ ! ਦੇ ਰੇ !! ਦੀਹ ਧੌਂਸੜਾ, ਕੋਸ-ਜੁਝਊਆ[4] ਦੇ ਰੇ !!! ॥
ਚੜ੍ਹਜੋ ਆਪ ਸੁਰਪਤਿ ਰਿਸਭਰ-ਕਰ[5], ਭਈ ਸੈਨ ਇਕਠੇ ਰੇ ॥
ਫਹਰਤਿ ਧੁਜਾ ਅਕਾਸ ਮੰਡਲ ਮਹਿ, ਭਾਨੁ-ਨ-ਜਾਵਹਿ-ਹੇਰੇ[6] ॥
ਸੰਗਲ ਦੀਹ ਸੰਦੂਕ ਬਜ੍ਰ ਕੋ, ਸਾਠ ਸਹੰਸ੍ਰ ਜੇਰੇA [7] ॥੫॥
ਸਨਮੁਖ ਸਮਰ ਦੈਤ ਸੰਗ ਜੁੱਟੇ, ਦੇਵਰਾਜ ਹਠ ਠਾਨਾ ॥
ਆਯੁਧ .ਕੋਟਿ ਕੋਟਿ ਸੁਰ ਡਾਰਤਿ, ਬੱਜ੍ਰਨਿ-ਬਾਨ-ਸੰਧਾਨਾ ॥
ਗੋਲਾ ਕੋਟਿ ਕੋਟਿ ਮਨ ਨਿਸਚਰ, ਤਕ ਤਕ ਨਿਸਚਰ ਛਾਨਾ[8] ॥
ਜੰਤ੍ਰ ਮੰਤ੍ਰ ਤੰਤ੍ਰ ਬਹੁ ਕੀਨੇ, ਬਿਧਿਵਤ - ਬੇਦ ਪੁਰਾਨਾ[9] ॥
ਪੇਲ ਗਯੰਦ ਫਾਸ ਅਹਿ ਡਾਰੀ, ਮੰਤ੍ਰ ਸਕਤਿ ਸੁਰਰਾਨਾ[10] ॥੬॥
ਅਰਬੰ ਖ਼ਰਬ ਸਰਪ ਅਹਿਕਾਰੇ[11], ਬੰਦ ਬੰਦ ਮਹਿ ਲਪਟੇ ॥
ਭੁਜਾ, ਗ੍ਰੀਵ[12], ਅੰਗ ਅੰਗ ਬੇੜ੍ਹੇ[13], ਰੋਮ ਰੋਮ ਮਹਿ ਚਪਟੇ ॥
ਪੰਨਗ[14] ਦੀਹ ਅਜਗਰ[15] ਵਪੁ ਦਾਰੁਨ, ਸ੍ਰਵਨ-ਨਾਸਿਕਾ-ਅਟਕੇ[16] ॥
ਗੁਦਾ, ਗ੍ਰੀਵ ਬਾਂਧਿ ਨਿਜ ਬਸਿ ਕਰ, ਪੁਹਮਿ[17] ਨਿਸਾਚਰ ਪਟਕੇ ॥੭॥
ਬਜਾਲ-ਫਾਸ[18] ਭਜੇ ਜ਼ੋਰ[19] ਨਿਸਾਚਰ, ਮੰਤ੍ਰ ਸਕਤਿ ਬਸਿ ਕੀਨਾ ॥
ਗਦਾ ਗੁਰਜ ਕੀ ਮਾਰ ਘਨੇਰੀ, ਚੋਟ ਚਪੇਟ ਬਹੁ ਦੀਨਾ ॥

---

੧.ਇੰਦ੍ਰ । ੨.ਹੱਥਾਂ 'ਚੋਂ ਛਡ ਦਿੱਤੇ । ੩.ਪੁਤ੍ਰ, ਧਨ, ਨਸ਼ੇ ਅਤੇ ਵਡਿਆਈਆਂ ਵਿੱਚ ਫਸੇ ਪਏ ਹਨ । ੪.ਲੜਾਈ ਦਾ ਨਗਾਰਾ । ੫. ਗੁਸੇ ਵਿੱਚ ਭਰ ਕੇ । ੬. ਸੂਰਜ ਵੀ ਵੇਖਿਆ ਨਹੀਂ ਜਾਂਦਾ । ੭. ਵਡੇ ਸੰਗਲ ਅਤੇ ਧਾਤੂ ਦੇ ਬਣੇ ਹੋਏ ਸੱਠ ਹਜ਼ਾਰ ਸੰਦੂਕ । ੮. ਕ੍ਰੋੜ ਕ੍ਰੋੜ ਮਣ ਦੇ ਗੋਲੇ ਤੱਕ ਤੱਕ ਕੇ ਦੈਂਤ ਨੂੰ ਮਾਰੇ । ੯. ਵੇਦਾਂ ਅਤੇ ਪੁਰਾਣਾਂ ਦੇ ਤਰੀਕੇ ਨਾਲ । ੧੦. ਐਰਾਵਤ ਹਾਥੀ ਨੂੰ ਭਜਾ ਕੇ ਮੰਤ੍ਰਾਂ ਦੀ ਸ਼ਕਤੀ ਨਾਲ ਇੰਦ੍ਰ ਨੇ .ਨਾਗ ਪਾਸ ਪਾਈ। ੧੧. ਕਾਲੇ ਸਰਪ ਨੇ। ੧੨.ਗਰਦਨ । ੧੩.ਚੰਬੜੇ ੧੪. ਸੱਪ । ੧੫.ਸਰਾਲ, ਵੱਡੇ ਸੱਪ । ੧੬.ਕੰਨਾਂ ਅਤੇ ਨਾਸਾਂ ਵਿੱਚ ਲੱਗੇ ਹੋਏ । ੧੭.ਧਰਤੀ ਤੇ । ੧੮. ਨਾਗ ਪਾਸ, ਸੱਪ ਦੀ ਫਾਹੀ। ੧੯. ਕੈਦ।

Aਪਾ:—ਸੰਗਲ ਦੀਹ ਸੰਦੂਕ ਬਜ੍ਰ ਕੋ ਸਾਠ ਸਹੰਸ੍ਰ ਜੋਰੇ, ਵੀ ਹੈ ।

ਸਿਥਲ ਅੰਗ ਸਭਿ ਭਜੋ ਨਿਸਾਚਰ, ਬਾਂਧਿ ਸੰਗਲੀਂ ਲੀਨਾ ॥
ਸਾਠ ਸਹੰਸ੍ਰ ਸੰਦੂਕਨ ਮੂੰਦਜੋ, ਡਾਰ ਸਿੰਧੁ ਮਹਿ ਦੀਨਾ[੧] ॥
॥੮॥੫॥੧੨॥੫੨੬॥੨੮੪੮॥

ਬਿਸਨੁਪਦ ਮੇਘ ਰਾਗ ਅਸ੍ਰਪਦੀ ਕਬਿਬਾਚ ॥

ਅਬ ਲੌ ਪਰਜੋ ਸਿੰਧੁ ਮਹਿ ਨਿਸਚਰ, ਬੀਤੇ ਜੁਗੰ ਅਪਾਰਾ* ॥
ਮੁਰਛਿਤ ਕੈ ਵੁਨ ਬਜਾਲ-ਫਾਸ ਸੰਗ, ਮੰਤ੍ਰ ਸਕਤਿ ਬਸਿ-ਪਾਰਾ[੨] ॥
ਰੋਮ ਰੋਮ ਅਰੁ ਬੰਦ ਬੰਦ ਮਹਿ, ਉਰਗ-ਫਾਸ ਕਹ ਮਾਰਾ[੩] ॥
ਮੁਰਛਿਤ ਕੈ ਸੰਗਲ-ਕਰ[੪] ਨਿਸਚਰ, ਬੱਜ੍ਰ-ਸੰਦੂਕਨ ਡਾਰਾ ॥੧॥
ਭਈ ਜੀਤਿ ਸੁਰਪਤਿ ਰਣ-ਨਿਸਚਰ, ਫਤਹ ਭਈ ਜੈਕਾਰਾ ॥
ਫਤਹ-ਨਿਸਾਨ[੫] ਬਜਜੋ ਦਲ ਦੇਵਨ, ਜੈ ਜੈਕਾਰ ਉਚਾਰਾ ॥
ਦੇਤ ਬਧਾਈ ਮਿਲ ਮਿਲ ਸਭਿ ਹੀ, ਲੈ ਲੈ ਭੇਟ ਅਪਾਰਾ ॥
ਹੀਰ, ਚੀਰ[੬], ਅਸੁ[੭], ਗਜ, ਮਨਿ, ਲਾਲਨ, ਬਾਸਵ-ਨਜ਼ਰ-ਗੁਜ਼ਾਰਾ ॥੨॥
ਆਏ ਗ੍ਰਿਹੰ ਦੇਵ ਨਿਜ ਪੌਰਨ, ਖੋਲ ਦੀਜੋ ਗੜ ਦ੍ਵਾਰਾ[੮] ॥
ਲੈ ਲੈ ਭੇਟ ਪਵਰੀਆ[੯] ਸਾਰੇ, ਦੇਤ ਬਧਾਈ ਸਾਰਾ[੧੦] ॥
ਦ੍ਵਾਰ ਦ੍ਵਾਰ ਪਰ ਨੌਬਤ[੧੧] ਬਾਜਤਿ, ਘਰ ਘਰ ਮੰਗਲਚਾਰਾ[੧੨] ॥
ਧਨਜ ਧਨਜ ਸੁਰਪਾਲ[੧੩] ਸਚੀਪਤਿ[੧੪], ਦੇਵਨ ਪ੍ਰਾਨ ਉਬਾਰਾ ॥੩॥
ਸੁਰ ਨਾਰਿਨ ਮਿਲ ਮੰਗਲ ਗਾਵਤਿ, ਗੰਧ੍ਰਬ ਤਾਲ[੧੫] ਬਜਾਵਤਿ ॥
ਨ੍ਰਿਤਤਿ[੧੬] ਪਰੀ, ਪਦਮਨੀ, ਅਪਛਰ, ਰਾਜਿ ਸਭਾ ਮਹਿ ਭਾਵਤਿ

---

੧. ਸੱਠ ਹਜ਼ਾਰ ਸੰਦੂਕਾਂ ਵਿੱਚ ਬੰਦ ਕੀਤਾ ਹੋਇਆ ਸਮੁੰਦ੍ਰ ਵਿੱਚ ਸਟ ਦਿੱਤਾ ਹੈ। ੨. ਅਧੀਨ ਪਿਆ ਹੈ। ੩. ਪਾਇਆ। ੪. ਸੰਗਲਾਂ ਨਾਲ। ੫. ਜਿੱਤ ਦਾ ਧੌਂਸਾ। ੬. ਕਪੜੇ। ੭. ਘੋੜੇ। ੮. ਦੇਵਤੇ ਘਰਾਂ ਵਿੱਚ ਆ ਗਏ। ੯. ਦਰਵਾਨ। ੧੦. ਖਬਰ। ੧੧. ਨਗਾਰੇ। ੧੨. ਖ਼ੁਸ਼ੀ ਦੇ ਕਰਮ। ੧੩. ਦੇਵਤਿਆਂ ਨੂੰ ਪਾਲਣ ਵਾਲਾ। ੧੪. ਸਚੀ (ਇਸਤ੍ਰੀ) ਦਾ ਮਾਲਿਕ। ੧੫. ਕੈਂਸੀਆਂ। ੧੬. ਨੱਚਦੀਆਂ ਹਨ।

* ਇਸ ਪ੍ਰਸੰਗ ਨੂੰ ਕਿਸੇ ਗ੍ਰੰਥ ਵਿੱਚ ਅਜੇ ਤਕ ਨਹੀਂ ਪੜਿਆ ਗਿਆ। ਇਸਦਾ ਇਹ ਭਾਵ ਕੱਢ ਲੈਣਾ ਕਿ 'ਇਹ ਪ੍ਰਸੰਗ ਕਿਸੇ ਗ੍ਰੰਥ ਵਿੱਚ ਨਹੀਂ' ਵਿਦ੍ਵਾਨਾਂ ਨੂੰ ਉੱਚਿਤ ਨਹੀਂ ਕਿਉਂਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਸਕ੍ਰਿਤ ਵਿਦਯਾ ਦੇ ਪਰਮ ਮਾਹਿਰ ਵਿਦ੍ਵਾਨ ਅਤੇ ਖੋਜੀ ਸਨ। ਉਹ ਲੁਕੀਆਂ ਹੋਈਆਂ ਵਿਦਯਾਵਾਂ ਨੂੰ ਪ੍ਰਗਟ ਕਰਨ ਦਾ ਯਤਨ ਕਰਦੇ ਸਨ। ਕਿਉਂਕਿ ਇਸਲਾਮੀ ਰਾਜ ਵੇਲੇ ਯੋਧਵਯ ਦਾ ਵਿਚਾਰ ਬਹੁਤ ਘਟ ਗਿਆ ਸੀ ਅਤੇ ਮੁਸਲਮਾਨ ਇਹ ਨਹੀਂ ਸਨ ਚਾਹੁੰਦੇ ਕਿ ਭਾਰਤ ਵਿੱਚ ਸੂਰਵੀਰਤਾ ਦਾ ਪ੍ਰਚਾਰ ਹੋ ਸਕੇ। ਜੇ ਸਹੀ ਮੰਨਿਆ ਜਾਵੇ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਪੁਰਾਤਨ ਵਿਦਯਾ ਦੇ ਉਧਾਰਕ ਅਵਤਾਰ ਹਨ। ਇਹ ਗੱਲ ਦਾਅਵੇ ਨਾਲ ਕਹੀ ਜਾ ਸਕਦੀ ਹੈ ਕਿ ਹਿੰਦੀ ਸਾਹਿਤਯ ਵਿੱਚ ਸੂਰਵੀਰਤਾ ਦਾ ਪ੍ਰਚਾਰਕ ਸ੍ਰੀ ਗੁਰੂ ਜੀ ਦੇ ਤੁਲਯ ਦਾ ਅਜੇ ਤੱਕ ਵੀ ਕੋਈ ਨਹੀਂ ਹੋ ਸਕਿਆ'। ਇਸ ਤੋਂ ਹਿੰਦੂਆਂ ਨੂੰ ਕ੍ਰਿਤਗਯ ਹੋਣਾ ਚਾਹੀਦਾ ਹੈ।

ਗਾਵਤਿ ਗੀਤ ਜੀਤਿ ਸੁਰਪਤਿ ਕੋ, ਆਨੰਦ ਉਰ ਨ ਸਮਾਵਤਿ ॥
ਆਰਤਿ ਕਰਤ ਦੇਵਗਨ ਬਿਧਿਵਤ[1], ਜੈਮਾਲਾ[2] ਪਹਿਰਾਵਤ ॥੪॥
ਸਮਾਤ ਨ ਹਰਖ ਹੀਯ ਸੁਰਪਤਿ ਕੇ, ਬਢਜੋ ਗਰਬ[3] ਤਨ ਭਾਰੀ ॥
ਆਪ ਸਮਾਨ ਗਨਤ ਨਹਿ ਕਾਹੂ, ਜੋਧਾ-ਬਿਬ-ਰਨਕਾਰੀ[4]
ਭਵ[5], ਬਿਧਿ[6], ਬਰੁਨ, ਕੁਬੇਰ ਜਮਾਦਿਕ, ਅਤਿ-ਲਘੁਹਿ-ਬਿਚਾਰੀ[7] ॥
ਸਭਿ ਤੇ ਊਚ ਆਪ ਕਹ ਜਾਨਜੋ, ਦੇਵ ਸਭਾ ਅਧਿਕਾਰੀ ॥੫॥

ਮਘਵਾ ਬਾਚ ਦੇਵਨ ਪ੍ਰਤਿ ॥ ਗਾਲ ਬਜਾਇ ਸਭੀ ਸੁਰ ਆਇ ਸਿ,ਪਰ ਜੋ ਲੋਹ ਤਬ ਭਾਜੇ[8]॥
ਬਡੇ ਬਡੇ ਸਰਦਾਰ ਸੂਰ, ਸਸਿ, ਸਨਮੁਖ ਸਮਰ ਨ ਗਾਜੇ ॥
ਕਾਲ, ਬਰੁਨ, ਜਮ, ਬਿਸਨੁ, ਮਹਾਂਦੇਵ ਬ੍ਰਹਮਾ ਹੂੰ ਰਨ ਤਜਾਜੇ[9] ॥
ਔਰ ਕਿਸੀ ਕੀ ਕਹਾ-ਪੁਛਾਰੀ[10] ? ਬਡੇ ਬਡੇ ਭਟ ਲਾਜੇ ॥੬॥
ਅਸ ਕਹਿ ਗਰਬ ਬਢਜੋ ਉਰ ਬਾਸਵ, ਦੇਵਨ ਸਭਾ-ਬੁਝਾਵਤਿ[11]A ॥
ਹਾਂ ਜੀ! ਹਾਂ ਜੀ!! ਕਰ ਬੋਲਤਿ ਸਭੁ, ਮਿਲ ਮਿਲ ਬਾਤ ਬਨਾਵਤਿ ॥
ਨੀਤਿ[12] ਨ ਕੋਊ ਕਹਿਤੁ ਤਹਾਂ ਸੁਰ, ਬਾਤਨ-ਗਰਬ-ਬਢਾਵਤਿ[13] ॥
ਪ੍ਰਭੁ ਸਮਾਨ ਭਟ ਅਵਰ ਨ ਦੂਸਰ, ਅਸ ਕਹਿ ਰੀਝਿ ਪਚਾਵਤਿ*[14] ॥੮॥੬॥੧੩॥੫੩੦॥੨੮੪੪॥

ਬਿਸਨੁਪਦ ਮੇਘ ਰਾਗ ਅਸ੍ਰੁਪਦੀ ਕਬਿ ਬਾਚ ॥
ਜੇ ਜੇ ਹੁਤੇ ਇੰਦ੍ਰ ਕੇ ਅਨੁਚਰ[15], ਔਰ ਖ਼ੁਸ਼ਾਮਦ-ਵਾਰੇ ॥
ਤਿਨਹੁੰ ਕਹੀ ਸਭ 'ਸਭਾ ਸੁਹਾਤੀ[16]' 'ਮੁਖ ਦੇਖੀ, ਕਹ ਸਾਰੇ[17]' ॥
ਹੁਤੇ ਜੇ ਜਗ ਪ੍ਰਧਾਨ ਧਨੁਰ-ਧਰਿ, ਤਿਨੁ ਕਰ ਰਨੁਚਿਤ ਭਾਰੇB [18] ॥
ਕਹੀ ਬਾਰਤਾ ਬਿਸਨੁ, ਬ੍ਰਹਮ ਢਿਗ, ਮਹਾਂਦੇਵ ਪਹਿ ਸਾਰੇ ॥੧॥

ਦੇਵਨ ਬਾਚ ਬਿਸਨੁ ਜੂ ਪਹਿ ॥ ਨਿੰਦਤਿ ਸਭੀ ਮਹਾਨ-ਦੇਵ-ਕਹ[19], ਮਘਵਾ-ਗਰਬ-ਗਹੀਲਾ[20] ॥
ਕਹਿਤੁ 'ਸਭਹਿ ਭਾਜੇ ਰਨ ਤਜਿ ਕਰਿ, ਹੁਤੇ ਜੇ ਸੂਰ ਹਠੀਲਾ' ॥

---

੧. ਤਰੀਕੇ ਨਾਲ। ੨. ਜਿੱਤ ਦਾ ਸਿਹਰਾ। ੩. ਹੰਕਾਰ। ੪. ਦੂਜਾ ਯੁਧ ਕਰਨਵਾਲਾ ਸੂਰਮਾ। ੫. ਸ਼ਿਵ। ੬. ਬ੍ਰਹਮਾ। ੭. ਬੇਇਜ਼ਤ ਅਤੇ ਛੋਟੇ ਹੀ ਸਮਝਦਾ ਹੈ। ੮. ਸਾਰੇ ਦੇਵਤੇ ਗੱਲਾਂ ਵਜਾ ਕੇ ਆਏ ਸਨ (ਪਰ ਜਦੋਂ ਅਗੋਂ) ਜੰਗ ਪੈ ਗਿਆ ਤਾਂ ਭੱਜ ਗਏ। ੯. ਲੜਾਈ (ਦੇ ਮੈਦਾਨ) ਨੂੰ ਛੱਡ ਗਏ। ੧੦. ਕੀ ਪੁਛ ਹੈ ? ੧੧. ਇੰਦ੍ਰ ਹ੍ਰਿਦਯ ਵਿੱਚ ਹੰਕਾਰ ਵਧ ਗਿਆ ਹੈ। ੧੨. ਰਾਜਨੀਤਿ। ੧੩. ਗੱਲਾਂ ਕਰਕੇ (ਇੰਦ੍ਰ ਦਾ) ਹੰਕਾਰ ਵਧੌਂਦੇ ਹਨ। ੧੪. 'ਤੁਹਾਡੇ ਤੁਲ੍ਯ ਦਾ ਹੋਰ ਦੂਜਾ ਸੂਰਮਾ ਨਹੀਂ'। ੧੫. ਦਾਸ। ੧੬. ਜਿਹੜੀ ਗਲ ਸਭਾ ਵਿਚ ਚੰਗੀ ਲਗਦੀ ਹੋਵੇ। ੧੭. ਸਾਰੇ ਹੀ 'ਮੂੰਹ ਵੇਖ ਕੇ ਕਹਿਣ ਵਾਲੀ ਗਲ' ਕਹਿੰਦੇ ਹਨ। ੧੮. ਉਹਨਾਂ ਨੇ ਵੀ ਭਾਰੀ ਜੰਗ ਕੀਤੇ ਸਨ। ੧੯. ਵਡਿਆਂ ਦੇਵਤਿਆਂ ਨੂੰ। ੨੦. ਹੰਕਾਰ ਵਿੱਚ ਕਮਲਾ ਹੋਇਆ ਹੋਇਆ ਇੰਦ੍ਰ।

Aਪਾ:—ਦੇਵਨ ਸੁਭਾ ਸਭਾਵਤ। Bਪਾ:—ਰਨ ਤਿਨੋਂ ਕਰੇ ਉਚਿਤ ਭਾਰੇ, ਅਸ਼ੁਧ ਹੈ।

* ਇਹ ਸੱਤ ਪਦਾ ਹੈ।

ਲੈ ਲੈ ਨਾਮ ਸਭਿ ਸੂਰ ਹਿਨਾਵਤਿ[1], ਭਾਜੇ ਕਰ ਕਰ ਹੀਲਾ[2] ।
ਸੂਰ ਕੂਰ ਹਮ ਸਭੀ ਪਰੇਖੇ[3], ਬਡੇ ਬਡੇ ਚਰਬੀਲਾ[4] ॥੨॥
ਅਨੁਚਿਤ[5] ਕਹਿਤ ਸਭਾ ਮਹਿ ਸਬਹਨਿ, ਸੋ ਪਹਿ ਕਹ ਜੈ ਨ ਜਾਈ ॥
ਸੁਨਿ ਨਹਿ ਸਕਯੋ-ਨਿੰਦ ਪ੍ਰਭੁ ਕੇਰੀ, ਤਤਛਿਨ ਉਠਯੋ ਤਿਥਾਈ ॥
ਕਵਨ ਕੀਟੁ ਇਕ ਨਿਸਚਰ ਸੋਧਯੋA [6] ਛਲਿ ਬਲਿ ਸਿੰਧੁ[7] ਡੁਬਾਈ ॥
ਤਾਂ ਕੋB ਇਤੋ ਗਰਬ ਚਿਤ ਕੀਨੋ, ਐਂਡਤ-ਬਹੁਤ-ਬਫਾਈ[8] C ॥੩॥

ਸ੍ਰੀ ਭਗਵਾਨੋ ਬਾਚ ॥

ਹਸੇ ਬਿਸਨੁ ਦੇਵਨ-ਪ੍ਰਤਿ ਬੋਲੇ, ਸੁਨਹੁ ਸਭੇ ਚਿਤੁ ਲਾਈ ॥
ਪ੍ਰਭੁਤਾ-ਪਾਇ-ਕਾਹਿ-ਮਦ-ਨਾਹੀ[9] ? ਹੋਤਿ ਏਵ ਹੀ ਆਈ
ਜੋ ਜੋ ਇੰਦ੍ਰ ਪਦਵੀ ਭੇ ਪਾਵਤੁ, ਤਿਨ ਤਿਨ ਗਰਬ-ਜਨਾਈ[10] ॥
ਯਾਂ ਤੇ ਇੰਦ੍ਰਤੁ ਅਸਿਥਿਤ ਨਾਹਿਨ[11], ਪਰਮੇਸੁਰ-ਕਹ-ਭਾਈ[12] ॥੪॥
ਜਿਨਹੁ ਜਿਨਹੁ ਯਹਿ ਪਦਵੀ ਪਾਈ, ਕਰ ਕਹ ਗਰਬ ਨਸਾਯੋ[13] ॥
ਓੜਕ ਕਾਲ ਪਾਇ ਸੋ ਪ੍ਰਭੁਤਾ[14] ਤਿਨ-ਕਰ[15] ਰਹਿਨ ਨ ਪਾਯੋ ॥
ਜਬ ਜਬ ਕਰਯੋ ਗਰਬ ਕਛੁ ਜੀਯ ਮਹਿ,ਤਬ ਤਬ ਸਰਾਪ ਘਿਨਾਯੋ[16] ॥
ਗਰਬ ਨਿਵਾਰਨ ਹੇਤੁ ਤਿਨਹੁ ਕੇ, ਰਾਛਸ ਪ੍ਰਭੁ ਉਪਜਾਯੋ ॥੫॥
ਲੂਟ ਕੂਟ ਅਮਰਾਵਤਿ[17] ਲੀਜੁਤਿ[18], ਕੋਸ[19] ਭੰਡਾਰ ਛਿਨਾਯੋ ॥
ਹੀਨ-ਸੁ-ਛੀਨ ਹੋਤਿ ਬਿਧਿ ਸਗਰੇ[20], 'ਤੁਮਹੂੰ ਤੁ ਦੇਖਤਿ ਆਯੋ'
ਪ੍ਰਭੁਤਾ-ਸਗਲ-ਬਡਪਨ ਇੰਦ੍ਰਤੁ[21], ਅਸੁਰਨ ਕਰਨ ਗਵਾਯੋ ॥
ਲੈ ਲੈ ਪ੍ਰਾਨ ਨਾਰਿ-ਤਜਿ ਭਾਜਤਿ, ਲੋਕ ਲਾਜ ਬਿਸਰਾਯੋ[22] ॥੬॥
ਗਰਬ ਕੋ ਅੰਤੁ ਦਸਾ ਫਲ ਭੋਗ, ਸੁ ਪੁਨ ਹਰਿ ਸਰਨ ਸਿਧਾਵਤੁ ॥
ਤ੍ਰਾਹ ਤ੍ਰਾਹ ਕਰ ਨਾਥ ਗੁਹਰਾਵਤੁ[23], ਭੂਲ ਪਰੀ ਬਖਸ਼ਾਵਤੁ ॥

---

੧. ਨਿੰਦਦਾ ਹੈ । ੨. ਬਹਾਨੇ । ੩. ਅਸਾਂ ਸਾਰਿਆਂ ਯੋਧਿਆਂ ਤੇ ਗੀਦੀਆਂ ਨੂੰ ਪਰਖ ਲਿਆ ਹੈ । ੪. ਗੱਪੀ, ਗਪੌੜੀਏ । ੫. ਅਯੋਗ । ੬. ਕਿਹੜਾ ਕੀੜਾ ਸੀ ਇਕ ਦੈਂਤ (ਜਿਸ ਨੂੰ ਇੰਦ੍ਰ ਨੇ) ਮਾਰ ਦਿਤਾ ਹੈ । ੭. ਸਮੁੰਦ੍ਰ ਵਿੱਚ । ੮. ਮੂੰਹ 'ਚੋਂ ਥੁੱਕਾਂ ਸੁੱਟਦਾ ਹੋਇਆ ਬਹੁਤ ਆਕੜਦਾ ਹੈ । ੯. ਵਡਿਆਈ ਪਾ ਕੇ ਕਿਸ ਨੂੰ ਹੰਕਾਰ ਨਹੀਂ ਹੁੰਦਾ । ੧੦. ਹੰਕਾਰ ਨੂੰ ਜਣਾਇਆ ਹੈ । ੧੧. ਇਸੇ ਵਾਸਤੇ ਈ ਨਿਤਯ ਰਹਿਣਵਾਲੀ ਨਹੀਂ ਹੈ । ੧੨. ਪਰਮੇਸ਼ੁਰ ਨੂੰ (ਇਹੋ ਹੀ) ਚੰਗਾ ਲਗਾ ਹੈ । ੧੩. ਨਾਸ਼ ਕਰ ਲਈ । ੧੪. ਅਖ਼ੀਰ ਨੂੰ । ੧੫. ਉਨਾਂ ਦਿਆਂ ਹੱਥਾਂ ਵਿੱਚ । ੧੬. ਲਿਆ ਹੈ । ੧੭. ਇੰਦ੍ਰਪੁਰੀ । ੧੮. ਲਈ ਜਾਂਦੀ ਹੈ । ੧੯. ਖ਼ਜ਼ਾਨਾ । ੨੦. ਉੱਤਮ ਵਸਤੂਆਂ ਤੋਂ ਖਾਲੀ ਹੋ ਜਾਂਦੇ ਹਨ । ੨੧. ਇੰਦ੍ਰ ਦਾ ਦਰਜਾ । ੨੨. ਲੋਕਾਂ ਦੀ ਸ਼ਰਮ ਨੂੰ ਵਿਸਾਰ ਕੇ । ੨੩. 'ਰੱਖਯਾ ਕਰ ! ਰੱਖਯਾ ਕਰ !!' ਕਹਿ ਕੇ ਪਰਮੇਸੁਰ ਨੂੰ ਸਿਮਰਦੇ ਹਨ ।

Aਪਾ:—ਜਾਨਯੋ । Bਪਾ:—ਤਾਂ ਤੇ, ਵੀ ਹੈ । Cਪਾ:—ਬਾਫਹੀ ।

ਪ੍ਰਭੁ ਕੋ ਬਿਰਦ ਲਾਜ ਬਡ ਸੁਰ ਹਿਤੁ, ਸਦ ਅਵਤਾਰ ਧਰਾਵਤੁA[1] ॥
ਅਸੁਰ ਨਿਪਾਤ ਦੇਵ ਪੁਨ ਥਾਪਤਿ, ਇੰਦ੍ਰ ਅਭਿਖੇਕ ਕਰਾਵਤੁ[2] ॥੭॥
ਸੋ ਗਰਬਿ ਘਨੇ ਘਰ ਘਾਯੋ[3] ॥
ਤੇਸਹਿ ਹੀ ਅਬ ਯਾ ਕੋ ਫਲ, ਗਰਬ ਨ ਪ੍ਰਭਹਿ ਸੁਹਾਯੋ[4] ॥
ਹੋਇ ਹੈ ਨਸ੍ਰ ਇੰਦ੍ਰ-ਪਦ੍ਵੀ ਤੇ, ਮਾਨ ਮਹੱਤ੍ਰ ਛਿਨਾਯੋ[5] ॥
ਬੀਰਜਨਾਦ ਨਿਸਚਰ ਕਰ ਸਭਿ ਹੀ, ਤਬਿ ਹਰਿ ਹੋਤਿ ਸਹਾਯੋ[6] ॥੮॥੭॥੧੪॥੫੩੧॥੨੯੫੦॥
ਬਚਿਹੈਂ-ਜਬਿ ਸਰਨਾਗਤਿ ਪਰਿਹੈਂ,

ਬਿਸਨੁਪਦ ਮੇਘ ਰਾਗ ਕਬਿ ਬਾਚ ॥

ਗਰਬ[7] ਬੁਰਾ ਨਰਕ ਕਾ ਦ੍ਵਾਰਾ, ਯਾਂ ਤੇ[8] ਬਚਿ ਕਰਿ ਚਲਿਯੇ ॥
ਗਰਬ ਘਨੇ ਘਰ ਘਾਲੇ[9] ਮਨ ਰੇ ! ਗਰਬ ਕਰ ਦੋਜ਼ਖ[10] ਗਲਿਯੇ ॥
ਦੇਵ, ਅਦੇਵ ਗਰਬ ਕਰ ਪਚਗੇ[11], ਗਰਬ ਕਰ ਕਬਹੁੰ ਨ ਫਲਿਯੇ ॥
ਨਰ ਬਪੁਰੇ ਕਿਹ ਮਾਹਿ ਕਹਾਵਤੁ ? ਗਰਬ ਔਤਾਰਨ ਛਲਿਯੇ ॥੧॥
ਸਭੁ ਅਉਗਨ ਤੇ ਗਰਬੁ ਗਾਖੜੋ[12], ਪਰਮੇਸੁਰ ਨਹਿ ਭਾਵਤੁ ॥
'ਗਰਬ-ਗੰਜ' ਹੈ ਨਾਮ ਧਨੀ ਕੋ, ਗਰਬੀ ਤੁਰਤ ਪਚਾਵਤੁ[13] ॥
ਜਿਹ ਜਿਹ ਗਰਬ ਕੀਨੁ ਹਰਿ ਸੇਤੀ[14] ਤਾਂ ਕੋ ਫਲ ਅਸਿ[15] ਪਾਵਤੁ ॥
ਰਾਜ-ਤੇ-ਰੰਕ[16] ਹੋਤੁ ਛਿਨ ਮਾਹੀ, ਮਾਨ, ਮਹੱਤ੍ਰ[17] ਖੁਹਾਵਤੁ ॥੨॥
ਮੁਰ, ਮਧੁ, ਕੀਟ[18], ਸੰਖਾਸੁਰ ਆਦਿਕ, ਹਰਨਾਖਸ ਸੇ ਜੋਧਾ ॥
ਰਕਤਿ ਬੀਜ, ਮਹਿਖਾਸੁਰ ਦਾਨਵ, ਚੰਡ, ਮੁੰਡ ਕਹ-ਸੋਧਾ[19] ॥
ਬਿਡਾਲਾਛ, ਧੂਮ੍ਰਾਛ, ਰਕਤਿਛੱਕ, ਚਿਛੁੱਰ ਪਕਰ-ਨਿਰੋਧਾ[20] ॥
ਸੁੰਭ, ਨਿਸੁੰਭ B, ਰਾਵਨ, ਮਹਿ-ਰਾਵਨ ਕੁੰਭਕਾਨ-ਹੂ-ਬੋਧਾ[21] ॥੩॥

---

੧. ਪਰਮੇਸ਼ੁਰ ਦਾ ਧਰਮ ਹੈ (ਦੀਨਾਂ ਦੀ ਰੱਖਯਾ ਕਰਨ) ਲਈ ਅਵਤਾਰ ਧਾਰ ਕੇ ਔਂਦਾ ਹੈ। ੨. ਫਿਰ ਦੈਂਤਾਂ ਨੂੰ ਨਾਸ ਕਰ ਕੇ ਇੰਦ੍ਰ ਨੂੰ ਰਾਜਤਿਲਕ ਕਰੋਂਦਾ ਹੈ। ੩. ਹੰਕਾਰ ਨੇ ਬਹੁਤਿਆਂ ਘਰਾਂ ਨੂੰ ਬਰਬਾਦ ਕੀਤਾ ਹੈ ੪. ਚੰਗਾ ਲਗਦਾ। ੫. ਵੀਰਯਨਾਦ ਦੈਂਤ ਦੇ ਹੱਥੋਂ ਮਾਣ ਅਤੇ ਵਡਿਆਈ ਨੂੰ ਖੁਹਾਇਆ ਹੈ। ੬. ਸਹਾਈ। ੭. ਹੰਕਾਰ। ੮. ਇਸ (ਹੰਕਾਰ) ਤੋਂ। ੯. ਨਾਸ ਕੀਤੇ ਹਨ। ੧੦. ਨਰਕਾਂ ਵਿੱਚ। ੧੧. ਖਪ ਗਏ। ੧੨. ਬੁਰਾ ਹੈ। ੧੩. ਹੰਕਾਰੀ ਨੂੰ ਤੁਰਤ ਨਾਸ ਕਰਦਾ ਹੈ। ੧੪. ਨਾਲ। ੧੫. ਇਹੋਜਿਹਾ। ੧੬. ਰਾਜੇ ਤੋਂ ਕੰਗਾਲ। ੧੭. ਵਡਿਆਈ। ੧੮. ਕੈਟਭ। ੧੯. ਸੋਧਿਆ ਹੈ। ੨੦. ਫੜ ਕੇ ਝੜਝੋਲਿਆ ਹੈ। ੨੧. ਕੁੰਭਕਰਣ ਨੂੰ ਭੀ (ਹੰਕਾਰ ਨੇ) ਹੀ ਗਜਾਨ ਕਰਵਾਯਾ ਹੈ

A ਸ੍ਰੀ ਆਨੰਦ ਪੁਰ ਸ਼ਹੀਦ ਬਾਗ ਵਾਲੀ ਬੀੜ ਵਿੱਚ ਇਓਂ,—"ਪ੍ਰਭ ਕੋ ਬਿਰਦ ਕੀ ਲਾਜ ਬਡੇਰੀ ਸੁਰਹਿਤੁ ਅਵਤਾਰ ਧਰਾਵਤ" ਪਾਠ ਹੈ। ਇਹ ਪਾਠ ਹੈ ਤਾਂ ਤੁਲਵਾਂ ਹੀ ਪਰੰਤੂ ਇਸ ਵਿੱਚ ਮਾਤ੍ਰਾਂ ਵਧ ਹਨ। ਸੰਗੀਤੀ ਅਲਾਪ ਦੇ ਰਾਹੀਂ ਗਾਇਨ ਕੀਤੀਆਂ ਜਾ ਸਕਦੀਆਂ ਹਨ।

B ਪਾ:—ਸੁੰਭ ਅਨੁ ਸੁੰਭ, ਵੀ ਹੈ।

ਇੰਦ੍ਰਜੀਤ[੧], ਤ੍ਰੈਮੁੰਡ[੨], ਅਕੰਪਨ, ਬ੍ਰਿਤ੍ਰਾਸੁਰ[੩] ਝਕਝੇਰਾ ॥
ਬਕੀ[੪] ਬਕਾਸੁਰ[੫], ਬ੍ਰਿਖਭ, ਤ੍ਰਿਨਾਵਰਤ, ਪ੍ਰਲੰਬ ਕਾਲ ਸਿਰ ਫੇਰਾ[੬] ॥
ਕੇਸੀ, ਕੰਸ, ਚੰਡੂਰ, ਮੁਸ੍ਟਕ, ਜੰਭ[੭] ਕੁੰਭ-ਅਘ-ਬੇਰਾ[੮] * ॥
ਗਨਤਿ ਨ ਆਵਤਿ ਅਗਨਤ ਜੋਧਾ, ਮਾਰ ਗਰਦ[੯] ਕਰ ਛੇਰਾ ॥੪॥
ਮਨ ਰੇ ! ਨਿਡਰ ਨ ਹੂਜੈ ਕਬਿ ਹੀ, ਭਉ[੧੦] ਬਿਚ ਸਭਿ ਸੰਸਾਰਾ ॥
ਭੈ ਵਿੱਚ ਚੰਦ[੧੧] ਸੂਰ, ਸਸਿ, ਸੁਰਪਤਿ, ਭੈ ਵਿਚ ਨਖਿਤ[੧੨]A ਗੈਨਾਰਾ[੧੩] ॥
ਭੈ ਵਿਚ ਧਰਤੀ, ਧਉਲ[੧੪], ਅਕਾਸਾ, ਭੈ ਵਿਚ ਸਿੰਧੁ[੧੫] ਬਜਾਰਾ[੧੬] ॥
ਭੈ ਵਿੱਚ ਤਪੀ, ਜਪੀB ਸੇਖ-ਨਾਗੇ, ਭੈ ਵਿੱਚ ਸਕਲ ਅਕਾਰਾ[੧੭] ॥੫॥
ਅਭਿਮਾਨ-ਨਰਕ ਕਾ ਮੂਲ ਪਛਾਨਹੁ, ਅਹੰਕਾਰ ਸੁਰਗ ਤੇ ਡਾਰੇ[੧੮] ॥
ਅਹੰਕਾਰੀ ਪਰ-ਤਾਪਤ[੧੯] ਜੁਗ ਜੁਗ, ਅਹੰਕਾਰ ਖ੍ਵਾਰ ਕਰ ਮਾਰੇ ॥
ਖਿਨ ਖਿਨ ਭੂਲ ਹੋਤ ਯਾ ਜੀਯ ਤੇ, ਪਲ ਪਲ ਸਦਾ ਬਿਗਾਰੇ ॥
ਨਾਨਾ ਹੋਇ ਬਰਤਿ ਜਗ ਅੰਦਰਿ, ਊਚ ਨੀਚ ਕਹ ਡਾਰੇ[੨੦] ॥੬॥
ਗਹਬ ਪਾਪ-ਬੋਝਲ[੨੧] ਅਤਿ-ਦਾਰੁਨ, ਧਰਨੀ ਸਹ ਸੋ ਨ ਜਾਈ ॥
ਕਰਤਿ ਪੁਕਾਰੁ ਗਾਇ-ਬਪੁ[੨੨] ਧਰ ਕਰਿ, ਪ੍ਰਭੁ ਪਹਿ ਰੋਵਤਿ ਧਾਈ ॥
ਭਾਰਾਕ੍ਰਿਤਿ ਧਰਨਿ ਅਤਿ ਬੋਝਲ, ਅਸੁਰਨ ਹੋਤ ਅਧਿਕਾਈ[੨੩] ॥
ਉਪਜਤਿ ਗਰਬੁ ਸੁਰਾਸੁਰ ਤਾਈ, ਧਸਕਿ ਰਸਾਤਲ ਜਾਈ[੨੪] ॥੭॥
ਬਸੁਧਾ[੨੫], ਸੰਤ, ਸਾਧੁ-ਹਿਤੁ[੨੬] ਪ੍ਰਭ ਜੀ, ਧਰਤਿ ਅਵਤਾਰ ਪੁਨੀਤਾ[੨੭] ॥
ਪਾਵਨ ਭੂਮਿ ਧਰਨਿ ਧਰਿ ਸਦ ਹੀ, ਤਾਰਤਿ ਪਤਿਤ-ਪਵੀਤਾ[੨੮]C ॥

---

੧.ਮੇਘਨਾਦ । ੨.(ਰਾਮਾਯਣ ਵਿੱਚ ਆਏ ਹੋਏ) ਇਕ ਸੂਰਮੇ ਦਾ ਨਾਮ ਹੈ। ੩.ਇੰਦ੍ਰ ਦੇ ਹੱਥੋਂ ਮਾਰਿਆ ਗਿਆ ਹੋਇਆ ਇਕ ਦੈਂਤ। ੪. ਪੂਤਨਾ । ੫. ਕ੍ਰਿਸ਼ਣ ਨਾਲ ਲੜ ਕੇ ਮਾਰਿਆ ਜਾਣ ਵਾਲਾ ਇਕ ਦੈਂਤ । ੬. ਜਿਹ ਵੀ ਸਮਯ ਨੇ ਨਾਸ ਕੀਤਾ । ੭.ਦੇਵੀ ਦੇ ਹੱਥੋਂ ਮਾਰਿਆ ਗਿਆ ਹੋਇਆ ਇਕ ਦੈਂਤ । ੮.ਕੁੰਭ ਨੂੰ ਪਾਪ ਦੇ (ਘੜੇ)ਵਿੱਚ ਡੋਬਿਆ ਤੇ ਅਘਾਸੁਰ ਨੂੰ ਮਾਰਿਆ । ੯. ਸੁਆਹ । ੧੦. ਡਰ । ੧੧. ਕਈ । ੧੨. ਤਾਰੇ । ੧੩. ਆਕਾਸ਼ ਵਿੱਚ । ੧੪. ਬਲਦ । ੧੫. ਸਮੁੰਦ੍ਰ । ੧੬. ਪੌਣ । ੧੭. ਦੁਨੀਆਂ । ੧੮. ਸੁੱਟਦਾ ਹੈ । ੧੯.ਸੜਦਾ ਹੈ । ੨੦. (ਹੇ ਮਨਾਂ !) ਛੋਟਾ ਹੋ ਕੇ ਜਗ ਵਿੱਚ ਵਰਤ । ੨੧. ਭਾਰੀ ਪਾਪ । ੨੨. ਗਊ ਦਾ ਸ਼ਰੀਰ । ੨੩. ਬਹੁਤੇ ਦੈਂਤਾਂ ਦੇ ਕੁਕਰਮਾਂ ਰੂਪ ਭਾਰ ਨਾਲ ਭਾਰੀ ਧਰਤੀ ਹੋ ਜਾਂਦੀ ਹੈ । ੨੪. ਦੇਵਤਿਆਂ ਅਤੇ ਦੈਂਤਾਂ ਨੂੰ ਹੰਕਾਰ ਪੈਦਾ ਹੁੰਦਾ ਹੈ (ਉਸ ਭਾਰ ਨਾਲ ਧਰਤੀ) ਪਤਾਲ ਨੂੰ ਚਲੀ ਜਾਂਦੀ ਹੈ । ੨੫. ਧਰਤੀ । ੨੬.ਵਾਸਤੇ । ੨੭. ਪਵਿਤ੍ਰ ਕੀਤਾ । ੨੮.ਪਰਮਾਤਮਾਂ ਦੀ ਧਰਤੀ ਸਦਾ ਹੀ ਪਵਿਤ੍ਰ ਹੈ ।

Aਪਾ:—ਨ੍ਰਿਖਤਿ । Bਪਾ:—ਜਤੀ। Cਪਾ:—ਪਤਿਤ ਅਪਵੀਤਾ ।

*ਇਹਨਾਂ ਸਾਰਿਆਂ ਦੈਂਤਾਂ ਦੇ ਪ੍ਰਸੰਗ ਰਾਮਾਯਣ, ਸ੍ਰੀਮਦ ਭਗਵਤ ਆਦਿਕ ਗ੍ਰੰਥਾਂ ਵਿੱਚ ਮੌਜੂਦ ਹਨ। ਬਹੁਤ ਸੁਖੈਨ ਹੀ ਸਮਝ ਵਿਚ ਆ ਜਾਂਦੇ ਹਨ ।

ਸੰਤਨ ਦੂਖੀ ਆਪ ਦੂਖ ਪਾਵਤੁA, ਸ੍ਰਿਤਿ[1] ਸਾਸਤ੍ਰ ਕਹਿ ਗੀਤਾ[2] ॥
ਸੰਤ ਹਮਾਰੇ ਪ੍ਰਾਨ ਅਧਾਰਾ, ਸੰਤ ਅਨੰਤ[3] ਇਕ ਰੀਤਾ ॥੮॥੮॥੧੫*॥੫੩੨॥੨੮੫੧॥

ਬਿਸਨੁਪਦ ਰਾਗੁ ਜਬਲੀ ਧਰ † ਅਥ ਜੁਗ-ਪ੍ਰਬੰਧ ਲਿਖਯਤੇ ਕਬਿ ਬਾਚ ॥

ਸਚਿਦਾਨੰਦ[4]B ਕੀ ਦੇਹ ਮਹਿ, ਬਿਸ੍ਵ[5] ਸਕਲ ਬਿਦਯ ਮਾਨ[6] ਹੇ ॥
ਮਨ ਮਨਸਾ ਤਬ ਫੁਰੀ ਤਿਹ, ਕਾਲ-ਕਲੋਲ-ਉਥਾਨ-ਹੇ[7] ॥
ਸਤ ਜੁਗ ਭਯੋ ਆਰੰਭ, ਬਸੁਧਾ-ਬਪੁ-ਧਾਰਯੋ-ਆਪ-ਪਰ[8] ॥
ਸਾਤ,ਦੀਪ, ਨਵ-ਖੰਡ, ਖੰਡ-ਖੰਡ[9] ਬ੍ਰਹਮੰਡ ਕਰ ॥
ਮਹਾ ਘੋਰ ਅਸਰਾਲ[10], ਆਪ[11] ਮਹਿ ਸੈਨ ਖਰਾਰੀ[12] ॥
ਨਾਭਿ ਮਧਯ ਮ੍ਰਿਨਾਲ[13] ਤਹਾਂ ਬਿਧਿ[14] ਜਨਮੁ ਸੁ-ਧਾਰੀ ॥
ਨ੍ਰਿਖਤਿ ਭਯੋ ਬਿਸ੍ਵ ਸਕਲ, ਆਪ-ਕਰਤਾ-ਠਹਿਰਯੋ[15] ॥
ਪਰਮਾਤਮ ਤੇ ਭਿੰਨ, ਆਪ ਬਨਿ ਹਰਿ ਬਿਸਰਾਯੋ ॥
ਗਿਰਯੋ ਕਮਲ ਤੇ ਤੁਰਤ, ਸਿੰਧੁ ਤਲ[16] ਚਲਯੋ ਰਸਾਤਲ[17] ॥
ਪੁਨ ਤਰੰਗ ਕੇ ਸਾਥ, ਸਿੰਧੁ ਪਰ ਆਵਤ ਆਕੁਲ[18] ॥

---

੧. ਵੇਦ । ੨. ਮਹਾਭਾਰਤ ਦਾ ਇਕ ਪ੍ਰਕਰਣ । ੩. ਅੰਤ ਰਹਿਤ ਪਰਮਾਤਮਾ ਦੀ। ੪. ਸਤਯ ਚਿਤ ਆਨੰਦ। ੫. ਸੰਸਾਰ। ੬. ਪ੍ਰਗਟ। ੭. ਸਮਯ ਦੇ ਕੌਤਕਾਂ ਨੇ ! ੮. ਪਾਣੀ ਉੱਤੇ ਧਰਤੀ ਦਾ ਆਕਾਰ ਧਰਿਆ। ੯. ਅੱਡ ਅੱਡ। ੧੦.ਅਥਾਹ। ੧੧. ਪਾਣੀ। ੧੨.ਖਰ ਦਾ ਵੈਰੀ, ਵਿਸ਼ਨੂ। ੧੩.ਕਮਲ। ੧੪.ਬ੍ਰਹਮਾ। ੧੫. (ਬ੍ਰਹਮਾ ਨੇ ਆਪਣੇ) ਆਪਨੂੰ ਹੀ ਕਰਤਾ ਮੰਨ ਲਿਆ। ੧੬. ਹੇਠਾਂ। ੧੭. ਪਾਤਾਲ ਨੂੰ। ੧੮. ਦੁਖੀ।

Aਪਾ:—ਸੰਤਨ ਦੁਖੀਆ ਅਤਿ ਦੂਖ ਪਾਵਤ ਵੀ ਹੈ। Bਪਾ:—ਸਤਚਿਤਾਨੰਦ, ਵੀ ਹੈ।

* ਬਹੁਤ ਸਾਰੀਆਂ ਬੀੜਾਂ ਵਿੱਚ ਏਥੇ ਅੰਕ ੧੬ ਦਿੱਤਾ ਹੋਇਆ ਹੈ। ਉਨਾਂ ਵਿੱਚ ਮੇਘ ਰਾਗ ਦੀ ਤੀਜੀ ਅਸਟਪਦੀ ਚਿਰਕਾਲ ਲੌ ਜੁਧ...... ਦੇ ਅੰਤ ਵਿੱਚ ਲਿਖਾਰੀ ਤੋਂ ਭੁਲ ਨਾਲ ਅੰਕ ੪ ਲਿਖਿਆ ਗਿਆ ਹੈ ਇਸ ਕਾਰਣ ਏਥੇ ਗਿਣਤੀ ਵੀ ੧੬ ਤਕ ਪਹੁੰਚ ਗਈ ਹੈ। ਇਹ ਵੀ ਸ਼ਕ ਹੋ ਸਕਦਾ ਹੈ ਕਿ ਸ਼ਾਇਦ ਲਿਖਾਰੀ ਭੁਲ ਨਾਲ ਇਕ ਅਸਟਪਦੀ ਛਡ ਗਿਆ ਹੋਵੇ ? ਪਰੰਤੂ ਅੰਕ ੨ ਅਤੇ ੩ ਦੀ ਅਸਟਪਦੀਆਂ ਵਿੱਚ ਕੋਈ ਪ੍ਰਕਰਣ ਟੁਟਣ ਦੀ ਘਟਨਾ ਪ੍ਰਤੀਤਿ ਨਹੀਂ ਹੁੰਦੀ। ਇਸ ਵਾਸਤੇ ਇਹ ਅੰਕ ਕੇਵਲ ਭੁਲ ਨਾਲ ਵਧ ਗਿਆ ਹੈ। ਪਰੰਤੂ ਬਾਕੀ ਅੰਕ ਠੀਕ ਹਨ।

† ਅਜਕਲ ਦਿਆਂ ਸੰਗੀਤਾਂ ਵਿੱਚੋਂ ਜਬਲੀਧਰ ਵੀ ਉਪਰਾਮ ਹੋਇਆ ਹੋਇਆ ਹੈ। ਇਹਨਾਂ ਦੇ ਨਾਮਾਂ ਨੂੰ ਹੁਣ ਦੇ ਸੰਗੀਤਾਚਾਰਯ ਵੀ ਭੁਲ ਚੁਕੇ ਹਨ। ਅੰਦਾਜ਼ਾ ਹੈ ਕਿ ਇਹ 'ਜਯਰਾਜ' ਦਾ ਹੀ ਦੂਜਾ ਨਾਮ ਹੈ। ਬਿਲਾਵਲ ਠਾਟ ਦਾ ਸਾੜਵ ਔੜਵ ਰਾਗ 'ਜਯਰਾਜ' ਹੈ। ਆਰੋਹੀ ਵਿਚ ਗਾਂਧਾਰ ਅਤੇ ਅਵਰੋਹੀ ਵਿੱਚ ਗਾਂਧਾਰ ਤੇ ਨਿਸ਼ਾਦ ਵਰਜਿਤ ਹਨ। ਵਾਦੀ ਮਧਯਮ ਤੇ ਸੰਵਾਦੀ ਸ਼ੜਜ ਹੈ। ਅੱਧੀ ਰਾਤ ਵੇਲੇ ਗਾਈਦਾ ਹੈ।

ਆਰੋਹੀ—ਸ ਰ ਮ ਪ ਮ ਧ ਨ ਸ। ਅਵਰੋਹੀ—ਸ ਧ ਪ ਮ ਧ ਪ ਮ ਰ ਸ।

ਦੋਹਰਾ। ਅਵਰੋਹਨ 'ਗ ਨਿ' ਤਯਾਗ ਕਰ, 'ਮ ਸ' ਸੰਵਾਦਿ ਸੁ ਸਾਜ।
ਆਰੋਹਨ ਗੰਧਾਰ ਨਹਿ, ਵਰ੍ਹ ਰਾਗ ਜਯਰਾਜ ॥ (ਰਾਗ ਕੋਸ਼)

ਨੋਟ— ਕੁਝ ਸੱਜਣ 'ਜੰਗਲਾ' ਤੇ 'ਜਯੰਤ' ਨੂੰ ਵੀ ਜਬਲੀਧਰ ਕਹਿੰਦੇ ਹਨ। ਇਹ ਪ੍ਰਕਰਣ ਅਜੇ ਬਹੁਤ ਧੁੰਦਲਾ ਪ੍ਰਤੀਤ ਹੁੰਦਾ ਹੈ।

ਲਹਿਰ ਪਛਾਰਤ ਬਾਰ ਬਾਰ, ਪੁਨ ਪੁਨ ਤਲ ਜਾਹੀ ॥
ਉਠਤਿA ਤਰੰਗਨ[੧] ਸਾਥ, ਅਧਿਕ ਬਿਧਿ ਹਿਯ ਬਰ-ਪਾਹੀ[੨] ॥
ਸਿੰਧੁ ਤਰੰਗਨ ਸਾਥ, ਕੰਜ[੩] ਪਰ ਬੈਠੇ ਜਾਈ ॥
ਚਿਤਵਤਿ ਦਸ ਦਿਸ ਬਿਕਲ, ਧੀਰ ਧਰਿ ਮਨ ਠਹਿਰਾਈ ॥
ਕਰਤ ਬਿਚਾਰ ਮਨ ਮਾਹਿ, ਨਾਲਿ[੪] ਇਹੁ ਕਿਹ ਸੇ ਆਯੋ ? ॥
ਨਾਲਿ ਪਕਰ ਬਿਧਿ[੫] ਉਤਰਯੋ, ਭੇਦ ਕਛੁ ਲਖ ਨ ਸਕਾਯੋ ॥੧॥੫੩੩॥੨੮੫੨॥

ਬਿਸਨੁਪਦ ਜਬਲੀ ਧਰ ॥

ਚਿਰਕਾਲ ਲੌ ਤਲ ਗਯੋ, ਲਹਯੋ ਨ ਪਾਰ ਕੋB ॥
ਪੁਨ ਤਰੰਗ ਕੇ ਸਾਥ-ਨਲਿ-ਧਰਿ-ਬਾਰ-ਭੋ[੬] ॥
ਬੈਠਿ ਕੰਜ-ਦਲ[੭] ਆਇ, ਬਹੁਰ ਮਨ ਸੋਧਹੀ[੮] ॥
ਕਹ ਤੇ ਆਯੋ ਨਾਲਿ ? ਚਿਤੁ-ਪ੍ਰਬੋਧ ਹੀ[੯] ॥
ਅਸਿ ਬਿਚਾਰ ਧਰਿ ਨਾਲਿ, ਬਹੁਰ ਜਲ ਪੈਠਿ ਹੈ ॥
ਚਿਰੰਕਾਲ ਲੌ ਧਸਯੋ,-ਫਿਰਯੋ ਪੁਨ-ਬੈਠਿ-ਹੈ[੧੦] ॥
ਕਰਤੁ ਬਿਚਾਰ ਪੁਨ ਪੁਨ ਤਹਾਂ, ਆਕੁਲ ਪਰਮ ਉਦਾਸ ਹੇ ॥
ਭਈ ਦੇਵਬਾਨੀ ਮਧੁਰ, ਸੁਨਿ ਬਿਧਿ ? ਸਰਸ ਉਲਾਸ[੧੧] ਹੇ ॥

ਦੇਵਬਾਨੀ ਬਾਚ ਬਿਧਾਤਾ ਪ੍ਰਤਿ ॥

ਲਹਯੋ ਨ ਕਿਨਹੂੰ ਥਾਹ, ਕ੍ਰਿਪਾ-ਸਿੰਧੁ ਜਲਰਾਸ ਹੇ[੧੨]C ॥
ਬ੍ਰਹਮਾ ਕੋਟਿ ਅਸੰਖ ਭਵ[੧੩], ਦੇਵ, ਦੇਵਾਧਿਪ[੧੪], ਬਯਾਸ[੧੫] ਹੇ ॥
ਦਾਨੂ ਲਖ ਬਿਸੰਖ[੧੬], ਲਹਯੋ ਨਹਿ ਜਾਸ ਹੇ ॥
ਸਿਵ, ਸਨਕਾਦਿ, ਰਿਖਾਦਿ, ਨ ਪਾਵਤਿ ਤਾਸ ਹੇ ॥
ਜਿਹ ਮ੍ਰਿਨਾਲ[੧੭] ਕੋ ਅੰਤੁ, ਨ ਲਹਯੋ ਕਾਹੁ[੧੮] ਹੇ ॥
ਤਾਂ ਕਹੁ ਕੈਸਿਹ, ਪਾਰ ਪਾਵਹੀ ਚਾਹੁ ਹੇ[੧੯] ? ॥
ਹਾਰ ਪਰੇ ਸਭਿ ਚਰ, ਅਚਰ, ਪਾਰ ਨ ਪਾਵਤ ਕੈਸਿਹੂੰ ॥
ਨੇਤਿ-ਨੇਤਿ[੨੦] ਕਹ ਗਾਵਹੀ, ਮੋਨਿ ਭਏ ਨ ਲਹੈਸਿਹੂੰ[੨੧] ॥੨॥੫੩੪॥੨੮੫੩॥

---

੧. ਲਹਿਰਾਂ। ੨. ਬ੍ਰਹਮਾ ਦਿਲ ਵਿੱਚ ਬਹੁਤ ਡਰਿਆ। ੩. ਕਮਲ। ੪. ਕਵਲ ਦੀ ਨਾਲੀ। ੫. ਬ੍ਰਹਮਾ। ੬.ਫਿਰ ਲਹਿਰਾਂ ਨਾਲ ਬ੍ਰਹਮਾ ਬਾਹਰ ਹੋਇਆ। ੭. ਕਵਲ ਦੇ ਪੱਤੇ ਤੇ। ੮.ਖੋਜਦਾ ਹੈ। ੯. ਚਿੱਤ ਵਿੱਚ ਸੋਚਦਾ ਹੈ। ੧੦. ਫੇਰ (ਕਮਲ ਤੇ) ਬਹਿ ਕੇ।੧੧. ਬਹੁਤ ਖ਼ੁਸ਼ੀ ਨਾਲ। ੧੨. ਕ੍ਰਿਪਾ ਦੇ ਸਮੁੰਦ੍ਰ। ੧੩. ਸਿਵ। ੧੪. ਇੰਦ੍ਰ। ੧੫. ਇਕ ਮੁਨੀ ਦਾ ਨਾਮ ਹੈ। ੧੬. ਬੇ-ਗਿਣਤ। ੧੭. ਕਮਲ ਦੀ ਨਾਲੀ।੧੮. ਕਿਸੇ ਵੀ। ੧੯. ਉਸਦਾ ਅੰਤ ਪਾਉਣਾ ਚਾਹੁੰਦਾ ਹੈ। ੨੦. ਬੇਅੰਤ ਬੇਅੰਤ। ੨੧. ਨਹੀਂ ਜਾਣਿਆ ਹੈ।

Aਪਾ:—ਉਠੇ। Bਪਾ:—ਲਹਯੋ ਨ ਪਾਰਾਵਾਰ ਕੋਂ। Cਪਾ:—ਕ੍ਰਿਪਾ ਸਿੰਧੁ ਜਲ ਤਾਸ ਹੇ, ਵੀ ਹੈ।

ਬਿਸਨੁਪਦ ਜਬਲੀਧਰ ॥

ਨਿਜ ਰਿਦਯ ਮਹਿ ਧਰਿ ਧਯਾਨ ਪੇਖਹੁ, ਜਹਾਂ ਸੇ ਤੂੰ ਭਯੋ ਹੈ ॥
ਚਿਦਾ-ਘਨ[੧]ਚਿਤ[੨]ਰੂਪ ਪ੍ਰਭ, ਤੈਂ ਹੀਯ[੩]ਮਹਿ ਬਸਿ ਰਹਯੋ ਹੈA ॥
ਬਾਨੀ ਗਗਨ ਗੰਭੀਰ ਸੁਨਿ, ਭਯੋ ਧੀਰ ਬਿਧਿ[੪] ਹੀਵ ਹੇB ॥
ਪਿਖਤਿ ਗਯਾਨ ਦਿਬਯ ਚਖੁ-ਕਰਿ[੫],ਦਰਸ ਭਯੋ ਸੁਖ-ਸੀਵ[੬]ਹੇ
ਜਾਨਯੋ ਕਰਤਾ ਕੋ ਤਬਹਿ, ਨਿਵਰਯੋ ਗਰਬ ਅਖਰਬ[੭] ਹੇ
ਜਗਦ ਤ੍ਰਾਸ ਬੈਰਾਟ ਹਰਿ, ਬਿਸ੍ਵ ਬਿਭੂਤਿ ਗੁਨ ਸਰਬ ਹੇ[੮] ॥
ਆਗਯਾ ਭਈ ਬਿਰੰਚਿ-ਹਰਿ[੯], ਜਾਹੁ 'ਜਹਾਂ ਜਿਨਰਾਜ[੧੦] ਹੇ ॥
ਬੀਰਜਨਾਦ ਹਰਿ ਜੁਧ ਠਠਯੋ, ਚੂਰਯੋ ਸਕਲ ਸਮਾਜ ਹੇ ॥
ਜੋਗ-ਨਿੱਦ੍ਰਾ[੧੧] ਛੁਟੀ ਜਾਗਯੋ, ਭਈ-ਉੱਥਾਨ-ਸਮਾਧਿ-ਹੇ[੧੨]॥
ਨ੍ਰਿਖਯੁC ਬਹੁਰ ਨਹਿ ਦੁਰਗਮ ਜਲ[੧੩],ਨਹਿ ਨ੍ਰਿਖਯੁ ਬਾਰਿ ਉਪਾਧਿ[੧੪]ਹੇ ॥
ਨ੍ਰਿਖਯੁ ਨਹਿ ਪੁਨ ਕਮਲ-ਦਲ[੧੫], ਨਹਿ ਨਾਲਿ[੧੬] ਨ੍ਰਿਖੀ ਤਹਾਂ ਹੇ ॥
ਨਿਜ ਬ੍ਰਹਮ ਲੋਕ ਸੁ-ਪ੍ਰਿਥਮਿਥੋਂ, ਭਯੋ ਪ੍ਰਾਪਤ ਜਹਾਂ ਹੇ[੧੭] ॥
ਸ੍ਰਿੰਗ ਸੁਮੇਰੁ ਮਨਿ ਜੜਿਤ ਬਹੁ, ਖਚਿਤ ਰਤਨਨ ਸਗਲ ਹੇ[੧੮]॥
ਭਈ ਜਾਗ੍ਰਤਿ ਲਯ ਸੁਪਨ ਭਯੂ, ਖੀਨ ਸੁਖਪਤਿ ਪ੍ਰਬਲ ਹੇ[੧੯]॥
ਪ੍ਰਲਯ ਕਾਲ ਚਰਿਤ੍ਰ ਸਿਮਰਨ ਭ ਯੋ,ਬਿਬਿਧ ਬਿਧਿ ਸਗਲ ਹੀ[੨੦] ॥
ਚਕ੍ਰਿਤ ਭਯੋ ਮਨ ਮਾਹਿ, ਪਿਖ ਚਰਿਤ੍ਰ ਅਦਭੁਤD ਅਛਲ ਹੀ[੨੧] ॥੩॥੫੩੫॥੨੮੫੪॥

ਬਿਸਨੁਪਦ ਜਬਲੀਧਰ ॥

ਭਯੋ ਲੀਨ ਜਗਤ੍ਰ ਹਰਿ-ਵਪੁ[੨੨], ਪ੍ਰਲਯ ਕਾਲ ਆਕਰਖ ਹੇ[੨੩] ॥
ਉਪਜਿ ਬਹੁਰ ਮ੍ਰਿਨਾਲਿ ਤੇ, ਜਲ ਬਿੰਬ ਨਿਪਜਯੁ ਦਕਰਖ ਹੇ[੨੪] ॥

---

੧. ਗਾੜ੍ਹਾ ਚੇਤਨਯ । ੨. ਗਯਾਨ । ੩. ਹ੍ਰਿਦਯ । ੪. ਬ੍ਰਹਮਾ । ੫ ਵੇਖਦਾ ਹੈ ਚਮਤਕਾਰੀ ਗਯਾਨ ਰੂਪ ਨੇਤ੍ਰਾਂ ਨਾਲ ੬. ਸੁਖ ਦੀ ਹੱਦ । ੭. ਬੇਹੱਦ । ੮. ਬ੍ਰਹਮਾ ਦਾ ਡਰ ਅਵਿਨਾਸੀ ਰਾਜੇ ਨੇ ਨਾਸ਼ ਕਰ ਦਿੱਤਾ। ੯. ਵਿਸ਼ਨੂ ਦੀ ਬ੍ਰਹਮਾ ਨੂੰ । ੧੦. ਬੁੱਧ ਰੂਪ ਸਰਬਲੋਹ । ੧੧. ਯੋਗ ਦੀ ਮਸਤੀ। ੧੨. ਸਮਾਧਿ ਛੁਟ ਗਈ । ੧੩. ਫਿਰ ਅਥਾਹ ਪਾਣੀ ਵੀ ਨ ਵੇਖਿਆ ਗਿਆ । ੧੪. ਜਲ ਦੀ ਉਪਾਧਿ । ੧੫.ਕਮਲ ਦੇ ਪੱਤੇ । ੧੬, ਕਮਲ ਦੀ ਨਾਲੀ, ਮ੍ਰਿਨਾਲ। ੧੭.ਜਿਥੇ ਆਪਣਾ ਬ੍ਰਹਮ ਲੋਕ ਪਹਿਲੋਂ ਸੀ, ਓਥੇ ਪ੍ਰਾਪਤ ਹੋ ਗਿਆ । ੧੮.ਸੁਮੇਰੂ ਦੀ ਚੋਟੀ ਤੇ ਬ੍ਰਹਮ ਲੋਕ ਹੈ। ੧੯.ਜਾਗ੍ਰਤਿ ਆ ਗਈ । ੨੦.ਕ਼ਯਾਮਤ ਦੇ ਵੇਲੇ ਦਾ ਨਜ਼ਾਰਾ ਯਾਦ ਆ ਗਿਆ । ੨੧. ਛਲ ਰਹਿਤ । ੨੨. ਪਰਮਾਤਮਾ । ੨੩. ਪ੍ਰਲਯ ਦੇ ਵੇਲੇ (ਸੰਸਾਰ ਨੂੰ ਪਰਮਾਤਮਾ ਨੇ) ਖਿੱਚ ਲਿਆ । ੨੪. ਕਮਲ ਤੋਂ ਪੈਦਾ (ਰਚਨਾ) ਕੀਤਾ ।

Aਪਾ:—ਜੋ ਤੈਂਹਿ ਮੈ ਬਸਿ ਰਹਯੋ ਹੈ । Bਪਾ;—ਬਿਧਿ ਹੀਅ ਹੇ । Cਪਾ:—ਨ੍ਰਿਖਯੋ, ਵੀ ਹੈ ।
D ਪਾ:—ਅਦ੍ਰਿਭੁਤ ।

ਗੁਨਾਨੁਬਾਦ ਬੈਰਾਟ ਕੋ ਮੁਖ, ਮੁਹੁਰ ਮੁਹੁ[1] ਬਿਧਿ[2] ਭਾਖ-ਹੈ[3] ॥
ਚਤੁਰ ਬੇਦ ਕੰਠਾਸਤ ਪਾਠ, ਰਿਚਾ ਸਭੈ ਸ੍ਰਤਿ ਸਾਖ ਹੈ[4] ॥
ਮਗਨ ਭਜੈ ਬਿਧ ਪੇਖ-ਕੌਤਕ[5], ਹਰਖ ਮਨਹ ਆਨੰਦ ਹੈ ॥
ਤਟ-ਸੁਮੇਰੁ[6] ਜਗਦੀਸ ਨਿਰਖਿਤ, ਸੁਰ ਸੈਨਾ ਸੁਖ-ਕੰਦ-ਹੈ[7] ॥
ਦਿਖਤਿ ਬਿਸ੍ਵ-ਸਰੀਰ ਤਨ ਮਹਿ, ਭਵ, ਬਿਧ, ਮੁਖ ਸਹੰਸ ਹੈ[8] ॥
ਨਿਕਸਤਿ ਜਹ ਸੁਰ ਸਕਲ ਹਰਿ ਵਪੁ, ਸੁਕ੍ਰ ਜਨਾਰਦਨ ਹੰਸ ਹੈ[9]A ॥
ਰਵਿ, ਸਸਿ, ਬਰੁਨ, ਕੁਬੇਰ,ਧਰਮ, ਜਮ, ਜਖ, ਪ੍ਰਜਾਪਤਿ[10]ਬਿਰਾਜ ਹੀ॥
ਨਿਸਰ ਬਿਸ੍ਵ ਬਿਭੂਤਿ ਤੇਜ, ਸਕਲ ਅਵਨਿ ਪਰ ਰਾਜ ਹੀ[11] ॥
ਪਦਮਾ[12], ਉਮਾ[13], ਸੁਰ-ਸਕਤਿ[14] ਸਭਿ ਹੀ, ਬ੍ਰਹਮਾਨੀ, ਸਕ੍ਰਾਨੀ[15]ਹੈ ॥
ਜੱਛ-ਬਧੂ[16], ਭਾਨਵੀ[17], ਚੰਦ੍ਰਨੀ, ਸੁਰ-ਯੁਵਤੀ ਸਿਧ ਚਾਰਨੀ ਹੈ ॥
ਦੇਬਿਯ-ਮੰਗਲਾ, ਸਕਤਿ-ਨੌਕੋਟੀ, ਕਰਾਲ, ਕਪਾਲਿ[18] ਖੰਕਾਲਿ[19] ਹੈ॥
ਪਦਮ[20], ਗਨੇਸ, ਕਾਰਤਕੇਯ, ਕਾਲਿਕਾ, ਜੁੱਗਨਿ-ਚੌਸਠ ਕਾਲ[21] ਹੈ ॥
ਕਾਪਾਲੀ, ਖੰਕਾਲੀ, ਬਿਦਜਾਧਰਿ, ਚਾਰਨਿ, ਸਿੱਧਿ, ਸੇਖਿ, ਬੈਤਾਲੀ ॥
ਚਿਤ੍ਰ ਗੁਪਤਿ, ਪਿਤ੍ਰ ਗਨ, ਜਮਗਨ, ਭੂਤ,ਪਿਸਾਚ,ਡਾਕਨਿ,ਕੰਕਾਲੀ[22]॥੪॥੫੩੬॥੨੮੫੫॥

ਬਿਸਨੁਪਦ ਜਬਲੀਧਰ ॥

ਕੰਕ[23], ਮਸਾਨ, ਸਿੱਧ ਅਰੁ ਅਪਛਰ, ਪ੍ਰਜਾ ਸਕਲ ਖਾਨੀ ਅਰੁ ਬਾਨੀ ॥
ਲਖਤਿ[24]ਚਰਾਚਰ, ਨ੍ਰਿਪBਸਪਤ-ਦੀਪਨ[25] ਦੇਸ ਦੇਸ ਕੇ ਏਸ-ਪ੍ਰਧਾਨੀ[26]॥
ਧਰਤਿ, ਅਕਾਸ,ਖੰਡ,ਬ੍ਰਹਮੰਡ,ਪਾਵਕ[27],ਪਵਨ,ਪਾਤਾਲ,ਗਿਰ,ਤਰਨੀ[28]॥
ਕਾਨਨ[29],ਪਸੁ,ਖਗ[30],ਮ੍ਰਿਗ[31],ਜਖ,ਰਾਖਸ,ਅਸੁਰ,ਭੁਜੰਗ[32],ਤ੍ਰਿਗਦ[33],ਜਲ-ਤਰਨੀ[34]॥

---

੧. ਫਿਰ ਫਿਰ। ੨. ਬ੍ਰਹਮਾ। ੩. ਕਹਿੰਦਾ ਹੈ। ੪. ਚਹੁੰਆਂ ਵੇਦਾਂ ਦਾ ਪਾਠ ਕੰਠ ਤੋਂ ਈ ਹੁੰਦਾ ਹੈ। ੫. ਤਮਾਸ਼ਾ ਵੇਖ ਕੇ। ੬. ਸੁਮੇਰੁ ਦੇ ਕੰਢੇ ਤੇ। ੭. ਸੁੱਖਾਂ ਦਾ ਮੇਘ। ੮. ਸਰਬਲੋਹ ਦੇ ਸ਼ਰੀਰ ਵਿੱਚ ਸ਼ਿਵ, ਬ੍ਰਹਮਾ ਅਤੇ ਸ਼ੇਸ਼ਨਾਗ ਨੂੰ ਵੇਖਦਾ ਹੈ। ੯. ਜਿੱਥੇ ਹਰਿ ਦਾ ਸ਼ਰੀਰ ਹੈ (ਓਥੋਂ) ਸਾਰੇ ਦੇਵਤੇ ਨਿਕਲਦੇ ਹਨ। ੧੦. ਬ੍ਰਹਮਾ। ੧੧. ਸਰਬਲੋਹ ਤੋਂ ਨਿਕਲ ਕੇ ਸਾਰੀ ਧਰਤੀ ਤੇ ਵਿਰਾਜਦੇ ਹਨ। ੧੨. ਲੱਛਮੀ। ੧੩. ਪਾਰਬਤੀ। ੧੪. ਦੇਵਤਿਆਂ ਦੀਆਂ ਇਸਤ੍ਰੀਆਂ। ੧੫. ਇੰਦ੍ਰ ਦੀ ਸ਼ਕਤੀ। ੧੬. ਜੱਛਾਂ ਦੀਆਂ ਸ਼ਕਤੀਆਂ। ੧੭. ਸੂਰਜ ਦੀ ਸ਼ਕਤੀ। ੧੮. ਸ਼ਿਵ ਦੀ ਸ਼ਕਤੀ। ੧੯. ਭੈਰਵ ਦੀ ਸ਼ਕਤੀ। ੨੦. ਸ੍ਵਾਮਿਕਾਰਤਿਕ ਦੀ ਸ਼ਕਤੀ। ੨੧. ਜੰਗ ਦਾ ਦੇਵਤਾ। ੨੨. ਇਕ ਵਿਸ਼ੇਸ਼ ਸ਼ਕਤੀ ਦਾ ਨਾਮ ਹੈ। ੨੩. ਇਲ੍ਹਾਂ। ੨੪. (ਬ੍ਰਹਮਾ) ਵੇਖਦਾ ਹੈ। ੨੫. ਸੱਤਾਂ ਦੀਪਾਂ ਦੇ ਰਾਜੇ। ੨੬. ਮੁਖ ਰਾਜੇ। ੨੭. ਅਗਨਿ। ੨੮. ਵ੍ਰਿਛ। ੨੯. ਜੰਗਲ। ੩੦. ਪੰਛੀ। ੩੧. ਹਰਨ। ੩੨. ਸੱਪ। ੩੩. ਪੇਟ ਪਰਨੇ ਚੱਲਣ ਵਾਲੇ ਜਾਨਵਰ। ੩੪. ਪਾਣੀ ਵਿੱਚ ਤਰਨ ਵਾਲੇ ਮੱਛ, ਅਤੇ ਬੇੜੀਆਂ।

Aਪਾ:—ਸਕ੍ਰ ਜਨਾਰਦਨ ਰਹਸ ਹੈ, ਵੀ ਹੈ।

Bਪਾ:—ਨ੍ਰਿਤ, ਵੀ ਹੈ।

ਸੁਰਗ, ਅਪਵਰਗ[੧],ਮਾਤਲੁ[੨] ਅਰੁ ਭੂਤਲੁ[੩] ਨਰਕ, ਅਘਨ[੪] ਕ੍ਰਿਤਿ[੫],ਰੈਨ, ਦਿਵਸ ਹੇ।
ਮਰਯਾਦਾ - ਜੁੱਗਨ, ਮਾਸ, ਪੱਖ, ਕਲਪਨ, ਘਟੀ, ਮਹੂਰਤ[੬], ਜਾਮ[੭] ਬਰਸ ਹੇ॥
ਰਿਖਿ. ਮੁਨਿ, ਤਪੀ, ਅਉਤਾਰ, ਸ੍ਰੁਤਿ, ਸਿਮ੍ਰਿਤਿ,ਸਾਸਤ੍ਰ,ਪੁਰਾਨ, ਰਿਚਾ-ਮਤਿ-ਬਰਨੀ[੮] ॥
ਕਾਬਯ, ਗ੍ਰੰਥ-ਭਿੰਨ-ਭਿੰਨ ਮਤਿ ~ ਨਿਜ-ਨਿਜ, ਭਾਖਾ ਸਾਰ ਸੇਖ ਰਿਖਿ ਕਰਨੀ[੯] ॥
ਰਚਨਾ ਸਕਲ ਜਗਤ ਕੀ ਨਿਕਸੀ: ਬਿਸ੍ਵ-ਬਿਭੂਤਿ[੧੦] ਤੇ ਬਿਸ੍ਵ ਸਗਲ ਹੇ ॥
ਬਾਦ ਬਿਬਾਦ[੧੧], ਬਯਾਪਾਰ, ਬਿਹਾਰਨ, ਸਕਲ ਪਦਾਰਥ, ਅਉਸਧਿ[੧੨] ਫਲ ਹੇ ॥
ਆਵਾ[੧੩], ਗਉਨ[੧੪], ਉਤਪਤਿ ਅਰੁ ਪ੍ਰਲਯ, ਡੰਡ, ਤ੍ਰਾਸ, ਕਲਨਾ[੧੫] ਚਿਤ-ਫੁਰਨੀ[੧੬] ॥
ਸੁਰਤਰੁ[੧੭], ਕਾਮਧੇਨੁ, ਦ੍ਰਵਯ[੧੮] ਸਗਲੇ, ਹੋਤਿ ਭਈ ਬਿਧਿ-ਪੂਰਬ[੧੯] ਧਰਨੀ ॥
ਬਾਹਨ[੨੦] ਸਗਲ ਸਘਨ[੨੧] ਸੁਰ ਆਦਿਕ, ਆਪੁ ਆਪੁਨੈ ਪ੍ਰਿਥਕ-ਪ੍ਰਿਥਕ[੨੨] ਹੇ ॥
ਗਰੁੜ, ਹੰਸ, ਨੰਦੀ[੨੩], ਨਾਹਰ[੨੪], ਗਜ, ਉਚ੍ਚਾ-ਸ੍ਰਵਾਦਿ[੨੫], ਮੋਰ, ਮੂਖਕ[੨੬] ਹੇ ॥
ਮਹਿਖ[੨੭] ਸੁ ਏਣ ਬਿਵਾਨ, ਸਯੰਦਨ[੨੮], ਝੰਪਾਨ[੨੯] ਬਿਬਿਧ-ਚਤੁਰੰਗਨਿ[੩੦] ॥
ਪ੍ਰਗਟੇ ਸਭੀ ਬੈਰਾਟ ਦੇਹ ਤੇ, ਨਰ ਨਾਰੀ, ਬਯੋਮ[੩੧], ਬਰੰਗਨਿ ।੫॥੫੩੭॥੨੯੫੬॥

ਬਿਸਨੁਪਦ ਜਥਲੀਧਰ ॥

ਭਈ ਇਕਤ੍ਰ ਪ੍ਰਜਾ ਸਭਿ ਭੂਪਰ[੩੨], ਦੇਵ, ਅਦੇਵ[੩੩] ਗਿਰ-ਰਾਜ-ਸਿੰਧੁ-ਤਟ[੩੪] ॥
ਸਿਮਰਨ ਭਯੋ ਚਰਿਤ੍ਰ[੩੫] ਸਭਿ ਪੂਰਬਿ[੩੬], ਜੁੱਧ ਪ੍ਰਸੰਗ ਦੇਵ ਦਾਨਵ ਗਟ[੩੭] ॥
ਜਾਗ੍ਰਤਿ ਭਯੋ ਉਥਾਨ ਕੁਲਾਲਹ, ਭਾਂਜਨ ਰਚਿਤ ਸੁਪਨਾ ਸੋਯੋ[੩੮] ॥
ਚਉਕਿ[੩੯] ਉਠ ਸੋ ਲਾਗਯੋ ਪੁਨ ਤਾਮਹਿ, ਸਿਮਰਨ ਭਯੋ ਸੁਪਨ-ਨਿਸ-ਖੋਯੋ[੪੦] ॥
ਭਯੋ ਪ੍ਰਭਾਤਿ[੪੧] ਪ੍ਰਜਾ ਸਭਿ ਜਾਗੀ, ਲਗੇ ਸਗਲ ਧੰਧਾ ਨਿਜ ਕਰਨੀ[੪੨] ॥
ਤੈਸਿ ਪ੍ਰਲਯ-ਨਿਸ ਕਲਪ ਬਿਹਾਨਯੋ, ਜੁਗ ਪ੍ਰਬੰਧ ਦਿਵਸ ਯਹਿ ਬਰਨੀ[੪੩] ॥

---

੧. ਮੁਕਤ । ੨. ਮਾਤਲੋਕ । ੩. ਪਤਾਲ ਲੋਕ । ੪ ਪਾਪ । ੫. ਸੁਕ੍ਰਿਤ, ਪੁੰਨ । ੬. ਦੋ ਘੜੀਆਂ । ੭. ਪਹਿਰ । ੮. ਰਿਚਾ ਅਤੇ ਮਜ਼ਬਾਂ ਨੂੰ ਵਰਣਨ ਕੀਤਾ ਹੈ । ੯. ਆਪੋ ਆਪਣੇ ਮੱਤਾਂ ਦੇ ਭਿੰਨ ਭਿੰਨ ਗ੍ਰੰਥ । ੧੦. ਸਰਬਲੋਹ । ੧੧. ਆਪਣੀ ਗਲ ਕਹਿਣੀ ਤੇ ਦੂਜੇ ਦੀ ਗੱਲ ਸੁਨਣੀ । ੧੨. ਬੂਟੀਆਂ । ੧੩. ਜਨਮ । ੧੪. ਮਰਨ । ੧੫. ਸ਼ਾਂਤੀ । ੧੬. ਚਿੱਤ ਦੇ ਫੁਰਨੇ ਦੀ ਵਿਦਯਾ । ੧੭. ਕਲਪ ਵ੍ਰਿਛ । ੧੮. ਪਦਾਰਥ । ੧੯. ਪਹਿਲੇ ਵਾਂਗੂ । ੨੦. ਸੁਾਰੀਆਂ । ੨੧. ਸਮੂਹ । ੨੨. ਅਲਗ ਅਲਗ । ੨੩. ਸ਼ਿਵ ਦੀ ਸੁਾਰੀ ਦਾ ਬੈਲ । ੨੪. ਸ਼ੇਰ । ੨੫. ਸੂਰਜ ਦਾ ਘੋੜਾ ਆਦਿਕ । ੨੬.ਚੂਹਾ । ੨੭.ਝੋਟੇ । ੨੮.ਰਥ । ੨੯.ਪਾਲਕੀਆਂ । ੩੦.ਚਾਰ ਪ੍ਰਕਾਰੀ ਸੈਨਾ । ੩੧.ਦੇਵਤੇ ਅਕਾਸ਼ । ੩੨. ਜ਼ਮੀਨ ਤੇ । ੩੩. ਦੈਂਤ । ੩੪. ਸੁਮੇਰੁ ਅਤੇ ਸਮੁੰਦ੍ਰ ਦੇ ਕਿਨਾਰੇ । ੩੫. ਕੌਤਕ । ੩੬. ਪਹਿਲਾ । ੩੭. ਨਾਲ । ੩੮. (ਜਿਸ ਤਰ੍ਹਾਂ) ਘੁਮਯਾਰ ਸੁੱਤੇ ਨੂੰ ਸੁਪਨਾ ਆਇਆ ਕਿ (ਉਹ) ਬਰਤਨ ਬਣੌਂਦਾ ਹੈ, ਜਾਗ੍ਰਤੀ ਵਿੱਚ ਉਦਾਸ ਹੋ ਗਿਆ । ੩੯. ਚੌਂਧੀ ਖਾ ਕੇ । ੪੦. ਰਾਤਿ ਦਾ ਸੁਪਨਾ ਭੁਲਾ ਦਿੱਤਾ । ੪੧. ਸਵੇਰਾ । ੪੨. ਕਰਨ । ੪੩. ਉਸੇ ਤਰ੍ਹਾਂ ਹੀ ਪ੍ਰਲਯ ਰੂਪ ਰਾਤ੍ਰਿ ਦਾ ਕਲਪ ਗੁਜ਼ਰ ਗਿਆ ।

ਲੈ ਲੈ ਸਸਤ੍ਰ ਅਸਤ੍ਰ ਸੁਰ ਸਗਰੇ, ਜੁਰੇ ਸਮਾਜ-ਜੁਤਿ[1] ਪ੍ਰਭੁ ਕੀ ਸਰਨੀ ॥
ਮਿਲਤੁ ਦੇਵ ਯੁਤ ਸਕਲ ਸ-ਕੁਲ-ਭਟ[2] ਪਾਹ-ਪਾਹ[3] ਲਾਗੇ ਪ੍ਰਭੁ ਚਰਨੀ ॥
ਨ੍ਰਿਖਤਿ ਸਕਲ ਬੀਰਜਨਾਦ ਦੇਵਗਨ[4], ਲੀਲਾ ਭਗਵਤ-ਜਾਤਿ ਨ ਬਰਨੀ ॥
ਤ੍ਰਾਹ ਤ੍ਰਾਹ[5] ਕਰ ਸਰਨ ਪਰੇ ਸੁਰ, ਅਸ੍ਟਾਂਗ-ਬੰਦਨਾ[6] ਪਰ ਪਰ ਧਰਨੀ ॥
ਰੱਛ-ਰੱਛ ਮਮ-ਨਾਥ-ਖਰਾਰੀ ![7] ਭਜੇ ਸਨਾਥ ਦਰਸ ਕਰ ਪ੍ਰਭੁ ਹੀ ॥
ਚਿਰੰਕਾਲ ਕੇ ਬਿਛੁਰੇ ਮੇਲ੍ਹੇ, ਧਨਜ ਭਾਗ ਹੈਂ ਸੁਰਗਨ ਸਭੁ ਹੀ ॥
ਕਰਜੋ ਨਿਹਾਲ ਠਾਂਢਿ[8] ਪਈ A ਤਨ ਮਨ, ਤਪਤਿ ਬੁਝੀ-ਸੀਤਲ ਭਈ ਛਾਤੀ ॥
ਰੋਮ ਪੁਲਕ-ਗਦਗਦ ਭਈ ਰ੍ਰਸਨਾ[9], ਨਾਮਨ ਲੇਤੁ ਨ ਕਬਹੁੰ ਅਘਾਤੀ[10] ॥
ਕਹੀ ਸੁਰੇਸ[11] ਸੁਰਨ ਪ੍ਰਤਿ, 'ਰਚਹੁ ਆਰਤੀ ਦੀਨ-ਦਜਾਲਾ'
ਨ੍ਰਿਤ ਸਮਾਜ ਅਪਛਰਾ ਸੁਰਗਨ,ਜੱਛ-ਬਧੂ ਗੰਧ੍ਰਬ ਸੁਰਬਾਲਾ[12] ॥੬॥੫੩੮॥੨੮੫੭॥ਛਕਾ੧॥

ਬਿਸਨੁਪਦ ਜਬਲੀਧਰ ਬਹੁ ਪਦੀ* ॥

ਚਾਰਨ, ਸਿੱਧ, ਜੱਛ, ਗੰਧ੍ਰਬਾ, ਦੇਵ, ਦੇਵੇਸ ਤ੍ਰਿਦੇਵਾ[13] ॥
ਰਵਿ,ਸਸਿ,ਬਰੁਨ,ਕੁਬੇਰ,ਜਮ,ਭੂਤਨ, ਕਾਲ-ਕਰਾਲ-ਅਭੇਵਾ[14] ॥
ਕਿੰਨਰ,ਪਰੀ,ਅਪੱਛਰ,ਰੰਭਾ[15], ਉਰਬਸਿ,ਸੁਘਰਿ-ਦੇਵਾਂਗਨਿ[16] ॥
ਨਟੀ, ਨਾਇਕਾ B ਚਤੁਰ-ਪਾਤ੍ਰੈਂ, ਨਾਗਰਿ ਸਰਸ ਬਰਾਂਗਨਿ[17] ॥

---

੧. ਸਾਜ਼ੋਸਮਾਨ ਸਮੇਤ । ੨. ਉੱਤਮ ਕੁਲਾਂ ਦੇ ਯੋਧੇ । ੩. ਸ਼ਰਣ ਹਾਂ ! ਸ਼ਰਣ ਹਾਂ !! । ੪. ਦੇਵਤੇ ਸਾਰੇ ਵੀਰਜਨਾਦ ਨੂੰ ਵੇਖਦੇ ਹਨ । ੫. ਰਖਿਜਾ ਕਰੋ ! ਰਖਿਜਾ ਕਰੋ !! । ੬. ਡੰਡੌਤ ਬੰਧਨ । ੭. ਹੇ ਖਰ ਦੇ ਵੈਰੀ ਮੇਰੇ ਸੁਾਮੀ ! । ੮. ਸ਼ਾਂਤੀ । ੯. ਰੋਮ ਖ਼ੁਸ਼ੀ ਨਾਲ ਅੱਡ ਅੱਡ ਹੋ ਗਏ ਅਤੇ ਜੀਭਾ (ਪ੍ਰੇਮ ਨਾਲ) ਭਰ ਗਈ । ੧੦. ਰੱਜਦੀ । ੧੧. ਇੰਦ੍ਰ । ੧੨. ਨਾਚ ਕਰਨ ਵਾਲਾ ਸਾਜ਼ਸਮਾਨ । ੧੩. ਸੁਰਗੀ, ਦੇਵਤੇ । ੧੪. ਭੇਦ ਤੋਂ ਰਹਿਤ ਅਤੇ ਮੌਤ ਦਾ ਦੇਵਤਾ । ੧੫. ਦੇਵ ਲੋਕ ਦੀ ਇਕ ਗਾਯਕਾ ਇਸਤ੍ਰੀ । ੧੬. ਚਤੁਰ ਦੇਵ ਇਸਤ੍ਰੀਆਂ । ੧੭. (ਨਾਟਕ ਦੀਆਂ ਚਤੁਰ ਪਾਤ੍ਰਾਂ), ਸ੍ਰੇਸਟ ਅੰਗਾਂ ਵਾਲੀਆਂ ।

A ਪਾ: ਭਈ ਵੀ ਹੈ ।          B ਪਾ:—ਨਾਟਿਕਾ

* ਸਿੰਧੂ ਵਾਲੀ ਬੀੜ ਅਤੇ ਸ੍ਰੀ ਨਾਨਕਿਆਣੇ ਸਾਹਿਬ ਵਾਲੀ ਬੀੜ ਵਿੱਚ ਇਹ ਪਾਠ ਮੌਜੂਦ ਹੈ ਪ੍ਰੰਤੂ ਸ਼ਹੀਦ ਬਾਗ ਵਾਲੀ ਬੀੜ ਵਿੱਚ ਨਹੀ । ਸਾਡੀ ਸਮਝ ਅਨੁਸਾਰ ਇਹ ਪਾਠ ਇਸ ਵਾਸਤੇ ਲਿਖਿਆ ਹੈ ਕਿ ਪਿਛਲੇ ੬ ਹੀ ਬੰਦ ਸੋਲਾਂ ਸੋਲਾਂ ਪੰਕਤੀਆਂ ਦੇ ਆਏ ਹਨ ਅਤੇ ਅਗੇ ਬਹੁਤੀਆਂ ਪੰਗਤੀਆਂ ਦੇ ਅੰਣੇ ਸ਼ੁਰੂ ਹੋ ਗਏ ਹਨ ਇਸ ਲਈ ਉਪ੍ਰੋਕਤ ਲਾਈਨ ਦੇ ਛੇ ਹੀ ਬੰਦ ਹਨ । ਵਾਸਤ੍ਵਿਕ ਰੂਪ ਹੋਰ ਜੇ ਗਿਣਤੀ ਦਾ ਮੰਨੀਏ ਤਾਂ ਇਹ "ਛਕਾ੧" ਪਾਠ ਅਸ਼ੁਧ ਅਤੇ ਵਾਧੂ ਜਿਹਾ ਮਲੂਮ ਪੈਂਦਾ ਹੈ ।

ਸਾਡੀ ਬੀੜ ਵਿੱਚ "ਬਹੁਪਦੀ" ਸ਼ਬਦ ਤਿੰਨ ਛੰਦਾ ਅੰਕ ੭-੮ ਅਤੇ ੯ ਨਾਲ ਵਰਤਿਆ ਹੋਇਆ ਹੈ । ਪ੍ਰੰਤੂ ਬਾਕੀ ਬੀੜਾਂ ਵਿੱਚ ਇਹ ਪਦ ਅੰਕ ੮ ॥੫੪੦॥੨੮॥ ਦੇ ਹੀ ਆਦਿ ਵਿੱਚ ਇਕੋ ਥਾਂ ਲਿਖਿਆ ਹੋਇਆ ਹੈ । ਉਪਰੋਕਤ ਪਾਠ ਵਧੀਕ ਸੁਧ ਹੈ ।

ਜਖ-ਬਧੂ-ਕਿੰਨਰ[1], ਸੁਰਬਾਲਾ[2], ਆਗਰ-ਸਖੀ-ਭੁਜੰਗਨਿ[3]
ਲੋਕ ਲੋਕ ਕੇ ਜੁਰੇ ਅਖਾੜੇ, ਨਟੂਆ,ਕਥਿਕ[4] ਉਮੰਗਨਿ[5] ॥
ਕਵਾਲA ਕਲਾਵਤ, ਡੂਮਿ, ਮਿਰਾਸੀ, ਢਾਢੀ ਜੂਥ-ਸਮਾਜਨਿ[6] ॥
†ਭਾਂਡ,ਭਗਤੀਏ,ਗੁਨਿ-ਜਨ ਗਾਇਨਿ,ਜੋਰੇ ਅਨਿਕ ਜਮਾਤਿਨਿ[7] ॥
ਸ੍ਵਾਂਗੀ, ਗੁਨੀ, ਪਵੜੀਆ[8] ਪਾਤ੍ਰ[9], ਬਹੁਰੂਪੀ ਬਹੁ-ਭਾਂਤਿਨਿ[10] ॥
ਦੇਸ ਦੇਸ ਕੇ ਸੁਘਰ[11] ਬਜੰਤ੍ਰੀ[12], ਦੀਪ ਦੀਪ ਕੇ ਰਾਗੀ ॥
ਸਾਜ ਸਮਾਜ ਬਿਬਿਧ ਬਿਧ ਨਾਨਾ, ਪੁੰਜਨ ਪੁੰਜ ਰਬਾਬੀ ॥
ਬਹੁ ਬਹੁ ਅਗਨਤ ਅਮਰ-ਗਵੀਯੇ[13],ਨਾਇ-ਨਾਯ[14]ਮ੍ਰਿਦੰਗੀ[15] ॥
ਖ਼ਲਖ਼ਾਲੀ[16], ਪਾਯਲਿ[17],ਮੰਜੀਰੀ[18],ਆਲੀ-ਸਰਸ ਉਪੰਗੀ[19] ॥
ਬੀਨੀ[20]ਬਾਰਿ-ਤਰੰਗਨਿ[21],ਗਾਨਿਕ[22],ਨਾਚਿਕ-ਅਲੀ-ਮੁਚੰਗੀ[23]॥
ਸਜ ਸਜ ਮਾਂਗ[24] ਮੋਤੀਅਨ ਭਰ ਭਰ, ਲੈ ਲੈ ਤਾਲ-ਸੁਰੰਗੀ[25] ॥
ਅੰਜਨ ਆਂਡ ਚੰਚਲ ਮ੍ਰਿਗB ਬਾਂਕੇ, ਚਤੁਰ ਚੰਚਲਾ ਚੰਗੀ[26] ॥
ਕੰਜ-ਮੁਖੀ[27],ਸਸਿ-ਬਦਨਿ ਸਲੋਨੀ[28],ਨਾਇਕ-ਚਤੁਰ ਮ੍ਰਿਦੰਗੀ[30]॥
ਸੁ-ਮੁਖਿ, ਸੁ-ਲੋਚਨਿ, ਸਖੀ ਸਯਾਨੀ, ਕੰਚਨ-ਕਾਯ-ਸੁਰੰਗੀ[31] ॥
ਕਾਮ-ਕਲੇਵਰ[32] ਸੁਘਰਿ ਛਬੀਲੀ, ਚਤੁਰ-ਰੰਗੀਲੀ-ਰੰਗੀ[33] ॥੭॥੫੩੯॥੨੯੫੯॥

---

੧. ਯੱਖਾਂ ਦੀਆਂ ਇਸਤ੍ਰੀਆਂ ਅਤੇ ਕਿੰਨਰਾਂ ਦੀਆਂ ਇਸਤ੍ਰੀਆਂ। ੨. ਦੇਵ ਇਸਤ੍ਰੀਆਂ। ੩. ਪ੍ਰਧਾਨ ਇਸਤ੍ਰੀਆਂ ਅਤੇ ਸਪਣੀਆਂ। ੪. ਗਵੱਜਾਂ ਦਾ ਇਕ ਭੇਦ ਹੈ। ੫. ਖ਼ੁਸ਼ੀਆਂ ਨਾਲ। ੬. ਸਮਾਜਾਂ ਵਾਲੇ। ੭. ਬਿਅੰਤ ਟੋਲਿਆਂ ਨੂੰ ਇਕੱਠਾ ਕੀਤਾ। ੮. ਪੌੜੀਆਂ ਲਾਉਣ ਵਾਲੇ ਗਵੱਯੇ। ੯. ਨਾਟਕ ਦੇ ਪਾਤ੍ਰ। ੧੦. ਬਹੁ ਰੂਪੀਏ। ੧੧. ਚਤੁਰ। ੧੨. ਵਾਜੇ ਵਜੋਂਣ ਵਾਲੇ। ੧੩. ਦੇਵਤਿਆਂ ਦੇ ਗਵੱਯੇ। ੧੪. ਸਰਨਾਈਆਂ ਨੂੰ ਵਜੋਣ ਵਾਲੇ। ੧੫. ਮ੍ਰਿਦੰਗ ਵਜੋਣ ਵਾਲੇ। ੧੬. ਛ ਗਲਾਂ ਵਾਲੇ। ੧੭. ਪਾਜ਼ੇਬਾ ਵਾਲੇ। ੧੮. ਕੈਂਸੀਆਂ ਵਾਲੇ। ੧੯. ਉਪੰਗ ਵਾਜੇ ਵਾਲੀ ਇਸਤ੍ਰੀਆਂ। ੨੦. ਬੀਨ ਵਾਲੀਆਂ। ੨੧. ਜਲਤਰੰਗਾਂ ਵਾਲੀਆਂ। ੨੨. ਗਾਯਨ ਕਰਨ ਵਾਲੀਆਂ। ੨੩. ਮੁਚੰਗ ਵਾਜੇ ਵਾਲੀਆਂ ਅਤੇ ਨਾਚ ਕਰਨ ਵਾਲੀਆਂ ਸਖੀਆਂ। ੨੪. ਮੀਢੀਆਂ ਵਿੱਚ। ੨੫. ਸ੍ਰੇਸ਼ਟ ਰੰਗ ਵਾਲੇ ਛੈਣੇ। ੨੬. ਚੰਚਲ ਅਤੇ ਸੋਹਣੇ ਮ੍ਰਿਗ ਵਾਂਗੂ ਨੇਤ੍ਰਾਂ ਵਿੱਚ ਸੁਰਮਾ ਪਾ ਕੇ ਚਤੁਰ ਇਸਤ੍ਰੀਆਂ ਆਈਆਂ। ੨੭. ਕਮਲਾਂ ਵਾਂਗੂ ਮੁਖ ਵਾਲੀਆਂ। ੨੮. ਚੰਦ ਵਾਂਗੂ ਮੂੰਹਾਂ ਵਾਲੀਆਂ। ੨੯. ਸੁੰਦ੍ਰਤਾ ਵਾਲੀਆਂ। ੩੦. ਕੋਮਲ ਅੰਗਾਂ ਵਾਲੀਆਂ। ੩੧. ਸੋਨੇ ਵਾਂਗੂ ਸਰੀਰ ਅਤੇ ਸ੍ਰੇਸ਼ਟ ਰੰਗਾਂ ਵਾਲੀਆਂ ੩੨. ਕਾਮ ਵਾਂਗੂ ਸਰੀਰ ਵਾਲੀਆਂ। ੩੩. ਰੰਗੀਲਿਆਂ ਰੰਗਾਂ ਵਿੱਚ ਚਤੁਰ। A ਪਾ:—ਗੁਵਾਲ, ਵੀ ਹੈ।

B ਸ਼ਾਇਦ ਲਿਖਾਰੀ ਤੋਂ 'ਦ੍ਰਿਗ ਦੀ ਥਾਂ 'ਮ੍ਰਿਗ' ਪਾਠ ਹੋ ਗਿਆ ਹੈ ਕਿਉਂਕਿ ਮ੍ਰਿਗ ਪਾਠ ਨਾਲ ਅਰਥ ਵਿੱਚ ਅਧਯਾਹਾਰ ਕਰਨ ਪੈਂਦਾ ਹੈ।

† ਅੰਕ ੭॥੫੩੯॥੨੯੫੯॥ ਦੇ ਛੰਦ ਦੀਆਂ ਬਾਕੀ ਸਾਰੀਆਂ ਹੀ ਦੋ ਦੋ ਪੰਗਤੀਆਂ ਦੇ ਅੰਤਮਾਨੁਪ੍ਰਾਸ ਮਿਲਦੇ ਹਨ ਪ੍ਰੰਤੂ ਇਸ ਤੁਕ ਦੇ ਨਾਲ ਦੀ ਦੂਜੀ ਤੁਕ ਨਹੀ ਮਿਲਦੀ। ਇਸ ਤੋਂ ਪਤਾ ਲਗਦਾ ਹੈ ਕਿ ਲਿਖਾਰੀ ਯਾ ਤਾਂ ਏਥੋਂ ਤੁਕ ਭੁੱਲ ਗਿਆ ਹੈ ਅਤੇ ਯਾ ਇਹ ਰਹਾਉ ਦੀ ਪੰਕਤੀ ਹੈ।

ਬਿਸਨੁਪਦ ਜਬਲੀਧਰ ਬਹੁਪਦੀ ॥

ਸਾਇਰ-ਸੁਭਰ ਰਸੀਲੀ ਕਾਮਨਿ, ਨੌ-ਜੋਬਨਿ ਸਦ-ਰੰਗਨੀ[1] ॥
ਪਿਕ-ਬਚਨੀ ਅਬਲਾ ਗਜ-ਗਾਮਨਿ, ਹੰਸ-ਗਵਨਿ ਮਨ-ਹਰਨੀ[2] ॥
ਚਿਤ੍ਰਨਿ,ਪਰੀ, ਪਦਮਨੀ, ਸੁੰਦਰਿ[3] ਨਖ-ਸਿਖ-ਸੁਭਗ-ਪਾਤ੍ਰਨੀ[4] ॥
ਕੰਚਨੀ ਕੰਚਨ-ਕਾਜ ਕਾਮਨੀ, ਕਨਕ-ਕਲਸ ਉਰ ਧਰਨੀ[5] ॥
ਬਿਧ ਸੁਨਾਰਿ ਸਾਂਚੇ ਕਰ ਢਾਰੀ, ਕੰਜ-ਕਲੀ ਸਸਿ-ਬਰਨੀ[6] ॥
ਸੁਮਨ-ਬਾਸੁ ਤੰਬੋਲ ਪੁਹਪਾਵਲਿ, ਨਾਜ਼ੁਕ ਨੌਰੰਗ ਹਰਨੀ[7] ॥
ਮ੍ਰਿਗਮਦ[8],ਕੁੰਕਮ[9]ਬਾਸ[10] ਫੂਲਨ ਕੀ, ਅੰਗ ਅੰਗ ਰਤਿ[11]ਕਰਨੀ॥
ਮਧੁਕਰ[12],ਮੀਨ[13],ਕੀਰ[14];ਕੋਕਿਲ[15],ਪਿਕ,ਕੇਕਿ[16],ਕਪੋਤ[17],ਕੁਮੁਦਨੀ[18]॥
ਮੁਖ ਮਯੰਕ ਦੁਤਿ ਪ੍ਰਭਾ ਛਟਾਕਰ, ਇੰਦੁ ਕੁੰਦ ਗੁਲ ਬਦਨੀ[19] ॥
ਸੁਠ ਮੋਹਿਨ ਮੁਖਿ ਮਨੀ ਮਨੋਹਰ, ਭਾਮਨਿ ਸੁਰਪੁਰ ਸਦਨੀ[20] ॥
ਦਾਮਨਿ ਦੁਤਿ ਦੰਪਤਿ ਦ੍ਰਪ-ਮਥਨੀ, ਕੰਦ੍ਰਪ ਮੈਨ ਰਤਿ ਮਦਨੀ[21] ॥
ਅਲਪ-ਬੈਸ[22] ਸੁਕੁਮਾਰਿ[23] ਸੁੰਦਰੀ, ਚੰਚਲ-ਚਪਲ[24] ਸੁਰੰਗੀ[25] ॥
ਜੰਤ੍ਰ, ਮੰਤ੍ਰ, ਤੰਤ੍ਰ ਬਿਦਜਾ ਰਸ[26], ਜਾਨਤਿ ਬਿਬਿਧ ਅਮਰਨੀ[27] ॥
ਬਸੀ ਭੂਤ ਮਨਿ ਮੋਹਨਿ ਸੋਹਨਿ, ਲਗਨ ਲਾਗਿ ਬਸਿ-ਕਰਨੀ[28] ॥
ਅਰੁਨ ਅੰਗ ਫਾਮ ਗੁਲ ਗੁਲਸ਼ਨ, ਚਿਹਨ-ਚਾਰੁA ਨਭ-ਚਰਨੀ[29] ॥
ਜੋਬਨ-ਓਜ ਮਨੋਜ-ਮਾਨਨੀ, ਦ੍ਰਪ-ਮਥਨ ਦੁਤਿ ਧਰਨੀ[30] ॥
ਅਲੀ ਲਲੀ ਸਮ ਕੰਜ ਕਲੀ ਸੀ, ਨਵਲ ਨਵਰੰਗੀ ਨਾਰੀ[31] B।

---

੧-੨. ਭਰੇ ਹੋਏ ਸਮੁੰਦ੍ਰ ਵਾਂਗੂ ਪਿਆਰੀਆਂ ਨਵੀਂ ਜੁਆਨੀ ਵਾਲੀਆਂ । ੩. ਇਸਤ੍ਰੀਆਂ । ੪. ਪੁਤ੍ਰਾਂ-ਨਹੁੰ ਤੋਂ ਚੋਟੀ ਤੱਕ ਸੋਹਣੀਆਂ । ੫. ਸੋਨੇ ਵਾਂਗੂ ਸ਼ਰੀਰ ਵਾਲੀਆਂ । ੬. ਕਲੀਆਂ ਅਤੇ ਚੰਦ ਰੰਗ ਵਾਲੀਆਂ ਬ੍ਰਹਮਾ ਰੂਪ ਸੁਨਿਆਰੇ ਨੇ ਸ਼ੱਚੇ ਨਾਲ ਢਾਲੀਆਂ ਹਨ । ੭. ਫੁੱਲਾਂ ਵਾਸਨਾ ਹਰਨੀਆਂ ਵਰਗੀਆਂ ਹਨ । ੮. ਕਸਤੂਰੀ । ੯. ਕੇਸਰ । ੧੦. ਸੁਗੰਧੀ । ੧੧ ਪਿਆਰ । ੧੨ ਭੌਰੇ । ੧੩.ਮੱਛ । ੧੪. ਤੋਤੇ । ੧੫.ਕੋਇਲ । ੧੬.ਮੋਰ ੧੭.ਕਬੂਤਰ । ੧੮.ਰਾਤ ਨੂੰ ਖਿੜਨ ਵਾਲੇ ਕਮਲਾਂ ਦੀ ਸ਼ੋਭਾ ਵਾਲੀਆਂ ਹਨ । ੧੯. ਚੰਦ੍ਰਮਹਾਂ ਦੀ ਚਾਨਣੀਆਂ ਵਾਂਗੂ ਮੁੱਖਾਂ ਦੀ ਚਮਕ ਵਾਲੀਆਂ । ੨੦. ਸੋਹਣੇ ਮੋਹਨਵਾਲੇ ਮੁੱਖਾਂ ਸੁੰਦ੍ਰਾਂ ਦੀਆਂ ਸਿਰੋਮਣੀ ਚੰਗੀਆਂ ਲਗੱਣ ਵਾਲੀਆਂ । ੨੧. ਬਿਜਲੀ ਦੀ ਚਮਕ ਵਾਲੇ ਪੁਰਸ਼ ਤੇ ਇਸਤ੍ਰੀਆਂ ਅਹੰਕਾਰ ਨੂੰ ਰਿੜਕਣ ਵਾਲੀਆਂ । ੨੨. ਛੋਟੀ ਉਮਰ ਵਾਲੀਆਂ । ੨੩. ਉੱਤਮ ਕੁਮਾਰ ਉਮਰ ਵਾਲੀਆਂ । ੨੪. ਚੰਚਲ ਤੋਂ ਚੰਚਲ । ੨੫. ਸ੍ਰੇਸ਼ਟ ਰੰਗਾਂ ਵਾਲੀਆਂ । ੨੬. ਕਾਮ ਕੋਕ ਸ਼ਾਸਤ੍ਰ । ੨੭. ਨਾ ਮਰਨ ਵਾਲੀ ਵਿਦਜਾ । ੨੮. ਜੀਵਾਂ ਨੂੰ ਵਸੀਕਾਰ ਕਰਨ ਵਾਲੀਆਂ । ੨੯. ਲਾਲ ਅਤੇ ਬਗੀਚੇ ਦੇ ਫੁੱਲਾਂ ਦੇ ਰੰਗ ਵਾਲੇ ਅੰਗ ਹਨ । ੩੦. ਜੁਆਨੀ ਬਲ ਵਾਲੀਆਂ ਸ਼ੋਭਾ ਨੂੰ ਧਾਰਨ ਵਾਲੀਆਂ ਹਨ । ੩੧. ਪਿਆਰੀਆਂ ਸਖੀਆਂ ਕਵਲ ਤੇ ਕਲੀਆਂ ਦੇ ਨਵੇ ਰੰਗਾਂ ਵਾਲੀਆਂ ਇਸਤ੍ਰੀਆਂ ।

A ਪਾ:—ਚਿਹਨ ਚਾਹ ਵੀ ਹੈ । B ਪਾ:—ਕਾਰੀ ਵੀ ਹੈ ।

ਮੁਕਤਾ ਪ੍ਰਾਜ ਦੂਰ ਨਾਸੁਫਤਾ ਸਮ, ਕੋਮਲ ਕੁਸਮ ਬਿਚਾਰੀ[੧] ॥
ਚਹੂੰ ਓਰ ਗੂੰਜਤਿ ਭ੍ਰਿੰਗ ਮਧੁਕਰ, ਮ੍ਰਿਗਮਦ-ਬਾਸ-ਅਪਾਰੀ[੨] ॥
ਮੰਦ ਗਜ-ਗਵਨਿ ਮਰਾਲਿਨਿ, ਮਧੁਰ ਮਧੁਰ ਸੁਰ-ਬਾਰੀ[੩] ॥
ਆਨਨ ਦੁਤਿ ਚਪਲਾ ਸਮ ਦਮਕਤਿ, ਕਨਕ ਸਾਰਿਅਨ ਢਾਰੀ[੪] ॥
ਟੋਡੀ, ਲਲਤਿ[੫], ਗੂਜਰੀ ਬਾਲਾ[੬] ਗੌਰੀ ਸਰਸ ਮਲਾਰੀ[੭] ॥
ਰੂਪ ਅਨੂਪ[੮] ਸ੍ਵਰੂਪ ਸੁੰਦਰੀ, ਮੰਦਿਰ-ਮਨੀ-ਰਸਾਰੀ[੯] ॥
ਚਰਿਤ੍ਰ ਚਿਤ੍ਰ ਚਿਤ੍ਰਨੀ ਨਾਗਰਿ, ਅਤਿ ਬਚਿਤ੍ਰ ਰੰਗਾਰੀ[੧੦] ॥
ਅੰਗ ਅੰਗ ਬਾਸਨ-ਰਸ-ਫੂਲਨ[੧੧], ਮਦਨ-ਮੱਤ ਮਤਵਾਰੀ[੧੨] ॥
ਕੰਠ-ਕੋਕਿਲਾ, ਕੰਜ-ਕਪੋਲਨਿ[੧੩], ਅਧਰ-ਅਮੀਜ-ਸੁਖਸਾਰੀ[੧੪] ॥
ਮੰਦਹਾਸ ਸੁਰ ਮਧੁਰ ਮਾਧੁਰੀ[੧੫], ਚਿਹਨ-ਚਾਰੁ[A] ਚਪਲਾਰੀ[੧੬] ॥
ਕੀਨੇ ਹੀਨ ਛੀਨ ਮੀਨ ਮ੍ਰਿਗ, ਇੰਦੁ ਕੁੰਦ ਕੁਮਲਾਰੀ[੧੭] ॥
ਚੰਦ੍ਰ-ਬਦਨਿ[੧੮] ਸਸਿ-ਬਦਨਿ ਲਾਡੁਲੀ, ਸੋਰਠਿ, ਦੇਵਗੰਧਾਰੀ ॥
ਖਗ, ਮ੍ਰਿਗ, ਜੱਛ, ਭੁਜੰਗ, ਸੁਰਾਸੁਰ, ਮੋਹਤਿ ਮੋਹਨਿ-ਡਾਰੀ[੧੯] ॥
ਨੀਰ ਸਮੀਰ ਰੁਕਤਿ ਪਥ ਚਾਲਤਿ, ਧੀਰਜ ਧਰਤ ਨ ਸਾਰੀ[੨੦] ॥
ਜੁੱਥ ਜੁੱਥ ਗਾਇਨਿ ਨਚਰਾਵਨਿ, ਪ੍ਰਿਥਕ ਪ੍ਰਿਥਕ ਬਰਨਾਰੀ[੨੧]॥
ਮੁਨਿ ਜਨ, ਗੁਨਿ-ਜਨ, ਗੁਨੀ-ਗੁਨਵੰਤੇ[੨੨], ਗੁਨਿ-ਕਾਰਕ-ਅਧਿਕਾਰੀ[੨੩]॥
ਪ੍ਰਾਪਤਿ ਭਏ ਸਮਰ-ਛਿਤ[੨੪] ਸਗਲੇ[B] ਆਰਤੀ ਮੰਗਲ ਸਾਰੀ[੨੫]॥੨।੮॥੫੪੦॥੨੮੫੯॥

---

੧. ਮੋਤੀਆਂ ਵਰਗੀਆਂ ਅਣਵਿੱਧ ਮੋਤੀ ਅਤੇ ਫੁੱਲ ਵਾਂਗ ਕੋਮਲ ਹਨ। ੨. ਕਸਤੂਰੀ ਦੀ ਬੇਅੰਤ ਵਾਸਨਾ ਔਂਦੀ ਹੈ। ੩. ਹਾਥੀਵਾਂਗੂ ਹੋਲੀ ਹੋਲੀ ਚਲਣ ਵਾਲੀਆਂ ਅਤੇ ਹੰਸਣੀਆ ਵਾਂਗੂ ਮਿੱਠੀ ਮਿੱਠੀ ਅਵਾਜ਼ ਵਾਲੀਆਂ। ੪. ਮੂੰਹਾਂ ਦੀ ਚਮਕ ਬਿਜਲੀ ਵਾਂਗੂ ਚਮਕਦੀ ਹੈ। ੫. ਇਕ ਰਾਗ ਦਾ ਨਾਮ ਹੈ। ੬. ਇਸਤ੍ਰੀਆਂ। ੭. ਵਾਂਗੂ। ੮. ਸੁੰਦ੍ਰ। ੯. ਸੋਹਨੀਆਂ ਮਣੀਆ ਵਾਲਾ ਮੰਦਿਰ ਵਾਂਗੂ। ੧੦. ਚਤੁਰ ਇਸਤ੍ਰੀਆਂ। ੧੧. ਫੁੱਲਾਂ ਦੇ ਰਸਾ ਦੀ ਸੁਗੰਧ ਔਂਦੀ ਹੈ। ੧੨. ਕਾਮ ਵਿੱਚ ਮਸਤ ਪਾਗਲਾਂ ਹਨ। ੧੩. ਕਮਲ ਵਰਗੀਆਂ ਗੱਲ੍ਹਾਂ ਵਾਲੀਆਂ। ੧੪. ਬੁਲ੍ਹਾਂ ਤੋਂ ਅੰਮ੍ਰਿਤ ਰੂਪ ਸੁਖ ਨੂੰ ਪਹੁੰਚੋਂਦੀਆਂ ਹਨ। ੧੫. ਸਹਜ ਨਾਲ ਹੱਸਣਾਂ, ਮਿੱਠੀ ਅਤੇ ਪਿਆਰੀ ਆਵਾਜ਼। ੧੬. ਬਿਜਲੀ ਵਾਂਗੂ। ੧੭. ਮੱਛ, ਹਰਨ ਅਤੇ ਚੰਦ ਕਮਜ਼ੋਰ ਕਰ ਦਿੱਤੇ ਤੇ ਚੰਬੇ ਦੀ ਕਲੀ ਨੂੰ ਮੁਰਝਾ ਦਿੱਤਾ। ੧੮. ਚੰਦ ਵਾਂਗੂ ਮੁਖ ਵਾਲੀਆਂ। ੧੯. ਮੋਹਣੀ ਮੰਤ੍ਰ ਨੂੰ ਪਾ ਕੇ। ੨੦. ਪਾਣੀ ਤੇ ਪੌਣ ਰਾਹ ਜਾਂਦੇ ਹੋਏ ਰੁਕ ਜਾਂਦੇ ਹਨ ਵੇਖਣ ਵਾਲੇ ਵੀ ਧੀਰਜ ਨਹੀਂ ਧਰਦੇ। ੨੧. ਟੋਲਿਆਂ ਦੇ ਟੋਲੇ ਗੋਣ ਵਾਲੀਆਂ ਅਤੇ ਨਾਚ ਕਰਨ ਵਾਲੀਆਂ ਦੇ (ਮੈਂ) ਅੱਡ ਅੱਡ ਕਹੇ ਹਨ। ੨੨. ਵਿਚਾਰਵਾਨ ਗਣੀਆਂ ਨੂੰ। ੨੩. ਗੁਣ ਕਾਰਿਕ ਹੈ। ੨੪. ਮੈਦਾਨ ਜੰਗ। ੨੫. ਕੀਤੀ।

A ਪਾ:—ਚਿਹਨ-ਚਾਹ। B ਪਾ:—ਅਗਲੇ, ਵੀ ਹੈ।

ਬਿਸਨੁਪਦ ਜਬਲੀਧਰ ਬਹੁਪਦੀ ॥ ਬਿਧਿਵਤ ਧੂਪ,ਦੀਪ,ਨਈਬੇਦਾ[੧], ਆਪੁ ਆਪੁਨੇ ਸਾਜੇ ॥
ਅਰਘ ਦਾਨ ਪਾਦਰਘ ਸੰਬ੍ਰਹਨ[੨], ਨਿਜ ਨਿਜ ਮੰਦਲ[੩] ਬਾਜੇ ॥
ਸੰਖ, ਘੰਟ, ਦੁੰਦਭਿ[੪] ਸੁਰ-ਬਾਵਹ[੫], ਲੈ ਲੈ ਬਿਬਿਧ ਸਮਾਜੇ ॥
ਤਾਲ[੬], ਮੰਜੀਰ[੭], ਬੇਨੁ, ਬੀਨਾ-ਧੁਨਿ, ਮਧੁਰ-ਸਬਦ-ਉਪਰਾਜੇ[੮] ॥
ਉਘਟਤ ਤਾਨ ਸਮਾਜ ਨਾਦਿਨ ਕੋ[੯], ਮਿਲਤਿ ਸਾਜ ਸਨ ਸਾਜੇ ॥
ਝੀਨ-ਅਪੀਨ-ਰਸਾਲ-ਅਲਾਪਤਿ[੧੦], ਤਾਨ, ਤਾਲ, ਸੁਰ-ਛਾਜੇ ॥
ਆਪੁ ਆਪੁਨੇ ਗੁਨ ਪ੍ਰਕਾਸਿਤ, ਗੁਨਿਜਨ ਗੁਨੀ-ਅਵਾਜੇ[੧੧] ॥
ਕੜਖਾ, ਛੰਦ, ਝੂਲਨਾ, ਸੋਰਠ[੧੨], ਕਬਿਤ, ਸ੍ਵਯਾ, ਨਰਾਜੇ[੧੩] ॥
ਛੰਦ, ਬਿਸਨੁਪਦ, ਭਗਵਤ-ਲੀਲਾ, ਉਸਤਤਿ-ਕੋਰ-ਪਦਾ ਜੈ[੧੪] ॥
ਮੰਗਲ ਆਰਤੀ ਬਿਜਯ, ਗੁਪਾਲਾ, ਉਚਰਤਿ ਸਭੀ ਸਦਾ 'ਜੈ' ॥
ਗੀਤ-ਗੋਬਿੰਦ ਸਤੋਤ੍ਰ-ਬ੍ਰਹਮ ਭਨ, ਪਾਠੰ ਸ੍ਰਤਿ ਤ੍ਰਿਧਾ ਜੈ[੧੫] ॥
ਨਾਨਾ-ਮੱਤ ਸਾਸਤ੍ਰ, ਪਉਰਾਨਨ, ਰਿਚਾ ਕੋਟਿ-ਤ੍ਰੈ ਆਜੇ[੧੬] ॥
ਕੀਲ,ਪਟਲ, ਅਰਗਲਾ, ਮਹਾਤਮ, ਸਹੰਸ੍ਰ ਨਾਮ ਸੱਤਾ ਜੈ[੧੭] ॥
ਗੀਤਾ-ਗਯਾਨ-ਭਾਗਵਤ-ਭਾਰਥ-ਨਿਜ-ਮੰਗਲ[੧੮],ਸਰਬਲੋਹ ਗੁਨ ਗਾਜੇ ॥
ਕੀਰਤਿ ਕਲਿਤ ਲਲਤਿ ਭਗਵਤ ਜਸ,ਉਪਮਾ-ਅਤੁਲ ਜਹਾਜੈ[੧੯]॥੩॥੯॥੫੪੧॥੨੮੯੦॥

ਬਿਸਨੁਪਦ ਜਬਲੀਧਰ[A] ਤਰਹ ਦੂਜੀ ॥
ਅਸ੍ਟਾਂਗ-ਡੰਡ[੨੦], ਪ੍ਰਨਾਮ, ਅੰਜੁਲੀ[੨੧], ਕਰ ਜੋਰੇ ਸਭਿ[B] ਬਿਨਵਤ ॥
ਕੁੰਕਮ[੨੨],ਅਗਰ[੨੩],ਮ੍ਰਿਗਮਦ[੨੪],ਘਨਸਾਰਹ[੨੫],ਘਸਜੋ ਮਲਾਗਰਿ[੨੬]-ਅਤਭੁਤ[੨੭]॥

---

੧. ਮੋਹਨ ਭੋਗ. ਕੜਾਹ ਪ੍ਰਸਾਦਿ । ੨. ਦਮੜਾ, ਦਾਨ ਤੇ ਚਰਨ ਪੂਜਾ ਸਾਰਿਆਂ ਨੇ ਕੀਤੀ । ੩. ਢੋਲ । ੪. ਨਗਾਰੇ । ੫. ਦੇਵਤੇ ਵਜੋਂਦੇ ਹਨ । ੬. ਲਯ, ਤਾਲ । ੭. ਛੈਣੇ, ਕੈਂਸੀਆਂ । ੮. ਮਿੱਠੀ ਆਵਾਜ਼ ਪੈਦਾ ਕਰਦੇ ਹਨ । ੯. (ਓਦੋਂ) ਵਾਜਿਆਂ ਵਾਲਿਆਂ ਦੇ ਸਮਾਜ ਵਿੱਚ ਤਾਨ ਪੈਦਾ ਹੁੰਦੇ ਹਨ । ੧੦. ਬਰੀਕ ਤੋਂ ਬਰੀਕ (ਆਵਾਜ਼ਾਂ ਨਾਲ) । ੧੧.ਆਵਾਜ਼ਾਂ ਨਾਲ । ੧੨.ਸੋਰਠਾ ਛੰਦ । ੧੩.ਇਕ ਛੰਦ ਦਾ ਨਾਮ ਹੈ । ੧੪.(ਉਸਤਤਿ) । ੧੫.ਗੋਬਿੰਦ ਗੀਤ(ਨਾਮੇ ਗਰੰਥ) ਬ੍ਰਹਮ ਸਤੋਤ੍ਰ ਤੇ ਤਿੰਨ ਤਰਾਂ ਦਾ ਵੇਦ ਪਾਠ ਉੱਚਾਰਦੇ ਹਨ। ੧੬. ਤਿੰਨ ਕ੍ਰੋੜ ਸ੍ਰਤੀਆਂ ਦੀਆਂ ਤੁਕਾਂ ਨੂੰ ਉੱਚਾਰਦੇ ਹਨ । ੧੭. ਉਹ ਮੰਤ੍ਰ ਜਿਸਦੇ ਜਪਣ ਤੋਂ ਪ੍ਰੇਤ ਆਦਿਕ ਕੈਦ ਕਰ ਲਏ ਜਾਣ ।(ਤੰਤ੍ਰ ਸ਼ਾਸਤ੍ਰ ਅਨੁਸਾਰ) ਕਿਸੇ ਮੰਤ੍ਰ ਨੂੰ ਰੋਕਣ ਦੀ ਕ੍ਰਿਯਾ । ੧੮. ਗਯਾਨ ਵਾਲੀ ਗੀਤਾ, ਭਾਗਵਤ ਮਹਾਭਾਰਤ । ੧੯. (ਜਿਨਾਂ ਗ੍ਰੰਥਾਂ ਵਿੱਚ) ਭਗਵਾਨ ਦੇ ਯਸ਼ ਅਤੇ ਉਪਮਾ ਦੇ ਨਾ ਵਿਚਾਰੇ ਜਾਣ ਵਾਲੇ ਜਹਾਜ ਸਨ । ੨੦. ਡੰਡੋਤ ਬੰਦਨ । ੨੧. ਬੁੱਕ ਕਰ ਕੇ ਨਮਸਕਾਰ ਕਰਨੀ । ੨੨. ਕੇਸਰ । ੨੩. ਚੰਦਨ ਦਾ ਇਕ ਭੇਦ । ੨੪. ਕਸਤੂਰੀ । ੨੫. ਕਪੂਰ ਨੂੰ । ੨੬. ਚੰਦਨ । ੨੭. ਬਹੁਤ ਸੋਹਣਾ ।

A ਕਈਆਂ ਬੀੜਾਂ ਵਿੱਚ "ਬਿਸਨੁਪਦ ਜਬਲੀਧਰ" ਪਾਠ ਨਹੀਂ ਲਿਖਿਆ ਹੋਇਆ ਅਤੇ ਅਗੇ ਤਰਹ ਦੂਜੀ ਪਾਠ ਹੈ।

B ਪਾ:—ਸੁਭ. ਵੀ ਹੈ ।

ਬਰਸਤਿ ਨਭ ਫੂਲਨ ਸੁਰ-ਬ੍ਰਿੰਦਨ[੧], ਜੀਵ ਜੰਤੂ ਹਰਖਾਵਤਿ ॥
ਆਨੰਦ-ਮਗਨ ਉਛਾਹ ਹੁਲਾਸਤਿ, ਲੀਲਾ ਦੇਖ ਅਘਾਵਤਿ[੨] ॥
ਸਫਲ ਹੋਤ ਦੇਖ ਦਰਸਨ ਕਿਹ[੩], ਕ੍ਰਿਤਾਰਥਿ-ਭਏ-ਪਰਸਤਿ[੪] ॥
ਰੀਤਿ-ਪੂਰਬਕ ਮਰਜ਼ਾਦਨ-ਜੁਤ, ਪੂਜ ਕਰਤਿ ਹਰਿ ਬਿਧਵਤਿ[੫]॥੧॥੧੦॥੫੪੨॥੨੮੬੧।

ਬਿਸਨੁਪਦ ਜਬਲੀਧਰ ਅਸਤੋਤ੍ਰ ਸ੍ਰੀ ਸਰਬਲੋਹ ਜੂ ਕੋ ਕਥਨੰ ॥

ਜੈ ਮਾਧਵ ਜੈ ਬਿਸ੍ਵ-ਰੂਪ[੬] ਹਰਿ, ਜੈ ਮੁਕੰਦ[੭] ਅਬਿਨਾਸੀ ॥
ਜੈ ਪੂਰਨ ਆਕਾਸ ਸਰਬਰੀਅੰ[੮], ਪਰਮਾਤਮ, ਘਟ - ਬਾਸੀ[੯] ॥
ਜੈਤੁ ਸਚਿਦਾਨੰਦ[੧੦] ਚਿਦਾਘਨ[੧੧], ਸਰਬਾਤਮ[੧੨] ਸੁਖ-ਰਾਸੀ[੧੩] ॥
ਜੈ ਅਰੂਪ, ਅਸਥੂਲ[੧੪] ਅਤੁਲ-ਬਲਿ, ਸੂਛਮ[੧੫] ਪਰਮ-ਬਿਲਾਸੀ[੧੬] ॥
ਅਕਾਲ, ਅਵ੍ਯਕਤਿ, ਅਜੂਨੀ-ਸੰਭਵ[੧੭], ਸੁਤਹ-ਸਿਧ[੧੮], ਪ੍ਰਕਾਸੀ ॥
ਜੈ ਅਨੀਹ[੧੯], ਪਰ-ਧਾਮ[੨੦],ਪਰੰ-ਬ੍ਰਹਮ[੨੧], ਸਤਜਾਤਮ[੨੨] ਭਜ-ਨਾਸੀA ॥
ਅਜ[੨੩], ਅਮ੍ਰਿਤੁ[੨੪], ਚਿਦ-ਘਨ, ਪਰਿਪੂਰਨ,ਬ੍ਰਹਮ, ਸਨਾਤਨਿ-ਜਾਸੀ[੨੫]॥
ਬਿਸ੍ਵ-ਰੂਪ, ਪਾਵਨ, ਪਰਮੇਸ੍ਵਰ, ਪਰਾਚੀਨ, ਖਲੁ-ਨਾਸੀ ॥
ਪਉਰਾਤਨਿ, ਬ੍ਯਾਪਕ, ਸਰਬਾਤਮ, ਅੰਤਰਿ-ਗਤਿ-ਸਭਿ-ਬਾਸੀ[੨੬] ॥
ਨਿਰੰਕਾਰ[੨੭], ਨਿਰ-ਜੁਰ[੨੮], ਨਿਰਲੇਪਾ, ਨਿਰਗੁਨ-ਰੂਪ, ਅਕਾਸੀ[੨੯] ॥
ਤ੍ਰੈਗੁਨ-ਰੂਪ, ਅਤੀਤਿ ਗੁਨਨ-ਕਰ[੩੦], ਸੁਰਗੁਨ-ਗੁਨ-ਪ੍ਰਕਾਸੀ[੩੧] ॥
ਜੈ ਅਨੰਤ[੩੨], ਅਦ੍ਵੈਤ, ਅਲਖ-ਪਦ[੩੩]A , ਗੁਨਾਤੀਤਿ, ਸ-ਵਿਕਾਸੀ[੩੪] ॥
ਅਕ੍ਰਿਜ[੩੫],ਅਨਘ[੩੬],ਅਵਜਜ[੩੭],ਅਮਰ-ਗਤਿ[੩੮], ਅਛਲ[੩੯],ਅਛੇਦ[੪੦],ਉਲਾਸੀ[੪੧]॥

---

੧. ਸਮੂਹ ਦੇਵਤੇ ਆਕਾਸ਼ 'ਚੋਂ ਫੁਲ ਵਰਸੌਂਦੇ ਹਨ ੨. ਤ੍ਰਿਪਤ ੩. ਨੂੰ। ੪. ਮਿਲਦਿਆਂ ਦੀ ਲੇਖੇ ਵਿੱਚ ਪੈ ਗਏ । ੫. ਤਰੀਕੇ ਅਨੁਸਾਰ। ੬. ਸੰਸਾਰ ਰੂਪ। ੭. ਮੁਕਤ ਦਾਤਾ। ੮. ਸਰਦਾਰੀ।੯. ਦਿਲਾਂ ਦਾ ਨਿਵਾਸੀ। ੧੦. ਸਤ ਚਿੱਤ ਆਨੰਦ ਸਰੂਪ ਵਾਲਾ। ੧੧. ਇਕ ਰਸ ਚੇਤਨਜ। ੧੨. ਸਾਰਿਆਂ ਦਾ ਆਤਮਾ। ੧੩. ਸੁਖਾਂ ਦਾ ਸਮੁਦਾਯ। ੧੪. ਭਾਰੀ। ੧੫. ਬਰੀਕ, ਛੋਟਾ। ੧੬. ਮਹਾਨ ਕੌਤਕ ਕਰਨ ਵਾਲਾ। ੧੭. ਜੋਨੀ ਤੋਂ ਬਿਨਾਂ ਈ ਪੈਦਾ ਹੋਣ ਵਾਲਾ। ੧੮. ਨਿਰਯਤਨ ਈ ਪ੍ਰਾਪਤ ਹੋਣ ਵਾਲਾ। ੧੯. ਇੱਛਾ ਰਹਿਤ। ੨੦. ਮੰਦਿਰਾਂ ਤੋਂ ਦੂਰ। ੨੧. ਦੂਰ ਤੱਕ ਵਯਾਪਕ। ੨੨. ਤ੍ਰਿਕਾਲ ਅਬਾਧਯ ਆਤਮਾ ਵਾਲਾ। ੨੩. ਜਨਮ ਰਹਿਤ। ੨੪. ਮੌਤ ਰਹਿਤ। ੨੫.ਪੁਰਾਣੇ ਯਸ਼ ਵਾਲਾ। ੨੬.ਸਾਰਿਆਂ ਵਿੱਚ ਨਿਵਾਸ ਕਰਨ ਵਾਲਾ। ੨੭.ਆਕਾਰ ਰਹਿਤ। ੨੮ ਤਾਪ ਰਹਿਤ। ੨੯.ਆਕਾਸ਼ ਵਾਂਗ ਵਯਾਪਕ। ੩੦.ਗੁਣਾਂ ਦਾ ਤਿਆਗੀ। ੩੧.ਦੈਵੀ ਗੁਣਾਂ ਦੇ ਗੁਣਾਂ ਨੂੰ ਪ੍ਰਕਾਸ਼ ਵਾਲੀ। ੩੨.ਅੰਤ ਰਹਿਤ। ੩੩. ਨਾਂ ਜਾਣੇ ਜਾਣ ਵਾਲੇ ਦਰਜੇ ਵਾਲਾ। ੩੪. ਪ੍ਰਲਾੜ ਸਹਿਤ। ੩੫. ਕ੍ਰਿਯਾ ਰਹਿਤ। ੩੬. ਪਾਪ ਰਹਿਤ। ੩੭. ਅਵਿਨਾਸ਼ੀ। ੩੮. ਦੇਵ ਪਦ ਵਾਲਾ। ੩੯. ਛਲ ਰਹਿਤ। ੪੦. ਛਿੱਦ੍ਰ ਰਹਿਤ। ੪੧. ਉਤਸ਼ਾਹ ਵਾਲਾ।

A ਪਾ:—ਸਨਾਤਮ ਸਤ ਅਨਾਸੀ, ਅਤੇ 'ਸੱਤਾਤਮ ਭਯ ਨਾਸੀ, ਵੀ ਹੈ।

B ਪਾ:—ਅਖਲ ਪਦ—ਸਾਰਿਆਂ ਦਰਜਿਆਂ ਵਾਲਾ।

ਜੈ ਪਰ-ਬ੍ਰਹਮ, ਪ੍ਰਧਾਨ, ਪੁਰਾਤਨਿ, ਨਿਰਕਾਰ, ਸਰਬਾਸੀA ॥
ਦਯਾ-ਸਿੰਧੁ, ਕਰੁਨਾਨਿਧਿ, ਮਾਧੌ[੧], ਮਧੁ-ਸੂਦਨ[੨], ਮੁਰ-ਨਾਸੀ[੩] ॥
ਅਕਾਲ, ਅਰੂਪ, ਅਛਯ[੪], ਅਘ-ਨਾਸਨ, ਮਹਾ ਜੋਧ, ਰਿਦ-ਵਾਸੀB ॥
ਸ੍ਰੀ-ਮੁਕੰਦ,[੫] ਨਰਹਰਿ[੬], ਨਾਰਾਯਣ, ਕਵਲ-ਨਾਭਿ, ਅੱਨਯਾਸੀ[੭] ॥
ਪਾਵਨ, ਪਰਮ-ਪੁਨੀਤਿ, ਪਰਮਾਨੰਦ, ਤਾਰਨ-ਨਾਮ-ਚੁਰਾਸੀ[੮] ॥
ਬਿਸ੍ਵੰਭਰ[੯], ਬਿਸ੍ਵ-ਰੂਪ, ਨਿਰੰਜਨ[੧੦], ਵਪੁ-ਬੈਰਾਟ[੧੧], ਅਰਿ-ਨਾਸੀ[੧੨]॥
ਮਹਾਂ-ਬਾਹੁ[੧੩], ਮੰਗਲ-ਮਯ-ਮੂਰਤਿ[੧੪], ਮੰਗਲ-ਰੂਪ ਬਿਲਾਸੀ[੧੫] ॥
ਕਮਲ-ਨਯਨ, ਕਮਲਾਪਤਿ[੧੬], ਕੇਸਵ[੧੭], ਕ੍ਰਿਪਾ-ਸਿੰਧੁ; ਮ੍ਰਿਦ-ਹਾਸੀ[੧੮]॥
ਸੇਖ-ਸਾਯ[੧੯], ਸਿਰ-ਸਹਸ[੨੦]; ਸਹਸ ਪਦ, ਸਹਸ ਰੂਪ, ਸਹਸ੍ਰਾਛੀ[੨੧] ॥
ਬਾਨੀ-ਪਰੈ, ਬੁਧਿ-ਪਰ, ਅਗਮਾ[੨੨], ਨਿਗਮਾਗਮ-ਇਤਿਹਾਸੀ[੨੩]C ॥
ਤ੍ਵ ਗੁਨ ਈਸ ! ਕਹਾਂ ਲੌ ਬਰਨਹੁੰ ? ਪਾਹੁ-ਪਾਹੁ[੨੪] ਅਬਿਨਾਸੀ ॥
ਹਉਂ ਮਤਿ ਮੰਦ ਸਰਨਿ ਚਰਨਾਂਬੁਜ[੨੫], ਸਰਨਿ ਸਰਨ ਅਘਨਾਸੀ[੨੬] ॥
ਅਕਹ, ਅਕਥ, ਚਿਦਘਨ[੨੭], ਸਿਵ-ਮੂਰਤਿ[੨੮] ਨਿਜ-ਸ੍ਵਰੂਪ ਮਗਨਾਸੀ[੨੯] ॥
Dਸ੍ਵੈ-ਜੋਤਿ[੩੦] ਸਰਬਲੋਹ, ਜਨੇਸ੍ਵਰ, * ਜਗੰਨਾਥ-ਜੈ ਹੋਸੀ ॥੨॥੧੧॥੫੪੩॥੨੮੬੨॥

ਬਿਸਨੁਪਦ ਜਬਲੀਧਰ ਸਾਨੀ ਤਰਹ ਦੂਜੀ ॥

ਜੈ ਜੈ ਵਾਸੁਦੇਵ, ਵਿਸਨੰ ਜੈ, ਜੈ ਬਯਾਪਕ, ਬਿਗਯਾਪਤਿ-ਨਾਮੀ[੩੧] ॥
ਨਿਹ-ਕਲੰਕ ਜੈ, ਜੈ ਨਿਹਕੇਵਲ[੩੨], ਨਾਥ, ਨਿਰੰਜਨ, ਅੰਤਰਿਜਾਮੀ ॥

---

੧. ਮਾਯਾ ਪਤਿ । ੨. ਮਧੁ (ਦੈਂਤ) ਨੂੰ ਨਾਸ਼ ਕਰਨ ਵਾਲਾ । ੩. ਮੁਰ (ਦੈਂਤ) ਨੂੰ ਨਾਸ਼ ਕਰਨ ਵਾਲਾ । ੪. ਨਾਸ਼ ਰਹਿਤ । ੫. ਮਾਯਾ ਤੋਂ ਮੁਕਤ ਦੇਣ ਵਾਲਾ । ੬. ਨਰ ਸਿੰਘ । ੭. ਨਿਰਯਤਨ । ੮. ਸੰਸਾਰ ਨੂੰ ਤਾਰਨ ਵਾਲੇ ਨਾਮ ਵਾਲਾ । ੯. ਸੰਸਾਰ ਨੂੰ ਪਾਲਣ ਵਾਲਾ । ੧੦. ਮਾਯਾ ਰਹਿਤ । ੧੧. ਵੈਰਾਟ ਰੂਪ । ੧੨. ਵੈਰੀਆਂ ਨੂੰ ਨਾਸ ਕਰਨ ਵਾਲਾ । ੧੩. ਵਡੀਆਂ ਬਾਹਾਂ ਵਾਲਾ । ੧੪. ਕਲਯਾਣ ਰੂਪ ਮੂਰਤਿ । ੧੫. ਕੌਤਕੀ । ੧੬. ਮਾਯਾ ਦਾ ਪਤਿ । ੧੭. ਕੇਸ਼ ਧਾਰੀ । ੧੮. ਕੋਮਲ ਹਾਸੇ ਵਾਲਾ । ੧੯. ਸ਼ੇਸ਼ਨਾਗ ਦਾ ਮਾਲਿਕ । ੨੦. ਹਜ਼ਾਰਾਂ ਸਿਰਾਂ ਵਾਲਾ । ੨੧. ਹਜ਼ਾਰਾਂ ਈ ਅੱਖਾਂ ਵਾਲਾ । ੨੨. ਜੋ ਵਿਚਾਰਿਆ ਨਾ ਜਾਵੇ । ੨੩. ਵੇਦ ਸ਼ਾਸਤ੍ਰਾਂ ਦਿਆਂ ਇਤਿਹਾਸਾਂ ਵਾਲਾ । ੨੪. ਸ਼ਰਣ ਹਾਂ ! ਸ਼ਰਣ ਹਾਂ !! ੨੫. ਚਰਨ ਰੂਪ ਕਮਲਾਂ ਵਾਲਾ । ੨੬. ਪਾਪਾਂ ਦਾ ਨਾਸ਼ ਕਰਨਵਾਲਾ । ੨੭. ਇਕਰਸ ਚੇਤਨਯ । ੨੮. ਕਲਯਾਣ ਸ੍ਵਰੂਪ । ੨੯. ਮਗਨ ਹੈ । ੩੦. ਆਪੇ ਹੀ ਪ੍ਰਕਾਸ਼ ਵਾਲਾ । ੩੧. ਪ੍ਰਸਿੱਧ ਨਾਮ ਵਾਲਾ । ੩੨. ਭਿੰਨਤਾ ਰਹਿਤ ।

A ਪਾ:— ਸਰਬਿ-ਬਾਸੀ ।

B ਪਾ:—ਮਹਾ ਜੋਤਿ ਹ੍ਰਿਦਯਾਸੀ—ਰ੍ਰਿਦਯ ਰੂਪ ਘਰਾਂ ਵਿੱਚ ਮਹਾ (ਜੋਤਿ) ਪ੍ਰਕਾਸ਼ (ਗਯਾਨ) ਰੂਪ ਹੈ ।

C ਪਾ:—ਇਤਰਾਸੀ, ਵੀ ਹੈ । D ਪਾ:—ਸ੍ਵਯੰ ਜੋਤਿ, ਅਤੇ ਸ੍ਵਯੰਭਵ ਜੋਤਿ, ਵੀ ਹੈ ।

* ਕਈਆਂ ਬੀੜਾਂ ਵਿੱਚ ਏਥੇ "ਜੈ" ਪਾਠ ਲਿਖਿਆ ਹੋਇਆ ਹੈ ਪਰੰਤੂ ਸਾਡੀ ਬੀੜ ਵਿੱਚ ਨਹੀਂ ਹੈ । ਅਤੇ ਛੰਦ ਦੀ ਚਾਲ ਅਨੁਸਾਰ ਵੀ ਨਹੀਂ ਚਾਹੀਦਾ ।

ਜੈ ਮਹਾਨ-ਮਹਾਂਤ[੧], ਮੰਗਲ - ਕਰ[੨], ਜੈ ਮੋਹਨ, ਮਾਧੋ, ਪ੍ਰਧਾਮੀ ॥
ਜੈ ਸੰਖ, ਚਕ੍ਰ, ਮ੍ਰਿਨਾਲ[੩], ਗਦਾ-ਧਰਿ, ਜੈ ਅਸੰਭ[੪], ਜੈ ਜੈ ਸਤਿ ਨਾਮੀ ॥
ਜੈ ਧਰਨੀ-ਧਰ ਜੈ ਧਰਮ - ਰੱਛਕ, ਜੈ ਧਨਾਢਿ, ਅਸਿਧੁਜ[੫], ਸ੍ਰੀ-ਭਾਮੀ[੬]॥
ਉਘ-ਬਿਦਾਰਨ[੭] ਓਨਮ ਪਰਮਾਤਮ, ਓਅੰਕਾਰ ਸਬਦਾਦਿ ਨਨਾਮੀ ॥
ਜੈ ਅਚੁਤ[੮], ਅਨਭੀਤਿ[੯A] ਅਜਨਮੰ, ਆਦਿ ਪੁਰਖ, ਅਨਬਜਾਧਿ[੧੦] ਸ੍ਵਾਮੀ ॥
ਜੈ ਜੈ ਈਸ ਇਸ੍ਰ - ਇੰਦ੍ਰਾਨਾ[੧੧] ਜੈ ਈਸੁਰ ਇੰਦ੍ਰਾਦਿਕ ਨਾਮੀ ॥
ਜੈ ਸਕ੍ਰਾਦਿ[੧੨] ਆਦਿ[੧੩] ਸਨਕਾਦਿਕ,ਸੇਖ,ਸੰਭੁ[੧੪] ਸੇਵਤਿ ਤੁਹਿ ਸ੍ਵਾਮੀ ॥
ਜੈ ਹਰਿ, ਹਰੀ,ਹਰੇ,ਹਾਟਕ-ਤਨ[੧੫]ਹਵਿਸ-ਭੱਛ[੧੬], ਹਿਰਨਾਛ-ਹਤਾਮੀ[੧੭]॥
ਜੈ ਕਰਤਾ[੧੮],ਕਰੁਨਾ-ਨਿਧਿ[੧੯],ਕੇਸਵ[੨੦],ਕ੍ਰਿਪਾ-ਅਯਨ[੨੧],ਕਲਿਮਲ-ਦਹਨਾਮੀ[੨੨]॥
ਖਿਮਾ-ਸਿੰਧੁ,ਖਲੁ-ਦੰਡ-ਖਿਲੇਸੁਰ[੨੩],ਖਿਮਾ-ਰੂਪ, ਖਗ-ਪਾਨਿ[੨੪], ਖਿਮਾਮੀ[੨੫]॥
ਜੈ ਗਰਿਸ੍ਟ[੨੬],ਗੋਬਿੰਦ[੨੭]ਗੁਪਾਲਾ[੨੮], ਗਰੁੜਾਸਨਿ[੨੯],ਗਨ-ਕਰਨ[੩੦]ਗੁਰਾਮੀ[੩੧]॥
ਜੈ ਘਨ-ਸਜ਼ਾਮ, ਚਿਦ-ਘਨ[੩੨], ਘੰਟਾ-ਕਟਿ[੩੩], ਘਟਿ-ਵਾਸੀ, ਘਾਤਕ-ਰਿਪੁ-ਬਾਮੀ[੩੪] ॥
ਜੈ ਚਿਦ-ਰੂਪ, ਚਿਰੰਜੀਵ, ਸਦੈਵੀ, ਚੀਰ-ਨ-ਜਾਨਤੁ-ਕੋਇ-ਤੁਆਮੀ[੩੫] ॥
ਜੈ ਛਤ੍ਰੀਸ[੩੬] ਛਤ੍ਰ-ਧਰਿ, ਛੱਤ੍ਰੀ, ਛਿਮਕਰ, ਛਯ ਰਿਪੁ[੩੭], ਛਿਦ੍ਰ[੩੮]ਰਹਿਤ-ਛਲਾਮੀ[੩੯B] ॥
ਜੈ ਜਗਦੀਸ, ਈਸ, ਜਗ-ਪੁਰਖਾ, ਜਗੰ-ਨਾਥ, ਜਗ-ਬਿਨ, ਅਨ-ਜਾਮੀ[੪੦] ॥
ਝਿਲ ਝੁਨਕਾਰ ਝਰਤਿ ਅੰਮ੍ਰਿਤ-ਮੁਖ, ਝੀਨ ਝਾਂਝ ਬਾਜਤਿ ਸੁਰ ਝਾਮੀ[੪੧]
ਟੀਕਾ-ਅਗਮ-ਨਿਗਮ-ਨਹਿ-ਪਾਰਤ[੪੨] ਟਹਿਲ ਕਰਤ ਚਰ ਅਚਰ ਸਲਾਮੀ ॥
ਠਾਕੁਰਿ ਠਾਂਢਿ ਪਾਈ ਸਭਿ ਅੰਤਰਿ, ਠੌਰ ਠੌਰ ਰਮ ਰਹੇ ਸੁਆਮੀ ॥

---

੧. ਵੱਡੇ ਤੋਂ ਵੱਡਾ । ੨. ਕਲਯਾਣ ਕਰਨਵਾਲਾ । ੩. ਪਦਮ । ੪. ਅਸੰਭਵ । ੫. ਕ੍ਰਿਪਾਨ ਚਿੰਨ ਵਾਲੀ ਧਜਾ ਵਾਲਾ । ੬. ਮਾਯਾ ਰੂਪ ਇਸਤ੍ਰੀ ਵਾਲਾ । ੭. ਸਭ ਦਾ ਨਾਸ ਕਰਨਵਾਲਾ । ੮. ਗਿਰਨ ਤੋਂ ਬਿਨਾ । ੯. ਨਿਰਡਰ । ੧੦.ਰੋਗ ਰਹਿਤ । ੧੧.ਇੰਦ੍ਰਾਂ ਦਾ ਪਿਆਰਾ । ੧੨.ਇੰਦ੍ਰ ਆਦਿਕ । ੧੩.ਹੋਰ । ੧੪.ਸ਼ਿਵ । ੧੫.ਸੂਰਨ ਦੇ ਸ਼ਰੀਰ ਵਾਲਾ ।
੧੬. ਹਵਨ ਦੀ ਸਮਿਗ੍ਰੀ ਨੂੰ ਖਾਣਵਾਲਾ । ੧੭. ਹਿਰਨਾਖਸ ਨੂੰ ਮਾਰਨਵਾਲਾ । ੧੮. ਜਗਤ ਦਾ ਕਰਨਵਾਲਾ । ੧੯. ਕ੍ਰਿਪਾ ਦਾ ਖਜ਼ਾਨਾ । ੨੦.ਕੇਸ਼ਾਂਵਾਲਾ । ੨੧.ਮਿਹਰ ਦਾ ਘਰ । ੨੨. ਪਾਪਾਂ ਨੂੰ ਸਾੜਨਵਾਲਾ । ੨੩. ਦੁਸ਼ਮਣਾਂ ਨੂੰ ਸਜ਼ਾ ਦੇਣ ਵਾਲਾ
੨੪. ਤੀਰ ਨੂੰ ਹੱਥ ਵਿੱਚ ਰੱਖਣਵਾਲਾ । ੨੫. ਖਿਮਾ ਕਰਨਵਾਲਾ । ੨੬. ਮਹਾਨ । ੨੭. ਵੇਦਾਂ ਰਾਂ ਜਾਨਣ ਯੋਗ ।
੨੮. ਪ੍ਰਿਥਵੀ ਨੂੰ ਪਾਲਣਵਾਲਾ । ੨੯. ਗਰੁੜ ਤੇ ਸੁਆਰ ਹੋਣ ਵਾਲਾ । ੩੦. ਸਾਰਿਆਂ ਨੂੰ ਰਚਨਵਾਲਾ । ੩੧. ਆਮ ਦਾ ਗੁਰੂ । ੩੨. ਇਕਰਸ ਚੇਤਨਜ । ੩੩. ਲੱਕ ਨਾਲ ਘੁੰਘਰੂਆਂ ਵਾਲਾ । ੩੪. ਬਾਮ ਮਾਰਗੀ ਰੂਪ ਦੁਸ਼ਮਣਾਂ ਨੂੰ ਮਾਰਨਵਾਲਾ ।
੩੫. ਤੇਰਾ ਕੋਈ ਹਿਸਾਬ ਨਹੀਂ ਜਾਣਦਾ । ੩੬. ਛਤ੍ਰੀਆਂ ਦਾ ਰਾਜਾ । ੩੭. ਦੁਸ਼ਮਣਾਂ ਨੂੰ ਨਾਸ਼ ਕਰਨਵਾਲਾ । ੩੮.ਕਲੰਕ । ੩੯. ਛਲੀਆ । ੪੦. ਸਥਿਤੀ ਰਹਿਤ । ੪੧. ਗਜਾਨਵਾਲੀ ਬਰੀਕ ਝਾਂਝਰ ਵਜਦੀ ਹੈ । ੪੨. ਸ਼ਾਸਤ੍ਰ ਅਤੇ ਵੇਦ ਵੀ ਨਹੀਂ ਪਾ ਸਕਦੇ ।

A ਪਾ:—ਅਨਭੀਰ, ਵੀ ਹੈ । B ਪਾ:—ਛਿਦ੍ਰ ਰਹਿਤ ਛਲਾਮੀ, ਵੀ ਹੈ ।

ਡੰਡਵਤ ਬਨੇ ਡੀਗਰ ਸਭਿ ਥਾਰੇ, ਭਵ-ਡੂਗਰ ਤੇ ਰਖਹੁ ਗਿਰਾਮੀ[੧]
ਦੀਠ ਬਡੋ ਹਮ ਛਮੇ-ਜਨੇਸ੍ਵਰ, ਢਾਕਹੁ ਛਿਦ੍ਰ ਹੇ ਖਗ-ਪਤਿ-ਗਾਮੀ[੨] ! ॥
ਤਾਰਨ ਤਰਨ, ਤੀਰਥ ਮਯ ਦਰਸਨ[੩], ਤੋਯ ਤਰੰਗ ਸੁ-ਅੰਤਰਿਜਾਮੀ[੪] ॥
ਥਾਨ ਥਨੰਤਰਿ[੫] ਸਰਬ ਨਿਰੰਤਰਿ[੬], ਰੋਮ ਰੋਮ ਰਮ ਰਹੇ ਅਲਾਮੀ[੭] ॥
ਦੀਨਾ-ਨਾਥ, ਦੀਨ-ਦੁਖ-ਭੰਜਨ, ਦਾਰਿਦ੍ਰ ਹਰਨ, ਦਯਾ - ਨਿਧਿ ਦਾਮੀ[੮]A ॥
ਧਰਨੀ-ਧਰਿ, ਧਨੁ-ਧਰਿ[੯], ਧ੍ਰਿਤ ਮਾਨੀ[੧੦], ਧਨੁਰ-ਪਾਨਿ, ਧਉਲਾ-ਨਗ-ਧਾਮੀ[੧੧] ॥
ਨਾਰਾਯਨ, ਨਰ ਹਰਿ, ਨਿਹਕੰਟਕ[੧੨], ਨੀਲ-ਕੰਠ[੧੩], ਨਿਰੰਕਾਰ ਨਮਾਮੀ ॥
ਪਰਮੇਸ੍ਵਰ, ਪ੍ਰਧਾਨ, .ਪੀਰ - ਹਰਿ, ਪਾਵਨ - ਪਤਿਤ - ਪੁਨੀਤਿ[੧੪] ਪ੍ਰਨਾਮੀ ॥
ਫਾਸੇ ਫਾਹ ਫੰਧਿ ਮਾਯਾ ਕੇ, ਫੇਰਿ ਨਿਵਾਰਹੁ ਪਾਰ ਗ੍ਰਿਾਮੀ[੧੫] ॥
ਬਿਸ੍ਵ-ਨਾਥ[੧੬], ਬੇਦਨ-ਹਰਿ[੧੭], ਅਚੁਤ[੧੮], ਬਹੁ ਬਿਅੰਤ, ਬ੍ਯਾਪਕ, ਬਹੁ ਨਾਮੀ ॥
ਭਵਨ[੧੯] ਭੰਡਾਰਿ ਭਰਿ-ਪੂਰ ਸਰਬਦਾ, ਭੰਜਨ-ਗੜ੍ਹਨ ਭਵਨੇਸ ਭਵਾਮੀ[੨੦]B ॥
ਮਾਧਵ, ਮਧੁ-ਮਰਦਨ, ਮਹਿ-ਰੱਛਕ[੨੧], ਜੈ ਮੁਕੰਦ, ਮਨ-ਮਥਨ-ਮਹਾਮੀ[੨੨] ॥
ਯਜੁਰ ਬੇਦ ਰਿਗ, ਸਾਮ, ਅਥਰਬਨ, ਯਜਤ-ਜਨਾਰਦਨ[੨੩] ਪਾਰ-ਗਿਰਾਮੀ ॥
ਰੂਪ ਨ ਰੇਖ, ਰਾਮ-ਅਸ-ਨਾਮਾ[੨੪], ਜੁਗਹ ਜੁਗੰਤਰਿ ਅਨਘ[੨੫], ਅਕਾਮੀ ॥
ਲਿਵ ਪ੍ਰਕ੍ਰਿਤਿ ਅਨੰਤ ਬ੍ਰਹਮੰਡਨ-ਰਚਿਤ-ਅਨੁਸਾਸਨਿC -ਦਾਸ-ਗੁਲਾਮੀ[੨੬] ॥
ਵਾਸੁਦੇਵ[੨੭] ਵੈਰ ਬਿਨ ਨਿਸਦਿਨ, ਵਿਦਤਿ ਚਤੁਰ-ਦਸ-ਭਵਨ ਭੁਲਾਮੀ[੨੮] ॥
ਸਤਿ-ਸਰੂਪ, ਸਦੈਵ ਸਨਾਤਨਿ, ਸੁਖ ਸਮੂਹ-ਸਦ-ਦਰਸ ਬਡਾਮੀ ॥
ਹੇ ਹਰਿ ! ਆਰਤ-ਹਰਨ, ਹਰਿਆਵਲਿ, ਹਰਤ ਭਰਤ[੨੯] ਜਗ ਨਿਮਖ ਪਲਾਮੀ ॥

---

੧. ਸੰਸਾਰ ਰੂਪ ਸਮੁੰਦ੍ਰ ਤੋਂ ਨਗਰ ਵਿੱਚ ਹੀ ਰੱਖੋ। ੨. ਹੇ ਗਰੁੜ ਉਤੇ ਚਲਣ ਵਾਲੇ। ੩. ਪਵਿਤ੍ਰ ਰੂਪ ਦੀਦਾਰ ਵਾਲਾ। ੪. ਪਾਣੀ ਅਤੇ ਲਹਿਰਾਂ ਦੇ ਅੰਦਰ ਵੀ ਟਿਕਿਆ ਹੋਇਆ ਹੈ। ੫. ਥਾਨਾਂ ਦੇ ਵਿੱਚ ਰਹਿਣਵਾਲੇ। ੬. ਇਕਰਸ। ੭. ਸੰਸਾਰ ਵਿੱਚ। ੮. ਹਮੇਸ਼ਹ ਰਹਿਣ ਵਾਲਾ। ੯ ਧਨੁਖ ਨੂੰ ਰੱਖਣ ਵਾਲਾ। ੧੦. ਧੀਰਯਵਾਨ। ੧੧. ਹਿਮਾਲਯ ਪਹਾੜ ਤੇ ਘਰ ਵਾਲਾ। ੧੨.ਦੋਖੀ ਰਹਿਤ। ੧੩.ਗਲ ਵਿੱਚ ਜ਼ਹਰਵਾਲਾ। ੧੪.ਪਾਪੀਆਂ ਨੂੰ ਪਵਿਤ੍ਰ ਤੋਂ ਪਵਿਤ੍ਰ ਕਰਨਵਾਲਾ ੧੫. ਜਨਮ ਮਰਨ ਦੀ ਫੇਰੀ ਨੂੰ ਦੂਰ ਕਰੋ—ਹੇ ਸਾਰਿਆਂ ਤੋਂ ਪਰੇ ਰਹਿਣਵਾਲੇ। ੧੬. ਸੰਸਾਰ ਦਾ ਮਾਲਿਕ। ੧੭. ਪੀੜ ਨੂੰ ਨਾਸ ਕਰਨਵਾਲਾ। ੧੮. ਗਿਰਨ ਤੋਂ ਬਿਨਾ। ੧੯. ਘਰ। ੨੦. ਹੇ ਲੋਕਾਂ ਦੇ ਮਾਲਿਕ ! ਤੂੰ ਪੈਦਾ ਕਰਨ ਵਾਲਾ ਅਤੇ ਮਾਰਨਵਾਲਾ ਹੈਂ। ੨੧. ਧਰਤੀ ਦੀ ਰਖਯਾ ਕਰਨਵਾਲਾ। ੨੨. ਮਹਾਨ ਮਨ ਨੂੰ ਰਿੜਕਣਵਾਲਾ। ੨੩. ਜਨ ਜਿਸ ਤੋਂ ਮੰਗਦੇ ਹਨ ਉਸਨੂੰ ਪੂਜਦੇ ਹਨ। ੨੪. ਨਾਮ 'ਰਾਮ' ਹੈ। ੨੫. ਪਾਪਾਂ ਤੋਂ ਰਹਿਤ। ੨੬. (ਹੇ ਪ੍ਰਭੂ ! ਤੇਰੀ) ਦਾਸੀ ਮਾਯਾ ਬੇਅੰਤ ਬ੍ਰਹਮੰਡਾਂ ਨੂੰ ਰਚਦੀ ਹੈ। ੨੭. (ਸੰਸਾਰ) ਦਾ ਪੂਜਯ ੨੮. ਚੌਦਾਂ ਲੋਕ (ਤੈਨੂੰ ਵੇਖਣ ਲਈ) ਜ਼ਾਹਰਾ ਭੂਲੇ ਹੋਏ ਹਨ। ੨੯.ਪਾਲਦਾ ਅਤੇ ਨਾਸ਼ ਕਰਦਾ।

Aਪਾ:—ਨਾਮੀ। Bਪਾ:—ਭਵਾਨੀ। Cਪਾ:—ਰਚ ਮਨਸ਼ਾ ਸਨ, ਵੀ ਹੈ।

ਸਾਰੰਗ-ਧਰਿ ਸਿਵ-ਰੂਪ[1], ਸਤ ਬ੍ਰਿਤਿ[2], ਸ੍ਰੁਤਿ[3], ਸਾਸਤ੍ਰ, ਸੁਰ, ਸੰਭੁ[4] ਭਜਾਮੀ[5] ॥
ਕਹੌਂ ਕਹਾਂ ਲਗ ? ਬਰਨ ਨ ਸਾਕੌਂ - ਮਨ ਬਾਨੀ ਤੇ ਪਰੇ ਪਰਾਮੀ ॥
ਸਾਰਦ[6] ਸ੍ਰੇਸ ਅੰਤੁ ਨਹਿ ਪਾਵਤਿ, ਨੇਤਿ ਨੇਤਿ ਬਰਨਤਿ ਅਤੁਲਾਮੀ[7] ॥
ਸਿਵ, ਬਿਰੰਚਿ[8] ਨਾਰਦ, ਸਨਕਾਦਿਕ, ਭਜਤਿ ਸਨਾਤਨਿ ਬ੍ਰਹਮ[9] ਸਿਵਾਮੀ[10] ॥
ਪਾਰ ਨ ਪਾਵਤ ਅਪਰੰਪਰ-ਕੋ[11], ਗੋ-ਅਤੀਤਿ[12] ਬੇਅੰਤ ਮਹਿਮਾਮੀ ॥
ਹਉਂ ਮਤਿ ਮੰਦ ਚਰਨ ਸਰਨਾਗਤਿ,ਪਾਹ-ਪਾਹ[13]ਬਿਸ੍ਵ-ਰੂਪ[14]ਨਮਾਮੀ॥੩॥*੧੨॥੫੪੪॥੨੯੬੩॥

ਬਿਸਨੁਪਦ ਜਬਲੀਧਰ, ਸ੍ਰੀ ਸਰਬਲੋਹ ਬਿਸ੍ਵ-ਰੂਪ ਭਗਵਾਨੋਵਾਚ ਦੇਵਨ-ਪ੍ਰਤਿ ॥

ਸ਼ਾਧੁ-ਸਾਧੁ[15] ਬੋਲੇ ਜਗ-ਬੰਦਨ[16], ਤੁਮ ਸਮ ਮੋਹਿ ਨ ਔਰ ਪਿਆਰਾ ॥
ਮੋ ਮਹਿ ਭਗਤਿ ਸਦੀਵ ਬਸਤਿ ਹੈਂ, ਬਾਸ-ਪੁਸਪ[17] ਜਿਮ ਹੋਤਿ ਨ ਨਿਆਰਾ ॥
ਭਗਤਿ ਹਮਾਰੇ ਜੀਵਨ ਧਨ ਹੈਂ ਹਉਂ ਭਗਤਨਿ ਕੋ, ਭਗਤਿ-ਹਮਾਰਾ ॥
ਹਉਂ ਹੀ ਰੂਪ ਧਰਯੋ ਭਗਤਨਿ ਕੋ, ਜਲ ਤਰੰਗ ਨਹਿ ਨਹਿ ਆਨ ਬਿਚਾਰਾ[18] ॥
ਭਗਤਿ ਹਮਾਰੀ ਪਰਮ ਉਪਾਸਨ, ਬਿਸ੍ਵ ਮਿਤ੍ਰ ਮਮ ਭਗਤਿ ਅਧਾਰਾ[19] ॥
ਨਿਸਦਿਨ ਜਪੌਂ ਭਜੌਂ ਭਗਤਨਿ ਕੋ, ਭਗਤਿ ਹਮਾਰੋ ਕਰਹਿ ਉਧਾਰਾ ॥
ਭਗਤਿ ਕਰਹਿੰ ਸੰਤੁਸ੍ਟ[20] ਹਮਹਿ ਸਦ, ਮੋ ਬਿਤ੍ਰੇਕ[21] ਨ ਅਉਰ ਚਿਤਾਰਾ ॥
ਮੋ ਮਹਿ ਲੀਨ ਰਹਿਤੁ ਆਤਮ-ਕਰ[22], ਜਲ-ਭਿਪ੍ਰਯ ਤਦ ਰੂਪ ਅਪਾਰਾ[23] ॥
ਆਪਨਪਾ ਸਭਿ ਅਰਪਯੋ ਮੋ-ਮਹਿ, ਮੋ ਬਿਨ ਅਉਰ ਨ ਦੇਖਤਿ ਸਾਰਾ[24] ॥
ਮੇਰੋ ਹੀ ਧਯਾਨ, ਜਾਪ ਫੁਨ ਮੇਰੋ ਹੀ, ਮੋਹੀ ਮਹਿ ਮਨਿ ਰਾਖਤਿ ਤਾਰਾ[25] ॥
ਚੇਤਾ ਚਿੱਤ ਸਭਿ ਅਰਚਾ ਮੋਰੀ[26], ਮੋ ਬਿਤ੍ਰੇਕ[27] ਨ ਜਾਨਤਿ ਪਿਆਰਾ ॥
ਊਠਤਿ, ਬੈਠਤਿ, ਚਾਲਤਿ, ਸੋਵਤਿ,-ਮੇਰੋ ਹੀ ਧਯਾਨ ਹਿਰਦੈ ਮੋ ਧਾਰਾ ॥
ਚਰ ਅਚਰ ਸਰਬ-ਮਹਿ ਮੁਹਿ ਦੇਖਤਿ, ਝਾਕੀ-ਝਲਕ[28] ਸਭਿ ਰੂਪ ਹਮਾਰਾ ॥

---

੧.ਕਲਯਾਣ ਰੂਪ । ੨.ਸੱਚ ਧਰਮਵਾਲਾ । ੩. ਵੇਦ । ੪. ਸ਼ਿਵ । ੫. ਸਿਮਰਦੇ ਹਨ । ੬. ਸਾਰਸ੍ਵਤੀ ।
੭. ਅਤੁਲਯ (ਪਰਮੇਸ੍ਵਰ) ਨੂੰ । ੮. ਬ੍ਰਹਮਾ । ੯. ਵਯਾਪਕ । ੧੦. ਕਲਯਾਣ ਰੂਪ । ੧੧. ਹੋਰ ਤੋਂ ਹੋਰ ਦਾ ।
੧੨.ਇੰਦ੍ਰਿਯਾਂ ਤੋਂ ਦੂਰ । ੧੩.ਸ਼ਰਣ ਹਾਂ ! ਸ਼ਰਣ ਹਾਂ !! ੧੪.ਸੰਸਾਰ ਰੂਪ । ੧੫. ਸ਼ਾਬਾਸ਼-ਸ਼ਾਬਾਸ਼ । ੧੬. ਜਗਤ ਪੂਜਯ ।
੧੭. ਸੁਗੰਧੀ ਅਤੇ ਫੁੱਲ ੧੮. (ਜਿਸ ਤਰਾਂ) ਜਲ ਅਤੇ ਲਹਿਰ ਵਿੱਚ ਦੂਜੀ ਵਿਚਾਰ ਨਹੀਂ । ੧੯. ਮੇਰੀ ਮਹਾਨ,
ਉਪਾਸਨਾ ਭਗਤ ਹੀ ਹਨ । ੨੦.ਪ੍ਰਸੰਨ । ੨੧. ਭਿੰਨ ਅਲਗ । ੨੨. ਮਨ ਨਾਲ । ੨੩. ਜਲ ਦੇ ਪ੍ਰਯੋਜਨ ਵਾਂਗੂ ਮਿਲੇ
ਹੋਏ ਹਨ । ੨੪. ਤੱਤ, ਸਿਧਾਂਤ । ੨੫. ਮਨ ਦੀ ਤਾਰ । ੨੬. ਚੇਤਨਯ ਅਤੇ ਅਚੇਤਨਯ ਵਿਚ ਮੇਰੀ ਹੀ ਪੂਜਾ ਕਰਦੇ ਹਨ ।
੨੭. ਬਿਨ । ੨੮. (ਝਾਕੀ) ।

* ਇਨਾਂ ਅੰਕਾਂ ਦੀ ਗਿਣਤੀ ਵਿੱਚ ਬਹੁਤ ਗੜਬੜ ਪਈ ਹੋਈ ਹੈ। ਜਿੰਨੀਆਂ ਵੀ ਬੀੜਾਂ ਵੇਖਣ ਵਿੱਚ ਆਈਆਂ ਹਨ। ਇਸ ਬੀੜ ਦੇ ਅੰਕ ਅਸਾਂ ਸਾਰੀਆਂ ਦੇ ਹੀ ਅੰਕ ਅਲਗ ਅਲਗ ਹਨ ਅਤੇ ਕਈ ਤਰਾਂ ਦੇ ਭ੍ਰਮ ਖੜੇ ਹੋ ਜਾਂਦੇ ਹਨ। ਆਪਣੇ ਹੀ ਹਿਸਾਬ ਨਾਲ ਰਖੇ ਹਨ ।

ਏਕ-ਦ੍ਰਿਸ੍ਤਿ[੧] ਸਮ ਦਰਸੀ ਕਹਿਯਤੁ, ਰਾਗ-ਦ੍ਵੇਖ ਨਹਿ ਦੇਖਿ ਬਿਚਾਰਾ[੨] ॥
ਸੂਖਮ ਤੇ ਅਤਿ ਸੂਖਮ ਜਾਨਤਿ, ਬ੍ਰਿਧ ਤੇ ਬ੍ਰਿਧ ਮੋਹਿ ਅਨੁਸਾਰਾ[੩] ॥
ਸਰਗੁਨ[੪] ਨ੍ਰਿਗੁਨ[੫] ਸਭਿ-ਮਹਿ ਪੇਖਤਿ, ਜੜ ਚਿਤੰਨ ਮੈਂ ਮੁਝਹਿ ਨਿਹਾਰਾ ॥
ਸਮਾਧਿ ਸਥਿਤ ਸਭਿ ਰੈਨ-ਬਾਸੁਰੋ[੬], ਦਾਸ ਅਨਨਯ[੭] ਮਮ ਪ੍ਰਾਨ ਅਧਾਰਾ ॥
ਮੇਰੀ ਜੀਵਨਿ-ਭਗਤਿਗਯਾਨੀ[੮], ਵਾ-ਮਹਿ ਮੈ ਮਹਿ ਭੇਦ ਨ ਧਾਰਾ ॥
ਮੈ-ਕਰਤਾ, ਸਭਿ-ਆਸਰ-ਮੋਰੈ, ਮੈ ਪਾਲਹੁੰ, ਮੈ-ਕਰਹੁੰ-ਸੰਘਾਰਾ ॥
ਕੋਟਿਨ ਬਿਸ੍ਵ ਦਾਸ ਪਰ ਵਾਰਹੁੰ[੯], ਦਾਸ ਨਮਿਤ[੧੦] ਮੈ ਜਗਤਿ ਪਸਾਰਾ ॥
ਕਾਮਨਾ[੧੧] ਰਹਿਤ ਭਗਤਿ ਮਮ ਉੱਤਮ, ਤਾਸ ਅਧਾਰ ਰਹਿਤ ਹਉਂ ਠਾਰਾ[੧੨] ॥
ਆਸ੍ਰਯ-ਭਗਤਿ ਜਗਤਿ ਅਸਥਾਪਯੋ[੧੩], ਭਗਤਿ ਕਰਹਿ ਮਮ-ਜਗਤਿ ਨਿਸਤਾਰਾ ॥
ਮਾਂਗੁ ਮਾਂਗੁ ਸਾਧੁ ਸੁਰਿ ਗਯਾਨੀ, ਅਤਿ ਪ੍ਰਸੰਨ ਮੁਹਿ ਕਰਯੋ ਪਿਆਰਾ[੧੪]॥੪॥੧੩॥੫੪੫॥੨੯੬੪॥

ਬਿਸਨੁਪਦ ਜਬਲੀਧਰ ਤਰਹ ਸਾਨੀ ॥ ਦੇਵ ਬਾਨੀ ਬਾਚ ਦੇਵਨ ਪ੍ਰਤਿ ਕਥਤੇ ॥

ਸਾਧੁ-ਸਾਧੁ ਬੋਲੇ ਜਗ-ਬੰਦਨ, ਕ੍ਰਿਤਿ-ਕ੍ਰਿਤਿ[੧੫] ਤੁਮ ਸਭੀ ਭਏ ॥
ਦੁਰਲਭ ਰੂਪ ਦਰਸ ਮਮ ਦਰਸਤਿ, ਜਿਹ-ਕਾਰੁਣ ਸੁਰ ਅਸੁਰ ਭਏ[੧੬]॥
ਦਾਰੁਨ ਤਪ ਤਾਪੇ ਬਿਧਿ ਸਭਿਹੀ, ਤਦਯਪਿ[੧੭] ਨ ਪਾਵਤੁ ਮੋਹਿ ਭਏ ॥
ਬਡੇ ਭਾਗ ਤੁਮ ਅਪੁਨੇ ਜਾਨਹੁੰ, ਸਖਯਾਤਕਾਰ ਤੁਮ ਮੋਹਿ ਕਏ[੧੮] ॥
ਬੇਦਨ-ਹਰਨ[੧੯] ਬੇਦ ਮੁਝ ਗਾਵਹਿ, ਜਨ ਕੇ ਦੁਖਿਤ-ਹੋਂ ਦੁਖਿਤ ਹੁਵੈਂ ॥
ਭਗਤਿ-ਬਤਸਲ[੨੦] ਪੁਨ ਮੋਹਿ ਬਖਾਨਤਿ, ਜਨ ਪੀੜਤਿ ਕਰ-ਪੀੜ ਲਹੋਂ[੨੧]
ਕਰਤਾ ਕਰ ਪੁਨ ਮੋਹਿ ਸਰਾਹਤਿ, ਜਗਤਿ ਉਪਾਵਹੁ ਤੋਖ-ਕਰੋਂ[੨੨]
ਬਿਸ੍ਵੰ-ਭਰ ਕਰ ਮੁਝਹਿ ਉਚਾਰਤਿ, ਬਿਸ੍ਵ ਸਕਲ ਕੇ ਉਦਰਿ[੨੩] ਭਰੋਂ ॥
ਦੀਨਾ ਨਾਥ ਆਰਤ-ਹਰਿ ਗਾਵਤਿ, ਦੀਨਨ ਕੀ ਪ੍ਰਤਿਪਾਲ ਕਰੋਂ ॥
ਪ੍ਰਾਨ-ਨਾਥ ਪੂਰਨ-ਕਰ[੨੪] ਬਰਨਤਿ, ਉਬਾਰੁ-ਕਰਹੁ-ਜਨ-ਸਰਬਬਿਧੀ[੨੫] ॥

---

੧. ਇਕੋ ਜਹੀ ਨਿਗ੍ਹਾ ਵਾਲੇ। ੨. ਵੇਖ ਕੇ ਪ੍ਰੇਮ ਅਤੇ ਦ੍ਵੇਸ਼ ਨੂੰ ਨਹੀਂ ਵਿਚਾਰਿਆ। ੩. ਛੋਟੇ ਤੋਂ
ਛੋਟੇ ਵੀ ਅਤੇ ਵਡੇ ਤੋਂ ਵਡੇ ਵੀ ਮੇਰੇ ਅਨੁਸਾਰੀ ਹਨ। ੪ ਸਰੀਰ ਵਾਲੇ ਪਦਾਰਥ। ੫. ਸਰੀਰ ਰਹਿਤ ਪਦ ਰਥ।
੬. ਸਾਰੀ ਰਾਤ ਤੇ ਦਿਨ ਸਮ ਧੀ ਵਿੱਚ ਟਿਕੇ ਰਹਿੰਦੇ ਹਨ ੭. ਜਿਸ ਦੇ ਦਿਲ ਵਿੱਚ ਹੋਰ ਨਾਂ ਹੋਵੇ। ੮. ਗਯਾਨਵਾਨ
ਭਗਤ ਈ ਮੇਰੀ ਜ਼ਿੰਦਗੀ ਹਨ। ੯. ਕ੍ਰੋੜਾਂ ਦੁਨੀਯਾਂ (ਮੈਂ) ਦਾਸਾਂ ਤੋਂ ਕੁਰਬਾਨ ਕਰ ਦੇਂਦ ਹਾਂ। ੧੦. ਵਾਸਤੇ।
੧੧ ਇੱਛਾ। ੧੨. ਖਲੋਤਾ। ੧੩. ਭਗਤਾਂ ਦੇ ਆਸ੍ਰਯ ਤੇ (ਮੈਂ) ਜਗਤ ਨੂੰ ਰਚਿਆ ਹੈ। ੧੪. ਦਿਬਯ ਗਯਾਨੀ ਸਾਧੂਆਂ
ਨੇ ਮੈਨੂੰ ਬਹੁਤ ਪ੍ਰਸੰਨ ਕੀਤਾ ਹੈ। ੧੫. ਧਨਯ ਧਨਯ। ੧੬ ਜਿਸ ਵਾਸਤੇ ਦੇਵਤੇ ਦੈਂਤ ਬਣ ਗਏ ਸਨ। ੧੭. ਤਾਂ ਵੀ।
੧੮. ਤੁਸਾਂ ਮੈਨੂੰ ਪ੍ਰਤੱਖ ਕਰ ਲਿਆ ਹੈ। ੧੯.ਪੀੜ ਨੂੰ ਨਾਸ ਕਰਨਵਾਲਾ। ੨੦.ਭਗਤਾਂ ਦਾ ਪਿਆਰਾ। ੨੧.ਮੈਂ ਪੀੜ ਪ੍ਰਾਪਤ
ਕਰਦਾ ਹਾਂ। ੨੨. ਪ੍ਰਸੰਨ ਕਰਦਾ ਹਾਂ। ੨੩. ਪੇਟ। ੨੪. ਅੱਖਰਾਂ ਨਾਲ। ੨੫. ਜਨਾਂ ਦਾ ਸਾਰੀ ਤਰਾਂ ਬਚਾਅ ਕਰਦਾ ਹਾਂ।

ਬਿਪਤਿ-ਭੰਜ ਤਾਰਨ ਕਹ ਉਚਰਤਿ; ਆਰਤ-ਹਰਹੁ ਧਨ ਧਾਮ ਨਿਧੀ[1] ॥
ਪਤਿਤ-ਪਾਵਨ ਮੁਰ ਨਾਮ ਸ੍ਰੇਸ੍ਰਿ[2], ਪਤਿਤਿਨ-ਪਾਵਨ ਸੀਘ੍ਰ ਕਰੈਂ
ਮੰਗਲ-ਕਰਨ[3] ਮੋਹਿ ਕਹੁ ਭਾਖਤਿ, ਨਿਤਿ-ਮੰਗਲ ਕਲਯਾਨ ਕਰੈਂ
ਭਾਰ-ਬਿਨਾਸਨਿ-ਬਸੁਧਾ[4] ਬਾਚਤਿ[5], ਬਸੁਧਾ[6] ਕੇ ਸਭਿ ਭਾਰ ਹਰੈਂ
ਅਸੁਰਾਰਦਨ[7] ਕਰ ਮੁਝਹਿ ਪੁਕਾਰਤਿ, ਅਸੁਰ-ਨਿਪਾਤੈਂ-ਦੇਵ-ਛਮੈਂ[8] ॥
ਰਮਾ ਨਾਥ[9] ਕਰ ਮੁਝੇ ਬਖਾਨਤੁ, ਦੂਧ, ਪੂਤ, ਧਨ, ਧਾਮ ਭਰੈਂ ॥
ਆਤਮ-ਰਾਮ-ਰਾਮ[10] ਮੁਹਿ ਉਚਰਤਿ, ਚਾਰ ਭਾਂਤਿ ਕੋ ਮੋਖ ਕਰੈਂ
ਪ੍ਰਾਛਿਤ[11] ਦੂਰ ਹੋਹਿੰ ਮੋਹਿ ਜਾਪਤਿ, ਸੋ ਮੈ ਮੂਰਤਿਵੰਤ-ਠਰੈਂ[12] ॥
ਸਰਨਾਗਤਿ ਪਦ ਦੀਨਜੋ ਜਨ-ਹੀ[13], ਜੋ ਸਿਮਰਹਿ ਸੋ ਪਾਰ ਪਰੈਂ ॥
ਧਨਯ ਭਾਗ 'ਕਬਿ' ਜਨਹ ਸਰਾਹਤਿ, ਰਾਮ ਦਾਸ ਜੈ ਜੈਤੁ ਰਰੈਂ[14] ॥
ਦਰਸਨੀਕ ਦੂਰਲਭ ਦਰਸਾਰਕ, ਸ੍ਵਾਮੀ ਸਹਿਤ ਤ੍ਵ ਪਾਯ ਪਰੈਂ[15] ॥
ਰਾਖਹੁ ਪੈਜ ਬਿਰਦ ਬ੍ਰਤ ਆਪੁਨ[16], ਸਰਨਿ ਪਰੇ ਕੀ ਲਾਜ ਕਰੈਂ ॥੫॥੧੪॥੫੪੬॥੨੮੬੫॥

ਬਿਸਨੁਪਦ ਜਬਲੀਧਰ ਛੰਦ ਹਿੰਡੋਲ-ਬਿਸਾਲੀ * ਦੇਵਨੁਬਾਚ ॥

ਪ੍ਰਭੁ ਕਹ ਪਾਇ ਅਵਰ ਕਿਆ ਮਾਂਗਹ ? ਸਰਬ-ਨਿਧਾਨ ਤ੍ਵ ਦਰਸ ਦਈ[17]? ॥
ਚਾਰ ਭਾਂਤਿ ਕੀ ਮੁਕਤਿ ਕਹਾਵਤਿ, ਰਿਧਿ ਸਿਧਿ ਕੀ ਚਾਹ ਗਈ ॥

---

੧. ਵਿਪਦਾ ਨੂੰ ਨਾਸ ਕਰਨਵਾਲਾ ਅਤੇ ਤਾਰਨਵਾਲਾ ਕਹਿ ਕੇ ਉੱਚਾਰਦੇ ਹਨ । ੨. ਛੇਤੀ । ੩. ਕਲਯਾਣ ਕਰਨ ਵਾਲਾ । ੪. ਧਰਤੀ ਦੇ ਬੋਝ ਨੂੰ ਨਾਸ਼ ਕਰਨਵਾਲਾ । ੫. ਕਹਿੰਦੇ ਹਨ । ੬. ਜ਼ਮੀਨ । ੭. ਦੈਂਤਾਂ ਨੂੰ ਮਾਰਨ ਵਾਲਾ । ੮. ਦੈਂਤਾਂ ਦਾ ਨਾਸ ਕਰਦਾ ਅਤੇ ਦੇਵਤਿਆਂ ਤੇ ਕ੍ਰਿਪਾ ਕਰਦਾ ਹਾਂ । ੯. ਮਾਯਾ ਦਾ ਮਾਲਿਕ । ੧੦. ਮਨ ਵਿੱਚ ਰਮਿਆ ਹੋਇਆ ਰਾਮ । ੧੧. ਪਾਪ । ੧੨. ਪ੍ਰਤੱਖ ਖਲੋਤਾ ਹਾਂ । ੧੩. ਜਨਾਂ ਨੂੰ ਚਰਨਾਂ ਦੀ ਸ਼ਰਨਾਗਤੀ ਦਿੱਤੀ ਹੈ। ੧੪. ਕਵਿ ਦੇ ਧੰਨਭਾਗ ਹਨ ਕਿਉਂਕਿ ਜਨਾਂ ਨੂੰ ਸਾਲਾਹੁੰਦਾ ਹਾਂ ਅਤੇ ਰਾਮ ਦੇ ਦਾਸਾਂ ਦੀ ਜਯ, ਜਯ ਉੱਚਾਰਦਾ ਹਾਂ । ੧੫. ਦੀਦਾਰ ਕਰਨ ਯੋਗ ਦੁਰਲਭ ਹੈ ਅਤੇ ਦੀਦਾਰ ਕਰੌਣਵਾਲੇ ਵੀ ਦੁਰਲਭ ਹਨ । ੧੬. ਆਪਣੇ ਧਰਮ ਦੀ ਤੇ ਆਪਣੇ ਨਿਯਮ ਦੀ ਸ਼ਰਮ ਰੱਖੋ । ੧੭. ਹੇ ਪ੍ਰੇਰਕ ! ਤੇਰੇ ਦੀਦਾਰ ਵਿੱਚ ਸਾਰੇ ਖ਼ਜ਼ਾਨੇ ਹਨ।

* ਅਜ ਕਲ ਦਿਆਂ ਸੰਗੀਤ ਗ੍ਰੰਥਾਂ 'ਚੋਂ 'ਹਿੰਡੋਲ ਬਿਸਾਲੀ' ਰਾਗ ਨਹੀਂ ਮਿਲਦਾ ਏਥੇ 'ਛੰਦ' ਸ਼ਬਦ ਲਿਖਾਰੀ ਨੇ ਸਿਰਲੇਖ ਵਿਚ ਲਿਖਿਆ ਹੋਇਆ ਹੈ । ਇਸ ਵਿਚਾਰ ਨਾਲ ਪਿੰਗਲ ਨੂੰ ਵੇਖਦਿਆਂ ਹੋਇਆਂ ਕੋਈ 'ਹਿੰਡੋਲ ਬਿਸਾਲੀ' ਛੰਦ ਵੀ ਨਹੀਂ ਮਿਲਦਾ । ਜੇ ਏਸ ਨੂੰ ਛੰਦ ਦੇ ਹਿਸਾਬ ਨਾਲ ਤੋਲਿਆ ਜਾਵੇ ਤਾਂ ਕਰੀਬਨ ੩੦ ਮਾਤ੍ਰਿਕ ਕਲੀ ਬਣਦੀ ਹੈ । ਇਸਦਾ ਨਾਮ ਹੀ ਹਿੰਡੋਲ ਬਿਸਾਲੀ ਹੈ ।

(ਅ) ਕਿਸੇ ਕਿਸੇ ਪੰਗਤੀ ਦੀਆਂ ੩੧ ਮਾਤ੍ਰਾ ਵੀ ਹਨ । ਇਹ ਮਾਤ੍ਰਿਕ ਸਵੱਯਾ ਬਣ ਜਾਂਦਾ ਹੈ ।

(ੲ) ਹਿੰਡੋਲ ਰਾਗ ਦੀਆਂ ਜਾਤੀਆਂ ਇਹ ਹਨ :—ਹਿੰਦੋਲ ਦੱਖਣੀ, ਹਿੰਦੋਲ ਕੋਨੜ, ਹਿੰਦੋਲ ਕਾਪਿ, ਹਿੰਦੋਲ ਦਰਬਾਰ. ਹਿੰਦੋਲ ਨਾਯਕੀ, ਹਿੰਦੋਲ ਮਾਲਵੀ, ਹਿੰਦੋਲ ਸਾਰੰਗ, ਹਿੰਦੋਲ ਸਾਬੇਰੀ. ਹਿੰਡੋਲ ਉੱਤਰੀ, ਹਿੰਡੋਲ ਵੈਸ਼ਾਖੀ ਤੇ ਹਿੰਡੋਲ ਦੇਸਿਕ ।

ਬਾਂਛਾ-ਸੁਰਗ-ਕਾਮਨੀ[1] ਨਾਹੀ, ਬਿਗਤਿ ਬਾਸਨਾ-ਲੀਨ ਭਇਓ[2] ॥
ਸਰਬ ਬੈਕੁੰਠ ਦਰਸ ਕਰ ਪ੍ਰਾਪਤ, ਚਰਨ ਕਵਲ ਕੀ ਓਟ ਲਈ ॥
ਕਾ ਮਾਂਗਹੁ? ਪ੍ਰਭੂ ਸੋਂ ਕਾ ਨੀਕਹੁ?A ਜਾਹਿ ਭਾਵਨੋ ਕਰਹੁ ਤਈ[3] ॥
ਸਰਬ ਪਦਾਰਥਿ-ਸੁਖ ਸਮੂਹਾ, ਪ੍ਰਭੁ-ਪਗB ਵਾਰਹੁ ਨਿਧਹਿ[4] ਕਈ ॥
ਲਵੈ ਨ ਸਮਸਰ ਰੋਮ ਏਕ ਗੁਨ, ਅਨਿਕ ਬ੍ਰਹਮੰਡ ਸੁਖ ਛੀਨ ਭਇਓ[5] ॥
ਜੋ ਸੁਖ ਭਯੋ ਦਰਸ ਕਰ ਆਤਮ[6], ਏਕ ਜੀਹ-ਨਹਿ ਜਾਤੁ ਕਹੀ ॥
ਕ੍ਰਿਤਿ ਕ੍ਰਿਤਿ ਭਯੋ ਦਰਸ ਪਦ[7] ਪਾਵਨ[8], ਅਮੋਘ[9] ਦਰਸ ਹਰਿ ਬ੍ਰਹਮ-ਮਈ[10]
ਰੋਮ ਰੋਮ ਰਸਨਾ ਹੋਇ ਕੋਟਿਕ, ਤਦਜਪਿ ਨ ਸੁਖ ਯਹਿ ਬਰਨਿ ਭਈ ॥
ਮਗਨ ਹੋਤੁ ਮੂਕ[11]ਸਾਕਰ ਚਖਿ ਮਨ ਅੰਤਰਿ ਤਿਸ ਸੁਆਦਿ ਪਈ ॥
ਦੇਤੁ ਨ ਭਯੋ ਉਤ੍ਰ-ਕਛੁ ਪੂਛਤਿ, ਬਿਸਮ-ਸ੍ਵਾਦ[12] ਨਹਿ ਜਾਤੁ ਕਹੀ ॥
ਦਰਸਨ ਅਮੀਤ ਪਾਨ ਮਤਿ ਨੈਨਨ, ਚੜ੍ਹਯੁ ਖੁਮਾਰਿ ਅਭੰਗC ਭਈ[13] ॥
ਪ੍ਰਾਪਤ ਭਯੋ ਆਤਮ ਸੁਖ ਅਬਿਚਲ[14], ਨਿਤ ਪ੍ਰਤਿ ਪ੍ਰਾਪਤਿ ਚਾਹ ਨਈ[15] ॥੧॥੧੫॥੫੪੭॥੨੮੬੬॥

ਬਿਸਨੁਪਦ ਜਬਲੀਧਰD ॥

ਯਾ ਅਭਿਲਾਸ਼[16] ਜੀਅ ਸਦ ਮੇਰੇ, ਮਨ ਬਚ ਕ੍ਰਮ ਇਹ ਚਾਹ ਬਨੀ ॥
ਤ੍ਰਿਪਤਿ ਨ ਹੋਤੁ ਦਰਸਨ ਜਗਬੰਦਨ, ਨਿਤ ਨਵਤਨ[17] ਪਗ ਪ੍ਰੀਤਿ ਠਨੀ ॥
ਅਘਾਤਿ[18] ਨ-ਰਸਨਾ ਗੁਨ ਕਹ ਉਚਰਤਿ, ਅੰਤਹਕਰਨ ਰੁਚਿ ਅਧਿਕ ਗੁਨੀ ॥
ਨਿਵਰਯੋ-ਤਾਪ, ਦੂਖ, ਮਨ ਭੂਖਾ, ਤ੍ਰਿਪਤਿ ਠਾਂਢਿ ਸੁਖ ਪੁੰਜ ਮਨੀ[19] ॥
ਮੰਗਲ-ਪਰਮ-ਦਿਬਜ[20] ਪ੍ਰਭੁ ਦਰਸਨ, ਪਾਵਨ ਅਨਿਕ-ਬ੍ਰਹਮੰਡ-ਧਨੀ[21] ॥

---

੧. ਸੁਰਗ ਦੀ ਅਤੇ ਇਸਤ੍ਰੀ ਇੱਛਾ। ੨. ਵਾਸਨਾ ਦੀ ਚਾਲ ਨਾਸ ਹੋ ਗਈ ਹੈ। ੩. ਜਿੱਥੇ ਸਰਧਾ ਹੈ (ਉਥੇ ਹੀ ਸਾਨੂੰ) ਤਈਨਾਤ ਕਰ ਦਿਓ। ੪. ਖਜਾਨਿਆਂ ਨੂੰ ੫. ਅਨੇਕਾਂ ਬ੍ਰਹਮੰਡਾਂ ਦੇ ਸੁਖ ਇਕ ਰੋਮ ਦੇ ਬਰੋਬਰ ਲਾਏ ਨਹੀਂ ਜਾਂਦੇ। ੬. ਮਨ ਨੂੰ। ੭. ਚਰਨ। ੮. ਪਵਿੱਤ੍ਰ। ੯. ਸਫਲ। ੧੦. ਵਯਾਪਕ ਰੂਪ। ੧੧. ਗੂੰਗਾ। ੧੨. ਅਸਚਰਜ ਰਸ। ੧੩. ਅਮ੍ਰਿਤ ਰੂਪ ਦਰਸਣ ਨੂੰ ਪੀ ਕੇ ਨੇਤ੍ਰਾਂ ਨੂੰ ਮਸਤੀ ਅਤੇ ਖੁਮਾਰੀ ਚੜ੍ਹ ਗਈ। ੧੪. ਨਿਰਹੋਲ। ੧੫. ਸਦਾ ਹੀ ਨਵੀਂ ਇੱਛਾ ਪ੍ਰਾਪਤ ਹੁੰਦੀ ਹੈ। ੧੬. ਇੱਛਾ। ੧੭. ਨਵੀਂ। ੧੮. ਰੱਜਦੀ। ੧੯. ਸਿਰੋਮਣੀ ਸੁਖ ਦੇ ਸਮੁਦਾਯ ਵਿੱਚ ਸਾਂਤੀ (ਪਾ ਲਈ) ਹੈ। ੨੦. ਸੁੰਦ੍ਰ ਪਰਮ ਕਲਯਾਣ ਵਾਲੇ। ੨੧. ਅਨੇਕ ਬ੍ਰਹਮੰਡਾਂ ਨੂੰ ਪਵਿਤ੍ਰ ਕਰਨਵਾਲਾ ਮਾਲਿਕ।

Aਪਾ:—ਕਾਂਖਾ ਗਈ ਪ੍ਰਭੁ ਸੋਂ ਕਾ ਨੀਕੋ। Bਪਾ:—ਪ੍ਰਭੁ ਪਰ, ਵੀ ਹੈ।

Cਪਾ:—ਇਸ ਪਾਠ ਦਾ ਰੂਪ ਬਹੁਤੀਆਂ ਬੀੜਾਂ "ਭਅਈ" ਲਿਖਿਆ ਹੋਇਆ ਹੈ।

Dਪਾ:—ਕਈਆਂ ਬੀੜਾਂ ਵਿੱਚ ਇਹ ਸਿਰਲੇਖ ਨਹੀਂ ਹਨ ਅਤੇ ਪੋਥੀਆਂ ਦੇ ਅੰਕ ਮੰਨੇ ਹੋਏ ਹਨ ਪਰੰਤੂ ਸਾਡੀ ਬੀੜ ਵਿੱਚ ਇਹ ਅਤੇ ਇਸ ਤੋਂ ਅੱਗੇ ਵੀ ਦੋ ਛੰਦ ਹੋਰ ਵਿਨੇ ਵਿੰਨ ਸਿਰਲੇਖਾਂ ਤੋਂ ਹੀ ਆਰੰਭ ਹੁੰਦੇ ਹਨ।

ਦਰਸ ਅਮੋਘ-ਸਫਲ[1] ਜਗ-ਪਾਵਨ[2], ਬਿਗਤਿ-ਬਿਕਾਰ[3] ਪਿਖ ਦਰਸ ਖਿਨੀ ॥
ਆਧਿ,ਬਿਆਧਿ ਤਾਪ ਤ੍ਰੈ ਨਾਸਹਿ, ਰੋਗਨ-ਰਹਿਤ-ਅਰੋਗ-ਜਨੀ[4] ॥ ॥੧੬॥੫੪੮॥੨੯੬੭॥

ਬਿਸਨੁਪਦ ਜਬਲੀਧਰ ॥

ਕਸਮਲ[5], ਪਾਪ, ਕਿਲਬਿਖ, ਮਲ ਉਤਰੀA ਭਏ ਪਵਿਤ੍ਰ ਪ੍ਰਭੁ ਦਰਸ ਕਰੇ ॥
ਅਘ ਕ੍ਰਿਤ ਦਹਨ[6] ਭਏ ਯਾ ਮਨ ਕੇ, ਨਿਰਮਲ ਮਨ ਤਨ-ਪਾਪ ਜਰੇ ॥
ਬੀਤਰਾਗ ਅਸਿਥਿਰ ਬੁਧਿ ਧਾਵਤਿ[7], ਰੋਮ ਰੋਮ ਮਹਿ ਸਾਂਤਿ ਪਰੇ ॥
ਦੁਰਮਤਿ ਦੁਰਤ ਪਰਾਛਿਤ ਬਿਨਸੇ, ਦਰਸ ਕੀਏ ਜਮ ਦੂਤ ਡਰੇ ॥
ਬੰਧਨ-ਮੋਛ-ਭਏ-ਜਠਰਨ–ਕੇ[8], ਜਨਮB ਮਰਨ ਭਵ[9] ਪਾਰ ਪਰੇ ॥
ਆਪਾ ਗਵਨ ਬਿਲਾਨੀ ਮਤਸਰ[10] ਚਰਨ ਰੇਨ ਲੈ-ਜਗਤ ਤਰੇ ॥
ਬਿਸ੍ਵ-ਰੂਪ ਦਰਸੇ ਜੁਗ-ਲੋਚਨਿ[11] ਦ੍ਰਿਸ੍ਰਿ-ਅਗਰ ਭਗਵੰਤ ਠਰੇ* ॥
ਪਰਮ ਲਾਭ ਨਹਿ ਦੂਸਰ ਯਾ ਸਮ, ਜਾਹਿ - ਭਾਵਨਾ-ਕਰਹੁ-ਹਰੇ[12] ॥
ਦੁਰਲਭ ਵਸਤੁ ਲਾਭ ਕਜੋ ਦੇਵਨ, ਬਡ ਭਾਗੀ ਪ੍ਰਭੁ ਸਕਲ ਕਰੇ ॥
ਯਾ ਦਰਸਨ ਮੂਰਤਿ ਬਿਸ੍ਵੇਸ੍ਵਰ, ਬਿਸ੍ਵ-ਰੂਪ ਜਨ ਹ੍ਰਿਦਯ ਭਰੇ[13] ॥
ਕਰਹੁ ਨਿਵਾਸ ਦਾਸ ਮਨ ਅੰਤਰਿ, ਕਬਹੁੰ ਨ ਤਯਾਗਹੁ-ਲਾਇ ਗਰੇ ॥
ਦਾਸਨਿ ਦਾਸ ਦਾਸ ਮੁਹਿ ਕੀਜੈ, ਕਰੁਨਾਨਿਧਿ, ਕਰੁਨਾਯ ਭਰੇ[14] ॥
ਚਰਨ ਕਮਲ ਪ੍ਰਭੁ, ਦਾਸਰੁ ਮਾਥਹੁ[15], ਸਰਨ ਸਦੀਵ-ਸਿਰ ਹਸਤਿ ਧਰੇ ॥
ਇਹ ਬਰਦਾਨ ਮਾਂਗਤਿ ਹਉਂ-ਪ੍ਰਭੁ ਪਹਿ, ਦੇਹੁ ਦਯਾ ਨਿਧਿ ਸਰਨਿ ਪਰੇ ॥
॥੩॥੧੭॥੫੪੯॥੨੯੬੮॥

---

੧. ਸਫਲ ਤੋਂ ਸਫਲ। ੨. ਸੰਸਾਰ ਨੂੰ ਪਵਿਤ੍ਰ ਕਰਨ ਵਾਲਾ ੩. ਵਿਕਾਰਾਂ ਨੂੰ ਨਾਸ ਕਰਨ ਵਾਲਾ। ੪. ਰੋਗਾਂ ਤੋਂ ਰਹਿਤ ਅਰੋਗ ਜਨਾਂ ਦੇ ੫. ਪਾਪ। ੬. ਸੜਨ। ੭. ਦੌੜਦੀ ਹੋਈ ਬੁਧੀ ਟਿਕ ਜਾਂਦੀ ਅਤੇ ਮੋਹ ਦੇ ਤਯਾਗੀ ਹੋ ਜਾਂਦਾ ਹੈ। ੮. ਪੇਟਾਂ ਦੇ ਬੰਧਨਾਂ ਤੋਂ ਆਜ਼ਾਦ ਹੋ ਗਏ। ੯. ਸੰਸਾਰ। ੧੦. ਈਰਖਾ ਚਲੀ ਗਈ। ੧੧. ਦੋਹਾਂ ਅੱਖਾਂ ਨਾਲ ਸੰਸਾਰ ਰੂਪ ਨੂੰ ਵੇਖਿਆ। ੧੨. ਹੇ ਹਰੇ ! ਇਹੋ ਸ਼ੁਧਾ (ਪੂਰੀ) ਕਰੋ। ੧੩. ਇਹ ਸੰਸਾਰ ਦੇ ਈਸ੍ਵਰ ਦੀ ਮੂਰਤੀ। ੧੪. ਕ੍ਰਿਪਾ ਨਾਲ ਭਰੇ ਹੋਏ। ੧੫. (ਮੈਂ) ਦਾਸ ਦੇ ਮੱਥੇ ਤੇ।

Aਪਾ:—ਉਤਰਜੋ। Bਪਾ;—ਜਰਨ, ਵੀ ਹੈ।

* ਕਈ ਬੀੜਾਂ ਵਿੱਚ ਏਥੇ ਵੀ ਪੌੜੀ ਦਾ ਅੰਕ ਹੈ ਪਰੰਤੂ ਸਾਡੀ ਬੀੜ ਵਿੱਚ ਨਹੀਂ ਹੈ।

ਬਿਸਨੁਪਦ ਜਬਲੀਧਰ, ਛੰਦ ਸਾਨੀ ਹਿੰਡੋਲA ॥

ਜਾਂ ਪਦ ਰਨੁ[1] ਸਕ੍ਰ[2] ਸੁਰ-ਦੁਰਲਭ, ਸੇਖ[3], ਸਾਰਦਾ[4]-ਚਾਹ ਕਰੇ ॥
ਬ੍ਰਹਮ, ਉਮਾ[5] ਪਦਮਾ[6] ਜਨਕਾਦਿਕ, ਰਵਿ[7], ਸਸਿ[8], ਬਰਨ, ਕੁਬੇਰ-ਪਰੇ[9] ॥
ਰਿਖਿ, ਮੁਨਿ, ਧਰਮ[10], ਜੱਛ, ਗੰਧ੍ਰਬ[11], ਕਿੰਨਰ, ਚਾਰਨ, ਅਚਰ, ਚਰੇ ॥
ਭੂਤ, ਪਿਸਾਚ, ਅਪਸਰ, ਦੇਵਾਗਨ[12], ਦੇਵੀ, ਦੇਵ ਸਭਿ ਦੁਰਤ-ਦੁਰੇ[13] ॥
ਦਾਨਵ, ਦੈਤਜ, ਰਾਖਸ-ਦਿਤਜਾਦਿਕ, ਜੜ, ਚੇਤਨ, ਸੁਰ, ਅਸੁਰ, ਨਰੇ ॥
ਅਸਥਾਵਰ[14],ਜੰਗਮ[15]ਅੰਡਜ, ਜੇਰਜ, ਸੇਤਜ[16] ਉਤਭੁਜ[17], ਅਪਰ-ਪਰੇ[18]B ॥੧॥

ਧਰਤਿ, ਆਕਾਸ, ਬਾਯੁ, ਅਪ[19], ਪਾਵਕ[20], ਖਾਨਿ, ਬਾਨਿ, ਪ੍ਰਕ੍ਰਿਤਿ-ਪਰੇ[21]
ਸੁਖਮ[22],ਅਸਥੂਲ[23] ਤ੍ਰਿਗਦ[24],ਪਤੰਗਮ[25], ਹਸਤਿ[26]ਕੀਟਿ ਨਹਿ ਜਾਨਿ ਪਰੇ ॥
ਜੱਗ, ਪਾਠ, ਪੁਨਜ, ਦੱਤ, ਸੁ-ਨੇਮਨ, ਤੰਤ੍ਰ-ਮੰਤ੍ਰ,-ਨਹਿ ਜੰਤ੍ਰ ਜੁਰੇ[27] ॥
ਤੀਰਥਿ, ਬ੍ਰਤ, ਤਪੱਸਜਾ, ਸਾਧਨ, ਜੋਗ-ਨਜਾਸ[28], ਖਟ ਕਰਮ ਸਰੇ[29] ॥
ਨਿਵਲਿ[30],ਭੁਜੰਗਮ[31]ਜੈਨਿ ਮਾਰਗ ਕਰਿ[32],ਆਸ ਨਿਆਸ[33]ਬ੍ਰਹਮਚਰਜ ਧਰੇC ॥
ਪ੍ਰਾਣਾਯਾਮ, ਅਧੋਮੁਖ[34], ਸੰਧਜਾ ਅਰੁ ਤਰਪਨ[35] ਤ੍ਰੈਕਾਲ ਪੜੇ ॥੨॥

ਪੜਤ ਨ ਪਾਨ[36] ਕੈਸਿਹੂੰ ਕੇਸਵ, ਕ੍ਰਿਪਾਸਿੰਧੁ, ਭਗਵੰਤ, ਹਰੇ ॥
ਰੀਝਿ ਬੂਝਿ ਤ੍ਰ ਗਤਿ ਹੈ ਨਜਾਰੀ[37] ਕੋਊ ਨ ਜਾਨਤਿ ਕੇਸ ਢਰੇ ? ॥
ਭਗਤਿ–ਵਛਲ[38] ਪ੍ਰੀਤਮ[39] ਪਹਿਚਾਨਤੁ, ਪ੍ਰੇਮ ਕੀਏ ਹਰਿ ਪਾਨਿ ਪਰੇ ॥

---

੧. ਜਿਸ ਦੇ ਚਰਨਾਂ ਦੀ ਧੂੜੀ। ੨. ਇੰਦ੍ਰ। ੩. ਸ਼ੇਸ਼ਨਾਗ। ੪. ਸਾਰਸ੍ਵਤੀ। ੫. ਪਾਰਬਤੀ। ੬. ਲੱਛਮੀ। ੭ ਸੂਰਜ। ੮. ਚੰਦ। ੯. ਕੁਬੇਰ ਤੋਂ ਵੀ ਦੂਰ ਹੈ। ੧੦. ਯਮਰਾਜ। ੧੧. ਦੇਵਤਿਆਂ ਦੀ ਇਕ ਜਾਤੀ। ੧੨. ਦੇਵ ਇਸਤ੍ਰੀਆਂ। ੧੩. ਬੇਅੰਤ ਤੋਂ ਬੇਅੰਤ। ੧੪. ਪੱਥਰ ਬ੍ਰਿਛ ਆਦਿਕ। ੧੫. ਤੁਰਨਵਾਲੇ ਜੀਵ। ੧੬. ਮੁੜ੍ਹਕੇ ਤੋਂ ਪੈਦਾ ਹੋਏ। ੧੭. ਧਾਣੀ ਆਦਿ ਤੋਂ ਪੈਦਾ ਹੋਏ। ੧੮. (ਤੋਂ ਭੀ) ਹੋਰ ਦੂਰ ਹੈ। ੧੯. ਪਾਣੀ। ੨੦. ਅਗਨਿ। ੨੧. ਮਾਯਾ ਤੋਂ ਭੀ ਪਰੇ ਹੈ। ੨੨. ਮਹੀਨ। ੨੩. ਮੋਟਾ। ੨੪. ਪੇਟ ਪਰਨੇ ਤੁਰਨਵਾਲੇ। ੨੫. ਪਤੰਗੇ। ੨੬. ਹਾਥੀ। ੨੭ ਯੰਤ੍ਰਾਂ ਨਾਲ ਵੀ ਨਹੀਂ ਜੁੜਦੀ। ੨੮. ਯੋਗ ਦੇ ਸਾਧਨ। ੨੯. ਛੇ ਕਰਮਾਂ ਨੂੰ ਪੂਰਾ ਕਰਨਵਾਲੇ। ੩੦. ਨਾੜੀ ਧੋਣ ਦੀ ਕ੍ਰਿਯਾ। ੩੧. ਕੁੰਡਲਨੀ ਨਾੜੀ ਵਿੱਚ ਪ੍ਰਾਣ ਪਹੁੰਚੇਣ ਦੀ ਕ੍ਰਿਯਾ। ੩੨. ਅਹਿੰਸਾ ਨਾਲ। ੩੩. ਛੇਤੀ ਸਾਧਨ ਕਰਨ ਵਾਲਾ। ੩੪. ਹੇਠਾਂ ਮੂੰਹ ਕਰਕੇ ਤਪ ਕਰਨਵਾਲਾ। ੩੫. ਤ੍ਰਿਪਤੀ। ੩੬. ਹੱਥ ਵਿੱਚ। ੩੭. ਪ੍ਰਸੰਨਤਾ, ਗਜਾਨ ਅਤੇ ਰੀਤੀ ਤੇਰੀ ਅਲੱਗ ਹੀ ਹੈ। ੩੮. ਭਗਤਾਂ ਦਾ ਪਿਆਰਾ। ੩੯. ਪ੍ਰੇਮੀਆਂ ਨੂੰ।

A ਕਈਆਂ ਬੀੜਾਂ ਵਿੱਚ ਸਿਰਫ "ਛੰਦ ਸਾਨੀ ਹਿੰਡੋਲ" ਅਤੇ "ਛੰਦ ਸਾਨੀ ਹਿੰਡੋਲੀ" ਵੀ ਆਇਆ ਹੈ। ਇਹ ਅਸ਼ੁਧ ਹੈ, ਕਿਉਂਕਿ ਪਿਛੇ ਪਾਠ "ਹਿੰਡੋਲ ਬਿਸਾਲੀ" ਅਤੇ ਅਗੇ ਵੀ ਹਿੰਡੋਲ ਹੀ ਆਇਆ ਹੈ।

B ਸਾਰੀਆਂ ਹੀ ਬੀੜਾਂ ਵਿੱਚ ਇਹ ਅੰਕ ਪੰਗਤੀਆਂ ਦੀ ਹੀ ਗਿਣਤੀ ਸੂਚਕ ਆਏ ਹਨ।

Cu:—ਆਸਨ ਨਿਅ ਯਸ ਬ੍ਰਹਮ ਚਰਜ ਧਰ, ਵੀ ਹੈ, ਪਰੰਤੂ ਅਸ਼ੁਧ ਹੈ।

ਪ੍ਰੇਮ ਬਸੀਠ[੧] ਮਿਲਾਵਤਿ ਪ੍ਰਭੁ ਬਹA , ਅਬਿਗਤਿ[੨] ਕੀ ਗਤਿ ਲਖ ਨ ਪਰੇ ॥
ਪ੍ਰੇਮ ਪ੍ਰਤੀਤਿ ਪੁਨੀਤਿ[੩] ਇਹ ਨਿਹਚਜ, ਜੇ ਕੋ ਕਰੇ-ਸੋ ਜਗਤੁ ਤਰੇ ॥
ਮੋ ਸਮ ਅਸ ਬਡਭਾਗੀ ਕੋ ਹੈ ? ਮੂਰਤਿਵੰਤ ਪ੍ਰਭੁ ਦ੍ਰਿਸਿ ਤਰੇ ॥੩॥
ਬਾਸਵ ਪਦ ਮਮ[੪] ਜਨਮ ਸੁਫਲ ਭਉB , ਬਿਸ੍ਵ-ਰੂਪ ਹਰਿ ਦ੍ਰਿਸ੍ਰਿ ਕਰੇ ॥
ਐਸ ਪ੍ਰਕਾਰ ਸਕਲ ਸੁਰ ਬੋਲੇ, ਸਿਵ, ਬਿਰੰਚਿ[੫], ਸਸਿ, ਸੂਰ-ਠਰੇ ॥
ਬਰੁਨ, ਕੁਬੇਰ, ਸੇਸ, ਸਾਰਦਾਦਿਕ, ਨਾਰਦਾਦਿ ਸਨਕਾਦਿ ਜਰੇ[੬] ॥
ਜਮ, ਜਖ, ਕਾਲ, ਮ੍ਰਿਤੁ[੭], ਗਨ, ਗੰਧ੍ਰਬ, ਸਿਧ, ਸਾਧਿਕ ਇਜੋਂ[੮] ਬਿਨਜ ਕਰੇ ॥
ਚਾਰਨ, ਪਰੀ, ਅਪਛਰਾ, ਕਿੰਨਰ, ਭੂਤ, ਪਿਸਾਚਿ, ਚਰ, ਅਚਰ-ਤਰੇ ॥
ਪਦਮਾ, ਉਮਾ, ਕਾਲੀ, ਖੰਕਾਲੀ[੬], ਦੇਵ, ਅਦੇਵ, ਬਿਨਵੰਤੁ ਖੜੇ ॥੪॥
ਨੰਦੀ[੯], ਗਰੁੜ, ਅਸਿਤ-ਕਰਨਾਦਿਕ[੧੦], ਬਾਹਨਾਦਿ[੧੧] ਰਚਨਾ ਉਚਰੇ ॥
ਪ੍ਰਲਜ ਆਕਰਖ-ਉਦਕਰਖ ਉਪਰਾਜਨ, ਅਸੰਖ ਬ੍ਰਹਮੰਡ ਕਟਾਛ ਕਰੇ[੧੨] ॥
ਸੋ ਪ੍ਰਭੁ ਦ੍ਰਿਸ੍ਰਿ ਅਗ੍ਰ ਮਮ ਦਰਸਤਿ, ਪ੍ਰਭਹ ਛਾਡਿ ਬਿਬ ਚਾਹ ਕਰੇ[੧੩] ॥
ਭਗਤਿ ਦਾਨ ਮਾਂਗਤਿ ਹਉ[੧੪] ਪ੍ਰਭੁ ਪਹਿ, ਬਿਸ੍ਵ-ਰੂਪ ਉਰਿ ਬਾਸ ਕਰੇ ॥
ਜੋ ਪ੍ਰਭੁ ਅਤਿ ਪ੍ਰਸੰਨ ਕਿੰਕਰ-ਪ੍ਰਤਿ[੧੭], ਭਗਤਿ ਆਪਨੀ ਦੇਹ ਹਰੇ ॥
ਸਾਧੁ-ਸਾਧੁ[੧੫] ਤਥਾਸਤ[੧੬] ਪ੍ਰਭੁ ਬੋਲੇ.ਸਰਬਸ-ਮਮ ਤ੍ਵ ਅਰਪਿ ਧਰੇ[੧੭]॥੫॥੧॥੪॥੧੮॥੫੫੦॥੨੮੬੯॥

ਬਿਸਨੁਪਦ ਜਬਲੀਧਰ ਹਿੰਡੋਲ,ਬੀਰਜਨਾਦ ਬਾਚ ਮਨ ਸੋਸੋਂC ॥

ਬਿਸਮੈ[੧੮] ਭਜੋ ਦੇਖ ਕੌਤਕ ਕਹ, ਮਨ ਬਿਚਾਰੁ ਦੇਵਾਰਿ[੧੯] ਕੀਯੋ ॥
ਜਾਕਉ ਨਿਗਮ[੨੦] ਅਖਿਲ-ਕਰ[੨੧] ਬਰਨਤਿ, ਸੋ ਇਹ ਸਨਮੁਖਿ-ਸਮਰ ਥੀਯੋ ॥
ਜਾਂ ਕਉ ਮਹਾਰੁਦ੍ਰ, ਸਨਕਾਦਿਕ, ਸੇਸ, ਸਾਰਦਾ ਜਪਤਿ ਜੀਯੋ ॥
ਨਾਰਦਾਦਿ, ਪ੍ਰਹਲਾਦ, ਜੋਗੇਸੁਰ, ਸ੍ਰੁਤਿ, ਸਾਸਤ੍ਰ, ਗੁਨ ਬਰਨ ਕੀਯੋ ॥

---

੧.ਵਿਚੋਲਾ । ੨.ਸਰੀਰੋਂ ਬਿਨਾ । ੩.ਪਵਿਤ੍ਰ । ੪.ਇੰਦ੍ਰ ਦਾ ਦਰਜਾ ਹੈ । ੫.ਬ੍ਰਹਮਾ । ੬.ਬ੍ਰਿਧ । ੭.ਮੌਤ । ੮.ਭੇਰਉਂ ਦੀ ਸਕਤੀ । ੯.ਸ਼ਿਵ ਦੀ ਸ੍ਵਾਰੀ ਦਾ ਬੈਲ । ੧੦. ਕਾਲੇ ਕੰਨਾਂ ਵਾਲੇ (ਘੋੜੇ) ਆਦਿਕ । ੧੧. ਗਣੇਸ਼ । ੧੨. ਨੇਤ੍ਰਾਂ ਦੀ ਕੋਣ ਨਾਲ ਹੀ ਬੇਅੰਤ ਬ੍ਰਹਮੰਡ ਕਰ ਦੇਣੇ । ੧੩. ਮਹਾਰਾਜ ਨੂੰ ਛਡ ਕੇ ਦੂਜੇ ਦੀ ਇੱਛਾ ਕਰੇ (ਉਹ ਬਹੁਤ ਮੰਦ ਭਾਗੀ ਹੈ) । ੧੪. ਦਾਸ ਤੇ । ੧੫. ਸ਼ਾਬਾਸ਼ ਸ਼ਾਬਾਸ਼ । ੧੬. ਉਸੇ ਤਰਾਂ ਹੋਵੇਗਾ । ੧੭. (ਹੇ ਇੰਦ੍ਰ !) ਤੂੰ ਮੈਨੂੰ ਸਰਵੰਸ ਅਰਪ ਧਰਿਆ ਹੈ । ੧੮. ਹੈਰਾਨ । ੧੯. ਦੇਵਤਿਆਂ ਦਾ ਵੈਰੀ, ਦੈਂਤ ਵੀਰਜਨਾਦ । ੨੦. ਵੇਦ । ੨੧. ਸਾਰਿਆਂ ਨੂੰ ਕਰਨਵਾਲਾ ।

Aਪਾ:—ਪ੍ਰਭੁ ਪਹਿ । Bਪਾ:—ਬਾਸਵ ਪਦਮ ਜਨਮ ਸੁਫਲ ਭਉ, ਵੀ ਹੈ ।

C ਪਾਠ ਭੇਦ "ਹਿੰਡੋਲ ਜਬਲੀਧਰ ਬ੍ਰਿਜਨਾਦ ਬਾਚ ਸੌਂ" ਵੀ ਹੈ ।

[1]ਤੁਮ ਭਗਵਤ ਨਿਰਵੈਰ ਨਿਰਾਕਾਰ ਤੁਮੇਵ ਪਰਮ ਹੰਸੇਸੁ ॥
ਤੁਮੇਵ ਪਾਰਬ੍ਰਹਮ ਪਰਮੇਸੁਰ ਕਰਤਾ, ਤਸਮਈ ਸ੍ਰੀ ਸਰਬਲੋਹ ਏ ਨਮਹ ॥੧੭॥੧੪੧॥
[2]ਤੁਮ ਭਗਵਤ ਪੁਨਜ ਰੂਪੇਸੁ ਪਾਪੀਨਾਙ ਪਾਪ ਖੰਡਨੰ ਕ੍ਰਿਤ੍ਰਾ ॥
ਤੁਮੇਵ ਤਾਰਨ ਤਰਨ ਸਮਰਥੰ, ਤਸਮਈ ਸ੍ਰੀ ਸਰਬਲੋਹ ਏ ਨਮਹ ॥੧੮॥੧੪੨॥
[3]ਤੁਮ ਭਗਵਤ ਮਹਾਤਮਾ ਮਹਾਸਜੇਸੁ ਤੁਮੇਵ ਮਧੁ ਸੂਦਨਹ ॥
ਤੁਮੇਵ ਜਨਾਰਦਨ ਰਿਖੀਕੇਸੰ ਤਸਮਈ ਸ੍ਰੀ ਸਰਬਲੋਹ ਏ ਨਮਹ ॥੧੯॥੧੪੩॥
[4]ਤੁਮ ਭਗਵਤ ਪਤਿਤਾਨਾਙ ਪਾਵਨ ਕ੍ਰਿਤ੍ਰਾ ਤੁਮੇਵ ਪਵਿਤ੍ਰ ਪਾਵਨਹ ॥
ਤੁਮੇਵ ਵਾਸੁਦੇਵ ਬਿਘਨ ਹਰਤਾ ਤਸਮਈ ਸ੍ਰੀ ਸਰਬਲੋਹ ਏ ਨਮਹ ॥੨੦॥੧੪੪॥
[5]ਯਾ ਭਗਵਤ ਮੰਗਲੰ ਕਰਤਾ ਮਹਾ ਮੋਹਨੀ ਰੂਪੇਨ ॥
ਤੁਮੇਵ ਮਦਨ-ਮੂਰਤਿ ਮੁਕੰਦ, ਹਰੀਅੰ, ਤਸਮਈ ਸ੍ਰੀ ਸਰਬਲੋਹ ਏ ਨਮਹ ॥੨੧॥੧੪੫॥
[6]ਤੁਮ ਭਗਵਤ ਬੈਰਾਟ ਰੂਪ ਬਿਸ੍ਵ ਮੂਰਤੇ ਚਈਵ, ਤੁਮੇਵ ਪੀਤਾਂਬਰਹ ॥
ਤੁਮੇਵ ਸੰਖ ਚਕ੍ਰ ਗਦਾ ਧਾਰੀ ਤਸਮਈ ਸ੍ਰੀ ਸਰਬਲੋਹ ਏ ਨਮਹ ॥੨੨॥੧੪੬॥
[7]ਯਾ ਭਗਵਤ ਪਰਮ ਧਾਮ ਨਿਵਾਸਨੰ ਚਈਵ ਤੁਮੇਵ ਮਹਾ ਪਰਾ ਪਰਮਾਤਮਾਨੰ ॥
ਤੁਮੇਵ ਪਰਮਾਨੰਦ ਪਰਸੋਤਮੰ ਪੂਰੋ, ਤਸਮਈ ਸ੍ਰੀ ਸਰਬਲੋਹ ਏ ਨਮਹ ॥੨੩॥੧੪੭॥
[8]ਤੁਮ ਭਗਵਤ ਸਨਾਤਨੰ ਪੁਰਾਤਨੰ ਨਿਤਜੇ ਤੁਮੇਵ ਪਰਧਾਨ ਚ ॥
ਤੁਮੇਵ ਸ੍ਰੁਤਿ ਸਾਸਤ੍ਰ ਗਾਯੰਤੀ, ਤਸਮਈ ਸ੍ਰੀ ਸਰਬਲੋਹ ਏ ਨਮਹ ॥੨੪॥੧੪੮॥
[9]ਤੁਮ ਭਗਵਤੰ ਅਪਵਰਗ ਬਈਕੁੰਠ ਆਲਜੇਸੁ,ਤੁਮੇਵ ਅਰਥ ਧਰਮ ਕਾਮਾਦਿ ਦਾਯਕਹ ॥
ਤੁਮੇਵ ਸੁਰਤਰੁ ਸੁਰਧੇਨੂਖੂ, ਤਸਮਈ ਸ੍ਰੀ ਸਰਬਲੋਹ ਏ ਨਮਹ ॥੨੫॥੧੪੯॥

---

੧. ਹੇ ਭਗਵਾਨ ' ਤੂੰ ਈਰਖਾ ਰਹਿਤ ਅਤੇ ਆਕਾਰ ਰਹਿਤ ਹੈਂ; ਤੂੰ ਹੀ (ਉੱਤਮ ਗਜ਼ਾਨੀਆਂ) ਵਿੱਚ ਹੈਂ। ਤੂੰ ਹੀ (ਸ੍ਰਿਸ਼ਟੀ ਦਾ) ਕਰਤਾ ਹੈਂ। ੨. ਹੇ ਭਗਵੰਤ ! ਤੂੰ ਪਵਿਤ੍ਰ ਰੂਪ ਵਿਚ ਹੈ ਅਤੇ ਪਾਪੀਆਂ ਦੇ ਪਾਪਾਂ ਨੂੰ ਨਾਸ ਕਰਨਵਾਲਾ ਹੈਂ। ੩. ਹੇ ਭਗਵਤ ! ਤੂੰ ਵਡੇ ਦਿਲ ਵਾਲਾ ਤੇ ਤੂੰ ਹੀ ਮਧੁ (ਦੈਤਜ) ਨੂੰ ਨਾਸ ਕਰਨਵਾਲਾ ਹੈ। ਤੂੰ ਹੀ ਇੰਦ੍ਰਿਯਾਂ ਦਾ ਈਸ੍ਵਰ ਹੈਂ। ੪. ਹੇ ਭਗਵੰਤ ! ਤੂੰ ਪਾਪੀਆਂ ਨੂੰ ਪਵਿਤ੍ਰ ਕਰਨਵਾਲਾ ਹੈਂ ਤੂੰ ਹੀ ਵਿਸ੍ਵ ਪੂਜਯ ਅਤੇ ਵਿਘਨਾਂ ਨੂੰ ਨਾਸ ਕਰਨ ਵਾਲਾ ਹੈਂ। ੫. ਜੋ ਭਗਵਾਨ ਸੁਖ ਕਰਨਵਾਲਾ ਮਹਾਂ ਮੋਹਣੀ ਰੂਪ ਨਾਲ ਹੈ।.ਤੂੰ ਹੀ ਮੁਕਤਿ ਦਾਤਾ ਅਤੇ ਪੈਦਾ ਕਰਨਵਾਲਾ ਹੈਂ। ੬. ਹੇ ਭਗਵਾਨ ਤੂੰ ਮਹਾਰਾਜਜ ਰੂਪ ਅਤੇ ਸੰਸਾਰ ਸੁਰੂਪ ਹੈਂ; ਤੂੰ ਹੀ ਪੀਲੇ ਵਸਤ੍ਰਾਂ ਵਾਲਾ ਹੈਂ। ਤੂੰ ਹੀ ਸੰਖ, ਚਕ੍ਰ ਅਤੇ ਗਦਾ ਨੂੰ ਧਾਰਨ ਕਰਨਵਾਲਾ ਹੈਂ। ੭. ਜੋ ਭਗਵਾਨ ਉੱਤਮ ਧਾਮ ਦਾ ਨਿਵਾਸੀ ਹੈ, ਤੂੰ ਹੀ ਬਹੁਤ ਦੂਰ ਅਤੇ ਪਰਮ ਆਤਮਾ ਹੈ ! ਤੂੰ ਹੀ ਪਰਮ ਆਨੰਦ ਅਤੇ ਪੂਰਣ ਉੱਤਮ ਪੁਰੁਸ਼ ਹੈਂ। ੮. ਹੇ ਭਗਵਾਨ ! ਤੂੰ ਪੁਰਾਣੇ ਤੋਂ ਪੁਰਾਣਾ ਨਿਤਜ ਹੈਂ ਅਤੇ ਤੂੰ ਹੀ ਪ੍ਰਧਾਨ ਹੈਂ। ਤੈਨੂੰ ਹੀ ਵੇਦ ਸਾਸਤ੍ਰ ਗਾਉਂਦੇ ਹਨ। ੯. ਹੇ ਭਗਵਾਨ ! ਤੂੰ ਮੁਕਤਿ ਰੂਪ ਵੈਕੁੰਠ ਘਰ ਵਿਚ ਹੈਂ. ਤੂੰ ਹੀ ਰੁਪਿਆ ਪੈਸਾ ਅਤੇ ਇਸਤ੍ਰੀ ਆਦਿਕਾਂ ਨੂੰ ਦੇਣਵਾਲਾ ਹੈਂ ਤੂੰ ਹੀ ਕਲਪ ਵ੍ਰਿਛ ਅਤੇ ਕਾਮਧੇਨ ਹੈਂ

[1]ਤ੍ਵਮ ਭਗਵਤ ਸ੍ਰੂਪ ਸਰਨੇਜ ਸਾਰ, ਜਗਦਾਧਾਰ, ਤ੍ਵਮੇਵ ਸਰਬ ਬ੍ਯਾਪਕਹ
ਤ੍ਵਮੇਵ ਭਦ੍ਰ ਕਰਤਾ ਮੰਗਲੰ ਚਈਵ, ਤਸਮਈ ਸ੍ਰੀ ਸਰਬਲੋਹ ਏ ਨਮਹ ॥੨੬॥੧੫੦॥
[2]ਤ੍ਵਮ ਭਗਵਤ ਸੰਸਾਰ ਸਾਗਰ ਨਿਜ ਭਗਤਾਨਾਂਙ ਤਾਰਨੰ ਕ੍ਰਿਤ੍ਵਾ ॥
ਤ੍ਵਮੇਵ ਨਾਮ ਉਚਰਤੰ ਕਲਿਮਲ-ਤ੍ਰੈ ਤਾਪ ਹਾਰਨੰ ਹਰਿ ਹਰਿ-ਤਸਮਈ ਸ੍ਰੀ ਸਰਬਲੋਹ ਏ ਨਮਹ ॥
॥੨੭॥੧੫੧॥
[3]ਤ੍ਵਮ ਭਗਵਤ ਸਾਧੁ ਜਨਾਨਾਙ-ਭਗਤਾਨਾਙ ਹ੍ਰਿਦਯ ਤਿਸ੍ਟੰਤੰ-ਤ੍ਵਮੇਵ ਗਰੁੜਾਸਨਹ ॥
ਤ੍ਵਮੇਵ ਬਿਸ੍ਵ-ਨਾਥ ਬਿਸ੍ਵੰਭਰ ਬਿਸਨੂ, ਤਸਮਈ ਸ੍ਰੀ ਸਰਬਲੋਹ ਏ ਨਮਹ ॥੨੮॥੧੫੨॥
[4]ਤ੍ਵਮ ਭਗਵਤ ਭਯਹਾਰਨੰ ਨਿਤਯੰ ਤ੍ਵਮੇਵ ਭਯ ਭੰਜਨੰ ॥
ਤ੍ਵਮੇਵ ਤਿਮਰ ਅਗਯਾਨ ਬਿਨਾਸਨੰ ਹਰੀਅੰ,ਤਸਮਈ ਸ੍ਰੀ ਸਰਬਲੋਹ ਏ ਨਮਹ ॥੨੯॥੧੫੩॥
[5]ਤ੍ਵਮ ਭਗਵਤ ਜਗਤ ਕਾਰੁਨੰ ਕਰਤਾ, ਤ੍ਵਮੇਵ ਜਗਦੀਸ੍ਵਰਹ ॥
ਤ੍ਵਮੇਵ ਜਗ੍ਨ-ਨਾਥ ਜਗ-ਬਲਭਮੀਸ੍ਵਰੰ, ਤ੍ਵਈਤਤ ਸ੍ਰੀ ਸਰਬਲੋਹ ਏ ਨਮਹ ॥੧॥੧੫੪॥
[6]ਤ੍ਵਮ ਭਗਵਤ ਪ੍ਰਿਥ੍ਵੀ ਨਾਥੰ ਤ੍ਵਮੇਵ ਪ੍ਰਜਾ ਪਾਲਕਹ ॥
ਤ੍ਵਮੇਵ ਦਾਤਾ ਧਾਤਾ ਬਿਸ੍ਵੇਸ੍ਵਰੰ ਤ੍ਵਈਤਤ ਸ੍ਰੀ ਸਰਬਲੋਹ ਏ ਨਮਹ ॥੨॥੧੫੫॥॥
[7]ਤ੍ਵਮ ਭਗਵਤ ਅਸ੍ਟ-ਭੁਜੰ ਭਗਵਨ, ਤ੍ਵਮੇਵ ਆਯੁਧ ਧਾਰਤਾ ॥
ਤ੍ਵਮੇਵ ਰਾਛਸਾਦਿ ਹਤਾ ਦੁਸ੍ਟੰ,-ਤ੍ਵਈਤਤ ਸ੍ਰੀ ਸਰਬਲੋਹ ਏ ਨਮਹ ॥੩॥੧੫੬॥
[8]ਤ੍ਵਮ ਭਗਵਤ ਮਹਾਕਾਲ ਕਾਲਿਕਾ ਰੂਪੰ ਤ੍ਵਮੇਵ ਸਰਬਾਸਤ੍ਰ ਸਸਤ੍ਰ ਬਰਖਾਨੀ[A] ॥
ਤ੍ਵਮੇਵ ਅਸੁਰਾਨਾਙ ਬਿਨਾਸ-ਕਾਰੀ, ਤ੍ਵਈਤਤ ਸ੍ਰੀ ਸਰਬਲੋਹ ਏ ਨਮਹ ॥੪॥੧੫੭॥

---

੧. ਹੇ ਭਗਵਾਨ ! ਤੂੰ ਸ੍ਵਰੂਪ ਸਾਰ, ਸਰਣ ਯੋਗਯ ਅਤੇ ਜਗਤ ਦਾ ਆਸ੍ਰਯ ਹੈਂ ਤੂੰ ਹੀ ਸਾਰਿਆਂ ਵਿੱਚ ਵਯਾਪਕ । ਤੂੰ ਹੀ ਮੁਕਤਿ ਕਰਨਵਾਲਾ ਹੈਂ ੨. ਹੇ ਭਗਵਾਨ ! ਤੂੰ ਆਪਣਿਆਂ ਭਗਤਾਂ ਨੂੰ ਸੰਸਾਰ ਸਾਗਰ ਤੋਂ ਤਾਰਨ ਕਰਦਾ ਹੈਂ । ਹੇ ਭਗਵਤ । ਤੂੰ ਸਾਧੂ ਜਨਾ ਅਤੇ ਭਗਤ ਜਨਾਂ ਦਿਆਂ ਹਿਰਦਿਆਂ ਵਿੱਚ ਟਿਕਦਾ ਹੈ; ਤੂੰ ਹੀ ਗਰੁੜ ਤੇ ਸ੍ਵਾਰ ਹੋਣਵਾਲਾ ਹੀ ਸੰਸਾਰ ਦਾ ਸੁਆਮੀ ਅਤੇ ਵਿਸ੍ਵ ਪੂਜਯ ਹੈ। ੪. ਹੇ ਭਗਵਤ ! ਤੂੰ ਸਦਾ ਹੀ ਡਰ ਨਾਸ ਕਰਨਵਾਲਾ ਹੈ। ਤੂੰ ਹੀ ਅੰਧੇਰੇ ਨੂੰ ਨਾਸ ਕਰਨ ਵਾਲਾ ਸੂਰਯ ਹੈ; ੫. ਹੇ ਭਗਵਤ ! ਤੂੰ ਜਗਤ ਦੇ ਕਾਰਣ ਦਾ ਕਰਨਵਾਲਾ ਹੈਂ,ਤੂੰ ਹੀ ਜਗਤ ਦਾ ਮਾਲਿਕ ਹੈ, (ਇਸ) ਸ੍ਰੀ ਸਰਬਲੋਹ ਨੂੰ ਨਮਸਕਾਰ ਹੈ ੬. ਹੇ ਭਗਵਤ ! ਤੂੰ ਜ਼ਮੀਨ ਦਾ ਮਾਲਿਕ ਹੈ. ਤੂੰ ਹੀ ਸ੍ਰਿਸਟੀ ਨੂੰ ਪਾਲਣ ਵਾਲਾ ਹੈਂ । ਤੂੰ ਹੀ ਵਿਸਨੂ ਬ੍ਰਹਮਾ ਅਤੇ ਸ਼ਿਵ ਹੈਂ । ਤੂੰ ਇਸ ਤਰਾਂ ਦੇ (ਸ੍ਰੀ ਸਰਬਲੋਹ) ਨੂੰ ਨਮਸਕਾਰ ਹੈ। ੭. ਹੇ ਭਗਵਤ ! ਤੂੰ ਅੱਠ ਬਾਹਾਂ ਵਾਲਾ ਅਤੇ ਗੁਣਵੰਤ ਹੈਂ, ਤੂੰ ਹੀ ਸਸਤ੍ਰਾਂ ਨੂੰ ਧਾਰਨ ਵਾਲਾ ਹੈਂ। ਤੂੰ ਹੀ ਰਾਕਸ਼ ਆਦਿਕ ਦੁਸਟਾਂ ਨੂੰ ਮਾਰਨਵਾਲਾ ਹੈਂ। ੮. ਹੇ ਭਗਵਤ ! ਤੂੰ ਮਹਾਕਾਲ ਅਤੇ ਕਾਲਿਕਾ ਰੂਪ ਹੈਂ; ਤੂੰ ਹੀ ਦੈਂਤਾਂ ਨੂੰ ਨਾਸ ਕਰਨਵਾਲਾ ਹੈਂ ।

Aਪਾ:—"ਤ੍ਵਮੇਵ ਸਰਬਤ੍ਰ ਬਰਖਾਨੀ" ਅਤੇ "ਤ੍ਵਮੇਵ ਸਰ ਸਸਤ੍ਰ ਬਰਖਾਨੀ" ਵੀ ਹੈ।

ਪੰਨਗਾਸਨੇA ॥

'ਤ੍ਵਮ ਭਗਵਤ ਆਦਿ ਸਕਤਿ ਰੂਪੇਨ,

ਤੁਮੇਵ ਦੰਡ ਧਾਰੀ ਤਾਪਸ-ਹਰਤਾ॥ * ਤੁਈਤਤ ਸ੍ਰੀ ਸਰਬਲੋਹ ਏ ਨਮਹ ॥੫॥੧੫੯॥

²ਤੁਮੇਵ ਭਗਵਤ ਚਤੁਰ ਭੁਜੇ ਗਰੁੜਾਸਨੰ ਬਿਸਨੰ ਤੁਮੇਵ ਪਰਿਤ੍ਰਾਨ ਕਾਰਨਹ ॥

ਤੁਮੇਵ ਸ੍ਰੀ ਧਰ ਲਖ੍ਮੀ ਕਾਂਤੰ, ਤੁਈਤਤ ਸ੍ਰੀ ਸਰਬਲੋਹ ਏ ਨਮਹ ॥੬॥੧੫੯॥

³ਤ੍ਵਮ ਭਗਵਤ ਅਖ੍ਯਰ ਬ੍ਰਹਮਸ੍ਰC ਤੁਮੇਵ ਓਅੰ ਤ੍ਰਿਗੁਣ

ਤੁਮੇਵ ਨਿਸਪੰਦ ਸਪੰਦਸ੍ਰ ਤੁਈਤਤ ਸ੍ਰੀ ਸਰਬਲੋਹ ਏ ਨਮਹ ॥੭॥੧੬੦॥

⁴ਤ੍ਵਮ ਭਗਵਤ ਤ੍ਰੈਕਾਲ-ਦਰਸੀ, ਸਮਦਰਸੀ ਚਈਵ, ਤੁਮੇਵ ਸਰਬ ਕਾਲੇਸ੍ਰ ॥

ਤੁਮੇਵ ਸੰਧ੍ਯਾ ਪ੍ਰਾਤ ਕਾਲੇਨ ਤੁਈਤਤ ਸ੍ਰੀ ਸਰਬਲੋਹ ਏ ਨਮਹ ॥੮॥੧੬੧॥

⁵ਤ੍ਵਮ ਭਗਵਤ ਸਰਨ ਦਾਤਾਰੰ ਤੁਮੇਵ ਰਖ੍ਯਕ ਸਰਬਦਾ ॥

ਤੁਮੇਵ ਪੋਖਨੰ ਭਰਨੰ, ਤੁਈਤਤ ਸ੍ਰੀ ਸਰਬਲੋਹ ਏ ਨਮਹ ॥੯॥੧੬੨॥

⁶ਪਾਹ ਪਾਹ ਜਗ੍ਤ ਨਾਥੰ, ਪਾਹ ਪਾਹ ਮਧੁ ਸੂਦਨਹ !

ਪਾਹ ਪਾਹ ਦੇਵਾਧਿ ਦੇਵੰ, ਮਮ ਪਾਹ ਜਗਤੰ ਗੁਰੋ ॥੧॥੧੬੩॥

⁷ਪਾਹ ਪਾਹ ਜਗਦ-ਕਰਤਾ, ਪਾਹ ਪਾਹ ਸਿਰੋਮਨਹ ॥

ਪਾਹ ਪਾਹ ਪਾਤਕੰ-ਹਰਤਾ ਮਮ ਪਾਹ ਕਮਲਾ ਪਤੇ ॥੨॥੧੬੪॥

⁸ਪਾਹ ਪਾਹ ਮੰਗਲੰ ਕਰਤਾ, ਪਾਹ ਪਾਹ ਪਤਿਤ ਪਾਵਨਹ ॥

ਪਾਹ ਪਾਹ ਪਦਮਾ ਕਾਂਤੰ, ਮਮ ਪਾਹ ਧਰਨੀ ਧਰਹ ॥੩॥੧੬੫॥

---

੧.ਹੇ ਭਗਵਤ ! ਤੂੰ ਆਦਿ ਸ਼ਕਤੀ ਰੂਪ ਦੁਆਰਾ (ਪ੍ਰਗਟ) ਹੈ ; ਤੂੰ ਹੀ ਸਰਪ ਤੇ ਵਾਲਾ ਹੈਂ । ਤੂੰ ਹੀ ਦੰਡਧਾਰੀ ਅਤੇ ਤਪਸ ਨੂੰ ਨਾਸ ਕਰਨਵਾਲਾ ਹੈਂ । ੨. ਹੇ ਭਗਵਤ ! ਤੂੰ ਚਾਰ ਬਾਹਾਂ ਵਾਲਾ, ਗਰੁੜ ਦੇ ਆਸਣ ਵਾਲਾ ਅਤੇ ਵਿਸ਼ਨੂੰ ਪੁਰਖ ਹੈਂ, ਤੂੰ ਹੀ ਰਖਿਆ ਦਾ ਕਾਰਣ ਹੈਂ । ੩. ਹੇ ਭਗਵੰਤ ! ਤੂੰ ਵਿਆਪਕ ਹੈਂ; ਤੂੰ ਹੀ ਮੰਤ੍ਰ ਹੈਂ । ਤੂੰ ਹੀ ਨਿਰਗੁਣ ਅਤੇ ਸਰਗੁਣ ਰੂਪ ਹੈਂ । ੪.ਹੇ ਭਗਵਤ ! ਤੂੰ ਤਿੰਨਾਂ ਕਾਲਾਂ ਨੂੰ ਵੇਖਣਵਾਲਾ ਅਤੇ ਸਮ ਦ੍ਰਿਸ਼ਟਿ ਹੈਂ; ਤੂੰ ਹੀ ਸਾਰੇ ਸਮਯ ਵਿੱਚ ਹੈਂ । ਤੂੰ ਹੀ ਸ਼ਾਮ ਅਤੇ ਸਵੇਰ ਕਾਲ ਤੋਂ (ਜ਼ਾਹਰ) ਹੈਂ । ੫. ਹੇ ਭਗਵਤ ! ਤੂੰ ਆਸਰਾ ਦੇਣਵਾਲਾ ਹੈਂ ਤੂੰ ਹੀ ਸਬ ਤਰ੍ਹਾਂ ਨਾਲ ਰਖਿਆ ਕਰਨਵਾਲਾ ਹੈਂ । ਤੂੰ ਹੀ ਪਾਲਣਵਾਲਾ ਹੈਂ । ੬. ਹੇ ਜਗਤ ਦੇ ਸੁਆਮੀ ! (ਤੇਰੀ) ਸਰਣ ਹਾਂ ! ਸਰਣ ਹਾਂ ॥ ਹੇ ਜਗਤ ਦੇ ਗੁਰੂ (ਤੁਸੀਂ) ਮੇਰਾ ਆਸਰਾ ਹੋ । ੭. ਹੇ ਜਗਤ ਦੇ ਕਰਨਵਾਲੇ ! (ਤੇਰੀ) ਸਰਣ ਹਾਂ ' ਸਰਣ ਹਾਂ '' ਹੇ ਲਛਮੀ ਦੇ ਮਾਲਿਕ ਮੈਨੂੰ (ਤੇਰਾ) ਆਸਰਾ ਹੈ । ੮. ਹੇ ਸੁੱਖਾਂ ਨੂੰ ਕਰਨਵਾਲੇ ! (ਤੇਰੀ) ਸਰਣ ਹਾਂ ' ਸਰਣ ਹਾਂ '' ਹੇ ਧਰਤੀ ਦੇ ਧਾਰਨਵਾਲੇ ਮੈਨੂੰ (ਤੇਰਾ) ਆਸਰਾ ਹੈ ।

Aਪਾ:—ਤੁਮੇਵ ਮਧੁ ਨਾਸਨੰ, ਵੀ ਹੈ ।

Bਪਾ:—"ਤੁਮੇਵ ਦੰਡਧਾਰੀ ਤਾਪਖੰ ਹਰਤਾ" ।ਵੀ ਹੈ । *ਇਸ ਪਾਠ ਦਾ ਉਚਾਰਣ" ਵੀ ਸ਼ੁਧ ਹੈ ਅਰਥ ਵਿੱਚ ਕੋਈ ਤਬਦੀਲੀ ਨਹੀਂ ਆਉਂਦੀ।

Cਪਾ:—ਤ੍ਵਮ ਭਗਵਤ ਅਖਰ ਬ੍ਰਹਮੰਡਸਚ, ਵੀ ਹੈ ।

ਪਾਹ ਪਾਹ ਮੰਗਲੰ ਰੂਪੇਨ ਪਾਹ ਪਾਹ ਮਨੋਹਰੰ ॥
ਪਾਹ ਪਾਹ ਅੰਮ੍ਰਿਤ ਮ੍ਰਿਤੰਜੈ ਮਮ ਪਾਹ ਜਗਦੀਸ੍ਵਰਹ ॥੪॥੧੬੬॥

ਪਾਹ ਪਾਹ ਦਯਾ ਸਿੰਧੂ ਪਾਹ ਪਾਹ ਮਹਾਸਨੰ,
ਪਾਹ ਪਾਹ ਪਰਮਾਨੰਦੰ, ਮਮ ਪਾਹ ਮਮ ਪਾਹ ਜਗ ਪਾਵਨੰ ॥੫॥੧੬੭॥

ਤ੍ਰਾਹ ਤ੍ਰਾਹ ਤਿਮਰ-ਹੰਤਾ ਤ੍ਰਾਹ ਤ੍ਰਾਹ ਜਗ ਬਲੱਭਹ ॥
ਤ੍ਰਾਹ ਤ੍ਰਾਹ ਗੋਬਿੰਦ ਗਰੁੜ ਧ੍ਵਜਊ ਤ੍ਵ ਸਰਨੇ ਪਦਾਂਬੁਜਹ ॥੧॥੧੬੮॥

ਤ੍ਰਾਹ ਤ੍ਰਾਹ ਦਾਰਿਦ੍ਰ ਅਪਦਾ ਹਰਨੰ, ਤ੍ਰਾਹ ਤ੍ਰਾਹ ਬਿਗਜਾਪਤੇ ॥
ਤ੍ਰਾਹ ਤ੍ਰਾਹ ਸਦੀਵ ਕ੍ਰਿਪਾਲਹ, ਤ੍ਵ ਸਰਨੇ ਕਮਲਾਛਨਹ ॥੨॥੧੬੯॥

ਤ੍ਰਾਹ ਤ੍ਰਾਹ ਸੁਕਲਾਂਬਰ ਧਰਨੰ, ਤ੍ਰਾਹ ਤ੍ਰਾਹ ਚਤੁਰ-ਭੁਜੇ ॥
ਤ੍ਰਾਹ ਤ੍ਰਾਹ ਦੀਨਾਰਤੰ ਹਰਤਾ, ਤ੍ਵ ਸਰਨੇ ਲਖ੍ਮੀ ਬਰਹ ॥੩॥੧੭੦॥

ਤ੍ਰਾਹ ਤ੍ਰਾਹ ਪਦਮ-ਨਾਭੰ ਤ੍ਰਾਹ ਤ੍ਰਾਹ ਸਜਿ-ਬਰਨੰ-ਹਰੀ ॥
ਤ੍ਰਾਹ ਤ੍ਰਾਹ ਜਗਤ-ਪਾਵਨ ਤ੍ਵ ਸਰਨੇ ਕਮਲਾਸਨੇ ॥੪॥੧੭੧॥

ਤ੍ਰਾਹ ਤ੍ਰਾਹ ਕ੍ਰਿਪਾ ਸਿੰਧੰ, ਤ੍ਰਾਹ ਤ੍ਰਾਹ ਮਹੇਸ੍ਵਰੰ ॥
ਤ੍ਰਾਹ ਤ੍ਰਾਹ ਪਰੰ ਬ੍ਰਹਮੰ, ਤ੍ਵ ਸਰਨੇ ਤ੍ਵ ਸਰਨੇ ਜਨੇਸ੍ਵਰੰ ॥੫॥੧੭੨॥

ਹੇ ਸਰਨ ਸੂਰ ਸਰਨ ਦਾਤਾ, ਹੇ ਦਯਾਲ ਕਰੁਣਾਲਯਹ ॥
ਹੇ ਗੋਬਿੰਦ ਗਰੁੜ ਗਾਮੀ, ਹੇ ਸਰਬਲੋਹ ਪਰਮੇਸ੍ਵਰਹ ॥੧॥੧੭੩॥

ਹੇ ਕ੍ਰਿਪਾਲ ਕਲਿਮਲ ਹਰਨੰ ਹੇ ਅਚੁਤ, ਅਘ-ਖੰਡਨਹ ॥
ਹੇ ਸਮਰਥ ਚਿਰੰਜੀਵਹ ਹੇ ਸਰਬਲੋਹ ਸਨਾਤਨਹ ॥੨॥੧੭੪॥

---

੧. ਹੇ ਸੁਖ ਰੂਪ ਦ੍ਵਾਰਾ (ਜਾਨਣ ਯੋਗ) ! (ਤੇ [illegible] ! (ਤੇਰਾ) ਆਸਰਾ '' ਹੇ ਮੌਤ ਨੂੰ ਜਿੱਤਣ ਵਾਲੇ ਅਤੇ [illegible] ਹਿਤ ! (ਤੇਰਾ) ਆਸਰਾ । ੨. ਹੇ ਦਯਾ ਦੇ ਸਮੁੰਦ੍ਰ [illegible] ਸਰਣ ਹਾਂ ! ਸਰਣ ਹਾਂ !! ਹੇ ਜਗ ਵਿਚੋਂ ਪਵਿਤ੍ਰ [illegible] ਮੈਨੂੰ (ਤੇਰਾ) ਆਸਰਾ ਹੈ । ੩. ਹੇ ਹਨੇ [illegible] ਨਵਾਲੇ ! ਰਖਯਾ ਕਰ ! ਰਖਯਾ ਕਰ !! ਹੇ ਕੰਵਲਾਂ [illegible] ਜਿਹੇ ਚਰਨਾਂ ਵਾਲੇ ! ਤੇਰੀ ਸਰਣ ਹਾਂ । ੪. ਹੇ ਦ [illegible] ਅਤੇ [illegible] ਨੂੰ ਨਾਸ ਕਰਨਵਾਲੇ ! ਰਖਯਾ ਕਰੋ ! ਰਖਯਾ ਕਰੋ । ਹੇ ਕਵਲ ਸਮ ਅੱਖਾਂ ਵਾਲੇ ! ਤੇਰੀ ਸਰਣ ਹਾਂ [illegible] ਸਫੇਦ ਵਸਤ੍ਰ ਧਾਰੀ ! ਰਖਯਾ ਕਰ ! ਰਖਯਾ ਕਰ !! ਹੇ ਲਕਸ਼ਮੀ ਦੇ ਮਾਲਿਕ, ਤੇਰੀ ਸਰਣ ਹਾਂ । ੬. ਹੇ ਧੁਨੀ ਵਿੱਚ ਕਵਲ [illegible] ਵਾਲੇ [illegible] ਰਖਯਾ ਕਰ ! ਰਖਯਾ ਕਰ [illegible] ਐ ਮਾਯਾ ਤੇ ਆਸਣ ਲਾਉਣ ਵਾਲੇ ! ਤੇਰੀ ਸਰਣ ਹਾਂ । ੭. ਐ ਕ੍ਰਿਪਾ [illegible] ! ਰਖਯਾ ਕਰੋ ? ਰਖਯਾ ਕਰੋ ? ਹੇ ਜਨਾਂ ਦੇ ਮਾਲਿਕਾ ! [illegible] ਸਮੱਗ੍ਰ ਦੁਨੀਆਂ ਰੂਪ ਉੱਤਮ (ਈਸ੍ਵਰ) ਸ੍ਵਾਮੀ । ੮. ਐ ਸਰਣ ਦੇ ਯੋਧੇ ਅਤੇ ਸਰਣ ਨੂੰ ਦੇਣਵਾਲੇ ਹੇ (ਸਰਬਲੋਹ) [illegible] ਨੂੰ ਖੰਡਨ ਕਰਨਵਾਲੇ । ੯. ਐ ਕ੍ਰਿਪਾ ਦੇ ਘਰ ਪਾਪਾਂ ਨੂੰ ਨਾਸ ਕਰਨਵਾਲੇ । ਐ ਚੱਣ ਤੋਂ ਬਿਨਾ ਅਤੇ [illegible] (ਸਰਬਲੋਹ)— [illegible] ਅਤੇ ਪੁਰਾਤਨੀ ।

[1]ਹੇ ਮੁਕੰਦ, ਹੇ ਮਾਧਵ, ਹੇ ਅਕਾਲ ਨੀਲਾਂਬਰਹ ॥
ਹੇ ਅਜਨਮ, ਹੇ ਪ੍ਰਾਚੀਨ, ਹੇ ਸਰਬਲੋਹ ਦੀਨੇਸੁਰਹ ॥੩॥੧੭੫॥
[2]ਹੇ ਦੀਨ-ਬੰਧੁ ਸੁਖਿ ਸਿੰਧੁਹ, ਹੇ ਅਨੰਤ ਜਨ ਰੱਛਕਹ ॥
ਹੇ ਪ੍ਰਮਾਤਮਾ ਸਰਬਾਤਮ ਬਾਸੀ, ਹੇ ਸਰਬਲੋਹ ਭਵਨੇਸੁਰਹ ॥੪॥੧੭੬॥
[3]ਹੇ ਅਭਜ-ਦਾਤਾ ਸਰਨ-ਜੋਗੰ, ਹੇ ਸਹਜ ਸੀਲ ਕਰੁਨਾ-ਮਯਹ ॥
ਹੇ ਸੰਤਨ ਹ੍ਰਿਦਯ ਨਿਵਾਸਨੰ ਨਿਤਯੰ, ਸਰਨਾਗਤਿ ਸਰਨਾਗਤਿ ਸਰਨਯA ॥੧B॥੧੭੭॥
[4]ਹੇ ਭਗਤਿ-ਬਤਸਲ ਭਗਵਾਨਹ, ਹੇ ਭਗਵੰਤ ਭਯ ਹਾਰਨਹ ॥
ਹੇ ਭੂਤ ਗ੍ਰਾਮ ਭਵਨੇਸੁਰ ਸਰਨਾਗਤਿ ਸਰਨਾਗਤਿ ਸਰਨਯ: ॥੨॥੧੭੮॥
[5]ਹੇ ਨਿਰੰਜਨ ਨਿਰੰਕਾਰਹC, ਹੇ ਨਿਰਵੈਰ ਨਾਰਾਇਨਹ ॥
ਹੇ ਨ੍ਰਿਬਾਨ, ਹੇ ਨ੍ਰਿਜੁਰੰ, ਸਰਨਾਗਤਿ ਸਰਨਾਗਤਿ ਸਰਨਯ. ॥੩॥੧੭੯॥
[6]ਹੇ ਗੁਨ ਨਿਧਾਨ ਗੋਬਿੰਦਹ, ਹੇ ਗਦਾਧਰ ਗਰੁੜ ਧ੍ਵਜਹ ॥
ਹੇ ਗੋਪਾਲ ਹੇ ਗੁਨਗਯ, ਸਰਨਾਗਤਿ ਸਰਨਾਗਤਿ ਸਰਨਯ· ॥੪॥੧੮੦॥
[7]ਹੇ ਰਮਾਪਤਿ ਰਮਈਆ, ਹੇ ਰੋਮ ਰੋਮ ਨਿਵਾਸਕਹ ॥
ਹੇ ਰਾਜੀਵ ਨਯਨ ਰਮਾ ਰਮਨੰ, ਸਰਨਾਗਤਿ ਸਰਨਾਗਤਿ ਸਰਨਯ· ॥੯॥੧੮੧॥
[8]ਹੇ ਨੀਲਾਂਬੁਜੰ ਬਰਨੰ ਬਿਸਨੂ, ਹੇ ਨੀਲਕੰਠ ਮਨੋਹਰੰ ॥
ਹੇ ਕਦਲਿਜੰਘ ਕੰਬੂ ਗ੍ਰੀਵਹ, ਸਰਨਾਗਤਿ ਸਰਨਾਗਤਿ ਸਰਨਯ: ॥੧੦॥੧੮੨॥

---

੧. ਐ ਮੁਕਤੀ ਦਾਤੇ ! ਐ ਮਾਯਾਪਤੀ ! ਐ ਕਾਲ ਰਹਿਤ ! ਨੀਲਿਆਂ ਕਪੜਿਆਂ ਵਾਲੇ। ਐ ਜਨਮ ਰਹਿਤ ! ਐ ਪੁਰਾਤਨਿ ' ਐ ਗਰੀਬਾਂ ਦੇ ਸ੍ਵਾਮੀ, ਸ੍ਰੀ ਸਰਬਲੋਹ। ੨. ਐ ਗਰੀਬਾਂ ਦੇ ਮਿਤ੍ਰ ਅਤੇ ਸੁਖਾਂ ਦੇ ਸਮੁੰਦ੍ਰ। ਐ ਸਾਰਿਆਂ ਮਨਾਂ ਵਿੱਚ ਵੱਸਣਵਾਲੇ। ਹੇ (ਚੌਦਾਂ) ਲੋਕਾਂ ਦੇ ਸ੍ਵਾਮੀ ਸ੍ਰੀ ਸਰਬਲੋਹ। ੩. ਐ ਨਿਰਭਯਤਾ ਦੇਣ ਵਾਲੇ ! ਸਰਣ (ਰੱਖਣ) ਯੋਗਯ। ਐ ਕ੍ਰਿਪਾ ਰੂਪ ਵਾਲੇ !! ਹੇ ਸਦਾ ਸੰਤਾਂ ਦੇ ਦਿਲ ਵਿੱਚ ਨਿਵਾਸ ਕਰਨ ਵਾਲੇ। ਸਰਣ ਯੋਗ ! (ਤੇਰੀ) ਸ਼ਰਣ ਹਾਂ ! ਸ਼ਰਣ ਹਾਂ॥ ੪. ਐ ਭਗਤਾਂ ਦੇ ਪਿਆਰੇ ਅਤੇ ਲੋਕਾਂ ਦੇ ਸ੍ਵਾਮੀ ! (ਤੇਰੀ) ਸ਼ਰਣ ਆਇਆ ਹਾਂ। ੫. ਐ ਮਾਯਾ ਰਹਿਤ ਅਤੇ ਆਕਾਰ ਰਹਿਤ ! ਐ ਵੈਰ ਰਹਿਤ ਅਤੇ ਤਾਪ ਰਹਿਤ ਸਰਣ ਯੋਗ। ੬. ਐ ਗੁਣਾਂ ਦੇ ਖਜ਼ਾਨੇ ਅਤੇ (ਗ੍ਰੰਥਾਂ) ਤੋਂ ਜਾਨਣ ਯੋਗ ! ਸੰਸਾਰ ਦੇ ਪਾਲਕ, ਹੇ ਗੁਣਾਂ ਦੇ ਗਯਾਤੇ ਸ਼ਰਣ ਯੋਗ। ਸ਼ਰਣ ਆਇਆ ਹਾਂ। ੭. ਐ ਮਾਯਾ ਦੇ ਮਾਲਿਕ, ਹੇ ਵਾਲ ਵਾਲ ਵਿੱਚ ਵੱਸਣ ਵਾਲਿਆ ! ਤੇਰੀ ਸ਼ਰਨ ਆਇਆ ਹਾਂ। ੮. ਐ ਨੀਲੇ ਕਮਲ ਵਾਂਗੂ ਰੰਗ ਵਾਲੇ ਜ਼ਹਰ ਨੂੰ ਗਲ ਵਿੱਚ ਰਖਣ ਵਾਲੇ ਅਤੇ ਸੁੰਦ੍ਰ ਸੰਖ ਵਾਂਗੂ ਧੌਣ ਵਾਲੇ। ਸ਼ਰਣ ਆਯਾ ਹਾਂ।

A ਨਾਨਕਿਆਣੇ ਆਦਿ ਬੀੜਾਂ ਵਿੱਚ ਇਹ ਪਾਠ ਹਾਹੇ ਅੱਖਰ ਨਾਲ ਹੀ ਹੈ, ਉੱਚਾਰਨ ਵਿੱਚ ਕੋਈ ਫਰਕ ਨਹੀ ਔਂਦਾ ਪ੍ਰੰਤੂ ਲਿਖਣ ਵਿੱਚ ਜ਼ਰੂਰ ਫਰਕ ਹੈ।

B ਸ੍ਰੀ ਨਾਨਕਿਆਣੇ ਇਹ ਗਿਣਤੀ ਪਿਛਲੇ ਪਦਾਂ ਵਾਲੀ ਛੋਟੀ ਗਿਣਤੀ ਤੋਂ ਅਲਗ ਨਹੀ ਹੈ ਬਲਕਿ ਉਪਰੰਤਕ ਅੰਕ ਨੂੰ ੧੦ਤਕ ਸੰਪੂਰਨ ਕੀਤਾ ਹੋਇਆ ਹੈ। ਸਾਡੀ ਬੀੜ ਵਿੱਚ ਉਪਰ ਲਿਖੇ ਹਿਸਾਬ ਨਾਲ ਵਧੀਕ ਨੁਧ ਚਾਹੀਦੇ ਸਨ। C ਪਾ: "ਨਿਰਕਾਰ:" ਵੀ ਹੈ।

ਮਮ ਭਗਤਾ ਜਗ ਭਗਤਖੁ[A] ॥
[1]ਮਮ ਪ੍ਰਿਯ ਜਗਨ੍ ਪ੍ਰਿਯ, ਮਮ ਭਗਤਾ ਜਗ ਭਗਤਖੁ ॥
ਮਮਨ੍ ਮਿਤ੍ਰੂ ਜਗਨ੍ ਮਿਤ੍ਰੂ, ਬੰਦਨੰ ਬੰਦਨੰ ਬੰਦਨੰ ਬੰਦਤਮ੍ ॥੭॥੧੯੧॥

ਮਮਨ੍ ਮਿਤ੍ਰੂ ਜਗਨ੍ ਮਿਤ੍ਰੂ, ਮਮ ਬੰਧੂ ਜਗਨ ਬੰਧੁਸੂ ॥
[2]ਮਮ ਨਾਹ ਜਗਨ੍ ਨਾਹ, ਮਮ ਬੰਧੂ ਜਗਨ ਬੰਧੁਸੂ ॥
ਮਮ ਤਾਰਕ ਜਗਨ੍ ਤਾਰਕ, ਬੰਦਨੰ ਬੰਦਨੰ ਬੰਦਨੰ ਬੰਦਤਮ੍ ॥ ॥੧੯੨॥

[3]ਤੁਮੀ ਕਰਤਾ ਤੁਮੀ ਭੁਗਤਾ, ਤੁਮੀ ਰਖ੍ਯਕ ਤੁਮ ਬਲਭਹ ॥
ਤੁਮੀ ਦਾਤਾ ਤੁਮੀ ਧਾਤਾ, ਬੰਦਨੰ ਬੰਦਨੰ ਬੰਦਨੰ ਬੰਦਤਮ੍ ॥੬॥੧੯੩॥

[4]ਤੁਮੇਵ ਮਾਤਾ ਤੁਮੇਵ ਪਿਤਾ, ਤੁਮੇਵ ਸਖਾ ਸਹੋਦਰਹ ॥
ਤੁਮੇਵ ਬੰਧੂ ਤੁਮੇਵ ਭ੍ਰਾਤਾ, ਬੰਦਨੰ ਬੰਦਨੰ ਬੰਦਨੰ ਬੰਦਤਮ੍ ॥੭॥੧੯੪॥

[5]ਤੁਮੀ ਸੁਾਮੀ ਤੁਮੀ ਮੀਤੰ, ਤੁਮੀ ਸਤਿਗੁਰੁ[B] ਮੰਤ੍ਰ ਉਪਦੇਸ਼ਕਹ ॥
ਤੁਮੀ ਕਰਤਾ ਤੁਮੀ ਭਰਤਾ ਬੰਦਨੰ ਬੰਦਨੰ ਬੰਦਨੰ ਬੰਦਤਮ੍ ॥੮॥੧੯੫॥

[6]ਤੁਹੀ ਸਾਥੀ ਤੁਹੀ ਸੰਗੀ, ਤੁਹੀ ਪ੍ਰਾਨੀ ਪ੍ਰਾਨ ਦਾਯਕਹ[C] ॥
ਤੁਹੀ ਦਾਤਾ ਤੁਹੀ ਭੁਗਤਾ, ਬੰਦਨੰ ਬੰਦਨੰ ਬੰਦਨੰ ਬੰਦਤਮ੍ ॥੯॥੧੯੬॥

[7]ਤੁਹੀ ਤੀਰਥਿ ਤੁਹੀ ਜਾਤ੍ਰਾ, ਤੁਹੀ ਜੀਵਨ ਮੂਲ ਸਰਬਹ[D] ॥
ਤੁਹੀ ਪਾਵਨ ਪਵਿਤ੍ਰੂੰ ਚ, ਬੰਦਨੰ ਬੰਦਨੰ ਬੰਦਨੰ ਬੰਦਤਮ੍ ॥੧੦॥੧੯੭॥

[8]ਤੁਹੀ ਦਰਸਨ ਤੁਹੀ ਦ੍ਰਸ੍ਟ, ਤੁਹੀ ਮੋਖੂ ਤੁਹੀ ਮੁਕਤਾ ॥
ਤੁਹੀ ਸੁਰਤਰੁ ਧੇਨੁ ਸੁਰਭੀ ਸ੍ਰੀ ਸਰਬਲੋਹੇ ਸਰਬਲੋਹੇ ਸਰਬਲੋਹ ਨਿਤ ਬੰਦਤਮ੍ ॥੧॥੧੯੮॥

---

੧. ਜੋ ਸੰਸਾਰ ਦਾ ਪਿਆਰਾ ਹੈ ਓਹੀ ਮੇਰਾ ਪਿਆਰਾ ਹੈ ਜਿਹੜਾ ਸੰਸਾਰ ਦੀ ਸ਼ਰਧਾ ਵਿੱਚ ਓਹੀ ਮੇਰੀ ਸ਼ਰਧਾ ਵਿੱਚ ਹੈ, ਜਿਹੜਾ ਸੰਸਾਰ ਦਾ ਮਿਤ੍ਰ ਹੈ ਓਹੀ ਮੇਰਾ ਮਿਤ੍ਰ ਹੈ। ੨. ਜਿਹੜਾ ਦੁਨੀਆਂ ਦਾ (ਨਾਹ) ਮਾਲਿਕ ਹੈ ਜਿਹੜਾ ਸੰਸਾਰ ਦਾ ਸੰਬੰਧੀ ਹੈ ਓਹੀ ਮੇਰਾ ਬੰਧੁ ਹੈ ਜਿਹੜਾ ਸੰਸਾਰ ਦਾ ਉੱਧਾਰਿਕ ਹੈ ਓਹੀ ਉੱਧਾਰਿਕ ਹੈ। ੩. ਤੂੰ ਹੀ (ਪੈਦਾ) ਕਰਨ ਵਾਲਾ ਤੂੰਹੀਂ (ਭੁਗਤਾ) ਖਾਣਵਾਲਾ (ਭੋਗ ਕਰਤਾ) ਤੂੰ ਹੀ ਦਾਤਾ ਤੂੰ ਹੀ ਰਾਖਾ ਤੂੰ ਹੀ ਦਾਤਤਾ ਤੂੰ ਹੀ ਫਲ ਪ੍ਰਦਾਤਾ ਹੈਂ। ੪. ਤੂੰ ਹੀ ਮਾਤਾ ਰੂਪ. ਤੂੰ ਹੀ ਪਿਤਾ ਰੂਪ, ਤੂੰ ਹੀ (ਸਖਾ) ਮਿਤ੍ਰ ਰੂਪ ਅਤੇ ਭ੍ਰਾਤ ਰੂਪ ਹੈਂ ਤੂੰ ਹੀ ਸੰਬੰਧੀ, ਤੂੰ ਹੀ ਭਾਈ ਹੈ। ੫. ਤੂੰ ਹੀ ਮਾਲਿਕ, ਤੂੰ ਹੀ ਮਿਤ੍ਰ ਤੂੰ ਹੀ ਸਿਖਯਾ ਦਾ ਉਪਦੇਸ਼ਕ ਸਤਿਗੁਰੂ ਹੈਂ। ੬. ਤੂੰ ਹੀ ਸਾਥ ਰਹਿਣ ਵਾਲਾ, ਤੂੰ ਹੀ ਸੰਗ ਕਰਨਵਾਲਾ, ਤੂੰ ਹੀ ਪ੍ਰਾਨਧਾਰੀ ਅਤੇ ਪ੍ਰਾਣਦਾਤਾ ਹੈ ਤੂੰ ਹੀ ਦਾਤਾ ਤੂੰ ਹੀ ਖਾਣ ਵਾਲਾ ਹੈਂ। ੭. ਤੂੰ ਹੀ ਤੀਰਥਿ-ਗਵਨਕਰਨਾ, ਤੂੰ ਹੀ ਸਭ ਦਾ ਜੀਵਨ-ਮੂਲ ਹੈਂ। ਤੂੰ ਹੀ ਤੀਰਥ ਅਤੇ ਤੂੰ ਹੀ ਪਵਿੱਤ੍ਰ ਹੈਂ। ੮. ਤੂੰ ਹੀ ਸ਼ਾਸਤ੍ਰ, ਤੂੰ ਵੇਖਣਵਾਲਾ ਜਗਜਾਮ੍ਰ ਤੂੰ ਹੀ ਗਯਾਨੀ, ਤੂੰ ਹੀ ਕਲਪ ਬ੍ਰਿਛ ਅਤੇ ਗਊ ਹੈਂ

A ਪਾ: 'ਭਖਤਖੁ' ਵੀ ਹੈ :
B ਪਾ.-ਸਦਗੁਰ।
C ਰੂਪਾਂਤਰ.-"ਦਾਇਕਹ" ਵੀ ਹੈ।
D ਪਾ;-'ਸਰਬ' ਹੈ।

[1]ਤੁਹੀ ਓਅੰਕਾਰ ਸਬਦੇ, ਬੀਜਮੰਤ੍ਰ ਜਗ ਤਾਰਨਹ ॥
ਤੁਹੀਂ ਤੁਹੀਂ ਤੁਹੀਂ ਸਰਬਦਾ, ਸ੍ਰੀ ਸਰਬਲੋਹੇ ਸਰਬਲੋਹੇ, ਸਰਬਲੋਹ ਨਿਤ ਬੰਦਤਮ ॥੨॥੧੯੯॥
[2]ਤੁਹੀ ਪਰਮਾਤਮ ਪਰਮ ਬ੍ਰਹਮ, ਤੁਹੀ ਸਕਤਿ ਸਿਵ ਰੂਪੰ ਚA ॥
ਤੁਹੀ ਜੋਤਿ ਸ੍ਵਰੂਪ ਨਿਰਗੁਣ, ਸ੍ਰੀ ਸਰਬਲੋਹੇ ਸਰਬਲੋਹੇ, ਸਰਬਲੋਹ ਨਿਤਜ ਬੰਦਤਮ੍ ॥੩॥੨੦੦॥
[3]ਤੁਹੀ ਬਯਾਪਕ ਤੁਹੀ ਪੂਰਨ, ਤੁਹੀ ਸਰਬਾਤਮੱਤੁ ਹੀB ॥
ਤੁਹੀ ਪਰਮਾਤਮ ਨਿਜਾਤਮ, ਸ੍ਰੀ ਸਰਬਲੋਹੇ ਸਰਬਲੋਹੇ, ਸਰਬਲੋਹ ਨਿਤ ਬੰਦਤਮ੍ ॥੪॥੨੦੧॥
[4]ਤੁਹੀ ਬ੍ਰਹਮਾ ਤੁਹੀ ਬਿਸਨੂ, ਤੁਹੀ ਰੁਦ੍ਰ ਮਹੇਸ੍ਵਰਹ ॥
ਤੁਹੀ ਰਵਿ ਸਸਿ ਨਖਤ੍ਰ ਗਗਨੰ, ਸ੍ਰੀ ਸਰਬਲੋਹੇ ਸਰਬਲੋਹੇ, ਸਰਬਲੋਹ ਨਿਤ ਬੰਦਤਮ੍ ॥੫॥੨੦੨॥
[5]ਤੁਹੀ ਸੁਰਪਤਿ ਤੁਹੀ ਨਰਪਤਿ, ਤੁਹੀ ਬਰੁਨ ਕੁਬੇਰੰ ਚC ॥
ਤੁਹੀ ਧਰਮਾ ਤੁਹੀ ਧਰਨੀ, ਸ੍ਰੀ ਸਰਬਲੋਹੇ ਸਰਬਲੋਹੇ ਸਰਬਲੋਹ ਨਿਤ ਬੰਦਤਮ੍ ॥੬॥੨੦੩॥
[6]ਤੁਹੀ ਪਾਵਕ ਮਾਰੁਤ ਤੁਮਹੀ, ਤੁਹੀ ਬਾਸੁਰ ਰੈਨਜੰ ਚD ॥
[7]ਤੁਹੀ ਬਿਪ੍ਰ ਤੁਹੀ ਖਤ੍ਰੀ, ਸ੍ਰੀ ਸਰਬਲੋਹੇ ਸਰਬਲੋਹੇ, ਸਰਬਲੋਹ ਪਦ ਬੰਦਤਮ੍ ॥੭॥੨੦੪॥
[8]ਤੁਹੀ ਸਾਗਰ ਤੁਹੀ ਸਰਿਤਾ, ਤੁਹੀ ਕੂਪ ਤੜਾਗਜੰ ਚE ॥
ਤੁਹੀ ਬ੍ਰਿਛਹ ਤੁਹੀ ਪੁਸਪੰ, ਸ੍ਰੀ ਸਰਬਲੋਹੇ ਸਰਬਲੋਹੇ ਸਰਬਲੋਹ ਪਦ ਬੰਦਤਮ੍ ॥੮॥੨੦੫॥

---

੧. ਤੂੰ ਹੀ ਆਵਾਜ ਰੂਪ ਹੈਂ ਜੋ ਸੰਸਾਰ ਨੂੰ ਤਾਰਨਵਾਲਾ ਛਟਾ ਮੰਤ੍ਰ ਹੈਂ ਤਿੰਨ ਕਾਲਾਂ ਵਿੱਚ ਤੂੰ ਹੀ ਹੈਂ। ਸ੍ਰੀ ਸਰਬਲੋਹ ਨੂੰ। ੨. ਤੂੰ ਹੀ ਉੱਤਮ ਬੁਧਿ ਵਾਲਾ ਪਰਮ ਵਯਾਪਕ ਤੂੰ ਹੀ (ਸ਼ਿਵ) ਅਤੇ ਕਾਲੀ ਰੂਪ ਹੈ। ਤੂੰ ਹੀ ਗੁਣਾਂ ਤੋਂ ਰਹਿਤ ਅਤੇ ਪ੍ਰਕਾਸ਼ ਸ੍ਵਰੂਪ ਹੈਂ, ਸ੍ਰੀ ਸਰਬਲੋਹ ਨੂੰ। ੩. ਤੂੰ ਹੀ ਵਯਾਪਵਾਨ, ਤੂੰ ਹੀ ਪਰਿਪੂਰਨ ਤੂੰ ਹੀ ਸਾਰਿਆਂ ਦਾ ਅੰਦਰ੍ਰ ਹੈ। ਤੂੰ ਹੀ ਪਰਮ ਆਤਮ ਅਤੇ ਨਿਜ ਦਾ ਆਤਮਾ ਹੈਂ ਸ੍ਰੀ ਸਰਬਲੋਹ ਨੂੰ। ੪. ਤੂੰ ਹੀ ਉਤਪਤਿ ਕਰਤਾ, ਤੂੰ ਹੀ ਪਾਲਨ ਕਰਤਾ, ਤੂੰ ਹੀ ਸੰਘਾਰ ਕਰਤਾ। ਤੂੰ ਹੀ ਸੂਰਜ, ਚੰਦ੍ਰ, ਤਾਰੇ ਅਤੇ ਆਕਾਸ਼ ਹੈਂ। ਸ੍ਰੀ ਸਰਬਲੋਹ ਨੂੰ। ੫. ਤੂੰ ਹੀ ਦੇਵਤਿਆਂ ਦਾ ਮਾਲਿਕ, ਤੂੰ ਹੀ ਮਨੁਖਾਂ ਦਾ ਮਾਲਿਕ, ਤੂੰ ਹੀ ਜਲਾਂ ਦਾ ਸੁਆਮੀ ਅਤੇ ਧਨ ਦਾ ਮਾਲਿਕ ਹੈਂ। ਤੂੰ ਹੀ ਦੇਵਤਿਆਂ ਦੀ ਸਭਾ, ਤੂੰ ਹੀ ਧਰਤੀ ਹੈਂ। ਸ੍ਰੀ ਸਰਬਲੋਹ ਨੂੰ। ੬. ਤੂੰ ਹੀ ਸਾੜਨ ਵਾਲਾ, ਤੂੰ ਹੀ ਸੁਕੌਣਵਾਲਾ, ਤੂੰ ਹੀ ਕੰਮ ਕਰੌਣ ਵਾਲਾ ਅਤੇ ਆਰਾਮ ਕਰਵੌਣ ਵਾਲਾ ਹੈਂ। ੭. ਤੂੰ ਹੀ ਬ੍ਰਾਹਮਣ ਤੂੰ ਹੀ ਛਤ੍ਰੀ ਹੈਂ। ੮. ਤੂੰ ਹੀ ਅਥਾਹ (ਬ੍ਰਹਮ) (ਦੀਰੂਰ), ਤੂੰ ਹੀ (ਸਤਿਗੁਰੂ), ਤੂੰ ਹੀ ਫੁੱਲ (ਧਰਮ) ਹੈਂ

Aਪਾ —'ਤੁਹੀ ਸਕਤਿ ਸਿਵ ਰੂਪ ਦਹ' ਵੀ ਹੈ।

B ਮਾਲੂਮ ਇਉਂ ਭੀ ਹੁੰਦਾ ਹੈ ਕਿ ਲਿਖਾਰੀ ਇਕ ਸਬਦ ਭੁੱਲ ਗਿਆ ਹੈ "ਤੁਹੀਂ ਸਰ ਤਮ ਤੁਹੀ......" ਕੁਝ ਪਾਠ ਸੀ, ਪਰੰਤੂ ਅਜੇ ਨਹੀਂ ਮਿਲ ਸਕਿਆ। ਖੋਜ ਜਾਰੀ ਹੈ।

Cਪਾ;—"ਕੁਬੇਰ ਚੰ" ਅਤੇ "ਕੁਬੇਰ ਚੰ" ਭੀ ਹੈ। Dਪਾ:—"ਰੈਨਿ ਚੈ" ਭੀ ਹੈ।

E "ਚ" ਸਬਦ ਨੂੰ ਕਈਆਂ ਬੀੜਾਂ ਵਿੱਚ "ਚੰ" ਕਈਆਂ ਵਿੱਚ "ਚਹ" ਕਈਆਂ ਵਿੱਚ 'ਚੈ' ਲਿਖਯਾ ਹੋਇਆ ਪਾਇਆ ਹੈ। ਪਤਾ ਨਹੀਂ ਇਤਨਾ ਫ਼ਰਕ ਕਿਉਂ ਪੈ ਗਿਆ ਹੈ। ਅਜੇ ਸਰਬਲੋਹ ਦੀਆਂ ਕਾਪੀਆਂ ਸਾਰੀ ਸ੍ਰਿਸ਼ਟੀ ਵਿੱਚ ੩੦ ਤੋਂ ਵਧੀਕ ਨਹੀਂ ਹਨ ਫਿਰ ਵੀ ਇਤਨਾ ਫਰਕ ਲਿਖਾਰੀਆਂ ਤੋਂ ਪੈ ਗਿਆ ਹੈ!

ਤੁਹੀ ਮਾਯਾ, ਤੁਹੀ ਮਨਸਾ ਸਾਰਦਾ ॥
[1]ਤੁਹੀ ਕਮਲਾ ਤੁਹੀ ਸਰਬਲੋਹੰ ਸਰਬਲੋਹੰ ਸਰਬਲੋਹ ਪਦ ਬੰਦਤਮ੍ ॥੯॥੨੦੬॥
ਤੁਹੀ ਰੁਦ੍ਰਾਨੀ ਸ਼ਿਵਾ ਤੂੰ, ਸ੍ਰੀ
ਤੁਹੀ ਮਹਿਖੀ ਬਾਨਜੈ ਚ
[2]ਤੁਹੀ ਖੜਗੰ ਚਕ੍ਰ ਸੂਲੰ, ਤੁਹੀ ਸਰਬਲੋਹੰ ਸਰਬਲੋਹੰ ਸਰਬਲੋਹ ਮਦ ਬੰਦਤਮ ॥੧੦॥੨੦੭॥
ਤੁਹੀ ਸਰਬਾਸਤ੍ਰ ਸਸਤ੍ਰੰ, ਸ੍ਰੀ
॥੨੫॥੫੫੭॥੨੮੭੬॥

ਅਥ ਪ੍ਰਾਰਥਨਾ ਪੰਚ[3] ਸ਼ਲੋਕੀ ਸ੍ਰੀ ਸਰਬਲੋਹ *ਕਵਚੰ ॥

[4]ਸਕਲਾਨਿ ਭੂਧਰਾਨਿ ਭਵੰਤਿ ਕੱਜਲ, ਪਾਤ੍ਰ ਭਵੰਤਿ ਸਾਗਰਾ ॥
ਬ੍ਰਿਖ੍ਯਾਨ ਸਕਲਾਨਿ ਲੇਖਨਾ, ਉਰਬੀਜੰ ਭਵੰਤਿ ਕਾਗਰਾ ॥੧॥੨੦੮॥
[5]ਸਾਰਸ੍ਵਤੀ ਆਦਿ ਭਵੰਤਿ ਬਕਤਾ, ਲੇਖਕੰ ਭਵੰਤਿ ਗਜਾਨਨਾ ॥
ਤਦਜਪਿ ਮਹਾਤਮ ਨ ਜਾਨੰਤਿ ਰੋਮੰ, ਤ੍ਵ ਮਹਿਮਾ ਬਿਅੰਤ ਨਾਥੰ ॥੨॥੨੦੯॥
[6]ਬਿਧਿ ਭਵ ਸੇਸ ਨਾਰਦਾਦਿ ਸਾਰਦ ਕਥੰਤਿ ਮਹਿਮਾ ਨ ਪਾਵੰਤਿ ਪਾਰੰ ॥
ਨੇਤਿ ਨੇਤਿ ਬਦੰਤਿ ਨਿਤਜੰ ਨ ਲਹੰਤਿ ਅੰਤਿ ਅਨੰਤ ਸਾਰੰ ॥੩॥੨੧੦॥
[7]ਰਿਸ਼ਿਗਨਾ ਮੁਨਿਵਰਾਦਿ ਪੁੰਗਵ[A] ਸ੍ਰੁਤਿ ਸਾਸਤ੍ਰਾਦਿ ਨਿਗਮੰ ਪੁਰਾਨੰ ॥
ਸੁਛੰਦ ਛੰਦ ਗਾਥਾ ਕਬਿ ਜਨਾਨਿ ਕੋਵਿਦ—
ਗਾਯੰਤਿ ਨਿਤਜਪ੍ਰਤਿ ਨ ਲਭੰਤਿ ਮਰਮੰ ॥੪॥੨੧੧॥

---

੧. ਤੂੰ ਹੀ ਲੱਛਮੀ, ਤੂੰ ਹੀ ਛਲ, ਤੂੰ ਹੀ ਬੁਧਿ ਅਤੇ ਵਿਦਜਾ ਦੀ ਦੇਵੀ ਹੈਂ। ਤੂੰ ਹੀ ਡਰਾਵਣੀ ਸ਼ਕਤੀ, ਤੂੰ ਹੀ-ਮੁਰਦੇ ਤੇ ਚੜਨ ਵਾਲੀ ਸ਼ਕਤੀ ਹੈਂ। ੨. ਤੂੰ ਹੀ ਤਲਵਾਰ, ਚਕ੍ਰ ਅਤੇ ਇਕ ਤਰਾਂ ਦਾ ਤੀਰ, ਤੂੰ ਹੀ ਬਰਛੀ ਅਤੇ ਬਾਣ ਹੈਂ। ਤੂੰ ਹੀ ਸਾਰੇ ਮੁਕਤ ਸਸਤ੍ਰ ਹੈਂ। ੩. ਹੁਣ ਪੰਜਾਂ ਸਲੋਕਾਂ ਦੀ ਬੇਨਤੀ ਵਿੱਚ (ਅਸੀਂ) ਸ੍ਰੀ ਸਰਬਲੋਹ ਜੀ ਦਾ "ਕਵਚ" ਮੰਤ੍ਰ ਉੱਚਾਰਦੇ ਹਾਂ। ੪. ਜੇ ਸਾਰਿਆਂ ਹੀ ਪਹਾੜਾਂ ਦੀ ਸਜਾਹੀ ਹੁੰਦੀ ਅਤੇ ਸਮੁੰਦ੍ਰ ਹੀ ਬਰਤਨ ਹੁੰਦੇ, ਸਾਰੇ ਹੀ ਵ੍ਰਿਛ ਕਲਮਾਂ ਹੁੰਦੇ ਅਤੇ ਸਾਰੀਆਂ ਹੀ ਧਰਤੀਆਂ ਕਾਗਜ਼ ਹੁੰਦੀਆਂ। ੫. ਸਾਰਸ੍ਵਤੀ ਤੋਂ ਆਦਿ ਲੈ ਕੇ (ਬ੍ਰਹਮਾ ਆਦਿਕ ਹੋਰ ਦੇਵ ਭੀ ਨਾਲ) ਵਕਤਾ ਹੁੰਦੇ ਅਤੇ ਸ੍ਰੀ ਗਣੇਸ਼ ਜੀ ਲਿਖਾਰੀ ਹੁੰਦੇ, ਤਾਂ ਭੀ (ਇਕ) ਰੋਮ ਮਾਤ੍ਰ ਜਿੰਨੇ ਪ੍ਰਤਾਪ ਨੂੰ ਵੀ ਨਾ ਜਾਣ ਸਕਦੇ (ਕਿਉਂਕਿ, ? ਹੇ ਨਾਥ, (ਸ੍ਰੀ ਸਰਬਲੋਹ ਜੀ)! ਆਪ ਜੀ ਦੀ ਵਡਿਆਈ ਅਥਾਹ ਹੈ। ੬. ਬ੍ਰਹਮਾ, ਸ਼ਿਵ, ਸ਼ੇਸ਼ਨਾਗ, ਸਾਰਸ੍ਵਤੀ ਅਤੇ ਨਾਰਦ ਆਦਿਕ ਵਡਿਆਈ ਕਹਿੰਦੇ ਤਾਂ ਹਨ ਪਰ (ਸਰਬਲੋਹ ਦਾ) ਪਾਰ ਨਹੀਂ ਜਾਣਦੇ। ਇਸੇ ਵਾਸਤੇ ਸਦਾ ਹੀ ਬੇਅੰਤ ਬੇਅੰਤ ਉੱਚਾਰਦੇ ਹਨ। ਤਦ ਵੀ (ਸ੍ਰੀ ਸਰਬਲੋਹ ਦਾ) ਅੰਤ ਨਹੀਂ ਲੈ ਸਕਦੇ।

੭. ਸਾਰੇ ਰਿਖੀ, ਸ੍ਰੇਸ਼ਟ ਮੁਨੀਆਂ ਦੇ ਸਮੁਦਾਯ, ਵੇਦ, ਸ਼ਾਸਤ੍ਰ ਆਦਿਕ ਕਠਿਨ ਵਿਦਜਾਵਾਂ (ਵ੍ਯਾਕਰਣ ਆਦਿ) ਪੁਰਾਣ, ਸੂਤ੍ਰ (ਰਚਨਾਵਾਂ), ਛੰਦ ਸ਼ਾਸਤ੍ਰ ਅਤੇ ਕਥਾਵਾਂ ਦੁਆਰਾ ਕਵੀਜਨ ਅਤੇ ਪੰਡਿਤ ਸਦਾ ਗਾਉਂਦੇ ਹਨ ਪਰੰਤ ਭੇਦ ਨਹੀਂ ਲਭ ਸਕਦੇ।

A ਪਾ: "ਰਿਸ਼ੀਗਨਾ ਮਾਨਵ ਨਾਗਾਦਿ ਪੁੰਗਵ" ਅਰਥ—ਰਿਸ਼ੀ ਲੋਗ ਮਨਖ ਅਤੇ ਸਾਰੇ ਨਾਗ ਆਦਿਕ (ਦੇਵਤੇ)...

* ਜਿਸ ਤਰਾਂ ਚੰਡੀ ਮੰਤ੍ਰਾਂ ਵਿੱਚ 'ਬ੍ਰਹਮ ਕਵਚ' ਆਦਿਕ ਮੰਤ੍ਰ ਹਨ ਜਿਨਾਂ ਦੇ ਪਾਠ ਤੋਂ ਚੰਡੀ ਦਾ ਪ੍ਰਸਿੱਧ ਹੋਣਾ ਤੇ ਰਖਿਆ ਕਰਨਾ ਮੰਨਿਆ ਜਾਂਦਾ ਹੈ ਉਸੇ ਤਰਾਂ ਇਹ ਮੰਤ੍ਰ ਭੀ ਸੰਜੋਅ ਵਾਂਗੂ ਰਖਿਆ ਕਰਨ ਯੋਗ ਹੈ। ਹਰੇਕ ਮੰਤ੍ਰ ਦੇ ਪੂਜਯ ਦੇਵ ਹੀ ਰਖਿਆ ਕਰਦੇ ਹਨ ਇਸ ਮੰਤ੍ਰ ਦਾ ਪੂਜਯ ਦੇਵ ਸ੍ਰੀ ਸਰਬਲੋਹ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਭੀ ਵਿਚ "ਰਾਮ ਕਵਚ" ਮੰਤ੍ਰ ਦਾ ਜ਼ਿਕਰ ਹੈ:—ਰਾਮ ਕਵਚ ਦਾਸ ਕਾ ਸੰਨਾਹੁ ॥ ਕੋਇ ਆਵਧ ਤਿਸ ਬੇਧਤ ਨਾਹ ॥

*[੧]ਏਕ ਜੀਹ ਤ੍ਵ ਦਾਸ ਨਾਥੰ ਕਿਮ੍ ਪਾਰੰਤੀ ਕਥੰਤਿ ਨਾਮੰ ॥
ਪਾਹ ਪਾਹ ਛਮੋ ਪਰਾਧੰ ਸਰਨਜ ਸਰਨਜ ਸਰਨਜ ਨਮਾਮੀਸੰ ॥੫॥੨੧੨॥

॥੨੬॥੫੫੮॥੨੮੭੭॥

ਸਲੋਕ ॥ ਤੁਮ ਮਮ ਰੱਛਕ, ਤੁਮ ਮਮ ਨਾਥੰ ॥
ਤੁਮ ਮਮ ਸਦ ਹੀ ਬਸਤੋ ਸਾਥੰ ॥
ਤੁਮ ਮਮ ਸ੍ਵਾਮੀ, ਹਉ ਤੁਅ ਦਾਸੰ ॥ ਤੁਮ ਮਮ ਜੀਵਨ, ਤੁਮ ਮਮ ਆਸੰ ॥੧॥
ਤੁਮ ਮਮ ਸਤਿਗੁਰੁ[A]ਹਉਂ ਤਉ ਸਿਖਾ ॥ ਤੁਮ ਮਮ ਦਾਤਾ-ਹਉਂ ਤੁਅ ਭਿਖਾ ॥
ਤੁਮਰੇ ਸ੍ਵਾਮੀ[੨], ਤੁਮਚੇ ਊਚਾ ॥ ਮਾਚੇ ਪਾਤਕਿ ਅਧਮੰ ਨੀਚਾ[੩] ॥੨॥
ਤੁਮ ਮਮ ਮਾਨ[੪], ਮਹਤੁ, ਮਮ ਤ੍ਰਾਨੰ[੫] ॥ ਤੁਮ ਮਮ ਮੋਖੁਕਰ ਪੁਤ੍ਰਾਨੰ[੬][B] ॥
ਤੁਮ ਮਮ ਇਸਟੰ[੭], ਤੁਮ ਮਮ ਮਿਤ੍ਰੰ ॥ ਤੁਮ ਮਮ ਜਨਨੀ[੮], ਤੁਮ ਮਮ ਪਿਤ੍ਰੰ[੯] ॥੩॥
ਤੁਮ ਮਮ ਕਰਤਾ, ਤੁਮ ਮਮ ਭਰਤਾ[੧੦] ॥ ਤੁਮ ਚਿਰਜੀਵੀ ਅਖੂਯ-ਅਮ੍ਰਿਤਾ[੧੧] ॥
ਤੁਮ ਮਮ ਅੰਗ ਸੰਗ ਸਦ ਬਸਤਾ ॥ ਤੁਮ ਮਮ ਰੋਮ ਰੋਮ ਪ੍ਰਤਿਪਲਤਾ ॥੪॥
ਤੁਮ ਮਮ ਜੀਵਨ, ਤੁਮ ਮਮ ਪ੍ਰਾਨੰ ॥ ਤੁਮ ਮਮ ਓਟੰ, ਹਉਂ-ਤੁਮਰੇ-ਤ੍ਰਾਨੰ[੧੨][C] ॥
ਤੁਮ ਮਮ ਤੀਰਥਿ, ਹਉ ਤ੍ਵ ਤਾਪਸਿ ॥ ਤੁਮ ਪ੍ਰਮੇਸ੍ਵਰ, ਹਉਂ ਤੁਅ ਜਾਪਸਿ ॥੫॥
ਤੁਮ ਮਮ ਗਿਰਵਰ[੧੩], ਹਉ ਤੁਧ ਮੋਰਾ ॥ ਤੁਮ ਮਮ ਚੰਦ-ਹਉ ਤੁਮੇ ਚਕੋਰਾ ॥
ਤੁਮੰ ਅੰਬੁ[੧੪]-ਹਉਂ ਮੀਨ[੧੫]ਤੁਹਾਰੋ ॥ ਤੁਮ ਮਮ ਪੁਸਪੰ[੧੬], ਹਉਂ ਭ੍ਰਮਰ ਗੁੰਜਾਰੋ ॥੬॥
ਤੁਮ ਮਮ ਸ੍ਰੀਖੰਡ[੧੭],ਹਉ ਨੀਮ ਅਤਿ ਨਾਨਾ[੧੮]॥ ਤੁਮਚੇ ਪਾਰਸ,-ਹਮ ਲੋਸ੍ਹ ਨਿਦਾਨਾ[੧੯]
ਤੁਮ ਆਕਾਸ਼ ਬਿਆਪਕ ਮਮ ਅੰਤਰਿ ॥ ਰੋਮ ਰੋਮ ਰਮ[੨੦] ਰਹੇ ਨਿਰੰਤਰਿ[੨੧] ॥੭॥

---

੧. ਹੇ ਨਾਥ ! (ਇਸ) ਤੇਰੇ ਦਾਸ ਦੀ ਜੀਭ ਇਕ ਹੈ—ਨਾਮਾਂ ਨੂੰ ਕਹਿੰਦਿਆਂ ਕਿਵੇਂ (ਪਾਰ) ਪਹੁੰਚ ਸਕਦੀ ਹੈ ਇਸ ਲਈ ਸ਼ਰਣ ਹਾਂ ! ਸ਼ਰਣ ਹਾਂ (ਮੇਰੇ) ਕਸੂਰ ਮਾਫ ਕਰੋ ੨. ਤੁਸੀਂ ਮਾਲਿਕ ਹੋ। ੩. ਨੀਚ ਤੋਂ ਨੀਚ ਹਾਂ। ੪. ਵਡਿਆਈ। ੫. ਰਖਜਾ ਕਰਨ ਵਾਲਾ ੬. ਪੁਤ੍ਰਾਂ ਵਾਂਗੂ ਮੁਕਤ ਕਰਨਵਾਲਾ। ੭. ਪਿਆਰਾ। ੮. ਮਾਤਾ। ੯. ਪਿਤਾ। ੧੦. ਮਾਲਿਕ। ੧੧. ਨਾਸ਼ ਰਹਿਤ ਤੇ ਮੌਤ ਰਹਿਤ। ੧੨. ਮੈਨੂੰ ਤੇਰਾ ਆਸ਼੍ਰਯ ਹੈ। ੧੩. ਵਡਾ ਪਹਾੜ। ੧੪. ਪਾਣੀ। ੧੫. ਮੱਛ। ੧੬. ਫੁਲ। ੧੭. ਚੰਦਨ। ੧੮. ਮੈਂ ਬਹੁਤ ਛੋਟਾ ਜਿਹਾ ਨਿੰਮ (ਰੁਖ ਵਾਂਗੂ) ਹਾਂ। ੧੯. ਅਸੀਂ ਬੱਚੇ ਲੋਹੇ ਵਾਂਗੂ ਹਾਂ। ੨੦. ਵਜਾਪ ! ੨੧. ਇਕਰਸ।

A ਪਾ:--ਸਦਗੁਰ। B ਪਾ:—"ਤੁਮ ਮਮ ਮੋਖੁ ਕਰ ਪੁਰ ਤ੍ਰਾਨੂੰ" ਵੀ ਹੈ। C ਪਾ:—ਤ੍ਰਾਨੰ, ਵੀ ਹੈ।

*ਇਸ ਸਤੋਤ੍ਰ ਨੂੰ ਸੋਧਨ ਵਾਸਤੇ ਬਹੁਤ ਜਜਾਦਾ ਕੋਸ਼ਸ਼ ਕੀਤੀ ਹੈ। ਕਿਉਂਕਿ ਕਈ ਗੁਰਮੁਖ ਸੱਜਣ ਇਸ ਦਾ ਪਾਠ ਨਿਤਨ ਨਿਯਮ ਨਾਲ ਕਰਦੇ ਹਨ ਪਰੰਤੂ ਤਾਂ ਭੀ ਅਜੇ ਹੋਰ ਭੀ ਅਸ਼ੁਧੀਆਂ ਪ੍ਰਤੀਤ ਹੁੰਦੀਆਂ ਹਨ।

ਸਮਰ ਜੋਗ ਤੂੰ ਹੀ ਜੋਧਾ ਭਜੋ, ਚਿਰੰਕਾਲ ਲਉ ਜੁਟਯੋ-ਜੁਝਾਰੋ[੧] ॥
ਅਗਨਤੁ ਬੀਰ ਭੀਰ ਭਾਰੀ ਦਲ, ਨਾਸ ਕਰਜੋ ਮੈ ਪ੍ਰਤਿਨਾ[੨] ਸਾਰੋ ॥੧॥
ਤੂੰ ਸੋ ਸਮਰ-ਹੋਡ[੩] ਮੈ ਖੇਡਜੋ, ਧਨਜ ਧਨਜ ਸੂਰੋ ਤੈਂ ਗਾੜ੍ਹੋ[੪] ॥
ਸਰਬਸ[੫] ਆਪਨਪੌ ਮੈ ਤੁਹਿ ਦੀਨੋ ਨਿਜ ਭਗਤਨਿ ਪਰ ਹਉ ਬਲਿਹਾਰੋ ॥
ਮੋਰੀ ਜੀਵਨਿ[੬] ਦਾਸ ਮਮ ਕਹਿਜਤ, ਹਉਂ ਦਾਸਨ ਕੋ, ਦਾਸ ਹਮਾਰੋ ॥
ਦਾਸਨ ਤੇ ਠਕੁਰਾਈ[੭] ਮਾ ਕੋ[੮], ਦਾਸ ਬਿਨਾ ਨਾਹੀਂ ਅਨ[੯] ਪਿਆਰੋ ॥੨॥
ਦਾਸ ਨਮਿਤ[੧੦] ਮੈ ਤ੍ਰਿਭਵਨ ਰਚੀਅਲੇ, 'ਸਕਲ ਪਦਾਰਥਿ ਦਾਸ' ਬਿਚਾਰੋ[੧੧] ॥
ਧਰਨਿ ਅਕਾਸ ਦਾਸ ਹਿਤੁ ਸਿਰਜਾ[੧੨], ਜਾ ਮਹਿ ਬਿਚਰੇ ਦਾਸ ਹਮਾਰੋ ॥
ਹੋਤ ਨ ਦਾਸ ਜਗਤ ਮੈ ਮੇਰੋ[੧੩], ਦਾਸ ਬਿਨਾ ਸਭਿ ਜਗ ਅੰਧਜਾਰੋ ॥
ਦਾਸਨ ਤੇ ਸੋਭਾ-ਮਮ-ਪਦਵੀ[੧੪], ਦਾਸਨ ਤੇ ਮੁਰ-ਭਵਨ-ਉਜਜਾਰੋ[੧੫] ॥੩॥
ਪ੍ਰਿਜ-ਤੈਂ-ਸਰਸ[੧੬] ਦਾਸ ਮਮ ਕਹਿਯੱਤ, ਰੁਚਿ ਅਤਿਸਯ ਸੰਗ ਦਾਸ ਹਮਾਰੋ ॥
ਦਾਸਨ ਤੇ ਹਉ ਈਸ[੧੭] ਕਹਾਵਤ, ਦਾਸ ਹਮਾਰੇ ਪ੍ਰਾਨ ਅਧਾਰੋ ॥
ਦਾਸ ਹਮਾਰੇ ਜੀਅ ਕੇ ਜੀਵਨ, ਹਉਂ ਦਾਸਨ ਕੋ ਅਧਿਕ ਪਿਆਰੋ ॥
ਓਤਪੋਤ ਦਾਸ ਦਾਸਨ ਮਹਿ[੧੮], ਦਾਸ ਸੁਹਿਰਦ[੧੯] ਮਮ ਦਾਸ ਪਿਆਰੋ ॥੪॥
ਕਥਨ ਨ ਜਾਤੁ ਦਾਸ ਜਸ ਮੋਪਹਿ, ਰਸਨਾ ਇਤੀ ਨ ਜਾਤੁ ਉਚਾਰੋ[੨੦] ॥
ਨਿਤਪ੍ਰਤਿ ਬਸਹੁੰ ਸਾਧੁ-ਰਿਦ-ਰਸਨਾ[੨੧], ਸਾਚ ਕਹਿਤ ਹਉਂ ਪਾਸ ਤਿਹਾਰੋ ॥
ਭਲੇ ਪ੍ਰਸੰਨ[੨੨] ਕੀਨੋ ਤੁਮ ਮੋ ਕਹੁ[A] ਸੰਤਸ੍ਰ ਜਾਨ ਮੋਕਉ ਹੇ ਪਿਆਰੋ! ॥
ਆਗਜਾ ਏਹ ਕਹਿਤ ਹਉਂ ਤੋਕਹੁ, 'ਤਜਿ ਬਿਲੰਬ[੨੩] ਅਬ ਸਮਰ ਸੰਭਾਰੋ' ॥੫॥
ਯਾ-ਅਉਸਰ[੨੪] ਬਿਨਤੀ ਨਹਿ ਛਾਜਤਿ[੨੫], ਛਤ੍ਰਿ-ਧਰਮ ਕੋ ਬੀਰ ਚਿਤਾਰੋ[੨੬] ॥
ਲੋਕ ਪਰਲੋਕ ਸੁਧਰੈ ਹਉਂ[੨੭] ਥਾਰੇ, ਈਤ ਊਤ ਤੁਮ ਮੋਖ ਬਿਚਾਰੋ ॥

---

੧. ਹੇ ਯੋਧਿਆ ! (ਜੰਗ ਵਿੱਚ) ਜੁੜਿਆ ਹੈਂ । ੨. ਫੌਜ । ੩.ਜੰਗ ਦੀ ਖੇਡ । ੪.ਭਾਰੀ । ੫.ਸਰਵੰਸ਼ । ੬.ਜ਼ਿੰਦਗੀ । ੭. ਬਾਦਸ਼ਾਹੀ । ੮. ਮੈਨੂੰ (ਮਿਲੀ) ਹੈ । ੯. ਹੋਰ । ੧੦. ਵਾਸਤੇ । ੧੧. 'ਸਾਰੇ ਪਦਾਰਥ ਦਾਸ ਦੇ ਹੀ' ਵਿਚਾਰਨ ਕਰੋ । ੧੨. ਰਚਿਆ । ੧੩. ਮੇਰਾ ਦਾਸ 'ਸੰਸਾਰ ਰੂਪ'' ਨਹੀਂ ਹੁੰਦਾ । ੧੪.ਮੇਰੇ ਦਰਜੇ ਦੀ ਸ਼ੋਭਾ ਹੈ । ੧੫.ਮੇਰਾ ਲੋਕ ਪ੍ਰਸਿੱਧ ਹੈ । ੧੬. ਤੇਰੇ ਵਰਗੇ ਪਿਆਰੇ । ੧੭. ਈਸ਼੍ਵਰ, ਸੁਆਮੀ । ੧੮. ਦਾਸ ਅਤੇ ਦਾਸਾਂ ਵਿੱਚ (ਮੈਂ) ਤਾਣੇ ਪੇਟੇ ਵਾਂਗੂ ਹਾਂ । ੧੯. ਮਿਤ੍ਰ । ੨੦. ਜੀਭ ਤੋਂ ਸੰਪੂਰਣ ਉਚਾਰਿਆ ਨਹੀਂ ਜਾਂਦਾ । ੨੧. ਸਾਧੂਆਂ ਦਿਆਂ ਹਿਰਦਿਆਂ ਅਤੇ ਜੀਭਾ ਤੇ । ੨੨. ਖ਼ੁਸ਼ । ੨੩. ਦੇਰ । ੨੪. ਇਸ ਵੇਲੇ । ੨੫. ਸੱਜਦੀ, ਫੱਬਦੀ । ੨੬. ਹੇ ਬੀਰ ! ਛਤ੍ਰੀਆਂ ਦੇ ਧਰਮ ਨੂੰ ਸੋਚ । ੨੭. ਸੁਧਾਰ ਦਿਆਂਗਾ ।

A ਪਾ:—ਭਲੋ ਪ੍ਰਸਨ ਕੀਨੋ ਤੁਮ ਮੋ ਸੰਗ''—ਤੂੰ ਮੇਰੇ ਨਾਲ ਚੰਗੇ ਸੁਆਲ ਕੀਤੇ ਹਨ ।

ਸਤੀ, ਸੂਰ, ਭਗਤਨ ਕੋ ਸੋਭਾ, ਨਿਜ ਨਿਜ ਧਰਮ ਪਾਲਨੇਂ ਸਾਰੇ[1]
ਜੀਵਤ ਸਫਲ-ਮਰੇ ਭਉ ਮੁਕਤਾ[2],-ਜੋਤੀ ਜੋਤਿ ਹੋਤੁ ਨਿਰੰਕਾਰੇA ॥੬॥
ਜਲ ਥਲ ਖਟਤ[3] ਨ ਸੰਸਯ ਯਾ ਮਹਿ, ਸਾਗਰ ਬੂੰਦ ਹੋਤੁ ਕਤ ਨਯਾਰੋ ? ॥
ਸੂਤ੍ਰ-ਧਾਰ[4] ਸਮ ਮਾਯਾ ਮੇਰੀ, ਜਬ ਚਾਹਹੁੰ-ਤਬਿ ਕਰਹੁ ਪਸਾਰੋ ॥
ਜਬ ਉਦਕਰਖ[5] ਕਰਤ ਹਉ ਜਗ ਕਹ, ਮੋ ਤੇ ਸਭਿ ਪ੍ਰਗਟਿਤ ਸੰਸਾਰੋ ॥
ਜਬ ਆਕਰਖ[6] ਕਰਤ ਹਉਂ ਜਗ ਕਉ, ਮੋ ਮਹਿ ਮਿਲਤ ਏ ਸਕਲ ਪਸਾਰੋ ॥੭॥
'ਓਅੰਕਾਰ' ਤੇ ਪ੍ਰਗਟਤ ਸਭਿ ਜਗ, 'ਹੂਅੰ' ਸ਼ਬਦ ਤੇ ਪ੍ਰਲਯ ਸੰਘਾਰੋ[7]B ॥
ਰੀਝਨਮੇਰ ਸੁਗਮ ਅਤਿ[8] ਜਾਨੋ, ਪ੍ਰੇਮ ਬਿਬਸਿ[9] ਰੀਝਹੁਂ ਰਿਝਵਾਰੋ ॥
ਚਾਰ ਪਦਾਰਥ ਜੇਤੇ ਆਛਹੁ[10] ਸੂਰਗ ਅਪਵਰਗ-ਸਮੀਪ[11] ਦੋ ਡਾਰੋ ॥
ਸਾਯੁਜ. ਸਾਲੋਕ, ਸਰੂਪ ਤੇ ਲੈ ਕਰ.-ਚਾਰਹੁੰ ਮੁਕਤਿ ਸਗਲ ਹੈ ਥਾਰੋ ॥੮॥
ਤਜਿ ਬਿਲੰਬ[12] ਭਾਰਤ[13] ਪੁਨ ਕੀਜੈ, ਮੋ ਮਹਿ ਮਿਲਿ ਕਰ ਨਿਤ ਬਿਹਾਰੋ[14]।
ਰਾਖਨ ਚਹਹੁ ਦੇਹ ਪੰਚ ਭਉਤਕ, ਸਮਰ ਛੋਡ ਬਈਕੁੰਠ ਪਧਾਰੋ[15]
ਬਿਸੁ-ਪ੍ਰਜੰਤ[16] ਰਹਹੁ ਜਗ ਜੀਵਤਿ, ਜੋ ਚਿਤ ਰੁਚੈ ਸੁ ਲੇਹੁ ਸੁਧਾਰੋ ॥
ਜੌ ਸੁਖ ਚਹਹੁ ਸਾਰ ਸੁਖ[17] ਸਦਹੀ, ਤਉ ਮੋ ਮਹਿ ਝਰਿ ਮਿਲਸੁ ਪਯਾਰੋ ॥੯॥

ਅਸਦਦ[18] ਗਰਜਨ ਕੀਨ ਜਗਬੰਦਨ, ਧਨੁਸ ਟੰਕਾਰ ਭਯੋ ਅਤਿ ਭਾਰੋ
ਕ੍ਰੋਧ-ਪ੍ਰਚੰਡ-ਅਖੰਡ[19] ਪ੍ਰਭੁ ਕੀਨੋ, ਸਮਰ ਹੇਤੁ ਬੀਰਜਨਾਦ ਹਕਾਰੇ ॥
ਸੁਨਹੁ ਸਾਧੁ ਸੱਜਨ ! ਹਰਿ ਲੀਲ੍ਹਾ, ਬੀਰਜਨਾਦ ਜੋ ਕਵਚ[20] ਉੱਚਾਰੋ
ਬਿਨਜ ਦਾਮ ਅਬ ਕਰਤਿ ਆਪਨੀ, ਕਬਜੋਬਾਚ ਕੋ ਛੰਦ ਨਯਾਰੋ ॥੧੦॥

---

੧. ਸਾਂਗੋਪਾਂਗ । ੨. ਮੁਕਤ ਹੋਇਆ । ੩. ਜਲਾਂ ਤੇ ਥਲਾਂ ਵਿੱਚ ਮਿਲ ਜਾਂਦਾ ਹੈ । ੪. ਨਟ । ੫. ਵਡਿਆਈ । ੬.ਜਕੜ ਸੰਕਚ ਦੀ ਕ੍ਰਿਯਾ । ੭. ਪ੍ਰਲਯ ਦੇ (ਵੇਲੇ) 'ਹੂਅੰ' ਦੀ ਆਵਾਜ਼ ਨਾਲ ਨਾਸ਼ ਹੁੰਦਾ ਹੈ । ੮, ਬਹੁਤ ਸਾਹਿਲ । ੯ ਅਧੀਨ ੧੦. ਚੰਗੇ । ੧੧. ਸਮੀਪ ਮੁਕਤ । ੧੨. ਦੇਰ । ੧੩. ਯੁੱਧ ੧੪. ਫਿਰੋ । ੧੫. ਪੰਜ ਤਤਾਂ ਦੀ ਦੇਹੀ ਨੂੰ ਰਖਣਾ ਚਾਹੁੰਦਾ ਹੈ ਤਾਂ ਜਗ ਛੱਡ ਕੇ ਵੈਕੁੰਠ ਨੂੰ ਚਲਿਆ ਜਾ । ੧੬. (ਰਹਿੰਦੀ) ਦੁਨੀਆਂ ਤਕ । ੧੭. ਉੱਤਮ ਸੁਖ । ੧੮. ਇਉਂ ਕਹਿ ਕੇ ੧੯. ਇਕ ਰਸ ਤੇਜਮਯ ਕ੍ਰੋਧ । ੨੦. ਸੰਜੋਅ ਉਹ ਮੰਤ੍ਰ ਜੋ ਸੰਜੋਅ ਵਾਂਗ ਰਖਿਆ ਕਰੇ ।

A ਲਾਇਬ੍ਰੇਰੀ (ਸੰਗਰੂਰ) ਵਾਲੀ ਬੀੜ ਵਿਚ ਪਾਠ "ਜੋਤਿ ਜੋਤਿ ਮਿਲ ਹ੍ਵੈ ਨਿਰੰਕਾਰੋ" ਹੈ ।

Bਪਾ:—ਸੰਘਾਰੇ, ਵੀ ਹੈ ।

ਜਹ ਜਹ ਮਾਤ੍ਰਹੀਨ ਪਦ-ਭ੍ਰਸ੍ਰਾ[੧], ਤਾ ਕਹੁ ਲੀਜੋ ਸੁਕਬਿ ਸਵਾਰੋ ॥
'ਦਾਸ ਗੋਬਿੰਦ' ਫਤਹ ਸਤਿਗੁਰੁ ਕੀ, ਜੋ ਸਰਬਲੋਹ ਪਾ-ਕੀਟ-ਤਿਹਾਰੋ[੨] ॥੧॥ਰਹਾਉ*॥
॥੧੧॥੨੮॥੫੬੦॥੨੮੭੯॥

ਬਿਸਨੁਪਦ ਪੁਨਜਾਕੀ ਤਰਹ ਦੂਜੀ ਛੰਦ ਬਹਰ ਤਵੀਲ ਕਬਜੋਬਾਰ ॥

ਪ੍ਰਨਮਊ[੩] ਪਰਮਾਤਮ, ਪਰਧਾਮਾ ਅਜ[੪] ਅਨੀਹ[੫], ਅਨੰਤ[੬] ਅਕਾਮਾ ॥
ਪੁਰਸੋਤਮ, ਪਊਰਾਤਨਿ[੭] ਪੂਰਾ ਸੱਤਜ[੮], ਸਨਾਤਨ, ਸਾਚਉ, ਸੂਰਾ ॥
ਬੰਦਹ ਬ੍ਰਹਮਾ, ਬਿਸਨੁ, ਮਹੇਸਾ ॥ ਬੰਦਹ ਕੋਟਿ - ਤੇਤੀਸ - ਸੁਰੇਸਾ[੯] ॥
ਬੰਦਹ ਪਵਨ, ਪਾਨੀ, ਆਕਾਸਾ ॥ ਬੰਦਹ ਧਰਤਿ, ਪਤਾਲ, ਰੁਤਿ ਮਾਸਾ ॥੧॥
ਬੰਦਹ[੧੦]A ਬਸੁਧਾ[੧੧], ਸਾਗਰ, ਖੰਡਾ ॥ ਬੰਦਹ ਦੀਪਾ, ਉਪਦੀਪ[੧੨], ਬ੍ਰਹਮੰਡਾ ॥
ਬੰਦਹ ਪਾਵਕ[੧੩], ਰਵਿ, ਸਸਿ, ਤਾਰਾ ॥ ਬੰਦਹ ਰਿਖਿ, ਮੁਨਿ[੧੪], ਮਨਿ ਅਵਤਾਰਾ ॥
ਬੰਦਹ ਸੇਸ, ਸਾਰਦਾ[੧੫] ਨਾਰਦ ਬੰਦਹ ਸਿਧਿ ਸਮਾਧਿ - ਬਿਸਾਰਦ[੧੬] ॥
ਬੰਦਹ ਕਾਲ ਕਰਾਲ, ਮ੍ਰਿਤੁ, ਜਮ-ਗਨ ॥ ਬੰਦਹ ਭੂਤ, ਪਿਸਾਚ, ਬਾਰਿਧ[੧੭]ਘਨ[੧੮]॥੨॥
ਬੰਦਹ ਜਛ, ਕਿੰਨਰ, ਬਾਰੰਗਨ ॥ ਬੰਦਹ ਭੈਰਵ, ਜਖ, ਰੁਦ੍ਰ-ਗਨ[੧੯]B
ਬੰਦਹ ਗਉਰੀ, ਕਮਲਾ[੨੦], ਮਾਯਾ[੨੧] ॥ ਬੰਦਹ ਚਉਸਠ ਜਗਨਿ, ਛਾਯਾ[੨੨] ॥
ਬੰਦਤ ਬਨ, ਉਪਬਨ[੨੩], ਤ੍ਰਿਨ[੨੪], ਮੇਰਾ[੨੫] ॥ ਬੰਦਤ ਬਰਨ, ਬਾਸੁਕੀ[੨੬], ਕੁਬੇਰਾC
ਬੰਦਹ ਖਗ, ਮ੍ਰਿਗ, ਚਾਰਹੁ-ਖਾਨੀ ॥ ਬੰਦਹD ਮਨ-ਮਨਸਾ-ਬੁਧਿ-ਬਾਨੀ[੨੭] ॥੩।
ਬੰਦਤ ਅਸੁਰ, ਚਰਾਚਰ ਜੇਤੇ ॥ ਬੰਦਤ ਕੀਟ, ਪਤੰਗ, ਅਨੰਤੇ ॥
ਬੰਦਤ ਬ੍ਰਹਮਾਨੀ, ਰੁਦ੍ਰਾਨੀ ਬੰਦਤ ਭੂਤਾਨੀ, ਇੰਦ੍ਰਾਨੀ ॥
ਬੰਦਤ ਤਟ-ਤੀਰਥਿ[੨੮], ਖਟ-ਦਰਸਨ[੨੯] ॥ ਬੰਦਤ ਦੇਵ[੩੦]ਦਿਵਾਲਯ[੩੧] ਹਰਸਨ[੩੨] ॥
ਬੰਦਹ ਗੰਗ, ਜਮੁਨ-ਤਟਿ-ਤੀਰਥਿ ਬਦਤ ਸਾਗਰ, ਤਪੈ-ਭਗੀਰਥਿ ॥੪॥

---

੧. ਮਾਤ੍ਰਾਂ ਤੋਂ ਕਮਜ਼ੋਰ ਅਤੇ ਗਿਰੇ ਹੋਏ ਸ਼ਬਦ ਹਨ ੨ ਤੇਰਾ ਦਾਸ ਹੈ। ੩. ਨਮਸਕਾਰਦਾ ਹਾਂ। ੪. ਜਨਮ ਰਹਿਤ। ੫. ਇੱਛਾ ਰਹਿਤ। ੬. ਅੰਤ ਤੋਂ ਬਿਨਾ। ੭. ਪੁਰਾਣਾ। ੮. ਸੱਚ। ੯. ਦੇਵਤੇ। ੧੦. ਨਮਸਕਾਰਦਾ ਹੈ। ੧੧. ਧਰਤੀ। ੧੨. ਦੀਪਾਂ ਦੇ। ੧੩. ਅਗਨਿ। ੧੪. ਮਨੁਖ। ੧੫. ਸਾਰਸ੍ਵਤੀ। ੧੬. ਸਿੱਧ। ੧੭. ਸਮੁੰਦ੍ਰ। ੧੮. ਮੇਘ। ੧੯. ਭੂਤ ਪ੍ਰੇਤ। ੨੦. (ਬ੍ਰਹਮਾ) ਦੀ ਸ਼ਕਤੀ। ੨੧. ਲੱਛਮੀ। ੨੨. ਛਾਯਾ ਰੂਪ। ੨੩. ਬਾਗ਼। ੨੪. ਘਾਹ ਦੇ ਤੀਲੇ। ੨੫.ਪਹਾੜ। ੨੬.ਇਕ ਨਾਗ ਦਾ ਨਾਮ ਹੈ। ੨੭. (ਬੁਧਿ) ਮਨ ਅਤੇ ਬਾਣੀ ਵੀ ਨਮਸਕਾਰਦੀ ਹੈ। ੨੮.ਤੀਰਥਾਂ ਦੇ ਕਿਨਾਰੇ। ੨੯. ਛੇ ਸਾਸਤ੍ਰ। ੩੦. ਪਥਰ ਦੀਆਂ ਮੂਰਤੀਆਂ। ੩੧.ਦੇਵਤਿਆਂਦੇ ਮੰਦਿਰ। ੩੨. ਖੁਸ਼ ਹੋ ਕੇ।

A ਪਾ:-ਬੰਦਹ। B ਪਾ:-ਸਮਾਜ। C ਪਾ -ਬੰਦਹ ਭੈਰਉ ਰੁਦ੍ਰਗਨ ਜਖਨ। D ਪਾ.-ਬੰਦਤ।

* "੧॥ਰਹਾਉ" ਇਕ ਬੀੜ ਤੋਂ ਬਿਨਾ ਬਾਕੀ ਬੀੜਾਂ ਵਿੱਚ ਨਹੀਂ ਆਯਾ ਜੇ ਇਹ ਅਸ਼ੁਧ ਸਮਝੀਏ ਤਾਂ ਲਿਖਾਰੀ ਦੀ ਭੁੱਲ ਨਾਲ ੧੧ਵੀਂ ਪਉੜੀ ਦੀਆਂ ਦੋ ਪੰਕਤੀਆਂ ਰਹਿ ਗਈਆਂ ਮੰਨਣੀਆਂ ਪੈਂਦੀਆਂ ਹਨ ਪਰੰਤੂ ਸਾਨੂੰ ਅਜੇ ਤਕ ਹੋਰ ਪਾਠ ਨਹੀਂ ਲੱਭਾ।

ਬੰਦਹ ਜੋਗੀ, ਜੰਗਮ, ਨਾਥਾ ॥ ਬੰਦਤ ਸ੍ਰੁਤਿ, ਸਾਸਤ੍ਰ ਖਟ ਗਾਥਾ ॥
ਬੰਦਹ ਜਲ ਜੀਵੰ ਨਭਚਾਰੀ[1] ॥ ਬੰਦਤ ਖੇਚਰ,[2] ਭੂਚਰ[3], ਤ੍ਰਿਨਹਾਰੀ[1] ॥
ਬੰਦਹ ਜਤੀ, ਸਤੀ, ਸਨਿਆਸੀ ॥ ਬੰਦਹ ਤਪੀ, ਤਪੇ, ਜਗਿਆਸੀ ॥
ਬੰਦਹ ਗੌਤਮ, ਬਸਿਸ੍ਟ, ਅੰਗਰਾ-ਸ਼ਨਿ ॥੫॥
ਬੰਦਹ ਬ੍ਯਾਸ, ਪਰਾਸਰ[4], ਜੈਮੁਨਿ ॥ ਬੰਦਹ ਗੌਤਮ,
ਬੰਦਹ ਧ੍ਰੂਅ, ਸਨਕਾਦਿ, ਪ੍ਰਹਲਾਦਾA ॥ ਬੰਦਤ ਸੁਕ, ਅੰਬਰੀਕ, ਅਹਿਲਾਦਾ[5] ॥
ਬੰਦਹ ਸੰਭੁ-ਮੁਨ ! ਗਿਰ-ਈਸਾ[7] ॥
ਬੰਦਤ [6] ਚਕ੍ਰਵੈ-ਪ੍ਰਿਥੀ-ਛਿਤੀਸਾ[8] ॥ ਬੰਦਹ ਕੀਟ ਪਤੰਗ, ਬਿਹੰਗਾ[8] ॥
ਬੰਦਤ ਕਿੰਨਰ, ਜਛ, ਭੁਜੰਗਾ ॥ ਬੰਦਹ ਸੂਰਬੀਰ ਜਗ ਤੁਧਨੇ ॥੬॥
ਬੰਦਹ ਜੋਧ ਮਹਾਬਲਿ ਤੁਧਨੇB ॥ ਬੰਦਹ
ਅਸੰਖ ਤਪੀਸੁਰ ਸਾਧਤਿ ਤੁਧਨੈ ॥ ਅਸੰਖ ਭਗਤਿ ਆਰਾਧਤਿ ਤੁਧਨੈ ॥
ਅਸੰਖ ਜੋਗੀਸੁਰ ਧਿਆਵਹਿ ਤੁਧਨੈ ॥ ਅਸੰਖ ਮੁਨੀਸੁਰ ਗਾਵਤ ਤੁਧਨੈ ॥
ਅਸੰਖ ਸੇਖ, ਨਾਰਦ, ਬ੍ਰਹਮਾਦਿਕ ॥ ਅਸੰਖ ਬੇਦ, ਪਉਰਾਣ, ਇੰਦ੍ਰਾਦਿਕ ॥
ਗਾਵਹਿ ਧਿਆਵਹਿ ਅੰਤੁ ਨ ਪਾਵਤੁ ॥ ਹਾਰ ਪਰੇ ਸਭਿ ਨੇਤਿ[9] ਬਹਾਵਤੁ ॥੭॥
ਅਗਿ ਅਗਾਹ[10] ਬੇਅੰਤ ਨਮਾਮੰ ਦਾਸ ਜਾਨ ਕਰੁ ਹੋਹੁ ਸਹਾਮੈ[11]
ਸਦ ਬਲਿਹਾਰਿ ਜਾਨਹੁ ਲਖ ਵਾਰੀ ॥ ਦਾਸ ਜਾਨੁ ਮੁਹਿ ਲੇਹੁ ਉਬਾਰੀ ॥
ਹਉ ਅਤਿਮੰਦ, ਅਲਪਮਤਿ[12], ਹਉਰਾ ॥ ਤੁਮ ਸਮਰਥਿ ਸਭਨਿ ਸਿਰਮਉਰਾ[13] ॥
ਸਕਲ ਦੁਆਰਿ ਤਜਿ ਪਰਿ ਸਰਨਾਈC ॥ ਦਾਸ ਜਾਨੁ ਮੁਹਿ ਲੇਹੁ ਬਚਾਈ ॥੮॥
॥੨॥੨੯॥੫੬੧॥੨੯੯੦॥

੧. [illegible] ਵਿਚ ਵਿਚਰਨ ਵਾਲੇ । ੨. ਧਰਤੀ ਤੇ ਵਿਚਰਨਵਾਲੇ । ੩. ਘਾਹ ਖਾਣਵਾਲੇ । ੪. ਇਕ ਰਿਸ਼ੀ ਦਾ ਨਾਮ ਹੈ । ੫. ਪ੍ਰਸਿੱਧ ਭਗਤ । ੬. [illegible] ਹਨ । ੭. ਪਰਬਤਾਂ ਦੇ ਰਾਜੇ । ੮. ਪੰਛੀ । ੯. ਬੇਅੰਤ । ੧੦ [illegible] ੧੧. ਸਹਾਈ । ੧੨. ਛੋਟੀ ਬੁੱਧਿ ਵਾਲਾ । ੧੩. ਸਿਰੋਮਣਿ ।

A:—[illegible] B:—ਬੰਦਹ ਜੋਧ [illegible] ਬਲਿ ਤੁਧਨੈ ।
C:—[illegible] ਦੁਆਰ [illegible] ।

੧ੳ

ਸ੍ਰਿਸਨੁਪਦ ਪੁਨਜਾਕੀ ਅਥ ਮੁਨਾਜਾਤ ॥ [੧]ਬਹਰ-ਤਵੀਲ ਬੰਦ ਇਜ਼ਾਜਾ ਲਿਖਜ਼ਤੇ* ॥

[੨]ਐ ਖ਼ਾਲਿਕ ! ਗ਼ੱਫ਼ਾਰ ਤਕੀਯਹਗਾਹ ਹਰਦੋ-ਜਹਾਂ ॥

ਹਮਹ ਹਾ ਸ਼ਬ ਸਿਹਦਹ ਨਿਗੂੰ ਬ-ਦਰੇ ਤੋ ਸਿਜਦਹ ਰਸਾਂ ਵਸਫ਼ ਕੁਨਾ † ॥

[੩]ਹਜ਼ਰਤੇ [੪]ਬੇਚੂਨ [੫]ਖ਼ੁਦਾਵੰਦ ਪਾਕ [੬]ਮੁਬਰਰਾ [੭]ਜ਼ਹੀਮਸ਼A ॥

ਵੋ [੮]ਮੁਹੀਤ ਅਸਤB ਦਰ ਹਮਹ ਸੁਜੂਨ ॥

[੯]ਬੇ-ਨਿਆਜ਼ ਅਸਤ ਜ਼ਿ ਹਮਹ ॥[੧੦]ਹਲਕਹ ਬੰਦਗੀਅਤ ਦਰ ਗੋਸ ਮਲਾਇਕਾਂ ਰਵਾਂ ॥

[੧੧]ਇਕਾਮਤC ਅਤਾਇਤ ਬਸਤਹ ਦਰਜਾ ਤੋ ॥

[੧੨]ਮਹਕੂਮ ਤਰੰਦD ॥[੧੩]ਫਰਮਾ ਬਰੰਦ ॥[੧੪]ਖ਼੍ਵਾਹ ਤਲਬੰਦE ॥[੧੫]ਦਾਦਹ ਤੋ ਖ਼ੁਰੰਦ ॥

---

੧. ਹੁਣ ਅਸੀਂ ਪਰਮੇਸੁਰ ਪ੍ਰਰਥਨਾ ਦਾ ਲੰਮੇ ਪਰਵਾਹ ਵਾਲਾ ਛੰਦ ਲੱਭ ਕੇ ਲਿਖਦੇ ਹਾਂ। ੨. ਹੇ ਖ਼ਲਕ ਦੇ ਸੁਆਮੀ ! ਬਖਸ਼ਿੰਦ !! ਦੋਹਾਂ ਲੋਕਾਂ ਦਾ ਆਸ੍ਰਯ ਸਥਾਨ !!! ਸਾਰੀ ਸਾਰੀ ਰਾਤ੍ਰਿ ਤੇਰੇ ਦਰਵਾਜ਼ੇ ਤੇ (ਕੁੱਬੇ ਹੋ ਕੇ) ਨਮਸਕਾਰ ਕਰਦੇ ਹਾਂ, (ਹੇ ਪਰਮੇਸ਼ੁਰ !) ਉਸਤਤਿ ਕਰਨ ਵਾਲਿਆਂ ਤੋਂ ਨਮਸਕਾਰ (ਕਰਨ ਦਾ ਮਾਦਾ) ਪਹੁੰਚਾ। ੩. ਹੇ ਸਮੀਪ। ੪. ਬੇਮਿਸਾਲ। ੫. ਪਾਵਨ ਪ੍ਰਭੂ। ੬. ਪਵਿਤ੍ਰ ਹੈ। ੭. ਉਹ ਸਾਰਿਆਂ (ਜ਼ਹਿਮਤ) ਦੁਖਾਂ ਤੋਂ ਬਿਨਾ ਹੈ। ੮. ਅਤੇ ਸਾਰੀਆਂ ਚੀਜਾਂ ਵਿਚ ਘਿਰਿਆ ਹੋਇਆ (ਵਯਾਪਕ) ਹੈ। ੯. ਸਾਰਿਆਂ ਤੋਂ ਬੇ-ਲੋੜ ਹੈ। ੧੦. ਸਿਮਰਨ ਦਾ ਕੁੰਡਲ (ਮਲਾਇਕਾ) ਦੇਵਤਿਆਂ ਦੇ ਕੰਨਾਂ 'ਚ ਝੂੰਜਦਾ ਹੈ। ੧੧. ਤੇਰਾ ਦਰਜਾ ਕਾਯਮ ਹੋਣ ਅਤੇ ਬਖ਼ਸ਼ਸ਼ (ਕਰਮ ਨਾਲ) ਬੱਧਾ ਹੋਇਆ ਹੈ। ੧੨. ਬਹੁਤ ਦੇਵਤੇ (ਤੇਰੇ) ਤਾਬਿਅ ਹਨ। ੧੩. ਹੁਕਮ ਮੰਨਣ ਵਾਲੇ ਹਨ। ੧੪-੧੫. (ਤੈਥੋਂ ਹੀ) ਇਛਯਾ (ਪੂਰਨ ਕਰਨੀ) ਚਾਹੁੰਦੇ ਹਨ।

A ਪਾਠਾਂਤਰ 'ਜਿਹਮੁਸੇ' ਵੀ ਮਿਲਦਾ ਹੈ, ਕਈ ਬੀੜਾਂ 'ਜਿਹਮੁਸ੍ਰੈ' ਵੀ ਰੂਪ ਬਣੇਂਦੀਆਂ ਹਨ—ਪੁਰਾਤਨ ਲਿਖਤ ਦੇ ਅਨੁਸਾਰ ਇਹ 'ਸ੍ਰਿ' ਨੂੰ 'ਸ਼ਿ' ਹੀ ਪੜ੍ਹਿਆ ਜਾਂਦਾ ਹੈ, ਰਾਰੇ ਦਾ ਪੈਰ ਭਾਰਾ ਕਰਨਾ ਹਰਫ਼ ਨੂੰ ਫਾਰਸੀ ਵਿੱਚ ਬਦਲਨ ਤੋਂ ਭਾਵ ਹੁੰਦਾ ਸੀ ਪਰੰਤੂ ਨਵੇਂ ਲੱਗੇ ਹੋਏ ਲਿਖਾਰੀ ਨੇ 'ਸ੍ਰੈ' ਨੂੰ 'ਸ਼ੈ' ਲਿਖ ਦਿੱਤਾ ਹੈ।

B ਪਾ:—'ਹੇ ਮੁਹੀਤ ਅਸਤ' ਤੇ 'ਵੋ ਮੁਹੀਤ ਅਸਤ' ਵੀ ਲਿਖਿਆ ਹੋਇਆ ਮਿਲਦਾ ਹੈ। 'ਹੈ' ਅਤੇ 'ਵੇ' ਦੋਵੇਂ ਹੀ ਪਾਠ ਫਾਰਸੀ ਲਿੱਪੀ ਅਨੁਸਾਰ ਅਸ਼ੁੱਧ ਹਨ।

C ਸ਼੍ਰੀ ਨਾਨਕਿਆਣੇ ਸਾਹਿਬ ਜੀ ਆਦਿਕ ਬੀੜਾਂ ਵਿੱਚ ਪਾਠ 'ਓ ਕ਼ਾਮਤ' ਹੈ ਸ੍ਰੀ ਹਜ਼ੂਰ ਸਾਹਿਬ ਜੀ ਆਦਿਕ ਬੀੜਾਂ ਵਿੱਚ ਪਾਠ 'ਵੇ ਕ਼ਾਮਤ' ਹੈ ਸਿੱਧੂ ਵਾਲੀ ਬੀੜ ਵਿੱਚ 'ਇਕ਼ਾਮਤ' ਪਾਠ ਹੈ-ਜੋ ਕਿ ਬਾਕੀਆਂ ਨਾਲੋਂ ਸਾਨੂੰ ਸੁਧ ਦਿਸਿਆ ਹੈ।

D ਲਾਇਬ੍ਰੇਰੀ ਸਰਕਾਰੀ (ਸੰਗਰੂਰ) ਵਾਲੀ ਬੀੜ ਵਿੱਚ 'ਹਕੂਮਤ ਤਰੰਦ' ਪਾਠ ਹੈ। ਸ਼ਹੀਦ ਬਾਗ ਅਤੇ ਬੁੰਗਾ ਮਾਈ ਭਾਗੋ (ਹਜ਼ੂਰ ਸਾਹਿਬ) ਵਾਲੀਆਂ ਬੀੜਾਂ ਵਿੱਚ ਪਾਠ "ਮਹਕੂਮ ਤਰ ਅੰਦ। ਫਰਮਾ ਬਰ ਅੰਦ॥ ਹੈ।

E ਪਾ:—'ਖ਼ੈਰ ਤਲਬੰਦ' — ਦਾਨ ਮੰਗੀਂਦੇ ਹਨ।

* ਇਹ ਸਿਰਲੇਖ ਸਾਰੀਆਂ ਹੀ ਬੀੜਾਂ ਵਿੱਚ ਬੜੇ ਥੋੜ੍ਹੇ ਫਰਕ ਨਾਲ ਆਯਾ ਹੈ। ਸ਼੍ਰੀਮਾਨ ਯੋਗਯ ਪੰਡਿਤ ਹਰਿਦਿਤ ਸਿੰਘ ਜੀ ਦੀ ਸੋਧੀ ਹੋਈ ਬੀੜ ਵਿੱਚ ਅਤੇ ਇਕ ਹੋਰ ਬੀੜ ਵਿੱਚ ਉਪਰੋਕਤ ਪਾਠ ਹੈ।

ਇਨਾਂ ਬੰਦਾਂ ਵਿੱਚ ਪਾਠਾਂਤਰ ਵੀ ਬਹੁਤ ਹੀ ਆਏ ਹਨ ਜੋ ਨਿਰਾਰਥਿਕ ਹੋ ਚੁਕੇ ਹਨ ਅਤੇ ਕਈ ਸਾਰਥਿਕ ਵੀ ਹਨ। ਉਨ੍ਹਾਂ ਵਿੱਚੋਂ ਨਿਰਾਰਥਿਕ ਛੱਡ ਦਿੱਤੇ ਹਨ ਅਤੇ ਸਾਰਥਿਕ ਲਿਖ ਦਿੱਤੇ ਹਨ।

† ਪਾਠ ਭੇਦ ਇਉਂ ਵੀ ਹੈ :—"ਐ ਖ਼ਾਲਕ ਗਹਫਾਰ ਤੁਕੀਏ ਗਾਹ ਹਰਦੋ ਆਲਮ ਹਰਦੋ ਜਹਾਂ ॥ ਹਮੇ ਹਾ ਸ਼ਰਬ ਸਰਬ ਸਿਜਦੇ ਨਗੂੰ ਬਦਰੇ ਤੋ ਸਿਜਦੇ ਰਸਾਂ ਵਸਫ ਕੁਨਾ ॥" ਇਹ ਪਾਠ ਸ੍ਰੀ ਨਾਨਕਿਆਣੇ ਸਾਹਿਬ (ਸੰਗਰੂਰ) ਵਾਲੀ ਬੀੜ 'ਚੋਂ ਨਮੂਨੇ ਮਾਤ੍ਰ ਦਿੱਤਾ ਹੈ।

ਅਜ਼ ਖ਼ਜ਼ਾਨਹ ਬਜ਼ਲ ਤੋ ਪਰਵਰਸ਼ੰਦA ॥ ²ਦਰ ਹਰ ਲਹਜਹ ਸ਼ੁਕਰ ਗੁਜ਼ਾਰੰਦ ॥
³ਅਜ਼ ਖ਼ਜ਼ਾਨਹ ਬਜ਼ਲ ਤੋ ਪਰਵਰਸ਼ੰਦ ॥ ⁴ਤੌਬਹ ਕੁਨੰਦ ॥
³ਜ਼ੋਇ ਜਜ਼ਬੋ ਨਿਆਜ਼ ਬ-ਦਰੇ ਖ਼ਾਕ ਤੂ ਮਲੰਦ ॥
⁵ਬ-ਬਖ਼ਸ਼ਸ਼ ਜੁਰਮ ਹਾਇ ਸੰਗੀਨ ਮਾ ॥
⁶ਚਸ਼ਮ ਦਾਰ ਮਾ ਅਜ਼ ਜਕ ਨਜ਼ਰ ਤੁਰਾ ਫਜ਼ਲB ਐਨ ਨਿਗਰ ॥
⁷ਸ਼ਰਮਸਾਰ ਅਜ਼ ਕਿਰਦਾਰ ⁸ਖ਼ੁਦੀ ਵਰਾਏC ਫਜ਼ਲ ਵੋ ਅਤਾ ਹੇਚ ਚਾਰਹ ਨ ਬੀਨੰਦ ॥
⁹ਆਹ ਵ ਫਰਯਾਦ ਬ-ਦਰਗਾਹ ਰਸਾਨੰਦ ॥
¹⁰ਉਜ਼ਰ ਖ਼ਾਹੰਦ ਪਨਾਹ ਤੂ ਆਮਦੰਦ ॥ ¹¹ਸਲਾਮਤ ਹਸਤੰਦ ॥
¹²ਯਕੇ ਅਜ਼ ਬੰਦਗਾਨ ਬੰਦਹ ਦਰਗਾਹ ਤਮੰਨਾ ਬੰਦਹ ਬੇਚਾਰਹ ॥
¹³ਇਦਬਾਰਹ ਏ॥¹⁴ਆਵਾਰਹ *ਏ॥¹⁵ਅਕਾਰਹ ਏ ॥ ਬਾਜ਼ਾਰਹ ਏ ॥¹⁶ਤਰਾਰਹ ਏD ॥
¹⁷ਦੀਵਾਨਹ ਏE ॥ ¹⁸ਵF ਸ਼ੁਉਦਾਇ ॥ ¹⁹ਸਿਫਲਹG ਏ ॥ ਵ ਕਮੀਨਹ ਏ ॥
H²⁰ਦੂਨਾਨਹ ਏ ॥ ²¹ਗਾਇਬਾਨ-ਏ ॥ ²²ਹੈਵਾਨ-ਏ ²³ਬੁਲਹਵਸ ਏ ॥
²⁴ਅਬ ਲਹਜਹ ਹਮਹ ਤਉਰ ਤਰੀਕਤ ਨ ਅਦਬ ॥

---

੧. ਤੇਰੇ ਖ਼ਜ਼ਾਨੇ ਤੋਂ ਦੁੱਖ ਅਤੇ ਬਖ਼ਸ਼ਸ਼ਾਂ (ਮਿਲਦੀਆਂ) ਹਨ। ੨. ਹਰ ਲਹਜ਼ੇ ਵਿੱਚ ਸ਼ੁਕਰਗੁਜ਼ਾਰ ਹਨ। ੩. ਇਛਜਾ ਤੇ ਕਸ਼ਸ਼ ਤੇਰੇ ਦਰ ਦੀ ਖਾਕ ਮਲਨ ਵੱਲ ਕਰਦੇ ਹਨ। ੪. ਗੁਨਾਹਾਂ ਤੋਂ ਪਿੱਛੇ ਹਟਦੇ ਹਨ ੫. ਮੇਰੇ ਬਹੁਤ ਭਾਰੀ ਔਗੁਣਾਂ ਨੂੰ ਬਖ਼ਸ਼ ਦੇਹ। ੬. ਮੇਰੇ ਤੇ ਨਿਗ੍ਹਾ ਰੱਖਣ ਵਾਲੇ ਤੂੰ (ਮੈਨੂੰ) ਇਕ ਚੰਗੀ ਕ੍ਰਿਪਾ (ਭਰੀ) ਦ੍ਰਿਸ਼ਟੀ ਨਾਲ ਵੇਖ ? ੭. ਹੇ ਕਰਤਾਰ ! (ਮੈਂ ਤੈਥੋਂ) ਖ਼ੁਦੀ ਕਰਕੇ ਲਜਿੱਤ ਹਾਂ। ੮. ਤੇਰੀ ਬਖ਼ਸ਼ਸ਼ ਅਤੇ ਦਾਤ ਤੋਂ ਬਿਨਾ ਕੋਈ ਯਤਨ ਨਹੀਂ ਵੇਖਦੇ ਹਾਂ (ਜਿਹੜਾ ਕਿ ਸਾਡੇ ਤੇ ਕਾਰਗਰ ਹੋ ਸਕੇ)। ੯. ਧਾਹਾਂ ਤੇ ਪੁਕਾਰਾਂ ਦਰਗਾਹ ਵਿੱਚ ਪਹੁੰਚਾਂਦੇ ਹਨ। ੧੦. ਬਹਾਨੇ ਚਾਹੁੰਦੇ ਹਨ, ਤੇਰੀ ਸ਼ਰਣ ਆਏ ਹਨ। ੧੧. ਮੁਕਤ ਹੋਏ ਹਨ। ੧੨. ਇਕੋ ਹੀ ਤੇਰੇ ਦਾਸਾਂ ਦਾ ਦਾਸ (ਤੇਰੀ) ਦਰਗਾਹ ਦੀ ਚਾਹ ਨਾਲ ਕੈਦ ਹੋਇਆ ਹੋਇਆ ਬਿਨਾ ਹੀਲ (ਹੁੱਜਤ) ਹੈ। ੧੩. ਪਿੱਠ ਫੇਰਨ ਵਾਲੇ। ੧੪. ਅਤੇ ਅਵਾਰਾ ਗਰਦ। ੧੫. (ਸਾਰੇ ਹੀ) (ਮੂਰਖ) ਬੇਇਤਬਾਰ। ੧੬. ਅਤੇ ਕ੍ਰੋਧੀ (ਬਣੇ ਹੋਏ ਹਨ) ੧੭-੧੮. ਪਾਗਲਾਂ ਦਾ ਅਤੇ ਸ਼ੁਦਾਈਆਂ ਦਾ। ੧੯. ਨੀਚਾਂ ਦਾ ਅਤੇ। ੨੦. ਕਮੀਨਿਆਂ ਦਾ, ਖਸੀਸਾਂ ਦਾ। ੨੧. ਭੂਤਾਂ ਦਾ। ੨੨. ਪਸ਼ੂਆਂ ਦਾ। ੨੩. ਅਤੇ ਬਹੁਤ ਕਾਮੀਆਂ ਦਾ। ੨੪. ਹੁਣ ਸਾਰਿਆਂ ਦਾ ਹੀ ਲਹਜਾ ਅੰਦਰੂਨੀ ਸਫਾਈ ਦੇ ਢੰਗ ਅਤੇ ਅਦਬ ਦੇ ਰਾਹ ਦਾ ਨਹੀਂ

Aਪਾ:–ਅਜ਼ ਖ਼ੁਦਾ ਨ ਬਜ਼ਲ ਤੋ ਪਰਵਰਸ਼ਅੰਦ—ਤੇਰੇ ਬਿਨਾ ਨਾਂ ਦੁਖ ਅਤੇ ਨਾਂ ਹੀ ਪਾਲਣਵਾਲੇ (ਸੁਖ) ਮਿਲ ਸਕਦੇ ਹਨ।

Bਪਾ:—'ਤੁਰਾ ਫਜ਼ੂਲ'। Cਪਾ:—ਖ਼ੁਦੀ ਸਿਵਾਏ।

Dਪਾ: 'ਰਬਾਰਹ ਏ' ਰੇਵਾਰਹ—ਊਠ ਸ੍ਵਾਰ।

E ਕਈਆਂ ਬੀੜਾਂ ਵਿੱਚ ਏਨੀ ਥਾਂਈਂ ਹੱਜ਼ਾਂ ਦੇ ਨਿਸ਼ਾਨ ਹਨ। Fਪਾ:—'ਓ' ਤੇ 'ਵੋ'

Gਪਾ:—ਸਿਰਫਲੇ। Hਪਾ:—ਦੂਨੈ।

* ਸ੍ਰੀ ਨਾਨਕਿਆਣੇ ਸਾਹਿਬ ਜੀ ਤੋਂ ਆਦਿਕ ਬਹੁਤ ਸਾਰੀਆਂ ਬੀੜਾਂ ਵਿੱਚ 'ਇਦਬਾਰੇ। ਾਰੇ' ਆਦਿਕ ਰੂਪ ਵੀ ਹਨ।

[1]ਸਾਨ ਬੇ ਅਦਬਾਂ[A] ਵੋ[B] ਬੇਤਮੀਜ਼ਾਂ ॥ [2]ਜੁਰਮਕਾਰਾਂ ॥
ਗੁਨਹਗਾਰਾਂ [3]ਇਦਬਾਰਾਂ ॥ ਆਵਾਰਾਂ
[4]ਉਫਤਾਦਹ-ਏ ਬੇਚਾਰਹ ਏ ॥ [5]ਸੁਦਕਾਰਹ ਏ[C]
[6]ਕਮਖ਼ਿਰਦਹ ਏ ॥ ਬੇਖ਼ਿਰਦਹ ਏ ॥ [7]ਕਮਜ਼ਰਫ ਏ ॥
[8]ਬੇਹੁਨਰ ਏ[D] ॥ [9]ਪੁਰਗੁਨਹ-ਏ ॥[10]ਅਯਾਸ਼-ਏ ॥[11]ਅਉਬਾਸ਼ ਏ[E] ॥ [12]ਗ਼ਮਨਾਕ ਏ*[F]॥
[13]ਗ਼ਮਖ਼ੁਰਦਹ-ਏ ॥ [14]ਆਜ਼ੁਰਦਹ ਏ [15]ਆਲੂਦਹ-ਏ ॥ [16]ਬੇਹੂਦਹ-ਏ ॥
[17]ਫਰਸੂਦਹ ਏ[G] ॥ [18]ਨਾ ਬੂਦਹ ਏ ॥ [19]ਰੰਜੀਦਹ ਏ [20]ਪੇਚੀਦਹ ਏ ॥
[21]ਪਸਮਾਂਦਹ ਏ ਦਰਮਾਂਦਹ ਏ ਪਰੇਸ਼ਾਨ ਏ ਪਸ਼ੇਮਾਨ ਏ ॥
ਗ਼ਮ ਖ਼ੁਰਦ ਏ ਗ਼ਮ ਬੁਰਦ ਏ [22]ਆਜ਼ੁਰਦਹ ਏ ॥ ਆਲੂਦਹ ਏ ॥
[23]ਕਮਤਰ ਜ਼ਿ ਹਮਹ ॥ [24] ਦਸਤ ਬਸਤਹ ॥ [25]ਦਿਲ ਖ਼ਸਤਹ ॥ [26]ਬ-ਕ਼ਸਤਹ[H] ॥
[27]ਆਸ਼ੁਫਤਹ ਏ ॥ ਗੁਸਿਸਤਹ ਏ ॥ [28]ਸ਼ਬ†ਸਿਜਦਹ ਵੋ ਜ਼ਾਰੀ॥ ਚਸ਼ਮ ਅਫਕਾਰੀ ॥
[29]ਹਮਹ ਵਕਤ ਨਾਲਾਂ ਵ ਫਰਯਾਦਾਂ ॥ [30]ਆਹ ਕਸਾਂ ਤੋਬਹ ਵ ਸ਼ਰਮ-ਸਾਰੀ ॥

---

੧. ਬੇਅਦਬਾਂ, ਬੇਅਕਲਾਂ। ੨. ਔਗੁਣੀਆਂ, ਗੁਨਾਹੀਆਂ। ੩. ਬੇਮੁੱਖਾਂ ਅਤੇ ਅਵਾਰਾਗਰਦਾਂ ਵਾਲਾ ਤਰੀਕਾ ਹੈ। ੪. ਗਿਰਿਆਂ ਹੋਇਆਂ, ਬੇਹੋਸ਼ਿਆਂ। ੫. ਗ਼ਦਿਆਂ ਗੁਜਰਿਆਂ। ੬. ਘਟ ਅਕਲ ਵਾਲਿਆਂ, ਬੇਅਕਲਾਂ। ੭. ਅਤੇ ਗਹਰੀ ਵਿਚਾਰ ਨ ਕਰ ਸੱਕਣ ਵਾਲਿਆਂ ਮਨੁਖਾਂ ਦੇ (ਵਾਂਗੂ ਸਾਡੇ ਤਰੀਕੇ ਹਨ)। ੮. ਬੇਹੁਨਰਾਂ ਦਾ। ੯. ਗੁਨਾਹਾਂ ਨਾਲ ਭਰਿਆਂ ਹੋਇਆਂ ਦਾ। ੧੦. ਬਹੁਤ ਐਸ਼ ਪ੍ਰਸਤਾਂ ਦਾ। ੧੧. ਲੁੱਚਿਆਂ ਦਾ। ੧੨. ਗ਼ਮਗੀਨਾਂ ਦਾ। ੧੩. ਦੁੱਖ ਸਹਾਰਨਿਆਂ ਦਾ। ੧੪. ਸਤਾਇਆਂ ਹੋਇਆਂ ਦਾ। ੧੫-੧੬. ਗੰਦਿਆਂ ਦਾ ਅਤੇ ਬੇਹੂਦਿਆਂ ਦਾ (ਸਾਡਾ ਤਰੀਕਾ ਹੈ)। ੧੭. ਨਿਕੰਮ ਦਾ। ੧੮. ਨਾ ਰਹੇ ਹੋਏ ਦਾ। ੧੯-੨੦. ਦੁਖੀ ਦਾ ਤੇ ਵਲਦਾਰ ਦਾ (ਮੇਰਾ ਤਰੀਕਾ ਹੈ)। ੨੧. ਪਿਛੇ ਰਹੇ ਹੋਏ ਦਾ, ਆਜਜ ਦਾ, ਦੁਖੀ ਦਾ, ਪਸਚਾਤਾਪੀ ਦਾ, ਗਮਖਾਣ ਵਾਲੇ ਦਾ, ਦੁਖ ਲੈ ਗਏ ਹੋਏ ਦਾ। ੨੨.ਸਤਾਏ ਦਾ ਅਤੇ ਲਿਬੜੇ ਦਾ (ਤਰੀਕਾ ਹੈ)। ੨੩. (ਮੈਂ) ਸਾਰਿਆ ਤੋਂ ਹੀ ਬਹੁਤ ਘਟ (ਨੀਵੇਂ ਦਰਜੇ ਦਾ) ਹਾਂ। ੨੪. ਹੱਥ ਜੋੜੇ ਹੋਏ ਹਨ। ੨੫-੨੬. ਦਿਲ ਟੁਟਾ ਹੋਇਆ ਹੈ ਤੇ ਮਜ਼ਲੂਮ ਹਾਂ। ੨੭. ਪਰੇਸ਼ਾਨ ਹੋਏ ਦੇ, ਟੁਟੇ ਹੋਏ ਦੇ, ਰਾਤ੍ਰਿ ਨਮਸਕਾਰਾਂ ਅਤੇ (ਦਿਣ) ਰੋਣ (ਲਈ ਹੀ ਹਨ)। ੨੮. ਅੱਖਾਂ ਬਹੁਤ ਫਿਕਰਮੰਦਾਂ ਵਾਲੀਆਂ ਹਨ। ੨੯. ਹਰ ਵੇਲੇ ਰੋਣਾ ਅਤੇ ਪੁਕਾਰਾਂ ਕਰਨੀਆਂ। ੩੦. ਹਉਕੇ ਲੈਣੇ, ਤੋਬਹ ਕਰਨਾ ਅਤੇ ਸ਼ਰਮਿੰਦਗੀ (ਵਿੱਚ ਰਹਿਣਾ)।

A ਕਈਆਂ ਬੀੜਾਂ ਵਿੱਚ ਏਥੇ ਹੱਦਾਂ ਦੇ ਕੇ ਇਕ ਦੀਆਂ ਦੋ ਤੁਕਾਂ ਕੀਤੀਆਂ ਹੋਈਆਂ ਹਨ ਪਰੰਤੂ ਇਥ 'ਵੋ' ਪਾਠ ਸਾਰਥਿਕ ਨਹੀਂ ਰਹਿੰਦਾ, ਇਸ ਵਾਸਤੇ ਤੁਕ ਇੱਕ ਹੀ ਹੈ ਅਤੇ ਹੱਦਾਂ ਲਿਖਾਰੀ ਤੋਂ ਭੁੱਲ ਨਾਲ ਪੈ ਗਈਆਂ ਹਨ।

B ਪਾ:—'ਓ' ਤੇ 'ਵੋ' C ਪਾ:—ਸਦਕਾਰੇ।

D ਪਾ:—ਬੇ ਗੁਨ ਰੇ। E ਪਾ:—ਅਉਆਸੇ। F ਪਾ:—ਗੁਮਨਾਕੇ।

G ਸ੍ਰੀ ਹਜ਼ੂਰ ਸਾਹਿਬ ਵਾਲੀ ਬੀੜ ਦਾ "ਫਰਜ਼ਦੇ" ਪਾਠ ਹੈ।

H ਸ੍ਰੀ ਆਨੰਦ ਪੁਰ ਸਾਹਿਬ ਸ਼ਹੀਦ ਬਾਗ਼ ਵਾਲੀ ਬੀੜ ਵਿੱਚ "ਬਿ ਸਕਸਤੈ" ਪਾਠ ਲਿਖਿਆ ਹੋਇਆ ਹੈ।

(ਅ) ਸ੍ਰੀ ਨਾਨਕਿਆਣੇ ਸਾਹਿਬ ਵਾਲੀ ਬੀੜ ਵਿੱਚ "ਬੇ ਕਸਤੈ" ਪਾਠ ਲਿਖਿਆ ਹੋਇਆ ਹੈ।

*ਸ੍ਰੀ ਨਾਨਕਿਆਣੇ ਸਾਹਿਬ ਆਦਿਕ (ਸੰਗਰੂਰ ਅਤੇ ਜੀਂਦ) ਵਾਲੀਆਂ ਸਾਰੀਆਂ ਹੀ ਬੀੜਾਂ ਵਿੱਚ ਇਹੋ ਹੀ ਪਾਠ ਹਨ।

†ਲਿਖਾਰੀ ਨੇ "ਸ਼ਬ" ਪਾਠ "ਸਭ" ਅਰਥ ਲਈ ਆਪਣੇ ਕੋਲੋਂ ਹੀ ਲਿਖ ਮਾਰਿਆ ਹੈ।

[1]ਤਮਾਕਾA ਮਜ਼ਬੂਰੀ ॥ [2]ਮਾਜੂਰੀB ॥ [3]ਹਰ ਲਹਜ਼ਹ ਮਸਬੂਰੀ ॥
[4]ਤ੍ਰਿਸਨਹ-ਕਾਮ ॥ [5]ਆਂ ਚਸ਼ਮੇ ਜਲਾਲ ਵ ਬਜ਼ਲ ॥ [6]ਹਮ ਚੁਨੀC ਮਮ ਬੰਦਹ ॥
[7]ਕਮੀਨਹ ਬੇ ਪਾਯਾਨ ॥ ਵ ਬੇ ਸਰੋ ਪਾਜਾਨD ॥ [8]ਇਕ ਆਸ ਨਿਰੰਕਾਰਾ ॥
॥੧॥੩੦॥੫੬੨॥੨੮੮੧॥

ਬਿਸਨੁਪਦ ਪੂਨਜਾਕੀ ਛੰਦ ਮੁਨਾਜਾਤ ॥
ਬਿਸਨੁਪਦ ਪੂਨਜਾਕੀ ਛੰਦ ਮੁਨਾਜਾਤ ॥ [10]ਪਰਵਰਦਿਗਾਰ ਬੇ-ਚੂੰ ਲਾਸਾਨੀ ਵ ਬੇਨਮੂਨਸਤ ॥
[9]ਸਾਜਾਨ ਹਮਹ ਤਉਰ ਅਸਤ ॥ [12]ਹਮਹ ਦਰ ਵਸਫ ਤੋ ਲਾਲੰਦ ਬਕਮ ਕਿੰਗਸ਼E ॥
[11]ਗ਼ੱਫਾਰ ਬੇਚਗੂੰਨ ਅਸਤ੍ਰ [14]ਮੁਬੱਰਾ ਜਿ ਹਮਹ ਸੈ ਅਸਤ ॥
[13]ਵਹਮ ਓ ਖ਼ਯਾਲ ਪਸਮਾਂਦਹ ਜ਼ਿ ਜੁੰਬਸ਼
[15]ਅਜ਼ ਕਿ੍ਯਾਸੋ ਗੁਮਾਨੋ ਬਰ ਤਰ ॥ ਨਾਮ ਅਸਤ ॥ [16]"ਜ਼ੁਲ-ਜਲਾਲ"* ਲਾ-ਯਜ਼ਾਲ ਲਾ-ਯਮੂਤ ਅਸਤF ॥
[17]ਬਖ਼ਸ਼ਿੰਦਹ ਏ ਹਮਹ ਕ਼ੂਤ ਅਸਤ [18]ਤਕ਼ਵਾਏ ਹਮਹ ਖ਼ਲਕ਼ ਅਸਤ ॥
[19]ਮੁਬਦਾਏ ਹਮਹ ਮੁਲਕ* ਅਸਤ੍ਰ ॥ [20]ਚਿ ਇਨਸੀ ਚਿ ਜਿਨਸੀ ॥

---

੧. ਮਜ਼ਬੂਰਨ ਫਕੀਰੀ ਦੀ ਟੋਪੀ ਪਹਿਨੀ ਹੋਈ ਹੈ ਸਿਰ ਤੋਂ ਟੋਪੀ ਤੋਂ (ਭਾਵ ਸਰਮ ਵਿੱਚ ਗੋਸ਼ਾ ਨਸ਼ੀਨੀ ਤੋਂ ਹੈ)। ੨. ਇਨਕਾਰੀ ਹਾਂ ੩. ਹਰ ਲਹਜੇ ਵਿੱਚ ਨ ਸਬਰਾਂ ਹੈ। ੪. (ਮੇਰਾ) ਪਿਆਸ ਨਾਲ ਸੰਘ ਸੁਕਿਆ ਹੋਇਆ ਹੈ। ੫. ਉਸ ਦੇ ਸੋਮੇ ਵਿੱਚ ਬਜ਼ੁਰਗੀ ਅਤੇ ਬਖ਼ਸ਼ਸ਼ ਹੈ। ੬. ਇਸ ਤਰਾਂ ਦਾ ਮੈਂ ਸੇਵਕ ਹਾਂ! ੭. ਤੁੱਛ, ਬੇ ਅੰਜਾਮ ਅਤੇ ਬਿਨਾ ਸਿਰ ਪੈਰਾਂ ਤੋਂ ਹਾਂ। ੮. (ਪਰੰਤੂ) ਹੇ ਨਿਰੰਕਾਰ ! ਇਕ (ਤੇਰੀ) ਆਸ ਹੈ। ੯. (ਉਸ ਪਰਮੇਸੁਰ ਦੀਆਂ) ਛਾਵਾਂ ਸਭਿ ਤਰਾਂ ਹਨ (ਉਹ) ਪਾਲਣਵਾਲਾ। ੧੦. ਬੇ ਮਿਸਲ, ਵਾਹਿਦ ਅਤੇ ਬਿਨਾ ਨਮੂਨੇ (ਉਪਮਾਨ) ਹੈ। ੧੧.ਵਡਾ ਦਾਤਾਰ ਅਤੇ ਸਾਮਾਨ ਰਹਿਤ ਹੈ। ੧੨.ਸਾਰਿਆਂ ਵਿੱਚ ਤੇਰੀਆਂ ਸਿਫਤਾਂ ਚਮਕਦੀਆਂ ਹਨ 'ਜਿਸ ਤਰਾਂ ਗੂੰਗਾ ਕੁਝ ਨਹੀਂ ਕਹਿ ਸਕਦਾ ਉਸ ਦਾ ਦਿਲ "ਅਕੱਥ" ਕਿਹਾ ਜਾ ਸਕੀਦਾ ਹੈ ਇਸੇ ਤਰਾਂ ਹੀ, ਤੇਰੀਆਂ ਸਿਫਤਾਂ ਅਕੱਥ ਹਨ। ੧੩. ਵਹਮ ਅਤੇ ਖ਼ਯਾਲਾਂ ਦੀ ਹਰਕਤ ਤੋਂ ਪਿੱਛੇ ਰਹਿਆ ਹੋਇਆ ਹੈ। ੧੪. ਸਾਰੀਆਂ ਈ ਵਸਤੂਆਂ ਤੋਂ ਪਵਿਤ੍ਰ ਕੀਤਾ ਹੋਇਆ ਹੈ। ੧੫. (ਉਸ ਦਾ) ਨਾਮ ਅੰਦਾਜ਼ੇ ਅਤੇ ਸਕ ਤੋਂ ਬਹੁਤ ਉੱਪਰ ਹੈ। ੧੬. (ਉਹ) ਸਾਹਿਬੇ ਜਲਾਲ, ਬੇਗਿਰਾਵਟ ਅਤੇ ਮੌਤ ਰਹਿਤ ਹੈ। ੧੭. ਸਾਰਿਆਂ ਨੂੰ ਰੋਜ਼ੀ ਦੇਣਵਾਲਾ ਹੈ। ੧੮. ਸਾਰੀ ਖ਼ਲਕਤ ਨੂੰ ਹੀ ਤਾਕਤ ਦੇਣ ਵਾਲਾ ਹੈ। ੧੯. ਸਾਰਿਆਂ ਹੀ ਮੁਲਕਾਂ ਨੂੰ ਪੈਦਾ ਕਰਨਵਾਲਾ ਹੈ। ੨੦. ਕੀ ਇਨਸਾਨਾਂ ਦੇ ? ਕੀ ਹੈਵਾਨਾਂ ਦੇ ! (ਜਿੰਨੇ ਵੀ ਹਨ)।

A ਪਾ:—"ਤਪਾਕਾ" ਵੀ ਹੈ। B ਅਰਬੀ ਲਫਜ਼ ਦੋ ਮਾਜੂਰ ਅਤੇ ਮਹਜੂਰ ਹਨ "ਮਾਜੂਰ" ਦਾ ਅਰਥ "ਸੁਾਬ ਦਿੱਤਾ ਗਿਆ" ਅਤੇ "ਅਜਰ ਦਿੱਤਾ ਗਿਆ" ਹੈ। ਮਹਜੂਰ—ਹਰਾਮ ਕੀਤਾ ਗਿਆ, ਇਨਕਾਰ ਕੀਤਾ ਗਿਆ ਹੈ।

C ਪਾ:—"ਹਮਰੰਗੀ" D ਕਈਆਂ ਬੀੜਾਂ ਵਿੱਚ "ਬੇਸ਼ੋ ਸਾਮਾਨ" ਪਾਠ ਵੀ ਲਿਖਿਆ ਹੋਇਆ ਹੈ।

E ਪਾ:—"ਬਕਮ ਕਿਰੰਗਸ਼"।

F ਪਾ:—"ਲਾਇਜ਼ਾਲ ਲਾਇ ਮੌਤ ਅਸਤ" ਵੀ ਹੈ, ਪਰੰਤੂ ਅਰਬੀ ਦੇ ਲਿਹਾਜ ਨਾਲ ਉਪਰੋਕਤ ਪਾਠ ਸੁਧ ਹੈ।

* ਇਹ ਸਾਰੇ ਹੀ ਨਾਮ ਕੁਰਾਨ ਮਜੀਦ ਵਿੱਚ ਆਏ ਹਨ ਅਤੇ ਏਥੇ ਆਸ਼ਯ ਵੀ ਕੁਰਾਨ ਸ਼ਰੀਫ ਦਾ ਹੀ ਰਲ ਰਿਹਾ ਹੈ।

'ਰਿ ਅਲਵੀ ॥ ਚਿ ਸਿਫਲੀ ॥ ਚਿ ਨਸੇਬੀ ॥ ਚਿ ਫਰਾਜ਼ੀ ॥
ਰਿ ਜਿੰਨੀ ॥ ਚਿ[A] ਇੰਨੀ ਜਮਾਤਾਤ ॥ ਜਨਾ ਤਾਤ ॥
ਵੇ ਹੈਵਾਨਾਤ ਨਬਾਤਾਤ ॥ ਪਰਿੰਦ ਗਾਨ* ॥
ਰਿ ਆਬੀ ॥ ਚਿ ਬਾਦੀ ॥ ਚਿ ਨੂਰੀ ॥ ਚਿ ਹੂਰੀ ॥ ਚਿ ਗੋਰਾਂ ॥ ਚਿ ਮੋਰਾਂ ॥
'ਰਿ ਦੇਵ ਮਲਕ ਰੂਹਾਂ[B] ॥ ਚਿ ਅਫਰੀਤ ਆਹਰਮਨਗਾਂ ॥
ਰਿ ਗੂਲਾਂ[C] ॥ ਚਿ ਸ਼ੈਤਾਂ । ਚਿ ਆਦਮ ॥ ਚਿ ਮਰਦੁਮ ॥ ਚਿ ਇਨਸਾਂ ॥ ਚਿ ਰੂਹੀ ॥
ਤਾਜਰ ਤਜ਼ੂਰ ਪਰਰਾਂ ॥ ਅਨਕਾ ॥ ਉਕਾਬਾਂ ॥ ਚਰਗਾ ॥ ਸੀ ਮੁਰਗ਼ਾਂ ॥
ਮਲਖ ਮੋਰੇ ॥ ਕੂਹੀ ਵੇ ਕਾਹੀ ॥ ਵੇ ਕੋਹੀ ॥ ਚਿ ਮਾਹੀ ॥ ਚਿ ਜ਼ਲੂ ॥ ਚਿ ਆਫੀ ॥ ਚਿ ਕਜ਼ਦੂਮ ॥
ਨਿਹੰਗੋ ॥ ਪਲੰਗੋ ॥ ਗੋਰਾਂ ॥ ਗਵਜ਼ਨਗਾਂ ॥ ਗਿਜ਼ਾਲ ਮਾਰਾਂ ॥ ਸ਼ਹ ਜ਼ੋਰਾਂ ॥
ਕਮ ਜ਼ੋਰਾਂ ॥ ਸ਼ਬ ਕੋਰਾਂ[D] ॥ ਕਮ ਖ਼ੋਰਾਂ ॥ ਗ਼ਮ ਖ਼ੋਰਾਂ ॥ ਗ਼ਰੀਬਾਂ ॥ ਯਤੀਮਾਂ ॥

---

੧. (ਪ੍ਰਸੰਗਾਵਕਾਸ਼ ਸਮਝ ਕੇ ਮੁਲਕ ਦਸ ਰਹੇ ਹਨ—ਜਿੰਨੇ ਕੁ ਪਰਮੇਸ੍ਵਰ ਦੀ ਰਚਨਾਂ ਵਿੱਚੋਂ ਦੱਸੇ ਜਾ ਸਕਦੇ ਸਨ) ਕੀ ਆਸਮਾਨੀ ਮੁਲਕ ? ਕੀ ਪਾਤਾਲੀ (ਦੇਸ਼) ? ਕੀ ਨਸੀਬਾਂ ਨੂੰ ਮੰਨਣ ਵਾਲੇ (ਦੇਸ਼) ? ਕੀ ਆਜ਼ਾਦ ਖ਼ਿਆਲ ਵਾਲੇ(ਦੇਸ਼) ? ਕੀ ਜਿਨਸ ਦੀ ਇਕ ਜਿਨ ਵਾਲੇ (ਦੇਸ਼) ? ਨਾਂ ਮਰਦਾਂ ਵਾਲਾ (ਦੇਸ਼) ? (ਸਾਰੀਆਂ) ਜਮਾਤਾਂ (ਟੋਲੀਆਂ) ਗੁਨਾਹਗਾਰਾਂ ਹਨ। ੨. ਅਤੇ ਪਸ਼ੂਆਂ ਦੇ (ਦੇਸ਼) ? ਉਦਭਿਜ (ਖਾਣਿ) ਦੇ (ਦੇਸ) ? ਪੰਛੀਆਂ ਦਾ (ਦੇਸ਼) ? ਕੀ ਪਾਣੀ ਦਾ (ਦੇਸ਼) ? ਕੀ ਵਾਯੂ ਦਾ (ਦੇਸ) ? ਕੀ ਨੂਰ ਦਾ (ਦੇਸ਼) ? ਕੀ ਹੂਰਾਂ ਦਾ (ਦੇਸ਼) ? ਕੀ ਕਬਰਾਂ ਦਾ (ਦੇਸ਼) ? ਅਤੇ ਕੀ ਕੀੜੀਆਂ ਦਾ (ਦੇਸ਼) (ਸਾਰੇ ਹੀ ਉਸੇ ਦੇ ਬਣਾਏ ਹੋਏ ਹਨ) । ੩. ਕੀ ਦੈਤਜ ? ਕੀ ਦੇਵਤੇ ? ਅਤੇ ਕੀ ਰੂਹਾਂ ਦੇ ਮੁਲਕ ? ਕੀ ਪ੍ਰੇਤ ? ਕੀ ਭੂਤਾਂ ਦੇ (ਮਲਕ) ? ਕੀ ਗ਼ੂਲਾਂ ? ਕੀ ਸ਼ੈਤਾਨਾਂ ? ਕੀ ਕਣਕ ਖਾਣ ਵਾਲਿਆਂ ? ਕੀ ਆਦਮੀਆਂ ? ਕੀ ਇਨਸਾਨਾਂ ? ਅਤੇ ਕੀ ਫਰਿਸ਼ਤਿਆਂ ਦੇ (ਮੁਲਕ) ? (ਸਭਿ ਉਸ ਨੇ ਹੀ ਪੈਦਾ ਕੀਤੇ ਹੋਏ ਹਨ)। ੪. ਕੀ ਪੰਛੀ ਦਾ ? ਕੀ ਉੱਡਣਵਾਲੇ ਪੰਛੀਆਂ ਦਾ ? ਕੀ ਅਨਕਾਂ ਦਾ ? ਕੀ ਉਕਾਬਾਂ ਦਾ ? ਕੀ ਚਰਗਾਂ ਦਾ ? ਕੀ ਸੀਮੁਰਗਾਂ ਦਾ ? ਕੀ ਟਿੱਡੀ ਦਾ ? ਕੀ ਕੀੜੀ ਦਾ ? ਕੀ ਊਠਾ ਦਾ ? ਕੀ ਘਾਹ ਦਾ ? ਕੀ ਪਹਾੜ ਦਾ ? ਕੀ ਮੱਛੀ ਦਾ ? ਕੀ ਜੋਂਕ ਦਾ ? ਕੀ ਸੱਪ ਦਾ ? ਅਤੇ ਕੀ ਬਿਛੂਆਂ ਦਾ (ਦੇਸ਼) ਹੈ ? (ਸਾਰੇ ਹੀ ਉਸ ਦੇ ਰਚੇ ਹੋਏ ਹਨ) । ੫. ਮਗਰਮੱਛਾਂ, ਸ਼ੇਰਾਂ, ਗੋਰਖਰਾਂ, ਬਾਰਾਂ ਸਿੰਙਿਆਂ, ਸ਼ਿਕਾਰੀਆਂ, ਤਾਕਤਵਰਾਂ, ਨ ਤਾਕਤਿਆਂ, ਅੰਧਰਾਤੇ ਵਾਲਿਆਂ, ਘਟ ਖਾਣ ਵਾਲਿਆਂ, ਗਮ ਖਾਣ ਵਾਲਿਆਂ, ਗਰੀਬਾਂ ਅਤੇ ਯਤੀਮਾਂ (ਦੇ ਜਿੰਨੇ ਵੀ ਦੇਸ ਹਨ ਸਾਰੇ ਉਸੇ ਦੇ ਹੀ ਪੈਦਾ ਕੀਤੇ ਹੋਏ ਹਨ) ।

A ਕਈਆਂ ਬੀੜਾਂ ਵਿੱਚ "ਚਿ" ਪਾਠ "ਚੇ" ਰੂਪ ਵਿੱਚ ਵੀ ਆਇਆ ਹੈ।

B ਸ੍ਰੀ ਨਾਨਕਿਆਣੇ ਆਦਿਕ ਬੀੜਾਂ ਵਿੱਚ ਪਾਠ "ਚੇ ਦੇਵ ਮਲਕ ਹੂਰਾਂ" ਹੈ ! ਅਰਥ ਵਿੱਚ ਕੋਈ ਖ਼ਾਸ ਫਰਕ ਨਹੀਂ ਅਤੇ ਹੈ ਵੀ ਸਪਸ਼ਟ ।

C ਸ੍ਰੀ ਆਨੰਦਪੁਰ ਸ਼ਹੀਦ ਬਾਗ ਆਦਿਕ ਬੀੜਾਂ ਵਿੱਚ "ਚੁ ਕੂਲਾਂ" ਪਾਠ ਲਿਖਿਆ ਹੋਇਆ ਹੈ। ਪਰੰਤੂ ਇਹ ਪਾਠ ਪ੍ਰਕਰਣ ਤੋਂ ਅਤੇ ਸ਼ਾਬਦੀ ਪ੍ਰਮਾਣ ਤੋਂ ਅਸ਼ੁਧ ਪ੍ਰਤੀਤ ਹੁੰਦਾ ਹੈ।

ਸਾਡੀ ਬੀੜ ਵਿੱਚ ਵੀ ਸ਼ਹੀਦ ਬਾਗ਼ ਵਾਲਾ ਹੀ ਪਾਠ ਸੀ ਪਰੰਤੂ ਅਸਾਂ ਉਪਰੋਕਤ ਪਾਠ ਸ੍ਰੀ ਨਾਨਕਿਆਣੇ ਵਾਲੀ ਬੀੜ ਤੋਂ ਸੁਧ ਕਰ ਦਿੱਤਾ ਹੈ।

D ਪਾ:—ਸ਼ਬਖੋਰਾਂ — ਰਾਤ ਨੂੰ ਖਾਣ ਵਾਲਿਆਂ ਦੇ ਦੇਸ, ਤੋਂ ਮੁਰਾਦ ਹੈ।

* ਲਿਖਾਰੀ ਦੀ ਕਲਮ ਉਕਾਈ ਕਰਕੇ ਏਥੇ ਇਕ ਪੰਗਤੀ ਰਹਿ ਗਈ ਹੈ। ਸਾਡੇ ਪਾਸ ਜਿੰਨੀਆਂ ਵੀ ਬੀੜਾਂ ਹਨ ਉਨਾਂ ਕਿਸੇ ਵਿੱਚ ਵੀ ਇਸ ਦੇ ਨਾਲ ਦੀ ਪੰਗਤੀ ਨਹੀਂ ਮਿਲਦੀ।

ਕਮ ਉਜ਼ਰਾਂA ॥ ਤਵਾਨਾਂ ॥ ਨਾ ਤਵਾਨਾਂ ਬੁਰਾਨਾਂ ॥

ਬੇ-ਪਾਯਾਂ ॥ ਬੇ-ਸਾਮਾਂ ॥ ਕਮ ਉਜ਼ਰਾਂA ॥ ਤਵਾਨਾਂ ॥ ਨਾ ਤਵਾਨਾਂ ਬੁਰਾਨਾਂ ॥

ਬੇ ਪੀਰਾਂB ॥ ਤਿਫਲਾਂ ॥ ਬੇ ਚਾਰਹ ਏ ॥ ਲਾਚਾਰਹ ਏ ॥ ਕਿ ਚਾਰਹ ਏ ॥

ਖਿਰਦਾਂ ॥ ਬੇ-ਖਿਰਦਾਂ ॥ ਦਾਨਾਂ ॥ ਕਿ ਨਾਦਾਂC ॥ ਫਰਜ਼ਾਨਾਂ ॥ ਹੁਕਮਾਯਾਂ ॥ ਨ ਜਾਨਾD ॥

ਤਨ ਦਰੁਸਤਾਂ ॥ ਖ਼ਮ ਪੁਸਤਾਂ ॥ ਕਸਾਯਾਂ ॥ ਬੇ-ਕਸਾਯਾਂ ॥ ਗਦਾਯਾਂ ॥ ਸੁਖਹੀਦਾਂ ॥

ਨਵਾਯਾਂ ਬੇ-ਨਵਾਯਾਂ ਬਖਤਿਆਰਾਂ ਕਿ ਬਦ ਬਖ਼ਤਾਂ ॥

ਕਮ ਜ਼ਰਫਾਂ ਹੁਸਨ ਸੀਰਤਿ ਕੁਫਾਰਾਂ ਗਬਰ ਤੁਰਸਾਂ ॥

ਬੀਨਾ ॥ ਨਾ ਬੀਨਾ ॥ ਕਿ ਗੁਮ ਰਾਹE ॥ ਕਿ ਬਾਰਾਹ ॥ ਕਿ ਦਵਲਾਂ ॥ ਕਿ ਫੁਕਰਾਂ ॥

ਕਿ ਮਿਸਕੀਂ ॥ ਕਿ ਗੁਰਬਾਂF ॥ ਕਿ ਹਕ ਪ੍ਰਸਤਾਂ ॥ ਕੁਫਾਰਾਂG ॥ ਅਗਯਾਰਾਂ ॥ ਕਿ ਯਾਰਾਂ ॥

ਯਗਾਨੇ ॥ ਕਿ ਬਿਗਾਨੇ ॥ ਜਲ ਸਾਨੇ ॥ ਨਜਦੀਕੀ ਕਿ ਦੂਰੀ ॥ ਮਹਜੂਰੀ ॥ ਰੰਜੂਰੀ ॥

ਮਸਰੂਰੀH ॥ ਕਿ ਸਾਬਰI ॥ ਕਿ ਸਬਰਾJ ॥ ਆਸੂਦਾਂ ॥ ਆਲੂਦਾਂ ॥ ਨਾ ਬੂਦਾਂ ॥ ਬੇ ਹੂਦਾਂ ॥

---

੧. ਅੰਜਾਮ ਰਹਿਤਾਂ, ਕੰਗਲਿਆਂ, ਘਟ ਉਜ਼ਰਿਆਂ, ਤਾਕਤੀਆਂ, ਨਾ ਤਾਕਤੀਆਂ ਕਟਣ ਵਾਲਿਆਂ, ਬੇ ਮੁਰਸ਼ਦਿਆਂ, ਬੱਚਿਆਂ, ਬੇਹੀਲਿਆਂ, ਆਜਜ਼ਾਂ ਦਾ ਕੀ ਚਾਰਾ ਹੈ ? (ਭਾਵ-ਕਦੀ ਹੀਲਾ ਨਹੀਂ ।) ਅਕਲਾਂ, ਬੇਅਕਲਾਂ, ਦਾਨਾਵਾਂ ਅਤੇ ਨਾਦਾਨਾਂ ਦਾ ਕੀ ਹੈ ? (ਭਾਵ-ਤੇਰੇ ਬਿਨਾ ਕੋਈ ਵੀ ਨਹੀਂ) । ਅਕਲਮੰਦਾਂ, ਹਿਕਮਤੀਆਂ ਅਤੇ ਪਿਆਰ ਕਰਨ ਵਾਲਿਆਂ ਤੋਂ ਰਹਿਤਾਂ (ਦਾ ਕੌਣ ਹੈ?) ੨.ਤੰਦਰੁਸਤਾਂ ਦਾ, ਕੁੱਬਿਆਂ ਦਾ, ਆਦਮੀਆਂ ਵਾਲਿਆਂ ਦਾ,ਫਕੀਰਾਂ ਦਾ ਸਿੰਙੀਆਂ ਵਜੋਣ ਵਾਲਿਆਂ ਦਾ, ਬੋਲਣ ਵਾਲਿਆਂ ਦਾ, ਗੁੰਗਿਆਂ ਦਾ, ਭਾਗਵੰਤਾਂ ਦਾ, ਕੀ ਬਦ ਭਾਗਿਆਂ ਦਾ ? ਘਟ ਵਿਚਾਰ ਵਾਲਿਆਂ ਦਾ, ਉੱਤਮ ਸੁਭਾਵ ਵਾਲਿਆਂ ਦਾ, ਕਾਫਰਾਂ ਦਾ, ਅਗਨਿ ਪੂਸਤਾਂ ਅਤੇ ਨਸਾਰੀਆਂ ਦਾ (ਦੇਸ਼ ਵੀ ਉਸੇ ਨੇ ਹੀ ਬਣਾਇਆ ਹੈ)। ੩. ਵੇਖਣ ਵਾਲੇ, ਅੰਨ੍ਹੇ ਕੀ ਰਾਹੋਂ ਭੁੱਲੇ ਹੋਏ ? ਕੀ ਰਸਤੇ ਚਲ ਰਹੇ ? ਕੀ ਦੌਲਤਮੰਦ ? ਕੀ ਫਕੀਰ ? ਕੀ ਮਸਕੀਨ ? ਕੀ ਗ਼ਰੀਬ, ਕੀ ਆਸਤਕ ? ਕੀ ਨਾਸਤਕ ? ਕੀ ਬਿਗਾਨੇ ਅਤੇ ਕੀ (ਆਪਣੇ) ਯਾਰਾਂ ਦੇ (ਦੇਸ਼) ਹਨ ਸਾਰੇ ਹੀ ਉਸ ਨੇ ਬਣਾਏ ਹਨ । ੪. ਕੀ ਆਪਣੇ, ਕੀ ਬਿਗਾਨੇ ? ਕੀ ਕੰਬ ਕੇ ਜ਼ਾਹਰ ਹੋਣ ਵਾਲੇ (ਫਕੀਰ) ? ਕੀ ਨੇੜੇ ਦੇ ? ਕੀ ਦੂਰ ਦੇ ? ਕੀ ਹਰਾਮ ਕੀਤਿਆ ਹੋਇਆਂ ਦੇ ? ਕੀ ਬਹੁਤ ਦੁਖੀਆਂ ਦੇ ? ਕੀ ਸਰੂਰ ਵਾਲਿਆਂ ਦੇ ? ਕੀ ਸੰਤੋਖੀਆਂ ਦੇ ? ਕੀ ਸਬਰ ਦੇ ? ਕੀ ਬੇ-ਫਿਕਰਾਂ ਦੇ ? ਕੀ ਗੰਦਿਆਂ ਦੇ, ਕੀ ਨ ਰਹਿਆਂ ਦੇ ? ਅਤੇ ਕੀ ਬੇ ਅਕਲਾਂ ਦੇ (ਦੇਸ਼ ਹਨ, ਸਾਰੀ ਉਸੇ ਦੀ ਪੈਦਾਯਸ਼ ਹੈ) ।

Aਪਾ:—"ਕਮ ਰੁਜਰਾਂ" ਵੀ ਹੈ । Bਪਾ:—ਚੇ ਪੀਰਾਂ । Cਪਾ:—ਚੇ ਦਾਨਾ ।

Dਪਾ:—ਨਜ਼ਾਰਾ, ਇਹ ਸਾਰੇ ਹੀ ਪਾਠਾਂਤ੍ਰ ਅਸ਼ੁਧ ਮਾਲੂਮ ਹੋ ਰਹੇ ਹਨ ।

Eਪਾ:-ਚੇ ਗੁਮਰਹ । ਚੇ-ਬਾਰਹ ॥ — ਉਪਰੋਕਤ ਪਾਠ ਨਾਲੋਂ ਕੋਈ ਖ਼ਾਸ ਫਰਕ ਨਹੀਂ

Fਪਾ:–ਚੇ-ਗੁਬਾਰਾਂ, ਅਸ਼ੁੱਧ ਹੈ । Gਪਾ:-ਗੁਫਾਰਾ, ਅਸ਼ੁੱਧ ਹੈ ।

Hਪਾ.—ਮਸਹੂਰੀ ਵੀ ਹੈ । Iਪਾ:—ਦੇਸਾਬਰ, ਵੀ ਹੈ ।

Jਪਾ:—ਦੇਸਬਰ, ਵੀ ਹੈ । ਇਹ ਪਾਠ ਕੋਈ ਉੱਤਮ ਨਹੀਂ ਦਿਸਦੇ ਪਰੰਤੂ ਸੱਤ ਬੀੜਾਂ ਵਿੱਚ ਹੋਣ ਕਰਕੇ ਪਾਠਾਂਤਰ ਕਰ ਕੇ ਲਿਖ ਦਿੱਤੇ ਹਨ ।

ਚਿ ਰਕਸਾ ॥ ਚਿ ਜੋਜਾA ॥ ਚਿ ਬੇ-ਜੋਯਾB ॥ ਚਿ ਗਿਰੀਯਾਂ ॥ ਚਿ ਖ਼ੰਦਾC ॥ ਅਲਹਾਨੀ ॥
ਫ਼ੁਰਕਾਨੀ ॥ ਜ਼ਬੂਰੀ ਤਉਰੇਤੀ ਅੰਜੀਲੀ ॥ ਸੁਬਹਾਨੀ ॥ ਬੁੱਤਾਨੀ ॥
ਮਸਤਾਂ ॥ ਅਲਮਸਤਾਂ ਬੁਲ ਹਵਸਾ ਦਿਲ ਖ਼ਸਤਾਂ ॥
੨ਦੀਵਾਨਹ ਏ ॥ ਫਰਜ਼ਾਨਹ ਏ ॥ ਕਮ ਸੁਖ਼ਨਾ ਨਾ ਸੁਖ਼ਨਾ ॥ ਰੰਜੂਰਾਂ ॥ ਖ਼ੁਸ਼ਨੂਦਾਂ ॥
ਬਿਹਬੂਦਾਂ ॥ ਖ਼ੁਸ਼ਬੂਦਾਂ ॥ ਗਿਰਆਨਾਂ ਨਾਲਾਨਾਂ ॥ ਚਿ ਨਾਜ਼ਾਂ ॥ ਚਿ ਸ਼ਾਦਾਂ ॥
ਚਿ ਫਰਹਾਂ ॥ ਗ਼ਮ ਜਦਗਾਂ ਨਾਲੀਦਹ ਏ ਪੇਚੀਦਹ ਏ ॥
੩ਖੰਦੀਦਹ ਏ ॥ ਤਫਸਿੰਦਹ ਏ ॥ ਜੋਸ਼ਿੰਦਹ ਏ ॥ ਰਕਸਿੰਦਹ ਏ ॥ ਪੋਇੰਦਹ ਏ ॥ ਜੋਇੰਦਹ ਏ ॥
ਜ਼ਾਨਾ ॥ ਬੇ ਜਾਨਾ ਚਿ ਦੀਨਾ ਬੇ ਦੀਨਾ ਸੁਪਹੀਦਾਂ * ਮਹਕੂਮਾਂ ॥
ਚਿ ਗ਼ਰਬੀ ਚਿ ਸ਼ਰਕੀ ਸ਼ਮਾਲਾਂ ਵੋ ਜੁਨੂਬਾਂ ॥
੪ਚਿ ਅਰਸ਼ੀ ॥ ਚਿ ਕੁਰਸ਼ੀ ॥ ਚਿ ਫਰਸ਼ੀD ॥ ਚਿ ਮੁਲਕੀ ॥ ਚਿ ਮੀਨਾ ॥ ਚਿ ਚੀਨਾ ॥
ਚਿ ਤਿੱਬਤੀ ॥ ਕੰਧਾਰੀ ਗਰਦੇਜ਼ੀ ਚਿ ਤੂਸੀ ਚਿ ਹੂਸੀ ਚਿ ਰੂਸੀE ॥
ਚਿ ਸਿੰਧੀ ਚਿ ਕਾਊਸੀ ਜਾ ਮੂਸੀ ਸ਼ਾਮੀ ॥

---

੧. ਕੀ ਨਚਣਵਾਲੇ ? ਕੀ ਖੋਜੀ ? ਕੀ ਨਾ ਖੋਜੀ ? ਕੀ ਰੋਣ ਵਾਲੇ ? ਕੀ ਹਸਣਵਾਲੇ ? ਕੀ ਰਾਗੀ ? ਕੀ ਕੁਰਾਨ ਨੂੰ ਮੰਨਣ ਵਾਲੇ ? ਕੀ ਜ਼ਬੂਰ ਨੂੰ ਮੰਨਣਵਾਲੇ ? ਕੀ ਤੌਰੇਤ ਨੂੰ ਮੰਨਣ ਵਾਲੇ ? ਕੀ ਅੰਜੀਲਾਨੁਸਾਰੀ ? ਕੀ ਪਵਿਤ੍ਰਤਾ ਨਾਲ ਰਬ ਨੂੰ ਯਾਦ ਕਰਨਵਾਲੇ ? ਕੀ ਬੁੱਤਾਂ ਨੂੰ ਪੂਜਣਵਾਲੇ ? ਕੀ ਮਸਤਾਨੇ ? ਕੀ ਮਤਵਾਲੇ ? ਕੀ ਅਤਯੰਤ ਕਾਮੀ ? ਅਤੇ ਕੀ ਦਿਲ ਟੁਟੇ ਹੋਏ ? (ਸਾਰਿਆਂ ਦੇ ਦੇਸ਼ ਉਸ ਪਰਮੇਸ੍ਵਰ ਨੇ ਹੀ ਰਚੇ ਹੋਏ ਹਨ) ੨. ਦੀਵਾਨਿਆਂ ਦੇ, ਅਕਲਮੰਦਾਂ ਦੇ, ਘਟ ਬੋਲਣ ਵਾਲਿਆਂ ਦੇ, ਮੋਨੀਆਂ ਦੇ, ਗ਼ਮਗੀਨਾਂ ਦੇ, ਖ਼ੁਸ਼ਹਾਲਾਂ ਦੇ, ਭਲਿਆਂ ਦੇ ਰਾਜੀ ਰਹਿਣ ਵਾਲਿਆਂ ਦੇ, ਰੋਣ ਵਾਲਿਆਂ ਦੇ, ਪੁਕਾਰਾਂ ਕਰਨਵਾਲਿਆਂ ਦੇ, ਕੀ ਨਾਜ਼ਕਾ ਦੇ ? ਕੀ ਖ਼ੁਸ਼ਹਾਲਾਂ ਦੇ ? ਕੀ ਬਹੁਤ ਖੁਸ਼ ਲੋਗਾਂ ਦੇ ? ਕੀ ਗ਼ਮ ਜ਼ਦਿਆਂ ਦੇ ? ਕੀ ਫਰਯਾਦੀਆਂ ਦੇ ? ਅਤੇ ਕੀ ਵਲਦਾਰਾਂ ਦੇ (ਲੋਕ ਹਨ, ਸਾਰੇ ਹੀ ਨਿਰੰਕਾਰ ਦੀ ਰਚਨਾ ਹਨ)। ੩. ਪ੍ਰਸੰਨਾਂ ਦੇ, ਸੜਿਆਂ ਦੇ, ਉਬਾਲਿਆਂ ਦੇ, ਚਮਕਦਾਰਾਂ ਦੇ, ਤੇਜ ਕਦਮਾਂ ਦੇ, ਖੋਜੀਆਂ ਦੇ, ਪਿਆਰਿਆਂ, ਦੁਸ਼ਮਣਾਂ ਕੀ ਮਜ਼ਬ ਵਾਲੇ, ਬੇ-ਮਜ਼ਬਵਾਲੇ ? ਵਾਜੇ ਵਜੋਣਵਾਲੇ, ਤਾਬਿਆਦਾਰ, ਕੀ ਪੂਰਬ ਵਾਸੀ ? ਕੀ ਪੱਛਮ ਵਾਸੀ ? ਕੀ ਉਤਰ ਵਾਸੀ ਅਤੇ ਕੀ ਦੱਖਣ ਵਾਸੀਆਂ ਦੇ (ਦੇਸ਼ ਸਾਰੇ ਹੀ ਉਸ ਦੇ ਰਚੇ ਹੋਏ ਹਨ)। ੪. ਕੀ ਆਕਾਸ਼ਵਾਸੀ ? ਕੀ ਕੁਰੇਸ਼ ਵੰਸੀ ? ਕੀ ਜ਼ਮੀਨਵਾਸੀ ? ਕੀ ਮੁਲਕਾਂ ਦੇ ਰਹਿਣ ਵਾਲੇ ? ਕੀ ਮੀਨੇ ਪਹਾੜ ਦੇ ਇਲਾਕੇ ਦੇ ? ਕੀ ਚੀਨ ਦੇ ? ਕੀ ਤਿੱਬਤ ਦੇ ? ਕੀ ਕੰਧਾਰ ? ਕੀ ਮਾਰਵਾੜੀ ? ਕੀ ਤੂਸ (ਸ਼ਹਿਰ) ਦੇ ? ਕੀ ਹਬਸ਼ ਦੇ ? ਕੀ ਰੂਸ ਵਾਸੀ ? ਕੀ ਸਿੰਧ ਦੇਸ ਵਾਸੀ ? ਕੀ ਈਰਾਨ ਦੇ ? ਕੀ ਝੰਟਿਆਂ ਦੇ ਦੇਸ (ਪਾਣੀ ਵਾਲਾ ਜੰਗਲ) ਦੇ ਵਾਸੀ ਅਤੇ ਸ਼ਾਮ ਦੇਸ ਵਾਸੀ (ਵੀ ਉਸੇ ਦੇ ਹੀ ਪੈਦਾ ਕੀਤੇ ਹੋਏ ਹਨ)।

Aਪਾ:—ਚੇ ਜੋਯਾਂ, ਵੀ ਹੈ। Bਪਾ:—ਬੇ ਜੋਯਾਂ। Cਪਾ:-ਚੇ ਖ਼ੂੰਦਾਂ।

D ਅਸ਼ੁਧ ਪਾਠਾਂਤ੍ਰ ਚੇਵਰਸੀ ਵੀ ਹੈ। Eਪਾ:—ਰੂਮੀ, ਵੀ ਹੈ।

* ਇਸ ਫਾਰਸੀ ਮਸਦਰ ਦਾ ਅਰਥ, ਸੀਟੀ ਵਜੋਣਾ ਅਤੇ ਨਚੋੜਨਾ ਹੈ।

ਖ਼ਾਰਾ ॥ ਬੁਖਾਰਾ ਚਿ ਕਾਬੁਲ ॥

[1]ਹਿੰਦਾਨੀ ॥ ਜ਼ਾਬੁਲਸਤਾਨੀ ॥ ਖ਼ਾਰ ਜਾਮੀ

ਚਿ ਬਾਬੁਲ ॥ ਚਿ ਜ਼ਾਂਬੁਲ ॥ ਸੁਲੇਮਾਨੀ ਦਾਊਦੀ ॥ ਮਸੀਹਾ ॥ ਅਲਮਾਏ ॥

ਚਿ ਅਰਮਨ ਚਿ ਫਾਰਸ ਚਿ ਚੀਨੀ ॥ ਮਾ ਚੀਨੀ ॥

[2]ਖ਼ੁਰਾਸਾਨੀ ॥ ਚਿ ਬਲਖੀ ॥ ਬਦਖ਼ਸ਼ੀ ਕਿ ਹਬਸ਼ੀ ॥

ਚਿ ਜੰਗੀ ॥ ਬੁਗ਼ਦਾਦੀ ॥ ਚਿ ਸੋਰੀ ॥ ਚਿ ਗੋਂਠੀ ॥ ਮਲਕਾ ਰਾ[C] ॥੨॥੩੧॥੫੬੩॥੨੮੮੨॥

ਬਿਸਨੁਪਦ ਪੁਨਜਾਕੀ * ਛੰਦ ਮੁਨਾਜਾਤ ॥

[3]ਦ੍ਰਾਵੜੀ[A] ॥ ਤਈਲੰਗੀ ਮਹਰਾਸਟ੍ਰੀ ਗੁਜਰਾਤੀ ॥੧* ॥

ਮਦ ਰਾਜੀ ॥ ਅਉ ਪੂਲੀ ॥ ਚਿ ਬਰਮਾ ॥ ਚਿ ਖਿਤਈ ॥੨॥ * ॥

[4]ਖਿੰਗੀ ਰਖਿੰਗੀ ਮ੍ਰਿਦੰਗੀ ਮਕਰਾਨੀ ॥੩॥

ਫਿਰੰਗੀ[B] ॥ ਕਸ਼ਮੀਰੀ ॥ ਦਿਲਵਾਲੀ ਲਾਹਉਰੀ ॥੪॥

ਮੁਲਤਾਨੀ ਪਸ਼ਉਰੀ ਉਤਰਾਧੀ ਗਿਰਵਾਸੀ ॥੫॥

[5]ਉਦਾਸੀ ਸੰਨਿਆਸੀ ॥ ਬਿਰਕਤੀ ॥ ਆਸਕਤੀ ॥੬॥

ਚਿ ਸਕਤੀ ॥ ਚਿ ਸਈਵੀ ॥ ਨਿਸਪ੍ਰੇਹੀ ਬੈਰਾਗੀ ॥੭॥

---

੧. ਹਿੰਦ ਦੇ ਨਿਵਾਸੀ, ਜ਼ਾਬਲ (ਸਤਾਨ) ਦੇ ਨਿਵਾਸੀ, ਖ਼ੁਰਾਸਾਨ ਦੇ ਜਾਮ (ਸ਼ਹਰ) ਵਾਸੀ, (ਖ਼ਾਰਾ) ਪਰਬਤ ਵਾਸੀ, ਬੁਖਾਰਾ. ਕੀ ਕਾਬੁਲ? ਕੀ ਬਾਬੁਲ? ਕੀ ਜ਼ਾਬੁਲ? ਸੁਲੇਮਾਨ ਦੇ ਸਬੰਧੀ? ਦਾਊਦ ਦੇ ਸਬੰਧ ਵਾਲੇ? ਮਸੀਹ ਦੇ ਪੈਰੋਕਾਰ? ਪ੍ਰਸਿੱਧ, ਕੀ ਅਰਮਨ (ਦੇਸ਼)? ਕੀ ਫਾਰਸ (ਦੇਸ਼)? ਕੀ ਚੀਨ ਦੇ ਨਿਵਾਸੀ ਅਤੇ ਕੀ ਮਾਚੀਨ ਦੇ ਨਿਵਾਸੀ? (ਸਾਰੇ ਦੇ ਸਾਰੇ ਦੇਸ਼ ਅਤੇ ਉਨਾ ਦੇ ਨਿਵਾਸੀ ਜੀਵ ਭੀ ਪਰਮੇਸ੍ਰਰ ਦੇ ਹੀ ਸਿਰਜੇ ਹੋਏ ਹਨ। ੨. (ਕੀ) ਖ਼ੁਰਾਸਾਨ ਦੇ? ਕੀ ਬਲਖ? (ਕੀ) ਬਦਖ਼ਸ਼ ਦੇ? ਕੀ ਹਬਸ਼ ਦੇ? ਕੀ ਲੜਾਕੇ? ਕੀ ਬਗ਼ਦਾਦ ਦੇ? ਕੀ ਰੌਲਾ ਪਾਵਨ ਵਾਲੇ? ਕੀ ਚੁਪ ਚਾਪ-ਰਹਿਣ ਵਾਲੇ? ਮੁਲਖਾਂ ਨੂੰ (ਤੂੰ ਹੀ ਪੈਦਾ ਕਰਨ ਵਾਲਾ ਅਤੇ ਪਾਲਣ ਵਾਲਾ ਹੈਂ) ੩. ਦ੍ਰਾਵੜ ਦੇਸ਼ ਦੇ, ਤਿਲੰਗਾਨੇ ਦੇ, ਮਹਰਾਸ਼ਟ੍ਰ ਦੇ, ਗੁਜਰਾਤ ਦੇ ਮਦਰਾਸ ਦੇ ਅਤੇ ਪੂਲੀ ਬੰਦਰ ਦੇ, ਕੀ ਬਰਮਾ ਦੇ? ਅਤੇ ਕੀ ਖਤੱਖ ਦੇਸ਼ ਸੇ? (ਸਾਰੇ ਉਸੇ ਪਰਮੇਸ੍ਰਰ ਦੀ ਆਸ਼ਾ ਰਖਦੇ ਹਨ ਅਤੇ ਸਾਰੇ ਉਸੇ ਦੇ ਹੀ ਪੈਦਾ ਕੀਤੇ ਹੋਏ ਹਨ)। ੪. ਘੋੜਿਆਂ ਵਾਲੇ ਦੇਸ਼ ਦਾ, ਲੜਾਕ ਦੇਸ਼ ਦਾ, ਕੋਮਲਾਂਗ ਦੇਸ਼ ਦਾ, ਮਕਰਾਨ ਦੇਸ਼ ਦਾ, ਫਿਰੰਗ ਦੇਸ਼ ਦਾ, ਕਸ਼ਮੀਰ ਦਾ, ਦਿਲੀ ਦਾ, ਲਾਹੌਰ ਦਾ, ਮੁਲਤਾਨ ਦਾ, ਪਸ਼ੌਰ ਦਾ, ਉਤਰ ਦੇਸ਼ ਦਾ ਅਤੇ ਪਹਾੜ ਦੇ ਵਾਸੀ (ਵੀ ਤੇਰੇ ਹੀ ਪੈਦਾ ਕੀਤੇ ਹੋਏ ਹਨ ਅਤੇ ਤੈਨੂੰ ਹੀ ਸਿਮਰਦੇ ਹਨ)। ੫. (ਹੁਣ ਅੰਤਹ ਕਰਣ ਦੀ ਬ੍ਰਿਤੀ ਰੂਪ ਦੇਸ਼ ਚਾਰੀਆਂ ਦਾ ਵਰਣਨ ਕਰਦੇ ਹਨ) ਉਦਾਸ ਵਾਲੇ, (ਸਾਧਨਾ) ਵਾਲੇ, ਮੋਹ ਰਹਿਤ, ਦੀ (ਸ਼ਕਤੀ) ਪਾਰਬਤੀ ਨੂੰ ਮੰਨਣਵਾਲੇ? ਕੀ ਸ਼ਿਵ ਨੂੰ ਮੰਨਣ ਵਾਲੇ? ਇੱਛਾ ਰਹਿਤ, ਬੈਰਾਗ ਵਾਨ, ਵਿਛੜੇ ਹੋਏ, ਮਿਲੇ ਹੋਏ, ਸੰਬੰਧ ਥਾਪਣ ਵਾਲੇ, ਉਦਜਮੀ, ਤਜਾਗਵੰਤ, ਕੀ ਯੋਗ ਸਾਧਕ? ਬ੍ਰਹਮਚਾਰੀ ਅਤੇ ਪਰਮ ਹੰਸਾਂ (ਦੇ ਬ੍ਰਿਤਿ ਦੇਸ਼ ਹਨ)।

A ਪਾ:—ਦ੍ਰਾਤਵੀ। B ਪਾ: "ਫਰਹੰਗੀ" ਵੀ ਆਇਆ ਹੈ।

C ਕਈ ਬੀੜਾਂ ਦਾ "ਮੁਲਕਾਹਾ" ਪਾਠ ਹੈ। ਅਰਥ ਵਿੱਚ ਕੋਈ ਫਰਕ ਖਾਸ ਨਹੀਂ ਪੈਂਦਾ।

* ਕਈਆਂ ਬੀੜਾਂ ਵਿੱਚ "੧੦" ਪਾਠ ਵੀ ਲਿਖਿਆ ਹੋਇਆ ਮਿਲਦਾ ਹੈ।

‡ ਇਕ ਲਾਇਬ੍ਰੇਰੀ (ਸੰਗਰੂਰ ਵਾਲੀ ਬੀੜ ਤੋਂ ਬਿਨਾਂ ਹੋਰ) ਕਿਸੇ ਵੀ ਬੀੜ ਵਿੱਚ ਇਹ ਅੰਕ ਨਹੀਂ ਸਨ।

ਬਿਜੋਗੀ ॥ ਸੰਜੋਗੀ ॥ ਪ੍ਰਯੋਗੀ ਉਦਜੋਗੀ ॥੮॥
ਤੁਜਾਗੀ ਚਿ ਯੋਗੀ ਬ੍ਰਹਮ ਚਾਰੀ ਪਰਮ ਹੰਸਾ ॥੯॥
¹ਚਿ ਦੰਡੀ ਚਿ ਮੁੰਡੀ ਚਿ ਲੁੰਜੀ ਚਿ ਮੁੰਜੀ ॥੧੦॥
ਚਿ ਕਾਂਚਨ ਨਿਸਕਾਂਚਨ * ਨੇਮੀ ਚਿ ਪ੍ਰੇਮੀ ॥੧੧॥
ਆਚਾਰੀ ਬਿਚਾਰੀ ਅਨਚਾਰੀ ਬਿਵਹਾਰੀ ॥੧੨॥
ਪੂਜਾਰੀ ਅਧਿਕਾਰੀ ਬ੍ਰਿਤ ਧਾਰੀ ॥ ਅਨਾਹਾਰੀ ॥੧੩॥
ਤ੍ਰਿਨਾਹਾਰੀ ॥ ਫਲਾਹਾਰੀA ॥ ਜਲਾਹਾਰੀ ॥ ਵਾਜੁ ਅਹਾਰੀB । ੧੪॥
ਪਉਨਾਹਾਰੀ ਇਕ ਅਹਾਰੀ ਬਹੁ ਅਹਾਰੀ ॥੧੫C ॥
²ਚਿ ਤਾਪਸ ਚਿ ਜਾਪਸ ਚਿ ਰਾਖਸ ॥ ਚਿ ਭੂਖਸ ॥੧੬॥
ਅਸਟਾਂਗੀ ਪ੍ਰਾਨਾਯਾਮੀ ਸਰੋਦੀD ॥ ਚਿ ਜੰਤ੍ਰੀ ॥੧੭॥
ਚਿ ਤੰਤ੍ਰੀ ਚਿ ਮੰਤ੍ਰੀ ਸੁਤੰਤ੍ਰੀ ॥ ਪਰਤੰਤ੍ਰੀ ॥੧੮॥
ਚਿ ਕਰਮੀ ॥ ਚਿ ਧਰਮੀ ॥ ਚਿ ਭਰਮੀ ॥ ਚਿ ਅਕਰਮੀ ॥੧੯॥
ਚਿ ਬੇਦੀ ॥ ਪਉਰਾਨੀ ॥ ਕਰਮ ਕਾਂਡੀ ॥ ਪਾਸੰਡੀ E ॥੨੦॥

---

੧. ਕੀ ਡੰਡਿਆਂ ਵਾਲੇ ? ਕੀ ਮੁੰਡਿਤ, ਕੀ ਹੱਥਾਂ ਨੂੰ ਟੁੰਡ ਜਹੇ ਬਣੌਣ ਵਾਲੇ ? ਕੀ ਮੁੰਜ ਨੂੰ ਪਹਿਨਣ ਵਾਲੇ ? ਕੀ ਸੁਵਣ ਦੇ ਚਾਹਕ ? ਸੁਵਣ ਦੀ ਇਛਾ ਰਹਿਤ, ਨਿਯਮ ਕਰਨ ਵਾਲੇ ? ਕੀ ਪ੍ਰੇਮ ਕਰਤਾ ! ਕਰਮ ਕਰਨਵਾਲੇ, ਵੀਚਾਰਵਾਨ, ਉੱਤਮ ਕਰਮ ਰਹਿਤ, ਵਿਹਾਰ ਕਰਨ ਵਾਲੇ, ਪੂਜਾ ਕਰਤੇ, ਪਦਾਂ ਦੇ ਸੰਯੁਕਤ, ਧਰਮ ਨੂੰ ਧਾਰਨਵਾਲੇ, ਭੋਜਨ ਰਹਿਤ, ਘਾਹ ਖਾਣਵਾਲੇ, ਫਲ-ਭੱਖੀ, ਜਲ ਦਾ ਹੀ ਭੋਜਨ ਕਰਨਵਾਲੇ, ਵਾਯੂ ਦਾ ਆਹਾਰਿਕ, ਪੌਣ ਆਹਾਰੀ, ਇਕ (ਹੀ ਵਸਤੂ ਦਾ) ਭੋਜਨ ਪਾਵਣਵਾਲੇ ਅਤੇ ਬਹੁਤੀਆਂ ਵਸਤੂਆਂ ਦਾ ਭੋਜਨ ਕਰਨਵਾਲੇ। ੨. ਕੀ ਤਪਸ੍ਵੀ ? ਕੀ ਜਪਸ੍ਵੀ ? ਕੀ ਸੁਆਹ ਮਲਨਵਾਲੇ ? ਕੀ ਭੁੱਖ ਸਹਾਰਨਵਾਲੇ ? ਅਸਟਾਂਗ ਕਰਨਵਾਲੇ ? ਪ੍ਰਾਣਾਯਾਮ ਕਰਨ ਵਾਲੇ ? ਰਾਗ ਗਾਯਨ ਵਾਲੇ, ਕੀ ਯੰਤ੍ਰ ਲਿਖਣ ਵਾਲੇ, (ਅਥਵਾ ਵਾਜੇ ਵਜੋਣਵਾਲੇ) ਕੀ ਦ੍ਵਾਈਆਂ ਕਰਨ ਵਾਲੇ ? ਕੀ ਮੰਤ੍ਰ ਪੜਨ ਵਾਲੇ ? ਆਜ਼ਾਦੀ ਵਾਲੇ, ਆਧੀਨਗੀ ਵਾਲੇ, ਕੀ ਕਰਮ ਕਰਨਹਾਰ ? ਕੀ ਧਰਮਵੰਤ ? ਕੀ ਭਰਮਾਂ ਵਾਲੇ ? ਕਰਮਾਂ ਤੋਂ ਰਹਿਤ, ਕੀ ਵੇਦ ਪਾਠੀ ? ਪੁਰਾਣ ਪੜਨਹਾਰ, ਕਰਮ ਦੇ ਕਾਂਡ (ਵੇਦ ਦੇ ਹਿਸੇ) ਵਿੱਚ ਵਰਤਣ ਵਾਲੇ ਅਤੇ ਉੱਤਮ ਧਰਮ ਨੂੰ ਧਾਰਨਹਾਰ (ਸਾਰੇ ਦੇ ਦੇਸ਼ ਦਾ ਕਰਤਾ ਪ੍ਰਮੇਸੁਰ ਹੈ)।

Aਪਾ:—"ਫਲਧਾਰੀ" ਵੀ ਹੈ। B ਲਿਖਾਰੀ ਨੇ ਭੁਲ ਕੇ ਇਕੋ ਹੀ ਪਾਠ ਦੇ ਥਾਂ "ਵਾਯੂ ਅਹਾਰੀ" ਅਤੇ "ਪਉਨਾਹਾਰੀ" ਲਿਖ ਦਿੱਤਾ ਹੈ ! C ਲਾਇਬ੍ਰੇਰੀ (ਸੰਗਰੂਰ) ਵਾਲੀ ਬੀੜ ਅਤੇ ਸਾਡੀ ਬੀੜ ਵਿੱਚ ਵੀ ਇਹ ਪਉੜੀ ਤਿੰਨਾ ਹੀ ਤੁਕਾਂ ਦੀ ਮੰਨੀ ਹੋਈ ਹੈ।

Dਪਾ:- "ਸਾਰੋਦੀ"। Eਪਾ.—"ਪਾਸੰਡੀ"।

'ਚਿ ਜੈਨੀA ਨਿਸਿਧੀ B ॥ ਚਿ ਮੋਹੀ ॥ ਨਿਰਮੋਹੀ ॥੨੧॥
ਮਾਂਗਧੀ ਮਾਘੇਲੇ ॥ ਚਿ ਬੰਗਸੀ ॥ ਚਿ ਬੁੰਦੇਲੇ ॥੨੨॥
ਦਿਲਵਾਲੀ ਬੰਗਾਲੀ ਅੰਤਰਾਲੀ ਦਖਨਾਧੀ ॥੨੩॥
ਸਿੰਧੀ ॥ ਨਗਿੰਦੀC ਜਲ ਬਿੰਧੀD ॥ ਆਗਾਜੀE ॥੨੪॥
ਪਾਤਾਲੀ ॥ ਕੱਛੀ ਇਸ ਕੱਛੀ ਪੂਰਦ ਕੇਸੀ ॥੨੫॥
²ਗੋਖਾ ॥ ਮਾਜਾਵੀ ॥ ਪ੍ਰੇਤਾਸਕ ॥ ਦੇਵਾਸਕF ॥ ਭੂਤਾਂਸਕ ॥ ਅਸੁਰਾਂਸਕ ॥੨੬G॥
ਨਿਛਤ੍ਰੀ ਜਤ ਧਾਰੀ ਬ੍ਰਤ ਧਾਰੀH ॥ ਦਿਗੰਬਰ ॥੨੭॥
ਸੁ ਮੁਨੇਸ੍ਵਰ ਤਾਪੇਸ੍ਵਰ ਰਿਖੇਸ੍ਵਰ ਜੋਗੇਸ੍ਵਰ ॥੨੮॥
ਭੋਗੇਸ੍ਵਰ ਰਾਜੇਸ੍ਵਰ ਭੀਖ੍ਰ ਭੇਖਾਰੀ ॥੨੯॥
ਪ੍ਰਯਾਸੀ ਅਪ੍ਰਯਾਸੀ ਅਨ ਜਾਸੀ ਉਪਵਾਸੀ ॥੩੦॥
³ਕ੍ਰਿਤੀ ਅਪ ਕ੍ਰਿਤੀ ॥ ਸੁਕ੍ਰਿਤੀ ਅਨਕ੍ਰਿਤੀ ॥੩੧॥
ਕੁਕ੍ਰਿਤੀ ਦੁਸਕ੍ਰਿਤੀ ਜੀਵੀ ਉਪਜੀਵੀ ॥੩੨॥
ਬ੍ਰਿਤੀ ॥ ਅਨਬ੍ਰਿਤੀ ॥ ਅਪਵ੍ਰਿਤੀI ਦ੍ਵੀਪੀ ॥੩੩॥
ਸਰਨਦੀਪੀJ ॥ ਉਪਦੀਪੀ ਖੰਡੀ ਵਰਭੰਡੀ ॥੩੪॥
ਗੀਤੀ ॥ ਸਾਂਗੀਤੀ ॥ ਚਿ ਨਾਚਕ ॥ ਚਿ ਨ੍ਰਿਤਕ ॥੩੫॥

---

੧. ਕੀ ਭਰਮੀ, ਨਿਸਿਧ ਲੰਗ ? ਕੀ ਮੋਹਵਾਲੇ ਤੇ ਨਿਰਮੋਹ ਲੰਗ ? ਮਗਧ ਦੇਸ਼ ਨਿਵਾਸੀ, ਮਘਾ ਦੇਸ਼ ਨਿਵਾਸੀ, ਕੀ ਬੰਗਸ ਦੇਸ਼ ਵਾਸੀ ? ਕੀ ਬੁੰਦੇਲ ਖੰਡ ਵਾਸੀ ? ਅੰਤਰਾਲ ਦੇਸ਼ ਵਾਸੀ, ਦੱਖਣ ਵਾਸੀ, ਸਿੰਧ ਵਾਸੀ, ਸੁਮੇਰੂ ਪ੍ਰਬਤ ਵਾਸੀ, ਜਲ ਅਤੇ ਵਿੰਧਜਾਚਲ ਵਾਸੀ, ਆਕਾਸ ਚਾਰੀ, ਪਾਤਾਲ ਵਾਸੀ, ਦਰਯਾ ਦੇ ਕੰਢੇ ਦੇ ਵਾਸੀ, ਮਾਰੂ ਦੇਸ ਵਾਸੀ ਅਤੇ ਪੂਰਦ ਕੇਸ਼ (ਪੁਰਦਗਾਲ) ਦੇ ਵਾਸੀ । ੨. ਗੋਰਖਪੁਰ ਵਾਸੀ, ਛਲ ਕਰਨਹਾਰ, ਪ੍ਰੇਤਾਂ ਦੇ ਅੰਸ਼ਕ, ਦੇਵਤਿਆਂ ਦੇ ਅੰਸ਼ਕ, ਭੂਤਾਂ ਦੇਅੰਸ਼ਕ,ਅਸੁਰਾਂ ਦੇ ਅੰਸ਼ੀ,ਤਾਰਿਆਂ ਦੀ ਵਿਦਯਾ ਦੇ ਜਾਣੂ, ਯਤ ਨੂੰ ਧਾਰਨਵਾਲੇ, ਵ੍ਰਤਾਂ ਨੂੰ ਧਾਰਣਵਾਲੇ, ਨਾਂਗੇ ਉੱਤਮ ਮੁਨੀਸ੍ਵਰ, ਤਪੀਆਂ ਦੇ ਈਸ੍ਵਰ, ਰਿਖੀਆਂ ਦੇ ਸ੍ਵਾਮੀ, ਯੋਗੀਆਂ ਦੇ ਮਾਲਿਕ, ਭੋਗੀਆਂ ਦੇ ਮਾਲਿਕ, ਰਾਜਿਆਂ ਦੇ ਸ੍ਵਾਮੀ (ਸ਼ਹਨਸ਼ਾਹ), ਮੰਗਤੇ, ਭੇਖਧਾਰੀ ਪ੍ਰਯਤਨ ਕਰਨਵਾਲੇ, ਬੈਠੇ ਹੀ ਖਾਣ ਵਾਲੇ, ਸਾਧਨ ਰਹਿਤ ਅਤੇ ਭੁੱਖੇ ਰਹਿਣ ਵਾਲੇ । ੩. ਕੰਮ ਕਰਨਹਾਰ, ਬੁਰੇ ਕੰਮ ਕਰਨਵਾਲੇ, ਉੱਤਮ ਕਰਮਾਂ ਵਾਲੇ, ਕਰਮਾਂ ਤੋਂ ਰਹਿਤ, ਨੀਚ ਕਰਮਾ ਨੂੰ ਕਰਨਵਾਲੇ, ਮੁਸ਼ਕਿਲ ਕਰਮ ਕਰਨਹਾਰ, ਰੋਜ਼ੀ ਦੇ ਆਸ੍ਰਿਤ, ਸਮੀਪੀ ਜੀਵਿਕਾ ਦੇ ਆਸ੍ਰਿਤ, ਧਰਮਵਾਲੇ, ਧਰਮ ਰਹਿਤ, ਨੀਚ ਧਰਮ ਵਾਲੇ, ਦੀਪਾਂ ਦੇ ਨਿਵਾਸੀ। ਅਧੀਨ ਦ੍ਵੀਪਾਂ ਦੇ ਵਾਸੀ, ਸਮੀਪ ਦ੍ਵੀਪਾਂ ਦੇ ਨਿਵਾਸੀ, ਖੰਡਾਂ ਵਾਸੀ, ਬ੍ਰਹਮੰਡ ਵਾਸੀ। ਗੀਤ ਗੌਣ ਵਾਲੇ, ਸੰਗੀਤ ਦੇ ਗਵੱਯੇ, ਕੀ ਨਚਣਵਾਲੇ ? ਕੀ ਨ੍ਰਿਤਕਾਰ ?

A ਪਾ:-ਚੇ ਜੈਨੀ ਵੀ ਹੈ । B ਪਾ:-ਨਿਸੇਧੀ । C ਪਾ:-ਨਗਿੰਧੀ । D ਪਾ:—ਜਲ ਬਿੰਦੀ
E ਪਾ:—ਆਕਾਸੀ ਵੀ ਹੈ ।

F ਇਨਾਂ ਪਾਠਾਂ ਨੂੰ ਕਈਆਂ ਬੀੜਾਂ ਵਿੱਚ ਇਓਂ ਵੀ ਵੇਖਿਆ ਹੈ। ਯਥਾ :—ਦੇਵਾਨਸਕ, ਭੂਤਾਨਸਕ ਅਤੇ ਅਸੁਰਾਂਨਸਕ । G ਇਹ ਤੇਤੀ ਛਿਆਂ ਹੀ ਤੁਕਾਂ ਦੀ ਹੋਂਦਨਾ ਬੀੜਾਂ ਵਿੱਚ ਵੀ ਆਈ ਹੈ । H ਪਾ:-ਬ੍ਰਿਤ ਹਾਰੀ ਵੀ ਹੈ। I ਪਾ: ਉਪ ਵਿਰਤੀ। J ਪਾ: ਸਨਦੀਪੀ, ਵੀ ਹੈ ।

¹ਚਿ ਗਾਯਨ ॥ ਚਿ ਛੰਤੀA ॥ ਖੜ ਸਾਸਤ੍ਰੀB ॥ ਵੇਦਾਂਤੀC ॥੩੬॥

ਨਯਜਾਯਕ ॥ ਬ੍ਰਹਮ ਗਯਾਨੀ ॥ ਬਿਗਯਾਨੀ ॥ ਸੁਰਗਯਾਨੀ ॥੩੭॥

ਗੁਰ ਗਯਾਨੀ ॥ ਅਗਯਾਨੀ । ਬਿਦਯਾ ॥ ਅਬਿਦਯਾ ॥੩੮॥

ਸੁ ਬਿਦਯਾ ॥ ਉਪ ਬਿਦਯਾ ॥ ਚਿ ਪੰਡਿਤ ॥ ਚਿ ਕੋਬਿਦ ॥੩੯॥

ਚਿ ਦੁਰਜਨ ॥ ਚਿ ਸੁਰਜਨ ॥ ਚਿ ਸੱਜਨ ॥ ਆਸੱਜਨ ॥੪੦॥

²ਚਿ ਮਿਤ੍ਰ ॥ ਚਿ ਸਤ੍ਰ ਚਿ ਅੱਗੇ ਚਿ ਤੱਗੇD ॥੪੧॥

ਮਾਨੀ ॥ ਅਪਮਾਨੀ ਅਨਮਾਨੀ ਅਤਿਮਾਨੀ ॥੪੨॥

ਅਭਿਮਾਨੀ ਕਾਮੀ ਅਨਕਾਮੀ ਸਾਕਾਮੀ ॥੪੩॥

ਅਹੰਕਾਰੀ ਚਿ ਕ੍ਰੋਧੀ ਚਿ ਬੋਧੀ ॥ ਚਿ ਜੋਧੀ ॥੪੪॥

ਸੰਮੋਧੀ ਬਿਰੋਧੀ ਅਨ-ਕ੍ਰੋਧੀ ॥੪੫E ॥

³ਖੇਮੀ ॥ ਅਖੇਮੀ ਜਗਯਾਸੀ ॥ ਚਿ ਸਿਖਾ ॥੪੬॥

ਚਿ ਦਿੱਛਤਿ ॥ ਅਨਦਿੱਛਤਿ ॥ ਸੁ ਦਿੱਛਤਿ ॥ ਉਪ ਦਿੱਛਤਿ ॥੪੭॥

ਨਿਰਬਾਨੀ ਨਿਰੰਕਾਰੀ ਸਮਾਧੀ ਅਨਸਾਧੀ ॥੪੮॥

ਬਯਾਧੀ ॥ ਅਨ-ਬਯਾਧੀ ॥ ਉਪ ਵਾਧੀ ॥ ਚਿ ਆਧੀF ॥੪੯॥

ਅਪਵਾਦੀG ।। ਬਿਸਾਦੀ ॥ ਬਾਦੀ ॥ ਖਿਬਾਦੀ ॥੫੦॥

---

੧. ਕੀ ਗਾਯਨ ਵਾਲੇ ? ਕੀ ਛੰਤ ਗਾਯਕ ? ਖਟ ਸ਼ਾਸਤ੍ਰੀ, ਵੇਦਾਂਤ ਦੇ ਅਨੁਸਾਰੀ ਨੱਯਾਯ ਸ਼ਾਸਤ੍ਰ ਵਰਤੀ, ਬ੍ਰਹਮ ਗਯਾਨ ਅਨੁਸਾਰੀ, ਵਿਸ਼ੇਸ਼ ਗਯਾਨ ਵਾਨ, ਦਿਵਯ ਗਯਾਤਵਾਲੇ । ਗੁਰੂ ਦੇ ਗਯਾਨ ਅਨੁਸਾਰੀ, ਗਯਾਨ ਰਹਿਤ, ਵਿਦਯਾ ਨੁਸਾਰੀ, ਵਿਦਯਾ ਰਹਿਤ ਉੱਤਮ ਵਿਦਯਾ, ਸਮੀਪ ਵਿਦਯਾ ਦੇ ਗਯਾਤੇ, ਕੀ ਉੱਤਮ ਬੁੱਧੀ ਵਾਲੇ ? ਕੀ ਵਿਦ੍ਵਾਨ ? ਕੀ ਖੋਟੇ ਆਦਮੀ ? ਕੀ ਦੇਵ ਜਨ ? ਕੀ ਸੱਜਣ ? ਅਤੇ ਸਬ ਪਾਸਜੋਂ ਸੱਜਣ । ੨.ਕੀ ਮਿਤ੍ਰ ? ਕੀ ਦੁਸਮਣ ? ਕੀ ਅਗਯਾਨੀ ? ਕੀ ਤੱਤ ਗਯਾਨੀ । ਮਾਨਵਾਲੇ, ਨਿਰਾਦਰ ਵਾਲੇ. ਮਾਨ ਰਹਿਤ. ਅਤਯੰਤ ਮਾਨਵਾਲੇ ਹੰਕਾਰ ਵਾਲੇ, ਭੋਗੀ ਨਿਸ ਕਾਮ, ਕਾਮਨਾ ਸਹਿਤ ਅਭਿਮਾਨ ਵਾਲੇ, ਕੀ ਕ੍ਰੋਧਵੰਤ ? ਕੀ ਗਯਾਨਵਾਨ ? ਕੀ ਯੋਧੇ ? ਤ੍ਰਿਪਤਿ ਵਾਨ, ਵਿਰੋਧ ਕਰਨਹਾਰ, ਤੇ ਕ੍ਰੋਧ ਰਹਿਤ । ੩. ਕ੍ਰਿਪਾ ਵੰਤ, ਦਯਾ ਰਹਿਤ, ਮੁਕਤਿ ਦੀ ਇੱਛਾ ਵਾਲੇ, ਕੀ ਸਿਖਯਾ ਗ੍ਰਾਹਯ ਗੁਰੂ ਮੰਤ੍ਰ ਦੇ ਲੈਣ ਵਾਲੇ ? ਗੁਰੂ ਮੰਤ੍ਰ ਤੋਂ ਰਹਿਤ, ਉੱਤਵ ਸਿੱਖਯਾ ਸਹਿਤ, ਸਮੀਪੀ ਸਿਖਯਾ ਸਮੇਤ ਆਦਤਾਂ ਤੋਂ ਰਹਿਤ ਨੂੰ ਮੰਨਣਵਾਲੇ, ਨਿਰੰਕਾਰ ਨੂੰ ਮੰਨਣਵਾਲੇ, ਸਮਾਧੀ ਵੰਤ, ਸਾਧਨ ਰਹਿਤ ਰੋਗੀ ਰੋਗ ਰਹਿਤ, ਦੈਵਕ ਰੋਗਾਂ ਵਾਲੇ, ਕੀ ਮਾਨਸਿਕ ਰੋਗਾਂ ਵਾਲੇ । ਤੁੱਛ ਝਗੜੇ ਕਰਨ ਵਾਲੇ, ਈਰਖਾਲੂ, ਝਗੜਾਲੂ ਐਵੇਂ ਹੀ ਲੜਨ ਵਾਲੇ ।

Aਪਾ: "ਚੇ ਦੰਫੀ" ਅਸ਼ੁਧ ਹੈ । Bਪਾ: ਖੜਗਾਸਤ੍ਰੀ । Cਪਾ: ਵੇਦਾਤ੍ਰੀ, ਵੀ ਹੈ ।

Dਪਾ: ਚੇ ਅੰਗੇ "ਚੇ ਟੰਗੇ", ਵੀ ਹੈ ਪ੍ਰੰਤੂ ਅਸ਼ੁਧ ਹੈ ।

Eਲਾਇਬ੍ਰੇਰੀ ਵਾਲੀ ਬੀੜ ਵਾਲਾ ਲਿਖਾਰੀ ਏਥੇ ੫੫ ਅੰਕ ਲਿਖ ਰਿਹਾ ਹੈ ।

Fਪਾ:-ਚੇ ਬਾਦੀ । Gਪਾ:-ਉਪਬਾਦੀ-ਵੀ ਹੈ ।

'ਗ੍ਰੰਥੀ ॥ ਕਿ ਲੇਖਕ ॥ ਨਿਜ ਮੱਤੇ ॥ ਉਨ ਮੱਤੇ ॥੫੧॥
ਆਪੱਤੇ ॥ ਬਿਪੱਤੇ ਬਿਗੁੱਤੇ ॥੫੨*॥
ਸਾਮਰਥੀ ਆਤਾਮਰਥੀ ॥ ਜੂਥਪ ॥ ਉਪ-ਜੂਥਪ ॥੫੩॥
ਕਿ ਅਤਲੀ ॥ ਕਿ ਬਿਤਲੀ ॥ ਕਿ ਸੁਤਲੀ ॥ ਕਿ ਤਲਾਤਲੀ ॥੫੪॥
ਮਹਾਤਲੀ ਰਸਾਤਲੀ ਪਤਾਲੀ ॥੫੫॥
²ਕਿ ਭਉਮੀ ॥ ਕਿ ਗਗਨੀ ॥ ਕਿ ਸੁਰਗੀ ॥ ਕਿ ਅਪਵਰਗੀ ॥੫੬॥
ਉਪ ਬਰਗੀ ॥ ਅਪ ਸਰਗੀ ॥ ਕਿ ਮਾਤਲ ॥ ਕਿ ਭੂਤਲ ॥੫੭॥
ਕਿ ਮਮੋਖੀ ॥ ਕਿ ਮੁਕਤਾ ਆਰਾਧੀ ਬਿਰੋਧੀ ॥੫੮॥
ਸੰਸੀ ॥ ਪ੍ਰਸੰਸੀ ॥ ਸੰਕੀ ॥ ਆਸੰਕੀ ॥ ਨਿਹ ਸੰਕੀ ॥੫੯†॥
ਨਯਜਾਯਕ ਬਜਾਕਰਨੀ ॥ ਬੇਦੀ ॥ ਉਪਬੇਦੀ ॥੬੦॥
³ਕਿ ਰਿਚਈ ॥ ਕਿ ਸਾਂਖੀ ॥ ਮੀਮਾਂਸੀ ਪਾਤੰਜਲਿ ॥੬੧॥
ਸਾਧੂ ਅਨਸਾਧੂ ਕਿ ਖੱਤ੍ਰੀ ॥ ਕਿ ਬ੍ਰਹਮਣ ॥੬੨॥
ਕਿ ਬਾਨਜ ॥ ਕਿ ਸੂਦ੍ਰ ॥ ਕਿ ਸੂਪਚ ॥ ਕਿ ਅਨਜੰਨਜA ॥੬੩॥
ਕਿ ਸਾਇਰ ॥ ਕਿ ਤਾਯਰB ॥ ਕਿ ਚਾਤੁਰ ॥ ਕਿ ਕਾਤੁਰ ॥੬੪॥
ਜਾਨੀ ਅਨਜਾਨੀ ॥ ਪ੍ਰਮਾਨੀ ਅਪ੍ਰਮਾਨੀ ॥੬੫॥

---

੧. ਗ੍ਰੰਥ ਪੜਨ ਵਾਲੇ, ਕੀ ਲਿਖਣਵਾਲੇ ? ਆਪਣੀ ਹੀ ਬੁਧਿ ਨੂੰ ਮੰਨਣ ਵਾਲੇ। ਮਸਤ ਲੋਕ ਆਪਦਾ ਗ੍ਰਸਤ ਬਿਨਾ ਇਜ਼ਤ, ਖ਼ਰਾਬ ਬਲਵਾਨ, ਨਿਰਬਲ, ਜਥਿਆਂ ਦੇ ਮਾਲਿਕ, ਯੂਥ ਪਤੀਆਂ ਦੇ ਨਿਕਟ ਵਰਤੀ ਕੀ ਅਤਲ-ਵਾਸੀ! ਕੀ ਵਿਤਲ ਵਾਸੀ, ? ਕੀ ਸੁਤਲ ਵਾਸੀ ? ਕੀ ਤਲਾਤਲ ਵਾਸੀ ? ਮਹਾਤਲ ਵਾਸੀ, ਰਸਾਤਲ ਵਾਸੀ, ਅਤੇ ਪਾਤਾਲ ਵਾਸੀ! ੨. ਕੀ ਪ੍ਰਿਥਵੀ ਵਾਸੀ ? ਕੀ ਆਕਾਸ਼ ਵਾਸੀ ? ਕੀ ਸੁਰਗ ਵਾਸੀ ? ਕੀ ਮੁਕਤ ? ਸਮੀਪੀ ਵਰਗਾਂ ਵਾਲੇ, ਸ੍ਰਿਸ਼ਟ ਵਾਲੇ ਕੀ ਮਾਤ ਲੋਕ ਵਾਸੀ ? ਕੀ ਪ੍ਰਿਥਵੀ, ਤਲ ਵਾਸੀ ਕੀ ਮੁਕਤੀ ਦੇ ਚਾਹਵਾਨ ? ਕੀ ਮੁਕਤ ਜਨ ? ਸਮਰਨ ਕਰਨ ਹਾਰ ਵਿਰੋਧ ਕਰਨਵਾਲੇ ਸ਼ਿਸ਼ਯ ਯੁਕਤ, ਵਡਿਆਈ ਯੁਕਤ, ਸੰਕਾ ਸਹਿਤ, ਸੰਕਾ ਰਹਿਤ, ਖੁਲਾਸਾ ਨਯਾਯ ਦਾ ਗਜਾਤਾ, ਵਜਾਕਰਣ ਦਾ ਗਜਾਤਾ, ਵੇਦ ਦਾ ਗਜਾਨੀ, ਉਪਵੇਦਾਂ ਦਾ ਵਿਚਾਰਵਾਨ। ੩. ਰਿਚਾਂ ਪੜਨ ਵਾਲੇ ? ਕੀ ਸਾਂਖ ਸ਼ਾਸਤ੍ਰ ਅਨਕੂਲੀ! ਮੀਮਾਂਸਾ ਨੂੰ ਵਿਚਾਰਣ ਵਾਲੇ, ਪਾਤੰਜਲ ਸ਼ਾਸਤ੍ਰ ਦੇ ਗਜਾਤਾ। ਸ੍ਰੇਸ਼ਟ ਪੁਰਸ਼, ਬੁਰੇ ਪੁਰਸ਼, ਕੀ ਛਤ੍ਰੀ ? ਕੀ ਬ੍ਰਾਹਮਣ! ਕੀ ਵੈਸ਼ ? ਕੀ ਸੂਦ੍ਰ ! ਕੀ ਚੰਡਾਲ ? ਕੀ ਅਨਜੰਨਯ ਹੋਰ ਹੋਰ ? ਕੀ ਸਮਦ੍ਰ ਵਾਸੀ ਕੀ ਪੰਛੀ ? ਕੀ ਚਤੁਰ ? ਕਾਯਰ ! ਗਜਾਨਵਾਨ, ਗਜਾਨ ਰਹਿਤ, ਮੰਨੇ ਪ੍ਰਮੰਨੇ ਅਤੇ ਨਿਰਾਦ੍ਰਿਤ ਹੋਏ ਹੋਏ।

Aਨਾਨਕਿਆਣੇ ਵਾਲੀ ਬੀੜ ਵਿੱਚ ਪੋਤੀ ਨੰਬ੍ਰ ੬੩ ਦੀਆਂ ਪੰਜ ਤੁੱਕਾਂ ਹਨ ਅਤੇ ਅੰਤਮ ਦੋਹਾਂ ਤੁਕਾਂ ਦਾ ਪਾਠ ਇਉਂ ਹੈ ਯਥਾ-ਕੇ ਲਿਯਾਈ ਅਨਿਯਾਈ। Bਪਾ: ਚੋ ਕਾਯਰ ਵੀ ਹੈ।

* ਅੰਕ ੫੨ ਅਤੇ ੫੫ ਦੀਆਂ ਦੋਵੇਂ ਹੀ ਪੋਤੀਆਂ ਤਿੰਨਾ ਤਿੰਨਾ ਹੀ ਤੁਕਾਂ ਦੀਆਂ ਮਿਲਦੀਆਂ ਹਨ।

† ਇਹ ਪੋਤੀ ਪੰਜਾਂ ਹੀ ਤੁਕਾਂ ਦੀ ਮਿਲ ਦੀ ਹੈ।

[1]ਬਹੁ ਗ੍ਯਾਨੀ ॥ [2]ਬਹੁ ਧ੍ਯਾਨੀ ॥ [3]ਬਿਗ੍ਯਾਨੀ ॥ [4]ਅਗ੍ਯਾਨੀ ॥ [5]ਸੁਗ੍ਯਾਨੀ ॥੬੬॥

[6]ਪੁਨ ਅਗ੍ਯ ਤਗ੍ਯ ਕੇਤੇA ॥ [7]ਮੁ ਗਨਤਿ ਨ ਆਵੇ ॥ [8]ਸਭਿ ਨੇਤਿ ਨੇਤਿ ਗਾਵੇ ॥

[9]ਸਭਿ ਸਾਹਿਬ ਨੂੰ ਧ੍ਯਾਵੇ ॥ [10]ਸਭਿ ਦੀਆ ਤਿਸਕਾ ਖਾਵੇ ॥

[11]ਸਭਿ ਸ੍ਰਿਸ੍ਟਿ ਸਕਲ ਉਪਰਾਜਨ ॥੬੭॥

[12]ਚਿ ਅੰਡਜ ॥ ਚਿ ਜੇਰਜ ॥ ਚਿ ਸੇਤਜ ॥ ਚਿ ਉਤਭੁਜ ॥੬੮॥

[13]ਅਸਥਾਵਰ ॥ [14]ਚਿ ਜੰਗਮ ॥ [15]ਬਿਹੰਗਮ ॥ [16]ਚਿ ਕੀਟਮ ॥ [17]ਚਿ ਪਤੰਗਮ ॥੬੯॥

[18]ਸਭਿ ਜਲਚਰ ॥ [19]ਸਭਿ ਥਲਚਰ ॥ [20]ਸਭਿ ਖੇਚਰ ॥ [21]ਸਭਿ ਭੂਚਰ ॥੭੦॥

[22]ਸਭਿ ਨਭ ਚਰ ॥ [23]ਸਭਿ ਬਨਚਰ ॥ [24]ਸਭਿ ਅਨੁਚਰ ॥ [25]ਸਭਿ ਚਰ ਅਚਰ ਜੰਤੇ ॥੭੧॥

ਸਭਿ ਜੀਅ ਜੂਨਿ ਸ੍ਰਿਸਟੇ ॥ [26]ਹਮਹ ਹਾ ਰਿਜ਼ਕ ਰਸਾਂ ॥ [27]ਖ਼ਾਲਕ ਰਜ਼ਾਕਾ ॥੭੨॥

[28]ਰਬਾਨਾ ॥ ਰਹਿਮਾਨਾ ॥ ਸੁਬਹਾਨਾ ਯਜ਼ਦਾਨਾ ॥੭੩॥

[29]ਹਕ਼ਦਾਨਾ [30]ਬੁਰਹਾਨਾ ॥ [31]ਸੁਲਤਾਨਾ [32]ਹਮ ਦਾਨਾ ॥੭੪॥

[33]ਬੇ-ਗੂਨਾ ॥ [34]ਬੇ-ਚੂਨਾ ॥ [35]ਬੇਨਮੂਨਾ ॥ [36]ਸ਼ਜੂਨਾ ॥ [37]ਤੂ ਹੀ ਸ਼ਾਹ ਸ਼ਹਨਸ਼ਾਹਾਂ ॥੭੫॥

[38]ਹਮੀਦਾ [39]ਮਹਮੂਦਾ [40]ਮਉਜੂਦਾ [41]ਮਸਜੂਦਾ ।੭੬॥

[42]ਤੂ ਦਾਨਾ ॥ ਤੂ ਬੀਨਾ । [43]ਰਹਿਮਾਨਾ ॥ ਰੱਬਾਨਾ ॥੭੭॥

---

੧. ਬਹੁ ਗਿਆਨਵਾਨ । ੨. ਬਹੁਤ ਧਿਆਨ ਵੰਤ : ੩. ਵਿਸ਼ੇਸ਼ ਗਿਆਨ ਵਾਲੇ । ੪. ਗਿਆਨ ਰਹਿਤ । ੫. ਉੱਤਮ ਗਿਆਨ ਯੁਕਤ । ੬. ਫਿਰ ਕਈ ਅਗਿਆਨੀ ਅਤੇ ਕਈ ਤਤ੍ਵ ਅਗਿਆਨੀ ॥ ੭. ਮੈਨੂੰ ਗਿਣਤੀ ਨਹੀ ਆਉਂਦੀ । ੮. ਸਾਰੇ ਬੇਅੰਤ ਬੇਅੰਤ ਕਹਿੰਦੇ ਹਨ । ੯. ਸਾਰੇ ਹੀ ਪਰਮੇਸ੍ਵਰ ਨੂੰ ਸਿਮਰਦੇ ਹਨ । ੧੦. ਸਾਰੇ ਹੀ ਉਸ ਦਾ ਦਿੱਤਾ ਹੋਇਆ ਖਾਂਦੇ ਹਨ । ੧੧. ਸਾਰੀ ਹੀ ਸ੍ਰਿਸਟੀ ਨੂੰ ਸ਼ਕਤੀ ਸਮੇਤ ਪੈਦਾ ਕਰਨ ਵਾਲਾ ਹੈ । ੧੨. ਕੀ ਆਂਡਿਆਂ, ਕੀ ਜੇਰ ਤੋਂ, ਕੀ ਪਸੀਨੇ ਤੋਂ ਅਤੇ ਕੀ (ਉਤਭੁਜ) ਧਰਤੀ ਅਤੇ ਜਲ ਸੰਯੋਗ ਤੋਂ ਪੈਦਾ ਹੋਏ ਹਨ ! । ੧੩. ਇਕ ਥਾਂ ਟਿਕੇ ਰਹਿਣ ਵਾਲੇ । ੧੪. ਕੀ ਫਿਰਨਵਾਲੇ ! ੧੫. ਪੰਛੀ । ੧੬. ਕੀ ਕੀੜੇ ! ੧੭. ਕੀ ਪਤੰਗੇ ? ੧੮. ਸਾਰੇ ਜਲਾਂ ਵਿੱਚ ਫਿਰਨਵਾਲੇ । ੧੯. ਸਾਰੇ ਥਲਾਂ ਵਿੱਚ ਫਿਰਨਵਾਲੇ । ੨੦. ਸਾਰੇ ਹੀ ਆਕਾਸ਼ਚਾਰੀ ੨੧. ਸਾਰੇ ਹੀ ਧਰਤੀ ਤੇ ਫਿਰਨ ਵਾਲੇ । ੨੨. ਸਾਰੇ ਹੀ ਸੁੰਨ ਵਿੱਚ ਰਹਿਣ ਵਾਲੇ । ੨੩. ਸਾਰੇ ਜੰਗਲਾਂ ਵਿੱਚ ਫਿਰਨ ਵਾਲੇ । ੨੪. ਸਾਰੇ ਹੀ ਦਾਸ । ੨੫. ਸਾਰੇ ਚਲਣ ਵਾਲੇ ਅਤੇ ਨਾ ਚਲਣ ਵਾਲੇ ਜੀਵ ਜੰਤੂ । ੨੬. ਸਾਰੇ ਦੇ ਸਾਰਿਆਂ ਨੂੰ ਹੀ ਰਿਜਕ ਭੇਜਦਾ ਹੈ । ੨੭. ਹੇ ਖ਼ਲਕ ਦੇ ਮਾਲਕ ਅਤੇ ਰਿਜ਼ਕ ਦੇਣ ਵਾਲੇ । ੨੮. ਹੇ ਪਾਲਕ ! ਹੇ ਬਖ਼ਸ਼ਿੰਦ ! ਹੇ ਪਵਿਤ੍ਰ ! ਹੇ ਪਰਮੇਸ੍ਵਰ ! ੨੯. ਐ ਸੱਚ ਨੂੰ ਜਾਣਨਹਾਰ । ੩੦. ਐ ਸ਼ਕਤੀ ਦੇ ਕਰਤਾ । ੩੧. ਐ ਪਾਤਸ਼ਾਹ ! ੩੨. ਐ ਸਭ ਨੂੰ ਜਾਣਨਵਾਲੇ । ੩੩. ਐ ਰੰਗ ਰਹਿਤ । ੩੪. ਐ ਮਿਸਾਲ-ਰਹਿਤ । ੩੫. ਐ ਨਮੂਨੇ ਤੋਂ ਬਗੈਰ ! ੩੬. ਐ ਸ਼ਾਨ ਵਾਲੇ । ੩੭. ਤੂੰ ਹੀ ਸਹਨਸਾਹਾਂ ਦਾ ਮਾਲਿਕ ਹੈਂ । ੩੮. ਐ ਉੱਤਮ । ੩੯. ਹੇ ਸਤੁਤਿ ਯੋਗ । ੪੦. ਹੇ ਸਥਿਰ । ੪੧. ਹੇ ਨਮਸਕਾਰ ਯੋਗ । ੪੨. ਤੂੰ ਜਾਨਣਹਾਰ ਹੈਂ । ਤੂੰ ਵੇਖਣਵਾਲਾ ਹੈਂ । ੪੩. (ਤੂੰ) ਰਹਿਮ ਕਰਨਹਾਰ ਹੈਂ । (ਤੂੰ) ਪਾਲਣਵਾਲਾ ਹੈਂ ।

Aਪਾ:-ਪੁਨ ਅਗਨਤ ਕੇਤੇ ਵੀ ਹੈ ।

[1]ਸੁਬਹਾਨਾ ॥ ਸੁਲਤਾਨਾ [2]ਹਕ ਤਾਲਾ [3]ਖ਼ੁਦਾ ਤਾਲਾ ॥੭੮॥
[4]ਖ਼ੁਦਾਵੰਦਾ ਖ਼ਾਵੰਦਾ [5]ਖ਼ੁਦ ਦਾਨਾ ਖ਼ੁਦ ਬੀਨਾ ॥੭੯॥
[6]ਅਲਾਹੀ ਅਲਾਹਾ [7]ਅਉਲਾA ॥ [8]ਲਾ ਯਜ਼ਾਲਾ ॥੮੦॥
[9]ਕਿਰਦਗਾਰਾ ॥[10]ਖ਼ੁਦਾਇ ਤਾਲਾ ॥[11]ਲਾਇ ਸਾਨਾ ॥[12]ਲਾ ਯਮੂਤਾ ॥[13]ਲਮ ਯਜ਼ਲਾ ॥੮੧॥
[14]ਕਿਰਾ ਤਾਕ਼ਤ ਅਸ੍ਤ ਜ਼ੁਰਅਤ [15]ਕੁਨਦ ਵਸਫ ਤੁਰਾ ਸ਼ਨਅਤ ॥
[16] ਹਮਹ ਗੁੰਗ ਜ਼ੁਬਾਂ ਨਾਤਕ਼ [17]ਏਕ ਆਸ ਤੇਰੀ ਮੁਤਲਕ਼ *॥੮੨॥
[18]ਤੂ ਕ੍ਰਿਪਾਲਾ ਤੂ ਦਯਾਲਾ ਰੱਛ-ਪਾਲਾ ਬਿਸ੍ਵ ਪਾਲਾ ॥੮੩॥
[19]ਸੁਰ ਪਾਲਾ ਪ੍ਰਤਿਪਾਲਾ ਆਕਾਲਾ ਮਹਾ ਕਾਲਾ ॥੮੪॥
[20]ਅਨ ਕਾਲਾ ਕਰਾਲਾ ॥ ਅਕਾਲ ਅਸ੍ਤ ਕ੍ਰਿਪਾਲ ਅਸ੍ਤ ॥੮੫॥
[21]ਗੋਪਾਲ ਅਸ੍ਤ ॥ ਰੱਛਪਾਲ ਅਸ੍ਤ ॥ ਅਕਾਲ ਅਸ੍ਤ ॥ ਅਨਕਾਲ ਅਸ੍ਤ ॥੮੬॥
[22]ਮਹਾ ਕਾਲ ਅਸ੍ਤ ॥ ਕਰਾਲ ਅਸ੍ਤ ॥[23]ਅਖੰਡ ਅਸਤ ॥ ਪ੍ਰਚੰਡ ਅਸਤ ॥੮੭॥
[24]ਅਨਖੰਡਸ੍ਤ ॥ ਰਨਮੰਡ ਅਸ੍ਤ ॥ [25]ਖਲ ਖੰਡ ਅਸਤ ॥ ਓਅੰਕਾਰਾ ॥੮੮†॥
॥੩॥੩੨। ੫੬੪॥੨੮੮੩॥

---

੧. ਹੇ ਪਵਿਤ੍ਰ ! ਹੇ ਪਾਤਸ਼ਾਹ । ੨. (ਤੂੰ) ਬਹੁਤ ਉੱਚਾ ਹੈਂ । ੩. ਸੁਤੰਤ੍ਰ ਅਤੇ (ਤਾਲਾ)ਵਡਿਆਈ ਵਾਲਾ ਹੈਂ। ੪. ਹੇ ਸੁਤੰਤ੍ਰਤਾ ਦੇ ਮਾਲਿਕ ! ਐ ਸੁਆਮੀ ੫. ਅੰਦਰ ਬਾਹਰ ਆਪ ਹੀ ਵੇਖਣਵਾਲਾ ਹੈ । ੬. ਐ ਮੇਰੇ ਪ੍ਰਭੂ ! ਬ੍ਰਹਮ । ੭. ਹੇ ਸਾਰਿਆਂ ਤੋਂ ਉੱਤਮ । ੮. ਬੇ-ਜ਼ਵਾਲ । ੯. ਤਰਕੀਬ ਨਾਲ ਜਗਤ ਦੇ ਕਾਰਜ ਨੂੰ ਕਰਨਹਾਰ ! ੧੦. ਹੇ ਬਹੁਤ ਉੱਚੇ ਪ੍ਰਮੇਸੁਰ । ੧੧.ਬੇ ਮਿਸਲ ! ੧੨.ਮ੍ਰਿਤ੍ਯੁ ਰਹਿਤ । ੧੩. ਹੇ ਨਿਤਯ । ੧੪-੧੫. ਕਿਸ ਨੂੰ ਤਾਕਤ ਅਤੇ ਹਿੰਮਤ ਹੈ ਜੋ ਤੇਰੀ ਉਸਤਤਿ ਅਤੇ ਨਿੰਦਿਆ ਕਰੇ । ੧੬. ਕਿਉਂਕਿ ਸਾਰੇ ਹੀ ਬੋਲਣਵਾਲੇ ਜ਼ੁਬਾਨ ਤੋਂ ਗੁੰਗੇ ਹਨ । ੧੭. ਇਕ ਤੇਰੀ ਹੀ ਆਸਾ ਮੁਕਤ ਹੋਣ ਲਈ ਕਰਦੇ ਹਨ । ੧੮. ਤੂੰ ਕ੍ਰਿਪਾ ਕਰਨਵਾਲਾ ਹੈਂ । ਦਯਾ ਕਰਨਹਾਰ ਹੈਂ । (ਤੂੰ) ਰੱਖਯਾ ਅਤੇ ਪਾਲਣ ਵਾਲਾ ਹੈਂ । ਸੰਸਾਰ ਨੂੰ ਪਾਲਣ ਵਾਲਾ ਹੈਂ । ੧੯. ਸਾਰਿਆਂ ਦੇਵਤਿਆਂ ਨੂੰ ਪਾਲਣ ਵਾਲਾ । ੨੦. ਸਮਯ ਅਤੇ ਭੁੱਖ ਰਹਿਤ ਭਯਾਨਕ ਅਗਯਾਨ ਰਹਿਤ ਹੈ, ਮਿਹਰ ਕਰਨਹਾਰ ਹੈ। ੨੧. ਪ੍ਰਿਥਵੀ ਦਾ ਪਾਲਕ ਹੈ । ਰੱਖਣ ਅਤੇ ਪਾਲਣਹਾਰ ਹੈ । ਮੌਤ ਤੋਂ ਰਹਿਤ ਹੈ ਅਤੇ ਹੋਰ (ਜੀਵਾਂ ਦਾ) ਕਾਲ ਹੈ। ੨੨. ਵਡਾ ਸਮਾ ਹੈ (ਜਿਹੜਾ ਸਾਰਿਆਂ ਨੂੰ ਹੀ ਪੈਦਾ ਕਰਦਾ ਅਤੇ ਸਾਰਿਆਂ ਨੂੰ ਹੀ ਮਾਰਦਾ ਹੈ) । ਭਯਾਨਕ ਹੈ। ੨੩. ਟੁਕੜੇ ਹੋਣ ਤੋਂ ਰਹਿਤ ਹੈ । (ਪ੍ਰਚੰਡ) ਤੇਜ਼ ਪ੍ਰਭਾਵ (ਸ਼ਾਲੀ) ਹੈ ! ੨੪. ਹਿੱਸੇ ਹੋਣ ਤੋਂ ਰਹਿਤ ਹੈ । ੨੫. ਮੂਰਖਤਾ ਨੂੰ ਨਾਸ ਕਰਨਵਾਲਾ ਹੈ । (ਓਅੰਕਾਰ ਉੱਚਾਰ ਮਾਤ੍ਰ ਤੋਂ ਹੀ ਰਖਿਆ ਕਰਨਵਾਲਾ ਹੈ) ।

Aਪਾ:—"ਮਉਲਾ" ।

* ਇਹ ਸਾਰੇ ਦੇ ਸਾਰੇ ਭਾਵ ਅਤੇ ਸਬਦ ਵੀ ਗੁਰੂ ਜੀ ਨੇ ਕੁਰਾਨ ਮਜੀਦ ਤੋਂ ਲਏ ਹਨ । ਅਤੇ ਉਸੇ ਹੀ ਆਗਿਆ-ਨੁਸਾਰ ਏਥੇ ਲਿਖੀ ਜਾ ਰਹੇ ਹਨ । ਕਮਾਲ ਹੈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਤਾਲੀਮ ਅਤੇ ਲਿਆਕਤ ਦਾ ।

† ਲਾਦਿਬੇਰੀ (ਸੰਗਰੂਰ) ਵਾਲੀ ਬੀੜ ਦਾ ਲਿਖਾਰੀ ਗਿਣਤੀ ਵਿੱਚ ਭੁਲ 'ਗਿਆ ਸੀ ਜਿਸ ਦੀ ਵਜਾ ਨਾਲ ਓਹ ਏਥੇ ੮੮ ਦੀ ਥਾਂ ੮੯ ਗਿਣਤੀ ਕਰਦਾ ਹੈ । ਪਰੰਤੂ ਸਾਡੀ ਬੀੜ ਦੀ ਗਿਣਤੀ ਸੁਧ ਹੈ ।

ਅਥ ਬੀਰਜਨਾਦ ਜੁਧ, ਸ੍ਰੀ ਸਰਬਲੋਹ ਜੁਧ ਲਿਖਯਤੇ,

ਤ੍ਰਿਭੰਗੀਪਦ ਪੁਨਰਾਕੀ ॥ ਬੀਰਜਨਾਦੁ ਬਾਚ ਸ੍ਰੀ ਸਰਬਲੋਹ ਜੂ ਪ੍ਰਤਿ ॥

ਸ੍ਰੀ ਸਰਬਲੋਹ ਜਨਿੰਦ੍ਰ[1] ਪੁਰਸੋਤਮ[2], ਕੀਨੁ ਸਨਾਥ[3] ਮੋਹਿ ਜਗ-ਬੰਦਨ ॥
ਜਿਸ ਕਰਿ ਸਾਰੰਗ[4] ਪਾਨਿ[5] ਗਹੇ ਪ੍ਰਭੁ, ਦਾਸ ਹਕਾਰਤ[6] ਦੋਖ-ਨਿਕੰਦਨ[7]A ॥
ਮੋ ਸਮ ਆਜ ਸਭਾਗ[8] ਅਸ ਕੋ ਹੈ ?, ਜਾਹ ਪ੍ਰਚਾਰਤ[9] ਸਮਰ[10] ਨਿਰੰਜਨ[11]
ਦਾਸ ਜਾਨੁ ਮੁਰ ਕਰਤਿ ਸਹਾਰੋ, ਆਵਾ-ਗਵਨੁ[12] ਕਾਟਤੁ ਦੁਖ-ਭੰਜਨ ॥
॥੧॥੩੩॥੫੬੫॥੨੮੮੪॥

ਜਾ ਦਰਸਨ ਕਉ ਚਾਹਤਿ ਸਤਿ ਮਿਲਿ, ਬਿਧਿ[13], ਭਵ[14], ਸਕ੍ਰ[15], ਸੇਸ[16], ਸਨਕਾਦਿਕ[17]॥
ਨਾਰਦ, ਸਾਰਦ[18], ਰਿਸ਼ੀ, ਮੁਨੀ, ਜਨ ਦੇਵ, ਅਦੇਵ[19], ਗੰਧ੍ਰਬ, ਸਿਧ, ਸਾਧਿਕ[20] ॥
ਬਰੁਨ, ਕੁਬੇਰ, ਜੱਛ[21], ਕਿੰਨਰ, ਨਰ, ਸੁਰ-ਸਮੂਹ[22] ਗਜਮੁਖ[23] ਨਾਗਾਦਿਕ[24] ॥
ਕਾਰਤਕੇਯ, ਅਪਸਰਾ, ਬਰੰਗਨ[25] ਭੂਤ, ਪਿਸਾਚ, ਕਾਲ, ਜਮ ਬਾਧਿਕ[26]॥੨॥
॥੩੪॥੫੬੬॥੨੮੮੫॥

ਰਵਿ, ਸਸਿ, ਗਗਨ[27], ਨਖਤ੍ਰ[28], ਭੂ, ਸਿੰਧੁ[29], ਅਨਲ[30], ਬਯਾਰ[31], ਖਟ-ਦਰਸ[32], ਤਪੇਸੁਰ ॥
ਨਰ, ਨਾਰੀ, ਨਰਪਤਿ[33], ਅਸ੍ਟ-ਸਿੱਧੀ[34], ਪਦਮਾ[35], ਉਮਾ[36], ਮਾਯਾ[37], ਜੋਗੇਸੁਰ ॥
ਚਾਰਨ, ਪਰੀ, ਜੋਗਨੀ, ਡਾਕਨਿ, ਅਦ੍ਰੀ[38], ਭਸੁੰਡੀ[39], ਅਮਰ[40] ਰਿਸੇਸੁਰ[41]B ॥
ਜਪੀ, ਤਪੀ, ਨੇਮੀ, ਬ੍ਰਤ ਧਾਰੀ, ਬਾਯੁ-ਭੱਛ[42], ਤ੍ਰਿਨ-ਭੱਛ[43] ਅਲਕੇਸੁਰ[44] ॥੩॥
॥੩੫॥੫੬੭॥੨੮੮੬॥

---

੧. ਜਨਾਂ ਦਾ ਸੁਆਮੀ । ੨. ਪੁਰਸ਼ਾਂ ਤੋਂ ਉੱਤਮ । ੩. ਸਫਲ । ੪. ਧਨੁਖ । ੫. ਹੱਥ ਵਿੱਚ । ੬. ਬੁਲਾਂਵਦੇ ਹਨ । ੭. ਦੋਸ਼ਾਂ ਨੂੰ ਕਟ ਦੇਣ ਵਾਲਾ । ੮. ਉੱਤਮ ਭਾਗਾਂ ਵਾਲਾ । ੯. ਵਿੰਗਾਰਦੇ ਹਨ । ੧੦. ਯੁੱਧ ਲਈ । ੧੧. ਮਾਯਾ ਰਹਿਤ । ੧੨. ਜਨਮ ਮਰਨ । ੧੩. ਬ੍ਰਹਮਾ । ੧੪. ਸ਼ਿਵ । ੧੫. ਇੰਦ੍ਰ । ੧੬. ਸ਼ੇਸ਼ਨਾਗ । ੧੭. ਸਨਕ, ਸਨੰਦਨ, ਸਨਾਤਨ ਤੇ ਸਨਤ ਕੁਮਾਰ । ੧੮.ਸਾਰਸ੍ਵਤੀ । ੧੯.ਦੈਤਯ । ੨੦.ਸਾਧਨ ਕਰਨ ਵਾਲੇ । ੨੧.ਦੇਵਤਿਆਂ ਦੀ ਇਕ ਜਾਤੀ । ੨੨.ਸਾਰੇ ਹੀ ਦੇਵਤੇ । ੨੩.ਗਣੇਸ਼ । ੨੪.ਸੱਪ ਆਦਿਕ । ੨੫.ਸ੍ਰੇਸ਼ਟ ਇਸਤ੍ਰੀਆਂ । ੨੬.ਮਾਰਨਵਾਲੇ । ੨੭. ਆਕਾਸ਼ । ੨੮. ਤਾਰੇ । ੨੯. ਸਮੁੰਦ੍ਰ । ੩੦. ਅਗਨਿ । ੩੧. ਪੌਣ । ੩੨. ਛੇ ਸ਼ਾਸਤ੍ਰ । ੩੩. ਰਾਜੇ । ੩੪. ਅੱਠ ਸਿਧੀਆਂ । ੩੫. (ਬ੍ਰਹਮਾ) ਦੀ ਸ਼ਕਤੀ । ੩੬. ਪਾਰਬਤੀ । ੩੭. ਲਛਮੀ । ੩੮. (ਅਦ੍ਰੀ) ਪਹਾੜ ਦੀ (ਪਾਰਬਤੀ) । ੩੯. ਜੰਗ ਕਰਨ ਵਾਲੀ ਚੰਡੀ । ੪੦.ਦੇਵਤੇ । ੪੧. ਰਿਖੀਆਂ ਦੇ ਮਾਲਿਕ । ੪੨. ਪੌਣ ਦਾ ਭੋਜਨ ਕਰਨਵਾਲੇ । ੪੩. ਘਾਹ ਖਾਣ ਵਾਲੇ । ੪੪. ਕੁਬੇਰ ।

Aਪਾ:—ਦਾਸ ਹਕਾਰਤ ਅਸੁਰ ਨਿਕੰਦਨ, ਵੀ ਹੈ ।

Bਪਾ:—ਸਚੀ ਭਸੁੰਡੀ ਅਮਰੰਗ ਸੇਸੁਰ ।

ਜਾ ਦਰਸਨ ਹਿਤੁ ਜਾਪ ਬ੍ਰਤ ਕਰਤ, ਤਪ ਤਾਪਤਿ ਕਸ੍ਟ ਦੂਰੰਤਹ ਸਾਧਨ[1]A ॥

ਪੁੰਨੀਆ ॥ ਜਾ ਦਰਸਨ ਹਿਤੁ ਨਾਨ[2] ਦਜਾ, ਦਮ, ਨੇਮ, ਆਚਾਰ[3] ਪ੍ਰਾਨਾਯਾਮ, ਅਰਾਧਨ[4] ॥
ਜਾ ਦਰਸਨ ਹਿਤੁ ਤੀਰਥਾਟ-ਬ੍ਰਤਾਦਿ[5], ਅਸ੍ਵ, ਗਜਾਦਿਕ ਦਾਨ ਪੁਰਾਧਨ[6]
ਜਾ ਦਰਮਨ ਹਿਤੁ ਤੀਰਥਾਟ... 
ਜਾ ਦਰਸਨ ਹਿਤੁ ਜੋਗ ਅਸ਼੍ਟਾਂਗ, ਬੈਰਾਗ ਅਰੁ ਨੌਧਾ-ਭਗਤਿ[7] ਸਰਾਧਨ[8] ॥੪॥
॥੩੬॥੫੬੮॥੨੮੮੭॥

ਜਾ ਦਰਸਨ ਹਿਤੁ ਅਸ੍ਵ-ਮੇਧ, ਸੁਜੰਬਰ, ਗਜਾਮੇਧ[9], ਰਤਨਾਦਿਕ ਦਾਨੰ ॥
ਜਾ ਦਰਸਨ ਹਿਤੁ ਮੋਨਿ ਅਰੁ ਸਾਧਨ, ਜਾ ਦਰਸਹਿ ਭਜੋ ਚਿਤ ਮਾਨੰ[10] ॥
ਜਾ ਦਰਸਨ ਹਿਤੁ ਗਿਰੁ, ਬਨ ਬਾਸਨਿ, ਨਟ,-ਨਾਟਕ, ਨ੍ਰਿਤ[11], ਗੀਤ ਰੁ ਗਾਨੰ ॥
ਜਾ ਦਰਸਨ ਹਿਤੁ ਜਟਾ ਭਸਮ ਤਨ, ਉਰਧ ਬਾਹ ਨਖ ਸਿਖਾ ਬੰਧਾਨੰ[12] ॥੫॥
॥੩੭॥੫੬੯॥੨੮੮੮॥

ਬਿਸਨੁਪਦ ਪੁੰਨੀਆਂ ॥
ਜਾ ਦਰਸਨ ਹਿਤੁ ਸੇਵਾ ਬੰਦਨ, ਜਾ ਦਰਸਨ ਹਿਤੁ ਕਥਾ ਪੁਰਾਨਨB ॥
ਜਾ ਦਰਸਨ ਹਿਤੁ ਗ੍ਰੰਥ ਕੰਠਾਗ੍ਰ, ਜਾ ਦਰਸਨ ਹਿਤੁ ਮੰਤ੍ਰ ਉਚਾਰਨ ॥
ਜਾ ਦਰਸਨ ਹਿਤੁ ਸਾਸਤ੍ਰ ਸਤ-ਸੰਗਤਿ, ਜਾ ਦਰਸਨ ਹਿਤੁ ਨਿਗਮ-ਕਥਾਨੰ[13] ॥
ਜਾ ਦਰਸਨ ਹਿਤੁ ਸਾਧੁ-ਸੰਭਾਖਨ[14], ਗਜਾਨ ਗੋਸਟਿ, ਬਿਗਜਾਨ-ਬਿਚਾਰਨ[15] ॥
ਜਾ ਦਰਸਨ ਹਿਤੁ ਨਗਨ-ਦਿਗੰਬਰਿ[16], ਭ੍ਰਮਤਿ-ਦਿਸੰਤਰਿ ਸਿੱਧ ਸਮਾਜਨ ॥੧॥ਰਹਾਉ॥
॥੬॥੩੮॥੫੭੦॥੨੮੮੯॥

ਪੁਨਜਾਕੀ ॥
ਜਾ ਦਰਸਨ ਹਿਤੁ ਅਰਪਤਿ ਤਨ ਮਨ, ਸਰਬਸੁ ਬਿਕਿਰਤ ਆਪਨ ਕੋ[17] ॥
ਜਾ ਦਰਸਨ ਹਿਤੁ ਅਧੁਮੁਖ[18] ਝੂਲਤਿ, ਪਾਵਕ[19] ਮਹਿ ਦਹਤਿ[20] ਨਿਜਾਪਨ-ਕੌ[21] ॥

---

੧. ਬੇਅੰਤ ਹੀ ਸਾਧਨਾਂ ਨਾਲ ਤਪ ਕਰਦੇ ਹਨ। ੨ ਇਸਨਾਨ। ੩. ਸ਼ੁਭ ਕਰਮ। ੪. ਸਿਮਰਨ। ੫. ਤੀਰਥਾਂ ਤੇ ਫਿਰਨਾ ਅਤੇ ਵਰਤ ਆਦਿਕ ਰਖਣੇ। ੬. ਪੂਰਾ ਕਰਨਾ। ੭. ਨੌਂ ਤਰਾਂ ਦੀ ਭਗਤੀ। ੮. ਸਹਿਤ ਅਰਾਧਨ ਦੇ। ੯ ਇਕ ਪ੍ਰਕਾਰ ਦਾ ਯਗ—ਜਿਸ ਵਿੱਚ ਹਾਥੀ ਮਾਰਿਆ ਜਾਂਦਾ ਹੈ। ੧੦ ਅਭਿਮਾਨ ! ੧੧. ਨਾਚ। ੧੨. ਉੱਚੀਆਂ ਬਾਹਾਂ ਕਰਨੀਆਂ, ਨਹੁੰ ਰਖਣੇ ਅਤੇ ਜਟਾਵਾਂ ਦੇ ਜੂੜੇ ਬੰਨਣੇ। ੧੩. ਵੇਦਾਂ ਦੀਆਂ ਕਥਾਂ ਕਰਨੀਆਂ। ੧੪. ਸਾਧੂਆਂ ਨਾਲ ਵਿਚਾਰ ਵਿਮਰਸ਼। ੧੫. ਵਿਸ਼ੇਸ਼ ਗਜਾਨ ਦਾ ਵਿਚਾਰਨਾ। ੧੬. ਅਲਫ ਨੰਗੇ। ੧੭. ਆਪਣੇ ਸਰਬੰਸ ਨੂੰ ਵੇਚ ਦੇਂਦੇ ਹਨ। ੧੮. ਨੀਵੇਂ ਮੂੰਹ ਕਰ ਕੇ। ੧੯ ਅਗਨਿ। ੨੦. ਸਾੜਦੇ ਹਨ। ੨੧. ਆਪਣੇ ਆਪ ਨੂੰ।

A ਪਾ:—ਜਾ ਦਰਸਨ ਹਿਤ ਜਾਪ ਕਰਤ ਤਪ ਤਾਪਤ ਕਸਟ ਦੁਰੰਤੰ ਸਾਧਨ।

B ਸੱਤ ਬੀੜਾਂ ਵਿੱਚ ਇਹ ਤੁਕਾਂ ਹੇਠਾਂ ਉਪਰ ਹਨ— ਪਰੰਤੂ ਸਾਡੀ ਬੀੜ ਵਿੱਚ ਉਪਰੋਕਤ ਤਰਤੀਬ ਅਨੁਸਾਰ ਹਨ।

ਜਾ ਦਰਸਨ ਹਿਤੁ ਬਸਤ ਇਕਾਂਤਰ[1], ਨਦੀ ਨਿਵਾਸ ਕਰਤੁ ਜਾਪਨ ਕੋ ॥
ਜਾ ਦਰਸਨ ਹਿਤੁ ਖੋਜਤਿ ਸਗਲੇ,ਬੁਧਿ ਅਨੁਸਾਰ ਤਪਤ-ਤਾਪਨ-ਕੌ[2]॥੭॥੩੯॥੫੭੧॥੨੯੯੦
ਤਊ ਨ ਕ੍ਰਿਪਾਨਿਧਿ[3] ਪਾਨ-ਪਰਤੁ[4], ਕਈ ਕਲਪਨ ਲੌ ਤਪ ਤਾਪਤਿ ਹੈਂ ॥
ਬਹੁ ਜਗ ਕਰੈਂ, ਨਿਗਮਾਗਮ-ਰਰੈਂ[5], ਅਰੁ ਧਜਾਨ ਧਰੈਂ, ਜਪੁ ਜਾਪਤ ਹੈਂ ॥
ਕਰ-ਕਸ੍ਰ-ਦੁਰੰਤ[6] ਕਰੈਂ ਤਪਸਾ, ਸੁਰ ਬ੍ਰਿੰਦ[7] ਨਰਿੰਦ[8] ਅਰਾਧਤਿ ਹੈਂ ॥
ਮਧੁ[9], ਕੀਟਭ ਆਦਿ ਜੇ ਦੈਤ ਭਏ, ਗਹ ਸਸਤ੍ਰ ਅਰੁ ਅਸਤ੍ਰ ਬਿਰੋਧਤਿ ਹੈਂ ॥
॥੮॥੪੦॥੫੭੨॥੨੯੯੧॥

ਬਿਸਨੁਪਦ ਪੁਨਜਾਕੀ ॥

ਉਪਾਵ, ਸਜਾਨਪ, ਜੁਗਤਿ ਅਰੁ ਉਕਤਿ[10],-ਕਰੇ ਨਹਿ ਰੀਝਤਿ ਸਾਰੰਗ ਪਾਨੀ[11]
ਅਬਿਗਤਿ[12] ਕੀ ਗਤਿ ਜਾਨ ਪਰੇ ਨਹਿ, ਹਾਰ ਪਰੇ ਸਭ ਹੀ ਸੁਰ-ਗਜਾਨੀ ॥
ਐਸਹੁ ਕੋ ਨ ਭਜੇ ਜਗ ਭੀਤਰਿ, ਦਰਸ ਕਰੇ ਕਰੁਨਾ-ਨਿਧਿ-ਖਾਨੀ[13] ॥
ਜਾ ਪਰ ਦਜਾ ਧਰਨੀ ਧਰ[14] ! ਤੁਮਰੀ, ਤਾ ਕਹੁ ਦਰਸਨ ਦੇਤ ਨਿਧਾਨੀ[15] ॥
॥੯॥੪੧॥੫੭੩॥੨੯੯੨॥

ਪ੍ਰੇਮ ਕਿਯੇ ਪ੍ਰਭੁ ਪਾਨਿ[16] ਪਰੇ, ਜਿਨ ਪ੍ਰੇਮ ਕੀਯੋ ਸੋਊ ਪਾਵਤ ਹੈਂ ॥
ਪ੍ਰੇਮ ਪ੍ਰਤੀਤਿ ਸੁਰੀਤਿ ਸਨਾਤਨਿ, ਪ੍ਰੇਮ ਪ੍ਰਬੀਨਨ ਗਾਵਤ ਹੈਂ[17] ॥
ਪ੍ਰੇਮ-ਰੁ ਪ੍ਰੀਤਿ ਪ੍ਰਮਾਨੰਦ[18] ਸੋਂ,-ਜੋਊ ਕਰਤਿ ਨਿਤਾਪ੍ਰਤਿ ਧਜਾਵਤ ਹੈਂ ॥
ਬਿਰਜਨਾਦ ! ਨ ਸੰਸਜ ਰੰਚ ਹੈ ਯਾ ਮਹਿ, ਜੋ ਪ੍ਰੇਮ ਕਰਤਿ ਸੋਈ ਪਾਵਤ ਹੈਂ ॥
॥੧੦॥੪੨॥੫੭੪॥੨੯੯੩॥

ਬਿਸਨੁਪਦ ਪਨਜਾਕੀ ॥ ਅਥ ਜੁਧ ਆਰੰਭ ਕਥਤੇ ਕਬਿ ਉਵਾਚ ॥

ਅਧਿਕਬ੍ਰ[19] ਬੰਦਨ ਕੀਸ[20] ਨਿਸਾਚਰ, ਕਟਿ-ਨਿਖੰਗ[21] ਕਸ, ਧਨੁਸ ਲਿਜੋ ਕਰ[22] ॥
ਕੁਵੰਡ ਪ੍ਰਤੰਚ ਚਟਾਕ ਚਢਾਇ ਕੈ[23], ਕਾਢ ਲਿਜੋ ਦਾਰੁਨ ਤੀਛਨ ਸਰ[24] ॥

---

੧. ਇਕਾਂਤ । ੨. ਤਪਾਂ ਨੂੰ ਤਪਦੇ ਹਨ । ੩. ਪਰਮੇਸ਼ੁਰ । ੪ ਹੱਥੀਂ ਔਂਦਾ । ੫. ਵੇਦ । ਅਤੇ ਸ਼ਾਸਤ੍ਰਾਂ ਨੂੰ ਉੱਚਾਰਦੇ ਹਨ । ੬. ਬਹੁਤ ਦੁਖ । ੭ ਸਮੂਹ ਦੇਵਤੇ । ੮. ਰਾਜੇ । ੯. ਇਕ ਦੈਂਤ—ਜੋ ਬ੍ਰਹਮਾ ਦੀ ਕੰਨ ਦੀ ਮੈਲ ਤੋਂ ਪੈਦਾ ਹੋਇਆ ਅਤੇ ਵਿਸ਼ਨੂ ਨੇ ਮਾਰਿਆ ਸੀ । ੧੦. ਕਹਿਣੀ । ੧੧. ਹੱਥ ਵਿੱਚ ਧਨੁਖ ਵਾਲਾ । ੧੨. ਵਜਕਤੀ ਤੋਂ ਬਿਨਾ । ੧੩. ਕ੍ਰਿਪਾ ਦਾ ਖ਼ਜ਼ਾਨਾ । ੧੪. ਧਰਤੀ ਨੂੰ, ਧਾਰਨਵਾਲਾ । ੧੫. ਉਸ ਨੂੰ ਦਰਸ਼ਨਾਂ ਦੇ ਭੰਡਾਰੇ ਬਖ਼ਸ਼ਦਾ ਹੈ। ੧੬. ਹੱਥਾਂ ਵਿੱਚ । ੧੭. ਪ੍ਰੇਮ ਨਾਲ ਨਿਸਚਾ ਕਰਨਾ । ੧੮. ਮਹਾਂ ਆਨੰਦ ਵਾਲਾ । ੧੯. ਬਹੁਤ ਹੀ । ੨੦. ਕੀਤੀ ਹੈ । ੨੧. ਲੱਕ ਨਾਲ ਬੱਧਾ । ੨੨. ਹੱਥ ਵਿੱਚ । ੨੩. ਆਵਾਜ਼ ਨਾਲ ਧਨੁਖ ਦੀ ਤੰਦੀ ਚੜ੍ਹਾ ਕੇ । ੨੪. ਬਾਣ ।

ਸਹਿਥੀ[1], ਸੇਫ, ਧੋਪ[2] ਅਰੁ ਖੰਡਾ, ਢਾਰ, ਤੁਫੰਗ, ਸੁ-ਪਰਸ[3] ਪਟਾ ਗਰ ॥
ਕੈ ਟੰਕਾਰ ਪ੍ਰਬਲ ਗਰਜਨ ਕਰ, ਸਮਰ ਹਕਾਰਤ ਸ੍ਰੀ-ਲਖਮੀ-ਬਰ[4] ॥੧੧॥੪੩॥੫੭੫॥੨੯੯੪॥

ਉਤ ਦਿਸ ਸ੍ਰੀ ਸਰਬਲੋਹ ਜਨਾਰਦਨ, 'ਅਹੰ' ਸਬਦ ਉਚਰਤ ਕ੍ਰੁੱਧਤਿ ਹੈ ॥
ਭਾਂਤਿ ਭਾਂਤਿ ਪ੍ਰਤਨਾ[5] ਦੇਵਨ ਕੀ, ਨਿਕਸਜੇ ਸਬਦ ਮਾਤ੍ਰ ਬਿਰੁੱਧਤਿ ਹੈ[6] ॥
ਆਨ ਹੀ ਬ੍ਰਹਮਾ, ਆਨ ਹੀ ਵਿਸ਼ਨੂ, ਅੰਨ ਹੀ ਰੁਦ੍ਰ[7], ਸਿਵਾ[8] ਸਰੁੱਧਤਿ ਹੈ[9] ॥
ਅੰਨ* ਹੀ ਸਕ੍ਰ[10], ਕੁਬੇਰ, ਵਰੁਨਾਦਿਕ, ਚਾਰਨ, ਜਖ, ਕਾਲ ਸਿੱਧਤਿ-ਹੈ[11] ॥੧੨॥੪੪॥੫੭੬॥੨੯੯੫॥

ਬਿਸਨੁਪਦ ਹਿੰਡੋਲ ਪੁਨਜਾਕੀ ॥

ਅਨਜ * ਹੀ ਜਮ, ਸਿੱਧ, ਰਿਸਿ, ਮੁਨਿ ਜਨ, ਕਾਲਕੇਜ[12], ਸੁਰ-ਹੈਂ ਨਾਨਾ-ਗਨ ॥
ਅਨਜ ਹੀ ਕਾਰਕੇਜ[13], ਗਜਬਦਨੇ[14], ਸੇਸ, ਸਾਰਦਾ[15], ਨਾਰਦ ਅਨਜ ਅਨੁ ॥
ਰਵਿ, ਸਸਿ, ਨਖਜਤ੍ਰ[16] ਅਨਜ ਅਨਜ ਸਭਿ ਹੀ, ਗੰਧ੍ਰਬ ਅਪਸਰ, ਅਨਲ[17] ਮਾਰੁਤ[18] ਘਨ[19] ॥
ਚਾਰ ਪ੍ਰਕਾਰ ਕੀ ਪ੍ਰਤਨਾ[20] ਸੁਰ ਦਲ, ਸਸਤ੍ਰ ਅਸਤ੍ਰ ਕਰ ਧਰੇ ਮੁਦਿਤ-ਮਨ[21]
॥੧੩॥੪੫॥੫੭੭॥੨੯੯੬॥

ਭੂਤ ਪਿਸਾਚ, ਡਾਕਨੀ, ਜੋਗਨਿ, ਬਿਕਟ[22] ਮਸਾਨ ਕਿਲਕਟੀ-ਕਰਤਨ[23] ॥
ਭੈਰਵ, ਰੁਦ੍ਰ[24], ਕਪਾਲਿਕ, ਖੰਕਲਿ[25], ਕੰਕ[26], ਬੰਕ[27] ਭੀਖਮ ਦਲ ਅਨਗਨ ॥
ਨਿਜ ਨਿਜ ਚਮੂ ਬਾਹਨ[28] ਸੁਰ ਨਿਜ ਨਿਜ, ਨਿਜ ਨਿਜ ਸਸਤ੍ਰ ਧਰੇ ਸੁਰ-ਪੁੰਜਨ[29] ॥
ਧਉਂਸਾ, ਭੇਰਿ, ਦੁੰਦਭੀ ਬਾਜਤਿ, ਧਜਾ[30], ਪਤਾਕਾ, ਨਿਜ ਨਿਜ ਬਜੋਮਨ[31] ॥
॥੧੪॥੪੬॥੫੭੮॥੨੯੯੭॥

ਨਾਦ-ਨਿਸੁੰਨ[32] ਡਾਮਰੁ ਅਰੁ ਭੇਰੀ, ਚਮਤਕਾਰ[33] ਆਯੁਧ[34] ਬਰ ਬੀਰਨ ॥
ਜੁਟੇ ਸੂਰ ਸੰਗ੍ਰਾਮ[35] ਦੁਬਹੀਆ[36], ਮਚਜੋ ਕੁਲਾਹਲ[37] ਸੁਭਟ ਸੁ-ਧੀਰਨ ॥
ਸਿੰਧੁ ਸਮਾਨ ਚਮੂ[38] ਦੇਵਨ ਕੀ, ਪ੍ਰਬਲ ਤਰੰਗ ਗਰਜਨ ਸੁਰ ਭੀਰਨ[39] ।
ਰੰਗ ਰੰਗ ਕੇ ਭੂਸਨੁ[40] ਫਨਿ-ਮਨਿ[41], ਰੰਗ ਰੰਗ ਕੇ ਹੀਰ ਅਰੁ ਚੀਰਨ[42] ॥੧੫॥੪੭॥੫੭੯॥੨੯੯੮॥

---

੧. ਬਰਛੀ । ੨. ਕਿਰਚ । ੩. ਕੁਹਾੜਾ । ੪. ਸ੍ਰੀ ਸਰਬਲੋਹ ਨੂੰ । ੫. ਸੈਨਾ । ੬. ਵਿਰੋਧੀ ਹੋ ਕੇ ਨਿਕਲ ਪਈ । ੭. ਸ਼ਿਵ । ੮. ਪਾਰਬਤੀ । ੯. ਤੀਰਾਂ ਨਾਲ ਸਨੱਧ ਬੱਧ ਹੋ ਕੇ । ੧੦. ਇੰਦ੍ਰ । ੧੧. ਪ੍ਰਤੱਖ ਹੋ ਕੇ । ੧੨. ਕਈ ਕਾਲ । ੧੩. ਕਾਰਤਿਕੇਯ । ੧੪. ਗਣੇਸ਼ । ੧੫. ਸਾਰਸ੍ਵਤੀ । ੧੬. ਤਾਰੇ । ੧੭. ਅਗਨਿ । ੧੮. ਪੌਣ । ੧੯. ਮੇਘ । ੨੦. ਫੌਜ । ੨੧. ਮਨ ਵਿੱਚ ਪ੍ਰਸੰਨ ਹੋ ਕੇ । ੨੨. ਭਯਾਨਕ । ੨੩. ਕਿਲਕਾਰੀਆਂ ਮਾਰਦੇ ਹਨ । ੨੪. ਸ਼ਿਵ । ੨੫. ਭੈਰਉਂ । ੨੬. ਚਿੱਟੀ ਇਲਾਂ । ੨੭. ਸੂੰਦ੍ਰ । ੨੮. ਸੁਾਰੀਆਂ । ੨੯. ਸਭ ਦੇਵਤਿਆਂ ਨੇ । ੩੦. ਝੰਡਾ । ੩੧. ਦੇਵਤਿਆਂ ਦੇ । ੩੨. ਆਵਾਜ਼ਾਂ ਹੀ ਆਵਾਜ਼ਾਂ ਹਨ । ੩੩. ਚਮਕੀਲੇ । ੩੪. ਸ਼ਸਤ੍ਰ । ੩੫. ਜੰਗ ਵਿੱਚ । ੩੬. ਦੋਹਾਂ ਪਾਸਿਆਂ ਤੋਂ । ੩੭. ਰੌਲਾ । ੩੮. ਫੌਜ । ੩੯. ਕਾਯਰ ਦੇਵਤਿਆਂ ਦੀ ਗਰਜਨਾ । ੪੦. ਗਹਿਣੇ । ੪੧. ਸੱਪਾਂ ਦੀਆਂ ਮਣੀਆਂ । ੪੨ ਕਪੜੇ ।

* 'ਅੰਨ' ਰੂਪ ਸੰਸਕ੍ਰਿਤ ਦੇ ਅਨੁਸਾਰ ਸ਼ੁਧ ਨਹੀਂ, 'ਅਨਜ' ਸ਼ੁਧ ਹੈ ।

ਬਿਬਿਧ[1] ਝੰਪਾਨ[2] ਬਿਵਾਨ ਦਿਬ੍ਯ ਰਤਨਨ[3], ਖਗ ਮ੍ਰਿਗ ਬਾਹਨ ਸਘਨ ਬਚਿਤ੍ਰਨ[4] ॥
ਨਵਲ ਕਿਸੋਰ ਬੇਸ ਜੋਬਨ ਦਤਿ, ਮੈਨ ਪ੍ਰਭਾ ਧਾਰੇ ਸੁਰ ਪੁਤ੍ਰਨ[5] ॥
ਮਦਨ ਪ੍ਰਾਜ ਬਦਨ ਛਬਿ ਰਾਜਤਿ, ਅਤਿ ਸੌਂਦ੍ਰਯ ਭੂਸਨ ਦਿਬ੍ਯ ਬਸਤ੍ਰਨ[6] ॥
ਆਯੁਧ ਸਕਲ ਧਰ ਮੂਰਤਿ ਨਿਜ ਨਿਜ[7], ਫਨਿ ਮਨਿ ਜਟਿਤ ਖਚਿਤ ਸਸਤ੍ਰ ਅਸਤ੍ਰਨ ॥
॥੧੬॥੪੮॥੫੮੦॥੨੮੯੯॥

ਦੇ ਦੇ ਦੀਹ ਦਮਾਮ, ਧੌਂਸੜੇ, ਭੇਰਿ[8] ਬਜਾਵਤਿ ਘੋਰ[9] ਅਜੋਧਨ[10] ॥
ਤੁਰੰਗ[11] ਕੁਦਾਵਤ - ਪਟਾ ਭ੍ਰਮਾਵਤ, ਠੋਕ ਠੋਕ ਭੁਜ ਜੁਟੇ - ਹਵ - ਜੋਧਨ[12] ॥
ਦੇ ਦੇ ਤਾਲ ਗਰਜ ਗਰਜ ਦੁੰਕਤ[13] ਘਨ - ਪ੍ਰਾਜ - ਤਰਜਤ[14] ਕਰ ਕ੍ਰੋਧਨ ॥
ਪੇਲ ਪੇਲ ਗਜ[15] ਭਿਰੇ ਧੀਰ-ਭਟ[16], ਲਗੇ ਸਮਰ-ਛਿਤ[17] ਦਾਨਵ ਸੋਧਨ[18] ॥
॥੧੭॥੪੯॥੫੮੧॥੨੯੦੦॥

ਪੁਨਜਾਕੀ ॥

ਦੇ-ਡੰਕ[19] ਨਿਸੰਕ ਸਮੂਹਿ ਭਟ ਬ੍ਰਿੰਦਨ[20], ਕਰ-ਪਾਨ-ਕ੍ਰਿਪਾਨ[21] ਗੁਮਾਨ ਭਰੇ ॥
ਬਰਜਾਰ[22] ਅਪਾਰ ਜੁਝਾਰ[23] ਜੁਰੇ, ਜਿਹ ਦੇਖਤਿ ਹੀ ਅਵਸਾਨ ਪਰੇ[24] ॥
[25]ਕਹੁੰ-ਹਿੰਸਤ–ਹੈਂ ਹਯਰਾਜ ਘਨੇ, ਕਹੁੰ ਚਿੰਸਤ ਬਾਰਨ ਪ੍ਰਾਨ ਡਰੇ ॥
ਕਹੀਂ ਬਬਕਤ ਉਸਟਨ ਪਾਂਤ ਘਨੇ[26], ਕਹੁੰ ਭਿਭਰਤ[27] ਭੂਤ, ਪਿਸਾਚ ਖਰ ॥
॥੧੮॥੫੦॥੫੮੨॥੨੯੦੧॥

ਕਹੀਂ ਬਾਜਤ ਤਾਲ, ਮ੍ਰਿਦੰਗ, ਉਪੰਗਨ, ਕਹੀਂ ਨਾਚਤ ਹੂਰ, ਬਰੰਗ ਘਨੇ ॥
ਕਹੂੰ ਗੱਜਤ ਸੂਰ ਸਾਵੰਤ[28] ਬਲੀ, ਰਨਧੀਰਨ - ਬੀਰਨ - ਪੁੰਗ[29] ਰਨੇ ॥
ਕਹੀਂ ਸੱਜਤ ਆਯੁਧ[30] ਗੂੜ - ਅਨੀ[31] ਕਹੁੰ ਭੱਜਤ ਭੀਰਨ ਚੁੰਗ ਸਨੇ[32] ॥
ਪਿਖ ਕੌਤਕ ਸੈਨ ਜਨਾਰਦਨ ਕੀ, ਬੀਰਜਨਾਦ ਰਿਸਜੇ ਸਰ - ਤੁੰਗ - ਹਨੇ[33] ॥
॥੧੯॥੫੧॥੫੮੩॥੨੯੦੨॥

---

੧. ਨਾਨਾ ਪ੍ਰਕਾਰ ਦੀਆਂ । ੨ ਪਾਲਕੀਆਂ । ੩. ਸੁੰਦਰ ੪. ਪੰਛੀ, ਪਸ਼ੂ (ਆਦਿਕ) ਚਿਤ੍ਰੇ ਹੋਏ ਵਾਹਨਾ ਨਾਲ । ੫. ਦੇਵਤਿਆਂ ਦੀ ਚਮਕ ਹੈ । ੬. ਮੂੰਹਾ ਦੀ ਤੇਜੀ ਕਾਮਦੇਵ ਵਾਂਗੂ ਵਿਰਾਜਦੀ ਹੈ । ੭. ਸਾਰੇ ਸ਼ਸਤ੍ਰ । ੮. ਨਗਾਰੇ । ੯. ਭਯਾਨਕ । ੧੦. ਮੈਦਾਨ ਜੰਗ । ੧੧. ਘੋੜੇ ੧੨. ਯੋਧੇ ਜੰਗ ਵਿਚ ਜੁੜੇ । ੧੩. ਕੜਕਦੇ ਹਨ । ੧੪. ਮੇਘ ਵਾਂਗੂ ਗੱਜਦੇ ਹਨ । ੧੫. ਹਾਥੀ । ੧੬. ਗੁਮਾਨਵਾਨ । ੧੭. ਮੈਦਾਨ ਜੰਗ ਵਿੱਚ । ੧੮. ਢੂੰਢਣ । ੧੯. ਨਗਾਰੇ ਵਜਾ ਕੇ । ੨੦. ਸਮੂਹਾਂ ਦੇ । ੨੧. ਕ੍ਰਿਪਾਨਾਂ ਨੂੰ ਹੱਥਾ ਵਿੱਚ ਫੜ ਕੇ ੨੨ ਬਲਵਾਨ । ੨੩. ਲੜਾਕੇ । ੨੪. ਜਿਸ ਨੂੰ ਵੇਖਦਿਆਂ ਹੀ ਮਰ ਜਾਈਦਾ ਹੈ । ੨੫. ਕਿਤੇ ਉੱਤਮ ਘੋੜੇ ਹਿਣਕਦੇ [illegible] ਕਿਤੇ ਹਾਥੀ ਚਿੰਘਾੜਦੇ ਹਨ (ਜਿਸ ਤੋਂ) ਪ੍ਰਾਣ ਵੀ ਡਰਦੇ ਹਨ । ੨੬. ਕਿਤੇ ਊਠ ਦੰਗਾਂ ਮਾਰਦੇ ਹਨ [illegible] ਦੀ ਆਵਾਜ਼ ਨਾਲ ਸੰਗਦੇ ਹਨ । ੨੮. ਰਾਜਪੂਤ । ੨੯. ਯੋਧਿਆਂ ਵਿੱਚੋਂ ਸ੍ਰੇਸ਼ਟ । ੩੦. ਸ਼ਸਤ੍ਰ । ੩੧. ਭਾਰੀ ਫੌਜ । ੩੨. ਕਿਤੇ ਕਾਯਰ ਨੱਸੇ ਜਾਂਦੇ ਹਨ । ੩੩. ਮਹਾਨ ਤੀਰ ਮਾਰੇ

ਕਰ ਕ੍ਰੋਧ ਪ੍ਰਚੰਡ[1] ਬਡ ਨਾਦ[2] ਕਰਜੋ, ਨਿਜ ਸ੍ਵਾਸਨ ਤੇ ਪ੍ਰਤਨਾ ਪ੍ਰਗਟਜੋ[3] ॥
ਮੇਰੁ[4] ਸਮਾਨ ਕਰਾਲ ਸਰੀਰਨ, ਸੈਨ ਭਯਾਨਕ ਦੈਤ ਰਚਜੋ ॥
ਬਡ ਘੋਰ ਕਠੋਰ ਬਜ੍ਰਾਂਗ[5] ਸਭੀ, ਚਤੁਰੰਗ-ਚਮੂੰ[6] ਰਚਿ ਦਈਤ ਰਿਸਜੋ ॥
ਦਈ ਆਗਯਾ ਸੂਰਨ ਕੋ ਰਿਸ ਕੈ,'ਰਿਪੁ ਜਾਨ ਨ ਦੀਜੈ'ਦੈਤ ਖਿਸਜੋ[7]॥੨੦॥੫੨॥੫੮੪॥੨੯੦੩॥

ਬਿਸਨੁਪਦ ਪੁਨ ਜਾਕੀ ਤਰਹ ਦੂਜੀ ॥
ਜੇ ਜੇ ਸੁਭਟ ਪਠੇ ਆਹਵ[8] ਕੋ, ਤਿਨ ਕੇ ਅਬ ਹਉ ਨਾਮ ਗਨੋ ॥
ਅਮਰਨ[9] ਸੰਗ ਸਮਰ ਜਿਮ ਕੀਨੋ, ਤੇਜਿ-ਪਰਾਕ੍ਰਮ[10] ਤਿਨਹਿ ਭਨੋ ॥
ਅਤੁਲ ਪਰਾਕ੍ਰਮ ਮੇਰੁ ਕਾਯ ਸੇ, ਕਾਲ ਰੂਪ ਜੋਧਾ ਚੜ ਧਾਯੇ[11]
ਚੰਡ[12] ਸਰੂਪ ਵਪੁ ਘੋਰ ਨਿਸਾਚਰ, ਸਿਖਰਾਕਾਰ[13] ਮੇਘ ਬਰਨਾਯੇ[14] ॥
ਬੱਜ੍ਰ - ਕਾਯ ਰੋਮ ਕੰਟਕ-ਸੇ[15], ਰਕਤ ਨੇਤ੍ਰ ਪਾਵਕ ਬਡ ਤਾਯੇ[16] ॥
ਸਿੰਧੁ ਨਾਦ-ਧਾਵਨ ਨਾਹਰ ਗਤਿ, ਚਪਲ ਚਪਲ ਵੇਜਸ ਬਜੇਸਾਯੇ[17] ॥
ਪਾਇਨ ਕਰ ਚੂਰਤ ਗਿਰ ਸਿਖਰਨ, ਡਗਮਗਾਤ ਧਰਨੀ ਧਸਕਾਯੇ[18] ॥
ਚਲਤ ਉਤਾਲ[19] ਬਤਾਲ[20] ਸਮ ਗਰਜਤ, ਨਿਬੜ ਕਠੋਰ ਇੰਭ ਮਦ ਸਾਯੇ[21] ॥
ਦਾੜ ਕਰਾਲ, ਜਟਿਲ[22], ਮੁੱਛਾਲੇ, ਬਕ੍ਰ-ਤੁੰਡ[23], ਸੂਕਰ-ਘੋਸਾਯੇ[24] ॥੧॥
'ਬਿਕਟ[25]-ਦਾੜ', 'ਮਯ ਮੰਤ,-ਦੁਰੰਤੋ', 'ਪਿੰਗਾਛੋ', 'ਗੱਜਾਛ-ਸੁਦ' ਭਨ[26] ॥
ਪੰਚ ਬੀਰ ਏ ਪ੍ਰਲਯ ਕਾਰਕ, ਖਸ੍ਰਮ 'ਮਕ੍ਰਾਛ' 'ਸਾਰਮਯ' 'ਦੁਰ-ਘੋਸਨ'
'ਬਿੜਾਲ ਕੇਤੁ' ਅਰੁ 'ਘਨ ਕਾਯ' ਮਨਿ[27] 'ਕਰੀ ਦਸਨਨ' ਬ੍ਰਿਸ੍ਚਕ ਧੁਜ'
ਦ੍ਵਾਦਸ ਬੀਰ ਰਨਧੀਰ ਸਰੋਮਨਿ, ਗਤਿ ਸਮੀਰ ਅਤਿ ਸਮਰ ਰੁਜ[28] ॥
ਦਿਬਯ ਸਯੰਦਨ ਆਰੂੜ ਹ੍ਵੈ, ਲਗੇ ਅਸ੍ਵ ਖ਼ਰ ਅਸ੍ਵ ਅਸ੍ਵ[29] ॥

---

੧. ਤੇਜਮਯ। ੨. ਸ਼ਬਦ, ਆਵਾਜ਼ ੩. (ਵੀਰਯਨਾਦ ਨੇ) ਆਪਣਿਆਂ ਸ੍ਵਾਸਾਂ ਤੋਂ ਫੌਜ ਨੂੰ ੪. ਪਹਾੜ। ੫. ਪਥਰ ਵਾਂਗ਼ ਸ਼ਰੀਰਾਂ ਵਾਲੇ। ੬. ਚਾਰ ਤਰਾਂ ਦੀ ਫੌਜ। ੭. ਕ੍ਰੋਧਵਾਨ ਹੋਇਆ। ੮. ਜੰਗ। ੯. ਦੇਵਤਿਆਂ। ੧੦. ਉਹੋ ਜਹੀ ਤਾਕਤ। ੧੧.ਮਹਾਨ ਸ਼ਕਤੀ ਵਾਲੇ, ਯਮ ਰੂਪ ਯੋਧੇ ਚੜ ਚੱਲੇ। ੧੨.ਕ੍ਰੋਧ। ੧੩.ਪਹਾੜਾਂ ਵਾਂਗ਼ ਸ਼ਰੀਰਾਂ ਵਾਲੇ। ੧੪. ਬੱਦਲ ਵਾਂਗੂ (ਕਾਲੇ)। ੧੫. ਕੰਡਿਆਂ ਵਰਗੇ। ੧੬. ਲਾਲ ਅੱਖਾਂ। ੧੭. ਸਮੁੰਦ੍ਰ ਵਾਂਗ ਆਵਾਜ, ਸ਼ੇਰ ਵਾਂਗੂ ਤੋਰ, ਬਿਜਲੀ ਵਾਂਗੁ ਚੰਚਲ ਅਤੇ ਤਾਕਤ ਹੈ। ੧੮. ਪੈਰਾਂ ਨਾਲ ਪਹਾੜਾਂ ਦੀ ਚੋਟੀਆਂ ਪੀਹ ਦੇਂਦੇ ਹਨ ਅਤੇ ਡੋਲਦੀ ਹੋਈ ਧਰਤੀ ਧਸ ਜਾਂਦੀ ਹੈ। ੧੯. ਕਾਲ੍ਹੀ, ਛੇਤੀ। ੨੦. ਪ੍ਰੇਤ। ੨੧. ਹਾਥੀ ਵਾਂਗੂ ਅਤਯੰਤ ਕਠੋਰ। ੨੨. ਜਟਾਂ ਵਾਲੇ। ੨੩. ਵਿੰਗਿਆਂ ਮੂੰਹਾਂ ਵਾਲੇ। ੨੪. ਸੂਰਾਂ ਵਾਂਗੁ ਬੋਲਣ ਵਾਲੇ। ੨੫. ਨਾਮ ਹੈ ਇਕ ਦੈਂਤ ਦਾ। ੨੬. ਕਹੇ ਹਨ। ੨੭. ਸ਼ਿਰੋਮਣਿ। ੨੮.ਜੰਗ ਵਿੱਚ। ੨੯.ਰਥਾਂ ਤੇ ਅਸਵਾਰ ਹੋ ਕੇ (ਚੱਲੇ) (ਜਿਨਾਂ ਨੂੰ) ਅਠ ਅਠ ਘੋੜੇ ਲਗੇ ਹੋਏ ਸਨ।

ਮਹਿਖ[੧], - ਉਸ੍ਰ ਅਰੁ ਬਜਾਘ੍ਰ[੨]-ਬਾਰਨ[੩],-ਕਰ-ਸਜੋਦਨ-ਲਾਗੇ-ਛਸ੍ਰ

ਦ੍ਵਿਪਿ ਚਰਮ ਨ ਬੇਸਟਿਤ ਸੁਭਗ, ਕੰਚਨ ਕੇ ਰਥ ਬਿਮਲ ਦਿਬਿ[੫] ॥

ਮਨਿਗਨ[੬] ਮੁਕਤਾ[੭] ਜਟਿਤ ਬਹੁ, ਹੀਰ ਚੀਰ ਬੇਸਟਿਤ[੮] - ਸੁ-ਛਬਿ ॥੨॥

ਅਸ੍ਰ ਚਕ੍ਰ[੯] ਰਥ, ਪੁਨ ਅਸ੍ਰ ਧੁਜਾ[੧੦], ਪਤਾਕਾ ਅਨਕ-ਛਤ੍ਰ-ਭਨ[੧੧] ॥

ਗ੍ਰਿਝ, ਉਲੂਕ, ਬਿਡਾਲ[੧੨], ਬਜਾਲ[੧੩], ਬ੍ਰਿਸ੍ਚਕ[੧੪] ਅਰੁ ਨਕੁਲ-ਗਨ[੧੫] ॥

ਕਾਕ,ਡਾਕ[੧੬]ਗਰਧਭ[੧੭]-ਅਰੁ ਗਾਦਰ[੧੮]-ਸ੍ਰਿਗਾਲ[੧੯]-ਬਜਾਘ੍ਰ,ਭਾਲੂਕ[੨੦]-ਪੇਚਾਇਲ[੨੧]॥

ਬਿਹਗ-ਕ੍ਰੂਰ[੨੨],-ਮ੍ਰਿਗ-ਕ੍ਰੂਰ[੨੩] ਧੁਜਾਮਹਿ, ਰਚਿਤ ਸਭੇ ਮਿਲ ਮਹਾ ਅਮੰਗਲ[੨੪] ॥

ਨਾਨਾ ਸਸਤ੍ਰ ਅਸਤ੍ਰ ਬਿਬਿਧਾਯੁਧ[੨੫]ਖਗ[੨੬],ਖੰਡਾ,ਸਾਰੰਗ[੨੭],ਸਹਿਥੀ[੨੮]ਅਸਿ[੨੯]॥

ਜੰਬੂਆ, ਗੁਰਜ, ਗੁਲੇਲ, ਭਸੁੰਡੀ[੩੦],ਪਰਘ[੩੧],ਮੁਦਗਰ,ਮੂਸਲ,ਲਸ੍ਰਿਕ[੩੨]ਕਰ[੩੩] ॥

ਪਾਸ[੩੪], ਚਕ੍ਰ,ਬਿਛੂਆ,ਪਟਾ,ਪਰਸ[੩੫],ਨਾਰਾਚ[੩੬],ਖਤੰਗ[੩੭]ਗੜੀਆ,ਨਾਚੁਖ[੩੮]ਸਰ॥

ਖੂਦ[੩੯]ਖਿਫਤ[੪੦],ਬਰਗਸਤ੍ਵਾਨ[੪੧],ਸੰਜੋਆ, ਬਖ਼ਤਰ ਜ਼ਿਰਹ,ਚਿਲਤਹ ਧਾਰੇ ਜਰ[੪੨]॥੩॥

ਬਿਬਿਧ-ਬਾਹਨੀ-ਅਨੀ[੪੩] ਅਗਨਤ ਲੈ, ਚੜਜੋ ਸਮਰ ਹਿਤੁ ਬੀਰ ਸਨਧ ਹ੍ਵੈ[੪੪] ॥

ਧਨੁਖ ਟੰਕਾਰ ਕੀਸ ਨਿਜ ਨਿਜ ਤਬ, ਪ੍ਰਲਯ ਕਰਨ ਧਾਯੋ ਗਰਜਨ ਕੈ ॥

ਨਾਨਾ ਨਾਦ[੪੫]ਸੰਖ-ਬਹੁ-ਭੇਰਿਨ, ਬਜਤ ਪਟਹ[੪੬], ਧਉਸਾ, ਦੁੰਦਭਿ, ਨਯ[੪੭] ॥

ਨਾਇ, ਨਿਸ਼ਾਨ ਕੋਟਿ ਰਨ ਬਾਜਤ, ਗਾਜਤ ਅਸੁਰ-ਅਨੀ[੪੮]ਪੀ ਪੀ ਮਯ[੪੯] ॥

ਗੁੰਜਤ ਗੂੜ[੫੦]ਗਜਨ-ਹਯ[੫੧] ਹਿੰਸਤਿ[੫੨], ਥਥਕਤ ਉਸ੍ਰ ਮਹਿਖ,ਦਾਰੁਨ,ਗਯ[੫੩] ॥

ਨਾਦ[੫੪] ਨਿਸੁੰਨ ਸਬਦ ਭੀਖਮ ਭਉ, ਭੇਰਿ ਭੁੰਕਾਰ-ਹਿੰਸਤ ਭੀਖਮ ਹਯ ॥

---

੧. ਝੋਟੇ । ੨. ਬਘਿਆੜ । ੩. ਹਾਥੀ । ੪. ਰਥਾਂ ਨਾਲ । ੫. ਸੋਨੇ ਦੇ ਸੋਹਣੇ ਅਤੇ ਹਾਥੀ ਦੀਆਂ ਖੱਲਾਂ ਨਾਲ ਚੁਫੇਰਿਓਂ ਲਪੇਟੇ ਹੋਏ ਹਨ । ੬. ਸਮੂਹ ਮਣੀਆਂ । ੭.ਮੋਤੀ । ੮.ਚੁਫੇਰਿਓਂ ਲਪੇਟੇ ਹੋਏ । ੯.ਰਥ ਦੇ ਪਹੀਏ । ੧੦.ਝੰਡਾ । ੧੧. 'ਅਨੇਕਾਂ ਹੀ ਛਤ੍ਰ' ਕਹੇ ਹਨ। ੧੨. ਬਿੱਲੇ । ੧੩. ਹਾਥੀ । ੧੪. ਬਿੱਛੂ । ੧੫. ਸਮੂਹ ਨਿਓਲੇ । ੧੬. ਉਡਣਵਾਲੇ । ੧੭ ਗਧੇ। ੧੮.ਚਮ ਗਿੱਦੜ । ੧੯.ਗਿੱਦੜ । ੨੦.ਰਿਛ । ੨੧.ਸੱਪ, ਵਲਾਂ ਵਾਲੇ । ੨੨. ਡਰੌਣੇ ਪੰਛੀ । ੨੩.ਡਰੌਣੇ ਪਸ਼ੂ । ੨੪. ਬਹੁਤ ਬੁਰੇ । ੨੫. ਨਾਨਾ ਪ੍ਰਕਾਰ ਦੇ ਸ਼ਸਤ੍ਰ । ੨੬. ਤੀਰ। ੨੭. ਕਮਾਨ । ੨੮.ਬਰਛੀ । ੨੯.ਤਲਵਾਰ । ੩੦. ਇਕ ਵੱਡਾ ਨੇਜਾ । ੩੧.ਲੋਹੇ ਦੀ ਬਰਛੀ । ੩੨. ਲਾਠੀ । ੩੩.ਹੱਥਾਂ ਵਿੱਚ ਲੈ ਕੇ । ੩੪. ਕਮੰਦ । ੩੫. ਕੁਹਾੜਾ । ੩੬. ਲੋਹਮਯ ਤੀਰ । ੩੭. ਤੀਰ । ੩੮. ਛੋਟਾ ਨੇਜ਼ਾ । ੩੯. ਟੋਪ । ੪੦. ਸੰਜੋਅ । ੪੧. ਘੋੜੇ ਦੀ ਸੰਜੋਅ । ੪੨. ਸੋਨੇ ਦੀਆਂ । ੪੩. ਨਾਨਾ ਪ੍ਰਕਾਰ ਦੀਆਂ ਸੁਾਰੀਆਂ ਵਾਲੀ ਫੌਜ । ੪੪. ਸ਼ਸਤ੍ਰ ਅਸਤ੍ਰ ਸਮੇਤ । ੪੫. ਸ਼ਬਦ । ੪੬. ਨਗਾਰੇ । ੪੭. ਸ਼ਹਨਾਈ । ੪੮. ਦੈਂਤਾਂ ਦੀ ਫੌਜ । ੪੯. ਸ਼ਰਾਬ ੫੦. ਮਹਾਨ । ੫੧. ਘੋੜੇ । ੫੨. ਹਿਣਕਦੇ ਹਨ । ੫੩. ਗਾਜ । ਆਕਾਸ਼ ਵਿੱਚ । ੫੪. ਦਾੜੇ ।

ਮਾਰੂ ਬਦ ਗਦ ਅਨਹਦ ਬਦ[1]A ਢਢ, ਡਫ, ਡਮਰੂ, ਗੁੜਗੁੜਿ ਥੇ[2]
ਮਾਰੂ ਬਦ ਗਦ ਅਨਹਦ ਬਦ'A ਢਢ, ਡਫ, ਡਮਰੂ, ਗੁੜਗੁੜਿ ਥੇ
ਕਰਖਾ[4], ਵਾਰ, ਕਬਿੱਤ, ਕੁੰਡਲੀਅਨ, ਕਥਿਤ ਜੁਝਊਆ[3] ਗੁਨਿਜਨ ਸੁ-ਭਲੇ ॥੪॥
ਮਧੁਰ ਤਾਨ ਗਾਨ ਖਰਜ ਮੁਰਜਨ[5], ਬੀਨ[6], ਤਰੰਗ[7] ਵਾਜਾ ਸੁਭ ਵਾਵਤ ॥
ਲਲਤ[8],ਪਰਜ, ਪੜਤਾਲ[9], ਸਿਧਉਰਾ[10], ਸਾਲੂ, ਸਾਰੰਗ, ਸੁਧੰਗਨ[11] ਗਾਵਤ ॥
ਭੂਸਨ ਬਸਨ ਬਿਮਲ ਮਨਜਾਰੇ[12], ਮੋਲ ਅਮੋਲ ਸਾਜ[13] ਸਜ[14] ਛਬਿ ਖਰ ॥
ਕਲਗੀ,ਜਿਗਾ,ਭੁਜਬੰਦ,ਕਿੰਕਨਿ-ਕਟਿ-ਸੂਤ੍ਰ[15],ਮਨਿ ਮਾਲਨ ਗ੍ਰੀਵਨ[16]ਮਹਿ ਧਰ ਕਰ॥
ਚੰਦ੍ਰ-ਬਦਨ[17] ਨਾਇਕ-ਭਟ[18]ਸਜ ਸਜ,ਸੁਭਗ ਸਿੰਗਾਰ ਰਨ-ਫਾਗ-ਮੰਡਤੇ ਮਹਿ[19]॥
ਸਮਰ ਅਵਨਿਛਿਤ ਫਾਗ ਰਚਜੋ ਸਭਿ[20],ਸੁਭਟ ਹੋਲੀਅਨ ਜੁਰੇ ਉਮਗ-ਚਹਿ[21]॥
ਮੂਠ ਗੁਲਾਲ ਸੇਲ, ਡਫ ਢਾਲਨ, ਕੁੰਕਮ ਗੋਫਨ ਧਰੇ ਸੁਭਟ ਕਰ[22] ॥
ਸਾਰੰਗ ਬਿਸਖ ਬਨਜੋ ਪਿਚਕਾਰੀ, ਬੀਰਤਤਾ ਹੀਯ-ਕੁੰਭ ਰੰਗ ਭਰ[23] ॥੫॥
ਐਸ ਸਮਾਜ ਸਾਜ ਦ੍ਵਾਦਸਿ ਭਟ, ਅਗਨਤ ਸੈਨ ਸੁਭਟ ਸੰਗ ਲੀਜੇ ॥
ਬੰਬ-ਬਜਾਇ[24] ਮਨਾਇ ਬੀਰਜਨਾਦਹ, ਸਮਰ[25] ਜਨਿੰਦ੍ਰ[26] ਪ੍ਰਸਥਾਨ[27] ਕੀਜੇ ॥
ਨੀਲ[28]ਬਾਦਿਤ੍ਰ[29]ਬਜਾਇ ਚਲਜੋ ਰਨ,ਥਹਰਜੋ ਗਿਰਰਾਜ ਕਰ ਤ੍ਰਾਸ ਹਿਜੇ[30] ॥
ਕੰਪਜੋ ਲੋਕਪਾਲ[31] ਛਿਤ ਕੰਪਜੋ, ਕਮਠ[32], ਮੀਨ[33], ਧਵਲੇਂਦ੍ਰ[34] ਡਰਜੋ ॥
ਘਹਰਜੋ-ਗਗਨ[35] ਚਾਰਨ, ਸਿੱਧ ਦਹਲੇ[36], ਰਿਸਿ ਗਨ ਸਭਿ ਭਜਮਾਨ ਥਜੋ ॥
ਸਿਵ, ਬਿਰੰਚਿ, ਸੇਸ, ਨਾਰਦ ਤੇ ਚਕ੍ਰਿਤ[37] ਭੈ ਛੁਟ ਧੀਰ ਗਜੋ ॥

---

੧. ਨਗਾਰਿਆਂ ਦੇ ਬਿਨ ਛੰਦੇ ਸ਼ਬਦ ਉੱਚਾਰੇ ਜਾਂਦੇ ਹਨ । ੨. ਓਥੇ । ੩. ਇਕ ਛੰਦ ਦਾ ਨਾਮ ਹੈ । ੪. ਲੜਾਈ ਦੇ । ੫. ਮਿਠੀਆਂ ਤਾਨਾਂ ਨਾਲ । ੬. ਇਕ ਵਾਜਾ—ਜਿਸ ਨੂੰ ਵਜਾ ਕੇ ਸਪੇਲੇ ਸੱਪ ਕੱਢਦੇ ਹਨ । ੭. ਜਲ ਤਰੰਗ । ੮. ਇਕ ਰਾਗ ਦਾ ਨਾਮ ਹੈ । ੯. ਇਕ ਤਾਲ ਦਾ ਭੇਦ ਹੈ। ੧੦. ਸਿਧੜਾ ਰਾਗ । ੧੧. ਸ਼ੁਧ ਅੰਗਾਂ ਵਿੱਚ । ੧੨. ਮਣੀਆਂ ਵਾਲੇ । ੧੩. ਸਾਮਾਨ । ੧੪. ਸਜਾ ਕੇ । ੧੫. ਕਿੰਕਣੀਆਂ (ਤੜਾਗੀਆਂ) ਅਤੇ ਜਨੇਊ । ੧੬. ਗਰਦਨਾਂ । ੧੭. ਚੰਦ ਵਾਂਗੂ ਮੁਖਾਂ ਵਾਲੇ । ੧੮, ਸ਼ਿਰੋਮਣੀ ਯੋਧੇ । ੧੯-੨੦. ਰਨ ਭੂਮਿ ਰੂਪ ਹੋਲੀ ਨੂੰ ਆਰੰਭਿਆ । ੨੧. ਬਹੁਤ ਖੁਸ਼ੀ ਨਾਲ । ੨੨. ਨੇਜ਼ਿਆਂ ਰੂਪ ਗੁਲਾਲ ਦੀਆਂ ਮੁੱਠਾਂ, ਢਾਲਾਂ ਰੂਪ ਡਫਾਂ ਅਤੇ ਗੋਪੀਆਂ ਰੂਪ ਰੰਗ ਦੇ ਗੋਲੇ ਯੋਧਿਆਂ ਨੇ ਹੱਥਾਂ ਵਿੱਚ ਫੜੇ । ੨੩. ਤੀਰ ਕਮਾਨ ਰੂਪ ਪਿਚਕਾਰੀ ਬਣੀ ਅਤੇ ਦਿਲਾਂ ਦੀ ਸੂਰਬੀਰਤਾਈ ਰੂਪ ਰੰਗ ਦੇ ਘੜੇ ਭਰੇ ਹੋਏ ਹਨ । ੨੪. ਬੁਲਬੁਲੀਆਂ ਮਾਰ ਕੇ । ੨੫. ਜੰਗ ਨੂੰ । ੨੬. ਸਰਬਲੋਹ ਨਾਥ । ੨੭. ਕੂਚਨ । ੨੮. ਗਿਣਤੀ ਦਾ ਇਕ ਭੇਦ ਹੈ । ੨੯. ਵਾਜੇ । ੩੦.ਸੁਮੇਰੂ (ਹਿਮਾਲਯ) ਦਿਲ ਵਿੱਚ ਡਰ ਕੇ ਕੰਬ ਗਿਆ । ੩੧.ਬ੍ਰਹਮਾ । ੩੨. ਕੱਛੂ ਅਵਤਾਰ । ੩੩. ਮੱਛ ਅਵਤਾਰ । ੩੪. ਬੈਲਾਂ ਦਾ ਸੁਆਮੀ । ੩੫. ਆਕਾਸ਼ ਗੱਜਿਆ ੩੬. ਕੰਬ ਗਏ । ੩੭. ਹੈਰਾਨ ।

A ਪਾ:—ਮਾਰੂ ਸਦ ਗਦਦ ਅਨਹਦ ਧੂੰ ਬਦ, ਵੀ ਹੈ ।

ਗਗਨ ਛਪਯੋ ਧੂਰਿ ਖੁਰ ਬਾਜਿਨ, ਮਾਨਹੁ ਬਿਧਿ ਰਕਯੋ ਗੈਨ ਬਯੋ[੧] ॥
ਛਪਯੋ ਭਾਨੁ[੨] ਨਭ[੩] ਧੁਜਾ ਪਤਾਕਨ, ਚਿਤ੍ਰ ਬਚਿਤ੍ਰਨ ਕੇਤੂ ਭਯੋ[੪] ।੬ * ॥
ਜਹਾਂ ਥੇ ਜਗਦੀਸ, ਜਨੇਂਦ੍ਰ, ਜਨੇਸ੍ਵਰ, ਸ੍ਰੀ ਸਰਬਲੋਹ ਪ੍ਰਤਨਾ-ਜੁਤ[੫] ਠਾਢੇ ॥
ਜਿਨ ਦੇਖਤ ਪਾਪ ਨਠੇ ਚਿਰ ਕੇ, ਭਵ-ਤਾਪ-ਹਰੇ[੬] ਹੀਯ[੭] ਆਨਦ ਬਾਢੇ ॥
ਧਰਮ ਬਢੇ ਅਰੁ ਕੀਰਤਿ[੮] ਬਢੈ, ਪੁੰਨਯ ਅਰੁ ਆਯੁ[੯] ਕੀ ਬ੍ਰਿਧ[੧੦] ਸ੍ਰੀ-ਗਾਢੇ[੧੧] ॥
ਸੁਤ[੧੨], ਬਿਤ[੧੩] ਬਢੈ, ਧਨ ਧਾਮ ਬਢੈ, ਭੰਡਾਰ ਭਰੇ ਅਪਦਾ[੧੪] ਦੁਖ ਕਾਢੇ ॥
ਗਯਾਨ ਬਢੇ ਅਰੁ ਮਾਨ ਬਢੈ, ਧਨ ਧਾਨ[੧੫] ਬਢੇ ਦੁਰਮਤਿ ਮਲ ਨਾਠੇ ॥
ਸੰਤਾਪ ਹਰੇ, ਤ੍ਰੈ ਤਾਪ ਜਰੇ, ਅਘ-ਪੁੰਜ[੧੬] ਝਰੇ, ਕਲਿਮਲ-ਕ੍ਰਿਤ-ਢਾਠੇ[੧੭] ॥
ਆਪ ਤਰੇ, ਪਿਤ੍ਰੀ ਹੂੰ ਤਰੇ, ਸਪਤ-ਗੋਤ੍ਰ-ਤਰੇ[੧੮], ਪਰਲੋਕ ਹੂੰ ਗਾਠੇ ॥
ਸੁਰਤਰੁ ਪ੍ਰਾਯ ਫਲੈ ਅਤਿਸਯ, ਨਵ ਕੰਜ ਪ੍ਰਾਯ ਬਿਗਸੇ ਜਸ ਪਾਠੇ[੧੯] ॥੮॥
ਐਸੇ ਈ ਦਰਸ ਦਯਾਨਿਧ ਕੇ, ਜਿਹ ਦਰਸਤ ਚਾਰ ਪਦਾਰਥ ਬਾਸੈ[੨੦] ॥
ਰਿਧਿ ਅਰੁ ਸਿਧਿ, ਨਵ ਨਿਧਿ[੨੧], ਸੁ-ਬੁਧਿਹ, ਬਿਬੇਕ[੨੨]-ਰੁ-ਗਯਾਨ ਰਿਦ ਮਾਹਿ ਪ੍ਰਕਾਸੈ ॥
ਆਧਿ-ਰੁ-ਬਯਾਧਿ ਉਪਾਧਿ ਤ੍ਰੈਤਾਪ, ਅਘ-ਓਘ, ਅਗਯਾਨ, ਅਮੰਗਲ[੨੩] ਨਾਸੈ ॥
ਬਿਸ੍ਵ-ਬਿਭੂਤਿ ਕੇ ਦਰਸ ਕੀਏ, ਮਨ ਇੱਛਤ ਕੋ ਫਲ ਪੂਰਤਿ ਆਸੈ ॥
ਧਯਾਨ ਧਰੇ ਚਰਨਾਂਬੁਜ[੨੪] ਕੋ, ਜਮਤ੍ਰਾਸੁ[੨੫] ਮਿਟੈ-ਰੁ ਕਟੈ ਜਮ ਫਾਸੈ ॥
ਚਾਰ ਪ੍ਰਕਾਰ ਕੀ ਮੁਕਤਿ ਲਹੈ, ਭਵ[੨੬] ਸਾਗਰ ਬੇਗ[੨੭] ਤਰੈ ਅਪ੍ਰਯਾਸੈ[੨੮] ॥
ਪਸੁ ਪ੍ਰੇਤ ਤੇ ਦੇਵ ਕਰੇ ਛਿਨ ਮਹਿ, ਪ੍ਰਭੁ ਨਾਮ ਲੀਏ ਸਭਿ ਪ੍ਰਾਛਿਤ[੨੯] ॥੯॥

---

੧. ਘੋੜਿਆਂ ਦੇ ਖੁਰਾਂ ਦੀ ਧੂੜੀ ਨਾਲ ਆਕਾਸ਼ ਛਿਪ ਗਿਆ । ੨. ਸੂਰਜ ੩. ਆਕਾਸ਼ ੪. ਰੰਗ ਬ-ਰੰਗੇ ਝੰਡਿਆਂ (ਰੂਪ ਹੀ ਅਕਾਸ਼) ਹੋ ਗਿਆ ਹੈ ੫. ਫੋਜ ਸਮੇਤ । ੬. ਸੰਸਾਰ ਦੀ ਤਪਸ਼ ਨਾਸ ਹੋ ਜਾਂਦੀ ਹੈ। ੭. ਹ੍ਰਿਦਯ ਵਿੱਚ । ੮. ਯਸ । ੯. ਉਮਰ । ੧੦. ਵਾਧਾ ਹੁੰਦਾ ਹੈ। ੧੧. ਮਾਯਾ ਗੰਢੀ ਜਾਂਦੀ ਹੈ। ੧੨. ਪੁਤ੍ਰ । ੧੩. ਧਨ । ੧੪. ਵਿਪਤਾ । ੧੫. ਅਨਾਜ । ੧੬. ਸਾਰੇ ਪਾਪ । ੧੭. ਪਾਪਾਂ ਦੇ ਕਰਮ ਗਿਰ ਜਾਂਦੇ ਹਨ । ੧੮. ਸੱਤ ਗੋਤ ਵੀ ਤਰ ਜਾਂਦੇ ਹਨ । ੧੯. ਜਸ ਉਚਾਰਦਾ ਹੋਇਆ ਕਲਪ ਵ੍ਰਿਛ ਵਾਂਗੂ ਫਲਦਾ ਹੈ ਅਤੇ ਕਮਲ ਵਾਂਗੂ ਖਿੜਦਾ ਹੈ । ੨੦. ਘਰ ਵਿੱਚ । ੨੧. ਨੌਂ ਨਿਧੀਆਂ । ੨੨. ਵਿਚਾਰ । ੨੩. ਦੁੱਖ । ੨੪. ਚਰਨ ਕਮਲ ਰੂਪ ਪਰਮਾਤਮਾ । ੨੫. ਯਮ ਦਾ ਡਰ । ੨੬. ਸੰਸਾਰ । ੨੭. ਤੁਰਤ । ੨੮. ਨਿਰਯਤਨ । ੨੯. ਪਾਪ ।

* ਏਥੇ ੬ ਅੰਕ ਅਤੇ ਅਗਲੀ ਪੌੜੀ ਦੇ ਅੰਤ ਵਿੱਚ ੯ ਅਕ ਲਗਣ ਕਰਕੇ ਪ੍ਰਤੀਤ ਹੁੰਦਾ ਹੈ ਕਿ ਏਥੋਂ ਲਿਖਾਰੀ ਦੀ ਭੁੱਲ ਨਾਲ ਇਕ ਪੌੜੀ ਰਹਿ ਗਈ ਹੈ ।

ਸ੍ਰੀ ਨਾਨਕਿਆਣੇ ਸਾਹਿਬ ਆਦਿਕ ਬੀੜਾਂ ਵਿੱਚ ਇਸ ਸਾਰੇ ਬੰਦ ਦੀਆਂ ਪੌੜੀਆਂ ਹੀ ੯ ਹਨ ।

ਸ੍ਰੀ ਆਨੰਦਪੁਰ ਸਾਹਿਬ ਵਾਲੀ ਬੀੜ ਵਿੱਚ ਸਮਾਪਤੀ ਪੌੜੀ ਅੰਕ ੧੦ ਹੈ ਪਰੰਤੂ ਗਿਣਤੀ ਵਿੱਚ ਉਪਰੋਕਤ ੯ ਹੀ ਪੌੜੀਆਂ ਹਨ ।

ਬਾਂਧ ਕੈ ਚੂੰਗ ਅਨੀ ਸਿਗਰੀ, ਜੀਮੂਤ ਸਮਾਨ ਘਹਰਾਵਤ ਹੈ[1] ॥
ਦਾਮਨਿ ਸੋਂ ਖਗ ਲੈ ਕਰ ਮੇ, ਚਹੁੰ ਓਰ ਤੇ ਖਿੰਗ ਖੁਨਸਾਵਤ ਹੈਂ[2] ॥
ਬੀਰਜਨਾਦ ਕੇ ਦੂਤ ਜਮਦੂਤ ਤੇ ਭੀਖਮ, ਗਹ ਗੁਰਜ, ਗਦਾ ਭ੍ਰਾਵਤ ਹੈ ॥
ਗਜ, ਉਸ੍ਰ, ਤੁਖਾਰ[3], ਸਜੰਦ[4], ਪਦਾਤਿਨ[5], ਚਤੁਰੰਗ ਅਨੀ ਸਮੁਹਾਵਤ ਹੈਂ[6] ॥
ਜਹ ਦੇਖਤਿ ਧੀਰਜ ਜਾਤ ਪਲਾਇ, ਬਲ, ਬਿਕ੍ਰਮ[7] ਓਜ ਰੁ-ਸਾਹਸ ਘਾਟੇ[8] ;
ਐਸੋ ਨਿਸਾਚਰ ਗੂੜ-ਅਗੂੜ[9], ਮਤਿ ਮੂੜ ਚੜਜੈ ਦਲ ਲੇ ਕਰ ਸਾਟੈ ॥
ਘੋਰ ਦਸੋ ਦਿਸ ਕੋ ਉਮਡਜੋ, ਦਲ ਬਾਦਲ ਫੌਜ ਰੁਕਜੋ ਸੁਰ ਬਾਟੇ[10] ॥
ਮੇਰੁ[11] ਕੋ ਪਾਇਨ ਚੂਰ[12] ਕਰਤ, ਸਤ ਸਿੰਧੁ ਮਥਤ[13] ਚਾਲਤ-ਮਹਿ-ਫਾਟੈ[14] ॥
ਦਸਕ ਪਦ ਪੁਨਜਾਕੀ ਕੇ ੧* ॥
॥੧੦। ੨੧॥੫੩॥੫੯੫॥੨੯੦੪॥

ਬਿਸਨੁਪਦ ਪੁਨਜਾਕੀ ਤਰਹ ਦੂਜੀ ਰੇਖ਼ਤਾ ॥
[15]ਕਰੀ ਹੈ ਚੜਾਈ ਬੀਰਜਨਾਦ ਭਗਵੰਤ ਜੂਪਹਿ,
ਪਠਜੇ ਹੈ ਬੀਰ ਦ੍ਵਾਦਸਿ ਪ੍ਰਲਜਕਾਰ ਕਾਲ ਸਮ ॥
[16]ਬਾਂਕੇ ਬੀਰ ਮਹਾ ਅਤਿ-ਰਥੀ ਆਤ-ਪਤ੍ਰੀ ਭਟ,
ਏਕ ਏਕ ਜੋਧਾ ਹੈ ਜਿੱਤਯਾ ਇੰਦ੍ਰ ਸੂਰ, ਜਮ ॥
[17]ਲੀਏ ਖ਼ਾਸ ਫੌਜ ਅਨੀ ਦਿਲਾਵਰਿ ਜੰਗ-ਜੋਇ ਗ਼ਨੀ,
ਗਹੇ ਤੇਗ਼ ਦਸਤ ਤੀਰ ਦੀਸਤ ਜਮਰਾਜ[18] ਕਮ ॥

---

੧. ਸਾਰੀ ਫੌਜ ਬੱਦਲ ਵਾਂਗ ਗੱਜਦੀ ਹੈ। ੨. ਬਿਜਲੀ ਵਰਗੀਆਂ ਤਲਵਾਰਾਂ ਹੱਥਾਂ ਵਿੱਚ ਫੜ ਕੇ ਚਹੁੰ ਪਾਸਿਓਂ ਘੋੜੇ ਦੌੜਾਉਂਦੇ ਹਨ। ੩. ਘੋੜੇ। ੪. ਰਥ। ੫. ਪੈਦਲ। ੬. ਚਾਰ ਅੰਗਾਂ ਵਾਲੀ ਫੌਜ। ੭. ਤਾਕਤ। ੮. ਤਾਕਤ ਅਤੇ ਨਾਤਾਕਤ। ੯. ਦਗੇਬਾਜ਼ੀ ਨਾਲ। ੧੦. ਦੇਵਤਿਆਂ ਦੀ ਫੌਜ ਦੇ ਰਸਤੇ ਰੋਕ ਲਏ। ੧੧ ਪਹਾੜ। ੧੨. ਨਾਸ। ੧੩. ਰਿੜਕਦੇ ਹਨ। ੧੪. ਚਲਦਿਆਂ ਧਰਤੀ ਜਾਂਦੀ ਹੈ ੧੫. ਬੀਰਜਨਾਦ ਨੇ ਭਗਵਾਨ (ਸ੍ਰੀ ਸਰਬਲੋਹ) ਜੀ ਦੇ ਉਪਰ ਚੜ੍ਹਾਈ ਕੀਤੀ ਹੈ ਅਤੇ ਬਾਰਾਂ ਯੋਧੇ, ਪ੍ਰਲਯ ਕਰਨ ਵਾਲੇ ਸਮਯ ਵਰਗੇ ਭੇਜੇ ਹਨ। ੧੬. ਬਹੁਤ ਸੁੰਦਰ ਸੂਰਵੀਰ, ਅਤਿਰਥੀ ਅਤੇ ਛਤ੍ਰਧਾਰੀ ਲੜਾਕੇ ਇਕੱਲਾ ਇਕੱਲਾ ਯੋਧਾ ਇੰਦ੍ਰ, ਸੂਰਜ ਅਤੇ ਯਮਰਾਜ ਨੂੰ ਵੀ ਜਿੱਤਣਵਾਲਾ ਹੈ ੧੭ ਖ਼ਾਸ ਤ੍ਰਿਖੀ ਫੌਜ ਲੈ ਕੇ ਦਲੇਰ, ਧੁਪ ਦੇ ਮੁਤਲਾਸੀ ਤਲਵਾਰਾਂ ਅਤੇ ਤੀਰਾਂ ਨੂੰ ਹੱਥਾਂ ਵਿੱਚ ਫੜ ਕੇ। ੧੮. ਧਰਮ ਰਾਜ ਘੱਟ ਹੀ ਮਾਲੂਮ ਹੁੰਦਾ ਹੈ।

* "ਦਸਕ ਪਦ ਪੁੰਨੀਆ ਕੇ ੧" ਦਾ ਅਰਥ ਪੁਨਜਾਕੀ ਰਾਗਣੀ ਦੀ ਇਕ ਲੜੀ ਦੇ ਦਸ ਪਦ ਇਕ ਹੀ ਛੰਦ ਵਿਚ ਹਨ"। ਜਿਸ ਤੋਂ ਸਾਫ਼ ਸਪਸ਼ਟ ਹੋ ਜਾਂਦਾ ਹੈ ਕਿ ਇਹ ਪਦ ਅਸਲ ਵਿੱਚ ਦਸ ਸਨ।

ਬੀੜਾਂ ਖੋਜਿਆਂ ਹੋਇਆਂ ਬਾਕੀਆਂ ਦਾ ਘੋਲ ਮਚੋਲਾ ਤਾਂ ਕੁਝ ਵੀ ਪਤਾ ਨਹੀਂ ਸੀ ਲੱਗਾ ਬਾਗ ਵਾਲੀ ਬੀੜ ਦਾ ਲਿਖਾਰੀ ੬ ਤੋਂ ਅਗਲੀ ਪੌੜੀ ਦਾ ਅੰਕ ੮ ਲਿਖ ਰਿਹਾ ਹੈ। ਜਿਸ ਲਿਖਾਰੀ ੭ਵੀਂ ਪੌੜੀ ਭੁਲ ਗਿਆ ਹੈ।

[1]ਨਾਚੁਖ ਕਮਾਨ, ਬਾਨ ਸਾਂਧੇ ਅਫਰੀਤਗਾਨ,
[2]ਕਰਤ ਟੰਕਾਰ ਖ਼ੁਸ਼ਹਾਲ ਤਿਨਹ ਨਾਹਿ ਗ਼ਮ ॥੧॥੫੪॥੫੮੬॥੨੯੦੫॥
[3]ਭਏ ਰੂਬਕਾਰ ਜ਼ਰ-ਨਿਗਾਰ ਜਿਰਹ ਖ਼ੂਦ ਪੋਸ਼,
ਦੇਖੇ ਹੋਸ਼ ਪਰਿੰਦਹਏ ਹੋਤ ਫਰਿਸ਼ਤਗਾਨ ਕੇ ॥
[4]ਗੂਨਾ ਗੂਨ ਹਰਬਹ ਜੰਗਾਹ ਕੇ ਹਮਰਾਹ ਲੀਏ,
ਜਾਨਹਾਰ ਆਮਦੰਦ ਕੀਨਹ ਖ਼ਾਹ ਜਾਨ ਕੇ ॥
[5]ਆਮਦੰਦ ਸੈਲ ਕੀ ਮਸਾਲ ਹਮਹ ਜੰਗ-ਜੋਇ,
ਖ਼ਰੋਸ਼ਾਂ ਰਾਂਦ ਗ਼ੱਰਾਂ ਗਉਗ਼ਾਏ ਮੇਗ ਸਾਨ ਕੇ ॥
[6]ਭਈ ਹਾਲ ਚਾਲ ਜ਼ਿਮੀ ਆਸਮਾਨ ਲੋਕ ਲੋਕ,
ਸਾਤੋ ਰਸ ਰਉਰ ਪਰੀ ਜੰਗ ਜਾਤੁ ਧਾਨ ਕੇ ॥੨॥੫੫॥੫੮੭॥੨੯੦੬॥
[7]ਆਵਤਿ ਹੀ ਜਾਤੁਧਾਨ ਬਰਸਾਵਤ ਭਏ ਬਾਨ ਧਾਰ,
ਦੇਵ ਸੈਨ ਊਪਰਿ ਕਰਿ ਕ੍ਰੋਧ ਬਾਨ ਛਾਡ ਹੀ ॥
[8]ਠੌਰ ਠੌਰ ਸੈਨਾ ਚਹੁੰ ਓਰ ਰੁਕ ਗਯੋ ਦੈਤ ਚਮੂ,
ਗਦਾ ਅਰੁ ਪਰਿਘ, ਪਟਾ, ਪਰਸੁ, ਸੰਗ ਤਾੜ ਹੀ ॥
[9]ਮੂਸਲ, ਗੁਲੇਲ, ਗੁਰਜ, ਤੋਮਰ, ਭਸੁੰਡੀ, ਸੇਲ,
ਗਦਾ ਗਰਿਸ੍ਰ ਤਹਿ ਦੇਤ ਸੈਨ ਮਾਡ ਹੀ ॥
[10]ਭਈ ਬਡੀ ਭੀਰ ਧੀਰ ਰਹਯੋ ਨ ਸਰੀਰ ਕਾਹੂ,
ਆਯੁਧ ਕੀ ਧਾਰਾ ਘਨ ਆਸੁਰੀ ਉਘਾਰ ਹੀ[A] ॥੩॥੫੬॥੫੮੮॥੨੯੦੭॥

---

੧.ਦੈਤਾਂ ਛੋਟੇ ਨੇਜ਼ੇ ਅਤੇ ਤੀਰ ਕਮਾਨਾਂ ਨੂੰ ਸਿੰਨ੍ਹ ਕੇ । ੨. ਖ਼ੁਸ਼ੀ ਨਾਲ ਟੰਕਾਰਾਂ ਕਰਦੇ ਹਨ ਉਨਾਂ (ਦੈਤਾਂ) ਨੂੰ ਯੁੱਧ ਵਿੱਚ ਮਰਨ ਦਾ (ਕੋਈ ਵੀ) ਗ਼ਮ ਨਹੀਂ ਹੈ । ੩. ਜੋ ਰਣ ਦੀ ਚਿਤ੍ਰੀਆਂ ਹੋਈਆ ਸੰਜ਼ੋਆਂ ਅਤੇ ਟੋਪਾਂ ਨੂੰ ਪਹਿਰਨ ਵਾਲੇ ਸਾਮ੍ਹਣੇ ਹੋਏ, ਤਾਂ ਦੇਵਤਿਆਂ ਦੀਆਂ ਹੋਸ਼ਾਂ ਉਡ ਜਾਂਦੀਆਂ ਹਨ । ੪. ਯੁੱਧ ਭੂਮਿ ਦੇ ਸਾਥੀਆਂ ਨੂੰ ਲੈ ਕੇ ਭਾਂਤ ਭਾਂਤ ਦੇ ਅਤੇ ਦੁਸ਼ਮਣੀ ਦੀ ਇੱਛਾਂ ਨੂੰ ਅਨੁਭਵ ਕਰਕੇ ਜਿੰਦ ਨੂੰ ਭੇਜਨ ਕਰਨਵਾਲੇ ਦੈਤ ਆਏ । ੫.ਚਲਦੇ ਪਾਣੀ ਦੀ ਤਰਾਂ ਸਾਰੇ ਹੀ ਜੰਗ ਦੇ ਮੁਤਲਾਸ਼ੀ ਆਏ, ਉੱਚੀ ਬੋਲਦੇ, ਚੀਕਾਂ ਮਾਰਦੇ ਅਤੇ ਰੌਲਾ ਪਾਉਂਦੇ ਹੋਏ ਚੱਲੇ । ੬. ਧਰਤੀ ਅਤੇ ਆਕਾਸ਼ ਦਿਆਂ (ਸਾਰਿਆਂ) ਲੋਕਾਂਤਰ ਲੋਕਾਂ ਵਿੱਚ ਹਲਾ ਚਲੀ ਹੋ ਗਈ ਅਤੇ ਸੱਤਾਂ ਹੀ ਪਾਤਾਲਾਂ ਵਿੱਚ ਰਾਖਸਾਂ ਦੇ ਜੰਗ ਦੀ ਰੌਲੀ ਪੈ ਗਈ। ੭. ਦੈਂਤਾਂ ਨੇ ਆਉਂਦਿਆਂ ਹੀ ਤੀਰਾਂ ਦੀ ਧਾਰ ਵਰਸਾ ਦਿੱਤੀ ਦੇਵਤਿਆਂ ਦੀ ਫੌਜ ਉਪਰ ਕ੍ਰੋਧ ਨਾਲ ਤੀਰ ਛੱਡਦੇ ਹਨ । ੮. ਥਾਂ ਥਾਂ ਦੀ ਸੈਨਾ ਨਾਲ ਚਹੁੰਆਂ ਪਾਸਿਆਂ ਦੀ ਦੈਤ ਫੌਜ ਰੁਕ ਗਈ, ਗਦਾ, ਬਰਛੀ, ਪਟੇ ਅਤੇ ਕੁਹਾੜੀਆਂ ਨਾਲ ਮਾਰਦੇ ਹਨ । ੯. ਮੁਹਲੇ, ਗੁਲੇਲਾਂ, ਗੁਰਜ, ਗੰਡਾਸੇ, ਨੇਜ਼ੇ, ਸੇਲੇ ਅਤੇ ਭਾਰੀ ਗਦਾਵਾਂ ਨਾਲ ਓਥੇ ਦੈਂਤਾਂ ਦੀ ਫੌਜ ਯੁੱਧ ਕਰਦੀ ਹੈ । ੧੦. ਬਹੁਤ ਭੀੜ ਹੋ ਗਈ ਕਿਸੇ ਵੀ ਸ਼ਰੀਰ ਵਿੱਚ ਧੀਰਜ ਨ ਰਹੀ, ਦੈਤਾਂ ਫੌਜ ਬਹੁਤ ਸਾਰੀ ਸ਼ਸਤ੍ਰਾਂ ਦੀ ਧਾਰ ਨੂੰ ਪ੍ਰਗਟ ਕਰ ਰਹੀ ਹੈ ।

A ਪਾ:—"ਆਯੁਧ ਕੀ ਧਾਰਾ ਘਨ ਆਸੁਰੀ ਇਓਂ ਝਾੜ ਹੀ" ਵੀ ਹੈ ।

[1]ਮਚਜੇ ਸੰਗ੍ਰਾਮ ਦੁਹੂੰ ਸੈਨਾ ਕੋ ਦੀਹ ਦੁਸਦ,
ਜੁੱਗਨਿ ਪ੍ਰੇਤ-ਮਾਲ ਖੱਪਰ ਲੈ ਧਾਵਹੀ ॥
[2]ਡਾਕਤਿ ਹੈ ਡਾਕਨੀ, ਮਸਾਨ, ਭੂਤ, ਭੈਰਵ-ਦਲ,
ਡੀਅਰ, ਬੇਤਾਲ ਘੋਰ-ਕਿਲਕਟਿ ਉਮਾਵ ਹੀA ॥
[3]ਗੰਧ੍ਰਬ, ਸਿਧ, ਚਾਰਨ, ਦੇਵਾਂਗਨਾ-ਰੁ-ਅਪਸਰਾਨ
ਸਜਿ ਸਜਿ ਸੁਭ ਬੇਸ ਰਣ ਨ੍ਰਿਖਨ ਕੋ ਆਵਹੀ ॥
[4]ਦੇਵਨ ਕੀ ਸੈਨਾ ਤੇ ਨਿਸਰੇ ਜੇ ਸੁਭਟ ਬਲੀ ॥
ਤਾਂ ਕੇ ਕਬਿ ਰਾਮ*ਨਾਮ ਗਨ ਕਰ ਸੁਨਾਵ ਹੀ ॥੪॥੫੭॥੫੮੯॥੨੯੦੮

੧. ਦੋਹਾਂ ਫੌਜਾਂ ਦਾ ਮਹਾ ਭਯਾਨਕ ਯੁੱਧ ਮਚਿਆ, ਯੋਗਨੀਆਂ ਅਤੇ ਪ੍ਰੇਤਾ ਦੀਆਂ ਕਤਾਰਾਂ ਖੱਪਰਾਂ ਨੂੰ ਲੈ ਕੇ ਦੌੜਦੀਆਂ ਹਨ। ੨. ਡਾਕਣੀਆਂ ਬੋਲਦੀਆਂ ਹਨ, ਮਸਾਣ, ਭੂਤ, ਪ੍ਰੇਤ, ਡਾਇਣਾਂ ਤੇ ਬੇਤਾਲ. ਭਿਆਨਕ ਕਿਲਕਾਰੀਆਂ ਮਾਰ ਕੇ ਪ੍ਰਸੰਨ ਹੁੰਦੇ ਹਨ। ੩. ਗੰਧ੍ਰਬ, ਸਿੱਧ, ਚਾਰਨ, ਦੇਵ ਇਸਤ੍ਰੀਆਂ ਅਤੇ ਦੇਵ ਵੇਸਵਾਂ ਸੁੰਦਰ ਪੋਸ਼ਾਕਾਂ ਸਜਾ ਸਜਾ ਕੇ ਯੁੱਧ ਵੇਖਣ ਨੂੰ ਆਉਂਦੀਆਂ ਹਨ। ੪. ਦੇਵਤਿਆਂ ਦੀ ਫੌਜ ਤੋਂ ਜਿਹੜੇ ਬਲਵੰਤ ਯੋਧੇ ਨਿਕਲੇ (ਸਨ) ਮੈਂ ਉਨਾਂ ਦੇ ਨਾਮ ਗਿਣ ਕੇ ਸੁਣਾਉਂਦਾ ਹਾਂ।

Aਪਾ:—ਉਮਾਹ ਹੀ, ਵੀ ਹੈ।

* ਭਾਈ ਸ੍ਰ. ਬ. ਕਾਨ੍ਹ ਸਿੰਘ ਜੀ (ਨਾਭਾ) ਦੀ ਇਹ ਰਾਇ ਸੀ ਕਿ "ਕਵਿ ਰਾਮ" ਨਾਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਛਾਪ ਨਹੀਂ ? ਕਿੰਤੂ "ਸ਼ਯਾਮ" ਹੈ। ਪਰੰਤੂ ਉਹਨਾਂ ਦਾ ਇਹ ਸੰਕਾ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕ੍ਰਿਸ਼ਨਾਵਤਾਰ ਹੀ ਦੂਰ ਕਰ ਦੇਂਦਾ ਹੈ ਕਿ ਰਾਮ ਅਤੇ ਸ਼ਯਾਮ ਇਕੋ ਹੀ ਕਵਿ ਹੈ ਯਾ ਦੋ ਹਨ। ਇਕੋ ਹੀ ਪ੍ਰਕਰਣ ਵਿੱਚ ਹੇਠ ਉਪਰ ਛੰਦਾਂ ਵਿੱਚ ਦੋਹਾਂ ਨਾਮਾਂ ਦਾ ਲਗਾਤਾਰ ਆਉਂਦੇ ਜਾਣਾ" ਸਾਫ ਸਾਬਤ ਕਰਦਾ ਹੈ ਕਿ ਇਹ ਇਕੋ ਹੀ ਕਵੀ ਹੈ। ਜੇ ਕੁਝ ਪ੍ਰਕਰਣ ਰਿਹਾ ਹੋਵੇ ਤਾਂ ਵੀ ਦੂਜਾ ਕਵੀ ਮੰਨਿਆ ਜਾ ਸਕਦਾ ਸੀ ਅਤੇ ਪ੍ਰਕਰਣ ਟੁਟੇ ਹੋਏ ਨੂੰ ਕਿਸੇ ਹੋਰ ਕਵੀ ਨੇ ਪੂਰਾ ਕੀਤਾ ਹੋਵੇ "ਹਨੂਮਾਨ ਨਾਟਕ ਵਾਂਗ" ਤਾਂ ਵੀ ਮੰਨਿਆ ਜਾ ਸਕਦਾ ਸੀ। ਪਰੰਤੂ ਇਹ ਦੋਵੇਂ ਹੀ ਗਲਾਂ ਨਹੀਂ ਹਨ। ਨਮੂਨੇ ਮਾਤ੍ਰ :—

ਸ੍ਵਯਾ। ਬਾਨਨ ਸੰਗ ਸੁ ਮਾਰ ਕੇ ਸ਼ਤ੍ਰੁਨ, "ਰਾਮ" ਭਨੇ ਅਸਿ ਸੋਂ ਪੁਨ ਮਾਰਯੋ ॥
ਸ੍ਰੋਨ ਸਮੂਹ ਪਰਯੋ ਤਹਿ ਤੇ ਧਰ, ਪ੍ਰਾਨ ਬਿਨਾ ਕਰ ਭੂਪਰਿ ਡਾਰਯੋ ॥
ਤਾਂ ਛਬਿ ਕੀ ਉਪਮਾ ਲਖ ਕੇ, ਕਵਿ ਨੇ ਮੁਖ ਤੇ ਇਹ ਭਾਂਤਿ ਉਚਾਰਯੋ ॥
ਖਰਗ ਲਗਯੋ ਤਹਿ ਕੇ ਨਹਿ ? ਮਾਨਹੁ ਲੈ ਕਰ ਮੈ ਜਮ ਦੰਡ ਪ੍ਰਹਾਰਯੋ ॥੧੪੧੧॥
ਰਾਛਸ ਮਾਰ ਲਯੋ ਜਬ ਹੀ, ਤਬ ਰਾਛਸ ਕੋ ਰਿਸ ਕੈ ਦਲੁ ਧਾਯੋ ॥
ਆਵਤਿ ਹੀ ਕਵਿ "ਸਯਾਮ" ਕਹੈ, ਬਿਬਧਾਯੁਧ ਲੈ ਅਤਿ ਜੁਧ ਮਚਾਯੋ ॥
ਦੈਤ ਘਨੇ ਤਹਿ ਘਾਇਲ ਹ੍ਵੈ, ਬਹੁ ਘਾਇਨ ਸੋਂ ਖੜਗੇਸਹਿ ਘਾਯੋ ॥
ਸੋ ਸਹਿ ਕੈ ਅਸਿ ਕੋ ਗਹਿ ਕੈ, ਨ੍ਰਿਪ ਜੁੱਧ ਕੀਯੋ ਨਹਿ ਘਾਉ ਜਤਾਯੋ ॥੧੪੧੨॥

ਇਹ ਦੋਵੇਂ ਛੰਦ ਕੇਵਲ ਨਮੂਨੇ ਮਾਤ੍ਰ ਹਨ ਬਾਕੀ ਕਰੀਬਨ ਕਰੀਬਨ ਅਨੇਕਾਂ ਹੀ ਛੰਦ ਹੇਠ ਉਪਰ ਦੋਹਾਂ ਨਾਮਾਂ ਵਾਲੇ ਆਉਂਦੇ ਹਨ ਜਿਨਾਂ ਤੋਂ ਸਾਫ ਜ਼ਾਹਰ ਹੁੰਦਾ ਹੈ ਕਿ ਇਹ ਵੀ ਉਸੇ ਹੀ ਕਵਿ ਦਾ ਨਾਮ ਹੈ ਜਿਸਦਾ ਨਾਮ "ਸਯਾਮ" ਹੈ।

ਅਥ * ਸੁਭਟ ਨਾਮ ਲਿਖ੍ਯਤੇ ॥ ਰੇਖ਼ਤਾ ॥ ਬਿਸਨੁਪਦ ਪੁੰਨੀਆਂ ॥

[1]ਹੁਲਾਸਨ, [2]ਕੈਲਾਸ, [3]ਮਕਰੰਦ, [4]ਨੀਲA [5]ਸੂਲ ਪਾਨ,
[6]ਦੰਡ ਪਾਨ, [7]ਹਵਿਰ ਧਾਨ, [8]ਮੰਗਲ ਬ੍ਰਦਨ ਹੂੰ ॥
[9]ਮਯਨ ਚਿਹਰ, [10]ਮਾਹ ਚਿਹਰ, [11]ਕਮਰ ਰੁਖ, [12]ਮਿਹਰ ਰੁਖB
[13]ਮੰਗਲ ਕਰਨ, [14]ਹਵਿਸ ਪਾਨ, [15]ਪੁਸਪ-ਰਦਨ ਹੂੰ ॥
[16]ਚਿਤ੍ਰ ਧੁਜ, [17]ਬਚਿਤ੍ਰ ਧੁਜ, [18]ਮੀਨ ਕੇਤੁ, [19]ਸਿੰਘ ਧੁਜਾ,
[20]ਚਕ੍ਰ ਪਾਨ [21]ਸੰਖ ਸਿਖਰ [22]ਚੰਦ੍ਰ ਸਿਖਰ ਤਨ ਹੂੰ ॥
[23]ਚੰਦ੍ਰ ਮਉਲ, [24]ਕੁਸਮ ਬਚਿਤ੍ਰ ਔਰ [25]ਸੂਰ ਪਦਮ ਹਸਤ,
[26]ਕੰਜ ਕੰਠC [27]ਭਦ੍ਰ ਕੇਤੁ [28]ਮਾਲ ਕੰਠ ਮਨਿ ਹੂੰ॥੫॥੫੮॥੫੯੦॥੨੯੦੯॥

[29]ਅਸ੍ਰਾ ਬਿੰਸ ਭਟ ਦੇਵ ਗਨ ਨਿਜ ਨਿਜ ਸੈਨਾ ਸੁਧਾਰ,
ਨਿਸਰ ਚਲੇ ਮਿਸਲਨ ਤੇ ਧਉਂਸਾ ਦਿਵਾਇ ਕੈ ॥
[30]ਹੈ ਹੈ ਸਨੱਧ ਬੱਧ ਬੀਰ ਬਾਂਕੇ ਭਲੇ ਬਨ
ਚੰਦ੍ਰਮਾਹ ਸੀ ਪ੍ਰਭਾ ਛਬਿ ਸੂਰਨ ਬਨਾਇ ਕੈ ॥
[31]ਕਾਕ ਪੱਛ ਮੌਰ ਸੀਸ ਰਤਨਨ ਮਨਿ ਪੁੰਜ ਸੁਭਗ
ਕੁੰਡਲ ਮਨਿ ਮਰਕਤ ਅਲਕੈ ਗੁਹਾਇ ਕੈ ॥
[32]ਮੁਕਤਨ ਕੀ ਮਾਲ ਉਰਨ ਲਾਲਨ ਕੇ ਕੰਠ ਸੂਤ,
ਕੰਕਨ ਕਿਯੂਰ ਜਿਗਾ ਕਲਗੀ ਛਕਾਇ ਕੈ ॥੬॥੫੯॥੫੯੧॥੨੯੧੦॥

---

੧. ਹੁਲਾਸਨ । ੨. ਕੈਲਾਸ਼ । ੩. ਮਕਰੰਦ । ੪. ਨੀਲ । ੫. ਸੂਲਪਾਨ । ੬. ਦੰਡਪਾਨ । ੭. ਹਵਿਰਧਾਨ । ੮. ਮੰਗਲਬਦਨ । ੯. ਮਯਨ ਚਿਹਰ । ੧੦. ਮਾਹ ਚਿਹਰ । ੧੧. ਕਮਰ ਰੁਖ । ੧੨. ਮਿਹਰ ਰੁਖ । ੧੩. ਮੰਗਲ ਕਰਨ । ੧੪. ਹਵਿਸਪਾਨ । ੧੫. ਪੁਸ਼ਪ ਰਦਨ । ੧੬. ਚਿਤ੍ਰ ਧੁਜ । ੧੭. ਬਚਿਤ੍ਰ ਧੁਜ । ੧੮. ਮੀਨ ਕੇਤੁ । ੧੯. ਸਿੰਘ ਧੁਜ । ੨੦. ਚਕ੍ਰ ਪਾਨ । ੨੧. ਸੰਖ ਸਿਖਰ । ੨੨. ਚੰਦ੍ਰ ਸਿਖਰ । ੨੩. ਚੰਦ੍ਰ ਮਉਲ । ੨੪. ਕੁਸਮ ਬਚਿਤ੍ਰ ੨੫. ਪਦਮ ਹਸਤ । ੨੬. ਕੰਜ ਕੰਠ । ੨੭. ਭੱਦ੍ਰ ਕੇਤੁ ਅਤੇ । ੨੮. ਮਨਿ ਮਾਲ ਕੰਠ ਯੋਧਾ ਹੈ । ੨੯. ਅਠਾਈ ਸੂਰਵੀਰ ਦੇਵਤੇ ਆਪੋ ਆਪਣੀ ਸਾਰੀ ਸੈਨਾ ਨੂੰ ਤਯਾਰ ਕਰਕੇ, ਨਗਾਰੇ ਵਜਾਕੇ ਚਲ ਪਏ । ੩੦. ਸ਼ਸਤ੍ਰਾਂ ਅਸਤ੍ਰਾਂ ਸਹਿਤ ਹੋ ਹੋ ਕੇ ਸੁੰਦਰ ਯੋਧੇ ਆਪਣੀ ਸੋਂਦ੍ਰਯਤਾ ਨੂੰ ਬਣਾ ਕੇ । ੩੧. ਚੋਟੀਆਂ ਅਤੇ ਮੁਕਟ, ਰਤਨਾ ਅਤੇ ਮਣੀਆਂ ਦੇ ਸਿਰਾਂ ਤੇ ਪਹਿਨੇ ਅਤੇ ਜ਼ੁਲਫਾਂ ਪੰਨਿਆਂ ਨਾਲ ਗੁੰਦਵਾ ਕੇ । ੩੨ ਮੋਤੀਆਂ ਦੀਆਂ ਗਲਾਂ ਵਿੱਚ ਮਾਲਾਂ, ਲਾਲਾਂ ਦੇ ਕੰਠੇ ਕੰਨਾਂ ਵਿੱਚ (ਕੁੰਡਲ), ਕੰਙਨ ਅਤੇ ਕੜੇ, ਜੀਗਹ ਅਤੇ ਕਲਗੀਆਂ ਨੂੰ ਸਜਾਇ ਕੇ ਚਲ ਪਏ ।

Aਪਾ:—ਛੀਲ ਅਤੇ ਨੀਜ ਵੀ ਹੈ । Bਪਾ:—ਮੇਹ ਰੁਖ । Cਪਾ:—ਰੰਜ ਕਾਠ ।

* ਅਠਾਈ ਯੋਧਿਆਂ ਦੇ ਨਾਮ ਇਸ ਛੰਦ ਵਿੱਚ ਲਿਖੇ ਹਨ ਜਿਹੜੇ ਵੀਰਯਨਾਦ ਦੀ ਇਸ ਚੜ੍ਹਾਈ ਵਿੱਚ ਅਗ੍ਰਣੀਯ ਹਨ ਇਹ ਨਾਮ ਸਾਰੇ ਹੀ ਸਾਰਥਕ ਹਨ ਪਰੰਤੂ ਵਿਸਤਾਰ ਭਯ ਕਾਰਣ ਟੀਕੇ ਵਿੱਚ ਨਹੀਂ ਲਿਖੇ ।

[1]ਜਹਾਦੰਦ ਸ਼ਬਦੇਜ਼ ਹਮਹ ਜੰਗ ਜੋਇ ਮਲਾਜ਼ਕਾਨ,
[2]ਨਾਚੁਖ, ਸਮਸਾਮ, ਗੁਰਜ਼ ਹਰਬਹ ਹਿਰਾਬ ਕੈ॥
[3]ਕਮੰਦ, ਤੇਗ, ਤੀਰ, ਕਮਾਂ ਸਿਲਹ ਹਾਇ ਗੂਨਾ ਗੂਨ
[4]ਕਰਦੰਦ ਉਰੀਆਨ ਬਾਬ ਤੇਗ ਜ਼ਹਰ-ਨਾਬ ਸੈ॥
[5]ਹੁਜ਼ਬਰ ਖ਼ੂੰ-ਖ਼ਾਰ ਬ-ਹਰ ਸੂਇ ਸ਼ੁਦੰਦ ਗਿਰਦ ਗਿਰਦ,
[6]ਕਰਦੰਦ ਪੈਰਾਮੂਨ ਅਫਰੀਤਗਾਨ ਸੇਲ ਆਬ ਸੈ॥
[7]ਹਾਇ ਹੂਇ ਹੂਰਾਂ ਦਿਲਾਵਰਾਂਨ ਬਾਂਗ ਬੰਬ
[8]ਹੋਲ ਨਾਕ ਇਸ ਗ਼ਾਨ ਪਰੀਦਹ ਹੋਤ ਸਾਬ ਕੈ॥੭॥੯੦॥੫੯੨॥੨੯੧੧॥
[9]ਗ਼ੁਰਰ ਸ਼ੇਰਾਂ ਗ਼ੁਰਾਂ ਬੂਕ, ਦੂਹਲ, ਨਾਦਿ ਚੰਗਾ ਸਦਾਇ,
[10]ਹੋਲਨਾਕ ਗਾਵ-ਦੁਮ ਕਰ ਚਾਰ ਗੋਸ਼ ਸ਼ੁਦੈ॥
[11]ਚੂ ਕਯਾਮਤ ਪਦੀਦ ਸ਼ੁਦਹ ਜੰਗ ਜਾਇ
[12]ਸੂਰ ਸਰਾਫੀਲ ਨਫਸ ਕਸ ਦੁਆ ਗੋਸ਼ ਸ਼ੁਦੈ॥
[13]ਹਜ਼ਹਜ਼ ਹਜ਼ਬਰਾਂ ਚਕਾ ਚਾਕ ਤੀਰ ਪੱਰਾਂ
[14]ਹਜੂਮ ਮੌਜ ਮੌਜ ਦਰਯਾਯ ਬਹਰ ਜੋਸ਼ ਸ਼ੁਦੈ॥
[15]ਤਲਾਤਮ ਅਮਵਾਜ ਬਹਰ ਸਿਪਹ ਸਾਲਾਰ,
[16]ਗਾਲਨ ਚਾਵਸ਼ਾਨ ਬਰਕ ਫਿਸ਼ਾਂ ਦੋਸ਼ ਸ਼ੁਦੈ * ॥੮॥ ੯੧॥੫੯੩॥੨੯੧੨॥

---

੧. ਦੇਵਤਿਆਂ ਨਾਲ ਸਾਰੇ ਹੀ ਜੰਗਜੂ ਦੈਂਤ ਮਜ਼ਬੀ ਲੜਾਈ ਲੜੇ। ੨. ਛੋਟੇ ਨੇਜ਼ੇ, ਤਲਵਾਰਾਂ, ਗੁਰਜ਼ ਅਤੇ ਲੜਾਈਆਂ ਦੇ ਹਥਯਾਰਾਂ ਨਾਲ। ੩. ਫਾਹੀਆਂ, ਤੇਗਾਂ, ਤੀਰ, ਕਮਾਨਾ ਅਤੇ (ਹੋਰ) ਬਹੁਤ ਰੰਗਾ ਰੰਗਾ ਦੇ ਸ਼ਸਤ੍ਰ। ੪. ਜ਼ਹਰੀ ਪਾਣ ਵਾਲੀਆਂ ਤੇਗਾਂ ਦੇ ਮੂੰਹ ਨੰਗੇ ਕੀਤੇ। ੫. ਲਹੂ ਪੀਣੇ ਸ਼ੇਰ ਹਰ ਪਾਸਿਓਂ ਇਰਦ ਗਿਰਦ ਹੋਏ। ੬. ਦੈਂਤਾਂ ਨੇ ਚਲਦੇ ਪਾਣੀ ਦੇ ਨਾਲੇ ਵਾਂਗੂ ਘੇਰੇ ਘੱਤ ਲਏ। ੭. ਹੂਰਾਂ ਦੀ ਹਾਇ ਹੂਇ, ਦਲੇਰਾਂ ਦੀਆਂ ਆਵਾਜ਼ਾਂ ਤੇ ਨਗਾਰਿਆਂ ਦੀਆਂ ਭਯਾਨਕ ਸੁਨਣੀਆਂ ਨਾਲ। ੮. ਅੱਗੇ ਵਧੂ ਉੱਡਦੇ ਜਾਂਦੇ ਹਨ ਅਰਥਾਤ ਆਗੂਆਂ ਦੇ ਹੌਸਲੇ ਨਾਸ ਹੋ ਰਹੇ ਹਨ। ੯. ਕੌਮ ਦੇ ਸਰਦਾਰ ਸ਼ੇਰ ਡਰੌਣੀ ਆਵਾਜ਼ ਨਾਲ ਬੋਲਣਵਾਲੇ, ਸ਼ਹਨਾਈ, ਢੋਲ. ਸੁਰਨਾਈਆਂ ਅਤੇ ਚੰਗਾਂ ਦੀਆਂ ਆਵਾਜ਼ਾਂ ਨਾਲ। ੧੦. ਭਯਾਨਕ ਨਫੀਰੀਆਂ ਨਾਲ ਬੌਲਿਆਂ ਦੇ ਵੀ ਚਾਰ ਕੰਨ ਹੋ ਗਏ। ੧੧. ਲੜਾਈ ਦੀ ਥਾਂ ਪ੍ਰਲਯ ਵਾਂਗੂ ਨਿਗ੍ਹਾ ਆਈ। ੧੨. ਸਰਾਫੀਲ ਦਾ ਸੂਰ ਅਤੇ ਸੰਖਾਂ ਦੀਆਂ ਆਵਾਜ਼ਾਂ ਕੰਨਾਂ ਵਿੱਚ ਹੋਈਆਂ। ੧੩. ਪਾਣ ਖਾਣਿਆਂ ਦੀ ਭੰਜ ਦੌੜ ਦੀ ਆਵਾਜ਼, ਤੀਰਾਂ ਦੇ ਉੱਡਣ ਦੀ ਚਕਾਚਾਕ। ੧੪. ਹਜੂਮ ਦੀ ਲਹਿਰ ਤੇ ਲਹਿਰ (ਜਿਸਤਰਾਂ) ਦਰਿਆ ਦਾ ਪਰਵਾਹ ਜੋਸ਼ ਨਾਲ ਹੁੰਦਾ ਹੈ (ਇਸ ਤਰਾਂ ਹੋਇਆ)। ੧੫. ਹਰੇਕ ਸਿਪਹ ਸਾਲਾਰ ਰੂਪੀ ਲਹਿਰਾਂ ਦਾ ਆਪ ਵਿੱਚ ਦੀ ਟਕਰੌਣਾ। ੧੬. ਦੈਂਤਾਂ ਦੇ ਗਰੋਹ, ਛਾਤੀਆਂ ਝਾੜਦੇ ਅਤੇ ਲਤਾੜਦੇ ਹੋਏ (ਅੱਗੇ ਵਧੇ)।

Aਪਾ:—ਹਰਬੇ ਹਰਬਾਬਕੇ। ਹਰ ਖਿੜਕੀ (ਦਰਵਾਜ਼ੇ) ਤੋਂ ਦੌੜੇ।

* ਇਸ ਛੰਦ ਵਿੱਚ ਕਈ ਪਾਠਾਂਤ੍ਰ ਹਨ ਪਰੰਤੂ ਅਸ਼ੁਧ ਹਨ ਜਿਨਾਂ ਦੇ ਲਿਖਣ ਵਿੱਚ ਬਗੈਰ ਥਾਂ ਰੋਕਣ, ਹੋਰ ਕੋਈ ਵੀ ਮਤਲਬ ਨਹੀਂ ਨਿਕਲਦਾ

ਬਿਸਨੁਪਦ ਪੂਨ ਜਾਕੀ ਰੇਖ਼ਤਾ ਤਰਹ ਸਾਨੀ ॥

[੧]ਚਲਨੇ ਲਗੇ ਹਥ ਨਾਲ ਦਾਰੁਨ, ਉਭਯ ਦਲ ਚਤੁਰੰਗਨੀ ॥
ਗਰਜਤਾ ਗੋਲਾ ਚਲਾ ਰਨ ਮੁਨਜਨੀਕੋ [੨]ਮੁਨ ਜਨੀ ॥
[੩]ਲਾਗਤੇ ਭਟ ਖੇ-ਚਢੇ ਮਾਨਿੰਦ੍[੪] ਕੋਹ ਜ਼ਰੀਂ ਪਰੀ ॥
[੫]ਉਦਯ ਅਸਤ ਪਤੰਗ ਲੌ ਭਟ ਭਿਰਤ ਭੇ ਸੁਰ ਆਸੁਰੀA ॥
ਆਸਮਾਨੇ ਸ਼ੁਦ [੬]ਹਸ਼ਤ, [੭]ਸ਼ਸ਼ ਗਸ਼ਤੇ ਜਿਮੀਂ ॥
ਈਂ ਚੁਨੀਂ ਜੰਗਾਹ ਸ਼ੁਦ ਦਰ ਮਯਾਨ ਦੂ [੮]ਹਜ਼ਬਰੀਂ
[੯]ਗਾਹ ਅਜ਼ ਸਮਸਾਮ ਹਰਬੈ, [੧੦]ਗਾਹ ਜ਼ਰਬੇ ਕੈਬਰੀਂB ॥
[੧੧]ਬਸ ਗੁਰਜ਼,ਜਮਧਰ,ਤੀਰ,ਨਾਚੁਖ਼, ਹਰਬਹ ਕਰਦੰਦ ਲਸ਼ਕਰੀਂ ॥
[੧੨]ਕਰਦੰਦ ਜੰਗ ਦਿਲਾਵਰਾਂ ਅਨਵਾਨ ਰਜ਼ਮ ਦਿਲਾਵਰੀਂ
[੧੩]ਘਮਸਾਨ ਭੌ ਸੰਗ੍ਰਾਮ ਦਾਰੁਨ [੧੪]ਹੌਲਨਾਕ ਖ਼ੂੰ ਖ਼੍ਵਾਰਗੀਂ ॥
ਅੰਬਾਰ ਸ਼ੁਦ ਅਜ਼[੧੫]ਕੁਸ਼ਤਗਾਂ ਇਰਆਫ ਰਫ ਰਫ ਬਾਰਗੀਂC ॥
[੧੬]ਪਰਖ਼ਾਸ਼ ਕਰਦੰਦ ਫਰਿਸ਼ਤਗਾਂ, ਬਸ[੧੭]ਚੀਰਗੀ ਵ ਚੁਸਤਗੀਂD॥
[੧੮]ਹਮਚੁਨੀ ਮੁਸਾਫ ਸ਼ੁਦ ਅਫ਼ਰੀਤਗਾਂ ਬਾ-ਪੁਖ਼ਤਗੀ ॥

---

੧. ਦੋਹਾਂ ਦਲਾਂ ਦੀਆਂ ਚਹੁਆਂ ਤਰਾਂ ਦੀਆਂ (ਹਾਥੀ, ਰਥ, ਘੋੜੇ ਅਤੇ ਪੈਦਲ) ਸੈਨਾ ਵਿੱਚੋਂ ਭਯਾਨਕ ਬੰਦੂਕਾਂ ਚਲਣ ਲਗ ਪਈਆਂ। ੨. ਜ਼ਹਰੀ ਮਖੀਆਂ ਵਰਗੀ ਫ਼ੌਜ ਵਿੱਚੋਂ ਕੰਧ ਤੋੜ ਤੋਪਾਂ ਦਾ ਯੁਧ ਵਿੱਚ ਗੱਜਦਾ ਹੋਇਆ ਗੋਲਾ ਚਲਿਆ। ੩. ਲਗਦਿਆਂ ਸਾਰ ਹੀ ਯੋਧੇ ਆਕਾਸ਼ ਵਿੱਚ ਚੜ ਗਏ। ੪. ਜਿਸਤਰਾਂ ਸੁਮੇਰੁ ਉਪਰ ਪਰੀਆਂ ਚੜਦੀਆਂ ਹਨ। ੫, ਸੂਰਜ ਦੇ ਚੜਦੇ ਤੋਂ ਲੈ ਕੇ ਲਹਿੰਦੇ ਤਕ ਦੇਵਤੇ ਅਤੇ ਦੈਂਤਾਂ ਦੇ ਸੂਰਵੀਰ ਲੜੇ। ੬. ਆਕਾਸ਼ ਅੱਠ ਹੋ ਗਏ ਅਤੇ ੭. ਧਰਤੀਆਂ ਛੇ ਹੋ ਗਈਆਂ (ਭਾਵ—ਇਕ ਪੁੜ ਧਰਤੀ ਦਾ ਉੱਡ ਗਿਆ ਅਤੇ ਉਹ ਧੂੜ ਨਾਲ ਆਕਾਸ਼ ਬਣ ਗਿਆ। ੮. ਦੋਹਾਂ ਪਾੜ ਖਾਣੀਆਂ (ਫੌਜਾਂ) ਵਿੱਚ ਇਸ ਤਰਾਂ ਦੀ ਯੁਧ ਭੂਮਿ ਬਣ ਗਈ। ੯. ਕਦੀ ਤਲਵਾਰਾਂ ਨਾਲ ਦੌੜੇ। ੧੦. ਕਦੀ ਤੀਰਾਂ ਨਾਲ ਚੋਟਾਂ ਮਾਰੀਆਂ। ੧੧. ਬਹੁਤ ਗੁਰਜ, ਕਟਾਰਾਂ, ਤੀਰ, ਛੋਟੇ ਨੇਜ਼ੇ ਅਤੇ ਜੰਗੀ ਹਥਯਾਰਾਂ ਨੂੰ ਸੂਰਵੀਰਾਂ ਨੇ (ਜ਼ਾਹਰ) ਕੀਤਾ। ੧੨. ਦਲੇਰਾਂ ਨੇ ਯੁਧ ਕੀਤੇ (ਰਜ਼ਮ)—ਯੁਧ ਦਾ (ਅਨਵਾਨ)—ਆਰੰਭ ਭੀ ਦਲੇਰਾਂ ਨਾਲ ਹੀ ਹੈ। ੧੩. ਭਯਾਨਕ ਯੁਧ ਵਿਚ, ਘਮਸਾਨ ਜੰਗ ਹੋਇਆ। ੧੪, ਭਯਾਨਕ ਲਹੂ ਪੀਣ ਵਾਲਿਆਂ ਨਾਲ। ੧੫. ਮੁਰਦਿਆਂ ਨਾਲ ਢੇਰ ਹੋ ਗਏ, (ਇਰਆਫ)—ਜਲਦੀ ਨਾਲ ਘੋੜੇ ਬਾਜੂਆਂ ਨੂੰ (ਰਫ-ਰਫ) ਫੜਫੜੋਂਦੇ ਹਨ। ੧੬.ਦੇਵਤਿਆਂ ਨੇ ਲੜਾਈਆਂ। ੧੭.ਚਾਲਾਕੀ ਅਤੇ ਫੁਰਤੀ ਨਾਲ ਕੀਤੀਆਂ। ੧੮. ਇਸੇ ਤਰਾਂ ਹੀ ਮਜ਼ਬੂਤੀ ਨਾਲ (ਅਫਰੀਤਾਂ)—ਦੈਂਤਾਂ ਵਲੋਂ ਯੁੱਧ ਹੋਇਆ।

Aਪਾ:—ਭਟ ਭਿਰਤ ਭੇ ਰਾਸ਼ੇ ਸੁਰੀ, ਵੀ ਹੈ। Bਪਾ:-ਗਾਹ ਜੰਗੇ ਕੈਬਰੀਂ।

Cਪਾ:—ਐਰਾਫ ਰਫਰਫ ਬਾਰਗੀ ਅਤੇ ਈਆਰਫ ਰਫਰਫ ਬਾਰਗੀ।

Dਪਾ:-ਬਸ ਚਿਹਰਗੀ ਵੋ ਚੁਸਤਗੀ, ਵੀ ਹੈ।

[੧]ਪਸੰਦਗਾਨਾ ਪਸੰਦ ਕਰਦੰਦ ਸਾਹਾਨ ਸ਼ਾਹ ਗੁਫਤ ਆਫਰੀਂ ॥
ਹਰ ਕਸ ਨਵੀਦਾਂ ਈਂ ਕਲਾਮਸ਼[A], ਆਫਰੀਂ ਕੋ ਆਫਰੀਂ * ॥
॥੧॥੬੨॥੫੨੬ ...

ਬਿਸਨੁਪਦ ਪੁਨਯਾਕੀ ਰਖ਼ਤਾ ॥

[੨]ਮਚਾ ਜੰਗਾਹ ਦੋਦਲ ਕਾ, ਦਲੇਰਾਂ ਸ਼ਾਦ ਮੂ ਹੂਏ ॥
[੩]ਕਰੋਲੀ ਸ਼ਾਹ ਸਵਾਰੋਂ ਕੀ, ਲਗੀ ਹੋਨੇ ਹਮਹ ਸੂਏ ॥
[੪]ਕਦਮ ਸਾਬਤ ਮਯਾਨੇ ਜੰਗ, ਜੰਗੀ ਚਾਵਸ਼ਾਨਾਗ਼ਾਂ ॥
[੫]ਚਲੀ ਤਬ ਤੇਗ਼ ਦੋ-ਦਸਤੀ, ਜਵਾਨਾ ਖ਼ੁਸ਼ ਨੁਮਾ ਰੂਏ ॥
[੬]ਅਦੀਮੁਲ ਮਿਸਲ ਲਸ਼ਕਰੀਆਂ ਚਿ ਅਲਵੀ ਆਹਰੋਮਨਗਾਂ ॥
[੭]ਦਮਾਦਮ ਖ਼ੰਜਰੋ ਬੁਗਦਾ ਮਿਸਾਲੇ ਪੁਤਕ ਗੁਫਤ ਗੂਏ ॥
[੮]ਰਵਾਰਵ ਤੀਰ ਹਾ ਬਾਰਸ਼ ਕਿ ਹਮਚੂੰ ਮੇਗ਼ ਬਾਰਾਨਸ਼ ॥
[੯]ਹਮੀ ਸ਼ੁਦ ਚਰਖ਼ ਅਜ਼ ਤੀਰਾਂ[B] ਨਮੂਦਾਰੀ ਨਕ਼ਸ਼ ਰੂਏ ॥
[੧੦]ਜ਼ਖ਼ੀਰੇ ਕੁਸ਼ਤਗਾਂ ਅਜ਼ ਬਸ ਸ਼ੁਦਹ ਅੰਬਾਰ ਚੂੰ ਕੋਹੇ ॥
[੧੧]ਮੁਸਲਸਲ ਜ਼ੁਲਫ ਮਹਬੂਬਾਂ ਹਮਹ ਸੂ ਜਾ ਬ-ਜਾ ਕੂਏ ॥

---

੧. ਪਸੰਦ ਕਰਨ ਵਾਲਿਆਂ ਨੂੰ ਪਸੰਦ ਕੀਤਾ ਬਾਦਸ਼ਾਹਾਂ ਨੇ ਸ਼ਾਬਾਸ਼ ਕਹਿਆ। ਹਰੇਕ ਅਜਿਹੇ ਖੁਸ਼ਖ਼ਬਰੀਆਂ (ਕਲਾਮਸ਼—ਕਲਾਮ) ਇਸ ਗਲ ਤੋਂ "ਕਿ ਸ਼ਾਬਾਸ਼ ! ਕਹੁ-ਸ਼ਾਬਾਸ਼ !!" (ਹੋਇਆ) ੨. ਦੋਹਾਂ ਦਲਾਂ ਦਾ ਯੁਧ ਮਚਿਆ ਹੈ ਕਿ ਦਲੇਰਾਂ ਦੇ (ਮੂ)—ਰੋਮ ਰੋਮ ਖ਼ੁਸ਼ ਹੋ ਗਏ। ੩. (ਹਮਹ ਸੂਏ)—ਚਾਰੇ ਪਾਸਿਆਂ ਤੋਂ ਹੀ ਵਡੇ ਘੋੜ ਸਵਾਰਾਂ ਦੀਆਂ ਟੋਲੀਆਂ (ਕਰੋਲੀ) ਅੱਗੇ-ਵਧ ਹੋਣ ਲਗੀਆਂ। ੪. ਯੁੱਧ ਦੇ (ਚਾਵਸ਼ਾਨਾਗ਼—ਕਾਹਲਿਆਂ ਦੇ ਜੰਗ ਵਿੱਚ ਸਾਬਤ ਕਦਮ (ਰਹੇ)। ੫. ਤਾਂ ਦੁਹੱਥੜੀਆਂ ਤਲਵਾਰਾਂ ਚਲੀਆਂ, ਸੂਰਵਰਾਂ ਦੇ ਮੁਖ ਵੇਖਣ ਨੂੰ ਪ੍ਰਸੰਨ (ਸਨ)। ੬. ਕੀ (ਅਲਵੀ)—ਦੇਵਤੇ ! ਅਤੇ ਕੀ ਦੈਂਤ ! (ਦੋਹਾਂ) ਫੌਜਾਂ ਵਾਲਿਆਂ ਦੀ ਮਿਸਾਲ ਨਹੀਂ ਮਿਲਦੀ ੭. ਲਗਾਤਾਰ ਤਲਵਾਰਾਂ ਅਤੇ (ਬੁਗਦੇ) ਗੰਡਾਸਿਆਂ ਵਾਂਗ ਉਬਲਦੇ (ਅਦੀਮੁਲ)—ਖੜਕਦੇ ਸਨ। ੮. ਦਵਾ ਦਵ ਤੀਰਾਂ ਦੀ ਵਰਖਾ ਜੋ ਬਦਲ ਦੀ ਵਰਖਾ ਦੇ ਸਮਾਨ ਸੀ। ੯. (ਮਾਨੋ ਕਿ) ਇਹੋ ਹੀ (ਚਰਖ਼)—ਆਕਾਸ਼ ਤੀਰਾਂ ਨਾਲ ਮੂੰਹ ਦਾ [illegible] (ਕਰ ਲਿਆ ਹੈ)। ੧੦. ਬਹੁਤ ਮੁਰਦਿਆਂ ਦੇ ਢੇਰਾਂ ਨਾਲ ਅੰਬਾਰ ਜਿਵੇਂ (ਕੋਹ)—ਪਹਾੜ ਹੁੰਦੇ ਹਨ, ਲਗ ਗਏ ੧੧. (ਮਾਲੂਮ ਹੁੰਦਾ ਹੈ ਕਿ) ਸਾਰਿਆਂ ਪਾਸਿਆਂ ਤੋਂ ਹੀ ਪਿਆਰਿਆਂ ਦੀਆਂ ਜ਼ੁਲਫਾਂ ਨਾਲ (ਮੁਸਲਸਲ)—ਬੱਧੇ ਹੋਏ ਮਹਿਬੂਬ ਦੇ ਕੂਚੇ (ਕੂਏ) ਵਿੱਚ ਥਾਂ ਪਰ ਥਾਂ (ਪਏ ਹਨ)।

A ਪਾ:—ਹਰ ਕਸ ਨਿਵਦਈਂ ਕਲਾਮੇ, ਅਸ਼ੁਧ ਹੈ।

B ਪਾ:—ਹਮੀ ਸ਼ੁਦ ਚਰਖ਼ ਅਜ਼ ਤੀਰਾਂ।

* ਇਸ ਛੰਦ ਦੀਆਂ ਪੰਦਰਾਂ ਪੰਗਤੀਆਂ ਹਨ, ਪ੍ਰੰਤੂ ਇਹ ਗਲ ਯਾਦ ਰਖਣੀ ਚਾਹੀਦੀ ਹੈ ਕਿ ਇਨ੍ਹਾ ਛੰਦ ਦੀਆਂ ਪੰਗਤੀਆਂ ਦੀ ਗਿਣਤੀ ਦਾ ਸੰਕੇਤ ਨਹੀਂ ਹੈ ਕਿਉਂ ਇਹ ਵੀ "ਬਹਰ ਤਵੀਲ" ਦੇ ਹੀ ਛੰਦ ਹਨ. ਜਿਸ ਕਾਰਣ ਤੋਂ ਇਹ ਦੇ ਛੰਦਾਂ ਦੇ ਮੁਤਾਬਕ ਤਾਂ ਕੋਈ ਦੋਸ਼ ਨਹੀਂ ਪ੍ਰੰਤੂ ਕਈ ਥਾਂਈਂ ਪਦਾਂ ਦੇ ਸੰਗਠਨ ਵਿੱਚ ਬਹਿਰ ਟੁਟਦਾ ਵੀ ਪ੍ਰਤੀਤ ਹੁੰਦਾ ਹੈ। ਜਿਸ ਕਾਰਣ ਤੋਂ ਮੰਨਣਾ ਪੈਂਦਾ ਹੈ ਕਿ ਇਥੇ ਕੁਝ ਕੁਝ ਲਿਖਾਰੀ ਗਲਤੀਆਂ ਜ਼ਰੂਰ ਹੀ ਪੈ ਗਈਆਂ ਹਨ।

[1]ਕਹੂੰ ਹਾਥੀ, ਕਹੂੰ ਘੋਰਾ, ਕਹੂੰ ਦਾਨਵ, ਕਹੂੰ ਸੁਰਗਨ ॥
[2]ਕਹੂੰ ਰਥ ਸਾਰਥੀ ਪੈਦਲ ਦਿਲਾਵਰ ਮਾਰ ਕਰ ਮੂਏ ॥
[3]ਬਿਸਯਾਰ ਅਸਵ ਬਸ ਗਜੀA ਤੁਰਗੀਆ ਰਥੀ ਵਾਫਰ ਪਿਆਦਗਾਨਾ ॥
[4]ਅਜ਼ਾਂ ਜੁਮਲੇ ਦੋ ਲਸ਼ਕਰ ਨਾਮਦਾਰਾਂ ਆਮਦੰਦ ਚੌਗਾਨ ਗੂਏ ॥
[5]ਕਸੀਦੰਦ ਸਫ ਦੁ ਕਲਬੋ ਮੌਜ ਉੱਮਾਨ ਬਸ ਗਰੋਹ ॥
[6]ਗਰੀਵ ਬਰਖਾਸਤ ਦੋ ਸੂ ਗੁਲ ਗੁਲਹ ਬਸ ਹਾਇ ਹੂਏ ॥
[7]ਜਲਾ ਮੈਦਾਨ ਰੂ ਕਰਦੰਦ ਦੋ ਸੂ ॥
[8]ਸਮੰਦਾਂ ਤੇਜ਼ ਅਫਰੀਦਦੰਦ ਪੂਏ ॥
[9]ਕਿ ਅਸਪੋ ਫ਼ੀਲ ਸ਼ੁਤਰੋ ਪਾਯਕ ਰਥਾਨੀ ॥
[10]ਦੁਤਰਫਹ ਹਮਲਹ ਕਰਦੰਦ ਹੁਸਨ ਖ਼ੂਏ ॥
[11]ਹਜੂਮ ਕਰਦੰਦ ਬੁਰਦੰਦ ਸਬਕ਼ ਬਾਹਮ ॥
[12]ਜ਼ਖ਼ਮ ਹਾ ਤੇਗ ਨਾਚੁਖ਼ ਹਰਦੂ ਸੂਏ ॥
[13]ਚੁਨਾ ਬਾਰਸ਼ ਸ਼ੁਦਹ ਪੈਕਾਨ ਕੈਬਰਾਂ ॥
[14]ਨਮਾਂਦਹ ਬੇ-ਜ਼ਖ਼ਮ ਕੁਸ਼ਤਗਾਨ ਪੂਏ ॥
[15]ਕਸੇ ਅਜ਼ ਦਸਤ ਬਾ ਅਜ਼ ਪਾ ਸ਼ਿਕਸਤੰਦ ॥ [16]ਕਸੇ ਅਜ਼ ਕਮਰ ਗਸ਼ਤੰਦ ਨੀਮ ਦੂਏ ॥
[17]ਕਸੇ ਜ਼ਿਗਰ - ਸ਼ ਬ - ਸਾ ਪਹਿਲੂ ਦਰੀਦਹ ॥ [18]ਬਸੇ ਬਾਜ਼ੂ ਬੁਰੀਦਹ ਜ਼ਖ਼ਮ ਸੂਏ ॥

---

੧. ਕਿਤੇ ਹਾਥੀ ? ਕਿਤੇ ਘੋੜੇ ? ਕਿਤੇ ਦੈਤਯ ਤੇ ਕਿਤੇ ਦੇਵਤੇ। ੨. ਕਿਤੇ ਰਥ ? (ਕਿਤੇ) ਰਥਵਾਲੇ ? ਤੇ (ਕਿਤੇ) ਪੈਦਲ ? ਦਲੇਰਾਂ ਨੂੰ ਮਾਰ ਕੇ ਮਰੇ ਹੋਏ ਹਨ। ੩. ਬਹੁਤ ਘੋੜੇ, ਬਹੁਤ ਹਾਥੀਆਂ ਵਾਲੇ, ਘੋੜਿਆਂ ਵਾਲੇ, ਰਥਾਂ ਵਾਲੇ ਅਤੇ ਬਹੁਤ ਹੀ ਪੈਦਲ (ਯੋਧੇ)। ੪. ਉਨਾਂ ਦੋਹਾਂ ਲਸ਼ਕਰਾਂ ਵਿੱਚੋਂ ਸਾਰੇ ਹੀ ਪ੍ਰਸਿੱਧ (ਸੂਰਵੀਰ) ਖਿੱਦੋ ਖੂੰਡੀ ਲਈ ਆਏ। ੫. ਬਹੁਤ ਟੋਲਿਆਂ ਦੀਆਂ ਦੋ ਕਤਾਰਾਂ ਦੇ ਦਿਲ ਰੂਪ (ਉੱਮਾਨ ਅਰਬੀ ਸ਼ਹਿਰ ਦਾ ਨਾਮ ਅਤੇ ਸਮੁੰਦਰ) ਨੇ ਲਹਿਰਾਂ ਖਿੱਚੀਆਂ। ੬. ਦੋਹਾਂ ਪਾਸਿਆਂ ਤੋਂ ਬਹੁਤ ਹਾਇ ਹੂ, ਰੌਲਾ ਅਤੇ ਚੀਕ ਚਿੰਘਾੜਾ ਉਠਿਆ। ੭. ਦੂ ਤਰਫੋਂ ਹੀ ਸੂਰਵੀਰਾਂ ਨੇ ਮੈਦਾਨੇ (ਜੰਗ) ਨੂੰ ਮੂੰਹ ਕੀਤੇ। ੮. ਤੇਜ਼ ਘੋੜਿਆਂ ਦੀ ਪੌਯਾ (ਚਾਲ) ਪੈਦਾ ਕਰ ਕੇ (ਜੰਗ ਵਿੱਚ ਪਾ) ਦਿੱਤੇ। ੯. ਕੀ ਘੋੜੇ, ਹਾਥੀ, ਊਠ, ਪੈਦਲ ਅਤੇ ਰਥਾਂ ਵਾਲੇ। ੧੦. ਉੱਤਮ ਸੁਭਾਵ ਵਾਲਿਆਂ ਨੇ ਦੁਤਰਫੀਂ ਹਮਲੇ ਕੀਤੇ। ੧੧. ਇਕੱਠ ਕੀਤੇ, ਇੱਕ ਦੂਜੇ ਤੋਂ ਸਬਕ ਲਏ। ੧੨. ਦੋਹਾਂ ਪਾਸਿਆਂ ਤੋਂ ਤੇਗਾਂ ਤੇ ਤੀਰਾਂ ਦਿਆਂ ਵਾਰਾਂ ਦੇ (ਚਲੋਣ ਦੇ)। ੧੩. ਤੀਰਾਂ ਅਤੇ ਨੇਜ਼ਿਆਂ ਦੀ ਇਜੇਹੀ ਵਰਖਾ ਹੋਈ ਕਿ। ੧੪. (ਕੋਈ ਵੀ) ਬੇ-ਜ਼ਖਮ ਨ ਰਹਿਆ (ਅਤੇ) ਮੁਰਦੇ ਦੌੜੇ। ੧੫. ਕਈ ਆਦਮੀ ਹਥਾਂ ਤੇ ਪੈਰਾਂ ਤੋਂ ਟੁਟੇ ਹੋਏ। ੧੬. ਕਈ ਆਦਮੀ ਕਮਰ ਤੋਂ ਦੋ (ਹਿੱਸੇ ਅੱਧੋ) ਅਧ ਹੋ ਗਏ। ੧੭. ਕਈ ਕਲੇਜੇ ਅਤੇ ਬਹੁਤ ਵਖੀਆਂ ਤੋਂ ਪਾੜੇ ਹੋਏ। ੧੮. ਬਹੁਤਿਆਂ ਦੇ ਬਾਜ਼ੂ ਕੱਟੇ ਹੋਏ ਤੇ ਸੂਇਆਂ ਦੇ ਜ਼ਖਮ (ਹਨ)।

Aਪਾ.—ਬਿਸੀਆਰ ਅਸਵਾਰ ਬਸ ਗਜੀ ਅਤੇ ਬਿਸਯਾਰ ਅਸਿ ਵ ਬਸ ਗਜੀ ਵੀ ਹੈ।

[੧]ਬਸੇ ਖੇ - ਸਰ ਬ - ਦਸਤੇ ਤੇਗ਼ ਉਰੀਆਂ ॥ [੨]ਬਸਾ ਕੁਸ਼ਤੰਦ ਮੁਰਦੰਦ ਜੁਸਤ ਜੂਏ ॥
[੩]ਪਿਸਰ ਬਾ ਪਦਰ ਹਮਲਹ ਕਰਦ ਹਰਬਹ ॥ [੪]ਪਦਰ ਬਾ ਪਿਸਰ ਰਜ਼ਮੇ ਖ਼ਾਸਤ ਗੂਏA ॥
[੫]ਅਜ਼ਾਂ ਸੂ ਆਹਰਮਨਗਾਂ ਜੰਗ ਕਰਦੰਦ ॥ [੬]ਜ਼ਿ ਹਰਬਹ ਨਵ ਬਨੌ ਪਰਖ਼ਾਸਤ ਜੂਏ ॥
[੭]ਅਜ਼ੀਂ ਸੂ ਰੂਹੀਆਂ ਆ ਰਜ਼ਮ ਕਰਦੰਦ ॥ [੮]ਸ਼ੁਦੰਦ ਗ਼ਾਲਬ ਬ - ਜੰਗੇ ਨੇਕ ਖ਼ੂਏ ॥
[੯]ਸ਼ਬਾਨਹ ਰੋਜ਼ ਸਦ ਜੰਗਾਹ ਹਰਦੋ ਨਸਬ ॥ [੧੦]ਖ਼ਾਬ ਅਸਤ ਨ ਰੋਜ਼ ਆਰਾਮ ਕੂਏ ॥
[੧੧]ਰਵਾ ਰਵ ਪੈ-ਦਰ-ਪੈ ਹਰਬਹ ਜਨਾਨਸ਼ ॥ [੧੨]ਜ਼ਖ਼ਮ ਬਰ ਜ਼ਖ਼ਮ ਤੇਗ਼ੋ ਤੀਰ ਗੂਏ ॥
[੧੩]ਦੋ ਸੂ ਤੁਰਕਾਨ ਨੇਸਤ ਜ਼ਿੰਦਹ ਜੰਗ* ਮੁਸਤੰਦB ॥ [੧੪]ਮੁਸਾਫੇ ਤੁਰਕ ਤਾ ਜ਼ਾਂ ਬ-ਹਰ-ਸੂਏ ॥
[੧੫]ਜਨਾਹੇ ਗ਼ੁਲਗ਼ੁਲਾC ਅਫਰਾਤ ਤੁਗੀਆਂ ॥ [੧੬]ਜ਼ਿ ਫਰਸੋ ਫੀਲD ਪੀਵਨ ਅਰਾਬਹ ਪੂਏ ॥
[੧੭]ਹਮਹ ਹਰਬਹ ਜਨਾ ਪ੍ਰਤਾਪ ਬਰਾਂ ॥ [੧੮]ਅਮੂਦੋ ਅਜ਼ਦਹੋ ਬਰਕੋ ਜ਼ਿ ਲਖਤੇ ਹਾਇ ਹੂਏ ॥
[੧੯]ਜ਼ਿ ਸ਼ੋਰਸ਼ ਦੂਹਲ ਦਰਾ ਜੋਸ਼ ਗ਼ਰਾਂਬ-ਸੈ-ਪੂਰ ਚੰਗੇ ॥[੨੦]ਜ਼ਿ ਦੋਸੂ ਪੁਰ ਸੁਦਹ ਬਸ ਫੀਰ ਨਾਏ ॥
[੨੧]ਜਰਸ ਜੰਗੋ ਵ ਖ਼ਲਖ਼ਾਲੇ ਖ਼ਰੋਸ਼ਾਂ ॥ [੨੨]ਰਬੂਦਹ ਅਜ਼ ਮਗਜ਼ ਹੋਸ਼ ਵ ਗੋਸ਼ ਸ਼ਨਵਾਏ ॥੨॥
॥੬੩॥੫੯੫॥੨੯੧੪॥

੧. ਬਹੁਤਿਆਂ ਦੇ ਹੱਥਾਂ ਵਿੱਚ ਨੰਗੀਆਂ ਤਲਵਾਰਾਂ ਹਨ ਤੇ ਉਹ ਸਿਰਾਂ ਤੋਂ ਬਿਨਾ ਹਨ । ੨. ਬਹੁਤ ਮਰੇ ਹੋਏ, ਮੁਰਦੇ ਲਭਦੇ ਹਨ । ੩. ਹਥਯਾਰਾਂ ਨਾਲ ਪੁਤ੍ਰ ਨੇ ਪਿਤਾ ਤੇ ਹੱਲਾ ਕੀਤਾ । ੪. ਪਿਤਾ, ਪੁਤ੍ਰ-ਨਾਲ ਜੁੱਧ ਦੀ ਇਛਾ ਕਰ ਕੇ ਬੋਲਿਆ। ੫. ਉਸ ਪਾਸੇ ਤੋਂ ਦੈਂਤਾਂ ਨੇ ਲੜਾਈਆਂ ਕੀਤੀਆਂ । ੬. ਨਵੇਂ ਤੋਂ ਨਵੇਂ ਹਥਯਾਰਾਂ ਨਾਲ ਯੁਧ ਦਿਆਂ ਢੁੰਢਾਊਆਂ ਨੇ। ੭. ਇਸ ਪਾਸੇ ਤੋਂ ਦੇਵਤਿਆਂ ਨੇ ਆ ਲੜਾਈਆਂ ਕੀਤੀਆਂ । ੮. ਚੰਗੀਆਂ ਆਦਤਾਂ ਵਾਲੇ ਜੰਗ ਵਿੱਚ ਤਕੜੇ ਹੋ ਗਏ (ਭਾਵ—ਦੇਵਤੇ ਗ਼ਾਲਿਬ ਹੋ ਗਏ) । ੯. ਨਿਤਯ ਰਾਤ ਦਿਨੇ ਦੋਵੇਂ ਨਸਲਾਂ ਯੁਧ ਭੂਮਿ ਵਿੱਚ (ਹੀ ਰਹਿੰਦੀਆਂ ਸਨ)। ੧੦. (ਨ ਰਾਤ ਨੂੰ) ਸੋਣਾ ਹੈ ਨ ਦਿਨੇ ਕੋਈ ਅਰਾਮ ਹੈ। ੧੧. ਦਬਾ ਦਬ ਲਗਾਤਾਰ ਉਹ ਰੂਹ ਦੇੜੇ । ੧੨. ਘਾਵ ਤੇ ਘਾਵ, ਤਲਵਾਰ, ਤੀਰ ਅਤੇ (ਗੂਏ) ਗੋਲਿਆਂ (ਦੇ ਲਾਏ) । ੧੩. ਦੋਹਾਂ ਪਾਸਿਆਂ ਦੇ ਜੰਗ ਵਿੱਚ ਪਨਾਹ ਵਾਲੇ ਤੁਰਕ (ਦੂਤਯ) ਜੀਉਂਦੇ ਨਹੀ ਰਹੇ । ੧੪. ਹਰ ਪਾਸੇ ਉਨਾਂ (ਪਨਾਹ ਵਾਲਿਆਂ) ਤੋਂ (ਲੈ ਕੇ) ਯੁੱਧ ਵਾਲੇ ਤੁਰਕਾਂ ਤੱਕ। ੧੫. ਅਗਲੇ (ਜਨਾਹ) ਦਸਤਿਆਂ ਨੇ ਜ਼ੁਲਮ ਅਤੇ ਰੌਲੇ ਬਹੁਤ ਜ਼ਿਆਦਾ ਕਰ ਦਿੱਤੇ । ੧੬. (ਫਰਸੋ) ਘੋੜੇ, ਹਾਥੀ, ਅਤੇ (ਪੀਵਨ–ਪਾਲਕੀ) ਪੀਨਸਾਂ ਤੋ ਲੈ ਕੇ (ਅਰਾਬਹ–ਗੱਡੀ) (ਤੋੜੀ) ਦੌੜਾਦੇ ! ੧੭. ਵਡੇ ਪ੍ਰਭਾਵ ਵਾਲਿਆਂ ਨੇ ਸਾਰੇ ਹਥਯਾਰ (ਚਨਾ)—ਚਲਾਏ । ੧੮. ਬਿਜਲੀ ਦੇ ਟੁਕੜੇ ਤੋਂ ਵੀ ਸਜਾਏ ਹੋਏ ਘੋੜਿਆਂ ਦਾ (ਹਾਇ ਹੂਇ)—ਰੌਲ ਰਿੰਘਾੜਾ ਪਿਆ। ੧੯. ਢੋਲ, ਘੜਿਆਲ, ਸੇਪੂਰ ਤੇ ਚੰਗਾਂ (ਗਰਾਂ)—ਵਜਣ ਦੇ ਜੋਸ਼ ਨਾਲ ਸੋਰ (ਸ਼ਰਾਬਾ) ਹੋਇਆ । ੨੦. ਬਹੁਤ ਸੀਟੀਆਂ ਤੇ ਸੁਰਨਾਈਆਂ ਨਾਲ ਦੋਵੇਂ ਪਾਸੇ ਭਰ ਗਏ । ੨੧. (ਜਰਸ)—ਇਕ ਮੁਲਕ ਦਾ ਨਾਮ ਵੀ ਹੈ ਅਤੇ ਵਡਾ ਘੜਿਆਲ ਘੰਟੇ ਅਤੇ ਝਾਂਝਰਾਂ ਦੇ ਰੌਲੇ ਨਾਲ । ੨੨. ਮਗਜ਼ਾਂ 'ਚੋਂ ਚੁਕੀ ਗਈ ਅਤੇ ਸੁਨਣ ਵਾਲਿਆਂ ਦੇ ਕੰਨ (ਵੀ ਮਾਰੇ ਗਏ)।

Aਪਾ:–ਜ਼ਖਮੇ ਖ਼ਾਸਤ ਗੂਏ । Bਪਾ:–ਜ਼ਿੰਦੇ ਜੰਗ ਮੁਰਦੰਦ । Cਪਾ:–ਜਿ ਨਾਹੇ ਗੁਲ ਗੁਲਾ ।
Dਪਾ:—ਜ਼ਿ ਫਰਸੇ ਫੀਲ ।

* ਅਸਲ ਵਿੱਚ ਇਹ ਸ਼ਬਦ ਮੁਸਤਨਦ ਯਾ ਮੁਸਤਮੰਦ ਵਿੱਚੋਂ ਕੋਈ ਹੈ ।

ਬ੍ਰਿਮਨੁਪਦ ਪੁਨਰਾਕੀ ਸਮਰ ਗੀੜਾ ਰੇਖ਼ਤਾ ਛੰਦ ॥

[1]ਮਚਾਈ ਧੂਮ ਦੋ ਦਲਰੀ, ਸੁਰਾਸੁਰ ਜੋਧ ਕੇ ਮਿਲ ਮਿਲ
[2]ਈਂਘੇ ਦੇਵਗਨ ਸਗਰੇ, ਅਰੁ ਊਂਘੇ ਦਾਨਵੀਂ ਪਿਲ ਪਿਲA ॥੧॥ਰਹਾਉ॥
[3]ਬਦੀ ਹੈ ਹੋੜ ਭਟ ਬਰ ਨੇ, ਲਗਾਈ ਜ਼ਿੰਦ ਕੀ ਬਾਜ਼ੀ ॥
[4]ਰਚ ਜੋ ਤਹਿ ਜੁੱਧ ਕੋ ਚਉਸਰ, ਸੁਰਾਸੁਰ ਸੁਭਟ ਕੇ ਦਿਲ ਦਿਲ ॥
[5]ਬਨਾ ਕਰਿ ਸੂਰਤਾ ਗੋਟੀ, ਪਰਾਕ੍ਰਮ ਸਾਰ ਪਾਸਾ ਕਰ ॥
[6]ਲਗੇ ਤਹਂ ਖੇਡਨੇ ਭਟ ਬਰ, ਅਤ੍ਰੀ ਚਉਕ ਕੈ ਹਿਲ ਹਿਲB ॥
[7]ਤਰੀ ਤ੍ਰਿਸੂਲ ਤਹ ਚਲਤੀC , ਚਉਧਾਰਾ ਚੋਕ ਤਹਿ ਆਛੇ ॥
[8]ਛਕਾ ਪੰਜਾ ਦੁਹੂੰ ਦਲ ਸੇ, ਹੂਆ ਆਰੰਭ ਯੋਂ ਠਿਲ ਠਿਲ ॥
[9]ਚਕਾਈ ਨਰਦ ਦੋ ਦਲ ਕੀD , ਕਚੇ ਪੜਨੇ ਲਗੇ ਪਾਸੇ ॥
[10]ਪਕੀ ਹੈ ਨਰਦ ਵਾਹੂ ਕੀ, ਜਿਨ੍ਹਾਂ ਦੇ ਵੱਲ ਹੈE ਪਲ ਪਲ ॥
[11]ਧਰਮਗਜ ਕ੍ਰਿਤਗਯ ਧੀਮਤਿ ਕੀ, ਸਦਾ ਹੈ ਜੀਤਿ ਸਭਿ ਥਾਈਂ ॥
[12]ਜਿਨ੍ਹਾਂ ਦੀ ਵੱਲ ਹੈ ਸਾਂਈ, ਤਿਨਾ ਦੀ ਜੀਤਿ ਹੈ ਪਲ ਪਲ ॥
[13]ਜੋ ਬੇਮੁਖ ਹੈਂ ਪ੍ਰਭੂ ਸੇਤੀ, ਤਿਨਾ ਦੀ ਹਾਰ ਦੋ ਜਗ ਮੇ ॥
[14]ਨ ਇਤਿ ਕੇ ਹੈਂ ਨ ਉਤ ਕੇ ਹੈਂ, ਸਭੀ ਬਿਧ ਹਾਰਗੇ ਖਿਲ ਬਿਲ ॥

---

੧. ਦੋਹਾਂ ਦਲਾਂ ਨੇ ਰੌਲਾ ਮਚਾਇਆ ਦੇਵਤਿਆਂ ਤੇ ਦੈਂਤਜ ਯੋਧਿਆਂ ਨੇ ਮਿਲ ਮਿਲ ਕੇ। ੨. ਇਸ ਪਾਸੇ ਸਾਰੇ ਦੇ ਸਾਰੇ ਦੇਵਤੇ ਅਤੇ ਉਸ ਪਾਸੇ ਦੈਂਤਜਾਂ ਦੀ ਭੱਜ ਦੌੜ ਹੈ। ੩. ਚੰਗ ਯੋਧਿਆਂ ਨੇ (ਹੋੜ)—ਸ਼ਰਤ ਬੱਧੀ ਹੋਈ ਹੈ ਅਤੇ ਜੀਵਨ ਦੀ ਬਾਜ਼ੀ ਲਾਈ ਹੋਈ ਹੈ। ੪. ਦੇਵਤੇ ਅਤੇ ਦੈਂਤਜ ਯੋਧਿਆਂ ਨੇ ਦਿਲਾਂ ਨਾਲ ਦਿਲ ਕਰਕੇ ਯੁਧ ਦਾ ਪਾਸ਼ਾ ਓਥੇ ਰਚਿਆ। ੫. ਸੂਰਤਪਨ ਦੀ ਗੋਟੀ (ਨਰਦਾਂ) ਬਣਾ ਕੇ, (ਪਰਾਕ੍ਰਮ) ਬਲ ਦਾ ਉੱਤਮ ਪਾਸ਼ਾ ਬਣਾ ਕੇ। ੬. ਉੱਤਮ ਯੋਧੇ ਓਥੇ ਖੇਡਣ ਲਗੇ, ਅਸਤ੍ਰ ਧਾਰੀਆਂ ਦੇ (ਹਿਲ ਹਿਲ)—ਮਿਲ ਮਿਲ ਕੇ ਚਉਂਕ ਬਣਾ ਲਏ। ੭. ਤ੍ਰਿਸੂਲ (ਤਰੀ)—ਟੱਪ ਜਾਣ ਵਾਲੀ ਨਰਦ ਓਥੇ ਚਲਦੀ ਹੈ ਅਤੇ (ਚਉਧਾਰਾ)—ਗਦਾ ਯੁਧ ਦਾ ਚੋਕ ਚੰਗਾ ਬਣਿਆ ਹੋਇਆ ਹੈ। ੮. ਦੋਹਾਂ ਦਲਾਂ ਨਾਲ ਪੰਜਾ ਛੱਕਾ ਦਾਵ ਦਲੋ ਇਓਂ (ਠਿਲ ਠਿਲ)—ਧੱਕਮ ਧੱਕੀ ਨਾਲ ਆਰੰਭ ਹੋਇਆ। ੯. ਦੋਹਾਂ ਦਲਾਂ ਦੀਆਂ ਨਰਦਾਂ ਉੱਕ ਗਈਆਂ ਕੱਚੇ (ਪਾਸੇ)—ਦਾਵ ਪੈਣ ਲਗ ਪਏ। ੧੦. ਜਿਨਾਂ ਦੇ ਤਰਫ (ਪਰਮੇਸ਼ੁਰ ਸ੍ਰੀ ਸਰਬਲੋਹ) ਪਲ ਪਲ (ਹਰ ਸਮਯ) ਹੈ ਉਨਾਂ ਦੀਆਂ ਨਰਦਾਂ ਪੱਕੀਆਂ ਹਨ (ਉਹ ਹਾਰ ਅਥਵਾ ਮਰ ਨਹੀਂ ਸਕਦੇ)। ੧੧. ਧਰਮ ਦੇ ਗ਼ਜਾਤੇ, ਕਰਮ ਦੇ ਗਜਾਤੇ ਅਤੇ ਧੀਰਯਵਾਨ ਦੀ ਸਾਰੀਆਂ ਥਾਵਾਂ ਵਿੱਚ ਜਿੱਤ ਹੈ। ੧੨. ਜਿਨਾਂ ਵਲ (ਸਾਂਈ)—ਪਰਮੇਸ਼ੁਰ ਹੈ ਉਨਾਂ ਦੀ ਹਰ ਵੇਲੇ ਜਿੱਤ ਹੈ। ੧੩. ਜਿਹੜੇ ਪਰਮੇਸ਼ੁਰ ਤੋਂ ਬੇ ਮੁਖ ਹਨ ਉਨਾਂ ਦੀ ਦੁਹਾਂ ਜਹਾਨਾਂ ਵਿੱਚ ਹਾਰ ਹੈ। ੧੪. ਇਸ ਪਾਸੇ ਦੇ ਹਨ, ਅਤੇ ਉਸ ਪਾਸੇ ਦੇ ਹਨ, ਸਾਰੀਆਂ ਤਰਾਂ ਨਾਲ ਬਿੱਟ ਬਿੱਟ ਵੇਖਦੇ ਹੀ ਹਾਰ ਗਏ ਹੋਏ ਹਨ।

Aਪਾ:—"ਅਰੁ ਊਂਘੇ ਦਾਨਵਾ ਮਿਲ ਪਿਲ" Bਪਾ.—ਤ੍ਰੀਅਰੁ ਚਉਕ ਕੇ ਹਿਲ ਹਿਲ।
Cਪਾ:—ਤਿਰੀ ਰਿਸੂਲ ਤਹਿ ਚਲਤੀ। Dਪਾ:—ਕਚਾਈ ਨਰਦ ਦੋ ਦਲ ਕੀ।
Eਪਾ:—ਜਿਨਾ ਦੀ ਵੱਲ ਹੈ, ਵੀ ਹੈ।

[1]ਗੁਰਮੁਖਿ ਸੰਤ ਸੂਰ ਪਜਾਰੇ, ਭਗਤਿ ਸੁਰਜਨ ਪ੍ਰਭੂ ਕੇਰੇ ॥
[2]ਤਿਨਾਂ ਦੇ ਮੁੱਖ ਸਦ ਊਜਲਿ, ਗਏ ਸਭਿ ਨਿਕਸ ਕਸਮਲ ਮਲ ॥
[3]ਮਨਮੁਖਿ ਹਾਰਤੇ ਸਭਿ ਜੁਗ, ਬੇਮੁਖਿ ਹਰਿ ਭਗਤਿ ਹੈਂ ਜੇਤੇ ॥
[4]ਹਲਤ ਅਰੁ ਪਲਤ ਤਿਸ ਬਿਗੜਾ, ਨਰਕ ਗਾਮੀ ਭਏ ਗਲ ਗਲ ॥
[5]ਬਿਖੜੇ ਦਾਵ ਜਿਣ ਚੱਲੇ, ਤੇ-ਗੁਰਮੁਖ ਭਗਤ ਹਰਿ ਪਜਾਰੇ ॥
[6]ਕਰੇ ਤ੍ਰਈਲੋਕ ਆਧੀਨੀ, ਤਿਨਾ ਪਗ ਲਗਿ ਤਰੇ ਢੂਲ ਮਿਲ ॥
[7]ਜਿਨੀ-ਬਾਜ਼ੀ,-ਤੇਊ-ਗੁਰਮੁਖਿ, -ਲਗੇ ਹਰਿ ਸੰਤ ਪ੍ਰਭੂ ਪਾਗੀ ॥
[8]ਅਨੰਤ-ਰੁ-ਸੰਤ ਅੰਤਰੁ ਨਾਹਿ, ਬਦਤਿ ਸ੍ਰਤਿ ਸ਼ਾਸਤ੍ਰ ਯੋਂ ਮਿਲ ਮਿਲ ॥
[9]ਤਿਨਾ ਦੀ ਰੀਸ ਕਜਾ ਕੀਚੈ ਜਿਨਾ ਧੁਰਿ ਭਗਤਿ ਲਿਖ ਪਾਇਆ ॥
[10]ਤਿਨਾ ਦੇ ਸੰਗਿ ਨਿਸਤਾਰਾ ਜਿ ਗੁਰਮੁਖ ਸੰਤ ਤਿਨ ਬਲ-ਬਲ ॥
* ਚਲੈ ਤੇ ਜੀਤੁ ਜੱਗ ਬਾਜ਼ੀ'',ਪੜੇ ਵਾਂ ਕੇ ਪੌਂ-ਬਾਰਹ,ਨਰਦ ਸਭਿ ਪੱਕੀ ॥
[12]ਸਭੀ ਪਾਸੇ ਪਕੇ ਪੜਤੇ, †ਸਤਾਰਹ ਔ ਅਠਾਰਹ[A] ਜੁਗ ਰਲ ਰਲ ॥

---

੧. ਗੁਰੂ ਦੇ ਸਨਮੁਖ, ਸ਼ਾਂਤ ਚਿੱਤ, ਦੇਵਤੇ, ਪ੍ਰੀਤਮ, ਭਗਤਿ ਪਰਮੇਸ਼ੁਰ ਦੇ ੨. ਉਨਾਂ ਦੇ ਮੂੰਹ ਸਦਾ ਉਜੂਲ ਹਨ (ਕਿਉਂਕਿ ਸਾਰੀਆਂ) ਮੈਲਾਂ ਅਤੇ ਸਾਰੇ ਪਾਪ ਗਏ ਹੋਏ ਹਨ। ੩. ਜਿਤਨੇ ਵੀ ਮਨ ਵੱਲ ਮੂੰਹ ਕਰਨ ਵਾਲੇ, ਹਰੀ ਦੀ ਭਗਤ ਤੋਂ ਬੇ-ਮੁਖ ਹਨ ਓਹ ਸਾਰਿਆਂ ਹੀ ਸਮਿਆਂ ਵਿੱਚ ਹਾਰਦੇ ਹਨ। ੪. ਉਨਾਂ ਦਾ ਲੋਕ ਅਤੇ ਪਰਲੋਕ ਵਿਗੜ ਗਿਆ ਗਲ੍ਹ ਗਲ੍ਹ (ਸੜ ਸੜ) ਕੇ ਨਰਕ ਵਿੱਚ ਜਾਣ ਵਾਲੇ ਹੋਏ। ੫. ਗੁਰੂ ਦੇ ਸਨਮੁਖ, ਹਰੀ ਭਗਤਿ ਤੇ (ਪ੍ਰਭੂ) ਪਿਆਰੇ ਓਹ ਔਖੇ (ਦਾਵਾਂ ਸਾਧਨਾ) ਨੂੰ ਜਿੱਤ (ਸਾਦ ਤੋਂ) ਚੱਲੇ ਹਨ। ੬. ਤਿੰਨੇ ਹੀ ਲੋਕ ਉਨਾਂ ਦੀ ਅਧੀਨਗੀ ਕਰਦੇ ਹਨ ਨਰਮ ਹੋ ਮਿਲਣਵਾਲੇ ਉਨਾਂ ਦਿਆਂ ਚਰਨਾਂ ਨਾਲ ਲਗ ਕੇ ਤਰ ਗਏ। ੭. ਉਨਾਂ ਗੁਰਮੁਖਾਂ (ਜਗਤ ਦੀ) ਖੇਡ ਨੂੰ ਜਿੱਤਿਆ ਹੈ ਜਿਹੜੇ ਹਰੀ ਦੇ ਸੰਤਾਂ ਅਤੇ ਪਰਮੇਸ਼ੁਰ ਦੇ ਚਰਨਾਂ ਵਿੱਚ ਲਗੇ ਹਨ। ੮. "ਸੰਤਾਂ ਅਤੇ ਪਰਮੇਸ਼ੁਰ ਵਿੱਚ (ਕੋਈ) ਫਰਕ ਨਹੀਂ ਹੈ" ਨਾਨਕ ਸਾਧ ਪ੍ਰਭੁ ਭੇਦੁ ਨ ਭਾਈ (ਗਉੜੀ ਸੁਖਮਨੀ ਮ: ੫) ਇਓਂ ਵੇਦ ਅਤੇ ਸ਼ਾਸਤ੍ਰ ਮਿਲ ਮਿਲ ਕੇ ਕਹਿੰਦੇ ਹਨ। ੯. ਜਿਨਾਂ ਨੇ (ਧੁਰਿ) ਪਹਿਲੇ ਹੀ ਭਗਤਿ ਦੇ ਲਿਖੇ ਹੋਏ ਨੂੰ ਪਾ ਲਿਆ ਹੈ ਉਨਾਂ ਦੀ ਕੀ ਰੀਸ ਕਰੀਏ। ੧੦. ਉਨਾਂ ਦੇ ਸੰਗ ਨਾਲ ਉੱਧਾਰ ਹੈ, ਜਿਹੜੇ ਗੁਰੂ ਸਨਮੁਖ ਮਹਾਤਮਾ ਹਨ, ਉਨ੍ਹਾਂ ਤੋਂ ਬਲਿਹਾਰ ਹਾਂ। ੧੧. ਓਹ ਸੰਸਾਰ ਬਾਜ਼ੀ ਨੂੰ ਜਿੱਤ ਕੇ ਚਲੇ ਹਨ ਉਨਾਂ ਦੇ ਪੌਂਬਾਰਹ ਪਏ ਹਨ ਤੇ ਉਨਾਂ ਦੀਆਂ ਸਾਰੀਆਂ ਹੀ ਨਰਦਾਂ ਪੱਕੀਆਂ ਹਨ। ੧੨. ਸਾਰੇ ਹੀ ਪਾਸੇ ਪੱਕੇ ਪੈਂਦੇ ਹਨ ਸਤਾਰਹ ਅਤੇ ਅਠਾਰਹ ਯੁਗ ਰਲ ਰਲ ਕੇ। A ਪਾ: ਸਤਾਰਹ ਪੌਂ ਅਠਾਰਹ।

* ਇਹ ਸੰਪੂਰਣ ਪੰਗਤੀ "ਚਲੈ ਤੇ" ਤੋਂ "ਰਲ ਰਲ" ਤੱਕ ਸਾਰੀਆਂ ਹੀ ਬੀੜਾਂ ਵਿੱਚ ਇਸੇ ਤਰਾਂ ਮਿਲਦੀ ਹੈ ਪ੍ਰੰਤੂ ਲਿਖਾਰੀ ਦੀ ਭੁੱਲ ਨਾਲ ਇਸ ਪੰਗਤੀ ਵਿੱਚ ਕੁਝ ਸ਼ਬਦ ਜ਼ਿਆਦਾ ਹੋ ਗਏ ਹਨ। ਹੋ ਸਕਦਾ ਹੈ ਕਿ ਲਿਖਾਰੀ ਨੂੰ ਪ੍ਰੇਮ-ਵਸ ਲਿਖਤ ਕਰਦਿਆਂ ਇਹ ਅਸ਼ੁਧੀ ਪ੍ਰਤੀਤਿ ਨ ਹੋਈ ਹੋਵੇ। ਪ੍ਰੰਤੂ ਛੰਦ ਸ਼ਾਸਤ੍ਰ ਦੀ ਰਜਾਤਾ ਇਸ ਦੀਆਂ ਅਤੇ ਵਜ਼ਨ ਦੀ ਵਿਸ਼ੇਸਤਾ ਤੋਂ ਅਸ਼ੁਧ ਸਾਬਤ ਕਰਦੀ ਹੈ।

ਨਾਲ ਹੀ ਇਹ ਲਫਜ਼ ਵੀ ਅਜਿਹੇ ਘੁਲ ਮਿਲੇ ਹੋਏ ਹਨ ਕਿ ਇਨਾਂ ਵਿੱਚ ਕੋਈ ਵੀ ਓਪਰਾ ਲਫਜ਼ ਪ੍ਰਤੀਤਿ ਨਹੀਂ ਹੁੰਦਾ। ਜਿਸ ਨਾਲ ਅੰਦਾਜ਼ਾ ਸ਼ੁਧ ਪੰਗਤੀ ਦਾ ਨਹੀਂ ਲਾਇਆ ਜਾ ਸਕਦਾ।

†ਇਹ ਦੋਵੇਂ ਚਾਲਾਂ ਅਜ ਕਲ ਦਿਆਂ ਪਾਸਿਆਂ ਵਿੱਚ ਤਾਂ ਨਹੀਂ ਮਿਲਦੀਆਂ ਕਿਉਂਕਿ ਹੁਣ ਲੋਕ ਕੌਡੀਆਂ ਨਾਲ ਖੇਡਦੇ ਹਨ ਪਰੰਤੂ ਢਾਲਣਿਆਂ ਦੇ ਹਿਸਾਬ ਨਾਲ ਸ਼ਾਇਦ ਇਹ ਵੀ ਚਾਲਾਂ ਬਣ ਜਾਂਦੀਆਂ ਹੋਣਗੀਆਂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ

[1]ਸਭੀ ਬਿਧ ਜੀਤਿ ਭਈ ਤਿਨ ਕੀ ਲੰਘੇ ਸਬਿ ਦਾਉ ਤੇ ਬਿਖੜੇ ॥
[2]ਜਗ ਮਹਿ ਜੀਤੁ ਤਿਨ ਕੀ ਹੈA ਜੋ ਸਨਮੁਖ ਧਰਮ ਗਏ ਚਲ ਚਲ ॥
[3]ਬਧਾਈ ਸਾਜਨਾ ਅਹਿ ਨਿਸ ਨਿਤਾਪ੍ਰਤਿ ਪ੍ਰਭੂ ਆਨੰਦ ਮੰਗਲ ॥
[4]ਲਈ ਹੈ ਜੀਤੁ ਜਗ ਬਾਜ਼ੀ, ਰੁਕੀ ਹੈ ਬਾਸ ਭਏ ਜਲ-ਜਲ ॥
[5]ਫੂਟ ਮਤਿ ਜੋ ਭਏ ਮਨਮੁਖਿ, ਕਚੀ ਭਈ ਨਰਦ ਸਭਿ ਤਿਨ-ਕੀB ॥
[6]ਸਭੀ ਪਾਸੇ ਪੜੇ ਕੱਚੇ, ਚਲੇ ਤੇ ਹਾਰ ਜਨ ਪਲ ਪਲ ॥
[7]ਇਹੀ ਉਪਦੇਸ਼ ਹੇ ਪਜਾਰੇ, ਸੁਨਹੁ ਤੁਮ ਸੰਤ ਗੁਰਮੁਖ ਜਨ ॥
[8]ਜੁ ਚਾਹੇ ਜੀਤ ਬਾਜ਼ੀ ਜਗ,ਸਦਾ ਲਿਵ ਲੀਨ*ਪਗ ਬਲ ਬਲC ॥੩D ॥੬੭॥੫੯੬॥੨੯੧੫॥

੧. ਸਾਰੀ ਪ੍ਰਕਾਰ ਹੀ ਉਨਾਂ ਦੀ ਜਿੱਤ ਹੋਈ ਹੈ ਉਹ ਸਾਰੇ ਹੀ ਔਖੇ ਦਾਵ ਲੰਘ ਗਏ ਹਨ। ੨. ਸੰਸਾਰ ਵਿੱਚ ਉਨਾਂ ਦੀ ਹੀ ਜਿੱਤ ਹੈ ਜਿਹੜੇ ਧਰਮ ਦੇ ਸਾਮ੍ਹਣੇ ਚਲ ਚਲ ਕੇ ਗਏ ਹਨ। ੩. ਸੱਜਣਾਂ ਨੂੰ ਰਾਤ ਦਿਣੇ ਵਧਾਈ (ਮੁਬਾਰਕ) ਹੈ, ਸਦਾ ਹੀ ਪ੍ਰਭੂ ਦਾ ਆਨੰਦ ਮੰਗਲਾਚਾਰ (ਕੀਰਤਨ) ਹੁੰਦਾ ਹੈ। ੪. (ਉਨਾਂ ਨੇ) ਸੰਸਾਰ ਬਾਜ਼ੀ ਜਿੱਤ ਲਈ ਹੈ, ਵਾਸ਼ਨਾ ਰੁਕ ਗਈ ਹੈ, ਪਾਣੀ ਨਾਲ ਪਾਣੀ ਰੂਪ ਹੋ ਗਏ ਹਨ (ਭਾਵ—ਆਤਮਾ ਨਾਲ ਆਤਮਾ ਰੂਪ ਹੋ ਗਏ ਹਨ)। ੫. ਬੁਧੀ ਨੂੰ (ਫੂਟ)—ਤੋੜ ਕੇ ਜਿਹੜੇ ਮਨ ਮੁਖ ਹੋ ਗਏ ਹਨ ਉਨਾਂ ਦੀਆਂ ਸਾਰੀਆਂ ਨਰਦਾਂ ਕਚੀਆਂ ਹੋ ਗਈਆਂ ਹਨ। ੬. ਸਾਰੇ ਹੀ ਪਾਸੇ ਕੱਚ ਪਏ ਹਨ ਅਤੇ ਓਹ ਜਨ ਹਰ ਸਮਯ ਹੀ ਹਾਰ ਚੱਲੇ ਹਨ। ੭. ਐ ਪਿਆਰੇ ! ਇਹੋ ਹੀ ਉਪਦੇਸ਼ ਹੈ, ਤੁਸੀਂ ਸੰਤ, ਗੁਰਮੁਖ ਅਤੇ ਜਨੋ ! ਸੁਣੋ। ੮. ਜਿਹੜਾ ਵੀ ਸੰਸਾਰ ਦੀ ਬਾਜ਼ੀ ਨੂੰ ਜਿਤਣਾ ਚਾਹੁੰਦਾ ਹੈ ਓਹ ਸਦਾ ਹੀ (ਪਰਮੇਸ੍ਵਰ ਦਿਆਂ) ਚਰਨਾਂ ਵਿੱਚ ਬਲਿਹਾਰ ਬਲਿਹਾਰ ਹੋ ਕੇ ਲਿਵ ਲੀਨ ਰਹੇ।

Aਪਾ:—ਦੋ ਜਗ ਮੈ ਜੀਤ ਭੀ ਤਿਨ ਕੀ। Bਪਾ:-ਸਭਿ ਤਿਸ ਕੀ।

Cਪਾ:—"ਇਹੀ ਉਪਦੇਸ਼", ਤੋਂ ਲੈ ਕੇ "ਬਲ ਬਲ" ਤੱਕ ਸੰਪੂਰਣ ਹੀ ਪੰਗਤੀ ਸ੍ਰੀ ਆਨੰਦ ਪੁਰ ਸ਼ਹੀਦ ਬਾਗ਼ ਵਾਲੀ ਬੀੜ ਵਿੱਚ ਨਹੀ ਹੈ। D ਕਈਆਂ ਬੀੜਾਂ ਵਿੱਚ ਏਥੇ ਅੰਕ "੧" ਲਿਖਿਆ ਹੋਇਆ ਵੀ ਹੈ ਪ੍ਰੰਤੂ ਸਾਡੀ ਬੀੜ ਦੇ ਹਿਸਾਬ ਨਾਲ ਅਸ਼ੁਧ ਹੈ।

* ਪਰਮੇਸ੍ਵਰ ਦੇ ਚਰਨ ਨਹੀਂ ਹਨ ? ਇਹ ਸੁਆਲ ਬੜਾ ਜ਼ਰੂਰੀ ਹੈ ਕਿਉਂਕਿ ਜੇ ਚਰਨਾਂ ਵਾਲਾ ਹੀ ਪਰਮੇਸ੍ਵਰ ਹੈ ? ਤਾਂ ਇਕ ਹਸਤੀ ਹੋਣ ਦੇ ਕਾਰਣ ਜਨਮ ਮਰਨ ਦੇ ਗੇੜ ਵਿੱਚ ਮਾਨੁਖ ਹਸਤੀ ਦੇ ਵਾਂਗ ਹੀ ਉਸ ਨੂੰ ਵੀ ਮੰਨਣਾ ਪਵੇਗਾ। ਭਾਵੇਂ—ਸੰਪ੍ਰਦਾਈ ਗਿਆਨੀ ਇਸ ਸਵਾਲ ਦੇ ਉੱਤ੍ਰ ਵਿੱਚ ਜ਼ਿਆਦਾ ਦਲੀਲ ਬਾਜ਼ੀ ਨਹੀਂ ਕਰਦੇ ਬਲਕਿ ਸੰਕੇਤੀ ਅਰਥ "ਪ੍ਰਭੂ ਚਰਨ" ਦਾ "ਵੇਦ" ਕਰ ਦੇਂਦੇ ਹਨ। ਪਰ ਤਾਂ ਵੀ ਕੋਈ ਉਪਰਲੇ ਸੁਆਲ ਦਾ ਖ਼ਾਸ ਜਵਾਬ ਨਹੀਂ ਮਿਲਦਾ।

ਇਸ ਵਿਚਾਰ ਨੂੰ ਵਧਾਇਆਂ ਪਤਾ ਲਗਦਾ ਹੈ। ਕਿ ਜਦੋਂ ਤੋਂ ਮਨੁਖ ਆਸ੍ਤਾ ਆਸ੍ਤਾ ਆਪਣੀ ਮੌਜੂਦਾ ਸ਼ਕਲ ਨੂੰ ਅਖ਼ਤਿਆਰ ਕਰ ਚੁਕਾ ਹੈ। ਓਦੋ ਤੋਂ ਹੀ ਪਰਮੇਸ੍ਵਰ ਸਬੰਧੀ ਵਿਚਾਰ ਵੀ ਇਸ ਦੇ ਦਿਲ ਵਿਚ ਜਾਰੀ ਹੋ ਚੁਕੀ ਹੈ। ਪਹਿਲੋਂ ਇਹ ਕਿਸੇ ਅਲੌਕਿਕ ਕਾਰਜ ਨੂੰ ਕਰਨ ਵਾਲੀ ਹਸਤੀ ਦਾ ਨਾਮ ਕਲਪਿਆ ਗਿਆ ਸੀ ਅਤੇ ਫਿਰ ਵਧਾਇਆਂ ਵਧਾਇਆਂ ਇਹ ਸਿੱਟਾ ਅਦ੍ਰਿਸ਼ਟ ਹਸਤੀ ਤਕ ਪਹੁੰਚ ਗਿਆ। ਇਹ ਵੀ ਇਕ ਖਿਆਲ ਸੀ ਜਿਸ ਦੀ ਪਹਿਲੀ ਬੁਨਿਯਾਦ ਦੇ ਅਨੁਸਾਰ ਅਵਤਾਰ, ਦੇਵੀ ਦੇਵਤੇ, ਉੱਚ ਹਸਤੀਆਂ ਅਤੇ ਗੁਰੂ ਮੰਨੇ ਜਾਂਦੇ ਹਨ ਯਾ ਸਨ।

ਇਸੇ ਹੀ ਵਿਚਾਰ ਤੋਂ ਮਨੁਖ ਉੱਚਿਤਾ ਦੇ ਕੇਂਦਰ ਵੱਲ ਅਪਣੀ ਵਿਚਾਰ ਨੂੰ ਤੋਰਦਾ ਹੈ। ਪਹਿਲਾ ਕ਼ਦਮ ਹੀ ਹਸਤੀ ਤੋਂ ਤੁਰਦਾ ਹੈ। ਫਿਰ ਇਹ ਚਰਨ ਇਕ ਅਜੀਬ ਜਹੀ ਸ਼ਕਲ ਦਿਲ ਵਿੱਚ ਕ਼ਾਯਮ ਕਰ ਲੈਂਦੇ ਹਨ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪਹਿਲੇ ਚਰਨ ਦੀ ਪ੍ਰਤਿ ਪਾਦਿਕਤਾ ਦਾ ਵਰਣਨ ਕਰ ਰਹੇ ਹਨ ਜਿਸ ਅਨੁਸਾਰ ਸ੍ਰੀ ਸਰਬਲੋਹ ਦੀ ਕੋਈ ਹਸਤੀ ਹੈ।

* ਸਿੰਘ ਸਾਹਿਬ ਜੀ ਰਾਜਜ ਧਰਮੀ ਯੋਧੇ ਸਨ ਅਤੇ ਆਪ ਜੀ ਦਾ ਪਾਸ਼ਾ ਖੇਡਣਾ ਵੀ ਗੁਰੂ ਪ੍ਰਤਾਪ ਸੂਰਯ ਗੁਰੂ ਵਿਲਾਸ ਪ.੧੦ ਅਤੇ ਮਹਿਮਾ ਪ੍ਰਕਾਸ਼ ਆਦਿਕ ਪੁਸਤਕਾਂ ਵਿੱਚੋਂ ਸਾਬਤ ਹੁੰਦਾ ਹੈ। ਪੈਂਦੇ ਖਾਂ ਦੇ ਪੋਤ੍ਰੇ ਨਾਲ ਨਦੌਣ ਸ਼ਹਿਰ ਆਪ ਪਾਸ਼ਾ ਖੇਡਦੇ ਰਹੇ ਆਦਿਕ ਪ੍ਰਸੰਗਾਂ ਵਿੱਚ ਸਾਖ ਮੌਜੂਦ ਹੈ।

ਬਿਸਨੁਪਦ ਪੂੰਨੀਆ ਸਾਨੀ ॥

ਰਿਦਯ ਧਰਿ ਧਯਾਨ ਪਦ ਅੰਬੁਜ[1], ਸ੍ਰੀ ਪਤਿ[2], ਨਾਥ, ਜਗਤਾਗਰ[3],

ਚਤੁਰਭੁਜ ਮੂਰਤਿ, ਅਘ ਨਾਸਨ[4], ਕਮਲ ਦਲ ਚੱਛੁ[5], ਜਗ ਬੰਦਨ[6] ॥

ਮਹਾ ਮੰਗਲ ਮਯ[7] ਦਰਸਨ, ਪਰਮੰ ਪਾਵਨ, ਨੀਲ ਮਨਿ ਸੋਭਾ[8],

ਮਯੰਕ ਅਰੁ ਮਦਨ ਉਡਗਨ

ਸੂਰ *ਦੁਤਿ ਛਕਿ ਕਰ ਲਸੇ ਦਾਮਨਿ,ਪ੍ਰਭਾ ਮੁਖਿ ਛੰਟਾ ਅਘ ਕੰਦਨ[9] ॥

ਸ੍ਰੀ ਬਤਸ ਚਿੰਨ੍ਹ[10] ਅਤਿ ਨੀਕਾ, ਬਿਰਾਜੈ ਕੌਸਤਭ ਮਨਿ ਆਛੇ* ॥

ਮਕਰਾ-ਕ੍ਰਿਤੰ[11] ਕੁੰਡਲ ਧ੍ਰਿਤ ਕਾਨਨ, ਸੁਦਰਸਨ ਚਕ੍ਰ ਅਘ-ਖੰਡਨ ॥

ਮਹਾ ਮੰਗਲ ਮਯ ਪਾਵਨ ਕ੍ਰੀਟ[12]ਛਬਿ ਕਾਰੀ,ਲਗੇ ਦਿਵਯ[13]ਰਤਨ ਮਨਿ ਪੁੰਜਨ ॥

ਕਯੂਰ ਭੁਜ-ਬੰਦ ਮਨਯਾਰੇ, ਛਟਾਕਰ ਪ੍ਰਭਾ ਮਹਿ ਮੰਡਨ[14] ॥

ਫਨੀ ਮਨਿ ਮਾਲ ਮੁਕਤਾ ਕੀ, ਬੈਜਯੰਤੀ ਬੱਜ੍ਰ ਮਾਲਾ ਭਲ[15] ॥

ਦਰਸ ਕਰਿ ਤਾਪ ਅਘ ਭਾਜਤਿ, ਮਹਾਂ ਮੁਨਿ ਧਰਤਿ ਧਯਾਨ ਨੰਦ-ਨੰਦਨ[16]॥

ਬਜਤਿ ਕਟਿ ਛੁਦ੍ਰ-ਘੰਟਿਕਾ[17], ਕਿੰਕਨਿ[18]ਧੁਨਿ ਮਧੁਰ ਆਨੰਦ-ਮਯ[19] ॥

ਮਹਾ ਧੁਨਿ ਪੰਚਜਨ[20] ਸੁੰਦਰ, ਰਸਾਲ[21] ਆਨੰਦ-ਮਯ ਰੰਜਨ[22]॥

ਪੀਤਾਂਬਰ[23], ਕੰਜ ਪ੍ਰਭਾ ਸਮ ਸੌਂਦ੍ਰਯ[24], ਪੀਤ ਪਿਛੌਰੀ[25] ॥

ਹਰਤਿ ਤੇ ਤਾਪ ਕਸਮਲ[26] ਚਿਰ,ਦਰਸਨੀਯ[27] ਕ੍ਰਿਸਨ[28] ਜਗ ਬੰਦਨ ॥

---

੧. ਕਮਲਾਂ ਵਾਂਗੂ ਚਰਨਾਂ ਵਾਲਾ । ੨. ਮਾਯਾ ਦਾ ਪਤੀ । ੩. ਸੰਸਾਰ ਤੋਂ ਪਹਿਲਾ ਦਾ । ੪. ਪਾਪਾਂ ਨੂੰ ਨਾਸ ਕਰਨ ਵਾਲਾ । ੫. ਕਮਲ ਦੇ ਪਤਿਆਂ ਵਰਗੇ ਨੇਤ੍ਰਾਂ ਵਾਲਾ । ੬. ਸੰਸਾਰ ਦਾ ਪੂਜਯ । ੭. ਅਤਯੰਤ ਆਨੰਦ ਰੂਪ । ੮. ਨੀਲੇ ਰੰਗ ਦੀ ਮਣੀ ਵਾਂਗ ਸ਼ੋਭਾ ਵਾਲਾ । ੯. ਚੰਦ, ਕਾਮਦੇਵ, ਤਾਰੇ, ਸੂਰਯ, ਬਿਜਲੀ ਦੀ ਚਮਕੀਲ ਮੁਖ ਦੀ ਪ੍ਰਭਾ ਪਾਪਾਂ ਦੇ ਨਾਸ਼ ਕਰਨਵਾਲੇ ਸ੍ਰੀ ਸਰਬਲੋਹ ਦੀ ਪ੍ਰਕਾਸ਼ਮਈ ਚਮਕਦੀ ਹੈ । ੧੦. ਭ੍ਰਿਗੂ ਦੀ ਲੱਤ ਦੇ ਨਿਸ਼ਾਨ ਵਾਲਾ । ੧੧. ਮੱਛ ਦੇ ਆਕਾਰ ਵਰਗੇ । ੧੨. ਮੁਕਟ । ੧੩. ਸੁੰਦ੍ਰ । ੧੪. ਬਾਜੂਬੰਦ ਮਣੀਆਂ ਵਾਲਿਆਂ ਨਾਲ ਸੰਸਾਰ ਦੇ ਪੂਜਯ ਦੀ ਸ਼ੋਭਾ ਹੈ । ੧੫. ਸੱਪਾਂ ਦੀਆਂ ਮਣੀਆਂ ਦੀ ਮਾਲਾ, ਅਤੇ ਮੋਤੀਆਂ ਦੀ ਮਾਲਾ । ੧੬. ਸਰਬਲੋਹ । ੧੭. ਛੋਟੀਆਂ ਟੱਲੀਆਂ, ਘੁੰਘਰੂ । ੧੮. ਘੁੰਘਰੂਆਂ ਵਾਲੀ ਤੜਾਗੀ । ੧੯. ਆਨੰਦ ਰੂਪ । ੨੦. ਇਕ ਸੰਖ ਦਾ ਨਾਮ ਹੈ—ਜੋ ਵਿਸ਼ਨੂ ਦੇ ਹੱਥ ਵਿੱਚ ਹੈ । ੨੧. ਮਿੱਠੀ । ੨੨. ਖੁਸ਼ ਕਰਨਵਾਲੀ । ੨੩. ਪੀਲੇ ਵਸਤ੍ਰਾਂ ਵਾਲਾ । ੨੪. ਸੁੰਦ੍ਰਤਾ ਵਾਲਾ । ੨੫. ਪੀਲੇ ਦੁਪੱਟੇ ਵਾਲਾ । ੨੬. ਪਾਪ । ੨੭. ਦੀਦਾਰ ਲਾਇਕ ! ੨੮. ਖਿੱਚਣ ਵਾਲਾ ।

* ਸਟਾਰ ਤੋਂ ਸਟਾਰ ਤੱਕ ਦਾ ਪਾਠ ਸ੍ਰੀ ਨਾਨਕਿਆਣੇ ਆਦਿ ਬੀੜਾਂ ਵਿੱਚ ਨਹੀਂ ਹੈ ।

ਕਦਲਿ[1] ਸਮ ਜੰਘ[2] ਆਯੁਤ-ਉਰ[3], ਭੁਜਾ-ਆਜਾਨੁ[4] ਸਾਰੰਗ-ਧਰਿ[5],
ਨਵ-ਨੇਵਰ[6] ਚਰਨ ਜੁਗ[7] ਰਾਜੈ[8], ਭ੍ਰਾਜੈ[9] ਸੋਭ ਸੁਭ ਅੰਗਨ ॥
ਮਧੁਰ ਧੁਨਿ ਝੀਨ ਨੇਪੁਰ ਕੌ[10],-ਸੁਨਤਿ ਮਨ ਦੁਰਮਤਿ[11]ਅਘ[12] ਭਜਤਿ,
ਸੁ ਗੰਗਾ ਬਸਤਿ ਅਹਿਨਿਸ[13] ਮਹਿ, ਸ੍ਰੀਪਤਿ ਚਰਨ ਦੁਖ-ਭੰਜਨ ॥
ਅਨੂਪਮ ਸੋਭ ਸਰਗੁਨ ਹਰਿ, ਦਰਸ ਮੰਗਲ ਮਜ ਜਗਤ ਪਾਵਨ,
ਸਾ ਪਦ-ਕੰਜ[14] ਰਿਦ ਧਰੀਐ, ਮਹਾ ਪ੍ਰਭੁ ਆਦਿ, ਨਿਰੰਜਨ[15]॥
॥੧॥੬੫॥੫੯੭॥੨੯੧੬॥

ਬਿਸਨੁਪਦ ਪੁਨਰਾਕੀ ਸਾਨੀ ॥

ਸ ਨਾਮ ਸੁਰੂਪ,ਚਤੁਰ ਭੁਜ-ਮੂਰਤਿ, ਸੰਖ-ਰੁ-ਚਕ੍ਰ, ਗਦਾ, ਅਸਿ[16] ਧਾਰੀ ॥
ਕੁੰਡਲ,ਕ੍ਰੀਟ[17],ਪਦਮ[18], ਹਸਤ-ਰਾਜਿਤ, ਪੀਤ ਬਸਨ ਛਾਜਤਿ ਬਨਵਾਰੀ ॥
ਸ੍ਰੀ-ਜੁਤ ਲਖ੍ਮੀ-ਬਰ ਕਰ ਧਯਾਨਾ, ਸਤਿ ਸਿਵ-ਰੂਪ ਸ੍ਵਯੰਭੂ ॥੧॥ਰਹਾਉ॥
ਸੁਤਹ-ਸਿੱਧ ਸ੍ਵਯੰ-ਜੋਤਿ, ਸੁਪ੍ਰਭਾ, ਚਿਦਾਕਾਸ, ਚਿਦ ਘਨ, ਅਸੁਰਾਰੀ ॥
ਦਯਾ ਸਿੰਧੁ, ਕਰੁਨਾ ਨਿਧਿ ਕੇਸਵ, ਕਮਲ ਨਯਨ, ਪਦ-ਪੰਕਜ ਚਾਰੀ ॥
ਸਾਰੰਗਧਰਿ ਕੋ ਧਯਾਨ ਧਰਤਿ ਜੇ, ਕੁਲ ਸੰਬੂਹ ਤਿਨ ਕੀਯੋ ਉਧਾਰੀ ॥
ਐਸੁ ਧਯਾਨ ਜਗ-ਬੰਦਨ ਜੂ ਕੋ, ਕਮਲਾਸਨ[19], ਕਮਲਾ ਪਤਿ[20], ਪਿਆਰੀ ॥
ਗਰੁੜਾਸਨਿ, ਗਰੁੜ ਧ੍ਵਜ, ਮਾਧਵ, ਸੇਵਤਿ ਬਈਕੁੰਠ ਨਾਥ, ਖਰਾਰੀ ॥
ਸਰਬ ਨਿਧਾਨ, ਸੁਖ ਸਾਗਰ, ਦਾਤਾ, ਕਾਮ ਮੋਖ੍ਯ ਅਰਥ ਦਰਬਾਰੀ[21A] ॥
ਧਰਮ, ਅਪਵਰਗ[22] ਸਭਿ ਹੋਤੁ ਪ੍ਰਾਪਤ, ਏਕ ਨਿਮਖ ਇਕਚਿਤ ਜੇ ਧਾਰੀ ॥
ਐਸੁ ਧਯਾਨ ਪਾਵਨ ਪਰਮੇਸੁਰ, ਪਰਮਾਨੰਦ, ਪੁਰਸੋਤਮ ਤਾਰੀ[23] ॥
ਜਾਤਿ ਬਿਲਾਇ[24]ਅਘ ਪੁੰਜ[25]ਚਿਰਨ ਕੇ,ਕਰਤਿ ਧਯਾਨ ਪਦ ਨਖ ਬ੍ਰਿਤਿ ਧਾਰੀ[26]॥
ਨਿਰਗੁਨ ਰੂਪ ਪਾਰ ਬ੍ਰਹਮ, ਪਰਮਾਤਮ,ਜਾਮਹਿ 'ਮੈਂ ਪਰੁ ਤੈਂ' ਨ ਅਕਾਰੀ[27] ॥

---

੧. ਕੇਲਾ। ੨. ਲੱਤਾਂ। ੩. ਚੌੜੀ ਛਾਤੀ। ੪. ਗੋਡਿਆਂ ਤਕ ਬਾਹਾਂ ਵਾਲਾ। ੫. ਧਨੁਖ ਧਾਰੀ। ੬. ਨਵੇਂ ਪਾਉਂਟੇ ੭. ਦੋਹਾਂ ਵਿੱਚ। ੮. ਵਿਰਾਜਦੇ ਹਨ। ੯. ਸੋਹਣੀ ਲਗਦੀ ਹੈ। ੧੦. ਨੂਪਰਾਂ ਦੀ ਬਰੀਕ ਅਤੇ ਮਿਠੀ ਆਵਾਜ਼ ਨੂੰ। ੧੧. ਖੋਟੀ ਬੁਧਿ। ੧੨. ਪਾਪ। ੧੩. ਦਿਣ ਰਾਤ। ੧੪. ਕਮਲਾਂ ਵਾਂਗੂ ਚਰਨਾਂ ਵਾਲਾ। ੧੫. ਮਾਯਾ ਰਹਿਤ। ੧੬. ਤਲਵਾਰ। ੧੭. ਮੁਕਟ। ੧੮. ਕਮਲ, ਇਕ ਸ਼ਸਤ੍ਰ ਜੋ ਵਿਸ਼ਨੂ ਦੇ ਹੱਥ ਵਿਚ ਹੈ। ੧੯. ਲਛਮੀ ਸਮੇਤ। ੨੦. ਮਾਯਾ ਦਾ ਪਤੀ। ੨੧. ਅਰਥ ਕਾਮ ਅਤੇ ਮੋਖ ਜਿਸ ਦੇ ਦਰਬਾਰ ਵਿੱਚ ਹਨ। ੨੨. ਮੋਖ ਮੁਕਤ। ੨੩. ਤਾਰਨ ਵਾਲਾ ਹੈ। ੨੪. ਨਾਸ ਹੋ ਜਾਂਦੇ ਹਨ। ੨੫. ਸਾਰੇ ਪਾਪ। ੨੬. ਜੋ ਚਰਨਾਂ ਵਿੱਚ ਵ੍ਰਿਤੀ ਨੂੰ ਰੋਕ ਕੇ ਧਯਾਨ ਕਰਦੇ ਹਨ। ੨੭. ਆਕਾਰ, ਰੂਪ।

A ਪਾ:—ਕਾਮ, ਮੋਖਛ, ਅਰਥ ਪਦਾਰਥ ਚਾਰੀ।

ਬਿਭਾਸ ਪੁਨਜਾਕੀ ਕੇ ਤਿਤਾਲਾ ਚਰਪਦ ॥

ਬਿਭਾਸ ਪੁਨਜਾਕੀ ਕੇ ਤਿਤਾਲਾ ਚਰਪਦ ॥ ਜੁਤ ਬ ਸਾਘ੍ਰ ਬਜਾਲ ਮ੍ਰਿਗ ਕੰਦਰ[2]
ਦੀਹ ਉਤੰਗ ਘੋਰ ਤਰੁ ਮੰਦਰ[1] ॥ ਜੁਤ ਬ ਸਾਘ੍ਰ ਬਜਾਲ ਮ੍ਰਿਗ ਕੰਦਰ[2]
ਰੂਰੂ-ਜੂਥਪ[3]ਸੂਕਰ[4]ਨਾਨਾ ॥ ਗੈਂਡਾ,ਮਹਿਸ[5]ਬ੍ਰਿਸਭਿ[6]ਮ੍ਰਿਗ-ਆਨਾ[7]॥੧॥੨੬੪॥੭੯੬॥੩੧੧੫॥
ਰੋਝA ਝੰਖਾਰ[8],ਰਿੱਛ,ਗਜ,ਜੰਬੁਕ[9] ॥ [10]ਖਿਜਧਰ ਅਨਿਕ ਨਕੁਲ ਕੁਲB ਸੰਬੁਕ ॥
ਚਮਰ ਸਮਰ ਖਰਗੀ ਬਹੁ ਰਾਸਨ[11] ॥ ਫੁੰਕਾਰਤ ਰਾਛਸ-ਗਨ-ਗ੍ਰਾਸਨ[12]॥੨॥੨੬੫॥੭੯੭॥੩੧੧੬॥
ਨਾਨਾ ਜੰਤੁ ਸੰਜੁਤC ਗਿਰਰਾਈ ॥ ਸਿਖਰ ਉਤੰਗ ਗਗਨ ਨਿਯਰਾਈ[13] ॥
ਪੱਛ ਸਪੱਛ ਪਰੀ ਪਰਿਯਾਈ[14]॥ ਗਉਰੋ-ਗਿਰਵਰ[15]ਪਰਤ ਅਰਰਾਈ[16]॥੩॥੨੬੬॥੭੯੮॥੩੧੧੭॥
ਕੋਟਿਨ ਕੋਟਿ ਕੋਟਿ ਨਗ[17] ਐਸੇ ਕਹੀ ਜੈਸ ਬਿਧ ਪੁਰਬਿ ਤੇਸੇ ॥
ਦਿਸ ਦਿਸ ਛਾਇਪ੍ਰਭਾ-ਗਿਰ-ਮੇਰੁਨ[18]॥ਦੀਹਬਿਸਾਲਪ੍ਰਬਤਤਰੁ-ਦਾਰੁਨ[19]॥੪॥੨੬੭॥੭੯੯॥੩੧੧੮॥
ਤਿਤਾਲਾ॥ ਧਾਰਾਕਰ[20] ਬਰਸਤ ਦ੍ਰੁਮ[21] ਮੇਰੁਨ ॥ ਸਿਖਰ[22] ਸੈਲ ਵਰਹਤ ਚੇਫੇਰਨ ॥
ਬਜ੍ਰ[23],ਲੂਕ[24],ਉਲਕਾ[25]ਬਹੁ ਝਰੈਂ ॥ ਮੇਰੁ,ਬ੍ਰਿਛ,ਖਗ,ਮ੍ਰਿਗ-ਜੁਤ ਪਰੈਂ॥੫॥੨੬੮॥੮੦੦॥੩੧੧੯॥
ਝਪਸ-ਬੇਗ ਦਾਮਨਿ-ਠਨਕਾਰਾ[26] ॥ ਗੜਾ ਪਾਤ ਦਸ ਦਿਸ ਬਹਿ ਬਜਾਰਾ[27] ॥
ਸਿਲਾ,ਸੈਲ ਬਰਖਾ ਅਤਿ ਭਾਰੀ ॥ ਬਜ੍ਰ[28]ਤਬਰ[29]ਸੈਹਥੀ[30]ਕਟਾਰੀ ॥੬॥੨੬੯॥੮੦੧॥੩੧੨੦॥
ਤਿਤਾਲਾ ॥ ਭੂਮਿ ਅਕਾਸ ਨ ਦੀਸਤ ਕਾਹੂੰ ॥ ਮਿਲਤ ਨ ਕੌਨਹ ਦਿਸ ਕਉ ਰਾਹੂ ॥
ਚਰੁਅਰੁਅਚਰ ਚਲਤਿ-ਪਥ[31]ਰੂਕੇ ॥[32]ਭੂਧਰ ਪੜਤ ਨਭ ਮੰਡਲ ਢੂਕੇ॥੭॥੨੭੦॥੮੦੨॥੩੧੨੧॥
ਬਿਭਾਸ ॥ ਭਜੋ ਨ ਐਸੋ-ਸਮਰ-ਭਜਾਵਨ[33] ॥ ਕੇ ਰਘੁਪਤਿ ਸੰਗ ਲੁਝਜੋ ਰਾਵਨ[34] ॥
ਘੋਰ ਕਸ੍ਟ ਬੀਤਜੋ ਤਹਿ ਔਸਰ[35]॥ਜੜ ਚਈਤਨ ਸਭੀ ਭੈ-ਥਰਹਰ[36]॥੮॥੨੭੧॥੮੦੩॥੩੧੨੨॥
'ਸਰਨ ਸਰਨ' ਕਰਿ ਸਭਿ ਗੁਹਰਾਜੇ[37] D ॥ ਅਤਿ ਆਰਤ ਭਜ ਤ੍ਰਾਸ ਸਿਰਾਯੇ[38]E ॥
ਪਾਹ ਪਾਹ ਸਰਨਾਗਤਿ[39] ਦੀਜੈ ॥ ਸ੍ਰੀ ਸਰਬਲੋਹ ਮੁਰ[40]ਰੱਛਜਾ ਕੀਜੈ ॥੯॥੨੭੨॥੮੦੪॥੩੧੨੩॥

---

੧. ਬਹੁਤ ਉੱਚੇ ਬ੍ਰਿੱਛ ਅਤੇ ਪਹਾੜ। ੨. ਕੰਦਰਾਂ ਸ਼ੇਰਾਂ ਹਾਥੀਆਂ ਅਤੇ ਪਸ਼ੂਆਂ ਨਾਲ ਭਰੀਆਂ ਹੋਈਆਂ ਹਨ। ੩. ਕਾਲੇ ਹਰਨਾਂ ਦੇ ਸਰਦਾਰ। ੪. ਵਾਰਾਹ। ੫. ਝੋਟੇ। ੬. ਬਲਦ। ੭. ਹਰਨ। ੮. ਬਾਰਾਂ ਸਿੰਙੇ। ੯. ਗਿਦੜ। ੧੦. ਅਨੇਕਾਂ ਸੱਪ ਨਿਓਲੇ ਸਭ ਮੱਛੀਆਂ। ੧੧. (ਇਕ ਕਿਸਮ ਦੀ ਜੰਗਲੀ ਗਾਂ) ਇਕ ਤਰਾਂ ਦੀਆਂ ਛੋਟੀਆਂ ਗਧੀ ੧੨ ਸਮੂਹ ਰਾਖਸ਼ਾਂ ਨੂੰ ਖਾਣ ਲਈ। ੧੩. ਉੱਚੀਆਂ ਚੋਟੀਆਂ ਜੋ ਆਕਾਸ਼ ਦੇ ਨੇੜੇ ਗਈਆਂ ਹੋਈਆਂ ਹਨ। ੧੪. ਪੰਛੀ ਵਾਂਗੂ ਉੱਡਣ ਵਾਲੇ। ੧੫. ਪਹਾੜ। ੧੬. ਗੱਜ ਕੇ। ੧੭. ਪਹਾੜ। ੧੮. ਸਿਰੋਮਣਿ ਪਹਾੜਾਂ ਦੀ ਸੋਭਾ ੧੯. ਭਯਾਨਕ ਵ੍ਰਿਛ। ੨੦. ਧਾਰ ਦੀ ਖਾਣ, ਮੀਂਹ। ੨੧. ਵ੍ਰਿਛ। ੨੨. ਪਹਾੜਾਂ ਦੀ ਚੋਟੀ। ੨੩. ਪੱਥਰ। ੨੪. ਚੁਆਤੀਆਂ। ੨੫. ਗੜੇ। ੨੬. ਝਖੜ, ਅਤੇ ਬਿਜਲੀ ਕੜਕਦੀ ਹੈ। ੨੭. ਗੜੇ ਗਿਰਦੇ ਹਨ ਪੌਣ ਚਲਦੀ ਹੈ ੨੮. ਇਕ ਸ਼ਸਤ੍ਰ ਦਾ ਨਾਸ ਹੈ। ੨੯. ਇਕ ਤਰਾਂ ਦਾ ਕੁਹਾੜਾ ੩੦. ਬਰਛੀ। ੩੧ ਰਸਤੇ ਚਲਦੇ ਹੋਏ। ੩੨ ਜੋ ਕੇ ਆਕਾਸ਼ ਮੰਡਲ ਤੋਂ ਪਹਾੜ ਪੈਂਦੇ ਹਨ ੩੩ ਇਹੋ ਜਿਹਾ ਭਯਾਨਕ ਜੰਗ। ੩੪ ਸ੍ਰੀ ਰਾਮਚੰਦ੍ਰ ਜੀ ਨਾਲ ਰਾਵਣ ਲੜਿਆ ਸੀ। ੩੫ ਉਸ ਵੇਲੇ। ੩੬ ਕੰਬ ਗਏ। ੩੭ ਬੋਲੇ। ੩੮ ਡਰ ਨੇ ਠੰਢੇ ਕੀਤੇ ਹੋਏ। ੩੯ ਪਨਾਹ। ੪੦ ਸਾਡੀ

Aਪਾ: ਰੰਸ। Bਪਾ: ਕਸ। Cਪਾ: ਸੰਜੁਗਤ. ਵੀ ਹੈ।
Dਪਾ: ਗੁਹਰਾਜੇ। Eਪਾ: ਅਤਿ ਆਤੁਰ ਭੈ ਤ੍ਰਾਸ ਸਿਰਾਯ।

ਦੂਰ ਹੂਰ ਹ੍ਵੈ ਗਿਰਤ ਗਿਰਨਾਨਾ ॥ ਭੈ ਜਰ ਛਾਰ ਰਿਪੁ-ਜਿਤਕ-ਸਿਧਾਨਾ[1]
ਦਿਸ ਨਿਰਮਲ ਭੈ-ਤਿਮਰ ਮਿਟਾਨਜੋ[2]A॥ ਸ੍ਰੀ ਸਰਬਲੋਹ, ਬਲ-ਅਸੁਰ-ਮਿਰਾਨਜੋ[3]B॥
॥੧੬॥੨੭੯॥੮੧੧॥੩੧੩੦॥

ਬਜ੍ਰਨ[4] ਰੱਛ ਕਰੀ ਸੁਰ-ਕਟਕਾ[5] ॥ ਭੂਧਰਾਸਤ੍ਰ ਰਿਪੁ ਰਜ-ਕਰ[6] ਪਟਕਾ[7] ॥
ਬੀਰਜਨਾਦ ਪਿਖ ਕੌਤਕ ਸਟਕਾ[8]॥ਬਹੁਰ ਰੋਸ ਕਰ ਕੀਨਜੋ ਖਟਕਾ[9]॥੧੭*॥੨੮੦॥੮੧੨॥੩੧੩੧॥

ਬਿਸਨੁਪਦ ਪੁਨਯਾਕੀ ਤਰਹ ਦੂਜੀ ਕਬਿਬਾਚ ॥

ਨਿਜ ਆਯੁਧ ਕੋ ਖੰਡਨ ਦੇਖਜੋ ॥ ਦੇਵਨ ਹਰਖ-ਮੁਦਿਤC ਚਿਤ ਲੇਖਜੋ[10] ॥
ਬਹੁਰ ਕੋਪ ਕੀਨਸਿ ਦਨੁਰਾਜਾ[11] ॥ ਉਰਗਾਸਤ੍ਰ[12]ਛਾਡਜੋ ਬਡਦਾਝਾ[13] ॥੧॥੨੮੧॥੮੧੩॥੩੧੩੨॥
ਛੁਟਿ ਅਭਿਮੰਤ੍ਰਿਤ ਹ੍ਵੈ ਸਰਬਜਾਲਾ ॥ ਅਜਤ-ਸੁ-ਜੋਜਨ-ਕਾਜ ਬਿਸਾਲਾ[14]D ॥
ਸਤ ਸਤ ਜੋਜਨ[15]ਅਰਧ-ਸਤ[16]ਜੋਜਨ ॥ ਦ੍ਵੈ-ਸਤ ਜੋਜਨ, ਬਿਸਧਰ[17]ਗੋਜਨ[18] ॥
॥੨॥੨੮੨॥੮੧੪॥੩੧੩੩॥

ਦਸ ਦਸ ਜੋਜਨ ਉਰਗੰ ਅਗਨਤ ॥ ਜੋਜਨ ਜੋਜਨ ਬਿਸਧਰ ਅਨਿਕਤ[19]E ॥
ਕੋਸ ਕੋਸ ਅਰਧ-ਕੋਸ ਨ ਅੰਤਤਿ ॥ ਮੁਸ੍ਰਿ ਮੁਸ੍ਰਿ ਪ੍ਰਮਾਨ[20]ਅਸੰਖਿਤ । ੩॥੨੮੩॥੮੧੫॥੩੧੩੪॥
ਹਸਤ[21]ਪ੍ਰਮਾਨ ਅਰੁ ਅੰਗੁਸ੍ਰ[22] ਸਮਾਨਾ ॥ ਤਿਨ ਸੰਖਜਾ[23]ਨਹਿ ਜਾਈ ਬਖਾਨਾ ॥
ਜੁਰਜੋ ਅਸ੍ਰ-ਕੁਲ[24]-ਨਾਗ ਅਖਾਰਾ॥ ਬੰਸ ਬੰਸ ਕੇ ਉਰਗ ਅਪਾਰਾ ॥੪॥੨੮੪॥੮੧੬॥੩੧੩੫॥
ਸੇਸ, ਬਾਸਕਿ, ਤੱਛਕ-ਕੁਲਿ[25] ਜੂਟੇ ਘੋਰ ਰੂਪ ਧਰਿ ਬਿਸਧਰ ਟੂਟੇ ॥
ਪਛ ਸਪਛ ਪਛੀ ਪਰਵਾਰੇ[26]॥ ਬਿਵਿਧ ਮਾਯਾਵੀ-ਬਾਨ ਅਪਾਰੇ[27]॥੫॥੨੮੫॥੮੧੭॥੩੧੩੬॥

---

੧ ਜਿੰਨ੍ਹਾਂ ਵੈਰੀ ਨੇ ਚਲਾਇਆ ਸੀ। ੨ ਹਨੇਰਾ। ੩ ਦੈਂਤ ਦਾ ਬਲ ਨਾਸ ਹੋ ਗਿਆ। ੪ ਵਜ੍ਰਾਸਤ੍ਰ ਨੇ। ੫ ਦੇਵ ਸੈਨਾ ਦੀ। ੬ ਧੂੜ ਕਰ ਕੇ। ੭ ਡੇਗ ਦਿੱਤਾ। ੮ ਖਿਸਕ ਗਿਆ, ਥਿੜਕਿਆ ੯ ਰੋਲਾ। ੧੦ ਜਾਣਿਆ ੧੧ ਵੀਰਜਨਾਦ ਨੇ। ੧੨ ਨਾਗ ਬਾਣ। ੧੩ ਬਹੁਤ ਸਾੜਨ ਵਾਲਾ। ੧੪ ਵਡੀ ਦੇਹੀ ਦਸ ਹਜ਼ਾਰ ਯੋਜਨ ਦੀ ਹੈ। ੧੫. ਸੌ ਸੌ ਯਜਨ ਦੇ। ੧੬. ਪੰਜਾਹ ਯੋਜਨ। ੧੭. ਸੱਪ। ੧੮. ਧਰਤੀ ਤੋਂ ਪੈਦਾ ਹੋਏ ਹੋਏ। ੧੯. ਅਨੇਕਾਂ। ੨੦. ਤੱਕ। ੨੧. ਹੱਥ। ੨੨. ਅੰਗੂਠਾ। ੨੩. ਗਿਣਤੀ। ੨੪. ਅੱਠ ਕੁਲਾਂ ਦੇ। ੨੫. ਤੱਛਕ ਦੀ ਕੁਲ ਦੇ। ੨੬. ਖੰਭਾਂ ਵਾਲੇ ਪੰਛੀਆਂ ਵਾਂਗੂ ਉੱਡਣ ਵਾਲੇ ਚਤਰਫ ਹੋ ਗਏ। ੨੭. ਨਾਨਾ ਪ੍ਰਕਾਰ ਦੇ ਬੇਅੰਤ (ਸੱਪ)।

Aਪਾ: ਮਿਟਾਯੋ। Bਪਾ: ਸਿਰਾਯੋ। Cਪਾ: ਪ੍ਰਮੁਦਿ।
Dਪਾ: ਔਤ ਔਤ ਜੋਜਨ ਕਾਯ ਬਿਸਾਲਾ ਕਈਆਂ ਬੀੜਾਂ ਵਿੱਚ "ਔਤ ਔਤ" "ਦਾ ਰੂਪ" "ਅਯਤ ਅਯਤ" ਅਤੇ "ਔਤ ਅਯਤ" ਵੀ ਹੈ। Eਪਾ:—ਅਨ ਕਥਤ।

* ਸ੍ਰੀ ਨਾਨਕਿਆਣੇ ਆਦਿ ਬੀੜਾਂ ਵਿੱਚ ਉਪਰੋਕਤ ਛੰਦ ਦੇ ਅੰਕ ਤਾਂ ੧੭ ਹੀ ਸਮਾਪਤ ਹੋਏ ਹਨ ਪ੍ਰੰਤੂ "ਸੋਰਠਾ ੧" ਪਾਠ ਲਿਖਿਆ ਹੋਇਆ ਹੈ। ਸ੍ਰੀ ਆਨੰਦਪੁਰ ਅਤੇ ਸਾਡੀ ਬੀੜ ਵਿੱਚ ਨਹੀਂ ਹੈ।

ਸੰਖ-ਅਸੰਖ[੧] ਕਛੁ ਜਾਨੁ ਨ ਪਾਵਾ ॥ ਭਰਗੇ ਤੀਨਹੁ ਲੋਕ ਕੰਪਾਵਾ[੨] ॥
ਭਜ ਕਰਿ ਆਕੁਲ[੩]ਭੇ ਸਭਿ ਜੇਤਾ ॥ ਤ੍ਰਾਹ ਤ੍ਰਾਹ ਸ੍ਰੀ ਸਰਬਲੋਹ ਭਗਵੰਤਾ ! ॥
ਯਾ ਸੰਕਟ[੪] ਤੇ ਪੁਨ ਰਖੁ ਲੀਜੈ ॥ ਅਸੁਰ-ਸੰਘਾਰ ਜੈ ਦੁੰਦਭਿ ਹੂਜੈ[੫] ॥
॥੬॥੨੮੬॥੮੧੮॥੩੧੩੭॥
ਪ੍ਰਨਤ-ਪਾਲ[੬], ਜਗਦੀਸ, ਗੁਸਾਈ[੭] ॥ ਆਦਿ ਜੁਗਾਦਿ ਸਰਨ ਸ੍ਰੁਤਿ ਗਾਈ[੮] ॥
॥੭॥੨੮੭॥੮੧੯॥੩੧੩੮॥
'ਗਰੁੜ-ਬਾਨ[੯]' ਜਗਦੀਸ ਸੰਧਾਨਾ ॥ ਮਿਟਾ ਤ੍ਰਾਸ ਪੰਨਗ ਕਰਿ-ਤ੍ਰਾਨਾ[੧੦]A ॥
ਜਤ੍ਰ ਤਤ੍ਰ ਬਿਸਨੁ-ਗਨ[੧੧] ਢੂਕੇ ॥ ਸੁਪਰਨB ਰੂਪ ਪਾਰਸਦ ਅਗਨੂ ਤੇ[੧੨] ॥
॥੮॥੨੮੮॥੮੨੦॥੩੧੩੯॥
ਮਿਟਜੋ ਕਲੇਸ ਸਭੈ ਅਰੁ ਤ੍ਰਾਸਾ ॥ ਸੁਪਰਨਾਸਤ੍ਰ ਕਰ ਰਖੁ ਕਰਾਸਾ ॥
ਭਜੋ ਪ੍ਰਕਾਸ ਬਿਨਾਸੇ ਸਰਪਾC ॥ ਸੁਪਰਨ-ਬਾਨ ਕਰਿ ਆਨੰਦ ਅਰਪਾ ॥
॥੯॥੨੮੯॥੮੨੧॥੩੧੪੦॥
ਦੋਹਰਾ ॥ ਬਿਸਨੁ ਨਾਮ ਅਰੁ ਚਕ੍ਰ ਨਾਮ, ਬਿਸਨਾਯੁਧ-ਪ੍ਰਧਾਨ[੧੩] ॥
ਗਰੁੜ[੧੪] ਪਾਰਿਸਦ[੧੫] ਬਿਸਨੁ-ਜਨ, ਏ ਸਮ ਏਕਹ ਜਾਨ ॥੧॥੧੦॥੨੯੦॥੮੨੨॥੩੧੪੧॥
ਜੇ ਉਚਰਹਿ ਜੇ ਕੀਰਤਿ ਗਾਜ ਹੈਂ ਸ੍ਰੀ ਸਰਬਲੋਹ ਗੁਨਾਨੁਬਾਦੰ[੧੬] ॥
ਹਰਿ ਪਦ[੧੭]ਤ੍ਰਿਸਹਿ ਪ੍ਰਾਪਤ ਸਦਹੀ, ਸਦ ਆਨੰਦ ਅਹਿਲਾਦੰ[੧੮]॥੨॥੧੧॥੨੯੧॥੮੨੩॥੩੧੪੨॥
ਪੁੰਨੀਆਂ ॥ ਸ੍ਰੀ ਗਰੁੜ-ਕੇਤੁ[੧੯]ਗਰੁੜਾਸਨ[੨੦]ਬਿਸਨਹ ॥ ਚਕ੍ਰ ਸੁਦਰਸਨ-ਪਾਨਿ ਸ੍ਰੀ ਬਿਸਨਹ ॥
ਸੰਖ, ਪਦਮ, ਗਦਾ-ਧਰਿ, ਬਿਸਨਹ ॥ ਨਾਮ ਲੇਤ ਉਧਰਤ ਸ੍ਰੀ-ਬਿਸਨਹ ॥
॥੧॥੧੨॥੨੯੨॥੮੨੪॥੩੧੪੩ ਬਰਹੀ ੧॥
ਬਿਸਨੁਪਦ ਪੁਨਰਾਕੀ, ਅਥ ਭਗਵਤ ਨਾਮ ਕਥਤੇ, ਗੀਤ ਕੀਰਤਨਿ ਸਲੋਕ ਦੰਡਕ ਮੰਗਲਪਦ ॥
ਜਦੁ-ਪਤਿ[੨੧], ਜਦੁ ਨਾਯਕ, ਜਦੁ-ਨਾਥੰ ਸ੍ਰੀ[੨੨] ਜਦੁਵੀਰ[੨੩] ਜਦੁ-ਰਾਇ ਮਹਸਾਯਾ[੨੪] ॥
ਜਗੰਨਾਥ, ਜਗਦੀਸ, ਜਗਤਾਗਰ[੨੫] ਸ੍ਰੀ ਜਨਾਰਦਨੰ[੨੬] ਅਨਦਾਯਾ[੨੭] ॥

---

੧. ਬੇਗਿਣਤ ਗਿਣਤੀ। ੨. ਤਿੰਨਾਂ ਹੀ ਲੋਕਾਂ ਵਿੱਚ ਕੰਬਣੀ ਭਰ ਗਈ। ੩. ਡਰ ਨਾਲ ਦੁਖੀ। ੪. ਦੁੱਖ। ੫. ਹੇ ਅਸੁਰ ਸੰਸਾਰ ! ਜਿੱਤ ਦੇ ਨਗਾਰੇ ਵਾਲੇ ਹੋਵੇ। ੬. ਸ਼ਰਣਾਗਤ ਦੀ ਪਾਲਣਾ ਕਰਨਵਾਲਾ। ੭. ਧਰਤੀ ਦਾ ਸੁਆਮੀ। ੮. 'ਨਿੱਤ ਲਈ ਹੀ (ਤੇਰੀ) ਸ਼ਰਣ' ਕਹੀ ਹੈ। ੯. ਗਰੁੜਾਸਤ੍ਰ ੧੦. ਰਖਯਾ ਕੀਤੀ। ੧੧. ਗਰੁੜ ਪੰਛੀ। ੧੨. ਬੇਗਿਣਤ ਹੀ ਗਰੁੜ ਪੰਛੀ ਰੂਪ ਵਿਸ਼ਨੁ ਦੀ ਸਭਾ ਦੇ ਲੋਕ। ੧੩. ਵਿਸ਼ਨੁ ਦੇ ਮੁਖ ਸਸਤ੍ਰ। ੧੪. ਗਰੁੜ। ੧੫. ਵਿਸ਼ਨੁ ਗਣ। ੧੬. ਗੁਣਾਂ ਦਾ ਤਰਜਮਾ। ੧੭. ਚਰਨ, ਦਰਜਾ। ੧੮. ਆਨੰਦ ਹੀ ਆਨੰਦ ਹੈ। ੧੯. ਗਰੁੜ ਦੇ ਚਿੰਨ ਵਾਲੀ ਧ੍ਵਜਾ ਵਾਲਾ। ੨੦. ਗਰੁੜ ਤੇ ਬਹਿਣ ਵਾਲਾ। ੨੧. ਯਾਦਵਾਂ ਦਾ ਮਾਲਕ। ੨੨. ਸੁੰਦਰ। ੨੩. ਯਾਦਵਾਂ ਦਾ ਯੋਧਾ। ੨੪. ਧਰਤੀ ਦਾ ਮਾਲਕ। ੨੫. ਸੰਸਾਰ ਤੋਂ ਪਹਿਲਾ ! ੨੬. ਸੇਵਕ, ਜਿਸ ਤੋਂ ਮੰਗਦੇ ਹਨ। ੨੭. ਆਨੰਦ ਵਾਲਾ।

Aਪਾ:—ਕਰ ਤਾਨਾ। Bਪਾ:—ਪ੍ਰਸੰਨ ਅਤੇ ਪ੍ਰਸਨ, ਵੀ ਹੈ।
Cਪਾ:—ਭਜੋ ਪ੍ਰਕਾਸ ਮਿਟਜੋ ਤਮ ਸਰਪਾ। Dਪਾ:—ਜਦੁ ਸਾਥੰ।

ਗੋਬਿੰਦ[1] ਗਿਰ-ਧਰ[2], ਗਰੁੜ-ਧੁਜ, ਗੁੜਾਕੇਸ[3]A, ਗਰੁੜਾਸਨ, ਗਦਾ ਧਾਰੀ ॥
ਗੋਬਿੰਦ ਗਿਰ-ਧਰ, ਧੇਨੁਕ-ਅਰਿ ਧੇਨੁ-ਪਾਲ[8] ਧੇਨੁ ਚਾਰੋ[7] ॥੧॥੨੬੩॥੮੨੫॥੩੧੪੩॥
ਧਰਨੀਧਰ,ਧਨੰਤ੍ਰਿ, ਧੇਨੁਕ-ਅਰਿ ਧੇਨੁ-ਪਾਲ ਧੇਨੁ ਚਾਰੋ ॥
ਬੰਸੀਧਰ, ਬਾਵਨ, ਬਿਸਨੁ, ਬਿਸ੍ਵੰ-ਭਰ[8], ਬਿਸ੍ਵ-ਨਾਥ, ਬਨ-ਮਾਲੀ[9] ॥
ਬਦ੍ਰੀਕੁੰਠ ਨਾਥ, ਬਜਾਪਕ, ਬੇਦ-ਗਰਭ[10] ਬਿਸ੍ਵ-ਪਾਲ, ਰਿਪੁ-ਬਾਲੀ[11]B ॥
ਕੇਸਵ[12] ਕ੍ਰਿਪਾ-ਨਿਧਿ C ਕਮਲ-ਨਯਨ, ਕੰਜ-ਨਾਭਿ[13] ਕਰੁਨਾ-ਕਰ[14] ਕ੍ਰਿਪਾਲਾ ॥
ਚਕ੍ਰ-ਪਾਨਿ, ਚਕ੍ਰਾਯੁਧ[15], ਚਤੁਰ-ਭੁਜ, ਚਿੰਤਾਮਨਿ[16]ਚਿਰੰਕਾਲ[17], ੨॥੨੬੪॥੮੨੬॥੩੧੪੫॥
ਦਾਮੋਦਰ[18], ਦੁਖ-ਭੰਜਨ[19], ਦੀਨ-ਬੰਧੁ[20] ਦੀਨ ਦਯਾਲਾ ॥
ਦੀਨਾ-ਨਾਥ, ਦਯਾ-ਨਿਧਿ, ਦਾਤਾ, ਦੁਖ-ਨਾਸਨ ਦ੍ਰਿਗ-ਜ੍ਵਾਲ
ਸ੍ਰੀ-ਰੰਗ[22],ਬੀਠੁਲੰ[23] ਵਾਸੁਦੇਵੰ,ਰਿਖੀਕੇਸ[24],ਹਯਗ੍ਰੀਵੰ[25] ਕਪਿਲ-ਦੇਵ[27]ਲਵਨਾਰਿ[28]ਵੀਰੰ ॥
ਸ੍ਰੀ ਜਗ-ਪੁਰਸ਼, ਸ੍ਰੀ ਭੂਤ-ਗ੍ਰਾਮੰ ਸਉਮਿਤ੍ਰਾ-ਕੁਵਾਰੰ
ਮਹਾ-ਭਾਰਥ-ਕਰਤਾ, ਮਹਿ-ਭਾਰ-ਹਰਤਾ[32] ਖਤ-ਭਗ,ਸਰੀਰੰ[33] ॥੩॥੨੬੫॥੮੨੭॥੩੧੪੬॥
ਪਾਵਨ,ਪੁਨੀਤਿ,ਪਵਿਤ੍ਰ ਪਰਮ-ਹੰਸੰ[34],ਪਰ ਬ੍ਰਹਮੰ[35],ਪੁਰਸੋਤਮ,ਪਰਮਾਨੰਦ,ਪ੍ਰਮੇਸੁਰ ॥
ਪਰਮਾਤਮ, ਪ੍ਰਧਾਨੰ ਪਰਧਾਮੰ ਪ੍ਰਾਚੀਨ[36] ਪਰਿਪੂਰਨ, ਪਰਮੇਸ੍ਵਰ ॥
ਪੂਰੰ, ਪਉਰਾਨੰ,ਪੀਤ-ਬਸਾਨ[37] ਪਦ ਸਰੋਜੰ[38],ਪਦਮਾਛੰ[39] ਪਦਮਾਪਤਿ[40] ਪ੍ਰਾਪਰ[41] ॥
ਪ੍ਰਾਨ-ਨਾਥ, ਪ੍ਰਾਨ-ਪੁਰਸ਼, ਪਾਪ-ਨਾਸਨ, ਪਤਿਤ-ਪਾਵਨ, ਪ੍ਰਨਤ-ਪਾਲ[42] ਅਪਰੰ-ਪਰD॥
॥੪॥੨੬੬॥੮੨੮॥੩੧੪੭॥

---

੧. ਵੇਦਾਂ ਤੋਂ ਪ੍ਰਸਿੱਧ। ੨. ਪਹਾੜਾਂ ਨੂੰ ਧਾਰਨ ਵਾਲਾ। ੩. ਨੀਂਦ ਦਾ ਸੁਆਮੀ। ੪. ਅੰਤਰ ਧਨ ਵਾਲਾ। ੫. ਧੇਨਕ (ਨਾਮੇ ਦੈਂਤ) ਦਾ ਵੈਰੀ, ਕ੍ਰਿਸ਼ਣ। ੬. ਗਊਆਂ ਪਾਲਣਵਾਲਾ। ੭. ਗਊਆਂ ਨੂੰ ਫੇਰਨ ਵਾਲਾ। ੮. ਸੰਸਾਰ ਨੂੰ ਪਾਲਣ ਵਾਲਾ। ੯. ਪਾਣੀ ਦੀ ਮਾਲਾ ਵਾਲਾ। ੧੦. ਵੇਦਾਂ ਨੂੰ ਵਿੱਚ ਰੱਖਣ ਵਾਲਾ। ੧੧. ਬਾਲੀ ਦੇ ਵੈਰੀ, ਸ੍ਰੀ ਰਾਮਚੰਦ੍ਰ। ੧੨ ਕੇਸਾਂਵਾਲਾ ੧੩. ਕਮਲ ਨਾਭ। ੧੪. ਕ੍ਰਿਪਾ ਦੀ ਖਾਣ ੧੫. ਚੱਕਰ ਸ਼ਸਤ੍ਰਾਂ ਵਾਲਾ। ੧੬. ਰੰਗਾਂ ਦੀ ਨਾਸਕ ਮਹਿ ਰੂਪ। ੧੭. ਚਿਰ ਤਕ ਰਹਿਣਵਾਲਾ ੧੮. ਪੇਟ ਵਿੱਚ ਰੱਸੀ ਵਾਲਾ। ੧੯. ਦੁੱਖਾਂ ਨੂੰ ਨਾਸ ਕਰਨਵਾਲਾ। ੨੦. ਗਰੀਬਾਂ ਦਾ ਮਿਤ੍ਰ। ੨੧. ਅਗਨਿ ਦੀ ਲਾਟ ਵਾਂਙ ਲਾਲ ਨੇਤ੍ਰਾਂ ਵਾਲਾ। ੨੨. ਮਾਯਾ ਦਾ ਮਾਲਕ। ੨੩. ਇਕ ਸਥਾਨ ਤੇ ਟਿਕਿਆ ਰਹਿਣ ਵਾਲਾ। ੨੪. ਸੰਸਾਰ ਦਾ ਪੂਜਕ। ੨੫. ਇੰਦ੍ਰਿਯਾਂ ਦਾ ਸੁਆਮੀ। ੨੬.ਘੋੜੇ ਵਾਂਗੂ ਧੌਣਵਾਲਾ। ੨੭ ਕਪਿਲ ਮੁਨਿ ਰੂਪ। ੨੮. ਲਵਨ (ਦੈਂਤ) ਦਾ ਵੈਰੀ (ਲਵ) ਰਾਮ ਚੰਦ੍ਰ ਦਾ ਵਡਾ ਪੁਤ੍ਰ। ੨੯ ਜੋਧਾ। ੩੦. ਸਮੂਹ ਤੱਤਾਂ ਵਾਲਾ। ੩੧. ਸੁਮਿਤ੍ਰਾਂ ਦਾ ਪੁਤ੍ਰ, ਲਛਮਣ। ੩੨. ਧਰਤੀ ਦਾ ਭਾਰ ਨਾਸ ਕਰਨ ਵਾਲਾ। ੩੩. ਛੇ ਗੁਣਾ ਵਾਲੇ ਸਰੀਰ ਵਾਲਾ। ੩੪ ਬਹੁਤ ਉੱਜਲ। ੩੫ ਪੂਰਨ ਤਕ ਵਯਾਪਕ। ੩੬ ਪੁਰਾਣਾ। ੩੭ ਪੀਲੇ ਕਪੜਿਆਂ ਵਾਲਾ। ੩੮ ਕਮਲਾਂ ਵਾਂਗੂ ਚਰਨਾਂ ਵਾਲਾ। ੩੯ ਕਮਲ ਵਾਂਗੂ ਨੇਤ੍ਰਾਂ ਵਾਲਾ। ੪੦ ਮਾਯਾ ਦਾ ਮਾਲਿਕ। ੪੧ ਬਹੁਤ ਨੇੜੇ। ੪੨ ਸਰਨਾਂਗਤਾਂ ਨੂੰ ਪਾਲਣਵਾਲਾ।

Apਾ—ਗੁੜਾ ਕੇਸ. ਅਸ਼ੁਧ ਹੈ। Bਪਾ—ਬਿਪੁ ਪਾਲੰ। Cਪਾ—ਕੇਸੋ ਕ੍ਰਿਪਾ ਸਿੰਧੁ ਵੀ ਹੈ। Dਸ੍ਰੀ ਆਨੰਦ ਪੁਰ ਸਹੀਦ ਬਾਗ ਵਾਲੀ ਬੀੜ ਵਿੱਚ ਇਹ ਪਾਠ ਏਦ ਨਿਮਨ ਲਿਖਤ ਹੈ। ਜਰੂਰ ਅਸ਼ੁਧ ਮਾਲੂਮ ਹੁੰਦਾ ਹੈ ਜਥਾ | ਪ੍ਰਾਨ ਨਾਥ ਪ੍ਰਾਨ ਪੁਰਸੋਤਮ ਪਾਪ ਨਾਸਨ ਪਤਿਤ ਪ੍ਰਨਤ ਪਾਲ ਅਪਰੰਪਰ।

ਨਾਰਾਯਨ[1], ਨਿਹ ਕਲੰਕ, ਨਿਰਾਕਾਰੇ[2] ਨਿਹ-ਕੰਟੁਕੰ[3] ਨਿਰ-ਬਜਾਧੰ[4],
ਨਰ-ਬਜਾਘ੍ਰੰ[5], ਨਰ-ਹਰੀ[6] ਨਿਰੰਜਨੰ[7] ॥
ਨਰ-ਵਰੰ[8], ਨਰ-ਨਾਯਕੰ, ਨਰ-ਪਤੰ, ਨਿਰਾਹਾਰੰ[9], ਨਿਰਗੁਨੰ, ਨਿਰ-ਭਵੰ[10], ਸ੍ਰੀ-ਨੰਦ-ਨੰਦਨੰ ॥
ਨਿਰ-ਬਿਕਾਰੰ, ਨਿਰ-ਜੁਰੰ[11] ਨਿਹ-ਕੰਟਕੰ[12], ਨਿਰਲੰਭੰ[13], ਨਿਰ-ਵੈਰੰ, ਨੀਰਾਲਯੰ[14] ਨਿਰ-ਬਰ[15] ਨਿਰ-ਸੰਸਯ॥
ਨੀਲਾਂਬਰ[16] ਨੀਲ-ਬਸਨੰ, ਨੀਲ-ਕੰਠ[17] ਨਿਗਮ[18] ਕਰਤਾ, ਨਰਕ-ਨਾਸਨ, ਨਰੋਤਮ, ਨਰ-ਨਾਰਾਯਨ
ਨਰ-ਨਾਯਕਹ[19]॥੫॥੨੯੭॥੮੨੯॥੩੧੪੮॥

ਮਾਧਵ, ਮਧੂ-ਸੂਦਨ[20] ਮੁਕੰਦੰ[21] ਮੁਰਾਰਿ[22] ਮਨ-ਮੋਹਨ, ਮ੍ਰਿਨਾਲ-ਬਦਨੰ[23] ਮਧੁਰ-ਵਾਕ ਜੇ,
ਮਹੀ-ਪਤੰ[24] ਮਹਿ[25] ਪਾਲੰ ॥
ਮਨੋਹਰ, ਮਹਿ ਮੰਡਨ[26] ਮਹੀ ਰੱਛਕ, ਸ੍ਰੀ-ਮਧੁਕਰ[27] ਮਨਿ-ਮਾਲੰ[28] ॥
ਸੀਤਾ-ਪਤਿ, ਸੁਕਲਾਂਬਰ[29], ਸੇਸਾਸਨ[30], ਸਨਾਤਨੰ, ਸਤਜ-ਬਾਦੀ[31], ਸਤ ਚਿਦਾਨੰਦੰ, ਸਤਿਨਾਮੰ ॥
ਸੁਖ-ਸਾਗਰ, ਸਿਵ-ਰੂਪੰ[32], ਸਾਰੰਗ[33] ਧਰ ਸਹਿਨ-ਸੀਲੰ[34] ਮਨ-ਰੰਜਨ[35], ਸ੍ਰੀ-ਧਾਮੰ[36] ॥
॥੬॥੨੯੮॥੮੩੦॥੩੧੪੯।

ਭਗਵਾਨ ਭਗਤਿ-ਵਛਲ, ਭਗਵੰਤੰ[37], ਭਜ-ਹਾਰਨ, ਭਵ-ਭੰਜਨੰ[38] ॥
ਭਵਨੇਸ੍ਵਰ[39] ਭਗਤਿ-ਰਛੱਕ, ਭਵ[40] ਨਾਸਨAਭਵਤਾਰਨ ਭ੍ਰਮ ਜਾਰਨ ਭ੍ਰਿਗੁ-ਭੂਸਨੰ[41] ॥
ਬਲ[42] ਬਾਵਨ, ਬਲਬੀਰੰ, ਬਰਿਆਰੰ[43] ਬਲਰਾਮੰ ਬਲ-ਧੀਰੰ[44], ਬਲਭਦ੍ਰੰ, ਬਲਵੰਡੰ ॥
ਬਾਜੀਗਰ, ਬਜ੍ਰਧਰ[45], ਬਾਨਪ੍ਰਸਤ[46], ਬਾਨ-ਧਾਰੀ, ਬਿਰਦ[47]-ਰੱਛਕ, ਬਿਸ੍ਵੇਸੂਰ[48], ਬੀਰ-ਵਰ-ਸੁ-ਬ੍ਰਿਤੰ[49]B॥
॥੭॥੨੯੮॥੮੩੧॥੩੧੫੦॥

---

੧ ਜਲ ਵਿੱਚ ਘਰ ਵਾਲਾ। ੨ ਸ੍ਰੂਪ ਰਹਿਤ। ੩ ਜਿਸਦਾ ਵੈਰੀ ਕੋਈ ਨਹੀਂ। ੪ ਰੋਗ ਬਿਨ। ੫ ਨਰ ਸਿੰਘ। ੬ ਮਨੁਖਾਂ ਨੂੰ ਹਰੇ ਕਰਨ ਵਾਲਾ। ੭ ਮਾਯਾ ਤੋਂ ਰਹਿਤ। ੮ ਮਨੁਖਾਂ ਦਾ ਮਾਲਿਕ। ੯ ਭੋਜਨ ਤੋਂ ਬਿਨਾ ੧੦ ਪੈਦਾਇਸ਼ ਤੋਂ ਬਿਨਾ। ੧੧ ਤਾਪ ਬਿਨਾ। ੧੨ ਵੈਰੀ ਤੋਂ ਬਿਨਾ। ੧੩ ਆਸ੍ਰਯ ਤੋਂ ਬਿਨਾ। ੧੪ ਪਾਣੀ ਵਿੱਚ ਘਰ ਵਾਲਾ। ੧੫ ਮਾਲਿਕ ਤੋਂ ਬਿਨਾ। ੧੬ ਨੀਲੇ ਕਪੜਿਆਂ ਵਾਲਾ। ੧੭ ਗਲ ਵਿਚ ਜ਼ਹਰ ਵਾਲਾ। ੧੮ ਵੇਦ। ੧੯ ਮਨੁਖਾਂ ਦਾ ਮਾਲਿਕ। ੨੦ ਦੈਂਤ ਨੂੰ ਮਾਰਨਵਾਲਾ। ੨੧ ਮੁਕਤੀ ਦਾਤਾ। ੨੨ ਮੁਰ (ਦੈਂਤ) ਦਾ ਵੈਰੀ। ੨੩ ਕਮਲ ਵਾਗੂ ਮੁਖ ਵਾਲਾ। ੨੪ ਧਰਤੀ ਦਾ ਮਾਲਿਕ। ੨੫ ਜ਼ਮੀਨ। ੨੬ ਭੋਗਣਵਾਲਾ। ੨੭ ਮਾਯਾ ਦਾ ਭੌਰਾ। ੨੮ ਮਣੀਆਂ ਦੀ ਮਾਲਾ ਵਾਲਾ। ੨੯ ਚਿੱਟੇ ਕਪੜਿਆਂ ਵਾਲਾ। ੩੦ ਸ਼ੇਸ ਪਰ ਬਹਿਣ ਵਾਲਾ। ੩੧ ਸੱਚ ਬੋਲਣ ਵਾਲਾ। ੩੨ ਕਲਜਾਣ ਰੂਪ। ੩੩ ਧਨੁਖ। ੩੪ ਸਹਾਰਨ ਵਾਲੇ ਸੁਭਾਵ ਵਾਲਾ। ੩੫ ਮਨ ਨੂੰ ਪ੍ਰਸੰਨ ਕਰਨ ਵਾਲਾ। ੩੬ ਮਾਯਾ ਦਾ ਘਰ ਵਾਲਾ। ੩੭ ਗੁਣ ਵੰਤ। ੩੮ ਉਤਪਤਿ ਨੂੰ ਨਾਸ ਕਰਨਵਾਲਾ। ੩੯ ਲੋਕਾਂ ਦਾ ਮਾਲਿਕ। ੪੦ ਸੰਸਾਰ। ੪੧ ਬ੍ਰਹਮਣਾਂ ਨੂੰ ਸਜੋਣਵਾਲਾ। ੪੨ ਕ੍ਰਿਸਨ ਦਾ ਵੱਡਾ ਭਾਈ। ੪੩ ਬਲਵਾਨ। ੪੪ ਗਜਾਨ ਵਾਨ ਬਲੀ ੪੫ ਬਜ੍ਰ ਨੂੰ ਧਾਰਨਵਾਲਾ। ੪੬. ਤ੍ਰਿਤਯਾ ਆਸ਼੍ਰਮੀ। ੪੭. ਧਰਮ। ੪੮. ਸੰਸਾਰ ਦਾ ਮਾਲਿਕ। ੪੯. ਚੰਗੀ ਵ੍ਰਿਦੀ ਵਾਲਾ।

A ਇਨਾਂ ਦੋਹਾਂ ਪਤਰ "ਭਉਨਾਸਨ ਭਉ ਤਾਰਨ" ਵੀ ਬੀੜਾਂ ਵਿੱਚ ਮਿਲਦੇ ਹਨ।

Bਪਾ: ਬੀਰ ਵਿੱਤ ਸ ਬਿਤੰ, ਅਤੇ, ਬੀਰ ਵ੍ਰਿਤ ਸੁ ਬਿੱਤੰ, ਵੀ ਹੈ।

ਕਾਨਰ[੧], ਕੇਸਾਰੇ, ਸ੍ਰੀ-ਕ੍ਰਿਸਨ, ਕੇਸੀ-ਮਰਦਨੰ[੨], ਕਮਲਾਛੰ[੩], ਕਮਲਾਸਨ, ਕ੍ਰਿਤਾਰਥ[੪]ਕਰਨ, ਕਰਤਾਰੇ॥
ਕਾਲੀ-ਨਾਥਨ-ਕਾਲ-ਬਿਨਾਸਨ, ਕਾਲੇ-ਕੂਟ-ਪਾਨੰ[੫] ਕਲਾ-ਧਰ[੬] ਕਮਲਾ[੭]-ਪਤਿ, ਕੌਤੂਹਲ-ਕਾਰੇ[੮] ॥
ਘਨੀਅਰਿB [੧੦] ਘਨ-ਅਰਿ[੧੧], ਘਨ-ਸਾਰੇ[੧੨] ॥
ਘਨਾਨੇਨ[੯]A ਘਨ-ਸਜਾਮ, ਘਟ-ਬਾਸੀ,
ਮੰਗਲੰ, ਮਹਾਂ-ਮੰਗਲੰ, ਮੰਗਲ ਕਾਰਨੰ[੧੩], ਮੰਗਲੰ-ਬਦਨੰ[੧੪], ਮੰਗਲ-ਮਯ[੧੫], ਨਿਤਿ ਮੰਗਲਾਕਾਰਨੰ ॥

॥੮॥੩੦੦॥੮੩੨॥੩੧੫੧॥

ਸਲੋਕ ਦੋਡਕ ॥ ਅਰੂਤੰ[੧੬] ਅਕਾਲ, ਅਨੰਤੰ, ਅਬਜਕਤੰ[੧੭] ਆਕਾਸੰ, ਅਨੀਲੰ, ਅਨਾਦੰ ॥
ਅਜੂਨੰC ਅਜਨਮੰ, ਅਚਲੰ, ਅਗੰਜੰ[੧੮], ਅਰੇਖੰ[੧੯] ਅਮਤਨੰ, ਅਬਰਨੰ[੨੦] ਅਗਾਧੰ ॥
ਅਨੀਹੰ[੨੧] ਅਨੀਲੰ, ਅਜਰੰ[੨੨], ਅਲਿਖੰ, ਅਦ੍ਵੈਖੰ, ਅਛੱਲੰ, ਅਪਾਰੰ
ਅਜੋਨੰD, ਅਮੋਨੰE ਅਮ੍ਰਿਤੰ[੨੩] ਅਦਾਗੰ, ਅਰੰਗੰ[੨੪] ਅਭੰਗੰ[੨੫], ਅਤਾਪੰ, ਅਧਾਰੰ[੨੬]॥

॥੯॥੩੦੧॥੮੩੩॥੩੧੫੨॥

ਆਤਮ-ਕਰF[੨੭], ਆਤਮਾਰਾਮ[੨੮], ਅਬਿਨਾਸੀ, ਅਨਾਮੰ, ਅਗੇਹੰ[੨੯], ਅਭੂਤੰ[੩੦] ਅਨਾਸੰ॥
ਅਜਮਜੰ, ਅਗਮਜੰ, ਅਰੂਪੰ[੩੧], ਅਨਾਮੰ, ਅਢਾਹੰ[੩੨], ਅਭੇਯੰ[੩੩] ਅਕਾਸੰ[੩੪]
ਅਗੂੜੰ[੩੫] ਅਚੂਰੰG [੩੬], ਅਛੰਦੰ[੩੭], ਅਬੰਧੰ, ਅਖੰਡੰ, ਅਦੇਡੰ, ਅਥਾਪੰ ॥
ਅਰੰਗੰ, ਅਰਾਗੰ[੩੮], ਅਦ੍ਵੈਖੰ, ਅਭੇਖੰ, ਅਸੇਖੰ[੩੯], ਅਲੇਖੰ, ਅਲੱਖੰ[੪੦], ਅਥਾਪੰ ॥

॥੧੦॥੩੦੨॥੮੩੪॥੩੧੫੩॥

---

੧.ਕਾਨ੍ਹ । ੨ ਕੇਸੀ (ਦੈਂਤ ਨੂੰ ਮਾਰਣਵਾਲਾ । ੩ ਕਮਲ ਵਾਂਗੂ ਨੇਤ੍ਰਾਂ ਵਾਲਾ ।੪.ਸਫਲ । ੫.ਜ਼ਹਰ ਨੂੰ ਪੀਣਵਾਲਾ । ੬.ਸ਼ਕਤੀ ਨੂੰ ਧਾਰਨਵਾਲਾ । ੭ ਲੱਛਮੀ । ੮. ਖ਼ੁਸ਼ੀ ਕਰਨਵਾਲਾ । ੯. ਸਮੂਹ ਨੇਤ੍ਰਾਂ ਤੋਂ ਬਿਨਾ । ੧੦ ਭੌਰਾਂ ਵਾਂਗੂ । ੧੧ ਵੈਰੀ ਨੂੰ ਮਾਰਨਵਾਲਾ । ੧੨ ਸਾਰਿਆਂ ਦਾ ਤੱਤ । ੧੩ ਕਲਜਾਣ ਦਾ ਕਾਰਣ । ੧੪ ਖ਼ੁਸ਼ੀ ਵਾਲੇ ਚਿਹਰੇ ਵਾਲਾ । ੧੫ ਕਲਜਾਣ ਰੂਪ । ੧੬ ਨਾ ਗਿਰਨ ਵਾਲਾ । ੧੭ ਸਰੀਰ ਬਿਨ । ੧੮ ਨਾਸ ਬਿਨ । ੧੯ ਨਿਸ਼ਾਨੀ ਬਿਨਾ । ੨੦ ਵਰਣ ਬਿਨ । ੨੧ ਇਛਜਾ ਰਹਿਤ । ੨੨ ਬੁਢੇਪੇ ਬਿਨਾ । ੨੩ ਮੌਤ ਬਿਨਾ । ੨੪ ਖ਼ਚਿਤਤਾਈ ਤੋਂ ਬਿਨਾ । ੨੫ ਨਾਸ ਤੋਂ ਰਹਿਤ । ੨੬ ਧਾਰਨਾ ਤੋਂ ਬਿਨਾ । ੨੭ ਮਨ ਨੂੰ ਕਰਨਵਾਲਾ ੨੮ ਮਨ ਵਿੱਚ ਵਜਾਪਕ । ੨੯ ਬੇ ਘਰ । ੩੦ ਤੱਤਾਂ ਤੋਂ ਬਿਨਾ । ੩੧ ਜਾਣ ਤੋਂ ਬਿਨਾ । ੩੨ ਗਰਾਵਟ ਬਿਨ । ੩੩ ਭੇਦ ਬਿਨ । ੩੪ ਪਿਆਲੇ ਬਿਨਾ । ੩੫ ਪ੍ਰਸਿੱਧ । ੩੬ ਮਹੀਨ ਹੋਣ ਤੋਂ ਬਿਨਾ । ੩੭ ਛਲ ਬਿਨਾ । ੩੮ ਮੋਹ ਬਿਨਾ । ੩੯ ਬਾਕੀ ਤੋਂ ਬਿਨਾ। ੪੦ ਨਿਸ਼ਾਨ ਤੋਂ ਬਿਨਾ ।

Aਪਾ.-ਘਨਾਨੈ ਅਸ਼ੁਧ ਹੈ । B ਕਈਆਂ ਬੀੜਾਂ ਵਿੱਚ ਘਨੀਅਰਿ, ਪਦ ਹੈ ਹੀ ਨਹੀਂ । Cਪਾ.-ਆਜੂਨੀ ।
Dਪਾ.-ਆਜੋਨੀ । Eਪਾ.-ਅਮੋਨੀ । Fਪਾ. ਆਤਮਕ. ਵੀ ਹੈ । Gਪਾ. ਅਚਾਰੰ ।

ਅਦ੍ਰੋਹੇ[1] ਅਮੋਹੇ, ਅਕ੍ਰੋਹੇA[2] ਅਕਰਮੰ, ਅਭਰਮੰ, ਅਸੋਭੇ[3], ਅਜਾਪੰ ॥
ਅਗਾਧੰ, ਅਬਜਾਧੇ[4] ਅਰਾਧੇ[5], ਅਸਾਧੇ[6], ਅਨੁਪਰਾਧੇ[7], ਅਸਾਪੇ B [8] ॥
ਅਗੰਜੇ[9], ਅਨ-ਭੇਜੇ, ਅਧੰਧੇ, ਅਬੰਧੇ, ਅਛੰਦੇ, ਅਛੂਹੇ, ਅਦਾਹੇ ॥
ਅਬਰਨੇ, ਅਮਰਨੇ, ਅਛਰਨੇ[10], ਅਨਾਮੰ, ਅਕਾਮੰ, ਅਗਾਹੇ[11]॥੧੧॥੩੦੩॥੮੩੫॥੩੧੫੪॥
ਰਘੁ-ਪਤੇ, ਰਘੁ-ਨੰਦਨੇ, ਰਘੁ-ਨਾਥੇ, ਸ੍ਰੀ[12] ਨਾਥੇ, ਰਾਘਵੇਂ, ਰਘੁ-ਬਰੇ ਰਘੁ-ਬੀਰੇ, ਰਘੁ-ਨਾਯਕਹ ॥
ਸ੍ਰੀਰਾਮਚੰਦ੍ਰੰ, ਰਾਮ-ਨਾਥੰ[13], ਰਮਾ-ਨਾਥੇ, ਰਮਾ-ਪਤੇ, ਦਸਰਥ-ਤਨਯ[14], ਕੌਸ਼ਿਲਿਜਾ-ਆਨੰਦ-ਬਰਧਨੇ[15]॥
ਪਰਸੁ-ਰਾਮੰ, ਰਾਮੰ,-ਬਲ-ਰਾਮੰ, ਆਤਮਾ-ਰਾਮੰ[16], ਰੰਮਜ[17], ਰਮਾ-ਰਮਨੇ[18] ਸ੍ਰੀ ਰਾਮ ਨਾਮੰ ॥
ਰਾਮ-ਚੰਦ੍ਰਾਯੰ, ਰਾਮ ਭਦ੍ਰਾਯੰ[19], ਰਾਮ-ਰਾਜਾਯੰ, ਰਘੁ-ਰਾਜੇ, ਅਪਵਰਗ-ਧਾਮੰ[20] ॥
॥੧੨॥੩੦੪॥੮੩੬॥੩੧੫੫॥
ਬ੍ਰਹਮ-ਸਰੂਪੰ, ਬ੍ਰਹਿਮੰਨ-ਦੇਵੰ[21], ਬ੍ਰਹਮ-ਮੂਰਤਿ, ਪਾਰ-ਬ੍ਰਹਮ ਦੇਵਾ
ਹਰਿ, ਹਰੰ, ਹਰੋ, ਹਰਿ ਜੀ, ਹਰਨ-ਭਰਨੰ ਹਰੇ ਹਰਹ
ਠਾਕੁਰ, ਸਹੰਸਰਾਛੰ[22], ਸਹੰਸ੍ਰ-ਪਾਦੇ, ਸਹੰਸ੍ਰ-ਹਸਤਾ, ਸਹੰਸ੍ਰ-ਸੀਰਸਾC [23] ॥
ਗੁਨਾਮਯ[24], ਗੁਨਾਤੀਤੰ, ਗੁਨਗਜ[25] ਸਗੁਨ-ਕਾਰਨਹ[26] D ॥੧੩॥੩੦੫॥੮੩੭॥੩੧੫੬॥
ਕੰਦ੍ਰਪ ਮਥਨੇ[27] ਕ੍ਰਾਲ-ਪ੍ਰਿਸ਼ਟੰ[28], ਕੂਰਮ-ਰੂਪੰ-ਮੰਦ੍ਰਾ-ਧਰੇਯੰ[29]
ਸ੍ਰੀ ਮੀਨ[30] ਸੂਕਰ[31] ਬਿਸਾਲ-ਦਾੜ੍ਹੰ, ਹਿਰਨਾਛ-ਘਾਤੰ[32], ਧਰਣੀ-ਧਰੇਜੰ ॥

---

੧ ਵੈਰ ਬਿਨ । ੨ ਗੁੱਸੇ ਤੋਂ ਬਿਨਾਂ । ੩ ਨਾਂ ਬਨਣ ਵਾਲਾ । ੪ ਨਿਰੋਗ । ੫ ਸਿਮਰਨ ਜੋਗ । ੬ ਨਾਂ ਜੇਰ ਹੋਣਵਾਲਾ । ੭ ਅਪ੍ਰਾਧ ਤੋਂ ਬਿਨਾ । ੮ ਸ੍ਰਾਪ ਤੋਂ ਬਿਨਾਂ । ੯ ਲਾ-ਮੌਤ । ੧੦ ਨਿਰਛੱਲ (ਨਾ ਖਰਨ ਵਾਲਾ) ੧੧ ਵਿਚਾਰ ਬਿਨਾ । ੧੨ ਲੱਛਮੀ । ੧੩ ਰਾਮ ਦਾ ਮਾਲਿਕ । ੧੪ ਦਸ਼ਰਥ ਦਾ ਪੁਤ੍ਰ । ੧੫ ਕੌਸ਼ਲਜਾ ਦੇ ਆਨੰਦ ਨੂੰ ਵਧੌਣ ਵਾਲਾ ੧੬ ਮਨ ਵਿੱਚ ਵਜਾਪਕ ੧੭ ਸੁੰਦ੍ਰ ੧੮ ਭੋਗਣ ਵਾਲਾ । ੧੯ ਕਲਜਾਣ ਰੂਪ ਰਾਮ । ੨੦ ਮੁਕਤ ਦਾ ਘਰ । ੨੧ ਬ੍ਰਹਮਣਾਂ ਦਾ ਪੂਜਜ । ੨੨ ਹਜਾਰਾਂ ਨੇਤ੍ਰਾਂ ਵਾਲਾ ੨੩ ਹਜਾਰਾਂ ਸਿਰਾਂ ਵਾਲਾ ੨੪ ਗੁਣਾਂ ਦਾ ਰੂਪ । ੨੫ ਗੁਣਾ ਦਾ ਗਜਾਤਾ । ੨੬ ਸਗੁਣ ਮੂਰਤਿ ਦਾ ਕਾਰਣ । ੨੭ ਕਾਮ ਨੂੰ ਰਿੜਕਣ ਵਾਲਾ । ੨੮ ਭਯਾਨਕ ਪਿੱਠ ਵਾਲਾ । ੨੯ ਕੱਛੂ ਰੂਪ ਹੋ ਕੇ ਮੰਦਿਰਾਚਲ (ਪਹਾੜ) ਨੂੰ ਧਾਰਣ ਵਾਲਾ । ੩੦ ਮੱਛ । ੩੧ ਵਾਰਾਹ । ੩੨ ਹਿਰਨਾਖਸ ਨੂੰ ਮਾਰਨਵਾਲਾ ।

Aਪਾ.-ਅਕ੍ਰੋਹੇ । Bਪਾ.-ਅਸਾਕੇ ।

Cਪਾ ਸਹੰਸ੍ਰ ਸਿਰਸਾ, ਅਤੇ, ਸਹੰਸ੍ਰ ਸਿਰਜਾ, ਵੀ ਹੈ । Dਪਾ: ਗੁਨਗਜ-ਗੁਨ-ਕਾਰ ਨਹ ।

ਸ੍ਰੀ-ਸੇਸ-ਭਗਵਾਨ[1] ਅਨੰਤ-ਮੂਰਤਿ[2] ਫਨਗ੍ਰ-ਭਾਗੰ-ਧਰਨੀ-ਧਰੰਤੰ[3]
ਜਸੁਧਾ-ਕੁਮਾਰੰ[4]ਖਰਾਰੰ[5]ਮੁਰਾਰੰA ਮੁਰਲੀ-ਮਨੋਹਰੰ ਗਿਰਵਰੰ-ਨਖੰ-ਧਾਰਤਾ[6]B ॥
॥੧੪॥੩੦੬॥੮੩੮॥੩੧੫੭॥

ਖਿਗਜਾਪਿਤੰ[7]ਸੂਰ[8], ਛਤ੍ਰੀ, ਦਿਨੀਸੰ, ਸਸਿ-ਕਿਰਨ[9] ਤਾਰਾ-ਪਤੀ, ਗੈਨ ਚਾਰੀ[10] ॥
ਸ੍ਰੀ-ਛੀਰ-ਸਦਨੰ[11], ਸ੍ਰੀ-ਸੇਖਸਾਈ[12], ਰਿਪੁ-ਬਯਾਲ-ਗਾਮੀ[13] ਬੈਕੁੰਠ-ਬਾਸੀ
ਏਤਾਨਿ[14] ਨਾਮੰ ਸ੍ਰੀ ਬਿਸਨੁ ਹਰੀਯੰ, ਜੋ ਨਰ-ਪਠੰਤੰ ਸ੍ਰੀ-ਬਿਸਨੁ-ਕਵਚੰ[15] ॥
ਜਰਾ[16], ਮਰਾ[17], ਤ੍ਰੈਤਾਪ-ਹਰਨੰ[18], ਸ੍ਰੀ ਬਿਸਨੁ ਲੋਕੰ ਗਛੰਤੀਹ[19] ਨਹ-ਸੰਸਯਹ ॥
॥੧੫॥੧॥੩੦੭॥੮੩੯॥੩੧੫੮॥ ਪੰਚ ਦਸਕ ਸੋਰਹੇ ੧॥

ਇਤਿ ਸ੍ਰੀ ਹਰਿਨਾਮ ਮਾਲਾ ਸ੍ਰੀ-ਬਿਸਨੁ-ਕਵਚੰ, ਸੰਪੂਰਨੰ ਸੁਭ-ਮਸਤ ਸਿੱਧੰ[20],
Cਸ੍ਰੀ ਗੁਬਿੰਦ ਦਾਸੰ-ਫਤਹ-ਗੁਰੁਯੰ ਬਿਰਚਿਤੰ-ਭਗਤਿ ਬ੍ਰਿਧੰ[21] ॥

ਬਿਸਨੁਪਦ ਪੁਨਜਾਕੀ ਅਥ ਗੁਰੂ ਗਾਦੀ ਪਾਤਸ਼ਾਹੀ ਦਸਕ[22] ਚਤੁਰ-ਬੰਸ[23]

ਸੁਭ-ਬੰਸ ਸ੍ਰੀ ਸਤਿਗੁਰ ਸੂਚੀ[24]ਕਥਤੇ ਤ੍ਰ ਬਲਿ ॥
ਨਾਮ ਰੂਪ ਸਭਿ ਭੇਖ ਤਿਸੀ ਕੇ ॥ ਚਕ੍ਰ ਚਿਹਨ ਸਭਿ ਰੂਪ ਤਿਸੀ ਕੇ ॥
ਨਾਮ ਜਹਾਜ ਭਵ-ਸਾਗਰ[25]ਤਾਰੇ ॥ ਖੇਵਟ[26]ਸਤਿਗੁਰDਪਾਰ ਉਤਾਰੇ* ॥੧॥
ਸਤਿਗੁਰ ਵਾਕਜEਕਰਨਧਾਰੀ[27]ਕਰਤਿ ॥ ਗੁਰੂ ਪ੍ਰਸਾਦਿ ਜੀਵ ਨਿਸਤਰਤਿ ॥
ਸਤਿਗੁਰ ਦਾਤਾ ਨਾਮ ਧਨ ਸਦਹਿ[28]॥ ਈਤਿ ਊਤ ਰਾਖਾ ਗੁਰੂ ਤਦਹਿF॥੨॥

---

੧ ਸ੍ਰੀ ਭਗਵਾਨ ਸ਼ੇਸ਼ ਨਾਗ ਰੂਪ। ੨ ਸ਼ੇਸ ਨਾਗ ਰੂਪ। ੩ ਅਗਲੇ ਹਿੱਸੇ ਤੇ ਧਰਤੀ ਨੂੰ ਧਾਰਨਵਾਲਾ। ੪ ਯਸ਼ੋਧਾ ਦਾ ਪੁਤ੍ਰ। ੫ ਖਰ (ਦੈਂਤ) ਦਾ ਵੈਰੀ। ੬ ਸ੍ਰੇਸ਼ਟ ਪਹਾੜ ਨੂੰ ਨਹੁੰ ਤੇ ਧਾਰਨ ਵਾਲਾ। ੭ ਪ੍ਰਸਿੱਧ। ੮ ਸੂਰਜ। ੯ ਚੰਦ ਦੀਆਂ ਕਿਰਨਾਂ ਵਾਲਾ। ੧੦ ਆਕਾਸ਼ ਵਿੱਚ ਫਿਰਨ ਵਾਲਾ। ੧੧ ਸੋਹਣੇ ਦੁੱਧ ਵਿੱਚ ਘਰ ਵਾਲਾ। ੧੨ ਸ਼ੇਸ਼ ਨਾਗ ਦਾ ਸੋਹਣਾ ਸੁਆਮੀ। ੧੩ ਸੱਪ ਦੇ ਵੈਰੀ (ਗਰੁੜ) ਤੇ ਚਲਣ ਵਾਲਾ। ੧੪ ਏਨਿਆਂ। ੧੫ਬਹੁਤ ਸੂਛਮ ਦੇ ਨਾਮਾਂ ਦਾ ਉਹ ਮੰਤ੍ਰ ਜੋ ਕਵਚ (ਸੰਜੋਅ) ਵਾਂਗੂ ਰਖਿਆ ਕਰੇ। ੧੬ ਬੁਢੇਪੇ। ੧੭ (ਮਰੀ) ਇਕ ਬੀਮਾਰੀ ਦਾ ਨਾਮ ਹੈ। ੧੮ ਤਿੰਨ ਤਾਪਾਂ ਨੂੰ ਨਾਸ਼ ਕਰ ਲੈਂਦਾ ਹੈ। ੧੯ ਜਾਂਦਾ ਹੈ। ੨੦ ਹੋਇਆ ਹੈ। ੨੧ ਦਾਸ ਨੇ ਗੁਰੂ ਦੀ 'ਫਤਹ ਪਾ ਕੇ ਭਗਤੀ ਨੂੰ ਵਧੇਣਵਾਲਾ (ਇਹ ਮੰਤ੍ਰ) (ਕ੍ਰਿਪਾ ਨਾਲ) ਰਚਨ ਕੀਤਾ ਹੈ।
੨੨. ਦਸ ਕੁ ਪਾਤਸ਼ਾਹੀਆਂ ਦੇ। ੨੩. ਚਾਰ ਵੰਸ। ੨੪. ਤਤਕਰਾ: ਸੂਚਨਾ ਦੇਣ ਵਾਲਾ ੨੫. ਸੰਸਾਰ ਰੂਪ ਸਮੁੰਦ੍ਰ। ੨੬. ਮਲਾਹ ਬੇੜੀ ਨੂੰ ਚਲੋਣ ਵਾਲਾ। ੨੭. ਮਲਾਹ ਦੀ ਕ੍ਰਿਯਾ, ਮਲਾਹੀ। ੨੮. ਹਮੇਸ਼ਾ।

Aਪਾ: ਜਸੁਧਾ ਕੁਮਾਰੇ, ਖਰਾਰੇ, ਮੁਰਾਰੇ। Bਪਾ: ਧਰਤਾ, ਵੀ ਹੈ।

C ਸ੍ਰੀ ਸਰਬਲੋਹ ਜੀ ਦੀ ਬੀੜ ਐਨੇ ਅਨਜਾਣ ਲਿਖਾਰੀਆਂ ਨੇ ਲਿਖੀ ਹੈ-ਕਿ ਕਈ ਬੀੜਾਂ ਦਾ ਮੁਕਾਬਲਾ ਕਰ ਕੇ ਵੀ ਅਸਲੀਅਤ ਦੀ ਪੂਰੀ ਵਾਕਫੀਅਤ ਨਹੀ ਮਿਲਦੀ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਹੋਰ ਕਿਤੇ ਵੀ ਆਪਣੇ ਬਾਣੀ ਵਿੱਚ 'ਇਤਿ ਸ੍ਰੀ' ਕਵਿਤਾ ਵਿੱਚ ਨਹੀ ਉੱਚਾਰੀ, ਪਰ ਤਾਂ ਵੀ ਏਥੇ ਇਸ 'ਇਤਿ ਸ੍ਰੀ' ਜੀ ਝਲਕ ਕਵਿਤਾ ਵਿੱਚ ਦੇ ਪੈਂਦੀ ਹੈ ਅਤੇ ਲਿਖਾਰੀਆਂ ਤੋਂ ਇਹ ਪਾਠ ਗਿਣਤੀ ਅੰਕਾਂ ਤੋਂ ਬਾਹਰ ਹੋ ਗਿਆ ਹੈ।

Dਪਾ:—ਖੇਵਟ ਸਬਦ ਗੁਰ। Eਪਾ.—ਵਾਰ। Fਪਾ:—ਸਦ ਹੀ।

* ਇਹ ਤੁਕ ਸ੍ਰੀ ਅਨੰਦ ਪੁਰ ਸਾਹਿਬ ਜੀ ਵਾਲੀ ਬੀੜ ਵਿਚ ਨਹੀਂ ਹੈ। ਸ੍ਰੀ ਨਾਨਕਿਆਣੇ ਸਾਹਿ 'ਚੋਂ ਪਾ ਕੇ ਪਾਠ ਪੂਰਾ ਕੀਤਾ ਗਿਆ ਹੈ।

ਸ੍ਰੀ ਗੁਰੁ ਭਗਤਿ ਸਿਖਜ ਪਰਧਾਨੁ ॥ ਤਿਨ ਕੇ ਦਰਸਨ ਦੁਰਲਭੁ ਜਾਨੁ ॥
ਤਾ ਸੰਗ ਗੋਸ੍ਟਿ ਸਤਿ-ਸੰਭਾਖਨ[1] ਨਾਮ ਰਸਾਯਨ ਕੀਰਤਿ ਜਾਸਨ[2] ॥੩॥
ਹਰਿ ਕਾ ਨਾਮ ਸਤਿਗੁਰ ਉਪਦੇਸ਼ਤਿ ॥ ਤਿਸ ਗੁਰੁ ਕਉ ਬੰਦਨ-ਆਦੇਸਤਿ[3] ॥
ਸਤਉਪਦੇਸ਼ ਸਤਿਗੁਰੁਤੇ ਪਾਵਤ ॥ ਗੁਰੁ ਪ੍ਰਸਾਦਿ ਮੁਕਤਿ-ਗਤਿ-ਥਾਵਤਿ[4] ॥੪॥
ਗੁਰੁ ਗੋਬਿੰਦ ਏਕ ਕਰਿ ਜਾਨੋ ਏਕ ਜੋਤਿ ਦੋਇ ਰੂਪ ਬਖਾਨੋ ॥
ਹਰਿ ਗੁਰੁ ਨਾਮਨ ਰਤਨ ਪਦਾਰਥਿ ॥ ਉਚਰਤਿ ਸਾਰ[A] ਜੀਯ ਕ੍ਰਿਤਾਰਥਿ[5] ॥੫॥
ਸਤਿਗੁਰੁ ਸਰਨ ਜੀਵ ਜਦਿ ਆਵੈ ॥ ਆਵ ਗਵਨ ਕਹੁ ਤ੍ਰਾਸੁ ਮਿਟਾਵੈ[6] ॥
ਗੁਰੁਮੁਖ ਨਾਮ ਸਤਿਗੁਰੁ ਕੀਰਤਨਿ ॥ ਤਿਸਹਿ ਪ੍ਰਾਪਤਿ ਹਰਿ ਧਨ ਰਤਨਿ ॥
॥੬॥੧॥੩੦੮॥੮੪੦॥੩੧੬੯॥ਖਸੂਕ ੧॥

ਬਿਸਨੁਪਦ ਪੁੰਨਿਜਾਕੀ ॥

ਧਰਤਿ ਧਯਾਨ ਸਤਿਗੁਰੁ ਦੁਖ ਮਿਟੈ ॥ ਗੁਰੁ ਕੇ ਧਯਾਨ ਕਰਿ ਅਪਦਾ[7] ਕਟੈ[B] ॥
ਗੁਰੁ ਕੋ ਧਯਾਨ ਕਰਿ ਨਰਕ ਨ ਦਰਸੈ ॥ ਗੁਰੁ ਕੇ ਧਯਾਨ ਕਰਿ ਸੁਰਪੁਰ[8] ਬਸੈ ॥੧॥
ਚਰਨ ਕਮਲ ਗੁਰੁ ਰਿਦਿ ਮਹਿ ਧਰਤਿ ॥ ਸੰਸਾਰ ਖਾਤ[9]ਤੇ ਬੇਗਿ[10]ਨਿਸਤਰਤਿ[11] ॥
ਗੁਰੁ ਕਾ ਚਰਨ ਪੁਨਯ-ਕਰਿ[12]ਦਰਸਤਿ ॥ ਗੁਰ ਕਾ ਚਰਨ ਪੁਨਯ-ਜਨਿ[13]ਪਰਸਤਿ ॥੨॥
ਗੁਰੁ ਕੋ ਚਰਨ ਸਰਨ ਬਡਿ-ਆਸਰੁ ॥ ਸਤਿਗੁਰੁ ਚਰਨ ਬੋਹਿਥ-ਰਤਨਾਗਰਿ[14] ॥
ਗੁਰੁ ਕੋ ਨਾਮ ਚਰਨ ਜੋ ਜਾਪਤਿ ਹਰਿ ਪਦ ਹਰਿਜਨ ਕਉ ਨਿਤਿ ਪ੍ਰਾਪਤਿ ॥੩॥
ਚਤੁਰਬੰਸ ਸਤਿਗੁਰੁ ਕੋ ਨੀਕਾ ਸੁਭ ਬੰਸਨ ਬਰਨਤਿ ਜਸ ਟੀਕਾ[15] ॥
ਬੇਦੀ, ਤ੍ਰੇਹਨਿ, ਭੱਲੇ, ਸੋਢੀ ਭਨਿ ॥ ਚਤੁਰਬੰਸ ਗੁਰ, ਬੰਸ-ਸਿਰੋਮਨਿ ॥੪॥

---

੧. ਉਸ (ਸਿਖ) ਨਾਲ ਬੋਲ ਚਾਲ ਹੀ 'ਸਤਿ (ਪਰਮੇਸ੍ਰਰ)' ਦਾ ਉੱਚਾਰਨ (ਹੁੰਦਾ) ਹੈ। ੨. 'ਜਿਸ' ਦੇ ਨਾਮ ਰੂਪ ਰਸਾਂ ਦੇ ਯਸ ਤੇ ਕੀਰਤੀ ਵਾਲੀ ਨਾਮ ਰੂਪ ਰਸਾਯਣ (ਮਿਲਦੀ) ਹੈ। ੩. ਬਹੁਤ ਨਮਸਕਾਰਾਂ ਹਨ। ੪. ਮੁਕਤੀ-ਵਾਲਾ। ੫. (ਨਾਮਾਂ ਨੂੰ) ਉਚਾਰਦਿਆਂ ਸਫਲ ਹੁੰਦਾ ਹੈ। ੬. ਜਨਮ ਤੇ ਮਰਨ ਦਾ ਤ੍ਰਾਸ—ਡਰ ਮਿਟਾ ਲੈਂਦਾ ਹੈ। ੭.ਬਿਪਤਾ; ਅਚਾਨਕ ਵਾਪਰਿਆ ਹੋਇਆ ਦੁਖ। ੮. ਦੇਵਪੁਰੀ। ੯.ਸੰਸਾਰ ਰੂਪ ਟੋਆ। ੧੦. ਤੁਰਤ ਹੀ। ੧੧. ਨਿਕਲਦਾ ਹੈ। ੧੨. ਪੁੰਨਾਂ ਨਾਲ। ੧੩. ਪਵਿਤ੍ਰ ਆਦਮੀ। ੧੪. ਸੰਸਾਰ ਰੂਪ ਸਮੁੰਦ੍ਰ ਦਾ ਜਹਾਜ਼ ਹਨ। ੧੫. (ਸਤਿਗੁਰਾਂ ਦੇ ਚਾਰੇ) ਸੁਭਵੰਸਾਂ ਨੂੰ ਕਹਿੰਦਿਆਂ ਯਸ ਦਾ (ਟਿੱਕਾ) ਮਿਲਦਾ ਹੈ; (ਮੈਂ) ਸੁਭਵੰਸ਼ਾਂ ਦਾ ਯਸ਼ ਰੂਪ ਟੀਕਾ ਵਰਣਨ ਕਰਦਾ ਹਾਂ।

A ਪਾ:—ਉਚਰਤ ਨਾਮ।

B ਇਹ ਤੁਕ ਸ੍ਰੀ ਨਾਨਕਿਆਣੇ ਸਾਹਿਬ ਜੀ ਵਾਲੀ ਬੀੜ ਚੋਂ ਪਾ ਕੇ ਪਾਠ ਪੂਰਣ ਕੀਤਾ ਹੈ।

ਚਾਰਹੁੰ-ਮੁਕਤਿ[੧] ਚਾਰਹੂੰ ਬੰਸਾ ॥ ਚਾਰ ਪਦਾਰਥਿ ਚਤੁਰ-ਭੁਜੇਸਾ[੨] ॥
ਚਾਰਹੁੰ ਨਿਗਮ ਪੁਨ੍ਯ ਰੂਪ ਚਹੁੰ ਜੁਗ[੩] ॥ ਸਾਮ, ਯਜੁਰ, ਅਥਰਵਨ ਔ ਰਿਗ
ਚਾਰ ਫਲ ਚਾਰਹੁੰ ਲੋਕਪਾਲਾ[੪] ॥ ਚਾਰ ਚਤੁਰਮੁਖ ਚਾਰ ਭੂਪਾਲਾ[੫] ॥
ਚਾਰ ਮੁਕਤਿ ਕੋ ਸਾਰ ਫਲ ਕਹਿਯਤਿ[੬] ॥ ਚਤੁਰਬੰਸ ਉਚਰਤਿ ਫਲ ਲਹਿਯਤਿ[੭]
ਚਾਰ-ਪਦਾਰਥਿ ਲਾਭ ਤਿਸੁ ਹੋਵਤਿ[੮] ॥ ਚਤੁਰਬੰਸ ਸਤਿਗੁਰੁ ਜੋ ਸੇਵਤਿ ॥
ਚਾਰ ਚਤੁਰਭੁਜ ਬਿਸਨੁ ਕ੍ਰਿਪਾਲਾ[੯] ॥ ਚਾਰ ਆਯੁਧ ਯੁਤਿ ਪੁੰਨ੍ਯ ਰਸਾਲਾ[੧੦] ॥੭॥
ਤੇ ਸਭਿ ਸਤਿਗੁਰੁ ਵਪੁ ਮਹਿ ਦਰਸਤਿ[੧੧] ॥ ਪੁਨਜ-ਰੂਪ[੧੨] ਸਤਿਗੁਰੁ ਜੋ ਪਰਸਤਿ ॥
ਚਾਰਹੁ ਨਿਗਮ[੧੩] ਸਤਿਗੁਰ ਕੋ ਗਾਵਤਿ ॥ ਪੁਨਜ ਰੂਪ ਸਤਿਗੁਰਹਿ ਬਤਾਵਤਿ ॥੮॥
ਚਾਰ ਫਲ ਚਾਰਹੁ ਲੋਕ ਪਾਲਾ ਸਤਿਗੁਰ ਸੇਵਤਿ ਚਾਰਹੁ ਹਾਲਾ[੧੪]
ਪੁਨਜ ਰੂਪ ਸਤਿਗੁਰੁ ਪ੍ਰਭੁ ਪਾਵਨ ਹੋਤਿ ਪੁਨੀਤਿ ਗੁਰੂ ਗੁਨ ਗਾਵਨੁ ॥੯॥

---

੧. ਵੈਸਨੂ ਮੱਤ ਵਿਚ ਚਾਰ ਮੁਕਤੀਆਂ ਮੰਨੀਆਂ ਹੋਈਆਂ ਹਨ (ਸਾਲੋਕਯ—ਆਪਣੇ ਇਸ਼ਟ ਦੇਵ ਦੇ ਦੇਸ਼ ਵਿਚ ਨਿਵਾਸ ਕਰਨਾ। ਸਾਮੀਪਯ — ਇਸ਼ਟ ਦੇਵ ਦੇ ਪਾਸ ਹੋ ਜਾਣਾ। ਸਾਰੂਪਯ—ਇਸ਼ਟ ਦੇਵ ਜਿਹਾ ਸਰੂਪ ਹੋ ਜਾਣਾ ਅਤੇ ਸਾਯੁਜਯ— ਇਸ਼ਟ ਦੇਵ ਨਾਲ ਮਿਲ ਜਾਣਾ)। ਚਾਰੇ ਪਦਾਰਥ (ਅਰਥ, ਧਰਮ, ਕਾਮ ਤੇ ਮੋਖ) ਹਨ ਅਥਵਾ ਚਤੁਰਭੁਜ (ਭਗਵਾਨ ਵਿਸ਼ਨੂ) ਦੀ ਔਲਾਦ ਹਨ; (ਚਾਰੇ ਵੰਸ਼). ਚਾਰ ਪਦਾਰਥ (ਜਨਮ, ... ਪ੍ਰੇਮ ਤੇ ਗਜਾਨ) ਹਨ। ੩. ਚਾਰੇ ਵੇਦ ਹਨ ਜਿਹੜੇ ਕਿ ਚਹੁੰਆਂ ਯੁਗਾਂ ਵਿਚ 'ਪੁਨਯ ਰੂਪ—ਪਵਿਤ੍ਰ ਹਸਤੀਆਂ' ਹਨ। ੪. ਚਾਰ ਫਲ (ਮਨੁੱਖ ਦੇਹ, ਦੇਵ ਦੇਹ, ਮੁਕਤ ਅਤੇ ਬ੍ਰਹਮ ਗਿਆਨ) ਹਨ ਅਥਵਾ ਚਾਰੇ ਲੋਕਪਾਲ (ਪੂਰਬ ਦਿਸ਼ਾ ਦਾ ਇੰਦ੍ਰ, ਦਖਣ ਦਾ ਯਮਰਾਜ, ਪੱਛਮ ਦਾ ਵਰਣ ਅਤੇ ਉੱਤਰ ਦਾ ਕੁਬੇਰ) ਹਨ (ਲੋਕਪਾਲ,- ਆਮ ਗ੍ਰੰਥਾਂ ਵਿਚ ਅਠ ਮੰਨੇ ਹੋਏ ਹਨ ਇਨ੍ਹਾਂ ਦੇ ਮਹਤਵਪੂਰਣ ਲੋਕਪਾਲ ਇਹ ਹਨ :—ਪੂਰਬ ਦੱਖਣ ਦਾ ਅਗਨਿ, ਦੱਖਣ ਪੱਛਮ ਦਾ ਸੂਰਜ, ਪੱਛਮ ਉੱਤਰ ਦਾ ਪੌਣ ਅਤੇ ਉੱਤਰ ... ਚੰਦ੍ਰ। ਇਹਨਾਂ ਅੱਠਾਂ ਦੇ ਕੋਲ ਇਕ ਇਕ ਹਾਥੀ ਭੀ ਹੈ— ਜਿਨ੍ਹਾਂ ਨੂੰ 'ਅੱਠ ਦਿੱਗਜ' ਕਿਹਾ ਜਾਂਦਾ ਹੈ ਇਹਨਾਂ ਨੂੰ ਵੀ ਕਈਆਂ ਗ੍ਰੰਥਾਂ ਵਿਚ 'ਲੋਕਪਾਲ' ਹੀ ਲਿਖਿਆ ਹੋਇਆ ਹੈ। ਕਈਆਂ ਗ੍ਰੰਥਾਂ ਵਿਚ ਭੂ... ਪਿਤ੍ਰਿ, ਸੁਰਗ, ਦੇਵ, ਗੰਧਰਵ, ਨਾਗ ਤੇ ਯਮ (ਅਠ ਲੋਕ ਮੰਨੇ ਹੋਏ ਹਨ—ਇਨ੍ਹਾਂ ਨੂੰ ਪਾਲਣ ਵਾਲਿਆਂ ਪ੍ਰਧਾਨ ਦੇਵਤਾ ਹਨ। 'ਲੋਕਪਾਲ' ਸ਼ਬਦ 'ਬ੍ਰਹਮਾ' ਦੇ ਵਾਸਤੇ ਵੀ ਔਂਦਾ ਹੈ)। ੫. (ਮਾਨੋ ਕਿ (ਇਹ) ... ਹਨ ਅਥਵਾ ਚਾਰੇ ਹੀ ਭੂਪਾਲਾ—ਰਾਜੇ ਹਨ। ੬. ਜੋ ਚਹੁੰ ਮੁਕਤੀਆਂ ਦਾ ਸ੍ਰੇਸ਼ਟ ਫਲ (ਉਪਾਸਯ ਦੇਵ ਨਾਲ ਤਦਾਤਮਯ) ਕਿਹਾ ਜਾਂਦਾ ਹੈ। ੭. ਫਲ— ਸਿਧਾਂਤ ਚਹੁੰ ਵੰਸ਼ਾਂ ਦਾ (ਯਸ਼) ਉਚਾਰਨ ਤੋਂ ਮਿਲ ਜਾਂਦਾ ਹੈ। ੮. ਚਾਰ ਪਦਾਂ ਦੇ ਅਰਥ ਦਾ ਉਸਨੂੰ ਲਾਭ ਹੋ ਜਾਂਦਾ ਹੈ (ਚਾਰ ਮਹਾਵਾਕਯ 'ਪ੍ਰਗਯਾਨਮਾਨੰਦ ਬ੍ਰਹਮ' ਰਿਗ ਵੇਦ ਦਾ ਹੈ, 'ਅਹੰਬ੍ਰਹਮਾਸਿਮ' ਯਜੁਰ ਵੇਦ ਦਾ ਹੈ, 'ਤਤ੍ਵਮਸਿ' ਸਾਮ ਵੇਦ ਦਾ ਹੈ ਤੇ 'ਅਯਮਾਤਮਾ ਬ੍ਰਹਮ' ਅਥਰਵ ਵੇਦ ਦਾ ਹੈ)। ੯. ਇਹ ਚਾਰੇ ਕ੍ਰਿਪਾਲ ਵਿਸ਼ਨੂ ਦੀਆਂ ਚਾਰੇ ਬਾਹਾਂ ਹਨ। ੧੦. (ਜਿਹੜੀਆਂ ਬਾਹਾਂ) ਪਵਿਤ੍ਰ ਅਤੇ ਸੁੰਦ੍ਰ ਚਾਰ ਸ਼ਸਤ੍ਰਾਂ (ਸੰਖ, ਚਕ੍ਰ, ਗਦਾ ਤੇ ਪਦਮ) ਵਾਲੀਆਂ ਹਨ। ੧੧. ਸਰੀਰ ਵਿਚ ਦਿਸਦੇ ਹਨ। ੧੨. ਪਾਵਨ ਆਤਮਾ। ੧੩. ਵੇਦ। ੧੪. ਏਸੇ ਵੇਲੇ, ਦਰਹਾਲ: ਛੇਤੀ।

ਕਾਮਧੇਨੁ[1] ਸੁਰਤਰੁ[2] ਗੁਰੁ ਦਰ ਸੇ[3] ॥ ਹੋਤਿ ਪ੍ਰਾਪਤਿ ਸਭਿ ਫਲੁ ਪਰਸੇ ॥
ਚਾਰਹੁੰ ਬੰਸ ਸੁਭਤਿ ਗੁਰਿ ਪਾਵਨੁ ਉਚਰਤਿ ਚਾਰੁ ਹੋਵਤੁ ਜਗਿ ਪਾਵਨੁ ॥੧੦॥
ਆਪੁ ਤਰਤਿ ਅਰੁ ਕੁਲਿਨ ਤਰਾਵਤਿ ॥ ਕਥਤੁ ਸੁਨਤੁ ਸਭਿ ਮੁਕਤਿ ਕਰਾਵਤਿ ॥
ਨਾਮ ਬੰਸ ਸਤਿਗੁਰੁ ਕੋ ਬਰਨਤਿ ਬੰਦਤ ਲੋਕ ਚਰਾਚਰ ਪ੍ਰਨਵਤਿ ॥
॥੧੧॥੫॥੩੦੯॥੮੪੧॥੩੧੬੦॥ ਇਕਾਦਸ ॥੧॥

ਬਿਸਨੁਪਦ ਪੁੰਨਜਾਕੀ ॥

ਪਦ ਇਕਾਦਸ ਸਕੰਧ ਭਾਗਵਤ ਕਉ[4] ॥ ਜਾ ਮਹਿ ਬੰਸ ਸਤਿਗੁਰੁ ਬਰਨਨ[5] ਭਉ ॥
ਜੇ ਜੇ ਪੁਨਜ ਇਕਾਦਸਿ ਸੁਨਿਓ ਜਨਕ ਬਾਦ[A] ਨਵ-ਜੋਗਿਨ ਗੁਨਿਓ[6] ॥੧॥
ਤੇ ਸਭਿ ਪੁਨਜ ਸਤਿਗੁਰ ਕੇ ਸਿਮਰੇ ਜਗ ਬਰਤਾਦਿਕ ਗੁਰੁ ਮੁਖ ਬਿਚਰੇ ॥
ਸਤਿਗੁਰੁ ਦਰਸ ਸਾਛਾਤ ਪ੍ਰਭੁ ਦਰਸਨ ॥ ਸਤਿਗੁਰ ਬਚਨੁ ਬੋਲਨਿ ਹਰਿ ਹਰਿ ਸਨ[7][B] ॥੨॥
ਗੁਰੁ ਪਰਮੇਸੁਰ ਏਕ ਕਰਿ ਜਾਨਹੁ ਜਾ ਮਹਿ ਭੇਦ ਰੰਚਿ ਨਹਿ ਮਾਨਹੁ ॥
ਗੁਰੁ ਮੂਰਤਿ ਕੈ ਸਦ ਬਲਿਹਾਰੀ ਗੁਰੁ ਕੇ ਚਰਨ ਪਰ ਜੀਯ ਸਦ ਵਾਰੀ ॥
॥੩॥੧॥੩੧੦॥੮੪੨॥੩੧੬੧॥ ਤ੍ਰਿਪਦਾ੧॥

ਬਿਸਨੁਪਦ ਪੁੰਨਿਜਾਕੀ ਤਰਹ ਦੂਜੀ ਸਵਯੇ ਗੁਰੁ-ਪਦ ਕੇ ॥

ਸਤਿਗੁਰੁ ਜਹਾਜੁ, ਸਬਦਿ-ਗੁਰੁ ਖੇਵਟੁ[8], ਨਾਮ ਨਿਰੰਜਨੁ ਪਾਰ ਉਤਾਰੇ ॥
ਭਵ ਬਾਰਿਧਿ ਕੋ ਸੋਖਨਹਾਰੋ, ਹੈ ਅਗਸਤ ਪ੍ਰਭੁ ਸਿਖਜ ਉਬਾਰੇ[9]
ਜੇ ਜੇ ਚਰਨ ਸਰਨਿ ਆਇ ਲਾਗੇ, ਬਿਖੜੇ ਘਾਟਿ[10] ਗੁਰੂ ਨਿਸਤਾਰੇ ॥
ਗੋ-ਪਦ ਵਤ[11] ਭਵ ਸਾਗਰ ਤੇ ਪ੍ਰਭੂ, ਬਾਹ ਪਕੜਿ ਸਤਿਗੁਰੂ ਉਧਾਰੇ ॥੧॥

੧. ਮਨੋਕਾਮਨਾ ਅਨੁਸਾਰ ਪਦਾਰਥ ਦੇਣਵਾਲੀ ਗਊ, ਇਹ ਛੀਰ ਸਮੁੰਦ੍ਰ 'ਚੋਂ ਦੇਵਤਿਆਂ । ਨੂੰ ਰਿੜਕਣ ਨਾਲ ਪ੍ਰਾਪਤ ਹੋਈ । ੨. ਦੇਵਤਿਆਂ ਦਾ ਬ੍ਰਿਛ (ਉਂਤ ਦੇਵਤਿਆਂ ਦੇ ਰੁਖ ਪੰਜ ਹਨ :—ਮੰਦਾਰ, ਸੰਤਾਨ, ਪਾਰਿਜਾਤ, ਕਲਪ ਬ੍ਰਿਛ ਤੇ ਹਰਿਚੰਦਨ) । ੩. ਦਰਵਾਜ਼ੇ ੪. ਸ੍ਰੀ ਮਦ ਭਾਗਵਤ ਦੇ ਯਾਰਵੇਂ ਸਕੰਧ ਦੇ ਪਦ ਸਲੋਕ ਹਨ । ੫. ਜਿਨਾਂ ਵਿਚ ਸਤਿਗੁਰਾਂ ਦਾ ਸੁਬੰਸ਼ ਵਰਣਨ ਹੋਇਆ ਹੈ । ੬. ਰਾਜੇ ਜਨਕ ਦਾ ਸੰਵਾਦ ਜਿਹੜਾ ਕਿ ਨੌ ਯੋਗੀਸ਼ੁਰਾਂ ਨਾਲ ਵਿਚਾਰਿਆ ਹੈ । ੭. ਸਤਿਗੁਰਾਂ ਦਾ ਬਚਨ ਹਰਿ ਹਰਿ (ਸ਼ਬਦ) ਨਾਲ ਹੁੰਦਾ ਹੈ । ੮. ਗੁਰੂ ਕਾ ਸ਼ਬਦ ਮਲਾਹ ਹੈ । ੯. ਸੰਸਾਰ ਰੂਪ ਸਮੁੰਦ੍ਰ ਨੂੰ ਖ਼ੁਸ਼ਕ ਕਰਨਵਾਲਾ ਪ੍ਰਭੂ (ਸਤਿਗੁਰੂ ਨੇ) ਸਿਖ ਬਚਾਏ ਹਨ । ੧੦. ਦਰਿਯਾਵਾਂ ਦੇ ਔਖੇ ਵਹਿਣ । ੧੧. ਗਊ ਦੇ (ਖੁਰ ਜਿੰਨੇ ਪਾਣੀ ਦੇ ਟੋਏ) ਵਾਂਗੂ ।

A ਪਾ:-ਜਨਕ ਸੰਬਾਦ । B ਪਾ:—ਸਤਿਗੁਰ ਬਚਨ ਸਾਖਿਆਤ ਹਰਿ ਬੋਲਨ ।

*ਪ੍ਰਤੀਤ ਹੁੰਦਾ ਹੈ ਕਿ ਇਸ ਪ੍ਰਕਰਣ ਵਿਚ ਕਿਸੇ ਸਰਧਾਲੂ ਲਿਖਾਰੀ ਨੇ ਸ੍ਰੀ ਮਦ ਭਾਗਵਦ ਦੇ ਨਾਮ ਉਪਰ ਮਲਗੋਭਾ ਕਰ ਦਿਤਾ ਹੈ ।

ਕਰਨਧਾਰ[1] ਸਦਿ[2] ਗੁਰੂ ਮਮ ਕਹਿਯਤਿ, ਸ੍ਰੀ ਨਾਨਕ ਗੁਰਿ ਅੰਗਦ ਧਾਰੇ ॥
ਅਮਰਦਾਸ ਪੂਰੇ ਪੁਰਸ਼ੋਤਮ[3], ਸਤਿ ਸੰਗਤਿ ਦੈ ਪਾਰ ਉਤਾਰੇ ॥
ਰਾਮ ਦਾਸ ਗੁਰੂ ਅਚਲ ਅਮਰ ਨਿਤਿ, ਸੁਧਾ ਸਰੋਵਰੁ ਰੂਪ ਸੁਧਾਰੇ[4] ॥
ਅਰਜੁਨ ਸਬਦਿ-ਜਹਾਜ ਗੁਰੂ, ਪਦ ਪੰਕਜ ਸਭਿ ਸ੍ਰਿਸ੍ਰਿ ਉਧਾਰੇ[5] ॥
ਹਰਿ-ਗੋਬਿੰਦ ਹਰਿ-ਰਾਇ ਗੁਰੂ, ਹਰਿ-ਕ੍ਰਿਸਨਿ ਨਿਰੰਜਨ ਅਪਰ ਅਪਾਰੇ ॥੨॥
ਤੇਗ-ਬਹਾਦਰ ਪੁਨਯ-ਸਰੂਪਾ[6] ਸਤਿ-ਸਰੂਪ[7] ਅਖੰਡ, ਅਜਯ ॥
ਜੁਗਿ ਜੁਗਿ ਤਾਰ ਲਿਯੋ ਤ੍ਰੈਲੋਕੰ, ਅਸੁਰ ਛਲੈ ਪ੍ਰਭੁ ਨਿਤਜ-ਮਬਯ[8] ॥
ਭਜੋ ਨਿਸਤਾਰ ਤ੍ਰਾਸੁ ਅਸੁਰਨ-ਤੇ[9], ਉਧਾਰ ਕਯੋ ਗੁਰਿ ਜਗਤਿ ਸਬਯ[10]
ਸ਼ਾਹ ਗੋਬਿੰਦ ਫਤਹ ਸਤਿਗੁਰੁ ਕੀ, ਵਾਹਿਗੁਰੂ ਸਚਿ ਮੰਤ੍ਰ-ਅਖਯ[11]॥
॥੩॥੧॥੩੧੧॥੮੪੩॥੩੧੬੨॥ ਤ੍ਰਿਪਦ੧* ॥

ਬਿਸਨੁਪਦ ਪ੍ਰੀਨਿਯਾਕੀ ਕਨਿਸ੍ਟ ਖੰਭਾਯਚ†, ਅਥ ਮੰਤ੍ਰ[12] ਮਹਾਤਮ ਕਬਿ ਉਬਾਚੁ, ਚਰਪਦ ॥
ਵਾਹਿਗੁਰੂ-ਪਦਅਖਛਰ ਚਾਰ ॥ ਚਾਰ ਜੁਗਿ ਕੋ ਜਾਪ ਨਿਰਧਾਰ[13] ॥

---

੧. ਮਲਾਹ। ੨. ਹਮੇਸ਼ਾ। ੩. ਉੱਤਮ ਪੁਰਸ਼। ੪. ਆਪਣਾ ਰੂਪ ਹੀ ਅੰਮ੍ਰਿਤ ਦਾ ਸਰੋਵਰ ਸੁਧਾਰੇ ਬਣਾਇਆ ਹੋਇਆ ਹੈ। ੫. ਸ੍ਰੀ ਗੁਰੂ ਅਰਜਨ ਸਾਹਿਬ ਜੀ, ਜਿਨਾਂ ਸਤਿਗੁਰਾਂ ਨੇ ਸ਼ਬਦ ਦਾ ਜਹਾਜ਼ (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦੇ ਚਰਨ ਕਮਲ ਸਾਰੀ ਸ੍ਰਿਸ਼ਟੀ ਨੂੰ ਦੇ ਕੇ ਉਧਾਰ ਕੀਤਾ ਹੈ। ੬. ਪਵਿਤ੍ਰ ਰੂਹ। ੭. ਪਰਮੇਸ਼ੁਰ ਸਰੂਪ। ੮. ਪਾਰ ਬ੍ਰਹਮ। ੯. ਦੈਂਤਾਂ ਤੋਂ; ਭਾਵ— ਮੁਗਲਿਯਾ ਖਾਨਦਾਨ ਰਾਜਸ ਦੇ ਮੁਸਲਮਾਨਾਂ ਤੋਂ ੧੦. ਜਿਸ ਗੁਰੂ ਨੇ ਜਗਤ ਦਾ ਉਧਾਰ ਕੀਤਾ ਹੈ। ੧੧, ਜਿੱਤ ਤਾ ਸਤਿਗੁਰੂ—ਵਾਹਿਗੁਰੂ ਜੀ ਦੀ ਹੈ, ਜਿਸ ਵਾਹਿਗੁਰੂ—ਸਤਿਗੁਰੂ ਦਾ ਸਚਾ ਅਵਿਨਾਸ਼ੀ ਮੰਤ੍ਰ—ਉਪਦੇਸ਼ ਹੈ। ੧੨. ਵਾਹਿਗੁਰੂ ਮੰਤ੍ਰ। ੧੩. ਜਾਣੋ।

* ਇਹਨਾਂ ਤਿੰਨਾਂ ਸਵਯਾਂ ਦਾ ਪ੍ਰਕਰਣ ਨਾਲ ਕੋਈ ਸੰਬੰਧ ਨਹੀਂ ਸ੍ਰੀ ਸਰਬਲੋਹ ਗ੍ਰੰਥ ਦਾ ਪ੍ਰਕਰਣ ਛੁਟ ਗਿਆ ਹੈ ਪਰੰਤੂ ਇਹ ਪਦ ਕਿਸੇ ਲਿਖਾਰੀ ਨੂੰ ਹੋਰ ਥਾਂ ਤੋਂ ਮਿਲੇ ਹਨ। ਉਸ ਨੇ ਸੁਰੱਖਿਆ ਲਈ ਸ੍ਰੀ ਸਰਬਲੋਹ ਵਿੱਚ ਪਾ ਦਿੱਤੇ ਹਨ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ; ਜੀ ਦੀ ਹੀ ਰਚਨਾ ਹਨ। ਇਹਨਾਂ ਵਿੱਚ ਕੋਈ ਤ੍ਰੁਟੀ ਨਹੀਂ। ਕਵਿਤਾ ਭੀ ਉੱਤਮ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤਕ ਅਤਿ ਸਤਿਕਾਰ ਸਭਯਤਾ ਅਤੇ ਵਾਕਯਾਤ ਨੂੰ ਅਰਦਾਸ ਦੇ ਢੰਗ ਨਾਲ ਸਹੀ ਵਰਤਿਆ ਗਿਆ ਹੈ। ਜਿਹੜਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਯਗਜ ਹੈ।

† ਛੋਟੀ ਖੰਭਾਯਚ, ਰਾਗਣੀ ਹੈ। ਜਿਸਦੀ ਛਾਯਾ ਪੁਨਯਾਕੀ ਵਿਚ ਮਿਲਾ ਕੇ ਗਾਯਨ ਕੀਤੀ ਗਈ ਹੈ। ਇਸ ਬਰੋਬਰ 'ਬ੍ਰਿਧ ਖੰਭਾਯਚ' ਪਾਠ ਵੀ ਅੱਗੇ ਲਿਖਿਆ ਹੋਇਆ ਹੈ। ਇਸ ਦਾ ਅਰਥ ਵਿਦ੍ਵਾਨ 'ਕਨਿਸ਼ਟਾ ਖੰਭਾਯਚ—ਛੋਟੀ ਉਡਾਰੀ' ਵੀ ਕਰਦੇ ਹਨ। ਪਰੰਤੂ 'ਖੰਭਾਵਤੀ' ਰਾਗ ਨੂੰ 'ਕਨਿਸ਼ਟ ਖੰਭਾਯਚ' ਸੰਗਯਾ ਦਿਤੀ ਹੋਈ ਹੈ। ਇਹ ਕਮਾਚ ਠਾਟ ਦਾ ਸੰਪੂਰਣ ਸ਼ਾੜਵ ਰਾਗ ਹੈ। ਅਵਰੋਹੀ ਵਿਚ ਰਿਸ਼ਭ ਵਰਜਿਤ ਹੈ। ਨਿਸਾਦ ਦੋਵੇਂ ਲਗਦੇ ਹਨ। ਵਾਦੀ ਗਾਂਧਾਰ ਤੇ ਸੰਵਾਦੀ ਧੈਵਤ ਹੈ। ਰਾਤ ਦੇ ਦੂਜੇ ਪਹਿਰ ਵਿਚ ਗਾਇਆ ਜਾਂਦਾ ਹੈ।

ਆਰੋਹੀ— ਸ ਰ ਗ ਮ ਪ ਨ ਧ ਸ। ਅਵਰੋਹੀ— ਸ ਨਾ ਧ ਪ ਮ ਗ ਮ ਸ।

ਦੋਹਰਾ। ਦੋਊ ਨਿਸ਼ਾਦ ਖੰਭਾਵਤੀ. ਉਤਰਤ ਰੇ ਨ ਸੁਹਾਯਾ।
ਸੰਪੂਰਨ ਸ਼ਾੜਵ ਕਹੀ, 'ਗ ਧ' ਸੰਵਾਦਿ ਬਤਾਯ ॥ (ਨਾਦ ਕੋਸ਼)

ਕ੍ਰਿਤ[1] ਤ੍ਰੇਤਾ, ਦ੍ਵਾਪਰ, ਕਲਿ ਜਾਨੁ ਵਾਵਾ, ਹਾਹਾ, ਗੱਗਾ ਠਾਨੁ ॥੧॥
ਰਾਰਾ-ਚਤੁਰਥ, ਅਖ੍ਛਰ ਚਾਰ ਵਾਸੁਦੇਵ, ਹਰਿ, ਗੋਬਿੰਦ ਧਾਰ ॥
ਰਾਮ ਸੁਧਾਖ੍ਛਰ^A ਤਾਰਕ ਸਾਰ ॥ ਚਾਰਹੁੰ ਮਿਲਿ ਵਾਹਿਗੁਰੂ ਉਚਾਰ ॥੨॥
ਸਾਰ ਮੰਤ੍ਰ ਚਾਰਹੁੰ ਕਾ ਸਾਰB ॥ ਵਾਹਿਗੁਰੁ ਮੰਤ੍ਰ ਨਿਰਧਾਰ ॥
ਕਲਪ ਕਲਪ ਪ੍ਰਤਿ ਅਖ੍ਛਰ ਕਹੀ ਸ੍ਰੀ ਗੁਰੁ-ਨਾਨਕ ਜਾਪਜੋ ਸਹੀ ॥੩॥
ਨਿਜ-ਆਤਮ ਪਰਮਾਤਮ ਦਰਸਿਓ[2] ॥ ਚਾਰ ਕਲਪ ਮਹਿ[3] ਮੰਤ੍ਰ ਸਰਸਿਓ ॥
ਸਾ ਮੰਤ੍ਰ ਪ੍ਰਭੂ ਖਾਲਸਹ ਦੀਨਾ ॥ ਵਾਹਿਗੁਰੂ ਪਦ ਪਾਵਨ ਕੀਨਾ ॥੪॥
ਚਾਰ ਅਠਾਰਹ ਛੇ ਤੇ ਆਦਿ[4] ॥ ਸੋਧਿ ਸੁਧਾਛਰ ਚਤੁਰ ਅਹਿਲਾਦਿ[5] ॥
ਗੁਰੁ ਮੁਖਿ ਮੰਤ੍ਰ ਤਾਰਕ ਪਰਧਾਨ[6] ਮਹਾਦੇਵ ਯਾ ਕਥਤ ਮਹਾਨ[7] ॥੫॥
* ਰਾਮ ਨਾਮ ਤਾਰਕ[8] ਦੈ ਤਾਰਤਿ ॥ ਉਪਦੇਸਤਿ ਜੀਵਨੁ ਨਿਸਤਾਰਤਿC ॥
ਸਕਲ ਪਰਾਛਿਤ[9] ਕਲੁਪ[10] ਬਿਨਾਸਤਿ ॥ ਹਰਿ ਮੁਖਿ ਤਾਰਕ ਮੰਤ੍ਰ ਕਿਤ ਰਾਖਤਿ[11] ॥੬॥
ਯਗਯ, ਬ੍ਰਤ, ਦਤ[12] ਕਰਮਨ-ਵਾਰੇ ॥ ਤੇ ਭੀ ਤਾਂ ਪਦ[13] ਪਹੁਚਿਤਿ ਨਾ ਰੇ! ॥
ਚਤੁਰਭੁਜ ਹ੍ਵੈ ਤਾਰਕ ਕੋ ਧਾਰਤ ॥ ਅੰਤਹਿ[14] ਸ਼ੰਕਰ[15] ਸ੍ਰਵਨ ਉਚਾਰਤ ॥੭॥
ਬਿਸਨੁ-ਲੋਕ ਮਹਿ ਬਿਸਨੁ ਹ੍ਵੈ ਰਹਿਤੈ ॥ ਰਾਮ ਨਾਮ ਹਰ-ਮੁਖਿ-ਤੇ[16] ਸੁਨਤੇ ॥
ਹਰਹਿ[17] ਪ੍ਰਿਯ[18] ਰਾਮ ਨਾਮ ਸਧਾਖ੍ਛਰ ॥ ਜੀਵਹਿੰ ਦੇਤੁ ਕ੍ਰਿਪਾ ਕਰਿ ਸ਼ੰਕਰ ॥੮॥
ਹਰ ਦਯਾਲ ਜਿਜਨ-ਪ੍ਰਤਿ ਭਏ ਆਵਾ ਗਵਨ ਕਰਜ ਛਮਏ[19] ॥
ਜਨ ਮਨਿ ਮਰਨ-ਤ੍ਰਾਸੁ ਬਡਿ ਦਾਰੁਨ[20] ॥ ਗਰਭ ਵਾਸੁ ਅਰੁ ਮ੍ਰਿਤਯੁ ਭਯਾਵਨ ॥੯॥
ਜਨਮ ਮਰਨ ਕੋ ਧਾਰਾ[21] ਭਾਰੋ ਤਾਹਿ ਪ੍ਰਵਾਹਿ ਜੀਵ ਦੁਖਿਆਰੋ ॥
ਆਤਮ-ਬੋ ਮੁਖਿ ਭਗਤਿ-ਬਿਹੂਨਾ ॥ ਚਵਰਾਸੀਹ ਭਰਮਤਿ ਦਖ ਦੂਨਾ ॥੧੦॥

੧. ਸਤਯੁਗ । ੨. ਪਰਮਾਤਮਾ ਕਰ ਕੇ ਵੇਖਿਆ ਹੈ ੩. ਛੱਤੀ ਯੁਗਾਂ ਵਿੱਚ । ਚਾਰ ਵੇਦ, ਅਠਾਰਾਂ ਪੁਰਾਣ ਤੇ ਛੇ ਸ਼ਾਸਤ੍ਰਾਂ ਤੋਂ ਆਦਿ ਲੈ ਕੇ (ਹੋਰ ਵੀ ਧਾਰਮਿਕ ਗ੍ਰੰਥਾਂ ...) । ੫. ਖੋਜ ਕੇ ਚਾਰ ਸ਼ੁਧ ਅੱਖਰ (ਵਾਹਿਗੁਰੂ ਮੰਤ੍ਰ) (ਬਣਾਏ) ਹਨ । ੬. (ਗੁਰੂ ਨਾਨਕ ਦੇਵ) ਜੀ ਦੇ ਮੁਖ ਤੋਂ (ਨਿਕਲਿਆ ਹੋਇਆ) ਇਹ ਉਧਾਰ ਕਰਨ ਵਾਲਾ ਪ੍ਰਧਾਨ (ਮੰਤ੍ਰ) ਹੈ । ੭. ਵਡੇ ਵਡੇ ਦੇਵਤੇ ਵੀ ਇਸ (ਵਾਹਿਗੁਰੂ ਮੰਤ੍ਰ) ਨੂੰ ਵਡਾ ਹੀ ਉੱਚਾਰਦੇ ਹਨ। ੮. ਤਾਰਨ ਵਾਲਾ । ੯. ਤਪ ਤੇ ਨਿਸਚਯ ਨਾਲ ਕੀਤਾ ਹੋਇਆ ਕਰਮ-ਜਿਹੜਾ ਪਾਪਾਂ ਦੀ ਨਿਵ੍ਰਿਤੀ ਲਈ ਕੀਤਾ ਜਾਂਦਾ ਹੈ । ੧੦. ਕਲੰਕ । ੧੧. ਸ਼ਿਵ ਜੀ ਨਿਸ਼ਚਯ ਕਰ ਕੇ ਮੁਖ ਵਿੱਚ ਰਖਦਾ ਹੈ । ੧੨.ਦਾਨ । ੧੩.ਦਰਜਾ । ੧੪. ਆਖਰ ਵਿੱਚ ੧੫. ਕਲਯਾਣ ਕਰਨ ਵਾਲਾ; ਸ਼ਿਵ । ੧੬. ਸ਼ਿਵ ਜੀ ਦੇ ਮੂੰਹ ਤੋਂ । ੧੭.ਸ਼ਿਵ ਜੀ ਨੂੰ । ੧੮.ਪਿਆਰ । ੧੯.ਜਨਮ ਮਰਨ ਰੂਪ ਕਰਜ਼ਾ ਮਾਫ ਕਰਵਾ ਦਿੱਤਾ । ੨੦. ਜਨਾਂ ਦਿਆਂ ਮਨਾਂ ਵਿਚ ਮੌਤ ਦਾ ਭਯ ਹੈ । ੨੧. ਪਾਣੀ ਦਾ ਵਹਿਣ ।

A ਪਾ:—ਰਾਮ ਸੁਧਾਖਯਰ । B ਪਾ:—ਸਾਰ ਮੰਤ੍ਰ ਚਾਰੋ ਕਾਮਾਰਿ ।
C ਪਾ:—ਕਾਸ਼ੀ ਉਪਦੇਸ ਦੇ ਜੀਵ ਨਿਸਤਾਰਤ ॥
* "ਰਾਮ—ਨਾਮ" ਸ਼ਬਦ ਵੀ "ਵਾਹਿਗੁਰੂ" ਸ਼ਬਦ ਦਾ ਹੀ ਲਖਾਇਕ ਹੈ ।

ਸੰਕਟ ਕਸਟ ਤਹਾਂ ਦੁਖ ਭਾਰੇ ਕਰੁਨਾ ਕੀਨਿ ਸੰਭੁ[A] ਕਰਤਾਰੇ ॥
ਚਾਰ ਅਠਾਰਹ ਖਸਟਹਿ ਸੋਧਿਓ ॥ ਤਾ ਮਹਿ ਸਾਰ ਅਖੁਛਰ ਦ੍ਵੈ ਬੋਧਿਓ[1] ॥੧੧॥
ਰਾਮੁ ਨਾਮੁ ਸੁਧਾਖੁਛਰ ਸਾਰੁ[2] ॥ ਮਥ-ਕਰਿ[3] ਤੱਤੁ[4] ਲੀਨਿ ਨਿਰਧਾਰੁ[5] ॥
ਜੀਵਨ ਪ੍ਰਤਿ ਨਾਮ ਹਰ ਦੀਨਾ ॥ 'ਰਾਮੁ ਨਾਮੁ ਉਪਦੇਸ ਸੁਖੀਨਾ'
ਜਾ ਤੇ ਆਵਾ ਗਵਨ ਬਿਲਾਵਤਿ[6]॥ ਬਿਸਨੁ ਰੂਪ ਹ੍ਵੈ ਜੀਵ ਦਰਸਾਵਤਿ ॥
ਨਾਮ ਪਰਮਾਤਮ ਸੰਕਰ ਦਯਾ ॥ ਜਯੋਂ ਕਾ ਤਯੋਂ ਸ੍ਵਰੂਪ ਨਿਜ ਭਯਾ[B] *॥੧੩॥
ਜਿਮ ਚੰਦਨ ਪਰਸਤ ਤਰੁ-ਚੰਦਨ[7]॥ ਪਾਰਸ ਪਰਸਿ ਲੋਸ੍ਹ ਸੁਧ-ਕੰਚਨ[8]॥
ਸੁਰਸਰਿ[9]ਮਿਲਤ ਆਨ ਜਲ ਪਾਵਨ ॥ਆਤਮ ਪਰਸਿ ਜੀਵ ਭਵ-ਪਾਵਨ[10] ॥੧੪॥
ਤਿਮ ਹਰਿ ਨਾਮੁ ਮੰਤ੍ਰ ਸੁਚਿ ਤਾਰਕ[11]॥ ਅਧਮ ਉਧਾਰਨ ਪਾਵਨ ਸਾਰਕ[12]॥
ਸਤਿਗੁਰੁ ਸਿਖਜਨ ਪ੍ਰਤਿ ਉਪਦੇਸਜੇ ॥ ਵਾਹਿਗੁਰੂ-ਸਚਿ-ਮੰਤ੍ਰ-ਬਿਸਖਜੇ[13]॥੧੫॥
ਕਰਿਯੋ ਉਧਾਰ ਜੀਵਨ ਕੋ ਸਤਿਗੁਰੁ ॥ ਨਾਮ ਰਸਾਯਨ ਤਾਰਕ ਸੁਰੁ ਨਰੁ ॥
ਜੜ੍ਹ ਚੇਤਨ ਸਭਿ ਨਾਮੁ ਅਧਾਰਾ ਨਾਮਾਸਰੁ[14] ਵਰਤਤਿ ਸੰਸਾਰਾ ॥੧੬॥
ਨਾਮ ਨਿਰੰਜਨ ਅੰਜਨ-ਸਾਰੇ[15] ਨਾਮ ਨਿਰੰਜਨ ਗੁਰ ਮੁਖਿ ਤਾਰੇ ॥
ਨਾਮ-ਰਸਿਕ ਸਤਿਗੁਰੁ ਅਨੁਰਾਗੀ[16]॥ ਨਾਮ ਪ੍ਰੀਤਿ ਹਰਿ ਹਰਿ ਲਿਵ ਲਾਗੀ[17]॥੧੭॥
ਸੋ ਹਰਿ ਨਾਮੁ ਸਿਖਨ ਗੁਰਿ ਦੀਨਾ ॥ ਮਯਾਧਾਰਿ[18] ਡੂਬਤਿ ਰਖ ਲੀਨਾ ॥
ਸਚਿ ਉਪਦੇਸ ਸਿਖਨ ਪ੍ਰਤਿ ਭਾਖਾ[19]॥ ਵਾਹਿਗੁਰੂ ਸ੍ਰੁਤਿ ਸਿੰਮ੍ਰਿਤਿ ਰਾਖਾ[20]॥
॥੧੮॥੧॥੩੧੨॥੮੪੪॥੩੧੬੩॥ਅਸ੍ਟ ਦਸਕ੧੮[C]॥

---

੧. ਜਾਣਿਆ । ੨.'ਰਾਮ' ਦੇ ਨਾਮ ਦੇ ਸ੍ਰੇਸ਼ਟ ਅਖਰ ਹਨ । ੩. ਰਿੜਕ ਕੇ । ੪. ਸਿੱਧਾਂ । ੫.ਨਿਰਣਯ ਕਰ ਕੇ ਢੂੰਢ ਲਿਆ । ੬. ਨਾਸ਼ ਹੁੰਦੇ ਹਨ । ੭. (ਹੋਰ) ਰੁੱਖ ਵੀ ਚੰਨਣ ਹੋ ਜਾਂਦੇ ਹਨ । ੮. ਪਾਰਸ ਨਾਲ ਲੱਗ ਕੇ ਲੋਹਾ ਸੋਨਾ ਹੋ ਜਾਂਦਾ ਹੈ । ੯. ਗੰਗਾ । ੧੦. (ਪੱਥਰ) ਸੰਸਾਰ ਦੇ ਜੀਵ ਪਰਮ ਆਤਮਾਂ ਨਾਲ ਮਿਲ ਕੇ ਪਵਿਤ੍ਰ ਹੋ ਜਾਂਦੇ ਹਨ। ੧੧. ਤ੍ਰੈਸੇ ਤਰ੍ਹਾਂ ਪਰਮੇਸੁਰ ਦਾ ਮਿਲਿਆ ਹੋਇਆ ਪਵਿਤ੍ਰ ਤੇ ਤਾਰਨ ਵਾਲਾ ਨਾਮ ਦਾ ਮੰਤ੍ਰ । ੧੨. ਨੀਚਾਂ ਨੂੰ ਉਧਾਰਨ ਵਾਲਾ ਅਤੇ ਜੀਵਾਂ ਦਾ ਕਰਤਾ ਤੇ ਪਵਿਤ੍ਰ ਹੈ । ੧੩. ਵਾਹਿਗੁਰੂ ਮੰਤ੍ਰ ਵਿਸ਼ੇਸ਼ ਹੈ । ੧੪.ਨਾਮ ਦੇ ਆਸ੍ਰਯ । ੧੫.ਸੰਸਾਰ ਸਾਰੇ ਵਿੱਚ ਨਾਮ ਦਾ ਸੁਰਮਾ ਹੈ । ੧੬. ਨਾਮ ਦਾ ਰਸੀਆ ਹੀ ਸਤਿਗੁਰਾਂ ਦਾ ਪ੍ਰੇਮੀ ਹੁੰਦਾ ਹੈ । ੧੭. ਨਾਮ ਨਾਲ ਪ੍ਰੀਤਿ ਕਰਨ ਤੋਂ ਹੀ ਪਾਰਬ੍ਰਹਮ ਵਿੱਚ ਲਿਵ ਲਗਦੀ ਹੈ । ੧੮. ਕ੍ਰਿਪਾ ਕਰ ਕੇ । ੧੯. ਕਹਿਆ ਹੈ। ੨੦. 'ਵਾਹਿਗੁਰੂ' (ਸ਼ਬਦ) ਸ੍ਰੁਤਿ ਵੇਦਾਂ ਤੇ ਸਿੰਮ੍ਰਿਤੀਆਂ ਦੇ ਅਨੁਕੂਲ ਹੀ ਹੈ ।

A ਪਾ:—ਕੀਨਸਿ ਪ੍ਰਭੂ । B ਪਾ: ਜਿਯੋਂ ਕਾ ਤਿਯੋਂ ਨਿਜ ਸਿਵਰੂਪ ਜੀਵ ਭਯਾ ।

C ਸ੍ਰੀ ਨਾਨਕਿਆਣੇ ਸਾਹਿਬ (ਸੰਗਰੂਰ) ਆਦਿਕ ਬੀੜਾਂ ਵਿੱਚ ॥੧੮॥੩॥ ਸੋਰਹੇ ਅਸਟ ਦਸ ॥੨੬੭॥ ਪਾਠ ਹੈ ਪਰੰਤੂ ਸ੍ਰੀ ਸਾਧੂ ਬੇਲਾ ਸੱਖਰ (ਸਿੰਧ) ਵਾਲੀ ਬੀੜ ਵਿੱਚ ॥੧੮॥ ਅਸਟ ਦਸਕ ॥੧॥ ਪਾਠ ਹੈ । ਅਸਾਂ ਉਸ ਨੂੰ ਸੁਧ ਮੰਨ ਕੇ ਬੀੜ ਵਿੱਚ ਲੈ ਆਂਦਾ ਹੈ। ਸ੍ਰੀ ਸਰਬਲੋਹ ਸਾਹਿਬ ਜੀ ਦੇ ਮੂਲ ਪਾਠ ਬਹੁਤ ਬੀੜਾਂ 'ਚੋਂ ਸੋਧੇ ਹਨ । ਜਿਹੜਾ ਪਾਠ ਸੁਧ ਮਾਲੂਮ ਪਿਆ ਹੈ ਓਹ ਉਤੇ ਰਖਿਆ ਹੈ ।

ਤ੍ਰਿਸਨੁਪਦ ਪੁੰਨਿਜਾਂਕੀ 'ਸਵਯੇ ਖਾਲਸਾ-ਪ੍ਰਕਾਸ਼ ਲਿਖਯਤੇ'* ॥

ਸ੍ਰੀ ਗੁਰੂ-ਨਾਨਕ ਆਪ ਪਰਮੇਸ੍ਵਰ, ਅਵਤਾਰ ਲਿਯੋ ਸੁਭ-ਵੰਸ਼-ਪ੍ਰਧਾਨਾ[1] ॥
ਪੁਰਖ਼ਿ ਜੋਤਿ ਪਠੈ ਦਿਯ-ਆਯਸਿ[2] ਤੇ ਸਭਿ ਆਪਨਿ ਮੱਤ ਉਰਝਾਨਾ ॥
ਕਾਹੂੰ ਜੋਗ ਸਾਧਨਾ ਕੀਨਿਓ, ਕਾਨ ਫਰਾਵਤਿ ਬਡ ਬਡਰਾਨਾ[3] ॥
ਕੋਊ ਭਗਵਿ ਭੇਸ ਮਹਿ ਉਰਝੇ, ਕਾਲ-ਪੁਰਖ ਕੋ ਕਾਹੁੰ ਨ ਜਾਨਾ[A] ॥੧॥
ਗੋਰਖ[4], ਦਿਗੰਬਰ[5], ਦਸ-ਸੰਪ੍ਰਦਾਯ[6][B] ਕਰਮ ਕਾਂਡ ਮੋ ਤੇਇ ਉਰਝਾਨੇ ॥
ਜੈਨੀ, ਯਤੀ, ਕੁਵਿਰਤਿ ਵਿਰੋਧੀ, ਬੇਦ - ਨਿਸ਼ੇਧ ਅਪਵ੍ਰਿਤੀ - ਕੁਬਾਨੇ[7] ॥
ਏ-ਸਭਿ ਨਿਜ ਨਿਜ ਮਤ ਉਰਝਾਨੇ, ਰੰਚਿਕ ਭੇਵ ਨ ਤਾ ਕਰਿ ਜਾਨੇ[8][C] ॥
ਮੈ ਮੇਰੀ ਮੈ ਗਲਤਾਂ[9] ਹੋਤੁ ਭੇ, ਨਿਜ ਹੂੜਨ ਮੈ ਇਵੈਂ ਰੁਝਾਨੇ[10] ॥੨॥

---

੧. ਪ੍ਰਧਾਨ ਅਤੇ ਸ਼ੁਭਵੰਸ਼ (ਵੇਦੀ) ਵਿਚ। ੨. ਹੁਕਮ ਦੇ ਕੇ। ੩. ਭਯਾਨਕ ਅਤੇ ਵਡੇ ਵਡੇ ਰਾਜਿਆਂ ਦੇ। ੪. ਗੋਰਖਨਾਥ; ਪੰਥੀ ਜੋ ਗਊ ਦੇ ਗੋਹੇ ਦੀ ਸੁਆਹ ਮਲ ਆਪਣੀ ਕਲਯਾਣ ਮੰਨਦੇ ਹਨ। ੫. ਜੈਨ ਮੱਤ ਦੇ ਸਾਧੂ; ਨਾਂਗੇ; ਸਨਯਾਸੀ। ੬. ਦਸ ਸੰਪ੍ਰਦਾਵਾਂ ਵਿੱਚ ਵੰਡੇ ਹੋਏ, ਸਨਯਾਸੀ। ੭. ਭੈੜੇ ਤਯਾਗ ਵਾਲੇ ਪ੍ਰਮੇਸ੍ਵਰ ਤੋਂ ਵਿਰੋਧੀ (ਜੈਨੀ) ਬੁਰੀ ਉਪ ਜੀਵਿਕਾ ਵਾਲੇ ਅਤੇ ਬੁਰਿਆਂ ਲਿਬਾਸਾਂ ਵਾਲੇ। ੮. ਉਸ (ਪ੍ਰਮੇਸ੍ਵਰ) ਦੇ ਭੇਦ ਨੂੰ ਰਤਾ ਮਾਤ੍ਰ ਵੀ ਨਹੀਂ ਜਾਣਦੇ। ੯. ਪਤਿਤ ਹੋਇਆ। ੧੦. ਮਨ ਮਰਜੀ ਵਿਚ ਐਂਵੇ ਹੀ ਰੁੱਝੇ ਹੋਏ ਹਨ।

A ਪਾ:-ਕਾਹੂ ਭਗਵੇ ਭੇਸ ਮਹਿ ਉਰਝੇ ਅਕਾਲਪੁਰਖ ਕੋਊ ਨਾ ਜਾਨਾ। B ਪਾ:-ਗੋਰਖ ਦਤ ਦਿਗੰਬਰ ਦਸ ਸੰਪ੍ਰਦਾ।
C ਪਾ:- 'ਜਨਾ' ਅਤੇ 'ਰੁਝਨਾ ਹਨ।

*ਏਸ ਪ੍ਰਕਰਣ ਦਾ ਗ੍ਰੰਥ ਦੇ ਪ੍ਰਕਰਣ ਨਾਲ ਕੋਈ ਸੰਬੰਧ ਨਹੀਂ। ਪ੍ਰੰਤੂ ਰਚਨਾ ਸ੍ਰੀ ਗੁਰੂ ਜੀ ਦੀ ਹੀ ਪ੍ਰਤੀਤ ਹੁੰਦੀ ਹੈ। ਇਹ ਪਤਾ ਨਹੀਂ ਲਗ ਸਕਿਆ ਕਿ ਇਸ ਵਿਚ ਕਦੋਂ ਤੇ ਕਿਸ ਸਿੱਖ ਨੇ ਦਾਖਲ ਕਰ ਦਿੱਤੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬਾਣੀ ਦੀ ਖੋਜ ਅਤੇ ਸੰਭਾਲ, ਸ੍ਰੀ ਗੁਰੂ ਜੀ ਦੇ ਪ੍ਰਲੋਕ ਸਿਧਾਰਨ ਪਿੱਛੋਂ ਗੁਰਮੁਖਾਂ ਨੇ ਬਹੁਤ ਛੇਤੀ ਸ਼ੁਰੂ ਕਰ ਦਿਤੀ ਸੀ। ਕੇਂਦ੍ਰੀ ਵਿਦਯਾਲਯ ਯਾ ਲਾਇਬ੍ਰੇਰੀ ਨਾ ਹੋਣ ਕਰ ਕੇ ਇਸ ਕੰਮ ਨੂੰ ਚੀਦਾ ਚੀਦਾ ਗੁਰੂ ਬਾਣੀ ਤੇ ਸਤਿਗੁਰਾਂ ਦੇ ਸਾਦਕਾਂ ਨੇ ਕੀਤਾ। ਜਿੰਨੀ ਜਿੰਨੀ ਕਿਸੇ ਪਾਸ ਸ਼ਕਤੀ ਮਾਯਾ ਅਥਵਾ ਆਵਾਜਾਈ ਦੇ ਸਾਧਨ ਸਨ ਓਨੀ ਓਨੀ ਹੀ ਸੇਵਾ ਉਸ ਪ੍ਰੇਮੀ ਨੇ ਕੀਤੀ।

ਸ੍ਰੀ ਮਾਨ ਯੋਗਯ ਭਾਈ ਮਨ ਸਿੰਘ ਜੀ ਤੋਂ ਪਹਿਲੋਂ ਵੀ ਪ੍ਰੇਮੀਆਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬਾਣੀ ਨੂੰ ਇਕਤ੍ਰਿਤ ਕੀਤਾ ਅਤੇ ਉਹਨਾ ਤੋਂ ਬਾਦ ਵੀ ਬਾਬਾ ਦੀਪ ਸਿੰਘ ਜੀ ਨਿਹਾਲ ਸਿੰਘ ਜੀ ਸੁਖਾ ਸਿੰਘ ਜੀ ਆਦਿਕ ਬਿਅੰਤ ਮਹਾਂਪੁਰਸ਼ਾਂ ਨੇ ਏਸ ਕੰਮ ਨੂੰ ਕੀਤਾ ਹੈ। ਹੁਣ ਵੀ ਇਕ ਥਾਂ ਕਰਨ ਅਤੇ ਸ਼ੁਧਾਈ ਕਰਨ ਦੀ ਭਾਰੀ ਲੋੜ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵੀ ਬੇਅੰਤ ਮਹਾਂਪੁਰਸ਼ਾਂ ਨੇ ਇਕਤ੍ਰਿਤ ਕੀਤੀ ਹੋਈ ਹੈ। ਸੰਮਤ ੧੦੦੦ ਬਿਕ੍ਰਮੀ ਤੋਂ ਲੈ ਕੇ ੧੬੫੦ ਤਕ ਕੇ ਸਾਰਿਆਂ ਮਹਾਂਪੁਰਸ਼ਾਂ ਦੀ ਬਾਣੀ ਨੂੰ ਇਕਤ੍ਰਿਤ ਕਰਨਾ ਕਿਸੇ ਇਕ ਮਹਾਂਪੁਰਖ ਦਾ ਕੰਮ ਨਹੀਂ। ਬਲਕਿ ਕਈਆਂ ਦਾ ਹੈ। ਹੁਣ ਵੀ ਸ਼ੁਧਾਈ ਕੰਮ ਬਾਕੀ ਹੈ। ਪਰ ਬਖ਼ਸ਼ਿਸ਼ਾਂ ਹੋਇਆਂ ਤੇ ਹੀ ਇਹ ਰਹਮਤ ਆ ਸਕਦੀ ਹੈ। ਇਹ ਕੋਈ ਗੁਰੂ ਕਾ ਲਾਲ ਮਰਦ ਦਾ ਚੇਲਾ ਉਠੇਗਾ ਅਤੇ ਗੁਰੂ ਬਾਣੀ ਨੂੰ ਇਕਤ੍ਰਿਤ ਤੇ ਸ਼ੁਧ ਕੰਚਨ ਕਰ ਕੇ ਸੰਸਾਰ ਨੂੰ ਦੇਵੇਗਾ।

ਜਿਸ ਮਹਾਪੁਰਸ਼ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਇਹੋ ਜਹੀ ਅਮੋਲਕ, ਮੌਲਿਕ ਅਤੇ ਭਾਵ ਪੂਰਤਿ ਰਚਨਾ ਨੂੰ ਸ੍ਰੀ ਸਰਬਲੋਹ ਜੀ ਵਿਚ ਸੰਭਾਲਿਆ ਹੈ। ਉਹ "ਗੁਰੂ ਕਾ ਲਾਲ" ਧੰਨਤਾ ਦੇ ਯੋਗ ਹੈ। ਇਹ ੧੪ ਛੰਦ ਮਾਤ੍ਰਿਕ ਹਿਸਾਬ ਨਾਲ ਬਹੁਤ ਟੁਟੇ ਹੋਏ ਹਨ। ਪ੍ਰੰਤੂ ਇਹ ਲਿਖਾਰੀਆਂ ਦੀ ਅਣਗਹਿਲੀਆਂ ਦਾ ਫਲ ਹੈ। ਇਹ ਤਾਂ ਫੇਰ ਵੀ ਸ਼ੁਧ ਹੋ ਸਕਦੇ ਹਨ। ਪਰ ਸੰਭਾਲ ਕਰਨੀ ਜਰੂਰੀ ਤੇ ਪਹਿਲਾ ਕੰਮ ਹੈ।

ਬਹੁਰਿ ਬੈਰਾਗਿ - ਮੱਤ ਉਪਰਾਜਜੋ, ਰਾਮਾਨੰਦ ਤੇ ਆਦਿ ਸਿਆਨੇ ॥
ਤੇ ਭੀ ਪ੍ਰਭੁ ਆਗਜਾ ਤੇ ਭਿੰਨ ਹ੍ਵੈ, ਜੋਗ-ਬੈਰਾਗ-ਦੁਹੂੰਨ-ਬੰਧਾਨੇ[1] ॥
ਇਤਜਾਦਿਕ ਅਗਨਿਤਿ ਭਏ ਕੇਤੇ[A] ਤੇ ਤੇ ਆਪਨਿ ਮਤਿ ਉਰਝਾਨੇ ॥
ਪਾਰਬ੍ਰਹਮ ਕੇ ਮਤ ਤੇ ਭਿੰਨਹਿ[B] ਨਿਜ ਨਿਜ ਪੰਥ ਚਲਾਵਤਿ ਆਨੇ[2] ॥੩॥
ਕਾਨ ਫਰਾਵਤ, ਭਸਮ ਲਗਾਵਤ, ਸਿੰਙੀ ਵਾਵਤ[C] ਨਾਥ ਸਦਾ ਹੀ ॥
ਪੂਜਤਿ ਸਿਲਾ ਦਿਗੰਬਰ-ਮਉਨੀ[4], ਨਖ ਅਰੁ ਜਟਾ ਬਢਾਵਤ ਬਾਹੀ[5] ॥
ਕੋ ਕੁਚੀਲਿ ਜਲ ਦੇਖੈ ਡਰਪਤਿ, ਅਸੁਰ ਪ੍ਰਕ੍ਰਿਤਿ ਹਾਥ ਕਾਸਾਹੀ[6] ॥
ਬੇਦਹੁੰ ਦਈ ਬਿਗੂਤੇ ਦੁਰਜਨ, ਢੂੰਮਣ ਦੰਡ ਉਚਿਸ੍ਰਿਨ ਖਾਹੀ[7] ॥੪*॥

---

੧. ਜੋਗਜ ਤੇ ਵੈਰਾਗਜ ਦੋਹਾਂ ਵਿੱਚ ਬੱਧੇ ਹੋਏ ਹਨ । ੨. ਅਡ [illegible] ਹੀ । ੩. ਹੋਰ । ੪. (ਉਹ ੲ ਤਾਂ) ਨਾਗੇ ਤੇ ਮੋਨੀ ਬਣਦੇ ਹਨ ਪਰ ਪੂਜਦੇ ਪੱਥਰਾਂ ਨੂੰ ਹਨ । ੫. ਹਥਾਂ ਤੇ ਨਹੁੰ ਤੇ ਲਮੀਆਂ ਜਟਾਂ ਵਧਾ ਲੈਂਦੇ ਹਨ । ੬. ਕੋਈ ਕੋਈ ਕਪੜਿਆਂ ਵਾਲੇ ਹਨ ਕਿ ਪਾਣੀ ਵੇਖਦਿਆਂ ਹੀ ਡਰਦੇ ਹਨ, ਦੈਤਾਂ ਵਰਗੀ ਪ੍ਰਕ੍ਰਿਤ ਤੇ ਹੱਥਾਂ ਵਿਚ (ਠੂਠੇ) ਹਨ । ੭. ਇਹ ਬੁਰੇ ਆ[illegible] ਵੇਦਾਂ ਅਤੇ ਪਰਮੇਸੁਰ ਵਲੋਂ ਬਰਬਾਦ ਹੋਏ ਹੋਏ ਹਨ, ਡੰਡਿਆਂ ਨਾਲ ਢੂੰਮਣ ਬਧੇ ਹੋਏ ਅਤੇ ਜੂਠਾ ਖਾਂਦੇ ਹਨ ।

Aਪਾ:-ਇਨ ਤੇ ਆਦਿ ਅਗਨਤ ਭਏ ਕੇਤੇ । Bਪਾ:-ਭਿੱਨ ਹ੍ਵੈ । Cਪਾ:-ਸ੍ਰਿੰਗਿ ਵਜਾਵਤ ।

* ਏਥੇ ਜੈਨ ਮੱਤ ਦੀ ਨਿਸ਼ੇਧੀ ਕੀਤੀ ਜਾ ਰਹੀ ਹੈ । ਪ੍ਰੰਤੂ ਇਹ ਮੱਤ ਬਹੁਤ ਪੁਰਾਣਾ ਹੈ । [illegible] ਨੂੰ ਰਿਸ਼ਭ ਦੇਵ ਨੇ ਚਲਾਇਆ ਹੈ । ਜੈਨੀ ਕਹਿੰਦੇ ਹਨ ਕਿ ਸਾਡਾ ਮੱਤ ਅਨਾਦੀ ਹੈ । ਹਿਸਟਰੀ ਵਾਲਿਆਂ ਨੇ ਬੁਧ ਧਰਮ ਨੂੰ ਈਸਾ ਤੋਂ ਪੂਰਬ ਪੰਜਵੀਂ ਸਦੀ ਵਿੱਚ ਮੰਨਿਆ ਹੈ । ਜੈਨੀ ੨੩ ਤੀਰਥੰਕਰ ਮੰਨਦੇ ਹਨ । ਅਜ ਕਲ ਦਿਗੰਬਰ ਤੇ ਸ੍ਵੇਤਾਂਬਰ ਦੋ ਸੰਪ੍ਰਦਾਇ ਵਿਚ ਵੰਡੇ ਹੋਏ ਹਨ ਜੈਨ ਮੱਤ ਵਾਲੇ ਆਪਣੇ ਹੀ ੪ ਵੇਦ, ੬ ਸ਼ਾਸਤ੍ਰ ੧੯ ਪੁਰਾਣ ਅਤੇ, ੨੭ ਸਿੰਮ੍ਰਿਤੀਆਂ ਆਦਿਕ ਵੈਦਿਕ ਵਾਂਗੂ ਹੀ ਮੰਨਦੇ ਹਨ । ਇਹ ਪਰਮੇਸੁਰ ਤੋਂ ਇਨਕਾਰੀ ਹੈਨ । ਆਤਮਾ ਨੂੰ ਮੰਨਦੇਹਨ । ਦਿਗੰਬਰ ਕੇਸ ਹੱਥਾਂ ਨਾਲ ਪੁਟੇਂਦੇ ਹਨ । [illegible] ਅੰਨ ਅਤੇ ਮਲੀ ਨ ਪਾਣੀ ਸੇਵਨ ਕਰਨਾ ਜੈਨੀਆਂ ਲਈ ਜ਼ਰੂਰੀ ਮੰਨਿਆ ਹੋਇਆ ਹੈ । ਕੁਝ ਹੱਥਾਂ ਵਿੱਚ ਮੋਰ ਦੇ ਖੰਭ ਦ ਪੱਖੇ ਅਤੇ ਕੁਝ ਸੂਤ ਦੇ ਝਾੜੂ ਰਖਦੇ ਹਨ । ਸ੍ਵੇਤਾਂਬਰ ਮੂੰਹਾਂ ਤੇ ਪੱਟੀਆਂ ਬੰਨੰਦੇ ਹਨ ਅਤੇ ਅੱਗੇ ਪਿੱਛੇ ਤੁਰਦੇ ਹਨ । [illegible] ਵਰਤ ਰਖ ਕੇ (ਭੁੱਖੇ ਰਹਿ ਕੇ) ਮਰਨ ਨੂੰ ਵੀ ਮੁਕਤਿ ਦਾ ਸਾਧਨ ਮੰਨਦੇ ਹਨ । ਸ੍ਰੀ ਗੁਰੂ ਗੋਬਿੰਦ ਸਿੰਘ [illegible] ਜੀ ਨੇ ਜੈਨ ਤੀਰਥੰਕ ਪਾਰਸਨਾਥ ਦਾ ਪ੍ਰਸੰਗ ਲਿਖਿਆ ਹੈ । ਪ੍ਰੰਤੂ ਉਸਨੂੰ ਦੇਵੀ (ਚੰਡੀ ਤੇ ਕਾਲ) ਦਾ ਉਪਾਸਿਜ ਪਾਰਸਨਾਥ ਨੇ ਵਰ ਲਿਆ ਦੱਸਿਆ ਹੈ । ਪਾਰਸਨਾਥ ਨੂੰ ਸ਼ਿਵਦਾ ਅਵਤਾਰ ਲਿਖਿਆ ਹੈ । [illegible] ਹੋਣ ਤੋਂ ਕਿਸੇ ਕੁੰਡਾਂਸਮਝ ਸ਼ਾਹੀ ਨਹੀਂ ਕਢ ਸਕਦਾ । ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ [illegible] ਜੈਨ ਮੱਤ ਦਾ ਲਿਖਿਆ ਹੋਇਆ ਹੈ ਓਨਾਂ ਹੋਰ ਕਿਸੇ ਵੀ ਮੱਤ ਦਾ ਸਿੱਧਾ ਵਿਰੋਧ ਨਹੀਂ ਲਿਖਿਆ ਗਿਆ [illegible] ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉੱਚਾਰਣ ਕੀਤੇ ਸਲੋਕ ਦਾ ਹੀ ਤਰਜਮਾ ਹਨ । ਇਹ ਸਲੋਕ ਮਾਝ ਦੀ ਵਾ[illegible] ਤੇ ਹੈ । [illegible]

ਸਲੋਕੁ ਮ : ੧ ॥ ਸਿਰੁ ਖੋਹਾਇ ਪੀਅਹਿ ਮਲਵਾਣੀ, ਜੂਠਾ ਮੰਗਿ [illegible] ਖਾਹੀ
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ, ਪਾਣੀ ਦੇਖਿ ਸਗਾਹੀ
ਭੇਡਾ ਵਾਗੀ ਸਿਰੁ ਖੋਹਾਇਨਿ, ਭਰੀਅਨਿ ਹਥ ਸੁਆਹੀ ॥
ਮਾਊ ਪੀਊ ਕਿਰਤੁ ਗਵਾਇਨਿ, ਟਬਰ ਰੋਵਨਿ ਧਾਹੀ
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ
ਅਠਸਠਿ ਤੀਰਥ ਦੇਨਿ ਨ ਢੋਈ, ਬ੍ਰਹਮਣ ਅੰਨੁ ਨ ਖਾਹੀ

ਗ੍ਰਿਹ ਗ੍ਰਿਹ ਜੋਹਤ[੧] ਗੁਰੂ ਸਦਾਵਤ, ਅੰਤ ਕਾਲ ਯਮ-ਫਾਸ[੨]A ਫਹਾਹੀ[੩] ॥
ਜੋਗਿ, ਜੰਗਮ ਸਨਯਾਸਿ ਬੈਰਾਗੀ, ਬ੍ਰਹਮਚਾਰਿ[੪], ਬੈਸਨ੍ਹ ਭੀ ਨਾਹੀ ॥
ਯਮਨ[੫], ਮਲੇਛ, ਚੰਡਾਰ ਨ ਪੋਚਾ[੬], ਖਤ੍ਰੀ, ਬ੍ਰਹਮ[੭] ਨ ਸੂਦ ਗਿਰਾਹੀ[੮] ॥
ਵੈਸ਼ੂਨ ਬਾਨ-ਪ੍ਰਸਥਿ, ਪਰਮਹੰਸਾ, ਕੋਲ, ਕਿਰਾਂਤਿ ਭੀਲ ਭਿੰਨਾਹੀ[੯] ॥੫॥
ਨਾਸ੍ਤਕ, ਨੀਚੁ, ਨਿੰਦਕ, ਅਪਰਾਧੀ[੧੦], ਭੂਸੁਰ-ਸਰਬ-ਦ੍ਰੋਹਿ[੧੧] ਅਪ ਦਰਸਨ[੧੨] ॥
ਤਾਹਿੰ ਵਿਲੋਕਤਿ ਧਰਮ ਪਲਾਵਤ[੧੩],ਤਪ,ਬ੍ਰਤ,ਜਗਯ,ਪੁੰਨਯ ਨਸ-ਟਰਸਨ[੧੪]B ॥
ਮੱਤ ਆਸੁਰੀ ਜਗਤ ਪ੍ਰਚੁਰ ਬਹੁ[੧੫], ਦੇਸ ਦੇਸ ਭੂਸ੍ਰਾ ਭਵ ਜਰਸਨ[੧੬]C ॥
ਢੂੰਡੀ ਮਤਿ ਉਂਧੀ ਆਚਾਰਨ[੧੭], ਪ੍ਰਭੂ ਤੇ ਬੇਮੁਖ ਨਰ ਕਉ ਪਰਸਨ[੧੮] D॥੬॥
ਕੰਠਨਿ ਕੰਠਿ ਕਾਠ ਕੀ ਮੇਲੀ[੧੯]E, ਮੁੱਦ੍ਰਾ ਤਿਲਕ ਛਾਪ ਬਹੁ ਲਾਵਤ ॥
ਪ੍ਰਤਿਮਾ-ਪਾਹਨਿ[੨੦] ਮੈਂ ਸਭਿ ਉਰਝੇ, ਪਾਰਬ੍ਰਹਮ ਕਹੁ ਨਾਹਿਨ ਪਾਵਤ ॥

੧. ਘਰ ਘਰ ਮੰਗਦੇ ਹਨ। ੨. ਮੌਤ ਦਾ ਫੰਧਾ। ੩. ਫਸਦੇ ਹਨ। ੪. ਬ੍ਰਹਮਚਾਰੀ। ੫. ਯੂਨਾਨੀ ਮੁਸਲਮਾਨ; ਆਯੋਨਿਯਾ ਦਾ ਵਸਨੀਕ। ੬. ਤੁੱਛ। ੭. ਬ੍ਰਹਿਮਣ। ੮. ਗ੍ਰਿਹਸਥ। ੯. ਕੋਲ, ਕਿਰਾਂਤਿ ਤੇ ਭੀਲਾਂ ਤੋਂ ਵੀ ਅੱਡਰੇ ਹੀ ਹਨ ੧੦. ਪਾਪੀ। ੧੧. ਸਾਰਿਆਂ ਬ੍ਰਾਹਮਣਾਂ ਦੇ ਵੈਰੀ। ੧੨. ਜਿੰਨਾਂ ਦਾ ਦਰਸ਼ਨ ਕਰਨਾ ਹੀ ਬੁਰਾ ਹੈ। ੧੩. ਉਹਨਾਂ ਨੂੰ ਵੇਖਦਿਆਂ ਹੀ ਧਰਮ ਦੂਰ ਹੋ ਜਾਂਦਾ ਹੈ। ੧੪. ਦੋੜ ਕੇ ਟਲ ਜਾਂਦੇ ਹਨ। ੧੫. ਜਗਤ ਵਿੱਚ (ਇਹ) ਆਸੁਰੀ ਮੱਤ (ਜੈਨ) ਬਹੁ ਪ੍ਰਚਲਿਤ ਹੈ। ੧੬. ਸੰਸਾਰ (ਦੀ ਅੱਗ ਵਿਚ) ਸੜਨਗੇ। ੧੭. ਜੈਨ ਸੰਪ੍ਰਦਾਯਦੀ ਸ਼ੁਭ ਕਰਮਾਂ ਤੋਂ ਖਾਲੀ ਹੈ। ੧੮. ਉਨ੍ਹਾਂ ਦਾ ਮਨੁਖਾਂ ਨੂੰ ਮਿਲਣਾ ਹੀ ਪ੍ਰਭੂ ਪਰਮੇਸ੍ਵਰ ਤੋਂ ਬੇਮੁਖ ਕਰਨਾ ਹੈ। ੧੯. (ਕਈਆਂ ਨੇ) ਗਲਾਂ ਵਿੱਚ ਲੱਕੜ ਦੀਆਂ ਮਾਲਾ ਪਾਈਆ ਹੋਈਆਂ ਹਨ। ੨੦. ਪੱਥਰ ਦੀ ਮੂਰਤੀ। A ਪਾ.-ਭੀ ਨਾਹੀ। B ਪਾ:-ਨਸਟਾਸਨ। C ਪਾ:-ਭਉ ਜਾਸਨ। D ਪਾ:-ਨਰਕ ਉਪਹਾਸਨ। E ਪਾ:-ਕਾਹੂੰ ਕੰਠੀ ਕਾਠ ਕੀ ਮੇਲੀ।

ੴ
ਸਦਾ ਕੁਚੀਲ ਰਹਹਿ ਦਿਨ ਰਾਤੀ, ਮਥੈ ਟਿਕੇ ਨਾਹੀ ॥
ਝੁੰਡੀ ਪਾਇ ਬਹਨਿ ਨਿਤਿ ਮਰਣੈ, ਦੜਿ ਦੀਬਾਣਿ ਨ ਜਾਹੀ ॥
ਲਕੀ ਕਾਸੇ ਹਥੀ ਫੁੰਮਣ, ਅਗੋ ਪਿਛੀ ਜਾਹੀ ॥
ਨਾ ਓਇ ਜੋਗੀ ਨਾ ਓਇ ਜੰਗਮ, ਨਾ ਓਇ ਕਾਜੀ ਮੁੰਲਾ ॥
ਦਯਿ ਵਿਗੋਏ ਫਿਰਹਿ ਵਿਗੁਤੇ, ਫਿਟਾ ਵਤੈ ਗਲਾ ॥
ਜੀਆ ਮਾਰਿ ਜੀਵਾਲੇ ਸੋਈ, ਅਵਰੁ ਨ ਕੋਈ ਰਖੈ ॥
ਦਾਨਹੁ ਤੈ ਇਸਨਾਨਹੁ ਵੰਜੇ, ਭਸੁ ਪਈ ਸਿਰਿ ਖੁਥੈ ॥
ਪਾਣੀ ਵਿਚਹੁ ਰਤਨ ਉਪੰਨੇ, ਮੇਰੁ ਕੀਆ ਮਾਧਾਣੀ ॥
ਅਠਸਠਿ ਤੀਰਥ ਦੇਵੀ ਥਾਪੇ, ਪੁਰਬੀ ਲਗੈ ਬਾਣੀ ॥
ਨਾਇ ਨਿਵਾਜਾ ਨਾਤੈ ਪੂਜਾ, ਨਾਵਨਿ ਸਦਾ ਸੁਜਾਣੀ ॥
ਮੁਇਆ ਜੀਵਦਿਆ ਗਤਿ ਹੋਵੈ, ਜਾ ਸਿਰਿ ਪਾਈਐ ਪਾਣੀ ॥
ਨਾਨਕ ਸਿਰ ਖੁਥੇ ਸੈਤਾਨੀ, ਏਨਾ ਗਲ ਨ ਭਾਣੀ ॥
ਵੁਠੈ ਹੋਇਐ ਹੋਇ ਬਿਲਾਵਲੁ, ਜੀਆ ਜੁਗਤਿ ਸਮਾਣੀ ॥
ਵੁਠੈ ਅੰਨੁ ਕਮਾਦੁ ਕਪਾਹਾ, ਸਭਸੈ ਪੜਦਾ ਹੋਵੈ ॥
ਵੁਠੈ ਘਾਹੁ ਚਰਹਿ ਨਿਤਿ ਸੁਰਹੀ, ਸਾਧਨ ਦਹੀ ਵਿਲੋਵੈ ॥
ਤਿਤੁ ਘਿਇ ਹੋਮ ਜਗ ਸਦ ਪੂਜਾ, ਪਇਐ ਕਾਰਜੁ ਸੋਹੈ ॥
ਗੁਰੂ ਸਮੁੰਦੁ ਨਦੀ ਸਭਿ ਸਿਖੀ, ਨਾਤੈ ਜਿਤੁ ਵਡਿਆਈ ॥
ਨਾਨਕ ਜੇ ਸਿਰਿ-ਖੁਥੇ ਨਾਵਨਿ ਨਾਹੀ, ਤਾ ਸਤ ਚਟੇ ਸਿਰਿ ਛਾਈ ॥੧॥ (ਵਾਰ ਮਾਝ ਮ: ੧)

ਤਿਨ ਤੇ ਅਪਰ ਅਵਰ ਮਤ ਪ੍ਰਗਟਜੋ[1], ਅਰਬਿਸ ਮੋ[2] ਮਲੇਛ-ਸਦਵਾਵਤ[3]॥
ਤਿਹ ਭੀ ਅਵਰਹਿ ਰੀਤ ਉਪਰਾਜੀ[4], ਲਿੰਗ-ਰਹਿਤ-ਗੋਦ੍ਰੋਹ-ਪਰਮਾਵਤ[5] ॥੭॥
ਉਂਧੀ-ਮਤਿ[6] ਭੇਡੀ[7] ਤਿਨ ਕ੍ਰਿਯਾ, ਸ੍ਰੁਤਿ[8] ਸ਼ਾਸਤ੍ਰ ਤੇ ਅਪਰ[9] ਦ੍ਰਿੜਾਵਤ ॥
ਮਨਹੁ ਕਠੋਰ ਤਰੀਕਤਿ ਤੁਰਕਾ[10], ਹਜ ਕਾਬੇ ਮਹਿ ਹਰਿ ਠਹਿਰਾਵਤ[11] ॥
ਰੋਜ਼ਾ, ਬਾਂਗ, ਨਿਵਾਜ਼, ਮੁਸੱਲਾ[12], ਕਪਟ ਦੰਭ ਅੰਤਰ ਅਧਮਾਵਤ[13] ॥
ਆਤਮ-ਘਾਤ[14] ਕਰਤ ਨਿਤ ਉਠਤੇ, ਮੁਰਗਿ ਭੇਡਿ ਬਿਸਮਿਲ ਕਰਿ ਘਾਵਤ[15]॥੮॥
ਈਦ ਬਕ੍ਰੀਦ ਉਸ੍ਰਾਸਵ ਘਾਵਤ[16], ਤਾਂ ਕਹੁ ਕਹਿਤ 'ਸੁਾਬ ਹਮ ਕੀਯਾ'[17]
ਐਸੀ ਸਮਝ ਵਿਪ੍ਰੀਤਿ ਮਤਿ ਹੋਛੀ[18], ਮਸਜਿਦ ਦ੍ਵਾਰ ਘਾਤ ਕਰਿ ਜੀਯਾ[19] ॥
ਤਿਨ ਤੇ ਕਹ ਪਰਮਾਤਮ ਰਾਜੀ, ਆਤਮ-ਘਾਤ ਦ੍ਰੋਹ[20] ਜਿਨਿ ਕੀਯਾ ॥
ਤੇ ਭੀ ਪ੍ਰਭੁ ਤੇ ਘੁੱਥੇ ਮੂੜ੍ਹਾ, ਕਰਿ ਕਰਿ ਹੂੜ ਖ਼੍ਵਾਰ ਭਏ ਮੀਯਾ[21] ॥੯॥
ਦੇਵ, ਦੈਤਯ, ਦਾਨਵ, ਅਸੁਰਾਦਿਕ, ਰਾਛਸ, ਜਛ, ਗੰਧ੍ਰਬ, ਸਿਧ, ਚਾਰਨ[22]
ਕਿਮ ਪੁਰੁਸ਼[23],ਗੁਹਜ[24],ਕਾਲਕੇਯ[25],ਨਿਵਾਤ ਕਵਚ[26],ਇਤਿਯਾਦਿ ਬਿਚਾਰਨ ॥
ਤੇ ਭੀ ਬਿਰੋਧ-ਬਾਦ ਮੋ ਰੂਪੇ[27], ਬਾਦ ਬਿਬਾਦ ਅਪਬਾਦਨ ਕਾਰਨ[28] ॥
ਸੁਰਗ, ਪਤਾਲ, ਭੂਮਿ ਕੇ ਝਗਰਾ[29], ਝਗਰਤਿ ਬੈਸ ਬੀਤਗੋ ਰਾਰਨ[30]A ॥੧੦॥

---

੧. ਉਹਨਾਂ ਤੋਂ ਹੋਰ ਪੰਥ ਵੀ ਪੈਦਾ ਹੋ ਗਿਆ । ੨, ਅਰਬ ਦੇਸ਼ ਵਿੱਚ ੩. ਹਿੰਦੂਆਂ ਵਿਚ ਉਹ ਮਲੇਛ ਕਹੌਂਦਾ ਹੈ। ੪. ਰੀਤਿ ਪੈਦਾ ਕੀਤੀ ! ੫, (ਮੁਸਲਮਾਨਾਂ ਵਿਚ) ਲਿੰਗ ਰਹਿਤ ਖਤਨਾ ਅਤੇ ਗਊ ਹਤਯਾ ਉਤਮ ਜਾਂਦੀ ਹੈ। ੬. ਉਲਟੀ ਮੱਤ । ੭.ਭੈੜੀ । ੮.ਵੇਦ । ੯.ਅੱਡਰਾ ਹੀ । ੧੦.ਮਨ ਤੋਂ ਕਠੋਰ ਹੋਣਾ ਹੀ ਤੁਰਕਾਂ ਦੀਆਂ ਤਰੀਕਤਿ (ਸ਼ਰਾਂ ਦੀਆਂ ਪੁਸਤਕਾਂ ਹਦੀਸ) ਆਦਿਕ ਹਨ । ੧੧. ਕਾਬਿਆ ਤੇ ਹਜ ਵਿਚ ਹੀ ਪਰਮੇਸ਼ੁਰ ਦੀ ਪ੍ਰਾਪਤੀ ਮੰਨਦੇ ਹਨ। ੧੨. ਨਮਾਜ਼ ਪੜਨ ਵਾਲੀ ਚਟਾਈ (ਸਫ)। ੧੩. ਕਪਟ ਅਤੇ ਪਾਖੰਡ ਵਿਚ ਨੀਚ ਬਣੇ ਹੋਏ ਹਨ ੧੪ ਜੀਵ ਹਿੰਸਾ ੧੫. ਅੱਲਹ ਦੇ ਨਾਮ ਨਾਲ ਵੀ ਕੁਕੜੀਆਂ ਤੇ ਭੇਡਾਂ ਹੀ ਮਾਰਦੇ ਹਨ । ੧੬. ਈਦਾਂ ਤੇ ਬਕਰੀਦਾਂ ਦੇ ਦਿਨਾਂ ਵਿਚ ਊਠ ਤੇ ਘੋੜੇ ਮਾਰਦੇ ਹਨ । ੧੭. ਅਸਾਂ ਪੁੰਨ ਕੀਤਾ ਹੈ। ੧੮. ਹੋਛੀ ਮੱਤ ਵਾਲਿਆਂ ਦੀ ਐਹੋ ਜਹੀ ਉਲਟੀ ਸਮਝ ਹੈ। ੧੯ ਮਸੀਤ ਦੇ ਬੂਹੇ ਤੇ ਵੀ ਜੀਵਾਂ ਦਾ ਘਾਤ ਕਰਦੇ ਹਨ। ੨੦. ਪਾਪ; ਛਲ; ਅਵਗੁਣ । ੨੧. ਇਸ ਤਰਾਂ ਮੂਰਖ ਪਣੇ ਕਰ ਕਰ ਕੇ ਮੀਏਂ ਵੀ ਖ਼ੁਆਰ ਹੀ ਹੋਏ ਹਨ । ੨੨. ਘੁੰਘਰੂ ਵਜੌਣ ਵਾਲੇ ਮਖੌਲੀਏ ਨੂੰ 'ਚਾਰਣ' ਕਹਿੰਦੇ ਹਨ । ੨੩. ਕਿੰਨਰ, ਪੁਲਸਤ ਰਿਖਿ ਦੀ ਔਲਾਦ ਜਿਨਾਂ ਦੇ ਮੂੰਹ ਘੋੜੇ ਦੇ ਅਤੇ ਸ਼ਰੀਰ ਆਦਮੀਆਂ ਦੇ ਹਨ । ੨੪. ਜਿਹੜੇ ਕੁਬੇਰ ਦੇ ਗੁੱਝੇ ਖਜ਼ਾਨਿਆਂ ਦੇ ਰਾਖੇ ਹਨ । ੨੫. ਇਕ ਅਸੁਰ ਜਾਤਿ ਹੈ । ੨੬. ਸੰਹ੍ਰਾਦ ਦੇ ਪੁਤ੍ਰ ਤੇ ਹਿਰਨਕਸ਼ਪ ਦੇ ਪੋਤ੍ਰੇ ਦਾ ਨਾਮ ਹੈ: ਇਸ ਦੀ ਵੰਸ਼ ਵਿਚ ਪੈਦਾ ਹੋਏ ਹੋਏ ਤਿਨ ਕ੍ਰੋੜ ਦਾਨਵ ਜੋ ਸਮੁੰਦ੍ਰ ਦੇ ਕੰਢੇ ਤੇ ਰਹਿੰਦੇ ਹਨ । ੨੭. ਉਹ ਵੀ ਵੈਰ ਵਿਰੋਧਾਂ ਵਾਦਾਂ ਵਿੱਚ ਫਸੇ ਹੋਏ ਹਨ । ੨੮. ਨੀਵੇਂ ਦਰਜੇ ਦੇ ਝਗੜਿਆਂ ਦੇ ਹੀ ਕਾਰਣ (ਮੂਲ) ਹਨ । ੨੯. ਬਿਅਰਥ ਗੱਲਾਂ ਦੇ ਝਗੜੇ । ੩੦. ਝਗੜੇ ਝਗੜਦਿਆਂ ਹੀ ਉਮਰ ਬੀਤ ਗਈ ਕੁਝ ਹੱਥ ਨ ਆਇਆ ।

Aਪਾ:-ਬੀਤ ਗੋ ਤਾੜਨ ।

ਬਲਿ,ਨਮੁਚਿ,ਬ੍ਰਿਤ੍ਰ,ਵਈਰੋਚਨ,ਹਿਰਨਾਖਛਸਿA ,ਹਿਰਨ ਕਸਜਪ੧,ਮਹਿਰਾਵਨ੨॥
ਮਧੁ ਮਾਹਿਖ, ਧੂਮ੍ਰਾਛ, ਚੰਡ, ਮੁੰਡ, ਰਕਤਬੀਜ, ਰਕਤ-ਛਕ, ਰਾਵਨB ॥
ਚਿੱਛਰ, ਸੁੰਭ, ਨਿਸੁੰਭ, ਮੇਘਨਾਦ, ਮਕਰਾਛ, ਅਛਯ, ਘਟ ਸ੍ਰਾਵਨ੩ ॥
ਬਾਨਾਸੁਰ, ਕੰਸ, ਕੇਸਿ, ਚਾਂਡੂਰੰ, ਮੁਸ੍ਟਿਕ, ਰਨਕਾ, ਭਉਮ ਭਯਾਵਨ੪ ॥
ਪਾਰਬ੍ਰਹਮ ਕੇ ਪਦ ਤੇ ਇਤਰਹਿC ,ਉਰਝਿ ਪਰੇ ਪ੍ਰਪੰਚ ਅਸਾਰਨ੫ ॥੧॥ਰਹਾਉ ਇਕ ਤੁਕਾ॥੧੧*॥

੧. ਦੈਤਜਾਂ ਦਾ ਨਾਮ ਹੈ। ੨. ਮਹਾਂ ਰਾਵਣ। ੩. ਕੁੰਭ ਕਰਣ। ੪. ਭਯਾਨਕ। ੫. ਪਾਰਬ੍ਰਹਮ ਦੇ ਪਦ ਤੋਂ ਇੱਧਰ ਹੋ ਭੁੱਲਿਆਂ ਪ੍ਰਪੰਚਾਂ ਵਿਚ ਉਲਝ ਪਏ (ਅਤੇ ਮਰ ਗਏ)ਹਨ।

Aਪਾ:--ਹਿਰਨਾਛ। Bਪਾ:--ਰਕਤ ਭਛਕ ਗ ਵਨ ਇਹ ਤੁਕ ਸ੍ਰੀ ਦਮਦਮੇ ਸਾਹਿਬ ਜੀ ਤੋਂ ਪਾਈ ਹੈ। ਸ੍ਰੀ ਤਖਤ ਆਨੰਦ ਪੁਰ ਸਾਹਿਬ ਜੀ ਵਿੱਚ ਨਹੀਂ ਹੈ। Cਪਾ:--ਇਤਰ ਹ੍ਵੈ।

*ਛੰਦ ਅੰਕ ੧੦ ਤੇ ੧੧ ਵਿਚ ਦੈਤਾਂ ਦੀਆਂ ਜਾਤੀਆਂ ਅਤੇ ਵਿਜਕਤੀਆਂ ਦੇ ਨਾਮ ਸ੍ਰੀ ਗੁਰੂ ਜੀ ਨੇ ਲਿਖੇ ਹਨ। ਸ੍ਰੀ ਸਰਬਲੋਹ ਜੀ ਵਿਚ ਪ੍ਰਵੇਸ਼ ਕਰਨ ਲਈ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਦਸਮ ਗੁਰੂ ਗ੍ਰੰਥ' ਸਾਹਿਬ ਜੀ ਦੇ ਸੰਪੂਰਣ ਗਜਾਨ ਦੀ ਬਹੁਤ ਜ਼ਿਆਦਾ ਲੋੜ ਹੈ। ਭਾਵੇਂ ਮਹਾ ਭਾਰਤ, ਰਾਮਾਯਣ, ਕੁਰਾਨ ਸ਼ਰੀਫ ਉਪਨਿਸ਼ਦਾਂ ਅਤੇ ਵੇਦ ਸ਼ਾਸਤ੍ਰ ਜੀ ਆਦਿ ਦੀਆਂ ਪੁਸਤਕਾਂ ਵੀ ਬਹੁਤ ਜ਼ਰੂਰੀ ਹਨ। ਪ੍ਰੰਤੂ ਫਿਰ ਵੀ ਜ਼ਿਆਦਾ ਸਹਯੋਗਤਾ ਗੁਰੂ ਬਾਣੀ ਨਾਲ ਹੀ ਹੈ। ਇਹੋ ਜਹੇ ਨਾਮਾਂ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਰਚਨਾ ਬਚਿਤ੍ਰ ਨਾਟਕ ਅ. ੧ ਵਿੱਚ ਵੀ ਮਿਲਦੀ ਹੈ। ਜਿਸ ਤੋਂ ਇਹ ਰਚਨਾਂ ਸਤਿਗੁਰਾਂ ਦੀ ਹੀ ਸਿੱਧ ਹੁੰਦੀ ਹੈ। ਯਥਾ—

ਸੁੰਭ, ਨਿਸੁੰਭ ਸੇ ਕੋਟ ਨਿਸਾਚਰ, ਜਾਹਿ ਛਿਨੇਕ ਬਿਖੈ ਹਨ ਡਾਰੇ ॥
ਧੂਮਰ ਲੋਚਨ, ਚੰਡ ਅਉ ਮੁੰਡ ਸੇ, ਮਾਹਖਿ ਸੇ ਪਲ ਬੀਚ ਨਿਵਾਰੇ ॥
ਚਾਮਰ ਸੇ ਰਣ ਚਿੱਛਰ ਸੇ, ਰਕਤਿੱਛਣ ਸੇ ਝਟ ਦੈ ਝਝਕਾਰੇ ॥
ਐਸੋ ਸੁ ਸਾਹਿਬ ਪਾਇ ਕਹਾ, ਪਰਵਾਹ ਰਹੀ ਇਹ ਦਾਸ ਤਿਹਾਰੇ ॥੯੩॥
ਮੁੰਡਹੁ ਸੇ, ਮਧੁ ਕੀਟਭ ਸੇ, ਮੁਰ ਸੇ, ਅਘ ਸੇ ਜਿਨ ਕੋਟ ਦਲੇ ਹੈਂ ॥
ਓਟ ਕਰੀ ਕਬਹੂੰ ਨ ਜਿਨੈ, ਰਣ ਚੋਟ ਪਰੀ ਪਗ ਦ੍ਵੈ ਨ ਟਲੇ ਹੈਂ ॥
ਸਿੰਧੁ ਬਿਖੈ ਜੇ ਨ ਬੂਡੇ ਨਿਸਾਚਰ, ਪਾਵਕ ਬਾਣ ਬਹੇ ਨ ਜਲੇ ਹੈਂ ॥
ਤੇ ਅਸਿ ਤੋਰ ਬਿਲੋਕ ਅਲੋਕ, ਸੁ ਲਾਜ ਕੋ ਛਾਡਿ ਕੈ ਭਾਜ ਚਲੇ ਹੈਂ ॥੯੪॥
ਰਾਵਣ ਸੇ, ਮਹਰਾਵਣ ਸੇ, ਘਟ ਕਾਨਹੁ ਸੇ ਪਲ ਬੀਚ ਪਛਾਰੇ ॥
ਬਾਰਿਦ ਨਾਦ ਅਕੰਪਨ ਸੇ, ਜਗ ਜੰਗ ਜੁਰੇ ਜਿਨ ਸਿਉਂ ਜਮ ਹਾਰੇ ॥
ਕੁੰਭ ਅਕੁੰਭ ਸੇ ਜੀਤਿ ਸਭੈ ਜਗ ਸਾਤਹੁੰ ਸਿੰਧੁ ਹਥਯਾਰ ਪਖਾਰੇ ॥
ਜੇ ਜੇ ਹੁਤੇ ਅਕਟੇ ਬਿਕਟੇ, ਸੁ-ਕਟੇ ਕਰ ਕਾਲ ਕ੍ਰਿਪਾਨ ਕੇ ਮਾਰੇ ॥੯੫॥
(ਬਚਿਤ੍ਰ ਨਾਟਕ ਅ. ੧)

ਬਚਿਤ੍ਰ ਨਾਟਕ ਦੀ ਬਾਣੀ ਵਿਚ ਦਾ ਵਿਸਤਾਰ ਕਰ ਕੇ ਤਿੰਨਾਂ ਸਵੱਯਾਂ ਵਿਚ ਪੂਰਾ ਕੀਤਾ ਹੋਇਆ ਹੈ। ਪਰੰਤੂ ਸ੍ਰੀ ਸਰਬਲੋਹ ਜੀ ਦੀ ਰਚਨਾ ਐਸੀ ਸੰਘਣੀ ਹੈ ਕਿ ਇਕ ਛੰਦ ਵਿਚ ਹੀ ਸਾਰੇ ਜਾਤੀ ਤੇ ਵਜਕਤੀਵਾਚਕ ਨਾਮ ਪੂਰੇ ਕਰ ਦਿੱਤੇ ਹਨ। ਇਹ "ਕਾਵਿ-ਕਲਾ" ਦਾ ਸਰਵੋਚਤਾ ਦਾ ਨਮੂਨਾ ਹੈ।

ਬਿਸਨੁਪਦ ਪੁੰਨਯਾਕੀ ॥ ਤੇ ਭੀ ਅਹੰ-ਮਾਂ<sup></sup>

ਸਵਯਾ ॥

ਇੰਦ੍ਰ, ਕੁਬੇਰ, ਬਰੁਨ, ਧਰਮ[1], ਤੇ ਭੀ ਅਹੰ-ਮਾਂ[3] ਉਰਝਾਨੇ ॥
ਰਾਜਸਿ-ਮਦ[4] ਅਰੁ ਸ੍ਰੀ-ਮਦ[5] ਮਾਤੇ, ਮੈਂ ਮੇਰੀ ਕਰਤੇ ਬੰਧਾਨੇ ॥
ਪ੍ਰਭੁਤਾ[6] ਪਾਇ ਭਏ ਮਦ-ਮੱਤੇ[7], ਮਤਸਰ-ਕਰਿ[8] ਮਾਯਾ[9] ਲਪਟਾਨੇ ॥
ਕਾਲ ਪੁਰੁਖ ਤੇ ਇਤ੍ਰ[10] ਹੋਤੁ ਭੇ, ਅਰਧ ਉਰਧ ਮਹਿਤੇ ਗਲਤਾਨੇ[11] A ॥੧੨॥
ਜੇਤਿਕ ਸਿਰਜੇ[12] ਦੇਵ ਦਈਤਨਿ, ਦੱਤਤ੍ਰਿਯ ਗੋਰਖ ਯਤਿ ਜੰਦਮ[13] B ॥
ਸਭਿ ਆਪੁਨਿ ਵੈਭਵ ਸੰਪਦਾ ਕਰਿ[14], ਹਰਿ ਤੇ ਇਤ੍ਰ ਭਏ ਮਤਿ ਮੰਦਮ[15] C
ਤਬਿ ਪ੍ਰਭੁ ਗੁਰੁ-ਨਾਨਕ ਕੋ ਪਠਏ, ਜਗਤ ਉਧਾਰਨੁ ਪਾਵਨ ਸੰਗਮ[16] ॥
ਸਤਿਨਾਮੁ ਮਮ ਜਗਤਿ ਦ੍ਰਿੜਾਵੈਂ, ਯਮ-ਜਗਾਤਿ ਤੇ ਸ੍ਰਿਸ੍ਰਿ ਰਖੰਦਮ[17] ॥੧੩॥
ਪ੍ਰਭੁ ਆਗਜਾ ਕਰਿ ਜਗ ਜੀਵਨ ਕਉ, ਸਤਿਨਾਮੁ ਦ ਤਾਹ ਲੀਯੋ ॥
ਜੋ ਜੋ ਸਤਿਗੁਰੁ ਕੇ ਮਤਿ ਰੂਚੇ, ਤੇਵਿ[18] ਤਰੇ ਗੁਰੁ ਮੰਤ੍ਰ ਦੀਯੋ ॥
ਸਤਿਗੁਰੁ ਚਰਨ ਜਹਾਜ ਚੜ੍ਹਿ ਪ੍ਰਾਨੀ[19], ਸਬਦ ਨਿਰੰਜਨਿ ਪਾਰ ਕੀਯੋ ॥
ਭਵ ਸਾਗਰੁ ਗੋਪਦ-ਵਤੁ ਤਰਗੇ[20], ਸਤਿਨਾਮੁ ਦ੍ਰਿੜ ਧਾਰ ਹੀਯੋ ॥
॥੧੪॥੧॥੩੧੩॥੮੪੫॥੩੧੬੪॥ ਚਤੁਰ ਦਸਕ ੧॥

ਬਿਸਨੁਪਦ ਪੁੰਨਯਾਕੀ ਤਰਹ ਦੂਜੀ ਬ੍ਰਿਧ ਖੰਭਾਯਚ * ॥

ਸਤਿਨਾਮੁ ਉਪਦੇਸ ਦ੍ਰਿੜਾਯੋ, ਸਤ ਸੰਗਤਿ ਸਿਖਜਨ ਪ੍ਰਤਿ ਦੀਨਾ ॥
'ਵਾਹਿ ਵਾਹਿ' ਪ੍ਰਭੁ ਸਿਫਤਿ ਸਾਲਾਹਨਿ, 'ਗੁਰੂ' ਕ੍ਰਿਪਾਲ ਕ੍ਰਿਪਾ ਬਹੁ ਕੀਨਾ ॥

---

੧. ਧਰਮਰਾਜ। ੨. ਦੇਵਤੇ। ੩. ਮੈਂ ਮੇਰੀ। ੪. ਰਾਜਜ ਭਿਮਾਨ। ੫. ਧਨ ਦਾ ਅਹੰਕਾਰ। ੬. ਵਡਿਆਈ। ੭. ਮਦਮਸਤ। ੮. ਈਰਖਾ ਨਾਲ। ੯. ਨਾਸ਼ਵੰਤ ਛਲ, ਕਪਟ। ੧੦. ਏਧਰ; ਅੱਡਰੇ। ੧੧. ਬਹੁਤ ਹੀ ਗਲਤਾਨ ਹਨ। ੧੨. ਪੈਦਾ ਕੀਤੇ। ੧੩. ਦੱਤਾਤ੍ਰੇਯ ਯਤਿ—ਸਨਯਾਸੀ ਤੇ ਗੋਰਖ ਜੰਦਮ ਫਾਹ ਦੇਣ ਵਾਲਾ ਆਦਿਕ। ੧੪. ਸਾਰੇ ਹੀ ਆਪੋ ਆਪਣੇ ਪ੍ਰਤਾਪ ਅਤੇ ਸੰਪਦਾ ਦੇ ਵਡੇ ਐਸ਼੍ਵਰਯ ਨਾਲ। ੧੫. ਨੀਚ ਬੁਧਿ। ੧੬. ਜਗਤ ਨੂੰ ਉਧਾਰਨ ਵਾਸਤੇ ਪਵਿਤ੍ਰ (ਗੰਗਾ ਯਮੁਨਾ ਦਾ) ਸੰਗਮ (ਰੂਪ) ਹਨ। ੧੭. ਸੰਸਾਰ ਨੂੰ ਯਮ ਰੂਪ (ਜਗਾਤਿ) ਮਹਸੂਲੀਏ ਤੋਂ ਰੱਖਣ ਲਈ। ੧੮. ਉਹ ਬਕੀਨਨ। ੧੯. ਸਤਿਗੁਰਾਂ ਦੇ ਚਰਨ ਰੂਪ ਜਹਾਜ ਵਿੱਚ ਚੜੇ। ੨੦. ਸੰਸਾਰ ਸਮੁੰਦ੍ਰ ਵਿੱਚੋਂ ਊਠ ਦੇ ਪੈਰ ਜਿੰਨੇ (ਟੋਏ) ਵਾਂਗੂ ਤਰ ਗਏ।

Aਪਾ:—ਮਹਿ ਤੇਊ ਗਲਤਾਨੇ। Bਪਾ:—ਜੇਤਕ ਪ੍ਰਭੁ ਸਿਰਜੇ ਦੇਵ ਦਈਤਨ ਦੇਵ ਦਤ ਗੋਰਖ ਯਤ ਜੰਡਮ।
Cਪਾ:—ਤੇ ਸਭ ਆਪਨ ਬਿਭਉ ਸੰਪ੍ਰਦਾ ਕਰ ਹਰਿ ਤੇ ਯਤ੍ਰ ਭਏ ਮਦ ਮਧਮ।

* ਬ੍ਰਿਧ ਖੰਭਾਯਚ, 'ਖਮਾਜ' ਰਾਗ ਦਾ ਨਾਮ ਹੈ। ਇਸ ਨੂੰ 'ਕਮਾਚ' ਵੀ ਕਿਹਾ ਜਾਂਦਾ ਹੈ। ਇਹ ਆਪਣੇ ਆਪ ਵਿਚ ਸੰਪੂਰਣ ਠਾਟ ਹੈ। 'ਖਮਾਜ' ਰਾਗ ਸ਼ਾੜਵ ਸੰਪੂਰਣ ਹੈ। ਇਸ ਦੀ ਆਰੋਹੀ ਵਿਚ ਰਿਸ਼ਭ ਵਰਜਿਤ ਹੈ। ਨਿਸ਼ਾਦ ਦੋਵੇਂ ਲਗਦੇ ਹਨ। ਵਾਦੀ ਗਾਂਧਾਰ ਤੇ ਸੰਵਾਦੀ ਨਿਸ਼ਾਦ ਹੈ। ਰਾਤ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ—ਸ ਗ ਮ ਪ ਧ ਨ ਸ। ਅਵਰੋਹੀ—ਸ ਨਾ ਧ ਪ ਮ ਗ ਰ ਸ।

ਦੋਹਰਾ। ਦੋਊ ਨਿਸ਼ਾਦ ਨੀਕੇ ਲਗੇਂ, ਆਰੋਹੀ 'ਰੇ' ਹਾਨਿ ॥
'ਗ ਨਿ' ਵਾਦੀ ਸੰਵਾਦਿ ਤੇ, ਖੰਮਾਜਹਿੰ ਪਹਿਚਾਨਿ ॥ (ਰਾਗ ਕੋਸ਼)

ਸੁਤ - ਸੰਗਤਿ ਪ੍ਰਤਿ ਦਾਨ ਦਿਵਾਯੋ, 'ਵਾਹਿਗੁਰੂ' ਪਦ-ਬਿਮਲ ਸੁਖੀਨਾ[੧] ॥
ਸਿਖਜ ਮਰਾਲ ਨਾਮ ਪ੍ਰਭੁ ਮੁਕਤਾ[੨], ਗੁਰੂ ਦਾਤਾਰ ਦਾਨ ਹਰਿ ਦੀਨਾ ॥੧॥
* ਤਿਨ-ਕੇ[੩] ਪਗ ਲਾਗੇ ਜੇ ਜੀਯਾ, ਤੇਊ ਤਰੇ[A] ਸਨ ਕੁਟੰਬ ਸਬਾਏ ॥
ਸੁਨਤ ਕਥਤ ਕੀਰਤਨ-ਰੁ-ਜਾਪਨ, 'ਵਾਹਿਗੁਰੂ' ਜੇ ਮੁਖਹੁ ਅਲਾਏ ॥
ਪੁਨਜ-ਰੂਪ[੪] ਪਾਵਨ-ਦਰਸਨੀਯੇ[੫], ਸਾਧੂ ਸੰਗਿ ਮਿਲਿ ਗੁਰੂ ਧਜਾਏ ॥
ਦਸਕ ਰੂਪ ਧਰਿ ਆਪ ਪਰਮੇਸੁਰ[੬] ਰਾਜ-ਯੋਗ ਹਟਿ-ਭਗਤਿ ਕਮਾਏ ॥੨॥
ਜੇ ਜੇ ਅਸੁਰ ਪ੍ਰਭੁ-ਸੰਤਨ-ਦ੍ਰੋਹੀ, ਹਰਿ ਮਾਰਗ ਮਹਿ ਬਿਘਨ ਕਰੰਤੇ ॥
ਤੇ ਤੇ ਦੁਸ਼ਟ ਪਛਾਰੇ ਸਤਿਗੁਰੂ, ਮਨਾਇ ਭਗਵਤੀ[੭] ਅਰੁ ਭਗਵੰਤੇ ॥
ਭੂਸੁਰ ਗੋਦ੍ਰੋਹੀ ਜੇ ਦੁਸ਼ਟਨ, ਧਰਮ ਜੁੱਧ ਕਰਿ ਅਸੁਰ ਦਲੰਤੇ[੮] ॥
ਸੋਧ ਸੁਧਾਰ ਬਰਨ ਆਸ਼੍ਰਮ ਕਉ, ਮਥ ਕਰਿ ਤੱਤ ਖਾਲਸੇ ਮੰਤੇ[੯] ॥੩॥
ਅਕਾਲ ਪੁਰਖ ਕੀ ਆਗਜਾ ਪਾਇ, ਪ੍ਰਗਟਿ ਭਯੋ ਰੂਪ-ਮੁਨਿਵਰ[੧੦] ਕੋ ॥
ਜਟਾ ਜੂਟ ਨਖ ਸਿਖ[B] ਕਰ ਪਾਵਨ, ਭਗਤ ਸੂਰ ਦ੍ਵੈ ਰੂਪ ਨਰਵਰ ਕੋ[੧੧] ॥
ਚਕ੍ਰਵੈ-ਪਦ ਦਾਤ ਧੁਰਿ ਪਾਯੋ, ਧਰਮਰਾਜ ਭੁੰਚਤਿ ਗਿਰਿਵਰ ਕੋ[C]
ਉਦਯ ਅਸਤ ਸਾਮੁਦ੍ਰ ਪ੍ਰਯੰਤੰ, ਅਬਿਚਲ ਰਾਜ ਮਿਲਯੋ ਸੁਰਪੁਰ ਕੋ[੧੩] ॥੪॥

---

੧. ਨਿਰਮਲ ਤੇ ਸੁਖਦਾਈ। ੨. ਸਿਖ ਹੰਸ ਹਨ ਤੇ ਪਰਮੇਸੁਰ ਦੇ ਨਾਮ ਮੋਤੀ ਹਨ। ੩. ਦਸਾਂ ਸਤਿਗੁਰਾਂ ਦੇ। ੪. ਪਵਿਤ੍ਰ ਆਤਮਾ। ੫. ਦਰਸ਼ਣ ਕਰਨ ਯੋਗਜ ਤੇ ਪਵਿਤ੍ਰ। ੬. (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ) ਦਸਤ ਸ੍ਵਰੂਪ ਪਰਮੇਸੁਰ ਆਪ ਧਰ ਕੇ। ੭. ਦੇਵੀ, ਚੰਡੀ। ੮. ਜਿਹੜੇ ਬ੍ਰਹਮਣਾਂ ਤੇ ਗਊਆਂ ਦੇ ਦ੍ਵੇਖੀ ਦੈਤਜ ਹਨ (ਉਹਨਾਂ ਨੂੰ) ਜੋ ਧਰਮ ਯੁੱਧ ਕਰ ਨਾਸ ਕਰਦੇ ਹਨ। ੯. ਚੰਗੀ ਤਰਾਂ ਰਿੜਕ ਕੇ ਸਾਰ ਖਾਲਸਹਿ ਵਿਚ ਮੰਤ੍ਰ ਵਾਂਗ ਪਾ ਦਿੱਤਾ ਹੈ। ੧੦. ਜਟਾ ਧਾਰੀ: ਪਰਮਹੰਸ ਮੁਨਿ। ੧੧. ... ਬਾਦਸਾਹ ਦੇ ਹਨ। ੧੨. (ਪਰਮੇਸੁਰ) ਦੀ ਦਾਤਿ ਧੁਰ ਪਇਆ ਹੈ ਜਿਸ ਨਾਲ ਧਰਮ ਦਾ ਰਾਜ ਭੋਗ ਰਿਹਾ ਹੈ। ੧੩. (ਮਾਨੋ ਕਿ) ਸੁਰਗਾਂ ਦਾ ਅਬਿਚਲ ਰਾਜ ਮਿਲ ਗਿਆ ਹੈ।

A ਪਾ:—ਤੇ ਤੇ ਤਰੇ।  B ਪਾ: ਨਖ ਜੁਤਿ।

C ਇਹ ਤੁਕ ਸ੍ਰੀ ਨਾਨਕਿਆਣੇ ਸਾਹਿਬ ਜੀ ਵਾਲੀ ਬੀੜ 'ਚੋਂ ਮਿਲੀ ਹੈ। ਸ੍ਰੀ ਅਨੰਦਪੁਰ ਵਾਲੀ ਬੀੜ ਵਿਚ ਨਹੀਂ।

* ਇਹ ਸਾਰਾ ਪ੍ਰਕਰਣ ੭ ਛੰਦਾਂ ਦਾ ਹੈ। ਇਸ ਦਾ ਨਾਮ ਆਦਿ ਵਿਚ ਤਾਂ ਨਹੀਂ ਆਇਆ। ਪਰੰਤੂ ਆਖਿਰ ਵਿਚ 'ਪੰਥ ਪ੍ਰਕਾਸ਼' ਨਾਮ ਆਇਆ ਹੋਇਆ ਹੈ। ਪ੍ਰਤੀਤ ਹੁੰਦਾ ਹੈ ਕਿ ਇਸ ਪ੍ਰਕਰਣ ਵਿੱਚ ਕਿਸੇ ਸਰਦਾਲੂ ਲਿਖਾਰੀ ਨੇ ਕੋਲੋਂ ਮਿਲਾਵਟ ਕੀਤੀ ਹੈ। ਕਿਉਂਕਿ ਵਾਸਤ੍ਰ ਵਿਚ ਇਹ ਪ੍ਰਕਰਣ ਮੌਜੂਦਾ ਖਾਲਸੇ ਨਾਲ ਹੀ ਮੇਲ ਕਰਦਾ ਹੈ।

ਪੰਥ ਖਾਲਸਾ ਭਯੋ ਪੁਨੀਤਾ[1] ਪ੍ਰਭੁ ਆਗਜਾ ਕਰਿ ਉਦਿਤ-ਭਏ[2] ॥
ਮਿਟਯੋ ਦ੍ਵੈਤ ਸੰਜੁਗਤਿ ਉਪਾਧਿਨਿ[3] ਅਸੁਰ ਮਲੇਛਨ ਮੂਲ[4] ਗਏ ॥
ਧਰਮ ਪੰਥ ਖਾਲਸ ਪ੍ਰਚੁਰ-ਭਯੋ[5], ਸਤਿ ਸ਼ਿਵੰ ਪੁਨਜ ਰੂਪ ਜਏ[6]A ॥
ਕਛ, ਕੇਸ, ਕ੍ਰਿਪਾਨਨ ਮੁਦ੍ਰਿਤ[7]B ਗੁਰ ਭਗਤਾ ਰਾਮਦਾਸ[8] ਭਏ ॥੫॥
ਕਾਲ ਉਪਾਸਕC ਛਤ੍ਰਿਯ-ਧਰਮਾ, ਰਣ ਕਟਿ ਕਸਿ ਪ੍ਰਧਾਨ ਅਏ[9] ॥
ਤਾ ਮਹਿ ਪੰਚ-ਚਾਲਿਸ[10] ਪ੍ਰਵਾਨਾ, ਪੰਚ ਪ੍ਰਧਾਨ ਖਾਲਸਹਿ ਠਏ[11]
ਸ੍ਰੀ ਅਜੀਤ ਸਿੰਘ, ਜੁਝਾਰ ਸਿੰਘ, ਫਤਹ ਸਿੰਘ, ਜੋਰਾਵਰ ਸਿੰਘ ਪ੍ਰਿਏ[12] * ॥
ਪੰਚਮ ਖਾਲਸਹ ਸਤਿਗੁਰੁ ਪੂਰਾ ਜਿਨ ਏ ਪੰਥ ਸੁਪੰਥ ਪ੍ਰਗਟਏ[13] ॥੬॥
ਚਾਲਿਸ ਨਰ-ਏ ਬੀਜ ਖਾਲਸਹ, ਮੁਕਤੇ ਪਾਵਨ ਸਿੰਘ ਬਲੀ[14] ॥
ਮਾਤ ਭਗਵਤੀ ਪਿਤਾ ਕਾਲ ਪੁਰਖ, ਗੋਦ ਲਿਯੋ ਦੈ ਖਾਲ ਪਲੀ[15]D ॥
ਸਕਲ ਭਰਮ-ਪਰਹਰਿ-ਤਰਿ[16] ਹਰਿਜਨ, ਸਤਿਨਾਮੁ ਸੁਚਿ ਮੰਤ੍ਰ ਬਲੀE ॥
ਆਪੁ ਜਪਤਿ ਅਰੁ ਜਗਤ ਜਪਾਵਤਿ, ਭਗਤਿ ਸਿਰੋਮਨਿ ਮਾਹਿ ਕਲੀ ॥
॥੭॥੧॥੩੧੪॥੮੪੬॥੩੧੬੫॥ਸਪੂਰ ੧॥

ਇਤਿ ਸ੍ਰੀ ਪੰਥ ਪ੍ਰਕਾਸ ਸੁਭ ਬੰਸ ਸਤਿਗੁਰੁ ਪਾਤਸ਼ਾਹੀ ਦਸਕ ਬਰਨਨੰ ਸੁਭੰ ॥੧॥

ਅਥ ਗ੍ਰੰਥ ਸਥਾਪਨ ਮਹਾਤਮ ਸ੍ਰੀ ਸਤਿਗੁਰੂ ਬਿਗ੍ਰਹ ਕਥਤੇ[17] ਤ੍ਰ ਬਲਿ
ਬਿਸਨੁਪਦ ਪੁੰਨਿਯਾਕੀ

ਆਪਨਪੌ ਸ੍ਰੀ ਖਾਲਸਹਿ ਸੌਂਪਾ[18]A, ਦੁਤਯਿ ਰੂਪ ਸਤਿਗੁਰੂ ਗ੍ਰੰਥਾ[19] ॥
ਬੋਲਨ ਸਤਿਗੁਰੁ ਸਬਦ-ਸੰਭਾਖਨ, ਨਾਮ ਗੋਬਿੰਦ ਕੀਰਤਨਿ ਸੰਥਾ[20] ॥

---

੧. ਪਵਿਤ੍ਰ। ੨. ਗਟ ਹੋਏ ਹਨ। ੩. ਉਪਾਧੀਆਂ ਸਮੇਤ ਦ੍ਵੈਤ ਮਿਟ ਗਈ। ੪. ਜੜ੍ਹਾਂ। ੫. ਫੈਲ ਗਿਆ। ੬. ਪਰਮੇਸ਼ੁਰ ਪਵਿਤ੍ਰ ਸ੍ਵਰੂਪ ਜਨਮੇ ਹਨ। ੭. ਸਜੇ ਹੋਏ। ੮. ਕੀਰਤਨ ਕਰਨ ਵਾਲੇ। ੯. ਯੁਧ ਨੂੰ ਲੱਕ ਕਸੇ ਹੋਏ ਅਤੇ ਸ਼ਸਤ੍ਰਾਂ ਵਿੱਚ ਮੁਖੀ। ੧੦. ਪੰਜ ਪਿਆਰੇ ਤੇ ਚਾਲੀ ਮੁਕਤੇ। ੧੧. ਖਾਲਸੇ ਵਿਚ ਪੰਜ ਪ੍ਰਧਾਨ ਮੰਨੇ ਹਨ। ੧੨. ਪਿਆਰੇ। ੧੩, ਜਿਨਾਂ ਨੇ ਏਹ ਧਰਮ ਸ੍ਰੇਸ਼ਟ ਰਸਤਾ ਪ੍ਰਗਟਾਇਆ ਹੈ। ੧੪. ਮੁਕਤੇ ਚਾਲੀ ਜਿਹੜੇ ਪਵਿਤ੍ਰ ਤੇ ਬਲਵਾਨ ਸਿੰਘ ਹਨ ਏਹ ਖ਼ਾਲਸਹਿ ਦਾ ਬੀਜ—ਮੂਲ ਹਨ। ੧੫. ਭਗਵਤੀ ਮਾਤਾ ਅਤੇ ਅਕਾਲਪੁਰਖ ਪਿਤਾ ਹੈ ਜਿਨਾਂ ਨੇ (ਖਾਲਸਾ ਰੂਪ ਪੁਤ੍ਰ ਨੂੰ) ਗੋਦੀ ਲਿਆ ਹੈ। ੧੬. ਸਾਰੇ ਭ੍ਰਮ ਤਜਾਗ ਕੇ ਖਾਲਸੇ ਨੇ ਇਹ ਮੰਨਿਆ ਹੈ ਕਿ 'ਸਤਿਨਾਮੁ' ਪਵਿਤ੍ਰ ਤੇ ਬਲੀ ਮੰਤ੍ਰ ਹੈ। ੧੭. ਹੁਣ ਸ੍ਰੀ ਸਤਿਗੁਰਾਂ ਦਾ ਸ੍ਵਰੂਪ (ਦੇਹ) (ਆਦਿ ਸ੍ਰੀ ਗੁਰੂ) ਗ੍ਰੰਥ (ਸਾਹਿਬ) ਜੀ ਨੂੰ ਹੀ ਸਥਾਪਨ ਦਾ ਮਹਾਤਮ ਉੱਚਾਰਨ ਕਰਦਾ ਹਾਂ। ੧੮. ਆਪਣਾ ਆਪ ਮੈਂ ਖਾਲਸੇ ਨੂੰ ਸੌਂਪ ਦਿਤਾ ਹੈ। ੧੯. ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਤਕ) ਦਾ ਦੂਜਾ ਸ੍ਵਰੂਪ (ਆਦਿ ਸ੍ਰੀ ਗੁਰੂ) ਗ੍ਰੰਥ (ਸਾਹਿਬ ਜੀ) ਹਨ। ੨੦. ਸ਼ਬਦ ਦਾ ਉਚਾਰਣ ਹੀ ਸਤਿਗੁਰਾਂ ਦਾ ਬੋਲਣਾ ਹੈ—ਚਾਹੇ ਉਹ ਗੋਵਿੰਦ—ਪਰਮੇਸ਼ੁਰ ਦਾ ਨਾਮ (ਸਿਮਰਣ ਰੂਪ) ਹੋਵੇ (ਚਾਹੇ) ਕੀਰਤਨ (ਗਜਾਨ ਰੂਪ) ਹੋਵੇ ਤੇ (ਭਾਂਵੇ) ਸੰਥਾ (ਪੜਾਈ ਰੂਪ) ਹੋਵੇ।

Aਪਾ:—ਸਤ ਸਿਵ ਰੂਪ ਧਨਜ ਰੂਪ ਜਏ। Bਪਾ:—ਕ੍ਰਿਪਾਨ ਤੇ ਮੁਦ੍ਰਾ। Cਪਾ:—ਅਕਾਲ ਉਪਾਸਕ। Dਪਾ:—ਖਾਸ ਪਲੀ Eਪਾ:—ਭਲੀ। Fਪਾ:—ਸਤਿਗੁਰੂ ਆਪਨਪੌ ਖਾਲਸੇ ਦੀਨਾ।

* ਕਈ ਵਾਰ ਪੰਥਾਂ ਦੀ ਕ੍ਰਿਆ ਬੜੀ ਲਮੀ ਚਲ ਕੇ ਅਸਲ ਰੂਪ ਤੋਂ ਬਹੁਤ ਦੂਰ ਪੈਂਦੀ ਹੈ। ਖਾਲਸਾ ਪੰਥ ਦੀ ਵੀ ਇਹ ਹੀ ਹਾਲਤ ਹੈ। ਇਸ ਪੰਥ ਵਿਚ ਵੀ ਅੱਜ ਕੱਲ ਕਾਫੀ ਕਚਿਆਈਆਂ ਆ ਗਈਆਂ ਪ੍ਰਤੀਤ ਹੁੰਦੀਆਂ ਹਨ।

ਗੁਨਾਨੁਵਾਦ ਪੁਨਿ ਸਿਫਤਿ ਸਲਾਹਨਿ, ਊਠਤੁ ਬੈਠਤੁ ਸੋਨ ਕਰੰਥਾ ॥
ਪਾਵਨ ਪੰਥ ਖਾਲਸਹਿ ਪ੍ਰਗਟਯੋ, ਚਾਰ ਵਰਨ ਆਸ੍ਰਮ ਸੁਭ ਪੰਥਾ[1]
ਇਨ ਕੇ ਦਰਸ ਸਤਿਗੁਰੁ ਕੋ ਦਰਸਨ, ਬੋਲਨੁ ਗੁਰੂ ਸਬਦੁ ਗੁਰ ਗ੍ਰੰਥਾ ॥
ਦ੍ਵਾਦਸਿ ਰੂਪ ਸਤਿਗੁਰੂ ਦੇ ਕਹਿਯਤਿ, ਦ੍ਵਾਦਸਿ-ਭਾਨੁ ਪ੍ਰਗਟ ਹਰਿ ਸੰਤਾ[2] ।
ਪ੍ਰਤਯਖ ਕਲਾ ਪਾਰਬ੍ਰਹਮ ਧਣੀਛੈ, ਗ੍ਰੰਥਿ ਪੰਥ ਖਾਲਸ ਵਰਤੰਤਾ[3] ॥
ਦਾਸ ਗੋਬਿੰਦ ਫਤਹ ਸਤਿਗੁਰੁ ਕੋ, ਖਾਸ ਗ੍ਰੰਥ ਗੁਰੁ ਰੂਪ ਬਦੰਤਾA ॥੨ *॥ਦੁਪਦ ੧ ॥
ਇਤੀ ਸਤਿਗੁਰੂ ਬਿਗ੍ਰਹ[4] ਗ੍ਰੰਥ ਬਿਰਚਿਤੇ ਸੁਭੈ ॥੧॥੩੧੫॥੮੪੭॥੩੧੬੬॥

ਅਥ ਸਮਰ ਪ੍ਰਸੰਗ ਸ੍ਰੀ ਸਰਬਲੋਹ ਮਹਾਸਯ ਅਰੁ
ਦੁੱਰਜਨ ਦ ਸੰਗ੍ਰਾਮ ਕਥਤੇ ॥ ਤ੍ਰ ਬਲਿ ॥

ਬਿਸਨੁਪਦ ਪੁਨਜਾਕੀ ॥ ਗਰੁੜਸਤ੍ਰ-ਸੋ[5] ਰਖ੍ਯ ਦੇਵਨ ਭਯੋ, ਸਰਪ ਤ੍ਰਾਸ[6] ਭਗਵੰਤ ਹਰੇ ॥
ਕੀਨ ਪਰਿਤ੍ਰਾਨੁ ਸੁਰਗਨ ਭਟ ਸਗਰੇ, ਗਰੁੜਾਸਤ੍ਰ-ਕਰਿ[6] ਤ੍ਰਾਨੁ[7] ਕਰੇ ॥
ਨਾਮ ਰੂਪ ਆਜੁਧ ਪ੍ਰਭੁ ਪਾਰਿਖਦ, ਚਤੁਰ ਸੁ ਬਿਗ੍ਰਹ ਰੂਪ ਬਰੇ[8] ॥
ਦਰਸਨ, ਪਰਸਨ' ਧਾਰਨ, ਸ੍ਰਵਨ, ਮਨ ਨਿਦਜਾਸਨ ਕਰਤ ਤਰੇ[9]B ॥੧॥੩੧੬॥੮੪੮॥੩੧੬੭॥

---

੧. (ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ) ਚਹੁੰਆਂ ਵਰਨਾਂ ਤੇ ਚਹੁੰਆਂ ਆਸ੍ਰਮਾਂ ਦੇ ਸੁਭ ਮਾਰਗਾਂ ਚੋਂ ਪਵਿਤ੍ਰ ਪੰਥ ਖਾਲਸਾ ਪ੍ਰਗਟਾਇਆ ਹੈ। ੨. ਇਹ ਬਾਰਾਂ ਸ੍ਵਰੂਪ ਸਤਿਗੁਰਾਂ ਦੇ ਕਹੇ ਜਾਂਦੇ ਹਨ ਜੋ ਹਰਿ ਸੰਤ ਇਹ ਪ੍ਰਤਯਖ ਬਾਰਾਂ ਸੂਰਜ ਹਨ। ੩. ਇਹ ਪਾਰਬ੍ਰਹਮ ਦੀ ਪ੍ਰਤਯਛ ਸ਼ਕਤੀ ਹੈ ਜੋ (ਆਦਿ ਸ੍ਰੀ ਗੁਰੂ) ਗ੍ਰੰਥ (ਸਾਹਿਬ ਜੀ) ਖਾਲਸਾ ਪੰਥ ਨੂੰ (ਵਰਤੰਤਾ) ਦਸਦਾ ਹੈ। ੪. ਸ੍ਵਰੂਪ। ੫. ਗਰੁੜ ਬਾਣ ਨਾਲ। ੬. ਸਪਾਂ ਦਾ ਡਰ। ੭. ਰਖਯਾ। ੮. ਪ੍ਰਭੂ ਦੀ ਸਭਾ ਦੇ ਚਤੁਰ ਜਨ ਰੂਪ ਸ਼ਸਤ੍ਰ ਦੇ ਉੱਤਮ ਚੰਗ ਰੂਪ ਦੇ ਨਾਮ ਅਤੇ ਰੂਪ ਦੇ। ੯. ਮਿਲਣ, ਧਾਰਨ, ਸੁਨਣ ਅਤੇ ਨਿਦਜਾਸਨ ਕਰਦਾ ਹੋਇਆ ਮਨ ਤਰ ਜਾਂਦਾ ਹੈ।

Aਪਾ:—ਦਾਸ ਗੋਬਿੰਦ ਸਿੰਘ ਫਤਹ ਸਤਿਗੁਰੁ ਕੋ ਖਾਲਸਾ ਗ੍ਰੰਥ ਗੁਰ ਰੂਪ ਬਦੰਤਾ ।

B ਇਸ ਤੁਕ ਦੇ ਬਹੁਤ ਹੀ ਰੂਪ ਬੀੜਾਂ ਵਿੱਚੋਂ ਮਿਲੇ ਹਨ। ਸ੍ਰੀ ਆਨੰਦ ਪੁਰ ਵਾਲੀ ਦਾ ਇਹ ਰੂਪ ਯਥਾ— ਦੇਰਸਨ ਪਰਸਨ ਧਾਰਨ ਸ੍ਰਵਨਨ, ਮਨਨ ਨਿਦਿਆਸਨ ਕਰਤ ਤਰੇ ।

ਪਟਿਆਲੇ ਵਾਲੀ ਬੀੜ ਵਿੱਚ ''ਮਨਨ ਅਦਿਆਸਨ ਕਰਤ ਤਰੇ'' ਅਤੇ ਇਕ ਹੋਰ ਬੀੜ ''ਦਰਸ ਪਰਸ ਧਾਰਨ ਸ੍ਰਵਨ, ਮਨ ਨਿਦਿਆਸਨ ਕਰਤ ਤਰੇ'' ਹੈ।

* ਇਸ ਪ੍ਰਕਰਣ ਵਿਚ ਦੋ ਹੀ ਛੰਦ ਹਨ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਸ੍ਰੀ ਮੁਖਵਾਕਯ ਪਾਠ ਹੈ। ਛੰਦਾਂ ਦੀ ਲਯ ਪੂਰਣ ਹੈ। ਭਾਵਾਂ ਵਿਚ ਕੋਈ ਕਮਜ਼ੋਰੀ ਨਹੀਂ। ਬਹੁਤਿਆਂ ਲੇਖਕਾਂ ਨੇ ਸ਼ਰਧਾ ਨਾਲ ਵੀ ਇਸ ਦੇ ਪਾਠ ਵਿਗਾੜੇ ਹੋਏ ਹਨ। ਕਈਆਂ ਨੇ ਅਰਥਾਂ ਨੂੰ ਇਤਿਹਾਸ ਦੇ ਅਤੇ ਰਵਾਇਤਾਂ ਦੇ ਪਿੱਛੇ ਰਲ ਕੇ ਕੀਤਾ ਹੈ। ਜੋ ਸੁਧ ਪ੍ਰਤੀਤ ਨਹੀਂ ਹੁੰਦਾ।

ਜਹਿਂ ਜਹਿਂ ਆਯੁਧ[1] ਭਗਵਤ ਲੀਨਾA ਤੇ ਤੇ ਸਭਿਬਿਧ ਪਾਰ ਪਰੇ ॥
ਜਰਾ[2], ਮਰਾ[3] ਤ੍ਰਿਤਾਪ[4] ਤ੍ਰੈ ਬਜਾਧਾ[5], ਇਨ ਤੇ ਲੈ ਸਭੁ ਦੋਖ ਜਰੇ ॥
ਬਿਗਤਿ-ਪਾਪ ਪੁੰਨਜ ਮ.ਜ ਦਰਸਤਿ, ਜੇ ਪ੍ਰਾਨੀ ਜਾ ਬ੍ਰਿਤਿ ਧਰੇ[6]
ਨਾਮ ਰੂਪ ਆਯੁਧ ਹਰਿ ਪਾਰਿਸਦ[7] ਇਨ ਕੋ ਸੇਵਨ-ਜਪਨ ਕਰੇ ॥੨॥੩੧੭॥੮੪੯॥੩੧੬॥

ਤੇ ਜਨ ਹਰਿ ਕੇ ਪਾਰਿਸਦ ਹੋਵਤਿ, ਯਾ ਮਹਿ ਸੰਸਯ ਨਾਹ ਕਰੇ ॥
ਜੋ ਜੋ ਹਰਿ ਕੋ ਚਾਹਿਤ ਜਨ ਪ੍ਰੇਮੀ, ਤਾਂਕਉ ਚਾਹਤਿ ਆਪ ਹਰੇ ॥
ਰੀਤਿ ਪੁਰਾਤਨਿ ਸਾਧੁ ! ਜਾਨਹੁ, ਜਿਮ ਭ੍ਰਿੰਗੀ ਭੇ ਕੀਟੁ ਤਰੇ[8] ॥
ਉਤ ਪੱਤ ਸੁਆਮੀ ਸੇਵਕ ਬਦ[9], ਸੁਆਮੀ ਸੇਵਕ ਚਾਹ ਧਰੇB ॥੩॥੩੧੮॥੮੫੦॥੩੧੬॥

ਅਬ 'ਪ੍ਰਸੰਗ-ਸਮਰ[10]'ਕਬਿ ਉਚਰਤਿ, ਸਭਿ ਪ੍ਰਤਾਪ ਸਰਬ ਲੋਹ ਹਰੀ ॥
ਦਿਬਜਾਸਤ੍ਰਨ ਪਰਿਹਾਰ ਅਰੁ ਬਾਰਨੁ, ਜੁਝ ਸੁਰਾਸੁਰ ਸਮਰ ਕਰੀ[11]
ਯਾ ਪ੍ਰਸੰਗ ਤੇ ਅਵਰੁ ਪ੍ਰਸੰਗਨ, ਭਾਖਹੁੰ ਤ੍ਰ ਮਲਿ ਸਿਮਰ ਖਰੀ[12]C ॥
ਗਜਾਨ,ਬਿਗਜਾਨ ਅਬਿਬੇਕ ਬਿਬੇਕਹ,ਭਜੌ ਸੰਗ੍ਰਾਮ ਯਾ ਬਿਧ ਖਿਗਰੀ[13]॥
॥੪॥੩੧੯। ੮੫੧॥੩੧੭॥

ਬਿਬੇਕ;[14] ਅਬਿਬੇਕ-ਸੇਨਾਨੀ,[15] ਸੁਭਟ-ਪ੍ਰਧਾਨ, ਮੰਤ੍ਰਿ, ਧੁਜਨੀ[16] ॥
ਤਾਂਕਹਿ ਨਾਮ, ਬਰਗ[17]ਅਰੁ ਆਯੁਧ[18],ਭੂਸਨ,ਬਸਨ ਪ੍ਰਿਥਕ-ਬਰਨੀ[19]
ਏ ਦੂਊ ਬਲੀ ਅਜੇ[20]ਜਗ ਜਨਿਯਤ,ਤਾਹਿ ਲੁਝਾਵਤਿ ਅਗਮ ਧਨੀ[21]॥
ਸ੍ਰੀD ਸਰਬਲੋਹਬਿਬੇਕ-ਸਰ[22]ਸਾਂਧ ਜੋ,ਬੀਰਜਨਾਦ ਅਬਿਬੇਕ-ਗਨੀ[23]॥੫॥੩੨੦॥੮੫੨॥੩੧੭ ॥

---

੧. ਆਯੁਧ । ੨. ਬੁਢੇਪਾ । ੩. ਮੌਤ । ੪. (ਆਧਿ, ਬਜਾਧਿ ਕਫ) ਤਿੰਨ (ਸੰਨਪਾਤ ਦੇ) ਰੋਗ । ੬. ਜਿਹੜੇ ਪ੍ਰਾਣੀ ਇਸ ਬ੍ਰਿਤਿ ਨੂੰ ... ਹਨ । ੭. ਸਭਾ ਵਾਲਾ ਸਭਾਸਦ । ੮. ਜਿਸ ਤਰਾਂ ਭ੍ਰਿੰਗੀ ਕੀੜੇ ਨਾਲ ... ਹੀ ਸੁਆਮੀ ਕਹਿਆ (ਅਥਵਾ ਮਿਥਿਆ) ਜਾ ਸਕਦਾ ਹੈ। ੧੦ ਜੰਗ ਦਾ ਪ੍ਰਸੰਗ । ... ਤਰਾਂ) ਭੂਮਿ ਦੀ ਲੜਾਈ ਵਿੱਚ ਸੁੰਦਰ ਅਸਤ੍ਰਾਂ ਦਾ ਚਲੌਣਾ ਅਤੇ ਰੋਕਣਾ ਕੀਤਾ ਹੈ । ... ਚੰਗੀ ਤਰਾਂ ਯਾਦ ਕਰ ਕੇ ਇਸ ਪ੍ਰਸੰਗ ਤੋਂ (ਵਿਕਾਸ ਪਾ ਕੇ) ਹੋਰ ਪ੍ਰਸੰਗਾਂ ਨੂੰ ... ਗਿਆਨ ਦਾ ਪ੍ਰਸੰਗ ਵਿਵੇਕ ਅਤੇ ਅਵਿਵੇਕ ਦਾ ਪ੍ਰਸੰਗ ਜਿਸ ਤਰਾਂ (ਇਨਾਂ ਦੀ) ਵਿਗੜ ਗਈ ਕਹਿੰਦਾ ਹਾਂ, । ੧੪. ਰਾਜਾ । ੧੫. ਸੇਨਾਪਤਿ ਅਵਿਵੇਕ ਦੇ । ੧੬. ਪ੍ਰਧਾਨ ਯੋਧੇ, ... ੧੮ ਸ਼ਸਤ੍ਰ । ੧੯.ਅੱਡ ਅੱਡ ਕਹਿੰਦਾ ਹਾਂ । ੨੦. ਅਜਿੱਤ । ੨੧.ਜਾਣਦਾ ਰਹਿਤ ਮਾਲਿਕ (ਸਰਬਲੋਹ ... ੨੨. ਵਿਵੇਕਾਸਤ੍ਰ 'ਈਜ਼ੂਰ ਹੈ' ਦੇ ਗਿਆ ਰੂਪ ਅਸਤ੍ਰ । ੨੩. ਅਵਿਵੇਕਾਸਤ੍ਰ (ਨੂੰ ਚਲਾਇਆ) ।

Aਪਾ:—ਜੋ ਜੋ ਆਸਨੇ ਭਗਵਤ ਲੀਨਾ । Bਪਾ:—ਧੁਰੇ। Cਪਾ:—ਸਮਰ ਘਟੀ ।
Dਪਾ:—ਏਥੇ "ਸ੍ਰੀ" ਪਦ ਵਾਧੂ ਹੈ।

ਯਾ ਪ੍ਰਸੰਗ 'ਤ੍ਰ ਬਲਿ ਕ੍ਰਿਪਾ ਕਰਿ' ਪ੍ਰਿਥਕ-ਪ੍ਰਿਥਕ[੧] ਭਾਖੋਂ ਸਭਿ ਹੀ ॥
ਸਮਰ ਕਾਂਡ[੨] ਬਿਜੈ-ਭਗਵਤ-ਕੋ[੩], ਦੇਵਰਾਜ-ਕੋ - ਰਾਜ-ਸਹੀ[੪] ॥
ਅਸੁਰਨ,ਨਿਧਨ,ਨਿਧਨ ਬੀਰਜ-ਨਾਦਨ੍ ,ਨ੍ਰਿਪ ਅਬਿਬੇਕ ਕੋ ਹਾਰ ਕਹੀ[੫]॥
ਧਾਰੁ ਧਯਾਨ ਹਿਰਦਯ ਸਰਬਲੋਹੰ, ਮਾਤ ਸਾਰਦਾ ਸਰਨ ਅਹੀ[੬]॥੬॥੩੨੧॥੮੫੩॥੩੧੭੨॥ਛਕਾ੧॥
ਕਬਿਬਾਚ ਬਿਸਨੁਪਦ ਪੁੰਨਯਾਕੀ, ਅਥ ਸਮਰੁ ਪਖਯਾਨ ਕਥਤੇ ॥

ਬਾਰਨ-ਭਜੋ ਉਰਗਾਸਤ੍ਰ ਨਿਸਾਚਰ, ਗਰੁੜਾਸਤ੍ਰ ਕਰ ਅਸਤ੍ਰ ਬਿਜੈ[੭] ॥
ਬਹੁਰ ਕੋਪ ਕੀਨੋਂ ਸੁਰ-ਕੰਟਕ[੮], ਕਾਲਕੂਟ-ਸਰ ਦੈਤ ਰੁਝੈ[੯] ॥
ਭੀਖਮ ਮਹਾ ਘੋਰ ਸਰ - ਬਿਸੀਅਰ[੧੦], ਕਾਲ ਰੂਪ ਧਰ ਬਾਨ ਲੁਝੈ[੧੧] ॥
ਹਾਹਾਕਾਰ ਦੇਵ-ਪ੍ਰਤਨਾ[੧੨] ਮਹਿ, ਕਾਲਕੂਟ ਕਰਿ ਭਟਨ ਜੁਝੈ[੧੩]॥੧॥੩੨੨॥੮੫੪॥੩੧੭੩॥

ਪੁਨਯਾਕੀ ਅਨੰਤ ਤੁਕੀਆ ॥

ਭੀਖਮ ਘੋਰ ਕਾਲਕੂਟ - ਸਰ[੧੪], ਦਸੋ ਦਿਸਾ ਧਾਰਾ ਬਰਸੇ ॥
ਅੰਧਕਾਰ ਦਿਸਨ ਮੋ ਫੈਲਜੋ, ਕਾਲਕੂਟ ਸਰ[੧] ਪ੍ਰਲਯ ਪਰੈ ॥
ਮਾਰੁਤ-ਬਾਹਿ ਕਾਲ-ਕੂਟ ਜੁਤ[੧੫], ਘੇਰ ਘੇਰ ਪ੍ਰਤਨਾ ਸੰਘਰੇ ॥
ਬਿਸ ਕਰ ਸਨੀ ਬਾਯੁ ਅਰੁ ਬਾਰੂ[੧੬],ਤਾਂ ਸੰਗਿ ਪ੍ਰਤਨਾ ਦੇਵ ਹਨੀ॥੨॥੩੨੩॥੮੫੫॥੩੧੭੪॥
ਅੰਧ ਧੁੰਧ ਭੀਖਨ ਭੈ ਸਗਰੇ, ਕਾਲਕੂਟ ਸਰ ਝੜ ਬਰਸੇ ॥
ਮੋਹਿਤ[੧੭]ਭਈ ਦੇਵ ਪ੍ਰਤਨਾ ਸਭਿ,ਬਿਸ ਕਰਿ ਸੁਰਗਨ ਚਮੂ ਨਸੇ ॥
ਹਾਲ ਚਾਲ ਚਹੁੰ-ਚੱਕ[੧੮]ਹੋਤ ਭਜੋ,ਧਰਨਿ,ਗਗਨ,ਨਗ-ਰਾਜ[੧੯]ਕਪੇ[੨੦]॥
ਹਾਹਾਕਾਰ ਹੋਤ ਭਜੋ ਸਾਰੇ,ਕਾਲਕੂਟ ਸਰ ਨਿਧਨ ਕਰੇ ॥੩॥੩੨੪॥੮੫੬॥੩੧੭੫॥
ਜ੍ਵਾਲ[੨੧]ਪ੍ਰਬਲ ਬਿਸਕਰ[੨੨]ਦਿਸ ਫੈਲਜੁ,ਅਸੁ,ਗਜ,ਰਥ,ਪੈਦਲ ਬਿਚਲੇ[੨੩]॥
ਭਾਜ ਚਲੀ ਪ੍ਰਤਨਾ ਦੇਵਨ ਕੀ, ਕਾਹੂੰ ਨ ਧੀਰਜ ਨੇਕ[੨੪] ਧਰੇ ॥

---

੧. ਅਲੱਗ ਅਲੱਗ। ੨, ਜੰਗ ਦਾ ਹਿੱਸਾ। ੩. ਸਰਬਲੋਹ ਦੀ ਜਿੱਤ। ੪. ਇਦ੍ਰ ਨੂੰ ਨਿਸ਼ਚਯ ਰਾਜ ਮਿਲਣਾ। ੫. ਦੈਂਤਾਂ ਦਾ ਨਾਸ਼, ਵੀਰਯਨਾਦ ਦਾ ਨਾਸ਼ ਅਤੇ ਅਵਿਵੇਕ ਰਾਜੇ ਨੂੰ ਹਾਰ ਕਹੀ ਜਾਵੇਗੀ। ੬. ਹਿਰਦਯ ਵਿੱਚ ਸਰਬਲੋਹ ਦਾ ਧਯਾਨ ਧਾਰਦਾ ਹਾਂ ਅਤੇ ਮਾਤ ਸਾਰਸੁਤੀ ਦੀ ਸ਼ਰਣ ਹਾਂ। ੭. ਦੈਂਤ ਦਾ 'ਨਾਗ ਅਸਤ੍ਰ' ਨਿਵ੍ਰਿਤ ਹੋ ਗਿਆ ਗਰੁੜ ਅਸਤ੍ਰ ਨੇ ਉਰਗ ਅਸਤ੍ਰ ਨੂੰ ਜਯ ਕਰ ਲਿਆ। ੮. ਦੇਵਤਿਆਂ ਦਾ ਦੋਖੀ, ਵੀਰਯਨਾਦ। ੯. ਹੁਣ ਦੈਂਤ ਫਿਰ 'ਜ਼ਹਰ ਬਾਣ' ਨਾਲ ਰੁਝ ਗਏ ਭਾਵ—ਵਿਸ਼ੀ ਬਾਣ ਚਲੌਣ ਨੂੰ ਤਿਆਰ ਹੋਏ। ੧੦. ਨਾਗ ਬਾਣ, ਵਿਸ਼ੀ ਬਾਣ। ੧੧. ਬਾਣ ਮੌਤ ਦਾ ਰੂਪ ਧਾਰਕੇ ਲੜੇ। ੧੨. ਦੇਵਤਿਆਂ ਦੀ ਫੌਜ। ੧੩. ਜ਼ਹਰ ਨਾਲ ਯੋਧੇ ਮਰ ਗਏ। ੧੪. ਜ਼ਹਰ ਵਾਲਾ ਤੀਰ, ਵਿਸ਼ ਅਸਤ੍ਰ। ੧੫. ਪੌਣ ਅਤੇ ਪਾਣੀ ਜ਼ਹਰ ਨਾਲ। ੧੬. ਜ਼ਹਰ ਨਾਲ ਮਿਲੀ ਹੋਈ ਪੌਣ ਅਤੇ ਰੇਤ ਪਾਣੀ। ੧੭. ਮੂਰਛਿਤ। ੧੮. ਚਹੁੰਵੀਂ ਪਾਸੀਂ ਸਾਰੀ ਦੁਨੀਆਂ ਵਿਚ। ੧੯. ਪਹਾੜਾਂ ਦਾ ਰਾਜਾ, ਵਡਾ ਪਹਾੜ, ਸੁਮੇਰੁ। ੨੦. ਕੰਬਿਆ। ੨੧. ਅੱਗ ਦੀ ਲਾਟ। ੨੨. ਜ਼ਹਰ ਵਾਲੀ। ੨੩. ਹਿੱਲ ਗਏ। ੨੪. ਰਤਾ ਮਾਤ੍ਰ।

ਅਕਸਮਾਤ੍ਰ ਭਵ ਪਾਇ ਭਟਨ ਕਰ, ਅਨਲ ਬਿਖੀ ਤਨ ਤੇ ਪ੍ਰਗਟੇ[1]
ਮੰਤ੍ਰ ਸਕਤਿ ਕਰਿ ਕਾਲਕੂਟ ਸਰ, ਫੈਲ ਪਰਜੈ-ਬਹੁ ਭੀਰ ਘਟੀ[A] ॥੪॥੩੨੫॥੮੫੭॥੩੧੭੬॥

ਕਾਲਕੂਟ ਡਰ ਕਰਿ ਸਭ ਦੇਵਨ, ਹਰਿ ਸਰਨਾਗਤਿ[B] ਭਾਜ ਪੜੇ ॥
ਕੀਜਹਿ ਰਖ੍ਯ ਸੁ ਕਾਲਕੂਟ[2] ਤੇ, ਨਿਧਨ[3] ਹੋਤ ਹੈ ਦੇਵ ਸਭੇ ॥
ਪਰਮਪ੍ਰਾਜ[4] ਰੱਛ ਸੁਰ ਕੀਨੀ, ਕਾਲ ਜਾਲ ਤੇ ਦੇਵ ਰਖੇ ॥
ਆਸਰ ਏਕ ਸਰਨ ਪ੍ਰਭੁ ਥਾਰੀ, ਕਰ ਮਸਤਕ ਦੈ ਰੱਛ ਕਰੇ ॥੫॥੩੨੬॥੮੫੮॥੩੧੭੭॥

ਪ੍ਰਬਲ ਹੋਤ ਭਏ ਰਾਖ੍ਯਸ ਰਨਕਰਿ[5], ਦੇਵ ਚਮੂ ਕਹ ਪੀੜ ਡਰੇ ॥
ਕਾਲਕੂਟ ਸਰ ਮੰਤ੍ਰ ਸਕਤਿ ਕਰ, ਨਿਧਨ ਭਯੁ ਸੁਰ ਸੈਨ ਘਨੇ ॥
ਆਛਤ ਸਿੰਘ ਸਿੰਘ ਸੁਅਨ ਕਹ, ਮੀਡਕ ਕਪੁਰਾ ਗ੍ਰਾਸ ਕਰੇ[6]
ਛਉਨ ਬਜਾਘ੍ਰ ਕਹ ਮੂਸਾ ਗ੍ਰਸਿਤ, ਬਜਾਘ੍ਰ ਪ੍ਰਤਾਪ ਤੇ ਨਾਹਿ ਡਰੇ[7] ॥੬॥੩੨੭॥੮੫੯॥੩੧੭੮॥

ਸੁਰ ਅਧੀਨ ਸਰਨ ਪ੍ਰਭੁ! ਥਾਰੀ, ਕੀਜੈ ਰਖ੍ਯ ਹੇ ਆਦਿ ਹਰੀ! ॥
ਪਾਹ-ਪਾਹ[8] ਸਰਨਾਗਤਿ ਆਏ, ਸਰਨ ਪਰੇ ਕੀ ਲਾਜ ਬੜੀ ॥
ਹਾਲ-ਬਿਹਾਲ[9] ਦੇਵਨ ਪਿਖ ਭਗਵਤ, 'ਹੂਹ' ਸਬਦ ਮੁੱਖਹੁ ਉਚਰੇ[C] ॥
ਸੀਤਲ, ਮੰਦ,ਸੁਗੰਧ-ਬਯਾਰਨ, ਸਮਰ ਭੂਮਿ ਮਹਿ ਰੁਚਿਰ ਬਹੇ[10] ॥੭॥੩੨੮॥੮੬੦॥੩੧੭੯॥

ਬਾਰਨ-ਭਜੇ[11] ਬਾਨ ਬਿਸਿ[12] ਨਿਸਚਰ, ਦਿਸ-ਪ੍ਰਕਾਸ-ਭੇ[13] ਰੱਛ ਕਰੇ ॥
ਬਾਰਿ ਸੁਧਾ[D] ਸਮ ਰੰਗਭੂਮਿ ਮਹਿ[14] ਵਰਸਤ ਭ ਜੇ ਸਰ-ਕੂਟ[15] ਹਰੇ ॥
ਦੇਵਨ ਮਨ ਆਨੰਦ ਹੋਤ ਭੇ, ਰੋਮ ਰੋਮ ਪ੍ਰਤਿ ਸੀਤ[16] ਪੜੀ ॥
ਜ੍ਵਾਲਾ-ਅਨਲ ਬਾਯੁ ਬਿਸ ਬਾਰਿਨ[17],ਬਾਰਨ-ਭਜੇ[18] ਪ੍ਰਭੁ ਰੱਛ ਕਰੀ ॥੮॥੩੨੯॥੮੬੧॥੩੧੮੦॥

੧.ਅਚਾਨਕ ਹੀ ਯੋਧਿਆਂ ਦੇ ਸ਼ਰੀਰਾਂ ਤੋਂ ਜਨਮ ਪਾ ਕੇ ਜ਼ਹਰ ਵਾਲੀ ਅਗਨਿ ਪ੍ਰਗਟ ਹੋ ਗਈ ਜ
(ਬਾਣ) । ੨. ਜ਼ਹਰ, ਵਿਸ । ੩.ਨਾਸ । ੪.ਆਦਿ ਕਾਲ ਤੋਂ, ਪਹਿਲੋਂ ਤੋਂ ਨ ਵਾਲੇ ਯੋਧੇ
ਮੌਜੂਦਗੀ ਵਿਚ ਸ਼ੇਰ ਦੇ ਬੱਚੇ ਨੂੰ ਵਿਚਾਰੇ ਡੱਡੂ ਖਾਂਦਾ ਹੈ। ੭. (ਸ਼ੇਰ) ਬਘਿਆੜ ਦੇ ਬੱਚੇ ਨੂੰ ਚੂਹਾ ਖਾਂਦਾ ਹੈ ਅਤੇ
ਪ੍ਰਭਾਵ ਤੋਂ ਡਰਦਾ ਨਹੀਂ। ੮. ਸ਼ਰਣ ਹਾਂ ! ਸ਼ਰਣ ਹਾਂ !! ੯.ਹਾਲੋਂ ਬਿਹਾਲ, ਕ੍ਹੂਹੇ ਹਾਲਤ ਠੰਢੀ,
ਸੁਗੰਧੀ ਵਾਲੀ ਰੁਚਿਰ ਵਾਯੂ ਮੈਦਾਨ ਜੰਗ ਵਿੱਚ ਚਲ ਪਈ। ੧੧. ਨਿਵ੍ਰਿਤ ਹੋ ਗਿਆ। ਹਰ ਬਾਣ
੧੩. ਦਿਸਾਂ (ਪ੍ਰਕਾਸ਼) ਨਿਰਮਲ ਹੋ ਗਈਆਂ । ੧੪. ਮੈਦਾਨ ਜੰਗ ਵਰਗਾ
੧ ਵਿਸ ਅਸਤ੍ਰ । ੧੬. ਠੰਢ। ੧੭. ਜ਼ਹਰ ਵਾਲੀ ਅੱਗ ਦੀ ਲਾਟ, ਪੌਣ ਅਤੇ ਪਾਣੀ। ਹੋਇਆ।

A ਪਾ:–ਘਰੀ। B ਪਾ:—ਕਾਲਕੂਟ ਕਰ ਦੇਵਨ ਅਕਾਲ
C ਪਾ:—ਮੁਖ ਤੇ ਉਚਰੇ। D ਪਾ:—ਬਾਰ ਸੁਸਾ।

ਸੁਧਾ ਸੀਚ ਪ੍ਰਤਨਾ ਸੁਰ ਨਿਰਮਲ, ਹੋਤ ਭਈA ਦੇਵਨ ਸਗਰੇ[1] ॥
ਮੋਹਿਤ ਜੇਤੇ ਮੁਰਛਿਤ ਸੁਰ-ਗਨ, ਚੇਤ ਉਠੇ ਪੁਨ ਸਮਰ ਰੁਪੇ[2] ॥
ਜੈ ਜੈਕਾਰ ਦੇਵਗਨ ਉਚਰਤਿ, ਸ੍ਰੀ ਸਰਬਲੋਹ ਗੀਤਾ ਉਚਰੇ ॥
ਆਦਿ, ਮੱਧ, ਅੰਤ੍ਰ ਪ੍ਰਭੁ ਰਖ੍ਹਕ, ਕਾਲ-ਦੇਸB ਸਭਿ ਤੁਹੀ ਹਰੇ ![3] ॥੯॥੩੩੦॥੮੬੨॥੩੧੮੧॥
ਪ੍ਰਾਨ ਦਾਨ ਦੇਵਨ ਪ੍ਰਤਿC ਦੀਨਾ, ਕਾਲਕੂਟ ਤੇ ਦੇਵ ਛਮੇ[4] ॥
ਅਪਨੇ ਜਨ ਕੀ ਆਪ ਪ੍ਰਭੁ ਰਾਖਤਿ, ਸ੍ਰਿਤਿ ਸਾਸਤ੍ਰ, ਮੁਨਿ ਜਨ ਵਿਚਰੇ[5] ॥
ਅਸ ਕਹਿ ਸੁਰ ਪ੍ਰਦੱਛਨਿ ਕੀਨਾ, ਗੀਤ, ਨਾਦ, ਅਸਤੋਤ੍ਰ ਭਨੇ[6] ॥
ਪੁਨ ਪੁਨ ਪਦਸਰੋਜ[7] ਹਰਿ ਬੰਦਤਿ, ਸਰਨ! ਸਰਨ!! ਰਰ ਦੇਵ ਸਭੈ ॥
॥੧੦॥੩੩੧॥੮੬੩॥੩੧੮੨॥

ਰੱਛ ਰੱਛ ਬੋਲੇ ਜਗ-ਬੰਦਨ, ਤੁਮ ਮਮ ਪਜਾਰੇ ਸੁਹਿਰਦ-ਜਨੇ[8] ॥
ਦਾਸ-ਪ੍ਰਿਯ[9] ਮਮ ਪ੍ਰਾਨ ਪਜਾਰੇ, ਹਨਹੁ ਦੁਸ੍ਟ-ਤ੍ਰ ਰੱਛ ਕਰੇ
ਅਸ ਪਿਖ ਅਸੁਰ ਛੋਭਿ[10] ਚਿਤ ਕੀਨ੍ਹੋ, ਸੁਰਨ ਜੀਤਿ ਨਿਜ ਹਾਰ ਪਿਖੇ ॥
ਕੋਟਿ ਉਪਾਇ[11] ਕਰਤ ਹਉਂ ਥਾਕਜੋ, ਮੋ ਸੋਂ ਦੇਵ ਨ ਜਾਤ ਹਨੇ[12] ॥
॥੧੧॥੩੩੨॥੮੬੪॥੩੧੮੩॥

ਚਿਰੰਕਾਲ ਸੋਂ ਜੁੱਧ ਠਠਜੋ ਮਮ, ਨਿਧਨ[13] ਸੁਰਾਰਦਨ[14] ਸਭੀ ਭਏ ॥
ਜਦ ਕਦ ਸੁਰ ਜੀਤਹਗੇ ਮੋਕਹੁ, ਦਾਨਵ ਕੁਲਿ ਸਭਿ ਹਤਨ ਕਰੇD ॥
ਅਬ ਹਉਂ ਨਿਜ ਪੌਰਖ, ਬਲ, ਪਰਾਕ੍ਰਮ[15], ਮੰਡਿਹੁੰ[16] ਸਮਰ ਹਰਿ ਸੰਗ ਸਹੀ ॥
ਲਰ ਮਰ ਕਰ ਭਵ[17] ਕੋ ਤਰ ਜੈਹੈਂ[18], ਦੇਹ ਅਨਿਤਜ ਬਿਸ੍ਵਾਸ ਨਹੀ ॥
॥੧੨॥੩੩੩॥੮੬੫॥੩੧੮੪॥

ਸੂਰ ਕਿ ਸਨਮੁਖ ਰਨE ਤੇ ਡਰਪੇ ?, ਪਗ ਆਗੇ ਜਸ ਧਰਮ ਰਹੇ[19] ॥
ਪਗ ਪਾਛੇ ਹਾਸੀ ਅਪਿ-ਮ੍ਰਿਤਾ, ਨਰਕ ਬਾਸਿ ਕਾਲੰਕ ਲਗੇ[20] ॥

---

੧. ਅੰਮ੍ਰਿਤ ਦੇ ਸਿੰਚਨ ਨਾਲ ਸਾਰੇ ਦੇਵਤਿਆਂ ਦੀ ਦੇਵ ਫੌਜ ਸੁਧ ਹੋ ਗਈ। ੨. ਜਿਨੇ ਬੇਹੋਸ਼ ਤੇ ਧੰਹੋਸ਼ ਦੇਵਤੇ ਸਨ ਉਹ ਹੋਸ਼ ਵਿੱਚ ਆ ਗਏ ਅਤੇ ਜੰਗ ਵਿਚ ਖਲੋ ਗਏ। ੩. ਦੇਸ (ਕਾਲ) ਸਮਾਂ (ਅਤੇ ਵਸਤੂ ਆਦਿਕ) ਸਾਰਿਆਂ ਵਿੱਚ ਹੇ ਹਰੇ ਤੂੰ ਹੀ (ਰਖਯਕ) ਹੈਂ। ੪. ਰੱਖੇ ਹਨ। ੫. ਵਿਚਾਰਦੇ ਹਨ। ੬. ਕਹਿੰਦੇ ਹਨ। ੭. ਚਰਨ ਕਮਲ। ੮. ਮਿਤ੍ਰ ਜਨ ਹੋ। ੯. ਪਿਆਰੇ ਦਾਸ। ੧੦. ਗੁੱਸਾ। ੧੧. ਯਤਨ। ੧੨. ਮੈਥੋਂ ਮਾਰੇ ਨਹੀਂ ਜਾਂਦੇ। ੧੩. ਨਾਸ। ੧੪. ਦੈਂਤ। ੧੫. ਤਾਕਤ ਨਾਲ। ੧੬. ਕਰਾਂਗਾ। ੧੭. ਸੰਸਾਰ। ੧੮. ਜਾਵਾਂਗਾ। ੧੯. ਉਹ ਕੀ ਯੋਧਾ ਹੈ ? ਜੋ ਸਾਮ੍ਹਣੇ ਜੰਗ (ਵੇਖ ਕੇ) ਡਰ ਜਾਏ ! (ਯੋਧਾ ਉਹ ਹੈ ਜੋ) ਪੈਰ ਅਗੇ ਧਰੇ, ਅਤੇ (ਜਿਸਦਾ) ਜਸ ਅਤੇ ਧਰਮ ਰਹਿ ਜਾਵੇ। ੨੦. ਪੈਰ ਪਿੱਛੇ ਰਖਣ ਨਾਲ (ਹਾਸੀ) ਮਖੌਲ, ਨੀਚ ਮੌਤ, ਨਰਕ ਦਾ ਨਿਵਾਸ ਅਤੇ ਕਲੰਕ ਲਗਦਾ ਹੈ।

Aਪਾ:—ਭਯੋ। Bਪਾ:—ਦੇਵ। Cਪਾ:—ਪ੍ਰਭੁ।
Dਪਾ: ਹਾਨ ਕਰੇ। Eਪਾ: ਸਮਰ, ਵੀ ਹੈ।

ਸਤੀ ਸੂਰ ਕੋ ਬ੍ਰਤ ਭਾਰੀ ਛੈ[1] ਜਰੇ ਮਰੇ ਬਿਨੁ ਸਿੱਧ[2] ਨ ਹੋਈ ॥
ਸਤੀ ਸੂਰ ਕੋ ਬ੍ਰਤ ਭਾਰੀ ਛੈ ਜਰੇ ਮਰੇ ਬਿਨੁ ਸੁਧਿ[3] ਨ ਕੋਈ ॥
ਖੜਗ ਫੜੇ ਲਾਜੁ ਬਡ ਜਾਨਿਯਤ, ਮਾਰਿ ਮਰੇ ਬਿਨੁ ਸੁਧਿ[3] ਨ ਕੋਈ ॥
॥੧੩॥੩੩੪॥੮੬੬॥੩੧੮੫॥

ਬਿਸਨੁਪਦ ਪੂਨਜਾਕੀ ਤਰਹ ਦੂਜੀ ਸਮ ਤੁਕੀਆ ॥
ਅਸ ਮਨ ਬਿਖੈ ਬਿਊਤਿ ਕਰਿ ਨਿਸਚਰ, 'ਬਜਾਧਿ-ਅਸਤ੍ਰ[4]' ਹਰਿ ਓਰ ਪਠੇ ॥
ਆਧਿ[5] ਬਜਾਧਿ[6] ਤ੍ਰਿਬਜਾਧਿ[7] ਉਪਾਧਿਨ[8], ਤੀਛਨਿ ਘੋਰ ਸਰੋਘ-ਸੁਠੇ[9] ॥
ਕਾਲ-ਰੂਪ ਭੀਖਮ ਸਠ-ਬਜਾਧਿਨ, ਏਕ ਅਨੇਕ ਹ੍ਵੈ ਬਾਨ ਬੁਠੇ[10] ॥
ਅਸੰਖ ਰੂਪ ਅਨਗਨ ਮੂਰਤਿ ਧਰ, ਨਾਨਾ ਬਜਾਧਿ ਹੁਇ ਚਮੂ ਘੁਟੇ ॥
॥੧॥੩੩੫॥੮੬੭॥੩੧੮੬॥

ਦਿਸ ਬਿਦਿਸ ਰੁਕਜੇ ਬਜਾਧਿਨ-ਕਰ[11], ਘੋਰ ਘੋਰ ਦੇਵਨ ਗਰਸੇ[12] ॥
ਜਾ ਤਨ ਲਗੇ ਸੋ ਤਤਛਿਨ ਗ੍ਰਾਸੇ, ਬਿਲੰਬ[13] ਨ ਲਾਵਤਿ ਬੇਗ[14] ਨਸੇ ॥
ਜੋ ਕ੍ਰਮ ਕ੍ਰਮ ਕਰਿ ਆਧਿ ਬਜਾਧਿਨ, ਨਾਮ ਬਰਗ[15] ਕਬਿ ਜੋ[A] ਬਰਨੇ ॥
ਬਢੇ ਪ੍ਰਸੰਗ ਵਾਰਤਾ ਗ੍ਰੰਥਨ[16], ਸਕੁਚਜੇ, ਕਥਤਿ ਬਜਾਧਿ ਨਿਰਨੇ[17] ॥
॥੨॥੩੩੬॥੮੬੮॥੩੧੮੭॥

ਅਸੁ,ਗਜ,ਰਥਿ,ਪੈਦਲ ਬਹੁ-ਬਜਾਪਜੇ,ਆਧਿ,ਬਜਾਧਿ-ਸਰ[18]ਕਾਲ-ਚਿਹਨ[19]॥
ਤਤਕਾਲਹਿ ਗ੍ਰਾਸ ਕਰਜੇ ਪ੍ਰਤਨਾ, ਬਹੁ ਸੂਰ ਬਜਾਧਿਨ ਭੇ-ਦਹਨ[20] ॥
ਅਸ, ਪੇਖ ਕ੍ਰਿਪਾਨਿਧਿ ਦੇਵ ਦਸਾ, ਕਰੁਨਾ ਕਰ, ਦੇਵ ਦਯਾਲ ਢਰਨ ॥
'ਔਸਧਿ-ਬਾਨ[21]' ਹੁੰਕਾਰਨ ਤੇ ਪ੍ਰਗਟਜੇ-ਦੇਵਨ-ਹਿਤੁ[22] ਸ੍ਰੀ-ਕੰਜ-ਚਰਨ ॥
॥੩॥੩੩੭॥੮੬੯॥੩੧੮੮॥

ਸਰਬ ਭੇਖਜਿ[23][B] ਰੂਪ ਅਨੂਪ ਧਰੇ, ਸਲ[24]ਬਿਸਲ ਆਦਿ ਪ੍ਰਗਟੀ ਸਕ ਹੀ
ਜਾਤਨ ਰੋਗ ਗ੍ਰਸਿਤ ਬਜਾਕੁਲਿ, ਤਾ ਤਨ ਬਜਾਰਨ ਕਰਿ ਫਬ ਹੀ[25][C]

੧.ਸਤੀ (ਇਸਤ੍ਰੀ) ਅਤੇ ਯੋਧੇ ਦਾ ਭਾਰੀ ਨਿਯਮ (ਧਰਮ) ਹੈ। ੨.ਪ੍ਰਾਪਤ। ੩.ਪਵਿਤ੍ਰ। ੪.ਰੋਗ ਬਾਣ, ਉਹ ਬਾਣ ਜਿਸ ਤੋਂ ਰੋਗ ਪੈਦਾ ਹੋ ਜਾਵੇ। ੫. ਮਨ ਦਾ ਰੋਗ। ੬. ਤਨ ਦਾ ਰੋਗ। ੭. ਵਾਤ, ਪਿਤ ਅਤੇ ਕਫ (ਤ੍ਰਿ) ਮਿਸ੍ਰਿਤ ਰੋਗ। ੮. ਦੈਵਿਕ ਰੋਗ, ਉਪਦ੍ਰਵ। ੯. ਸਮੁਦਾਯ ਚੋਜੋ ਤੀਰ। ੧੦. ਵਰ੍ਹੇ। ੧੧. ਰੋਗਾਂ ਨਾਲ। ੧੨. ਗ੍ਰਹਣ ਕਰਦੇ ਹਨ, ਖਾਂਦੇ ਹਨ। ੧੩.ਦੇਰਿ। ੧੪.ਤੁਰੰਤ। ੧੫.ਟੋਲੇ। ੧੬. ਗ੍ਰੰਥ ਦੇ ਪ੍ਰਸੰਗ ਦੀ ਵਾਰਤਾ ਵੱਧ ਜਾਏਗੀ। ੧੭. ਇਸ ਵਾਸਤੇ ਰੋਗਾਂ ਦੇ ਨਿਰਣਯ ਕਰ ਕੇ ਕਹਿਣ ਤੋਂ ਸੰਕੋਚ ਕਰ ਗਿਆ ਹਾਂ। ੧੮. ਅਧਿਵਜਾਧਿ ਦੇ ਰੋਗਾਂ ਵਾਲਾ ਤੀਰ। ੧੯. ਮੌਤ ਦੀ ਨਿਸ਼ਾਨੀ। ੨੦. ਸੜ ਗਏ। ੨੧ ਉਹ ਤੀਰ (ਅਸਤ੍ਰ) ਜਿਸ ਤੋਂ ਬੂਟੀਆਂ ਪੈਦਾ ਹੋਣ। ੨੨. ਦੇਵਤਿਆਂ ਵਾਸਤੇ ਪ੍ਰਗਟਾਇਆ। ੨੩. ਬੂਟੀ, ਜੜੀ। ੨੪. ਇਕ ਬੂਟ ਦਾ ਨਾਮ ਹੈ। ੨੫. (ਬੂਟੀਆਂ ਦੀਆਂ) ਪੱਤਾਂ ਨਾਲ ਉਨਾਂ ਦੇ ਸਰੀਰ ਸਜਾਂਦੇ ਹਨ।

A ਪਾ:—ਜੇ। B ਪਾ: ਭਯਖਜ, ਰੂਪ ਸ੍ਰੀ ਆਨੰਦਪੁਰ ਵਾਲੀ ਬੀੜ ਦਾ ਅਸ਼ੁਧ ਹੈ।
C ਪਾ:—ਤਾ ਤਨ ਸੰਜੀਵਨ ਕਰ ਫਬ ਹੀ, ਵੀ ਹੈ।

ਮ੍ਰਿਤਕ ਬ੍ਰਿਨੀ ਜੇਤਿਕ ਭਟ ਮੁਰਛਿਤ, ਤੇਤੇ ਚੇਤਨ ਭੇ ਤਬਹੀ[1] ॥
ਗਹਿ ਗਹਿ ਧਨੁਸ ਬਾਨ ਲਲਕਾਰਤਿ, ਨਿਰਮਲ-ਅੰਗ ਬਿਮਲ ਛਬਿ ਹੀ ॥
॥੪॥੩੩੮॥੮੭੦॥੩੧੮੯॥

ਕ੍ਰੂਰ ਕੋਪ ਕੀਨਜੋ ਦੇਵਾਰਦਨ[2], 'ਤਮ ਆਯੁਧ[3]' ਕਰ ਚਮੂ ਘਿਰੇ ॥
ਦਿਸ ਬਿਦਿਸ ਤਮ ਅੰਧ ਘੋਰ ਤੇ, ਰੋਕ ਲੀਯਸਿ ਪ੍ਰਤਨਾ ਸਗਰੇ ॥
ਭੀਮ ਕਰਾਲ ਰਾਖ੍ਹਸ ਤਮ-ਰੂਪੀ[4], ਪ੍ਰਗਟਤਿ ਭੇ 'ਸਰ ਅੰਧ[5]' ਪੜੇ ॥
ਪਿਲਚ ਪਿਲਚ ਦੇਵਨ-ਗੇA ਨਿਸਚਰ, ਗਹ ਗਹ ਸੁਰ-ਗਨ ਭਖ੍ਹ ਕਰੇ ॥
॥੫॥੩੩੯॥੮੭੧॥੩੧੯੦॥

ਅਨਗਨ-ਅਨੀ ਰਾਖ੍ਹਸਾਸਤ੍ਰ ਕਰਿ, ਨਿਧਨ ਹੋਤ ਭੇ ਬੀਰ ਜਿਤੇ[6]
ਲੂਟ ਕੂਟ ਪ੍ਰਤਨਾ ਦੇਵਨ ਭਜੋ, 'ਤਮ ਆਯੁਧ' ਕਰਿ ਦੇਵ ਤਿਤੇ[7] ॥
ਚਤੁਰੰਗਨਿ ਗ੍ਰਾਸਜੋ 'ਤਮ ਬਾਨਨ', ਅੰਧ ਧੁੰਧ ਕਰ ਅਨੀ[8] ਹਤੇ ॥
ਘੋਰ ਕਸ੍ਰ ਦੈ ਚਮੂ ਬਿਦਾਰਤਿ[9], ਹਾਹਾਕਾਰ ਸੁਰ ਕਰਤਿ ਬਿਤੇ[10] ॥
॥੬॥੩੪੦॥੮੭੨॥੩੧੯੧॥

ਕੁਪੇ ਜਗਦੀਸ 'ਸੂਰ-ਬਾਨ[11]' ਲੈ, ਕਰੀ ਰੱਛ ਪ੍ਰਭੁ ਦੇਵ ਸਬੈ ॥
ਤਮ ਗ੍ਰਾਸ ਭਜੋ ਸੂਰ-ਅਸਤ੍ਰ ਕਰਿ, ਦੈਤ ਮਾਯਾਵੀ ਨਿਧਨ ਤਬੈ[12] ॥
ਬਾਰਨ-ਭਜੋ[13] 'ਤਮ ਅਸਤ੍ਰ'ਨਿਸਾਚਰ,'ਸੂਰ-ਅਸਤ੍ਰ'ਕਰਿ ਅਸੁਰ ਦਬੇ ॥
ਨਿਰਮਲ ਦਿਸ ਹੋਇ ਭਈ ਸਗਰੀ, ਕੋਟਿ ਭਾਨੁ ਮਨੁ ਪੁੰਖ ਫਬੇ[14] ॥੭॥੩੪੧॥੮੭੩॥੩੧੯੨॥
ਕਰਜੋ ਪਰਿਤ੍ਰਾਨੁ ਮਹਾਨ ਤਮਾਸਤ੍ਰ ਤੇ[15], ਦਾਸ ਜਾਨੁ ਪ੍ਰਭੁ ਰੱਛ ਕਰੀ ॥
ਗ੍ਰਸਤਿ ਦੈਤ ਤਮ ਰੂਪ ਨਿਸਾਚਰ, ਮਾਯB ਦੈਤ ਪ੍ਰਭੁ ਛਿਨਕ ਹਰੀ[16] ॥
ਬਿਨਸਜੋ ਤਮ - ਮਿਟਜੋ ਅੰਧੇਰਾ, ਭਾਨੁ ਮਯੰਕ ਸਮੈਸਰੀ ਪਰੀ[17] ॥
ਦੇਵਨ ਰਹਸ-ਆਨੰਦ[18] ਕੁਲਾਹਲ, ਦੈਤ ਅਨੀ[19] ਸਭਿ ਸੋਕ ਭਰੀ ॥੮॥੩੪੨॥੮੭੪॥੩੧੯੩॥

---

੧. ਜਿੰਨੇ ਕੁ ਯੋਧੇ ਮੁਰਦੇ, ਜ਼ਖਮੀ ਅਤੇ ਬੇਹੋਸ਼ ਸਨ ਉਨੇ ਹੀ ਉਦੋਂ ਉੱਠ ਖੜੋਤੇ । ੨. ਵੀਰਯਨਾਦ । ੩. ਅੰਧਕਾਰਾਸਤ੍ਰ, ਉਹ ਸ਼ਸਤ੍ਰ (ਅਸਤ੍ਰ) ਜਿਸ ਦੇ ਚਲਣ ਨਾਲ ਹਨੇਰਾ ਛਾ ਜਾਵੇ । ੪. ਕਾਲੇ ਰੂਪ ਵਾਲੇ ੫. ਤਮਾਸਤ੍ਰ, ਹਨੇਰੇ ਦਾ ਬਾਣ । ੬. ਰਾਖਸ ਦੇ ਅਸਤ੍ਰ ਨਾਲ ਬੇਗਿਣਤ ਸੈਨਾ ਅਤੇ ਜਿੰਨੇ ਯੋਧੇ ਸਨ ਮਾਰੇ ਗਏ । ੭. ਉਥੇ ਮੈਦਾਨ ਜੰਗ ਵਿੱਚ । ੮. ਫੋਜ । ੯. ਨਾਸ ਕਰਦੇ ਹਨ । ੧੦. ਮਾਰੇ ਗਏ । ੧੧. ਸੂਰਯਾਸਤ੍ਰ, ਉਹ ਤੀਰ ਜਿਸ ਤੋਂ ਸੂਰਯ ਪ੍ਰਗਟ ਹੋ ਜਾਵੇ । ੧੨. ਸੂਰਯਬਾਣ ਨਾਲ ਅਨੇਰਾ ਖਾਧਾ ਗਿਆ, ਉਦੋਂ ਜਾਦੂਗਰ ਦੈਂਤ ਨਾਸ ਹੋ ਗਏ । ੧੩. ਨਿਵ੍ਰਿਤ ਹੋ ਗਿਆ । ੧੪. ਮਾਨੋ ਕਿ ਕ੍ਰੋੜਾਂ ਸੂਰਯ ਬਾਗਤਾ ਨਾਲ ਫਬਦੇ ਹਨ । ੧੫. ਮਹਾਂ ਹਨੇਰਾਸਤ੍ਰ ਤੋਂ ਛੁਟਕਾਰਾ ਕੀਤਾ । ੧੬. (ਮਿਸਾਚਰ) ਰਾਤ ਨੂੰ ਫਿਰਨ ਵਾਲੇ ਦੈਂਤ ਅੰਧੇਰੇ ਦੇ ਰੂਪ ਵਾਲੇ (ਦੇਵਤਿਆਂ ਨੂੰ) ਫੜਦੇ ਸਨ (ਸੋ) ਮਾਯਾ ਪ੍ਰਭੂ ਨੇ ਇਕ ਛਿਨ ਵਿੱਚ ਨਾਸ ਕਰ ਦਿੱਤੀ । ੧੭. ਸੂਰਯ ਅਤੇ ਚੰਦ ਵਾਂਗੂ ਤਾਰਾ ਦੇ ਪੰਦਿਆ ਹੀ । ੧੮. ਆਨੰਦ ਤੇ ਆਨੰਦ । ੧੯. ਫੋਜ । Aਪਾ:—ਦੇਵਨਗੋ । Bਪਾ:—ਮਾਯਾ, ਅਤੇ ਰੂਪਾਂਤਰ 'ਮਾਇਆ' ਵੀ ਹੈ ।

ਬਿਸਮੇ[1] ਭਜੇ ਪੇਖ ਕੌਤਕ ਕਹੁ, ਬੀਰਜਨਾਦ ਮਨ ਰੋਸ ਜਗਜੇ ॥
ਦਾਂਤਨ ਸਾਥ ਓਸ੍ਰ ਦੂਊ ਚਾਬਤਿ, ਕਰ ਮੀਜਤਿ ਦੁਹੁ-ਸੋਕ ਪਗਜੇ[2] ॥
ਟਕਟਕ ਲਗੀ ਚਿਤੌਨੀ ਨਿਸਚਰ, ਮਾਨਹੁ ਮਗਹਾ ਮੂਰਿ ਠਗਜੇ[3] ॥
ਬਹੁਰ ਚੇਤ[4]ਕਰਿ ਕੁਪਜੋ ਨਿਸਾਚਰA, ਮੋਹਨਾਸਤ੍ਰ[5]ਲੇ ਸੁਰਨ ਤਗਜੋ[6] ॥੯॥੩੪੩॥੮੭੫॥੩੧੯੪॥
ਪੁੰਖਨ ਪੁੰਖ ਅਗਨ ਭਏ ਬਾਨੰ[7]B ਮੋਹਨਿ ਰੂਪ ਧਰ ਅਨਗਨ ਮੁਹੇ ॥
ਦੇਵ-ਚਮੂ-ਗੰਧ੍ਰਬ, ਜੱਛ, ਕਿੰਨਰ, ਚਾਰਨ, ਸਿੱਧ, ਗਨ-ਸਕਲ ਦੁਹੇ ॥
ਬਿਦਜਾਧਰੀ, ਕਿੰਨਰੀ, ਅਛਰਨਿ ਬਡੇ ਬਡੇ ਅੰਸਕ ਦੁਖਹੇ[8]C ॥
ਨਰ ਬਪੁਰੇ[9]ਕਿਹ ਮਾਹਿ ਗਨਾਵਤਿ? ਭੂਤ,ਪਿਸਾਚ,ਮਸਾਨ ਗਹੇD ॥੧੦॥੩੪੪॥੮੭੬॥੩੧੯੫॥
ਮੋਹਨਾਸਤ੍ਰ ਕਰਿ ਸਭੀ ਮੋਹਿਤ ਭਏ, ਸਸਤ੍ਰ ਅਸਤ੍ਰ ਜੁਤ ਮੋਹਿ ਗਏ ॥
ਸਿਲ-ਵਤ-ਚਿਤ੍ਰ[10] ਸਮਾਨ ਹੋਤ੍ਰ ਭੇ, ਜਹਾਂ ਕੇ ਤਹੀਂ ਬਿਮਾਨ ਭਏ
ਟਕਟਕਿ ਲਗਿ-ਪੌਰਖ ਨ ਬਸਾਤੋ[11] ਅੰਗ ਅੰਗ ਸਭੁ ਸਿਥਲ ਭਏ ॥
ਰੋਮ ਰੋਮ ਪ੍ਰਤਿ ਲੋਮ ਲੋਮ ਮਹਿ, ਮੋਹਨਾਸਤ੍ਰ ਕਰਿ ਦੇਵ ਘਏ[13] ॥੧੧॥੩੪੫॥੮੭੭॥੩੧੯੬॥
ਰੁਕਗੀ-ਦਿਸਾ,ਬਿਦਿਸਾ,ਗਗਨ[14], ਛਿਤ,ਬਾਯੁ,ਨੀਰ,ਚਰ,ਅਚਰ ਸਭੀ ॥
ਮੋਹਿਨਾਸਤ੍ਰ ਕਰਿ ਮੋਹਿ ਠਗਜੋE ਸਭਿ[15] ਠੌਰ ਠੌਰ ਮਗ[16] ਰੁਕੇ ਤਭੀ ॥
ਚਲਤਿ ਨ ਪੌਰਖ[17] ਦੇਵ ਦੇਵੇਸਹ[18], ਹਸਤ, ਪਾਦ ਤੇ ਸਿਥਲ ਸਭੀ[19] ॥
ਨੈਨ, ਬੈਨ, ਅੰਗ-ਅੰਗਨ ਮੋਹੇ, ਅਸ ਕੌਤਕ-ਨਹਿ ਭਯੋ ਕਭੀ ॥੧੨॥੩੪੬॥੮੭੮॥੩੧੯੭॥
ਦੇਵ ਦਸਾ ਪੇਖਤ ਜਗ-ਤਾਰਨ, ਹੁੰਕਾਰਨ ਤੇ ਬਾਨ ਪ੍ਰਗਟੇ ॥
ਉਚਾਟਨਾਸਤ੍ਰ[20] ਘੋਰ ਦਾਰੁਨ ਸਰ, ਦੀਹ ਭਯਾਨਕ ਤੇਜ-ਅਟੇF[21]

---

੧. ਹੈਰਾਨ। ੨. ਸੋਕ ਵਿੱਚ ਡੁੱਬਾ ਹੋਇਆ—ਦੁਹਾਂ ਹੱਥਾਂ ਨੂੰ ਮਲਦਾ ਹੈ। ੩. (ਨਿਸਚਰ) ਦੈਂਤ ਦੀ ਨਿਗ੍ਹਾ ਦੀ ਟਕਟਕੀ ਲਗ ਗਈ—ਮਾਨੋ (ਮਗਹਾ ਮੂਰਿ)—ਠਗ ਬੂਟੀ ਨੇ ਠਗਿਆ ਹੋਇਆ ਹੈ। ੪. ਹੋਸ਼। ੫. ਮੋਹ ਲੈਣ ਵਾਲਾ ਅਸਤ੍ਰ। ੬. ਛੱਡਿਆ। ੭. ਬਾਣ ਤੋਂ ਬੇਅੰਤ ਹੀ ਬਾਗਤਾਂ ਹੀ ਬਾਗਤਾ (ਤੀਰ ਹੀ ਤੀਰ) ਹੋ ਗਏ। ੮. ਅੰਸਾਵਤਾਰ ਦੁਖ ਗਏ। ੯. ਵਿਚਾਰੇ। ੧੦. ਪੱਥਰ ਵਾਲੀ ਤਸਵੀਰ। ੧੧. ਵਿਰਾਜਮਾਨ ਹੋ ਗਏ, ਬੇ-ਹਰਕਤ ਹੋ ਗਏ। ੧੨. ਹਰਕੋਈ ਲਗ ਗਈ ਅਤੇ ਤਾਕਤ ਨਹੀਂ ਚਲਦੀ। ੧੩. ਵਾਲ ਵਾਲ ਨਾਲ ਅਤੇ ਰੋਮ ਰੋਮ (ਬਰੀਕ ਵਾਲਾਂ) ਵਿਚ ਮੋਹਨ ਅਸਤ੍ਰ ਨਾਲ ਦੇਵਤੇ ਜ਼ਖਮੀ ਹੋਏ। ੧੪. ਆਕਾਸ਼। ੧੫. ਮੋਹਨ ਅਸਤ੍ਰ ਨਾਲ ਸਾਰੇ ਹੀ ਮੋਹ ਨੇ ਠੱਗ ਲਏ। ੧੬. ਰਾਹ ੧੭. ਤਾਕਤ। ੧੮. ਇੰਦ੍ਰ। ੧੯. ਸਾਰੇ ਦੀ ਹੱਥਾਂ ਪੈਰਾਂ ਤੋਂ ਬੇਹਰਕਤੇ ਹੋ ਗਏ। ੨੦. ਉਹ ਅਸਤ੍ਰ (ਤੀਰ) ਜਿਸ ਤੋਂ ਉਦਾਸੀਨਤਾ ਛਾ ਜਾਵੇ। ੨੧. ਤੇਜ ਵਿੱਚ ਮਿਲੇ ਹੋਏ ਤੇਜਮਯ।

Aਪਾ:—ਰੁਠਜੋ ਨਿਸਾਚਰ। Bਪਾ:—ਪੁੰਖਨ ਪੁੰਖ ਅਨਗਨ ਭਯੋ ਬਾਨਨ।
Cਪਾ:—ਬਡੇ ਬਡੇ ਅੰਕਸ ਹੁ ਖੁਹੇ। Dਪਾ:—ਮਸਾਨ ਖਹੇ, ਵੀ ਹੈ।
Eਪਾ:—ਜੋਹਿ ਗਏ। Fਪਾ:—ਤੇਜ ਮਏ।

ਨਾਨਾ ਵਪੁ ਕਰਿ ਫੈਲ ਪਠਜੈ ਸਰ, ਏਕ ਅਨੇਕ ਹੁਇ ਅਸਤ੍ਰ ਛੂਟੇ ॥
ਭੂਰਨ ਭਜੈ ਮੋਹਨਾਸਤ੍ਰ ਰਿਪੁ, ਨਿਰਬੰਧਨ ਸੁਰ-ਗਨ ਸਿਮਟੇ[1] ॥੧੩॥੩੪੭॥੮੭੯॥੩੧੯੮॥
ਗ੍ਰਸ-ਲੀਨ-ਮਾਯਾ[2] ਨਿਸਚਰ ਸਭਿ, ਤੇਜ ਰੂਪ ਸਰ ਰਛ ਕਰੇ ॥
'ਉਚਾਟਨ ਬਾਨ' ਜਗਦੀਸ ਮਹਾਂ ਪ੍ਰਭੂ, ਮੋਹਨਾਸਤ੍ਰ ਰਿਪੁ ਸੀਘ੍ਰ ਹਰੇ ॥
ਭਯੋ ਪ੍ਰਕਾਸ ਦਿਸਾ ਭਈ ਨਿਰਮਲ, ਸੁਰ-ਗਨ ਸਬਹਿ ਉੱਛਾਹ ਭਰੇ ॥
ਕੌਤਕ ਪੇਖ ਅਸੁਰ ਛੋਭ[3]ਕੀਨਾ, ਮੋਹਨਾਸਤ੍ਰ ਸਭਿ ਭੰਗ ਡਰੇ ॥੧੪॥੩੪੮॥੮੮੦॥੩੧੯੯॥

ਬਿਸਨੁਪਦ ਪੁਨਜਾਕੀ ਰਸਾਲੂ* ॥

ਬਹੁਰ ਰੋਸ ਕੀਨੋ ਦਨੁ-ਪੁੰਗਵ[4] ਮਾਰਨਾਸਤ੍ਰ[5] ਅਭਿਮੰਤ੍ਰ[6] ਕਰਜੇ ॥
ਕਰਜੋ ਪ੍ਰਹਾਰ ਦੇਵਨ ਪ੍ਰਤਿ ਸਾਯਕ[7], ਕਾਲ-ਰੂਪ[8] ਹੁਇ ਬਾਨ ਪਰਜੇ ॥
ਏਕ ਤੇ ਦਸ, ਦਸ ਤੇ ਸੈ ਹੋਵਤਿ, ਸੈ ਤੇ ਸਹੰਸ੍ਰ[9] ਭਜੈ ਪਸਰਜੇ ॥
ਸਹੰਸ੍ਰ ਤੇ ਲੱਛ ਭਏ ਸਰ ਜਾਲਨ ਕੋਟਨ ਕੋਟ ਛੂਟ ਦਿਸਾ ਭਰਜੋ[10] ॥੧॥੩੪੯॥੮੮੧॥੩੨੦੦॥
ਪੁੰਖਾਨ ਪੁੰਖ ਕਾਲਾਸਤ੍ਰ ਜਗ ਦੀਸਤਿ[11], ਦਿਸ, ਬਿਦਿਸ, ਸਭਿ ਠੌਰ ਰੁਕਜੇ ॥
ਥਰਹਰ-ਮੇਰੁ, ਸਿੰਧੁ ਕੰਪਜੇ ਸਬ†, ਸਪਤ-ਰਸਨ ਜੁਤ ਬਜੋਮ ਚਕਜੋ[12] ॥
ਜਾ ਤਨ ਬਾਯੁ'ਮਾਰਨ-ਸਾਯਕ' ਕੋ, ਲਗਤਿ ਸੁ-ਤਤਛਿਨ ਪ੍ਰਾਨ ਤਜਜੋ ॥
ਅਸੁ, ਗਜਿ, ਰਥਿ, ਪਾਯਨ-ਦਲ ਫੂਟਜੇ, ਕਾਲਾਸਤ੍ਰ ਕਰਿ ਚਮੂ ਲਜਜੋ[13] ॥੨॥੩੫੦॥੮੮੨॥੩੨੦੧॥
ਕਾਹੂੰ ਨ ਧੀਰ ਧਰੀ ਵਾ-ਔਸਰ[14], ਦੇਖਤਿ ਹੀ ਭਟ ਧੀਰ ਛੁਟਜੇ ॥
ਘਨੀ ਸੈਨ ਤਤਕਾਲ-ਬਿਦਾਰਸਿ[15] ਕੋਊ ਨ ਤਾ ਕਹੁੰ ਸੂਰ ਰੁਕਜੋ[16] ॥

---

੧.ਦੁਸ਼ਮਣ ਦਾ ਮੋਹਨ ਅਸਤ੍ਰ ਨਿਵ੍ਰਿਤ ਹੋ ਗਿਆ ਅਤੇ (ਨਿਰਬੰਧਨ) ਆਜ਼ਾਦ ਹੋ ਕੇ ਦੇਵਤੇ ਇਕਤ੍ਰ ਹੋਏ। ੨.(ਮਾਯਾ) ਜਾਦੂ ਨੂੰ ਖਾ ਲਿਆ। ੩. ਗ਼ੁੱਸਾ ੪. ਦੈਂਤਾਂ ਚੋਂ ਸ੍ਰੇਸਟ ਵੀਰਯਨਾਦ। ੫. ਮੌਤ ਵਾਲਾ ਤੀਰ। ੬.ਮੰਤ੍ਰ ਦੀ ਸ਼ਕਤੀ ਸਮੇਤ। ੭. ਤੀਰ। ੮. ਮੌਤ। ੯. ਹਜ਼ਾਰ। ੧੦.ਹਜ਼ਾਰ ਤੋਂ ਲੱਖਾਂ ਸਮੂਹ ਤੀਰ ਕ੍ਰੋੜਾਂ ਦਰ ਕ੍ਰੋੜਾਂ ਹੋਏ ਅਤੇ ਛੁੱਟ ਕੇ ਦਿਸਾਂ ਭਰ ਦਿੱਤੀਆਂ। ੧੧. ਸੰਸਾਰ ਵਿੱਚ 'ਕਾਲ ਅਸਤ੍ਰ' ਦੀਆਂ ਥਾਗੜਾਂ ਹੀ ਥਾਗੜਾਂ ਦਿਸਦੀਆਂ ਹਨ। ੧੨. ਪਹਾੜ ਕੰਬੇ, ਸਾਰੇ ਸਮੁੰਦ੍ਰ ਕੰਬੇ ਅਤੇ ਸੱਤਾਂ ਪਾਤਾਲਾਂ ਸਮੇਤ ਆਕਾਸ਼ ਵੀ ਕੰਬਿਆ। ੧੩. 'ਕਾਲ ਅਸਤ੍ਰ' ਨਾਲ ਫੌਜ ਸ਼ਰਮਿੰਦੀ ਹੋਈ (ਮਾਰੀ ਗਈ)। ੧੪. ਉਸ ਵੇਲੇ। ੧੫. ਉਸੇ ਵੇਲੇ ਮਾਰ ਦਿੱਤੀ ਹੈ। ੧੬. ਕਿਸੇ ਵੀ ਸੂਰਬੀਰ ਨੇ ਉਸ ਨੂੰ ਨਾ ਰੋਕਿਆ।

* 'ਰਸਾਲੂ' ਨਾਮ ਨਾਲ ਮਿਲਦੇ ਜੁਲਦੇ 'ਰਸਾਵਲੀ' ਤੇ 'ਰਸਾਲੀ' ਦੋ ਰਾਗ ਹਨ, 'ਰਸਾਲੂ' ਨਾਮ ਦਾ ਰਾਗ ਹੁਣ ਦੇ ਸੰਗੀਤ ਵਿਚ ਨਹੀਂ। ਨਾਟਕ ਪ੍ਰਿਯ ਠਾਟ ਦਾ ਸ਼ਾੜਵ ਸੰਪੂਰਣ ਰਾਗ ਰਸਾਵਲੀ ਹੈ। ਇਸ ਵਿਚ ਰਿਸ਼ਭ, ਗਾਂਧਾਰ ਤੇ ਨਿਸ਼ਾਦ ਕੋਮਲ ਲਗਦੇ ਹਨ। ਆਰੋਹੀ ਵਿਚ ਪੰਚਮ ਵਰਜਿਤ ਹੈ। ਵਾਦੀ ਧੈਵਤ ਤੇ ਸੰਵਾਦੀ ਰਿਸ਼ਭ ਹੈ। ਦਿਣ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ-ਸ ਰਾ ਗਾ ਮ ਧ ਨਾ ਸ। ਅਵਰੋਹੀ-ਸ ਨਾ ਧ ਪ ਮ ਗਾ ਰਾ ਸ।

(ਅ) ਦੱਖਣੀ ਸੰਗੀਤ ਦੇ ਬਨਸਪਤਿ ਠਾਟ ਦੇ ਮੇਲ ਤੋਂ ਪੈਦਾ ਹੋਇਆ ਹੋਇਆ ਸਾੜਵ ਔੜਵ ਰਾਗ ਰਸਾਲੀ ਹੈ।

ਆਰੋਹੀ-ਸ ਰ ਮ ਪ ਧ ਨ ਪ। ਅਵਰੋਹੀ-ਸ ਧ ਪ ਮ ਰ ਸ।

† ਪਾ: ਥਹੂਨ ਕੁਮੇਰ ਸਿੰਧੁ ਕੰਪਿਓ ਸਭਿ।

ਅੰਤਕ[1] ਹੁਇ ਸਰ ਸੈਨ ਮਥਜੇ ॥
ਕਾਲ ਰੂਪ ਹੋਇ ਸਾਯਕ ਗ੍ਰਾਸਤ, ਦੈਤਨ ਹਰਸ-ਉਤਸਾਹ ਬਧਜੇ ॥੩॥੩੫੧॥੮੮੩॥੩੨੦੨॥
ਹਾਹਾਕਾਰ ਰੌਰਿ ਪਰਿ ਸਾਰੇ, ਦਸਾ ਦੇਖ ਦੇਵਨA ਦਲ ਸ੍ਰੀਪਤਿ, 'ਮ੍ਰਿਤ੍ਯੁ-ਸੰਜੀਵਨਿ ਬਾਨ[2]' ਪਠਜੇ[3]॥
ਕ੍ਰਿਪਾ ਦ੍ਰਿਸ੍ਟਿ ਤੇ ਸਾਯਕ ਨਿਪਜਜੇ, ਮਾਰਨਾਸਤ੍ਰ ਕਹ ਪੁੰਖ ਠਠਜੇB[4] ॥
ਮੂਰਤਿਵੰਤ ਹੁਇ ਸਰ ਸੰਜੀਵਨ, ਅੰਮ੍ਰਿਤ੍ਰ ਰੂਪ ਹ੍ਵੈ ਸੈਨ ਗਠਜੇC[5] ॥
ਜਾਤਿ ਬਾਤ੍ਰ ਪੁੰਖਨ ਭਟ ਲਾਗਤਿ[6] ਮਾਰ ਮਾਰ ਕਰਿ ਸੂਰ ਉਠਜੇ ॥੪॥੩੫੨॥੮੮੪॥੩੨੦੩॥
ਬਾਰਨ ਭਜੇ ਮ੍ਰਿਤ੍ਯੁ-ਆਯੁਧ'ਕਹੁ, 'ਸੰਜੀਵਨਾਸਤ੍ਰ 'ਸੁਰ-ਤਾਪ-ਹਰਜੇD ॥
ਕੋਲਾਹਲ ਦੇਵਨ ਭਟ ਸਾਰੇ, ਸਤ੍ਰ ਚਮੂ ਮਹਿ ਸੋਕ ਪਰਜੇ ॥
ਨੌਤਨ ਵਪੁ ਭਏ ਦੇਵ ਦੇਵੇਸੁਰ[7], ਬ੍ਰਿਨ ਤਨ ਸਭਿ ਚਤੁਰੰਗ[8] ਭਰਜੇ ॥
ਕੰਚਨ ਸਮ ਵਪੁ ਤੇਜ ਤੇਜ-ਮਯ,-ਝਲਕਨ ਸੁਭਟਨ ਭਾਨੁ ਚੜਜੇ[9] ॥੫॥੩੫੩॥ ੮੫॥੩੨੦੪॥
ਬਹੁਰ ਰੋਸ ਦੇਵਾਰਦਨ[10] ਕੀਨੋ, 'ਮਹਾਕਾਲਾਸਤ੍ਰ[11]' ਘੋਰ ਡਰਜੇ ॥
ਅਭਿਮੰਤ੍ਰਿਤ-ਕਰਿ[12]ਬਾਨ ਕਰਾਲਾ, ਸ੍ਰੀ ਸਰਬਲੋਹ ਪ੍ਰਤਿ ਬਾਨ ਛਡਜੇ ॥
ਤਾਂ ਤੇ ਪ੍ਰਗਟ ਹੋਤ ਭੇ ਜਮ-ਗਨ, ਦੂਤ, ਭੂਤ, ਮਸਾਨ ਅਡਜੇ[13] ॥
ਨਿਸਚਰ,ਪ੍ਰੇਤਨ-ਮਾਲੀ[14]ਭਯਾਵਨ, ਕਾਲ,ਮ੍ਰਿਤ੍ਯੁ,ਜਮ-ਕ੍ਰੂਰ ਮਡਜੇ[15]॥੬॥੩੫੪॥੮੮੬॥
ਕਾਲਕੇਯ[16],ਦਾਨਵ,ਜਖ, ਬਾਘਨ[17],ਬਜਾਘ੍ਰ,ਸਿੰਘ,ਸਾਰਦੂਲ[18] ਪ੍ਰਗਟੇ ॥
ਮਹਾਕਾਲ-ਗਨ ਜੁਤ ਰਿਸ ਧਾਯੋ[19], ਦੇਵ ਚਮੂ ਕਹ-ਦੈਤ ਲੁਟੇE ॥
ਦਸੋ ਦਿਸਾ ਕਾਲਨ੍ਰ-ਕਰਿ-ਪੂਰਗਈ[20] ਪਥਿਕ ਨ ਕੋਊ ਪੰਥ ਜੁਟੇ[21]F ॥
ਪ੍ਰਲਯ ਜਾਨੁ ਤ੍ਰਾਸੁ ਕਰਿ ਭਾਰੀ, ਵਰਸਾ ਅੰਤੁ ਸਰਤਾ ਸਿਮਟੋ[22] ॥੭॥੩੫੫॥੮੮੭॥੩੨੦੬॥

---

੧. ਯਮਰਾਜ । ੨. ਮੌਤ ਤੋਂ ਭਲੀ ਪ੍ਰਕਾਰ ਜੀਵਨਿ ਦੇਣ ਵਾਲਾ ਤੀਰ । ੩, ਭੇਜਿਆ । ੪. ਮਾਰਨ ਅਸਤ੍ਰ ਤੀਰ ਨੂੰ ਚਲਾਇਆ ਜੋ ਸਰਬਲੋਹ ਦੀ ਕ੍ਰਿਪਾ ਦ੍ਰਿਸਟੀ ਨਾਲ ਤੀਰ ਉਪਜਿਆ । ੫ (ਮੂਰਤਿਵੰਤ) ਪ੍ਰਤੱਖ ਹੋ ਕੇ 'ਸੰਜੀਵਨਬਾਣ' (ਅੰਮ੍ਰਿਤ) ਮੌਤ ਤੋਂ ਰਹਿਤ ਰੂਪ ਵਾਲ ਹੋ ਕੇ ਸੈਨਾਂ ਨੂੰ ਜੋੜ ਦਿੱਤਾ ੬. ਜਾਂਦੀ ਹਵਾ ਦੀ ਯੋਧਿਆਂ ਨੂੰ ਲਗਦੀ ਹੈ । ੭. ਦੇਵਤੇ ਅਤੇ ਇੰਦ੍ਰ ਨਵਿਆਂ ਸ਼ਰੀਰਾਂ ਵਾਲੇ ਹੋ ੮. ਫੌਜ । ੯-੧੦. ਸੂਰਮਿਆਂ ਦੇ ਸ਼ਰੀਰ ਤੇਜਮਈ ਸੋਨੇ ਵਾਂਗੂ ਅਤੇ ਸੂਰਯ ਚੜ੍ਹੇ ਤੇਜ ਵਾਂਗੂ ਚਮਕਦੇ ਹਨ । ੧੧. ਮਹਾਕਾਲ ਰੂਪ ਤੀਰ ਮੌਤ ਦੇ ਦੇਵਤੇ ਦਾ ਅਸਤ੍ਰ । ੧੨. ਮੰਤ੍ਰ ਦੀ ਸ਼ਕਤੀ ਨਾਲ ਪੂਰਣ ਕਰ ਕੇ । ੧੩. ਅੱਡ ਅੱਡ, ਪੈਦਾ ਹੋਏ (ਨੂੰ ਵਿੱਚ) ਰੋਕਿ ਦਿੱਤਾ । ੧੪. ਪ੍ਰੇਤਾਂ ਦੀ ਕਤਾਰ। ੧੫-੧੬. ਦੇਵਤਿਆਂ ਦੀ ਇਕ ਜਾਤਿ ਹੈ। ੧੭. ਬਾਘ । ੧੮. ਬੱਬਰ ਸ਼ੇਰ । ੧੯. ਮਹਾਕਾਲ ਆਪਣਿਆਂ ਗਣਾਂ ਸਮੇਤ ਕ੍ਰੋਧ ਨਾਲ ਧਾਇਆ । ੨੦. ਯਮਾਂ ਨਾਲ ਭਰ ਗਈ । ੨੧. ਰਾਹੀ ਰਸਤੇ ਨਹੀਂ ਚਲਦਾ । ੨੨. ਮਾਨੋ ਕਿ ਪ੍ਰਲਯ ਵਾਂਗੂ ਭਾਰੀ ਭਯਾਨਕ ਸਨ ਅਤੇ ਬਰਸਾਤ ਦੇ ਅੰਤ ਨਦੀਆਂ (ਸਿਮਟੋ) ਸੰਕੋਚ ਕਰ ਲੈਂਦੀਆਂ ਹਨ (ਉਸੇ ਤਰਾਂ ਦੇਵਤੇ ਸੁਕੜ ਗਏ)।

Aਪਾ: ਦਾਨਵ, ਅਸ਼ੁੱਧ ਹੈ । Bਪਾ: ਮਾਰਨਸਤ੍ਰ ਕਹ ਪੁੰਜ ਠਠਿਜ । Cਪਾ:

Dਪਾ: ਬਾਰਨ ਭਜੇ ਮ੍ਰਿਤ੍ਰ ਸੰਜੀਵਨ, ਸਿਰਤਿ ਤਾਪ ਸੁਰ ਤਾਪ ਹਰਿਜੇ ॥

Eਪਾ: ਲੁਝੇ । Fਪਾ: ਦਸੋ ਦਿਸਾ ਕਾਲਨ ਕਰਿ ਪੂਰਗਉ, ਤਾਂਹਿ ਪਥਕ ਨ ਕੋਊ ਪੰਥ ਜੁਟੇ, ਵੀ ਹੈ।

ਪ੍ਰਬਲ ਹੋਤਿ ਭੇ ਦੈਤ ਚਮੂ ਭਟ, ਪਾਪ ਬ੍ਰਿਧ ਭੌ-ਧਰਮ ਛਪੇ[1] ॥
ਤਿਮ ਸੁਰ ਕਟਕ ਛੀਨਿ ਭੇ ਧਰਮਨ,[2] ਪਾਪ ਨਿਸਾਚਰ ਤਹਾਂ ਥਪੇ ॥
ਪੁੰਨਜ-ਰੂਪ ਸੁਰ-ਗਨ ਭੇ ਖੀਨਾ, ਪੁੰਨਜ-ਰੂਪ-ਮਯ ਸਭੀ ਲੁਪੇ ॥
'ਮਹਾਕਾਲ-ਸਰ' ਰਾਹੂ ਪ੍ਰਗਟਜੋA, ਭਾਨੁ ਬਜੋਮਨ ਚਮੂ ਕ੍ਰੁਪੇ[3] ॥੮॥੩੫੬॥੮੮੮॥੩੨੦੭॥
ਗਰਜਤ ਤਰਜਤ ਸਦ ਭਯਾਵਨ, ਕਾਲਾਯੁਧ ਸੁਰ-ਕਟਕ ਮਥੇ[4] ॥
ਅਸੁ, ਗਜ, ਰਥਿ, ਪਾਯਨ ਦਲ ਘਾਯਤਿ[5], ਬਡੇ ਬਡੇ ਭਟ ਸੂਰ ਨਥੇ[6] ॥
ਜਤ੍ਰ ਤਤ੍ਰ-ਹੂੰ ਮਹਾਕਾਲ ਸਰ[7]-ਪਰਤਿ ਪ੍ਰਲਯ ਸਮ ਪੁੰਖ ਜਥੇ[8] ॥
ਰੁਰਤਿ-ਚਮੂ[9] ਨਹਿ ਗਿਨਤੀ ਆਵਤਿ, ਕੋ ਕਬਿ ਤਾਕਹ ਕਥਨ ਕਥੇ ? ॥੯॥੩੫੭॥੮੮੯॥੩੨੦੮॥
ਆਕੁਲ[10] ਦੇਖ ਚਰਾਚਰ ਸਗਰੇ, ਕ੍ਰੁਪੇ ਜਨੇਸ੍ਵਰ ਸ੍ਰੀ ਸਰਬਲੋਹ ਗੁਸਾਈ ॥
'ਬਿਸਨਾਸਤ੍ਰ' ਅਰੁ 'ਗੰਧ੍ਰਬਾਸਤ੍ਰ', ਏ ਦੂਹੂੰ ਅਸਤ੍ਰਨ ਦੀਨ ਚਲਾਈ ॥
ਕੋਟਨ ਕੋਟ ਅਸੰਖ ਬਿਸੰਖਨ, ਦੇਵ, ਬਿਦਜਾਧਰ, ਚਾਰਨ, ਮਹਿਸਾਈ[11] ॥
ਕਿੰਨਰ, ਗੰਧ੍ਰਬ, ਸਿੱਧ, ਸਨਕਾਦਿਕ, ਜਟਿਲੁ[12], ਦਿਗੰਬਰ[13], ਗਗਨ-ਸਵਾਈB[14] ॥
॥੧੦॥੩੫੮॥੮੯੦॥੩੨੦੯॥
ਅਪਸਰ, ਬਿਦਜਾਧਰੀ, ਜੋਗਨੀ, ਸੁਰੀ, ਨਾਗਨੀ, ਭੂਤ, ਭੜੰਗ[15] ॥
ਕੰਕ[16], ਬੰਕ[17]-ਮਸਾਨ, ਕਾਪਾਲੀ, ਪਿਸਾਚਿ, ਡਾਕਣੀ, ਬਜਾਘ੍ਰ[18], ਭੁਜੰਗ[19] ॥
ਬਜ੍ਰ[20], ਮੇਰੁ,[21] ਬ੍ਰਿਛ, ਆਯੁਧ-ਬਹੁ, ਖੜਗ, ਕੁਵੰਡ[22] ਨਾਰਾਚ[23], ਖਦੰਗ[24] ॥
?ਲਾ, ਗੜਾ, ਗੁਰਜ, ਗੋਫਨ, ਸਰ, ਪਾਸਿ[25], ਪਰਿਘ[26], ਪਰਸਾ[27] ਪਟਹੰਗ[28] ॥੧੧॥੩੫੯॥੮੯੧॥੩੨੧੦॥
ਇਨ ਤੇ ਆਦਿ ਅਨੇਕ ਪ੍ਰਹਾਰਨ, ਆਯੁਧ-ਬਿਬਿਧ ਸੰਬੂਹ ਭਯਾਵਨ ॥
ਸਿੰਗੀ[29], ਨਖੀ[30], ਪਸੁ, ਪਸੁ-ਨਿਸਚਰ, ਮੰਦਿਰ ਦੀਹ-ਉਤੰਗ-ਡਰਾਵਨ[31] ॥

---

੧. (ਜਿਸ ਤਰਾਂ) ਪਾਪ ਦੇ ਵਧਿਆਂ ਧਰਮ ਲੁਕ ਜਾਂਦੇ ਹਨ । ੨. ਉਸੇ ਤਰ੍ਹਾਂ ਹੀ ਦੇਵਤਿਆਂ ਦੀ ਫੌਜ ਧਰਮਾਂ ਤੋਂ ਕਮਜ਼ੋਰ ਹੋ ਗਈ । ੩. ਦੇਵਤਿਆਂ ਦੀ ਫੌਜ ਰੂਪ ਸੂਰਜ ਤੇ ਕ੍ਰੋਧਵਾਨ ਹੋਇਆ । ੪. 'ਕਾਲ ਅਸਤ੍ਰ' ਨੇ ਦੇਵਤਿਆਂ ਦੀ ਫੌਜ ਨੂੰ ਰਿੜਕਿਆ ੫. ਮਾਰਦੇ ਹਨ ੬. ਨੱਥ ਲਏ, ਵਿੰਨ ਦਿਤੇ । ੭. ਵਡੀ ਮੌਤ ਵਾਲਾ ਤੀਰ । ੮. ਤੀਰਾਂ ਦੇ ਸਮੁਦਾਯ । ੯. ਫੌਜ ਨੂੰ ਨਾਸ ਕਰਦਾ ਹੈ । ੧੦. ਦੁੱਖੀ । ੧੧. ਮਹੇਸ, ਸਿਵ ਦੇ ਅਨੁਸਾਰੀ ਭੂਤ ਪ੍ਰੇਤ । ੧੨. ਜਟਾਂ ਵਾਲੇ । ੧੩. ਨਾਂਗੇ । ੧੪. ਸਹਿਤ ਵਾਯੂ ਦੇ ਅਕਾਸ਼ ਵਿੱਚ (ਫਿਰਦੇ) ਹਨ । ੧੫, ਪ੍ਰੇਤ । ੧੬. ਚਿੱਟੀਆਂ ਇਲ੍ਹਾਂ । ੧੭. ਸੁੰਦ੍ਰ । ੧੮. ਸ਼ੇਰ ਬਘਜਾੜ । ੧੯. ਸੱਪ । ੨੦. ਪੱਥਰ । ੨੧. ਪਹਾੜ । ੨੨. ਧਨੁਖ । ੨੩. ਲੋਹੇ ਦਾ ਤੀਰ । ੨੪. ਤੀਰ । ੨੫. ਕਮੰਦ । ੨੬ ਲੋਹ ਮਯ ਬਰਛੀ । ੨੭. ਕੁਹਾੜਾ । ੨੮. ਪਟਾ ਸ਼ਸਤ੍ਰ । ੨੯. ਸਿੰਙਾਂ ਵਾਲੇ । ੩੦. ਨਹੁੰਆਂ ਵਾਲੇ । ੩੧. ਬਹੁਤ ਉੱਚੇ ਅਤੇ ਭਯਾਨਕ ।

A ਪਾ: ਰਾਹ ਸਮ ਪ੍ਰਗਟਜੋ, ਵੀ ਹੈ ।

B ਪਾ: ਗਗਨ ਸਵਾਈ, ਵੀ ਹੈ ।

ਦੂਤ[1], ਭੂਤ, ਭੈਰਵ, ਜਖ, ਪ੍ਰੇਤਨ, ਦਾਰੁਨ[2] ਘੋਰ ਡਰਾਰ ਸੰਤਾਵਨ[3] ॥
ਕ੍ਰੂਰ ਦਾੜ, ਕ੍ਰੂਰਾਛ[4], ਕ੍ਰੂਰ ਵਪੁ, ਕ੍ਰੂਰ ਬਦਨ[5], ਕ੍ਰੂਰ ਸਮੂਹ-ਨਸਾਵਨ[6] ॥
॥੧੨॥੩੬੦॥੮੯੨॥੩੨੧੧॥

ਨਿਜ ਨਿਜ ਰੂਪ-ਧਰਿ ਪ੍ਰਗਟਿ ਆਯੁਧ. ਅਮਿਤ ਰਪ ਧਰਿ ਚਤੁਰ-ਭੁਜੇ[7]॥
'ਬਿਸਨਾਯੁਧ' ਤੇ ਪ੍ਰਗਟਿ ਚਤੁਰ-ਭੁਜ, ਬਾਨ ਕਲਾ ਪ੍ਰਤਪ ਅਜੇ[8] ॥
ਜਤ੍ਰ ਤਤ੍ਰ ਬਿਸਨੁ-ਮਯ[9] ਦੀਸਤਿ, ਚਕ੍ਰ-ਸੁਦਰਸਨ, ਖੜਗ-ਸਜੈ
ਗਦਾ,ਬਾਨ,-ਗਰਿਸ੍ਰ[10]ਪ੍ਰਭੁ ਬਾਹਤਿ,ਦੈਤ-ਮਾਯਾ ਤਮ-ਨਿਸਾ ਭਜੈ[11]॥੧੩॥੩੬੧॥੮੯੩॥੩੨੧੨॥

ਦਸੋਂ ਦਿਸ ਪਸਰਜੇ ਮਾਯਾਸੁਰ[12] ਹਨਤਿ ਨਿਸਾਚਰ ਚਮੂ ਦਲੈ ॥
ਟੂਕ ਟੂਕ ਮਹਾਕਾਲਸਰ, ਖੰਡ ਖੰਡ ਹ੍ਵੈ ਪ੍ਰਿਥਵੀ ਤਲੈ[13] ॥
ਬਡੇ ਬਡੇ ਦਾਨਵ ਦੇਵਾਰਦਨ[14], ਨਸ੍ਰ ਕਰੇ ਰਿਪੁ ਸੈਨ ਮਲੇ ॥
ਚਤੁਰੰਗਨਿ ਦਲ ਬਿਬਿਧ ਅਖਾੜਨ, ਜੂਝਤਿ ਭੇ ਭਟ ਸੂਰ ਭਲ ॥੧੪॥੩੬੨॥੮੯੪॥੩੨੧੩॥

ਬਾਰਨ[15] ਕਰਜੇ ਮਹਾ-ਕਾਲ-ਸਰ, ਬਜ੍ਰਨ,ਮੇਰੁਨ, ਦਿਬਜਾਸਤ੍ਰਨ ਕਰ[16]॥
ਗਦਾ ਬਾਨ, ਗੋਲਾ, ਤਰੁ[17] ਦਾਰੁਨ, ਦੇਵਾਯੁਧ[18] ਬਹੁ ਭਾਂਤਿ ਸਮਰ ॥
'ਬਿਸਨਾਜੁਧ' 'ਗੰਧ੍ਰਬਾਯੁਧ' ਦੂਹੁੰ, ਨਾਸ ਕਰੀ ਮਾਯਾ[19] ਸਭਿ ਨਿਸਚਰ ॥
ਬਿਸਨੁ ਨਾਮ ਕੇ ਐਸ ਪ੍ਰਭਾਵੰ,ਮਹਾਕਾਲ-ਭਯA ਕਰਜੇਪਰਿਹਰ[20] ॥੧੫॥੩੬੩॥੮੯੫॥੩੨੧੪॥

ਭਜੇ ਪ੍ਰਕਾਸ ਦਿਸਾ ਭਈ ਨਿਰਮਲ, ਬਿਜੈ-ਦੁੰਦਭੀ[21] ਦੇਵ ਬਜਾਵਤਿ ॥
ਆਨੰਦ ਬਹੁਤ ਉਤਸਾਹBਉਧਾਰੇ,-ਮਰਨ ਮੋਦ ਬਹੁ ਉਰ ਨ ਸਮਾਵਤਿ[22] ॥
ਆਕੁਲ,ਬਿਕੁਲ,ਤਾਪ-ਬਹੁ ਸੋਕਾ,ਚਿੰਤ,ਬਿਮਨ ਅਸੁਰ ਸਭਿ ਧਾਵਤਿ[23]C
ਮੀਜਤਿ ਪਾਨਨ ਓਸ੍ਰ ਚਬਾਵਿਤ.ਜਗਤ-ਪਿਤਾ ਸੋ ਨਾਹਿ ਬਸਾਵਤਿ[24]॥੧੬॥੩੬੪॥੮੯੬॥੩੨੧੫॥

---

੧. ਯਮਦੂਤ । ੨. ਭਯਾਨਕ । ੩. ਦੁੱਖ ਦੇਣ ਵਾਲੇ । ੪. ਭਯਾਨਕ ਨੇਤ੍ਰਾਂ ਵਾਲੇ । ੫. ਮੁਖ ਸ਼ਰੀਰ । ੬. ਸਮੂਹ ਨੂੰ ਭਜੌਣਵਾਲੇ ਫੌਜ ਨੂੰ ਭਜੌਣਵਾਲੇ । ੭. ਬੇਅੰਤ ਹੀ ਚਾਰਬਾਹਾਂ ਵਾਲੇ ਰੂਪ ਧਾਰਨ ਕੀਤੇ ਹੋਏ (ਅਸਤ੍ਰ) । ੮. 'ਵਿਸਨੂ ਅਸਤ੍ਰ' ਦੀ (ਇਹ) (ਕਲਾ) ਸ਼ਕਤੀ ਪ੍ਰਤਖ (ਅਜੈ) ਨਾ ਜਿੱਤੀ ਜਾਣਵਾਲੀ ਹੈ । ੯. ਵਿਸ਼ਨੂ ਦਾ ਰੂਪ । ੧੦. ਭਾਰੀ । ੧੧. ਦੈਤਾਂ ਦੀ ਮਾਯਾ (ਸੂਰਜ ਤੋਂ) ਰਾਤ ਦੇ ਹਨੇਰੇ ਵਾਂਗ ਭਜ ਰਹੀ ਹੈ । ੧੨. ਦੇਵਤਿਆਂ ਦਾ ਜਾਦੂ । ੧੩. ਟੁਕੜੇ ਟੁਕੜੇ ਹੋ ਕੇ ਧਰਤੀ ਦੇ ਪਟੜੇ ਤੇ ਡਿਗ ਪਿਆ) । ੧੪. ਦੇਵਤਿਆਂ ਨੂੰ ਮਾਰਨ ਵਾਲੇ । ੧੫. ਨਿਵ੍ਰਿਤ । ੧੬. ਪੱਥਰਾਂ, ਪਹਾੜਾਂ, ਅਤੇ ਜਾਦੂਮਯ ਅਸਤ੍ਰਾਂ ਨਾਲ । ੧੭. ਬ੍ਰਿਛ । ੧੮. ਦੇਵਤਿਆਂ ਦੇ ਸ਼ਸਤ੍ਰ । ੧੯. ਜਾਦੂ । ੨੦. ਵਿਸਨੁ ਦੇ ਨਾਮ ਦਾ ਇਹੋ ਜਹਾ ਪ੍ਰਤਾਪ ਹੈ (ਜਿਸਨੇ) (ਮਹਾਕਾਲ) ਵਰਗੀ ਮੌਤ ਦੇ ਡਰ ਨੂੰ ਵੀ ਨਾਸ ਕਰ ਦਿੱਤਾ ਹੈ । ੨੧. ਜਿੱਤ ਦਾ ਨਗਾਰਾ । ੨੨. (ਮਰਨ) ਕਾਲਾਸਰ ਤੋਂ ਬਚਾ ਲਏ (ਇਸ ਕਾਰਣ ਤੋਂ) ਬਹੁਤ ਆਨੰਦ ਉਤਸ਼ਾਹ ਅਤੇ ਬਹੁਤੀ ਪ੍ਰਸੰਨਤਾ ਹੋਈ (ਜੋ ਦੇਵਤਿਆਂ ਦਿਆਂ) ਦਿਲਾਂ ਵਿਚ ਸਮੋਂਦੀ ਨਹੀਂ । ੨੩. ਦੁਖੀ ਬੇ ਸ਼ਕਤਿ, ਤਪਸ਼, ਸ਼ੋਕ ਚਿੰਤਾ ਅਤੇ ਬਹੁਤ ਨਿਮੂਝੂਣੇ ਹੋਏ ਹੋਏ ਸਾਰੇ ਦੈਂਤ (ਐਧਰ ਓਧਰ) ਭਜਦੇ ਹਨ । ੨੪. ਹਥ ਮਲਦੇ ਤੇ ਬੁੱਲ੍ਹਾਂ ਨੂੰ ਚਬੋਂਦੇ ਹਨ ਸਰਬਲੋਹ ਨਾਲ (ਕੁਝ) ਪੇਸ਼ ਨਹੀਂ ਚਲਦੀ ।

Aਪਾ: 'ਮਹਾਕਾਰ ਕੋਪ ਭਯ, ਅਸ਼ੁੱਧ ਅਤੇ ਵਧੀਕ ਮਾਤ੍ਰਾਂ ਵਾਲਾ ਹੈ ।
Bਪਾ. ਉੱਛਾਹ । Cਪਾ: ਸਭਿ ਤਾਵਤ ।

ਰਸਾਲੂ ਕਬਿ-ਬਾਚ ॥

ਦਾਰੁਨ ਜੁੱਧ ਮੰਡਜੋ[1] ਹਰਿ ਸੰਗਮੁ[2] ਬਲ ਪੌਰਖ ਕੇ ਗਰਬ ਘਨੇ ਕਰ ॥
ਭਾਂਤਿ ਭਾਂਤਿ ਦਿਬਯਾਸਤ੍ਰ-ਮਾਯਾਵਿਨ[3]A,ਸਮਰ ਲੁਝਜੋ[4]ਭਰੁ-ਓਜ[5]ਨਿਸਾਚਰ ॥
[6]ਸਮਰ ਚੜੇ ਕੋ ਸਾਂਗ-ਨਿਬਾਹਤਿ, ਸਤੀ, ਸੂਰ, ਕੋ ਪ੍ਰਨ ਬਡ ਦੁਸਤਰ ॥
[7]ਮਾਰਨੁ-ਮਰਨੁ, ਜੂਝਬੋ, ਜਰਬੋ, ਯਹਿ ਬਾਨਕ ਨਿਬਹਤਿ ਸੂਰੋ ਨਰ ॥
॥੧੭॥੩੯੫॥ ੮੯੭॥੩੨੧੬॥ਸੋਲਹ ੧ ॥ਰਸਾਲੂ ਕੇ ੧੬*॥

ਤ੍ਰਿਸਨੁਪਦ ਪੁੰਨਜਾਕੀ ਕੇ ਭੀਖਕ† ਬਖ਼ਸ਼ਸ਼ ਹਜ਼ੂਰ, ਤਰਹ ਦੂਜੀ ॥

ਰਿਸ ਕਰਿ ਹਰਿ ਦਿਸ ਤਿੱਛ ਸਰ ਛਾਡਿਸ ਅਭਿ ਮੰਤ੍ਰਿਤ[8]B ਨਰਕਾਯੁਧ[9] ਮਾਡਿਸ[10] ॥
ਮਹਾ-ਕਰਾਲ ਘੋਰ ਸਰ ਤੀਛਨ ॥ ਨਰਕ ਰੂਪ ਧਾਰੇ ਬਡ ਭੀਖਸਨ[11]॥ ॥੩੯੬॥੮੯੮॥੩੨੧੭॥

---

੧. ਕੀਤਾ । ੨. ਨਾਲ । ੩. ਜਾਦੂ ਦੇ ਜੋਹਤੇ ਅਸਤ੍ਰਾਂ ਨਾਲ ੪. ਲੜਿਆ । ੫. ਪੂਰੇ ਬਲ ਨਾਲ । ੬. ਜੰਗ ਵਿੱਚ (ਚੜੇ) ਦਾ ਵੇਸ ਨਿਭਾਹ ਰਹਿਆ ਹੈ ਸਤੀ (ਇਸਤ੍ਰੀ) ਅਤੇ ਯੋਧੇ ਦਾ (ਪ੍ਰਨ) ਨਿਯਮ ਬਹੁਤ ਔਖਾ ਹੁੰਦਾ ਹੈ। ੭. ਮਾਰਨਾ, ਮਰਨਾ ਲੜੀ ਇਹ ਨਿਯਮ ਨੂੰ ਸੂਰਵੀਰ ਮਨੁਖ ਨਿਬਾਹੁੰਦੇ ਹਨ ਅਤੇ ਸਤੀ ਇਸਤ੍ਰੀ ਸੜਨ (ਨਿਯਮ ਨੂੰ ਨਿਬਾਹੁੰਦੀ ਹੈ) । ੮. ਮੰਤ੍ਰ ਦੀ ਸ਼ਕਤੀ ਪਾ ਕੇ । ੯. ਉਹ ਤੀਰ ਜਿਨ ਤੋਂ (ਨਰਕ) ਘ੍ਰਿਣਾ ਯੋਗ ਵਸਤੂਆਂ ਪ੍ਰਗਟ ਹੋ ਜਾਣ । ੧੦. ਛੱਡਿਆ । ੧੧. ਭਯਾਨਕ ।

A ਪਾ: ਭਾਂਤਿਨ ਭਾਂਤਿ ਦਿਬਾਸਤ੍ਰ ਮਾਯਾਵੀਨ । B ਪਾ:-ਅਭਿਮੰਤ੍ਰਿਨ ।

* ਸੋਲਹਾ ੧ ॥ ਰਸਾਲੂ ਕੇ ੧੬ ॥ ਇਸ ਪਾਠ ਤੋਂ ਸਾਫ ਇਹ ਜ਼ਾਹਰ ਹੁੰਦਾ ਹੈ,-ਰਸਾਲੂ ਸੰਕਰ ਪੁੰਨੀਆਂ ਦੇ ੧੬ ਬੰਦ ਹਨ । ਪਰ ਏਥੇ ਅੰਤਮਪਦ ਤਕ ੧੭ ਬੰਦ ਆਏ ਹਨ । ਜਿੰਨੀਆਂ ਬੀੜਾਂ ਅਸਾਂ ਸ੍ਰੀ ਸਰਬਲੋਹ ਜੀ ਦੀਆਂ ਵੇਖੀਆਂ ਹਨ ਕਿਸੇ ਵਿੱਚ ਵੀ ੧੬ ਨਹੀ ਪੂੰਤ੍ਰ ਉਪਰੋਕਤ ਪਾਠ ਵੀ ਏਸ ਹੀ ਰੂਪ ਨਾਲ ਸਭ ਬੀੜਾਂ ਵਿਚ ਮੌਜੂਦ ਹੈ ।

ਇਸ ਤੋਂ ਦੋ ਭਾਵ ਹੋ ਸਕਦੇ ਹਨ (੧) ਇਹ ਗਿਣਤੀ ਸ਼ਾਇਦ ਲਿਖਾਰੀ ਆਪਣੀ ਹੀ ਮਰਜ਼ੀ ਨਾਲ ਲਿਖਦੇ ਹੁੰਦੇ ਸਨ ਜਿਸ ਤਰਾਂ ਭਾਈ ਬੰਨੋ ਵਾਲੀ ਬੀੜ ਵਿਚ, ਕਰਤਾਰਪੁਰ ਵਾਲੀ ਬੀੜ ਨਾਲੋਂ ਗਿਣਤੀ ਅੰਕ ਬਹੁਤ ਜ਼ਿਆਦਾ ਹਨ ਅਤੇ ਬਹੁਤ ਸਾਰਿਆਂ ਰਾਗਾਂ ਦੇ ਅੰਤ "ਜੋੜ" ਅਤੇ ਫੇਰ "ਕੁਲ ਜੋੜ" ਆਦਿਕ ਲਫਜ਼ ਲਿਖਕੇ ਗਿਣਤੀ ਕੀਤੀ ਹੈ । ਏਸੇ ਤਰਾਂ ਹੀ ਏਥੇ ਵੀ ਲਿਖਾਰੀ ਸੁਤੰਤ੍ਰ ਸੀ ਜਿਸ ਤੋਂ 'ਸਤ੍ਰਹਾ ੧ ॥ ਰਸਾਲੂ ਕੇ ੧੭' ਦੀ ਭੁਲ ਕਰ ਗਿਆ ਹੈ ਕਿਉਂ ਕਿ "ਸਤ੍ਰਹਾ੧" ਪਦ ਕਿਤੇ ਨਹੀ ਸੀ ਆਇਆ ।

(੨) ਯਾ ਇਨਾਂ ਬੰਦਾਂ ਵਿਚ ਵੀ ਪਿਛਲੇ ਆਏ ਆਖੇਪਕਾ ਵਾਂਗੂੰ ਇਕ ਬੰਦ ਕਿਸੇ ਕਵੀ ਨੇ ਵਿਚ ਪਾ ਦਿੱਤਾ ਹੈ ਪਰ ਮੁਢ ਗਿਣਤੀ ਮਖੀ ਤੇ ਮਖੀ ਮਾਰਨ ਵਾਂਗ ਜਜੋਂ ਕੀ ਤਜੋਂ ਹੀ ਤੁਰੀ ਆਈ ਹੈ ।

† ਦੱਖਣੀ ਪ੍ਰਥਾ ਦਾ ਇਕ ਰਾਗ 'ਭੀਕਰ ਘੋਸ਼ਣੀ' ਹੈ । ਮੇਰੀ ਵਿਚਾਰ ਧਾਰਾਨੁਕੂਲ 'ਭੀਖਕ' ਏਸੇ ਦਾ ਨਾਮ ਹੈ । ਇਹ ਭਵ ਪ੍ਰਿਯ ਠਾਟ ਦਾ ਸੰਪੂਰਣ ਰਾਗ ਹੈ ।

ਆਰੋਹੀ—ਸ ਰ ਗ ਮ ਪ ਧ ਨ ਸ ।
ਅਵਰੋਹੀ—ਸ ਨ ਧ ਮ ਪ ਮ ਗ ਰ ਸ ।

ਰੁਧਿਰ[1] ਮੂਤ੍ਰ ਮਿਜਾ[2] ਪਲ[3], ਅਸਤਨ[4] ॥ ਲੋਮ,[5] ਨਖ[6] ਛਿਛ[7] ਮਲ[8] ਲਾਲਨ[9] ॥
ਕੀਚ[10],ਘ੍ਰਿਨਾ-ਬਸਤੂ[11] ਬਿਬਿਧ ਮਲਾਇਨ[12] ॥ ਪੋਚ[13], ਮਲਨ, ਬਿਸਟਾ, ਅਘ-ਪ੍ਰਾਇਨ[14] ॥
॥੨॥੩੬੭॥੮੯੯॥੩੨੧੮॥

ਤਪਤ-ਤਈਲ ਅਰੁ ਅੰਬੁ-ਉਸਨ ਅਤਿ[15] ॥ ਛਿਛ, ਇਛ-ਮਿਸ੍ਰਤ ਸ੍ਰੋਨਤ, ਪਿਤ[16] ॥
ਬਾਯੁ ਭੜਾਸ ਪੋਚ ਘ੍ਰਿਨ ਕਾਰੋ[17] ॥ ਰਜ,ਦੁਰਗਧਨ ਤੀਛਨ ਡਰਾਰੋ[B][18] ॥੩॥੩੬੮॥੯੦੦॥੩੨੧੯॥
ਬਯਾਘ੍ਰ[19], ਹੁੰਡਾਰ[20], ਅਜਗਰ[21] ਅਨੂਹਨਿ ਜੂਥਪ-ਰੋਝ, ਮ੍ਰਿਗ-ਗਨ-ਬਯੂਹਨਿ[22][C] ॥
ਪਖ੍ਰੀ ਕ੍ਰੂਰ ਕਾਕ,ਚਾਵੰਡਾ[23] ॥ ਗ੍ਰਿਝ,ਉਲੂਕ,ਬਕ[24]-ਘੋਰ ਬਿਹੰਡਾ[25] ॥੪॥੩੬੯॥੯੦੧॥੩੨੨੦॥
ਲਗੜ[26]-ਝਗੜ[27] ਬਾਸਾ, ਕੂਹੀ-ਗਨ ਪਚਕ[28], ਇਲ, ਬਾਜ, ਬਹਿਰੀ ਸਨ ॥
ਇਨ ਤੇ ਆਦਿ ਬਿਹੰਗਨ-ਭੈਰਉ[29] ॥ ਮਾਸ-ਅਹਾਰ,ਪਲ-ਭੱਛਨਘੋਰਉ[30] ॥੫॥੩੭੦॥੯੦੨॥੩੨੨੧॥
ਬਜ੍ਰ[31], ਬਿਸਖ[32], ਸਹਿਥੀ ਦੋ-ਧਾਰਨ ॥ ਜੰਬੂਆ, ਖੜਗ, ਚੰਦ੍ਰਹਾਸ[33], ਕਟਾਰਨ ॥
ਛੂਲੀ,ਚਕ੍ਰ,ਗਦਾ,ਪਾਸੀ[34]ਸਰ ॥ ਭਸੁੰਡੀ[35],ਭਿੰਡ[36],ਤੋਮਰ[37]ਗੜੀਆ,ਤਰੁ ।੬॥੩੭੧॥੯੦੩॥੩੨੨੨॥
ਸਿਖਰ[38] ਮੇਰੁ, ਮੰਦਿਰ ਗਿਰ ਪੁੰਜਨ ॥ ਓਰਾ, ਗੜਾ, ਮਾਰੁਤ ਝਪ[39] ਦਾਰੁਨ ॥
ਇਨ ਤੇ ਆਦਿ ਆਜੁਧ ਜਮ-ਲੋਕਾ ॥ ਜਮਗਨ ਅਨਿਕ ਰੂਪ-ਭਯ ਸੋਕਾ ॥੭॥੩੭੨॥੯੦੪॥੩੨੨੩॥
ਮੂਤ੍ਰ, ਰੁਧਿਰ[40], ਖਗ, ਮ੍ਰਿਗ, ਅਸਤਨਾਗਨ[41][D] ॥ ਏ ਸਭਿ 'ਨਰਕ-ਮਾਲ[42]' ਭਾਖਤਿ ਮੁਨਿ ॥
ਤਹਿ ਅਭਿਮੰਤ੍ਰ 'ਨਰਕਸਰ' ਬਾਨਾ ਹਰਿ ਦਿਸ ਪਠਿ 'ਸਰ ਨਰਕਨ' ਨਾਨਾ
॥੮। ੩੭੩॥੯੦੫॥੩੨੨੪॥

ਦਿਸਾ ਘੋਰ 'ਸਰ ਨਰਕੰ' ਪਰਹੀਂ ॥ ਬਿਸਟਾ[43], ਮੂਤ੍ਰ, ਰੁਧਿਰ, ਨਖ, ਝਰਹੀ[E] ॥
ਲਾਲਾ,ਲੋਮ,ਮਿਜਾ ਕੋ ਬਾਰਿਦ[44] ॥ ਬਸਤ-ਘ੍ਰਿਨਾ ਅਤਿ ਪੋਚ[45]ਅਨਾਰਦ[46] ॥੯॥੩੭੪॥੯੦੬॥੩੨੨੫॥

---

੧. ਲਹੂ । ੨. ਮਿਝ ਸਿਰ ਦੀ ਮਿਖ । ੩. ਮਾਸ । ੪. ਹੱਡ । ੫. ਵਾਲ । ੬. ਨਹੁੰ । ੭. ਹੱਡੀਆਂ ਦੀ ਮਿੱਖ, ਚਰਬੀ । ੮. ਗੂੰਹ । ੯. ਲਾਲਾਂ ਥੁੱਕ । ੧੦. ਚਿਕੜ । ੧੧. ਉਹ ਵਸਤੂਆਂ ਜਿਸ ਤੋਂ (ਘ੍ਰਿਣਾ) ਗਿਲਾਨੀ ਆਵੇ । ੧੨. ਮਲੀਨ । ੧੩. ਨੀਚ । ੧੪. ਪਾਪੀ ਜੀਵ । ੧੫. ਗਰਮ ਤੇਲ ਅਤੇ ਗਰਮ ਪਾਣੀ । ੧੬. ਮਗਜ਼ ਚਰਬੀ ਲਹੂ ਅਤੇ ਪਿੱਤ ਨਾਲ ਮਿਲੀ ਹੋਈ । ੧੭. ਘ੍ਰਿਨਾ ਵਾਲੀ ਨੀਚ ਭੜਾਸ ਵਾਲੀ ਪੌਣ । ੧੮. (ਰਜ) ਇਸਤ੍ਰੀ ਦੀ ਮਾਹਵਾਰੀ ਦਾ ਖ਼ੂਨ (ਆਦਿ ਤਿਖੀਆਂ ਅਤੇ ਭਯਾਨਕ ਦੁਰਗੰਧੀਆਂ । ੧੯. ਸ਼ੇਰ ਬਘਿਆੜ । ੨੦. ਭੇੜ੍ਹ । ੨੧. ਵੱਡੇ ਸੱਪ ੨੨ ਸੈਨਾਪਤਿ ਰੋਝ (ਭਾਵ-ਵਡੇ ਰੋਝ) ਅਤੇ ਸਮੂਹ (ਮ੍ਰਿਗ) ਪਸ਼ੂਆਂ ਦੀ ਫੌਜ । ੨੩ ਇੱਲਾਂ । ੨੪. ਬਗਲੇ । ੨੫. ਪੰਛੀ ਖਿੰਡੇ । ੨੬. ਇਸ ਤਰਾਂ ਦਾ ਬਾਜ਼ । ੨੭. ਭਯਾਨਕ । ੨੮. ਉੱਲੂ । ਹਾਥੀ ਦੇ ਟੱਟੀ ਦੇ ਰਾਹ ਨੂੰ ਵੱਢਣ ਵਾਲਾ ਮਾਸ ੨੯. ਭਯਾਨ ਪੰਛੀ । ੩੦. ਮਾਸ ਆਹਾਰੀ ਮਾਸਾਹਾਰੀਆਂ ਦਾ ਰੌਲਾ ਹੋ ਰਿਹਾ ਹੈ । ੩੧. ਇਕ ਸ਼ਸਤ੍ਰ ਦਾ ਨਾਮ । ਪੱਥਰ । ੩੨. ਤੀਰ । ੩੩. ਤਲਵਾਰ । ੩੪. ਕਮੰਦ । ੩੫. ਲੰਮਾ ਨੇਜ਼ਾ । ੩੬. ਰੋੜਾ, ਉਹ ਮਿੱਟੀ ਦੀ ਡਲੀ ਜੋ ਗੋਪੀਏ ਚਲਾਈ ਜਾਂਦੀ ਹੈ । ੩੭. ਗੰਡਾਸਾ । ੩੮. ਪਹਾੜ । ੩੯. ਝਖੜ । ੪੦, ਲਹੂ । ੪੧. ਹੱਡੀਆਂ ਦਾ ਸਮੁਦਾਯ । ੪੨. ਦੀ ਪੰਕਤੀ । ੪੩. ਗੂੰਹ । ੪੪. ਮਿੱਝ ਦਾ ਬਦੱਲ । ੪੫. ਬਹੁਤ ਨੀਚ ਵਸਤੂਆਂ । ੪੬. ਸ੍ਰੇਸਟਤਾ ਤੋਂ ਬਿਨਾ, ਨੀਚ ।

Aਪਾ:-ਮਜਾ । Bਪਾ.-ਤੀਛਨ ਡਾਰੋ । Cਪਾ:-ਮ੍ਰਿਗ-ਗਨ ਬੈਬੂਹਨ ।
Dਪਾ: ਅਸਤ੍ਰਨ ਗਨ । Eਪਾ: ਛਰਹੀ, ਵੀ ਹੈ ।

ਸਿੰਘ, ਬੰਗ[1], ਬਜਾਲ[2], ਬਘਿਆਰਨ ॥ ਸ੍ਵਾਨ[3] ਬਿੜਾਲ[4] ਸ੍ਰਿੰਗਾਲ[5] ਸਜਾਰਨ[6] ॥
ਚਿਤ੍ਰ[7] ਝਿਖਾਰਨ[8] ਨਕੁਲਨ[9] ਨਾਨਾ ਸੂਕਰ[10] ਮਹਿਸੀ[11] ਬਿਖਧਰ - ਬਾਨਾ[12] ॥
॥੧੦॥੩੭੫॥੯੦੨॥੩੨੨੬॥

ਪ੍ਰਖਨ-ਪ੍ਰਖ ਅਸੰਖ-ਬਿਸੰਖਾ[13] ॥ ਪੜਤ ਬਾਨ ਘੋਰ ਘ੍ਰਿਨ[14] ਨਿਰਲੇਖਾ[15] ॥
ਬ੍ਰਿਛਕ,ਬਿਟ,ਬਾਰਾਹ-ਭਯਾਵਨ[16] ॥ ਘੋਰ ਤੁੰਡ ਦੰਸਟ੍ਰ ਡਰਪਾਵਨ[17]॥੧੧॥੩੭੬॥੯੦੮॥੩੨੨੭॥
ਘੋਰ ਘੋਰ ਗਰਜਿਤ ਭਯਕਾਰਨ ॥ ਮੁਖ-ਬਾਏ ਪਸੂ ਕਟਕਨ-ਘਾਰਨ[18] ॥
ਦੁਰਗੰਧ, ਪੋਚ-ਘ੍ਰਿਨ ਦਾਰੁਨ ਫੈਲਜੇ ਦਿਸਾ ਅੰਧ ਤਮ ਪ੍ਰਲਯ ਕਹ ਝੇਲਜੇ[19] ॥
॥੧੨॥੩੭੭॥੯੦੯॥੩੨੨੮॥

ਕੰਕ[20], ਬੰਧ[21], ਚਾਵੰਡ ਕੁਰਾਲਾ ॥ ਗ੍ਰਿਝ, ਉਲੂਕ, ਕੂਹੀ-ਗਨ-ਮਾਲਾ[22] ॥
ਕ੍ਰੂਰ-ਮ੍ਰਿਗ, ਖਗ-ਘੋਰ ਭਯੰਕਰA ॥ ਗਰਜਤਿ ਘੋਰ ਘੋਖ[23] ਅਤਿ ਦੁਸਤਰB ॥
॥੧੩॥੩੭੮॥੯੧੦॥੩੨੨੯॥

ਧੂਮਰ ਅਗਨਿ ਪ੍ਰਗਟਤ ਮੁਖ ਨਿਜ[24] ਗਰਲ ਘੋਰ ਬਿਸ ਧਰਨ ਅਨਾਰਜ[25]॥੧॥ਰਹਾਉC ॥
ਮੇਰੁ, ਬ੍ਰਿਛ, ਓਰਾ ਬਹੁ ਬਰਸਤਿ ਗੜਾ ਘੋਰ ਸੁਰ-ਪ੍ਰਤਨਾ ਗਰਸਤਿ[26]
ਮੁਸਰ[27], ਗਦ,ਦੰਡD ਖਗ[28], ਸੈਹਥੀ[29] ਬਾਂਕ[30] ਬਜ੍ਰ[31] ਦਾਮਿਨੀ[32] ਬਨੈਟੀ[33] ॥
॥੧੪॥੩੭੯॥੯੧੧॥੩੨੩੦॥

---

੧. ਬਗ, ਬਗੁਲੇ। ੨. ਸੱਪ ੩. ਕੁੱਤੇ। ੪. ਬਿੱਲੇ। ਸਿੰਙਾਂ ਵਾਲੇ। ੬. ਗਿਦੜ ੭. ਚਿਤ੍ਰੇ, ਇਕ ਤਰਾਂ ਦੇ ਸ਼ੇਰ। ੮. ਧਾਰਾਂ ਸਿੰਗੇ। ੯. ਨਿਉਲੇ। ੧੦. ਸੂਰ। ੧੧. ਮੱਝਾਂ (ਮਹੀਆਂ)। ੧੨. ਸੱਪਾਂ ਦੇ ਰੂਪਾਂ ਵਾਲੇ ਜਹਰ ਧਾਰੀ ੧੩. ਬੇਅੰਤ ਬੇਅੰਤ ਤੀਰ ਹੀ ਤੀਰ ੧੪. ਗਿਲਾਜ਼ਤ ਵਾਲੀਆਂ ਚੀਜ਼ਾਂ। ੧੫. ਬੇ ਹਿਸਾਬੀਆਂ। ਬ੍ਰਿੱਛੂ ਚੂਹੇ ਅਤੇ ਭਿਆਨਕ ਸੂਰ। ੧੭. ਭਿਆਨਕ ਮੂਹਾਂ ਵਾਲੇ ਅਤੇ ਡਰੌਣੇ ਦੰਦਾਂ ਵਾਲੇ। ੧੮. ਫੌਜਾਂ ..ਣ ਵਾਸਤੇ ਪਸ਼ੂਆਂ ਨੇ ਮੂੰਹ ਟੱਡੇ ਹੋਏ ਹਨ। ੧੯. ਪਾਸਿਆਂ ਵਿੱਚ ਹਨੇਰਾ(ਮਾਨੋ ਕਿ)ਪ੍ਰਲਯ ਦਾ ਹਨੇਰਾ ਧਕ ਦਿੱਤਾ ਹੈ। ੨੦.ਇੱਲ੍ਹਾਂ। ੨੧.ਗ੍ਰਿਦ੍ਹ। ੨੨.ਸਮੂਹ ਕੂਹੀਆਂ ਦੀਆਂ (ਮਾਲਾ) ਕਤਾਰਾਂ। ੨੩. ਅਵਾਜ। ੨੪. ਧੂਏ ਅਤੇ ਅੱਗਾਂ ਨੂੰ ਆਪਣਿਆਂ ਮੂੰਹਾਂ ਚੋਂ ਕਢਦੇ ਹਨ। ੨੫. ਘੋਰ ਜਹਰ ਅਤੇ ਵਿਸ਼ ਨੂੰ ਧਾਰਨ ਵਾਲੇ ਅਸ਼੍ਰੇਸ਼ਟ। ੨੬. ਦੇਵਤਿਆ ਦੀ ਫੌਜ ਨੂੰ ਫੜਦੇ ਹਨ। ੨੭. ਮੁਹਲਾ। ੨੮. ਤੀਰ ਖੜਗ। ੨੯. ਬਰਛੀ। ੩੦. ਇਕ ਸ਼ਸਤ੍ਰ ਦਾ ਨਾਮ ਹੈ। ੩੧. ਪੱਥਰ। ੩੨. ਬਿਜਲੀ ਵਾਂਗੂ ਚਮਕਦਾਰ। ੩੩ ਮਰਹਟੀ।

A ਪਾ: ਭੈਯਾਵਨ। B ਪਾ: 'ਦੁਸਟਨ, ਅਤੇ 'ਦੁਸਦਨ, ਵੀ ਹੈ।

C ਉਪਰਲੀਆਂ ਦੋ ਤੁਕਾਂ ਅਤੇ '੧॥ਰਹਾਉ'' ਪਾਠ ਸ੍ਰੀ ਅਨੰਦਪੁਰ ਸ਼ਹੀਦ ਬਾਗ ਵਾਲੀ ਬੀੜ ਵਿੱਚ ਨਹ ਹੈ, ਸ੍ਰੀ ਨਾਨਕਿਆਣੇ ਦੋ ਤੁਕਾਂ ਤੇ ਹਨ ਪ੍ਰੰਤੂ "੧॥ਰਹਾਉ'' ਪਾਠ ਨਹੀ, ਬਾਕੀ ਸੱਤ ਬੀੜਾਂ ਵਿੱਚ ਨਾਨਕਿਆਣੇ ਵਾਲਾ ਹੀ ਹਿਸਾਬ ਹੈ ਜਿਸ ਤੋਂ ਅੰਦਾਜ਼ਾ ਹੈ ਕਿ ਸ਼ਾਇਦ ੧॥ਰਹਾਉ ਪਾਠ ਕਿਸੇ ਨੇ ਵਾਧੂ ਜੋੜ ਦਿਤਾ ਹੈ। ਅਤੇ ਮੂਲ ਲਿਖਾਰੀ ਦੋ ਤੁਕਾਂ ਇਕ ਬੰਦ ਦੀਆਂ ਭੁਲ ਗਿਆ ਹੈ। D ਪਾ: ਖੰਡਾ।

ਤੋਮਰ[1], ਭਿੰਦ[2A], ਸੇਲ, ਛਰਿ[3], ਸੂਲਨ ॥ ਭਸੁਡਿ - ਤਿੱਛ ਪੈਨੀ ਦੁਖ - ਮੂਲਨ[4] ॥
ਘੋਰ ਰੂਪ ਅਤਿ ਭੀਰ ਡਰਾਰੇ[5] ਬਰਸਤਿ ਬਾਨ ਦਾਰੁਨ ਭਯਕਾਰੇ ॥
॥੧੫॥੩੮੦॥੯੧੨॥੩੨੩੧॥

ਦਿਸਾ ਮਲੀਨ ਤਮ - ਘੋਰੁ - ਪਰਾਜਯੋ[6] ਆਕੁਲ[7] ਹੋਤਿ ਭਏ ਭਟ ਲਾਜਯੋ ॥
ਦਸ ਦਿਸ ਘਿਨ ਅਰੁ ਜੈਤੂ ਭਯਾਵਨ ਅਸਤ੍ਰ ਸਸਤ੍ਰ ਬਰਸਤਿ ਦੁਖ ਦਾਵਨ ॥
॥੧੬॥੩੮੧॥੯੧੩॥੩੨੩੨॥

ਤ੍ਰਸਿਤ ਕਟਕ-ਸੁਰ ਹਾ ਹਾ ਟੇਰਤਿ[8] ॥ ਆਕੁਲ ਬਿਕਲ ਉਨ ਮਤਿ ਦੁਖ ਝੇਲਤਿ[9] ॥
ਭਾਜ ਭਾਜ ਹਰਿ ਸਰਨ ਗੁਹਰਾਵਤ[10] ॥ ਆਰਤ ਬਚਨ ਸੁਰ-ਗਨਨ ਸੁਹਾਵਤ[11] ॥
॥੧੭॥੩੮੨॥੯੧੪॥੩੨੩੩॥

ਸੁਰ-ਗਨ ਬਾਚ ॥

ਹਮ ਸਭਿ ਪ੍ਰਜਾ ਨਾਥ ! ਸਭਿ ਤੇਰੀ[12] ॥ ਦਾਸ ਜਾਨੁ ਰੱਛ ਮੇਰੀ ॥
ਜਾ[B] ਸੰਕਟ[13] ਤੇ ਬੇਗ[14] ਉਧਾਰਹੁ ਹਾਥਨ - ਦੇਇ ਨਰਕ ਤੇ ਤਾਰਹੁ ॥
॥੧੮॥੩੮੩॥੯੧੫॥੩੨੩੪॥

ਨਰਕ-ਬਿਨਾਸਨ ! ਪਾਪ - ਪ੍ਰਜਾਰਨ[15] ! ॥ ਅਘ-ਨਾਸਨ ! ਸਰਨ-ਪ੍ਰਤਿ-ਪਾਰਨ
ਦੀਨਾ-ਨਾਥ ! ਦੀਨ-ਦੁਖ - ਮੋਚਨ[16] ! ॥ ਸਰਨ - ਜੋਗ ! ਤਾਰਨ-ਜਨ ਰੋਚਨ[17D] ! ॥
॥੧੯॥੩੮੪॥੯੧੫॥੩੨੩੫॥

ਰੱਛ-ਕਰਨ,-ਸੁਰ ! ਸੰਤ-ਪ੍ਰਤਿ-ਪਾਲਕ ![E] ॥ ਸ੍ਰੁਤਿ,ਦਿਜ,ਗੋ-ਰੱਛਕ[18] ! ਰਿਪੁ-ਸਾਲਕ[19]!॥
'ਨਰਕ - ਹਰਨ' ਤੁਅ-ਨਾਮ ਨਾਰਾਇਨ[20] ॥ ਨਾਮ ਲੇਤ ਸੁਚਿ[21]ਹੋਤ ਪ੍ਰਾਇਨ[22] ॥
॥੨੦॥੩੮੫॥੯੧੬॥੩੨੩੬॥

---

੧. ਗੰਡਾਸਾ। ੨. ਢੀਮ ਮਿੱਟੀ ਦੀ ਢੇਲੀ। ੩.ਦਾਤ੍ਰ ਜਿਸ ਨਾਲ ਬਕੂਵਾਲ ਰੁੱਖ ਛਾਂਗਦੇ ਹਨ। ੪. ਤਿੱਖੇ ਤੋਂ ਤਿੱਖੇ ਵੱਡੇ ਨੇਜ਼ੇ ਜੋ ਦੁਖਾਂ ਦਾ ਮੂਲ ਹਨ। ੫. ਭਯਾਨਕ ਰੂਪ ਜੋ ਕਾਯਰਾਂ ਨੂੰ ਬਹੁਤ ਡਰੋਣਵਾਲੇ ਹਨ, ਸਮੁਦਾਯ ਨੂੰ ਡਰੋਣਵਾਲੇ। ੬. ਘੋਰ ਹਨੇਰੇ ਨੂੰ ਪੈਦਾ ਕੀਤਾ। ੭. ਦੁਖੀ। ੮. ਦੇਵਤਿਆਂ ਦੀ ਫੌਜ ਡਰਦੀ ਹੋਈ 'ਹਾਯ ਹਾਯ' ਬੋਲਦੀ ਹੈ। ੯. ਦੁਖਾਂ ਨੂੰ ਸਹਾਰਦੇ ਹੋਏ ਦੁਖੀ ਤੋਂ ਦੁਖੀ ਅਤੇ ਪਾਗਲ ਹੋ ਗਏ। ੧੦.ਪੁਕਾਰਦੇ ਹਨ। ੧੧.ਦੇਵਤਿਆਂ ਦੇ (ਆਰਤ) ਦੁਖ ਭਰੇ ਵਾਕ ਸੋਭਦੇ ਹਨ। ੧੨. ਹੇ ਨਾਥ ! ਅਸੀਂ ਸਾਰੇ ਦੇ ਸਾਰੇ ਤੇਰੀ ਪ੍ਰਜਾ ਹਾਂ। ੧੩.ਦੁਖ। ੧੪. ਛੇਤੀ। ੧੫ ਹੇ ਪਾਪਾਂ ਨੂੰ ਸਾੜਨ ਵਾਲੇ !। ੧੬. ਗਰੀਬਾਂ ਦਿਆਂ ਦੁੱਖਾਂ ਨੂੰ ਨਾਸ ਕਰਨ ਵਾਲੇ !। ੧੭. ਸੁੰਦਰ ਜਨਾਂ ਨੂੰ ਤਾਰਨ ਵਾਲੇ। ੧੮. ਹੇ ਬੇਦ ਬ੍ਰਾਹਮਣਾਂ ਅਤੇ ਪ੍ਰਿਥਵੀ (ਅਥਵਾ ਗਊ) ਦੀ ਰਖਿਆ ਕਰਨ ਵਾਲੇ !। ੧੯. ਵੈਰੀਆਂ ਨੂੰ ਦੁਖ ਦੇਣਵਾਲੇ !। ੨੦. ਹੇ (ਨਾਰਾਇਨ) ਜਲ ਵਿੱਚ ਘਰ ਵਾਲੇ ! ਤੇਰਾ ਨਾਮ ਨਰਕਾਂ ਨੂੰ ਨਾਸ ਕਰਨ ਵਾਲਾ (ਕਹਿਆ) ਹੈ। ੨੧. ਪਵਿਤ੍ਰ। ੨੨. ਤੇਰੇ ਪਰ ਹੋਣ ਵਾਲੇ ਮਨੁਖ।

A ਪਾ: ਭਿੰਡ। B ਪਾ: ਦਿਆ। C ਪਾ: ਅਘਨਾਸਨ ਜਨ ਸਰਨ ਪ੍ਰਤਿ ਪਾਰਨ।
D ਪਾ: ਤਾਰਨ ਜਗ ਰੋਚਨ। E ਪਾ: ਸੰਤ ਪ੍ਰਤਿ ਪਾਲਕ ॥

ਤ੍ਰਾਹ ਤ੍ਰਾਹ ਪਾਹ ਪਾਹ ਪ੍ਰਮੇਸੁਰ ! ॥ ਸਰਨਾਗਤਿ ਦੀਨ ਜਨ ਅਨੁਚਰ[1] ॥
ਕੀਜਹਿ ਰੱਛ ਨਰਕ ਤੇ ਮੋਰੀ ਸਕਲ ਦੇਵ ਸਰਨਾਗਤਿ ਤੋਰੀ ॥
॥੧੧॥੩੮੬॥੯੧੬॥੩੨੩੭॥
ਅਸ-ਬਦ[2] ਸਕਲ ਦੇਵ ਗਨ ਕੂਕਹ ॥ ਸ੍ਰੀ ਸਰਬ ਲੋਹ ਢਿਗੀ[3] ਆਰਤ[4]ਢੂਕਹ ॥
ਦੇਖ ਦਸਾ ਕਰਨਾ-ਨਿਧ[A] ਢਰੇ ॥ ਰੱਛ ਰੱਛ ਭਗਵਤ ਉਚਰੇ ॥੨੨॥੩੮੭॥੯੧੯॥੩੨੩੮॥
ਦੀਨ-ਬੰਧੁ ਕਰੁਨਾ ਰਸ ਭਰੇ[5] ॥ ਦਾਸ ਜਾਨ ਦੇਵਨ ਰੱਛ ਕਰੇ ॥
'ਅਹੰ' ਸਬਦ ਤਤਛਿਨ ਉਚਰੇ ॥ 'ਮੁਕਤਾਸਤ੍ਰ' ਮੋਛ ਸਰ ਬਿਥਰੇ[6] ॥
॥੨੩॥੩੮੮॥੯੨੦॥੩੨੩੯॥
ਬਈਕੁੰਠ ਨਾਮ ਸਰ ਨਾਨਾ ਪ੍ਰਗਟੇ[7] ॥ ਅਘ ਨਰਕਾਯੁਧ ਤਾ ਸੰਗਿ ਕਰ ਘਟੇ[8]॥
ਈਂਧਨ ਮੇਰੁ ਪ੍ਰਾਯ ਅਘ ਬਿਕਟੇ[9] ॥ ਨਾਮ ਚਿਨਗਾਰਿ ਭਸਮ ਕਰ ਸਿਮਟੇ[10][B] ॥
॥੨੪॥੩੮੯॥੯੨੧॥੩੨੪੦॥
ਤਾ ਪ੍ਰਕਾਰ 'ਬਈਕੁੰਠਸਰ' ਸ੍ਰੇਸ੍ਰਿਕ ॥ ਪਾਪ ਨਰਕ ਕਰਿ ਸੰਪੁਟ ਬੇਸ੍ਰਿਤ[11] ॥
ਪਾਵਨ ਰੂਪ ਸਰ ਪੁੰਨ ਸਰੂਪਤਿ[12] ॥ ਸੰਖ, ਚਕ੍ਰ, ਗਦਾ, ਖਗ ਮੂਪਤਿ[13] ॥
॥੨੫॥੩੯੦॥੯੨੨॥੩੨੪੧॥
ਚਤੁਰ-ਭੁਜ ਬਿਸਨੁ ਗਗਨ ਸਰ ਪ੍ਰਗਟੇ[14] ॥ ਬਜ੍ਰ ਕੁਲਿਸ ਅੰਕੁਸ ਲੈ ਦਪਟੇ[15]॥
ਘੋਰ ਤਿਮਰ ਮਾਯਾ ਰਿਪੁ ਝਪਟੇ[16] ॥ ਬਾਰਨ ਭਜੋ ਨਰਕਾਸਤ੍ਰ ਸਿਮਟੇ[17] ॥
॥੨੬॥੩੯੧॥੯੨੩॥੩੨੪੨॥
ਭਜੋ ਪ੍ਰਕਾਸ ਦਿਸਾ ਭਈ ਨਿਰਮਲ ॥ ਪ੍ਰਗਟ ਸੂਰ ਬਿਨਸਜੋ ਤਮ ਕਲਿਮਲ[18]॥
ਅਘ ਨਰਕ ਸਕਲ ਕੀਨੁ ਸਰ ਦਲ-ਮਲ[19]॥'ਮੋਛਾਯੁਧ'ਪੁੰਨ-ਰੂਪ ਬਿਸਨੁ-ਦਲ[20]॥
. ॥੨੭॥੩੯੨॥੯੨੪॥੩੨੪੩॥

---

੧. (ਅਸੀਂ) ਗ਼ਰੀਬ ਆਦਮੀ (ਤੇਰੇ) ਦਾਸ ਸ਼ਰਣ ਆਏ ਹਾਂ। ੨. ਇਸ ਤਰਾਂ ਕਹਿ ਕੇ। ੩. ਪਾਸ। ੪. ਦੁਖੀ। ੫. ਗਰੀਬਾਂ ਦੇ ਮਿਤ੍ਰ (ਸਰਬਲੋਹ ਜੀ) ਦ੍ਰਵੀ ਭੂਤ ਕ੍ਰਿਪਾਲ ਹੋਏ। ੬. ਮੁਕਤ ਨਾਮੀ ਅਸਤ੍ਰ ਨੂੰ ਤੀਰ ਛੱਡ ਕੇ ਫੈਲਾਇਆ। ੭. ਵੈਕੁੰਠਾਸਤ੍ਰ ਆਦਿ ਨਾਮਾਂ ਦੇ ਬੇਅੰਤ ਅਸਤ੍ਰ ਪ੍ਰਗਟ ਹੋਏ। ੮. ਉਸ ਨਾਲ ਨਰਕਾਸਤ੍ਰ ਘਟ ਗਏ। ੯-੧੦ ਬਾਲਣ ਦੇ ਪਹਾੜ ਵਾਂਗੂ ਭਯਾਨਕ ਪਾਪ ਇਕਤ੍ਰ ਹੋਏ ਹੋਏ ਹਨ ਸੋ ਨਾਮ ਰੂਪ (ਅੱਗ ਦੀ) ਚਿਨਗਾਰੀ ਨੇ ਸੁਆਹ ਕਰ ਦਿੱਤੇ। ੧੧-੧੨ ਪਾਪ ਅਤੇ ਨਰਕ ਰੂਪ ਡੱਬੇ ਵਿੱਚ ਘੇਰਿਆਂ ਹੋਇਆਂ (ਦੇਵਤਿਆਂ) ਲਈ ਪਵਿਤ੍ਰ ਰੂਪ ਅਤੇ ਅਤਿ ਪੁਨਯ ਰੂਪ ਵਾਲੇ ਤੀਰ (ਪ੍ਰਗਟੇ)। ੧੩. ਮੇਰੇ (ਪਤਿ) ਮਾਲਿਕ (ਸਰਬਲੋਹ) ਤੋਂ ਸੰਖਾਸਤ੍ਰ, ਚਕ੍ਰਾਸਤ੍ਰ, ਗਦਾਸਤ੍ਰ ਅਤੇ ਖਗਾਸਤ੍ਰ (ਪ੍ਰਗਟ ਹੋਏ)। ੧੪. ਚਤੁਰਭੁਜ' ਸਤ੍ਰ ਬਿਸ਼ਨਾਸਤ੍ਰ ਅਤੇ ਗਗਨਾਸਤ੍ਰ ਪ੍ਰਗਟ ਹੋਏ। ੧੫. (ਵਜ੍ਰ) ਅੰਕੁਸ (ਕਲਿਸ) ਅੰਕੁਸ ਅਤੇ ਅੰਕੁਸਾਂ ਨੂੰ ਲੈ ਕੇ ਦੌੜੇ। ੧੬. ਘੋਰ ਅੰਧਕਾਰ ਵਾਲੀ ਵੈਰੀ ਦੀ ਮਾਯਾ ਨੂੰ ਮਾਰਦੇ ਹਨ। ੧੭. ਇਕਤ੍ਰ ਹੋਇਆ ਹੋਇਆ ਨਰਕ ਅਸਤ੍ਰ ਨਿਵ੍ਰਿਤ ਹੋ ਗਿਆ। ੧੮. (ਸਰਬਲੋਹ ਦੇ ਅਸਤ੍ਰਾਂ ਰੂਪ) ਸੂਰਜ ਪ੍ਰਗਟ ਹੋਇਆ ਅਤੇ (ਦੈਂਤ ਦੇ ਅਸਤ੍ਰਾਂ ਰੂਪ) ਹਨੇਰਾ ਨਾਸ ਹੋ ਗਿਆ। ੧੯. ਨਾਸ। ੨੦. 'ਮੁਕਤ ਅਸਤ੍ਰ' -- (ਪੈਦਾ ਹੋਇਆ ਹੋਇਆ) (ਪੁੰਨ) ਪਵਿਤ੍ਰ ਰੂਪ ਵਿਸ਼ਨੁ ਦੇ ਦਲ ਨੇ।

A ਪਾ: ਕਰੁਨਾ ਰਸ। B ਪਾ: ਸੰਪੁਟੇ।

ਪਾਪ, ਪ੍ਰਾਛਿਤ[1] ਨਰਕ ਸੰਬੂਹਨਿ ॥ ਬਿਨਸਜੋ ਤਤਛਿਨ ਅਘ-ਦਲ-ਬਜੂਹਨਿ[2] ॥
ਨਰਕ-ਨਿਵਾਰ ਤ੍ਰਾਨ-ਕਰਿ-ਸੁਰਗਨ[3] ॥ ਬਈਕੁੰਠ ਨਾਮ ਬਿਸਨੁ ਗਨ ਪਾਵਨ[4] ॥
॥੨੮॥੩੯੩॥੯੨੫॥੩੨੪੪॥

ਜੈ ਜੈਕਾਰ ਸੁਰ - ਕਟਕ[5] ਭਜੋ ਤਬ ॥ ਅਘ, ਨਰਕ, ਮਾਯਾ - ਅਸੁਰ ਹਰਜੋ ਸਬ ॥
ਕੌਤਕ ਪੇਖ ਰਿਪੁ ਗਨ ਡਰਪੇ ਤਬਿ ਛੀਨਿ[6] ਪਰਾਕ੍ਰਮ[7] ਓਜ ਘਟਜੋ ਛਬਿ[8] ॥
॥੨੯ ।੩੯੪॥੯੨੬॥੩੨੪੫॥

ਕਰ-ਮੀਜਤਿ[9] ਆਕੁਲ[10] ਅਤਿ ਕ੍ਰੋਧਾ ॥ ਭ੍ਰਿਕੁਟਿ ਚਢਾਇ ਦ੍ਰਿਗ ਦਾਹਤਿ ਜੋਧਾ[11] ॥
ਓਸ੍ਰ - ਰਬਾਤ ਕੁਟਿਲ ਨਿਰ ਬੋਧਾ[12] ॥ ਪੁਨ ਪੁਨ ਕਹਿA 'ਰਿਪੁ ਕਾਹੂੰ ਨ ਸੋਧਾ'[13] ॥
॥੩੫॥੩੯੫॥੯੨੭॥੩੨੪੬॥ ਤ੍ਰਿੰਸਤਿ ੧॥

ਬਿਸਨੁਪਦ ਪੁਨਯਾਕੀ ਭ੍ਰਿੰਗੁਰਾ * ਤਰਹ ਦੂਜੀ ॥

ਦਿਬਯਾਸਤ੍ਰ[14] ਪੌਰਖ ਘਟਿ ਜਾਨਜੋ ਘੋਰ ਕ੍ਰੋਧ ਕੀਨਜੋ ਮੁ-ਲਜਾਨਜੋ ॥
ਟੋਨਾ ਕੋ ਇਕ ਦੂਤ ਰਚਜੋ ਤਬੁ[15] ॥ ਮਹਾ - ਰੌਦ੍ਰ ਪਾਵਕ ਕੰਚਨ ਵਪੁ[16] ॥
॥੧॥੩੯੬॥੯੨੮॥੩੨੪੭॥

ਅਤਿ ਉਤੰਗ ਦੀਰਘ ਡੀਲਾਰੋ[17] ਕ੍ਰੂਰ ਕਾਯ ਭੀਖਨ ਤਨ ਭਾਰੋ ॥
ਲਛ ਲਛ ਜੋਜਨ ਪਾਵਕ ਜਾਂ ਕੋ[18]B ॥ ਦਸੋ ਦਿਸਾ ਦਾਹਤਿ ਤਨ ਤਾਂ ਕੇ[19]C ॥
॥੨॥੩੯੭॥੯੨੯॥੩੨੪੮॥

---

੧. ਪ੍ਰਾਸ਼ਚਿਤ, ਪਾਪ । ੨. ਪਾਪਾਂ ਦੇ ਸਮੁਦਾਯ ਦੀ ਫੌਜ । ੩. ਦੇਵਤਿਆਂ ਦੀ ਰੱਖਿਆ ਕੀਤੀ। ਨਾਮਾਂ ਅਤੇ ਪਵਿਤ੍ਰ ਵਿਸ਼ਨੂ ਗਣਾਂ ਨੇ। ੫. ਦੇਵਤਿਆਂ ਦੀ ਫੌਜ ਵਿੱਚ । ੬. ਨਾਸ ਹੋ ਗਿਆ । ੭. ਬਲ । ਗਈ। ੯. ਹੱਥ ਮਲਦਾ ਹੈ। ੧੦. ਦੁੱਖੀ। ੧੧. ਅੱਖਾਂ ਅਤੇ ਭੌਹਾਂ ਚੜ੍ਹਾ ਕੇ ਯੋਧਿਆਂ ਨੂੰ ਸਾੜਦਾ ਅਗਯਾਨੀ (ਵੀਰਜਨਾਦ) ਬੁੱਲ੍ਹ ਚਬਦਾ ਹੈ। ੧੩. (ਅਤੇ ਫਿਰ ਫਿਰ ਕਹਿੰਦਾ ਹੈ ਕਿ 'ਵੈਰੀ ਢੇਰ ਨਹੀਂ ਕੀਤਾ । ੧੪. ਸੁੰਦ੍ਰ ਅਸਤ੍ਰਾਂ ਦਾ ੧੫. ਤਾਂ ਇਕ ਅਨੁਚਰ (ਦੂਤ) ਟੂਣੇ ਦਾ ਬਣਾਇਆ ਅਗਨਿ ਅਤੇ ਸੋਨੇ ਵਾਂਗੂ (ਲਾਲ) ਸ਼ਰੀਰਵਾਲਾ ਸੀ । ੧੭. ਬਹੁਤ ਉੱਚਾ ਅਤੇ ਵਡੇ ਡੌਲ ਵਾਲਾ ਸੀ ਅੱਗ (ਚਾਰ ਚਾਰ ਲੱਖ ਕੋਹਾਂ) ਤੱਕ ਚਾਬ ਚੁਫੇਰੇ ਉਸਦੇ ਤਨ ਤੋਂ (ਪੈਦਾ ਹੋ ਕੇ) ਸਾੜਦੀ

A ਪਾ:—ਕਹਿਤ । B ਪਾ:—ਜਾਨੋ । C ਪਾ:—ਤਾਨੋ ਵੀ ਹੈ।

* 'ਭ੍ਰਿੰਗੁਰਾ' ਨਾਮ ਦਾ ਰਾਗ ਤਾਂ ਕਿਸੇ ਸੰਗੀਤੀ ਗ੍ਰੰਥ 'ਚੋਂ ਨਹੀਂ ਲਭਾ। ਨਾਮ ਦੇ ਪ੍ਰਯਾਯ ਵਾਚਿਕ 'ਮਧੁਕਰੀ' ਤੇ 'ਭ੍ਰਮਰ' ਨਾਮ-ਵਾਲੇ ਰਾਗ ਮਿਲਦੇ ਹਨ । ਮਧੁਕਰੀ ਰਾਗ ਦੱਖਣੀ ਸੰਗੀਤ ਵਿਚ ਦੋ ਤਰਾਂ ਦਾ ਹੈ।

(ੳ) ਨਾਮ ਨਾਰਾਯਣੀ ਠਾਟ ਤੋਂ ਸੰਪੂਰਣ ਰਾਗ ਮਧੁਕਰੀ ਪੈਦਾ ਹੁੰਦਾ ਹੈ
ਆਰੋਹੀ— ਸ ਰ ਗ ਮ ਪ ਧ ਨ ਸ । ਅਵਰੋਹੀ—ਸ ਨ ਧ ਪ ਮ ਗ ਰ ਸ

(ਅ) ਸਰਸਾਂਗੀ ਠਾਟ ਦੇ ਮੇਲ ਤੋਂ ਸ਼ਾੜਵ ਰਾਗ ਮਧੁਕਰੀ ਪੈਦਾ ਹੁੰਦਾ ਹੈ।
ਆਰੋਹੀ— ਸ ਮ ਗ ਮ ਪ ਧ ਨ । ਅਵਰੋਹੀ— ਪ ਮ ਗ ਰ ਸ ਨ ਸ

(ੲ) 'ਭ੍ਰਮਰ' ਸ਼ਬਦ ਨਾਲ ਸੰਬੰਧਿਤ ਰਾਗਾਂ ਦੇ ਇਹ ਨਾਮ ਹਨ । ਭ੍ਰਮਰ ਕੁਸੁਮ, ਭ੍ਰਮਰ ਕੋਕਿਲ, ਭ੍ਰਮਰ ਨਾਰਾਯਣੀ. ਭ੍ਰਮਰ ਛੰਦੀ, ਭ੍ਰਮਰ ਵੁੱਤਰਿ. ਭ੍ਰਮਰ ਸਾਰੰਗ. ਭ੍ਰਮਰ ਸੁਖੀ ਅਤੇ ਭ੍ਰਮਰ ਹੰਸੀ ।

ਮੁਖ ਨਾਸਿਕ ਕਰਿ ਤਗਤਿ ਜ੍ਵਾਲਾ[1] ॥ ਅਗਨਿਮਯ ਪਾਵਕ ਗਲ-ਮਾਲਾ[2]A ॥
ਬਿਕਟ ਰੂਪ, ਦਾੜ੍ਹਾ ਕਿਕਰਾਲਾ[3] ॥ ਨਭ ਛਿਤ ਰੋਪਤਿ ਦਾੜ੍ਹ ਬਿਸਾਲਾ[4] ॥
॥੩॥੩੯੮॥੬੩੦॥੩੨੪੯॥

ਬ੍ਰਹਿਮੰਡ ਪਾਨ ਕਰਿ ਛੂਇਬੋ ਚਾਹਤਿ[5] ॥ ਏਕਹਿ-ਬਾਰਿ ਬਿਸ੍ਵ[6] ਸਭੁ ਦਾਹਤਿ ॥
ਨਖ-ਸਿਖ ਦੀਰਘ ਬਕ੍ਰ[7] ਭਯੰਕਰ ॥ ਗਦਾ ਪਾਨ ਧਾਰੇ ਜਮ ਬੇਕਰ[8] ॥
॥੪॥੩੯੯॥੬੩੧॥੩੨੫੦॥

ਚੰਦ੍ਰਮੰਡਲ ਗੋਡਨ ਤਕ੍ਰੰ ਜਾਂ-ਕਹ[9] ਅਵਰੁ ਕਹਾਂ ਲਗ ਭਾਖਹੁ ਤਾਂ-ਕਹ ? ॥
'ਅੰਗਾਰ ਚਿਖਾ' ਨਾਮ ਤਿਹ ਦੂਤਨ ॥ ਪਦ-ਦੁਖ ਦਾਇ ਬਿਸ੍ਵ ਸਭਿ ਭੂਤਨ[10] ॥
॥੫॥੪੦੦॥੬੩੨॥੩੨੫੧॥

ਪਾਵਕ ਕੋਪ ਮਹਿ ਸੱਤਾ ਸੈ-ਗੁਨਿ[11]B ॥ ਤੇਜ ਸੁਭਾਵ ਪਰਾਕ੍ਰਮ ਤੀਛਨਿ[12] ॥
ਕ੍ਰੂਰ ਦੂਤ ਬਾਹਨ ਜੁਤ ਕੁਹਕਾ[13] ॥ ਗਰਜਨਿ ਪ੍ਰਲਜ ਕਰਤਿ ਸਭਿ ਬਿਸ੍ਵ ਕਾ ॥
॥੬॥੪੦੧॥੬੩੩॥੩੨੫੨॥

ਪਾਵਕ ਮਯ[14] ਰਿਪੁ ਧਾਜੇ ਘੋਰਾ ਦੀਹ ਉਤੰਗ ਡਰਾਰ ਕਠੋਰਾ ॥
ਧਾਯੇ ਗਦਾ ਪਾਨ ਲੈ ਦੂਤਾ ਚਮੂ ਬਜੋਮ ਭੱਛਨ ਪੁਰਹੂਤਾ[15]C ॥
॥੭॥੪੦੨॥੬੩੪॥੩੨੫੩॥

ਗਾਹਤਿ ਸੈਨ ਸੰਘਾਰਤੁ ਸੂਰਨ ਜਾਰਤੁ ਦਿਸਾ ਭਟਨ ਦਲ ਗੂੜਨ[16] ॥
ਪੁਨ ਪੁਨ ਗਰਜਤ ਤਰਜਤ-ਭਾਰੀ[17]॥ ਉਲ੍ਹਨ[18] ਘੋਰ ਮੁਖ ਤਜਤਿ ਦੇਵਾਰੀ[19]D ॥
॥੮॥੪੦੩॥੬੩੫॥੩੨੫੪॥

ਗਿਰਤਿ ਬਿਵਾਨ ਧਰਨੀਏ ਬਜੋਮਨ[20] ॥ ਹੋਤ ਪਾਤ-ਗਰਭ ਬ੍ਰਿਸ੍ਰ-ਗੁਰੰ ਬਿਨ[21]॥
ਏਕਹਿ ਬਾਰ ਦਿਸਾ ਡਉ[22] ਲਾਗਜੈ ॥ ਜੀਵਨ ਆਸ ਜਗ-ਜੀਵਨ ਤਜਾਗ ਜੈ ॥
॥੯॥੪੦੪॥੬੩੬॥੩੨੫੫

੧. ਅੱਗ ਦੀਆਂ ਲਾਟਾਂ । ੨. ਅਗਨਿ ਰੂਪ (ਦੂਤ) ਦੇ ਗਲ ਵਿਚ ਅੱਗ ਦੀ ਹੀ ਮਾਲਾ ਹੈ । ੩. ਭਯਾਨਕ । ੪. ਆਕਾਸ਼ ਅਤੇ ਧਰਤੀ ਨੂੰ ਵਡੀਆਂ ਦਾੜਾਂ ਤੇ ਥੰਮ ਲੈਂਦਾ ਹੈ । ੫.(ਮਾਨੋ ਕਿ) ਹੱਥਾਂ ਨਾਲ ਬ੍ਰਹਮੰਡ ਨੂੰ ਫੂਹਣਾ ਚਹੁੰਦਾ ਹੈ । ੬. ਸੰਸਾਰ । ੭.ਮੂੰਹ ।੮.ਵਾਂਗੂਰ, ਤੁੱਲਜ । ੯.ਜਿਸ ਦੇ ਗੋਡਿਆਂ ਤਕ ਹੀ ਚੰਦ ਦਾ ਮਥਾਨ ਔਂਦਾ ਸੀ । ੧੦.ਸੰਸਾਰ ਦੇ ਸਾਰੇ ਜੀਵਾਂ ਲਈ ਜਿਸਦਾ ਦੁਖਦਾਈ ਰੁਤਬਾ ਸੀ । ੧੧. ਅਗਨੀ ਦੇ ਕ੍ਰੁਧ ਨਾਲੋਂ ਵੀ (ਜਿਸ) ਵਿੱਚ ਸੌ ਗੁਣੀ ਤਾਕਤ ਸੀ । ੧੨. ਮਹਾਨ ਬੱਲ ਵਾਲੇ ਉਸ ਤਰਾਂ ਦਾ ਸੁਭਾਵ ਸੀ । ੧੩. ਗੱਜਿਆਂ । ੧੪. ਅਗਨਿ ਰੂਪ । ੧੫. ਇੰਦ੍ਰ ਦੀ ਅਤੇ ਦੇਵਤਿਆਂ ਦੀ ਫੌਜ ਨੂੰ ਖਾਣ ਵਾਲਾ । ੧੬. ਸਮੂਹ ਭਾਰੀ ਯੋਧਿਆਂ ਦੇ ਪਾਸੇ ਨੂੰ ਸਾੜਦਾ ਹੈ । ੧੭. ਬਹੁਤ ਡਾਟਦਾ ਹੈ । ੧੮. ਅੱਗ ਦੀ ਲਾਟ, ਸਪਸ਼ਟ । ੧੯. ਦੇਵਤਿਆਂ ਦਾ ਵੈਰੀ, ਅੰਗਾਰ ਚਿਖਾ । ੨੦. ਦੇਵਤਿਆਂ ਦੇ । ੨੧. (ਸਰਬਲੋਹ) ਤੋਂ ਬਿਨਾ (ਦੇਵ ਇਸਤ੍ਰੀਆਂ ਦੇ) ਗਰਭ ਗਿਰਦੇ ਹਨ । ੨੨. ਅਗਨਿ ।

Aਪਾ:—ਗਨ ਮਾਲਾ ।　　Bਪਾ:— ਪਾਵਕ ਕੋਪਮਹਿ ਸਤਾ ਸੂਤੇ ਸਉਗੁਨ' ਅਤੇ 'ਪਾਵਕ ਕੋਪ ਸਹਸਤਾ ਸਉਗੁਨ' ਵੀ ਹੈ ਪਰੰਤੂ ਦੋਵੇਂ ਅਸ਼ੁਧ ਹਨ ।

Cਪਾ: ਚਮੂੰ ਬਿਯੋਮਨ ਭੱਛਨ ਪੁਰਹੂਤਾ ।　　Dਪਾ:—ਉਲਕਨ ਘੋਰ ਮੁਖ ਤਜ ਤਹੰ ਜਾਰੀ ।

ਭਾਰਤ ਭਯੋ ਸੁਰਨ ਤਹਿ ਔਸਰ[1] ॥ ਅਸਤ੍ਰ ਸਸਤ੍ਰ ਪਰਿਹਰੇ ਤ੍ਰਸਿਤ ਕਰ[2] ॥
ਭਾਗੇ ਤਜਿ ਤਜਿ ਧੀਰਜੁ ਸਭ ਹੀ ॥ ਪਾਛੇ ਮੁੜ ਹੇਰਤਿ ਨਹਿ ਕਬੁ ਹੀ ॥
॥੧੦॥੪੦੫॥੯੩੭॥੩੨੫੬॥

ਦਿਸਾ ਦਾਹ ਕਰਿ ਆਕੁਲ ਭਏ[3] ॥ ਪਾਵਕ ਕਰਿ ਸੁਰਗਮ ਤਪਤਏ ॥
ਮਨ ਨਹਿ ਪਾਵਤ-ਭਾਜ ਨ ਸਾਕਤਿ ॥ ਲਾਜਤਿ ਭੇ-ਭਟ ਗਾਜ ਨ ਸਾਕਤਿ ॥
॥੧੧॥੪੦੬॥੯੩੮॥੩੨੫੭॥

ਧੀਰਜੁ ਪਰਿਹਰ[4] ਭਟ ਅਕੁਲਾਨੇ[5] ॥ ਭਾਜ ਚਲੇ - ਜਿਮ ਪਾਤ ਪੁਰਾਨੇ[6] ॥
ਜੜ੍ਹ ਤਰ੍ਹ ਡੋਲਤਿ ਬਿਨ ਧੀਰਾ ॥ ਥਰਥਰ ਕੰਪਿਤ ਅੰਤਰਿ - ਪੀਰਾ[7] ॥
॥੧੨॥੪੦੭॥੯੩੯॥੩੨੫੮॥

ਸਕਲ ਸੂਰ ਭਜ ਹਰਿ ਪਦ ਲਾਗੇ ॥ ਤ੍ਰਾਹ ਤ੍ਰਾਹ ਰਖ ਲੇਵਹੁ ਪਾਗੇ[8] ॥
ਮਾਰੇ ਬਿਨ—ਰਮ ਸਭਿ ਮਰ ਗਏ ॥ ਆਸੁਰਿ ਮਾਯਾ ਕਰਿ ਤਪਤਏ[9] ।
॥੧੩॥੪੦੮॥੯੪੦॥੩੨੫੯॥

* ਦਾਸ ਜਾਨੁ ਪ੍ਰਭ ! ਰਖਯਾ ਕੀਜੈ ॥ ਪ੍ਰਾਨ ਦਾਨ ਨਿਜ ਦਾਸਨ ਦੀਜੈ ॥
ਅਸ ਬਦ ਟਕਟਕ ਨਿਰਖਤਿ ਸਭ ਹੀ[10] ॥ ਗਦਗਦ ਬੈਨ ਨੈਨ ਹਰਿ ਪਦ ਹੀ[11] ॥
॥੧੪॥੪੦੯॥੯੪੧॥੩੨੬੦॥

ਆਕੁਲ-ਨਿਰਖ[12] ਜਗ-ਬੰਦ[13] ਅਕੁਲਾਨੇ ॥ ਜਨ ਕੇA ਦੁਖਤਿ ਆਪ ਦੁਖ ਮਾਨੇ[14] ॥
ਸੰਖ ਸਬਦ ਕਹਿ ਸ੍ਰੀ-ਪਤਿ ਗਾਜਯੋ ॥ ਜੀਯਮੁ ਤ੍ਰਸਿਤ ਹਰਿ ਸਬਦੁ ਪਰਾਜਯੋ[15] ॥
॥੧੫॥੪੧੦॥੯੪੨॥੩੨੬੧॥

ਮਾਭਯ ਮਾਭਯB ਬੁਲੇ[16] ਜਨੇਸਾ ਰਖੁ ਰਖੁ ਉਚਰਤੇ ਜਗਤੇਸਾ ॥
ਦਾਰੁਨ 'ਮੇਘ ਬਾਨ' ਪ੍ਰਭੁ ਛੋੜਾ ॥ ਜਾਂ ਕਰਿ[17] ਤਿਲਸਮ[18] ਰਾਛਸਿ ਤੋੜਾ ॥
॥੧੬॥੪੧੧॥੯੪੩॥੩੨੬੨॥

੧. ਉਸ ਵੇਲੇ ਦੇਵਤਿਆਂ ਨੂੰ (ਅੰਦਰ ਤਿਤ ਨੇ) ਡਰਾ ਦਸ (ਦੇਵਤਿਆਂ) ਡਰਦਿਆਂ ਨੇ ਹੱਥਾਂ ਤੋਂ ਸਸਤ੍ਰ ਅਸਤ੍ਰ ਛੋਡ ਦਿੱਤੇ । ੩. ਅਗਨਿ ਨਾਲ ਦੁਖੀ ਹੋ ਗਏ । ੪. ਛੱਡ ਕੇ । ੫. ਦੁਖੀ ਹੋਏ । ੬. ਜਿਸਤਰਾਂ (ਰੁਖਾਂ ਦੇ) ਪੁਰਾਣੇ ਪੱਤੇ (ਹਵਾ ਨਾਲ ਭੱਜ ਜਾਂਦੇ ਹਨ) । ੭. ਅੰਦਰਲੀ ਪੀੜ ਨਾਲ । ੮. (ਸਾਡੀ) ਪੱਗੜੀ (ਲਜਿਆ) ਨੂੰ । ੯. ਦੈਂਤ ਦੇ ਜਾਦੂ ਨਾਲ ਸਭ ਮਰ ਗਏ ਹਾਂ । ੧੦. ਇਉਂ ਕਹ ਕੇ ਸਾਰੇ ਤਾੜੀ ਲਾ ਕੇ (ਸਰਬਲੋਹ ਵੱਲ) ਦੇਖਦੇ ਹਨ । ੧੧. ਬਾਣੀ ਗਦਗਦ (ਮੂੰਹ ਭਰ ਗਿਆ) ਅਤੇ ਅੱਖਾਂ ਸਰਬਲੋਹ ਦੇ ਪੈਰਾਂ ਵੱਲ ਲੱਗੀਆਂ ਹੋਈਆਂ ਹਨ । ੧੨. ਦੁਖੀ ਵੇਖ ਕੇ । ੧੩. ਸਰਬਲੋਹ । ੧੪. ਜਨਾਂ ਦੇ ਦੁਖੀ ਹੋਇਆਂ ਆਪ ਦੁਖ ਮੰਨਿਆ । ੧੫. ਸਰਬਲੋਹ ਨੇ ਦਿਲ ਵਿਚ ਡਰਦਿਆਂ ਹੋਇਆਂ ਆਵਾਜ਼ ਕੱਢਿਆ । ੧੬. ਨਾਂ ਡਰੋ ! ਨਾਂ ਡਰੋ !! ਬੋਲੇ । ੧੭. ਜਿਸ ਨਾਲ । ੧੮. ਜਾਦੂ, ਮਾਯਾ ।

A ਪਾ:—ਤਿਨ ਕੇ । B ਪਾ:— ਮਾਭਯ ਮਾਭਯ, ਬੀ ਹੈ ।

'ਜਲਧਰਿ ਸਰ'' ਕਰਿ ਗਜੇ ਬੁਝਾਈ ॥ ਦਨੁਜ-ਦੂਤੰ[2] ਦੀਨ ਖਪਾਈA ॥
ਪਾਵਕ[3] ਤੇ ਨਿਜ ਦਾਸ ਉਬਾਰੇ ਰੱਛ ਕਰੀ ਤ੍ਰਭੁ ਬਿਸ੍ਰਹ[4] ਸਾਰੇ ॥
॥੧੭॥੪੧੨॥੯੪੩॥੩੨੬੩॥

ਸੀਤਲਤਾ ਸੁਚਰਾਚਰ ਅਰਪਾ[5]B ॥ ਸੀਤਲਿ-ਦ੍ਰਿਸ੍ਰਟ ਨਿਰਖਜੋ ਕਰਿ ਕ੍ਰਿਪਾ ॥
ਬਿਜੈ-ਦੁੰਦਭੀ[6] ਸੁਰਗਨ ਦੀਨਜੋ ਜੈ ਜੈਕਾਰ ਚਰਾਚਰ ਕੀਨਜੋ ॥
॥੧੮॥੪੧੩॥੯੪੫॥੩੨੬੪॥ਅਸ੍ਰ ਦਸਕ੧॥

ਬਿਸਨੁਪਦ ਪੁੰਨਿਆਕੀ ਕੁਸਮੀ ਜਤਿC ਏਕ ਤਾਲਾ * ॥

ਨਸ੍ਰ ਭਜੋ 'ਅੰਗਾਰ ਚਿਖਾ' ਬੀਰਜਨਾਦ ਤਪਜੋ ਕਰਿ ਕ੍ਰੁਹੈ[7] ॥
ਟੋਨਾ ਕੋ ਪੁਨਿ ਸਾਤ ਦੂਤ ਰਚਿ, ਸੀਘਰ ਪਠਜੋ ਸਮਰ-ਸੂਰ ਮੋ ਹੈ ॥
ਮਹਾ-ਰੌਦ੍ਰ ਪ੍ਰਲਜ - ਕਰਿ ਭੀਖਮ, ਦਾਰੁਨ ਤਨ ਯਮੁ ਜੋਹੈ[8] ॥
ਦੇਖਤਿ ਹੀ ਅਵਸਾਨ ਪਲਾਵਤਿ[9] ਜੁੱਧ ਠਟੇ ਅਸ ਕੋ ਹੈ ? ॥੧॥੪੧੪॥੯੪੬॥੩੨੬੫॥

ਬਿਸਨੁਪਦ ਪੁੰਨੀਆਂ ਕੁਸਮੀ ਜਤਿ ਏਕਤਾਲਾ ਬਖ਼ਸ਼ਸ਼ ਹਜ਼ੂਰ ॥

ਦੇਖ ਚਰਾਚਰ ਬਿਸਮੈ[10] ਭਜਊ ਸਭ, ਲੀਲਤਿ ਬਿਸ੍ਰ ਬਡ ਦ੍ਰੋਹੈ[11] ॥
ਨਾਮ ਰੂਪ ਆਕਾਰ ਸੁਨਾਵੌਂ, ਪ੍ਰਗਟ ਕਾਲ ਕਰਿ ਸੋਹੈ[12] ॥
ਸਪਤ ਦੂਤ ਟੋਨਾ ਕੋ ਰਾਖਸ, ਅਦਭੁਤ ਕਰਮ ਜਗ ਮੋਹੈ ॥
ਬਾਹਨ[13] ਕ੍ਰੂਰ ਕ੍ਰੂਰ[14] ਆਯੁਧ ਤਿਸ, ਮੰਤ੍ਰ ਜੰਤ੍ਰ ਕੋ ਓਹੈ ॥੨॥੪੧੫॥੯੪੭॥੩੨੬੬॥

---

੧. ਮੇਘ ਅਸਤ੍ਰ—ਉਹ ਤੀਰ ਜਿਸ ਮੀਂਹ ਪੈ ਜਾਵੇ । ੨. ਦੈਂਤਾਂ ਦੇ ਦੂਤ ਨੂੰ । ੩. ਅਗਨਿ । ੪. ਸੰਸਾਰ ਦੀ । ੫. ਚਰ ਅਚਰ (ਜੀਵਾਂ) ਨੂੰ ਸ਼ਾਂਤੀ ਦਿੱਤੀ । ੬. ਫਤਹ ਦਾ ਨਗਾਰਾ । ੭. ਕ੍ਰੋਧ । ੮. ਬਹੁਤ ਭਯਾਨਕ, ਪ੍ਰਲਯ ਕਰਨ ਵਾਲੇ ਯਮ ਵਾਂਗੂ ਡਰੌਣੇ ਸ਼ਰੀਰ (ਜੋ ਹੈ) ਨਿਗ੍ਹਾ ਔਂਦੇ ਹਨ । ੯. ਵੇਖਦਿਆਂ ਹੀ ਹੋਸ਼ ਭੱਜ ਜਾਂਦੀ ਹੈ । ੧੦. ਹੈਰਾਨ । ੧੧. ਵਡੇ ਦੋਖੀ ਜੋ ਸੰਸਾਰ ਨੂੰ ਹੀ ਨਿਗਲ ਜਾਂਦੇ ਹਨ । ੧੨. ਮੈਂ ਨਾਮ, ਰੂਪ ਅਤੇ ਜਿਸਮ (ਤੁਹਾਨੂੰ) ਸੁਣੌਂਦਾ ਹਾਂ (ਉਹ ਦੂਤ ਮਾਲੂਮ ਪੈਂਦੇ ਸਨ, ਸਾਮ੍ਹਣੇ ਕੀਤੇ ਹਨ । ੧੩. ਸ੍ਵਾਰੀਆਂ । ੧੪. ਭਯਾਨਕ ।

Aਪਾ:—ਦਨੁਵਨ ਦੂਤ ਤਿਨ ਦੀਨ ਖਪਾਈ । Bਪਾ:--ਸੀਤਲਤ ਚਰਾਚਰ ਪ੍ਰਭ ਅਰਪਾ ।

Cਪਾ:- ਜਤਿ ਦੀ ਥਾਂ "ਯਤ" ਵੀ ਆਇਆ ਹੈ, ਵੇਖੋ ਸ੍ਰੀ ਨਾਨਕਿਆਣਾ ਸਾਹਿਬ ਆਦਿ ਸੌਤ ਬੀੜਾਂ, ਅੰਦਰ ਸ਼ਹੀਦ ਬਾਗ, ਸਾਝੀ ਬੀੜ ਅਤੇ ਇਕ ਹੋਰ ਹੀੜ ਵਿੱਚ 'ਜਤਿ'' ਆਇਆ ਹੈ ।

*ਕੁਸਮੀ ਰਾਗ ਦੀ ਚਾਲ ਜਤਿ ਰਾਗ ਦੀਆਂ

ਤੀਆਂ ੧੫੮

ਬਿਸਨੁਪਦ ਪੁਨਜਾਕੀ ਕੁਸਮੀ ਜਤਿ ਏਕ ਤਾਲੀ

ਬਿਸਨੁਪਦ ਪੁਨਜਾਕੀ ਕੁਸਮੀ ਜਤਿ ਏਕ ਤਾਲੀ ਅਸਤ੍ਰ-ਟੋਨਾ ਕੋ ਕਥਤੇ ਬਖ਼ਸ਼ਸ ਹਜ਼ੂਰ, ਕਬਿ ਬਾਚ, ਅਥ. ਨਾਮ, ਬਰਗ[1], ਬਾਹਨ[2] ਪ੍ਰਤਨਾ

ਤ੍ਰ ਬਲਿ. ਦੂਤ ਨਾਮ

ਬਰਗ ਉਪ-ਰਿਖਸA ਸੰਗਜਾ[3] 'ਭ੍ਰੂਕੰਾਰ-ਰਿਖ'B 'ਹੁੰਕਾਰ ਰਿਖ''ਖੰਕਾਰ-ਰਿਖ'C ਬਡ ਦਾਰੁਨ 'ਭਊਮ - ਰਿਖ'D ਅਰੁ 'ਧਊਮ ਰਿਖ', 'ਗੋਹਾ ਰਿਖ'E ਖਗ ਘਾਰਨ[4] 'ਰੁਹਰ ਰਿਖ' ਅਰੁ 'ਅਸਤ ਰਿਖ' ਪ੍ਰਲਜ ਕਰਨ ਬਿਸ੍ਵ ਮਾਰਨ ਸਪਤ ਦੂਤ ਕ੍ਰੂਤ ਸੁਭਿ ਭੂਤਨ[5]F ਕਾਲ ਰੂਪ ਭਜ-ਕਾਰਨ[6] ॥੩॥੪੧੬॥੯੪੮॥੩੨੬੦॥

ਬਿਸਨੁਪਦ ਪੁਨਜਾਕੀ ਕੁਸਮੀ ਜਤਿ ਏਕ ਤਾਲੀ, ਅਥ ਕਾਯੁ ਪਖਜਾਨ ॥

ਭ੍ਰੂਕਾਰ ਰਿਖG, ਮੰਦਿਰ[7] ਸਮ ਊਚੋ ਤਮ-ਵਪੁ - ਸਮ[8] ਤਿਜ ਮਾਯਾ ॥
ਦਿਸਾ ਲਿੰਗ ਬਿਗ੍ਰਹ ਵਪੁ ਦੀਰਘ, ਪ੍ਰਗਟਜੋ ਬਿਬ ਨਭ ਕਾਯਾ[9] ॥
ਲਘੁ, ਦੀਰਘ, ਸੂਛਮ ਅਨੁ ਪ੍ਰਾਯਨ, ਛਿਨ ਛਿਨ ਔਰ ਦਿਖਾਯਾ[10] ॥
ਐਸੋ ਘੋਰ ਰੂਪ ਬਦਟਾ ਸੋ[11] ਸੂਲ ਪਾਨ ਕਰਿ ਧਾਜਾ[12] ॥੪॥੪੧੭॥੯੪੯॥੩੨੬੧॥
'ਹੁੰਕਾਰ ਰਿਖ' ਬਾਯੁ - ਬਘੂਲ[13] ਤਨ, - ਧਾਰਤਿ ਭਜੋ ਭਯੰਕਰ[14] ॥
ਲੋਕਾਲੋਕ ਸਮ ਕਾਯ ਉਤੰਗਾ[15], ਘੋਰ ਬਿਸਾਲ[16] ਤਮੰ ਕਰ[17] ॥

---

੧. ਝੁੰਡ। ੨. ਸਵਾਰੀਆਂ। ੩. ਜਿਨਾਂ ਦੀ (ਉਪ ਸੰਗਜਾ) ਕਲਪਿਤ ਨਾਮ 'ਰਿਖ' ਹਨ। ੪. ਤਲਵਾਰਾਂ ਮਾਰਨਵਾਲੇ ਤੀਰ ਚਲੋਣਵਾਲੇ। ੫. (ਇਹ) ਸੱਤੇ ਦੂਤ ਸਾਰਿਆਂ ਜੀਵਾਂ ਦੀ ਅਪਵਿਤ੍ਰਤਾ। ੬. (ਅਤੇ) ਡਰ ਦਾ ਕਾਰਣ ਹਨ। ੭. ਪਹਾੜ। ੮. ਹਨੇਰੇ ਦੇ ਆਕਾਰ ਵਾਂਗੂ। ੯. ਦਿਸਾਂ ਵਰਗੇ ਅੰਗ ਅਤੇ ਵਡਾ ਜੰਗ ਦੇ ਰੂਪ ਵਾਲਾ (ਮਾਨੋਂ ਕਿ) ਦੂਜਾ ਆਕਾਸ਼ ਸ਼ਰੀਰ ਧਾਰ ਕੇ ਪ੍ਰਗਟਿਆ ਹੈ। ੧੦. ਅਤੇ ਛਿਨ ਛਿਨ ਵਿੱਚ ਹੋਰ (ਹੋਰ) ਰੂਪਾਂ ਨੂੰ ਵਿਖੇਂਦਾ ਹੈ। ੧੧. ਬੱਦਲ ਵਰਗਾ (ਕਾਲਾ), ਬੁਰਿਆਈ ਦਾ ਸਮੁਦਾਯ। ੧੨. ਹੱਥ ਵਿੱਚ ਇਕ ਤਰ੍ਹਾਂ ਦਾ ਤੀਰ ਲੈ ਕੇ ਦੌੜਿਆ। ੧੩. ਹਵਾ ਦੇ ਵਰੋਲੇ ਵਾਂਗੂ। ੧੪. ਭਯਾਨਕ। ੧੫. ਆਕਾਸ਼ ਲੋਕ ਤੱਕ ਉੱਚ ਸ਼ਰੀਰ ਵਾਲਾ। ੧੬. ਬਹੁਤ। ੧੭. ਹਨੇਰਾ ਕਰਨਵਾਲਾ।

A ਪਾ:—ਉਪ ਰਾਖਜਸ ਅਤੇ 'ਤ੍ਰਿਪਰਾ ਰਿਖਜਾਸ' ਵੀ ਹੈ, ਪਰੰਤੂ ਅਸ਼ੁਧ ਹਨ। B ਪਾ:—ਭੰਗਾਰ-ਰਿਖ ਅਰੁ

C ਕਈਆਂ ਬੀੜਾਂ ਵਿਚ ਇਸ ਤੁਕ ਵਿਚ "ਖੰਕਾਰ-ਰਿਖ" ਬਿਲਕੁਲ ਹੀ ਨਹੀਂ। ਵੇਖੋ ਬੀੜ ਸ੍ਰੀ ਆਨੰਦਪੁਰ ਸ਼ਹੀਦ ਬਾਗ ਵਾਲੀ।

D ਭਊਮ ਰਿਖ ਦਾ ਹੀ ਦੂਜਾ ਨਾਮ ਗੋਹਾ ਰਿਖ ਹੈ ਜਿਹਾ ਕਿ ਅੰਕ ੬॥ ਵਿੱਚ ਕਿਹਾ ਹੈ ਯਥਾ,—ਗੋਹਾ ਰਿਖ ਜਿਨ ਕਹਿਤ ਭਊਮ ਰਿਖ, ਬਸੁਧਾ ਕੋ ਸੁਤ ਭਾਰੋ।

E ਪਾ:—ਗੂਹਾ ਰਿਖ ਅਸ਼ੁਧ ਹੈ ਕਿਉਂਕਿ ਅਗੇ ਨਾਮ "ਗੋਹਾ ਰਿਖ" ਹੀ ਆਉਂਦਾ।

F ਪਾ:—ਕ੍ਰੂਤ ਰਿਖ ਭੂਤਨ ਵੀ ਹੈ।

G ਪਾ:—ਭੂਖਾਰ ਰਿਖ, ਅਸ਼ੁਧ ਹੈ ਵੇਖੋ ਅੰਕ ੩॥੪੧੬॥੯੪੮॥੩੨੬੦॥ ਦੀ ਪਹਿਲੀ ਤੁਕ।

*ਪ੍ਰਤੀਤ ਹੁੰਦਾ ਹੈ ਕਿ ਲਿਖਾਰੀ ਦੀ ਭੂਲ ਨਾਲ "ਦੂਤ ਨਾਮ ਬਰਗ ਉਪ ਰਿਖ ਸੰਗਜਾ ॥" ਸਿਰਲੇਖ ਦੇ ਪਦ ਵਿਚ ਆ ਮਿਲੇ ਹਨ ਜਿਸ ਕਰਕੇ ਪੰਗਤੀ ਦਾ ਵਜ਼ਨ ਵਧ ਗਿਆ ਹੈ ਪਰੰਤੂ ਸਾਰੀਆਂ ਬੀੜਾਂ ਵਿਚ ਉਪਰੋਕਤ ਹੀ ਹੈ।

ਬਦਨ - ਪਸਾਰ[1] ਹਰਿ ਓਰ ਸਿਧਾਏ, ਮਾਰ ਮਾਰ ਰਟ ਘੂਰੇ ॥
ਕਾਲ ਹੂਕ ਡਾਕ ਭੈ ਭੋਹਲ, ਪਾਤ ਬਿਵਾਨ ਸੁਖ ਚੂਰੇ[2] ॥੯॥੪੨੨॥੯੫੪॥੩੨੭੩॥
ਬਰਹਰ ਥਿਰਾ, ਗਗਨ ਘਹਿਰਾਵਤਿ, ਛੋਭ ਸਮੁੰਦ੍ਰ ਉਤਪਾਤਨ[3] ॥
ਉਲਕਾ - ਪਾਤ ਕਬੰਧ ਬਹੁ ਪਾਤਤ, ਘਾਤ ਚਰਾਚਰ ਘਾਤਨ[4] ॥
ਧੂਮ੍ਰ ਕੁਹਰ[5] ਅਰੁ ਰੁਧਿਰ[6] ਬਰਸਾਵਤਿ, ਦਿਸਾ ਅਛਾਦਤ ਰਾਤਨ[7] ॥
ਪਾਸਾਨ[8]A ਅਸਤ[9]ਰੁਹਰ,ਨਖ,ਬਰਖਤਿ,ਅਨਿਕ ਅਨਾਰਜ ਬਾਤਨ[10]॥੧੦॥੪੨੩॥੯੫੫॥੩੨੭੪
ਬਖ਼ਸ਼ਸ਼ ਹਜ਼ੂਰ ਕੁਸਮੀ ਜਤਿ ॥
ਪ੍ਰਲਜੁ ਪਰਾਜਜੁ[B]ਚਰਾਚਰ ਜਾਨਜੇ,ਸੂਕਰ[11] ਮੀਨ[12] ਗਜ ਥਰਹਰ ॥
ਧਉਲ[13] ਸੇਖ[C] ਬਾਸਕਿ, ਤੱਛਕ-ਕੁਲ[14], ਕੰਪਜੇ ਦਈਤ ਸੁਰਾਸੁਰ[15] ॥
ਆਕੁਲ[16] ਭਏ ਪੇਖ ਦੂਤਨ ਸੂਰ, ਭਜੇ ਧੀਰ ਰਨ ਪਰਿਹਰਿ[17] ॥
ਡਾਰ ਡਾਰ ਆਜੁਧ ਰਨ ਸੂਰਨ, ਭੈ ਅਧੀਰ ਭਟ ਨਰਹਰਿ[18]॥੧੧॥੪੨੪॥੯੫੬॥੩੨੭੫॥
ਬਿਸਨੁਪਦ ਪੁੰਨਜਾਕੀ ਕੁਸਮੀD* ਜਤਿ ਏਕਤਾਲੀ ਬਖ਼ਸ਼ਸ਼ ਹਜ਼ੂਰ ॥
ਬਾਸਵਾਦਿ[19]ਅਤਿ ਰਥੀ ਜੋ, ਰਨ-ਪਰਿਹਰੁ[20],ਤਜਾਗ-ਅਯੋਧਨ[21]ਭਾਜੇ ॥
ਨਰੁ ਬਪੁਰੇ ਕਿਹ ਮਾਹਿ ਗਨਾਵਤਿ, ਬਡੇ ਬਡੇ ਭਟ ਲਾਜੇ ॥
ਜਹੰ ਜਹੰ ਜਿਸ ਮਿਲਜੋ ਸਾਵਕਾਸਾ[22], ਦੂਰੇ ਤਹਾਂ ਨ-ਥਿਰਾਜੇ[23]E ॥
ਐਸੁ ਪ੍ਰਬਲ ਮਾਯਾ ਆਸੁਰਿ, – ਠਠੇ ਨ ਸੂਰ ਪਰਾਜੈ[24]॥੧੨॥੪੨੫॥੯੫੭॥੩੨੭੬॥
ਰਹੇ ਸਮਰ ਠਠ ਸ੍ਰੀ ਜਗਤੇਸ੍ਰ, ਪ੍ਰਮੁਦਤਿ - ਅਭਯ - ਬਿਰਾਜੈ[25] ॥
ਮਾਯਾ ਆਸੁਰਿ ਪੇਖ ਨਹਿ ਛੋਭੇ[26], ਤ੍ਰਿਨ-ਵਤ ਬੂਝ ਥਿਰਾ-ਜੈ[27] ॥

---

੧. ਮੂੰਹ ਟੱਡ ਕੇ। ੨. ਕਾਲ ਵਰਗੀ ਭਯਾਨਕ ਆਵਾਜ਼ ਨਾਲ ਬੋਲੇ (ਜਿਸ ਨਾਲ ਦੇਵਤਿਆਂ ਦੇ) ਵਿਮਾਨ ਅਤੇ ਸੁਖ ਨਾਸ ਹੋ ਗਏ। ੩. (ਅਤੇ) ਸਮੁੰਦ੍ਰ ਵਿੱਚ ਵੀ ਖਲਬਲਾਹਟ ਪੈਦਾ ਕਰਦੇ ਹਨ। ੪. ਤਾਰੇ ਟੁਟਦੇ, ਬਹੁਤੇ ਗਿਰੰਦੇ ਅਤੇ ਚਰ ਅਚਰ ਜੀਵਾਂ ਨੂੰ ਚੋਟਾਂ ਮਾਰਦੇ ਹਨ। ੫. ਕੁਹੀੜ, ਧੁੰਧ। ੬. ਲਹੂ। ੭. ਰਾਤਾਂ ਵਾਂਗੂ ਦਿਸਾਂ ਨੂੰ ਢੱਕ ਲੈਂਦੇ ਹਨ। ੮. ਪੱਥਰ। ੯. ਹੱਡ। ੧੦. (ਅਤੇ) ਹੋਰ (ਇਹੋ ਜਹੀ) ਬੁਰੀਆਂ ਬਾਤਾਂ ਵਾਲੇ। ੧੧. ਸੂਰ। ੧੨. ੧੩. ਬੈਲ। ੧੪. ਤੱਛਕ ਦੀ ਕੁਲ ਦੇ ਸੱਪ। ੧੫. ਦੂਤਾਂ ਤੋਂ ਦੇਵਤੇ ਅਤੇ ਦੈਂਤ ਵੀ ਕੰਬ ਗਏ। ੧੬. ਦੁਖੀ। ੧੭. ਧੀਰਯਵਾਨ ਵੀ ਜੰਗ ਨੂੰ ਤਯਾਗ ਕੇ ਭੱਜ ਗਏ। ੧੮. ਸਰਬਲੋਹ ਦੇ ਯੋਧੇ ਧੀਰਜ ਤੋਂ ਬਿਨਾ ਹੋ ਗਏ। ੧੯. ਇੰਦ੍ਰ ਆਦਿਕ। ੨੦-੨੧. (ਰਨ)—ਲੜੀ ਨੂੰ ਛੱਡ ਕੇ ਅਤੇ ਮੈਦਾਨ ਨੂੰ ਤਯਾਗ ਕੇ। ੨੨. ਆਸ੍ਰਯ। ੨੩. (ਵਿਚ) ਵਿਰਾਜੇ ਨਾਂ। ੨੪. ਹਾਰੇ ਹੋਏ। ੨੫. ਪ੍ਰਸੰਨ ਅਤੇ ਨਿਰਭਯ ਟਿਕੇ ਰਹੇ। ੨੬. ਘਾਬਰੇ ਨਹੀਂ। ੨੭. ਸਮਝ ਕੇ ਟਿਕੇ ਰਹੇ।

A ਪਾ:—ਪਾਖਾਨ। B ਪਾ:—ਪ੍ਰਲੈ ਪ੍ਰਗਟਜੋ।
C ਪਾ:—ਧਉਲ ਧਸਖ, ਵੀ ਹੈ। D ਪਾ:—ਸੁਮਨੀ ਵੀ ਹੈ। E ਪਾ:—ਨਭ ਰਾਜੇ।

* ਕੁਝ ਬੀੜਾਂ ਵਿਚ 'ਕੁਸਮੀ' ਦੀ ਥਾਂ 'ਸੁਮਨੀ' ਪਾਠ ਵੀ ਹੈ। 'ਕੁਸਮੀ' ਤੇ 'ਸੁਮਨੀ' ਪ੍ਰਯਾਯ ਵਾਚਿਕ ਸ਼ਬਦ ਹਨ। ਪਰੰਤੂ ਫਿਰ ਵੀ ਇਹ ਸੰਗੀਤ ਨਾਲ ਸੰਬੰਧਿਤ ਹੋਣ ਕਰ ਕੇ—ਸੰਗੀਤ ਦੀ ਖੋਜ ਕੀਤੀ ਗਈ ਹੈ। ਪਰ 'ਸੁਮਨ' ਨਾਮ ਦਾ ਕੋਈ ਰਾਗ ਨਹੀਂ ਮਿਲਿਆ ਤੇ ਨਾ ਹੀ ਕੋਈ 'ਸੁਮਨੀ' ਜਾਤੀ ਮਿਲੀ ਹੈ। ਇਸ ਵਾਸਤੇ ਸ਼ੁਧ ਸ਼ਬਦ 'ਕੁਸਮੀ' ਹੀ ਹੈ। 'ਕੁਸਮੀ' ਦੀਆਂ ਜਾਤੀਆਂ 'ਕੁਸੁਮ' ਰਾਗ ਦੇ ਆਰੰਭ ਵਿਚ ਲਿਖ ਆਏ ਹਾਂ। ਓਥੋਂ ਵੇਖੋ।

ਰੋਵਨ ਦਸਾ ਦੇਖ ਕਰੁਨਾਨਿਧਿ, ਬਿਸ੍ਵ - ਤਾਪ - ਪਿਖ[1] ਗਾਜੇ ॥
ਸਪਤਾਖ੍ਯਰ ਸ੍ਰੀ-ਮੁਖ ਪ੍ਰਭੂ ਉਚਰੇ, ਕ੍ਰਿਸਾਨੁ ਚਢੇ ਤਮ ਭਾਜੇ[2] ॥੧੩॥੪੨੬॥੯੫੮॥੩੨੭੭॥
ਹੇ, ਖੰ. ਡੀ. ਅੰ. ਉੰ ਯੇ, ਏੰ ਪ੍ਰਭੁ-ਉਚਰੇ, ਮਹਾ-ਨਾਦ ਧੁਨਿ ਅਨਹਦ ॥
ਕਲਜਾਨ - ਕਰਨ ਪਰਮ - ਸਿਰੋਮਨਿ, ਸਪਤਾਖ੍ਯਰ ਪਦ ਗਦਗਦ[3] ॥
ਮਹਾ ਗ੍ਰਿਸ੍ਰਿ ਨਾਦ ਮੰਗਲ - ਮਯ, ਅਸੁਰ - ਬਿਨਾਸ ਅਖ੍ਯਜ ਪਦ[4] ॥
ਅਖ੍ਯਰ ਸਪਤ ਬਾਨ ਪ੍ਰਭੁ ਪ੍ਰਗਟਿ ਪੁੰਨਜ-ਸ੍ਵਰੂਪ ਉੱਗ੍ਰ-ਸਦ[5]A ॥੧੪॥੪੨੭॥੯੫੯॥੩੨੭੮॥
ਤਾਂਕਹੁ ਨਾਮ ਪ੍ਰਗਟ ਕਰ ਭਾਖੋਂ, ਸੁਨਹੁ ਸੰਤ ਸੁਰ-ਗਜਾਨੀ ! ॥
ਜਾ ਸੌਂ ਨਿਧਨ[6] ਦੂਤ ਟੋਨਾ ਕੋ, ਮਾਯਾ - ਅਸੁਰ ਬਿਲਾਨੀ[7] ॥
ਜੋ ਜਨ ਸਪਤਾਖ੍ਯਰ ਮੁਖਿ ਉਚਰੇ, ਉਗ੍ਰ[8] ਮੰਤ੍ਰ ਪੁੰਨਜ - ਖਾਨੀ ॥
ਤਾਂਕਹੁ ਦੂਖ ਪਾਪ ਨਹਿ ਬਜਾਪੇ, ਸ੍ਰੀ ਮੁਖਿ ਮੰਤ੍ਰ ਬਖਾਨੀ ॥੧੫॥੪੨੮॥੯੬੦॥੩੨੭੯॥
ਬਾਯੁ, ਅਕਾਸ, ਅਨਲ[9] ਅਪ[10], ਧਰਨੀ, ਬਜ੍ਰ[11], ਜੋਗਿਨੀ[12], ਬਾਨਨ ॥
ਸਪਤ - ਬਾਨ ਪ੍ਰਗਟੇ ਪ੍ਰਭੁ - ਬਾਨੀ, ਪੁੰਨਜ ਰੂਪ ਬਹੁ ਆਨਨ[13] ॥
ਤੇਜ ਮਾਨ, ਦੁਤਿਮਾਨ ਉਜਾਗਰ, ਸਪਤ ਪੁੰਖਾਂ ਰਵਿ ਸਾਨਨ[14] ॥
ਬਾਯੁ ਪ੍ਰਬਲBਰੂਪ ਧਰ ਸਾਯਕ, ਨਿਧਨ ਨਮਿਤ ਜਾਤਧਾਨਨ[15]॥੧੬॥੪੨੯॥੯੬੧॥੩੨੮੦॥
ਆਵਤਿ ਹੀ ਮਗ ਰੁਕਜੋ ਨਿਸਾਚਰ, ਸਪਤ ਦੂਤ ਘਿਰ ਬਾਨਨ ॥
ਹੋਨੁ ਲਗਜੋ ਆਹਵ-ਅਸ-ਝਾਪਸ[16], ਪਰਤਿ ਚਿਖਨ ਸੰਗਿ ਧਾਨਨ[17] ॥
ਅਨਲ ਅਨਿਲ[18],ਰਜ[19],ਬਾਰਿ,ਖੰ[20],ਬਜ੍ਰCਜੁਗਿਨਿ,ਡੀਅਰ[21],ਮਸਾਨਨ ॥
ਸਮਰ ਜੁਟੇ ਪੰਚਤਤ ਤੇਈ, ਸੰਗਿ ਚਿਖਨ ਹਰਿ ਕਾਨਨ[22] ॥੧੭॥੪੩੦॥੯੬੨॥੩੨੮੧॥

---

੧. ਸੰਜਾਰ ਦੇ ਦੁਖ ਨੂੰ ਵੇਖ ਕੇ। ੨. (ਜਿਸਤਰਾਂ) ਸੂਰਜ ਦੇ ਚੜਿਆਂ ਹਨੇਰਾ ਭਜਦਾ ਹੈ (ਇਸੇ ਤਰਾਂ ਦੈਂਤ) ਭੱਜਦੇ। ੩. ਪ੍ਰਸੰਨਤਾ ਵਾਲਾ ਸੱਤਾਂ ਅਖਰਾਂ ਦਾ ਪਦ। ੪. (ਆਂਖਛਯ) ਨਾਸ ਤੋਂ ਰਹਿਤ ਸ਼ਬਦ ਦੀ ਮਹਾ ਭਾਰੀ ਆਵਾਜ਼ ਕਲਜਾਣ ਰੂਪ ਅਤੇ ਦੈਂਤ ਨੂੰ ਨਾਸ ਕਰਨ ਵਾਲੀ। ੫. ਨਿੱਤ ਹੀ (ਭਯਾਨਕ)। ੬. ਨਾਸ। ੭. ਦੂਰ ਹੋ ਗਈ। ੮. ਭਜਾਨਕ। ੯. ਅਗਨਿ ਅਸਤ੍ਰ। ੧੦. ਜਲਾਸਤ੍ਰ। ੧੧. ਪੱਥਰ ਬਾਣ। ੧੨. ਜੋਗਣੀ ਬਾਣ। ੧੩. ਮੁਖ ਤੋਂ। ੧੪.ਸੱਤਾਂ ਤੀਰਾਂ ਦੇ ਤੁਲਜ ਸੂਰਯ ਵੀ ਨਹੀਂ। ੧੫.ਮਹਾਂ ਰੂਪ ਧਾਰੀ ਤੀਰ ਰਾਖਸ਼ਾਂ ਦੇ ਨਾਸ ਵਾਸਤੇ ਚੱਲੇ। ੧੬. ਇਹੋ ਜਿਹਾ ਹਿਲੋਰਿਆਂ ਦਾ ਜੰਗ। ੧੭. ਰਿਖਾਂ ਨਾਲ ਦੈਂਤਾਂ ਤੇ ਪੈਂਦੇ ਹਨ। ੧੮. ਵਾਯੂ ਅਸਤ੍ਰ। ੧੯. ਧਰਤੀ ਅਸਤ੍ਰ। ੨੦. ਆਕਾਸ਼ ਅਸਤ੍ਰ। ੨੧. ਡੈਣਾ। ੨੨. ਰਿਖਾਂ ਨਾਲ ਸਰਬਲੋਹ ਦੇ ਵੱਲੋਂ।

Aਪਾ:—ਜਾ ਅਖਛਰ ਸੇ ਵਪਤ ਬਾਂਨ ਪ੍ਰਭ ਪ੍ਰਗਟੇ, ਪੁੰਨ ਰੂਪ ਉਗਰ ਸਦ, ਵੀ ਹੈ।

Bਪਾ:—ਬਾਇ ਪ੍ਰਬਲ। Cਪਾ.-ਅਨਲ ਅਨਲ ਜਰ ਬਾਰ ਪੰਥ ਜਰ ਅਤੇ 'ਅਨਲ ਅਨਲਰਜ ਬਾਰ ਖੰਬਜਰ ਵੀ ਨੇ ਪੱਤ੍ਰ ਅਸ਼ੁਧ ਹਨ।

ਕੁਸਮੀ ਪੁੰਨੀਆA ਬਖ਼ਸ਼ਸ਼ ਹਜ਼ੂਰ * ॥

ਧੂਰ ਚੂਰ ਕਰਿ ਛਾਰ ਗ੍ਰਸ-ਰਿਪੁ, ਨਿਧਨ ਕੀਨ ਮਾਯਾ ਜਾਤੁਧਾਨੀ[1] ॥
ਭਜੋ ਨਾਸ ਦੂਤ ਟੋਨਾ ਕਹੁ, ਮਿਟਜੋ ਤ੍ਰਾਸੁ ਰਿਪੁ ਛਾਨੀ[2] ॥
ਦਿਸਾ ਪ੍ਰਕਾਸ ਬਿਮਲ ਭਈ ਬਿਸ੍ਵੰ[3], ਨਿਵਰੀ ਭੀਤਿ ਪਲਾਨੀ[4] ॥
ਜੁਰੇ ਆਇ ਸੁਰ-ਕਟਕ[5] ਭਗੇ ਜੋ, ਸ੍ਰੀ ਸਰਬਲੋਹ ਦਾਸਾਨੀ ॥੧੮॥੪੩੧॥੯੬੩॥੩੨੮੨॥

ਬਿਸਨੁਪਦ ਪੁਨਜਾਕੀ ਗਜ ਕੁਸਮੀ† ਏਕਤਾਲੀB ॥

ਰੱਛ ਰੱਛ ਬਾਸਵ ਪ੍ਰਤਿ ਬੋਲੇ, ਦੇਵਨ ਪ੍ਰਤਿ ਮ੍ਰਿਦ ਬਾਨੀ ॥
ਮਾਭਯ - ਮਾਭਯ[6] ਦੇਵ ਦੇਵੇਸੁਰ, ਸੁਰ ਮਮ ਭਗਤਿ ਪ੍ਰਧਾਨੀ ॥
ਦੇਵ ਨਿਵਾਜ ਅਸੁਰੇਜ ਸੰਘਰਿਹੋਂ[7] ਅਸ ਬੋਲੇ ਧਨੁਪਾਨੀ ॥
ਬੀਰਜਨਾਦ ਸੰਗਿ ਕ੍ਰੀੜਾ-ਮਾ ਕਹੁ[8], ਨ੍ਰਿਖਹੁ ਸਕਲ ਪ੍ਰਾਨੀB॥੧੯॥੪੩੨॥੯੬੪॥੩੨੮੩॥

ਬਿਸਨੁਪਦ ਪੁੰਨਜਾਕੀ ਕੁਸਮੀ ਚੰਪਕ‡ ਜਤਿ ਏਕਤਾਲੀ

ਅਸ ਕਹਿ ਰਛ ਕੀਨੁ ਪ੍ਰਭੁ ਸੁਰ-ਗਨ, ਬਾਰਨ ਭੈ ਤਿਲਸਮ ਮਾਯਾ ਕੋ[9]॥
ਹਤੇ ਸਪਤ ਚਿਖ ਬਾਨ ਜਨੇਸੁਰ, ਨਿਧਨ ਦੂਤ ਟੋਨਾ ਛਾਯਾ ਕੋ[10] ॥
ਅਸਥਿਰ ਭਏ ਚਰਾਚਰ ਸਭੁ ਹੀ, ਪ੍ਰਭੁ ਪ੍ਰਤਾਪੁ ਨਿਰ-ਭਯ ਸਾਯਾ ਕੋ[11] ॥
ਜਗਦੀਸ ਕ੍ਰਿਪਾ ਕਰਿ ਉਬਰੇ-ਬਿਸ੍ਵ-ਜਨ[12], ਧਯਾਵਤਿ ਚਰਨ ਮਨ, ਬਚ, ਕਾਯਾ, ਸੇ ॥
॥੨੦॥੪੩੩॥੯੬੫॥੩੨੮੪॥ਛਿੰਨੀ ੧॥

ਇਤੀ ਸਮਰੁ ਪਖਜਾਨ ਸਪਤ ਚਿਖ ਟੋਨਾ ਨਿਧਨ ਸਮਾਪਤੰ ਸੁਭੰ ॥

---

੧. (ਚੂਰ) ਨਾਸ ਅਤੇ ਸੁਆਹ ਕਰਕੇ ਵੈਰੀਆਂ ਨੂੰ ਫੜ ਲਿਆ ਅਤੇ ਰਾਖਸ ਦੀ ਮਾਯਾ ਨਾਸ ਕੀਤੀ। ੨. ਵੈਰੀ ਮਾਰੇ ਗਏ। ੩. ਦੁਨੀਆਂ। ੪. ਭੱਜਣ ਵਾਲੀ ਮਾਯਾ ਦੀ ਕੰਧ ਨਿਵ੍ਰਿਤ ਹੋ ਗਈ ੫. ਦੇਵਤਿਆਂ ਦੀ ਫੌਜ। ੬. ਨਾਂ ਡਰੋ! ਨਾਂ ਡਰੋ!! ੭. ਦੇਵਤਿਆਂ ਨੂੰ ਵਡਿਆਵਾਂਗਾ ਅਤੇ ਵੀਰਜਨਾਦ ਨੂੰ ਮਾਰਾਂਗਾ ੮. ਮੇਰੀ ਖੇਲ ਹੈ। ੯. ਮਾਯਾ ਦਾ ਜਾਦੂ ਨਿਵ੍ਰਿਤ ਹੋ ਗਿਆ। ੧੦. ਸਰਬਲੋਹ ਦੇ ਬਾਣਾਂ ਨੇ ਸੱਤ ਚਿਖ ਮਾਰੇ, ਮਾਯਾ ਦੇ ਟੂਣੇ ਦੇ ਦੂਤ ਨਾਸ ਕਰ ਦਿੱਤੇ। ੧੧. ਸਰਬਲੋਹ ਪ੍ਰਭੂ ਦੀ ਛਾਯਾ ਦਾ ਪ੍ਰਤਾਪ ਹੈ। ੧੨. ਸੰਸਾਰ ਦੇ ਜਨ ਬਚ ਗਏ।

Aਪਾ:—ਪ੍ਰਹਪੀ ਪੁੰਨੀਆਂ ਵੀ ਹੈ;

Bਪਾ:—ਬ੍ਰਿਜ ਨਾਦ ਸੰਗ ਕ੍ਰੀੜਾ ਮਾ ਕੋ, ਤੁਮ ਨ੍ਰਿਖਹੁ ਸਕਲ ਪ੍ਰਧਾਨੀ।

* ਕਈਆਂ ਬੀੜਾਂ ਵਿੱਚ ਇਹ ਸਿਰਲੇਖ ਸਾਰੇ ਹੀ ਨਹੀਂ ਹਨ ਪਰੰਤੂ ਸਾਡੀ ਬੀੜ ਵਿਚ ਹਨ। ਆਨੰਦ ਪੁਰ ਵਾਲੀ ਬੀੜ ਵਿਚ ਇਸ ਨਾਲੋਂ ਵੀ ਜਯਾਦਾ ਸਿਰਲੇਖ ਹਨ।

† 'ਕੁਸੁਮ ਸਾਰੰਗ' ਦਾ ਪ੍ਰਯਾਯ 'ਗਜ ਕੁਸਮ' ਹੈ। 'ਕੁਸੁਮ ਸਾਰੰਗ' ਦੱਖਣੀ ਪ੍ਰਥਾ ਦਾ ਰਾਗ ਹੈ। ਇਹ ਨਟਮੰਤ੍ਰ ਪ੍ਰਿਯ ਠਾਟ ਤੋਂ ਉਪਜਦਾ ਹੈ। ਇਹ ਸ਼ਾੜਵ ਸੰਪੂਰਣ ਹੈ।

ਆਰੋਹੀ—ਸ ਰ ਮ ਪ ਧ ਨ ਸ। ਅਵਰੋਹੀ—ਸ ਨ ਧ ਪ ਮ ਗ ਰ ਸ।

(ਅ) ਇਹ ਵੀ ਖ਼ਯਾਲ ਹੈ ਕਿ ਇਹ ਸੰਕੀਰਣ ਰਾਗ ਹੈ। ਇਸ ਵਿਚ 'ਪੁਨਜਾਕੀ' 'ਗਜਵਰਧਨ ਤੇ 'ਕੁਸੁਮ' ਰਾਗ — ਹੈ। ਇਹੋ ਜਹੇ ਸੰਕੀਰਣ ਰਾਗਾਂ ਦੇ ਆਲਾਪ ਮੌਜੂਦਾ ਸੰਗੀਤ ਨਹੀਂ ਦਸ ਸਕਦੇ। ਇਹ ਗਵੱਯਾਂ ਤੇ ਹੀ ਨਿਰਭਰ

‡ ਇਹ ਸੰਕੀਰਣ ਰਾਗ 'ਪੁਨਜਾਕੀ, ਚੰਪਕ ਤੇ ਕੁਸੁਮ' ਦੇ ਮੇਲ ਦਾ ਹੈ।

ਤ੍ਰਿਸਨੁਪਦ ਪੁੰਨਜਾਕੀ ਭੀਮ ਪਲਾਸੀ

ਸਪਤ ਰਿਖਨ ਕੋ[A] ਨਿਧਨ[੧] ਦੇਖ ਕਰਿ ॥ ਕਰ ਮੀਂਜਤਿ - ਜਲ ਦੂਹੂੰ ਦ੍ਰਿਗਨ ਭਰਿ[੨]॥
ਹਾਯ ਹਾਯ ਪਨ ਹਾਯ ਉਚਰ ਜੜ ॥ ਪਦਕਤਿ - ਮੂੰਡ, ਛਟਕਤਿ ਕਚ ਸ਼ਰ-ਸ਼ਰ[੩] ॥
॥੧॥੪੩੪॥੯੬੬॥੩੨੮੫॥

ਟੇਰ ਕਹਯੋ ਬੀਰਜਨਾਦ ਸੈਨ ਪ੍ਰਤਿ[੪] ਤਜੀ ਆਸ ਹਮ ਜੀਵਨਿ - ਸੁਭ - ਬ੍ਰਿਤਿ[੫] ॥
ਸਪਤ ਰਿਖਨ ਸਮ ਪ੍ਰਲਯ ਕਰਨ[੬] ਅਤਿ ॥ ਮਮ ਮਾਯਾ ਜਗ-ਨਿਧਨ[੭] ਬਿਸ੍ਰ-ਗਤਿ[B] ॥
॥੨॥੪੩੫॥੯੬੭॥੩੨੮੬॥

ਤਾਹਿ ਧੂਰਿ ਕੀਨਸਿ ਅਬਿਲੰਬਿਤਿ[੮] ॥ ਹਤ ਲੀਨੇ ਸ੍ਰੀ ਸਰਬਲੋਹ ਅਗੰਜਿਤਿ[੯] ॥
ਅਦਯ[੧੦] ਨਿਸਚਯ ਨਿਸਚਰ ਕੁਲ ਨਾਸਤਿ ॥ ਆਗਮ ਮੰਦ ਨਿਰਫਲ ਸਭਿ ਭਾਸਤਿ[੧੧] ॥
॥੩॥੪੩੬॥੯੬੮॥੩੨੮੭॥

ਬਲ ਪੌਰਖ ਸਭੁ ਹੀ ਕਰਿ ਥਾਕਯੋ ॥ ਜਾਨੁ - ਨਿਦਾਨ[੧੨] ਦੂਤ ਕਹੁ ਹਾਕਯੋ ॥
ਤਾਂ ਦੂਤਨ ਕਹੁ ਛਿਨ ਮਹਿ ਫਾਕਯੋ[੧੩] ॥ ਅਬ ਚਾਹਤਿ ਹੈ ਮੋ ਕਹੁ ਛਾਕਯੋ[੧੪]॥
॥੪॥੪੩੭॥੯੬੯॥੩੨੮੮॥

ਸਾਖ੍ਯਾਤ ਯਹਿ ਕਾਲ ਪ੍ਰਧਾਨਾ ਮਹਾ ਕਾਲ ਸਰਬਲੋਹ ਮਹਾਨਾ ॥
ਪੂਰਬ ਸਮਰ ਕਰਿ ਅਸੁਰ-ਖਪਾਨਾ[੧੫] ॥ ਬਹੁਰ ਪ੍ਰਲਯ-ਕਰਿ ਆਪੁ ਠਟਾਨਾ[੧੬]॥
॥੫॥੪੩੮॥੯੭੦॥੩੨੮੯॥

---

੧. ਨਾਸ । ੨. ਦੋਹਾਂ ਅੱਖਾਂ ਵਿੱਚ ਪਾਣੀ ਭਰ ਕੇ ਹੱਥ ਮਲਦਾ ਹੈ ੩. ਸਿਰ ਮਾਰਦਾ ਹੈ, ਵਾਲਾਂ ਨੂੰ ਸ਼ਰ-ਸ਼ਰ ਕਰ ਕੇ ਛੰਡਦਾ ਹੈ। ੪. ਨੂੰ । ੫. ਅਛੀ ਰੋਜ਼ੀ ਦੀ ਜ਼ਿੰਦਗੀ ਦੀ । ੬. ਕਾਲ । ੭. ਸੰਸਾਰ ਨੂੰ ਮਾਰਨ ਵਾਲੇ । ੮. ਤੁਰਤ । ੯, ਨਾ ਨਾਸ ਹੋਣ ਵਾਲੇ, ਚਿਖ । ੧੦. ਹੁਨ । ੧੧. ਸ਼ਾਸਤ੍ਰ ਅਤੇ ਵੇਦ-ਸਾਰੇ ਹੀ ਨਿਸਫਲ ਦਿਸਦੇ ਹਨ । ੧੨. ਅਖੀਰ ਸਮਝ ਕੇ । ੧੩. ਨਾਸ ਕਰ ਦਿੱਤਾ । ੧੪. ਮਾਰਨਾ । ੧੫. ਪਹਿਲੋਂ ਵੀ ਜੰਗ ਕਰ ਕੇ ਦੈਂਤਾਂ ਨੂੰ ਖਪਾ ਦਿਤਾ ਸੂ । ੧੬. ਫਿਰ ਪ੍ਰਲਯ ਕਰ ਕੇ ਆਪ ਡਟਿਆ ਰਹਿਆ ਸੀ ।

A ਪਾ:-ਸਪਤ ਰਿਖ ਟੋਨ ਕੇ । B ਪਾ.-ਬਿਸ੍ਰ ਗੁਸਤ ।

* ਕਾਫੀ ਠਾਟ ਦਾ ਔਡਵ ਸੰਪੂਰਣ ਰਾਗ ਭੀਮ ਪਲਾਸੀ ਹੈ । ਇਸ ਦੀ ਆਰੋਹੀ ਵਿਚ ਰਿਸ਼ਭ ਤੇ ਧੈਵਤ ਵਰਜਿਤ ਹਨ । ਗੰਧਾਰ ਤੇ ਨਿਸ਼ਾਦ ਕੋਮਲ ਲਗਦੇ ਹਨ । ਵਾਦੀ ਮਧ੍ਯਮ ਤੇ ਸੰਵਾਦੀ ਸ਼ੜਜ ਹੈ । ਦਿਣ ਦੇ ਤੀਜੇ ਪਹਿਰ ਵਿਚ ਗਾਇਆ ਜਾਂਦਾ ਹੈ ।

ਆਰੋਹੀ—ਨਾ ਸ ਗਾ ਮ ਪ ਨਾ ਸ ।
ਅਵਰੋਹੀ—ਸ ਨਾ ਧ ਪ ਮ ਗਾ ਰ ਸ ।

ਦੋਹਾ ॥ ਜਬ ਕਾਫੀ ਕੇ ਮੇਲ ਸੋਂ ਚੜ੍ਹਤੇ 'ਰਿ ਧ' ਕੋ ਤਯਾਗ ।
'ਗ ਨਿ' ਕੋਮਲ ਸੰਵਾਦਿ 'ਮ ਸ' ਭੀਮਪਲਾਸੀ ਰਾਗ ।
(ਰਾਗ ਕੋਸ਼)

ਬਿਸ੍ਵ ਸਗਰ ਨਿਜੋਦਰ[1] ਰਾਖਜੋA॥ ਏਕਲ ਮੋ ਸੰਗਿ ਆਹਵ-ਨਾਖਜੋ[2] ॥
ਪੁਨ ਨਵਤਨ ਸਭਿ ਪ੍ਰਜੋਦਕ੍ਰਾਖਜੋ[3]॥ ਅਦਜ ਕਲਪ ਲੌ ਆਹਵ ਰਾਖਜੋ[4]॥੬॥੪੩੯॥੯੭੧॥
ਯਾ ਕਹੁ ਕੋਊ ਨ ਸਕਾ ਬਿਜੈ ਕਰਿ ॥ ਭੁਤ, ਭਵਿਖਜ, ਬਰਤਮਾਨ ਚਰਾਚਰ ॥
ਸਭਿ ਭੂਤਨ ਤੇ ਅਜਰ[5], ਅਮਰ, ਪਰ ॥ ਸਤਜ ਅਬੱਧ ਕਾਲ ਸਬਹਨ ਕਰਿ[6]॥
॥੭॥੪੪੦॥੯੭੨॥੩੨੯੧॥

ਮੈ ਯਾਹੀਂ ਕਰ[7] ਉਧਰਹੁ ਲਰ ਕਰਿ ਤੁਮ ਸਭਿ ਜਾਹੁ ਲਹੋ-ਆਪੁਨ-ਘਰ[8]B॥
ਲਰ ਮਰ ਕਰਿ-ਭਵ ਜਾਹੁ ਸਿੰਧੁ ਤਰ ॥ ਐਸੋ ਸਮੋ ਨ ਐਹੈ ਮੋ ਕਰ[9]। ੮॥੪੪੧॥੯੭੩॥੩੨੯੨॥
ਅਸ ਸੁਨ ਸੈਨਾ ਭਵ ਭੀਹਾਲਾ[10] ॥। ਕਰਿ ਜੋਰਿ ਕਰਿ ਬੰਦ ਦਨੁ - ਮਾਲਾ[11] ॥
ਕਹਾਂ ਏਕ ਸਰਬਲੋਹ ਭੁਪਾਲਾ[12]? ਪ੍ਰਭੁ ਨਿਰਖਤਿ ਹਨਹੋਂ ਸੁਰ ਪਾਲਾ[13]॥
॥੯॥੪੪੨॥੯੭੪॥੩੨੯੩॥

ਭੀਮ ਪਲਾਸੀ ਪੁਨਜਾਕੀ C ॥ ਬਿਸਨੁਪਦ ਪੁਨਜਾਕੀ ਚੰਦ੍ਰ ਪਲਾਸੀ * ॥
ਕਹਾਂ ਭਜੋ ਜੋ ਬਿਸ੍ਵ-ਨਾਥ[14] ਕੋ ਲੈ ਪ੍ਰਭੁ ਸੋਂ ਮਘਵਾ[15] ਕੀਨੋ ਸੁ ਦਿਠਾ,
ਕਾ ਭਜੋ ਜੋ ਤ੍ਰਿਲੋਕ ਕੀ ਪ੍ਰਤਨਾ - ਲੈ ਨਈ ਰੀਤ ਸੁ ਜੁੱਧ ਠਟਾਇਓ?D॥
ਕਾ ਭਜੋ ਜੋ ਛਲ ਕਰਿ ਬਿਜਈ[17] ਭਜੋ? ਮਾਰਤਿ ਹੌਂ ਧਰਿ-ਝੰਟ੍ਰ ਸੁਰ-ਰਾਈ
ਜਰਬੋ, ਮਰਬੋ, ਜੂਝਬੋ, ਸੁਭਟਨ, ਆਦਿ ਹੀ ਤੇ ਬਿਧਨਾ[19] ਨੇ ਬਨਾਈ ॥
॥੧॥੪ ੩॥ ॥੩੨੯੪॥

---

੧.ਆਪਣੇ ਪੇਟ ਵਿੱਚ। ੨.ਜੰਗ ਤੇ ਅਬੂਰ ਪਾਇਆ। ੩ ਫਿਰ ਸਾਰੀ ਪ੍ਰਜਾ ਨੂੰ ਨਵਾਂ ਕੀਤਾ। ੪.ਹੁਣ (ਇਸ) ਕਲਪ ਤੱਕ ਜੰਗ (ਆਰੰਭ) ਰਖਿਆ ਹੈ। ੫.ਜਰ ਤੋਂ ਰਹਿਤ, ਬੁਢੇਪੇ ਬਿਨ. ੬ ਸਾਰਿਆਂ ਸਮਿਆਂ ਤੋਂ। ਨਾਂ ਹੋਣ ਵਾਲਾ ਹੈ। ੭.ਹੱਥੋਂ। ੮.ਆਪਣਿਆਂ ਘਰਾਂ ਨੂੰ ਵੇਖੋ। ੯.ਹੱਥ। ੧੦.ਦੁਖੀ ਹੋਈ। ੧੧.ਦੈਤਾਂ ਦੀ ਕਤਾਰ ਹੱਥ ਜੋੜ ਕੇ ਨਮਸਕਾਰਦੀ ਹੋਈ ਕਹਿੰਦੀ ਹੈ। ੧੨. ਰਾਜਾ। ੧੩. ਆਪ ਦੇ ਵੇਖਦਿਆਂ ਹੀ ਇੰਦ੍ਰ ਨੂੰ ਮਾਰਾਂਗੇ। ੧੪. ਸਰਬਲੋਹ। ੧੫.ਇੰਦ੍ਰ। ੧੬ ਮੁਰਖਤਾ. ਬਰੋਬਰਤਾ। ੧੭. ਜਿੱਤ ਵਾਲਾ। ੧੮. ਇਦ੍ਰ ਨੂੰ (ਹੁਣੇ ਹੀ) ਜੂੜਿਆਂ ਤੋਂ ਫੜ ਕੇ ਮਾਰਾਂਗੇ ੧੯. ਵਿਧਾਤਾ।

A ਪਾ:-ਬਿਸ੍ਵ ਸਗਰ ਨਿਜ ਉਦਰ ਮਹਿ ਰਾਖਿਓ, ਵੀ ਹੈ। B ਪਾ:—ਤੁਮ ਸਭਿ ਜਾਉ ਲੈ ਓਟ ਆਪੁ

C ਕਈਆਂ ਬੀੜਾਂ ਵਿੱਚ "ਭੀਮਪਲਾਸੀ" ਦੀ ਅਤੇ ਚੰਦ੍ਰਪਲਾਸੀ" ਦੀ ਗਿਣਤੀ ਕੀਤੀ ਹੈ ਸਾਡੀ ਬੀੜ ਵਿੱਚ ਅੱਡੋ ਅੱਡਰੀ ਹੈ। D ਪਾ:—ਨਈ ਰਿਤਿ ਰਾਜ ਸੋਂ ਜੁੱਧ ਰਚਾਇਓ

* 'ਚੰਦ੍ਰ ਪਲਾਸੀ' ਇਕ ਰਾਗ ਨਹੀਂ ਹੈ-ਦੇਸ ਕਾਰਣ ਤੋਂ ਵਿਚਾਰ ਪੈਂਦਾ ਹੋਈ ਹੈ। 'ਪਨਜਾਕੀ' ਚੰਦ੍ਰਕਾਂਤ ਅਤੇ ਪਲਾਸੀ ਦਾ ਸੰਕੀਰਣ ਕਰ ਕੇ ਨਵੀਨ ਰਾਗ ਦੀ ਇਹ ਰਚਨਾ ਕੀਤੀ ਗਈ ਹੈ। ਸੰਕੀਰਣ ਰਾਗ ਹੋਣ ਦੇ ਕਾਰਣ ਇਸਦਾ ਠਾਟ ਤੇ ਸਰਗਮ ਨਹੀਂ ਬਣ ਸਕਦਾ। ਇਹ ਗਵੱਯਾਂ ਦੇ ਗਾਯਨ ਕਰਨ ਤੇ ਹੀ ਨਿਰਭਰ ਹੈ। ਪੁਰਾਣੇ ਰਬਾਬੀਆਂ ਤੋਂ ਰਾਗ ਸੁਣੇ ਹਨ। ਪਰ ਹੁਣ ਦੇ ਰਾਗੀ ਸੰਕੀਰਣ ਰਾਗ ਗਾਇਨ ਕਰਨ ਤੋਂ ਅਸਮਰਥ ਹੀ ਪ੍ਰਤੀਤ ਹੁੰਦੇ ਹਨ।

ਜੌ ਲੌ ਮਮ ਘਟ ਪ੍ਰਾਨ ਪ੍ਰਭੁ ਆਛੇ, ਪੌਰਖ, ਓਜ, ਪ੍ਰਭਤਾ ਵਪੁ ਮਾਹੀਂ
ਲਰਿਹੌਂ, ਮਰਿਹੌਂ ਮਾਰਿਹੌਂ-ਬੈਰਿਨ ਛ੍ਵੈ ਨ ਸਕਤਿ ਰਿਪੁ ਰਾਵਰਿ ਛਾਹੀਂ[੧]
ਬਡੇ ਬਡੇ ਸਮਰ ਹਮ ਝੇਲੇ, ਬਹੁ ਬਾਰਨ ਮਘਵਾ[੨] ਘਸਟਾਈ[੩] ॥
ਅਬ ਯਾ ਸਮਰ ਜੀਤਿ ਹੌਂ ਪ੍ਰਭੁ ਬਲਿ !, ਦਾਤਨ ਤ੍ਰਿਨ ਗਹਿ ਸੁਰਨ[A] ਭਜਾਈ[੪]॥
॥੨॥੪੪੪॥੯੭੬॥੩੨੯੫॥
ਜੌ ਜੀਤਿਹੌਂ ਬੈਰਿਨ ਯਾਹਵ[੫], ਤੌ ਤ੍ਰਿਲੋਕਿ ਮਹਿ ਜਸ ਪ੍ਰਭੁ ! ਬਾਢੈ ॥
ਜੌ ਸੁਰਿ ਜੀਤਿ ਭਈ ਆਹਵ-ਮਹਿ, ਸਨਮੁਖ ਸਸਤ੍ਰ ਕਰਿ ਸੁਰਗਹਿ-ਮਾਂਡੈ[੬] ॥
ਸਸਤ੍ਰ ਕਰਿ ਮਚਿ ਬਡੀ ਦੁਰਲਭ ਜਗ, ਪੁੰਨਜ ਜਨੇ-ਯਾ ਮੀਚ ਕਹੁ ਹਾਂਡੈ[੭] ॥
ਤਾਂ ਪਰ ਸਹਬਲੇਹ ਬਾਨਨ ਕਰਿ, ਚਾਰਿਹੁ ਮੁਕਤਿ ਪਰਾਗਤਿ-ਗਾਢੈ[੮] ॥੩॥੪੪੫॥੯੭੭॥੩੨੯੬॥

ਪੁਨਜਾਕੀ ਗਜ ਪਲਾਸੀ[B]* ॥

ਉਭੈ-ਬਿਧ[੯] ਲਾਭ ਗਨੋ ਹੇ ਸ੍ਵਾਮਿਨ ! ਈਤ ਊਤ ਦੋਊ-ਬਜੋਤਿ-ਭਲਾਛੈਂ[੧੦] ॥
ਜੀਤੇ ਰਾਜ ਤ੍ਰਿਲੋਕ ਕੋ ਪ੍ਰਾਪਤਿ, ਜੇ ਮਰੇ ਤੇ ਅਪਬਰਗ – ਭੋਗਾਛੈ[੧੧] ॥
ਦੋ ਕਰ ਲਡੂਆ ਸੁਭਟਨ ਸੋਭਿਤ, ਜੀਤਿ ਹਾਰ ਆਪਨਿ ਬਸਿ ਨਾ ਛੈ[੧੨] ॥
ਜਾ ਕਹੁ ਬਿਧਨ[੧੩] ਦੈ ਜਸ ਟੀਕੋ, ਭਾਹੂੰ ਕੇ ਮਸਤਕ ਭਾਗ ਗਾਛੈ[੧੪]॥੪॥੪੪੬॥੯੭੮॥੩੨੯੭॥

---

੧. ਵੈਰੀ ਆਪ ਦੀ ਛਾਯਾ ਵੀ ਨਹੀਂ ਛੋਹ ਸਕਦੇ। ੨. ਇੰਦ੍ਰ ਨੂੰ। ੩. ਘਸੀਟਿਆ, ਧੂਹਿਆ। ੪. ਦੰਦਾਂ ਵਿੱਚ ਘਾਹ ਫੜਾ ਕੇ ਦੇਵਤਿਆਂ ਨੂੰ ਭਜਾਂਵਾਂਗੇ। ੫. ਇਸ ਜੰਗ ਵਿੱਚ। ੬. ਸੁਰਗ ਨੂੰ ਭੋਗਾਂਗੇ। ੭. ਸ਼ਸਤ੍ਰ ਨਾਲ ਮੌਤ ਜਗਤ ਵਿੱਚ ਬਹੁਤ ਦੁਰਲੱਭ ਹੈ-ਪੁੰਨੀ ਆਦਮੀ ਹੀ ਇਸ ਮੌਤ ਨੂੰ ਪਾਉਂਦੇ ਹਨ। ੮. ਤਕੜੀਆਂ ਹੋ ਕੇ ਭਲੀ ਪ੍ਰਕਾਰ ਮੰਦੀਆ ਹਨ। ੯. ਦੋਹਾਂ ਤਰ੍ਹਾਂ। ੧੦ ਦੋਵੇਂ ਤਰੀਕੇ ਭਲੇ ਹਨ। ੧੧. ਮੁਕਤ ਨੂੰ ਭੋਗਾਂਗੇ। ੧੨. ਆਪਣੇ ਅਧੀਨ ਨਹੀਂ ਹੈ। ੧੩. ਵਿਧਾਤਾ। ੧੪. ਉਸ ਦੇ ਹੀ ਮੱਥੇ ਤੇ ਕਰਮ ਚਲੇ ਜਾਂਦੇ ਹਨ।

A ਪਾ:—ਸਮਰ। B ਪਾ:—ਗਜ ਪੁਸਪੀ ਵੀ ਹੈ।

*ਇਹ ਦੋਵੇਂ ਹੀ "ਸਿਰਲੇਖ" ਨਹੀਂ ਚਾਹੀਦੇ ਕਿਉਂਕਿ ਨਾ ਹੀ ਗਜ ਪਲਾਸੀ' ਦੀ ਕੋਈ ਲਯ ਬਦਲੀ ਹੈ ਅਤੇ ਨਾ ਹੀ 'ਭੀਮ ਪਲਾਸੀ' ਦੀ, ਫੇਰ ਇਹ ਸਿਰਲੇਖ ਕਿਉਂ ? ਇਹ ਮਨ ਮਰਜ਼ੀ ਵਾਲੇ ਲਿਖਾਰੀਆਂ ਦੀਆਂ ਕ੍ਰਿਪਾ ਹਨ। ਲਿਖਤੀਆਂ ਕਿ ਭ੍ਰਮ ਪੈਦਾ ਕਰਦੀਆਂ ਹਨ। 'ਗਜ ਪਲਾਸੀ' ਤਾਂ ਕੋਈ ਰਾਗ ਨਹੀਂ ਹੈ। ਇਸ 'ਗਜ ਵਰਧਨ' ਤੇ 'ਭੀਮ ਪਲਾਸੀ' ਦੇ ਮੇਲ ਤੋਂ ਪੁਨਜਾਕੀ ਨਾਲ ਮਿਲ ਕੇ ਸੰਕੀਰਣ ਹੋ ਗਿਆ ਹੈ। ਸੰਕੀਰਣ ਰਾਗ ਦੋ ਰਾਗਾਂ ਤੋਂ ਵਧੀਕ ਰਾਗਾਂ ਦੇ ਮੇਲ ਵਾਲਾ ਹੀ ਹੁੰਦਾ ਹੈ। ਦੋ ਰਾਗਾਂ ਦੇ ਮੇਲ ਵਾਲੇ ਰਾਗਾ ਨੂੰ ਛਾਯਾ ਲਿਗਤ ਕਿਹਾ ਜਾਂਦਾ ਹੈ। ਦੋ ਰਾਗਾਂ ਤੋਂ ਵਧ ਜਿੰਨੇ ਵੀ ਰਾਗ ਇੱਕੋ ਹੀ ਰਾਗ ਵਿਚ ਮਿਲਾਏ ਜਾਣ-ਉਹ ਸਾਰੇ ਸੰਕੀਰਣ ਹੀ ਕਹੌਂਦੇ ਹਨ। ਕੁਝ ਬੀੜਾਂ ਵਿਚ 'ਗਜ ਪੁਸਪੀ' ਪਾਠ ਵੀ ਹੈ। 'ਪੁਸਪ' ਰਾਗ ਸੰਗੀਤ ਵਿਚ ਹੈ। ਗਜ ਵਰਧਨ, ਪੁਸ਼ਪ, ਤੇ ਪੁਨਜਾਕੀ ਦਾ ਮੇਲ ਸੰਕੀਰਣ ਰਾਗ ਹੈ। ਕਾਫੀ ਠਾਟ ਦਾ ਸੰਪੂਰਨ ਰਾਗ ਪੁਸ਼ਪ ਹੈ। ਇਸ ਵਿਚ ਨਿਸ਼ਾਦ ਵਰਜਿਤ ਹੈ। ਗਾਂਧਾਰ ਕੋਮਲ ਹੀ ਲਗਦਾ ਹੈ। ਵਾਦੀ ਰਿਸ਼ਭ ਤੇ ਸੰਵਾਦੀ ਪੰਚਮ ਹੈ। ਰਾਤ ਦੇ ਪਹਿਲੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ—ਸ ਰ ਗਾ ਮ ਗਾ ਪ ਧ ਸ।

ਅਵਰੋਹੀ—ਸ ਧ ਪ ਗਾ ਮ ਗਾ ਰ ਸ

ਪੁਸ਼ਪ ਰਾਗ ਦੀਆਂ ਪੁਸ਼ਪ ਰੰਜਨੀ, ਪੁਸਪ ਲਲਿਤ ਤੇ ਪੁਸ਼ਪ ਬਸੰਤ ਹੋਰ ਜਾਤੀਆਂ ਵੀ ਸੰਗੀਤ ਵਿਚ ਹਨ।

ਭੀਮ ਪਲਾਸੀ ॥

ਅਸ ਕਹਿ ਸੈਨ, ਮੰਤ੍ਰਿ, ਪੁਤ੍ਰ, ਪੌਤ੍ਰਨ, ਸਖਾ, ਮਿਤ੍ਰ, ਸਭਿ ਕ੍ਰੋਧ ਭਰੇ ॥
ਦੇ ਦੇ ਤਾਲ ਭੁਜਨੁ ਕਹੁ ਠੋਕਤਿ, ਓਸ੍ਰ[੧] ਚਬਾਤ ਸ੍ਰੋਨ - ਨੇਤ੍ਰ - ਢਰੇ[੨] ॥
ਸਰਬਾਂਗ[੩] ਕ੍ਰੋਧ ਅਸੁਰਿ ਕੁਲਿ ਸਗਰੇ, ਤਪਤ ਤਾਂਬਰ ਹ੍ਵੈ ਅਨਲ ਝਰੇ[੪] ॥
ਯਮ ਹੈਂ ਕਾਲ, ਕਿਧੋਂ ਮ੍ਰਿਤੁ-ਦੇਵਨ,ਦ੍ਰੂਕ ਦ੍ਰੂਕ ਭਟ ਸਮਰ ਚਰੇ[੫] ॥੫॥੪੪੭॥੯੭੯॥੩੨੯੮॥
ਖੜੰਗਨਿ[੬] ਚਮੂ ਸਾਜ ਨਿਸਚਰ ਗਨ, ਅਸਤ੍ਰ ਸਸਤ੍ਰ ਬਹੁ ਭਾਂਤਿ ਸਜੇ ॥
ਨਾਨਾ ਬਾਹਨ[੭], ਬਰਗ[੮] ਨਾਨਾ ਗਨ, ਦਾਨਵ, ਦੈਤਨ, ਅਸੁਰ ਛਜੇ[੯] ॥
ਰਾਖ੍ਹਸ, ਗੁਹਯਕ, ਕਾਲਕੇਯ ਤੇ, ਔਰ ਅਨਿਕ ਦਲ ਸਾਜ ਗਜੇ ॥
ਨਾਨਾ ਨਾਦ ਬਾਦ ਬਾਦਿਤ੍ਰ ਰਨA ,ਲੋਕ ਲੋਕ ਅਸੁਰ ਬਜੇ[੧੦] ॥੬॥੪੪੮॥੯੮੦॥੩੨੯੯॥
ਜੋ ਰਾਖ੍ਹਸ ਕੇ ਕੁਲ ਪਰਿਵਾਰਨ, ਨਾਮ ਬਰਗ ਕਬਿ ਸਭੈ ਗਨੇ ? ॥
ਆਯੁਧ[੧੧] ਅਵਰ ਬਾਹਨ, ਭੂਸਨ ਤੇ, ਬਸਨ ਚਮੂ[੧੨] ਜੇ ਪ੍ਰਿਥਕ-ਭਨੇ ? ॥
ਯਾ ਪ੍ਰਸੰਗ ਕੇ ਗ੍ਰੰਥ ਬ੍ਰਿਧਾਤੇ[੧੩], ਤਾਂ ਤੇ ਅਤਿ ਸੰਛੇਪ ਭਨੇ ॥
ਪਭੀ ਪ੍ਰਸੰਗ ਸੁ ਯਾ ਪੁਰਾਨ ਕੋ, ਸੁਕ੍ਰਭਾਸ ਮੈ ਬ੍ਰਿਧਾਮਨੇ[੧੪]B ॥੭॥੪੪੯॥੯੮੧॥੩੩੦੦॥
ਅਬ ਪ੍ਰਸੰਗ ਬੀਰਜ-ਨਾਦ ਨਿਧਨ[੧੫] ਜੂ !, ਸੁਨਹੁ ਸੰਤ ਹਰਿ-ਭਗਤਿ ਸਭੀ ॥
ਜਾ ਪ੍ਰਕਾਰ ਸਮਰ ਕਰਿ ਜੂਝਜੋ, ਹਰਿ ਕਰਿ[੧੬] ਲਹਜੋ ਹਰਿ - ਧਾਮ ਤਭੀ ॥
ਹਰਿ ਹੂੰ ਦੀਨ ਅਪਬਰਗ[੧੭] ਤਾਸ ਕਉC , ਰੀਝਿ ਨਜਾਰਿ ਪਰ ਬ੍ਰਹਮਹਿ ਭੀ[੧੮] ॥
ਸਾਰਦ,ਸੇਸ,ਬ੍ਰਹਮ,ਨਾਰਦ-ਮੁਨਿ,ਬਰਨ[੧੯]ਨ ਸਾਕਹਿ ਸੁ-ਕਬਿ ਕਭੀ ॥੮॥੪੫੦॥੯੮੨॥੩੩੦੧॥
ਵਾ ਰੀਝਨ ਕਹੁ ਕੋ - ਕਬਿ ਬਰਨੈ ? ਜਹਾਂ ਨ ਮਨ, ਬੁਧਿ ਠਾਮ[੨੦] ਲਹੇ ॥
ਮੂਕ ਹੋਤ ਭੇ[੨੧] ਸਭੀ ਚਰਾਚਰ, ਕਾਹੂੰ ਪਹਿ ਨਹਿ ਜਾਤ ਕਹੇ ॥
'ਭਾਵ ਗ੍ਰਾਹਜ' ਹਰਿ ਨਿਗਮ ਬਖਾਨਤ, ਜੈਸ ਭਾਵਨਾ ਕਰੇ ਲਹੈ[੨੨] ॥
ਏਕ ਰੰਗ ਯਾ ਮਨ ਕੂ ਰਾਂਗਹੁ, ਓੜਕ ਲੌ ਜੋ ਪ੍ਰਿਜ ਨਿਬਹੈ[੨੩] ॥੯॥੪੫੧॥੯੮੩॥੩੩੦੨॥

---

੧. ਬੁੱਠ । ੨. ਨੇਤ੍ਰ ਬਹੁਤ ਲਾਲ ਹਏ ਹੋਏ ਹਨ । ੩. ਸਾਰਿਆਂ ਅੰਗਾਂ ਤੋਂ ੪. ਤਾਮੇ ਤੱਤੇ ਵਾਂਗੂ ਹੋ ਗਏ ਅ(ਤੇ) (ਮਾਨੋ ਕਿ) ਅਗਨਿ ਝੜਦੀ ਹੈ । ੫. ਯਮ ਹਨ ਕਾਲ ਹਨ (ਕਿਧੋ) ਯਾ ਦੇਵਤਿਆਂ ਦੀ ਮੌਤ ਹਨ ਬੜਕ ਬੜਕ ਕੇ ਯੋਧੇ ਜੰਗ ਨੂੰ ਚੜੇ । ੬. ਖੰਤਗਾਂ ਨਾਲ । ੭. ਸੁਾਰੀਆਂ । ੮. ਜਥੇ । ੯. ਫੱਬ ਗਏ । ੧੦. ਬੇਅੰਤ ਵਾਜੇ ਵਜੇ ਅਤੇ ... ਵਾਜੇ ਲੋਕਾਂ ਲੋਕਾਂ ਦੇ ਦਲਾਂ ਵਿੱਚ (ਅਲਗ ਅਲਗ) ਵੱਜੇ । ੧੧. ਸ਼ਸਤ੍ਰ । ੧੨. ਫੋਜ ਦੇ ਲਿਬਾਸ । ੧੩. ਵਧ ਜਾਂਦਾ । ੧੪. ਵਰਧਮਾਨ ਵਧਿਆ ਹੋਇਆ ਹੈ । ੧੫. ਨਾਸ । ੧੬. ਸਰਬਲੋਹ ਦੇ ਹੱਥੋਂ । ੧੭. ਮੁਕਤ । ੧੮. ਪਾਰ ਬ੍ਰਹਮ ਦੀ ... ਨਿਆਰੀ ਹੀ ਪ੍ਰਸੰਨਤਾ ਹੈ ! ੧੯. ਕਹਿ । ੨੦. ਟਿਕਾਣਾ । ੨੧. ਗੁੰਗੇ ਹੋ ਗਏ ਹਨ । ੨੨. ਵੇਦ ਪਰਮੇਸ਼ਰ ਨੂੰ 'ਸ਼ਧਾ ਗ੍ਰਹਣ ਕਰਨ ਵਾਲੇ' ਕਹਿੰਦੇ ਹਨ (ਮਨੁਖ) ਜਿਸ ਤਰਾਂ ਦੀ ਸ਼੍ਰਧਾ ਕਰਦਾ ਹੈ ਉਸ ਤਰਾਂ ਦਾ ਫਲ ਪ੍ਰਾਪਤ ਕਰਦਾ ਹੈ । ੨੩. (ਇਸ ਵਾਸਤੇ) ਇਸ ਮਨ ਨੂੰ ਇਕ ਰੰਗ ਵਿੱਚ ਰੰਗ ਲੋ-ਜਿਸ ਨੂੰ ਅਖੀਰ ਤੱਕ ਪ੍ਰੇਮ ਨਾਲ ਨਿਭਾ ਦਵੇ ।

Aਪਾ: ਨਾਨਾ ਨਾਦ ਨਿਸਾਨ ਬਾਦਿਤ੍ਰਨ । Bਪਾ. ਬ੍ਰਿਧ ਭਨੇ । Cਪਾ: ਹਰਿ ਹੂੰ ਦੀਨ ਨਿਜ-ਧਾਮ ਤਾਸ ਕੋ, ਰੀ ...

ਇਹਾ ਰੀਝ ਰਿਝਵਾਰਹਿ[1] ਭਾਵਤਿ, ਸ੍ਰੁਤਿ, ਸਾਸਤ੍ਰ, ਮੁਨਿ-ਵਰ ਕਬਿ ਹੀ[2] ॥
ਗਿਆਨੀ, ਕਰਮ, ਕਾਰਮਿਕ[3], ਪ੍ਰਧਾਨੀ[4], ਨਯਾਯਕ ਸ-ਗੁਨੀ ਜਬ ਹੀ[5]A ॥
ਜੈਨੀ,ਯਮਨ[6],ਚਾਰ-ਬਾਕ, ਖੂਣਕ, ਨਾਸਤਕ,ਆਪਾਬਾਟਿ[7], ਅਪਰ ਬਿਮਤ ਹੀ[8] ॥
ਬੀਤਰਾਗ, ਤਾਪਸਿ, ਸੰਜੋਗੀ[9], ਸੰਨਿਆਸੀ,ਸ਼ਈਬ[10] ਬੈਸਨ੍ਵ-ਭਗਤਿ ਸਮਤੁ ਹੀ[11]॥
॥੧੦॥੪੫੨॥੬੮੪॥੩੩੦੩॥ ਦਸਕ ੧ * ॥

(ਬਿਸਨੁਪਦ) ਪੂਨੀਆ ਰਾਜ ਪਲਾਸੀ*

ਲੁੰਜਿਤ[12] ਮੁੰਡਿਤ[13],ਜਟਿਲ[14]ਅਪਰਸਾ[15],ਲੂਕ-ਨ-ਦਰਸਾ[16] ਜੰਗਮ[17] ਜੰਗੀ ॥
ਤਾਂਤ੍ਰਿਕ[18]ਬੈਦਿਕ[19]ਪਾਂਡਤਾ-ਤ੍ਰਿਕਾ[20],ਜਾਂਜਕ[21],ਨਯਾਯ,-ਕਾਂਡੀ[22],ਉਤਯੋਗੀ[23]B ॥
ਵਾਮੀ ਭੈਰਵੀ[24]ਪਸੂਚਿਕ[25],ਯਮਨੀ[26]C, ਨਿਯਮੀ[27],ਨਿਸ਼ੇਧੀ,ਉਦਾਸੀਨ, ਬਿਯੰਗੀ[28]॥
ਸ਼ਾਸਤ੍ਰੀ, ਪਉਰਾਣੀ, ਗ੍ਰਿਥੀD ਪਾਠਕ, ਜੋਇਸੀ[29], ਗਨਕ[30], ਪ੍ਰਣਾਯਾਮੀ, ਭੋਗੀ ॥
॥੧॥੪੫੩॥੬੮੫॥੩੩੦੪॥

---

੧. ਰੀਝ ਵਾਲੇ (ਪਰਮੇਸ਼੍ਵਰ) ਨੂੰ । ੨. ਕਵੀ ਭੀ (ਕਹਿੰਦੇ ਹਨ) । ੩. ਕਰਮਾਂ ਨੂੰ ਮੁੱਖ ਮੰਨਣਵਾਲੇ । ੪. ਮੁਖੀਏ । ੫. ਜੋ ਭੀ ਗੁਣਾਂ ਸਹਿਤ । ੬. ਤੁਰਕ । ੭. ਆਪਾ ਪੰਥੀਏ ਮਨ ਮਾਨੇ ਰਸਤੇ ਚਲਣਵਾਲੇ । ੮. ਹੋਰ ਭੀ ਭੇੜਿਆਂ ਮੱਤਾਂ ਵਾਲੇ । ੯. ਇਸਤ੍ਰੀਆਂ ਵਾਲੇ ਸਾਧੂ ਗ੍ਰਿਹਸਥੀ । ੧੦. ਸ਼ਿਵ ਦੇ ਅਨੁਸਾਰੀ । ੧੧. ਵੈਸ਼ਨ੍ਵ ਭਗਤਿ ਵੀ ਉਪਰਵਾਲੇ ਸਿੱਧਾਂਤ ਏਕ ਰੰਗ ਯਾਮਨ ਕੂ ਰਾਂਗਹ ਓੜਕ ਲੋ ਜੋ ਪ੍ਰਿਯ ਨਿਮਹੈ' ਨਾਲ ਸਹਮਤ ਹੀ ਹਨ
੧੨. ਉਹ ਸਾਧੂ-ਜਿਸ ਨੇ ਆਪਣੀ ਇੰਦ੍ਰੀ ਕੱਟ ਦਿਤੀ ਹੋਵੇ । ੧੩. ਪਰਮ ਹੰਸ । ੧੪. ਜਟਾ ਧਾਰੀ । ੧੫. ਜੋ ਕਿਸੇ ਨਾਲ ਵੀ ਸਪਰਸ਼ ਨ ਕਰੇ । ੧੬. ਲੁਕਿਆ ਹੋਇਆ ਜਿਸ ਦੇ ਦਰਸ਼ਣ ਨਾ ਹੋ ਸਕਣ । ੧੭.ਫਿਰਨ ਵਾਲਾ । ੧੮. ਤੰਤ੍ਰ ਸ਼ਾਸਤ੍ਰ ਦਾ ਗਿਆਤਾ । ੧੯. ਵੇਦ ਦਾ ਗਿਆਤਾ ਚਕਿਤਸਾ ਕਰਨ ਵਾਲਾ । ੨੦. ਤਿੰਨੇ ਕਾਂਡ ਸੰਪੂਰਣ ਵੇਦ ਦਾ ਪੰਡਿਤ । ੨੧. ਅੱਛਾਵਾਕ ਨੇਸ਼ਟਾ, ਆਦਿ ਆਦਿਕ ੧੬ ਰਿਤ੍ਵਿਕ ਯਾਜਕ ਕਹੇ ਜਾਂਦੇ ਹਨ । ੨੨. ਨਯਾਯ ਸ਼ਾਸਤ੍ਰ ਦੇ ਇਕ ਦੇਸ਼ ਦਾ ਅਨੁਸਾਰੀ । ੨੩. ਉਤਸਾਹ ਕਰਨ ਵਾਲਾ ਉਦਮੀ । ੨੪. ਵਾਮ ਮਾਰਗੀ ਅਤੇ ਭੈਰਵੀ ਚੱਕ੍ਰ (ਤੰਤ੍ਰ ਸ਼ਾਸਤ੍ਰ) ਦਾ ਅਨੁਗਾਮੀ । ੨੫. ਪਿਸ਼ਾਚ ਵਿਦਿਆ ਦਾ ਗਿਆਤਾ । ੨੬. ਯਮ ਨਿਯਮ ਆਦਿਕ ਯੋਗ ਸ਼ਾਸਤ੍ਰ ਦੀ ਪ੍ਰਕ੍ਰਿਆ ਦਾ ਗ੍ਰਾਹਯ । ੨੭. ਨੇਮੀ । ੨੮. ਵਿਛੁੜਿਆ ਹੋਇਆ । ੨੯. ਸੋਦਣ ਵਾਲਾ, ਵੇਖਣ ਵਾਲਾ । ੩੦. ਜਯੋਤਿਸ਼ੀ ।

Aਪਾ: ਨਈਯਾਯਕ ਸਭ ਗਨੀ ਜਬ ਹੀ । Bਪਾ: ਯੁਤ ਯੋਗੀ । Cਪਾ: ਯੋਨੀ । Dਪਾ: ਰੂਪਾਂਤਰ ਗ੍ਰਿਥੀ ।

* ਕਈਆਂ ਬੀੜਾਂ ਵਿੱਚ ਏਥੇ "ਦਸ ਅਸਟਕ ੧" ਲਿਖਿਆ ਹੋਇਆ ਹੈ. ਇਨਾਂ ਦਾ ਲਿਖਾਰੀ ਸਾਡੀ ਬੀੜ ਦਾ ਛੰਦਾਂਕ ਨੰਬਰ ਲਿਖਣਾ ਭੁੱਲ ਗਿਆ ਹੈ, ਜਿਹੜਾ ਉਨਾ ਬੀੜਾਂ ਦੇ ਹਿਸਾਬ ਵਿਚ ੬ ਦੀ ਥਾਂ ੧੫ ਬਣ ਦਾ ਹੈ। ਇਸ ਕਾਰਣ ਭੁੱਲ ਵਿੱਚ ਹੀ "ਦਸ ਅਸਟਕ ੧" ਲਿਖ ਦਿਤਾ ਹੈ, ਕਈਆਂ ਵਿੱਚ "ਉਨੰਤ ੧" ਵੀ ਲਿਖਿਆ ਹੋਇਆ ਹੈ ਜੋ ਉਨਾਂ ਬੀੜਾ ਦੇ ਹਿਸਾਬ ਨਾਲ ਸ਼ੁਧ ਹੈ ਪਰੰਤੂ ਉਨਾਂ ਵਿਚ ਦੋ ਗਿਣਤੀਆਂ ਇਕੋ ਹੀ ਹਨ ।

* 'ਰਾਜ ਪਲਾਸੀ' ਨਾਮ ਦਾ ਕੋਈ ਰਾਗ ਨਹੀ । ਇਹ ਰਾਗ ਰਾਜੇਸ਼੍ਵਰੀ ਤੇ ਭੀਮ ਪਲਾਸੀ ਦਾ ਮਿਲਵਾਂ ਨਾਮ ਹੈ । ਕਾਫੀ ਠਾਟ ਦਾ ਔੜਵ ਰਾਗ ਰਾਜੇਸ਼੍ਵਰੀ ਹੈ । ਇਸ ਵਿਚ ਰਿਸ਼ਭ ਤੇ ਪੰਚਮ ਵਰਜਿਤ ਹਨ । ਗਾਂਧਾਰ ਕੋਮਲ ਲਗਦਾ ਹੈ ਵਾਦੀ ਮਧਯਮ ਤੇ ਸੰਵਾਦੀ ਸ਼ੜਜ ਹੈ । ਅਧੀ ਰਾਤ ਨੂੰ ਗਾਇਆ ਜਾਂਦਾ ਹੈ ।

ਆਰੋਹੀ–ਨਾ ਸ ਮ ਗਾ ਮ ਮ ਧ ਨ ਸ ।
ਅਵਰੋਹੀ–ਸ ਨ ਧ ਮ ਗਾ ਮ ਗਾ ਸ ।
ਦੋਹਾ:-ਕੋਮਲ ਹੈ ਗਾਂਧਾਰ ਲੁਕ; 'ਮਸ' ਸੰਵਾਦਿ ਅਨੂਪ ।
'ਪਰਿ' ਵਰਜਿਤ ਔੜਵ ਬਨਜੇ, ਰਾਜੇਸ਼੍ਵਰੀ ਸਰੂਪ ।

ਨਿਟਤੀ[1], ਰਾਵਨਿ ਰਵਨੀ[2]A, ਭ੍ਰਾਮਨਿ-ਗਵਨੀ[3]B, ਭਵਨ-ਸੰਜੋਗੀ[4] ॥
ਗਿਰਹੀ, ਬਨੀ[5]ਬਾਨ-ਪ੍ਰਸਤਿ[6], ਵੈਰਾਗੀ, ਮੁੰਡੀਆ[7], ਮਸੰਦ, ਰਾਮਾਵਤ-ਲੋਗੀ[8] ॥
ਪੁੰਨੀ, ਧਾਰਮਿਕ, ਕਾਰਮਿਕ[9], ਕਾਂਡੀ[10], ਗਜਾਨੀ, ਤਪੀ, ਜਤੀ, ਅਭੋਗੀ[11]
ਆਚਾਰੀ[12],ਬਿਚਾਰੀ,ਸੰਕੀ[13],ਕਲਪੀ[14],ਫੁਰੀ[15],ਅਫੁਰੀ[16],ਵ੍ਰਿਤ-ਨਿਤ-ਸੰਗੀ[17]C॥੧॥
ਤਾਪਸਿ, ਕਵਿ ਨਾਟਕਿ ਸੂਤ੍ਰਧਾਰੋ[18]D,-ਇਨ ਤੇ ਆਦਿ ਨਾਨਾ ਪ੍ਰਜੋਗੀ[19]॥੧॥ਰਹਾਉ॥
॥੨॥੪੫੪॥੯੮੬॥੩੩੦੫॥

ਬਿਸਨੁਪਦ ਪੁੰਨਸਾਕੀ ਰਾਜ-ਪਲਾਸੀ, ਬਖਸਸ ਹਜੂਰ ॥
ਸੂਰ-ਬੀਰ ਧੀਮਤਿ[20] ਸਾਹਸੀ[21] ਸੰਸਾਰਿ-ਬਿਵਹਾਰੀ, ਕਾਮੀ[22] ਅਰਥੀ[23]E ॥
ਮੁਖਤਾ-ਸਭਨ-ਦ੍ਰਿੜਤਾ-ਹੈ-ਸਭੁ-ਮੈ[24] ਰੀਝਨਿ-ਇਹ-ਰਿਝਵਾਰਿ-ਸਮਰਥੀ[25]F ॥
ਏਕ-ਰੰਗ ਕਾਹੂੰ ਰੰਗ ਰਚਨੈ, ਸਾਗੁ - ਪਾਂਗੁG ਬ੍ਰਿਤਿ ਨਿਬਹਨ ਸੁਰਥੀ[26]H॥
ਬੱਨਹੀ ਕ੍ਰਿਤ੍ਰਾ ਗਨਿ ਹੋਤ੍ਰਾ[27]I ਸ੍ਰੋਤ੍ਰੀ ਆਰੂੜ ਸਮਰਥੀ[28] ॥੩॥੪੫੫॥੯੮੭॥੩੩੦੬॥
ਐਸੋ ਸਿੱਧ[29] ਹੋਇ ਜੋ ਪ੍ਰਾਣੀ, ਜੀਵਨ ਮੁਕਤਿ ਅਮਰ ਪਦ ਪ੍ਰਾਪਤਿ[30] ॥
ਅਨਨਜ-ਸੇਵਿ[31],ਇਕਾਂਗੀ[32],ਧੀਮਤਿ[33]ਆਤਮ-ਦਰਸੀ[34]ਨਿਸ-ਕਿੰਚਨ[35]ਧ੍ਰਾਪਤਿ[36]॥

---

੧. ਘੁੰਮ ਕੇ ਨਾਚ ਕਟਤਾ। ੨. ਸੋਹਣੀਆਂ ਬਾਣੀਆਂ ਵਾਲਾ ਸੁੰਦਰ ਕਵਿਤਾਵਾਂ ਵਾਲਾ। ੩. ਇਸਤ੍ਰੀਆਂ ਦਾ (ਰਵਨੀ)। ੪. ਘਰ ਵਿੱਚ ਹੀ ਰਹਿਣ ਵਾਲਾ। ੫. ਜੰਗਲ ਵਾਸੀ। ੬. ਜੰਗਲ ਵਿੱਚ ਨਿਵਾਸ ਕੀਤਾ ਜਾਂਦਾ ਹੈ। ੭. ਵੈਰਾਗੀ ਮੱਤ ਦੇ ਅਨੁਸਾਰੀ ਸੰਨਿਆਸੀ। ੮. ਇਸਤ੍ਰੀਆਂ ਵਾਂਗੂ ਲੰਬੀ ਹੀਜੜੇ, ਇਸਤ੍ਰੀਆਂ ਵਾਲੇ ਆਦਮੀ। ੯. ਕਰਮ ਕਰਨ ਵਾਲਾ। ੧੦.(ਵੇਦ ਦੀ ਕਿਸੇ) ਕਾਂਡੀ ਨਾਲ ਸੰਬੰਧ ਰਖਣ ਵਾਲਾ। ੧੧. ਜਤੀ। ੧੨.ਸੁਭ ਕਰਮਾ ਨੂੰ ਕਰਨ ਵਾਲਾ। ੧੩. ਆਪਣੇ ਦਿਲ ਤੋਂ ਪੈਦਾ ਹੋਈ ਹੋਈ ਸ਼ੰਕਾ ਨੂੰ ਕਹਿ ਦੇਣ ਵਾਲਾ। ੧੪. ਐਵੇਂ ਹੀ ਕਪੋਲ ਕਲਪਣਾ ਦੀਆਂ ਸੰਕਾਵਾਂ ਕਰਨ ਵਾਲਾ। ੧੫. ਉਹ ਇਨਸਾਨ ਜਿਸ ਨੂੰ ਕੋਈ ਵਿਲੱਖਣ ਜਹੀ ਗਲ ਵੀ ਸਫੁਰਣ ਹੋ ਸਕਦੀ ਹੋਵੇ। ੧੬. ਜੜ ਮਨੁਖ, ਜਿਸ ਨੂੰ ਕੋਈ ਵੀ ਸੰਕਲਪ ਵਿਕਲਪ ਨਾ ਫੁਰਦਾ ਹੋਵੇ। ੧੭-੧੮. ਸਦਾ ਹੀ ਸੰਗ ਦੇ ਸੁਭਾਵ ਵਾਲੇ ਨਟ। ੧੯. ਬਹੁਤ ਪ੍ਰਕਾਰ ਦੇ (ਮੱਤਾਂ ਦੇ) ਸੰਬੰਧੀ। ੨੦. ਧੀਰਜਵਾਨ। ੨੧. ਉਦਮੀ, ਹਿੰਮਤ ਵਾਲਾ। ੨੨. ਭੋਗੀ। ੨੩. ਮੰਗਤਾ ੨੪-੨੫. (ਜੋ) ਸਾਰਿਆਂ ਹੀ (ਗੁਣਾਂ) ਵਿੱਚ (ਮੁਖਤਾ)—ਪ੍ਰਧਾਨਤਾ ਰਖਦਾ ਹੋਵੇ ਅਤੇ ਸਾਰਿਆਂ ਵਿੱਚ ਹੀ (ਦ੍ਰਿੜਤਾ) ਨਿਸਚਯ ਦੀ ਪ੍ਰਪੱਕਤਾ ਰਖਦਾ ਹੋਵੇ (ਇਹੋ ਜਿਹਾ) ਸਾਮਰਥ ਵਾਲਾ, ਪ੍ਰਮੇਸ੍ਰ ਨੂੰ ਇਨਾਂ ਰੀਝਾਂ ਨਾਲ (ਰਿਝਾ ਸਕਦਾ ਹੈ) ਸਾਮਰਥਜ ਰੀਝ ਵਾਲੇ ਪ੍ਰਮੇਸ੍ਰ ਦੀ ਇਹ ਪ੍ਰਸੰਨਤਾ ਹੈ ਕਿ ਉਹ ਸਾਰਿਆਂ ਵਿੱਚ ਹੀ ਮੁਖਤਾ ਅਤੇ ਸਾਰਿਆਂ ਵਿੱਚ ਹੀ ਦ੍ਰਿੜਤਾ ਰਖਦਾ ਹੈ। ੨੬. ਅਰੂੜ੍ਹ ਅਵਸਥਾ ਵਿੱਚ ਹੀ ਆਦਿ ਤੋਂ ਅੰਤ ਤੱਕ ਵ੍ਰਿਤੀ ਨੂੰ ਨਿਬਾਹੁਣ ਵਾਲਾ। ੨੭. ਅਗਨਿ ਦੇ ਕਰਮ ਕਰਨ ਵਾਲਾ ਅਤੇ ਅਗਨਿ ਵਿੱਚ ਹਮਨ ਕਰਨਵਾਲਾ। ੨੮.ਸ੍ਰਵਣ ਕਰਨ ਵਾਲਾ (ਸੁਣ ਕੇ ਉਸ ਉਪਦੇਸ਼ ਤੇ) ਸੁਆਰ ਹੋਣ ਦੀ ਸਮਰਥਾ ਰਖਣ ਵਾਲਾ। ੨੯.ਪੂਰਾ। ੩੦ ਉਹ ਜੀਵਨ ਮੋਖ ਰੂਪ ਅਵਿਨਾਸੀ ਰੁਤਬੇ ਨੂੰ ਪਹੁੰਚਦਾ ਹੈ। ੩੧.ਇਕ ਦੀ ਹੀ ਸੇਵਾ ਕਰਨਵਾਲਾ। ੩੨.ਇਕ ਦਾ ਪੱਖ ਕਰਨਵਾਲਾ। ੩੩.ਧੀਰਜਵਾਨ। ੩੪.ਮਨ ਨੂੰ ਵੇਖ ਲੈਣ ਵਾਲਾ। ੩੫.ਇੱਛਾ ਤੋਂ ਰਹਿਤ। ੩੬. ਤ੍ਰਿਪਤ ਹੋਇਆ ਹੋਇਆ, ਰੱਜਿਆ ਹੋਇਆ।

Aਪਾ: ਰਾਵਰੀ ਰਵਰੀ ਅਤੇ ਰਾਵਨੀ ਰਵਨੀ, ਭੀ ਹਨ। Bਪਾ: ਭ੍ਰਾਮੀ ਗਉਨੀ, ਵੀ ਹੈ।
Cਪਾ:—ਵਿਰਤੀ ਨਿਤ ਸੰਗੀ। Dਪਾ:-ਤਾਪਸਿ, ਕਵੀ, ਨਾਟਕੀ, ਸੂਤ੍ਰਧਾਰੀ।
Eਪਾ:—ਸੂਰ ਧੀਰ ਧੀਮਤ ਸਾਹ ਸੰਸਾਰੀ ਬਿਉਹਾਰੀ ਕਾਮੀ ਅਰਥੀ।
Fਪਾ:--ਰੀਝਨ ਇਹੈ ਰਿਝਵਾਰ ਸਮਰਥੀ, ਵੀ ਹੈ। Gਪਾ.—ਸਾਂਗੋਪਾਂਗ। ਰੂਪਾਂਤਰ-"ਸੁਰਤੀ"
Iਪਾ:--'ਬਨਹੀ ਕ੍ਰਿਤੁਜਾ ਆਦੀ ਹੋਤ੍ਰਾ' ਅਤੇ 'ਬਨਹੀ ਕ੍ਰਿਤਿਆ ਆਦੀ ਹੋਤ੍ਰੀ' ਵੀ ਹੈ।

ਪ੍ਰੇਮੀ ਸਾਂਤਿ ਧਰਮ ਕੋ ਦੇਹਾ[1] ਸਾਰ-ਗ੍ਰਾਹਯ[2], ਗਯਾਨੀ, ਅਮਰਾ-ਪਤਿ[3]A॥

ਬੀਤਰਾਗ[4],ਸਦB ਸੁਖੀ ਸੁਖਾਲੇ, ਏਕ ਜੋਤਿ ਦੁਇ ਰੂਪ ਪ੍ਰਕਾਸਤਿ[5]॥੪॥੪੫੬॥੯੮੮॥੩੩੦੭॥

ਰਾਗ ਪਲਾਸੀ ਬਖ਼ਸ਼ਸ਼-ਹਜ਼ੂਰ ਕਬਿਉਬਾਚੁ ॥

ਐਸੇ ਗੁਣ ਹਰਿ ਖਾਲਸਹਿ ਬਖ਼ਸ਼ੇ, ਭਗਤਿ, ਗਯਾਨੀ, ਰਾਜਜੋਗੇਸ੍ਵਰ[6]

ਛਤ੍ਰਿਯ ਬ੍ਰਿਤਿ ਅਨਨਯੁਪਾਸਕ, ਤਯਾਗੀ ਹਠੀ ਸੂਰ ਭਵਨੇਸ੍ਵਰ[7]

ਗ੍ਰਾਹੀ ਸੁਭ ਤਯਾਗਿ ਬਿਵਰਜਿਤਿ ਸ੍ਰੁਤਯਾਦਯੰ ਸ੍ਰੀ ਮੁਖ ਪਰਮੇਸ੍ਵਰ[8] ॥

ਗੀਤਾ ਉਪਨਿਸਦਿਨ ਮਹਾ ਵਾਕਯ, ~ਰਹਿਨੀ ਭਗਤਿ ਗਯਾਨਿ ਬ੍ਰਿਤੇਸ੍ਵਰ[9] ॥੫॥

ਅਸੁ ਖਾਲਸਹਿ ਖਾਲਸ ਪਦ ਪ੍ਰਾਪਤਿ, ਨਿਰੰਕਾਰਿ ਸੁ ਸ੍ਵਰੂਪ ਮਹਾਨੰ[10] ॥੧॥ਰਹਾਉ॥

ਗੁਰੁ ਉਪਦੇਸ ਸਿਖਨ ਪ੍ਰਤਿ ਭਾਸਨਿ, ਮੁੱਦ੍ਰਿਤ ਕੱਛ ਕੇਸ ਕ੍ਰਿਪਾਨੰ[11] ॥

ਤਾ ਕੀ ਰਹਿਨਿ ਸ੍ਰੁਤਜੋਕਤਿ ਭਾਖਤਿ, ਦਸ ਗ੍ਰਾਹੀ ਖਾਲਸਹ ਪ੍ਰਧਾਨੰ[12] ॥

ਦਯਾ ਦਾਨ ਅਰੁ ਛਮਾ ਸਨਾਨੰ, ਸੀਲ ਸੁਚਿ ਸਤਯੰ ਸੰਭਾਨੰ[13] ॥

ਸਾਧਨ ਸਿੱਧ ਸੂਰ ਭਗਤਿ ਮਾਨੰ, ਦਸ ਗ੍ਰਾਹੀ ਆਸਤਕ ਪ੍ਰਮਾਨੰ[14] ॥੬॥

---

੧. ਪ੍ਰੇਮੀ ਅਤੇ ਸ਼ਾਂਤੀ ਦੇ ਨਿਸਚਯ ਦਾ ਅਵਤਾਰ। ੨. ਤੱਤ ਨੂੰ ਗ੍ਰਹਿਣ ਕਰਨ ਵਾਲਾ। ੩. ਮਾਯਾ ਦਾ ਪਤੀ, ਵਿਸ਼ਨੂ ਇੰਦ੍ਰ। ੪. ਤਯਾਗਵਾਨ। ੫. ਉਹ ਜੀਵਨ ਮੁਕਤ ਹਸਤੀ ਅਤੇ ਪ੍ਰਮੇਸ੍ਵਰ ਦੋਵੇਂ ਸ਼ਰੀਰ ਹਨ (ਪਰੰਤੂ ਉਨਾਂ ਦੀ) (ਜੋਤਿ)—ਅੰਤਹਕਰਣ ਦੀ ਵ੍ਰਿਤੀ ਇਕੋ ਹੀ (ਪ੍ਰਕਾਸ਼ਤਿ) ਦਿਸਦੀ ਹੈ। ੬. ਹਰਿ—ਪਰਮੇਸ੍ਵਰ ਨੇ ਐਹੋ ਜਹੇ ਗੁਣ (ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਚੇ ਹੋਏ) ਖਾਲਸੇ ਨੂੰ ਬਖ਼ਸ਼ੇ ਹਨ। (ਜੇ ਕੋਈ ਸ੍ਵਾਲ ਕਰੇ ਖ਼ਾਲਸਾ ਕਿਹੋ ਜਿਹਾ ਹੈ ? ਤਾਂ ਸ੍ਰੀ ਗੁਰੂ ਜੀ ਉੱਤਰ ਦੇਂਦੇ ਹਨ) (ੳ) ਭਗਤੀ ਵਾਲਾ। (ਅ) ਗਯਾਨ ਵਾਲਾ, (ੲ) ਰਾਜਿਆਂ ਦਾ ਵੀ ਸ੍ਵਾਮੀ ਅਤੇ ਯੋਗੀਆਂ ਦਾ ਵੀ ਸ੍ਵਾਮੀ ਹੈ। ੭. ਛਤ੍ਰਿਯਾਬ੍ਰਿਤਿ ਛਤ੍ਰੀਆਂ ਵਰਗੀ ਉਪਜੀਵਿਕਾ ਵਾਲਾ। (ਹ) ਅਨਨਯੁਪਾਸਕ—(ਪਰਮੇਸ੍ਵਰ ਤੋਂ ਬਿਨਾ) ਜੋ ਹੋਰ ਕਿਸੇ ਦਾ ਉਪਾਸਕ ਨਹੀਂ। (ਕ) ਤਯਾਗੀ, (ਖ) ਹਠੀ, (ਗ) ਸੂਰਵੀਰ, (ਘ) ਭਵਨੇਸ੍ਵਰ—ਭਵਨ (ਜ਼ਮੀਨ) ਦਾ ਮਾਲਕ। ੮. (ਙ) (ਵੇਦ) ਵਿਵਰਜਤ ਦਾ ਤਯਾਗੀ। (ਚ) ਸੁਭ (ਸਿਖ੍ਯਾ) ਦਾ ਗ੍ਰਹਣ ਕਰਨਵਾਲਾ। ੯.ਭਗਤੀ ਦੀ ਰਹਿਣੀ ਤੇ ਗਯਾਨ ਵ੍ਰਿਤੀ ਦਾ ਸ੍ਵਾਮੀ ਹੋਣਾ। ੧੦. ਐਹੋ ਜਹੇ ਖ਼ਾਲਸੇ ਨੂੰ ਹੀ ਖਾਲਸਪਦ—ਮੁਕਤਿ ਦਾ ਦਰਜਾ ਮਿਲਦਾ ਹੈ ਅਤੇ ਉਹੋ ਹੀ ਮਹਾਨ ਨਿਰੰਕਾਰਿ-ਪਾਰਬ੍ਰਹਮ ਦਾ ਉੱਤਮ ਸ੍ਵਰੂਪ ਹੈ। ੧੧. (ਮੈਂ) (ਆਦਿ ਸਤਿਗੁਰਾਂ) ਦੇ ਉਪਦੇਸ਼ (ਤੁਸਾਂ) ਸਿੱਖਾਂ ਨੂੰ ਉਚਾਰਨ ਕਰਕੇ ਸੁਣੇਂਦਾ ਹਾਂ—(ਜੋ ਤੁਸੀਂ) ਕਛ, ਕੇਸ ਤੇ ਕ੍ਰਿਪਾਨਾਂ ਨਾਲ ਮੁਦ੍ਰਿਤ-ਸਜੇ ਹੋਏ ਹੋ। ੧੨. ਉਨਾਂ ਦੀ ਰਹਿਣੀ ਜਿਸਤਰਾਂ (ਮੈਂ ਸਤਿਗੁਰਾਂ ਦੀ ਬਾਣੀ ਰਾਹੀਂ) ਸ੍ਰੁਤਯੋਕਤ—ਸੁਣੀ ਹੋਈ ਕਹਿੰਦਾ ਹਾਂ। ਦਸ-ਗ੍ਰਾਹੀ—ਦਸ ਗੁਣਾਂ ਨੂੰ ਗ੍ਰਹਣ ਕਰਨ ਵਾਲਾ ਹੀ (ਸ੍ਰੀ ਗੁਰੂ ਨਾਨਕ ਦੇਵ ਜੀ ਦੇ) ਖਾਲਸੇ ਵਿਚ ਮੁਖੀਆ ਹੈ। ੧੩. (ੳ) ਦਯਾ, (ਅ) ਦਾਨ, (ੲ) ਛਮਾ (ਸ) ਸਨਾਨ (ਹ) ਸ਼ੀਲ (ਕ) ਸੁਚਿ (ਖ) ਸਤਯ ਦੀ ਪ੍ਰਤੀਤਿ ਹੋਣੀ। ੧੪. (ਗ) ਸਾਧਨਾ ਨੂੰ ਸਿਧ ਕਰ ਚੁਕਾ ਹੋਇਆ। (ਘ) ਸੂਰਵੀਰ। (ਙ) ਭਗਤੀ ਵਾਲਾ (ਇਹਨਾਂ) ਦਸਾਂ ਗੁਣਾਂ ਨੂੰ ਗ੍ਰਹਣ ਕਰਨਵਾਲਾ ਅਤੇ ਆਸਤਕ—ਪਰਮੇਸ਼ੁਰ ਤੇ ਭਰੋਸਾ ਰੱਖਣ ਵਾਲਾ ਹੀ (ਸਤਿਗੁਰ ਜੀ ਦੇ ਖਾਲਸੇ ਵਿਚ) ਪ੍ਰਮਾਣਿਕ ਹੈ।

Aਪਾ:—ਪ੍ਰੇਮੀ ਸੀਤ-ਧਾਰ ਕੋ ਦੇਹਾ ਸਾਰਗ੍ਰਹਜ ਧਿਆਨੀ ਅਮਰਾਪਤ। Bਪਾ:—ਸਭਿ ਵੀ ਹੈ।

Cਪਾ:—ਨਿਰੰਕਾਰੀ ਸੁ ਸ਼ਿਵ ਰੂਪ ਮਹਾਨੰ।

ਤਜਾਗੀ ਦਸ ॥ ਬਿਰੋਧ ਅਤਿ ਸਾਧਨ ਹਿੰਸਾ ਅਹੰਕਾਰ ਆਲਸ ਕ੍ਰਿਪਨਤ੍ਰ[1] ਪ੍ਰਮਾਨੇ ॥

ਕਠੋਰਤ੍ਰ ਜੜਤ੍ਰ ਕੁਚਿਲਿਤ੍ਰ ਅਸਊਚੰ ਕਲਮ ਸ਼ਾ-ਰੁ-ਅਭਿਗਤਿ ਆਨੇ[2] Ai

ਦਸ ਗ੍ਰਾਹੀ ਦਸ ਤਜਾਗੀ ਐਸੋ ਤਾਹਿ ਖਾਲਸਹ ਕਥਤ ਸੁਜਾਨੇ[3] ॥

ਅਸੁ ਖਾਲਸਹਿ ਖਾਲਸ ਪਦ ਪ੍ਰਾਪਤਿ ਨਿਰੰਕਾਰਿ ਸੁ ਸ੍ਵਰੂਪ ਮਹਾਨੇ[4] ॥

ਜੀਵਨ ਮੁਕਤਿ ਬਿਚਰਤਿ ਬਨ ਤ੍ਰਿਨ ਮਹਿ, ਦੇਵ ਭੂਤਦੇਵ ਹੀ ਕਹਿੱਯੈ[5] ॥

ਖਾਲਸ ਪਦ ਕੋ ਪ੍ਰਾਪਤਿ ਦੁਰਲਭ, ਐਸੋ ਖਾਲਸ ਹਰਿਜਨ ਚਹਿੱਯੈ[6] ॥

ਜਲ ਤਰੰਗ ਭੇਦ ਕਛੁ ਨਾਹਨਿ, ਜੀਵ ਬ੍ਰਹਮ ਪਰਮਾਤਮ ਲਹਿੱਯੈ[7] ॥

ਬ੍ਰਹਮਹਿ ਜੀਵ ਪਾਰਬ੍ਰਹਮਹਿ, ਸਾਗਰ ਬੂੰਦ ਬੂੰਦ ਸਿੰਧੁ ਅਹਿੱਯੈ[8] ॥੮॥

ਹਰਿ ਹੀ ਹੋਇ ਤਉ ਕਹਾਂ ਅਚਰਜ ਹੈ, ਸਤਿਗੁਰੂ ਪਦ ਕਹੁ ਪ੍ਰਾਪਤਿ ਵਾਰੋ[9]

ਸਿਖਜ ਪਦ ਦੁਹੂਅਨ ਤੇ ਗਉਰੋ, ਆਤਮ ਕੀ ਪ੍ਰਾਪਤੀ ਵਿਚਾਰੋ[10] ॥

ਤਾਸ ਮਹਾਤਮ ਨਿਜ ਮੁਖ ਗਾਵਤ, ਜਥਾ ਉਕਤਿ ਮਤਿ ਬੁਧਿ ਹਮਾਰੋ[11] ॥

ਸੁਨਹੁ ਸੰਤ ਖਾਲਸ ਪਦ ਜਸ ਕਉ, ਸ੍ਰਵਨ ਪ੍ਰਾਪਤਿ ਹੋਤ ਫਲ ਚਾਰੋ[12] ॥੯॥

---

੧. (ਕੇਵਲ ਗ੍ਰਹਣ ਕਰਨ ਵਾਲਾ ਹੀ ਨਾ ਹੋਵੇ ਕੁਝ ਤਜਾਗਣ ਵਾਲਾ ਵੀ ਹੋਣਾ ਜ਼ਰੂਰੀ ਹੈ ਇਸ ਵਾਸਤੇ ਦਸ ਗੁਣ ਤਜਾਗਣ ਯੋਗਜ ਦਸਦੇ ਹਨ। (ੳ) (ਜਪ ਤਪ ਦੇ) ਸਾਧਨ ਦਾ ਜੋ ਮੱਤ ਵਿਰੋਧੀ ਹੈ, (ਅ) ਹਿੰਸਾ, (ੲ) ਅਹੰਕਾਰ, (ਸ) ਆਲਸ, (ਹ) ਕ੍ਰਿਪਣਤ੍ਰ—ਸੂਮਪਨ ਆਦਿਕ ਮੰਨ ਲਵੋ। ੨. (ਕ) ਕਠੋਰਪਣਾ, (ਖ) ਜੜਤ੍ਰ—ਮੂਰਖਪੁਣਾ, (ਗ) ਕੁਚਿਲਿਤ੍ਰ—ਮੈਲੇ ਕਪੜਿਆਂ ਦਾ ਧਰਮ, (ਘ) ਅਪਵਿਤ੍ਰਤਾ, (ਚ) ਕਲਮਸਾਂਰੁ ਦਿਲ ਵਿਚ ਮੰਨ ਲੋ ਕਿ ਇਹਨਾਂ ਦਸਾਂ ਦਾ ਤਜਾਗ ਕਰਨਾ ਹੈ। ੩. ਦਸ ਗੁਣਾਂ ਨੂੰ ਗ੍ਰਹਣ ਕਰਨਵਾਲਾ ਅਤੇ ਦਸ ਅਵਗੁਣਾਂ ਨੂੰ ਤਜਾਗਣ ਵਾਲਾ ਜਿਹੜਾ ਐਹੋ ਜਿਹਾ ਹੈ ਉਸਨੂੰ ਹੀ ਸੁਜਾਨ—ਗਯਾਨੀ (ਲੋਕ) ਖ਼ਾਲਸਹ ਕਹਿੰਦੇ ਹਨ। ੪. ਐਹੋ ਜਿਹਾ ਖਾਲਸਹ ਹੀ ਖਾਲਸ ਪਦਵੀ (ਮੁਕਤਿ) ਨੂੰ ਪ੍ਰਾਪਤ ਕਰਦਾ ਹੈ ਤੇ ਉਹੋ ਹੀ ਮਹਾਨ-ਨਿਰੰਕਾਰ ਦਾ ਉੱਤਮ ਸ੍ਵਰੂਪ ਹੋ ਜਾਂਦਾ ਹੈ। ੫. ਜੀਵਨ ਮੁਕਤਿ-ਮਨੁਖੀ ਜਿੰਦਗੀ ਦੇ ਵਿਚ ਹੀ ਆਜ਼ਾਦ ਹੋ ਕੇ (ਪਾਰਬ੍ਰਹਮ ਸ੍ਵਰੂਪ, ਬਣਿਆ ਹੋਇਆ) (ਮਹਾਂਪੁਰਸ਼) ਕਹਿਆ ਜਾਂਦਾ ਹੈ। ੬. ਸ਼ੁਧ ਪਦਵੀ ਨੂੰ ਪ੍ਰਾਪਤਿ ਕਰਨਾ ਔਖਾ ਹੈ (ਪਰੰਤੂ ਜਿਹੜਾ ਪ੍ਰਾਪਤ ਕਰ ਲਵੇ ਉਹੋ) ਹੀ ਖਾਲਸਾ ਹੈ। ੭. (ਜਿਸ ਤਰਾਂ) ਪਾਣੀ ਤੇ ਤਰੰਗ—ਲਹਿਰਾਂ ਵਿਚ ਕੁਝ ਭੇਦ ਨਹੀਂ ਹੁੰਦਾ (ਉਸੇ ਤਰਾਂ) ਜੀਵ ਤੇ ਪਰਮਾਤਮ ਬ੍ਰਹਮ ਜਾਣੇ ਜਾਂਦੇ ਹਨ। ੮. ਬ੍ਰਹਮ ਹੀ ਜੀਵ ਹੈ ਜੀਵ ਹੀ ਪਾਰ ਬ੍ਰਹਮ ਹੈ, ਸਮੁੰਦ੍ਰ ਹੀ ਬੂੰਦ ਹੈ ਤੇ ਬੂੰਦ ਹੀ ਸਮੁੰਦ੍ਰ ਹੈ (ਇਹ ਵਜਵਸਥਾ ਉਸ (ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਤਾਂ ਬਣੇ ਹੋਏ ਖਾਲਸੇ) ਦੀ ਹੈ। ੯. ਸਤਿਗੁਰੂ ਦੀ ਪਦਵੀ ਨੂੰ ਪ੍ਰਾਪਤ ਹੋਣ ਵਾਲਾ ਜੇ ਪਰਮੇਸੁਰ ਹੀ ਹੋ ਜਾਵੇ ਤਾਂ ਕੀ ਆਸਚਰਯ ਹੈ। ੧੦. (ਪਰੰਤੂ ਸਤਿਗੁਰੂ ਤੇ ਪਰਮੇਸੁਰ) ਦੋਹਾਂ ਨਾਲੋਂ (ਗਉਰੋ)—ਭਾਰੀ ਰੁਤਬਾ ਸਿੱਖ ਦਾ ਹੈ (ਜਿਸ ਵਿਚ) ਆਤਮ ਵਿਚਾਰ ਦੀ ਪ੍ਰਾਪਤੀ (ਦਾ ਸਾਧਨ ਸਿਥਤਿ) ਹੈ। ੧੧. ਉਸ (ਸਿੱਖ) ਦਾ ਮਹਾਤਮ ਪ੍ਰਤਾਪ (ਮੈਂ) ਆਪਣੇ ਮੂੰਹੋਂ ਕਹਿੰਦਾ ਜਿਸ ਤਰਾਂ ਦੀਆਂ ਯੁਕਤੀਆਂ ਵਾਲਾ ਮਤਾ ਮੇਰੀ ਬੁਧਿ ਵਿਚ ਔਂਦਾ ਹੈ। ੧੨. ਹੇ ਸੰਤ (ਜਨੋ) ਖਾਲਸਪਦ—ਮੁਕਤਿ ਦੁਤਬੇ ਦੇ ਜਸ ਨੂੰ ਸੁਣੋ—ਸੁਣਨ ਤੋਂ ਚਾਰੇ ਫਲ (ਅਰਥ ਧਰਮ ਕਾਮ ਮੋਖ) ਪ੍ਰਾਪਤ ਹੋਣਗੇ।

Aਪਾ.—ਕਲਮਾ ਮਾਸ ਅਭਗਤਿ ਮਾਨੇ।

ਗੀਤਾ ਮਹਿ ਅਰਜੁਨ ਪ੍ਰਤਿ ਭਾਖਤਿ, ਸ੍ਰੀਮਤਿ ਭਗਤ ਮਹਾਤਮ[1] ॥
ਭਗਤਿ ਗਯਾਨਿ ਰੂਪ ਨਿਜ ਬਰਨਾਂ, ਪ੍ਰਾਪਤਿ ਜਾਂ ਕਹੁ ਆਤਮ[2] ॥
ਟੀਕਾਕਾਰ ਹੂੰ ਮਹਿਮਾ ਭਗਤਿਨA ਖਾਲਸਹਿ ਪ੍ਰਤਿ ਹੈ ਭਾਖੀ[3] ॥
ਖਾਲਸ ਪਦ ਕਹੁ ਊਚ ਮਹਾਤਮ,ਸਭਹਿ ਸ੍ਰੇਸ਼ਿਨ ਆਖੀ[4] ॥੧੦॥੪੫੭॥੯੮੯॥੩੩੦੪॥ਦਸਕ ੧॥
ਬਿਸਨੁਪਦ ਪੁਨਜਾਕੀ ਦੇਵ ਪਲਾਸੀ, ਚਰਪਦ ਬਖ਼ਸ਼ਸ਼ ਹਜ਼ੂਰ ॥
ਖਾਲਸਾ ਮੇਰੋ ਰੂਪ ਹੈ ਖਾਸ ॥ ਖ਼ਾਲਸਹ ਮਹਿ ਹਉਂ ਕਰਹੂੰ ਨਿਵਾਸ ॥
ਖ਼ਾਲਸਾ ਮੇਰੋ ਮੁਖ਼, ਹੈ ਅੰਗ ਖ਼ਾਲਸੇ ਕੇ ਹਉ ਬਸਤਿ ਸਦ ਸੰਗ ॥੧॥
ਖ਼ਾਲਸਾ ਮੇਰੋ ਇਸ਼ਟ ਸੁਹਿਰਦ[5] ਖ਼ਾਲਸਾ ਮੇਰੋ ਕਹਿਯਤ ਬਿਰਦ[6] ॥
ਖ਼ਾਲਸਾ ਮੇਰੋ ਪੱਛ ਰੁ ਪਾਦ[7] ਖ਼ਾਲਸਾ ਮੇਰੋ ਸੁਖ ਅਹਿਲਾਦ[8] ॥੨॥
ਖ਼ਾਲਸਾ ਮੇਰੋ ਮਿਤ੍ਰ - ਸਖਾਈ[9] ਖ਼ਾਲਸਾ ਮਾਤ ਪਿਤਾ ਸੁਖਦਾਈ ॥
ਖ਼ਾਲਸਾ ਮੇਰੀ ਸ਼ੋਭਾ ਸ਼ੀਲ[10] ਖ਼ਾਲਸਾ ਬੰਧੁ ਸਖਾ ਸਦ ਡੀਲ[11] ॥੩॥
ਖ਼ਾਲਸਾ ਮੇਰੀ ਜਤਿ ਅਰੁ ਪਤਿ ॥ ਖ਼ਾਲਸਹਿ-ਸੋ - ਮਾਕਹੁ - ਉਤਪਤਿ[12] ॥
ਖ਼ਾਲਸਾ ਮੇਰੋ ਭਵਨ ਭੰਡਾਰਿ[13] ॥ ਖ਼ਾਲਸਹਿ ਕਰਿ ਮੇਰੋ ਸਦਕਾਰਿ[14] ॥੪॥
ਖ਼ਾਲਸਾ ਮੇਰੋ ਸ੍ਵਜਨ – ਪਰਿਵਾਰੁ[15] ॥ ਖ਼ਾਲਸਾ ਮੇਰੋ ਕਰਤਿ – ਉਧਾਰੁ[16] ॥
ਖ਼ਾਲਸਾ ਮੇਰੋ ਪਿੰਡ[17] ਪ੍ਰਾਨ ॥ ਖ਼ਾਲਸਾ ਮੇਰੀ ਜਾਨ ਕੀ ਜਾਨ ॥੫॥
ਮਾਨ ਮਹਤ[18] ਮੇਰੋ ਖ਼ਾਲਸਾ ਸਹੀ ॥ ਖ਼ਾਲਸਾ ਮੇਰੋ ਸ੍ਵਾਰਥ–ਕਹੀ[19] ॥
ਖ਼ਾਲਸਾ ਮੇਰੋ ਕਰੈ ਨਿਰਵਾਹ ॥ ਖ਼ਾਲਸਾ ਮੇਰੋ ਦੇਹ ਅਰੁ ਸਾਹ ॥੬॥
ਖ਼ਾਲਸਾ ਮੇਰੋ ਧਰਮ ਰੁ ਕਰਮ ॥ ਖ਼ਾਲਸਾ ਮੇਰੁ ਭੇਦ ਨਿਜ ਮਰਮ[20] ॥
ਖ਼ਾਲਸਾ ਮੇਰੋ ਸਤਿਗੁਰੁ ਪੂਰਾ ॥ ਖ਼ਾਲਸਾ ਮੇਰੋ ਸ੍ਵਜਨ – ਸੂਰਾ[21] ॥੭॥
ਖ਼ਾਲਸਾ ਮੇਰੋ ਬੁਧਿ – ਰੁ ਗਯਾਨ ॥ ਖ਼ਾਲਸਹਿ ਕਾ ਹਉਂ ਧਰਹੂੰ ਧਯਾਨ ॥
ਉਪਮ ਖ਼ਾਲਸਹਿ ਜਾਤਿ ਨ ਕਹੀ ॥ ਜਿਹਵਾ ਏਕ ਪਾਰੁ[22] ਨਹਿ ਲਹੀ ॥੮॥

---

੧. ਸ੍ਰੀਮਤਿ—ਸ੍ਰੀਮਾਨ(ਕ੍ਰਿਸਨ) ਜੀ ਗੀਤਾ ਵਿਚ ਅਰਜੁਨ ਨੂੰ ਭਗਤਾਂ ਦੇ ਮਹਾਤਮ ਕਹਿੰਦੇ ਹਨ। ੨. ਜਿਸ ਨੂੰ ਆਤਮ (ਗਯਾਨ) ਪ੍ਰਾਪਤਿ ਹੋ ਗਿਆ ਹੈ ਉਸ ਗਯਾਨੀ ਭਗਤ ਨੂੰ (ਭਗਵਾਨ ਸ੍ਰੀ ਕ੍ਰਿਸ਼ਣ ਜੀ ਨੇ) ਆਪਣਾ ਸੁਰੂਪ ਦੱਸਿਆ ਹੈ। ੩. (ਮੈਂ) ਟੀਕਾਕਾਰ ਨੇ ਵੀ ਭਗਤਾਂ ਦੀ ਮਹਿਮਾ ਖ਼ਾਲਸਹ (ਪਦ) ਨੂੰ ਮੁਖਾਤਿਬ ਕਰਕੇ ਕਹੀ ਹੈ। ੪. ਖ਼ਾਲਸ ਪਦ—ਮੁਕਤਿ ਦੇ ਰੁਤਬੇ ਦਾ ਉੱਚਾ ਪ੍ਰਤਾਪ ਸਾਰਿਆਂ ਹੀ ਸ੍ਰੇਸ਼ਟ (ਕਵਿ ਜਨਾਂ) ਨੇ ਕਹਿਆ ਹੈ। ੫. ਪਯਾਰਾ ਮਿਤ੍ਰ ਹੈ। ੬. ਸਿਖ ਧਰਮ ਦਾ ਚਿੰਨ ਹੈ। ੭. ਪੱਖ ਨੂੰ ਪੂਰਾ ਕਰਨ ਵਾਲਾ। ੮. ਸੁਖ ਅਤੇ ਪ੍ਰਸੰਨਤਾ। ੯. ਸਹਾਈ ਮਿਤ੍ਰ। ੧੦. ਸ਼ੋਭਾ ਨੂੰ ਮੰਡਣ ਵਾਲਾ। ੧੧. ਭਰਾ ਤੇ ਚੰਗਾ ਮਿਤ੍ਰ ਹੈ। ੧੨. ਖ਼ਾਲਸੇ ਤੋਂ ਹੀ ਮੈਨੂੰ ਅਵਤਾਰਤਾਈ (ਮਿਲੀ ਹੋਈ) ਹੈ, ਖ਼ਾਲਸੇ ਤੋਂ ਹੀ ਮੈਨੂੰ ਉੱਚੀ ਇਜ਼ਤ ਹੈ: ਖਾਲਸੇ ਤੋਂ ਹੀ ਮੈਨੂੰ ਮਸ਼ਹੂਰੀ (ਪ੍ਰਾਪਤ) ਹੈ। ੧੩. ਭੰਡਾਰਿ—ਅਨਾਜ ਵਾਲਾ ਮਕਾਨ। ੧੪. ਉੱਤਮ ਕਰਮ; ਸਤਕਾਰ, ਆਦਰ। ੧੫. ਆਪਣੇ ਆਦਮੀਆਂ ਦਾ ਘੇਰਾ। ੧੬. (ਸੰਸਾਰ ਤੋਂ) ਉਧਾਰ ਕਰਦਾ ਹੈ। ੧੭. ਸ਼ਰੀਰ। ੧੮. ਆਦਰ ਤੇ ਵਡਿਆਏ ੧੯. ਸ੍ਵਾਰਥ—ਆਪਣਾ ਪ੍ਰਯੋਜਨ ਕਹਿਆ ਹੈ। ੨੦. ਮੇਰਾ ਨਿਜ ਮਰਮ—ਗੁਝਾ ਭੇਦ ਹੈ। ੨੧. ਯੋਧਾ ਨਿਜੀ ਆਦਮੀ। ੨੨. ਅੰਤ।

ਸ਼ੇਸ਼ ਰਸਨ ਸਾਰਦ ਸੀ ਬੁਧਿ[1] ॥ ਤਦਪਿ ਨ ਉਪਮਾ ਬਰਨਤਿ ਸੁਧਿ[2] ॥
ਜਾ ਮਹਿ ਰੰਚਿ ਨ ਮਿਥਯਾ[3] ਭਾਖੀ ॥ ਪਾਰਬ੍ਰਹਮ ਗੁਰੁ ਨਾਨਕ ਸਾਖੀ[4] ॥੯॥
ਰੋਮ ਰੋਮ ਰਸਨਾ ਜੌ ਪਾਵਹੁ ॥ ਤਦਪਿ ਨ ਖ਼ਾਲਸ ਜਸਹਿ ਤਰਾਵਹੁ[5] ॥
ਹੌ ਖ਼ਾਲਸਹਿ ਕਹੁ, ਖ਼ਾਲਸਾ ਮੇਰੋ ॥ ਓਤਪੋਤ ਸਾਗਰ ਬੂੰਦੇਰੋ[6] ॥੧੦॥
ਖ਼ਾਲਸਾ ਕਾਲਪੁਰਖ ਕੀ ਫੌਜ ॥ ਪ੍ਰਗਟਯੋ ਪਰਮਾਤਮ ਕੇ ਮੌਜ[7] ॥੧॥ਰਹਾਉ॥
॥੪੫੮॥੯੯੦॥੩੩੦੯॥ਦਸਕ ੧॥

ਬਿਸਨੁਪਦ ਪੁਨਯਾਕੀ ਸਲੋਕ ਬਾਰਵਾਂ ਰਹੋਵਾ* ॥

ਖ਼ਾਲਸੇ ਕੇ ਪ੍ਰਸਾਦਿ ਕਰਿ, ਸੁਤ[8], ਵਿਤ[9], ਕੋਸ[10] ਭੰਡਾਰੁ[11]
ਰਾਜ, ਮਾਲ[12] ਸਾਦਨ - ਸਕਲ[13], ਪੁਤ੍ਰ, ਕਲਿਤ੍ਰ[14], ਬਿਵਹਾਰ[15] ॥੧॥
ਲਸ਼ਕਰ, ਨੇਬ[16], ਖ਼੍ਵਾਸ[17], ਭ੍ਰਿਤੁ[18], ਅਨੁਚਰ[19], ਦਾਸੀ, ਦਾਸ ॥
ਮਿਤ੍ਰ, ਕੁਟੰਬ, ਧਨ, ਭਵਨ[20] ਮਮ, ਸਮ੍ਰਿਧਿ ਕ੍ਰਿਪਾ ਕਰਿ ਤਾਸ[21] ॥੨॥
ਗਿਰੰਬਾਰੀ[22] ਅਰੁ ਸਾਹਿਬੀ[23], ਤਨੁ, ਮਨੁ, ਪਿੰਡ[24] ਪ੍ਰਾਨ ॥
ਪ੍ਰਸਾਦਿ ਖ਼ਾਲਸਹਿ ਕਰ ਮਿਲਯੋ, ਦਾਨੁ, ਮਾਨੁ, ਸਨੁਮਾਨੁ ॥੩॥
ਕ੍ਰਿਪਾਵੰਤ[25] ਖ਼ਾਲਸਾ ਸਗਲ, ਤਹਿ ਪ੍ਰਸਾਦਿ ਭਜੋ ਗੋਰਿ[26] ॥
ਮੁਹਿਸੇ ਰੰਕ ਅਨਾਥ[27] ਜਗ, ਭਟਕਤਿ ਫਿਰਤਿ ਕਰੋਰਿ ॥੪॥
ਸੇਵ ਖ਼ਾਲਸਹਿ ਕੀ ਸਫਲ, ਪੂਜਾ ਸਤ੍ਰਨ[28] ਅਰਘ ਪਾਦ[29] ॥
ਦਾਨੁ ਮਾਨੁ ਸਨੁਮਾਨ ਕਰਿ, ਖੋੜਸਿ ਬਿਧਿ ਕਹੁ ਸ੍ਵਾਦ[30] ।੫॥
ਆਨ[31] ਸੇਵ ਨਹਿ ਸਫਲ ਕਛੁ, ਈਤ ਊਤ ਪਰਲੋਕ ॥
ਨਿਹਫਲ ਸੇਵਾ ਤਿਸ ਬਿਨਾ, ਕਬੀ ਹਰਖ, ਕਬਿ ਸੋਕ ॥੬॥
ਜਜਨ[32] ਭਜਨ ਮਮ ਖ਼ਾਲਸਾ, ਖ਼ਾਲਸ ਪੂਜਬਿ ਜੋਗ ॥
ਦਾਸ ਗੋਬਿੰਦ ਫਤਹ ਖ਼ਾਲਸਾ, ਦਰਸ ਪਰਸ ਮਿਟਿ ਸੋਗA ॥੭॥

੧. ਸ਼ੇਸ਼ਨਾਗ ਜਿੰਨੀਆਂ ਜੀਭਾਂ ਅਤੇ ਸਰਸ੍ਵਤੀ (ਦੇਵੀ) ਵਰਗੀ ਬੁੱਧਿ ਹੋਵੇ । ੨. ਤਾਂ ਵੀ (ਕੋਈ) ਨਿਰੋਲ ਉਪਮਾ ਨਹੀਂ ਕਹਿ ਸਕਦਾ । ੩. ਝੂਠ । ੪. ਗਵਾਹ । ੫. ਜਸ (ਰੂਪ ਸਮੁੰਦ੍ਰ) ਤਰ [illegible] ਹਾਂ । ੬. (ਤਾਣੇ ਪੇਟੇ ਵਾਂਗੂ) ਏਧਰ ਓਧਰ ਸਮੁੰਦ੍ਰ ਤੇ ਬੂੰਦ ਵਾਂਗੂ (ਇੱਕੋ ਜਲ [illegible] ਹਾਂ । ੭. ਲਹਿਰ, ਤਰੰਗ । ੮. ਪੁਤ੍ਰ । ੯. ਧਨ । ੧੦. ਖਜਾਨਾ । ੧੧. ਅਨਾਜ ਦਾ ਭੰਡਾਰ । ੧੨. ਪਸ਼ੂਆਂ ਦਾ ਸਮੁਦਾਯ । ੧੩. ਸਾਰੇ ਰਸ ਲੈਣੇ । ੧੪. ਇਸਤ੍ਰੀ । ੧੫. ਕਾਰਜ । ੧੬. ਵਜ਼ੀਰ । ੧੭. ਖ਼ਾਸ ਲੋਗ । ੧੮. ਸੇਵਕ । ੧੯. ਅਨੁਸਾਰ ਚਲਣ ਵਾਲਾ । ੨੦. ਮਕਾਨ । ੨੧ ਉਸੇ ਦੀ ਕ੍ਰਿਪਾ ਨਾਲ ਵਧਦੇ ਹਨ । ੨੨. (ਸੋਨੇ ਚਾਂਦੀ ਦੇ) ਵਡੇ ਬੋਝ (ਮਾਲ ਖਜ਼ਾਨੇ) । ੨੩. ਬਾਦਸ਼ਾਹੀ । ੨੪. ਸਰੀਰ । ੨੫. ਕ੍ਰਿਪਾਲ । ੨੬. (ਨਿਗਾਹ ਵਿਚ) । ੨੭. ਕੰਗਾਲ, ਯਤੀਮ । ੨੮. ਉਸਤਤਿ ਕਰਨ ਦਾ ਧਰਮ । ੨੯. ਚਰਨ ਧੋ ਕੇ ਸਿੰਘਾਸਨ ਤੇ ਬਿਠੌਣ ਦੀ ਕ੍ਰਿਯਾ । ੩੦. ਇਹੋ ਹੀ ਸੋਲਾਂ ਪ੍ਰਕਾਰ ਦੀ ਪੂਜਾ ਦਾ ਰਸ ਹੈ । ੩੧. ਹੋਰ । ੩੨. ਪੂਜਣ ।

A ਪਾ:—ਦਾਸ ਗੋਬਿੰਦ ਸਿੰਘ ਫਤਹ ਖਾਲਸਾ ਦਰਸਨ ਪਰਸਨ ਮਿਟੇ ਰੋਗ ।

* ਰਹੋਏ ਦੀ ਵਿਚਾਰ ਲਈ ਪਿਛੇ ਵੇਖੋ ।

ਮੇਰੋ ਇਸ਼ਟ ਰੁ ਨੇਸ਼ਠਾ ਖ਼ਾਲਸਾ ਪੂਜਨ ਧਜਾਨੁ[੧] ॥
ਦਰਸਨ ਪਰਸਨ ਖ਼ਾਲਸਾ, ਮੁਕਤਿ ਰੂਪ ਸਤਿ[੨] ਜਾਨੁ ॥੮॥
"ਆਤਮ ਰਸ[੩] ਜੋ ਜਾਨਹੀ, ਸੋ ਹੈ ਖ਼ਾਲਸ ਦੇਵ ॥
ਪ੍ਰਭੁ ਮਹਿ, ਮੋ ਮਹਿ, ਤਾਸ ਮਹਿ, ਰੰਚਿਕ ਨਾਹਿਨ ਭੇਵ ॥੧॥ਰਹਾਉ॥
॥੪੫੯॥੯੬੧॥੩੩੧੦॥ਅਸ਼ਟਕ ੧॥

ਬਿਸਨੁਪਦ ਪੂਨਜਾਕੀ ਲਲਿਤ * ਕੇ ॥

ਅਥ-ਬੀਰਜਨਾਦ-ਪੁਤ੍ਰ, ਪਉਤ੍ਰਨ,ਮੰਤ੍ਰੀ-ਪੁਤ੍ਰ, ਪਉਤ੍ਰਨ, ਭੂਤ-ਨਾਮ-ਜਥਾ ਮਤਿ-ਸੁਕ੍ਰਾਭਾਸ-ਕਥਤੇ[੪], ਬਖ਼ਸਸ਼ ਹਜ਼ੂਰ ॥

ਭੂਤA ਨਾਮ ਬੀਰਜ-ਨਾਦ ਸੁਅਨ[੫] ਅਰੁ ਮੰਤ੍ਰਿਨ, ਸਚਿਵ-ਤਨਜ[੬] ਪੁਨ-ਭਾਖਹੁੰ ॥
ਪੂਰਬ - ਜਿਤੇ-ਜੁਝੇ ਜੁੱਧ - ਪੂਰਬ[੭], ਸ੍ਰੀ-ਬਿਸਨੁ ਜਨਾਰਦਨੰ ਸਮਰ ਪਾਖਹੁੰ[੮] ॥
ਜੁਝਤਿ ਭੇ ਬਾਸਵ ਕਰਿ - ਪੁਤ੍ਰਨ[੯], ਮੰਤ੍ਰਿਨ ਮੰਤ੍ਰਿ ਤਨਜ ਤਿਜ ਲਾਖਹੁੰ ॥
ਬ੍ਰਿਸਭਿ-ਕੇਤੁ[੧੦], ਸੰਭੂ-ਨੰਦਨ-ਕਰਿ[੧੧] ਰਵਿ, ਸਸਿ, ਬਰੁਨ, ਕੁਬੇਰ, ਜਮ ਆਖਹੁੰ ॥
॥੧॥੪੬੦॥੯੬੨॥੩੩੧੧॥

ਦ੍ਵੈ-ਦ੍ਵੈ - ਨਾਮ-ਤਾਸ ਬਿਦਤਿ - ਜਗ, ਸੁਕ੍ਰ ਭਾਸ-ਕਬਿ - ਭਾਖ - ਉਚਾਰਤਿ[੧੨] ॥
ਦੇਸ-ਦੇਸ ਅਰੁ ਦੀਪ - ਦੀਪ-ਮਹਿ, ਰਸਨਾ - ਬਜੋਮਨ ਜਾ-ਸੰਭਾਰਤਿ[੧੩] ॥
ਕਲਪ-ਕਲਪ-ਮੋ[੧੪] ਨਾਮ ਭੇਦ ਭਜੋ, ਲੇ-ਤਹਿ-ਭਵ-ਨਿਸਚਰ-ਵਪੁ-ਧਾਰਤਿ[੧੫] ॥
ਤਾਸ[੧੬]ਨਾਮ ਮੁਖ-ਜੋਧਨ ਬਰਨਤਿ,ਪੂਰਬਿ-ਜਿਤੇ ਕਹਜੋ ਬਿਰ ਭਾਰਤਿ[੧੭]॥੨॥੪੬੧॥੯੬੩॥੩੩੧੨॥
ਸਾਜਨ ਸੁਨਿ ਸੰਕਾ ਨਹਿ ਕਰਹੀਂ ਨਾਮ ਠਾਮ ਕੋ ਭੇਵ ਸਭਿ - ਜਾਨਤਿ ॥
ਹਰਿ ਅਨੰਤ, ਹਰਿ ਚਰਿਤ੍ਰ[੧੮]-ਬਿਅੰਤਾ, ਸਮਝ-ਸਮਝ-ਮਨੁ-ਮਹਿ ਪ੍ਰਮਾਨਤਿ[੧੯] ॥

---

੧. ਪੂਜਣਾ ਤੇ ਧਜਾਨ ਕਰਨਾ (ਕੇਵਲ) ਖ਼ਾਲਸਾ ਹੀ ਹੈ। ੨. ਯਕੀਨਨ। ੩. ਆਤਮ (ਗਯਾਨ) ਦਾ ਸ੍ਵਾਦ। ੪. ਪਹਿਲੋਂ ਕਹੇ ਹੋਏ ਨਾਮ ਜਿਸ ਤਰਾਂ ਦਾ ਸੁਕ੍ਰਾਭਾਸ਼ ਦਾ ਮੱਤ ਹੈ (ਉਸੇ ਤਰਾਂ ਹੀ) ਕਹਿੰਦੇ ਹਾਂ। ੫. ਵੀਰਯਨਾਦ ਦੇ ਪੁਤ੍ਰ। ੬. ਮੰਤ੍ਰੀਆਂ ਦੇ ਪੁਤ੍ਰ। ੭. ਜਿਨੇ ਕੁ ਪਹਿਲੋਂ ਹੀ ਪਹਿਲੇ ਜੰਗ ਵਿੱਚ ਮਰ ਗਏ ਹਨ। ੮. ਤਰਫੋਂ। ੯. ਇੰਦ੍ਰ ਦੇ ਪੁਤ੍ਰਾਂ ਤੋਂ। ੧੦.ਸ਼ਿਵ। ੧੧.ਸ਼ਿਵ ਦੇ ਪੁਤ੍ਰਾਂ (ਗਣੇਸ਼ ਅਤੇ ਸ੍ਵਾਮਿ ਕਾਰਤਿਕ) ਦੇ ਹਥੋਂ। ੧੨.(ਮੈ ਸ੍ਰੀ ਗੁਰੂ ਗੋਬਿੰਦ ਸਿੰਘ) ਕਵੀ ਸ਼ੁਕ੍ਰਾਭਾਸ਼ ਦਾ ਤਰਜਮਾ ਕਹਿੰਦਾ ਹਾਂ। ੧੩. ਦੇਵਤਿਆਂ ਦੀ ਬਾਣੀ ਵਿੱਚੋਂ (ਵਿਚਾਰਦੇ) ਹਨ। ੧੪. ਫਿਰ ਫਿਰ ਦੁਨੀਆਂ ਪੈਦਾ ਹੋਣ ਵਿਚ। ੧੫ ਦੈਂਤ ਉਥੇ ਸ਼ਰੀਰ ਧਾਰਦੇ ਹੋਏ ਜਨਮ ਲੈਂਦੇ ਹਨ। ੧੬. ਉਨਾਂ (ਯੋਧਿਆਂ) ਵਿੱਚੋਂ, ਉਸ ਗ੍ਰੰਥ ਤੋਂ। ੧੭ ਯੁਧ। ੧੮. ਕੌਤਕ। ੧੯. ਮੰਨਦੇ ਹਨ।

Aਪਾ:—ਬਿਧੂਤ।

* ਲਲਿਤ ਰਾਗ ਦਾ ਸ੍ਵਰੂਪ ਪਿਛੇ 'ਲਲਿਤ' ਵਿਚ ਲਿਖ ਚੁਕੇ ਹਾਂ। ਉਥੋਂ ਵੇਖੋ।

ਕੌਤਿ-ਬਿਮਤਿA - ਨਾਸ੍ਤਕ - ਦੂਰਬੁੱਧੀ[1], ਯਾ-ਮਹਿ – ਮਿਥ੍ਯਾ-ਸੰਕਾ-ਠਾਨਤਿ[2] ॥
ਤਹਿ ਨਮਿਤ[3]ਨਾਮਨ-ਕੋ-ਭੇਦਾ, ਜਥਾ, ਮਤਿB ਤਾਹਿ ਬਖਾਨਤਿ * ।।੩।।੪੬੨।।੯੯੪।।੩੩੧੩।।
ਸੋ ਸੁਨ ਸੰਤ ਅਚਰਜ ਜਿਨਿ[4] ਮਾਨਹੁ, ਪਉਰਾਨਾਂਤਰ-ਕੋ-ਨਾਮ-ਸਮਾਜਨ[5]C
ਪੂਰਬ – ਆਦਿ - ਪ੍ਰਪਾਟੀ - ਨਾਮਨ[6], ਭਾਖ ਜੋ - ਸਭੀ ਬਿਦਤਿ - ਪ੍ਰਸੰਗਨ[7] ॥
ਦੁਤਿਯ[8] ਨਾਮ-ਨਿਸਚਰ ਜੇ ਆਛੇ. ਸੁਕ੍ਰ-ਭਾਸ ਬਿਚ ਕਥਤਿ-ਮੁਨਿਨ-ਗਨ[9] ॥
ਜਾਂ-ਬਿਧਿ-ਨਾਮ ਪ੍ਰਪਾਟੀ[10] ਵਰਨੀ[11] ਤਾਂਬਿਧਿ ਨਾਮ ਕਥਿਤ ਹੋਂ ਸਾਜਨ ॥
ਲੀਜਹੁ ਸਮਝ-ਨਾਮ ਨਾਮਨਿ-ਸਭ[12], ਕਥਾ-ਪ੍ਰਸੰਗ-ਜਥਾ-ਸੂਤ੍ਰ-ਸਨ[13] ।।੪।।੪੬੩।।੯੯੫।।੩੩੧੪।
ਬਹੁਰ-ਸਮਰ ਦਾਰੁਨ-ਹਰਿ-ਨਿਸਚਰ[14] ਤਾ-ਮਹਿ-ਬਿਕਟ-ਭਟਨ-ਅਰੁ-ਨਾਮਨ[15] ॥
[16]ਕਲਪਾਂਤਰ-ਮਹਿ-ਜੁਗਨ-ਕਰਿ ਭੇਦਾ, [17]ਅਵਰੁ–ਇਤਿਹਾਸਨ ਭੇਦ-ਉਪਰਾਜਿਨ ॥
[18]ਸੰਮਤਿ-ਸਭਹਿ-ਸਾਸਤ-ਪਉਰਾਨਨ, [19]ਭੇਦ–ਕਲਪ-ਕਲਪ-ਮਾਹਿ–ਭ੍ਰਾਜਨ ॥
।।੫।।੪੬੪।।੯੯੬।।੩੩੧੫।।ਪੰਚਕ ੧।।

੧. ਕੁਤਕ ਬੁਰੀ ਸਮਝ ਵਾਲੇ ਪ੍ਰਮੇਸੁਰ ਨੂੰ ਨਾਂ ਮੰਨਣ ਵਾਲੇ ਅਤੇ ਭੈੜੀ ਬੁਧਿ ੨. ਵਿਅਰਥ ਸ਼ੰਕਾਵਾਂ ਕਰਦੇ ਹਨ । ੩. ਵਾਸਤੇ । ੪ ਮਤ ਨਾਂ । ੫. ਜਨ ਸਮੁਦਾਯ ਵਿਚ ਹੋਰ ਪੁਰਾਣਾਂ ਦੇ ਨਾ ਹਨ । ੬. ਪਹਿਲੀ ਪੱਧਤੀ ਨਾਮਾਂ ਦੀ । ੭. ਪ੍ਰਸੰਗਾਂ ਵਿੱਚ ਜ਼ਾਹਰ ਹੈ । ੮. ਦੂਜੇ । ੯. ਸਮੂਹ ਮੁਨੀਆਂ ਨੇ ਕਥਨ ਕੀਤੇ ਹੋਏ ਹਨ । ੧੦. ਸੰਪ੍ਰਦਾਯ, ਪੱਧਤੀ । ੧੧. ਉਚਾਰੀ ਹੈ । ੧੨. ਸਾਰਿਆਂ ਨਾਮੀਆਂ ਦੇ । ੧੩. ਜਿਸ ਤਰਾਂ ਸੂਤ੍ਰਾਂ ਤੋਂ ਕਥਾ ਦੇ ਪ੍ਰਸੰਗ (ਸਮਝ ਲਈ ਦੇ) ਹਨ । ੧੪. ਹੋਰ ਸਰਬਲੋਹ ਅਤੇ ਵੀਰਯਨਾਦ ਦੇ ਭਯਾਨਕ ਯੁਧ । ੧੫. ਉਸ ਵਿੱਚ ਕਠੋਰ ਯੋਧਿਆਂ ਅਤੇ ਨਾਮਾਂ (ਦਾ ਭੇਦ) ਹੈ । ੧੬-੧੭. ਜਗ ਰਚਨਾ ਦੇ ਹੋਰ ਹੋਣ ਯੁਗਾਂ ਅਤੇ ਇਤਿਹਾਸਾਂ ਦੇ ਭੇਦ ਨਾਲ (ਨਾਮਾਂ ਦੇ) ਭੇਦ ਉਤਪਤਿ ਹੋਏ ਹਨ । ੧੮-੧੯. ਫਿਰ ਫਿਰ ਸੰਸਾਰ ਰਚਨਾਂ ਵਿੱਚ ਭੇਦ ਦਾ ਉਤਪਤਿ ਹੋ ਜਾਣ ਵਿੱਚ—ਸਾਰਿਆਂ ਸਾਸਤ੍ਰਾਂ ਅਤੇ ਪੁਰਾਣਾਂ ਦਾ ਵੀ (ਸੰਮਤਿ) ਰਾਏ ਹੈ (ਇਸੇ ਵਾਸਤੇ—ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਨਾਮਾਂ ਦੇ ਭੇਦ ਵਿੱਚ ਮੇਰੀ ਵੀ ਇਹੋ ਹੀ ਰਾਇ ਹੈ।

Aਪਾ:—ਕੋਤਕ ਬਿਮੱਤ ।

Bਪਾ:—ਜਥਾ ਬੁਧਿ ਕਥਿ । Cਪਾ:—ਪੌਰਾਨਨ ਕੇ ਨਾਮ ਸਮਾਜਨ ।

* ਭਾਵੇਂ ਇਹ ਛੰਦ ਕੁਲ ਗਿਣਤੀ ਦੇ ਤਿੰਨ ਹੀ ਹਨ । ਪਰੰਤੂ ਸ੍ਰੀ ਕਲਗੀਧਰ ਜੀ ਦੇ ਸਮੇ ਦੇ ਕਿਸੇ ਭੀ ਕਿ ਆਪਣੀ ਰਚਨਾ ਵਿੱਚ ਅਜੇਹੀ ਭੂਗੋਲਕ ਵਿਦਯਾ ਨੂੰ ਨਹੀਂ ਵਿਖਾਇਆ । ਯਥਾ:

ਦੋਹਰਾ:—ਨਉ ਲਖ ਯਾਰਾਕੀ ਮਿਲੇ, ਮਿਲੈਂ ਸਰਾਯਚੇ ਲਾਖ ॥
ਸੁਾਲਾਖ ਹਾਥੀ ਮਿਲੇ, ਦੇਹੁ ਯਹੈ ਅਭਿਲਾਖ ॥੧੪॥
ਖਾਸ ਸੁਾਰੀ ਮੁਹਿ ਚਲੇ, ਨੇਜਾ ਲਖ ਨਿਸ਼ਾਨ ॥
ਵਾਹਿਗੁਰੂ ਕਾ ਖਾਲਸਾ, ਜੀਤਹਿ ਸਤ੍ਰ ਚੌਗਾਨ ॥੧੫॥
ਯਹ ਲਾਲਚ ਗੁਣ ਤੂ ਕਹਤੇ, ਦਾਸ ਗੋਬਿੰਦ ਸਮਾਜ ॥
ਫਤਹਿ ਹੋਵੈ ਸਤਿਗੁਰੂ ਕੀ, ਉਦਯ ਅਸਤ ਲੌ ਰਾਜ ॥੧੬॥ × × ×

ਸਪਤ-ਪੁਰਖਾਨ-ਕੋ-ਏਕਹਿ-ਨਾਮਨ,[1] [2]ਬਹੁਰ ਆਪ-ਆਪੁਨਿ-ਗੁਨ-ਗੁਨ-ਅਸੁਰਨ-ਨਨ-ਨਨ ॥

ਕੋਊ-ਕਾਲ-ਮਹਿ ਤੇਈ-ਗਨ-ਦਾਨਵ[3], ਭੁਗਿ ਹੈਂ-ਰਾਜ ਅਵਨੀ-ਸੁਨ-ਸੁਨ-ਗਨ-ਨਨ[4] ਨਨ ਨਨ ॥

॥੩॥੪੬੭॥੯੯੯॥੩੩੧੮॥ਤ੍ਰੈਤ੍ਰਿਕ ੧॥

ਅਥ-ਕੂਤ-ਹਤੇ ਪੂਰਬ-ਸਮਰ-ਦਾਨਵ-ਨਾਮ-ਕਥਤੇ[5] ॥

ਬਖ਼ਸ਼ਸ ਹਜ਼ੂਰ ਬਿਸਨੁਪਦ ਪੁਨ ਜਾਕੀ ਚਤੁਰਪਦ ਜਤਿ-ਬਰਵਾਂ

ਵਲਵਲ[6] ਇੜ ਬਿੜ ਦੰਡ ਪੀੜ ਕੁਵੰਡ ਪੀੜ, ਕੁਵੰਡਕੁ ਜੇਭ ਭਸੁੰਡਾ ॥

ਬਿਦੰਭ ਕਰੰਕ ਕੰਕ ਸੰਕ, ਕੁਦੰਭ ਕੁਰੰਕਾ ਸਰਭ[A] ਕੁਸੀਲ ਦੁਸੀਲ ਨੀਲ

ਨੀਖਤਭ ਮੰਦੇਹ-ਪ੍ਰਚੰਡਾ[7] ॥

ਸੰਸੇਹ ਕੁ-ਪੂਨ ਕੰਕਲ ਕੰਕਨ ਬਿਕ-ਕੰਕਨ ਤੰਕੁ[B] ਕੁਵਾਹ ਦੁਬਾਹ ਬਿਨੀੜ

ਜੰਪ ਉਪਜੰਪ ਕਸੁੰਡਾ ॥

ਜੰਬੂ ਉਪ ਜੰਬੂ ਸੁ ਪ੍ਰਘਨ ਅਘਨ ਧਰ-ਸਰੁਜ ਸੁਰੁਜ ਤਾਪੀ ਰੁਸਟ ਕੁਬਿਰਤਕ ਬਿਬ-ਮੁੰਡਾ ॥

॥੧॥੪੬੮॥੧੦੦੦॥੩੩੧੯॥

---

੧. ਸਤ ਪੁਰਖਾਂ ਦਾ ਇੱਕ ਹੀ ਨਾਮ ਹੈ। ੨. ਫਿਰ ਆਪੋ ਇਕੱਲੇ (ਇਕੱਲੇ) ਹੀ ਹਨ ਸਮਝ ! ਸਮਝ ! ੩-੪. (ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਕਹਿੰਦੇ ਹਨ ਕਿ) ਕੁਝ ਸਮਯ ਤਕ ਉਹੋ ਹੀ ਸਮੁਦਾਯ ਦੈਂਤ (ਫਿਰ ਵੀ) ਧਰਤੀ ਦਾ ਰਾਜ ਭੋਗਣਗੇ (ਹੇ) (ਸ੍ਰੋਤਾ) ਸੁਣੋਂ ! ਸੁਣੋਂ। ੫. (ਸ੍ਰੀ ਗੁਰੂ ਜੀ ਕਹਿੰਦੇ ਹਨ ਕਿ) ਹੁਣ ਪਿਛੇ ਮਾਰੇ ਗਏ ਹੋਏ ਪਹਿਲੇ ਹੀ ਜੰਗ ਵਿੱਚ ਦੈਂਤਾਂ ਦੇ ਨਾਮ ਕਹਿੰਦੇ ਹਾਂ। ੬. ਇਕ ਪੂਰਬ ਮਰੇ ਹੋਏ ਦੈਂਤ ਦਾ ਨਾਮ ਹੈ। ੭. ਤੇਜਮਯ ਮੰਦੇਹ ਨਾਮਕ ਦੈਂਤ ਹੈ।

Aਪਾ:—ਸਭ। Bਪਾ:—ਤੰਗ।

*'ਬਰਵਾ' ਛੰਦ ਹੈ। ਇਸ ਦੇ 'ਨੰਦਾ' ਤੇ 'ਧ੍ਰੁਵ' ਹੋਰ ਨਾਮ ਵੀ ਹਨ। ਇਸ ਦੇ ਦੋ ਚਰਣ ੧੯-੧੯ ਮਾਤ੍ਰਾ ਦੇ ਹੁੰਦੇ ਹਨ। ਪਹਿਲਾ ਵਿਸ਼੍ਰਾਮ ੧੨ ਮਾਤ੍ਰਾ ਤੇ, ਦੂਜਾ ਵਿਸ਼੍ਰਾਮ ੭ ਮਾਤ੍ਰਾ ਤੇ ਹੁੰਦਾ ਹੈ। ਏਸ ਬੀ ਗਤ ਨਾਲ ਮ੍ਰਿਦੰਗ ਦਾ ਸਾਥ ਰਖਣ ਤੋਂ ਮੁਰਾਦ ਹੈ। ਮ੍ਰਿਦੰਗ ਦੀ ਉਤਪਤੀ ਪੈਰਾਂ ਦੀ ਗਤ ਤੋਂ ਹੋਈ ਹੈ। ਇਸਦਾ ਸੰਬੰਧ ਨ੍ਰਿਤ੍ਯ ਨਾਲ ਹੈ। ਏਸੇ ਤੋਂ ਪਿੰਗਲ (ਜਿਸ ਦੇ ਪੈਰ ਨਾ ਹੋਣ) ਪੈਦਾ ਹੋਇਆ ਹੈ। ਏਸੇ ਕਾਰਣ—ਛੰਦਾਂ ਤੇ ਮ੍ਰਿਦੰਗ ਦੀਆਂ ਗਤਾਂ ਇਕੋ ਜਹੀਆਂ ਹਨ।

(ਅ) ਕਾਫੀ ਠਾਟ ਦਾ ਸ਼ਾੜਵ ਸੰਪੂਰਣ ਰਾਗ 'ਬਰਵਾ' ਵੀ ਹੈ। ਇਸ ਦੀ ਆਰੋਹੀ ਵਿਚ ਗਾਂਧਾਰ ਨਹੀਂ ਲਗਦਾ। ਅਵਰੋਹੀ ਵਿਚ ਗਾਂਧਾਰ ਕੋਮਲ ਹੈ। ਨਿਸ਼ਾਦ ਦੋਵੇਂ ਲਗਦੇ ਹਨ। ਵਾਦੀ ਰਿਸ਼ਭ ਤੇ ਸੰਵਾਦੀ ਪੰਚਮ ਹੈ। ਦਿਣ ਦੇ ਦੂਜੇ ਪਹਿਰ ਵਿਚ ਗਾਇਆ ਜਾਂਦਾ ਹੈ।

ਆਰੋਹੀ—ਸ ਰ ਮ ਪ ਧ ਨ ਸ। ਅਵਰੋਹੀ—ਸ ਨਾ ਧ ਪ ਮ ਪ ਗਾ ਰ ਗਾ ਸ।

ਦੋਹਾ। 'ਰੇ' ਵਾਦੀ ਸੰਵਾਦਿ 'ਪਾ' ਆਰੋਹਨ ਗਾ ਟਾਰ ॥

ਦੋਊ ਨਿਸ਼ਾਦ ਬਰਵਾ ਲਗਤ, ਕੋਮਲ ਹੈ ਗਾਂਧਾਰ ॥ (ਰਾਗ ਕੋਸ਼)

ਅਘਨ ਬਿਘਨ ਘਨ ਸਿਰਖਿੰਡੀ ਭਕਰੌਡ ਅਪੌਖA ਉਤੰਗ-ਚਿਖਾ[1] ॥
ਕੁਵੈਡ, ਕੁਭੰਗ, ਧੁਸੰਗ, ਹੁਸੰਗ, ਪਸੰਗ, ਜਿੰਭ, ਕੁੰਭB, ਮਾਲ – ਚਿਖਾ
ਸਪਤ ਸਿਰਾ, ਤ੍ਰਿਜੀਹ, ਬਿਦੁਲਿ-ਜੀਹ, ਖਰ-ਮੁਖ, ਉਲੁ-ਮੁਖ, ਦੂਰ-ਮੁਖ, ਉਲੂਨ-ਪਈਸਾਚ, ਬਰਨ-ਚਿਖਾ ॥
ਬੰਨ੍ਹੀ - ਮੁਖC, ਮੰਦੋਹਕ, ਬਿਰਸ-ਪਾਤ, ਘਾਤ, ਬਿਘਾਤ, ਬਿਤੀਪਾਤ, ਸੰਘਾਤ-ਚਿਖਾD ॥੨॥
॥੪੬੯॥੧੦੦੧॥੩੩੨੦॥

ਅਤਿਕਾਯ, ਉਤਕਾਯ, ਬਿਬ-ਕਾਯ, ਬਿੰਧ-ਪੁੰਧ ਅਰਧ ਚਕ੍ਰE, ਦੂਰਦ ਰਦ, ਦਦਰ-ਸਪਤF ਲੋਇਨ ਤਚਾ॥
ਸਪਤ-ਮੁਖ, ਏਕਾਛ, ਪਿੰਗਾਛ, ਬਿਕਟਾਛ, ਬਿਸੰਦਰ, ਘੰਟਾ-ਨਾਦਨ, ਬਿਡੰਬ, ਹੜੰਬ, ਕਬੰਧ-ਸਿਰਚਾ ॥
ਰੁਕਮ-ਦੰਤ, ਰਤਨ ਦੰਤ, ਬਜ੍ਰ ਦੰਤ, ਲੋਸ੍ਰ – ਦੰਤ, ਤਾਂਬਰ – ਦੰਤ, ਗਚਾ[2]
ਰਕਤਾਛ, ਬਿਕਟ, ਸਕਟ ਹਰਦੋਦਰ, ਲੰਬੋਦਰ, ਬਬਰੂ ਅੰਧ-ਕ੍ਰਚਾG ॥੩॥੪੭੦॥੧੦੦੨॥੩੩੨੧॥
ਭੂਰ-ਪ੍ਰਭਾH, ਦੇਵ-ਤਾਪ, ਗੋ-ਮੀੜ, ਦੂਰ-ਮਦ, ਮਦਾਂਧI ਛੁਧਾਤਰ, ਆਤੁਰ, ਮਗਨ ਚਿਖ,
ਹਰਦ, ਬਿਹਰਦ, ਧਰਧਰ, ਦੁਰਾਚਾ ॥
ਧੁਦ, ਅਨਹੁਦ, ਹਨੁਤ, ਬਿਨੁਤ, ਅਗੁਤ, ਦੁਰਤ, ਅਨੁਤ, ਅਲੂਕ, ਸਲੂਕੁJ, ਬਿਲੂਕK, ਜੁਰਾਚਾ ॥
ਕਰੰਗ ਕਲੰਗ ਤਿਲੰਗ[3], ਸਸੰਗ, ਅਲੰਪ, ਭੂਅਕੰਪ, ਟੰਕ, ਅਟੰਕ, ਗਜਪੀੜL ਨਰਾਚਾ ॥
ਕੁਤਸਤ, ਹੁਤਸਤ, ਅਨੁਸਤ, ਧਰਾਧਰਾ, ਬਿਦੁਨ-ਮਾਲ, ਸੁ-ਮਾਲ, ਸਿਗਾਲ, ਨਿਪਾਲ, ਬਿਰਾਚਾ ॥੪॥
॥੪੭੧॥੧੦੦੩॥੩੩੨੨॥

ਪੂਰਬ ਸਮਰ ਨਿਹਤੇ ਨਈਰਿਤ, ਸੁਤ ਮੰਤ੍ਰਿ ਤਨਯ ਭਟ ਜੂਥਪ ਸੇਨਾਨੀ[4] ॥
ਬਦੀਕੁੰਠ - ਨਾਥ ਬਿਦਤ ਜਾ ਆਹਵ, ਬਾਸਵ ਸੁਤਨਿ ਹਤੇ ਪ੍ਰਧਾਨੀ[5] ॥
[6]ਦੂਤ ਨਾਮਨ ਦਨੁ ਰਾਜ ਸੁਅਨ ਕੇ, ਭਾਸ ਬਿਖੇ ਗਾਵਤਿ ਮੁਨਿ ਗਜਾਨੀ ॥
[7]ਸਤ ਤ੍ਰੈ ਬਿੰਸ ਨਾਮ ਦੁਤਿ ਨਿਸਚਰ, ਬਦਯੋ ਤੁ ਦਾਸ ਭੋ ਸੰਤ ਮਹਾਨੀ! ॥੫॥
॥੪੭੨॥੧੦੦੪॥੩੩੨੩॥

---

੧. ਇਕ ਦੈਂਤ ਦਾ ਨਾਮ ਹੈ। ੨. ਮਿਲਾਇਆ ਹੈ। ੩. ਇਕ ਦੈਂਤ ਦਾ ਨਾਮ ਹੈ। ੪. ਪਹਿਲੇ ਜੰਗ ਵਿੱਚ ਇਹ (ਪੂਰਬ ਕਹੇ ਹੋਏ) ਰਾਖਸ ਮਾਰੇ ਗਏ ਹਨ—ਜੋ (ਵੀਰਯਨਾਦ ਦੇ) ਪੁਤ੍ਰ (ਮੰਤ੍ਰੀਆਂ ਦੇ) ਪੁਤ੍ਰ, ਯੋਧੇ, ਜਥੇਦਾਰ ਅਤੇ ਸੈਨਾਪਤਿ ਸਨ। ੫. ਜਿਸ ਜੰਗ ਵਿੱਚ ਸਰਬਲੋਹ ਜੀ ਪ੍ਰਤੱਖ ਹਨ (ਉਸ ਵਿੱਚ ਇਨਾਂ ਦੈਂਤਾਂ ਨੂੰ) ਪ੍ਰਧਾਨ ਇੰਦ੍ਰ ਦੇ ਪੁਤ੍ਰਾਂ ਨੇ ਮਾਰਿਆ। ੬. ਸਕ੍ਰਾਭਾਸਯ ਵਿੱਚ ਗਜਾਨਵਾਨ ਮੁਨਿ ਨੇ ਕਹਿਆ ਹੈ ਕਿ ਵੀਰਯਨਾਦ ਦੇ ਪੁਤ੍ਰਾਂ ਦੇ ਦੋ ਦੋ ਨਾਮ ਹਨ। ੭. ਇਕ ਸੌ ਤੇਈ (੧੨੩) ਦੋਹਰੇ ਨਾਮਾਂ ਨੂੰ ਹੇ ਮਹਾਨ ਸੰਤੋ! ਤੁਹਾਡੇ ਦਾਸ (ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ) ਨੇ ਕਹਿਆ ਹੈ।

A ਪਾ:–ਅਪੁੱਘਛ। B ਪਾ:—ਭੰਭ। C ਪਾ:–ਬਰਨੀਹ ਮੁਖ। D ਪਾ:–ਬਿਤੀਮਾਤ ਸੰਘਾਤਾ।
E ਪਾ:–ਅਰਦ ਚਕ੍ਰ। F ਪਾ:–ਦਦਰ ਸਪਤ। G ਪਾ:–ਹਰਦੋਦ੍ਰ ਤਿਬੰਦਰ ਬੰਬ੍ਰ ਅੰਸਕਰਾ।
H ਪਾ:–ਭੂਰ ਪ੍ਰਬਾ। I ਪਾ:–ਮਦ ਅੰਧ੍ਰ। J ਪਾ:–ਸਰਲਕ। K ਪਾ:–ਬਿਕਲਕ। L ਪਾ:—ਗਜ ਮੀੜ।

[1]ਯਾਹੀ ਸੂਤ੍ਰ ਨਾਮ ਨਾਮਿਨ ਪ੍ਰਤਿ, ਏਕ ਅੰ ਦ੍ਵੈ ਤੇ ਲੇਹੁ ਸੁਧਾਰੀ ॥
[2]ਵਾ ਨਾਮਨ ਅਰੁ ਯਾ ਨਾਮਨ ਕਹੁ, ਸੂਤ੍ਰ ਮਿਲਾਯ ਗਿਨਤਿ ਭੀ ਸਾਰੀ ॥
[3]ਇਦੰA ਨਿਸਾਚਰ ਅਜੇ ਸਭਿ ਪ੍ਰਾਣਿਨ, ਤਾਹਿ ਹਤੇ ਬਾਸਵ ਸੁਤ ਭਾਰੀ ॥
[4]ਪਰਮ-ਬੀਰ ਯਾ ਹਤਯਾ ਨਿਸਚਰBਉਤਪਤਿ ਪ੍ਰਲਯ-ਕਾਰ ਮੁਰਾਰੀ ॥੬॥੪੭੩॥੧੦੦੫॥੩੩੨੪॥
[5]ਨਿਧਨ ਬੀਰਜ-ਨਾਦ ਤਨਯ-ਜੁਤC ਹੋਇਗੋ, ਤਾਹਿ ਪ੍ਰਸੰਗ ਬਦਤਿ ਅਬ ਸਭ ਹੀ ॥
ਸ੍ਰੀ ਸਰਬਲੋਹ ਕੇ ਸਮਰ ਬਿਜਯ ਕਰਿ, ਬਾਸਵ ਰਾਜ ਪ੍ਰਾਪਤ ਲਭ ਹੀ[6] ॥
ਦੇਵ - ਬਿਜੈ, ਕਵਿ ਕਿਨੈ, ਆਰਤੀ, ਬਿਜਯ ਕਵਚ[7], ਅਸਤੋਤ੍ਰ ਸਭੁ ਹੀ
ਦਾਸ ਗੋਬਿੰਦ ਫਤਹ ਸਤਿਗੁਰੁ ਕੀ, ਸਮਰੁ-ਪਖਯਾਨ[8] ਬਦਤਿ[9] ਬਲ ਪ੍ਰਭੁ ਹੀ ॥੭॥
॥੪੭੪॥੧੦੦੬॥੩੩੨੫॥ਸਪਤਕ ੧॥

ਅਥ ਬੀਰਜਨਾਥ ਪਠੇ ਭਟ ਨਾਮ, ਸੰਗ੍ਰਾਮ ਸ੍ਰੀ ਸਰਬਲੋਹ ਭਗਵਾਨ ਕਥਤੇ,
ਬਿਸਨੁਪਦ ਪੁਨਜਾਕੀ ਬਖ਼ਸ਼ਸ ਹਜ਼ੂਰ ਚਤੁਰਪਦੀ ॥

ਅਬ ਜੇ ਪਠੇ ਸਮਰ ਹਰਿ ਨਿਸਚਰ, ਤਾਂ ਕੇ ਨਾਮ ਬਦਤਿ[10]ਬਿਦਤੰ - ਕਰਿ[11] ॥
ਚੈਨ[12], ਉਚੈਨ, ਭਦ੍ਰ ਅਭਦ੍ਰD, ਅਨਭਦ੍ਰ, ਬਾਹੁਕ, ਵਾਹਕ, ਬਲਾਹਕ, ਦੁਰਤ, ਤਮੰਕਰਿ ॥
ਕਠ ਉਪਕਠ ਬਦ੍ਰ ਬਦ੍ਰਭਰ ਨਾਹਰ, ਉਨਮਤ ਘਮ ਉਪਘਮ ਡਾਕ ਕਾਲਮੁਖ ਪਰਕ-ਤਰE॥
ਖਰ-ਸਫ, ਸਰ-ਸਫ, ਰਭ-ਸਫ, ਗਜ-ਸਫ ਗੋ-ਸਫ, ਸਫ ਸਫ ਹਰ-ਸਫ ਪਰ-ਤਰ[13] ॥੧॥
॥੪੭੫॥੧੦੦੭॥੩੩੨੬॥

ਸਪਤ ਸਫਨ ਸੇਨਾਨੀ ਪ੍ਰਤਨਾ ਦੈ ਸੁਤ ਮੰਤ੍ਰਿਨ ਸਮਰ ਪਠੰF
ਸਮਰ ਪੈਠਿ ਅਸ੍ਰਾਬਿੰਸ[14] ਨਿਸਚਰ, ਸਪਤ ਸਫਨ ਪ੍ਰਧਾਨ ਹਠੇ[15]
ਨਾਨਾ ਬਜੂਹ[16] ਸੰਬੂਹ ਸਮਾਜਨ, ਸਸਤ੍ਰ ਅਸਤ੍ਰ ਬਹੁH ਬੀਰ ਠਠੇ ॥

੧. ਇਸੇ ਹੀ ਮਰਯਾਦਾ ਨਾਲ, ਨਾਮ ਅਤੇ ਨਾਮੀਆਂ ਨੂੰ ਇਕ ਤੋਂ ਦੋ ਹੋਣ (ਦੋ ਕ੍ਰਮ) ਤੋਂ ਸੁਧਾਰ ਲੋ। ੨. ਉਨ੍ਹਾਂ ਨਾਮਾਂ ਅਤੇ ਇਨਾਂ ਨਾਮਾਂ ਦੇ ਸੂਤ੍ਰ (ਵਧ ਅਤੇ ਅੱਖਰ ਘੱਟ) ਦੇ ਸ਼ਬਦਾਂ ਨੂੰ ਮਿਲਾ ਕੇ ਸਾਰੀ ਗਿਣਤੀ (੧੨੩ ਦੇ ਵਾਧੇ ਦੀ) ਹੋਦੀ ਹੈ। ੩. ਇਹ ਦੈਂਤ ਸਾਰਿਆਂ ਮਨੁੱਖਾਂ ਤੋਂ ਅਜਿੱਤ ਸਨ ਉਨਾਂ ਸਾਰਿਆਂ ਇੰਦ੍ਰ ਦੇ ਪੁਤ੍ਰਾਂ ਨੇ ਮਾਰਿਆ। ੪. (ਜਾਂ) ਇਹ ਚੰਗੇ ਬਲਵਾਲੇ ਦੈਂਤਾਂ ਨੂੰ ਮਾਰਿਆ—ਪੈਦਾਯਸ ਅਤੇ (ਪ੍ਰਲਯ) ਨਾਸ ਕਰਨ ਵਾਲੇ ਮੁਰ ਦੇ ਵੈਰੀ (ਸਰਬਲੋਹ) ਨੇ (ਇੰਦ੍ਰ ਦੇ ਪੁਤ੍ਰਾਂ ਦੇ ਵਿੱਚਦੀ ਹੋ ਕੇ)। ੫. ਵੀਰਯਨਾਦ ਸਮੇਤ ਪੁਤ੍ਰਾਂ ਦੇ ਨਾਸ ਹੋਵੇਗਾ—ਉਸਦਾ ਸਾਰਾ ਪ੍ਰਸੰਗ ਹੁਣ ਕਹਿੰਦਾ ਹਾਂ। ੬. ਸ੍ਰੀ ਸਰਬਲੋਹ ਦੇ ਵਿਜਈ ਜੰਗ ਤੋਂ ਇੰਦ੍ਰ ਨੂੰ ਰਾਜ ਦੀ ਪ੍ਰਾਪਤੀ ਲੱਭੇਗੀ। ੭. ਫਤਹ ਦਾ ਕਵਚ (ਮੰਤ੍ਰ)। ੮. ਜੰਗ ਦੀ ਕਹਾਣੀ। ੯.ਕਹਿੰਦਾ ਹਾਂ। ੧੦.ਪ੍ਰਸਿੱਧ ਕਰ ਕੇ। ੧੧.ਇਕ ਦੈਂਤ ਦਾ ਨਾਮ ਹੈ। ੧੨.ਅਤਿਜਸ ਕਰਕੇ। ੧੩.ਸੱਤ ਸੇਨਾਪਤਿ ਸਫ਼ਾਂ ਨੂੰ ਪੁਤ੍ਰ, ਮੰਤ੍ਰੀ ਅਤੇ ਫੌਜ ਦੇ ਕੇ ਜੰਗ ਨੂੰ ਭੇਜਿਆ। ੧੪. ਅਠਾਈ। ੧੫.ਰੁਕੇ। ੧੬.ਸੈਨਾ।

Aਪਾ: 'ਇਦੰ' ਅਤੇ 'ਮਿਤ' ਵੀ ਹੈ।
Bਪਾ:—ਪਰਮ ਬੀਰਜਮਾਨ ਹਤੇ ਯਾ ਨਿਸਚਰ, ਵੀ ਹੈ।
Cਪਾ:—ਭਟਨ ਜੁਤ, ਵੀ ਹੈ।
Dਪਾ:—ਅਭਦ੍ਰ।
Eਪਾ:—ਕੰਠ-ਉਪਕੰਠ, ਬਦ੍ਰਬਦ੍ਰ ਭੁਨਾਰ, ਹੁਨਮਤ ਘੁਘੁ ਉਘੱਘੁ ਡਾਕ ਕਾਲਮਖ ਪਸਟਕਣ
Fਪਾ:—ਸਪਤ ਸਫ ਸੇਨਾਨੀ ਪ੍ਰਤਨਾ, ਦੇ ਸੁਤ ਮੰਤ੍ਰਿਤ ਜੁਤਿ ਸਮਰ ਪਠੇ।
Gਪਾ:—ਪਠੇ।
Hਪਾ:—ਬਜੂਹ ਵੀ ਹੈ

ਮਾਰ ਮਾਰ ਢੂੰਕਤਿ[1] ਰਿਪੁ ਢੂਕੇ, ਪ੍ਰਭੁ ਸਨਮੁਖ ਸੰਗ੍ਰਾਮ-ਗਠੇ[2] ॥੨॥੪੭੬॥੧੦੦੮॥੩੩੨੭॥

ਆਵਤਿ ਹੀ ਦਿਸ ਘੇਰ ਨਿਸਾਚਰ, ਬਾਨ, ਬਜ੍ਰ[3] ਬਹੁ ਸਸਤ੍ਰ ਸੁਠੇ[3] ॥

ਮਾਰੁਤ[5] ਮੇਘ[6], ਚਪਲ[7] ਤਰੁ[8], ਮੇਰੁਨ[9] ਤਿਰ ਗੜ੍ਹਾ ਜਲ ਝਪਸ ਬੁਠੇ[10] ॥

ਭੂਤ, ਪ੍ਰੇਤ, ਮਾਸਾਨ, ਖੰਕਾਲੀ[11] ਜੁੱਗਨਿ, ਡੀਅਰ[12], ਪਈਸਾਚ ਉਠੇ ॥

ਨਾਹਰ[13]ਸਿੰਘ,ਸਾਰਦੂਲ,ਬਜਾਘ੍ਰ ,ਜੰਬੁਕ[14],ਸ੍ਵਾਨ[15],ਮੰਜਾਰ[16] ਜੁਟੇ ॥੩॥੪੭੭॥੧੦੦੯॥੩੩੨੮॥

ਗ੍ਰਿਝ, ਉਲੂਕ, ਕਾਕ, ਕੂਹੀ, ਇਲ, ਲਗੜ[17] ਝਗੜ ਸੈਨਾ ਚਿੰਕਾਰਤਿ ॥

ਅੰਧ-ਕਬੰਧ, ਭੈਰਵ ਅਰੁ ਭੈਰਵੀ ਮਾਰੀ ਮਰੀ ਬਜਾਧਿ ਪ੍ਰਚਾਰਤਿ[18] ॥

ਛਿਛ-ਪਿਛ[19],ਮਲ, ਮੂਤ੍ਰ ,ਲਾਲਾਂ,ਕਫ,ਕਚ[20],ਨਖ੍ਰ, ਘ੍ਰਿਨ[21] ਪਾਵਕ[22]-ਡਾਰਤਿ ॥

ਮੂਸਰ,ਮੁਦਗਰ,ਗਦਾ, ਭਸੁੰਡੀ[23], ਭਿੰਡੀ[24] ਪਰਸੁ[25] ਮਰਸ ਫੜ ਮਾਰਤਿ[26]॥੪॥

॥੪੭੮॥੧੦੧੦॥੩੩੨੯॥

ਪਟਾ, ਖੜਗ, ਖਗ[27], ਖੰਡਾ, ਅਸਿ[28], ਸੈਫ, ਸਰੋਹੀ, ਕਤੀ-ਉਘਾਰਤਿ[29] ॥

ਸਹਿਥੀ[30], ਸਾਂਗ, ਸੇਲ, ਤੋਮਰ[31], ਸਕਤੀ, ਯਸ੍ਟੀ[32] ਭਾਲਾ, ਨੇਜਾ-ਘਾਰਤਿ[33]A ॥

ਜਮਧਰ-ਜਬਰ[34] ਬ੍ਰਿਛਕ[35] ਕਟਾਰੀ, ਸ੍ਰੀ ਕਤੀਯਾB ਜਮਦਾੜ ਉਘਾਰਤਿ ॥

ਸੂਆ,ਸੇਲ,ਬਲਮ,ਬਨੇਟਿਨ,ਸੂਲ,ਤ੍ਰਿਸੂਲC,ਫੂਲ-ਬਹੁ[36]ਡਾਰਤਿ ॥੫॥੪੭੯॥੧੦੧੧॥੩੩੩੦॥

ਚਕ੍ਰ, ਕੁਠਾਰ[37] ਦੁਧਾਰ[38],ਢਾਰ, ਸਿੰਗੀਆ-ਚਪਰਾ[39]-ਸਤਘਨੀ ਚਲਾਵਤਿD ॥

ਗੋਰਾ, ਗੁਰਜ਼, ਹਵਾਈ[40] ਨਾਨਾ, ਬਿਬਿਧਾਯੁਧ ਭਟ ਪ੍ਰਤਿ[41] ਭਟ ਲਾਵਤਿ ॥

---

੧. ਗੱਜਦੇ ਹੋਏ। ੨. ਜੰਗ ਨੂੰ ਸ਼ੁਰੂ ਕੀਤਾ। ੩. ਪੱਥਰ। ੪. ਸੁੰਦ੍ਰ। ੫. ਪੌਣ। ੬. ਬੱਦਲ। ੭. ਬਿਜਲੀ। ੮. ਰੁਖ। ੯, ਪਹਾੜ। ੧੦. ਪਾਸਿਆਂ ਤੋਂ ਗੜੇ ਅਤੇ ਪਾਣੀ ਦੀ ਵਾਛੜ ਵਰ੍ਹਦੀ ਹੈ। ੧੧. ਭੈਰਵ ਦੀ ਸ਼ਕਤੀ। ੧੨. ਡੈਣਾਂ। ੧੩. ਇਕ ਤਰਾਂ ਦਾ ਸ਼ੇਰ। ੧੪. ਗਿੱਦੜ। ੧੫. ਕੁੱਤੇ। ੧੬. ਬਿੱਲੇ। ੧੭. ਇਕ ਤਰਾਂ ਦਾ ਬਾਜ। ੧੮. ਅੰਨੇ ਸਰੀਰ, ਭੈਰੋਂ, ਭੈਰੋਂ ਦੀ ਸ਼ਕਤੀ, ਮ੍ਰਿਗੀ ਅਤੇ ਮਨੋਂ ਰੋਗਾਂ ਨੂੰ ਚਲੌਂਦੇ ਹਨ। ੧੯. ਮਿਝ ਅਤੇ ਮਿੱਖ। ੨੦. ਵਾਲ। ੨੧. ਅਪਵਿਤ੍ਰ। ੨੨. ਅਗਨਿ। ੨੩. ਵਡਾ ਨੇਜਾ। ੨੪. ਮਿੱਟੀ ਦੀ ਗੋਲੀ। ੨੫. ਕੁਹਾੜਾ। ੨੬. ਫਾਹੀ ਪਕੜ ਕੇ ਚਲੌਂਦੇ ਹਨ। ੨੭. ਤੀਰ, ਖੜਗ। ੨੮. ਤਲਵਾਰ। ੨੯. ਨੰਗੀਆਂ ਕਰਦੇ ਹਨ। ੩੦. ਬਰਛੀ। ੩੧.ਗੰਡਾਸਾ। ੩੨. ਲਾਠੀ। ੩੩. ਨੇਜ਼ੇ ਮਾਰਦੇ ਹਨ , ੩੪. ਭਾਰੀ। ੩੫. ਬਿਛੂਆ ਸਸਤ੍ਰ। ੩੬. ਬਹੁਤ ਪ੍ਰਸੰਨ ਹੋ ਕੇ। ੩੭. ਕੁਹਾੜੇ। ੩੮. ਬਰਛੀ। ੩੯. ਇਕ ਕਿਸਮ ਦਾ ਤੀਰ। ੪੦. ਇਕ ਅਸਤ੍ਰ। ੪੧. ਨੂੰ।

A ਪਾ:—ਸੈਹਥੀ, ਸਾਂਗ, ਸੈਲ, ਤੋਮਰ, ਸ੍ਰੀ ਕਤੀਯਾ, ਸ੍ਰੀ ਭਾਲਾ ਨੇਜਾ ਘਾਰਤ।

B ਕਈਆਂ ਬੀੜਾਂ ਵਿੱਚ "ਸ੍ਰੀ ਕਤੀਯਾ" ਪਾਠ ਬਿਲਕੁਲ ਹੀ ਨਹੀਂ।

C "ਤ੍ਰਿਸੂਲ" ਸ਼ਬਦ ਵੀ ਕਈਆਂ ਬੀੜਾਂ 'ਚ ਨਹੀਂ ਹੈ।

D ਪਾ:-ਸਿੰਗੀ, ਚਪ-ਰਾਸਤ ਘਨੀ ਦਲਾਵਤਿ—ਸੱਜੇ ਖੱਬੇ ਬਹੁਤ ਸਿੰਗੀਆਂ (ਇਕ ਤਰਾਂ ਦੇ ਤੀਰ) ਚਲਾਉਂਦੇ ਹਨ।

ਪ੍ਰਲ੍ਯ ਬਹੁਰ ਪਲਟਯੋ ਤਾ-ਔਸਰ, ਰਥਿ, ਅਤਿਰਥਿ ਦੇਵਨ ਡਰਪਾਵਤਿ ॥
ਧਸਕ ਧਰਨਿ, ਗਗਨ ਘਹਿਰਾਵਤਿ, ਉਲਕਾਪਾਤ[1]ਭੂਅ-ਕੰਪ ਜਨਾਵਤਿ[2] ॥੧*॥
ਗਿਰ[3]ਤਰੂ[4]-ਉਖੜ,ਉਖੜ ਭੂਇੰ ਡਿਗੱਤਿ,ਥਰਥਰ ਭਟ-ਦੇਊ ਕਰਨ ਉਚਾਵਤਿ[5] ॥
॥੧॥ਰਹਾਉ॥੬॥੪੮੦॥੧੦੧੨॥੩੩੩੧॥

ਟਕਟਕਿ ਲਗੀ ਸੁਰਨ ਤਾ-ਔਸਰੁ, ਸੁਧਿ ਬੁਧਿ-ਸਭੀ ਬਿਸਰਗੋ ਝਬ ਹੀ ॥
ਰੁਕ ਗਈ-ਦਿਸ-ਬਦਿਸ, ਛਿਤ-ਮੰਡਲ-ਭਰਗੋ, ਦੂਤ ਭੂਤ ਕਰਿ ਤਬ ਹੀ ॥
ਆਕੁਲ ਬਿਕਲ ਤ੍ਰਾਸ ਹੀਯ ਥਰਹਰ[6], ਹਰਿ ਹਰਿ ਰਟਤਿ ਹਟਤਿ ਪਗ ਪਗ ਹੀ ॥
ਬਾਨ-ਬੂੰਦ,ਆਯੁਧ-ਝੜ-ਬਰਸਤਿ,ਅਸੁਰ-ਘਟਾ-ਰੋਕ ਜੋ ਸੁਰ ਮਗਹੀ[7]॥੭॥੪੮੧॥੧੦੧੩॥੩੩੩੨॥

ਆਕੁਲ-ਬਿਕਲ[8] ਕਟਕ-ਸੁਰ ਸਿਗਰੇ, ਇੰਦ੍ਰ, ਚੰਦ੍ਰ, ਰਵਿ, ਬਰੁਨ, ਜਮੰ ॥
ਸੰਕਿਤੁ ਭਏ ਸਮਰੁ ਦਾਰੁਨ ਪਿਖ, ਕਿਨ ਬਿਧਿ ਹੋਇ ਪਰਿਤ੍ਰਾਨੁ ਹਮੰ[9] ॥
ਰੁਪ ਰੁਪ ਸਮਰ ਸਭੀ ਭੇ ਠਾਢੇ, ਰੁਕ ਰੁਕ ਪੈਂਡ[10] ਅਸੁਰ-ਅਧਮੰ[11] ॥
ਭਏ ਇਕਤ੍ਰ ਅਮਰ[12]ਤਹਿੰ ਔਸਰ,ਧਯਾਨ ਧਰਯੋ ਪ੍ਰਭੁ ਪਦ-ਪਦਮੰ[13]॥੮॥੪੮੨॥੧੦੧੪॥੩੩੩੩॥

ਸਪਤ ਸਫਨ ਹੂੰ ਗਾਜੇ ਸਨ-ਮੁਖ, ਧਨੁ-ਸਰ ਕਰ ਗਰਜੇ ਹਰਖੇ ॥
ਦਸ ਦਸ ਬਾਨ ਛਾਡਤਿ ਭੇA ਦਾਰੁਨ, ਕਾਲਦਾੜ ਸਮ ਰਨ ਬਰਖੇ[14] ॥
ਖੰਡ ਖੰਡ ਕਰਿ ਦੇਵ ਦੇਵੇਸੁਰ, ਡਾਰ ਦੀਨੁ ਛਿਤ ਧਨੁ-ਕਰਖੇ[15] ॥
ਆਪੁ-ਆਪੁਨੇ ਬਲਿ ਪ੍ਰਗਟਾਵਤਿ,ਸਾਹਸ-ਓਜ ਦੁਹੁਨ ਪਰਖੇ[16]॥੯॥੪੮੩॥੧੦੧੫॥੩੩੩੪॥
[17]ਸੱਤB ਬਾਨ ਪ੍ਰਤਿ ਦੇਵ ਦੇਵੇਸੁਰ, ਛਾਡ ਦੀਯਸਿ ਸਫ ਤਿੱਛ ਸਰੇ
[18]ਕੰਕ-ਪੱਛ ਸਰ ਹਿਰਨ ਰਤਨ ਮਯ, ਦਿਬਯ ਬਾਨ ਅਭਿਮੰਤ੍ਰ ਵਰੇ

---

੧. ਤਾਰੇ ਟੁਟਦੇ ਹਨ । ੨. ਭੁੰਚਾਲ ਪ੍ਰਤੀਤ ਹੁੰਦੇ ਹਨ । ੩. ਪਹਾੜ । ੪. ਰੁਖ । ੫. ਜੋਧੇ ਥਰ ਥਰ (ਕੰਬਦੇ ਹੋਏ) ਹਥ ਨਹੀਂ ਉੱਚੇ ਕਰਦੇ । ੬. ਦੁਖੀ ਤੋਂ ਦੁਖੀ ਹੋਏ ਹੋਏ ਡਰ ਨਾਲ ਛਾਤੀਆਂ ਧੜਕਦੀਆਂ ਹਨ । ੭. ਦੇਵਤਿਆਂ ਰੂਪ ਰਾਹੀਆਂ ਨੂੰ ਦੈਤਾਂ ਰੂਪ ਘਟਾ ਨੇ ਰੋਕ ਲਿਆ, ਰਾਂਹ ਵਿਚ ਹੀ । ੮.ਦੁਖੀ ਤੋਂ ਦੁਖੀ । ੯. ਸਾਡਾ ਬਚਾਉ ਕਿਸਤਰਾਂ ਹੋਵੇ । ੧੦. ਰਾਹ ਰੋਕ ਰੋਕ ਕੇ । ੧੧. ਨੀਚ ਦੈਂਤ (ਖਲੋਤੇ ਹਨ) । ੧੨. ਦੇਵਤੇ । ੧੩. ਚਰਨ ਕਮਲਾਂ ਦਾ । ੧੪. ਕਾਲ ਦੀਆਂ ਦਾੜਾਂ ਵਾਂਗੂ (ਚੱਬ ਜਾਣ ਵਾਲੇ) ਜੰਗ ਵਿੱਚ ਵਰ੍ਹੇ । ੧੫. ਦੇਵਤਿਆਂ ਅਤੇ ਇੰਦ੍ਰ ਦੇ ਖਿੱਚੇ ਹੋਏ ਧਨੁਖ ਟੁਕੜੇ ਟੁਕੜੇ ਕਰ ਕੇ ਧਰਤੀ ਤੇ ਸੁੱਟ ਦਿੱਤੇ । ੧੬. ਹੌਸਲਾ ਅਤੇ ਤਾਕਤ ਦੋਹਾਂ ਨੂੰ ਪਰਖਿਆ । ੧੭.ਦੇਵਤਿਆਂ ਅਤੇ ਇੰਦ੍ਰ ਵਲ ਸੌ ਬਾਣ ਸਿੱਧਾ ਅਤੇ ਤਿੱਖਾ—ਸੜਾਂ ਨੇ ਛੱਡ ਦਿਤਾ । ੧੮. ਇਲਾਂ ਦਿਆਂ ਖੰਭਾਂ ਵਾਲੇ ਸਿੱਧੇ ਸੋਨੇ ਅਤੇ ਰਤਨਾਂ ਵਾਲੇ ਸੁੰਦਰ ਬਾਣ ਉੱਤਮ ਮੰਤ੍ਰ ਪੜ੍ਹ ਕੇ ।

Aਪਾ: —ਭਏ । Bਪਾ: - ਬਹੁਰ ਸਤ, ਵੀ ਹੈ ।

*ਸ੍ਰੀ ਆਨੰਦ ਪੁਰ ਸਹੀਦ ਬਾਗ ਵਾਲੀ ਬੀੜ ਦਾ ਲਿਖਾਰੀ ਇਸ ਥਾਂ ਤੋਂ ਅਗਲਾ ਸਾਰਾ ਹੀ ਪਾਠ ਅਗਲਿਆਂ ਛੰਦਾਂ ਦੇ ਅੰਕ ੬ ਤਕ ਛਡਿ ਗਿਆ ਹੈ ।

ਕੇਤਿਕ ਹਨੇ ਸੂਤ[੧], ਅਸੁ[੨], ਦੇਵਨ, ਖੰਡ - ਧੁਜਾ - ਰਥ - ਚਕ੍ਰ ਸਰੰ[੩] ॥
ਬ੍ਰਹਮ-ਭੇਦ[A] ਸਮਰ ਸੁਰ ਭੇਦਤਿ, ਭਿੰਨ ਭਿੰਨ ਭਟ ਸੁਭਟ ਹਰੰ[੪] ॥੧੦॥੪੮੪॥੧੦੧੬॥੩੩੩੫॥
ਦਸ ਸਹੰਸ੍ਰ ਪੁਨ ਲਛ ਲਛ ਬਾਨਨ, ਓਘ ਜਾਲ[੫] ਸਭ ਸੁਰਨ ਹਨੇ
ਬਾਸਵ, ਧਨਦ[੬], ਸਲਲਪਤਿ[੭] ਦਿਨਪਤਿ, ਨਿਸਪਤਿ, ਗਨ-ਪਤਿ,ਬ੍ਰਹਮ-ਸਨੇ ॥
ਸਪਤ ਭੂਤਪਤਿ[੮] ਸੁਰ - ਸੇਨਾਨੀ[੯], ਏਕ ਏਕ ਤਕ ਪੁੰਖ - ਘਨੇ[੧੦] ॥
ਰੋਮ ਰੋਮ ਸਰ-ਬੇਧਤਿ[੧੧] ਸੁਰਗਨ,ਯਾਨ ਭਗਨ ਰਨ ਭੂਮਿ ਠਨੇ[੧੨] ॥੧੧॥੪੮੫॥੧੦੧੭॥੩੩੩੬॥
ਸਮਰ ਛਿਤਿ ਕਰ ਮੁਰਛਿਤ ਸੁਰਗਨ, ਬਿਬਿਧ ਚਮੂ, ਅਧਿਪਤਿ[੧੩] ਸਗਰੇ ॥
ਬਾਜਿ[੧੪] ਗਿਰੇ, ਗਜਰਾਜ - ਗਿਰੇ, ਬੇਵਾਨ ਗਿਰੇ - ਛਿਤ ਸਮਰ ਪਰੇ ॥
ਹਾਂਕ ਤੁਰੰਗ ਕਟਕ[੧੫] ਸੁਰ ਪੈਠੇ[B], ਬੀਨ ਬੀਨ ਭਟ ਸਮਰ ਡਰੇ[੧੬] ॥
ਦਾਵ ਘਾਵ ਕਰਿ ਦਿਯਸਿ ਭਜਾਈ,ਸਫਨ ਜਿਨਜੋ-ਸੁਰ ਸਮਰ ਟਰੇ॥੧੨॥੪੮੬॥੧੦੧੮॥੩੩੩੭॥
ਭਾਜ ਭਾਜ ਲਾਜੇ ਭਟ ਪਰਿਹਰ[੧੭], ਹਾਰ ਹਾਰ ਹਰਿ ਸਰਨ ਤਕੀ ॥
ਸਫ ਹੂੰ ਦਪਟ ਝਪਟ ਹਯ ਨਿਜ ਨਿਜ, ਸਨਮੁਖ ਹਰਿ ਬਹੁ ਝੂੰਡ ਝਖੀ[੧੮C] ॥
ਦੈਤਜ ਚਮੂ ਸਾਗਰ ਸਮ ਉਮਡਜੋ, ਕਮਠ, ਨਕ੍ਰ, ਹਜ ਕੁੰਭਿ ਲਖੀ[੧੯] ॥
ਫੇਨ ਪ੍ਰਾਯ ਛਤ੍ਰ ਸਿਰ ਸੋਭਿਤ,ਨਾਦ ਬਾਦਿਤ੍ਰਨ ਸਬਦ ਢਕੀ[੨੦]॥੧੩॥੪੮੭॥੧੦੧੯॥੩੩੩੮॥
ਢੂਕ-ਢੂਕ ਗਰਜ-ਗਰਜ ਸਫ, ਆਇ ਪਰੇ ਹਰਿ ਊਪਰ ਸਭੁ ਹੀ ॥
ਲਗਿ ਪ੍ਰਗਟਾਨ ਮਾਯਾ ਨਿਸਾਚਰੀ[੨੧], ਪੂਰਬਿ ਕਹੇ ਸਮਾਜੰ ਸਭੁ ਹੀ[D] ॥
ਅਛਾਦਤਿ ਭਏ ਬਾਨ ਜਾਲਨ ਹਰਿ[੨੨] ਮਾਰੁ-ਮਾਰੁ ਰਟਨ[੨੩] ਸਮਰ ਸਭੁ ਹੀ ॥
ਚਾਰਨ,ਸਿੱਧ,ਬਿਦਜਾਧਰ ਜੇਤੇ,ਪਿਖ ਕੌਤਕ ਕਰੈਂ ਹਾਹਾ ਸਭੁ ਹੀ ॥੧੪॥੪੮੮॥੧੦੨੦॥੩੩੩੯॥
ਦਸ ਦਿਸ ਘੇਰਿ ਆਧਿ[੨੪] ਅਰੁ ਬਜਾਧੰ[੨੫] ਇਨਤੇ ਆਦਿ ਅਰਿਸ੍ਟ[੨੬] ਜਿਤੇ ॥
ਪਰਤਿ ਅਸਾਰ ਸਾਰ-ਧਾਰਾ ਰਣ, ਕਹੇ ਸਕਲ ਹੀ ਪੂਰਬ ਤਿਤੇ[੨੭] ॥

---

੧. ਰਥਵਾਹੀ । ੨. ਘੜੇ । ੩, ਤੀਰਾਂ ਨਾਲ ਰਥਾਂ ਦੇ (ਚਕ੍ਰ) ਪਹੀਏ ਤੋੜ ਦਿੱਤੇ । ੪. ਸੰਜੋਆਂ ਨੂੰ ਵਿੰਨ ਕੇ ਜੰਗ ਵਿੱਚ ਦੇਵਤਿਆਂ ਨੂੰ ਵਿੰਨਦੇ ਹਨ। ੫. ਸਮੂਹ ਦੇ ਸਮੂਹ । ੬. ਕੁਬੇਰ । ੭. ਵਰੁਣ । ੮. ਜੀਵਾਂ ਦੇ ਮਾਲਿਕ । ੯. ਦੇਵਤਿਆਂ ਦੇ ਸੈਨਾਪਤਿ। ੧੦. ਬਹੁਤ ਬਾਣ (ਮਾਰੇ)। ੧੧. ਤੀਰਾਂ ਨਾਲ ਵਿੰਨਦੇ ਹਨ । ੧੨. ਟੁਟੇ ਹੋਏ ਵਿਮਾਨ ਜੰਗ ਭੂਮਿ ਵਿੱਚ ਧਰੇ ਪਏ ਹਨ। ੧੩.ਸੈਨਾਪਤਿ । ੧੪.ਘੋੜੇ । ੧੫.ਘੋੜੇ ਤੋਰ ਕੇ ਦੇਵਤਿਆਂ ਦੀ ਫੋਜ ਵਿੱਚ ਜਾ ਵੜੇ । ੧੬.ਮਾਰੇ । ੧੭.(ਜੰਗ ਮੈਦਾਨ ਨੂੰ) ਛੱਡ ਕੇ। ੧੮.ਸਫਾਂ ਵੀ ਝਪਟੇ ਮਾਰ ਕੇ ਤੇ ਦੌੜਾ ਕੇ ਆਪੋ ਆਪਣੇ ਘੋੜੇ ਸਰਬਲੋਹ ਦੇ ਸਾਮ੍ਹਣੇ ਬਹੁਤ ਤੋਂ ਬਹੁਤ ਝੱਖਾਂ ਮਾਰੀਆਂ (ਵਾਹਯਾਤ ਬਕਵਾਸ ਕੀਤਾ) । ੧੯. ਕੱਛੂ ਅਤੇ ਨਾਕਾਂ ਰੂਪ ਘੋੜੇ ਅਤੇ ਹਾਥੀ ਜਾਣੇ ਹਨ। ੨੦.ਝੱਗ ਵਾਂਗੂ ਸਿਰਾਂ ਤੇ ਛਤ੍ਰ ਸੋਭਦੇ ਹਨ ਵਾਜਿਆਂ ਦੇ ਚੋਬਾਂ ਨਾਲ ਪੈਦਾ ਹੋਏ ਹੋਏ ਸ਼ਬਦ ਰੂਪ (ਨਦ! ਦੀ) ਆਵਾਜ਼ ਹੈ। ੨੧.ਦੈਂਤਾਂ ਦਾ ਜਾਦੂ । ੨੨.ਸਮੂਹ ਬਾਣਾਂ ਨਾਲ ਸਰਬਲੋਹ ਨੂੰ ਢੱਕ ਲਿਆ । ੨੩. ਉਚਾਰਦੇ ਹਨ। ੨੪. ਮਨ ਦਾ ਰੋਗ। ੨੫. ਤਨ ਦਾ ਰੋਗ। ੨੬. ਉਪਾਧਿ ਅਧਿਦੈਵਕ ਰੋਗ ਉਪਦ੍ਰਵ । ੨੭.ਬੇਹਿਸਾਬ ਹੀ ਰਣ ਵਿਚ (ਰੋਗ ਰੂਪ) ਸ਼ਸਤ੍ਰਾਂ ਦੀ ਧਾਰ ਪੈਂਦੀ ਹੈ, ਸਾਰੇ ਓਨੇ ਹੀ ਪਹਿਲੋਂ (ਅਸੀਂ) ਕਹਿ ਆਏ ਹਾਂ ।

A ਪਾ:-ਬ੍ਰਹਮ ਭੇਦ, ਅਸ਼ੁਧ ਹੈ। B ਪਾ: --ਪੈਠਜੋ । C ਪਾ.—ਸਫਨ ਹੂੰ ਝਪਟ ਝਪਟ ਹਯ ਨਿਜ ਨਿਜ, ਸਨਮੁਖ ਹਰਿ ਕੇ ਬਹੁ ਝੂੰਡ ਝਖੀ। D ਪਾ: ਲਗੇ ਪ੍ਰਗਟ ਮਾਇਆ ਨਿਸਾਚਰੀ, ਪੂਰਬ ਕਹੇ ਸਮਾਜ ਸਭੁ ਹੀ ।

ਹਰਿ ਪਰ ਕਰਤੁ ਬਰਖਾ ਬਹੁ ਭਾਤਿਨ, ਖਿਬਿਧਾਯੁਧ ਬਰ ਪੁੰਜੋ[1] ਹਤੇ[2] ॥

ਜਿਮ ਕ੍ਰਿਸਾਨੁ ਬਾਰਿਦ ਆਛਾਦਤਿ, ਤੈਸ ਅਛਾਦਜੈ ਰਮਾਪਤੇ[3]॥੧੫॥੪੮੯॥੧੦੨੧॥੩੩੪੦॥

॥ ਪੰਚਦਸਕ ੧ ॥

ਬਿਸਨੁਪਦ ਪੁਨਜਾਕੀ ਚਤੁਰਪਦ ਬਖ਼ਸ਼ਸ਼ ਹਜ਼ੂਰ ॥

ਤ੍ਰਾਸਿਤ ਅੰਕ ਸ-ਸੰਕ ਅਮਰ-ਗਨ[4] ਤ੍ਰਾਹ ਤ੍ਰਾਹ ਕਰਿ ਸਰਨ ਪਰੇ

ਪਾਹ ਪਾਹ ਭਗਵੰਤੁ ਜਨੇਸ੍ਵਰ ਪਰਮੇਸ੍ਵਰ ਪਾਰ ਬ੍ਰਹਮ ਹਰੇ

ਰੱਛ ਰੱਛ ਰੱਛਕ, ਰੱਛਣੀਯੇ, ਰੱਛ ਰੱਛ ਮਮ ਪਾਹ[5] ਗੁਰੇ ॥

ਸਰਣ ਸਰਣ ਸਰਣ ਸਰਣਾਲਯ[7], ਸਰਣਾਗਤਿ-ਬਤਸਲੇ[8] ਹਰੇ ॥੧॥੪੯੦॥੧੦੨੨॥੩੩੪੧॥

ਬਿਸਨੁਪਦ ਪੁੰਨੀਆ ਚਤੁਰਪਦ ਬਖ਼ਸ਼ਸ਼ ਹਜ਼ੂਰ ਦੇਵਨ ਬਾਚ[A] ॥

ਕੀਜਹਿ ਪਰਿਤ੍ਰਾਣੁ[9] ਪ੍ਰਾਣ – ਪਤਿ ਦਾਤੇ! ਯਾ ਸੰਕਟ[10] ਤੇ ਤ੍ਰਾਣੁ ਕਰੋ

[11]ਬੂਡਤਿ ਤ੍ਰਾਸ ਉਦਧਿ ਦਲ ਆਸੁਰਿ ਨਿਰਭਯ ਬੋਹਿਥਿ ਪਾਰੁ ਕਰੋ[B] ॥

ਸਦਾ ਸਦਾ ਤੁਮ ਰਾਖਤਿ ਆਏ, ਲਾਜ ਦਾਸਾਨੀ ਚਿੰਤ ਕਰੋ

ਪ੍ਰਭੁ ਬਿਨੁ-ਆਨੁ[12]ਨ ਰੱਛਕ ਦੇਵਨ, ਸਰਣ ਪਰੇ ਕੀ ਲਾਜ ਕਰੋ ॥੨॥੪੯੧॥੧੦੨੩॥੩੩੪੨॥

ਬਿਸਨੁਪਦ ਪੁੰਨੀਆ ਚਤੁਰਪਦ ਕਬਿ-ਬਾਚ ॥

ਬਿਹਸੇ - ਬਿਨਯਾਰਤਿ ਸੁਨਿ ਦੇਵਨ[13][C], ਜਗਨ੍ਨਾਥ, ਜਗਦੇਵ, ਹਰੀ ॥

ਰੱਛ ਰੱਛ ਬੋਲੇ ਮ੍ਰਿਦੁ - ਬਾਨੀ[14], ਤੁ ਹਿਤੁ ਹਉਂ ਨਿਜ ਦੇਹ ਧਰੀ ॥

ਮਾਭਯ ਮਾਭਯ[15] ਸੰਕ ਨ ਰੰਚਕ, ਕਰਹੁੰ ਤ੍ਰਾਨੁ ਤਵ ਮੇਕ ਘਰੀ[16] ॥

ਹਨਿਹੌਂ-ਅਬਿਲੰਬਿਤਿ[17]ਥੀਰਜ-ਨਾਦਹਿ[D],ਸਮਾਜ ਸਹਿਤ ਸੈਨਾ ਸਗਰੀ॥੩॥੪੯੨॥੧੦੨੪॥੩੩੪੩

ਰਾਂ ਆਂ ਗਾਂ ਤ੍ਰੈ ਅਖੁਰ[E] ਸ੍ਰੀ ਹਰਿ, ਉੱਗ੍ਰ ਗਾਜ ਸੁਰ ਹਿਤੁ ਉਚਰੇ[18] ॥

ਹ੍ਰੀ, ਛ੍ਰੀ; ਨ੍ਰੀ, ਸ੍ਰੀ, ਪਦ ਉੱਤਮ ਸਲੋਕ, ਸ੍ਰੀ ਮੁਖ ਚਤੁਰਾਖੁਰ[F] ਸੁਧਰੇ[19] ॥

---

੧. ਸਮੂਹ । ੨. ਮਾਰੇ । ੩. ਜਿਸਤਰਾਂ ਮੇਘ ਸੂਰਜ ਨੂੰ ਢੱਕ ਲੈਂਦਾ ਹੈ – ਉਸੇ ਤਰਾਂ ਹੀ ਸਰਬਲੋਹ ਨੂੰ ਕੱਜ ਲਿਆ। ੪. ਦਿਲ ਵਿੱਚ ਸ਼ੰਕਾ ਸਹਿਤ ਦੇਵਤੇ ਡਰਦੇ ਹਨ । ੫. ਰਖਜਾ ਕਰਨ ਯੋਗ । ੬. ਹੇ ਮੇਰੇ ਆਸ੍ਰਯ । ੭. ਸਰਣ ਦਾ ਘਰ। ੮. ਸਰਣ ਆਇਆਂ ਦੇ ਮਿਤ੍ਰ ਪਿਆਰੇ ! ੯. ਬਚਾਉ । ੧੦. ਦੁੱਖ । ੧੧. ਦੈਂਤਾਂ ਦੇ ਦਲ ਡਰ ਰੂਪ ਸਮੁੰਦ੍ਰ ਵਿੱਚ– ਨਿਰਭਯਤਾ ਰੂਪ ਜਹਾਜ਼ ਡੁੱਬਦਾ ਹੈ—(ਸੋ ਉਸਨੂੰ ਤੁਸੀਂ) ਪਾਰ ਕਰੋ । ੧੨. ਹੋਰ । ੧੩. ਦੇਵਤਿਆਂ ਦੀ ਦੁੱਖ ਭਰੀ ਬੇਨਤੀ ਸੁਣ ਕੇ ਹੱਸ ਪਏ । ੧੪. ਕੋਮਲ ਵਾਕਾਂ ਨਾਲ । ੧੫. ਨਾਂ ਡਰੋ ! ਨਾਂ ਡਰੋ ੧੬. ਤੁਹਾਡੀ ਰਖਿਆ ਮੈਂ ਇਕ ਘੜੀ ਦੇ ਵਿੱਚ ਹੀ ਕਰਾਂਗਾ। ੧੭.ਤੁਰੰਤ ਹੀ ਮਾਰਾਂਗਾ । ੧੮.ਅਤਯੰਤ ਗੱਜ ਕੇ ਦੇਵਤਿਆਂ ਲਈ ਉਚਾਰੇ । ੧੯ ਬਣਾਏ ਹਨ

A ਬੀੜਾਂ ਵਿੱਚ ਇਹ ਸਿਰਲੇਖ ਸਿਰਫ "ਦੇਵਨ ਬਾਚ" ਅਤੇ "ਕਵਿ ਵਾਚ" ਹੀ ਹਨ ਅਤੇ ਇਕ ਵਿੱਚ "ਕਵਨੋ ਵਾਚ" ਵੀ ਹੈ । B ਪਾ:–ਬੂਡਤ ਤ੍ਰਾਸ ਉਦਧ ਦਲ ਆਸੁਰੀ, ਨ੍ਰਿਭੈ ਬੋਹਥ ਕਹ ਪਾਰ ਕਰੋ, ਵੀ ਹੈ ।

C ਪਾ:—ਬਿਹਸੈ ਬਿਨੈ ਆਰਤ ਸੁਨ ਦੇਵਨ, ਵੀ ਹੈ ।

D ਪਾ:—'ਬ੍ਰਿਜਨਾਦੇ' ਅਤੇ 'ਬੀਰਜਨਾਦੰ' ਵੀ ਹੈ । E ਪਾ:—ਅਖਯਰ । F ਪਾ: --ਦਤੁਰ ਰਾਖਯਾ

ਪੁੰਨ੍ਯ ਸਲੋਕ ਉੱਗ੍ਰ ਸੁਧਾਖੵਰA ਪੁੰਨਜ ਬਰਨ - ਸਪਤ ਮੰਤ੍ਰ ਕਰੇ[1] ॥
ਸਪਤ ਮਹਾਨ ਪੁੰਨਜ ਮਯ ਬਿਗ੍ਰਹ,ਪ੍ਰਗਟਤ ਭੇ ਬਰਨ ਬ੍ਰਹਮਪਰੇ[2]॥੪॥੪੯੩॥੧੦੨੫॥੩੩੪੪॥
ਆਕੁੰਠ, ਬੈਕੁੰਠ, ਸਾਰਦ, ਬ੍ਰਹਮਦੱਤ, ਦੇਵਦੱਤ, ਸਿਵਦੇਵ, ਹੂਤਬਿਆਹ ॥
ਸਪਤ - ਮਹਾਨ ਪ੍ਰਧਾਨ ਦੇਵ ਵਰ, ਪੁੰਨਜ ਸ੍ਵਰੂਪ ਮੰਗਲ-ਘਰ - ਤਾਰਦ[3] ॥
ਪਾਵਕ[4] ਛਰਨ, ਭਾਨੁ[5] ਸਮ ਤੇਜੰ, ਓਜ ਓਘ ਪ੍ਰਜਨ ਵਪੁ - ਨਾਰਦ[6] ॥
ਅੰਜੁਲਿ-ਪੁਟ-ਕਰਿ ਜਨ-ਮੁਖ ਠਾਢੇ,ਕੁੰਡਲ ਕ੍ਰੀਟ ਚਤੁਰ-ਭੁਜ ਸਾਰਦ॥੫॥੪੯੪॥੧੦੨੬॥੩੩੪੫॥

ਬੈਕੁੰਠ ਬਾਚ ॥

ਕਿ ਕਾਰਜ ਨਿਤ੍ਰ[8] ਮੋ ਪ੍ਰਭੁ ਸਿਮਰੇ ? - ਕਰ - ਜੋਰੇ[9], ਪ੍ਰਭੁ ਆਯਸ[10] ਦੀਜੈ ॥
ਕਿ ਨਮਿੱਤ ਆਵਾਹਨ[11] ਕੀਨਾ ਆਯਸ ਹੋਇ ਸਾ ਕਾਰਜ ਕੀਜੈ ॥
ਧੰਨਜ - ਭਾਗੁ ਆਜ ਪ੍ਰਭੁ ਮੋਰੇ, ਪਦ ਸਰੋਜ ਨਿਰਖੇ ਜਗ ਬੀਜੇ[12] ॥
ਤ੍ਰੈ ਜਨਾਥ ਨਾਥ ! ਪਦ ਭੇਟਤਿ[13],ਵਿਸ੍ਵ-ਰੂਪ ਸਰਬਲੋਹ ਅਭੀਜੈ ![14]॥੬॥੪੯੫॥੧੦੨੭॥੩੩੪੬॥
ਅਸ ਕਹ ਪ੍ਰਦੱਛਨ ਪ੍ਰਭੁ ਕੀਨਜੇ* ਕੋਮਲ-ਮ੍ਰਿਦ[15] ਬਾਨੀ ਬਿਨਤੀ ਹਰ[16] ॥
ਸੋਭਿਤ ਅੰਗ ਅਨੰਗ ਪ੍ਰਗਟ ਛਬਿ, ਨਿਸਿਜ - ਬਦਨ ਪੁੰਡਰੀਕ ਬਰਨ ਬਰ[17] ॥
ਪੀਤਾਂਬਰ-ਕਟਿ-ਕਿੰਕਨਿ-ਰਾਜਤਿ[18],ਭ੍ਰਾਜਤਿ-ਆਕ੍ਰਿਤਿ[19] ਲਾਜਤਿ-ਰਤਿ-ਵਰ[20] ॥
ਸੰਖ,ਚਕ੍ਰ,ਗਦਾ-ਕਰ ਰਾਜਤਿ,ਪਦਮ ਬਿਰਾਜਤਿ ਕਰ ਮੰਗਲਕਰਿ[21]॥੭॥੪੯੬॥੧੦੨੮॥੩੩੪੭।
ਪ੍ਰਭੁ ਮਾਥ ਨਾਯ ਬੈਕੁੰਠਨ, ਬਾਹਨ ਨਿਜ ਨਿਜ ਚੜ੍ਹੇ ਸਵਾਰੀ[22] ॥
ਮਰਾਲ, ਸੁਮਨ, ਐਰਾਵਤ, ਸਜਾਮ ਕਰਣ, ਕਰਹਲ ਬਿੰਸਤ ਚਾਰੀ[23]॥

---

੧. ਪਵਿਤ੍ਰ ਸਲੋਕ ਤੇਜਮਯ ਸੁਧ ਅੱਖਰ ਪਵਿਤ੍ਰ ਸੱਤ ਅਖਰਾਂ ਵਾਲਾ ਮੰਤ੍ਰ ਕੀਤਾ। ੨. (ਸਰਬਲੋਹ) ਦੇ ਸੱਤ ਅੱਖਰ ਪਵਿਤ੍ਰ ਰੂਪ ਮਹਾਨ ਵਾਲੇ ਪ੍ਰਗਟ ਹੋਏ। ੩. ਸ੍ਰੇਸਟ ਕਲਯਾਣ ਅਤੇ ਤਾਰਨਵਾਲੇ ਮੰਗਲਾਂ ਨੂੰ ਵਰਤੇਣ ਵਾਲੇ। ੪. ਅਗਨਿ। ੫. ਸੂਰਜ। ੬. ਤਾਕਤ ਦਾ ਸਮੁਦਾਯ ਅਤੇ ਸਾਰਿਆਂ ਦੇ ਸਰੀਰ ਨਾਰਦ (ਵਾਂਗੂ ਚੰਚਲ ਅਥਵਾ-ਸਫੇਦ) ਹਨ। ੭. ਕੁੰਡਲ, ਮੁਕਟ ਅਤੇ ਚਾਰਭੁਜ ਧਾਰੀ ਤੱਤ੍ਰ ਦੇ ਦਾਤਾ ਦੇ ਸਾਮ੍ਹਣੇ ਬੁਕ ਰੂਪ ਡੂਨੇ ਬਣਾ ਕੇ ਖਲੋ ਗਏ। ੮. ਕਿਸ ਕੰਮ ਵਾਸਤੇ। ੯. (ਅਸਾਂ) ਹੱਥ ਜੋੜੇ ਹਨ। ੧੦. ਹੁਕਮ। ੧੧ ਬੁਲਾਵਣ ਕਰੋ। ੧੨. ਸੰਸਾਰ ਦੇ ਬੀਜ ਰੂਪ (ਸਰਬਲੋਹ) ਦੇ ਚਰਨ ਕਮਲ ਵੇਖੇ। ੧੩. ਆਪ ਦੇ ਚਰਨ ਸਪਰਸਦਿਆਂ ਹੀ ਕ੍ਰਿਤਾਰਥ ਹੋ ਗਏ ਹਾਂ। ੧੪. ਨਾਂ ਭਿੱਜਣ (ਪਤੀਜਣ) ਵਾਲੇ। ੧੫ ਕੋਮਲ ਤੋਂ ਕੋਮਲ। ੧੬. ਉੱਚਾਰ ਕੇ। ੧੭. (ਸਰਬਲੋਹ ਦੇ) ਅੰਗ ਕਾਮਦੇਵ (ਅਨੰਗ) —ਕਾਮ ਦੀ ਛਬਿ ਵਾਂਗੂ ਸੋਭਦੇ ਹਨ, ਚੰਦ ਵਾਂਗੂ ਮੁਖ ਅਤੇ ਕਮਲ ਵਾਂਗੂ ਸ੍ਰੇਸਟ ਰੰਗ ਹੈ। ੧੮. ਪੀਲੇ ਕਪੜੇ ਅਤੇ ਲੱਕ ਨਾਲ ਤੜਾਗੀ ਵਿਰਾਜਦੀ ਹੈ। ੧੯. ਸੁੰਦ੍ਰਤਾ ਸੋਭਦੀ ਹੈ। ੨੦. ਕਾਮਦੇਵ ਵੀ ਸ਼ਰਮਿੰਦਾ ਹੁੰਦਾ ਹੈ। ੨੧. ਕਲਯਾਣ ਕਰਨ ਵਾਲੇ। ੨੨. ਅਰਜਤ ਕਰਕੇ, ਸਜਾ ਕੇ। ੨੩. ਹੰਸ, ਫੁੱਲ, ਐਰਾਵਤ (ਹਾਥੀ), ਕਾਲੇ ਕੰਨਾ ਵਾਲੇ (ਘੋੜੇ) ਅਤੇ ਚਵੀ ਚਵੀ ਊਠਾਂ ਵਾਲੀਆਂ (ਸਵਾਰੀਆਂ ਤੇ ਚੜੇ)।

A ਪਾ: —ਸੁਧਾਖਯਰ।

* ਸ੍ਰੀ ਆਨੰਦਪੁਰ ਸਹੀਦ ਬਾਗ ਵਾਲੀ ਬੀੜ ਦਾ ਲਿਖਾਰੀ ਏਥੋਂ ਤੱਕ ਤੇ ਬਿਲਕੁਲ ਹੀ ਭੁਲ ਗਿਆ ਹੋਇਆ ਸੀ ਹੁਣ ਇਸ ਤੋਂ ਅੱਗੇ ਵੀ 'ਕੋਮਲ ਮ੍ਰਿਦ ਬਾਨੀ ਬਿਨਤੀ ... ਨਿਸਿਜ ਬਦਨ......ਛੱਪ ਛੜੱਪੇ ਮਾਰੇ ਹੋਏ ਹਨ। ਵੇਖੋ ਬੀੜ।

ਸਾਰੰਗ[1], ਖੜਗ, ਸੂਲ ਸਕਤਿ[2], ਮੁਸਲA ਕੁਵੰਡ, ਨਿਖੰਗ[3] ਬਜ੍ਰ-ਬਰ-ਧਾਰੀB॥

ਧੁਨਿ ਕਰਿ ਸੰਖ ਪਾਂਚਜਨ ਮੁਖ ਧਰ, ਜੈ ਜੈ ਸਬਦ ਪੁਹਪ ਬਰਸਾਰੀ[4]॥੮॥੪੯੭॥੧੦੨੯॥੩੩੪੮॥

ਹੋਤੇ ਸਬਦ ਪਾਂਚਜਨ੍ਯ ਨਾਦਨ, ਮਿਟਯੋ ਅੰਧਾਰ ਅਸੁਰ ਮਾਯਾ ਕੋ ॥
ਹਟਤ੍ਰ ਅਰਿਸ੍ਟ ਜੇਤਿਕ ਰਿਪੁ ਪ੍ਰਗਟੇ[6], ਪ੍ਰਗਟਤਿ ਹੀ ਬੈਕੁੰਠ ਕਾਯਾ ਕੋ ॥
ਗਈ - ਬਿਲਾਇ[7] ਨਿਸਾਚਰਿ ਮਾਯਾ, ਭੌ ਪ੍ਰਕਾਸ ਤਹਿ ਸਿਵ-ਛਾਯਾ-ਕੋ[8] ॥
ਬ੍ਰਹਮ-ਦੱਤ, ਦੇਵਦੱਤ, ਹੂਤਾ, ਧਨੁਸ ਟੰਕਾਰ ਬਾਨ ਸੰਧਿ ਮਾਯਾ ਕੋC ॥੯॥੪੯੮॥੧੦੩੦॥੩੩੪੯॥

ਭਯੋ ਲੀਨ੍ਹ ਖੀਨੁ ਤਾਂ ਅੰਸਰੁ, ਹੀਨ ਭਯੋ ਓਜਸ ਬਲ ਨਿਸਚਰ[9] ॥
ਤ੍ਰੈ ਤ੍ਰੈ ਬਾਨ ਹਨਤ ਸਰ - ਜਾਲਨ[10], ਲੁਪਤਿ ਭਯੋ ਟੋਨਾ ਅਰਿ ਦੁਸਤਰ[11] ॥
ਛੂਟੀ ਮੂਰਛਾ ਸੁਰ-ਪਤਿ[12], ਦਿਨ-ਪਤਿ, ਨਿਸ-ਪਤਿ ਜਲ-ਪਤਿ ਜਲ-ਪਤਿ ਬਿਸਤਰ[13] ॥
ਧਨ-ਪਤਿ[14], ਪ੍ਰੇਤਰਾਟ[15], ਦ੍ਵਾਦਸਿ-ਚਖੁ[16]D, ਭੂਤ-ਰਾਟ, ਪਦਮਜ[17], ਭਵਨੇਸੁਰ[18]॥
॥੧੦॥੪੯੯॥੧੦੩੧॥੩੩੫੦॥

ਲੈ ਲੈ ਸਸਤ੍ਰ ਅਸਤ੍ਰ ਰਣ ਗਾਜੇ, - ਸਮਰ ਜਨੇਂਦ੍ਰ ਸਰਬਲੋਹ ਜਨੇਸੁਰ ॥
ਸਪਤ ਬੈਕੁੰਠਨ ਜੁਤਿ ਰਣ ਸੋਭਤਿ, ਦੇਵ ਦੇਵੇਸ ਸੁਭਟ ਭਟਤੇਸੁਰ[19] ॥
ਝੁਰਮਟ[20] ਘੋਰ ਸੰਗ੍ਰਾਮ ਮਚਯੋ ਤਹਿੰ, ਦੁਹੂੰ ਦਿਸਨ ਸੈਨਾਨਿ - ਛਿਤੇਸੁਰ[21] ॥
[22]ਸਪਤ ਬੈਕੁੰਠ ਅਸੁਰਪਤਿ-ਸਫਨ ਸੰਗ, ਦੇਵ ਸੈਨ-ਨਿਸਚਰ ਦਲ ਦੁਸਤਰ[23] ॥
॥੧੧॥੫੦੦॥੧੦੩੨॥੩੩੫੧॥ ਇਕਾਦਸ ੧॥

---

੧. ਕਮਾਨ । ੨. ਬਰਛੀ । ੩. ਭੱਥਾ (ਸੰਖ)
ਧਰ ਕੇ ਧੁਨਿ ਕੀਤੀ (ਦੇਵਤਿਆਂ ਵਲੋਂ) ਜੈ ਜੈ ਸਬਦ ਹੋਏ ਅਤੇ ਫੁਲ ਵਰਸਾਏ । ਸੰਖ ਦੇ ਸਬਦ ਹੁੰਦਿਆਂ
੬. ਜਿੰਨੇ ਕੁ ਉਪਦ੍ਰਵ (ਰੋਗ) ਵੈਰੀਆਂ ਵਲੋਂ ਪ੍ਰਗਟੇ ਸਨ ਸੋ ਹਟ ਗਏ । ੭. ਨਾਸ ਹੋ ਗਈ । ੮. ਕਲਿਆਣ ਰੂਪ ਦੀ ਛਾਯਾ ਦਾ । ੯. ਦੈਂਤ ਦਾ ਬਲ ਉਸ ਵੇਲੇ ਕਮਜ਼ੋਰ ਹੋ ਗਿਆ ਅਤੇ ਹੀਣ ਹੋ ਗਿਆ ੧੦. ਤੀਰਾਂ ਦਾ ਸਮੂਹ ਦਾ ੧੧. ਵੈਰੀ ਦਾ ਬੁਰਾ ਦੂਣਾ ਨਾਸ ਹੋ ਗਿਆ । ੧੨. ਇੰਦ੍ਰ । ੧੩. ਬਹੁਤ ਸਾਰੀ । ੧੪. ਕੁਬੇਰ । ੧੫. ਸਿਵ । ੧੬. ਸ੍ਵਾਮਿ ਕਾਰਤਿਕ ੧੭. ਬ੍ਰਹਮਾ । ੧੮. ਲੋਕਾਂ ਦੇ ਮਾਲਿਕ ਰਾਜੇ । ੧੯. ਮਹਾਨ ਯੋਧੇ । ੨੦. ਇਕੱਠ, ਰੇਲਾ ੨੧. ਧਰਤੀ ਦੇ ਮਾਲਿਕਾਂ (ਰਾਜਿਆਂ) ਦੀ ਸੈਨਾ ਦਾ । ੨੨. ਸੱਤੇ ਵੈਕੁੰਠ—ਸੱਤਾਂ ਹੀ (ਅਸੁਰਪਤਿ)—ਸੈਨਾਪਤੀ ਸਦਾ ਨਾਲ ਅਤੇ ਦੇਵਤਿਆਂ ਦੀ ਸੈਨਾ ਕਠੋਰ ਦੈਂਤਾਂ ਦੇ ਦਲ ਨਾਲ (ਲੜਦੀ ਹੈ) ।

Aਪਾ:—ਮੂਸਰ । Bਸ੍ਰੀ ਨਾਨਕਿਆਣੇ ਆਦਿਕ ਬੀੜਾਂ ਦੀਆਂ ਦੋ ਪੰਗਤੀਆਂ ਉਪਰੋਕਤ ਤਾਂ ਜਿਉਂ ਕੀ ਤਿਉਂ ਹੀ ਹਨ ਪਰੰਤੂ ਤੀਜੀ ਪੰਗਤੀ ਸਾਡੀ ਬੀੜ ਵਾਲੀ ਬਿਲਕੁਲ ਹੀ ਨਹੀਂ ਹੈ। ਇਸ ਬੀੜ ਦਾ ਪਾਠ ਇਉਂ ਹੈ ਯਥਾ—ਭ੍ਰਮਤੀ ਪਰਸ ਬਨੈਟੀ ਬਿਛੂਆ, ਭਿੰਡਪਾਲ ਬਾਂਕ ਚਕ੍ਰ ਜਮ ਦਾਰੀ ॥ ਧੁਨਿ ਕਰ ਸੰਖ ਪਾਂਚ ਜਨ ਮੁਖਧਰ ਜੈ ਜੈ ਸਬਦ ਪੁਹਪ ਬਰਸਾਰੀ ॥ ਵੇਖੋ ਬੀੜ ਸ੍ਰੀ ਨਾਨਕਿਆਣਾ ਸਾਹਿਬ ।

Cਪਾ:—ਬ੍ਰਹਮਦੱਤ ਦੇਵ ਪੁਰ ਹੂਤਾ, ਧਨੁਸ ਟੰਕਾਰ ਬਾਨ ਸੰਧਾਨ ਮਾਇਆ ਕੋ ।

Dਪਾ.—ਦ੍ਵਾਦਸਿ ਲੋਚਨ ਵੀ ਹੈ।

ਤ੍ਰਿਸਨੂਪਦ ਪੁਨਜਾਕੀ ਖੜ-ਪਦ-ਛੰਦ * ਬਖ਼ਸ਼ਸ਼ ਹਜ਼ੂਰ ॥

ਮਚੀ ਮਾਰ ਅਪਾਰ ਸੂਰਨ, ਸਸਤ੍ਰ ਅਸਤ੍ਰ ਡਾਰਤਿ[1] ਘਨੇ ॥
ਦਾਵ ਘਾਵ ਮਲ-ਜੁੱਧ - ਮੰਡਿਤ[2], ਬਾਨ ਛਾਡਿਤ ਭਟ ਰਨੇ[A]॥
ਰਥੀ ਰਥੀ, ਬਿਵਾਨੀ ਬਿਵਾਨੀ, ਗਜੀ-ਗਜੀ, ਅਸੀ-ਅਸੀ-ਸਨੇ[3]॥
ਪਾਯ ਪਾਯਨ[4],ਮੱਲ-ਮੱਲਨ,ਸਚਿਵ ਸਚਿਵ[5],ਬਾਦੰਤ੍ਰੀ-ਬਾਦੰਤ੍ਰੀ[6]ਰਣ ਠਨੇ ॥
ਸੂਤ ਸੂਤਨ[7],ਸੁਤ - ਜਨਕ ਸੰਗੇ[8], ਸਿਸ੍ਯ - ਆਚਾਰਜ ਜੁੱਧ ਘਨੇ[9] ॥
ਮਹਾਰਥੀ ਅਤਿਰਥੀ ਜੁੱਟੇ, ਰਾਜ - ਪੁਤ੍ਰ ਦੇਵ ਪੁਤ੍ਰਨ ਹਨੇ[10] ॥੧॥
ਦਾਸ ਦਾਸ, ਸੇਨਾਨੀ - ਸੇਨਪ[11], ਨ੍ਰਿਪਤਿ - ਸੋਂ - ਨ੍ਰਿਪ ਜੁੱਧ ਬਨੇ[12]॥੧॥ਰਹਾਉ[B] ॥
॥੧॥੫੦੧॥੧੦੩੩॥੩੩੫੨॥

ਖੜ ਪਦ ਛੰਦ * ॥

ਅਸੁਰ ਘੋਰ[C]ਸੰਗ੍ਰਾਮ ਮੰਡਯੋ, ਬਹੁ - ਭਾਂਤਿ ਬ੍ਰਿਨ[13] ਸੁਭਟਨ ਕਰੇ ॥
ਤਨ ਏਕ ਏਕਨ ਬ੍ਰਿਨੁ ਅਨੇਕਨ[14] ਅੰਗ ਅੰਗਨ ਰਤ[15] ਝਰੇ ॥
ਮਾਰੇ ਪਰੇ ਬਹੁ ਤੀਰ ਬੀਰਨ, ਰਣਧੀਰ ਸਾਵਤ ਮਹਿ ਪਰੇ[16] ॥
ਗਜ, ਤੁਰੰਗ[17], ਦਾਨਵ ਦੇਵ ਦੁਹੁੰਦਿਸ, ਬਿਨੁਪ੍ਰਾਨ ਭੇ-ਲਰ ਕਰਿ ਮਰੇ ॥
ਬਹੁ ਬੀਰ ਧਨੁ - ਸੰਧਾਨ-ਤੀਰਨ[18], ਮਗ ਰੋਕ ਨਿਸਚਰ ਹਵ-ਅਰੇ[19] ॥
ਬਹੁ ਖਰੇ ਸਨਮੁਖ ਸੰਗ੍ਰਾਮ ਮਾਂਡਿਤ, ਜੇ ਜੂਝਗੇ - ਤੇ ਭਵ[20] ਤਰੇ ॥੨॥੫੦੨॥੧੦੩੪॥੩੩੫੩॥
ਬਹੁ ਦਿਵਸ ਯਾ ਪ੍ਰਕਾਰ ਆਹਵ[21] ਰੈਨਿ ਦਿਨ ਬੀਤੇ ਭਲੇ ॥
ਸਰਿਤਾ ਬਹੀ ਤਹਿ ਰੁਧਿਰ ਭੀਸਨ[22], ਚਾਵੰਡ[23] ਗ੍ਰਿਝ ਚੀਕਤਿ ਖਲੇ ॥

---

੧. ਚਲੇਂਦੇ ਹਨ । ੨. ਕੁਸ਼ਤੀਆਂ ਵਾਂਗੂ ਲੜਾਈ ਕਰਦੇ ਹਨ । ੩. ਹਾਥੀਆਂ ਵਾਲਿਆਂ ਨਾਲ ਹਾਥੀਆਂ ਵਾਲੇ ਅਤੇ ਘੋੜਿਆਂ ਵਾਲਿਆਂ ਨਾਲ ਘੋੜਿਆਂ ਵਾਲੇ । ੪. ਪੈਦਲਾਂ ਨਾਲ ਪੈਦਲ । ੫. ਵਜ਼ੀਰਾਂ ਨਾਲ ਵਜ਼ੀਰ । ੬. ਵਾਜਿਆਂ ਵਾਲਿਆਂ ਨਾਲ ਵਾਜਿਆਂ ਵਾਲੇ । ੭. ਰਥਵਾਹੀਆਂ ਨਾਲ ਰਥਵਾਹੀ । ੮. ਪੁਤ੍ਰ ਨਾਲ ਪਿਤਾ । ੯. ਚੇਲਿਆਂ ਨਾਲ ਗੁਰੂਆਂ ਦੇ ਬਹੁਤੇ ਜੰਗ ਹੁੰਦੇ ਹਨ । ੧੦. ਵੀਰਜਨਾਦਾ ਦੇ ਪੁਤ੍ਰਾਂ ਨੂੰ ਇੰਦ੍ਰ ਦੇ ਪੁਤ੍ਰ ਮਾਰਦੇ ਹਨ । ੧੧. ਸੈਨਾਪਤੀਆਂ ਨਾਲ ਸੈਨਾਪਤਿ । ੧੨. ਰਾਜਿਆਂ ਨਾਲ ਰਾਜਿਆਂ ਦਾ ਬਣਿਆ ਹੈ । ੧੩. ਚੋਟ । ੧੪. ਇਕ ਇਕ ਸਰੀਰ ਤੇ ਅਨੇਕਾਂ ਘਾਵ ਹਨ । ੧੫. ਲਹੂ । ੧੬. ਸੂਰਮਿਆਂ ਦੇ ਨੇੜੇ ਬਹੁਤ ਮਾਰੇ ਪਏ ਰਣ ਵਿੱਚ ਧੀਰਜਵਾਨ ਰਾਜਪੁਤ੍ਰ ਧਰਤੀ ਤੇ ਪਏ ਹੋਏ ਹਨ । ੧੭. ਘੋੜੇ । ੧੮. ਤੀਰਾਂ ਨੂੰ ਕਮਾਨਾਂ ਵਿੱਚ ਸਿਨ੍ਹ ਕੇ । ੧੯. ਜੰਗ ਵਿੱਚ ਅੜ ਖਲੋਤੇ । ੨੦. ਸੰਸਾਰ । ੨੧. ਜੰਗ । ੨੨. ਉਥੇ ਲਹੂ ਦੀ ਡਰੋਣੀ ਨਦੀ ਵਗ ਗਈ । ੨੩. ਇੱਲ੍ਹਾਂ ।

A ਪਾ:—ਭਟ ਕਰੇ । B ਕਈਆਂ ਬੀੜਾਂ ਵਿੱਚ " ॥ ਰਹਾਉ ॥" ਪਾਠ ਨਹੀਂ ਹੈ ।

C ਪਾ:-ਅਸਤ੍ਰ ਘੋਰ ਅਤੇ 'ਅਸ ਸਰ ਘੋਰ' ਵੀ ਹੈ ।

* ਇਹ ਛੰਦ ੨੮ ਮਾਤ੍ਰਿਕ ਤੇ ਛੇ ਤੁਕਾਂ ਵਾਲੇ ਹਨ ।

ਅਤਿ ਭੂਤ, ਪ੍ਰੇਤ, ਮਸਾਨ ਡਾਕਤਿ[1], ਕਬੰਧ ਡੋਲਤਿ ਦਲਮਲੰ[2] A ॥
ਜੰਬੁਕ, ਸ੍ਵਾਨ, ਬਜਾਘ੍ਰ, ਚੀਲਿਨ, ਆਮਿਸ ਭੁਚਤਿ ਲੈ ਚਲੇ[3] ॥
ਕਾਲੀ, ਕਪਾਲਿ[4], ਖੰਕਾਲ[5] ਭੈਰਵ ਜੋਗਨੀ ਨਾਚਤਿ ਭਲੇ ॥
ਰੁਧਿਰ ਕੀਚਹਿ ਈਸ ਨਾਚਤਿ,ਮੁੰਡ-ਮਾਲ ਅਰਪਿਤ ਹਰ ਗਲੇ[6] ॥੩॥੫੦੩॥੧੦੩੫॥
ਸਪਤ ਸਵਨ ਸੰਗਿ ਸਪਤ ਬੈਕੁੰਠ ਜੁਟੇ, ਜਮ ਬਰੁਨਾਦਿ ਦਾਨੂ-ਤਨੈ[7] ॥
ਭੁਏ ਘੋਰ ਜੋਰ ਕਠੋਰ ਆਹਵ, ਤਹਿ ਸੋਭੁ - ਕਹਿਤੂ ਨ ਮੂੰ ਬਨੈ ॥
ਕਿਮ੍ਪੁਰਸ[8], ਕਿੰਨਰ, ਜੱਛ, ਗੰਧ੍ਰਬ, ਸਿੱਧ, ਚਾਰਨ ਦੇਖਹੀਂ ॥
ਸਾਧੁ ਸ - ਮਿਤ੍ਰ ਅਰੁ ਪਿਤ੍ਰ ਗਨ, ਦੇਵਾਂਗਨਾਂ ਸੁ - ਬਿਸੇਖ ਹੀਂ[9] ॥
ਅਸੁਰ, ਦੈਤ, ਰਾਖ੍ਹਸ ਸੰਬੂਹਨ, ਦਾਨਵ, ਬ ਜੋਮਚਾਰੀ[10] ਸਭੇ
ਨਿਜ ਨਿਜ ਬਿਵਾਨਨ ਨ੍ਰਿਖਤਿ ਸਭਿ,ਧਨਜ ਧਨਜ ਉਚਰਤਿ ਮਗਨ ਭੇ ॥੪॥੫੦੪॥੧੦੩੬॥੩੩੫੫॥
ਹਵ ਚਰਿਤ੍ਰ ਕੋਤਕ[11] ਸ੍ਰੀ ਜਨਾਰਦਨ, ਸਰਬਲੋਹ ਨ੍ਰਿਖਤਿ ਨਾਗ[12] ਗਨ ॥
ਬਡੁ - ਕੌਤਕੀ ਚੋਜੀ - ਮਹਾਂ ਪ੍ਰਭੁ, ਭਟ ਲਰਾਵਤਿ ਆਨੰਦ - ਘਨ[13] ॥
ਉਤ-ਠਾਢਿ ਨ੍ਰਿਖਤਿ ਬੀਰਜ-ਨਾਦ, ਦੁਹੂੰ ਦਲ ਸਮਰ ਭਟ-ਬਰ ਭਟਨ ॥
ਜੋ ਇਕ ਇਕ ਭਟ ਭਟਨ ਆਹਵ, ਕਵਿ ਕਥੈ ਬਿਸਤਰ ਕਰਿ ਸਭਨ ॥
ਯਾਹਿ ਕਹੁ ਬਿਸਤਾਰ ਸੰਘਤਾ[14], ਬਹੁ ਪ੍ਰਸੰਗ ਇਕ ਗੰਥ ਬਨ ॥
ਤਾਤੇ ਕਥਾ ਸੰਛੇਪ ਆਹਵ, ਕਥਤਿ ਜੁਮਲਾ ਸਮਰੁ ਧਨ[15] B ॥੫॥੫੦੫॥੧੦੩੭॥੩੩੫੬॥
ਬੈਕੁੰਠ - ਜੀਤਜੋ ਸਪਤ ਸਵਨ, ਹਨਗੋ ਕਰੁ ਸੰਗ੍ਰਾਮ
ਇੰਦ੍ਰਾਦਿ ਜੀਤਜੋ ਤਨਯ-ਨਿਸਚਰ[16],ਕਰਿ ਘੋਰ ਆਵਹ ਪ੍ਰਬਲ ਦਨੁ[17]॥

---

੧. ਬੋਲਦੇ ਹਨ। ੨. ਮਲੇ ਦਲੇ ਹੋਏ ਧੜ ਤੁਰੇ ਫਿਰਦੇ ... ਗਿੱਦੜ, ਕੁੱਤੇ ਸ਼ੇਰ, ਚੀਲਾਂ ਅਤੇ ਮਾਸ ਖਾਣ ਵਾਲੇ (ਧੜਾਂ ਨੂੰ) ਲੈ ਚੱਲੇ। ੪. ਸ਼ਿਵ। ... ਭੈਰੋਂ। ੬. ਲਹੂ ਦੇ ਚਿਕੜ ... ਨੱਚਦਾ ਹੈ ਅਤੇ ਸ਼ਿਵ (ਆਪਣੇ) ਗਲ ਵਿੱਚ ਸਿਰਾਂ ਦੀ ਮਾਲਾ ਪੌਂਦਾ ਹੈ। ੭. ਵੀਰਯਨਾਦ ਦੇ ਪੁਤ੍ਰਾਂ ਨਾਲ। ੮. ... ੯. ਮਿਤ੍ਰਾਂ ਸਮੇਤ ਸਾਧੂ ਸਮੂਹ ਪਿਤ੍ਰ ਅਤੇ ਬੇਅੰਤ ਹੀ ਉੱਤਮ ਦੇਵ ਇਸਤ੍ਰੀਆਂ (ਜੰਗ ਵੇਖਦੀਆਂ ਹਨ)। ੧੦. ਆਕਾਸ਼ ਵਿੱਚ ਫਿਰਨਵਾਲੇ। ੧੧. ਜੰਗ ਦੇ ਪ੍ਰਸੰਗ ਦਾ ਤਮਾਸ਼ਾ। ੧੨. ਸੱਪ। ੧੩. ਇਕ ਰਸ ਆਨੰਦਵਾਲਾ। ੧੪. ਉਹ ਗ੍ਰੰਥ ਜਿਸ ਵਿੱਚ ਵਧਾ ਕੇ ਅਰਥ ਕੀਤੇ ਹੋਣ। ੧੫. ਜੰਗ ਵਿਚ ਉੱਚੇ ਹੋਣ ਵਾਲਿਆਂ ਦਾ ਇਕਠਾ ਜੀ। ੧੬. ਵੀਰਯਨਾਦ ... ਪੁਤ੍ਰਾਂ ਨੂੰ। ੧੭. ਬਲਵੰਤ ਦੈਂਤਾਂ ਨਾਲ।

A ਸ੍ਰੀ ਨਾਨਕਿਆਣੇ ਆਦਿ ਬੀੜਾਂ ਵਿੱਚ ਇਨਾਂ ਦੋਹਾਂ ਤੁਕਾਂ ਦਾ ਪਾਠ ਇਉਂ ਆਇਆ ਹੈ ਯਥਾ—
ਅਤਿ ਭੂਤ ਪੇਤ ਮਸਾਨ ਡਾਕਤਿ, ਕਾਕ ਡਾਕਨਿ ਕਲਮਲੇ ॥
ਪੈਸਾਚ ਭੀਖਨ ਰੁਧਰ ਅਚਵਤ, ਬਿਤਾਲ ਸੁਠ ਤਨ ਧਰ ਚਲੇ ॥

B ਪਾ:— ਸਮਰਾਯੁਧਨ ਅਤੇ 'ਸਮਰਯੋਧਨ' ਵੀ ਹੈ।

ਜੈ ਜੀਤਿ ਭਏ ਸੁਰ ਕਟਕ ਬਾਸਵ[1], ਸਰਬਲੋਹ ਦਲ ਬਿਜਈ ਭਏ ॥
ਸੁਰ ਸੁਮਨ[2] - ਡਾਰਤਿ ਧਨਨ ਵਾਰਤਿ, ਮੁਨਿ ਉਚਾਰਤਿ - ਜੈ ਜਏ ॥
ਜੋ ਪਠੈ ਸਰ ਨਵੈ ਬੈਕੁੰਠ ਆਹਵ, ਬਿਜਯ ਬਾਸਵ ਪ੍ਰੇਮ ਕੇ[3] ॥
ਹਰਿ ਭਗਤਿ ਸੂਰਤੁ ਪ੍ਰਾਪਤ ਬੈਕੁੰਠ,-ਹੋਇ ਤਾ ਕਉ ਛੇਮ ਕੇ[4] ॥੬॥੫੦੬॥੧੦੩੮॥੩੩੫੭॥

॥ਖਸੂਕ ੧A॥

ਇਤੀ ਬੈਕੁੰਠ ਬਿਜੈ ਸ੍ਰੀ ਸਰਬਲੋਹ ਪ੍ਰਤਨਾ - ਨਿਧਨ ਸਫਨ ਨਿਸਾਚਰੇ * ॥

ਤ੍ਰਿਨਨੁਪਦ ਪ੍ਰੰਨਜਾਕੀ ਅਬ ਸਫਨ ਬਿਜਯ ਉਤਸਵ, ਅਨੰਗ†ਕੇ ਛੰਤ, ਬਖਸ਼ਸ਼ ਹਜ਼ੂਰ, ਤ੍ਰ ਬਲ ॥
ਹੋਤੁ ਕੁਲਾਹਲ[5] ਦੇਵ ਚਮੂ, ਸੁਰ ਸਿੱਧ ਸਭੇ - ਸਿਰ ਨਾਵਤੁ ਹੈਂ ॥
ਜੋ ਸੱਦ ਨਨੱਦ ਬਿਹੱਦ ਉਚਾਰਤਿ[6], ਪਦ-ਪੰਕਜੁ[7] ਦੇਵ ਮਨਾਵਤੁ ਹੈਂ ॥
ਸ੍ਰੀ-ਸਰਬਲੋਹ ਕਵਚ,ਸਤੇਤ੍ਰਨ,ਛੇਦਨ B,ਸਮਰ-ਬਿਜਯ-ਪਦ[8]ਗਾਵਤੁ ਹੈਂ ॥
ਦੁੰਦਭਿ ਢੋਲ,ਮ੍ਰਿਦੰਗ, ਰਬਾਬਨ, ਬਹੁ ਰਾਗ-ਸੰਗੀਤਨ ਗਾਵਤੁ ਹੈਂ ॥੧॥੫੦੭॥੧੦੩੯॥੩੩੫੮॥
ਕਿੰਨਰ, ਅਪਸਰ, ਗੰਧ੍ਰਬ,ਚਾਰਨ,ਕੋਈ-ਨ੍ਰਿਤਤਿ ਸਾਜ ਮਿਲਾਵਤੁ ਹੈਂ[9] ॥
ਪਗ - ਘੂੰਘਰ - ਧਾਰਿ ਸਬਹਿ ਤਾਂ ਔਸਰੁ, ਸ੍ਰੀ ਜਗਦੀਸ ਰਿਝਾਵਤੁ ਹੈਂ ॥

---

੧. ਦੇਵਤਿਆਂ ਦੀ ਫੌਜ ਦੀ ਜੈ ਹੋਈ ਅਤੇ ਇੰਦ੍ਰ ਦੀ ਵੀ ਜੈ ਹੋ ਗਈ। ੨. ਫੁੱਲ। ੩. ਜੋ ਪ੍ਰੇਮ ਨਾਲ ਬੈਕੁੰਠਾਂ ਦਾ ਜੰਗ ਅਤੇ ਇੰਦ੍ਰ ਦੀ ਜਿਤ ਨੂੰ ਪੜੇ ਅਥਵਾ ਸੁਣੇਗਾ। ੪. ਹਰਿ ਦੀ ਭਗਤੀ, ਸੂਰਵੀਰਤਾ ਅਤੇ ਵੈਕੁੰਠ ਦੀ ਪ੍ਰਾਪਤਿ ਉਸ ਨੂੰ ਕਲਿਆਣ (ਸੁਖ) ਨਾਲ ਹੋਵੇਗੀ। ੫. ਖੁਸ਼ੀ ਦਾ ਰੌਲਾ। ੬. ਬੇਅੰਤ ਦੀ ਜਿੱਤ ਦੇ ਸ਼ਬਦ ਅਤੇ ਮੰਤਰ ਉੱਚਾਰਦੇ ਹਨ। ੭. ਕਮਲਾਂ ਵਾਂਗੂ ਚਰਨਾਂ ਵਾਲਾ, ਸਰਬਲੋਹ। ੮. ਜੰਗ ਦੀ ਫਤਹ ਦੇ ਵਿਸ਼ਨੁਪਦੇ। ੯. ਕਈ ਨੱਚਦੇ ਹਨ—ਕਈ ਸਾਜ ਮਿਲਾਂਦੇ ਹਨ।

Aਪਾ:—"ਛਕਾ ੧" ਵੀ ਹੈ।

Bਪਾ:—ਅਸਤੋਤ੍ਰਨ ਛਿਦਨ ਵੀ ਹੈ।

* ਇਹ "ਇਤੀ ਸ੍ਰੀ" ਵੀ ਕਵਿਤਾ ਹੀ ਪ੍ਰਤੀਤਿ ਹੁੰਦੀ ਹੈ, ਸ਼ਾਇਦ ਇਹ ਲਿਖਾਰੀਆਂ ਤੋਂ ਬਣੀ ਹੋਵੇ।

† 'ਅਨੰਗ' ਦਾ ਰਾਗ ਅਨੁਸਾਰ ਪ੍ਰਯਾਯ 'ਮਨਾਸਿਜ ਪ੍ਰਿਯ' ਬਣਦਾ ਹੈ। ਇਹ ਦਖਣੀ ਸੰਗੀਤ ਦੇ ਚਕ੍ਰਵਾਕ ਥਾਟ ਦਾ ਸੰਪੂਰਣ ਰਾਗ ਹੈ।

ਆਰੋਹੀ—ਸ ਰ ਗ ਮ ਪ ਧ ਨ ਧ ਪ ਮ ਧ ਨ ਸ। ਅਵਰੋਹੀ—ਸ ਧ ਨ ਪ ਮ ਗ ਰ ਸ।

(ਅ) ਅਨੰਗ ਕ੍ਰੀੜਾ ਤੇ ਅਨੰਗ ਸੇਖਰ ਦੋ ਛੰਦ ਵੀ ਪਿੰਗਲ ਵਿਚ ਹਨ। ਜਿਸ ਛੰਦ ਦੀ ਪਹਿਲੀ ਤੁਕ ਵਿਚ ੧੬ ਗੁਰੂ ਅਖਰ ਹੋਣ ਅਤੇ ਦੂਜੀ ਤੁਕ ਵਿਚ ੩੨ ਲਘੂ ਅੱਖਰ ਹੋਣ ਉਸ ਨੂੰ ਅਨੰਗ ਕ੍ਰੀੜਾ ਕਹਿੰਦੇ ਹਨ। ਜਿਸ ਕਬਿੱਤ ਦੀ ਤੁਕ ਵਿਚ ... ਅਖਰ ਹੋਣ ਅੰਤਯਾਨੁਪ੍ਰਾਸ ਦੀ ਇਕੋ ਜਹੇ ਹੋਣ ਤਾਂ ਅਨੰਗ ਸ਼ੇਖਰ ਕਿਹਾ ਜਾਂਦਾ ਹੈ। ਇਸ ਦੇ 'ਦ੍ਰਿ ਨਰਾਚਿਕਾ' ਤੇ 'ਮਹਾਂ ਨਾਰਾਚ' ਨਾਮ ਵੀ ਹਨ। ਇਸ ਦਾ ਇਕ ਹੋਰ ਭੇਦ 'ਮਹੀਧਰ' ਵੀ ਹੈ। ਏਥੇ ਛੰਦ ਦੀ ਲਯ 'ਸਵੱਯਾ' ਸੰਬੰਧਨ ਕਰਦੀ ਹੈ। ਇਸ ਵਾਸਤੇ 'ਅਨੰਗ' ਪਦ ਦਾ ਸੰਬੰਧ ਰਾਗ ਨਾਲ ਹੀ ਉਚਿਤ ਮਾਲੂਮ ਪੈ ਰਿਹਾ ਹੈ।

ਕੇਸਰ,ਸ੍ਰੀਖੰਡ[1],ਮ੍ਰਿਗਮਦ[2],ਕੁੰਕਮ[3]-ਪ੍ਰਭੁ ਚਰਚਤਿ,ਸੁਮਨ[4]ਬਰਸਾਵਤੁ ਹੈਂ ॥
ਯਹਿ ਲੀਲਾ ਪੇਖ ਮਹਾਂ ਪ੍ਰਭੁ ਕੀ,'ਕਬਿ ਰਾਮ'ਸਦਾ ਬਲਿ ਜਾਵਤੁ ਹੈਂ ॥੨॥੫੦੮॥੧੦੪੦॥੩੩੫੯॥

ਦੇਵਨ ਬਿਜਯ ਪੇਖਿ ਨਿਸਾਚਰ, ਝੰਖਤਿ - ਹੈਂ[5] ਬਿਲਪਾਵਤੁ ਹੈਂ[6] ॥
ਸਭ ਜੂਝ ਗਏ ਤੇਇ-ਸਿਮਰਤਿ-ਹੈਂ[7], ਕਰ ਮੀਜਤ ਹੈਂ,ਪਛੁਤਾਵਤੁ ਹੈਂ ॥
ਛਾਰੁ ਉਡਾਵਤੁ ਮਾਥਨ ਪਹਿA, ਹਾ-ਹਾ - ਕਹਿ - ਤਪਤਾਵਤੁ ਹੈਂ[8] ॥
ਮੁਰਝਾਇ ਗਏ ਮੁਖ ਰਾਖ੍ਯਨ ਕੇ, ਜਲ ਬਾਝ ਝਖੀ ਕੁਮਲਾਵਤੁ ਹੈਂ[9]॥੩॥੫੦੯॥੧੦੪੧॥੩੩੬੦॥

ਧੀਰ ਧੀਰ ਕਹਯੋ ਬੀਰਜਨਾਦ ਤਬਹਿ, ਅਬ ਸੋਚਿ ਕੀਏ ਨ ਬਨਾਵਤੁ ਹੈਂ[10] ॥
ਸੋਇ ਕਾਰਜ ਕਰੋ ਅਬ ਯਾਹਿ ਸਮੇ, ਜਾਂ ਤੇ ਕੁਲ - ਧਰਨ ਰਹਾਵਤੁ ਹੈਂ ॥
ਤੁਮ ਠਾਢਿ ਰਹਹੁ ਭਟ ਅਸਥਿਰ ਹ੍ਵੈ, ਹਰਿ ਸੋਂ - ਹਮ ਜੁੱਧ ਮਚਾਵਤੁ ਹੈਂ ॥
ਕੈ[11]ਹਉਂ ਹੂ ਨਹੀ ? ਕੈ ਵੈ[12]ਹੀ ਨਹੀB, ਸਭਿ ਦੇਖਤਿ ਸਮਰੁ-ਲੁਝਾਵਤੁ ਹੈਂ[13] ॥
॥੪॥੫੧੦॥੧੦੪੨॥੩੩੬੧॥

ਅਸ ਕਹਿ-ਕਟਿ ਬਾਂਧ ਨਿਖੰਗ[14] ਨਿਸਾਚਰ, ਲੈ ਬਾਨ ਸਰਾਸਨ[15] ਧਾਵਤੁ ਹੈ ॥
ਸੇਲ, ਸਰੋਹੀ, ਭਿੰਦਰਿ[16]C, ਗਦਾ, ਗੋਪਾਲ, ਪਟਾ ਭ੍ਰਮਾਵਤੁ ਹੈਂ ॥
ਦੇ ਚਾਬੁਕ ਖਿੰਗ[17] ਕੁਦਾਵਤਿ ਹੈਂ, ਹਰਿ ਓਰ ਚਲਯੋ ਨ ਤ੍ਰਸਾਵਤੁ[18] ਹੈਂ ॥
[19]ਮਨ ਹਰਿ ਸੰਗ ਨੇਹੁ ਘਨੋ ਕਰਿ ਕੈ, ਪਦ-ਅੰਬੁਜ ਨਾਥ ਧਯਾਵਤੁ ਹੈਂ ॥
॥੫॥੫੧੧॥੧੦੪੩॥੩੩੬੨॥

ਭੋ[20] ਪ੍ਰਭੁ ! ਆਜ ਸਨਾਥ ਭਯੋ, ਹਰਿ ਸੋਂ ਹਮ ਜੁੱਧ ਮਚਾਵਤੁ ਹੈਂ
ਜੋ ਪਦ-ਪੰਕਜ ਹੇਤੁ[21] ਸੁਰਾਸੁਰ, ਬਹੁ ਕਲਪਨ ਕਲਪ ਧਯਾਵਤੁ ਹੈਂ
ਤਹਿ ਕਉ ਹਮ ਆਜ ਸੰਗ੍ਰਾਮ ਬਿਖੇ, ਹ੍ਵੈ ਢੀਠ ਸਮਰ ਹਕਰਾਵਤੁ - ਹੈਂ[22]D ॥
ਅਹੋ ਭਾਗ ਬਡੋ ਬੀਰਜਨਾਦ ਭਨੈ,ਸਰ ਅੱਛਤ ਪੂਜ ਚੜਾਵਤੁ ਹੈਂ[23]॥੬॥੫੧੨॥੧੦੪੪॥੩੩੬੩॥

੧. ਚੰਦਨ। ੨.ਕਸਤੂਰੀ। ੩.ਕੇਸਰ। ੪.ਫੁਲ। ੫.ਖਿਝਦੇ ਹਨ। ੬.ਰੋਂਦੇ ਹਨ। ੭.ਉਨਾ ਨੂੰ ਯਾਦ ਕਰਦੇ ਹਨ। ੮. ਸਿਰਾਂ ਤੇ ਸੁਆਹ ਪੌਂਦੇ ਹਨ ਅਤੇ ਹਾਇ ਹਾਇ ਕਰਕੇ (ਆਪਣੇ ਆਪ ਨੂੰ) ਸਾੜਦੇ ਹਨ। ੯. (ਮਾਨੋ ਕਿ) ਜਲ ਤੋਂ ਬਿਨਾ ਮੱਛੀਆਂ ਕੁਮਲੌਂਦੀਆਂ ਹਨ। ੧੦. ਹੁਣ ਚਿੰਤਾ ਕੀਤਿਆਂ ਨਹੀਂ ਬਣ ਔਂਦੀ। ੧੧. ਜਾਂ। ੧੨. ਉਹ ਸਰਬਲੋਹ। ੧੩. ਜੰਗ ਵਿੱਚ ਲੜਦੇ ਹਾਂ। ੧੪.ਲੱਕ ਨਾਲ ਭੱਥਾ ਬੰਨ ਕੇ। ੧੫.ਕਮਾਨ। ੧੬.ਇਕ ਤਰਾਂ ਦਾ ਗੋਪੀਆ। ੧੭.ਘੋੜਾ। ੧੮.ਡਰਦਾ। ੧੯.ਮਨ ਤੋਂ ਹਰਿ ਨਾਲ ਬਹੁਤਾ ਪ੍ਰੇਮ ਕਰ ਕੇ ਨਾਥ ਦੇ ਚਰਨ ਕਮਲਾਂ ਨੂੰ ਧਿਔਂਦਾ ਹੈ। ੨੦. ਹੇ। ੨੧. ਜਿਨਾਂ ਚਰਨ ਕਮਲਾਂ ਦੇ ਵਾਸਤੇ। ੨੨.ਨਿਡਰ ਹੋ ਕੇ ਜੰਗ ਵਿੱਚ (ਹਾਕਰਾਂ ਮਾਰਦੇ) ਬੁਲੌਂਦੇ ਹਾਂ। ੨੩.ਨਿਗਹਰਯਤਾ ਨਾਲ ਹੇ ਭਾਈ! ਬੀਰਯਨਾਦ ਕਹਿੰਦਾ ਹੈ ਕਿ (ਮੇਰਾ) ਵਡਾ ਭਾਗ ਹੈ (ਜੋ ਅਸੀਂ) ਬਾਣਾਂ ਰੂਪ ਚੌਲਾਂ ਦੀ ਪੂਜਾ ਚੜੌਂਦੇ ਹਾਂ।

A ਪਾ.—ਮਾਥਨ ਊਪਰ, ਵੀ ਹੈ। B ਪਾ:-ਕੇ ਵੈਰੀ ਨਹੀਂ C ਪਾ: ਭਿੰਦੀ ਅਤੇ 'ਭਿੰਦਰੀ' ਵੀ ਹੈ। D ਪਾ:-ਸਮਰ ਹਕਾਵਤ ਹੈਂ।

ਅਸ ਕਹਿ - ਜਰਾਜੁੱਧ ਮੰਤ੍ਰਿਤ ਕੈA, ਸਰ ਓਘ ਅਮੋਘ ਚਲਾਵਤੁ ਹੈਂ[1] ॥
ਸਰ ਛੂਟਤ ਜਰਤਾ[2] ਬਜਾਪ ਗਯੋB, ਸੁਰ ਸੈਨ ਜਰਾ ਕਹੁ ਪਾਵਤੁ ਹੈਂ
ਬਲ, ਪੌਰਖ, ਓਜ, ਪਰਾਕ੍ਰਮ, ਸਾਹਸ[3], ਲਾਗਤਿ ਵਪੁਨ ਨਸਾਵਤ ਹੈਂ[4]
ਅਸ ਕੌਤਕ ਹੇਤੁ ਭਜੇ ਤਿਹ-ਠਾਂ,ਸੁਰ ਜਰਜਰਿ-ਭੂਤ[5]ਦਰਸਾਵਤੁ ਹੈਂ ॥੭॥੫੧੩॥੧੦੪੫॥੩੩੬੪॥
ਸਭੁ ਹੀ ਤਨ ਬ੍ਰਿਧਤਾ[6] ਆਨ ਘਿਰਜੈ, ਅਭਿਮੰਤ੍ਰ-ਪ੍ਰਯੋਗC -ਬਿਹਸਾਵਤੁ ਹੈਂ[7] ॥
ਅੰਗਨ ਅੰਗ ਜਰਾ ਗਜੋ ਬਜਾਪ, ਵਪੁ ਔਰ ਤੇ ਔਰ ਦਿਖਾਵਤੁ ਹੈਂ
ਸਿਵਾਨ ਨ ਜਾਤੁ ਕੋਊ ਤਹਿ - ਐਜਰੁ, ਏਕ ਸੀ ਬੈਸ[8] ਲਖਾਵਤੁ ਹੈਂ ॥
ਬ੍ਰਿਧਤਾ ਕਰਿ ਮੋਹਿ ਗਏ ਹਰਿ ਹੂੰ, ਪ੍ਰਭੁ ਕੋ ਕਛੁ ਮੋਹਿ ਜਨਾਵਤੁ ਹੈਂ[9]॥੮॥੫੧੪॥੧੦੪੬॥੩੩੬੫॥
ਤ੍ਰੂ ਬਲਿ ॥ ਹਰਿ ਕੀ ਗਤਿ ਕੋਊ ਨ ਜਾਨ ਸਕੇ, ਹਰੀ ਭਗਤਿ ਅਧੀਨੀ ਭਾਵਤੁ ਹੈਂ[10]
ਜਾ ਕਹਿ ਫੁਰਨ ਕਰਿ ਬ੍ਰਹਮੰਡ ਅਸੰਖਨ, ਉਤਪਤਿ ਪ੍ਰਲਜ ਕਰਾਵਤੁ ਹੈਂ[11] ॥
ਕਬਿ 'ਰਾਮ' ਦੇਖਹੁ ਯਹਿ ਰੀਝ-ਧਨੀ[12],ਨਿਜ ਭਗਤਿ ਮਹਾਤਮ ਸੁਰਾਵਤੁ ਹੈਂ[13]॥
॥੯॥੫੧੫॥੧੦੪੭॥੩੩੬੬॥
ਭਾਰਥ ਮੈ ਹਰਿ ਸਾਰਥਿ ਪਾਰਥ, ਕੁਰੁ ਪੰਡੁ ਦੁਹੁਨ ਲਰਾਵਤੁ ਹੈਂ[14] ॥
ਹ੍ਵੈ - ਸਾਛਿ[15] ਤਹਾਂ ਰਚਿ ਵੈਰੁ ਵਿਰੋਧਨੁ, ਅਭਗਤਿਨ ਨਾਸ ਕਰਾਵਤੁ ਹੈਂ ॥
ਹਰਿ ਅੰਗ[16] ਸਦਾ ਨਿਜ ਭਗਤਿਨ ਕੇ, ਰਥ ਹਾਂਕਤਿ ਬੀਰ-ਬਤਾਵਤੁ-ਹੈਂ[17] ॥
ਕਬਿ 'ਸਜਾਮ' ਬਿਨਾ ਘਨਸਜਾਮਹਿ[18] ਕੇ, ਅਸਿ ਔਰਨ ਤੇ ਨ ਬਨਾਵਤੁ ਹੈਂD॥
॥੧੦॥੫੧੬॥੧੦੪੮॥੩੩੬੭॥
ਰੀਤਿ ਸਨਾਤਨ, ਧਰਮ ਪੁਰਾਤਨ, ਜਾਂ ਕਹਿ ਗੁਨ ਬੇਦ ਬਤਾਵਤੁ ਹੈਂ[19] ॥
ਸੋਇ ਬ੍ਰਹਮ, ਪਰਾਤਮ ਦੇਵ ਧਨੀ[20] ਸਰਬਲੋਹ, ਜਨੇਂਦ੍ਰ ਕਹਾਵਤੁ ਹੈਂ

੧.ਇਓਂ ਕਹਿ ਕੇ ਬ੍ਰਿਧਾਪਨ ਵਾਲੇ ਅਸਤ੍ਰ ਮੰਤ੍ਰ ਸ਼ਕਤਿ ਨਾਲ (ਭਰ) ਕੇ (ਓਘ)-ਸਮੁਦਾਯ ਅਤੇ (ਅਮੋਘ)-ਸਫਲ ਤੀਰਾਂ ਨੂੰ ਚਲੇਂਦਾ ਹੈ। ੨. ਬੁਢੇਪਾ। ੩. ਹੌਸਲਾ। ੪. (ਤੀਰਾਂ ਦੇ) ਸ਼ਰੀਰਾਂ ਨੂੰ ਲਗਦਿਆਂ ਹੀ ਨਸ ਜਾਂਦੇ ਹਨ। ੫. ਬੁਢੇਪੇ ਵਾਲੇ, ਵ੍ਰਿਧ। ੬. ਵ੍ਰਿਧਾਪਨ, ਬੁਢੇਪਾ। ੭. ਮੰਤ੍ਰ ਦਾ (ਪ੍ਰਯੋਗ)-- ਸੰਹਾਰ ਕਰ ਕੇ ਹੱਸਦਾ ਹੈ। ੮. ਉਮਰ। ੯. ਬੁਢੇਪੇ ਨਾਲ ਸਰਬਲੋਹ ਜੀ ਵੀ ਮੋਹੇ ਗਏ (ਬੁਢੇ ਹੋ ਗਏ ਬੁਢੇਪਾ) ਸਰਬਲੋਹ ਨੂੰ ਵੀ ਕੁਛ ਮੋਹ ਜਣੌਂਦਾ ਹੈ। ੧੦. ਹਰੀ ਨੂੰ 'ਭਗਤਿ ਦੀ ਅਧੀਨਗੀ' ਚੰਗੀ ਲਗਦੀ ਹੈ। ੧੧. ਉਹ ਪ੍ਰਭੂ ਭਗਤਿ ਦੀ ਉਸਤਤਿ (ਵਡਿਆਈ) ਦੇ ਵਾਸਤੇ ਜੰਗ ਵਿੱਚ (ਬੁਢੇਪੇ ਦਾ) ਮੋਹੁ ਪੌਂਦੇ ਹਨ। ੧੨.ਮਾਲਿਕ ਦੀ ਪ੍ਰਸੰਨਤਾ। ੧੩.ਆਪਣੇ ਭਗਤਿ ਦੇ ਪ੍ਰਤਾਪ ਨੂੰ ਸੁਰਨ (ਯਾਦ) ਕਰੌਂਦੇ ਹਨ। ੧੪.ਮਹਾਂਭਾਰਤ ਦੇ ਜੰਗ ਵਿੱਚ ਹਰਿ ਅਰਜੁਨ ਦਾ ਰਥਵਾਹੀ ਹੋਇਆ ਅਤੇ ਕੌਰਵ ਅਤੇ ਪਾਂਡਵਾਂ ਦੋਹਾਂ ਨੂੰ ਲੜੌਂਦੇ ਹਨ। ੧੫. ਵੇਖਣਵਾਲਾ ਹੋ ਕੇ, ਗਵਾਹ ਬਣ ਕੇ। ੧੬. ਪੱਖ ਵਿੱਚ। ੧੭. (ਮਹਾਭਾਰਤ ਦੇ ਜੰਗ ਵਿਚ) ਯੋਧਿਆਂ ਨੂੰ ਦਸਦਾ ਹੈ। ੧੮. ਕ੍ਰਿਸ਼ਣ। ੧੯. ਜਿਸ ਦੇ ਗੁਣਾਂ ਨੂੰ ਵੇਦ—'ਸਨਾਤਨ ਰੀਤਿ ਵਾਲਾ ਅਤੇ ਪੁਰਾਣੇ ਧਰਮ ਵਾਲਾ' ਕਹਿ ਕੇ ਦਸਦੇ ਹਨ। ੨੦. ਉਹੋ ਈ (ਬ੍ਰਹਮ)—ਵਜਾਪਕ (ਆਤਮ)—ਮਨ ਤੋਂ ਦੂਰ ਪੂਜਨ ਅਤੇ ਮਾਲਿਕ।

Aਪਾ:-ਅਸ ਕਹ ਜਰ ਆਯੁਧ ਅਭਿ ਮੰਤ੍ਰਿਤ ਕੈ। Bਪਾ:-ਸਰ ਛੂਟਤ ਜਠਰਤਾ ਬਿਆਪ ਗਯੋ।
Cਪਾ:-ਪ੍ਰਯੋਘ ਵੀ ਹੈ। Dਪਾ:-ਕਬਿ ਸਜਾਮ ਬਿਨਾ ਘਨ ਸਜਾਮ ਕੇ, ਐਸੀ ਅਉਰਨ ਤੇ ਨ ਬਨਿ ਆਵਤ ਹੈ, ਵੀ ਹੈ।

ਸੁਰ ਕਾਜ[1] ਮਹਾਂ ਪ੍ਰਭੁ ਜੁੱਧ ਠਠਜੈ, ਯਹਿ ਬਜੋਤਿ ਭਲੀ ਪ੍ਰਭੁ ਭਾਵਤੁ ਹੈਂ
ਕਬਿ 'ਰਾਮ' ਬੀਰਜ-ਨਾਦ ਸਾਮੁਹਿ ਹ੍ਵੈ, ਤਰੁਨਾਸਤ੍ਰ ਪ੍ਰਜੋਗ ਕਰਾਵਤੁ ਹੈਂ[2] ॥
॥੧੧॥੫੧੭॥੧੦੪੯॥੩੩੬੮॥

'ਤਰੁਨਾਯੁਧ ਬਾਨ' ਅਭਿਮੰਤ੍ਰਿਤ ਕੈ, ਪ੍ਰਭੁ ਛਾਡ ਦਯੋ ਖਿਹਸਾਵਤੁ ਹੈਂ[3] ॥
ਬ੍ਰਿਧਾ[4] ਜਰਜਰਿ ਸੁਰ ਨਾਸ ਕਰਜੈ, ਤਰੁਨਾਪਨ ਤਨਹ ਸੁਖਾਵਤੁ ਹੈ[5]A॥
ਖੋੜਸ ਬਰਸ ਕੋ ਬੈਸ ਕਿਸੋਰ[6], ਸੁਰ ਹੇਤੁ ਭਏ ਹਰਖਾਵਤੁ ਹੈਂ ॥
ਕਬਿ'ਰਾਮ' ਬਿਬੁਧਿBਰਨ ਓਜ ਪਰਾਕ੍ਰਮ[7],ਪਲ ਪਲ ਛਿਨ ਛਿਨ ਬ੍ਰਿਧਾਵਤੁ-ਹੈਂ[8]॥
॥੧੨॥੫੧੮॥੧੦੫੦॥੩੩੬੯॥

ਪਿਖ ਨੌਤਨ[9] ਫੌਜ ਜਨਾਰਦਨ ਕੋ, ਦਨੁ ਬੰਸ ਸਭੀ ਝੰਝਲਾਵਤੁ ਹੈਂ[10]॥
ਕਰ ਮੀਜਤਿ, ਓਸ੍ਟ ਚਬਾਤ,ਖਿਝਾਵਤਿ-ਚਿਤ,ਰੋਖਾਨਲ ਤਨਹਿ ਬਲਾਵਤੁ ਹੈਂ[11]॥
ਭਟ ਆਏ ਤਹਾਂ ਸਮਧਾ ਪਰ ਪਾਵਕ, ਦਨੁਬੰਸਨ ਸਬਹਿ ਜਲਾਵਤੁ ਹੈਂ[12] ॥
ਕਬਿ ਰਾਮ ਕਹੈ ਸੁਨਹੁ ਸੰਤ ! ਚਿਤ ਲਾਯ, ਸਰ ਜੋ ਅਸੁਰ ਚਲਾਵਤੁ ਹੈਂ ॥
॥੧੩॥੫੧੯॥੧੦੫੧॥੩੩੭੦॥ ਤ੍ਰੈਦਸਕ ੧॥

ਸਲੋਕ ਬਿਸਨੁਪਦ ਪੁੰਨਜਾਕੀ ॥

ਕ੍ਰੋਧ, ਲੋਭ, ਕੁਚੀਲ, ਕਾਮ, ਮੋਹ ਸੰਧਾਨਜੋ ਬਾਨ
ਪਾਂਚ ਬਾਨ ਏ ਦੁਗਮ-ਅਤਿ[13],ਛਾਡੇ ਅਧਿਪਤਿ-ਦਾਨੁ[14] ॥੧॥੫੨੦॥੧੦੫੨॥੩੩੭੧॥
ਜਾਨੁ ਗਏ ਤਾ ਕਰਿ ਮਰਮ[15], ਸ੍ਰੀ - ਪਤਿ ਚੇਤੇ ਬਾਨ[16] ॥
ਛਮਾ[17] ਸੰਤੋਖੰ, ਨੇਮ, ਜਤ, ਬੈਰਾਗ, ਦਾਨ, ਇਸਨਾਨD॥੨॥੫੨੧॥੧੦੫੩॥੩੩੭੨॥

---

੧. ਵਾਸਤੇ। ੨. 'ਜੁਆਨੀ ਵਾਲੇ ਅਸਤ੍ਰ' ਦਾ ਚਲੇਣਾ ਕਰਦੇ ਹਨ। ੩. (ਅਤੇ) ਹੱਸਦੇ ਹਨ। ੪. ਬੁਢੇਪਾ. ਵ੍ਰਿਧਾਪਨ। ੫. ਸਰੀਰਾਂ ਤੇ ਜੁਆਨੀ ਸਖੋਂਦੀ ਹੈ। ੬. ਸੋਲਾਂ ਵਰ੍ਹਿਆਂ ਦੀ ਉਮਰ ਨਵੇਂ ਜੁਆਨ। ੭. ਕਵਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਦੇਵਤਿਆਂ ਦਾ ਜੰਗ ਵਿਚ ਬਲ ਹੀ ਬਲ। ੮. ਵਧਦਾ ਹੈ। ੯. ਜੁਆਨ। ੧੦. ਸਾਰੇ ਹੀ ਦੈਂਤਾਂ ਦੇ ਵੰਸ਼ੀ (ਲੋਕ) ਸਿਰ ਧਣਦੇ ਹਨ। ੧੧. ਹੱਥ ਮਲਦੇ, ਬੁਲ ਚੱਬਦੇ ਚਿਤ ਵਿਚ ਖਿਝਦੇ ਅਤੇ ਗੁਸੇ ਦੀ ਅੱਗ ਨਾਲ ਸਰੀਰ ਨੂੰ ਸਾੜਦੇ ਹਨ। ੧੨. ਜੋ ਯੋਧੇ ਓਥੇ ਆਏ ਸਨ ਉਹ ਬਾਲਣ ਰੂਪ ਸਨ (ਪਰਿ) ਅਸਤ੍ਰ ਰੂਪ ਅਗਨਿ ਸੀ ਜੋ ਸਾਰਿਆਂ ਹੀ ਦੈਂਤ ਵੰਸ਼ਾਂ ਨੂੰ ਸਾੜਦੀ ਹੈ, ਦੈਂਤ ਯੋਧੇ ਜੋ ਓਥੇ ਆਏ ਸਨ ਉਹ ਵਾਂਸਾਂ ਦੀਆਂ ਸੁਕੀਆਂ ਲਕੜੀਆਂ ਸਨ (ਅਸਤ੍ਰ ਰੂਪ) ਅਗਨਿ ਗਿਰ ਕੇ ਸਾਰਿਆਂ ਨੂੰ ਸਾੜਦੀ ਹੈ। ੧੩. ਬਹੁਤ ਕਠੋਰ। ੧੪. ਰਾਖਸਾਂ ਦੇ ਰਾਜੇ (ਵੀਰਜਨਾਦ) ਨੇ। ੧੫.ਭੇਤ। ੧੬. ਸਰਬਲੋਹ ਨੇ ਵੀ ਬਾਣਾਂ ਨੂੰ ਯਾਦ ਕੀਤਾ (ਛਡਿਆ)। ੧੭. ਕ੍ਰਿਪਾ, ਸਿਹਰ।

Aਪਾ:-ਬ੍ਰਿਧਾ ਜਰਜਰੀ ਸੁਰ ਨਾਸ ਕਰਜੈ ਤਰਨਾਸਤ੍ਰ, ਤਰਨਾਪਨ ਤਨਹ ਸੁਖਾਵਤ ਹੈ। Bਪਾ:-ਬਿਬਿਧ ਵੀ ਹੈ। C ਇਹ "ਕਵਿ" ਪਦ ਲਿਖਾਰੀ ਨੇ ਆਪਣੀ ਮਰਜ਼ੀ ਨਾਲ ਲਿਖ ਦਿੱਤਾ ਕਿਉਂਕਿ ਛੰਦ ਚਾਲ ਵਿੱਚ ਜਜ਼ਬ ਨਹੀਂ ਹੁੰਦਾ। Dਪਾ:—ਦੱਤ, ਬੈਰਾਗ, ਇਸਨਾਨ ਵੀ ਹੈ।

ਬਾਰਨ ਕਰਯੋ ਰਿਪੁ ਅਸਤ੍ਰ[1], ਖਾਂ ਹਰਿ

ਪਾਪ ਬਿਲਾਵਤਿ ਪੁੰਨ ਕਿਯੋ, ਤਸ ਨਿਵਰਯੋ ਪੰਚਸਰ[2] ਅਸ੍ਰੁਧ ॥

ਬਿਸਨੁਪਦ ਪੁੰਨਜਾਕੀ ਚਰਪਦ ॥

ਲੀਲਾ ਕਰਿ ਨਿਵਰਯੋ ਪੰਚਸਾਯਕ ॥ ਨਿਹਤੇ ਪੰਚ ਅਮ੍ਰਿਤ੍ਰA ਜਗ – ਨਾਯਕ[3]

ਪ੍ਰਭੁ ਪ੍ਰਤਾਪ ਨਿਰਭਯ ਭੇ ਸੁਰਗਨ ਮਿਟਯੋ ਤ੍ਰਾਸ ਪਾਸ ਪੰਚ ਦੂਤਨ[4]

॥੧॥੪॥੫੨੩॥੧੦੫੫॥੩੩੭੪॥ ਚਤੁਰਾ ੧॥

ਬੀਰਜਨਾਦ ਬਾਚ ਸੈਨਾ ਪ੍ਰਤਿ, ਬਿਸਨੁਪਦ ਛੰਤ ਪੁੰਨਜਾਕੀ ਕੇ ॥

ਬਹੁ ਬਹੁ ਉਪਾਯ ਹਉਂ ਕਰ ਥਕਯੋ, ਕਛੁ – ਬਸਾਤੁ[5] ਨਹਿ ਜਗਦੀਸ ਸੋਂ[6]B ॥

ਬਲ, ਓਜ, ਸਾਹਸ, ਬੁਧਿ, ਪਰਾਕ੍ਰਮ, ਉਪਾਯ ਨਾਨਾ ਈਸ ਸੋਂ

ਪ੍ਰਪੰਚ[7], ਛਿਦ੍ਰ, ਦ੍ਰੋਹ[8], ਦੁਰਮਤਿ, ਕਰ ਥਕਯੋ ਮਨ[9] ਹਰਿ ਰੀਸ - ਸੋਂ[10] ॥

ਠਠਯੋ ਸੰਘਰ ਤ੍ਰਿਲੋਕ ਜਾਨਯੋ ਮੁਹਿਮੁਤਤਿ ਸੰਭੁ ਨ ਛਿਤੀਸ ਸੋਂ[11]C॥

॥੧॥੧੨੪॥੧੦੫੬॥੩੩੭੫॥

ਭ੍ਰਮ, ਕਲਹ,- ਨਾਰਦ–ਜੁਤ,-ਬੈਰ, ਆਲਸ, ਦੁਰਵ੍ਰਿਤਿ[12], ਦੁਰਮਤਿ, ਮਦ-ਬਿਮਦ[13]D॥

ਗੁਮਾਨ[14], ਰੋਸ, ਅਪਮਾਨ[15], ਦੁਸੀਲ[16], ਅਨਰਥ[17], ਨਿੰਦਾ, ਬ੍ਰਿਤਿ – ਅਸਦ[18] ॥

ਤ੍ਰਾਸ, ਨਿਸੀਲ[19], ਕਪਟ, ਅਹੰਕਾਰ, ਦ੍ਰੋਹ, ਝੂਠ, ਚਿੰਤਾ, ਚਕ੍ਰਦ[20] ॥

ਅਸੋਭਸੰਕ ਅਸੰਤ੍ਰਸ੍ਰ[21], ਅਬਿ - ਚਾਰ, ਸਰ, ਪਠਯੁ ਨਿਸਾਚਰ ਅਭਿਮੰਤ੍ਰ - ਗਦ[22] ॥

॥੨॥੫੨੫॥੧੦੫੭॥੩੩੭੬॥

ਅਬਿਬੇਕ ਦਿਸ ਤੇ ਖਟ – ਬਿੰਸ ਭਟ, ਸਰ ਪਠੇ ਨਿਸਚਰ ਹਰਿ ਦਿਸੇ[23] ॥

ਪ੍ਰਭੁ ਸਿਮਰਯੋ ਤਹਾਂ ਬਿਬੇਕ - ਰਾਜਨ[24], ਜੁਤ ਸਮਾਜਨ ਹਵ - ਬਿਸੇ[25] ॥

---

੧. ਵੈਰੀ ਦੇ ਅਸਤ੍ਰ ਨੂੰ ਰੋਕਣ ਕਰ ਦਿੱਤਾ । ੨. ਪੰਜ ਤੀਰ। ੩. ਨਾਂ ਮਰਨ ਵਾਲੇ ਸੰਸਾਰ ਦੇ ਮਾਲਿਕ ਨੇ ਕੈਦ ਕਰ ਲਏ। ੪. ਪੰਜਾਂ ਦੂਤਾਂ ਦੀ ਫਾਹੀ ਦਾ । ੫. ਕੁਝ ਵੱਸ ਚਲਦਾ । ੬. ਸਰਬਲੋਹ ਨਾਲ। ੭. ਛਲ । ੮. ਵੈਰ। ੯. ਮਨ ਤੋਂ, ਦਿਲੋਂ। ੧੦. ਬਰੋਬਰੀ ਨਾਲ । ੧੧. ਤਿੰਨਾਂ ਲੋਕਾਂ ਵਿਚ ਜਾਣਿਆ ਗਿਆ ਹੈ ਕਿ ਮੈ ਜੰਗ ਆਰੰਭਿਆ ਹੈ ਹੁਣ (ਰਾਜੇ) ਸਰਬਲੋਹ ਤੋਂ ਪਿੱਛਾ ਵਿਖਾਦਿਆਂ ਸੋਭਾ ਨਹੀਂ। ੧੨. ਬੁਰੀ ਰੋਜੀ । ੧੩. ਹੰਕਾਰ ਅਤੇ ਖੁਸ਼ੀ । ੧੪. ਸ਼ੱਕ । ੧੫.ਨਿਰਾਦਰ । ੧੬. ਬੁਰਾ ਸੁਭਾਵ । ੧੭. ਬੁਰਾ ਕੰਮ । ੧੮. ਵਿਸ਼ਜਾ ਵਾਲੀ ਵ੍ਰਿਤੀ, ਵਜਭਚਾਰੀ ਆਦਤ, ਝੂਠਾ ਧਰਮ । ੧੯. ਅਸ਼ਾਂਤਿ । ੨੦. ਚਿੰਤਾ ਰੂਪ ਚਕ੍ਰ। ੨੧. ਨਾ ਸੱਭਣ ਵਾਲੀ ਸ਼ੰਕਾ ਅਤੇ ਤ੍ਰਿਸ਼ਣਾ । ੨੨. ਨਸਰ ਦੀ ਬਾਣੀ ਨਾਲ ਮੰਤ੍ਰ ਕੇ । ੨੩.ਅਵਿਵੇਕ ਦੇ ਪਾਸਯੋਂ ਦੈਂਤ ਨੇ ਤੀਰਾਂ ਵਿੱਚ–ਸਰਬਲੋਹ ਵੱਲ ਛੱਬੀ ਯੋਧੇ ਭੇਜੇ । ੨੪.ਵਿਵੇਕ ਰਾਜੇ ਨੂੰ । ੨੫,ਜੰਗ ਵਿਚ ।

Aਪਾ:– ਅਮਿੱਤ ਅਯੁਧ ਹੈ। Bਪਾ:—ਕਸ ਬਸਤ੍ਰ ਨਾਹ ਜਗਦੀਸ ਸੋਂ।

Cਪਾ:—ਅਬ ਠਠਯੋ ਸੰਘਰ ਤ੍ਰਿਲੋਕੀ ਜਾਨਯੋ, ਮੁਹਿ ਮੁਤਤ ਸੰਭ ਨ ਛਿਤੀਸ ਕਉ ਵੀ ਹੈ।

Dਪਾ:—ਭਟ, ਕਲਹਨਿ, ਨਾਰਿ-ਜੁਤ-ਬੈਰ, ਆਲਸ, ਦੂਰ ਵਿਰਤ, ਦੁਰਮਤਿ, ਮਦ ਬਦ ਮਦ, ਵੀ ਹੈ।

ਛੁਟੇ ਹਰਿ ਦਿਸ ਸਰਸ[੧] ਸਰ ਤਹਿ ਛਿਨ, ਨਾਮ ਭਾਖਤਿ ਹਉਂ ਤਿਸੇ ॥
ਤੁਮ ਸੁਨਹੁ ਸਾਧੂ ਧੀਰ-ਜਨ[੨] ! ਪਰਿਵਾਰ ਬਿਬੇਕ ਕੋ ਪਦ[੩] ਬਿਸੇ ॥੩॥੫੨੬॥੧੦੫੮॥੩੩੦੭॥
ਆਨੰਦ - ਸੰਗਿ - ਹੁਲਾਸ, ਧੀਰਜ, ਸਾਂਤਿ, ਉਦਯਮੁ ਸੀਲ, ਅਰਥ ॥
ਗਯਾਨ, ਬਿਚਾਰ, ਉਪਕਾਰ, ਸੁਧਤਾ, ਸਮਸਤਤਾ[੪]A ਤ੍ਰਿਯੋਦਸਿ-ਸਮਰਥ[੫] ॥
ਦ੍ਵੈ ਦ੍ਵੈ ਬਾਰਨ ਏਕ ਸਾਯਕ, ਯਾ ਬਿਧ ਨਿਵਾਰਜੋ ਸਰ ਬਿਅਰਥ[੬]
ਬਹੁ ਬਿਧ ਮਚਾ ਸੰਗ੍ਰਾਮ ਦਾਰੁਨ, ਬਿਬੇਕ ਔ ਅਬਿਬੇਕ ਭਰਥ[੭] ॥੪॥੫੨੭॥੧੦੫੯॥੩੩੦੭॥
ਜੋ ਪ੍ਰਿਥਕ ਪ੍ਰਿਥਕ ਦੁਹੁੰ ਅਨੀਸ - ਪ੍ਰਧਾਨਨ[੮], ਕਥਤ ਭਿੰਨ ਭਿੰਨ ਸੰਘਤ੍ਰਾ[੯] ॥
ਤੋ ਹੋਤੁ 'ਯਾਹਿ ਪ੍ਰਸੰਗ ਗ੍ਰੰਥਨ' ਅਬਿਬੇਕ ਬਿਬੇਕਹ ਸੰਘਤ੍ਰਾ[੧੦] ॥
ਤੁਮ ਸੁਨਹੁ ਸਾਧੂ ਸੰਤ ਹਰਿ ਜਨ !, ਸ੍ਰੀ ਸਰਬਲੋਹ ਸੰਘਰ ਸੰਘਤ੍ਰਾ[੧੧] ॥
ਤੁੱਛ ਪ੍ਰਸੰਗ ਕਛੁ ਸੂਚਿ[੧੨] ਬਰਨਜੋਂ, ਯਾ ਮਹਿ ਨ ਮਾਨਹੁ ਲੰਘਤਾ[੧੩]॥੫॥੫੨੮॥੧੦੬੦॥੩੩੦੯॥
ਹਿੰਸਾ, ਕੁਮਤਿ, ਚੋਰੀ, ਅਲੱਜਯਾ, ਬਿਭਚਾਰੁ, ਦਰਿਦ੍ਰ, ਸ੍ਵਾਮੀ-ਘਾਤ[੧੪] ॥
ਕ੍ਰਿਤਘਨ[੧੫], ਮਿਤ੍ਰ ਦ੍ਰੋਹੀ, ਰਾਜ - ਦੋਖ[੧੬], ਈਰਖਾ, ਉਚਾਟਨ, ਕੁਲਹ-ਘਾਤ ॥
ਬਸਿ-ਕਰਨ, ਆਪਦਾ[੧੭], ਬਿਯੋਗ ਕਪਟ, ਅਨਾਸਉਚ[੧੮], ਖੇਦ[੧੯], ਕੁਕ੍ਰਿਯਾ ,ਰਿ.ਲਾਨਿ, ਹਾਤ[੨੦]
ਦ੍ਵਾਬਿੰਸ ਭਟ ਸਰ ਅਵਰੁ ਪਠਿਸਿ, ਅਬਿਬੇਕ-ਭਟ ਜੋਧਾ ਖਯਾਤ[੨੧] ॥੬॥੨੨੯॥੧੦੬੧॥੩੩੮੦॥

ਬਿਸਨੁਪਦ ਪੁਨਜਾਕੀ ਛੰਤ ਬਖ਼ਸ਼ਸ਼ ਹਜ਼ੂਰ ਤ੍ਵ ਬਲ ॥

ਸਸਤ੍ਰ ਅਸਤ੍ਰ ਬਿਬਿਧ ਬਾਦਨ[੨੨], ਧ੍ਵਜ, ਪਤਾਕਨ ਸੋਭ ਹੀਂ
ਚਤੁਰੰਗਨੀ ਸੈਨਾ ਸਬਲ ਦਲ[੨੩] ਉਦਧਿ ਉਮਡਯੋ ਛੋਭ ਹੀਂ[੨੪]
ਦ੍ਵਾਬਿੰਸ ਭਟ ਪ੍ਰਧਾਨ ਮੁਖੀਯਾ, ਨ੍ਰਿਪ ਅਬਿਬੇਕ ਗੁਨ ਕਰਿ ਲੋਭ ਹੀਂ[੨੫]
ਸਰ ਛੁਟਤਿ ਪ੍ਰਗਟਿ ਦ੍ਵਾਬਿੰਸ ਭਟ, ਵਰਯਾਮ ਦੁਰ-ਜੈ[੨੬] ਸੋਭ ਹੀਂ॥੭॥੫੩੦॥੧੦੬੨॥੩੩੮੧॥

---

੧. ਬਹੁਤ ਅਧਿਕ । ੨. ਹੇ ਗਯਾਨਵਾਨ ਜਨੋ । ੩. ਵਿਸ਼ਣੂਪਦ, ਛੰਦ । ੪. ਇਕੋ ਜਹੀ ਦ੍ਰਿਸ਼ਟਿ । ੫. ਤੇਰ੍ਹਵਾਂ 'ਸਮਰਥ' ਨਾਮੀ ਯੋਧਾ ਹੈ । ੬. ਇਕ ਇਕ ਤੀਰ ਦੂਹੁ ਦੂਹੁੰ ਨੂੰ ਰੋਕਦਾ ਹੈ—ਇਸ ਤਰਾਂ ਬੁਰੇ ਤੀਰਾਂ ਨੂੰ ਨਿਵ੍ਰਿਤ ਕੀਤਾ । ੭. ਯੋਧਿਆਂ ਦਾ ਭਾਰਤ, ਜੰਗ । ੮. ਦੋਹਾਂ ਮੁਖ੍ਯ ਸੈਨਾਪਤੀਆਂ ਨੂੰ । ੯. ਗ੍ਰੰਥ ਵਿੱਚ । ੧੦. ਤਾਂ ਏਸ ਹੀ ਪ੍ਰਸੰਗ ਦਾ 'ਅਬਿਬੇਕ ਬਿਬੇਕ ਸੰਹਿਤਾ' ਨਾਮੇ ਗ੍ਰੰਥ ਹੋਂਦਾ । ੧੧. ਸ੍ਰੀ ਸਰਬਲੋਹ ਦੇ ਜੰਗ ਦਾ ਗ੍ਰੰਥ । ੧੨. ਸੂਚਨਾ ਮਾਤ੍ਰ, ਜਣਾਵਣ ਮਾਤ੍ਰ । ੧੩. ਛੁਟਿਆਈ । ੧੪.(ਆਪਣੇ) ਮਾਲਿਕ ਨੂੰ ਮਾਰ ਦੇਣਾ । ੧੫.ਕੀਤੇ (ਉਪਕਾਰ) ਨੂੰ ਨਾ ਜਾਨਣਾ । ੧੬.ਰਾਜੇ ਦਾ ਵਿਰੋਧ ਕਰਨਾ । ੧੭. ਵਿਪਤਾ । ੧੮. ਅਪਵਿਤ੍ਰਤਾ । ੧੯.ਦੁਖ । ੨੦.ਜੀਵ ਹਿੰਸਾ । ੨.੧ਹੋਰ ਤੀਰਾਂ ਵਿੱਚ ਬਾਈ (੨੨) ਯੋਧੇ ਭੇਜੇ — ਜੋ ਅਵਿਵੇਕੀ ਪ੍ਰਸਿੱਧ ਹਨ । ੨੨. ਨਾਨਾ ਪ੍ਰਕਾਰ ਦੇ ਵਾਜਿਆਂ ਨਾਲ । ੨੩. (ਦਲ)—ਸਮੂਹ ਬਲਵਾਨ । ੨੪. (ਮਾਨੋ ਕਿ) ਗੁੱਸਾ ਖਾ ਕੇ ਸਮੁੰਦ੍ਰ ਰਿੜਕਿਆ ਹੈ । ੨੫. ਰਾਜੇ ਅਵਿਵੇਕ ਦੇ ਗੁਣਾਂ ਨਾਲ ਜੋ ਲੁਭਾਯਮਾਨ ਹੋਏ ਹੋਏ ਹਨ । ੨੬. ਜਿਨਾਂ ਦਾ ਜਿੱਤਣਾ ਮੁਸ਼ਕਿਲ ਹੈ ।

Aਪਾ:—ਸਮਤਾ, ਵੀ ਹੈ । Bਪਾ:—ਕੁਕ੍ਰਿਪਾ ।

* ਪ੍ਰਾਸਚਿਤ ਭਯੋ ਛਿਤ ਪਰਜੋ ਮੁਰਛਿਤ, ਬਿਕਲ ਬਿਮਨ ਅਚੇਤ ਸੋਂ[1] ॥
ਬਿਜਯ ਦੁੰਦਭਿ ਸਰਬਲੋਹ ਦਿਸ, ਬਜਜੋ ਅਸੁਰ ਰਣ ਪਾਤ ਸੋਂ[2] ॥
ਜੇ ਜੇ ਉਚਾਰਤਿ, ਸੁਮਨ[3] ਡਾਰਤਿ, ਰਤਨ ਵਾਰਤਿ ਪ੍ਰਾਤ ਸੋਂ A[4]॥
ਬਜਤਿ ਸੰਖਨ ਮਧੁਰ ਘੰਟਨ, ਨਾਦ - ਬਰ[5] ਬਹੁ ਭਾਂਤਿ ਸੋਂ ॥੮॥੫੩੧॥੧੦੬੩॥੩੩੮੨॥
ਪੁਨ ਕੁਮਕ ਦ੍ਵਾਦਸਿ ਬਿੰਸ ਭਟ, ਨਿਸਾਚਰ ਪਠੇ ਅਵਰੋ ਜਿਤੇ[6] ॥
ਤਿਨ ਕੇ ਸੁਨਹੁ ਤੁਮ ਨਾਮ ਸੱਜਨ ! ਅਸੁਰ ਆਏ ਚੜ੍ਹ ਤਿਤੇ[7] ॥
ਅਪ੍ਰਾਧ, ਆਸੰਕਾ[8], ਅਸੰਜਮ, ਅਨਚਾਰੁ[9] ਅਵਿਚਾਰ,ਦੁਰਾਚਾਰ,-ਅਨਿਰਿਤੇ[10]॥
ਖਟ[11]ਬਲੀ ਪ੍ਰਬਲ ਪ੍ਰਧਾਨ ਦੁਰ-ਜਯ[12],ਜੁਟੇ ਆਏ ਸੰਘਰ-ਪਤੇ[13]B॥੯॥੫੩੨॥੧੦੬੪॥੩੩੮੩॥
ਮਹਾ ਅਤਿਰਥੀ ਦੁਰਜਯ ਸੁਭਟ ਬਾਂਕੇ[14], ਅਤਿ-ਨਿਸਾਂਕੇ, ਨਿਡਰੇ ॥
ਅਬਿਬੇਕ ਸੇਨਾਨੀ ਕਿਤੇ, ਪ੍ਰਧਾਨ ਮੰਤ੍ਰੀ ਭਟਬਰੇ[15] ॥
ਜੂਥਪ[16] ਕਿਤੇ, ਕੇਤੇ ਦੁਘਹੀਆ[17], ਮਲਨ ਆਖਾੜਾ ਭਿਰੇ[18] ॥
ਬੇਸ-ਬੈਸਨ[19]ਬਹੁ ਭੇਸ ਨਾਨਾ,ਸਸਤ੍ਰ,ਅਸਤ੍ਰ ਬਾਦਿੰਤ੍ਰ-ਕੇ[20]॥੧੦॥੫੩੩॥੧੦੬੫॥੩੩੮੪॥
ਮਰਾਲ-ਆ ਰੁਪੇ ਸੰਘਰ ਹਠਿ-ਸਮਰ[21], ਚਤੁਰੰਗਨੀ ਦਲ ਸਾਗਰੀ ॥
ਰੰਗ ਰੰਗ ਬਾਚਿਤ੍ਰ ਧ੍ਵਜ - ਬਰ ਮਧਿ ਪਤਿ ਅੱਗ੍ਰ ਸੋਭਿਤੁ ਬਾਗਰੀ[22] ॥
ਚਿਤ੍ਰਿਤਿ ਅਪੂਰਬ ਜੰਤੁ ਬਿਟਪਨ, ਗੁਲਮ ਤਾ ਅਤਿ ਆਚਰੀC [23]॥
ਦਿਬਜ,ਭੂਸਨ ਬਸਨ, ਆਯੁਧ,ਜਟਿਤ ਮਨਿ ਗਨ ਖਾਚਰੀ[24]॥੧੧॥੫੩੪॥੧੦੬੬॥੩੩੮੫॥

---

੧. (ਸਰਬਲੋਹ ਦੇ ਪਾਸਜੋਂ) ਪ੍ਰਾਸਚਿਤ (ਸਾਮ੍ਹਣੇ) ਹੋਇਆ (ਜਿਸ ਤੋਂ ਬਾਦੀ ਦੇ ਬਾਈ ਯੋਧੇ ਹੀ) ਧਰਤੀ ਤੇ ਮੂਰਛਿਤ ਹੋ ਕੇ ਪੈ ਗਏ (ਜਿਨਾਂ 'ਚੋਂ ਕਈ) ਦੁਖਿਤ ਹਨ (ਕਈ) ਨਿਮੂਝੁਣੇ ਹਨ ਅਤੇ (ਕਈ) ਬੇਹੋਸ਼ੀ ਨਾਲ (ਪਏ) ਹਨ। ੨. ਜੰਗ ਵਿਚ ਦੈਂਤਾਂ ਦੇ ਮਰਨ ਤੋਂ ਸਰਬਲੋਹ ਦੇ ਪਾਸਿਯੋਂ ਫਤਹ ਦਾ ਨਗਾਰਾ ਵੱਜਿਆ। ੩. ਫੁਲ। ੪ ਸਵੇਰ ਤੋਂ। ੫. ਸ੍ਰੇਸ਼ਟ ਵਾਜੇ। ੬. ਫੇਰ ਇਮਦਾਦ ਲਈ ਬੱਤੀ (੩੨) ਸੂਰਮੇ ਹੋਰਨਾਂ ਨੂੰ ਜਿੱਤਣ ਵਾਲੇ ਦੈਂਤ (ਵੀਰਯਨਾਦ) ਨੇ ਭੇਜੇ। ੭. ਓਨੇ ਹੀ ਦੈਂਤ ਚੜ ਕੇ ਆ ਗਏ। ੮. ਸਾਰਿਆਂ ਪਾਸਿਆਂ ਤੋਂ ਸ਼ੰਕਾ ਕਰਨੀ। ੯. ਸੁੰਦ੍ਰਤਾ ਤੋਂ ਬਿਨਾ। ੧੦. ਖੋਟੇ ਕਰਮ ਦੇ ਨਿਰਣਯ ਤੋਂ ਬਿਨਾ। ੧੧. ਛੇ। ੧੨. ਮੁਸ਼ਕਿਲ ਜਿੱਤੇ ਜਾਣ ਵਾਲੇ। ੧੩. ਜੰਗ ਦੇ ਮਾਲਿਕ, ਮੈਦਾਨ ਦੇ ਰਾਜੇ। ੧੪. ਸੁੰਦ੍ਰ। ੧੫. ਕਈ ਸੂਰਮੇ ਅਵਿਵੇਕ ਦੇ ਸੈਨਾਪਤਿ ਅਤੇ (ਕਈ) ਵਡੇ ਵਜ਼ੀਰ ਹਨ। ੧੬. ਜਥੇਦਾਰ। ੧੭. ਪੈਦਲ ਯੋਧੇ। ੧੮. ਪਹਿਲਵਾਨਾਂ ਵਾਂਗੂ ਅਖਾੜੇ ਵਿੱਚ ਲੜੇ। ੧੯. ਰੰਗ ਬਰੰਗੇ। ੨੦. ਕਈ ਵਾਜੇ। ੨੧.ਸਰਬਲੋਹ ਦੇ ਮੈਦਾਨ ਜੰਗ ਵਿੱਚ ਆ ਖਲੋਤੇ। ੨੨.ਰੰਗਾਂ ਰੰਗਾਂ ਦੀਆਂ ਲਿਬਾਸਾਂ ਵਾਲੀਆਂ ਸੋਹਣੀਆਂ ਅਤੇ ਸ੍ਰੇਸ਼ਟ ਧ੍ਵਜਾਂ ਸੈਨਾਪਤੀਆਂ ਦੇ ਅੱਗੇ ਸ਼ੋਭਦੀਆਂ ਹਨ। ੨੩. ਜਿਹੋ ਜਹੀਆਂ ਪਹਿਲੋਂ ਨਹੀਂ ਵੇਖੀਆਂ ਗਈਆਂ ਉਹੋ ਜਹੀਆਂ ਤਸਵੀਰਾਂ ਨਾਲ ਸਜਾਈਆਂ ਹੋਈਆਂ (ਜੋ ਤਸਵੀਰਾਂ) ਜੰਤੂਆਂ ਦੀਆਂ ਰੁਖਾਂ ਦੀਆਂ ਹਨ ਅਤੇ ਉਨਾਂ ਵਿਚ ਅਤਿ ਸੈਨਾ ਦੀ ਬਣਾਈ ਹੋਈ ਹੈ। ਰਥ, ਹਾਥੀ, ਘੋੜੇ ਅਤੇ ਪੈਦਲਾਂ ਦਾ ਦਸਤਾ)। ੨੪. ਆਕਾਸ਼ਚਾਰੀ, ਉੱਡਿਆਂ ਵਿਚ।

Aਪਾ:--ਰਨਨ ਵਾਰਤ ਪ੍ਰਾਨ ਸੋਂ। Bਪਾ.—ਸੰਘਰ ਅਤੇ Cਪਾ:—ਗੁਲਮ ਤਾਂ ਆਪਾਰ ਰੀ, ਵੀ ਹੈ।

* ਮਾਲੂਮ ਪੈਂਦਾ ਹੈ ਕਿ ਲਿਖਾਰੀ ਏਥੋਂ ਕੁਝ ਬੰਦ ਭੁਲ ਗਿਆ ਹੈ, ਕਿਉਂਕਿ ਹੁਣ ਵੀਰਯਨਾਦ ਦੇ ਮੁਕਾਬਲੇ ਤੇ ਸਰਬਲੋਹ ਨੇ ਵਿਵੇਕੀ ਸੈਨਾ ਦਾ ਸੰਚਾਰ ਕਰਨਾ ਸੀ। ਪਰ ਜੋਧਿਆਂ ਦੇ ਜੰਗ ਵਿਚ ਭੇਜਣ ਤੋਂ ਬਿਨਾ ਹੀ—ਉਨਾਂ ਦਾ ਮੁਰਛਿਤ ਹੋਣਾ ਜਾਣਾ ਅਪ੍ਰਕਰਣਿਕ ਹੈ, ਭਾਵੇਂ ਅਸਾਂ ਖਿੱਚ ਧੂਹ ਨਾਲ—ਮੁਕਾਬਲੇ ਦਾ ਇਕੋ ਹੀ 'ਪ੍ਰਾਸ਼ਚਿਤ' ਸੂਰਮਾ ਥਾਪ ਲਿਆ ਹੈ ਅਤੇ ਅਰਥ ਦੀ ਲੜੀ ਵਿੱਚ ਬਹੁਤੇ ਸ਼ਬਦਾਂ ਦਾ ਅਧਜਾਹਾਰ ਕੀਤਾ ਹੈ ਪਰ ਤਾਂ ਵੀ ਅਸਲੀਅਤ ਦਿਸਦੀ ਹੈ ਕਿ ਲਿਖਾਰੀ ਤੋਂ "ਸਰਬਲੋਹ ਵੱਲੋਂ ਸੈਨਾ ਵਾਲੇ' ਬੰਦ ਛੁੱਟ ਗਏ ਹਨ।

ਸੁਪਰਨੀ ਸਿਲੀਮੁਖੀ ॥

ਬਜਤਿ ਕੋਟਿਨ ਕੋਟਿ ਬਾਜੰਤ੍ਰਨ, ਅਪੂਰਨ[1] ਨਾਦ ਬਾਦ[2] ॥
ਉਠਤ ਉਘਟਤ ਤਾਨ ਨਾਨਾ, ਪਰਨ ਪਾਖਾਵਜ ਬਿਸਰਾਦਿ[3] ॥
ਨਰਤਿ-ਨਾਗਰਿ[4], ਸੁਘਰ - ਪਾਤ੍ਰ, ਕੰਜ - ਮੁਖ, ਲੋਚਨ - ਅਲਾਦ[5] ॥
ਨ੍ਰਿਤ-ਸਾਂਗੀ-ਤੀਅ[6] ਨਰਤਿ ਬਹੁ, ਨਚਤਿ ਛੁਮਰ ਦਾਵ ਪਾਦ[7] ॥੧੨॥੫੩੫॥੧੦੬੭॥੩੩੮੬॥
ਗੁਟਕ - ਢੋਲਕ, ਥਾਪ[8] - ਮੰਦਲਨ[9], ਪਰਨ ਮੰਜੀਰਨ[10] ਮ੍ਰਿਦੰਗ ॥
ਝਮਕ-ਭੂਸਨ - ਬਸਨ-ਭਾਮਨਿ, ਚਮਤ੍ਰ-ਮੁਖ - ਸਸਿ ਛਬਿ-ਅਨੰਗ[11] ॥
ਲਟਕ-ਚਾਲ ਕਟਿ ਲ਼ਕਤਿ ਡਗਡਗ, ਬੋਝ ਜੁਗ ਕੁਚ ਮਤਿ ਮਤੰਗ[12] ॥
ਰਵਤਿ[13] ਨੇਵਰ[14]A ਪਗਨ ਝੁਨਝੁਨ, ਛੁਦ੍ਰ-ਘੰਟਿਕਾ[15], ਕਿੰਕਨਿ-ਸੁਰੰਗ[16] ॥
॥੧੩॥੫੩੬॥੧੦੬੮॥੩੩੮੭॥
ਨਿਰਖ ਉਪਜਤਿ ਉਮੰਗ ਕੋਤਕ[17] ਸੈਨ ਅਬਿਬੇਕਹ ਬਨੀ ॥
ਸਮ ਸਿੰਧੁ ਸੈਨਾ ਉਛਰ ਉਮਡਜੋ, ਵੇਰ ਪ੍ਰਭੁ ਸੰਗਮ ਠਨੀ ॥
ਤਹਿ ਨਿਰਖ ਸ੍ਰੀ ਜਗਦੀਸ ਪ੍ਰਭੁ ਜੂ, ਦਈ ਅਗਜਾ ਬਿਬੇਕ ਹੀ ॥
ਅਬ ਲੇਹੁ ਆਗਾ ਅਬਿਬੇਕ ਕਹੁ, ਭਿੜ ਕਰਹੁ ਸੰਘਰ ਅਬਜ਼ਕਹੀ[18]B ॥
॥੧੪॥੫੩੭॥੧੦੬੯॥੩੩੮੮॥
ਬੀਰ ਸਾਗਰ ਸੁਭਟ ਤਾ ਮਹਿ, ਤਰੰਗ ਆਯੁਧ ਦੁਤਿ ਘਨੀ[19] ॥
ਸਬਦ ਗਰਜਨ[20] ਵੀਰ ਵਾਹਨ, ਗ੍ਰਾਹ ਗਜ ਰਥ ਬਾਹਨੀC ॥
ਨਕ੍ਰ ਬਾਜਿ - ਸਿਬਾਰ ਸੀਪਨ, ਚਰਮ ਸਿਖਾD ਦੂਬਾ ਹਰੇ[21] ॥ ੧ ਰਹਾਉE ॥

---

੧. ਜਿਹੋ ਜਿਹਾ ਪਹਿਲੋ ਨਾ ਹੋਵੇ, ਲਾਸਾਨੀ । ੨. ਵਾਜਿਆਂ ਦੀਆਂ ਆਵਾਜ਼ਾਂ । ... (ਵਿਗਰ) ਵਾਲੀਆਂ ਪਖਾਵਜ ਦੀਆਂ 'ਪਰਨਾਂ' । ੪. ਚਤੁਰ ਇਸਤ੍ਰੀਆਂ ਨੱਚਦੀਆਂ ਹਨ । ੫. ... ਲਪੜੀ ਜਿਸਨੂੰ ਅੰਗ ਲਾ ਕੇ ਫੇਰਦੇ ਹਨ, ਮਰਹਟੀ ਅਖਾਂ ਵਾਂਗੂ ਚੁਫੇਰੇ ਫਿਰਦੀਆਂ ਹਨ । ੬. ਨਾਚ ਦੇ ਵਿੱਚ ਸ੍ਵਾਂਗ ਧਾਰ ਕੇ (ਮਨਖਾ ਤਾਂ ਬਣੀਆਂ ਹੋਈਆਂ) ਇਸਤ੍ਰੀਆਂ । ੭. 'ਛੁਮਰ' ਨਾਮੀ ਨਾਰ ਨੂੰ ਪੈਰਾਂ ਦੇ ਤਰੀਕੇ ਨਾਲ ਨਚਦੀਆਂ ਹਨ । ੮. ਢੋਲਕ ਤੇ ... ੯. ਢੋਲ । ੧੦. ਛੈਣੇ । ੧੧. ਇਸਤ੍ਰੀਆਂ ਦੇ ਗਹਿਣੇ ਅਤੇ ਵਸਤ੍ਰਾਂ ਦੀ ਚਮਕ ਪੈਂਦੀ ਹੈ ਅਤੇ ਮੂੰ... ਦੀ ... ਤੇ ਕਾਮ ਦੀ ਛਬਿ ਵਾਂਗੂ ਹੈ । ੧੨. ਹਿਲੋਰਿਆਂ ਵਾਲੀ ਚਾਲ ਅਤੇ ਲੱਕ ਪੈਰ ਪੈਰ ... ਦਾ ਹੈ ... ਹਾਥੀਆਂ ਵਾਂਗੂ ਮਾਤ ਹਨ ਅਤੇ ਦੋਹਾਂ ਛਾਤੀਆਂ ਦਾ ਵੀ ਬੋਝ ਮੰਨਦੀਆਂ ਹਨ । ੧੩. ਬੋਲਦੇ ਹਨ, ... ਪਾਉਂਦੇ । ੧੫. ਛੋਟੀਆਂ ਟੱਲੀਆਂ ਘੁੰਘਰੂ । ੧੬. (ਅਤੇ) ਉੱਤਮ ਰੰਗ ਵਾਲੀਆ ਤੜਾਗੀਆਂ । ੧੭. ... ਉਮੰਗ ਪੈਦਾ ਹੁੰਦੀ ਹੈ ... ੧੮. ਹੁਣ (ਤੂੰ) ਅਵਿਵੇਕ ਦਾ ਅੱਗਾ ਲੈ (ਸਾਮ੍ਹਣੇ ਹੋ) ਜ਼ਰੂਰੀ ਇਹ ਕਹੀ ਕਿ ... ਲੜਨਦਾ ... ਯੋਧਿਆਂ ਰੂਪ ਸਮੁੰਦ੍ਰ ਹੈ ਉਸ ਵਿੱਚ ਬਹੁਤੀ ਚਮਕ ਵਾਲੇ ਸ਼ਸਤ੍ਰਾਂ ਰੂਪ ਲਹਿਰਾਂ ਹਨ । ... ਆਂ ਘੋੜੀਆਂ ... ਗਰਜਨ ਰੂਪ (ਸਮੁੰਦ੍ਰ ਦਾ) ਸ਼ਬਦ ਹੈ ਹਾਥੀਆਂ ਰੂਪ ਤੰਦੂਏ ਰਥਾਂ ਵਾਲੀ ਫੌਜ ਰੂਪ ... ਰੂਪ ਜਾਲਾ, ਢਾਲਾਂ ਰੂਪ ਸਿਪੀਆਂ ਅਤੇ ਬੰਦੀਆਂ ਰੂਪ ਹਰਿਆ ਘਾਹ ਹੈ ।

Aਪਾ:—ਨਵਰ ਨੇਪਰ । Bਪਾ:—ਭਿੜ ਕਰਹੁ ਸੰਘਰ ਅਭਿੰਧ

Cਪਾ:—ਗ੍ਰਾਹਜ, ਗਰਜ ਰਥ ਬਾਹਨੀ ਅਤੇ ਗ੍ਰਾਹ ਗਰ ਜਰਥ ਬਾਹਨੀ, ਹੋਏ ... Dਪਾ:—ਚਮਰ ਸਿਖਾ

E "੧॥ਰਹਾਉ" ਪਾਠ ਕਈਆਂ ਬੀੜਾਂ ਵਿੱਚ ਨਹੀਂ ਹੈ, ਪਰੰਤੂ ਛੰਦ ਦੀਆਂ ਪੰਗੇ ਹੀ ਤੁਕਾਂ ਹਨ ।

ਸੇਖ ਮੀਨ ਨਿਖੰਗ ਹੀ ਰਨ, ਬ੍ਰਿਛ ਧ੍ਰਜਾ ਉਮਾਹ ਹੈ੧ ॥
ਅਨਲ ਸੂਰਨ ਤੇਜ ਤਾ ਮਹਿ, ਕੂਲ ਜੁਗ ਦਲ ਨਾਹ ਹੈ੨A॥੧੫॥੫੩੮॥੧੦੭੦॥੩੩੮੯॥
ਸੂਰਤਾ ਗੰਭੀਰ ਤਾ ਮਹਿB, ਯਾ ਬਜੋਤਿ ਸੈਨਾ ਸਾਗਰੀ੩ ॥
ਅਬਿਬੇਕ ਦਲ ਮਲ ਸਬਲ ਪ੍ਰਬਲ, ਰੁਪਜੇ ਸੰਘਰ ਗਾਖਰੀ੪
ਅਚਲ ਕਨਕ ਗਿਰ ਰਾਜ ਨਰ – ਹਰਿ, ਬਿਬੇਕ ਨਿਜਿਸ ਉਜਾਗਰੀ੫ ॥
ਨਹਿ ਛੋਭ ਰੰਚਕ ਸੈਨ ਸਤ੍ਰੁਨ, ਅਬਿਚਲ ਅਚਲ ਸੋਭਾਗਰੀ੬॥੧੬॥੫੩੯॥੧੦੭੧॥੩੩੯੦॥

॥ ਸੋਲਹਾ ੧ * ॥

ਬ੍ਰਿਸਨੁਪਦ ਪੁੰਨਤਾਕੀ ਗੁਣਵੰਤੀ * ॥
ਬਿਬੇਕ ਪਠੇ ਜੇ ਸੇਨਾਨੀ ਨਿਜ - ਦਲ੭ ॥ ਮੰਤ੍ਰੀ, ਪ੍ਰਧਾਨ, ਜੂਥਪ੮ ਦਲ-ਬਦਲ੯ ॥
ਅਪਰ ਸੈਨ ਚਤੁਰੰਗਨੀ ਦਲ ਦਲ੧੦ ਸਾਜ ਸਮਾਜ ਬਚਿਤ੍ਰ - ਦਿਬਜ੧੧ ਭਲ ॥
॥੧॥੫੪੦॥੧੦੭੨॥੩੩੯੧॥

---

੧.ਸੰਖਾਂ ਰੂਪ ਮੱਛ, ਭੱਥਿਆਂ ਰੂਪ ਹੀਰੇ ਖ਼ੁਸ਼ੀ ਵਾਲੀਆਂ ਧ੍ਰਜਾਂ ਰੂਪ ਵ੍ਰਿਛ ਹਨ । ੨.ਉਸ ਵਿੱਚ ਸੂਰਮਿਆਂ ਦਾ ਤੇਜ ਰੂਪ ਬੜਵਾ ਅਗਨਿ ਹੈ ਅਤੇ ਦੋਹਾਂ ਦਲਾਂ ਦੇ ਮਾਲਿਕਾਂ ਰੂਪ ਕਿਨਾਰੇ ਹਨ । ੩. ਉਸ ਵਿੱਚ ਸੂਰਵੀਰਤਾ ਰੂਪ ਗਹਿਰਾਪਨ ਹੈ–ਇਸ ਤਰੀਕੇ ਨਾਲ ਸਮੁੰਦ੍ਰ ਰੂਪੀ ਸੈਨਾ ਹੈ । ੪. ਅਵਿਵੇਕ ਦਲ ਦੇ ਬਲਵਾਨ ਤੋਂ ਬਲਵਾਨ ਯੋਧਿਆਂ ਨੇ (ਸੈਨਾ ਰੂਪ ਸਮੁੰਦ੍ਰ ਨੂੰ) ਗਾਖ ਕੇ ਜੰਗ ਵਿੱਚ ਖਲੋ ਗਏ । ੫.ਸਮੇਰੂ ਪ੍ਰਬਤ ਰੂਪ ਮੰਦਿਰਾਚਲ ਪਹਾੜ ਹੈ ਭਾਵ–ਸਰਬਲੋਹ ਹੈ (ਐਸੇ) ਗਜਾਨ ਰੂਪ ਉਜਾਗਰ ਚੰਦ੍ਰਮਾ ਹੈ । ੬. ਵੈਰੀਆਂ ਦੀ ਫੌਜ ਤੋਂ ਰਤਾਮਾਤ੍ਰ ਵੀ ਘਬਰਾਹਟ ਨਹੀਂ—ਇਹ ਨਾ ਹਿੱਲਣਵਾਲਾ ਤੇ ਸੁਭਾਗ ਵਾਲਾ ਪਹਾੜ ਹੈ । ੭. ਆਪਣੇ ਦਲ 'ਚੋਂ ਸੈਨਾਪਤਿ । ੮. ਜਥੇਪਤਿ । ੯. ਅਗਲਾ ਦਸਤਾ, ਵਡਾ ਖੇਮਹ । ੧੦. (ਅਤੇ) ਸਾਰੇ ਦਲ । ੧੧. ਸੁੰਦ੍ਰ ਤੋਂ ਸੁੰਦ੍ਰ ।

Aਪਾ:—ਕੂਲ ਜੁਗ ਦੂਲਨ ਨਾਹ ਹੈ । Bਪਾ:—ਗੰਭੀਰਤਾ—ਸੂਰ ਤਾ ਮਾਹ ।

* ਕਈਆਂ ਬੀੜਾਂ ਏਥੇ "ਪੰਚਦਸਕ ੧" ਅਤੇ ਕਈਆਂ ਵਿੱਚ "ਬਿਸਕ ੧" ਵੀ ਹੈ ਪਰੰਤੂ ਦੋਵੇਂ ਅਸ਼ੁਧ ਹਨ ।

'ਗੁਣਵੰਤੀ' ਨੂੰ ਸੰਗੀਤ ਅਨੁਸਾਰ 'ਗੁਣਕਰੀ' ਯਾ 'ਗੁਣਕਲੀ' ਸਮਝਿਆ ਜਾ ਸਕਦਾ ਹੈ । ਭੈਰਵ ਠਾਟ ਦਾ ਔੜਵ ਰਾਗੁ ਗੁਣਕਰੀ ਹੈ । ਇਸ ਵਿਚ ਗਾਂਧਾਰ ਤੇ ਨਿਸ਼ਾਦ ਵਰਜਿਤ ਹਨ । ਰਿਸ਼ਭ ਤੇ ਧੈਵਤ ਕੋਮਲ ਲਗਦੇ ਹਨ । ਵਾਦੀ ਧੈਵਤ ਤੇ ਸੰਵਾਦੀ ਰਿਸਭ ਹੈ । ਦਿਣ ਦੇ ਪਹਿਲੇ ਪਹਿਰ ਗਾਇਆ ਜਾਂਦਾ ਹੈ ।

ਆਰੋਹੀ—ਸ ਗ ਮ ਪ ਧਾ ਸ । ਅਵਰੋਹੀ—ਸ ਧਾ ਪ ਮ ਰਾ ਸ ।

ਦੋਹਾ । ਜਬ ਭੈਰਵ ਕੇ ਥਾਟ ਸੋਂ 'ਗਨਿ' ਸੁਰ ਦਿਯੇ ਹਟਾਇ ॥
'ਧਰਿ' ਵਾਦੀ ਸੰਵਾਦਿ ਤੇ, ਰਾਗ ਗੁਣਕਰੀ ਗਾਇ ॥ (ਰਾਗ ਕੋਸ਼)

ਬਿਲਾਵਲ ਠਾਟ ਦਾ ਸੰਪੂਰਣ ਰਾਗ ਗੁਣਕਲੀ ਹੈ । ਵਾਦੀ ਸ਼ੜਜ ਤੇ ਸੰਵਾਦੀ ਪੰਚਮ ਹੈ । ਦਿਣ ਦੇ ਪਹਿਲੇ ਪਹਿਰ ਗਾਇਆ ਜਾਂਦਾ ਹੈ ।

ਆਰੋਹੀ—ਸ ਰ ਗ ਮ ਪ ਧ ਨ ਸ । ਅਵਰੋਹੀ—ਸ ਨ ਧ ਪ ਮ ਗ ਰ ਸ ।

ਦੋਹਾ । ਸੁਧ ਬਿਲਾਵਲ ਅੰਗ ਸੋਂ, ਪ੍ਰਿਥਮ ਪਹਿਰ ਦਿਨ ਮਾਨ ।
'ਸ ਪ' ਵਾਦੀ ਸੰਵਾਦਿ ਤੇ, ਰਾਗ ਗੁਣਕਲੀ ਜਾਨ । (ਰਾਗ ਕੋਸ਼)

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੂਹੀ ਰਾਗ ਵਿਚ ਵੀ 'ਗੁਣਵੰਤੀ' ਸਿਰਲੇਖ ਆਇਆ ਹੋਇਆ ਹੈ ।

ਰਥੀ, ਅਤਿਰਥੀ,ਮਹਾ-ਰਥੀ ਬਿਚਰੇ ਸਮਰ-ਛਿਤ ॥ ਬੇਸ ਬੇਸ[1] ਸੁਭ ਭੇਸ ਪਾਵਨ ਗਨ[2] ਅਗਨਤ ॥
ਮੰਗਲ-ਮਯ, ਦਰਸਨੀਯੰ[3], ਕ੍ਰਿਤਾਰਥ, ਅਦਭੂਤ[4] ॥ ਮੋਹਨ ਅਤਿ ਬਚਿਤ੍ਰ[5], ਅਰੁ ਸੁਭਗ ਅਤਿ[A] ॥
॥੨॥੫੪੧॥੧੦੭੩॥੩੩੯੨॥

ਸਸਤ੍ ਅਸਤ੍ ਅਰੁ ਬਸਤ੍ਰ, ਭੂਸਨ[B]-ਮਨਿ-ਪੁੰਜਨ॥ ਚਰਚਿਤ ਦਿਬਜ ਸੁਗੰਧ, ਰਤਨ ਖੱਚਿਤ ਬਰ-ਬਜ੍ਰਨ[6] ॥
ਹਾਰ ਹਮੇਲੇ ਅਨਮੋਲ, ਮੌਰ[7], ਕਲਗੀ ਮਨ ਰੰਜਨ[8] ॥ ਕਮਲ-ਬਦਨ, ਸਾਵਕ-ਦ੍ਰਿਗਨ, ਮਧੁਕਰ ਰਸ ਕੰਜਨ[9] ॥
॥੩॥੫੪੨॥੧੦੭੪॥੩੩੯੩॥

ਸਾਜ ਸਾਜ ਸੁਭ ਸਾਜ ਸਮਾਜਨ, ਸੌਰਭ[10] ਦਿਬ੍ਯ ਲਾਏ ॥
ਅੰਗ - ਰਾਗ, ਤਾਂਬੂਲ ਬਿੰਬ ਅਧਰਾਮ੍ਰਿਤ ਛਾਏ[11]
ਨੌ-ਜੋਬਨ, ਨਵ - ਬੇਸ[12], ਨਵਲ - ਨਾਗਰ[13] ਮਨ ਭਾਏ ॥
ਚੜ ਚੜ ਚਪਲ - ਤੁਰੰਗ, ਸਰਬਗਤਿ[A] ਸਮ ਫੰਧਾਏ ॥੪॥੫੪੩॥੧੦੭੫॥੩੩੯੪॥
ਨਾਦ - ਬਾਦ[14] ਬਹੁ-ਭਾਂਤਿ, ਦਿੱਬ੍ਯ ਬਾਦਿਤ੍ਰ[15] ਬਜਾਏ
ਸੰਖ, ਘੰਟ, ਮ੍ਰਿਦੰਗ, ਪਟਹ[16], ਝਾਂਝਰ, ਸਹਨਾਏ[17]
ਉਘਟਤ ਤਾਨ ਤਰੰਗ[18], ਬੀਨ, ਬਾਸੁਰਿ - ਧੁਨਿ ਛਾਏ ॥
ਸੁਘਰ[19] ਗਵੱਯੇ, ਕਥਿਕ, ਡੂਮਿ, ਮੀਰਾਸੀ ਭਾਏ ॥੫॥੫੪੪॥੧੦੭੬॥੩੩੯੫॥ ਪੰਚਕ ੧॥

ਬਿਸਨੁਪਦ ਪੂੰਨਜਾਕੀ ਲਲਿਤ ਕਾਫੀ * ॥
ਸੁਘਰ-ਛਬੀਲੀ ਚਤੁਰ - ਪਾਤ੍ਰ[20], ਅਪਸਰ, ਪਰੀ, ਬਰੰਗ ॥
ਨਾਗਰਿ ਆਗਰਿ ਗੁਨਹ-ਉਜਾਗਰਿ[B], ਛਬਿ-ਸੌਂਦਰ, ਸੁਭ ਅੰਗ[21] ।

---

੧. ਰੰਗ ਰੰਗ ਦੇ । ੨. ਸਮੂਹ । ੩. ਵੇਖਣ ਯੋਗ । ... ਅਸਚਰਜ
੫. ਸੁੰਦ੍ਰ । ੬. ਸ੍ਰੇਸ਼ਟ ਹੀਰਿਆਂ ਨਾਲ । ੭. ਮੁਕਟ ਸਰਪੇਚ, ਕੇਸ਼ਾਂ ਦਾ ਜੂੜਾ ੮. ਮਨ ਨੂੰ ... ਕਰਨਵਾਲੇ ।
੯. ਕਮਲ ਵਾਂਗ ਮੁਖਾਂ ਵਾਲੀਆਂ, (ਮ੍ਰਿਗਾਂ ਦੇ) ਪੁਤ੍ਰਾਂ ਵਰਗੇ ਅੱਖਾਂ ਵਾਲੀਆਂ, (ਕਾਮੀਆਂ ਰੂਪ) ਭੌਰਿਆਂ ਲਈ ਕਮਲਾਂ ਦੇ ਰਸ (ਰੂਪ ਇਸਤ੍ਰੀਆਂ) । ੧੦. ਸੁਗੰਧੀ ਖੁਸ਼ਬੂ । ੧੧. ਸ੍ਰਿੰਗਾਰ ਪਾਨ, (ਇਕ ਫਲ ਦਾ ਨਾਮ ਹੈ-ਜਿਸ ਦੀ ਉਪਮਾ ਹੋਂਠਾਂ ਦਿੱਤੀ ਜਾਂਦੀ ਹੈ) ਅਤੇ ਬੁਲਾਂ ਤੇ ਅੰਮ੍ਰਿਤ ਛਾਇਆ ਹੋਇਆ ਹੈ । ੧੨. ਨਵੀਂ ਉਮਰ ਵਾਲੀਆਂ । ੧੩. ਨਵੀਆਂ ਚਤੁਰ ਇਸਤ੍ਰੀਆਂ । ੧੪. ਪੌਣ. ਹਵਾ । ੧੫. ਪੌਣ ਨਾਲ ਵੱਜਣ ਵਾਲੇ ਵਾਜੇ । ੧੬. ਵਾਜੇ । ... ਇਕ ਤਰਾਂ ਦਾ ...
੧੮. ਤੂਤੀਆਂ । ੧੯. ਤਾਨਾਂ ਦੀਆਂ ਲਹਿਰਾਂ ਪੈਦਾ ਹੁੰਦੀਆਂ ਹਨ । ੨੦. ਚਤੁਰ । ੨੧. ਚਤੁਰ ਇਸਤ੍ਰੀਆਂ ਗੁਣਾਂ ਵਿਚ ਪਹਿਲਾਂ ਗਿਣੀਆਂ ਜਾਣ ਵਾਲੀਆਂ, ਸੁੰਦ੍ਰ ਛਬਿ ਵਾਲੀਆਂ ਅਤੇ ਸੁਭ ਅੰਗਾਂ ਵਾਲੀਆਂ ।

A ਪਾ.—ਸੁਭਗਤਿ ਵੀ ਹੈ । B ਇਹ ਤਿੰਨੇ ਹੀ ਪਦ ਅੰਤ 'ਰੀ' ਨਾਲ ਵੀ ਆਏ ਹਨ ।

* ਪੂਨਜਾਕੀ, ਲਲਿਤ ਤੇ ਕਾਫੀ ਤਿੰਨੇ ਰਾਗਾਂ ਨੂੰ ਸੰਕੀਰਣ ਕਰਕੇ ਗਾਇਆ ਗਿਆ ਹੈ । ਇਹਨਾਂ ਤਿੰਨਾਂ ਦੇ ਲੱਛਣ ਪਿੱਛੇ ਲਿਖੇ ਜਾ ਚੁਕੇ ਹਨ ।

ਨੌਜੋਬਨ, ਨੌ - ਬੇਸ, ਸਖੀ ਰੀ !, ਚੰਚਲ ਚਖੁਨ-ਕੁਰੰਗ[1] ॥
ਪੀਨ-ਪਯੋਧਰਿ, ਛੀਨ-ਕਟਿ-ਕਾਮਨਿ, ਹੰਸ-ਗਵਨ ਮਾਤੰਗ[2] ॥੧॥੫੪੫॥੧੦੭੭॥੩੩੯੬॥
ਲਲੀ, - ਅਲੀ[3], ਲਾਡਲਿ, ਪ੍ਰਿਯ, ਭਾਮਨਿ[4], ਮਨ - ਹਰਨੀ, ਨਵ-ਰੰਗ[5] ॥
ਭ੍ਰਮਿ ਕਰਨੀ, ਚੰਚਲ, ਸਸਿ - ਬਤਨੀ[6] ਰਤਿ-ਸਮ - ਪ੍ਰਿਯ - ਅਨੰਗ[7]
ਰਿਝੁਕ - ਚਾਰੁ[8] ਚੰਚਲ ਕਜਰਾਰੇ[9], ਚਪਲ - ਚਾਰ ਸਰਬੰਗ[10] ॥
ਕੁਚਿ-ਭੰਭਨ-ਕਰਿ ਡਗਮਗਾਤ ਤ੍ਰਿਯ, ਚਲ ਨ ਸਕਤਿ ਭਈ ਪੰਗੁ[11] ॥੨॥੫੪੬॥੧੦੭੮॥੩੩੯੭॥
ਮ੍ਰਿਗਮਦ, ਕੁੰਕਮ, ਸ੍ਰੀ-ਖੰਡ - ਅੰਗਿਯਾ, ਕੁਚAਮਰਦਿਤ ਸਰਸ- ਉਮੰਗ[12] ॥
ਭੁੰਡਨ ਝੁੰਡ ਜੂਥ ਬਹੁ ਪਾਤ੍ਰ, ਭੁਰੰ ਭੁਰੰ ਕਰਿ ਭ੍ਰਿੰਗ[13]B॥
ਗੁੰਜਤਿ ਕੰਜ ਬਾਸ ਤਨ ਸੌਰਭ, ਮਦ ਸ੍ਰਵਤਿ ਸੁਭ ਅੰਗ[14] ॥
ਭ੍ਰਮਰੀ-ਭ੍ਰਮਰ ਭ੍ਰਮਤਿ ਮਦ-ਬਾਸਨ, ਬਾਸੁ-ਸੁ-ਬਾਸਨ ਗੰਧ[15] ॥੩॥੫੪੭॥੧੦੭੯॥੩੩੯੮॥
ਉਠਤਿ ਬਾਸ - ਸੁ - ਬਾਸ[16] ਅੰਗ ਅੰਗਨ, ਅੰਗਰਾਗ ਜੁਤ ਗੰਧ[17] ॥
ਮੋਹਤਿ ਦੇਵ, ਦਨੁਜ, ਮੁਨਿ, ਯੋਗਿਨਿ, ਨਰ ਨਾਰਿਨ-ਜਾ - ਧੰਧ[18] ॥
ਸਾਜਨਿ ਮਨਹਿ ਉਮਾਹ ਘਨੇਰੋ, ਦੁਰਜਨ ਹੋਤੁ ਦ੍ਰਿਗੰਧ[19] ॥
ਨਯਨ-ਕਟਾਛ[20] ਮੋਹਿਤ ਬਿਸ੍ਵ[21] ਸਾਰੇ, ਚਤੁਰ-ਪਾਤ੍ਰਨੀ ਸੰਧ[22] ॥੪॥੫੪੮॥੧੦੮੦॥੩੩੯੯॥

---

੧. ਹਰਨਾਂ ਵਾਂਗੂ ਚੰਚਲ ਨੇਤ੍ਰਾਂ ਵਾਲੀਆਂ । ੨. ਕਰੜੀਆਂ ਛਾਤੀਆਂ ਵਾਲੀਆਂ, ਪਤਲੇ ਲੱਕ ਵਾਲੀਆਂ ਇਸਤ੍ਰੀਆਂ—ਹੰਸ ਅਤੇ ਹਾਥੀ ਵਾਂਗੂ ਤੁਰਨਵਾਲੀਆਂ । ੩. ਭੋਰਿਆਂ (ਕਾਮੀਆਂ) ਨੂੰ ਪਿਆਰੀਆਂ, ਚੰਚਲ ਇਸਤ੍ਰੀਆਂ । ੪. ਇਸਤ੍ਰੀਆਂ । ੫. ਨਵੇਂ ਰੰਗ ਵਾਲੀਆਂ । ੬. ਚੰਦਵਾਂਗੂ ਰੰਗਵਾਲੀਆਂ । ੭. ਕਾਮ ਨੂੰ ਪ੍ਰੀਤਿ ਵਾਂਗੂ ਪਿਆਰੀਆਂ । ੮. ਸੋਹਣੀਆਂ ਠੋਡੀਆਂ ਵਾਲੀਆਂ । ੯. ਕੱਜਲ ਵਾਲੇ ਚੰਚਲ (ਨੇਤ੍ਰਾਂ) ਵਾਲੀਆਂ । ੧੦. ਸਾਰਿਆਂ ਅੰਗਾਂ ਤੋਂ ਚੰਚਲ ਚਾਲ ਵਾਲੀਆਂ । ੧੧. (ਉਹ) ਇਸਤ੍ਰੀਆਂ ਛਾਤੀਆਂ ਦੇ ਭਾਰਾਂ ਨਾਲ ਵੀ ਡੋਲਦੀਆਂ ਫਿਰਦੀਆਂ ਸਨ । ਤੁਰ ਨਹੀਂ ਸਕਦੀਆਂ (ਮਾਨੋ ਕਿ) ਪਿੰਗਲੀਆਂ ਹੋਈਆਂ ਹੋਈਆਂ ਹਨ । ੧੨. ਕਸਤੂਰੀ, ਕੇਸਰ ਅਤੇ ਚੰਦਨ ਵਾਲੀ ਚੋਲੀਆਂ ਕਾਮ ਸਮੇਤ ਉਮੰਗ ਨਾਲ ਛਾਤੀਆਂ ਮਲਦੀਆਂ ਹਨ । ੧੩-੧੪. ਸਰੀਰਾਂ 'ਚੋਂ ਕਮਲਾਂ ਦੀ ਵਾਸਨਾ ਵਾਂਗੂ ਸੁਗੰਧੀ ਹੋਣ ਤੋਂ ਭੌਰੇ ਭੁਰੰ ਭੁਰੰ ਸ਼ਬਦ ਨਾਲ ਗੁੰਜਾਰਦੇ ਹਨ (ਇਸਤ੍ਰੀਆਂ 'ਚੋਂ) ਮਦ ਚਲਦਾ ਹੈ ਅਤੇ ਸੁਭ ਅੰਗ ਹਨ । ੧੫. (ਮਾਨੋ ਕਿ) ਉੱਤਮ ਘਰਾਂ ਵਿੱਚ ਖੁਸ਼ਬੂ ਵਾਲੇ ਬਰਤਨ ਹਨ । ੧੬. ਸ੍ਰੇਸ਼ਟ ਵਾਸਨਾਂ ਦੀ ਹਵਾੜ । ੧੭. ਮਹਿੰਦੀ (ਆਦਿਕ) ਵੀ ਖੁਸ਼ਬੂ ਸਮੇਤ ਹੈ । ੧੮. ਇਸਤ੍ਰੀਆਂ ਦਾ ਧੰਦਾ ਹੀ ਇਹੋ ਹੈ । ੧੯. ਅੱਖਾਂ ਤੋਂ ਅੰਨ੍ਹੇ । ੨੦. ਅੱਖਾਂ ਦੇ ਪ੍ਰਭਾਵ ਨਾਲ । ੨੧. ਸੰਸਾਰ । ੨੨. (ਇਹੋ ਜਹੀਆਂ) ਚਤੁਰ ਪਾਤ੍ਰਾਂ ਮਿਲੀਆਂ (ਇਕਠੀਆਂ ਹੋਈਆਂ) ।

A "ਕੁਚ" ਪਾਠ ਅਰਥ ਵਿਚਾਰ ਨਾਲ ਲਿਖਾਰੀ ਤੋਂ ਜ਼ਯਾਦਾ ਹੋ ਗਿਆ ਹੈ, ਜਿਸ ਨਾਲ ਛੰਦ ਦੀਆਂ ਮਾਤ੍ਰਾਂ ਜਾਂਦੀਆਂ ਹਨ, ਇਹੋ ਜਹੇ ਕਈ ਪਾਠ ਹੋਰ ਵੀ ਹਨ, ਜਿਹੜੇ ਅਰਥ-ਸੰਗਲੀ ਨਾਲ ਵਧੇ ਹੋਏ ਪ੍ਰਤੀਤ ਹੁੰਦੇ ਹਨ ।

B ਪਾ:—ਭੁਰੰ ਭੁਰੰ ਭੁਰੰ ਕਰ ਭੰਗ ਅਤੇ ਭੁਹੁੰ ਭਰੂੰ ਭਹੁੰ ਕਰ ਭ੍ਰਿੰਗ ਵੀ ਮਿਲਦੇ ਹਨ, ਪਰੰਤੂ ਅਸ਼ੁਧ ਹਨ ।

ਅਧਰਾਮ੍ਰਿਤ-ਸ੍ਰਵਤਿ, ਦ੍ਰਵਤਿ - ਮਨ, ਹਰਿ ਕੰਦਪ ਦ੍ਰਪ ਪੁੰਜ[੧] ॥
ਲਟਕਨਿ ਲਟਕ ਚਾਲ ਸਾਰੰਗ ਸੀ, ਠੁਮ ਠੁਮ ਪਗ ਗਤਿ ਮੰਜੁ[੨] ॥
ਅਲਾਪ ਮਧੁਰ ਬਾਨੀ ਰਸ ਖਾਨੀ, ਸਾਨੀ ਅਮਿਯ ਅਗੰਜ[੩] ॥
ਕੋਕਲਿ-ਕੰਠ ਝੀਨ-ਸੁਰ ਨਾਗਰਿ ਲ੍ਲਿਤ - ਬਚਨ ਪਿਕ ਗੁੰਜ[੪]॥੫॥੫੪੯॥

ਹਾਵ ਭਾਵ, ਦਾਨਵ - ਸਾਂਗੀਤਨ[੫], ਝੂਮਰ ਝੁਮਕਰੀ ਨ੍ਰਿਤ[੬] ॥
ਸਗ੍ਰੀ[੭] ਪੋਹੀ, ਨ੍ਰਿਤਤਿ-ਨਾਗਰੀ[੮], ਨ੍ਰਿਖਤਿ - ਚਿਤ੍ਰਤਿ-ਚਿਤ[੯] ॥
ਚਿਤ੍ਰ-ਬਚਿਤ੍ਰ[੧੦] ਨ੍ਰਿਤਤਿ ਬਹੁ-ਭਾਂਤਿਨA,ਕਹ ਲਗੁ ਕਥਤਿ ਕਵਿਤ[੧੧]
ਵਾ ਸਮਾਜ ਸੁ-ਬਿਬੇਕ ਸੈਨ ਕੋB, ਲੂਟਤਿ ਸੁਖ ਸ੍ਰੀਪਤਿ[੧੨]॥੬॥੫੫੦॥੧੦੮੨॥੩੪੦੧॥

ਪਰਨ[੧੩]-ਪਖਾਵਜ[੧੪], ਗੁਟਕ - ਢੋਲਕਨਿ, ਮੰਦਲ[੧੫] ਥਾਪ ਮ੍ਰਿਦੰਗ ॥
ਰਵਨਿ - ਨੇਵਰਨ[੧੬], ਘੁੰਘਰੁ ਰੁਨਝੁਨ, ਝਨਤ - ਕਾਰ ਸਾਰੰਗ[੧੭] ॥
ਜੀਲ ਖਰਜ ਮਧਮ ਨਉ - ਗ੍ਰਾਮਨ, ਧ੍ਰੁਰਪਦ ਤਿਲਾਨ ਉਪੰਗ[੧੮] ॥
ਬਾਸ ਸਾਮ ਸਰਗਮਨਿ ਸ ਮਿਸਰਿਤ,ਹੂਹੂ ਤੁੰਬਰ ਸੰਗ[੧੯]॥੭॥੫੫੧॥੧੦੮੩॥੩੪੦੨॥

ਹਾਹਾ ਚਿਤ੍ਰਬਰਨ ਗੰਧ੍ਰਬ ਵਰ[੨੦], ਇਨਤੇ ਆਦਿ ਪ੍ਰਬੀਨ[੨੧] ॥
ਰੰਭਾ, ਆਲਾਚੀ, ਘ੍ਰਿਤਾਚੀ-ਜੁਤ - ਉਰਬਸਿ ਨਚਤਿ ਸ੍ਰਾਧੀਨ[੨੨] ॥

---

੧. ਬੁਲ੍ਹਾਂ ਤੋਂ ਅਮ੍ਰਿਤ ਟਪਕਦਾ ਹੈ. ਮਨੁਖ ਪਿਗਲ ਜਾਂਦੇ ਹਨ ਅਤੇ ਸਮੂਹ ਕਾਮ ਦੇ ਮਾਣ ਨੂੰ ਨਾਸ ਕਰ ਦੇਂਦੀਆਂ ਹਨ । ੨. ਹਿੱਲਦੀਆਂ ਹਨ ਨਾਜ਼ ਨਾਲ ਚਾਲ ਹਾਥੀ ਵਰਗੀ ਹੈ—ਠੁਮਠੁਮ ਪੈਰਾਂ ਦੀ ਸੋਹਣੀ ਤੋਰ ਹੈ। ੩. ਮਿਠਾ ਬੋਲ ਬਾਣੀ ਰਸ ਦੀ ਖਾਣ ਨਾ ਨਾਸ ਹੋਣ ਵਾਲੇ ਅੰਮ੍ਰਿਤ ਦੇ ਸਾਮਾਨਜ ਦੀ ਹੈ। ੪. ਚਤੁਰ ਇਸਤ੍ਰੀਆਂ ਦੇ ਗਲ ਕੋਇਲਾਂ ਵਾਂਗ ਪਤਲੀ ਆਵਾਜ਼ ਵਾਲੇ ਹਨ—ਕੋਇਲ ਦੀ ਗੂੰਜ ਵਰਗੇ ਸੁੰਦ੍ਰ ਵਚਨ ਹਨ। ੫. ਸੰਗੀਤਾਂ ਦਿਆਂ ਤਰੀਕਿਆਂ ਨਾਲ ੬. 'ਝੂਮਰ' ਨਾਮੇ ਅਤੇ 'ਝੁਮਕਰੀ' ਨਾਮੇ ਨਾਚ ਨਾਲ ਨਚਦੀਆਂ ਹਨ । ੭. ਇਕ ਕਿਸਮ ਦਾ ਨਾਚ । ੮. ਚਤੁਰਾ ਨਚਦੀਆਂ ਹਨ । ੯. ਚਿੱਤ ਵੇਖਦਿਆਂ ਮੂਰਛਿਤ ਹੋ ਜਾਂਦਾ ਹੈ। ੧੦. ਬਹੁਤ ਤਰਾਂ। ੧੧. ਕਵਿਤਾ, ਛੰਦ । ੧੨ ਉਸ ਵਿਵੇਕ ਸੈਨ ਦੇ ਸਮਾਜ ਦਾ ਸੁਖ ਸਰਬਲੋਹ ਹੀ ਲੁਟਦਾ ਹੈ। ੧੩. ਜੋੜੀ ਵਜੋਣ ਦਾ ਇਕ ਭੇਦ। ੧੪. ਜੋੜੀ ਤਬਲਾ। ੧੬. ਨੂਪਰਾਂ ਦੀ ਆਵਾਜ਼। ੧੭. (ਅਤੇ) ਸਰੰਗੀਆਂ ਦਾ ਝਨਕਾਰ ਪੈਂਦਾ ਹੈ। ੧੮. ਤਾਰ ਤੋਂ ਪੈਦਾ ਹੋਏ ਹੋਏ (ਖਰਜ ਮਧਮ) —ਸਾ, ਮਾ ਆਦਿ ਸੁਰਾਂ ਵਿਚ ਤੇ ਨਵਿਆਂ ਗ੍ਰਾਮਾਂ ਵਿਚ ਧ੍ਰੁਵਪਦ, ਤਿਲਾਨੇ ਅਤੇ ਉਪੰਗ ਨਾਮੇ ਗੀਤ ਗਾਏ ਜਾਂਦੇ ਹਨ ੧੯. ਟੋਢੀਆਂ ਤੇ ਸਾਮਾਨਜ ਸਰਗਮਾ ਅਤੇ ਮਿਲੀ ਹੋਈਆਂ (ਸਰਗਮਾਂ) ਸਮੇਤ—ਹੂਹੂ ਅਤੇ ਤੁੰਬਰ ਨਾਮੇ ਗੰਧ੍ਰਬਾਂ ਦੀ ਸਭਾ ਵਾਂਗੂ (ਗੌਂਦੀਆਂ) ਹਨ। ੨੦. ਹਾਹਾ ਅਤੇ ਚਿਤ੍ਰਵਰਨ ਨਾਮ ਦੇ ਉੱਤਮ ਗੰਧ੍ਰਬ। ੨੧. ਚਤੁਰ ਗਵੱਯੇ. ਚਤੁਰ ਗੰਧ੍ਰਬ ੨੨. ਅਲਾਚੀ, ਘ੍ਰਿਤਾਚੀ ਅਤੇ ਉਰਵਸ਼ੀ ਸਮੇਤ (ਅਪਸਰਾਂ) ਸੁਤੰਤ੍ਰ ਨੱਚਦੀਆਂ ਹਨ ।

Aਪਾ:—ਚਿਤ੍ਰ ਬਚਿਤ੍ਰ ਨ੍ਰਿਖਤਿ ਬਹੁ ਭਾਂਤਿਨ । Bਪਾ:—ਵਾ ਸਮਾਜ ਸੁਖ ਬਿਬੇਕ ਸੈਨ ਕੋ ।

ਬਜਤਿ ਮ੍ਰਿਦੰਗ, ਉਪੰਗ, ਰਬਾਬਨ, ਬੇਨੁ, ਬਾਸੁਰੀ ਬੀਨ ॥
ਉਘਟਤ ਸਾਜ ਸਮਾਜ ਸਰਗਮ, ਪਦ[1], ਨਿਸਪਦ[2] ਮਗਰੀ ਝੀਨ[3]॥੮॥੫੫੨॥੧੦੮੪॥੩੪੦੩॥
ਕ੍ਰਿਤ - ਬਰਮਾ[4], ਚਿਤ੍ਰਬਰਮਾ - ਗੰਧ੍ਰਬ, ਸਾਜ ਮਿਲਾਵਤਿ ਸੁਧਿ ॥
ਤਾਨ, ਤਾਲ, ਸੁਰ, ਗ੍ਰਾਮ - ਮਿਲਾਵਤਿ, ਸਾਜ ਸੁਧਾਰਤਿ ਬੁਧਿ[5] ॥
ਰਾਗ ਰਾਗਨੀ ਨਿਪਜਤਿ[6] ਤਿਹਠਾਂ, ਤੀਸ ਖਸ੍ਟ ਜੁਤ ਉੱਧ[7] ॥
ਕਿੰਨਰ, ਗੰਧ੍ਰਬ-ਗਾਨ ਕਰਤਿ ਮਿਲ, ਸੁਭਟ ਮਚਾਵਤਿ ਯੁੱਧ ॥੯॥੫੫੩॥੧੦੮੫॥੩੪੦੪॥
ਅਠਤਾਲੀਸ ਸੁਸ੍ਟ ਤਹਂ ਉਘਟਤ, ਰਾਗ - ਸੂਨ ਰਸ ਸੰਗ[8] ॥
ਗਾਯਨਿ[9] ਗਾਵਤਿ ਮਿਲਿ ਮਿਲਿ ਸਭੁ ਹੀ, ਭੈਰਵ-ਸਰਸ ਸੁਰੰਗ[10] ॥
ਯਮਨ, ਪਰਜ, ਟੋਡੀ, ਬਿਲਾਵਲੀ[11], ਸੂਹੁ, ਗੋਂਡ, ਮਸਤੰਗA॥
ਹਮੀਰ,ਸੁਰਮਾਨੰਦ,ਭਾਸਕਰ,ਪਖੌਟ, ਨਟ, ਆਨੰਗ[12]॥੧੦॥੫੫੪॥੧੦੮੬॥੩੪੦੫॥
ਯਾ ਬਿਧ ਕੋ ਤਹਂ ਰਾਗ - ਸੰਬੂਹਨ, ਨਿਪਜਤਿ ਗੁਨ ਗੁਨਵੰਤ ॥
ਰੀਝ ਰੀਝ ਰੀਝਤਿ ਰਿਪੁ ਬਾਰਨ, ਰੀਝਤਿ ਰੀਝ ਦੁਰੰਤ[13] ॥
ਮਨਿ, ਮੁਕਤਾ[14] ਰਤਨਨ - ਬਹੁ - ਬਾਰਤਿ, ਪਾਤ੍ਰਨ-ਸੁਘਰ-ਸੁਭੰਤ[15] ॥
ਹੰਤੁ ਕੋਤੂਹਲ[16] ਦੇਵ ਚਮੂ ਮਹਿ,ਬਿਬੇਕ ਪ੍ਰਤਨਾ ਮਤਿਮੰਤ[17]॥੧੧॥੫੫੫॥੧੦੮੭॥੩੪੦੬॥
ਨ੍ਰਿਪ ਬਿਬੇਕ ਕੇ ਸੁਤ[18], ਭ੍ਰਿਤ[19], ਮਿਤ੍ਰਿਨ, ਜੂਥਪ[20] ਅਵਰੁ ਪ੍ਰਧਾਨ[21]॥
ਉਪਮੰਤ੍ਰੀ, ਸੇਨਾਨੀ[22], ਅਧਿਪਤਿ[23] ਉਪਜੂਥਪ[24] ਦੀਵਾਨ[25] ॥
ਤੇ ਭੀ ਉਮਗ ਚਲੇ ਨ੍ਰਿਪ - ਆਗ੍ਯਾ[26], ਰੰਗ – ਭੂਮਿ ਚੋਗਾਨ[27] ॥
ਨਿਜ ਨਿਜ ਮਿਸਲ ਕੇ ਭੂਸਨ[28]ਵਾਹਨ[29],ਸਸਤ੍ਰ ਅਸਤ੍ਰ ਅਰੁ ਜਾਨ[30]॥੧੨॥੫੫੬॥੧੦੮੮॥੩੪੦੭॥
ਨਾਮ ਭਟਨ, ਬਾਹਨ ਅਰੁ ਭੂਸਨ, ਆਯੁਧ[31] ਬਸਨ-ਸਮਾਜ[32] ॥
ਭਿੰਨ ਭਿੰਨ ਤਿਨ ਸਾਜ ਸਮਾਜਨ, ਕਥਤਿ ਬਦਤਿ ਗ੍ਰੰਥ-ਰਾਜ[33] ॥

---

੧. ਵਿਸ਼ਣੁ ਪਦ । ੨. ਗੌਣ ਦਾ ਇਕ ਭੇਦ ਹੈ । ੩. ਮਹੀਨ (ਆਵਾਜ਼ ਨਾਲ) । ੪. ਇਕ ਗੰਧ੍ਰਵ ਦਾ ਨਾਮ ਹੈ । ੫. ਵਿਦ੍ਵਾਨ, ਦੇਵਤੇ । ੬. ਪੈਦਾ ਹੁੰਦੇ ਹਨ । ੭. ਉੱਚੀ ਆਵਾਜ਼ ਨਾਲ ਛੇ ਰਾਗ ਅਤੇ ਤੀਹ ਰਾਗਣੀਆਂ । ੮. ਸ੍ਰੇਸ਼ਟ ਰਾਗਾਂ ਦੇ ਪੁਤ੍ਰ ਅਠਤਾਲੀ ਓਥੇ ਰਸ ਨਾਲ ਉਪਜਦੇ ਹਨ । ੯. ਗਾਉਣਾਂ । ੧੦. ਉੱਤਮ ਰੰਗ ਅਤੇ ਰਸ ਸਹਿਤ ਭੈਰੋਂ ਰਾਗ ਨੂੰ । ੧੧. ਇਕ ਰਾਗ ਦਾ ਨਾਮ ਹੈ । ੧੨. ਕਾਮ ਵਾਂਗੂ । ੧੩. ਖੁਸ਼ ਹੋ ਹੋ ਕੇ ਵੈਰੀਆਂ ਨੂੰ ਰੋਕਣ ਲਈ ਰੀਝਦੇ ਹਨ (ਇਸਤਰਾਂ) ਬੇਅੰਤ ਰੀਝਾਂ ਨਾਲ ਰੀਝਦੇ ਹਨ । ੧੪. ਮੋਤੀ । ੧੫. ਜੋ ਚਤੁਰ ਪਾਤ੍ਰਾਂ ਸੋਭਦੀਆਂ ਹਨ (ਉਨਾਂ ਤੋਂ) । ੧੬. ਖੁਸ਼ੀ ਦਾ ਰੇਲਾ । ੧੭. ਇਹ ਵਿਵੇਕ ਦੀ ਬੁਧਿਵਾਨ ਫੌਜ ਹੈ, ਵਿਵੇਕ ਦੀ ਫੌਜ ਦੇ ਮਤਿ ਅਤੇ ਮੰਤ੍ਰ ਨਾਲ । ੧੮. ਪੁਤ੍ਰ । ੧੯. ਨੌਕਰ । ੨੦. ਜਥੇਦਾਰ । ੨੧. ਵਜ਼ੀਰ । ੨੨. ਸੈਨਾਪਤਿ । ੨੩. ਰਾਜੇ । ੨੪. ਛੋਟੇ ਜਥੇਪਤਿ । ੨੫. ਇਕ ਰੁਤਬਾ ੨੬. ਰਾਜੇ ਦੀ ਆਗਯਾ ਨਾਲ ਉਹ ਵੀ ਖੁਸ਼ ਹੋ ਕੇ ਚੱਲੇ । ੨੭. (ਰੰਗਭੂਮਿ)—ਨਾਚ ਸਥਾਨ ਨੂੰ । ੨੮. ਗਹਿਣੇ । ੨੯. ਸੁਾਰੀਆਂ । ੩੦. ਵਿਮਾਨ । ੩੧. ਸ਼ਸਤ੍ਰ । ੩੨. (ਅਤੇ) ਸਭ ਜਨਾਂ ਦੇ ਕਪੜੇ । ੩੩. ਵਡਾ ਗ੍ਰੰਥ ।

Aਪਾ:—ਸੂਹਉ, ਗੋਂਡ, ਮਸਤਅੰਗ ਵੀ ਹੈ ।

ਯਾ ਦਿਸ ਭਟਨ ਸਮਾਜ ਸੰਬੂਹਨ, ਉਆ ਦਿਸ ਕੋ ਭਟ ਸਾਜ ॥
ਨਾਮ ਮੰਤ੍ਰਿ ਜੂਥਪ,ਸੇਨਾਨੀ,ਪ੍ਰਧਾਨ ਅਬਿਬੇਕ ਉਪਰਾਜ[1]॥੧੩॥੫੫੭॥੧੦੮੯॥੩੪੦੮॥
ਤੇ ਸਭਿ ਕਥਨ ਪ੍ਰਿਥਕ-ਪ੍ਰਿਥਕ[2] ਕਹਿ, ਸੁਕ੍ਰ-ਭਾਸਜ ਮਹਿ ਛੰਦ[3] ॥
ਸਵਾ-ਲਾਖ ਸੰਘਤਾ[4] ਯਾ ਕੀ, ਮੁਨਿ ਜਨ ਬਦਤਿA ਬਹੁ ਛੰਦ ॥
ਤਾ ਕਹੁ ਸਾਰ ਕਾਢ ਕਬਿ 'ਰਾਮਹਿ' ਬਰਨਾ 'ਮੰਗਲਚਰਣ'[5]ਸੁਛੰਦ[6] ॥
ਸਵਾ ਲਾਖ ਛੰਦਨ ਕੋ ਸਾਰੂ[7] ਤ੍ਰੈ ਸਹੰਸ੍ਰ ਸਤ ਛੰਦ[8]B ॥੧੪॥੫੫੮॥੧੦੯੦॥੩੪੦੯॥
ਅਤਿ ਸੰਛੇਪ ਕਹਜੋ ਮਹਿ-ਹਉਲੀ[9] ਮੋ-ਮਤਿ-ਅਲਪ[10] ਨਿਪੰਗ[11] ॥
ਸਭੁ ਪ੍ਰਤਾਪੁ ਸਰਬਲੋਹ ਸਾਰਦਾ, ਬਰਨਜੋ ਲਘੁ[12] ਪ੍ਰਸੰਗ
ਤਾਂ ਤੇ ਨਾਮ ਬਰਗ[13] ਦੂਹੂ ਸੇਨ, ਨ ਭਿੰਨ ਭਿੰਨ ਬਰਨੇ ਰੁਚਿ ਸੰਗC ॥
ਜੁਮਲਾ[14] ਨਾਮ ਸੇਨਾਨੀ, ਜੂਥਪ, ਬਾਹਨ, ਜਾਨ ਤਿਸ-ਅੰਗ[15]॥੧੫॥੫੫੯॥੧੦੯੧॥੩੪੧੦॥
ਜੁਮਲੇ[16] ਨਾਮ ਕਥਤ ਬਿਬੇਕ ਭਟ, ਸੁਭਟ ਦੁਰੰਤ[17] ਦੁਬਾਹ[18] ॥
ਪੁਤ੍ਰ, ਭ੍ਰਿਤ[19], ਮਿਤ੍ਰ ਸੇਨਾਨੀ, ਨ੍ਰਿਪ ਬਿਬੇਕ ਸੰਬਾਹ[20] ॥
ਜੂਥਪ, ਭਟਨ, ਪ੍ਰਧਾਨ, ਸੇਨਾਨਿਨ, ਇਕਠਾਂ ਕਥਤਿ ਸੰਬਾਹ ॥
ਦਾਸ ਗੋਬਿੰਦ ਫਤਹ ਸਤਿਗੁਰੁ ਕੋ, ਉਚਰਤਿ ਬਦਤਿ ਉਤਸਾਹ॥
॥੧੬॥੫੬੦॥੧੦੯੨॥੩੪੧੧॥ਸੋਲਹਾ ੧॥

ਅਥ ਬਿਬੇਕ ਭਟ ਨਾਮ ਕਥਤੇ, ਤ੍ਰਿਪਲਿ, ਬਖ਼ਸ਼ਸ਼ ਹਜ਼ੂਰ, ਬਿਸਨੁਪਦ ਪੁੰਨਜਾਕੀ ਉਪਛੰਦ ਬਰਹਾ*॥

ਛਤ੍ਰ-ਬ੍ਰਿਤ[21], ਸੁ-ਬ੍ਰਿਤਿ[22] ਬ੍ਰਿਤਨ[23] ਦਾਨ, ਮਾਨਨ[24], ਸੀਲ[25]D ॥
ਦਯਾ, ਧਰਮ, ਆਚਾਰ, ਨੇਮਨ, ਬਿਗਜਾਨ, ਸੁਕ੍ਰਿਤਿ[26]ਸੁਨੀਤਿ-ਕੀਲ[27]॥

---

੧. ਜੋ ਅਵਿਵੇਕ ਨੇ ਪੈਦਾ ਕੀਤੇ, ਉਨਾਂ ਮੰਤ੍ਰੀਆਂ, ਜਥੇਪਤੀਆਂ, ਸੈਨਾਪਤੀਆਂ ਅਤੇ ਪ੍ਰਧਾਨਾਂ ਦੇ ਨਾਮ। ੨. ਅੱਡ ਅੱਡ। ੩. ਛੰਦਾਂ ਵਿਚ, ਬੰਨੇ ਹਨ। ੪. ਇਕਤ੍ਰਤਾ। ੫. ਸਰਬਲੋਹ ਗ੍ਰੰਥ। ੬. ਸ੍ਰੇਸ਼ਟ। ੭. ਸਾਰ, ਤੱਤ। ੮. ਤਿੰਨ ਹਜ਼ਾਰ ਤੇ (ਸਤ) ਸੌ ਛੰਦ। ੯. ਡਰ ਵਿੱਚ, ਭਯ ਨਾਲ। ੧੦. ਮੇਰੀ ਛੋਟੀ ਬੁਧਿ। ੧੧. (ਨਿ)—ਵਿਸ਼ੇਸ਼ ਕਰ ਕੇ ਪਿੰਗਲੀ ਹੈ। ੧੨. ਥੋੜਾ। ੧੩. ਇਕੱਠ। ੧੪. ਸਾਰੇ। ੧੫. (ਅਤੇ) ਉਨਾਂ (ਸੈਨਾਂ) ਦੇ ਅੰਗ। ੧੬. ਇਕੱਠੇ। ੧੭. ਬੇਅੰਤ। ੧੮. ਯੋਧੇ। ੧੯. ਨੌਕਰ। ੨੦. ਸੈਨਾ, ਬਜੂਹਨਿ, ਸਾਰੇ। ੨੧. ਛਤ੍ਰੀਆਂ ਦਾ ਧਰਮ। ੨੨. ਉੱਤਮ ਸੁਭਾਵ। ੨੩. ਚਰਿਤ੍ਰ। ੨੪. ਮਾਣ। ੨੫. ਠੰਢਾ ਸੁਭਾਵ। ੨੬. ਪੁਨਜ। ੨੭. (ਅਤੇ) ਉੱਤਮ ਨੀਤਿ ਲਾਈ ਗਈ ਹੈ।

Aਪਾ:-ਬਿਦਤਿ। Bਪਾ:-ਛੰਤ।

Cਪਾ:-ਤਾਂ ਤੇ ਨਾਮ ਬਰਗ ਨ ਦੂਹੂੰ ਸੈਨਾ-ਭਿੰਨ ਭਿੰਨ ਬਰਨੀ ਰੁਚਿ ਸੰਗ ਵੀ ਹੈ। Dਪਾ:—ਛੀਲ।

* ਉਪ (ਛੋਟਾ) ਬਰਹਾ ਛੰਦ ਤੋਂ ਭਾਵ ਕਰੀਬਨ ੩੦ ਮਾਤਿਕ ਛੰਦਾਂ ਤੋਂ ਹੀ ਹੈ। ਪਹਿਲੀ ਤੁਕ ਤੋਂ ਬਿਨਾ ਅੰਸਤ ੩੦ ਮਾਤ੍ਰਿਕ ਤੁਕਾਂ ਹਨ। ਲਿਖਾਰੀਆਂ ਦੇ ਲਿਖਣ ਢੰਗ ਨਾਲ ਮਾਤ੍ਰਾ ਵਧ ਘਟ ਹੋ ਗਈਆਂ ਹਨ। ਜਿਸਨੂੰ ਲਿਖਣ ਢੰਗ ਬਦਲ ਕੇ ਪੂਰਾ ਕੀਤਾ ਜਾ ਸਕਦਾ ਹੈ।

ਨਿਵ੍ਰਿਤਿ-ਭਾਵਨਾ, ਸੰਜੁਤਿA ਪੂਜਾ, ਉਦਾਰ ਆਦਿ ਪ੍ਰੇਮ ਨੀਲ[੧] ॥
ਉਦਜੋਗ[੨]ਜੋਗ-ਪ੍ਰਜੋਗ[੩],ਸੰਤੁਸ੍ਟ[੪],ਛਮਾ,ਕ੍ਰਿਪਾ,ਗਜਾਨ-ਲੀਲ[੫]॥੧॥੫੬੧॥੧੦੯੩॥੩੪੧੨॥

ਭਾਵਨਾ[੬] ਅਬਿਕਾਰ, ਬਿਦਜਾ, ਲਾਜ, ਅਲੋਭ, ਅਮੋਹ, ਸਮਾਧਿ ॥
ਕਰਮ ਧਰਮ, ਸੁਕਰਮ-ਕ੍ਰਿਯਾ, ਕਰੁਨਾ-ਰੁB,-ਮਯਾ, ਛੇਮ-ਸਾਧਿ[੭] ॥
ਅਕਾਮ-ਭਗਤੀ[੮], ਅਨੁਰਾਗ[੯], ਪ੍ਰਤੀਤਿ[੧੦] ਪਰਸਨ-ਦਰਸ-ਸਰਾਧ[੧੧] ॥
ਪਿਤ੍ਰ ਕਰਮ, ਹੋਤ੍ਰ, ਹਵਨ-ਮੰਤ੍ਰ, ਛਰ ਅਛਰ ਉਪਛਰਾਧ[੧੨] ॥੨॥੫੬੨॥੧੦੯੪॥੩੪੧੩॥

ਭ੍ਵਾਨੀ,ਸਾਂਤਿ,ਦਾਤਿ,ਛਾਤ[੧੩],ਉਪਕਾਰ,ਪਰਮਾਰਥਿ,ਨੀਤਿ-ਦ੍ਰਿੜ ਤਾ,ਸੁ-ਪਾਠ,ਸ-ਯੋਗ[੧੪] ॥
ਹਵਿਸ[੧੫] ਬਖਟਕਾਰ[੧੬], ਪ੍ਰਣਵ-ਪ੍ਰਬੋਧ[੧੭], ਸੁ-ਸਿੱਛਜਾ, ਉਪਨਿਸ਼ਦ-ਦਿੱਛਜਾ-ਨਿਰੋਧ[੧੮] ॥
ਸੁ-ਦਾਨ, ਸਤਜ[੧੯] ਪ੍ਰਾਣਾਯਾਮ, ਜਪ, ਤਪ, ਧਜਾਨ, ਨਾਮ, ਸਮਾਧਿ, ਬੋਧ[੨੦]C ॥
ਬਿਰਕਤ[੨੧], ਅਨਰਕਤ[੨੨], ਸੁਭਾਚਾਰ, ਸੁ-ਬੁਧਿ, ਉਦ ਜਮ,ਵੈਰਾਗ,ਮੁਖ[੨੩],ਲਿਵਲੀਨ[੨੪] ॥
ਰੁਚਿ[੨੫]ਅਨਿਕ-ਸਮੋਧD[੨੬]॥੩॥੫੬੩॥੧੦੯੫॥੩੪੧੪॥

ਇਨ ਤੇ ਆਦਿ ਅਵਰੁ ਅਨੇਕ ਸੁ-ਭਟਨ, ਸੁ-ਕੁਲ[੨੭] ਸਤਜ-ਬ੍ਰਤ[੨੮] ਜੁਟੇ ਬਿਰੁੱਧ ॥
ਪ੍ਰਭੁ-ਗੁਨ-ਸਪੰਨ, ਖੜਗਨ-ਸਪੰਨ[੨੯], ਦੇਵਭੂਤ[੩੦], ਹਰਿਜਨ, ਵਪੁਨ-ਸੁੱਧ[੩੧] ॥
ਗੁਨ-ਗਨ[੩੨], ਧਰਮਗਜ[੩੩], ਪਰਮਾਰਥਿ[੩੪] ਗੁਰੁ-ਭਗਤਿ ਸਭੁ ਹੀ ਸੁਧਿ-ਬ੍ਰਧਿ[੩੫] ॥
ਪਰਮੇਸ੍ਠੀ[੩੬], ਸੁ-ਨੇਸ੍ਠੀ[੩੭] ਆਸਤਕਿE ਧਰਮੀ, ਧਰਮ-ਜੁੱਧਿ[੩੮]॥੪॥੫੬੪॥੧੦੯੬॥੩੪੧੫॥

---

੧.ਦਾਨੀ ਹੋਣ ਆਦਿਕ ਅਤੇ ਪ੍ਰੇਮ ਦੀ ਨਿਧਿ । ੨.ਉੱਦਮ । ੩.ਯੋਗ ਦਾ ਮਿਲਾਪ । ੪.ਪ੍ਰਸੰਨਤਾ । ੫.ਗਜਾਨ ਦੀ ਲੀਲਾ, ਗਜਾਨ ਵਿਲਾਸ । ੬. ਸ਼ਰਧਾ । ੭.ਧਰਮ ਦੇ ਕਰਮ, ਸ਼ੁਭ ਕਰਮਾਂ ਦੀ ਕ੍ਰਿਯਾ, ਚਿੱਤ ਦਾ ਨਰਮਪਨਾ, ਕ੍ਰਿਪਾ ਅਤੇ ਕਲਜਾਣ ਦੀ ਸਾਧਨਾ । ੮.ਇੱਛਾ ਰਹਿਤ ਭਗਤੀ । ੯.ਪ੍ਰੇਮ । ੧੦.ਭਰੋਸਾ । ੧੧.ਆਰਾਧਨ ਸਹਿਤ ਦਰਸ਼ਨ ਕਰਨਾ । ੧੨.ਸ੍ਰੇਸ਼ਟ (ਪ੍ਰਧਾਨ) ਮੋਖ, (ਅ) ਪਰ ਬ੍ਰਹਮ (ਏ) ਅੱਖਰ, (ਸ) ਓਅੰਕਾਰ, ਛੋਟਾ ਸ੍ਰਾਧ, ਖਿਆਹ । ੧੩.ਛਮਾ । ੧੪. ਯੋਗ ਦੇ ਸਹਿਤ । ੧੫.ਹਵਨ ਦੀ ਸਮਗ੍ਰੀ । ੧੬.'ਵਸ਼ਟ੍' ਅੱਖਰ ਜੋ ਹਵਨ ਕਰਨ ਵੇਲੇ ਪੜ੍ਹਿਆ ਜਾਂਦਾ ਹੈ । ੧੭.ਓਅੰਕਾਰ ਦਾ ਗਜਾਨ । ੧੮.ਉਪਨਿਸ਼ਦਾਂ ਦੀ ਸਿੱਖਿਆ ਦਾ ਵਿਚਾਰਨਾ । ੧੯. ਸੱਚ । ੨੦ ਗਜਾਨ । ੨੧. ਵਿਸ਼ੇਸ਼ ਪ੍ਰੀਤਿ । ੨੨. ਪ੍ਰੀਤਿ ਰਹਿਤ । ੨੩. ਯੱਗਜ । ੨੪. ਪ੍ਰੇਮ ਵਿੱਚ ਲੀਨਤਾ । ੨੫. ਸ਼ੁਭ ਚਾਹ, ਸ਼ੁਭ ਇੱਛਜਾ । ੨੬. ਅਨੇਕਾਂ ਨੂੰ ਸਮਝੌਣਾ । ੨੭. ਉੱਤਮ ਕੁਲ ਦੇ । ੨੮. ਸੱਚ ਦੇ ਨਿਯਮ ਵਾਲੇ । ੨੯. ਛਿਆਂ ਅੰਗਾਂ ਸਮੇਤ । ੩੦. ਦੇਵਤਾ ਰੂਪ । ੩੧. ਪਵਿਤ੍ਰ ਸ਼ਰੀਰਾਂ ਵਾਲੇ । ੩੨. ਗੁਣਾਂ ਦੇ ਭੰਡਾਰੇ । ੩੩. ਧਰਮ ਦੇ ਗਜਾਨੀ । ੩੪. ਮੁਕਤ ਵਾਲੇ । ੩੫. ਪਵਿਤ੍ਰ ਬੁੱਧੀ ਵਾਲੇ । ੩੬. ਬ੍ਰਹਮਾ ਰੂਪ, ਉੱਤਮ ਯਗਜ ਕਰਨ ਵਾਲੇ । ੩੭. ਉੱਤਮ ਸਥਿਤਿ ਵਾਲੇ । ੩੮. ਧਰਮ ਜੰਗ ਕਰਨਵਾਲੇ ।

Aਪਾ:—ਸੰਜੁਤਿਨ ।

B ਕਈਆਂ ਬੀੜਾਂ ਵਿੱਚ "ਰੁ" ਪਦ ਨਹੀਂ ਵੀ ਹੈ ਅਤੇ "ਕ੍ਰਿਯਾ ਮਯਾ" ਦੇ ਰੂਪਾਂਤਰ "ਕਿਰਿਯਾ, ਮਾਇਆ" ਵੀ ਹਨ

Cਪਾ:—ਸਮਾਰ ਬੋਧ    Dਪਾ.—'ਵੈਰਾਗ ਮਖ ਸੁਪਾਠ ਨਵੇਲ ਰੁਚੀ ਅਨਕ ਸਮੋਧ' ਅਤੇ 'ਬੈਰਾਗ ਮਠ ਸੁਪਾਰ ਲਵਲੀਨ ਰੁਚੀ ਅਨੇਕ ਸੰਬੋਧ' ਵੀ ਹਨ ।    Eਪਾ:—ਆਸਤੀਕ ।

ਦਰਸਨੀਜ, ਮੰਗਲ-ਮਨੋਹਰ[1], ਨ੍ਰਿਪ ਬਿਬੇਕ ਸੁਭਟਨ ਸੁਮਤਿ-ਸਿੱਧਿ[2]
ਪੁੰਨ-ਸਲੋਕ[3] ਪਨੀਤਿ-ਪ੍ਰਿਤਿ-ਦਿਨ[4] ਦੇਵ - ਤਨ[5] ਮਹਾਨ-ਬ੍ਰਿਧਿ[6]A
ਅੰਸ੍ਰਰਯ-ਸੰਜੁਤ[7]B, ਬਿਭੂਤਿ - ਅਬਿਚਲ[8] ਸ੍ਰੀਮਾਨ ਗਜਾਨੀ, ਜੁਤੰ-ਨਿਧਿ[9] ॥
ਧਨਵਾਨ,ਲਛਮੀ-ਪਾਤ੍ਰ ਸਦ ਹੀ,ਸਸਤ੍ਰ,ਸ੍ਰੀਜੁਤ ਸਕਲ-ਰਿਧਿ[11] ॥੫॥੫੬੫॥੧੦੯੭॥੩੪੨੬
ਸੁਠ-ਭਟਨ[12]D ਆਜਜ[13] ਅਜੀਤ ਦੁਰਜਜ ਬਲਵੰਡ-ਜੋਧਨ ਸਮਰਮੰਡ[15]
ਵਰਿਯਾਮ ਬਿਕਰਮ[16] ਦੁਰਧਰਸ[17], ਸੁ-ਦੁਰੰਤ ਸੂਰਨ ਅਤਿ ਪ੍ਰਚੰਡ[18] ॥
ਦੇਵ ਮਾਯਾਵੀ ਬਿਬਿਧ-ਗਤਿ, ਸ੍ਵਛੰਦ ਬੁਧਿ ਮਤਿ ਕਰ ਕੁਵੰਡ[19] ॥
ਚਕ੍ਰ-ਪਾਨ[20],ਸੁਜਾਨ[21]ਸਾਵੰਤ[22]ਪ੍ਰਬੀਨ ਕੋਬਿਦ[23]ਭੁਜ-ਅਖੰਡ[24]॥੬॥੫੬੬॥੧੦੯੮॥੩੪੨੭
ਪ੍ਰਭੁ ਆਗਜਾ ਯੁਤ ਸਮਰ ਮੰਡਜੇ, ਨਿਜ ਨਿਜ ਚਮੂ ਅਬਿਬੇਕ ਸੰਗ ॥
ਬਜਤਿ ਨਾਦ[25] ਨਿਸਾਨ[26] ਨਾਨਾ, ਰਚਿਤ ਸੁਭਟਨ ਸਮਰ ਅੰਗ[27] ॥
ਬਿਬਿਧ ਜਾਨ[28], ਸੁਜਾਨ[29] ਬਾਹਨ[30] ਚਤੁਰੰਗਨੀ ਤਿਸ ਚਾਰ ਰੰਗ[31]
ਨਾਨਾਧ੍ਵਜਾ[32], ਪਤਾਕ, ਬੈਰਕ, ਚਮੂ ਰਾਜਿਤ ਛਬਿ ਸੁਰੰਗ[33] ॥੭॥੫੬੭॥੧੦੯੯॥੩੪੨੮॥

ਦੁਹੂੰ ਦਿਸਨ ਬਜਜੋ ਨਿਸਾਨEਮਾਰੂ, ਭਿਰੇ ਸੁਭਟਨ ਚਾਵ ਕਰਿ ॥
ਛੁਟਤਿ ਨਾਲ[34] ਨਾਲੀਕ - ਬਾਨਨ[35], ਸਸਤ੍ਰ, ਅਸਤ੍ਰਨ, ਤਿੱਛ-ਸਰ ॥
ਮਨਿ ਜਟਿਤ ਪੁੰਖਨ[36] ਛੁਟਤਿ ਸਨਸਨ[37], ਕਰਤਿ ਘਾਵ ਭਟਾਨ-ਵਰ ॥
ਜਿਮ ਲਗਤ ਬਾਨਨ, ਵਪੁ-ਸੁਜਾਨਨ, ਜਗਤ ਰੋਸ ਬਿਸਾਦ-ਬਰ[38]॥੮॥੫੬੩॥੧੧੦੦॥੩੪੧੯।

---

੧. ਸੁੰਦ੍ਰ ਕਲਜਾਣ ਵਾਲੇ। ੨. ਸ੍ਰੇਸ਼ਟ ਬੁਧਿ ਦੀ ਪ੍ਰਾਪਤਿ ਵਾਲੇ। ੩. ਪਵਿਤ੍ਰ ਸਹਿਤ। ੪. ਸਦਾ ਪਵਿਤ੍ਰ। ੫. ਦੇਵ ਸ਼ਰੀਰ ਵਾਲੇ। ੬. ਬਹੁਤ ਵੱਡੇ। ੭. ਪਾਤਸ਼ਾਹਤ ਸਮੇਤ। ੮. ਨਾ ਨਾਸ਼ ਹੋਣ ਵਾਲੀ ਸਮਗ੍ਰੀ ਵਾਲੇ। ੯. ਸੋਭਾ ਵਾਲੇ। ੧੦. ਖ਼ਜ਼ਾਨਿਆਂ ਵਾਲੇ। ੧੧. ਸਾਰੀਆਂ ਰਿੱਧੀਆਂ ਵਾਲੇ। ੧੨. ਸੁੰਦ੍ਰ ਯੋਧੇ ੧੩. ਨਾਂ ਜਿੱਤੇ ਜਾਣਵਾਲੇ। ੧੪. ਜਿਨਾਂ ਦਾ ਜਿੱਤਣਾ ਮੁਸ਼ਕਿਲ ਹੋਵੇ। ੧੫. ਬਲਵੰਤ ਯੋਧਿਆਂ ਨਾਲ ਜੰਗ ਕਰਨ ਵਾਲੇ ੧੬. ਬਲ ਵਾਲੇ। ੧੭. ਮਹਾਂ ਦਬਦਬੇ ਵਾਲਾ। ੧੮. ਬੇਅੰਤ ਸੁ-ਸੂਰਮਿਆ ਵਿੱਚ ਬਹੁਤ ਤੇਜ ਵਾਲੇ। ੧੯. ਨਾਨਾ ਪ੍ਰਕਾਰ ਦੀ ਮਾਯਾ ਵਾਲੇ ਦੇਵਤੇ ਸੁਤੰਤ੍ਰ ਬੁਧੀ ਵਿੱਚ ਮਸਤ ਅਤੇ ਹੱਥਾਂ ਵਿੱਚ ਧਨੁਖਾਂ ਵਾਲੇ। ੨੦. ਹੱਥਾਂ ਵਿੱਚ ਚਕ੍ਰਾਂ ਵਾਲੇ ੨੧. ਗਿਆਨਵਾਨ, ਚਤਰ। ੨੨. ਰਾਜਪੁਤ੍ਰ। ੨੩. ਪੰਡਿਤ। ੨੪. ਨਾਂ ਟੁਟਣ ਵਾਲੀਆਂ ਬਾਹਾਂ ਵਾਲੇ ੨੫. ਸੰਖ। ੨੬. ਨਗਾਰੇ। ੨੭. ਸੰਜੋਅ। ੨੮. ਵਿਮਾਨ। ੨੯. ਸਿੱਖੀਆਂ ਹੋਈਆਂ। ੩੦. ਸਵਾਰੀਆਂ। ੩੧. ਚਾਰ ਅੰਗਾਂ ਵਾਲੀ ਫੌਜ—ਉਸਦੀ ਚਾਲ ਆਨੰਦ ਵਾਲੀ ਹੈ। ੩੨. ਝੰਡੇ। ੩੩. ਸ੍ਰੇਸਟ ਰੰਗ ਦੀ ਛਬਿਵਾਲੀ ਫੌਜ ਵਿਰਾਜਦੀ ਹੈ ੩੪. ਬੰਦੂਕਾਂ। ੩੫. ਇਕ ਕਿਸਮ ਦੇ ਤੀਰ। ੩੬. ਬਾਜਾਂ ਦਾ ਨਾਲ। ੩੭. ਤੀਰਾਂ ਦੇ ਚਲਣ ਦੀ ਆਵਾਜ਼ ਬਾਣ ਲਗਦੇ ਹਨ ਸੂਰਮਿਆਂ ਦੇ ਸਰੀਰਾਂ ਨੂੰ ਓਦੋਂ ਹੀ ਗੁਸਾ ਅਤੇ (ਉੱਤਮ) ਵਿਰੋਧ ਜਾਗਦਾ ਹੈ।

Aਪਾ:—ਮਹਾਨ ਬਿਧ। Bਪਾ:—ਈਸ੍ਰਰਜ ਸੰਜੁਤ।
Cਪਾ:—ਧਨਵਾਨ ਲਛਮੀਪਾਤ੍ਰ ਸਭ ਹੀ ਸਤ੍ਰੁਤ ਸ੍ਰੀ ਸੁਤ ਸਕਲ ਰਿਧ।
Dਪਾ.—'ਸੁਰ ਭਟਨ' ਅਤੇ 'ਸੁਤ ਭਟਨ' ਵੀ ਹਨ। Eਪਾ:—ਨਿਦਾਨ।

ਕੋਊ ਪਟਾ ਬਾਹਤਿ - ਤੇਗ ਤੀਛਣਿ, ਕੋਊ ਸੂਲ, ਸਹਿਥੀ[1] ਸੁੱਟਹੀ[2]

ਕੋਊ ਸਾਂਗ ਬਾਹਤਿ ਛੂਲ ਜਮਧਰ, ਪਟਾ, ਤੋਮਰ[2] ਕੁੱਠਹੀ[3] ॥

ਕੋਊ ਪਰਸ[4] ਬਾਹਤਿ-ਗਦਾ, ਮੁਗਧਰ* ਭਿੰਦਿ[5] ਮੂਸਰ[6] ਬੁੱਠਹੀ[7] ॥

ਕੋਊ ਪਰਿਘ,ਪਾਸਨ[8]A ਸੈਫ-ਪੈਨੀ[9],ਸੁਟਤਿ ਗੋਫਨ ਘੁੱਟਹੀ[10]॥੯॥੫੬੯॥੧੧੦੧॥੩੪੨੦॥

ਬਿਸਨੁਪਦ ਪੁੰਨਤਾਕੀ ਤਰਹ ਦੂਜੀ ॥

ਮਟਕਾਇ[11] ਖਿੰਗ[12],ਧਵਾਇ ਸਯੰਦਨ[13],ਕੈਭਿ[14],ਕਰਿਹਰਿ[15]-ਪੇਲ-ਕੈ[16]॥

ਕੁਦਾਇ - ਕੁਰੰਗਨ ਬਾਦਪਾਇਨ[17]B, ਸੁਭਟ ਸੁਭਟਨ ਠੇਲ - ਕੈ[18] ॥

ਤੁਰਾਇ ਚਤੁਰੰਗਨਿ ਬਰਾਬਰ, ਭਿਰੇ ਅਸਤ੍ਰਨ ਝੇਲ ਕੈ ॥

ਬਗਜ਼ਾਇ-ਬਾਨ[19]ਸੰਧਾਨ-ਸਾਜਕ[20],ਚਮਕਾਯ ਤੇਗ ਪਛੇਲ-ਕੈ[21]॥੧॥੧੦॥੫੭੦॥੧੧੦੨॥੩੪੨੧॥

ਖਿੰਗ ਸੁਘਰ - ਕੁਰੰਗ[22] ਕੂਦਤਿ, ਥਿਰਕਤਿ - ਨ੍ਰਿਤਤਿ ਪਗ ਪਗਨ[23] ॥

ਬਰਹਾ ਨਚਤਿ ਬਹੁ ਬਹੁ ਬਰਨਨ[24],ਪਗ ਛੁਵਤਿ ਨਾਹਨਿ ਛਿਤ-ਮਗਨ[25]॥

ਅਲਾਤਿCਚਕ੍ਰ ਭ੍ਰਮਤਿ ਬਘੂਲਨ, ਭਵਰ, ਸਾਨ ਨ ਦ੍ਰਿਸ਼ ਠਗਨ[26]॥

ਚੰਚਲਾ ਚਖੁਨ,ਮਨੇਸੁ ਬੁਧਿ ਕੋ, ਚੰਚਲ ਚਖੁ,ਬਾਨੀ ਗਗਨ[27]?॥੨॥੧੧॥੫੭੧॥੧੧੦੩॥੩੪੨੨॥

ਤ੍ਰਿਪਥਕ - ਗਾਮੀ ਬਾਜਿ ਚੰਚਲ[28], ਬਾਯੁ – ਗਤਿ[29] ਪਉਰਖ-ਘਨਾ ॥

ਰਣ–ਹਰਖ–ਕਾਂਛਾ[30], ਬਿਜਯ–ਬਾਂਛਿਤ, ਝੁਕਝੁਕ ਝਪਟ ਪੰਛੀ ਤਨਾ[31] ॥

੧. ਬਰਛੀ। ੨. ਗੰਡਾਸਿਆਂ ਨਾਲ ੩. ਮਾਰਦੇ ਹਨ। ੪. ਕੁਹਾੜੇ। ੫. ਮਿੱਟੀ ਦੇ ਗੋਲੇ, ਗੰਪੀਏ। ੬. ਮੂਹਲੇ ੭. ਵਰ੍ਹਦੇ ਹਨ ੮. ਫਾਹੀਆਂ। ੯. ਤਿੱਖੀਆਂ ਤਲਵਾਰਾਂ। ੧੦. ਗੋਪੀਆਂ ਨੂੰ ਸੁਟਦੇ ਹਨ ਅਤੇ ਕਾਬੂ ਕਰ ਲੈਂਦੇ ਹਨ। ੧੧.ਨਾਜ਼ ਨਾਲ ਤੋਰੇ। ੧੨.ਘੋੜੇ। ੧੩. ਰਥ। ੧੪. ਹਾਥੀ। ੧੫. ਊਠ। ੧੬. ਭਜਾ ਕੇ। ੧੭. ਤੇਜ ਘੋੜਿਆਂ ਨੂੰ ਮਿਰ੍ਰਗਾਂ ਵਾਂਗੂ ਕੁਦਾ ਕੇ। ੧੮. ਧੱਕ ਕੇ। ੧੯. ਤੀਰਾਂ ਦੀਆਂ ਥਾਗਤਾਂ ਤੰਦੀਆਂ ਵਿੱਚ ਪਾ ਕੇ। ੨੦. ਤੀਰਾਂ ਨੂੰ ਸਿੰਨ੍ਹ ਕੇ। ੨੧. (ਗਤਕੇ ਬਾਜ਼ੀ ਦਾ ਦਾਵ—ਜਿਸ ਨਾਲ ਮੁਕਾਬਲੇ ਦੇ ਯੋਧੇ ਨੂੰ ਪੈਂਤੜੇ 'ਚੋਂ ਪਿਛੇ ਕਰ ਦਿੱਤਾ ਜਾਂਦਾ ਹੈ)। ੨੨. ਸੁੰਦਰ ਹਰਨਾਂ ਵਾਂਗੂ। ੨੩. ਹਿੱਲਦੇ ਅਤੇ ਪੈਰ ਪੈਰ ਤੇ ਨੱਚਦੇ ਹਨ। ੨੪. ਹਰਨ ਦੇ ਬਚਿਆਂ ਵਾਂਗੂ ਬਹੁਤ ਤੋਂ ਬਹੁਤ ਰੰਗਾਂ ਵਾਲੇ (ਅਥਵਾ ਤਰੀਕਿਆਂ ਨਾਲ) ਨੱਚਦੇ ਹਨ। ੨੫. ਜ਼ਮੀਨ ਦਿਆਂ ਰਾਹਾਂ ਤੇ। ੨੬. ਅੱਗ ਵਾਲੀ ਮਰਹਟੀ ਦਾ ਚਕ੍ਰ, ਵਾ ਵਰੋਲੇ ਪਾਣੀ ਦਾ ਚਕ੍ਰ ਸਸਤ੍ਰ ਤੇਜ਼ ਕਰਨਵਾਲੀ ਸਾਣ ਅਤੇ ਠੱਗਾਂ ਦੀ ਨਿਗ੍ਹਾ ਵੀ (ਇਹੋ ਜਹੀ) ਨਹੀਂ ਫਿਰਦੀ। ੨੭. ਇਸਤ੍ਰੀਆਂ ਦੇ ਨੇਤ੍ਰ ਅਕਲਵੰਦ (ਪੰਡਿਤ) ਦੀ ਬੁਧਿ, ਬਿਜਲੀ ਦੀ ਚਮਕ ਅਤੇ ਆਕਾਸ਼ ਦੀ ਬਾਣੀ ਵੀ ਕਿਆ ਹੈ? ਬ੍ਰਹਮਾ ਦੀ ਬੁਧਿ ਵੀ ਕੀ ਹੈ? ੨੮. ਤਿੰਨਾਂ ਰਸਤਿਆਂ ਤੇ ਚਲਣ ਵਾਲੇ (ਸੁਰਗ, ਮਾਤ ਅਤੇ ਪਾਤਾਲ ਲੋਕ ਦੇ) ਤਿੰਨਾਂ ਰਾਹਾਂ ਤੇ ਚਲਣ ਵਾਲੇ ਚੰਚਲ ਘੋੜੇ। ੨੯. ਹਵਾ ਵਾਂਗੂ ਚਾਲ ਵਾਲੇ। ੩੦. ਜੰਗ ਦੀ ਇੱਛਾ ਨਾਲ ਖ਼ੁਸ਼। ੩੧. ਪੰਛੀਆਂ ਦਿਆਂ ਪੁਤ੍ਰਾਂ ਵਾਂਗੂ ਝੁਕ ਝੁਕ ਕੇ ਝਪਟਾਂ ਮਾਰਦੇ ਹਨ।

Aਪਾ:-ਪ੍ਰਾਸਨ, ਵੀ ਹੈ। Bਪਾ:-ਪਾਟ ਪਾਇਨ, ਅਸ਼ੁਧ ਹੈ। Cਪਾ:-ਆਲਤ, ਅਸ਼ੁਧ ਹੈ।

* ਮੁਦਗਰ ਅਤੇ ਮੁਗਦਰ ਦੇ ਸਰੂਪ ਤੇ ਦਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਸਰਬਲੋਹ ਸਾਹਿਬ ਜੀ ਥਾਂ ਵੀ ਬਹੁਤ ਆਏ ਹਨ ਪਰੰਤੂ ਇਹ ਸਰੂਪ ਹੋਰ ਥਾਂ ਨਹੀਂ ਆਯਾ. ਇਸ ਤੋਂ ਅੰਦਾਜ਼ਾ ਹੈ ਸ਼ਾਇਦ ਇਹ ਧਾਤੂ ਤੋਂ ਬਣਿਆ ਹੈ ਅਰਥ "ਮੂਰਖ" ਹੈ ਭਾਵਾਰਥ "ਮੂਰਖਾਂ ਦਾ ਸਸਤ੍ਰ" ਹੈ।

ਸਪੱਛ - ਬਾਜੀ[1] ਸਲਲ - ਗਾਮੀ[2], ਉਸ ਤਨ ਬਹੁ ਬਰਗ ਬਨਾ[3] ॥
ਬਿਜਯ ਪਾਵਤ ਸਮਰ ਪ੍ਰਮੁ-ਦਿਤ, ਲਰਤਿ ਜੋਧਨ ਸੰਘਨਾ[4] ॥੩॥੧੨॥੫੭੨॥੧੧੦੪॥੩੪੨੩॥

ਦੋਊ[6] ਸੂਰਾ ਰਣ ਤੱਤੇ ॥
ਜੋਸ ਤੁਰਗਾ[5] ਤੇਸ ਸੁਭਟਾ, ਤੁਰਗ ਤਾਤੇ ਰਣ ਮਤੇ[9]
ਸੁਭਟ ਹਣ - ਪੰਡਿਤ[7] ਹਵ - ਮੰਡਿਤ[8], ਰਣ ਫੁੰਕਾਰਤਿ ਰਣਰਤੇ[11] ॥
ਸਰਸ - ਰੋਸ - ਪ੍ਰਜੋਸ ਦੁਹੂਅਨ[10], ਅਲੰਕਾਰ[14] ਪੂਰਨ ਭਟ ਤਤੇ ॥੪॥
ਦਿਬਜ[12] ਸਾਜ ਸਮਾਜ ਭੂਸਿਤ[13],
॥੧੩॥੫੭੩॥੧੧੦੫॥ ੩੪੨੪॥

ਬਿਸਨੁਪਦ ਪੁੰਨਜਾਕੀ ਧ੍ਰੁਪਦ ਤਿਤਾਲਾ A ਝੰਝੋਟੀ * ॥
ਭਿਰੇ ਸੁਭਟ ਦੁਹੂੰ ਸੈਨ ਪ੍ਰਚਾਰੀ[15] ਏਕ ਏਕ ਜੱਟੇ ਅਹੰਕਾਰੀ ॥
ਨਾਮ ਠਾਮ ਪ੍ਰਤਿ-ਪ੍ਰਤਿ[16] ਜੇ ਗਾਊਂ ॥ ਪ੍ਰਸੰਗ ਬ੍ਰਿਧ-ਤੇ[17] ਅਤਿ ਡਰਪਾਊਂ
॥੧॥੧੪॥੫੭੪॥੧੧੦੬॥੩੪੨੫॥

ਤਾਂ ਤੇ ਜੁਮਲਾ - ਸਮਰ - ਬਿਬੇਕਾ[18] ॥ ਤੀਸ ਰਿਪੁ ਚਮੂ ਯੁੱਧ ਅਬਿਬੇਕਾ[19]॥

---

੧. ਖੰਭਾਂ ਵਾਲੇ ਘੋੜੇ। ੨. ਪਾਣੀ ਵਿੱਚ ਚਲਣ ਵਾਲੇ। ੩. ਬਹੁਤੇ ਝੁੰਡ ਹੰਸਾ ਵਾਂਗੂ (ਅਥਵਾ-ਸੂਰਯ ਵਾਂਗੂ) ਚਿੱਟੇ ਸ਼ਰੀਰਾਂ ਵਾਲੇ ਬਣੇ ਹੋਏ ਹਨ। ੪. ਜਿੱਤ ਦੇ ਕਦਮ ਵਾਲੇ ਜੰਗ ਵਿੱਚ ਖੁਸ਼ ਅਤੇ ਸੰਘਣਿਆ ਸੂਰਮਿਆਂ ਵਿੱਚ ਲੜਦੇ ਹਨ। ੫. ਘੋੜੇ। ੬. ਦੋਹਾਂ ਪਾਸਿਆਂ ਦੇ। ੭ ਜੰਗ ਦੇ ਵਿਚਾਰਵਾਨ। ੮. ਲੜਾਈ ਕਰਨਵਾਲੇ। ੯. ਰਣ ਵਿੱਚ ਮਸਤ ਹੋਏ ਹੋਏ ਘੋੜੇ ਕੁੰਦਵਾਨ ਹਨ। ੧੦. ਬਹੁਤ ਰੋਸ ਅਤੇ ਵਿਸ਼ੇਸ ਜੋਸ ਦੁਹਾਂ ਪਾਸਿਆਂ ਵਿਚ ਹੈ। ੧੧. ਸੂਰਮੇ। ੧੨. ਸੁੰਦ੍ਰ। ੧੩. ਗਹਿਣਿਆਂ ਨਾਲ ਸਜੇ ਹੋਏ। ੧੪. ਗਹਿਣੇ। ੧੫. ਵੰਗਾਰ ਕੇ। ੧੬. ਅਡ ਅੰਡ। ੧੭. ਵਧਣ ਤੋਂ ੧੮. ਵਿਵੇਕ ਦਾ ਇਕਠਾ ਹੀ ਜੰਗ। ੧੯. ਉਸੇ ਤਰਾਂ ਹੀ ਅਵਿਵੇਕ ਦਾ ਜੰਗ ਅਤੇ ਵੈਰੀ (ਅਵਿਵੇਕ ਯਾ ਵੀਰਯਨਾਦ) ਦੀ ਫੌਜ (ਇਕੱਠੀ ਹੀ ਕਹੀ ਹੈ)।

A ਪਾ.—ਤਿਲਾਨਾ ਵੀ ਹੈ।

* ਝਿੰਝੋਟੀ ਰਾਗਣੀ ਪ੍ਰਸਿੱਧ ਹੈ। ਉਸ ਦੀ ਛਾਯਾ ਨਾਲ ਪੁਨਜਾਕੀ ਨੂੰ ਧ੍ਰੁਪਦ ਤਿੰਨ ਤਾਲੀ ਵਿਚ ਗਾਇਆ ਹੋਇਆ ਹੈ। ਖਮਾਜ ਠਾਟ ਦਾ ਸੰਪੂਰਣ ਰਾਗ ਝਿੰਝੋਟੀ ਹੈ। ਇਸ ਵਿਚ ਨਿਸ਼ਾਦ ਕੋਮਲ ਹੈ। ਵਾਦੀ ਗਾਂਧਾਰ ਤੇ ਸੰਵਾਦੀ ਨਿਸ਼ਾਦ ਹੈ। ਰਾਤ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ—ਸ ਰ ਗ ਮ ਪ ਧ ਨਾ ਸ।
ਅਵਰੋਹੀ—ਸਂ ਨਾ ਧ ਪ ਮ ਗ ਰ ਸ।

ਦੋਹਾ। 'ਗ' ਵਾਦੀ ਸੰਵਾਦਿ 'ਨੀ' ਕੋਮਲ ਲਿਯੋ ਨਿਸ਼ਾਦ ॥
ਰਾਗ ਝਿੰਝੋਟੀ ਗਾਈਏ, ਪ੍ਰਥਮ ਰਾਤ੍ਰਿ ਕੇ ਬਾਦ ॥ (ਰਾਗ ਕੋਸ਼)

ਮਦਾ ਘੋਰ ਅਸਤ੍ਰ ਸੰਗ੍ਰਾਮਾ ॥ ਮੰਡਜੋ - ਯੁੱਧ ਜੁਝਾਰ – ਰੇਣ - ਗ੍ਰਾਮਾ[1] ॥੧॥
ਇਨ ਕੇ ਰਾੜ - ਕਰਿ[2]ਜਗ ਉਰਝਾਨਾ ॥ ਬਿਬੇਕ ਅਬਿਬੇਕਹ ਬੈਰ ਚਿਰਾਨਾ ॥੧॥ਰਹਾਉ॥
॥੨॥੧੫॥੫੭੫॥੧੧੦੭॥੩੪੨੬॥ ਪੰਚ-ਦਸਕ ੧ * ॥

ਬਿਸਨੁਪਦ ਅਲਹੀਆ[A]ਪੁੰਨਜਾਤ੍ਰੀ ਕੇ ਭੇਭੇਟੀ ਤਿਤਾਲਾ ਧੁਰਪਦ ॥
ੲੇ ਦੋਊ ਬੀਰ ਅਖੰਡ[3]ਪ੍ਰਚੰਡ[4] ਪ੍ਰਧਾਨ ਹੈਂ ॥ ਇਨ ਕੇ ਸਮ ਕੋ ਨਾਹਿ,ਜਗਤਿ ਮਹਿ ਆਨ[5] ਹੈਂ ॥
ਤੇ ਰਣ ਜੁੱਟੇ ਆਏ ਪਰਮ-ਬਲਵਾਨ ਹੈਂ ॥ ਅਬਿਬੇਕ ਅਸੁਰ ਪ੍ਰਕ੍ਰਿਤਿ ਬਿਮਤਿ ਜਾਤੁਧਾਨ ਹੈਂ[6]॥
॥੧॥੫੭੬॥੧੧੦੮॥੩੪੨੭॥
ਸਮਰ-ਦੁਹੂੰਨ ਦਿਸ-ਦੁਹੁਨ,ਅਧਿਕ ਰਣ ਕਾਰਣੇਂ ॥ ਬਿਬੇਕ ਅਬਿਬੇਕ ਸਮੁਹਾਇ,ਮਰਣ ਅਰੁ ਮਾਰਣੇ ॥
ਜੁਟੇ ਸਮਰ ਸੰਬੂਹ, ਬੈਰ ਰਿਦ ਧਾਰਣੇ[8] ਪ੍ਰੇਰੇ ਸ੍ਰੀ ਸਰਬਲੋਹ, ਸੰਤ ਸੁਖ ਕਾਰਣੇ
॥੨॥੫੭੭॥੧੧੦੯॥੩੪੨੮॥
ਸੁਭਟਨ ਕੇ ਸੰਗਿ ਸੁਭਟ, ਮੰਡੇ ਰਨ ਬਾਨ ਸੋਂ ॥ ਦੁਹੂੰ ਦਿਸਨ ਭਟ ਗਾਜੇ, ਛਾਡਿ ਬਿਵਾਨ ਸੋਂ[B]॥

---

੧. ਸਮੂਹ (ਜੁਝਾਰ) - ਯੋਧਿਆਂ ਨੇ (ਰਣ)—ਮੈਦਾਨ ਵਿੱਚ। ੨. ਝਗੜੇ ਨਾਲ ੩ ਨਾਂ ਟੁਕੜੇ ਹੋਣ ਵਾਲੇ। ੪. ਕ੍ਰੋਧਵੰਤ। ੫. ਹੋਰ। ੬. ਦੈਂਤ ਪੈਦਾਇਸ਼ ਦਾ, ਭੈੜੀ ਬੁਧਿ ਵਾਲਾ ਰਾਖਸ਼ ਅਵਿਵੇਕ ਹੈ। ੭. ਵਾਸਤੇ। ੮. ਰਿਦੇ ਵਿੱ ਵੈਰ ਧਾਰਨ ਵਾਲੇ, ਯੋਧੇ। ੯. ਵਿਸ਼ੇਸ਼ ਤੌਰਾਂ ਨੂੰ।

A ਇਕ ਥਾਂ ਵਿਚ "ਅਲੀਹੀਆਂ" ਵੀ ਪਾਠ ਆਇਆ ਹੈ।

B ਪਾ:-ਛਾਡੇ ਰਣ ਭੂਮਿ ਬਿਵਾਨ ਸੋਂ

* ਸ੍ਰੀ ਆਨੰਦਪੁਰ ਸਾਹਿਬ ਵਾਲੀ ਬੀੜ ਵਿੱਚ "੧॥ਰਹਾਉ" ਪਾਠ ਨਹੀਂ ਲਿਖਿਆ ਹੋਇਆ ਅਤੇ ਅੰਤ ਵਿੱਚ "ਸੰਲਹਾ ੧" ਪਾਠ ਹੈ ਜਿਸ ਤੋਂ ਜ਼ਾਹਰ ਹੁੰਦਾ ਹੈ ਕਿ ਆਦਿ ਲਿਖਾਰੀ ਦੋ ਪੰਗਤੀਆਂ ਭੁਲ ਗਿਆ ਹੈ।

ਸ੍ਰੀ ਨਾਨਕਿਆਣੇ ਸਾਹਿਬ ਆਦਿ ਸੱਤਾਂ ਬੀੜਾਂ ਵਿੱਚ ਵੀ '੧ ਰਹਾਉ' ਪਾਠ ਨਹੀਂ ਹੈ ਪਰੰਤੂ ਗਿਣਤੀ ਵਾਚਕ ਪਾਠ "ਪੰਚਦਸਕ ਸੰਰਹਾ ੧" ਹੈ ਜਿਸ ਤੋਂ ਵਿਚਾਰ ਇਹ ਬਣਦੀ ਹੈ ਕਿ ਇਹ 'ਪੰਦਰਾਂ ਪੌੜੀਆਂ ਦਾ ੧ ਸੰਲਹਾ ਹੈ" ਪਰੰਤੂ ਏਥੇ ਗਿਣਤੀ ਪੌੜੀਆਂ ਦੀ ਨਹੀ ਆਈ ਬਲਕਿ? ਸ਼ਬਦਾਂ ਦੀ ਆਈ ਹੈ ਕਿਉਂਕਿ ਵਿਚ ਸਿਰਲੇਖ ਵੀ ਆ ਚੁਕੇ ਹਨ ਜਿਸ ਕਾਰਣ ਇਹ ਸ਼ਬਦਾਂ ਦੀ ਹੀ ਗਿਣਤੀ ਹੈ। ਇਸ ਹਿਸਾਬ ਨਾਲ ਇਹ ਅੰਤਮ ਪਾਠ ਵੀ ਅਸ਼ੁਧ ਹੀ ਦਿਸਦਾ ਹੈ। ਸਾਡੀ ਬੀੜ ਅਤੇ ਇਕ ਹੋਰ ਨੁਸਖੇ ਵਿਚ ਉਪਰੋਕਤ ਪਾਠ ਹੈ। ਭਾਵੇਂ ਅਸਾਂ ਬਾਕੀਆਂ ਨਾਲੋਂ ਸ਼ੁਧ ਸਮਝਿਆ ਹੈ ਪਰੰਤੂ "ਇਨ ਕੇ ਰਾੜ" ਤੋਂ ਪਹਿਲੋਂ ਦੋ ਪੰਗਤੀਆਂ ਦਾ ਭੁਲ ਜਾਣਾ ਜ਼ਰੂਰ ਹੀ ਦਿਸਦਾ ਹੈ। ਏਸ ਵਾਸਤੇ ਅਜੇ ਖੋਜ ਦਾ ਮੁਹਤਾਜ ਹੈ।

'ਅਲਾਹੀਆ' ਤੇ 'ਅਲੀਹੀਆ' ਦੋਵੇਂ ਸ਼ਬਦ ਲਿਖਾਰੀਆ ਤੋਂ 'ਅਲ੍ਹੱਯਾ' ਦੀ ਥਾਂ ਅਸ਼ੁਧ ਲਿਖੇ ਗਏ ਹਨ। ਅਲੱਯਾ ਨੂੰ ਅਜ ਕਲ ਬਿਲਾਵਲ ਦਾ ਅੰਗ ਮੰਨਿਆ ਜਾਂਦਾ ਹੈ। ਇਸ ਕਾਰਣ ਅਲੱਯਾ ਬਿਲਾਵਲ ਪ੍ਰਸਿਧ ਰਾਗ ਹੋ ਗਿਆ ਹੈ। ਇਹ ਬਿਲਾਵਲ ਠਾਟ ਦਾ ਸ਼ਾੜਵ ਸੰਪੂਰਣ ਤੇ ਆਸ਼੍ਰਿਤ ਰਾਗ ਹੈ। ਕੋਈ ਤਾਂ ਨਿਸਾਦ ਕੋਮਲ ਲੈਂਦੇ ਹਨ, ਕੋਈ ਤੀਵ੍ਰ ਲੈਂਦੇ ਹਨ ਤੇ ਕੋਈ ਅਵਰੋਹੀ ਵਿਚ ਨਿਸ਼ਾਦ ਵਰਜਿਤ ਰਖਦੇ ਹਨ। ਕੋਈ ਆਰੋਹੀ ਵਿਚ ਮਧਜਮ ਵਰਜਿਤ ਰਖਦੇ ਹਨ। ਵਾਦੀ ਧੈਵਤ ਤੇ ਸੰਵਾਦੀ ਗਾਂਧਾਰ ਹੈ। ਪ੍ਰਾਤਹ ਕਾਲ ਗਾਵੀਦਾ ਹੈ।

ਆਰੋਹੀ—ਸ ਰ ਗ ਪ ਧ ਨ ਸ। ਅਵਰੋਹੀ—ਸ ਨ ਧ ਪ ਮ ਗ

ਦੋਹਾ। ਆਰੋਹਨ ਮਧਜਮ ਨਹੀ 'ਧ ਗ' ਸੰਵਾਦਿ ਬਧਾਨ ॥
ਉਤਰਤ ਕੋਮਲ 'ਨੀ' ਲਖੇ, ਤਾਹਿ ਅਲੈਯਾ ਜਾਨ ॥ (ਰਾਗ ਕੋਸ਼)

ਜੀਨ ਉਤਾਰਾ ਸੁਭਟ, ਦੁਹੂੰ ਦਿਸ ਮਾਨ ਸੇਂ[A] ॥ ਦੇ ਦੇ ਧਨੁਸ ਟੰਕਾਰ, ਚਟਕਾਤ[B] ਪ੍ਰਤੇਚਨ ਤਾਨ ਸੇਂ[1] ॥
॥੩॥੫੭੮॥੧੧੧੦॥੩੪੨੯॥

ਛੁਟਤ ਬਾਨ ਦੂਹੁੰ ਦਿਸਹ, ਸੁਭਟ-ਬਰ-ਹਉਸ-ਸੇਂ[2] ॥ ਬੇਧਤਿ ਬਰਮਨ ਅੰਗ[3], ਸਿਲਹ ਭਟ ਬਿਹਸ ਸੇਂ[4] ॥
ਤਨ ਤਨ ਕੈਬਰ[5] ਧਨੁਸ, ਤਜਤਿ ਭਟ ਹਰਸ[C] ਸੇਂ[6] ॥ ਦੇਖਨ ਆਏ ਸਮਰ, ਫਰਿਸ਼ਤੇ ਅਰਸ਼-ਸੇਂ[7] ॥
॥੪॥੫੭੯॥੧੧੧੧॥੩੪੩੦॥

ਮਾਰੂ ਦੁਹੁੰ ਦਿਸ ਬਜਤਿ, ਗਜਤ ਭਟ ਸਮਰ ਹੀਂ
ਲਟਤਿ ਫਿਰਤਿ ਦਿਲ ਖੋਲ, ਭਾਂਤਿ ਬਹੁ ਗੁਮਰਹੀ[8] ॥
ਮਲ ਦਾਵਨ ਦੁੰਦਵੰਦ[9], ਸਮਰ ਏਕਧ ਬਿਗਰ ਹੀਂ[10] ॥
ਕੂਦ ਕੂਦ ਰਣਧੀਰ, ਚੱਲ ਆਵਤ ਅਗਰ ਹੀਂ ॥੧॥
ਜੂਝ ਜੂਝ ਬਹੁ ਗਿਰੇ[D], ਨਿਬੇਟਾ-ਝਗਰ ਹੀਂ[11] ॥੧॥ਰਹਾਉ॥੫॥੫੮੦॥੧੧੧੨॥੩੪੩੧॥
ਦੇਵ, ਦਈਤ, ਸਿੱਧ, ਸਾਧ, ਅਪਸਰਾ ਦੇਖ ਹੀਂ
ਰਣ ਕੌਤਕ ਦੁਹੁੰ ਸੈਨ, ਗਗਨ[12] ਚੜ ਪੇਖ ਹੀਂ
ਸਜ ਸਜ ਸੁਭਗ[13] ਸਿੰਗਾਰ, ਸਜਲਿ - ਸੁਭ ਭੇਖਹੀਂ[14] ॥
ਨਾਰਿਨ ਨਵਲ ਕਿਸੋਰ, ਮੈਨ ਵਪੁ ਰੇਖ ਹੀਂ ॥੬॥੫੮੧॥੧੧੧੩॥੩੪੩੨॥
ਸੁਭਟਨ ਸੁਭਟ ਸਰਾਹਤਿ, ਸਬਹਨ ਭਾਵ ਸੇਂ[15] ॥
ਨਿਰਖਤਿ ਮਧ ਬਿਵਾਨ, ਰਹਸ[16] ਅਰੁ ਚਾਵ ਸੇਂ
ਸਮਰ ਪਵਾੜਾ ਗਾਵਤਿ, ਛੰਦਨ ਰਾਵ ਸੇਂ[17] ॥
ਸ੍ਰੀ ਸਰਬਲੋਹ ਅਖਾੜਾ, ਉਚਰਤਿ ਹਾਵ – ਸੇਂ[18] ॥੭॥੫੮੨॥੧੧੧੪॥੩੪੩੩॥
ਉਛਰ ਉਛਰ ਭਟ ਪਿਲਚੇ[19], ਪਰਸ - ਪਰ ਦੁਹੂੰ ਦਿਸ ॥
ਹਉਸ ਹਉਸ ਖਗ[20] ਬਾਹਤਿ, ਗਾਹਤਿ ਸੂਰ ਰਿਸ ॥

---

੧. (ਤਾਨ)—ਤਾਕਤ ਨਾਲ ਕਮਾਨਾਂ ਨੂੰ ਚਟਕੋਂਦੇ ਹਨ। ੨. ਸੁਸ਼ਟ ਚਾਹ ਨਾਲ। ੩. ਅੰਗ ਦੀਆ ਸੰਜੋਆਂ ਨੂੰ ਵਿੰਨ੍ਹਦੇ ਹਨ। ੪. ਹਥਿਆਰਾਂ ਨਾਲ ਬੰਧੇ ਖੁਸ਼ੀ ਨਾਲ। ੫. ਤੀਰ। ੬. ਪ੍ਰਸੰਨਤਾ ਨਾਲ। ੭. ਆਕਾਸ਼ ਤੋਂ ਦੇਵਤੇ। ੮. ਭੁੱਲੇ ਹੋਏ। ੯. ਲੜਾਈ ਕਰਨ ਵਾਲੇ। ੧੦. ਇਕ ਤੋਂ ਇੱਕ ਜੰਗ ਵਿੱਚ ਲੜਾਕੇ। ੧੧. (ਮਾਨੋ ਕਿ) ਝਗੜਿਆਂ ਨੂੰ ਹੀ ਨਿਬੇੜ ਗਏ ਹਨ। ੧੨. ਆਕਾਸ਼। ੧੩. ਸੁੰਦਰ ਸੋਹਣੇ ਲਿਬਾਸਾਂ ਨੂੰ ਸਜੋਣ ਵਾਲੇ ੧੪. ਨਵੀਆਂ ਜੁਆਨ ਉਮਰ ਦੀਆਂ ਕਾਮ ਦੇ ਸਰੀਰ ਨੂੰ ਵੀ ਲੋਕ ਕਲੰਕ ਲੋਣ ਵਾਲੀਆਂ ਇਸਤ੍ਰੀਆਂ। ੧੫. ਪ੍ਰੇਮ ਨਾਲ। ੧੬. ਆਨੰਦ, ਖੁਸ਼ੀ। ੧੭. ਸੁਰ ਨਾਲ। ੧੮. ਨਾਜ਼ ਨਾਲ। ੧੯. ਇਕ ਦੂਜੇ ਨੂੰ ਚੰਬੜ ਗਏ। ੨੦. ਚਾ ਚਾ ਨਾਲ ਤਲਵਾਰਾਂ।

A ਪਾ:—ਦੁਹੂੰ ਦਿ[illegible] ਦੂਝ ਦਿਤ੍ਰ ਮਾਨ ਸੇਂ  B ਪਾ:—ਚਟਕਾਵਤ।  C ਪਾ:—ਰਹਸ ਵੀ ਹੈ।
D ਪਾ:—ਬਹੁ ਗਏ

ਲਾਯੁਧ ਰੁਚਿ ਸਰਸ[A]॥ ਦਸੋ ਦਿਸਾ ਲਧੋ ਛਾਇ,ਪੁੰਖਕਰ[2]ਦਿਸ ਬਿਦਿਸ ॥
॥੮॥੧੮੩॥੧੧੧੫॥੩੪੩੪॥

,ਮੰਡਜੋ ਰਨ ਤੁਮਲ[4]॥ ਰਥੀ,ਅਤਿਰਥੀ,ਮਹਾਰਥੀ,ਬਿਬੇਕ ਅਬਿਬੇਕ ਦਲ[B]॥
ੇਤ ਭਟ-ਬਰ ਪ੍ਰਬਲ ॥ ਉੱਥਲ-ਪੁਥੱਲ ਭਈ ਸੈਨ,ਕਰਵਾਰਨ ਘਾਵ ਝਲ[6] ॥
॥੯॥੫੮੪॥੧੧੧੬॥੩੪੩੫॥

ਰ੍ਹ[7], ਲਤ ਘਾਵ ਪ੍ਰਹਾਰਤ ਕ੍ਰੁੱਧ ਹ੍ਵੈ ॥
ਭਟ ਗਹਤਿ, ਲਰਤਿ ਸੁ ਬਿਰੁੱਧ ਕੈ
ਹਾਰਤ ਜੰਘ[8], ਕਰ[9], ਝੂਝ ਰਨ ਸੁੱਧ ਹ੍ਵੈ[10]C
ਬਬੇਕ,ਮੰਡ-ਹਵ[11]ਬਿਰੁੱਧ ਕੈ ॥੧੦॥੫੮੫॥੧੧੧੭॥੩੪੩੬॥ਦਸਕ ੧ ॥

ਨਾਹੀਆਂD ਤਰਹ ਦੂਜੀ ॥

ਕੀ, ਜਮਦਾੜਨ ਕੀ, ਗੁਰਜ ਸੇਲਨ ਕੀ, ਰਨ ਏ-ਜੂ ! ਏ-ਜੂ !! ॥
[13],ਪਰਾਸਨ[14],ਪਾਸ[15],ਕਤੀ[16],ਪਟਾ[17],ਧੋਪਨ ਕੀ ਰਨ ਏ-ਜੂ ! ਏ-ਜੂ !! ॥
E, ਬਜੂਨ[18], ਸਤ - ਘਨਿ[19], ਪ੍ਰਾਸਨ ਰਨ ਏ-ਜੂ ! ਏ-ਜੂ !! ॥
ਹਾਸਨ[20],ਠਾਟ ਠਟੇ ਰਨ ਏ-ਜੂ ! ਏ-ਜੂ !! ॥੧॥ ੫੮੬॥੧੧੧੮॥੩੪੩੭॥

ਭਹੁ ਮਾਰ ਮਚੀ, ਹਵ ਦਾਰੁਨ[21] ਏ - ਜੀ ! ਏ - ਜੀ !! ॥
ਰ ਗੂੜ[22]ਜੁਝਾਰਨ,ਮੁਠਿਭੇੜ ਲੜਤ ਹਵ ਘਾਰਨ[23]ਏ-ਜੀ ! ਏ-ਜੀ !! ॥
ਭਟਵਾ[24] ਰਨ ਪੈਠ ਗਏ ਲੈ ਕਟਾਰਨ ਏ-ਜੀ ! ਏ-ਜੀ !! ॥
[25] ਚਟਪਟ ਝਟਪਟ, ਸਟਸਟ ਸੂਲਨ ਧਾਰਨ ਏ-ਜੀ ! ਏ-ਜੀ !! ॥
॥੨॥੫੮੭॥੧੧੧੯॥੩੪੩੮॥

---

ੜ੍ਹ ਚਲੰਦੇ ਹਨ । ੨.ਤੀਰਾਂ ਨਾਲ । ੩.ਘੋੜੇ । ੪.ਭਾਰੀ । ੫.ਇਕੱਠ । ੬.ਤਲਵਾਰਾਂ ਦੇ ਵਾਰ
ਲੱਤਾਂ । ੯. ਹੱਥ । ੧੦. ਹੋਸ਼ ਵਿੱਚ ਹੋ ਕੇ ਰਣ ਵਿੱਚ ਲੜਦੇ ਹਨ । ੧੧. ਜੰਗ ਕਰਦੇ ਹਨ ।
ਮਿੱਟੀ ਦੀ ਗੋਲੀ । ੧੪. ਕੁਹਾੜੇ । ੧੫. ਕਮੰਦ । ੧੬.ਕਾਤੀ, ਇਕ ਕਿਸਮ ਦੀ ਤਲਵਾਰ ।
੧੮ ਪੱਥਰ । ੧੯. ਬਰਛੀ । ੨੦.ਦਾਹ ਦਾਹ ਹਾਸਿਆਂ ਨਾਲ । ੨੧. ਭਯਾਨਕ ਜੰਗ ਵਿੱਚ ।
ਲੜਾਈ) ਕਰਨਵਾਲੇ । ੨੪. ਭਟ, ਯਧੇ । ੨੫. ਕਟਾਰਾਂ ਨਾਲ ਲੱਕ ਵੱਢ ਦੇਂਦੇ ਹਨ ।

ਹੈ ਆਗੇ, ਡਾਰਤਿ ਰੁਚਿ ਸਰਸ
ਲੀ ਤੁਕ ਤੋਂ ਬਿਨਾ ਬਾਕੀ ਤਿੰਨਾ ਹੀ ਦੇ ਪਾਠ ਲਿਖਾਰੀਆਂ ਤੋਂ ਵਧੇ ਹੋਏ ਇਉਂ ਵੀ ਮਿਲਦੇ
ਧ ਜ਼ਿਆਦਾ ਮਾਲੂਮ ਹੁੰਦੇ ਹਨ । ਯਥਾ— "ਰਥੀ ਅਤਿਰਥੀ, ਮਹਾਰਥੀ ਗਏ ਪਿਲਚ ਬਿਬੇਕ
ੇ ਅਨੇਕਹ ਲਖੇ ਭਟ ਲਰਤ ਭਟ ਬਰ ਪ੍ਰਬਲ ॥ ਉਥਲ ਪੁਥਲ ਭਈ ਸੈਨ ਕਰਵਾਰਨ ਬਹੁ
ੀ ਨਾਨਕਿਆਣੇ ਦੀ ਬੀੜ ਵਿਚ ਹੈ । ਉਪਰੋਕਤ ਸਾੜੀ, ਆਨੰਦਪੁਰ ਵਾਲੀ ਅਤੇ ਇਕ ਹੋਰ
—ਚਰਨ ਪ੍ਰਹਾਰਤ ਜੰਘ ਬਹੁ ਕਰ ਝੂਝ ਰਨ ਸੁਧ ਹ੍ਵੈ ।
Eਪਾ:—ਗੋਫਨ ਢੂਲਨ ਮੁਸਰ ਵੀ ਹੈ ।

ਕੂਕਤਿ ਮਾਰ ਮਾਰ ਦੂਰ – ਬੈਨਨ[੧], ਨੈਨ ਹੈਂ ਰਾਤੇ[੨] ਸੁ-ਮਾਤੇ - ਅਯੋਧਨ[੩] ॥
ਡੋਲਤਿ ਮਤਿ ਮਦੀ ਮਤਵਾਰਨ, ਕਸ ਕਸ ਕਟਿਨ ਸਰਬਲੋਹ ਅਯੋਧਨ[੪] ॥
ਝੁਰਮਟ[੫] ਜੂਝਨ-ਰਨ-ਪ੍ਰਲਯ-ਜੁਝਾਰਨ[੬], ਬਲਵੰਡ ਪ੍ਰਚੰਡ ਪਰਾਕ੍ਰਮ ਕ੍ਰੋਧਨ[੭] ॥
ਬਾਂਕੁਰੇ[੮] ਸੁਭਟ ਰਨ - ਮੰਡ[੯] ਹਠੀਲੇ, ਡਾਂਕਤਿ ਹਾਂਕਤਿ ਸਮਰ-ਬਿਰੋਧਨ[੧੦] ॥
॥੩॥੫੮੮॥੧੧੨੦॥੩੪੩੯॥ ਤ੍ਰਿਤਕ ਅਲਹੀਆ ੧॥

ਘਨਾਛਰੀ ਬਹੁ ਪਦੀ ਪੁੰਨਜਾਕੀ, ਬਖ਼ਸ਼ਸ਼ ਹਜ਼ੂਰ ਕਰਖਾ

ਠਠੇ-ਰਨ - ਹਠੇ[੧੧] ਭਲ ਸੂਰਬੀਰ, ਬਿਕ੍ਰਮ –ਸਰਸ[੧੨] ਭੁਜਾਬਲ[੧੩]
ਬੀਰ ਧੀਰ[੧੪] ਪ੍ਰਚੰਡ[੧੫] ਰਨ - ਮੰਡ ਕਟਿ - ਕਸA-ਸਮਰ-ਹਠੇ[੧੬]B॥
ਲੈ ਧੋਪ[੧੭] ਸ਼ਮਸ਼ੇਰ, ਜਮਧਰ - ਜ਼ਬਰ, ਪਰਸੁ ਪ੍ਰਧਾਨ[੧੮]
ਮੂਸਲ, ਨਾਰਾਂਚ[੧੯], ਕਸ ਧਨੁਸ ਡਾਰਤਿ ਘਨੇC ॥
ਮਚਜੋ ਤਹਿ ਸਮਰ ਘੋਰ, ਅਸਤ੍ਰ ਦਾਰੁਨ ਜਬਰ,
ਸਰਸ ਸੰਗ੍ਰਾਮ[੨੦] ਵਰਿਯਾਮ ਜੁਟੇ ॥
ਹਠੀ ਤਪੇ ਤ੍ਰੁਪੇ[੨੧] ਕੁਪੇ ਬਹੁ ਬਰਮ - ਧਾਰੀ[੨੨] ਬਲੀ,
ਕਮਰ-ਕਟਾਰ - ਤੇਗ - ਪੈਨੀ[੨੩], – ਚਲੀ – ਚਮਰ[੨੪]Dਅਸਿ[੨੫],
ਢਾਰ, ਕੁਠਾਰ[੨੬], - ਤੀਛਨਿ ਸਰੀ[੨੭] - ਪੱਛੀ, ਛੁਟਤਿ ਤੁਪਕ[੨੮]
ਬੰਦੂਕ਼ ਬਿਬਿਧ ਪਰਿਘ[੨੯]ਸਤਿ-ਘਨਿ ਪ੍ਰਹਾਰ[੩੦]ਨਿਜ ਨਿਜ ਕਰਤਿ,
ਲਰਤਿ ਜੁੱਧ ਪਰਸਪਰ ਕਰਤਿ ਸੰਗ੍ਰਾਮ ॥

---

੧. ਭੈੜਿਆਂ ਵਾਕਾਂ ਨਾਲ । ੨. ਲਾਲ । ਜੰਗ ਮੈਦਾਨ ਵਿੱਚ ਮਸਤ ਹੋਏ ਹੋਏ ਹਨ । ੪. ਮਸਤ ਸਰਾਬੀਆਂ ਵਾਂਗ ਮਤਵਾਲੇ ਹੋਏ ਹੋਏ– ਸਰਬਲੋਹ ਦੇ ਮੈਦਾਨ ਜੰਗ ਵਿੱਚ ਲੱਕ ਬੰਨ ਬੰਨ ਕੇ ਫਿਰਦੇ ਹਨ । ਇਕੱਠ ਹੋਇਆ । ੬. ਸੂਰਮੇ ਪ੍ਰਲਯ ਜੰਗ ਵਿੱਚ ਲੜਨ ਲਈ । ੭. ਤੇਜ਼ਮਯ ਬਲਵਾਨ ਤਾਕਤ ਅਤੇ ਕ੍ਰੋਧ ਨਾਲ । ੮. ਸੋਹਣੇ । ੯.ਜੰਗ ਕਰਨਵਾਲੇ । ੧੦.ਜੰਗ ਦੇ ਵਿਰੋਧੀਆਂ ਨੂੰ ਡਕਾਰ ਮਾਰ ਕੇ ਬੁਲੌਂਦੇ ਹਨ । ੧੧.ਜੰਗ ਦਿਆਂ ਪਾਸਿਆਂ ਤੋਂ ਡਟ ਗਏ । ੧੨. ਬਹੁਤ ਬਲ ਵਾਲੇ । ੧੩.ਬਾਹੂ ਬਲ ਵਾਲੇ । ੧੪.ਗਯਾਨਵਾਨ, ਧੀਰਯਵਾਨ । ੧੫. ਤੇਜ਼ਮਯ । ੧੬.ਲੱਕ ਬੰਨ ਕੇ ਜੰਗ ਵਿੱਚ ਖਲੋ ਗਏ । ੧੭. ਕ੍ਰਿਚਾਂ । ੧੮. ਵਡੇ ਕੁਹਾੜੇ । ੧੯. ਲੋਹੇ ਦੇ ਬਾਣ । ੨੦. ਮਹਾਨ ਜੰਗ ਵਿੱਚ । ੨੧. ਕ੍ਰੋਧਵੰਤ ਹਠੀ ਕੁੱਦੇ । ੨੨. ਸੰਜੋਆਂ ਵਾਲੇ । ੨੩. ਲੱਕਾਂ ਨਾਲ ਕਟਾਰਾਂ ਅਤੇ ਤਿੱਖੀਆਂ ਤੇਗਾਂ । ੨੪. ਵੈਰੀ ਦੀ ਫੌਜ ਚੱਲੀ । ੨੫. ਤਲਵਾਰ ੨੬. ਕੁਹਾੜੇ । ੨੭. ਤੀਰ । ੨੮. ਤੋਪ । ੨੯. ਬਰਛੀ । ੩੦. ਵਾਰ ।

A੫ – ਕਰਕਸ ।

ਸੁਰ ਨਿਰਖਤਿ[1] ਗਨ[2] ਹੂਰ, ਜੱਛ, ਸਿੱਧ ਚਾਰਨ, ਪਰੀ, ਨਰੀ,
ਕਿੰਨਰੀ,ਗੰਧ੍ਰਬੀ,ਆਸੁਰੀ, ਦਾਨਵੀ,ਨਾਗਨੀ, ਕਰਤਿ-ਧਨਜ ਸਭੀ,
ਮੁਨਿ - ਬ੍ਰਿੰਦ ਜੈ ਜੈ ਭਨਤੁ[3] ਉਚਰੰਤਿ ਛੰਦਨ ਸਮਰ[4],
ਬਜਤਿ - ਡਫ, - ਬੇਨੁ, ਧੁਨਿ - ਸੰਖ ਬਾਦਿਤ੍ਰਨ ਨਾਨਾ ਤਹਾਂ,
ਭਿਰੇ ਪ੍ਰਚਾਰ[5] ਅਸਿ - ਝਾਰ[6] ਝੁਰਮਟ ਕਰਤਿ, ਤਰਤਿ ਨਿਧ-ਸਮਰ[7]
ਭਟ ਬਿਕਟ[8]ਬਿਬੇਕ ਨ੍ਰਿਪA॥ ਹੈ ਸਹੀ ਸੁਭਟ-ਬਿਬੇਕ ਜਾਨੇ ! ॥
॥੧॥੫੮੯॥੧੧੨੧॥੩੪੪੦॥ਏਕ ਪਦੀ ਕਰਖਾ ੧ ॥

ਬਿਸਨੁਪਦ ਪੁੰਨਜਾਕੀ ਸੁਰ-ਬੰਗਲਾ * ਬਹੁ ਹੁਲਾਸੀ † ਬਖ਼ਸ਼ਸ਼ ਹਜ਼ੂਰ ਤ੍ਵ ਬਲ ॥
ਦੂਨੋ-ਦੀਗੇ[9] ਬਿਬੇਕ ਭਟ, ਅਬਿਬੇਕ ਜੋਧਾ, ਰੋਸਿਤ[10] ਸੰਗ੍ਰਾਮ ਮੱਧੇ ਕ੍ਰੁੱਧਿਤ ਬਿਸੇਖ-ਛੇ[11] ॥
ਸਾਰੰਗ[12], ਖੜਗ, ਬਾਨ-ਧਾਰੀ ਪ੍ਰਬਲ,ਦੋਊ ਦਿਸਿ ਬਾਨਾਵਲੀ[13]- ਕਰੀ ਛੇ,
ਤਾਰੇ ਸਕਲ ਬਿਧੀ ਲੇਖ-ਛੇ[14] ॥

---

੧. ਵੇਖਦੇ ਹਨ । ੨. ਦੇਵਤਿਆਂ ਦੀ ਇੱਕ ਜਾਤਿ । ੩. ਉੱਚਾਰਦੇ ਹਨ । ੪. ਜੰਗ ਦਿਆ ਛੰਦਾਂ ਨੂੰ । ੫. ਵੰਗਾਰ ਕੇ । ੬. ਤਲਵਾਰਾਂ ਮਾਰ ਕੇ । ੭. ਜੰਗ ਰੂਪ ਸਮੁੰਦ੍ਰ ਨੂੰ । ੮. ਕਠੋਰ, ਭਯਾਨਕ । ੯. ਦੋਹਾਂ ਨੇ ਤੋਰੇ । ੧੦. ਕ੍ਰੋਧਵਾਨ ਹੋਏ । ੧੧. ਬਹੁਤ ਹੀ । ੧੨. ਧਨੁਖ । ੧੩. ਬਾਣਾਂ ਦੀ ਕਤਾਰ । ੧੪. ਸਾਰੇ ਹੀ ਬ੍ਰਹਮਾ ਦੇ ਲੇਖ ਉਤਾਰ ਦਿੱਤੇ ਹਨ ।

A ਇਹ ਵਿਸ੍ਰਾਮ ਵੀ ਸ੍ਰੀ ਨਾਨਕਿਆਣੇ ਆਦਿਕ ਬੀੜਾਂ ਵਿੱਚ ਨਹੀਂ ਹੈ।

* ਬੰਗਾਲੀ ਰਾਗਣੀ ਦਾ (ਸੁਰ) ਲੈ ਵਿਚ ਬਹੁ ਹੁਲਾਸੀ ਰਾਗ ਮਿਲਾ ਕੇ ਪੁਨਜਾਕੀ ਨੂੰ ਗਾਓ ਇਹ ਉਪਰਲੇ ਪਾਠ ਦਾ ਅਰਥ ਹੈ । ਬੰਗਾਲੀ ਦੇ ਬਾਰੇ ਇਓਂ ਲੇਖ ਹੈ :—

ਦੋਹਰਾ । ਸੰਪੂਰਣ 'ਸਰਿ ਗ ਮ ਪ ਧ ਨਿ' ਸ਼ੜਜ ਗ੍ਰੇਹ ਠਹਰਾਇ
ਗ੍ਰੀਸ਼ਮ ਗਾਵਤ ਪ੍ਰਾਤ ਹੀ, ਬੰਗਾਲੀ ਯਹ ਭਾਇ ॥

ਸਵੱਯਾ । ਸ਼ੀਸ਼ ਜਟਾ ਦ੍ਵਿਜ ਸੂਤ੍ਰ ਗਰੇ, ਪਹਿਰੇ ਬਕਲਾ ਦ੍ਰੁਮ ਅੰਬਰ ਸਾਜੈ ॥
ਵਯਾਕੁਲਿ ਬਾਲ ਵਿਯੰਗ ਭਰੀ ਅਤਿ,ਧਯਾਨ ਧਰੈ ਮਨ ਪ੍ਰੀਤਮ ਕਾਜੈ ॥
ਮੰਜ ਸਰੀਰ ਮਨੋਹਰਿ ਮੂਰਤਿ, ਆਸਨ ਕੰਜ ਮਹਾ ਛਬਿ ਛਾਜੈ ॥
ਸੋਭਿਤ ਸ਼ਾਂਤ ਸ੍ਵਰੂਪ ਮਹਾ ਮੁਨਿ, ਰੂਪ ਅਨੂਪ ਬੰਗਾਲਿ ਬਿਰਾਜੈ ॥

(ਕਾਵਯ ਪ੍ਰਭਾਕਰ)

ਬੰਗਾਲ ਤੇ ਬੰਗਾਲ ਭੈਰਵ ਵੀ ਬੰਗਾਲੀ ਦੀਆਂ ਹੀ ਜਾਤੀਆਂ ਹਨ । ਇਸ ਨਾਮ ਨਾਲ ਰਲਦੇ ਰਾਗਮਾਲਾ ਵਿਚ 'ਬੰਗਲੀ' ਅਤੇ 'ਬੰਗਾਲਮ' ਨਾਮ ਵੀ ਲਿਖੇ ਹੋਏ ਹਨ ।

† 'ਬਹੁ ਹੁਲਾਸੀ' ਰਾਗ ਦਾ ਹੀ ਨਾਮ 'ਆਨੰਦ ਲੀਲਾ' ਹੈ। ਸਰਸਾਂਗੀ ਠਾਟ ਦਾ ਸ਼ਾੜਵ ਸੰਪੂਰਣ ਰਾਗ ਆਨੰਦ ਲੀਲਾ ਹੈ । ਆਰੋਹੀ ਵਿਚ ਧੈਵਤ ਵਰਜਿਤ ਹੈ । ਅਵਰੋਹੀ ਵਿਚ ਧੈਵਤ ਕੋਮਲ ਲਗਦਾ ਹੈ । ਵਾਦੀ ਮਧਯਮ ਤੇ ਸੰਵਾਦੀ ਸ਼ੜਜ ਹੈ । ਦਿਣ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ ।

ਆਰੋਹੀ—ਸ ਰ ਗ ਮ ਪ ਧ ਨ ਸ । ਅਵਰੋਹੀ—ਸ ਨ ਧਾ ਪ ਮ ਗ ਰ ਸ ।

'ਬਹੁ ਹੁਲਾਸੀ' ਨੂੰ 'ਆਨੰਦ' ਸ਼ਬਦ ਦਾ ਪ੍ਰਯਾਯ ਮੰਨ ਕੇ ਹੋਰ ਜਾਤੀਆਂ ਰਾਗਾਂ ਦੀਆਂ ਇਹ ਹਨ :— ਆਨੰਦ ਭੈਰਵ, ਆਨੰਦ ਭੈਰਵੀ, ਆਨੰਦ ਭੈਰਵੀ ਦੱਖਣੀ, ਆਨੰਦ ਰਾਮਕਲੀ ਤੇ ਆਨੰਦ ਭੰਗੀ ਆਦਿਕ ।

ਹਸਤੀ[1], ਬ੍ਰਿਸਭਿ[2], ਮਹਿਸ[3], ਛਾਕ[4], ਪਾੜਾ[5] ਸ੍ਵਾਨ[6] ਸੂਕਰ[7] ਸਸਾ[8],
ਸ੍ਰਿਗਾਲ[9], ਭਲੂਕ[10], ਮਰਕਟ[11] ਖਰਗੀ ਆਨਨ ਅਸੇਖ ਛੇ[12] ॥
ਏ[13] 'ਮੋਹਨ-ਬਾਨ[14]' ਛਾਡੀਲੇ[15] ਅਬਿਬੇਕ ਜੋਧਾ, ਦੰਭ[16], ਮੋਹ,-ਨਾਰਿ-ਹਿੰਸਾ[17],
ਲੋਭ, ਕ੍ਰੋਧ, ਸਮਤ ਬੀਰ ਅਭੇਖ-ਛੇ[18] ॥੧॥੫੯੦॥੧੧੨੨॥੩੪੪੧॥
ਸੁਰ-ਬੰਗਲੀ ਬਿਰਾਮ ਭੋਪਾਲੀ
ਘੋਰ ਬਾਨ ਪ੍ਰਲਜ ਕਾਰ ਤੇਜਲੋ[19], ਅਬਿਬੇਕ ਜਨ ਨਾਨਾ ਰੂਪ, ਰੰਗ,
ਜਾਤਿ-ਆਨਨ-ਸੰਘਾਰ[20], ਕਾਰਜ਼ਾਰਿ ਗ੍ਰਸਹਿ ਧਾਏ,-ਤੇਈ ਡਾਕ ਬਿਕ੍ਰਾਲ ਹੇ[21] ॥
ਪਾਵਕ[22]ਸਮਾਨ ਸਾਯਕ[23]ਪ੍ਰਚੰਡ ਕਾਲ-ਰੂਪ-ਮੰਦੋ[24]ਭੈਕਰ[25]ਕਰਾਲ ਕਾਲ-ਭੁਜੰਗ[26],
ਦਾੜ - ਮੁਖ - ਬਿਖੇ[27], ਤੁਲੇ - ਕਾਲ - ਬਜਾਲ-ਹੇ[28] ॥
ਏ 'ਮੋਹਨA' ਮਾਯਾਵੀ[29] ਬਾਨ ਭੀਮ ਰੂਪ, ਕਾਲ[30] ਦੁਤਿਯ ਚਲਜੇ,
ਅਬਿਬੇਕ ਕਾਢੇ[31] ਆਛੇ ਆਛੇ ਸਾਯਕ[32] ਬਿਸਾਲ ਹੇ[33] ॥
ਰੋਕਯੋ ਆਵਤਿ ਪੱਥ[34] ਵਾ ਬਾਨਨ ਬਿਬੇਕ ਭਟਨ, 'ਹੰਸ-ਬਾਨ[35]'
'ਸੁਕ - ਬਾਨ[36]', 'ਗਰੁੜ - ਬਾਨ[37]' 'ਕੇਸਰੀ - ਬਾਨ[38]' 'ਸਿੰਘ - ਬਾਨ[39]'
'ਸਰਭ-ਬਾਨ[40]' 'ਸਿਲੀ-ਬਾਨ[41]', 'ਸਸਿ-ਬਾਨ[42]',ਤੇਜੀਆ ਗੁਨ ਬਾਨਮਾਲ ਹੇ ॥
॥੨॥੫੯੧॥੧੧੨੩॥੩੪੪੨॥

---

੧. ਹਾਥੀ। ੨. ਬੈਲ। ੩. ਝੋਟੇ। ੪. ਬਕਰੇ। ੫. ਫਿੱਟੇ ਹੋਏ ਸੂਰ। ੬. ਕੁੱਤੇ। ੭. ਸੂਰ। ੮. ਸਹੇ। ੯. ਗਿੱਦੜ। ੧੦. ਰਿੱਛ। ੧੧. ਬਾਂਦਰ। ੧੨. ਗਧਿਆਂ ਵਰਗੇ ਮੂੰਹਾਂ ਵਾਲੇ ਸਾਰੇ (ਛੇ) -ਹੀ। ੧੩. ਇਹ। ੧੪. ਉਹ ਬਾਣ ਜਿਸ ਨਾਲ ਜੀਵ ਮੋਹੇ ਜਾਣ। ੧੫. ਚਲਾਇਆ। ੧੬. ਪਾਖੰਡ। ੧੭. ਇਸਤ੍ਰੀਆਂ ਦਾ ਮੋਹ ਅਤੇ ਹਿੰਸਾ। ੧੮. ਲਿਬਾਸ ਤੋਂ ਬਿਨਾ, ਰੂਪ ਰਹਿਤ ਗੁਣ ਰੂਪ ਇਕੋ ਜਹੇ ਯੋਧੇ (ਛੇ)—ਹਨ। ੧੯. ਤੇਜਸ੍ਵੀ। ੨੦. ਹੋਰਨਾਂ ਨੂੰ ਮਾਰ ਜਾਂਦੇ ਹਨ। ੨੧. ਉਹ ਭਯਾਨਕ ਬੱਲ ਕੇ ਲੜਾਈ ਵਿੱਚ ਦੌੜ ਕੇ ਗ੍ਰਸ ਲੈਂਦੇ ਹਨ। ੨੨. ਅਗਨਿ। ੨੩. ਤੀਰ। ੨੪. ਕਾਲ ਦੀ ਸ਼ਕਲ ਵਾਲੇ, ਕਾਲ ਰੂਪ ਨੀਰ। ੨੫. ਡਰੋਣੇ। ੨੬. ਕਾਲੇ ਸੱਪ ਵਾਂਗੂ। ੨੭. ਮੂੰਹ ਵਿਚ ਦਾੜਾਂ ਵਾਲੇ। ੨੮. ਮੌਤ ਰੂਪ ਸੱਪ ਦੇ ਤੁਲ ਹਨ। ੨੯. ਜਾਦੂ ਦੇ, ਤਿਲਸਮੀ। ੩੦. ਮੌਤ ਦਾ ਦੇਵਤਾ, ਜੰਗ ਦਾ ਦੇਵਤਾ। ੩੧. ਸਜਾਏ। ੩੨. ਬਹੁਤ ਹੀ। ੩੩. ਰਸਤਾ। ੩੪. ਉਹ ਬਾਣ—ਜਿਸ ਤੋਂ ਹੰਸ ਪੈਦਾ ਹੋ ਜਾਣ। ੩੫. ਉਹ ਅਸਤ੍ਰ—ਜਿਸ ਨਾਲ ਤੋਤੇ ਪੈਦਾ ਹੋਣ। ੩੬. ਉਹ ਅਸਤ੍ਰ ਜਿਸ ਤੋਂ ਗਰੁੜ ਪੈਦਾ ਹੋਣ। ੩੭. ਉਹ ਅਸਤ੍ਰ—ਜਿਸ ਨਾਲ (ਕੇਸਰੀ)—ਬੱਬਰ ਸ਼ੇਰ ਪੈਦਾ ਹੋਣ। ੩੮. ਸ਼ੇਰਾਂ ਨੂੰ ਪੈਦਾ ਕਰਨ ਵਾਲਾ ਅਸਤ੍ਰ। ੩੯. ਇਕ ਜੰਗਲੀ ਜਾਨਵਰ ਦੀ ਪੈਦਾਵਾਰ ਕਰਨਵਾਲਾ ਤੀਰ। ੪੦. ਉਹ ਬਾਣ—ਜਿਸ ਤੋਂ (ਪੱਥਰ) ਉਪਜਣ। ੪੧. ਚੰਦ੍ਰ ਬਾਣ। ੪੨. (ਇਹ) ਬਾਣਾਂ ਦੀ ਕਤਾਰ ਤੇਜ ਵਾਲੀ ਵਿਚਾਹੋ।

Aਪਾ:—ਮੋਨ।

ਪੂਰਬੀ * ਸੁਰ ਬੰਗਲੀ ॥

ਦਿਬਜ-ਬਾਨ - ਤੇਜੀਲੋਂ[੧], ਬਿਬੇਕ ਸੇਨਾਨੀ[੨] ਕਾਢੇ[੩], ਬੀਰ-ਭਲੇ ਭਲੇ-ਬਾਨ
ਮਿਲੇ ਧਾਏ ਸਕਲ - ਭੱਛ ਕੀਨੇ[੪] ਬਾਨ ਸਸਤ੍ਰ, ਲੀਲਾ ਕੇ ਉਤਾਲ - ਹੇ[੫] ॥
ਸਤੋ, ਦਯਾ, ਧਰਮੋ, ਦਾਨ, ਖਿਮਾ,ਸੀਲ[੬] ਬ੍ਰਤ, ਗਯਾਨ, ਗਾਥਾ[੭], ਗੁਨਾਨੁਬਾਦ,
ਬੇਦ,ਰਿਚਾ-ਸ੍ਰੁਤਿ[੮]ਭ੍ਰੂਪ ਬਾਨ ਬਾਨ-ਕਲਾ ਛਾਡੇ[੯]ਸਭੀ ਨਿਜ ਨਿਜ ਮਾਯ -ਜਾਲ-ਛੇ[੧੦]A॥
"ਮਚੀਲੋ ਸਪਰਧਾ[੧੧] ਦਾਰੁਨ[B] ਬ੍ਰਿਧ ਬੈਰ ਭਾਵਨਾ ਦੋਊ ਦੀਗੋ[੧੨],
ਮਾਰ ਮਾਰ ਕਥਾ ਸਭੀ ਕਹੇ ਬਡੋ ਸਾਲ ਛੇ[੧੩] ॥
ਏ ਮੋਹਨ ਕਿਖੁ ਹੋਇਲੋ ਨਾ ਦਾਰੁਨ ਸਮਰ ਪ੍ਰਲਯ?
ਨਾ ਰੇ ! ਨਾ ਰੇ ! ਨਾ ਰੇ ! ਨਾ ਰੇ ! ਮੰਡਜੋ ਭਾਰਥ ਦੋਊ ਦੀਗੋ ਕਾਲ-ਛੇ[੧੪] ॥

॥੩॥੫੯੨॥੧੧੨੪॥੩੪੪੩॥

ਛਾਲਜੋ - ਸਿੰਧੁ[੧੫], ਮੇਰੁ - ਹਾਲਜੋ, ਨਉਕਾ-ਸਰ-ਧਰਤੀ[੧੬]C
ਚਾਰਹੁੰ ਦਿਗ ਹਾਲਚਾਲਜੋ[੧੭], ਭਾਰਥ[੧੮] ਬਿਬੇਕ ਕੋ ॥
ਸੁਨਹੁ ਸੰਤ ! ਬੰਧੁ !! ਮੀਤਾ !!! ਸ੍ਰੀ ਸਰਬਲੋਹ ਸਮਰ ਗੀਤਾ,
ਪਠੇ ਸੁਨੈਮੋਖ ਪਾਵੈ,ਸ੍ਰਵਨ, ਮਨਨ ਚਰਿਤ੍ਰ[੧੯]ਸਕਲ ਪਾਵਨ-ਬਿਬੇਕ ਕੋ ॥
ਛੁਰਾਕਾਰ, ਭਲਾਕਾਰ, ਚੰਦ੍ਰਾਕਾਰ, ਚਕ੍ਰਾਕਾਰ, ਸਿਲੀਮੁਖ[੨੦],
ਬਿਖਧਣ, ਦਾਰੁਨ ਮਰਾਰੁ ਮਾਰੀ ਸੇਖ ਗੋ[੨੧]
ਬਾਜਤਿ ਮ੍ਰਿਦੰਗ, ਬੀਨ, ਖਾਂਜਰੀ, ਘੰਟ, ਸੰਖ, ਨਾਦ ਮਧੁਰ[੨੨]
ਉਪੰਗ[੨੩] ਬਾਜੇ, ਸੈਨਾ ਮੱਧੇ ਪੇਖਗੋ[੨੪] ॥੪॥੫੯੩॥ ੧੧੨੫॥੩੪੪੪॥

---

੧. ਤੇਜਵਾਨ ਸ਼ੁੱਧ ਅਸਤ੍ਰ । ੨. ਸੈਨਾਪਤੀਆਂ ਨੇ । ੩. ਸਜਾਏ । ੪. ਸਾਰਿਆਂ ਨੂੰ ਖਾ ਗਏ । ੫. ਛੇਤੀ ਨਾਲ । ੬. ਸਤੋਗੁਣੀ ਸੁਭਾਵ । ੭. ਕਥਾ । ੮. ਵੇਦ ਦੀਆਂ ਪੰਕਤੀਆਂ । ੯. ਕਮਾਨਾਂ 'ਚੋਂ ਰਾਜਿਆਂ ਨੇ ਬਾਣ ਚਲਾਏ 'ਭ੍ਰੂਪਾਸਤ੍ਰ' ਅਤੇ ਕਲਾਸਤ੍ਰ' ਬਾਣ ਚਲਾਏ । ੧੦. ਜਾਦੂ ਦੇ ਪਸਾਰੇ ਵਾਂਗ । ੧੧. ਈਰਖਾ, ਦ੍ਵੈਸ਼, ਜੰਗ, ਕਲ੍ਹਾ, ਲੜਾਈ। ੧੨. (ਵੱਡਾ) ਵੈਰ ਅਤੇ ਅਪ੍ਰੇਮ ਦੋਂਵੇ ਚਲਾਏ । ੧੩. ਦੁਖ ਹੈ। ੧੪. ਇਹ ਮਹਾਨਾਸਤ੍ਰ (ਦੇ ਜੰਗ ਜਿਹਾ) ਡਰੋਣੀ ਪ੍ਰਲਯ ਦਾ ਜੰਗ ਕਿਵੇਂ ਵੀ (ਪਹਿਲੋਂ) ਨਹੀਂ ਹੋਇਆ ? ਨਹੀਂ ਹੋਇਆ ! ਨਹੀਂ ਹੋਇਆ !! ਨਹੀਂ ਹੋਇਆ !!! ਨਹੀਂ ਹੋਇਆ !!!! (ਇਜੇਹਾ) (ਭਾਰਥ)—ਜੰਗ ਆਰੰਭਿਆ ਕਿ ਦੋਵੇਂ ਹੀ ਕਾਲ ਵਾਂਗੂ ਦਿਸਦੇ ਹਨ । ੧੫. ਸਮੁੰਦ੍ਰ ਉੱਛਲ ਪਏ । ੧੬. ਧਰਤੀ ਬੇੜੀ ਵਾਂਗੂ (ਹਿੱਲੀ) । ੧੭. ਚਹੁੰਈ ਪਾਸੀਂ ਹਿਲਜੁਲੀ ਪੈ ਗਈ । ੧੮. ਜੰਗ । ੧੯. ਲੀਲ੍ਹਾ । ੨੦. ਇਕ ਕਿਸਮ ਦਾ ਤੀਰ । ੨੧. ਹੋਰ ਮਰ ਜਾਓ ਅਤੇ ਮਾਰ ਦਿਓ ਕਹਿੰਦੇ ਹਨ । ੨੨. ਮਿੱਠੀ ਆਵਾਜ਼ ਨਾਲ । ੨੩. ਇਕ ਵਾਜੇ ਦਾ ਨਾਮ ਹੈ। ੨੪. ਵੇਖੇ ਗਏ ਹਨ ।

Aਪਾ: ਕਲਾ ਛਾਡੇ ਸਭੀ ਨਿਜਨਿ ਮਾਯਾ ਜਾਲ ਛੇ, ਵੀ ਹੈ।

Bਪਾ:- ਮਚੀਲੋ ਸਮਰ ਦਾਰੁਨ, ਅਤੇ 'ਮਚੀਲੋ ਸਪਰਧਾ ਰਨ, ਵੀ ਹੈ। Cਪਾ:-ਧਰਤ੍ਰੀ ।

* ਪੂਰਵੀ ਰਾਗ ਤਿੰਨ ਤਰਾਂ ਦਾ ਹੈ । 'ਉੱਤਰੀ ਪੂਰਵੀ, ਦੱਖਣੀ ਪੂਰਵੀ ਤੇ ਪੂਰਵਜਾ' । ਇਕ ਜਾਤੀ ਪੂਰਵੀ ਸਾਰੰਗ ਵੀ ਹੈ। ਪੂਰਵੀ ਠਾਟ ਸੰਪੂਰਣ ਰਾਗ ਹੈ। ਇਸ ਦਾ ਲੱਛਣ ਪਿਛੇ ਕਹਿ ਆਏ ਹਾਂ। ਓਥੇ ਵੇਖੋ।

ਦੋਊ ਦੀਗੇ[1] ਢੋਲ ਬਾਜੇ, ਦੋਊ ਸੈਨਾ ਬੀਰ ਗਾਜੇ,
ਸਮਰ ਬਿਰਾਜੇ ਜੋਧਾ ਸੈਨਾ ਸੰਗਿ-ਸੂਰ-ਗੋ[2] ॥
ਆਛੇ ਆਛੇ ਤੁਰੇ[3], ਹਸਤੀ[4], ਸਯੰਦ[5] ਆਛੇ, ਰਥੀ ਭਲੇ ਪਾਯਕ[6]
ਦੁਰੰਤ ਨੀਕੇ[7], ਛੈਲ ਆਛੇ ਗੂੜ ਗੋ[8] ॥
ਤੀਖੇ ਤੀਖੇ ਬਾਨ ਦਾਰੁਨ ਸਨਾਸਨ[9] ਅੰਗੋ ਬੇਧੇ[10]
ਲਾਗਤਿ ਤਜਤਿ ਪ੍ਰਾਨ ਸੂਰਮਾ ਅਪ-ਰੂੜ-ਗੋ[11] ॥
ਮਾਰ ਮਾਰ ਡਾਕੇ[12] ਸਭੀ, ਏਕ[13] ਸਮਰ ਹਾਕੇ ਤਾਕੇ[14],
ਮਾਰ ਮਾਰ ਦ੍ਰਿਸ੍ਰਿ, ਸੂਤਰ ਕੋਰੇ ਨਿਜ ਹੂੜ-ਗੋ[15]॥੫॥੫੯੪॥੧੧੨੬॥੩੮੪੫॥ ਪੰਚਕ ੧* ॥

ਬਿਸਨੁਪਦ ਪੁੰਨਜਾਕੀ ਸੁਰਬੰਗਲਾ ਕੇ ਪਦ ਸਮਰ ਗੀਤਾ ਛੰਦ † ॥

ਅਸ੍ਰ ਮੰਤ੍ਰੀ ਬਿਬੇਕ ਕੇ, ਪ੍ਰਧਾਨ ਜੋਧਨ ਭਟ ਭਲੇ ॥
ਨਿਸਰ ਸੈਨਾ ਤੇ ਹਠੇ[16], ਅਗੁਆਇ[17] ਸਾਮੁਹਿ ਹ੍ਵੈ ਮਿਲੇ ॥
ਤਿਨ ਸੁਨਹੁ ਤੁਮ ਨਾਮ ਸੱਜਨ ! ਨਿਸਰ ਦਲ ਜੋ ਭਟ ਚਲੇ ॥
ਸਮ[18], ਯਮ[19], ਦਮ[20], ਆਚਾਰ[21], ਨੇਮ[22], ਪ੍ਰਤਯਾਹਾਰ[23], ਧਾਰਨਾ[24], ਧਯਾਨ ਜੁਲੇ ॥
॥੧॥੫੯੫॥੧੧੨੭॥੩੮੪੬॥

---

੧. ਧਾਸਿਆਂ ਤੋਂ । ੨. ਸੂਰਵੀਰਾਂ ਦੀ ਸੈਨਾਂ ਦੇ ਨਾਲ । ੩. ਘੋੜੇ । ੪. ਹਾਥੀ । ੫. ਰਥ । ੬. ਪੈਦਲ । ੭. ਬਹੁਤ ਹੀ ਸੋਹਣੇ । ੮. ਚੰਗੇ ਭਾਰੀ ਜੁਆਨ । ੯. 'ਸਨਾਸਨ' ਦੀ ਆਵਾਜ਼ ਨਾਲ । ੧੦. ਅੰਗਾਂ ਨੂੰ ਵਿੰਨ੍ਹਦੇ ਹਨ । ੧੧. (ਅਪਿ)—ਸਮੁਚਯ (ਰੂੜ) ·ਸੁੰਦ੍ਰ (ਸੂਰਮੇ) (ਗੋ)—·ਚਲੇ ਗਏ (ਭਾਵ– ਮਰ ਗਏ) । (ਭਜ ਜਾਣਾ), ਭੱਜ ਗਏ । ੧੨. ਬੋਲਦੇ ਹਨ । ੧੩ ਕਈ । ੧੪. ਵੇਖ ਕੇ ਵਾਕ੍ਹਾ ਮਾਰਦੇ ਹਨ । ਜੰਗ ਵਿੱਚ ਮਾਰਨ ਵਾਲਿਆਂ ਨੂੰ ਵੇਖਦੇ ਹਨ । ੧੫. ਆਪਣੀ ਮੂਰਖਤਾ ਦੀ ਮਰਯਾਦਾ ਨਾਲ ਅੰਨ੍ਹੇ ਹਨ । ੧੬. ਰੁਕੇ । ੧੭. ਅੱਗੋਂ । ੧੮. ਮਨ ਦੀ ਸ਼ਾਂਤਿ । ੧੯. ਸਰੀਰ ਸਾਧਯ ਕਰਮ (ਅਹਿੰਸਾ, ਸਤਯ, ਚੋਰੀ ਨ ਕਰਨੀ ਅਤੇ ਬ੍ਰਹਮਚਰਯ ਆਦਿ) । ੨੦. ਇੰਦ੍ਰਿਯਾਂ ਦੀ ਸ਼ਾਂਤਿ । ੨੧. ਸ਼ੁਭ ਕਰਮ । ੨੨. ਨਿਯਮ (ਸ਼ੌਚ, ਸੰਤੋਖ, ਤਪਸਯਾ, ਸ੍ਵਾਧਯਾਯ ਅਤੇ ਈਸ਼੍ਵਰ ਪ੍ਰਣਿਧਾਨ) । ੨੩. ਇੰਦ੍ਰਿਯਾਂ ਦਾ ਆਕਰਸ਼ਣਾ (ਖਿੱਚਣਾ) । ੨੪. ਮਰਯਾਦਾ ।

* ਜਿੰਨੀਆਂ ਵੀ ਬੀੜਾਂ ਸਾਡੀ ਨਿਗਾਹ ਵਿਚ ਦੀ ਲੰਘੀਆਂ ਹਨ ਇਕ ਬੀੜ ਤੋਂ ਬਿਨਾ ਸਾਰੀਆਂ ਵਿੱਚ ਹੀ ਏਥੇ "ਪੰਚਕ ੧ ਸਰ ਬੰਗਲਾ ਕੇ ਪਦ" ਪਾਠ ਲਿਖਿਆ ਹੋਇਆ ਮਿਲਿਆ ਹੈ ਅਤੇ ਅਗੇ ਸਿਰਫ "ਸਮਰ ਗੀਤਾ ਛੰਦ" ਹੀ ਸਿਰਲੇਖ ਲਿਖ ਕੇ ਆਰੰਭ ਕਰ ਦਿੱਤਾ ਹੋਇਆ ਹੈ। ਇਹੋ ਜਿਹਾ ਅੱਧਾ ਪਚੱਧਾ ਸਿਰਲੇਖ ਕਿਤੇ ਵੀ ਸ੍ਰੀ ਸਰਬਲੋਹ ਵਿੱਚ ਨਹੀਂ ਮਿਲਦਾ ਇਸ ਵਾਸਤੇ ਅਸਾਂ ਇਕੋ ਹੀ ਬੀੜ ਦਾ ਸ਼ੁਧ ਪਾਠ ਸਮਝ ਕੇ ਉਪਰ ਲਿਖ ਦਿੱਤਾ ਹੈ। ਅਜੇ ਹੋਰ ਵੀ ਖੋਜ ਜਾਰੀ ਹੈ।

† ਸਮਰ ਗੀਤਾ ਛੰਦ ੨੬ ਮਾਤ੍ਰਾ ਦੀ ਕਲੀ ਵਾਲਾ ਹੈ। ਸ੍ਰੀ ਸਰਬਲੋਹ ਗ੍ਰੰਥ ਦੀਆਂ ਬੀੜਾਂ ਨੂੰ ਲਿਖਣ ਵਾਲੇ ਲਿਖਾਰੀ ਸ੍ਰਧਾਲੂ ਹੋਣ ਦੇ ਕਾਰਣ ਬਹੁਤ ਸਾਰੀਆਂ ਮਾਤ੍ਰਿਕ ਹਿਸਾਬ ਵਿਚ ਗਲਤੀਆਂ ਕਰ ਗਏ ਹਨ। ਕਈ ਪਦ ਤਾਂ 'ਸ੍ਰੀ ਆਦਿਕ' ਬਹੁਤ ਥਾਈਂ ਸ੍ਰਧਾ ਨਾਲ ਲਿਖ ਕੇ ਮਾਤ੍ਰਿਕ ਗਿਣਤੀ ਚ ਵਾਧਾ ਕਰ ਗਏ ਹਨ। ਕਿਤਕੇਂ ਜੇ ਕੋਈ ਪਦ ਲਿਖਾਰੀ ਦੀ ਭੁੱਲ ਨਾਲ ਰਹਿ ਗਿਆ ਹੈ ਤਾਂ ਓਹਨੂੰ ਪੂਰਾ ਨਹੀਂ ਕਰ ਸਕੇ। ਇਸ ਵਾਸਤੇ ਹੁਣ ਲੱਛਣ ਸਨਮੁਖ ਸ੍ਵਰੂਪ ਤੋਂ ਹੀ ਕਾਇਮ ਕੀਤੇ ਗਏ ਹਨ।

ਅਸ੍ਵ ਭਟ ਮਟਕਾਇ - ਬਾਜਿਨ[1], ਸਸਤ੍ਰ ਅਸਤ੍ਰਨ ਧਾਰ ਕੇ ॥
ਸਮੁਹਿ ਸਾਵੰਤ - ਤਰੁਨ ਸੁਭਟਨ[2] ਕੁਪੇ ਸਤ੍ਰੁ[3] ਬੰਗਾਰ ਕੇ ॥
ਉਤ ਦਿਸ ਨਿਸਰ[4]ਅਬਿਬੇਕ ਸੁਭਟ,ਛੁਟਕ[5]ਆਏ[A] ਪ੍ਰਚਾਰ ਕੇ ॥
ਤਿਨ ਕੇ ਸੁਨਹੁ ਤੁਮ ਨਾਮ ਸਾਧੂ !,ਕਬਿਤ ਕਾਬਜ[6]ਸੁਧਾਰ ਕੇ ॥੨॥੫੯੬॥੧੧੨੮॥੩੪੪੭॥
ਕਾਮ, ਹਿੰਸਾ, ਕ੍ਰੋਧ, ਲੋਭੇ, ਮਦ[7] ਮਿਥਜਾ[8] ਭਟਵਰ[9] ਏਈ ॥
ਮਹਾਰਥੀ, ਅਜੇ, ਦੁਰਜਯ, ਨਿਸਰ ਦਲ ਚਾਲੇ ਤੇਈ ॥
ਜਿਨ ਜੀਤਿ ਲੀਨੇ,ਚਰ ਅਚਰ,ਜਗ ਜੰਤੁ ਆਪੁਨਿ ਬਲਿ ਕੇਈ ॥
ਖਟ ਸੁਮਤਿ ਨ੍ਰਿਪ ਅਬਿਬੇਕ ਸਮੁਹੇ[10],ਸੰਗ੍ਰਾਮ ਹਿਤੁ ਭਟਬਰ ਮੇਈ ॥੩॥੫੯੭॥੧੧੨੯॥੩੪੪੮॥
ਕੁਪੇ ਧਨੁਸ, ਸਰ - ਸਾਂਧ - ਜੋਧੇ,ਖੜਗ ਤੀਛਨਿ ਲੇ ਸਮਰA ॥
ਗਜ - ਮੱਤ ਜਾਨੇ ਸਭੀ ਭਟ, ਅਗੁਆਇ ਪੇਲਤ ਅਤਿ ਨਿਡਰ[11]॥੧॥ਰਹਾਉ॥
ਏਕ ਏਕ ਭਟ ਗੇ - ਪਿਲਚ[12] ਆਚਾਰ, ਦਮ-ਸੰਗਿ ਕ੍ਰੋਧ ਹੇ ॥
ਹਿੰਸਾ ਜੁਟੀB-ਸੰਗਿ ਨੇਮੁ, ਯਮੁ, ਭਟ ਲਗੇ ਕਰਨ ਬਿਰੋਧ[13]ਹੇ ॥
ਸਮ ਦਮ ਜੁਟਿ-ਪ੍ਰਤਜਾਹਾਰCਮਿਥਜਾ,ਸਮਾਧਿ ਹਿੰਸਾ ਜੋਧ ਹੇ[14]॥
ਕਾਮ ਪਿਲਚਜੋ - ਧਾਰਨਾ ਸੰਗਿ, ਲੋਭ - ਧਜਾਨ ਨਿਰੋਧ ਹੇ[15]॥੪॥੫੯੮॥੧੧੩੦॥੩੪੪੯॥
ਅਸ੍ਵ-ਖਸ੍ਵ[16]ਏ ਚਤੁਰ – ਦਸ ਮਿਲ, ਸਕਲ ਮੰਤ੍ਰੀ[17]ਲੜਤ ਹੇ ॥
ਨਿਜ ਨਿਜ ਸਭੀ ਹਥਜਾਰੁ ਡਾਰਤਿ, ਸਾਂਗ[18],ਸੇਲਨ-ਭਿੜਤ ਹੇ ॥
ਮਹਾਂਰਥੀ ਅਤਿ-ਰਥੀ ਜੋਧਨ, ਮੁਖ ਮੰਤ੍ਰਿਯਨ ਦੋਊ ਠਠਤ ਹੇ[19]॥
ਤੇ-ਭਟ[20]ਜੁਝਾਵਤੁ ਪ੍ਰਭੁ ਧਨੀ,ਜੇ ਬਿਸ੍ਵ[21]ਸਾਰੇ ਠਗਤ ਹੇ ॥੫॥੫੯੯॥੧੧੩੧॥੩੪੫੦॥

---

੧.ਅੱਠੇ ਹੀ ਸੂਰਮੇ ਘੋੜਿਆਂ ਨੂੰ ਨਾਜ਼ ਨਾਲ ਤੋਰ ਕੇ। ੨.ਜੁਆਨ ਰਾਜਪੂਤ ਯੋਧੇ ਸਾਮ੍ਹਣੇ ਹੋਏ। ੩.ਵੈਰੀਆਂ ਨੂੰ। ੪.ਨਿਕਲ ਕੇ। ੫.ਦੌੜ ਕੇ। ੬.ਕਵਿਤਾ ਵਿੱਚ, ਅਲੰਕਾਰ। ੭.ਹੰਕਾਰ। ੮.ਝੂਠ। ੯.ਸ੍ਰੇਸ਼ਟ ਯੋਧੇ। ੧੦.(ਇਹ)ਛੇ ਮੰਤ੍ਰੀ ਰਾਜੇ ਅਵਿਵੇਕ ਦੇ (ਜੰਗ ਵਿੱਚ) ਸਾਮ੍ਹਣੇ ਹੋਏ। ੧੧. ਮਸਤ ਹਾਥੀਆਂ ਅਤੇ ਵਿਮਾਨਾਂ ਨੂੰ ਨਿਧੜਕ ਹੋ ਕੇ ਸਾਰੇ ਯੋਧੇ ਅੱਗੇ ਚਲੌਂਦੇ ਹਨ। ੧੨. ਫਸ ਗਏ। ੧੩.ਜੰਗ। ੧੪.ਸਮ, ਦਮ ਅਤੇ ਪ੍ਰਤਯਾਹਾਰ (ਇਹ ਵਿਵੇਕ ਦੇ ਸੂਰਮੇ) ਝੂਠ (ਨਾਮੇ ਅਵਿਵੇਕ ਦੇ ਯੋਧੇ) ਨਾਲ ਜੁਟ ਪਏ ਅਤੇ ਸਮਾਧਿ ਰੂਪ ਜੋਧਾ ਹਿੰਸਾ ਨਾਲ। ੧੫. ਲੋਭ ਨਾਲ ਧਯਾਨ ਵਿਚਾਰੌਂ ੧੬. ਅੱਠ (ਵਿਵੇਕ ਦੇ ਮੰਤ੍ਰੀ) ਅਤੇ ਛੇ (ਅਵਿਵੇਕ ਦੇ ਮੰਤ੍ਰੀ), ਚੌਦਾਂ। ੧੭. ਵਜ਼ੀਰ। ੧੮. ਬਰਛੀ। ੧੯. ਮਹਾਂਰਥੀਆਂ ਯੋਧਿਆਂ ਨਾਲ ਅਤਿਰਥੀ ਯੋਧੇ ਦੋਹਾਂ ਪਾਸਿਆਂ ਦੇ ਮੰਤ੍ਰੀ ਜੰਗ ਰਚਦੇ ਹਨ। ੨੦. ਉਨਾਂ ਯੋਧਿਆਂ ਨੂੰ। ੨੧. ਸੰਸਾਰ।

Aਪਾ:-ਸਰਸ। Bਪਾ.-ਜੁਟਜੋ।
Cਪਾ:-ਜੁਟੇ ਪ੍ਰਤਿਹਾਰ, ਵੀ ਹੈ।

ਮੰਡਯੋ ਪਰਸਪਰ ਸੰਗ੍ਰਾਮ ਦਾਰੁਨ, ਨ੍ਰਿਖਤਿ ਖੇਚਰ - ਭੂਚਰਾ[1]

ਧਨ ਧਨ ਪੁਕਾਰਤਿ ਦੋਊ-ਭਟ[2], ਸਰਾਹਤਿ ਸਿੱਧ, ਸਾਧਕ[3], ਅਪਸਰਾA॥

ਸੁਰ ਸੁਮਨ[4] ਡਾਰਤਿ ਧਨਨ ਵਾਰਤਿ, ਭਟ ਸਰਾਹਤ ਮੁਨਿ-ਵਰਾ ॥

ਸੂਤ[5] ਮਾਂਗਧ ਜਸ ਉਚਾਰਤ, ਕਥਤ ਕਾਬਜ ਕਵੀਸਰਾ ॥੬॥੬੦੦॥੧੧੩੨॥੩੪੫੨॥

ਸਭ ਨ੍ਰਿਤਤਿ ਆਹਵ[6] ਦੂਹੁਨ-ਮੰਤ੍ਰਿਨ[7], ਬਿਬੇਕ ਅਉ ਅਬਿਬੇਕ ਹੀ ॥

ਮੰਡਯੋ ਸ੍ਰੇਸ਼ਟਨ ਦੀਹ ਸੰਘਰ, ਜੁਟੇ ਸਮਰ ਅਨੇਕ ਹੀ ॥

ਕੋਈ ਬਾਨ-ਬਾਹਤਿ-ਪਟਾ, ਸਹਿਥੀ, ਕਈ ਪਰਸੁ[8], ਮੁਦਗਰ ਫੇਕ ਹੀ ॥

ਕੋਈ ਖਗ[9], ਮੂਸਰ, ਗਦਾ, ਤੋਮਰ[10], ਭਿੰਦਿ ਬਾਹਤ ਰੇਕ ਹੀ[11] ॥੭॥੬੦੧॥੧੧੩੩॥੩੪੫੨॥

ਕਹੀਂ ਗਿਰਤ ਮਰਤ ਮਹਾਰਥੀ, ਭਟ ਜੂਝਤਿ ਜੂਝ ਬਿਸੇਖ ਹੀ[12] ॥

ਗਜ ਗਿਰਤ ਘੋਰਨ[13] ਮਰਤ ਭਟ - ਵਰ, ਸੰਗ੍ਰਾਮ ਭੂਮਿ ਅਸੇਖਹੀ[14] ॥

ਕਈ ਉਠਤ ਅੰਧ - ਕਬੰਧ[15] ਦੂਹੁ ਦਿਸ, ਜੁਰਤਿ ਭੂਪ[16] ਅਸੇਖ ਹੀ ॥

ਦਸ-ਚਤੁਰ ਦੂਰ-ਜਨ ਭਟਨ ਬਿਸ੍ਰ[17], ਅਮਿਟ ਅਸਿਝ[18] ਅਰੇਖ[19]-ਹੀ ॥੮॥੬੦੨॥੧੧੩੪॥੩੪੫੩॥

ਭਏ ਮੁਰਛਿਤ ਅਬਿਬੇਕ ਮੰਤ੍ਰਿਨ, ਹਰਿ ਬਿਜਯ ਭਈ ਮੁਬਾਰਕੀ[20] ॥

ਕਾਮ, ਕ੍ਰੋਧ, ਮਦ, ਲੋਭ, ਹਿੰਸਾ, ਮਿਥਯਾ ਜੂਝਗੇ[21] ਇਕ-ਬਾਰਗੀ ॥

ਪਰੀ ਰੋਰਿ ਖੰਭਾਰ[22] ਦਾਰੁਨ, ਅਬਿਬੇਕ ਦਲ ਬੇ - ਚਾਰਗੀ[23]B॥

ਸਮੇ ਦਮ, ਯਮ, ਨੇਮ ਧਾਰਨਾ, ਧਯਾਨ ਬਿਜਯ ਕਰਤਾਰ ਕੀ ॥੯॥੬੦੩॥੧੧੩੫॥੩੪੫੪॥

ਪੁਨ ਅਵਰ ਭਟ ਨਿਸਰੇ ਪ੍ਰਬਲ, ਅਬਿਬੇਕ ਦਲ ਚਤੁਰੰਗਨੀ[24] ॥

ਤਿਨ ਕੇ ਸੁਨਹੁ ਤੁਮ ਨਾਮ ਪਜਾਰੇ ! ਕਬਿ 'ਰਾਮ' ਕਥਤ ਖੜੰਗਨੀ[25] ॥

ਅਸੁ, ਗਜ, ਬਿਵਾਨੀ, ਰਥਿਨ, ਪਾਯਨ, ਖਗ-ਬਾਹਨੀ - ਬਰੰਗਨੀ[26] ॥

---

੧. ਦੇਵਤੇ ਅਤੇ ਮਨੁਖ ਵੇਖਦੇ ਹਨ। ੨. ਦੋਹਾਂ (ਪਾਸਿਆਂ) ਦਿਆਂ ਸੂਰਮਿਆਂ ਨੂੰ। ੩. ਸਾਧਨਾ ਕਰਨ ਵਾਲੇ ੪. ਫੁਲ ੫. ਭੱਟਾਂ ਦੀ ਇਕ ਜਾਤੀ। ੬. ਯੁੱਧ। ੭. ਦੁਹਾਂ ਦਿਆਂ ਮੰਤ੍ਰੀਆਂ ਨੂੰ। ੮. ਕੁਹਾੜੇ ੯. ਖੜਗ ੧੦. ਗੰਡਾਸੇ। ੧੧. ਹਿਲਦੇ ਹੋਏ ਗੰਪੀਏ ਵਾਹੁੰਦੇ ਹਨ। ੧੨. ਬਹੁਤ ਹੀ ਸੂਰਮੇ ਜੰਗ ਵਿੱਚ ਲੜਦੇ ਹੋਏ। ੧੩. ਘੋੜੇ। ੧੪. ਸਾਰੇ ਹੀ। ੧੫. ਕ੍ਰੋਧ ਵਿੱਚ ਗਲਤਾਨ ਸ਼ਰੀਰ। ੧੬. ਰਾਜੇ ਇਕੱਠੇ ਹੁੰਦੇ ਹਨ। ੧੭. ਚੌਦਾਂ ਸੂਰਮੇ—ਸੰਸਾਰ ਦੇ ਜਨਾਂ ਤੋਂ ਬੁਰੇ। ੧੮. ਜਿੰਨਾਂ ਦੇ ਨਾਲ ਪੂਰਾ ਨਾਂ ਉਤਰਿਆ ਜਾਵੇ। ੧੯. ਜਿਸਦਾ ਨਿਸ਼ਾਨ ਨਾ ਹੋਵੇ। ੨੦. ਹਰਿ ਦੀ ਫਤਹ ਦੀ ਵਧਾਈ ਹੋਈ। ੨੧. ਮਰ ਗਏ। ੨੨. ਰੋਣ ਦਾ ਰੌਲਾ। ੨੩. ਲਾਚਾਰੀ ਨਾਲ। ੨੪. ਸਾਰੀ ਚਾਰ ਅੰਗਾ ਵਾਲੀ ਫੌਜ ਤੋਂ ੨੫. ਛਿਆਂ ਗੁਣਾ ਸੰਪੰਨ। ੨੬. ਪੰਛੀਆਂ ਰੂਪ ਸੁਆਰੀਆਂ ਵਾਲੀ ਅਤੇ ਸ੍ਰੇਸ਼ਟ ਅੰਗਾਂ ਵਾਲੀ, ਤੀਰ ਚਲੋਣ ਵਾਲੀ ਅਤੇ (ਰੰਗਾਂ) ਬਰੰਗਾਂ ਵਾਲੀ।

Aਪਾ:—ਸਿਧ ਚਾਰਨ ਅਪਸਰਾ।

Bਪਾ:—ਬੀਚਾਰਗੀ, ਅਸ਼ੁਧ ਹੈ।

ਤਾਂ ਤੇ ਨਿਸਰ ਭਟ ਜੁਝਤਿ ਖਟਪਟ[1] ਰੁਪੇ - ਸਮਰ - ਸੁਰੇਂਗਨੀ[2] ॥
॥੧੦॥੬੦੪॥੧੧੩੬॥੩੪੫੫॥ ਦਸਕ ੧ ॥

ਅਬਿਬੇਕ ਭਟਨ ਪ੍ਰਧਾਨ ਜੂਥਪਨ ਉਪ-ਮੰਤ੍ਰੀਅਨ ਨਾਮ ਕਥਤੇ

ਤ੍ਰਿਸਨੁਪਦ ਪੁੰਨਜਾਕੀ ਚਰਪਦ ਸਮਰਗੀਤਾ-ਛੰਦA ਤ੍ਰ ਬਲ ਬਖਸ਼ਸ਼ ਹਜ਼ੂਰ ॥

ਪਾਖੰਡ, ਡਿੰਭ[3], ਅਨਰਥ, ਕਲਹ, ਦੰਭ, ਬਿਤਤ੍ਰਕ[4] ਹੇ ॥
ਪਾਸੰਡ, ਆਗਮ-ਮਤਿ-ਖਣਕ[5], ਕਾਪਾਲਕ[6], ਨਾਸਤਕ, ਅਪਤਕ-ਹੇ[7] ॥
ਚਾਰਬਾਕ[8], ਨਾਟਕ, ਅਵਰਤ-ਚਾਟਕ[9], ਬਿਪ੍ਰੀਤਿ-ਮਤਿਨ, ਕੁਤਰਕ[10] ਹੇ ॥
ਇਤਿਆਦਿ ਭਟ ਦੁਰਜਅ ਅਤੁਲ - ਬਲ, ਜੁਟੇ ਸੰਘਰ ਕਰਤ ਹੇ ॥੧॥੬੦੫॥੧੧੩੭॥੩੪੫੬॥

ਹਰਵਲ ਚੰਦੇਲ ਪ੍ਰਧਾਨ ਦਲਪਤਿ[11], ਸੁਭਟ ਖੋੜਸ[12] ਰਿਸ ਭਰੇ ॥
ਨਿਸਰ ਆਏ ਕੁਦਾਏ ਅਸ੍ਵ[13], ਧਵਾਏ ਸਯੰਦਨ[14] ਨਿਡਰੇ ॥
ਪੇਲ ਕੁੰਚਰ ਮੌਜ ਨਿਜ ਨਿਜ, ਪਟਾ ਸਹਿਥੀ, ਮੂਸਰੇ[15] ॥
ਤੂਨ[16], ਚਾਪਨ[17] ਦਿਬਯ-ਪੁੰਖਨ[18], ਤੀਛਨ ਧਾਰ[19], ਸਿਮਟਿ[20] ਬਿਚਰੇ ॥
॥੨॥੬੦੬॥੧੧੩੮॥੩੪੫੭॥

ਚਰਮ[21] ਬਰਮ[22] ਸਜੇ ਭਟਨ, ਬਰਗਸਤਵਾਂ[23] ਤਨ ਸੋਭ-ਹੀਂ
ਕਰੀਟ[24], ਕੁੰਡਲ, ਬਸਨ, ਭੂਖਨ, ਖਚਿਤ-ਮਨਿ - ਗਨ ਲੋਭ-ਹੀਂ[25] ॥
ਖੋੜਸ[26] ਪ੍ਰਧਾਨ ਜਗ ਬਿਦਿਤ[27] ਦੇ, ਤੇ ਕੁਪੇ ਸੰਘਰ ਛੋਭ - ਹੀਂ[28] ॥
ਬਿਬੇਕ ਜੁਤ ਸੁਰਗਨ ਹਕਾਰਤਿ, ਧਨੁ ਟੰਕਾਰਤਿ ਖੋਭ - ਹੀਂ ॥੩॥੬੦੭॥੧੧੩੯॥੩੪੫੮॥

ਸੰਖ, ਬੀਨ, ਮ੍ਰਿਦੰਗ, ਦੁੰਦਭਿ, ਭੇਰਿ[29], ਗੋਮੁਖ[30] - ਬੱਜ-ਹੀਂ ॥
ਨਾਨਾ ਬਾਦਿਤ੍ਰਨ[31] ਰਾਗ, ਰਾਗਨਿ, ਉਠਤਿ-ਧੁਨਿ, ਗੁਨਿ-ਸੱਜ-ਹੀਂ[32] ॥

੧. ਲਤਾਦੀ ਵਿੱਚ। ੨: ਸੋਹਣੇ ਜੰਗ ਵਿੱਚ ਘਲੋ ਗਏ। ੩. ਪਖੰਡ। ੪. ਵਿਸੇਸ ਤਰਕ। ੫. ਛਣਕ ਮੱਤ ਦਾ ਸਾਸਤ੍ਰ। ੬. ਸਿਵ ਦੇ ਅਨਸਾਰੀ, ਘੋਰੀ। ੭. ਸਰੀਰ ਨੂੰ ਸਿੰਗਾਰਨ ਵਾਲਾ ਮੱਤ। ੮. ਨਾਸਤਕਾਂ ਦਾ ਇਕ ਮੌਜੂਬ। ੯. ਜਾਦੂ ਦਾ ਘੋਰਿਆ ਹੋਇਆ, ਜਾਦੂਗਰ। ੧੦. ਭੈੜੀਆਂ ਤਰਕਾਂ। ੧੧. ਸੈਨਾਪਤਿ (ਹਰਵਲ)—ਅਗਲੇ ਦਸਤੇ ਅਤੇ ਪਿਛਲੇ ਦਸਤਿਆਂ ਵਿੱਚ ਹੋ ਕੇ। ੧੨. ਸੋਲ੍ਹਾਂ। ੧੩. ਘੋੜੇ। ੧੪. ਰਥ। ੧੫. ਆਪੋ ਆਪਣੀ ਮੌਜ ਨਾਲ ਹਾਥੀਆਂ ਨੂੰ ਦੌੜਾ ਕੇ ਅਤੇ ਪਟੇ, ਬਰਛੀਆਂ, ਮਹਲੇ (ਹੱਥਾਂ ਵਿਚ ਫੜ ਕੇ)। ੧੬. ਭੱਥੇ। ੧੭. ਕਮਾਨਾਂ। ੧੮. ਸੋਹਣੇ ਤੀਰ। ੧੯. ਫੜ ਕੇ। ੨੦. ਇਕੱਠੇ ਹੋ ਕੇ। ੨੧. ਢਾਲਾਂ। ੨੨. ਸੰਜੋਆਂ। ੨੩. ਘੋੜਿਆਂ ਦੀਆਂ ਸੰਜੋਆਂ। ੨੪. ਮੁਕਟ। ੨੫. ਸ਼ੁਭਾਯਮਾਨ ਕਰਦੀਆਂ ਹਨ। ੨੬. ਸੋਲ੍ਹਾਂ ੨੭. ਜ਼ਾਹਰ-ਪ੍ਰਸਿੱਧ। ੨੮. ਗੁੱਸੇ ਨਾਲ। ੨੯. ਨਗਾਰੇ। ੩੦. ਰਣਸਿੰਗੇ। ੩੧. ਵਾਜੇ। ੩੨. ਗੁਣੀਜਨ ਸਜੋਂਦੇ ਹਨ. ਵਾਜਿਆਂ ਦੀਆਂ ਧੁਨਾਂ ਸੁਹੌਣੀਆਂ ਬਣਦੇ ਹਨ। ਮਾਤ੍ਰਿਕ ਹਿਸਾਬ ਵਿਚ

A ਕਈਆਂ ਬੀੜਾਂ ਵਿੱਚ ਨਿਰਾ ' ਗੀਤਾ ਛੰਦ'' ਹੀ ਲੇਖ ਅਤੇ ਪਦ ਅੱਗੇ ਪਿਛੇ ਵੀ ਹਨ। ਮਾਤ੍ਰਿਕ ਹਿਸਾਬ ਵਿਚ ਠੀਕ ਹੈ।

ਬੈਰਕ, ਪਤਾਕਨ[1] ਗਗਨ-ਛਾਯੋ[2], ਦੁਤਿ ਨਿਰਖ ਬਾਹਨ[3] ਲੱਜ-ਹੀ:
ਹਾਥੀ-ਡਕਾਰਤਿ ਹਯ- ਹਿੰਸਾਰਤਿ, ਨਾਦ ਭੀਖਨ ਗੱਜ-ਹੀ[A]॥੪॥੬੦੮॥੧੧੪੦॥੩੪੫੯॥
ਸੁਨਿ ਸੱਦ - ਮਾਰੂ[4], ਗਾਨ – ਸੰਘਰ[5], ਨਿਸਰ ਆਏ ਭਟ ਜਿਤੇ ॥
ਬਿਬੇਕ–ਭਟ ਦਲੁ - ਨਿਸਰ – ਆਏ, ਸੰਗ੍ਰਾਮ ਹਿਤੁ ਸੂਰਾ ਤਿਤੇ ॥
ਤਿਨ ਕੇ ਸੁਨਹੁ ਤੁਮ ਨਾਮ ਸੰਤਹੁ !, ਲੀਨੁ ਆਗਾ - ਰਿਪੁ – ਇਤੇ[6] ॥
ਪ੍ਰਧਾਨ ਸੇਨਾਨੀ[7] ਹਰਾਵਲ[8], ਅਗ੍ਰਨੀਯ ਜੋ ਧਾਰਤੇ[9][B]॥੫॥੬੦੯॥੧੧੪੧॥੩੪੬੦॥ਪੰਚਕ ੧॥

ਅਥ ਨਾਮ ਬਿਬੇਕ ਸੁਭਟਨ ਉਪ-ਮੰਤ੍ਰਿਯਨ ਕਥਤੇ, ਤ੍ਵ ਪ੍ਰਸਾਦਿ ॥
ਬਿਸਨੁਪਦ ਪੁੰਨਜਾਕੀ ਸਮਰ ਗੀਤਾ ਛੰਦ ॥

ਬਿਦਯਾ, ਛਮਾ, ਸੁਭ-ਲਛਣ, ਨਯਾਯ, ਸਾਂਖ, ਬੇਦਾਂਗ[10], ਮਹਾਭਾਰਤ ਸੁਨੇ ॥
ਮੀਮਾਸਾ[11], ਭਾਸਕਰ[12], ਆਗਮ[13], ਸੁਧਾਚਾਰ[14], ਧਰਮ-ਉਪੇਛਯਾ[15] ਏ ਗਨੇ ॥
ਦ੍ਵਾਦਸ[16] ਭਟ ਪ੍ਰਧਾਨ ਯੋਧਨ, ਲੇ ਖੜਗ, ਤੋਮਰ[17], ਸਰ[18] ਘਨੇ ॥
ਕਟਿ ਕਸ ਨਿਖੰਗਨਿ[19], ਭਟ ਭੁਜੰਗਨਿ[20] ਚੜ ਤੁਰੰਗਨਿ ਲੈ ਧਨੋ[21]॥੧॥੬੧੦॥੧੧੪੨॥੩੪੬੧॥
ਸਿਰ ਢੁਰਤਿ ਚਾਮਰ ਛਤ੍ਰ ਰਤਨਨ, ਬਸਨ ਭੂਸਨ-ਮਨਿ ਜੜੇ ॥
ਸੁਭ ਕ੍ਰੀਟ[22], ਕੁੰਡਲ, ਮੋਤਿ–ਹਾਰਨ[23] ਮੁਖ-ਇੰਦੁ-ਛਾਜਤਿ[24] ਰਨ ਚੜੇ ॥
ਪਿਖ ਹੂਰ ਲੋਭੀ, ਚਿੱਤ-ਛੋਭੀ[25], ਸਿੱਧ, ਚਾਰਨ ਪਥ-ਖੜੇ[26] ॥
ਸੁਸਤੇਨ[27] ਟੇਰਤਿ[28] ਦੇਵ-ਰਿਸਿ, ਪਦ ਬਿਜਯ ਉਚਰਤਿ ਸ੍ਰੁਤਿ-ਪੜੇ[29]॥੨॥੬੧੧॥੧੧੪੩॥੩੪੬੨॥
ਸੁਧਾਚਾਰ ਪਾਖੰਡ ਜੁੱਟੇ, ਮੀਮਾਸਾ ਨਯਾਯ–ਨਾਸਤਕ ਤਰਕ ਸੰਗ ॥
ਇਹ ਭਾਂਤਿ ਇਕ ਅਰੁ ਦ੍ਵੈ ਜੁਟੇ ਰਨ[30] ਸਸਤ੍ਰ ਤਾਨਤਿ[31] ਹਨਤਿ[32] ਜੰਗ ॥

---

੧. ਝੰਡਿਆਂ ਨਾਲ । ੨. ਆਕਾਸ਼ ਢਕਿਆ ਗਿਆ । ੩. ਦੇਵਤਿਆਂ ਦੀਆਂ ਸੁਾਰੀਆਂ । ੪. ਨਗਾਰੇ ਦਾ ਸ਼ਬਦ । ੫. ਜੰਗ ਦੇ ਗੀਤ । ੬. ਇਧਰੋਂ ਵੈਰੀਆਂ ਨੇ ਅੱਗਾ ਲਿਆ । ੭. ਸੈਨਾਪਤਿ । ੮. ਅੱਗੇ ਵਾਲੇ ਜਥੇ ਵਿੱਚ ਹ ੯. ਜੋ ਅੱਗੇ ਹੋਣ ਦੀ ਯੋਗਤਾ ਰਖਦੇ ਸਨ । ੧੦. ਵੇਦ ਦੇ ਅੰਗ—ਵਯਾਕਰਣ, ਛੰਦ, ਜਯੋਤਿਸ਼ ਆਦਿਕ ਛੇ ਅੰਗ । ੧੧. ਇਕ ਸ਼ਾਸਤ੍ਰ ਦਾ ਨਾਮ ਹੈ । ੧੨. ਸੂਰਜ ਪੁਰਾਣ. ਟੀਕਾ ਕਰਨਵਾਲੇ । ੧੩.ਸ਼ਾਸਤ੍ਰ । ੧੪.ਸ਼ੁਭ ਕਰਮ । ੧੫.ਧਰਮ ਦੀ ਲਗਨ । ੧੬.ਬਾਰਾਂ । ੧੭.ਗੰਡਾਸੇ । ੧੮.ਤੀਰ । ੧੯. ਲੱਕ ਨਾਲ ਭੱਥਿਆਂ ਨੂੰ ਕਸ ਕੇ । ੨੦. ਸੱਪਾਂ ਵਰਗੇ ਸੂਰਬੀਰ । ੨੧ ਕਮਾਨਾਂ । ੨੨. ਮੁਕਟ । ੨੩, ਮੋਤੀਆਂ ਦੇ ਹਾਰ । ੨੪. ਚੰਦ ਵਾਂਗ ਜਿਨ੍ਹਾਂ ਦੇ ਮੂੰਹ ਸੱਜਦੇ ਸਨ । ੨੫. ਚਿੱਤ ਵਿੱਚ ਖਲਬਲਾਟ ਹੋਈ । ੨੬. ਰਾਹਾਂ ਵਿੱਚ ਹੀ ਖਲੋ ਗਏ । ੨੭. 'ਕਲਯਾਣ ਹੋਵੇ' ! ੨੮. ਉੱਚਾਰਦੇ ਹਨ । ੨੯. ਵੇਦ (ਦੀਆਂ ਰਿਚਾਂ) ਪੜਦੇ ਹਨ । ੩੦. ਜੰਗ ਵਿੱਚ ਜੁਟ ਗਏ । ੩੧. ਕੱਸਦੇ ਹਨ । ੩੨. ਮਾਰਦੇ ਹਨ ।

Aਪਾ: - ਬਜ ਹੀ । Bਪਾ:—ਅਗ੍ਰਨੀਯ ਜੋਧਾ ਕਿਤੇ, ਵੀ ਹੈ ।

ਪਾਨ - ਜੋਰ[1] ਅਸਤੁਤਿ ਬਹੁ ਕੀਨੀ ॥ ਲੋਕਪਾਲ ਮਿਲਿ ਸੁਰਨ ਵਡੀਨੀ[2] ॥
ਭਾਂਤਿ ਭਾਂਤਿ ਅਸਤਵਨ-ਕਰਾਹੀ[3] ॥ ਸੇਸ, ਸਾਰਦਾ[4], ਬਿਧ[5] ਭਵ[6] - ਤਾਹੀ[7] ॥
ਵਰਹਤਿ ਪੁਹਪ[8], ਜੈਕਾਰ ਉਚਾਰਤਿ ॥ ਜਯਤੁ - ਜਯਤੁ[9] ਸਰਬਲੋਹ ਪੁਕਾਰਤਿ ॥ ॥੧॥੭੪੭॥੧੨੭੯॥੩੫੯੮॥
ਧਨਯ ਧਨਯ ਜਗਦੀਸ ਗੁਸਾਈਂ ਜਗਨਾਯਕ ਪਾਯਕ ਮਹਸਾਈਂ[10] ॥
ਕਾਰਨ-ਕਰਨ[11] ਕਰਤਾ, ਅਨਕਾਲਾ[12] ਸ੍ਰੀ ਸਰਬਲੋਹ, ਪਾਲਕ[13] ਕ੍ਰਿਪਾਲਾ ॥ ॥੨॥੭੪੮॥੧੨੮੦॥੩੫੯੯॥
ਮਹਾਰਾਜ ਰਾਜਨ ਕੇ ਰਾਜਾ ਦੀਨ - ਬੰਧੁ[14] ਪਾਵਨ[15], ਸਿਰਤਾਜਾ[16] ॥ ॥੩॥੭੪੯॥੧੨੮੧॥੩੬੦੦॥
ਏਕ ਨੇਕAਬਹੁ ਰੂਪ ਤੁਮਾਰਾ[17] ॥ ਆਦਿ ਅੰਤੁ ਏਕਹ ਕਰਤਾਰਾ[18] ॥
ਭਵ-ਖੰਡਨ[19],ਭਗਵਾਨ[20],ਭਵਨੇਸੁਰ[21]॥ਕਾਲ-ਰਹਿਤ[22],ਅਨਕਾਲ ਪਰਮੇਸੁਰ[23]॥ ॥੪॥੭੫੦॥੧੨੮੨॥੩੬੦੧॥
ਨਾਰਾਇਨ[24], ਨਿਰੰਕਾਰ[25], ਨਿਰੰਜਨ[26] ॥ ਭਯ-ਨਾਸਨ, ਭ੍ਰਮ - ਜਾਰ, ਭਉ-ਭੰਜਨ[27] ॥
ਮਾਧੋ[28] ਮਹਾਮੋਦ[29], ਮਧੁ ਮਰਦਨ[30] ਸੁਕਲੰਬਰ[31] ਅਰੁ ਦਾਨਵ - ਅਰਦਨ[32] ॥ ॥੫॥੭੫੧॥੧੨੮੩॥੩੬੦੨॥
ਸ੍ਵੈ - ਸ੍ਵਰੂਪ[33] ਬੈਰਾਟ[34] ਗੋਬਿੰਦੇ[35] ॥ ਸਹੰਸ੍ਰ - ਨਯਨ[36], ਕਮਲਾਖ[37], ਮੁਕੰਦੇ[38] ॥
ਸਹੰਸ੍ਰ ਨਾਸਿਕਾ ਸ੍ਰਵਨ ਅਨੇਕਾ ਸਹਸਪਾਨ, ਪਦ, ਬਦਨ ਬਿਬੇਕਾ[39] ॥ ॥੬॥੭੫੨॥੧੨੮੪॥੩੬੦੩॥
ਅਕਾਲ ਪੁਰਖ, ਨਿਰਜੁਰ[40] ਨਰ - ਨਾਯਕ[41] ॥ ਸੰਤ ਸਹਾਰ ਅਸੁਰ-ਖਲ-ਘਾਯਕ[42] ॥

---

੧. ਹੱਥ ਜੋੜ ਕੇ। ੨. ਬ੍ਰਹਮਾ ਨਾਲ ਵਡਿਆ ਦੇਵਤਿਆ ਨੇ ਮਿਲ ਕੇ। ੩. ਵਿਸੇਸ਼ ਕਰ ਕੇ ਉਸਤਤਿ ਕਰਦੇ ਹਨ। ੪. ਸਾਰਸ੍ਵਤੀ। ੫. ਬ੍ਰਹਮਾ। ੬. ਸ਼ਿਵ। ੭. ਉਸ ਸਰਬਲੋਹ) ਦੀ। ੮. ਫੁਲ। ੯. ਜੈ ਜੈ। ੧੦. ਜਗ ਦੇ ਸੁਆਮੀ ' ਜਿਸਦਾ ਸ਼ਿਵ ਭੀ ਦਾਸ ਹੈ। ੧੧ ਸੰਸਾਰ ਦੀ ਰਚਨਾ ਕਰਨ ਵਾਲਿਆਂ ਨੂੰ ਕਰਨਵਾਲਾ। ੧੨. ਮੌਤ ਰਹਿਤ, ਸਮਯ ਬਿਨ। ੧੩. ਪਾਲਣਾ ਕਰਨਵਾਲਾ। ੧੪. ਗਰੀਬਾਂ ਦਾ ਸੰਬੰਧੀ। ੧੫. ਪਵਿਤ੍ਰ। ੧੬. ਸ਼ਿਰੋਮਣਿ। ੧੭. ਤੇਰੇ 'ਇਕ ਅਤੇ ਅਨੇਕ' ਬਹੁਤ ਰੂਪ ਹਨ। ੧੮. ਬ੍ਰਹਮਾ ਰੂਪ, ਸ੍ਰਿਸ਼ਟਿ ਦਾ ਕਰਨਹਾਰ। ੧੯. ਸੰਸਾਰ ਨੂੰ ਨਾਸ ਕਰਨਵਾਲਾ, ਜਨਮ (ਮਰਨ) ਨੂੰ ਨਾਸ ਕਰਨਵਾਲਾ। ੨੦. ਛਿਆਂ ਗੁਣਾ ਵਾਲਾ। ੨੧. ਭਵਨ ਦਾ ਮਾਲਿਕ। ੨੨. ਮੌਤ ਬਿਨ, ਸਮਯ ਰਹਿਤ। ੨੩. ਮਹਾ ਐਸ੍ਵਰਯ ਵਾਲਾ। ੨੪. ਜਲ ਵਿੱਚ ਘਰਵਾਲਾ। ੨੫. ਆਕਾਰ ਬਿਨ। ੨੬. ਮਾਯਾ ਬਿਨ। ੨੭, ਡਰ ਨੂੰ ਨਾਸ ਕਰਨਵਾਲਾ। ੨੮. ਮਾਯਾ ਦਾ ਮਾਲਿਕ। ੨੯. ਬਹੁਤ ਪ੍ਰਸੰਨਤਾ ਵਾਲਾ। ੩੦. ਮਧੁ (ਦੈਂਤ) ਨੂੰ ਮਾਰਨਵਾਲਾ। ੩੧. ਚਿੱਟੇ ਵਸਤ੍ਰਾਂ ਵਾਲਾ। ੩੨. ਦੈਂਤਾਂ ਮਾਰਨਵਾਲਾ। ੩੩. ਆਪਣੇ ਆਪ ਦੇ ਹੀ ਆਕਾਰ ਵਾਲਾ। ੩੪. ਅਵਿਨਾਸ਼ੀ ਰਾਜਾ। ੩੫. ਵੇਦਾਂ ਤੋਂ ਜਾਣਨ ਯੋਗ। ੩੬. ਹਜ਼ਾਰਾਂ ਹੀ ਨੇਤ੍ਰਾਂ ਵਾਲਾ। ੩੭. ਕਮਲ ਵਾਂਗੂ ਨੇਤ੍ਰਾਂ ਵਾਲਾ। ੩੮. ਮੁਕਤੀ ਦਾਤਾ। ੩੯. ਵਿਚਾਰਿਆ ਹੈ ਕਿ (ਉਸਦੇ) ਹਜ਼ਾਰਾਂ ਹੀ ਹਥ, ਹਜ਼ਾਰਾਂ ਹੀ ਪੈਰ ਅਤੇ ਹਜ਼ਾਰਾਂ ਹੀ ਮੁਖ ਹਨ। ੪੦. ਤਾਪ ਬਿਨ। ੪੧. ਮਨੁਖਾਂ ਦਾ ਮਾਲਿਕ। ੪੨. ਨਿਸਚਯ ਕਰ ਕੇ ਦੈਂਤਾਂ ਨੂੰ ਮਾਰਨਵਾਲਾ।

Apਾ:—ਏਕ ਅਨੇਕ।

ਗਰੁੜਾਸਨ, ਗੋਬਿੰਦ, ਗਦਾ ਧਰਿ ਨਿਸ – ਕਲੰਕ, ਨਿਰਵਿਖ[1] ਮੰਗਲ - ਕਰ ॥
॥੭॥੭੫੩॥੧੨੮੫॥੩੬੦੪॥

ਪੀਤਾਂਬਰ - ਧਰਿ[2], ਪੰਨਗ - ਆਸਨ[3] ॥ ਚਿਦਾਕਾਸ[4], ਸੁਤਹ-ਸਿਧ[5] ਪ੍ਰਕਾਸਨ ॥
ਚਿਦਘਨ[6], ਚਿਨਮਯ[7], ਚਿੰਨਦੇਵ[8], ਹਰਿ ॥ ਚੰਦ੍-ਬਦਨ, ਮਨ-ਮਥ ਸੋਭਾ ਕਰ[9]
॥੮॥੭੫੪॥੧੨੮੬॥੩

ਕਮਲ - ਨਯਨ, ਕਮਲਾ - ਪਤਿ, ਕਰਤਾ ॥ ਰੋਗ ਸੋਗ ਦੋਖਨ - ਕੋ - ਹਰਤਾ ॥
ਪੋਖਕ, ਪ੍ਰਜਾਪਾਲ, ਸ੍ਰੀ - ਬਰਤਾ[10] ਬਿਸੰਭਰ[11] ਨਾਯਕ[12], ਮਹਿ - ਭਰਤਾ[13] ॥
॥੯॥੭੫੫॥੧੨੮੭॥੩੬੦੬॥

ਆਜਾਨੁ-ਬਾਹੁ, ਭੁਜ - ਚਾਰ - ਸੁਹਾਵਨਿ[14] ਸੰਖ, ਚਕ੍ਰ-ਕਰ-ਗਦਾ ਲੁਭਾਵਨਿ[15] ॥
ਕੰਜਪਾਨ ਰਾਜਤਿ ਅਤਿਸੋਭਾ[16] ਨਿਰਖ ਦਰਸ ਸੰਤਨ ਮਨ ਲੋਭਾ ॥
॥੧੦॥੭੫੬॥੧੨੮੮॥੩੬੦੭॥

ਸੁਰ, ਸਾਧੁਨ, ਛਿਤ, ਗੋ, ਤਪ-ਹਾਰੀ[17]॥ਅਸੁਰ, ਮਲੇਛ, ਸਤ੍ਰ - ਭਯਕਾਰੀ[18] ॥
ਸਭ੍ਰ ਪਰ ਕ੍ਰਿਪਾਦ੍ਰਿਸ੍ਰਿ ਤੁਹਾਰੀ ॥ ਚੀਟੀ ਔਕੁੰਚਰ ਪ੍ਰਤਿਪਾਰੀ[19] ॥
॥੧੧॥੭੫੭॥੧੨੮੯॥੩੬੦੮॥

ਨਾਨਾ ਰੂਪ ਧਰਹੁ - ਜੋਇ ਭਾਵੈ ॥ ਸੂਖਮ ਸਥੂਲ ਹ੍ਵੈ ਆਪ ਲਖਾਵੈ[20] ॥
ਨੇਤਿਨੇਤਿ ਬੇਦ ਤੁਧ ਗਾਵਤਿ ਸੇਸ, ਸਾਰਦਾ ਅੰਤੁ ਨ ਪਾਵਤਿ ॥
॥੧੨॥੭੫੮॥੧੨੯੦॥੩੬੦੯॥

ਮਹਾਦੇਵ[21] ਤ੍ਰਿਕੁਟੀ-ਕਰ[22] ਸੇਵਤੁ* ॥ ਬ੍ਰਹਮਾ, ਬਿਸਨੁ, ਨਾਰਦ ਅਰੁ ਦੇਵਤ[23] ॥
ਇਨ ਤੇ ਆਦਿ ਚਰਾਚਰ ਜੇਤੇ ॥ ਤੁਝਹਿ ਅਰਾਧਤਿ ਸਾਧਤਿ – ਏਤੇ[24] ॥
॥੧੩॥੭੫੯॥੧੨੯੧॥੩੬੧੦॥

---

੧. ਜ਼ਹਰ ਬਿਨ, ਸਮੁਦਾਯ ਬਿਨ । ੨. ਪੀਲੇ ਕਪੜੇ ਪਹਿਰਨ ਵਾਲਾ। ੩. ਸੱਪ ਦੇ ਆਸਣਵਾਲਾ । ੪. ਵਜਾਪਕ ਚੇਤਨਜ । ੫. ਨਿਰਯਤਨ ਹੀ ਮਿਲਣਵਾਲਾ। ੬. ਇਕਰਸ ਚੇਤਨਜ । ੭. ਚੇਤਨਜ ਰੂਪ। ੮. ਚਮਤਕਾਰੀ ਚੇਤਨਜ । ੯. ਚੰਦ ਵਾਂਗੂ ਮੁਖਵਾਲਾ ਅਤੇ ਕਾਮ ਵਾਂਗੂ ਸੋਭਾ ਦੀ ਖਾਣ। ੧੦. ਪਾਲਣਵਾਲਾ ਪੈਦਾਯਸ਼ ਨੂੰ ਪਾਲਣਵਾਲਾ ਅਤੇ ਲੱਛਮੀ ਨੂੰ ਵਿਆਹੁਣ ਵਾਲਾ । ੧੧. ਸੰਸਾਰ ਨੂੰ ਪਾਲਣ ਵਾਲਾ। ੧੨. ਮਾਲਿਕ । ੧੩. ਧਰਤੀ ਦਾ ਮਾਲਿਕ । ੧੪. (ਆਜਾਨੁ) ਗੋਡਿਆਂ ਤਕ ਬਾਹਾਂ ਵਾਲਾ ਅਤੇ ਸੋਹਣੀਆਂ ਚਾਰ ਬਾਹਾਂ ਵਾਲਾ । ੧੫. ਹਥਾਂ ਵਿਚ ਲੁਭਾਯਮਾਨ ਕਰਨਵਾਲਾ ਸੰਖ, ਚਕ੍ਰ ਅਤੇ ਗਦਾ ਹੈ। ੧੬. ਕਮਲਾਂ ਵਾਂਗੂ ਬਹੁਤ ਸ਼ੋਭਾ ਵਾਲੇ ਹੱਥ ਵਿਰਾਜਦੇ ਹਨ। ੧੭. ਦੇਵਤੇ, ਸਾਧੂ ਧਰਤੀ ਅਤੇ ਗਊਆਂ ਦੇ ਦੁਖ ਨੂੰ ਨਾਸ ਕਰਨ ਵਾਲਾ। ੧੮. ਦੁਸਮਣਾਂ ਨੂੰ ਡਰ ਦੇਣ ਵਾਲਾ। ੧੯.ਕੀੜੀ ਅਤੇ ਹਾਥੀ ਤਕ ਪ੍ਰਤਿਪਾਲਣ ਵਾਲਾ । ੨੦.ਛੋਟਾ ਤੇ ਮੋਟਾ ਹੋ ਕੇ ਆਪਣੇ ਆਪ ਨੂੰ ਜਣੌਂਦਾ ਹੈ। ੨੧. ਸ਼ਿਵ । ੨੨. ਤ੍ਰਿਕੁਟੀ (ਵਿੱਚ ਧਿਆਨ) ਨਾਲ । ੨੩. ਦੇਵਤੇ । ੨੪. ਏਨੇ (ਜੀਵ) ਸਾਧਨ ਕਰਦੇ ਹਨ।

* ਸ੍ਰੀ ਨਾਨਕਿਆਣੇ ਆਦਿਕ ਸਾਰੀਆਂ ਹੀ ਬੀੜਾਂ ਵਿੱਚ ਇਹ ਦੋਵੇਂ ਤੁਕਾਂ ਬਾਰ੍ਹਵੇਂ ਛੰਦ ਵਿੱਚ ਗਿਣੀਆਂ ਹੋਈਆਂ ਹਨ ਇਸ ਹਿਸਾਬ ਨਾਲ ੧੨ਵੇਂ ਅੰਕ ਦੀਆਂ ੬ ਤੁਕਾਂ ਹਨ ।

ਰੋਮ ਰੋਮ ਬ੍ਰਹਮਾਂਡਨ ਧਾਰਹੁ ॥ ਸਭਿ ਸਿਰਲੇਖ ਲਿਖਹੁ - ਪ੍ਰਤਿਪਾਰਹੁ ॥
ਉਤਪਤਿ ਪ੍ਰਲਯ - ਕਾਰ[1] ਸੁਆਮੀ ਪੋਖਨ ਭਰਨ ਸਭ[2], ਅੰਤਰਜਾਮੀ[3] ॥
॥੧੪॥੭੬੦॥੧੨੯੨॥੩੬੧੧॥

ਸੰਤਨ ਸੁਖੀ[4], ਆਪ ਸੁਖ ਮਾਨਤਿ ਜਨ ਕੇ ਦੁਖੀ-ਆਪ ਦੁਖ ਜਾਨਤਿ ॥
ਜੇ ਜੇA ਸਰਨਿ ਪਰੇ ਪ੍ਰਭੁ ! ਥਾਰੇ ਆਪ ਹਾਥ ਦੇ ਤਾਹਿ ਉਬਾਰੇ[5] ॥
॥੧੫॥੭੬੧॥੧੨੯੩॥੩੬੧੨॥

ਜੇ ਜੇ ਬਿਮੁਖ ਭਏ ਪਦ-ਤੋਰੇ[6] ॥ ਕੁਲ ਯੁਤ ਅਸੁਰ ਰਸਾਤਲ ਬੋਰੇ[7] ॥
ਜੇ ਜੇA ਆਸ ਰਾਵਰੀ[8] ਧਰੈਂ ਸੁਖ-ਸੰਪਤਿ ਕਰਿ ਤਾ ਕਹੁ ਭਰੈਂ[9] ॥
॥੧੬॥੭੬੨॥੧੨੯੪॥੩੬੧੩॥

ਜੇ ਜੇ ਭਜਤਿ, ਯਜਤਿ[10] ਤੁਧ ਜਾਪਤਿ ॥ ਤੇ ਤੇ ਤੁਮ ਕਹੁ ਹੋਤਿ ਪ੍ਰਾਪਤਿ ॥
ਜੇ ਜੇ ਬਿਮੁਖ ਭਜਨ ਤੇ ਪਾਪੀ ॥ ਨਰਕਵਾਸ ਆ-ਯੁਗ ਕਰ ਤਾਪੀ[11] ॥
॥੧੭॥੭੬੩॥੧੨੯੫॥੩੬੧੪॥

ਜੜ੍ਹ ਤਤ੍ਰ ਤੁਮਹੀ ਦਰਸਾਵਹੁ ॥ ਬਨ, ਤ੍ਰਿਣ, ਮੇਰੁ, ਭੂਤ, ਮਹਿ-ਭਾਵਹੁ[12] ॥
ਮਹਿਮਾ ਤੁਮਰੀ ਕਉਨ ਬਖਾਨਹਿ ? ਆਪਨ ਮਰਮ[13] ਆਪਹੀ ਜਾਨਹਿ ॥
॥੧੮॥੭੬੪॥੧੨੯੬॥੩੬੧੫॥

ਮਹਾਕਾਲ ਪ੍ਰਭੁ ਸਰਣਿ ਤੁਮਾਰੀ ॥ ਸ੍ਰੀ ਸਰਬਲੋਹ ਭਗਵੰਤ ਮੁਰਾਰੀ ! ॥
ਅੰਤੁ ਰੂਪ-ਅਰੁ-ਨਾਮ ਤੁਮਾਰਾ[14] ॥ ਬੇਦ ਭੇਦ-ਨਹਿ-ਪਾਵਤੁ ਪਾਰਾ[15] ॥
॥੧੯॥੭੬੫॥੧੨੯੭॥੩੬੧੬॥

ਸੰਕਰ[16]ਚਰਣBਹਿਰਦਯ ਮਹਿ ਧਰਹੀ ॥ ਅਹਿਨਿਸ[17]ਧਯਾਨ ਪਦ ਪੰਕਜ[18] ਕਰਹੀ ॥
ਕੋਟਿ ਤੇਤੀਸ-ਦੇਵ ਅਉਤਾਰਾ ॥ ਤੁਮਹਿ ਅਰਾਧਤਿ ਪ੍ਰਾਨਨ-ਪਯਾਰਾ ! ॥
॥੨੦॥੭੬੬॥੧੨੯੮॥੩੬੧੭॥

---

੧. ਪੈਦਾਯਸ਼ ਅਤੇ ਪ੍ਰਲਯ ਕਰਨਵਾਲਾ। ੨. ਸਾਰਿਆਂ ਨੂੰ ਪਾਲਣ ਪੋਸਣ ਵਾਲਾ। ੩. ਅੰਦਰ ਟਿਕਿਆ ਹੋਇਆ।
੪. ਸੰਤਾਂ ਦੇ ਸੁਖੀ ਹੋਇਆਂ। ੫. ਬਚਾਏ ਹਨ। ੬. ਤੇਰਿਆਂ ਚਰਨਾਂ ਤੋਂ ੭. ਸਮੇਤ ਕੁਲਾਂ ਦੇ ਦੈਂਤ ਨਰਕ
ਵਿੱਚ ਡੋਬ ਦਿੱਤੇ। ੮. ਹੇ ਪਾਤਸ਼ਾਹ ! ਆਪਦੀ। ੯. (ਤੂੰ) ਉਨਾਂ ਨੂੰ ਸੁਖ ਦੀ ਸਮੱਗ੍ਰੀ ਕਰ ਕੇ ਭਰਦਾ ਹੈਂ।
੧੦. ਪੂਜਦੇ ਹਨ, ਯਗ ਕਰਦੇ ਹਨ। ੧੧. ਨਰਕਾਂ ਵਿੱਚ ਨਿਵਾਸ ਯੁਗਾਂ ਤੱਕ ਆ ਕੇ ਤਪਦੇ ਹਨ। ੧੨. ਜੰਗਲ, ਘਾਹ,
ਪਹਾੜ ਅਤੇ ਜੀਵਾਂ (ਅਥਵਾਂ ਤੱਤਾਂ) ਵਿੱਚ ਤੁਸੀਂ ਹੀ ਭਾਉਂਦੇ ਹੋ। ੧੩. ਭੇਦ। ੧੪-੧੫. ਤੇਰੇ ਨਾਮ ਅਤੇ ਰੂਪ ਦੇ ਆਖਰੀ
ਨਤੀਜੇ ਦਾ ਭੇਦ ਵੇਦ ਵੀ ਨਹੀਂ ਪੌਂਦੇ। ੧੬. ਸ਼ਿਵ। ੧੭. ਦਿਣੇ ਰਾਤ। ੧੮. ਚਰਨਾਂ ਰੂਪ ਕਮਲ।

Aਪਾ:—ਯੇ ਯੇ ਵੀ ਲਿਖਿਆ ਹੋਇਆ ਮਿਲਦਾ ਹੈ।

Bਪਾ:—ਕਰਣ।

ਜੋਗੀ, ਮੁਨੀ, ਤਪੀ, ਸਿਧ, ਸਾਧਿਕ[1] ॥ ਸੇਵਤਿ ਪਦ-ਕੰਜਨ ਨਿਜ-ਬਾਧਿਕ[2]॥
ਤੁਮ ਸਾਗਰ, ਤਰੰਗA ਜਗ ਤੇਰਾ[3] ॥ ਹਰਿ ਹਰਿਜਨ ਮਹਿ ਭੇਦ ਨ ਹੇਰਾ[4] ॥
॥੨੧॥੭੬੭॥੧੨੯੯॥੩੬੧੮॥

ਸਭਿ ਭੂਤਨ ਮੈ ਸਾਛੀ ਤੁਮਹੀ[5] ॥ ਭੋਗਹੁ ਸਰਬ-ਭੋਗ ਬਹੁ-ਭੂਮਹੀ[6]B॥
ਸਰਬ-ਨਯਨ ਮਹਿ ਜੋਤਿ ਤਿਹਾਰੀ ਨਾਸਿਕ ਘ੍ਰਾਨ ਲੇਤਿ ਬਲਕਾਰੀ[7] ॥
॥੨੨॥੭੬੮॥੧੩੦੦॥੩੬੧੯॥

ਸਕਲ ਸ੍ਰਵਨ[8] ਤੁ ਬਲਿ ਕਰਿ ਸੁਨਹੀ ਰਸਨਾ ਬਾਨੀ ਤੁਬਲਿ ਫੁਰਹੀ[9]
ਪਾਨ[10] ਪਾਦ[11] ਤੁ ਸੱਤਾ ਲੋੜਤਿ[12] ਜਿਹਵਾ ਬਾਨੀ ਤੁਬਲਿ ਬੋਲਤਿ ॥
॥੨੩॥੭੬੯॥੧੩੦੧॥੩੬੨੦॥

ਸਰਬ - ਅੰਗ ਤੂ ਆਜੂਯ ਆਹੈ[13] ॥ ਸੱਤਾ ਥਾਰੀ ਹੋਰੁ ਨਿਰਵਾਹੈ[14] ॥
ਦੇਹੀ ਦੇਹਿ ਸਭੂ ਸੱਤਾ ਥਾਰੀ[15] ॥ ਜੀਵ ਆਤਮਾ ਵਰਤਹ ਸਾਰੀ[16] ॥
॥੨੪॥੭੭੦॥੧੩੦੨॥੩੬੨੧॥

ਭਯ ਕਰਿ ਸੂਰ ਤਪਤਿ ਪ੍ਰਕਾਸਤਿ[17] ॥ ਚੰਦੂ ਸੀਤਲ ਤੁਅ-ਸੱਤਾ ਭਾਸਤਿ[18] ॥
ਭਯ-ਕਰਿ ਪਵਨ ਵਹਤਿ ਮਰਯਾਦਾ ॥ ਸਮੁੰਦੂ ਬਾਰਿ[19] ਮਰਜਾਦਹਿ ਬਾਧਾ ॥
॥੨੫॥੭੭੧॥੧੩੦੩॥੩੬੨੨॥

ਭੈ-ਕਰਿ ਧਰਨੀ ਅੰਨ ਉਪਾਵਤਿ ॥ ਭੈ-ਕਰਿ ਮਘਵਾ[20] ਮੀਂਹ ਬਰਸਾਵਤਿ ॥
ਭੈ-ਕਰਿ ਗਗਨੁ[21] ਥੰਭ ਰਹਾਵਤਿC ॥ ਭੈ-ਕਰਿ ਮੇਰੁ ਬਸੁਧਾ ਠਹਿਰਾਵਤਿ[22] ॥
॥੨੬॥੭੭੨॥੧੩੦੪॥੩੬੨੩॥

ਭਯ-ਕਰਿD ਬਨਾਸਪਤੀ ਫਲ ਫੂਲਤਿ ॥ ਭਯ-ਕਰਿ ਤ੍ਰਿਨ ਲਤਾ ਪਤ੍ਰ ਡੋਲਤਿ[23]॥

੧. ਸਾਧਨਾ ਕਰਨ ਵਾਲੇ ੨. ਆਪ ਆਪਣੇ (ਸਾਧਨਾਂ ਨਾਲ) ਬੰਨ੍ਹ ਦੇਣ ਵਾਲੇ। ੩. ਜਗਤ ਤੇਰੀਆਂ ਲਹਿਰਾਂ ਹੈ ੪. ਵੇਖਿਆ ੫. ਸਾਰਿਆਂ ਜੀਵਾਂ (ਅਥਵਾ ਤੱਤਾਂ) ਵਿੱਚ ਤੂੰ ਹੀ ਗਵਾਹ ਹੈ। ੬. ਬਹੁਤੀਆਂ ਧਰਤੀਆਂ ਦੇ ਸਾਰੇ ਪਦਾਰਥ ਭੋਗਦੇ ਹੋ। ੭. (ਤੇਰੇ) ਬਲ ਕਰਕੇ ਹੀ ਨਾਸਾਂ ਸੁਗੰਧੀ ਲੈਂਦੀਆਂ ਹਨ। ੮. ਕੰਨ ੯. ਤੇਰੇ ਬਲ ਨਾਲ ਹੀ ਜੀਭ ਨੂੰ ਬਾਣੀ ਫੁਰਦੀ ਹੈ ੧੦. ਹੱਥ ੧੧. ਚਰਨ। ੧੨. ਚਾਹੁੰਦੇ ਹਨ। ੧੩. ਹਨ। ੧੪. ਤੇਰੀ ਸੱਤਾ ਨਾਲ ਹੀ ਨਿਰਬਾਹ ਹੁੰਦਾ ਹੈ। ੧੫. ਸ਼ਰੀਰਵਾਲਾ ਅਤੇ ਸ਼ਰੀਰ ਸਾਰੀ ਤੇਰੀ ਹੀ ਸੱਤਾ ਹੈ। ੧੬. ਜੀਵ ਵਿੱਚ ਅਤੇ ਆਤਮਾਂ ਵਿੱਚ ਸਾਰੀ (ਤੇਰੀ ਸੱਤਿਆ ਹੀ) ਵਰਤਦੀ ਹੈ। ੧੭ (ਹੇ ਪ੍ਰਮੇਸ਼ੁਰ! ਤੇਰੇ) ਡਰ ਨਾਲ ਸੂਰਜ ਤਪਦਾ ਅਤੇ ਪ੍ਰਕਾਸ਼ ਕਰਦਾ ਹੈ। ੧੮. ਮਾਲੂਮ ਹੁੰਦਾ ਹੈ। ੧੯.ਪਾਣੀ। ੨੦.ਇੰਦ੍ਰ। ੨੧ ਆਕਾਸ਼। ੨੨. (ਪ੍ਰਮਾਤਮਾ ਦੇ) ਡਰ ਨਾਲ ਹੀ ਧਰਤੀ ਪਹਾੜਾਂ ਨੂੰ (ਆਪਣੇ ਉਤੇ) ਰੋਕ ਰਖਦੀ ਹੈ। ੨੩. ਡਰ ਨਾਲ ਹੀ ਤੀਲੇ, ਵੇਲਾਂ ਅਤੇ ਪਤ੍ਰੇ ਹਿੱਲਦੇ ਹਨ।

A ਪਾ:—ਤੁਮ ਸਾਗਰ ਸਗਰ। B ਪਾ:—ਬਹੁ-ਭੂਗਹੀ, ਵੀ ਹੈ।

ਇਹ ਦੂਹਾਂ ਤੁਕਾਂ ਦੇ ਕਾਫੀਏ 'ਰਹਾਵਤਾ, ਠਹਿਰਾਵਤਾ' ਵੀ ਮਿਲੇ ਹਨ।

D ਕਈਆਂ ਬੀੜਾਂ ਵਿੱਚ 'ਭਯਕਰਿ' ਅਤੇ 'ਭਯਕਰ' ਦੀ ਥਾਂ ਸਭ੍ਰ ਥਾਵੀਂ 'ਭੈਕਰ' ਹੀ ਲਿਖਿਆ ਹੋਇਆ ਹੈ।

ਭੁਜ-ਕਰਿ ਸੇਸ-ਧਰਨਿ ਸਿਰ ਰਾਖਾ ॥ ਨਿਤ ਨਵਤਨ[1] ਤ੍ਰਨਾਮ ਸੁ-ਭਾਖਾ[2] ॥
॥੨੭॥੭੭੩॥੧੩੦੫॥੩੬੨੪॥

ਸਕਲ ਸਮਿਗ੍ਰੀ ਭੈ-ਕਰਿ ਥਾਰੇ ਆਗਯਾ ਵਿਚ ਵਰਤਤਿ ਹੈਂ ਪਯਾਰੇ ! ॥
ਆਗਯਾ ਵਿਚਿ ਸੂਰਜ ਸਸਿ[3] ਤਾਰਾ ॥ ਆਗਯਾ[4] ਮਾਨ ਕਰਤਿ ਉਜਯਾਰਾ[5]॥
॥੨੮॥੭੭੪॥੧੩੦੬॥੩੬੨੫॥

ਆਗਯਾ ਵਿਚੁ ਦੇਵੀ ਅਰੁ ਦੇਵਾ ॥ ਆਗਯਾ ਮਹਿ ਬਿਸਨੁ, ਰੁਦ੍ਰ[6] ਬ੍ਰਹਮੇਵਾ ॥
ਆਗਯਾ ਵਿਚਿ ਵਰਤਤਿ ਮਹਿਤੱਤਾ[7] ॥ ਆਗਯਾ ਮਾਨ ਵਰਤਹ ਉਤਪਤਾ[8] ॥
॥੨੯॥੭੭੫॥੧੩੦੭॥੩੬੨੬॥

ਆਗਯਾ ਵਿਚ ਅਕਾਸ ਅਰੁ ਧਰਨੀ ॥ ਸੇਖ, ਧਉਲ[9],ਮੀਨ[10],ਕਛੂ[11],ਵਰਨੀ[12]॥
ਆਗਯਾ ਵਿਚ ਪਉਨੁ,ਪਾਨੀ,ਬੈਸਵਾਂਤਰ[13]॥ਰਯਨ[14],ਦਿਵਸ,ਸਸਿ,ਸੂਰ ਨਖਯਤ੍ਰ[15]॥
॥੩੦॥੭੭੬॥੧੩੦੮॥੩੬੨੭॥

ਆਗਯਾ ਵਿਚ ਦੀਪ,ਲੋਅ[16]ਅਰੁ ਸਿੰਧੂ[17]॥ ਆਗਯਾ ਮਹਿ ਦੇਤ,ਮਲੇਛ[18]ਸੁਰਗਿੰਦ੍ਰ[19]॥
ਆਗਯਾ ਮਹਿ ਬੇਦ, ਸਾਸਤ੍ਰ , ਪਉਰਾਨਾ ॥ ਆਗਯਾ ਵਿਚੁ ਰੰਕ[20]ਅਰੁ ਰਾਨਾ[21]॥
॥੩੧॥੭੭੭॥੧੩੦੯॥੩੬੨੮॥

ਆਗਯਾ ਵਿਚੁ ਕਉਲਾ[22]ਅਰੁ ਸਾਰਦ[23]॥ ਬ੍ਰਹਮ ਰਾਜ, ਦੇਵ-ਰਿਸ਼ਿ ਨਾਰਦ[24] ॥
ਆਗਯਾ ਵਿਚੁ ਖਾਣੀ ਅਰੂ ਬਾਣੀ ॥ ਆਗਯਾ ਮਾਨ ਵਰਤਹ ਸਭਿ ਪ੍ਰਾਣੀ ॥
॥੩੨॥੭੭੮॥੧੩੧੦॥੩੬੨੯॥

ਆਗਯਾ ਵਿਚੁ ਸੂਰ,ਜੋਧ,ਵਰਿਯਾਮੂ[25]॥ ਬਨ[26]ਉਪਬਨ[27],ਗਿਰ[28],ਸਿੰਧੁ ਰੁ ਠਾਮੂ[29]॥
ਆਗਯਾ ਵਿਚੁ ਦੂਤ[30],ਭੂਤ,ਜਮਕਾਲਾ[31]॥ ਆਗਯਾ ਮਹਿ ਮ੍ਰਿਤਯੁ-ਕ੍ਰਿਤਿ-ਭੀਹਾਲਾ[32]॥
॥੩੩॥੭੭੯॥੧੩੧੧॥੩੬੩੦॥

---

੧. ਨਵੇਂ ੨. ਕਹਿੰਦਾ ਹੈ। ੩. ਚੰਦ। ੪. ਹੁਕਮ। ੫. ਚਾਨਣ। ੬. ਸ਼ਿਵ। ੭. ਮਹਤਤ੍ਰ, ਦੁਨੀਆਂ ਦਾ ਆਦਿ ਕਾਰਣ। ਪੈਦਾਯਸ਼) ਸੰਸਾਰ ਹੁਕਮ ਮੰਨ ਕੇ ਹੀ ਵਰਤਦਾ ਹੈ। ੯. ਬੈਲ। ੧੦. ਮੱਛ ਅਵਤਾਰ। ੧੧. ਕਛੂਪ ਅਵਤਾਰ। ੧੨. ਕਹੇ ਹਨ। ੧੩. ਅਗਨਿ। ੧੪. ਰਾਤ। ੧੫. ਤਾਰੇ। ੧੬. ਲੋਕ। ੧੭. ਸਮੁੰਦ੍ਰ। ੧੮. ਮੁਸਲਮਾਨ। ੧੯. ਸੁਰਗ ਦੇ ਰਾਜੇ। ੨੦. ਕੰਗਾਲ। ੨੧. ੧ਰਾਜੇ। ੨੨. ਲਛਮੀ। ੨੩. ਸਰਸ੍ਵਤੀ। ੨੪. ਬ੍ਰਹਮ ਰਿਖੀ, ਰਾਜ ਰਿਖੀ, ਦੇਵਰਿਖੀ ਅਤੇ ਨਾਰਦ ਰਿਖੀ ਹਨ। ੨੫. ਬਲਵਾਨ। ੨੬. ਜੰਗਲ। ੨੭. ਬਗੀਚੇ, ਬਾਗ। ੨੮. ਪਹਾੜ। ੨੯. ਟਿਕਾਣੇ। ੩੦. ਯਮਦੂਤ। ੩੧. ਧਰਮਰਾਜ। ੩੨. ਭਯਾਨਕ ਕਰਮ ਵਾਲੀ ਮੌਤ।

ਆਗਯਾ ਵਿਚੁ ਦੂਖ ਭੂਖ ਸਹ[1] ਪ੍ਰਾਨੀ ॥ ਆਗਯਾ ਮਾਹਿ ਸੁਖ-ਸੰਪਤਿ[2] ਜਾਨੀ[3]॥
ਆਗਯਾ ਮਹਿ ਨਦ[4],ਨਦੀ,ਸਮੁੰਦਾ ॥ ਆਗਯਾ ਮਹਿ ਨਾਗ[5],ਨਗ,ਨਗਰ,ਨਾਰਦਾ[6]॥
॥੩੪॥੭੮੦॥੧੩੧੨॥੩੬੩੧॥

ਜੇਤੀ ਹੈ ਸਭਿ ਆਗਯਾ ਕਾਰੀ ॥ ਤੁਮ ਦੇਵਹੁ-ਸਭਿ ਜਗਤਿ ਭਿਖਾਰੀ[7] ॥
ਇੱਛਾ ਕਰਿ ਸਭੁ ਜਗਤਿ ਉਪਾਵਹੁ ॥ ਬਹੁਰ ਆਪਨੇ ਮਾਹਿ ਸਮਾਵਹੁ[8] ॥
॥੩੫॥੭੮੧॥੧੩੧੩॥੩੬੩੨॥

ਅਨਿਕ ਬਾਰਿ ਪਸਰਜੋ ਪਾਸਾਰਾ[9] ॥ ਭਾਂਤਿ ਅਨੇਕ ਪ੍ਰਾਯ[10] ਤਨੁ ਧਾਰਾ ॥
ਭਿੰਨ ਭਿੰਨ ਮਤਿ ਬੁਧਿ ਅਨੇਕਾ[11] ॥ ਬਿਬਿਧ ਭਾਂਤਿ ਪੂਜਾ ਅਵਿਸੇਖਾ[12] ॥
॥੩੬॥੭੮੨॥੧੩੧੪॥੩੬੩੩॥

ਸਭੁ ਕੋ ਕਾਲੁ[13],ਸਭਿਨੁ ਕੋ ਕਰਤਾ ॥ ਪਾਲਕ-ਪ੍ਰਿਯਾ[14] ਉਦਰ ਸਭਿ ਭਰਤਾ[15]॥
ਬ੍ਰਹਮਾ ਤੇ ਚੀਟੀ ਪ੍ਰਤਿ ਪਾਲਹੁ[16] ॥ ਜਨਨਿ ਜਨਕ-ਸਮ ਪ੍ਰਿਯ ਸਮਾਲਹੁ[17] ॥
॥੩੭॥੭੮੩॥੧੩੧੫॥੩੬੩੪॥

ਕਾਲ-ਰਹਿਤ[18] ਅਨਕਾਲ-ਸਰੂਪਾ ॥ ਕਹੂੰ ਰੰਕ[19] ਕਹੂੰ ਭਜੇ ਸੁ-ਭੂਪਾ[20] ॥
ਕਹੂੰ ਪੁਹਪ-ਹ੍ਵੈ[21] ਫੂਲੇ ਆਛੇ ਕਹੂੰ ਭਮਰ ਹ੍ਵੈ ਭੂਲੇ ਪਾਛੇ ॥
॥੩੮॥੭੮੪॥੧੩੧੬॥੩੬੩੫॥

ਕਹੂੰ ਸਰਿਤਾ ਹ੍ਵੈ ਬਹੇ ਨੀਰਾਸਯ[22]A ॥ ਕਹੂੰ ਬ੍ਰਿਖ ਹ੍ਵੈ ਫਲੇ ਮਹਾਸਯ[23]B ॥
ਕਹੂੰ ਚੰਦ੍ਰ-ਹ੍ਵੈ ਦ੍ਰਵਤਿ-ਪਯੂਸਾ[24]॥ ਕਹੂੰ ਚਕੋਰ ਹ੍ਵੈ ਪ੍ਰੀਤਿ ਮਯੂਸਾ[25] ॥੩੯॥੭੮੫॥੧੩੧੭॥੩੬੩੬॥
ਕਹੂੰ ਮੈਲਾਗਰ-ਤਰੁ-ਹ੍ਵੈ-ਠਾਢੇ[26] ॥ ਕਹੂੰ ਭੁਜੰਗ ਹ੍ਵੈ ਲੋਭਹਿ ਗਾਢੇ[27]
ਕਹੂੰ ਸੂਰ ਹ੍ਵੈ ਸਮਰ ਕਰਾਹੀਂ ॥ ਕਹੂੰ ਭੂਪ ਹ੍ਵੈ ਭੋਗ[28]ਭੁਗਾਹੀਂ ॥੪੦॥੭੮੬॥੧੩੧੮॥੩੬੩੭॥

---

੧. ਸਹਾਰਦਾ ਹੈ। ੨. ਸੁਖ ਦੀ ਸਮਗ੍ਰੀ। ੩. ਜਾਣੀ ਹੈ, ਪਿਆਰਾ। ੪. (ਦੂ ! ਪੁਤ੍ਰ ਆਦਿਕ) ਨਦ ੫. ਦੇਵਤਿਆਂ ਦੀ ਇਕ ਜਾਤੀ, ਸਪ, ਇਕ ਕੌਮ— ਜੋ ਤਿਬਤ ਵਿੱਚ ਵੱਸਦੀ ਹੈ। ੬. ਰਾਜੇ। ੭ ਮੰਗਤਾ। ੮. ਮਿਲੌਂਦੇ ਹੋ। ੯. ਸੰਸਾਰ। ੧੦. ਤੁਲਜ, ਸਾਮਾਨਜ। ੧੧-੧੨. ਤਰਾਂ ਤਰਾਂ ਦੀਆਂ ਵਿਦ੍ਵਾਨਾਂ ਦੀਆਂ ਅਨੇਕਾਂ ਮਤਾਂ ਅਤੇ ਬਹੁਤ ਪ੍ਰਕਾਰ ਦੀ ਪੂਜਾ ਨੇ ਜਾਣਿਆ ਹੈ। ੧੩. ਮੌਤ। ੧੪. ਪਿਆਰਿਆਂ ਨੂੰ ਪਾਲਣਵਾਲਾ। ੧੫. ਢਿਡ ਦੇ ਭਰਨਵਾਲਾ। ੧੬. ਬ੍ਰਹਮਾਂ ਤੋਂ ਲੈ ਕੇ ਕੀੜੀ ਤੱਕ (ਤੁਸੀਂ) ਪਾਲਦੇ ਹੋ। ੧੭. ਪਿਆਰਿਆਂ ਨੂੰ ਪਿਤਾ ਮਾਤਾ ੧੮. ਬਿਨਾ ਮੌਤ। ੧੯. ਕੰਗਾਲ। ੨੦. ਉੱਤਮ ਰਾਜਾ। ੨੧. ਫੁਲ ਹੋ ਕੇ। ੨੨. ਕਿਤੇ ਸਮੁੰਦ੍ਰ ਵੱਲ ਚਲਦਾ ਹੈ। ੨੩. ਅਤਿਸ਼ਯ ਕਰਕੇ ਕਿਤੇ ਰੁਖ ਹੋ ਕੇ ਫਲਦਾ ਹੈ। ੨੪. ਅੰਮ੍ਰਿਤ ਨੂੰ ਕੱਢਦਾ ਹੈ। ੨੫. ... ਨਾਲ। ੨੬. ਕਿਤੇ ਚੰਦਨ ਦਾ ਰੁਖ ਹੋ ਕੇ ਖਲੋਤੇ ਹਨ। ੨੭. ਕਿਤੇ ਸੱਪ ਹੋ ਕੇ ਅਤਯੰਤ ਲੁਭਾਯਮਾਨ ਹੋਏ ਹੋਏ ਹਨ। ੨੮. ਪਦਾਰਥ।

A ਪਾ:—ਨੀਰਸੈ, ਅਤੇ 'ਨਰੀਮੈ' ਵੀ ਵੇਖੇ ਗਏ ਹਨ। B ਰੂਪਾਂਤਰ "ਮਹਾਸੈ" ਵੀ ਮਿਲਦਾ ਹੈ।

ਕਹੂੰ ਸੈਲ[1] ਮਹਿ ਮਾਨਿਕ, ਮੋਤੀ ॥ ਕਹੂੰ ਸੂਰ, ਸਸਿ ਉਡਗਨ-ਜੋਤੀ[2] ॥
ਕਹੂੰ ਕਾਲ ਹ੍ਵੈ ਪ੍ਰਜਾ-ਭੱਛਾਹੀ[3] ॥ ਕਹੂੰ ਕਰਤਾ[4] ਹ੍ਵੈ ਪ੍ਰਜਾ ਰਚਾਹੀ ॥
॥੪੧॥੭੮੭॥੧੩੧੯॥੩੬੩੮॥

ਕਹੂੰ ਅਸੁਰ ਤਨ ਬੈਰ ਬਢਾਵਤਿ[5] ॥ ਕਹੂੰ ਅਵਤਾਰ ਧਰ ਰੱਛ ਕਰਾਵਤਿ ॥
ਕਹੂੰ ਨਾਰਿ ਨਰ ਕਹ ਤਨੁ ਧਾਰਹੁ ਭੋਗਹੁ ਬਿਬਿਧ ਭੋਗ ਬਿਵਹਾਰਹੁ ॥
॥੪੨॥੭੮੮॥੧੩੨੦॥੩੬੩੯॥

ਕਹੂੰ ਸਿੰਘ ਹ੍ਵੈ ਕਾਨਨ-ਡਕਾਰਤਿ[6] ॥ ਕਹੂੰ ਪਾਰਧੀ[7] ਹ੍ਵੈ ਮ੍ਰਿਗ ਗਨ ਮਾਰਤਿ ॥
ਕਹੂੰ ਹੰਸ ਅਰੁ ਕਹੂੰ ਮਾਨਸ[8] ਭਯੋ ॥ ਕਹੂੰ ਸੀਪ ਮਾਹਿ ਸੁ-ਮੁਕਤਾ[9] ਹੁਯੋ ॥
॥੪੩॥੭੮੯॥੧੩੨੧॥੩੬੪੦॥

ਸਰਬ ਰੂਪ ਗੋਬਿੰਦ ! ਤੁਹਾਰਾ ਸਗਲ ਸਮਗ੍ਰੀ ਤੋਰਿ-ਪਸਾਰਾ[10] ॥
ਸੂਤ੍ਰ ਮਹਿ ਜਿਮ ਮਣੀ[11] ਪਰੋਈ ॥ ਤਿਮ ਸਭਿ ਜਗ ਤੁਮ ਮਾਹਿ ਸਮੋਈ[12] ॥
॥੪੪॥੭੯੦॥੧੩੨੨॥੩੬੪੧॥

ਅਨਿਕ ਰੂਪ ਅਰੁ ਅਨਿਕਤਰੰਗਾ[13] ॥ ਪਾਵਨ ਭੀ ਪਦ ਪਰਸਤਿ ਗੰਗਾ[14] ॥
ਚਰਣ ਰੇਣੁ[15]ਲੈ ਸੰਕਰ[16]ਤਰੇ ॥ ਬ੍ਰਹਮਾ ਦੀਨ[17]ਹੋਇ ਨਿਸਤਰੇ[18]॥੪੫॥੭੯੧॥੧੩੨੩॥੩੬੪੨॥

ਅਨੰਤ ਰੁਦ੍ਰ ਤੁਧ ਸੇਵਤਿ ਸ੍ਵਾਮੀ ! ਅਨੰਤ ਬ੍ਰਹਮਾ ਦਰ ਖੜੇ ਹੁਕਾਮੀ[19] ॥
ਅਨੰਤ ਬਿਸਨੁ ਅਉਤਰਤਿ-ਧਰਮੰਸ[20]A॥ਅਨੰਤ ਉਮਾ[21],ਪਦਮਾ[22]ਅਰੁ ਹੰਸ[23]॥
॥੪੬॥੭੯੨॥੧੩੨੪॥੩੬੪੩॥

ਅਨੰਤ ਸੇਖ, ਸਾਰਦਾ, ਨਾਰਦ ॥ ਅਨੰਤ ਬਰੁਣ, ਕੁਬੇਰ ਬਿਸਾਰਦ[24] ॥
ਅਨੰਤ ਕਾਲ-ਜਮ[25], ਯੱਛ, ਕਰਾਲਾ ॥ ਅਨੰਤ ਬਾਸਕਿ[26], ਬਾਸਵ[27]ਘਨਮਾਲਾ[28]॥
॥੪੭॥੭੯੩॥੧੩੨੫॥੩੬੪੪॥

---

੧. ਪਹਾੜ। ੨. ਤਾਰਿਆਂ ਦੀ ਜੋਤਿ। ੩. ਪੈਦਾਇਸ਼ ਨੂੰ ਖਾਂਦੇ ਹੋ। ੪. ਬ੍ਰਹਮਾ। ੫. ਕਿਤੇ ਦੈਂਤਾਂ ਨਾਲ ਵੈਰ ਵਧੋਂਦਾ ਹੈ (ਦੇਵਤਾ ਰੂਪ ਹੋ ਕੇ)। ੬. ਜੰਗਲ ਵਿੱਚ ਗੱਜਦਾ ਹੈ। ੭. ਸ਼ਿਕਾਰੀ। ੮. ਮਾਨਸਰੋਵਰ। ੯. ਉੱਤਮ ਮੋਤੀ। ੧੦. ਤੇਰੀ ਹੀ ਫੈਲਾਈ ਹੋਈ ਹੈ। ੧੧. ਮਣੀਆਂ। ੧੨. ਮਿਲਿਆ ਹੋਇਆ ਹੈ। ੧੩. ਅਨੇਕਾਂ ਲਹਿਰਾਂ ਅਨੇਕਤਾ ਵਾਲੇ ਰੰਗ ਹਨ। ੧੪. ਚਰਨਾਂ ਨਾਲ ਛੋਹ ਕੇ ਗੰਗਾ ਪਵਿਤ੍ਰ ਹੋ ਗਈ ਹੈ। ੧੫. ਧੂੜਿ। ੧੬. ਸ਼ਿਵ। ੧੭. ਅਨੁਸਾਰੀ। ੧੮. ਉਧਰਿਆ। ੧੯. ਹੁਕਮ ਅਨੁਸਾਰ। ੨੦. ਧਰਮ ਦੀ ਅੰਸ਼ ਲੈ ਕੇ ਔਤਾਰ ਧਾਰਦੇ ਹਨ। ੨੧. ਪਾਰਬਤੀ। ੨੨. ਲੱਛਮੀ। ੨੩. ਇਕ ਅਦ੍ਰਿਸ਼ਟ ਜਾਨਵਰ—ਜਿਸ ਨੂੰ ਬ੍ਰਹਮਾ ਦੀ ਸ੍ਵਾਰੀ ਹਠ ਮੰਨਿਆ ਜਾਂਦਾ ਹੈ। ੨੪. ਚਤੁਰ, ਪੰਡਿਤ। ੨੫. ਮੌਤ ਦਾ ਦੇਵਤਾ ਅਤੇ ਯਮਦੂਤ। ੨੬. ਇਕ ਸਪ ਦਾ ਨਾਮ ਹੈ। ੨੭. ਇੰਦ੍ਰ। ੨੮. ਮੇਘਮਾਲਾ।

A ਇਨਾਂ ਪਦਾਂ ਨੂੰ ਅੰਤ ਕੰਨੇ ਨਾਲ ਵੀ ਲਿਖਿਆ ਹੋਇਆ ਬੀੜਾਂ 'ਚੋਂ ਪਾਇਆ ਜਾਂਦਾ ਹੈ।

ਅਨੰਤ ਸੁਮੇਰੁ[1] ਗਿਰ-ਕਨਕ[2], ਕੈਲਾਸਾ ॥ ਅਨੰਤ ਬ੍ਰਹਮੰਡ ਰਚਿ ਕਰਹੁ-ਬਿਲਾਸਾ[3] ॥
ਸੂਤ੍ਰਧਾਰ[4] ਸਮ ਖੇਲ ਤੁਮਾਰਾ ਕੌਤਕ ਕਰਹੁ ਰਚਿ ਪ੍ਰਜਾ-ਪਸਾਰਾ[5] ॥
॥੪੮॥੭੯੪॥੧੩੨੬॥੩੬੪੫॥

ਅਲਖ ਰੂਪ ਹ੍ਵੈ ਬਿਚਰਹੁ ਸਦਾ[6] ॥ ਸੰਖ, ਚਕ੍ਰ, ਸਾਰੰਗ[7] ਧਰ-ਗਦਾ ॥
ਕਾਹੂ ਤੇ ਨਹਿ ਜਾਤੁ ਲਖਾਏ[8] ॥ ਯਾਤੇ ਨਿਗਮ[9] ਅਲੱਖ ਕੇ ਗਾਏ ॥
॥੪੯॥੭੯੫॥੧੩੨੭॥੩੬੪੬॥

ਦੇਵ ਰੱਛ ਕੀਨੀ ਕਰ-ਮਯਾ[10] ॥ ਰਾਖ ਲਿਯੋ ਮੋਕਹੁ ਕਰਿ ਦਯਾ ॥
ਬੀਰਜਨਾਦ ਸੋਂ ਰੱਛਾ ਕੀਨੀ ॥ ਅਬਿਬੇਕ ਸਤ੍ਰ ਸਭਿ ਹਤੇ ਅਧੀਨੀ[11]
॥੫੦॥੭੯੬॥੧੩੨੮॥੩੬੪੭॥

ਲਾਜ-ਦਾਸਾਨੀ[12] ਪ੍ਰਭੁ ਜੀ ਕੀਨੇ ॥ ਹਾਥ ਦੇਇ ਦਾਸਨ ਰਖ ਲੀਨੇ ॥
ਮੁਹਿ ਤੇ ਨੈਕ ਨ ਸੇਵਾ ਸਰਜੋ[13] ਹਾਰਿ ਹਾਰਿ ਤ੍ਵ ਸਰਨੀ ਪਰਜੋ ॥
॥੫੧॥੭੯੭॥੧੩੨੯॥੩੬੪੮॥

ਦੇਵ ਬਿਨਯ ਸੁਨਿ ਬਿਹਸੇ[14] ਸਰਬਲੋਹ ॥ ਤ੍ਵ-ਹਿਤੁ ਧਾਰਤੁ ਵਪੁ ਕਰ ਛੋਹ[15] ॥
ਅਭੈ ਦਾਨ ਦੀਨਹੁ ਹਮ-ਤੁਮਹਿA ॥ ਨਿਰਭਯ ਹੋਇ ਭਜਹੁ ਤੁਮ ਹਮਹਿ ॥
॥੫੨॥੭੯੮॥੧੩੩੦॥੩੬੪੯॥

ਬਿਸਨੁਪਦ ਪੁਨਜਾਕੀ, ਸ੍ਰੀ ਨਾਰਾਯਨੋ-ਵਾਚ, ਚਰਪਦ ॥

ਅੰਗ ਸੰਗ ਤੁਮਰੇ ਹਮ ਸਦਹੀ ॥ ਜਹਂ ਸਿਮਰੇ ਠਾਢੇ[16] ਹਮ ਤਹਂ ਹੀ ॥
ਜਨ[17] ਮੁਰਿ-ਜੀਵਨੁ[18] ਜਨ ਮੁਰਿ ਪ੍ਰਾਨੁ ॥ ਜਨ ਕੇ ਸੁਖਨ ਸੁਖੀ ਮੁਝ ਜਾਨੁ ॥
॥੧॥੭੯੯॥੧੩੩੧॥੩੬੫੦॥

ਜਨ ਕੇ ਸੰਗ ਹਉਂ ਲਾਗਾ ਫਿਰੋਂ ॥ ਜਨ ਕੇ ਅਰਿਸ੍ਰ[19] ਸਕਲ ਹਉਂ ਹਰੋਂ[20] ॥

---

੧. ਚੰਗੇ ਪਹਾੜ। ੨. ਸੋਨੇ ਦਾ ਪਹਾੜ, ਸੁਮੇਰੁ। ੩. ਕੌਤਕ ਕਰਦੇ ਹੋ ੪. ਨਟ। ੫. ਦੁਨੀਆਂ ਦਾ ਫੈਲਾਉ। ੬. ਨਾ ਜਾਣਿਆ ਜਾਣਵਾਲਾ ਸਰੂਪ ਧਾਰ ਕੇ ਨਿੱਤ ਹੀ ਫਿਰਦੇ ਹੋ। ੭. ਧਨੁਖ। ੮. ਸਮਝਾਏ। ੯. ਵੇਦ। ੧੦. ਦਯਾ ਕਰ ਕੇ। ੧੧. ਆਪਣੇ ਅਵਿਵੇਕ (ਆਦਿ) ਸਾਰੇ ਵੈਰੀ ਮਾਰ ਦਿੱਤੇ, ਕਮਜ਼ੋਰ। ੧੨. ਦਾਸਾਂ ਦੀ ਸ਼ਰਮ। ੧੩. (ਇੰਦ੍ਰ ਆਦਿਕ ਦੇਵਤੇ ਕਹਿੰਦੇ ਹਨ ਕਿ) ਸਾਥੋਂ ਰਤਾ ਜਿੰਨੀ ਵੀ ਸੇਵਾ ਨਹੀਂ ਸਰ ਸਕੀ। ੧੪. ਹੱਸੇ। ੧੫. ਪ੍ਰੇਮ। ੧੬. ਖਲੋਤੇ। ੧੭. ਸੇਵਕ। ੧੮. ਮੇਰੀ ਜ਼ਿੰਦਗੀ। ੧੯. ਉਪਦ੍ਰਵ। ੨੦. ਮੈਂ ਨਾਸ ਕਰਦਾ ਹਾਂ।

A ਕਈਆਂ ਬੀੜਾਂ ਵਿਚ ਇਹ ਦੋ ਤੁਕਾਂ ਵੀ ਪਿਛਲੇ ਬੰਦ ਵਿੱਚ ਲਿਖ ਕੇ "ਛੇ ਤੁਕਾਂ" ਦਾ ਬੰਦ ਮੰਨਿਆ ਹੈ। ਅੰਕ ੧੨ ਅਤੇ ਅੰਕ ਪ੧ਵਾਂ ਏ ਦੋ ਬੰਦ ਛੇ ਛੇ ਤੁਕਾਂ ਦੇ ਬਣ ਕੇ ਉਨਾਂ ਬੀੜਾਂ ਦੇ ਮੁਤਾਬਕ ਕੁਲ ਬੰਦ ੫੧ ਹੁੰਦੇ ਹਨ!

ਜਨ ਕੇ ਦੋਖੀ ਸਕਲ ਬਿਦਾਰੋਂ[1] ॥ ਜਨ ਅਪੁਨੇ ਕਉ ਸਾਸ ਸਾਸ ਨਿਹਾਰੋਂ[1] ॥

॥੨॥੮੦੦॥੧੩੩੨॥੩੬੫੧॥

ਤਾਤੀ ਵਾਉ ਨ ਲਾਗਨੁ ਦੇਉਂ[2] ॥ ਜਨ ਕਾ ਅਉਖ[2] ਸਭੀ ਹਰਿ ਲੇਉਂ[3]

ਯਾਂ ਤੇ 'ਹਰੀ' ਨਾਮ ਮੁਝ ਕਹਿਤੁ ॥ ਜਨ ਕੇ ਸਗਲ ਅਮੰਗਲ ਦਹਿਤੁ[3] ॥

॥੩॥੮੦੧॥੧੩੩੩॥੩੬੫੨॥

ਹਰਿ ਹਰਿ ਹਰੀ ਹਰੇ- ਜੋ ਜਾਪਤਿ ॥ ਦੋਖ, ਰੋਗ, ਸੰਤਾਪ-ਕਹੁ-ਖਾਪਤਿ[4] ॥

ਹੇਰ ਮੁਰਾ ਤੁਮ ਨਿਰਭੇ ਸਦਾ[5] ॥ ਅਚਲ-ਰਾਜ ਭੋਗਹੁ ਸਰਬਦਾ[6] ॥

॥੪॥੮੦੨॥੧੩੩੪॥੩੬੫੩॥

ਅਤਿ ਪ੍ਰਸੰਨ ਹਮ ਤੁਮਰੇ ਊਪਰੁ ॥ ਸੇਵ ਕਰੀA ਤੁਮ ਮੇਰੀ ਦੁਸਤਰ[7] ॥

ਮਨ-ਇੱਛਾ-ਤੁਮਰੇ-ਵਰ ਮਾਂਗਹੁ ॥ ਅਤਿ ਸੰਤੁਸ਼ਟ ਹਮ, ਤੁਮ ਅਨੁਰਾਗਹੁ[8]B ॥

॥੫॥੮੦੩॥੧੩੩੫॥੩੬੫੪॥

ਐਸੇ ਜਬ ਦੇਵਨ ਪ੍ਰਤਿ ਕਹੇ ॥ ਪ੍ਰਸੰਨ ਦੇਵਤਾ ਸਗਰੇ ਲਹੇ[9] ॥

ਹਾਥ ਜੋੜ ਸੁਰ ਬਿਨਜ[C] ਹਰਿ[10] ਕੀਨੀ ॥ ਸਰਨਿ ਸਰਨਿ ਕਹਿ ਬਨੇ ਅਧੀਨੀ[11]D॥

॥੬॥੮੦੪॥੧੩੩੬॥੩੬੫੫॥ਖਸੂਕ ੧॥

ਬਿਸਨੁਪਦ ਪੁਨਜਾਕੀ ਦੇਵਾ-ਉਚੁ[12]॥

ਯਹੀ ਦਾਨੁ ਦੀਜਹਿ ਪ੍ਰਭੁ ! ਮੋਹੁ ॥ ਦਾਸ ਜਾਨ ਕੀਜੈ ਪ੍ਰਭੁ ! ਛੋਹੁ[13]

ਆਪਨਿ ਭਗਤੀ ਦਾਸਤ-ਭਾਏ[14] ਯਹੀ ਦਾਨੁ ਦੀਜਹਿ,ਹਰਿ-ਰਾਏ ! ॥

॥੧॥੮੦੫॥੧੩੩੭॥੩੬੫੬॥

ਦਾਸ ਤੁਹਾਰੇ ਕਹੁ ਸਤਿ ਸੰਗ[15] ॥ ਦੇਹੁ ਦਯਾਨਿਧ ! ਦਾਨ ਅਭੰਗ[16] ॥

ਪ੍ਰੀਤਿ ਚਰਨ ਸੰਗੁ ਘਟੇ ਨ ਮੇਰੀ ਸ੍ਰੀ ਸਰਬਲੋਹ ! ਸਰਨਾਗਤਿ ਤੇਰੀ ॥

॥੨॥੮੦੬॥੧੩੩੮॥੩੬੫੭॥

ਬੀਰਜਨਾਦ ਕਾਹੂ ਤੇ ਨਹਿ ਮਰਤੁ ॥ ਤ੍ਰਈਲੋਕਿ ਤਾਸ ਤ੍ਰਾਸ ਤੇ ਜਰਤੁ[17] ॥

---

੧. ਵੇਖਦਾ ਹਾਂ। ੨. ਦੁਖ। ੩.ਦੁਖ ਸਾੜਦਾ ਹਾਂ। ੪.ਨਾਸ ਕਰ ਲੈਂਦੇ ਹਨ। ੫.ਹੇ ਮੇਰੇ ਦਾਸੋ ! ਤੁਸੀਂ ਸਦਾ ਨਿਡਰ ਹੋ ਕੇ। ੬. ਨਿੱਤ ਲਈ ਨਾਂ ਜਾਣ ਵਾਲਾ ਰਾਜ ਭੋਗੋ। ੭. ਕਠਨ। ੮. ਤੁਹਾਡੇ ਪ੍ਰੇਮ ਨਾਲ ਮੈਂ ਬਹੁਤ ਪ੍ਰਸੰਨ ਹਾਂ। ੯. ਸਾਰਿਆਂ ਦੇਵਤਿਆਂ ਨੇ (ਸ੍ਰੀ ਸਰਬਲੋਹ ਨੂੰ ਆਪਣੇ ਤੇ) ਪ੍ਰਸੰਨ ਜਾਣਿਆ। ੧੦. ਸਰਬਲੋਹ (ਅੱਗੇ) ਬੇਨਤੀ। ੧੧. ਅਧੀਨ। ੧੨. ਦੇਵਤਿਆਂ ਦਾ ਉਚਾਰਿਆ ਹੋਇਆ। ੧੩. ਮਿਹਰ। ੧੪.ਸੇਵਕ ਭਾਵ ਨਾਲ। ੧੫-੧੬. (ਅਸਾਂ) ਤੁਹਾਡਿਆਂ ਦਾਸਾਂ ਨੂੰ 'ਨਾ ਟੁੱਟਣ ਵਾਲੇ ਸਤਿਸੰਗ' ਦਾ ਦਾਨ ਦੇ ਦਯਾ ਦੇ ਖ਼ਜ਼ਾਨੇ ! ਓਹ। ੧੭. ਉਸਦੇ ਡਰ ਨਾਲ ਤ੍ਰਿ ਲੋਕੀ ਦੀ ਲੋਕ ਸੜਦੇ ਸਨ।

Aਪਾ:—ਕਰੀ। Bਪਾ:—ਅਤਿ ਅਨੁਰਾਗੋ। Cਪਾ:—ਬਿਨੈ। Dਪਾ:—ਸਰਨ ਸਰਨ ਕਰ ਭਿਨੈ ਅਧੀਨੀ।

ਤਾਕਹੁ ਨਿਧਨ[1] ਕੀਨੁ ਮਹਾਰਾਜਾ ॥ ਪ੍ਰਲਜ ਜੁਧ ਤੁਮਹੀ ਕਹੁ ਛਾਜਾ[2] ॥
॥੩॥੮੦੭॥੧੩੩੯॥੩੬੫੮॥

ਆਦਿ ਅੰਤੁ ਤੁਮ ਸਦਾ ਸਹਾਈ ॥ ਅਮਰਨ-ਪਾਲਹੁ ਸਦਾ ਗੁਸਾਈ[3] ॥
ਸੇਵਾ ਕਉਨ ? ਜੋ ਤੁਮਹਿ ਰੀਝਾਉ[4]॥ ਕਉਨ ਸੁ-ਵਸਤੁ ? ਜੋ ਤੁਮਹਿ ਚੜਾਉ[5] ॥
॥੪॥੮੦੮॥੧੩੪੦॥੩੬੫੯॥

ਸਕਲ ਪਦਾਰਥ ਥਾਰੇ ਕਰੇ ॥ ਤੋਰਿ ਉਪਾਰਜਨ ਤੋ-ਕਹ ਧਰੇ[5]A ? ॥
ਰਸਨਾ ਸਕਤਿ[6] ਨ ਬਾਨੀ ਸਕਤਿ ਅਨੰਤ[7] ਸੇਸ, ਸਾਰਦਾ ਅਸਕਤਿ[8] ॥
॥੫॥੮੦੯॥੧੩੪੧॥੩੬੬੦॥

ਤਾਂ ਤੇ ਜੋਰੁ-ਪਾਨ[9] ਨਮਸਕਾਰਤਿ ॥ ਬਾਰ ਬਾਰ ਪ੍ਰਭੁ ! ਤੁਮਹਿ ਜੁਹਾਰਤਿ[10] ॥
ਅਸ੍ਟਾਂਗ ਡੰਡਵਤ ਸੁਰਗਨ ਕੇਰੀ[11] ॥ ਅੰਜੁਲਿ ਪੁਟਕਰ ਦੇਵਨ ਟੇਰੀ[12] ॥
॥੬॥੮੧੦॥੧੩੪੨॥੩੬੬੧॥

ਚਰਪਦ ਕਬਿ ਬਾਚ ॥ ਬਾਸਵ[13]ਦੇਵਨ-ਆਗਜਾ ਦਈ ॥ ਪੂਜਾ,ਆਰਤੀ,ਨੇਬੇਦ-ਬਿਧਯਈ[14] ॥
ਕਰਹੁ ਸਮਿਗ੍ਰੀ ਤੁਲ-ਆਰਤੀ[15] ॥ ਸ੍ਰੀ ਜਨੇਦ੍ਰ ਸਰਬਲੋਹ ਭਾਰਤੀ[16]B ॥
॥੧॥੮੧੧॥੧੩੪੩॥੩੬੬੨॥

ਉਤ ਤੇ ਸਮਰ ਜੀਤਿ ਕੀ ਕਥਾ ॥ ਕਹੀ ਤੁ ਦਾਸ ਬੁਧਿ ਬਲ ਜਥਾ ॥
ਜਹਿੰ ਬਿਧਿ ਦੇਵਨ ਬਿਨਤੀ ਠਾਨੀ ॥ ਚਰਪਦ[17]ਮਾਹਿ ਸੁ-ਦਾਸ ਬਖਾਨੀ ॥
॥੨॥੮੧੨॥੧੩੪੪॥੩੬੬੩॥

ਅਬ-ਤੁ-ਦਾਸC ਨਿਜ ਬੇਨਤੀ ਕਹਿਤੁ ॥ ਸ੍ਰੀ ਸਰਬਲੋਹ ਪ੍ਰਤਿ ਬ੍ਰਿਥਾ-ਬਦਤੁ[18] ॥
ਗੁੰਗ ਮੂਢ ਬਲ ਬੁਧਿ ਅਜਾਨਾ[19]D ॥ ਤੁ ਗੁਨ ਮਹਿਮਾ ਕੈਸ ਬਖਾਨਾ ? ॥
॥੩॥੮੧੩॥੧੩੪੫॥੩੬੬੪॥

ਇਤਿ ਸ੍ਰੀ ਬੀਰਜਨਾਦ ਸਮਾਜ ਸਹਿਤ ਨਿਧਨ[20]ਹੇਤੁ ਭਯੋ, ਬਿਜਯ ਸ੍ਰੀ ਸਰਬਲੋਹ ਚੂਮਨ[21],
ਨ੍ਰਿਪ-ਬਿਬੇਕ-ਮੰਤ੍ਰਿਨ-ਜੁਤ-ਦੇਵਨ-ਬਿਜਜੁ-ਪਖਜਾਨ[22]ਸਮਾਪਤਿ ਸੁਭ ਮਸਤ ॥੧॥

---

੧. ਮਾਰਨ । ੨. ਸੋਹਣਾ ਲਗਾ ਹੈ । ੩. ਹੇ ਧਰਤੀ ਦੇ ਮਾਲਿਕ ! (ਤੁਸੀਂ) ਨਿੱਤ ਹੀ ਦੇਵਤਿਆਂ ਨੂੰ ਪਾਲਦੇ ਹੋ ।
੪. ਕਿਹੜੀ ਸੇਵਾ ਹੈ—ਜਿਸ ਨਾਲ ਤੁਹਾਨੂੰ ਖ਼ੁਸ਼ ਕਰਾਂ ? ੫. ਤੇਰੀ ਪੈਦਾ ਕੀਤੀ ਹੋਈ (ਵਸਤੂ) ਹੀ ਤੇਰੇ ਲਈ ਰੱਖਾਂ !
੬. ਤਾਕਤ । ੭. ਬੇਅੰਤ । ੮.'ਨਿਤਾਕਤ । ੯. ਹੱਥ ਜੋੜ ਕੇ । ੧੦. ਨਮਸਕਾਰ ਕਰਦੇ ਹਨ । ੧੧. ਦੇਵਤਿਆਂ ਦੀ ਅਸਟਾਂਗ ਡੰਡੌਤ । ੧੨. ਬੁਕ ਕਰਕੇ (ਦਾਨ ਮੰਗ ਕੇ) ਦੇਵਤਿਆਂ ਵਲੋਂ (ਮੈਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ) (ਟੇਰੀ) ਉਚਾਰੀ ਹੈ । ੧੩. ਇੰਦ੍ਰ ਨੇ । ੧੪. ਵਿਧੀ ਅਨੁਸਾਰ ਭੋਗ ਦੇ ਪਦਾਰਥ । ੧੫. ਆਰਤੀ ਵਾਂਗ । ੧੬. ਜੋਗ ਦੀ । ੧੭. ਚੌਪਈ । ੧੮. (ਆਪਣੀ) ਹਾਲਤ ਕਹਿੰਦਾ ਹਾਂ । ੧੯.(ਮੈਂ) ਗੂੰਗਾ ਹਾਂ-ਮੂਰਖ ਹਾਂ-ਬਲ ਅਤੇ ਬੁੱਧੀ ਤੋਂ ਅਗਜਾਨੀ ਹਾਂ । ੨੦. ਨਾਸ । ੨੧. ਵਡਾ, ਬਾਹੂਬਲਤਾ ਵਾਲਾ । ੨੨. ਰਾਜੇ ਵਿਵੇਕ ਮੰਤ੍ਰੀਆਂ ਅਤੇ ਦੇਵਤਿਆਂ ਸਮੇਤ ਜਿੱਤ ਦੀ ਵਡਿਆਈ ।

Aਪਾ:—ਤੈ ਕਹ ਲੈ ਧਰੇ ।

Bਪਾ:—ਭਾਰਥੀ । Cਪਾ:—ਅਬ ਤੁਮ ਦਾਸ । Dਪਾ:—ਇਹ ਦੋਵੇਂ ਤੁਕ . ਮੁਕਤੇ ਨਾਲ ਵੀ ਆਏ ਹਨ ।

ਸ੍ਰਸਨੁਪਦ ਪੁੰਨਜਾਕੀ ਚਰਪਦ ਕਬਿਬਾਚ ਬੇਨਤੀ ॥

ਜੈ ਆਦਿ ਦੇਵ ਸਰਬਲੋਂਹ ਗੁਸਾਈ ॥ ਦੇਤੁ ਦਾਸ ਤ੍ਵ ਬਿਜਯ ਬਧਾਈ ;
ਧਨਯ ਧਨਯ ਜਗਦੀਸ ਨਿਰੰਜਨ[1] ॥ ਸੰਤ ਸਹਾਰੂ, ਅਸੁਰ ਦਲ ਗੰਜਨ[2] ॥
॥੧॥੮੧੪॥੧੩੪੬॥੩੬੬੫॥

ਨਿਧਨ ਨਿਸਾਚਰ ਕੀਨੁ ਮਹਾਰਾਜਾ ! ਕੀਨੇ ਸੁਰ ਸੰਤਨ ਕੇ ਕਾਜਾ ॥
ਪ੍ਰਲਯ ਸਮਰ ਕਰਿ ਅਸੁਰ ਖਪਾਯੇ ॥ ਦਾਸ ਜਾਨ-ਜਨ ਆਪ ਬਚਾਯੇ ॥
॥੨॥੮੧੫॥੧੩੪੭॥੩੬੬੬॥

ਜਯਤੁ ਜਯਤੁ[3] ਜਗ-ਨਾਯਕ[4] ਤੋਰੀ ॥ ਅੰਜੁਲ ਪੁਟ ਕਰ ਕਰਤਿ ਨਿਹੋਰੀ[5] ॥
ਮੰਗੀ ਕਰਹੁ[A] ਕਲਯਾਨ ਸ੍ਵਾਮੀ ॥ ਦਾਸ ਜਾਨੁ ਹੇ ਅੰਤਰਿਯਾਮੀ ! ॥੩॥੮੧੬॥੧੩੪੮॥੩੬੬੭॥

ਕਰਹੁ ਰੱਛ ਸਰਬਲੋਂਹ ਜਨੇਸ੍ਵਰ ! ॥ ਕ੍ਰਿਪਾ-ਸਿੰਧੁ ! ਪਾਵਨ !! ਪਰਮੇਸ੍ਵਰ !!! ॥
ਦਾਸ ਜਾਨਿ ਪ੍ਰਭੁ ! ਹੋਹੁ ਸਹਾਈ ॥ ਕਾਲ ਪਾਸ ਤੇ[6] ਲੇਹੁ ਬਚਾਈ ॥
॥੪॥੮੧੭॥੧੩੪੯॥੩੬੬੮॥

ਦਾਸ ਜਾਨਿ ਹੂਜੈ ਰੱਛਪਾਲਾ[7] ॥ ਕਰਹੁ ਰੱਛ ਹੇ ਦੀਨ ਦਯਾਲਾ ! ॥
ਤੁਮ ਸਰਬਗਯ, ਸਕਲ ਘਟ-ਬਾਸੀ[8] ॥ ਬਯਾਪਕ ਸਰਬ ਕਾਲ[9] ਅਬਿਨਾਸੀ[10] ॥
॥੫॥੮੧੮॥੧੩੫੦॥੩੬੬੯॥

ਸਰਬ ਭੂਤ ਮਹਿ ਰਮਹੁ ਗੁਸਾਈ[11] ![B] ॥ ਕਉਨ ਉਪਮ ? ਤ੍ਵ ! ਕਉਨ ਵਡਾਈ ’
ਸਰਬ ਭੂਤ ਕੀ ਆਰਤਿ ਜਾਨਹੁ[12] ॥ ਏਕ ਏਕ ਪਰ ਕਰੁਨਾ-ਠਾਨਹੁ[13] ॥
॥੬॥੮੧੯॥੧੩੫੧॥੩੬੭੦॥

---

੧. ਮਾਯਾ ਰਹਿਤ । ੨. ਸਮੂਹ ਦੈਂਤਾਂ ਨੂੰ ਨਾਸ਼ ਕਰਨਵਾਲਾ ੩. ਜੈ ਹੋ-ਜੈ ਹੋ । ੪. ਸੰਸਾਰ ਦੇ ਮਾਲਿਕ । ੫. ਹੱਥਾਂ ਦਾ ਡੂਨਾਂ ਬਣਾ ਕੇ ਨਮਸਕਾਰ (ਅਥਵਾ ਬੇਨਤੀ) ਕਰਦਾ ਹਾਂ । ੬. ਕਾਲ ਦੀ ਫਾਹੀ ਤੋਂ । ੭. ਰਖਿਆ ਕਰਕੇ ਪਾਲਣ ਵਾਲਾ । ੮. ਤੁਸੀਂ ਸਭ ਦੇ ਗਯਾਤੇ ਅਤੇ ਸਾਰਿਆਂ ਦਿਲਾਂ ਵਿੱਚ ਨਿਵਾਸ ਕਰਦੇ ਹੋ । ੯. ਸਾਰਿਆਂ ਸਮਿਆਂ ਵਿੱਚ ਵਯਾਪਕ । ੧੦. ਨਾਸ਼ ਤੋਂ ਬਿਨ । ੧੧. ਹੇ ਧਰਤੀ ਦੇ ਮਾਲਿਕ ! ਸਾਰਿਆਂ ਤੱਤਾਂ ਵਿੱਚ ਵਿਆਪਦੇ ਹੋ । ੧੨. (ਇਹ) ਆਰਤੀ ਸਾਰਿਆਂ ਹੀ ਜੀਵਾਂ (ਅਥਵਾ-ਤੱਤਾਂ) ਦੀ ਸਮਝੋ । ੧੩. ਕ੍ਰਿਪਾ ਕਰੋ ।

A ਪਾ:-ਮੰਗੀ ਕਰੁ, ਵੀ ਹੈ ।

B ਪਾ:-ਕਉਨ ਉਪਮਾ ਦੇਉ ਕਉਨ ਬਡਾਈ ।

ਬੈਰਾਟ[1]A ਰੂਪ ਹ੍ਵੈ ਜਗ ਪ੍ਰਤਿ ਪਾਰਹੁ ॥ ਰੁਦ੍ਰ[2] ਰੂਪ ਹੁਇ ਪ੍ਰਜਾ[3] ਸੰਘਾਰਹੁ[4] ॥
ਸਪਤ ਲੋਕ ਊਪਰ ਕੋ ਸੀਸਾ[5] ॥ ਦਿਸਾ ਅੰਗ ਸਕਲ ਜਗਦੀਸਾ[6] ॥੭॥੮੨੦॥੧੩੫੨॥੩੬੭੧॥
ਚੰਦ੍ਰ ਸੂਰਜ ਦੁਇ ਨੈਤ੍ਰ ਤੁਹਾਰੇ ॥ ਦਿਗ ਸ੍ਰਵਨ ਨਾਸਕਾਸ੍ਵਨਿ ਕੁਮਾਰੇ[7] ॥
ਜਿਹਵਾ ਅਗਨਿ[8], ਬਨਸਪਤਿ ਕੇਸਾ[9] ॥ ਨਾੜੀ-ਨਦਿਨ[10] ਸਿਹਜ-ਪੰਨਗੇਸਾ[11] ॥
॥੮॥੮੨੧॥੧੩੫੩॥੩੬੭੨॥

ਉਦਰ-ਸਮੁੰਦ੍ਰ[12] ਕਟਿ ਬਾਰਿ ਤੁਹਾਰੀ[13] ॥ ਸਪਤ ਪਤਾਲ ਪਦ ਪਾਦ ਮੁਰਾਰੀ![14]
ਅਨੰਤ-ਸੀਰਸਾ[15] ਨੈਤ੍ਰ ਅਨੰਤਾ ॥ ਸ੍ਰਵਨ ਅਨੰਤ ਘ੍ਰਾਨ ਭਗਵੰਤਾ[16] ॥੯॥੮੨੨॥੧੩੫੪॥੩੬੭੩॥
ਅਨੰਤ ਬਦਨ ਕੰਜ ਕ੍ਰਿਸਾਨੰ[17] ॥ ਭੁਜਾ[18] ਅਨੰਤ ਤ੍ਵ ਕ੍ਰਿਪਾ ਨਿਧਾਨੰ[19] !
ਅਨੰਤ ਕਾਯ[20] ਪ੍ਰਭੂ ! ਚਰਨ ਅਨੰਤੰ ॥ ਅਨੰਤ ਰੂਪ ਬਿਧ, ਸੇਸ ਭਣੰਤੰ[21] ॥
॥੧੦॥੮੨੩॥੧੩੫੫॥੩੬੭੪॥

ਤ੍ਵ ਸੱਤਾ ਕਰਤੂਤਿ ਸੰਬੂਹਾ[22] ॥ ਕਰਤਿ ਚੇਸ੍ਟਾ[23] ਤ੍ਵ ਬਲਿ ਬਜੂਹਾ[24] ॥
[25]ਦ੍ਰਵਤ ਰਸ ਜਲ ਸੱਤਾ ਤੋਰੀ॥[26]ਗੰਧ ਪ੍ਰਿਥਵੀ ਤ੍ਵਬਲਿ ਜੋਰੀ॥੧੧॥੮੨੪॥੧੩੫੬॥੩੬੭੫॥
ਉਸਨ[27] ਅਗਨਿ ਮਹਿ ਸੱਤਾ-ਧਾਰੀ[28] ॥ [29]ਅਪਰਸਪਰਸ ਬਾਯੁ ਤੁਅ ਡਾਰੀ ॥
[30]ਨਿਰਾਧਾਰ ਸਰਬਗਯ ਅਕਾਸਾ ॥ ਸੱਤਾ ਤੋਰਿ ਸਕਲ ਪ੍ਰਕਾਸਾ ॥
॥੧੨॥੮੨੫॥੧੩੫੭॥੩੬੭੬॥

---

੧. ਸੰਸਾਰ । ੨. ਸ਼ਿਵ । ੩. ਪੈਦਾਯਸ਼ । ੪. ਮਾਰਦੇ ਹੋ । ੫. (ਹੁਣ ਵੈਰਾਟ ਰੂਪ ਵਰਨਣ ਕਰਦੇ ਹਨ ਕਿ) ਉਪਰ ਸੱਤਾਂ ਲੋਕਾਂ ਰੂਪ ਸਿਰ ਹੈ । ੬. ਜਗ ਦੇ ਮਾਲਿਕ ਦੇ ਸਾਰੀਆਂ ਦਿਸ਼ਾਂ ਰੂਪ ਅੰਗ (ਹੱਥ ਆਦਿਕ)ਹਨ । ੭. ਦਿਗ-ਪਾਲ) ਹਾਥੀਆਂ ਰੂਪ ਕੰਨ ਅਤੇ ਅਸ਼੍ਵਨਿਕੁਮਾਰਾਂ ਰੂਪ ਨਾਸਾਂ ਹਨ । ੮. ਅਗਨਿ ਰੂਪ ਜੀਭ ਹੈ । ੯. ਬਨਾਸਪਤੀ ਰੂਪ ਕੇਸ ਹਨ । ੧੦. ਨਦੀਆਂ ਰੂਪ ਨਾੜੀਆਂ । ੧੧. ਸ਼ੇਸ਼ਨਾਗ ਰੂਪ ਸਿਹਜਾ । ੧੨. ਸਮੁੰਦ੍ਰ ਰੂਪ ਪੇਟ । ੧੩. ਤੇਰੇ ਲੱਕ ਰੂਪ ਪਾਣੀ ਹੈ । ੧੪. ਹੈ ਮੁਰਾਰੀ ਪਦ ਵਾਲੇ ! ਸੱਤ ਪਤਾਲਾਂ ਰੂਪ ਚਰਨ ਹਨ । ੧੫. ਬੇਅੰਤ ਹੀ ਸੀਸ ਹਨ । ੧੬. ਹੇ ਭਗਵੰਤ !(ਤੇਰੇ) ਬੇਅੰਤ ਹੀ ਕੰਨ ਅਤੇ ਬੇਅੰਤ ਹੀ ਨਾਸਾਂ ਹਨ । ੧੭. ਅਗਨਿ ਵਾਂਗੂ (ਤੇਜਮਯ) ਅਤੇ ਕਮਲਾਂ ਵਰਗੇ ਬੇਅੰਤ ਹੀ ਮੁੱਖ ਹਨ । ੧੮. ਬਾਹਾਂ । ੧੯. ਹੇ ਕ੍ਰਿਪਾ ਦੇ ਖ਼ਜ਼ਾਨੇ ! ੨੦. ਸ਼ਰੀਰ । ੨੧. ਬ੍ਰਹਮਾਂ ਅਤੇ ਸ਼ੇਸ਼ਨਾਗ (ਤੇਰੇ) ਰੂਪ ਬੇਅੰਤ ਕਹਿੰਦੇ ਹਨ । ੨੨. ਤੇਰੀ ਤਾਕਤ ਨਾਲ ਹੀ ਸਾਰੇ ਕਰਮ ਕਰਦੇ ਹਨ । ੨੩. ਹਿੱਲਣ ਜੁੱਲਣ ਦੀ ਕ੍ਰਿਯਾ । ੨੪. ਸਮੂਹ । ੨੫. ਤੇਰੀ ਸੱਤਾ ਨਾਲ ਹੀ ਜਲ ਵਿੱਚੋਂ ਰਸ ਚਲਦਾ ਹੈ । ੨੬. ਤੇਰੇ ਬਲ ਨੇ ਹੀ ਧਰਤੀ ਨਾਲ ਸੁਗੰਧੀ ਜੋੜੀ ਹੋਈ ਹੈ । ੨੭. ਗਰਮਾਯਸ । ੨੮. ਤੇਰੀ ਤਾਕਤ ਨਾਲ । ੨੯. ਹੋਰ( ਸ਼ਕਤੀ) ਪੌਣ ਵਿੱਚ ਤੂੰ ਹੀ ਪਾਣੀ ਹੈ । ੩੦. ਹੇ ਸਰਬ ਦੇ ਜਾਣਨਹਾਰੇ ! ਅਕਾਸ਼ ਆਸਰੇ ਤੋਂ ਬਿਨਾਂ ਹੀ ।

A ਪਾ:-ਚੰਦ੍ਰ ਸੂਰਜ ਦੁਇ ਨੇਤ੍ਰ ਤਿਹਾਰੇ । ਦਿਗ ਸ੍ਰਵਨ ਨਾਸਕਾ ਅਸ੍ਵਨੀ ਕੁਮਾਰੇ ।

[1]ਸਕਲ ਰਸਾ ਤ੍ਰੁ ਸੱਤਾ ਗੁਨੀ ॥ [2]ਨਿਜ ਨਿਜ ਰਸ ਕਰ ਦੇਵਹੁ ਧਨੀ ॥
ਨੀਂਬ ਕਉੜਤਨ ਈਖ-ਮਿਸ੍ਹਾਨੰ[3] ॥ ਸੁਰਭੀ - ਛੀਰ[4], ਕਪੂਰ-ਗੰਧਾਨੰ[5] ॥
॥੧੩॥੮੨੬॥੧੩੫੮॥੩੬੭੭॥

[6]ਲਵਨ ਛਾਰਿਤਾ ਸਾਗਰ ਮਾਹੀ ॥ ਕਟੁਕ[7] ਮਿਰਚਿ ਮਹਿ ਤ੍ਰਬਲਿ ਆਹੀ[8] ॥
ਸੁਗੰਧ ਚੰਦਨ ਮਹਿ ਸੱਤਾ-ਧਾਰੀ ॥ [9]ਦੁਰਗੰਧ ਲਸਨ ਕਹੁ ਦੀਨ ਖਰਾਰੀ ॥
॥੧੪॥੮੨੭॥੧੩੫੯॥੩੬੭੮॥

[10]ਕੰਟਕ ਤਰੁ ਮਹਿ ਪੁਹਪ ਬਚਿਤ੍ਰਾ ॥ [11]ਕਹਿਤੁ ਗੁਲਾਬ ਸੁ-ਤਾਸੁ ਜਗਤ੍ਰਾ ॥
[12]ਅਗਨਿ ਕਾਸ੍ਰ ਮਹਿ ਗੁਪਤਿ ਰਹਾਹੀ ॥ [13]ਲੋਹਾ ਕੰਚਨ ਬਿਦਿਤਿ ਸਤਾ ਹੀ ॥
॥੧੫॥੮੨੮॥੧੩੬੦॥੩੬੭੯॥

[14]ਪਾਹਨ ਮਨਿ ਤ੍ਰੁ ਸੱਤਾ ਭਯੋ ॥ [15]ਜਲਧਰ ਬੂੰਦ ਸੀਪ ਮੁਖ ਪਯੋ ॥
[16]ਤਾਂ ਤੇ ਮੁਕਤਾ, ਮਨਿ ਨਿਰਮਯੋ ॥ ਅਹਿ-ਕਹਿ-ਬਿਖੁ[17] ਤੁਮ ਹੀ ਪ੍ਰਭੁ ਦਯੋ ॥
॥੧੬॥੮੨੯॥੧੩੬੧॥੩੬੮੦॥

[18]ਤ੍ਰੁ ਸੱਤਾ ਬਸੁਧਾ ਅੰਨ ਨਾਨਾ ॥ [19]ਰਸ ਸੰਯੁਗਤਿ ਪੋਖਨ ਸਭੁ-ਪ੍ਰਾਨਾ ॥
ਤ੍ਰੁ ਸੱਤਾ ਕਰ ਬ੍ਰਿਛ ਫਲਾਹੀ ॥ [20]ਸਰਬ ਪੁਹਪੁ ਮਹਿ ਬਾਸੁ ਬਸਾਹੀ ॥
॥੧੭॥੮੩੦॥੧੩੬੨॥੩੬੮੧॥

[21]ਮੁਕਰ ਮਾਹਿ ਜਿਮ ਛਾਯਾ ਸਦਹੀ ॥ ਤਿਮ ਤੁਮ ਓਤਪੋਤ[22] ਅੰਗ ਸੰਗ ਹੀ ॥

---

ਸਾਰਿਆਂ ਰਸਾਂ ਵਿਚ (ਰਸਾ ਧਰਤੀਆਂ ਵਿੱਚ) ਤੇਰੀ ਸੱਤਿਆ ਵਿਚਾਰੀ ਹੈ। ੨. ਹੇ ਧਨੀ ! ਆਪੋਆਪਣੇ ਰਸ (ਉਨਾਂ ਵਿੱਚ ਪੈਦਾ) ਕਰ ਦੇਂਦੇ ਹੋ। ੩. ਕਮਾਦ ਵਿੱਚ ਮਿਠਾਸ। ੪. ਗਊਆਂ ਵਿੱਚ ਦੁੱਧ। ੫. ਕਪੂਰ ਵਿੱਚ ਸੁਗੰਧੀ। ੬. ਸੂੰਦ੍ ਅਤੇ ਖਾਰਾ ਪਨ ਸਮੁੰਦ੍ ਵਿੱਚ। ੭. ਕੋੜਤੱਣ। ੮. ਹੈ। ੯. ਹੇ ਖਰ (ਦੈਂਤ) ਦੇ ਵੈਰੀ! (ਤੂੰ ਹੀ) ਲਸਣ ਨੂੰ ਬਦਬੂ ਦਿੱਤੀ ਹੈ। ੧੦-੧੧. ਕੰਡਿਆਂ ਵਾਲੇ ਰੁੱਖਾਂ ਵਿੱਚ ਸੋਹਣੇ ਫੁੱਲਾਂ ਵਾਲਾ ਉਸ ਨੂੰ ਸੰਸਾਰ 'ਗੁਲਾਬ' ਕਹਿੰਦਾ ਹੈ। ੧੨. ਲਕੜੀ ਵਿੱਚ ਗੁਪਤਿ ਅਗਨਿ (ਤੇਰੀ ਸੱਤਾ ਨਾਲ) ਰਹਿੰਦੀ ਹੈ। ੧੩. ਤੇਰੀ ਸੱਤਾ ਨਾਲ ਹੀ ਲੋਹਾ ਅਤੇ ਸੋਨਾ ਪ੍ਰਗਟ ਹੁੰਦਾ ਹੈ। ੧੪. ਤੇਰੀ ਤਾਕਤ ਨਾਲ ਹੀ ਪੱਥਰ ਤੋਂ ਮਣੀ ਹੋ ਗਈ। ੧੫-੧੬. (ਤੇਰੀ ਤਾਕਤ ਨਾਲ ਹੀ) ਬੱਦਲ ਤੋਂ ਸਿੱਪ ਦੇ ਮੂੰਹ ਵਿੱਚ ਬੂੰਦ ਪਈ ਅਤੇ ਉਸਤੋਂ ਮੋਤੀ ਅਤੇ ਮਣੀਆਂ ਪੈਦਾ ਹੋ ਗਈਆਂ। ੧੭. ਸੱਪਾਂ ਨੂੰ ਜ਼ਹਰ। ੧੮-੧੯. ਤੇਰੇ ਬਲ ਨਾਲ ਧਰਤੀ ਨਾਨਾਂ ਪ੍ਰਕਾਰ ਦੇ ਅਨਾਜ ਨੂੰ ਰਸ ਸਮੇਤ ਸਾਰਿਆਂ ਪ੍ਰਾਣੀਆਂ ਨੂੰ ਪਾਲਣ ਵਾਸਤੇ (ਪੈਦਾ ਕਰਦੀ ਹੈ)। ੨੦. (ਤੇਰੇ ਬਲ ਨਾਲ ਹੀ) ਸਾਰਿਆਂ ਫੁੱਲਾਂ ਵਿੱਚ ਸੁਗੰਧੀ ਵੱਸਦੀ ਹੈ। ੨੧. ਜਿਸਤਰਾਂ ਸ਼ੀਸ਼ੇ ਵਿੱਚ ਨਿੱਤ ਹੀ (ਛਾਯਾ) ਪ੍ਰਤਿਬਿੰਬ (ਰਹਿੰਦਾ) ਹੈ। ੨੨. ਏਧਰ ਓਧਰ, ਤਾਣੇ ਪੇਟੇ ਵਾਂਗੂ।

ਜੜ ਚਈਤਨ ਸਭੁ ਤੁਮਹਿ-ਪ੍ਰਕਾਸਤਿ[1] ॥ [2]ਦ੍ਰਵਨ ਗਵਨ ਤੁ ਸੱਤਾ ਭਾਸਤਿ ॥
॥੧੮॥੮੩੧॥੧੩੬੩॥੩੬੮੨॥

[3]ਕੀਰ ਹਰਿਤ ਤਨ ਸੱਤਾ ਕੇਤੇ ॥ [4]ਕਾਕ ਸ੍ਯਾਮਤਾ ਕਲ ਸਮ ਤੇਤੇ ॥
[5]ਬਹਿਰੀA ਰੰਗ ਪਰੰਗ ਸੱਤਾ ਤੇ ॥ [6]ਨਾਨਾ ਖਗ ਵਰਤਤ ਕਰ ਤਾ ਤੇ ॥
॥੧੯॥੮੩੨॥੧੩੬੪॥੩੬੮੩॥

[7]ਜਗ ਤੇ ਮੇਘ, ਮੇਘ ਤੇ ਜੀਆ ॥ [8]ਤ੍ਰਿਗੁਨ ਗੁਲਮ ਮਨਿ ਲਤਾ ਅਜੀਆ
ਤੁਮ ਪ੍ਰਵੇਸ ਕਰਹੁ ਜਦਿ-ਜਾਮਹਿ[9] ॥ [10]ਪੋਖਹੁ ਭਰਹੁ ਭੂਤ ਰਸ ਤਾਮਹਿ
॥੨੦॥੮੩੩॥੧੩੬੫॥੩੬੮੪॥

ਸਿਰਜਹੁ[11] ਜਗਤਿ ਸੱਤਾ ਦੇ ਅਪੁਨੀ ॥ [12]ਪੋਖਹੁ ਤਾਸ ਸਿਮਰਨ ਦੇ ਜਪਨੀ ॥
ਜਿਸਹਿ ਜਨਾਵਹੁ[13] ਜਾਨਤਿ ਸੋਈ ॥ ਕਛੁ ਕਛੁ ਮਰਮ[14] ਸਾਧੁ-ਜਾਨੋਈ[15]
॥੨੧॥੮੩੪॥੧੩੬੬॥੩੬੮੫॥

ਸਾਧੁ ਤੁਹਾਰੇ ਤੂ ਬਸਿ[16] ਸੁਾਮੀ ! ॥ ਜਜੋ ਰਾਖਹੁ ਤਜੋਂ ਰਹਿੰ ਨਿਸ-ਕਾਮੀ[17] ॥
[18]ਨਿਰਾਧਾਰ ਆਲੰਭ ਨ ਕੋਈ ॥ ਆਸਰ ਥਾਰੇ[19]B ਵਰਤਹਿ ਸੋਈ
॥੨੨॥੮੩੫॥੧੩੬੭॥੩੬੮੬॥

ਤੁਮਹੀ ਸਰਬ-ਪੋਖ[20] ਪ੍ਰਤਿਪਾਰਹੁ ॥ ਅਰਿਸ੍ਰ[21] ਰੋਗ-ਸਗਲੇ-ਭ੍ਰਮ ਜਾਰਹੁ ॥
[22]ਕਵਲ ਦ੍ਵਾਰC ਇਤਿਹਾਸ ਸੁਨਹੁ ਜੂ ! ॥ [23]ਇਕ ਬੂੰਦ ਤੇ ਸ੍ਰਿਸ੍ਰਿ ਗੁਨਹੁ ਜੂ ॥
॥੨੩॥੮੩੬॥੧੩੬੮॥੩੬੮੭॥

---

੧. ਤੈਨੂੰ ਈ ਜਣੇਦੇ ਹਨ ਤੂੰ ਹੀ ਪ੍ਰਕਾਸ਼ਿਤ ਕੀਤੇ ਹਨ। ੨. ਨਰਮ ਹੋਣ ਅਤੇ ਚੱਲਣ ਵਿੱਚ ਵੀ ਤੇਰਾ ਬਲ ਹੀ ਪ੍ਰਤੀਤ ਹੁੰਦਾ ਹੈ। ੩. ਕਿਤਨੇ ਹੀ ਤੋਤੇ ਹਰਿਆਂ (ਰੰਗਾਂਵਾਲੇ) ਸੋ ਤੇਰੀ ਹੀ ਸੱਤਾ ਹੈ। ੪. ਏਨੇ ਹੀ ਕਾ ਕਾਲੱਤਨ ਵਾਲੇ ਕਲਹ ਵਾਂਗੂ ਹਨ (ਇਹ ਵੀ ਤੇਰੀ ਈ ਸੱਤਾ ਹੈ)। ੫. (ਤੇਰੀ) ਸਤਿਆ ਨਾਲ ਈ (ਬਾਜ਼) ਰੰਗਬਰੰਗੇ ਹਨ। ੬. ਬੇਅੰਤ ਪੰਛੀ ਉਸਦੀ ਹੀ (ਸੱਤਾ) ਕਰ ਕੇ ਵਰਤਦੇ ਹਨ। ੭. (ਉਸਦੀ ਸੱਤਾ ਨਾਲ ਈ) ਯਗ ਤੋਂ ਬੱਦਲ ਅਤੇ ਬੱਦਲ ਤੋਂ ਜੀਵ (ਪੈਦਾ ਹੁੰਦੇ) ਹਨ। ੮. ਤਿੰਨ ਗੁਣ, ਗੁੱਛੇ ਮਣੀਆਂ ਵੇਲਾਂ ਅਤੇ ਜੀਵ ਰਹਿਤ ਵਸਤੂਆਂ (ਵੀ ਤੇਰੀ ਸੱਤਾ ਨਾਲ ਈ ਹਨ)। ੯. ਜਦੋਂ ਜਿਸ ਵਿੱਚ। ੧੦. ਉਸ ਤੱਤ ਵਿੱਚ ਰਸ ਭਰ ਦੇਦੇ ਹੋ ਅਤੇ ਪਾਲਦੇ ਹੋ। ੧੧. ਰਚਦੇ ਹੋ। ੧੨. ਸਿਰਮਨ ਦੀ ਸੂਝ ਦੇ ਕੇ ਉਸਨੂੰ ਪਾਲਦੇ ਹੋ। ੧੩. ਸਮਝਾਉਂਦੇ ਹੋ। ੧੪. ਭੇਦ। ੧੫. ਸਾਧੂ ਜਾਣਦੇ ਹਨ। ੧੬. ਤੇਰੇ ਸਾਧੂ-ਤੇਰੇ ਅਧੀਨ ਹਨ। ੧੭. (ਨਿਸ਼ਕਾਮੀ) ਮਹਾਤਮਾ ਓਸੇ ਤਰਾਂ ਰਹਿੰਦੇ ਹਨ। ੧੮. ਆਸ਼੍ਰਯ ਤੋਂ ਬਿਨਾ ਕੋਈ ਵੀ ਆਸ਼੍ਰਯ ਨਹੀਂ। ੧੯. ਤੇਰੇ ਆਸ਼੍ਰਯ। ੨੦. ਪਾਲਣਵਾਲਾ। ੨੧. ਉਪਦ੍ਰਵ। ੨੨. (ਮਾਤਾ ਦੇ) ਕਮਲ ਦੇ ਸਥਾਨ ਦਾ ਇਤਿਹਾਸ ਸੁਣੋ ਜੀ!। ੨੩. ਇਕ ਬੂੰਦ (ਕਾਮ ਦੀ) ਤੋਂ (ਜਿਸਤਰਾਂ) ਸ੍ਰਿਸ਼ਟ (ਪੈਦਾ ਹੁੰਦੀ ਹੈ ਉਹ) ਵਿਚਾਰੋ ਜੀ !।

Aਪਾ:-ਬਰਹੀ। Bਪਾ:-ਆਸ ਤਿਹਾਰੇ।
Cਪਾ.-ਕਵਲਾਦਰ ਕੇ।

ਅਥA ਇਸਤ੍ਰੀ-ਰਿਤੁ[1]ਕਥਤੇ * ॥

ਜੱਖਿਤ ਜਠਰੁ ਪਖਜਾਨ ਬਦਤਿ ਹਉ[2] ॥ ਉੱਤਮ, ਮਧਮ, ਨੀਚ ਕਥਤਿ ਹਉ[3] ॥
ਜਦ ਯੋਖਿਤਾ ਰਿਤੁ ਕਹ ਪ੍ਰਾਪਤਿ[4] ॥ ਤਾਂਕਹੁ ਤਜਾਗ ਕਰੇ ਅਨ-ਧ੍ਰਾਪਤਿ[5] ॥
॥੨੪॥੮੩੭॥੧੩੬੯॥੩੬੮੮॥

ਮਰਯਾਦਾ ਕਹੁ ਤਜਾਗੈ ਸੋਈ ॥ ਪ੍ਰਿਥਮ ਦਿਵਸ 'ਚਾਂਡਾਲੀ' ਹੋਈ ॥
ਦੂਜਿ ਬਾਸੁਰ[6]'ਬ੍ਰਹਮ-ਘਾਤਨੀ'[7]ਕਹਿਤ ॥ ਤ੍ਰਿਤਿਜ ਦਿਵਸ 'ਰਜਕਤ'[8]ਕਉ-ਲਹਿਤ[9]॥
॥੨੫॥੮੩੮॥੧੩੭੦॥੩੬੮੯॥

ਚਤੁਰਥ ਦਿਵਸ 'ਜਾਤ[10]' ਪਦ[11] ਪਾਵਤਿ ॥ ਪੰਚਮ ਦਿਵਸ ਇਸਤ੍ਰੀ ਸੁਭਾਵਤਿ[12]॥
ਖਸ਼[13] ਦਿਵ ਦੇਵ ਪਿਤ੍ਰ ਕੇ ਕਾਜੂ ॥ ਸਪਤ ਬਾਸੁਰ ਉਤਪਤਿ ਆਕਾਜੂ[14] ॥
॥੨੬॥੮੩੯॥੧੩੭੧॥੩੬੯੦

ਅਜਹੁ ਮਲੀਨB ਪ੍ਰਮੁਦਾ ਅਸੁੱਧਾ[15] ॥ ਅਧਮ ਸੰਤਾਨੰ ਤਾਸ ਅਬੁੱਧਾ[16] ॥
ਚਤੁਰ ਦਸ ਬਾਸੁਰ ਭਵ ਲੇਈ[17] ॥ ਪੰਦ੍ਰਸ, ਖੋੜਸ, ਸਪਤ ਦਸ, ਜਨਮੇਈ[18]C॥
॥੨੭॥੮੪੦॥੧੩੭੨॥੩੬੯੧॥

ਸੰਤਤਿ[19] ਬੈਸਨ੍ਵ[20] ਸੂਰ ਦਯਾਲD ॥ ਪਰਾਕ੍ਰਮੀ[21] ਲੱਛਨ-ਕ੍ਰਿਪਾਲਾ[22] ॥

---

੧. ਇਸਤ੍ਰੀ ਦੇ ਕਪੜੇ, ਇਸਤ੍ਰੀ ਦਾ ਗਰਭਾਧਾਨ । ੨. ਇਸਤ੍ਰੀ ਦੇ ਪੇਟ ਦਾ ਪ੍ਰਸੰਗ ਮੈਂ ਕਹਿੰਦਾ ਹਾਂ ੩. ਉਤਮ (ਇਸਤ੍ਰੀ ਮੱਧਮ (ਇਸਤ੍ਰੀ) ਅਤੇ ਨੀਚ (ਇਸਤ੍ਰੀ) ਨੂੰ ਕਹਿੰਦਾ ਹਾਂ । ੪. ਜਦੋਂ ਇਸਤ੍ਰੀ ਕਪੜਿਆਂ ਨੂੰ ਪ੍ਰਾਪਤ ਹੋਵੇ । ੫. ਭੋਗ ਤੋਂ ਹਠ ਨਾਲ ਰੁਕ ਕੇ । ੬. ਦਿਣ । ੭. ਇਸਤ੍ਰੀ ਦੇ ਰਜ ਪ੍ਰਾਪਤਿ ਦਾ ਇਕ ਦਰਜਾ ਬ੍ਰਹਮ ਗਿਆਨ ਨੂੰ ਨਾਸ ਕਰਨ ਵਾਲੀ । ੮. ਦਾਸੀ ਦਾ ਦਰਜਾ (ਰਜੀਆ ਦਾਸੀ) । ੯. ਨੂੰ ਪ੍ਰਾਪਤ ਹੁੰਦੀ ਹੈ । ੧੦. ਪੈਦਾ ਕਰਨ ਵਾਲਾ । ੧੧. ਦਰਜਾ । ੧੨. ਚੰਗੀ ਹੁੰਦੀ ਹੈ । ੧੩. ਛੇਵੇਂ । ੧੪. ਸਤਵੇਂ ਦਿਣ (ਦੇ ਭੋਗ ਨਾਲ) ਉਤਪਤਿ ਦਾ ਕਾਰਜ ਨਹੀਂ ਹੁੰਦਾ । ੧੫. ਅਜੇ ਵੀ ਇਸਤ੍ਰੀ ਮਲੀਨ ਹੀ ਹੁੰਦੀ ਹੈ । ੧੬. ਉਸਦੀ ਨੀਚ ਅਤੇ ਅਨਪੜ ਔਲਾਦ ਹੁੰਦੀ ਹੈ । ੧੭. (ਸੱਤਵੇਂ ਦਿਣ ਤੋਂ ਬਾਅਦ) ਚੌਦਵੇਂ ਦਿਣ ਤੱਕ (ਬਚਾ ਬੱਚੀ ਮਾਤਾ ਦੇ ਪੇਟ ਵਿੱਚ ਉਤਪਤਿ ਹੁੰਦਾ ਹੈ । ੧੮. ਪੰਦ੍ਰਵੇਂ ਸੋਲਵੇਂ ਅਥਵਾ ਸਤਾਰਵੇਂ (ਕਿਸੇ ਦਿਣ ਵੀ) ਮਾਤਾ ਦੇ ਪੇਟ ਆ ਪਵੇ । ੧੯. ਔਲਾਦ । ੨੦. ਵਿਸਣੂ ਭਗਤ । ੨੧. ਬਲਵਾਨ । ੨੨. ਕ੍ਰਿਪਾਲੂਆਂ ਵਾਲੇ ਚਿੰਨ੍ਹਾਂ ਵਾਲੀ ਹੁੰਦੀ ਹੈ ।

Aਪਾ:-ਕਈਆਂ ਬੀੜਾਂ ਵਿੱਚ ''ਅਥ'' ਸ਼ਬਦ ਨਹੀਂ ਆਇਆ ।

Bਪਾ:-ਮਲੀਦ ।      Cਪਾ:-ਪੰਦ੍ਰਸ, ਖੋੜਸ, ਸਪਤ ਦਸ ਦਿਵਸ ਜਨਮੇ

Dਪਾ:-ਇਹ ਦੋਵੇਂ ਤੁਕਾਂਤ ਮੁਕਤੇ ਨਾਲ ਵੀ ਮਿਲਦੇ ਹਨ ।

* ਸ੍ਰੀ ਸਰਬਲੋਹ ਗ੍ਰੰਥ ਵਿਚ ਕੁਝ ਪ੍ਰਸੰਗ ਐਹੋ ਜਿਹੇ ਵੀ ਹਨ । ਜਿਹੜੇ ਕਿਸੇ ਛੇਪਕਾਰ ਦੇ ਪਾਏ ਹੋਏ ਹਨ । 'ਇਸਤ੍ਰੀ ਰਿਤੂ ਦਾ ਸਰਬਲੋਹ ਗ੍ਰੰਥ ਨਾਲ ਕੋਈ ਸੰਬੰਧ ਨਹੀਂ । ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਇਹ 'ਏਕ ਬੂੰਦ ਤੇ ਸ੍ਰਿਸ਼ਟਿ' ... ਦਾ ਪਾਠ ਹੈ । ਦੂਜੇ ਲਿਖਾਰੀ ... ਕਿਸੇ ਵਿਚਾਰਵਾਨ ਨੇ ਹਾਸ਼ੀਏ ਤੇ ਲਿਖਿਆ ਹੋਇਆ ਸੀ । ਇਹ ਕਿਸੇ ਵੈਦਿਕ ਗ੍ਰੰਥ ਦਾ ਪਾਠ ਹੈ । ਦੂਜੇ ਲਿਖਾਰੀ ... ਦਾ ਗਿਆਨ ਨਹੀਂ ਹੋਇਆ ਅਤੇ ਨ ਉਸਨੇ ਵਿਚ ਮਿਲਾ ਕੇ ਨਕਲ ਕਰ ਦਿੱਤਾ ਹੈ ।

ਖੋੜਸ ਦਿਵਸ ਗਰਭ ਪ੍ਰਕਾਸਾ[1] ॥ ਬਹੁਰ ਰਿਤੁ ਹੋਇ ਗਰਭ ਕੋ ਨਾਸਾ[2] ॥
॥੨੮॥੯੪੧॥੧੩੭੩॥੩੬੯੨॥

ਜੇ ਤਨ ਸਪਤੰ ਪੁਨ ਜੋਸਿਤ ਹੋਈ[3] ॥ ਤਾਂ ਕਹੁ ਤਜਾਗਿ ਬਿਬੇਕੀ ਕੋਈ[4] ॥
ਸ੍ਰਾਵਨ ਭਾਦ੍ਰੋਂ ਸਰਿਤਾ ਅਪਵਿਤ੍ਰਾ[5] ਤਿਮ ਪ੍ਰਮੁਦਾ ਅਪਾਵਨ ਅਮਿਤ੍ਰਾ[6] ॥
॥੨੯॥੯੪੨॥੧੩੭੪॥੩੬੯੩॥

ਮਰਯਾਦਾ ਤਜਾਗ ਅਮਰਯਾਦਾ-ਸ੍ਰਵਤਿ[7] ॥ ਜਿਮ ਸਰਤਾ ਪਾਵਸ ਕੇ ਦ੍ਰਵਤਿ[8] ॥
ਜੋਖਿਤ ਕਹੁ ਤੁਸ੍ਰਿ ਸੰਜਮ ਦੇਇ[9]॥ਏਕ ਪਟ ਭੂਅ ਸੈਨ ਕਰੇਇ[10]॥੩੦॥੯੪੩॥੧੩੭੫॥੩੬੯੪॥
ਅਪਰਸ ਅਦਰਸਨ ਸਭਿ ਤੇ ਹੋਇ[11]॥ ਕਟੁ, ਖਾਰ, ਤੀਖਨ, ਲਵਨ ਨ ਕੋਇ[12] ॥
ਖਠ, ਮਿਠ,ਘ੍ਰਿਤੁ ਗਤਿ ਬਾਸੁਰ ਜਾਇ[13]A॥ ਫਲ ਤਜਾਗੇ ਸਕਲਾ ਨਹਿ ਪਾਇ[14]॥
॥੩੧॥੯੪੪॥੧੩੭੬॥੩੬੯੫॥

ਅਲਪ ਅਹਾਰ ਕਰੇ ਤਦ ਸੋਇ[15] ॥ ਸਪਰਸ ਜੋਗ ਵਹੁ ਜੋਸਿਤ ਹੋਇ[16] ॥
ਸੁਚਿ, ਪਵਿਤ੍ਰ ਸਨਾਨ ਜਦ ਕਰੈ ॥ ਜਥਾ ਸਕਤਿ ਦਿਜ ਦਾਨ ਨੁਸਰੈ[17] ॥
॥੩੨॥੯੪੫॥੧੩੭੭॥੩੬੯੬॥

ਬਹੁਰ ਭਰਤਾਰ-ਵਿਲੋਕੈ[18] ਸੋਈ ॥ ਕਰਿ ਸਿੰਗਾਰ ਸੁਭ-ਬਾਸੁਰ[19] ਹੋਈ ॥
ਸਪਤ ਬਾਸੁਰ ਗਤਿ ਭਰਤਹਿ ਮਿਲੈ[20] ॥ ਸੰਤਤਿ ਉੱਤਮ ਹ੍ਵੈ ਪ੍ਰਫੁਲੈ[21] ॥
॥੩੩॥੯੪੬॥੧੩੭੮॥੩੬੯੭॥
ਪਹਿਲਿ ਰਾਤ੍ਰਿ ਕਲਕਤ ਭਯਾ ਗਰਭੰ[22] ॥ ਪੰਚਮ ਰੈਨਿ ਬੁਦਬੁਦਾ ਪਰਭੰ[23] ॥
ਚਤੁਰਦਸ ਬਾਸੁਰ-ਮਾਂਸ ਕੋ ਪਿੰਡੰ[24] ॥ ਬੀਸ ਦਿਵਸ ਮਿਲਿ ਧਾਤੁ ਸ-ਪਿੰਡੰ[25] ॥
॥੩੪॥੯੪੭॥੧੯੭੯॥੩੬੯੮॥

---

੧. ਸੋਲਵੇਂ ਦਿਣ ਗਰਭ ਦਾ ਪਤਾ ਲਗ ਜਾਂਦਾ ਹੈ। ੨. ਫੇਰ ਪੇਟ ਤੋਂ ਕੱਪੜੇ ਨਾਸ ਹੋ ਜਾਂਦੇ ਹਨ। ੩. ਜੇ ਸਤਵੇਂ ਦਿਨ (ਭੋਗ) ਕਰੇ ਤਾਂ ਲੜਕੀ ਪੈਦਾ ਹੁੰਦੀ ਹੈ। ੪. ਵਿਚਾਰਵਾਨ ਨੂੰ ਉਸਦਾ ਤਜਾਗ ਹੀ ਬਣਦਾ ਹੈ। ੫. (ਜਿਸਤਰਾਂ) ਨਦੀਆਂ ਅਪਵਿਤ੍ਰ ਅਤੇ ਪਿਆਰ ਦੇ ਯੋਗ ਨਹੀਂ ਹਨ। ੬: (ਉਸੇਤਰਾਂ) (ਰਿਤੁ ਕਾਲ ਵਿੱਚ) (ਪ੍ਰਮੁਦਾ) ਇਸਤ੍ਰੀ ਅਪਵਿਤ੍ਰ ਅਤੇ (ਅਮਿਤ੍ਰਾ) ਪਿਆਰ ਦੇ ਯੋਗ ਨਹੀਂ ਹਨ। ੭. ਇਸਤ੍ਰੀਆਂ ਵੀ ਰੀਤੀ ਨੂੰ ਛੱਡ ਕੇ-ਬੇਰੀਤਿ ਹੀ ਚੱਲ ਪੈਂਦੀਆਂ ਹਨ। ੮. ਜਿਸਤਰਾਂ ਨਦੀਆਂ ਬਰਸਾਤ ਨੂੰ ਜ਼ੋਰ ਨਾਲ ਚੱਲਦੀਆਂ ਹਨ। ੯. ਇਸਤ੍ਰੀ ਨੂੰ ਪ੍ਰਹੇਜ਼ ਰੂਪ ਹੀ ਪ੍ਰਸੰਨਤਾ ਦੇਵੇ। ੧੦. ਇਕ ਵਸਤ੍ਰ ਵਿੱਚ ਰਹੇ ਅਤੇ ਜ਼ਮੀਨ ਤੇ ਸਵੇਂ। ੧੧. ਨਾ ਕਿਸੇ ਨੂੰ ਛੋਹੇ ਅਤੇ ਨਾ ਹੀ ਕਿਸੇ ਦਾ ਦਰਸ਼ਣ ਕਰੇ। ੧੨-੧੩. ਕੌੜਾ, ਖਾਰਾ ਲੂਣ ਕੋਈ ਵੀ ਨਾਂ ਸੇਵੇ ਅਤੇ ਖੱਟੇ, ਮਿੱਠੇ ਅਤੇ ਘਿਉ ਤੋਂ ਬਿਨਾਂ ਦਿਣ ਗੁਜ਼ਾਰੇ। ੧੪. ਸਾਰੇ ਫਲ ਤਜਾਗ ਦੇਵੇ। ੧੫. ਉਦੋਂ ਉਹ (ਇਸਤ੍ਰੀ) ਥੋੜਾ ਭੋਜਨ ਕਰੇ। ੧੬. ਉਹ ਇਸਤ੍ਰੀ (ਪਤੀ ਦੇ) ਮਿਲਾਪ ਲਾਯਕ ਹੁੰਦੀ ਹੈ। ੧੭. ਜਿੰਨੀ ਤਾਕਤ ਹੋਵੇ ਦਾਨ ਦੇ ਅਨੁਸਾਰੀ ਹੋਵੇ। ੧੮. ਮਾਲਕ ਨੂੰ ਵਖੇ। ੧੯. ਚੰਗਾ ਦਿਣ। ੨੦. ਸੱਤ ਦਿਣਾਂ ਦੇ ਬਾਅਦ ਮਾਲਕ ਨੂੰ ਮਿਲੇ। ੨੧. ਔਲਾਦ ਉੱਤਮ ਹੋਵੇਗੀ ਅਤੇ ਪ੍ਰਫੁੱਲੇਗੀ। ੨੨. ਪਹਿਲੀ ਰਾਤ ਨੂੰ ਗਰਭ ਨੂੰ ਉਬਾਲਾ ਔਂਦਾ ਹੈ। ੨੩. ਪੰਜਵੀਂ ਰਾਤਿ ਨੂੰ ਬੁਲਬੁਲੇ ਦੀ ਸ਼ਕਲ ਦਾ ਹੋ ਜਾਂਦਾ ਹੈ। ੨੪. ਚੋਦਾਂ ਦਿਣਾਂ ਤੱਕ ਮਾਸ ਦਾ ਗੋਲਾ ਬਣਦਾ ਹੈ। ੨੫. ਸ਼ਰੀਰ ਨੂੰ ਵੀਹਾਂ ਦਿਣਾਂ ਵਿੱਚ ਧਾਤੂ ਮਿਲ ਜਾਂਦੀ ਹੈ। Aਪਾ:-ਖਠਾ, ਮਿਠਾ ਘ੍ਰਿਤ ਗਤਿ ਬਾਸੁਰ ਜਾਇ।

ਪੰਚਮ ਦਿਵਸ ਕਰਜੈ ਮੇਰੁਛੰਡੋ[1] ॥ ਹਸਤ, ਪਾਦ, ਰਚਨਾ ਅਸਥੇਭੋ[2] ॥
ਅਸ ਹੈ ਭੂਤ ਪ੍ਰਾਪਤਿ ਭਾਯਾ[3]॥ ਬਾਯੁ ਪ੍ਰਵੇਸ਼ ਕੀਨੁ ਤਾ-ਕਾਯਾ[1] ॥੩੫॥੮੪੮॥੧੩੮੦॥੩੬੯੯॥
ਮਾਸ ਉਪਰਾਂਤ[5] ਪੰਚਤਤ੍ਵ ਮਿਲੇ ॥ ਤਾਂ ਤੇ ਰਸ ਅਰੁ ਬੀਰਜ ਰਲੇ[6] ॥
ਦ੍ਵਤੀਯ ਮਾਸ ਤ੍ਵਚਾ[7] ਪ੍ਰਗਟਾਨੀ ॥ ਤੀਜੇ ਮਾਸ ਮਿਜਾ-ਲਪਟਾਨੀ[8]B ॥
॥੩੬॥੮੪੯॥੧੩੮੧॥੩੭੦੦॥
ਅਸਤਾਸਥੰਭ ਤਾ ਐਸਰੁ ਭਯਾ[9] ॥ ਚਤੁਰਥ ਮਾਸ ਕਚ ਅੰਗੁ ਨਿਰਮਯਾ[10] ॥
ਪੰਚਮ ਮਾਸ ਨੇਤ੍ਰ, ਸ੍ਰੋਤ੍ਰ[11] ਅਰੁ ਪਾਦ[12] ॥ ਖਸ੍ਟਮ ਮਾਸ ਕੰਠ ਅਰੁ ਦਾਂਤ ॥
॥੩੭॥੮੫੦॥੧੩੮੨॥੩੭੦੧॥
ਉਦਰ ਭਯਾ ਜਬ ਖਸ੍ਟਮ ਮਾਸ[13]॥ ਸਪਤ ਮਾਸ ਨਖ[14],ਲੋਮ[15], ਜੀਅ[16] ਸਾਸ ॥
ਅਸ੍ਟਮ ਮਾਸ ਅੰਗ-ਸਭੁ ਪੂਰਨ॥ ਨਵਮ ਮਾਸ ਉਦਰ-ਵਿਚ-ਤੂਰਨ[17]॥੩੮॥੮੫੧॥੧੩੮੩॥੩੭੦੨॥
ਊਰਧਿ[18] ਤਪ ਤਦ ਕਰੈ ਪ੍ਰਾਨੀ ॥ ਨਰਕ ਘੋਰ ਤੇ ਕਾਢਹੁ ਸੁਾਮੀ ! ॥
ਇਕੀਸ ਸਹੰਸ੍ਰ ਅਰੁ ਖਸ੍ਟ ਸੱਤ ਸੁਾਸਾ[19] ॥ ਲੇਤੁ ਹੈ ਪ੍ਰਾਨੀ ਬਾਰਹ-ਮਾਸਾ[20] ॥
॥੩੯॥੮੫੨॥੧੩੮੪॥੩੭੦੩॥
ਚਾਰ ਪਦਾਰਥ ਠਾਕੁਰ[21] ਦੀਨਾ ॥ ਕਹਜੋ 'ਭਜਨ ਮਮ ਕਰਿਯਹੁ ਭੀਨਾ[22]' ॥
ਬਾਚਾ-ਕਰਤ[23] ਤਦ ਜੀਅ ਦੁਖਿਆਰੋ ॥ 'ਸਿਮਰੋਂਗਾ ਤੁਝ ਜਾਇ ਸੰਸਾਰੋ' ॥
॥੪੦॥੮੫੩॥੧੩੮੫॥੩੭੦੪॥
ਦਯਾ, ਧਰਮ, ਦਾਨ ਕਰੇਹੋਂ ॥ ਸਰਬਸੁ ਤੋਕਹੁ ਅਰਪ ਧਰੇਹੋਂ[24] ॥
ਦਯਾ ਕੀਨਿ ਠਾਕੁਰ ਤਦ ਜੀਅ ਪਰ॥ ਕੀਟ ਭਖਤੇ ਕਾਢਜੋ ਸਾਤੁਰ[25]A ॥
॥੪੧॥੮੫੪॥੧੩੮੬॥੩੭੦੫॥
ਜੰਤ੍ਰ ਦੁਾਰ ਤੇ[26] ਬਾਹਰ ਆਯਾ ॥ ਤਤਛਿਣ ਬਜਾਪਤਿ ਭੀ ਤ੍ਰ ਮਾਯਾ[27] ॥
ਬਾਚਾ[28] ਤੇ ਬੇ-ਮੁਖ ਭਯੋ ਸੋਈ ਛੁਧਾ ਕਰਿ ਆਕੁਲਿ ਬਿਸਰਗਯੋਈ[29] ॥
॥੪੨॥੮੫੫॥੧੩੮੭॥੩੭੦੬॥
ਨਸ੍ਰ ਪਦਾਰਥ ਕਰ ਅਤਿ ਦੂਖੀ[30] ॥ ਮੂੜ ਉਨਮਤਿ[31] ਭਯੋ ਮਨ-ਮੁਖੀ ॥

੧. ਖੋਪਰੀ ਸਿਰ ਦਾ ਇਕ ਹਿੱਸਾ। ੨. ਹੋ ਗਈ। ੩. (ਈਸ਼ੁਰ ਨੂੰ ਇਹ) ਭਾਯਾ ਹੈ ਕਿ ਆਕਾਸ਼ ਤੱਤ (ਸ਼ਰੀਰ ਨੂੰ)ਮਿਲ ਜਾਂਦਾ ਹੈ। ੪. ਉਸ ਜਿਸਮ ਵਿੱਚ। ੫. ਬਾਅਦ। ੬. ਉਸ ਨਾਲ ਮਾਤਾ ਦਾ ਲਹੂ ਅਤੇ ਪਿਤਾ ਦੀ ਧਾਤੂ ਮਿਲ ਜਾਂਦੀ ਹੈ। ੭. ਖੱਲ, ਚਮੜੀ। ੮. ਚਰਬੀ ਚੰਬੜ ਜਾਂਦੀ ਹੈ। ੯. ਹੱਡੀਆਂ ਦਾ ਆਸਰਾ ਉਸ ਦੇ ਲੇ ਹੋ ਗਿਆ। ੧੦. ਚੌਥੇ ਮਹੀਨੇ ਕੇਸ ਅਤੇ ਅੰਗਾਂ ਨੂੰ ਰਚਿਆ। ੧੧. ਕੰਨ। ੧੨. ਚਰਨ। ੧੩. ਜਦੋਂ ਛੇਵਾਂ ਮਹੀਨਾ ਹੁੰਦਾ ਹੈ ਤਾਂ ਪੇਟ ਬਣ ਜਾਂਦਾ ਹੈ। ੧੪. ਨਹੁੰ। ੧੫. ਰੋਮ, ਸ਼ਰੀਰਕਵਾਲ। ੧੬. ਜੀਵਾਤਮਾ। ੧੭. ਪੇਟ ਵਿਚ ਦਾਖਲ ਹੋ ਜਾਂਦੀ ਹੈ। ੧੮. ਉਲਟਾ ਹੋ ਕੇ। ੧੯-੨੦. ਇੱਕੀ ਹਜ਼ਾਰ ਅਤੇ ਛੇ ਸੌ ਸਾਹ ਨਿੱਤ ਮਨੁੱਖ ਲੈਂਦਾ ਹੈ। ੨੧. ਪਾਤਸ਼ਾਹ। ੨੨. ਪ੍ਰੇਮ ਵਿੱਚ ਭਿੱਜ ਕੇ। ੨੩. ਨਿਯਮ ਕਰਦਾ ਹੈ। ੨੪. ਸਰਬੰਸ਼ ਹੀ ਤੈਨੂੰ ਅਰਪਣ ਕਰ ਦਿਆਂਗਾ। ੨੫. ਕੀੜਿਆਂ ਨੂੰ ਖਾਂਦੇ ਹੋਏ (ਜੀਵ) ਨੂੰ ਤੁਰਤ ਕਢਿਆ। ੨੬. ਵਲਾਂ ਵਾਲੇ ਦਰਵਾਜ਼ੇ ਤੋਂ। ੨੭. (ਹੇ ਪਰਮੇਸ਼ੁਰ!) ਤੇਰੀ ਮਾਯਾ ਉਸੇ ਵੇਲੇ ਹੀ ਚੰਬੜ ਗਈ। ੨੮. ਇਕਰਾਰ। ੨੯. ਭੁੱਖ ਨਾਲ ਦੁਖੀ ਤੋਂ ਭੁੱਲ ਗਿਆ। ੩੦. ਹੱਥ ਦੇ ਪਦਾਰਥ ਨਾਸ ਕਰ ਕੇ ਅਤਿਅੰਤ ਦੁਖੀ ਹੋਇਆ। ੩੧. ਪਾਗਲ। A ਪਾ:—ਸੁਾਤੁਰ, ਵੀ ਹੈ। B ਪਾ:-ਤੀਜੈ ਮਾਸ ਮਿਲਾ ਜਲ ਪਾਨੀ।

ਤਾਂ ਔਸਰ ਇੰਦ੍ਰਿਯਨ ਸੰਗ ਜੂਟਜੇ ॥ ਰੂਪ, ਰਸ, ਗੰਧ, ਸਪਰਸ ਇਨ ਲੂਟਜੇ ॥
॥੪੩॥੮੫੬॥੧੩੮੮॥੩੭੦੭॥

ਕਰਮ ਇੰਦ੍ਰਿਯਨ ਮਿਲਜੇ ਠਗਾਊ[1] ॥ ਹਸਤ, ਪਾਦ, ਮੇਢਰ, ਗੁਦ, ਗੁਹਜਾਊ[2] ॥
ਮਨ ਕਰਿ ਚਲਾਯਮਾਨ ਭਯੋ ਬਾਚਾ[3] ॥ ਕਾਮ, ਕ੍ਰੋਧ, ਲੋਭ, ਮੋਹ, ਅਹੰ-ਗਾਚਾ ॥
॥੪੪॥੮੫੭॥੧੩੮੯॥੩੭੦੮॥

ਦੇ ਤਸਕਰ[4] ਚਿਤਵਹਿ ਬੁਰਆਈ ॥ ਮਿਤ੍ਰ ਸਦਾਵਹਿ-ਕਰਤਿ ਠਗਾਈ ॥
ਦਸ ਨਾੜੀ[5] ਕਰ ਬੰਧਨ ਭਯਾ ॥ ਇੜਾ, ਪਿੰਗਲਾ, ਸੁਖਮਨ ਜਯਾ[6] ॥੪੫॥੮੫੮॥੧੩੯੦॥੩੭੦੯॥
ਗੰਗ, ਜਮੁਨ, ਸਰਸੁਤੀ ਨਿਵਾਸਾ ॥ ਏ ਤ੍ਰੈ ਨਾੜੀ ਸ੍ਰੇਸ਼ਟ ਭਾਸਾ[7]
ਸ੍ਵਜੰਭਵ[8]-ਪੁਰਖ[A] ਬਸਤਿ ਤਹਿ ਮਾਹਿ ॥ ਸਦਗੁਰੁ ਮਿਲੈ ਤਾ-ਲੱਖ-ਕਰਾਹਿ[9] ॥
॥੪੬॥੮੫੯॥੧੩੯੧॥੩੭੧੦॥

ਸਾਤੋ ਪੁਰੀ[10] ਬਸਹਿ ਤਹਿ ਨਿਆਰੀ[11][B] ॥ ਆਇ ਸਮਾਧਿ ਬ੍ਰਿਤਿ ਲੇਹੁ ਬਿਚਾਰੀ[12] ॥
ਜੋ ਬ੍ਰਹਮੰਡ ਪਿੰਡ ਸੋ ਲਹੈ[13] ॥ ਕਵਲ ਦ੍ਵਾਰ ਪ੍ਰਸੰਗ ਇਵ ਅਹੈ[14] ॥੪੭॥੮੬੦॥੧੩੯੨॥੩੭੧੧॥
ਏਕ ਬੂੰਦ ਤੇ ਨਾਨਾ ਰੂਪਾ ॥ ਸਿਰਜਹੁ[15] ਸ੍ਵਾਮੀ! ਪੁਰਖ ਅਨੂਪਾ[16] ॥
ਸਾਛੀਭੂਤ-ਹੋਇ[17] ਤੁਮ ਵ੍ਰਤਹੁ ਜੇਤੀ ਵਸ ਜੀਅ ਸਭਿ ਨ੍ਰਿਤਹੁ[18] ॥
॥੪੮॥੮੬੧॥੧੩੯੩॥੩੭੧੨॥

ਸਭੁ ਮਹਿ ਸੱਤਾ[19] ਤੋਰਿ ਬਸਾਹੀ ॥ ਤੁਧ ਬਿਨੁ ਦੂਜਾ ਕੋਊ ਨਾਹੀ ॥
ਅਪੁਨਿ ਕਲਾ ਕਰ ਰਚਿਹੁ ਪ੍ਰਾਨੀ ਪਾਲਹੁ-ਪੋਖਹੁ ਪ੍ਰਭੂ ! ਨਿਰਬਾਨੀ[20] ॥
॥੪੯॥੮੬੨॥੧੩੯੪॥੩੭੧੩॥

ਸੂਖ ਦੂਖ ਅਰੁ ਆਧਿ[21], ਬਜਾਧੂ[22] ॥ [23]ਨਿਪਜਤਿ ਭੇ ਸਭਿ ਭੂਤਨ ਲਾਧੂ ॥
ਤਾਪ ਤ੍ਰਿਦੋਖ[24], ਸਿਰਵਰਤ[25], ਸੰਨਪਾਤਾ॥[26]ਉਦਰ ਰੋਗ ਤੇ ਆਦਿ ਸੰਤਾਪਾ ॥
॥੫੦॥੮੬੩॥੧੩੯੫॥੩੭੧੪॥

---

੧. ਕਰਮ ਇੰਦ੍ਰਿਯਾ ਰੂਪ ਠੱਗ ਮਿਲ ਗਏ। ੨ ਹੱਥ ਪੈਰ ਲਿੰਗ, ਗੁਦਾ ਅਤੇ ਗੁਹਯ ਇੰਦ੍ਰਿਯ ਜੀਭ। ੩. ਨਿਯਮ ਤੋਂ ਬਚਨ ਤੋਂ। ੪. ਚੋਰ। ੫. ਦਸ ਇੰਦ੍ਰਿਯਾਂ। ੬. ਜੋ ਹਨ ਜਾਇਆ ਗਈਆਂ। ੭. ਮਲੂਮ ਹੁੰਦੀਆਂ ਹਨ। ੮. ਆਪਣੇ ਆਪ ਪੈਦਾ ਹੋਣਵਾਲਾ। ੯. ਜਣੇਨਾ ਕਰੇਂਦੇ ਹਨ। ੧੦. ਸੱਤੇ ਨਗਰੀਆਂ ਗਿਆਨ ਦੀਆਂ ਭੂਮਿਕਾਂ। ੧੧. ਅਲੱਗ(ਅਲੰਗ)। ੧੨. ਸਮਾਧਿ ਦੇ ਨਿਯਮ ਵਿੱਚ ਆ ਕੇ ਵੇਖ ਲੋ। ੧੩. ਜੋ ਸੰਸਾਰ ਵਿੱਚ ਹੈ ਓਹੋ ਹੀ ਸਰੀਰ ਵਿੱਚ ਜਾਣੋ। ੧੪ (ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਕਹਿੰਦੇ ਹਨ ਕਿ ਬ੍ਰਹਮ ਗਿਆਨ ਦੇ ਦਰਵਾਜ਼ੇ ਦਾ ਅਥਵਾ ਨਾਭੀ ਰੂਪ ਕਮਲ. ਮਾਤਾ ਦੇ ਗਰਭ ਸਥਾਨ ਦਾ) ਇਸ ਤਰਾਂ ਪ੍ਰਸੰਗ ਹੈ। ੧੫. ਰਚਦੇ ਹੋ। ੧੬. ਸ੍ਰੇਸ਼ਟ ਮਨੁਖ ਨੂੰ। ੧੭ ਜੀਵਾਂ ਦਾ ਗਵਾਹ ਹੋ ਕੇ। ੧੮. ਜੀਵਾਂ ਵਾਲੇ (ਪਰਮੇਸ਼ੁਰ) ਦੇ ਅਧੀਨ ਹੋ ਕੇ ਸਾਰੇ ਜੀਵ ਨਚਦੇ ਹਨ। ੧੯. ਤਾਕਤ। ੨੦. ਹੇ (ਬਾਨੀ) ਆਦਤਾਂ ਤੇ ਬਿਨ। ੨੧. ਮਨ ਦੇ ਰੋਗ। ੨੨. ਤਨ ਦੇ ਰੋਗ। ੨੩. ਸਾਰਿਆਂ ਜੀਵਾਂ ਵਿੱਚ ਖੋਜੇ ਹਨ ਜੋ ਪੈਦਾ ਹੋਏ ਹਨ। ੨੪ ਵਾਤ ਪਿੱਤ ਅਤੇ ਕਫ (ਤਿੰਨਾਂ ਹੀ) ਦੋਸ਼ਾਂ ਵਾਲੇ ਰੋਗ। ੨੫. ਇਕ ਤਰਾਂ ਦਾ ਵਾਯੂ ਰੋਗ। ੨੬. ਪੇਟ ਦਿਆਂ ਰੋਗਾਂ ਤੋਂ ਆਦਿ ਲੈ ਕੇ (ਹੋਰ) ਦੁੱਖ।

A ਪਾ—ਸੂੰਭੂ ਪੁਰਖ। B ਪਾ:—ਇਹ ਦੋਵੇਂ ਅੰਤਮਾਨੁਪ੍ਰਾਸ, ਨਿਆਰਾ, ਤੇ 'ਬਿਚਾਰਾ', ਵੀ ਹਨ।

ਅਸਤ[੧], ਚਰਮ[੨], ਮਲ, ਮੂਤ੍ਰ ਦੁਰਗੰਧਾ ॥ ਪੰਚ ਅਪਵਿਤ੍ਰ ਦੇਸਨ-ਬੰਧਾ[੩] ॥
ਅਹਿਨਿਸ ਸ੍ਰਵਨ ਅਪਵਿਤ੍ਰ ਨਉਦ੍ਵਾਰਾ[੪]॥ ਆਧਿ ਬਜਾਧਿ ਕਰ ਜਰਤਿ ਸੰਸਾਰਾ ॥
॥੫੧॥੮੬੪॥੧੩੯੬॥੩੭੧੫॥

ਤਾਂ ਕਾ ਔਸਧਿ[੫] ਨਾਮ ਰਸਾਇਨ[੬] ॥ ਜਿਨ ਯੋਂ ਸਮਝਯਾ-ਸੋ ਹੇਤੁ ਪਰਾਇਨ[੭] ॥
ਲੌਕਿਕ ਮੁਨਿਨ ਉਪਚਾਰ ਬਤਾਏ[੮] ਬੈਦਕ ਗ੍ਰੰਥ ਹਿਤੁ-ਲੋਕ[੯] ਬਨਾਏ ॥
।੫੨।੮੬੫।੧੩੯੭॥੩੭੧੬॥

ਤਾ ਮਹਿ ਨਾਨਾ ਬਜਾਧਿ ਕਹੁ[੧੦] ਰੂਪਾ ॥ ਬਰਨੇ ਮੁਨਿ-ਜਨ ਰੁਜਹ ਸਰੂਪਾ ॥
ਤਾਂ ਕਾ ਮਾਰਗਿ ਔਸ਼ਧਿ[੫]ਕਹੇ ॥ ਬੈਦਕ ਮਾਂਝ ਭੇਦ ਤਿਸ ਲਹੈ[੧੧]॥੫੩॥੮੬੬।੧੩੯੮॥੩੭੧੭॥

ਜੁਰ ਕਹੁ 'ਜੁਰਾਂਕੁਸ ਅਰੁ ਕ੍ਵਾਥਾ'[੧੨] ॥ ਚੂਰਨ ਬਿਬਿਧ ਕਹੈ' ਮੁਨਿ ਗਾਥਾ ॥
ਸੰਨਪਾਤ ਕਹੁ ਮਹਾ-ਰਸਾਇਨ[੧੩] ॥ ਕੁਸ੍ਟ[੧੪] ਖਾਜ[੧੫] ਕੋ ਨੀਂਬ-ਬਕਾਯਨ[੧੬] ॥
॥੫੪॥੮੬੭॥੧੩੯੯॥੩੭੧੮॥

ਤਈਲ, ਘ੍ਰਿਤਮ[੧੭] ਸੋਧਨ[੧੮] ਕਹੈ ॥ ਤਾਂ ਸੋ ਬਿਵਿਧ ਬਜਾਧਿ ਤਨ ਦਹੈ[੧੯] ॥
ਮੁਨਿ ਰਸਨਾ ਹ੍ਵੈ ਤੁਮੀ ! ਬਖਾਨੈ ਸੁਖ ਨਮਿਤ ਭੂਤਨ-ਹਿਤੁ ਮਾਨੈ[੨੦] ॥
।੫੫॥੮੬੮॥੧੪੦੦॥੩੭੧੯॥

ਧਾਤੁ[੨੧], ਉਪਧਾਤੁ[੨੨] ਕਾਸ੍ਟਾਦਿਕ[੨੩] ਕਹੈ ॥ ਤਾ ਮਹਿ ਸੱਤਾ ਥਾਰੀ ਲਹੈ ॥
ਬਾਲਪ[੨੪] ਤਰੁਨਪ[੨੫] ਬ੍ਰਿਧਪ[੨੬] ਤੀਨ ॥ ਦੁਖ ਸੁਖ ਪ੍ਰਾਨੀ ਭੋਗਤਿ ਖੀਨ[੨੭] ॥
॥੫੬॥੮੬੯॥੧੪੦੧॥੩੭੨੦॥

ਬਾਲਾਵਸਥ[੨੮] 'ਅਗਯਾਨੀ ਰਹਿਤ ॥ ਦਸ ਬਰਖਨ ਲੌ ਮੁਨਿ ਜਨ ਕਹਿਤੁ ॥
ਤਰੁਨਾਪਨੰ ਬਿਖੈ-ਰਸ ਖੋਯੋ[੨੯]॥ 'ਬੀਸ ਬਰਸ' ਜਪ ਤਪ ਤੇ ਸੋਜੋ ॥੫੭॥੮੭੦॥੧੪੦੨॥੩੭੨੧॥
ਯੁਵਾ-ਖਿਵਸਥਾ ਪੁਸ੍ਟ-ਸਰੀਰਾ[੩੦] ॥ 'ਤੀਸ' ਬਰਸ ਲੋ' ਭਯੋ ਗੰਭੀਰਾ[੩੧] ॥

---

੧. ਹੱਡ । ੨. ਖੱਲ । ੩. ਨੀਚ ਅਪਵਿਤ੍ਰ ਅੰਗਾਂ ਨਾਲ ਬੰਨਿਆਂ ਹੋਇਆ ਹੈ । ੪. ਰਾਤ ਦਿਣੇ ਨਵੇਂ ਇੰਦ੍ਰਿਯੇ ਮਲੀਨ ਚਲਦੇ ਹਨ । ੫. ਉਪਚਾਰ । ੬. ਪਾਰੇ ਦੇ ਯੋਗ ਵਾਲੀ ਦ੍ਵਾਈ । ੭. ਅਧੀਨ । ੮. ਮੁਨੀਆਂ ਨੇ ਲੋਕਾਂ ਲਈ ਇਲਾਜ ਦੱਸੇ ਹਨ । ੯. ਆਦਮੀਆਂ ਵਾਸਤੇ । ੧੦. ਰੋਗਾਂ ਦੇ । ੧੧. ਵੈਦਕ (ਗ੍ਰੰਥਾਂ) ਵਿੱਚ ਉਨਾਂ ਦੇ ਭੇਦ ਵੇਖੇ ਜਾਂਦੇ ਹਨ । ੧੨. ਤਾਪ ਲਈ (ਰੱਸ) ਅਤੇ ਕਾੜ੍ਹੇ । ੧੩. ਵਡੇ ਰੱਸ ੧੪. ਕੋੜ੍ਹ । ੧੫. ਖੁਰਕ । ੧੬. ਨਿੰਮ ਅਤੇ ਧ੍ਰੇਕ ਹਨ । ੧੭. ਘਿਉ । ੧੮. ਬਣਾਉਣੇ । ੧੯. ਨਾਸ ਹੁੰਦੇ ਹਨ । ੨੦. ਮੰਨੇ ਗਏ ਨੇ । ੨੧. ਸੋਨਾ, ਚਾਂਦੀ, ਤਾਂਬਾ, ਜਿਸਤ ਸਿੱਕਾ, ਲੋਹਾ ਤੇ ਕਲੀ । ੨੨ ਅਭਰਕ, ਸੁਰਮਾ, ਮਨਸ਼ਿਲ, ਨੀਲਾਥੋਥਾ ਹੜਤਾਲ, ਸੰਗਬਰਸੀ ਅਤੇ ਸੋਨਮੱਖੀ । ੨੩. ਬੂਟੀਆਂ ਤੋਂ ਬਣਾਈਆਂ ਹੋਈਆਂ ਦ੍ਵਾਈਆਂ ਆਦਿਕ । ੨੪. ਬਚਪਨ । ੨੫. ਜੁਆਨੀ । ੨੬. ਬੁਢੇਪਾ । ੨੭. ਕਮਜ਼ੋਰ ਹੋ ਜਾਂਦਾ ਹੈ ਦਾ ਹੈ । ੨੮. ਬਚਪਨ ਦੀ ਉਮਰ ਵਿੱਚ । ੨੯. ਵਿਸ਼ਿਆਂ ਦੇ ਆਨੰਦ ਵਿੱਚ ਗਵਾ ਲਿਆ । ੩੦. ਜਿਸਮ ਮਜ਼ਬੂਤ ਹੁੰਦਾ ਹੈ । ੩੧. ਨਿਰਹੱਲ ।

ਉਲਝ੍ਯੋ ਬਿਤ[1] ਬਨਿਤਾ[2] ਸੁਤ[3] ਧੀਯਾ ॥ ਬਿਮੁਖ ਭਯੋ 'ਦੇਵ ਕਰਮੁ[4]' ਨ ਕੀਯਾ ॥

॥੫੮॥੮੭੧॥੧੪੦੩॥੩੭੨੨

ਬਹੁਰ ਬ੍ਰਿਧਤਾ-ਜਰਾ ਜਨਾਯੋ[5] ਇੰਦ੍ਰਿਯ ਸਰਬ ਤੁਚਾ[6] ਕੁਮਲਾਯੋ

ਪਗ ਡਗਮਗ[7] ਸਿਰ-ਕੰਪਨਿ ਲਾਗੇ ਨੈਨੀ ਨੀਰ ਸ੍ਰਵਤੁ[8] ਰਸ-ਤਜਾਗੇ[9] ॥

॥੫੯॥੮੭੨॥੧੪੦੪॥੩੭੨੩

ਸੁਤ ਬਨਿਤਾ ਹੂੰ ਦੀਨਹੁ ਡਾਰ[10] ਤਦਪਿ ਨ ਮੂਰਖ ਕਰਤਿ ਪੁਕਾਰ[A] ॥

ਹਸਤ ਪਾਦ ਬਾਨੀ ਭਈ ਬਿਕਲ[11] ਅੰਗ ਅੰਗ ਸ਼ਕਤਿ ਪਰਗੋ ਨਿਬਲ[12]

॥੬੦॥੮੭੩॥

ਜਮਦੂਤਨ ਮਿਲ ਘੇਰੋ ਆਨ । ਸਾਸਨ[13] ਦੇਤੁ ਦੂਤ

ਡਾਰ ਪਾਸਿ[14] ਗਰ ਲੈ ਗਏ ਤਾਸ ॥ ਕੀਏ ਕਰਮ ਕਰਿ ਅਧੋ-ਨਿਵਾਸ[15]

॥੬੧॥੮੭੪॥੧੪੦੬॥੩੭੨੫

ਬਹੁਰ-ਗਰਭ ਮਹਿ ਪਰਯੋ ਆਇ ॥ ਲਖ ਚਉਰਾਸਹਿ ਜੂਨਿ ਭ੍ਰਮਾਇ ॥

ਜਨਮ ਮਰਨ ਕੀ ਧਾਰਾ ਮਾਹਿ ॥ ਹਰਹਟ ਮਾਲ ਅਰਧ ਉਰਧ ਫਿਰਾਹਿ[16] ॥

॥੬੨॥੮੭੫॥੧੪੦੭॥੩੭੨੬

ਆਵਾ ਗਵਨ ਦੁਇ ਮਾਰਗ ਥੀਕੇ[17] ॥ ਚਉਰਾਸੀਹ ਭ੍ਰਮਨ[18] ਭਯੋ ਜੀ-ਕੋ[B] ॥

ਘਾ ਸੰਕਟ[19] ਤੇ ਲੇਹੁ ਬਚਾਈ ॥ ਦੇਵ ਦੇਵ ! ਦੇਵਾਧਿ !! ਗੁਸਾਈ !!![20] ॥

॥੬੩॥੮੭੬॥੧੪੦੮॥੩੭੨੭॥

ਸੰਕਟ ਹਰਨ, ਤਾਪ ਤ੍ਰੈ ਨਾਸਨ ॥ ਕ੍ਰਿਪਾ-ਸਿੰਧੁ, ਮਹਿਮਾ-ਅਧਿ-ਜਾਸਨ[21] ॥

ਦਾਸ ਤੇਰੇ ਜੋ-ਤੁਮਹਿ ਆਰਾਧਹਿ ॥ ਸ੍ਵਾਸ ਸ੍ਵਾਸ ਤੋਹੀ ਕਉ ਸਾਧਹਿ[22] ॥

॥੬੪॥੮੭੭॥੧੪੦੯॥੩੭੨੮

ਤਾਂ ਪਦਰੇਨੁ[23] ਸੰਗਿ ਤਿਸ ਦੀਜੇ ॥ ਦਾਸ ਜਾਨੁ ਪ੍ਰਭੂ ! ਮਯਾ[24] ਕਰੀਜੈ ॥

---

੧. ਧਨ । ੨. ਵਿਸਤ੍ਰੀ । ੩. ਪੁਤ੍ਰ । ੪. ਪਰਮੇਸ਼ੁਰ ਵਾਸਤੇ ਕਰ । । ੫. ਬੁਢੇਪੇ ਜਣਾਇਆ । ੬. ਖੱਲ । ੭. ਪੈਰ ਡੋਲਣ (ਅਤੇ) । ੮. ਪਾਣੀ ਚਲਦਾ ਹੈ । ੯. (ਇੰਦ੍ਰਿਯਾਂ ਨੇ) ਰਸ ਤਯਾਗ ਦਿੱਤੇ । ੧੦. ਛੱਡ । ੧੧. ਸ਼ਕਤਿ ਬਿਨ । ੧੨. ਕਮਜ਼ੋਰ । ੧੩. ਸਜ਼ਾ । ੧੪. ਫਾਹੀ । ੧੫. ਨੀਵੀਂ ਥਾਂ (ਨਰਕ ਅਥਵਾ ਮਾਤਾ ਦੇ ਗਰਭ ਵਿੱਚ) ਟਿਕਾਣਾ ਹੋਇਆ । ੧੬. ਹਲਟ ਦੀ ਮਾਲ੍ਹ ਵਾਂਙੂ ਹੇਠਾਂ ਉਤਾਂਹ ਫਿਰਦਾ ਹੈ । ੧੭. ਜਨਮ ਅਤੇ ਮਰਨ ਦੁਹਾਂ ਦੋਵੇਂ ਵਿੱਚੋਂ ਰਸਤੇ ਹਨ । ੧੮. ਫਿਰਨਾ । ੧੯ ਦੁੱਖ । ੨੦. ਹੇ ਦੇਵਤਿਆਂ ਦੇ ਦੇਵਤੇ ! ਦੇਵਤਿਆਂ ਦੇ ਮਾਲਿਕ !! ਧਰਤੀ ਦੇ ਸੁਆਮੀ !!! । ੨੧. ਜਿਸ ਦੀ ਮਹਾਨ ਮਹਿਮਾ ਹੈ । ੨੨. ਯਾਦ ਕਰਦੇ ਹਨ । ੨੩. ਚਰਨ ਧੂੜਿ ।

Aਪਾ:—ਕੀਨ ਪੁਕਾਰ । Bਪਾ:—ਭ੍ਰਮਨਹੇਤ ਜੀ ਕੋ, ਵੀ ਹੈ ।

ਨਾਮ, ਦਾਨ, ਪ੍ਰੀਤਮ[੧] ਪਦ ਥਾਰੀ[੨] ॥ ਦੇਤਿ ਦਯਾਨਿਧ ! ਸਰਣ ਤਿਹਾਰੀ[੩] ॥
||੬੫||੮੭੮||੧੪੧੦||੩੭੨੯||

ਦੂਖ, ਰੋਗ, ਸੰਤਨ-ਮੁਰ-ਹਰਹੂ[੪] ਦਾਸ ਜਾਨਿ ਕਰੁਨਾ-ਰਸ-ਢਰਹੂ[੫]
ਰੱਛ ਕਰਹੁ ਮੋਰੀ ਸਭਿ ਕਾਲਾ ਦੀਨ-ਬੰਧੁ[੬] ! ਬੈਰਿਨ-ਉਰ-ਸਾਲਾ[੭] ॥
||੬੬||੮੭੯||੧੪੧੧||੩੭੩੦||

ਪੂਤ੍ਰ, ਮਿਤ੍ਰ ਹਮਰੇ ਪ੍ਰਤਿਪਾਰਹੁ ॥ ਚੁਨ ਚੁਨ ਦੁਰਜਨ[੮] ਸਕਲ ਸੰਘਾਰਹੁ[੯] ॥
ਸ੍ਰੀ ਸਰਬਲੋਹ ਕਰੁਨਾ[੧੦] ਮੁਝ ਕੀਜੈ ॥ ਹਾਥ ਦੇਇ ਕਿੰਕਰ[੧੧] ਰਖ ਲੀਜੈ ॥
||੬੭||੮੮੦||੧੪੧੨||੩੭੩੧||

ਤ੍ਰਾਹ ਤ੍ਰਾਹ ਪ੍ਰਭੁ ! ਸਰਣ ਤੁਹਾਰੀ ॥ ਹਉਂ ਤੁਅ ਓਟ ਫੜੀ ਦਰਬਾਰੀ[੧੨] ॥
ਏਕ ਜੀਹ ਕਿਆ ਕਥੇ ਬਿਚਾਰਾ ? ॥ ਸੇਸ, ਸਾਰਦਾ, ਬਿਧ[੧੩], ਭਵ[੧੪]-ਹਾਰਾ ॥
||੬੮||੮੮੧||੧੪੧੩||੩੭੩੨||

ਛਮਹੁ[੧੫] ਨਾਥ ! ਮੋਰੀ ਢੀਠਾਈ[੧੬] ॥ ਹਮ ਲਹੁਰੇ[੧੭] ਤੁਮ ਅਤਿ-ਗਰੂਆਈ[੧੮] ॥
ਜਹੰ-ਬਿਧ[੧੯]ਰਖਯਾ ਦੇਵਨ ਕਰੇ ॥ 'ਅਭਯਦਾਨ ਦੈ' ਅਸੁਰਨ-ਮਰੇ ||੬੯||੮੮੨||੧੪੧੪||੩੭੩੩||
ਤਿਮ ਮੁਰ ਰਖਯਾ ਕਰਹੁ ਗੁਸਾਈ ! ॥ ਮੈ ਆਯੋ ਤੁਮਰੀ ਸਰਣਾਈ ॥
ਦਾਸ 'ਗੋਬਿੰਦ' ਫਤਹ ਨਰਹਰੀ[੨੦] ॥ ਸ੍ਰੀ ਸਰਬਲੋਹ ! ਉਚਰਹੁੰ ਪਲ ਘਰੀ ॥
||੭੦||੮੮੩||੧੪੧੫||੩੭੩

ਦੇਵ ਬਿਨਯ-ਕਬਿ ਬਿਨਯ ਬਖਾਨੀ ॥ ਸੁਨਹੁ ਸੰਤ ਜਨ ਹੋ ਸੁਰ ਗਜਾਨੀ ! ॥
ਸੁਨੈ ਪਢੈ ਤਿਸ ਹੋਇ ਉਧਾਰਾ ॥ ਦੇਵ ਬਿਨਯ ਕਬਿ ਬਿਨਯ ਸੁਧਾਰਾ[੨੧] ॥
||੭੧||੮੮੪||੧੪੧੬||੩੭੩੫||

ਅਬ ਹਰਿ ਕੀ ਆਰਤੀ ਸੁਨਹੁ ਜੂ ! ॥ 'ਦੇਵਨ ਜਾ ਬਿਧ ਕੀਨ' ਗੁਨਹੁ[੨੨] ਜੂ ! ॥
ਸ੍ਰੀ ਸਰਬਲੋਹ ਕੀ ਆਰਤੀ ਕਰੀ ॥ ਸੁਨਹੁ ਸੰਤ ਸੱਜਨ ! ਪਗ ਪਰੀ[੨੩] ॥
||੭੨||੮੮੫||੧੪੧੭||੩੭੩੬||

ਇਤਿ ਸ੍ਰੀ ਦੇਵ ਬਿਨਯ ਕਵਿ ਬਿਨਯ ਸ੍ਰੀ ਸਰਬਲੋਹ ਭੂਮਨ[੨੪] ਬੀਰਜਨਾਦ-ਬਿਜਯ[੨੫]
ਸਮਾਪਤਿ ਮਸਤ ਸੁਭ ਮਸਤ[੨੬] ॥

੧. ਪ੍ਰੀਤਿ ਪ੍ਰੇਮ । ੨.ਤੇਰੇ ਚਰਨਾਂ ਦੀ । ੩.ਹੇ ਦਯਾ ਦੇ ਸਮੁੰਦ੍ਰ ! ਤੇਰੀ ਸ਼ਰਣ ਦੇਂਦੀ ਹੈ । ੪.ਸੰਤਾਂ ਦੇ ਅਤੇ ਮੇਰੇ ਦੂਖ ਨਾਸ
ਕਰੋ । ੫. ਕ੍ਰਿਪਾ ਦੇ ਪ੍ਰੇਮ ਵਿੱਚ ਢਲ ਜਾਓ । ੬. ਗਰੀਬਾਂ ਦੇ ਮਿਤ੍ਰ । ੭. ਹੇ ਵੈਰੀਆਂ ਦੇ ਦਿਲਾਂ ਵਿੱਚ ਸੱਲ ਪੌਣਵਾਲੇ !! ।
੮. ਦੁਸ਼ਮਣ । ੯. ਮਾਰੋ । ੧੦. ਮਿਹਰ । ੧੧. ਦਾਸ । ੧੨. ਦਰਬਾਰ ਦੇ ਸੇਵਕ ਨੇ । ੧੩. ਬ੍ਰਹਮਾ । ੧੪. ਸ਼ਿਵ ।
੧੫. ਮਾਫ ਕਰੋ । ੧੬. ਗੁਸਤਾਖੀ । ੧੭. ਛੋਟੇ । ੧੮. ਬਹੁਤ ਵੱਡਾ ਹੈ । ੧੯. ਜਿਸਤਰਾਂ । ੨੦. ਹੇ ਸਰਬਲੋਹ ! (ਤੇਰੀ
ਹੀ) ਫਤਿਹ ਹੈ । ੨੧. ਦੇਵਤਿਆਂ ਦੀ ਬੇਨਤੀ ਅਤੇ ਕਵਿ ਦੀ ਬੇਨਤੀ ਨੂੰ ਚੰਗੀ ਤਰਾਂ । ੨੨. ਵਿਚਾਰੋ । ੨੩. ਪੈਰੀਂ ਪੈ ਕੇ
(ਦੇਵਤਿਆਂ ਨੇ ਜਿਸਤਰਾਂ ਆਰਤੀ ਕੀਤੀ ਹੈ) । ਵੱਡੇ ਨੇ । ੨੫. ਵੀਰਯਨਾਦ ਤੇ ਫਤਿਹ ਪਾਈ ਹੈ । ੨੬. (ਉਹ)
ਪੂਰੀ ਹੋ ਗਈ ਹੈ (ਇਸ ਵਿੱਚ) ਕਲਯਾਣ ਹੈ ।

੧ ੴ ਸ੍ਰੀ ਕਰਾਚੋਲ[1] ਜੀ ਸਹਾਇ ॥

ਅਥ ਦੇਵਨ-ਬਿਜਯ[2] ਆਰਤੀ-ਸ੍ਰੀ ਸਰਬਲੋਹ ਭੂਮਨ[3] ਕਥਤੇ, ਤ੍ਵ ਬਲ, ਤ੍ਵ ਪ੍ਰਸਾਦਿ, ਬਿਸਨੁਪਦ ਰਾਜ ਪੁਨਿਰਜਾਕੀ ॥

ਕੀਨੀ ਤੁਲ ਸਮਾਜ ਪੂੰਜਨ ਹਰਿ ਸੁਰ, ਸੁਰਪਤਿ, ਸੁਰ-ਨਾਰਿ[4] ॥
ਕੋਟ ਤੇਤੀਸ ਮਿਲ ਸਨਮੁਖ ਠਾਢੇ, ਕਰ ਜੋਰਤਿ ਦਰਬਾਰਿ ॥
ਜੁਰੇ ਸਕਲ ਸਮਾਜ ਸੰਜੁਗਤਿ, ਮੰਗਲ ਗਾਵਤਿ ਚਾਰ[5] ॥
ਜੀਤ ਕੇ ਗੀਤ ਗਾਵਤਿ ਅਰੁ ਵਾਵਤਿ[6] ਬਲਿ ਬਲਿ ਜਾਤੁ ਦਰਸਾਰ[7] ॥
॥੧॥੮੮੬॥੧੪੧੮॥

ਧੂਪ, ਦੀਪ, ਤਿਲਕਾਦਿ, ਨਈਬੇਦਾ[8], ਸਾਜ ਸਾਜ ਸੁਰ ਸਗਰੇ ॥
ਅਛੱਤ[9] ਪੁਹਪ ਮਾਲ ਸੁਗੰਧਨ[10] ਮ੍ਰਿਗਮਦ[11] ਕੇਸਰ, ਅਗਰੇ[12] ॥
ਬਿਬਿਧ-ਸੁਗੰਧ[13] ਘਨਸਾਰ[14] ਤੇ ਆਦਿਕ, ਕੰਚਨ ਥਾਲ ਨਰ ਸੁਧਰੇ[15] ॥
ਬਾਰਿ ਨੰਦਨੀ ਗਾਗਰਿ ਭਰ ਭਰ, ਪ੍ਰਭੁ ਪਦ ਦੇਵਨ ਪਖਰੇ[16] ॥੨॥੮੮੭॥੧੪੧੯॥੩੭੩੮॥

ਚਰਨੋਦਿਕ[17] ਮਸਤਕ ਲੇ ਲਾਵਤੁ, ਜਨਮ ਸਕਾਰਥਿ ਜਾਨੇ ॥
ਮਗਨ[18] ਭਏ ਹਰਿ ਦਰਸਨ ਤੇ ਸੁਰ, ਤਦਾਕਾਰ ਰੰਗ ਮਾਨੇ[19]
ਬਾਂਧ ਘੁੰਘਰੂ ਪਗਨ ਹਰਖ ਕਰ, ਸੁਰ ਸੁਰਪਤਿ, ਮਨ-ਭਾਨੇ[20] ॥
ਰਬਾਬ, ਪਖਾਵਜ[21], ਤਾਲ, ਘੁੰਘਰੂ, ਲੇ ਲੈ ਸਕਲ ਜੁਟਾਨੇ ॥੩॥੮੮੮॥੧੪੨੦॥੩੭੩੯॥

ਰੰਭਾ[22], ਉਰਬਸਿ, ਘ੍ਰਿਤਾਚੀ, ਤੇ, ਦੇਵ-ਬਧੂA ਮਿਲ ਗਾਈ[23] ॥
ਕਰ ਕਰ ਬਿਨਜ ਸਚੀ[24] ਪਦ ਕੰਜਨ[25], ਗਾਵਤਿ ਬਿਜਜ-ਬਧਾਈ ॥
ਜੱਛ, ਜੱਛਨੀ, ਗੰਧ੍ਰਬ, ਕਿੰਨਰ, ਸਾਜ ਸਮਾਜ ਮਿਲਾਈ[26] ॥
ਨਾਚ ਉਠੇ ਸਗਰੇ ਹਰਿ ਭਗਤਾ, ਉਪਮਾ ਕਹਿ ਨ ਸਕਾਈ ? ॥੪। ੮੮੯॥੧੪੨੧॥੩੭੪੦॥

---

੧. ਤਲਵਰ ੨. ਦੇਵਤਿਆਂ ਦੀ ਜਿੱਤ । ੩. ਵੱਡੇ ਦੀ । ੪. ਹਰਿ ਦੀ (ਪੂਜਨ ਦੀ ਸਮਗ੍ਰੀ) ਵਾਂਗੂ ਦੇਵ ਸਮਾਜ ਨੇ ਵੀ (ਸਮਗ੍ਰੀ) ਕੀਤੀ, ਦੇਵਤਿਆਂ ਇੰਦ੍ਰ ਅਤੇ ਦੇਵ ਇਸਤ੍ਰੀਆਂ ਨੇ ਰਲ ਕੇ । ੫. ਸੁੰਦ੍ਰ, ਚਾਰੁ । ੬. ਅਤੇ ਵਾਜੇ ਵਜੰਦੇ ਹਨ । ੭. ਦਰਸ਼ਣ ਤੋਂ । ੮. ਪ੍ਰਸ਼ਾਦ । ੯. ਚੌਲ । ੧੦. ਸੁਗੰਧੀਆਂ ਵਾਲੇ ਫੁੱਲਾਂ ਦੀਆਂ ਮਾਲਾਂ । ੧੧. ਕਸਤੂਰੀ ੧੨. ਅਗਰ, ਚੰਦਨ । ੧੩. ਬਹੁਤ ਤਰਾਂ ਦੀਆਂ ਖ਼ੁਸ਼ਬੂਆਂ । ੧੪. ਕਪੂਰ । ੧੫. ਸੋਨੇ ਦਿਆਂ ਥਾਲਾਂ ਵਿੱਚ ਆਦਮੀਆਂ ਨੇ ਰੱਖੇ । ੧੬. ਗੰਗਾ ਜਲ ਦੀਆਂ ਗਾਗਰਾਂ ਭਰ ਭਰ ਕੇ ਦੇਵਤਿਆਂ ਨੇ ਸਰਬਲੋਹ ਦੇ ਚਰਨ ਧੋਤੇ । ੧੭. ਚਰਨਾਮ੍ਰਿਤ । ੧੮. ਲਿਵ ਲੀਨ । ੧੯. ਉਸਦੇ ਸਰੂਪ ਦਾ ਆਨੰਦ ਮਾਣਿਆ । ੨੦ ਮਨ ਭਾਉਂਦੇ । ੨੧. ਤਬਲਾ, ਜੋੜੀ । ੨੨. ਇਕ ਅਪਸਰਾ ਦਾ ਨਾਮ ਹੈ । ੨੩. ਦੇਵਤਿਆਂ ਦੀਆਂ ਇਸਤ੍ਰੀਆਂ ਮਿਲ ਕੇ ਗਾਈਆਂ । ੨੪. ਇੰਦ੍ਰ ਦੀ ਔਰਤ । ੨੫. ਚਰਨ ਕਮਲ ਵਾਲੇ ਨੂੰ । ੨੬. ਜਨਸਮੁਦਾਯ ਹੀ ਸਾਜ ਮਿਲੌਂਦਾ ਹੈ ।

Aਪਾ: ਦੇਵ ਬਧੂਨ ।

ਲੋਕਪਾਲ[1] ਭਵ[2], ਬਿਧ[3], ਨਾਰਦ ਤੇ, ਸੇਸ, ਸਨਕਾਦਿਕ ਨ੍ਰਿਤਤਿ[4] ॥
ਨਾਰਦ, ਤੂੰਬਰ[5]-ਬੀਨ-ਬਜਾਵਤਿ, ਗਰੁੜਾ ਨੰਦਿ[6] ਸਿਵ ਨ੍ਰਿਤਤਿ ॥
ਬ੍ਰਹਮਾ, ਹੰਸ, ਹਯਰਾਜ[7], ਅਰਾਵਤ, ਭੂਤ[8] ਭੂਤਗਨ[9] ਨ੍ਰਿਤਤਿ ॥
ਨ੍ਰਿਤਤਿ ਪਰੀ,ਪਦਮਨੀ,ਹੂਰਨ,ਨਰੀ,ਨਾਗਨੀ ਨ੍ਰਿਤਤਿ ॥੫॥੮੯੦॥੧੪੨੨॥੩੭੪੧॥
ਥਿਰ ਥਿਰ[10], ਥਈ ਥਈ, ਤਾਥੈ ਤਾਥੈ, ਨ੍ਰਿਤ-ਸੰਗੀਤੰ[11] A ਨ੍ਰਿਤਤਿ ॥
ਮਕਰੀ[12], ਸਕਰੀ, ਪ੍ਰੋਹੀ, ਪਰੁਵੀ, ਚਿਤ੍ਰ-ਬਚਿਤ੍ਰਨ[13] ਨ੍ਰਿਤਤਿ ॥
ਮਧੁਰ ਤਾਲ ਆਲਾਪਤ ਸੁਹਾਗਨਿ, ਤਾਨ ਗਾਨ ਭਲ ਨ੍ਰਿਤਤਿ[14] ॥
ਮਧੁਰ ਤਾਲ, ਰਾਗਨੀ, ਸੁਰ, ਧ੍ਰੁਜ[15] ਜੀਲ[16] ਖਰਜ[17] ਕਰ ਨ੍ਰਿਤਤਿ ॥
॥੬॥੮੯੧॥੧੪੨੩॥੩੭੪੨॥

ਤਰਜ਼ ਸਾਨੀ ॥ ਧੁਰਪਦ[18], ਤਿਲਾਨਾ[19] ਕਾਮੋਦੀ, ਸੂਹੀ ਬਸੰਤ, ਮਧੁਲਮਾਧੋ ॥
ਮਧੁਰ ਮਧੁਰ ਰਾਗ ਅਰੁ ਰਾਗਨਿ, ਗਾਵਤਿ, ਵਾਵਤਿ ਸਾਧੋ !
ਨ੍ਰਿਤ ਸਮਾਜ ਕਹਾ ਲੌ ਬਰਨਹੁ ? ਨ੍ਰਿਤਤਿ ਸਭੀ ਚਰਾਚਰ ॥
ਕੌਤਕ ਅਨੁਭਵ ਕਰ ਇਓਂ ਬਿਸਮਜ, 'ਕਬਿ ਰਾਮ ਹੂੰ' ਨ੍ਰਿਤਤਿ ਧਾਕਰ[20]॥
॥੭॥੮੯੨॥੧੪੨੪॥੩੭੪੩॥

ਤੁਮਹੂੰ ਨ੍ਰਿਤਹੁ ਮਨ ਕਰਮ[21] ਕਾਯਾ-ਕਰੁB, ਸਾਧੁ ਸਮਾਜ ਗੁਰਸਿਖਾ ! ॥
ਲੋਕ ਲਾਜ ਪਰਹਰ ਕਰ ਨਾਚਹੁ, ਨਹਿ ਬਜਾਪੈ ਦੁਰਭਿੱਖਾ[22]
ਛੁਟਿ ਹੋ ਕਾਲ ਜਾਲ ਤੇ ਪ੍ਰਾਨੀ, ਕਾਨ[23] ਜਗਤਿ ਕੀ ਤਜਾਗਹੁ ॥
ਨਉਧਾ ਭਗਤਿ ਪ੍ਰੇਮ-ਲਛਨਾ, ਬਿਦੇਹ ਦਸਾ ਅਨੁਰਾਗਹੁ[24]॥੮॥੮੯੩॥੧੪੨੫॥੩੭੪੪।
ਹੋਤੁ ਬਿਲਾਸ-ਨ੍ਰਿਤ[25] ਹਰਿ ਆਗੇ, ਨ੍ਰਿਤਤਿ ਪਰੀਆ ਸਾਰੀ ॥
ਚਢ੍ਹਜੋ ਖੁਮਾਰ ਦਰਸ ਕਰ ਮਾਤੇ, ਜੈਸੇ ਦਸਾ ਖੁਮਾਰੀ[26] ॥

---

੧. ਰਾਜੇ ਦਿਗਪਾਲ । ੨ ਸ਼ਿਵ । ੩. ਬ੍ਰਹਮਾ । ੪. ਨੱਚਦੇ ਹਨ । ਇਹ ਗੰਧਬ ਦਾ ਨਾਮ ਹੈ। ੬. ਸ਼ਿਵ ਦਾ ਬੈਲ। ੭. ਉਚੈ । ੮. ਜੀਵ । ੯. ਭੂਤਨੇ। ੧੦. ਇਕ ਕਿਸਮ ਦਾ ਤਾਲ। ੧੧. ਸੰਗੀਤ ਦੇ ਨਿਰਧਣ ਅਨੁਸਾਰ । ੧੨. ਇਕ ਤਰਾਂ ਦਾ ਨਾਚ ਭੇਦ ਹੈ। ੧੩. ਬਹੁਤ ਤਰਾਂ ਨਾਲ। ੧੪ ਮਿੱਠੇ ਤਾਲ ਨਾਗਣੀਆਂ ਅਲਾਪਦੀਆਂ ਹਨ ਭਲੇ ਗੋਣੇ ਅਤੇ ਤਾਨਾਂ ਨਾਲ ਨਾਚ ਨਚਦੀਆਂ ਹਨ। ੧੫.ਇਕ ਗੌਣ ਦਾ ਭੇਦ ਹੈ ਜਿਸ ਨਾਲ ਉੱਚੀ ਸੁਰ ਵਿੱਚ ਗਾਇਆ ਜਾਂਦਾ ਹੈ। ੧੬. ਇਕ ਤਾਰ ਜਿਸ ਉੱਤੇ ਗਜ ਫੇਰਿਆ ਜਾਂਦਾ ਹੈ। ੧੭. ਸੁਰ। ੧੮. ਗੌਣ ਦਾ ਇਕ ਭੇਦ ਹੈ। ੧੯. ਇਕ ਰਾਗ ਦਾ ਨਾਮ। ੨੦. ਖੇਡ ਵੇਖ ਕੇ ਇਉਂ ਹੈਰਾਨ ਹੋ ਗਏ ਕਿ ਕਵਿ (ਸ੍ਰੀ ਗੁਰੂ) ਗੋਬਿੰਦ ਸਿੰਘ (ਸਾਹਿਬ) ਮੈਂ ਵੀ ਚੋਤ ਕੇ ਨਚਣ ਲਗ ਪਿਆ। ੨੧. ਬਾਣੀ ਸਰੀਰ। ੨੨. ਭੁੱਖ ਦਾ ਸਮਾਂ। ੨੩. ਲੱਜਿਆ। ੨੪. ਨੌਪ੍ਰਕਾਰ ਦੀ ਭਗਤਿ ਵਿੱਚ ਪ੍ਰੇਮ ਦੀ ਨਿਸ਼ਾਨੀ ਨਾਲ 'ਦੇਹ ਤੋਂ' ਬਿਨਾ ਜੋ ਹਾਲਤ ਹੈ ਉਸ ਵਿਚ ਪ੍ਰੀਤਿਵਾਨ ਹੋਵੇ। ੨੫. ਨਾਚ ਦੇ ਤਮਾਸ਼ੇ। ੨੬.ਅਮਲ ਚੜ ਗਿਆ ਦੀਦਾਰ ਕਰਕੇ ਮਸਤ ਹੋ ਗਏ ਜਿਸਤਰਾਂ (ਸ਼ਰਾਬ) ਖੁਮਾਰੀ ਵਾਲੇ ਦੀ ਹਾਲਤ ਹੁੰਦੀ ਹੈ।

A ਪਾ:-ਸੰਗੀਤੀ। B ਪਾ:-ਕਰਮ ਕਾਯਕਹੋ, ਵੀ ਹੈ।

ਆਪਾ ਪਰਕਾ[1] ਸਭੈ ਬਿਸਰਗੋ, ਤਦਾਕਾਰ[2] ਭਏ ਸਭਹੀ ॥
ਏਕ ਰੰਗ ਹਰਿ ਕੇ ਭਏ ਰੰਗੀ, ਭਕਤਿ-ਇਕੰਗੀ[3]ਲਭ ਹੀ ॥੯॥੮੯੪॥੧੪੨੬॥੩੭੪੫॥
ਸਾਜ, ਤਾਲ, ਸੁਰ, ਤਾਨ-ਮਿਲਾਵਤਿ, ਗਾਵਤਿ, ਵਾਵਤਿ, ਨਾਚਤਿ ॥
ਘੂੰਘਰ[4], ਝੂਮਰ, ਨਟਵਰ ਨ੍ਰਿਤਤਿ, ਸ੍ਰੀ ਸਰਬਲੋਹ ਰੰਗ[5] ਰਾਚਤਿ ॥
ਵਾਰਤਿ ਮਨਿਨ ਸੁਰਨ ਕੀ ਬਾਲਾ[6], ਧਨ ਵਰਸਾ ਕਰ ਜਾਰੇ
ਪੁਹਪ-ਮਾਲ[7] ਅਛੱਤ[8] ਸਭਿ ਅਰਪਤਿ, ਵਰਸਤ ਸੁਮਨ[9] ਅਖਾਰੇ ॥੧੦॥
॥੮੯੫॥੧੪੨੭॥੩੭੪੬॥
ਹਾਵ, ਭਾਵ, ਦਾਵ-ਨ੍ਰਿਤਕਾਰੀ, ਕਰ ਕਟਾਖ ਹਰਿ ਹੇਰਤਿ[10] ॥
ਅਸਤੁਤਿ, ਕਵਚ, ਕੀਲ[11] ਹਰਿ-ਉਪਮਾ, ਗੀਤ, ਕਵਿੱਤਨ ਟੇਰਤਿ ॥
ਬੇਦ ਮੰਤ੍ਰ, ਗੀਤਾ, ਉਪਨਿਸਦਿਨ, ਗਾਵਤਿ ਰਾਗ ਸੰਬੂਹਨ
ਸਰਸ-ਬਸੰਤ[12], ਗੂਜਰੀ, ਗਉਰੀ, ਮਾਰੂ, ਪਰਜ-ਬਧੂਹਨ[13]॥੧੧॥੮੯੬॥੧੪੨੮॥੩੭੪੭॥
ਗਾਇ ਵਜਾਇ ਰੀਝਾਇ ਮਹਾ ਪ੍ਰਭੁ, ਅਭਯ ਦਾਨ ਕਉ ਪਾਯੋ ॥
ਦਾਸ 'ਗੋਬਿੰਦ' ਫਤਹ ਸਤਿਗੁਰੁ ਕੀ, ਸੁਰਪਤਿ ਨ੍ਰਿਤ ਸੁਨਾਯੋ
ਆਗਜਾ ਮਹਿ ਸਭੁ ਨਾਚਤਿ ਤਾਂ ਕੇ, ਚਰਾਚਰ ਪਰਜਾ ਸਾਰੀ ॥
ਦਾਸ ਗੋਬਿੰਦ ਫਤਹ ਸਤਿਗੁਰੁ ਕੀ, ਮਾਯਾ[14] ਨਚਾਵਨੁ ਹਾਰੀ ॥੧੨॥੮੯੭॥੧੪੨੯॥੩੭੪੮॥

ਇਤਿ ਸੁਰਪਤਿ ਨ੍ਰਿਤ ਹਰਿ ਪੂਜਾ ਉਸਤਤਿ ਉਤਸਵ ਸਮਾਪਤਿ ॥

ਅਥ ਹਰਿ ਆਰਤੀ ਕਥਤੇ, ਤ੍ਰੁ ਬਲ, ਬਿਸਨੁਪਦ ਪੁੰਨੀਆਂ ਕਬਿਬਾਚ ॥

ਆਰਤੀ ਸਾਜ ਸੁਭਗ[15] ਹਰਿ ਕੇਰੀ, ਕਰਪੂਰ ਪ੍ਰਜੂਲ ਦਿਕਜ ਬਾਤੀ[16] ॥
ਮਣਿਮਯ ਦੀਪ-ਸਹੰਸ੍ਰ-ਮੁਖੀ[17] ਸਜ, ਸੁਰ-ਪਤਿ ਬਿਧਹ ਸੁਜਾਤੀ[18]

---

੧. ਦੂਜਾ। ੨. ਉਸਦਾ ਰੂਪ। ੩. ਅਨਨਜ ਭਗਤੀ। ੪. ਇਕ ਪ੍ਰਕਾਰ ਦਾ ਨਾਚ ਜੋ ਪਦਾ ਹੁੰਦਾ ਹੈ ੫. ਪ੍ਰੇਮ ਵਿੱਚ। ੬. ਇਸਤ੍ਰੀਆਂ। ੭. ਫੁੱਲਾਂ ਦੀਆਂ ਮਾਲਾਂ। ੮. ਚੋਲ। ੯. ਫੁੱਲ। ੧੦ ਹਾਵਭਾਵ ਤਰੀਕਿਆਂ ਨਾਲ ਨਾਚ ਕਰਦੀਆਂ ਹਨ ਰਹੱਸਯ ਮਈ ਨਿਗ੍ਹਾ ਨਾਲ ਸਰਬਲਹ ਵੱਲ ਵੇਖਦੀਆਂ ਹਨ। ੧੧. ਸਤੋਤ੍ਰ ਦਾ ਇਕ ਭੇਦ ਹੈ। ੧੨. ਰਸ ਨਾਲ ਬਸੰਤ ਰਾਗ। ੧੩. ਇਸਤ੍ਰੀਆਂ 'ਪਰਜ' ਰਾਗ ਨੂੰ। ੧੪. ਮਾਇਆ ਪ੍ਰਕ੍ਰਿਤਿ। ੧੫. ਸੁੰਦਰ। ੧੬. ਦੀ ਸੁੰਦਰ ਬੱਤੀ ਜਗਦੀ ਹੈ। ੧੭. ਹਜ਼ਾਰ ਬੱਤੀਆਂ ਵਾਲਾ ਦੀਵਾ। ੧੮. ਇੰਦ੍ਰ, ਬ੍ਰਹਮਾ ਅਤੇ ਗਰੁੜ ਨੇ।

ਤ੍ਰੈਤੀਸ ਕ੍ਰੋੜ ਸੁਰ ਕਰਤਿ ਆਰਤੀ, ਸੰਕਰ[੧], ਉਮਾ[੨], ਗਨੇਸੰ ॥
ਸ਼ੇਸ, ਸਾਰਦਾ, ਨਾਰਦ, ਮੁਨਿ-ਜਨ, ਧਰਮ, ਕੁਬੇਰ, ਜਲੇਸੰ[੩] ॥੧॥
ਬਜਾਵਤਿ ਸੰਖ, ਘੰਟ ਸੁਰਗਨ ਤਹੰ ਆਰਤੀ ਕਰਤਿ ਗੋਬਿੰਦੇ ॥
ਆਰਤੀ ਸ੍ਰੀ ਮਹਾਰਾਜ ਪ੍ਰਭੂ ਜੂ ਕੀ, ਕਰਤਿ ਮਹਾ ਸੁਰ ਬ੍ਰਿੰਦੇ[੪] ॥੧॥ਰਹਾਉ॥"
॥੧॥੮੯੮॥੧੪੩੦॥੩੭੪੯॥

ਨੰਦੀ[੫], ਗਰੁੜ, ਹੰਸ, ਐਰਾਵਤ, ਬਾਜਿਰਾਜ[੬A] ਸਸਿ, ਸੂਰੰ ॥
ਰਾਸਿ[੭], ਗ੍ਰਿਹ[੮] ਨਖਤ੍ਰ[੯], ਉਡਗਨ[੧੦]-ਗਨ, ਗੰਧ੍ਰਬ, ਚਾਰਨ, ਹੂਰੰ ॥
ਗੁਹਜਕ[੧੧], ਕਿੰਨਰ, ਰੰਭਾ[੧੨]ਯੁਵਤਿਨ[੧੩], ਸਚੀ[੧੪] ਰਮਾ[੧੫]ਕਲਜਾਨੀ[੧੬]॥
ਕਰਤਿ ਆਰਤੀ ਪੁਰਸੋਤਮ ਪ੍ਰਭੁ, ਮੰਗਲਚਾਰ-ਬਿਵਾਨੀ[੧੭] ॥੨॥੮੯੯॥੧੪੩੧॥੩੭੫੦॥
ਚਰਚਿਤ[੧੮]-ਮ੍ਰਿਗਾਮਦ[੧੯],ਸ੍ਰੀਖੰਡ[੨੦],ਕੇਸਰ, ਅਰਪਿਤ-ਤਨ, ਮਨ ਪ੍ਰਾਨਾ ॥
ਲੇਤੁ-ਪ੍ਰਦਛੰਨ ਸੁਰ ਸੁਭ-ਲੱਛਨ[੨੧], ਬਲਿ ਬਲਿ ਜਾਤਿ ਸੁਰਹਾਨਾ ॥
ਸਾਜਨ ਸਰਸਿਤ[੨੨] ਚਾਉ ਉਮਾਹਾ, ਹਰਖ ਉਛਾਹ ਹਰਿ ਦਰਸਨ ॥
ਪ੍ਰੇਮ-ਉਮੰਗ[੨੩] ਅਨੰਦ ਹਿਰਦੈ ਮਹਿ, ਬਿਖਮ ਬੇਖ ਅਤਿ ਪਰਸਨ[੨੪]॥੩॥੯੦੦॥੧੪੩੨॥੩੭੫੧॥
ਭਾਂਤਿ ਭਾਂਤਿ ਨਈਬੇਦ[੨੫]ਬਿਬਿਧ ਬਿਧ, ਪਾਕ-ਪਕਵਾਨ[੨੬]ਦਿਜ-ਭੋਜਨ[੨੭]॥
ਖੋੜਸ-ਬਿਧ ਕਹੁ[੨੮] ਪੂਜ ਤੁਲ-ਕਰ[੨੯], ਪੂਜਤਿ ਬਿਜਯ-ਪ੍ਰਯੋਜਨ ॥
ਲੇਹਜ[੩੦], ਪੇਹਜ[੩੧] ਭੱਛ-ਰੁ-ਭੋਜਾB, ਛੀਰਕ[੩੨] ਘ੍ਰਿਤਹ-ਪਕੰ[੩੩] ॥
ਬਿਵਿਧ ਮਿਸ੍ਰਾਨ[੩੪] ਦਿਬਜ[੩੫] ਸਾਮਿਗ੍ਰੀ, ਹਰਿ ਹਿਤੁ ਬਿੰਜਨ-ਸਕੰ[੩੬] ॥
॥੪॥੯੦੧॥੧੪੩੩॥੩੭੫੨॥

ਸਰਕਰਾ[੩੭] ਸੁਹਾਰ[੩੮] ਸੰਜਾਬ[੩੯]ਬਿਬਿਧ ਬਿਧ, ਫਲਾਹਾਰ[੪੦]ਬਹੁ ਭਾਤੰ ॥
ਨਾਨਾ ਫਲ ਦਿਬਜਤਿ[੪੧] ਸੰਬ੍ਰਹਨ, ਲੋਕ ਲੋਕ ਬਹੁ-ਜਾਤੰ[੪੨]

---

ਸ਼ਿਵ। ੨ ਪਾਰਬਤੀ ੩. ਵਰੁਣ। ੪. ਸਮੂਹ। ੫. ਬੈਲ। ੬. ਉਚੇ ਸ੍ਰਵਾ। ੭. ਮਹੀਨੇ। ੮. ਨੌ ਗ੍ਰਿਹ। ੯ ਇ... ਦੀ ਨਛੱਤ੍ਰ। ੧੦. ਤਾਰੇ। ੧੧. ਇਕ ਦੇਵਤਿਆਂ ਦੀ ਜਾਤਿ ਹੈ। ੧੨. ਇਕ ਅਪਸਰਾ ਦਾ ਨਾਮ ਹੈ। ੧... ਤ੍ਰੀਆਂ। ੧੪. ਇੰਦ੍ਰ ਦੀ ਇਸਤ੍ਰੀ। ੧੫. ਲੱਛਮੀ। ੧੬. ਕਲਯਾਣ ਕਰਨਵਾਲੀ। ੧੭. (ਬਿਵਾਨੀ) ਦੇਵਤੇ ਮੰਗਲਾਚਾਰ ਕਰਦੇ ਹਨ। ੧੮. ਛਿੜਕਦੇ ਹਨ। ੧੯. ਕੇਸਰ। ੨੦. ਚੰਦਨ। ੨੧. ਚੰਗਿਆਂ ਚਿੰਨ੍ਹਾਂ ਵਾਲੇ। ੨੨. ਖੁਸ਼ ਹੁੰਦੇ ਹਨ। ੨੩. ਪ੍ਰੇਮ ਦੀ ਲਹਿਰ ਨਾਲ। ੨੪ ਭਯਾਨਕ ਰੂਪ (ਸਰਬਲੋਹ) ਨੂੰ ਭੇਟਦੇ ਹਨ। ੨੫. ਭੋਜਨ ਦਾ ਪਦਾ... ੨੬. ਪੱਕੇ ਭੋਜਨ। ੨੭. ਬ੍ਰਾਮਣਾ ਦਾ ਖਾਣਾ,ਖੀਰ। ੨੮. ਸੋਲਾਂ ਤਰਾਂ ਦੀ। ੨੯. ਸਮਾਨ ਕਰ ਕੇ। ੩੦. ਚੂੰਘਣ ਵਾਲੇ ਭੋਜਨ ਦਾਲ... ੩੧. ਪੀਣ ਵਾਲੇ ਪਦਾਰਥ। ੩੨. ਦੁੱਧ ਤੋਂ ... ਭੋਜਨ। ੩੩. ਘਿਉ ਦੇ ਪਕਵਾਨ। ੩੪. ਮਿੱਠੇ। ੩੫. ਸੁੰਦ੍ਰ... ਹੈ। ੪੦. ... ੩੬. ਸਾਗ ਅਤੇ ਪਦਾਰਥ। ੩੭. ਖਾਂਡ। ੩੮. ਉੱਤਮ ਭੋਜਨ। ੩੯. ਇਕ ਪੱਕੇ ਭੋਜਨ ... ਦੇ ਭੋਜਨ। ੪੧. ਬਹੁਤ ਸੁੰਦਰ। ੪੨. ਬਹੁਤ ਤਰਾਂ ਦੇ। ... ਦੀ ਹੈ।

A—ਵਰੁਣ ਦੇਵਤਾ। B—ਲੇਹਜ, ...

ਨਾਰਕੇਲ[੧] ਪੂੰਗੀ[੨], ਤਾਂਬੂਲੰ[੩] ਜਾਤੀ[੪] ਏਲਾ[੫], ਮ੍ਰਿਗਮਦ[੬] ॥
ਬਿਬਿਧ ਕਿਰਾਨੁਨ[੭], ਦਾਖਨ, ਖੋਪਾ, ਅਰਪਿਤ ਸ੍ਰੀ-ਪਤਿ ਗਦ-ਗਦ[੮] ॥
॥੫॥੯੦੨॥੧੪੩੪॥੩੭

ਭੂਸਨ ਬਸਨ ਅਲੰਕਾਰ ਮਨਿਨ ਕੇ[੯], ਦਿਬਜ-ਦਿਬਜ ਬਹੁ ਭਾਂਤੀ ॥
ਕ੍ਰੀਟ[੧੦] ਕੁੰਡਲਨ ਲਾਲ ਮਨੀ ਕੇ, ਅਰਪਿਤ ਕਮਲਾ-ਪਾਤੀ[੧੧]
ਕੰਠ-ਸਰੀ ਅਰੁ ਮੋਤ-ਸਰੀ-ਮਣਿ[੧੨], ਮਾਣਿਕ[੧੩] ਮੁਕਤਾ[੧੪] ਪੰਨਾ ॥
ਹਰਿਤ-ਮਨੀ[੧੫] ਵਈਡੂਰਯ ਮਨਿ ਗਨ, ਖਚਿਤ ਰਚਿਤ ਮਨਿ ਘੰਨਾ[੧੬]॥
॥੬॥੯੦੩॥੧੪੩੫॥

ਭੁਜਬੰਦ ਚਿਤ੍ਰ ਬਜ੍ਰ ਨਗ ਦਿਬ ਜਨ[੧੭], ਕਯੂਰ[੧੮] ਕੰਕਨ ਮਨਜਾਰੇ[੧੯] ॥
ਸੇਸਮਨੀ ਅਰੁ ਚੰਦ੍ਰਮਨੀ, ਗਜ-ਮੁਕਤਾ-ਯਕਤਾ ਸਾਰੇ[੨੦]
ਇੰਦ੍ਰਮਣੀ ਅਰੁ ਨੀਲਮਣੀ ਕੀ, ਪਹੁਚੀ ਮੁੰਦ੍ਰੀ-ਨੀਕੇ[੨੧]
ਕਰਤਿ ਭੇਟ ਤੇਤੀਸ-ਕਰੋੜੀ[੨੨], ਸ੍ਰੀ ਹਰਿ ਕਮਲਾ-ਪੀ ਕੇ[੨੩]॥੭॥੯੦੪॥੧੪੩੬॥੩੭੫੫॥
ਨਾਨਾ ਪਟ[੨੪] ਬਚਿਤ੍ਰ ਰੰਗ - ਰੰਗਨ, ਪੀਤ ਉਪਰਨਾ ਮੋਹਨਿ[੨੫] ॥
ਅਰਪਤਿ ਮਹਾਰਾਜ ਕਹ ਸੁਰਗਨ, ਬਿਨਜ ਕਰਤਿ ਹਰਿ ਸੋਹਨਿ[੨੬] ॥
ਨਾਨਾ ਪੁਸਪਨ ਗੰਧ ਸੁਗੰਧਨ[੨੭], ਧੁਖਤਿ ਮਲਾਗਰ - ਚੰਦਨ[੨੮] ॥
ਧੂਪ,ਦੀਪ,ਨਈਬੇਦ[੨੯],ਤਿਲਕ ਕਰ[੩੦],ਪੂਜਤਿ ਤੇ ਜਗ-ਬੰਦਨ[੩੧] ॥੮॥੯੦੫॥੧੪੩੭॥੩੭੫੬॥
ਮਹਾਕਾਲ ਕੋ ਪੂਜਤਿ ਸਗਰੇ, ਬੰਦਤਿ ਕਿਨਜ ਗਨ - ਗਾਵਤਿ[੩੨] ॥
ਮਹਾਕਾਲ ਕੀ ਸਰਣਿ ਪਰੇ ਜੋ, ਸੁਗਮ[੩੩] ਜਗਤਿ ਤਰ ਜਾਵਤਿ ॥
ਛੀਰ[੩੪],ਨੀਰ[੩੫],ਖੀਰ[੩੬],ਪਾਜਸ[੩੭] ਘ੍ਰਿਤ,ਦਧ[੩੮]ਮਧੁ[੩੯]?ਮਿਸ੍ਰਨ ਅਰਪੇ ॥
ਪੰਚਾਮ੍ਰਿਤ ਖੋੜਸਬਿਧ-ਪੂਜਾ[੪੦], ਮਹਾਕਾਲ ਸਾਮਰਪੇ[੪੧] ॥੯॥੯੦੬॥੧੪੩੮॥੩੭੫੭॥

---

੧. ਨਲੀਏਰ । ੨. ਸੁਪਾਰੀ ੩. ਪਾਨ ੪. ਜਾਯਫੰਲ ੫. ਇਲਾਚੀਆਂ ੬. ਕਸਤੂਰੀ । ੭. ਕਿਨਾਰੇ ਫਲ । ੮. ਪ੍ਰਸੰਨ ਹੋ ਕੇ । ੯. ਗਹਿਣੇ ਅਤੇ ਕਪੜੇ ਮਣੀਆਂ । ੧੦. ਮੁਕਟ । ੧੧. ਲਛਮੀ ਦੇ ਮਾਲਿਕ ਨੂੰ । ੧੨. ਗਲਾਂ ਦੀਆਂ ਮਾਲਾਂ, ਮੋਤੀਆਂ ਦੀਆ ਮਾਲਾ ਅਤੇ ਮਣੀਆਂ ਦੀਆ ਮਾਲਾਂ ੧੩ ਇਕ ਤਰਾਂ ਦਾ ਕੀਮਤੀ ਪੱਥਰ । ੧੪ ਮੋਤੀ । ੧੫. ਇਕ ਤਰਾਂ ਦੀ ਮਣੀ । ੧੬. (ਇਹ ਜਿਹੀਆਂ) ਬਹੁਤ ਸਾਰੀਆ ਮਿਲਦੀਆਂ ਜੁਲਦੀ ਮਣੀਆ ਜੜੀਆਂ ਹੋਈਆਂ ਹਨ । ੧੭. ਸੋਹਣਿਆਂ ਨਗਾਂ ਅਤੇ ਹੀਰਿਆਂ ਨਾਲ ਚਿੱਤ੍ਰੇ ਹੋਏ ਬਾਜੂਬੰਦ ੧੮. ਘੁੰਘਰੂ । ੧੯. ਮਣੀਆਂ ਵਾਲੇ । ੨੦. ਸਾਰੇ ਹੀ ਲਾਸਾਨੀ ਹਾਥੀਆਂ ਦੇ ਮੋਤੀ । ੨੧. ਚੰਗੀਆਂ ਪਹੁੰਚੀਆਂ ਅਤੇ ਮੁੰਦ੍ਰੀਆਂ । ੨੨. ਦੇਵਤੇ । ੨੩. ਲਛਮੀ ਦੇ ਮਾਲਿਕ ਨੂੰ । ੨੪. ਕਪੜੇ । ੨੫. ਮੋਹ ਲੈਣ ਵਾਲੇ ਪੀਲੇ ਰੰਗ ਦੇ ਦੁਪੱਟੇ । ੨੬. ਸੋਹਣੇ ਸਰਬਲੋਹ ਅੱਗੇ । ੨੭. ਖੁਸ਼ਬੂਆਂ ਦੀ ਹਵਾੜਾਂ ਵਾਲੇ ਬਹੁਤ ਫੁੱਲ । ੨੮. ਪਹਾੜ ਦਾ ਚੰਦਨ । ੨੯ ਭੋਗ ਦੇ ਪਦਾਰਥ । ੩੦. ਤਿਲਕ ਲਾ ਕੇ । ੩੧. (ਸਰਬਲੋਹ) ਨੂੰ । ੩੨. (ਦੇਵਤੇ) ਕੋਨੜੀਆਂ ਉਚਾਰਦੇ ਹਨ । ੩੩. ਸੁਖੈਨ ਹੀ । ੩੪. ਦੁੱਧ । ੩੫. ਜਲ ੩੬. ਕੋਮਲ ਫਲ । ੩੭. ਖੀਰ ਦੁੱਧ ਵਿੱਚ ਰਿੰਨੇ ਹੋਏ ਚੌਲ । ੩੮. ਦਹੀਂ । ੩੯. ਸ਼ਹਿਦ । ੪੦. ਸੋਲ੍ਹਾਂ ਤਰਾਂ ਪੂਜਾ ਨਾਲ । ੪੧. ਸਮਰਪਣ ਕਰਦੇ ਹਨ ।

ਬਹੁਰ ਅੰਜੁਲਿਪੁਟ[1] ਬਿਨਯ ਕਰਤਿ ਸਭਿ, 'ਨਾ ਜਾਨਹੁ ਪੂਜਾ ਤੇਰੀ ॥
ਤੁਲਸੀ ਦਲ ਗੰਗੋਦਿਕ ਮਾਕਉ, ਹੋਤਿ ਪ੍ਰਸੰਨ ਨਿਹੋਰੀ[2] ॥
ਦਾਸ ਗੋਬਿੰਦ ਫਤਹ ਸਤਿਗੁਰੁ ਕੇ, ਸੁਰ ਪੂਜ' ਕਰ ਜੋਰੀ ॥
ਸੁਨਹੁ ਸੰਤ! ਪੂਜਾ ਹਰਿ ਜੂ ਕੀA , ਬਾਸਵ ਕਰੀ ਪ੍ਰਭੋਰੀ[3] ॥੧॥
ਤੁਮਹੂੰ ਪੂਜ ਕਰਹੁ ਅਬਿਨਾਸੀ, ਮਨ, ਬਚ[4], ਤੁਮ[5] ਅਪਾਨੇ * ॥
ਡੰਡਵਤ ਮੋ ਪ੍ਰਸੰਨ ਹੋਤਿ ਹੈ,ਘਟ ਘਟ ਕੀ ਵਹੁ ਜਾਨੈ[6] ॥੧॥ਰਹਾਉ॥੧੦॥੯੦੭॥੧੪੩੯॥੩੭੫੮॥

ਦਸਕ ੧ ॥

ਇਤਿ ਸ੍ਰੀ ਆਰਤੀ ਸ੍ਰੀ ਸਰਬਲੋਹ ਭੂਸਨ[7] ਦੇਵ ਬਿਨਯ ਸਮਾਪਤਿ-ਮਸਤੁ-ਸੁਭ-ਮਸਤੁ[8] ॥

ਅਥ-ਸਬਦ-ਮਹਾਤਮ[9] ਕਬਿ ਬਾਚ ਬਿਸਨੁਪਦ ਪੂਨੀਆ ॥

ਹਰਿ ਕੀ ਕਥਾ ਪਾਵਨ[10] ਅਤਿਨੀਕੀ[11], ਕਥਤਿ ਸਨਾਤਨਿ[12] ਆਏ ॥
ਬ੍ਰਹਮਾਦਿਕ ਸਨਕਾਦਿਕ, ਨਾਰਦ, ਸੇਸ, ਸਾਰਦਾ ਗਾਏ ॥
ਜੋ ਜੋ ਚਰਿਤ੍ਰ ਕੀਨ ਯੁਗ ਮਾਹੀ, ਅਸੁਰਨ ਮਾਰ ਖਪਾਏ ॥
ਮੁਨਿ-ਜਨ ਮਹਾ ਰਿਸੀ ਤੇ ਆਦਿਕ, ਕਾਬਯ ਤਾਸ ਮਹਿ ਲਾਏ[13]॥੧॥੯੦੮॥੧੪੪੦॥੩੭੫੯॥
ਨਿਜ ਨਿਜ ਅਨੁਭਵ[14] ਲੀਲਾ ਮਹਾ ਪ੍ਰਭੁ ਕੀ, ਬੇਦ ਪੁਰਾਨਨ ਗਾਏ ॥
ਬਾਲਮੀਕਿ, ਸੰਕਰ[15], ਹਰਿਭਗਤਾ, ਇਨ ਤੇ ਆਦਿ ਸਬਾਏ ॥
ਬ੍ਯਾਸ, ਪਰਾਸੁਰ, ਧ੍ਰੂਅ ਸੇ ਗੋਰਖ, ਪ੍ਰਹਲਾਦਿ ਭਗਤਿ ਹਰਿ ਭਾਏ ॥
ਜੋ ਜੋ ਭਗਤਿ ਸੰਤ ਗਿਨਨੀਯੰ,ਪਦਮਾਪਤਿ ਪਰਥਾਏ[16]॥੨॥੯੦੯॥੧੪੪੧॥੩੭੬੦॥
ਸਤਿਗੁਰੁ ਨਾਨਕ ਅੰਸ ਕਲਾ ਪ੍ਰਭੁ, ਤਿਨ ਸੁਭ ਗ੍ਰੰਥ ਬਖਾਨੇ[17] ॥
ਨਾਮ ਉਪਾਸਨ, ਨਾਮ ਅਰਾਧਨ, ਨਾਮਹਿ ਜਪੁ ਤ੍ਰਿਪਤਾਨੇ[18]B ॥

---

[illegible] ਕਰ ਕੇ । ੨. ਮੇਰੇ ਤੁਲਸੀ [illegible] ਪੱਤਿਆਂ ਗੰਗਾਜਲ ਅਤੇ ਨਮਸਕਾਰ (ਅਥਵਾ ਪ੍ਰਾਰਥਨਾ) ਤੋਂ ਪ੍ਰਸੰਨ ਹੁੰਦਾ ਹੈ । ੩. ਜੋ ਪ੍ਰਭੂ ਦੀ ਇੰਦ੍ਰ ਨੇ ਕੀਤੀ ਹੈ । ੪. ਬਾਣੀ । ੫ ਸਰੀਰ । ੬. (ਪਰਮੇਸ਼ੁਰ) ਨਮਸਕਾਰ ਵਿੱਚ ਹੀ [illegible] ਹੋ ਜਾਂਦਾ ਹੈ ਉਹ ਹਰੇਕ [illegible] ਦੀ ਓਹ ਜਾਣਦਾ ਹੈ । ੭. ਵਡਾ, ਮਹਾ । ੮. ਸੁਭ ਹੈ । ੯. ਹੁਣ (ਆਦਿ ਸ੍ਰੀ ਗੁਰੂ [illegible] ਸ਼ਬਦ ਦਾ ਪ੍ਰਤਾਪ (ਕਹਿੰਦੇ ਹਾਂ) । ੧੦. ਪਵਿਤ੍ਰ । ੧੧. ਬਹੁਤ ਚੰਗੀ । ੧੨ ਪੁਰਾਤਨ (ਆਦਮੀ) । [illegible] ਵਿੱਚ (ਕਾਬਯ) [illegible] (ਅਲੰਕਾਰ) ਲਿਆਏ ਹਨ । ੧੪. ਵਿਚਾਰ ਅਨੁਸਾਰ । [illegible] ਸਿਵ । ੧੬. ਜੋ [illegible] ਹੀ (ਗਿਣਨ ਯੋਗ [illegible] ਗਿਣਨਯੋਗ ਹੋਏ ਹਨ ਜੋ (ਲੱਛਮੀ ਦੇ ਮਾਲਿਕ) ਪਰਮੇਸ਼ੁਰ ਦੇ [illegible] ਉਨ੍ਹਾਂ ਨੇ ਸੁਭ ਗ੍ਰੰਥ [illegible]) ਹਨ । ੧੭. ਸਤਿਗੁਰੂ ਨਾਨਕ (ਦੇਵ) ਜੀ ਪ੍ਰ[illegible] ਦੀ ਅੰਸ ਅਤੇ (ਪ੍ਰਭੂ ਦੀ) [illegible] ਹੁੰਦੇ ਹਨ । (ਬਾਣੀ ਦੇ) ਉਚਾਰਣ ਕੀਤੇ ਹਨ । ੧੮ (ਬਾਣੀ [illegible] ਕਿਹਾ ਹੈ ਕਿ [illegible]) ਨਾਮ [illegible] ਹੀ ਹੈ ।

A[illegible]–ਹਰਿ ਜੀ ਕੇ [illegible] B[illegible] [illegible] ਨਾਮ ਅਧਾਰ ਨਾਮ ਹੀ [illegible] [illegible] ਵਾਲਿਆਂ

* ਇਹ ਦਰੇ [illegible] [illegible] ਅਤੇ ਸਾਡੀ ਪੋਥੀ ਵਿਚ

[illegible] ਵਿਚ ਹੈ । [illegible] [illegible]ੜੀਆਂ ਹਨ ।

ਸਚੁ ਉਪਦੇਸ ਸੰਗਤਿ ਕਉ ਦੀਨਾ, ਬਸਤੁ ਨਾਮ ਨਿਰਬਾਨੇ[1]

ਮਹਾਂਮੰਤ੍ਰ[2] ਤਾਰਕ[3] 'ਸਤਿਨਾਮਾ', ਸੋ ਗੁਰੂ ਕੀਨੋ ਦਾਨੇ ॥੩॥੯੧੦॥੧੪੪੨॥੩੭੬੧॥

ਮਹਾਂਮੰਤ੍ਰ ਤਾਰਕ 'ਸਤਿਨਾਮਾ', ਸੋ ਗੁਰੂ ਕੀਨੋ ਦਾਨੇ

ਭਗਤਿ ਕਬੀਰ, ਰਵਿਦਾਸ, ਨਾਮਦੇਵ, ਅਨਨਜ ਸੇਨ ਪਦ ਪਾਏ[4]॥

ਸਧਨਾ, ਸੈਨ, ਧੰਨਾ, ਤ੍ਰਿਲੋਚਨ, ਬੇਨੀ ਸੁਗਮ[5] ਤਰਾਏ ॥

ਸਬਦ - ਜਹਾਜ, ਸਤਿਗੁਰੁ ਕਰਨਧਾਰ[6], ਤਹਿ ਚੜ ਸਿਖ ਲੰਘਾਏ ॥

ਭਵ ਸਾਗਰ ਤੇ ਤਰਹਗੇ ਭਗਤਾ,ਜਿਨ ਬਿਸ੍ਵਾਸ[7] ਕਰਾਏ ॥੪॥੯੧੧॥੧੪੪੩॥੩੭੬੨॥

ਜਿਨ ਮਨ ਅੰਤਰਿ ਸਬਦ ਗੁਰੂ ਕਾ, ਹਿਰਦਯ ਬਿਚਾਰ ਕਰਾਏ ॥

ਮਿਟਹਿ ਅੰਧਾਰ - ਭੰਗਾਰ[8] ਚਿਰਨ ਕੇ, ਸਬਦ ਪ੍ਰਕਾਸ ਕਰਾਏ ॥

ਜੋਤੀ ਜੋਤਿ ਕਵਲ ਪ੍ਰਕਾਸੇ, ਤ੍ਰਿਭਵਣ ਸੂਝ ਸਵਾਏ[9] ॥

ਜਿਨ ਕੇ ਭਾਗ ਭਲੇ ਜਗ ਅੰਤਰਿ, ਤੇ ਗੁਰੁ ਸਬਦ ਕਮਾਏ ॥੧॥

ਸਤਿਗੁਰੁ ਸਬਦ-ਦੀਪ ਉਜਯਾਰੋ,ਅੰਤਰਿ ਕਪਟ ਖੁਲਾਏ[10]॥੧॥ਰਹਾਉ ।੫॥੯੧੨॥੧੪੪੪॥੩੭੬੩॥

ਬਿਸਨੁਪਦ ਪੁੰਨਜਾਕੀ ॥ ਸਬਦਿ ਗੁਰੂ ਕਾ ਅੰਮ੍ਰਿਤ[11]ਕਹੀਅਤੁ,ਪੀਅਤਿ ਅਮਰ[12]ਕਰਾਏ ॥

ਸਬਦੁਗੁਰੂ[13] ਭਉਸਾਗਰੁ ਤਰੀਐ, ਪਾਪੀ ਸੁ - ਗਤਿ[14] ਕਰਾਏ ॥

ਗੁਰੁ ਕਾ ਸਬਦੁ ਪ੍ਰੇਮ ਅਤਿਸੈ ਕਰਿ, ਗੋਪ - ਰਖਹੁ[15] ਕਰਿ ਭਾਏ[16]

ਸਾਕਤਿ[17]ਸੈਂ ਯਹਿAਮੂਲ ਨ ਕਹੀਅਹੁ,ਸਾਕਤ[18]ਮਨੁ ਨ ਸੁਖਾਏ ॥੬॥੯੧੩॥੧੪੪੫ ।੩੭੬੪॥

ਸਾਕਤਿ ਸ੍ਵਾਨ ਕਰੰਕ ਮੁਹ ਕਾਲੇ, ਜਹ ਦੁਰਗੰਧ ਤਹ ਜਾਏ[19]

ਜਿਨ ਨੇਤ੍ਰੀ ਹਰਿ ਦਰਸੁ ਨ ਕੀਨੇ, ਹਰਿ ਬਿਗ੍ਰਹਿ ਕਰ ਭਾਏ[20] ॥

ਬਰਹੀ ਪਾਛ ਸੇ ਨੇਤ੍ਰ ਦੁਰਜਨ, ਕੇਤੇ ਅੰਧਿ ਅਧਮ ਪਾਪਾਏ[21]॥

ਜਹ ਸ੍ਰਵਣ ਗੁਨਾਨੁਬਾਦ ਨਹਿ ਸੁਨੀਅਤਿ, ਮੂਸੁ-ਬਿਲਾ[22] ਕੀ ਠਾਏ

॥੭॥੯੧੪॥੧੪੪੬॥੩੭੬੫॥

---

੧. ਨਿਰਬਾਣ ਨਾਮ ਰੂਪ ਵਸਤੂ ਦਾ । ੨. ਉੱਤਮ ਮੰਤ੍ਰ । ੩. ਤਾਰਨ ਵਾਲਾ । ੪. ਇੱਕ ਦੀ ਸੇਵਾ ਤੋਂ (ਉੱਤਮ) ਪਦ ਪਾਏ ਹਨ । ੫. ਸੌਖੇ ਹੀ । ੬. ਮਲਾਹ । ੭. ਨਿਸਚਯ । ੮. ਅਗਜਾਨ ਨਾਲ (ਪਰਮੇਸੁਰ ਤੋਂ ਪਏ ਹੋਏ) ਵਿਛੋੜੇ ਅਤੇ ਪਾਪ । ੯. ਤਿੰਨ ਲੋਕ ਵਿੱਚ (ਦੂਣ) ਸੁਾਈ) । ੧੦. ਸ੍ਰੀ ਸਤਿਗੁਰਾਂ ਦਾ ।।ਬਦ ਦੀਵੇ ਵਾਂਗੂ ਪ੍ਰਕਾਸ਼ਵਾਨ ਹੋ ਕੇ ਅੰਦਰ ਦੇ ਕਪਟ ਨੂੰ ਖੋਲ ਦੇਂਦਾ ਹੈ । ੧੧. ਮਿਠਾ, ਪਿਆਰਾ, ਮੌਤ ਤੋਂ ਰਹਿਤ ਕਰਨ ਦੀ ਸ਼ਕਤਿ ਵਾਲਾ । ੧੨. ਮੌਤ ਰਹਿਤ । ੧੩. ਗੁਰਾਂ ਦੇ ਸ਼ਬਦ ਨਾਲ । ੧੪. ਮੁਕਤਿ । ੧੫. ਲੁਕਾ ਕੇ ਰੱਖੋ । ੧੬. ਸ੍ਰਧਾ ਕਰ ਕੇ । ੧੭. ਗਿਰਿਆ ਹੋਇਆ । ੧੮. ਕਦੇ ਵੀ । ੧੯. ਸਾਕਤਾਂ ਰੂਪ ਕਾਲੇ ਮੂੰਹਾਂ ਵਾਲੇ ਕੁਤੇ ਜਿਥੇ ਕਰੰਗਾਂ ਦੀ ਦੁਰਗੰਧੀ ਹੁੰਦੀ ਹੈ ਉਥੇ ਜਾਂਦੇ ਹਨ । ੨੦. ਹਰਿ ਨਾਲ ਜੰਗ ਕਰਨਾ ਭਾਇਆ ਹੈ । ੨੧. ਕਿੰਨੇ ਅੰਨ੍ਹੇ ਨੀਚ-ਪਾਪੀ ਬੁਰੇ ਆਦਮੀਆਂ ਦੇ ਨੇਤ੍ਰ ਮੋਰ ਦੇ ਖੰਭ ਵਾਂਗ (ਨਿਗੁਣੇ) ਹਨ । ੨੨. ਚੂਹੇ ਦੀ ਖੁਡ ।

A ਪਾ: ਸੋਂ ਯੋਂ ।

ਸੁਰ ਬਨਿਤਾ ਚੁਰ ਰਾਗ ਖਟ ਰਤਪਰ[1] ॥ ਭਏ ਨ੍ਰਿਤ ਨਾਟਕ ਬਹੁ ਨਿਰੂਪਮ[2] ॥

॥੧॥੧੬੦੯॥ਅੰਕ॥

ਬਹੁ ਹੁਲਾਸ ਪਦ ॥ ਉਭ ਉਭ ਗਾਯਨ ਨ੍ਰਿਤਕ ਗਨ ॥ ਰਾਗ ਰਾਗਨੀ ਧ੍ਰਟੈਬ ਸੰਬੂਹਨ ॥

ਚਉਰਾਸੀ ਜਗ ਮਹਿ ਪ੍ਰਧਾਨਾA॥ ਬਿਖਤਿ[3] ਜਗਤਿ ਮਾਂਹ ਰਾਗ ਮਹਾਨਾ ॥੨॥੧੬੧੦॥ਅੰਕ॥

ਤਿਨ ਕੈ ਜੈ ਕਵਿ ਨਾਮ ਗਨਾਵੈ ॥ ਗੰਥ ਬਢਨ ਤੇ ਅਤਿ-ਸਕੁਚਾਵੈ ॥

ਤੇ ਰਾਗਨ ਮਿਲ ਜੁਰੇ ਸੰਬੂਹਨ ॥ ਕਰ-ਕਰ ਬੰਮ[4] ਨ੍ਰਿਤਕ-ਨਾਟੂਹਨ[5]॥੩॥੧੬੧੧॥ਅੰਕ॥

ਅਤਿ ਬਿਲਾਸੀਆ[6]B ॥ ਅਪਨੇ ਅਪਨੇ ਲੇ ਪਰਿਵਾਰਾ ॥ ਸਾਜ ਸੰਜੂਗਤੇ ਰਾਗ-ਅਖਾਰਾ[7] ॥

ਭੂਸਨ ਬਸਨ ਅਜਾਇਬ[8]ਧਾਰੇ ॥ ਮਨਿ, ਮੁਕਤਾਹਲਿ[9] ਖਚੇ[10] ਅਪਾਰੇ ॥੪॥੧੬੧੨॥ਅੰਕ॥

ਜੋਬਨ ਜੇਬ ਸੁ-ਮੁਖ ਸੁ-ਲੋਚਨਿ[11] ॥ ਅੰਜਨ ਨਯਨ ਅੰਜੇ ਮਦ-ਮੋਚਨਿ[12] ॥

ਬਿੰਦੀ ਤਿਲਕ ਸੁਭਗ ਸਜ ਭਾਲਨ[13]॥ ਮ੍ਰਿਗਮਦ ਬਾਸ ਸੁ-ਬਾਸਿਤ ਗਾਤਨ[14]॥੫॥੧੬੧੩॥ਅੰਕ॥

ਚਿਰ ਬਿਲਾਸ ॥ ਖੰਜਨ, ਮੀਨ, ਲੁਭੰਤਿ ਬਦਨ ਛਬਿ[15]॥ ਮਯਨ ਮਯੰਕ ਛਟਾ ਪ੍ਰਭਾ ਅਭ੍ਰਿ[16] ॥

ਗੁੰਜਤਿ ਭ੍ਰਿੰਗ[17]ਕਪੋਲਨ-ਊਪਰ[18]॥ ਨ੍ਰਿਖਤਿ ਬਦਨ ਪ੍ਰਕਾਸ ਪ੍ਰਭਾਕਰ[19]॥੬॥੧੬੧੪॥ਅੰਕ॥

---

੧. ਪ੍ਰਕ੍ਰਿ ਇਸਤ੍ਰੀਆਂ ਸਮੇਤ ਛਿਆਂ ਰਾਗਾਂ ਵਿੱਚ ਲਗਾਤਾਰ ਲੱਗੇ ਹੋਏ (ਗਵੱਯੇ) । ੨.ਬਹੁਤ ਪ੍ਰੇਮ ਨਾਲ ਨਾਟਕ ਖੇਲਦੇ; ਪਾਰ ਹੋਏ । ੩.ਬਹੁਤ ਸੰਗੀਤ ਭਰਦਾ ਹੈ । ੪.ਲਿਬਾਸ । ੫.ਨਾਚਿਆਂ ਅਤੇ ਨਟਾਂ ਦਾ । ੬. ਰਾਗ ਸਭਾ ਵਿੱਚ । ੭.ਅਖਾੜਾ ੮. ਸਮੁੰਦ੍ਰੀ ਮੋਤੀ । ੯. ਜੜੇ । ੧੦. ਸੋਹਣੀ ਜੁਆਨੀ. ਉੱਤਮ ਮੁਖਾਂ ਅਤੇ ਉੱਤਮ ਨੇਤ੍ਰਾਂ ਵਾਲੀਆਂ ਇਸਤ੍ਰੀਆਂ । ੧੧. ਨੇਤ੍ਰਾਂ ਵਿੱਚ ਸੁਰਮਾ ਪਾਇਆ ਹੋਇਆ ਹੈ ਅਤੇ ਹੰਕਾਰ ਨੂੰ ਨਾਸ ਕਰਨ ਵਾਲੀਆਂ ਹਨ । ੧੨. ਮੱਥਿਆਂ 'ਤੇ, । ੧੩. ਕਸਤੂਰੀ ਦੀ ਸੁਗੰਧੀ ਸੁਗੰਧਿਤ ਸਰੀਰਾਂ ਵਾਲੀਆਂ । ੧੪. ਮੁਖ ਦੀ ਛਬਿ ਤੋਂ ਮਮੋਲੇ ਅਤੇ ਮੱਛ ਵੀ ਲੁਭਾਯਮਾਨ ਹੁੰਦੇ ਹਨ। ੧੫. ਕਾਮ (ਅ) ਚੰਦ। ਬਿਜਲੀ ਦੀ ਚਮਕ ਵਰਗੀ ਸੋਭਾ ਵਾਲੀਆਂ ਹਨ । ੧੬.ਭੌਰੇ । ੧੭.ਗੱਲ੍ਹਾਂ ਤੇ । ੧੮.ਮੁਖ ਦਾ ਪ੍ਰਕਾਸ਼ ਸੂਰਜ ਵਰਗਾ ਵੇਖਿਆ ਜਾਂਦਾ ਹੈ ।

Aਪਾ:—ਸੰਸਾਰ ਵਿੱਚ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗਮਾਲਾ ਵਿੱਚ ਰਾਗ ਬਹੁਤ ਜਤਾਏ ਹਨ। ਸਰਬਲੋਹ ਵਿੱਚ ਵੀ ਰਾਗ ਹਨ । ਪਰ ਸੰਸਾਰ ਦੇ ਆਮ ਗਵੱਯਾਂ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸਮ-ਕਾਲ ਚੌਰਾਸੀ ਹੀ ਪ੍ਰਧਾਨ ਹੋਣ । ਜਿਸ ਤੋਂ ਸ੍ਰੀ ਗੁਰੂ ਜੀ ਨੇ ਲਿਖਿਆ ਹੈ ਕਿ ਸੰਸਾਰ ਵਿੱਚ ਚੁਰਾਸੀ ਰਾਗ ਪ੍ਰਧਾਨ ਹਨ ।

B ਪਾ:—ਅਤਿ ਬਿਲਾਸ ।

* ਸ੍ਰੀ ਸਰਬਲੋਹ ਗਰੰਥ ਦੀ ਗੰਭੀਰ ਖੋਜ ਕੀਤਿਆਂ, ਇਹ ਗਯਾਨ ਹੁੰਦਾ ਹੈ ਕਿ ਇਹ ਸਿਰਲੇਖ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਂਗ ਹੀ ਮਿਸ੍ਰਿਤ ਹਨ। ਸੰਦਰ, ਸੋ ਪੁਰਖੁ, ਸੋਹਿਲਾ' ਆਦਿਕ ਸਿਰਲੇਖ ਸਬਦਾਂ ਦੇ ਭਾਵਾਰਥ ਨੂੰ ਲਖੀ ਵਿੰਨ ਦੱਖਣ ਵਾਸਤੇ ਤਯਾਰ ਕੀਤੇ ਗਏ ਹਨ । ਇਹਨਾਂ ਦਾ ਰਾਗ ਨਾਲ ਕੋਈ ਸੰਬੰਧ ਨਹੀਂ । ਕੁਝ ਸਿਰਲੇਖ ਰਾਗਾਂ ਨਾਲ ਵੀ ਸੰਬੰਧਿਤ ਹਨ-ਜਿਸ ਤਰਾਂ 'ਰਾਮਕਲੀ ਅਨੰਦੁ' ਰਾਮਕਲੀ ਸਦੁ ਆਦਿਕ। ਇਹਨਾਂ ਦਾ ਨਿਰਣਯ ਕਰਨਾ ਬਹੁਤ ਕਠਿਨ ਹੈ। 'ਅਨੰਦੁ' ਨੂੰ ਸੰਪ੍ਰਦਾਯਕ ਲੋਕਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਪੋਤਰੇ ਦੇ ਨਾਮ ਨਾਲ ਏਸ ਕਾਰਣ ਹੀ ਸੰਬੰਧਿਤ ਕਰ ਦਿੱਤਾ ਹੈ ਕਿ ਉਹਨਾਂ ਨੂੰ ਇਹ ਪਤਾ ਹੀ ਨਹੀਂ ਸੀ ਕਿ 'ਆਨੰਦੁ' ਵੀ ਕੋਈ ਰਾਗ ਹੈ। ਸ੍ਰੀ ਸਰਬਲੋਹ ਗਰੰਥ ਵਿਚ ਵੀ ਅਜਿਹਾ ਭ੍ਰਮ ਮੌਜੂਦ ਹੈ ।

ਅਤਿਬਿਲਾਸੀਆ. ਚਿਰ-ਬਿਲਾਸ, ਮ੍ਰਿਦਹਾਸ. ਨਿਰ-ਬਿਲਾਸ, ਅਤਿਅਬਿਲਾਸ, ਰਾਗ ਨਹੀਂ ਬਲ[illegible] ਵਿਸ਼ਯ ਹਨ [illegible] ਬਿਕਸਾਨ ਵੀ ਮਿਲ ਰਿਹਾ ਹੈ । 'ਰਜਨੀਚਰ, = 'ਚੋਰ' ਯਾ 'ਦੈਤ [illegible] ਹੈ। ਕੀ ਮਨੀਬਿਸਾਨ ਵਿਚ 'ਚੋਰ' ਵੀ ਸਮਾ ਸਕਦਾ ਹੈ ? ਇਹ ਅਜੇ ਹੋਰ ਵਿਚਾਰ ਯੋਗ ਗਲ ਹੈ । ਅਸਲ ਵਿਚ 'ਰਜਨੀਚਰ' 'ਤੈਜਨੀ' ਰਾਗ ਦਾ ਹੀ ਨਾਮ ਹੈ ।

ਮ੍ਰਿਦਹਾਸ ॥ ਕਾਕਪੱਛ ਨਾਗਨਿ ਸੀ ਡੋਲਤਿ[1] ॥ ਜਾਨੁ ਮਲਯਗਿਰ ਅਮਿਯ ਝਝੋਲਤਿ[2]A॥
ਜਾਨੁ ਮਯੰਕ ਚਕੋਰ ਲੁਭਾਨੇ[3] ॥ ਬਦਨ ਪ੍ਰਭਾ ਦ੍ਰਿਗ ਏਣ ਖਿਸਾਨੇ[4] ॥੭॥੧੬੧੫॥੩੯੩੪॥
ਨਿਤ ਬਿਲਾਸ ॥ ਛਬਿ ਅਪਾਰ ਨਾਰਿਨ ਬਰ ਚੰਗੀ ॥ ਰਤਿ ਵਪੁ ਮਾਲਤਿ ਚੰਪ ਅਨੰਗੀ[5] ॥
ਰਾਗਨ ਤਨ ਚਾਮੀਕਰ ਤਾਏ[6] ॥ ਨਿਖ ਪ੍ਰਭਾ[7] ਸੁਰ ਸਭਾ ਲੁਭਾਏ ॥੮॥੧੬੧੬॥੩੯੩੫॥
ਅਤਿ ਅਭਿਲਾਸB॥ ਸ਼ਯਾਮ ਗੌਰ ਕੇਈ ਹਾਟਕ ਤਨਾ[8]॥ ਅਰੁਨ ਅੰਗ ਕੇਈ ਸਾਮਲ ਜਨਾ[9] ॥
ਗੋਰੀ,ਸਾਵਰੀ-ਤਨ[10]ਮ੍ਰਿਗ-ਨਯਨੀ ॥ ਕਾਮ ਕਲੇਵਰ ਰਦ[11]ਮ੍ਰਿਦ ਬਯਨੀ[12]॥੯॥੧੬੧੭॥੩੯੩੬॥
ਝੁੰਡ ਝੁੰਡ[13] ਨਿਜ ਨਿਜ ਪਰਿਵਾਰਨਿ ॥ ਰਾਗ ਰਾਗਨੀ ਹੈ ਨਚਵਾਰਨਿ ॥
ਪਾਯਲ[14] ਸੁਭਗ ਘੁੰਘਰੂ, ਨੇਵਰ ॥ਝਾਂਝ ਸਬਦ ਪਗ ਝੀਨ ਝੰਝੇਵਰ[15]॥੧੦॥੧੬੧੮॥੩੯੩੭॥
ਰਜਨੀਚਰ*॥ ਕਟਿ ਕਿੰਕਨਿ ਕੋ [16]ਸਬਦਿ ਰਸਾਲਾ[17]॥ ਅਲਾਪ ਮਧੁਰ ਧੁਨਿ ਸਮ ਸੁਰ ਤਾਲਾ[18]॥
ਪ੍ਰਿਥਮ ਗਾਨ ਕੀਨ ਗੁਨਾਨੁਬਾਦੀ ॥ ਸਰਬਲੋਹ ਸੁ-ਯਸ ਅਹਿਲਾਦੀ[19] ॥੧੧॥੧੬੧੯॥੩੯੩੮॥
ਨਿਜ ਪ੍ਰਕਾਸ† ॥ ਤਾਂ ਪਾਛੇ ਬ੍ਰਹਮਣ[20] ਯਸ ਗਾਯੋ ॥ ਕਰਤਾ[21] ਕੋ ਯਸ ਸੁ-ਯਸ ਸੁਨਾਯੋ ॥
ਤੂ ਅਸਤੁਤਿ ਗਣਪਤਿ ਗੁਣ ਗਾਯੋ[22]॥ ਸ੍ਵਾਮਿਕਾਰਤਿਕ ਦੇਵ[23] ਮਨਾਯੋ ॥੧੨॥੧੬੨੦॥੩੯੩੯॥
ਸੰਕਰCਚੰਦ੍ਰਚੂੜ‡॥ ਰਾਮਦਾਸ ਯਸ ਸੁ-ਯਸ ਬਖਾਨੇ[24] ॥ ਸੁਰਪਤਿ ਸੁ-ਯਸ ਬਹੁ ਭਾਂਤਿ ਕਥਾਨੇ ॥

---

੧. ਜ਼ੁਲਫਾਂ ਸੱਪਣੀਆਂ ਵਰਗੀਆਂ ਝੂਲਦੀਆਂ ਹਨ। ੨. (ਮਾਨੋ ਕਿ) ਚੰਦਨ ਸਮਝ ਕੇ ਠੰਢ ਨੂੰ ਖੋਜਦੀਆਂ ਹਨ। ੩. ਚਕੋਰ ਇਸਤ੍ਰੀਆਂ ਨੂੰ) ਚੰਦ ਸਮਝ ਕੇ ਲੁਭਾਯਮਾਨ ਹੋ ਗਏ। ੪. ਮੁਖ ਤੋਂ ਚਮਕ ਅਤੇ ਨੇਤ੍ਰਾਂ ਤੋਂ ਮ੍ਰਿਗ ਸ਼ਰਮਸਾਰ ਹੋ ਗਏ। ੫. ਕਾਮ ਦੀ ਇਸਤ੍ਰੀ-ਮਾਲਤੀ, ਚੰਬਾ ਅਤੇ ਕਾਮ ਵਾਂਗ ਸ਼ਰੀਰਾਂ ਵਾਲੀਆਂ। ੬. ਰਾਗਾਂ ਦੇ ਸ਼ਰੀਰ ਤਾਏ ਹੋਏ ਸੋਨੇ ਵਾਂਗ ਹਨ। ੭. ਸ਼ੋਭਾ ਨੂੰ ਵੇਖ ਕੇ। ੮. ਕਈ ਕਈ ਗੋਰੀਆਂ ਅਤੇ ਕਈ ਸੋਨੇ ਸੋਨੇ ਦੇ ਵਾਂਗੂ ਸ਼ਰੀਰਾਂ ਵਾਲੀਆਂ ਹਨ। ੯. ਲਾਲ ਸ਼ਰੀਰਾਂ ਵਾਲੀਆਂ ਇਸਤ੍ਰੀਆਂ ਸ਼ਾਮਲ ਹੋ ਗਈਆਂ। ੧੦. ਕਾਲੇ ਸ਼ਰੀਰ ਵਾਲੀਆਂ। ੧੧. ਕਾਮ ਵਰਗੇ ਸ਼ਰੀਰ ਵਾਂਗੂ ਦੰਦਾਂ ਵਾਲੀਆਂ। ੧੨. ਮਿੱਠੇ ਵਚਨਾਂ ਵਾਲੀਆਂ। ੧੩. ਟੋਲਿਆਂ ਦੇ ਟੋਲੇ। ੧੪. ਪੈਰਾਂ ਦੇ ਘੁੰਘਰੂ। ੧੫. ਪੈਰਾਂ ਦੀਆਂ ਝਾਂਝਰਾਂ ਦਾ ਬਰੀਕ ਸ਼ਬਦ ਉੱਠਦਾ ਹੈ। ੧੬. ਲੱਕ ਦੀ ਟੱਲੀਆਂ ਦਾ। ੧੭. ਮਿੱਠਾ। ੧੮. ਮਿੱਠਾ ਆਲਾਪ ਅਤੇ (ਉਸਦੇ) ਤੁਲਯ ਧੁਨਿ, ਸੁਰ ਅਤੇ ਤਾਲ ਹਨ। ੧੯.ਪ੍ਰਸੰਨਤਾ ਨਾਲ। ੨੦. ਬ੍ਰਹਮਣਾਂ ਨੇ। ੨੧. ਬ੍ਰਹਮਾ। ੨੨. (ਹੇ ਸਰਬਲੋਹ!) ਤੇਰੀ ਉਸਤਤਿ ਨਾਲ ਗਣੇਸ਼ ਦੇ ਗੁਣ ਗਾਏ। ੨੩. ਦੇਵਤਿਆਂ ਨੇ। ੨੪. ਫਿਰ ਸੰਤਾਂ ਦਾ ਯੱਸ਼ ਸੁਯੱਸ਼ ਉੱਚਾਰਨ ਕੀਤਾ।

A ਪਾ:-ਝਕਝੋਲਤ। B ਪਾ:-ਅਤਿ ਅਭਿਲਾਖ।

C ਪਾ:—ਕਈਆਂ ਬੀੜਾਂ ਵਿੱਚ "ਸ਼ੰਕਰ" ਲਿਖਣਾ ਹੀ ਨਹੀ ਅਤੇ ਕਈਆਂ ਵਿੱਚ "ਸੰ:" ਲਿਖਿਆ ਹੋਇਆ ਹੈ।

* ਰਜਨੀਚਰ = ਰੰਜਨੀ ਰਾਗ ਦਾ ਨਾਮ ਹੈ। ਧਰਮਵਤੀ ਠਾਟ ਦਾ ਔੜਵ ਸ਼ਾਡਵ ਇਹ ਰਾਗ ਹੈ। ਆਰੋਹੀ ਵਿਚ ਪੰਚਮ ਤੇ ਨਿਸ਼ਾਦ ਵਰਜਿਤ ਹਨ। ਅਵਰੋਹੀ ਵਿਚ ਪੰਚਮ ਵਰਜਿਤ ਹੈ। ਗਾਂਧਾਰ ਕੋਮਲ ਤੇ ਮਧਯਮ ਤੀਵ੍ਰ ਲਗਦੇ ਹਨ। ਵਾਦੀ ਗਾਂਧਾਰ ਤੇ ਸੰਵਾਦੀ ਧੈਵਤ ਹੈ। ਦਿਣ ਦੇ ਚੌਥੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ—ਸ ਰ ਗਾ ਮੇ ਧ ਸ। ਅਵਰੋਹੀ—ਸ ਨ ਧ ਮੇ ਗਾ ਸ ਰ ਸ।

† 'ਨਿਜ ਪ੍ਰਕਾਸ਼' ਸਿਰਲੇਖ ਮਨੋਵਿਗਯਾਨਿਕ ਹੈ।

‡ 'ਚੰਦ੍ਰ ਚੂੜ੍ਰ ਪ੍ਰਿਯ'ਦੱਖਣੀ ਪ੍ਰਥਾ ਦਾ ਰਾਗ ਹੈ। ਇਹ ਹਾਟਕਾਂਬਰੀ ਠਾਟ ਦੇ ਮੇਲ ਦਾ ਹੈ। ਇਹ ਸ਼ਾੜਵ ਔੜਵ ਹੈ।

ਆਰੋਹੀ—ਸ ਗ ਮ ਪ ਨ ਧ ਨ ਸ। ਅਵਰੋਹੀ—ਸ ਨ ਪ ਮ ਰ ਸ।

ਉੱ ✓'ਚੰਦ੍ਰ-ਚੂੜ' ਦਾ ਅਰਥ 'ਸ਼ਿਵ' ਹੈ, ਜਿਸ ਨੇ ਚੰਦ੍ਰਮਾ ਨੂੰ (ਚੜ) ਮੁਕਟ ਬਣਾਇਆ ਹੋਇਆ ਹੈ।

ਦੇਵ ਬ੍ਰਹਮA ਰਾਜ-ਰਿਸਿ ਯਸੀ[1]B ॥ ਸਨਕ,ਸਨੰਦ, ਸਨਾਤਨ-ਰਿਸੀ ॥੧੩॥੧੬੨੧॥੩੯੪੦॥
ਪਦਮਨ ਪ੍ਰਕਾਸ*C॥ ਸਨਤਕੁਮਾਰ, ਅਸੁਨੀ-ਕੁਮਾਰਨ॥ ਪੰਚਤੱਤੁ ਮਹਿਤੱਤੁ ਅਪਾਰਨ ॥
ਰਵਿ,ਸਸਿ,ਬਰੁਨ,ਧਰਮ-ਯਸ-ਗਾਯੇ ॥ ਧਨਦ,ਸਾਰਦਾ-ਸੁ-ਯਸ ਸੁਨਾਯੇ[2] ॥੧੪॥੧੬੨੨॥੩੯੪੧॥
ਮਯੰਕ ਭਾਸ**॥ ਸੇਸ, ਬਾਸੁਕੀ, ਤੱਛਕ ਗੁਨਕਉ॥ ਗਾਵਤਿ ਸੁ-ਯਸ, ਮਹਾਤਮ ਪੁੰਨ ਕਉ[3] ॥
ਇਨਤੇ ਆਦਿ ਬਿਬੁਧ-ਗਣ[4]D ਜੇਤੇ ॥ ਪਦਮਾ[5]ਉਮਾ[6]ਸਚੀ[7]ਯਸ ਤੇਤੇ ॥੧੫॥੧੬੨੩॥੩੯੪੨॥
ਮਦਨ ਭਾਸ† ॥ ਸਾਗਰ-ਸੁਜਸ[8] ਉਪਮਾ ਬਿਧਿ ਨਾਨਾ ॥ ਚਾਰਨਾਦਿ ਯਸ ਸੁ-ਯਸ ਬਖਾਨਾ ॥
ਸਰਬਭੂਤਿ ਕੋ[9]ਸੁ-ਯਸ ਬਢਾਈ॥ ਸਭ ਭੂਤਨ ਨਿਰਖਤਿ ਕਰੁਨਾਈ[10]॥੧੬॥੧੬੨੪॥੩੯੪੩॥
ਤੁਯਸ ਪ੍ਰਕਾਸE‡॥ ਰਾਗ ਦ੍ਵੈਸ ਤਸ-ਬਿਧਿਨ-ਨਿਖੇਧਾ[11]॥ ਉਪਮਾ ਕੀਨ ਸਾਸਤ੍ਰ,ਸ੍ਰਤਿ, ਬੇਦਾ ॥
ਸਭਿ ਮਹਿ ਆਤਮ ਰਾਮ ਨਿਹਾਰਤਿ[12] ॥ ਜੜ, ਚੈਤਨ, ਚਰ, ਅਚਰ ਬਿਚਾਰਤਿ॥
॥੧੭॥੧੬੨੫॥੩੯੪੪॥

---

੧. ਯਸ਼ ਨੂੰ। ੨. ਕੁਬੇਰ ਅਤੇ ਸਾਰਸ੍ਵਤੀ ਦਾ ਸ੍ਰੇਸ਼ਟ ਯੱਸ਼ (ਬ੍ਰਾਹਮਣਾਂ ਨੇ) ਸੁਣਾਇਆ। ੩. ਪਵਿਤ੍ਰ ਪ੍ਰਤਾਪ ਨੂੰ। ੪. ਦੇਵਤੇ। ੫. ਲੱਛਮੀ। ੬. ਪਾਰਬਤੀ। ੭. ਇੰਦ੍ਰ ਦੀ ਔਰਤ। ੮. ਸ੍ਰੇਸ਼ਟ ਜੱਸ ਦਾ ਸਮੁੰਦ੍ਰ ਸਰਬਲੋਹ। ੯. ਸਾਰਿਆਂ ਜੀਵਾਂ ਦਾ ਸਰਬਤੱਤ ਰੂਪ (ਸਰਬਲੋਹ) ਦਾ। ੧੦. ਸਾਰਿਆਂ ਜੀਵਾਂ (ਅਥਵਾ ਤੱਤਾਂ) ਨੂੰ ਵੇਖਦਿਆਂ (ਰਾਗਾਂ ਰੂਪ ਬ੍ਰਹਮਣਾਂ ਨੂੰ) ਕ੍ਰਿਪਾ ਆਈ। ੧੧. ਉਸੇ ਤਰਾਂ ਦੀ ਨਿੰਦਿਆ। ੧੨. (ਰਾਗ) ਸਾਰਿਆਂ ਵਿੱਚ ਵਯਾਪਕ ਆਤਮਾ ਵੇਖਦੇ ਹਨ।

Aਪਾ:—ਕਈ ਅਨਜਾਣ ਲਿਖਾਰੀਆਂ ਨੇ ਇਨਾਂ ਪਦਾਂ ਨਾਲ ਵੀ "ਰਿਸ਼ਿ" ਪਦ ਲਿਖ ਦਿੱਤਾ ਹੈ। ਜਿਹੜਾ ਛੰਦ ਸ਼ਾਸਤ੍ਰਾਂ ਨੁਸਾਰ ਅਸ਼ੁਭ ਹੈ, ਦੇਖੋ ਬੀੜ ਸ੍ਰੀ ਨਾਨਕਿਆਣਾ ਸਾਹਿਬ ਪੰਨਾ ੪੨੬, (ਸੰਗਰੂਰ)।

Bਪਾ:—ਯਸਹੀ। Cਪਾ:—ਮਦਨ ਪ੍ਰਕਾਸ, ਵੀ ਹੈ।

Dਪਾ—ਬਿਬਿਧ ਗੁਣਿ। Eਪਾ:—ਤੁਯ ਪ੍ਰਕਾਸ।

*'ਪਦਮਨ ਪ੍ਰਕਾਸ਼' = ਪਦਮ ਕਾਂਤਿ ਰਾਗ ਦਾ ਨਾਮ ਹੈ। ਇਹ ਦੱਖਣੀ ਪ੍ਰਥਾ ਦਾ ਹੈ। ਜੋ ਰਿਸਭਪ੍ਰਿਯ ਠਾਟ ਤੋਂ ਪੈਦਾ ਹੁੰਦਾ ਹੈ। ਇਹ ਸੰਪੂਰਨ ਸ਼ਾੜਵ ਹੈ।

ਆਰੋਹੀ–ਸ ਰ ਗ ਮ ਪ ਧ ਨ ਸ। ਅਵਰੋਹੀ–ਸ ਨ ਪ ਮ ਗ ਰ ਸ।

** ਮਯੰਕ ਭਾਸ = ਚੰਦ੍ਰ ਜਯੋਤਿ ਰਾਗ ਦਾ ਨਾਮ ਹੈ। ਇਹ ਦਖਣੀ ਪ੍ਰਥਾ ਦੇ ਪਾਵਨੀ ਠਾਟ ਦੇ ਮੇਲ ਤੋਂ ਪੈਦਾ ਹੁੰਦਾ ਹੈ। ਇਹ ਸਾਡਵ ਹੈ। ਇਸ ਵਿਚ ਨਿਸ਼ਾਦ ਵਰਜਿਤ ਹੈ।

ਆਰੋਹੀ–ਸ ਰ ਗ ਮ ਪ ਧ ਸ। ਅਵਰੋਹੀ–ਸ ਧ ਪ ਮ ਗ ਰ ਸ।

† ਮਦਨ ਭਾਸ = ਕਾਮ ਰੰਜਨੀ ਰਾਗ ਦਾ ਨਾਮ ਹੈ। ਟੋਡੀ ਠਾਟ ਦਾ ਸੰਪੂਰਨ ਸਾੜਵ ਰਾਗ ਹੈ। ਇਸ ਦੀ ਅਵਰੋਹੀ ਵਿਚ ਪੰਚਮ ਵਰਜਿਤ ਹੈ। ਰਿਸ਼ਭ ਦੋਵੇਂ ਗਾਂਧਾਰ ਤੇ ਧੈਵਤ ਕੋਮਲ। ਮਧਯਮ ਤੀਵ੍ਰ ਲਗਦਾ ਹੈ। ਵਾਦੀ ਧੈਵਤ ਤੇ ਸੰਵਾਦੀ ਗਾਂਧਾਰ ਹੈ। ਦਿਣ ਦੇ ਦੂਜੇ ਪਹਿਰ ਵਿਚ ਗਾਇਆ ਜਾਂਦਾ ਹੈ।

ਆਰੋਹੀ—ਸ ਰਾ ਗਾ ਰੇ ਮੇ ਪ ਧਾ ਨ ਸੰ। ਅਵਰੋਹੀ—ਸ ਨ ਧਾ ਮੇ ਗਾ ਰਾ ਗਾ ਸ।

‡ ਤੁਯਸ ਪ੍ਰਕਾਸ਼ = ਕੀਰਤਿ ਪ੍ਰਿਯ। ਇਹ ਰਾਗ ਕਨਕਾਂਗੀ ਠਾਟ ਦੇ ਮੇਲ ਤੋਂ ਉਪਜਦਾ ਹੈ। ਤ੍ਰ ਸੰਪੂਰਣ ਹੈ ਆਰੋਹੀ ਵਿਚ ਗਾਂਧਾਰ ਤੇ ਨਿਸ਼ਾਦ ਵਰਜਿਤ ਹਨ।

ਆਰੋਹੀ—ਸ ਰ ਮ ਪ ਧ ਸ। ਅਵਰੋਹੀ—ਸ ਨ ਧ ਪ ਮ ਗ ਰ ਸ।

ਚੰਦ੍ਰ ਸ਼ੇਸ* ॥ ਸਮਦਰਸੀ, ਗਜਾਨੀ, ਤਤਬੇਤੇ ॥ ਦਰਸਿਤ ਸਰਬਭੂਤ ਦਿਰਜ ਨੇਤੇ[1] ॥
ਅਨੁਰਾਗ[2]ਸਹਿਤ ਉਪਮਾ ਸਭਿ[3] ਕੀਨੇ ॥ ਰਾਗ, ਰਾਗਨੀ,ਸਾਧ-ਪ੍ਰਬੀਨੇ[4]॥੧੮॥੧੬੨੬॥੩੯੪੫॥
ਅਨੰਦ ਭਾਸ** ॥ ਜੇ ਜੇ ਕਾਬਜ ਕਵਿਤ ਪਦ ਗਾਏ[5] ॥ ਏ ਸਭਿ ਸੂਕ੍ਰਾਭਾਸ ਬ੍ਰਿਧਾਏ[6] ॥
ਤਾ ਤੇ ਯੁਮਲਾ[7]ਕਵਿ ਕਹਿ ਦੀਨਾ ॥ ਪ੍ਰਸੰਗ ਬ੍ਰਿਧ-ਕਰ-ਭਯAਅਲਪੀਨਾ[8]॥੧੯॥੧੬੨੭॥੩੯੪੬॥
ਅਨੰਦ ਹੁਲਾਸ† ॥ ਜੁਰੇ ਸਮਾਜ ਚਰਾਚਰ ਸਾਰੇ ॥ ਸਰਬਲੋਹ ਕੇ ਦਰ[9] ਦਰਬਾਰੇ ॥
ਨਿਰਖਤਿ ਨਿਰਤਯ ਰਾਗ ਰਾਗਨਿ ਕੋ[10] ॥ ਆਪ ਆਪੁਨੀB ਮਿਸਲ ਮਗਨ ਹੋ[11]
॥੨੦॥੧੬੨੮॥੩੯੪੭॥
ਚੰਦ੍ਰ ਭਾਸ‡ ॥ ਤਾਂ ਸੁਖ ਨਿਰਖਤਿ ਮਹਾਰਾਜ[12] ਜੀ ॥ ਜਗ-ਨਾਯਕ ਯੁਤ ਸਕਲ ਸਮਾਜ ਜੀ ॥
ਨ੍ਰਿਤਕਾਤ ਕੇਈ ਨਟਵਰ ਨਾਚਤਿ ॥ ਸੰਗੀਤਠ ਕੇਈ ਸਕ੍ਰੀ ਠਾਟਤਿ[13]॥੨੧॥੧੬੨੯॥੩੯੪੮॥
ਧ੍ਰੁਪਦ,[14] ਤਿਲਾਨਾ, ਸਰਗਮ, ਖਜਾਲਾ ॥ ਗਾਯਨ ਗਾਵਤਿ ਰਾਗ ਰਸਾਲਾ ॥

---

੧. ਦਿੱਬਜ ਦ੍ਰਿਸ਼ਟੀ ਨਾਲ ਸਾਰਿਆਂ ਜੀਵਾਂ ਨੂੰ ਵੇਖਦੇ ਹਨ। ੨. ਪ੍ਰੇਮ। ੩. ਸਭ ਦੀ। ੪. ਚਤੁਰ ਸਾਧੂਆਂ ਨੇ। ੫. ਜਿਹੜੇ ਜਿਹੜੇ ਅਲੰਕਾਰ, ਛੰਦ ਤੇ ਵਿਸਨੁਪਦੇ ਗਾਏ ਹਨ। ੬. ਉਹਸਾਰੇ ਦੀ ਸੂਕ੍ਰਭਾਸ਼ਜ ਵਿੱਚ ਵਧਾ ਕੇ (ਕਹੇ ਹੋਏ) ਹਨ। ੭. ਉਸ (ਸੁਕ੍ਰਭਾਸ਼ਜ) ਤੋਂ ਇਕੱਠੇ ਹੀ। ੮. ਵੱਡੇ ਪ੍ਰਸੰਗ ਨੂੰ ਭਯ ਕਰ ਕੇ ਥੋੜਾ ਕਰ ਦਿੱਤਾ ਹੈ। ੯. ਵਿੱਚ, ਦਰਵਾਜ਼ੇ। ੧੦-੧੧. (ਸ੍ਰੀ ਸਰਬਲੋਹ ਜੀ) ਰਾਗਾਂ ਤੇ ਰਾਗਣੀਆਂ ਨੂੰ ਆਪਣੀ ਆਪਣੀ ਟੋਲੀ ਵਿੱਚ ਮਗਨ ਹੋਇਆਂ ਨਿਰਭਯ ਰੂਪ ਵੇਖਦੇ ਹਨ। ੧੨. ਸਰਬਲੋਹ। ੧੩. ਕਈ ਸੰਗੀਤ ਨੂੰ (ਉੱਚਾਰਦੇ ਹਨ) ਕਈ (ਇਕ ਤਰਾਂ ਦਾ) ਨਾਚ ਕਰਦੇ ਹਨ। ੧੪. ਗੌਣ ਦਾ ਇਕ ਭੇਦ ਹੈ।

Aਪਾ: —ਬ੍ਰਿਧ ਕੇ ਭੈ। Bਪਾ: ਆਪੁ ਆਪਨੇ।

* ਚੰਦ੍ਰ ਸ਼ੇਸ਼ = ਚੰਦ੍ਰ ਕਿਰਣੀ। ਇਹ ਰਾਗ ਦੱਖਣੀ ਪ੍ਰਥਾ ਦੇ ਚਕ੍ਰਵਾਕ ਠਾਟ ਤੋਂ ਬਣਦਾ ਹੈ। ਇਹ ਸ਼ਾੜਵ ਸੰਪੂਰਣ ਹੈ। ਆਰੋਹੀ ਵਿਚ ਰਿਸ਼ਭ ਵਰਜਿਤ ਹੈ।

ਆਰੋਹੀ—ਸ ਗ ਮ ਪ ਮ ਧ ਨ ਸ। ਅਵਰੋਹੀ –ਸ ਨ ਧ ਨ ਪ ਮ ਗ ਮ ਰ ਸ।

** ਅਨੰਦ ਭਾਸ = ਆਨੰਦ ਲੀਲ੍ਹਾ। ਸਰਮਾਂਗੀ ਠਾਟ ਦਾ ਸ਼ਾੜਵ ਸੰਪੂਰਣ ਰਾਗ ਹੈ। ਆਰੋਹੀ ਵਿਚ ਧੈਵਤ ਵਰਜਿਤ ਹੈ ਅਵਰੋਹੀ ਵਿਚ ਧੈਵਤ ਕੋਮਲ ਲਗਦਾ ਹੈ। ਵਾਦੀ ਮਧਮ ਤੇ ਸੰਵਾਦੀ ਸ਼ੜਜ ਹੈ। ਦਿਣ ਦੇ ਦੂਜੇ ਪਹਿਰ ਵਿਚ ਗਾਇਆ ਜਾਂਦਾ ਹੈ।

ਆਰੋਹੀ–ਸ ਰ ਗ ਮ ਪ ਨ ਸ। ਅਵਰੋਹੀ-ਸ ਨ ਧਾ ਪ ਮ ਗ ਰ ਸ।

† ਅਨੰਦ ਹੁਲਾਸ -- ਆਨੰਦ ਭੋਗੀ। ਇਹ ਕਰਣਾਟ ਪੱਧਤੀ ਦੇ ਰਘੁਪ੍ਰਿਯ ਠਾਟ ਤੋਂ ਪੈਦਾ ਹੁੰਦਾ ਹੈ। ਇਹ ਸੰਪੂਰਣ ਹੈ।

ਆਰੋਹੀ—ਸ ਰ ਗ ਮ ਪ ਨ ਧ ਨ। ਅਵਰੋਹੀ —ਧ ਪ ਮ ਗ ਰ ਸ ਨ ਸ।

‡ ਚੰਦ੍ਰ ਭਾਸ = ਚੰਦ੍ਰਿਕਾ। ਇਹ ਬਿਲਾਵਲ ਠਾਟ ਦਾ ਸ਼ਾੜਵ ਰਾਗ ਹੈ। ਇਸ ਵਿਚ ਗਾਂਧਾਰ ਵਰਜਿਤ ਹੈ। ਵਾਦੀ ਪੰਚਮ ਤੇ ਸੰਵਾਦੀ ਸ਼ੜਜ ਹੈ। ਅੱਧੀ ਰਾਤ ਵੇਲੇ ਗਾਇਆ ਜਾਂਦਾ ਹੈ।

ਆਰੋਹੀ—ਸ ਰ ਮ ਪ ਧ ਨ ਸ। ਅਵਰੋਹੀ—ਸ ਧ ਪ ਮ ਪ ਧ ਪ ਮ ਰ ਨਾ ਸ।

ਦੋਹਰਾ। ਵਰਜਿਤ ਕਰ ਗਾਂਧਾਰ ਸੁਰ, ਮਧਜ ਰਾਤਿ ਮੇਂ ਗਾਨ।
'ਪਸ' ਵਾਦੀ ਸੰਵਾਦਿ ਤੇ, ਰਾਗ ਚੰਦ੍ਰਿਕਾ ਜਾਨ।
(ਰਾਗ ਕੋਸ਼)

ਸੰਕਰ[੧],ਪੰਹੀA, ਹਸਨੀ ਨਾਚੈਂ ॥ ਝਾਂਮਰ ਕਟਿ-ਕੀ ਬਹੁ ਰੰਗ ਰਾਚੈ॥੨੨॥੧੬੩੦॥੩੯੪੯॥
ਚੰਦ੍ਰ ਪ੍ਰਕਾਸ*॥ ਬਿਬਿਧ ਸੰਗੀਤ ਸਾਜ ਯੁਤ-ਬਾਜਨਿ[੨]॥[੩]ਨ੍ਰਿਤਤਿ ਸੁਘਰਿ ਚਾਤੁਰਾ ਸਾਜਨਿ॥
ਰਾਗੁ ਰਾਗਨਿ ਜੇ ਜੇ ਨ੍ਰਿਤ ਕੀਨਾ॥ਸੁਨਹੁ ਸਾਧੁ!ਸੱਜਨ!!ਪ੍ਰਬੀਨਾ !!! ॥੨੩॥੧੬੩੧॥੩੯੫੦॥
ਬਿਸਨੁਪਦ ਸ਼ੰਕਰ ਚਰਪਦ ਸੰਗੀਤ ਨ੍ਰਿਤ ਕੇ ਪਦ ਚੇਤਾਲੀਸ ਯਕਪਦ ਸੰਗੀਤ ਛੰਦ,ਤ੍ਵਪ੍ਰਸਾਦਿ ਕਥਤੇB॥
ਵਾਗੜਦੀ[੪] ਓਨਮੋ[੫]ਬਿਸਨੁ ਮਹਾਸਯ[੬]॥੧C॥ਨਾਗੜਦੀਂ ਨਾਰਾਯਨ[੭]ਸੁਭ-ਆਸਯ[੮]॥੨॥
ਮਾਗੜਦੀਂ ਮੰਗਲਚਾਰ[੯]ਸਦਾ ਤਿਸ॥੩॥ਸਾਗੜਦੀਂ ਸਿਮ੍ਰਿਤਿ ਨਾਮ ਸੁਧਾ ਰਸ[੧੦]॥੪॥
ਧਾਗੜਦੀਂ ਧਨਯ ਜਗਦੀਸ ਸ੍ਰੀਪਤਿ[੧੧]॥੫॥ਆਗੜਦੀਂ ਆਤਮਰਾਮ[੧੨]ਅਖਿਲ ਤਤ॥੬[੧੩]॥
ਈਆਗੜਦੀਂ ਈਸ ਇਸਥਿਤ ਜਗ ਜੁਗ ਜੁਗ॥੭॥ਉਆਗੜਦੀਂ ਉਧਰਤਿ ਸੰਤ ਚਰਣ ਲਗ॥੮॥
ਏਆਗੜਦੀਂ ਏ-ਨਮਹD ਪਰਮਾਤਮ॥੯॥ ਵਾਗੜਦੀਂ ਵੈਨਮੋ ਮਹਾਤਮ[੧੪]॥੧੦॥
ਕਾਗੜਦੀਂ ਕ੍ਰਿਸਨ[੧੫] ਮੁਰਾਰਿ[੧੬] ਜਲ ਥਲ ਮਹਿ ਰਵਿਆ ॥੧੧॥
ਖਾਗੜਦੀਂ ਖੜਗੁਨ ਸਪੰਨ[੧੭] ਅਗੰਮਜਾ[੧੮] ॥੧੨॥
ਗਾਗੜਦੀਂ ਗੁਰੂ,, ਗੋਬਿੰਦ, ਗਦਾ-ਧਰਿ ॥੧੩॥
ਘਾਗੜਦੀਂ ਘਟਿ ਘਟਿ ਮਹਾਕਾਸ[੧੯] ਸਦਾ ਥਿਰ ॥੧੪॥
ਙਾਗੜਦੀਂ ਙਿਆਨ ਬੋਧ-ਚਰਾਚਰ[੨੦] ॥੧੫॥
ਚਾਗੜਦੀਂ ਚਿੰਤਾਮਨਿ ਚਹੂੰ ਚੱਕ[੨੧] ॥੧੬॥
ਛਾਗੜਦੀਂ ਛਤ੍ਰੀ ਆਪ ਸਕਲ ਛਿਤ[੨੨] ॥੧੭॥
ਜਾਗੜਦੀਂ ਜਯ ਜਗਦੀਸ ਜਗਤ੍ਰਗੁਰੁ ॥੧੮॥

---

੧. ਇਕ ਤਰਾਂ ਦਾ ਨ੍ਰਾਚ। ੨. ਵਾਜਿਆਂ ਸਮੇਤ। ੩. ਰੂਪਵੰਤ, ਚਤੁਰ ਇਸਤ੍ਰੀਆਂ ਨੱਚਦੀਆਂ ਹਨ। ! (ਮ੍ਰਿਦੰਗ) ਦੀ ਧੁਨਿ ਹੈ,-ਇਸ ਦਾ ਅਰਥ ਤਾਂ ਕੋਈ ਨਹੀ ਹੁੰਦਾ ਪ੍ਰੰਤੂ ਸੰਪ੍ਰਦਾਈ ਗਯਾਨੀ '(ਵ ਆਗਦੀ) ਵੱਵੇ ਤੋਂ ਅੱਗੇ (ਗੁਰੂ ਜੀ ਕਹਿੰਦੇ ਹਨ)' ਅਰਥ ਕਰਦੇ ਸਨ। ੫. ਨਮਸਕਾਰ ਹੈ। ੬. ਉਦਾਰ ਚਿੱਤ। ੭. ਜਲ ਵਿੱਚ ਘਰ ਵਾਲਾ। ੮. ਚੰਗੇ ਮਤਲਬ ਵਾਲਾ. ੯. ਪ੍ਰਸੰਨਤਾਂ। ੧੦. ਨਾਮ ਰੂਪ ਅਮ੍ਰਿਤ ਰਸ ਨੂੰ ਯਾਦ ਕਰਦੇ ਹਨ (ਰਾਗ)। ੧੧. ਮਾਯਾ ਦਾ ਮਾਲਿਕ। ੧੨. ਮਨ ਵਿਚ ਵਯਾਪਕ। ੧੩. ਸਭ ਦਾ ਸਿਧਾਂਤ। ੧੪. ਵਡੇ ਆਤਮਾ ਵਾਲਾ। ੧੫. ਆਕਰਸ਼ਣ (ਖਿੱਚਣ) ਸ਼ਕਤੀ ਵਾਲਾ। ੧੬. ਮੁਰ (ਦੈਂਤ) ਦਾ ਵੈਰੀ। ੧੭. ਛਿਆਂ ਗੁਣਾਂ (ਲੱਛਮੀ, ਇੱਛਾ, ਵਡਿਆਈ, ਪਰਾਕ੍ਰਮ, ਉਪਾਯ ਅਤੇ ਯਤਨ) ਸਹਿਤ। ੧੮. ਜਿਸ ਕੋਲ ਜਾਇਆ ਨਾਂ ਜਾ ਸਕੇ। ੧੯. ਵੱਡੇ ਆਕਾਸ਼ ਵਾਂਗੂ। ੨੦. ਚਰ ਅਚਰ ਦਾ ਜਾਣੂ। ੨੧. ਸਾਰੀ ਦੁਨੀਆਂ ਦੇ ਰੰਗਾ ਨੂੰ ਨਾਸ ਕਰਨਵਾਲਾ। ੨੨. ਸਾਰੀ ਧਰਤੀ ਦਾ ਆਪ ਹੀ ਸੂਰਬੀਰ ਹੈ। Aਪਾ:

Bਪਾ:-ਇਸ ਸਾਰੀ ਸੁਰਖੀ ਦਾ ਪਾਠ ਭੇਦ ਇਉਂ ਵੀ ਮਿਲਿਆ ਹੈ ਯਥਾ'-"ਬਿਸਨੁਪਦ ਯਕ ਸੰਗੀਤ ਛੰਦ ਸੰਗੀਤ ਨ੍ਰਿਤ ਕੇ ਪਦ ਚੇਤਾਲੀਸ ਤ੍ਵ ਪ੍ਰਸਾਦਿ ਕਥਤੇ", ਦੇਖੋ ਬੀੜ ਸ੍ਰੀ ਆਨੰਦਪੁਰ ਸ਼ਹੀਦ ਬਾਗ।

Cਪਾ:—ਏਥੇ ਵੜੀ ਗਿਣਤੀ ਨਾਲ ਚਾਹੀਦੀ ਸੀ! ਪ੍ਰੰਤੂ ਕਿਸੇ ਵੀ ਬੀੜ ਵਿੱਚ ਨਹੀ ਹੈ। Dਪਾ:

* ਚੰਦ੍ਰ ਪ੍ਰਕਾਸ--ਚੰਦ੍ਰ ਰੇਖਾ। ਇਹ ਹੇਮਵਤੀ ਠਾਟ ਦਾ ਸ਼ਾੜਵ ਰਾਗ ਹੈ। ਆਰੋਹੀ ਵਿਚ ਨਿਸਾਦ ਤੇ ਅਵਰੋਹੀ ਵਿਚ ਪੰਚਮ ਵਰਜਿਤ ਹਨ। ਗਾਧਾਰ ਨਿਸ਼ਾਦ ਕੋਮਲ ਤੇ ਮਧਯਮ ਤੀਵ੍ਰ ਲਗਦੇ ਹਨ। ਹੋਰ ਸੁਧ ਸੁਰ ਲਗਦੇ ਹਨ। ਵਾਦੀ ਗਾਧਾਰ ਤੇ ਸੰਵਾਦੀ ਧੈਵਤ ਹੈ। ਦਿਣ ਦੇ ਚੌਥੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ-ਸ ਰਾ ਗਾ ਮੇ ਪ ਧ ਸ। ਅਵਰੋਹੀ-ਸ ਨਾ ਧ ਮੇ ਗਾ ਰ ਸ।

ਝਾਗੜਦੀਂ ਝੁਰਤਿ ਪਾਮਰ[1]-ਡਰ-ਥਰਹਰ[A] ॥੧੯॥
ਞਾਗੜਦੀ ਞਤਨਿ[B] ਜਗਦੀਸ ਮਿਲਨ ਕੀ ॥੨੦॥
ਟਾਗੜਦੀਂ ਟੋਲ[2] ਸੰਤ-ਭਗਤਿ ਇਮ ਰੀਤਿ ਸਜਨ ਕੀ ॥੨੧॥
ਠਾਗੜਦੀਂ ਠਕੁਰਾਈ[3] ਤ੍ਰੈਲੋਕਿ[C] ਤਿਜੈ ਕੀ ॥੨੨॥
ਡਾਗੜਦੀਂ ਡੰਡ ਨਾ ਯਮ ਤਜੈ ਬਾਸਨਾ ਬਿਸੈ ਕੀ[4] ॥੨੩॥
ਢਾਗੜਦੀ ਢੂੰਢਹੁ ਸੰਤ ਸਮਾਗਮ[5] ਤਾਤ ਤਿਸੈ ਕੀ[6] ॥੨੪॥
ਣਾਗੜਦੀ ਣਾਰਾਇਣ ਣਮਸਕਾਰਹੁ ॥੨੫॥
ਤਾਗੜਦੀਂ ਤਰਹੁ ਸੰਸਾਰ ਹਰਿ ਣਾਮ ਸਮਾਰਹੁ[7] ॥੨੬॥
ਥਾਗੜਦੀਂ ਥਿਰ ਥਾਪਹੁ ਸੰਤ ਤੁਮਾਰ[8] ॥੨੭॥
ਦਾਗੜਦੀਂ ਦੀਨ-ਦਯਾਲ, ਦੁਖ ਦਰਿਦ੍ਰ ਨਿਵਾਰੈ ॥੨੮॥
ਧਾਗੜਦੀਂ ਧਰਨੀ-ਧਰ ਧਨਜ ਧਨਜ ਜਹਿੰ ਭਾਖਤਿ ॥੨੯॥
ਨਾਗੜਦੀਂ ਭਏ ਨਿਹਾਲ[9] ਤੇ 'ਨਰਕਨ-ਨਾਖਤਿ'[10] ॥੩੦॥
ਪਾਗੜਦੀਂ ਪਰਮੇਸ੍ਵਰ,ਪਰਿਪੂਰਨ,ਪ੍ਰਾਨਿ-ਪਿੰਡ-ਰੱਛਪਾਲਕ[11] ॥੩੧॥
ਫਾਗੜਦੀਂ ਫਤਹ ਗੋਬਿੰਦ; ਦੁਰਜਨ ਕਉ ਸਾਲਕ[12] ॥੩੨॥
ਬਾਗੜਦੀਂ ਬਿਸਨੁ, ਭਗਵਾਨ, ਬਯਾਪਕ-ਸਰਬਭੂਤਨ ॥੩੩॥
ਭਾਗੜਦੀਂ ਭਗਤਿ ਭਗਵੰਤ ਸਦਾ ਨਿਤ ਨੂਤਨ[13] ॥੩੪॥
ਮਾਗੜਦੀਂ ਮੁਕੰਦ[14], ਮੁਰਾਰਿ, ਮਾਧਵ[15], ਮਧੁ-ਸੂਦਨ[16] ॥੩੫॥
ਜਾਗੜਦੀਂ ਜਯ ਜਗਨ੍ਨਾਥ, ਜਗਦੀਸ, ਜਨਾਰਦਨ[17] ॥੩੬॥
ਰਾਗੜਦੀ ਰਾਮ ਜਪੰਤਿ ਦੁਖ-ਕਾਲ[18] ਨ ਬਯਾਪੈ ॥੩੭॥
ਲਾਗੜਦੀਂ ਲੀਲਾ-ਦਰਸ[19] ਪਾਪ ਕਿਲਬਿਖ[20] ਖਾਪੈ ॥੩੮॥
ਵਾਗੜਦੀਂ ਵਾਸਦੇਵ[21] ਸਭਿ ਤੇ ਅਤਿ ਊਚਾ ॥੩੯॥
ਸਾਗੜਦੀਂ ਸ੍ਰੀ ਸਰਬਲੋਹ ਸਿਮਰਹੁ ਸਚ ਸੂਚਾ ॥੪੦॥
ਖਾਗੜਦੀਂ ਖਿਮਾ[22] ਸਿੰਗਾਰ ਕਰਹ ਅਰੁ ਮਿਲਹੁ ਗੋਪਾਲਾ ॥੪੧॥

---

੧. ਵੇਦ ਤੋਂ ਵਿਰੋਧੀ। ੨. ਲੱਭੇ। ੩. ਪਾਤਸ਼ਾਹੀ। ੪. ਵਿਸ਼ੇ ਦੀ ਵਾਸਨਾਂ ਤੋਂ ਯਮ ਡੰਡ (ਦੇਣ) ਤੋਂ ਨਹੀਂ ਛੱਡੇਗਾ। ੫. ਸੰਗਤ। ੬. ਉਸੇ ਦੀ ਹੀ ਖ਼ਾਹਸ਼ ਹੈ। ੭. ਸਿਮਰੋ। ੮. ਤੁਸੀਂ ਸੰਤਾਂ ਨੂੰ ਇਕਥਾਂ ਟਿਕੰਦੇ ਹੋ। ੯. ਸੁਖੀ। ੧੦. ਨਰਕਾਂ ਤੋਂ ਅਬੂਰ ਪੌਂਦੇ ਹੋਏ। ੧੧. ਪ੍ਰਾਣੀਆਂ ਦੇ ਸਰੀਰਾਂ ਦੀ ਰਖਯਾ ਅਤੇ ਪਾਲਣਾ ਕਰਨਵਾਲਾ। ੧੨. ਵੈਰੀਆਂ ਨੂੰ ਦੁੱਖ ਦੇਣਵਾਲਾ। ੧੩. ਭਗਤਿ ਦੇ ਗੁਣ ਵਾਲਾ ਸਦਾ ਨਿੱਤਨਵਾਂ। ੧੪.ਮੁਕਤਿ ਦਾਤਾ। ੧੫. ਮਾਯਾ ਦਾ ਪਤੀ। ੧੬. ਮਧੁ (ਦੈਂਤ) ਨੂੰ ਮਾਰਨਵਾਲਾ। ੧੭. ਜਿਸ ਤੋਂ ਸੇਵਕ ਮੰਗਦੇ ਹਨ। ੧੮. ਦੁੱਖ ਦਾ ਵੇਲਾ। ੧੯. (ਸਰਬਲੋਹ ਦੀ) ਲੀਲਾ ਅਤੇ ਦੀਦਾਰ। ੨੦. ਪਾਪ। ੨੧. (ਸੰਸਾਰ) ਪੂਜਯ। ੨੨. ਦਯਾ (ਰੂਪ)।

Aਪਾ:—ਡਰ ਥਰਹਰ। Bਪਾ:— ਞਿਤਨ। Cਪਾ:—ਤ੍ਰਿਲੋਕੀ।

ਸਾਗੜਦੀਂ ਸਾਧਨ ਸ੍ਵਾਸ ਦਮਨ ਇੰਦ੍ਰਿਯਨ ਸੁਖਾਲਾ[1] ॥੪੨॥
ਹਾਗੜਦੀਂ ਹਰਿ ਹਤਿ ਰਟਤਿ[2] ਹਰਤਿ-ਅਪਦਾ-ਜਜਾਰਾ[3] ॥੪੩॥
ਖਾਗੜਦੀਂ ਖਤਾ[4] ਬਖ਼ਸ਼ਿੰਦ[5] ਸਦਾ ਗੋਬਿੰਦ[6] ਮੁਰਾਰਾ ।.੪੪॥੧॥੧੬੩੨॥੩੯੫੧॥

ਬਿਸਨੁਪਦ ਸੰਕਰ ਤਰਹ ਦੂਜੀ ਚਿਤ-ਹੁਲਾਸ* ਛੰਦ ਚਉਪਦ

ਨ੍ਰਿਤ ਸੰਗੀਤੀ, ਗਾਨ ਸੰਗੀਤੀ, ਰਾਗ ਸੰਗੀਤੀਗਾਯੇ
ਰਾਗ ਰਾਗਨੀ ਨ੍ਰਿਤ ਹਰਿ ਆਗੈ ਸੁਰਪਤਿ ਰਾਜ-ਬਧਾਯੇ[7] ॥
ਜੇ ਜੇ ਪਢਹਿ ਸੁਨਹਿ ਯਾ ਪਦ ਕਹੁ ਬਾਸਵ-ਰਾਜ-ਅਨਦਾਯੇ[8]
ਦਾਸ 'ਗੋਬਿੰਦ' ਫਤਹ ਸਤਿਗੁਰ ਕੀ ਬਾਸੁ ਬੈਕੁੰਠ[9] ਬਸਾਯੇ ॥੧॥੧੬੩੩॥੩੯

ਇਤਿ ਸ੍ਰੀ ਨ੍ਰਿਤ ਸੰਗੀਤੀ ਰਾਗਮਾਲਾ ਬਾਸਵ ਰਾਜਸਾ-ਭਿਖੇਕ ਸਮਾਪਤਿ ॥੧॥

ਬਿਸਨੁਪਦ ਸੰਕਰ ਚਰਪਦ ਛੰਦ ॥

ਬਿਧ-ਪ੍ਰਤਿ[10]ਦਈ ਆਗਜਾ ਹਰਿ ਜਬਹੀ, 'ਬਾਸਵ ਨਿਜ ਪੁਰ ਗਉਨੈ[11]' ॥
ਜੇ ਜੇ ਦੇਵ ਹੁਤੇ ਜਹਂ ਪਦ-ਪਰ[12] ਗਉਨ ਕਰੈਂ ਨਿਜ ਭਉਨੈਂ[13]
ਦੇਹੁ ਸਿਰੁਪਾਉ ਅਮਰ ਗਨ-ਸਾਰੇ[14], ਸਰਬ ਭੂਤ-ਪ੍ਰਤਿ[15] ਆਦਰ ॥
ਮਾਨ,ਵਡਾਈ,ਬਿਭਵ[16]Aਸਦਕਾਰਨ[17].ਪਠਹੁ ਗੇਹ ਜੁਤ ਸਾਦਰ[18]॥੧॥੧੬੩੪॥੩੯੫੩॥

ਸੇ ਸੁਖ* ॥ ਯਹਿ-ਬਿਧਿ[19] ਆਗਜਾ ਭਈ ਬਿਧਾਤੈ ਸ੍ਰੀ ਸਰਬਲੋਹ ਗੁਰ ਭਗਵਨ ॥
ਕੀਨ-ਤਬਹਿ ਬਿਧਿ ਬਿਧਨਾ ਤੈਸਹਿ[20], ਆਗਜਾ ਸੁਨਿ ਕਰਿ ਸ੍ਰਵਨB॥
ਪ੍ਰਿਥਮ ਸਿਰੁਪਾਣ ਸਕ੍ਰ-ਕਹੁ[21] ਦੀਨਾ, ਕ੍ਰੀਟ[22] ਕੁੰਡਲ, ਮਨਿ ਮਾਲਨ ॥
ਲਾਲ-ਸਰੀ[23],ਮੁਕਤਾ-ਕੰਠ-ਮਾਲਾ[24],ਇੰਦ੍ਰਮਨੀ-ਜੁਤ-ਲਾਲਨ[25]।੨॥੧੬੩੫॥੩੯੫੪॥

---

੧. ਸ੍ਵਾਸਾਂ ਨੂੰ ਸਾਧਨਾ ਅਤੇ ਇੰਦ੍ਰਿਯਾਂ ਨੂੰ ਰੋਕਣਾ ਸੁਖਾਲਾ (ਸਾਧਨ) ਹੈ। ੨. ਉੱਚਾਰਦਿਆਂ। ੩. ਵਿਪਤਾ ਅਤੇ ਜੰਜਾਲ ਨਾਸ ਹੁੰਦੇ ਹਨ। ੪. ਭੁੱਲਾਂ, ਗੁਨਾਹ। ੫. ਬਖ਼ਸ਼ਣ ਵਾਲਾ। ੬. ਵੇਦਾਂ ਤੋਂ (ਜਾਣਿਆ ਜਾਣਵਾਲਾ। ੭. ਰਾਜ ਦੀ ਵਧਾਈ। ੮. ਇੰਦ੍ਰ ਦੇ ਅਨੰਦ ਦਾਇਕ ਰਾਜ ਨੂੰ। ੯. ਵੈਕੁੰਠ ਵਿੱਚ (ਇੰਦ੍ਰ ਦਾ) ਵਾਸਾ ਕਰਵਾ ਦਿੱਤਾ। ੧੦. ਬ੍ਰਹਮਣਾਂ ਨੂੰ। ੧੧. ਇੰਦ੍ਰ ਆਪਣੀ ਪੁਰੀ (ਅਮਰਾਵਤੀ) ਨੂੰ ਚਲਾ ਜਾਵੇ। ੧੨. ਦਰਜੇ ਤੇ। ੧੩. ਆਪਣੇ ਘਰਾਂ ਨੂੰ ਚਲੇ ਜਾਣ। ੧੪. ਸਾਰੇ ਦੇਵਤਿਆਂ ਨੂੰ। ੧੫. ਜੀਵਾਂ ਨੂੰ। ੧੬. ਸਮਗ੍ਰੀ। ੧੭. ਜੰਗ ਦਾ ਇਨਾਮ। ੧੮. (ਸਾਰਿਆਂ ਦਿਆਂ) ਘਰਾਂ ਵਿੱਚ ਆਦਰ ਸਹਿਤ ਘਰਾਂ ਵਿੱਚ ਭੇਜ ਦਿਓ। ੧੯. ਇਸਤਰਾਂ। ੨੦. ਉਸੇ ਤਰਾਂ ਹੀ ਬ੍ਰਹਮਾ ਨੇ ਕੀਤਾ। ੨੧. ਇੰਦ੍ਰ ਨੂੰ। ੨੨. ਮੁਕਟ। ੨੩. ਲਾਲਾਂ ਦੀਆਂ ਮਾਲਾ। ੨੪. ਮੋਤੀਆਂ ਦੀਆਂ ਗਲ ਦੀਆਂ ਮਾਲਾਂ। ੨੫. ਇੰਦ੍ਰਮਣੀਆਂ ਅਤੇ ਲਾਲਾਂ ਦੇ ਮਿਸ੍ਰਿਤ ਮਾਲਾਂ।

Aਪਾ:-ਬਿਭੋ। Bਪਾ:-ਕਰੀ ਤਾਹਿ ਬਿਧਿ ਬਿਧਿਨਾ ਤੈਸ ਹੀ ਆਗਿਆ ਸੁਨ ਸ੍ਰਵਨਨ।

* ਇਹ ਫਿਰ ਮਨੋ ਵਿਗਯਾਨਿਕ ਸਿਰਲੇਖ ਆ ਗਏ ਹਨ। 'ਚਿਤ ਹੁਲਾਸ' ਤੇ ਸੇ ਸੁਖ'-'ਆਨੰਦ' ਤੇ ਓਹ ਸੁਖ ਅਰਥ ਵਾਲੇ ਪਦ ਹਨ। ਜੇ ਆਨੰਦ ਨੂੰ ਰਾਗ ਬਣਾਦੀਏ ਤਾਂ ਵੀ ਬਣ ਸਕਦਾ ਹੈ ਅਤੇ 'ਸੇ ਸੁਖ' ਨੂੰ ਕਰਣਾਟ ਦਾ 'ਸੁਖਰੀ' ਰਾਗ ਵੀ ਮੰਨਿਆ ਜਾ ਸਕਦਾ ਹੈ।

ਭੁਜਬੰਦ ਹਰਿਤ-ਮਨਿਨ ਕਹੁ ਨੀਕੋ[1], ਜਿਗਾ-ਰੁ-ਕਲਗੀ ਹੀਰਾ ॥
ਕੰਕਨA ਪਹੁੰਚੀ ਅੰਗੁਲਿ ਅਜਾਯਬ, ਮਾਨਿਕ ਖਚੇ ਗਹੀਰਾ[2] ॥
ਕਟਿ ਕਿੰਕਨਿ ਮੁਕਤਾ ਜਾਂਬੂਨਦ, ਹਾਟਕ ਸੁਭਗ ਮਨੋਹਰ[3] ॥
ਏਕ ਏਕ ਨਗ[4] ਮੋਲ ਅਮੋਲਾ, ਮੁਕਤਾ[5] ਦਿਕਤਾ[6] ਗਉਹਰ ॥੩॥੧੬੩੬॥੩੯੫੫॥

ਬਿਮਲ ਚੀਰ ਬਾਗਨ ਬਹੁ ਬਿਧ ਕੇ, ਪਾਗ ਉਪਰਨਾ ਬਾਗਾ[7] ॥
ਮਨਿ, ਮਾਨਿਕ, ਮੁਕਤਾ, ਪੰਨਾ ਬਹੁ ਖਚੇ ਨਗਨ ਜਗਮਾਗਾ ॥
ਅਰਥ[8],ਦ੍ਰਬ[9],ਅਸੁ ਗਜ,ਸਿਵਕਾ[10]ਰਥ, ਮਨਿ-ਗਨ ਰਤਨ ਸੰਬੂਹਨਿ ॥
ਸ੍ਵਾਰਥਿ ਅਰੁ ਪਰਮਾਰਥਿ ਸਾਰੇ, ਚਾਰ ਫਲਨ ਜੁਤ ਪੂਰਨਿ[11] ॥੪॥੧੬੩੭॥੩੯੫੬॥

ਮਿਲਜੇ ਸੁਰੇਸਹ ਬਿਧ ਦ੍ਵਾਰੇ ਕਰਿ[12] ਜਗਦੀਸ ਕ੍ਰਿਪਾ ਸਰਬਲੋਹੰ ॥
ਨਉ ਨਿਧਿ, ਰਿਧਿ, ਸਿਧਿ, ਅਭਿ-ਭਗਤੀ[13], ਦੀਨ ਪ੍ਰਭੂ ਕਰ ਛੋਹੰ[14] ॥
ਬਹੁਰ ਸਿਰੁਪਾਉ ਸੰਕਰ ਪ੍ਰਭੁ ਆਗਜਾ, ਉਮਾ, ਗਣੇਸ, ਖਟ-ਬਦਨੰ[15] ॥
ਗਣਪਤਿ ਯੁਤ ਨੰਦੀ[16]ਸੁਰਗਨ ਸਭਿ,ਆਗਜਾBਪਯ-ਨਿਧਿ-ਸਦਨੰ[17]॥੫॥੧੬੩੮॥੩੯੫੭॥

ਮੋਰ-ਮੁਕਟ, ਕੁੰਡਲ-ਮਨਿ ਲਾਲਨ, ਕੰਕਨ ਕਿਯੂਰ[18] ਕਟਿ-ਕਿੰਕਨਿ[19] ॥
ਭੁਜਬੰਦ ਇੰਦ੍ਰਮਨੀ ਅੰਗੁਲਿਯਨੁ, ਕੰਠ ਸ੍ਰੀ[20] ਦੁਤਿ-ਬਿੰਦਨ[21] ॥
ਬਾਗਾ-ਦਿਬਜ[22] ਬਿਬਿਧ ਰੰਗ ਰੰਗਨ, ਮੁਕਤਾ ਝਾਲਰ ਲਾਗਾ ॥
ਅਸੁ, ਗਜ, ਸਿਵਕਾ, ਸਯੰਦC ਅਨੋਪਮ[23], ਅਨਗਨ ਚੀਨ ਸਭਾਗਾ[24]॥੬॥੧੬੩੯॥੩੯੫੮॥

ਰਾਗਨ ਸਹਿਤ ਭੂਸਨ ਅਰੁ ਬਸਨਨ, ਬਿਧ-ਦ੍ਵਾਰਹਿ[25] ਪ੍ਰਭੁ ਦੀਨੇ ॥
ਭਗਤਿ ਦਾਨ ਸਕ੍ਰ-ਵਰ-ਪਾਏ[26], ਮਨ, ਤਨ, ਹਿਰਦੇ ਸੁਖੀਨੇ ॥

---

੧. ਹਰੀਆਂ ਮਣੀਆਂ ਦੇ ਚੰਗੇ ਬਾਜੂਬੰਦ। ੨. ਬਹੁਤ ਹੀ ਮਾਣਿਕ ਜੜੇ ਹੋਏ। ੩. ਸੋਨੇ ਦੀ ਤੇ ਮੋਤੀਆਂ ਵਾਲੀਆਂ ਸੁੰਦ੍ਰ ਤੋਂ ਸੁੰਦ੍ਰ ਲੱਕਾਂ ਦੀਆਂ ਕਰਧਨੀਆਂ ਹਨ। ੪. ਨਗੀਨੇ। ੫. ਮੋਤੀ। ੬. ਲਾਸਾਨੀ। ੭. ਨਿਰਮਲ ਕਪੜੇ ਦੇ ਬਹੁ-ਤਰਾਂ ਦੇ ਪੁਸ਼ਾਕਾਂ-ਪੱਗਾਂ ਅਤੇ ਪਰਨੇ ਵੀ ਚਿੱਟੇ ਹੀ ਹਨ। ੮. ਮਾਇਆ ਨਕਦੀ। ੯. ਪਦਾਰਥ। ੧੦. ਪਾਲਕੀਆਂ। ੧੧. ਚਹੁੰ ਫਲਾਂ ਸਮੇਤ ਪਰਿਪੂਰਨ। ੧੨. ਬ੍ਰਹਮਾਂ ਦੇ ਜ਼ਰੀਏ ਨਾਲ ਇੰਦ੍ਰ ਨੂੰ ਮਿਲੇ। ੧੩. ਦਿਲ ਦੀ ਸ਼ੁੱਧਾ। ੧੪. ਪ੍ਰੇਮ। ੧੫. ਫਿਰ ਸਰਬਲੋਹ ਦੀ ਆਗਜਾ ਨਾਲ ਸ਼ਿਵ, ਪਾਰਬਤੀ, ਗਣੇਸ਼ ਅਤੇ ਸ੍ਵਾਮਿਕਾਰਤਿਕ ਨੂੰ ਸਿਰੁਪਾਉ ਦਿੱਤੇ। ੧੬. ਸ਼ਿਵ ਦਾ ਬੈਲ। ੧੭. ਦੁੱਧ ਦੇ ਸਮੁੰਦ੍ਰ ਵਿੱਚ ਘਰ ਵਾਲਾ। ੧੮. ਫੌਲਣੇ। ੧੯. ਲੱਕ ਦੀ ਕਰਧਨੀ। ੨੦. ਗੱਲ ਦੀ ਮਾਲਾ। ੨੧. ਸਮੂਹ ਚਮਕਾਂ ਵਾਲੀਆਂ। ੨੨. ਸੋਹਣੀਆਂ ਪੁਸ਼ਾਕਾਂ। ੨੩. ਸੋਹਣੇ ਰਥ। ੨੪. ਸੋਹਣੀਆਂ (ਸੋਹਣੀਆਂ) ਬੇਗਿਣਤ ਨਿਸ਼ਾਨੀਆਂ। ੨੫. ਬ੍ਰਹਮਾਂ ਰਾਹੀਂ। ੨੬. ਇੰਦ੍ਰ ਨੇ ਵਰ ਪਾਇਆਂ।

Aਪਾ:—ਕੰਙਨ। Bਪਾ:-ਆਦਜਾ। Cਪਾ:—ਸਯੰਦਨ, ਵੀ ਹੈ।

ਧਰਮ, ਬਰੁਨ, ਜਮਗਨ, ਜਾਦੋਗਨ, ਕਾਲਕੇਜ-ਗਨ ਸਾਰੇ ॥
ਸਰੋਪਾਇ ਲੋਕਪਾਲਨ-ਦਿਬਜਨ[1], ਪ੍ਰਾਪਤਿ ਭੇ ਬਿਧ-ਦ੍ਵਾਰੇ ॥੭॥੧੬੪੦॥੩੯੫੯॥

ਦਿਬਜ ਭੂਸਨ ਅਰੁ ਬਸਨਨ, ਕੰਕਨ, ਕ੍ਰੀਟ[2] ਕੁੰਡਲ ਮਨਜਾਰੀ[3] ॥
ਮਾਨਿਕ, ਮੁਕਤਾਹਲ[4] ਬਹੁ ਰਤਨਨ, ਬਜ੍ਰ ਹਰਿਤਮਨਿ ਸਾਰੀ[5] ॥
ਛਤ੍ਰ ਚਉਰ; ਅਸੁ, ਗਜ, ਸਿਵਕਾਦਿਕ[6] A ਕੰਚਨ ਰਤਨ ਬਹੁ ਭਾਰਨ[7]॥
ਹਾਟਕ[8] ਰਥ ਰਤਨਨ ਕਰਿ ਖਚਿਤ[9] ਅਤਿ ਬਚਿਤ੍ਰ ਧਰ ਪਾਤ੍ਰਨ[10] ॥੮॥੧੬੪੧॥੩੯੬੦॥

ਪ੍ਰਿਥਕ ਪ੍ਰਿਥਕ ਲੋਕਪਾਲਨ[11] ਦੀਨੇ, ਪ੍ਰਿਥਕ ਪ੍ਰਿਥਕ ਗੁਣ ਤਿਨਕੇ ॥
ਕਰਜੋ ਨਿਹਾਲ ਸਰਬਬਿਧਿ ਭਗਵਨ, ਸ੍ਵਾਰਥਿ ਪਰਮਾਰਥਿ ਜਨਕੇ[12] ॥
ਰਵਿ, ਸਸਿ, ਗ੍ਰਹਿ, ਰਾਸਿ[13], ਬਰਗ[14] ਸਗਰੇ, ਚਾਰਨ ਗੰਧ੍ਰਬ, ਰਾਗਨ ॥
ਜਛ, ਧਨਦ[15], ਬਿਦਯਾਧਰ, ਕਿੰਨਰ, ਕਿਮ-ਪੁਰਸ, ਕੇਇ-ਅਨਗਨ[16]॥੯॥੧੬੪੨॥੩੯੬੧॥

ਸੰਕਰ ਮਹਾ-ਛਬਿ* ਚਰਪਦ ॥

ਸੇਸ, ਬਾਸਕੀ, ਤਛਕ ਸਗਰੇ, ਕੁਲ-ਜੁਤ ਭਏ ਨਿਹਾਲੰ ॥
ਦਰਸ ਪਰਸ ਪਾਵਨ ਪਰਮੇਸ੍ਵਰ, ਸਭਿ ਬਿਧਿ ਭਏ ਸੁਖਾਲੇ ॥
ਸਰੋਪਾਇ ਬਿਧਨਾ[17] ਤਿਨ ਦਾਯਸਿ B ਲਾਲ ਜਾਲ[18] ਮਨਿ ਮੁਕਤਾ ॥
ਭੂਸਨ, ਬਸਨ, ਛਤ੍ਰ ਅਰੁ ਚਾਮਰ[19] ਅਸੁ, ਗਜ, ਬਾਹਨ, ਸਿਵਕਾ ॥੧੦॥੧੬੪੩॥੩੯੬੨॥

ਅਨਨ ਪਦ† ॥

ਸੰਖਯਾ[20] ਗਨੀ ਨ ਜਾਤਿ ਤਾਸ ਕੋ, ਸਕਲ ਪਦਾਰਥਿ ਦੀਨੇ ॥
ਭੂਸਨ, ਬਸਨ, ਛਤ੍ਰ ਚਾਮਰ ਅਸੁ, ਗਜ਼, ਰਥ, ਸਿਵਕ - ਨਵੀਨੇ[21] ॥

---

੧. ਦਿਗਪਾਲਾਂ ਨੂੰ ਸੋਹਣੇ (ਸੁੰਦਰ) ਸਿਰੁਪਾਉ। ੨. ਮੁਕਟ। ੩. ਮਣੀਆਂ ਵਾਲੇ। ੪. ਸਮੁੰਦ੍ਰੀ ਮੋਤੀ। ੫. ਹੀਰੇ ਅਤੇ ਹਰਿਤਮਣੀ ਨਾਲ ਜੜੇ ਹੋਏ। ੬. ਪਾਲਕੀਆਂ ਆਦਿਕ। ੭. ਸੋਨੇ ਅਤੇ ਰਤਨਾਂ ਦੇ ਬਹੁਤ ਭਾਰਾਂਵਾਲੇ। ੮. ਸੋਨੇ ਦੇ। ੯. ਜੜਾਊ। ੧੦. ਬਹੁਤ ਸੁੰਦਰ ਧਰਤੀ ਨੂੰ ਪਾੜਨਵਾਲੇ। ੧੧. ਰਾਜੇ। ੧੨. ਆਪਣ ਮਤਲਬ ਅਤੇ ਮੁਕਤਿ ਦੇ ਪਿਤਾ ਨੇ। ੧੩. ਮਹੀਨੇ। ੧੪. ਟੋਲੇ। ੧੫. ਕੁਬੇਰ। ੧੬. ਬੇਅੰਤ ਹੀ (ਕਾਲ) ਕੇਰ। ੧੭. ਬ੍ਰਹਮਾ ਨੇ। ੧੮. ਸਮੂਹ। ੧੯. ਚੌਰ। ੨੦. ਗਿਣਤੀ। ੨੧. ਨਵੀਆਂ ਪਾਲਕੀਆਂ।

A ਪਾ:—ਸਿਵਕਾ ਦਿਬ। B ਪਾ:—ਤਿਸੁ ਦੀਨੇ।

* ਮਹਾ ਛਬਿ—ਦਿਬਜਾਬਰੀ। ਇਹ ਰਾਗ ਕਰਣਾਟ ਦੇ ਸਰਸਾਂਗੀ ਠਾਟ ਦਾ ਹੈ। ਇਹ ਔੜਵ ਸੰਪੂਰਣ ਹੈ।
ਆਰੋਹੀ—ਸ ਪ ਮ ਪ ਧ ਨ ਸ। ਅਵਰੋਹੀ—ਸ ਪ ਨ ਧ ਮ ਗ ਰ ਸ।

† ਅਨਨ ਪਦ—ਅਨਨਯ ਪਦਵੀ, ਮਨੋ ਵਿਗਯਾਨਿਕ-ਸਿੱਧਾਂਤ ਹੈ।

ਕਰੀ ਬਖ਼ਸ਼ਸ਼ ਸ੍ਰੀ ਸਰਬਲੋਹ ਪ੍ਰਭੂ, ਦੇਵ ਦੇਵੇਸ[1] ਪ੍ਰਬੀਨੇ[2] ॥
ਸਰੋਪਾਇ ਲਾਲਨ ਕੇ ਭੂਸਨ, ਰਾਜਜ ਅਭਿਖੇਕ ਸੁਖੀਨੇ[3] ॥੧੧॥੧੬੪੪॥੩੯੬੩॥
ਸੇਸ, ਸਨਕਾਦਿਕ, ਬਿਬੁਧਾਦਿਕ ਦਲ[4] ਅਸ੍ਰ-ਬਸੂਨ ਪ੍ਰਤਿਦੀਨਾ[5]A ॥
ਉਡਗ[6], ਨਖਜਤ੍ਰ[7], ਰਾਸਿ-ਯੁਤ-ਬਰਗਨ[8], ਗ੍ਰਹ[9] ਤੇ ਆਦਿ ਪ੍ਰਬੀਨਾ[2] ॥
ਛਤ੍ਰ, ਸਿੰਘਾਸਨ, ਚਾਮਰ ਦਿਬਯ ਬਸਨਨ, ਅਲੰਕਾਰ[10] ਅਰਪੀਨਾ[11]॥
ਮਾਨ, ਬਡਾਈ ਗਣਿ-ਯੁਤ ਸਬਹਨੂ[12], ਪ੍ਰਿਥਕ ਪ੍ਰਿਥਕ ਵਰ[13]ਦੀਨਾ ॥੧੨॥੧੬੪੫॥੩੯੬੪॥
ਕੁੰਡਲ, ਕ੍ਰੀਟ[14] ਜਗਮਗ ਦੁਤਿ ਦਿਨਮਨਿ[15] ਕੰਠ-ਮਾਲ ਮਨਿ-ਮਾਲਨਿ ॥
ਨੂਪਰ[16], ਕਯੂਰ[17],ਕੰਕਨ, ਕਟਿ-ਕਿੰਕਨਿ, ਭੁਜਬੰਦ, ਹੈਕਲ-ਲਾਲਨਿ[18]॥
ਜੀਗਹ, ਕਲਗੀ, ਪੰਨਾ, ਹੀਰਨ, ਮੁਕਤਾ,[19] ਮਾਨਿਕ ਪੁੰਜਨ[20] ॥
ਭੂਸਨ ਬਸਨ ਅਮੋਲ ਅਜਾਯਬ, ਖਚੇ ਨਗਨ ਦਿਜਯ ਬ੍ਰਿੰਦਨ[21] ॥੧੩॥੧੬੪੬॥੩੯੬੫॥
ਦੇਵ, ਦੇਵਾਧਿਪ, ਨਾਰਦ, ਸਾਰਦ, ਰੁਦ੍ਰਾਨੀ, ਸਚੀ, ਦੇਵਾਂਗਨ[22]
ਭੂਸਨ, ਬਸਨ, ਸੁਗੰਧ, ਅੰਗਰਾਗਨ[23], ਦੀਨ ਬ੍ਰਿੰਦ ਸਉਭਾਗਨ[24] ॥
ਯੋਖਿਤ ਪੁਰਸਨ ਕੇ ਦਿਬਯ ਸਾਜਨ, ਨਉ ਸਤ ਸਰਸ ਸਿੰਗਾਰਾ[25] ॥
ਦੀਨ ਕ੍ਰਿਪਾਨਿਧਿ ਦੇਵ ਦੇਵਾਂਗਨ, ਸਰੋਪਾਯ ਬਿਧ-ਦ੍ਵਾਰਾ[26]॥੧੪॥੧੬੪੭॥੩੯੬੬॥
ਯੱਛ, ਪੱਛ, ਮੱਛ ਗਨ ਸਾਰੇ, ਰੰਭਾ, ਉਰਬਸਿ, ਰਾਗਨਿ ॥
ਨਰੀ, ਨਾਗਨੀ, ਚਾਰਨਿ, ਗੁਹਯਕਿ, ਭੈਰਵਿ, ਭੂਤਨਿ, ਨਾਗਨਿ ॥
ਦੇਵ, ਬ੍ਰਹਮ-ਰਿਸਿ, ਰਾਜਰਿਸਿ ਗਨ, ਭੂਪਤਿ[27] ਨਰਪਤਿ[28]ਮਾਨਵ[29] ॥
ਭਾਂਤਿ ਭਾਂਤਿ ਕੇ ਭੂਸਨ ਬਸਨਨ, ਮਾਨ ਬਡਾਈ ਆਨਵ[30]॥੧੫॥੧੬੪੮॥੩੯੬੭॥
ਊਚਸ੍ਰਵਾ[31] ਏਣ-ਪਤਿ[32], ਗਜ-ਪਤਿ[33] ਨੰਦੀਸੁਰ[34] ਬਰ ਬਾਹਨ[35] ॥

---

ਇੰਦ੍ਰ । ੨. ਚਤੁਰ । ੩. ਰਾਜ ਤਿਲਕ (ਵੇਲੇ) ਸੁਖ ਪੂਰਬਕ (ਦਿੱਤੇ) । ੪. ਸਮੂਹ ਦੇਵਤੇ ਆਦਿਕਾਂ । ੫. (ਅਤੇ) ਔਠਾਂ ਵਸਤ੍ਰਆਂ ਨੂੰ ਦਿੱਤੇ । ੬. ਤਾਰੇ । ੭. ਸਤਾਈ ਨਛਤ੍ਰ । ੮. ਮਹੀਨਿਆਂ ਸਮੇਤ ਸਮੂਹਾਂ ਨੂੰ । ੯. (ਨੌਂ) ਗ੍ਰਹ । ੧੦. ਗਹਿਣੇ । ੧੧. ਦਿੱਤੇ । ੧੨. ਸੇਵਕਾਂ ਸਮੇਤ ਸਾਰਿਆਂ ਨੂੰ । ੧੩. ਸ੍ਰੇਸ਼ਟ । ੧੪. ਸੁਕਟ । ੧੫. ਸੂਰਜ ਵਾਂਗੂ ਚਮਕੀਲ ਸੈਂਤਾਂਵਾਲੇ । ੧੬. ਪਾਉਂਟੇ । ੧੭. ਅੰਗਦ, ਵੰਲਣੇ । ੧੮. ਲਾਲਾਂ ਦੀਆਂ ਹਮੇਲਾਂ । ੧੯. ਮੋਤੀ । ੨੦. ਸਮੂਹ । ੨੧. ਸਮੂਹ ਸੋਹਣਿਆ ਨਗੀਨਿਆਂ ਨਾਲ ਜੁੜੇ ਹੋਏ । ੨੨. ਦੇਵ ਇਸਤ੍ਰੀਆਂ । ੨੩. ਸ਼ਿੰਗਾਰ ਦੀ ਵਸਤ੍ਰ, ਮਹਿੰਦੀ ਆਦਿਕ । ੨੪. ਸੁਹਾਗਣਾਂ (ਇਸਤ੍ਰੀਆਂ) ਨੂੰ । ੨੫. ਇਸਤ੍ਰੀਆਂ ਅਤੇ ਪੁਰਖਾਂ ਦੇ ਸੋਹਣੇ ਸਾਜ, ਸੱਲਾਂ ਆਨੰਦ ਦਾਈ ਸਿੰਗਾਰ । ੨੬. ਬ੍ਰਹਮਾਂ ਰਾਹੀਂ । ੨੭. ਧਰਤੀ ਦੇ ਮਾਲਿਕ । ੨੮. ਆਦਮੀ ਦੇ ਮਾਲਿਕ । ੨੯. ਮਨੁਖ । ੩੦. ਹੋਰਨਾਂ ਨੂੰ, ਦਿੱਤੀ । ੩੧. ਇੰਦ੍ਰ ਦਾ ਘੋੜਾ । ੩੨. ਕਾਲੇਹਰਨ ਜੋ ਚੰਦ੍ਰਮਾਹ ਦੇ ਰਥ ਨੂੰ ਲੱਗੇ ਹੋਏ ਹਨ । ੩੩. ਐਰਾਵਤ ਹਾਥੀ-ਜੋ ਇੰਦ੍ਰ ਦੀ ਸ੍ਵਾਰੀ ਹੇਠ ਗਿਣਿਆਂ ਜਾਂਦਾ ਹੈ । ੩੪. ਵਡਾ ਬੈਲ-ਜੋ ਸ਼ਿਵ ਦਾਂ ਬਾਹਨ ਮੰਨਿਆ ਜਾਂਦਾ ਹੈ ੩੫. ਸ੍ਰੇਸ਼ਟ ਵਾਹਨ, ਜੋ ਗਰੁੜ ਵਿਸ਼ਨੂ ਦੀ ਸ੍ਵਾਰੀ ਹੈ ।

Aਪਾ:—ਅਸਨ ਬਸਨ ਪ੍ਰਭ ਦੀਨਾ, ਵੀ ਹੈ ।

ਮੂਖਕ[੧], ਹੰਸ[੨], ਮੋਰ[੩] ਬਾਹਨ ਬਰ, ਮਾਨ ਬਡਾਈ ਚਾਹਨ[੪] ॥
ਅਸੁ, ਗਜ, ਰਥ, ਪਾਖਰ[੫], ਗਜਗਾਹਨ[੬], ਚਉਰ, ਛਤ੍ਰ, ਸਿੰਘਾਸਨ ॥
ਸਰਬ ਭੂਤ-ਪ੍ਰਤਿ[੭] ਮਾਨ ਬਡਾਈ ਦੀਯ[A] ਜਨੇਂਦ੍ਰ ਪਦ ਜਾਸਨ[੮]॥੧੬॥੧੬੪੯॥੩੯੬੮॥

ਬਿਸਨੁਪਦ ਸ਼ੰਕਰ ॥
ਤੱਤੁ ਮਹਿਤੱਤੁ ਤੇ ਆਦਿ ਪ੍ਰਧਾਨਾ ॥ ਨਉਨਿਧਿ ਰਿਧਿਨ ਦੀਯ ਭਗਵਾਨਾ ॥
ਅਰਥ,ਧਰਮ,ਕਾਮ,ਮੋਖ,ਭਗਤੀ ॥ ਦੀਨ ਦਯਾਨਿਧ ਦਾਸਨ ਸਕਤੀ[੯] ॥੧[B]॥੧੬੫੦॥੩੯੬੯॥
ਅੰਨ, ਧਨ, ਲਛਮੀ ਭਰੇ ਭੰਡਾਰਾ ॥ ਜੋ ਜੋ ਕਾਮਨਾ[੧੦] ਸੁਰ ਚਿਤ ਧਾਰਾ ॥
ਸੋ ਫਲ ਪ੍ਰਾਪਤਿ ਹਰਿ ਤੇ ਸਭ ਹੀ ॥ ਭਜੋ ਪ੍ਰਾਪਤਿ ਹਰਿ ਪਦ ਲਭ ਹੀ[੧੧]॥੨॥੧੬੫੧॥੩੯੭੦॥
ਪ੍ਰਿਥਕ ਪ੍ਰਿਥਕ ਕਾਮਧੇਨੁ, ਪਾਰਜਾਤ੍ਰਾ[੧੨] ॥ ਦੀਨ ਕ੍ਰਿਪਾ ਕਰਿ ਸ੍ਰੀਪਤਿ[੧੩] ਧਾਤਾ[੧੪] ॥
ਭਗਤਿ[C]ਸਕਤਿ[੧੫]ਸੁਰ ਦਾਨ ਦਿਵਾਯੋ ॥ ਮਨ ਵਾਂਛਿਤ ਸਬਹਨ ਵਰ ਪਾਯੋ ॥੩॥੧੬੫੨॥੩੯੭੧॥
ਚਰਾਚਰ ਦਰਸ ਪਰਸ ਭਏ ਸੁਖੀ ॥ ਪਹਿਰ ਸਿਰੁਪਾਉ ਭਗਤਿ ਗੁਰੁ-ਮੁਖੀ[੧੬] ॥
ਬਿਮਲ ਗਾਤ ਮੁਖ ਜੋਤਿ ਅਪਾਰਾ[੧੭] ॥ ਇਕ ਤੇ ਦਸ, ਸਤ, ਸਹੰਸ੍ਰ ਬਿਸਤਾਰਾ[੧੮]॥
॥੪॥੧੬੫੩॥੩੯੭੨॥
ਜਗਮਗ ਤੇਜ ਬਦਨ-ਦੁਤਿ[੧੯] ਸੂਰਾ[੨੦] ॥ ਮਯੰਕ[੨੧] ਮਦਨ[੨੨] ਝਮਕਤਿ ਮੁਖ-ਨੂਰਾ ॥
ਦੰਪਤਿ ਦੁਤਿ ਛਬਿ ਸੋਭ ਉਜਾਗਰ[੨੩] ॥ ਲਜਤਿ ਕਾਮ ਰਤਿ ਛਬਿ ਬਰ ਨਾਗਰਿ[੨੪] ॥
॥੫॥੧੬੫੪॥੩੯੭੩॥

ਬਿਸਨੁਪਦ ਸ਼ੰਕਰ ਭਾਸ, ਦੂਜੀ-ਪ੍ਰਕਾਰ ਸਾਨੀ[D] ॥
ਅਤਿ-ਛਬਿ ਅਤਿ-ਦੁਤਿ ਉਦਯ ਹੋਤਿ ਭਈ, ਸੁਰ ਤਨ ਕ੍ਰਾਂਤਿ[੨੫] ਉਜਾਗਰ ॥
ਕ੍ਰਿਪਾ ਕਟਾਖ ਅਵਿਲੋਕਨ ਪ੍ਰਭੁ ਕੇ, ਦੇਵ ਦੇਵੇਸ ਵਪੁ ਆਗਰ[੨੬] ॥

---

੧. ਚੂਹਾ, ਗਣੇਸ਼ ਦਾ ਵਾਹਨ। ੨. ਬ੍ਰਹਮਾ ਦਾ ਵਾਹਨ। ੩. ਸ੍ਵਾਮਿਕਾਰਤਿਕ ਦਾ ਵਾਹਨ। ੪. ਮਾਣ ਵਡਿਆਈ ਚਾਹੁਣ ਵਾਲਿਆਂ ਨੂੰ (ਮਾਣ ਵਡਿਆਈ ਦਿੱਤੀ)। ੫. ਕਾਠੀਆਂ। ੬. ਘੋੜਿਆਂ ਦੀਆਂ ਕਲਗੀਆਂ। ੭. ਜੀਵਾਂ ਨੂੰ। ੮. ਜਿਸ ਦੀ ਪਦਵੀ 'ਜਨਾਂ ਦਾ ਸ੍ਵਾਮੀ' ਹੈ। ੯. ਸਾਮਰਥ, ਤਾਕਤ। ੧੦. ਜੋ ਜੋ ਇੱਛਾ। ੧੧. ਹਰਿ ਦੇ ਚਰਨਾਂ ਦੇ ਮਿਲਣ ਤੋਂ ਹੀ ਪ੍ਰਾਪਤਿ ਹੋ ਗਏ। ੧੨. ਕਲਪ ਬ੍ਰਿਛ। ੧੩. ਸਰਬਲੋਹ। ੧੪ ਬ੍ਰਹਮਾ। ੧੫. ਭਗਤੀ ਦੀ ਸਾਮਰਥਾ। ੧੬. ਗੁਰਮੁੱਖਾਂ ਨੇ ਭਗਤਿ ਰੂਪ ਸਿਰੋਪਾ ਪਹਿਨਿਆ। ੧੭. ਨਿਰਮਲ ਸਰੀਰ ਅਤੇ ਮੁਖ ਤੇ ਬੇਅੰਤ ਨੂਰ ਹੈ। ੧੮. ਇਕ ਤੋਂ ਦਸ ਗੁਣ, ਦਸ ਤੋਂ ਸੌ ਗੁਣ ਅਤੇ ਸੌ ਤੋਂ (ਸਹੰਸ੍ਰ) ਹਜ਼ਾਰ ਗੁਣਾਂ ਵਧ ਗਿਆ। ੧੯. ਮੂੰਹ ਦੀ ਚਮਕ। ੨੦. ਸੂਰਜ ਵਾਂਗੂ। ੨੧. ਚੰਦ ਵਾਂਗੂ। ੨੨. ਕਾਮ ਵਾਂਗੂ। ੨੩. ਪੁਰਸ਼ ਅਤੇ ਇਸਤ੍ਰੀਆਂ ਦੀ ਸ਼ੋਭਾ ਪ੍ਰਸਿੱਧ ਹੈ। ੨੪. ਪਤਿ ਅਤੇ ਇਸਤ੍ਰੀਆਂ ਦੀ ਛਵਿ ਤੋਂ ਰਾਮ ਅਤੇ ਕਾਮ ਦੀ ਇਸਤ੍ਰੀ ਵੀ ਸ਼ਰਮਸਾਰ ਹੁੰਦੇ ਹਨ। ੨੫. ਚਿਹਰੇ ਦੀ ਰੌਣਕ। ੨੬. ਸਰਬਲੋਹ ਦੀ ਕ੍ਰਿਪਾ (ਭਰੇ) ਭਾਵਾਂ ਦੀ ਦ੍ਰਿਸ਼ਟੀ ਦੇਵਤਿਆਂ, ਇੰਦ੍ਰ (ਆਦਿ ਜੋ) ਸ਼ਰੀਰ ਅੱਗੇ ਹਨ (ਉਨਾਂ ਤੇ ਪੈ ਰਹੀ ਹੈ)।

A ਪਾ:-ਦੀਨ। B ਪਾ:-ਇਕ ਲਿਖਾਰੀ ਨੇ ਜਿਉਂ ਗਿਣਤੀ ਸ਼ਬਦਾਂਕ ਦੀ ਤੋਰੀ ਹੈ, ਪਿਛਲੀ ੧੬ ਵਾਲੀ ਇਨਾ ਪੰਜਾਂ ਵਾਲੀ ਅਤੇ ਅਗਲੇ ਪਦ ਦੀ ਵੀ ਇਕੋ ਥਾਂ ਹੀ ਜੋੜ ਦਿੱਤੀ ਹੈ। C ਪਾ:-ਭਕਤਿ।

D ਪਾ:-ਸ੍ਰੀ ਨਾਨਕਿਆਣੇ ਸਾਹਿਬ ਬੀੜ ਦੇ ਹਿਸਾਬ ਨਾਲ ਇਸ ਸੁਰਖੀ ਦਾ ਪਾਠ ਤੇ ਵਿਸ੍ਰਾਮ ਇਉਂ ਹੋਣਾ ਚਾਹੀਦਾ ਯਥਾ,-ਬਿਸਨੁਪਦ ਸੰਕਰ, ਭਾਂਤ ਦੂਜੀ, ਪ੍ਰਕਾਰ ਸਾਨੀ, 'ਭਾਸ' 'ਵਿਭਾਸ' ਦਾ ਹੀ ਸੰਛੇਪ ਹੈ।

ਝਲਕਤਿ ਅੰਗ ਅਨੰਗ ਭਾਨੁ[1] ਸਮ, ਮਨੋ ਮਾਜੰਕ-ਪ੍ਰਭਾਕਰ[2] ॥
ਪਹਿਰਤਿ ਸਰੋਪਾਯ ਹਰਿ ਦਰਗਹ[3],ਸੁਭਗ ਕ੍ਰਾਂਤਿ ਦੇਵਾਕਰ[4]॥੧॥੧੬੫੫॥੩੯੭੪॥

ਸਿੰਧੁ ਬਰਗੀ* ॥ ਮਿਤ੍ਰ, ਪਿਤ੍ਰ, ਸਾਧੂ. ਸਿਧ, ਸੰਤਨ, ਭਗਤਿ, ਦਾਸ-ਹਰਿ-ਚੇਰੇ ॥
ਗਾਇਤ੍ਰੀ, ਸਾਵਿਤ੍ਰੀ[5]. ਦ੍ਰਹਿਨੀ[6]. ਓਅੰਕਾਰ. ਬਖਟਕੇਰੇ[7] ॥
ਪਉਣ-ਦੇਵ[8],ਖਟ[9],ਅਸੁਦਸ[10], ਨਿਸਦਿਨ[11],ਰਿਚਾ[12],ਗ੍ਰੰਥ ਸਦੇਰੇ[13] ॥
ਧਰ ਧਰ ਮੂਰਤਿ ਸਭਾ ਠਾਕੁਰ ਕੀ, ਪ੍ਰਾਪਤਿ ਹੁਤੇ ਘਨੇਰੇ॥੨॥੧੬੫੬॥੩੯੭੫॥

ਮਿਤ੍ਰ ਬਰਨੀ** ॥ ਤੇ ਸਵ ਮਾਨ ਠਕੁਰਾਈ[14] ਪ੍ਰਭਤਾ[15]. ਹਰਿ ਪ੍ਰਤਾਪ ਬਹੁ ਪਾਏ ॥
ਭੂਸਨ, ਬਸਨ ਮਨਿਨ ਗਨ-ਪੁੰਜਨ, ਰੰਕ ਤੇ ਰਾਉ ਕਹਾਏ ॥
ਨਸ੍ਰ-ਸੰਪਦਾ[16] ਫਿਰ ਘਰ ਆਈA, ਸ੍ਰੀ ਸਰਬਲੋਹ ਕ੍ਰਿਪਾਏ ॥
ਦੂਨਿ-ਚਵਗਨਿ ਮਾਨ ਵਡਾਈ, ਪਦ ਪਾਦਨ ਅਧਿਕਾਏ[17] ॥੧॥
ਛਤ੍ਰ ਚਉਰ, ਸਿੰਘਾਸਨ, ਪਦਵੀ, ਹਰਿ ਪ੍ਰਤਾਪ ਵਰ[18] ਪਾਏ॥੧॥ਰਹਾਉ॥੩॥੧੬੫੭॥੩੯੭੬॥

ਸ਼ੰਕਰ ਸੁਜਾਤੀ† ॥ ਕੁੰਡਲ,ਕ੍ਰੀਟ[19],ਭੁਜਬੰਦ,ਕੰਕਨ ਕਰ,ਕਟਿ-ਕਿੰਕਨਿ[20]ਉਰ-ਮਾਲਾ[21] ॥
[22]ਸਉਰਭਿ ਦਿਬਜ ਸੁਗੰਧ ਹਰਿ ਚੰਦਨ,-ਬਾਵਨ ਮ੍ਰਿਗਮਦ ਆਲਾ ॥
[23]ਤੇਜ ਪ੍ਰਤਾਪ ਭਗਤਿ ਵਰ ਪ੍ਰਾਪਤਿ, ਭਈ ਸੰਬ੍ਰਹ ਪ੍ਰਤਿਪਾਲਾ ॥
ਦਰਸ ਪਰਸ ਪਾਵਨ ਜਗ-ਬੰਦਨ, ਚਰਾਚਰ ਭਏ ਨਿਹਾਲਾ ॥੪॥੧੬੫੮॥੩੯੭੭॥

ਬਿਸਨੁਪਦ ਸ਼ੰਕਰ ਹਰਿਪਦੀ ॥ ਸ੍ਰੀ ਸਰਬਲੋਹ ਜੂ ਬਾਚ ॥
ਆਗਜਾ ਭੀ ਬਿਧਨਾ-ਪ੍ਰਤਿ[24] ਪ੍ਰਭ ਕੀ, ਗਵਨ-ਕਰੇ[25] ਸੁਰ ਸਾਰੇ ॥
ਨਿਜ ਨਿਜ ਠਉਰ ਸਥਾਨ ਆਪਨੇ, ਨਿਜ ਪਦਿ ਕਾਰਜ ਸਾਰੇ[26]॥

---

੧. ਸੂਰਜ । ੨. ਮਾਨੋ ਕਿ ਚੰਦ ਵਾਂਗੂ ਸੋਭਾ ਨੂੰ ਕਰਨਵਾਲੇ ਹਨ। ੩. ਸਭਾ ਵਿੱਚ। ੪. ਸੁੰਦ੍ਰ ਚਿਹਰੇ ਦੀ ਰੌਣਕ ਸੂਰਜ ਵਾਂਗੂ । ੫. ਸਾਵਿਤ੍ਰੀ, ਸੂਰਜ ਦੀ ਸ਼ਕਤੀ । ੬. ਬ੍ਰਹਮਾਂ ਦੀ ਸ਼ਕਤੀ । ੭. ਵਖਟ੍ਕਾਰ ਮੰਤ੍ਰ। ੮. ਉਣੰਜਾ ਪੌਣਾਂ। ੯. ਛੇ ਸ਼ਾਸਤ੍ਰ । ੧੦ ਅਠਾਰਾਂ ਪੁਰਣ। ੧੧. ਰਾਤ ਤੇ ਦਿਣ । ੧੨. ਵੇਦ ਦੀਆਂ ਪੰਕਤੀਆਂ। ੧੩. ਸ੍ਰੇਸ਼ਟ ਗ੍ਰੰਥ। ੧੪. ਪਾਤਸ਼ਾਹੀ। ੧੫. ਵਡਿਆਈ। ੧੬. ਨਾਸ ਹੋਈ ਸਾਮਿਗ੍ਰੀ ੧੭. ਵੱਡੇ (ਤੋਂ ਵੱਡੇ) ਦਰਜੇ ਬ-ਦਰਜੇ। ੧੮. ਸ੍ਰੇਸ਼ਟ। ੧੯. ਮੁਕਟ। ੨੦. ਲੱਕ ਦੀ ਕਰਧਨੀ। ੨੧. ਗਲ ਦੀਆਂ ਮਾਲਾ। ੨੨. ਸੁੰਪ੍ਰ ਸੁਗੰਧ ਵਾਲੀਆਂ ਵਸਤੂਆਂ ਕੇਸਰ ਬਾਵਨ ਚੰਦਨ ਅਤੇ ਆਲਾ ਦਰਜੇ ਦੀ ਕਸਤੂਰੀ ਦੀ ਸੁਗੰਧੀ ਔਂਦੀ ਹੈ। ੨੩. ਭਗਤੀ ਦੇ ਵਰ ਪ੍ਰਾਪਤ ਹੋਣ ਤੋਂ ਤੇਜ ਪ੍ਰਤਾਪ ਅਤੇ ਸਭ ਦੀ ਪ੍ਰਤਿਪਾਲਾ ਹੋ ਗਈ। ੨੪.ਬ੍ਰਹਮਾਂ ਨੂੰ। ੨੫.ਚਲੇ ਜਾਣ। ੨੬.ਆਪਣੀਆ ਪਦੀਆਂ ਦੇ ਕਾਰਜ ਸੰਭਾਲ ਲੈਣ।

A ਪਾ:—ਨਸਟ ਸੰਪ੍ਰਦਾਯ ਫਿਰ ਘਰ ਆਯੋ, ਵੀ ਹੈ।

* ਸਿੰਧੁ ਬਰਗੀ–ਸਿੰਧੁ ਕ੍ਰਿਯ। ਕਰਣਾਟ ਪੱਧਤੀ ਦੇ ਕ੍ਰੋਕਿਲ ਪ੍ਰਿਯ ਠਾਟ ਤੋਂ ਪੈਦਾ ਹੋਇਆ ਸੰਪੂਰਣ ਸਾੜਵ ਰਾਗ ਹੈ।
ਆਰੋਹੀ–ਸ ਰ ਗ ਮ ਪ ਮ ਧ ਨ ਸ। ਅਵਰੋਹੀ–ਸ ਧ ਪ ਮ ਗ ਰ ਸ।

** ਮਿਤ੍ਰ ਬਰਨੀ– ਮਿਤ੍ਰ ਕਰਣੀ। ਕਰਣਾਟ ਦੇ ਮਾਯਾ ਮਾਲਵ ਗੌੜ ਠਾਟ ਦਾ ਸੰਪੂਰਣ ਸ਼ਾੜਵ ਰਾਗ ਹੈ।
ਆਰੋਹੀ–ਸ ਰ ਗ ਮ ਪ ਧ ਨ ਸ। ਅਵਰੋਹੀ–ਸ ਧ ਪ ਮ ਗ ਰ ਸ।

† ਸੁਜਾਤੀ–ਸੁਗਾਤ੍ਰੀ। ਕਰਣਾਟ ਦੇ ਬਨਸਪਤਿ ਠਾਟ ਦਾ ਔੜਵ ਸਾੜਵ ਰਾਗ ਹੈ।
ਆਰੋਹੀ–ਸ ਮ ਪ ਧ ਨ ਸ। ਅਵਰੋਹੀ–ਸ ਧ ਪ ਮ ਗ ਰ ਸ।

ਹਰਿਪਦੀ–ਹਰਿ ਪ੍ਰਿਯ। ਸਰਸਾਂਗੀ ਰਾਗ ਦਾ ਔੜਵ ਸਾੜਵ ਰਾਗ ਹੈ।
ਆਰੋਹੀ– ਸ ਰ ਗ ਮ ਪ ਸ। ਅਵਰੋਹੀ–ਸ ਨ ਧ ਪ ਮ ਗ ਸ।

ਹਮ ਪ੍ਰੈ ਤ੍ਰ-ਜੁਤ[੧] ਗਵਨ ਕਰਹਿ ਅਬ, ਸਾਤਲੋਕ ਉਜਾਰੇ[੨] ॥
ਗਜਾਨ, ਬਿਬੇਕ ਨੇਸ੍ਹਾ ਮਦ-ਚਰਨਨ, ਮਮ ਮੂਰਤਿ ਉਰ ਧਾਰੇ[੩] ॥੫॥੧੬੫੯॥੩੯੭੮॥
ਰਹੇ ਅਲੇਪ ਬਿਖਯਾਂ ਤੇ ਸਦਹੀ, ਜਯੋਂ ਪੰਕਜ ਜਲ ਮਾਹੀ[੪] ॥
ਦੂਗਾ ਭਾਉ ਪਰਿ ਹਰਿ ਹੇ ਸਾਤਕ, ਬੁਧੀ ਗ੍ਰਾਮ ਸਦਾਹੀ[੫] ॥
ਆਸਤਕ-ਨਿਸ੍ਹਾ[੬] ਬੇਦ ਸੋ ਪ੍ਰੀਤੀ, ਸਦ-ਮਾਰਗ ਰਤਿ ਕਰਾਹੀ[੭] ॥
ਸਕਤਿ ਭਗਤਿ ਹਿਤੁ ਪੂਜਾ ਮੋਰੀ, ਯਜਨ ਭਜਨ ਮੁੰ ਸਰਾਹੀ[੮A] ॥੬॥੧੬੬੦॥੩੯੭੯॥

ਅਨੰਤ ਗਤਿ* ॥ ਸਰਧਾ ਯੁਤ ਉਪਾਸਨਾ ਮੋਰੀ. ਮੋਹ-ਬਿਤ੍ਰੇਕ[੯B] ਨ ਜਾਨੇ ॥
ਸਰਬ ਭੂਤ[੧੦] ਮਹਿ ਮੋਕਉ ਦ੍ਰਸਹਿ, ਮਮ ਮੂਰਤਿ ਉਰ-ਆਨੇ[੧੧] ॥
ਮੋਕਹੁ ਜਾਨਿ[੧੨] ਸਰਬ ਘਟਿ ਅੰਤਰਿ, ਰਾਗ ਰਹਿਤ ਪਹਿਚਾਨੇ[੧੩] ॥
ਦੁਤਿਯ-ਭਾਉ[੧੪] ਪਰਹਰਿ ਕਰ ਸਾਰੇ, ਜੜ, ਚੇਤਨ ਸੰਮਾਨੇ[੧੫] ॥੧॥
ਮਾਨ-ਅਪਮਾਨ, ਸਤੁਤਿ ਅਰੁ ਨਿੰਦਾ, ਲੋਹ ਹਿਰਨ[੧੬] ਸਮ-ਜਾਨੇ ॥੧॥ਰਹਾਉ ॥
॥੭॥੧੬੬੧॥੩੯੮੦॥

ਚਤ੍ਰ ਲੋਇਨ† ॥ ਸਮਦਰਸੀ ਹਿਤੁ ਦਾਸ ਹਮਾਰੇ[੧੭], ਸਦਗ੍ਰੰਥਨ[੧੮] ਰੁਚਿ ਕਰਹੀ ॥
ਤ੍ਰਿਕੁਟੀ ਮਜਨ ਧਯਾਨੁ ਹਮਾਰੇ, ਸਕਾਰ ਬਿਕਾਰ ਚਿਤ ਧਰਹੀ[੧੯] ॥
ਮਹਾ-ਸੁੰਨ[੨੦] ਮਹਿ ਬਸਹਿ ਨਿਰੰਤਰਿ, ਤਹਿੰ ਤੇ ਕਬਹੁ ਨ ਗਿਰਹੀ ॥
ਨਿਰਗੁਨ ਸਤਗੁਨ ਰੂਪ ਹਮਾਰੇ, ਜਹ ਰੁਚਿ ਰਚੇ ਸੁ-ਬਰਹੀ[੨੧] ॥੮॥੧੬੬੨॥੩੯੮੧॥

ਸੰਨਯਾਸ ਬੀਤਰਾਗੀ‡ ॥ ਬੀਤਰਾਗ[੨੨] ਹੁਇ ਬਿਚਰੇ ਜਗ ਮਹਿ,'ਜੀਵਨ ਮੁਕਤਿ'ਕਹਾਵੈ ॥
ਅਮਰ ਹੋਇ ਅਬਿਰਲ ਭਗਤਿ ਪ੍ਰਾਪਤਿ, 'ਦਾਸ ਅਨਨਜ'ਪਦ ਪਾਵੈ[੨੩]॥

---

੧. (ਹੇ ਬ੍ਰਹਮਾ) ਤੇਰੇ ਸਮੇਤ । ੨. ਪ੍ਰਸਿੱਧ ਸਾਤਿਕ ਲੋਕ ਨੂੰ । ੩. (ਹੇ ਗਯਾਨ ਅਤੇ ਵਿਵੇਕ ! (ਤੁਸਾਂ) ਮੇਰੇ ਚਰਨਾਂ ਵਿੱਚ ਸ਼ੁੱਧਾ ਰੱਖਣੀ ਅਤੇ ਮੇਰੀ ਮੂਰਤੀ ਨੂੰ ਦਿਲ ਵਿੱਚ ਧਾਰਨਾ। ੪. ਵਿਸ਼ਿਆਂ ਤੋਂ ਸਦਾ ਹੀ ਅਲਗ ਰਹਿਣ ਜਿਸ ਤਰਾਂ ਜਲ ਵਿੱਚ ਕਮਲ ਹੁੰਦਾ ਹੈ। ੫. ਦੂਜਾ ਭਾਵ ਤਯਾਗ ਕੇ ਬੁਧਿ ਰੂਪ ਨਗਰ ਵਿੱਚ ਸਦਾ ਹੀ ਸ਼ਾਂਤ ਸੁਭਾਵ ਰਹਿਣਾ । ੬. ਪਰਮੇਸ਼ੁਰ ਦੀ ਹੋਂਦ ਵਿੱਚ ਟਿਕਾਉ । ੭. ਉੱਤਮ ਮਾਰਗ ਵਿੱਚ ਪਿਆਰ ਕਰਨਾ। ੮. ਭਗਤਿ ਦੀ ਸਾਮਰਥਾ ਅਤੇ ਮੇਰੀ ਪੂਜਾ ਵਿੱਚ ਪ੍ਰੇਮ ਯੱਗਾਂ ਵਿੱਚ ਅਤੇ ਸਿਮਰਨ ਵਿੱਚ ਮੈਨੂੰ ਹੀ ਸਲਾਹੁਣਾ। ੯. ਮੋਹ ਬਿਨਾ । ੧੦. ਜੀਵ ੧੧. ਦਿਲ ਵਿੱਚ ਲਿਔਣ । ੧੨. ਸਮਝ ਕੇ । ੧੩. ਮੋਹ ਤੋਂ ਬਿਨਾ ਸਮਝਣ । ੧੪. ਵੈਰ ਵਿਰੋਧ । ੧੫. ਇਕੋ ਜਿਹਾ (ਜਾਣਨ) । ੧੬. ਸੋਨਾ । ੧੭. ਮੇਰੇ ਪ੍ਰੇਮੀ ਦਾਸ । ੧੮. ਉੱਤਮ ਪੁਸਤਕਾਂ ਵਿੱਚ । ੧੯. ਤ੍ਰਿਕੁਟੀ (ਸਥਾਨ) ਵਿੱਚ ਮੇਰੇ ਧਯਾਨ ਰੂਪ ਸਨਾਨ ਕਰਦੇ ਹਨ ਅਤੇ ਸਗੁਣ ਅਤੇ ਨਿਗੁਣ (ਰੂਪ) ਨੂੰ ਚਿੱਤ ਵਿੱਚ ਰਖਦੇ ਹਨ। ੨੦. ਅਫੁਰ ਬ੍ਰਹਮ । ੨੧. ਜਿਹੜਾ ਇੱਛਾ ਨੂੰ (ਰੁਚੇ) ਚੰਗਾ ਲਗੇ ਉਸਨੂੰ ਗ੍ਰਹਣ ਕਰਦੇ ਹਨ। ੨੨. ਮੋਹ ਦਾ ਤਯਾਗੀ। ੨੩. ਅਬਿਰਲ ਭਗਤੀ ਨੂੰ ਪ੍ਰਾਪਤ ਕਰ ਕੇ ਅਮਰ ਹੋ ਜਾਵੇ 'ਅਨਨਜ ਦਾਸ' ਦੇ ਦਰਜੇ ਨੂੰ ਪਾਵੇ ।

Aਪਾ:-ਸਕਤਿ ਭਗਤਿ ਹਿਤੁ ਪੂਜਾ ਮੋਰੀ. ਅਸਨ, ਬਸਨ ਮੁੰ ਸਰਾਹੀ । Bਪਾ: ਦਿਨ ਬਿਤ੍ਰੇਕ ।

* ਅਨੰਤ ਗਤਿ ਬਹੁ ਪ੍ਰਕਾਰੀ (ਗਤਿ) ਵਰਤਾਵਾ । † ਚਤ੍ਰ ਲੋਇਨ—ਚਾਰ ਅੱਖਾਂ ਵਾਲਾ ।

‡ ਸੰਨਯਾਸ ਬੀਤਰਾਗੀ—ਤਯਾਗ ਦਾ ਵੀ ਤਯਾਗ ਕਰਨਾ । ਇਹ ਤਿੰਨੇ ਸਿਰਲੇਖ ਮਨੋਵਿਗਯਾਨਿਕ ਹਨ ।

ਮੈ ਬਿਨੁ ਸੇਵ ਨ ਪੂਜਾ ਦੂਜੀ, ਮੁਝਹੀ ਕਉ ਨਿਤ ਧਯਾਵੈ ॥
ਗੁਨਾਨੁਬਾਦ ਮੇਰੇ ਧਸ ਉੱਤਮ, ਲੀਲਾ[1] ਮੋਹਿ ਚਿਤਾਵੈ[2] ॥੯॥੧੬੬੩॥੩੯੮੨॥

ਦੋਹਰਾ* ॥

ਗਾਵਹਿ, ਨਾਚਹਿ ਲੀਨੁ ਹੋਇ ਮੁਦ, ਆਪਾ[3] ਸਕਲ ਗਵਾਵੈ ॥
ਕਰਮ ਕਰੈ ਸਭਿ ਮੈ ਮਹਿ ਅਰਪੈ, ਆਪਾ ਕਛੁ ਨ ਜਨਾਵੈ ॥
ਨੌਧਾ-ਭਗਤਿ[4] ਕਰੈ ਮਮ ਹਰਖਿਤ[4], ਬਿਧਿਵਤ ਪੂਜ ਕਰਾਵੈ ॥
ਮਾਨ ਰਹਿਤ ਹੁੈ ਆਪਾ ਅਰਪਹਿ, ਸੁਧਿ ਬੁਧਿ[5]ਸਭੁ ਬਿਸਰਾਵੈ ॥੧੦॥੧੬੬੪॥੩੯੮੩॥

ਧਰਮ ਮੁਖੀ† ॥

ਤਨ ਮੈ ਭਗਤਿ ਇਕੰਗੀ ਨਿਸਕਿੰਚਨ[6] ਚਾਹ ਨ ਕਉਨਹਿ ਅੰਤਰਿ ॥
ਸ਼ੁੱਧ ਚਿਤ ਪਰਮਾਤਮ-ਨੇਸ਼ੀ[7], ਮੈ ਸਿਉ[8] ਜੁੜੇ ਨਿਰੰਤਰਿ ॥
ਸੁਾਸ ਸੁਾਸ ਪਲ ਪਲ ਮਮ ਮਾਹੀ[8], ਸੁਰਤਿ ਨਿਰਤਿ ਅਪਰੰਪਰਿ[8] ॥
ਲੀਨਿ ਰਹੈ-ਬਿਛੁਰਹਿ ਪਲ ਨਾਹੀ, ਮੈ ਪ੍ਰੀਤਮ ਅਭਯੰਤਰਿ[9] ॥੧੧॥੧੬੬੫॥੩੯੮੪॥

ਬ੍ਰਹਮ ਮੁਖੀ‡ ॥

ਆਤਮ-ਦਰਸੀ, ਇੰਦ੍ਰਿਯ-ਜਿਤ ਹੁੈ, ਖਿਮਾ-ਸੀਲ ਬ੍ਰਤ[10] ਧਾਰੈ ॥
ਊਠਤਿ ਬੈਠਤਿ ਮੋਹਿ ਚਿਤਾਰੈ, ਸੁਖ ਦੁਖ ਸਮਤ[11] ਬਿਚਾਰੈ ॥
ਧੀਰਜਮਾਨ ਸੰਤੁਸ਼ਟ[12] ਸਰਬ-ਬਿਧਿ, ਮਨ ਸਕੇਲ ਸੰਸਾਰੋ[13] ॥
ਸਾਛੀ ਹੁੈ ਬਿਚਰੈ ਸਭਿ ਸੰਗੇ,ਉਨਮਨਿ ਸਦ ਲਿਵ ਧਾਰੈ[14] ॥੧੨॥੧੬੬੬॥੩੯੮੫॥
ਬਿਬਿਧ ਉਪਦੇਸ ਬਾਸਵ-ਪ੍ਰਤਿ[15] ਕੀਨਾ, ਸ੍ਰੀਮੁਖਿ ਕਮਲਾਕੰਤੈ[16] ॥
ਦੇਵ ਦੇਵੇਸ-ਪ੍ਰਤਿ ਸਦ ਉਪਦੇਸਨ, ਆਗਜਾ ਕਰੀ ਅਨੰਤੈ[17] ॥

੧.ਮੇਰੀ ਲੀਲ੍ਹਾ ਵਿਚ ਪ੍ਰੇਮ ਕਰੇ। ੨.ਮਨ ਦੀ ਅਪਣੱਤ, ਹਉਮੈ। ੩.ਨੌ ਪ੍ਰਕਾਰ ਦੀ ਭਗਤੀ। ੪.ਖੁਸ਼ ਹੋ ਕੇ। ੫.ਹੋਸ਼ ਤੇ ਅਕਲ। ੬.(ਪਰਮਾਤਮਾ ਦੇ) ਸਰੀਰ ਰੂਪ ਅਨਨਯ ਭਗਤਿ ਵਿਚ ਨਾ [illegible]। ੭.ਮਨ ਆਤਮਾ ਵਿਚ ਸਮੋਈ ਰਖੇ। ੮.ਦੂਰ ਤੋਂ ਦੂਰ ਵਿਰਤੀ ਦਾ ਨਿਸਚਯ ਕਰਨ ਵਾਲਾ। ੯. (ਉਹ) ਮੇਰਾ ਦਿਲ ਵਿਚੋਂ ਬਹੁਤ ਪਿਆਰਾ ਹੈ। ੧੦. ਧਾਰਾ [illegible] ਕਰਤੀ। ੧੧. ਇਕੋ ਜਿਹਾ। ੧੨. ਪ੍ਰਸੰਨ। ੧੩. ਸੰਸਾਰ ਤੋਂ ਮਨ ਨੂੰ ਸੰਕੋਚਨ ਕਰੇ। ੧੪. ਦੁਸਰਾ ਰੂਪ ਹੋ ਕੇ [illegible] ਮਸਤੀ ਵਿਚ ਪ੍ਰੀਤ ਕਰੇ। ੧੫. ਇੰਦ੍ਰ ਨੂੰ। ੧੬. ਲਛਮੀ ਪਤੀ ਨੇ ਆਪਣੇ ਮੁਖ ਤੋਂ। ੧੭. (ਸਰਬਲੋਹ) ਨੇ।

* ਨੌਧਾ ਭਗਤਿ ਦੇ ਭਾਵ ਵਾਲਾ। † ਧਰਮ ਨੂੰ ਸਾਮ੍ਹਣੇ ਮੰਨਣ ਵਾਲਾ।
‡ ਬ੍ਰਹਮ ਦਾ ਸਨਮੁਖ ਅਨੁਭਵ ਕਰਨ ਵਾਲਾ। ਇਹ ਮਨੋਵਿਗਿਆਨਿਕ ਭਾਵ ਹਨ।

ਪਾਨ-ਗ੍ਰਹਨ ਬਿਬੇਕ ਕਰਿ ਹਰਿ ਜੀ, ਬਾਸਵ, ਦੇਤ-ਮਹੇਤੋ[1]
ਮੈਤ੍ਰੀ ਭਈ ਦੁਹਨ ਕੋ ਹਰਿ ਹਿਤੁ, ਮਾਨ ਵਡਾਈ ਸੰਤੋ[2] ॥੧੨॥੧੬੬੭॥੩੯੯੬॥

ਕ੍ਰਿਸ਼ਨ ਮੁਖੀ* ॥ ਪ੍ਰਮੁਦਿਤ[3] ਸਕਲ ਚਰਾਚਰ ਭੂਤੰ[4] ਵਰ ਪਾਯੋ ਹਰਿ ਪਾਹੀ
ਜਾਤ੍ਰਾ[5] ਆਰਤੀ ਹਰਿ ਕੀ ਠਾਨੀ, ਦੇਵ ਦੇਵੇਸ ਸਬਾਹੀ
ਹੰਸ ਬਿਵਾਨ ਬ੍ਰਹਮ ਯੁਤਿ ਰਾਜਤਿ[6], ਸ੍ਰੀ ਸਰਬਲੋਹ ਜਗ-ਨਾਹੀ[7]
ਜਾਤ੍ਰਾ ਸਾਤ੍ਵਕ ਲੋਕ ਕੋ ਉਤਸਵ[8], ਆਰਤੀ ਸੂਰਨ ਕਰਾਹੀ[9] ॥੧੪॥੧੬੬੮॥੩੯੯੭॥

ਪਲਾਸ ਮੁਖੀ† ॥ ਸਜ ਸਜ ਥਾਲ ਹਿਰਨ-ਕੇ[10] ਸਭਿ ਹੀ, ਜਟਿਤੁ ਖਚੇ ਮਨਿ ਪੁੰਜਨ[11]
ਪੰਚਮੁਖ, ਦਸਮੁਖ, ਸਤ-ਮੁਖ[12] ਦੀਪਕ, ਬਾਰਤਿ ਸੁਰ ਨਰ ਬ੍ਰਿੰਦਨ ॥
ਕਰ ਖੋੜਸ-ਉਪਚਾਰ[13] ਆਰਤੀ, ਅਵਰੁ ਸਹਸ ਦਲ ਕੰਜਨ[14] ॥
ਯਾ ਬਿਧਿ ਕੇ ਸਭ ਆਰਤੀ ਸਜਿ ਸਜਿ, ਊਠਤਿ ਬਿਬਿਧ ਸੁਗੰਧਨ ॥੧॥
ਮ੍ਰਿਗਮਦ, ਅਗਰ,[15] ਕਪੂਰ, ਘਨਸਾਰੇ[16] ਕੁੰਕਮ[17] ਚੋਆ-ਚੰਦਨ ॥੧॥ਰਹਾਉ॥੧੫॥੧੬੬੯॥੩੯੯੮॥

ਸਸਿ ਮੁਖੀ‡ ॥ ਮੰਗਲ ਦੂਬ[18], ਹਰਿ-ਦੂਰਬ-ਦਲ[19] ਪਲਵ ਬਿਬਿਧ ਬਰਊਅਨ[20] ॥
ਪੁਸਪ-ਸਘਨ[20] ਧਰ ਥਾਲ ਸੁਰਨ ਗਨ, ਭਵ ਸੁਰ-ਏਸ ਬਰਊਅਨ[21]
ਨਾਨਾ ਪਾਕ[22] ਨਈਬੇਦ ਨਮਿਤਿ ਹਰਿ[23] ਪੂਜ ਸਮਗ੍ਰਿ ਗਰਊਅਨ[24] ॥
ਪੁਸਪ-ਮਾਲ ਧੂਪ, ਅਛਤ[25] ਸੁਭ, ਮੰਗਲ ਦੂਬ ਫਲਊਅਨ[26] ॥੧੬॥੧੬੭੦॥੩੯੯੯॥

ਸਹਸ ਮੁਖੀ‡ ॥ ਮੁਕਤਾ[27] ਚਉਕ ਪੂਰਤਿ ਬਿਧਿ ਨਾਨਾ, ਮਣਿਮਯ ਧਰਨੀ ਸਾਰੀ[28] ॥
ਮਾਰਗ ਸਕਲ ਪੁਸਪ ਸਦ ਬਿਥਰੇ, ਤਲਪ ਸੁਗੰਧ ਛਿਟਕਾਰੀ[29]

---

੧. ਸਰਬਲੋਹ ਨੇ ਦੇਵਤਿਆਂ ਦੇ [illegible] ਅਤੇ ਵਿਵੇਕ [illegible] ਪਰਤੇਣਾ [illegible] ।
੨. (ਜਿਸਤੋਂ) ਹਰਿ ਦੇ (ਹਿਤ) ਕਾਰਣ ਦੁਹਾਂ ਸੰਤਾਂ ਦੀ ਮਿਤ੍ਰਤਾ ਅਤੇ ਮਾਣ ਵਡਿਆਈ ਹੋਈ । ੩. ਖੁਸ਼ ਹੋਏ । ੪. ਜੀਵ ।
੫. ਚਲਣ ਵੇਲੇ ਦੀ । ੬. ਬ੍ਰਹਮਾ-ਹੰਸ ਰੂਪ ਵਿਮਾਨ ਸਹਿਤ ਵਿਰਾਜਦਾ ਹੈ । ੭. ਸੰਸਾਰ ਦਾ ਮਾਲਿਕ । ੮. ਸਾਤਿਕ ਲੋਕਾਂ ਨੂੰ ਚਲਣ ਵੇਲੇ ਦੀ ਖੁਸ਼ੀ ਵਿੱਚ । ੯. ਸੋਨੇ ਦੇ । ੧੦. ਸਮੁਦਾਇ ਸੋਹਣੀਆਂ [illegible] ਜੜੀਆਂ ਹੋਈਆਂ ਹਨ । ੧੧. [illegible] ਵਾਲੇ । ੧੨. ਸੋਲ੍ਹਾਂ ਤਰਾਂ ਦੀ ਪੂਜਾ । ੧੩. ਸੈਂਕੜੇ (ਅਥਵਾ ਹਜਾਰਾਂ) ਹੀ [illegible] ਪੰਖੁੜੀਆਂ ਨਾਲ । ੧੪. [illegible] ਤਰਾਂ ਦਾ ਚੰਨਣ । ੧੫. ਮਸ਼ਕਕਪੂਰ । ੧੬. ਕੇਸਰ । ੧੭. ਪਸੀ [illegible]
ਰੁੱਖਾਂ ਦੇ ਪੱਤੇ । ੨੦. ਸਮੁਦਾਇ ਫੁੱਲ । ੨੧ [illegible] (ਆਦਿਕ) [illegible]
ਲਹ ਨੂੰ ਭੋਗ ਲੌਣ ਲਈ । ੨੪. ਮਹਾ ਪੂਜਾ [illegible] ਸਮਗ੍ਰੀਆਂ । [illegible]
੨੮. ਬਣਾਈ ੨੯. ਸਾਰੇ ਰਾਹ ਵਿੱਚ ਉੱਤਮ ਫੁੱਲ ਵਿਛਾਏ [illegible]
* ਕ੍ਰਿਸ਼ਨ ਮੁਖੀ । ** ਪਲਾਸ ਮੁਖੀ । † ਸਸਿ ਮੁਖੀ
‡ ਸਹਸ ਮੁਖੀ । ਇਨਾਂ ਸਿਰਲੇਖਾਂ ਦੇ ਸੰਬੰਧ [illegible] ਪਦਾਂ ਨਾਲ ਹੀ ਪ੍ਰਤੀਤ ਹੁੰਦੇ ਹਨ ।

ਸਿੰਚਤਿ ਘਨ ਜਲ ਧਾਰ ਸੁਗੰਧਤਿ, ਕੁਸਮ ਬਚਿਤ੍ਰ ਸੁਖਾਰੀ[੧] ॥
ਬਰਸਤਿ ਸਘਨ ਜਲਧਰ[੨] ਹਰਿ ਊਪਰ, ਸੁਮਨ[੩] ਸੁਗੰਧ ਅਪਾਰੀ ॥੧੭॥੧੬੭੧॥੩੯੯੦॥

ਕਨਕ ਮੁਖੀ* ॥ ਜੁੜਯੋ ਸਮਾਜ ਸੁਰਰਾਜ ਅਸੁਰ ਸੁਰ, ਲੈ ਲੈ ਤਾਲ ਮ੍ਰਿਦੰਗਨ ॥
ਰਬਾਪ, ਪਖਾਵਜ[੪] ਝਾਂਝ, ਘੁੰਘਰੂ, ਮੁਰਲੀ, ਮੁਰਜ[੫], ਮੁਚੰਗਨ[੬] ॥
ਬੀਨ-ਰੁ-ਬੇਨੁ, ਸੰਖ, ਘੰਟਨ ਬਹੁ, ਦੁੰਦਭਿ[੭], ਭੇਰਿ, ਤਰੰਗਨ[੮] ॥
ਕੋਟ ਕੋਟ ਬਾਦਿਤ੍ਰ[੯] ਬਿਬਿਧ-ਬਿਧਿ, ਖੰਜਰਿ, ਦਫਨ, ਉਪੰਗਨ ॥੧੮॥੧੬੭੨॥੩੯੯੧॥

ਸਨਮੁਖੀ**A ॥ ਰਾਗ, ਪਰੀ, ਪਰਿਵਾਰ-ਸੰਬੂਹਨਿ, ਨਟੂਆ, ਨਟੀ, ਨਚਵਾਰਨਿ[੧੦] ॥
ਅਪਜਰ ਰੰਭਾਦਿਕ ਨਚਵਾਰਨਿ, ਸਜ ਸਜ ਸੁਭਗ[੧੧] ਸਿੰਗਾਰਨਿ ॥
ਮੁਕਤਾ ਮਾਂਗ[੧੨] ਸੇ ਪੂਰ, ਮ੍ਰਿਗਮਦB ਚਰਚਿਤ ਅੰਗ ਅਖਾਰਨਿ[੧੩] ॥
ਕੰਚੁਕਿ ਕੇਸਰ ਕੁਚਨ ਸੁਹਾਵਨਿ, ਲੁਭਧਿ ਮਕਰੰਦ ਮਤਵਾਰਨਿ[੧੪] ॥੧੯॥੧੬੭੩॥੩੯੯੨॥

ਜਲ ਚਰ ਮੁਖੀ† ॥ ਤਨ ਕਸੁੰਭਿ-ਬਾਗ[੧੫] ਸਭੁ ਧਾਰੇ, ਰੰਗ-ਬ-ਰੰਗ ਦੁਕੂਲੰ[੧੬] ॥
ਅੰਜਨ ਨਯਨ ਆਂਜ ਖੰਜਨ ਸਮ, ਕੰਜਮੁਖੀ ਅਨੁਕੂਲੰ[੧੭] ॥
ਨਾਜ਼ਕ ਨਵਲ ਨਾਯਕਾ ਨਾਗਰਿ[੧੮], ਸੁ-ਮੁਖਿ ਸੁ-ਲੋਚਨਿ ਲੂਲੰ[੧੯] ॥
ਅਲਪਬੈਸ ਯੋਬਨਿ ਸਦ-ਰੰਗੀ[੨੦], ਮ੍ਰਿਗ-ਨਯਨੀ ਸਮ ਫੂਲੰ ॥੨੦॥੧੬੭੪॥੩੯੯੩॥

ਕੰਜ ਮੁਖੀ‡॥ ਯਾ ਬਿਧਿ ਸਜ ਸਜ ਨਉ ਸਤ ਸਾਜਨ[੨੧], ਸੁਭਗ ਸਿੰਗਾਰ ਅਲੰਕ੍ਰਿਤਿ[੨੨]॥
ਬੇਸਰ[੨੩] ਮੁਕਤ-ਮਾਲ[੨੪] ਉਰ ਹਾਰਨ[੨੫], ਕੰਕਨ ਮਨਿ ਕੁੰਡਲ ਧ੍ਰਿਤਿ[੨੬]॥
ਝੁੰਡ ਝੁੰਡ ਨ੍ਰਿਤਕ ਅਰੁ ਗਾਯਨ, ਜੁਰੇ ਅਖਾਰਨ ਜੁਥ ਜੁਥ ॥
ਨੇਵਰ ਰਵਤਿ ਪਦਨ ਨਚਵਾਰਨ, ਘੁੰਘਰੁ ਝਾਂਝ ਪਦ ਰਵਤ[੨੭]॥੨੧॥੧੬੭੫॥੩੯੯੪॥

---

੧.ਸੁਖਦਾਈ ਸੁੰਦ੍ਰ ਫੁੱਲ। ੨.ਸਮੁਦਾਯ ਬੱਦਲ ਵਾਂਗੂ ਵਰ੍ਹਦੇ ਹਨ। ੩.ਫੁੱਲ। ੪.ਜੋੜੀ, ਤਬਲਾ। ੫. ਢੋਲ। ੬. ਇਕ ਵਾਜੇ ਦਾ ਨਾਮ ਹੈ। ੭. ਨਗਾਰਾ। ੮.ਜਲਤਰੰਗ। ੯. ਵਾਜੇ। ੧੦. ਨਚਣਵਾਲੀਆਂ। ੧੧. ਸੁੰਦ੍ਰ। ੧੨. ਮੋਢੀਆਂ ਵਿੱਚ। ੧੩. ਅਖਾੜੇ ਦੀ ਇਸਤ੍ਰੀਆਂ ਦੇ ਸਰੀਰ ਛਿੜਕੇ ਹੋਏ ਹਨ। ੧੪. ਕੇਸਰੀ ਰੰਗ ਦੀ ਚੋਲੀ ਛਾਤੀਆਂ ਤੋਂ ਸੁਹਣੀ ਹੈ ਮਤਵਾਲੇ (ਲੋਕ) ਕਮਲਰਸ ਤੇ ਲੁਭਾਯਮਾਨ ਹੁੰਦੇ ਹਨ। ੧੫. ਕਸੁੰਭੀ ਰੰਗ ਦੀ ਲਾਲ ਪੁਸ਼ਾਕ। ੧੬. ਦੁਪੱਟੇ। ੧੭. ਮਮੋਲਿਆਂ ਵਰਗੇ ਨੇਤ੍ਰਾਂ ਵਿੱਚ ਸੁਰਮਾ ਪਾਇਆ ਹੋਇਆ ਹੈ ਕਮਲਾਂਵਾਂਗੂ ਮੁੱਖਾਂਵਾਲੀ ਅਨੁਸਾਰ (ਚਲਣ ਵਾਲੀਆਂ)। ੧੮. ਕੋਮਲ, ਨਵੀਨ, ਨਾਯਕਾਂ ਅਤੇ ਚਤੁਰ ਇਸਤ੍ਰੀਆਂ। ੧੯. ਚੰਚਲ, ਸੁੰਦ੍ਰ। ੨੦. ਛੋਟੀ ਉਮਰ ਵਾਲੀਆਂ ਅਤੇ ਜੁਆਨੀ ਦੇ ਸ੍ਰੇਸ਼ਟ ਰੰਗ ਵਾਲੀਆਂ। ੨੧. ਸੈਂਕੜਾਂ ਸਿੰਗਾਰਾਂ ਨੂੰ। ੨੨. ਸਜਾਏ। ੨੩. ਨੱਥ। ੨੪. ਮੋਤੀਆਂ ਦੀ ਮਾਲਾ। ੨੫. ਗਲ ਦੇ ਹਾਰ। ੨੬. ਮਣੀਆਂ ਵਾਲੇ ਕੰਙਣ ਅਤੇ ਕੁੰਡਲ ਧਾਰੇ ਹੋਏ ਹਨ। ੨੭. ਨਚਣਵਾਲੀਆਂ ਦਿਆਂ ਪੈਰਾਂ ਵਿੱਚ (ਨੂਪਰ) ਪੌਂਟੇ ਵੱਜਦੇ ਹਨ ਅਤੇ ਘੁੰਘਰੂ ਝਾਂਝਰਾਂ ਵੀ ਪੈਰਾਂ ਵਿੱਚ ਖੜਕਦੇ ਹਨ।

Aਪਾ:-ਸਨਮੁਖ। Bਪਾ:-ਕਈ ਬੀੜਾਂ ਵਿਚ ਮ੍ਰਿਗਮਦ ਤੋਂ ਅਗੇ, ਅਤੇ 'ਚਰਚਿਤ' ਤੋਂ ਪਿਛੇ "ਘਸ" ਪਦ ਵੀ ਹੈ।

* ਕਨਕ ਮੁਖੀ। ** ਮਨਮੁਖੀ। † ਜਲਚਰ ਮੁਖੀ।

‡ ਕੰਜ ਮੁਖੀ। ਇਹਨਾਂ ਸਿਰਲੇਖਾਂ ਦੇ ਭਾਵ ਤੇ ਸੰਬੰਧ ਪੂਰੀ ਤਰਾਂ ਸਪੱਸ਼ਟ ਨਹੀਂ ਪ੍ਰਤੀਤ ਹੁੰਦੇ।

ਰਾਗ਼ ਰਾਗਨੀ,-ਚਉਰਾਸੀ ਸੁਘਰ ਗਵੱਯਨ[C]॥
ਛਰਿਤ੍ਰ ਮੁਖੀ*A॥ ਗਾਵਤਿ ਸੁ-ਮੁਖਨਿ ਰਾਗ਼ ਰਾਗਨੀ,-ਚਉਰਾਸੀ ਸੁਘਰ ਗਵੱਯਨ ॥
ਸੁਭਗ ਅਲਾਪਤਿ ਤਾਲਨ, ਸਰਗਮ, ਪਦਨਿ ਸ ਚਤੁਰ ਭਵੱਜਨ[1] ॥
ਡੱਫ, ਖੰਜਰੀ, ਬਿਬਿਧ-ਤਾਲ, ਸੁਰ, ਧ੍ਰੁਪਦ,-ਤਿਲਾਨ[C] ਅਲਯੱਨ[2] ॥
[3]ਮਧੁਰ ਅਲਾਪ ਜੀਠ ਖਰਜ ਤਾਲਨ,ਸਾਜ ਰਸਾਲ ਬਜਯੱਨD॥੨੨॥੧੬੭੬॥੩੯੯੮
ਛਰਨ ਮੁਖੀ** ॥ ਉਘਟਤਿ ਸਾਜ ਸਮਾਜ ਤਾਲ ਯੁਤ, ਪ੍ਰਿਥਕ ਪ੍ਰਿਥਕ ਸਮਾਜੀ
ਝੁੰਡ ਝੁੰਡ ਗਾਜਨ ਨਚਵਾਰਨਿ, ਕਥਿਕ, ਕਥ ਰਨ ਛਾਜੀ[4]
ਭਾਂਡ, ਭਕਤੀਏ, ਨਟਨ, ਮਿਰਾਸੀ, ਡੂਮਿ ਕਲਾਵਤ, ਸਾਜੀ[5]
ਉਘਟਤਿ ਰਾਗ,ਰਾਗਨੀ,ਤਾਲਨ,ਸਾਜਨ ਸਹਿਤ ਬਿਰਾਜੀ[6] ॥੨੩॥੧੬੭੭॥੩੯੯੯
ਸਦ ਮੁਖੀ† ॥ ਭਈ ਇਕਤ੍ਰੀ ਪ੍ਰਿਜਾ[7] ਤਾਂ ਔਸਰੁ ਸੁਰ, ਨਰ, ਮੁਨਿ, ਰਿਖਿ, ਰਾਜਨ ॥
ਪਧਰਨ ਸਮਯ ਜਾਤ੍ਰਾ ਭੂਮਨ[8], ਸਰਬਲੋਹ ਸਿਰਤਾਜਨ[9] ॥
ਗਨ, ਗੰਧ੍ਰਬ, ਚਾਰਨ, ਬਿਦਯਾਧਰ, ਗੁਹਯਕ, ਕਿੰਨਰ, ਚਾਰਨ[10] ॥
ਖਗ,ਮ੍ਰਿਗ,ਜਢ,ਭੁਜੰਗ[11] ਚਰਾਚਰ,ਜੁੜੇ ਆਰਤੀ ਕਾਰਨ[12]।੨੪॥੧੬੭੮॥੩੯੯੭
ਸੁਧਾਰ ਆਰਤੀ ਮੰਗਲ ਹਰਿ ਕੀ, ਕਰਪੂਰ ਸੁਗੰਧਨ ਬਾਤੀ ॥
ਗਾਵਤਿ ਗੀਤ ਜੋਤਿ ਹਰਿ ਕੇਰੀ, ਸ੍ਰੀਪਤਿ[13], ਕਮਲਾ-ਪਾਤੀ ॥
ਅਸ੍ਟਗੰਧ-ਫੂਲਨ[14] ਸਜ ਥਾਲਨ, ਮੁਕਤਾ ਚਉਕ ਪੁਰਾਤੀ[15] ॥
ਸੁਨਹੁ ਮੀਤੁ!ਸੱਜਨ!!ਹਰਿ ਆਰਤਿ,ਜਾਤ੍ਰ ਗਵਨ ਪੁਰਸਾਤੀ[16]॥੨੫॥੧੬੭੯॥੩੯੯੯
ਅਥ ਆਰਤੀ ਸ੍ਰੀ ਸਰਬਲੋਹ ਭੂਮਨ[17]ਭਗਵਾਨ ਜਾਤ੍ਰਾ-ਸੁਰਗ-ਸਮਯ[18] ਕਥਤੇ,
ਬਿਸਨੁਪਦ ਸੰਕਰ ਸੁਗੰਧ‡ ਮੁਖ ਤ੍ਰ ਬਲਿ ।'
ਪ੍ਰਿਥਮ ਆਰਤੀ ਸੁਤ-ਪਤਿ ਕੀਨੀ, ਸਚੀ ਸਹਿਤ ਹਰਿ ਕੇਰੀ ॥
ਪ੍ਰਜੁਲਤਿ[19] ਧੂਪ ਦੀਪ ਦਿਨਮਨਿ-ਸੌ[20], ਪ੍ਰਭਾ ਪ੍ਰਕਾਸ ਘਨੇਰੀ ॥

---

੧. ਸੁੰਦ੍ਰ ਤਾਲਾਂ, ਸਰਗਮ, ਪਦਾਂ ਅਤੇ ਚਤੁਰਤਾ ਸਹਿਤ ਤਾਨਾਂ ਨੂੰ ਅਲਾਪਦੇ ਹਨ । ੨. ਉੱਚਾਰਦੇ ਹਨ । ੩. (ਤਿ (ਆਦਿ ਸੁਰਾਂ) ਅਤੇ ਤਾਲਾਂ ਨਾਲ ਮਿੱਠਾ ਆਲਾਪ ਕਰਦੇ ਹਨ ਮਿੱਠੇ ਸਾਜ ਵਜੌਂਦੇ ਹਨ । ੪. ਕਥਿਕਾਂ ਦੀ ਸਮੁਦਾਇ ਕਥਾਂ ਸੋਹਣੀ ਲੱਗਦੀ ਹੈ । ੫. ਸਾਜ ਵਜੌਂਦੇ ਵਾਲੇ । ੬. ਸਾਜਾਂ ਸਮੇਤ ਹੀ ਬਿਰਾਜਮਾਨ ਹੋਏ । ੭. ਇਕਤ੍ਰੀਆਂ । ੮. ਵਡੇ (ਸਰਬਲੋਹ) ਦੇ ਤੁਰ ਜਾਣ ਵੇਲੇ । ੯. ਸਿਰੋਮਣਿ । ੧੦. ਬੋਲਣਵਾਲੇ । ੧੧. ਸੱਪ । ੧੨. ਵਾਸਤੇ । ੧੩. ਲਛਮੀ ਦੇ ਮਾਲਿਕ । ੧੪. ਅੱਠਾਂ ਸੁਗੰਧੀਆਂ ਵਾਲੇ ਫੁੱਲ । ੧੫. ਮੋਤੀਆਂ ਨਾਲ ਚੌਕ ਪੂਰੇ । ੧੬. ਸਾਂਤਕ ਲੋਕ ਨੂੰ ਤੁਰ ਜਾਣ ਦੀ ੧੭. ਵੱਡਾ । ੧੮. ਸੁਰਗ ਨੂੰ ਜਾਣ ਵੇਲੇ । ੧੯. ਬਲਦਾ ਹੈ । ੨੦. ਸੂਰਜ ਵਾਂਙ ।

A ਪਾ:-ਚਰਿਤ੍ਰ ਮੁਖ । B ਪਾ:-ਇਹ ਚਾਰੇ ਹੀ ਅੰਤਮਪਦ "ਕਵਈਅਨ, ਬਜਈਅਨ" ਰੂਪ ਨਾਲ ਵੀ ਆਏ ਹਨ । ਅਲਾਪੀਅਨ ਵੀ

C ਪਾ:-ਧ੍ਰੁਪਦਿ ਤਿਲਾਨਾ । D ਪਾ:-ਬਜਵਈਅਨ, ਵੀ ਮਿਲਦਾ ਹੈ ।

* ਚਰਿਤ੍ਰ ਮੁਖੀ । ** ਬਰਨ ਮੁਖੀ । † ਸਦ ਮੁਖ । ‡ ਸੁਗੰਧ ਮੁਖ

'ਇਹਨਾਂ ਸ਼ਬਦਾਂ ਦੇ ਅਰਥ ਅਤੇ ਛੰਦਾਂ ਦਾ ਮਿਲਾਪ' ਵੀ ਪੂਰੀ ਤਰਾਂ ਸਪੱਸ਼ਟ ਨਹੀਂ ।

'ਉਦਿਤ ਪ੍ਰਮੁਦਿਤ ਹਰਖ ਮੰਗਲ ਭਰਿ, ਕਰਤਿ ਸੁਰਿੰਦ੍ਰ ਬਡੇਰੇ ॥
ਗਾਵਤਿ, ਵਾਵਤਿ, ਧਜਾਵਤਿ ਹਰਿਪਦ, ਨਾਵਤਿ ਮਾਥ ਚਰਨੇਰੇ ॥੧॥
ਆਰਤੀ ਕਰਤਿ ਸਰਬਲੋਹ ਦੇਵ ਕੀ: ਸੁਰਗਨ ਤੇਤੀਸ ਕਰੋੜੇ
ਲੇਤ ਪ੍ਰਦੱਛਨ[2], ਦੇਵ-ਸੁ-ਲੱਛਨ[3], ਬਾਰ ਬਾਰ ਕਰ ਜੋੜੇ ॥੧॥ਰਹਾਉ॥
ਦੁਤਿਯ ਆਰਤੀ ਭਵ[4] ਹਰਿ[5] ਕੀਨੀ, ਉਮਾ[6] ਸਹਿਤ ਜਨਿੰਦ੍ਰ ॥
ਨੰਦੀਸੁਰ[7], ਭੂਤਨ, ਗਨ-ਸਾਰੇ, ਗਾਤ ਵਾਤ ਸੁਰ ਬਿੰਦ੍ਰ[8]A ॥
ਧੂਪ, ਦੀਪ, ਆਰਤੀ ਮਹਾ-ਸਜ, ਕਰਤਿ ਮਹਾਂਪ੍ਰਭੁ ਭੇਦ੍ਰ[9]B ॥
ਹਰਖ ਹਰਖ ਉਮਗ ਉਮਗ ਹਿਯ, ਉਛਰ ਉਛਰ ਤਬ ਜੰਦ੍ਰ[10] ॥੨॥
ਸੁਜਾਤਿ[11] ਆਦਿ ਨਾਰਦ,ਰਿਖਿ-ਪੁੰਗਵ[12],ਸੇਸ, ਸਾਰਦਾ, ਰਿਸਿ-ਗਨ ॥
ਯੋਗੀ, ਯਤੀ, ਤਪੀਸੁਰ, ਗਜਾਨੀ, ਸਿਧਿ, ਰਿਸੀ, ਗਨ, ਬ੍ਰਹਮਨ ॥
ਰਾਜ-ਰਿਸੀ.ਮੁਨਿ-ਵ੍ਰਿਤੀ[13],ਭਗਤਿ-ਜਨ,ਨਿਜ ਨਿਜ ਸਕਤੀ ਸਾਜਨ[14] ॥
ਬਾਸਕਿ, ਤੱਛਕ, ਨਾਗ ਸੰਪ੍ਰਦਾਯ, ਜੁਰੇ ਬਿਬੁਧCਗਨ[15] ਅਨਗਨ ॥੩॥
ਮਿਤ੍ਰ, ਪਿਤ੍ਰ, ਸਾਧ੍ਰ, ਮਾਰੁਤ ਗਨ[16], ਕਿਮ ਪੁਰਸ, ਗੰਧ੍ਰਬ, ਚਾਰਨ ॥
ਧਰਮ, ਬਰੁਨ, ਬਈਸਰਮਨ[17] ਦੇਵਨ,ਸਕਤੀ-ਜੁਤ ਲੋਕਪਾਲਨ[18] ॥
ਕਿੰਨਰ, ਕਿਮਪੁਰਸ ਅਰੁ ਕਾਲਕੇਜ[19] ਜੱਛ, ਅੱਛ ਗਨ-ਨਾਗਨ[20] ॥
ਨਿਵਾਤ ਕਵਚ ਆਦਿ ਅਸੁਰਾਦਿਕ, ਦਾਨਵ, ਪਰੀ, ਬਰਾਗਨ[21] ॥੪॥
ਤੀਸਰਿ ਆਰਤੀ ਮਿਲ ਮਿਲ ਸਬਹਨ, ਕਰਤਿ ਸੁ ਮੰਗਲ ਗਾਨਾ ॥
ਬਾਜਤਿ ਸੰਖ, ਘੰਟ, ਘੁੰਘਰੁ, ਦੱਫ[22] ਘਹਿਰਤਿ ਬਿਬਿਧ ਨਿਸਾਨਾ[23] ॥
ਜਯ ਸਬਦ ਉਚਰਤਿ ਪੁਨ ਪੁਨ ਸੁਰ, ਸਰਬਲੋਹ ਭਗਵਾਨਾ ॥
ਹੋਤੁ ਕੁਲਾਹਲ ਮੰਗਲ ਚਾਰੁਨ, ਦੇਵ ਕੁਲੀ ਪ੍ਰਧਾਨਾ ॥੫॥
[24]ਚਤੁਰਥਾਰਤੀ ਬਿਸ੍ਵੇ ਦੇਵਨ-ਅਸ੍ਟ-ਬਸੁਅਨD ਠਾਨੀ ॥
ਧੂਪ, ਦੀਪ, ਪੁਹਪਮਾਲ, ਅਛਤ[25] ਨਈਬੇਦ[26] ਬਿਬਿਧ ਬਿਧਾਨੀ ॥

---

੧. ਆਨੰਦ ਪ੍ਰਸੰਨਤਾ ਵਿੱਚ ਭਰਿ ਖ਼ੁਸ਼ੀ ਵਿੱਚ ਉੱਚੇ ਹੋ ਕੇ ਇੰਦ੍ਰ ਵਡੇ (ਸਰਬਲੋਹ ਦੀ ਆਰਤੀ) ਕਰਦਾ ਹੈ। ੨. ਪ੍ਰਕਰਮਾ। ੩ ਉੱਤਮ ਚਿੰਨਾਂ ਵਾਲੇ ਦੇਵਤੇ। ੪. ਸਿਵ ਨੇ। ੫. ਸਰਬਲੋਹ ਦੀ। ੬. ਪਾਰਬਤੀ। ੭. ਸ਼ਿਵ ਵਾਹਨ। ੮. (ਸਮੂਹ) ਦੇਵਤੇ ਗਾਂਦੇ ਤੇ ਵਜੋਂਦੇ ਹਨ। ੯. ਕਲਯਾਣ ਰੂਪ। ੧੦. ਜੀਵਾਂ ਨੇ। ੧੧. ਕਰ੍ਰਤ। ੧੨. ਉੱਤਮ ਰਿਖੀ। ੧੩. ਧਰਮ ਵਾਲੇ। ੧੪. ਆਪੋ ਆਪਣੀ ਤਾਕਤ ਅਨੁਸਾਰ (ਸਾਜ) ਸਜੋਂਦੇ ਹਨ। ੧੫ ਸਮੂਹ ਦੇਵਤੇ। ੧੬. ਸਮੂਹ ਪੌਣਾ, ਉਣੰਜਾ। ੧੭. (ਵੈਸ਼੍ਰਵਣ) ਕੁਬੇਰ, ਇਕ ਦਿਗਪਾਲ। ੧੮. ਇਸਤ੍ਰੀਆਂ ਸਮੇਤ ਰਾਜੇ। ੧੯. ਦੇਵਤਿਆਂ ਦੀ ਇਕ ਖ਼ਾਸ ਜਾਤਿ। ੨੦. ਸੱਪ। ੨੧. ਵਰਾਂਗਨਾਂ, ਸ੍ਰੇਸ਼ਤ ਇਸਤ੍ਰੀਆਂ। ੨੨. ਡੱਫਾ। ੨੩. ਨਗਾਰੇ। ੨੪. ਚੌਥੀ ਆਰਤੀ ਬਿਸ੍ਵੇਦੇਵਾਂ (ਤੇਰਾਂ) ਅਤੇ ਅੱਠਾਂ ਵਸੂਆਂ ਨੇ ਕੀਤੀ। ੨੫. ਚੌਲ। ੨੬. ਭੋਗ ਦਾ ਪਦਾਰਥ।

Aਪਾ:—ਗਾਵਤ ਵਾਵਤ ਸੁਰ ਬ੍ਰਿੰਦੇ। Bਪਾ:—ਭੱਦ੍ਰੈ। Cਪਾ:—ਬਿਬਿਧ। Dਪਾ:—ਅਸਟ ਬਸੂਹਨ।

ਅਸੁ ਗੰਧ ਮ੍ਰਿਗਮਦ, ਗੋਰੋਚਨ[੧], ਘਨਸਾਰ[੨] ਤੇ ਆਦਿ ਬਖਾਨੀ
ਖੋੜਸ-ਰੁ ਪੰਚ ਪ੍ਰਕਾਰ ਪੂਜਾ[੩], ਪੂਜਤਿ ਸਾਰੰਗਪਾਨੀ[੪] ॥੬॥
ਰਤਨਮਾਲ.ਮੁਕਤਾਹਲ[੫]ਮਾਲਨ, ਮੁਨਿ ਗਨ ਦਿਬਜ[੬]ਹਰਿ ਅਰਪਨ[A]
ਬਿਬਿਧ ਦ੍ਰਬ[੭] ਦੂਰਬਾ ਰਜਨੀ ਦਲ[੮]. ਫਲੰ ਸੁ ਦਿਬਜ ਸਮਰਪਨ[੯]
ਲੇਤੁ ਪ੍ਰਦਛੱਣ ਸਕਤੀ-ਸਹਿਤੰ[੧੦], ਸੌਰਭਿ ਵਪੁ ਹਰਿ ਚਰਚਨ[੧੧]
ਰਵਿ.ਸਸਿ.ਨਖਤ੍ਰ[੧੨]ਆਰਤੀ ਕਰਤੁ ਹਰਿ ਵਾਰਤਿ ਰਤਨੁ ਸਮਸਤਨ[੧੩] ॥੭॥
ਗਾਵਤਿ ਵਾਵਤਿ ਵਜੰਤ੍ਰ[੧੪] ਬਿਖਿਧ ਬਿਧਿ. ਗੁਨਾਨੁਬਾਦ ਸ੍ਰਤਿ ਬਾਨੀ ॥
ਲੀਲਾ ਮਹਾਪ੍ਰਭੁ ਕੀ ਉਚਰਤਿ. ਯੁਗ ਯੁਗ ਜੇ ਪ੍ਰਭ ਠਾਨੀ[੧੫] ॥
ਬਿਸਨੁਕਵਚ[੧੬]. ਆਰਤੀ. ਅਸਤੋਤ੍ਰੰ. ਜਾਂ ਬਿਧਿ ਨਿਗਮ[੧੭] ਬਖਾਨੀ ॥
[੧੮]ਕੀਰਤਿ ਕਲਿਤ-ਲਲਿਤ ਪਦਮਾ-ਪਤਿ. ਗਾਵਤਿ ਅਮਰ ਪ੍ਰਧਾਨੀ ॥੮॥
ਬੈਰਾਟਪੁੰਸ[੧੯] ਭਗਵਨ ਸਰਬਲੋਹੰ, ਕ੍ਰਿਪਾਸਿੰਧੁ ਭਗਵਾਨਾ ॥
ਅਸੁਨਿਕੁਮਾਰ; ਨਵੋ ਗ੍ਰਹ ਮਾਲਾ[੨੦], ਦ੍ਵਾਦਸਿ[੨੧] ਰਾਸਿ ਪ੍ਰਧਾਨਾ ॥
ਕਰਤਿ ਆਰਤੀ ਸਰਬਲੋਹ ਕੀ, ਰਾਗ, ਨਾਦ ਜੁਤ ਗਾਨਾ ॥
ਕਰਤਿ ਬਧਾਈ ਬਿਬਿਧ ਕੁਲਾਹਲ, ਦਰਸ ਪਰਸ ਭਗਵਾਨਾ ॥੯॥
ਵਰਸਤਿ ਪੁਹਪ[੨੨] ਸੰਖ. ਘੰਟਾ-ਧੁਨਿ. ਮਧੁਰ ਆਲਾਪ ਸੁਰ ਤਾਲਾ[੨੩] ॥
ਬਾਂਧ ਬਾਂਧ ਘੁੰਘਰੁ ਪਗ[B] ਸੁਰਗਨ, ਯੁਵਤੀ-ਜੁਤ ਸੁਰ-ਪਾਲਾ ॥
ਆਰਤੀ-ਬਿਜਯ ਕਰਤਿ ਅਰੁ ਗਾਵਤਿ. ਦੇਵ. ਦੇਵੇਸੁਰ. ਬਾਲਾ[੨੪]
ਲੀਲਾ ਪੁਰਸੋਤਮ ਕੀ ਬਰਨਤਿ, ਭੂਤ ਭਵਿਖ ਤ੍ਰਿਕਾਲਾ[੨੫] ॥੧੦॥
ਪੰਚਆਰਤੀ ਮਹਾਂ ਪ੍ਰਭੁ ਕੀ. ਕਰਤਿ ਬਨਸਪਤਿ ਸਾਰੇ ॥
ਸਾਗਰ. ਪੁਲਿਨ[੨੬] ਸੁਮੇਰੁ. ਕੈਲਾਸਾ. ਭੂਧਰ-ਸਕਲ ਪਰਿਵਾਰੇ[੨੭] ॥
ਧੂਪ. ਦੀਪ, ਪੁਹਪਨ ਕੀ ਮਾਲਨ. ਸੌਰਭਿ[੨੮] ਬਿਬਿਧ ਸੁਧਾਰੇ ॥
ਮਣਿ ਮੁਕਤਾ.ਘਨ[੨੯]ਸਮਸਰੁ[੩੦] ਬਰਖਤਿ. ਵਾਰਤਿ ਅਨਿਕ ਪਰਿਵਾਰੇ[੩੧] ॥੧੧

---

੧. ਗਊ ਤੋਂ ਨਿਕਲਿਆ ਹੋਇਆ ਸੁਗੰਧਿਤ ਦ੍ਰਵ । ੨. ਕੇਸਰ । ੩. ਸੋਲ੍ਹਾਂ ਪ੍ਰਕਾਰ ਦੀ ਅਤੇ ਪੰਜ ਤਰਾਂ ਦੀ ਪੂਜਾ ਨਾਲ । ੪. ਸਰਬਲੋਹ । ੫. ਸਮੁੰਦ੍ਰੀ ਮੋਤੀ । ੬. ਸੁੰਦ੍ਰ । ੭. ਪਦਾਰਥ । ੮. ਚਿੱਟੀ ਦੱਭ ਦੇ ਪੱਤੇ, ਦਭ ਅਤੇ (ਰਜਨੀ) ਹਲਦੀ ਦੇ ਪੌਂਡੇ । ੯. ਅਰਪਦੇ ਹਨ । ੧੦. ਇਸਤ੍ਰੀਆਂ ਸਮੇਤ । ੧੧. ਹਰਿ ਦੇ ਸ਼ਰੀਰ ਤੇ ਸੁਗੰਧੀਆਂ ਛਿੜਕਦੇ ਹਨ। ੧੨. ਤਾਰੇ । ੧੩. ਸਾਰਿਆਂ ਨੂੰ । ੧੪. ਵਾਜੇ । ੧੫. ਕੀਤੀ । ੧੬. ਇਕ ਸੰਸਕ੍ਰਿਤ ਦੀ ਬਾਣੀ ਦਾ ਨਾਮ ਹੈ । ੧੭. ਵੇਦਾਂ । ੧੮. ਸਰਨੋਬਲੋਹ ਦੀ ਸੁੰਦ੍ਰ ਤੋਂ ਸੁੰਦ੍ਰ ਕੀਰਤੀ ਮੁੱਖ ਦੇਵਤੇ ਗੌਂਦੇ ਹਨ । ੧੯. ਸੰਸਾਰ ਰੂਪ ਪੁਰਸ਼ । ੨੦. ਨੌਂ ਹੀ ਗ੍ਰਹਾਂ ਦੀ ਕਤਾਰ । ੨੧. ਬਾਰਾਂ । ੨੨. ਫੁੱਲ । ੨੩. ਸੁਰ ਅਤੇ ਤਾਲਾਂ ਵਿੱਚ ਰਸਮਯ ਆਲਾਪ ਹੁੰਦਾ ਹੈ । ੨੪. ਔਰਤਾਂ । ੨੫. ਪਿੱਛੇ ਅੱਗੇ (ਆਦਿਕ) ਤਿੰਨਾਂ ਹੀ ਕਾਲਾਂ ਵਿੱਚ ਜੋ ਹੋਈ ਹੈ । ੨੬. ਨਦੀ (ਆਦਿਕਾਂ) ਦੇ ਕਿਨਾਰੇ । ੨੭. ਸਾਰੇ ਪਹਾੜਾ ਦੇ ਪਰਿਵਾਰ ਨੇ । ੨੮. ਸੁਗੰਧੀਆਂ । ੨੯. ਮੇਘ । ੩੦. ਵਾਂਗੂ । ੩੧. ਪ੍ਰਵਾਲ ਮੂੰਗੇ ।

[A]ਪਾ: ਸ੍ਰੀ ਨਾਨਕਿਆਣੇ ਆਦਿ ਬੀੜਾਂ ਵਿੱਚ ਇਹ ਚਾਰੇ ਅੰਤਮਪਦ "ਤ" ਅਖਰ ਨਾਲ ਆਏ ਹਨ, ਸ੍ਰੀ ਆਨੰਦਪੁਰ ਇਕ ਬੀੜ ਪਾੜ੍ਹੀ ਅਤੇ ਇਕ ਹੋਰ ਨੁਸਖ਼ੇ ਵਿੱਚ "ਨ" ਨਾਲ ਲਿਖੇ ਹੋਏ ਹਨ । B ਪਾ:-ਪਦ । (ਪਾ:-ਪ੍ਰਕਾਰੇ ।

ਲੇਤੁ ਪ੍ਰਦੱਛਨ ਕੋਟ ਕੋਟ ਸੁਰ. ਤਨੁ. ਮਨੁ. ਧਨੁ-ਪ੍ਰਭੁ-ਵਾਰੇ
ਦਰਸ ਪਰਸ ਪਾਵਨ ਪਰਮੇਸੁਰ, ਭਾਗ-ਬਡੇ ਦਰਸਾਰੇ
ਜਾਂ ਦਰਸਨੁ ਹਿਤੁ ਯਗ-ਬ੍ਰਿਤਿ[1] ਠਾਨਤਿ[2] ਤਪੁ ਤਾਪਤਿ ਬ੍ਰਤ ਧਾਰੇ
ਨਯਨ ਬਯਨ ਸਭੁ ਬਿਧ ਆਗੋਚਰ[3], ਤਹਿੰ ਨਿਰਖਤਿ ਵਪੁ-ਧਾਰੇ[4] ॥੧੨॥ ॥੧੬੮੦॥੩੨॥

ਤ੍ਰਿਸਨੁਪਦ ਸੋਤਰ ਕਬਿਸਾਰ ਪਦ ਆਰਤੀ ॥

ਭਏ ਕ੍ਰਿਤਾਰਥਿ[5] ਦਰਸ ਪਰਸ ਹਰਿ. ਦੇਵ ਦੇਵਾਧਿ[6] ਮਗਾਰੇ
ਦੇਖਤਿ ਗੋਚਰ[7] ਨੈਨ ਬੈਨ ਹਰਿ, ਮਪਰਸ ਪ੍ਰਜ ਉਜਗਾਰੇ[8] ॥
ਬਾਨੀ ਸ੍ਰਿਨਵਤਿ ਅਮੀਯ ਬਚਨ[9] ਪ੍ਰਭ ਕੀ ਨੇਤਿ ਕ੍ਰਿਤਾਰਥ ਧਾਰੇ ॥
[10]ਸਿੱਧ ਮਨੋਰਥ ਜਨਮ ਕੀਏ ਸ੍ਰੀ ਪ੍ਰਭ ਪਤਸਾਹਿ ...
ਜਾਂ ਦਰਸਨ ਹਿਤੁ ਜਪੁ ਤਪੁ ਸਾਧਤਿ, ਪ੍ਰੱਖ[11] ਪ੍ਰਭ ...
ਸੋ ਲੇਖ ਬਿਗ੍ਰਹਧਰ ਦਰਸਤਿ, ਭਾਗ ਬਡੇ ਸੁਰਗਨ ਕੇ
ਭਗਤਿ ਹੇਤੁ ਅਉਤਾਰ ਹਰਿ ਧਾਰਤਿ. ... ਹਿਤੁ ਭਗਤਨ ਕੇ
ਕਰਤੁ ਕਾਜੁ ਭਗਤਨਿ ਕਾ ... ਪ੍ਰਤੱਛ ਹਿਤੁ ... ਕੇ
ਬਡਭਾਗੀ ਤੇ ਸੰਤ ਮਹਾ ... ਨਿਰਖੇ ਦਰਸ ...
[12]ਪੂਜਤਿ, ਚਰਚਤਿ, ਬਦ... ਤੁਸ੍ਰ ਕਰਤਿ ਬ੍ਰਤਿ ਧਾਰੀ
ਕਰਤਿ ਆਰਤੀ ਬਿਧਵਤ ਹਰਿ ਕੀ, ਜਾਤੁ ਦਰਸ ਬਲਿਹਾਰੀ
ਧਨ ਜਨਮ ਤਿਨ ਕੇ ਹੋ! ਗਨਿਯਤੁ, ਦਰਸਤਿ ਦੇਵ ਖਤਾਰੀ[13] ॥੩॥
ਨਉਧਾ[14] ਭਗਤਿ ਕਰਤ ਸੁਰ ਸੰਤਨ, ਨਾਚਤਿ ਗਾਵਤਿ ਪ੍ਰੇਮੀ
[15]ਆਪਾ ਖੋਇ ਭਏ ਤਤ ਰੂਪਾ, ਪਰਮਤਤੁ ਭੇ ਖੇਮੀ
[16]ਸਾਗਰ ਬੂੰਦ ਕੇ ਭਾਵ ਨਿਵਰਗੋ, ਦ੍ਵਤ ਬਿਲਾਨਜੋ ਛੇਮੀ
ਸੇਵਕ ਸੇਵਜ[17] ਏਕ ਹ੍ਵੈ ਦਰਸੇ, ਬਿਧਿ ਨਿਸੇਧ ਕਹ ਨੇਮੀ[18]
ਖਸ੍ਟਮਾਰਤਿ[19B] ਚਰਾਚਰ ਜੀਵਨ. ਕੀਨ ਪੁਰਖ-ਅਬਿਨਾਸੀ

---

੧. ਯਗਜ ਦਾ ਸੁਭਾਵ । ੨.ਕਰਦੇ ਹਨ । ੩. ... ਤੋਂ ਅਤੇ ਵਚਨਾਂ ...
ਸਗੁਣ ਰਪ । ੫. ਪ੍ਰਸੰਨ, ਸਫਲ । ੬. ਇੰਦ੍ਰ । ੭. ਪ੍ਰਤੱ... ੮. (ਉਸਨੂੰ) ...
ਵਾਕਾਂ ਵਾਲੀ ਬਾਣੀ ਸੁਣਦੇ ਹਨ । ੧੦. (ਤਿਨਾੜੇ) ਉਨਾਂ ਦੇ ਮਾਯਾ ਦੇ ਅਤੇ ...
ਦਿੱਤੇ ਹਨ । ੧੧. ਗੁਪਤ । ੧੨. ਪੂਜਦੇ ਹਨ ਚੰਦਨ ਆਦਿਕ ਛਿੜਕਦੇ ਹਨ
(ਉਸਨੂੰ) ਖੁਸ਼ ਕਰਦੇ ਹਨ । ੧੩. (ਦੈਂਤ) ਦਾ ਵੈਰੀ । ੧੪.ਨੌ ਤਰਾਂ ਦੀ । ੧੫. ...
ਵਾਲੇ (ਪਰਮੇਸੁਰ) ਦੇ ਮਹਾਂ ਸਿੱਧਾਂਤ ਵਾਲੇ ਹੋਏ । ੧੬. ਈਸੁਰ ਅਤੇ ਜੀਵ ਦੀ ...
ਦ੍ਵੈਤ ਨਾਸ ਹ ਗਈ । ੧੭. ਸੇਵਨ ਯੋਗ , ਜਿਸ ਦੀ ਸੇਵਾ ਕੀਤੀ ਜਾਵੇ ।
ਅਤੇ ਨੇਮੀ ਕਿਥੇ ? (ਕੁਝ ਕਰਮ ਨਾਂ ਰਹਿਦਾ) । ੧੯. ਛੇਵੀਂ ਆਰਤੀ ।

Aਪਾ:—ਬਹੁਤੀਆਂ ਬੀੜਾਂ ਵਿੱਚ ਇਹ ਗਿਣਤੀ ਪਿਛਲੇ ਬੰਦ ... ਮਿਲ ਕੇ ... ਸਮੁਦਾਯ ਸਮਾਪਤੀ ਹੁੰਦੀ ਹੈ । ਪ੍ਰੰਤੂ ਦੂਹ ਬੀੜਾਂ ਵਿੱਚ ਤੇ ਸਾਡੀ ਬੀੜ ਵਿੱਚ ਉਪਰੋਕਤ ... ਹੈ

Bਪਾ:-ਖਸਟਮ ਆਰਤੀ ।

ਧੂਪ, ਦੀਪ, ਫੂਲਨ ਕੀ ਮਾਲਾ, ਅਰਪਤਿ ਸੁਤਹ-ਪ੍ਰਕਾਸੀ[1]
ਸਕਲ-ਗੰਧ[2] ਨਈਬੇਦ[3] ਚਰਚਤਿ[4] ਤਿਹਿੰ, ਪੰਚੁਪਚਾਰ ਬਿਧਿ ਖਾਸੀ[5] ॥
ਪੂਜਤਿ ਪਰਮਪੁਰਖ, ਜਗ-ਕਰਤਾ, ਸਕਤਿ ਸਹਿਤ ਚਤੁਰਾਸੀ[6] ॥੫॥
ਲੇਤੁ ਪ੍ਰਦੱਛਨ ਬਾਰ ਬਾਰ ਪ੍ਰਭਿ, ਕਰਤਿ ਜੁਹਾਰੁ[7] ਪ੍ਰਨਾਮੰ
ਅਘਾਤਿ[8] ਨ ਦ੍ਰਿਗੁ[9] ਦਰਸਨ ਤੇ ਸਬਹਨ, ਤ੍ਰਿਪਤਿ ਨ ਰਸਨਾ ਨਾਮੰ ॥
ਪਰਮਪਜਾਸ[10] ਹਿਰਦੈ ਸਭਿ ਜੀਵਨੁ, ਦਰਸ ਸੁਧਾ ਸੁਖ-ਧਾਮੰ[11]
ਭਰੁ ਭਰੁ ਦੂੰਨ[12] ਸ੍ਰਵਨ[13] ਅਰੁ ਚਛੁੰਨ, ਪੀਵਤਿ ਭੂਤੁ-ਸਕਾਮੰ[14] ॥੬॥
ਜਲਧਰ[15] ਸਮ ਵਰਹਤਿ ਮਨਿ,ਰਤਨਨ,ਪੁਹਪ[16] ਬਿਬਿਧ ਬਿਧ[17] ਪੁੰਜਨੁ[18]
ਵਾਰਤਿ ਤਨੁ,ਮਨੁ, ਧਨੁ ਸਭਿ ਹਰਿ ਪਰਿ,ਸੁਖ ਪਾਵਤਿ ਮਨ-ਰੰਜਨੁ[19]
ਕਮਲਾਪਤਿ ਕਮਲਾ ਜੁਤ ਹਰਸਤਿ, ਸ੍ਰੀ ਮੰਗਲਾ ਹਰਿ ਜਨੁ[20]
ਹੋਤਿ ਪ੍ਰਾਪਤਿ ਚਾਰ ਫਲੁ ਦਾਸਨੁ, ਆਰਤਿ-ਸੁਭਗ ਨਿਰੰਜਨੁ[21] ॥੭॥
ਮਨ ਬਾਂਛਤਿ ਫਲੁ ਲਹਜੈ ਚਰਾਚਰ, ਦੇਵ ਦੇਵ ਦਰਸਾਈ[22] ॥
ਜਯ-ਜਯ ਸਬਦ ਤ੍ਰਿਲੋਕੀ ਉਚਰਤਿ, ਗਾਵਤਿ ਗੀਤੁ ਬਧਾਈ[A]
ਬੰਦਤ ਸੰ-ਪ੍ਰਤਿ[B] ਰਜ ਪ੍ਰਭੁ ਪਾਵਰ[23], ਹਰਿ ਦਰਸਨੁ ਬਲਿ ਜਾਈ
ਸਰਨਿ ਸਰਨਿ ਸਭਿ ਹੀ ਗੁਹਰਾਵਤਿ[24], ਕਮਲ-ਨਯਨ ਬਿਗਸਾਈ[25] ॥੮॥
ਯਹਿ ਬਿਧਿ ਆਰਤੀ ਕਰਤਾ ਪੁਰਖੁ ਕੀ, ਕੀਨਿ ਚਰਾਚਰ ਜੇਤੇ
[26]ਨਾਦ, ਬਾਦ, ਕੀਰਤਿਨ, ਬਿਧਿ-ਪੂਜਨ, ਸੇਵ ਅਨਨਯ ਅਨੇਤੇ
ਗੀ[C] ਬਿਲਾਇ ਦੁਰਮਤਿ ਸਭਿ ਤਨੁ ਤੇ, ਠਾਢਿ ਪਈ ਮਨ ਸੰਤੇ
ਸੁਜਸ ਆਰਤੀ ਕਵਿ ਹਰਿ ਗਾਈ[27], ਕ੍ਰਿਪਾ-ਸਿੰਧੁ ਭਗਵੰਤੇ

---

੧. ਆਪਣੇ ਆਪ ਹੀ ਪ੍ਰਕਾਸ਼ ਵਾਲਾ। ੨. ਸੁਗੰਧੀਆਂ। ੩, ਭੋਗ ਦੇ ਪਦਾਰਥ। ੪. ਅਰਪਦੇ ਹਨ ਚੰਦਨ ਆਦਿਕ ਛਿੜਕਦੇ ਹਨ। ੫. ਖ਼ਾਸ ਤਰੀਕੇ ਨਾਲ ਪੰਜਾ ਪੂਜਾ ਦੇ ਯਤਨਾਂ ਨਾਲ। ੬. ਸਾਰੀ ਸ੍ਰਿਸ਼ਟੀ ਇਸਤ੍ਰੀਆਂ ਸਮੇਤ। ੭. ਨਮਸਕਾਰ। ੮. ਰੱਜਦੇ। ੯. ਨੇਤ੍ਰ। ੧੦. ਇੱਛਾ ੧੧. ਸਰਬਲੋਹ ਦੇ ਦਰਸ਼ਣ ਰੂਪ ਅੰਮ੍ਰਿਤ ਦੀ। ੧੨. ਦੂਣੇ ੧੩. ਕੰਨ। ੧੪. ਕਾਮਨਾ ਸਹਿਤ ਜੀਵ। ੧੫. ਮੀਂਹ। ੧੬. ਫੁੱਲ। ੧੭. ਬਹੁਤ ਤਰਾਂ ਦੇ। ੧੮. ਸਮੂਹ। ੧੯. ਮਨ ਦੀ ਪ੍ਰਸੰਨਤਾ ਦਾ ਸੁਖ ਪਾਉਂਦੇ ਹਨ। ੨੦. ਮਾਯਾ ਦਾ ਪਤੀ (ਸਰਬਲੋਹ) ਮਾਯਾ ਸਮੇਤ ਪ੍ਰਸੰਨ ਹੁੰਦਾ ਹੈ ਦਰਿਜਨਾਂ ਕਲਿਆਣ ਕਰ ਕੇ। ੨੧. ਸ਼ੁੱਧ ਮਾਯਾ ਰਹਿਤ ਦੀ ਆਰਤੀ ਤੋਂ। ੨੨. ਦੇਵਤਿਆਂ ਦੀ ਪੂਜਾ ਨੂੰ ਵੇਖ ਕੇ। ੨੩. ਓਹ ਪ੍ਰਭੂ ਦੇ ਚਰਨਾਂ ਦੀ ਧੂੜ ਨੂੰ ਨਮਸਕਾਰਦੇ ਹਨ। ੨੪. ਪੁਕਾਰਦੇ ਹਨ। ੨੫. ਨੇਤ੍ਰਾਂ ਰੂਪ ਕਮਲਾਂ ਨੂੰ ਖੋਲ੍ਹ ਕੇ ਸਰਬਲੋਹ ਪ੍ਰਸੰਨ ਹੁੰਦਾ ਹੈ। ੨੬. ਧੁਨੀਆਂ, ਵਾਜਿਆਂ, ਕੀਰਤਨਿ, ਪੂਜਾ ਦੇ ਤਰੀਕੇ ਅਤੇ ਇਕੰਗੀ ਸੇਵਾ ਪਰਮਾਤਮ ਦੀ ਨਾਲ। ੨੭. ਕਵਿ ਨੇ ਹਰਿ ਦੇ ਉੱਤਮ ਜਸ ਰੂਪ ਆਰਤੀ ਗਾਈ ਹੈ।

A ਪਾ:–ਬਧਾਈ। B ਪਾ:–ਸੰ ਪ੍ਰਭ। C ਪਾ: ਗਜੋ. ... ਗਈ, ਦ

ਸਪਤਮਾਰਤੀ ਕਵਿ ਹਰਿ[1] ਕੀਨੀ, ਭਗਤਿ-ਸਕਤਿ-ਜੁਤ[2] ਹਰਿ ਕੀ ॥
ਬੈਰਾਟ[3]-ਪੁਰਖੁ ਸਰਬਲੋਹ ਜਨੇਸੁਰ, ਕਮਲ-ਨਯਨ ਨਰ-ਹਰਿ[4] ਕੀ ॥
ਸਹਸ-ਸੀਰਸਾ[5]A ਸਹਸ-ਮੂਰਤਿ ਪ੍ਰਭੁ, ਸਹਸ-ਪਾਦ[6] ਸਹਸ-ਕਰ[7] ਕੀ ॥
ਸਹਸ-ਨਯਨ, ਨਾਸਿਕ-ਸਹਸ-ਸ੍ਰਵਨ, ਜੋਤਿ ਸ੍ਰੂਪ ਸਤਿਗੁਰ ਕੀ ॥
ਖੋੜਸ[8] ਬਿਧਿ ਬਿਧਿਵਤ ਹਰਿ ਪੂਜਾ, ਧੂਪ, ਦੀਪ, ਨਈਬੇਦਾ[9] ॥੧੦॥
ਅਸ੍ਰ-ਗੰਧ ਮਾਲਾ-ਪੁਸਪਨ ਕੀ, ਤਿਲਕ ਤਾਂਬੂਲ ਅਭੇਦਾ[10] ॥
ਬਿਮਲ-ਆਰਤੀ, ਬਿਮਲ ਪਕ੍ਵਾਨਾ[11], ਨਾਮ-ਬਿਮਲ ਬਿਧਿ ਬੰਦਾ ॥
ਅਨਨਜ ਪੂਜ ਸੇਵ ਬਿਮਲ ਹਰਿ ਕੀ, ਨਾਹਨਿ-ਬਿਧਿ[12]ਨ-ਨਿਸੇਧਾ[13] ॥੧੧॥
ਤਨੁ, ਮਨੁ, ਧਨੁ, ਸੁਤ, ਦਾਰਾ[14], ਸੰਪਤਿ[15],ਕਰਤਿ-ਨਿਛਾਵਰ-ਆਪਾ[16] ॥
ਸਕਲ ਉਪਾਰਜਨ ਸੁਾਮੀ ! ਤੇਰੋ[17] ਕਾ ਲੈ ਪੂਜਹੁੰ ਬਾਪਾ ? ॥
ਜੀਉ, ਪਿੰਡ[18], ਜੋਬਨੁ,ਤੁਝ ਦੀਆ, ਚਿਤਵਤਿ ਟਰਿਤ ਸੰਤਾਪਾ[19]B ॥
ਨਾਮ ਲੈਤੁ ਜਗ - ਬੰਦਨ! ਥਾਰੋ, ਦੈਹਤੁ ਪਾਪ ਪਰ ਤਾਪਾ[20] ॥੧੨॥
ਮਾ[21] ਲਾਲੀ[22] ਪਿਉ[23]ਲਾਲਾ[24] ਮੇਰੋ, ਹਉਂ ਲਾਲਾ ਬਿਨ-ਦਾਮਾ[25]॥
ਦਾਸਨ ਦਾਸ ਦਾਸਨ ਕੇ, ਕਮਲਨਯਨ ਘਨ-ਸ੍ਯਾਮਾ[26] ! ॥
ਜੋ ਤੁਮ ਦੇਹੁ ਸੋਈ ਹਮ ਖਾਵਹਿਂ, ਸੁਤ, ਬਨਿਤਾ ਯੁਤ ਨਾਥਾ ! ॥
ਕਾਂਖਾ[27] ਇਹੈ ਸਦਾ ਉਰ ਅੰਤਰਿ, ਬੀਚ ਚਰਨ ਮੁਰ ਮਾਥਾ ॥੧੩॥
ਦਾਸ 'ਗੋਬਿੰਦ' ਫਤਹ ਸਤਿਗੁਰ ਕੀ, ਆਰਤੀ ਪੂਰਨ ਗਾਥਾ ॥
ਸਾਖਾ[28], ਮੂਲ[29], ਪਤ੍ਰ, ਫਲ, ਪੁਸਪਾ, ਪੂਰਨ ਸ੍ਰੀ ਜਗ-ਨਾਥਾ ॥
ਜਲ, ਥਲ, ਮਹੀਅਲ[30] ਏਕਹਿ ਏਕੋ, ਸਰਬ ਭੂਤ-ਕੋ[31] ਸਾਥਾ ॥
ਸੇਵਕ ਮੂਲ, ਪਤ੍ਰ, ਫਲ, ਪੁਸਪਾ, ਨਖ-ਸਿਖ ਹਰਯਾਵਲਿ ਸਾਥਾ[32]॥੧੪॥੧੬੮੧॥੪੦੦੦॥
ਇਤਿ ਸ੍ਰੀ ਆਰਤੀ-ਬਿਜਯ ਮੰਗਲ[33] ਸ੍ਰੀ ਸਰਬਲੋਹ ਭੂਮਨ[34] ਦੇਵ ਦੇਵੰਦ੍ਰ[35] ਕ੍ਰੀਯੰਤਤ[36]
ਚਰਾਚਰੇ ਕਵਿਜਨ, ਸ੍ਵਰਗਾਰਹੋਨ[37] ਸਮਾਪਤਿ ਸੁਭ ਮਸਤੁ ॥੧॥

੧. (ਹਰਿ) ਗੋਬਿੰਦ ਸਿੰਘ (ਗੁਰੂ ਸਾਹਿਬ ਜੀ) ੨. ਸ਼ਕਤੀ ਦੀ ਤਾਕਤ ਸਮੇਤ । [illegible] ਬ੍ਰਹਮਾਂਡ । ੪. [illegible] ਸਿੰਘ ਰੂਪ । ੫. ਹਜ਼ਾਰਾਂ ਹੀ ਸਿਰਾਂ ਵਾਲਾ । ੬. ਹਜ਼ਾਰਾਂ ਹੀ ਪੈਰਾਂ ਵਾਲਾ । ੭. ਹਜ਼ਾਰਾਂ ਹੱਥਾਂ ਵਾਲਾ [illegible] ਸੋਲਾਂ ੯. ਭੋਜਨ ਦੇ ਪਦਾਰਥ । ੧੦. ਭੇਦ ਰਹਿਤ (ਸਰਬਲੋਹ) ਨੂੰ ਤਿਲਕ ਲਾਇਆ ਅਤੇ ਪਾਨ ਅਰਪੇ । ੧੧. ਪੱਕੇ ਭੋਜਨ । ੧੨ ੧੩ (ਜਿਸ ਵਿੱਚ [illegible] ਕਰਨਾ ਨਹੀਂ ਅਤੇ ਤਜਾਗਣਾ ਵੀ ਨਹੀਂ । ੧੪. ਇਸਤ੍ਰੀ । ੧੫. ਸਮਗ੍ਰੀ । ੧੬ ਆਤਮਾ ਕੁਰਬਾਨ ਕਰਦੇ ਹਨ ੧੭. ਹੇ ਸੁਆਮੀ ! ਸਭ ਤੇਰਾ ਹੀ ਪੈਦਾ ਕੀਤਾ ਹੋਇਆ ਹੈ । ੧੮. ਸਰੀਰ । ੧੯. (ਤੈਨੂੰ) ਸਿਮਰਦਿਆਂ ਮਨ ਦੀ ਸੜਨ ਦੂਰ ਹੋ ਜਾਂਦੀ ਹੈ । ੨੦ ਪਾਪ ਹੋਰ ਸੜ ਜਾਂਦੇ ਹਨ । ੨੧. ਮਾਤਾ, [illegible] । ੨੨. ਗੋਲੀ, ਦਾਸੀ । ੨੩. ਪਿਤਾ, ਮਨ, ਆਤਮਾ । ੨੪. ਗ਼ੁਲਾਮ, ਸੇਵਕ । ੨੫. ਬਿਨਾ ਪੈਸਿਆਂ ਤੋਂ, ਤਨਖ਼ਾਹ [illegible] ੨੭. ਇੱਛਾ । [illegible] ਰੁੱਖ ਦੀ ਟਾਹਣੀ । ੨੯. ਰੁੱਖ ਦਾ ਮੁੱਢ । ੩੦. ਮਧ੍ਯ, ਵਿੱਚ । [illegible] ਮੁੱਢ, ਪੱਤੇ, ਫਲ ਫੁੱਲ ਅਤੇ ਨਹੁਆਂ ਤੋਂ ਚੋਟੀ [illegible] । ੩੨. (ਹੇ ਸ੍ਰੀ ਸਰਬਲੋਹ ' ਜੀ ਤੁਸੀਂ) [illegible] (ਆਦਿ ਤੋਂ ਅੰਤ ਤੱਕ) ਹਰਿਆਵਲੀ ਨਾਲ (ਭਰੇ ਹੋਏ [illegible] ੩੩. ਜਿੱਤ ਦੀ ਪ੍ਰਸੰਨਤਾ ਦੀ ਆਰਤੀ । ੩੪. ਵਡਾ, [illegible] । ੩੫. ਇੰਦ੍ਰ । ੩[illegible] ਸਭ ਨੇ ਕੀਤੀ ਹੈ । ੩੭. ਸੁਰਗ ਨੂੰ ਚੱਲਣ ਵੇਲੇ ।

Aਪਾ:—ਸਹੰਸ੍ਰ ਸਰੀਰਾ । Bਪਾ:—ਚਿਤਵਾ ਟਰਤਿ ਸੰਤਾਪਾ ।

ਅਥ ਸਰਬ ਦੇਵ ਨਿਜ ਨਿਜ ਭਵਨA ਗਵਨੰ[1], ਮਾਂਤਕ - ਲੋਕ[2] ਵਿਰੰਚਿ[3] ਸਹਿਤੰ ਜਾਤ੍ਰਾ[4]
ਨਿਤਯ-ਬੈਕੁੰਠ[5] ਸ੍ਰੀ ਸਰਬਲੋਹ ਭ੍ਰਮਨ ਕਥਤੇ, ਬਿਸਨੁਪਦ ਸ਼ੰਕਰ, ਕਮਲਦਲ - ਲੋਚਨ**॥
ਕਬਿਬਾਚ ॥ ਆਰਤੀ ਪੂਜ ਕਰਯੋ ਜਗ-ਬੰਦਨ ਸੁਰਨ, ਸੁਰਿੰਦ੍ਰ[7] ਚਰਾਚਰ
ਬਿਧਿਵਤ-ਪੂਜ ਆਰਤੀ-ਬਿਧਿਵਤ, ਕੀਨ ਸਕਲ਼ ਪ੍ਰਾਨੀ ਹਰਿ[8] ਸੰਕਰ[9] ॥
ਚਉਦਹ ਭਵਨ[10] ਬਸੁਧਾ[11] ਖੰ[12] ਪੂਜਤਿ, ਸੇਵਤਿ ਅਸਤ੍ਰਨ[13] ਧਰਣੀਧਰ[14] ॥
ਕਰਤੁ ਅਧੀਨੀ ਦਾਸਤੁ-ਭਾਇਨ[15], ਪਾਇਨ ਪਰਤਿ ਸੁਰਨ ਪਦਮਾਵਰ ॥੧॥ ਰਹਾਉ ॥
ਸਹਸ ਲੋਚਨ** ॥ ਲੀਨੁ ਰਿਝਾਇ ਰਮਾਪਤਿ ਸਗਰੇ, ਭਗਤਿ-ਸਕਤਿ ਅਜਤ੍ਰਨ ਪੂਜਾ ਕਰ
ਕਰਤਿ ਸੰਤੁਸ੍ਰ ਲਖਮੀ-ਨਾਰਾਯਣ, ਪਾਵਤੁ ਭੇ ਪਦ-ਅਭਯ[16] ਚਰਾਚਰ
ਅਸ੍ਰ-ਸਿਧਿ, ਰਿਧਿ, ਨਉ-ਨਿੱਧੀ, ਸੁਰ-ਤਰੁ[17] ਕਾਮਧੇਨੁ, ਸੁਰ ਘਰ ਘਰ
ਕਮਲਾਸਨ ਰੀਝB ਭੂਤਨ ਪ੍ਰਤਿ, ਦੇਤਿ ਭਯੋ ਸੁਖ-ਸੰਪਤਿ ਸੁਰ ਨਰ[18]॥
ਧੰਨਯ ਭਾਗ ਜੀਵਨੁ ਕੇ ਗਨਿਯਤੁ,ਕੀਯੋ ਪ੍ਰਸਿੰਨ ਮਹਾਂਪ੍ਰਭ ਨਰਹਰਿ ॥੧॥ਰਹਾਉ ॥ ਇਕ ...
॥੨॥੧੬੮੩॥੪੭੦੨॥

ਸ਼ੰਕਰ ਮ੍ਰਿਗ ਲੋਚਨ† ॥ ਮਸਤਕ ਹਸਤ-ਕਮਲ ਪ੍ਰਭ ਧਾਰੇ, ਬਾਸਵ ਤੋਸ ਕੀਨੁ ਸਰਬੰ ਬਿਧਿ ॥
ਅਭਯ ਦਾਨ ਭਗਤੀ ਤਹਿ ਦੀਨੇ, ਸਕਤੀ-ਦਾਨ ਦੀਨੁ ਪ੍ਰਭੁ ਨਉ-ਨਿਧਿ ॥

---

੧. ਲੋਕਾਂ ਨੂੰ ਜਾਣ ਵੇਲੇ । ੨. ਇਕ ਲੋਕ ਦਾ ਨਾਮ ਹੈ-ਜਿਸ ਵਿੱਚ ਸ੍ਰੀ ਸਰਬਲੋਹ ਦੇਵ ਦਾ ਨਿਵਾਸ ਮੰਨਿ.. ਹੈ । ੩. ਬ੍ਰਹਮਾ । ੪. ਚੱਲਣਾ । ੫. ਸਦਾ ਹੀ ਆਨੰਦ ਦਾ ਸਥਾਨ । ੬. ਇਕ ਜਾਤਿ ਹੈ – ਰਾਗ ਸੰਕਰ ਹੈ । ੭. ਇੰਦ੍ਰ । ੮. ਵਿਸ਼ਨੁ । ੯. ਸ਼ਿਵ । ੧੦. ਲੋਕ । ੧੧.ਜ਼ਮੀਨ । ੧੨. ਆਕਾਸ਼ । ੧੩.ਉਸਤਤਿ ਨਾਲ । ੧੫. ਪ੍ਰਸੰਨ । ੧੬. ਨਿਰਭਯ ਦਰਜਾ,ਮੁਕਤਿ । ੧੭. ਕਲਪ ਵ੍ਰਿਛ । ੧੮. ਲਛਮੀ ਸਮੇਤ, ਜੀਵਾਂ, ਦੇਵਤਿਆਂ ਪ੍ਰਸੰਨ ਹੋ ਕੇ ਸੁਖ ਦੀ ਸਮਗ੍ਰੀ ਦਿੱਤੀ, ਬ੍ਰਹਮਾਂ ਨੇ ਵੀ ਪ੍ਰਸੰਨ ਹੋ ਕੇ ਦੇਵਤੇ ਮਨੁਖ ਅਤੇ ਜੀਵਾਂ ।

Aਪਾ:—ਕਈਆਂ ਬੀੜਾਂ "ਭਵਨ" ਪਾਠ ਹੈ ਹੀ ਨਹੀ ।

Bਪਾ:—ਕਈਆਂ ਬੀੜਾਂ ਵਿੱਚ ਰੀਝਿ ਤੋਂ ਪਿਛੋ "ਸਭਿ" ਯਾ "ਸਕਲ" ਪਾਠ ਵਾਧੂ ਭੀ ਹੈ ।

* 'ਕਮਲ ਦਲ ਲੋਚਨ' ਰਾਗ ਨੂੰ ਮੈਂ 'ਕਮਲ ਰੰਜਨੀ' ਸਮਝਿਆ ਹੈ । ਇਹ ਬਿਲਾਵਲ ਠਾਟ ਦਾ ਔੜਵ ਸਾੜਵ ਰਾਗ ਹੈ । ਇਸਦੀ ਆਰੋਹੀ ਵਿਚ ਰਿਸ਼ਭ ਤੇ ਮਧਯਮ ਵਰਜਿਤ ਹਨ । ਅਵਰੋਹੀ ਵਿਚ ਰਿਸ਼ਭ ਵਰਜਿਤ ਹੈ । ਨਿਸ਼ਾਦ ਦੋਵੇਂ ਲਗਦੇ ਹਨ । ਵਾਦੀ ਧੈਵਤ ਤੇ ਸੰਵਾਦੀ ਗਾਂਧਾਰ ਹੈ । ਪ੍ਰਾਤਹਕਾਲ ਗਾਇਆ ਜਾਂਦਾ ਹੈ ।

ਆਰੋਹੀ-ਸ ਗ ਪ ਧ ਨ ਸ । ਅਵਰੋਹੀ-ਸ ਨ ਧ ਨਾ ਪ ਮ ਗ ਸ ।

ਦੋਹ । ਚੜਤ ਰਿਸਭ ਮਧਯਮ ਵਰਜਿਤ, ਅਵਰੋਹਨ ਰੇ ਨਾਹਿ ।
ਦੋ ਨਹੂੰ 'ਨੀ' ਸੰਵਾਦਿ 'ਧ ਗ' ਕਮਲ – ਰੰਜਨੀ ਮਾਹਿ ।
(ਰਾਗ ਕੋਸ਼)

** ਸਹਸ ਲੋਚਨ । † ਮ੍ਰਿਗ ਲੋਚਨ ।

ਗਜਾਨੁ ਬਿਬੇਕ ਬਾਸਵ ਕਉ ਦੀਨੇ, ਕਰਿ ਕ੍ਰਿਪਾ ਬਾਸਵਹ[1] ਕ੍ਰਿਪਾ-ਸਿੰਧੁ ॥
ਅਰਥ,ਧਰਮ,ਕਾਮ,ਮੋਖ ਦੀਨ੍ਹੇ, ਭਯੋA ਨਿਹਾਲ ਬਾਸਵ ਪ੍ਰਾਪਤਿ ਨਿਧਿ ॥੩॥੧੬੮੪॥੪੦੦੩॥

ਮਾਨ ਲੋਚਨB ॥ ਪ੍ਰਿਥਕ-ਪ੍ਰਿਥਕ ਜੀਵਨ ਵਰ ਪਾਏ, ਭਕਤਿ ਸਕਤਿ ਅਭਜਪਦ ਹਰਿ ਕੀ ॥
ਚਾਰ ਮੁਕਤਿ ਅਰੁ ਚਾਰ ਪਦਾਰਥ, ਭਉ-ਪ੍ਰਾਪਤਿ ਕ੍ਰਿਪਾ ਨਰ ਹਰਿ ਕੀ ॥
ਭੇ ਪੁਨੀਤਿ-ਪਾਵਨ[2] ਜਨ ਸਗਰੇ, ਕ੍ਰਿਪਾ ਦ੍ਰਿਸ੍ਟਿ ਹੇਰਿਤ ਸਤਿਗੁਰੁ ਕੀ ॥
ਗੇ ਬਿਲਾਇ ਕਲਿਮਲ ਸਗਲੇ ਜਨ, ਬਿਗਸਤਿ ਭੇ ਮੁਖ ਕੰਜ ਦਿਨਕਰ ਕੀ ?[3] ॥
॥੪॥੧੬੮੫॥੪੦੦੪॥

ਮਕਰ ਲੋਚਨ* ॥ ਤੇਜ, ਪ੍ਰਤਾਪ, ਛਬਿ-ਉਤਮ-ਕ੍ਰਾਂਤੀ, ਭਏ ਉਦੋਤੁ ਭਾਨੁ ਛਬਿ ਤਨ ਕੀ[4] ॥
ਬਿਜਯ[5] ਪਰਾਕ੍ਰਮ[6] ਬੀਰਜ ਸਬਾਈ[7] ਬਲੁ, ਪਉਰਖ, ਹਿਯ[8] ਸਾਹਸ[9] ਜਨ ਕੀ ॥
ਬ੍ਰਿਧ[10] ਭਈ ਆਯੂ[11] ਅਰੁ ਲਖਮੀ[12] ਸੋਭਾ, ਸੀਲ[13] ਦੁਤਿ[14] ਕ੍ਰਾਂਤਿ-ਬਦਨ ਕੀ[15] ॥
ਸਭਿ ਪ੍ਰਤਾਪੁ ਸਰਬ-ਲੋਹ ਮਹਾਸਯ[16] ਉਦਿਤਿ[17] ਭਈ ਕੀਰਤਿ[18] ਹਰਿ ਜਨ ਕੀ ॥
॥੫॥੧੬੮੬॥੪੦੦੫॥

ਬਿਸਨੁਪਦ ਸੰਕਰ ਗਜਲੋਚਨ** ਕਬਿਬਾਚ ॥

ਜਬ ਅਭਿਮਾਨ ਕੀਨੁ ਸੁਰ ਸੁਰਪਤਿ, ਤਤਖਿਣ ਚਜੁਤ-ਭਏ[19] ਪਦਵੀ ਤੇ ॥
'ਕਾਲੰਕਾ[20]' ਕੋ ਬਿਜਯ ਕਰ ਬਾਸਵ, ਕਿਜੁ ਹੰਕਾਰ ਬਹੁ ਬਹੁ ਸਗਵੀ ਤੇ[21] ॥
ਭਲੀ ਨ ਲਾਗੀ ਹਰਿ ਕੇ ਜੀਅਹਿ, ਤਤਖਿਣ ਅਪਦਾ ਪਠਿC ਲਘਵੀ ਤੇ[22] ॥
'ਬੀਰਜਨਾਦ' ਕਰ ਮਾਨ ਗਵਾਯੋ, ਬਨ ਬਨ ਦੂਰੇ ਦੇਵ ਪਦਵੀ ਤੇ ॥੬॥੧੬੮੭॥੪੦੦੬॥

ਕੰਜ ਲੋਚਨ† ॥ ਖੀਣ[23] ਭਈ ਪ੍ਰਭੁਤਾ ਵਡਿਆਈ, ਦੀਨ ਭਏ ਸੁਖ ਛੀਨ ਭਿਖਾਰੀ[24] ॥
ਪੋਰਖੁ, ਓਜ, ਸਾਹਸ ਜਬਿ ਨਾਠਜੋ, ਤਬD ਫੀਕੀ ਮੁਖ ਕੀ ਛਬਿ ਝਾਰੀ ॥

---

੧. ਇੰਦ੍ਰ ਨੂੰ । ੨. ਪਵਿਤ੍ਰ ਤੋਂ ਪਵਿਤ੍ਰ ਹੋਏ । ੩. ਜਨਾਂ ਦੇ ਸਾਰੇ ਹੀ ਪਾਪ ਨਾਸ ਹੋ ਗਏ-ਮੁਖ ਖਿੜ ਗਏ ਸੂਰਜ (ਦੇ ਚੜ੍ਹਿਆਂ) ਕਮਲ (ਇਹੋ ਜਿਹਾ) ਕੀ (ਖਿੜਨਾ ਸੀ) ? ੪. ਜਿਸ ਤਰਾਂ ਸੂਰਜ ਚੜ੍ਹਿਆਂ ਦੀ ਛਬਿ ਹੁੰਦੀ ਹੈ (ਇਸਤਰਾਂ ਦੇਵਤਿਆਂ ਦਿਆਂ) ਸਰੀਰਾਂ ਦੀ (ਛਬਿ ਹੋ ਗਈ । ੫. ਜਿੱਤ, ਫਤਹਿ । ੬. ਤਾਕਤ । ੭. ਸਾਰੀ । ੮. ਹੌਸਲਾ । ੯. ਧੀਰਜ । ੧੦. ਬਹੁਤ, ਵੱਧ । ੧੧. ਉਮਰ । ੧੨. ਮਾਯਾ । ੧੩. ਸ਼ਾਂਤਿ, ਲਜਿਆ । ੧੪. ਪ੍ਰਕਾਸ਼ । ੧੫. ਮੂੰਹ ਦੀ ਰੌਣਕ । ੧੬. ਉਦਾਰ ਚਿੱਤ, ਦਾਤਾ । ੧੭. ਪ੍ਰਗਟ । ੧੮. ਸ਼ੋਭਾ । ੧੯. ਗਿਰ ਗਏ । ੨੦. ਇਕ ਦੈਂਤ ਨਾਮ ਜਿਸਦਾ ਪ੍ਰਸੰਗ ਪਹਿਲੋਂ ਆ ਚੁਕਾ ਹੈ । ੨੧. ਉਲਟੀ (ਬੁਧਿ ਨਾਲ, ਉਸ ਗਏ ਗਵਾਤੇ ਨੇ । ੨੨.(ਲਾਘਵਤਾ) ਜਲਦੀ ਉਸੇ ਛਿਣ ਵਿੱਚ ਵਿਪਤਾ ਭੇਜ ਦਿੱਤੀ । ੨੩. ਨਾਸ । ੨੪. ਕੰਗਾਲ ਹੋ ਗਏ, ਸੁਖ ਨਾਸ ਹੋ ਗਏ ਅਤੇ ਮੰਗਤੇ ਹੋ ਗਏ ।

Aਪਾ:—ਕਈਆਂ ਬੀੜਾਂ ਵਿੱਚ "ਭਜੋ" ਪਦ ਹੈ ਹੀ ਨਹੀ । Bਪਾ:—ਮਰਾਲ ਲੋਚਨ, ਵੀ ਹੈ ।

Cਪਾ:—ਪਗੀ । Dਪਾ:—ਦੁਤਿ ।

* ਮਕਰ ਲੋਚਨ । ** ਗਜ ਲੋਚਨ । † ਕੰਜ ਲੋਚਨ । ਇਹ ਸਿਰਲੇਖ ਮਨੋਵਿਗਜਾਨਿਕ ਹਨ । ਸੰਗੀਤ ਅਥਵਾ ਛੰਦ-ਸ਼ਾਸਤ੍ਰ ਅਨੁਸਾਰ ਇਹਨਾਂ ਦੇ ਕੋਈ ਅਰਥ ਨਹੀਂ ਨਿਕਲਦੇ ।

ਸੰਪਤਿ[1] ਦੰਪਤਿ[2] ਸਭਿ ਬਿਧਿ ਹੀਨੇ, ਭੁੱਖਤਿ ਬੀਤਜੇ ਬੈਸA ਦੁਖਾਰੀ[3] ॥
ਲੰਪਟ ਸੇ ਬਿਚਰਤਿ ਭੇ ਜਤ ਕਤ,ਮਾਨ,ਮਹਤਿ ਸਭਿ ਖੋਇ ਜਾਵਾਰੀ[4] ॥੭॥੧੬੮੮॥੪੦੦੭॥

ਬਿਸਾਲ ਲੋਚਨ* ॥ ਕਸ੍ਰਿਤਿ[5] ਭਏ ਸਕਲ ਬਿਧਿ ਜਬਹੀ, ਗਯੋ ਬਿਲਾਯ ਹੰਕਾਰ ਸੁਰੀਸਾ[6]॥
ਕਰਤਿ ਸੁਰਨ ਤਪਸਾ, ਬ੍ਰਤੁ, ਸਾਧਨੁ, ਹਾਰ ਪਰੇ ਸਰਣੀ ਜਗਦੀਸਾ ॥
ਬਹੁ ਚਿਰ ਨਿਰਾਹਾਰ[7] ਬ੍ਰਤ ਕੀਨੇ, ਜਜਨ ਭਜਨ ਭਗਵਾਨ ਬ੍ਰਿਤੀਸਾ[8] ॥
ਨਾਚਤਿ,ਗਾਵਤਿ,ਵਾਵਤਿ ਸਗਰੇ,ਪੂਨਜ ਕਾਲ ਜਗ-ਪੁਰਖੁ ਮਹੀਸਾ[9] ॥੮॥੧੬੮੯॥੪੦੦੮॥

ਅਨੰਤ ਲੋਚਨ** ॥ ਆਪ ਤਜਾਗ ਸੇਵਕਬੁਧਿ ਬਲ ਤਜਿ[10]ਧਸਰਨਿ ਪਰੇ ਅਹੰਕਾਰ ਗਵਾਏ ॥
ਹੋਇ ਅਧੀਨ ਦੀਨ-ਦਾਸਨ[11] ਹਰਿ, ਆਰਤੁ[12] ਹੁਇ ਆਪਨ-ਬਿਸਰਾਏ[13]
ਉਕਤਿ[14], ਸਜਾਨਪ, ਮਨਮਤਿ, ਹੰਕਾਰਾ, ਛੋਡਤਿ ਭੇ ਹਰਿ ਸਰਣਿ ਸਿਧਾਏ ॥
ਦੰਤਨ ਤ੍ਰਿਣ ਗਹਿ[15] ਬਿਨਤੀ ਕੀਨੀ,ਭਏ ਪਰਨਿ[16]ਹਰਿ ਦਰਸ ਦਿਖਾਏ ॥੯॥੧੬੯੦॥੪੦੦੯॥

ਬਿਸ੍ਰ ਲੋਚਨ† ॥ ਤਿਨ ਹਿਤੁ ਕੀਨੁ ਅਖਾੜਾ[17] ਦਾਰੁਣ[18] ਪ੍ਰਲਯ-ਸਮਰ ਕਰ ਸੰਤ ਬਚਾਏ ॥
ਮੁਰ, ਖਰ, ਹਿਰਨ-ਕਸਪ, ਹਰਨਾਛਸ, ਮਧੁ, ਮਹਿਖਾਸੁਰ ਮਾਰ ਖਪਾਏ ॥
ਰਾਵਣ, ਮਹਿ ਰਾਵਣ, ਘਟਕਾਨਾ[19], ਇੰਦ੍ਰਜੀਤਿ[20] ਤੇ ਸਮਰ ਬਧਾਏ[21] ॥
ਕੇਸੀ, ਕੰਸ, ਮੁਸ਼ਟਕ, ਚਾਂਡੂਰਾ, ਅਘਾ[22] ਪੂਤਨਾ ਸਭੀ ਪਚਾਏ[23] ॥੧॥
ਜੇ ਜੇ ਦੋਖੀ ਸੰਤ ਭਗਤਿ ਕੇ, ਅਸੁਰ ਮਲੇਛ ਸਭੀ ਹਰਿ ਘਾਏ ॥੧॥ਰਹਾਉ॥੧੦॥੧੬੯੧॥੪੦੧੦॥

ਰਸਾਲ ਲੋਚਨ‡ ॥ ਪ੍ਰਹਿਲਾਦਿ,ਦ੍ਰੋਪਦੀ-ਅਉ-ਅੰਬਰੀਸਾ[24] ਧ੍ਰਅ,ਅਜਾਮਲ ਭਕਤਿ[25]ਤਰਾਏ॥
ਔਸਰੁ ਰਾਖ ਲੀਨੁ ਗਜਪਤਿ ਕਉ, ਨਾਂਗਿ ਪੈਰੁ ਹੈ ਸ੍ਰੀ-ਪਤਿ ਧਾਏ[26] ॥
ਤੈਸਹਿ ਰੱਛ ਕਰੀ ਮਘਵਾ[27] ਕੀ, ਅਮਰਾ-ਜੁਤ[28] ਪ੍ਰਭੁ ਸੁਖੀ ਕਰਾਏ ॥
ਜਹੰ ਤਹੰ ਅਉਸਰੁ[29] ਆਇ ਬਨਜੇ ਹੈ, ਤਹੰ ਤਹੰ ਸ੍ਵਾਮੀ ਕਰੀ ਸਹਾਏ ॥੧੧॥੧੬੯੨॥੪੦੧੧॥

---

੧. ਸਮਗ੍ਰੀ । ੨. ਖੁਰਕ ਤੇ ਇਸਤ੍ਰੀਆ । ੩. ਭੁੱਖਾਂ ਮਾਰਦਿਆਂ ਦੁਖ ਦੀ (ਉਮਰ) ਵਕਤ ਗੁਜ਼ਰਨ ਲੱਗਾ । ੪. ਐਧਰ ਓਧਰ ਬਦਮਾਸ਼ਾਂ ਵਾਂਗੂ ਫਿਰਦੇ ਰਹੇ ਮੂਰਖ (ਦੇਵਤੇ) ਮਾਣ ਅਤੇ ਵਡਿਆਈ ਨੂੰ ਰਵਾ ਕੇ । ੫. ਦੁਖੀ । ੬. ਇੰਦ੍ਰ ਦਾ । ੭. ਬਿਨਾ ਭੋਜਨ । ੮. ਯੋਗੀ ਬਣ ਕੇ ਭਗਵਾਨ ਦਾ ਪੂਜਨ ਅਤੇ ਭਜਨ (ਕੀਤਾ) । ੯. ਚੰਗੇ ਵੇਲੇ ਲਈ ਅਗਨਿ ਰੂਪ ਧਰਤੀ ਦੇ ਮਾਲਿਕ (ਪਰਮੇਸੁਰ) ਨੂੰ । ੧੦. ਸੇਵਕ ਯੋਗਜ (ਦੇਵਤੇ) ਹੋਮੈਂ ਛੱਡ ਕੇ, ਅਕਲ ਅਤੇ ਤਾਕਤ ਨੂੰ ਛੱਡ ਕੇ । ੧੧.ਗਰੀਬ ਸੇਵਕਾਂ ਵਾਂਗੂ । ੧੨.ਦੁਖੀ । ੧੩.(ਅਪਨਾ ਆਪ ਭੁੱਲ ਗਏ) । ੧੪.ਕਹਿਣੀ ੧੫. ਦੰਦਾ ਵਿੱਚ (ਘਾਹ ਦੇ) ਤੀਲੇ ਫੜ ਕੇ । ੧੬.ਆਸ੍ਰਯ, ਸ਼ਰਣ, ਅਧੀਨ । ੧੭.ਜੰਗ । ੧੮.ਭਯਾਨਕ । ੧੯.ਕੁੰਭਕਰਣ ੨੦. ਮੇਘਨਾਦ । ੨੧. ਮਾਰੇ । ੨੨. (ਅਘਾਸੁਰ, ਇੱਕ ਦੈਂਤ ਦਾ ਨਾਮ ਹੈ ਸ੍ਰੀ ਕ੍ਰਿਸ਼ਣ ਨੇ ਮਾਰਿਆ ਸੀ ਇਸ ਦਾ ਪ੍ਰਸੰਗ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਕ੍ਰਿਸ਼ਣਾਵਤਾਰ ਵਿੱਚ ਹੈ । ੨੩. ਖਪਾਏ । ੨੪. ਅੰਬਰੀਕ । ੨੫ ਭਗਤਿ । ੨੬. (ਲੋੜ ਦੇ) ਵੇਲੇ ਐਰਾਵਤ ਹਾਥੀ ਨੂੰ (ਤੰਦੂਏ ਤੋਂ ਬਚਾ ਲਿਆ ਨੰਗੇ ਪੈਰੀ ਵਿਸ਼ਨੂ ਜੀ ਦੌੜੇ । ੨੭. ਇੰਦ੍ਰ । ੨੮. ਸਮੇਤ । ੨੯. (ਦੁੱਖ ਦਾ) ਵੇਲਾ । A ਪਾ:—ਬਸੇ । B ਪਾ: ਆਪਾ ਤਯਾਜ ਸੇ ਬੁਧਿ ਬਲ ਤਜ ।

* ਬਿਸਾਲ ਲੋਚਨ । ** ਅਨੰਤ ਲੋਚਨ । † ਬਿਸ੍ਰ ਲੋਚਨ । ‡ ਰਸਾਲ ਲੋਚਨ । ਇਹ ਸਿਰਲੇਖ ਮਨੋਵਿਗਿਆਨਿਕ ਹਨ

ਅਗਾਧਿ ਲੋਚਨ* ॥ ਹਾਥ ਦੇਇ ਰਾਖੇ ਪਰਮੇਸੁਰ, ਤਾਤੀ-ਵਾਉ[1] ਨ ਲਾਗਨ ਪਾਏ ॥
ਸੁਰਪਤਿ ਦੀਨ ਹੁਏ ਤਜਿ ਹਉਮੈ, ਬੁਧਿ, ਬਲ ਤਿਆਗਿ ਸਰਣਿ ਹਰਿ ਆਏ ॥
ਤਤਛਿਣ[2] ਪ੍ਰਾਪਤਿ ਸੁਖ-ਸੰਪਤਿ ਭਏ[3], ਲਛਮਿਕਾਂਤੁ ਤਹੰ ਪੱਛ ਕਰਾਏ[4]
ਸਿਛਯਾ-ਨਮਿਤਿ[5] ਬਾਸਵ ਕਹੁ ਹਰਿ ਜੀ, ਕਛੁਕ ਕਾਲ ਸੰਸਯ[6] ਮਹਿ ਪਾਏ ॥੧੨॥੧੬੯੩॥੪੦੧੨॥
ਅਮਿਯ-ਲੋਚਨ** ॥ ਗੁਰ,ਪਿਤ,ਮਾਤ-ਸਿਸਨ ਪ੍ਰਤਿ ਸਿੱਛਯਾ, ਜਾਂ ਦੇਵਹਿ ਤਾਂ ਨੀਤਿ ਦ੍ਰਿੜਾਏ[7]॥
ਜਾਂ ਕੀ ਦੁਰਮਤਿ ਕਾਟਤਿ ਹਰਿ ਜੀ, ਤਾਕਹੁ ਸਿੱਛਯਾ ਦੇਤੁ ਹਿਤਾਏ[8] ॥
ਮਘਵਾ ਪ੍ਰਿਯ ਸੁਰ, ਸੰਤ ਪਯਾਰੇ, ਤਿਨ ਪ੍ਰਤਿ ਪ੍ਰਭੁ ਜੀ ਸੀਖ[9] ਦਿਵਾਏ ॥
ਪੁਨ[10] ਅਉਗੁਣ ਤੇ[11] ਕਰਹਿ ਨ ਕਬਹੂੰ,ਗਰਬ ਬੁਰੋ ਗਹਲੇ ਘਰ ਘਾਏ[12] ॥੧੩॥੧੬੯੪॥੪੦੧੩॥
ਸੁਰ ਲੋਚਨ† ॥ ਤਾਂ ਤੇ ਤੁਮਹੂੰ, ਹੇ ਗੁਰ-ਸਿਖਹੁ ! ਮਨੁ ਤਨੁ-ਗਰਬੁ ਨ ਮੂਲ ਕਰਾਏ ॥
'ਨਿਵਣੁ'[13] 'ਖਿਵਣੁ'[14] ਦੁਇ ਸੁਰਜਨ[15] ਕਹਿਯਤੁ, ਤਿਨੁ ਸੰਗਿ ਅਪੁਨੀ ਰੁਚਿ ਉਪਜਾਏ ॥
ਭਗਤਿ, ਬੰਦਗੀ, ਸੇਵ ਸੰਤ ਕੀ, ਨਿਸ-ਬਾਸੁਰ[16] ਮੁਖ ਨਾਮੁ ਅਲਾਏ[17]
ਯਹੀ ਭੇਸ[18] ਕਰਿ ਪਾਰ ਪਰਹੁ ਤੁਮ,ਸਦ ਉਪਦੇਸ ਗੁਰੂ ਸਿਖ ਕਰਾਏ ॥੧੪॥੧੬੯੫॥੪੦੧੪॥
ਬਿਰੰਚਿ ਲੋਚਨ‡ ॥ ਹਰਿ ਤੇ ਪਾਇ ਸਰਬਿ ਸੁਖ ਦੇਵਨੁ ਤਿਹ-ਛਿਣ,ਨਿਜ ਨਿਜ ਪਦ ਠਾਢੇ[19]॥
ਨਿਜ ਨਿਜ ਠਉਰ ਖੜੇ ਕਰ ਜੋੜੇ, ਸਨਮੁਖ ਸ੍ਰੀਪਤਿ ਕਾਢੇ[20] ॥
ਪ੍ਰਿਥਕ ਪ੍ਰਿਥਕ ਸੈਨਾ ਜੁਤ ਦੇਵਨ, ਨਿਜ ਨਿਜ ਪਦ ਪਰ ਗਾਢੇ[21] ॥
ਮੁਖਾਰਬਿੰਦ[22] ਅਵਿਲੋਕਤਿ[23] ਹਰਿ ਕੌ,ਛਬਿ-ਨਵਤਨ ਸ੍ਰੀ ਬਾਢੇ[24]॥੧੫॥੧੬੯੬॥੪੦੧੫॥

---

੧. ਦੁੱਖ ਦਾ ਹਿਲੋਰਾ । ੨. ਤੁਰੰਤ । ੩. ਹੋ ਗਈ । ੪. ਲਛਮੀ ਦੇ ਮਾਲਿਕ ਨੇ ਉਸ (ਇੰਦ੍ਰ) ਦਾ ਪੱਖ ਕੀਤਾ । ੫. ਸਿਖਿਆ ਦੇਣ ਵਾਸਤੇ । ੬. ਚਿੰਤਾ, ਦੁੱਖ । ੭. ਗੁਰੂ ਮਾਤਾ ਜਦੋਂ ਵੀ ਪੁਤ੍ਰਾਂ ਨੂੰ ਸਿਖਿਆ ਦੇਂਦੇ ਹਨ ਉਦੋਂ ਹੀ ਨਯਾਯ ਨੂੰ ਨਿਸਚਯ ਕਰਵਾ ਕੇ (ਦੇਂਦੇ ਹਨ) । ੮. ਪ੍ਰੇਮ ਨਾਲ, (ਕਿਸੇ) ਹੇਤੂ (ਕਾਰਣ ਨਾਲ । ੯. ਸਿਖਿਆ । ੧੦. ਫਿਰ । ੧੧. ਓਹ । ੧੨. [illegible] ਹੈ (ਜਿਨ) ਵਡੇ (ਵੱਡੇ) ਘਰ ਨਾਸ ਕਰ ਦਿੱਤੇ ਹਨ । ੧੩. ਨੀਵੇਂ ਹੋਣਾ । ੧੪. ਖਿਮਾ ਕਰਨੀ, ਸਹਾਰਨਾ । ੧੫. [illegible] ਮਿਤ੍ਰ । ੧੬. ਰਾਤ ਦਿਣੇ । ੧੭. ਉਚਾਰੇ । ੧੮. ਲਿਬਾਸ, ਪਹਿਨਾਵਾ । ੧੯. ਆਹਸਤਾ ਆਹਸਤਾ ਪੈਰਾਂ ਤੇ ਖਲੋ ਗਏ, ਆਪੋ ਆਪਣਿਆਂ ਦਰਜਿਆਂ ਤੇ ਕਾਯਮ ਹੋ ਗਏ । ੨੦. ਕਹੇ ਹਨ । ੨੧. ਤਕੜੇ. ਭਾਰੀ, ਇੱਕੇ ਹੋਏ, ਖਲੋਤੇ । ੨੨. ਮੁਖ ਰੂਪ ਕਮਲ । ੨੩. ਵੇਖਦੇ ਹਨ । ੨੪. ਨਵੀਂ ਛਬਿ ਅਤੇ ਸ਼ੋਭਾ ਵਧਦੀ ਹੈ

A. B.

ਭਵਲੋਚਨ* ਆਗਜਾ ਭਈ ਸਭੂ ਪ੍ਰਤਿ[1] ਪ੍ਰਭੂ ਕੀ, ਗਵਨ-ਕਰੇ[2] ਸੁਰ ਸਗਰੇ ॥

ਪ੍ਰਿਥਮੇ ਗਣਪਤਿ ਜਾਤ੍ਰਾ ਕੀਨਯੋ, ਗਣ ਯੁਤ ਹਰਿ ਪਦ ਸਿਗਰੇ[3] ॥

ਬਾਜਤਿ-ਬੇਨੁ, ਸੰਖ-ਧੁਨਿ-ਘੰਟਨ, ਸਬਦਿ ਅਨਾਹਦਿ ਧੁਨਿ ਰੇ ! ॥

ਵਰਹਤਿ ਪੁਹਪ[4] ਸੁਗੰਧਨ ਵਰਹਤਿ,ਸੁਰ ਜਯ ਜਯ ਮੁਖ ਉਚਰੇ ॥੧੬॥੧੬੯੭॥੪੦੧੬।

ਅਮਰ ਲੋਚਨ† ॥

ਗਾਵਤਿ ਮੰਗਲ ਚਾਰ ਬਧਾਈ, ਜਾ ਬਿਧਿ ਸੁਰ ਸਭਿ ਪਧਰੇ[5] ॥

ਬਾਜਤਿ ਦੁੰਦਭਿ[6], ਭੇਰਿ, ਨਿਸਾਨਨ, ਧੁਜਾ, ਪਤਾਕਾ ਫਹਰੇ[7] ॥

ਉਠਜੇ ਬਿਬਾਣ ਮਹੀ-ਤੇ[8] ਤਾਂਛਿਣ, ਸਾਂਤ-ਲੋਕ[A] ਮਹਿ ਬਿਚਰੇ[9] ॥

ਆਗਮ[10] ਨਿਗਮ[11] ਪਉਰਾਨ, ਉਪਨਿਸਦਨ, ਮਾਗਧ-ਸੂਤ[12]ਗੁਣ ਉਚਰੇ ।੧॥

ਜੈਤਵਾਰ[13]ਜਸ ਮਹਾ ਪ੍ਰਭੂ ਕੇ,ਮੰਗਲ ਗੀਤਿ ਸਦ-ਪਦ[14] ਰੇ ! ॥੧ ਰਹਾਉ॥

॥ ਏਕ-ਪਦੀ ਏਕ-ਤੁਕੀ ॥੧੭॥੧੬੯੮॥੪੦੧੭॥

ਸੰਕਰ ਦੇਵ ਲੋਚਨ‡॥

ਧੁਖਤਿ ਧੂਪ ਮਲਯਾਗਿਰ ਬਾਵਨ ਬਾਜਤਿ ਸੰਖ ਰਸਾਲਾ ॥

ਮਧੁਰ ਮਧੁਰ ਧੁਨਿ ਸੰਖਨ, ਘੰਟਨ, ਚਹੁੰ ਦਿਸ ਬਿਵਾਨਨ-ਮਾਲਾ ॥

ਨਿਜ ਨਿਜ ਜਾਨ ਚਢੇ ਸਭਿ ਦੇਵਨ, ਰਿਸਿ, ਮੁਨਿ, ਨਰ, ਨਿਰਪਾਲਾ ॥

ਜੇ ਜੇ ਸਤੁਤਿ ਕੀਨੁ ਤਾਂ ਅਉਸਰੁ, ਭਾਖਤਿ ਕਵਿ ਜਯ ਜ੍ਵਾਲਾ।੧੮॥੧੬੯੯।੪੦੧੮॥

ਇਤਿ ਸ੍ਰੀ ਸਰਬਲੋਹ ਭ੍ਰਮਨ ਸਾਂਤਕ ਲੋਕ ਸੁਰੇਸੁਰ ਸਮਾਜ ਸਹਿਤ ਗਵਨੰ ਸੁਭ ਮਸਤ ॥

---

੧ ਵਿੱਚ ਨੂੰ। ੨.ਚਲੇ ਜਾਣ। ੩.ਸਰਬਲੋਹ ਦੇ ਚਰਨਾਂ ਚੋਂ ਪਹਿਲੋਂ ਗਣੇਸ਼ ਨੇ ਸਾਰੇ ਗਣਾਂ ਸਮੇਤ ਚਲਣਾ ਕੀਤਾ। ੪.ਫੁੱਲ। ੫. ਤੁਰ ਗਏ। ੬. ਨਗਾਰੇ। ੭. ਝੰਡੇ ਦੀ ਝੰਡੇ ਝੂਲੇ। ੮. ਧਰਤੀ ਤੋਂ। ੯. ਜਾਣ ਲਈ। ੧੦. ਸ਼ਾਸਤ੍ਰ। ੧੧. ਵੇਦ। ੧੨. ਮਾਗਧ ਅਤੇ ਸੂਤ (ਜਾਤਿ ਦੇ ਭੱਟਾਂ ਦਾ ਰੂਪ ਧਾਰ ਕੇ)। ੧੩. ਜਿੱਤ-ਵਾਲਾ। ੧੪. ਉੱਤਮ ਬਿਸਟਪਦੇ।

A ਪਾ:—ਸਾਂਤਕ ਲੋਕ।

* ਭਵ ਲੋਚਨ।

† ਅਮਰ ਲੋਚਨ।

‡ ਦੇਵ ਲੋਚਨ, ਇਹ ਸਿਰਲੇਖ ਮਨੋਵਿਗਿਆਨਿਕ ਹੈ।

੧ ੴ ਸ੍ਰੀ ¹ਭਗਵਤੀ ਏ ਨਮਹ ॥

ਅਥ ਸਰਬ ਦੇਵ ਸਤੁਤਿ² ਸ੍ਰੀ ਸਰਬਲੋਹ ਜੂ ਪ੍ਰਤਿ ਪ੍ਰਾਰਥਨਾ ਪ੍ਰਿਥਕ ਪ੍ਰਿਥਕ ਸੁਰਗਾਰੋਹਨ ਸਮਯ, ਬ੍ਰਿਸਨੁਪਦ ਰਾਗ³ ਸੰਕਰ *ਛੰਤ ਸੁਰਹੀ†ਚਤੁਰਪਦਾ,ਅਥ ਚਤੁਰਾਨਨ⁴ ਪ੍ਰਾਰਥਨਾ ਤ੍ਵ ਬਲ ਕਥਤੇ ॥

ਪ੍ਰਣਮਯ, ਦੇਵ ਦੇਵਾਧਿ⁵Aਸ੍ਰੀ ਪਤਿ ਪਰ ਧਾਮ ਰਾਮ ਨਮਾਮਿ ਤੇ ॥
⁶ਜਯਅਕਾਮ, ਅਨਾਮ,ਅਰੂਪਬ ਅਬਿਗਤਿ, ਅਖਿਲ ਮਸਿ ਅਜਾਮਿ ਤੇ ॥
⁷ਭਯ ਭੰਜ ਤਾਰਨ ਤਰਨ ਮੀਸ੍ਵਰ, ਪਦ ਕੰਜ ਚੰਦ੍ਰਾਨਨ ਛਜੇ ॥
⁸ਭੁਜਦੰਡ ਤੇਜ ਪ੍ਰਚੰਡ, ਪਾਵਨ, ਖਲ ਖੰਡ ਮੰਡਯ ਚਤੁਰ ਭੁਜੇ ॥੧C॥
⁹ਮਦ ਜਨਮ ਬ੍ਰਹਮ ਸਤਯ ਸਸਕਾਰ ਭੋ, ਪ੍ਰਭੁ ਤ੍ਵ ਪ੍ਰਸਾਦਿ ਪਦਾਂਬੁਜੇ ॥
¹⁰ਹੇ ਅਗਯਾਨ ਬਸਿ ਮੂੜ ਹੂੜ ਪ੍ਰਭ, ਭੇਦ ਨ ਜਾਨੁ ਮਦਾਂਬੁਜੇ ॥
¹¹ਮ੍ਰਿਨਾਲ ਨਾਲ ਗਹ ਬਹੁ ਦਿਵਸ ਭ੍ਰਮਯੋ, ਨਹਿ ਭੇਦ ਪਾਯੋ ਸ੍ਰੀ ਧਰੰ ॥
¹²ਹਾਰ ਹਾਰ ਪਰਯ ਸਰਨਾਗਤਿ ਤ੍ਵ ਦਰਸ ਪ੍ਰਾਪਤਿ ਨਿਜ ਮਤੰ‡ ॥੨॥

---

੧. ਅਦ੍ਵਤਿਯ ਬ੍ਰਹਮ. (ਸ੍ਰੀ ਖਟ-ਗੁਣ ਸਪੰਨ (ਦੇਵੀ) ਨੂੰ ਨਮਸਕਾਰ ਹੈ। ੨. (ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਕਹਿੰਦੇ ਹਨ ਕਿ) ਹੁਣ ਸਾਰਿਆਂ ਦੇਵਤਿਆਂ ਦੀ ਅੱਡ ਅੱਡ ਸੁਰਗ ਨੂੰ ਜਾਣ ਸਮੇ ਕੀਤੀ ਹੋਈ ਉਸਤਤਿ ਪ੍ਰਾਰਥਨਾ, ਸ੍ਰੀ ਸਰਬਲੋਹ ਜੀ ਦੇ ਅੱਗੇ। ੩ ਮੇਘ ਰਾਗ ਦੇ ਪੁਤ੍ਰ ਸੰਕਰ ਨਾਮੀ ਰਾਗ ਵਿੱਚ ਛੰਤ ਸੁਰਹੀ ਦੇ ਵਿਸਨੁਪਦ ਚਤੁਰਪਦੇ ਅਨੁਸਾਰ। ੪. (ਹੇ ਪਰਮਾਤਮਾ ! ਤੇਰੀ ਤਾਕਤ ਨਾਲ ਹੁਣ ਬ੍ਰਹਮਾ ਦੀ ਕੀਤੀ ਹੋਈ ਪ੍ਰਾਰਥਨਾ ਨੂੰ ਕਹਿੰਦਾ ਹਾਂ। ੫. ਇੰਦ੍ਰ ਦੇ ਅਧਿਪਤੀ ਤੇ ਮਾਯਾ ਦੇ ਪਤੀ ਨੂੰ ਪ੍ਰਣਾਮ ਹੈ। ੬. ਹੇ ਲਾ ਮਕਾਨ ! ਵਯ ਪਕ (ਮੈਂ) ਤੈਨੂੰ ਨਮਸਕਾਰਦਾ ਹਾਂ। ਕਾਲ ਰਹਿਤ, ਕਾਮ ਰਹਿਤ ਨਾਮ ਰਹਿਤ, ਰੂਪ ਰਹਿਤ ਵਯਕਤੀ ਰਹਿਤ, ਸਭ੍ਰ ਦੇ ਸੁਆਮੀ, ਜਨਮ ਰਹਿਤ, ਅਤੇ ਮਰਯਾਦਾ ਰਹਿਤ ਨੂੰ (ਜਯ) ਨਮਸਕਾਰ ਹੈ। ੭. ਡਰ ਦੇ ਨਾਸਕ, ਉਧਾਰ ਕਰਨ ਦੇ ਬੋਹਿਥ, ਈਸ੍ਵਰ, ਕਮਲਾਂ ਵਰਗੇ ਚਰਨਾਂ ਅਤੇ ਚੰਦ ਸਮਾਨ ਮੁੱਖ ਨਾਲ ਸਜੇ ਹੋਏ। ੮. ਬਾਹੁ ਬਲ ਵਾਲੇ, ਮਹਾਂ ਤੇਜਸ੍ਵੀ, ਪਵਿਤ੍ਰ, ਵੈਰੀਆਂ ਨੂੰ ਨਾਸਕਰਨਹਾਰੇ ਪੂਜਯ ਅਤੇ ਹੇ ਚਾਰ ਬਾਹਾਂ ਵਾਲਿਆ।

੯. ਮੇਰਾ ਜਨਮ ਬ੍ਰਹਮਣ, ਸਤਯ ਸੰਕਲਪ ਵਾਲਾ ਹੋਇਆ ਹੈ ਹੇ ਪ੍ਰਭੂ ! ਤੇਰੇ ਚਰਨ ਕਮਲਾਂ ਦੀ ਕ੍ਰਿਪਾ ਨਾਲ।
੧੦. ਹੇ ਪ੍ਰਭ ! ਮਨ ਦੇ ਹਠ ਮੂਰਖਤਾ, ਅਤੇ ਅਗਯਾਨ ਦਾ ਵਸ਼ੀ ਭੂਤ ਹੋ ਕੇ ਮੈ ਕਮਲ ਦਾ ਭੇਦ ਨ ਜਾਣਿਆ।
੧੧. ਕਮਲ ਦੀ ਨਾਲੀ ਨੂੰ ਫੜ ਕੇ ਬਹੁਤੇ ਦਿਨਾਂ ਤਕ ਫਿਰਦਾ ਰਹਿਆ, ਪ੍ਰੰਤੂ ਮਾਯਾ ਪਤੀ ਦਾ ਭੇਦ ਨ ਪਾਇਆ।
੧੨. ਥਿਤਕ ਥਕ ਕੇ ਸਰਣ ਆਇਆ, ਤਾਂ ਆਪਣੀ [illegible] ਵਿੱਚ ਤੇਰਾ ਦਰਸ਼ਣ ਪ੍ਰਾਪਤ ਹੋਇਆ।

Aਪਾ:—ਪ੍ਰਨਮਯੰ ਦੇਵ ਦੇਵਾਧਿਪ ਸ੍ਰੀਪਤਿ। Bਪਾ:—ਜੈ ਅਕਾਲ, ਅਕਾਮ ਅਨਾਮ ਅਰੂਪ।

Cਪਾ:—ਇਹ ਛੰਦਾਂ ਵਿਚ ਬੀੜਾਂ ਦੇ ਭੇਦਾਂ ਕਰ ਕੇ, ਬਹੁਤ ਪਾਠਾਂਤ੍ਰ ਮਿਲੇ ਹਨ। ਜਿਨ੍ਹਾਂ ਚੋਂ ਅਸਾਂ ਬਹੁਤੇ ਪਾਠ ਭੇਦ ਨਹੀਂ ਲਿਖੇ। ਜਿਹੜੇ ਸੁਧ ਪ੍ਰਤੀਤ ਹੋਏ ਹਨ ਓਹੀ ਲਿਖੇ ਹਨ।

* ਕਈਆਂ ਸੰਪ੍ਰਦਾਈਆਂ ਨੇ ਲਿਖਿਆ ਹੈ ਕਿ ਛੇ ਤੁਕਾਂ ਦਾ ਬੰਦ ਹੋਣ ਤੋਂ ਛੰਤ ਨਾਮ ਹੈ। ਪ੍ਰੰਤੂ ਸੰਗੀਤਾਨੁਸਾਰ ਛੰਤ ਉਨਾ ਬੰਦਾਂ ਦਾ ਨਾਮ ਹੈ ਜਿਨਾ ਨੂੰ ਪੈਰਾਂ ਨਾਲ ਘੁੰਘਰੂ ਬੰਨ ਕੇ ਅਤੇ ਨਾਚ (ਤਾਂਡਵ ਯਾ ਲਾਸਯ) ਅਨੁਸਾਰ ਗਾਇਆ ਜਾਵੇ। ਘੁੰਘਰੂਆਂ ਦੀ "ਛਣ ਛਣ" ਦੀ ਆਵਾਜ਼ ਤੋਂ 'ਛੰਤ' ਨਾਮ ਰਖਿਆ ਗਿਆ ਹੈ।

† ਛੰਤ ਸੁਰਹੀ ਇਹ ਵੈਦਿਕ ਛੰਦ ਹੈ। ਹਰੇਕ ਪੰਗਤੀ ਵਿਚ ੩੦ ਮਾਤ੍ਰਾ ਹੁੰਦੀਆਂ ਹਨ। ਯਾਦ ਰਹਣੀ ਜਰੂਰੀ ਹੈ ਇਨਾਂ ਛੰਦਾਂ ਨੂੰ ਸਿਰਫ ਪ੍ਰਸਤਾਰ ਨਾਲ ਹੀ ਸਮਝਿਆ ਜਾ ਸਕਦਾ ਹੈ, ਗਿਣਤੀਆਂ ਨੂੰ ਕਈ ਥਾਂ ਨਹੀਂ ਦੇਂਦੇ।

‡ ਇਸ ਸਾਰੇ ਹੀ ਪ੍ਰਕਰਣ ਤੋਂ ਬ੍ਰਹਮਾ ਦਾ ਸਰੂਪ ਓਹ ਨਹੀ ਸਿੱਧ ਹੁੰਦਾ ਜਿਹਾ ਸ੍ਰੀ ਮਦ ਭਾਗਵਤ ਵਿਚ ਲਿਖਿਆ ਹੈ ਕਿਉਂਕਿ ਇਹ ਬ੍ਰਹਮਾ ਸਤਯ ਸੰਕਾਰ ਹੈ। ਅਤੇ ਨਾਲ ਹੀ ਇਹ ੧੦੦੦੦ ਹਜ਼ਾਰ ਸਾਲ ਕਮਲ ਨਾਲ ਹੀ ਫਿਰਿਆ ਹੈ। [illegible] ਕਮਲ ਨਹੀ ਹੋਇਆ ਬਲਕਿ ਕਮਲ ਨਾਲਿ ਨੂੰ ਫੜ ਕੇ ਬਹੁਤੇ ਦਿਣਾ ਤੱਕ ਹੀ ਫਿਰਿਆ ਹੈ। ਪਰ ਉਸਨੂੰ ਆਪਣੀ ਮਨਮਤੀ ਰਾਹੀ ਭੇਦ (ਗਯਾਨ) ਨਹੀ ਮਿਲਿਆ ਉਲਟਾ ਬੁਧਿ ਮਾਰਗ ਨਾਲ ਦੀਦਾਰ ਹੋਇਆ ਹੈ।

[1]ਬੇਦ ਪ੍ਰਾਪਤਿ ਭਯੋ ਮੋਕਹ ਤੂਪ੍ਰਸਾਦਿ ਦਯਾ ਨਿਧੇ
[2]ਬੇਅੰਤ ਅੰਤ ਨ ਲਹੰਤ ਬੇਦਹੂ ਨੇਤਿ ਨੇਤਿ ਅਕਹ ਬਿਧੇ
[3]ਮਦ ਬਚ ਅਗੋਚਰ ਨਾਥ ਨਿਰਜੁਰ, ਪਰੇ ਮਨ ਬਾਨੀ ਕਥਿਤ
[4]ਕ੍ਰਿਪਾ ਪ੍ਰਸਾਦਿ ਤੂ ਸੱਤਾ ਮਹਾ ਪ੍ਰਭੂ,ਸਮਰਥ ਰਚਨਾ ਕਰਿ ਜਗਤਿ ॥੩॥
[5]ਨਾਨਾ ਸ੍ਰਿਸ੍ਰਿ ਮਦ ਰਚਯੋ ਬਹੁ ਬਹੁ, ਤ੍ਵ ਆਗਯਾ ਕਰਿ ਕਰਤਾ ਪੁਰਖੁ
[6]ਐਸੇ ਜੋ ਆਪ ਤ੍ਰਿਸ੍ਵ-ਰੂਪ ਹੋ ਪ੍ਰਭ, ਨਮਸਕਾਰ ਮੋਰੀ ਅਜ ਪੁਰਖੁ
[7]ਹਉਂ ਸਰਨ ਆਯੋ ਕਰਿ ਆਸਾਯੋ, ਹੋਹੁ ਕ੍ਰਿਪਾਲ ਪ੍ਰਸੰਨ ਮੁਝ
[8]ਮਦ ਜਨਮ ਸਫਲਥ,ਕਰਮ ਸਫਲਥ'ਭਯੋ ਦਰਸਨੁ-ਪਾਯ-ਤੁਝ॥੪॥੧੭੦੦।੪੦੧੯॥

ਪ੍ਰਾਰਥਨਾ ਚਤੁਰਾਨਨ ਬਾਚ ਕਿਸਨੁਪਦ ਸ਼ੰਕਰ ਸ਼ਲੋਕ ਅੰਮ੍ਰਿਤੁ ਗਤਿ*

[9]ਨਮੋ ਦੇਵ ਦੇਵੇਭਯੋ ਸਹੰਸ੍ਰਾਛੁ ਸਿਰੋ ਮੁਖੀ ॥ ਪਾਦੌ[10] ਸ-ਪਾਨੰ ਬ੍ਰਹਮਾਂਡ-ਕਾਯ ਜਨਾਰਦਨA॥੧॥

---

੧. ਹੇ ਦਯਾ ਦੀ ਨਿਧਿ ! ਤੇਰੀ ਕ੍ਰਿਪਾ ਨਾਲ ਹੀ ਮੈਨੂੰ ਵੇਦ ਪ੍ਰਾਪਤਿ ਹੋਇਆ । ੨. ਹੇ ਬੇਅੰਤ ! ਵੇਦ ਭੀ ਅੰਤ ਨਹੀ ਲੈ ਸਕਦੇ, ਬੇਅੰਤ ਬੇਅੰਤ ਹੈਂ । ੩. ਹੇ ਅਕਹ ਬਿਧ ! ਮੇਰੇ ਵਾਕ੍ਯ,– ਅਨਾ ਦਿਥਣਵਾਲਾ, ਸੁਾਮੀ, ਤਾਪ ਰਹਿਤ ਅਤੇ ਮਨ ਬਾਣੀ ਤੋਂ (ਤੈਨੂੰ) ਕਹਿੰਦੇ ਹਨ । ੪. ਹੇ ਮਹਾਂ ਪ੍ਰਭ ' ਤੇਰੀ ਮਿਹਰ ਦਯਾ ਨਾਲ (ਮੈਂ) ਜਗਤ ਦੀ ਰਚਨਾ ਕਰਨ ਲਈ ਸਾਮਰਥ ਹੋਇਆ ਹਾਂ । ੫. ਹੇ ਕਰਤਾ ਪੁਰਖੁ ! ਤੇਰੀ ਆਗਯਾ ਨਾਲ ਮੈ ਬੇਅੰਤ ਸ੍ਰਿਸ਼ਟੀ ਬਹੁਤ ਬਹੁਤ ਰਚੀ ਹੈ । ੬. ਇਸ ਤਰਾਂ ਦੇ ਜਿਹੜੇ ਆਪ ਜਗਤ ਰੂਪ ਪ੍ਰਭੂ ਹੋ ! ਐ ਅਜਨਮ ਪੇਰਸ਼ੋਖ ! ਮੇਰੀ ਨਮਸਕਾਰ ਹੈ । ੭. ਹੇ ਕ੍ਰਿਪਾਲ ! ਮੈ ਆਸਾ ਕਰ ਕੇ ਸਰਨ ਆਇਆ ਹਾਂ ਮੇਰੇ ਉਪਰ ਪ੍ਰਸੰਨ ਹੋਵੋ ? ੮. ਮੇਰਾ ਜਨਮ ਸਫਲ ਹੈ ਤੇ ਕਰਮ ਭੀ ਸਫਲ ਹੋਇਆ ਹੈ ਤੇਰੇ ਹਜ਼ਾਰਹਾਂ ਮੂਹਾਂ । ੯. ਦੇਵਤਿਆਂ ਦੇ ਦੇਵ ਦੇ ਵਾਸਤੇ ਨਮਸਕਾਰ ਹੈ । ਜਿਹੜਾ ਹਜ਼ਾਰਹਾਂ ਨੇਤ੍ਰਾਂ, ਹਜ਼ਾਰਹਾਂ ਸਿਰਾਂ,ਦਰਸ਼ਣ ਨੂੰ ਪਾ ਕੇ । ੧੦. ਹਜ਼ਾਰਹਾਂ ਪੈਰਾਂ, ਹਜ਼ਾਰਹਾਂ ਹੱਥਾਂ, ਮੰਮਾਰ ਰੂਪ ਸਰੀਰ ਅਤੇ ਸੇਵਕਾਂ ਤੋਂ ਮੰਗਣ ਵਾਲਾ ਹੈ ।

Aਪਾ:—ਸਹੰਸ੍ਰ ਪਾਦੋ ਸਹੰਸ ਪਾਨੰ ਬ੍ਰਹਮਾਂਡ ਕਾਯ ਜਨਾਰਦਨ ।

* ਅੰਮ੍ਰਿਤ ਗਤਿ, ਛੰਦ ੨੩ ੨੩ ਮਾਤ੍ਰਾ ਦੀਆਂ ਦੋ ਤੁਕਾਂ ਦਾ ਹੈ । ਇਸਦਾ ਛੇਵਾਂ ਅੱਖਰ (ਦਸਵੀਂ ਮਾਤ੍ਰਾ) ਦੀਰਘ (ਗੁਰੂ) ਹੋਣ ਦਾ ਅਵਸ਼ਯ ਨਿਯਮ ਹੈ

(ਅ) ਆਮ ਪਿੰਗਲ ਗ੍ਰੰਥਾਂ ਵਿਚ ਅੰਮ੍ਰਿਤ ਗਤਿ ਛੰਦ ਦਾ ਰੂਪ ਚਾਰ ਤੁਕਾਂ ਦਾ ਮੰਨਿਆ ਹੋਇਆ ਹੈ । ਇਸਦਾ ਦੂਜਾ ਨਾਮ 'ਤ੍ਵਰਿਤ ਗਤਿ' ਵੀ ਹੈ ।

(ੲ) ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਮਾਵਤਾਰ ਵਿਚ '੧੨ ਮਾਤ੍ਰਿਕ ਤੁਕਾਂ ਵਾਲੇ ਛੰਦ ਜਿਸ ਦੇ ਅੰਤ ਨਗਣ ਹੈ ਨੂੰ ਅੰਮ੍ਰਿਤ ਗਤਿ ਲਿਖਿਆ ਹੋਇਆ ਹੈ ।

ਸੁਮਤਿ ਮਹਾ ਰਿਖਿ ਰਘੁਵਰ ਦੁਦਭਿ ਬਾਜਤਿ ਦਰ ਦਰ
ਜਗ ਕੀ ਆਰ ਧੁਨਿ ਘਰ ਘਰ ॥ ਪੂਰ ਰਹੀ ਧੁਨਿ ਸੁਰ ਪੁਰ ॥
(ਰਾਮਾਵਤਾਰ)

¹ਮਦ ਬ੍ਰਹਮਤੁ ਤ੍ਵ ਪ੍ਰਸਾਦੇਨ ਮਦ ਉਦਭਵ ਭਵ ਕਾਛਨੇ
²ਤ੍ਵੰ-ਮਨਾਦਿA ਸਰਬ ਬੀਜਸ੍ਯ ਤ੍ਵੰ ਅਖਿਲ ਪਰਮੇਸ੍ਵਰੰ ॥੨॥
³ਬਿਮੂਢੋਹੇ ਅਗ੍ਯਾਨ ਬੇਗੇ ਮਰਮ ਜਾਨਾਰਥੰ ਸੰਸਯ:
⁴ਚਿਰੰ ਕਾਲ ਭ੍ਰਮੰਤਿ ਹਾਰਯੋ, ਆਪਾਰ ਮਹਿਮਾ ਨ ਬੁਝਯਾਮਿ ਪਾਰੰ ॥੩॥
⁵ਪ੍ਰਾਪਤਿ ਦਰਸਨੰ ਨਿਜਾਤਮਾਨਿB ਸਰਗੁਨ ਸ੍ਵਰੂਪC ਮੰਗਲੰ
⁶ਸਿੱਛਯਾ ਗ੍ਯਾਨ, ਭਗਤਿ ਲਭੱਤ੍ਵਾ, ਪ੍ਰਾਪਤ ਬੇਦ ਚਤੁਰਥ-ਭੀD ॥੪॥
⁷ਨੇਤਿ ਨੇਤਿ ਬਦਤਿ ਨਿਗਮਊ ਪੌਰਾਨਊਚ ਕਥੰਤਿ ਚ ॥
⁸ਮਦ ਬਾਨੀ ਅਗੋਚਰੰ ਨਾਥ ਤ੍ਵ ਪ੍ਰਸਾਦਿ ਕਰਤਾ ਜਗਤ ॥੫॥
⁹ਸਰਣਿ ਸੂਰ ਭੋ ਸਰਣਿ ਜੋਗ, ਬਿਸ੍ਵਕਾਯ ਧਰਨੀ ਧਰ:
¹⁰ਤ੍ਵ ਸਰਣੇ ਸ੍ਰੀ ਸਰਬਲੋਹ ਭੂਮਨ,ਪ੍ਰਸੀਦ ਸ੍ਰੀ ਜਗਦੀਸ੍ਵਰਹ॥੬॥੧੭੦੧॥੪੦੨੦॥ਖਸ੍ਟਕ ਤ੍ਰੈਤਕ ੧E॥

੧. ਮਰਾ ਬ੍ਰਹਮਣਪਣ ਤੇਰੀ ਕ੍ਰਿਪਾ ਦ੍ਵਾਰਾ ਹ, ਮਰੀ ਸਸਾਰ ਉਤਪਤੀ ਦੇ (ਇੱਛਾ ਭੀ) (ਤੇਰੀ ਕ੍ਰਿਪਾ ਨਾਲ ਹੈ)। ੨. ਤੂੰ ਹੀ ਮਨ ਆਦਿਕਾਂ ਸਾਰਿਆਂ ਦੀ ਉਤਪਤਿ ਦੇ ਕਾਰਣ ਦਾ (ਹੇਤੂ ਹੈਂ) ਤੂੰ ਹੀ ਸਾਰਿਆ ਦਾ ਪਰਮ ਈਸ੍ਵਰ ਹੈਂ ੩. ਮੈਂ ਮਰਮ ਨੂੰ ਅਗਯਾਨ ਦੀ ਚਾਲ ਕਰਕੇ, (ਤੇਰਾ) ਭੇਦ ਜਾਨਣ ਵਾਸਤੇ ਸੰਸ਼ਯ ਹੋਇਆ (ਇਸ ਕਾਰਣ)। ੪. ਚਿਰ ਕਾਲ ਤਕ ਫਿਰਦਾ ਹੋਇਆ ਥਕ ਗਿਆ (ਪ੍ਰੰਤੂ ਤੇਰੀ) ਬੇਅੰਤ ਮਹਿਮਾ ਦਾ ਮੈਂ ਅੰਤ ਨਹੀ ਬੁਝ ਸਕਿਆ। ੫. ਆਪਣੀਆਂ ਆਤਮਾਂ (ਮਨੋ ਵ੍ਰਿਤੀਆਂ) ਦਾ ਦਰਸਣ ਹੋਇਆ ਹੈ (ਜਿਹੜੀਆਂ) ਸਰਗੁਣ ਕਲਯਾਣ ਸ੍ਵਰੂਪ (ਹੋਈਆ ਹਨ)। ੬. ਗਯਾਨ ਤੇ ਭਗਤੀ ਦੇ ਸਿਖਯਾ ਮਿਲੀ ਹੈ (ਜਿਹੜੀ) ਚਹੁਆਂ ਵੇਦਾਂ ਤਾਂ ਪ੍ਰਾਪਤਿ ਹੋਈ ਹੈ। ੭. ਵੇਦ ਭੀ ਬੇਅੰਤ ਬੇਅੰਤ ਕਹਿੰਦਾ ਹੈ, ਹੋਰ ਅਤੇ ਪ੍ਰਾਣ ਭੀ (ਬੇਅੰਤ ਬੇਅੰਤ) ਕਹਿੰਦੇ ਹਨ। ਮੇਰੀ ਵਾਣੀ ਅਤੇ ਦ੍ਰਿਸ਼ਟਿ ਤੋਂ ਰਹਿਤ ਸ੍ਵਾਮੀ। ੮. ਤੇਰੀ ਦਯਾ ਨਾਲ (ਮੈਂ) ਜਗਤ ਦਾ ਕਰਨ ਵਾਲਾ (ਹੋਇਆ) ਹਾਂ। ੯. ਹੇ ਸਰਣ ਆਯਾਂ ਨੂੰ ਤਰਾਵਣ-ਹਾਰ! ਹੇ ਰਖਯਾ ਕਰਨ ਜੋਗਯ! ਹੇ ਸੰਸਾਰ ਰੂਪ ਸ਼ਰੀਰ ਵਾਲੇ! ਹੇ ਧਰਤੀ ਨੂੰ ਥੰਮਣਵਾਲੇ! ੧੦. ਹੇ ਸ੍ਰੀ ਸਰਬਲੋਹ ਵਡੇ! ਤੇਰੀ ਸ਼ਰਣ ਵਿੱਚ ਹਾਂ। ਹੇ ਸ੍ਰੀ ਜਗਤ ਦੇ ਸ੍ਵਾਮੀ! ਕ੍ਰਿਪਾ ਕਰ।

Aਪਾ: ਇਹ ਸ਼ਬਦ ਲਿਖਾਰੀਆਂ ਤੋਂ ਬਹੁਤ ਜਯਾਦਾ ਵਿਗੜ ਗਿਆ ਹੈ ਭਾਵੇਂ ਇਨ੍ਹਾਂ ਬੰਦਾਂ ਦੀਆਂ ਹੋਰ ਵੀ ਵਿਭਗਤੀਆਂ ਵਿਗੜੀਆਂ ਹੋਈਆਂ ਮਾਲੂਮ ਹੁੰਦੀਆਂ ਹਨ। ਅਤੇ ਕਈ ਥਾਂਈਂ ਜਿਵੇ "ਇਸ ਤੁਕ ਵਿਚ ਕ੍ਰਿਯਾ ਨਹੀ ਹੈ" ਇਸੇ ਤਰਾਂ ਹੀ ਹਰ ਵੀ ਹਨ ਇਸ ਪਦ ਦਾ ਅਸਲ 'ਤ੍ਵਮਨਾਦਿ–ਤ੍ਵੰ ਅਨਾਦਿ'ਸਰਬ ਵੀਰਯ–ਉਤਪਤਿ ਦਾ ਹੇਤੂ (ਕਾਰਣ) ਹੈਂ।

Bਪਾ:—ਆਤਮਾਂ ਦੀ ਬਹੁਲਤਾ ਮੰਨਣੀ ਕਿਸੇ ਵੀ ਆਸਤਕ ਗ੍ਰੰਥ ਦਾ ਮਤ ਨਹੀ ਹੈ। ਇਸ ਤੋਂ ਇਹ ਪਾਠ "ਨਿਜਾਤਮੇਨ" (ਆਤਮਾ ਦ੍ਵਾਰਾ) ਸੀ ਤੇ ਲਿਖਾਰੀਆਂ ਤੋਂ ਵਿਗੜ ਗਿਆ ਹੈ।

Cਪਾ:— ਸਿਵ ਰੂਪ ਭੀ ਹੈ।

Dਪਾ:—ਪ੍ਰਾਪਤ ਭੇਦ ਚਤੁਰ ਭੀ. ਚਾਰ ਵੇਦ ਵੀ ਪ੍ਰਾਪਤਿ ਹੋਏ" ਅਰਥ ਸ਼ੁੱਧ ਨਹੀ ਕਿਉਂਕਿ "ਚਤੁਰਥ" ਸ਼ਬਦ ਚੌਥੇ ੧ ਲਈ ਹੁੰਦਾ ਹੈ। ਚਹੁਆਂ ਲਈ ਨਹੀ। ਇਸ ਵਿਕਲਪ ਤੋਂ "ਚਤੁਰਥੇਭਯ"ਅਪਾਦਾਨ ਕਾਰਕ ਬਹੁ ਵਚਨ ਸ਼ੁੱਧ ਹੈ। ਇਸੇ ਤਰਾਂ ਵਿਭਕਤੀਆਂ, ਕਾਰਕਾਂ ਆਦਿਕ ਭੇਦਾਂ ਨੂੰ ਨ ਜਾਨਣ ਵਾਲੇ ਲਿਖਾਰੀਆਂ ਤੋਂ ਬਹੁਤ ਹੀ ਅਸ਼ੁੱਧੀਆ ਪਈਆਂ ਹੋਈਆ ਮਲੂਮ ਹਨ।

E"ਖਸਟਕ ਤ੍ਰੈਤਕ ੧" ਦਾ ਮਤਲਬ "ਛੇ ਛੰਦ ੧" ਅਤੇ "ਤਿੰਨ ਛੰਦ ੫ ਹੈ ਪਰੰਤੂ ਪਿਛਲੇ ਭਾਸ਼ਾ ਦੇ ਛੰਦਾਂ ਦੀ ਗਿਣਤੀ ਚਾਰ ਪੰਗਤੀਆਂ ਦੀ ਹੈ। ਇਸ ਵਾਸਤੇ ਭਾਵੇਂ ਇਸ ਦਾ ਪਾਠਾਂਤਰ "ਖਸਟਕ ਤੇਤ੍ਰਕ ੧" ਵੀ ਹੈ। ਤਾਂ ਵੀ ਕੁਝ ਨਹੀਂ ਸਵਾਰਦਾ। ਇਸ ਤੋਂ ਸਿੱਟਾ ਇਹ ਹੈ ਕਿ ਯਾ ਤਾਂ "ਖਸਟਕ ਚਤੁਰਕ ੧" ਪਾਠ ਚਾਹੀਦਾ ਹੈ ਅਤੇ ਯਾ ਲਿਖਾਰੀ ਤੋਂ "ਤ੍ਰੈਤਕ" ਪਦ ਵਾਧੂ ਲਿਖਿਆ ਗਿਆ ਹੈ। ਪਰੰਤੂ ਉਪਰੋਕਤ ਪਾਠ ਸਾਰੀਆਂ ਹੀ ਬੀੜਾਂ ਵਿਚ ਮੌਜੂਦ ਹੈ।

ਭੁਵ ਅਸਤੋਤ੍ਰ, ਬਿਸਨੁਪਦ, ਸ਼ੰਕਰ, ਛੰਦ ਸੋਮ ਵਲੀ* ॥

[1]ਪ੍ਰਨਮਜੰ ਪਰਮੇਸ੍ਵਰੰ ਮਹਾਂ ਪ੍ਰਭੁ, ਭਵਤੁ-ਮੰਗੀA ਤ੍ਵਮ੍ ਪ੍ਰਸਾਦਿ ॥
[2]ਮੰਗਲੰ ਬਰਨ, ਨਾਮੰ ਮੰਗਲ, ਮੰਗਲ, ਬਿਗ੍ਰਹ ਯਾ ਮਨਾਦਿ ॥
[3]ਨਿਸਦਿਨ ਧਯਾਨ ਰੂਪ ਮੰਗਲ ਬਹ,ਬਿਗ੍ਰਹ ਮਦਨ ਸੁਭ ਮੰਗਲ ਚਾਰ
[4]ਮਯੰਕ ਛਟਾ-ਧਰ ਰਵਿ ਪ੍ਰਭਾ-ਕਰ, ਤ੍ਵ ਸੱਤਾ ਕਰ ਜਗਤ ਸੰਘਾਰB ॥੧॥
[5]ਅਮੰਗਲ ਬੇਖ ਜਗਤਿ ਮਹਿ ਬਿਚਰਤਿ, ਕੇਵਲ ਨਾਮ ਭਰੋਸੇ ਥਾਰੇ
[6]ਮੰਗਲ ਬਰਨ ਭਯੋ ਤਬ ਹੀ ਤੇ, ਚਰਨ ਕਮਲ ਜਦਿ ਹਿਰਦੇ ਧਾਰੇ
[7]ਸਰਬ ਸਕਤਿ ਮਾਯਾ ਸਿਵ-ਸਕਤੀ, ਰੂਪ ਧਾਰਿ ਮਧੁ ਧਾਮ ਬਸੀ ॥
[8]ਹੋਹੁ ਦਯਾਲ ਪ੍ਰਨੰਨ ਸਦਾ-ਸਿਵ, ਸ੍ਰੀ ਸਰਬਲੋਹ ਭਗਵੰਤ ਰਸੀ॥੨॥੩॥

ਬਿਸਨੁਪਦ ਸੰਕਰ, ਸਲੋਕ ਸੋਮ ਲਤਾ†

[9]ਸ੍ਰੀ ਮਹਾਪੁਰਸਾਯ,ਸਦਾ ਸਿਵਾਯ,ਮੰਗਲ ਰੂਪਾਯ,ਧਰਨੀ ਧਰਾਯ ਆਦਿ ਹਰੀ
[10]ਸ੍ਰੀ ਬਲਭਾਯ,ਆਦਿ ਪੁਰਸਾਯ,ਪਦਮ ਨਾਭਾਯ,ਸਹੰਸ੍ਰ ਸੀਰਸਾਯ,

---

੧. ਸ਼ਿਵ ਦਾ ਕਥਨ ਕੀਤਾ ਹੋਇਆ ਮਤੰਤ੍ਰ (ਜਿਸਨੂੰ ਸ੍ਰੀ ਗੁਰੂ
ਹੈ। ਪਰਮ ਈਸ੍ਵਰ ਮਹਾਂ ਪ੍ਰਭੁ ! (ਮੇਰੀ) ਨਮਸਕਾ ਹੈ। ਤੇ ੀ ਕ੍ਰਿਪਾ
੨. ਕਲਯਾਣ (ਸ਼ੰਕਰ) ਨਾਮ ਅਤੇ ਇ ਮਨ ਆਦਿਕਾਂ ਨਾਲ ਸੰਗ ਵੀ ਮੰਗ੍ਰ
੩. ਰਾਤਿ ਦਿਣੇ ਸੁਰੂਪ ਦਾ ਧਯਾਨ ਵੀ ਅਤਯੰਤ ਖੁਸ਼ੀ ਹੈ ਅਤੇ ਤਾ ...
੪. ਚੰਦ੍ਰਮਾਂਹ ਦੀ ਚਮਕ ਨੂੰ ਧਾਰਨਵਾਲਾ ਸੂਰਜ ਦੀ ਜਯੋਤੀ ਨੂੰ (ਪੈਦਾ) ਕਰਨਵਾਲਾ
ਸਤਯਾ ਕਰਕੇ (ਮੈਂ ਹੋਇਆ) ਹਾਂ। ੫. ਸਸਾਰ ਵਿੱਚ ਮੈਂ ਕੇਵਲ ਤੇਰੇ
ਹਾਂ। ੬. ਪ੍ਰੰਤੂ ਜਦੋਂ ਤੋਂ (ਆਪਣੇ) ਚਰਨ ਕਮਲ ਹਿਰਦੇ ਵਿੱਚ ਧਾਰ
ਮੰਗਲ ਰੂਪ ਹੋ ਗਿਆ ਹੈ। ੭. ਸਾਰੀਆਂ ਹੀ (ਸ਼ਕਤਿ) ਸਾਮਰਥਤ
ਘਰ ਵਿੱਚ ਵੱਸੀ ਹੋਈ ਹੈ। ੮. ਹੇ ਨਿਤਯ ਮੁਕਤ ਸ੍ਰੀ ਸਰਬਲੋ
੯. ਸ੍ਰੀ ਮਹਾ ਪੁਰਸ ਨੂੰ, ਨਿਤਯ ਮੁਕਤ ਨੂੰ, ਪ੍ਰਸੰਨ ਸੁਰੂਪ
ਪ੍ਰੀਤਮ ਨੂੰ, ਆਦੀ ਪੁਰਖ ਨੂੰ, ਧੁੰਨੀ ਵਿੱਚ ਕਮਲ ਵਾਲੇ ਨੂੰ,

Aਪਾ:—ਭਵੱਤੂ ਯਾ ਮੰਗੀ। Bਪਾ:—ਜਗਤ ਸੰਘਾਰ।

* ਸੋਮਵਲੀ ਛੰਦ ੩੦ ਮਾਤ੍ਰਾਂ ਦੀ ਪੰਗਤੀ ਦਾ ਅੰ
ਦੀਰਘ ਅਤੇ ਸਤਾਰਵੀਂ ਮਾਤ੍ਰਾ ਲਘੁ ਹੋਣ ਦਾ ਅਵਸ਼ਯ -ਨਿਯਮ ਹੈ।

† ਸੋਮਲਤਾ ਸਲੋਕ ਦੀ ਤੁਕ ਵਿਚ ੪੦ ਮਾਤ੍ਰਾ ਹੋਣੀਆ
ਲਘੁ, ਅਤੇ ਅੰਤ ਸਗਣ ਅਵਸ਼ਯ-ਨਿਯਮ ਹੈ।

[1]ਮਦ੍ ਭਵਤਾ ਮੰਗਲ ਬਰਨੰ, ਤ੍ਵ ਪ੍ਰਸਾਦਿ ਬਖਯਾਤਿ ਜਗਤਹ ॥
[2]ਮਸਮਦ*ਆਤਮਜ ਤ੍ਵਮੇਵੰ,ਸਰਬਦਾ ਧਯਾਨ ਤ੍ਵ ਰੂਪੰ।ਕ੍ਰਿਖਯਾਮੀ ਹਿਰਦਯ ਧਾਰਯੇਤ॥
[3]ਤ੍ਵ ਸੱਤਾਖ੍ਯ ਆਕ੍ਰਸਨੰ ਕ੍ਰਿਸਯਾਮੀ ਬਾਹਯੰ ਅਮੰਗਲ ਸਾਜਮਾਹੰ ॥੨।
[4]ਤ੍ਵ ਨਾਮ ਪਾਵਨੰ ਕਰਤ੍ਰਾ ਮੰਗਲ ਰੂਪ ਭਵੰਤਿA ਮੇ ॥
[5]ਤ੍ਵ ਸ਼ਕਤੀ ਆਦਿ ਮਾਯਾ ਚ ਸਿਵ-ਸਕਤੀ ਭਜੰਤ ਭੀ
[6]ਸਾਰਸ੍ਵਤੀ ਰੂਪ ਭਵੰਤੀ ਮਦ੍ ਗਿਹੇ ਬਾਸਨੀ॥ ਮਮ-ਬਲਭਾ ਪ੍ਰਿਯਾ ਮਦ ਮੋਹਨੀ ॥
[7]ਮਿਦੰ ਸਿਵ ਰੂਪ ਤ੍ਵਭ੍ਯੰ ਸ੍ਵਭੰ, ਸ੍ਵਭਗ ਸਰਨਯ ਮਾ ਪਾਹ ਪਰਮੇਸ੍ਵਰਹ ॥
[8]ਕ੍ਰੇ ਕਰੁਣਾਮਯ ਦਯਾਲ !ਪ੍ਰਸੀਦ ਪ੍ਰਸੀਦ ਪ੍ਰਸੀਦ ਜਗਦੀਸ੍ਵਰਹ*॥੪॥੪॥੧੭੦੩॥੪੦੨੨॥
ਕੁਨਦ[9] ਸਤੋਤ੍ਰ. ਬਿਸਨੁਪਦ ਸ਼ੰਕਰ ਸਲੋਕ ਸੁਧਾਵਲੀ† ਪ੍ਰਕਾਰ ਦੂਜੀ ॥
[10]ਨਮਸਤੇ ਪਰਮਾਤਮ ਅਬਯਕਤਿ, ਸਤਯਚਿਦਾਨੰਦਉ੍ਰ ਚ ਸੁਧਹ
[11]ਬੋਧ, ਕੂਟਸਥ, ਚਿਦਘਨ, ਬੇਦ-ਗਰਭ, ਪਰਿ ਮਨ ਚਿਤ ਅਹੰ ਬੁਧਯ: ॥੧॥

---

੧. ਮੇਰਾ ਸਿਵਤ੍ਵ, ਨਾਮ. ਰੂਪ ਪ੍ਰਸੰਨਤਾ ਵਾਲਾ, ਤੇਰੀ ਕ੍ਰਿਪਾ ਨਾਲ ਜਗਤ ਵਿੱਚ ਪ੍ਰਗਟ ਹੈ। ੨. ਮੈ ਤੇਰਾ ਪੁਤ੍ਰ ਹਾਂ ਸਦਾ ਹੀ ਤੇਰੇ ਰੂਪ ਦਾ ਧਯਾਨ ਹਿਰਦੇ ਵਿੱਚ ਧਾਰਦਾ ਹੋਇਆ ਕਰਦਾ ਹਾਂ। ੩. ਤੇਰੀ ਸੱਤਾ ਹੋਣ ਤੋਂ ਮੈ ਪ੍ਰਲਯ ਕਰਦਾ ਹਾਂ ਅਤੇ ਬਾਹਰੋ ਮੇਰਾ ਬੁਰਾ ਵੇਸ ਹੈ। ੪. ਤੇਰਾ ਨਾਮ ਪਵਿਤ੍ਰ ਕਰਨਵਾਲਾ ਹੈ, (ਇਸੇ ਕਾਰਨ ਤੋਂ) ਮੈ ਮੰਗਲ ਰੂਪ ਹੋਇਆ ਹਾਂ। ੫. ਫਿਰ ਜੋ ਤੇਰੀ ਸਕਤੀ ਆਦਿ ਮਾਯਾਂ ਹੈ ਓਹ (ਸ਼ਿਵ ਸ਼ਕਤੀ) ਪਾਰਬਤੀ ਹੋਈ ਹੈ। ੬. ਪਾਰਬਤੀ ਰੂਪ ਹੁੰਦੀ ਹੋਈ, ਮੇਰੇ ਘਰ ਵਿੱਚ ਵਸਨਵਾਲੀ ਹੈ ਮੇਰੀ ਪਿਆਰੀ ਪ੍ਰੀਤਮਾ (ਮਦਸ੍ਵ) ਕਾਮਦੇਵ ਨੂੰ ਵੀ ਮੋਹਨ ਵਾਲੀ ਹੈ। ਇਸ ਤਰਾਂ ਦਾ ਸ਼ਿਵ ਰੂਪ ਤੇਰੇ ਲਈ ਉੱਤਮ ਹੈ। ੭. ਹੇ ਪਰਮ ਈਸ੍ਵਰ! ਮੇਰਾ ਆਸ੍ਰਯ !! ਸਰਣ ਯੋਗਯ !!! ਸੁੰਦ੍ਰ। ੮. ਹੇ ਅਤਯੰਤ ਕ੍ਰਿਪਾ ਕਰਨਹਾਰ ਦਯਾਲ ਜਗਤ ਦੇ ਸ੍ਵਾਮੀ ! (ਮਨ ਕਰ ਕੇ) ਪ੍ਰਸੰਨ ਹੋ। (ਬਾਣੀ ਕਰਕੇ ਭੀ) ਪ੍ਰਸੰਨ ਹੋ। (ਅਤੇ ਸਰੀਰ ਕਰਕੇ ਭੀ) ਪ੍ਰਸੰਨ ਹੋਵੋ ? । ੯. ਕ੍ਰਬੇਰ ਸਤ੍ਰਤੀ ਕਰਦਾ ਹੈ । ੧੦. ਹੇ ਪਰਮ ਆਤਮਾ ! ਵਯਕਤੀ ਰਹਿਤ, ਸਤਯ ਚਿਤ ਆਨੰਦ ਅਤੇ ਸ਼ੁਧ (ਤੈਨੂੰ) ਨਮਸਕਾਰ ਹੈ। ੧੧. ਹੇ ਗਯਾਨ ਰੂਪ। ਪਹਾੜ ਵਾਂਗ ਨਿਰਹਲ, ਇਕ ਰਸ ਚੇਤਨ, ਪੇਟ ਵਿੱਚੋਂ ਵੇਦਾਂ ਨੂੰ ਪੈਦਾ ਕਰਨ ਵਾਲੇ, ਮਨ, ਚਿਤ, ਅਹੰਕਾਰ ਅਤੇ ਬੁਧਿ ਤੋਂ ਪਰੇ।

Aਪਾ:—ਇਹ ਸ਼ਬਦ ਲਿਖਾਰੀਆਂ ਤੋਂ ਵਿਗੜ ਕੇ ਆਪਣੇ ਕੁਝ ਰੂਪ ਤਬਦੀਲ ਕਰ ਚੁਕੇ ਹਨ, ਜਿਵੇਂ ਅਸਮਦ ਦੀ ਥਾਂ ਮਸਮਦ. ਭਵਤ੍ਵ ਦੀ ਥਾਂ ਭਵੰਤਿ. ਭਵਤਿ ਦੀ ਥਾਂ ਭਯੰਤ, ਪਾਰਬਤੀ ਦੀ ਥਾਂ ਸਾਰਸ੍ਵਤੀ, ਤੇ ਭਵਤਿ ਦੀ ਥਾਂ ਭਵੰਤੀ, ਰੂਪ ਬਣ ਗਏ ਹਨ।

Bਪਾ:—ਪਰੇ ਮਨ ਬੁਧਿ ਚਿਤ ਅਹੰਕਾਰ ਬੁਧ।

* ਇਹ ਜਿਹੜੇ ਚਾਰ ਛੰਦ ਆਏ ਹਨ ਇਨਾਂ ਵਿਚ ਲਿਖਾਰੀਆਂ ਤੋਂ ਅੱਗਾ ਪਿੱਛਾ ਹੋ ਗਿਆ ਹੈ ਕਿਉਂਕਿ ਅਗਲੇ ਬੰਦਾਂ ਵਿਚ ਸੰਸਕ੍ਰਿਤ ਦੇ ਸ਼ਲੋਕ ਪਹਿਲੋਂ ਅਤੇ ਭਾਸ਼ਾ ਦੇ ਛੰਦ ਬਾਅਦ ਵਿਚ ਆਉਂਦੇ ਹਨ। ਇਹੋ ਹੀ ਅਨੁਕ੍ਰਮ ਇਸ ਥਾਂ ਚਾਹੀਦਾ ਹੈ। ਪ੍ਰੰਤੂ ਇਥੇ ਭਾਸਾ ਦੇ ਬੰਦ ਪਹਿਲੋਂ ਅਤੇ ਸੰਸਕ੍ਰਿਤ ਸਲੋਕ ਪਿੱਛੋਂ ਆਏ ਹਨ। ਇਸ ਲਈ ਸੰਭਾਵਨਾ ਹੈ ਕਿ ਇਹ ਲਿਖਾਰੀਆਂ ਤੋਂ ਅੱਗਾ ਪਿੱਛਾ ਹੋਇਆ ਹੋਇਆ ਹੈ।

† ਸੁਧਾਵਲੀ ਸਲੋਕ ਦੀ ਪ੍ਰਤਯੇਕ ਪੰਗਤੀ ਵਿੱਚ ੩੧ ਮਾਤ੍ਰਾ ਔਂਦੀਆਂ ਹਨ। ਇਸ ਦਾ ਯਾਰਵਾਂ ਅੱਖਰ ਲਘੁ ਤੇ ਬਾਰ੍ਹਵਾਂ ਦੀਰਘ, ਅਵਸਯ ਨਿਯਮ ਹੈ।

[1]ਸੱਤਾ ਫੁਰਨ ਉਦਕਰਖੰ ਚ, ਪ੍ਰਜਾਯੰ ਤ੍ਰਿਗੁਣਾਤਮਕ ਸੰਸਾਰੇਖੂ ॥
[2]ਮਦ ਧਨਦੱਤੁ ਤ੍ਵ ਪ੍ਰਸਾਦਿ ਸਫਲੰ, ਅਸਤੀਸ੍ਵਰਯ ਮਯਾ ਤ੍ਵ ਪ੍ਰਸਾਦਿ
ਪ੍ਰਾਪਤਿ ਰਮਾ ਪਦ ਮਾਯਾ ਸੂ ॥੨॥

[3]ਜਖ ਰਾਜਯA ਪਦੰ ਲਭਧ੍ਵਾ, ਆਤਮਜ ਤੁਮੇਵ ਬਿਧੰ ਚਈਬ ॥
[4]ਤ੍ਵ-ਸ੍ਵਪੁਤ੍ਰ-ਪੁਤ੍ਰੰB ਤ੍ਵ ਪ੍ਰਸਾਦਿ ਭਯਾਮੀ,
[5]ਬਿਬਿਧੰ ਬਿਭੂਤਿ ਅਬਿਚਲ ਪ੍ਰਾਪਤਿ ਸ੍ਰੀ ਨਿਧਿ, ਰਿਧਿ, ਸਿਧੰ ॥੩॥
[6]ਸਰਬਗੁਣਯੰ ਸਰਬਗਯੰ ਸਰਬਾਲਯ ਮੀਸ੍ਵਰੰ, ਬਿਸ੍ਵ-ਵਪੁ, ਬੈਰਾਟ ਮਿਦੰ ਚ ॥
[7]ਸਹਨਸੀਲੰ ਸਰਨ ਸਰਨਯੰ ਸ੍ਰੀ ਸਰਬਲੋਹ ਪ੍ਰਸੀਦ ਪ੍ਰਨਤੋਸਮੀ ॥੪॥੫॥੧੭੦੪॥੪੦੨੩॥

ਬਿਸਨੁਪਦ ਸ਼ੰਕਰ ਛੰਦ ਪਾਰਜਾਤਕC* ॥

[8]ਨਮਸਕਾਰ ਧਰਨੀਧਰ ਸ੍ਵਾਮੀ, ਪਰਮਾਤਮ ਪਰਧਾਮ ਨਮਾਮੀ ॥
[9]ਸ੍ਵਯੰਪ੍ਰਕਾਸ, ਸ੍ਵਯੰਭਵ, ਸੰਭੂ. ਗੁਨਕਾਰੀ ਸੁ ਚਰਾਚਰ ਸ੍ਵਾਮੀ ॥
[10]ਮਦ ਧਨਤਾ ਨਿਧ ਐਸ੍ਵਰਯਤਾD ਤ੍ਵ ਪ੍ਰਸਾਦਿ ਭਗਵੰਤ ਬਡਾਮੀ ॥
[11]ਤੁਅ ਸੱਤਾ ਬਿਬਿਧੰ ਸਕਤਿਯਾ ਮਦEਯੱਛ-ਰਾਜ ਹਉਂ ਭਜੇ ਭਜਾਮੀ ॥੧॥

---

੧. ਸ੍ਰਿਸਟੀ ਦੇ ਆਦਿ ਸਮੇ ਵਿੱਚ ਫੁਰਨੇ ਮਾਤ੍ਰ ਦੀ ਸੱਤਯਾ ਨਾਲ ਫਿਰ ਸੰਸਾਰ ਵਿੱਚ ਤ੍ਰਿਗੁਣਾਤਮਕ(ਸ੍ਰਿਸਟੀ)ਨੂੰ ਪੈਦਾ ਕੀਤਾ ਹੈ। ੨. ਮੇਰੀ ਕੁਬੇਰਤਾ ਤੇਰੀ ਕ੍ਰਿਪਾ ਨਾਲ ਸਫਲ ਹੈ ਅਤੇ ਕ੍ਰਿਪਾ ਨਾਲ ਹੀ ਮੇਰਾ ਐਸ੍ਵਰਯ (ਅਸਤੁ) ਮੇਰੇ ਪਰ ਲਛਮੀ ਦਾ ਦਰਜਾ ਪ੍ਰਾਪਤਿ ਹੋਇਆ ਹੈ। ੩. ਯਸ਼ਾਂ ਦੇ ਰਾਜੇ ਦਾ ਦਰਜਾ ਮਿਲਿਆ ਹੈ, ਅਤੇ ਨਿਸਚਯ ਤੁਹਾਡਾ ਪੁਤ੍ਰ ਬ੍ਰਹਮਾ। ੪. ਤੇਰੇ ਆਪਣੇ ਪੁਤ੍ਰ ਦਾ (ਮੈਂ) ਪੁਤ੍ਰ (ਭਾਵ ਬ੍ਰਹਮਾਂ ਦਾ ਹੋਇਆ ਹਾਂ) ਤੇਰੀ ਕ੍ਰਿਪਾ ਨਾਲ ਹੋਇਆ ਹਾਂ। ੫. ਨਾਨਾ ਪ੍ਰਕਾਰ ਦੀ ਨਿਸਚਲ ਸੰਪਤਿ ਪ੍ਰਾਪਤਿ ਹੋਈ ਹੈ, ਲਛਮੀ, ਨਿਧੀਆਂ ੯, ਰਿਧਿ (ਅੰਨ ਵ੍ਰਿਧੀ), ਸਿਧੀਆਂ੧੮। ੬. ਹੇ ਸਾਰੇ ਗੁਣਾਂ ਵਾਲੇ !, ਸਰਬ ਦੇ ਗਯਾਤੇ, ਸਰਬ ਘਰਾਂ ਦੇ ਸ੍ਵਾਮੀ, ਜਗਤ ਰੂਪ ਅਤੇ ਇਸ ਪ੍ਰਕਾਰ ਦੇ ਵੈਰਾਟ। ੭. ਹੇ ਸਹਨ ਸ਼ੀਲ ਵਾਲੇ ਸਰਣਯੋਗਯ ਸ੍ਰੀ ਸਰਬਲੋਹ ਜੀ ! (ਮੈਂ) ਸ਼ਰਣ ਹਾਂ (ਤੂੰ) ਪ੍ਰਸੰਨ ਹੋ ?। ੮. ਹੇ ਧਰਤੀ ਨੂੰ ਧਾਰਨ ਕਰਨਹਾਰ ! ਸ੍ਵਾਮੀ !! (ਆਪ ਨੂੰ) ਨਮਸਕਾਰ ਹੈ। ਹੇ ਪਰਮ ਆਤਮਾ ! ਘਰਾਂ ਤੋਂ ਰਹਿਤ !! ਮੈਂ ਨਿਉਂਦਾ ਹਾਂ। ੯. ਆਪਣੇ ਆਪ ਪ੍ਰਗਟ, ਆਪਣੇ ਆਪ ਉਤਪਤਿ, ਅਤੇ ਆਪ ਹੀ ਲਯ ਹੋਣ ਹਾਰ ਸ੍ਵਾਮੀ'। ੧੦ (ਤੂੰ) ਚਰ ਅਤੇ ਅਚਰ ਜੀਵਾਂ ਤੇ (ਭਾਵ ਹਰੇਕ ਜੀਵ ਉਪਰ) ਪਰਉਪਕਾਰ ਕਰਨਵਾਲਾ ਹੈਂ। ਮੇਰੀ ਕੁਬੇਰਤਾ, ਖਜ਼ਾਨੇ, ਤੇ ਸਿੱਧੀਪਨ, ਹੇ ਭਗਵੰਤ ! ਤੇਰੀ ਕ੍ਰਿਪਾ ਨਾਲ ਵਡੇ ਹਨ। ੧੧. ਤੇਰੀ ਸਤਯਾ ਨਾਲ ਹੀ ਮੇਰੇ ਵਿੱਚ ਨਾਨਾ ਤਰਾਂ ਦੀਆਂ ਸਕਤੀਆਂ ਹਨ ਅਤੇ ਮੈਂ ਭੋਗੀ (ਤੇਰੀ ਦਯਾ ਨਾਲ ਹੀ) ਯਕ਼ਾਂ ਦਾ ਰਾਜਾ ਹੋਇਆ ਹਾਂ।

Aਪਾ:—ਜਖ ਰਾਗਯ। Bਪਾ:—ਤ-ਸ੍ਵ-ਪੁਤ੍ਰ-ਪੁਤ੍ਰੰ।
Cਪਾ:—ਪਾਰਜਾਤ। Dਪਾ:- ਮਧ, ਧਨਤਾ, ਨਿਧ, ਅਈਸ੍ਵਰਜਤਾ।
Eਪਾ:—ਬਿਧਿ ਸਕ ਯਾ ਮਦ।

* ਹਰੇਕ ਤੁਕ ਵਿਚ ੩੨ ਮਾਤ੍ਰਾ ਦੇ ਛੰਦ ਦਾ ਨਾਮ ਪਾਰਿਜਾਤਿਕ ਹੈ। ਇਸ ਦੀ '੧੩, ੧੫, ਦੇ ਅੱਖਰ ਦੀਰਘ, ਅਤੇ ਅੰਤ ਵਿਚ ਯਗਣ ਦਾ ਅਵਸ਼ਯ ਨਿਯਮ ਹੈ।

[1]ਥਾਰੇ ਪੁਤ੍ਰ ਬ੍ਰਹਮਾ ਕਰਤਾ ਜਗ, ਤਾ ਸੁ ਪੁਤ੍ਰ ਆਤਮਜ ਤੁ ਭਯਊ
[2]ਤੁ ਸਤਾ ਪ੍ਰਤਾਪ ਬਿਭਵ ਤੀ, ਪਦ ਕੁਬੇਰ ਪਾਯਊ
[3]ਐਸੋ ਜੋ ਬੈਰਾਟ ਮਹਾ ਪ੍ਰਭੁ, ਬਿਸ੍ਵ-ਰੂਪ ਭਗਵਾਨ ਮਹਮਾਮੀ
[4]ਸਰਨ ਨਾਥ ਤੇਰੀ ਜਗ-ਬੰਦਨ, ਹੋਹੁ ਪ੍ਰਸੰਨ ਸ੍ਰੀ ਧਰਿ ਸ੍ਵਾਮੀ ॥੨॥੬॥੧੭੦੫॥੪੦੨੪॥
[5]ਬਰੁਨ ਬਾਚ ਸਤੁਤਿ, ਬਿਸਨੁਪਦ ਸ਼ੰਕਰ ਸ਼ਲੋਕ ਨਬ੍ਯੋਜੀ* ॥
[6]ਨਮਸਤੁਭ੍ਯੰ ਪਦਮ-ਨਾਭ: ਨਮਸਤੇ ਸ਼੍ਰੀ ਕਮਲਾਸਨਮ੍ ॥
[7]ਨਮਸਤੇ ਗਰੁੜਧ੍ਵਜ ਬਿਸਨੁ; ਗਦਾ, ਚਕ੍ਰ, ਸਾਰੰਗ ਧਰਮ੍ ॥੧॥
[8]ਮਦ੍ ਸਲਲੇਂਦ੍ਰਤਾ ਤ੍ਵ ਪ੍ਰਸਾਦਿ ਸਫਲੇ ਲੋਕਪਾਲਤੁ ਤ੍ਵ ਪ੍ਰਸਾਦਿ ਪ੍ਰਭ ॥
[9]ਸਰਬਾਨਿ ਬਾਰਿਨੀ ਮਹਾਂਤੁ ਲਭਤ੍ਵਾ, ਤ੍ਵ ਪ੍ਰਸਾਦਿ ਧਨ ਸੰਪਦਾਮ੍ ॥੨॥
[10]ਜਾਦੋ-ਗਨਾਨਾ-ਮਿੰਦ੍ਰਤ੍ਵ ਲਭਤ੍ਵਾ, ਤ੍ਵ ਪ੍ਰਸਾਦਿ ਰਮਾਵ੍ਰ:
[11]ਤ੍ਵਾਤਮਜ ਮਹਿ ਭੂਮਨ ਤ੍ਵ ਸੱਤਾ ਭਿਭੂਤਿ ਲਭਧਿAਦਯਾਲਮੀਸ ਧਰਨੀਧਰ:॥੩॥
[12]ਮਿਦੰਤ ਸ੍ਰੀ ਸਰਬਲੋਹ ਬਿਸ੍ਵ-ਰੂਪ ਨਾਰਾਯਨ; ਸਰਨਿਸਰਨਿ ਸਰਨਿ ਸਰਨਾਲਜ:।।
[13]ਸ੍ਰੀ ਪਤਿ ਪਰਮਾਨੰਦ ਅਚਜੁਤ ਪੁਰਸੋ ਪ੍ਰਸੀਦ ਕਰੁਨਾਮਯ:॥੪॥੭॥੧੭੦੬॥੪੦੨੫॥

---

੧. ਤੇਰਾ-ਪੁਤ੍ਰ ਬ੍ਰਹਮਾ ਜਿਹੜਾ ਸੰਸਾਰ ਨੂੰ ਉਤਪਤਿ ਕਰਨ ਵਾਲਾ ਹੈ, ਉਸਦਾ ਪੁਤ੍ਰ (ਮੈਂ ਕੁਬੇਰ) ਤੇਰਾ ਪੁਤ੍ਰ (ਭਾਵ-ਆਗਿਆਕਾਰੀ ਦਾਸ) ਹੋਇਆ ਹਾਂ। ੨. ਤੇਰੀ ਸੱਤਾ ਦੇ ਪ੍ਰਤਾਪ ਨਾਲ ਹੀ ਅਤਿ ਵਿਭਵ ਅਤੇ ਕੁਬੇਰ ਪਦ ਪਾਯਾ ਹੈ। ੩.ਇਹੋ ਜਿਹੇ ਜੋ ਆਪ ਵੈਰਾਟ ਰੂਪ ਮਹਾਂ ਸੁਆਮੀ ਜਗਤ ਸ੍ਵਰੂਪ, ਖਟ ਗੁਣ ਸਪੰਨ ਤੇ ਪ੍ਰਤਾਪਵਾਨ ਹੋ !। ੪. ਹੇ ਨਾਥ ! ਹੇ ਜਗਤ ਪੂਜਯ!! ਹੇ ਸੁਆਮੀ ਸ੍ਰੀ ਧਰਿ !!! (ਮੈਂ) ਤੇਰੀ ਸ਼ਰਣ ਆਇਆ ਹਾਂ, (ਆਪ) ਪ੍ਰਸੰਨ ਹੋਵੋ ?। ੫. ਵਰੁਣ ਦੇਵਤੇ ਦੀ ਕੀਤੀ ਹੋਈ ਉਸਤਤੀ। ੬. ਹੇ ਪਦਮ ਨਾਭ ! ਤੇਰੇ ਲਈ ਨਮਸਕਾਰ ਹੈ। ਹੇ ਕਮਲਾਸਨ ! (ਤੈਨੂੰ) ਨਮਸਕਾਰ ਹੈ। ੭. ਹੇ ਗਰੁੜ ਚਿੰਤਨ ਧ੍ਵਜੀ ! ਹੇ ਵਿਸ਼ਣੂ !! ਹੇ (ਸੰਖ) ਗਦਾ, ਚਕ੍ਰ, ਅਤੇ ਧਨੁਖ ਧਾਰੀ ਨਮਸਕਾਰ ਹੈ। ੮. ਮਰੀ ਜਲ ਦੀ ਬਾਦਸ਼ਾਹੀ ਤੇਰੀ ਕ੍ਰਿਪਾ ਨਾਲ ਸਫਲ ਹੈ ਅਤੇ ਹੇ ਪ੍ਰਭੂ ! ਤੇਰੀ ਕ੍ਰਿਪਾ ਨਾਲ ਹੀ ਲੋਕ ਪਾਲਤੂ (ਦਿਗਪਾਲਪਨ) ਵੀ ਸਫਲ ਹੈ। ੯. ਸਾਰੇ ਦੇ ਸਾਰੇ ਹੀ ਪਾਣੀਆਂ ਦੀ ਮਹੱਤ੍ਵਤਾ ਮਿਲੀ ਹੈ ਅਤੇ ਤੇਰੀ ਕ੍ਰਿਪਾ ਨਾਲ ਹੀ ਧਨ (ਨਕਦੀ) ਅਤੇ ਸੰਪਦਾ (ਸਾਜ਼ੋ ਸਮਾਨ) ਵੀ ਮਿਲੀ ਹੈ। ੧੦. ਸਮੂਹ ਦੇ ਸਮੂਹ ਯਾਦ (ਆਦਿਕ ਜਲਜੰਤੂਆਂ) ਦੀ ਮਾਲਕੀਯਤ। ੧੧. ਹੇ ਮਾਯਾ ਪਤੀ ! ਤੇਰੀ ਕ੍ਰਿਪਾ ਨਾਲ ਮਿਲੀ ਹੈ॥ ਹੇ ਦਯਾਲ ! ਈਸ੍ਵਰ !! ਧਰਤੀ ਦਾ ਆਸ੍ਰਯ !!! (ਮੈਂ) ਤੇਰਾ ਪੁਤ੍ਰ ਹਾਂ, ਅਤੇ ਹੇ ਪ੍ਰਿਥ੍ਵੀ ਦੇ ਵਡੇ ! ਤੇਰੀ ਸਤਯਾ ਨਾਲ ਹੀ ਵਿਭੂਤੀ ਮਿਲੀ ਹੈ। ੧੨. ਇਸ ਤਰਾਂ ਦੇ ਸੰਸਾਰ ਰੂਪ, ਜਲ ਵਿਚ ਘਰ ਵਾਲੇ, ਮਾਯਾਪਤੀ, ਪਰਮ ਆਨੰਦੀ, ਚਯੁਤ ਰਹਿਤ, ਪੌਰਸ਼ ਯੁਕਤ, ਪਰਾ ੧੩. ਮਨ ਬਾਣੀ ਤੋਂ ਵਯਾਪਕ, ਕ੍ਰਿਪਾ ਰੂਪ, (ਆਪਣੀ) ਸਰਣ ਵਿਚ (ਆਲਯ) ਨਿਵਾਸ ਦੇਣ ਹਾਰ ਸ੍ਰੀ ਸਰਬਲੋਹ। ਸ਼ਰੀਰ ਅਨੁਸਾਰ ਤੇਰੀ ਸ਼ਰਣ ਹਾਂ, (ਤੂੰ) ਪ੍ਰਸੰਨ ਹੋ ?।

Aਪਾ:—ਤ੍ਵ ਆਤਮਜ ਮਾਹਿ ਭੂਮਨ ਤ੍ਵ ਸੱਤਾਦਿ ਬਿਭੂਤਿ ਲਭਤ੍ਵ, (ਤ੍ਵ ਆਤਮਜੰ, ਅਹੰ, ਭੂਮਨ੍, ਤ੍ਵ ਸੱਤਾ ਦਿਬਯ ਭੂਤਿ, ਲਭਯ) ਹੇ ਭੂਮਨ੍ ! ਮੈਂ ਤੇਰਾ ਹਾਂ ਤੇਰੀ ਸਤਾ ਨਾਲ ਹੀ ਦਿਬਯ (ਦਿਬਯ ਭੂਤਿ) ਦੇਵ ਸਾਮਗ੍ਰੀ ਮਿਲੀ ਹੋਈ ਹੈ।

* ਇਸ ਦੀ ਹਰੇਕ ਤੁਕ ੮ ਮਾਤ੍ਰਾ ਦੀ ਹੈ ਚੌਥੀ ਤੇ ਪੰਜਵੀਂ ਮਾਤ੍ਰਾ ਦਾ ਅੱਖਰ ਦੀਰਘ ਹੋਵੇ, ਗਯਾਰਵੀਂ ਬਾਰਵੀਂ ਤੇਰਵੀਂ ਤੇ ਚੌਧਵੀਂ ਮਾਤ੍ਰਾ ਵਾਲੇ ਅਖਰ ਦੀਰਘ ਤੇ ਅੰਤ ਗੁਰੁ ਦਾ ਅਵਸ਼ਯ ਨਿਯਮ ਹੈ।

ਬਿਸਨੁਪਦ ਸ਼ੰਕਰ ਸ਼ਲੋਕ ਅਮਰਾ* ਸਲਲੇਂਦ੍ਰ ਬਾਚ ॥

[1]ਨਮੋ ਨਿਰੰਜਨ ਆਦਿ ਪ੍ਰਭੂ, ਪਦ ਸਰੋਜ ਸੁਖ ਧਾਮ
[2]ਸੁਤਹ ਸਿੱਧਿ ਸੁਖ ਮੂਲ ਜਨ, ਕ੍ਰਿਪਾ ਸਿੰਧੁ ਪਰਧਾਮ ॥

ਛੰਦ ॥

[3]ਨਮਾਮਿ ਨਾਥ ਭਜਾਮਿ ਤੇ, ਪਦ ਕੰਜ ਤੁਧ ਸੇਵਤੁੋਂ ਸਦਾ
[4]ਚਰ ਅਚਰ ਤੁਧ ਧਜਾਵਤੁ ਉਪਾਸਤਿ ਪ੍ਰਨਵਤਿ ਬਿਧ,ਭਵ,ਸਾਰਦਾ
[5]ਮਦ੍ਰ ਬਰੁਨਤਾ ਪ੍ਰਸਾਦਿ ਥੇ, ਭਯੋ ਸਫਲ ਜਨਮ ਸਕਾਰਥੀ
[6]ਲੋਕ ਪਾਲ ਅਧਿਪਤਿ ਸਲਲ ਪਦ, ਜਾਦਵ ਗਨਾਨਾ ਸ੍ਵਾਰਥੀ ॥੧॥
[7]ਹਮ ਬਾਲ ਬੁਧਿ ਤੁਅ ਪੁਤ੍ਰ ਅਗਜਾਨੇ, ਤ੍ਰ ਸੱਤਾ ਬਿਭੂਤਿ ਪ੍ਰਾਪਤੇ
[8]ਐਸੇ ਤੁਮ ਜੋ ਦਯਾਲ ਸ੍ਰੀ ਸਰਬਲੋਹ; ਸ੍ਰੀ ਧਰ, ਸ੍ਰੀ ਪਤੇ
[9]ਪ੍ਰਭੁ ਸਰਨਿ ਆਯੋ, ਬਿਸ੍ਵਾਸ ਪਾਯੋ, ਮੁਝ ਅਪਨਾਈਏ ਧਰਨੀ ਧਰਾ
[10]ਪ੍ਰਸੰਨ ਹੂਜੇ, ਸਰਨਿ ਦੀਜੈ, ਰੱਛ ਕੀਜੈ ਅਪਰੰਪਰਾ ॥੨॥੮॥੧੭੦੭॥੪੦੨੬॥

ਬਿਸ਼ਨੁਪਦ ਸ਼ੰਕਰ ਸਮਨ੍ਰ ਬਾਚ[11] ਸਤੁਤਿ ਸ਼ਲੋਕ ॥

[12]ਨਮਸਤੰ ਮਹਾਕਾਲ ਅਕਾਲੰ, ਨਮਸਤੇ ਸਰਬ ਪਾਲਕਹ ॥
[13]ਨਮਸਤੰ ਪੋਖਕੰ ਭਰਤਾ, ਨਮਸਤੇ ਸਰਬ ਦਯਾਲਕਹ ॥੧॥

---

੧. ਹੇ ਮਾਯਾ ਰਹਿਤ ! ਪਹਿਲੇ ਸ੍ਵਾਮੀ !! ਕਵਲ ਸਮ ਚਰਨਾਂ ਵਾਲੇ ਅਤੇ ਸੁਖ ਦੇ ਘਰ (ਤੈਨੂੰ) ਨਮਸਕਾਰ ਹੈ। ੨. ਬਿਨਾ ਜਤਨ ਹੀ ਪ੍ਰਾਪਤਿ ਹੋਣ ਵਾਲੇ, ਜਨਾ ਦੇ ਸੁਖ ਦੀ ਆਦਿ, ਕ੍ਰਿਪਾ ਦੇ ਸਮੁੰਦ੍ਰ ਅਤੇ ਘਰਾਂ ਤੋਂ ਰਹਿਤ ਹੇ ਨਾਥ ! ਨਮਸਕਾਰਦਾ ਹਾਂ, (ਤੈਨੂੰ) ਸਿਮਰਦਾ ਹਾਂ, ੩. ਅਤੇ ਤੇਰੇ ਹੀ ਚਰਨ ਕਵਲਾਂ ਨੂੰ ਨਿਤਾਜ ਸੇਵਨ ਕਰਦਾ ਹਾਂ। ੪. ਤੈਨੂੰ ਸਾਰੇ ਚਲਣ ਵਾਲੇ ਅਤੇ ਨ ਚਲਣ ਵਾਲੇ (ਜੀਵ) ਧਜਾਵਦੇ ਅਤੇ (ਤੇਰੀ) ਉਪਾਸਨਾ ਕਰਦੇ ਹਨ, ੫. ਬ੍ਰਹਮਾ, ਸ਼ਿਵ ਅਤੇ ਸਾਰਦਾ ਭੀ ਪ੍ਰਣਾਮ ਕਰਦੀ ਹੈ। ਮੇਰੀ ਵਰੁਣਤਾਈ ਤੇਰੀ ਕ੍ਰਿਪਾ ਨਾਲ ਸਫਲ ਹੋਈ ਹੈ ਅਤੇ ਜਨਮ ਭੀ (ਸਕਾਰਥੀ) ਸਫਲ ਹੋਇਆ ਹੈ ੬. ਦਿਗਪਾਲ, ਅਤੇ ਜਲ ਦਾ ਅਧਿਪਤੀ ਦਰਜਾ, ਅਤੇ ਸਭ ਯਾਦਸ੍ (ਆਦਿ ਜਲ ਜੰਤੂਆਂ ਦੇ) ਕਾਰਜਾਂ ਨੂੰ ਪੂਰਾ ਕਰਨ ਵਾਲਾ ਹਾਂ। ੭. ਅਸੀਂ ਬਚਿਆਂ ਦੀ ਬੁਧਿ ਰਖਣ ਵਾਲੇ ਤੇਰੇ ਅਗਜਾਨੀ ਪੁਤ੍ਰ ਹਾਂ, ਅਤੇ ਤੇਰੀ ਸਤਤਾ ਨਾਲ ਸੰਪਦਾ ਮਿਲੀ ਹੋਈ ਹੈ। ੮. ਅਜਿਹੇ ਤੁਸੀ ਜੋ ਦਯਾਲੂ, ਸ੍ਰੀ ਸਰਬਲੋਹ, ਮਾਯਾ ਦਾ ਆਸਰਾ, ਮਾਯਾ ਪਤੀ ਹੋ। ੯. ਪ੍ਰਭੂ ! [illegible] ਆਇਆ ਹਾਂ (ਆਪ ਦਾ ਹੀ) ਭਰੋਸਾ (ਦਿਲ ਵਿੱਚ) ਪਯਾ (ਰਖਿਆ) ਹੈ ਹੇ ਧਰਤੀ ਨੂੰ ਆਸ੍ਰਯ ਬਣਾ ਲੈ। ੧੦. ਹੇ ਪਰੰਮਪਰਾ ਰਹਿਤ ! (ਜੀ) ਪ੍ਰਸੰਨ ਹੋਹੁ ? ਸ਼ਰਣ [illegible] ਹੁ ? ਅਤੇ [illegible] ਖਿਆ ਕਰੋ ! ੧੧. ਯਮਰਾਜ ਦੀ ਕੀਤੀ ਹੋਈ ਉਸਤਤਿ। ੧੨. ਹੇ ਵਡੇ ਕਾਲ ! [illegible]ਤ ਤੋਂ ਬਿਨਾ [illegible] ਪਾਲਨ ਕਰਤੇ ! ਨਮਸਕਾਰ ਹੈ। ਹੇ ਪਾਲਣਹਾਰ ਸ੍ਵਾਮੀ ! ਨਮਸ[illegible] ੧੩. [illegible] ਉ[illegible] ਨਮਸਕਾਰ ਹੈ।

* ੨੪ ਮਾਤ੍ਰਾ ਦੀ ਤੁਕ ਵਾਲੇ ਦੋਹੇ ਨੂੰ ਸ਼ਲੋਕ ਅਮਰਾ ਵੀ ਕਿਹਾ [illegible] ਅੱਖਰ ਹਨ। 'ਸੁਤਹ' ਨੂੰ ਮਾਤ੍ਰਿਕ ਹਿਸਾਬ ਵਾਸਤੇ 'ਸੁਤ' ਜਾ[illegible]। ਪਿੰਗਲ ਅਨੁਸਾਰ ਕਿਹਾ ਜਾਂਦਾ ਹੈ।

ਤੂ ਸੱਤਾ ਧਰਮਰਾਜ ਪਦ ਭਯੋ, ਹੇ ਭੂਮਨ੍ ਹਉ ਪੁਤ੍ਰ ਤਿਹਾਰੇ

ਨਾਮ ਪ੍ਰਤਾਪ ਥਾਰੇ ਅਘਿ ਜੀਵਨ, ਤਾਸ ਪਾਪ ਮੁਝ ਪੋਹਤਿ ਨਾ ਰੇ

ਐਸੋ ਨਾਮ ਨਿਰੰਜਨ-ਤੁਹਾਰੋA ਓਟ ਸਰਨਾਗਤਿ ਥਾਰੀ

ਹੋਹੁ ਪ੍ਰਸੰਨ ਤ੍ਰਿਭਵਨ-ਪਤਿਨਾਯਕ, ਸ੍ਰੀ ਸਰਬਲੋਹ ਹਉ ਸਰਨਿ ਤਿਹਾਰੀ॥੨॥੧੦॥੧੭੦੮॥੪੦੨੮॥

ਬਿਸਨੁਪਦ ਕਿਕਰ, ਸ਼ਲੋਕ ਨਉਦਾ* ਸੁਰੇਸ ਬਾਚ ਸਤੁਤਿ

ਨਮਸਤੇ ਕਮਲਾ-ਕਾਂਤੰ, ਨਮਸਤੇ ਅਘ-ਨਾਸਨ ਹਰੀ

ਨਮਸਤੇ ਸਿੰਧੁ ਨਿਵਾਸੀ, ਨਮਸਤੇ ਬਿਕੁੰਠ ਨਾਯਕਹB

ਮਦ ਇੰਦ੍ਰਤ੍ਵ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਸੁਰ ਰਾਟਤ੍ਵC

ਤ੍ਵ ਪ੍ਰਸਾਦਿ ਪਯੂਸ ਮਹਤਾ, ਸਰਬ ਦੇਵ ਬਸਿਸ੍ਤਿਤਾ ॥੨॥

ਤ੍ਵ ਸਕਤੀ ਭਵ ਸਚੀ ਰੂਪੰ ਮਦ ਜਾਯਾ ਗ੍ਰਿਹ ਮੇਦਨੀ

ਤ੍ਵ ਆਤਮਜੋਸਮੀ ਸ੍ਵਾਮਿਨ੍ ਬਿਸ੍ਵ-ਰੂਪ ਗੋਬਿੰਦ ਹਰਿ

ਤ੍ਵ ਸਰਨੇ ਕ੍ਰਿਪਾਲਮੀਸ਼ਃ, ਪ੍ਰਸੀਦ ਪੰਨਗਾਮਨਃ ॥੩॥੧੧॥੧੭੧੦॥੪੦੨੯॥

੧. ਤੇਰੀ ਸਤ੍ਯਾ ਨਾਲ ਹੀ ਧਰਮਰਾਜ ਦਾ ਦਰਜਾ (ਮਿਲਿਆ ਹੋਇਆ) ਹੈ। ੨. ਹੇ ਵਡੇ ਮੈਂ ਤੇਰਾਂ ਪੁਤ੍ਰ ਹਾਂ ਤੇਰੇ ਨਾਮ ਦੇ ਪ੍ਰਤਾਪ ਨਾਲ ਤਿਨਾਂ ਪਾਪੀ ਜੀਵਾਂ ਪਾਪ ਮੈਨੂੰ ਸਪਰਸ਼ ਨਹੀ ਕਰਦੇ ੩. ਹੇ ਮਾਯਾ ਰਹਿਤ! ਅਜਿਹਾ ਤੁਹਾਡਾ ਨਾਮ (ਮੈਂ) ਆਸ੍ਰਯ ਲੈਕੇ ਤੇਰੀ ਸਰਣ ਆਇਆ ਹਾਂ। ੪ ਹੇ ਤ੍ਰਿਲੋਕੀ ਦੇ ਮਾਲਕਾਂ ਦੇ ਮਾਲਿਕ ਸ੍ਰੀ ਸਰਬਲੋਹ ਜੀ! ਮੈਂ ਤੇਰੀ ਸਰਣ ਹਾਂ, ਪ੍ਰਸੰਨ ਹੋ? ੫. ਇੰਦ੍ਰ ਦੀ ਕੀਤੀ ਹੋਈ ਉਸਤਤਿ। ੬. ਕਮਲਾ ਦੇ ਸ੍ਵਾਮੀ ਨੂੰ ਨਮਸਕਾਰ ਹੈ, ਪਾਪ ਨਾਸ ਕਰਨਹਾਰ ਨਮਸਕਾਰ ਹੈ। ੭. ਸਮੁੰਦ੍ਰ ਦੇ ਨਿਵਾਸੀ ਨੂੰ ਨਮਸਕਾਰ ਹੈ। ਵੈਕੁੰਠ ਦੇ ਸ੍ਵਾਮੀ ਨੂੰ ਨਮਸਕਾਰ ਹੈ। ੮. ਮੇਰੀ ਇੰਦ੍ਰਤਾਈ, ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਸਤ੍ਯਾ ਨਾਲ ਹਾਂ ਦੇਵਰਾਜਪਨ (ਮਿਲਿਆ) ਹੈ। ੯. ਤੇਰੀ ਕ੍ਰਿਪਾ ਨਾਲ ਹੀ ਅੰਮ੍ਰਿਤ ਦੀ ਵਡਿਆਈ ਅਤੇ ਸਭਿ ਦੇਵਤਿਆਂ ਦੀ ਵਿਸੇਸਤਾ (ਮਿਲੀ) ਹੈ। ੧੦.ਤੇਰੀ ਸ਼ਕਤੀ, ਸਚੀ ਰੂਪ ਹੋ ਕੇ ਘਰ ਵਿੱਚ ਮੇਰੀ ਇਸਤ੍ਰੀ ਹੋਈ ਅਤੇ ਧਰਤੀ (ਮੈਨੂੰ ਮਿਲੀ)। ੧੧.ਹੇ ਸ੍ਵਾਮੀ! ਤੇਰਾ ਮੈਂ ਪੁਤ੍ਰ ਹਾਂ, ਹੇ ਵੇਦਾਂ ਤੋਂ ਜਾਨਣ ਯੋਗ! ਹਰੀ। ੧੨.ਕ੍ਰਿਪਾਲ ਈਸ੍ਵਰ ਅਤੇ ਸੇਸ਼ ਨਾਗ ਦੀ (ਸਹਜਾ) ਉੱਤੇ ਸਯਨ ਕਰਨਹਾਰ!! ਤੇਰੀ ਸਰਣ ਵਿੱਚ ਹਾਂ (ਤੂੰ) ਪ੍ਰਸੰਨ ਹੋ?।

A ਪਾ:--ਐਸੋ ਨਾਮ ਨਿਰੰਕਾਰ ਤਿਹਾਰੋ—ਵੀ ਹੈ। ਉਪਰੋਕਤ ਅਰਥ ਨਾਲੋਂ ਕੋਈ ਖਾਸ ਫਰਕ ਨਹੀ ਹਪਦਾ ਕੇਵਲ "ਨਿਰੰਕਾਰ" ਪਦ ਦਾ ਅਰਥ 'ਬਿਨਾ ਆਕਾਰ'' ਹੈ।

B ਪਾ:—ਨਮਸਤੇ ਸਿੰਧੁ ਨਦੀਵਾਸੀ, ਨਮਸਤੇ ਬਦੀਕੁੰਠ ਨਾਯਕਹ।

C ਪਾ:—''ਸੁਰਆਟਤੱਤ'' ਵੀ ਮਿਲਦਾ ਹੈ।

ਸਤਾਈ ਮਾਤ੍ਰਾ ਦੀ ਪੰਗਤੀ ਵਾਲੇ ਛੰਦ ਦਾ ਨਾਮ 'ਸਲੋਕ ਨਉਦਾ' ਹੈ। ਇਸਦਾ ਚੌਥਾ, ਦੀਰਘ ਹੋਣ ਜ਼ਰੂਰੀ ਹਨ। ਹਰੇਕ ਪੰਗਤੀ ਦੇ ੨੦ ਅੱਖਰ ਹੋਣੇ ਵੀ ਇਸ ਦੇ ਨਿਯਮ ਵਿਚ ਸ਼ਾਮਲ ਹੈ।

ਭੁਜਾ ਭਾਰ ਸਤੁਤਿ ਛੰਦ ਸ਼ੰਕਰ ॥

[1]ਨਮੋ ਨਿਰਜੁਰ ਨਿਰਬਿਕਾਰੰ ਭੂਮਿ ਭਾਰ ਨਿਵਾਰਨੰ
[2]ਨਮੋ ਆਦਿ, ਅਯੋਨਿ, ਅਕ੍ਰਿਯ, ਕਲਿ ਕਲੁਖ ਬਿਦਾਰਨੇ ॥
[3]ਮਦ ਸਫਲ ਇੰਦ੍ਰਤ੍ ਕ੍ਰਿਪਾ ਥਾਰੀ, ਤੁ ਪ੍ਰਸਾਦਿ ਸੁਰੇਂਦ੍ਰਤਾ ॥
[4]ਪਯੂਸ ਮਾਹਤੱਤਾ ਪ੍ਰਾਪਤਿ, ਸਕਲ ਦੇਵ ਮਹੇਂਦ੍ਰਤਾ ॥੧॥
[5]ਤੁ ਸਕਤੀ ਸਚੀ ਭਈ ਤੇ ਸੋ ਗ੍ਰਿਹ-ਬਾਸੀ-ਗ੍ਰੇਹਨੀ[A] ॥
[6]ਹਉਂ ਪੁਤ੍ਰ ਥਾਰੋ, ਦਯਾ ਧਾਰੋ, ਗਹਿ ਭੁਜਾ ਲੀਜੈ ਪ੍ਰਭੁ ਧਨੀ ॥
[7]ਪ੍ਰਸੰਨ ਹੋਹੁ ਦਯਾਲ ਦੀਨਾਨਾਥ ਜਗ-ਬੰਦਨ ਦਈ ॥
[8]ਪ੍ਰਸੰਨ ਪਰਮਾਨੰਦ ਜਗ-ਪਤਿ ਸਰਨ-ਪੁਰਸੋਤਮ ਜਨਸ੍ਰੋ ॥੨॥੧੨॥੧੭੧੧॥੪੦੩੦॥

ਭੁਜਾਪਦ ਸੰਕਰ ਸ਼ਲੋਕ ਸੋਮਾਵਲੀ*[B] ਸੋਸਥਾਰ ਸਤੁਤਿ ॥

[9]ਨਮਸਤੇ ਸ੍ਰੀਧਰ ਜਗਨ੍ਨਾਥੰ ਨਮਸਤੇ ਮਹਾਹਿ ਬਲੇ ਪ੍ਰਭੋ ॥
[10]ਨਮਸਤੇ ਆਦਿ ਪੁਰਸੋਤਮੰ ਨਮਸਤੇ ਸ੍ਰੀ ਜਨਾਰਦਨ ਸ਼ੁਭੇ ॥੧॥
[11]ਮਦ ਸੇਸ[C]ਅਨੰਤਤਾ ਤੁ ਪ੍ਰਸਾਦਿ ਸਫਲ,ਤੁ ਸੱਤਾ ਬ੍ਰਹਮਾਂਡ ਧਾਰਤਾ ॥
[12]ਧਰਮੇਕ ਫਨਾਗ੍ਰੇ ਅਣੁ ਤੁਲਯੰ, ਭਾਗ ਬਿੰਸਤਿ ਗਰਿਸ੍ਰਤਾ ॥੨॥

---

੧. ਹੇ ਤਾਪ ਰਹਿਤ ! ਵਿਕਾਰ ਰਹਿਤ !! ਅਤੇ ਧਰਤੀ ਦੇ ਭਾਰ ਨੂੰ ਦੂਰ ਕਰਨਹਾਰ !!! (ਤੈਨੂੰ) ਨਮਸਕਾਰ ਹੈ। ੨. ਹੇ ਪਹਿਲੇ ! ਯੋਨਿ ਰਹਿਤ !! ਕ੍ਰਿਯਾ ਰਹਿਤ ਅਤੇ ਕਲਿਯੁਗ ਦੇ ਪਾਪਾ ਨੂੰ ਨਾਸ ਕਰਨਹਾਰ !!! ਨਮਸਕਾਰ ਹੈ। ੩. ਮੇਰੀ ਇੰਦ੍ਰਤਾ ਤੇਰੀ ਕ੍ਰਿਪਾ ਨਾਲ ਸਫਲ ਹੋਈ ਤੇਰੀ ਕ੍ਰਿਪਾ ਨਾਲ ਦੇਵਰਾਜਤਾਈ ਹੈ। ੪. ਅਮ੍ਰਿਤ ਦੀ ਵਡਿਆਈ ਅਤੇ ਸਾਰੇ ਦੇਵਤਿਆਂ ਦੀ ਮਹਾਂ ਸਲਤਨਤ ... ਤਿ ਹੋਈ ਹੈ। ੫. ਜੋ ਤੇਰੀ ਸਕਤੀ ਹੈ ਉਹ ਤਾਂ ਸਚੀ ਹੋ ਕੇ (ਮੇਰੀ) ਘਰਵਾਲੀ ਬਣ ਕੇ (ਮੇਰੇ) ਘਰ ਵਸੀ ਹੋਈ ਹੈ। ੬. ਮੈਂ ਤੇਰਾ ਪੁਤ੍ਰ ਹਾਂ, ਦਯਾ ਕਰ ! ਹੇ ਧਨੀ (ਮਾਲਿਕ) ਪ੍ਰਭੂ ਜੀ ! ਬਾਂਹ ਫੜ ਲਵੋ ?। ੭. ਹੇ ਦਯਾਲ, ਗ਼ਰੀਬਾਂ ਦੇ ਨਾਥ, ਜਗਤ ਦੇ ਪੂਜਯ ਪ੍ਰੇਰਕ ! ਪ੍ਰਸੰਨ ਹੋ !। ੮. ਹੇ ਪਰਮ ਆਨੰਦ ਰੂਪ, ਜਗਤ ਦੇ ਸੁਆਮੀ, ਉੱਤਮ ਪੁਰਖ, ਜਨਾਂ ਦੇ ਈਸ਼੍ਵਰ (ਮੈਂ ਤੇਰੀ) ਸਰਣ ਹਾਂ, ਪ੍ਰਸੰਨ ਹੋ ?। ੯. ਮਹਾ ਦੇ ਆਸ੍ਰਯ, ਜਗਤ ਦੇ ਸੁਆਮੀ ਅਤੇ ਬਹੁਤ ਹੀ ਬਲਵਾਨ ਪ੍ਰਭੂ ਨੂੰ ਨਮਸਕਾਰ ਹੈ। ੧੦. ਪੁਰਸ਼ਾਂ ਤੋਂ ਉੱਤਮ ਅਤੇ ਆਦਿ (ਹਸਤੀ) ਨੂੰ, ਅਤੇ ਸੁੰਦਰ, ਜਨਾਂ ਤੋਂ ਮੰਗਣਹਾਰ ਅਤੇ ਕਲਯਾਣ ਰੂਪ ਨੂੰ ਨਮਸਕਾਰ ਹੈ। ੧੧. ਮੇਰੀ ਸੇਸਤਾ ਅਥਵਾ ਅਨੰਤਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ ... ਨ ਹੀ ਬ੍ਰਹਮੰਡ ਨੂੰ (ਸਿਰ ਤੇ) ਧਾਰਦਾ ਹਾਂ। ੧੨. ਧਰਤੀ ਫਣ ਦੇ ਅੱਗੇ ਚੌਣੇ (ਚਾਵਲ) ਵਾਂਗੂ (ਰਖੀ ਨੂੰ ਚੌਣੇ ... ਵੀ) ਵੀਹਵਾਂ ਹਿੱਸਾ (ਘੱਟ) ਭਾਰੀਤਨ (ਇਸ ਬ੍ਰਹਮਾਂਡ ਦੇ) ਹੋ ਜਾਂਦਾ ਹੈ।

A ਪਾ:—ਗ੍ਰਿਹ ਬਾਸੀ ਗ੍ਰੇਹਨੀ, ਵੀ ਹੈ,—ਪਰ ਅਸ਼ੁੱਧ ਮਾਲੂਮ ਪੈਂਦਾ ਹੈ।

B ਪਾ:—ਸੋਮਾਵਲੀ।

C ਪਾ:—ਲਿਖਾਰੀ ਤੋਂ "ਸੇਸ" ਪਾਠ ਗ਼ਲਤੀ ਨਾਲ ਜ਼ਿਆਦਾ ... ਗਿਆ ਹੈ ਅਤੇ ਹੜਤਾਲ ਫੇਰਨ ਦਾ

[1]ਨ ਬਜਾਪਤੇ ਭਾਰ ਤਸਯ, ਤ੍ਵ ਪ੍ਰਸਾਦਿ ਲੋਮਨ੍ ਤੁਲਯ: ॥

[2]ਸਰਬਾਨਿ ਨਾਗ ਗਣਾ ਅਧਿਪਤਿ, ਤ੍ਵ ਪ੍ਰਸਾਦਿ ਤਲ ਨਾਯਕੰA॥੩॥

[3]ਦਿਬਯ ਬਿਭੂਤੇ ਮਹਾ ਮਨੀ ਚ ਪ੍ਰਾਪਤੰ ਤ੍ਵ ਕ੍ਰਿਪਾ ਹਰੀ:

[4]ਮਸਮਦ ਤ੍ਵ ਪੁਤ੍ਰ ਸ੍ਵਾਮੀ ਸ੍ਵਾਮਿਨ੍, ਸ੍ਵਤਹ ਰੂਪ ਨਾਰਾਯਣਹ ॥੪॥

[5]ਅੰਸ ਭੂਤ ਤ੍ਵ ਆਤਮਜ ਭੂਮਨ, ਤ੍ਵ ਸੱਤਾ ਧਰਨੀ ਧਰਮ੍

[6]ਬੰਦਤੇ ਸਹੰਸ੍ਰ ਫਨਿ ਪਦ ਤ੍ਵਯ, ਮੁੱਚਾਰ ਤੇ ਤ੍ਵ ਨਾਮ ਪਾਵਨ: ॥੫॥

[7]ਦ੍ਵੇ ਸਹੰਸ੍ਰ ਰਸਨਾ ਭਾਖੰਤਿ ਨਾਮੰ, ਤਦਯਪਿ ਨ ਲਭਨੇ ਪਾਰ ਤੁਮਸਯ:

[8]ਨੇਤਿ ਨੇਤਿ ਕਥੰਤਿ ਨਿਗਮੰ, ਸੇਖ, ਸਾਰਦ, ਭਵ, ਬਿਰੰਚ ॥੬॥

[9]ਮਿਦੰ ਬਿਸ੍ਵ-ਰੂਪ-ਮਨੰਤ ਤੁਮੇਵੰ, ਸਉਖ-ਸਿੰਧੁ ਸਰਨਾਗਤਿ ਬਤਸਲੰ ॥

[10]ਪ੍ਰਸੀਦ ਪਰਮਾਨੰਦ ਭਦ੍ਰੰ, ਮੰਗਲਯ-ਮੂਰਤਿ ਆਨੰਦ ਕੰਦੰ ॥੭॥੫੩॥੧੭੧੨॥੪੦੩੧॥

ਮਹਾ ਸੇਖ ਬਾਚ ਬਿਸਨੁਪਦ ਸੰਕਰ, ਛੰਦ ਰਾਇ ਮੁਨੀ*B ॥

[11]ਨਮੋ ਪਰਮਾਤਮ, ਬਯਾਪਕ-ਪੂਰਨ, ਸਰਬਾਤਮ, ਸੁਖ-ਰਾਸੀ ॥

[12]ਆਦਿ, ਅਜੋਨਿ ਜੋ ਸ੍ਵਤਹ ਪ੍ਰਕਾਸਕ, ਸਭਿ-ਘਟ-ਅੰਤਰਿ-ਵਾਸੀ ॥

[13]ਮਹਾ ਜੋਧ, ਮਾਧਵ, ਮਧੁ-ਮਰਦਨ, ਮੁਕੰਦ, ਮੁਰਾਰਿ - ਖਰਾਰੀ ॥

[14]ਪਾਰਬ੍ਰਹਮ, ਪਾਵਨ, ਪਰਮੇਸ੍ਵਰੰ, ਸੁਰ, ਸੰਤਨੁ-ਹਿਤਕਾਰੀ ॥੧॥

---

੧. ਉਸ ਦਾ ਭਾਰ ਨਹੀ ਲਗਦਾ ਤੇਰੀ ਕ੍ਰਿਪਾ ਨਾਲ ਰੋਮ ਦੇ ਸਮਾਨ ਹੈ। ੨. (ਮੈਂ) ਸਾਰੇ ਦੇ ਸਾਰਿਆਂ ਹੀ ਨਾਗਾਂ ਦਾ ਵਡਾ ਰਾਜਾ ਹਾਂ ਅਤੇ ਤੇਰੀ ਕ੍ਰਿਪਾ ਨਾਲ ਹੀ ਪਾਤਾਲ ਦਾ ਮਾਲਿਕ ਹਾਂ। ੩. ਹੇ ਹਰੀ! ਤੇਰੀ ਕ੍ਰਿਪਾ ਨਾਲ ਹੋਰ ਸੰਪਦਾ ਵਡੀਆਂ ਮਣੀਆਂ ਪ੍ਰਾਪਤ ਹਈਆਂ ਹਨ। ੪. ਹੇ ਸ੍ਵਾਮੀ! ਸ੍ਵਤੇ ਸ੍ਵਰੂਪ ਧਾਰਨਵਾਲੇ!! ਜਲ ਵਿੱਚ ਨਿਵਾਸ ਵਾਲੇ!!! ਮੈ ਤੇਰਾ ਪੁਤ੍ਰ ਹਾਂ। ੫. ਹੇ ਭੂਮਨ੍ (ਮੈ) ਤੇਰਾ ਅੰਸ਼ਭੂਤ ਪੁਤ੍ਰ ਹਾਂ ਅਤੇ ਤੇਰੀ ਸਤਯਾ ਨਾਲ ਧਰਤੀ ਨੂੰ ਧਾਰਦਾ ਹਾਂ। ੬. ਤੇਰੇ ਚਰਨਾ ਲਈ ਹਜ਼ਾਰ ਫਨਾਂ ਨਾਲ ਨਮਸਕਾਰ ਕਰਦਾ ਹਾਂ, ਅਤੇ ਤੇਰੇ ਪਵਿਤ੍ਰ ਨਾਮਾਂ ਨੂੰ ਉਚਾਰਦਾ ਹਾਂ। ੭. ਦੋ ਹਜ਼ਾਰ ਜੀਭਾਂ (ਤੇਰੇ) ਨਾਮਾਂ ਨੂੰ ਉਚਾਰਦੀਆਂ ਹਨ ਪ੍ਰੰਤੂ ਵੀ ਤੇਰਾ ਅੰਤ੍ਰ ਨਹੀ ਲਭ ਸਕਦੀਆਂ। ੮. ਵੇਦ ਵੀ ਤੈਨੂੰ ਬੇਅੰਤ ਬੇਅੰਤ ਕਹਿੰਦੇ ਹਨ (ਮੈ) ਸੇਸ਼ਨਾਗ, ਸਾਰਸ੍ਵਤੀ, ਸ਼ਿਵ ਅਤੇ ਬ੍ਰਹਮਾ ਵੀ। ਇਸ ਤਰਾਂ ਦਾ ਜਗਤ ਰੂਪ ਅਨੰਤ ਤੂੰ ਸਹੀ ਹੈ, ਸੁਖਾਂ ਦਾ ਸਮੁੰਦ੍ਰ, ਸਰਣ ਆਇਆਂ ਤੇ ਦਯਾ ਕਰਨਹਾਰ। ੧੦. ਪਰਮ ਆਨੰਦ ਵਾਲਾ, ਸਾਧੂ, ਕਲਯਾਣ ਯੋਗਯ ਮੂਰਤੀ, ਅਤੇ ਆਨੰਦ ਦੇ ਬੱਦਲ ਪ੍ਰਸੰਨ ਹੋ?। ੧੧. ਹੇ ਪਰਮ ਆਤਮਾ! ਪੂਰਣ ਵਯਾਪਕ, ਸਰਬ ਹੀ ਆਤਮਾ, ਅਤੇ ਸੁਖਾਂ ਦੇ ਖ਼ਜ਼ਾਨੇ। ੧੨. ਸਰਬ ਦੀ ਆਦਿ, ਜੋਨੀਆਂ ਤੋਂ ਰਹਿਤ, ਨਿਰਯਤਨ ਪ੍ਰਕਾਸ਼ ਕਰਨਹਾਰ ਅਤੇ ਸਾਰਿਆਂ ਦੇ ਹਿਰਦਿਆਂ ਵਿੱਚ ਨਿਵਾਸ ਕਰਨਵਾਲੇ। ੧੩, ਮਹਾਯੋਧੇ. ਮਾਯਾ ਦੇ ਪਤੀ, ਮਧੁ ਦੈਂਤਯ ਨੂੰ ਮਾਰਨਵਾਲੇ, ਮੁਕਤੀ ਦਾਤੇ, ਮੁਰ ਦੈਤਯ ਦੇ ਵੈਰੀ ਅਤੇ ਖਰ ਦੈਤਯ ਦੇ ਸ਼ਤਰੂ। ੧੪. ਹੇ ਦੂਰ! ਹੇ ਵਯਾਪਕ! ਹੇ ਪਵਿਤ੍ਰ ਹੇ ਪਰਮ ਈਸ਼੍ਵਰ! ਅਤੇ ਹੇ ਦੇਵਤਿਆਂ ਤੇ ਸੰਤਾਂ ਦੇ ਪਿਆਰੇ (ਆਪਨੂੰ) ਨਮਸਕਾਰ ਹੈ। A ਪਾ:—ਨਾਯਕ, ਵੀ

B ਪਾ:—ਸ੍ਰੀ ਆਨੰਦਪੁਰ ਸਾਹਿਬ ਸ਼ਹੀਦ ਬਾਗ ਅਤੇ ਇਕ ਹੋਰ ਬੀੜ ਵਿਚ "ਰ ਧਿ ਮੁ ... ਆਯਾ ਹੈ।

* ਉੱਨਵੀ ਮਾਤ੍ਰਿਕ ਛੰਦ ਦਾ ਨਾਮ 'ਰਾਇ ਮੁਨੀ' ਹੈ। ਇਸ ਦੇ ਪਹਿਲਾ ਵਿਸ਼੍ਰਾਮ ੧੨ ਮਾਤ੍ਰਾ ਤੇ ਅਤੇ ਅੰਤ ਯਗਣ ਹੋਣਾ ਅਵਸ਼ਯ ਨਿਯਮ ਹੈ।

[1]ਮੇਰੀ ਯਹਿ ਅਨੰਤਤਾ ਭੂਮਨ੍, ਤੁ ਪ੍ਰਸਾਦਿ ਭਈ ਸਫਲੰ
[2]ਏਕ ਫਨਾ ਪਰ ਰਾਈ ਭਾਰ ਤੁਲ, ਬੀਸ ਅੰਸ ਤੁਲ ਕੁਸਲੰ ॥
[3]ਭਾਰ ਨ ਬਜਾਪਤਿ ਤੁ ਸਤਾ ਕਰ, ਪੁਸਪ ਸਮਾਨ ਲਘੁ ਜਾਨਤਿ ॥
[4]ਅਤਲ, ਬਿਤਲ, ਸੁਤਲ, ਤਲ ਮਹਤਾ, ਸਾਤ ਰਸਨ ਪਰ ਮਾਨਤਿ ॥੨॥
[5]ਸਹੰਸ੍ਰ ਫਨਾ ਕਰ ਬੰਦਤਿ ਤੁਮ ਪਦ, ਦ੍ਵੈ ਸਹੰਸ੍ਰ ਰਸਨਾ ਕਰ ॥
[6]ਟੇਰਤਿ ਨਾਮ ਨਵਤਨ ਨਿਤ ਸਦਹੀ, ਤਦਜਪਿ ਨ ਪਾਰ ਮਹਾਬਰA ॥
[7]ਦਿਬਜ ਬਿਭੂਤਿ ਮਹਾਮਨਿ ਅਧਿਪਤਿB, ਭਯੋ ਮਯਾ-ਤੁ-ਹਰਿ-ਜੀ ॥
[8]ਸੁਤਹ ਰੂਪ ਪਰ ਰੂਪ ਤੁਮਾਰੋ, ਪੁਤ੍ਰ ਤੁਮਾਰਾ ਪ੍ਰਭੁ ਜੀ ॥੧॥ਰਹਾਉC॥
[9]ਅੰਸਭੂਤ ਤੁ ਆਤਮਜ ਹਉਂ ਹਰਿ, ਕ੍ਰਿਪਾ-ਸਿੰਧੁ ਜਗਤਾਗਰ ॥
[10]ਸਰਨਾਗਤਿ ਦੀਨ ਅਧੀਨ ਤੁਮਾਰਾ, ਹੋਹੁ ਪ੍ਰਸੰਨ ਸੁਖ-ਸਾਗਰ ॥੩॥੧੪॥੧੭੧੩॥੪੦੩੨॥

ਬਿਸਨੁਪਦ ਸੰਕਰ, ਬਾਸੁਕੀ ਬਾਚ ਸਤੁਤਿ, ਸਲੋਕ-ਬਾਰਦ-ਕਰਣ* ਤ੍ਰਬਲਿ ॥

[11]ਨਮਾਮਿ ਪਦਾਰਬਿੰਦ ਤੁਭਜੰ, ਪ੍ਰਸੰਨ ਬਦਨ ਗਦਾ ਧਰ:
[12]ਨਮਾਮਿ ਪੁੰਡਰੀਕਾਖੰ, ਨਮਸਤੁਭਜੰ ਪਦਮਾਵਰ: ॥੧॥

---

੧-੨. ਹੇ ਭੂਮਨ੍ ! ਤੇਰੀ ਮੇਹਰ ਨਾਲ ਮੇਰੀ ਸੇਸਨਾਰਤਾਈ ਸਫਲ ਹੋਈ ਹੈ, (ਸਾਰਾ ਬ੍ਰਹਮਾਂਡ) ਇਕ ਫਨ ਉਪਰ ਰਾਈ ਦੇ ਭਾਰ ਵਾਂਗ (ਬਲਕਿ ਉਸਤੋਂ ਵੀ) ਵੀਹਵੇਂ ਹਿੱਸੇ ਸਮਾਨ ਸੁਖ ਨਾਲ (ਚੁਕਿਆ ਹੋਇਆ ਹੈ)। ੩. (ਬ੍ਰਹਮੰਡ ਦਾ) ਭਾਰ ਤੇਰੀ ਸੱਤਜਾ ਕਰ ਕੇ ਪੋਹੰਦਾ ਨਹੀ ਹੈ (ਬਲਕਿ) ਫੁੱਲ ਵਾਂਗੂ ਸੂਖਮ ਜਿਹਾ ਜਾਣਦਾ ਹਾਂ। ੪. ਅਤਲ, ਵਿਤਲ, ਸੁਤਲ ਤੇ ਤਲ ਵਿੱਚ ਮੇਰੀ ਵਡਿਆਈ ਹੈ, ਸੱਤਾਂ ਹੀ ਧਰਤੀਆਂ ਤੇ (ਮੈਨੂੰ) ਮੰਨਦੇ ਹਨ। ੫. (ਮੈਂ) ਹਜ਼ਾਰ ਫਨਾ ਨਾਲ ਤੇਰੇ ਚਰਨ ਨਮਸਕਾਰਦਾ ਹਾਂ ਅਤੇ ਦੋ ਹਜ਼ਾਰ ਰਸਨਾ ਨਾਲ,-ਸਦਾ ਹੀ ਨਿਤ ਨਵੇਂ ਨਾਮ ਉਚਾਰਦਾ ਹਾਂ। ੬. ਪ੍ਰਭੂ ਹੇ ਮਹਾ ਸ੍ਰੇਸ਼ਟ ! ਤਾਂ ਵੀ ਤੇਰਾ ਅੰਤ ਨਹੀ ਪਾ ਸਕਦਾ ਹਾਂ। ੭. ਸੋਹਣੀ ਸੰਪਦਾ ਤੇ ਬਹੁਤ ਮਣੀਆਂ ਦੇ (ਮੈਂ) ਮਾਲਿਕ ਹੋਇਆ ਹਾਂ ਪ੍ਰਭੂ ਹੇ ਹਰਿ ਜੀ ! ਤੇਰੀ ਕ੍ਰਿਪਾ ਨਾਲ। ਸੁਤੇ (ਸੁਭਾਵ) ਹੀ ਤੇਰੇ ਰੂਪ ਉਪਰ (ਮੇਰਾ) ਰੂਪ ਹੈ ਹੇ ਪ੍ਰਭ ! (ਮੈਂ) ਤੇਰਾ ਪੁਤ੍ਰ ਹਾਂ ਹੇ ਹਰੀ। ਮੈਂ ਤੇਰਾ ਗੁਣਾਂ ਦੀ ਅੰਸਵਾਲਾ ਪੁਤ੍ਰ ਹਾਂ, ਹੇ ਕ੍ਰਿਪਾ ਦੇ ਸਮੁੰਦ੍ਰ ! ਅਤੇ ਦੁਨੀਆਂ ਤੋਂ ਪਹਿਲੋਂ (ਹੋਣ ਵਾਲੇ) ਹੇ ਸੁਖਾਂ ਦੇ ਸਮੁੰਦ੍ਰ। ੧੦. (ਮੈਂ) ਗਰੀਬ, ਮੁਹਤਾਜ ਸਰਣ ਆਇਆ ਹਾਂ, ਤੇਰਾ ਹੀ, (ਤੂੰ) ਪ੍ਰਸੰਨ ਹੋ ! । ੧੧. ਤੇਰੇ ਚਰਨ ਕਮਲਾਂ ਲਈ ਮੈਂ ਨਮਸਕਾਰ ਕਰਦਾ ਹਾਂ, ਹੇ ਖਿੜੇ ਮੁਖ ਵਾਲੇ ਅਤੇ ਗਦਾ ਨੂੰ ਧਾਰਨਹਾਰ। ੧੨. ਹੇ ਕਮਲ ਵਰਗੇ ਨੇਤ੍ਰਾਂ ਵਾਲੇ ! ਮੈਂ ਨਮਸਕਾਰਦਾ ਹਾਂ, ਹੇ ਮਾਯਾ ਦੇ ਸੁਆਮੀ ! ਤੇਰੇ ਲਈ ਨਮਸਕਾਰ ਹੈ।

Aਪਾ.—ਤਦਪਿਨ ਪਾਵਤ ਪਾਰ ਮਹਾਬਰ, ਵੀ ਹੈ ਦੇਖੋ ਬੀੜ ਸ੍ਰੀ ਨਾਨਕਿਆਣੇ ਵਾਲੀ।

Bਪਾ: ਦਿਬ ਬਿਭੂਤਿ ਮਹਾ ਮਨਿ ਨਿਧਿ ਅਧਿਪਤਿ, ਵੇਖੋ ਬੀੜ ਕੱਟੂ ਰਯਾਸਤ ਨਾਭਾ।

Cਪਾ:—੧॥ਰਹਾਉ, ਪਾਠ ਤਿੰਨ ਬੀੜਾਂ ਵਿੱਚ ਹੈ ਅਤੇ ੧੧ ਵਿੱਚ ਨਹੀ ਹੈ।

*੨੭—੨੭ ਮਾਤ੍ਰਾ ਦੀਆਂ ਦੋ ਪੰਗਤੀਆਂ ਵਾਲੇ ਪਦ ਨੂੰ 'ਬਾਰਿਦ-ਕਰਣ' ਸਲੋਕ ਕਹਿੰਦੇ ਹਨ। ਇਸ ਦਾ ਦੂਜਾ ਅੱਖਰ ਅਤੇ ਅੰਤਮ ਅੱਖਰ ਗੁਰੂ ਹੋਣੇ ਜ਼ਰੂਰੀ ਨਿਯਮ ਹੈ।

[1]ਮਦ੍ ਬਾਸੁਕੀ ਅਨੰਤA ਤ੍ਰ ਪ੍ਰਸਾਦਿ ਸਫਲੰ, ਤ੍ਰ ਸਤਾ ਕ੍ਰਿਪਾ ਤ੍ਰਯਾB
[2]ਬ੍ਰਹਮੰਡ-ਕਾਯੰ, ਮਹਾ-ਕਾਯੰ, ਪਯ-ਸਿੰਧੁ ਧਾਮ ਜਨਾਰਦਨ: ॥੨॥
[3]ਸਹੰਸ੍ਰ ਫਨ ਬਿਤਾਨ ਛਤ੍ਰੰ, ਕ੍ਰਿਰੀਸਜਾਮੀ ਤ੍ਰ ਮਸਤਕੰ ॥
[4]ਸਕਲਾਨਿ ਨਾਗ ਗਨਾ ਮੁੱਤਮ, ਤ੍ਰ ਪ੍ਰਸਾਦਿ ਮਹਾਤਮਨਹ ॥੩॥
[5]ਲਭਧ੍ਰਾ ਦਿਬਯ ਬਿਭੂਤਿ ਦਿਬਯੰ, ਤ੍ਰ ਮਨੁਗ੍ਰਹ ਅਹਿ ਪੁੰਗਵਮ੍ ॥
[6]ਮਸਮਦ ਆਤਮਜ ਤੁਭਯੰ ਅੰਸ ਕਲਾ ਪਰਿਵਰਤਿ ਤੇ ॥੪॥
[7]ਮਿਦੰ-ਸੇਖਾ-ਸਨC ਜਗਦ ਬੀਜ, ਬਿਸ੍ਵ-ਰੂਪ ਬੈਰਾਟ ਪੁੰਸ: ॥
[8]ਤ੍ਵ ਸਰਨੇ ਦਯਾਲ ਅਚਯੁਤੰD, ਪ੍ਰਸੀਦ ਸ੍ਰੀ ਭਵਨੇਸ੍ਵਰ: ॥੫॥੧੫॥੧੭੧੪॥੪੦੩੩॥

ਬਿਸਨੁਪਦ ਸ਼ੰਕਰ ਚੰਦ੍ਰ-ਪਦੀ ਛੰਦ*॥[9]ਨਮਸਕਾਰ ਮੁਰਾਰੀ ਮੰਗਲ-ਕਰਨ,ਸੁਕਲਾਂਬਰ ਬਰਨ॥
[10]ਪ੍ਰਸੰਨ ਬਦਨ ਚਤੁਰ-ਭੁਜ, ਸੁਖ-ਮੂਲ ਜਗ-ਪੋਖਨ-ਭਰਨ ॥
[11]ਮੁਰ ਬਾਸੁਕੀਪਨ ਸਫਲ, ਤ੍ਵ ਪ੍ਰਸਾਦਿ ਭੋ ਧਰਨੀ ਧਰੰ
[12]ਤ੍ਵ ਸਤਾ ਕਰ ਮਹਾ ਪ੍ਰਭੁ, ਬ੍ਰਹਮਾਂਡ ਕਾਯ ਅਪਰੰਪਰੰ ॥੧॥
[13]ਪ੍ਰਯੰਕ ਥੇ ਮੂ ਭਯੋ ਸ੍ਵਾਮਨਿ੍, ਮਹਾ ਕਾਯ ਜਨੇਸ੍ਵਰੰ ॥
[14]ਸਹੰਸ੍ਰ ਫਨ ਕਰ ਛਤ੍ਰ ਛਾਯਾ ਕਰਤੁ ਹੇ ਪਰਮੇਸ੍ਵਰੰ ॥
[15]ਸਕਲ ਨਾਗਨ ਮਾਹਿ ਸ੍ਰੇਸ੍ਟ ਭਯੋ, ਤ੍ਵ ਪ੍ਰਸਾਦਿ ਤੇ
[16]ਦਿਬਯ ਬਿਭੂਤਿ ਨਿਧਿ ਪ੍ਰਾਪਤਿ, ਮੈ ਪੁਤ੍ਰ ਥਾਰੋ ਅਨਾਦਿ ਹੇ ॥੨॥

---

੧. ਮੇਰੀ ਵਾਸੁਕਿ: ਅਨੰਤਤਾਈ ਤੇਰੀ ਮਿਹਰ ਨਾਲ, ਤੇਰੀ ਸੱਤਾ ਨਾਲ, ਤੇਰੀ ਦਯਾ ਨਾਲ ਸਫਲ ਹਈ ਹੈ। ੨. ਹੇ ਬ੍ਰਹਮੰਡ ਰੂਪ ਸ਼ਰੀਰ ਵਾਲੇ ਵਡੇ ਸ਼ਰੀਰ ਵਾਲੇ, ਛੀਰ ਸਮੁੰਦ੍ਰ ਵਿਚ ਘਰ ਵਾਲੇ, ਅਤੇ ਸੇਵਕਾਂ ਪਾਸ ਸੁਾਲ ਕਰਨ ਵਾਲੇ। ੩. (ਮੈਂ ਆਪਣੀਆਂ) ਹਜ਼ਾਰ ਫਨਾ ਦਾ ਚੰਦੋਆ ਅਤੇ ਛਤ੍ਰ, ਤੇਰੇ ਸਿਰ ਉਪਰ ਕਰਦਾ ਹਾਂ। ੪. ਹੇ ਮਹਾ ਆਤਮਾ ਵਾਲੇ ਤੇਰੀ ਕ੍ਰਿਪਾ ਨਾਲ ਸਾਰਿਆਂ ਹੀ ਨਾਗ ਗਣਾਂ 'ਚੋਂ ਉੱਤਮ ਹੋਇਆ ਹਾਂ। ੫. ਸੋਹਣੀ ਦੇਵਤਿਆਂ ਵਾਲੀ ਸੰਪਦਾ ਮਿਲੀ ਹੈ—ਤੇਰੀ ਕ੍ਰਿਪਾ ਨਾਲ—ਸੱਪਾਂ 'ਚੋਂ ਸ੍ਰੇਸ਼ਟ ਹਾਂ। ੬. ਮੈਂ ਤੇਰਾ ਪੁਤ੍ਰ (ਤੇਰੀ) ਕਲਾ ਦੀ ਅੰਸ ਵਿੱਚ ਵਰਤਦਾ ਹਾਂ ੭. ਇਸ ਤਰਾਂ ਦੇ ਸੇਸ਼ (ਸਿਹਜਾ) ਪਰ ਆਸਨ ਵਾਲੇ ! ਜਗਦ ਦਾ ਬੀਜ ਰੂਪ !! ਸੰਸਾਰ ਰੂਪ ਅਤੇ ਬੈਰਾਟ ਰੂਪ ਪੁਰਸ਼ ਜੀ। ੮. ਹੇ ਨਾ ਗਿਰਨ ਵਾਲੇ ! ਮਾਯਾਵਕਿ ਲੋਕਾਂ ਦੇ ਸੁਾਮੀ ਦਯਾਲੂ !! ਤੇਰੀ ਸ਼ਰਣ ਵਿੱਚ ਹਾਂ ਪ੍ਰਸੰਨ ਹੋ ! ੯. ਹੇ ਮੁਰ ਦੈਤਯ ਦੇ ਵੈਰੀ ! ਕਲਯਾਣ ਕਰਨਹਾਰ, ਸਫੈਦ ਰੰਗ ਦੇ ਕਪੜਿਆਂ ਵਾਲੇ। ੧੦. ਖਿੜੇ ਹੋਏ ਮੁਖ ਵਾਲੇ, ਚਾਰ ਬਾਹਾਂ ਵਾਲੇ, ਸੁਖ ਦੀ ਆਦਿ, ਅਤੇ ਸੰਸਾਰ ਨੂੰ ਪਾਲਨ ਪੋਸਨ ਵਾਲੇ !! (ਤੈਨੂੰ) ਨਮਸਕਾਰ ਹੈ। ੧੧. ਹੇ ਧਰਤੀ ਨੂੰ ਧਾਰਨਹਾਰ ! ਤੇਰੀ ਕ੍ਰਿਪਾ ਨਾਲ ਮੇਰਾ ਵਾਸੁਕਿਪਨ ਸਫਲ ਹੋਇਆ ਹੈ। ੧੨.ਹੇ ਮਹਾ ਪ੍ਰਭੂ ! ਬ੍ਰਹਮਾਂਡ ਰੂਪ ਸਰੀਰ ਵਾਲੇ ਪਰੰਪਰਾ ਤੋਂ ਰਹਿਤ, ਹੇ ਮਹਾ ਕਾਯਾਂ ਵਾਲੇ ! ਹੇ ਜਨਾਂ ਦੇ ਈਸੁਰ !! ਹੇ ਸੁਾਮਿਨ੍ !!! ੧੩. ਤੇਰੀ ਸੱਤਾ ਨਾਲ ਮੈਂ ਤੇਰਾ ਪਲੰਘ ਹੋਇਆ ਹਾਂ। ੧੪.ਹਜ਼ਾਰ ਫਨਾਂ ਨਾਲ ਹੇ ਪਰਮੇਸੁਰ ! (ਤੈਨੂੰ) ਛਤ੍ਰ ਛਾਯਾ ਕਰਦਾ ਹਾਂ। ੧੫ ਤੇਰੀ ਕ੍ਰਿਪਾ ਨਾਲ ਸਾਰਿਆਂ ਨਾਗਾਂ ਵਿਚੋਂ ਸ੍ਰੇਸ਼ਟ ਹੋਇਆ ਹਾਂ। ੧੬.ਦੇਵਤਿਆਂ ਦੀ ਸਮਿਗ੍ਰੀ,ਤੇ ਨਿਧੀਆਂ ਮਿਲੀਆਂ ਹਨ ਹੇ (ਅਨਾਦਿ)-ਮੈਂ ਤੇਰਾ ਪੁਤ੍ਰ ਹਾਂ

A ਪ੍ਰਕਰਣ ਏਥੇ "ਅਨੰਤਤਾ" ਪਦ ਦੀ ਸੰਭਾਵਨਾ ਕਰਵੌਂਦਾ ਹੈ ਲਿਖਾਰੀ ਕਾਹਲੀ ਨਾਲ ਤਾ" ਭੁਲ ਗਿਆ ਹੈ।
B ਪਾ:-ਕ੍ਰਿਪਤ੍ਰਦਿਯਾ, ਵੀ ਮਿਲਦਾ ਹੈ। C ਪਾ:-ਮਦੰ ਸੇਖਾਸਨ, ਵੀ ਹੈ ਵੇਖੋ ਬੀੜ ਸ੍ਰੀ ਆਨੰਦਪੁਰ ਸਾਹਿਬ ਜੀ ਸ਼ਹੀਦ ਬਾਗ। D ਪਾ:-ਤ੍ਵ ਸਰਨੰ ਦਯਾਲ ਅਚੁਤੰ, ਵੇਖੋ ਬੀੜ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ (ਜੀਂਦ)।
* ੨੬-੨੬ ਮਾਤ੍ਰਾ ਦੇ ਚਾਰ ਪਦਾਂ ਵਾਲੇ ਛੰਦ ਦਾ ਨਾਮ 'ਚੰਦ੍ਰਪਦੀ' ਹੈ। ਇਸ ਵਿਚ ਲਘੁ ਦੀਰਘ ਅਥਵਾ ਅੰਤਮ ਗੁਰੁ ਲਘੂ ਦੀ ਕੋਈ ਪਾਬੰਦੀ ਨਹੀਂ।

¹ਅੰਸ ਕਲਾ ਕਰ ਭਯੋ ਤੂ ਸੁਤ, ਅਹਿ ਕੁਲ ਬਿਸੇ ਭੇ ਪ੍ਰਭ ਧਨੀ ॥
²ਐਸੋ ਜੋ ਤੁਮ ਬਿਸ੍ਰ ਬੈਰਾਟ, ਰੂਪ ਬੀਜ ਜਗਤ ਗਨੀ ॥
³ਹਮ ਸਰਨਿ ਥਾਰੀ, ਭੋ ਮੁਰਾਰੀ, ਕ੍ਰਿਪਾਸਿੰਧੁ ਕਰੁਣਾਮਯੰ ॥
⁴ਹੋਹੁ ਪ੍ਰਸੰਨ ਦਯਾਲ ਸ੍ਰੀ ਧਰ, ਮੇਟ ਜਨਮ ਮਰਨ ਭਯੰ॥੩॥੧੬॥੧੭੧੫॥੪੦੩੪॥

ਬਿਸਨੁਪਦ ਸ਼ੰਕਰ, ਮਯੰਕਪਦੀ ਸ਼ਲੋਕ* ਬਿਦਯਾਧਰ ਬਾਚ ਸਤੁਤਿ ॥

⁵ਆਦਿ ਦੇਵ ਨਮਾਮਿ ਤੁਭ੍ਯੰ, ਤੁੰ ਪਾਲਤੇ ਸ੍ਰਿਜਤੇ ਜਗਤ ॥
⁶ਨਮਾਮਿ ਸ੍ਰੀ ਨਿਰੰਜਨੰ ਪਰਿ-ਪੂਰਨ, ਜਨ ਤਾਰਨ ਭਗਤ ॥੧॥
⁷ਮਦ ਬਿਦਯਾਧਰਤੁ ਤ੍ਰ ਪ੍ਰਸਾਦਿ ਸਫਲੰ, ਤ੍ਰ ਸਤਾ ਵਿਦਯਾ ਬਰਮ੍ ॥
⁸ਸਕਲ ਜਗਤ ਮਦ ਗੁਣਾਸ੍ਰਯ ਵਰਤਤੇ ਭੋ ਪਾਰ ਬ੍ਰਹਮ ॥੨॥
⁹ਮਸਮਦ ਸਿਸੁ ਤ੍ਰ ਪਰਮੇਸ੍ਵਰੰ, ਤ੍ਰ ਕਿੰਕਰ ਬਿਸ੍ਵ ਨਾਯਕ: ॥
¹⁰ਗੁਣਮਯ ਗੁਣਾਸ੍ਰਯ ਸੂਤ੍ਰਧਾਰੇ, ਕ੍ਰੀੜੰਤਿ ਮ੍ਰ ਮਮ ਜਾਯਤ: ॥੩॥
¹¹ਬਿਸ੍ਵ ਬੀਜੰ ਬਿਸ੍ਵ ਰੂਪੰ, ਬੈਰਾਟ ਕਾਯ ਮਹੇਸ੍ਵਰਮ੍ ॥
¹²ਪ੍ਰਪੰਨੋऽਸਮੀ ਸਰਨ ਸਰਨਯੰ, ਪ੍ਰਸੀਦ ਸ੍ਰੀ ਭਵਨੇਸ੍ਵਰਮ੍ ॥੪॥੧੭॥੧੭੧੬॥੪੦੩੫॥

ਬਿਸਨੁਪਦ ਸ਼ੰਕਰ ਪ੍ਰਕਾਰ ਦੂਜੀ, ਬਿਦਯਾਧਰ, ਪੰਚ-ਸਾਯਕ ਛੰਦ† ॥

¹³ਨਮਸਕਾਰ ਮੇਰੀ ਜਗਬੰਦਨ ਜਗਨ੍ਨਾਥ ਜਗਦੀਸ ਹਰੇ ॥
¹⁴ਪਾਰ ਬ੍ਰਹਮ ਪਾਵਨ ਪਰਮੇਸੁਰ ਧ੍ਰੁਵ ਸ੍ਵਰੂਪ ਪਰ ਧਾਮ ਪਰੇA ॥

---

੧. (ਤੇਰੀ) ਸ਼ਕਤੀ ਦੀ ਅੰਸ਼ ਕਰਕੇ ਤੇਰਾ ਪੁਤ੍ਰ ਹੋਇਆ ਹਾਂ। ਹੇ ਪ੍ਰਭੂ ! ਮਾਲਿਕ !! ਸੱਪਾਂ ਦੀ ਕੁਲ ਵਿੱਚ। ੨. ਇਹੋ ਜਿਹਾ ਜਿਹੜਾ ਤੂੰ ਸੰਸਾਰ ਦਾ ਭਯਾਨਕ ਸ੍ਵਰੂਪ ਮਾਲਿਕ ਹੈਂ। ੩. ਹੇ ਮੁਰਾਰੀ ! ਕ੍ਰਿਪਾ ਦੇ ਸਮੁੰਦ੍ਰ, ਕ੍ਰਿਪਾ ਰੂਪ, ਦਯਾਲੂ ! ੪. ਮਾਯਾ ਦਾ ਆਸ੍ਰਯ, ਅਸੀਂ ਤੇਰੀ ਸਰਣ ਹਾਂ, (ਤੂੰ) ਪ੍ਰਸੰਨ ਹੋ ? ਅਤੇ ਜਨਮ ਮਰਨ ਦਾ ਡਰ ਮੇਟ ਦੇਹ ? ੫. ਹੇ ਪਹਿਲੇ ਪੂਜਯ ! ਤੇਰੇ ਲਈ ਮੈਂ ਨਮਸਕਾਰ ਕਰਦਾ ਹਾਂ, ਤੂੰ ਹੀ ਜਗਤ ਨੂੰ ਪਾਲਦਾ ਅਤੇ ਰਚਦਾ ਹੈਂ। ੬. ਹੇ ਸ੍ਰੀ ਮਾਯਾ ਰਹਿਤ ਪਰਿ ਪੂਰਨ ਤੇ ਭਗਤ ਜਨਾਂ ਨੂੰ ਤਾਰਨਹਾਰ !. ਮੈਂ ਨਮਸਕਾਰਦਾ ਹਾਂ। ੭. ਤੇਰੀ ਕ੍ਰਿਪਾ ਨਾਲ ਮੇਰਾ ਵਿਦਯਾਧਰਪਨ ਸਫਲ ਅਤੇ ਤੇਰੀ ਤਾਕਤ ਨਾਲ ਸ੍ਰੇਸ਼ਟ ਵਿਦਯਾ (ਮੇਰੇ ਵਿੱਚ) ਹੈ। ੮. ਹੇ ਦੂਰ ਅਤੇ ਵਯਾਪਕ, ਸਾਰਾ ਹੀ ਸੰਸਾਰ ਤੇਰੇ ਗੁਣਾਂ ਦੇ ਆਸ੍ਰਯ ਵਰਤਦਾ ਹੈ। ੯. ਹੇ ਪਰਮ ਈਸ੍ਵਰ, ਮੈਂ ਤੇਰਾ ਪੁਤ੍ਰ ਹਾਂ, ਹੇ ਸੰਸਾਰ ਦੇ ਸ੍ਵਾਮੀ, ਤੇਰਾ ਦਾਸ ਹਾਂ। ੧੦. ਮੈਂ ਗੁਣ ਰੂਪ ਹਾਂ ਅਤੇ ਗੁਣਾਂ ਦੇ ਆਸ੍ਰਯ ਵੀ ਹਾਂ, ਆਪਣੇ ਪੈਦਾ ਕੀਤੇ ਹੋਏ (ਗੁਣਾਂ ਵਿੱਚ ਹੀ) ਨਟ ਵਾਂਗੂ ਕ੍ਰੀੜਾ ਕਰਦਾ ਹਾਂ। ੧੧. ਹੇ ਸੰਸਾਰ ਦੇ ਬੀਜ, ਸੰਸਾਰ ਰੂਪ, ਜਗਤ ਰੂਪ ਸ਼ਰੀਰ ਵਾਲੇ, ਪ੍ਰਿਥਵੀ ਦੇ ਈਸ੍ਵਰ, ਸ੍ਰੀ (ਭਵਨ)—ਲੋਕਾਂ (ਤਿੰਨਾਂ) ਦੇ ਈਸ੍ਵਰ। ੧੨. ਸਰਣ ਯੋਗਯ ਤੇਰੀ ਸ਼ਰਣ ਵਿੱਚ ਪ੍ਰਪੰਨ ਹਾਂ, ਪ੍ਰਸੰਨ ਹੋ। ੧੩. ਹੇ ਜਗਤ ਪੂਜਯ, ਜਗਤ ਦੇ ਨਾਥ, ਜਗਤ ਦੇ ਈਸ਼ਰ, ਹੇ ਹਰੀ। ੧੪. ਵਯਾਪਕ, ਪਵਿਤ੍ਰ, ਪਰਮ ਈਸ੍ਵਰ, ਸੰਸਾਰ ਵਿੱਚ ਨਿਸਚਲ ਰਹਿਣ ਵਾਲੀ ਹਸਤੀ, ਰੂਪ ਤੋਂ ਪਰੇ, ਅਤੇ ਘਰਾਂ ਤੋਂ ਪਰੇ, ਮੇਰੀ ਨਮਸਕਾਰ ਹੈ।

A ਪਾ:—ਬ੍ਰਿਸ੍ਰ ਧ੍ਰੁਵ ਰੂਪ ਪਰਧਾਮ ਪਰੇ।

* ੨੭-੨੭ ਮਾਤ੍ਰਾ ਦੀਆਂ ਦੋ ਪੰਗਤੀਆਂ ਵਾਲੇ ਪਦ ਦਾ ਨਾਮ 'ਮਯੰਕ ਪਦੀ' ਸ਼ਲੋਕ ਹੈ। ਮਯੰਕਪਦੀ ਤੇ ਰੁੰਦ੍ਰਪਦੀ ਪ੍ਰਯਾਯ ਹਨ। ਚਾਰ ਤੁਕਾਂ ਵਾਲੇ ਪਦ ਨੂੰ ਛੰਦ ਤੇ ਦੋ ਤੁਕਾਂ ਵਾਲੇ ਪਦ ਨੂੰ ਸ਼ਲੋਕ ਕਿਹਾ ਜਾਂਦਾ ਹੈ।

† ਇਹ ੪੦ ਮਾਤ੍ਰਿਕ ਛੰਦ ਹੈ। ਜਿਸ ਦਾ ਪਹਿਲਾ ਵਿਸ਼੍ਰਾਮ ੧੬ ਮਾਤ੍ਰਾ ਪਰ ਤੇ ਦੂਜਾ ਵਿਸ਼੍ਰਾਮ ੫੬ ... ਇਸ ਦਾ ਨਾਮ ਪੰਚ-ਸਾਯਕ ਛੰਦ ਹੈ। ਕੁਝ ਲੋਕ ੩੦ ਮਾਤ੍ਰਿਕ ਸਵੱਯਾ ਵੀ ਕਹਿੰਦੇ ਹਨ।

[1]ਮੇਰੀ ਬਿਦਜ਼ਾਧਰਤਾ ਸਫਲ ਭਈ ਪ੍ਰਭ, ਤ੍ਵ ਪ੍ਰਸਾਦਿ ਪ੍ਰਤਿਪਾਲ ਹਰੀ ॥
[2]ਬਿਦਯਾ ਸਕਲੀ ਤ੍ਵ ਸਤਾ ਕਰ ਮਮ ਆਸ੍ਰਯ ਹ੍ਵੈ ਜਗਤ੍ਰ ਬਰੀ ॥
[3]ਮੈਂ ਹੂੰ ਸਿਸੁ ਅਰੁ ਦਾਸੁ ਤੁਮਾਰਾ, ਸਰਨ ਪਰੇ ਤੁਮਰੀ ਪਗਰੀ ॥
[4]ਹੋਹੁ ਪ੍ਰਸੰਨ ਪਰਮਾਨੰਦ ਸ੍ਵਾਮੀ, ਚਰਨ ਕਵਲ ਤੁਅ ਗ੍ਰੰਥ-ਸਰੀA॥੧॥੧੮॥੧੭੧੭॥੪੦੩੬॥

ਬਿਸਨੁਪਦ ਸ਼ੰਕਰ, ਗੁਹਜਕB ਬਾਚ ਸਤੁਤਿ, ਸ਼ਲੋਕ ਪੰਚ-ਸਰ* ਤ੍ਵਧਲਿ ॥

[5]ਬੰਦਤੇ ਨਿਰਬਿਕਾਰ ਨਿਰਾਕਾਰ ਜਨਕ ਜਨਨਿ ਜਗਤ੍ਰ ਚ ॥
[6]ਨਮਸਤੁਭਜੰ ਮਹਾਬਾਹੋ ਦੇਵ ਦੇਵੰ ਮਹਾਤਮਨਹ ॥੧॥
[7]ਮਦ ਗੁਹਯਤ੍ਵ ਤ੍ਵ ਪ੍ਰਸਾਦਿ ਸਫਲੰ, ਸੱਤਾ ਅਪ੍ਰੇਖਤ:
[8]ਅਸਮਦ ਤ੍ਵ ਸਿਖਜੋ ਹੰ ਤੋ ਗੁਹਯ ਪੁੰਸ: ॥ ਤ੍ਵ ਸਰਣੋ ਕਰੁਣਾ ਮਯ: ॥
[9]ਪ੍ਰਸੀਦ ਭੋ ਕਮਲਾ ਕੰਤ ਪਾਹ ਪਾਹ ਜਗਦਾਤਮਨ: ॥੨॥੧੯॥੧੭੧੮॥੪੦੩੭॥

ਬਿਸਨੁਪਦ ਸ਼ੰਕਰ ਗੁਹਜਕ[10]ਉਚੂ ਪੰਚ-ਸਰੀ ਛੰਦ† ॥

[11]ਪ੍ਰਣਵਤਿ ਪਰਮਾਨੰਦ ਪਰਮ ਪਦ, ਪਰਮੇਸੁਰ ਪਰ ਬ੍ਰਹਮ ਹਰੇ
[12]ਮਹਿਮਾ ਨਾਮ ਕਹਾਂ ਲੌ ਬਰਨੌਂ ਨਾਮ ਲੇਤਿ ਪਸੁ ਪ੍ਰੇਤ ਤਰੇ ॥

---

੧. ਹੇ ਪ੍ਰਤਿਪਾਲਨ ਕਰਨਹਾਰ ਹਰਿ ਪ੍ਰਭੂ, ਤੇਰੀ ਕ੍ਰਿਪਾ ਨਾਲ ਮੇਰੀ ਵਿਦਜਾਧਰਤਾ ਸਫਲ ਹੋਈ ਹੈ। ੨. ਤੇਰੀ ਤਾਕਤ ਨਾਲ, ਸਭੂ ਵਿਦਜਾਵਾਂ ਮੇਰੇ ਆਸ੍ਰਯ ਹੋ ਕੇ ਸੰਸਾਰ ਵਿੱਚ ਵੜੀਆਂ ਹਨ। ੩. ਮੈਂ ਤੇਰਾ ਪੁਤ੍ਰ ਅਤੇ ਸੇਵਕ ਹਾਂ, ਤੇਰੇ (ਪਗਰੀਂ)—ਚਰਨਾਂ ਦੀ ਸਰਣ ਵਿਚ ਪਏ ਹਾਂ। ੪. ਹੇ ਪਰਮ ਆਨੰਦ ਵਾਲੇ ਸ੍ਵਾਮੀ, ਪ੍ਰਸੰਨ ਹੋਵੋ ? ਤੇਰੇ ਚਰਨਾ ਕੰਵਲਾਂ ਦੀ ਗੰਢ (ਮੇਰੇ ਦਿਲ ਵਿਚ) ਬਣ ਆਈ ਹੋਈ ਹੈ। ੫. ਹੇ ਵਿਕਾਰ ਰਹਿਤ ਤੇ ਅਕਾਰ ਰਹਿਤ ਅਤੇ ਜਗਤ ਦੇ ਪਿਤਾ ਮਾਤਾ। ੬. (ਤੈਨੂੰ) ਨਮਸਕਾਰ ਕਰਦੇ ਹਾਂ। ਹੇ ਮਹਾ ਬਾਹੋ, ਦੇਵਤਿਆਂ ਦੇ ਭੀ ਪੂਜਯ, ਮਹਾ ਆਤਮਾ ਤੇਰੇ ਲਈ ਨਮਸਕਾਰ ਹੈ। ੭. ਮੇਰੀ ਗੁਹਯਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਸੱਤਾ ਨਾਲ ਹੀ (ਮੈਂ) ਅਦ੍ਰਿਸਟਿ ਹਾਂ। ੮. ਮੈਂ ਤੇਰਾ ਸ਼ਿਸ਼ਯ ਹਾਂ, ਤੂੰ ਗੁਹਯ ਪੁਰੁਸ ਹੈਂ। ਹੇ ਕ੍ਰਿਪਾ ਰੂਪ! ਤੇਰੀ ਸ਼ਰਣ ਵਿੱਚ ਹਾਂ। ੯. ਹੇ ਲਛਮੀ ਦੇ ਸ੍ਵਾਮੀ! ਜਗਦ ਦੀ ਆਤਮਾ!! ਸ਼ਰਣ ਹਾਂ, ਸਰਣ ਹਾਂ, ਪ੍ਰਸੰਨ ਹੋ? ੧੦. ਗੁਹਜਕ ਦੇਵ (ਊਚੁ) – ਉਚਾਰਦਾ ਹੈ। ੧੧. ਹੇ ਪਰਮ ਆਨੰਦੀ, ਉੱਤਮ ਦਰਜੇ ਵਾਲੇ, ਪਰਮ ਈਸ੍ਵਰ ਪਰਾ ਰੂਪ, ਵਜਾਪਕ ਹਰੀ, ਨਮਸਕਾਰ ਕਰਦਾ ਹਾਂ। ੧੨. (ਤੇਰੇ) ਨਾਮ ਦਾ ਪ੍ਰਤਾਪ ਕਿਥੋਂ ਤਕ ਕਹੀਏ ?

A ਲਿਖਾਰੀ ਤੋਂ "ਧਰੀ" ਦੀ ਥਾਂ "ਸਰੀ" ਪਾਠ ਹੋ ਗਿਆ ਹੈ।

B ਭਾਵੇਂ "ਗੁਹਜਕ" ਕੁਬੇਰ ਦੇ ਗੁਪਤ ਖ਼ਜ਼ਾਨਿਆਂ ਦੇ ਰਖਯਕਾਂ ਦੀ ਵਿਸੇਸ਼ ਜਾਤੀ ਦਾ ਨਾਮ ਹੈ, ਇਕ ਸਖਸੀਅਤ ਵਾਚਕ ਨਹੀਂ ਪਰੰਤੂ ਤਾਂ ਭੀ ਏਥੇ ਇਕ ਸ਼ਖਸ ਦੀ ਆਤਮਾ ਥਾਪ ਕੇ ਉਸ ਤੋਂ ਉਸਤਤਿ ਕਰਵਾਈ ਗਈ ਹੈ, ਸਮੁਦਾਯ ਤੋਂ ਨਹੀ। ਇਸੇ ਕਾਰਣ ਹੀ "ਮਦ੍ ਗੁਹਯਤ੍ਵ" ਤੇ "ਸਿਖਜੋ S ਹੰ" ਇਕ ਸ਼ਖਸ ਦੇ ਲਖਾਯਕ ਸਬਦ ਹਨ।

* ੨੮-੨੮ ਮਾਤ੍ਰਾ ਦੀਆਂ ਦੋ ਪੰਗਤੀਆਂ ਵਾਲੇ ਪਦ ਦਾ ਨਾਮ 'ਪੰਚਸਰ' ਸਲੋਕ ਹੈ। ਇਹ ਗੁਰੂ ਲਘੁ ਦਾ ਕੋਈ ਨਿਯਮ ਨਹੀਂ।

† ੩੦-੩੦ ਮਾਤ੍ਰਾ ਦੀਆਂ ਚਾਰ ਤੁਕਾਂ ਵਾਲੇ ਛੰਦ ਦਾ ਨਾਮ 'ਪੰਚਸਰੀ' ਹੈ। ਪਹਿਲਾ ਵਿਸ਼੍ਰਾਮ ੧੬ ਮਾਤ੍ਰਾ ਤੇ ਦੂਜਾ ਵਿਸ਼੍ਰਾਮ ੧੪ ਮਾਤ੍ਰਾ ਤੇ ਅੰਤ ਗੁਰੂ ਅੱਖਰ ਹੋਣਾ ਅਵਸ਼ਯ ਨਿਯਮ ਹੈ। 'ਪੰਚਸਰ' ਪੰਚ ਚਾਮਰ ਤੇ ਪੰਚਸਰੀ ਅਲਹਿਦਾ ਅਲਹਿਦਾ ਨਾਮ ਹਨ। ਪਰੰਤੂ ਪੰਚ ਸਾਯਕ ਤੇ ਪੰਚਸਰੀ ਦੇ ਲੱਛਣ ਮਿਲਦੇ ਹਨ।

¹ਮੇਰੀ ਗੁਹਜਕਤਾ ਸਫਲੀ ਭਈ, ਤੁਮ ਪ੍ਰਸਾਦਿ ਦਯਾਲ ਦਈ ॥
²ਤੁ ਸੱਤਾ ਕਰ ਸਕਲ ਗੁਹਜ ਬਸਤੁ, ਮੁ ਕਰ ਜਗਤ ਪ੍ਰਤਜਖ ਭਈ ॥
³ਐਸੋ ਜੋ ਤੁਮ ਪਰਮ ਗੁਹਜ ਪ੍ਰਭ ਸਕਲ ਕਲਾ-ਨਿਧA ਪ੍ਰੇਖ ਸਦਾ ॥
⁴ਸਰਨ ਪਰੇ ਥਾਰੀ ਸ੍ਰੀ-ਬਲਭ, ਹੋਹੁ ਪ੍ਰਸੰਨ ਜਿਸ ਸ੍ਰੀ ਪ੍ਰਮੁਦਾ ॥੧੪॥੨੦॥੧੭੧੯॥੪੦੩੮॥
ਅਦ ਸ਼ੰਕਰ, ਸਲੋਕ ਚਤੁਰਾਨਿਨ* ਚਾਰਨ ਬਾਚ ਸਤੁਤਿ ॥

⁵ਬੰਦਤੇ ਸ੍ਰੀ ਪਦਮਨਾਭੰC ਚਕ੍ਰਧਾਰੰ ਮਹਾ ਬਲੰ
⁶ਨਮਸਤੁਭਜੇ ਮਹਾ-ਬਿਸਨੁ, ਜਨੇਸੁਰੰ ਦੀਨ-ਬਤਸਲਮ੍ ॥੧॥
⁷ਮਦ੍ ਚਾਰਨਤ੍ਵ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਬਰਨ ਗਿਰਾ ਫੁਰਤਿ ॥
⁸ਮਸਮਦ ਮਿਛਜਾ ਪੁਤ੍ਰੋSਸਮੀ ਤ੍ਵਮਾਤਮਜ ਬਰਨ-ਈਰ: ॥੨॥
⁹ਮਿਦੰ ਛਰ-ਅਛਰ-ਬਰਨD ਬਿਸ੍ਵ-ਰੂਪੰ, ਸ੍ਰੀ ਸਰਬਲੋਹ
¹⁰ਭੂਮਨ੍ ਸਰਨਜਮ੍ ਪ੍ਰਸੀਦ ਮਹੀਧਰ: ।੩॥੨੧॥੧੭੨੦॥੪੦੩੯॥

---

੧. ਹੇ ਦਯਾਲੁ (ਦਈ) — ਪ੍ਰੇਰਕ ! ਤੇਰੀ ਮਿਹਰ ਨਾਲ ਮੇਰੀ ਗੁਹਜਤਾਈ ਸਫਲ ਹੋਈ ਹੈ। ੨. ਤੇਰੀ ਸ਼ਕਤੀ ਨਾਲ ਹੀ ਸਾਰੀਆਂ ਹੀ ਗੁਪਤ ਵਸਤੂਆਂ ਮੇਰੇ-ਜ਼ਰੀਆ, ਸੰਸਾਰ ਵਿੱਚ ਪ੍ਰਗਟ ਹੋਈਆਂ ਹਨ। ੩. ਇਹੋ ਜਿਹਾ ਜਿਹੜਾ ਤੂੰ ਪਰਮ ਗੁਪਤ ਪ੍ਰਭੂ, ਸਾਰੀਆਂ ਹੀ ਸ਼ਕਤੀਆਂ ਦਾ ਭੰਡਾਰ ਹੈਂ ਅਤੇ ਸਦਾ ਹੀ ਗੁਪਤ ਹੈਂ। ੪. ਹੇ ਮਾਯਾ ਦੇ ਪ੍ਰੀਤਮ ਅਤੇ ਜਿਸ ਦੀ ਇਸਤ੍ਰੀ (ਸ੍ਰੀ)—ਲਛਮੀ ਹੈ, ਤੇਰੀ ਸਰਨ ਪਏ ਹਾਂ, ਪ੍ਰਸੰਨ ਹੋਵੋ ? ੫. ਸੁੰਦਰ ਨਾਭਿ ਕਮਲ ਵਾਲੇ, ਚਕ੍ਰਧਾਰੀ, ਮਹਾ ਬਲਵੰਤ ਨੂੰ ਨਮਸਕਾਰ ਕਰਦੇ ਹਾਂ। ੬. ਹੇ ਮਹਾ ਵਿਸਨੁ, ਜਨਾਂ ਦੇ ਸੁਆਮੀ, ਗਰੀਬਾਂ ਦੇ ਹਿਤੂਕਾਰੀ। ੭. ਮੇਰੀ ਚਾਰਨਤਾਈ ਤੇਰੀ ਕ੍ਰਿਪਾ ਨਾਲ ਸਫਲ ਹੋਈ ਹੈ, ਤੇਰੀ ਤਾਕਤ ਨਾਲ ਅੱਖਰ ਅਤੇ ਬਾਣੀ ਫੁਰਦੀ ਹੈ। ੮. ਮੈਂ ਤੇਰਾ ਇਛਜਾ ਤੋਂ ਪੁਤ੍ਰ ਹਾਂ ਹੇ ਅਖਰਾਂ ਦੇ ਦੇਵ, ਤੇਰਾ ਪੁਤ੍ਰ ਹਾਂ। ੯. ਇਸ ਤਰਾਂ ਦਾ ਬੋਲੇ ਅਤੇ ਨਾ ਬੋਲੇ ਜਾਣ ਵਾਲੇ ਅਖਰ ਰੂਪ (ਪਰਮੇਸੁਰ) ਜਗਤ ਰੂਪ। ੧੦. ਭੂਮਨ, ਧਰਤੀ ਨੂੰ ਆਸ੍ਰਯ ਰੂਪ ਸ੍ਰੀ ਸਰਬਲੋਹ ! ... ਸਰਣ ਹਾਂ, ਪ੍ਰਸੰਨ ਹੋ ?

Aਪਾ:—ਸਕਲ ਕਾਲ ਨਿਧ, ਵੀ ਹੈ।

B ਕਈਆਂ ਬੀੜਾਂ ਵਿੱਚ ਸੰਸਕ੍ਰਿਤ ਦੀ ਸਤੁਤਿ ਅਤੇ ਭਾਸਾ ਦੀ ਸਤੁਤਿ ਦੀ ਛੰਦ ਗਿਣਤੀ ਨੂੰ ਇਕਠਾ ਵੀ ਕੀਤਾ ਗਿਆ ਹੈ। ਪਰੰਤੂ ਸਾਡੀ ਬੀੜ ਦਾ ਯਥਾ ਕ੍ਰਮ ਗਿਣਤੀ ਬਾਕੀਆਂ ਸਾਰੀਆਂ ਹੀ ਬੀੜਾਂ ਨਾਲੋਂ ਸੁਧ ਹੈ ਅਤੇ ਯਥਾਕ੍ਰਮ ਪ੍ਰਤੀਤ ਹੀ ਹੈ।

Cਪਾ:—ਬੰਦਤੇ ਸ੍ਰੀ ਪਰਮਨਾਭੰ, ਵੀ ਹੈ।

D ਅਖਰ ਦੋ ਤਰਾਂ ਦੇ ਹਨ ਇਕ ਉਹ ਜਿਹੜੇ ਅਸੀਂ ਬੋਲ ਸਕਦੇ ਹਾਂ ਦੂਸਰੇ ਜਿਹੜੇ ਕੇਵਲ ਇਸ਼ਾਰੇ ਹਥ, ਸਿਰ, ਅੱਖਾਂ, ... ਪੈਦਾ ਹੁੰਦੇ ਹਨ। ਦੋ ਤਰਾਂ ਦਿਆਂ ਅਖਰਾਂ ਤੋਂ ਬਿਨਾ, ਇਕ ਤਰਾਂ ਦੇ ਅਖਰਾਂ ਦਾ ਕੋਈ ਵੀ ਅਰਥ ਨਹੀਂ ਬਣ ... ਨੂੰ ਵਕਤਾ ਸਤਪੁਰਖ ਨੇ ਵੇਦ ਨੂੰ ਨਿਰਗਜਾਨ ਮੰਨਿਆ ਹੈ ਅਤੇ ਪਾਠਕ ਨੂੰ ਸ-ਗਜਾਨ ਮੰਨਿਆ ਹੈ ਕਿਉਂਕਿ ... ਅਖਰ ਰੂਪ ਤਾਂ ਹੈ ਹੀ। ਪਰੰਤੂ ਅਬੋਲ ਅਖਰ ਰੂਪ ਨਹੀਂ ਹੈ। ਇਸ ਕਾਰਣ ਤੋਂ ਹਰੇਕ ਗ੍ਰੰਥ ਦੇ ਗਜਾਨ ਲਈ ... ਕਿਉਂਕਿ ! ਚਾਰਨ ਦਾ ਕੰਮ ਉਸਤਤਿ ਕਰਨਾ ਹੈ ਇਸ ਵਾਸਤੇ ਉਸ ਨੂੰ ਇਨਾਂ ਅਬੋਲ ਅਖਰਾਂ ... ਗਜਾਨ ਦੇ ਮੁਤਾਬਕ ਹੀ ਉਸ ਨੇ ਪਰਮੇਸੁਰ ਦੀ ਹਸਤੀ ਨੂੰ ਕਾਯਮ ਕਰਨਾ ਹੈ। ਇਸ ਲਈ ... ਕਹਦਾ ਹੈ।

... ਹੁਣ ਉਸਦਾ ਨਾਮ 'ਚਤੁਰਾਨਿਨ ਸਲੋਕ' ਹੈ। ਇਸ ਵਿਚ ੧੭ ਗੁਰੂ ਤੇ

ਬਿਸਨੁਪਦ ਸੰਕਰ, ਚਾਰਨ ਉਚੂ ਛੰਦ ਪੰਚਾਨਨ* ॥

[1]ਨਮਸਕਾਰ ਕਰੁਨਾ-ਨਿਧ ਕੇਸੋ, ਕਮਲ ਨਯਨ ਮਧੁ-ਮਰਦਨ ॥
[2]ਸ੍ਰੀ ਮਨ ਮੋਹਨਿ, ਗਰੁੜਾਰੋਹਨਿ, ਚੰਦ੍ਰ-ਬਦਨ ਖਲੁ-ਅਰਦਨ ॥
[3]ਮੇਰੀ ਚਾਰਨਤਾ ਸਫਲ ਭਈ, ਤੂ ਪ੍ਰਸਾਦਿ ਪਰਮ ਨੰਦੰA ॥
[4]ਤੂ ਸੱਤਾ ਕਰ ਬਰਨ ਬਾਨੀ ਪ੍ਰਭ, ਫੁਰਤਿ ਜਗਤ ਮਨ-ਵੰਦੰB ॥੧॥
[5]ਇਛਜਾ ਰੂਪੀ ਪੁਤ੍ਰ ਤੁਮਾਰੋ, ਜਗਤ-ਪਿਤਾ ਪ੍ਰਤਿ-ਪਾਲਕ ॥
[6]ਛਰ ਅਛਰ ਬਰਨ ਰੂਪੀ ਪ੍ਰਭੁ, ਬਿਸ੍ਵ-ਰੂਪ ਅਰਿ-ਘਾਲਕ ॥
[7]ਸਰਨ ਤੁਮਾਰੀ, ਪ੍ਰਭੂ ਮੁਰਾਰੀ, ਪਾਹ ਪਾਹ ਪ੍ਰਨਤਿ-ਪਾਲੇ
[8]ਹੋਹੁ ਪ੍ਰਸੰਨ ਪਾਰ ਬ੍ਰਹਮ ਸ੍ਵਾਮੀ, ਕ੍ਰਿਪਾ ਨਿਕੇਤ ਦਯਾਲੇ ॥੨॥੨੨॥੧੭੨੧॥੩੦੪੦॥

ਬਿਸਨੁਪਦ ਸੰਕਰ, ਕਿੰਨਰ ਬਾਚ ਸਤੁਤਿ, ਸਲੋਕ ਹਰਪਦੀ** ॥

[9]ਬੰਦਤੇ ਮਹਾ ਪੁਰਸਾਯ, ਆਦਿ ਗੁਰਾਯ, ਧਰਣੀ-ਧਰਾਯ ਬੇਦਸੇ ॥
[10]ਚਤੁਰ ਭੁਜਾਯ, ਚਤੁਰਾਯੁਧਾਯ, ਦੇਵਧਿਪ ਦੇਵਾਯ ਨਮੋ ਸਤੁਤੇ ॥੧॥

੧. ਹੇ ਕ੍ਰਿਪਾ ਦੇ ਖ਼ਜ਼ਾਨੇ ! ਕੇਸਵ, ਕਮਲ ਵਾਂਗ ਨੇਤ੍ਰਾਂ ਵਾਲੇ, ਮਧੁ (ਦੈਤਯ) ਨੂੰ ਮਲ ਦੇਣ ਵਾਲੇ। ੨. ਸ੍ਰੀ ਮਨ ਨੂੰ ਮੋਹਣ ਵਾਲੇ, ਗਰੁੜ ਉਪਰ ਸਵਾਰ ਹੋਣ ਵਾਲੇ, ਚੰਦ੍ਰਮਾਹ ਸਮਾਨ ਮੁਖ ਵਾਲੇ ਅਤੇ ਵੈਰੀਆਂ ਨੂੰ (ਅਰਦਨ) ਨਾਸ ਕਰਨਹਾਰ ! (ਤੈਨੂੰ ਨਮਸਕਾਰ ਹੈ। ੩. ਹੇ ਪਰਮ ਆਨੰਦ ਵਾਲੇ ! ਤੇਰੀ ਮਿਹਰ ਨਾਲ ਮੇਰੀ ਚਾਰਨਤਾਈ ਸਫਲ ਹੁੰਦੀ ਹੈ। ੪. ਹੇ ਪ੍ਰਭੂ ਤੇਰੀ ਤਾਕਤ ਨਾਲ ਹੀ, ਜਗਤ ਵਿੱਚ (ਮੈਨੂੰ) (ਮਾਨਵੰਦੰ) ਮਾਨ ਦੇਣ ਵਾਲੀ ਬਾਣੀ ਅਤੇ ਅਖਰ ਫੁਰਦੇ ਹਨ। ੫. ਹੇ ਜਗ ਦੇ ਬਾਪ ! ਪ੍ਰਤਿਪਾਲਾ ਕਰਨਹਾਰ !! (ਮੈਂ) ਤੇਰਾ ਇਛਜਾ ਰੂਪ ਪੁਤ੍ਰ ਹਾਂ। ੬. ਹੇ ਬੋਲੇ (ਜਾਣ) ਵਾਲੇ ਅਖਰ ਰੂਪ ਪ੍ਰਭੂ ! ਸੰਸਾਰ ਰੂਪ !! ਵੈਰੀਆਂ ਨੂੰ ਨਾਸ ਕਰਨਹਾਰ !!!। ੭. ਸ੍ਵਾਮੀ ! ਮੁਰ ਦੈਤਯ ! ਦੇ ਵੈਰੀ ! (ਪ੍ਰਨਤਿ) ਰਹਿਆ ਹੋਇਆ (ਜੀਵਾਂ) ਦੀ ਪਾਲਣਾ ਕਰਨਹਾਰ ! ਤੇਰੀ ਸ਼ਰਣ ਹਾਂ, (ਪਾਹ ਪਾਹ) ਸ਼ਰਣ ਹਾਂ। ੮. ਹੇ ਵਯਾਪਕ ! ਹੇ ਮਾਲਿਕ ! ਹੇ ਕ੍ਰਿਪਾ ਦੇ ਘਰ ਹੇ ਦਯਾ ਕਰਨਹਾਰ (ਆਪ) ਪ੍ਰਸੰਨ ਹੋਵੋ ! ੯. ਮਹਾਂ ਪੁਰਸ ਵਾਸਤੇ, ਆਦਿ ਗੁਰੂ ਵਾਸਤੇ ਧਰਤੀ ਨੂੰ ਧਾਰਨ ਵਾਲੇ ਵਾਸਤੇ, ਵੇਦ ਨੂੰ ਨਮਸਕਾਰ ਕਰਦੇ ਹਾਂ। ੧੦. ਚਾਰ ਭੁਜਾਂ ਵਾਲੇ ਵਾਸਤੇ, ਚਾਰ ਸ਼ਸਤ੍ਰਾਂ ਵਾਲੇ ਵਾਸਤੇ, ਦੇਵਤਿਆਂ ਦੇ ਪਤੀ (ਇੰਦ੍ਰ) ਦੇ ਪੂਜਯ ਵਾਸਤੇ ਉਸਤਤਿ ਕਰਦੇ ਹਾਂ।

¹ਮਦ ਕਿੰਨਰਤ੍ਰ ਤ੍ਰ ਪ੍ਰਸਾਦਿ ਸਫਲੰ, ਤ੍ਰ ਸੱਤਾਨ੍ ਨ੍ਰਿਤ ਗਾਣ ਚ ॥
²ਮਦ੍ ਕ੍ਰਿਤਮ੍ ਬਿਖ ਜਾਤਿ ਜਗਦੇ, ਤ੍ਰਮਨੁਗ੍ਰਹ ਸੰਨਿਧਾਨ ਦੇਵੰ ॥੨॥
³ਪ੍ਰਾਪਤੇ ਦੇਵੁਪਦੇਸ ਸੈਗਜਾA ਮਸਮਦ੍ ਤੁਇ ਗਾਨ ਨ੍ਰਿਤਕ: ॥
⁴ਮਿਦੰ ਸ੍ਰੀ ਸਰਬਲੋਹ ਪਰਮ ਪਾਵਾ ਚ ਸਰਨਿ ਤੁਭ੍ਯੰ ਕ੍ਰਿਪਾ-ਨਿਧਾਨੰ ॥
⁵ਪ੍ਰਸੀਦ ਬਿਸ੍ਵੇਰੰ ਬਿਸ੍ਵ-ਨਾਥੰ, ਮਹੇਸ੍ਵਰੰ ਬਿਸ੍ਵ-ਬੀਜੰ ਚਿਰਾਨੰ ॥੩॥੨੩॥੧੭੨੨॥੪੦੪੧

ਭੁਜਨੁਪਦ ਸ਼ੰਕਰ ਕਿੰਨਰB ਉਚੂ ਸਤੁਤਿ, ਗੰਗੋਦਿਕ ਚਰਪਦ*

⁶ਪ੍ਰਣਵੋਂ ਸ੍ਰੀ-ਪਰਮਾਨੰਦ,ਸ੍ਵਾਮੀ ॥ ਆਦਿ-ਪੁਰਖ,ਸਭਿ-ਅੰਤਰਿ-ਜਾਮੀ ॥
⁷ਤ੍ਰਿਭਵਨ-ਨਾਯਕ ਗਰੁੜਾ-ਗਾਮੀ॥ਅਖਿਲ, ਅਨਾਦਿ,ਹਰਿ,ਪਾਰ-ਗਰਾਮੀ॥੧॥
⁸ਮਮ ਕਿੰਨਰਤਾ ਪ੍ਰਸਾਦਿ ਤੁਮਾਰੇ॥ਸਫਲ ਭਈ ਪ੍ਰਭੁ ਧਾਰ-ਨਿਧਾਰੇC ॥
⁹ਤ੍ਰ ਸੱਤਾ ਗਾਵਨ ਨ੍ਰਿਤਕਾਰੀD ॥ਮੋ ਸੋਂ ਪ੍ਰਗਟ ਭਯੋ ਧਰ-ਸਾਰੀE ॥੨॥
¹⁰ਤ੍ਰ ਪ੍ਰਸਾਦਿ ਦੇਵ ਸੰਗਜਾ ਪਾਈF ॥ ਦੇਵ ਸਮੀਪੀ ਭਯੋ ਗੁਸਾਈ ॥
¹¹ਹਉਂ ਨ੍ਰਿਤਕ ਤ੍ਰ ਦਾਸ ਜਨੇਸ੍ਵਰ ॥ ਐਸੇ ਜੋ ਤੁਮ ਪਰਮਾ ਏਸ੍ਵਰ ॥
¹²ਸਰਨਿ ਤੁਮਾਰੀ ਆਦਿ ਨਿਰੰਜਨ॥ਹੋਹੁ ਪ੍ਰਸੰਨ ਆਰਤ-ਦੁਖ-ਭੰਜਨG॥੩॥੨੪॥੧੭੨੩॥੪੦੪੨॥

---

੧. ਮੇਰੀ ਕਿੰਨਰਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ ਤੇਰੀ ਸ਼ਕਤੀ ਨਾਲ ਨਾਚ ਅਤੇ ਗਾਣ ਮੇਰਾ ਰਚਿਆ ਹੋਇਆ ਜਗਤ ਵਿੱਚ ਪ੍ਰਸਿਧ ਹੈ। ੨-੩. ਤੇਰੀ ਮਿਹਰ ਨਾਲ ਦੇਵਤਿਆਂ ਦੇ ਨੇੜੇ ਹਾਂ ਅਤੇ ਦੇਵ ਗੁਰ ਲਕਬ ਮਿਲਿਆ ਹੈ ਮੈ ਤੇਰਾ ਗਵੱਯਾ ਅਤੇ ਨਾਚਕ ਹਾਂ। ੪.. ਇਸ ਤਰਾਂ ਦੇ ਸ੍ਰੀ ਸਰਬਲੋਹ ਅਤੇ ਪਵਿਤ੍ਰ ਕ੍ਰਿਪਾ ਦੇ ਖ਼ਜ਼ਾਨੇ (ਮੈਂ) ਤੇਰੀ ਸਰਨ ਹੋਇਆ ਹਾਂ। ੫. ਹੇ ਵਿਸ੍ਵ ਦੇ ਈਸ੍ਵਰ! ਵਿਸ੍ਵ ਦੇ ਨਾਥ! (ਮਹਿ) ਧਰਤੀ ਦੇ ਸ੍ਵਾਮੀ! ਜਗਤ ਦਾ ਬੀਜ! ਅਤੇ ਪੁਰਾਤਨ! ਪ੍ਰਸੰਨ ਹੋਵੋ ? ।੬.ਹੇ ਸ੍ਰੀ ਪਰਮ ਆਨੰਦ ਵਾਲੇ ਸ੍ਵਾਮੀ ! ਪਹਿਲੇ ਪੁਰਸ਼ਾਰਥੀ ! ਸਾਰਿਆਂ ਦੇ ਦਿਲਾਂ ਦੀ ਜਾਨਣਹਾਰ। ੭.ਤਿੰਨਾ ਲੋਕਾਂ ਦੇ ਮਾਲਿਕ ! ਗਰੁੜ ਨੂੰ ਅੱਗੇ ਕਰਨਵਾਲੇ ! ਪੂਰਨ ! ਆਦਿ ਰਹਿਤ ! ਪਾਲਨਹਾਰ ! ਸਾਰਿਆਂ ਤੋਂ ਦੂਰ (ਤੈਨੂੰ) ਨਮਸਕਾਰ ਕਰਦਾ ਹਾਂ। ੮. ਹੇ ਪ੍ਰਭੂ ਨਿਆਸ੍ਰਿਆਂ ਦੇ ਆਸ੍ਰਯ ! ਤੇਰੀ ਮਿਹਰ ਨਾਲ ਮੇਰੀ ਕਿੰਨਰਤਾਈ ਸਫਲ ਹੋਈ ਹੈ। ੯. ਤੇਰੀ ਸਤਜਾ ਨਾਲ, ਗਾਉਣਾ ਅਤੇ ਨਚਣਾ ਸਾਰੀ ਧਰਤੀ ਤੇ ਮੈਥੋਂ ਪ੍ਰਗਟ ਹੋਇਆ ਹੈ। ੧੦. ਹੇ ਪ੍ਰਿਥ੍ਵੀ ਦੇ ਸਾਂਈਂ, ਤੇਰੀ ਦਯਾ ਨਾਲ ਦੇਵ ਨਾਮ ਮਿਲਿਆ ਹੈ ਅਤੇ ਦੇਵਤਿਆਂ ਦੇ ਨਜ਼ਦੀਕ ਹੋਇਆ ਹਾਂ। ੧੧. ਹੇ ਜਨਾ ਜੇ ਸ੍ਵਾਮੀ, ਮੈ ਤੇਰਾ ਨਾਚਾ ਦਾਸ ਹਾਂ। ਇਹੋ ਜਹੇ ਤੁਸੀਂ ਜੋ ਗਜਾਨ ਦੇ ਸ੍ਵਾਮੀ ਹੋ। ੧੨.ਹੇ ਪਹਿਲੇ ਅਤੇ ਮਾਯਾ ਰਹਿਤ, ਤੁਹਾਡੀ ਸਰਨ ਹਾਂ, ਹੇ ਦੁਖੀਆਂ ਦੇ ਦੁਖ ਨੂੰ ਨਾਸ ਕਰਨਵਾਲੇ, ਪ੍ਰਸੰਨ ਹੋਵੋ ?। Aਪਾ:—ਸੰਙਜਾ।

Bਪਾ:—ਸ੍ਰੀ ਨਾਨਕਿਆਣੇ ਸਾਹਿਬ ਵਾਲੀ ਬੀੜ ਦੇ ਲਿਖਾਰੀ ਨੇ ਕਿੰਨਰ ਦੀ ਥਾਂ "ਕ੍ਰਿੰਨ" ਲਿਖਿਆ ਹੈ।

Cਪਾ:—ਇਸ ਪਾਠ ਉੱਚਾਰਨ "ਧਾਰਨਿ ਧਾਰੇ" ਵੀ ਸੁਧ ਹੈ। Dਪਾ; -ਤ੍ਰ ਸੱਤਾ ਕਰ ਗਾਨ ਨ੍ਰਿਤਕਾਰੀ।

E ਪਾ:—ਭਯੋ ਜਗ ਸਾਰੀ।

Fਪਾ:—ਸੰਸਕ੍ਰਿਤ ਦੇ ਪਿਛਲੇ ਸ਼ਲੋਕ ਦੇ ਅਣਥਵੇਂ ਮੇਲ ਦੇ ਪਦਾਂ ਦੀ ਏਥੋਂ ਸ਼ੰਕਾ ਨਿਕਲ ਜਾਂਦੀ ਹੈ। ਅਨੁਭਵ ਹੁੰਦਾ ਹੈ ਕਿ ਪਿੱਛੇ ਸੰਸਕ੍ਰਿਤ ਸ਼ਲੋਕ ਦਾ ਪਾਠ "ਪ੍ਰਾਪਤੇ ਦੇਵ ਪਦੇ ਸੁ ਸੰਗਜਾ" ਸੀ ਜਿਹੜਾ ਵਿਗੜ ਕੇ ਪਿਛਲਾ ਰੂਪ ਕਰ ਬੈਠਾ ਹੈ। Gਪਾ:—ਏਥੋਂ ਦੋ ਤੁਕਾਂ ਲਿਖਾਰੀ ਭੁੱਲ ਚੁਕਾ ਹੈ ਅਤੇ ਤਾਂ ਹੀ ਅੰਕ ੩ ਦੀ ੬ ਤੁਕਾਂ ਆਈਆਂ ਹਨ। ਵਰਨਾ ? ਚਾਰ ਚਾਰ ਤੁਕਾਂ ਦੇ ਚਾਰ ਛੰਦ ਸਨ। ਅਜੇ ਖੋਜ ਜਾਰੀ ਹੈ।

* ਜਿਸ (ਚਰਪਦ) ਚੌਪਈ ਵਿੱਚ ੧੬-੧੬ ਮਾਤ੍ਰਾ ਦੀਆਂ ਚਾਰ ਤੁਕਾਂ ਅਤੇ ੧੮ ਗੁਰ ਤੇ ੨੮ ਲਘੂ ਹੋਣ, ਉਸ ਨੂੰ 'ਗੰਗੋਦਿਕ ਚਰਪਦ' ਕਿਹਾ ਜਾਂਦਾ ਹੈ। (ਚਰਪਦ) ਚੌਪਈ ਛੰਦ ਦੇ ਪ੍ਰਸਤਾਰ ਅਨੁਸਾਰ ੧੫੯੭, ਭੇਦ ਹਨ।

ਬਿਸਨੁਪਦ ਸੰਕਰ, ਸਲੋਕ ਤ੍ਰਿਲੋਚਨ* ਅਪਸਰਾ ਬਾਚ ਸਤੁਤਿ ॥

[੧]ਬੰਦਤੇ ਮਹਾ ਮੋਹਨੀ-ਰੂਪੰ ਦੇਵ-ਦੈਤਯ-ਬਿਮੋਹਨੰ

[੨]ਨਮਸਤੇ ਗੋਪਿਕਾ - ਬਲਭੰ, ਸ੍ਰੀ ਪਦਮ ਨਾਭ ਮਹਾਤਮਨ:

[੩]ਮਦ੍ ਅਪਰਸਤ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਬਿਸ੍ਵ ਮੋਹਨੀ ॥

[੪]ਭਵ ਬਿਰੰਚਿ ਮੁਨੀ-ਚਿਤ ਹਰਨੰ, ਤ੍ਵ ਪ੍ਰਸਾਦਿ ਸ੍ਵਰਗ ਗਾਮਨੀ

[੫]ਦੇਵਾਨਿ ਅਹਿਲਾਦ ਦਦਾਮਿ ਸਊਖੰ ਤ੍ਵ ਕਿੰਕਰੀ ਸ੍ਰੀ ਬਲਭ: ॥੨॥

[੬]ਮਿਦੰ ਸ੍ਰੀ ਸਰਬਲੋਹ ਜਗ-ਬੰਦਨ, ਰਮਾਨਾਥ ਜਨਾਰਦਨ:

[੭]ਸਰਣ ਤੁਭ੍ਯੰ ਸਹਨ ਸੀਲੰ, ਪ੍ਰਸੀਦ ਭੋ ਜਗਦੀਸ੍ਵਰਹ ॥੩॥੨੪॥੧੭੨੪॥੪੦੪੩॥

ਬਿਸਨੁਪਦ ਸੰਕਰ, ਚਤੁਰ ਭੁਜ ਛੰਦ**ਅਪਸਰਾ ਉਚੂ

[੮]ਪ੍ਰਣਵੋਂ ਸ੍ਰੀ ਪਤਿ ਕਮਲਾ ਕੰਤੇ ਮੋਹਨੀ ਰੂਪ ਅਨੰਤੇ

[੯]ਤ੍ਵ ਮਾਯਾ ਜਗ ਮੋਹਨ ਕਰਨੀ ॥ ਭਵ,ਬਿਰੰਚਿ,ਮੁਨਿਨ-ਚਿਤ-ਹਰਨੀ ॥੧॥

[੧੦]ਮੇਰੀ ਅਪਸਰਤਾ ਭਈ ਸਫਲ ॥ ਤ੍ਵ ਪ੍ਰਸਾਦਿ ਲੋਚਨ-ਦਲ-ਕਮਲ ॥

[੧੧]ਤ੍ਵ ਸੱਤਾ ਕਰ ਬਿਸ੍ਵ-ਬਿਮੋਹਨਿ ॥ ਦੇਵ-ਲੋਕ ਅਧਿਕਾਰਨਿ ਜੋਹਨਿ ॥੨॥

੧. ਹੇ ਮਹਾ ਮੋਹਨੀ ਰੂਪ. ਦੇਵਤਿਆਂ ਅਤੇ ਦੈਤਾਂ ਨੂੰ ਮੋਹ ਲੈਣ ਵਾਲੇ. (ਤੈਨੂੰ) ਨਮਸਕਾਰ ਕਰਦੀ ਹਾਂ। ੨. ਹੇ ਗੋਪੀਆਂ ਦੇ ਪ੍ਰੀਤਮ, ਸ੍ਰੀ ਗੰਭੀਰ ਨਾਭ ਵਾਲੇ, ਮਹਾ ਆਤਮਾ, (ਤੈਨੂੰ) ਨਮਸਕਾਰ ਹੈ। ੩. ਮੇਰੀ ਅਪਸਰਤਾਈ ਤੇਰੀ ਦਯਾ ਨਾਲ ਸਫਲ ਹੋਈ ਹੈ ਅਤੇ ਤੇਰੀ ਤਾਕਤ ਨਾਲ (ਮੈਂ) ਜਹਾਨ ਨੂੰ ਮੋਹ ਲੈਣ ਵਾਲੀ ਹਾਂ। ੪. ਸ਼ਿਵ. ਬ੍ਰਹਮਾ ਅਤੇ ਮੁਨੀਆਂ ਦੇ ਦਿਲ ਵੀ ਲੈ ਜਾਂਦੀ ਹਾਂ ਤੇਰੀ ਦਯਾ ਨਾਲ ਸ੍ਵਰਗ ਵਿਚ ਵੀ ਜਾਣਵਾਲੀ ਹਾਂ। ੫. ਦੇਵਤਿਆਂ ਨੂੰ ਪ੍ਰਸੰਨਤਾ ਅਤੇ ਸੁਖ ਮੈਂ ਦੇਂਦੀ ਹਾਂ, ਹੇ ਮਾਯਾ ਦੇ ਪ੍ਰੀਤਮ, ਤੇਰੀ ਦਾਸੀ। ੬. ਇਸ ਤਰਾਂ ਦੇ ਸ੍ਰੀ ਸਰਬਲੋਹ. ਜਗਤ ਪੂਜਯ, ਲਛਮੀ ਦੇ ਸੁਆਮੀ. ਜਨਾਂ ਤੋਂ ਮੰਗਣਹਾਰ। ੭. ਸਹਨ ਅਤੇ ਸ਼ੀਲ ਵਾਲੇ ਹੇ ਜਗਤ ਦੇ ਈਸ਼੍ਵਰ. ਤੇਰੀ ਸਰਣ ਹੋਇਆ ਹਾਂ (ਤੂੰ) ਪ੍ਰਸੰਨ ਹੋ!। ੮. ਮਾਯਾ ਦੀ ਇਜ਼ਤ, ਲਛਮੀ ਦੇ ਸੁਆਮੀ. ਨੂੰ ਨਮਸਕਾਰ ਕਰਦੀ ਹਾਂ. ਜੋ ਬਹੁਤਿਆਂ ਨੂੰ ਮੋਹਣ ਵਾਲੇ ਰੂਪ ਵਾਲਾ ਅੰਤ ਰਹਿਤ ਹੈ। ੯. (ਹੇ ਪ੍ਰਭੂ.) ਤੇਰੀ ਮਾਯਾ ਸੰਸਾਰ ਨੂੰ ਮੋਹ ਲੈਣਵਾਲੀ ਹੈ। ਸਿਵ. ਬ੍ਰਹਮਾ ਅਤੇ ਮੁਨੀਆਂ ਦੇ ਚਿੱਤ ਚੁਰਾ ਲੈਣਵਾਲੀ ਹੈ। ੧੦. ਮੇਰੀ ਅਪਸਰਤਾਈ ਹੇ ਕਮਲ ਦੇ ਪਤਿਆਂ ਵਰਗੇ ਨੇਤ੍ਰਾਂ ਵਾਲੇ. ਤੇਰੀ ਕ੍ਰਿਪਾ ਨਾਲ ਸਫਲ ਹੋਈ ਹੈ। ੧੧. ਤੇਰੀ ਸ਼ਕਤੀ ਨਾਲ ਸੰਸਾਰ ਨੂੰ ਮੋਹ ਲੈਣ ਵਾਲੀ ਹਾਂ। ਤੇ ਦੇਵ ਲੋਕ ਨੂੰ ਵੇਖਣ ਦੀ ਅਧਿਕਾਰਨਿ ਹਾਂ।

* ਜਿਸ ਸ਼ਲੋਕ ਦੀਆਂ ਦੋਹਾਂ ਤੁਕਾਂ ਵਿਚ ੨੯-੨੯ ਮਾਤ੍ਰਾ ਹੋਣ। ਅੰਤਲਾ ਅੱਖਰ ਗੁਰੂ ਹੋਵੇ। ਉਸਨੂੰ 'ਤ੍ਰਿਲੋਚਨ' ਕਹਿੰਦੇ ਹਨ।

** ਜਿਸ ਚੌਪਈ ਵਿਚ ੧੭ ਗੁਰੂ ਅਤੇ ੨੮ ਲਘੁ ਚਹੁੰਆਂ ਤੁਕਾਂ ਵਿਚ ਪਹਿਲੀਆਂ ਦੋ ਦੀਆਂ ਅਤੇ ਦੂਜੀਆਂ ਦੋਵੇਂ ਤੁਕਾਂ ੧੫-੧੫ ਮਾਤ੍ਰਾ ਦੀਆਂ ਹੋਣ। ਉਸਦਾ ਨਾਮ 'ਚਤੁਰਭੁਜ' ਹੈ।

[1]ਦੇਵਨ ਚਿਤ ਅਹਿਲਾਦ ਭਜਾਹੰ॥ਤ੍ਵ ਕਿੰਕਰੀ ਜਗਦੀਸ ਮਹਾ ਬਾਹੰA ॥
[2]ਐਸੇ ਜੋ ਤੁਮ ਰਮਾਪਤਿ ਨਾਹੰ॥ ਸਰਨ ਤੁਮਾਰੀ ਸ਼ਾਹਨ ਸ਼ਾਹੰ ॥
ਐਸੇ ਤੁਮ ਬਿਸ੍ਵ-ਰੂਪ ਜਨਾਰਦਨ॥ਹੋਹੁ ਪ੍ਰਸੰਨ ਭਗਤਿ-ਭਯ-ਅਰਦਨB॥੩॥੨੬॥੧੭੨੫॥੪੦੪੪॥
ਭੁਜੰਗਪ੍ਰਯਾਤ ਸ਼ੰਕਰ, ਸਲੋਕ ਪੰਚਨਾਦ ਪੰਚਨਾਦ ਪੰਚਜਨ* ਪਦਮਾ ਬਾਚ ਸਤੁਤਿ ॥
[4]ਬੰਦਤੇ ਆਦ-ਪੁਰਸੋ, ਜਗਨ੍ਨਾਥ ਜਗਦਾਤਮ੍ਹ:
[5]ਬਸਿਸ੍ਟ-ਸ੍ਰੇਸ਼੍ਟ ਰੂਪੰ ਤ੍ਵੰ, ਪ੍ਰਨਤ ਪਾਲ ਦੀਨ-ਬਤਸਲ: ॥੧॥
[6]ਮਦ੍ ਲਛਮੀਤਾ ਤ੍ਵ ਪ੍ਰਸਾਦਿ ਸਫਲੰ- ਤ੍ਵ ਸੱਤਾ ਮਮ ਪ੍ਰਗਟਤਾ ॥
[7]ਤ੍ਵ ਸੱਤਾ ਸਿੰਧੁ-ਸੁਤਾ ਧਵਿਸਜਾਮੀ ਤ੍ਵ ਯੋਜਨC ਦੇਵ ਦੇਵਾਰਿਖ੍ਹ ॥੨॥
[8]ਕ੍ਰਿਯਤੇ ਮਥਨ ਸਾਗਰ ਮਦਿਰਾ ਬਿਖ ਉਤਪਤਿਮ੍ ॥
[9]ਤ੍ਵ ਇਸਤ੍ਰੀ ਤ ਭਵਿਸਜਾਮੀ ਮਹਾਂ ਪ੍ਰਭੁ ਪ੍ਰਮੁਦਾ ਵਰਮ੍ ॥੩॥
[10]ਇਸਤ੍ਰੀ ਰਤਨ ਸ੍ਰੀ ਰਤਨਾ, ਪ੍ਰਗਟ ਮਮੰ ਕ੍ਰੀਅਤਤ ॥
[11]ਤੁਯ ਕੋਤਿ ਪਦ ਮੇ ਲਭਤ੍ਵਾ, ਤ੍ਵ ਦਾਸੀ ਪਦਾਂਬੁਜ: ॥੪॥
[12]ਮਿਦੰ ਨਿਤਜ ਬੈਕੁੰਠ ਰੂਪੰ ਤ੍ਵੰ ਪਰਧਾਮੰ ਪੁਰਸੋਤਮਹ ॥
[13]ਤ੍ਵ ਸਰਣੰ ਪਰਮਾਨੰਦ ਭਗਵਾਨੰ,ਪ੍ਰਸੀਦ ਭੋ ਧਰਨੀ ਧਰਹ॥੫॥੨੭॥੧੭੨੬॥੪੦੪੫॥

---

੧. ਮੈਂ ਦੇਵਤਿਆਂ ਦੇ ਦਿਲ ਦੀ ਪ੍ਰਸੰਨਤਾ ਲੈਂਦੀ ਹਾਂ । ਹੇ ਮਹਾਂ ਬਾਹੁ, ਜਗਤ ਦੇ ਈਸ਼੍ਵਰ, ਤੇਰੀ (ਕਿੰਕਰੀ) ਦਾਸੀ ਹਾਂ । ੨. ਇਹੋ ਜਿਹਾ ਜਿਹੜਾ ਤੂੰ ਮਾਯਾ ਦਾ ਪਤੀ ਸ੍ਵਾਮੀ ਹੈਂ । ਹੇ ਸ਼ਹਨ ਸ਼ਾਹ, ਤੇਰੀ ਸ਼ਰਣ ਹਾਂ । ੩. ਇਹੋ ਜਿਹੇ ਆਪ ਜਗਤ ਰੂਪ ਅਤੇ ਜਨਾਂ ਤੋਂ ਮੰਗਣਹਾਰ ਹੋ । ਭਗਤਾਂ ਦੇ ਡਰ ਨੂੰ ਨਾਸ ਕਰਨ ਵਾਲੇ, ਪ੍ਰਸੰਨ ਹੋਵੋ ? । ੪. ਹੇ ਪਹਿਲੇ ਪੁਰਸ਼, ਜਗਤ ਦੇ ਨਾਥ, ਸੰਸਾਰ ਦੀ ਆਤਮਾ, (ਤੈਨੂੰ) ਨਮਸਕਾਰ ਕਰਦੀ ਹਾਂ । ੫. ਤੇਰਾ ਬਹੁਤ ਉੱਤਮ ਰੂਪ ਹੈ. (ਤੂੰ) ਰਚਿਤ (ਜੀਵਾਂ) ਦੀ ਪਾਲਣਾ ਕਰਨਵਾਲਾ ਅਤੇ ਗ਼ਰੀਬਾਂ ਦਾ ਪਿਤ੍ਰ ਹੈਂ । ੬. ਮੇਰਾ ਲਛਮਿਪਨ ਤੇਰੀ ਕ੍ਰਿਪਾਨਾਲ ਸਫਲ ਹੋਇਆ ਹੈ ਤੇਰੀ ਸੱਤਾ ਨਾਲ ਮੇਰੀ ਪ੍ਰਗਟਤਾਈ ਹੈ । ੭, ਤੇਰੀ ਸ਼ਕਤੀ ਨਾਲ ਸਮੁਦ੍ਰ ਦੀ ਪੁਤ੍ਰੀ ਹੋਈ ਹਾਂ, ਤੇਰੀ (ਮਿਹਰ ਨਾਲ) ਦੇਵਤਿਆਂ ਅਤੇ ਦੈਂਤਾ ਵਿੱਚ ਮੇਲ (ਕਰਵਾਇਆ) ਹੈ । ੮. ਸਮੁੰਦ੍ਰ ਰਿੜਕਣ ਕੀਤਾ ਸ਼ਰਾਬ ਤੇ ਜ਼ਹਰ (ਆਦਿਕ ਵਸਤੂਆਂ ਦੀ) ਪੈਦਾਇਸ਼ ਹੋਈ । ੯. ਤੇਰੀ ਇਸਤ੍ਰੀ ਹੋਈ ਹਾਂ, ਹੇ ਮਹਾਂ ਪ੍ਰਭੂ, ਇਸਤ੍ਰੀਆ ਚੋਂ ਸ੍ਰੇਸ਼ਟ ਹਾਂ । ੧੦. ਇਸਤ੍ਰੀ ਰੂਪ ਰਤਨ ਨੂੰ (ਸ੍ਰੀ ਰਤਨਾ) ਰਤਨਾਂ ਦਾ ਸ੍ਰੋਮਣੀ, ਮੈਂ ਹੀ ਪ੍ਰਗਟ ਕੀਤਾ ਹੈ । ੧੧. ਤੇਰੀ ਇਸਤ੍ਰੀ ਦਾ ਦਰਜਾ ਮੈਨੂੰ ਮਿਲਿਆ ਹੈ, ਹੇ ਚਰਨ ਕਮਲ, ਤੇਰੀ ਦਾਸੀ ਹਾਂ । ੧੨. ਇਸ ਪ੍ਰਕਾਰ ਤੇਰਾ ਨਿਤਜ ਬੈਕੁੰਠ (ਆਨੰਦਦਾਈ) ਰੂਪ ਹੈ, ਹੇ ਪਰਮ ਧਾਮੀ. ਪੁਰਖਾਂ ਤੋਂ ਉੱਤਮ । ੧੩ ਪਰਮ ਆਨੰਦ ਵਾਲੇ, (ਖਟ) ਗੁਣ ਸਪੰਨ, ਧਰਤੀ ਨੂੰ ਧਾਰਣ ਹਾਰ, ਤੇਰੀ ਸ਼ਰਣ ਹਾਂ । ਪ੍ਰਸੰਨ ਹੋ ? ।

Aਪਾ: —ਇਸ ਤੁੱਕ ਦੀਆਂ ਮਾਤ੍ਰਾਂ ਬਾਕੀਆਂ ਨਾਲੋਂ ਵਧੀਕ ਹਨ ।
Bਪਾ:—ਏਥੋਂ ਵੀ ਦੋ ਤੁਕਾਂ ਛੁਟੀਆਂ ਹੋਈਆਂ ਹਨ । ਖੋਜ ਦੀ ਲੋੜ ਹੈ ।
Cਪਾ:—ਤ੍ਵ ਯੋਜਾਸ਼. ਵੀ ਮਿਲਦਾ ਹੈ ।

* ਜਿਸ ਦੀ ਹਰੇਕ ਤੁਕ ਵਿਚ ੨੬ ਮਾਤ੍ਰਾ ਹੋਣ, ਤੀਜਾ, ਚੌਥਾ, ਅੱਠਵਾਂ ਬਾਰਵਾਂ ਤੇ ਆਖਰੀ ਅੱਖਰ ਗੁਰੂ ਹੋਣ, ਐਸੀ ਲਹੀਆ ਦੋ ਪੰਗਤੀਆਂ ਵਾਲੇ ਪਦ ਨੂੰ 'ਪੰਚਨਾਦ ਪੰਚ ਜਨਜ' ਸ਼ਲੋਕ ਕਹਿੰਦੇ ਹਨ ।

ਬਿਸਨੁਪਦ ਸ਼ੰਕਰ ਕਮਲ, ਪਦਮਾ ਬਾਚ, ਚਤਰ-ਪਾਨੀ ਹਵਿਰ ਪਾਨੀ* ॥

[1]ਪ੍ਣਉਂ ਆਦਿ-ਪੁਰਖ,ਜਗ-ਬੰਦਨ ॥ ਜਗਨਾਥ,ਜਗਦੀਸ, ਨਿਰੰਜਨ
[2]ਬਸਿਸ੍ਰ-ਮਹਾਤਮ, ਆਰਤ-ਭੰਜਨ ॥ ਨਮੋ ਨਮੰ ਦਾਨਵ-ਕੁਲ-ਗੰਜਨ
[3]ਪਦਮਾਪਨ ਮਮ ਸਫਲ ਭਯੋ ਪ੍ਰਭੁ॥ਤ੍ਵ ਸੱਤਾ ਕਰ ਮੁਤਪਤਿ ਮੋ ਪ੍ਰਭੁ
[4]ਤ੍ਵ ਸੱਤਾ ਕਰ ਨਿਧ ਗ੍ਰਹ ਪ੍ਰਗਟੀ॥ਤ੍ਵ ਜੋਜਨਾ ਸੁਰ ਅਸੁਰ ਤਜਿ ਕਪਟੀ ॥੨॥
[5]ਕਰਤੁ ਭਏ ਉਦਿਮ ਮਿਲ ਦੋਈ ॥ ਲਾਗੇ ਮਥਨ ਸਿੰਧੁ ਕਹੁ ਸੋਈ
[6]ਤਾਂ ਸੇ ਉਤਪਤਿ ਭਈ ਹਮਾਰੀ ॥ ਇਸਤ੍ਰੀ ਰਤਨ ਸ੍ਰੀ ਰਤਨ ਮੁਰਾਰੀ ॥੩॥
[7]ਤੁਮ ਸੇ ਮਹਾਂ ਪ੍ਰਭੂ ਕਹ ਵਰਾ ॥ ਪੁਸਪ ਮਾਲ ਤ੍ਵ ਗ੍ਰੀਵਹਿ ਡਰਾ
[8]ਹਉਂ ਤੌ ਕ੍ਰਿਪਾ-ਸਿਧੁ ਤ੍ਵ ਦਾਸੀ॥ਅਬੁਧਿ ਜਾਨੁ ਜਿਨ ਕਰ ਉਪਹਾਸੀ ॥੪॥
[9]ਐਸੇ ਜੋ ਤੁਮ ਪਰਮਾਨੰਦੇ ॥ ਨਿਤਾਜ ਬੈਕੁੰਠ ਰੂਪ ਸੁਖ ਕੰਦੇ
[10]ਤ੍ਵ ਸਰਨਾਗਤਿ ਦੀਨ ਦਯਾਲਾ। ਹੋਹੁ ਪ੍ਰਸੰਨ ਪ੍ਰਭੂ ਕ੍ਰਿਪਾਲਾ॥੫॥੨੮॥੧੭੨੭॥

ਬਿਸਨੁਪਦ ਸ਼ੰਕਰ, ਸ਼ਲੋਕ ਬਿਮਲ**ਨਾਰਦ ਬਾਚ ਸਤੁਤਿ ॥

[11]ਬੰਦਤੇ ਮਹਾ ਬਾਹੋA ਚਤੁਰ-ਭੁਜ ਸ਼੍ਰੀਕਾਂਤ, ਕਮਲਾਸਨ:
[12]ਸਾਰੰਗ-ਧਰ, ਗਦਾ-ਪਾਨੀ, ਨਮਸਤੁਭਯੰ ਰਿਖੀਕੇਸ: ॥੧॥

---

੧. ਪਹਿਲੇ ਪੁਰਖ ਤੇ ਜਗਤ ਦੇ ਪੂਜਜ ਨੂੰ ਪ੍ਰਣਾਮ ਕਰਦੀ ਹਾਂ। ਜਗਤ ਦਾ ਨਾਥ, ਜਗਤ ਦਾ ਈਸ਼੍ਵਰ ਮਾਯਾ ਰਹਿਤ ਹੈ। ੨. ਵਿਸ਼ੇਸ਼ ਪ੍ਰਤਾਪ ਵਾਲਾ, ਦੁਖਾਂ ਨੂੰ ਨਾਸ਼ ਕਰਨਵਾਲਾ। ਹੇ ਦੈਤਯਾਂ ਦੀ ਕੁਲ ਦਾ ਨਾਸ ਕਰਨਵਾਲੇ, (ਤੈਨੂੰ) ਨਮਸਕਾਰ ਹੈ। ੩. ਹੇ ਪ੍ਰਭੂ, (ਤੇਰੀ ਮਿਹਰ ਨਾਲ) ਮੇਰੀ ਲਛਮਿਤਾਈ ਸਫਲ ਹੋਈ। ਹੇ ਪ੍ਰਭੂ, ਤੇਰੀ ਸ਼ਕਤੀ ਨਾਲ ਮੇਰੀ ਪੈਦਾਵਰੀ ਹੋਈ। ੪. ਤੇਰੀ ਤਾਕਤ ਨਾਲ (ਨਿਧ) –ਸਮੁੰਦ੍ਰ ਦੇ ਘਰ ਜਨਮੀ ਹਾਂ। ਤੈਂ ਕਪਟਾਂ ਨੂੰ ਛੁਡਵਾ ਕੇ ਦੇਵਤੇ ਤੇ ਦੈਂਤਾਂ ਦਾ ਮੇਲ ਕਰਵਾਇਆ। ੫. ਦੋਵਾਂ ਹੀ ਮਿਲ ਕੇ ਉਦਮ ਕੀਤਾ। ਉਹ ਸਮੁੰਦ੍ਰ ਨੂੰ ਰਿੜਕਣ ਲਗ ਪਏ ੬. ਓਥੋਂ ਮੇਰੀ ਪੈਦਾਇਸ਼ ਹੋਈ। ਹੇ ਮੁਰਾਰੀ, ਇਸਤ੍ਰੀ ਰਤਨ, ਰਤਨਾਂ ਦਾ ਸ਼ਿਰੋਮਣੀ ਹੈ। ੭. ਆਪ ਜਹੇ ਵਡੇ ਸ੍ਵਾਮੀ ਨੂੰ ਵਿਆਹਿਆ। ਤੇਰੇ ਗਲ ਵਿੱਚ ਫੁਲ-ਮਾਲਾ ਪਾਈ। ੮. ਹੇ ਕ੍ਰਿਪਾ ਦੇ ਸਮੁੰਦ੍ਰ, ਮੈਂ ਤਾਂ ਤੇਰੀ ਦਾਸੀ ਹਾਂ। ਮੂਰਖ ਸਮਝ ਕੇ ਮਖੌਲ ਨ ਕਰਨਾ। ੯. ਇਜੇਹੇ ਜੋ ਤੁਸੀਂ ਪਰਮ ਆਨੰਦ ਵਾਲੇ। ਨਿਤਯ ਆਨੰਦਦਾਈ ਰੂਪ, ਸੁਖ ਦੇ ਮੇਘ। ੧੦. ਦੀਨਾ ਪਰ ਦਯਾਲ, ਕ੍ਰਿਪਾ ਕਰਨਹਾਰ ਪ੍ਰਭੂ ਹੇ (ਮੈਂ) ਤੇਰੀ ਸ਼ਰਣ (ਆਈ) ਹਾਂ। ਪ੍ਰਸੰਨ ਹੋ। ੧੧. ਵਡੀਆਂ ਬਾਹਾਂ ਵਾਲੇ, ਚਾਰ ਭੁਜਾਂ ਵਾਲੇ, ਲੱਛਮੀ ਦੇ ਪਤੀ ਅਤੇ ਕਮਲ ਤੇ ਆਸਨਵਾਲੇ ਤੈਨੂੰ ਨਮਸਕਾਰ ਕਰਦਾ ਹਾਂ। ੧੨. ਹੇ ਧਨੁਖਧਾਰੀ, ਹੇ ਗਦਾ ਨੂੰ ਹੱਥ ਵਿੱਚ ਰੱਖਣਵਾਲੇ, ਹੇ ਰਿਖੀਆਂ ਦੇ ਸ੍ਵਾਮੀ, ਤੇਰੇ ਲਈ ਨਮਸਕਾਰ ਹੈ।

Aਪਾ:—ਬੰਦਤੇ ਜਾਨੁਬਾਹੋ, ਵੀ ਹੈ।

* ਇਸ ਸੁਰਖੀ ਵਿਚ ਬਹੁਤ ਗੰਭੀਰ ਵਿਚਾਰ ਕਰਨੀ ਪਈ ਹੈ। ਕਿਉਂਕਿ 'ਕਮਲ' ਰਾਗ ਵੀ ਹੈ। ਚਤਰਪਾਨੀ ਹਵਿਰਪਾਨੀ ਵੀ ਦੋ ਨਾਮ ਹਨ। ਛੰਦ ਦੀ ਲੈਅ ਚੌਪਈ ਦੀ ਹੀ ਹੈ। ਚਤਰਪਾਨੀ ਤੇ ਹਵਿਰਪਾਨੀ ਛੰਦਾਂ ਦਾ ਨਿਰਣਯ ਕਰਨਾ ਕਾਫੀ ਔਖਾ ਹੈ।

** ਜਿਸ ਦੀ ਪੰਗਤੀ ਵਿਚ ੨੮ ਮਾਤ੍ਰਾ, ਪਹਿਲਾ,ਸਤਵਾਂ ਅਤੇ ਆਖਰੀ ਅਖਰ ਗੁਰੂ ਹੋਣ, ਇਹੋ ਜਹੀਆਂ ਦੋ ਪੰਗਤੀਆਂ ਵਾਲੇ ਪਦ ਨੂੰ 'ਸ਼ਲੋਕ ਬਿਮਲ' ਕਹਿੰਦੇ ਹਨ।

[1]ਮਦ੍ ਦੇਵ-ਰਿਸੀਤਾ ਤ੍ਵ ਪ੍ਰਸਾਦਿ ਸਫਲੰ; ਤ੍ਵ ਕ੍ਰਿਪਾ ਬ੍ਰਹਮਾਤਮਜ ॥
[2]ਪੂਰਬੰ ਜਨਮ ਮਦ੍ ਕਰਮਾਨੀ ਸੂਦ੍ਰ ਕੂਲ ਸਮੁਦ੍ਭਵ: ॥੨॥
[3]ਤ੍ਵ ਸਤਾ ਭਗਤਿ ਪ੍ਰਸਾਦੇਨ, ਬ੍ਰਹਮ ਸੂਨੁ ਭਵਾਮਿਹੰ ॥
[4]ਅਸਮਦ੍ ਤ੍ਵ ਮਾਨਸੀ ਪੁਤ੍ਰੋ ਹੰ, ਪੁਮੇਵ ਜਨਕ ਜਗਤ੍ ਚ ॥੩॥
[5]ਮਿਦੰ ਮੁਨਿੰਦ੍ ,ਜਨਿੰਦ੍ ,ਸ੍ਰੀ ਸਰਬਲੋਹ ਭੂਮਨ੍ ਬਿਸ੍ਵ-ਰੂਪ,ਬੈਰਾਟ-ਵਪੁ:॥
[6]ਤ੍ਵ ਸਰਨੰ ਮਹਾਤਮਾਨੰ, ਪ੍ਰਸੀਦ ਪ੍ਰਸੀਦ ਪਦਮਾਵਰ: ॥੪॥੨੯॥੧੭੨੮॥੪੦੪੭॥

ਬਿਸਨੁਪਦ ਸ਼ੰਕਰ ਚਰਪਦ* ॥

[7]ਪਰਨੰ ਮਹਾ ਬਾਹੁ, ਧਰਨੀਧਰ ॥ ਚਾਰ-ਭੁਜਾ, ਕਮਲਾਸਨ, ਸ੍ਰੀ-ਧਰ ॥
[8]ਸਾਰੰਗ-ਪਾਨ,ਗਦਾ-ਧਰ.ਬਿਸਨੁ:॥ਨਮੋ ਨਮਸਤੇ ਗਰੁੜ ਧ੍ਵਜ ਬਿਸਨੁ:A ॥੧॥
[9]ਮੇਰੀ ਦੇਵਰਿਸੀਤਾ ਸਫਲੰ ॥ ਤ੍ਵ ਪ੍ਰਸਾਦਿ ਜਨਮ ਕਰਮ ਬਿਮਲੰB
[10]ਨੀਚ ਕੁਲਾ ਤੇ ਊਚ ਪਦ ਪ੍ਰਾਪਤਿ॥ਤ੍ਵਪ੍ਰਤਾਪ ਬ੍ਰਹਮਪੁਤ੍ਰ ਸੰ-ਭਾਖਤਿ ॥੨॥
[11]ਹਉਂ ਤ੍ਵ ਪੁਤ੍ਰ ਮਾਨਸੀ ਪ੍ਰਭੁ ਜੀ॥ਅਸ ਜੋ ਜਨਿੰਦ੍ਰ ਬੇਦ ਗਰਭ ਜੀC॥
[12]ਸਰਨ ਤੁਮਾਰੀ ਰਾਜਿਵ-ਲੋਚਨ॥ਹੋਹੁ ਪ੍ਰਸੰਨ ਆਰਤ-ਦੁਖ-ਮੋਚਨ॥੩॥੩੦॥੧੭੨੯॥੪੦੪੮॥

---

੧.ਮੇਰਾ ਦੇਵ-ਪਨ ਰਿਸ਼ਿਪਨ ਤੇਰੀ ਕ੍ਰਿਪਾ ਨਾਲ ਸਫਲ ਹੋਇਆ ਹੈ ਤੇਰੀ ਕ੍ਰਿਪਾ ਨਾਲ ਬ੍ਰਹਮਾ ਦਾ ਪੁਤ੍ਰ ਹੋਇਆ ਹਾਂ। ੨. ਮੈਂ ਕਰਮਾਨੁਸਾਰ ਪਹਿਲੇ ਜਨਮ ਵਿਚ ਸੂਦ੍ਰ ਕੁਲ ਵਿੱਚ ਉਤਪਤਿ ਹੋਇਆ ਸਾਂ। ੩. ਤੇਰੀ ਸ਼ਕਤੀ ਅਤੇ ਭਕਤੀ ਦੀ ਮਿਹਰ ਨਾਲ ਬ੍ਰਹਮਾਂ ਦਾ ਪੁਤ੍ਰ ਹੋਇਆ ਹਾਂ। ੪. ਮੈਂ ਤੇਰਾ ਮਨ ਤੋਂ ਉਤਪਤਿ ਹੋਇਆ ਹੋਇਆ ਪੁਤ੍ਰ ਹਾਂ ਅਤੇ ਤੂੰ ਯਕੀਨਨ ਜਗਦ ਦਾ ਪਿਤਾ ਹੈਂ। ੫. ਇਸ ਪ੍ਰਕਾਰ ਦੇ ਮੁਨੀਆਂ ਦੇ ਸੁਆਮੀ, ਜਨਾਂ ਦੇ ਮਾਲਿਕ, ਸ੍ਰੀ ਸਰਬਲੋਹ, ਵਡੇ ਵਿਸ਼੍ਵਰੂਪ! ਸੰਸਾਰ ਰੂਪ ਸ਼ਰੀਰ ਵਾਲੇ। ੬. ਮਹਾ ਆਤਮਾ ਵਾਲੇ ਅਤੇ ਲਛਮੀ ਦੇ ਮਾਲਿਕ, ਤੇਰੀ ਸ਼ਰਣ ਹਾਂ, ਪ੍ਰਸੰਨ ਹੋ ? ਪ੍ਰਸੰਨ ਹੋ ? ੭. ਮਹਾ ਬਾਹੂ ਵਾਲੇ ਧਰਤੀ ਨੂੰ ਧਰਨਹਾਰ ਪ੍ਰਣਾਮ ਕਰਦਾ ਹਾਂ। ਚਾਰ ਬਾਹਾਂ, ਕਮਲ ਤੇ ਆਸਣ, ਅਤੇ ਮਾਯਾ ਦਾ ਆਸ੍ਰਯ ਹੈ। ੮. ਹੱਥ ਵਿਚ ਧਨੁਖ ਅਤੇ ਗਦਾ ਨੂੰ ਧਾਰਨਵਾਲਾ, ਵਿਸ਼ਨੂ। ਹੇ ਗਰੁੜ ਦੇ (ਚਿੰਨ ਵਾਲੀ) ਧੁਜਾ ਵਾਲੇ ਵਿਸ਼ਨੂ, ਤੈਨੂੰ ਨਮਸਕਾਰ ਹੈ। ੯. ਤੇਰੀ ਕ੍ਰਿਪਾ ਨਾਲ ਮੇਰੀ ਦੇਵਰਿਸ਼ਿਤਾਈ ਸਫਲ ਹੋਈ ਹੈ ਅਤੇ ਜਨਮ ਦੇ ਕਰਮ ਭੀ ਉਜੂਲ ਹੋਏ ਹਨ। ੧੦. ਕਿਉਂਕਿ ਨੀਚ ਕੁਲਵਾਲੇ ਤੋਂ ਉੱਚ ਪਦਵੀ ਮਿਲੀ ਹੈ। ਤੇਰੀ ਮਿਹਰ ਨਾਲ (ਮੈਨੂੰ) ਬ੍ਰਹਮਾਂ ਦਾ ਪੁਤ੍ਰ ਕਹਿੰਦੇ ਹਨ ੧੧. ਹੇ ਪ੍ਰਭੂ ਜੀ, ਮੈਂ ਤੇਰਾ ਮਨ ਤੋਂ ਉਪਜਿਆ ਹੋਇਆ ਪੁਤ੍ਰ ਹਾਂ। ਇਹੋ ਜਹੇ ਜੋ ਤੁਸੀਂ ਜਨਾਂ ਦੇ ਸੁਆਮੀ, ਅਤੇ ਵੇਦਾਂ ਨੂੰ ਪੇਟ ਵਿਚ ਰਖਣ ਵਾਲੇ ਹੋ। ੧੨. ਹੇ ਕਮਲ ਨੈਨ, ਤੁਹਾਡੀ ਸ਼ਰਣ ਹਾਂ। ਹੇ ਦੁਖੀਆਂ ਦੇ ਦੁਖ ਨਾਸ਼ ਕਰਨਵਾਲੇ, ਪ੍ਰਸੰਨ ਹੋਵੋ ?

A ਇਕ ਲਿਖਾਰੀ ਇਸ ਪਦ ਦਾ ਰੂਪ "ਬਿਸੁਨ:" ਵੀ ਲਿਖਦਾ ਹੈ। ਉਸ ਦੀ ਸਮਝਾਨੁਸਾਰ ਇਸਦਾ ਅਰਥ "ਜਿਸ ਵਿਖੇ ਸੰਸਾਰ ਨਹੀਂ" ਹੈ।

Bਪਾ:—ਤ੍ਵ ਪ੍ਰਸਾਦਿ ਮਮ ਜਨਮ ਕਰਮ ਬਿਮਲੰ।

Cਪਾ:—ਐਸੇ ਜੋ ਤੁਮ ਜਨੇਂਦ੍ਰ ਬੇਦ ਗਰਭ ਜੀ, ਵੀ ਹੈ ਵੇਖੋ ਬੀੜ ਸਮਾਧਾਂ (ਸੰਗਰੂਰ)।

* ਪਿਛਲੀ ਮਿਰਯਾਦਾ ਅਨੁਸਾਰ—ਛੰਦ ਦਾ ਨਾਮ ਅਤੇ ਉਸਤਤਿ ਕਰਤੇ ਦਾ ਨਾਮ ਸਿਰਲੇਖ ਵਿੱਚ ਹੋਣਾ ਚਾਹੀਦਾ ਸੀ, ਪਰੰਤੂ ਸਾਨੂੰ ਕਿਸੇ ਬੀੜ 'ਚੋਂ ਨਹੀਂ ਮਿਲਿਆ। ਖੋਜ ਜਾਰੀ ਹੈ।

ਬਿਸਨੁਪਦ ਸ਼ੰਕਰ ਮਨੰਤਰ ਬਾਚ ਸਤੁਤਿ, ਸਲੋਕ ਸਾਰਥਰਨੀ ॥

[1]ਬੰਦਤੇ ਬਾਰਿਜ-ਬਦਨੰ ਜਲਜਾਖ੍ਯੰ ਪਦਮ-ਨਾਭੰ ਪਦਾਰਬਿੰਦ:
[2]ਬੰਦਤੇ ਕੰਜਪਾਨਊ, ਕਮਲਾਸਨਊ, ਪਦਮਾਪਤਿ ਸਰੋਜ-ਪਾਨ ॥੧॥
[3]ਮਦ ਮਨੰਤਰਤਾ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਬਿਸ੍ਵ ਕਾਰਣੰ ॥
[4]ਨਿਰਬਾਹ ਕਾਰਜੰ ਜਗਦੰ ਮਦਾਸ੍ਰਯ ਸਿਧ੍ਯਤਹ ॥
[5]ਕਲਪ ਕਲਪ ਵਪੁ ਧਾਰਯਤਮ ਕ੍ਰਮਨ੍ ਨੈਤਨੰ ਤਨ ਪ੍ਰਿਥਕ ਪ੍ਰਿਥਕ ॥੨॥
[6]ਕਾਰਜ ਸਿੱਧਾਰਥ ਪ੍ਰਜਾਯਾ ਅਰਥ ਸਾਧਨੰ ॥
[7]ਅਸਮਦ ਕਾਰਜਕਾਰੀ ਪ੍ਰਜਾ ਤੁਭ੍ਯੰ ਸੰਤਤੰ ਸਨਾਤਨ ॥੩॥
[8]ਇਦੰ ਕਰੇਤਾਰੰ ਚ ਭਗਵਾਨ ਸਰਨਿ ਤੁਭ੍ਯੰ ਮਨੁਜੇਸ੍ਵਰੰ
[9]ਪ੍ਰਸੀਦ ਸ੍ਰੀ ਪੁਰਾਨ-ਪੁਰਸੋ ਪੁਰਸੋਤਮੰ ਪਰ-ਬ੍ਰਹਮ ॥੪॥੧੧੧॥੧੮੧੦॥੪੧੨੯॥

ਬਿਸਨੁਪਦ ਸ਼ੰਕਰ, ਮਨੰਤਰA ਉਚੁ, ਛੰਦ ਸ਼ੰਕਰ* ॥

[10]ਨਮਸਕਾਰ ਸਰਬਗ੍ਯ ਬਿਸਨੁ: ॥ ਕਮਲਾਸਨਿ ਖਸ੍ਰ ਭਗ ਬਿਸਨੁ
[11]ਗਰੁੜਾਸਨ ਕਮਲਾਪਤਿ ਬਿਸਨੁ ॥ ਸੇਖ ਸਾਯ ਰਮਾਪਤਿ ਬਿਸਨੁ ।੧॥
[12]ਮੇਰੀ ਮਨੰਤ੍ਰਤਾB ਭਈ ਸਫਲ ॥ ਤ੍ਵ ਪ੍ਰਸਾਦਿ ਜਗਤ-ਪਤਿ ਬਿਸਨੁ: ॥
[13]ਤ੍ਵ ਸੱਤਾ ਕਰ ਬਿਸ੍ਵ ਨਿਬਾਹਹੁ ॥ ਮੋਤੇ ਹੋਤ ਚਤੁਰਭੁਜ ਪਾਹਹੁ ॥੨॥
[14]ਕਲਪ ਕਲਪ ਨਉਤਨ ਤਨ ਧਾਰਉਂ ॥ ਕਾਰਜ ਸਕਲ ਪ੍ਰਜਾ ਕਰ ਪਾਰਉਂ ॥
[15]ਹਉਂ ਕਾਰਜਕਾਰੀ ਤੁਅ ਸੰਤਤ ॥ ਐਸੇ ਜੋ ਆਪ ਕਾਰਨ ਕਰਨ ਬਿਅੰਤਤ ॥੧॥
[16]ਕਰਤਾ ਪੁਰਖ ਭਗਵਾਨ ਨਿਰੰਤਰC ॥ ਹੋਹੁ ਪ੍ਰਸੰਨ ਬਦ ਬਦਤਿ ਮਨੰਤਰD ॥
੧॥ਰਹਾਉ॥੩॥੧੧੨॥੧੮੧੧॥੪੧੩੦॥

---

੧. ਕਮਲ ਵਰਗੇ ਮੂੰਹ ਵਾਲੇ, ਕਮਲ ਵਾਂਗੂ ਅੱਖਾਂ ਵਾਲੇ, ਕਮਲ ਵਾਂਗ ਧੁੰਨੀਵਾਲੇ, ਕਮਲ ਵਰਗੇ ਚਰਨਾਂ ਵਾਲੇ। ੨. ਕਮਲਾਂ ਵਰਗੇ ਹੱਥਾਂ ਵਾਲੇ ਨੂੰ, ਕਮਲਾਂ ਵਰਗੇ ਆਸਣ ਵਾਲੇ ਨੂੰ, ਮਾਯਾ ਦੇ ਪਤੀ, ਅਤੇ ਕਮਲਾਂ ਵਰਗੇ ਹੱਥਾਂ ਵਾਲੇ ਨੂੰ। ੩. ਮੇਰੀ ਮਨੰਤਰਤਾਈ, ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਸੱਤਾ ਨਾਲ ਸੰਸਾਰ ਦਾ ਰਚਨਹਾਰ ਹਾਂ। ੪. ਜਗਤ ਦੇ ਕਾਰਜਾਂ ਦਾ ਨਿਰਵਾਹ ਮੇਰੇ ਆਸ੍ਰਯ ਹੀ ਸਿੱਧ ਹੁੰਦਾ ਹੈ। ੫. ਕਲਪ ਕਲਪ ਵਿੱਚ ਸ਼ਰੀਰ ਧਾਰਦਾ ਹਾਂ, ਨਵੇਂ ਹੀ ਅੱਡ ਅੱਡ ਸ਼ਰੀਰ (ਧਾਰਦਾ ਹਾਂ)। ੬ ਮੈਂ ਕੰਮ ਪੂਰੇ ਕਰਨਵਾਲਾ ਹਾਂ। ੭ ਅਸੀਂ ਤੇਰੀ ਕੰਮ ਕਰਨਵਾਲੀ ਪ੍ਰਜਾ ਹਾਂ ਇਕਰਸ ਪੁਰਾਤਨੀ। ੮. ਇਸ ਪ੍ਰਕਾਰ ਦੇ ਕਰਣਹਾਰ ਅਤੇ ਗੁਣਵਾਨ ਮਨੁਖਾਂ ਦੇ ਈਸ਼੍ਵਰ! ਤੇਰੀ ਸ਼ਰਣ ਹਾਂ। ੯. ਸ੍ਰੀ ਪੁਰਾਤਨ-ਪੁਰਖ, ਪ੍ਰਸੰਨ ਹੋ! ੧੦. ਸਰਬ ਦੇ ਗ੍ਯਾਤੇ ਸ਼ੁਧ ਕਮਲ ਦੇ ਆਸਣ ਵਾਲਾ, ਛਿਆਂ ਗੁਣਾਂ ਵਾਲਾ ਅਗਨਿ ਰੂਪ। ੧੧. ਗਰੁੜ ਦੇ ਆਸਨ ਵਾਲਾ ਮਾਯਾ ਦਾ ਪਤੀ ਸ਼ੂਰਯ ਰੂਪ। ੧੨. ਹੇ ਜਗਤ ਦੇ ਮਾਲਿਕ ਬਹੁਤ ਸੂਛਮ ਸਰੂਪ! ਤੇਰੀ ਕ੍ਰਿਪਾ ਨਾਲ, ਮੇਰੀ ਮਨੁਤ੍ਰਤਾਈ ਸਫਲ ਹੈ। ੧੩. ਹੇ ਚਾਰ ਬਾਹਾਂ ਵਾਲੇ ਨਿਕਟ ਵਰਤੀ! ਤੇਰੀ ਸੱਤਾ ਨਾਲ ਸੰਸਾਰ ਦਾ ਨਿਰਵਾਹ ਮੈਥੋਂ ਹੁੰਦਾ ਹੈ। ੧੪. ਕਲਪ ਕਲਪ ਵਿੱਚ ਨਵੇਂ ਸ਼ਰੀਰ ਧਾਰਦਾ ਹਾਂ। ਸਾਰੀ ਪ੍ਰਜਾ ਦੇ ਕਾਰਜਾਂ ਦਾ ਪਾਲਣ ਕਰਦਾ ਹਾਂ। ੧੫. ਅਸੀਂ ਕੰਮ ਕਰਨਵਾਲੀ ਤੇਰੀ ਸੰਤਾਨ ਹਾਂ। ਇਹੋ ਜਹੇ ਜੋ ਆਪ ਕਾਰਨਾਂ ਨੂੰ ਕਰਨ ਵਾਲੇ ਅਤਿ ਬੇਅੰਤ। ੧੬. ਪੁਰਖਾਂ ਦੇ ਕਰਣਹਾਰ, ਗੁਣਵਾਨ, ਇਕਰਸ। ਪ੍ਰਸੰਨ ਹੋ! Aਪਾ:-ਮਨਨੰਤ੍ਰ। Bਪਾ:-ਮਨਨੰਤ੍ਰਤਾ। Cਪਾ:-ਨਿਰੰਤਰਤ। Dਪਾ:-ਮਨਨੰਤਰਤ ਵੀ ਮਿਲਿਆ ਹੈ।

* ਚਾਰ ਚਰਨ ਪ੍ਰਤਿ ਚਰਨ ੧੪ ਮਾਤ੍ਰਾ, ਅੰਤ ਗੁਰੂ ਦਾ 'ਸ਼ੰਕਰ ਛੰਦ' ਹੈ।
(ਅ) ਆਮ ਪਿੰਗਲਾਂ ਵਿਚ ੨੬ ਮਾਤ੍ਰਾ, ੧੬-੧੦ ਤੇ ਵਿਸ਼੍ਰਾਮ ਅੰਤ ਗੁਰੂ ਲਘੂ ਦੇ ਛੰਦ ਨੂੰ 'ਸ਼ੰਕਰ' ਕਿਹਾ ਹੈ।

ਸਲੋਕ ਹਸਤਾਮਲ† ॥

ਬਿਸਨੁਪਦ ਸ਼ੰਕਰ, ਅਵਤਾਰ ਬਾਚ ਸਤੁਤਿ

[1]ਬੰਦਤੇ ਆਧਾਰ ਭੂਤਸਜ ਜਗਤਸਜ ਸਨਾਤਨ ਪੁਰਾਤਨ
[2]ਸਮਮੋਹਿਤੰ ਚਰਾਚਰਸਜ ਸਕਲਾਸ੍ਰ ਅਵਤਾਰ ਸਿਰੋਮਨਿਸਜ ਚ
[3]ਸ੍ਰੀ ਸਰਬਲੋਹ ਬਿਸ੍ਵ-ਸ੍ਵਰੂਪੰ ਰਤਨ-ਬੀਰਜੰ ਰਤਨ-ਮੂਰਤਿ
[4]ਬਿਸ੍ਵੇਸ ਬੀਜੰ - ਬਿਸ੍ਵ ਬਿਮੋਹਨੰ ਬਿਸ੍ਵ ਮੁਖਜਤੰ ਮਹਾਬਲੰ ਚ ॥੧॥
[5]ਮਦ ਅਉਤਾਰਤ੍ਵ ਤ੍ਵ ਪ੍ਰਸਾਦਿ ਤ੍ਵ ਸਫਲੰ ਸਤਾ ਮਦ ਚੋਤਪਤਿ:A ॥
[6]ਤ੍ਵ ਸਤਾ ਸੰਕਲਪੰ ਚ ਮਨੇਕ ਰੂਪ ਧਾਰਯਤ:B ॥੨॥
[7]ਨਿਹੰਤ ਮਸੁਰ ਹਰਨੰ ਚ ਭਾਰੰ ਧਰਨੀ ਦੁਸਹ ॥
[8]ਅਹੰ ਚ ਪ੍ਰਤ੍ਰੋਸਮੀ ਅੰਸ-ਭੂਤੰ ॥ [9]ਮਿਦੰ ਅਵਤਾਰ ਸਿਰੋਮਨਹ ਪ੍ਰਭੁ ਬੰਦਤੇਤਿ ਤੁਭ੍ਯੰ ॥੩॥
[10]ਭੋ ਸਰਬ-ਬਜਾਪੀ ਭੂਮਨ੍ ਭਗਵੰਤ ਮਖਿਲ ਮਨੰਤੰ ਸਰਨੰ ਪਰਪਦੇ ॥
[11]ਪ੍ਰਸੀਦ ਪਰਮੰ ਪਵਿਤ੍ਰੰ ਪੁਰਾਨੰ ਪਰਮੇਸਰੰ ਸਰਬਲੋਹ ਪ੍ਰਸੀਦੇ ॥੪॥੧੧੩॥੧੯੧੨॥੪੧੩੧॥

ਮਾਯਾਵੀ ਅਵਤਾਰ ਉਚੂ ਬਿਸਨੁਪਦ ਸ਼ੰਕਰ, ਛੰਦ ਭੁਜੰਗ * ॥

[12]ਨਮਸਕਾਰਿਯੰ ਮੋਰੀਜੰ ਬਿਸ੍ਵ-ਰੂਪੰ ॥ ਸੁ ਆਧਾਰ ਬਿਸ੍ਵ ਬਿਸੇਸੰ ਅਨੂਪੰC॥
[13]ਕਰਨ-ਕਾਰਨੰ ਕਮਲ-ਨਯਨੰ ਨਰੋਤਮ ॥ ਸ੍ਰੀ ਸਰਬਲੋਹੰ ਬਿਧਾਤਾ ਪੁਰਖੋਤਮ ॥੧॥
[14]ਅਉਤਾਰਤਾ ਸਫਲ ਮੋਰੀ ਕ੍ਰਿਪਾਲਾ ਪ੍ਰਸਾਦੰ ਤੁਰੇD ਤਰਣੰ-ਭੇ ਦਯਾਲਾ
[15]ਤੂੰ ਸੱਤਾ ਕਰ ਪ੍ਰਗਟਤਾ ਹਮਾਰੀ ॥ ਸਤਜ ਸੰਕਲਪEਤੁਅ ਬਿਬਿਧ-ਤਨ ਮੁਰਾਰੀ ॥੨॥

---

੧. ਆਧਾਰ ਰੂਪ ਜਗਤ ਦੇ ਪੁਰਾਤਨੀ । ੨. ਸਾਰੇ ਚਰਾਚਰ ਦੇ ਮੋਹਨਵਾਲੇ ਅਵਤਾਰ ਸ਼ਿਰੋਮਣੀ ਦੇ । ੩. ਸ੍ਰੀ ਸਰਬਲੋਹ ਦੇ, ਅਮੋਲ ਵੀਰਯ ਵਾਲੇ, ਅਨੁਪਮ ਮੂਰਤੀ ਵਾਲੇ, ਸੰਸਾਰ ਦੇ ਈਸ਼੍ਵਰ । ੪. ਸੰਸਾਰ ਦੇ ਕਾਰਣ, ਸੰਸਾਰ ਨੂੰ ਮੋਹਨਵਾਲੇ, ਪ੍ਰਧਾਨ, ਅਤੇ ਮਹਾ ਬਲਵੰਤ । ੫. ਮੇਰੀ ਔਤਾਰਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ ਅਤੇ ਤੇਰੀ ਸਤਾ ਨਾਲ ਮੇਰੀ ਪੈਦਾਇਸ਼ ਹੈ । ੬. ਤੇਰੀ ਸੰਕਲਪ ਰੂਪ ਸੱਤਾ ਨਾਲ ਅਨੇਕ ਰੂਪ ਧਾਰਦਾ ਹਾਂ । ੭. ਦੈਤਾਂ ਨੂੰ ਮਾਰਦੇ ਅਤੇ ਧਰਨੀ ਅਸਹ ਭਾਰ ਨੂੰ ਨਾਸ ਕਰਦੇ ਹਾਂ । ੮. ਤੇਰੇ ਅੰਸ਼ਭੂਤ ਪੁਤ੍ਰ ਹਾਂ । ੯. ਇਸ ਪ੍ਰਕਾਰ ਦੇ ਅਵਤਾਰਾਂ ਦੇ ਸ਼ਿਰੋਮਣੀ ਪ੍ਰਭੂ । ੧੦. ਹੇ ਸਰਬ ਵਜਾਪਕ, ਸਿਰੋਮਣੀ ਭਗਵਾਨ, ਸਮੁਦਾਯ, ਅਨੰਤ (ਤੇਰੇ) ਚਰਨਾਂ ਦੇ ਅਗ੍ਰਭਾਗ ਦੀ ਸ਼ਰਣ ਹਾਂ । ੧੧. ਹੇ ਪਰਮ ਪਵਿਤ੍ਰ, ਸਰਬ(ਲੋਹ) ਪ੍ਰਸੰਨ ਹੋ ?੧੨. ਸੰਸਾਰ ਸ੍ਵਰੂਪ, ਸੰਸਾਰ ਦਾ ਆਸ਼੍ਰਯ,ਬਹੁਤ ਸੁੰਦਰ ਕਰਣਹਾਰ, ਕਵਲਾਂ ਵਾਂਗੂ ਨੇਤ੍ਰਾਂ ਵਾਲਾ । ੧੩.ਮਨੁਖਾਂ ਤੋਂ ਉੱਤਮ, ਸ੍ਰੀ ਸਾਰਾ ਸੰਸਾਰ ਉਤਪਤਿ ਕਰਨਵਾਲਾ । ੧੪.ਸੰਸਾਰ ਨੂੰ ਤਾਰਨਹਾਰ ਦਯਾਲੂ ਤੇਰੀ ਕ੍ਰਿਪਾ ਨਾਲ. ਮੇਰੀ ਔਤਾਰਤਾ ਸਫਲ ਹੈ । ੧੫. ਤੇਰੀ ਸੱਤਾ ਨਾਲ ਸਾਡੀ ਪ੍ਰਸਿੱਧੀ ਹੈ । ਹੇ ਮੁਰ ਦੈਤਜ ਦੇ ਵੈਰੀ ! ਤੇਰੀ ਸਤੋਂ ਚਿਤਵਨੀ ਸਰੀਰ ਹੈ।

Aਪਾ:—ਤ੍ਵ ਸੱਤਾ ਮਦ ਚੋਦਪਤਿ । Bਪਾ:—ਮਨੇਕਿ ਰੂਪ ਧਾਰਜਤ: । ਵੀ ਹੈ ।
Cਪਾ:-ਬਿਸੇਸ ਮਨੂਪੰ । Dਪਾ:-ਪ੍ਰਸਾਦਿ ਤੁਰੇ । Eਪਾ:--ਸਤੰ ਸੰਕਲਪ. ਵੀ ਹੈ ।

† ਚਾਰ ਚਰਨ, ਪ੍ਰਤਿ ਚਰਨ ੩੨ ਮਾਤ੍ਰਾ ਲਘੂ ਗੁਰੂ ਦਾ ਕੋਈ ਨਿਯਮ ਨਹੀਂ । ਇਹ 'ਸਲੋਕ ਹਸਤਾਮਲ' ਹੈ।

* ਚਾਰ ਚਰਣ, ਪ੍ਰਤਿਚਰਣ ੨੦ ਮਾਤ੍ਰਾ । ਅਤ ਵਿਚ ਲਘੁ ਗੁਰੁ ਦੇ ਕੋਈ ਨਿਯਮ ਨਹੀਂ-ਇਹ ਭੁਜੰਗ ਛੰਦ ਹੈ।

ਨੋਟ—ਭੁਜੰਗੀ, ਭੁਜਗ ਪ੍ਰਯਾਤ, ਅਰਧ ਭੁਜੰਗ, ਭੁਜਗ ਸ਼ਿਸ਼ੁ ਸੁਤਾ, ਭੁਜੰਗ ਸੰਗਤਾ', 'ਭੁਜੰਗ ਵਿਜ੍ਰੰਭਿਤ' ਆਦਿਕ ਸਾਰੇ ਛੰਦ ਵਰਣਿਕ ਹਨ । ਪ੍ਰੰਤੂ ਸ੍ਰੀ ਸਰਬਲੋਹ ਜੀ ਦਾ ਇਹ ਛੰਦ ਵਰਣਿਕ ਨਹੀਂ ।ਇਹ ਮਾਤ੍ਰਿਕ ਹੈ ਅਤੇ ਸੰਗੀਤ ਨਾਲ ਸੰਬੰਧਿਤ ਕੀਤਾ ਹੋਇਆ ਹੈ । ਇਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਉੱਚ ਵਿਦਯਾ ਦਾ ਨਜ਼ਾਰਾ ਹੈ ।

[1]ਨਿਹੰਤੇਤਿ ਮਸੁਰੰ ਪ੍ਰਿਥੀ ਭਾਰ ਭਾਰੀ ॥ ਮੈ ਹਉਂ ਆਪ ਦ੍ਰਾ ਅੰਸ਼ਭੂਤ ਮੰਸਧਾਰੀ ॥
[2]ਐਸੇ ਜੋ ਆਪ ਅਉਤਾਰੀ ਸ੍ਰੀ ਸਿਰੋਮਨਿ ॥ ਮਹਾ ਬਿਸਨੁ ਭਗਵੰਤ ਮੋਰੀ ਪ੍ਰਨਾਮਨਿ ॥੩॥
[3]ਸਰਬਬਜਾਪਕੰ ਭਗਵੰਤੰ ਸ੍ਰੀ ਜਨੇਸੰ ॥ ਸਰਨੰ ਤੁਮਾਰੀ ਸ੍ਰੀ ਰਿਖੀਕੇਸੰ ॥
[4]ਪ੍ਰਸੰਨੰ ਪ੍ਰਸੰਨੰ ਪ੍ਰਸੰਨੰ ਮੁਰਾਰੀ ॥ ਸਰੰਨੰ ਸਰੰਨੰ ਸਰੰਨੰ ਖਰਾਰੀ॥੪॥੧੧੪। ੧੯੧੩॥੪੧੩੨॥

ਬਿਸਨੁਪਦ ਸ਼ੰਕਰ, ਖਟ ਮਤਿ ਬਾਚ ਸਤੁਤਿ, ਸਲੋਕ * ॥

[5]ਬੰਦਤੇ ਸਰਬ ਭੂਤਸਜ ਸਰਬਸਜ ਬੁਧਿ ਪਰਾਕ੍ਰਮੰ ॥
[6]ਸੁਰਗਾਪਬਰਗ ਦਦਉ ਬਿਸਨੁ: ਅਰਥ ਧਰਮਾਦਿ ਦਾਯਕਹ ॥੧॥
[7]ਮਦ ਖੜ ਦਰਸਨਤ੍ਰA ਤ੍ਰ ਪ੍ਰਸਾਦਿ ਸਫਲੰ, ਤ੍ਰ ਸੱਤਾ ਮਤਿ ਪ੍ਰਿਥਕ ਪ੍ਰਿਥਕ ॥
[8]ਪ੍ਰਧਾਨ ਨਿਜ ਮਤੇ ਕ੍ਰਿਤ੍ਵਾ ਗੁਰੰ ਇਸ੍ਟ ਤੁਮੇਵ ਚ ॥
[9]ਉਪਾਸਨਾ ਉਪਾਸਿਤੰ ਤੁਭਜੰ ਭਾਵਨੰ ਪਦਾਰਥਿੰਦ ਤੁਮੇਵ: ॥੨॥
[10]ਕਾਂਖਜਣੰ ਚਤੁਰੇਭਜੋB ਮੁਕਤਿ ਪ੍ਰਾਪਤੰ ਤ੍ਰੰ ਰੂਪ ਚ ॥
[11]ਮਸਮਦC ਕਾਮਕ ਭਗਤ ਤੁਭ ਜੰ ॥ ਤ੍ਰੰ ਸ੍ਵਾਮੀ ਮਹਾ ਪ੍ਰਭੁ: ॥੩॥
[12]ਮਿਦੰ ਨਿਸਕਾਮੰ ਚ ਨਿਸਕਿੰਚਨੰ ਦੇਵੰ ਚਿਨ ਮਾਤ੍ਰ ਚਿਨ ਦੇਵ ਦਦਊ ਸੁਭੰ ਚ ॥
[13]ਸਰਣ ਤੁਭਜੰ ਚ ਕ੍ਰਿਪਾਲੰ ਪ੍ਰਸੀਦ ਸ੍ਰੀ-ਗਦਾ ਧਰ:D॥੪॥੧੧੫॥੧੯੧੪॥੪੧੩੩॥

---

੧. ਪ੍ਰਿਥ੍ਵੀ ਦੇ ਭਾਰੀ ਭਾਰ ਉਤਾਰਦੇ ਹਾਂ ਅਤੇ ਦੈਤਜਾਂ ਨੂੰ ਮਾਰਦੇ ਹਾਂ। ਹੇ ਅੰਸ਼ਧਾਰੀ ! ਮੈਂ ਆਪ ਦਾ ਅੰਸ਼ਭੂਤ ਹਾਂ। ੨. ਅਜੇਹੇ ਜੋ ਆਪ ਸ੍ਰੀ ਅਉਤਾਰਾਂ ਦੇ ਸ਼ਿਰੋਮਣੀ, ਹੋ। ਸਾਰਿਆਂ ਚ ਵਰਤਮਾਨ ਗੁਣਵੰਤ ਸ੍ਰੀ ਜਨਾਂ ਦੇ ਸੁਆਮੀ। ੪. ਤੇਰੀ ਸ਼ਰਣ ਹਾਂ। ੫. ਸਮੁਦਾਯ ਜੀਵ ਦਾ, ਸਭ ਦੀ ਬੁੱਧੀ ਅਤੇ ਬਲ ਨੂੰ ਨਮਸਕਾਰ ਕਰਦੇ ਹਾਂ। ੬. ਸ੍ਵਰਗ ਅਤੇ ਮੁਕਤ ਦੇ ਦਾਤੇ, ਵਿਸ਼ਨੂ ਅਰਥ ਧਰਮ ਆਦਿਕ ਦੇ ਦਾਤੇ ਨੂੰ। ੭. ਤੇਰੀ ਕ੍ਰਿਪਾ ਨਾਲ ਮੇਰੀ ਖਟ ਦਰਸ਼ਣਤਾ ਸਫਲ ਹੈ, ਤੇਰੀ ਸੱਤਾ ਨਾਲ ਮੱਤ ਅਡੋ ਅੱਡ ਹਨ। ੮. ਆਪਣੇ ਹੀ ਮੱਤ ਨੂੰ ਪ੍ਰਧਾਨ ਕਰਦੇ ਹਾਂ ਅਤੇ ਪੂਜਯ ਇਸ਼ਟ ਤੂੰ ਹੀ ਹੈਂ। ੯. ਤੇਰੀ ਉਪਾਸਨਾ ਕਰਦੇ ਹਾਂ। ੧੦. ਚਹੁੰਆਂ ਮੁਕਤੀਆਂ ਦੇ ਵਾਸਤੇ ਅਤੇ ਤੇਰੇ ਰੂਪ ਦੀ ਪ੍ਰਾਪਤੀ ਵਾਸਤੇ ਇੱਛਾਲੂ ਹਾਂ। ੧੧. ਅਸੀਂ ਤੇਰੇ ਕਾਮਨਾਵਾਲੇ ਭਗਤ ਹਾਂ, ਤੂੰ ਤਹਾਂ ਪ੍ਰਭੂ ਸੁਆਮੀ ਹੈਂ। ੧੨. ਇਸ ਪ੍ਰਕਾਰ ਦੇ ਕਾਮਨਾ ਰਹਿਤ ਅਤੇ ਨਿਰ ਹਸਤੀ, ਪੂਜਕ, ਚੇਤਨ ਮਾਤ੍ਰ, ਚੇਤਨ ਦੇਵ, ਅਤੇ ਮੁਕਤ ਦਾਤੇ, । ੧੩. ਹੇ ਕ੍ਰਿਪਾਲੂ ਅਤੇ ਸ੍ਰੀ ਗਦਾ ਧਾਰੀ ! ਤੇਰੀ ਸ਼ਰਣ ਹਾਂ, ਪ੍ਰਸੰਨ ਹੋ? ।

Aਪਾ:-ਸ੍ਰੀ ਨਾਨਕਿਆਣੇ ਸਾਹਿਬ ਵਾਲੀ ਬੀੜ ਵਿੱਚ "ਮਦ ਪੜ ਮਦ ਖੜ ਦਰਸਨਤ੍ਰ" ਸ੍ਰੀ ਆਨੰਦਪੁਰ ਦਾ ਉਪਰੋਕਤ ਪਾਠ ਸੁੱਧ ਹੈ।

Bਪਾ:-ਚਤੁਰਗਤਿ। Cਪਾ:-ਮਮਮਦ। Dਪਾ:-ਸ੍ਰੀ ਗਦਾ ਧਰਿ, ਵੀ ਹੈ।

* ਏਥੋਂ ਸ਼ਲੋਕਦਾ ਨਾਮ ਸ਼ਾਇਦ ਲਿਖਾਰੀ ਦੀ ਭੁੱਲ ਨਾਲ ਨਹੀਂ ਲਿਖਿਆ ਗਿਆ।

ਬਿਸਨੁਪਦ ਸ਼ੰਕਰ, ਛੰਦ ਦੰਡਕ ਮਦਨ ਮੁਨਿ * ਖਟ ਮਤਿ ਬਾਚA ॥

[1]ਨਮਸਕਾਰ ਬਰ ਬੀਰ ਗ੍ਰਹ ਨੀਰ ਜਾਂ ਕੋ ਕਥਤਿ, [2]ਰਟਤਿ ਮੁਖ ਸਹੰਸ੍ਰ ਖਟ ਪੰਚ ਚਾਰੇ
[3]ਸਸ ਸਾਰਦ ਜਪਤਿ,ਦੇਵ ਮਾਨਵ,ਜਜਤਿ, [4]ਚਰ ਅਚਰ ਜੜਜੰਗਮ ਸਕਲ ਬਿਸ੍ਵ ਸਾਰੇ ॥
[5]ਅਸ੍ਟ-ਦਸ,ਖਸ੍ਟ ਅਰੁ ਬੇਦ ਉਚਰਤਿ ਤੁਮਹਿ, [6]ਖੇਦ ਸਹ ਲਹਿਤ ਨਹਿ ਭੇਦ ਅਭੇਦ ਨਜਾਰੇ ॥
[7]ਘਸਤਿ ਸਿਰ ਬਾਰ ਦ੍ਵਾਰ ਅਰੁ ਕਰਤਿ ਜੁਹਾਰ ਸਬੈ, [8]ਹ੍ਰਿਦਯ ਧਰ ਚਰਨ ਜੁਗਲ ਨਮਤ ਥਾਰੇ ॥
[9]ਖਸ੍ਟ ਮਤ ਖਸ੍ਟੰ ਦਰਸਨ ਭਯੋ [10]ਸਫਲ ਮਮ ਕੀਯੋ ਪ੍ਰਸਾਦਿ ਬਿਸ੍ਵ ਨਾਥੇ ॥
[11]ਬਿਸਤਰਾਇ ਨਿਜ ਨਿਜ ਮਤੰB ਕਰਜੋ ਪ੍ਰਧਾਨ ਤ੍ਵ [12]ਤ੍ਵ ਮਤੰ ਬੇਦ ਨਿਜ ਗੂੜ ਨਾਥੇ ॥
[13]ਇਸ੍ਟ ਗੁਰੁਦੇਵ ਤੁਝ ਜਾਨੁ ਕਰਿ, ਉਪਾਸਨਾ ਤੰਰਿ ਰਤਿ ਭਾਵ ਮੇਰੀ ॥
[15]ਭਾਵਨਾ ਕਾਮਨਾ ਚਾਰ ਮੁਕਤੀ — [16]ਸਦਾ ਪ੍ਰੀਤਿ ਪਦ ਕਮਲ ਜੁਗਲ ਚਾਹ ਤੇਰੀ ॥੧॥
[17]ਕਾਮਕੀ ਪੁਤ੍ਰ ਹਉਂ ਨਾਥ ਥਾਰੋ ਧਨੀ [18]ਐਸੇ ਜੋ ਆਪ ਨਿਸਕਾਮ ਸ੍ਵਾਮੀ ॥
[19]ਨਿਸਕਿੰਚਨ ਚਿਨਦੇਵ ਚਿਨ ਮਾਤ੍ਰ, [20]ਸ੍ਰੀ – ਨਾਥ, ਹਰਿ, ਬਿਸਨੁ ਜੂ ਗਰੁੜ-ਗਾਮੀ ॥
[21]ਹੋਹੁ ਪ੍ਰਸੰਨ ਭਗਵਾਨ ਭਗਵੰਤ ਜੂ [22]ਦੇਵ ਦੇਵਾਧਿ ਸ੍ਰੀ - ਰੰਗ ਸ੍ਵਾਮੀ ।੧॥ ਰਹਾਉ॥
॥੨॥੧੧੬॥੧੮੧੫।੪੧੩੬॥

---

੧. ਉੱਤਮ (ਪ੨) ਵੀਰ, (੯) ਗ੍ਰਹ, ਜਲ ਜਿਸ ਨੂੰ ਉੱਚਾਰਦੇ ਹਨ । ੨. ਸ਼ੇਸ ਨਾਗ, ਸ੍ਵਾਮਿਕਾਰਤਿਕ, ਸ਼ਿਵ ਤੇ ਬ੍ਰਹਮਾ ਵੀ (ਜਿਸ ਨੂੰ) ਉੱਚਾਰਦਾ ਹੈ। ੩. ਸਾਰਸ੍ਵਤੀ, ਦੇਵਤੇ ਤੇ ਮਾਨੁਖ ਵੀ (ਜਿਸ ਨੂੰ) ਜਾਪਦੇ ਹਨ। ੪. ਚਰ ਅਚਰ ਜੜ ਸਾਰੇ ਦਾ ਸਾਰਾ ਹੀ ਸੰਸਾਰ (ਜਿਸਨੂੰ) ਪੂਜਦਾ ਹੈ। ੫. ਅਠਾਰਾਂ (ਪੁਰਾਣ) ਛੇ (ਸ਼ਾਸਤ੍ਰ) ਅਤੇ (ਚਾਰ) ਵੇਦ ਤੈਨੂੰ ਉੱਚਾਰਦੇ ਹਨ। ੬. ਭੇਦ ਰਹਿਤ ਅਤੇ ਅਲਗ ਦਾ ਭੇਦ ਨਹੀਂ ਪਾਉਂਦੇ ਹਨ। ੭. ਸਿਰ ਨੂੰ ਤੇਰੇ–ਦਰਵਾਜ਼ੇ ਤੇ ਘਸਦੇ ਹਨ ਅਤੇ ਸਾਰੇ। ੮. ਤੈਨੂੰ ਹ੍ਰਿਦਜ ਵਿੱਚ ਦੋਵੇਂ ਚਰਨ ਕਮਲ ਧਰ ਕੇ ਨਿਉਂਦੇ ਹਨ। ੯. ਛਿਆਂ ਮੱਤਾਂ ਦੇ ਅਨੁਸਾਰ ਛੀ ਸ਼ਾਸਤ੍ਰ ਹੋ ਗਏ ਹਨ। ੧੦. ਸੰਸਾਰ ਦੇ ਸ੍ਵਾਮੀ ! ਤੇਰੀ ਕ੍ਰਿਪਾ ਨੇ ਮੈਨੂੰ ਸਫਲ ਕੀਤਾ ਹੈ। ੧੧. ਆਪਣੇ ਆਪਣੇ ਸਿੱਧਾਂਤ ਨੂੰ ਫੈਲਾ ਕੇ ਤੈਨੂੰ ਪ੍ਰਧਾਨ ਕੀਤਾ ਹੈ। ੧੨. ਹੇ ਨਾਥ ! ਤੇਰੇ ਮਤ ਨੂੰ ਜਾਨਣਾ ਆਪ ਤੋਂ ਗੁੱਝਾ ਹੈ। ੩. ਤੈਨੂੰ ਪਿਆਰਾ ਪੂਜਜ ਦੇਵ ਸਮਝ ਕੇ। ੧੪. ਉਪਾਸਨਾ ਵਿਚ ਮੇਰਾ ਪ੍ਰੇਮ ਹੈ। ੧੫. ਹ੍ਰਿਦਜ ਦੀ ਤੀਬਰ ਕਾਮਨਾ ਚਾਰ ਮੁਕਤੀਆਂ ਦੀ। ੧੬. ਤੇਰੇ ਚਰਨ ਕਮਲਾਂ ਦੀ ਪ੍ਰੀਤੀ ਦੀ ਚਾਹ ਹੈ। ੧੭. ਹੇ ਧਨੀ ਨਾਥ ! ਮੈਂ ਤੇਰਾ ਦਿੱਵਾਲੂ ਪੁਤ੍ਰ ਹਾਂ। ੧੮. ਇਹੋ ਜਹੇ ਜੋ ਤੁਸੀਂ ਕਾਮਨਾ ਰਹਿਤ ਸ੍ਵਾਮੀ ਹੋ। ੧੯. ਕਿੰਚਨ ਰਹਿਤ, ਚੇਤਨ ਦੇਵ, ਚੇਤਨ ਮਾਤ੍ਰ। ੨੦. ਮਾਯਾ ਦਾ ਸ੍ਵਾਮੀ, ਸ਼ੁੱਧ ਸ੍ਵਰੂਪ ਜੀ। ੨੧. ਹੇ ਭਗਵਾਨ ਗੁਣ ਵੰਤ ਜੀ ਦੇਵ ਮਾਲਿਕ। ੨੨. ਮਾਯਾ ਦੇ ਪਤਿ ਸ੍ਵਾਮੀ ! ਪ੍ਰਸੰਨ ਹੋ ?

A ਪਾ:—ਮਦਨ ਮੁਨਿ ਖਟ ਮਤਿਬਾਚ ਸ਼ੰਕਰ ਛੰਦ ਦੰਡਕ।

B ਪਾ:—ਬਿਸਤਾਇ ਨਿਥਜ ਨਿਜਮਤੰ।

* ਚਾਰ ਚਰਣ, ਪ੍ਰਤਿ ਚਰਨ ੪੧ ਮਾਤ੍ਰਾ, ੨੦—੨੧ ਤੇ ਵਿਸ਼੍ਰਾਮ. ਇਸ ਦੰਡਕ ਛੰਦ ਦਾ ਨਾਮ 'ਮਦਨ ਮੁਨਿ' ਹੈ।

ਨੋਟ—ਇਹ ਝੂਲਨੇ ਦਾ ਇਕ ਭੇਦ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੱਟਾਂ ਦਿਆਂ ਛੰਦਾਂ ਵਿਚ 'ਵਾਹੁ ਗੁਰੂ ਗੁਰੂ ਗੁਰੂ ਗੁਰੂ ਜਪੁ ਪ੍ਰਾਨੀਅਹੁ' ਏਸ ਹੀ ਕਿਸਮ ਦਾ ਰੂਪ ਹੈ। ਲਿਖਾਰੀ ਦੀ ਹਿੰਦੀ ਅਨੁਕੂਲ ਲਿਖਤ ਨ ਕਰਨ ਦੀ ਵਜ੍ਹਾ ਨਾਲ 'ਫੁਨਿ ਪ੍ਰੇਮ ਰੰਗ ਪਾਈਐ ਗੁਰਮੁਖਹਿ ਧਿਆਈਐ, ਅੰਨ ਮਾਰਗ ਤਜਹੁ, ਭਜਹੁ ਹਰਿ ਗਜਾਨੀਅਹੁ' ਦੀਆਂ ੪੭ ਮਾਤ੍ਰਾ ਦਿਸ ਰਹੀਆਂ ਹਨ। 'ਪਾਈਐ' ਨੂੰ 'ਪਾਜੈ' 'ਧਿਆਈਐ' ਨੂੰ 'ਧਜਾਜੈ' ਅਤੇ 'ਅੰਨ' ਨੂੰ 'ਅਨ' ਲਿਖਣ ਤੋਂ ਮਾਤ੍ਰਾ ੪੫ ਹੀ ਨਿਕਲਦੀਆਂ ਹਨ।

ਬਿਸਨੁਪਦ ਸੰਕਰ, ਨਿਗਮ-ਬਾਚ ਸਤੁਤਿ ਸਲੋਕ * ॥

[1]ਬੰਦਤੇ ਤ੍ਰਿਗੁਨਾਤੀਤੰ, ਤ੍ਰਿਗੁਨ ਮਾਯਾ ਸੰਪੰਨੇ ਚ ॥
[2]ਬੰਦਤੇ ਖੜਗੁਨ-ਸਪੰਨੰ, ਖੜਭਗੀ ਰਨੰਤ - ਮੂਰਤਿ: ਕਲਾ-ਨਿਧੰ ॥੧॥
[3]ਮਦ ਨਿਗਮਤ੍ਵ ਤ੍ਵ ਪ੍ਰਸਾਦਿ ਸਫਲੰ, ਤ੍ਵ-ਸੱਤਾA ਜਗਦ ਮੋਖਾਰਥਕੰ ॥
[4]ਉਪਦੇਸੰB ਸਦ ਮਾਰਗੰ ਮਹੰ ਦਦਊ ਤੁਭਜੰ ਨਿਜਾਤਮਜC ॥੨॥
[5]ਉਤਪਤੌ ਹੰ ਕਮਲਜ ਵਾਕਜੰ ਮਸਮਦ ਬੁਧਿ ਪਰਾਗਤਿ: ॥
[6]ਅਸਮਦ ਸੰਤਾਨ ਸੁਤ: ਤੁਭਜੰ ਤੁਮੇਵ ਜਨਕ ਜਗਤ੍ਰ ਚ ॥੩॥
[7]ਮਿਦੰ ਬੇਦ - ਗਰਭੰ ਸਨਾਤਨਿ ਕਰਤਾਰੰ ਸਰਨ ਤੁਭਜੰ ਨਾਥ ਹਰੀ ॥
[8]ਪ੍ਰਸੀਦ ਜਨਿੰਦ੍ਰ ਜਗ-ਜਨਕ-ਜਨਕ: ਉਤਪਤਿ ਸੰਘਾਰ ਪਾਲਕ: ॥੪।੧੧੭॥੧੮੧੬॥੪੧੩੫॥

ਬਿਸਨੁਪਦ ਸ਼ੰਕਰ, ਛੰਦ ਲੀਲਾਵਤੀ *, ਨਿਗਮਊ ਬਾਚ ॥

[9]ਨਮਸਕਾਰ ਅਤੀਤਿ ਮਾਯਾ ਪਰੇ ਤ੍ਰਿਗੁਨਾਤੀਤਿ ॥
[10]ਸਤਯ ਸ੍ਵਸਤ ਚਿਦਾਨੰਦ ਘਨ, ਚਿਦਾਕਾਸ ਪੁਨੀਤਿ ॥
[11]ਕੂਟਸਥD ਬੋਧ ਚਿਨਮਾਤ੍ਰ ਚਿਨਮਯ ਸੁਤਹ ਪ੍ਰਕਾਸ ॥
[12]ਸ੍ਵਜੇ - ਜੋਤਿ ਅਰੂਪ ਚਿਨ ਦੇਵ ਸੁਪ੍ਰਸਿੱਧ ਅਕਾਸE॥੧॥

---

੧. ਤਿੰਨਾਂ ਹੀ ਗੁਣਾਂ ਤੋਂ ਰਹਿਤ ਅਤੇ ਤ੍ਰਿਗੁਣ ਮਾਯਾ ਦੇ ਸਮੇਤ । ੨. ਛਿਆਂ ਗੁਣਾਂ ਸਹਿਤ, ਛੇ ਗੁਣ, ਅਨੰਤ ਮੂਰਤੀਆਂ ਵਾਲੇ. ਸ਼ਕਤੀਆਂ ਦੇ ਖ਼ਜ਼ਾਨੇ ਵਾਲੇ ਨੂੰ। ੩. ਮੇਰੀ ਵੇਦਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਤਾਕਤ ਨਾਲ ਸੰਸਾਰ ਦੀ ਮੁਕਤ ਵਾਸਤੇ ਹੋਏ ਹਾਂ । ੪. ਮੈਂ ਹੀ ਹੱਛੇ ਰਸਤੇ ਦਾ ਉਪਦੇਸ਼ ਦੇਣ ਵਾਲਾ ਹਾਂ, ਤੇਰੇ ਆਪਣੇ ਪੁਤ੍ਰ ਹਾਂ। ੫. ਸਾਡੀ ਪੈਦਾਇਸ਼ ਬ੍ਰਹਮਾਂ ਦੇ ਵਾਕਾਂ ਤੋਂ ਹੈ ਅਸੀਂ ਬੁਧੀ ਪਾਰਗਾਮੀ ਹਾਂ । ੬. ਅਸੀਂ ਤੇਰੀ ਸੰਤਾਨ ਤੇ ਪੁਤ੍ਰ ਹੈਂ । ੭. ਇਸ ਪ੍ਰਕਾਰ ਦੇ ਵੇਦਾਂ ਨੂੰ ਪੇਟ ਵਿਚ ਰੱਖਣ ਵਾਲੇ, ਪੁਰਾਤਨੀ, ਕਰਣਹਾਰ, ਹੇ ਨਾਥ ਹਰੀ ! ਤੇਰੀ ਸਰਣ ਹਾਂ । ੮. ਜਨਾਂ ਦੇ ਸੁਆਮੀ, ਜਗਤ ਦੇ ਪਿਤਾ ਦਾ ਪਿਤਾ ਪ੍ਰਸੰਨ ਹੋ। ੯. ਤਯਾਗੀ, ਮਾਯਾ ਤੋਂ ਦੂਰ, ਤ੍ਰਿਗੁਣ (ਪ੍ਰਪੰਚ) ਤੋਂ ਰਹਿਤ, ਸੱਚ, ਕਲਯਾਣ । ੧੦. ਇਕਰਸ ਚੇਤਨ ਦਾ ਆਨੰਦ (ਸੁਰੂਪ) ਆਕਾਸ਼ (ਵਯਾਪਕ) ਚੇਤਨ, ਪਵਿਤ੍ਰ। ੧੧. ਪਹਾੜ ਵਾਂਗੂ ਸਥਿਤ, ਗਯਾਨ, ਚੇਤਨ ਮਾਤ੍ਰ, ਚੇਤਨ ਰੂਪ, ਸੁਤਹ ਹੀ ਪ੍ਰਾਪਤ, ਪ੍ਰਕਾਸ਼ ਰੂਪ, ੧੨. ਆਪ ਹੀ ਪ੍ਰਕਾਸ਼, ਰੂਪ ਰਹਿਤ, ਚੇਤਨ ਦੇਵ, ਆਪੇ ਹੀ ਪ੍ਰਭਾਵ ਵਾਲਾ। ਵਯਾਪਕ ।

Aਪਾ:-ਸੱਤਾਯ। Bਪਾ: ਉਪਦੇਸਕੰ। Cਪਾ:—ਤ੍ਰ ਭਜੰ ਨਿਜ ਆਤਮਜ।
Dਪਾ:—ਕੂਟਸਤ ਬੋਧ ਚਿਨ ਮਾਤ੍ਰ ਚਿਨ ਮੈ ਸਤਹ ਸਿਧ ਪ੍ਰਕਾਸ। Eਪਾ:-ਸੁ ਪ੍ਰਕਾਸ਼ ਆਕਾਸ਼।

* ਏਥੇ ਲਿਖਾਰੀ ਦੀ ਭੁਲ ਨਾਲ ਸਲੋਕ ਦਾ ਨਾਮ ਨਹੀ ਲਿਖਿਆ ਗਿਆ।

* ਚਾਰ ਚਰਣ, ਪ੍ਰਤਿ ਚਰਣ ੨੯ ਮਾਤ੍ਰਾ, ੧੪-੧੦ ਤੇ ਵਿਸ਼੍ਰਾਮ ਦਾ ਲੀਲਾਵਤੀ ਛੰਦ ਹੈ।

[1]ਅਗੁਨ ਆਦਿ ਅਪਾਰ ਅਬਜਕਤਿ ਅਸਚਰਜ ਅਮਰ ਅਜੋਨਿA ॥
[2]ਉਅੰਕਾਰ ਅਨਾਦਿ ਅਦਭੁਤ ਅਕਹ ਅਨਘ ਅਮੋਨਿ ॥
[3]ਅਬਾਰ ਅਗਹ ਅਤੋਲ ਅਤੂਲੋ ਅਜ ਅਚਲ ਅਗਉਨ ॥
[4]ਅਮਾਨ ਅਲਖ ਅਬਿਚਲ ਅਭਯ ਅਖਯ ਅਭਉਨ ॥੨॥
[5]ਮਦ ਨਿਗਮਤਾ ਪ੍ਰਸਾਦਿ ਤਉ ਭਈ ਸਫਲ ਸ੍ਵਾਮੀ ॥
[6]ਸੱਤਤਾ ਤੁਮਾਰੀ ਤੇ ਭਯਾ ਹਉ ਮੋਖ ਗਾਮੀ ॥
[7]ਉਪਦੇਸ ਸਦ ਮਾਰਗ ਕਰਯੋ ਤੁਮ ਦੀਨ ਬ੍ਰਹਮ:
[8]ਬਿਧ ਮੁਖ ਦ੍ਵਾਰ ਪ੍ਰਗਟਯੋ ਹੈ ਦੇਵ ਧਰਮ ॥੩॥
[9]ਪਰੇ ਮਨ ਬੁਧਿ ਪ੍ਰਭੁ ਅਗੋਚਰ ਸਬਦ ਤੇ ॥
[10]ਹਮ ਪੁਤ੍ਰ ਥਾਰੇ ਭੋ ਮੁਰਾਰੇ ਹਤ ਮਾਯਾ ਮਮ ਮਦ ਤੇ ॥
[11]ਬਿਰੰਚਿ ਰਸਨਾ ਦ੍ਵਾਰਾ ਪ੍ਰਗਟਤਾ ਮੇਰੀ ॥
[12]ਅਗੋਚਰ ਬੁਧਿ ਬਾਨੀ ਤੇ ਹਉ ਮੇਰੀ ॥੪॥
[13]ਸੰਤਤ ਪੁਤ੍ਰ ਮੈ ਥਾਰੋ ਜਨੇਸ੍ਵਰ ॥
[14]ਐਸੇ ਜੋ ਆਪ ਬੇਦ ਗਰਭੰ ਸਰਬੇਸ੍ਵਰ ॥
[15]ਸਨਾਤਨਿ ਪੁਰਖ ਕਰਤਾ ਸਰਨ ਥਾਰੀ ॥
[16]ਪ੍ਰਸੰਨ ਹੂਜੇ ਮਹਾ ਬ੍ਰਿਤਿ ਧਾਰੀB ॥੫॥੧੧੮॥੧੮੧੭॥੪੧੩੬॥

---

੧. ਗੁਣਾਂ ਰਹਿਤ, ਪਹਿਲਾ, ਅੰਤ ਰਹਿਤ, ਸ਼ਰੀਰ ਰਹਿਤ, ਅਸਚਰਜ ਰੂਪ, ਮੌਤ ਰਹਿਤ, ਜੋਨਿ ਰਹਿਤ। ੨. ਓਅੰਕਾਰ, ਆਦਿ ਰਹਿਤ, ਹੈਰਾਨ ਰੂਪ ਕਥਨ ਰਹਿਤ ਪਾਪ ਰਹਿਤ । ੩. ਬੋਲ-ਰਹਿਤ, ਨਾਂ ਪਕੜਿਆ ਜਾਣ ਵਾਲਾ ਤੋਲ ਰਹਿਤ, ਸਮਾਨਤਾ ਰਹਿਤ, ਜਨਮ ਰਹਿਤ, ਨਾ ਚਲ ਜਮਾਨ, ਤੁਰਨ ਰਹਿਤ। ੪. ਮਾਨ ਰਹਿਤ, ਨਿਸ਼ਾਨ ਰਹਿਤ ਫਿਸਲਨ ਰਹਿਤ, ਡਰ ਰਹਿਤ, ਨਾਸ਼-ਰਹਿਤ, ਤੇ ਘਰ ਰਹਿਤ ! ੫. ਹੇ ਸ੍ਵਾਮੀ ! ਤੇਰੀ ਕ੍ਰਿਪਾ ਨਾਲ ਮੇਰੀ ਵੇਦਤਾਈ ਸਫਲ ਹੋਈ ਹੈ। ੬. ਤੇਰੀ ਤਾਕਤ ਨਾਲ ਮੈਂ ਮੁਕਤ ਵਿਚ ਗਮਨ ਕਰਨ ਵਾਲਾ ਹੋਇਆ ਹਾਂ। ੭. ਤੁਸਾਂ ਬ੍ਰਹਮਾਂ ਨੂੰ ਸਦ ਮਾਰਗ ਦਾ ਉਪਦੇਸ਼ ਦਿਤਾ ਸੀ (ਅੱਸਾਂ ਸੰਸਾਰ ਨੂੰ) ਕੀਤਾ ਹੈ । ੮. ਇਹ ਦੇਵਤਿਆਂ ਦਾ ਧਰਮ ਬ੍ਰਹਮਾ ਦੇ ਮੁਖ ਦੁਆਰਾ ਪ੍ਰਗਟ ਹੋਇਆ ਹੈ। ੯. ਹੇ ਪ੍ਰਭੂ ! (ਆਪ) ਮਨ, ਬੁੱਧਿ ਤੋਂ ਪਰੇ ਦ੍ਰਿਸਟੀ ਤੋਂ ਅਤੇ ਬਾਣੀ ਤੋਂ ਭੀ ਪਰੇ ਹੋ । ੧੦. ਮਾਯਾ, ਮੈਂ ਅਤੇ ਹੰਕਾਰ ਦੇ ਨਾਸ਼ ਕਰਨ ਵਾਲੇ ਤੇਰੇ ਪੁਤ੍ਰ ਹਾਂ। ੧੧. ਹੇ ਮੁਰਾਰਿ ! ਸਾਡੀ ਪ੍ਰਗਟਤਾਈ ਬ੍ਰਹਮਾ ਦੀ ਜੀਭ ਰਾਹੀਂ ਹੈ । ੧੨. ਮੇਰੀ ਬੁਧਿ ਅਤੇ ਬਾਣੀ ਤੋਂ ਅਦ੍ਰਿਸਟ ਹੋ । ੧੩. ਹੇ ਜਨਾਂ ਦੇ ਈਸ੍ਵਰ ! ਮੈਂ ਤੇਰਾ ਨਿਰੰਤਰ ਪੁਤ੍ਰ ਹਾਂ। ੧੪. ਇਹੋ ਜਹੇ ਜੋ ਆਪ ਵੇਦਾਂ ਨੂੰ ਪੇਟ ਵਿੱਚ ਰੱਖਣਵਾਲੇ, ਸਾਰਿਆਂ ਦੇ ਈਸ਼੍ਵਰ। ੧੫. ਪੁਰਾਤਨੀ ਪੁਰਖ, ਕਰਨਹਾਰ, ਤੇਰੀ ਸ਼ਰਣ ਹਾਂ । ੧੬. ਹੇ ਮਹਾਂ ਧਰਮਧਾਰੀ ! ਪ੍ਰਸੰਨ ਹੋ ।

Aਪਾ:—ਅਜੋਰਿ । Bਪਾ.—ਮਹਾਂ ਬ੍ਰਿਤ ਧਾਰੀ ।

ਬਿਸਨੁਪਦ ਸ਼ੰਕਰ ਆਗਮ - ਬਾਚ ਸਤੁਤਿ ਸਲੋਕ ਚੰਦ੍ਰ - ਚੂੜ * ॥

[1]ਬੰਦਤੇ ਪ੍ਰਪੰਨਾਰਤ ਹਰਨੰA ਜਗਦ ਮਖਿਲਸਜੇB॥
[2]ਤੂੰ ਜਗਨ੍ਹਾਥ ਸਰਬੇਸ੍ਵਰੰ ਅਧਾਰ-ਬਿਸ੍ਵੰ ॥੧॥
[3]ਮਦ ਆਗਮਤਾ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਮਤ ਪ੍ਰਿਥਕ ਪ੍ਰਿਥਕ ਕਿਰਖਜਾਮੀ ਨਿਜ ਮਤਾਨੁਸਾਰ: ॥
[4]ਜੇਜਨਾ ਕ੍ਰੀਅਤਮ ਕਰਮ ਕਾਂਡਸ੍ਯ ਸਕਲੰ ਜਗਤ੍ਰ: C ॥੨॥
[5]ਪਰਸਪਰੰ ਮੁਖਜਤਾ ਨਿਜ ਮਤੰ ਸਰਬੰ ਧਾਰਤੇਸ੍ਵ ॥
[6]ਅਸਮਦ ਸਨਾਤਨਿ ਪੂਜਾ ਤੁਭ੍ਯੰ ਤੁੰ ਮੀਸ ਜਗਦਾਤਮਨ: ॥੩॥
[7]ਮਿਦੰ ਪਰਮਹੰਸ ਪਰਮੇਸ੍ਵਰੰ ਚਈਵ ਸਰਨ ਤੁਭ੍ਯੰ ਮਹਾਸਨ: ॥
[8]ਪ੍ਰਸੀਦ ਬਿਸ੍ਵੇਸ੍ਵਰੰ ਬਿਸ੍ਵ ਪਾਲੰ ॥੪॥੧੧੯॥੧੮੧੮॥੪੧੩੭॥

ਬਿਸਨੁਪਦ ਸ਼ੰਕਰ, ਆਗਮ ਬਾਚ, ਛੰਦ ਮਕ੍ਰਾਦ ਚੰਦ੍ਰਾਵਤੀ** ॥

[9]ਨਮਸਕਾਰ ਪੀਤਾਂਬਰ-ਧਾਰਨ, ਕ੍ਰੀਟ ਕਾਨ-ਕੁੰਡਲ-ਰਾਜੈ ॥
[10]ਨੀਲ-ਜਲਜ ਤਨ-ਸਜਾਮ ਸੁਭੰਤ, ਮਦਨ ਮਯੰਕ ਸੁ-ਮੁਖ ਲਾਜੈD ॥
[11]ਬੈਜਜੰਤਿ ਉਰ ਮਾਲਾਧਰਿ ਚਤੁਰ ਪਾਨ ਚਤੁਰਾਜੁਧ ਛਾਜੈ ॥
[12]ਪ੍ਰਸੰਨ-ਬਦਨ-ਕਮਲ ਪ੍ਰਤਿਭਾਕਰ ਦਰਸਨ ਕਰਿ ਦੁਰਮਤਿ ਭਾਜੈF ॥੧॥

---

੧. ਸਾਰੇ ਸੰਸਾਰ ਦੇ ਦੁੱਖਾਂ ਨੂੰ ਨਾਸ ਕਰਨ ਵਿੱਚ ਤੱਤਪਰ। ੨. ਹੇ ਜਗਤ ਦੇ ਨਾਥ, ਸਾਰਿਆਂ ਦੇ ਸੁਆਮੀ, ਸੰਸਾਰ ਦੇ ਆਸ੍ਰ! ੩. ਮੇਰੀ ਗ਼ਜਤ੍ਰਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਸੱਤਾ ਨਾਲ ਹੀ (ਅਸੀਂ) ਆਪੋ ਆਪਣੀ ਬੁੱਧੀ ਅਨੁਸਾਰ ਆਪੋ ਆਪਣੇ ਮੱਤ ਨੂੰ ਅਲਗ ਅਲਗ ਕਰਦੇ ਹਾਂ। ੪. ਸਾਰੇ ਹੀ ਸੰਸਾਰ ਦਾ ਕਰਮਕਾਂਡ ਵਿੱਚ ਮਿਲਾਪ ਕਰਦੇ ਹਾਂ। ੫. ਸਾਰੇ ਹੀ ਆਪ ਵਿੱਚ ਦੀ ਆਪੋ ਆਪਣੀ ਮੱਤ ਦੀ ਪ੍ਰਧਾਨਤਾ ਨੂੰ ਰੱਖਦੇ ਹਨ। ੬. ਅਸੀਂ ਤੇਰੀ ਪੁਰਾਣੀ ਪੂਜਾ ਹਾਂ ਤੂੰ ਸੁਆਮੀ, ਜਗਦ ਦਾ ਆਤਮਨ ਹੈ। ੭. ਇਸ ਤਰਾਂ ਦੇ ਪਰਮ ਹੰਸ, ਪਰਮ ਈਸ਼੍ਵਰ, ਅਤੇ ਮਹਾਂ ਹੀ ਆਸਨ ਵਾਲੇ! ਤੇਰੀ ਸਰਣ ਹਾਂ। ੮. ਹੇ ਸੰਸਾਰ ਦੇ ਸੁਆਮੀ ਪ੍ਰਸੰਨ ਹੋ? ੯. ਪੀਲੇ ਵਸਤ੍ਰਾਂ ਨੂੰ ਧਾਰਨਵਾਲੇ, (ਸਿਰ ਤੇ) ਮੁਕਟ ਅਤੇ ਕੰਨਾਂ ਵਿੱਚ ਕੁੰਡਲ ਵਿਰਾਜਦੇ ਹਨ। ੧੦. ਨੀਲੇ ਕਮਲ ਵਾਂਗੂ ਕਾਲਾ ਸਰੀਰ ਸੋਭਦਾ ਹੈ, ਉੱਤਮ ਮੁਖ ਨੂੰ ਵੇਖ ਕੇ ਕਾਮਦੇਵ ਅਤੇ ਚੰਦ ਵੀ ਲੱਜਿਤ ਹੁੰਦਾ ਹੈ। ੧੧. ਛਾਤੀ ਵਿਚ ਵੈਜਯੰਤੀ ਮਾਲਾ, ਚਹੁਆਂ ਹਥਾਂ ਵਿੱਚ ਚਾਰ ਸ਼ਸਤ੍ਰ ਸਜਦੇ ਹਨ। ੧੨. ਖਿੜੇ ਹੋਏ ਕਮਲ ਵਾਂਗੂ ਮੁਖ ਵਾਲਾ ਛੇ ਸਾਸਤ੍ਰਾਂ ਨੂੰ ਕਰਨਵਾਲਾ ਦੁਰ ਮਤਿ ਨੂੰ ਭਜੌਣ ਵਾਲੇ ਨੂੰ ਹੈ।

Aਪਾ.—ਬੰਦਤੇ ਪ੍ਰਪੰਚਨਾਰਤ ਹਰਨੰ-ਪ੍ਰਪੰਚ ਦੇ ਦੁਖਾਂ ਨੂੰ ਨਾਸ਼ ਕਰਨ ਵਾਲੇ ਨੂੰ ਨਮਸਕਾਰਦੇ ਹਾਂ।

Bਪਾ:—ਜਗਦ ਮਖਿਲਸਜ: Cਪਾ: ਸਕਲੰ ਜਗਤ੍ਰ ਚ, ਵੀ ਹੈ।

Dਪਾ: ਮਦਨ ਮਯੰਕ ਲਾਜੈ। Eਪਾ:—ਪ੍ਰਸੰਨ ਬਦਨ ਕਮਲ ਖਟ ਦਰਸ ਕਰਿ ਦੁਰਮਤਿ ਭਾਜੈ।

* ਦ ਚਰਣ ਪ੍ਰਤਿ ਚਰਣ ੨੪ ਮਾਤ੍ਰਾ ਅਤੇ ਅੰਤ ਗੁਰੂ ਦਾ ਚੰਦ੍ਰ ਚੂੜ ਸ਼ਲੋਕ ਹੈ।

** ਚਾਰ ਚਰਣ, ਪ੍ਰਤਿ ਚਰਣ ੩੦ ਮਾਤ੍ਰਾ, ੧੬-੧੪ ਤੇ ਵਿਸ਼੍ਰਾਮ ਅੰਤ ਦੋ ਗੁਰੂ ਦਾ 'ਮਕ੍ਰਾਦ ਚੰਦ੍ਰਾਵਤੀ' ਛੰਦ ਹੈ।

ਸਫਲ, ਤ੍ਵ ਪ੍ਰਸਾਦਿ ਸੱਤਾ ਮੱਤ ਨਜਾਰੋ ॥
¹ਮੇਰੀ ਖਟ ਆਗਮਤਾA ਭਈ
²ਪ੍ਰਿਥਕ ਪ੍ਰਿਥਕ ਮਤ ਬਰਨਜੇ ਨਿਰਨਜ ਪ੍ਰਗਟਯੋ ਸਾਰੋ
³ਕਰਮ ਕਾਂਡ ਉਰਝਜੇ ਸਕਲ ਜਗ, ਜਗਜ-ਮਖ-ਕਰਮੰB
⁴ਮੁਖਤਾ ਆਪਨ-ਆਪ, ਪਰਸਪਰ ਨਿਜ ਨਿਜ ਧਰਮੰ ॥੧॥
⁵ਸਨਾਤਨਿ ਪ੍ਰਜਾ ਤੁਮਾਰੀ, ਤੁਮ ਈਸ੍ਵਰ ਪਰਸ-ਹੰਸੈ
⁶ਪਰਮੇਸ੍ਵਰ ਤੁਅ ਸਰਣਿ, ਪ੍ਰਸੰਨ ਹੂਜੈ ਸਰਬ-ਅੰਸੈ ॥੧॥ਰਹਾਉ॥੧੨੦॥੧੯੧੯॥੪੧੩੯॥

ਬਿਸਨੁਪਦ ਸ਼ੰਕਰ, ਸਲੋਕ ਪਦਮਾਵਤੀ* ਪਉਰਾਣ ਬਾਚ ਸਤੁਤਿ ਸਲੋਕ ॥
⁷ਬੰਦਤੇ ਨੀਲ ਘਨ-ਸਜਾਮੰ ਚਤੁਰਭੁਜੰ ਚਤੁਰਾਜੁਧ C ॥
⁸ਕ੍ਰੀਟ ਕੁੰਡਲੰ ਪੀਤ-ਬਸਨੰ ਬਿਸਾਲਾਖਜ ਜਨਾਰਦਨ ॥੧॥
⁹ਮਦ ਪਉਰਾਨਤ੍ਵ ਤ੍ਵ ਪ੍ਰਸਾਦਿ ਸਫਲੰ ਤ੍ਵ ਸਤਾ ਮੁਪਰਾਜ-ਆਚਾਰਜੰD ॥
¹⁰ਮੋਖਾਰਥ ਜਗਤੰ ਨਾਨਾ ਇਤਿਹਾਸ ਬਿਮਲੰ ਬਦਿਤਮ ॥੨॥
¹¹ਉਪਦੇਸ ਸਦ ਵਾਕਜੰ ਸਜਨਾ ਚ ਮਹਾਵਾਕਜਮਾਚਾਰਜਮ੍E
¹²ਅਸਮਦ ਪ੍ਰਜਾ ਤ੍ਵੰ ਰਾਜਸ ਪ੍ਰਕ੍ਰਿਤਿਮ੍ ॥੩॥
¹³ਮਿਦੰ ਨਿਸ ਕਲੰਕ ਮਹਾ ਸਊਖ ਸੁਖੰ-ਮਹਿੰਦ੍ਰ-ਸਰਨੰF
¹⁴ਪ੍ਰਸੰਨ ਬਦਨੰ ਪ੍ਰਸੀਦ ਪ੍ਰਪੰਨ ਜਨਾਨੰG ॥੪॥੧੨੧॥੧੯੨੦॥੪੧੩੯॥

੧-੨. ਮੇਰੀ ਸ਼ਾਸਤ੍ਰਤਾਈ, ਤੇਰੀ ਕ੍ਰਿਪਾ ਨਾਲ ਸਫਲ ਹੋਈ, ਤੇਰੀ ਸੱਤਾ ਨਾਲ ਮੱਤ ਅਲਗ (ਅਲਗ) ਹੈ। ਸਾਰਾ ਜਗਤ (ਸ਼ਾਸਤ੍ਰਾਨਕੂਲੀ)। ੩. ਕਰਮ ਕਾਂਡ ਵਿੱਚ ਫਸਿਆ ਹੋਇਆ ਹੈ,-ਯਗਜ ਮਖ ਆਦਿਕ ਕਰਮਾਂ ਵਿੱਚ। ੪. ਆਪੋ ਆਪਣੀ ਮੁਖਤਾ ਹੈ, ਪਰਸਪਰ ਆਪੋ ਆਪਣੇ ਧਰਮ ਹਨ। ੫. ਤੇਰੀ ਪੁਰਾਣੀ ਪ੍ਰਜਾ ਹਾਂ, ਤੂੰ ਪਰਮ ਹੰਸ ਸੁਾਮੀ ਹੈਂ। ੬. ਹੇ ਪਰਮ ਏਸ਼ੂਰ ! ਤੇਰੀ ਸ਼ਰਣ ਹਾਂ ੭. ਕਾਲੇ ਬੱਦਲ ਵਾਂਗੂ ਕਾਲੇ, ਚਾਰ ਬਾਹਾਂ ਤੇ ਚਾਰ ਸ਼ਸਤ੍ਰਾਂ ਵਾਲੇ। ੮. ਮੁਕਟ ਧਾਰੀ, ਕੁੰਡਲਧਾਰੀ ਪੀਲੇ ਵਸਤ੍ਰ ਧਾਰੀ, ਵਡੀਆਂ ਅੱਖਾਂ ਵਾਲੇ। ੯. ਮੇਰੀ ਪੁਰਾਣਤਾਈ, ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਸੱਤਾ ਨਾਲ, ਆਚਾਰਜ ਨੂੰ ਪੈਦਾ ਕਰਦਾ ਹਾਂ। ੧੦. ਸੰਸਾਰ ਦੀ ਮੁਕਤ ਵਾਸਤੇ, ਨਿਰਮਲ ਬਹੁਤ ਇਤਿਹਾਸਾਂ ਨੂੰ ਉੱਚਾਰਦਾ ਹਾਂ। ੧੧. ਸੱਜਨ ਪੁਰਖਾਂ ਨੂੰ ਉੱਤਮ ਵਾਕਾਂ ਦਾ ਉਪਦੇਸ਼ ਦੇਂਦਾ ਹਾਂ ਅਤੇ ਮਹਾਂਵਾਕਜ ਦਾ ਆਚਾਰਜ ਹਾਂ। ੧੨. ਅਸੀਂ ਤੇਰੀ ਰਜੋਗੁਣ ਮਈ ਪ੍ਰਕ੍ਰਿਤੀ ਵਾਲੀ ਪ੍ਰਜਾ ਹਾਂ। ੧੩. ਇਸ ਪ੍ਰਕਾਰ ਦੇ ਕਲੰਕ ਰਹਿਤ, ਮਹਾ ਆਨੰਦ ਮਈ ਸੁਖ ਵਾਲੇ ਅਤੇ ਪ੍ਰਿਥ੍ਵੀ ਦੇ ਮਾਲਿਕ ! ਸ਼ਰਣ ਹਾਂ ! ੧੪. ਹੇ ਖਿੜੇ ਹੋਏ ਮੁੱਖ ਵਾਲੇ, ਸੇਵਕਾਂ ਦੀ ਸੰਭਾਲ ਵਾਲੇ ! ਪ੍ਰਸੰਨ ਹੋ !

Aਪਾ:-ਆਗਤਾ। Bਪਾ:-ਜਗ ਮਖ ਕਰਮੀ। Cਪਾ:-ਚਤੁਰ ਆਯੁਧੰ। Dਪਾ:-ਮੁਖਰਾਜ ਅਚਾਰਜੰ।
Eਪਾ:-ਮਹਾ ਵਾਕ ਮਾਂਚਾਰਜਿਯੰ। Fਪਾ:-ਸੁਖੰ ਮਿਦੰ ਮਹਿੰਦ੍ਰ ਸਰਨੰ।
Gਪਾ.-ਪ੍ਰਸੰਨੰ ਪ੍ਰਸੀਦ ਪ੍ਰਪੰਨਿ ਜਨਾਨੰ, ਵੀ ਹੈ।

* ੪ ਚਰਣ, ਪ੍ਰਤਿ ਚਰਣ ੨੮ ਮਾਤ੍ਰਾ ਅੰਤ ਗੁਰੂ ਦਾ ਪਦਮਾਵਤੀ ਸ਼ਲੋਕ ਹੈ

ਬਿਸਨੁਪਦ ਸ਼ੰਕਰ, ਪੁਰਾਣ ਬਾਚ, ਛੰਦ ਮਦਨਾਰ* ॥

[1]ਨਮਸਕਾਰ ਤੁਮ ਕੋ ਹਰਿ ਮੇਰੀ ਜੂ ॥ ਸਿਮਰਤਿ ਨਾਮ ਚੁਕੇ ਦੂਹਫੇਰੀ ਜੂ ॥
[2]ਧਨਯ ਭਾਗ ਪਰਸੇ ਪਦ-ਕੰਜੰ ਜੂ ॥ ਮੰਗਲ ਕਰਣ ਬਿਮਲ ਅਤਿ ਮੰਜੇ ਜੂ ॥੧॥
[3]ਮੇਰੀ ਪਉਰਾਨਤੁ ਭਈ ਸਫਲ ਜੂ ਤੁ ਪ੍ਰਸਾਦਿ ਤੁ ਸੱਤਾ ਸਬਲ ਜੂ ॥
[4]ਆਚਾਰਜ ਦੁਾਰੇ ਪ੍ਰਾਗਟਿ-ਮੇਰੀA ॥ ਜਗਤ ਮੋਖਾਰਥ ਇਤਿਹਾਸ ਘਨੇਰੀ ॥੨॥
[5]ਸਦ ਉਪਦੇਸ ਕਰਤਾ ਬਿਮਲ-ਜਾਸੰ ॥ ਲੀਲਾ ਹਰਿ ਨਾਨਾ ਇਤਿਹਾਸੰ ॥
[6]ਆਚਾਰਯ ਮੁਖ ਪ੍ਰਤਿ ਪਾਦਨ ਭਯਾ ॥ ਸਦ ਵਾਕਯ ਮੁਖ ਕੰਜ ਤੇ ਚਵੰਯਾ ॥੩॥
[7]ਮੈ ਤਉ ਰਾਜਸ ਪ੍ਰਜਾ-ਤਿਹਾਰਾB ਤੁਮ ਨਿਹਕਲੰਕ ਤ੍ਰਿਭਵਨ ਉਜਿਯਾਰਾ ॥
[8]ਸਰਨ ਤੁਮਾਰੀ ਤ੍ਰਿਭਵਨ ਧਨੀC ॥ ਹੋਹੁ ਪ੍ਰਸੰਨ ਮਹਾਸਨ ਸਿਰੋਮਨੀ ॥੪॥੧੨੨॥੧੯੨੧॥੪੧੪੦॥

ਬਿਸਨੁਪਦ ਸ਼ੰਕਰ, ਰਿਚਾ – ਬਾਚ ਸਤੁਤਿ ਸਲੋਕ ਪਯੂਖੀ **॥

[9]ਬੰਦਤੇ ਸੁਸਤਈਰ ਮੰਗਲਊ ਮ੍ਰਿਨਾਲ - ਬਦਨਊ ਬਿਮਲਊ ॥
[10]ਸੁਸਤਊ ਸੁਸਤਊ ਸੁਸਤਊ ਸੁਸਤੈਨ ਸੁਸਤਿ ਸੁਸਹਤਿ ਸੁਸ਼ਤ: ॥੧॥
[11]ਮਦ ਰਿਚਾਤੂD ਤੂ ਪ੍ਰਸਾਦਿ ਸਫਲੰ, ਤੂ ਸੱਤਾ ਬ੍ਰਿਧ - ਤੰਤ੍ਰਸੂ ॥
[12]ਕਲਯਾਨਾਰਥ ਸੰਸਾਰੰ ਸਰਬਗਯ ਗਯਾਨ ਦਦਾਮਿਤਿ ॥੨॥
[13]ਮਸਮਦ ਅਨੁਗ ਭੈ ਅਨਘਸੁ ਸਨਾਤਨਸੁ ਜਗ - ਬਲਭ: ॥
[14]ਸਰਨ ਤੁਭਯੰ ਪਦਮ - ਨਾਭ: ਪ੍ਰਸੀਦ ਸ੍ਰੀ ਦ੍ਰਿਗਾਂਬੁਜ:E॥੩॥੧੨੩॥੧੯੨੨॥੪੧੫੧॥

---

੧. ਹੇ ਜੀ ! ਤੁਹਾਨੂੰ ਮੇਰੀ ਨਮਸਕਾਰ ਹੈ। ਨਾਮ ਯਾਦ ਕਰਦਿਆਂ ਕਠਿਨ ਫੇਰੀ ਦੂਰ ਹੋ ਜਾਂਦੀ ਹੈ ਜੀ। ੨. ਜਿਹੜੇ ਚਰਨ ਕਮਲ, ਕਲਯਾਣ ਕਰਨ ਵਾਲੇ ਮਲ ਰਹਿਤ ਹਨ ਜੀ ! (ਤਿਨਾ ਦੇ) ਸਪਰਸ਼ ਨਾਲ (ਮੇਰੇ) ਧਨਯ ਭਾਗ ਹਨ। ੩. ਹੇ ਜੀ ! ਤੇਰੀ ਕ੍ਰਿਪਾ ਨਾਲ ਮੇਰੀ ਪੁਰਾਣਤਾ ਸਫਲ ਹੋਈ ਹੈ। ੪. ਹੇ ਸਬਲ ਜੀ ! ਤੇਰੀ ਸੱਤਾ ਨਾਲ ਮੇਰੀ ਆਚਰਯਾਂ ਰਾਹੀਂ ਪ੍ਰਗਟਤਾ ਹੈ। ੫. ਨਿਰਮਲ ਅਤੇ ਯਸ਼ ਵਾਲੇ (ਪਰਮੇਸ਼ੁਰ) ਦਾ ਉੱਤਮ ਉਪਦੇਸ਼ ਕਰਦਾ ਹਾਂ,ਹਰੀ ਲੀਲਾ ਦੇ ਬੇਅੰਤ ਇਤਿਹਾਸ ਹਨ। ੬.ਆਚਾਰਣ ਦੇ ਮੁਖ ਤੋਂ (ਅਸੀਂ) ਪ੍ਰਤਿਪਾਦਨ ਹੋਏ ਹਾਂ ਮੁਖ ਕੰਵਲ ਤੋਂ ਉੱਤਮ ਵਾਕਯ ਉੱਚਾਰਿਆ ਹੈ। ੭.ਮੈਂ ਤਾਂ ਤੇਰੀ ਰਜੋ-ਗੁਣੀ ਪ੍ਰਜਾ ਹਾਂ। ਤੁਸੀਂ ਕਲੰਕ-ਰਹਿਤ,ਤ੍ਰਿਲੋਕ ਵਿਚ ਪ੍ਰਕਾਸ਼ਮਾਨ। ੮. ਤ੍ਰਿਲੋਕੀ ਦੇ ਮਾਲਿਕ ! ਤੇਰੀ ਸਰਣ ਹਾਂ, ਹੇ ਮਹਾ ਆਸਨ ਵਾਲੇ ਸ਼ਿਰੋਮਣੀ ! ਪ੍ਰਸੰਨ ਹੋ ? ੯. ਸਭ ਕਲਯਾਣਾਂ ਰਾਹੀਂ, ਦੋ ਮੰਗਲ' ਨੂੰ (ਦੋ) ਪੁੰਨਾਂ ਨੂੰ, ੧੦ (ਦੋ) ਇਛਾ ਨੂੰ (ਇਕ) ਕਲਯਾਣ ਰਾਹੀਂ ਮੁਕਤ ਨੂੰ। ੧੧.ਮੇਰੀ ਰਿਚਾਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ। ਤੇਰੀ ਸੱਤਾ ਨਾਲ ਸਾਰਿਆ ਸਾਸਤ੍ਰਾਂ ਦੇ ਵਾਧੇ ਵਿਚ ਹਾਂ। ੧੨.ਸੰਸਾਰ ਦੇ ਸੁਖ ਵਾਸਤੇ ਸਰਬਗਯ ਦੇ ਗਯਾਨ ਨੂੰ ਦੇਂਦੀ ਹਾਂ। ੧੩.ਹੇ ਪਾਪਾਂ ਤੋਂ ਰਹਿਤ ਅਤੇ ਪੁਰਾਣੇ ਅਤੇ ਜਗਤ ਦੇ ਪ੍ਰੀਤਮ ! ੧੪.ਮੈਂ ਦਾਸ ਹਾਂ। ਹੇ ਕੰਵਲ ਵਾਂਗੂ ਨਾਭੀ ਵਾਲੇ.! ਤੇਰੇ ਲਈ ਸ਼ਰਣ ਹਾਂ।

A ਪਾ:—ਪ੍ਰਗਟ ਮੇਰੀ। B ਪਾ:—ਪ੍ਰਭਾ ਤਿਹਾਰਾ।

C ਇਹ ਦੋਵੇਂ ਪੰਕਤੀਆਂ ਸ੍ਰੀ ਆਨੰਦ ਪੁਰ ਅਤੇ ਮਟਘਨੂਟੇ (ਯੂ ਪੀ.) ਵਾਲੀ ਬੀੜ ਵਿਚ ਨਹੀਂ ਹਨ। ਸ੍ਰੀ ਨਾਰਿਆਣੇ ਸਾਹਿਬ ਜੀ ਅਤੇ ਸਿੰਧੂ ਵਾਲੀ ਬੀੜ ਵਿਚ ਹਨ।

D ਪਾ:—ਰਿਚਾਤਊ ਅਤੇ ਰਿਚਤਊ ਵੀ ਹੈ। E ਪਾ:—ਸ੍ਰੀ ਦ੍ਰਗਾਂਬੁਜ:, ਅਸ਼ੁੱਧ ਹੈ।

* ਚਾਰ ਚਰਣ, ਪ੍ਰਤਿ ਚਰਣ ੧੮ ਮਾਤ੍ਰਾ, ਅੰਤ ਮਗਣ ਦਾ 'ਮਦਨਾਰ' ਛੰਦ ਹੈ।

** ਦੋ ਚਰਣ, ਪ੍ਰਤਿ ਚਰਣ ੨੭ ਮਾਤ੍ਰਾ, ਅੰਤ ਗੁਰੂ ਦਾ 'ਸਲੋਕ ਪਯੂਖੀ' ਹੈ।

ਬਿਸਨੁਪਦ ਸ਼ੰਕਰ, ਛੰਦ ਅਤਿਭੁਤਿ * ਰਿਚਾ-ਊਚੂ ।

[1]ਬੰਦੌ ਮੰਗਲ-ਰੂਪ ਕਮਲ - ਮੁਖ ॥ ਬਿਮਲ ਸੁ-ਮੰਗਲ - ਕਰਨ ਪ੍ਰਜਾ-ਸੁਖ ॥
[2]ਮੰਗਲ-ਮਯ ਮੰਗਲਦਾ ਸੁਭ - ਗੁਨ ॥ ਨਮੋ ਨਮਸਤੇ ਸ੍ਰੀ ਪਤਿ ਪੁਨ ਪੁਨ ॥
[3]ਮੇਰੀ ਰਿਚਾਤਾ ਤ੍ਵ ਪ੍ਰਸਾਦਿ ਸਫਲ ਭਈ॥ਤ੍ਵ ਪ੍ਰਸਾਦਿ ਬ੍ਰਿਧ ਤਾਂਤ੍ਰ ਪੂਰੀ ਪਈ ॥
[4]ਕਲਯਾਨ ਹੇਤੁ ਸੰਸਾਰ ਸਰਬਗਜੇ ਗ ਯਾਨ ਦੀਨ ਮੈ ਕ੍ਰਿਪਾ ਤੁਭਜੈ ॥੨॥
[5]ਹਉਂ ਤੁਮ ਅਨੁਗ ਹੇ ਅਨਘ ਦਯਾਲਾ ॥ ਸਨਾਤਨ ਜਗ-ਵਲਭ ਕ੍ਰਿਪਾਲਾ ॥
[6]ਸਰਨ ਤੁਮਾਰੀ ਕਮਲ-ਨਾਭ ਹਰਿ ॥ ਹੋਹੁ ਪ੍ਰਸੰਨ ਜਲਜ - ਦ੍ਰਿਗ ਸ੍ਰੀ ਹਰਿ ॥
॥੩॥੧੨੪॥੧੯੨੩॥੪੧੪੨॥

ਬਿਸਨੁਪਦ ਸ਼ੰਕਰ, ਸਿਮ੍ਰਿਤਿ ਬਾਚ ਸਤੁਤਿ, ਸਲੋਕ ਪਦਮਨ * ॥

[7]ਬੰਦਤੇ ਆਜਾਨੁਬਾਹੋ ਸੰਖ ਪਦਮ, ਗਦਾ ਚਕ੍ਰਪਾਨ ਜਨਾਰਦਨ:
[8]ਨਮਸੁ ਤੁਭਜੰ ਸਕਾਰ - ਬਿਗ੍ਰਹ ਸ੍ਰੀ ਸਰਬਲੋਹ ਪਦਾਰਬਿੰਦਹ ॥੧॥
[9]ਮਦ ਸਿਮਰਿਤਿਤਾ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਪਦ ਪ੍ਰਧਾਨ ਚ ॥
[10]ਬਰਨਯਾਮਿ ਨਾਨਾ ਬਿਧਿ ਕਰਮਾਨਿ, ਦੁਰੰਤ ਦੁਸਹ ਦੁਸਕਰ: ॥੨॥
[11]ਮੰਤ੍ਰ ਚ ਜੰਤ੍ਰ ਚ ਤੰਤ੍ਰ ਚ ਸਰਬੰ ਆਖਯਾਨ ਬਿਧਾਨ ਚ ॥
[12]ਮਿਦੰ ਪੁਰਾਨਪੁਰਸ ਜਗਦੀਸਰ ਸਰਨ ਤੁਭਜੰ ਪ੍ਰਸੀਦ ਹਰਿ ॥੩॥੧੨੫॥੧੯੨੪॥੪੧੪੩॥

---

੧. ਕਲਯਾਣ ਸਰੂਪ, ਕਵਲ ਵਾਂਗੂ ਮੂੰਹ ਵਾਲੇ ਨੂੰ ਨਮਸਕਾਰ ਕਰਦਾ ਹਾਂ । ਨਿਰਮਲ, ਉੱਤਮ, ਕਲਯਾਣ ਕਰਣ ਵਾਲਾ, ਪਰਜਾ ਨੂੰ ਸੁਖ ਦੇਣ ਵਾਲਾ । ੨. ਕਲਯਾਣ ਸਰੂਪ, ਕਲਯਾਣ ਦੇਣ ਵਾਲਾ, ਸਭ ਗੁਣਾਂ ਵਾਲਾ । ੩. ਤੇਰੀ ਕ੍ਰਿਪਾ ਨਾਲ ਮੇਰੀ ਰਿਚਾਤਾਈ ਸਫਲ ਹੋਈ ਹੈ । ਤੇਰੀ ਕ੍ਰਿਪਾ ਨਾਲ ਸ਼ਾਸਤ੍ਰਾਂ ਦੇ ਵਾਧੇ ਵਿਚ ਸਫਲਤਾ ਹੋਈ ਹੈ । ੪. ਸੰਸਾਰ ਦੀ ਕਲਯਾਣ ਵਾਸਤੇ, ਤੇਰੀ ਕ੍ਰਿਪਾ ਨਾਲ ਮੈਂ ਗਿਆਨ ਦਿੱਤਾ ਹੈ । ੫. ਹੇ ਪਾਪਾਂ ਤੋਂ ਰਹਿਤ, ਦਯਾ ਦੇ ਘਰ ! ਮੈਂ ਦਾਸ ਹਾਂ । ੬. ਪੁਰਾਤਨ, ਜਗਤ ਦੇ ਪ੍ਰੀਤਮ, ਕ੍ਰਿਪਾ ਕਰਨ ਹਾਰ । ਤੇਰੀ ਸਰਣ ਹਾਂ ।

੭. ਹੇ ਗੋਡਿਆਂ ਤਕ ਬਾਹਾਂ ਵਾਲੇ, ਹੱਥ ਵਿਚ ਚਕ੍ਰ ਵਾਲੇ, ਸੇਵਕਾਂ ਤੋਂ ਮੰਗਣ ਵਾਲੇ, ਨੂੰ ਨਮਸਕਾਰ ਕਰਦੇ ਹਾਂ ੮. ਹੇ ਆਕਾਰ ਸਹਿਤ ਸਰੀਰ ਵਾਲੇ, ਸ੍ਰੀ ਸਰਬ ਲੋਹ, ਕੰਵਲਾਂ ਵਾਂਗੂ ਚਰਨਾਂ ਵਾਲੇ ੯. ਮੇਰੀ ! ਸਿਮ੍ਰਿਤਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ, ਅਤੇ ਤੇਰੀ ਸੱਤਾ ਨਾਲ ਪ੍ਰਧਾਨ ਪਦ ਹੈ । ੧੦. 'ਨਾਨਾ ਪ੍ਰਕਾਰ ਦੇ ਕਰਮਾਂ ਨੂੰ, ਮੈਂ ਵਰਣਨ ਕਰਦੀ ਹਾਂ, ਜੋ ਬੇਅੰਤ ਕਠਿਨ ਤੋਂ ਕਠਿਨ ਹਨ । ੧੧. ਮੰਤ੍ਰ ਅਤੇ ਯੰਤ੍ਰ ਅਤੇ ਤੰਤ੍ਰ ਅਤੇ ਸਾਰੇ ਗ੍ਰੰਥ ਅਤੇ ਤਰੀਕੇ ੧੨. ਇਸ ਪ੍ਰਕਾਰ ਪੁਰਾਤਨ ਪੁਰਖ ਜਗਤ ਦੇ ਈਸ਼ੁਰ ! ਤੇਰੀ ਸ਼ਰਣ ਹਾਂ ।

* ਚਾਰ ਚਰਣ, ਪ੍ਰਤਿ ਚਰਣ ੧੬ ਮਾਤ੍ਰਾ ੧੨ ਗੁਰ ੪੦ ਲਘ ਦਾ ਅਤਿਭੁਤਿ (ਚੌਪਈ) ਛੰਦ ਹੈ ।
* ਦੋ ਚਰਣ, ਪ੍ਰਤਿ ਚਰਣ ੩੧ ਮਾਤ੍ਰਾ, ਅੰਤ ਗੁਰੂ ਦਾ 'ਸਲੋਕ ਪਦਮਨ' ਹੈ ।

ਬ੍ਰਿਸਨੁਪਦ ਸ਼ੰਕਰ, ਸਿਮ੍ਰਿਤੀ ਬਾਚ, ਛੰਦ ਪਧਿਸ੍ਟਕਾ ਸਾਗਰੀ † ॥

[੧]ਨਮਸਕਾਰ ਮਦ ਸਾਰੰਗ - ਪਾਣਿ  ਰਿਖੀਕੇਸ ਨਮਹ ਕ੍ਰਿਪਾ ਨਿਧਾਨੰ ॥

[੨]ਕਲਾ-ਧਾਰ ਕਿਲ-ਕਲਿ-ਕ੍ਰਿਤਿ-ਬਿਨਾਸਨ ॥ ਸ੍ਰੀ ਸਰਬਲੋਹ ਭਜ ਮਿਟੈ ਤ੍ਰਾਸਨ ॥੧॥

[੩]ਮੇਰੀ ਸਿਮ੍ਰਿਤਿਤਾ ਭਈ ਸਫਲ ਨਾਥ ॥ ਤ੍ਵ ਸੱਤਾ ਪ੍ਰਧਾਨ ਪਦ ਪਰਮਾ ਗਾਥ ।

[੪]ਨਾਨਾ ਮੰਤ੍ਰ ਜੰਤ੍ਰ ਤੰਤ੍ਰੰਨ ਉਪਾਯA  ਮੋਤੇ ਭਈ ਦੇ ਸਭਿ ਕ੍ਰਿਪਾਜਬ॥੨॥

[੫]ਹਉ ਪੂਜਾ ਸੰਤਤ ਮਹਾਸਨਾਯC  ਐਸੇ ਜੋ ਤੁਮ ਪੁਰਾਨ ਪੁਰਸਾਯ ॥

[੬]ਸਰਨ ਤੁਮਾਰੀ ਸਰਨ-ਸੂਰ ॥ ਹੋਹੁ ਪ੍ਰਸੰਨ ਹਰਿ ਜੀਵਨ-ਮੂਰ ॥੩॥੧੨੬॥੧੯੨੫॥੪੧੦੪॥

ਬ੍ਰਿਸਨੁਪਦ ਸ਼ੰਕਰ, ਪ੍ਰਨਵ-ਬਾਚ ਸਤੁਤਿ, ਸਲੋਕ ਨਮਰਾਯੇ * ॥

[੭]ਬਖਟਕਾਰ ਮੁਕਾਰ ਪ੍ਰਨਵ ਪਦਾਨਿ  ਬਰਨ ਤੁਭੰਜੇ ਸ੍ਵਾਹਾ ਸੁਧਾ ਮੰਤ੍ਰ ਚ ॥

[੮]ਜਗਜ ਕਰਮਣੀ ਸਦ-ਵਾਕਜਸ੍ਚ ਸਰਬਾਨਿ ਬਰਨਾਨਿ ਬੰਦਤੇ ਤੁਮੇਵ ਚ ॥੧॥

[੯]ਮਦ ਪ੍ਰਨਵਤਾ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਕਰਤਾ ਜਗਤ੍ ॥

[੧੦]ਮੁਤਪਤਿ ਗੁਣਾਨਾਂਙ ਮਹੰ ਪਦਾਨਾਂਙ ਸਿਰੋਮਨਹ ॥

[੧੧]ਮਸਮਦ ਅੰਤਹ ਕਰਣੰ ਤੁਭਜੇ ਤ੍ਵ ਸ੍ਵਾਮੀ ਸਿਰੋਮਨੰ ॥੨॥

[੧੨]ਮਿਦੰ ਸਿਵਰੂਪ ਜਗਨ੍ਨਾਥੰ, ਸਰਨ ਤੁਭਜੇ ਮਨਾਦਿ ਸ੍ਵ ॥

[੧੩]ਪ੍ਰਸੀਦ ਸ੍ਰੀ ਪਰਮਾਨੰਦੀ ਗਰੁਰ - ਕੇਤੁ ਮਹਾਤਮਨ: ॥੩॥੧੨੭॥੧੯੨੬॥੪੧੦੫॥

---

੧. ਨਿਤਜ ਹੀ ਧਨੁਖ ਨੂੰ ਹੱਥ ਵਿਚ ਰਖਣ ਵਾਲੇ, ਨੂੰ ਨਮਸਕਾਰ ਹੈ। ਇੰਦ੍ਰਿਆਂ ਦਾ ਸ੍ਵਾਮੀ ਅਤੇ ਕ੍ਰਿਪਾ ਦੇ ਖਜ਼ਾਨੇ ਨੂੰ। ੨. ਸ਼ਕਤੀ ਦਾ ਧਾਰਨ ਵਾਲਾ, ਕਲਿਜੁਗ ਦੇ ਕਰਮਾਂ ਨੂੰ ਨਾਸ਼ ਕਰਨ ਵਾਲਾ। ਸ੍ਰੀ ਬਜ੍ਰਾਂਗ ਨੂੰ ਸਿਮਰ ਡਰ ਮਿਟ ਜਾਣਗੇ। ੩. ਹੇ ਨਾਥ ! ਮੇਰੀ ਸਿਮ੍ਰਿਤਿਤਾਈ ਸਫਲ ਹੋਈ। ਹੇ ਪਰਮ ਨਾ ਕਥੇ ਜਾਣ ਵਾਲੇ, ਤੇਰੀ ਸੱਤਾ ਨਾਲ ਪ੍ਰਧਾਨ ਪਦ (ਮਿਲਿਆ) ਹੈ। ੪. ਬੇਅੰਤ ਮੰਤ੍ਰ ਜੰਤ੍ਰ ਅਤੇ ਤੰਤ੍ਰਾਂ ਦੇ ਯਤਨ ਦੇ ਸਾਰੀਆ ਕ੍ਰਿਆਵਾਂ ਮੇਰੇ ਤੋਂ (ਪ੍ਰਗਟ) ਹੋਈਆਂ ਹਨ। ੫. ਹੇ ਮਹਾਸਨਾਜ) ਮਹਾਂ ਆਸਣ ਵਾਲੇ, ਅਸੀਂ ਤੇਰੀ ਨਿਰੰਤਰ ਪੂਜਾ ਹਾਂ। ਐਹੋ ਜਹੇ ਜੋ ਤੁਸੀਂ ਪੁਰਾਣੇ ਪੁਰਖ ਹੋ। ੬. ਹੇ ਸ਼ਰਨ ਸੂਰ, ਤੇਰੀ ਸ਼ਰਣ ਹਾਂ। ਹੇ ਜ਼ਿੰਦਗੀ ਦੀ ਔਸ਼ਧੀ ਰੂਪ ਹਰਿ ! ਪ੍ਰਸੰਨ ਹੋ ? ੭. ਵਸ਼ਟਕਾਰ ਉਕਾਰ, ਓਅੰਕਾਰ, ਸ੍ਵਾਹਾ ਤੇ ਸ੍ਵਧਾ ਮੰਤ੍ਰਾਂ ਦੇ ਪਦ ਅਤੇ ਅੱਖਰ ਰੂਪ ! ਤੇਰੇ ਲਈ ਨਮਸਕਾਰ ਕਰਦੇ ਹਾਂ। ੮. ਤੂੰ ਹੀ ਸਾਰੇ ਯਗਜ ਕਰਮ ਅਤੇ ਉੱਤਮ ਵਾਕਜ ਅਤੇ ਸਾਰੇ ਹੀ ਅੱਖਰ ਹੈਂ। ੯. ਤੇਰੀ ਕ੍ਰਿਪਾ ਨਾਲ ਮੇਰੀ ਪ੍ਰਣਵਤਾਈ ਸਫਲ ਹੈ। ਤੇਰੀ ਸੱਤਾ ਨਾਲ ਸੰਸਾਰ ਦਾ ਕਰਤਾ ਹਾਂ। ੧੦. ਮੇਰੀ ਪੈਦਾਯਸ਼ ਗੁਣਾਂ ਤੋਂ ਹੈ ਅਤੇ ਮੈਂ ਪਦਾਂ ਦਾ ਸਿਰੋਮਣੀ ਹਾਂ। ੧੧ ਮੈਂ ਤੇਰਾ ਅੰਤਹਕਰਣ ਹਾਂ ਅਤੇ ਤੂੰ ਸ਼ਿਰੋਮਣੀ ਮਾਲਿਕ ਹੈਂ। ੧੨. ਇਸ ਪ੍ਰਕਾਰ ਦੇ ਕਲਯਾਣ ਰੂਪ, ਜਗਤ ਨਾਥ ਅਨਾਦੀਆਂ ਵਿੱਚ ਪ੍ਰਾਪਤ ! ਤੇਰੀ ਸ਼ਰਣ ਹਾਂ। ੧੩. ਹੇ ਸ੍ਰੀ ਪਰਮ ਆਨੰਦਮਯ, ਗਰੁੜ ਦੇ ਨਿਸ਼ਾਨ ਵਾਲੇ ਝੰਡੇ ਵਾਲੇ, ਮਹਾਨ ਆਤਮਾ ! ਪ੍ਰਸੰਨ ਹੋ।

A ਪਾ:—ਉਪਾਉ।  B ਪਾ:—ਕ੍ਰਿਆ ਜਿਜਾਯਿ।  C ਪਾ:—ਮਹਾ ਸਿਨਾਇ।

† ਚਾਰ ਚਰਣ, ਪ੍ਰਤਿ ਚਰਣ ੧੭ ਮਾਤ੍ਰਾ ਦਾ 'ਪਧਿਸ਼ਟਕਾ ਸਾਗਰੀ' ਛੰਦ ਹੈ।

* ੬ ਚਰਣ, ਪ੍ਰਤਿ ਚਰਣ ੩੫ ਮਾਤ੍ਰਾ, ਅੰਤ ਲਘੁ ਲਘੁ ਦਾ 'ਨਮਰਾਯੰ' ਸ਼ਲੋਕ ਹੈ।

ਬਿਸਨੁਪਦ ਸ਼ੰਕਰ, ਛੰਦ ਤੋਮਰ†, ਪ੍ਰਣਵ-ਬਾਚ ॥

[1]ਨਮਸਕਾਰ ਹਰੀ ਪਦ - ਕੰਜ - ਜੁਗੰ ॥ ਸੁਭ ਬਰਨਾ ਬਰੰਬਰ ਬਰਖ ਜੁਗੰ ॥
[2]ਜਗਜਕਰਮ ਕ੍ਰਿਯਾ ਵਰਨ ਵਾਕਜਤ੍ਰਹੀਂ ॥ ਸਰਬਲੋਹ ਜਨਾਰਦਨ ਰੱਛ ਮਹੀ ॥੧॥
[3]ਮੇਰੀ ਪ੍ਰਣਵਤਾ ਭਈ ਸਫਲ ਹਰੀ ॥ ਤ੍ਵ ਪ੍ਰਸਾਦਿ ਅਘ ਕ੍ਰਿਤਿ ਟਰੀ ॥
[4]ਤ੍ਵ ਸੱਤਾ ਕਰਤਾ ਪਦਵੀ ॥ ਤੀਨ ਗੁਣਾ ਮ੍ਵ ਪ੍ਰਗਟ ਭਜੋ ਸਗਵੀ ॥੨॥
[5]ਪਦ ਬਰਨ ਸਿਰੋਮਨਿ ਮੈ ਜੁ ਭਯਾ ॥ ਮੈ ਅੰਤਹ ਕਰਨ ਤੁਮਰੋ ਹੀ ਕਯਾ ॥
[6]ਐਸੇ ਜੋ ਆਪ ਸਿਵ ਰੂਪ ਸਿਰੋਮਨਿ ਸਰਨ ਤੁਮਾਰੀ ਸ੍ਰੀ ਹਰਿ ਭੂਮਨ ॥
[7]ਹੋਹੁ ਪ੍ਰਸੰਨ ਪ੍ਰਜੇਸ ਮਹਾਸਨ ॥੧॥ ਰਹਾਉ ॥੩॥੧੨੮॥੧੮੨੭॥੪੧੪੬॥

ਬਿਸਨੁਪਦ ਸ਼ੰਕਰ, ਬਸ੍ਵਕਾਰ ਬਾਚ ਸਤੁਤਿ, ਸਲੋਕ ਦਮੋਦਰ**॥

[8]ਬੰਦਤੇ ਬਰਨ ਬਰੰ ਪੁਨਜੰ, ਸ੍ਰੇਸਤਊ, ਸੁਭੰ ਪਦੇਖੂ ॥
[9]ਓਅੰਕਾਰ, ਬਖ੍ਟਕਾਰੰ ਸੁਧਾ ਤ੍ਰਿਧਾ ਮਾਤ੍ਰਾਨ ਚ ॥੧॥

---

੧. ਜਿਸਦੇ ਦੋਵੇਂ ਹੀ ਚਰਨ ਕੰਵਲਾਂ ਦੇ ਸਾਮਾਨ ਹਨ ਉਸ ਹਰੀ ਨੂੰ ਨਮਸਕਾਰ ਹੈ ਜੋ ਸ਼ੁਭ ਅੱਖਰ ਯੁਗਾਂ ਪ੍ਰਯੰਤ ਉਤਮ ਵਰਾਂ ਨੂੰ ਵਰਸਾਉਂਦੇ ਹਨ। ੨. ਯਗਜ ਕਰਮ, ਕ੍ਰਿਯਾ ਅੱਖਰ ਸ਼ਬਦ ਵੀ ਤੂੰ ਹੀ ਹੈਂ। ਹੇ ਬਜ੍ਰਾਂਗ ! ਜਨਾਂ ਤੋਂ ਮੰਗਣ-ਹਾਰ, ਦੇਵਤਿਆਂ ਅਤੇ ਪ੍ਰਿਥ੍ਵੀ ਦੀ ਰਖਿਆ ਕਰਨਹਾਰ ਹੈ। ੩. ਹੇ ਹਰੀ ਪਾਪ ਕਰਮਾਂ ਨੂੰ ਟਾਲਣ ਵਾਲੇ ! ਤੇਰੀ ਕ੍ਰਿਪਾ ਨਾਲ ਮੇਰੀ ਪ੍ਰਣਵਤਾ ਸਫਲ ਹੋਈ ਹੈ। ੪. ਤੇਰੀ ਸੱਤਾ ਨਾਲ ਕਰਤਾ ਪਦ ਮਿਲਿਆ ਹੈ। ਮਿਲਵੇਂ ਤਿੱਨਾਂ ਗੁਣਾਂ ਤੋਂ ਮੇਰੀ ਪੈਦਾਯਸ਼ ਹੋਈ ਹੈ। ੫. ਜੋ ਮੇਰਾ ਦਰਜਾ ਅੱਖਰਾਂ ਦਾ ਸ਼ਿਰੋਮਣੀ ਹੋਇਆ ਹੈ। ਮੈਂ ਤੇਰਾ ਹੀ ਬਣਾਯਾ ਹੋਇਆ ਅੰਤਹਕਰਣ ਹਾਂ। ੬. ਇਹੋ ਜਹੇ ਜੋ ਆਪ ਕਲਯਾਣ ਸ੍ਵਰੂਪ ਸ਼ਿਰੋਮਣੀ। ਹੇ ਸ੍ਰੀ ਹਰਿ ਸਿਰੋਮਨਿ ! ਤੇਰੀ ਸ਼ਰਣ ਹਾਂ। ੭. ਹੇ ਪ੍ਰਜਾ ਦੇ ਸ੍ਵਾਮੀ ਮਹਾਨ ਆਸਨ ਵਾਲੇ ! ਪ੍ਰਸੰਨ ਹੋ ? ੮. ਅੱਖਰਾਂ ਤੋਂ ਸ੍ਰੇਸ਼ਟ, ਪਵਿਤ੍ਰ, ਕਲਯਾਣਾਂ ਨੂੰ ਉੱਤਮ ਪਦਾਂ ਵਿਖੇ। ੯. ਓਅੰਕਾਰ, ਵਖਟ੍ਕਾਰ ਸ੍ਵਧਾ ਅਤੇ ਤਿੰਨਾਂ ਮਾਤ੍ਰਾਂ ਵਾਲੇ ਨੂੰ ਨਮਸਕਾਰ ਕਰਦੇ ਹਾਂ।

† ਚਾਰ ਚਰਣ, ਪ੍ਰਤਿ ਚਰਣ ੧੭ ਮਾਤ੍ਰਾ, ਅੰਤ ਗੁਰੁ ਦਾ ਇਹ ਤੋਮਰ ਛੰਦ ਹੈ।

(ਅ) ਪਿੰਗਲ ਗ੍ਰੰਥਾਂ ਵਿਚ ਤੋਮਰ ਛੰਦ ੧੨ ਮਾਤ੍ਰਾ ਦਾ ਲਿਖਿਆ ਹੋਇਆ ਹੈ।

(ੲ) ਕੁਝ ਲੇਖਿਕ ਤੋਮਰ ਨੂੰ ਵਰਣਿਕ ਛੰਦ ਕਹਿੰਦੇ ਹਨ। ਲੱਛਣ 'ਸਗਣ ਜਗਣ ਜਗਣ' ਕਰਦੇ ਹਨ।

(ਸ) ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਕ੍ਰਿਸ਼ਨਾਵਤਾਰ ਵਿਚ ੨੪-੨੪ ਮਾਤ੍ਰਾ ਦੇ ਦੋ ਚਰਨ ਅਤੇ ੨੮-੨੮ ਮਾਤ੍ਰਾ ਦੇ ਦ੍ਵ ਚਰਨਾਂ ਵਾਲਾ ਤੋਮਰ ਛੰਦ ਲਿਖਿਆ ਹੋਇਆ ਹੈ। ਯਥਾ :

ਰੋਮ ਹਰਖ ਹੁਤੇ ਜਹਾਂ, ਸੋਊ ਆਯੋ ਤਹਿ ਠੌਰ ॥
ਹਲੀ ਮਦਿਰਾ ਪੀਤ ਥੋ, ਕਵਿ ਸਯਾਮ ਤਾਹੀਂ ਠੌਰ ॥
ਸੋ ਆਯ ਠਾਢ ਭਯੋ ਤਹਾਂ ਜੜ, ਤਾਹਿ ਸਿਰ ਨ ਨਿਵਾਯ ਕੈ ॥
ਬਲਭਦ੍ਰ ਕੋਪ ਕਮਾਨ ਲੈਕਰ, ਮਾਰਿਯੋ ਤਿਹ ਧਾਯ ਕੈ ॥ × × ×

(ਕ੍ਰਿਸ਼ਨਾਵਤਾਰ)

** ਦੋ ਚਰਨ, ਪ੍ਰਤਿ ਚਰਨ ੨੬ ਮਾਤ੍ਰਾ ਦਾ 'ਸਲੋਕ ਦਾਮੋਦਰ' ਹੈ।

[1]ਮਦ ਬਖ੍ਕਾਰਤ੍ਰ ਤ੍ਰ ਪ੍ਰਸਾਦਿ ਸਫਲੰ ਮਖਾਨਿ ਸਿਰੋਮਨ: ॥
[2]ਮਦ ਪ੍ਰਭਾਵ ਆਦਿ ਜਗਾਦਿ ਸਫਲੰ ਚ ਮਖਾਦਿ ਕਰਮ ਚ ॥
[3]ਮਸਮਦ ਵਾਕਜ ਆਤਮਜ ਤੁਭ੍ਯੰ ਤੂੰ ਜਗ ਪੁਰਖ ਮਖਾਧੀਸਹ ॥੨॥
[4]ਮਿਦੰ ਜਗ ਪੁਰਖ ਭਗਵਾਨਹ ਸਰਨ ਤੁਭ੍ਯੰ ਜਨੇਸ੍ਰ:
[5]ਪ੍ਰਸੀਦ ਪਦਮਾ-ਪਤਿ ਪਦਮ-ਨਾਭ: ਕਾਮ-ਮੂਰਤਿ ਪ੍ਰਸੀਦੈ ਚ ॥੩॥੧੨੯॥੧੮੨੮॥੪੧੪੭॥

ਬਿਸਨੁਪਦ ਸ਼ੰਕਰ, ਬਸਟਕਾਰ ਊਚੂ, ਛੰਦ ਸੋਮਪ ਅਬਿਰਲ * ॥

[6]ਨਮਸਕਾਰ ਸ੍ਰੀ - ਧਰਮ - ਮੂਰਤਿ ਪਾਪ - ਨਾਸ ਮਹਿਮਾ - ਅਗੂੜਤਿ ॥
[7]ਦੇਵਨ ਮਹ ਪ੍ਰਧਾਨ ਸਿਰੋਮਨਿ ਸਰਬਲੋਹ ਭਗਵਾਨ ਬਯੋਮਨਿ ॥੧॥
[8]ਮੇਰੀ ਬਖਟਕਾਰਤਾ ਭਈ ਸਫਲ ਦੇਵ ॥ ਤ੍ਰ ਪ੍ਰਸਾਦਿ ਹੇ ਪ੍ਰਭ ਅਭੇਵ ॥
[9]ਤ੍ਰ ਸੱਤਾ ਜਗਾਦਿ ਸਿਰੋਮਨਿ ਮੈ ਕਰਿ ਜਗ ਕੀ ਆਦਿ ਹੇ ਭੂਮਨਿ ॥੨॥
[10]ਸਾਫਲਤਾ ਜਗ ਮੂੰ ਤੇ ਹਰੀ ਮੈ ਤੁਅ ਬਾਨੀ ਸੁਤ ਨਰਹਰੀ ॥
[11]ਐਸੇ ਜੋ ਆਪ ਜਗ ਪੁਰਖ ਭਗਵਾਨ ॥ ਸਰਨ ਤੁਮਾਰੀ ਸ੍ਰੀ ਨਾਰਾਨ ॥੧॥
[12]ਹੋਹੁ ਪ੍ਰਸੰਨ ਹੇ ਪੁਰਖ ਸੁਜਾਨ ॥੧॥ਰਹਾਉ॥੩॥੧੩੦॥੧੮੨੯॥੪੧੪੮॥

ਬਿਸਨੁਪਦ ਸ਼ੰਕਰ, ਬਰਨ ਬਾਚ ਸਤੁਤਿ, ਸਲੋਕ ਮੰਦਰਾ † ॥

[13]ਬੰਦਤੇ ਤ੍ਰੰ ਭਗਵੰਤੰ ਆਖਿਲ-ਜਗ-ਨਾਯਕ: ॥[14]ਸੁਕ੍ਰਿਤੰ ਸ੍ਰਸਤਾਯ ਭਦ੍ਰਾਏ ਚ ॥

---

੧. ਹੇ ਯਗਜਾਂ ਦੇ ਸ਼ਿਰੋਮਣਿ ! ਤੇਰੀ ਕ੍ਰਿਪਾ ਨਾਲ ਮੇਰੀ ਵਖਟਕਾਰਤਾ ਸਫਲ ਹੈ। ੨. ਮੇਰੇ ਪ੍ਰਭਾਵ ਨਾਲ ਪਹਿਲੇ ਯਗਜ ਆਦਿਕ ਸਫਲ ਹਨ ਅਤੇ ਹੋਰ ਮਖ (ਹਵਨ) ਆਦਿਕ ਕਰਮ ਭੀ। ੩. ਮੈਂ ਤੇਰਾ ਵਾਕਜ ਪੁਤ੍ਰ ਹਾਂ ਤੂ ਯਗਜ ਪੁਰੁਖ ਯਗਜਾਂ ਦਾ ਅਧਿਪਤਿ ਹੈਂ। ੪. ਇਸ ਪ੍ਰਕਾਰ ਦੇ ਯਗਯ ਪੁਰਸ਼, ਗਣਵੰਤ, ਜਨਾਂ ਦੇ ਸੁਆਮੀ ! ਤੇਰੀ ਸ਼ਰਣ ਹਾਂ। ੫. ਹੇ ਮਾਯਾ ਦੇ ਪਤੀ, ਕੰਵਲ ਵਾਂਗੂ ਨਾਭੀ ਵਾਲੇ, ਸੁੰਦਰ ਅਤੇ ਪ੍ਰਸੰਨ ਸਰੂਪ ਵਾਲੇ। ੬. ਹੇ ਸੁੰਦਰ ਧਰਮ ਦਾ ਸਰੂਪ ! ਪਾਪਾਂ ਨੂੰ ਨਾਸ਼ ਕਰਨਵਾਲੇ ਸਰਬ ਪਾਸਿਓਂ ਗੂੜ੍ਹ ਮਹਿਮਾ ਵਾਲੇ। ੭. ਦੇਵਤਿਆਂ ਵਿੱਚ ਪ੍ਰਧਾਨਾਂ ਦੇ ਭੀ ਸਿਰੋਮਣੀ, ਸ੍ਰੀ ਆਕਾਸ਼ਚਾਰੀ (ਦੇਵ) ? ਨਮਸਕਾਰ ਹੈ। ੮. ਹੇ ਅਭੇਵ ਪ੍ਰਭੂ ਦੇਵ ! ਤੇਰੀ ਕ੍ਰਿਪਾ ਨਾਲ ਮੇਰੀ ਵਖਟ੍ਕਾਰਤਾਈ ਸਫਲ ਹੋਈ ਹੈ। ੯. ਤੇਰੀ ਸੱਤਾ ਨਾਲ ਯਗਜ ਆਦਿਕਾਂ ਦਾ ਸ਼ਿਰੋਮਣਿ ਹਾਂ। ਹੇ ਵਡੇ ! ਮੇਰੇ ਤੋਂ ਹੀ ਯਗਜ ਦਾ ਆਰੰਭ ਹੈ। ੧੦. ਹੇ ਹਰੀ ! ਮੇਰੇ ਤੋਂ ਹੀ ਯਗਜ ਦੀ ਸਫਲਤਾਈ (ਹੁੰਦੀ) ਹੈ। ਹੇ ਨਰਾਂ ਨੂੰ ਹਰੇ ਕਰਨਵਾਲੇ ਮੈਂ ਤੇਰੀ ਬਾਣੀ ਦਾ ਪੁਤ੍ਰ ਹਾਂ ੧੧. ਇਹੋ ਜਹੇ ਜੋ ਤੁਸੀਂ ਯਗਜ ਪੁਰੁਸ ਭਗਵਾਨ ਸ੍ਰੀ ਨਾਰਾਯਣ ਹੋ, ਤੇਰੀ ਸਰਣ ਹਾਂ। ੧੨. ਹੇ ਚਤੁਰ ਪੁਰੁਖ, ਪ੍ਰਸੰਨ ਹੋ ? ੧੩. ਹੇ ਭਗਵੰਤ ਸਾਰੇ ਸੰਸਾਰ ਦੇ ਸੁਆਮੀ ੧੪. ਉੱਤਮ ਕਰਮਾਂ ਵਾਲੇ ਸਸਤਿ ਸਰੂਪ ਦੇ ਵਾਸਤੇ ਅਤੇ ਕਲਯਾਣ ਨੂੰ ਤੈਨੂੰ ਨਮਸਕਾਰਦੇ ਹਾਂ।

* ਚਾਰ ਚਰਣ, ਪ੍ਰਤਿ ਚਰਣ ੧੫ ਮਾਤ੍ਰਾ, ਅੰਤ ਲਘੁ ਲਘੁ ਦਾ ਸੋਮਪ ਅਬਿਰਲ ਛੰਦ ਹੈ।

† ਇਸ ਸਲੋਕ ਦਾ ਪੂਰੇ ਹਿਸਾਬ ਵਾਲਾ ਕ੍ਰਮ ਨਹੀਂ ਹੈ। ਇਸ ਵਿਚ ਪੰਜ ਚਰਣ ਹਨ। ੨੩, ੧੫, ੧੭, ੧੫ ਤੇ ... ਮਾਤ੍ਰਾ ਯਥਾਕ੍ਰਮ ਨਾਲ ਆਈਆਂ ਹਨ।

[1]ਕਿਮ ਬਰਨਜਾਮੀ ਤ੍ਵ ਰੂਪ ਅਨਘ:A [2]ਬੀਰਜੰ ਬਲੰ ਪਰਾਕ੍ਰਮੰ ਚ ॥
[3]ਕਿਨੋਪਮਾ ਤ੍ਵੰ ਚ ਗੁਣਸਜ ਗੁਣਸਜ ਗੁਣਗਜ ਗੋਬਿੰਦ ਗਦਾਧਰ ਚ ॥੧॥
[4]ਮਦ ਬਰਨਤ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਮਦ ਮੁਦਭਵਹ
[5]ਅਹਿ ਕਾਰਨੰ ਜਗਦ ਮਦਾਧਾਰ ਸਕਲ ਬ੍ਰਹਮਾਂਡ ਚ ॥੨॥
[6]ਮਸਮਦ ਸੁਤਹ ਸੁਰੂਪ ਬਰਨੰ- ਵਪੁ ਤੁਭਜੇ ਛਹ ਅਛਰ ਤੁਮੇਵ ਚ ॥
[7]ਮਿਦੰ ਅਖੂਯ ਅਖੂਰਾਨਿ ਹਰੀ ਸਰਨ ਤੁਭਜੰ ਸਰਨਾਯਜੁ ॥
[8]ਪ੍ਰਸੀਦ ਪਰੰ ਪਰਮੰ ਪਰਧਾਮੰ ਪਰਮ ਧਾਮ ਪਰਮੇਸੁਰਹ ॥੩॥੧੩੧॥੧੯੩੦॥੪੧੪੯॥

ਬਿਸਨੁਪਦ ਸ਼ੰਕਰ, ਬਰਨਬਾਚ, ਛੰਦ ਤਾਮਰਸ ਬਿਜਜਾ *B ॥

[9]ਨਮਸਕਾਰ ਨਿਗਮ ਜਾਸ ਗਾਵਤਿ ਆਗਮਾਦਿ ਜਿਸ ਨੇਤਿ ਬਤਾਵਤਿ ॥
[10]ਸੇਸ ਸਾਰਦਾ ਅੰਤੁ ਨ ਪਾਯੋ ॥ ਸੁ ਅਨੰਤ ਸਰਬਲੋਹ ਕਹਾਯੋ ॥੧॥
[11]ਮੇਰੀ ਬਰਨਤਾ ਭਈ ਸਫਲ ਹਰਿ ਰਾਇ ॥ ਤ੍ਵ ਪ੍ਰਸਾਦਿ ਤ੍ਵ ਸੱਤਾ ਪਾਯ ॥
[12]ਮੇਰ ਪ੍ਰਾਗਟ ਮੈ ਹੂੰ ਬੀਜ ਕਾਰਣ ਭੂਤ ਭਯਾ ਤੇਰੀ ਰੀਝ ॥੨॥
[13]ਬ੍ਰਹਮਾਂਡ ਸਕਲ ਮੇਰੇ ਆਧਾਰ ॥ ਕਾਰਨ ਕਰਣ ਬਰੁਣ ਅਉਤਾਰ ॥
[14]ਸੁਤਹ ਸੁਰੂਪ ਵਪੁ ਬਰਣ ਤੁਮਾਰੋ ॥ ਐਸੇ ਜੋ ਆਪ ਪਰ ਬ੍ਰਹਮ ਅਉਤਾਰੋC॥
[15]ਸਰਣ ਤੁਮਾਰੀ ਭੈ ਪ੍ਰਭ ਆਯੋ॥ਹੋਹੁ ਪ੍ਰਸੰਨ ਸਦਾ ਹੋ ਆਯੋ॥੧॥ਰਹਾਉ॥੩॥੧੩੨॥੧੯੩੧॥੪੧੫੦॥

---

੧. ਹੇ ਪਾਪਾਂ ਤੋਂ ਰਹਿਤ, ਤੇਰੇ ਸੁਰੂਪ ਨੂੰ ਮੈਂ ਕਿਸ ਤਰਾਂ ਵਰਣਨ ਕਰਾਂ। ੨. ਅਤੇ ਤੇਰੇ ਵੀਰਜ ਬਲ ਅਤੇ ਪਰਾਕ੍ਰਮ ਨੂੰ (ਭੀ ਕਿਵੇਂ ਵਰਣਨ ਕਰਾਂ)। ੩. ਹੇ ਗੁਣ ਰੂਪ, ਗੁਣਾਂ ਦੇ ਗਜਾਤੇ, ਵੇਦਾਂ ਤੋਂ ਪ੍ਰਤਿਪਾਦਿਤ ਅਤੇ ਗਦਾਧਾਰੀ ਤੇਰੇ ਹੋਰ ਗੁਣਾਂ ਦੀ ਕੀ ਉਪਮਾ ਹੈ? ੪. ਮੇਰੀ ਵਰ੍ਣਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ ਤੇਰੀ ਸੱਤਾ ਨਾਲ ਮੇਰੀ ਪੈਦਾਇਸ਼ ਹੋਈ ਹੈ। ੫. ਮੈਂ ਜਗਤ ਦਾ ਕਾਰਨ ਹਾਂ ਅਤੇ ਆਸ੍ਰਯ ਸਾਰਾ ਬ੍ਰਹਮੰਡ ਹੈ। ੬. ਮੈਂ ਸਤਹ ਸੁਰੂਪ ਹੀ ਵਰਣ ਦਾ ਸ਼ਰੀਰ ਹਾਂ। ਤੂ ਹੀ ਨਾਸ ਅਤੇ ਤੂ ਹੀ ਅਨਾਸ਼ (ਰੂਪ) ਹੈਂ ੭. ਇਸ ਪ੍ਰਕਾਰ ਦੇ ਨਾਸ ਰਹਿਤ ਅੱਖਰਾਂ ਵਾਲੇ. ਹਰੀ ਸਰਣ ਦੇ ਵਾਸਤੇ ਤੇਰੀ ਸਰਣ ਹਾਂ। ੮. ਹੇ ਪਰਮ ਤੋਂ ਪਰਮ ਦੂਰ ਘਰ ਵਾਲੇ, ਉਤਮ ਘਰਵਾਲੇ.. ਪਰਮ ਈਸੁਰ, ਪ੍ਰਸੰਨ ਹੋ? ੯ ਜਿਸਦਾ ਯਸ਼ ਵੇਦ ਗਾਉਂਦੇ ਹਨ, ਜਿਸ ਨੂੰ ਸ਼ਾਸਤ੍ਰ ਆਦਿ ਵੀ ਬੇਅੰਤ ਦਸਦੇ ਹਨ। ੧੦. ਜਿਸਦਾ ਅੰਤੁ ਸੇਸਨਾਗ ਅਤੇ ਸਾਰਸ੍ਵਤੀ ਨੇ ਭੀ ਨਹੀਂ ਪਾਯਾ। ਉਹ ਹੀ ਬੇਅੰਤ ਸਰਬ ਲੋਹ ਨਾਮ ਨਾਲ ਕਹਾਇਆ ਹੈ। ੧੧ ਹੇ ਹਰੀ ਰਾਜੇ! ਤੇਰੀ ਕ੍ਰਿਪਾ ਨਾਲ ਮੇਰੀ ਵਰਣਤਾਈ ਸਫਲ ਹੋਈ ਹੈ। ੧੨. ਤੇਰੀ ਸੱਤਾ ਨੂੰ ਪਾ ਕੇ ਮੇਰੀ ਪ੍ਰਗਟਤਾ ਦਾ ਮੈਂ ਹੀ ਵੀਰਯ ਹਾਂ। ਤੇਰੀ ਪ੍ਰਸੰਨਤਾ ਨਾਲ (ਮੈਂ) ਕਾਰਣ ਰੂਪ ਹੋਇਆ ਹਾਂ। ੧੩. ਸਾਰਾ ਬ੍ਰਹਮੰਡ ਮੇਰੇ ਆਸ੍ਰਯ ਹੈ। ਕਾਰਨਾ ਨੂੰ ਕਰਣਹਾਰ ਅਤੇ ਅੱਖਰ ਦਾ ਅਵਤਾਰ ਹੋ। ੧੪. ਸਤਹ ਸੁਰੂਪ ਤੇ ਤੇਰਾ ਵਰਣ ਰੂਪ ਹੈ। ਇਹੋ ਜਹੇ ਜੋ ਤੁਸੀਂ ਦੂਰ ਤਕ ਵਿਆਪਕ ਅਵਤਾਰ ਹੋ। ਹੇ ਪ੍ਰਭੂ! ਤੇਰੀ ਸਰਣ ਆਇਆ ਹਾਂ। ਹੇ ਨਿਤਜ ਹੀ ਹੁੰਦੇ ਆਏ (ਪਰਮੇਸੁਰ)! ਪ੍ਰਸੰਨ ਹੋ?

Aਪਾ:--ਤਤ੍ਵ ਰੂਪ ਅਘਨੰ: ਵੀ ਹੈ। Bਪਾ:--ਬਿਜਿਯਾ।

Cਪਾ:—ਐਸੇ ਜੋ ਆਪ ਪਾਰਬ੍ਰਹਮ ਬਰਣ ਅਉਤਾਰੋ ਵੀ ਹੈ।

* ਚਾਰ ਚਰਣ, ਪ੍ਰਤਿ ਚਰਣ ੧੬ ਮਾਤ੍ਰਾ, ਜਿਹੁ ਚਰਨਾਂ ਵਿਚ ੧੯ ਗੁਰੂ ੮ ਲਘੂ ਦੇ ਛੰਦ ਦਾ ਨਾਮ 'ਤਾਮਰਸ ਬਿਜਜਾ' (ਚੌਪਈ) ਹੈ।

ਬਿਸਨੁਪਦ ਸ਼ੰਕਰ, ਬਾਨੀ ਬਾਚ ਸਤੁਤਿ, ਸਲੋਕ ਦੰਤਮੇ*A ॥

[1]ਦੀਨ ਬੰਧੁ ਦਯਾ ਸਿੰਧੁ ਰਾਜਿਵਾਖਜ ਨਮੋ ਨਮ: ॥
[2]ਚਕ੍ਰ ਪਾਣਿ, ਚਤੁਰ ਬਾਹੁ ਰਿਖੀਕੇਸੋ ਕੇਸਵ: ॥੧॥
[3]ਮਦ ਬਾਨੀਤਾ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਰਸਨਾਗ੍ਰ ਬਿਸ੍ਵ: ॥
[4]ਪ੍ਰਾਣੀਨਾਂ ਜਿਹਵਾਯਾਮਮ੍ ਫੁਰਤੋ ਹੰ ਗਿਰਾ ॥੨॥
[5]ਬਿਵਹਾਰੰ ਚ ਬ੍ਰਹਮਾਂਡ ਸਿਧ ਭਵੇਤਿ ਮਦਾਸ੍ਰਯੰB ॥
[6]ਅਸਮਦ ਨਾਦੰ ਸੰਤਤੰ ਤੁਭ'ਜੇ ਨਾਯਕ ਚਰਾਚਰਹ ॥੩॥
[7]ਇਦੰ ਨਾਦ ਮਨਹਦੰ ਚਈਵ ਭਗਵਾਨੰ ਸਰਣੰ ਹਰਿ:
[8]ਪ੍ਰਸੀਦ ਪ੍ਰਸੀਦੇਸ ਗਿਰਾਤੀਤਿ ਗਰੁੜ-ਧ੍ਵਜ: ॥੪॥੧੩੩॥੧੮੩੨॥੪੧੫੧॥

ਬਿਸਨੁਪਦ ਸ਼ੰਕਰ, ਬਾਨੀਬਾਚ, ਛੰਦ ਤਿੰਦ੍ਰੀ-ਪੁਰੰਦਰੀ**C ॥

[9]ਨਮਸਕਾਰ ਮੇਰੀ ਜਗ-ਬੰਦਨ ॥ ਗਿਰਾਤੀਤ ਪਾਵਨ-ਕ੍ਰਿਤ-ਕੰਦਨ ॥
[10]ਬੈਕੁੰਠ ਨਾਯਕ-ਸੁ-ਤ੍ਰਿਭਵਨ ਹਰਿ ॥ ਨਮੋ ਨਮਸਤੇ ਸ੍ਰੀ-ਪਦਮਾ-ਵਰ ॥੧॥
[11]ਮੇਰੀ ਬਾਨੀਤਾ ਸਫਲ ਭਗਵਾਨੁ ॥ ਤ੍ਵ ਪ੍ਰਸਾਦਿ ਤ੍ਵ ਸੱਤਾ ਜਾਨੁ ॥
[12]ਵਾਸ ਹਮਾਰੋDਰਸਨਾ ਊਪਰ ॥ ਪ੍ਰਾਨੀ ਮਾਤ੍ਰ ਬਰਤਤਿ ਸਭਿ ਮੂੰ ਕਰ ॥੨॥

---

੧. ਗਰੀਬਾਂ ਦੇ ਮਿਤ੍ਰ, ਦਯਾ ਦੇ ਸਮੁੰਦ੍ਰ, ਕੰਵਲ ਵਾਂਗੂ ਨੇਤ੍ਰਾਂ ਵਾਲੇ, ਹੱਥ ਵਿੱਚ ਚਕ੍ਰ ਵਾਲੇ। ੨. ਚਾਰ ਬਾਹਾਂ ਵਾਲੇ, ਹੇ ਇੰਦ੍ਰਿਯਾਂ ਦੇ ਸ੍ਵਾਮੀ ਕੇਸ਼ਾਂ ਵਾਲੇ। ੩. ਮੇਰੀ ਬਾਣੀਤਾਈ, ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਸੱਤਾ ਨਾਲ ਸੰਸਾਰ ਦੀ ਜੀਭ ਉੱਪਰ ਹਾਂ। ੪. ਮੈ ਪ੍ਰਾਣਧਾਰੀਆਂ ਦੀਆਂ ਜਿਹਵਾ ਤੇ ਬਾਣੀ ਹੋ ਕੇ ਫੁਰਦੀ ਹਾਂ। ੫ ਅਤੇ ਬ੍ਰਹਮੰਡ ਦੇ ਬਯਵਹਾਰ ਮੇਰੇ ਆਸ੍ਰਯ ਪੂਰੇ ਹੁੰਦੇ ਹਨ। ੬. ਮੈਂ ਇਕਰਸ ਤੇਰੀ ਬਾਣੀ ਹਾਂ, ਹੇ ਚਰ, ਅਚਰ ਦੇ ਸ੍ਵਾਮੀ। ੭. ਇਸ ਪ੍ਰਕਾਰ ਦੇ ਅਨਹਦ ਬਾਣੀ ਰੂਪ ਅਤੇ ਗੁਣਵੰਤ ਨਿਸ਼ਚਯ ਹਰਿ! ਸ਼ਰਣ ਹਾਂ। ੮. ਹੇ ਪ੍ਰਸੰਨਤਾ ਦੇ ਸ੍ਵਾਮੀ, ਬਾਣੀ ਦੇ ਅਤੀਤਿ। ੯. ਹੇ ਜਗਤ ਪੂਜਕ, ਬਾਣੀ ਤੋਂ ਅਤੀਤ ਸੁਕਰਮਾਂ ਨੂੰ ਪਵਿਤ੍ਰ ਕਰਨ ਵਾਲੇ ਮੇਰੀ ਨਮਸਕਾਰ ਹੈ। ੧੦. ਹੇ ਵੈਕੁੰਠ ਦੇ ਮਾਲਿਕ, ਤਿਲੋਕ ਦੇ ਸ੍ਵਾਮੀ, ਹਰੀ, ਸ੍ਰੀ ਲਛਮੀ ਦੇ ਪਤੀ। ੧੧. ਹੇ ਭਗਵਾਨ, ਤੇਰੀ ਕ੍ਰਿਪਾ ਨਾਲ, ਮੇਰੀ ਬਾਣੀਤਾਈ ਸਫਲ ਹੈ। ੧੨. ਤੇਰੀ ਸੱਤਾ ਨਾਲ ਮੇਰਾ ਵਾਸ ਰਸਨਾ ਉਪਰ ਸਮਝੋ, ਸਭ ਪ੍ਰਾਣਧਾਰੀ ਮਾਤ ਮੇਰੇ ਕਰਕੇ ਹੀ ਵਰਤਦੇ ਹਨ।

A ਕਈਆਂ ਬੀੜਾਂ ਵਿਚ "ਦੰਡਮੇ" ਪਦ ਨੂੰ ਪਾਠ ਦੀ ਸ਼ੈਲੀ ਵਿੱਚ ਇਕਤ੍ਰਿਤ ਕੀਤਾ ਹੋਇਆ ਹੈ ਅਤੇ ਸਿਰਲੇਖ ਦੀ ਸਮਾਪਤੀ ਸਲੋਕ ਤੇ ਕੀਤੀ ਹੋਈ ਹੈ। ਪਰੰਤੂ ਅਸਾਂ ਸ੍ਰੀ ਨਾਨਕਿਆਣੇ ਸਾਹਿਬ ਵਾਲੀ ਬੀੜ ਦੇ ਪਾਠ ਨੂੰ ਸੁਧ ਮੰਨ ਕੇ ਇਹ ਸਿਰਲੇਖ ਉਸਦੇ ਅਨੁਸਾਰ ਕਰ ਦਿੱਤਾ ਹੈ।

Bਪਾ:—ਬਿਯੂਹਰੰ ਚ ਬ੍ਰਹਮਾਂਡ ਸਿੰਧੁ ਭਾਵੰਤਹ ਮਦਾਸ੍ਰਿਅੰ।

C ਸਿਰਲੇਖ ਦਾ ਪਾਠ "ਛੰਦ ਤਿੰਦ੍ਰ ਪੁਰੰਦ੍ਰੀ" ਵੀ ਮਿਲਦਾ ਹੈ। Dਪਾ:—ਹਮਾਰੇ।

* ਦੋ ਚਰਣ, ਪ੍ਰਤਿਚਰਣ ੨੪ ਮਾਤ੍ਰਾ ਦੇ ਸਲੋਕ ਦਾ ਨਾਮ 'ਦੰਡਮੇ' ਹੈ।

** ਚਾਰ ਚਰਣ, ਪ੍ਰਤਿ ਚਰਣ ੧੬ ਮਾਤ੍ਰਾ, ੧੫ ਗੁਰੂ ੩੪ ਲਘੁ ਤੇ ਅੰਤ ਲਘੁ ਵਾਲੇ ਇਸ (ਚੌਪਈ) ਛੰਦ ਦਾ ਨਾਮ 'ਤਿੰਦ੍ਰੀ ਪੁਰੰਦਰੀ' ਹੈ।

¹ਜਿਹਵਾ ਫੁਰਤਿ ਪ੍ਰੇਰਤਿ ਹਉਂ ਵਾਕੈ ॥ ਬਿਸੁ-ਬਿਵਹਾਰ-ਸਿਧ-ਸਭ-ਮਾਕਉ ॥
²ਸੰਤਤ ਨਾਦੀ ਨਾਥ ਤਿਹਾਰਾ ॥ ਐਸੇ ਜੋ ਆਪ ਅਨਾਦਿ ਕਰਤਾਰਾ ॥ ॥
³ਅਨਾਹਦਿ ਆਦਿ-ਪੁਰਖ ਭਗਵਾਨਾ ॥ ਸਰਣ ਤੁਮਾਰੀ ਕ੍ਰਿਪਾ-ਨਿਧਾਨਾ ॥
⁴ਹੋਹੁ ਪ੍ਰਸੰਨ ਚਰਾਚਰ ਰਾਨਾ ॥ ਪਾਹ ਪਾਹ ਭਗਵੰਤ ਸੁਜਾਨਾ ॥੪॥੧੩੪॥੧੯੩੩॥੪੧੫੨॥

ਬਿਸਨੁਪਦ ਸ਼ੰਕਰ, ਜੀਵ ਬਾਚ ਸਤੁਤਿ, ਸਲੋਕ ਡੰਡਮੇ* ॥

⁵ਡੰਡਮੰ ਡੰਡੌਤਿ ਤੁਭਯੰ ਪ੍ਰਾਕ੍ਰਿਤਿ ਆਦਿ ਪਰਾਗਤਿ
⁶ਕਰਤਾ ਪ੍ਰੁਸ ਸਰਬ-ਬੀਜਸੁ ਜੀਵ ਬ੍ਰਹਮ ਤਦਾਤਮਨ: ॥੧॥
⁷ਮਦ ਜੀਵਤੱ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਜਗਾਦਿ ਭਵਾਮਿਹੰ ॥
⁸ਮਮ ਨਿਸਠੁਰ ਕਰਮਾਣਿ ਨਿਜੰ ਚਯੁਤ ਸ੍ਵਰੂਪਾਨੰਦ ਮੇ ॥੨॥
⁹ਜੜਤਾ ਮੰਗੀਕ੍ਰਿਤੰ ਤਸਮਾਤ ਬਿਮੁਖੰ ਚ ਪਦਾਰਬਿੰਦ:
¹⁰ਜੀਵ-ਕੋਟਿ-ਸੰਗਜਾ ਚਈਵ ਨਿਜ ਸ੍ਵਰੂਪ ਤਿਰੋਧਾਨ ॥
¹¹ਮਸਮਦ ਪੁਤ੍ਰੋਹੰ ਤੁਭਯੰ ਤ੍ਵੰ ਚਿਰਜੀਵੰ ਚਿਰਾਯੁ: ਦਈਤੰਨ ਦੇਵ: ॥੩॥
¹²ਪਰਮਾਤਮਾਨੰ ਸਰਨ ਤੁਭਜੇ ਪੁਰਖੁਤਮੰ
¹³ਪ੍ਰਸੀਦ ਸ੍ਰੀ-ਜਗ-ਬਲਭ ਸ੍ਰੀ-ਸਰਬ-ਲੋਹ ਸਨਾਤਨ: ॥੪॥੧੩੫॥੧੯੩੪॥੪੧੫੩॥

ਬਿਸਨੁਪਦ ਸ਼ੰਕਰ, ਨੀਂਦ੍ਰੀ-ਜੀਵ ਬਾਚ, ਛੰਦ ਚੰਚਰੀ† ॥

¹⁴ਡੰਡਉਤ ਸਰਬੇਸ੍ਵਰ ਸਨਾਤਨਿ, ਆਤਮਾ-ਰਾਮੰ ॥
¹⁵ਅਬਯਕਤਿ ਅਬਿਚਲ ਨਿਤਯ ਬਿਧੰ, ਪ੍ਰਸਿੱਧ ਪਰਧਾਮੰ ॥

---

੧. ਮੈਂ ਵਾਕ ਨੂੰ ਪ੍ਰੇਰਦਾ ਹਾਂ। ਫਿਰ ਜੀਭ ਤੇ ਵਾਕ ਫੁਰਦਾ ਹੈ। ਸਾਰੇ ਸੰਸਾਰ ਦੇ ਵਿਹਾਰਾਂ ਦੀ ਸਿੱਧੀ ਮੈਨੂੰ ਹੀ ਹੈ। ੨. ਹੇ ਨਾਥ (ਮੈਂ) ਤੇਰੀ ਉਪਦੇਸ਼ੀ ਸੰਤਾਨ ਹਾਂ। ਅਜੇਹੇ ਜੋ ਤੁਸੀਂ ਆਦਿ ਰਹਿਤ ਕਰਣਹਾਰ। ੩. ਅਨਾਹਦਿ, ਪਹਿਲੇ ਪੁਰਖ, ਗੁਣਵੰਤ ਕ੍ਰਿਪਾ ਦੇ ਖ਼ਜ਼ਾਨੇ ਹੋ। ਤੁਹਾਡੀ ਸ਼ਰਣ ਹਾਂ। ੪. ਹੇ ਚਰ ਅਚਰ ਦੇ ਮਾਲਿਕ, ਪ੍ਰਸੰਨ ਹੋ! ੫. ਦੰਡਵਤ ਨਮਸਕਾਰ ਹੈ—ਜੋ ਜਨਮ ਤੋਂ ਪਹਿਲੋਂ ਹੀ ਮੁਕਤ ਹੈ। ੬. ਕਰਤਾ ਪੁਰਖ ਹੈ ਸਾਰਿਆਂ ਦਾ ਹੀ ਬੀਜ ਹੈ ਅਤੇ ਜੀਵ ਬ੍ਰਹਮ ਨਾਲ ਤਦਾਤ੍ਮਯ ਸੰਬੰਧ ਵਾਲਾ ਹੈ। ੭. ਮੇਰੀ ਜੀਵਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ. ਤੇਰੀ ਸੱਤਾ ਨਾਲ ਮੈਂ ਸੰਸਾਰ ਤੋਂ ਪਹਿਲੋਂ ਹੋਇਆ ਹਾਂ। ੮. ਮੈਂ ਆਪਣੇ ਬੁਰੇ ਕਰਮਾਨੁਸਾਰ ਸ੍ਵਰੂਪ ਦੇ ਆਨੰਦ ਤੋਂ ਗਿਰਿਆ ਹੋਇਆ ਹਾਂ। ੯. ਜੜਤਾ ਨੂੰ ਅਪਨਾਇਆ ਹੈ ਇਸ ਲਈ ਤੇਰੇ ਚਰਨ ਕੰਵਲਾਂ ਤੋਂ ਬੇਮੁਖ ਹਾਂ। ੧੦. ਅਤੇ ਕਿਸ-ਕ ਜੀਵ ਪਦੇ ਨਾਮ ਹੋ ਗਿਆ ਹੈ ਆਪਣ ਸ੍ਵ-ਰੂਪ ਤੋਂ ਭੁਲਾ ਹੋਇਆ ਹਾਂ। ੧੧. ਮੈਂ ਤੇਰਾ ਪੁਤ੍ਰ ਹਾਂ ਤੇ ਚਿਰਜੀਵੀ ਵਡੀ ਉਮਰ ਵਾਲਾ ਚੈਤਨਯ ਦੇਵ ਹੈਂ ੧੨ ਹੇ ਪਰਮ ਆਤਮਾ ਵਾਲੇ ਪੁਰਖੋਤਮ, ਤੇਰੀ ਸਰਣ ਹਾਂ। ੧੩ ਹੇ ਸ੍ਰੀ ਜਗਤ ਦੇ ਪਿਆਰੇ, ਸ੍ਰੀ ਸਰਬਲੋਹ, ਪੁਰਾਤਨ, ਪ੍ਰਸੰਨ ਹੋ। ੧੪. ਸਾਰਿਆਂ ਦੇ ਈਸ਼੍ਵਰ ਪੁਰਾਣੇ, ਮਨ ਵਿਚ ਵਯਾਪਕ ਦੰਡਵਤ (ਨਮਸਕਾਰ) ਹੈ ੧੫. ਸਰੀਰ ਰਹਿਤ, ਚਲਾਯਮਾਨ, ਸਦ ਹੀ ਵੱਡਾ, ਪ੍ਰਸਿੱਧ ਅਤੇ ਦੂਰ ਘਰ ਵਾਲਾ।

* ਦੋ ਚਰਣ ਪ੍ਰਤਿ ਚਰਣ ੨੭ ਮਾਤ੍ਰਾ ਅੰਤ ਗੁਰੂ ਦਾ 'ਡੰਡਮੇ' ਨਾਮੀ ਸਲੋਕ ਹੈ।

† ਚਾਰ ਚਰਣ, ਪ੍ਰਤਿ ਚਰਣ ੨੫ ਮਾਤ੍ਰਾ, ੧੬-੯ ਤੇ ਵਿਸ਼ਾਮ ਅੰਤ ਦੋ ਗੁਰੂ ਦਾ ਇਹ 'ਚੰਚਰੀ' ਨਾਮੇ ਛੰਦ ਹੈ।

[1]ਬ੍ਰਹਮ ਜੀਵ ਤਦਾਤਮਨ: ਬ੍ਰਹਮੇ ਸੁਰ ਗੁਨ-ਗ੍ਰਾਮੰ ॥
[2]ਨਮਸਤੁਭਜੇ ਪ੍ਰਨਮਜੇ, ਸ੍ਰੀ ਸਰਬਲੋਹੇ ਨਾਮੰ ॥੧॥
[3]ਮੇਰੀ ਜੀਵਤਾ ਭਈ ਸਫਲ ਤੁਅ ਪ੍ਰਸਾਦਿ ਸ੍ਰੀ ਹਰਿਜੂ ॥
[4]ਤੁ ਸੱਤਾ ਮੁਤਪਤਿ ਜਗਾਦਿ ਨਿਜ ਕਰਮ ਸੰਜੁਗਤਿ ਜੂ ॥
[5]ਬਿਮੁਖ ਨਿਜ ਸ੍ਵਰੂਪ ਤੇ ਜੀਵ ਕੋਟੀ ਭਯਾ ॥
[6]ਮੇ ਤਨੈ ਜੀਵ ਤੁਹਾਰੁ ਚੇਤਨ ਕੋਟੀ ਤੁਯਾ ॥੨॥
[7]ਐਸੇ ਜੋ ਆਪ ਚਿਰੰਜੀਵੀ ਚੈਤੰਨ ਦੇਵ ਚਿਰਾਯੁ ਜੂ ॥
[8]ਪ੍ਰਸੀਦ ਪੁਰਸੋਤਮ ਮਹਾਸਯ ਮਹਸਾਯ-ਜੂA
[9]ਸਰਣ ਤੁਮਾਰੀ ਦੀਨਬੰਧੁ ਬਰਦਾਜ-ਜੂB ॥੩C॥੧੩੬॥੧੮੩੫॥੪੧੫੪॥

ਬਿਸਨੁਪਦ ਸ਼ੰਕਰ, ਗਜਾਨੀਬਾਚ ਸਤੁਤਿ ਸਲੋਕ ਬਰਹਾ*

[10]ਡਡਮੰ ਡੰਡਵਤ ਬਿਸਨੁ: ਬਿਗਜਾਪਿਤਿਮ੍ ਬਿਗਜਾਪਨੇ ਸੁ ॥
[11]ਧ੍ਰਿਤਿ ਕੁੰਡਲ ਬਨਮਾਲੇ, ਚਕ੍ਰਪਾਣਿ ਜਨਾਰਦਨ: ॥੧॥
[12]ਭੂਤ ਭਵ ਭਵਾਨੈ ਚ ਤ੍ਰਿਗੁਨ ਚ ਤ੍ਰਿਕਾਲ ਚ
[13]ਬਈਕੁੰਠ-ਨਾਥੇ, ਰਮਾ-ਨਾਥੇ ਸਰਬਗਜੇ ਸਰਬਾਤਮਨ: ॥੨॥

---

ਜੀਯ ਅਤੇ ਬ੍ਰਹਮ ਵਿਚ ਮਿਲਜਾ ਹੋਇਆ, ਵਜਾਪਕ ਰੂਟਾ ਦਾ ਸਮੁਦਾਜ। ੨. ਹੇ ਸ੍ਰੀ ਸਰਬਲੋਹ ਨਾਮ ਵਾਲੇ, ਤੇਰੇ ਲਈ ਪ੍ਰਣਾਮ ਹੈ। ੩. ਹੇ ਸ੍ਰੀ ਹਰਿ ਰਾਇ ਜੀ, ਤੇਰੀ ਕ੍ਰਿਪਾ ਨਾਲ ਮੇਰੀ ਜੀਵਤਾਈ ਸਫਲ ਹਈ ਹੈ। ੪. ਤੇਰੀ ਸੱਤਾ ਨਾਲ ਮੇਰੀ ਉਤਪਤਿ ਜਗਤ ਤੋਂ ਪਹਿਲੋਂ, ਆਪਣੇ ਕਰਮਾਂ ਦੇ ਸਹਿਤ ਹੋਈ ਹੈ। ੫. ਮੈਂ ਆਪਣੇ ਸ੍ਵਰੂਪ ਤੋਂ ਬੇਮੁਖ ਜੀਵ ਪਦ ਵਿਚ ਹੋਇਆ ਹਾਂ। ੬. ਮੈਂ ਜੀਵ ਤੇਰਾ ਪੁਤ੍ਰ ਹਾਂ ਤੂੰ ਚੈਤੰਨ ਕੋਟੀ ਹੈਂ। ੭. ਇਹੋ ਜਹੇ ਤੁਸੀਂ ਚਿਰੰਜੀਵੀ, ਚੈਤੰਨ ਦੇਵ, ਵਡੀ ਉਮਰ ਵਾਲੇ ਹੋ ਜੀ। ੮. ਹੇ ਪੁਰਖਾਂ ਤੋਂ ਉੱਤਮ, ਉਦਾਰ ਚਿੱਤ ਵਾਲੇ, ਵਡੇ ਰਾਜੇ ਜੀ! ਪ੍ਰਸੰਨ ਹੋ? ੯. ਹੇ ਗਰੀਬਾਂ ਦੇ ਮਿਤ੍ਰ ਵਰਦੇਣ ਜੀ, ਤੇਰੀ ਸ਼ਰਣ ਹਾਂ। ੧੦. ਮਧ ਬੁਧੀਮਾਨ, ਵਿਗਜਾਪਨਾ ਵਿਖੇ। ੧੧. ਕੁੰਡਲ ਅਤੇ ਬਨਮਾਲਾ ਧਾਰੀ ਹੱਥ ਵਿਚ ਚਕ੍ਰ ਵਾਲਾ ਅਤੇ ਸੇਵਕਾਂ ਦੇ ਮੰਗਣ ਵਾਲੇ ਡੰਡਵਤ ਨਮਸਕਾਰ ਹੈ! ੧੨. ਪਿਛੇ ਅਤੇ ਅੱਗੇ ਅਤੇ ਹੁਣ ਤਿੰਨਾਂ ਸਮਿਆਂ ਵਿਚ ਅਤੇ ਤਿੰਨਾਂ ਹੀ ਗੁਣਾਂ ਵਿਚ ਹੈ। ੧੩ ਜੋ ਵੈਕੁੰਠ ਦਾ ਮਾਲਿਕ, ਮਾਯਾ ਪਤੀ, ਸਭ ਦਾ ਗਜਾਤਾ ਅਤੇ ਸਾਰਿਆਂ ਦਾ ਆਤਮਾ ਹੈ।

A ਪਾ: ਮਹਾ ਸਾਹਿ ਜੂ। B ਪਾ: ...ਇ ਜੂ, ਵੀ ਹੈ।

C ਇਸ ਬੰਦ ਦੀਆਂ ਤਿੰਨ ਹੀ ਤੁਕਾਂ ਮਿਲੀਆਂ ਹਨ, ਚੌਥੀ ਤੁਕ ਲਿਖਾਰੀ ਭੁੱਲ ਗਯਾ ਹੈ। ਇਸ ਬੰਦ ਵਿਚ ਤੁਕ ਅੱਗਾ ਪਿੱਛਾ ਹੋਇਆ ਹੋਇਆ ਮਾਲੂਮ ਹੁੰਦਾ ਹੈ ਕਿਉਂਕਿ? ਬਾਕੀ ਬੰਦਾਂ ਵਿਚ ਪਹਿਲੋਂ 'ਸ਼ਰਣ ਆਉਣਾ' ਅਤੇ ਫੇਰ ... ਆਇਆ ਹੈ। ਇਸ ਕਾਰਣ ... ਪ੍ਰਕਰਣ ਆਉਂਦਾ ਹੈ ਪ੍ਰੰਤੂ ਪਹਿਲੇ 'ਪ੍ਰਸੰਨ ਹੋਣ' ਤੇ ਫੇਰ 'ਸ਼ਰਣ ਆਉਣ' ... ਗਈ ਹੈ

ਪ੍ਰਿ ... ੨। ਮਾਤ੍ਰਾ ... ਹਾ ਹੈ।

ਮਦ ਗਯਾਨਤ੍ਰ ਤ੍ਵ ਪ੍ਰਸਾਦਿ ਸਫਲੰ ਤ੍ਵ ਸੱਤਾ ਪ੍ਰਾਪਤਿ ਸ੍ਵ-ਰੂਪੰ ਤ੍ਵੇ ॥
[1]ਮਦ ਗਯਾਨਤ੍ਰ ਤ੍ਵ ਪ੍ਰਸਾਦਿ ਸਫਲੰ ...

[2]ਅਭਾਵੇ ਰਾਗ ਦ੍ਵੇਸੰ ਭਾਵਿਤਿ ਨ ਸੰਸਯ: ॥
[3]ਮਸਮਦ ਗਯਾਨੀ ਭਗਤਿ ਤ੍ਵਭਜੰ ਬਿਗਯਾਨ ਰੂਪ ਸਰਬ-ਭਦ੍ਰ ਚ ॥੩॥
[4]ਮਿਦੰ ਗਯਾਨ-ਘਨ, ਕੂਟਸਥ਼, ਜਿਨ-ਦੇਵੋ ਸਰਨ ਤ੍ਵਭਜੰ ਪਦਾਂਬੁਜਹ ॥
[5]ਪ੍ਰਸੀਦ ਪ੍ਰਸੰਨ-ਬਦਨੰ ਚ ਪਾਹ ਪਾਹ ਪਰਮੇਸ੍ਵਰ: ॥੪॥੧੩੭॥੧੮੩੬॥੪੧੫੫॥

ਬਿਸਨੁਪਦ ਸ਼ੰਕਰ, ਗਯਾਨੀਬਾਚ ਛੰਦ* ॥

[6]ਨਮਾਮਿ ਤ੍ਵ ਦਯਾ-ਨਿਧੰA ਸਰਬਗਯ ਦੇਵ ਜਨੇਸ੍ਵਰੰ
[7]ਕਰੁਨਾਯਤਨ ਬਿਸਨੁ ਕ੍ਰਿਪਾਲੰ ਕਾਮ ਕਲੇਵਰੰ ॥
[8]ਬਿਸਨੁ ਬਿਸਨੁ ਮਹਾ ਭਾਗਹ ਬਿਸਨੁ ਬਿਸਨੁ ਮਹਾ-ਬਲਹ ॥
[9]ਕ੍ਰਿਸਨ ਕ੍ਰਿਸਨ ਮਹਾ-ਬਾਹੋ, ਭੂਤ ਭਬਯ ਭਵਾਨ ਚ ॥੧॥
[10]ਮਦ ਗਯਾਨਤ੍ਰ ਤ੍ਵ ਪ੍ਰਸਾਦਿ ਭਈ ਸਫਲ ਨਾਥ ॥
[11]ਤ੍ਵ ਸੱਤਾ ਪ੍ਰਾਪਤਿ ਸ੍ਵਰੂਪ ਪਰਮ-ਗਾਥ ॥
[12]ਰਾਗ ਦ੍ਵੇਸ ਅਭਾਉ ਗਯਾਨ ਭਗਤਿ ਰਤਿ
[13]ਹਉ ਸਰਨ ਤੁਮਾਰੀ ਸਰਬ-ਸਕਤਿ ਦੁਰਤਿ]] ।੨॥
[14]ਐਸੇ ਜੋ ਆਪ ਗਯਾਨਘਨ ਕੂਟਸਥ ਦੇਵ ॥
[15]ਚਿਨ ਦੇਵ ਦੇਵ ਤਨ ਸਰਬਗਯ ਅਭੇਵ
[16]ਹੋਹੁ ਪ੍ਰਸੰਨ ਪਦਮਾ ਵਰ ਬਈਕੁੰਠ-ਨਾਥ ॥
ਸ੍ਰੀ ਸਰਬਲੋਹ ਜਨੇਸ੍ਵਰ ਧਰਮ-ਗਾਥ ।੩॥੧੩੮।੧੮੩੭॥੪੧੫੬॥

---

੧.ਤੇਰੀ ਕ੍ਰਿਪਾ ਨਾਲ, ਮੇਰੀ ਗਯਾਨਤਾਈ ਸਫਲ, ਤੇਰੀ ਸੱਤਾ ਨਾਲ ਤੇਰਾ, ਸ੍ਵ-ਰੂਪ ਪ੍ਰਾਪਤ ਹੋਇਆ ਹੈ। ੨.ਰਾਗ ਦ੍ਵੈਸ਼ ਆਦਿਕ ਭਾਵਾਂ ਦਾ ਅਭਾਵ ਹੋ ਗਯਾ ਹੈ ਅਤੇ ਸੰਸਯ ਭੀ ਨਹੀਂ। ੩. ਮੈਂ ਤੇਰਾ ਗਯਾਨਵਾਨ ਭਗਤ ਹਾਂ ਅਤੇ (ਤੂੰ) ਵਿਸ਼ੇਸ਼ ਗਯਾਨ ਸ੍ਵਰੂਪ ਸਰਬ ਰੂਪ ਹੈਂ। ੪. ਇਸ ਪ੍ਰਕਾਰ ਗਯਾਨ ਦੇ ਮੇਘ, ਪਹਾੜ ਵਾਂਗੂ ਸਥਿਤ, ਚੇਤਨ ਦੇਵ, ਕਵਲਾਂ ਵਾਂਗੂ ਚਰਨਾਂ ਵਾਲੇ ਤੇਰੀ ਸ਼ਰਣ ਹਾਂ। ੫. ਹੇ ਖਿੜੇ ਹੋਏ ਮੁਖ ਵਾਲੇ, ਪ੍ਰਸੰਨ ਹੋ! ੬. ਹੇ ਵਿਸ਼ਨੂੰ, ਤੈਨੂੰ ਮੈਂ ਨਮਸਕਾਰਦਾ ਹਾਂ। (ਜੋ ਤੂੰ) ਦਯਾ ਦਾ ਖ਼ਜ਼ਾਨਾ, ਸਭ ਦਾ ਗਯਾਤਾ ਪੂਜਯ, ਜਨਾਂ ਦਾ ਸ੍ਵਾਮੀ। ੭. ਕਰੁਣਾ ਦਾ ਘਰ, ਕ੍ਰਿਪਾ ਕਰਨ ਵਾਲਾ, ਕਾਮਦੇਵ ਵਾਂਗੂ (ਸੁੰਦਰ) ਸਰੀਰ ਵਾਲਾ ਹੈਂ। ੮. ਸ਼ੁੱਧ ਤੋਂ ਸ਼ੁੱਧ, ਮਹਾ ਪ੍ਰਤਾਪ ਵਾਲਾ ਹੈਂ, ਸੂਰਮਿਆਂ ਦਾ ਸੂਰਮਾ ਬਹੁਤ ਬਲ ਵਾਲਾ ਹੈਂ ੯ ਕਾਲਿਆਂ ਦਾ ਕਾਲਾ, ਵਡੀਆਂ ਬਾਹਾਂ ਵਾਲਾ ਹੈਂ, ਪਿਛੇ ਅੱਗੇ ਅਤੇ ਹੁਣ ਭੀ ਹੈਂ। ੧੦. ਹੇ ਨਾਥ ਤੇਰੀ ਕ੍ਰਿਪਾ ਨਾਲ ਮੇਰੀ ਗਯਾਨਤਾਈ ਸਫਲ ਹੋਈ ਹੈ। ੧੧. ਉੱਤਮ ਕਥਾ ਵਾਲੇ, ਤੇਰੀ ਸੱਤਾ ਨਾਲ (ਮੈਨੂੰ) ਸ੍ਵ-ਰੂਪ ਦੀ ਪ੍ਰਾਪਤੀ ਹੋਈ ਹੈ। ੧੨. ਰਾਗ ਦ੍ਵੇਸ (ਆਦਿਕ ਕਲੇਸ਼ਾਂ ਦਾ) ਨਾਸ਼ ਹੋ ਗਯਾ ਹੈ ਅਤੇ ਗਯਾਨ-ਭਗਤੀ ਵਿਚ ਪ੍ਰੀਤੀ ਹੈ। ੧੩. ਹੇ ਸਾਰੀਆਂ ਸ਼ਕਤੀਆਂ ਨੂੰ ਛਿਪਾ ਕੇ ਰਖਣ ਵਾਲੇ, ਮੈਂ ਤੇਰੀ ਸ਼ਰਣ ਹਾਂ। ੧੪. ਇਹੋ ਜਹੇ ਜੋ ਤੁਸੀਂ, ਗਯਾਨ ਦੇ ਬੱਦਲ, ਪਹਾੜ ਵਾਂਗ ਥਿਤ, ਪੂਜਯ। ੧੫. ਚੇਤਨ ਦੇਵ, ਦੇਵਤਿਆਂ ਦੇ ਸ੍ਵਰੂਪ ਸਰਬ ਦੇ ਗਯਾਤੇ, ਭੇਦ ਰਹਿਤ, ਪ੍ਰਸੰਨ ਹੋ ? ੧੬. ਹੇ ਸ੍ਰੀ ਸਰਬਲੋਹ, ਜਨਾਂ ਦੇ ਸ੍ਵਾਮੀ, ਅਤੇ ਧਰਮ ਦੀ ਕਥਾ ਵਾਲੇ। A ਪਾ:— ਨਮਾਮਿ ਤ੍ਵ ਬਿਸਨ: ਦਯਾਨਿਧੇ। ]] ਪਾ:—ਦੁਰਤ੍ਰ।

* ਚਾਰ ਚਰਣ, ਪ੍ਰਤਿ ਚਰਣ ੨੪ ਮਾਤ੍ਰਾ ਦਾ ਇਹ ਛੰਦ ਹੈ।

ਬ੍ਰਿਸਨੁਪਦ ਸ਼ੰਕਰ, ਧਜਾਨੀ ਬਾਰ ਸਤੁਤਿ, ਸਲੋਕ ਸਮਾਧੀ ਡੰਡਮ* ॥

[1]ਤ੍ਵੈਡਮ ਡੰਡਤੇ ਬਿਸਨੁ, ਭੂਤ ਭਵਿਸ਼ਜ ਭਬਜ ਭਵਾਨ ਚ ॥

[2]ਧੇਜ ਧਾਰਨਾ ਧਜਾਨੰ ਚਈਵ ਸਮਾਧੀਸ ਧੁਰੰਧਰ: ॥੧॥

[3]ਮਦ ਧਜਾਨਤਾ ਤ੍ਵ ਪ੍ਰਸਾਦਿ ਸਫਲੇ, ਤ੍ਵ ਸੱਤਾ ਧਜਾਨ ਧਾਰਨਾ ॥

[4]ਤ੍ਵ ਸਰਗੁਨ-ਬਿਗ੍ਰਹ ਜਾਮ – ਘਨਿ ਸ੍ਵਰੂਪ ਚ ॥੨॥

[5]ਆਨੰਦ-ਕੰਦ ਚਤੁਰ-ਭੁਜਹ ਜੁਤਿ ਸੰਖ ਚਕ੍ਰ ਗਦਾ ਪਦਮ ॥

[6]ਮਕਰਾਕ੍ਰਿਤਿ ਕੁੰਡਲੰ ਕ੍ਰੀਟੰ ਬਨ-ਮਾਲਾ ਕਉਸਤੁਭ-ਮਨਿ: ॥੩॥

[7]ਸ੍ਰੀ ਬਤਸ ਚਿੰਨ ਭ੍ਰਿਗੁ ਲਤਾਯੰ ਪੀਤਾਂਬਰਿ ਕਟਿ ਕਿੰਕਨਿਹ ॥

[8]ਨੇਪੁਰੰ ਪਦੰ ਰਵਜੰ ਸੁਖਾਯ ਭਦ੍ਰਸ੍ਵ ਮਨੋਹਰੰ ॥੪॥

[9]ਸ੍ਵਰੂਪੰ ਮੰਗਲ-ਕਰਿ ਦਰਸਨੰ ਪਾਵਨ ਰਮਜੰ ਦਰਸਨੀਯ ਮੁਪਾਸਤਿਮ੍ ॥

[10]ਅਸਮਦ ਅਨਨਜ ਦਾਸੋਹੰ ਤੁਭਜੰ ਤ੍ਵਮੀਸ ਚਰਾਚਰਮ੍ ॥੫॥

[11]ਮਿਦੰ ਭਗਤਿ-ਬਤਸਲ ਦੀਨ ਦਯਾਲ ਕ੍ਰਿਪਾਲੰ ਸਰਨ ਤੁਭਜੰ ਕਰੁਨਾਯਤਨ ॥

[12]ਪ੍ਰਸੀਦ ਪ੍ਰਸੰਨਾਨਨੰ ਪਰਮਾਨੰਦ ਜਗਦਾਤਮਨ ਜਗਦੀਸ੍ਵਰ: ॥੬॥੧੩੯। ੧੮੩੮॥੪੧੫੭॥

---

੧. ਹੇ ਸ੍ਵਾਮੀ, (ਆਪ ਨੂੰ) ਡੰਡੇ ਸਮਾਨ ਡੰਡਵਤ ਕਰਦੇ ਹਾਂ। (ਤੂੰ) ਪਿਛੇ, ਅਗੇ ਅਤੇ ਵਰਤਮਾਨ (ਵਿਚ ਭੀ) ਹੈਂ। ੨. (ਤੂੰ) ਧੇਯ, ਨਿਯਮ, ਧਜਾਨ, ਸਮਾਧੀ ਦਾ ਈਸ੍ਵਰ ਅਤੇ ਬੋਝ ਉਠਾਣ ਵਾਲਾ ਹੈਂ। ੩. ਮੇਰੀ ਧਜਾਨਤਾਈ, ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਸੱਤਾ ਨਾਲ (ਮੈਂ) ਧਜਾਨ ਦਾ ਨਿਜਮੀ ਹਾਂ। ੪. ਤੇਰਾ ਸਰਗੁਣ ਸਰੀਰ ਇਕ ਰਸ ਕਾਲੇ ਸ੍ਵਰੂਪ ਵਾਲਾ ਹੈ। ੫. ਹੇ ਆਨੰਦ ਦੇ ਮੇਘ, ਚਾਰ ਬਾਹਾਂ ਵਾਲੇ, ਸੰਖ, ਚਕ੍ਰ, ਗਦਾ ਅਤੇ ਕਵਲ ਸਹਿਤ ਹੋ। ੬. ਮੱਛ ਦੇ ਸ੍ਵਰੂਪ ਵਾਲੇ ਕੁੰਡਲ, ਮੁਕਟ, ਬਨਮਾਲਾ ਅਤੇ ਕੌਸਤਭ ਮਣੀ ਦੇ ਧਾਰਨ ਵਾਲੇ ਹੋ। ੭. ਹੇ ਮਾਯਾ ਦੇ ਪੁਤ੍ਰ ਭ੍ਰਿਗੁ ਦੀ ਲੱਤ ਦੇ ਚਿੰਨ੍ਹ ਵਾਲੇ! ਪੀਲੇ ਵਸਤ੍ਰ ਧਾਰੀ ਅਤੇ ਲੱਕ ਵਿਚ ਤੜਾਗੀ ਵਾਲੇ। ੮. ਪੈਰਾਂ ਵਿਚ ਪਾਜਲਾਂ ਦੀ ਸੁਖਦਾਈ ਅਵਾਜ਼ ਵਾਲੇ, ਕਲਜਾਣ ਅਤੇ ਸੁੰਦਰ। ੯. (ਤੇਰੇ) ਸ੍ਵਰੂਪ ਦਾ ਦਰਸ਼ਣ ਕਲਜਾਣ ਕਰਨ ਵਾਲਾ ਹੈ, ਪਵਿਤ੍ਰ, ਸੁੰਦਰ, ਦਰਸ਼ਣ ਯੋਗ ਦੀ ਉਪਾਸਨਾ ਕਰਦੇ ਹਾਂ। ੧੦. ਤੇਰਾ ਅਨਨਜ ਸੇਵਕ ਹਾਂ, ਤੂੰ ਚਰ ਅਚਰ ਦਾ ਈਸ੍ਵਰ ਹੈਂ। ੧੧. ਇਸ ਪ੍ਰਕਾਰ ਦੇ ਭਗਤਾਂ ਦੇ ਪਿਆਰੇ, ਦੀਨਾਂ ਤੇ ਦਯਾਲੂ, ਕ੍ਰਿਪਾਲ ਕਰੁਣਾ ਦੇ ਘਰ ਤੇਰੀ ਸ਼ਰਣ ਹਾਂ। ੧੨. ਹੇ ਪ੍ਰਸੰਨ ਮੁੱਖ, ਪਰਮ ਆਨੰਦ, ਜਗਤ ਦੀ ਆਤਮਾ ਅਤੇ ਜਗਤ ਦੇ ਸ੍ਵਾਮੀ, ਪ੍ਰਸੰਨ ਹੋ?

* ਦੋ ਚਰਣ ਪ੍ਰਤਿ ਚਰਣ ੨੭ ਮਾਤ੍ਰਾ ਦਾ 'ਸਮਾਧੀ ਡੰਡਮ' ਸਲੋਕ ਹੈ।

ਖਿਸਨੁਪਦ ਸ਼ਕਰ, ਛੰਦ ਤਾਰਕ-ਸ੍ਰਤਿ ਧੁਨੀ*, ਧ੍ਯਾਨੀ-ਉਚੂ

[1]ਨਮਸਕਾਰ-ਭਗਵੰਤ[A]-ਤੋਹਿ ॥ ਤ੍ਰਿਗੁਣ-ਅਤੀਤਿ, ਅਰਿ-ਮਾਨ-ਮੋਹ ॥
[2]ਸਰਬ ਬ੍ਯਾਪੀ ਦੇਵ ਮਹਤ ॥ ਰਛਕ-ਸੁਰ, ਧੇਨ, ਭਗਤਿ, ਸੰਤ ॥੧॥
[3]ਮੇਰਿ ਧ੍ਯਾਨਿਤਾ ਸਫਲ ਭਈਸ[B] ॥ ਤੂ ਪ੍ਰਸਾਦਿ ਤੂ ਸੱਤਾਧੀਸ ॥
[4]ਧ੍ਯੇਯ ਧ੍ਯਾਨ ਧਾਰਨਾ ਕਾ ਪਾਤ੍ਰ ॥ ਸਰਗੁਨਿ ਸ੍ਰੂਪੰ ਸੱਤਾ ਮਾਤ੍ਰ ॥੨॥
[5]ਸ੍ਯਾਮਘਨ ਆਨੰਦਘਨ ਚਾਰੁ ॥ ਭੁਜ ਰਾਜਤਿ ਸੰਖ ਚਕ੍ਰ ਗਦਾ ਧਾਰ ॥
[6]ਮਕਰਾਕ੍ਰਿਤਿ-ਕੁੰਡਲ ਕ੍ਰੀਟ ਸੋਭ ॥ ਬਨਮਾਲਾ ਕੌਸਤਭ ਮਨਿ ਅਮੋਲ ॥੩॥
[7]ਸ੍ਰੀ ਬਤਸ ਚਿਨ੍ਹ ਭ੍ਰਿਗੁ ਲਤਾ ਸੋਹਿ ॥ ਪੀਤਾਂਬਰ ਕਟਿ ਕਿੰਕਨਿ ਮੋਹਿ ॥
[8]ਪਗ ਰਵਤਿ ਝੁਨਨ ਝੁਨ ਝੁਨਤਕਾਰ ॥ ਸੁਖ ਉਪਰਾਜਤਿ ਹ੍ਰਿਦਯ ਸ੍ਰਵਨ ਧਾਰ ॥੪॥
[9]ਸੁਖਕਾਰੀ ਮੰਗਲ ਸਿਵ[C] ਸ੍ਰੂਪ ॥ ਮੰਗਲਮਯ ਦਰਸਨੀਯ ਅਨੂਪ ॥
[10]ਪਾਵਨੰ ਪਰਮ ਮਨੋਹਰ ਹਰੀ ॥ ਤੋਹਿ ਉਪਾਸਤਿ ਉਪਾਸਨ ਕਰੀ ॥੫॥
[11]ਮੈ ਅਨਨ੍ਯ ਦਾਸ ਥਾਰੋ ਜਗਦੀਸ ॥ ਐਸੇ ਜੁ ਆਪ ਭਗਤੰ ਅਧੀਸ ॥
[12]ਦੀਨ ਦਯਾਲੁ ਕ੍ਰਿਪਾਨਿਧ ਸਰਨ ॥ ਹੋਹੁ ਪ੍ਰਸੰਨ ਆਰਤ ਭਯ ਹਰਨ ॥

॥੬॥੧੨੦॥੧੮੩੯॥੪੧੫੮॥

---

੧. ਹੇ ਗੁਣ ਵੰਤ, ਤੈਨੂੰ ਨਮਸਕਾਰ ਹੈ । (ਜਿਹੜਾ) ਤਿੰਨਾ ਹੀ ਗੁਣਾਂ ਤੋਂ ਅਲੱਗ ਅਤੇ ਵੈਰੀਆਂ ਦੇ ਮਾਣ ਨੂੰ ਨਾਸ਼ ਕਰਨ ਵਾਲਾ ਹੈਂ । ੨. ਸਾਰੀਆਂ ਥਾਵਾਂ ਵਿਚ ਵਿਆਪਮਾਨ ਪੂਜ੍ਯ, ਵੱਡਾ । ਦੇਵਤਿਆਂ, ਗਊਆਂ, ਭਗਤਾਂ ਅਤੇ ਸੰਤਾਂ ਦੀ ਰਖ੍ਯਾ ਕਰਨ ਵਾਲਾ ਹੈਂ । ੩. ਹੇ ਈਸ਼, ਮੇਰੀ ਧ੍ਯਾਨਿਤਾਈ ਤੇਰੀ ਕ੍ਰਿਪਾ ਨਾਲ ਸਫਲ ਹੋਈ ਹੈ । ੪. ਹੇ ਅਧਿਪਤਿ, ਤੇਰੀ ਸੱਤਾ ਨਾਲ, (ਮੈਂ) ਧ੍ਯੇਯ ਧ੍ਯਾਨ ਅਤੇ ਨਿਯਮ ਦਾ ਅਧਿਕਾਰੀ ਹੋਇਆ ਹਾਂ । ਲੀਲਾ ਮਾਤ੍ਰ ਹੀ (ਤੇਰਾ) ਸਗੁਨ ਸ੍ਰੂਪ ਹੈ । ੫. ਇਕ-ਰਸ ਕਾਲੇ, ਆਨੰਦ ਦੇ ਮੇਘ, ਸ਼ੰਖ, ਚਕ੍ਰ, ਗਦਾ (ਅਤੇ ਪਦਮ) ਧਾਰਨ ਕੀਤੇ ਹੋਏ ਚਾਰ ਬਾਹਾਂ, ਵਿਰਾਜਦੀਆਂ ਹਨ । ੬. ਮੱਛ ਵਾਂਗੂ ਸ੍ਰੂਪ ਵਾਲੇ ਕੁੰਡਲ, ਅਤੇ ਮੁਕਟ ਸੋਭਦਾ ਹੈ । ਬਨਮਾਲਾ ਅਤੇ ਅਮੋਲਕ ਕੌਸਤਕ ਮਣੀ ਭੀ ਹੈ । ੭. ਮਾਯਾ ਦੇ ਪੁਤ੍ਰ ਭ੍ਰਿਗੁ ਦੀ ਲੱਤ (ਚਰਨ) ਦਾ ਚਿਨ੍ਹ ਸੋਭ ਰਹਿਆ ਹੈ । ਪੀਲੇ ਵਸਤ੍ਰ ਅਤੇ ਲੱਕ ਦੀ ਕਰਧਨੀ ਮੋਂਹਦੀ ਹੈ । ੮. ਕੰਨਾਂ ਵਿਚ ਧਾਰਨ ਵਾਲਿਆਂ ਦੇ ਦਿਲਾਂ ਵਿਚ ਸੁਖ ਪੈਦਾ ਕਰਦੀ ਹੈ। ੯. ਹੇ ਸੁਖਕਰਨਹਾਰ, ਮੰਗਲ ਅਤੇ ਕਲ੍ਯਾਣ ਸ੍ਰੂਪ, ਕਲ੍ਯਾਣ ਮਯ, ਦਰਸ਼ਨ ਯੋਗ੍ਯ, ਉਪਮਾ ਰਹਿਤ । ੧੦. ਪਰਮ ਪਵਿਤ੍ਰ ਸੁੰਦਰ, ਹਰਿ । ਉਪਾਸਨਾਂ ਕਰਨ ਵਾਲੇ, ਤੈਨੂੰ ਉਪਾਸਦੇ ਹਨ । ੧੧. ਹੇ ਜਗਤ ਦੇ ਈਸ਼, ਮੈਂ ਤੇਰਾ ਅਨੰਨ੍ਯ ਸੇਵਕ ਹਾਂ । ਇਸ ਤਰਾਂ ਦੇ ਜੋ ਆਪ ਭਗਤਾਂ ਦੇ ਅਧਿਪਤਿ ਹੋ । ੧੨ ਦੀਨਾਂ ਪਰ ਦਯਾਲੂ, ਕ੍ਰਿਪਾ ਦਾ ਖ਼ਜ਼ਾਨਾ ਦੁਖੀਆਂ ਦੇ ਡਰ ਨੂੰ ਨਾਸ਼ ਕਰਨ ਵਾਲੇ (ਤੇਰੀ) ਸ਼ਰਣ ਹਾਂ । A ਪਾ: ਧਿਯਾਨ ਉਰੂ, ਵੀ ਹੈ।

B ਇਹਨਾਂ ਦੋਹਾਂ ਤੁਕਾਂ ਦਾ ਪਾਠ ਭੇਦ ਇਉਂ ਵੀ ਮਿਲਦਾ ਹੈ ਯਥਾ, ਮੇਰੋ ਧਿਯਾਨਤਾ ਸਫਲ ਭਈ ਈਸ । ਤੂ ਪ੍ਰਸਾਦਿ ਤੂ ਸੱਤਾ ਅਧੀਸ । ਪਰੰਤੂ ਇਹ ਅਸ਼ੁਧ ਪ੍ਰਤੀਤ ਹੋ ਰਿਹਾ ਹੈ ਕਿਉਂਕਿ ਇਸ ਦੀਆਂ ਮਾਤ੍ਰਾਂ ਵਿਚ ਬਹੁਤ ਅੰਤਰ ਹੈ ।

C ਪਾ:—ਸਵੰ, ਵੀ ਹੈ ।

* ਚਾਰ ਚਰਣ, ਪ੍ਰਤਿ ਚਰਣ ੧੪ ਮਾਤ੍ਰਾ, ਅੰਤ ਗੁਰੂ ਲਘੂ ਦਾ ਇਹ 'ਤਾਰਕ ਸ੍ਰੁਤਿ ਧੁਨੀ' ਛੰਦ ਹੈ ।

ਨੋਟ—ਜੇ 'ਸ੍ਰੁਤਿ ਧੁਨੀ' ਸ਼ਬਦ ਨੂੰ 'ਧ੍ਯਾਨੀ' ਦਾ ਵਿਸ਼ੇਸ਼ਣ ਮੰਨਿਆ ਜਾਵੇ ਅਤੇ 'ਤਾਰਕ' ਹੀ ਕੇਵਲ ਛੰਦ ਦਾ ਨਾਮ ਮੰਨਿਆ ਜਾਵੇ । ਤਾਂ ਵੀ ਅਰਥ ਭਾਵ ਠੀਕ ਹੀ ਰਹਿੰਦਾ ਹੈ ।

ਬਿਸਨੁਪਦ ਸ਼ੰਕਰ, ਸਮਾਧੀ ਬਾਚ ਸਤੁਤਿ, ਸਲੋਕ ਡੰਡਮ:*A ॥ 

[1]ਦੰਡਵਤ ਚਤੁਰਪਾਨੰ ਸ-ਚਤੁਰਾਯੁਧੰ ਸ੍ਰੀ ਬਿਸਨੁ:
[2]ਖਿਹੰਗ-ਨਾਥB ਜਾਨ .ਗਵਨ ਬੈਕੁੰਠ-ਨਾਥ ਪਾਵਨ: ॥
[3]ਰਮਯਮੁ-ਪਤੀ-ਵ-ਮਨੋਹਰੰC ਚਾਰੁ ਚਿਨ੍ਹ ਚਿਰਾਯੁ ਖ੍ਹ ॥੧॥
[4]ਮਦ ਸਮਾਧਿਤਾ ਤ੍ਵ ਪ੍ਰਸਾਦਿ ਸਫਲੰ,ਤ੍ਵ ਸੱਤਾ ਸ੍ਵਰੂਪ ਮਨੋਹਰੰ ਪਰਮ ਰੰਮਯਮੀਮਾਸਨ: ॥
[5]ਨਉ ਇੰਦ੍ਰਿਯਾਨਿ ਇਕਾਗ੍ਰ ਕਰਿਸਯਾਮਿ [6]ਮਹਾ ਸੁੰਨ ਦ ਸਿਮ ਮਸਤਕੰ ॥੨॥
[7]ਸਮਾਧਿ ਅਸਥਿਤੰ ਤਦ ਰੂਪ ਭਵਿਖਯਾਮਿਹੰ ॥
[8]ਮਸਮਦ ਦਾਸੋਹੰ ਨਿਸ-ਕਿੰਚਨੰ ਤੁਭਯੰ [9]ਮਨਨ ਸ੍ਰੇਯ ਮੁਪਾਸਤਕਹD ॥੩॥
[10]ਬਿਦਯਾ ਬਿਗਤੰ ਅਬਿਨਾਸੀ ਦੇਵ: ਸਰਣ ਤੁਭਯੰ ਜਨੇਸ੍ਵਰ: ॥
ਪ੍ਰਸੀਦ ਸੁਖ-ਸਾਗਰੰ ਸੁਖ-ਕਾਰੀ ਸ੍ਰੀ ਪ੍ਰਾਨ-ਨਾਥ ਗੋਬਿੰਦ: ॥੪॥੧੪੧॥੧੯੪੦॥੪੧੫੯॥

ਬਿਸਨੁਪਦ ਸ਼ੰਕਰ, ਛੰਦ ਸੰਜੁਤਾ ਗੋਮੁਖੀ** ਸਮਾਧੀ ਉਚੂE ॥

[11]ਨਮਸਕਾਰ ਨਮਾਮਿਤਮ੍ ਸਰਬਲੋਹੰ ਬੰਦਤਮ੍
[12]ਬੈਰਾਟ ਤਨ ਪ੍ਰਨਮਤਮ ॥ ਸਰਬਗਯ ਦੇਵ ਬਿਨਮਤਮ ॥੧॥

---

੧. ਹੇ ਚਾਰ ਹੱਥਾਂ ਵਾਲੇ ਚਹੁੰਆਂ ਸ਼ਸਤ੍ਰਾਂ ਵਾਲੇ, ਸ੍ਰਧ, (ਆਪਨੂੰ) ਨਮਸਕਾਰ ਹੈ। ੨. ਹੇ ਗਰੁੜ ਦੀ ਸਵਾਰੀ ਪਰ ਚਲਣ ਵਾਲੇ, ਵੈਕੁੰਠ ਦੇ ਸੁਆਮੀ, ਪਵਿਤਰ। ੩. ਮਾਯਾ ਦੇ ਪਤੀ ਅਤੇ ਸੁੰਦਰ, ਸੋਹਣਿਆਂ ਨਿਸ਼ਾਨਾ ਵਾਲੇ, ਚਿਰ ਜੀਵਨ ਵਾਲੇ ੪. ਮੇਰੀ ਸਮਾਧਿਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ ਤੇਰੀ ਤਾਕਤ ਨਾਲ ਸੁੰਦਰ ਸ੍ਵਰੂਪ ਅਤੇ ਬਹੁਤ ਰਮਣੀਯ ਨਿਵਾਸ ਹੈ। ੫. ਨੌਂ ਦਰਵਾਜਿਆਂ ਨੂੰ ਮੈਂ ਇਕਾਗ੍ਰ ਕਰਦਾ ਹਾਂ—(ਭਾਵ– ਮੈਂ ਆਪਣੇ ਮਨ ਨੂੰ ਨੌਂ ਛਿੱਦ੍ਰਾਂ ਤੋਂ ਇਕਾਂਤ ਕਰਦਾ ਹਾਂ। ੬. ਮਸਤਕ ਵਿੱਚ ਮੈਂ (ਮਨ ਨੂੰ) ਮਹਾ ਸੁੰਨ ਵਿਖੇ ਦੇਣਵਾਲਾ ਹਾਂ। ੭. ਸਮਾਧਿ ਵਿੱਚ ਟਿੱਕਿਆ ਹੋਇਆ ਮੈਂ ਤਦ ਰੂਪ ਹੀ ਹੋ ਜਾਂਦਾ ਹਾਂ। ੮. ਮੈ ਤੇਰਾ ਅਨਨਯ ਦਾਸ ਹਾਂ ਮੈਂ ਇਕਾਂਗੀ ਹੀ ਕਲਯਾਣ ਦਾ ਉਪਾਸਕ ਹਾਂ। , ਹੇ ਵਿਦਯਾ ਕਰਕੇ ਵੀ ਨ ਜਾਣ ਜਾਣ ਵਾਲੇ, ਨਾਸ਼ ਰਹਿਤ, ਪੂਜਯ, ਜਨਾਂ ਦੇ ਸੁਆਮੀ, ਤੇਰੀ ਸ਼ਰਣ ਹਾਂ। ੧੦. ਹੇ ਸੁਖਾਂ ਦੇ ਸਮੁੰਦ੍ਰ ਸੁਖ ਕਰਨਹਾਰ, ਸ੍ਰੀ ਪ੍ਰਾਣਾਂ ਦੇ ਸੁਆਮੀ, ਇੰਦ੍ਰਿਯਾਂ ਨੂੰ ਅਨੁਭਵ ਕਰਨਹਾਰ। ੧੧. ਸ੍ਰੀ ਸਰਬਲੋਹ ਵਡੇ ਨੂੰ ਨਮਸਕਾਰਦੇ ਹਾਂ। ੧੨ ਸਦਾ ਹੀ ਵੈਰਾਟ ਸ੍ਵਰੂਪ ਨੂੰ ਨਮਸਕਾਰਦੇ ਹਾਂ। ਸਭ ਦੇ ਗਯਾਤੇ ਪੂਜਯ ਨੂੰ ਨਮਸਕਾਰਦੇ ਹਾਂ।

A ਕਈਆਂ ਬੀੜਾਂ ਵਿੱਚ "ਡੰਡਮ" ਪਦ ਸਿਰਲੇਖ ਵਿੱਚ ਨਹੀਂ ਹੈ ਕਿੰਤੂ ਅਗਲੇ ਪਾਠ ਵਿੱਚ ਸਾਮਿਲ ਕੀਤਾ ਹੋਇਆ ਹੈ ਉਸ ਹਿਸਾਬ ਨਾਲ ਇਉਂ ਪਾਠ ਹੈ ਯਥਾ—ਬਿਸਨਪਦ ਸੰਕਰ ਸਮਾਧੀ ਬਾਚ ਅਸਤੁਤਿ ਇਸ ਲੋਕ ॥ ਡੰਡਮ: ਡੰਡ ਚਤੁਰਪਾਨੰ……

B ਪਾ:-ਬਿਹੰਗ ਨਾਥ।

C ਇਸ ਪਦ ਵਿੱਚ ਪਾਠ ਵਿਗੜ ਗਏ ਦੀ ਝਲਕ ਪੈਂਦੀ ਹੈ, ਜਿਸਦਾ ਦੂਜਾ ਅਨੁਮਾਨ (ਬਹੁਤ ਹੀ ਸੁੰਦਰ) ਪ੍ਰਤੀਤ ਹੁੰਦਾ ਹੈ।

D ਪਾ:-ਮਨਨ ਸ੍ਰੇਮ ਮੁਪਾਸਤਕਹ।

E ਕਈਆਂ ਬੀੜਾਂ ਵਿਚ "ਸਮਾਧੀ ਉਚੁ" ਪਾਠ ਸਿਰਲੇਖ ਵਿੱਚ ਬਿਲਕੁਲ ਹੀ ਨਹੀਂ ਲਿਖਯਾ।

* ਤਿਨ ਚਰਣ, ਪ੍ਰਤਿ ਚਰਣ ੨੭ ਮਾਤਰਾ ਦਾ 'ਡੰਡਮ:' ਨਾਮੀ ਸ਼ਲੋਕ ਹੈ।

** ਚਾਰ ਚਰਣ, ਪ੍ਰਤਿ ਚਰਣ ੧੨ ਮਾਤਰਾ, ਅਤੇ ਗੁਰੂ ਦਾ ਇਹ ਸੰਜੁਤਾ ਗੋਮੁਖੀ ਛੰਦ ਹੈ।

[1]ਮੇਰੀ ਸਮਾਧਿਤਾ ਸਫਲ ਹੇ ॥ ਤ੍ਵ ਪ੍ਰਸਾਦਿ ਪਦ ਕਮਲ ਹੇ ॥
[2]ਤ੍ਵ ਸੱਤਾਇ ਤੁਅ ਸ੍ਵਰੂਪ ਹੈ ਅਤਿ ਰਮਜ ਨਿਰਗੁਣ ਰੂਪ ਹੇ ॥੨॥
[3]ਇੰਦ੍ਰਿਯ ਸਕਲ ਸਕੇਲ ਕੈ ਮਹਾ ਸੁੰਨ ਦਸਮਹ ਹੇਲ ਕੈ ॥
[4]ਸਮਾਧਿ ਅਸਥਿਤ ਤਹਾਂ ਹੇ ਤਦ ਰੂਪ ਹ੍ਵੈ ਗਯੋ ਜਹਾਂ ਹੇ ॥੩॥
[5]ਮੈ ਦਾਸ ਨਿਜ-ਕਿੰਕਰ[A] ਤੁਹਾਰਾ ॥ ਐਸੇ ਜੋ ਆਪ ਅਬਿਗਤਿ ਨਯਾਰਾ ॥
[6]ਹੇ ਦੇਵ ਅਬਿਨਾਸੀ ਸਰਨ ॥ ਪ੍ਰਸੰਨ ਹੋਹੁ ਅਭਰਹ ਭਰਨ ॥੪॥੧੪੨॥੧੮੪੧॥੪੧੯੦॥

ਬਿਸਨੁਪਦ ਸ਼ੰਕਰ, ਪਾਸ਼ੰਡ ਬਾਚ ਸਤੁਤਿ, ਸਲੋਕ ਡੇਡਮ: *[B]॥

[7]ਦੰਡਵੰਚਤ੍ਵਾ ਬਿੰਸ ਪ੍ਰਕਾਸ: ਪੰਚ ਦਸ ਪ੍ਰਕਾਸੇਖੁ ॥
[8]ਰਜੰ ਬੀਰਜੰ ਮੈ ਥੁਨੀ ਪ੍ਰਜਾ ਨਾਨਾ ਸ੍ਰਿਸ੍ਰਿ ਮੁਤਪਤਿਤੇ ॥੧॥
[9]ਖੜ ਰੁਤੇਖੁ ਕਾਲ ਸਚੁ ਰਜੰ ਮੂਰਿ ਮੁਪਰਾਜਿਤ:
[10]ਸਰਬੇਸ: ਸਰਬਗਜੰ ਬੈਰਾਟ ਚ ॥੨॥
[11]ਮਸਮਦ ਮਾਰਗ ਚ ਸ੍ਰੁਤੰ ਸਾਸਤ੍ਰੰ ਸਿਮ੍ਰਿਤਜਾਦਯਾ ਬਿਮੁਖ ਚਈਵ ॥
[12]ਨਿਜ ਕਰਮਾਨੁਸਾਰ ˉਇਦੰ ਦੰਭ-ਮਾਰਗ[C] ਮੰਗੀਕ੍ਰਿਤਮ ॥੩॥

---

੧. ਹੇ ਕਮਲਾਂ ਵਾਂਗ ਚਰਨਾਂ ਵਾਲੇ । ਤੇਰੀ ਕ੍ਰਿਪਾ ਨਾਲ ਮੇਰੀ ਸਮਾਧਿਤਾਈ ਸਫਲ ਹੈ। ੨. ਤੇਰੀ ਤਾਕਤ ਨਾਲ ਹੀ ਤੇਰਾ ਸ੍ਵਰੂਪ ਹਾਂ ਬਹੁਤ ਹੀ ਸੂੰਦ੍ਰ ਅਤੇ ਗੁਣਾਂ ਤੋਂ ਰਹਿਤ ਸ੍ਵਰੂਪ ਹਾਂ। ੩. ਸਾਰੀਆਂ ਇੰਦ੍ਰਿਯਾਂ ਨੂੰ ਇਕਤਰ ਕਰਕੇ ਮਹਾ ਸ਼ੁਨਯ ਦਸਮ ਦ੍ਵਾਰ ਵਿਖੇ ਪ੍ਰਵੇਸ਼ ਕਰਾ ਕੇ । ੪. ਉਥੇ ਸਮਾਧੀ ਵਿੱਚ ਟਿਕਿਆ ਹੋਇਆ ਹਾਂ । ਜਿਥੇ ਜਾ ਕੇ ਮੈਂ ਉਸੇ ਦਾ ਹੀ ਸ੍ਵਰੂਪ ਹੋ ਗਿਆ ਹਾਂ। ੫. ਮੈਂ ਆਪ ਤੇਰਿਆਂ ਦਾਸਾਂ ਦਾ ਦਾਸ ਹਾਂ, ਇਸ ਪ੍ਰਕਾਰ ਜਿਹੜੇ ਤੁਸੀਂ ਵਯਕਤਿ ਰਹਿਤ ਅਤੇ ਅਲਗ ਹੋ। ੬. ਹੇ ਨਾਸ਼ ਰਹਿਤ ਦੇਵ, ਹੇ ਖਾਲੀਆਂ ਨੂੰ ਭਰਨਹਾਰ, ਪ੍ਰਸੰਨ ਹੋ। ੭. ਹੇ ਚੱਵੀਹ ਤੱਤਾਂ ਦੇ ਪ੍ਰਕਾਸ਼ ਕਰਨਹਾਰ, (ਆਪ ਨੂੰ) ਨਮਸਕਾਰ ਹੈ । ੮. ਪੰਦਰਾਂ ਤੱਤਾਂ ਦੇ ਪ੍ਰਕਾਸ਼ਾਂ ਵਿਖੇ, ਰਕਤ ਅਤੇ ਵੀਰਜ ਵਾਲੀ ਕਾਮਹੇਸ਼ਠੀ ਬਹੁਤ ਸਾਰੀ ਸ੍ਰਿਸ਼ਟੀ ਦੇ ਪੈਦਾ ਕਰਨ ਵਾਲੇ । ੯. ਛਿਆਂ ੍ਹਾਂ ਵਿਖੇ, ਕਾਲ ਰੂਪ ਅਤੇ ਧੂੜੀ ਪੂੰਜੀ ਨੂੰ ਪੈਦਾ ਕਰਨਹਾਰ। ੧੦. ਸਾਰਿਆਂ ਦੇ ਸ੍ਵਾਮੀ, ਸਰਬ ਦੇ ਗਯਾਤੇ ਅਤੇ ਵੈਰਾਟ। ੧੧. ਮੇਰਾ ਰਸਤਾ ਵੇਦਾਂ, ਸ਼ਾਸਤ੍ਰਾਂ ਅਤੇ ਸਿਮ੍ਰਿਤੀਆਂ ਆਦਿਕਾਂ ਤੋਂ ਬੇਮੁਖ ਹੀ ਹਾਂ। ੧੨. ਅਤੇ ਆਪਣੇ ਕਰਮਾਨੁਸਾਰ ਇਹ ਪਾਖੰਡ ਦਾ ਰਸਤਾ ਮੈਂ ਅੰਗੀਕਾਰ ਕੀਤਾ ਹੈ।

A ਪ੍ਰਤੀਤ ਹੁੰਦਾ ਹੈ ਕਿ ਲਿਖਾਰੀਆਂ ਦੀਆਂ ਨਕਲਾਂ ਹੁੰਦਿਆਂ ਹੁੰਦਿਆਂ ਕਾਫੀ ਤੋਂ ਜ਼ਯਾਦਾ ਫਰਕ ਪੈ ਗਯਾ ਹੈ। "ਨਿਜ ਕਿੰਕਰ" ਪਾਠ "ਨਿਸ ਕਿੰਚਨ" ਦੀ ਥਾਂ ਬਦਲ ਗਯਾ ਹੈ।

B ਕਈਆਂ ਬੀੜਾਂ ਵਿਖੇ 'ਡੈਡਮ :' ਪਦ ਸਿਰਲੇਖ ਤੋਂ ਹਟਾ ਕੇ ਪਾਠ ਦੀਆ ਹੱਦਾਂ ਦੇ ਅਦਰ ਦਰਜ ਕੀਤਾ ਹੋਇਆ ਵੀ ਮਿਲਤਾ ਹੈ। ਵੇਖੋ ਬੀੜ ਸ੍ਰੀ ਨਾਨਕਿਆਣਾ ਸਾਹਿਬ ਸੰਗਰੂਰ।

C ਪਾ:—ਦੰਡ ਮਾਗ, ਵੀ ਮਿਲਦਾ ਹੈ।

* ਦੋ ਚਰਣ, ਪ੍ਰਤਿ ਚਰਣ ੨੮ ਮਾਤ੍ਰਾ ਦਾ 'ਸ਼ਲੋਕ ਡੇਡਮ :' ਹੈ।

[1]ਨਿਰਬਲੰ ਚ ਨਿਜ-ਭਾਗੰ-ਚA ਬਿਮੁਖੰ ਚ ਤ੍ਵ ਪ੍ਰਦਾਰਬਿੰਦ: ॥
[2]ਜਨਮੰ ਚ ਮਰਣੰ ਚ ਮਿਦ ਭਵ ਜਲ ਧਾਰਾ ॥੪॥
[3]ਭ੍ਰਮੰ ਚ ਪੁਨਰਪਿ ਜਨਮੰ ਚ ਮਰਨ: ॥
[4]ਸ੍ਵਜਨੰ ਚ ਅਨਾਦ੍ਰੰ ਬਹੁਭਿ: ਮਿਦੇ ਪਰਧਾਮੰB ॥
[5]ਦੁਰਭਗੰ ਦੁਰਭਗੋ ਦੁਰਾਤਮ ॥੫॥
[6]ਬਿਮੁਖ ਭਗਤਿ ਭਗਵੰਤ ਚਰਨ ਤੁਮੇਵਰੰ ॥
[7]ਮਿਦੀ ਸਤਿ - ਸੰਧੰ ਸੁਖ-ਸਾਗਰੰ ਗੁਨਾ-ਨਿਧਾਨੰ ਪ੍ਰਨਤਪਾਹ ਮੀਸੁਰੰ ॥
[8]ਜਨਿੰਦ੍ਰ ਭਗਵਾਨ ਸਰਨੰ ਪ੍ਰਸੀਦ: ॥੬॥੧੪੩॥੧੮੪੨॥੪੧੬੧॥

ਬਿਸਨੁਪਦ ਸ਼ੰਕਰ, ਛੰਦ ਗੀਤਕਾ ਮਧ ਬਰਨੀ, ਪਾਸ਼ਡ ਊਚੁ, ਪੁਸ਼ਪ ਮਾਲੀ ॥
[9]ਨਮਸਕਾਰ ਜੁਹਾਰ ਮੇਰੀ ਸਰਬਗਯ - ਦੇਵ ਜਨੇਸ ਜੂ ॥
[10]ਰੰਗਾਰੰਗਨ ਸ੍ਰਿਸ੍ਰੀ ਮੈ ਥੁਨਿ ਪ੍ਰਜਾ ਰਚਹੁ ਨਿਖਿਲੇਸ ਜੂ ॥
[11]ਗੋਬਿੰਦ ਗਰੁੜਾਸਨ ਗਰੁੜ - ਧ੍ਵਜ ਭੂਤ ਗ੍ਰਾਮ ਸ੍ਰਿਸੇਸ ਜੂ ॥
[12]ਸਰਬਲੋਹ ਸਰਬਗਯ ਸ੍ਰੀਧਰ ਜਗਤਿ ਬੀਰਜ ਮਹੇਸ ਜੂ ॥੧॥

---

੧. ਹੋਰ ਆਪਣਿਆਂ ਭਾਗਾਂਨੁਸਾਰ ਨਿਰਬਲ ਹਾਂ ਅਤੇ ਤੇਰਿਆਂ ਚਰਨਾਂ ਕੰਵਲਾਂ ਤੋਂ ਭੀ ਬੇਮੁਖ ਹਾਂ। ੨. ਜਨਮ ਅਤੇ ਮਰਨਾ ਅਤੇ ਇਸ ਸੰਸਾਰ ਸਮੁਦ੍ਰ ਦੀ ਧਾਰਾ ਵਿਖੇ। ੩. ਫਿਰਦਾ ਹਾਂ ਅਤੇ ਫਿਰ ਭੀ ਜਨਮ ਲੈਂਦਾ ਤੇ ਮਰਦਾ ਹਾਂ ੪. ਬਹੁਲਤਾ ਕਰ ਕੇ ਆਪਣੇ ਜਨਾਂ ਤੋਂ ਆਦਰ ਰਹਿਤ ਹਾਂ। ੫. ਬੁਰੇ ਭਾਗਯ ਵਾਲਾ, ਬੁਰੇ ਆਤਮਾ ਵਾਲਾ ਹਾਂ। ੬. ਹੇ ਭਗਵੰਤ, ਤੇਰੇ ਚਰਨਾਂ ਦੀ ਭਗਤੀ ਤੋਂ ਬੇਮੁਖ ਹਾਂ ੭. ਇਸ ਪ੍ਰਕਾਰ ਦੇ ਸਤ੍ਯ ਦੇ ਮਿਲਾਵ, ਸੁਖ ਦੇ ਸਮੁੰਦਰ, ਗੁਣਾਂ ਦੇ ਖ਼ਜ਼ਾਨੇ, ਸ਼ਰਣ ਆਇਆਂ ਦਾ ਆਸ਼੍ਰਯ ਈਸ਼੍ਵਰ। ੮. ਜਨਾਂ ਦੇ ਸ੍ਵਾਮੀ, ਭਗਵਾਨ ! (ਤੇਰੀ ਸ਼ਰਣ ਹਾਂ, ਪ੍ਰਸੰਨ ਹੋ? ੯ ਮੇਰੀ ਨਮਸਕਾਰ ਤੇ ਨਮਸਕਾਰ ਹੈ, ਹੇ ਸਭ ਦੇ ਜਾਨਣ ਵਾਲੇ ਪੂਜਯ ਜਨਾਂ ਦੇ ਸ੍ਵਾਮੀ ਜੀ। ੧੦. ਹੇ ਸਭ ਦੇ ਸ੍ਵਾਮੀ, ਰੰਗ-ਬਰੰਗ ਦੀ ਸ੍ਰਿਸ਼ਟੀ, ਕਾਮ ਚੇਸ਼ਟਾ ਵਾਲੀ ਜਨਤਾ ਨੂੰ ਰਚਦੇ ਹੋ? ੧੧. ਹੇ ਵੇਦਾਂ ਤੋਂ ਜਾਣੇ ਜਾਣ ਵਾਲੇ, ਗਰੁੜ ਦੀ ਸ੍ਵਾਰੀ ਕਰਨਹਾਰ, ਗਰੁੜ ਦੇ ਚਿਨ੍ਹ ਵਾਲੀ ਧ੍ਵਜਾ ਵਾਲੇ, ਸਾਰਿਆਂ ਜੀਵਾਂ ਵਿਚ ਵਯਾਪਕ ਅਤੇ ਸ੍ਰਿਸ਼ਟੀ ਦੇ ਮਾਲਿਕ ਜੀ। ੧੨. ਹੇ ਬੱਜ੍ਰਾਂਗ, ਸਭ ਦੇ ਗਯਾਤੇ, ਮਾਯਾ ਦਾ ਆਸ਼੍ਰਯ, ਜਗਤ ਦੀ ਉਤਪਤਿ ਦਾ ਕਾਰਣ ਅਤੇ ਪ੍ਰਿਥ੍ਵੀ ਦੇ ਈਸ਼੍ਵਰ ਜੀ।

A 'ਨਿਜ ਭਾਗੰ ਚ' ਪਦ ਵਿਚ ਸ਼ੰਕਾ ਹੈ ਕਿ 'ਚ' ਪਦ ਵਾਧੂ ਲਿਖਿਆ ਗਿਆ ਹੈ ਅਤੇ ਜਾਂ 'ਨਿਜ ਭਾਗੰ' ਦੀ ਥਾਂ 'ਨਿਸਭਾਗੰ' ਸੀ ਅਤੇ ਕਾਹਲੀ ਨਾਲ ਸੱਸੇ ਦੀ ਥਾਂ ਜੱਜਾ ਬਣ ਗਿਆ ਹੈ। ਪਰੰਤੂ ਪਹਿਲੀ ਯੁਕਤੀ ਵਧੇਰੇ ਕਾਰਗਰ ਹੈ ਕਿਉਂਕਿ ਅਗਲੇ ਬੰਦ ਵਿਚ 'ਨਿਜ ਭਾਗਯਨਿਬਲਾ' ਬਿਮੁਖ ਭਗਤੀ, ਪਾਠ ਆਇਆ ਹੋਇਆ ਹੈ। ਜੋ ਏਸ ਦਾ ਟੀਕਾ ਰੂਪ ਹੈ।

B ਪਾ:—ਪਰਧਾਮੰ।

* ਚਾਰ ਚਰਣ, ਪ੍ਰਤਿ ਚਰਣ ੨੮ ਮਾਤ੍ਰਾ ਅੰਤ ਗੁਰੂ ਦਾ ਇਹ 'ਗੀਤਕਾ ਮਧ ਬਰਨੀ ਪੁਸ਼ਪ ਮਾਲੀ' ਨਾਮ ਦਾ ਛੰਦ ਹੈ।

ਨੋਟ—ਉਪਰੋਕਤ ਸਿਰਲੇਖ ਦੀ ਸੁਰਖੀ ਅਨੁਸਾਰ ਇਹ ਅਰਥ ਦੋ ਥਾਵਾਂ ਤੋਂ 'ਗੀਤਕਾ ਮਧਬਰਨੀ' ਅਤੇ 'ਪੁਸ਼ਪਮਾਲੀ' ਨੂੰ ਇਕਤ੍ਰਿਤ ਕਰ ਕੇ ਕੀਤਾ ਹੈ। ਇਸ ਦਾ ਸ਼ੁਧ ਪਾਠ ਸ਼ਾਇਦ ਕੋਈ ਹੋਰ ਹੋਵੇ।

ਮਦ ਸਦ ਮਾਰਗ ਸ੍ਰੁਤਿ ਸਿਮ੍ਰਿਤਿ ਸ਼ਾਸਤ੍ਰਾਦਜ - ਅਉਲੰਘ ਜੂ[A] ॥
[1]ਨਿਜ ਕਰਮ ਪ੍ਰਭਾਊ ਪਾਸੰਡ ਮਾਰਗ ਕ੍ਰਿਤਿ ਮ ਚਿਦ ਅੰਗ ਜੂ ॥
[2]ਨਿਜ ਭਾਗਜ ਨਿਬਲਾ ਬਿਮੁਖ ਭਗਤੀ, ਪਦਾਰਬਿੰਦਊ ਸੰਗ ਜੂ ॥
[3]ਜਨਮ ਮਰਨ ਧਾਰਾ ਭ੍ਰਮਤਿ[B] ਪੁਨ ਪੁਨ ਸ੍ਰਜਨ ਜਨ ਅੰਗ ਜੂ ॥
[4]ਐਸੋ ਅਪਰਾਧੀ ਦੁਰਾਤਮ ਦੂਰ ਭਾਗਜ ਬਿਮੁਖਿ ਸਦ ਉਪਦੇਸ ਜੂ ॥
[5]ਐਸੋ ਜੁ ਤੁਮ ਸੁਤਹ ਸਿਧ ਸੁਖ ਸਾਗਰ ਜਨੇਸ ਜੂ ॥
[6]ਆਰਤ ਹਰਨ ਕਰੁਨਾ ਨਿਧਾਨ ਜਨਿੰਦ੍ਰ ਸ੍ਰੀ ਭਗਵਾਨ ਜੂ ॥
[7]ਸਰਨ ਤੁਮਾਰੀ ਸਰਨ ਸੂਰੇ ਪ੍ਰਸੀਦ ਪੁਰਖ ਸੁਜਾਨ ਜੂ ॥੩॥੧੪੪॥੧੮੪੩॥੪੧੬੨॥

ਬਿਸਨੁਪਦ ਸ਼ੰਕਰ, ਸਾਗਰਬਾਚ ਸਤੁਤਿ ਸਲੋਕ ਪਦਮਾਖੀ * ॥

[9]ਸਤਿ - ਸਿੰਧਊ ਪਰਮ - ਨਿਧਾਨੰ ਸੁਖ - ਸਾਗਰੇ ਚਿੰਤਾਮਨਿ:
[10]ਯਗਜ ਪੁਰੁਖੰ, ਪੁਰਖੋਤਮੰ ਜਨਾਰਦਨੇ ਏ ਨਮੋ ਨਮ:
[11]ਮਦ ਸਿੰਧੁਤ੍ਰ ਤ੍ਰ ਪ੍ਰਸਾਦਿ ਸਫਲੰ ਬ੍ਰਹਮਾਂਡ ਧਾਰਮਯਹੇ ॥
[12]ਪ੍ਰਾਪਤੰ ਪਦੰ ਸਿੰਧੰ ਮਸਮਦ ਪ੍ਰਜਾ ਤਾਮਸੀ ॥੨॥
[13]ਮਿਦੰ ਸੁਖ-ਸਾਗਰ ਸੁਖ - ਮੂਲ ਭਗਵਾਨੰ ਸਰਨ ਤੁਭਜੇ ਭਦ੍ਰਾਯ ਚ ॥
[14]ਪ੍ਰਸੀਦ ਪੁਰਸੋਤਮੰ ਪਰਮਾਨੰਦੰ ਸੁਖਾਯ ਪਦਮਾਸਨ: ॥੩॥੧੪੫॥੧੮੪੪॥੪੧੬੩॥

---

੧. ਮੈਂ ਉੱਤਮ ਰਸਤਾ ਵੇਦ ਸ਼ਾਸਤ੍ਰ, ਸਿਮ੍ਰਿਤੀ ਆਦਿ ਨੂੰ ਉਲੰਘਣ ਵਾਲਾ ਹਾਂ। ੨. ਮੈਂ ਆਪਣੇ ਕਰਮਾਂ ਦੇ ਪ੍ਰਭਾਵ ਅਨੁਸਾਰ ਦਿਲ ਵਿਚੋਂ ਪਾਖੰਡ ਦੇ ਰਸਤੇ ਦਾ ਪੱਖ ਕੀਤਾ ਹੈ। ੩. ਆਪਣੇ ਭਾਗਜ ਦੀ ਕਮਜ਼ੋਰੀ ਨਾਲ, (ਤੇਰੇ) ਚਰਨ ਕਵਲਾਂ ਦੀ ਭਗਤੀ ਨਾਲੋਂ, ਬੇਮੁਖ ਹਾਂ। ੪. ਜਨਮ ਤੇ ਮਰਨ ਦੇ ਪ੍ਰਵਾਹ ਵਿਚ ਫਿਰ ਫਿਰ ਭ੍ਰਮਦਾ ਹਾਂ, ਆਪਣੇ ਜਨਾਂ ਦਾ ਹਿਦਜ ਹਾਂ। ੫. ਇਸ ਤਰ੍ਹਾਂ ਦਾ ਪਾਪੀ, ਬੁਰੇ ਆਤਮਾ ਵਾਲਾ, ਬੁਟੇ ਭਾਗਾਂ ਵਾਲਾ, ਉੱਤਮ ਉਪਦੇਸ਼ ਤੋਂ ਬੇਮੁਖ ਹਾਂ। ੬. ਇਸ ਤਰ੍ਹਾਂ ਦੇ ਜਿਹੜੇ ਤੁਸੀਂ ਨਿਰਯਤਨ ਹੀ ਪ੍ਰਾਪਤ, ਸੁਖਾਂ ਦੇ ਸਮੁੰਦ੍ਰ, ਜਨਾਂ ਦੇ ਏਸ਼੍ਵਰ ਜੀ। ੭ ਦੁੱਖਾਂ ਨੂੰ ਨਾਸ਼ ਕਰਨ ਵਾਲੇ, ਕ੍ਰਿਪਾ ਦਾ ਖ਼ਜਾਨਾ, ਜਨਾ ਦੇ ਸ੍ਵਾਮੀ, ਸ੍ਰੀ ਗੁਣਵੰਤ ਜੀ। ੮. ਹੇ ਸਰਣ ਦੇ ਸੂਰਵੀਰ, ਚਤੁਰ ਪੁਰਸ ਜੀ, ਤੇਰੀ ਸਰਣ ਹਾਂ, ਪ੍ਰਸੰਨ ਹੋ ?

੯. ਸਤਜ ਦੇ ਸਮੁੰਦ੍ਰ ਨੂੰ, ਗਜਾਨ ਦੇ ਖ਼ਜਾਨੇ ਨੂੰ, ਸੁਖ ਦੇ ਸਾਗਰ ਨੂੰ, ਅਤੇ ਚਿੰਤਾ ਮਣੀ ਨੂੰ ਨਮਸਕਾਰਦੇ ਹਾਂ। ੧੦ ਅਗਨਿ ਦੇਵ, ਪੁਰਖਾਂ ਤੋਂ ਉੱਤਮ, ਸੇਵਕਾਂ ਤੋਂ ਅਰਦਨ, ਕਰਨਹਾਰ ਨੂੰ ਨਮਸਕਾਰ ਹੈ। ੧੧. ਮੇਰੀ ਸਮੁੰਦ੍ਰਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ। ਮੈਂ ਬ੍ਰਹਮੰਡ ਨੂੰ ਥੰਮਦਾ ਹਾਂ। ੧੨. ਸਮੁਦ੍ਰ ਪਦ ਮਿਲਜਾ ਹੈ ਮੈ ਤਾਮਸੀ ਸ੍ਰਿਸ਼ਟੀ ਹਾਂ। ੧੩. ਇਸ ਪ੍ਰਕਾਰ ਦੇ ਸਖਾਂ ਦੇ ਸਮੁੰਦ੍ਰ, ਸੁਖਾਂ ਦੀ ਆਦਿ ਅਤੇ ਗੁਣਵਾਨ ਕਲਜਾਣ ਨੂੰ, ਤੇਰੀ ਸ਼ਰਣ ਹਾਂ। ੧੪. ਹੇ ਪੁਰਖਾਂ ਤੋਂ ਉੱਤਮ, ਬਹੁਤ ਆਨੰਦ ਵਾਲੇ ਸੂਰਜ ਦਾ ਘਰ ਅਤੇ ਪਦਮਾਸਨ ਵਾਲੇ, ਪ੍ਰਸੰਨ ਹੋ ?

A ਪਾ:—ਸ਼ਾਸਤ੍ਰ ਆਇਆ ਅਉਲੰਘ ਜੂ, ਵੀ ਹੈ। B ਪਾ:—ਭ੍ਰਮਰਿ ਵੀ ਹੈ।

* ਚੌ ਚਰਣ, ਪ੍ਰਤਿ ਚਰਣ ੨੮ ਮਾਤ੍ਰਾ ਅੰਤ ਗੁਰੂ ਦਾ 'ਪਦਮਾਖੀ' ਸਲੋਕ ਹੈ।

ਬਿਸਨੁਪਦ ਸ਼ੰਕਰ ਛੰਦ ਮੋਦਕ, * ਸਿੰਧੁ ਬਾਚ ॥

[1]ਨਮਸਕਾਰਹਮਾਰਿ ਮੁਰਾਰਿ ਤੁਮੇ ॥ ਜਗਤ ਨਾਯਕ ਭੂਤਨ ਮਾਂਝ ਰਮੇ ॥
[2]ਸਰਬਲੋਹ ਜਨਿੰਦ੍ਰ ਸੁ-ਸਾਗਰ ਜੂ ॥ ਸਤਿ ਸਿੰਧੁ ਪ੍ਰਸਿੱਧ ਜਗਤਾਗਰ ਜੂ ॥੧॥
[3]ਮੇਰੀ ਸਿੰਧੁਤਾ ਸਫਲ ਹਰੀ ॥ ਤੂ ਪ੍ਰਸਾਦਿ ਸਿੰਧੁ ਪਦ ਪ੍ਰਾਪਤ ਹਰੀ ॥
[4]ਤੂ ਸੱਤਾ ਬਿਸ੍ਵ ਧਾਰ ਰਹਾ ॥ ਸਾਗਰ ਪਦ ਪ੍ਰਾਪਤਿ ਅਗਾਧਿ ਲਹਾ ॥੨॥
[5]ਮੈ ਤਾਮਸੀ ਪ੍ਰਜਾ ਤੁਮਾਰਿ ਪ੍ਰਭੂ ॥ ਐਸੇ ਜੋ ਆਪ ਸੁਖ - ਮੂਲ ਸਭੂ ॥
[6]ਸੁਖ-ਸਾਗਰ-ਸੁਖ-ਰੂਪ, ਪ੍ਰਭੂ ॥ ਭਗਵਾਨ, ਜਨਿੰਦ੍ਰ, ਚਿਰਾਯੁ ਬਿਭੂ ॥੩॥
[7]ਸਰਨਾਗਤਿ ਪ੍ਰਨਤ ਸਰਨ ਗਦਾ ॥ ਤੁਮ ਹੋਹੁ ਪ੍ਰਸੰਨ ਚਕ੍ਰ-ਪਾਨਿ-ਗਦਾ[B]॥
[8]ਤੁਮ ਹੋਹੁ ਪ੍ਰਸੰਨ ਸਰਬਲੋਹ ਮੁਝੈ ॥ ਸਰਬ ਬੰਦਤ ਦੇਵ ਅਦੇਵ ਤੁਝੈ ॥੪॥੧੪੬ ।੧੮੪੫॥੪੧੬੪॥

ਬਿਸਨੁਪਦ ਸ਼ੰਕਰ, ਪ੍ਰਬਤ ਬਾਚ ਸਤੁਤਿ ਸਲੋਕ ਬਿਧ ਮੁਖੀ† ॥

[9]ਅਚਲ ਅਨੰਤ ਮੁਗਰ ਬੀਰਜੇ[C] ਗੋਸਾਜ ਗਰਿਸ੍ਟ ਮਹਾ ਬਲ: ॥
[10]ਬੰਦਤੇ ਨੀਲ - ਬਜ੍ਰਾਂਗੇ ਹਿਰਨਯ ਮਯੰ ਮੂਰਤਿ ਮਹੀਧਰ: ॥੧॥
[11]ਮਦ ਗਰਿਸ੍ਟਤੁ ਤ੍ਵ ਤੁਸਾਦਿ ਸਫਲੰ ਤ੍ਵ ਸੱਤਾਸ੍ਯ ਚਾਲ ਪ੍ਰਿਥੀ ॥
[12]ਸਮਾਨੇ ਪ੍ਰਸਾਂਤਿਭਜ: ॥ ਸਥਾਵਰ ਬ੍ਰਿਤੰ ਧਾਰਮਜਹੇ ॥੨॥
[13]ਮਸਮਦ ਤਾਮਸੀ ਪ੍ਰਜਾ ਤ੍ਵਭਯੈ ਤ੍ਵੰ ਸਾਂਤਿ ਛਾਂਤ ਸਤ ਗੁਣ: ॥
[14]ਮਿਦੰ ਮਚਲੰ ਅਜੰ ਚ ਬਿਸਨੁ. ਸਰਣ ਤ੍ਵਭਜੇ ਪ੍ਰਸੀਦ ਦੇਵ:॥੩॥੧੪੭॥੧੮੪੬॥੪੧੬੫॥

---

੧. ਹੇ ਮੁਰ ਦੇ ਵੈਰੀ, ਤੈਨੂੰ ਸਾਡੀ ਨਮਸਕਾਰ ਹੈ । ਹੇ ਜਗਤ ਦੇ ਮਾਲਿਕ, ਜੀਵਾਂ ਵਿਚ ਵਜਾਪਕ ਹੋਏ ਹੋਏ । ੨, ਬਜ੍ਰਾਂਗ. ਜਨਾਂ ਦੇ ਇੰਦ੍ਰ, ਸੁਖਾਂ ਦੇ ਸਮੁੰਦ੍ਰ ਜੀ, ਸਤਜ ਦੇ ਸਿੰਧੁ, ਪ੍ਰਗਟ, ਸੰਸਾਰ ਤੋਂ ਪਹਿਲੇ ਜੀ । ੩. ਹੇ ਹਰੀ, ਮੇਰੀ ਸਮੁੰਦ੍ਰਤਾਈ ਸਫਲ ਹੋਈ ਹੈ । ਹੇ ਹਰੀ ! ਤੇਰੀ ਕ੍ਰਿਪਾ ਨਾਲ ਸਮੁੰਦ੍ਰ ਪਦ ਮਿਲਜਾ ਹੈ । ੪. ਤੇਰੀ ਤਾਕਤ ਨਾਲ ਸੰਸਾਰ ਨੂੰ ਥੰਮ ਰਿਹਾ ਹਾਂ । ਸਮੁੰਦ੍ਰ ਦਾ ਦਰਜਾ ਮਿਲਜਾ ਅਤੇ ਅਥਾਹ ਸੰਸਾਰ ਨੂੰ ਜਾਣਿਆ ਹੈ । ੫. ਹੇ ਪ੍ਰਭੂ ਮੈਂ ਤੇਰੀ ਤਮੋਗਣੀ ਸ੍ਰਿਸਟੀ ਹਾਂ । ਇਸ ਪ੍ਰਕਾਰ ਦੇ ਜਿਹੜੇ ਤੁਸੀਂ ਸਭ ਦੇ ਹੀ ਸੁਖ ਦਾ ਮੂਲ ਹੋ । ੬. ਸੁਖਾਂ ਦੇ ਸਮੁੰਦ੍ਰ, ਸੁਖ ਸਰੂਪ, ਸੁਆਮੀ । ਜਨਾਂ ਦੇ ਮਾਲਿਕ, ਚਿਰ ਕਾਲ ਤਕ ਜੀਵਨ ਵਾਲੇ. ਵਜਾਪਕ । ੭. ਸ਼ਰਨ ਆਇਆਂ ਦੇ ਆਸ਼੍ਰਯ, ਸਦਾ ਹੀ ਸ਼ਰਣ ਹਾ. ਹੇ ਹੱਥ ਵਿਚ ਚਕ੍ਰ ਅਤੇ ਗਦਾ ਰੱਖਣ ਵਾਲੇ. ਤੁਸੀਂ ਪ੍ਰਸੰਨ ਹੋਵੋ ? ੮. ਹੇ ਸ੍ਰੀ ਸਰਬਲੋਹ, ਮੇਰੇ ਉਪਰ ਤੁਸੀਂ ਪ੍ਰਸੰਨ ਹੋ ? ਸਾਰੇ ਹੀ ਦੇਵਤੇ ਅਤੇ ਦੈਤਜ ਤੈਨੂੰ ਨਮਸਕਾਰਦੇ ਹਨ ।

੯. ਹੇ ਨਿਰਹੱਲ, ਬੇਅੰਤ, ਉਗ੍ਰ ਵੀਰਜੀ, ਪ੍ਰਿਥੀ ਦੇ ਮਾਲਿਕ, ਭਾਰੀ ਅਤੇ ਮਹਾ ਬਲਵਾਨ. (ਤੈਨੂੰ) ਨਮਸਕਾਰਦੇ ਹਾਂ । ੧੦ ਹੇ ਨੀਲੇ ਵਜ੍ਰ (ਹੀਰੇ) ਸਮਾਨ ਅੰਗਾਂ ਵਾਲੇ, ਸੁਰਣ ਸਮਾਨ ਮੂਰਤੀ ਵਾਲੇ ਅਤੇ ਪ੍ਰਿਥੀ ਨੂੰ ਥੰਮਣ ਵਾਲੇ । ੧੧. ਤੇਰੀ ਕ੍ਰਿਪਾ ਨਾਲ ਮੇਰਾ ਭਾਰੀਪਨ ਸਫਲ ਹੋਇਆ ਹੈ ਅਤੇ ਤੇਰੀ ਸੱਤਜਾ ਨਾਲ । ੧੨. ਪ੍ਰਿਥੀ ਦੀਆਂ ਚਾਲਾਂ ਦੀ ਸਮਾਨਤਾ ਅਤੇ ਪ੍ਰਾਣੀਆਂ ਦੇ ਵਾਸਤੇ (ਮੈਂ ਹਾਂ) । ਟਿਕੇ ਰਹਿਣ ਵਾਲਾ ਸੁਭਾਵ ਮੈਂ ਰਖਦਾ ਹਾਂ । ੧੩ ਮੈਂ ਤੇਰੀ ਤਮੋਗੁਣੀ ਸ੍ਰਿਸਟੀ ਹਾਂ, ਤੂੰ ਸ਼ਾਂਤ (ਸਰੂਪ) ਇਛਜਾ ਦਾ ਅੰਤ ਕਰਨ ਵਾਲਾ, ਸਤੋਗੁਣੀ ਹੈਂ । ੧੪. ਇਸ ਤਰ੍ਹਾਂ ਦੇ ਅੱਦਲ, ਜਨਮ ਰਹਿਤ ਅਤੇ ਸ਼ੁੱਧ ਦੇਵ ਤੇਰੀ ਸ਼ਰਣ ਹਾਂ ।

A ਪਾ:—ਚਕ੍ਰ ਧਾਨ ਸਦਾ, ਵੀ ਹੈ । B ਪਾ:—ਮੁਰਾਰਿ ਬ੍ਰਿਨਾਜੈ ਅਤੇ ਮੁਰਾਰਿ ਬਿਰਜੰ, ਵੀ ਹੈ ।

* ਚਾਰ ਚਰਣ, ਪ੍ਰਤਿ ਚਰਣ ੧੭ ਮਾਤ੍ਰਾ ਅੰਤ ਗੁਰੂ ਦਾ ਮੋਦਕ ਛੰਦ ਹੈ

† ਦੋ ਚਰਣ, ਪ੍ਰਤਿ ਚਰਣ ੩੦ ਮਾਤ੍ਰਾ ਅੰਤ ਗੁਰੂ ਦਾ ਸ਼ਲੋਕ ਬਿਧਮੁਖੀ ਹੈ ।

ਬਿਸਨੁਪਦ ਸੰਕਰ, ਛੰਦ ਮੰਦਰਾ, ਮੰਦਿਰ ਊਚੂ, ਠਗ ਧਾਰੀ* ॥

[1]ਪ੍ਰਣਵ ਤੁਅ ਪਾਦ ਬਿਨਵਤ ਹੋ ਜੂ ॥ ਨਿਸਿ ਬਾਸੁਰ ਨਾਮ ਸਿਮ੍ਰਿਤ ਹੋ ਜੂ ॥
[2]ਜਿਹ ਜਾਪ ਪਤਿਤੁ ਅਨੇਖ ਤਰੇ ਜੂ ॥ ਨਾਮ ਲੇਤਿ ਸਭੁ ਸ੍ਰਿਸ੍ਟਿ ਉਧਰੇ ਜੂ ॥
[3]ਮੇਰੀ ਗਰੂਅਤਾ ਸਫਲ ਭਈ ਜੂ ॥ ਤੁ ਸੱਤਾ ਚੰਚਲਤਾ ਪ੍ਰਿਥ੍ਵੀ ਗਈ ਜੂ ॥
[4]ਅਸਥਾਵਰ ਬ੍ਰਿਤ ਹਉਂ ਧਾਰ ਰਹਾ ਜੂ ॥ ਉਸਨ ਸੀਤ ਸੁਖ ਦੁਖ ਸਹਾਰ ਰਹਾ ਜੂ ॥੨॥
[5]ਮੈ ਤਾਮਸੀ ਪ੍ਰਜਾ ਤੁਮਾਰਿ ਸ੍ਰੀ ਪ੍ਰਭੂ ਜੂ ॥ ਐਸੇ ਜੋ ਪ੍ਰਭੂ ਆਪ ਅਚਲ ਬਿਭੂ ਜੂ ॥
[6]ਅਜਨਮ ਅਜੋਨਿ ਤੁਅ ਸਰਨ ਪਰੀ ਜੂ ਹੋਹੁ ਪ੍ਰਸੰਨ ਹਮ ਤੇ ਬਿਗਰੀ ਜੂ ॥
॥੩॥੧੪੮॥੧੮੪੭॥੪੧੬੬॥

ਬਿਸਨੁਪਦ ਸੰਕਟ, ਬਨਾਸਪਤੀਬਾਚ ਸਤੁਤਿ ਸਲੋਕ† ॥

[7]ਮਹਾ ਕਲਪਤਰੰ ਬਿਸਨੁ: ਤੁਭ੍ਯੰ ਛਾਯਾਸ੍ਯ ਸੁਰ ਤਰੁ:
[8]ਅਰਥ ਧਰਮ ਕਾਮ ਮੋਖੰ ਦਦਾਤਿ ਜਨਾਨਾਂ ਸਰਬਦਾ ॥੧॥
[9]ਮੰਦ ਤਰੁਤ੍ਵ ਤ੍ਵ ਪ੍ਰਸਾਦਿ ਸਫਲੰ. ਤ੍ਵ ਸੱਤਾ ਸੁਖਾਯ ਭੂਤਹ ॥
[10]ਮਸਮਦ ਤਾਮਸੀ ਸੰਤਤੰ ਤੁਭ੍ਯੰA ਤ੍ਵਮੀਸ੍ਵਰ ਜਗਤ੍ ਚ ॥੨॥
[11]ਮਿਦੰ ਕਾਮਾਦਿ–ਕਾਮੇਸ਼ ਭਗਵਾਨ: ਸਰਨ ਤੁਭ੍ਯੰ-ਪਰਮੇਸ੍ਵਰ:
[12]ਪ੍ਰਸੰਨ ਸ੍ਰਪੰਨਗਹ-ਸਿਹਜਾਈ,ਬਿਸਨੁ, ਗਰੁੜ-ਧ੍ਵਜ: ॥੩॥੧੪੯॥੧੮੪੮॥੪੧੬੭॥

---

੧. ਹੇ (ਸ੍ਰੀ ਸਰਬਲੋਹ) ਜੀ, ਤੇਰੇ ਚਰਨਾਂ ਨੂੰ ਨਮਸਕਾਰਦਾ ਹਾਂ। ਹੇ ਹਰੀ ! ਰਾਤ੍ਰ ਦਿਣੇ ਤੇਰੇ ਨਾਮ ਨੂੰ ਯਾਦ ਕਰਦਾ ਹਾਂ। ੨. ਜਿਸ (ਨਾਮ) ਨੂੰ ਜਪਦਿਆਂ ਬੇਅੰਤ ਹੀ ਗਿਰੇ ਹੋਏ ਤਰੇ ਹਨ। ਨਾਮ ਜਪਦਿਆਂ ਸਾਰੀ ਹੀ ਸ੍ਰਿਸ਼ਟੀ ਤਰਦੀ ਹੈ। ੩. ਤੇਰਾ ਭਾਰੀਪਨ ਸਫਲ ਹੋਇਆ ਹੈ। ਤੇਰੀ ਸੱਤਾਂ ਨਾਲ ਹੀ ਧਰਤੀ ਦੀ ਹਿਲਜੁਲੀ ਹੈ। ੪. ਮੈਂ ਇਕ ਥਾਂ ਟਿਕੇ ਰਹਿਣ ਵਾਲੀ ਵ੍ਰਿਤਿ ਨੂੰ ਅੰਗੀਕਾਰ ਕਰ ਰਹਿਆ ਹਾਂ। ਗਰਮੀ, ਠੰਢ, ਸੁਖ ਅਤੇ ਦੁਖ ਨੂੰ ਸਹਿ ਰਹਿਆ ਹਾਂ। ੫. ਹੇ ਸ੍ਰੀ ਪ੍ਰਭੂ ਜੀ ! ਮੈਂ ਤੇਰੀ ਤਮੋਗੁਣੀ ਸ੍ਰਿਸ਼ਟੀ ਹਾਂ। ਇਸ ਤਰ੍ਹਾਂ ਦੇ ਜਿਹੜੇ ਆਪ ਪ੍ਰਭੂ, ਨਿਰਹੰਕ, ਵਿਆਪਕ ਹੋ। ੬. ਜਨਮ ਰਹਿਤ, ਯੋਨਿ-ਰਹਿਤ, (ਮੈਂ) ਤੇਰੀ ਸਰਣ ਗ੍ਰਹਣ ਕੀਤੀ ਹੈ ਜੀ। ਸਾਥੋਂ ਵਿਗੜ ਗਈ ਹੋਈ ਹੈ। ੭. ਹੇ ਵਡੇ ਕਲਪ ਵ੍ਰਿਛ (ਸਰੂਪ), ਸੁਧ, ਤੇਰੀ ਛਾਯਾ ਹੀ ਕਲਪ ਵ੍ਰਿਛ ਹੈ। ੮. ਅਰਥ ਧਰਮ ਕਾਮ ਅਤੇ ਮੁਕਤੀ ਨਿਤ੍ਯ ਹੀ ਸੇਵਕਾਂ ਨੂੰ ਦੇਂਦਾ ਹੈ। ੯. ਮੇਰਾ ਵ੍ਰਿਛਪਨ ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਤਾਕਤ ਨਾਲ ਜੀਵਾਂ ਨੂੰ ਸੁਖ ਦੇਣ ਵਾਲਾ ਹਾਂ। ੧੦. ਮੈਂ ਤੇਰੀ ਤਮੋਗੁਣੀ ਪ੍ਰਜਾ ਹਾਂ ਅਤੇ ਤੂੰ ਸੰਸਾਰ ਦਾ ਈਸ਼੍ਵਰ ਹੈ। ੧੧. ਇਸ ਤਰ੍ਹਾਂ ਦੇ ਕਾਮ ਆਦਿਕਾਂ ਦੀ ਕਾਮਨਾ ਦੇ ਸੁਆਮੀ, ਭਗਵੰਤ, ਪਰਮ-ਈਸ਼੍ਵਰ, ਤੇਰੀ ਸਰਣ ਹਾਂ। ੧੨. ਹੇ ਸੱਪ ਦੀ ਸਿਹਜਾ ਵਾਲੇ, ਵਿਸ਼ਨੂ, ਗਰੁੜ ਦੇ ਚਿੰਨ ਵਾਲੀ ਧੁਜਾ ਵਾਲੇ, ਪ੍ਰਸੰਨ ਹੋ ?

A ਪਾ:—ਸੰਤਤੰ ਤੁਭ੍ਯੰ, ਵੀ ਹੈ। ਵੇਖੋ ਬੀੜ ਸ੍ਰੀ ਆਨੰਦਪੁਰ ਸਾਹਿਬ ਸ਼ਹੀਦ ਬਾਗ।

* ਚਾਰ ਚਰਣ, ਪ੍ਰਤਿ ਚਰਣ ੨੭ ਮਾਤ੍ਰਾ, ਅੰਤ ਦੋ ਗੁਰੂ ਦਾ 'ਮੰਦਰਾ ਠਗਧਾਰੀ' ਛੰਦ ਹੈ।

† ਦੋ ਚਰਣ, ਪ੍ਰਤਿ ਚਰਣ ੨੭ ਮਾਤ੍ਰਾ ਅੰਤ ਗੁਣ ਦਾ ਇਹ ਸਲੋਕ ਹੈ।

ਬਿਸਨੁਪਦ ਸ਼ੰਕਰ ਛੰਦ ਮੋਦਕ* ਬਨਰਾਜ-ਬਾਚA ॥ 

[੧]ਪ੍ਰਨਵਤ ਨਾਥ ਨਿਰੰਕਾਰ ਅਬਿਕਾਰ ਮਹਾ-ਸੁਰ-ਤਰੁ ਸੁਰ-ਧੇਨੁ ਕਾਮ ਦੁਹਾ ਤੂਹੀਂ ॥
[੨]ਅਰਥ ਧਰਮ ਕਾਮ ਮੋਖ ਸਕਲ ਫਲ ਦਾਯਕ, ਮਨ ਬਾਂਛਿਤ ਦੇਵਤੁ ਸੁਖ ਸਭੇ ਤੂਹੀਂ ॥੧॥
[੩]ਮੇਰੀ ਬਨਸਪਤਿਤਾ ਸਫਲ ਭਈ ਪ੍ਰਭੁ, ਸੱਤਾ ਤੁਮਾਰੀ ਉਤਭੁਜਿ ਬ੍ਰਿਤਿ ਕਉ ਧਾਰਜੋ ॥
[੪]ਪੁਸਪ ਪਤ੍ਰ ਫਲ ਪਲ੍ਹ ਸਮਧਾ ਛਾਯਾ ਸੁਹ੍ਰਿਦਤਾ ਭੂਤਨ ਧਾਰਯੋ ॥੨॥
[੫]ਅਸ੍ਟ-ਦਸ-ਭਾਰ ਸੇਵਕ ਨਿਤ ਤੇਰੇ, ਨਿਤ ਪ੍ਰਤਿ ਪੁਸਪ ਅਰਪਿਤ ਅਰੁ ਜਾਪਤਿ ॥
[੬]ਪੂਜਤਿ ਅਚੁਤ ਪਦਸਰੋਜ ਮੇ, ਤਾਮਸੀ ਪੁਤ੍ਰ ਤੁਮਾਰੇ ਆਸਤਿ ॥੩॥
[੭]ਐਸੇ ਜੋ ਆਪ ਕਾਮਦਾ ਕਾਮਪਤਿ ਸ੍ਰੀ ਭਗਵਾਨ ਸਰਨ ਚਾਹਿਤੁB ॥
[੮]ਹੁ ਪ੍ਰਸੰਨ ਸੁਪ੍ਰਸੰਨ ਪ੍ਰਸੰਨ-ਮੁਖ, ਜੜ ਤਨ ਸੋ ਭ੍ਰਮ ਨ ਦਾਨ ਬਾਂਛਿਤੁ ॥੪॥੧੫੦॥੧੮੪੯॥੪੧੬੮॥

ਬਿਸਨੁਪਦ ਸ਼ੰਕਰ, ਖਗਪਤਿ ਬਾਚ ਸਤੁਤਿ, ਸਲੋਕ ਰਾਜ ਸੁਖ† ॥

[੯]ਬੰਦਤੇ ਕ੍ਰਿਸਨ ਬਿਸਨ੍ਹੇ ਬ੍ਰਹਮ੍ਹ ਰੁਦ੍ਰਾਜ ਜਿਸਨੁ: [੧੦]ਸਰਬਗਯ ਸਰਬ ਰੂਪਿਣਊ ॥
[੧੧]ਸ੍ਰੀਧਰ: ਮਾਧਵ: ਮਾਧਵੀ ਬਲਭੰ [੧੨]ਬਲਭ: ਸ੍ਰੀਪਤਿ ਜਨਪਤਿ ਪਦਮ ਨਾਭੰ॥੧॥
[੧੩]ਮਦ ਸੁਪਰਨਤੁ ਤ੍ਵ ਪ੍ਰਸਾਦਿ ਸਫਲੰ ਤ੍ਵ ਸੱਤਾ ਜਾਨ ਤੁਮੇਵ ਚ ॥
[੧੪]ਅਧਿਕਾਰੀ ਨਿਤਯ ਸ੍ਵਰੂਪ ਨਿਤਯ ਬਈਕੁੰਠੰ ਭਵਾਮਯਹੰ ਮਧੁਸੂਦਨ: ॥੨॥

---

੧. ਹੇ (ਨਾਥ) ਮਾਲਿਕ. ਆਕਾਰ ਰਹਿਤ, ਵਿਕਾਰ ਰਹਿਤ, ਮਹਾਂ ਕਲਪ ਵ੍ਰਿਛ. ਕਾਮਧੇਨੁ ਅਤੇ ਕਾਮਦੇਵ ਨੂੰ ਚੋ ਲੈਣ ਵਾਲੇ, ਤੈਨੂੰ ਹੀ ਨਮਸਕਾਰਦੇ ਹਾਂ। ੨. ਮਾਯਾ, ਧਰਮ, ਪੁਤ੍ਰ ਅਤੇ ਮੁਕਤ ਰੂਪ ਫਲ ਨੂੰ ਦੇਣ ਵਾਲਾ ਅਤੇ ਮਨ ਇੱਛਤ ਸੁਖ ਨੂੰ ਵੀ ਤੂੰ ਹੀ ਦੇਂਦਾ ਹੈਂ। ੩ ਮੇਰੀ ਬਨਸਪਤੀਤਾਈ ਸਫਲ ਹੋਈ, ਤੇਰੀ ਸੱਤਾ ਨਾਲ ਮੈਂ ਉਦਭਿਜ ਵ੍ਰਿਤੀ ਨੂੰ ਅੰਗੀਕਾਰ ਕਰਿਆ ਹੋਇਆ ਹੈ। ੪. ਫੂਲ, ਪਤੇ, ਫਲ, ਪਤ੍ਰੇ, ਲਕੜੀਆਂ ਅਤੇ ਛਾਯਾ, ਜੀਵਾਂ ਦੀ ਮਿਤ੍ਰਤਾਈ ਲਈ ਅੰਗੀਕਾਰ ਕੀਤੀ ਹੋਈ ਹੈ। ੫. ਅਸੀਂ ਅਠਾਰਾਂ ਭਾਰ ਨਿਤਯ ਹੀ ਤੇਰੇ ਸੇਵਕ ਹਾਂ (ਤੈਨੂੰ) ਸਦਾ ਹੀ ਫੁਲ ਅਰਪਦੇ ਹਾਂ ਅਤੇ ਜਪਦੇ ਹਾਂ। ੬. ਚਵਣ ਰਹਿਤ ! ਮੈਂ (ਤੇਰੇ) ਚਰਨ ਕਮਲਾਂ ਦੀ ਪੂਜਾ ਕਰਦਾ ਹਾਂ ਅਤੇ ਤੇਰਾ ਤਮੋਗੁਣੀ ਪੁਤ੍ਰ ਹਾਂ। ੭. ਇਸ ਪ੍ਰਕਾਰ ਦੇ ਜਿਹੜੇ ਤੁਸੀਂ ਇੱਛਾ ਨੂੰ ਦੇਣ ਵਾਲੇ, ਕਾਮਦੇਵ ਦੇ ਪਤੀ, ਸਰਣ ਚਾਹੁੰਦਾ ਹਾਂ ੮. ਪ੍ਰਸੰਨਤਾ ਨਾਲੋਂ ਭੀ ਉੱਤਮ ਪ੍ਰਸੰਨਤਾ ਵਾਲੇ ਮੁਖ ਵਾਲੇ, ਪ੍ਰਸੰਨ ਹੋਵੋ ? ੯ ਸਯਾਮ ਵਿਸ਼ਣੂ ਨੂੰ ਨਮਸਕਾਰਦੇ ਹਾਂ, ਬ੍ਰਹਮਾ, ਸਿਵ ਅਤੇ ਇੰਦ੍ਰ ਦੇ ਮਾਲਕ ਨੂੰ। ੧੦. ਸਭ ਦੇ ਜਾਣਨੇ ਅਤੇ ਸਾਰਿਆਂ ਰੂਪਾਂ ਵਾਲੇ ਨੂੰ (ਨਮਸਕਾਰਦੇ ਹਾਂ)। ੧੧. ਮਾਯਾ ਨੂੰ ਧਾਰਨ ਵਾਲੇ, ਮਾਯਾ ਦੇ ਪਤਿ, ਲੱਛਮੀ ਦੇ ਪਿਆਰੇ, ਪ੍ਰੀਤਮ। ੧੨ ਲੱਛਮੀ ਪਤਿ ਜਨਾਂ ਦੇ ਮਾਲਿਕ ਪੈਦਾਇਸ ਦੇ ਸੁਆਮੀ ਅਤੇ ਕਮਲ ਵਾਂਗ ਨਾਭੀ ਵਾਲੇ...। ੧੩. ਮੇਰੀ ਗਰੁੜਤਾਈ ਤੇਰੀ ਕ੍ਰਿਪਾ ਨਾਲ ਸਫਲ ਹੋਈ ਹੈ ਅਤੇ ਤੇਰੀ ਤਾਕਤ ਨਾਲ ਤੇਰਾ ਹੀ ਵਾਹਨ ਹਾਂ। ੧੪. ਹੇ ਮਧੁ (ਦੈਤ) ਨੂੰ ਨਾਸ਼ ਕਰਨ ਵਾਲੇ, ਮੈਂ ਸਦਾ ਹੀ ਵੈਕੁੰਠ ਦੇ ਨਿਤਯ ਸ੍ਵਰੂਪ ਦਾ ਅਧਿਕਾਰੀ ਹਾਂ।

A ਪਾ:—ਸਕਲ ਬਨਰਾਇ ਬਾਚ। B ਪਾ:—ਸਰਨ ਚਾਹ ਤੋਂ।

* ਦੋ ਚਰਣ, ਪ੍ਰਤਿ ਚਰਣ ੪੦ ਮਾਤ੍ਰਾ, ਅੰਤ ਮਗਣ ਦਾ ਇਹ ਮੋਦਕ ਨਾਮੀ ਛੰਦ ਹੈ। ਕੁਝ ਬੀੜਾਂ ਵਿਚ ਮੋਦਕ ਸ਼ਬਦ ਦੇ ਨਾਲ 'ਸਕਲ' ਪਦ ਵੀ ਲਿਖਿਆ ਹੋਇਆ ਹੈ। ਉਸ ਤੋਂ 'ਮੋਦਕ ਸਕਲ' ਛੰਦ ਦਾ ਨਾਮ ਵੀ ਮੰਨਿਆ ਜਾ ਸਕਦਾ ਹੈ। ਅਤੇ 'ਸਕਲ ਬਨਰਾਜ ਬਾਚ' ਪਾਠ ਵੀ ਸ਼ੁਧ ਹੀ ਪ੍ਰਤੀਤ ਹੋ ਰਿਹਾ ਹੈ।

† ਦੋ ਚਰਣ, ਪ੍ਰਤਿ ਚਰਣ ੩੮ ਮਾਤ੍ਰਾ, ਪਹਿਲਾ ਤੀਜਾ ਤੇ ਅੰਤਮ ਅੱਖਰ ਗੁਰੂ ਵਾਲਾ ਸਲੋਕ ਹੈ।

[1]ਪਤਿ ਖਗਾਨਾ ਪਦ ਲਭਤੇ ਹੈ[A] ॥
[2]ਮਸਮਦ ਮਨੁਚਰੰ ਤੁਭ ਸੈ ਤ੍ਵ ਨਾਯਕਾਖਿਲ ਜਗਦ ॥੩॥
[3]ਮਿਦੀ ਬਈਕੁੰਠ ਨਾਥ ਲੱਛਮੀ ਨਾਰਾਯਨੰ ਸ੍ਰੀ ਮੁਕੰਦੰ ਸ੍ਰੀ ਬਲਭ:
[4]ਸਰਨ ਤੁਭਯੰ ਛੀਰਾਲਯ ਛੀਰ-ਸਾਗਰ ਛਿਮਾ ਨ੍ਰਿਪ: ਪ੍ਰਸੀਦ ਪੂਰਨ ਬ੍ਰਹਮ੍ਹ: ॥
॥੪॥੧੫੧॥੧੮੫੦॥੪੧੬੯॥

ਬਿਸਨੁਪਦ ਸ਼ੰਕਰ ਛੰਦ ਮਾਲਤੀ ਨਰ ਨਾਹਰ* ਖਗਪਤਿ ਬਾਚ ॥
[5]ਪ੍ਰਨਵਤ ਹਉਂ ਤੁਅ ਦੇਵ ਜਨੇਸ: ਨਿਤਯ-ਰੂਪ, ਬਈਕੁੰਠ, ਜਗੇਸ: ॥
[6]ਕਮਲਾਸਨਿ ਬਿਨੁ ਆਸਨ ਸੇਸ: ਕ੍ਰਿਪਾ-ਨਿਕੇਤ, ਪ੍ਰਪੰਨ ਸੁਖੇਸ:[B] ॥੧॥
[7]ਮੇਰੀ ਗਰੁੜਤਾ ਸਫਲ ਸੁ ਭਈ ॥ ਤ੍ਵ ਪ੍ਰਸਾਦਿ ਸ੍ਰੀ ਨਾਥੰ ਦਈ ॥
[8]ਤ੍ਵ ਸੱਤਾ ਤ੍ਵ ਜਾਨ-ਭਯੋ ਜੂ[C] ॥ ਬੈਰਾਟ ਪੁੰਸ ਕੋ ਦਾਸ ਭਯੋ ਜੂ ॥੨॥
[9]ਨਿਤਯ ਸ੍ਵਰੂਪ ਤ੍ਵ ਦਰਸਨ ਕਾਰੀ ॥ ਬਿਹੰਗ ਗਨਨ ਕੋ ਭਾ ਅਧਿਕਾਰੀ ॥
[10]ਮੈ ਤੁਧ ਅਨੁਚਰ ਕਿੰਕਰ ਥਾਰਾ ॥ ਪ੍ਰਸੰਨ ਹੋਹੁ ਕੇਸਵ ਕਰਤਾਰਾ ॥੩॥੧੫੨॥੧੮੫੧॥੪੧੭੦॥

---

੧. ਮੈਨੂੰ ਪੰਛੀਆਂ ਦੇ ਰਾਜੇ ਦਾ ਦਰਜਾ ਮਿਲਜਾ ਹੈ । ੨. ਮੈਂ ਤੇਰਾ ਦਾਸ ਹਾਂ, ਤੂੰ ਸੰਪੂਰਣ ਸੰਸਾਰ ਦਾ ਮਾਲਿਕ ਹੈਂ ੩. ਇਸ ਤਰ੍ਹਾਂ ਦੇ ਵੈਕੁੰਠ ਦੇ ਸੁਾਮੀ, ਲੱਛਮੀ ਦੇ ਪਤੀ, ਸ੍ਰੀ ਮੁਕਤ ਦਾਤੇ, ਮਾਯਾ ਦੇ ਪਿਆਰੇ। ੪. ਦੁੱਧ ਦੇ ਘਰ ਵਾਲੇ, ਦੁੱਧ ਦੇ ਸਮੁਦ੍ਰ ਵਾਲੇ ਪ੍ਰਿਥ੍ਵੀ ਦੇ ਮਾਲਿਕ ਪੂਰਣ ਵਯਾਪਕ, ਤੇਰੀ ਸ਼ਰਣ ਹਾਂ। ੫. ਹੇ ਜਨਾਂ ਦੇ ਸੁਾਮੀ ਦੇਵ, ਮੈਂ ਤੈਨੂੰ ਨਮਸਕਾਰਦਾ ਹਾਂ, (ਆਪ) ਨਿਤਯ ਰੂਪ ਵੈਕੁੰਠ, ਜਗਤ ਦੇ ਈਸ਼ੁਰ। ੬. ਲੱਛਮੀ ਦੇ ਆਸਣ ਵਾਲੇ, ਤੇ ਕ੍ਰਿਪਾ ਦੇ ਘਰ ਤੱਤਪਰ ਅਤੇ ਸੁਖਾਂ ਦੇ ਸੁਾਮੀ ਸ਼ੇਸ਼ ਦੇ ਆਸਣ ਤੋਂ ਵੀ ਬਿਨਾਂ ਹੋ। ੭ ਹੇ ਮਾਯਾ ਦੇ ਨਾਥ ਪ੍ਰੇਰਕ ! ਤੇਰੀ ਕ੍ਰਿਪਾ ਨਾਲ, ਮੇਰੀ ਗਰੁੜਤਾਈ ਸਫਲ ਹੋਈ ਹੈ। ੮. ਤੇਰੀ ਤਾਕਤ ਨਾਲ ਤੇਰਾ ਵਾਹਨ ਹੋਇਆ ਹਾਂ। ਵੈਰਾਟ ਪੁਰਖ ਦਾ ਸੇਵਕ ਹੋਇਆ ਹਾਂ। ੯. ਤੇਰੇ ਨਿਤਯ ਸੂਰੂਪ ਦੇ ਦਰਸਣ ਦਾ ਕਰਨ ਵਾਲਾ ਹਾਂ। ਸਮੁਦਾਯ ਪੰਛੀਆਂ ਦਾ ਰਾਜਾ ਹੋਇਆ ਹਾਂ। ੧੦. ਮੈਂ ਤੇਰਾ ਦਾਸ ਤੇਰਾ ਸੇਵਕ ਹਾਂ ਹੇ ਕੇਸਾਂ ਵਾਲੇ ਸ੍ਰਿਸ਼ਟਿ ਰਚਨਹਾਰ।

A ਇਸ ਪੰਗਤੀ ਦੇ ਪਾਠ ਭੇਦ 'ਮਦਪਤਿ ਖਗਾਨਾ ਲਭਤੇ ਹੈਂ' ਅਤੇ 'ਖਗਪਤਿ ਖੁਗਾਨਾ ਲਭਤੇ ਹੈ, ਵੀ ਮਿਲਦੇ ਹਨ।

B ਪਾ:—ਸੇਖਾਸਨ ਕਮਲਾਸਨ ਬਿਸਨੁ: ਕ੍ਰਿਪਾ ਨਿਕੇਤ ਪ੍ਰਸੰਨ ਸੁਖ ਸਿੰਧ

C ਪਾ:—ਤ੍ਵ ਸੱਤਾ ਤ੍ਵ ਜਾਨਤਿ ਭਯੋ ਜੂ, ਵੀ ਹੈ।

* ਚਾਰ ਚਰਣ, ਪ੍ਰਤਿ ਚਰਣ ੧੬ ਮਾਤ੍ਰਾ. ੧੮ ਗੁਰੂ ੨੮ ਲਘੂ, ਅੰਤ ਦੋ ਗੁਰੂ ਦਾ ਇਹ 'ਮਾਲਤੀ ਨਰ ਨਾਹਰ (ਚੌਪਈ) ਛੰਦ' ਹੈ।

ਬਿਸਨੁਪਦ ਸ਼ੰਕਰ, ਨੰਦੀਸੁਰ ਬਾਚ ਸਤੁਤਿ ਸਲੋਕ* ॥

[੧]ਬੰਦਤੇ ਮਿਦੰ ਮਿਦਾਂਨ: ਭੂਤ ਗ੍ਰਾਮ ਭੂਤ-ਨਾਯਕ: ॥
[੨]ਪਸੁਪਤੈ ਸੁ ਕੈਲਾਸਨਾਥੰ ਜੋਗਿਨੋ ਮਹਾ ਜੋਗਿਨ: ॥੧॥
[੩]ਮਦ ਨੰਦਤ੍ਰ ਤ੍ਰ ਪ੍ਰਸਾਦਿ ਸਫਲੰ ਤ੍ਰ ਸੱਤਾ ਤ੍ਰਿਨੇਤ੍ਰ ਜਾਨ: ॥
[੪]ਕੈਲਾਸ ਬਾਸ ਅਧਿਕਾਰੀ ਗਨਨੀਯੰ ਚਤੁਰਪਦੰ ॥੨॥
[੫]ਮਸਮਦ ਜੰਗਮ ਪ੍ਰਜਾ: ਤੁਭਜੰ ਤ੍ਰੰ ਨਾਯਕ ਚਰਾਚਰ:
[੬]ਸਰਣ ਤੁਭਜੰ ਬੈਰਾਟ ਪੁਰਖ: ਪ੍ਰਸੀਦ ਸਤੀ ਪਤੰ ਗੌਰਿ: ॥੩॥੧੫੩॥੧੯੫੨॥੪੧੭੧॥

ਬਿਸਨੁਪਦ ਸ਼ੰਕਰ, ਛੰਦ ਕਲਹੰਸ ਨਾਰਦੀ† ਨੰਦੀ ਉਚ੍ਰ ॥

[੭]ਪ੍ਰਣਵਤ ਸ੍ਰੀ ਸਰਬਲੋਹ ਗੁਸਾਈ ॥ ਬਿਧਿ,ਭਵ,ਸੇਸ,ਸਾਰਦ,ਸ੍ਰੁਤਿ-ਗਾਈ ॥
[੮]ਜਗਜ-ਪੁਰਖ,ਕਰਤਾਰ ਜਗ-ਰਾਈ ॥ ਨੇਤਿ ਨੇਤਿ ਨਿਗਮਾਗਮਨ ਗਾਈ ॥੧॥
[੯]ਮੇਰੀ ਨੰਦਿਤਾ ਸਫਲ ਦਯਾਲਾ ਸੰਤ ਮਰਾਲ ਮਾਨਸ ਕ੍ਰਿਪਾਲਾ ॥
[੧੦]ਤ੍ਰ ਸੱਤਾ ਤ੍ਰਿਨੇਤ੍ਰ ਭਗਵਾਨੂ ॥ ਜਾਨ ਭਯੋ ਬ੍ਰਹਮਾਂਡ ਤਨ ਭਾਨੂ ॥੨॥
[੧੧]ਕੈਲਾਸ ਬਾਸ,ਗਨਨੀਯ ਚਤੁਰਪਦA ॥ ਜੰਗਮ ਪ੍ਰਜਾ ਤੁਹਾਰੁ ਕੰਜ ਪਦ ॥
[੧੨]ਐਸੇ ਜੋ ਆਪ ਚਰਾਚਰ ਧੀਸੰ ॥ ਬਿਸ੍ਵਰੂਪ ਬੈਰਾਟ ਜਗਦੀਸੰ ॥੧॥
[੧੩]ਸਰਨ ਤੁਮਾਰੀ ਰਾਜਿਵ-ਲੋਚਨ ॥ ਹੋਹੁ ਪ੍ਰਸੰਨ ਬੰਦੀ ਜਨ ਮੋਚਨ ॥੧॥ਰਹਾਉ॥
॥੩॥੧੫੪॥੧੯੫੩॥੪੧੭੨॥

---

੧. ਹੇ ਇਸ ਸਮਜ ਇਹ. ਸਾਰਿਆਂ ਜੀਵਾਂ ਵਿਖੇ ਵਜਾਪਕ, ਤੱਤਾਂ ਦੇ ਸੁਆਮੀ। ੨. ਬੈਲ ਦੇ ਪਤੀ, ਕੈਲਾਸ਼ ਦੇ ਮਾਲਿਕ ਅਤੇ ਯੋਗੀਆਂ ਦੇ ਮਹਾਨ ਯੋਗੀ (ਰਾਜਜ) ! ੩. ਮੇਰੀ ਖੈਲਤਾਈ, ਤੇਰੀ ਕ੍ਰਿਪਾ ਨਾਲ ਸਫਲ ਹੋਈ ਹੈ, ਤੇਰੀ ਤਾਕਤ ਨਾਲ ਸ਼ਿਵਾਂ ਦਾ ਵਾਹਨ ਹੋਇਆ ਹਾਂ। ੪. ਕੈਲਾਸ਼ ਪ੍ਰਬਤ ਉਪਰ ਵਾਸਾ ਹੈ ਅਤੇ ਪਸ਼ੂਆਂ ਦਾ (ਮੈਂ) ਗਿਣਣ ਯੋਗਜ ਮਾਲਿਕ ਹਾਂ। ੫. ਹੇ ਵੈਰਾਟ-ਪੁਰਖ ਤੇਰੀ ਸ਼ਰਣ ਹਾਂ, ੬. ਹੇ ਸਤੀ ਗੌਰੀ ਦੇ ਪਤੀ। ੭. ਹੇ ਸ੍ਰੀ ਸਰਬਲੋਹ, ਪ੍ਰਿਥਵੀ ਪਤੀ, (ਆਪ ਨੂੰ) ਨਮਸਕਾਰਦਾ ਹਾਂ। (ਆਪ ਦਾ ਨਾਮ) ਬ੍ਰਹਮਾ, ਸ਼ਿਵ, ਸ਼ੇਸ਼ਨਾਗ, ਸਾਰਸ੍ਵਤੀ ਅਤੇ ਵੇਦਾਂ ਨੇ ਗਾਇਨ ਕੀਤਾ ਹੈ। ੮. ਹੇ ਅਗਨਿ ਦੇਵ, ਕਰਨਹਾਰ, ਜਗਤ ਦੇ ਰਾਜੇ। ਵੇਦਾਂ ਸ਼ਾਸਤ੍ਰਾਂ ਨੇ ਬੇਅੰਤ ਬੇਅੰਤ ਕਰ ਕੇ ਉਚਾਰਿਆ ਹੈ। ੯. ਹੇ ਦਜਾਲ, ਮੇਰੀ ਬੈਲਤਾਈ ਸਫਲ ਹੈ। ਹੇ ਸੰਤਾਂ ਰੂਪ ਹੰਸਾਂ ਦੇ ਮਾਨ ਸਰੋਵਰ ਕ੍ਰਿਪਾਲੂ। ੧੦. ਤੇਰੀ ਤਾਕਤ ਨਾਲ (ਮੈਂ) ਸ਼ਿਵ ਭਗਵਾਨ ਦਾ ਵਾਹਨ ਹੋਇਆ ਤਾਂ ਬ੍ਰਹਮੰਡ ਵਿਚ ਸਰੀਰ ਉੱਜੁਲ ਹੈ। ੧੧. ਕੈਲਾਸ਼ ਤੇ ਨਿਵਾਸ ਹੈ ਅਤੇ ਚੁਪਾਇਆਂ ਜਾਨਵਰਾਂ ਵਿਚ ਗਿਣਣ ਯੋਗਜ ਹਾਂ। ਹੇ ਕਵਲਾਂ ਵਾਂਗ ਚਰਣਾਂ ਵਾਲੇ. (ਮੈਂ) ਤੇਰੀ ਜੰਗਲ ਪ੍ਰਜਾ ਹਾਂ। ੧੨. ਇਸ ਤਰ੍ਹਾਂ ਦੇ ਜਿਹੜੇ ਤੁਸੀਂ ਚਰ ਅਚਰ ਦੇ ਅਧਿਪਤਿ ਹੋ। ਸੰਸਾਰ ਰੂਪ ਵੈਰਾਟ ਅਤੇ ਜਗਤ ਦੇ ਈਸ਼ੁਰ। ੧੩. ਹੇ ਕਮਲ ਨੈਨ, ਤੇਰੀ ਸ਼ਰਣ ਹਾਂ। ਹੇ ਜਨਾਂ ਦੀ ਕੈਦ ਨੂੰ ਕੱਟਣ ਵਾਲੇ।

A ਪਾ:—ਗਨਨੀਜ ਚਰਜ ਪਦ, ਵੀ ਹੈ। ਵੇਖੋ ਬੀੜ ਸ਼ਹੀਦ ਬਾਗ਼ ਆਨੰਦਪੁਰ ਸਾਹਿਬ।

* ਦੋ ਚਰਣ, ਪ੍ਰਤਿ ਚਰਣ ੨੮ ਮਾਤ੍ਰਾ, ਅੰਤ ਗੁਰੂ ਦਾ ਇਹ ਸ਼ਲੋਕ ਹੈ।

† ਚਾਰ ਚਰਣ, ਪ੍ਰਤਿ ਚਰਣ ੧੭ ਮਾਤ੍ਰਾ, ਅੰਤ ਦੋ ਗੁਰੂ ਦਾ 'ਕਲਹੰਸ ਨਾਰਦੀ' ਨਾਮੇ ਛੰਦ ਹੈ।

ਬਿਸਨੁਪਦ ਸ਼ੰਕਰ, ਮਰਾਲਬਾਚ ਸਤੁਤਿ ਸਲੋਕ ਸਾਰਦਾ* ॥

[1]ਖੰਦਤੇ ਪਰਮ-ਹੰਸੇ, ਪਾਰਗ੍ਰਾਮੀ, ਪ੍ਰਾਣ-ਦੱਤ ਪਰਮੇਸ਼੍ਰਰ:
[2]ਪੁਰੁਸੋਤਮੰ, ਪਾਰਬ੍ਰਹਮੰ, ਪਰਮ ਪ੍ਰਧਾਨ-ਪੁਰਖੰ ਸਰਬੋਤਮ: ॥
[3]ਮਦ ਹੰਸਤ੍ਰ ਤ੍ਰ ਪ੍ਰਸਾਦਿ ਸਫਲੰ, ਤ੍ਰ ਸੱਤਾ ਪ੍ਰਾਨਿਨ ਪੰਚ ਭਉਤਕ ਕਾਂਯਾ ਧਾਰਹੀ ॥
[4]ਬ੍ਰਹਮ੍ਰ ਜਾਨ ਸਮੀਪਿ ਤਸਜੈ ਤ੍ਰੰ ਪਰਮ-ਹੰਸ ਪਰਮੇਸੁਰਹ ॥੨॥
[5]ਸਰਨ ਨਾਥੰ ਅਬਜਕਤਿ, ਬਿਸਨੁ: ਪ੍ਰਸੀਦ ਸ੍ਰੀ-ਪਰਮ-ਪਾਵਨਹ ।੩॥੧੫੫॥੧੮੫੪॥੪੧੭੩॥

ਬਿਸਨੁਪਦ ਸ਼ੰਕਰ, ਮਰਾਲ-ਉਚ੍ਰੂA ਛੰਦ ਨਾਗਰਾ† ॥

[6]ਪ੍ਰਨਵਤ ਹਉਂ ਤੁਅੰ ਸ੍ਰੀ ਸੁ ਗੋਪਾਲਾ ॥ ਗੋਬਿੰਦ, ਗਦਾ-ਧਰ, ਅਸੁਰਨ-ਸਾਲਾ ॥
[7]ਖਗ-ਪਤਿ-ਗਾਮੀ ਬਈਕੁੰਠ-ਨਾਥੰ ॥ ਸਰਬਲੋਹੰ ਭਗਵਨ ਧਰਮਗਾਥੰ ॥੧॥
[8]ਮੇਰੀ ਮਰਾਲਤ ਸਫਲ ਭਗਵਨ ਦੇਵ ॥ ਭੂਤਨ ਦੇਹ ਦੇਵਹ ਸੇਵB
[9]ਪ੍ਰਾਨ ਰੂਪ ਹ੍ਵੈ ਬਸਜੈ ਦੇਹ ਪੰਚਭਉਤਕ ਪੰਚ ਪ੍ਰਾਨ ਗ੍ਰੇਹ ॥੨॥
[10]ਬ੍ਰਹਮ ਜਾਨ ਬ੍ਰਹਮ ਲੋਕ ਬਾਸ ॥ ਮੈਂ ਕੰਕਰ ਥਾਰੋ ਸਦ: ਪ੍ਰਕਾਸ ॥
[11]ਐਸੇ ਜੁ ਆਪ ਪਰਮ-ਹੰਸ,ਪਰਮ-ਈਸ ॥ ਸਰਨ ਸਰਨ ਸਰਨ ਪ੍ਰਸੰਨ ਮਈਸ ॥
॥੩॥੧੫੬॥੧੮੫੫॥੪੧੭੪॥

---

੧. ਹੇ ਪਰਮ ਹੰਸ ਸਭ੍ਰ ਦਾ ਪਾਰ ਉਤਾਰਾ ਕਰਨ ਵਾਲੇ, ਸ੍ਵਾਸ ਦੇਣ ਵਾਲੇ, ਪਰਮ ਈਸ਼੍ਵਰ । ੨ ਪੁਰੁਸ਼ਾਂ ਤੋਂ ਉੱਤਮ ਦੂਰ ਤੱਕ ਵਜਾਪਕ, ਮੁਖਜ ਪੁਰੁਖ ਅਤੇ ਸਾਰਿਆਂ ਤੋਂ ਉੱਤਮ । ੩. ਮੇਰੀ ਹੰਸਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਤਾਕਤ ਨਾਲ ਪ੍ਰਾਣ ਧਾਰੀਆਂ ਦੀ ਪੰਜ ਭੂਤਕ ਦੇਹ ਧਾਰ ਰਹਿਆ ਹਾਂ । ੪. ਬ੍ਰਹਮਾਂ ਦਾ ਵਾਹਨ ਹਾਂ ਅਤੇ ਉਸੇ ਦੇ ਹੀ ਪਾਸ ਰਹਿਣ ਵਾਲਾ ਹਾਂ, ਤੂੰ ਪਰਮ-ਹੰਸ, ਪਰਮ ਈਸੂਰ ਹੈਂ । ੫. ਹੇ ਵਜਕਤੀ ਰਹਿਤ ਸ਼ੁੱਧ ਸ੍ਰੀ ਪਰਮ ਪਵਿਤ੍ਰ ਨਾਥ,(ਤੇਰੀ) ਸ਼ਰਣ ਹਾਂ । ੬. ਹੇ ਪ੍ਰਿਥ੍ਵੀ ਦੇ ਪਾਲਕ, ਮੈਂ ਤੈਨੂੰ ਨਮਸਕਾਰ ਕਰਦਾ ਹਾਂ । ਵੇਦਾਂ ਤੋਂ ਪ੍ਰਤਿ ਪਾਦਿਤ, ਗਦਾ ਧਾਰੀ, ਦੈਂਤਾਂ ਨੂੰ ਦੁੱਖ ਦੇਣ ਵਾਲੇ, ਗਰੁੜ ਤੇ ਚੜ੍ਹ ਕੇ ਚਲਣ ਵਾਲੇ । ੭. ਵੈਕੁੰਠ ਦੇ ਮਾਲਿਕ ! ਸ੍ਰੀ ਸਰਬਲੋਹ, ਗੁਣਵੰਤ ਅਤੇ ਧਰਮ ਦੀ ਕਥਾ ਵਾਲੇ । ੮. ਹੇ ਭਗਵਾਨ ਦੇਵ ! ਮੇਰੀ ਹੰਸਤਾਈ ਸਫਲ ਹੈ, (ਮੈਂ) ਜੀਵਾਂ ਦੀ ਦੇਹ ਹਾਂ ਅਤੇ ਦੇਵਤਿਆਂ ਤੋਂ ਭੀ ਸੇਵਨ ਯੋਗ ਹਾਂ । ੯. ਸ੍ਵਾਸ ਰੂਪ ਹੋ ਕੇ ਸਰੀਰ ਵਿਚ ਵਸਿਆ ਹੋਇਆ ਹਾਂ । ਪੰਚ ਭੂਤਕ ਦੇਹ, ਪੰਜਾਂ ਹੀ ਪ੍ਰਾਣਾਂ ਦਾ ਘਰ ਹੈ । ੧੦. ਬ੍ਰਹਮਾ ਦਾ ਵਾਹਨ ਹਾਂ ਅਤੇ ਬ੍ਰਹਮ ਲੋਕ ਵਿਚ ਹੀ (ਮੇਰਾ) ਵਾਸਾ ਹੈ । ੧੧. ਹੇ ਨਿਤਜ ਪ੍ਰਕਾਸ਼, ਮੈਂ ਤੇਰਾ ਦਾਸ ਹਾਂ । ਇਸ ਤਰ੍ਹਾਂ ਦੇ ਜਿਹੜੇ ਤੁਸੀਂ ਉੱਤਮ ਵਿਚਾਰਵਾਨ ਪਰਮ ਈਸੂਰ ਹੋ ।

A ਸ੍ਰੀ ਆਨੰਦਪੁਰ ਸਾਹਿਬ ਸ਼ਹੀਦ ਬਾਗ ਵਾਲੀ ਬੀੜ ਵਿਚ 'ਮੰਗਲ ਉਚੂ' ਪਾਠ ਨਹੀਂ ਹੈ ।

B ਇਹ ਪੰਗਤੀ ਵੀ ਸ੍ਰੀ ਆਨੰਦਪੁਰ ਸਾਹਿਬ ਵਾਲੀ ਬੀੜ ਦਾ ਲਿਖਾਰੀ ਛਡ ਗਿਆ ਹੈ ਪ੍ਰੰਤੂ ਸ੍ਰੀ ਨਾਨਕਿਆਣੇ ਸਾਹਿਬ ਜੀ ਹੈ ।

* ਦੋ ਚਰਣ, ਪ੍ਰਤਿ ਚਰਣ ੩੨ ਮਾਤ੍ਰਾ, ਤੀਜਾ, ਅਠਵਾਂ, ਨੌਵਾਂ ਤੇ ਅੰਤਮ ਅੱਖਰ ਗੁਰ ਵਾਲਾ ਇਹ 'ਸਾਰਦਾ' ਨਾਮੀ ਸ਼ਲੋਕ ਹੈ ।

† ਚਾਰ ਚਰਣ, ਪ੍ਰਤਿ ਚਰਣ ੧੮ ਮਾਤ੍ਰਾ, ਅੰਤ ਦੋ ਗੁਰੂ ਦਾ 'ਨਾਗਰਾ' ਨਾਮਕ ਛੰਦ ਹੈ ।

ਬਿਸਨੁਪਦ ਸ਼ੰਕਰ, ਐਰਾਵਤ ਬਾਚ ਸਤੁਤਿ ਸਲੋਕ* ॥

[1]ਬੰਦਤੇ ਬਾਰਿਜ-ਬਦਨੰ ਕਮਲਾਖਜੰ ਪਦਮਾ ਪਤਿ:
[2]ਬੰਦਤੇ ਮ੍ਰਿਨਾਲ-ਪਾਨੰ ਕੰਜ-ਨਾਭ ਸ੍ਰੀ ਜਦੂਪਤਿ: ॥੧॥
[3]ਮਦ ਗਜਿੰਦ੍ਰਤੁ ਤ੍ਵ ਪ੍ਰਸਾਦਿ ਸਫਲੰ ਵਜ੍ਰ ਧਰ ਜਾਨ ਹੰ ॥
[4]ਗਣਨੀਯ ਚਤੁਸਪਦਾਨਾਙ ਚਰਪਦ ਪ੍ਰਜਾ ਜੰਗਮੰ ਤ੍ਵੰ ॥
[5]ਮਿਦੰ ਜਗਜ ਪੁਰਖੁ ਭਗਵਾਨੰ ਸਰਨ ਤੁਭਜੰ ਪ੍ਰਜੀਦ ਹਰਿ ॥੨॥੧੫੭॥੧੮੫੬॥੪੧੭੫॥

ਬਿਸਨੁਪਦ ਸ਼ੰਕਰ ਛੰਦ ਮਰਹਰਾ ਕੰਜਮਾਲੀ† ਐਰਾਵਤ ਉਚੂ ॥

[6]ਪ੍ਰਨਵਤ ਕਮਲ-ਬਦਨ ਦ੍ਰਿਗ-ਚਾਰੁਨ, ਪਦ-ਸਰੋਜ ਕਮਲਾਸੰ ॥
[7]ਲਖਮੀ-ਵਰ ਮ੍ਰਿਨਾਲ ਕਰ ਪਾਵਨ ਪਦ-ਸਰੋਜ ਮ੍ਰਿਦ ਹਾਸੰ ॥੧॥
[8]ਮੇਰੀ ਗਜੇਂਦ੍ਰਤੁ ਤ੍ਵ ਪ੍ਰਸਾਦਿ ਸਫਲ ਭਈ, ਤ੍ਵ ਸੱਤਾ ਵਜ੍ਰ-ਧਰ ਕੋ ਬਾਹਨ ॥
[9]ਗਨਨੀਯੰ ਪਸੁਅਨ ਮੋ, ਤੁਮਰੋ ਪ੍ਰਜਾ ਜੰਗਮ ਚਾਹਨ ॥੨॥
[10]ਐਸੇ ਜੁ ਆਪ ਤ੍ਰਿਭਵਨ-ਨਾਯਕ, ਜਗਦੀਸੁਰ ਭਗਵਾਨ ਗਦਾ-ਧਰ ॥
[11]ਸਰਨ ਤੁਮਾਰੀ ਸ੍ਰੀਪਤਿ ਸ੍ਰੀਧਰ ਹੋਹੁ ਪ੍ਰਸੰਨ ਧਰਾ-ਧਰ ਚਕ੍ਰ-ਧਰ ॥੩॥੧੫੮॥੧੮੫੭॥੪੧੭੬॥

---

੧. ਕਮਲ ਵਾਂਗੁ ਮੁਖ ਵਾਲੇ, ਕਮਲਾਂ ਵਾਂਗੁ ਨੇਤ੍ਰਾਂ ਵਾਲੇ, ਲਛਮੀ ਦੇ ਪਤੀ ਨੂੰ ਨਮਸਕਾਰਦੇ ਹਾਂ । ੨. ਕਮਲਾਂ ਵਾਂਗੂ ਹੱਥਾਂ ਵਾਲੇ, ਕਮਲ ਜਹੀ ਧੁੰਨੀ ਵਾਲੇ ਸ੍ਰੀ ਯਾਦਵ ਪਤਿ ਨੂੰ ਨਮਸਕਾਰਦੇ ਹਾਂ । ੩. ਮੇਰੀ ਗਜਿੰਦ੍ਰਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ, (ਮੈਂ) ਇੰਦ੍ਰ ਦਾ ਵਾਹਨ ਹਾਂ । ੪. ਪਸ਼ੂਆਂ ਵਿਚ ਗਿਣਨ ਯੋਗ ਹਾਂ, ਤੇਰੀ ਚਹੁੰ ਪੈਰਾਂ ਵਾਲੀ ਜੰਗਮ ਪ੍ਰਜਾ ਹਾਂ ੫. ਇਸ ਤਰ੍ਹਾਂ ਅਗਨਿ ਦੇਵ ਭਗਵਾਨ ਹਰੀ, ਤੇਰੀ ਸ਼ਰਣ ਹਾਂ ੬. ਹੇ ਕਮਲ ਵਾਂਗੁ ਮੁਖ ਵਾਲੇ, ਸੁੰਦ੍ਰ ਨੇਤ੍ਰਾਂ ਵਾਲੇ, ਕਮਲਾਂ ਵਾਂਗੁ ਚਰਨਾਂ ਵਾਲੇ, ਕਮਲਾਂ ਵਾਂਗੁ ਨੇਤ੍ਰਾਂ ਵਾਲੇ । ੭. ਲੱਛਮੀ ਦੇ ਪਤਿ, ਕਮਲਾਂ ਵਾਂਗੁ ਹੱਥਾਂ ਵਾਲੇ, ਪਵਿਤ੍ਰ ਕਮਲਾਂ ਵਾਂਗੂ ਚਰਨਾਂ ਵਾਲੇ ਅਤੇ ਕੋਮਲ ਹਾਸੇ ਵਾਲੇ । ੮. ਮੇਰੀ ਹਾਥੀਆਂ ਦੀ ਇੰਦ੍ਰ ਦਾ ਵਾਹਨ ਹੋਇਆ ਹਾਂ । ਹੇ ਨਾ ਇੱਛਾ ਵਾਲੇ । ੯. ਮੈਂ ਪਸ਼ੂਆਂ ਵਿਚ ਗਿਣਨ ਯੋਗ ਹਾਂ ਅਤੇ ਤੇਰੀ ਵਿਚਰਨ ਵਾਲੀ ਪ੍ਰਜਾ ਹਾਂ । ੧੦. ਇਸ ਤਰ੍ਹਾਂ ਦੇ ਜਿਹੜੇ ਤੁਸੀਂ ਤਿੰਨਾਂ ਲੋਕਾਂ ਦੇ ਸੁਆਮੀ, ਜਗਤ ਦੇ ਈਸੁਰ, ਭਗਵਾਨ, ਗਦਾਧਾਰੀ । ੧੧. ਮਾਇਆ ਦੇ ਪਤੀ, ਮਾਇਆ ਦੇ ਆਸਰ, ਧਰਤੀ ਨੂੰ ਥੰਮਣ ਵਾਲੇ, ਚਕ੍ਰਧਾਰੀ ਹੇ, ਤੁਹਾਡੀ ਸ਼ਰਣ ਹਾਂ ।

* ਦੋ ਚਰਣ, ਪ੍ਰਤਿ ਚਰਣ ੨੫ ਮਾਤ੍ਰਾ ਅੰਤ ਗੁਰੁ ਦਾ ਇਹ ਸ਼ਲੋਕ ਹੈ ।

† ਦੋ ਚਰਣ, ਪ੍ਰਤਿ ਚਰਣ ੨੮ ਮਾਤ੍ਰਾ, ੧੬-੧੨ ਤੇ ਵਿਸ਼੍ਰਾਮ ਅੰਤ ਦੋ ਗੁਰੁ, ਦਾ ਇਹ 'ਮਰਹਰਾ ਕੰਜਮਾਲੀ ਛੰਦ ਹੈ ।

ਬਿਸਨੁਪਦ ਸ਼ੰਕਰ, ਸਲਾਮਕਰਣ ਬਾਚ ਮਤ੍ਰਿਤਿ ਸਲੋਕ ਬਿਸਲ ਰੂਪੀ* ॥
[1]ਬੰਦਤੇ ਮਹਾ ਤੇਜ ਪ੍ਰਕਾਸੰ ਜਾਜੁਲਜ-ਸੁਰੂਪ ਚ ॥
[2]ਬੰਦਤੇ ਤ੍ਰੈਲੋਕ ਪ੍ਰਕਾਸੰ ਮਣਿ ਮਯੰਕ ਤੇਜਸ: ॥੧॥
[3]ਮਦ ਅਸ੍ਵਤ੍ਰ ਤ੍ਵ ਪ੍ਰਸਾਦਿ ਸਫਲੰ ਤ੍ਵ ਸੱਤਾ ਸੁਰੂਪ ਰਵਿ ਭਗਵਾਨ ਭਵਾਮਿ ਜਾਨ: ॥
[4]ਮਦ ਗਤੰ ਸੰਪੂਰਣੰ ਬ੍ਰਹਮਾਂਡ ਬਿਧA ਪ੍ਰਜਾਸ੍ਰ ਮਦਾਸ੍ਰਜ:
[5]ਮਸਮਦ ਬਾਹਨੀ ਪ੍ਰਜਾ ਤ੍ਵਭਜੈ ਭਵੰB ਨਾਯਕ ਬਿਸੰਭਰ ॥੨॥
[6]ਸਿਦੰ ਜਜੋਤਿ-ਸੁਰੂਪ ਤੇਜਸ੍ਵੀ ਸ੍ਵਜੰ-ਪ੍ਰਭਾਸ ਨਾਰਾਯਨ:
[7]ਸਰਨ ਤ੍ਵਭਯੰ ਦੀਨ ਬਤਸਲ: ਪ੍ਰਸੀਦ ਪਰਮਾਨੰਦ ਪਰਬ੍ਰਹਮ ਪਰਮਾਤਮ੍ਹ ॥
॥੩॥੧੫੯॥੧੮੫੮॥੪੧੭੭॥

ਬਿਸਨੁਪਦ ਸ਼ੰਕਰ, ਛੰਦ ਅਨਯਚ† ਸਲਾਮ ਕਰਣ ਵਾਚ ॥
[8]ਪ੍ਰਣਵਤ ਪਰਮ ਜੋਤਿ ਸੁਰੂਪ ਤੇਜਸ੍ਵੀ ਤੇਜਮਯ ਝਲਕ ਤਨ,
[9]ਸੁਰ, ਸਸਿ, ਮੈਨ ਐਨ ਚੈਨ ਹੋਤ ਨਿਰਖੈ ॥
[10]ਬ੍ਰਹਮ, ਸਿਵ, ਚਕ੍ਰ, ਸੇਸ, ਨਾਰਦ, ਸਾਰਦ-ਰਟਤਿ-ਨਾਮ-ਨਾਮੀ,
[11]ਹੋਤੁ ਪਾਰ ਗਾਮੀ ਸਭਿ ਪਦ ਕੰਜ ਪਰਸੈ
[12]ਕਰਤੁ ਜੁਹਾਰ ਠਾਂਢੇ ਦਰਬਾਰ ਸਭੀ ਦਿਬਜ ਦੇਵ ਅਸੁਰ,
[13]ਪਾਵਤ-ਫਲ-ਚਾਰ ਅਰਥ, ਧਰਮ, ਕਾਮ, ਮੁਕਤੰ ॥

---

੧. ਬਹੁਤ ਤੇਜ਼ ਪ੍ਰਕਾਸ਼ ਵਾਲੇ ਅਤੇ ਪ੍ਰਜੁਲਤਿ ਅਗਨਿ ਸੁਰੂਪ, ਨੂੰ ਨਮਸਕਾਰਦੇ ਹਾਂ । ੨. ਤਿੰਨਾਂ ਲੋਕਾਂ ਵਿਚ ਪ੍ਰਕਾਸ਼ਮਾਨ, ਚੰਦ੍ਰਮਣੀ ਅਤੇ ਤੇਜ (ਸੁਰੂਪ) ਨੂੰ । ੩. ਮੇਰਾ ਘੋੜਾਪਨ ਤੇਰੀ ਕ੍ਰਿਪਾ ਨਾਲ ਸਫਲ ਹੈ। ੪ ਤੇਰੀ ਤਾਕਤ ਨਾਲ ਸੂਰਜ ਵਾਹਨ ਹੋਇਆ ਹਾਂ (ਜਿਹੜਾ ਕਿ) ਹੇ ਭਗਵਾਨ (ਤੇਰਾ ਹੀ) ਸੁਰੂਪ ਹੈ । ੫ ਮੇਰੀ-ਚਾਲ ਸਾਰੇ ਬ੍ਰਹਮਾਂਡ ਦੀ ਹੈ, ਬ੍ਰਹਮਾ ਦੀ (ਸਾਰੀ) ਸ੍ਰਿਸ਼ਟੀ ਮੇਰੇ ਆਸ੍ਰਜ ਹੈ । ਮੈਂ ਤੇਰੀ ਚਲਣ ਵਾਲੀ ਪ੍ਰਜਾ ਹਾਂ, ਆਪ ਮਾਲਿਕ ਅਤੇ ਸੰਸਾਰ ਨੂੰ ਪਾਲਣ ਵਾਲੇ ਹੋ। ੬. ਇਸ ਤਰ੍ਹਾਂ ਦੇ ਜਜੋਤੀ ਸੁਰਪ ਤੇਜਮਯ, ਆਪੇ ਹੀ ਪ੍ਰਗਟ ਹੋਣ ਵਾਲੇ, ਜਲ ਵਿਖੇ ਘਰ ਵਾਲੇ। ੭.ਹੇ ਗਰੀਬਾਂ ਦੇ ਪਿਆਰੇ, ਤੇਰੀ ਸ਼ਰਣ ਹਾਂ ।੮. ਪਰਮ-ਜਜੋਤੀ-ਸੁਰੂਪ ਨੂੰ ਨਮਸਕਾਰਦੇ ਹਾਂ(ਜਿਹੜਾ ਕਿ)ਤੇਜ ਵਾਲਾ ਹੈ.ਤੇਜ ਰੂਪ ਸ਼ਰੀਰ ਦੀ ਝਲਕ ਵਾਲਾ ਹੈ। ੯.ਸੂਰਜ ਚੰਦ੍ਰਮਾਹ ਕਾਮਦੇਵ ਨੂੰ ਭੀ ਚੰਗੀ ਤਰ੍ਹਾਂ ਵੇਖਣ ਨਾਲ ਸ਼ਾਂਤੀ ਹੋ ਜਾਂਦੀ ਹੈ। ੧੦.ਬ੍ਰਹਮਾ, ਸ਼ਿਵ, ਇੰਦ੍ਰ ਸੇਸ਼ਨਾਗ, ਨਾਰਦ ਰਿਖਿ ਅਤੇ ਸਰਸ੍ਵਤੀ ਵੀ ਪਰਮੇਸ੍ਵਰ ਦਾ ਨਾਮ ਉਚਾਰਦੇ ਹਨ । ੧੧. ਅਤੇ ਚਰਨਾਂ ਕਵਲਾਂ ਦੇ ਸਪਰਸ਼ ਕਰਨ ਨਾਲ ਮੁਕਤ ਹੁੰਦੇ ਹਨ । ੧੨ ਸਾਰੇ ਦਰਬਾਰ ਦੇ ਅੱਗੇ ਖਲੋਤੇ ਹੋਏ ਨਮਸਕਾਰਾਂ ਕਰਦੇ ਹਨ। ੧੩. ਮਾਯਾ, ਧਰਮ ਪੁਤ੍ਰ ਅਤੇ ਮੁਕਤ ਇਨ੍ਹਾਂ ਚਹੁੰਆਂ ਫਲਾਂ ਨੂੰ ਪਾਂਦੇ ਹਨ ।

A ਪਾ: ਬ੍ਰਿਧ. ਵੀ ਹੈ ।

B ਮਾਲੂਮ ਪੈਂਦਾ ਹੈ ਕਿ 'ਤ੍ਵੰ' ਦੀ ਥਾਂ 'ਭਵੰ' ਪਾਠ ਹੋ ਗਯਾ ਹੈ ।

* ਦੋ ਚਰਣ, ਪ੍ਰਤਿ ਚਰਣ ੨੬ ਮਾਤ੍ਰਾ. ਦਾ ਬਿਸਲ ਰੂਪੀ ਸ਼ਲੋਕ ਹੈ ।

† ਚਾਰ ਚਰਣ, ਪ੍ਰਤਿ ਚਰਣ ੫੦ ਮਾਤ੍ਰਾ ੨੯-੨੧ ਤੇ ਵਿਸ੍ਰਾਮ ਅੰਤ ਗੁਰੂ ਦਾ ਇਹ 'ਅਨਯਚ' ਨਾਮੀ ਛੰਦ ਹੈ। 'ਅਨਯਚ' ਦਾ ਅਰਥ 'ਅਤੇ ਹੋਰ' ਵੀ ਹੈ ।

[1]ਚਾਰ ਖਸ਼੍A ਅਸ਼੍-ਦਸ ਨਾਨਾ ਮਤ ਮਤਨਵਾਰੇ ਬਾਂਛਿਤ ਤੋਹਿ,
[2]ਸਾਧਨ ਸਾਧ ਦ੍ਰਿਢ ਕਰਤਿ ਜੋਗ ਜੁਗਤੰ ॥੧॥
[3]ਮੇਰੀ ਤੁਰੰਗਤ੍ਰ ਸਫਲ ਭਈ ਤੁਅ ਪ੍ਰਸਾਦਿ,
[4]ਤੁਅ ਸੱਤਾ ਸ੍ਵਰੂਪ ਸੂਰ ਥਾਰੋ ਭਯੋ ਨਾਥ ਬਾਹਨB ॥
[5]ਗਤਿ ਬ੍ਰਹਮਾਂਡਨ ਮੇ ਬਿਧ ਪੂਜਾ ਕੇ ਸਿਧ ਹੇਤ ਕਾਜ ਸਗਲ,
[6]ਹਉਂ ਬਾਹਨੀ ਪੂਜਾ ਨਾਥ ਗਾਹਨ ॥
[7]ਤੇਰੀ ਜੋਤਿ ਖੰਡ ਅਉ ਬ੍ਰਹਮੰਡ ਮਾਹਿ ਪੂਰ ਰਹੀ,
[8]ਤੂੰ ਹੀ ਚਰ ਅਚਰ ਰੂਪ ਹੋਇ ਰਹਯੋ ਬਿਰਾਜਮਾਨ ॥
[9]ਐਸੇ ਜੋ ਆਪ ਜੋਤਿ ਸ੍ਵਰੂਪ ਤੇਜਸ੍ਵੀ ਸ੍ਵਯਮ੍ ਪ੍ਰਕਾਸ,
[10]ਨਾਰਾਯਨ ਸਰਨ ਤੋਰਿ ਪ੍ਰਸੰਨ ਹੋਹੁ ਭਗਵਾਨ ॥੨॥੧੬੦॥੧੮੫੯॥੪੧੭੮॥

ਬਿਸਨੁਪਦ ਸ਼ੰਕਰ, ਸੂਰਜਬਾਚ ਸਤੁਤਿ ਸਲੋਕ* ॥

[11]ਬੰਦਤੇ ਜਗ-ਬੰਦ ਸ੍ਵ-ਪ੍ਰਕਾਸ ਸ੍ਵਛੰਦ, ਸੁਤਹ-ਸਿੱਧ ਦੇਵ-ਦੇਵੰ
[12]ਬਿਸ੍ਵੇਸੰ ਬਿਸ੍ਵ ਨਾਥੰ ਬਿਸਨੁ, ਲੋਕਨਾਥ, ਲੋਕ-ਪਾਲ ਦੇਵੰ ॥੧॥

---

੧.ਚਾਰ (ਵੇਦ ਅਥਵਾ ਵੇਦਾਂ ਦੇਕਰਤਾ),ਛੇ (ਸ਼ਾਸਤ੍ਰ ਅਥਵਾ ਸ਼ਾਸੱਤ੍ਰਾਂ ਦੇ ਰਚਿਤਾ), ਅਠਾਰਾਂ (ਪੁਰਾਣ ਅਥਵਾ ਪੁਰਾਣਾਂ ਦੇ ਕਰਤੇ), ਬੇਅੰਤ ਮੱਤ ਅਤੇ ਮੱਤਾਂ ਦੇ ਅਵਿਲੰਬੀ ਤੈਨੂੰ ਚਾਹੁੰਦੇ ਹਨ । ੨.ਪ੍ਰਪੱਕ ਯੋਗ ਦੀਆਂ ਯੁਕਤੀਆਂ (ਧਾਰਨ) ਕਰਦੇ ਹਨ । ੩.ਮੇਰੀ ਘੋੜਦਾੜੀ ਤੇਰੀ ਕ੍ਰਿਪਾ ਨਾਲ ਸਫਲ ਹੋਈ ਹੈ। ੪. ਹੇ ਨਾਥ, ਤੇਰਾ ਸ੍ਵਰੂਪ ਜੋ ਸੂਰਜ ਹੈ ਉਸਦਾ ਵਾਹਨ, ਮੈਂ ਤੇਰੀ ਤਾਕ਼ਤ ਨਾਲ ਹੋਇਆ ਹਾਂ। ੫. ਮੇਰਾ ਭ੍ਰਮਣ (ਸਾਰੇ) ਬ੍ਰਹਮਾਂਡ ਵਿਖੇ ਹੈ, ਬ੍ਰਹਮਾ ਦੀ ਸ੍ਰਿਸ਼ਟੀ ਦੇ ਸਾਰੇ ਕਾਰਜ ਪੂਰੇ ਹੁੰਦੇ ਹਨ। ੬. ਹੇ ਫਿਰਨ ਵਾਲਿਆਂ ਦੇ ਨਾਥ ! ਅਸੀਂ ਵਾਹਨਾਂ ਵਾਲੀ ਪੂਜਾ ਹਾਂ। ੭. ਤੇਰਾ ਪ੍ਰਕਾਸ਼ ਖੰਡਾਂ ਅਤੇ ਬ੍ਰਹਮੰਡ ਵਿਚ ਪਰਿਪੂਰਣ ਹੋ ਰਹਿਆ ਹੈ। ੮. ਤੂੰ ਹੀ ਜੜਾਂ ਜੰਗਮਾਂ ਦਾ ਸ੍ਵਰੂਪ ਹੋ ਕੇ ਸਥਿਤ ਹੋ ਰਹਿਆ ਹੈਂ। ੯. ਇਸ ਤਰ੍ਹਾਂ ਜਿਹੜੇ ਤੁਸੀਂ ਜਯੋਤੀ ਸ੍ਵਰੂਪ, ਤੇਜਮਾਨ ਆਪੇ ਹੀ ਪ੍ਰਕਾਸ਼ ਵਾਲੇ ਹੋ। ੧੦. ਹੇ ਨਾਰਾਇਨ ਭਗਵਾਨ ! ਤੇਰੀ ਸ਼ਰਣ ਹਾਂ। ੧੧. ਜਗਤ ਪੂਜਕ.ਆਪੇ ਹੀ ਪ੍ਰਕਾਸ਼ਮਾਨ, ਸ੍ਵਤੰਤ੍ਰ, ਆਪਣੇ ਆਪ ਹੀ ਪ੍ਰਾਪਤ, ਦੇਵਤਿਆਂ ਦੇ ਭੀ ਦੇਵ। ੧੨.ਵਿਸ਼੍ਵ ਦੇ ਈਸ਼੍ਵਰ, ਸੰਸਾਰ ਦੇ ਮਾਲਿਕ, ਸ਼ੁੱਧ, ਲੋਕਾਂ ਦੇ ਨਾਥ, ਭਵਨਾਂ ਨੂੰ ਪਾਲਣ ਵਾਲੇ ਪ੍ਰਕਾਸ਼ ਨੂੰ ਨਮਸਕਾਰਦੇ ਹਾਂ।

A ਪਾ:—ਚਾਰ ਖਟ ।

B ਪਾ:—ਤੁਅ ਸੱਤਾ ਸਿਵ ਸੂਰ ਰੂਪ ਥਾਰੋ ਭਯੋ ਨਾਥ ਤੁਅ ਬਾਹਨ, ਵੀ ਹੈ, ਵੇਖੋ ਬੀੜ ਸ੍ਰੀ ਨਾਨਕਿਆਣਾ ਸਾਹਿਬ ਜੀ (ਸੰਗਰੂਰ)) ।

* ਦੋ ਚਰਣ, ਪ੍ਰਤਿ ਚਰਣ ੩੨ ਮਾਤ੍ਰਾ, ੧੭-੧੩ ਤੇ ਵਿਸ਼੍ਰਾਮ ਅੰਤ ਦੋ ਗੁਰੂ ਦਾ ਇਹ ਸਲੋਕ ਹੈ। ਸ਼ਾਇਦ ਲਿਖਾਰੀ ਤੋਂ ਭੁੱਲ ਨਾਲ ਸਲੋਕ ਦਾ ਨਾਮ ਨਹੀਂ ਲਿਖਿਆ ਗਿਆ।

ਮਦ ਸੂਰਤ੍ਰ ਤ੍ਰ ਪ੍ਰਸਾਦਿ ਸਫਲੰ ਤ੍ਰ ਸੱਤਾ ਪ੍ਰਕਾਸ ਤ੍ਰੈਲੋਕ ਦ: ॥
ਆਧਾਰ ਬਿਸ੍ਵ ਮਕਲਸ੍ਰ ਸਿਧਜ ਕਾਰਜ ਜਗਤ੍ਰ ਚ
ਮਸਮਦ ਚਛੁ ਬੈਰਾਟ ਤਨੁ ਤੁਭਜੰ ਕੁਰਵੰਤਮ੍ ਨਿਤਜ ਮੰਗਲ
ਮਿਦੇ ਜੋਤਿ-ਸ੍ਰੂਪ ਸੁਤਹ-ਪ੍ਰਕਾਸ ਬਿਸ੍ਵੰਭਰ ਭਗਵਾਨ: ਸਰਣ ਤੁਭਜੇ ਪ੍ਰਸੀਦਮੇ ॥
॥੩॥੧੬੧॥੧੮੬੦॥੪੧੭੫॥

ਬਿਸਨੁਪਦ ਸ਼ੰਕਰ, ਛੰਦ ਤਰੰਗਨੀ* ਸੂਰਜੰਬਾਚ ॥

ਪ੍ਰਣਵਤ ਹਉਂ ਪੁਰਖੂਤ ਪਾਦ ਸਰੋਜ ਅਛੂਤ
ਜਗ੍ਰ-ਨਾਥੰ ਮਹਾਨ ਸਰਬਲੋਹੰ ਸੁਜਾਨ
ਮੇਰੀ ਸੂਰਤਾ ਭਈ ਸਫਲ ॥ ਤ੍ਰ ਪ੍ਰਸਾਦਿ ਪਦ-ਕਮਲ
ਤ੍ਰ ਸੱਤਾ ਬਿਸ੍ਵ ਸਕਲ ॥ ਪ੍ਰਕਾਸ ਕਰਤ ਜਗ ਬਿਮਲ ॥੨॥
ਸਕਲ ਪੂਜਾ ਕਾਰਜ ਕਰਤ ਅਧਾਰ ਭੂਤ ਮਹੀ ਭਰਤ
੧੦ਹਉਂ ਨੇਤ੍ਰ ਤਨੁ ਬੈਰਾਟ ॥ ਸ੍ਰੂਪ ਪੂਰਣ ਥਾਟ A ॥੩॥
੧੧ਸੁਤਹ-ਪ੍ਰਕਾਸ ਸੰਭੂ ਦੇਵ ॥ ਭਗਵਾਨ ਅਲਖਤ ਭੇਵ ॥
੧੨ਸਰਣ ਤੁਮਾਰੀ ਹਰੀ ॥ ਪ੍ਰਸੰਨ ਹੋਵਹੁ ਹਰੀ ॥੪॥੧੬੨॥੧੮੬੧॥੪੧੮੦॥

ਬਿਸਨੁਪਦ ਸ਼ੰਕਰ, ਮਜੰਕ ਬਾਚ ਸਤੁਤਿ, ਸਲੋਕ ਤਾਰਨੀ†

੧੩ਬੰਦਤੇ ਪਰਮ-ਸੀਤਲੰ ਹਿਮਕਰ ਅੰਮ੍ਰਿਤ-ਮਜ ਦਰਸਨੰ ॥
੧੪ਮਹਾ-ਮੰਗਲ ਮੋਹਨਿ-ਮੂਰਤਿ, ਨਮਸਤੁਭਜੰ ਛਟਾਧਰ ।੧॥

੧. ਮੇਰੀ ਸੂਰਜਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਸੱਤਾ ਨਾਲ ਤਿੰਨ-ਲੋਕ ਦਾ ਪ੍ਰਕਾਸ਼ ਕਰਤਾ ਹਾਂ। ੨. ਸਾਰੇ ਸੰਸਾਰ ਦਾ ਆਸ਼੍ਰਜ ਹਾਂ ਅਤੇ ਜਗਤ ਦੇ ਕਾਰਜਾਂ ਨੂੰ ਪੂਰਾ ਕਰਨ ਯੋਗਜ ਹਾਂ। ੩. ਮੈਂ ਤੇਰੇ ਵੈਰਾਟ ਸ਼ਰੀਰ ਦਾ ਨੇਤ੍ਰ ਹਾਂ ਸਦਾ ਹੀ ਖ਼ੁਸ਼ੀਆਂ ਕਰਦੇ ਹਨ। ੪. ਇਸ ਤਰ੍ਹਾਂ ਦੇ ਜੋਤੀ ਸ੍ਰੂਪ, ਆਪੇ ਹੀ ਪ੍ਰਕਾਸ਼ਮਾਨ, ਸੰਸਾਰ ਨੂੰ ਪਾਲਣਹਾਰ। ੫. ਮੈਂ ਉੱਤਮ ਪੁਰਸ਼ ਨੂੰ ਨਮਸਕਾਰਦਾ ਹਾਂ। ਇਸ ਦੇ ਚਰਨ ਕੰਵਲ ਛੋਹਣ ਤੋਂ ਰਹਿਤ ਹਨ। ੬. ਜਗਤ ਦਾ ਵੱਡਾ ਨਾਥ ਹੈ। ਸ੍ਰੀ ਵੱਡ੍ਹੰਗ ਚਤ੍ਰ ਹੈ। ੭. ਹੇ ਕੰਵਲਾਂ ਵਾਂਗੂ ਚਰਨਾਂ ਵਾਲੇ ! ਤੇਰੀ ਕ੍ਰਿਪਾ ਨਾਲ ਮੇਰੀ ਸੂਰਜ ਤਾਈ ਸਫਲ ਹੋਈ ਹੈ। ੮, ਤੇਰੀ ਸੱਤਾ ਨਾਲ ਸਾਰੇ ਸੰਸਾਰ ਵਿਚ ਚਮਕ ਕੇ ਨਿਰਮਲ ਪ੍ਰਕਾਸ਼ ਕਰਦਾ ਹਾਂ। ੯. ਸਾਰੀ ਪੂਜਾ ਦੇ ਕੰਮ ਕਰਦਾ ਹਾਂ। ਧਰਤੀ ਦੇ ਮਾਲਿਕ ! ਮੈਂ ਆਸ਼੍ਰਜ ਰੂਪ ਹਾਂ। ੧੦ (ਤੇਰੇ) ਪੂਰਣ ਬਣਾਵ ਵਾਲੇ ਵੈਰਾਟ ਸ੍ਰੂਪ ਸਰੀਰ ਦਾ ਮੈਂ ਨੇਤ੍ਰ ਹਾਂ। ੧੧. ਹੇ ਆਪਣੇ ਆਪ ਹੀ ਪ੍ਰਕਾਸ਼ ਵਾਲੇ ਸ਼ਿਵ, ਦੇਵ, ਭੇਦਾਂ ਦੇ ਨਾ ਜਾਣੇ ਜਾਣ ਵਾਲੇ। ੧੨. ਭਗਵਾਨ ਹਰੀ ! ਤੇਰੀ ਸਰਣ ਹਾਂ। ੧੩. ਬਹੁਤ ਠੰਢੇ, ਵਰ੍ਹਦੀਆਂ ਕਿਰਣਾਂ ਵਾਲੇ, ਅੰਮ੍ਰਿਤ ਰੂਪ ਦਰਸ਼ਣ ਵਾਲੇ। ੧੪. ਅਤਜੰਤ ਕਲਜਾਣ ਰੂਪ, ਮੋਹ ਲੈਣ ਵਾਲੀ ਮੂਰਤੀ ਨੂੰ ਨਮਸਕਾਰਦਾ ਹੇ ਪ੍ਰਕਾਸ਼ ਦੇ ਧਾਰਨ ਵਾਲੇ।

A ਪਾ:—ਸਿਵਰੂਪ ਪੂਰਣ ਥਾਟ, ਵੀ ਹੈ।

* ਚਾਰ ਪਾਦ, ਪ੍ਰਤਿ ਚਰਣ ੧੧ ਮਾਤ੍ਰਾ, ਅੰਤ ਜਗਣ (ISI) ਦਾ ਇਹ ਤਰੰਗਨੀ ਨਾਮਕ ਛੰਦ ਹੈ। ਇਸ ਨੂੰ 'ਅਹੀਰ' 'ਅਭੀਰ' ਤੇ 'ਆਭੀਰ' ਵੀ ਕਹਿੰਦੇ ਹਨ।

† ਦੋ ਚਰਣ, ਪ੍ਰਤਿ ਚਰਣ ੨੮ ਮਾਤ੍ਰਾ, ਅੰਤ ਗੁਰੂ ਦਾ ਇਹ ਤਾਰਨੀ ਨਾਮੇ ਸ਼ਲੋਕ ਹੈ।

[1]ਮਦ ਚੰਦ੍ਰਤ੍ਵ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਬਿਸ੍ਵ ਪ੍ਰਕਾਸਤੇ ॥
[2]ਪਾਲਯਤੇ ਪ੍ਰਜਾ ਬਿਸ੍ਵੰ ਕ੍ਰਿਣਾ ਦ੍ਵਾਰ ਸਰਬ ਮਉਸ਼ਧੀ ॥
[3]ਸਿੰਚਤਮ੍ ਅੰਮ੍ਰਿਤੰ ਚਈਵ ਮੁਤਪਤਿ ਸਰਬ ਜੀਵ ਚ ॥੨॥
[4]ਮਸਮਦ ਪ੍ਰਧਾਨ ਪੁਤ੍ਰੋਹੰ ਤ੍ਵੰ ਜਨਕ ਜਗਤ੍ਰ ਚ ॥
[5]ਮਿਦੰ ਜਗਦ ਗੁਰੁ ਜਨਗ੍ਨਾਥ ਸਰਣ ਤੁਭ੍ਯੰ ਪ੍ਰਸੀਦ ਮੇ ॥੩॥੧੬੩॥੧੮੬੨॥੪੧੮੧॥

ਬਿਸ਼ਨੁਪਦ ਸ਼ਕਰ, ਛੰਦ ਮੋਨਕ*, ਚੰਦ੍ਰਮਾ ਬਾਚ ॥

[6]ਪ੍ਰਨਵਤ ਸੀਤਲ ਹਿਮਕਰ ਹੀ ॥ ਸਰਬਲੋਹ ਜਨੇਂਦ੍ਰ ਵਰ ਹੀ ॥
[7]ਈਸ਼ ਜਨਾਰਦਨ ਸਾਵਰਿ ਹੀ ॥ ਲਖਮੀ ਸਉੰਦਰਯ ਰਾਵਰਿ ਹੀ ॥੧॥
[8]ਮੇਰੀ ਚੰਦ੍ਰਤ੍ਵ ਸਫਲ ਪ੍ਰਸਾਦਿ ਤੁਮਾਰੇ ॥ ਤ੍ਵ ਸੱਤਾ ਬਿਸ੍ਵ ਪ੍ਰਕਾਸ ਸਾਰੇ ॥
[9]ਪਾਲਨ ਪੋਸਨ ਜਗ ਕੀ ਮੁਝ ਤੇ ॥ ਕ੍ਰਿਨ ਦ੍ਵਾਰ ਸਕਲ ਅੰਨ ਅਉਸ਼ਧੀ
ਸੀਚਤਿ ਸੁਧਾ ਰਸ ਮੁਖਤੇ ॥੨॥
[10]ਉਤਪਤਿ ਸਕਲ ਜੀਵਨ ਕੀ ਤਾਂਤੇ ਬਿਧ ਪ੍ਰਜਾ ਕੀ ਸਾਰੇ ॥
[11]ਕਾਰਜ ਕਾਰੀ ਪ੍ਰਧਾਨ ਪੁਤ੍ਰ ਹਮ ਥਾਰੇ ॥
[12]ਐਸੇ ਜੋ ਆਪ ਜਗਤ-ਪਿਤ, ਜਗਤ-ਗੁਰੁ, ਜਗੰਨਾਥ ॥
[13]ਸਰਨ ਤੁਮਾਰੀ ਸਰਨਜ,ਮਹਾ-ਪ੍ਰਭੁ ਆਰਤ-ਹਰਨ ਅਕਾਥ ॥੩॥੧੬੪॥੧੮ ੩॥੪੧੮੨॥

---

੧. ਮੇਰੀ ਚੰਦ੍ਰਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ ਤੇਰੀ ਤਾਕਤ ਨਾਲ ਹੀ ਸੰਸਾਰ ਨੂੰ ਪ੍ਰਕਾਸ਼ਮਾਨ ਕਰਦਾ ਹਾਂ। ੨. ਸੰਸਾਰ ਦੀਆਂ ਸਾਰੀਆਂ ਉਤਪਤਿ ਹੋਈਆਂ ਬੂਟੀਆਂ ਨੂੰ ਕ੍ਰਿਣਾ ਰਾਹੀਂ ਪਾਲਦਾ ਹਾਂ, ੩. ਅੰਮ੍ਰਿਤ ਸਿੰਜਦਾ ਹਾਂ ਅਤੇ ਹੋਰ ਸਾਰਿਆਂ ਜੀਵਾਂ ਦੀ ਹੀ ਪੈਦਾਇਸ਼ ਕਰਦਾ ਹਾਂ। ੪. ਮੈਂ ਮੁਖ੍ਯ ਪੁਤ੍ਰ ਹਾਂ ਅਤੇ ਤੂੰ ਸੰਸਾਰ ਦਾ ਪਿਤਾ ਹੈਂ । ੫. ਇਸ ਪ੍ਰਕਾਰ ਦੇ ਜਗਤ-ਗੁਰੂ ਜਗਤ ਦੇ ਸੁਆਮੀ ! ਤੇਰੀ ਸਰਣ ਹਾਂ। ੬. ਠੰਢੇ, ਬਰਫ ਦੀਆਂ ਕ੍ਰਿਣਾਂ ਵਾਲੇ ਨੂੰ ਹੀ ਨਮਸਕਾਰਦਾ ਹਾਂ । ਵੱਜ੍ਰਾਂਗ, ਜਨਾਂ ਦਾ ਸੁਆਮੀ ਦੇਵਤਿਆ ਦਾ ਸ੍ਰੇਸ਼ਠ ਹੀ ਹੈ । ੭. ਈਸੁਰ, ਸੇਵਕਾਂ ਤੋਂ ਮੰਗਣ ਵਾਲੇ, ਕਾਲੇ ਨੂੰ ਹੀ, ਲੱਛਮੀ ਦੇ (ਸੌਂਦਰਯ) ਮਾਲਿਕ, ਆਪ ਨੂੰ ਹੀ। ੮. ਤੇਰੀ ਕ੍ਰਿਪਾ ਨਾਲ ਮੇਰੀ ਚੰਦ੍ਰਮਾਹਤਾਈ ਸਫਲ ਹੈ। ਤੇਰੀ ਤਾਕਤ ਨਾਲ ਸਾਰੇ ਸੰਸਾਰ ਨੂੰ ਪ੍ਰਕਾਸਦਾ ਹਾਂ। ੯. ਮੇਰੇ ਤੋਂ ਹੀ ਸੰਸਾਰ ਦੀ ਪਾਲਣਾ ਪੋਖਣਾ ਹੁੰਦੀ ਹੈ ਕ੍ਰਿਣਾਂ ਰਾਹੀਂ ਸਾਰੇ ਅਨਾਜ ਅਤੇ ਬੂਟੀਆਂ ਨੂੰ ਮੁਖ ਤੋਂ ਅੰਮ੍ਰਿਤ ਰਸ ਸਿੰਜਦਾ ਹਾਂ । ੧੦. ਸਾਰੇ ਜੀਵਾਂ ਦੀ ਤਿਸ ਤੋਂ ਹੀ ਪੈਦਾਇਸ਼ ਹੈ ਅਤੇ ਸਾਰੀ ਹੀ ਬ੍ਰਹਮਾਂ ਦੀ ਸ੍ਰਿਸ਼ਟੀ ਹੀ ਜੀ। ੧੧. ਕੰਮ ਕਰਨ ਵਾਲੇ ਅਸੀਂ ਤੇਰੇ ਮੁਖ੍ਯ ਪੁਤ੍ਰ ਹਾਂ। ੧੨. ਇਸ ਤਰ੍ਹਾਂ ਦੇ ਜਿਹੜੇ ਤੁਸੀਂ ਸੰਸਾਰ ਦੇ ਪਿਤਾ, ਜਗਤ ਦੇ ਉਪਦੇਸ਼ਟਾ, ਜਗਤ ਦੇ ਮਾਲਿਕ। ੧੩. ਸਰਣ ਯੋਗ੍ਯ, ਮਹਾਂ ਪ੍ਰਭੂ, ਦੁਖਾਂ ਨੂੰ ਨਾਸ਼ ਕਰਨ ਵਾਲੇ ਕਥਨ ਤੋਂ ਬਾਹਰ ।

* ਚਾਰ ਚਰਣ, ਪ੍ਰਤਿ ਚਰਣ ੧੪ ਮਾਤ੍ਰਾ, ਅੰਤ ਗੁਰੂ ਦਾ ਇਹ ਮੋਨਕ ਛੰਦ ਹੈ।

ਬਿਸਨੁਪਦ ਸ਼ੰਕਰ, ਉਡਗਨ ਬਾਰ ਸਤੁਤਿ ਸਲੋਕ*

[1]ਤਾਰਾ-ਪਤਯੇ, ਜਗਤ-ਪਤਯੇ, ਨਖਯਤ੍ਰ-ਪਤਯ, ਮਰਕ-ਪਤਯੇ, ਮਯੰਕ-ਪਤਯੇ ਬਿਸ੍ਵ-ਨਾਥ ॥

[2]ਬੰਦਤੇ ਤ੍ਵੰ ਰਮਾਪਤਯੰ ਉਮਾਪਤਯੰ ਸਚੀ ਪਤਯੰ ਪ੍ਰਭਾਪਤਯੰ ਪੁਰਾਨੰ ਸਨਾਤਨ: ॥੧॥

[3]ਮਦ ਨਖਯਤ੍ਰੂਤ੍ਵ ਤ੍ਵ ਪ੍ਰਸਾਦਿ ਸਫਲੇ, ਤ੍ਵ ਸੱਤਾ ਬਿਸ੍ਵ ਬਿਵਹਾਰ ਸਿਧ:

[4]ਸੁਭਾਸੁਭ ਫਲ ਚਈਵ ਮਦਾਸਯ ਫਲ ਪ੍ਰਾਪਤ:

[5]ਮਸਮਦ ਕਾਰਜ ਕਾਰੀ ਪ੍ਰਜਾ ਤੁਭਯੇ ਤ੍ਵੰ ਪ੍ਰਜਾ-ਪਤਿ ਪ੍ਰਜਾ-ਪਾਲਕਹ ॥

[6]ਸਰਨ ਤੁਭਯੇ ਪ੍ਰਜੇਸ ਭਗਵਨ ਸਰਨ ਤੁਭਯੇ ਪ੍ਰਸੀਦ ਮੇ ॥੩॥੧੬੫॥੧੮੬੪॥੪੧੮੩॥

ਬਿਸਨੁਪਦ ਸ਼ੰਕਰ, ਛੰਦ ਚੌਪਈ ਚਾਰਨੀ †, ਤਾਰਾਬਾਚ ॥

[7]ਪ੍ਰਨਵਤ ਇਸ੍ਵ - ਰੂਪ, ਮੰਗਲ - ਕਰ ॥ ਜਗਪਤਿ, ਜਗ:ਨਾਯਕ ਬਿਸ੍ਵੇਸ੍ਵਰ ॥

[8]ਪਦਮਾ - ਵਰ ਪਰਮਾਤਮ ਨਰਹਰਿ ਸਰਬਲੋਹ ਜਗਦੀਸ ਬਿਸ੍ਵੰਭਰ ॥੧॥

[9]ਮੇਰਿ ਨਖਯਤ੍ਰੂਤ੍ਵ ਸਫਲ ਭਈ ਪ੍ਰਭੁ ॥ ਤ੍ਵ ਪ੍ਰਸਾਦਿ ਤ੍ਵ ਸੱਤਾ ਸ੍ਰੀ ਪਤਿ ॥

[10]ਬਿਸ੍ਵ ਬਿਵਹਾਰ ਸਿਧ ਸਭੁ ਮਾਂਤੇ ॥ ਸੁਭਾਸੁਭ ਫਲ ਪ੍ਰਾਪਤ ਯਾ ਤੇ ॥੨॥

[11]ਕਾਰਜ ਕਾਰੀ ਪ੍ਰਜਾ ਤਿਹਾਰੋ ਐਸੇ ਜੋ ਆਪ ਪ੍ਰਜਾ - ਪਤਿ ਸਾਰੋ ॥

[12]ਪ੍ਰਜਾ ਪਾਲ ਪ੍ਰਜੇਸ ਭਗਵਾਨ ॥ ਹੋਹੁ ਪ੍ਰਸੰਨ ਸ੍ਰੀ ਸਾਰੰਗ ਪਾਨ ॥੩॥੧੬੬॥੧੮੬੫॥੪੧੮੪॥

---

੧. ਤਾਰਿਆਂ ਦੇ ਮਾਲਿਕ, ਸੰਸਾਰ ਦੇ ਮਾਲਿਕ, ਨਛੱਤ੍ਰਾਂ ਦੇ ਮਾਲਿਕ, ਸੂਰਜ ਦੇ ਮਾਲਿਕ, ਚੰਦ੍ਰਮਾਂ ਦੇ ਮਾਲਿਕ ਅਤੇ ਜਗਤ ਦੇ ਮਾਲਿਕ ਨੂੰ। ੨. ਹੇ ਲੱਛਮੀ ਦੇ ਮਾਲਿਕ, ਪਾਰਬਤੀ ਦੇ ਮਾਲਿਕ, ਸਚੀ ਦੇ ਮਾਲਿਕ, ਚਾਨਣ ਮਾਲਿਕ ਅਤੇ ਪੁਰਾਣੇ ਤੋਂ ਪੁਰਾਣੇ, ਤੈਨੂੰ ਨਮਸਕਾਰਦਾ ਹਾਂ। ੩. ਮੇਰੀ ਨਛਤ੍ਰਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਤਾਕਤ ਨਾਲ ਹੀ ਸੰਸਾਰ ਦੇ ਵਿਹਾਰਾਂ ਦੀ ਸਿਧੀ ਕਰਦਾ ਹਾਂ। ੪. ਚੰਗੇ ਤੇ ਬੁਰੇ ਫਲ ਦਾ ਭੀ ਮੇਰੇ ਆਸ੍ਰੇ ਹੀ ਨਤੀਜਾ ਮਿਲਦਾ ਹੈ। ੫. ਮੈਂ ਤੇਰੀ ਕਾਰਜ ਕਰਨ ਵਾਲੀ ਪ੍ਰਜਾ ਹਾਂ, ਤੂੰ ਪ੍ਰਜਾ ਦਾ ਪਤੀ ਪ੍ਰਜਾ ਨੂੰ ਪਾਲਣ ਵਾਲਾ ਹੈਂ। ੬. ਹੇ ਪ੍ਰਜਾ ਦੇ ਈਸ਼੍ਵਰ ਭਗਵਨ ! ਤੇਰੀ ਸ਼ਰਣ ਹਾਂ, ਤੇਰੀ ਸਰਣ ਹਾਂ, ਮੇਰੇ ਤੇ ਪ੍ਰਸੰਨ ਹੋ ! ੭. ਸੰਸਾਰ ਰੂਪ, ਕਲਯਾਣ ਕਰਨਹਾਰ, ਜਗਤ ਦੇ ਪਤੀ, ਸੰਸਾਰ ਦੇ ਮਾਲਿਕ, ਵਿਸ੍ਵ ਦੇ ਈਸ੍ਵਰ, ੮. ਸ੍ਰੀ ਵੰਨ੍ਹਪ, ਜਗਤ ਦੇ ਈਸ਼੍ਵਰ ਅਤੇ ਸੰਸਾਰ ਪਾਲਣਹਾਰ। ੯. ਹੇ ਮਾਯਾ ਪਤੀ ਪ੍ਰਭੂ ! ਤੇਰੀ ਕ੍ਰਿਪਾ ਨਾਲ ਮੇਰੀ ਨਛੱਤ੍ਰਤਾਈ ਸਫਲ ਹੋਈ ਹੈ। ੧੦. ਤੇਰੀ ਤਾਕਤ ਨਾਲ ਮੇਰੇ ਤੋਂ ਹੀ ਸੰਸਾਰ ਦੇ ਵਿਹਾਰ ਪੂਰੇ ਹੁੰਦੇ ਹਨ। ਇਸੇ ਤੋਂ ਹੀ ਚੰਗੇ ਬੁਰੇ ਫਲ ਮਿਲਦੇ ਹਨ। ੧੧. ਤੇਰੀ ਕੰਮ ਕਰਨ ਵਾਲੀ ਪ੍ਰਜਾ ਹਾਂ। ਇਹੋ ਜਹੇ [illegible] ਸਾਰੀ ਪ੍ਰਜਾ ਦੇ ਮਾਲਿਕ ਹੋ। ੧੨ ਪ੍ਰਜਾ ਦੇ ਪਾਲਣ ਵਾਲੇ, ਪ੍ਰਜਾ ਦੇ ਈਸ੍ਵਰ।

* ਦੋ ਚਰਣ, ਪ੍ਰਤਿ ਚਰਣ ੪੫ ਮਾਤ੍ਰਾ, ਅੰਤ ਗੁਰੁ ਦਾ ਇਹ ਸਲੋਕ ਹੈ। ਲਿਖਾਰੀ ਦੀ ਭੁੱਲ ਦਾ ਸਦਕਾ ਇਸ ਸਲੋਕ ਦਾ ਸੰਗਜਕ ਸਬਦ ਨਹੀਂ ਲਿਖਿਆ ਗਿਆ।

† ਚਾਰ ਚਰਣ, ਪ੍ਰਤਿ ਚਰਣ ੧੬, ਮਾਤ੍ਰਾ ੧੩ ਗੁਰੂ ੩੮ ਲਘੂ, ਅੰਤ ਦੋ ਲਘੂ ਦੀ ਇਹ ਚਾਰਣੀ ਨਾਮੀ ਚੌਪਈ ਹੈ।

ਬਿਸਨੁਪਦ ਸ਼ੰਕਰ, ਰਾਸਿ ਬਾਚ ਸਤੁਤਿ ਸਲੋਕ ਸੁਮੁਖੀ * ॥

[1]ਬੰਦਤੇ ਗਗਨੰ, ਗੰਭੀਰ ਮਰਕ ਮਯੰਕ ਪ੍ਰਦੀਪਤੰ ਚ ॥
[2]ਨਖ੍ਯਤ੍ਰ ਰਾਸਿ ਗ੍ਰਹ ਸਰਬਈ ਸਰਬ ਸੱਤਾ ਜਨਾਰਦਨ: ॥੧॥
[3]ਮਦ ਰਾਸਿਤ੍ਰ ਤ੍ਵ ਪ੍ਰਸਾਦਿ ਸਫਲੰ ਤ੍ਵ ਸੱਤਾ ਪਾਲਨ ਜਗਤ੍ਰ ਚ ॥
[4]ਸਰਬ ਬਿਵਹਾਰ ਕਾਰਜ ਸਰਬ ਥਾਨੰ ਮਦਾਸ੍ਰਯ ਸਮੁਦਭਵ: ॥੨॥
[5]ਮਸਮਦ ਦੰਡ ਧਾਰੀ ਪ੍ਰਜਾ ਤੁਭਯੰ ਤ੍ਵੰ ਦਰਪ - ਮਥਨ ਪ੍ਰਭੂ:
[6]ਮਿਦੰ ਦ੍ਰਪ ਸੇਨ ਭਗਵਾਨੰ ਸਰਨ ਤੁਭਯੰ ਪ੍ਰਸੀਦ ਮੇ ॥੩॥੧੬੭॥੧੮੬੬॥੪੧੮੫॥

ਬਿਸਨੁਪਦ ਸ਼ੰਕਰ, ਰਾਸਿ ਬਾਚ, ਛੰਦ ਚੰਦ੍ਰਕਲਾ ਮਨਿ ਮਾਲੀ † ॥

[7]ਪ੍ਰਨਵਤ ਭੁਜ ਚਾਰ ਸੁਰਾਜਿਤ ਹੈਂ ॥ ਦਰ, ਚਕ੍ਰ, ਗਦਾ, ਅਸਿ-ਛਾਜਿਤ-ਹੈ ॥
[8]ਧ੍ਰਿਤਿ ਕੁੰਡਲ ਕ੍ਰੀਟ ਬਿਰਾਜਿਤ ਹੈ ॥ ਸਰਬਲੋਹ ਜਨਿੰਦ੍ਰ ਗਾਜਿਤ ਹੈ ॥੧॥
[9]ਮੇਰੀ ਦ੍ਵਾਦਸਿ ਰਾਸਿਤ੍ਰ ਫਲ ਦਾਯਕ ਹੈ ॥ ਤ੍ਵ ਸਤਾ ਬਿਸ੍ਵ ਬਿਵਹਾਰ ਸਭਿ ॥
[10]ਮੋ ਤੇ ਕਾਰਜਿ ਸਾਧਤਿ ਹੈ॥ਸੁਭਾਸੁਭ ਫਲ ਸਫਲ ਮੋਤੇ ਪ੍ਰਾਨੀ ਸਕਲ ਕਰਮ ਨਾਧਤਿ ਹੈ‡॥੨॥
[11]ਦੰਡ ਧਾਰੀ ਪ੍ਰਜਾ ਤ੍ਵ ਦਾਸ ਤੁ ਹੈ ॥ ਦ੍ਰਪ ਮਥਨ ਮਹਾ ਮੁਨੀ ਭਾਸਤੁ ਹੈ ॥
[12]ਦ੍ਰਪ-ਸੇਨ ਭਗਵਾਨ ਸਰਨਾਗਤਿ ਹੈ ॥ ਤੁਮ ਹੋਹੁ ਪ੍ਰਸੰਨ ਵਰ ਮਾਂਗਤਿ ਹੈ ॥
।੩॥੧੬੮॥੧੮੬੭॥੪੧੮੬॥

---

੧. ਅਸਮਾਨ ਭਾਂਗ ਗਹਿਰੇ ਖ਼ਜਾਲ ਵਾਲੇ ਅਤੇ ਸੂਰਜ, ਚੰਦ੍ਰਮਾਂ ਨੂੰ ਭੀ ਪ੍ਰਕਾਸ਼ ਦੇਣ ਵਾਲੇ ਨੂੰ ਨਮਸਕਾਰਦੇ ਹਾਂ। ੨. ਨਛੱਤ੍ਰ, ਰਾਸੀਆਂ, ਗ੍ਰਹ ਸਭ ਨੂੰ ਪਰਮੇਸ਼ੁਰ ਦੀ ਹੀ ਸਾਰੀ ਤਾਕਤ ਹੈ। ੩. ਤੇਰੀ ਕ੍ਰਿਪਾ ਨਾਲ ਮੇਰੀ ਰਾਸਿਤਾਈ ਸਫਲ ਹੈ ਅਤੇ ਤੇਰੀ ਤਾਕਤ ਨਾਲ ਹੀ ਜਗਤ ਦਾ ਪਾਲਨ (ਕਰਦੀਆਂ) ਹਾਂ। ੪. ਸਾਰਿਆਂ ਸਥਾਨਾਂ ਵਿਚ ਸਾਰੇ ਹੀ ਵਿਹਾਰ ਕਾਰਜ ਮੇਰੇ ਆਸ਼੍ਰਜ ਨਾਲ ਪੈਦਾ ਹੁੰਦੇ ਹਨ। ੫. ਅਸੀਂ ਤੇਰੇ ਲਈ ਦੰਡਧਾਰੀ ਪ੍ਰਜਾ ਹਾਂ ਤੂੰ ਹੰਕਾਰ ਨੂੰ ਨਾਸ਼ ਕਰਨ ਵਾਲਾ ਪ੍ਰਭੂ ਹੈਂ। ੬. ਇਸ ਤਰ੍ਹਾਂ ਦੇ ਅਭਿਮਾਨ ਰੂਪ ਸੈਨਾ ਵਾਲੇ ਭਗਵਾਨ! ਤੇਰੀ ਸ਼ਰਣ ਹਾਂ।

੭. ਜਿਸ ਦੀਆਂ ਚਾਰ ਬਾਹਾਂ ਵਿਰਾਜਦੀਆਂ ਹਨ ਉਸ ਨੂੰ ਨਮਸਕਾਰਦੇ ਹਾਂ। ਸੰਖ, ਚਕ੍ਰ ਗਦਾ ਤੇ ਤਲਵਾਰ ਸੋਭਦੀ ਹੈ। ੮. ਕੁੰਡਲ ਧਾਰੇ ਹੋਏ ਹਨ, ਮੁਕਟ (ਸਿਰ ਤੇ) ਵਿਰਾਜਦਾ ਹੈ। ਵੱਜ੍ਰਾਂਗ ਜਨਾਂ ਦਾ ਇੰਦ੍ਰ ਯੁੱਧ ਵਿਚ ਗਜਿਰਹਿਆ ਹੈਂ। ੯. ਮੇਰੀ ਬਾਹਾਂ ਰਾਸਿਤਾਈ ਫਲ ਦੇਣ ਵਾਲੀ ਹੈ। ੧੦. ਤੇਰੀ ਤਾਕਤ ਨਾਲ ਸਾਰੀ ਦੁਨੀਆਂ ਦੇ ਮੇਰੇ ਤੋਂ ਵਿਹਾਰ ਕਾਜ ਮੇਲਦੀ ਹੈ। ਚੰਗੇ ਤੇ ਬੁਰੇ ਫਲ ਮੇਰੇ ਤੋਂ ਹੀ ਸਫਲ ਹੁੰਦੇ ਹਨ, ਸਾਰੇ ਪ੍ਰਾਣੀ ਕਰਮਾਂ ਨੂੰ (ਮੇਰੇ ਰਾਹੀਂ ਹੀ) ਉਲੰਘਦੇ ਹਨ। ੧੧. ਤੇਰੇ ਦਾਸ, ਤੇਰੀ ਦੰਡਧਾਰੀ ਪ੍ਰਜਾ ਹਾਂ। ਤੈਨੂੰ ਮਹਾ ਮੁਨੀ ਜਨ ਹੰਕਾਰ ਨੂੰ ਨਾਸ਼ ਕਰਨ ਵਾਲਾ ਕਹਿੰਦੇ ਹਨ। ੧੨. ਹੇ ਹੰਕਾਰ ਦੀ ਫੌਜ ਵਾਲੇ ਭਗਵਾਨ! (ਦਾਸ) ਸ਼ਰਣ ਆਇਆ ਹੈ।

* ਦੋ ਚਰਣ, ਪ੍ਰਤਿ ਚਰਣ ੨੬ ਮਾਤ੍ਰਾ ਦਾ ਸੁਮੁਖੀ ਸ਼ਲੋਕ ਹੈ।

† ਚਾਰ ਚਰਣ, ਪ੍ਰਤਿ ਚਰਣ ੧੬ ਮਾਤ੍ਰਾ, ੧੫ ਗੁਰੂ ੩੪ ਲਘੂ ਦਾ ਇਹ ਚੰਦ੍ਰਕਲਾ ਮਨਿ ਮਾਲੀ ਨਾਮੇ (ਚੌਪਈ) ਛੰਦ ਹੈ।

‡ ਇਸ ਪਉੜੀ ਦੀਆਂ ਸਾਰੀਆਂ ਹੀ ਬੀੜਾਂ ਵਿਚ ਤਿੰਨੇ ਤੁਕਾਂ ਮਿਲੀਆਂ ਹਨ ਅਤੇ ਪਾਠ ਭੀ ਉਪਰੋਕਤ ਤਰੀਕੇ ਨਾਲ ਹੀ ਟੁਟਾ ਫੁਟਾ ਮਿਲਦਾ ਹੈ। ਮਾਲੂਮ ਪੈਂਦਾ ਹੈ ਕਿ ਲਿਖਾਰੀ ਤੋਂ ਭੁਲ ਨਾਲ ਚੌਥੀ ਤੁਕ ਵਿਚੇ ਹੀ ਮਿਲ ਗਈ ਹੈ ਅਤੇ ਕੁਝ ਪਦ ਲਿਖਣ ਤੋਂ ਰਹਿ ਗਏ ਹਨ।

ਬਿਸਨੁਪਦ ਸ਼ੰਕਰ, ਗ੍ਰਹ ਬਾਚ ਸਤ੍ਰਤਿ ਸਲੋਕ * ॥

[1]ਬੰਦਤੇ ਸਰਨਾਗਤਿ ਦੀਨਾ ਪਤਿ ਪਰਿਤ੍ਰਾਨੁ ਮੁਰਕਾਰਨ: ॥
[2]ਸਰਬ - ਆਰਤ - ਹਰਨ ਤੁਭ੍ਯੰ ਸ੍ਰੀ ਸਰਬਲੋਹ ਨਮਸਤ੍ਰਤੇ ॥੧॥
[3]ਮਦ ਗ੍ਰਹਤ੍ਵ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਮੰਗਲ ਦਾਯਕ:
[4]ਅਮੰਗਲੰ ਸਮਨੰ ਪ੍ਰਜਾ ਨਾਥ ਜਗਤ੍ਰ ਚ ॥੨॥
[5]ਮਨੁਗ੍ਰਹੰ[A] ਤ੍ਵ ਸਕਲ ਪ੍ਰਾਣੀਨਾਂ ਪੂਜਨੀਯੰ ਭਵਿਖ੍ਯਤਮ੍ ॥
[6]ਮਿਦੰ ਪ੍ਰਸਿਧ ਸਿਧ ਦਾਯਕ ਸੁਤਹ-ਸਿਧ ਭਗਵਾਨੰ ਸਰਣ ਤੁਭ੍ਯੰ ਪ੍ਰਸੀਦ ਮੇ ॥
॥੩॥੧੬੯॥੧੮੬੮॥੪੧੮੭॥

ਬਿਸਨੁਪਦ ਸ਼ੰਕਰ, ਗ੍ਰਹ ਬਾਚ, ਛੰਦ ਧਰਮ-ਮਖ † ॥

[7]ਬੰਦੋਂ ਪਦ - ਸਰੋਜ ਲਖਮੀਵਰ, ਜੜ ਚਈਤਨ ਜਿਹ ਸੇਵਤ ਹੈਂ ॥
[8]ਬਾਂਛਤਿ ਚਰਨ ਰਵਾਲ ਮਹਾ ਮੁਨਿ, ਬ੍ਰਹਮਾਦਿਕ ਗਣ, ਦੇਵਤ ਹੈਂ ॥
[9]ਚਤੁਰ, ਖਸ੍ਟ ਦਸ - ਅਸ੍ਟ, ਨਿਤਾ ਪ੍ਰਤਿ ਗਾਵਤਿ ਹੈਂ ॥
[10]ਮਹਿਮਾ ਅਗਮ ਅਗਾਧ, ਪਾਰ ਨਹਿ ਪਾਵਤਿ ਹੈਂ ॥੧॥
[11]ਮੇਰੀ ਗ੍ਰਹਤਾ ਸਫਲ ਭਈ ਪ੍ਰਸਾਦਿ ਰਾਵਰੇ ॥ [12]ਤ੍ਵ ਸੱਤਾ ਮੰਗਲ ਦਾਯਕ ਸਾਵਰੇ ॥
[13]ਅਮੰਗਲ ਸਮਨ ਜਗਤ੍ਰ ਜੰਨ ਸਕਲ ਹੇ ॥[14]ਅਨੁਗ੍ਰਹ ਤੋਰ ਮੁਰਾਰਿ ਪੂਜਕ ਮੰਗਲ ਹੇ ॥੧॥
[15]ਐਸੇ ਜੋ ਆਪ ਪ੍ਰਸਿਧਤ ਸਿਧ-ਦਾਯਕ ਹੈਂ ॥[16]ਸੁਤਹ ਸਿੱਧ ਭਗਵਾਨ ਸਰਨ ਪ੍ਰਸੰਨ ਜਗ-ਨਾਯਕ ਹੈਂ ॥
॥੧॥ਰਹਾਉ॥੨॥੧੭੦॥੧੮੬੯॥੪੧੮੮॥

---

੧. ਸ਼ਰਨ ਆਏ ਗ਼ਰੀਬਾਂ ਦੇ ਮਾਲਿਕ, ਰਖਜਾ ਕਰਨ ਵਾਲੇ ਦਿਲ ਦੇ ਕਾਰਣ ਨੂੰ ਨਮਸਕਾਰਦੇ ਹਾਂ। ੨. ਸਾਰਿਆਂ ਦੇ ਦੁਖਾਂ ਨੂੰ ਨਾਸ਼ ਕਰਨ ਵਾਲੇ ਸ੍ਰੀ ਸਰਬਲੋਹ। ੩. ਮੇਰੀ ਗ੍ਰਹਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਤਾਕਤ ਨਾਲ ਖ਼ੁਸ਼ੀਆਂ ਦੇਣ ਵਾਲਾ ਹਾਂ। ਹੇ ਨਾਥ ! ਸੰਸਾਰ ਦੀ ਉਤਪਤਿ ਦੇ ਬੁਰਿਆਂ ਗ੍ਰਹਿਆਂ ਨੂੰ ਨਾਸ਼ ਕਰਨ ਵਾਲਾ ਹਾਂ। ੫. ਤੇਰੀ ਕ੍ਰਿਪਾ ਨਾਲ ਸਾਰਿਆਂ ਪ੍ਰਾਣਧਾਰੀਆਂ ਦੇ ਭਵਿਸ਼ਜ ਵਿਚ ਪੂਜਨੀਜ ਹਾਂ। ੬. ਇਸ ਪ੍ਰਕਾਰ ਦੇ ਪ੍ਰਸਿਧ ਸਿੱਧੀਆਂ ਦੇ ਦਾਤੇ। ੭. ਲਛਮੀ ਦੇ ਪਤੀ ਦੇ ਚਰਨ ਕੌਂਵਲਾਂ ਨੂੰ ਨਮਸਕਾਰਦਾ ਹਾਂ, ਜਿਸ ਨੂੰ ਜੜ ਚੇਤਨ (ਸਾਰੇ ਹੀ) ਸੇਂਵਦੇ ਹਨ। ੮. ਮਹਾਮੁਨੀ ਦੇਵਤੇ ਆਦਿਕ ਭੀ (ਜਿਸ ਦੇ) ਚਰਨਾਂ ਦੀ ਧੂੜੀ ਨੂੰ ਚਾਹੁੰਦੇ ਹਨ। ੯. ਚਾਰ (ਵੇਦ) ਛੇ (ਸ਼ਾਸਤ੍ਰ) ਅਠਾਰਾਂ (ਪੁਰਾਣ) ਸਦਾ ਹੀ (ਜਿਸ ਨੂੰ) ਉਚਾਰਦੇ ਹਨ। ੧੦. ਗਮਨ ਤੋਂ ਰਹਿਤ (ਪਰਮੇਸ੍ਵਰ) ਦੀ ਮਹਿਮਾ ਦਾ ਅੰਤ ਨਹੀਂ ਪਾ ਸਕਦੇ ਹਨ। ੧੧. ਹੇ ਪਾਤਸ਼ਾਹ ! ਆਪ ਦੀ ਕ੍ਰਿਪਾ ਨਾਲ ਮੇਰੀ ਗ੍ਰਹਤਾਈ ਸਫਲ ਹੋਈ ਹੈ। ੧੨. ਤੇਰੀ ਤਾਕਤ ਨਾਲ ਖ਼ੁਸ਼ੀਆਂ ਦੇਣ ਵਾਲਾ ਹਾਂ। ੧੩ ਸਾਰੇ ਜਗਤ-ਜੀਵਾਂ ਦੇ ਬੁਰੇ (ਫਲਾਂ) ਨੂੰ ਨਾਸ਼ ਕਰਨ ਵਾਲਾ ਹਾਂ। ੧੪. ਤੇਰੀ ਕ੍ਰਿਪਾ ਨਾਲ ਹੇ ਮੁਰਾਰਿ ! ਖ਼ੁਸ਼ੀਆਂ ਵਿਚ ਪੂਜਕ ਹਾਂ। ੧੫. ਇਸ ਤਰ੍ਹਾਂ ਦੇ ਜਿਹੜੇ ਤੁਸੀਂ ਅਤਿ ਪ੍ਰਸਿੱਧ, ਸਿੱਧੀਆਂ ਦੇ ਦਾਤੇ ਹੋ। ੧੬. ਆਪੇ ਆਪ ਹੀ ਪ੍ਰਾਪਤ, ਭਗਵਾਨ ਜਗਤ ਦੇ ਸੁਆਮੀ।

A ਪਾ:—ਮਨੁਗਹੰ, ਵੀ ਹੈ ਵੇਖੋ ਬੀੜ ਸ੍ਰੀ ਡਿਉੜੀ (ਸੰਗਰੂਰ)।

* ਦੋ ਚਰਣ, ਪ੍ਰਤਿ ਚਰਣ ੨੯ ਮਾਤ੍ਰਾ, ਪਹਿਲਾ ਤੀਜਾ ਤੇ ਅੰਤਮ ਅੱਖਰ ਗੁਰੂ ਦਾ ਇਹ ਸਲੋਕ ਹੈ। ਇਸ ਦਾ ਨਾਮ ਵੀ ਸ਼ਾਇਦ ਲਿਖਾਰੀ ਦੀ ਭੁੱਲ ਕਾਰਨ ਹੀ ਨਹੀਂ ਮਿਲ ਰਿਹਾ।

† ਚਾਰ ਚਰਣ, ਦੋ ਚਰਣਾਂ ਦੀਆਂ ੩੦-੩੦ ਮਾਤ੍ਰਾ ੧੬-੧੪ ਪਰ ਵਿਸ਼੍ਰਾਮ(ਮਾਤ੍ਰਿਕ ਗਣਾਂ ਦੇ ਹਿਸਾਬ ਨਾਲ) ਅਤੇ ਚਾਰ ਦੋ ਚਰਣਾਂ ਦੀਆਂ ੨੨-੨੨ ਮਾਤ੍ਰਾ। ੧੧-੧੧ ਪਰ ਵਿਸ਼੍ਰਾਮ ਦਾ ਧਰਮ ਮੁਖ ਨਾਮੇ ਛੰਦ ਹੈ।

ਬਿਸਨੁਰਦ ਸ਼ੰਕਰ, ਗਣੇਸ ਬਾਚ ਸਤੁਤਿ ਸਲੋਕ * ॥

[੧]ਭੁਦਤੇ ਮੰਗਲ - ਰੂਪੰ ਤ੍ਵੰ ਮੰਗਲੀਕ ਦਰਸਨ: ॥ [੨]ਅਭਦ੍ਰੰ ਜਗਤ੍ਰੰ ਜੀਵਹ ॥

[੩]ਭਦ੍ਰੰ ਸੁਸਤ ਅਪੂਨੇ ਤ ਜੀਅ: ਸਾਂਤਿ ਕਰਣੰ ਸ੍ਰੀ ਸਰਬਲੋਹੇA ਮੰਗਲ ਕਰਨ ॥੧॥

[੪]ਮਦ ਗਣੇਸਤ੍ਵB ਤ੍ਵ ਪ੍ਰਸਾਦਿ ਸਫਲੰ ਤ੍ਵ ਸੱਤਾ ਮੰਗਲਾਮਜਹੰ ॥

[੫]ਅਮੰਗਲ ਪ੍ਰਸਮਨੰ ਸਕਲੰ ਜਗਤ੍ਰਹ, ਤ੍ਵ ਮਨੁਗ੍ਰਹ ਭੋ ਪ੍ਰਭੁ: ॥

[੬]ਪੂਜਨੀਯੰ ਸਕਲ ਪ੍ਰਾਨੀਨਾਂ ਆਦਿ ਕਾਰਜੇ ਮੰਗਲੰ ॥੨॥

[੭]ਮਿਦੰ ਪ੍ਰਸਿੱਧ ਸਿਧ ਦਾਯਕ, ਸ੍ਰੀ ਸਰਬਲੋਹ ਜਗਦ ਗੁਰੰ ॥

[੮]ਸੁਤਹ ਸਿਧ ਭਗਵਾਨ ਸਰਣ ਤੁਭ ਜੈ ਪ੍ਰਸੀਦਮੇ ॥੩॥੧੭੧॥੧੯੭੦॥੪੧੯੯॥

ਬਿਸਨੁਪਦ ਸ਼ੰਕਤ, ਗਣੇਸ਼ ਬਾਚ, ਛੰਦ* ਹਰਲਲੀ ਅਨੰਤ ਤੁਕਾ † ॥

[੯]ਅੰਜੁਲੀ ਅੰਜੁਲੀ ਸਰਬਲੋਹ ਤੋਹਿ ਨਿਤ ਪ੍ਰਤਿ ॥

[੧੦]ਜਗ੍ਰ ਨਾਥ ਜਗਦੀਸ ਮਹਿਮਾ ਗਹਿਰ ਗੰਭੀਰ ॥

[੧੧]ਚਰਾਚਰ ਜਾਹਿ ਪ੍ਰਣਵਤ ਸੇਵਤ ਜਜਤ ਭਜਤ,

[੧੨]ਮਹਾ ਕਾਲ ਮੰਗਲ - ਕਰਣ ਦੁਖ - ਹਰਤਾ ਰਣਧੀਰ ॥੧॥

---

੧. ਹੇ ਕਲਜਾਣ ਸ੍ਵਰੂਪ ਤੇਰਾਂ ਦਰਸ਼ਨ ਖੁਸ਼ੀਆਂ ਕਰਨ ਵਾਲਾ ਹੈ ! ੨. ਸੰਸਾਰ ਦੇ ਜੀਵਾਂ ਦੇ ਬੁਰੇ ਨੂੰ ਨਾਸ ਕਰਨ ਵਾਲੇ ਹੋ । ੩. ਕਲਜ, ਸੁਸਤ ਨਾਲ ਨਾਂ ਸਾਲਾਹਿਆ ਜਾਣ ਵਾਲਾ ਜੀਵ, ਸ੍ਰੀ ਸਰਬਲੋਹ । ੪. ਮੇਰੀ ਗਣੇਸਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਤਾਕਤ ਨਾਲ ਮੈਂ ਕਲਜਾਣ ਵਾਲਾ ਹਾਂ । ੫. ਸਾਰੇ ਹੀ ਸੰਸਾਰ ਦੇ ਬੁਰੇ (ਫਲ) ਨਾਸ਼ ਕਰਨ ਵਾਲਾ ਹਾਂ । ੬. ਹੇ ਪ੍ਰਭੂ ! ਤੇਰੀ ਕ੍ਰਿਪਾ ਨਾਲ । ਸਾਰੀਆਂ ਪ੍ਰਾਣੀਆਂ ਤੋਂ ਮੰਗਣ ਵਾਲੇ ਕਾਰਜਾਂ ਦੇ ਪ੍ਰਾਰੰਭ ਵਿਚ (ਮੈਂ) ਪੂਜਨੀਜ ਹਾਂ । ੭. ਇਸ ਪ੍ਰਕਾਰ ਦੇ ਪ੍ਰਸਿਧ, ਸਿੱਧੀਆਂ ਦੇ ਦਾਤੇ ਸ੍ਰੀ ਵੱਜ੍ਰਾਂਗ, ਜਗਤ ਦੇ ਉਪਦੇਸ਼ਟਾ । ੮. ਸੁਤਹ ਹੀ ਪ੍ਰਾਪਤ ਭਗਵੰਤ ! ਤੇਰੀ ਸ਼ਰਣ ਹਾਂ । ੯. ਹੇ ਸਰਬਲੋਹ ! ਤੈਨੂੰ ਨਮਸਕਾਰ ਹੈ। ੧੦. ਜਗਤ ਦੇ ਨਾਥ, ਜਗਤ ਦੇ ਈਸ੍ਵਰ (ਜਿਸ ਦੀ) ਮਹਿਮਾ ਡੂੰਘੀ ਤੋਂ ਡੂੰਘੀ ਹੈ । ੧੧. ਜਿਸ ਨੂੰ ਜੜ, ਜੰਗਮ, ਸੇਂਵਦੇ, ਪੂਜਦੇ ਅਤੇ ਸਿਮਰਦੇ ਹਨ । ੧੨. ਕਾਲ ਦਾ ਵੱਡਾ, ਕਲਜਾਣ ਕਰਨ ਵਾਲਾ, ਦੁੱਖਾਂ ਨੂੰ ਨਾਸ਼ ਕਰਨ ਵਾਲਾ ਅਤੇ ਯੁੱਧ ਵਿਚ ਧੀਰਜਵਾਨ ਹੈ ।

A ਪਾ:—ਸ੍ਰੀ ਸਰਬਲੋਹ ।

B ਸ੍ਰੀ ਆਨੰਦਪੁਰ ਸਾਹਿਬ ਸ਼ਹੀਦ ਬਾਗ਼ ਵਾਲੀ ਬੀੜ ਵਿਚ 'ਮਿਦੰ ਗਣੇਸਤ' ਪਾਠ ਹੈ ਅਤੇ ਸ੍ਰੀ ਨਾਨਕਿਆਣੇ ਸਾਹਿਬ ਆਦਿਕ ਬੀੜਾਂ ਵਿਚ 'ਮਸਮਦ ਗਣੇਸਤ' ਪਾਠ ਹੈ । ਸਿੰਧ ਵਾਲੀ ਬੀੜ ਦਾ ਉਪਰੋਕਤ ਪਾਠ ਹੈ ।

* ਦੋ ਚਰਣ, ਪ੍ਰਤਿ ਚਰਣ ੪੦ ਮਾਤ੍ਰਾ ਇਹ ਸ਼ਲੋਕ (ਬਿਨਾ ਕਿਸੇ ਨਾਮ ਵਾਲਾ) ਹੈ । ਦੂਜਾ ਵਿਸ਼੍ਰਾਮ ੨੩ ਯਾ

† ਦੋ ਚਰਣ, ਪ੍ਰਤਿ ਚਰਣ ੪੬ ਮਾਤ੍ਰਾ ਪਹਿਲਾ ਵਿਸ਼੍ਰਾਮ ੨੩ ਮਾਤ੍ਰਾ ਯਾ ੨੨ ਮਾਤ੍ਰਾ ਤੇ, ੨੪ ਮਾਤ੍ਰਾ ਵਾਲਾ । (ਹਰਲਲੀ ਅਨੰਤ ਤੁਕਾ' ਨਾਮੀ ਛੰਦ ਹੈ ।

[1]ਮੇਰੀ ਗਣੇਸਤ ਸਫਲ ਤ੍ਵ ਪ੍ਰਸਾਦਿ ਹੇ ॥ [2]ਤ੍ਵ ਸੱਤਾ ਸਕਲ ਜਗਤ ਅਮੰਗਲ ਆਚਰਨ ਹੇ ॥
[3]ਮੋ ਤੇ ਅਮੰਗਲੰ ਪੂਜਾ ਸਮਨ ॥ [4]ਅਨੁਗ੍ਰਹ ਤ੍ਵੰ ਸਕਲ ਪ੍ਰਾਣੀ ਮੋ ਪੂਜਤੇ ॥੨॥
[5]ਅੰਸੇ ਜੋ ਆਪ ਪ੍ਰਸਿਧ, ਸਿਧ-ਦਾਯਕ, ਗੁਰੂ ॥ [6]ਸੁਤਹ-ਸਿਧ, ਭਗਵਾਨ ਸਰਨ ਸਹਨਜ ਸਰਨੰ ॥
[7]ਦੂਜੇ ਪ੍ਰਸੰਨ ਪਰ-ਬ੍ਰਹਮ, ਹਰਿ, ਸਰਬਲੋਹ, ਮੰਗਲ-ਕਰਣ *॥੩॥੧੭੨॥੧੯੭੧॥੪੧੯੦॥
ਬਿਸਨੁਪਦ ਸੰਕਰ,ਨੌ ਗ੍ਰਹ ਬਾਚ ਸਤੁਤਿ ਸਲੋਕ† । [8]ਸ੍ਰਿਸ੍ਟਿ ਸੰਬਤਿ ਬਿਨਾਸਨੰ,ਸਿਵ ਸ੍ਰੂਪੰ ਸਨਾਤਨੰ॥
[9]ਗੁਣਾਸ੍ਰਯ ਗੁਣਾਮਯ ਸ੍ਰੀ ਸਰਬਲੋਹੇ ਨਮੋਸਤੁਤੇ ॥੧॥
[10]ਮਦ ਗ੍ਰਹਤ੍ਵ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਸੁਭਾਸੁਭ ਦਾਯਕ ਭਵਿਖਯਮੇA॥
[11]ਜੀਵਨੰ ਮਰਣੰ ਪ੍ਰਾਣੀਨਾਂਙ ਸਮਯ ਅਸੁਚ ਪ੍ਰਾਪਤੇ ॥੨॥
[12]ਮਸਮਦ ਪੂਜਾ ਕਾਰੀ ਤੁਭ੍ਯੰ ਤ੍ਵੰਮੀਸ ਚਰਾਚਰ: ॥
[13]ਇਦੰ ਕਰਮ ਕਰਤਾ, ਪੁਰਸੋਤਮ, ਸਰਣ ਤੁਜਜੇ ਪ੍ਰਸੀਦ ਮੇ ॥੩॥੧੭੩॥੧੯੭੨॥੪੧੯੧॥
ਬਿਸਨੁਪਦ ਸ਼ੰਕਰ, ਨੌਗ੍ਰਹ ਬਾਚ, ਛੰਦ ਕੁਸਮ - ਬਚਿਤ੍ਰ ਅਨੰਤ ਤੁਕਾ‡ ॥
[14]ਅੰਜੁਲੀ ਸਰਬਲੋਹ ਮਹਾਸਜ‡, ਕ੍ਰਿਪਾ - ਸਿੰਧੁ, ਪਰਧਾਮ, ਖਰਾਰੀ
[15]ਸੁਭਾਸੁਭੰ ਸਭਿ ਤੁਮ ਤੇ ਹੋਵਤੁ:, ਕਮਲ - ਨਯਨ, ਕਰਤਾ, ਜਗ-ਰਾਈ ॥ ॥

੧. ਤੇਰੀ ਕ੍ਰਿਪਾ ਨਾਲ, ਮੇਰੀ ਗਣੇਸ਼ਤਾਈ ਸਫਲ ਹੈ। ੨. ਤੇਰੀ ਤਾਕਤ ਨਾਲ, ਸਾਰੇ ਸੰਸਾਰ ਦੇ ਭੈੜੇ ਕਰਤੱਵਜ ਹਨ। ੩. (ਓਹ ਸਾਰੇ ਹੀ) ਪੂਜਾ ਦੇ ਅਮੰਗਲ ਮੇਰੇ ਤੋਂ ਨਾਸ਼ ਹੁੰਦੇ ਹਨ। ੪ ਤੇਰੀ ਕ੍ਰਿਪਾ ਨਾਲ ਸਾਰੇ ਹੀ ਪ੍ਰਾਣ ਧਾਰੀ (ਜੀਵ) ਮੈਨੂੰ ਪੂਜਦੇ ਹਨ। ੫. ਇਸ ਤਰ੍ਹਾਂ ਦੇ ਜਿਹੜੇ ਤੁਸੀਂ ਪ੍ਰਸਿੱਧ ਸਿੱਧੀਆਂ ਦੇ ਦਾਤੇ, ਵੱਡੇ। ੬. ਸੁਤਹ ਹੀ ਪ੍ਰਾਪਤ, ਤੇਰੀ ਸਰਨ ਹਾਂ। ੭. ਹੇ ਦੂਰ ਤੱਕ ਵਯਾਪਕ ! ਹਰਿ ! ਵੱਜ੍ਹਾਂਗ ਅਤੇ ਕਲਯਾਣ ਕਰਨ ਵਾਲੇ ! ੮. ਸਹਿਥੀ ਨੂੰ ਨਾਸ ਕਰਨ ਵਾਲੇ, ਕਲਯਾਨ ਸ੍ਰੂਪ ਪੁਰਾਤਨ ਨੂੰ ਨਮਸਕਾਰਦਾ ਹਾਂ। ੯. ਗੁਣਾ ਦਾ ਆਸ੍ਰਯ, ਗੁਣ ਰੂਪ ਸ੍ਰੀ ਸਰਬਲੋਹ। ੧੦. ਮੇਰੀ ਗ੍ਰਹਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ. ਤੇਰੀ ਤਾਕਤ ਨਾਲ ਮੈਂ ਅੱਗੇ ਨੂੰ ਚੰਗਾ ਬੁਰਾ (ਫਲ) ਦੇਣ ਵਾਲਾ ਹਾਂ। ੧੧. ਪ੍ਰਾਣੀਆ ਦ ਜੀਵਨ ਅਤੇ ਮ੍ਰਿਤਯੁ ਦੇ ਸਮਯ ਵਿਚ, ਅਪਵਿਤ੍ਰਤਾਈ ਪ੍ਰਾਪਤ ਹੁੰਦੀ ਹੈ। ੧੨. ਮੈਂ ਤੇਰੀ ਕਰਮ ਕਰਨ ਵਾਲੀ ਪੂਜਾ ਹਾਂ ਤੂੰ ਜੜ ਜੰਗਮ ਦਾ ਈਸ੍ਵਰ ਹੈਂ। ੧੩.ਇਸ ਤਰਾਂ ਦੇ ਕਰਮ ਕਰਨਵਾਲੇ ਪੁਰਸ਼ਾਂ ਤੋਂ ਉੱਤਮ! ੧੪. ਉਦਾਰਚਿਤ ਵਾਲੇ ਸਰਬਲੋਹ ਨੂੰ ਨਮਸਕਾਰ ਹੈ, (ਜਿਹੜਾ) ਕ੍ਰਿਪਾ ਦਾ ਸਮੁੰਦਰ, ਘਰਾਂ ਤੋਂ ਦੂਰ ਦੁਸ਼ਟ ਦੈਂਤਾਂ ਦਾ ਵੈਰੀ ਹੈ। ੧੫. ਹੇ ਕਮਲ ਵਾਂਗੂ ਨੇਤ੍ਰਾਂ ਵਾਲੇ, ਕਰਨਹਾਰ, ਜਗਤ ਦੇ ਰਾਜੇ ! ਤੇਰੇ ਤੋਂ ਹੀ ਸਾਰੇ ਚੰਗੇ ਬੁਰੇ ਪੈਦਾ ਹੁੰਦੇ ਹਨ। Aਪਾ: ਇਸ ਪਾਠ ਦੇ ਰੂਪ ਭੇਦ, ਭਵਕਿਮੇ, ਅਤੇ 'ਭਵਸਿਖਿਮੋ' ਵੀ ਮਿਲਦੇ ਹਨ।

*ਸਾਰੀਆਂ ਹੀ ਬੀੜਾਂ ਵਿਚ ਇਕ ਪਉੜੀ ਦੀਆਂ ਤਿੰਨ ਹੀ ਤੁਕਾਂ ਮਿਲੀਆਂ ਹਨ। ਹੋਸ਼ਤ 'ਅਨੰਤ ਤੁਕੇ ਬੰਦ ਦੀ ਕ੍ਰਿਆ ਦੇ ਮੁਤਾਬਕ ਤੁਕਾਂਤ ਦਾ ਮਿਲਾਪ ਨਾ ਹੋਣਾ' ਤਾਂ ਸਿੱਧ ਹੈ ਪਰੰਤੂ ਪੰਗਤੀਆਂ ਦੀ ਗਿਣਤੀ ਦਾ ਫਰਕ ਪੈਣਾ ਸਿਧ ਨਹੀਂ। ਇਸ ਤੋਂ ਇਹੀ ਦਿਸਦਾ ਹੈ ਕਿ ਲਿਖਾਰੀ ਦੀ ਭੁਲ ਨਾਲ ਇਸ ਪਉੜੀ ਵਿਚੋਂ ਇਕ ਪੰਗਤੀ ਪਹਿਲੀ ਯਾ ਦੂਜੀ, ਰਹਿ ਗਈ ਹੈ।

**ਬਹੁਤ ਸਾਰੀਆਂ ਬੀੜਾਂ ਵਿੱਚ ਇਨਹੀ ਥਾਂਈਂ ਹੱਦਾਂ ਵੀ ਦਿਤੀਆਂ ਹੋਈਆਂ ਹਨ ਪ੍ਰੰਤੂ ਸਿੰਧ ਦੀ ਬੀੜ ਵਿੱਚ ਨਹੀਂ ਹਨ।

† ਦੋ ਚਰਨ, ਪ੍ਰਤਿ ਚਰਣ ੨੫ ਮਾਤ੍ਰਾ, ਅੰਤ ਗੁਰੂ ਦਾ ਇਹ (ਅਨਸੰਗਜਕ) ਸਲੋਕ ਹੈ।

‡ ਦੋ ਚਰਨ, ਪ੍ਰਤਿ ਚਰਨ ੩੨ ਮਾਤ੍ਰਾ, ੧੬-੧੬ ਤੇ ਵਿਸ਼੍ਰਾਮ ਅੰਤ ਯਗਣ ਦਾ 'ਕੁਸਮ' ਬਚਿਤ੍ਰ ਅਨੰਤ ਤੁਕਾ ਨਾਮੀ ਛੰਦ ਹੈ। (ਅ) 'ਅਨੰਤ ਤੁਕਾ' ਸ਼ਬਦ ਨੂੰ ਅੰਗੀਕਾਰ ਕਰ ਕੇ ਜੇ ੧੬-੧੬ ਮਾਤ੍ਰਾ ਦੇ ਚਾਰ ਚਰਨ ਦਾ 'ਕੁਸਮ ਬਚਿਤ੍ਰ' ਛੰਦ ਮੰਨਿਆ ਜਾਵੇ ਤਾਂ ਵੀ ਠੀਕ ਹੀ ਉਤਰਦਾ ਹੈ।

(ੲ) ਪਿੰਗਲ ਗ੍ਰੰਥਾਂ ਵਿਚ 'ਨਗਣ ਯਗਣ ਨਗਣ ਯਗਣ' ੧੨ ਅੱਖਰਾਂ ਦਾ ਕੁਸਮ ਬਚਿਤ੍ਰਾ ਛੰਦ ਲਿਖਿਆ ਹੋਇਆ ਹੈ। ਸ੍ਰੀ ਸਰਬਲੋਹ ਵਿਚੋਂ ਵਰਣਿਕ ਵ੍ਰਿਤ ਨਹੀਂ ਬਣਦਾ।

¹ਮੇਰੀ ਗ੍ਰਹਤਾ ਸਫਲ ਭਈ ਜੂ:, ਤ੍ਰ ਸੱਤਾ ਭਲੰ ਬੁਰੇ ਫਲ ਕਰਮਨ ਦਾਯਕ ॥
²ਬਿਸ੍ਵ-ਸਕਲ, ਪ੍ਰਜਾ-ਸਭੁ-ਕਾਹੂ:, ਜੀਵਨ ਮਰਨ ਸਭਿ ਪ੍ਰਾਨੀ ਮੋ ਤੇ ॥੨॥
³ਸਮੇ ਸਮੇ ਕੇ ਫਲ ਸਭਿ ਪ੍ਰਾਪਤ: ਕਾਮ ਕਾਰਿ ਹਰਿ ਪੂਜਾ ਤੁਮਾਰੋ ॥
⁴ਐਸੇ ਜੋ ਆਪ ਕਰਮ ਕਰਤਾ ਪੁਰਖੁ:,ਸਰਨ ਤੁਮਾਰੀ ਆਦਿ ਨਿਰੰਜਨ ॥੧॥
⁵ਹੋਹੁ ਪ੍ਰਸੰਨ ਅਖਿਲ-ਜਗ-ਨਾਯਕ ॥ਰਹਾਉ॥੩॥੧੭੪॥੧੯੭੩॥੪੧੯੨॥

ਬਿਸਨੁਪਦ ਸੰਕਰ, ਬਿਨਾਯਕਬਾਚ ਅਸਤੁਤਿ ਸਲੋਕ ਪੁਸਕਰਨੀ * ॥

⁶ਬੰਦਤੇ ਆਧਾਰ ਭੂਤਾਨਿ, ਜਗਤਸਜ ਧਰਨੀ - ਧਰਹ ॥
⁷ਮਹੀਸ੍ਵਰ ਰੂਪਸ੍ਯ ਸਿਥਿਤਿ ਬਾਰੋਜਪਰਿ ਨਿਰਾਧਾਰੇ ॥੧॥
⁸ਮਹਾ ਮੁਗਰ ਪਰਾਕ੍ਰਮਾਨ ਲੰਘ ਬੀਰਜਾ ਹਤ ਦੈਤਜ ਦੁਸ੍ਟਾਤਮ੍ਯ ॥
⁹ਮਦ ਬਿਨਾਯਕਤ੍ਵ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਹਿਤ ਜਗਤ੍ਯ ਚ ।੨॥
¹⁰ਭਦ੍ਰੰ ਸਕਲ ਪ੍ਰਜਾਨਾਂ ਪ੍ਰਾਪਤੇ ਮਦਾਸ੍ਰਯ:॥¹¹ਗ੍ਰਹਮੇਧੀ ਜਨਾਨਾਂ ਕਲਜਾਨੰ ਸਮਰਪਿਤ ਮਹੰA॥੩॥
¹²ਅਸਮਦ ਸੁਭਗ ਪੁਤ੍ਰੋਹੰ ਸੁਭ ਸੰਤਤਿ ਤੁਯਜਾ ॥
¹³ਮਿਦੰ ਸੁਭ ਦਾਯਕ ਮਹਾ-ਭਦ੍ਰ-ਮੂਰਤੀ, ਨਾਰਾਯਨ,ਸਰਨ ਤੁਭਜੰ ਪ੍ਰਸੀਦ ਮੇ॥
॥੪॥੧੭੫॥੧੯੭੪॥੪੧੯੩॥

---

੧. ਮੇਰੀ ਗ੍ਰਹਤਾਈ ਸਫਲ ਹੋ ਗਈ ਹੈ, ਤੇਰੀ ਤਾਕਤ ਨਾਲ ਕਰਮਾਂ ਦੇ ਚੰਗੇ ਮਾੜੇ ਫਲ ਨੂੰ ਦੇਣ ਵਾਲਾ ਹਾਂ। ੨. ਸਾਰੇ ਸੰਸਾਰ ਨੂੰ, ਸਾਰੀ ਹੀ ਪੈਦਾਇਸ਼ ਨੂੰ, ਸਾਰਿਆਂ ਹੀ ਪ੍ਰਾਣਧਾਰੀਆਂ ਨੂੰ ਜੀਵਨਾ ਅਤੇ ਮਰਨਾ ਮੇਰੇ ਤੋਂ ਹੀ (ਪ੍ਰਾਪਤ) ਹੈ। ੩. ਵੇਲੇ ਵੇਲੇ ਦਾ ਸਾਰਾ ਫਲ (ਮੈਥੋਂ ਹੀ) ਮਿਲਦਾ ਹੈ, ਹੇ ਹਰਿ ! (ਮੈਂ) ਤੇਰੀ ਕੰਮ ਕਰਨ ਵਾਲੀ ਪੂਜਾ ਹਾਂ। ੪. ਇਸ ਤਰ੍ਹਾਂ ਦੇ ਜਿਹੜੇ ਤੁਸੀਂ ਕਰਮ ਕਰਨਹਾਰ ਪੁਰਸ਼ ਹੋ, ਹੇ ਪਹਿਲੇ ਮਾਇਆ ਰਹਿਤ ! ਤੇਰੀ ਸ਼ਰਣ ਹਾਂ। ੫. ਹੇ ਸਾਰੇ ਜਗਤ ਦੇ ਮਾਲਿਕ ! ਪ੍ਰਸੰਨ ਹੋਵੋ।

੬. ਸੰਸਾਰ ਦੇ ਆਧਾਰ ਭੂਤ ਨੂੰ ਨਮਸਕਾਰਦੇ ਹਾਂ (ਜਿਹੜਾ) ਧਰਤੀ ਥੰਮ ਰਹਿਆ ਹੈ। ੭. ਪ੍ਰਿਥਵੀ ਦਾ ਮਾਲਿਕ ਰੂਪ ਹੈ ਅਤੇ ਬਿਨਾਂ ਆਧਾਰ ਦੇ ਹੀ ਜਲ ਉਪਰ ਸਿਥਤਿ ਹੋ ਰਹਿਆ ਹੈ। ੮. ਮਹਾਂ ਕਠੋਰ ਪਰਾਕ੍ਰਮ ਵਾਲੇ ਦੁਸਟ ਆਤਮਾ ਦੈਤਾਂ ਦੇ ਬਲ ਨੂੰ ਉਲੰਘ ਕੇ ਨਾਸ਼ ਕਰਨ ਵਾਲਾ ਹੈ। ੯. ਮੇਰੀ ਵਿਨਾਇਕਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ ਅਤੇ ਤੇਰੀ ਤਾਕਤ ਨਾਲ ਸੰਸਾਰ ਦਾ ਹਿਤਕਾਰੀ ਹਾਂ। ੧੦. ਮੇਰੇ ਆਸ਼੍ਰਯ ਹੀ ਸਾਰੀਆਂ ਪ੍ਰਜਾਵਾਂ ਨੂੰ ਕਲਿਆਣ ਪ੍ਰਾਪਤ ਹੁੰਦੀ ਹੈ। ੧੧. ਮੈਂ ਹੀ ਘਰ ਵਿਚ ਬੰਨ੍ਹੇ ਹੋਏ ਜਨਾ ਨੂੰ ਕਲਿਆਣ ਅਰਪਦਾ ਹਾਂ। ੧੨. ਮੈਂ ਸੁੰਦਰ ਪੁਤ੍ਰ ਹਾਂ, ਤੇਰੀ ਸੁਭ ਔਲਾਦ ਹਾਂ। ੧੩. ਇਸ ਪ੍ਰਕਾਰ ਦੇ ਕਲਿਆਣ ਦੇਣ ਵਾਲੇ, ਮਹਾ ਸੁੰਦ੍ਰ ਸਰੂਪ ਵਾਲੇ ਅਤੇ ਜਲ ਵਿਖੇ ਘਰ ਵਾਲੇ ! ਤੇਰੀ ਸ਼ਰਣ ਹਾਂ।

A ਪਾ:—ਮਮੰ, ਭੀ ਹੈ।

* ਦੋ ਚਰਨ, ਪ੍ਰਤਿ ਚਰਨ ੨੭ ਮਾਤ੍ਰਾ ਦਾ ਪੁਸ਼ਕਰਨੀ ਨਾਮੇ ਸ਼ਲੋਕ ਹੈ।

ਬਿਸਨੁਪਦ ਸ਼ੰਕਰ, ਬਿਨਾਯਕ ਬਾਰ, ਛੰਦ ਚੰਚਲ ਅਨੰਤ ਤੁਕਾ ਅੰਜੁਲੀ * ॥

[੧]ਅੰਜੁਲੀ[A] ਕ੍ਰਿਤ ਅੰਜੁਲੀ ਮੁਰਾਰਿ ਮਾਧਵੇ ਹਰੀ ॥
[੨]ਭਵ, ਬਿਰੰਚਿ, ਨਾਰਦਾਦਿ, ਭਗਤਿ ਸਕਤਿ ਬੈਰਾਟਜੇ ॥
[੩]ਮੁਨਿ ਬਸਿਸ੍ਟੰ, ਅੰਗੁਰਾ, ਅਗਸਤੰ, ਭ੍ਰਿਗੁ ਸੇਵਜੇ ॥
[੪]ਸਾਰਗ – ਪਾਣਿ, ਚਕ੍ਰ ਪਾਣਿ ਭਜੰਤਜੇ ਭਜੰਤ ਮੇ ।:
[੫]ਮੇਰੀ ਬਿਨਾਜਕਤਾ ਸਫਲ ਪ੍ਰਸਾਦਿ ਸੱਤਾ ਤੇਰੀਯੰ ॥
[੬]ਹਿਤੁ ਸਕਲ ਜਗਤ੍ਰ ਮੇ ਕਲਜਾਨ ਭਦ੍ਰ ਮਰਪਿਤੰ ॥
[੭]ਗ੍ਰਿਹਮੇਧੀਨਾਂਙ ਮੰਗਲੰ ਪ੍ਰਾਪਤੰ ਮਦਾਸ੍ਰਯੰ ॥
[੮]ਸੁਭ ਸੰਤਾਨ ਨਾਥ ਕੋ ਹਉਂ ਦਾਸਰੋ ਕ੍ਰਿਪਾ ਨਿਧਾਨ ॥੧॥
[੯]ਐਸੇ ਜੋ ਆਪ ਭਦ੍ਰਦਾ ਸੁ ਭਦ੍ਰ - ਮੂਰਤਿ ਬਿਸ੍ਵ - ਨਾਥ ॥
[੧੦]ਸਰਨ ਤੁਮਾਰੀ ਲੋਕ ਨਾਥੰ ਪ੍ਰਸੰਨ ਦੇਵ ਹੂਜੀਏ ॥੧॥ਰਹਾਉ॥੨॥੧੭੬॥੧੮੭੫॥੪੧੯੪॥

---

੧. ਨਮਸਕਾਰ ਕਰਦਾ ਹਾਂ, ਮੁਰ (ਦੈਤਜ) ਦੇ ਵੈਰੀ, ਮਾਯਾ ਦੇ ਪਤੀ, ਹਰਿ ਨੂੰ। ੨. ਵੈਰਾਟ ਦੀ ਭਗਤੀ ਦੀ ਹੀ ਸ਼ਕਤੀ, ਸ਼ਿਵ, ਬ੍ਰਹਮਾ ਅਤੇ ਨਾਰਦ ਆਦਿਕਾਂ ਵਿਚ ਹੈ। ੩. ਵਸ਼ਿਸਟ, ਅੰਗੁਰਾ, ਅਗਸਤ ਅਤੇ ਭ੍ਰਿਗੁ ਮੁਨਿ (ਭੀ ਜਿਸ ਨੂੰ) ਸੇਵਨ ਕਰਦੇ ਹਨ। ੪. ਧਨੁਖ ਨੂੰ ਹੱਥ ਵਿਚ ਰੱਖਣ ਵਾਲਾ, ਚਕ੍ਰ ਨੂੰ ਹੱਥੀਂ ਰੱਖਣ ਵਾਲਾ ਸਾਰੇ ਸਿਮਰਦੇ ਹਨ, ਮੈਂ ਭੀ ਸਿਮਰਦਾ ਹਾਂ। ੫. ਤੇਰੀ ਕ੍ਰਿਪਾ ਅਤੇ ਤਾਕਤ ਨਾਲ ਮੇਰੀ ਵਿਨਾਯਕਤਾਈ ਸਫਲ ਹੈ। ੬. ਮੈਂ ਸਾਰੇ ਸੰਸਾਰ ਦੇ ਵਾਸਤੇ, ਕਲਯਾਣ ਆਨੰਦ ਅਰਪਣ ਕਰਦਾ ਹਾਂ ੭. ਮੇਰੇ ਆਸ਼੍ਰਯ ਹੀ ਘਰ ਵਿਚ ਫਸਿਆ ਹੋਇਆਂ ਨੂੰ ਆਨੰਦ ਪ੍ਰਾਪਤ ਹੁੰਦਾ ਹੈ। ੮. ਮੈਂ ਨਾਥ ਦੀ ਉੱਤਮ ਸੰਤਾਨ ਹਾਂ ਅਤੇ ਕ੍ਰਿਪਾ ਦੇ ਖ਼ਜ਼ਾਨੇ ਦਾ ਦਾਸ ਹਾਂ। ੯. ਇਸ ਤਰ੍ਹਾਂ ਦੇ ਜਿਹੜੇ ਤੁਸੀਂ ਕਲਯਾਣ ਦੇਣ ਵਾਲੇ ਕਲਯਾਣ-ਸ੍ਵਰੂਪ। ੧੦. ਸੰਸਾਰ ਦੇ ਮਾਲਿਕ ਲੋਕਾਂ ਦੇ ਨਾਥ ਦੇਵ ਹੋ!

A ਕਈ ਥਾਂਈ ਇਹ 'ਅੰਜੁਲੀ' ਪਦ ਨਹੀਂ ਹੈ, ਵੇਖੋ ਬੀੜ ਆਨੰਦਪੁਰ ਸਾਹਿਬ ਸ਼ਹੀਦ ਬਾਗ।

* ਚਾਰ ਚਰਣ, ਪ੍ਰਤਿ ਚਰਣ ੨੪ ਮਾਤ੍ਰਾ, ਅੰਤ ਗੁਰੂ ਦਾ ਇਹ (ਅੰਜੁਲੀ) ਵਿਨਯ ਦਾ 'ਚੰਚਲ ਅਨੰਤ ਤੁਕਾ' ਨਾਮੀ ਛੰਦ ਹੈ।

(ਅ) ਪਿੰਗਲ ਗ੍ਰੰਥਾਂ ਵਿਚ ਚੰਚਲਾ ਛੰਦ 'S I S I S I ਗੁਰੂ ਲਘੂ ਕ੍ਰਮ ਨਾਲ ੧੬ ਅੱਖਰਾਂ ਦਾ ਵਰਣਿਕ ਛੰਦ ਲਿਖਿਆ ਹੈ।

(ੲ) 'ਰਗਣ ਜਗਣ ਰਗਣ ਜਗਣ ਰਗਣ ਲਘੁ' ਦਾ ਚੰਚਲਾ ਵਰਣ ਵ੍ਰਿਤ ਲਿਖਿਆ ਹੋਇਆ ਹੈ।

ਸ੍ਰੀ ਸਰਬਲੋਹ ਵਿਚੋਂ ਵਰਣ ਵ੍ਰਿਤ ਸਿੱਧ ਨਹੀਂ ਹੁੰਦਾ ਕਿਉਂਕਿ ਦੂਜੇ ਚਰਣ ਦੇ ੧੮ ਅੱਖਰ ਹਨ। ਅੱਖਰ ਤਾਂ ਭਗਤਿ ਅਤੇ ਸਕਤਿ ਸ਼ਬਦਾਂ 'ਤ' ਵਰਣ ਨੂੰ 'ਕ' ਦੇ ਪੈਰਾਂ ਵਿੱਚ ਲਾ ਦਿੱਤਾ ਜਾਵੇ ਤਾਂ ੧੬ ਵਰਣ ਹੋ ਸਕਦੇ ਹਨ। ਪ੍ਰੰਤੂ ਗਣ ਕ੍ਰਿਯਾ ਵਰਣ ਵ੍ਰਿਤਾਂ ਵਿਚ ਬਹੁਤ ਜ਼ਰੂਰੀ ਅੱਖਰਾਂ ਦੇ ਨਾਲ ਹੁੰਦਾ ਹੈ। ਉਹ ਨਹੀਂ ਨਿਭਦੀ। ਜਿਸ ਕਾਰਣ ਇਹ ਮਾਤ੍ਰਿਕ ਵ੍ਰਿਤ ਹੀ ਸ੍ਵੀਕਾਰ ਕੀਤਾ ਗਿਆ ਹੈ।

ਬਿਸਨੁਪਦ ਸ਼ੰਕਰ, ਖਟ ਬਦਨ ਬਾਚ ਸਤੁਤਿ, ਸਲੋਕ * ॥

[1]ਭਿਦਤੇ ਸਰਬ ਰੂਪੇਣ ਪਾਣਿ, ਪਾਦ, ਸਿਰੋ - ਮੁਖ: ॥

[2]ਸਰਬਤ੍ਰ ਸ੍ਰਵਨ ਘ੍ਰਾਣੇਨ ਬਿਸ੍ਵ ਰੂਪ ਨਮੋ ਨਮਹ ॥੧॥

[3]ਮਦ ਖਟਬਦਨੱਤ੍ਰ ਤ੍ਵ ਪ੍ਰਸਾਦਿ ਸਫਲੋ ਤ੍ਵ ਸੱਤਾ ਗਣਨੀਯੋ ਸੁਰ-ਗਨਾਨਾਂ ਚ ॥

[4]ਸੇਨਾਨੀ ਦੇਵ ਸੇਨਾਨਾ ਸੰਗ੍ਰਾਮ ਬਿਜਯ ਦਦਾਮਯਹੰ ॥੨॥

[5]ਮਸਮਦ ਸੇਨਾਨੀ ਯੋਧਾ ਤੁਭਯੰ ਤ੍ਵੰ ਮਹਾ ਸੂਰ ਸੰਗ੍ਰਾਮ ਚ ॥

[6]ਮਿਦੰ ਮਹਾ-ਯੋਧ,ਭਗਵਾਨੰ, ਰਣ-ਮੰਡਨੰ, ਖਲ-ਦੰਡਣਹ ॥੩॥੧੭੭॥੧੯੭੬॥੪੧੯੫॥

ਬਿਸਨੁਪਦ ਸ਼ੰਕਰ, ਖਟਮੁਖ ਬਾਚ, ਛੰਦ ਨਾਰਾਚ ਅਨੰਤ ਤੁਕਾ ਅੰਜੁਲੀ ** ॥

[7]ਅੰਜੁਲੀ ਦੇਵਾਧਿ ਦੇਵੰ ਸਰਬਲੋਹ ਮਰਮਾਤਮਾ ॥

[8]ਆਤਮਾ ਸਰਬਗਜ ਪੂਰਣ ਪੁਨਯ ਰੂਪ ਜਨਾਰਦਨੰ ॥

[9]ਉਤਮ-ਸਲੋਕ, ਪੁਨਯ - ਸਲੋਕ, ਅਤਿ - ਬਲਿਸ੍ਰ ਸੂਰਮਾ ॥

[10]ਪ੍ਰਚੰਡ ਦੰਡ ਧਾਰਣੰ ਭੁਜਦੰਡ ਮੰਡਣੰ ਰਣੰ ॥੧॥

[11]ਮੇਰੀ ਖਟ - ਬਦਨਤਾ ਸਫਲ ਪ੍ਰਸਾਦਿ ਤੇਰ ਭੋ - ਪ੍ਰਭੂ !

[12]ਗਨਨੀਯੋ ਦੇਵਤਾਨ ਮੋ, ਸੱਤਾ ਤੁਹਾਰਿ ਹੇ ਧਨੀ ! ॥

---

੧. ਸਰਬ ਰੂਪ ਦੁਆਰਾ—ਹੱਥ, ਪੈਰ, ਸਿਰ ਅਤੇ ਮੁਖ (ਦੁਆਰਾ) ਨਮਸਕਾਰਦੇ ਹਾਂ । ੨. ਸਾਰੇ ਕੰਨ ਅਤੇ ਨਾਸਿਕਾ ਦੁਆਰਾ ਸੰਸਾਰ ਸਰੂਪ ਨੂੰ ਨਮਸਕਾਰ ਹੈ । ਮੇਰੀ ਸੁਆਮਿਕਾਰਤਿਕਤਾਈ, ਤੇਰੀ ਕ੍ਰਿਪਾ ਨਾਲ ਸਫਲ ਹੈ ਅਤੇ ਤੇਰੀ ਤਾਕਤ ਨਾਲ ਦੇਵ ਗਣਾਂ ਵਿਚ ਗਿਣਨ ਯੋਗਯ ਹਾਂ । ੪. ਦੇਵ ਸੇਨਾਵਾਂ ਦਾ ਸੈਨਾਪਤੀ ਹਾਂ, ਮੈਂ ਹੀ ਯੁੱਧ ਵਿਚ ਜਿੱਤ ਦਾ ਹਾਂ । ੫. ਮੈਂ ਤੇਰਾ ਸੇਨਾਪਤਿ ਯੋਧਾ ਹਾਂ ਅਤੇ ਤੂੰ ਯੁੱਧ ਦਾ ਮਹਾਨ ਯਧਾ ਹੈਂ । ਇਸ ਪ੍ਰਕਾਰ ਦੇ ਮਹਾ ਯੋਧੇ, ਭਗਵਾਨ, ਯੁੱਧ ਕਰਨ ਵਾਲੇ ਅਤੇ ਮੂਰਖਾਂ ਨੂੰ ਦੰਡ ਦੇਣ ਵਾਲਾ । ੭. ਦੇਵਤਿਆਂ ਦੇ ਅਧਿਦੇਵ ਸਰਬਲੋਹ, ਪਰਮ ਆਤਮਾ ਨਮਸਕਾਰ ਹੈ । ੮. ਮਨ, ਸਭ ਦਾ ਗਯਾਤਾ ਪਵਿਤ੍ਰ ਰੂਪ, ਸੇਵਕਾਂ ਤੋਂ ਮੰਗਣ ਵਾਲਾ । ੯. ਮੁਕਤੀ । ੧੦. ਦੰਡਾਂ ਨੂੰ ਧਾਰਨ ਵਾਲਾ ਬਾਹੁ ਦੰਡ ਨਾਲ ਯੁੱਧ ਨੂੰ ਮੰਡਨ ਵਾਲਾ । ੧੧.ਮੇਰੀ ਸੁਆਮਿ ਕਾਰਤਿਕਤਾਈ ਹੇ ਪ੍ਰਭੂ ! ਤੇਰੀ ਕ੍ਰਿਪਾ ਨਾਲ ਸਫਲ ਹੈ । ੧੨. ਹੇ ਮਾਲਿਕ ! ਤੇਰੀ ਸੱਤਾ ਨਾਲ

* ਦੋ ਚਰਣ, ਪ੍ਰਤਿ ਚਰਣ ੨੫ ਮਾਤ੍ਰਾ ਦਾ ਇਹ ਸ਼ਲੋਕ ਹੈ ।

† ਚਾਰ ਚਰਣ, ਪ੍ਰਤਿ ਚਰਣ ੨੫ ਮਾਤ੍ਰਾ ਅੰਤ ਗੁਰੂ ਦਾ (ਅੰਜੁਲੀ) ਵਿਨਯ ਦੇ ਪ੍ਰਸੰਗ ਵਿਚ ਰਚਿਆ ਹੋਇਆ । ਇਹ ਨਾਰਾਚ ਅਨੰਤ ਤੁਕਾ ਛੰਦ' ਹੈ ।

(ਅ) ਪਿੰਗਲ ਗ੍ਰੰਥਾਂ ਵਿਚ ਲਘੁ ਗੁਰੂ ਕ੍ਰਮ ਨਾਲ ੧੬ ਅੱਖਰ ਦਾ ਪੰਚਚਾਮਰ ਨਾਗਰਾਜ ਯਾ ਨਰਾਚ ਛੰਦ ਲਿਖਿਆ ਹੈ । ਸ੍ਰੀ ਸਰਬਲੋਹ ਵਿਚ ਅੱਖਰ ਕ੍ਰਮ ਤਾਂ ੧੬ ਬਣ ਸਕਦਾ ਹੈ । ਪਰੰਤੂ ਲਘੁ ਕ੍ਰਮ ਨਹੀਂ ਨਿਭਦਾ । ਹੋਰ :—ਨਰਾਚ ਵਰਣ ਵ੍ਰਿਤ ਦੇ ਚਰਣ ਦੀਆਂ ੨੪ ਮਾਤ੍ਰਾ ਹੁੰਦੀਆਂ ਹਨ । ਇਸ ਦੀਆਂ ੨੫ ਹਨ । ਇਹ ਵੀ 'ਜਵਾਰਦਨੰ' ਸ਼ਬਦ ਦੇ ਰੂਪ ਨਾਲ 'ਰ' ਦੀ ਮਾਤ੍ਰਾ ਨਹੀਂ ਮੰਨੀ ਤਾਂ ੨੫ ਬਣੀਆਂ ਹਨ । ਕਿਉਂਕਿ ਬਾਕੀ ਚਰਨਾਂ ਦੀਆਂ ਠੀਕ ੨੫-੨੫ ਮਾਤ੍ਰਾ ਹਨ । ਇਨ੍ਹਾਂ ਕਾਰਣਾਂ ਤੋਂ ਸ੍ਰੀ ਸਰਬਲੋਹ ਦੇ ਛੰਦਾਂ ਨੂੰ ਪ੍ਰਸਤਾਰ ਨਾਲ ਸ੍ਵੀਕਾਰ ਕਰਨਾ ਚਾਹੀਦਾ ਹੈ ।

[1]ਸੇਨਾਨੀ ਸੈਨ ਦੇਵਤਾ, ਬਿਜਯ - ਸੰਗ੍ਰਾਮ ਮੋਹਿ ਤੇ ॥
[2]ਹਉ ਸੇਨਾਨੀ ਸੈਨ ਜੋਧਣੀ ਸੰਗ੍ਰਾਮ ਕਾਰ ਨਾਥ ਕੋ ॥੧॥
[3]ਐਸੇ ਜੋ ਆਪ ਮਹਾ ਜੋਧ ਭਗਵਾਨ ਸਮਰ ਮੰਡਨ[A]॥
[4]ਸਰਨ ਤੁਮਾਰਿ ਰਾਵਰੇ, ਪ੍ਰਸੰਨ.- ਹੋਹੁ[B] ਸਾਵਰੇ ॥੧॥ਰਹਾਉ॥੨। ੧੭੮॥੧੮੭੭॥੪੧੯੬।

ਬਿਸਨੁਪਦ ਸ਼ੰਕਰ, ਮਾਰੁਤ ਗਣ ਬਾਚ ਸਤੁਤਿ ਸਲੋਕ * ॥

[5]ਬੰਦਤੇ ਸਰਬ ਬਿਘਨ - ਨਾਸਜੇ, ਸਰਬ ਬਾਧਾ ਪ੍ਰਸ਼ਮਨੇਖੂ ॥
[6]ਏਵ ਮੇਵੰ ਤ੍ਰਯਾ ਕਾਰਜੰ ਸਰਬਾਗਿਸ੍ਰਮ੍ ਬਿਨਾਸਨਮ੍ ॥੧॥
[7]ਮਦ ਮਾਰੁਤਤਾ ਤ੍ਵ ਪ੍ਰਸਾਦਿ ਸਫਲੰ ਤ੍ਵ ਸੱਤਾ ਮਹੇਂਦ੍ਰ ਭ੍ਰਾਤ ਮੇ ॥
[8]ਅਧਿਕਾਰੀ ਦੇਵ ਕਾਰਯੰ ਚ ਮਸਮਦ ਮਨੁਚਰੋ ਤ੍ਵਯਾ
[9]ਮਿਦੰ ਜੜ-ਚਈਤਨ ਪੋਖਨੰ-ਭਰਨੰ, ਬਿਸ੍ਵ-ਨਾਥ ਬਿਸ੍ੰਭਰੰ ॥
[10]ਸਰਨ ਤੁਭਜੇ ਮਹਾ ਬਾਹੋ ਪ੍ਰਸੀਦ ਮੇ ਧਰਨੀਧਰ: ॥੩॥੧੭੯॥੧੮੭੮॥੪੧੯੭॥

ਬਿਸਨੁਪਦ ਸ਼ੰਕਰ, ਮਰੁਤ ਗਣ ਬਾਚ, ਛੰਦ ਨਗ ਸਰੂਪੀ ਅਨੰਤ ਤੁਕਾ ਅੰਜੁਲੀ* ॥

[11]ਕ੍ਰਿਪਾ ਨਿਧਾਨ ਧਰਮ ਧਾਨਿ ਸਰਬਲੋਹ ਰਾਵਰੇ
[12]ਚਕ੍ਰ-ਪਾਣ ਬੈਕੁੰਠ ਨਾਥ ਗਰੁੜ-ਕੇਤੁ ਬੰਦਤੇ ॥੧॥

---

੧,ਦੇਵਤਿਆਂ ਦੀ ਫੌਜ ਦਾ ਸੈਨਾਪਤਿ ਹਾਂ ਮੈਥੋਂ ਹੀ ਯੁੱਧ ਦੀ ਜਿੱਤ ਹੁੰਦੀ ਹੈ। ੨. ਮੈਂ ਯੋਧਿਆਂ ਦੀ ਸੈਨਾਂ ਦਾ ਸੈਨਾਪਤਿ ਹਾਂ, ਹੇ ਨਾਥ ! (ਆਪ) ਦਾ ਯੁੱਧ ਕਰਨ ਵਾਲਾ (ਸੇਵਕ) ਹਾਂ। ੩: ਇਸ ਤਰ੍ਹਾਂ ਜਿਹੜੇ ਤੁਸੀਂ, ਮਹਾਨ ਯੋਧੇ, ਗੁਣਵੰਤ, ਯੁੱਧ ਕਰਨ ਵਾਲੇ। ੪. ਹੇ ਰਾਵ ! ਤੇਰੀ ਸਰਣ ਹਾਂ।

੫. ਸਾਰਿਆਂ ਵਿਘਨਾਂ ਦੇ ਨਾਸ਼ ਕਰਨ ਵਾਲੇ, ਸਾਰੀਆਂ ਪੀੜਾਂ ਨੂੰ ਨਾਸ ਕਰਨ ਵਿਚ। ੬. ਤੂੰ ਅਤੇ ਸੰਸਾਰ ਮਿਲੇ ਜੁਲੇ ਹੋਏ ਅਤੇ ਸਾਰਿਆਂ ਪਦ੍ਰਵਾਂ ਨੂੰ ਨਾਸ ਕਰਨ ਵਾਲੇ ਨੂੰ। ੭. ਮੇਰੀ ਪਵਣਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ। ਤੇਰੀ ਤਾਕਤ ਨਾਲ ਮੈਂ ਇੰਦ੍ਰ ਦਾ ਭਾਈ ਹਾਂ। ੮. ਜਗਤ ਦਾ ਅਧਿਕਾਰੀ ਹਾਂ ਅਤੇ ਮੈਂ ਤੇਰਾ ਦਾਸ ਹਾਂ। ੯. ਇਸ ਤਰ੍ਹਾਂ ਦੇ ਜੜ, ਚੈਤਨ੍ਯ ਨੂੰ ਪੁਸ਼ਟੀ ਕਰਨ ਵਾਲੇ ਪਾਲਣ ਵਾਲੇ, ਸੰਸਾਰ ਦੇ ਸ੍ਵਾਮੀ, ਸੰਸਾਰ ਨੂੰ ਪਾਲਣਹਾਰ ੧੦. ਵਡੀਆਂ ਬਾਹਾਂ ਵਾਲੇ ਧਰਤੀ ਨੂੰ ਥੰਮਣ ਵਾਲੇ ! ਤੇਰੀ ਸ਼ਰਣ ਹਾਂ।

੧੧. ਕ੍ਰਿਪਾ ਦੇ ਖ਼ਜ਼ਾਨੇ, ਵਜ਼੍ਰਾਂਗ, ਪਾਤਸ਼ਾਹ, ਹੱਥ ਵਿਚ ਚਕ੍ਰ ਵਾਲੇ। ਵੈਕੁੰਠ ਦੇ ਮਾਲਿਕ ਦੇ ਝੰਡੇ ਵਾਲੇ !

A ਪਾ:—ਸਮਰ ਮੰਡਲੰ। B ਪਾ:—ਪ੍ਰਸੰਨ ਹੋਤ, ਵੀ ਹੈ।

* ਦੋ ਚਰਣ, ਪ੍ਰਤਿ ਚਰਣ ੨੯ ਮਾਤ੍ਰਾ ਦਾ ਇਹ ਸ਼ਲੋਕ ਹੈ।

* ਦੋ ਚਰਣ, ਪ੍ਰਤਿ ਚਰਣ ੨੪ ਮਾਤ੍ਰਾ ਦਾ 'ਨਗ ਸਰੂਪੀ ਅਨੰਤ ਤੁਕਾ' (ਅੰਜੁਲੀ) ਵਿਨਤ ਪ੍ਰਤਿਪਾਦਿਕ ਛੰਦ ਹੈ। (ਅ) ਪਿੰਗਲਾ ਵਿੱਚ ਅੱਠ ਵਰਣ ਵ੍ਰਿਤ ਨਗ ਸ੍ਵਰੂਪਿਣੀ ਹੈ। ਸਰੂਪ 'ISISISIS' ਇਹ ਹੈ ; ਇਸ ਨੂੰ ਪ੍ਰਮਾਣਿਕਾ ਵੀ ਕਹਿੰਦੇ ਹਨ। ਮੌਜੂਦਾ ਸਰਬਲੋਹ ਦੇ ਪਾਠ ਵਿੱਚੋਂ ਵਰਣਵ੍ਰਿਤ ਸਿੱਧ ਨਹੀਂ ਹੁੰਦਾ

[੧]ਮੇਰੀ ਮਹੁਤਤਾ ਸਫਲ ਤ੍ਵ ਪ੍ਰਸਾਦਿ, ਤ੍ਵ ਸੱਤਾਇ ਹੇ ॥
[੨]ਮਹਿੰਦ੍ਰ ਭ੍ਰਾਤ ਮੇ ਭਯਾ, ਅਧਿਕਾਰ ਦੇਵ ਕਾਰਜੰ ॥
[੩]ਹਉਂ ਦਾਸ ਅਨੁਚਰ ਤ੍ਵੰ, ਐਸੇ ਜੋ ਆਪ ਪਾਲਨੰ
[੪]ਜੜ ਚਈਤਨੰ ਭਰਨੰ ਬਿਸ੍ਵ-ਨਾਥ ਬਿਸ੍ਵੰਭਰੰ ॥੧॥
ਸਰਨ ਤੋਰਿ[A] ਮੇ ਪ੍ਰਭੂ ਪ੍ਰਸੰਨ ਮੋਹਿ ਹੂਜੀਏ ॥੧॥ਰਹਾਉ॥੨॥੧੮੦॥੧੮੭੬॥੪੧੬੮॥

ਬਿਸਨੁਪਦ ਸ਼ੰਕਰ, ਭਗਤ-ਜਨ-ਬਾਚ ਸਤੁਤਿ ਸਲੋਕ† ॥

[੫]ਬੰਦਤੇ ਪਲਾਸਾਖ੍ਯੰ, ਬੰਦਤੇ ਰਾਜਿਵ-ਮੁਖ:
[੬]ਬੰਦਤੇ ਸਰੋਜ-ਪਾਦਊ, ਬੰਦਤੇ ਮ੍ਰਿਨਾਲ-ਪਾਣਿ ॥੧॥
[੭]ਬੰਦਤੇ ਗੋਬਿੰਦ ਕ੍ਰਿਪਾ-ਸਿੰਧੁ ਭਗਤ-ਬਤਸਲ ਜਨਾਰਦਨ:
[੮]ਬੰਦਤੇ ਦੀਨਾਂ ਬੰਧੂ ਸਤ੍ਯ-ਸਿੰਧੁ ਭਗਤਾਨਾਂ ਪ੍ਰਤਿਪਾਲਕ: ॥੨॥
[੯]ਮਦ ਭਗਤੱਤ੍ਵ ਤ੍ਵ ਪ੍ਰਸਾਦਿ ਸਫਲੰ ਤ੍ਵ ਸੱਤਾ ਭਗਤਿ ਪ੍ਰਾਪਤਿ ਮੇ ॥
[੧੦]ਮਦ ਜੀਵਨੰ ਨਾਮ ਆਧਾਰ ਤੁਭ੍ਯੰ, ਮਦ ਜਨਮੰ ਸਫਲੰ ਹਰੀ ॥੩॥
[੧੧]ਬਿਮੁਖ ਤੋਹਿ ਜਨਮ ਮਰਨ ਧਰਾਯ ਮੁਪਾਸਕੰ ਸਤ੍ਯ ਸ੍ਵਰੂਪ ਤ੍ਵੰ ਚ[B]॥
[੧੨]ਮਸਮਦ ਮਨਨ੍ਯ ਦਾਸ ਨਿਸਕਿੰਚਨੰ ਭਗਤਿ ਤੁਭ੍ਯੰ, [੧੩]ਤ੍ਵੰ ਭਕਤਿ-ਬਤਸਲ ਭਯ-ਹਾਰਨੰ ਚ ॥
[੧੪]ਸਰਣ ਤੁਭ੍ਯੰ ਮਹਾ-ਭਦ੍ਰੰ ਪ੍ਰਸੀਦ ਮੇ ਧਰਣੀਧਰ: ।੪॥੧੮੧। ੧੮੮੦॥੪੧੬੯॥

---

੧. ਮੇਰੀ ਪਉਣਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ ੨. ਤੇਰੀ ਤਾਕਤ ਨਾਲ ਮੈਂ ਮਹਿੰਦ੍ਰ ਦਾ ਭਾਈ ਹੋਇਆ ਹਾਂ ਅਤੇ (ਦੇਵ ਕਾਰਜ) ਯਗ੍ਯ ਆਦਿਕਾਂ ਵਿਖੇ ਮੇਰਾ ਅਧਿਕਾਰ ਹੈ । ੩. ਮੈਂ ਤੇਰਾ ਅਨੁਸਾਰੀ ਚਲਣ ਵਾਲਾ ਦਾਸ ਹਾਂ ਇਸ ਤਰ੍ਹਾਂ ਦੇ ਜਿਹੜੇ ਤੁਸੀਂ ਜੜ ਚੇਤਨ੍ਯ ਨੂੰ ਪਾਲਣ ਭਰਣ ਵਾਲੇ, ਸੰਸਾਰ ਦੇ ਮਾਲਿਕ । ੪. ਸੰਸਾਰ ਨੂੰ ਪਾਲਣ ਵਾਲੇ । ਮੈਂ ਤੇਰੀ ਸਰਣ ਹਾਂ ।

੫. ਕਮਲ ਵਾਂਗੂ ਨੇਤ੍ਰਾਂ ਵਾਲੇ ਨੂੰ ਨਮਸਕਾਰਦੇ ਹਾਂ, ਕਮਲ ਵਾਂਗੂ ਮੁਖ ਵਾਲੇ । ੬. ਕਮਲ ਵਾਂਗੂ ਚਰਨਾਂ ਵਾਲੇ ਕਮਲ ਵਾਂਗੂ ਹੱਥਾਂ ਵਾਲੇ । ੭. ਵੇਦਾਂ ਤੋਂ ਪ੍ਰਤਿਪਾਦਿਤ, ਕ੍ਰਿਪਾ ਦੇ ਸਮੁੰਦ੍ਰ ਭਗਤਾਂ ਦੇ ਪਿਆਰੇ, ਸੇਵਕਾਂ ਤੋਂ ਮੰਗਣ ਵਾਲੇ । ੮. ਗਰੀਬਾਂ ਦੇ ਮਿਤ੍ਰ, ਸੱਚ ਦਾ ਸਮੁੰਦ੍ਰ ਅਤੇ ਭਗਤਾਂ ਦੀ ਪ੍ਰਤਿਪਾਲਣਾ ਕਰਨ ਵਾਲੇ । ੯. ਮੇਰੀ ਭਗਤਤਾਈ ਤੇਰੀ ਕ੍ਰਿਪਾ ਨਾਲ ਸਫਲ ਹੋਈ ਹੈ ਤੇਰੀ ਤਾਕਤ ਨਾਲ ਮੈਨੂੰ ਭਗਤੀ ਦੀ ਪ੍ਰਾਪਤੀ ਹੋਈ ਹਾਂ । ੧੦. ਮੇਰੇ ਜੀਵਨ ਤੇਰੇ ਨਾਮ ਦੇ ਆਸ੍ਰਯ ਹੈ, ਹੇ ਹਰੀ ! ਮੇਰਾ ਜਨਮ ਸਫਲ ਹੈ । ੧੧. ਤੇਰੇ ਤੋਂ ਬੇਮੁਖ ਜਨਮ ਮਰਨ ਨੂੰ ਧਾਰਦਾ ਹੈ ਅਤੇ (ਮੈਂ) ਤੇਰੇ ਸਤ੍ਯ ਸ੍ਵਰੂਪ ਦਾ ਉਪਾਸਕ ਹਾਂ । ੧੨. ਮੈਂ ਤੇਰਾ ਇਛਾ ਤੋਂ ਰਹਿਤ ਅਨਨ੍ਯ ਦਾਸ ਭਗਤਿ ਹਾਂ । ੧੩. ਤੂੰ ਭਗਤਾਂ ਦਾ ਪਿਆਰਾ, ਭਰ ਨੂੰ ਨਾਸ ਕਰਨ ਵਾਲਾ ਹੈਂ । ੧੪. ਹੇ ਮਹਾ ਕਲਯਾਣ ਸ੍ਵਰੂਪ ਅਤੇ ਧਰਤੀ ਨੂੰ ਥੰਭਣਹਾਰ !

A ਪਾ: —ਚਰਨ ਤੋਰ, ਵੀ ਹੈ ।

B ਪਾ:—ਮੁਪਾਸਕੰ ਜਤ ਸ੍ਰਿਰੂਪ ਤ੍ਵੰ ਚ, ਵੀ ਹੈ ।

† ਦੋ ਚਰਣ, ਪ੍ਰਤਿ ਚਰਣ ੨੪ ਮਾਤ੍ਰਾ ਦਾ ਇਹ ਸਲੋਕ ਹੈ ।

ਬਿਸਨੁਪਦ ਸ਼ੰਕਰ ਭਗਤਿ ਬਾਚ, ਬ੍ਰਹਮ ਰੂਪਕਾ ਅਨੰਤ ਤੁਕਾ* ॥
ਬਿਸਨੁਪਦ ਸ਼ੰਕਰ ਭਗਤਿ ਬਾਚ, ਬ੍ਰਹਮ ਰੂਪਕਾ ਅਨੰਤ ਤੁਕਾ* ॥

[1]ਅੰਜੁਲੀ ਦਯਾਲ-ਦੇਵ, ਦੇਵ-ਦੇਵ ਦੇਵਤਾ ॥
[2]ਕ੍ਰਿਪਾ-ਨਿਧਾਨ ਕਮਲ-ਨੈਨ, ਕਮਲ-ਨਾਭ ਸਰਬਲੋਹ ॥
[3]ਆਦਿ ਅੰਤ ਮਧ੍ਯ ਸਦਾ, ਸਦਾ ਏਕ ਏਕ ਜੂ ।
[4]ਅਨੰਤ, ਬਜੰਤ ਭਗਤਿ-ਹਿਤੂ, ਪਰਮ ਪ੍ਰਧਾਨ ਨਿਤ੍ਯ ਹੈ ॥੧॥
[5]ਮੇਰੀ ਭਗਤ੍ਰਿਤਾ ਸਫਲ ਤੂ ਪ੍ਰਸਾਦਿ ਸੱਤਾ ਤੋਰੀਯੰ ।
[6]ਪ੍ਰਾਪਤ ਭਗਤਿ ਭਾਵਨੰ ਆਧਾਰ ਨਾਮ ਜੀਵਨੰ
[7]ਸਫਲੰ ਜਨਮ ਅਰਾਧਤੇ, ਜਨਮ ਮਰਨ ਤੇ ਛੂਟੇ
[8]ਸਤਿ ਸ੍ਵਰੂਪ ਉਪਾਸਕੰ ਅਨੰਤ ਦਾਸ ਤੇਰ ਹੇ ॥੨॥
[9]ਨਿਸ-ਕਿੰਚਨ ਸੁ-ਭਗਤਿ, ਕਾਮਨਾ-ਰਹਿਤ ਕਟਾਖ੍ਯ ਚਰਨਾਰਬਿੰਦੁ ॥
[10]ਐਸੇ ਜੁ ਆਪ ਭਕਤਿ- ਬਤਸਲੰ ਭਯਹਾਰਨੰਭਗਵੰਤ ਹਰਿ ॥
[11]ਸਰਣ ਨਾਥ ਤੋਰੀਯੰ ਪ੍ਰਸੰਨ ਹੋਹੁ ਸਾਵਰੇA ॥੩॥੧੯੨॥੧੯੯੧॥੪੨੦੦॥

ਬਿਸਨੁਪਦ ਸ਼ੰਕਰ, ਉਡਗਨ-ਬਾਚ ਸਤੁਤਿ ਸਲੋਕ† ॥

[12]ਬੰਦਤੇ ਮਹਾ ਪ੍ਰਕਾਸ ਤਮਨਾਸ: ਤੇਜ-ਰਾਸਿਸ੍ਯ ਤੇਜਸ੍ਵੀ ॥
[13]ਤੇਜੋ-ਮਯੰ ਮਹਾ ਤੇਜ: ਸ੍ਵਯੰ ਪ੍ਰਕਾਸੰ ਪ੍ਰਕਾਸਿਤ ਪ੍ਰਭਾ ॥੧॥

੧. ਦਯਾ ਦੇ ਘਰ, ਪ੍ਰਕਾਸ਼ ਰੂਪ, ਦੇਵਤਿਆਂ ਦੇ ਪੂਜ੍ਯ, ਦਾਤੇ ਨੂੰ ਨਮਸਕਾਰ ਹੈ । ੨. ਕ੍ਰਿਪਾ ਦੀ ਨਿਧੀ, ਕਮਲ ਜੈਸੀ ਨਾਭੀ ਵਾਲਾ ਅਤੇ ਵੱਜ੍ਰਾਂਗ ਹੈ । ੩. ਨਿਤ੍ਯ ਆਦਿ ਕਾਲ ਵਿਚ ਇਕ ਹੀ ਸੀ, ਅੰਤ ਕਾਲ ਵਿਚ ਵੀ ਨਿਤ੍ਯ ਇਕ ਹੀ ਹੈ ! ੪. ਅੰਤ ਰਹਿਤ, ਬੇਅੰਤ, ਭਗਤਾਂ ਦਾ ਹਿਤੂਕਾਰੀ, ਮੁਖ੍ਯ ਅਤੇ ਨਿਤ੍ਯ ਹੈ । ੫ ਤੇਰੀ ਕ੍ਰਿਪਾ ਨਾਲ ਮੇਰੀ ਭਗਤਤਾਈ ਸਫਲ ਹੈ, ਤੇਰੀ ਸੱਤਾ ਨਾਲ । ੬. ਭਗਤੀ ਭਾਵ ਪ੍ਰਾਪਤ ਹੈ, ਨਾਮ ਦੇ ਆਸ੍ਰੇ ਜੀਵਨ ਹੈ । ੭. ਸਿਮਰਨ ਕਰਦਿਆਂ ਜਨਮ ਸਫਲ ਹੈ, ਜਨਮ ਮਰਣ ਤੋਂ ਛੁੱਟ ਗਏ ਹਾਂ । ੮. ਹੇ ਅਨੰਤ ! ਤੇਰੇ ਸੇਵਕ ਸਤ੍ਯ ਸ੍ਵਰੂਪ ਦੇ ਉਪਾਸ਼ਕ ਹਨ । ੯. ਹੋਰ ਇੱਛਾ-ਰਹਿਤ, ਉੱਤਮ-ਭਗਤ, ਕਾਮਨਾਂ ਤੋਂ ਬਿਨਾਂ, ਚਰਨ ਕੰਵਲਾਂ ਵਿਖੇ ਨਿਗ੍ਹਾ ਰੱਖਣ ਵਾਲੇ ਹਾਂ । ੧੦. ਇਸ ਤਰ੍ਹਾਂ ਦੇ ਜਿਹੜੇ ਤੁਸੀਂ ਭਗਤਾਂ ਦੇ ਪਿਆਰੇ ਡਰ ਨੂੰ ਨਾਸ ਕਰਨ ਵਾਲੇ । ੧੧. ਗੁਣਵੰਤ, ਹਰੀ, ਨਾਥ ਤੇ ਸਾਵਲੇ ਹੋ ! ੧੨. ਮਹਾਂ ਪ੍ਰਕਾਸ਼ ਵਾਲੇ, ਅੰਧੇਰੇ ਨੂੰ ਨਾਸ਼ ਕਰਨ ਵਾਲੇ, ਪ੍ਰਕਾਸ਼ ਦਾ ਸਮੁਦਾਯ, ਤੇਜ ਵਾਲੇ, ਪ੍ਰਕਾਸ਼ ਸ੍ਵਰੂਪ, ਮਹਾ ਤੇਜ ਵਾਲੇ ! ੧੩. ਆਪੇ ਹੀ ਪ੍ਰਕਾਸ਼ ਨੂੰ ਪ੍ਰਕਾਸ਼ਣ ਵਾਲੇ ।

A ਲਿਖਾਰੀ ਦੀ ਭੁੱਲ ਨਾਲ ਇਸ ਪੌੜੀ ਵਿਚੋਂ ਇਕ ਤੁਕ ਰਹਿ ਗਈ ਹੈ । ਭਾਵੇਂ—ਮੂਲ (ਸੰਸਕ੍ਰਿਤ) ਦੇ ਟੀਕੇ ਦਾ ਪ੍ਰਕਰਣ ਟੁਟਾ ਹੋਇਆ ਨਹੀਂ ਪਰੰਤੂ ਫਿਰ ਵੀ ਛੰਦ ਸਾਸਤ੍ਰ ਦੀ ਕ੍ਰਿਯਾ ਵਿਚ ਫ਼ਰਕ ਆ ਰਹਿਆ ਹੈ ।

* ਚਾਰ ਚਰਣ, ਪ੍ਰਤਿ ਚਰਣ ੨੩ ਮਾਤ੍ਰਾ, ੧੨-੧੧ ਤੇ ਵਿਸ਼੍ਰਾਮ ਦਾ ਬ੍ਰਹਮ ਰੂਪਿਕ ਅਨੰਤ ਤੁਕਾ ਛੰਦ ਹੈ ।

† ਦੋ ਚਰਣ, ਪ੍ਰਤਿ ਚਰਣ ੩੧ ਮਾਤ੍ਰਾ ਦਾ ਇਹ ਸ਼ਲੋਕ ਹੈ ।

[1]ਮਦ ਉਡਗਨਤ੍ਰ ਤ੍ਰ ਪ੍ਰਸਾਦਿ ਸਫਲੰ, ਤ੍ਰ ਸੱਤਾ ਪ੍ਰਭਾਵ ਪੁਨਜੰ ਬਿਵਾਨ ਲੋਕ ਪ੍ਰਾਪਤੀ ॥
[2]ਸਮੀਪੀ ਸੁਰ-ਗਨਾ ਭਵਿਖਜਾਮੀ ਦੇਵ ਸੰਡਿਯਾ ਬਦੰਤਮ੍ ॥੨॥
[3]ਮਸਮਦ[A] ਕਾਮਦਾ ਕਾਮ ਕਾਰਿ ਤੁਭਜੰ ਤੂੰ ਬਰਦਾ ਬਰ ਦਾਯਕ:
[4]ਮਿਦੰ ਕਾਮਦਾ ਕਾਮੇਸੁਰ ਭਗਵਾਨੰ ਸਰਣ ਤੁਭਜੰ ਪ੍ਰਸੀਦ ਮੇ ॥੩॥੧੯੩॥੫੮੮੨॥੪੨੦੧॥

ਬਿਸਨੁਪਦ ਸ਼ੰਕਰ, ਗੰਧਾਰੀ* ਛੰਦ ਗੀਤਕਾ ਚਉਪਦੀ ਅਨੰਤੁਤੁਕੀ† ॥

[5]ਅੰਜੁਲੀ ਮੇਰੀ ਮਹਾ ਪ੍ਰਭੁ ਅੰਜੁਲੀ ॥ ਕ੍ਰਿਪਾ-ਸਿੰਧੁ ਮਾਧਵ ਗੁਬਿੰਦ ਹੇ ਸਾਰੰਗ-ਪਾਣਿ ॥
[6]ਕੇਸਵੰ ਮੁਖ ਕਮਲ ਮੁਕੰਦ ॥ ਸ੍ਰੀ ਸਰਬਲੋਹ ਭਜ ਨਿਤਜ ਆਦਿ ਗੁਰੂ ॥੧॥
[7]ਮੇਰੀ ਉਡਗਨਤਾ ਸਫਲ ॥ ਤ੍ਰ ਪ੍ਰਸਾਦਿ ਤ੍ਰ ਸੱਤਾ ਹੇ ॥
[8]ਨਿਜ ਪੁਨਜ ਪ੍ਰਾਪਤਿ ਬਿਵਾਨ ਸਮੀਪੀ ਭਯਾ ਹਉਂ ਦੇਵ ਗਨ ॥੨॥
[9]ਮੈਂ ਆਪਕਾ ਹਉਂ ਕਾਮ-ਕਾਰ ॥ ਐਸੇ ਜੋ ਆਪ ਕਾਮਦਾ ॥
[10]ਕਾਮੇਸ ਪੁਰਖ ਪੁਰਾਨ ॥ ਸਰਨ ਤੁਮਾਰੀ ਦੇਵ ॥੧॥ [11]ਪ੍ਰਸੰਨ ਹੋਹੁ ਦੇਵ ਭਗਵਾਨ ॥
॥੧॥ਰਹਾਉ॥੩॥੧੯੪॥੧੯੮੩॥੪੨੦੨॥

---

੧. ਮੇਰਾ ਤਾਰਾਪਨ ਤੇਰੀ ਕ੍ਰਿਪਾ ਨਾਲ ਸਫਲ ਹੋਇਆ ਹੈ, ਤੇਰੀ ਤਾਕਤ ਅਤੇ ਪੰਨਾਂ ਦੇ ਪ੍ਰਭਾਵ ਨਾਲ ਵਿਮਾਨਲੋਕ ਵਿਚ ਪ੍ਰਾਪਤ ਹਾਂ। ੨. ਦੇਵ ਗਣਾਂ ਦੇ ਪਾਸ ਵਾਲਾ ਹੋਇਆ ਹਾਂ, ਦੇਵ 'ਨਾਮ' ਉੱਚਾਰਦੇ ਹਨ। ੩. ਮੈਂ ਕਾਮਨਾ ਦੇਣ ਵਾਲਾ ਤੇਰਾ ਕੰਮ ਕਰਨ ਵਾਲਾ (ਸੇਵਕ) ਹਾਂ, ਤੂੰ ਵਰ ਦੇਣ ਵਾਲਾ ਵਰਦਾਯਕ ਹੈਂ। ੪. ਇਸ ਤਰ੍ਹਾਂ ਦੇ ਕਾਮਨਾ ਦੇਣ ਹਾਰ, ਕਾਮ ਦੇ ਏਸ਼੍ਵਰ, ਭਗਵਾਨ। ੫. ਹੇ ਮਹਾ ਪ੍ਰਭੂ! ਮੇਰੀ ਨਮਸਕਾਰ। ਹੇ ਕ੍ਰਿਪਾ ਦੇ ਸਮੁੰਦ੍ਰ, ਧਨੁਖ ਨੂੰ ਹੱਥ ਵਿਚ ਰੱਖਣ ਵਾਲੇ। ੬. ਕੇਸਾਂ ਵਾਲੇ, ਲੱਛਮੀ ਦੇ ਮੁਕਤੀ ਦਾਤੇ, ਸਰਬਲੋਹ ਪਹਿਲੇ ਗੁਰੂ ਨੂੰ ਸਿਮਰਦੇ ਹਾਂ। ੭. ਮੇਰੀ ਸਮੁਦਾਯ ਤਾਰਾਤਾਈ ਸਫਲ। ਤੇਰੀ ਕ੍ਰਿਪਾ ਅਤੇ ਤੇਰੀ ਤਾਕਤ ਨਾਲ ਹੈ। ੮. ਆਪਣੇ ਪੁੰਨਾਂ ਨਾਲ ਵਿਮਾਨ ਲੋਕ ਮਿਲਦਾ ਹੈ। ਮੈਂ ਦੇਵ ਗਣਾਂ ਦੇ ਪਾਸ ਰਹਿਣ ਵਾਲਾ ਹੋਇਆ ਹਾਂ। ੯. ਮੈਂ ਆਪ ਦਾ ਸੇਵਕ ਹਾਂ, ਇਸ ਤਰ੍ਹਾਂ ਦੇ ਜਿਹੜੇ ਤੁਸੀਂ ਕਾਮਨਾ ਦੇਣ ਵਾਲੇ। ੧੦. ਕਾਮ ਦੇਵ ਦੇ ਈਸ਼੍ਵਰ, ਪੁਰੁਸ਼। ੧੧. ਹੇ ਭਗਵਾਨ ਦੇਵ ਪ੍ਰਸੰਨ ਹੋਵੋ।

A ਪਾ:—ਮਸਮਮ, ਵੀ ਹੈ। ਵੇਖੋ ਬੀੜ ਸ੍ਰੀ ਨਾਨਕਿਆਣਾ ਸਾਹਿਬ ਜੀ ਅਤੇ ਸ਼ਹੀਦ ਬਾਗ, ਆਨੰਦਪੁਰ ਸਾਹਿਬ।

* 'ਗਾਂਧਾਰੀ' ਸਬਦ ਰਾਗ ਵਾਚਿਕ ਹੈ। ਏਥੇ ਗਾਂਧਾਰੀ ਦੀ ਛਾਯਾ ਨੂੰ ਆਲਿੰਗਤ ਕਰਦਾ ਹੋਇਆ ਸ਼ੰਕਰ ਰਾਗ ਹੈ। ਗਾਂਧਾਰੀ ਆਸਾਵਰੀ ਠਾਟ ਦਾ ਸ਼ਾੜਵ ਸੰਪੂਰਣ ਰਾਗ ਹੈ। ਆਰੋਹੀ ਵਿਚ ਗਾਂਧਾਰ ਵਰਜਿਤ ਹੈ। ਅਵਰੋਹੀ ਵਿਚ ਗਾਂਧਾਰ ਤੇ ਰਿਸ਼ਭ ਕੋਮਲ ਹਨ। ਧੈਵਤ ਕੋਮਲ ਤੇ ਨਿਸਾਦ ਦੋਵੇਂ ਲਗਦੇ ਹਨ। ਹੋਰ ਸੁਰ ਸ਼ੁੱਧ ਹਨ। ਵਾਦੀ ਧੈਵਤ ਤੇ ਸੰਵਾਦੀ ਗਾਂਧਾਰ ਹੈ। ਦਿਣ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ!

ਆਰੋਹੀ—ਸ. ਰ. ਮ ਪ ਧਾ. ਨਾ. ਸ.। ਅਵਰੋਹੀ—ਸ. ਨ. ਧ. ਪ. ਮ. ਗਾ. ਰਾ. ਸ.।

ਦੋਹਾ 'ਗ ਧ' ਕੋਮਲ ਦੋਨੋ 'ਨਿਰੇ', ਆਰੋਹੀ 'ਗਾ' ਤਜਾਗ।
'ਧ ਗ' ਵਾਦੀ ਸੰਵਾਦਿ ਤੇ, ਸੁਨਿ ਗਾਂਧਾਰੀ ਰਾਗ। (ਰਾਗ ਕੋਸ਼)

† ਚਾਰ ਚਰਣ, ਪ੍ਰਤਿ ਚਰਣ ੧੯ ਮਾਤ੍ਰਾ ਦਾ 'ਗੀਤਕਾ ਚਉਪਦੀ ਅਨੰਤ ਤੁਕੀ' ਛੰਦ ਹੈ।

ਨੋਟ—ਪਿਛੇ ਚਲੀ ਆ ਰਹੀ ਮਰਯਾਦਾਨੁਸਾਰ ਏਥੇ 'ਉਡਗਨ ਉਰੂ' ਜਾਂ 'ਉਤਗਨ ਬਾਚ' ਪਾਠ ਚਾਹੀਦਾ ਸੀ। ਸ਼ਾਇਦ ਇਹ ਲਿਖਾਰੀ ਦੀ ਭੁੱਲ ਨਾਲ ਨਹੀਂ ਲਿਖਿਆ ਗਿਆ।

ਬਿਸਨੁਪਦ ਸ਼ੰਕਰ, ਕੂਖਮਾਂਡ ਬਾਚ ਸਤੁਤਿ ਸਲੋਕ* ॥

[1]ਆਦਸਤੇ ਮਹਾ ਭਈਰਵ, ਰੁਦ੍ਰ ਭਈਰਵ, ਕਾਲ ਭੈਰਵ,
[2]ਭੂਤ-ਭੈਰਉ, ਮਹਾਕਾਲ-ਭੈਰਉ, ਬਿਕ੍ਰਮਹ ॥
[3]ਕਾਰਣੰ ਮਹਾ-ਕਾਰਣੰ ਸ੍ਰੀ-ਮੁਕੰਦ-ਸਨਾਤਨੰ ॥੧॥
[4]ਮਦ ਕੂਖਮਾਂਡ੍ਰਤਾ ਤ੍ਰ ਪ੍ਰਸਾਦਿ ਸਫਲੰ, ਤ੍ਰ ਸੱਤਾ ਭੂਤ-ਨਾਯਕ:
[5]ਗਨਨੀਯੰ ਸਰਬ-ਭੂਤਾਨਿ ਕਰਮ-ਸਾਛੀ ਪ੍ਰਜਾਮਜਹੰ ॥੨॥
[6]ਭੋਗਾ ਭੋਗ ਕਰਮਾਨੰ ਪ੍ਰਾਪਤਿੰ ਫਲਾਮਜਹੰ ॥
[7]ਮਿਦੰ ਫਲ-ਦਾਯਕ ਸਫਲ ਰੂਪ ਤੁਭਜੰ ਨਰਹਰਿੰ, ਨਰ-ਸਿੰਘ ਭਗਵਾਨ: ॥
[8]ਸਰਣ ਤੁਭਜੰ ਪ੍ਰਸੀਦ ਮੇ ॥੩॥੧੯੫॥੧੯੮੪॥੪੨੦੩॥

ਬਿਸਨੁਪਦ ਸ਼ੰਕਰ, ਕੂਖਮਾਂਡ ਬਾਦ, ਛੰਦ ਬ੍ਰਹਮ ਸਰੂਪੀ ਅਨੰਤ ਤੁਕਾ † ॥

[9]ਜੁਹਾਰ ਨਾਥ – ਦੁਰਗਮ, ਦੁਰਧਰਸ, ਦੁਰਜਜ, ਆਦਿ - ਦੇਵ ॥
[10]ਮਨ ਬੁੱਧਿ ਬਾਨੀ ਤੇ ਪਰੇ ਅਗਮਜ ਬੇਦ ਭੇਦ ਤੇ ॥
[11]ਅਯੋਨਿ ਅਜਨਮ ਆਤਮ ਪਰਮਾਤਮ ਦੇਵ ਬੰਦਤੇ ॥
[12]ਨਯਨ ਬਯਨ ਗੋਚਰੰ ਸ੍ਰੀ ਸਰਬਲੋਹ ਨਮਸਤੁਤੇ ॥੧॥
[13]ਕੂਖਮਾਂਡ ਮਦ ਸਫਲੰ ਪ੍ਰਸਾਦਿ ਸਤਤਾ ॥ [14]ਸੰਪੂਰਨ ਭੂਤ ਗਨ ਬਿਸ਼ਯ ਗਨਨੀਯ ਹੌਂ ਭਯਾ ॥
[15]ਪ੍ਰਜਾ ਕਰਮ ਕ੍ਰਿਤਮਨੰ ਭੋਗਾ ਭੋਗ ਦੇਤ ਹਉਂ
[16]ਐਸੇ ਜੋ ਆਪ ਫਲ ਰੂਪ ਭਗਵਾਨ ਨਰਹਰੰ ॥੨॥

---

੧. ਮਹਾ ਭਯਾਨਕ, ਸ਼ਿਵ ਭਯਾਵਨ ਡਰਾਵਣਾਂ ਕਾਲ। ੨. ਭਯਾਨਕ-ਭੂਤ, ਡਰਾਵਣਾਂ ਮਹਾ ਕਾਲ ਅਤੇ ਬਲਵੰਤ ਨੂੰ ਨਮਸਕਾਰਦੇ ਹਾਂ। ੩. ਕਾਰਣਾਂ ਦੇ ਵੀ ਮਹਾ ਕਾਰਣ ਸ਼੍ਰੀ ਮੁਕਤ ਦਾਤੇ ਅਤੇ ਪੁਰਾਣੇ ਨੂੰ। ੪. ਮੇਰੀ ਕੂਖਮਾਂਡਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ ਅਤੇ ਤੇਰੀ ਤਾਕਤ ਨਾਲ ਭੂਤਾਂ ਦਾ ਮਾਲਿਕ ਹਾਂ। ੫. ਸਾਰਿਆਂ ਭੂਤਾਂ ਵਿਚ ਗਿਣਨ ਯੋਗ ਹਾਂ ਅਤੇ ਪ੍ਰਜਾ ਦੇ ਕਰਮਾਂ ਦਾ ਸਾਛੀ ਹਾਂ। ੬ ਮੇਰੇ ਤੋਂ ਹੀ ਭੋਗ ਅਤੇ ਅਭੋਗ ਕਰਮਾਂ ਦੇ ਫਲ ਮਿਲਦੇ ਹਨ। ੭. ਇਸ ਤਰ੍ਹਾਂ ਦੇ ਫਲ ਦੇਣਹਾਰ,ਸਫਲ ਸਹਿਤ ਤੇਰਾ ਸਰੂਪ ਹੈ ਤੂੰ ਮਨੁਖਾਂ ਨੂੰ ਹਰਿਣ ਵਾਲਾ,ਨਰ ਅਤੇ ਸ਼ੇਰ ਰੂਪ ਭਗਵਾਨ ਹੈਂ। ੮.ਤੇਰੀ ਸਰਣ ਹਾਂ, ਮੇਰੇ ਤੇ ਪ੍ਰਸੰਨ ਹੋ ? ੯. ਹੇ ਮੁਸ਼ਕਿਲ ਨਿਕਲਣ ਵਾਲੇ ਨਾਥ ! ਨਮਸਕਾਰ ਹੈ. ਕਠੋਰ ਦਬਾਵ ਵਾਲੇ. ਮੁਸ਼ਕਿਲ ਜਿੱਤੇ ਜਾਣ ਵਾਲੇ.ਪਹਿਲੇ ਪੂਜਯ ੧੦. ਮਨ ਬੁੱਧੀ ਅਤੇ ਵਾਣੀ ਤੋਂ ਦੂਰ,ਵੇਦਾਂ ਦੇ ਭੇਦ ਤੋਂ ਭੀ ਨਾ ਜਾਣੇ ਜਾਣ ਵਾਲੇ ੧ ਯੋਨੀਆਂ ਰਹਿਤ ਜਨਮ ਰਹਿਤ ਆਤਮ, ਪਰਮ-ਆਤਮ-ਦੇਵ। ੧੨. ਨੇਤ੍ਰਾਂ ਤੋਂ, ਬਚਨਾਂ ਤੋਂ ਛਿਪੇ ਹੋਏ ਸ੍ਰੀ ਸਰਬਲੋਹ ਨੂੰ। ੧੩. (ਤੇਰੀ) ਕ੍ਰਿਪਾ ਅਤੇ ਸੱਤਯਾ ਨਾਲ, ਮੇਰੀ ਕੂਸ਼ਮਾਂਡਤਾਈ ਸਫਲ ਹੈ। ੧੪. ਸਮੁਦਾਯ ਦੇ ਸਮਦਾਯ ਭੂਤਾਂ ਵਿਚ ਮੈਂ ਗਿਣਨ ਯੋਗ ਹੋਇਆ ਹਾਂ। ੧੫. ਸ੍ਰਿਸ਼ਟੀ ਦੇ ਕੀਤੇ ਹੋਏ ਕਰਮਾਂ ਦਾ ਭੋਗ ਅਭੋਗ ਮੈਂ ਦੇਂਦਾ ਹਾਂ। ੧੬. ਇਸ ਤਰ੍ਹਾਂ ਦੇ ਜਿਹੜੇ ਤੁਸੀਂ ਫਲ ਰੂਪ, ਭਗਵੰਤ, ਨਰਾਂ ਨੂੰ ਹਰੇ ਕਰਨਹਾਰ ਹੋ।

* ਇਹ ਸ਼ਲੋਕ ਕਿਸੇ ਧੁਨਿ ਵਿਚ ਬੱਝਾ ਹੋਇਆ ਨਹੀਂ। ਸੰਸਕ੍ਰਿਤ ਦੇ ਗ੍ਰੰਥਾਂ ਵਿਚ ਇਹੋ ਜਹੀ ਰਚਨਾ ਕਾਫੀ ਮਿਲਦੀ ਹੈ।

† ਚਾਰ ਚਰਣ, ਪ੍ਰਤਿ ਚਰਣ ੨੬ ਮਾਤ੍ਰਾ, ਦਾ ਇਹ 'ਬ੍ਰਹਮ ਸਰੂਪੀ ਅਨੰਤ ਤੁਕਾ' ਛੰਦ ਹੈ।

[1]ਨਰ ਸਿੰਘ ਦੇਵ ਦੇਵ ਵਰ, ਸਰਨ ਨਾਥ ਤੋਰੀਯੰ ॥
[2]ਹੂਜਾਂਐ ਪ੍ਰਸੰਨ ਪ੍ਰਭੁ ਦਯਾਲ ਬਿਸਾਲ-ਲੋਚਨੰ ॥੧॥ਰਹਾਉ॥੩॥੧੮੬॥੧੮੮੫॥੪੨੦੪॥
ਬ੍ਰਿਸਨੁਪਦ ਸ਼ੰਕਰ, ਮੇਘ ਮਾਲਾ ਬਾਚ ਸਤੁਤਿ ਸਲੋਕ * ॥
[3]ਆਦੇਸਤੇ ਘਨ - ਸਜਾਮੰ ਅਨੰਤ - ਸੀਰਸਾ: ਮਹਾ - ਬਲਹ ॥
[4]ਬੰਦਤੇ ਬ੍ਰਹਮਾਂਡ ਕਾਯਾ: ਬਿਸ੍ਵ - ਰੂਪ ਬਿਸ੍ਵ - ਦਰਸਨ: ॥੧॥
[5]ਮਦ ਘਨਤਾ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਬਾਰਿ ਬਰਖਣੰ ॥
[6]ਪ੍ਰਾਪਤੰ ਤੋਯੰ ਕ੍ਰਿਣ ਦ੍ਵਾਰ ਦਿਵਾਕਰ:॥[7]ਮੁਤਪਤਿ ਮੇ ਜਗ ਮੰਡਲੰ ਮਦ ਦ੍ਵਾਰ ਜੀਵ ਪ੍ਰਵੇਸਯੰਨ:॥੨॥
[8]ਮਸਮਦ ਸਿਖਜ ਤੁਭਜੰ ਤ੍ਵੰ - ਸਤਿਗੁਰੰ - ਗੁਰੁਦੇਵ - ਚA ॥
[9]ਮਿਦੰ ਬਿਸ੍ਵ-ਰੂਪ ਬੈਰਾਟ-ਤਨ,ਮਹਾਕਾਜੰ,ਸਰਣ ਤੁਭਜੰ ਪ੍ਰਸੀਦ ਮੇ ॥੩॥੧੮੭॥੧੮੮੬॥੪੨੦੫॥
ਬਿਸਨੁਪਦ ਸ਼ੰਕਰ, ਉਪੇਂਦ੍ਰ † ਮੇਘਮਾਲਾ ਬਾਚ ਛੰਦ ਮਹੇਂਦ੍ਰ ‡॥
[10]ਆਦੇਸ ਤੁਮਹਿ ਪ੍ਰਭ, ਮੰਜੁਲੀ ਜੂB ॥ ਮਹਾਂ ਪ੍ਰਭੂ ਮਹਾਬਾਹੁ ਬਲੀ ਜੂ ॥
[11]ਜਗ - ਨਾਯਕੰ ਜਗ - ਬੰਦ ਹਰੀ ਜੂ ਸਰਬਲੋਹੰ ਭਗਵੰਤ ਹਰੀ ਜੂ ॥੧॥
[12]ਮੇਰੀ ਘਨਤਾ ਸਫਲ ਭਈ ਜੂ ॥ ਤ੍ਵ ਪ੍ਰਸਾਦਿ ਤ੍ਵ ਸੱਤਾ ਦਈ ਜੂ ॥
[13]ਮਮ ਦੁਆਰ ਸਿੰਚਵਨ ਜਲ ਜੂ ॥ ਕ੍ਰਿਣ ਦ੍ਵਾਰ ਸੂਰ ਪ੍ਰਾਪਤਿ ਜਲ ਜੂ ॥੨॥

---

੧. ਮਨੁੱਖਾਂ ਵਿਚ ਸ਼ੇਰ, ਪੂਜਯ, ਦੇਵਤਿਆਂ ਦੇ ਪਤਿ, ਨਾਥ ! ਤੇਰੀ ਸ਼ਰਣ। ੨. ਹੇ ਦਯਾਲੂ ਪ੍ਰਭੂ, ਵਡਿਆਂ ਨੇਤ੍ਰਾਂ ਵਾਲੇ। ੩. ਇਕ ਰਸ ਕਾਲੇ, ਬੇਅੰਤ ਸਿਰਾਂ ਵਾਲੇ, ਮਹਾਂ ਬਲਵੰਤ। ੪. ਬ੍ਰਹਮੰਡ ਰੂਪ ਸ਼ਰੀਰ ਵਾਲੇ ਸੰਸਾਰ ਰੂਪ, ਸੰਸਾਰ ਵੇਖਣਹਾਰ ਨੂੰ ਨਮਸਕਾਰਦੇ ਹਾਂ। ੫. ਮੇਰੀ ਬੱਦਲਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ. ਤੇਰੀ ਤਾਕਤ ਨਾਲ ਜਲ ਵਰਸਾਉਂਦੇ ਹਾਂ। ੬. ਸੂਰਜ ਦੀਆਂ ਕ੍ਰਿਣਾਂ ਰਾਹੀਂ ਜਲ ਮਿਲਦਾ ਹੈ। ੭. ਮੇਰੀ ਪੈਦਾਜਸ਼ ਜਗਤ-ਮੰਡਲ ਤੋਂ ਹੈ, ਮੇਰੇ ਰਾਹੀਂ ਹੀ ਅੰਨ ਵਿਚ ਜੀਵ ਪ੍ਰਵੇਸ਼ ਕਰਦਾ ਹੈ। ੮. ਮੈਂ ਤੇਰਾ ਸਿਖਜ ਹਾਂ ਅਤੇ ਤੂੰ ਸਤਿਗੁਰਾਂ ਦਾ ਭੀ ਗੁਰਦੇਵ ਹੈਂ। ੯. ਇਸ ਤਰ੍ਹਾਂ ਦੇ ਵਿਸ੍ਵ-ਰੂਪ, ਵੈਰਾਟ-ਸ਼ਰੀਰ ਵਾਲੇ, ਮਹਾਨ ਕਾਜਾਂ ਵਾਲੇ। ੧੦. ਵੱਡਾ ਸੁਆਮੀ, ਵਡੀਆਂ ਬਾਹਾਂ ਵਾਲਾ, ਬਲਵੰਤ ਹੈ। ੧੧. ਜਗਤ ਦਾ ਮਾਲਿਕ, ਜਗਤ ਪੂਜਯ, ਹਰਿ ਜੀ। ਵੱਜ੍ਹਾਂਗ। ੧੨. ਮੇਰੀ ਬੱਦਲਤਾ ਤੇਰੀ ਕ੍ਰਿਪਾ ਨਾਲ ਸਫਲ ਹੋਈ ਹੈ, ਤੇਰੀ ਸੱਤਾ ਨਾਲ ਮੇਰੇ ਰਾਹੀਂ ਜਲ ਸਿੰਜਣ ਹੁੰਦਾ ਹੈ। ੧੩ ਮੈਨੂੰ ਸੂਰਜਦੀਆਂ ਕ੍ਰਿਣਾਂ ਰਾਹੀਂ ਜਲ ਮਿਲਦਾ ਹੈ। A ਪਾ:—ਤ੍ਵੰ ਸੱਤਾ ਗੁਰੰ ਗੁਰਦੇਵ ਚ, ਵੀ ਹੈ।

B ਪਾ:—ਆਦੇਸਤੁ ਮਹਾਂ ਮੰਜੁਲੀ ਜੂ, ਵੀ ਹੈ। ਵੇਖੋ ਬੀੜ ਸ੍ਰੀ ਸ਼ਹੀਦ ਬਾਗ ਆਨੰਦਪੁਰ ਸਾਹਿਬ।

* ਦੋ ਚਰਣ, ਪ੍ਰਤਿ ਚਰਣ ੨੮ ਮਾਤ੍ਰਾ ਦਾ ਇਹ (ਅਨ ਸੰਗਜਕ) ਸਲੋਕ ਹੈ।

† 'ਉਪੇਂਦ੍ਰ' ਕਿਸੇ ਰਾਗ ਦਾ ਨਾਮ ਨਹੀਂ ਭਾਵਾਰਥ 'ਵਾਮਨ (ਬਾਵਨ) ਅਵਤਾਰ' ਹੈ। ਇੰਦ੍ਰ ਦਾ ਭਾਈ ਵਾਮਨ ਅਵਤਾਰ ਹੋਣ ਤੋਂ 'ਉਪਿੰਦ੍ਰ' ਕਿਹਾ ਜਾਂਦਾ ਹੈ। ਮੇਘ ਮਾਲਾ ਨਾਲ ਸੰਬੰਧ ਹੋਣ ਤੋਂ ਵਿਗਜਾਨਿਕ ਪਦ 'ਉਪਿੰਦ੍ਰ' ਲਿਖਿਆ ਹੈ।

(ਅ) 'ਉਪੇਂਦ੍ਰ ਵਜ੍ਰਾ 'ਛੰਦ' 'ਜ. ਤ. ਜ. ਗ. ਗ.' ਹੈ। ਲੱਛਣ ਵਰਣਿਕ ਹੈ। ਇਸ ਦੇ ਗਣ ਸ੍ਰੀ ਸਰਬਲੋਹ ਵਿਚ ਨਹੀਂ ਘਟਦੇ।

‡ ਚਾਰ ਚਰਣ, ਪ੍ਰਤਿ ਚਰਣ ੧੭ ਮਾਤ੍ਰਾ, ਅੰਤ ਦੋ ਗੁਰੂ ਦਾ 'ਮਹੇਂਦ੍ਰ' ਨਾਮੀ ਛੰਦ ਹੈ।

ਮਮ ਦ੍ਵਾਰ ਅੰਨ ਪ੍ਰਵੇਸ ਕਰੀ ਜੂ ॥
[1]ਜਗੋਂ ਕਰ ਉਤਪਤਿ ਮੇਰੀ ਜੂ ॥ ਮਮ ਦ੍ਵਾਰ ਅੰਨ ਪ੍ਰਵੇਸ ਕਰੀ ਜੂ ॥
[2]ਮੈ ਤੁਮਰੋ ਹੌਂ ਸਿਖਜ ਪ੍ਰਭੂ ਜੀ ॥ ਐਸੇ ਜੁ ਆਪ ਬਿਸ੍ਵ-ਰੂਪ ਸੰਭੂ ਜੀ ॥੧॥
[3]ਸਰਨ ਤੁਮਾਰੀ ਸਰਬਲੋਹ ਜੂ ॥ ਹੋਹੁ ਪ੍ਰਸੰਨ ਅਰੁ ਕਰਹੁ ਛੋਹ ਜੂ ॥੧॥ਰਹਾਉ॥
॥੩॥੧੯੮॥੧੯੮੭॥੪੨੦੬॥

ਬਿਸਨੁਪਦ ਸ਼ੰਕਰ, ਅਸ੍ਵਿਨੀ ਕੁਮਾਰ ਬਾਚ ਸਤੁਤਿ ਸਲੋਕ * ॥

[4]ਬੰਦਤੇ ਜੀਵਨੰ-ਮੂਰੰ ਤ੍ਰਿਬਿਧਿ-ਬਯਾਧਿ-ਬਿਨਾਸਨ:
[5]ਜਰਾ ਮਰਾ ਨਾਸਾਯਸੇ ਨਾਮ ਸੁਧਾ ਜੇ ਪੀਵਿਤੇ ॥੧॥
[6]ਆਦੇਸਤੇ ਆਦੇਸ ਤੁਭਯੰ ਦੇਵ ਦੇਵ ਸਨਾਤਨ:
[7]ਚਤੁਰਾਯੁਧੰ ਮਹਾ ਬਾਹੇ ਦਾਨਵਾਰਿ ਮਹਾ-ਬਲ: ॥੨॥
[8]ਮਦ ਬਈਦਤ੍ਵ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਪ੍ਰਾਣੀਨਾਂ ਅਰਿਸ੍ਟ ਨਿਵਾਰਯਹੰ ॥
[9]ਅਰੋਗਯੇ ਮਹਾਰੋਗਯੰ ਪ੍ਰਸਮਨੰ ਚ ਮਹਾ ਰੁਜ: ॥੩॥
[10]ਮਸਮਦ ਬਈਦਕ ਸੰਤਤਿ ਤੁਭਯੰ, ਆਯੁਰ ਬੇਦ ਅਧਿਕਾਰਕਮ੍ ॥
[11]ਮਿਦੰ ਬਈਦ ਨਾਰਾਯਨੰ ਤੁਭਯੰ ਪ੍ਰਾਣੀਨਾਂ ਕਲਯਾਨ-ਦਾਯਕ:
[12]ਸਰਣ ਤੁਭਯੰ ਤ੍ਰਈਕਾਲ ਗਮਯੰ ਪ੍ਰਸੀਦ ਪਰਮੇਸ੍ਵਰੰ ਗੁਰੰ । ੪॥੧੯੯॥੧੯੮੮॥੪੨੦੭॥

ਬਿਸਨੁਪਦ ਸ਼ੰਕਰ, ਅਸ੍ਵਿਨੀ ਕੁਮਾਰ ਉਵਾਚ, ਛੰਦ ਦੋਹਾ † ॥

[13]ਮਦ ਜੁਹਾਰ ਜੀਵਨ-ਜਗਤਿ ਪ੍ਰਾਨ ਧਾਰ ਅਮਿਯ-ਮੂਰਿ ॥
[14]ਮੰਗਲ ਕਰਣ ਕਲਯਾਨ-ਕਰ, ਲਖਮੀਵਰ ਅਤਿ ਗੂੜਿ ॥੧॥

---

੧. ਮੇਰੀ ਪੈਦਾਇਸ਼ ਯਗਯਾਂ ਤੋਂ ਹੈ। ਮੇਰੇ ਰਾਹੀਂ ਅਨਾਜ ਪ੍ਰਵੇਸ਼ ਕਰਦਾ ਹੈ। ੨. ਹੇ ਪ੍ਰਭੂ ਜੀ! ਮੈਂ ਤੇਰਾ ਸਿਖਯ ਹਾਂ ਇਸ ਤਰ੍ਹਾਂ ਦੇ ਜਿਹੜੇ ਤੁਸੀਂ ਸੰਸਾਰ-ਸਰੂਪ। ੩. ਸਰਬਲੋਹ ਜੀ! ਤੇਰੀ ਸਰਣ ਹਾਂ। ੪. ਜੀਵਣ ਬੂਟੀ ਰੂਪ ਤਿੰਨਾਂ ਤਰ੍ਹਾਂ ਦੇ ਰੋਗਾਂ ਦੇ ਨਾਸ ਕਰਨ ਵਾਲੇ। ੫. ਜਿਹੜੇ ਨਾਮ ਰੂਪ ਅੰਮ੍ਰਿਤ ਨੂੰ ਪੀਂਦੇ ਹਨ ਉਨ੍ਹਾਂ ਦੇ ਬੁਢੇਪੇ ਅਤੇ ਮੌਤ ਨਾਸ ਹੋ ਜਾਂਦੇ ਹਨ। ੬. ਹੇ ਦੇਵਤਿਆਂ ਦੇ ਦੇਵ, ਪੁਰਾਣੇ। ਤੈਨੂੰ ਨਮਸਕਾਰ ਹੈ ਹਾਂ। ੭. ਚਾਰ ਸ਼ਸਤ੍ਰਾਂ ਵਾਲਾ, ਵਡੀਆਂ ਭੁਜਾਂ ਵਾਲਾ, ਦੈਂਤਾਂ ਦਾ ਵੈਰੀ ਅਤੇ ਮਹਾ ਬਲੀ ਹੈਂ। ੮. ਮੇਰੀ ਵੈਦਯਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਤਾਕਤ ਨਾਲ ਪ੍ਰਾਣੀਆਂ ਦੇ ਦੁਖਾਂ ਨੂੰ ਮੈਂ ਦੂਰ ਕਰਦਾ ਹਾਂ। ਮਹਾਂ ਰੋਗੀ ਭੀ ਅਰੋਗੀ ਹੋ ਜਾਂਦੇ ਹਨ। ੯. ਮਹਾ ਰੋਗਾਂ ਨੂੰ ਨਾਸ਼ ਕਰਨ ਵਾਲਾ ਹਾਂ। ੧੦. ਮੈਂ ਤੇਰੀ ਵੈਦਯਕ ਸੰਤਾਨ ਹਾਂ ਆਯੁਰਵੇਦ ਦੇ ਅਧਿਕਾਰੀ ਹਾਂ। ੧੧. ਇਸ ਤਰ੍ਹਾਂ ਦੇ ਨਾਰਾਯਣ ਵੈਦਯ ਤੂੰ ਹੀ ਪ੍ਰਾਣੀਆਂ ਨੂੰ ਸੁੱਖ ਦੇਣ ਵਾਲਾ ਹੈਂ। ੧੨. ਹੇ ਤਿੰਨਾਂ ਹੀ ਕਾਲਾਂ ਵਿਚ ਗਮਨ ਕਰਨਹਾਰ! ਤੇਰੀ ਸ਼ਰਣ ਹਾਂ, ਹੇ ਪਰਮ-ਏਸ਼੍ਵਰ ਗੁਰੂ! ਪ੍ਰਸੰਨ ਹੋ। ੧੩. ਹੇ ਜਗਤ ਦਾ ਜੀਵਨ, ਪ੍ਰਾਣਾਂ ਦਾ ਆਸਰਾ, ਅੰਮ੍ਰਿਤ ਬੂਟੀ। ੧੪. ਕਲਯਾਣ ਕਰਤਾ, ਸੁਖ ਕਰਨਹਾਰ ਲਛਮੀ ਦੇ ਪਤਿ ਅਤੇ ਬਹੁਤ ਗੁੱਝੇ।

* ਦੋ ਚਰਣ, ਪ੍ਰਤਿ ਚਰਣ ੨੬ ਮਾਤ੍ਰਾ ਦਾ ਇਹ (ਅਨ ਸੰਗਯਕ) ਸਲੋਕ ਹੈ।

† ਦੋ ਚਰਨ, ਪ੍ਰਤਿ ਚਰਨ ੨੫ ਮਾਤ੍ਰਾ, ੧੩-੧੨ ਯਾ ੧੪-੧੧ ਤੇ ਵਿਸ੍ਰਾਮ। ਅੰਤ ਗੁਰੁ ਲਘੁ ਦਾ ਇਹ ਦੋਹਾ ਛੰਦ ਹੈ।

[1]ਮੇਰੀ ਬਦੀਦਕਤਾ ਸਫਲ, ਤ੍ਵ ਪ੍ਰਸਾਦਿ ਸਰਬ ਲੋਹ ॥
[2]ਤ੍ਵ ਸੱਤਾ ਪ੍ਰਾਣੀਨ ਕੇ, ਹਰਤ ਅਰਿਸ੍ਟ ਰੁਜ ਮੋਹ ॥੨॥
[3]ਪ੍ਰਾਪਤਿ ਮੁਝ ਤੇ ਅਰੋਗਤਾ, ਸਕਲ ਭੂਤ ਭੋ ਦੇਵ ॥
[4]ਹਉਂ ਬਦੀਦਕ ਸੰਤਤਿ ਧਨੀ, ਆਯੁਰ ਬੇਦ ਕਉ ਸੇਵ ॥੩॥
[5]ਐਸੇ ਜੋ ਆਪ ਬਦੀਦ ਹਰਿ, ਸਰਬ - ਭੂਤ - ਹਿਤੂਕਾਰ ॥
[6]ਸਰਣ ਤੁਮਾਰੀ ਭੋ ਪ੍ਰਭੂ! ਹੋਹੁ ਪ੍ਰਸੰਨ ਮੁਰਾਰਿ ॥੪॥੧੯੦॥੧੮੮੯॥੪੨੦੮॥

ਬਿਸਨੁਪਦ ਸ਼ੰਕਰ, ਰਿਸ਼ਿਪਤਨੀਬਾਚ ਸਤੁਤਿ, ਸਲੋਕ ਗੰਧ ਮਾਦਨ * ॥

[7]ਆਦੇਸ! ਆਦਿ ਪੁਰੁਸਾਯ, ਕਾਲਪੁਰੁਖਾਯ, ਚਕ੍ਰਧਰਾਯ ਮਹਾ-ਬਲਹ ॥
[8]ਭੋ ਪ੍ਰਭੂ! ਸਤਜ ਪੁਨਸਾਯA ਮਾਦਾਯ, ਬਿਸ੍ਵੰਭਰਾਯ, ਮਹਾਂਤ ਮਨਾਯ ਚ ॥੧॥
[9]ਮਦ ਪ੍ਰਧਾਨਤਾ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾਯ ਪੂਜਨੀਯ ਚ ॥
[10]ਤ੍ਵ ਸੱਤਾ ਆਦਿ ਮਾਯਾ ਪ੍ਰਗਟਿ ਮੇ ਮਮ ਮੁਦਭਵ: ॥੨॥
[11]ਕਿੰਕਰੀ ਜਗ੍ਤ ਨਾਥ ਜਗ ਬਲਭ ਪਰਮੇਸ੍ਵਰ: ॥
[12]ਮਿਦੰ ਪਾਰਬ੍ਰਹਮ ਪਊਰਾਨੰ ਸਰਨ ਤੁਭਜੇ ਪ੍ਰਸੀਦ ਮੇ ॥੩॥੧੯੧॥੧੮੯੦॥੪੨੦੯॥

ਬਿਸਨੁਪਦ ਸ਼ੰਕਰ, ਰਿਸਿਪਤਨੀ ਊਚੁ, ਛੰਦ ਰੂਪ ਮਾਲਾ ਸਮ ਤੁਕੀ † ॥

[13]ਜੁਹਾਰਿ ਤ੍ਰਿਭਵਨੰ ਪਤਿੰ, ਪਰਧਾਮ ਗੋਬਿੰਦ ਰਾਇ ॥
[14]ਅਜ ਅਨੀਹ ਅਨਾਦਿ ਸ੍ਰੀ ਪ੍ਰਭੁ, ਚਰ ਅਚਰਨ ਸੁਖ ਦਾਯ ॥
[15]ਸਪਤ ਦ੍ਵੀਪ ਆਕਾਸ ਸਪਤ, ਪਾਤਾਲ ਸਪਤ ਧਜਾਯ ॥
[16]ਜੜ ਚੈਤਨ ਸਭਿ ਤੋਹਿ ਜਾਪਤਿ, ਤੋਹਿ ਕਉ ਸਿਰ ਨਜਾਯ ॥੧॥

---

੧. ਹੇ ਸਰਬਲੋਹ ! ਮੇਰੀ ਵੈਦਕਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ। ੨. ਤੇਰੀ ਤਾਕਤ ਨਾਲ ਮੈਂ—ਪ੍ਰਾਣੀਆਂ ਦੇ ਦੁਖ ਤੇ ਰੋਗ ਨਾਸ਼ ਕਰਦਾ ਹਾਂ। ੩. ਹੇ ਦੇਵ ! ਮੇਰੇ ਤੋਂ ਹੀ ਸਾਰਿਆਂ ਜੀਵਾਂ ਵਿਚ ਆਰੋਗਤਾ ਮਿਲਦੀ ਹੈ। ੪. ਹੇ ਮਾਲਿਕ ! ਅਸੀਂ ਵੈਦਕ ਸੰਤਾਨ ਹਾਂ ਆਯੁਰ ਵੇਦ ਦੀ ਸੇਵਾ ਕਰਨ ਵਾਲੇ ਹਾਂ। ੫. ਇਸ ਤਰਾਂ ਦੇ ਜਿਹੜੇ ਆਪ ਵੈਦਕ ਰੂਪ ਹਰਿ, ਸਾਰਿਆਂ ਜੀਵਾਂ ਦੇ ਹਿਤਕਾਰੀ ੬. ਹੇ ਮੁਰ ਅਰਿ ਪ੍ਰਭੂ ' ਤੇਰੀ ਸ਼ਰਣ ਹਾਂ। ੭. ਹੇ ਪ੍ਰਭੂ ! ਆਦਿ ਪੁਰੁਸ਼ ਨੂੰ, ਕਾਲ ਰੂਪ ਪੁਰਖ ਨੂੰ, ਚਕ੍ਰਧਾਰੀ ਨੂੰ, ਮਹਾ ਬਲਵੰਤ ਨੂੰ। ੮. ਸਤਜ ਪੁਰੁਸ਼ ਨੂੰ, ਹਰਸ਼ (ਵਾਲੇ) ਨੂੰ ਵਿਸ੍ਵ ਦੇ ਭਰਨ ਵਾਲੇ ਨੂੰ ਤੇ ਵੱਡੇ ਮਨ ਵਾਲੇ ਨੂੰ। ੯. ਮੇਰੀ ਪ੍ਰਧਾਨਤਾਈ ਤੇਰੀ ਕ੍ਰਿਪਾ ਨਾ ਸਫਲ ਹੈ ਅਤੇ ਤੇਰੀ ਸੱਤਾ ਨਾਲ ਪੂਜਣ ਯੋਗ ਹਾਂ। ੧੦ ਤੇਰੀ ਤਾਕਤ ਆਦਿ ਮਾਯਾ ਸਾਨੂੰ ਪ੍ਰਗਟ ਕਰਨਵਾਲੀ ਹੈ। ਇਓਂ ਮੇਰੀ ਉਤਪਤਿ ਹੈ। ੧੧. ਹੇ ਜਗਤ ਦੇ ਨਾਥ, ਜਗਤ ਦੇ ਪਿਆਰੇ, ਪਰਮੇਸ਼ੁਰ!੧੨(ਤੇਰੀ) ਦਾਸੀ ਹਾਂ। ਇਸਤਰਾਂ ਦੇ ਦੂਰ ਤਕ ਵਯਾਪਕ,ਪੁਰਾਤਨੀ ਤੇਰੀ ਸ਼ਰਣ ਹਾਂ। ੧੩. ਤਿੰਨਾਂ ਲੋਕਾਂ ਦੇ ਪਤੀ, ਨਿਵਾਸ ਤੋਂ ਪਰੇ,ਵੇਦਾਂ ਤੋਂ ਜਾਹਰ, ਰਾਜੇ ਨਮਸਕਾਰ ਹੈ। ੧੪. ਜਨਮ ਰਹਿਤ, ਇਛਾ-ਰਹਿਤ ਆਦਿ-ਰਹਿਤ ਮਾਯਾ ਦਾ ਮਾਲਿਕ,ਜੜ ਚੇਤਨ ਨੂੰ ਸੁਖ ਦੇਣਵਾਲਾ ਹੈ। ੧੫.ਸੱਤੇ ਦੀਪ, ਸੱਤੇ ਹੀ ਆਕਾਸ਼ ਅਤੇ ਸੱਤੇ ਹੀ ਪਾਤਾਲ (ਜਿਸਨੂੰ) ਧਜਾਉਂਦੇ ਹਨ। ੧੬. ਜੜ ਜੰਗਮ ਸਾਰੇ ਤੈਨੂੰ ਹੀ ਸਿਮਰਦੇ ਹਨ ਅਤੇ ਤੈਨੂੰ ਹੀ ਸਿਰ ਨਵਾਉਂਦੇ ਹਨ।

A ਪਾ:—ਸਤ ਪੁਰਸਾਯ ਵੀ ਹੈ।

* ੪ ਚਰਨ, ਪ੍ਰਤਿ ਚਰਨ ੩੪ ਮਾਤ੍ਰਾ, ਪਹਿਲਾ ਤੇ ਚੌਥਾ ਅੱਖਰ ਗੁਰੂ ਤੇ ਅੰਤ੍ਰ ਲਘੁ ਦਾ ਗੰਧਮਾਦਨ ਸਲੋਕ ਹੈ।

† ੪ ਚਰਣ, ਪ੍ਰਤਿ ਚਰਣ ੨੫ ਮਾਤ੍ਰਾ, ੧੨-੧੩ ਅਥਵਾ ੧੪-੧੧ ਤੇ ਵਿਸ਼੍ਰਾਮ ਦਾ ਇਹ ਰੂਪਮਾਲਾ ਸਮਤੁਕੀ ਨਾਮੇ ਛੰਦ ਹੈ।

[1]ਪ੍ਰਧਾਨਤਾ ਮੇਰੀ ਮਹਾ ਪ੍ਰਭੁ, ਸਫਲ ਤ੍ਵ ਸੱਤਾਇ ॥
[2]ਪੂਜਨੀਯ ਸੱਤਾ ਤਿਹਾਰੀ, ਉਤਪਤਿ ਸਕਲ ਪ੍ਰਜਾਇ
[3]ਕਿੰਕਰੀ ਥਾਰੀ ਜਨਾਰਦਨ, ਸੇਵਕਾਇਨਿ ਤੋਹਿ ॥
[4]ਐਸੇ ਜੁ ਬ੍ਰਹਮਨ ਦੇਵ ਭਗਵਨ, ਕਸ੍ਟ ਹਰਤਾ-ਮੋਹਿ ॥੨॥
[5]ਗੁਰੁਨ ਕੇ ਸਤਿਗੁਰੂ ਤੁਮ, ਅਰੁ ਈਸਰੋਂ ਕੇ ਈਸ
[6]ਦੇਵ ਪਤਿ ਕੇ ਦੇਵ ਤੁਮ, ਅਵਤਾਰ-ਪਤਿ ਜਗਦੀਸ ॥
[7]ਸਰਣ ਤੁਮਾਰੀ ਭੋ ਦਯਾਨਿਧ ! ਪ੍ਰਸੰਨ ਹੂਜੈ ਦੇਵ ॥
[8]ਚਰ ਅਚਰ-ਸ੍ਵਾਮੀ, ਗਰੁੜ-ਗਾਮੀ, ਸਭਿ ਤਰਤਿ ਤੋ ਕਹ ਸੇਵ ॥੩॥੧੯੨॥੧੯੯੧॥੪੨੧੦॥

ਬਿਸਨੁਪਦ ਸ਼ੰਕਰ ਬਿਦਯਾਧਰੀ ਬਾਚ ਸਤੁਤਿ ਸਲੋਕ* ॥

[9]ਬੰਦਤੇ ਖੜਗ-ਹਸਤੰ ਚ ਤ੍ਰਿਸੂਲ-ਪਾਨਿ ਕਰਾਂਬੁਜ:
[10]ਸੰਖ ਚਕ੍ਰ ਗਦਾ ਪਦਮੰ ਪਦਮ-ਨਾਭ ਨਮੱਸਤੁਤੇ ॥੧॥
[11]ਮਦ ਬਿਦਯਾ ਧਰਿਤ੍ਵ ਤ੍ਵ ਪ੍ਰਸਾਦਿ ਸਫਲੰ, ਤ੍ਵ ਸੱਤਾ ਗੁਣ-ਪਾਤ੍ਰਕ:
[12]ਪ੍ਰਗਟ ਸਕਲ ਗੁਨਾਨਿ ਚ ਮਦਾਸ੍ਰਯ ਜਗਤ੍ਰ ਸੂ ॥੨॥
[13]ਅਸਮਦ ਦਾਸੀ ਤੁਭਯੰ, ਤ੍ਵਯੰ ਨਾਯਕ-ਚਰਾਚਰੰ
[14]ਮਿਦੰ ਬਿਦਯਾ-ਸਾਗਰ, ਗੁਣ-ਨਿਧਾਨ, ਗੁਣਗ੍ਰਾਯੰ, ਸਰਣ ਤੁਭਯੰ ਪ੍ਰਸੀਦ ਮੇ ॥
॥੩॥੧੯੩॥੧੯੯੨॥੪੨੧੧॥

---

੧. ਹੇ ਮਹਾ ਪ੍ਰਭੂ ! ਤੇਰੀ ਸੱਤਯਾ ਨਾਲ ਮੇਰੀ ਪ੍ਰਧਾਨਤਾਈ ਸਫਲ ਹੈ । ੨. ਤੇਰੀ ਤਾਕਤ ਪੂਜਣ ਯੋਗਯ ਹੈ (ਜਿਹੜੀ) ਸਾਰੀ ਪ੍ਰਜਾ ਨੂੰ ਉਤਪਤਿ ਕਰਨ ਵਾਲੀ ਹੈ । ੩. ਹੇ ਜਨਾਂ ਤੋਂ ਅਰਦਨ ਕਰਨਹਾਰ ! ਤੇਰੀ ਦਾਸੀ ਹਾਂ, ਤੇਰੀ ਸੇਵਕਾ ਹਾਂ। ੪. ਇਸ ਤਰਾਂ ਦੇ ਜਿਹੜੇ ਵਯਾਪਕ ਦੇਵ, ਭਗਵੰਤ, ਮੇਰੇ ਦੁਖਾਂ ਨੂੰ ਨਾਸ਼ ਕਰਨ ਵਾਲੇ ਹੋ । ੫. ਤੁਸੀਂ ਗੁਰੂਆਂ ਦੇ ਸਤਿਗੁਰੂ ਅਤੇ ਈਸ਼ੁਰਾਂ ਦੇ ਈਸ਼ੁਰ । ੬. ਇੰਦ੍ਰ ਦੇ ਭੀ ਤੁਸੀਂ ਦੇਵ, ਅਵਤਾਰਾਂ ਦੇ ਮਾਲਿਕ ਅਤੇ ਜਗਤ ਦੇ ਸੁਆਮੀ ਹੋ। ੭. ਹੇ ਦਯਾ ਦੀ ਨਿਧੀ ! ਤੇਰੀ ਸ਼ਰਣ ਹਾਂ, ਹੇ ਦੇਵ ! ਪ੍ਰਸੰਨ ਹੋਵੋ ? ੮. ਹੇ ਚੱਲ ਅਚੱਲ ਦੇ ਮਾਲਿਕ ! ਗਰੁੜ ਤੇ ਗਮਨ ਕਰਨ ਵਾਲੇ ਤੈਨੂੰ ਸੇਵਨ ਕਰਕੇ ਸਾਰੇ ਹੀ ਤਰਦੇ ਹਨ ।

੯. ਤਲਵਾਰ ਨੂੰ ਹੱਥ ਵਿੱਚ ਰਖਣ ਵਾਲੇ, ਤ੍ਰਿਸੂਲ ਨੂੰ ਹਥ ਵਿੱਚ ਰੱਖਣ ਵਾਲੇ ਅਤੇ ਕਮਲਾਂ ਵਾਂਗੂ ਹੱਥਾਂ ਵਾਲੇ ਨੂੰ ਨਮਸਕਾਰਦੀਆਂ ਹਾਂ । ੧੦. ਸ਼ੰਖ, ਚਕ੍ਰ, ਗਦਾ ਅਤੇ ਪਦਮਧਾਰੀ, ਕਵਲ ਵਾਂਗੂ ਨਾਭੀ ਵਾਲੇ । ੧੧. ਮੇਰੀ ਵਿਦਯਾ ਧਰਿਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ, ਤੇਰੀ ਤਾਕਤ ਨਾਲ ਗੁਣ ਦੀ ਅਧਿਕਾਰਿਨਾਂ ਹਾਂ । ੧੨. ਸਾਰੀਆਂ ਸ੍ਰਿਸਟੀਆਂ ਵਿੱਚ ਮੇਰੇ ਆਸਰੇ ਹੀ ਸਾਰਿਆਂ ਗੁਣਾਂ ਦੀ ਪ੍ਰਗਟਤਾਈ ਹੁੰਦੀ ਹੈ। ੧੩. ਮੈਂ ਤੇਰੀ ਦਾਸ ਹੀ ਹਾਂ, ਤੂੰ ਚਰ ਅਚਰ ਦਾ ਮਾਲਿਕ ਹੈਂ । ੧੪. ਇਸਤਰਾਂ ਦੇ ਵਿਦਯਾ ਦੇ ਸਮੁੰਦ੍ਰ ਗੁਣਾਂ ਦੀ ਨਿਧੀ, ਗੁਣਾਂ ਤੇ ਗਯਾਤੇ ।

* ਦੋ ਚਰਣ, ਪ੍ਰਤਿ ਚਰਣ, ੨੬ ਮਾਤ੍ਰਾ (ਅਤੇ ੧੯ ਅੱਖਰ), ਪਹਿਲਾ, ਤੀਜਾ ਅਤੇ ਅੰ ਅੱਖਰ ਗੁਰੂ ਦਾ ਇਹ (ਅਨ ਸੰਗਯਕ) ਸ਼ਲੋਕ ਹੈ ।

ਤ੍ਰਿਸਨੁਪਦ ਸ਼ੰਕਰ, ਬਿਦਯਾਧਰੀ–ਬਾਚ, ਛੰਦ ਪ੍ਰਿਯਾ ਅਨੰਤ ਤੁਕਾ* ॥

[1]ਜੁਹਾਰਿਤਿ ਜਗਤ-ਬੇਦ, ਈਸ, ਲੋਕ-ਨਾਥ,
[2]ਲੋਕ-ਪਾਲ, ਬਿਸ੍ਵ-ਨਾਥ ਸ੍ਰੀ ਸਰਬਲੋਹ ਤੇ ਕਉ ॥
[3]ਕਾਮ–ਰੂਪ ਚੰਦ੍ਰ-ਬਦਨ ਸੀਤਲ ਸ੍ਰੀ-ਖੰਡ, ਬਿਮਲ—
[4]ਕਮਲ-ਨੈਨ, ਮੋਹਨ, ਮਧੁ-ਸੂਦਨ ਬਨਮਾਲੀ ॥
[5]ਲਖਮੀ-ਬਰ ਦ੍ਰਪ-ਮਥਨ ਕ੍ਰਿਪਾ-ਨਿਧਾਨ, ਰਿਖੀ-ਕੇਸ,
[6]ਗੋਬਿੰਦ ਜਗ-ਨਾਯਕ ਅਭ ਜੰਤ੍ਰ ਧਾਰੀA ।
[7]ਮਾਧਵ, ਮੁਖਕੰਜ, ਅਨਯ, ਪਾਵਨ-ਤ੍ਰੈਲੋਕ-ਕਰਨ,
[8]ਸਹਨ-ਸੀਲ, ਸਤਯ ਬ੍ਰਤ ਬੰਦਨ ਸਦ ਤੇ ਕਉ ॥੧॥
[9]ਮੇਰੀ ਬਿਦਯਾਧਰਿਤਾ ਤ੍ਵ ਪ੍ਰਸਾਦਿ ਸਫਲ,
[10]ਤ੍ਵ ਸੱਤਾ ਸਕਲ ਗੁਣ ਕੋ ਹਉਂ ਪਾਤ੍ਰ ॥
[11]ਸਰਬ ਬਿਦਯਾ ਪ੍ਰਾਗਟਿ ਭਈ, ਹਉਂ ਕਿੰਕਰੀ ਤਿਹਾਰੀ ॥
[12]ਐਸੇ ਜੋ ਆਪ ਬਿਦਯਾ-ਨਿਧਾਨ, ਗੁਣ-ਨਿਧਾਨ,ਗੁਣ-ਮਯ ਗੁਣਾਸ੍ਰਯ ਮੁਰਾਰੀ ॥
[13]ਸਰਨ ਸਰਨ ਸਰਨ ਦੇਵ ਹੂਜੈ ਪ੍ਰਸੰਨ,[14]ਪਾਰਬ੍ਰਹਮ ਪਵਨ ਆਹਾਰੀ ॥

॥੨॥੧੯੪॥੧੮੯੩॥੪੨੧੨॥

---

੧. ਜਗਤ ਦੇ ਪੂਜਯ, ਈਸ੍ਵਰ, ਲੋਕਾਂ ਦੇ ਮਾਲਿਕ । ੨. ਲੋਕਾਂ ਨੂੰ ਪਾਲਣ ਵਾਲੇ, ਸੰਸਾਰ ਦੇ ਸ੍ਵਾਮੀ, ਸਰਬਲੋਹ ! ਤੈਨੂੰ ਨਮਸਕਾਰਦੀ ਹਾਂ । ੩. ਕਾਮਦੇਵ–ਸਮ–ਰੂਪ ਵਾਲੇ, ਚੰਦ ਵਾਂਗੂ ਮੁਖਵਾਲੇ, ਚੰਦਨ ਵਾਂਗੂ ਸੀਤਲ, ਨਿਰਮਲ । ੪. ਕਮਲ ਵਾਂਗੂ ਨੇਤ੍ਰਾਂ ਵਾਲੇ, ਮੋਹਨ ਵਾਲੇ ਮਧੁ (ਦੈਤਯ) ਨੂੰ ਨਾਸ਼ ਕਰਨਹਾਰ, ਵਨਮਾਲਾ ਪਹਿਰਨ ਵਾਲੇ । ੫. ਲੱਛਮੀ ਦੇ ਪਤੀ, ਅਭਿਮਾਨ ਨੂੰ ਨਾਸ਼ ਕਰਨ ਵਾਲੇ ਕ੍ਰਿਪਾ ਦੇ ਖਜ਼ਾਨੇ, ਇੰਦ੍ਰਿਯਾਂ ਦੇ ਈਸ਼੍ਵਰ । ੬. ਬੁਧੀ ਤੋਂ ਪ੍ਰਗਟ, ਜਗਤ ਦੇ ਮਾਲਿਕ ਅਭਯੰਤਰ ਹ੍ਰਿਦਯ ਅੰਦਰ ਟਿਕੇ ਹੋਏ । ੭. ਮਾਯਾ ਦੇ ਪਤੀ, ਕਮਲ ਵਾਂਗੂ ਮੁਖ ਵਾਲੇ, ਪਾਪ ਤੋਂ ਰਹਿਤ, ਤਿੰਨਾਂ ਹੀ ਲੋਕਾਂ ਨੂੰ ਪਵਿਤ੍ਰ ਕਰਨ ਵਾਲੇ । ੮. ਸਹਨ ਸ਼ਕਤੀ ਦੇ ਸੁਭਾਵ ਵਾਲੇ ਸੱਚ ਦੇ ਧਰਮ ਵਾਲੇ । ੯. ਮੇਰੀ ਵਿਦਯਾ ਧਰਿਤਾਈ ਤੇਰੀ ਕ੍ਰਿਪਾ ਨਾਲ ਸਫਲ ਹੈ । ੧੦. ਤੇਰੀ ਤਾਕਤ ਨਾਲ ਸਾਰਿਆਂ ਗੁਣਾਂ ਦਾ ਮੈਂ ਅਧਿਕਾਰੀ ਹਾਂ । ੧੧. ਸਾਰੀਆਂ ਵਿਦਯਾ ਪ੍ਰਗਟ ਹੋਈਆਂ ਹਨ ਮੈਂ ਤੇਰੀ ਦਾਸੀ ਹਾਂ । ੧੨. ਇਸ ਤਰਾਂ ਦੇ ਜਿਹੜੇ ਤੁਸੀਂ ਵਿਦਯਾ ਦੀ ਨਿਧੀ, ਗੁਣਾਂ ਦੇ ਖਜ਼ਾਨੇ, ਗੁਣ ਸ੍ਵਰੂਪ ਗੁਣਾਂ ਦਾ ਆਸ਼੍ਰਯ ਮੁਰ (ਦੈਤਯ) ਦੇ ਵੈਰੀ ਹੋ । ੧੩. ਹੇ ਦੇਵ ! ਸਰਨ ਹਾਂ । ੧੪. ਹੇ ਦੂਰ ਤਕ ਵਯਾਪਕ, ਪਉਣ ਦਾ ਭੋਜਨ ਕਰਤੇ ।

Apa:—'ਥਿਜੰਤ੍ਰ ਧਾਰੀ', 'ਥਿੰਤ੍ਰ ਧਾਰੀ ਅਤੇ 'ਅਥਜੰਤ੍ਰ ਧਾਰੀ' ਵੀ ਹੈ ।

* ਚਾਰ ਚਰਣ, ਪ੍ਰਤਿ ਚਰਣ ੩੨ ਅੱਖਰ, ਵਿਖਮਪਾਦ ਦਾ ਇਹ ਪ੍ਰਿਯਾ ਅਨੰਤ ਤੁਕਾ ਛਦ ਹੈ !

ਨੋਟ –(ੳ) ਪਿੰਗਲਾਂ ਵਿਚ ਪ੍ਰਿਯਾ ਦੋ ਅੱਖਰਾ ਛੰਦ ਲਿਖਿਆ ਹੋਇਆ ਹੈ ।

(ਅ) 'ਅਤ੍ਰਹੇ' ਅਤੇ 'ਸੰਯੁਤੇ' ਛੰਦ ਦਾ ਨਾਮ ਵੀ ਪ੍ਰਿਯਾ ਹੈ । ਲੱਛਣ—'ਸ ਜ ਜ ਗ' ।।SISI ISIS' ਹੈ ।

(ੲ) ਇਕ ਰਗਣ 'SIS' ਦੇ ਛੰਦ ਦਾ ਨਾਮ ਵੀ ਪ੍ਰਿਯਾ ਹੈ ।

(ਸ) ਸ੍ਰੀ ਸਰਬਲੋਹ ਜੀ ਦਾ 'ਪ੍ਰਿਯਾ' ਛੰਦ ਵਰਣ ਦੰਡਕ ੩੨ ਅੱਖਰਾਂ ਦਾ ਹੀ ਹੈ । ਅੱਖਰ ਗਿਣਤੀ ਨੂੰ ਪੂਰਾ ਕਰਨ ਵਾਸਤੇ । ਇਹਨਾਂ ਤ੍ਰਿਮਾਤ੍ਰਿਕਾਂ ਨੂੰ ਦੁਮਾਤ੍ਰਿਕ ਜਾਨਣਾ । 'ਮਾਧਵ' ਚਤੁਰ ਮਾਤ੍ਰਿਕ ਨੂੰ ਤ੍ਰਿਮਾਤ੍ਰਿਕ 'ਮਾਧੁ' ਮੰਨਣ ਨਾਲ ਹੀ ਇਹ ੩੨ ਅੱਖਰਾ ਛੰਦ ਸਿਧਿ ਹੋ ਸਕਦਾ ਹੈ ।

ਬਿਸਨੁਪਦ ਸ਼ੰਕਰ, ਚਰਾਚਰ-ਬਾਚ-ਸਤੁਤਿ, ਸਲੋਕ ॥

ਬਿਸਨੁਪਦ ਸ਼ੰਕਰ, ਚਰਾਚਰ-ਬਾਚ-ਸਤੁਤਿ, ਸਲੋਕ ॥

[1]ਬੰਦਤੇ ਸਰਬ-ਭੂਤੇਸੁ ਸ੍ਰੀ ਬੈਕੁੰਠ-ਨਾਥ ਗਦਾ-ਧਰਹ ॥

[2]ਸੁਰਗਾਪਬਰਗੰ ਦਾਤਾਹੰ ਸਤਜ-ਸੰਕਲਪੰ[A] ਸ੍ਰੀਧਰ: ॥੧॥

[3]ਮਦ ਸੁਤਪੰਨ ਸੀਛਜਾ ਤ੍ਰਭਜੇ ਏਕੋਹੰ ਬਹੁ ਸਗਾਮਿ ਚ ॥

[4]ਤਦ ਮਾਯਾ ਪੁਰਸ ਦ੍ਵਾਰੇਣ ਮਨੇਕ ਬ੍ਰਹਮਾਂਡ ਬਿਸ੍ਰਿਜਤੇ[B] ॥੨॥

[5]ਸਮਰਥੰ ਭਵੇਤਾ-ਮਨੇਕ[C] ਬ੍ਰਹਮਾਂਡ ਚੈਤਪਦਜਤ:

[6]ਤਤਾਮਜਹੰ ਇਦੰ ਜਗਤੇਖੁ ਉਤਪੰਨ ਚਰਾਚਰ:

[7]ਮਸਮਦ ਮਾਨਸੀ ਪ੍ਰਜਾ ਤ੍ਰਭਜੇ, ਤੂੰ ਨਾਯਕ ਬਿਸ੍ਰੇਸੁਰ: ॥੩॥

[8]ਮਿਦੰ ਚਰਾਚਰ-ਨਾਯਕ,ਜਗ੍ਨ-ਨਾਥੋ,ਜਗਤ-ਕਾਰਣ,ਕਲਾ-ਨਿਧੰ ॥

[9]ਕਰਤਾਰੰ ਚ ਸਰਣ ਤ੍ਰਭਜੰ ਪ੍ਰਸੀਦ ਮੇ ਧਰਨੀਧਰ: ॥੪॥੧੯੫॥੧੯੯੪॥੪੨੧੩॥

ਬਿਸਨੁਪਦ ਸ਼ੰਕਰ, ਚਰਾਚਰ ਬਾਚ, ਛੰਦ ਅੰਮ੍ਰਿਤ-ਗਤ* ॥

[10]ਜੁਹਾਰ ਬੰਦਨ ਸ੍ਰੀ-ਪਤਿ ਕੋ ॥ ਸਕਲ-ਨਾਯਕ, ਜਗਤ-ਪਤਿ ਕੋ ॥

[11]ਅਖਿਲ-ਭਗਵਨ ਰਮਾਪਤਿ ਕੋ ॥ ਸਰਬਲੋਹੰ ਜਨਨ-ਪਤਿ ਕੋ[D] ॥੧॥

[12]ਮੇਰੀ ਉਤਪਤਿ ਸਾਤਕ ਇਛਜਾ ॥ ਏਕ ਤੇ ਅਨੇਕ ਭਏ ਨਿਜ ਇਛਜਾ॥

[13]ਮਾਯਾ ਤੇਰੀ ਪੁਰਸ ਦ੍ਵਾਰੇ ॥ ਉਤਪਤਿ ਕਰਤਿ ਬ੍ਰਹਮਾਂਡਨ ਸਾਰੇ ॥੨॥

---

੧. ਸਾਰਿਆਂ ਜੀਵਾਂ ਵਿਚ, ਸ੍ਰੀ ਵੈਕੁੰਠ ਦਾ ਮਾਲਿਕ, ਗਦਾ-ਧਾਰੀ । ੨. ਸੁਰਗ ਤੇ ਮਕਤ ਦੇ ਦਾਤੇ ਸੱਚੇ ਸੰਕਲਪ ਵਾਲੇ ਅਤੇ ਮਾਯਾ ਦੇ ਧਾਰਨਵਾਲੇ ! ਨੂੰ ਨਮਸਕਾਰਦੇ ਹਾਂ । ੩. ਮੇਰੀ ਪੈਦਾਯਸ਼ ਤੇਰੀ ਇਛਜਾ ਤੋਂ ਹੈ। ੪. ਜਿਸ ਮਾਯਾ ਅਤੇ ਪੁਰਖ ਦੇ ਜ਼ਰੀਏ ਨਾਲ ਅਨੇਕਾਂ ਬ੍ਰਹਮੰਡ ਰਚਦੇ ਹੋ। ੫. ਅਨੇਕਾਂ ਬ੍ਰਹਮੰਡਾਂ ਦੇ ਰਚਣ ਦੀ ਫਿਰ ਸਕਤੀ ਹੁੰਦੀ ਹੈ। ੬. ਤਿਸ ਤੋਂ ਹੀ ਇਸ ਸੰਸਾਰ ਵਿੱਚ ਮੈਂ ਚਰ ਅਚਰ ਪੈਦਾ ਹੋਇਆ ਹਾਂ। ੭. ਮੈਂ ਤੇਰੀ ਮਨ ਤੋਂ ਉਪਜੀ ਹੋਈ ਪ੍ਰਜਾ ਹਾਂ, ਤੂੰ ਸੁਆਮੀ ਸਭ ਦਾ ਈਸੁਰ ਹੈਂ। ੮. ਇਸ ਤਰਾਂ ਦੇ ਚਲ ਅਚਲ ਦਾ ਮਾਲਿਕ, ਜਗਤ ਦੇ ਮਾਲਿਕ, ਜਗਤ ਦੇ ਨਾਥ। ੯. ਸੰਸਾਰ ਦਾ ਕਾਰਣ, ਸਕਤੀਆਂ ਦਾ ਸਮੁੰਦ੍ਰ ਅਤੇ ਕਰਤਾਰ ! ਤੇਰੀ ਸ਼ਰਣ ਹਾਂ। ੧੦. ਮਾਯਾ ਦੇ ਪਤੀ ਨੂੰ ਨਮਸਕਾਰ ਹੈ। ਚਰ ਅਚਰ ਦੇ ਮਾਲਿਕ, ਜਗਤ ਦੇ ਮਾਲਿਕ ਨੂੰ। ੧੧. ਸਾਰੇ ਗੁਣਾਂ ਵਾਲੇ, ਲਛਮੀ ਦੇ ਮਾਲਿਕ ਨੂੰ। ਸ੍ਰੀ ਸਰਬਲੋਹ ਜਨਾਂ ਦੇ ਮਾਲਿਕ ਨੂੰ । ੧੨. ਮੇਰੀ ਪੈਦਾਯਸ਼, ਸਤੋਗੁਣੀ ਇਛਜਾ ਤੋਂ ਹੈ। (ਤੁਸੀਂ) ਆਪਣੀ ਇਛਜਾ ਨਾਲ ਇਕ ਤੋਂ ਅਨੇਕ ਹੋਏ ਹੋ । ੧੩. ਤੇਰੀ ਮਾਯਾ ਅਤੇ ਪੁਰਖ ਦੇ ਜ਼ਰੀਏ ਸਾਰੇ ਬ੍ਰਹਮੰਡਾਂ ਦੀ ਉਤਪਤਿ ਕਰਦੀ ਹੈ।

A ਪਾ:—ਸਤ ਸੰਕਲ। B ਪਾ:—ਬਿਸ੍ਰਿਜੰਤੇ। C ਪਾ. —ਭਵੇਤਾ ਅਨੇਕੰ, ਵੀ ਹੈ।

D ਪਾ:- ਜਨੇਂਦ੍ਰ ਪਤਿ ਕੋ।

* ਚਾਰ ਚਰਣ, ਪ੍ਰਤਿ ਚਰਣ ੧੪ ਮਾਤ੍ਰਾ । ਅੰਤ ਗੁਰੂ ਦਾ ਇਹ ਅੰਮ੍ਰਿਤ ਗਤਿ ਛੰਦ ਹੈ ।

(ੳ) ਪਿੰਗਲ ਵਿੱਚ 'ਵ੍ਰਿਤਗਤਿ' ਨੂੰ ਹੀ 'ਅੰਮ੍ਰਿਤ ਗਤਿ' ਲਿਖਿਆ ਹੈ। ਲੱਛਣ—ਨ ਜ ਨ ਗ ।।।। ।S। ।।। S ਹੈ। ਇਹ ਵਰਣਿਕ ਛੰਦ ਹੈ। ਮਾਤ੍ਰਾ ਇਸ ਦੀਆਂ ਵੀ ੧੪ ਹੀ ਹੁੰਦੀਆਂ ਹਨ ਪਰੰਤੂ ਇਸ ਵਿਚ ਪ੍ਰਤਿ ਚਰਣ ੧੦ ਅੱਖਰ ਦਾ ਵੀ ਨਿਯਮ ਹੈ।

(ੲ) ਬਾਰਾਂ ਮਾਤ੍ਰਾ ਪ੍ਰਤਿ ਚਰਣ, ਅੰਤ ਨਗਣ (।।।) ਨੂੰ ਵੀ ਅੰਮ੍ਰਿਤ ਗਤਿ ਹੀ ਮੰਨਿਆ ਜਾਂਦਾ ਹੈ।

[1]ਸਮਰਥ ਹੋਹੁ ਮਾਯਾ ਜਗਦੀਸਾ ॥ ਚਰਾਚਰ ਪ੍ਰਗਟ ਤਾ ਤੇ ਈਸਾ ॥
[2]ਮੈ ਮਾਨਸੀ ਪ੍ਰਜਾ ਜਗਦੀਸ-ਗੁਸਾਈ ॥ ਐਸੇ ਜੋ ਆਪ ਚਰਾਚਰ ਸਾਈ॥੩॥
[3]ਨਾਯਕ ਪ੍ਰਜਾ-ਪਾਲ ਜਗਦੀਸਾ ॥ ਕਰਤਾ ਪੁਰਖ ਹਰਿ ਬਿਸੇ ਬੀਸਾ ॥
[4]ਸਰਨ ਤੁਮਾਰੀ ਅਚੁਤ ਗੋਪਾਲਾ ॥ ਹੋਹੁ ਪ੍ਰਸੰਨ ਮੁਝ ਕਰਹੁ ਨਿਹਾਲਾ ॥
॥੪॥੧੯੬॥੧੯੯੫॥੪੨੧੪॥

ਬਿਸਨੁਪਦ ਸ਼ੰਕਰ, ਕਬਿਬਾਚ ਸਤੁਤਿ ਸਲੋਕ* ॥

[5]ਦੇਵ ਦੇਵ ਮਹਾ ਦੇਵੇ, ਜਗ੍ਰ ਨਾਥ ਜਗਦੀਸਰA ॥
[6]ਬਿਸਨੁ ਬਿਸਨੁ ਰਮਾ-ਨਾਥੰ ਜਗਦ ਗੁਰੂ ਪਰਮੇਸੁਰ: ॥੧॥
[7]ਬਿਸ੍ਵ ਪਾਲ, ਬਿਸ੍ਵ-ਧਾਰ, ਕਾਰਨ-ਕਰਨ ਸਨਾਤਨ:
[8]ਸ੍ਰਿਸ੍ਟਿ ਕਰਤਾ, ਆਦਿ-ਪੁਰੁਸ, ਅਨੰਤ ਰੂਪ ਪਉਰਾਤਨ: ॥੨॥
[9]ਅਖਿਲ ਬ੍ਰਹਮ ਅਜਯ ਅਕ੍ਰਿਯ ਅਬਜ ਅਨੀਹ ਜਨੇਸ੍ਵਰੰ:
[10]ਨਾਰਾਯਨ ਨਰੋਤਮੰ ਨਿਰੀਹ ਨਿਰਾਕਾਰ ਜਨੇਸ ਖਿਲੇਸ੍ਵਰੰ B ॥੩॥੧੯੭॥੧੯੯੬॥੪੨੧੫।

---

੧. ਮਾਯਾ ਅਤੇ ਜਗਦੀਸ਼ (ਦੋਵੇਂ ਹੀ) ਸਮਰਥ ਹੋ। ਹੇ ਈਸ਼ੁਰ ! ਤਿਸ ਤੋਂ ਹੀ ਜੜ ਜੰਗਮ ਪ੍ਰਗਟ ਹੋਏ ਹਨ। ੨. ਹੇ ਜਗਤ ਦੇ ਈਸ਼ੁਰ ਪ੍ਰਿਥਵੀ ਦੇ ਮਾਲਿਕ ! ਮੈ (ਤੇਰੀ) ਮਨ ਤੋਂ ਉਪਜੀ ਹੋਈ ਪ੍ਰਜਾ ਹਾਂ। ਇਸ ਤਰਾ ਦੇ ਜਿਹੜੇ ਆਪ ਚਰ ਅਚਰ ਦੇ ਸੁਆਮੀ ਹੋ। ੩. ਮਾਲਿਕ, ਪ੍ਰਜਾ ਨੂੰ ਪਾਲਣਵਾਲੇ, ਜਗਤ ਦੇ ਈਸ਼ੁਰ ਨਿਸਚਯ ਕਰਕੇ ਸ੍ਰਿਸਟੀ ਨੂੰ ਕਰਨਵਾਲੇ ਹਰੀ। ੪. ਧਰਤੀ ਨੂੰ ਪਾਲਣਹਾਰ ! ਤੇਰੀ ਸ਼ਰਣ ਹਾਂ।

੫. ਦੇਵਤਿਆਂ ਦੇ ਦੇਵ, ਵਡੇ ਪੂਜਯ, ਜਗਤ ਦੇ ਮਾਲਿਕ, ਸੰਸਾਰ ਦੇ ਈਸ਼ੁਰ। ੬. ਵਿਸ਼ਨੁ ਦੇ ਭੀ ਵਿਸ਼ਨੁ, ਮਾਯਾ ਦੇ ਨਾਥ ਸੰਸਾਰ ਦੇ ਪੂਜਯ, ਪਰਮੇਸ਼ੁਰ। ੭. ਸਭ ਦੇ ਪਾਲਣਹਾਰ, ਸਭ ਦੇ ਆਸ਼੍ਰਯ, ਕਾਰਨਾਂ ਨੂੰ ਕਰਨਹਾਰ, ਪੁਰਾਣੇ। ੮. ਸ੍ਰਿਸਟੀ ਦੇ ਕਰਨਵਾਲੇ, ਪਹਿਲੇ-ਪੁਰਸ਼, ਬੇਅੰਤ ਸ੍ਵਰੂਪ ਪੁਰਾਤਨੀ। ੯. ਸੰਪੂਰਣ ਵਯਾਪਕ, ਜਿੱਤੇ ਨਾਂ ਜਾਣ ਵਾਲੇ, ਕ੍ਰਿਯਾ ਰਹਿਤ, ਆਕਾਰ ਅਵਿਨਾਸ਼ੀ ਇਛਯਾ-ਰਹਿਤ। ੧੦. ਜਨਾਂ ਦੇ ਸੁਆਮੀ। ਜਲ ਵਿਚ ਘਰ ਵਾਲੇ, ਨਰਾਂ ਤੋਂ ਉੱਤਮ, ਇਛਯਾ ਰਹਿਤ, ਆਕਾਰ ਰਹਿਤ, ਜਨਾਂ ਦੇ ਮਾਲਿਕ ਅਤੇ ਸਾਰਿਆਂ ਦੇ ਮਾਲਿਕ ਹ?

A ਸ੍ਰੀ ਨਾਨਕਿਆਣਾ ਸਾਹਿਬ ਜੀ ਆਦਿਕ ਬੀੜਾਂ ਵਿੱਚ ਏਥੇ ਵਿਸਰਗਾਂ ਨਹੀਂ ਹਨ। ਸਿੰਧੂ ਦੀ ਇਕੋ ਹੀ ਬੀੜ ਵਿੱਚ ਏਥੇ ':' ਹਨ।

B ਸੱਤਾਂ ਬੀੜਾਂ ਵਿਚ ਏਹੇ ਭੀ ਵਿਸਰਗਾਂ ਲਿਖੀਆਂ ਹੋਈਆਂ ਹਨ ਪਰੰਤੂ ਸ੍ਰੀ ਆਨੰਦਪੁਰ ਸਾਹਿਬ ਸ਼ਹੀਦ ਬਾਗ ਅਤੇ ਦੋ ਹੋਰ ਬੀੜਾਂ ਵਿਚ ਏਥੇ ਵਿਸਰਗਾਂ ਨਹੀਂ ਹਨ।

* ਦੋ ਚਰਣ, ਪ੍ਰਤਿ ਚਰਣ ੨੬ ਮਾਤ੍ਰਾ ਅੰਤ ਗੁਰੂ ਦਾ ਇਹ (ਅਨ ਸੰਗਯਕ) ਸ਼ਲੋਕ ਹੈ।

ਬਿਸਨੁਪਦ ਸ਼ੰਕਰ, ਕਬਿਬਾਚ ਸਾਤ੍ਰਕੀ ਛੰਦ ਚਾਮਰ ॥

[1]ਪ੍ਰਨਵਤ ਜਨੇਸੰ ਦੇਵ ਪਰਮਾਤਮ ॥ ਅਖਯ ਅਛੂਤ ਕੂਟਸਥ ਸਰਬਾਤਮ ॥
[2]ਅਨੰਦ ਕੰਦ ਜਨੇਸ ਦੇਵ ਅਕ੍ਰਿਯੰ ਅਜੋਨਿ ਏਕਰੱਸ ॥
[3]ਸੁਪ੍ਰਕਾਸ ਚਿਦਾਭਾਸ ਮਹਾ ਕਾਸ਼ਾ ਵਿਕਾਸ਼ ਨਿਰਗੁਨ ਸੁ ਜੱਸ ॥੧॥
[4]ਸਜਾਮਘਨੰ, ਨੀਲ - ਜਲਜ - ਬਦਨ ਸੋਂ ਅੰਗ ਚਿਹਨ ॥
[5]ਚਤੁਰ ਭੁਜ ਅਸਤ੍ਰ ਸਸਤ੍ਰ ਸੁਭਗ ਛਾਜਤਿ ਸੀਲ-ਸਨਾਹ ॥
[6]ਕੁੰਡਲ ਕ੍ਰੀਟ ਚਾਰੁ ਭੁਜ - ਬੰਦ ਅੰਗੁਲੀ ਅਸਿ - ਧਾਰੇ ॥
[7]ਕਿੰਕਨਿ ਬਨਮਾਲ ਪੀਤ ਬਸਨ ਬਪੁ ਧਾਰੇ ॥
[8]ਸਰਗੁਣ ਸੁਰੂਪ ਸੁਤਹ ਸਿਧ ਨਮਸਕਾਰੇ ॥
[9]ਮ੍ਰਿਗ ਮਦ ਸ੍ਰੀਖੰਡ ਲਿਪਤ ਬਾਸ ਬਸਨਨ ਸਾਰੇ ॥੨॥
[10]ਮੈ ਆਪਨੇ ਕਰਮਾਨੁਸਾਰ ਤੁਮ ਸੇ ਸੁਖ – ਸਾਗਰ ਸੇ ॥
[11]ਪ੍ਰਛਿੰਨ ਹੋਇ ਬੂੰਦ-ਭਾਵ ਹੇਤੁ ਭਯਾ ॥ [12]ਤਾ ਕਰ ਦੁਖ ਦੁਖ ਅਧਿਕਾਰ ॥
[13]ਸੰਸਾਰ ਗਰਤ ਮੋਹ ਪਾਸ ਪਯਾ ॥ [14]ਤੁਮਹੀ ਸਤਿਗੁਰੁ ਹ੍ਵੈ ਮੋ ਸੇ ਤੁਛ ਜੀਵਨ ਕੇ ਤਾਰਬੇ ਕਉ,
[15]ਅਬਿਨਾਸੀ ਸੁਤਹ ਸੁਰੂਪ ਕਰਿ ਜਮ ਤ੍ਰਾਸ ਤੇ ਛੁਡਾਯੋ ॥
[16]ਮੇਰੀ ਅਭਿਲਾਖ ਏਹੀ ਕ੍ਰਿਪਾ ਕਟਾਖਯ,
[17]ਅਵਿਲੋਕੀਏ ਯਾ ਕੀਟ ਪ੍ਰਤਿ ਆਵਾ ਗਉਨਹੁ ਬਿਲਾਜੈ ॥

---

੧. ਜਨਾਂ ਦੇ ਈਸ਼ੁਰ ਦੇਵ ਨੂੰ ਨਮਸਕਾਰ ਹੈ। ਨਾਸ਼ ਰਹਿਤ, ਛੂਤ-ਰਹਿਤ, ਪਹਾੜ ਵਾਂਗੂ ਸਿਥਤ, ਸਾਰਿਆਂ ਦੀ ਆਤਮਾ। ੨. ਆਨੰਦ ਦਾ ਮੇਘ, ਜਨਾਂ ਦਾ ਸੁਆਮੀ, ਦੇਵ, ਕ੍ਰਿਯਾ ਰਹਿਤ ਯੋਨੀ-ਰਹਿਤ ਇਕ ਰਸ। ੩. ਆਪੇ ਹੀ ਪ੍ਰਕਾਸ਼ਮਾਨ, ਚੇਤਨਤਾ ਦੇ ਆਭਾਸ ਵਾਲਾ, ਗੁਣਾਂ ਰਹਿਤ, ਉਤਮ ਯਸ਼ ਵਾਲਾ। ੪. ਇਕਰਸ ਕਾਲਾ, ਨੀਲੇ ਮੁਖ ਵਾਲੇ ਕਮਲ ਵਰਗੇ ਅੰਗਾਂ ਵਿਚ (ਚਿਹਨ) ਨਿਸ਼ਾਨ ਹਨ। ੫. ਚਾਰ ਬਾਹਾਂ ਵਾਲਾ, ਸੁੰਦਰ ਅਸਤ੍ਰ ਤੇ ਸ਼ਸਤ੍ਰ ਸਾਂਤੀ ਰੂਪ ਸੰਜੋਅ ਸਜਦੀ ਹੈ। ੬. ਕੁੰਡਲ, ਮੁਕਟ ਸੁੰਦਰ ਬਾਜੂ ਬੰਦ ਮੁੰਦ੍ਰੀਆਂ. ਅਤੇ ਤਲਵਾਰ ਧਾਰੀ ਹੋਈ ਹੈ। ੭. ਤੜਾਗੀ, ਬਨਮਾਲਾ ਅਤੇ ਪੀਲੇ ਵਸਤ੍ਰ ਸ਼ਰੀਰ ਵਿਖੇ ਧਾਰੇ ਹੋਏ ਹਨ। ੮. ਗੁਣਾਂ ਸਹਿਤ ਸ੍ਵਰੂਪ ਵਾਲੇ, ਆਪੇ ਹੀ ਪ੍ਰਾਪਤ ੯. ਕਸਤੂਰੀ, ਚੰਦਨ ਨਾਲ ਲਿਪਾਯਮਾਨ ਵਾਸ਼ਨਾ ਆ ਰਹੀ ਵਸਤ੍ਰ ਧਾਰੇ ਹੋਏ ਹਨ। ੧੦. ਮੈ ਆਪਣੇ ਕਰਮਾਨੁਸਾਰ ਤੁਹਾਡੇ ਤੋਂ ਭਾਵ ਸੁਖਾਂ ਦੇ ਸਮੁੰਦ੍ਰ ਤੋਂ ੧੧. ਅੱਡ ਹੋ ਕੇ ਜੀਵ ਭਾਵ ਵਿਚ ਹੋ ਗਯਾ ਹਾਂ। ੧੨. ਉਸ ਕਰਕੇ ਸੁਖ ਦੁਖ ਦੇ ਅਧਿਕਾਰੀ। ੧੩. ਸੰਸਾਰ ਰੂਪ ਟੋਏ ਵਿੱਚ ਮੋਹ ਰੂਪ ਫਾਹੀ ਨਾਲ (ਫਸਿਆ) ਪਿਆ ਹਾਂ। ੧੪. ਤੂੰ ਹੀ ਸਤਿਗੁਰੂ (ਨਾਨਕ ਦੇਵ ਜੀ ਆਦਿ ਗੁਰੂ ਤੇਗ ਬਹਾਦਰ ਜੀ ਤਕ) ਰੂਪ ਹੋ ਕੇ ਮੈ ਵਰਗੇ ਤੁਛ ਜੀਵਾਂ ਦੇ ਤਾਰਨ ਲਈ ਹੋਇਆ। ੧੫. ਹੇ ਨਾਸ ਰਹਿਤ ! ਸੁਤਹ (ਸ੍ਵਰੂਪ) ਅਵਤਾਰ ਧਾਰ ਕੇ ਯਮ ਦੇ ਡਰ ਤੋਂ ਛੁਡਾ ਲਿਆ ਹੈ। ੧੬. ਮੇਰੀ ਇਹੋ ਇਛਯਾ ਹੈ ਕਿ ਇਸ ਕੀੜੇ ਵਲ ਕ੍ਰਿਪਾ ਦੀ ਟੇਢੀ ਨਿਗ੍ਹਾ ਨਾਲ ਵੇਖੋ। ੧੭. ਅਤੇ ਜਨਮ ਮਰਨ ਨੂੰ ਨਾਸ਼ ਕਰੋ ?

¹ਮੋ ਤੇ ਘੋਰ ਪਾਪ ਬਨਿ ਆਯੇ ਸਰੇ ਨ, ਸੁਭ ਕਰਮ ਕੋਊ,
²ਕਾਮ ਕ੍ਰੋਧ ਲੋਭ ਹੀ ਮੇ ਰਤਿ ਮੇਰੀ ਸਦਾ ਨਿੰਦਾ ਨਿੰਦਤ ਬਨਿ ਆਯੇ ॥
³ਮੋਹਿ ਆਸਰੋ ਚਰਨਾਰਬਿੰਦ ਮਹਾਰਾਜ,⁴ਦੀਜੀਏ ਚਰਨਾਬਿੰਦ ਭਗਤਿ ਦਾਸ ਗਾਜੇ ॥੩॥
⁵ਦੀਜੀਏ ਨਿਤ ਸੰਤ ਸੰਗ ਜਹਾ ਸੰਤਤ ਗੁਨ ਉਚਰਤਿ ਸੁ-ਜਸ,
⁶ਨਿਵਾਸ ਤਹਾਂ ਦੀਜੀਏ ਹੇ ਮਹਾਰਾਜ ਯਹੀ ਮੇਰੀ ਭਾਵਨਾ ॥
⁷ਦਾਸ ਗੋਬਿੰਦ ਫਤਹ ਉਚਰਤਿ ਸ੍ਰੀ ਸਰਬਲੋਹ,⁸ਬਾਂਛਿਤ ਪਦ ਪ੍ਰੀਤਿ ਚਰਨ ਕਮਲ ਕਾਮਨਾ।
⁹ਐਸੇ ਜੋ ਆਪ ਅੰਗ ਕਰਤਾ ਨਿਜ ਦਾਸ ਪ੍ਰਭ ਠਾਕੁਰ ਸ੍ਰੀ ਸਰਬਲੋਹ ਭੂਮਨ ॥
¹⁰ਬਿਸ੍ਵ-ਰੂਪ ਬੈਰਾਟ-ਤਨ ਨਰ ਹਰਿ,¹¹ਹਉਂ ਤੋ ਸਰਨ ਹਾਰ ਪਰਜੇ ਪ੍ਰਸੰਨ ਹੋਹੁ ਭਗਵਾਨ*॥
॥੪॥੧੯੮॥੧੯੯੭॥੪੨੧੬॥

¹²ਇਤੀ ਸ੍ਰੀ ਸਰਬਦੇਵ ਅਸਤੋਤ੍ਰ ਚਰਾਚਰ ਬੇਨਤੀ ਕਵਿ-
¹³ਪ੍ਰਾਰਥਨਾ ਸ੍ਰੀ ਸਰਬਲੋਹ ਭੂਮਨ ਸੁਭ ਮਸਤ ॥੧॥

੧. ਮੇਰੇ ਤੋਂ ਭਯਾਨਕ ਪਾਪ ਹੀ ਹੋ ਆਏ ਹਨ, ਕੋਈ ਭੀ ਸ਼ੁਭ ਕਰਮ ਨਹੀਂ ਸਰ ਸਕਿਆ। ੨. ਕਾਮ, ਕ੍ਰੋਧ, ਲੋਭ ਵਿਚ ਮੇਰੀ ਸਦਾ ਹੀ ਪ੍ਰੀਤੀ ਅਤੇ ਨਿੰਦਾ ਕਰਦਿਆਂ ਹੀ (ਮੇਰੀ) ਬਣੀ ਆਈ ਹੈ। ੩. ਹੇ ਮਹਾਰਾਜ! ਮੈਨੂੰ (ਤੁਹਾਡੇ) ਚਰਨ ਕਮਲਾਂ ਦਾ ਆਸ਼੍ਰਯ ਹੈ। ੪. ਦਾਸ ਕਹਿੰਦਾ ਹੈ ਕਿ (ਮੈਨੂੰ) ਚਰਨਾ ਕਮਲਾਂ ਦੀ ਭਗਤੀ ਦਿਓ? ੫. ਜਿਥੇ ਸਦਾ ਹੀ ਉੱਤਮ ਯਸ਼ ਵਾਲੇ ਦੇ ਗੁਣ ਉੱਚਾਰੇ ਜਾਂਦੇ ਹੋਣ (ਐਹੋ ਜਹੇ) ਸੰਤਾਂ ਦਾ ਸਦਾ ਹੀ ਸੰਗ ਦਿਓ? ੬. ਹੇ ਮਹਾਰਾਜ! ਮੇਰੀ ਇਹੋ ਹੀ ਇੱਛਯਾ ਹੈ ਕਿ—ਉਥੇ ਮੈਨੂੰ ਨਿਵਾਸ ਦਿਓ। ੭. ਮੈਂ ਦਾਸ ਗੋਬਿੰਦ (ਸਿੰਘ) ਸ੍ਰੀ ਸਰਬਲੋਹ ਜੀ ਦੀ ਜਯ ਉੱਚਾਰਦਾ ਹਾਂ। ੮. ਅਤੇ ਚਾਹ ਨਾਲ ਇਹ ਦਰਜਾ ਮੰਗਦਾ ਹਾਂ ਕਿ (ਤੇਰੇ) ਚਰਨਾਂ ਕਮਲਾਂ ਦੀ ਪ੍ਰੀਤੀ ਹੋਵੇ। ੯. ਇਸਤਰਾਂ ਦੇ ਜਿਹੜੇ ਤੁਸੀਂ ਆਪਣਿਆਂ ਦਾਸਾਂ ਦੇ ਪੱਖ ਕਰਨ ਵਾਲੇ ਪ੍ਰਭੂ ਬਾਦਸ਼ਾਹ, ਸ੍ਰੀ ਸਰਬਲੋਹ ਵਡੇ ਹੋ। ੧੦. ਹੇ ਸਰਬ ਰੂਪ ਵੈਰਾਟ ਸ਼ਰੀਰ ਵਾਲੇ, ਨਰਾਂ ਨੂੰ ਹਰੇ ਕਰਨਵਾਲੇ। ੧੧. ਮੈਂ ਤਾਂ ਥੱਕ ਕੇ ਸਰਨ ਪਿਆ ਹਾਂ, ਪ੍ਰਸੰਨ ਹੋਵੋ। ੧੨. ਇਸ ਥਾਂ ਸੰਦ੍ਰ ਸਾਰੇ ਦੇਵਤਿਆਂ ਦੇ ਸਤੋਤ੍ਰ, ਚਰ ਅਚਰ ਦੀ ਬੇਨਤੀ (ਮੈਂ) ਕਵਿ ਦੀ ਪ੍ਰਾਰਥਨਾ। ੧੩. ਵਡੇ ਸ੍ਰੀ ਸਰਬਲੋਹ (ਦੇ ਅਗੇ) ਸਮਾਪਤ ਹੋਈ ਹੈ।

* ਬੀੜਾਂ ਵਿੱਚ ਬੰਦਾਂ ਦੀ ਗਿਣਤੀ ਦਾ ਬਹੁਤ ਹੇਰ ਫੇਰ ਹੈ ਪਰੰਤੂ ਸਾਰੀਆਂ ਹੀ ਬੀੜਾਂ ਦੀ ਗਿਣਤੀ ਠੀਕ ਨਹੀਂ ਮਿਲੀ, ਇਸ ਕਾਰਣ ਥਾਂ ਪਰ ਥਾਂ ਗਿਣਤੀ ਉਪਰ ਨੋਟ ਲਿਖਣੇ ਪਏ ਹਨ। ਏਥੇ ਆਮ ਬੀੜਾਂ ਵਿਚ ੨੧੫ ਬਦ ਸਮਾਪਤਿ ਕੀਤੇ ਹੋਏ ਹਨ। ਵੇਖਣ ਅਤੇ ਪੜਤਾਲ ਕਰਨ ਤੋਂ ਇਹ ਗਿਣਤੀ ਵਿੱਚੋਂ ਭੁਲ ਕੇ ਕੀਤੀ ਹੋਈ ਹੈ। ਇਨਾਂ ਗੱਲਾਂ ਨੇ ਕਈ ਹੋਰ ਵੀ ਭੁਲੇਖੇ ਖੜੇ ਕਰ ਦਿੱਤੇ ਹਨ ਪਰੰਤੂ ਬੀੜਾਂ ਦੇ ਪਾਠ ਵਿਚ ਕੋਈ ਖਾਸ ਭੁਲੇਖੇ ਵਾਲੀ ਗੱਲ ਨਹੀਂ। ਪਦਾਂ ਵਿਚ ਹਮੇਸ਼ਾਂ ਤੋਂ ਹੀ ਭੁਲਾਂ ਪੈਂਦੀਆਂ ਰਹਿੰਦੀਆਂ ਹਨ।

ਇਨਾ ਬੰਦਾਂ ਵਿਚ ਕਈ ਥਾਈਂ ਇਕ ਇਕ ਹਸਤੀ ਦੇ ਦੋ ਦੋ ਨਾਮ ਕਲਪ ਕੇ ਦੋਹੀਂ ਦੋਹੀਂ ਥਾਈਂ ਸਤੁਤਿ ਕਰਵਾਈ ਗਈ ਹੈ। ਇਸ ਕਾਰਣ ਦਾ ਪਤਾ ਨਹੀਂ ਚਲਦਾ ਕਿ ਇਹ ਕਿਸ ਵਾਸਤੇ ਕਰਵਾਈ ਹੈ, ਜਿਹਾ ਕਿ ਗ੍ਰਹ ਅਤੇ ਨੌਗ੍ਰਹ ਉਡਗਨ ਦੋ ਦੋ ਥਾਈਂ ਦੋ ਦੋ ਬੰਦ ਹਨ, ਗਣੇਸ ਅਤੇ ਵਿਨਾਯਕ ਆਦਿਕ।

ਯਾ ਤਾਂ ਇਤਯਾਦਿ ਪ੍ਰਕਰਣ ਜਿਉਂ ਕੇ ਤਿਉਂ ਹੀ ਸੁਕ੍ਰਾਭਾਸ਼ਯ ਦੇ ਹਨ ਅਤੇ ਸ੍ਰੀ ਗੁਰੂ ਜੀ ਨੇ ਕੋਈ ਤਬਦੀਲੀ ਨਹੀਂ ਕੀਤੀ ਅਤੇ ਯਾ ਇਹ ਬੀੜਾਂ ਦੇ ਹੇਰ ਫੇਰ ਸਨ ਜਿਹੜੇ ਕਿ ਕਿਸੇ ਖੋਜੀ ਨੇ ਇਕਤ੍ਰ ਕੀਤੇ ਹੋਏ ਸਨ।

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਬਿਸਨੁਪਦ ਸ਼ੰਕਰ, ਚਰਪਦ ਭਾਂਤਿ ਦੂਸਰੀ ॥

ਪ੍ਰਾਪਤ ਭਏ ਹਰਿ ਸਾਤਿਕਲੋਕ ॥ ਸੁਰ, ਮੁਨਿ ਸਤੋਤ੍ਰ[1] ਬਰਨੀ ਉਧਰਨ ਹਿਤੁ ਅਭਿ ਮੋਖ[2]A ॥
ਅਭਯਦਾਨ ਦੇ ਬਿਦਾ ਕਰਾਏ ॥ ਨਿਜ ਨਿਜ ਗ੍ਰਹ[3]ਸਭਹੀ ਜਨ ਆਏ ॥ ॥੧॥੧੮੯੮॥੪੨੧੭॥
ਹਰਿ ਕੀ ਕੀਰਤਿ ਰਹੀ ਸਮਾਇ ਜਤ੍ਰ ਤਤ੍ਰ ਜਸ ਸੁ - ਜਸ ਬਢਾਇ ॥
ਸੁਖ ਸੋ ਲਾਗੇ ਕਰਨ ਬਿਹਾਰਾ[4] ॥ ਅਮਰਾਪੁਰ ਕੋ ਰਾਜ ਸੁਰਪਾਰਾ[5] ।੨॥੧੮੯੯॥੪੨੧੮॥
ਬਰ[6] ਬਈਕੁੰਠ ਧਾਮ ਹਰਿ ਕੇਰਾ ॥ ਪਦਮਾ ਯੁਤ[7] ਹਰਿ ਕਰ ਹੀ ਫੇਰਾ[8] ॥
ਨਿਤਯ ਬਿਹਾਰ[9] ਬਿਲਾਸ ਬਹੁ ਭਾਂਤੀ ਕਰਤੁ ਨਿਤਾ ਪ੍ਰਤਿ ਕਮਲਾ ਪਾਤੀ[10] ॥
॥੩॥੧੯੦੦॥੪੨੧੯॥
ਕੇਸਰ, ਅਗਰ[11], ਗੁਲਾਬ, ਅੰਬੀਰਾ ॥ ਉਡਤ ਗੁਲਾਲ ਨਿਤਯ - ਫਾਗ-ਗਹੀਰਾ[12]॥
ਖੇਡਤਿ ਸਿੰਧੁਸੁਤਾ[13] ਸੰਗ ਸਖੀ[14] ਦੇਵਾਂਗਨਿ ਜਵਤਿਨ ਜੇ ਮੁਖੀ[15]॥
ਝੂਲਤਿ ਸਾਮੁਹਿ ਡੋਰਾ ਜੁਗਲ[16] ਕਿਸੋਰ[17] ਕਿਸੋਰੀ[18]॥
ਬਜਤਿ ਪਖਾਵਜ,ਘੁੰਘਰੂ, ਰੁਨਝੁਨਿ ਝੂਲਤਿ ਸਾਮਲ[19]ਗੋਰੀ[20]॥੧ ।ਰਹਾਉ॥੪॥੧੯੦੧॥੪੨੨੦॥
ਸ਼ੰਕਰ ਮਯਨਧੁਜੀ[21] ॥ ਕੋਟ ਕੋਟ ਬਾਦਿਤ੍ਰਨ[22]ਵਾਵਤਿ ॥ ਸਖੀਅਨ ਪਦਮਾ ਕੇਤ ਰੀਝਾਵਤਿ ॥
ਸੀਤਲ, ਮਦ ਸੁਗੰਧ ਬਿਆਰਾ[23]-ਬਹਤਿ ਸਦੈਵ ਹਰਿ ਪੁਰ ਕਰਿ ਪਿਆਰਾ ॥੫॥੧੯੦੨॥੪੨੨੧॥
ਹੰਸ ਧੁਜੀ ॥ ਬਾਪੀ[24],ਕੂਪ[25], ਤੜਾਗ[26],ਸਰੋਵਰ[27]॥ ਅੰਮ੍ਰਿਤ ਬਾਰਿ ਭਰੇ ਜਲ ਸੁਭਰ[28]।

---

੧. ਉਹ ਪਦ—ਜਿਸ ਵਿੱਚ ਉਸਤਤਿ ਕੀਤੀ ਗਈ ਹੋਵੇ । ੨. ਆਤਮਾ ਦੀ ਮੁਕਤ ਲਈ । ੩. ਘਰ । ੪. ਧੰਦਾ । ੫. ਇੰਦ੍ਰ ਦੇਵਪੁਰੀ ਦੇ ਰਾਜ ਵਿਚ । ੬. ਉੱਤਮ । ੭. ਲੱਛਮੀ ਸਮੇਤ । ੮. ਕੌਤਕ । ੯. ਆਨੰਦ ਦੇ ਕੌਤਕ । ੧੦. ਮਾਯਾ ਦਾ ਪਤੀ । ੧੧. ਚੰਦਨ । ੧੨. (ਮਾਨੋ ਕਿ) ਨਿਤਯ ਹੀ ਮਹਾਨ ਹੋਲੀ ਹੈ । ੧੩. ਸਮੁੰਦ੍ਰ, ਲੱਛਮੀ । ੧੪. ਇਸਤ੍ਰੀਆਂ ਨਾਲ । ੧੫. ਦੇਵ ਇਸਤ੍ਰੀਆਂ ਵਿਚ ਜੋ ਮੁਖੀ ਇਸਤ੍ਰੀਆਂ ਸਨ । ੧੬. ਦੋਵੇਂ । ੧੭. ਜੁਆਨ ਸਰਬਲੋਹ । ੧੮. ਯੁਵਾ ਇਸਤ੍ਰੀ ਲੱਛਮੀ । ੧੯. ਸਰਬਲੋਹ । ੨੦. ਲੱਛਮੀ । ੨੧. ਸੰਕਰ ਰਾਗ ਦੀ ਜਾਤਿ ਹੈ । ੨੨. ਵਾਜੇ । ੨੩. ਪੌਣ । ੨੪. ਬਾਉਲੀਆਂ । ੨੫. ਖੂਹ । ੨੬. ਕੱਚੇ ਤਲਾਬ । ੨੭. ਪੱਕੇ ਤਾਲ । ੨੮. (ਅੰਮ੍ਰਿਤ)-- ਮਿੱਠੇ ਜਲ ਹੀ ਜਲ ਨਾਲ ਲਬਾ ਲਬ ਭਰੇ ਹੋਏ । A ਪਾ:—ਹਿਤੁ ਅਰੁ ਮੋਖ, ਵੀ ਹੈ ।

* (ੳ) 'ਮਯਨ ਧੁਜੀ' ਦਾ ਅਰਥ ਕਾਮਕੇਸ਼ ਹੈ । ਕਮਾਦ ਠਾਟ ਦਾ ਸ਼ਾੜਵ ਰਾਗ ਹੈ । ਇਸ ਵਿਚ ਰਿਸ਼ਭ ਵਰਜਿਤ ਹੈ । ਨਿਸ਼ਾਦ ਦੋਵੇਂ ਲਗਦੇ ਹਨ । ਵਾਦੀ ਮਧਯਮ ਤੇ ਸੰਵਾਦੀ ਸ਼ੜਜ ਹੈ । ਰਾਤ ਦੇ ਦੂਜੇ ਪਹਿਰ ਗਾਇਆ ਜਾਂਦਾ ਹੈ।

ਆਰੋਹੀ—ਸ ਮ ਗ਼ ਮ ਪ ਧ ਨ ਸ ਅਵਰੋਹੀ—ਸ ਨਾ ਧ ਪ ਮ ਗ ਮ ਸ ।

(ਅ) 'ਹੰਸ ਧੁਜੀ'—ਹੰਸ ਧੁਨਿ । ਇਹ ਬਿਲਾਵਲ ਠਾਟ ਦਾ ਔੜਵ ਰਾਗ ਹੈ । ਮਧਯਮ ਤੇ ਧੈਵਤ ਵਰਜਿਤ ਹਨ ਵਾਦੀ ਸ਼ੜਜ ਤੇ ਸੰਵਾਦੀ ਪੰਚਮ ਹੈ । ਰਾਤ ਦੇ ਪਹਿਲੇ ਪਹਿਰ ਗਾਈਦਾ ਹੈ ।

ਆਰੋਹੀ ਸ ਰ ਗ ਪ ਗ ਰ ਗ ਪ ਨ ਸ । ਅਵਰੋਹੀ—

ਦੋਹਾ । ਜ ਹਿ ਬਿਲਾਵਲ ਮੇਲ ਮੇਂ, 'ਮ ਧ' ਸੁਰ ਵਰਜਿਤ ਕੀਨ੍ਹ
'ਸ ਪ' ਸੰਵਾਦਿ ਬਨਾਇ ਕਰ, ਹੰਸ ਧੁਨੀ ਕੋ ਚੀਨ੍ਹ ॥ (ਰਾਗ ਕੋਸ਼)

ਹੰਸ, ਕਰੰਡਵ[1], ਮੀਨ, ਖੜ[2]-ਨਾਨਾ ॥ ਕਰਤਿ ਕੁਲਾਹਲ ਬਿਬਿਧ-ਬਿਧਾਨਾ ॥
ਮਤਸ ਧੁਜੀ । ਕੰਜ, ਕੁਮਦਨੀ[3] ਪੁਹਪ[4] ਸੁ-ਬਾਸਨ ॥ ਗੁੰਜਤਿ ਭ੍ਰਿੰਗੁ[5] ਫਿਰਤ ਚਹੂੰ ਪਾਸਨ ॥ ॥੬॥੧੯੦੩॥੪੨੨੨॥
ਨਾਨਾ ਦ੍ਰੁਮ[6] ਫੂਲੇ ਹਰਿ-ਚੰਦਨ[7] ॥ ਪਾਰਜਾਤ[8] ਤੇ ਆਦਿ ਮਨ-ਰੰਜਨ[9] ॥੭॥੧੯੦੪॥੪੨੨੩॥
ਮਕਰ ਧੁਜੀ ॥ ਸਦ ਬਸੰਤ[10] ਨਿਤ ਸਮਯ ਸੁਹਾਵਨ ॥ ਕੂਹਕਤਿ ਪਿਕ ਕੋਕਿਲਾ ਰੁਚਾਵਨ[11] ॥
ਬਰਹਿ[12] ਕਪੋਤ[13], ਚਕੋਰ, ਸੂਕ[14], ਸਾਰਕ[15] ॥ ਬੋਲਤਿ ਮਧੁਰ-ਗਿਰਾ[16] ਜੁਤਿ ਬਾਰਿਕ[17] ॥
॥੮॥੧੯੦੫॥੪੨੨੪॥
ਮਾਲ ਧੁਜੀ ॥ ਮਨਮਥ[18] ਰਤਿ[19] ਜੁਤ ਬਸਤ ਤਹਾ ਹੀ ॥ ਖੇਡਤਿ ਨਿਤ ਧਮਾਰ[20] ਹਰਿ ਨਾਹੀ[21] ॥
ਸੂਰਜ ਚੰਦ੍ਰ ਤਹਿ ਬਿਮਲ ਪ੍ਰਕਾਸਾ ॥ ਸੀਤਲ ਮੰਦ ਸੁਗੰਧ ਬਤਾਸਾ ॥੯॥੧੯੦੬॥੪੨੨੫॥
ਸੁਪਰਨ ਧੁਜੀ ॥ ਹਰਿ ਕ੍ਰੀੜਤਿ[22] ਨਿਤ ਲਛਮੀ ਸੰਗਾ ॥ ਕੂਹਕਤਿ ਮਧੁਰ-ਸੁਰ ਸਕਲ ਬਿਹੰਗਾ ॥
ਰਾਗੁ ਰਾਗਨੀ ਉਘਟਤਿ[23] ਤਾਲਨ[24] ॥ ਗਾਵਤਿ ਮਿਲ ਜੁਵਤੀ ਸੁਰ ਬਾਲਨ ॥੧੦॥੧੯੦੭॥੪੨੨੬॥
ਸਾਰਸ ਧੁਜੀ ॥ ਸਾਂਤਕਲੋਕ ਬੈਕੁੰਠ ਪ੍ਰਧਾਨਾ ਕਰਤਿ ਬਿਹਾਰ ਨਿਤ ਸਾਰੰਗ ਪਾਨਾ[25] ॥
ਜੈ ਜੈ ਕਾਰ ਹੋਤੁ ਸਦ ਮੰਗਲ ॥ ਕੋਟਿ ਕਾਮ, ਰਤਿ ਬਸ ਤਹਿੰ ਅਸਥਲ[26] ॥੧੧॥੧੯੦੮॥੪੨੨੭॥

---

੧. ਤਿੱਤਰ । ੨. ਪੰਛੀ । ੩. ਰਾਤ ਨੂੰ ਖਿੜਨਵਾਲਾ ਕਮਲ । ੪. ਫੁਲ । ੫. ਭੌਰ । ੬. ਬ੍ਰਿਛ । ੭. ਬਾਵਨ ਚੰਦਨ । ੮. ਕਲਪ ਬ੍ਰਿਛ । ੯. ਮਨ ਨੂੰ ਪ੍ਰਸੰਨ ਕਰਨਵਾਲੇ । ੧੦. ਨਿਤ ਆਨੰਦ ਰੂਪ । ੧੧. ਨਰ ਕੋਇਲਾਂ ਅਤੇ ਮਦੀਨ ਕੋਇਲਾਂ ਸੁੰਦਰ ਬੋਲਦੀਆਂ ਹਨ । ੧੨. ਮੋਰ । ੧੩. ਕਬੂਤਰ । ੧੪. ਤੋਤੇ । ੧੫. ਗੁਟਾਰਾਂ । ੧੬. ਮਿੱਠੀ ਬਾਣੀ, ਪਿਆਰੀ ਆਵਾਜ਼ । ੧੭. ਪੰਛੀਆਂ ਦੇ ਬੱਚੇ । ੧੮. ਕਾਮਦੇਵ । ੧੯. ਕਾਮ ਦੀ ਇਸਤ੍ਰੀ । ੨੦. ਲੁਡੀ । ੨੧. ਸੁਆਮੀ । ੨੨. ਖੇਡਦਾ ਹੈ । ੨੩. ਪੈਦਾ ਹੁੰਦੇ ਹਨ । ੨੪. ਦੇਵਤਿਆਂ ਦੀ ਲੜਕੀਆਂ ਨਾਲ ਮਿਲ ਕੇ ਇਸਤ੍ਰੀਆਂ ਗੌਂਦੀਆਂ ਹਨ । ੨੫. ਧਨੁਖ ਨੂੰ ਹੱਥ ਵਿਚ ਰਖਣਵਾਲਾ । ੨੬. ਟਿਕਾਣੇ ।

(ੲ) ਮਤਸ ਧੁਜੀ—ਝੰਕਾਰੀ । ਦੱਖਣ ਦੇ ਝੰਕਾਰ ਧੁਨਿ ਠਾਟ ਤੋਂ ਪੈਦਾ ਹੋਣ ਵਾਲਾ ਸਾੜਵ ਰਾਗ ਹੈ । ਨਿਸ਼ਾਦ ਵਰਜਿਤ ਹੈ ।

ਆਰੋਹੀ—ਸ ਰ ਗ ਮ ਪ ਸ । ਅਵਰੋਹੀ—ਸ ਧ ਪ ਮ ਗ ਰ ਸ ।

(ਸ) ਮਕਰ ਧੁਜੀ ਮਾਹਰੀ । ਬਿਲਾਵਲ ਠਾਟ ਦਾ ਸੰਪੂਰਣ ਸ਼ਾੜਵ ਰਾਗ ਹੈ । ਅਵਰੋਹੀ ਵਿਚ ਨਿਸ਼ਾਦ ਵਰਜਿਤ ਹੈ । ਵਾਦੀ ਮਧਜਮ ਅਤੇ ਸੰਵਾਦੀ ਸੜਜ ਹੈ । ਰਾਤ ਦੇ ਦੂਜੇ ਪਹਿਰ ਗਾਈਦਾ ਹੈ ।

ਆਰੋਹੀ—ਸ ਮ ਗ ਮ ਰ ਗ ਮ ਪ ਧ ਨ ਸ । ਅਵਰੋਹੀ—ਸ ਧ ਪ ਮ ਰ ਗ ਮ ਸ ।

(ਹ) ਮਾਲ ਧੁਜੀ—ਮਾਲਨੀ । ਭੈਰਵ ਠਾਟ ਦਾ ਔੜਵ ਸਾੜਵ ਰਾਗ ਹੈ । ਆਰੋਹੀ ਵਿਚ ਧੈਵਤ ਤੇ ਨਿਸ਼ਾਦ ਵਰਜਿਤ ਹਨ । ਅਵਰੋਹੀ ਵਿਚ ਪੰਚਮ ਵਰਜਿਤ ਹੈ । ਰਿਸ਼ਭ, ਗਾਂਧਾਰ, ਧੈਵਤ ਤੇ ਨਿਸ਼ਾਦ ਕੋਮਲ ਲਗਦੇ ਹਨ । ਵਾਦੀ ਮਧਜਮ ਤੇ ਸੰਵਾਦੀ ਸੜਜ ਹੈ । ਦਿਨ ਦੇ ਪਹਿਲੇ ਪਹਿਰ ਗਾਈਦਾ ਹੈ ।

ਆਰੋਹੀ—ਸ ਰਾ ਗਾ ਮ ਪ ਸ । ਅਵਰੋਹੀ—ਸ ਨਾ ਧਾ ਮ ਗਾ ਰਾ ਸ ।

(ਕ) ਸੁਪਰਨ ਧੁਜੀ—ਗਰੁੜ ਧੁਨਿ । ਕਰਨਾਟ ਦੇ ਧੀਰ ਸੰਕਰਾ ਭਰਣ ਥਾਟ ਦਾ ਸੰਪੂਰਣ ਔੜਵ ਰਾਗ ਹੈ । ਅਵਰੋਹੀ ਵਿਚ ਮਧਜਮ ਤੇ ਨਿਸ਼ਾਦ ਵਰਜਿਤ ਹਨ ।

ਆਰੋਹੀ—ਸ ਰ ਗ ਮ ਪ ਧ ਨ ਸ । ਅਵਰੋਹੀ—ਸ ਧ ਪ ਗ ਰ ਸ ।

(ਖ) ਸਾਰਸ ਧੁਜੀ—ਸਿੰਘਨਾਦ । ਕਰਨਾਟ ਸਿੰਧੂ ਮਧਜਮ ਠਾਟ ਦੇ ਮੇਲ ਤੋਂ ਪੈਦਾ ਹੁੰਦਾ ਸ਼ਾੜਵ ਸੰਪੂਰਣ ਰਾਗ ਹੈ । ਆਰੋਹੀ ਵਿਚ ਨਿਸ਼ਾਦ ਵਰਜਿਤ ਹੈ ।

ਆਰੋਹੀ—ਸ ਰ ਗ ਮ ਪ ਧ ਸ । ਅਵਰੋਹੀ—ਸ ਨ ਧ ਪ ਮ ਗ ਰ ਸ ।

ਲੱਛ ਧੁਜੀ ॥ ਸੁਤਹ-ਰੂਪ[1] ਹਰਿ ਰੂਪ ਹਰੀ ਕੇ ॥ ਰਾਜਤਿ[2] ਸ੍ਰੀ[3] ਜੁਤ ਸ੍ਰੂਪ ਪ੍ਰਭੁ ਨੀਕੇ ॥
ਸਰਗੁਨ ਰੂਪ ਹੈ ਤਹਾ ਬਸਾਵੈ ॥ ਪਰਾ[4] ਰੂਪ ਹੈ ਸੁੰਨ[5] ਸਮਾਵੈ ॥੧੨॥੧੯੦੯॥੪੨੨੮॥
ਅਨੰਤ ਧੁਜੀ ॥ ਨਿਤ ਬੈਕੁੰਠ ਬਾਸ ਹਰਿ ਦੇਵਾ ॥ ਸੁਰ, ਮੁਨਿ ਰਿਖਿਨ ਕਰਤ ਨਿਤ ਸੇਵਾ ॥
ਸਦ ਬਿਹਾਰ[6] ਸਦ ਮੰਗਲਚਾਰਾ ॥ ਹੋਤਿ ਨਿਤਾਪ੍ਰਤਿ ਸਦਨ-ਮੁਰਾਰਾ[7] ॥੧੩॥੧੯੧੦॥੪੨੨੯॥
ਗਜ ਧੁਜੀ ॥ ਹਰਿ ਜਨ ਸੁਖੀ ਬਸਤੁ ਹਰਿ ਧਾਮਾ[8] ਚਾਰਹੁੰ ਮੁਕਤਿ ਪ੍ਰਾਪਤਿ ਕਾਮਾ[9] ॥
ਸਿਵ, ਬਿਰੰਚਿ[10], ਨਾਰਦ, ਸਨਕਾਦਿਕ ਨਿਤਪ੍ਰਤਿ ਕਰਤਿ ਬੰਦਨਾ ਰਮਾ ਪਤਿ ॥
॥੧੯॥੧੯੧੧॥੪੨੩੦॥

ਮੇਘ ਬਰਨੀ ॥ ਚਾਰਹੁੰ ਬੇਦ,ਖਟ ਸਾਸਤ੍ਰ, ਪਉਰਾਨਾ ॥ ਪਠਤਿ ਸਦਾ ਸਦ-ਗ੍ਰੰਥੁ-ਪਖਜਾਨਾ[11] ॥
ਯਗਜ-ਜਾਪA ਹਰਿ ਦਰਸਨ ਪ੍ਰਾਪਤਿ ਸਜਾਮ[12] ਦਰਸ ਕਰ ਸਦ ਹੀ ਧ੍ਰਾਪਤਿ ॥
॥੧੫॥੧੯੧੨॥੪੨੩੧॥

੧. ਨਿਰਯਤਨ ਪ੍ਰਗਟ ਹੋਣਵਾਲਾ ਰੂਪ। ੨. ਵਿਰਾਜਦਾ ਹੈ। ੩. ਮਾਯਾ, ਲੱਛਮੀ। ੪. ਨਿਰਗੁਣ। ੫. ਅਫੁਰ ਬਿਵਸਥਾ। ੬. ਨਿਤ ਵਿਲਾਸ। ੭. ਮੁਰਾਰੀ ਦੇ ਘਰ ਵਿਚ। ੮. ਹਰਿਜਨ ਵੀ ਹਰਿ ਦੇ ਨਿਵਾਸ ਵਿਚ ਵਸਦਿਆਂ ਸੁਖੀ ਹੁੰਦੇ ਹਨ। ੯. ਸਗਾਮੀਆਂ ਨੂੰ। ੧੦. ਬ੍ਰਹਮਾ। ੧੧. ਸ੍ਰੇਸਟ ਗ੍ਰੰਥ ਅਤੇ (ਹੋਰ) ਪ੍ਰਸੰਗ। ੧੨. ਕਾਲਾ।

---

Aਪਾ:- ਯਗਜ ਜਾਪ ਅਤੇ 'ਯਗਜ-ਰੁ-ਯਾਪ' ਵੀ ਹੈ।

(ੳ) ਲੱਛ ਧੁਜੀ—ਲੱਛਾਸਾਖ। ਬਿਲਾਵਲ ਥਾਟ ਦਾ ਸੰਪੂਰਣ ਰਾਗ ਹੈ। ਨਿਸਾਦ ਦੋਵੇਂ ਲਗਦੇ ਹਨ। ਵਾਦੀ ਧੈਵਤ, ਸੰਵਾਦੀ ਗਾਂਧਾਰ ਹੈ। ਪ੍ਰਾਤਹ ਕਾਲ ਗਾਈਦਾ ਹੈ।

ਆਰੋਹੀ—ਸ ਰ ਗ ਮ ਪ ਧ ਨ ਸ ਅਵਰੋਹੀ—ਸ ਨ ਧ ਪ ਧ ਨਾ ਧ ਪ ਗ ਮ ਰ ਸ।

ਦੋਹਾ। ਵਾਦੀ ਸੁਰ ਧੈਵਤ ਕਿਯੋ, ਸੰਵਾਦੀ ਗਾਂਧਾਰ ॥
ਦੋ ਨਿਸ਼ਾਦ ਨੀਕੇ ਲਗਹਿ, ਲੱਛਾਸਾਖ ਸਮੁਾਰ ॥ (ਰਾਗ ਕੋਸ਼)

(ਅ) ਅਨੰਤ ਧੁਜੀ—ਸੇਪਰੀ। ਕਰਣਾਟ ਦੇ ਸੂਲਿਨੀ ਥਾਟ ਦਾ ਸੰਪੂਰਣ ਰਾਗ ਹੈ।

ਆਰੋਹੀ—ਸ ਰ ਗ ਮ ਪ ਧ ਨ ਸ। ਅਵਰੋਹੀ—ਸ ਧ ਨ ਪ ਮ ਰ ਗ ਸ।

(ੲ) ਗਜ ਧੁਜੀ—ਗਰਜਨਾ ਭੈਰੀ। ਬਿਲਾਵਲ ਥਾਟ ਦਾ ਸੰਪੂਰਣ ਸ਼ਾੜਵ ਰਾਗ ਹੈ। ਅਵਰੋਹੀ ਵਿਚ ਗਾਂਧਾਰ ਵਰਜਿਤ ਹੈ। ਵਾਦੀ ਸੜਜ, ਸੰਵਾਦੀ ਪੰਚਮ। ਦਿਣ ਦੇ ਪਹਿਲੇ ਪਹਿਰ ਗਾਈਦਾ ਹੈ।

ਆਰੋਹੀ—ਸ ਰ ਗ ਮ ਹ ਧ ਨ ਸ। ਅਵਰੋਹੀ—ਸ ਨ ਰ ਪ ਮ ਧ ਸ।

(ਸ) ਮੇਘ ਬਰਨੀ—ਮੇਘ ਰੰਜਨੀ। ਭੈਰਵ ਠਾਟ ਦਾ ਔੜਵ ਰਾਗ ਹੈ। ਪੰਚਮ ਤੇ ਧੈਵਤ ਵਰਜਿਤ ਹਨ। ਰਿਸ਼ਭ ਕੋਮਲ ਹੈ। ਵਾਦੀ ਮਧੰਜਮ, ਸੰਵਾਦੀ ਸ਼ੜਜ ਹੈ। ਰਾਤ ਦੇ ਚੌਥੇ ਪਹਿਰ ਗਾਈਦਾ ਹੈ।

ਆਰੋਹੀ—ਨੇ ਰਾ ਗ ਮ ਨ ਸ। ਅਵਰੋਹੀ—ਹਾ ਸ ਨ ਮ ਗ ਮ ਰਾ ਗ ਰਾ ਸ।

ਦੋਹਾ। 'ਰੇ' ਕੋਮਲ ਕਰ ਮਾਨੀਏ, 'ਮ ਸ' ਸੰਵਾਦਿ ਸੰਜੋਇ ॥
'ਪ ਧ' ਵਰਜਿਤ ਔੜਵ ਕਿਯੋ, ਮੇਘ ਰੰਜਨੀ ਹੋਇ ॥ (ਰਾਗ ਕੋਸ਼)

ਜੀਮੂਤ ਬਰਨੀ ॥ ਸ੍ਰੀਰੰਗ ਰਾਂਗ ਰੰਗੇ ਹਰਿ ਸਾਧੂ[1] ॥ ਬਿਲਗ ਨ ਹੋਤ ਛੀਰ ਬਿਲਗਾਧੂ[2] ॥
ਤਿਹ ਠਾਂ ਬਸ ਫਿਰ ਬਸਤ ਨ ਮਾਨਾ[3] ॥ ਆਵ ਗਵਨ ਤਹਿ ਦੂਹੂ ਬਿਲਾਨਾ[4] ॥
॥੧੬॥੧੯੧੩॥੪੨੩੨॥

ਸ਼ਜਾਮ ਬਰਨੀ ॥ ਸਚ ਖੰਡ ਤਹਿ ਬਸੈ ਨਿਰੰਤਰ[5]। ਹਰਿਜਨ ਹਰਿ ਸੰਗ ਬਸੈ ਜੁਗੰਤਰ[6]
ਬਾਰਿ ਬਾਰਿ ਤੇ ਬਿਲਗ ਨ ਹੋਈ[7] ॥ ਕੋਟਿ ਉਪਾਵ ਕਰੇ ਜੇ ਕੋਈ ॥੧੭॥੧੯੧੪॥੪੨੩੩॥

ਸੁਰਪਨ ਬਰਨਾ ॥ ਸੁੰਨ ਸਮਾਵੇਂ ਹਰਿ ਜਨ ਪਿਆਰੇ ਪਾਉ-ਪਲਕ[8] ਨਹਿ ਹੋਹਿ ਨਿਆਰੇ ॥
ਸੇਬਜ[9]ਸੇਵ[10]ਤਹਿ ਭਾਵ ਮਿਟਾਨਾ ॥ ਜੋਤਿਜੋਤਿ ਮਹਿ ਜੋਤਿ ਖਟਾਨਾ[11] ॥੧੮।੧੯੧੫॥੪੨੩੪॥

ਘਨਸ਼ਜਾਮ ਰੂਪੀ ॥ ਯਾ ਸੁਖ ਕੋ ਪ੍ਰਾਪਤਿ ਹਰਿ ਸਾਧਾ ॥ ਬਰਨ ਜਾਤੁ ਸੁਖ ਅਗਮ ਅਗਾਧਾ
ਗੁੰਗੇ ਜਿਸ ਸਾਕਰ ਕਹੁ ਚਾਖਾ ॥ ਪੂਛਤਿ ਸ੍ਵਾਦ-ਨ ਆਵਤਿ ਭਾਖਾ ।੧੯ ੧੯੧੬।੪੨੩੫॥

ਨਿਸਿਸਿ ਪ੍ਰਭਾ ॥ ਨਿਤ ਸੁਖ ਨਿਤ ਬਿਹਾਰ ਬਈਕੁੰਠਾ ॥ ਬਰਨਤਿ ਸ੍ਰਤਿ[12]ਸਾਸਤ੍ਰ ਉਤਕੰਠਾ[13]॥
ਸੁਰ ਸਨਾਥ[14]ਕਰਿ ਬਸੇ ਸੁਖ-ਧਾਮਾ ॥ਲਖਮੀ ਜੁਤਿ ਭਗਵਾਨ ਅਭਿਰਾਮਾ[15]॥੨੦॥੧੯੧੭॥੪੨੩੬॥

ਚੰਦ੍ਰ ਪ੍ਰਭਾ ॥ ਭੂਤਗ੍ਰਾਮ[16] ਸਰਬਭੂਤ ਨਿਵਾਸੀ[17] ॥ ਸਾਤਕਲੋਕੇ ਬਸੈ ਸੁਖ-ਰਾਸੀ[18] ॥

---

੧.ਮਾਯਾ ਦੇ ਆਨੰਦ ਰੂਪ ਹਰਿ ਦੇ ਰੰਗ ਵਿਚ ਸਾਧੂ ਈ ਰੰਗੇ ਹੋਏ ਹਨ। ੨.ਦਧ ਨੂੰ ਅਲੱਗ ਕੀਤਿਆਂ (ਜਿਵੇਂ) ਅਲੱਗ ਨਹੀਂ ਹੁੰਦਾ (ਉਸੇ ਤਰਾਂ ਈ ਸਾਧੂ ਵੀ ਪਰਮੇਸੁਰ ਤੋਂ ਅਲੱਗ ਨਹੀਂ ਹੁੰਦੇ)। ੩. ਉਸ ਥਾਂ ਵੱਸ ਕੇ ਫਿਰ ਮਾਨ ਵਿਚ ਨਹੀਂ ਵਸਦੇ। ੪. ਨਾਸ ਹੋ ਗਏ। ੫ (ਜਿਥੇ ਸੱਚ ਦਾ ਟੁਕੜਾ ਹੈ ਓਥੇ ਇਕਰਸ ਵੱਸਦੇ ਹਨ। ੬. ਜੁਗਾਂ ਤੱਕ। ੭. (ਜਿਸ ਤਰਾਂ) ਪਾਣੀ ਤੋਂ ਪਾਣੀ ਅੱਡ ਨਹੀਂ ਹੋ ਸਕਦਾ। ੮. ਪਲ ਮਾਤ੍ਰ ਦਾ ਚੌਥਾ ਹਿੱਸਾ ਵੀ। ੯. ਸੇਵਨ ਯੋਗਜ। ੧੦. ਸੇਵਕ। ੧੧. ਮਿਲ ਗਈ। ੧੨. ਵੇਦ। ੧੩. ਚਾਹ ਨਾਲ। ੧੪. ਕ੍ਰਿਤਾਰਥ। ੧੫. ਸੁੰਦਰ। ੧੬. ਸਮੂਹ ਤੱਤ ਰੂਪ। ੧੭. ਸਾਰਿਆਂ ਜੀਵਾਂ ਵਿੱਚ ਨਿਵਾਸ ਕਰਨਵਾਲਾ। ੧੮. ਸੁਖਾਂ ਦਾ ਸਮੁਦਾਯ।

(ਹ) ਜੀਮੂਤ ਬਰਨੀ—ਮੇਘ ਰੰਜਿ। ਕਰਣਾਟ ਦੇ ਮਾਯਾਂ ਮਾਲਵ ਗੌੜ ਠਾਟ ਦਾ ਔੜਵ ਰਾਗ ਹੈ। ਪੰਚਮ ਤੇ ਧੈਵਤ ਵਰਜਿਤ ਹਨ। ਆਰੋਹੀ—ਸ ਰ ਗ ਮ ਨ ਸ। ਅਵਰੋਹੀ—ਸ ਨ ਮ ਗ ਰ ਸ।

(ਕ) ਸ਼ਜਾਮ ਬਰਨੀ—ਸ਼ਜਾਮ ਨੀਲਾਂਬਰੀ। ਕਰਣਾਟ ਦੇ ਪਾਵਨੀ ਥਾਟ ਦਾ ਸੰਪੂਰਣ ਸਾੜਵ ਰਾਗ ਹੈ। ਅਵਰੋਹੀ ਵਿਚ ਪੰਚਮ ਵਰਜਿਤ ਹੈ। ਆਰੋਹੀ—ਸ ਰ ਗ ਮ ਪ ਧ ਨ ਸ। ਅਵਰੋਹੀ—ਸ ਧ ਨ ਧ ਮ ਗ ਰ ਸ।

(ਖ) ਸੁਰਪਨ ਬਰਨੀ—ਬਲ ਹੰਸ। ਕਰਣਾਟ ਦੇ ਹਰਿ ਕਾ ਭੋਜੀ ਠਾਟ ਦਾ ਔੜਵ ਸੰਪੂਰਣ ਰਾਗ ਹੈ। ਆਰੋਹੀ ਵਿਚ ਗੰਧਾਰ ਤੇ ਨਿਸ਼ਾਦ ਵਰਜਿਤ ਹਨ। ਆਰੋਹੀ—ਸ ਰ ਮ ਪ ਧ ਸ। ਅਵਰੋਹੀ—ਸ ਨ ਧ ਪ ਮ ਗ ਰ ਸ।

(ਗ) ਘਨ ਸਜਾਮ ਰੂਪੀ ਘਨ ਸ਼ਜਾਮਲ। ਕਰਣਾਟ ਦੇ ਮਾਨਵਤੀ ਥਾਟ ਦਾ ਔੜਵ ਸੰਪੂਰਣ ਰਾਗ ਹੈ। ਆਰੋਹੀ ਵਿਚ ਰਿਸ਼ਭ ਤੇ ਨਿਸ਼ਾਦ ਵਰਜਿਤ ਹਨ। ਆਰੋਹੀ—ਸ ਗ ਮ ਪ ਧ ਸ। ਅਵਰੋਹੀ-ਸ ਨ ਧ ਪ ਮ ਗ ਰ ਸ।

(ਘ) ਨਿਸਿਸ ਪ੍ਰਭਾ [illegible] ਦ ਜਜੋਤਿ। [illegible]ਟ ਵਿਧਿ ਮਾਰਗਿਣੀ ਥਾਟ ਦਾ ਸੰਪੂਰਣ ਰਾਗ ਹੈ। ਇਸ ਵਿਚ ਰਿਸ਼ਭ, ਗੰਧਾਰ ਤੇ ਨਿਸ਼ਾਦ ਕੋਮਲ [illegible] ਗਦੇ ਹਨ। ਵਾਦੀ ਧੈਵਤ, ਸੰਵਾਦੀ ਗੰਧਾਰ ਹੈ। ਦਿਣ ਦੇ ਦੂਜੇ ਪਹਿਰ ਗਾਵੀਦਾ ਹੈ। [illegible] ਮ ਪ ਧ ਪ ਨਾ ਸ। ਅਵਰੋਹੀ—ਸ ਨ ਪ ਧ ਪ ਮੇ ਗਾ ਰਾ ਸ।

(ਙ) ਚੰਦ੍ਰ ਪ੍ਰਭਾ—ਚੰਦ੍ਰ ਜਜੋਤਿ। ਕਰਣਾਟ ਦੇ ਪਾਵਨੀ ਠਾਟ ਦਾ ਸ਼ਾੜਵ ਰਾਗ ਹੈ। ਨਿਸ਼ਾਦ ਵਰਜਿਤ ਹੈ। ਆਰੋਹੀ—ਸ ਰ ਗ ਮ ਪ ਧ ਸ। ਅਵਰੋਹੀ—ਸ ਧ ਪ ਮ ਗ ਰ ਸ।

ਕਮਲਾਕੰਤ ਕਮਲਾ ਜੁਤ ਰਾਜਤਿ ॥ ਮਦਨ ਕੋਟਿ ਦੁਤਿ ਬਦਨ ਭਿ ਰਾਜਤਿ[1] ॥
॥੨੧॥੧੯੧੮॥੪੨੩੭॥

ਸਮ ਦਰਸੀ ॥ ਬਈਕੁੰਠ ਮਹਾਤਮ ਸੁਨੇ ਜਿ ਪ੍ਰਾਨੀ ॥ ਪ੍ਰਾਪਤਿ ਹੋਤੁ ਬਈਕੁੰਠ ਨਿਰਬਾਨੀ[2] ॥
ਹਰਿ ਬੈਕੁੰਠ ਮੈ ਅੰਤਰਿ[3] ਨਾਹੀ ॥ ਸਾਚ ਲਖੋ ਸੰਤਹੁ ! ਮਨ ਮਾਹੀ ॥੨੨॥੧੯੧੯॥੪੨੩੮।

ਬਿਸਨੁਪਦ ਸੰਕਰ। ਦਰਸਨ ਨਿਤ ਬੈਕੁੰਠ ਕੋ ਨੀਕੋ, ਬਸਤਾ ਪਦਮਾਪਤਿ[4] ਪਦਮਾ[5] ਜੁਤਿ ॥
ਦਰਸ ਸੁਪਰਸਨA ਪਾਰਿਸਦਨ ਦਰਸਨ, ਦਰ ਸਨ ਆਜੁਧ ਚਾਰ ਰਮਾਪਤਿ ॥
ਸੰਖ, ਚਕ੍ਰ, ਗਦਾ, ਮ੍ਰਿਨਾਲਾ[7], ਸੋਭਿਤ ਪਾਨੈ[8] ਸ੍ਰੀ[9] ਪਦਮਾਪਤਿ ॥
ਮਹਾ ਪ੍ਰਕਾਸੰ ਚਕ੍ਰ ਸੁਦਰਸਨ,ਕਹੀ ਨ ਜਾਵਤਿ ਤੇਜ, ਪ੍ਰਭਾ, ਦੁਤਿ ॥੧॥੨੩॥੧੯੨੦॥੪੨੩੯॥

ਅਸ੍ਰ ਮਾਲੀ ॥ ਨਿਤ ਬੈਕੁੰਠ ਕੇ ਸਦ ਬਲਿਹਾਰੀ, ਦਰਸਨ ਕਮਲੀ - ਨਯਨ ਰਮਾਪਤਿ ॥
ਤਾਂ ਹਿਤੁ ਦਿਬ੍ਯ - ਦ੍ਰਿਸ੍ਟਿ[10] ਪ੍ਰਭੁ ਦੀਜੈ, ਦਰਸਨ ਹਿਤੁ ਬਹੁ ਚੱਛੁ[11] ਸ੍ਰੀ - ਪਤਿ ॥
ਸ੍ਰਵਣ[12] ਗੁਨਾਨੁਬਾਦ ਧਰਨੀਧਰ ਦੀਜੈ ਅਨੇਕ ਕਰਨ[13] ਸੁਧਾ ਰੰਤਿ[14] ॥
ਘ੍ਰਾਣ[15]ਅਨੇਕ ਦੀਜੈ ਲਖਮੀਵਰ,ਪਦ ਪੰਕਜ ਰਜ ਵਾਸ[16]ਲਖਮੀਪਤਿB॥੨॥੨੪॥੧੯੨੧॥੪੨੪੦॥
ਅਨਿਕ ਰਸਨਾ ਦੀਜੈ ਕ੍ਰਿਪਾਲਾ ! ਨਾਮ ਅਨੰਤ ਤੁਅ ਰਸਨ ਉਚਾਰਤਿ[17]।
ਅੰਮ੍ਰਿਤੁ ਨਾਮ ਮਹਾਰਸ ਥਾਰੋ, ਭਰ ਭਰ ਦੂਨ ਗਟਾਕਹਿਯ ਧਾਰਤਿ[18] ॥
ਅਨੇਕ ਹਸਤਿ[19] ਦੀਜੈ ਪਰਮੇਸੁਰ ! ਸੇਵਾ ਪਦ ਸਰੋਜ ਸੰਤ ਝਾਰਤਿ[20] ॥
ਅਨੇਕ ਪਾਦ[21]ਦੀਜੈ ਜਗ-ਨਾਯਕ!ਸਦ ਮਾਰਗ ਤੁਯ ਚਲੈ ਸੁਆਰਥਿ[22]॥੩॥੨੫॥੧੯੨੨॥੪੨੪੧॥

---

੧. ਮੁੱਖ ਤੇ ਭੀ ਕ੍ਰੋੜਾਂ ਕਾਮਦੇਵਾਂ ਵਰਗੀ ਸ਼ੋਭਾ ਵਿਰਾਜਦੀ ਹੈ। ੨. ਮੁਕਤ ਹੋ ਕੇ। ੩. ਭੇਦ। ੪. ਮਾਯਾ ਦਾ ਪਤੀ। ੫. ਲੱਛਮੀ। ੬. ਸਭਾ ਦੇ ਜਨਾਂ ਦੀਆਂ ਮੂਰਤੀਆਂ ਦੇ ਦਰਸਨ ਕਰਨੇ ਅਤੇ ਸੰਖ ਸਮੇਤ ਚਾਰ ਸਸਤ੍ਰਾਂ ਸਮੇਤ ਲੱਛਮੀ ਦੇ ਮਾਲਿਕ ਨੂੰ ਵੇਖਣਾ। ੭. ਕਮਲ. ਇਕ ਸਸਤ੍ਰ ਦਾ ਨਾਮ ਜੋ ਵਿਸਨੂ ਦੇ ਹੱਥ ਵਿੱਚ ਮੰਨਿਆ ਜਾਂਦਾ ਹੈ। ੮. ਹੱਥ ਵਿਚ। ੯. ਸੁੰਦ੍ਰ। ੧੦. ਅਲੌਕਿਕ ਨਿਗ੍ਹਾ। ੧੧. ਨੇਤ੍ਰ। ੧੨ ਸੁਣਨ ਲਈ ੧੩. ਕੰਨ। ੧੪. ਸਦਾਂ, ਬਣਾਓ, ਅਮ੍ਰਿਤ (ਰੂਪ ਬਾਣੀ) ਵਿੱਚ ਪ੍ਰੀਤਿ ਵਾਲੇ। ੧੫. ਨਾਸਾ। ੧੬. ਪੈਰਾਂ ਰੂਪ ਕਮਲਾਂ ਦੀ ਧੂੜ ਰੂਪ ਸੁਗੰਧਿ ਲਵਾਂ। ੧੭. ਉੱਚਾਰਨ ਕਰੇ। ੧੮ ਕੂਨਿਆਂ ਵਾਂਗੂ ਭਰ ਭਰ ਕੇ ਅਤੇ ਗਟ ਗਟ ਕਰ ਕੇ ਦਿਲ ਵਿੱਚ ਧਾਰਾਂ। ੧੯. ਹੱਥ। ੨੦. ਸੰਤਾਂ ਦੇ ਚਰਨ ਕਮਲਾਂ ਨੂੰ ਝਾੜਨ ਦੀ ਸੇਵਾ ਕਰਾਂ। ੨੧. ਪੈਰ। ੨੨. ਆਪਣੇ ਪ੍ਰਯੋਜਨ ਵਾਂਗੂ।

Aਪਾ.—ਦਰਸਨ ਸੁਪਰਨ। Bਪਾ:—ਪਦ ਕੰਜਨ ਰਜ ਵਾਸਨਾ ਲਖਮੀਪ

(ੳ) ਸਮਦਰਸੀ—ਸੰਬੰਧਨੀ। ਸਿਹੋਦ੍ਰ ਮਧਜਮ ਥਾਟ ਦਾ ਸੰਪੂਰਣ
ਨਿਸ਼ਾਦ ਵਰਜਿਤ ਹਨ। ਗਾਂਧਾਰ ਤੇ ਧੈਵਤ ਕੋਮਲ ਮਧਜਮ ਤੀਬ੍ਰ ਲਗਦੇ ਹਨ।
ਦੇ ਚੌਥੇ ਪਹਿਰ ਗਾਈਦਾ ਹੈ।

ਆਰੋਹੀ ਸ ਰ ਗ ਮੇ ਪ ਧਾ ਨ ਸ।

(ਅ) ਅਸਟਮਾਲੀ—ਅਠਾਣ। ਕਰਣਾਟ ਦੇ ਧੀਹ ਮਿਲਕੇ ... ਰੋਹੀ ਵਿਚ
ਗਾਂਧਾਰ ਤੇ ਧੈਵਤ ਵਰਜਿਤ ਹਨ। ਆਰੋਹੀ—ਸ ਰ ਮ ਪ ਨ ਸ। ... ਧ ਪ ਮ ਗ ਰ ਸ।

ਅਨੇਕ ਮਸਤਕ[੧] ਦੀਜੈ ਮਧੁ-ਸੂਦਨ[੨] ! ਸੰਤ ਚਰਨ ਊਪਰ ਨਮਸਕਾਰਤਿ[੩] ॥
ਅਨੇਕ ਕਾਯ ਦੀਜੈ ਕਮਲਾਸਨਿ[੪] ! ਸੇਵ ਸੰਤ ਸੁਭ ਹ੍ਰਿਦਯ ਬਿਚਾਰਤਿ ॥
ਯਹਿ ਵਰ ਦਾਨ ਚਾਹ ਚਿੱਤ ਮਾਹੀ, ਦੇਹੁ ਦਯਾਨਿਧ ! ਕਾਂਖ੍ਯਾ - ਧਾਰਤਿ[੫] ॥
ਸੇਵ ਸੰਤਨ ਕੀ,ਗੋਸ੍ਟ ਸੰਤਨ ਸਿਉਂ,ਪਾਠ ਪੜਉਂ ਸੰਤਨ ਪਰਮਾਰਥਿ[੬]॥੪॥੨੬॥੧੯੨੩॥੪੨੪੨॥
ਬਿਸਨੁਪਦ ਸ਼ੰਕਰ ਮਹਾਸਿਨਾਈ ॥ ਜਹਾਂ ਸੰਤ ਤਹਿ ਬੈਕੁੰਠ ਬਾਸਾ,ਤਹਾ ਸੁਰਗ ਅਪਬਰਗ[੭]ਬਿਚਾਰਤਿ॥
ਕੇਵਲ ਕੀਰਤਨਿ ਗਰੁੜਾਸਨਿ[੮] ਕੋ, ਨਿਸਬਾਸੁਰ[੯] ਤੁਅ ਨਾਮ ਉਚਾਰਤਿ ॥
ਸੰਤ ਮਰਾਲ ਨਾਮ ਮੁਕਤਾਹਲ[੧੦], ਚੁਗਤਿ ਨਿਤਪ੍ਰਤਿ ਸੁਖੀ ਬਿਹਾਰਤਿ ॥
ਤਿਨ ਸੰਤਨ ਢਿਗ ਵਾਸੁ ਮੁਹਿ ਦੀਜੈ,ਯਹੈ ਲਾਲਸਾ ਕਵਿ ਉਰ ਧਾਰਤਿ ॥੫॥੨੭॥੧੯੨੪॥੪੨੪੩॥
ਇਤਿ ਸ੍ਰੀ ਵਰ - ਯਾਚਨਾ[੧੧] ਸੰਤ ਮਹਾਤਮੇ ਸੁਭੰ ਸੁਭ ਮਸਤੁ[੧੨] ॥੧॥
੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥
ਬਿਸਨੁਪਦ ਸੰਕਰ ਚਰਪਦ ਬ੍ਰਿਤਕੇਤੂ ।।
ਸੁਨਹੁ ਸੰਤ ! ਪ੍ਰਸੰਗ ਪੁਨੀਤਾ ॥ ਸ੍ਰੀ ਸਰਬਲੋਹ ਕੇ ਪਾਵਨ ਗੀਤਾ[੧੩] ॥
ਖਸ੍ਟ[੧੪]ਰਾਗੁ,ਨਾਦਿ, ਸੁਤਨ[੧੫]ਜੁਤਿ ॥ ਯਕ ਯਕ ਰਾਗੁ ਪੰਚ ਰਾਗਨਿ ਯੁਤਿ ॥੧॥੧੯੨੫॥੪੨੪੪॥
ਅਸ੍ਟਪੁਤ੍ਰ ਤਾਂ ਕੇ ਸੰਗ ਜਾਨੋ ਰਾਗਮਾਲ ਯਾ ਬਿਧ ਪ੍ਰਮਾਨੋ[੧੬] ॥
ਤੇ ਸਭਿ ਮੰਗਲਾ ਚਰਣ ਮਹਿ ਗਾਏ ॥ ਛੰਦ,ਬਿਸਨੁਪਦ ਬਿਮਲ[੧੭]ਸੁਹਾਏ॥੨॥੧੯੨੬॥੪੨੪੫॥
ਐਰਾਵਤੀ ॥ ਕੰਲ, ਜੰਭ, ਦਿਗਮੁੰਡ[੧੮] ਕੋ ਯੁਧਾ ॥ ਬਹੁਰ ਸਮਰ ਭੀਮਨਾਦ ਬਿਰੁੱਧਾ॥
ਬੀਰਜਨਾਦ ਕੋ ਯੁੱਧ ਅਤਿ ਦਾਰੁਨ॥ਪ੍ਰਲਯਭਾਰਥ ਭਉ ਸ੍ਰਿਸ੍ਟਿ-ਸੰਘਾਰਨ[੧੯]॥੩॥੧੯੨੭। ੪੨੪੬॥
ਮੰਡਯੋ[੨੦]ਯੁੱਧ ਦੇਵੀ ਅਰੁ ਸ੍ਰੀਪਤਿ[੨੧]॥ ਕੋਟਿ ਤੇਤੀਸ ਸੁਰ ਸਕਤਿਨ - ਸੰਜੁਤਿ[੨੨]॥

---

੧. ਮੱਥੇ। ੨. ਹੇ ਮਧੁ (ਦੈਂਤ) ਨੂੰ ਮਾਰਨਵਾਲੇ ! ੩.ਨਮਸਕਾਰ ਕਰਾਂ। ੪. ਬ੍ਰਹਮਾਂ ਰੂਪ, ਲੱਛਮੀ ਸਹਿਤ। ੫. ਇਛਾ ਕਰਦਾ ਹਾਂ। ੬. ਮੁਕਤਿ ਦਾ ਸੰਤਾਂ ਤੋਂ। ੭. ਮੁਕਤਿ। ੮. ਪਰਮੇਸ਼ੁਰ। ੯. ਰਾਤਿ ਦਿਣੇ। ੧੦. ਸੰਤਾਂ ਰੂਪ ਹੰਸ ਹਨ ਅਤੇ (ਪਰਮਾਤਮਾ ਦੇ) ਨਾਮ ਰੂਪ ਮੋਤੀ ਹਨ। ੧੧.ਵਰ ਮੰਗਣਾਂ। ੧੨. ਸਮਾਪਤਿ ਚੰਗਾ ਹੋ ਗਿਆ ਹੈ। ੧੩.ਗੀਤ, ਕੰਟ। ੧੪. ਛੇ। ੧੫. ਪੁਤ੍ਰ। ੧੬. ਰਾਗਮਾਲਾ ਇਸਤਰਾਂ ਮੰਨੀ ਗਈ ਹੈ। ੧੭. ਨਿਰਮਲ। ੧੮. ਇਕ ਦੈਂਤ ਦਾ ਨਾਮ ਹੈ। ੧੯.ਪ੍ਰਲਯ ਦਾ ਜੰਗ— ਸ੍ਰਿਸ਼ਟੀ ਨੂੰ ਨਾਸ ਕਰਨ ਵਾਲਾ ਹੋਇਆ। ੨੦. ਕੀਤਾ। ੨੧.ਵਿਸ਼ਨੁ। ੨੨.ਇਸਤ੍ਰੀਆਂ ਸਮੇਤ।

(ੳ) ਮਹਾਸਿਨਾਈ-- ਮੰਦਹਾਸਿਨੀ। ਕਰਣਾਟ ਦੇ ਰਾਮ ਪ੍ਰਿਯ ਥਾਟ ਦਾ ਸੰਪੂਰਣ ਰਾਗ ਹੈ।

ਆਰੋਹੀ—ਸ ਰ ਗ ਮ ਪ ਮ ਧ ਨ ਸ। ਅਵਰੋਹੀ—ਸ ਨ ਧ ਪ ਮ ਗ ਮ ਰ ਸ !

(ਅ) ਬ੍ਰਿਸੰਕੇਤੂ— ਜਟਾਧਾਰੀ। ਕਰਣਾਟ ਦੇ ਰਾਮ ਪ੍ਰਿਯ ਠਾਟ ਦਾ ਸੰਪੂਰਣ ਸ਼ਾੜਵ ਰਾਗ ਹੈ। ਅਵਰੋਹੀ ਵਿਚ ਮਧਯਮ ਵਰਜਿਤ ਹੈ। ਆਰੋਹੀ— ਸ ਗ ਰ ਮ ਪ ਧ ਨ ਸ। ਅਵਰੋਹੀ—ਸ ਨ ਧ ਪ ਗ ਰ ਸ।

(ੲ) ਐਰਾਵਤੀ— ਰੇਵਾ। ਪੂਰਵੀ ਥਾਟ ਦਾ ਔੜਵ ਰਾਗ ਹੈ। ਮਧਯਮ ਤੇ ਨਿਸ਼ਾਦ ਵਰਜਿਤ ਹਨ। ਰਿਸ਼ਭ ਤੇ ਧੈਵਤ ਕੋਮਲ ਹਨ ਵਾਦੀ ਗਾਂਧਾਰ ਤੇ ਸੰਵਾਦੀ ਪੰਚਮ ਹੈ। ਸਾਯੰਕਾਲ ਗਾਈਦਾ ਹੈ।

ਆਰੋਹੀ—ਸ ਰਾ ਗ ਪ ਧ ਸ। ਅਵਰੋਹੀ—ਸ ਧਾ ਪ ਗ ਰਾ ਸ।

ਦੋਹਾ। 'ਰੇ ਧਾ' ਕੋਮਲ ਸੁਰ ਭਲੇ, 'ਗ ਪ' ਕੋ ਹੈ ਸੰਵਾਦੀ ॥
ਰੇਵਾ ਮੇਂ ਵਰਜਿਤ ਭਏ, ਮਧਯਮ ਅਪਰ ਨਿਸ਼ਾਦਿ ॥ (ਰਾਗ ਕੋਸ਼)

ਭਾਰਤ-ਪ੍ਰਲਯ[1] ਕਰ ਅਸੁਰ ਸੰਘਾਰੇ ॥ ਨਿਜ ਕਰ ਦੇ ਪ੍ਰਭੁ ਸੰਤ ਉਬਾਰੇ[2] ॥੪॥੧੯੨੮॥੪੨੪੭॥

ਬ੍ਰਿਤਿ ਧਾਰੀ ॥ ਬਿਬੇਕ ਅਬਿਬੇਕ ਸਮਰ ਭਯੋ ਭਾਰੀ ॥ ਪੰਚ ਅਧਯਾਯ ਪੁਰਾਨ ਕੇ ਸਾਰੀ ॥

ਅਸੰਖ ਅਸੁਰ ਅਨਿ ਦੇਵ ਸੰਗ੍ਰਾਮਾ[3] । ਸ੍ਰੀਪਤਿ ਜੁੱਧ ਬੀਰਜਨਾਦ ਘਮਸਾਨਾ[4] ॥੫॥ ੧੯੨੯ ॥੪੨੪੮॥

ਬ੍ਰਿਧਮੁਖੀ ॥ ਚਿਰ ਲੌ ਘੋਰ ਸੰਗ੍ਰਾਮ ਅਖਾਰਾ ॥ ਦੇਵਾਸੁਰ[6] ਸੰਗ੍ਰਾਮ ਬਿਕਰਾਰਾ[7]

ਮੰਗਲਾਚਰਣ ਸਾਰਸ੍ਵਤੀ ਭਾਸਾ[8]॥ ਕਹਜੋ ਕਵਿ 'ਰਾਮ'ਮਥ ਸੁਕ੍ਰਾਭਾਸਾ[9] ॥੬॥੧੯੩੦॥੪੨੪੯॥

ਸਹਸ੍ਰ ਧਾਰਾ ॥ ਸਮਰ ਬਿਜਯ[10] ਸਰਬਲੋਹ ਗੁਸਾਈ ॥ ਨਿਧ ਨਿਸਾਚਰ -ਬੀਰਜਨਾਦ ਬਧਾਈ[11] ॥

ਆਰਤੀ ਅਸਤੋਤ੍ਰ-ਸਤਿਨਾਮਾ[12]॥ ਬਰਨੀ ਕਵਜ ਸ੍ਰੀਪਤਿ ਗੁਨ ਗ੍ਰਾਮਾ[13]॥੭॥੧੯੩੧॥੪੨੫੦॥

ਦੇਵ ਬਾਚਨੀA ॥ ਲਖਮੀ ਗਾਥ ਸ੍ਰੀ ਮੰਗਲਾਚਰਣ[14]॥ਆਦਿ,ਪਖਜਾਨ[15]ਗ੍ਰੰਥ ਕਾ ਬਚਨ[16]॥

ਲਖਮੀ ਮਹਾਤਮ ਜਥਾ ਬੁਧਿ ਬਰਨੀ ॥ ਸ੍ਰੀ ਗੋਪਾਲ ਕੀ ਕਾਯਾ ਨਿਰਨੀ[17]॥੮॥੧੯੩੨॥੪੨੫੧॥

ਮੋਖਪਦੀ ॥ ਸਰਬਸੁ[18] ਲਖਮੀ ਕੇ ਆਧੀਨਾ ॥ ਲੋਕ ਚਤੁਰਦਸ ਸ੍ਰਿਸ੍ਰਿ ਪ੍ਰਬੀਨਾ[19]

ਚਰਾਚਰ ਸਭੁ ਆਸ੍ਰਿਤ[20]ਲਖਮੀਕੇ॥ ਸਭ ਆਯੁਧ ਮਾਯਾ-ਪੱਖੀ ਕੇ[21]॥੯॥੧੯੩੩॥੪੨੫੨॥

ਸੁਧਾ ਲੋਇਨ ॥ ਦੇਵ,ਦੈਤਜ,ਦਾਨਵ, ਮਾਨਵਗਨ[22] ॥ ਰਾਖਸ,ਅਸੁਰਿ ਸਭੂ ਬਸ ਮੁਨਿ-ਜਨ ॥

---

੧. ਪ੍ਰਲਯ ਦਾ ਜੰਗ । ੨. ਬਣਾਏ ਹਨ । ੩. ਬੇਗਿਣਤਿ ਦੈਂਤਾਂ ਦੀ ਫੋਜ ਅਤੇ ਦੇਵਤਿਆਂ ਦਾ ਜੰਗ । ੪. ਜੰਗ । ੫. ਮੈਦਾਨ । ੬. ਦੇਵਤਿਆਂ ਤੇ ਦੈਂਤਾਂ ਦਾ । ੭. ਭਯਾਨਕ । ੮-੯. ਇਸ ਮੰਗਲਾਚਰਣ (ਸਰਬਲੋਹ ਗ੍ਰੰਥ) ਨੂੰ ਸਾਰਸੁਤਿ ਭਾਸ਼ਯ ਅਤੇ ਸ਼ੁਕ੍ਰਾਭਾਸ਼ਯ ਤੋਂ ਵਿਚਾਰ ਕੇ ਕਵਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਹਿਆ ਹੈ। ੧੦. ਜਿੱਤ ਦਾ । ੧੧ ਵੀਰਜਨਾਦ ਦੈਂਤ ਦੇ ਨਾਸ ਦੀ ਵਧਾਈ । ੧੨ ਸੌ ਨਾਮਾਂ ਵਾਲਾ ਸਤੋਤ੍ਰ, ਸਤਿਨਾਮ ਦਾ ਸਤੋਤ੍ਰ । ੧੩. ਪਰਮੇਸ਼ੁਰ ਦੇ ਸਮੂਹ ਗੁਣਾਂ ਵਾਲੀ ਕਵਿਤਾ ਵਰਣਨ ਕੀਤੀ ਹੈ । ੧੪. ਸ੍ਰੀ (ਸਰਬਲੋਹ) ਗ੍ਰੰਥ ਵਿਚ ਲਛਮੀ ਦੀ ਕਥਾ ਦਾ । ੧੫. ਪਹਿਲੋਂ ਪ੍ਰਸੰਗ । ੧੬. ਕਹਿਆ ਹੈ । ੧੭. ਸਰਬਲੋਹ ਦਾ ਰੂਪ ਨਿਰਣਯ ਕੀਤਾ ਹੈ । ੧੮. ਵਿਭੂਤਿ । ੧੯. ਮਾਯਾ ੨੦. ਅਧੀਨ । ੨੧. ਸਾਰੇ ਆਯੁਧ (ਮਾਯਾ ਪੱਖੀ) ਧਨਾਢ ਦੇ ਹੀ ਹਨ । ੨੨. ਸਮੂਹ ਮਨੁਖ । A ਪਾ:—ਦੇਵ ਬਾਨੀ।

(ੲ) ਬ੍ਰਿਤਿਧਾਰੀ – ਧਰਮਵਤੀ। ਸੰਪੂਰਣ ਰਾਗ ਠਾਟ ਹੈ। ਗਾਂਧਾਰ ਕੋਮਲ, ਮਧਯਮ ਤੀਵ੍ਰ ਵਾਦੀ ਰਿਸ਼ਭ, ਸੰਵਾਦੀ ਧੈਵਤ। ਦਿਣ ਦੇ ਚੌਥੇ ਪਹਿਰ ਗਾਈਦਾ ਹੈ। ਆਰੋਹੀ– ਸ ਰ ਗਾ ਮੇ ਪ ਧ ਨ ਸ। ਅਵਰੋਹੀ–ਸ ਨ ਧ ਪ ਮੇ ਗਾ ਰ ਸ

(ਸ) ਬ੍ਰਿਧ ਮੁਖੀ—ਮਖਾਰੀ। ਕਰਣਾਟ ਦੇ ਖਰਹਰ ਪ੍ਰਿਯ ਠਾਟ ਦਾ ਸ਼ਾੜਵ ਸੰਪੂਰਣ ਰਾਗ ਹੈ। ਆਰੋਹੀ ਵਿਚ ਗਾਂਧਾਰ ਵਰਜਿਤ ਹੈ। ਆਰੋਹੀ—ਸ ਰ ਮ ਪ ਧ ਨ ਧ ਸ। ਅਵਰੋਹੀ—ਸ ਨ ਧ ਪ ਮ ਗ ਰ ਸ।

(ਹ) ਸਹਸ੍ਰਧਾਰਾ—ਦੇਵਾਮ੍ਰਿਤ ਵਾਹਿਨੀ। ਕਰਣਾਟ ਦੇ ਵਾਚਸਪਤਿ ਥਾਟ ਦਾ ਸ਼ਾੜਵ ਸੰਪੂਰਣ ਰਾਗ ਹੈ। ਆਰੋਹੀ ਵਿਚ ਰਿਸ਼ਭ ਵਰਜਿਤ ਹੈ। ਆਰੋਹੀ—ਸ ਗ ਮ ਪ ਨ ਧ ਨ ਸ। ਅਵਰੋਹੀ—ਸ ਨ ਧ ਨ ਪ ਮ ਗ ਰ ਸ।

(ਕ) ਦੇਵ ਬਾਚਨੀ- ਦੇਵ ਮੁਖਾਰੀ। ਕਾਫੀ ਥਾਟ ਦਾ ਸੰਪੂਰਣ ਰਾ[illegible] ਗਾਂਧਾਰ ਤੇ ਨਿਸ਼ਾਦ ਕੋਮਲ ਹਨ। ਵਾਦੀ ਮਧਯਮ, ਸੰਵਾਦੀ ਸ਼ੜਜ ਹੈ। ਰਾਤ ਦੇ ਦੂਜੇ ਪਹਿਰ ਗਾਈਦਾ ਹੈ।

ਆਰੋਹੀ—ਸ ਰ ਗਾ ਮ ਪ ਧ ਨਾ ਸ। ਅਵਰੋਹੀ—ਸ ਨਾ ਧ ਮ ਪ ਮ ਰ ਗਾ ਮ ਰ ਸ।

(ਖ) ਮੋਖਪਦੀ—ਮੁਕਤਾਂਬਰੀ। ਕਰਣਾਟ ਦੇ ਕਨਕਾਂਗੀ ਠਾਟ ਦਾ ਸ਼ਾੜਵ ਰਾਗ ਹੈ। ਆਰੋਹੀ ਵਿਚ ਧੈਵਤ ਤੇ ਅਵਰੋਹੀ ਵਿਚ ਪੰਚਮ ਵਰਜਿਤ ਹਨ। ਆਰੋਹੀ—ਸ ਰ ਗ ਮ ਪ ਨ ਸ ਅਵਰੋਹੀ—ਸ ਨ ਧ ਮ ਗ ਰ ਸ।

(ਗ) ਸੁਧਾ ਲੋਇਨ—ਲੋਕ ਰੰਜਨੀ। ਕਰਣਾਟ ਦੇ ਰਾਮ ਪ੍ਰਿਯ ਠਾਟ ਦਾ ਸ਼ਾੜਵ ਸੰਪੂਰਣ ਰਾਗ ਹੈ। ਆਰੋਹੀ ਵਿਚ ਰਿਸ਼ਭ ਵਰਜਿਤ ਹੈ। ਆਰੋਹੀ—ਸ ਗ ਮ ਪ ਮ ਧ ਨ ਸ। ਅਵਰੋਹੀ—ਸ ਨ ਧ ਨ ਪ ਮ ਗ ਰ ਸ।

ਮਾਯਾ ਆਸ੍ਰਿਤ ਜਗ ਬਰਤਾਰਾ॥ ਯਕ ਛਿਣ ਇਨ ਬਿਨ ਸਰੈ ਨ ਕਾਰਾ ॥੧੦॥੧੯੩੪॥੪੨੫੩॥
ਬੈਰਾਟ ਲੋਚਨ॥ ਪ੍ਰਾਪਤਿ ਸ੍ਰੀ ਹਿਤੁ ਬਰਨਜੋ ਗ੍ਰੰਥਾ[1] ॥ਉਕਤਿ ਜੁਕਤਿ ਅਨੁਭਵAਮਦ ਪੰਥਾ[2] ॥
ਕ੍ਰਿਪਾ ਕਰੈ ਲਖਮੀ-ਨਾਰਾਯਨ[3] ॥ਅਚਲ ਬਿਭਵB ਕਵਿ ਮਿਲੈ ਪ੍ਰਾਯਨ[4] ॥੧੧॥੧੯੩੫॥੪੨੫੪॥
ਚਰ ਲੋਚਨੀC॥ ਕੀਨਿ ਮਯਾ[5] ਕਾਲਿਕਾ ਭਵਾਨੀ ਤਾਹਿ ਪ੍ਰਸਾਦਿ ਯਾ ਗ੍ਰੰਥ ਬਖਾਨੀ ॥
ਮੰਤ੍ਰ,ਸਤੋਤ੍ਰ,ਸਦਪਦ[6]ਸੁਭ ਕਥਾ॥ਬਰਨਜੋ ਬੁਧਿ ਨੁਸਾਰ ਮਤਿ[7]ਯਥਾ ॥੧੨॥੧੯੩੬॥੪੨੫੫॥
ਦੇਵ ਪੁਰਿੰਦ੍ਰੀ ॥ ਅਖਯਰ[8] ਬਾਢ ਘਾਟ ਜਹ ਲਹੇ ॥ ਸੁਕਬਿ ਸੁਧਾਰ ਬਰਨ ਸਭ ਕਹੇ ॥
ਪ੍ਰਿਥਮੁ ਪਖਯਰ[9]ਸ੍ਰੀ ਮੰਗਲਾਚਰਣ॥ਪਦ ਰਸਾਲ ਅਤਿਸਯ ਸੁਭ ਬਰਣ[10]॥੧੩॥੧੯੩੭॥੪੨੫੬॥
ਪੁਰਹੂਤੀ॥ ਹ੍ਰਿਦਯ ਨਿਵਾਸ ਲਖਮੀ ਨਾਰਾਯਣ ॥ ਕਰੁ ਨਿਵਾਸ ਰਿਦ-ਦਾਸ ਗੁਸਾਯਨ[11] ॥
ਮਮ ਰਿਦ ਸਦਾ ਬਸਹੁ ਦ੍ਰਿਗ ਦਰਸੋਂ[12]॥[13]ਜੋਰੀ ਜੁਗਲ ਮਹਾਪ੍ਰਭੁ ਹਰਸੋਂ ॥੧੪॥੧੯੩੮॥੪੨੫੭॥
ਜੋ ਯਹਿ ਕਥਾ ਪਢੈ ਹਿਤੁ ਲਾਈ ਪ੍ਰਾਪਤਿ ਭਕਤਿ[14] ਸਰਬਲੋਹ ਗੁਸਾਈ ॥
ਚਾਰਮੁਕਤਿ ਚਾਰਹੁ-ਫਲ[15] ਪ੍ਰਾਪਤਿ ॥ ਲਹੈ ਸੁਖ ਸਭਿ ਜਨ ਕੇ ਸ੍ਵਾਰਥਿ[16]॥੧੫॥੧੯੩੯॥੪੨੫੮॥
ਪੁਰਿੰਦ੍ਰੀ ॥ ਮੁਕਤਿ ਭੁਗਤਿ ਕੀ ਪ੍ਰਾਪਤਿ ਕਰਣੀ ॥ ਸ੍ਰੀ ਮੰਗਲਾਚਰਨ ਭਯ - ਹਰਣੀ[18]॥

---

੧. ਮਾਯਾ ਦੀ ਪ੍ਰਾਪਤੀ ਲਈ ਇਹ ਗ੍ਰੰਥ ਵਰਣਨ ਕੀਤਾ ਹੈ। ੨. ਯੁਕਤਿ ਨਾਲ ਅਨੁਭਵ ਦੇ ਸ੍ਰੇਸ਼ਟ ਰਸਤੇ ਦੀ ਕਥਨੀ ਕੀਤੀ ਹੈ। ੩. ਜਲ ਦੀ ਵਾਸੀ ਮਾਯਾ। ੪. ਮੈਂ ਕਵਿ ਅਨੁਸਾਰੀ ਨੂੰ ਨਿਸਚਲ ਸੰਪਦਾ ਮਿਲੇ।
੫. ਦਯਾ। ੬. ਉੱਤਮ ਵਿਸ਼ਣੁਪਦੇ। ਮਦ, ਮੈਂ। ੮. ਅੱਖਰ। ੯. ਪਹਿਲਾ ਪ੍ਰਸੰਗ। ੧੦. ਛੰਦ ਵੀ ਸੋਹਣੇ ਅਤੇ ਅੱਖਰ ਵੀ ਅਤਿਸ਼ਯ ਸੁਭ ਹਨ। ੧੧. ਹੇ ਗੁਸਾਈਂ! ਹੇ ਲੱਛਮੀ। ੧੨. ਅੱਖਾਂ ਨਾਲ ਵੇਖਾਂ। ੧੩. ਪ੍ਰਸੰਨਤਾ ਨਾਲ ਮਹਾਪ੍ਰਭੂ ਦੋਹਾਂ ਦੀ ਜੋੜੀ। ੧੪. ਸ਼ਰਧਾ। ੧੫. ਧਰਮ, ਅਰਥ, ਕਾਮ ਅਤੇ ਮੋਖ। ੧੬. ਸਾਰੇ ਜਨਾਂ ਦਾ ਪ੍ਰਯੋਜਨ ਅਤੇ ਸੁਖ ਲਵੇਗਾ। ੧੭. ਪਦਾਰਥ। ੧੮. ਸ੍ਰੀ ਸਰਬਲੋਹ (ਦੀ ਕਥਾ) ਡਰ ਨੂੰ ਨਾਸ ਕਰਨ ਵਾਲੀ ਹੈ।

A ਪਾ:—ਅਨਭੈ। B ਪਾ:—ਬਿਭਯ। C ਪਾ:—ਚਾਰ ਲੋਚਨ।

(ੳ) ਬੈਰਾਟ ਲੋਚਨ- ਨੇਤ੍ਰ ਰੰਜਨੀ। ਭੈਰਵ ਠਾਟ ਦਾ ਸੰਪੂਰਣ ਔੜਵ ਰਾਗ ਹੈ। ਅਵਰੋਹੀ ਵਿਚ ਰਿਸ਼ਭ ਤੇ ਪੰਚਮ ਵਰਜਿਤ ਹਨ। ਆਰੋਹੀ ਵਿਚ ਰਿਸਭ ਤੇ ਧਵਤ ਕੋਮਲ ਹਨ। ਵਾਦੀ ਮਧਯਮ, ਸੰਵਾਦੀ ਸ਼ੜਜ ਹੈ। ਰਾਤ ਦੇ ਚੋਥੇ ਪਹਿਰ ਗਾਈਦਾ ਹੈ। ਆਰੋਹੀ—ਸ ਰ ਗ ਰਾ ਮ ਪ ਧਾ ਨ ਸ। ਅਵਰੋਹੀ—ਸ ਨ ਧਾ ਮ ਗ ਸ।

(ਅ) ਚਾਰਲੋਚਨੀ—ਸ਼ਿਕਾਰਿ। ਕਰਣਾਟ ਦੇ ਖਟਮਖ ਪ੍ਰਿਯ ਠਾਟ ਦਾ ਸੰਪੂਰਣ ਸ਼ਾੜਵ ਰਾਗ ਹੈ। ਅਵਰੋਹੀ ਵਿਚ ਪੰਚਮ ਵਰਜਿਤ ਹੈ। ਆਰੋਹੀ—ਸ ਗ ਰ ਗ ਮ ਪ ਧ ਨ ਧ ਸ। ਅਵਰੋਹੀ—ਸ ਨ ਧ ਮ ਗ ਰ ਸ।

(ੲ) ਦੇਵ ਪੁਰਿੰਦ੍ਰੀ —ਦੇਵਕੀ ਪੂਰਿਆ। ਯਮਨ ਥਾਟ ਦਾ ਸਾੜਵ ਰਾਗ ਹੈ। ਆਰੋਹੀ ਵਿਚ ਧੈਵਤ ਅਤੇ ਅਵਰੋਹੀ ਵਿਚ ਪੰਚਮ ਵਰਜਿਤ ਹਨ। ਮਧਯਮ ਤੀਵ੍ਰ ਲਗਦਾ ਹੈ। ਵਾਦੀ ਗਾਂਧਾਰ, ਸੰਵਾਦੀ ਨਿਸ਼ਾਦ ਹੈ। ਦਿਨ ਦੇ ਚੋਥੇ ਪਹਿਰ ਗਾਈਦਾ ਹੈ। ਆਰੋਹੀ—ਸ ਗ ਰ ਮੇ ਪ ਨ ਸ। ਅਵਰੋਹੀ—ਸ ਨ ਧ ਮੇ ਗ ਰ ਸ।

(ਸ) ਪਰਹੂਤੀ—ਸੁਰਟੀ। ਕਰਣਾਟ ਦੇ ਹਰਿ ਕਾਂਭੋਜੀ ਥਾਟ ਦਾ ਔੜਵ ਸੰਪੂਰਣ ਰਾਗ ਹੈ। ਆਰੋਹੀ ਵਿਚ ਗਾਂਧਾਰ ਤੇ ਧੈਵਤ ਵਰਜਿਤ ਹਨ। ਆਰੋਹੀ—ਸ ਰ ਮ ਪ ਨ ਸ। ਅਵਰੋਹੀ—ਸ ਨ ਧ ਪ ਮ ਗ ਪ ਮ ਰ ਸ।

(ਹ) ਪੁਰਿੰਦ੍ਰੀ—ਪੂਰਿਯਾ। ਮਾਰਵੇ ਠਾਟ ਦਾ ਸ਼ਾੜਵ ਰਾਗ ਹੈ। ਪੰਚਮ ਵਰਜਿਤ ਹੈ। ਰਿਸ਼ਭ ਕੋਮਲ ਤੇ ਮਧਯਮ ਤੀਵ੍ਰ ਲਗਦੇ ਹਨ। ਵਾਦੀ ਗਾਂਧਾਰ ਤੇ ਸੰਵਾਦੀ ਨਿਸਾਦ ਹੈ। ਸੰਧਿ ਪ੍ਰਕਾਸ਼ ਵੇਲੇ ਗਾਈਦਾ ਹੈ।
ਆਰੋਹੀ—ਨ ਰਾ ਸ ਗ ਮੇ ਧ ਨ ਰਾ ਸ। ਅਵਰੋਹੀ—ਸ ਨ ਧ ਮੇ ਗ ਰਾ ਸ।

ਦੋਹਰਾ ॥ ਥਾਟ ਮਾਰਵਾ ਮੇ ਜਬਹਿ, ਦੋਨੋਂ ਪੰਚਮ ਤਯਾਗ ॥
'ਗਨਿ' ਵਾਦੀ ਸੰਵਾਦਿ ਸੰ, ਕਹਿਯੇ ਪੂਰੀਆ ਰਾਗ ॥ (ਰਾਗ ਕੋਸ਼)

ਬਿਦਜਾਰਥੀ ਬਿਦਜਾ ਹਿਤੁ ਸੇਵੈਂ ॥ ਹੋਵੈ ਸੁ-ਕਬਿ ਪੰਡਿਤ ਅਖੇਵੈ[1]॥੧੬॥੧੯੪੦॥੪੨੫੯॥

ਅੰਮਾਲੀA॥ ਪਦ ਕ੍ਰਮ ਜਟਾ ਛੰਦਨ ਗਦ ਕਹੇ[2]B ॥ ਜੋ ਸਦ-ਗ੍ਰੰਥ ਕੇ ਪਦ ਕਉ ਚਹੇ[3] ॥

ਦੇਸ ਦੇਸ ਕੇ ਭਾਖਾ ਯਾ ਮੈ ॥ ਹੁਇ ਸਾਵਧਾਨ ਪ੍ਰਾਨਿ ਅਰਥ ਗ੍ਰਾਮੈ[4] ।੧੭॥੧੯੪੧॥੪੨੬੦॥

ਨਿਰੰਜਨੀ ॥ ਕਾਤੁਰ ਸੁਨੈ ਸੂਰਤਾ ਬਾਢੇ ॥ ਕ੍ਰਿਪਨ ਕੰਦੂਜ ਦਾਨC ਹਸਤ ਕਾਢੈ[5]

ਸੂਰ ਸੁਨੈ ਸੂਰਤੁ ਤਨ ਬਾਢੈ ॥ ਜੀਤੈ ਸਤ੍ਰੂ ਸਮਰ-ਦੂਰ - ਗਾਢੇD[6]॥੧੮॥੧੯੪੨॥੪੨੬੧॥

ਪੁਰੰਜਨੀ ॥ ਨ੍ਰਿਧਨ ਸੁਨੈ ਧਨੀ ਹ੍ਵੈ ਜਾਵੈ ॥ ਬੰਦਿ[7] ਸੁਨੈ ਤਿਸ ਬੰਦ[8] ਛੁਡਾਵੇ ॥

ਅਨਬੁਧਿ[9]ਸੁਨੈ ਬੁਧਿ ਬਲ ਬਾਢੇ ॥ ਬਾਂਝ[10] ਸੁਨੈ ਸੰਤਤਿ[11]ਤਿਸ ਬਾਢੇ ॥੧੯॥੧੯੪੩॥੪੨੬੨।

ਕ੍ਰਿਤ ਅੰਜੁਲੀ ॥ ਅੰਧੁਲ, ਪਿੰਗੁ, ਗੁੰਗੁ-ਜੇ ਸੁਨੈ ॥ ਦੇਖੈ, ਤੁਰੈ, ਬੋਲੈ ਤਤਛਿਨੈ ॥

ਸਰਬ ਕਾਮਨਾ ਦਾਯਕ[12]ਗ੍ਰੰਥਾ ॥ ਮਨ ਬਾਂਛਿਤ ਫਲ ਮਿਲੈ ਤੁਰੰਤਾ ॥੨੦॥੧੯੪੪॥੪੨੬੩॥

ਰੋਮਾਵਲੀ ॥ ਅਸ੍ਵਮੇਧ, ਗਜਮੇਧ ਦੱਤ ਬਿਧਿਵਤਿ[13]॥ਹੋਤਿ ਪ੍ਰਾਪਤਿ ਪਠਤਿ-ਅਰੁ-ਸ੍ਰਵਣਤਿ[14]॥

ਮਨ,ਬਚ[15],ਕਾਯਕ[16]ਪਾਪ ਪਰਹਰੈ[17]॥[18]ਸਨੇਹ ਸਹਿਤ ਸ੍ਰਿਣਵੈ-ਯਾ-ਰਰੈE॥੨੧॥੧੯੪੫॥੪੨੬੪॥

---

੧. ਉੱਤਮ ਕਵਿ ਅਜਿੱਤ ਪੰਡਿਤ ਹੋਵੇਗਾ। ੨-੩.ਜੋ ਸ੍ਰੇਸ਼ਟ ਗ੍ਰੰਥਾਂ ਦੇ ਸਬਦਾਂ ਨੂੰ ਚਾਹੁੰਦਾ ਹੋਵੇ ਉਹ (ਇਸ ਗ੍ਰੰਥ ਦੇ) ਵਿਸ਼ਨੁਪਦ, ਤਰੀਕੇ, ਬਣਤ੍ਰ, ਛੰਦ ਅਤੇ ਨਸਰ ਨੂੰ ਉੱਚਾਰੇ। ੪. ਪ੍ਰਾਣੀ ਸਮੂਹ ਅਰਥਾਂ ਵਿਚ ਸਾਵਧਾਨ ਹੋ ਜਾਵੇਗਾ। ੫. ਸੂਮ ਤੋਂ (ਕੰਦੂਜ) ਸੂਮ ਵੀ ਦਾਨ (ਦੇਣ) ਲਈ ਹੱਥ ਕੱਢੇਗਾ। ੬. ਕਰੜੇ ਤੋਂ ਕਰੜੇ ਜੰਗ ਵਿਚ। ੭. ਕੈਦੀ। ੮. ਕੈਦ। ੯. ਅਣਪੜ੍ਹ, ਬੇਅਕਲ। ੧੦. ਬੰਧਜਾ ਇਸਤ੍ਰੀ। ੧੧. ਔਲਾਦ, ਸੰਤਾਨ। ੧੨. ਸਾਰੀਆਂ ਮਨੋਕਾਮਨਾ ਨੂੰ ਦੇਣ ਵਾਲਾ। ੧੩. ਅਸ੍ਵਮੇਧ, ਗਜਮੇਧ (ਯਗਜ) ਅਤੇ (ਹੋਰ) ਦਾਨ ਤਰੀਕੇ ਅਨੁਸਾਰ ਕਰਨ ਦਾ ਫਲ। ੧੪. ਪੜ੍ਹਦਿਆਂ ਅਤੇ ਸੁਣਦਿਆਂ। ੧੫. ਬਾਣੀ। ੧੬. ਸਰੀਰ ਦੇ। ੧੭. ਨਾਸ ਹੁੰਦੇ ਹਨ। ੧੮. (ਜੋ ਇਸ ਗ੍ਰੰਥ ਨੂੰ) ਪ੍ਰੇਮ ਨਾਲ ਸੁਣੇ ਯਾ ਉੱਚਾਰੇਗਾ।

A ਪਾ:—ਅੰਮ੍ਰਾਲੀ। B ਪਾ:—ਗਹੇ। C ਪਾ:—ਤਾਨ।

D ਪਾ:—ਸਮਰ ਦੂਰਗ ਗਾਢੇ। E ਪਾ:—ਸ੍ਰਵਣ ਯਾ ਰਰੈ, ਵੀ ਹੈ।

(ਕ) ਅੰਮਾਲੀ—ਅਮ੍ਰਿਤ ਤਰੰਗਿਣੀ। ਕਰਣਾਟ ਦੇ ਝੰਕਾਰ-ਧ੍ਵਨਿ ਠਾਟ ਦਾ ਸ਼ਾੜਵ ਸੰਪੂਰਣ ਰਾਗ ਹੈ। ਆਰੋਹੀ ਵਿ ਪੰਚਮ ਵਰਜਿਤ ਹੈ। ਆਰੋਹੀ—ਸ ਰ ਗ ਮ ਧ ਨ ਸ। ਅਵਰੋਹੀ—ਸ ਧ ਨ ਧ ਪ ਮ ਗ ਰ ਸ।

(ਖ) ਨਿਰੰਜਨੀ—ਨਿਰੰਜਨੀ। ਕਰਣਾਟ ਦੇ ਨਾਟਕਪ੍ਰਿਯ ਠਾਟ ਦਾ ਸਾੜਵ ਸੰਪੂਰਣ ਰਾਗ ਹੈ। ਆਰੋਹੀ ਵਿਚ ਨਿਸ਼ਾਦ ਵਰਜਿਤ ਹੈ। ਆਰੋਹੀ—ਸ ਰ ਗ ਮ ਪ ਧ ਸ। ਅਵਰੋਹੀ—ਸ ਨ ਰ ਸ।

(ਗ) ਕ੍ਰਿਤ ਅੰਜੁਲੀ—ਕੀਰਤਿ ਪ੍ਰਿਯ। ਕਰਣਾਟ ਦੇ ਕਨਕਾਂਗੀ ਠਾਟ ਦਾ ਔੜਵ ਸੰਪੂਰਣ ਰਾਗ ਹੈ। ਆਰੋਹੀ ਵਿ ਗਾਂਧਾਰ ਤੇ ਨਿਸ਼ਾਦ ਵਰਜਿਤ ਹਨ। ਆਰੋਹੀ—ਸ ਰ ਮ ਪ ਧ ਸ। ਅਵਰੋਹੀ—ਸ ਨ ਧ ਪ ਮ ਗ ਰ ਸ।

(ਘ) ਰੋਮਾਵਲੀ—ਲਤਿਕਾ। ਪੂਰਬੀ ਠਾਟ ਦਾ ਸ਼ਾੜਵ ਰਾਗ ਹੈ। ਇਸ ਵਿਚ ਮਧ੍ਯਮ ਵਰਜਿਤ ਹੈ। ਕੋਮਲ ਲਗਦਾ ਹੈ। ਵਾਦੀ ਗਾਂਧਾਰ, ਨਿਸ਼ਾਦ ਹੈ। ਸਾਯੰਕਾਲ ਵਿਚ ਗਾਈਦਾ ਹੈ।

ਆਰੋਹੀ—ਸ ਰ ਗ ਪ ਧਾ ਨ ਸ। ਅਵਰੋਹੀ—ਸ ਨ ਧਾ ਪ ਗਾ ਰ ਸ।

ਛੰਕਰ ਮਹਾ ਬਲੀ ॥ ਰੋਗੀ ਰੋਗ ਨਸੈ ਸਭਿ ਰੋਗਾ[1] ॥ ਕਰਿ ਅਰੋਗੁ [2]ਬਰਕਤ ਸੁਰ ਤੋਗਾ ॥
ਆਯੂ-ਬ੍ਰਿਧ[3] ਬੈਸ[4] ਸਭਿ ਸੁਖੀ ॥ ਪਠੈ ਸੂਨੇ ਇਤਿਹਾਸ ਗੁਰਮੁਖੀ[5] ॥੨੨॥੧੯੩੬॥੪੨੬੫॥
ਅਮੋਘ ਰੂਪੀ ॥ ਗਯਾਨ ਹੇਤੁ ਜੋ ਸੁਨੈ ਜਗਯਾਸੀ[6] ॥ ਪ੍ਰਾਪਤਿ ਹੋਇ ਗਯਾਨ ਅਬਿਨਾਸੀ ॥
ਤੱਤ ਗਯਾਨ[7]ਉਪਜੈ ਬੁਧਿ-ਨਿਰਮਲ[8] ॥ਕਰੈ ਪ੍ਰਗਾਸ ਬਿਬੇਕ[9]ਹਤ ਕਸਮਲ[10] ॥੨੩॥੧੯੪੭॥੪੨੬੬॥
ਅਮੋਘ ਬਰਨੀ ॥ ਅਬ ਕੇ ਪਾਪ, ਪੂਰਬਲੇ ਪਾਪਾ ॥ ਮਿਟੈ ਸਕਲ ਜੀਵਨ ਸੰਤਾਪਾ[11] ॥
ਪਰਬ ਪਰਬ ਉਤਸਵ ਬਿਧਿ ਕਰੈ[12] ॥ ਆਰਤੀ ਸਮਯ ਪੂਜਨ ਅਨੁਸਰੈ[13] ॥੨੪॥੧੯੪੮॥੪੨੬੭॥
ਅਨੰਤ ਛਬੀ ॥ ਪੰਚੋਪਚਾਰ[14] ਪੂਜੈ ਸਰਬਲੋਹੰ ਗ੍ਰੰਥ ਹਰੀ ਮੈਂ ਭੇਦ ਨ ਕੋਹੰ[15] ॥
ਆਰਤੀ ਸਮਯ ਸਮਯ ਪਰ ਕਰੈ ॥ ਉਦਾਰ[16] ਚਿੱਤ ਹ੍ਵੈ ਪੂਜ ਅਨੁਸਰੈ ॥੨੫॥੧੯੪੯॥੪੨੬੮॥
ਸੰਸ ਰਸਨਾ ॥ ਧ੍ਵਜਾ[17], ਕੁੰਭ[18] ਤੋਰਨ ਨਰ ਪਲਵ[19] ॥ ਪੁਸਪ ਫਲਨ ਜੁਤਿ ਬਾਂਧੇ ਭੁਲਵ[20] ॥
ਪੰਚ ਤੂਰ 'ਬਾਦਿਤ੍ਰ'[21] ਬਜਾਵੈ ॥ ਰਾਗੁ, ਰਾਗਨੀ ਪਦ ਸਭਿ ਗਾਵੈ ॥੨੬॥੧੯੫੦॥੪੨੬੯॥

---

੧. ਰੋਕਣ ਵਾਲੇ (ਸਰੀਰ ਨੂੰ) ਕਮਜ਼ੋਰ ਕਰਨ ਵਾਲੇ। ੨. (ਇਸ) ਗ੍ਰੰਥ ਦੇ ਗਯਾਨ ਦੀ ਬਰਕਤ (ਉਸਨੂੰ) ਅਰੋਗ ਕਰ ਦੇਵੇਗੀ। ੩. ਉਮਰ ਵਡੀ ਹੋਵੇਗੀ। ੪. ਉਮਰ। ੫. ਗੁਰਮੁਖੀ ਵਿਦਯਾ ਵਿਚ। ੬. ਮੁਕਤ ਦਾ ਚਾਹਵਾਨ। ੭. ਸਿਧਾਂਤ ਦਾ ਅਨੁਭਵ। ੮. ਉੱਜਲ ਬੁਧਿ ਹੋ ਜਾਵੇਗੀ। ੯. ਪਰਮੇਸ਼ੁਰ ਹੈ। (ਇਸ ਗਯਾਨ ਦਾ) ਪ੍ਰਕਾਸ਼ (ਇਸ ਗ੍ਰੰਥ ਦੀ ਪੜ੍ਹਾਈ) ਕਰੇਗੀ। ,੧੦. ਪਾਪ ਨਾਸ ਹੋ ਜਾਣਗੇ। ੧੧. ਦੁੱਖ ੧੨ ਅਧਯਾਯ ਅਧਯਾਯ ਤੇ ਖ਼ੁਸ਼ੀ ਦਾ ਤਰੀਕਾ ਕਰੇ। ੧੩. ਆਰਤੀ ਸੰਧਯ ਨੂੰ ਵੀ ਪੂਜਾ ਦੇ ਅਨੁਸਾਰੀ ਹਵੇ (ਸਵੇਰੇ ਸ਼ਾਮ ਅਤੇ ਦੁਪਹਿਰ ਨੂੰ ਵੀ ਪੂਜਾ ਕਰੇ)। ੧੪. ਪੰਜ ਤਰਾਂ ਦੇ ਤਰੀਕਿਆਂ ਨਾਲ। ੧੫. ਕੋਈ ਵੀ। ੧੬. ਦਾਤਾਰ, ਖੁਲ੍ਹਾ ਡੁੱਲ੍ਹਾ। ੧੭. ਝੰਡਾ। ੧੮. ਜਲ ਦਾ ਭਰਿਆ ਹੋਇਆ ਘੜਾ। ੧੯. ਨਵੇਂ ਪੱਤਿਆਂ ਦੀਆਂ ਲੜੀਆਂ (ਜਿਨ੍ਹਾਂ ਨਾਲ ਅੰਬ ਆਦਿਕਾਂ ਦੇ ਹਰੇ ਪੱਤੇ ਬੰਨੇ ਜਾਂਦੇ ਹਨ)। ੨੦. ਫੁੱਲਾਂ ਫਲਾਂ ਸਮੇਤ ਭਲੀ ਪ੍ਰਕਾਰ ਬੰਨ੍ਹੇ। ੨੧. ਤੂਰ (ਆਦਿਕ) ਪੰਜ ਵਾਜੇ।

(ੳ) ਮਹਾਬਲੀ—ਵਿਜਯ। ਕਾਫ਼ੀ ਥਾਟ ਦਾ ਸਾੜਵ ਰਾਗ ਹੈ ਇਸ ਵਿਚ ਨਿਸ਼ਾਦ ਵਰਜਿਤ ਹੈ। ਗਾਂਧਾਰ ਕੋਮਲ ਤੇ ਮਧਯਮ ਤੀਵ੍ਰ ਲਗਦੇ ਹਨ। ਵਾਦੀ ਸ਼ੜਜ ਤੇ ਸੰਵਾਦੀ ਵੀ ਸ਼ੜਜ ਹੀ ਹੈ। ਸਾਯੰਕਾਲ ਵਿਚ ਗਾਈਦਾ ਹੈ।

ਆਰੋਹੀ—ਸ ਰ ਗਾ ਮੇ ਪ ਧ ਸ। ਅਵਰੋਹੀ—ਸ ਧਾ ਪ ਮੇ ਗਾ ਰ ਸ।

(ਅ) ਅਮੋਘ ਰੂਪੀ—ਚਿਤ ਸੁਰੂਪੀ। ਕਰਣਾਟ ਦੇ ਚਾਰੁਕੇਸ਼ ਥਾਟ ਦਾ ਸੰਪੂਰਣ ਰਾਗ ਹੈ।

ਆਰੋਹੀ—ਸ ਰ ਗ ਮ ਪ ਧ ਨ ਸ। ਅਵਰੋਹੀ—ਸ ਨ ਧ ਪ ਮ ਗ ਮ ਰ ਸ।

(ੲ) ਅਮੋਘ ਬਰਨੀ—ਹੇਮ ਕ੍ਰਿਯਾ। ਆਸਾਵਰੀ ਠਾਟ ਸੰਪੂਰਣ ਸ਼ਾੜਵ ਰਾਗ ਹੈ। ਇਸ ਦੀ ਅਵਰੋਹੀ ਵਿਚ ਨਿਸ਼ਾਦ ਵਰਜਿਤ ਹੈ। ਗਾਂਧਾਰ ਧੈਵਤ ਤੇ ਨਿਸ਼ਾਦ ਕੋਮਲ ਲਗਦੇ ਹਨ। ਵਾਦੀ ਧੈਵਤ ਤੇ ਸੰਵਾਦੀ ਗਾਂਧਾਰ ਹੈ। ਦਿਨ ਦੇ ਦੂਜੇ ਪਹਿਰ ਗਾਈਦਾ ਹੈ।

ਆਰੋਹੀ—ਸ ਰ ਗਾ ਮ ਪ ਧਾ ਨਾ ਸ। ਅਵਰੋਹੀ—ਸ ਧਾ ਪ ਮ ਰ ਗਾ ਮ ਰ ਸ।

(ਸ) ਅਨੰਤ ਛਬੀ ਸੌਧਰਯ। ਕਰਣਾਟ ਦੇ ਰਾਮ ਪ੍ਰਿਯ ਥਾਟ ਦਾ ਸੰਪੂਰਣ ਸ਼ਾੜਵ ਰਾਗ ਹੈ। ਇਸ ਦੀ ਅਵਰੋਹੀ ਵਿਚ ਧੈਵਤ ਵਰਜਿਤ ਹੈ। ਆਰੋਹੀ—ਸ ਰ ਗ ਪ ਮ ਧ ਨ ਸ। ਅਵਰੋਹੀ—ਪ ਮ ਗ ਰ ਸ ਨ ਸ।

(ਹ) ਸੰਸ ਰਸਨਾ—ਨਾਗ ਗੰਧਾਰੀ ਕਰਣਾਟ ਦੇ ਸਯਾਮਲਾਂਗੀ ਠਾਟ ਦਾ ਸ਼ਾੜਵ ਸੰਪੂਰਣ ਰਾਗ ਹੈ ਇਸ ਦੀ ਆਰੋਹੀ ਵਿਚ ਪੰਚਮ ਵਰਜਿਤ ਹੈ। ਆਰੋਹੀ—ਸ ਰ ਗ ਮ ਧ ਨ ਧ ਸ। ਅਵਰੋਹੀ—ਸ ਨ ਧ ਪ ਮ ਗ ਰ ਸ।

ਧਰਮ ਮੁਖੀ ॥ ਨਾਰਦੀ, ਭਗਤਿ[1] ਕਰੇ ਸਰਬਲੋਹੰ ॥ ਪ੍ਰੇਮਾ ਮਗਨ ਉਮਾਹ ਪਦ ਛੋਹੰ[2] ॥
ਭੂਸਨ, ਬਸਨ, ਸੁਗੰਧ, ਪਕਵਾਨਾ ॥ ਅਰਪੈ ਹਿਤੁ-ਕਰ[3] ਸ੍ਰੀ ਭਗਵਾਨਾ ॥੨੭॥੧੯੫੧॥੪੨੭੦॥
ਸੰਤ-ਮਨਾਵੈ[A] ॥ ਪੂਜੈ ਗ੍ਰੰਥਾ ਦਰਸ ਪਰਸ ਪਾਵੈ ਪਠਿ ਸੈਥਾ[4] ॥
ਮੰਗਲ ਦ੍ਰਬਜ[B] ॥ ਕਦਲੀ ਤਰੁ ਦੁਾਰੇ[5] ॥ ਆਰੰਭ ਸਮਯ ਸਦਗ੍ਰੰਥ ਅਨੁਸਾਰੇ[6] ॥
॥੨੮॥੧੯੫੨॥੪੨੭੧॥
ਉਲਾਲੀ ॥ ਪਾਠ ਸਮਾਪਤਿ ਗ੍ਰੰਥ ਹ੍ਵੈ ਜਬੈ ਕਰਾਹੁ-ਗੁਰੁਪਰਬ[7] ਕਰੈ ਸਿਖ ਤਬੈ ॥
ਪੂਜੈ ਸਰਬਲੋਹ ਭਗਵਾਨਾ ॥ ਅਰਪੈ ਸਰਬਕਾਮਨਾ ਪ੍ਰਧਾਨਾ[8] ॥੨੯॥੧੯੫੩॥੪੨੭੨॥
ਪੁਸਪ - ਅੰਜੁਲਿ[9] ਪੂਜੈ ਹਰਿ ਦੇਵਾ ॥ ਸਹਬ ਫਲ, ਸਰਬਅੰਨ, ਸਭੁ - ਮੇਵਾ
ਨਿਹਕਪਟਿ ਹੋਇ ਪੂਜੈ ਯਾ ਗ੍ਰੰਥਾ ॥ ਸਰਧਾ ਯੁਗਤਿ[10] ਸੁਣੈ ਨਿਤ ਸੰਥਾ[11] ॥੩੦॥੧੯੫੪॥੪੨੭੩॥
ਅਠ ਸਠ ਤੀਰਥਿ, ਤਪ, ਬ੍ਰਤ, ਸਾਧਨ ॥ ਹੋਤੁ ਪ੍ਰਾਪਤ ਗ੍ਰੰਥ ਸਮਾਗਮ[12] ॥
ਸਾਤਪੁਰੀ ਕੇ ਟਟਨ ਕੋ ਫਲਾ[13] ॥ ਹੋਇ ਪ੍ਰਾਪਤਿ ਬਕਤਾ ਪੁਨ ਫਲਾ[14] ॥੩੧॥੧੯੫੫॥੪੨੭੪॥
ਪਰਮਾਨੰਦੀ ॥ ਸ੍ਰੋਤਾ[15], ਬਕਤਾ[16] ਸਕਲ ਨਿਸਤਰੈ ॥ ਸਾਵਧਾਨ ਹ੍ਵੈ ਪਠਿਨ, ਸ੍ਰਵਨ ਕਰੈ ॥
ਗ੍ਰੰਥ ਮਹਾਤਮ ਕਰਜੋ ਨ ਜਾਹੀ ॥ ਸੰਛੇਪ ਕਰ ਬਰਨਜੋ ਤੁਮ ਪਾਹੀ ॥੩੨॥੧੯੫੬॥੪੨੭੫॥

---

੧.ਪ੍ਰੇਮਾ ਭਗਤੀ। ੨.ਪ੍ਰੇਮ ਵਿਚ ਮਗਨ ਹੋ ਕੇ ਖੁਸ਼ੀ ਨਾਲ ਸ਼ਬਦਾਂ ਨੂੰ ਆਰੰਭ। ੩ ਨਮਿਤ ਕਰ ਕੇ। ੪.ਸੈਥਾ ਦਰਸ਼ਣ ਕਰਨਾ ਪਾਵੈ। ੫. ਖੁਸ਼ੀ ਦੇ ਪਦਾਰਥ ਅਤੇ ਦਰਵਾਜ਼ੇ ਤੇ ਕੇਲੇ ਦੇ ਵ੍ਰਿਛ (ਪੱਤੇ) ਕਰੇ। ੬. (ਸਰਬਲੋਹ) ਸ਼੍ਰੇਸ਼ਟ ਗ੍ਰੰਥ ਦੇ ਆਰੰਭ ਸਮਜ (ਪੂਰਬ ਕਹੀ ਰੀਤਿ) ਅਨੁਸਾਰ ਕਰੇ। ੭ ਕੜਾਹ ਪ੍ਰਸਾਦ ਅਤੇ (ਗੁਰੁਪਰਬ) ਉਤਸਵ ਦਾ ਦਿਣ। ੮. ਸਾਰੀਆਂ ਪ੍ਰਧਾਨ ਇੱਛਾਵਾਂ ਨੂੰ (ਸਰਬਲੋਹ ਦੇ ਅੱਗੇ) ਅਰਪਣ ਕਰੇ। ੯. ਫੁੱਲਾਂ ਦੇ ਬੁੱਕ ਭਰ ਕੇ ੧੦. ਸਹਿਤ, ਨਾਲ। ੧੧. ਸਬਕ, ਸਿਖਸ਼ਾ, ਪ੍ਰਸੰਗ, ਕਥਾ। ੧੨. ਮੇਲ ੧੩. [illegible] ਫਿਰਨ ਦਾ ਫਲ ੧੪. ਪਵਿਤ੍ਰ ਫਲ ਵਾਲੇ ਵਕਤਾ ਨੂੰ। ੧੫. ਸੁਣਨ ਵਾਲਾ। ੧੬. ਕਹਿਣ ਵਾਲਾ

A ਪਾ:—ਸੰਗਤ ਮਨਾਵੈ। B ਪਾ:—ਮੰਗਲ ਦ੍ਰਿਬ,

(ਕ) ਧਰਮ ਮੁਖੀ—ਧਰਮ ਵਤੀ। ਧਰਮਵੰਤੀ ਦਾ ਸੰਪੂਰਣ ਥਾਟ ਹੈ। ਇਸ ਵਿਚ ਤੀਵ੍ਰ ਲਗਦੇ ਹਨ। ਵਾਦੀ ਰਿਸ਼ਭ ਤੇ ਸੰਵਾਦੀ ਧੈਵਤ ਹੈ। ਦਿਣ ਦੇ ਚੌਥੇ ਪਹਿਰ ਗਾਈਦਾ ਹੈ।

ਆਰੋਹੀ—ਸ ਰ ਗਾ ਮੇ ਪ ਧ ਨ ਸ। ਅਵਰੋਹੀ—ਸ ਨ ਧ ਪ ਮੇ ਗਾ ਰ ਸ।

(ਖ) ਉਲਾਲੀ—ਕੱਲੱਲ। ਕਰਣਾਟ ਦੇ ਹਾਟਕਾਂਬਰੀ ਥਾਟ ਦਾ ਔੜਵ ਰਾਗ ਹੈ ਰਿਸ਼ਭ ਤੇ ਮਧਮ ਵਰਜਿਤ ਹਨ। ਅਵਰੋਹੀ ਵਿਚ ਰਿਸ਼ਭ ਹੀ ਵਰਜਿਤ ਹੈ

ਆਰੋਹੀ—ਸ ਗ ਪ ਧ ਨ ਸ। ਧ ਨ ਪ ਮ ਗ ਸ।

(ਗ) ਪਰਮਾਨੰਦੀ—ਪਰਿਮਲਾਨੰਦੀ ਕਰਣਾਟ ਦੇ ਅਵਰੋਹੀ ਵਿਚ ਧੈਵਤ ਤੇ ਰਿਸ਼ਭ ਵਰਜਿਤ ਹਨ।

ਆਰੋਹੀ—ਸ ਰ ਗ ਪ ਮ ਧ ਨ ਸ।

ਅਵਰੋਹੀ—ਸ ਨ ਪ ਮ ਗ ਸ।

ਦੋਹਰਾ ॥ ਸਰਬਲੋਹ ਕੀ ਸਰਨ ਪਰੇ, ਤਾਂ ਕਾ ਹੋਤ ਉਧਾਰ ॥
ਜਜੈ[1] ਭਜੈ[2] ਸਰਬਲੋਹ ਜੂ, ਸੁਗਮ[3] ਤਰੈ ਸੰਸਾਰ॥੩੩॥੧੯੫੭॥੪੨੭੬॥

ਇਤਿ ਸ੍ਰੀ ਗ੍ਰੰਥ ਮਹਾਤਮੇ ਪੰਚੋਪਚਾਰ ਪੂਜਨ ਬਿਧਿ[4] ਅਸਤੁਤਿ ਸ੍ਰੋਤਾ ਬਕਤਾ ਉਪਦੇਸ਼-ਪਖਯਾਨ[5]
ਸਮਾਪਤਿ ਮਸਤ ਸੁਭ ਮਸਤ, ਸਿਧ ਰਸਤ ਸੁਭੰ ਭੂੰ[6] ।੧॥

ਅਥ ਸ੍ਰੋਤਾ[7] ਬਕਤਾ[8] ਲਛਣ ਸੰਕਰ ਸੁ-ਲਛਨ ਬਕਤਾ[9] ॥
ਬਕਤਾ ਪੰਡਿਤ[9]ਗਯਾਨੀ ਹੋਇ॥ ਸ੍ਰਤਿ[10], ਸਾਸਤ੍ਰ, ਪੁਰਾਨ ਰਤਿ-ਜੋਇ[11] A ॥
ਬਿਬੇਕੀ[12]ਅਉ ਕੁਲੀਨ,ਸਤਯਬਾਦੀ[13]॥ [14]ਸਸਿਬਰਨੀ ਅਰੁ ਪੁਨਯ ਅਹਿਲਾਦੀ॥੧॥੧੯੫੮॥੪੨੭੭॥
ਸੁਭ ਗੁਣੀ ॥ ਕ੍ਰਿਯਾਵਾਨ, ਸੁਚਿ[15] ਰਖੈ ਸਰੀਰ ॥ [16]ਤ੍ਰੈਕਾਲ ਸੰਧਯਾ ਕਰੈ ਮਤਿ ਧੀਰ ॥
ਬਿਸਨੁਉਪਾਸਕ, ਬੈਸਨ੍ਵ-ਧਰਮ[17]॥ ਅਲੋਭੀ, ਅਲੋਭੀ,ਅਲੰਪਟ[18], ਸੁਭ ਜਿਹ ਕਰਮ ।
॥੨॥੧੯੫੯॥੪੨੭੮॥
ਸੁਚ ਕ੍ਰਿਤੀ ॥ ਮਨ, ਬਚ[19], ਕ੍ਰਮ ਸਤਿਗੁਰਹਿ ਉਪਾਸੈ । ਆਨ ਦੇਵ ਕੀ ਕਰੈ ਨ ਆਸੈ ॥
ਇੰਦ੍ਰਿਯ-ਜਿਤ,ਮਿਥਯਾ[20] ਨਹਿ ਕਹੈ । ਸਰਬਭੂਤ ਪਰਮਾਤਮ ਲਹੈ[21]॥੩॥੧੯੬੦॥੪੨੭੯॥
ਸਿਵ ਸਰੂਪੀ । ਦਯਾਵੰਤ੍, ਆਸਤਿਕ[22] ਜਿਹ ਧਰਮਾ ॥ ਪੂਜੈ ਨਿਤਪ੍ਰਤਿ[23] ਆਤਮ-ਰਾਮਾ ॥
ਛਾਂਤਿ,ਦਾਂਤਿ,ਸੀਲ,ਸਰਧਾ ਸੰਜੁਗਤਾ[24]॥ਬਰਨਜੋ ਯਾ ਬਿਧਿ ਬਕਤਾ ਰਹਿਤਾ[25]॥੪॥੧੯੬੧॥੪੨੮੦॥
ਸੇਸ ਮੁਖੀ ਸ੍ਰੋਤਾ ॥ ਅਬ ਸ੍ਰੋਤਾ ਕੇ ਲਖ੍ਯਣ ਕਹਿਤ ॥ ਹੋਇ ਬਿਚੱਛਨ ਕੋਮਿਦ ਮਹਿਤ[26] ॥

---

੧. ਪੂਜੇ । ੨. ਸਿਮਰੇ । ੩. ਸੁਖੈਨ । ੪. ਪੰਜ ਤਰੀਕਿਆਂ ਨਾਲ ਪੂਜਾ ਕਰਨ ਦਾ ਤਰੀਕਾ । ੫. ਪ੍ਰਸੰਗ । ੬. ਪੂਰਾ ਚੰਗੀ ਤਰ੍ਹਾਂ ਹੋਇਆ । ੭. ਸੁਣਨ ਵਾਲਾ । ੮. ਕਹਿਣ ਵਾਲਾ ੯. ਬੁਧਿਮਾਨ । ੧੦. ਵੇਦ । ੧੧. ਜੋ ਪ੍ਰੇਮੀ ਹੈ । ੧੨. ਪਰਮੇਸ਼ੁਰ ਹੈ, ਦੇ ਗਯਾਨ ਵਾਲਾ । ੧੩. ਸੱਚ ਬੋਲਣ ਵਾਲਾ । ੧੪. ਚੰਦ ਵਾਂਗੂ ਰੰਗ ਵਾਲੇ (ਕਪੜਿਆਂ ਵਾਲਾ) । ੧੫. ਪਵਿਤ੍ਰ । ੧੬. ਤਿੰਨ ਵੇਲੇ (ਸਵੇਰੇ, ਦੁਪਹਿਰੇ ਅਤੇ ਸ਼ਾਮ ਨੂੰ) ਨਿਤਨੇਮ ਕਰਨ ਵਾਲਾ ਅਤੇ ਬੁੱਧੀ ਦਾ ਖਜ਼ਾਨੀ । ੧੭. ਅਹਿੰਸਾ ਦੇ ਨਿਸਚੇ ਵਾਲਾ । ੧੮. ਨਾ ਲੁੱਚਾ, ਭਲਾਮਾਣਸ । ੧੯. ਬਾਣੀ । ੨੦. ਝੂਠ । ੨੧. ਸਾਰਿਆਂ ਜੀਵਾਂ ਵਿਚ ਪਰਮ ਆਤਮਾ ਨੂੰ ਜਾਣੇ । ੨੨. ਪਰਮੇਸ਼ੁਰ ਨੂੰ ਮੰਨਣ ਵਾਲਾ । ੨੩. ਵਯਾਪਕ ਆਤਮਾ । ੨੪. ਛਮਾ, ਦਾਨ, ਜਤ ਅਤੇ ਸ਼੍ਰਧਾ ਅਤੇ ਸ਼੍ਰਧਾ ਸਹਿਤ । ੨੫. ਰਹਿਣੀ । ੨੬. ਵਡਾ ਅਸਚਰਜ ਚਤੁਰ ਹੋਵੇ । A ਪਾ:—ਹੋਇ ।

(ੳ) ਸੁਭ ਗੁਣੀ—ਸੁਗੁਣਾ ਭੂਸ਼ਣੀ । ਕਰਣਾਟ ਦੇ ਖਰਹਰਪ੍ਰਿਯ ਠਾਟ ਦਾ ਸ਼ਾੜਵ ਸੰਪੂਰਣ ਰਾਗ ਹੈ । ਇਸ ਦੀ ਆਰੋਹੀ ਵਿਚ ਰਿਸ਼ਭ ਵਰਜਿਤ ਹੈ । ਆਰੋਹੀ—ਸ ਗ ਮ ਪ ਮ ਧ ਨ ਸ । ਅਵਰੋਹੀ—ਸ ਨ ਧ ਪ ਮ ਗ ਮ ਰ ਸ ।

(ਅ) ਸੁਚਕ੍ਰਿਤੀ ਸੁਗਾਤ੍ਰੀ । ਕਰਣਾਟ ਦੇ ਬਨਸਪਤਿ ਠਾਟ ਦਾ ਔੜਵ ਸ਼ਾੜਵ ਰਾਗ ਹੈ । ਆਰੋਹੀ ਵਿਚ ਰਿਸ਼ਭ ਤੇ ਗਾਂਧਾਰ ਵਰਜਿਤ ਹਨ । ਅਵਰੋਹੀ ਵਿਚ ਨਿਸ਼ਾਦ ਵਰਜਿਤ ਹੈ ।
ਆਰੋਹੀ—ਸ ਮ ਪ ਧ ਨ ਸ । ਅਵਰੋਹੀ—ਸ ਧ ਪ ਮ ਗ ਰ ਸ ।

(ੲ) ਸ਼ਿਵ ਸਰੂਪੀ- ਸ਼ਿਵਾਨੰਦੀ । ਕਰਣਾਟ ਦੇ ਚਕ੍ਰਵਾਟ ਥਾਟ ਦਾ ਸ਼ਾੜਵ ਸੰਪੂਰਣ ਰਾਗ ਹੈ । ਇਸ ਦੀ ਆਰੋਹੀ ਵਿਚ ਰਿਸ਼ਭ ਵਰਜਿਤ ਹੈ । ਆਰੋਹੀ—ਸ ਮ ਗ ਮ ਪ ਧ ਨ । ਅਵਰੋਹੀ—ਧ ਪ ਮ ਗ ਰ ਸ ਨ ਸ ।

(ਸ) ਸ਼ੇਸ਼ ਮੁਖੀ—ਭੁਜੰਗ । ਚਕ੍ਰਵਾਕ ਥਾਟ ਦਾ ਸ਼ਾੜਵ ਰਾਗ ਹੈ । ਇਸ ਵਿਚ ਪੰਚਮ ਵਰਜਿਤ ਹੈ । ਰਿਸ਼ਭ ਤੇ ਨਿਸ਼ਾਦ ਕੋਮਲ ਲਗਦੇ ਹਨ । ਵਾਦੀ ਧੈਵਤ, ਸੰਵਾਦੀ ਗਾਂਧਾਰ ਹੈ । ਦਿਣ ਦੇ ਪਹਿਲੇ ਪਹਿਰ ਵਿਚ ਗਾਈਦਾ ਹੈ ।
ਆਰੋਹੀ—ਸ ਰਾ ਸ ਮ ਗ ਮ ਨਾ ਧ ਨਾ ਸ । ਅਵਰੋਹੀ—ਸ ਨਾ ਧ ਮ ਗ ਰਾ ਸ ।

ਬਿਦਜਾਵਾਨ, ਕਥਾ ਮਹਿ ਪ੍ਰੀਤਿ ॥ ਬਕਤਾ-ਬਚਨ-ਧਾਰਿA ਦੇ ਚੀਤਿ[1] ॥੫॥੧੯੬੨॥੪੨੯੧॥
ਮਹੇਸ਼ ਗਤੀ ॥ ਅਸਥਿਰ-ਮਤਿ ਸੁਨੈ[2] ਪੁਰਾਨਾ ॥ ਆਚਾਰ[3] ਸੰਜੁਗਤਿ ਚਿਤ ਅਸਥਿਤਿ-ਠਾਨਾB॥
ਉਦਾਰ[4] ਹੋਇ ਨਿਤ ਸ੍ਰਵਣ ਕਰਾਹੀਂ ਸੁਚਿ ਪਵਿਤ੍ਰ ਹੋਇ ਕਥਾ ਮਹਿ ਜਾਹੀਂ ॥
॥੬॥੧੯੬੩॥੪੨੯੨॥

ਅਲੰਕਾਰੀ ॥ ਪ੍ਰੀਤੀ ਸਹਿਤ ਪ੍ਰਸਨ-ਕਹਿ[5] ਕਰੈ ॥ ਪਦ ਪਦ ਅਰਥ ਸਕਲ[6] ਚਿਤ ਧਰੈ ॥
ਸ੍ਰਵਨ ਮਨਨ, ਨਿਧਜਾਸਨ[7] ਕਰੈ ॥ ਐਸੋ ਸ੍ਰੋਤਾ ਸੁਗਮ ਜਗ ਤਰੈ ॥੭॥੧੯੬੪॥੪੨੯੩॥
ਸਦ ਉਪਦੇਸੀ ॥ ਬਕਤਾ ਕੋ ਫਲ 'ਕਥਾ ਸੁਨਾਏ' ॥ ਸ੍ਰੋਤਾ ਕੋ ਫਲ-'ਸ੍ਰਵਣ ਚਿਤੁ ਲਾਏ' ॥
ਬਿਧਿਵਤ ਪਠੈCਸੁਨੈ ਹਰਿ ਕਥਾ ॥ ਹੋਤੁ ਪ੍ਰਾਪਤਿ ਫਲ ਤਿਸ ਯਥਾ[8] ॥੮॥੧੯੬੫॥੪੨੯੪॥

ਇਤਿ ਸ੍ਰੋਤਾ ਬਕਤਾ ਲਖਯਣੰ । ਅਸੂਕ ੧॥

*੧ ਓ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ ॥

ਸ੍ਰੀ ਭਗਉਤੀ ਏ ਨਮ: ॥ ਅਥ ਬੰਦਨਾ ਸ੍ਰੀ ਅਕਾਲ ਪੁਰਖੁ ਸਰਬਲੋਹ ਜੀ ਕੀ, ਬੈਰਾਟ ਮਹਾਤਮ
ਅਗੁਨ-ਸ੍ਰੂਪ D ਅਨੰਤ[9] ਜੀ ਕੀ ॥

ਸਗੁਨ ਮਹਾਤਮ ਚਤੁਰਬਿੰਸ[10] ਅਵਤਾਰ ਸ੍ਰੀ ਬਿਸਨੁ ਭਗਵਾਨ ਕਥਤੇ, ਤ੍ਰੈ ਬਲਿ,
ਬਿਸਨੁਪਦ ਸ਼ੰਕਰ ਚਰਪਦE

ਬੰਦੋ ਜੋਤਿ ਸ੍ਰੂਪ ਨਿਰੰਜਨਿ[11] ॥ ਨਿਰਾਕਾਰ ਪ੍ਰਭੁ ਰੂਪ ਅਗੰਜਨ[12]॥

---

੧.ਵਕਤਾ ਦੇ ਵਾਕਾਂ ਦੀ ਲੜੀ ਵਿਚ ਚਿੱਤ ਦੇਵੇ । ੨.ਬੁਧਿ ਨੂੰ ਟਿਕਾ ਕੇ । ੩.ਸ਼ੁਭ ਕਰਮ । ੪.ਦਾਤਾ, ਖੁਲ੍ਹਾ, ਡੁਲ੍ਹਾ । ੫. ਸੁਆਲ ਨੂੰ । ੬. ਸ਼ਬਦ ਸ਼ਬਦ ਦੇ ਸਾਰੇ ਅਰਥ । ੭. ਮਨਨ ਦੀ ਪ੍ਰਪੱਕ ਬਯਵਸਥਾ ੮. ਜਿਸ ਤਰ੍ਹਾਂ (ਪਿਛੇ ਕਹਿਆ) ਹੈ । ੯. ਨਿਰਗੁਣ ਰੂਪ ਬੇਅੰਤ । ੧੦. ਚਵੀ । ੧੧. ਮਾਯਾ ਰਹਿਤ । ੧੨. ਨਾਂ ਮਰਨ ਵਾਲਾ, ਵੈਰ ਨਾਂ ਬਣਨਵਾਲਾ ।

A ਪਾ:—ਬਕਤਾ ਬਰਨ ਧਾਰ । B ਪਾ:—ਅਸਥਿਰ ਠਾਨਾ । C ਪਾ:—ਬਿਧਿਵਤ ਪੈਨ ।

D ਪਾ:—ਅਗੁਨ ਸਿਵ ਰੂਪ । E ਪਾ:—ਬਿਸਨੁਪਦ ਸਾਰੰਗ ਚਕ੍ਰ ਚਰਪਦ ।

(ਹ) ਮਹੇਸ਼ ਗਤੀ—ਰੁਦ੍ਰ ਮੰਜਰੀ । ਟੋਡੀ ਠਾਟ ਦਾ ਸ਼ਾੜਵ ਸੰਪੂਰਣ ਰਾਗ ਹੈ । ਆਰੋਹੀ ਵਿਚ ਮਧਯਮ ਵਰਜਿਤ ਹੈ । ਰਿਸ਼ਭ, ਗਾਂਧਾਰ ਤੇ ਧੈਵਤ ਕੋਮਲ ਅਤੇ ਮੱਧਯਮ ਤੀਵ੍ਰ ਲਗਦੇ ਹਨ । ਵਾਦੀ ਧੈਵਤ, ਸੰਵਾਦੀ ਗਾਂਧਾਰ ਹੈ । ਦਿਣ ਦੇ ਦੂਜੇ ਪਹਿਰ ਗਾਈਦਾ ਹੈ । ਆਰੋਹੀ—ਸ ਰਾ ਗਾ ਪ ਨ ਧਾ ਸ । ਅਵਰੋਹੀ—ਸ ਨ ਧਾ ਪ ਮੇ ਗਾ ਰਾ ਸ ।

(ਕ) ਅਲੰਕਾਰੀ—ਸਤਯ ਭੂਸਣੀ । ਕਰਣਾਟ ਦੇ ਕੋਸਲ ਥਾਟ ਦਾ ਸਾੜਵ ਰਾਗ ਹੈ । ਇਸ ਵਿਚ ਰਿਸ਼ਭ ਵਰਜਿਤ ਹੈ ।
ਆਰੋਹੀ—ਸ ਰ ਗ ਮ ਪ ਧ ਨ ਪ ਸ । ਅਵਰੋਹੀ—ਸ ਨ ਪ ਧ ਮ ਗ ਰ ਸ ।

* ਏਥੋਂ ਲੈ ਕੇ 'ਦਾਸ ਗੋਬਿੰਦ ਫਤਿਹ ਸਰਬਲੋਹੰ ॥ ਪਰੈ ਸਰਨ ਕੀਜੈ ਪ੍ਰਭੂ ਛੋਹੰ ॥੧॥ ਰਹਾਉ ॥੩੦॥੨੨੯॥੪੩੩੭॥ ਇਤਿ ਸ੍ਰੀ ਸਰਬਲੋਹ ਕਵਚ ਚਤੁਰ ਬਿੰਸ ਅਵਤਾਰ ਬੈਰਾਟ ਸਤਤ੍ਰ ਸੁਭੰ ਸੁਭ ਮਸਤ ॥੫॥' ਤਕ ੬੩ ਛੰਦਾਂ ਦਾ ਪਾਠ ਸ੍ਰੀ ਮਾਤਾ ਭਾਗੋ ਦੇ ਬੁੰਗੇ ਸ੍ਰੀ ਹਜ਼ੂਰ ਸਾਹਿਬ ਜੀ ਵਾਲੀ ਬੀੜ, ਸ੍ਰੀ ਮਾਤਾ ਸਾਹਿਬ ਦੇਵਾਂ ਦੇ ਗੁਰਦੁਆਰੇ ਸ੍ਰੀ ਹਜ਼ੂਰ ਸਾਹਿਬ ਵਾਲੀ ਬੀੜ ਅਤੇ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜੀਂਦ ਵਾਲੀ ਬੀੜ ਵਿਚ । ਪੰਜਵੇਂ ਅਧਯਾਯ ਦੀ ਸਮਾਪਤੀ ਤੋਂ ਬਾਦ ਅਵਤਾਰਾਂ ਦੇ ਪ੍ਰਸੰਗ ਦੇ ਆਰੰਭ ਵਿਚ ਹੈ । ਏਸੇ ਕਾਰਣ ਹੀ ਇਸ ਵਿਚ ਰਾਗਾਂ ਦੀਆਂ ਜਾਤੀਆਂ ਨਹੀਂ ਹਨ । ਇਹ ਛੰਦ ਸ੍ਰੀਮਾਨ ਬਾਬਾ ਧਯਾਨ ਸਿੰਘ ਜੀ ਕੱਟੂ (ਨਾਭਾ) ਨਿਵਾਸੀ ਨੇ, ਅੱਗੋਂ ਕਢ ਕੇ ਏਥੇ ਪਾ ਦਿੱਤੇ ਹਨ । ਕਿਉਂਕਿ ਉਹਨਾਂ ਨੇ ਜਿਹੜੀ ਸ੍ਰੀ ਦਸਮ ਗੁਰੂ ਜੀ ਦੀ ਬਾਣੀ ਦੀ ਬੀੜ ਤਯਾਰ ਕਰਵਾਈ ਹੈ । ਉਸ ਵਿਚ ਸ੍ਰੀ ਸਰਬਲੋਹ ਜੀ ਦੇ ਅਵਤਾਰ ਪ੍ਰਸੰਗ ਨਹੀਂ ਲਿਖੇ । ਵੇਖੋ—ਬੀੜ ਕੱਟੂ ਅਤੇ ਬੀੜ ਗ੍ਯਾ. ਬ. ਕਾਨ੍ਹ ਸਿੰਘ ਜੀ ਨਾਭਾ

ਸ੍ਵਤਹ ਪ੍ਰਕਾਸ,ਪਰ-ਧਾਮ,ਪਰਮਾਤਮ॥ ਚਿਦਾਭਾਸ[1],ਚਿਨਰਗੁਣ,ਸਰਬਾਤਮ

ਮਹਾ-ਸੁੰਨਜ[2], ਆਕਾਸ਼ ਸਰੂਪੰ ॥ ਆਪ ਆਪ ਮਹਿ ਮਗਨ[3] ਅਨੂਪੰ ॥੧॥੧੯੬੬॥੪੨੯੫॥

ਸੂਖਮ ਤੇ ਅਤਿ ਸੂਖਮ ਬਿਗ੍ਰਹ[4] ॥ ਦ੍ਰਿਸ਼ਿ ਮੁਸ਼੍ਟਿ ਨਹਿ ਆਵਤੁ ਨਿਗ੍ਰਹ[5] ॥

ਅਖਿਲ-ਅਗੋਚਰ[6], ਅਕਹ[7], ਅਨੰਤੰ[8]॥ ਨਾਥ, ਨਿਰੰਜਨ, ਬਸਤਿ ਇਕੰਤੰ ॥੨॥੧੯੬੭॥੪੨੯੬॥

ਮਨੁ ਬੁਧਿ,ਬਾਨੀ ਤਹਾਂ ਨ ਗੰਮਜੰ[9]॥ ਉਪਾਧਿ-ਰਹਿਤ[10]ਨਿਰਵਿਕਲਪ[11],ਅਤਿ-ਰੰਮਜੰ[12] ॥

ਤਾ ਮੈ ਲੀਨ ਸਭਿ, ਜਗਤਿ ਉਦਰ ਮਹਿ[13] ॥ ਬ੍ਰਿਤਿ ਇਕਾਕੀ[14], ਅਬ੍ਰਿਤਿ[15],ਅਜਨਮਹਿ ॥ ॥੩॥੧੯੬੮॥੪੨੯੭॥

ਇਕ ਤੇ ਅਨਿਕ ਚਹਿਤੁ ਜਦ ਹੋਨੇ । ਫੁਰ ਆਵਤਿ ਮਨਸਾਤੇਦ[16]ਤਉਨੇ॥੪॥੧੯੬੯॥੪੨੯੮॥

'ਏਕੋਹੰ ਬਹੁਸ੍ਯਾਮਿ[17]' ਫੁਰਨ-ਸੇਂ A॥ ਅਫੁਰ ਸਫੁਰਤੁ[18] ਸ੍ਰਾ ਇਹਿ ਜਗਤਿ ਹੋ ॥

ਨਿਧਿ ਵਤ ਉਪਾਧਿ ਰਹਿਤ ਸਦ ਨਿਜਮੋ[19] ॥ ਫੁਰਤ ਭਯੋ ਤਰੰਗ ਹੋਇ ਪ੍ਰਭੁ ਕੋ[20] B ॥ ॥੫॥੧੯੭੦॥੪੨੯੯॥

ਤਾ ਮੈ ਸਕਲ ਉਪਾਧਿ[21] ਤਦ ਦਰਸੈ ਮਹਾ ਕੁਲਾਹਲ ਸਿੰਧੁ ਜਿਮ ਸਰਸੈ[22] ॥

ਤੀਨ ਪ੍ਰਕਾਰ[23] ਸ੍ਰਿਸ੍ਟਿ ਕਰਿ ਰਚਨਾ ॥ ਆਤਮ-ਰੂਪ ਆਪ ਤਹਿਂ ਬਸਨਾ॥੬॥੧੯੭੧॥੪੩੦੦॥

ਚਈਤੰਨ ਕਲਾ ਆਪਨ ਤਹਿ ਧਾਰੇ[24] ॥ ਅੰਤਰਜਾਮੀ ਭੂਤਨ ਬਰਤਾਰੇ[25] ॥

ਬੈਰਾਟ ਬਿਗ੍ਰਹ ਧਰਿ ਬ੍ਰਹਮਾਂਡ ਪ੍ਰਤਿਪਾਰਹੁ ॥ ਅਨੰਤ ਕਲਾ[26] ਹੁਇ ਸਗੁਨ ਬਿਹਾਰਹੁ[27]॥ ॥੭॥੧੯੭੨॥੪੩੦੧॥

ਅਨੰਤ ਨਾਮ ਤ੍ਵ ਬੇਦ ਬਖਾਨਤੁ ॥ ਅਨੰਤ ਬਿਗ੍ਰਹ ਹੁਇ 'ਜਗਤਿ - ਪ੍ਰਮਾਨਤੁ[28] ॥

ਅਨੰਤ ਸਾਰਸਾ[29] ਕਲਾ ਅਨੰਤੰ ॥ ਐਸੇ ਜੋ ਤੁਮ ਸ੍ਰੀ ਭਗਵੰਤੰ ॥੮॥੧੯੭੩॥੪੩੦੨॥

ਆਦਿ ਪੁਰਖੁ, ਭਗਵਨ, ਬ੍ਰਤ - ਧਾਰੀC [30]॥ਪ੍ਰਣਵਤ ਤੁਮਹਿ ਹਮ ਭੌ-ਭਯ-ਹਾਰੀ[31]! ॥

ਅਨੰਤ ਭੁਜਾ ਅਰੁ ਪਾਦ[32]ਅਨੰਤੇ ॥ ਅਨੰਤ ਜਿਹਵਾ ਰਸ-ਭੁਕ D[33]ਭਗਵੰਤੇ ॥੯॥੧੯੭੪॥੪੩੦੩॥

---

੧.ਚੇਤਨਯ ਪ੍ਰਤਿਬਿੰਬ ਵਾਲਾ। ੨.ਅਤਯੰਤ ਅਫੁਰ। ੩.ਆਪਣੇ ਆਪ ਵਿਚ ਲੀਨ।੪.ਸ਼ਰੀਰ, ਸਰੂਪ। ੫.ਨਿਗ੍ਹਾ ਵਿੱਚ, ਮਠਿ ਵਿੱਚ ਅਤੇ ਫੜਨ ਵਿਚ ਜੋ ਨਹੀਂ ਔਂਦਾ। ੬. ਸਭ ਨੂੰ ਨਾਂ ਦਿਸਣਵਾਲਾ। ੭. ਨਾਂ ਕਹਿਆ ਜਾਣ ਵਾਲਾ। ੮. ਅੰਤ ਬਿਨ, ਬੇਅੰਤ। ੯. ਪ੍ਰਵੇਸ਼ਤਾ। ੧੦. ਪ੍ਰਪੰਚ ਬਿਨ। ੧੧. ਫੁਰਨੇ ਤੋਂ ਬਿਨਾ। ੧੨. ਬਹੁਤ ਸੁੰਦਰ। ੧੩ ਸੰਸਾਰ ਪੇਟ ਵਿਚ ਹੈ (ਜਿਸਦੇ)। ੧੪. ਇਕਾਂਤ ਸੁਭਾਵ ਵਾਲਾ। ੧੫. ਦੂਜੀ ਬਿਨਾ। ੧੬. ਬੁਧਿ। ੧੭. 'ਮੈਂ ਇਕ ਬਹੁਤ ਹੋਵਾਂ'। ੧੮. ਸਹਿਤ ਫੁਰਨੇ ਦੇ ਹੁੰਦਾ ਹੈ। ੧੯. ਆਪਣੇ ਆਪ ਵਿਚ ਜੋ ਸਮੁੰਦ੍ਰ ਵਾਂਗੂ ਉਪਾਧਿ ਤੋਂ ਬਿਨਾ ਹੈ। ੨੦. ਪ੍ਰਭੂ ਨੂੰ ਲਹਿਰ (ਰੂਪ) ਹੋ ਕੇ ਫੁਰਿਆ। ੨੧. ਸਾਰਾ ਪ੍ਰਪੰਚ। ੨੨. ਜਿਸਤਰਾਂ ਭਰੇ ਹੋਏ ਸਮੁੰਦ੍ਰ ਵਿਚ ਬਹੁਤ ਹਿਲਜੁਲ ਹੁੰਦੀ ਹੈ। ੨੩. (ਰਜੋ, ਤਮੋ ਅਤੇ ਸਤੋ) ਤਿੰਨ ਤਰਾਂ ਦੀ। ੨੪. ਆਪਣੀ ਚੇਤਨਯ ਸ਼ਕਤੀ ਰਖ ਕੇ। ੨੫. ਅੰਦਰ ਸਥਿਤ ਹੋ ਕੇ ਜੀਵਾਂ ਵਿਚ ਵਰਤਦਾ ਹੈ। ੨੬. ਸ਼ਕਤੀ। ੨੭. ਫਿਰਦੇ ਹੋ। ੨੮. '(ਉਸੇ ਨੂੰ ਹੀ) ਸੰਸਾਰ ਮੰਨਿਆ ਜਾਂਦਾ ਹੈ। ੨੯. ਸਿਰ। ੩੦. ਨਿਯਮ ਧਾਰਨ ਵਾਲਾ। ੩੧. ਹੇ ਡਰ ਨਾਸ਼ਕ! ਅਸੀਂ ਤੈਨੂੰ ਨਮਸਕਾਰ ਕਰਦੇ ਹਾਂ। ੩੨. ਚਰਨ। ੩੩. ਰਸਾਂ ਨੂੰ ਖਾਣਵਾਲਾ।

Aਪਾ:—ਫੁਰਤ ਸੋਂ। Bਪਾ:-ਪ੍ਰਭੁ ਸੋਂ। Cਪਾ:-ਬ੍ਰਿਤਧਾਰੀ। Dਪਾ:-ਰਸ ਭੁਖ, ਵੀ ਹੈ।

ਮਰਪਤਿ ਰਸ ਕਸ ਜੇ ਜੇ ਤੁਮਹਿ ॥ ਭੋਗਹੁ ਸਕਲੇ ਰਸਾ ਸੁਗਮਹਿ[1] ॥

ਨਮਸਕਾਰ ਮੋਰੀ ਜਗਬੰਦਨ ! ॥ ਰੂਪ ਅਨੰਤ, ਸਤ੍ਰੂ ਬੁਧਿ ਕੰਦਨ[2]॥੧੦॥੧੯੭੫॥੪੨੯੪॥

ਅਨੰਤ ਘ੍ਰਾਣ[3] ਅਰੁ ਚੱਛ[4] ਤੁਮਾਰੇ ॥ ਅਨੰਤ ਸ੍ਰਵਣ[5] ਸਾਂਭ ਸੁਨਤਿ ਪੁਕਾਰੇ ॥

ਚੀਟੀ ਤੇ ਬ੍ਰਹਮਾ ਪ੍ਰਯੰਤੇ ॥ ਆਰਤਿ, ਸੁਨਹੁ, ਭੂਤ[6] ਭਗਵੰਤੇ ! ॥੧੧॥੧੯੭੬॥੪੨੯੫॥

ਕਰਤ ਮਨੋਰਥਿ ਪੂਰਨ ਸਾਰੇ ॥ ਪ੍ਰਨਵਤ[7] ਰੂਪ ਅਨੰਤ ਤੁਮਾਰੇ ॥

ਜਗ ਕੀ ਆਦਿ ਸਥਿਤਿ ਤੁਮ ਹੀ ਪ੍ਰਭੁ!॥ਕਰਤ ਸੰਘਾਰ[8] A ਪ੍ਰਲਯ ਪ੍ਰਜਾ ਸਭਿ॥੧੨॥੧੯੭੭॥੪੨੯੬॥

ਚਤੁਰਬਿੰਸ[9] ਤਤ ਜਗ ਰਚਨਾ ॥ ਮਾਯਾ ਮਹਿ ਤੇਜ ਧਰਹੁ ਤੁਮ ਅਪਨਾ ॥

ਤਾਂ ਤੇ ਬਿਸ੍ਵ[10] ਸਕਲ ਪ੍ਰਗਟਾਵਹੁ ॥ ਮਹਾਂਤੱਤ ਤੇ ਆਦਿ ਨਿਪਜਾਵਹੁ[11]॥੧੩॥੧੯੭੮॥੪੨੯੭॥

ਕਾਲ ਸਕਤਿ ਕਹੁ ਪ੍ਰੇਰਹੁ[12] ਸ੍ਵਾਮੀ ! ॥ ਤਾਂ ਤੇ ਪ੍ਰਗਟ ਕਰਹੁ ਜਗ ਨਾਮੀ[13]॥

ਸਾਖੀ ਭੂਤ ਹੁਇ[14] ਰਹਹੁ ਨਜਾਰੇ ॥ ਕਉਤਕ ਦੇਖਹੁ ਪ੍ਰਜਾ ਸਾਰੇ ॥੧੪॥੧੯੭੯॥੪੨੯੮॥

ਸੁਰ-ਰੱਛਯਾ-ਹਿਤੁ ਬਿਗ੍ਰਹ[15] ਧਾਰਹੁ ॥ ਬਸਧਾ ਭਾਰ[16] ਪ੍ਰਭੁ ! ਸਕਲ ਨਵਾਰਹੁ[17]॥

ਬੀਰਜਨਾਦ ਕੋ ਸਕਤਿ ਨ ਘਾਏ[18]॥ ਲੀਲਾ ਕਰਿ ਹਰਿ ! ਸਮਰ ਹਤਾਏ[19]॥੧੫॥੧੯੮੦॥੪੨੯੯॥

ਅਸੁਰ ਸੰਘਾਰ ਸੁਰ - ਸੰਤ ਉਬਾਰਾ ॥ ਸੁਖੀ ਕੀਨੁ ਦੇਵਨ ਪਰਿਵਾਰਾ ॥

ਸਦਾ-ਸਰਬਦਾ[20] ਰੱਛ ਕਰਾਵਹੁ ॥ ਆਪ ਹਾਥ ਦੇ ਸੰਤ ਬਚਾਵਹੁ ॥੧੬ ।੧੯੮੧॥੪੩੦੦॥

ਕਹ ਲਗ ਮਹਿਮਾ[21] ਕਥੋਂ ਤਿਹਾਰਾ ? ॥ ਨੇਤਿ ਨੇਤਿ ਨਿਗਮਾਗਮ[22] ਉਚਾਰਾ ॥

ਸੇਸ,ਸਾਰਦ,ਨਾਰਦਾਦਿ ਮਹਾਨਾ । ਪਦਮਾ[23],ਉਮਾ[24] ਤੁਮ ਅੰਤੁ ਨ ਜਾਨਾ॥੧੭॥੧੯੮੨॥੪੩੦੧॥

ਏਕਾ ਜੀਹ ਅਲਪ[25] ਮਤਿ ਮੋਰੀ ॥ ਮਹਿਮਾ ਸਿੰਧੁ ਅਗਾਹ ਪ੍ਰਭੁ ! ਤੋਰੀ[26]॥

ਅੰਜੁਲਿ ਪੁਟ ਕਰਿ[27] ਪ੍ਰਨਵਤ ਤੋਹੀ ॥ ਛਮੋ[28] ਨਾਥ ! ਅਵਗੁਨ ਸਭਿ ਮੋਹੀ ॥

।੧੮॥੧੯੮੩॥੪੩੦੨॥ ਅਸ੍ਟ ਦਸਕੀ॥

ਇਤਿ ਸ੍ਰੀ ਅਸਤੋਤ੍ਰ ਬੈਰਾਟ ਭਗਵਾਨ [29] ਸੁਭੰ B ॥੧॥

---

੧. ਸੁਖੈਨ ਹੀ ਸਾਰਿਆਂ ਰਸਾਂ ਨੂੰ ਭੋਗਦੇ ਹੋ । ੨. ਦੇਵਤਿਆਂ ਦੇ ਦੁਸ਼ਮਨਾਂ ਨੂੰ ਨਾਸ ਕਰਨਵਾਲੇ । ੩. ਨਾਸਾਂ । ੪. ਨੇਤ੍ਰ ੫. ਕੰਨ । ੬. ਜੀਵਾਂ ਦੇ ਦੁਖਾਂ ਨੂੰ ਸੁਣਦੇ ਹੋ । ੭. ਨਮਸਕਾਰਦਾ ਹਾਂ । ੮. ਨਾਸ । ੯. ਚਵੀ । ੧੦. ਸੰਸਾਰ । ੧੧. ਪੈਦਾ ਕਰਦੇ ਹੋ । ੧੨. ਸਮਯ ਦੀ ਤਾਕਤ ਨੂੰ ਪ੍ਰੇਰਦੇ ਹੋ । ੧੩. ਨਾਮਵਾਲਾ ਸੰਸਾਰ । ੧੪. ਜੀਵਾਂ ਨੂੰ ਵੇਖਣਵਾਲੇ ਹੋ ਕੇ । ੧੫.ਸਰੀਰ ੧੬. ਧਰਤੀ ਦਾ ਬੋਝ । ੧੭. ਉਤਾਰਦੇ ਹੋ । ੧੮. ਵੀਰਜਨਾਦ ਨੂੰ ਕੋਈ ਮਾਰ ਨਹੀਂ ਸੀ ਸਕਦਾ । ੧੯. ਹੇ ਹਰਿ ! (ਤੁਸਾਂ) ਖੇਡ ਨਾਲ (ਐਂਵੇਂ) ਹੀ ਜੰਗ ਵਿੱਚ ਮਾਰ ਲਿਆ । ੨੦. ਨਿੱਤ ਨਿੱਤ, ਸਦਾ ਸਦਾ ! ੨੧. ਪ੍ਰਤਾਪ । ੨੨. ਵੇਦ ਅਤੇ ਸ਼ਾਸਤ੍ਰਾਂ ਨੇ । ੨੩. ਲੱਛਮੀ । ੨੪. ਪਾਰਬਤੀ । ੨੫. ਥੋੜ੍ਹੀ । ੨੬ ਹੇ ਪ੍ਰਭੂ !. ਤੇਰੀ ਮਹਿਮਾ ਰੂਪ ਅਥਾਹ ਸਮੁੰਦ੍ਰ ਹੈ । ੨੭. ਬੁਕ ਦਾ ਦੂਨਾ ਬਣਾ ਕੇ । ੨੮. ਮਾਫ ਕਰੋ । ੨੯. ਸਮਾਪਤ । Aਪਾ:- ਕਰਤ ਸੰਘਾਰ, ਵੀ ਹੈ ।

B ਬਹੁਤ ਸਾਰੀਆਂ ਬੀੜਾਂ ਵਿਚ ਇਹ ਇਤੀ ਸ੍ਰੀ......ਬਹੁਤ ਹੀ ਅਸ਼ੁਧ ਤਰੀਕੇ ਨਾਲ ਲਿਖੀ ਹੋਈ ਹੈ ਅਤੇ 'ਅਸਟ ਦਸਕ' ਗਿਣਤੀ ਬੋਧਕ ਕ੍ਰਿਯਾ ਨੂੰ, ਇਤਿ ਸ੍ਰੀ ਦੇ ਪਾਠ ਵਿਚ ਦਾਖਲ ਕਰ ਦਿੱਤਾ ਹੋਇਆ ਹੈ, ਸੋ ਮਹਾਨ ਅਸ਼ੁਧ ਹੈ । ਉਹ ਪਾਠ ਵੇਖੋ ਬੀੜ ਸ੍ਰੀ ਨਾਨਕਿਆਣਾ ਸਾਹਿਬ ਅਤੇ ਹੋਰ ਬੀੜਾਂ ੯ ਸਾਨੂੰ ਸਿਰਫ ਦੋ ਬੀੜਾਂ 'ਚੋਂ ਉਪਰੋਕਤ ਪਾਠ ਮਿਲਿਆ ਹੈ । ਅਸ਼ੁਧ ਪਾਠ ਇਓਂ ਹੈ ਯਥਾ—ਇਤਿ ਸ੍ਰੀ ਅਸਟ ਦਸਕ ਅਸਤੋਤ੍ਰ ਬੈਰਾਟ ਭਗਵਾਨ ਸਭੰ ॥

ੴ ਸ੍ਰੀ ਕਰਾਚੋਲੀ ਏ ਨਮ:[1] ॥

ਅਥ ਸਰਗੁਨ-ਮਹਾਤਮ[A] ਚਤੁਰਬਿੰਸ ਅਵਤਾਰ ਸ੍ਰੀ ਭਗਵਾਨ ਕੇ

ਅਸਤੋਤ੍ਰ ਲੀਲਾ ਸਹਿਤੁ ਪਖਯਾਨ[2] ਕਥਤੇ, ਤ੍ਰੂ ਬਲਿ, ਸੰਕਰ, ਕਬਿਬਾਚ ॥

ਹੇ ਪ੍ਰਭੂ ! ਆਦਿ ਬਿਸ੍ਵੇਸਾ[3]B ਤੁਮ ਦੇਵਾ ॥ ਧੀਰ ਧ੍ਰਹਮਿ ਮਾਯਾਯ ਪ੍ਰਲੇਵਾ[4] ॥

ਲੇਹੁ ਅਵਤਾਰ ਅਸੁਰ-ਛਯ-ਕਾਰਨ[5]॥ਜੈਤ ਸਹਾਰ ਅਰੁ ਪਤਿਤ-ਉਧਾਰਨ ॥੧॥੧੯੮੪॥੪੩੦੩॥

ਸਤਿਜੁਗ ਮੱਛ[6] ਹੋਇ ਸੰਖ[7] ਛੇਦਾ[8] ॥ ਅਸੁਰ - ਬਿਨਾਸ, ਉਥਾਰੇ ਬੇਦਾ ॥

ਨਾਭ-ਕਮਲ ਤੇ ਬਿਧ[9]ਭਵ[10]ਲੀਨਾ ॥ ਭੈ ਸਮਰਥ ਰਚਨਾ ਜਗ ਕੀਨਾ[11]॥੨॥੧੯੮੫॥੪੩੦੪॥

ਭਾਲ ਤੇ ਭਵ ਭਵ ਧਾਰੇ ਦੇਵਾ[12]C॥ ਭਗਤਿ ਪੁੰਗਵ ਸੰਕਰ ਪਦ ਸੇਵਾ[13] ॥

ਸ੍ਰਵਣ ਕਿਟ ਮਧੁ ਕੈਟਭ ਭਏ[14] ਜੁਧ ਕਰਨ ਬ੍ਰਹਮਾ ਤਪਤਏ[15]॥੩॥੧੯੮੬॥੪੩੦੫॥

ਬ੍ਰਹਮਾ[16] ਯੋਗਯ-ਮਾਯਾ ਆਰਾਧ ਜੇ ॥ ਜਪ ਤਪ ਸਿਮਰਨ ਰਾਵਰਿ[17]ਸਾਧਯੋ[18]॥

ਹਯਗ੍ਰੀਵ[19] ਹੁਇ ਮਧੁ ਕੈਟਭ ਘਾਯੇ ॥ ਕਮਲਜ ਕੇ ਸਭਿ ਤ੍ਰਾਸੁ ਮਿਟਾਯੇ ॥੪॥੧੯੮੭॥੪੩੦੬॥

ਕੱਛ ਹੋਇ ਪ੍ਰਭੁ ਛੀਰ-ਨਿਧ ਮਥੈ ॥ ਪ੍ਰਗਟ ਕਰੇ ਪਦਾਰਥਿ ਦਿਬਯ-ਜਥੈ[20] ॥

ਹੁਇ ਬਰਾਹ[21]ਬਸੁਧਾ[22]ਤੁਮ ਆਨੇ ॥ ਹਿਰਨ ਜਕਸਿਪੁ ਦਾਨਵ ਰਨ ਛਾਨੇ ॥੫॥੧੯੮੮॥੪੩੦੭॥

ਨਰਸਿੰਘ ਹੁਇ ਪ੍ਰਹਿਲਾਦੁ ਉਬਾਰੇ ॥ ਹਰਨਾਖਸ ਉਦਰ ਨਖੈਂ ਕਰ ਫਾਰੇ[23] ॥

ਜੰਈ ਬਿਸਨੁ ਭਗਵਾਨ ਮੁਰਾਰਾ ॥ ਨਰ ਤਨ ਧਨ[24] ਰਾਵਨ ਸੰਘਾਰਾ ॥੬॥੧੯੮੯॥੪੩੦੮॥

ਰਮਚੰਦ ਦਸਰਥ ਸੁਤ ਹੁਇ ਕਰ ॥ ਅਸੁਰ ਬਿਨਾਹੇ ਸਮਰ ਬਿਜਯ ਬਰ[25]॥

ਜਮ ਮੇ[26]ਸੱਤਾ ਥਾਰੀD ਧਨੀ ! ॥ ਕਾਲ - ਰੂਪ ਤੁਮਹੀ ਨਿਰਗੁਨੀ ॥੭॥੧੯੯੦॥੪੩੦੯॥

ਰੁਦ੍ਰ ਰੂਪ ਥਾਰੋ ਜਗ - ਬੰਦਨ ! ॥ ਬ੍ਰਹਮ ਰੂਪ ਤੁਮਹੀ ਭਉ-ਖੰਡਨ[27] ॥

ਬਿਸਨੁ ਬਯਾਪਕ ਤ੍ਰਿਭਵਨ-ਮੀਸ[28] ॥ ਲੋਕਪਾਲ ਆਪਹਿ ਜਗਦੀਸ ॥੮॥੧੯੯੧॥੪੩੧੦॥

ਉਤਪਤਿ, ਪਾਲਨ, ਸੰਖਾਰ[29]E ਤੁਮੀ ਤੇ ॥ ਮਾਯਾ ਅਤੀਤਿ ਸਦਾ ਜਗਤੁ ਤੇ ॥

ਸਰਬਗਯ[30] ਰਹਿਤੁ ਕਾਲ ਅਰੁ ਦੇਸਾ ॥ ਸੱਤਾ ਸਰਬ-ਭੂਤਨ ਜਗਤੇਸਾ[31]॥੯॥੧੯੯੨॥੪੩੧੧॥

---

੧. ਸੁੰਦ੍ਰ ਤਲਵਾਰ ਵਾਲੇ (ਕਾਲ) ਨੂੰ ਨਮਸਕਾਰ ਹੈ। ੨. ਪ੍ਰਸੰਗ। ੩ ਸੰਸਾਰ ਦਾ ਈਸ੍ਵਰ। ੪ ਧਰਤੀ ਦੀ ਪੀੜ ਅਤੇ ਮਾਯਾ ਨੂੰ ਨਾਸ ਕਰਨਵਾਲਾ। ੫ ਦੈਂਤਾਂ ਨੂੰ ਮਾਰਨ ਵਾਸਤੇ। ੬. ਮੱਛ ਅਵਤਾਰ। . ਸੰਖਾਸੁਰ। ੮. ਮਾਰਿਆ। ੯. ਬ੍ਰਹਮਾ ੧੦. ਜਨਮ। ੧੧. (ਸਮਰਥ)—ਤਾਕਤਵੰਦ ਹੋ ਕੇ ਜਗਤ ਦੀ ਰਚਨਾ ਕੀਤੀ। ੧੨. ਹੇ ਦੇਵਾ ! ਮੱਥੇ ਤੋਂ ਸ਼ਿਵ ਨੇ ਜਨਮ ਧਾਰਿਆ। ੧੩. ਸ਼ਿਵ ਚਰਨ ਸੇਵਾ ਕਰਨਵਾਲੇ ਭਗਤਾਂ 'ਚੋਂ ਉੱਤਮ ਹੈ। ੧੪. (ਬ੍ਰਹਮਾਂ ਦੇ) (ਸ੍ਰਵਣ)- ਕੰਨ ਦੀ ਮੈਲ ਤੋਂ ਮਧੁ ਅਤੇ ਕੈਟਭ (ਨਾਮੇ ਦੋ ਦੈਂਤ) ਹੋਏ। ੧੫. (ਉਹ) ਬ੍ਰਹਮਾਂ ਨਾਲ ਹੀ ਜੰਗ ਕਰਨ ਲਈ ਕ੍ਰੁਧਵੰਤ ਹੋ ਗਏ। ੧੬. (ਤਾਂ) ... ਹੋਇਆ ਹੈ। ੧੭. ਆਪਦਾ। ੧੮. ਕੀਤਾ। ੧੯. ਨਾਮ ਇਕ ਅਵਤਾਰ ਦਾ ਜਿਸਦੀ ਗਰਦਨ ਘੋੜੇ ਵਰਗੀ ਮੰਨੀ ਗਈ ਹੈ। ੨੦. (ਜਿਸਤਰਾਂ ਦੇ) ਸੁੰਦ੍ਰ ਸਨ। ੨੧ ਸੂਅਰ। ੨੨. ਧਰਤੀ। ੨੩, ਹਰਨਾਖਸ ਦਾ ਪੇਟ ਨਹੁੰਆਂ ਨਾਲ ਪਾੜਿਆ। ੨੪. ਮਨੁਖ ਦਾ ਸ਼ਰੀਰ ਧਾਰ ਕੇ। ੨੫. ਜਿੱਤਦੀ ਜਧ ਦੇ ਪਤੀ (ਪਰਮੇਸ੍ਵਰ) ਨੇ ਦੈਂਤ ਮਾਰੇ। ੨੬. ਯਮਰਾਜ ਵਿੱਚ। ੨੭. ਡਰ ਨੂੰ ਨਾਸ਼ ਕਰਨਵਾਲਾ, ਸੰਸਾਰ ਨਾਸ਼ਕ। ੨੮. ਤਿੰਨਾਂ ਲੋਕਾਂ ਦਾ ਮਾਲਿਕ। ੨੯. ਮਾਰਨਾ। ੩੦. ਸਭ ਦਾ ਜਾਣੂ। ੩੧. ਹੇ ਸੰਸਾਰ ਦੇ ਸ੍ਵਾਮੀ ! (ਤੇਰੀ) ਸਾਰਿਆਂ ਜੀਵਾਂ ਵਿਚ ਤਾਕਤ ਹੈ।

A ਪਾ:—ਸਗੁਨ ਮਹਾਤਮ। B ਪਾ:–ਹੇ ਪ੍ਰਭ ਆਦਿ ਬਿਸਨੁ। C ਇਨਾਂ ਦੋਹਾਂ ਤੁਕਾਂ ਦੇ ਤੁਕਾਂਤ ਮੁਕਤੇ ਅੰਕਗਾ ਨਾਲ ਭੀ ਹਨ। D ਪਾ:–ਥਾਰੋ। E ਪਾ:–ਸੰਘਾਰ, ਵੀ ਹੈ।

ਜਾਨਕੀ ਆਦਿ ਮਾਯਾ ਪ੍ਰਭੁ ਬਾਰੀ[1] ॥ ਲਖਮਨ ਚਤੁਰਥਿ ਕਲਾ ਉਜਾਰੀ[2] ॥
ਆਦਿ ਪੁਰਖੁ, ਨਾਰਾਇਨ, ਹਰੀ ॥ ਸ੍ਰੁਤਿਨ ਚਕ੍ਰਵੈ ਹ੍ਵੈ ਪ੍ਰਤਿਪਰੀ[3] ।੧੦॥੧ ੯੩॥੪੩੧੨॥
ਕ੍ਰੀਟ[4], ਕੁੰਡਲ, ਅੰਗਦ[5] ਸੁਭ ਧਾਰਹੁ ॥ ਭੁਜਬੰਦ, ਕਿਯੂਰ, ਕੰਕਨ ਸੁਭ ਚਾਰਹੁ[6] ॥
ਰਾਜਸ੍ਰੀ[7] ਰੂਪ ਧਰ ਜਗ ਪ੍ਰਤਿਪਾਰਹੁ ॥ ਸੰਤ ਨਿਵਾਜਹੁ, ਅਸੁਰ ਸੰਘਾਰਹੁ ।.੧੧ ।੧੯੯੪॥੪੩੧੩॥
ਨਮਸਕਾਰ ਤਾਂ ਰੂਪ ਤੁਮਾਰੇ[8] ॥ ਜਨ - ਰੰਜਨ ਭੰਜਨ ਭਯ ਭਾਰੇ[9]
ਸਰਬਗਯ[10] ਸਰਬਕਲਾ ਸੰਪੂਰਨ[11] ॥ ਮੋਰੀ ਹੈ ਬੰਦਨ[12] ਪਰਿਪੂਰਨ ! ॥੧੨॥੧੯੯੫॥੪੩੧੪॥
ਮਹਿਮਾ ਅਗਮ - ਅਗਾਧਿ[13] ਤਿਹਾਰੋ ॥ ਏਕ ਜੀਹ ਕਿਯਾ ਕਥੈ ਬਿਚਾਰੋ ? ॥
ਮਹਮਾ ਆਪਨਿ ਜਾਨਹੁ ਆਪਾ ਸਕਲ ਜਗਤੁ ਪਾਰਹੁ ਅਸਥਾਪਾ[14] ॥੧੩॥੧੯੯੬॥੪੩੧੫॥
ਭੂਤ[15] ਭਵਿਖਯ[16] ਬਰਤੁ ਸਭਿ ਕਾਲਾ ਤੁਮਹੀ ਸਭਿ ਭੂਤਨ - ਰੱਛਪਾਲਾ[17] ॥
ਸਰਬ-ਭੂਤ[18A] ਤੁਮ ਜਾਪਤਿ ਜਜਤਿ[19] ॥ ਚਰਾਚਰ ਸੇਵਤਿ ਤੁਮਹੀ ਭਗਤਿ ॥
॥੧੪ ।੧੯੯੭॥੪੩੧੬॥
ਜਾ ਪਰ ਕ੍ਰਿਪਾ ਕਰਹੁ ਗੁਸਾਈ ! । ਤਾਂ ਕੀ ਭਗਤੀ ਪਾਵਹੁ - ਥਾਈ[20] ॥
ਹਉਂ ਅਜਾਨ ਨਿਰਸੇਵਾ - ਤੋਰੀ[21] ॥ ਸਰਨ ਪਰੇ ਤੁਮਰੇ ਚਰਨੋਰੀ[22] ॥੧੫॥੧੯੯੮॥੪੩੧੭॥
ਇਤੀ ਅਉਤਾਰ ਮਹਾਤਮ ਆਦਿ ਬਿਸਨੁ ਸੁਭੰ-ਸੁਭ ਮਸਤੁ[23] ॥੧॥

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਿਹ ॥

ਅਥ ਬੈਰਾਟ ਮਹਾਤਮ ਸ੍ਰੀ ਸਰਬਲੋਹ ਭੂਮਨ[24] ਬਿਸਨੁ ਭਗਵਾਨ ਕਥਤੇ,
ਬਿਸਨੁਪਦ ਸੰਕਰ, ਤ੍ਵ ਬਲਿ, ਬਿਸ੍ਵ-ਰੂਪ ਸਤੋਤ੍ਰ[25] ਚਰਪਦ ॥

ਸਕਲ ਬਿਸ੍ਵ[26] ਤ੍ਵ ਬਪੁ[27] ਮਹਿ ਦਰਸਤਿ ਭੂਤ-ਗ੍ਰਾਮ ਬਿਸ੍ਵ-ਮਯਹ ਸਰਸਤਿ[28] ॥
ਬੈਰਾਟ ਰੂਪ ਹ੍ਵੈ ਸ੍ਰਿਸ੍ਟਿ ਕੇ ਕਾਜਾ[29] ॥ ਸੁਧਾਰੋ ਕਾਜ ਪ੍ਰਜਾ ਮਹਿਰਾਜਾ[30] ॥੧॥੫੯੯੯॥੪੩੧੮॥

---

੧. ਸੀਤਾ ਤੇਰੀ ਅਦਿਮਾਯਾ ਹੈ । ੨. ਲਛਮਨ ਚਾਰ ਕਲਾਂ ਵਾਲਾ ਪ੍ਰਸਿੱਧ (ਅਵਤਾਰ) ਹੈ । ੩. ਚਕ੍ਰਵਰਤਿ ਰਾਜਾ ਹੋ ਕੇ ਵੇਦਾਂ ਨੂੰ ਪ੍ਰਤਿ ਪਾਲਿਆ । ੪. ਮੁਕਟ । ੫. ਢੋਲਣੇ, ਨਵਰਤਨੇ । ੬. ਸੁੰਦ੍ਰ । ੭. ਰਜੋਗੁਣੀ । ੮. ਉਨਾਂ ਤੇਰੇ ਰੂਪਾਂ ਨੂੰ । ੯. ਜਨਾਂ ਨੂੰ ਪ੍ਰਸੰਨ ਕਰਨਵਾਲੇ ਅਤੇ ਭਾਰੀ ਡਰਾਂ ਨੂੰ ਨਾਸ ਕਰਨਵਾਲੇ । ੧੦. ਸਭ ਦਾ ਜਾਣੂ । ੧੧. ਸਾਰੀਆਂ ਤਾਕਤਾਂ ਨਾਲ (ਸੰਪੂਰਨ)—ਭਰਿਆ ਹੋਇਆ । ੧੨. ਨਮਸਕਾਰ । ੧੩. ਡੂੰਘੇ ਤੋਂ ਡੂੰਘੀ । ੧੪. ਸਾਰੇ ਸੰਸਾਰ ਨੂੰ ਬਣੌਂਦੇ ਅਤੇ ਪਾਲਦੇ ਹੋ । ੧੫. ਪਿੱਛੇ । ੧੬. ਅੱਗੇ । ੧੭. ਜੀਵਾਂ ਨੂੰ ਰੱਖਣਵਾਲਾ । ੧੮ ਜੀਵ । ੧੯. ਪੂਜਦੇ ਹਨ । ੨੦. ਕਬੂਲ ਕਰਦੇ ਹੋ । ੨੧. ਤੇਰੀ ਸੇਵਾ ਤੋਂ ਬਿਨਾਂ ਹਾਂ । ੨੨. ਚਰਨਾਂ ਦੀ । ੨੩. ਚੰਗਾ ਸਮਾਪਤ ਹੈ । ੨੪. ਹੁਣ ਸੰਸਾਰ ਰੂਪ ਵੱਡੇ ਸ੍ਰੀ ਸਰਬਲੋਹ ਦਾ ਪ੍ਰਭਾਵ । ੨੫. ਜਗਤ ਰੂਪ ਦੀ ਉਸਤਤਿ ਵਾਲਾ ਪਦ । ੨੬. ਸੰਸਾਰ । ੨੭. ਸਰੀਰ । ੨੮. ਸਮੂਹ ਤੱਤ ਰੂਪ ਅਤੇ ਸੰਸਾਰ ਰੂਪ ਅਧਿਕਤਾ ਵਾਲਾ । ੨੯. ਦੁਨੀਆਂ ਦੇ ਵਾਸਤੇ ਜਗਤ ਰੂਪ ਹੋ ਕੇ । ੩੦. ਹੇ ਧਰਤੀ ਦੇ ਮਾਲਿ

A ਪਾ:-ਸਕਲ ਭੂਤ ।

ਅਗਨਿ ਦੇਵ ਤ ਮੁਖਹਿ ਨਿਵਾਸਿਤ ॥ ਤੇਜ-ਰਾਸਿ ਮੰਗਲ-ਬਪੁ ਭਾਸਿਤ[੧] ॥
ਬਰੁਨ ਜੀਹ ਮਹਿ ਬਸਤਿ ਸੁਆਮੀ ![੨] ਸੁਖ-ਨਿਧਾਨ !! ਸਰਬ ਅੰਤਰਿ ਜਾਮੀ !!![੩]॥
ਚੰਦ ਸੂਰ ਤੂ ਚੱਛੁ-ਨਿਵਾਸੇ[੪] ਜਾਂ ਤੇ ਸਕਲ-ਜੋਤਿ[੫] ਪ੍ਰਕਾਸੇ ॥ ॥੨॥੨੦੦੦॥੪੩੧੯॥
ਨਾਸਿਕਾ ਬਸਤੁ ਅਸੁਨੀ ਕੁਮਾਰਾ ॥ ਜਾਤੇ ਬਿਸ੍ਵ ਕੋ ਹੋਤੁ-ਪਚਾਰਾ[੬]A ।੩ ੨੦੦੧॥੪੩੨੦॥
Bਸ੍ਰੋਤ੍ਰ[੭] ਮਹਿ ਦਿਗਦੇਵ ਬਸਾਹੀ ॥ ਤਾਂ ਤੇ ਪ੍ਰਜਾ ਸੁਖੀ ਸੰਬਾਹੀ[੮] ॥
ਜਨ ਲੋਕ[੯] ਮਹਰੁ ਸਤ ਲੋਕਾ ॥ ਬ੍ਰਹਮ ਲੋਕ ਤੇ ਆਦਿ ਸਭਿ ਲੋਕਾ ॥੪॥੨੦੦੨॥੪੩੨੧॥
ਸਭ ਤੂ ਸੀਸ ਬਸੇ[੧੦] ਜਗ-ਪਾਵਨ ॥ ਊਚੇ ਤੇ ਅਤਿ ਊਚ ਰੁਚਾਵਨ[੧੧] ॥
ਮੇਘ ਨਿਵਾਸਤਿ ਕੇਸ[੧੨] ਗੁਪਾਲਾ ॥ ਜਾਂ ਤੇ ਹੋਤਿ ਬਿਸ੍ਵ-ਪ੍ਰਤਿਪਾਲਾ ॥੫॥੨੦੦੩॥੪੩੨੨॥
ਉਦਰਹਿ ਉਦਧਿ[੧੩] ਨਿਵਾਸਤਿ ਤੇਰੇ । ਸਰਬ-ਕਲਾ ਭਰਪੂਰ ਬਰ-ਜੋਰੇ[੧੪] ॥
ਨਾੜੀ ਨਦੀ ਨਿਵਾਸਤਿ ਥਾਰੇ ॥ ਧਾਰ ਰਹੇ-ਤ੍ਰਿਭਵਨ ਮੁਰਾਰੇ[੧੫] ॥੬॥੨੦੦੪॥੪੩੨੩॥
[੧੬]ਅਸਥਿ ਨਖਨ ਮਹਿ ਮੇਰੁ ਬਸੰਤੇ ॥ ਅਤਿ ਗਰਿਸ੍ਟ ਜਗ-ਬੰਦਨ ਬਲ ਸੇ[੧੭]
ਮੇਢ੍ਰ[੧੮] ਮਾਹਿ ਪ੍ਰਜਾਪਤਿ[੧੯] ਰਹਈ ॥ ਜਾਂ ਤੇ ਪ੍ਰਜਾ ਸਕਲ ਭਵ-ਲਹਈ[੨੦] ॥੭॥੨੦੦੫॥੪੩੨੪॥
ਗੁਹਯ ਸਥਾਨ[੨੧] ਬਸਤਿ ਜਮ[੨੨] ਤੇਰੇ ॥ ਜਾਂ ਤੇ ਡੰਡਿਤ-ਪਾਪਿਨ-ਘੋਰੇ[੨੩] ॥
ਕਟਿ ਤਰੁ ਅਰੁ ਜੰਘਾ ਅਰੁ ਜਾਨੂ[੨੪] ॥ ਗੁਲਫ ਤਲੂਅ ਪ੍ਰਜੰਤ ਪਛਾਨੂ[੨੫]॥੮॥੨੦੦੬॥੪੩੨੫॥
ਸਪ੍ਤ ਪਾਤਾਲ, ਸਪਤ ਅੰਗ ਕਟਿ ਤਰੇ[੨੬] ॥ ਸਾਂਤਿ ਸਦਾ, ਸਿਵ-ਤਨ[੨੭] ਨਰਹਰੇ[੨੮]॥
ਸਕਲ ਬਿਸ੍ਵ ਤੂ ਤਨਹਿ ਨਿਵਾਸਤਿ ॥ ਬਿਸ੍ਵ ਬੈਰਾਟ ਹੁਇ ਜਗਤੁ ਪ੍ਰਭਾਸਿਤ[੨੯]॥੯॥੨੦੦੭॥੪੩੨੬॥
ਅੰਗ ਅੰਗ ਪ੍ਰਤਿਅੰਗ[੩੦] ਤੁਹਾਰੇ ॥ ਬਸਤਿ ਲੋਕ ਸਭਿ ਪ੍ਰਜਾ ਸਾਰੇ ॥
ਬਟਨ ਤ ਨਿਗਮ[੩੧] ਯਾ ਬਿਧ ਹਾਰਿ ਦੇਵਾ ॥ ਨੇਤਿ ਨੇਤਿ ਭਾਖਤਿ ਬ੍ਰਹਮੇਵਾ[੩੨]॥੧੦॥੨੦੦੮॥੪੩੨੭॥

---

੧. ਤੇਜ ਦਾ ਸਮੁਦਾਯ ਅਤੇ ਕਲਯਾਣ ਰੂਪ ਪ੍ਰਤੀਤਿ ਹੁੰਦੇ ਹੋ। ੨-੩. ਹੇ ਸਾਰਿਆਂ ਵਿਚ ਸਾਬਤ ! ਸੁਖਾਂ ਦੇ ਖ਼ਜ਼ਾਨੇ !! ਸੁਆਮੀ !' (ਤੇਰੀ) ਜੀਭ ਵਿਚ ਜਲਦੇਵ ਵਸਦਾ ਹੈ। ੪. ਨੇਤ੍ਰਾਂ ਵਿਚ ਵਸਦੇ ਹਨ। ੫. ਸਾਰੀ ਦ੍ਰਿਸ਼ਟੀ। ੬. ਇਲਾਜ ਹੁੰਦੇ ਹਨ। ੭. ਕੰਨਾਂ ਵਿਚ ਦਿਗੱਜ ਵਸਦੇ ਹਨ। ੮. ਸਮੂਹ। ੯. ਇਕ ਲੋਕ ਦਾ ਨਾਮ ਹੈ। ੧੦. ਸਾਰੇ ਹੀ ਤੇਰੇ ਸਿਰ ਵਿਚ ਵਸਦੇ ਹਨ। ੧੧. ਸੁੰਦਰ। ੧੨. ਕੇਸਾਂ ਵਿਚ ਬੱਦਲ ਵਸਦਾ ਹੈ। ੧੩. ਪੇਟ ਵਿਚ ਸਮੁੰਦ੍ਰ। ੧੪. ਚੰਗੇ ਜ਼ੋਰਵਾਲਾ। ੧੫. ਹੇ ਮੁਰਾਰੀ ਤਿੰਨਾਂ ਲੋਕਾਂ ਨੂੰ (ਆਪ) ਹੀ ਧਾਰ ਰਹੇ ਹੋ। ੧੬-੧੭. ਹੇ ਜਗਤ ਪੂਜਯ ! (ਤੇਰੇ) ਬਲ ਵਾਂਗੂ ਬਹੁਤ ਭੀ ਸੁਮੇਰੂ ਪ੍ਰਬਤ ਹੁੰਆਂ ਦੀਆਂ ਹੱਡੀਆਂ ਵਿਚ ਵਸਦਾ ਹੈ। ੧੮. ਲਿੰਗ। ੧੯. ਬ੍ਰਹਮਾ। ੨੦. ਪੈਦਾ ਹੁੰਦੀ ਹੈ। ੨੧. ਗੁਦਾ। ੨੨ ਧਰਮ ਰਾਜ। ੨੩ ਘੋਰ ਪਾਪੀਆਂ ਨੂੰ ਡੰਡ ਦੇਂਦੇ ਹੋ। ੨੪-੨੫. ਲੱਕ ਤੋਂ ਹੇਠ, ਲੱਤਾਂ, ਗੋਡੇ, ਗਿੱਟੇ ਅਤੇ ਪੈਰਾਂ ਦੀਆਂ ਤਲੀਆਂ ਤੱਕ। ੨੬. ਇਹ (ਤੇਰੇ) ਲੱਕ ਤੋਂ ਹੇਠਲੇ ਸੱਤ ਅੰਗ ਹਨ। ੨੭. ਕਲਯਾਣ ਰੂਪ। ੨੮. ਮਨੁਖਾਂ ਨੂੰ ਪ੍ਰਸੰਨ ਕਰਨ ਵਾਲਾ ੨੯. ਸੰਸਾਰ ਦਾ ਰੂਪ ਹੋ ਕੇ (ਤੂੰਹੀ) ਸੰਸਾਰ ਮਲੂਮ ਹੁੰਦਾ ਹੈਂ। ੩੦. ਛੋਟੇ ਅੰਗ, ਉਂਗਲੀਆਂ ਆਦਿਕ। ੩੧. ਵੇਦ। ੩੨. ਇਸ ਤਰ੍ਹਾਂ ਬ੍ਰਹਮਾਂ, ਨਿਸਚਯ ਕਰਕੇ ਬ੍ਰਹਮ ਨੂੰ।

B ਪਾ:—ਸ੍ਰੋਤ੍ਰ।

Aਪਾ:—ਹੋਤੁਪਕਾਰਾ, ਵੀ ਹੈ।

ਚਾਰ ਬਰਨ ਤ੍ਰ ਤਨ ਤੇ ਪ੍ਰਗਟੇ ॥ ਬ੍ਰਹਮਨ ਮੁਖ, ਖਤ੍ਰੀ ਭੁਜ ਨਿਪਟੇ[1] ॥
ਉਰੂ-ਬੈਸੁ ਸੂਦ੍ਰ ਪਦ ਨਿਪਜੇ[2] ॥ ਜੀਵ ਚਰਾਚਰ ਤੋ ਤੇ ਉਪਜੇ ।੧੧। ੨੦੦੯॥੪੩੨੮॥
ਅਨੰਤ ਰੂਪ, ਨਾਮ, ਸਿਰ ਤੇਰਾ ॥ ਅਨੰਤ ਪਾਦ, ਹਸਤ[4] ਮੁਖ ਨੂਰਾ[5] ॥
ਅਨੰਤ ਕਲਾਕਰ ਵਰਤਹ ਸੁਾਮੀ ॥ ਸਰਬ ਕਲਾ ਪੂਰਨ ਪਰ-ਧਾਮੀ[6] ॥੧੨॥੨੦੧੦॥੪੩੨੯॥
[7]ਮਦਨ ਮਯੰਕ ਪ੍ਰਭਾ ਬਰ ਬਾਚਾ
ਸਤਜ-ਸੁਰੂਪ. ਸਨਾਤਨਿ, ਸਾਚਾ ॥
ਰਾਜੇਂਦ੍ਰ ਰਾਜਿਵ ਦ੍ਰਿਗ ਰਾਜਨ[8] ॥ ਰਮਾਕੰਤ[9]ਰੰਮਜ ਮਹਾਰਾਜਨ ॥੧੩॥੨੦੧੧॥੪੩੩੦॥
ਗੁਣਕਾਰੀ[10] ਉਪਕਾਰ ਕਰੰਤਾ ਗਰੁੜਾਸਨ, ਗੋਬਿੰਦ[11] ਭਗਵੰਤਾ
ਘਨ ਸਜਾਮ[12]ਘਟਿ ਘਟਿ ਪਰਿਪੂਰਨ ॥ ਗ੍ਰਿਜਾਨ-ਰੂਪ[A]ਬਿਗਜਾਨ-ਸੰਪੂਰਨ[13] ॥
॥੧੪॥੨੦੧੨॥੪੩੩੧॥

ਚਿੰਤਾਮਨਿ[14] ਚੇਤਨ, ਚਿਰਕਾਲਾ[15] ॥ ਚਿਰਜੀਵੀ, ਭੁਜ ਚਤੁਰ, ਗੁਪਾਲਾ[16]॥
ਛਿਮਾ ਸੀਲ ਸਾਗਰ[17]ਛਤ੍ਰਧਾਰੀ ॥ ਛਤ੍ਰੀ ਪਰਮ, ਸੂਰ ਅਸਿਧਾਰੀ[18] ॥੧੫॥੨੦੧੩।੪੩੩੨॥
ਜਗ-ਜੀਵਨ[19], ਜਗ-ਬੰਦ, ਜਨੇਸੁਰ ॥ ਜੀਵਨ-ਮੂਲ-ਜਗਤਿ[20]ਭਵਨੇਸੁਰ[21]
ਝੀਨ-ਦ੍ਰਿਸ੍ਰਿ[22] ਰੁਨਝੁਨ ਪਗ ਬਾਜਤਿ ॥ ਝਾਂਝ ਰਸਾਲ[23]ਮਹਾਂ-ਛਬਿ-ਛਾਜਤਿ[24] ॥
॥੧੬॥੨੦੧੪॥੪੩੩੩॥

ੲਤਨਨ ਕਉਨੇ ਬਸਿ ਤੁਮ ਆਵਹੁ ॥ ਅਪੁਨੀ ਇਛਜਾ ਤੇ ਦਰਸਾਵਹੁ
[25]ਟਹਿਲ-ਸੇਵ ਸੇਵਾ-ਬਸ-ਭਗਤਾ ॥ਟਾਰਤਿ ਨਿਜ ਦਾਸਨ ਕੇ ਅਪਦਾ ॥੧੭॥੨੦੧੫॥੪੩੩੪॥
ਠਕੁਰਾਈ[26]ਠਾਕੁਰ ਤੂ ਨਿਤ ਨਿਤ॥ ਠਾਂਢਿ ਕਰਤ ਪ੍ਰਜਾ ਬਸੁਧਾ ਮਿਤ[27]
ਡਾਨ ਡੰਡ ਤੇ ਪਰਿ ਅਪਰੰਪਰ[28]॥ ਡੰਡਵਤ ਮੋਰੀ ਤੁਹਿ ਧਰਨੀਧਰ ॥੧੮॥੨੦੧੬॥੪੩੩੫॥
ਣਾਨਾ[B] ਰਾਉ[29] ਜਗਤਿ ਕਰਤਾਰਾ[30] ॥ ਨਾਮਤ-ਸਭਿ-ਜਗ ਅਚਲ ਮੁਰਾਰਾ ॥

---

੧. ਅਤਜੰਤ ਸਮੂਹ । ੨.ਵੈਸ਼ (ਉਰੂ) ਪੱਟਾਂ ਤੋਂ । ੩. ਪੈਰਾਂ 'ਚੋਂ ਸੂਦ੍ਰ ਪੈਦਾ ਹੋਏ ਹਨ। ੪. ਹੱਥ । ੫.ਚਮਕਦਾਰ ਮੁੱਖ । ੬. ਦੂਰ ਘਰ ਵਾਲਾ । ੭. ਕਾਮ ਅਤੇ ਚੰਦ ਵਾਂਗੂ ਉੱਤਮ ਸ਼ੋਭਾ ਕਹੀ ਹੈ। ੮. ਰਾਜਿਆਂ ਮਹਾਰਾਜਾ ਅਤੇ ਕਮਲ ਵਾਂਗੂ ਨੇਤ੍ਰਾਂ ਵਾਲਾ । ੯. ਮਾਯਾ ਦਾ ਪਤਿ । ੧੦. ਗੁਣਾਂ ਨੂੰ (ਪੈਦਾ) ਕਰਨ ਵਾਲਾ । ੧੧. ਵੇਦਾਂ ਤੋਂ ਜਾਹਰ । ੧੨. ਬਹੁਤ ਕਾਲਾ, ਹੋਣ ਵਾਲਾ । ੧੩. ਵਿਸ਼ੇਸ਼ ਗਿਆਨ ਵਿਚ ਪੂਰਾ ੧੪. ਰੋਗਾਂ ਨੂੰ ਨਾਸ ਕਰਨ ਵਾਲਾ । ੧੫. ਆਦੀ । ੧੬. ਧਰਤੀ ਦਾ ਪਾਲਕ। ੧੭. ਮਿਹਰ ਅਤੇ ਯਤ ਦਾ ਸਮੁੰਦ੍ਰ । ੧੮. ਤਲਵਾਰ ਧਾਰਨ ਵਾਲਾ। ੧੯. ਸੰਸਾਰ ਦੀ ਜ਼ਿੰਦਗੀ। ੨੦. ਸੰਸਾਰ ਦੇ ਜੀਵਾਂ ਦੀ ਆਦਿ। ੨੧. ਸੰਸਾਰ ਦਾ ਮਾਲਿਕ । ੨੨. ਬਰੀਕ ਨਿਗ੍ਹਾ ਵਾਲਾ ਗੂਹੜ ਕਰਮਾਂ ਦਾ ਗਜਾਤਾ । ੨੩. ਸੁੰਦ੍ਰ । ੨੪. ਬਹੁਤ ਸੋਭਾ ਵਾਲਾ ਵਿਰਾਜਦਾ ਹੈ। ੨੫. ਟਹਿਲ ਕਰਨ ਵਾਲਿਆਂ ਦੀ ਸੇਵਾ ਕਰਨ ਵਾਲਾ ਅਤੇ ਭਗਤਾਂ ਦੀ ਸੇਵਾ ਦੇ ਅਧੀਨ (ਚੱਲਣ ਵਾਲਾ। ੨੬. ਪਾਤਸ਼ਾਹੀ। ੨੭. ਧਰਤੀ ਦੀ ਅਮਿਤ ਪੂਜਾ ਨੂੰ ਠੰਢਿਆਂ ਕਰਨ ਵਾਲਾ । ੨੮. ਦਰ ਤੋਂ ਦੂਰ । ੨੯. ਰਾਣੇ ਰਾਵਾਂ ਰੂਪ । ੩੦. ਕਰਨ । ਵਾਲਾ।

A ਪਾ:—ਅਜਾਨ-ਰੂਪ, ਭੀ ਹੈ।

B ਪਾ:—ਰਾਨਾ ।

ਤਾਤ[1]ਮਾਤ ਤੂ ਗੋਤ੍ਰਨ ਗਾਥਾ ॥ ਤਾਰਨ-ਤਰਨ, ਪਾਵਨ, ਸ੍ਰੀ-ਨਾਥਾ ॥੧੯॥੨੦੧੭॥੪੩੩੬॥
ਥਾਨ ਥਨੰਤਰਿ ਥਾਨ ਸੁਹਾਵਾ[2] ॥ ਪਾਵਤਿ ਥਾਇ ਸੇਵ-ਜੋ ਭਾਵਾ
ਦਾਤਾ, ਦਯਾਵੰਤ, ਦਯਾਲਾ ॥ ਦੀਨਬੰਧੁ[3] ਅਸੁਰਨ ਉਰ-ਸਾਲਾ[4] ॥੨੦॥੨੦੧੮॥੪੩੩੭॥
ਧਰਨੀਧਰ, ਧਨੰਤਰਿ-ਅਉਤਾਰਾ[5] ਆਯੁਰਬੇਦ ਕਉ ਕਰਜੋ ਪ੍ਰਚਾਰਾ ॥
ਨਾਯਕ[6]ਨਿਰੰਕਾਰ[7]ਨਰਕ-ਨਾਸਨ॥ਨਾਰਾਜਨ[8]ਨਿਰਜੁਰ[9]ਅਘ-ਨਾਸਨ[10]॥੨੧॥੨੦੧੯॥੪੩੩੮॥
ਪਰਮੇਸ੍ਵਰ, ਪਾਵਨ, ਪ੍ਰਤਿਪਾਲਨ[11] ॥ ਪਤਿਤ ਤਰਨ-ਤੁਮ-ਅਧਮ-ਉਧਾਰਨ[12] ॥
ਫਲ ਦਾਤਾ,ਸਫਲ ਤੂ ਦਰਸਨ ॥ ਫਤਿਹ ਰੂਪ ਫੈਲਜੋ ਉਦਕਰਸਨ[13]॥੨੨॥੨੦੨੦॥੪੩੩੯॥
ਬਿਸਨੁ[14]ਬਜਾਪੀ,ਬਲਭ-ਭਗਤਾ[15] ॥ ਬਈਕੁੰਠ-ਨਾਥ,ਬਜਾਪਕ,ਮਹਿ-ਭਰਤਾ[16]॥
ਮੁਕੰਦ[17]ਮਨੋਹਰ,ਲਖਮੀ-ਕੰਤਾ ਮਹਾਜੋਧ,ਮਾਯਾ-ਪਰਚੰਤਾ[18]A॥੨੩॥੨੦੨੧॥੪੩੪੦॥
ਜਗਨ੍ਨਾਥ, ਜਗਦੀਸ, ਜਗਦ-ਗੁਰੁ ਜਾਜੁਲ ਤੇਜ ਜਗਾਮਗਤ ਪ੍ਰਭਾਕਰ[19] ॥
ਰਾਮੱਯਾ[20]ਰਮਜੋ[21]ਸਭਿ ਘਟ[22]ਮਹਿ ॥ ਰਾਮ ਰਮਾਪਤਿ ਪੂਰਨ ਜਹ ਤਹ ॥੨੪॥੨੦੨੨॥੪੩੪੧॥
ਲਖਮੀਵਰ ਲੱਛਣ-ਸੰਜੁਗਤੰ[23] ਖਟ-ਭਗ-ਸਪੰਨ[24] ਭੋਗ ਸਭਿ ਭੁਗਤੰ[25] ॥
ਵਾਸੁਦੇਵ[26]ਵੈਰੀ ਖਲ[27]ਨਾਸਨ ॥ ਵਸਤ-ਸੰਤ-ਰਸਨਾ,ਮ੍ਰਿਦ-ਹਾਸਨ[28]॥੨੫॥੨੦੨੩॥੪੩੪੨॥
ਸਜਾਮਘਨੰ[29], ਸੁਕਲਾਂਬਰ-ਧਾਰੀ[30] ॥ ਖਿਮਾਵੰਤ[31] ਖੇਮਸ[32] ਬਨਵਾਰੀ[33] ॥
ਸਹਨਸ਼ੀਲ[34]ਸੁਭ ਦਰਸ,ਸਲਾਮਤਿ[35]॥ ਪੁਨਜਰੂਪ[36] ਪਰਿਪੂਰਨ ਕ੍ਰਾਮਤਿ[37]॥੨੬॥੨੦੨੪॥੪੩੪੩॥
ਹਰਨ-ਭਰਨ-ਭਰਤਾ[38] ਭ੍ਰਮ-ਜਾਰਨ ॥ ਕਲਮਲ ਹਰਤ ਨਾਮ ਤੂ ਧਾਰਨ[39] ॥
ਖ਼ਤਾ-ਬਖ਼ਸ਼ਿੰਦ[40] ਖ਼ੂਬ ਸੁਬਹਾਨਾ ॥ ਖ਼ੂਨ-ਮਾਫਿ-ਕਰਤਾ, ਭਗਵਾਨਾ ॥੨੭॥੨੦੨੫॥੪੩੪੪॥

---

੧. ਪਿਤਾ। ੨. ਥਾਂ ਅਤੇ ਜੀਵਾਂ ਰੂਪ ਥਾਵਾਂ ਵਿਚ ਸੋਭਨੀਕ । ੩. ਗ਼ਰੀਬਾਂ ਦਾ ਮਿਤ੍ਰ। ੪. ਦੈਂਤਾਂ ਦੀ ਛਾਤੀ ਨੂੰ ਸੱਲਜ ਕਰਨ ਵਾਲਾ । ੫. ਧਨੰਤਰਿ (ਵੈਦ) ਦਾ ਅੰਤਾਰ ਰੂਪ ਹੋ ਕੇ । ੬. ਸੁਆਮੀ। ੭. ਆਕਾਰ ਬਿਨ। ੮. ਜਲ ਵਿਚ ਘਰ ਵਾਲਾ । ੯. ਤਾਪ ਬਿਨ। ੧੦. ਪਾਪਾਂ ਨੂੰ ਨਾਸ਼ ਕਰਨ ਵਾਲਾ । ੧੧. ਪ੍ਰਤਿਪਾਲਣ ਵਾਲਾ। ੧੨. ਡਿਗਿਆਂ ਨੂੰ ਉਠੋਣ ਵਾਲੇ ਤਸੀਂ ਨੀਚਾਂ ਨੂੰ ਉਧਾਰਨ ਵਾਲਾ । ੧੩. ਪੈਦਾਜਸ਼ ਵਿਚ ਜਿੱਤ ਰੂਪ ਹੋ ਕੇ ਵਜਾਪਿਆ ਹੋਇਆ । ੧੪. ਬਹੁਤ ਸੂਛਮ । ੧੫. ਭਗਤਾਂ ਦਾ ਪਿਆਰਾ । ੧੬. ਧਰਤੀ ਦਾ ਮਾਲਿਕ। ਤੇਜ ਪ੍ਰਕਾਸ਼ਦਾ ਹੈ।
੧੭. ਮੁਕਤੀ ਦਾਤਾ । ੧੮. ਮਾਯਾ ਨੂੰ ਪ੍ਰਚੌਣ ਵਾਲਾ। ੧੯. ਸੂਰਜ ਵਾਂਗੂ ਜਗਮਗ (ਜਗਮਗ) ਕਰਦਾ ਤੇਜ ਪ੍ਰਕਾਸ਼ਦਾ ਹੈ। ੨੫. ਸਾਰੇ
੨੦. ਮਾਯਾ ਪਤਿ । ੨੧. ਵਜਾਪਕ । ੨੨. ਸ਼ਰੀਰ, ਦਿਲ ੨੩. ਚਿਨ੍ਹਾਂ ਸਮੇਤ। ੨੪, ਛੇ ਗੁਣਾਂ ਸਹਿਤ। ੨੫. ਸਾਰੇ ਪਦਾਰਥਾਂ ਨੂੰ ਭੋਗਣ ਵਾਲਾ । ੨੬. ਸੰਸਾਰ ਦਾ ਪੂਜਨ। ੨੭. ਨਿਸਜਜ । ੨੮. ਕੋਮਲ ਹਾਸੇ ਵਾਲਾ । ੨੯. ਇਕ ਰਸ ਕਾਲਾ। ੩੦. ਸਫੇਦ ਵਸਤ੍ਰਾਂ ਨੂੰ ਧਾਰਨ ਵਾਲਾ । ੩੧. ਮਿਹਰਬਾਨ । ੩੨. ਕਲਜਾਣ ਰੂਪ। ੩੩. ਜਲ ਵਾਲਾ।
੩੪. ਸਹਨ ਦੇ ਸੁਭਾਉ ਵਾਲਾ। ੩੫. ਨਿਤਜ ਰਹਿਣ ਵਾਲਾ। ੩੬. ਪਵਿਤ੍ਰ ਸਰੂਪ । ੩੭. ਕਰਾਮਾਤਾਂ ਵਿਚ ਨਿਪਣ। ੩੮. ਮਾਰਨ ਅਤੇ ਪਾਲਣ ਦਾ ਮਾਲਿਕ । ੩੯. ਤੇਰੇ ਨਾਮ ਨੂੰ ਧਾਰਨ ਨਾਲ ਪਾਪ ਨਾਸ ਹੁੰਦੇ ਹਨ। ੪੦. ਭੁੱਲਾਂ ਨੂੰ ਬਖ਼ਸ਼ਣ, ਚੰਗਾ ਅਸਚਰਜ।
A ਪਾ:—ਪ੍ਰਚੰਡਾ, ਵੀ ਹੈ।

ਕਮਲ ਨਯਨ, ਕੇਸੋ[1], ਕਮਲਾਸਨ[2] ॥ ਕਾਲ-ਰਹਿਤ[3], ਕਰਤਾ-ਸੁਖ-ਰਾਸਨ[4] ॥
ਆਦਿ ਪੁਰਖੁ,ਅਬਗਤਿ[5]ਅਬਿਨਾਸੀ ॥ ਤੀਨ-ਕਾਲ ਆਤਮ ਪ੍ਰਕਾਸੀ[6]॥੨੮॥੨੦੨੬॥੪੩੪੫॥
ਤ੍ਰਿਕਤਿ-ਤੇ'ਜੇ ਨ ਤੁਮਹਿ ਅਰਾਧਤਿ ॥ ਉਸਤਤਿ ਕਰਤੁ ਉਤਮ ਪਦ-ਸਾਧਤਿ[8]॥
ਯਾ ਬਿਧਿ ਜੇ ਜਨ ਤੁਮਹਿ ਸੇਵਤਿ ॥ ਆਪਾ ਖੋਇ ਨਿਤ ਪ੍ਰਤਿ ਤੁਮ ਸੇਵਤਿ[9]॥੨੯॥੨੦੨੭॥੪੩੪੬॥
ਸਰਬਲੋਹ[10] ਸੰਤਨ ਸੁਖ-ਦਾਯਕ ॥ ਮਹਿਮਾ ਅਗਮ-ਅਗਾਧਿ,ਸਭਿ-ਲਾਯਕ
ਕਉਨ ਕਥੈ ਮਹਿਮਾ ਗੁਨ-ਸਾਗਰ ? ਅਤਿ ਬਿਅੰਤ ਠਾਕੁਰ ਰਤਨਾਗਰ[11] ॥੧॥
ਦਾਸ'ਗੋਬਿੰਦ' ਫਤਿਹ ਸਰਬਲੋਹ ॥ ਪਰੈ ਸਰਨ ਕੀਜੈ ਪ੍ਰਭੁ ! ਛੋਹਿ[12]॥੧॥ਰਹਾਉ॥
॥੩੦॥੨੦੨੮॥੪੩੪੭॥

ਇਤਿ ਸ੍ਰੀ ਸਰਬਲੋਹ ਕਵਚ ਚਤੁਰਬਿੰਸ ਅਵਤਾਰ ਬੈਰਾਟ ਸਤੋਤ੍ਰ ਸੁਭੰ ਸੁਭ-ਮਸਤ ॥੧॥*

ਅਥ ਕਥਾ ਪ੍ਰਸੰਗ ਪ੍ਰਬੰਧ[13]A ਕਥਤੇ ਸਲੋਕ[B] ॥
ਆਦਿ ਪ੍ਰਸੰਗ ਸਪਤਸੱਯ[14]ਕਾ ਕਹੀ ॥ ਦੁਰਗਾ ਚਰਿਤ੍ਰ ਪਾਵਨ-ਸਰਬ ਮਹੀ[15]।
ਮਧੁ-ਕੈਟਭ ਕੋ ਯੁਧ ਜਿਮ ਭਯੋ ਪੰਚ ਸਹੰਸ੍ਰ ਸੰਬਤਸਰ ਠਯੋ[16]॥੧॥੨੦੨੯॥੪੩੪੮॥

ਬਿਸਨੁਪਦ ਸ਼ੰਕਰ ਦੇਵ ਮਹਾਤਮੀ ॥
ਗਦਾ ਧਰਮ ਸਮਰ-ਬਿਜਯ ਤਿਸ ਕੀਨਾ[17] ॥ ਕਮਲਜ ਤ੍ਰਾਣੁ ਕੀਨ[18] ਸੁਖ ਦੀਨਾ ॥
ਪੁਨਿ ਮਹਿਖਾਸੁਰ ਸੈਨ ਸੰਗ੍ਰਾਮਾ ॥ ਭਯੋ ਘੋਰ ਦਾਰੁਣ ਘਮਸਾਨਾ[19] ॥੧C॥
ਮਹਿਖਾਸੁਰ ਕੋ ਬਧ[20]ਮਾ[21]ਕੀਨਾ ॥ ਸੁਰ ਸੁਰੇਸ[22]ਕਹ[23]ਬਹੁ ਸੁਖ ਦੀਨਾ ॥੧॥ਰਹਾਉ॥
॥੨॥੨੦੩੦॥੪੩੪੯॥

---

੧. ਕੇਸ਼ਾਂ ਵਾਲਾ। ੨. ਬ੍ਰਹਮਾ ਰੂਪ, ਲੱਛਮੀ ਸਮੇਤ। ੩. ਮੌਤ ਬਿਨ। ੪. ਸਮੂਹ ਸੁਖਾਂ ਨੂੰ ਕਰਨ ਵਾਲਾ। ੫. ਵਜਕਤਿ ਬਿਨਾਂ। ੬. ਤਿੰਨਾਂ ਹੀ ਸਮਿਆਂ ਵਿਚ ਆਤਮਾਂ ਨੂੰ ਪ੍ਰਕਾਸ਼ ਦੇਣ ਵਾਲਾ। ੭. ਉਹ ਝੂਰਦੇ ਹਨ। ੮. ਉੱਚੇ ਦਰਜੇ ਪ੍ਰਾਪਤ ਕਰਦੇ ਹਨ। ੯. ਹੋਮੈਂ ਗੁਆ ਕੇ ਤੈਨੂੰ ਸਦਾ ਹੀ ਜਾਣਦੇ ਹਨ। ੧੦ ਸਾਰਾ ਜਗਤ ਰੂਪ। ੧੧. ਰਤਨਾ ਦੀ ਖਾਣਿ ਪਾਤਸ਼ਾਹ। ੧੨. ਮਿਹਰ। ੧੩. ਗ੍ਰੰਥ ਦਾ। ੧੪. ਸਤ ਸੌ ਸਲੋਕ, ਮਾਰਕੰਡੇ ਪੁਰਾਣ ਵਿਚੋਂ ਜੋ ਦੁਰਗਾ ਦੀ ਕਥਾ ਦਾ ਕਹਿਆ ਹੋਇਆ ਹੈ। ੧੫. ਸਾਰੀ ਧਰਤੀ ਤੇ ਪਵਿਤ੍ਰ ਹੈ। ੧੬. ਪੰਜ ਹਜ਼ਾਰ ਵਰ੍ਹਿਆਂ ਤਕ (ਵਿਸ਼ਨੂੰ ਦੇ ਹਯਗ੍ਰੀਵ ਅਵਤਾਰ ਨੇ) ਕੀਤਾ। ੧੭. ਗਦਾ ਧਰਮ (ਵਾਲੇ ਹਯਗ੍ਰੀਵ ਨੇ) ਉਸ ਜੰਗ ਨੂੰ ਜਿੱਤਣ ਕੀਤਾ। ੧੮. ਬ੍ਰਹਮਾਂ ਦੀ ਰਖਿਆ ਕੀਤੀ। ੧੯. ਯੁੱਧ। ੨੦. ਮਾਰਨ। ੨੧. ਮਾਤਾ ਨੇ। ੨੨. ਇੰਦ੍ਰ। ੨੩. ਨੂੰ।

A ਪਾ:—ਪ੍ਰਤਿਬੰਧ। B ਪਾ:—ਇਸ ਲੋਕ।

C ਕਈਆਂ ਬੀੜਾਂ ਵਿਚ ਇਕਾਂਕ ਅਤੇ ॥੧॥ਰਹਾਉ॥ ਪਾਠ ਨਹੀਂ ਹੈ। ਵੇਖੋ ਬੀੜ—ਸ੍ਰੀ ਨਾਨਕਿਆਣਾ ਸਾਹਿਬ ਸੰਗਰੂਰ।

(ੳ) ਦੇਵ ਮਹਾਤਮੀ—ਦੇਵ ਗੰਧਾਰੀ। ਕਰਣਾਟ ਦੇ ਚਿਤ੍ਰਾਂਬਰੀ ਠਾਟ ਦਾ ਔੜਵ ਰਾਗ ਹੈ। ਇਸ ਵਿਚ ਧੈਵਤ ਤੇ ਨਿਸ਼ਾਦ ਵਰਜਿਤ ਹਨ। ਆਰੋਹੀ—ਸ ਗ ਰ ਮ ਪ ਸ। ਅਵਰੋਹੀ—ਸ ਪ ਮ ਗ ਰ ਸ।

ਦੇਵ ਮੁਖੀ ਅਮਲ ਪਦੀ ॥
ਬਹੁਰੋ ਦੂਤ ਸੰਭੁ ਪੈ ਕਹਯੋ[1] ਸੁਰ ਕੰਨਯਾ ਇਸਤ੍ਰੀ ਰਤਨ ਲਹਯੋ[2] ॥
ਪਠੈ 'ਧੂਮਰ-ਲੋਚਨ' ਦਲ ਦੇ ਕੈ ॥ ਲਯਾਵਹੁ ਪਕੜ ਬਧੂ[3] ਜੁਧ ਕੈ ਕੈ ॥੩॥੨੦੩੧॥੪੩੫੦॥
ਕੌਸ ਮੁਖੀ ॥ ਨਿਧਨ ਕਰਯੋ ਰਾਛਸ ਕੋ ਮਾਤਾ ॥ ਪਠਏ ਚੰਡ-ਮੁੰਡ ਦ੍ਵੈ ਭ੍ਰਾਤਾ ॥
ਤਾਂਕਹੁ ਹਤਯੋ ਸ੍ਰੀ-ਜਗਦੰਬੈ ॥ ਰਕਤਬੀਰਜ ਪੁਨ ਚਢਯੋ ਅਬਿਲੰਬੈ[5] ॥੪॥੨੦੩੨॥੪੩੫੧॥
ਚੰਡ ਕਰਮਾ[A] ॥ ਤਾਹਿ ਸੰਘਾਰ[6] ਸੰਖ ਧੁਨਿ ਭਯੋ ॥ ਦੇਵ ਸਕਲ 'ਜਯ ਜਯ' ਬਚ ਕਹਯੋ ॥
ਦੇਵ ਧਰਮਾ[B] ॥ ਨਿਸੁੰਭ[7] ਸਮਰ ਮੰਡਯੋ ਦਲ ਲੈ ਕੈ ॥ ਕੀਨ ਸੰਘਾਰ,ਪ੍ਰਤਨਾ-ਜੁਤ-ਛੈ ਕੈ[8] ॥
॥੫C॥੨੦੩੩॥੪੩੫੨॥
ਦੇਵ ਮਹਾਤਮ ॥ ਸੁੰਭ ਪ੍ਰਚਾਰ ਜੁੱਧ ਅਤਿ ਕਰਯੋ[9] ॥ ਦਾਰੁਣ ਜੁੱਧ ਕਰ ਤਾਹਿ ਸੰਘਰਯੋ
॥ ਸਕ੍ਰਾਦਿ ਸਤੁਤਿ ਨਾਰਾਯਣੀ ਪਾਠਾ[10] ॥ ਸੁਰਥ-ਸਮਾਧਿ-ਕੋ[11] ਉੱਤਮ ਗਾਥਾ ॥੬॥੨੦੩੪॥੪੩੫੩॥

੧. ਫਿਰ ਸੁੰਭ (ਦੈਂਤ) ਪਾਸ ਸੇਵਕ ਨੇ ਕਿਹਾ ਕਿ। ੨. ਦੇਵਤਿਆਂ (ਦਿਕ) ਕੰਨਯਾ (ਇਸਤ੍ਰੀਰਤਨ) ਅਤਯੰਤ ਸੁੰਦ੍ਰ ਇਸਤ੍ਰੀ ਮੈਂ ਵੇਖੀ ਹੈ। ੩. ਦੇਵ ਇਸਤ੍ਰੀ। ੪. ਸ੍ਰੀ ਜਗਤਮਾਤਾ ਨੇ। ੫. ਤੁਰਤ। ੬. ਮਾਰ ਕੇ। ੭. ਇਕ ਦੈਂਤ ਦਾ ਨਾਮ ਹੈ। ੮. ਸਮੇਤ ਫੌਜ ਦੇ ਨਾਸ ਕਰ ਕੇ (ਉਸਦਾ ਵੀ) ਨਾਸ ਕੀਤਾ। ੯. (ਫਿਰ) 'ਸੁੰਭ' ਨੇ ਵੰਗਾਰ ਕੇ (ਦੁਰਗਾ ਨਾਲ) ਬਹੁਤ ਯੁਧ ਕੀਤਾ। ੧੦. ਇੰਦ੍ਰ ਆਦਿਕਾਂ ਦੀ ਉਸਤਤਿ ਅਤੇ ਦੁਰਗਾ ਦਾ ਪਾਠ। ੧੧. ਸੁਰਥ (ਮੁਨੀ) ਦੀ ਸਮਾਧਿ ਦੀ।

(ੳ) ਦੇਵ ਮੁਖੀ ਅਮਲ ਪਦੀ—ਦੇਵ ਕੁਸੁਮਾਵਲੀ। ਕਰਣਾਟ ਦੇ ਨੀਤਿਮਤੀ ਠਾਟ ਦਾ ਔੜਵ ਸ਼ਾੜਵ ਰਾਗ ਹੈ। ਇਸ ਦੀ ਆਰੋਹੀ ਵਿਚ ਧੈਵਤ ਤੇ ਨਿਸ਼ਾਦ ਅਤੇ ਅਵਰੋਹੀ ਵਿਚ ਧੈਵਤ ਵਰਜਿਤ ਹਨ।

ਆਰੋਹੀ—ਸ ਰ ਮ ਗ ਮ ਪ ਸ। ਅਵਰੋਹੀ—ਸ ਨ ਪ ਮ ਗ ਰ ਸ।

(ਅ) ਕੰਜ ਮੁਖੀ—ਕਮਲ ਰੰਜਨੀ। ਬਿਲਾਵਲ ਠਾਟ ਦਾ ਔੜਵ ਸ਼ਾੜਵ ਰਾਗ ਹੈ। ਇਸ ਦੀ ਆਰੋਹੀ ਵਿਚ ਰਿਸ਼ਭ ਤੇ ਮਧਯਮ ਅਤੇ ਅਵਰੋਹੀ ਵਿਚ ਰਿਸ਼ਭ ਵਰਜਿਤ ਹਨ। ਨਿਸ਼ਾਦ ਦੋਵੇਂ ਲਗਦੇ ਹਨ। ਵਾਦੀ ਧੈਵਤ, ਸੰਵਾਦੀ ਗਾਂਧਾਰ ਹੈ. ਪ੍ਰਾਤਹ ਕਾਲ ਗਾਈਦਾ ਹੈ। ਆਰੋਹੀ—ਸ ਗ ਪ ਧ ਨ ਸ। ਅਵਰੋਹੀ—ਸ ਨ ਧ ਨਾ ਪ ਮ ਗ ਸ।

ਦੋਹਾ ॥ ਚੜਤ ਰਿਸ਼ਵ ਮਧਯਮ ਵਰਜਿ, ਅਵਰੋਹਨ 'ਰੇ' ਨਾਹਿੰ ॥
ਦੋਨਹੁੰ 'ਨੀ' ਸੰਵਾਦਿ 'ਧ ਗ', ਕਮਲ-ਰੰਜਨੀ ਮਾਹਿੰ ॥ (ਰਾਗ ਕੋਸ਼)

(ੲ) ਚੰਡ ਕਰਮਾ—ਚਾਮੁੰਡੀ। ਕਰਣਾਟ ਦੇ ਲਤਾਂਗੀ ਠਾਟ ਦਾ ਸੰਪੂਰਣ ਰਾਗ।

ਆਰੋਹੀ—ਸ ਗ ਰ ਮ ਪ ਨ ਧ ਸ। ਅਵਰੋਹੀ—ਸ ਧ ਨ ਪ ਮ ਗ ਰ ਸ।

(ਸ) ਦੇਵ ਧਰਮਾ—ਦੇਵਾ ਭਰਣ। ਕਰਣਾਟ ਦੇ ਧਵਲਾਂਬਰੀ ਠਾਟ ਦਾ ਸ਼ਾੜਵ ਸੰਪੂਰਣ ਰਾਗ। ਇਸ ਦੀ ਆਰੋਹੀ ਵਿਚ ਪੰਚਮ ਵਰਜਿਤ ਹੈ। ਆਰੋਹੀ—ਸ ਗ ਰ ਗ ਮ ਧ ਨ ਸ। ਅਵਰੋਹੀ—ਸ ਨ ਧ ਨ ਪ ਮ ਗ ਰ ਸ।

(ਹ) ਦੇਵ ਮਹਾਤਮ—ਦੇਵ ਗਿਰਿ। ਧਵਲਾਂਬਰੀ ਥਾਟ ਦਾ ਔੜਵ ਸੰਪੂਰਣ ਰਾਗ ਹੈ। ਇਸ ਦੀ ਆਰੋਹੀ ਵਿਚ ਗਾਂਧਾਰ ਤੇ ਨਿਸ਼ਾਦ ਵਰਜਿਤ ਹਨ। ਆਰੋਹੀ—ਸ ਰ ਮ ਪ ਧ ਸ। ਅਵਰੋਹੀ—ਸ ਨ ਧ ਪ ਮ ਗ ਰ ਗ ਸ।

A ਪਾਠਾਂਤ੍ਰ—ਚੰਡ ਕਰਮ, ਵੀ ਹੈ। ਸਮਾਧਾਂ ਵਾਲੀ ਬੀੜ ਵਿਚ ਬਹੁਤ ਥਾਈਂ 'ਸੰਕਰ' ਪਾਠ ਹੋਰ ਵੀ ਲਿਖਯਾ ਹੋਇਆ ਹੈ ਅਤੇ ਏਥੋਂ ਦੀ ਸੁਰਖੀ 'ਸੰਕ੍ਰ ਚੰਡ ਕਰਵਾ ਸੁ' ਹੈ। B ਪਾ:—ਦੇਵ ਧਰਮ। ... ਕਹਯੋ ॥੧॥ ਦੇਵ ਧਰਮਾ..., ਲਿਖਯਾ ਹੋਇਆ ਹੈ।

C ਅਕ ਪੰਜ ਦੀ ਪਉੜੀ ਵਿਚ ਸਮਾਧਾਂ ਵਾਲੀ " ਬੀੜ ... ਕਹਯੋ ॥੧॥ ਦੇਵ ਧਰਮਾ..., ਸ੍ਰੀ ਨਾਨਕਿਆਣੇ ਵਾਲੀ ਬੀੜ ਦਾ ਪਤਾ ਇਕ ਬੀੜ ਵਿਚ ਇਹ ਦੋ ਦੋ ਤੁਕਾਂ ਦੀਆਂ ਵੀ ਪਉੜੀਆਂ ਮੰਨੀਆਂ ਹਨ। ਰੂਪ ਸਾਂਝੀ ਬੀੜ ਨਾਲ ਹੀ ਮਿਲਦਾ ਹੈ।

ਸੁਭ ਗੁਣੀ ॥ ਫਲ ਅਸਤੁਤਿ ਤੈ੍ ਦਸ ਅਧਜਾਯ[1] ॥ ਸਪਤਸਜਾ ਕੋ ਕਹਜੋ ਪ੍ਰਭਾਯ[2] ॥
ਸੇਸ ਕਥਾ ਚਤੁਰਬਿੰਸ ਅਉਤਾਰਾ. ਜੇ ਜੇA ਬਿਧਿ ਵਪੁ ਧਰੇ ਮੁਰਾਰਾ
॥੭॥੨੦੩੫॥੪੩੫੪॥

ਸਤ ਗੁਣੀ ॥ ਜੇ ਜੇ ਪਰਾਕ੍ਰਮ[3] ਹਰਿ ਕੀਨਾ ॥ ਯੁੱਧੁ ਪਖਜਾਨ ਸ੍ਰੀ ਹਰਿ ਪ੍ਰਬੀਨਾ ॥
[5]ਦ੍ਵਾਦਸਿ ਸਤ B ਸਲੋਕ ਪ੍ਰਬੰਧਾ ਕਹੇ ਜਥਾ ਮਤਿ[6] ਚੌਪਈ, ਛੰਦਾ
॥੮॥੨੦੩੬॥੪੩੫੫॥

ਹਰਿ ਜਨੀ ॥ [7]ਸਰਬਲੋਹ ਬੈਰਾਟ ਮਹਾਪ੍ਰਭੁ ਜੁਗ ਜੁਗ ਧਾਰਤਿ ਭਏ ਤਨੰ ਸੁਭ ॥
[8]ਸੁਰ, ਛਿਤ, ਧੇਨੁ, ਸੰਤ ਹਿਤੁ ਕਰੀC ॥ ਲੇਤ ਅਉਤਾਰ ਜਗਤਿ ਮਹਿ ਹਰੀ ॥
॥੯॥੨੦੩੭॥੪੩੫੬॥

ਅਮਰ ਜੂਨੀ ॥ [9]ਪੰਚ ਸਹੰਸ੍ਰ ਸਲੋਕ ਯਾ ਗ੍ਰੰਥਾ ॥ [10]ਇਕ ਤਿਸ ਕੋ ਮੰਗਲਾ ਚਰਣ ਪੰਥਾD ॥
ਸਾਤਸੈ ਸਲੋਕ ਦੇਵੀ ਮਹਾਤਮ ਦ੍ਵਾਦਸਿ[11] ਚਤੁਰ ਬਿਸਿ ਅਵਤਾਰਨE ॥
॥੧੦॥੨੦੩੮॥੪੩੫੭॥

---

੧-੨. ਉਸਤਤਿ ਦਾ ਫਲ ਰੂਪ ਤੇਰਾਂ ਅਧਜਾਯ ਸਤਸਈ ਦੇ ਭਲੀ ਪ੍ਰਕਾਰ ਪ੍ਰੇਮ ਨਾਲ ਕਹੇ ਹਨ। ੩. ਤਾਕਤ ਵਾਲੇ, ਕੌਤਕ। ੪. ਜੰਗ ਦਾ ਪ੍ਰਸੰਗ। ੫. (ਇਸ) ਗ੍ਰੰਥ ਦੇ (ਸੰਸਕ੍ਰਿਤ ਵਿਚ) ਬਾਰਾਂ ਸੌ ਸਲੋਕ ਹਨ। ੬. ਜਿਸ ਤਰ੍ਹਾਂ ਦੀ (ਮੇਰੀ) ਬੁਧਿ ਹੈ। ੭. ਸਾਰਾ ਸੰਸਾਰ ਰੂਪ ਬ੍ਰਹਮੰਡ ਬਹੁਤ ਪ੍ਰਕਾਸ਼ਵਾਨ। ੮. ਦੇਵਤੇ, ਧਰਤੀ ਗਊ ਅਤੇ ਸੰਤਾਂ ਦਾ ਪਿਆਰ ਕਰ ਕੇ। ੯. ਇਸ ਗ੍ਰੰਥ ਦਾ (ਸੰਸਕ੍ਰਿਤ ਵਿਚ) ਪੰਜ ਹਜ਼ਾਰ ਸਲੋਕ ਹੈ। ੧੦. ਉਸ (ਗ੍ਰੰਥ) ਦਾ ਵੀ ਇਕ (ਇਸ) ਮੰਗਲਾਚਰਨ (ਸਰਬਲੋਹ ਗ੍ਰੰਥ) ਮਾਰਗ (ਪ੍ਰਸੰਗ) ਹੈ। ੧੧. ਬਾਰਾਂ ਸੌ ਸਲੋਕ।

A ਪਾ:—ਯੇ ਯੇ। B ਪਾ:—ਇਸ ਲੋਕ।

C ਪਾ:—ਹਿਤੁ ਹਰੀ। D ਪਾ:—ਇੱਕ ਤਿਸ ਮੈ ਮੰਗਲਾਚਰਣ ਕੋ ਪੰਥਾ।

E ਪਾ:—ਦ੍ਵਾਦਸਿ ਸਤ ਚਤੁਰਬਿੰਸ ਅਉਤਾਰਨ, ਵੀ ਹੈ।

(ੳ) ਸੁਭ ਗੁਣੀ—ਸੁਗੁਣ ਭੂਸ਼ਣੀ ਰਾਗ ਦਾ ਪਿਛੇ ਵਰਣਨ ਕਰ ਆਏ

(ਅ) ਸਤਗੁਣੀ—ਸਤਜਵਤੀ। ਕਰਣਾਟ ਦੇ ਸੁਚਰਿਤ੍ਰ ਠਾਟ ਸ਼ਾੜਵ ਸੰਪੂਰਣ ਰਾਗ ਹੈ। ਇਸ ਦੀ ਆਰੋਹੀ ਵਿਚ ਗਾਂਧਾਰ ਵਰਜਿਤ ਹੈ। ਆਰੋਹੀ—ਸ ਰ ਮ ਪ ਧ ਨ ਧ ਸ। ਅਵਰੋਹੀ—ਸ ਨ ਧ ਪ ਮ ਗ ਰ ਸ।

(ੲ) ਹਰਿ ਜਨੀ—ਹਰਿ ਨਾਰਾਯਣੀ। ਕਰਣਾਟ ਦੇ ਖਰਹਰ-ਪ੍ਰਿਯ ਠਾਟ ਦਾ ਸੰਪੂਰਣ ਸਾੜਵ ਰਾਗ ਹੈ। ਇਸ ਦੀ ਅਵਰੋਹੀ ਵਿਚ ਧੈਵਤ ਵਰਜਿਤ ਹੈ। ਆਰੋਹੀ—ਸ ਰ ਗ ਮ ਪ ਮ ਧ ਨ ਸ। ਅਵਰੋਹੀ—ਸ ਨ ਪ ਮ ਗ ਰ ਸ।

(ਸ) ਅਮਰ ਜੂਨੀ—ਸੁਰ ਸੇਨ। ਕਰਣਾਟ ਦੇ ਸਰਬਾਂਗੀ ਥਾਟ ਦਾ ਔੜਵ ਸੰਪੂਰਣ ਰਾਗ ਹੈ। ਇਸ ਦੀ ਆਰੋਹੀ ਵਿਚ ਗਾਂਧਾਰ ਤੇ ਨਿਸ਼ਾਦ ਵਰਜਿਤ ਹਨ। ਆਰੋਹੀ—ਸ ਰ ਮ ਪ ਧ ਸ। ਅਵਰੋਹੀ—ਸ ਨ ਧ ਪ ਮ ਗ ਰ ਸ।

ਪੁਨ ਸ੍ਰੂਪ ॥ ¹ਪੰਚ ਸਹੰਸ੍ਰ ਸਲੋਕA ਪੁਰਾਨਾ ॥ ਰਾਗ, ਰਾਗਨੀ ਬਿਸਨੁਪਦ ਨਾ
ਸ੍ਰੀ ਸਰਬਲੋਹ ਕੋ ਸਕਲ ਮਹਾਤਮ²॥ਬਰਨੀ ਕਵਿਤਾ ਤ੍ਵ-ਬਲਿ-ਪਰਾਕ੍ਰਮ³॥੧੧॥

ਦੋਹਰਾ ॥ ਨਉ ਲਖ ਐਰਾਕੀB ਮਿਲੈਂ, ਮਿਲੈ ਸਰਾਯਚੇ[4] ਲਾਖ ॥
ਸ੍ਵਾ ਲਾਖ ਹਾਥੀ ਮਿਲੈਂ, ਦੇਹੁ ਯਹੈ ਅਭਿਲਾਖ[6] ॥੧੨॥
ਖਾਸ ਸ੍ਵਾਰੀ ਮੁਹਿC ਚਲੈ[7] ਨੇਜਹD ਲਖ ਨਿਸਾਨ[8] ॥
ਵਾਹਿਗੁਰੂ ਕਾ ਖਾਲਸਾ, ਜੀਤਹਿE ਸਤ੍ਰੁ-ਚੌਗਾਨ[9] ॥੧੩॥
[10]ਯਹਿ ਲਾਲਚ ਗੁਣ ਤ੍ਵ ਕਹਯੋ ਦਾਸ-ਗੋਬਿੰਦ ਸਮਾਜ[10] ॥
ਫਤਿਹ ਹੋਵੈ ਸਤਿਗੁਰੂ ਕੀ, ਉਦਯ ਅਸਤ ਲੌ ਰਾਜ[11] ॥੧੪॥

ਇਤਿ ਸ੍ਰੀ ਮੰਗਲਾਚਰਣ ਪੁਰਾਣੇ ਸਾਰਸ੍ਵਤੀ-ਭਾਸੇ[12] ਕਲਮਹ
ਉਕਤਿ-ਬਿਲਾਸ[14], ਬੀਰਜਨਾਦ ਨਿਧਨੇ[15], ਸੁਰਪਤੀ ਰਾਜ
ਸ੍ਰੀ ਸਰਬਲੋਹ ਭੂਮਨ੍[16] ਸਾਤਕਲੋਕ ਗਵਨੇ[17], ਬਿਮਲ ਜ
ਬਰਨਨੰ[18], ਸ੍ਰੀ ਮੰਗਲਾਚਰਣ ਸੰਪੂਰਣੰ, ਨਾਮ ਪੰਚਮੋ ਅ
ਸਮਾਪਤਿ ਸੁਭ-ਮਸਤੁ[19] ॥੫॥ ਸੁਧ[20]F ॥

---

੧ (ਸੰਸਕ੍ਰਿਤ ਦੇ) ਪੰਜ ਹਜ਼ਾਰ ਸਲੋਕ (ਵੀ ਇਸ ਮੰਗਲਾ ਚਰਨ) ਪੁਰਾਣ ਵਿਚ ਹ
੩. ਤੁਹਾਡੇ ਬਲ ਦੇ ਬਲ ਨਾਲ। ੪. ਘੋੜੇ, ਜੰਗ ਕਰਨ ਵਾਲੇ, ਸਿਪਾਹੀ। ੫. ਛੋਟੇ ਤੰਬੂ।
ਇਹ ਇੱਛਾ ਹੈ ਸੋ ਦਿਉ। ੭. ਮੇਰੀ ਖ਼ਾਸ ਸ੍ਵਾਰੀ ਤੁਰੇ, ਖਾਸ ਸ੍ਵਾਰੀ ਵਿਚ (ਅੱਗੇ ਹੋ ਕੇ)
੯. ਮੈਦਾਨ ਵਿਚ ਦੁਸ਼ਮਣਾਂ ਨੂੰ, ਖੂੰਡੀ ਨਾਲ ਵੈਰੀ ਨੂੰ। ੧੦. (ਮੈਂ) ਦਸ ਗੋਬਿੰਦ ਸਿੰਘ ਨੇ
ਇਸ ਲਾਲਚ ਕਰ ਕੇ ਤੇਰੇ ਗੁਣਾਂ ਨੂੰ ਕਹਿਆ ਹੈ ੧੧. (ਪਹਾੜ) ਤੋਂ ਲੈ ਕੇ ਅਸਤ (ਪਰਬ
ਰਾਜ ਹੋਵੇ। ੧੨. ਸਾਰਸ੍ਵਤੀ ਭਾਸ਼ਾ ਵਿਚੋਂ ੧੩. ਪਾਪਾਂ ਨੂੰ ਨਾਸ ਕਰਨ ਵਾਲਾ। ੧੪.
੧੫. ਵੀਰਜਨਾਦ ਦੇ ਮਰਨ ਵਿਚ। ੧੬. ਵਡਾ। ੧੭. ਜਾਣ ਵਿਚ। ੧੮. ਨਿਰਮਲ ਉਸਤਤਿ
ਕਿਹਾ ਹੈ। ੧੯. ਚੰਦ ਹੈ। ੨੦. ਖ਼ਤਮ, ਸੰਪੂਰਣ।

A ਪਾ:—ਇਸ ਲੋਕ। B ਪਾ:—ਯਾਰਾਕੀ। C ਪਾ:

E ਪਾ:—ਜੀਤੇ।

F ਸਮਾਧੀ, ਡਿਉੜੀ, ਲਾਇਬ੍ਰੇਰੀ ਅਤੇ ਸ੍ਰੀ ਨਾਨਕਿਆਣੇ ਸਾਹਿਬ ਆਦਿਕ ਬੀੜਾਂ ਵਿਚ
ਸਾਡੀ ਅਤੇ ਸ੍ਰੀ ਆਨੰਦਪੁਰ ਸਾਹਿਬ ਸ਼ਹੀਦ ਬਾਗ਼ ਵਾਲੀ ਬੀੜ ਵਿਚ ਹੈ।

(ੳ) ਪੁਨ ਸ੍ਰੂਪ—ਬਾਲ ਚੰਦ੍ਰਿਕਾ। ਕਰਣਾਟ ਦੇ ਖਰਹਰ ਪ੍ਰਿਯ ਥਾਟ ਦਾ ਸ਼ਾੜਵ ਰਾਗ
ਵਿਚ ਰਿਸ਼ਭ ਅਤੇ ਅਵਰੋਹੀ ਵਿਚ ਪੰਚਮ ਵਰਜਿਤ ਹਨ।

ਆਰੋਹੀ—ਸ ਗ ਮ ਪ ਧ ਨ ਸ
ਅਵਰੋਹੀ—ਸ ਨ ਧ ਮ ਗ ਰ ਸ

੧ ਓ ਵਾਹਗੁਰੂ[1] ਜੀ ਕੀ ਫਤੇ ॥ ੧ ਓ ਸ੍ਰੀ ਭਗਉਤੀਏ[2] ਨਮ: ॥

੧ ਓ ਸ੍ਰੀ ਕਰਾਚੋਲੀ[3] ਜੀ ਸਹਾਇ ॥ ਅਥ ਮੱਛ ਅਉਤਾਰ ਲਿਖ੍ਯਤੇ

ਬਿਸਨੁਪਦ ਸੰਕਰ ॥ਮਰਾਲ ਗਤ ਛੰਦ,ਤਰਜ ਸਾਨੀ',ਕਬ ਸੰਬਾਚ ਬਿਨਤੀ ਸ੍ਰੀ ਸਰਬਲੋਹ ਭੂਮਨ[5]

ਬਿਸਨ[6] ਅਉਤਾਰ ਧਾਰਤਿ ਭਏ * ਦੇਵ ਕਾਜਜੋਰਥ[7] ॥

ਤ੍ਰ ਬਲਿ ਕਥਤੇ ॥ਨਮੋ ਨਾਥ ਛੀਰਨਿਧਿ-ਗ੍ਰੇਹੇ[8], ਸੇਸਾਸਨਿ[9] ਕਮਲਾਸਨਿ[10] ਮਾਧੋ[11] ॥

ਬਈਕੁੰਠ-ਨਾਥ, ਬਜਾਪਕ, ਸ੍ਰੀ ਬਿਸਨੂ, ਲਖਮੀ ਵਰ ਦੀਨਨ ਹਿਤੁ ਬਾਧਉ[12]॥
ਚਤੁਰਾਯੁਧ[13],ਚਤੁਰਭੁਜ, ਚੇਤਨ, ਚਿੰਤਾਮਨਿ, ਹਰਿ ਅਗਮ ਅਗਾਧੋ ॥
ਸ੍ਰੁਤਿ ਸੁਰ ਹੇਤ ਬਿਗ੍ਰਹ ਜਗਬੰਦਨ[14] ਧਾਰਤਿ ਬਿਧਿ ਬਹੁ ਰੂਪ ਅਬਾਧੋ[15]A ॥੧॥੬੪॥
ਸੰਖਾਸੁਰ[16] ਭਯੋ ਅਤਿ ਦਾਰੁਣ[17] ਘੋਰ ਰੂਪ ਜੋਧਾ ਭੈ-ਕਾਰੀ[18] ॥
ਬਿਕਟ ਕਾਢ-ਕਾਢੇ[19] ਮੁਦਗਰ ਕਰ, ਦੇਵ ਦੈਤਜ ਜੀਤਜੋ ਬਿਸ੍ਵ ਸਾਰੀ ॥
ਬ੍ਰਹਮ, ਸੇਸ, ਸੁਰਪਤਿ[20] ਸੁਰ ਸਗਰੇ, ਭਜੇ ਤ੍ਰਾਸ ਤ੍ਰਾਸਿਤ ਭੈ ਭਾਰੀ[21] ॥
ਕਰਜੋ ਤ੍ਰਿਲੋਕ ਰਾਜ ਮਨੁ ਮਾਨਤਿ, ਹਰਿਸੁ-ਬੇਦ ਸਿੰਧੁ ਦੁਰਜੋ ਸੁਰਾਰੀ[22]॥੨॥੬੫॥
ਬੇਦ ਲੋਪ ਜਬ ਭਯੋ ਜਗਤ ਤੇ, ਕ੍ਰਿਯਾ ਹੀਨ[23] ਹੋਤ ਭਏ ਸਾਰੇ ॥
ਫੁਰਤ ਨ ਮੰਤ੍ਰ, ਜੰਤ੍ਰ,ਤੰਤ੍ਰਨ ਬਿਧ[24] ਭਏ ਬਿਕਲ[25] ਸੁਰ,ਮੁਨਿਜਨ ਹਾਰੇ ॥
ਦੀਨ[26] ਹੀਨ[27], ਛੀਨ-ਸੁਖ-ਸੰਪਤਿ[28], ਬ੍ਰਹਮ-ਜੁਤਿ[29] ਸਭ ਕਰੀ ਪੁਕਾਰੇ ॥
ਆਰਤਿ ਧੁਨਿ ਸ੍ਰਵਨਨ ਪਰਜੋ ਹਰਿ[30] ਕੀਨ ਤੋਖ ਬਸੁਧਾ ਬਿਧਿ ਬਾਰੇ[31] ॥੩॥੬੬॥
ਰਿਸ਼ਿ-ਗ੍ਰਿਹ*[32] ਪ੍ਰਗਟੇ ਮੀਨ ਰੂਪ ਧਰ,ਅਤਿਲਘੁ-ਬਪੁ[33] ਤਹਿ ਧਰਜੋ ਮੁਰਾਰੀ[34]।
ਬਿਪ੍ਰ ਕਮੰਡਲੁ ਤੇ ਹਰਿ ਪ੍ਰਗਟਜੋ[35] ਤਨ ਬਿਸਾਲ ਕੀਨਸਿ ਅਸੁਰਾਰੀ ॥
ਤਬ ਦਿਜ ਸਿੰਧੁ ਮਾਹਿ ਹਰਿ ਰਾਖਜੋ, ਪੈਠਿਤ ਹੀ ਝਕਝੋਰਜੋ-ਸਾਰੀ[36] ॥
ਢੂੰਢਤਿ ਸੰਖਾਸੁਰ ਕਹ ਬਨ[37] ਮਹਿ. ਉਨਹੂ ਕਰਜੋ ਕੋਪ ਜੀਯ ਭਾਰੀ ॥੪॥੬੭॥

---

੧. ਇਕ ਗੁਰੂ । ੨. ਉਤਪਤਿ ਕਰਨ ਵਾਲੀ ਸ਼ਕਤੀ ੩. ਨਾਸ ਕਰਨ ਵਾਲੀ ਸ਼ਕਤੀ । ੪. ਪਿਛਲੀ ਹੀ ਲਜ । ੫. ਸ਼ਿਰੋਮਣੀ । ੬. ਬਹੁਤ ਸੂਖਮ । ੭. ਦੇਵਤਿਆਂ ਦੇ ਕੰਮ ਲਈ । ੮. ਦੁਧ ਦੇ ਸਮੁੰਦ੍ਰ ਵਿਚ ਘਰ ਵਾਲਾ ! ੯. ਸ਼ੇਸ਼ ਨਾਗ ਉਪਰ ਨਿਵਾਸ ਰਖਣ ਵਾਲਾ । ੧੦. ਲਛਮੀ ਵਿਚ ਨਿਵਾਸ ਕਰਨ ਵਾਲਾ । ੧੧. ਮਾਯਾ ਦਾ ਪਤੀ । ੧੨. ਗਰੀਬਾਂ ਦਾ । ੧੩. ਚਾਰ ਸ਼ਸਤ੍ਰਾਂ ਵਾਲਾ । ੧੪. ਵੇਦਾਂ ਅਤੇ ਦੇਵਤਿਆਂ ਵਾਸਤੇ ਸਰੀਰ ਨੂੰ । ੧੫. ਅਵਿਨਾਸ਼ੀ । ੧੬. ਸ਼ੰਖ (ਨਾਮ ਦਾ) ਦੈਤਜ । ੧੭ ਭਯਾਨਕ । ੧੮. ਡਰ ਦੇਣ ਵਾਲਾ । ੧੯. ਸਾਜ ਸਜਾਏ । ੨੦. ਇੰਦ੍ਰ । ੨੧. ਡਰੇ ਹੋਏ ਦੇਵੇ । ੨੨. ਉਤਮ ਗਯਾਨ ਨੂੰ ਚੁਰਾ ਕੇ ਦੈਤਯ ਸਮੁੰਦ੍ਰ ਵਿਚ ਲੁਕ ਲਿਆ । ੨੩. (ਚੰਗੇ ਕਰਮਾਂ ਦੀ) ਕ੍ਰਿਯਾ ਤੋਂ ਬਿਨਾ । ੨੪. ਤੰਤ੍ਰਾਂ ਦੇ ਤਰੀਕੇ । ੨੫. ਦੁਖੀ । ੨੬ ਕੰਗਾਲ । ੨੭. ਕਮਜ਼ੋਰ । ੨੮. ਸੁਖਾਂ ਦੀ (ਸੰਪਤਿ) ਖਾਲੀ । ੨੯. ਬ੍ਰਹਮਾ ਦੇ ਸਮੇਤ । ੩੦. ਦੁਖ ਭਰੀ ਆਵਾਜ਼ ਕੰਨਾਂ ਵਿਚ ਪਈ । ੩੧. ਪ੍ਰਿਥਵੀ ਅਤੇ ਬ੍ਰਹਮਾਂ ਨੂੰ ਉਨ੍ਹਾਂ ਦੇ (ਅਨੁਕੂਲ) ਪ੍ਰਸੰਨ ਕੀਤਾ । ੩੨, ਰਿਖੀ ਦੇ ਘਰ । ੩੩. ਬਹੁਤ ਛੋਟਾ ਸਰੀਰ । ੩੪. ਵਿਸ਼ਨੂੰ ਨੇ । ੩੫. ਬ੍ਰਹਮਣ ਦੇ ਕਮੰਡਲ 'ਚੋਂ ਹਰਿ ਪ੍ਰਗਟ ਹੋਇਆ । ੩੬ ਸਾਰਾ ਹੀ ਰਿੜਕ ਦਿੱਤਾ । ੩੭ ਪਾਣੀ ।

* ਇਨ੍ਹਾਂ ਤੁਕਾਂ ਤੋਂ ਪਤਾ ਲਗਦਾ ਹੈ ਕਿ ਇਹ ਕਥਾ ਪਦਮ ਪੁਰਾਣ ਦੇ ਕਾਰਤਿਕ ਮਹਾਤਮ 'ਚੋਂ ਲਈ ਗਈ ਹੈ— ਸ੍ਰੀ ਮਦ 'ਭਾਗਵਦ' ਨਾਲੋਂ ਇਹ ਕਥਾ ਅੱਡਰੀ ਹੈ । ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚਲੀ ਕਥਾ ਸ੍ਰੀ ਮਦ ਭਾਗਵਦ ਅਨੁਕੂਲ ਹੈ ।

ਦੁੰਦ[੧] ਸੁ ਯੁਧ ਪਰਸਪਰ ਮਾਚਜੋ, ਕਰਤ ਮਾਰ ਆਯੁਧ[੨] ਪ੍ਰਚਾਰੀ[੩]॥੧॥ਰਹਾਉ॥
ਬੀਤਜੋ ਬਹੁਤ ਕਾਲ ਯਾ ਬਿਧਿ ਹੀ, ਝਾੜ[੪]ਕਰਤ ਦੁਹੂੰਅਨ ਰਣਕਾਰੀ[੫]॥
ਘੋਰ ਯੁਧ ਪ੍ਰਲਯ ਸਮ ਪ੍ਰਗਟਜੋ, ਡਰਪਜੋ ਬਿਸ੍ਵ ਚਰਾਚਰ ਸਾਰੀ ॥
ਨਿਹਤੇ ਮਹਾ ਪ੍ਰਭੂ ਸੰਖਾਸੁਰ[੬], ਕਰੇ ਰੱਛ ਸੁਤ ਮੁਨਿ ਹਿਤਕਾਰੀ[੭] ॥
ਦੀਨਜੋ ਬੇਦ ਬ੍ਰਹਮ-ਬਹੁ-ਤੋਖਜੋ[੮], ਦੇਵਰਾਜ ਅਭਿਖੇਕ ਗੁਣ ਕਾਰੀ[੯] ॥੫॥੬੮॥
ਜੈ ਜੈ ਕਰਤ ਦੇਵ ਰਿਖਿ ਬ੍ਰਹਮਨ,ਰਿਖਿ ਰਾਜਨ ਸੁਰ ਮੁਨਿਜਨ ਸਗਰੇ[੧੦]॥
ਅਰਪਿਤ ਧੂਪ, ਦੀਪ, ਨੈ ਬੇਦਨ[੧੧], ਖੋੜਸ ਬਿਧ ਪੂਜਾ ਸੁਰ ਪਸਰੇ[੧੨] ॥
ਸੰਖ, ਘੰਟ, ਬੀਨਾ, ਮ੍ਰਿਦੰਗਨ, ਗਾਵੰਤੇ ਜਸ ਬੰਦਨ ਉਚਰੇ ॥
ਹਰਖਨ ਹਿਰਦੇ ਸਮਾਤ ਹਰਿ ਭਗਤਨ, ਦੇਵ ਸਕਲ ਧਰਨੀ ਬਿਚਰੇ[੧੩] ॥੬॥੬੯॥
ਕਰਤਿ ਬਧਾਇ ਬਡਾਈ[੧੪]ਹਰਿ ਰਾਇ ਅਪਸਰ ਨ੍ਰਿਤ[੧੫]ਗਾਨ ਗੁਨਿ ਗਾਥਨ ॥
ਬਰਮਿਤ ਸੁਮਨ[੧੬]ਵਾਰਤਿ ਮਣਿ ਮੁਕਤਾ[੧੭]ਪੂਜਤ ਚਰਣ ਨਿਵਾਵਤਿ ਮਾਥਨ ॥
ਗੰਧ੍ਰਬ, ਸਿਧ, ਚਾਰਨ,ਕਿੰਨਰ, ਨਰ, ਦਛਨ ਪ੍ਰਦਖ੍ਹਨ ਕਰਤ ਸਨਾਥਨ[੧੮]॥
ਦੈ ਦੈ ਤੇਜ ਦੇਵ ਮੁਨਿ ਗਨ ਕਹ, ਬਾਸ ਬਈਕੁੰਠA ਕੀਨ ਜਗ-ਨਾਥਨB॥੭॥੭੦॥
ਨਿਜ ਨਿਜ ਠਉਰ ਬਸੇ ਸੁਰ ਸਗਰੇ,ਪ੍ਰਾਪਤਿ ਸੁਖ ਸੰਪਤਿ[੧੯]ਸਭ ਸਜਨ ॥
ਭਜਤ ਜਜਤ[੨੦]ਰਟਤ ਹਰਿ ਨਿਸਬਾਸੁਰ,ਕ੍ਰਿਪਾ ਸਿੰਧੁ ਅਘ-ਕ੍ਰਿਤ-ਨਿਕੰਦਨ[੨੧]॥
ਕੀਰਤਿ ਕਰਣਿ ਉਧਾਰਤਿ ਭਗਤਨC ਮੋਖ੍ਹ ਹਰਿ ਸੇਵਤ ਪਦ ਕੰਜਨ ॥
ਦਾਸ ਗੋਬਿੰਦ ਫਤਿਹ ਸਤਿਗੁਰੂ ਕੀ,ਇਹ ਬਿਧ ਮਛ ਅਵਤਾਰ ਨਿਰੰਜਨ ॥੮॥੧॥੭੧॥

ਇਤਿ ਸ੍ਰੀ ਮਛ ਅਵਤਾਰ ਸ੍ਰੀ ਸਰਬਲੋਹ ਭੂਖਨ ਬਿਸਨੁ ਪ੍ਰਿਥਮ ਅਉਤਾਰ ਸੁਭੇ ॥
ਬਿਸਨੁਪਦ ਸ਼ੰਕਰ ॥ ਹੰਸ-ਗਤ ਛੰਦ ॥ ਅਥ ਕਮਠ[੨੨] ਅਉਤਾਰ ਕਥਤੇ, ਤ੍ਵ ਬਲ ॥

ਨਮੋ ਨਮਸਤ ਸ੍ਰੀਪਤਿ ਬਿਸਨੁ: ਗੁਣਾਤੀਤ ਪ੍ਰਭੁ ਕਾਰਨ ਕਰਨੰ ॥
ਮਹਾ-ਬਾਹੁ[੨੩] ਪਾਵਨ ਪਰਮੇਸ੍ਵਰ, ਕਮਲ ਨੈਨ ਮੰਗਲ-ਬਰਨੰ[੨੪] ॥
ਮਨਮਥ ਦ੍ਰਪ ਪਰਸਤਿ ਲਾਜਤਿ ਛਬਿ[੨੫]ਪਦਮਾ ਵਰ[੨੬]ਅਸਰਨ ਸਰਨੰ[੨੭]॥

---

੧. ਭਾਰੀ। ੨. ਸ਼ਸਤ੍ਰ। ੩. ਵੰਗਾਰ ਕੇ। ੪. ਜੰਗ। ੫. ਜੰਧੇ ੬ ਮਹਾ ਪ੍ਰਭੂ ਨੇ ਸੰਖ ਦੈਤ ਨੂੰ ਮਾਰ
ਕੇ। ੭. ਪ੍ਰੇਮੀ। ੮. ਬ੍ਰਹਮਾ ਨੂੰ ਬਹੁਤ ਖੁਸ਼ ਕੀਤਾ। ੯. ਪ੍ਰਉਪਕਾਰੀ ਨੇ ਇੰਦ੍ਰ ਨੂੰ ਰਾਜਸ ਤਿਲਕ ਦਿਤਾ।
੧੦. ਸਾਰੇ ਦੇਵ ਰਿਸ਼ੀ, ਅਤੇ ਮੁਨਿਜਨ ਜਸ ਜਸ ਕਰਦੇ ਹਨ। ੧੧. ਭੰਗ ਦੇ ਪਦਾਰਥ। ੧੨. ਦੇਵਤਿਆਂ ਨੇ ਸੋਲ੍ਹਾਂ
ਪ੍ਰਕਾਰ ਦੀ ਪੂਜਾ ਕੀਤੀ। ੧੩ ਫੈਲ ਗਏ। ੧੪. ਵਡਿਆਈ ਕਰਦੇ ਹਨ। ੧੫. ਨਾਚ। ੧੬. ਫੂਲ। ੧੭. ਮੋਤੀ।
੧੮. ਸੱਜੇ ਪਰਿਕਰਮਾ ਲੈ ਕੇ ਸਫਲਾ ਕਰਦੇ ਹਨ। ੧੯. ਸਾਮਗ੍ਰੀ। ੨੦. ਪੂਜਦੇ ਹਨ। ੨੧. ਪਾਪ ਕਰਮਾਂ ਨੂੰ ਨਾਸ਼
ਕਰਨ ਵਾਲਾ। ੨੨. ਕੱਛੂ। ੨੩. ਵਡੀਆਂ ਬਾਹਾਂ ਵਾਲਾ ੨੪. ਖ਼ੁਸ਼ੀ ਦੇ ਲਿਬਾਸ ਵਾਲਾ। ੨੫. (ਪ੍ਰਭੂ ਦੀ)
ਸ਼ੋਭਾ ਨੂੰ ਦੇਖਦਿਆਂ ਕਾਮਦੇਵ ਦਾ ਹੰਕਾਰ ਸ਼ਰਮਸਾਰ ਹੋ ਜਾਂਦਾ ਹੈ। ੨੬. ਲਛਮੀ ਦਾ ਪਤੀ। ੨੭. ਨਿਆਸਰਿਆਂ ਦਾ
ਆਸਰਾ। A'ਬਈਕੁੰਠ' ਸ਼ਬਦ ਲਿਖਣ ਨਾਲ ਦੋ ਮਾਤ੍ਰਾ ਵਧ ਜਾਂਦੀਆਂ ਹਨ ਇਸ ਕਾਰਣ 'ਬਿਕੁੰਠ' ਹੋਣਾ ਚਾਹੀਦਾ ਹੈ।

B ਪਾ:—'ਜਗਬੰਦਨ' ਵੀ ਹੈ। C ਪਾ:—'ਸੇਵਤ ਚਰਣ ਉਧਰੰਤ ਹਰਿ ਭਗਤਨ' ਵੀ ਹੈ।

ਸੁਰ, ਛਿਤਿ[੧], ਧੇਨੂ[੨] ਹੇਤੁ[੩] ਜਗਬੰਦਨ, ਲੇਤ ਅਉਤਾਰ ਬਰਨ-ਬਰਨੇ[੪] ॥੧॥੭੨॥
ਤ੍ਰਿਦੇਵ ਆਦਿ[੫] ਸੁਰਪਤਿ[੬] ਸੁਰ ਸਗਰੇ, ਕੀਨ ਮੰਤ੍ਰ[੭] ਸਿੰਧੁ ਮਥਨ ਉਦਮੰ ॥
ਪ੍ਰਾਪਤਿ ਨਿਧਿ ਬ੍ਰਿਧਿ ਸ੍ਰੀ ਸੰਪਤਿ ਸੁਖ[੮], ਦ੍ਰਿੜ ਸੰਕਲਪ ਕਰਜੋ ਮੁਤਮੰ[੯] ॥
ਬਲਿ[੧੦] - ਆਦਿਕ ਦੇਵੀ[੧੧] ਬਲਵਾਨਾ, ਤਾਕਹੁ ਸੰਗ ਕਰਜੋ ਕੁਦਮੰ[੧੨] ॥
ਦੇਵਰਾਜ ਦੇਵਨ ਸੰਗ ਲੀਨੇ, ਪ੍ਰਾਪਤਿ ਭੇ ਬਲਿ ਧਾਮੁ ਤਮੰ[A] [੧੩] ॥੨॥੭੩॥
ਆਦਰ ਕਰ ਸੁਰਰਾਜ ਬੈਠਾਏ, ਕਤ ਆਏ ਪਾਵਨ ਕਰਨੇ[੧੪]? ॥
ਖਾਨ, ਪਾਨ, ਰਸ ਕਸ ਬਹੁ ਬਿੰਜਨ[੧੫], ਦੇਵ ਦੇਵੇਸ਼ ਪੂਜਿ ਚਰਨੰ[B] ॥
'ਬਲਿ ਬਾਚ' ॥ ਹਮ ਤੁਮ ਬੰਧੁ[੧੬] ਭੇਦ ਨਹਿ ਯਾ ਮਹਿ, ਕਿੰ ਨਮਿਤ ਪਧਰੇ ਚਰਨੰ[੧੭] ॥
ਅਸ ਬਦ ਹਰਖ ਕੀਨ ਦਨੁਨਾਹੂ[੧੮], ਆਏ ਗ੍ਰਿਹ ਸੁਰਪਤਿ ਬਰਨੇ[੧੯] ॥੩॥੭੪॥
ਸੁਰੇਸ ਬਾਚ ॥ ਆਗਜਾ ਮਹਾ ਪ੍ਰਭੂ[C] ਸੁਰ ਸਗਰੇ, ਪੈਨਿਧਿ[੨੦] ਮਥਨ ਮਤੋ ਸਭਿ ਠਾਨਜੋ ॥
ਦੋਊ[D] ਭ੍ਰਾਤ ਮਿਲ ਕਰੇ ਉਪਾਊ, ਜਾ ਤੇ ਪ੍ਰਗਟੇ[E] ਨਿਧਿ[੨੧] ਪ੍ਰਮਾਨਜੋ[੨੨] ॥
ਜੋ ਕਛੁ ਨਿਕਰੇ ਉਦਮ ਕਰਤੇ, ਅਰਧੋ ਅਰਧ ਬਾਟੋ ਸੁਜਾਨਜੋ ॥
ਸਰਬ - ਅਉਸਧੀ - ਗਿਰਿਹੂ ਆਨਉ[੨੩], ਬਾਸਕੀ ਨੇਤੀ ਹੇਤੁ ਬਖਾਨਜੋ[੨੪] ॥੪॥੭੫॥
ਬਲਿਬਾਚ ॥ ਭਾਖਜੋ ਬਲਿ ਅਵਸ ਯਾ-ਉਦਮ[੨੫], ਚਲਹੁ ਚੋਖ[੨੬] ਯਹ ਕਾਜ ਭਲੋ ॥
ਬਾਸਕਿ ਗ੍ਰਿਹ ਚਲੀਏ ਯਾ ਅਉਸਰ, ਵਾ ਨਿਧਿਜ ਦੇਨ ਕਹੋਂ ਜੂ ਚਲੋ[੨੭] ॥
ਸੁਰਨਾਯਕ ਸੁਰਗਨ ਦਾਨਵ ਜੁਰ, ਮਿਲ ਕਰ ਚਾਲੇ ਸਾਜ ਦਲੋ ॥
ਨਿਜ ਨਿਜ ਜਾਨ ਚਢੇ ਬਹੁ ਬਾਹਨ[੨੮], ਬਾਸਕਿ ਗ੍ਰਿਹ ਪਧਰੇ ਬਿਮਲੋ[੨੯] ॥੫॥੭੬॥
ਸੁਰਾਸੁਰ[੩੦] ਬਾਚ ॥ ਮਥ ਹਹਿੰ ਸਿੰਧੁ-ਛੀਰ ਹਮ ਦੋਊ, ਤੁਮ ਨੇਤੀ[੩੧] ਬਨੀਏ ਤਹ ਠਾਈਂ ॥
ਤੁਮਹੂ ਕਹੁ ਰਤਨਨ ਹਮ ਦੈ - ਹਉਂ ਚਲੋ ਚੋਖ ਤਹਿ ਕਰੈਂ ਉਪਾਈ ॥
ਸਭ ਮਿਲਿ ਸਰਬ-ਅਉਸਧੀ-ਗਿਰਿ[੩੨] ਤਟ[੩੩], ਪਹੁਚੇ ਮਨ ਮਹਿ ਹਰਖ ਬਢਾਈ ॥
ਮੂਲ ਸਹਿਤ ਗਿਰਿਵਰ ਕਹ ਪੂਟਜੋ[੩੪], ਚਾਲੇ ਲੈ ਗਿਰਿਨਾਹ[੩੫] ਦੋਊ ਭਾਈ ॥੬॥੭੭॥

---

੧. ਧਰਤੀ। ੨. ਗਊ। ੩. ਵਾਸਤੇ। ੪. ਤਰ੍ਹਾਂ ਤਰ੍ਹਾਂ ਦੇ। ੫. ਦੇਵਤੇ ਆਦਿਕ। ੬. ਇੰਦ੍ਰ। ੭. ਸਲਾਹ। ੮. ਵਡੇ ਖਜ਼ਾਨੇ। ੯. ਉਤਮ। ੧੦. ਦੈਤਾਂ ਦੇ ਰਾਜੇ ਦਾ ਨਾਮ ਹੈ। ੧੧. ਦੈਤਜ ੧੨. ਯਤਨ। ੧੩. ਬਲਿਦੇ ਉਤਮ ਘਰ ਵਿਚ ਚਲੇ। ੧੪. (ਬਲਿ ਰਾਜ ਨੇ ਪੁਛਿਆ ਕਿ) ਹੇ ਪਵਿਤ੍ਰ ਕਰਨ ਵਾਲੇ! ਕਿਸ ਤਰ੍ਹਾਂ ਆਏ ਹੋ? ੧੫. ਭੋਜਨ। ੧੬. ਭਾਈ। ੧੭. ਕਿਸ ਵਾਸਤੇ ਚਲ ਆਏ ਹਨ? ੧੮. ਇਸ ਤਰ੍ਹਾਂ ਕਹਿ ਕੇ ਬਲਿ ਨੇ ਖੁਸ਼ੀ ਕੀਤੀ। ੧੯. (ਮੈਂ ਗਰੀਬ ਦੇ ਘਰ ਵਿਚ ਇੰਦ੍ਰ ਜੀ ਆਏ ਹਨ। ੨੦. ਦੁਧ ਦਾ ਸਮੁੰਦ੍ਰ। ੨੧. ਖਜ਼ਾਨਾ। ੨੨. ਪ੍ਰਮਾਣੀਕ। ੨੩. ਬੂਟੀਆਂ ਵਾਲਾ ਪਹਾੜ। ੨੪. ਨੇਤ੍ਰਾ ਬਣਨ ਲਈ ਵਾਸਕਿ ਨੂੰ ਕਹਿਆ। ੨੫. ਇਹ ਉਦਮ ਜ਼ਰੂਰੀ ਹੈ। ੨੬. ਛੇਤੀ। ੨੭. ਉਸ ਨੂੰ ਖਜ਼ਾਨੇ (ਦਾ ਹਿਸਾ) ਦੇਣ ਲਈ। ੨੮. ਆਪੋ ਆਪਣਿਆਂ ਵਿਮਾਨਾ ਅਤੇ ਸਵਾਰੀਆਂ ਤੇ ਚੜ੍ਹ ਪਏ। ੨੯. ਵਾਸਕਿ ਦੇ ਘਰ ਆ ਗਏ। ੩੦. ਦੇਵਤੇ ਅਤੇ ਦੈਤਜ। ੩੧. ਮਧਾਣੀ ਦੀ ਰਸੀ। ੩੨. ਸਾਰੀਆਂ ਬੂਟੀਆਂ ਵਾਲਾ ਪਹਾੜ ੩੩. ਪਾਸ। ੩੪. ਜੜ੍ਹਾਂ ਤੋਂ ਮੰਦਿਰ ਨੂੰ ਉਖਾੜ ਲਿਆ। ੩੫. ਪਹਾੜਾਂ ਦਾ ਰਾਜਾ। A ਪਾ:—ਪ੍ਰਾਪਤ ਭਏ ਬਲ ਧਾਮ ਉਤਮੰ, ਵੀ ਹੈ। B ਪਾ:—ਪੂਜੇਓ ਚਰਨੰ, ਵੀ ਹੈ। C ਪਾ:—'ਆਇਸਾ ਮਾਹਾ ਪ੍ਰਭੂ' ਵੀ ਹੈ। D ਪਾ:—ਦੁਹੂ। E ਪਾ:—'ਵਾਕੋ ਨਿਧਿ' ਵੀ ਹੈ।

ਕਬਿਯੋ ਬਾਚ ॥ ਕਛੁਕ ਪੈਂਡ[1] ਆਏ ਜਬ ਗਿਰਿ[2] ਲੈ, ਆਕੁਲ[3] ਭਏ ਗਰੂA[4] ਗਿਰਿਰਾਈ[5] ॥
ਖਿਸਲ ਪਰਯੋ ਗਿਰਿ ਦੁਹੂਅਨ ਤੇ ਤਹੰ, ਦਬੇ ਕਿਤਕ ਅਰੁਗਏ ਪਰਾਈ[6] ॥
ਹਾਹਾਕਾਰ[7] ਕਰਯੋ ਤਾ ਅਉਸਰ[8], ਚਲਤਿ ਨ ਪਉਰਖਿ ਪਾਰ ਬਸਾਈ[9] ॥
ਜਉ ਲਉ ਅਪਨੀ ਅਪਨੀ ਕਰਤੇ, ਤਉ ਲਉ ਹਰਿ ਹੂੰ ਬੇਪਰਵਾਹੀ ॥੭। ੭੮॥
ਸਿਮਰਯੋ ਤਾ ਅਉਸਰ ਹਰਿ ਚਰਨਨ, ਤੁਮ ਬਿਨੁ ਹਮਰੋ ਕੋ ਨ ਸਹਾਈ ॥
ਕਰੁਨਾਕਰ[10] ਹਰਿ ਢਰੇ[11] ਦੁਹੁੰਨ ਪਰ, ਨਿਜ ਸੱਤਾ ਬਲ ਦੀਨ ਗੁਸਾਈ[12] ॥
ਬਹੁਰੁ ਚਾਇ ਗਿਰਿਵਰ ਕਹੁ ਦੁਹੂੰਅਨ[13], ਚਲੇ ਤਹਾ ਤੇ ਦੇਵ[14] ਮਨਾਈ ॥
ਕਉਤਕ[15] ਬਡੋ ਭਯੋ ਤਾ ਅਉਸਰ, ਦੇਖਤਿ ਦੇਵ ਬਧੂਨ ਦਨੁ-ਜਾਈ[16] ॥੮॥੭੯॥
ਪੈਨਿਧਿ[17] ਤੀਰ[18] ਪਹੂਚੈ ਜੁਗ ਬੀਰਨ, ਬਾਸੁਕਿ - ਨੇਤਿ[19] ਭਯੋ ਤਿਹ ਠਾਈ ॥
ਮੁਖ ਦਿਸ ਦੇਵ ਸੁ ਲਗੇ ਬਾਸੁਕੀ, ਪੌਂਛ ਧਰਾਯੋ ਅਸੁਰ ਗਹਾਈ ॥
'ਅਸੁਰਾ ਊਚੂ[20]' ॥ ਧਾਰਤ ਹਉ ਮੁਖ ਦਿਸ ਤੇ ਲਾਗੇ[21], ਤਤਪਰ ਭਏ ਨ ਪੂੰਛ ਸੁਹਾਈ[22]॥
ਮੁਝਹਿ ਨ ਚਹੀਯਤਿ ਨਿਧਿ - ਪਦਾਰਥ[23], ਤੁਮ ਹੀ ਲੇਹੁ ਸੁਨਹੁ ਸੁਰਰਾਈ! ॥੯॥੮੦।
ਊਂਧੀ ਬੁਧਿ ਦਾਨਵਨ ਕੇਰੀ[24] ਕਹੀਯਤਿ ਅਵਰੁ ਸੁਨੀਯਤਿ ਅਵਰਾਈ[25] ॥
ਛਾਡਯੋ ਮੁਖ ਬਾਸੁਕੀ ਦੇਵਨ[26], ਗਹਯੋ ਪੌਂਛ ਦਾਨਵ ਮੁਖ ਲਾਈ ॥
ਰੱਛਕ - ਦੇਵ ਸਨਾਤਨਿ ਹਰਿ ਜੀ, ਊਂਧੀ ਮਤਿ ਦਾਨਵ ਤਨ ਲਾਈ[27] ॥
ਪੌਂਛ ਤਿਆਗ ਮੁਖ ਦਿਸ ਤੇ ਲਾਗੇ, ਤਤਪਰ ਭਏ ਦਧੰ - ਮਥਨਾਈ[28] ॥੧੦।੮੧॥
ਮਧ ਨਿਧਿ[29] ਧਰਯੋ ਮੰਦਿਰ[30] ਦੇਵਨ ਮਿਲ, ਲਾਗੇ ਮਥਨ ਤਹ ਰਤਨਹ ਮੇਰੂ[30]॥
ਕੀਨ ਉਪਾਉ ਨ ਟਿਕੰਤਿ ਊਪਰ ਨਗ, ਹਾਰੇ ਸਕਲ ਸੁਰਾਸੁਰ ਹੇਰੂ[31] ॥
ਸਿਮਰਯੋ ਜਗਦੀਸ ਈਸ ਬਿਸੂ - ਨਾਥਹ, ਹੂਜੈ ਸਹਾਇ ਹਮ ਤੁ ਸਭਿ ਚੇਰੂ[32] ॥
ਹੋਤਹਿੰ ਜਤਨ ਸਭੇ ਹੀ ਬਿਰਥਾ, ਹਾ ਹਾ ਕ੍ਰਿਪਾ ਸਿੰਧੁ ਪ੍ਰਭੁ ਹੇਰੂ[33]॥੧੧।੮੨॥

---

੧. ਰਸਤਾ। ੨. ਪਹਾੜ। ੩. ਦੁਖੀ। ੪. ਭਾਰੀ। ੫. ਵਡਾ ਪਹਾੜ ੬. ਭੱਜ ਗਏ। ੭. ਰੋਣਾ ਪਿਟਣਾ।
੮. ਉਸ ਵੇਲੇ। ੯. ਤਾਕਤ ਨਹੀਂ ਚਲਦੀ। ੧੦. ਕ੍ਰਿਪਾ ਦੀ ਖਾਣਿ। ੧੧. ਕ੍ਰਿਪਾਲੂ ਹੋਏ। ੧੨. ਪ੍ਰਿਥਵੀ ਦੇ ਸੁਆਮੀ
ਨੇ। ੧੩. ਫਿਰ ਦੋਹਾਂ ਨੇ ਮੰਦਿਰਾਚਲ ਨੂੰ ਚੁਕ ਕੇ। ੧੪. ਪਰਮੇਸ਼ੁਰ। ੧੫. ਮਖੌਲ, ਹਾਸੀ। ੧੬. ਦੇਵਤਿਆਂ ਦੀਆਂ
ਇਸਤ੍ਰੀਆਂ ਅਤੇ ਦੈਂਤਾਂ ਦੀਆਂ ਲੜਕੀਆਂ ਵੇਖਦੀਆਂ ਸਨ। ੧੭. ਛੀਰ ਸਮੁੰਦ੍ਰ। ੧੮. ਕਿਨਾਰੇ। ੧੯. ਵਾਸਕੀ ਨਾਗ।
੨੦. ਦੈਂਤਾਂ ਦਾ ਕਥਨ। ੨੧. (ਅਸੀਂ) ਮੂੰਹ ਵਾਲੇ ਪਾਸੇ ਲਗ ਪਕੜਦੇ ਹਾਂ। ੨੨. ਜ਼ਿੱਦ ਵਿਚ ਆ ਗਏ (ਕਿ ਸਾਨੂੰ)
ਪੂਛ ਨਹੀਂ ਸੋਭਦੀ। ੨੩. ਖ਼ਜ਼ਾਨੇ ਅਤੇ ਪਦਾਰਥ। ੨੪. ਉਲਟੀ ਮੱਤ ਦੈਂਤਾਂ ਦੀ ੨੫. ਕਹਿਆ ਹੋਰ ਤੇ ਸਮਝਿਆ
ਹੋ ਜਾਂਦਾ ਹੈ। ੨੬. ਹਰਿ ਜੀ ਦੇਵਤਿਆਂ ਦਾ ਰਖ਼ਸ਼ਕ ਹੈ। ੨੭. ਦੈਂਤਾਂ ਨਾਲ ਉਲਟੀ ਅਕਲ ਲਾਈ ਹੋਈ ਹੈ।
੨੮. ਸਮੁੰਦ੍ਰ ਨੂੰ ਰਿੜਕਣ ਵਿਚ। ੨੯. ਸਮੁੰਦ੍ਰ ਵਿਚ ੩੦. ਮੰਦਿਰਾਚਲ ਪਰਬਤ। ੩੧. ਵੇਖ ਕੇ। ੩੨. ਦਾਸ।
੩੩. ਹੇ ਕ੍ਰਿਪਾ ਦੇ ਸਾਗਰ ਪ੍ਰਭੂ ਵੇਖੋ? A ਪਾ: ਗਰੂ।

ਆਰਤਿ ਬਚਨ ਸੁਨ ਸ੍ਰਵਨ ਪ੍ਰਸੰਨ ਭੇ, ਰੂਪ ਕਮਠ[1] ਪਾਵਨ[2] ਸੁਖਦਾਈ ॥
ਅਤਿ ਬਿਸਾਲ ਸੁਭ ਤਨੁ ਮੰਗਲ-ਕੰਹ[3], ਅਸਚਰਜ ਰੂਪ ਧਾਰੇ ਹਰਿ ਰਾਈ ॥
ਹਰਖਿਤ ਭੇ ਸੁਰ, ਮੁਨਿ, ਗਨ[4], ਗੰਧ੍ਰਬ, ਸੰਤ, ਭਗਤ ਆਨੰਦ-ਅਨਦਾਈ[5] ॥
ਬਿਧਿਵਤ[6] ਪੂਜਾ ਕਰੀ ਚਰਾਚਰ[7], ਗਾਵਤਿ ਗੀਤਨ ਨਾਦ[8] ਵਜਾਈ ॥੧੨॥੯੩॥
ਧਾਰਜੋ ਗ੍ਰਿਸ੍ਰੰ ਪਿਸ੍ਰੰ ਊਪਰ ਗਿਰਿਵਰ ਰਾਜ ਅਨੰਤ ਮਹਮਾਮੀ[9] ॥
ਰੂਪ ਅਨੰਤ[10] ਅਨੰਤ ਕਾਯ[11], ਚਛੁ[12], ਸ੍ਰਵਨ, ਘ੍ਰਾਨ[13]-ਅਨੰਤ ਨਮਾਮੀ[14] ॥
ਕਾਨਨ ਕੁੰਡਲ ਸੁਭ੍ਰ[15] ਕ੍ਰੀਟ[16] ਸਿਰ, ਬਿਮਲ-ਅਮਲ[17] ਘਾਜਾ ਕਰ ਚਾਮੀ[18] ॥
ਕਰ ਸੁੰਦਰਸਨ ਚਕ੍ਰ ਤੇਜ ਮੈ[19], ਤੇਜਸ੍ਰੀ[20] ਸੁਪਨਨ ਜਾਨ ਗਾਮੀ[21] A ॥੧੩॥੯੪॥
ਆਯੁਧ ਕਰ ਅਸਤ੍ਰ ਸਸਤ੍ਰ ਗਨ[22], ਜਟਿਤ ਮਨਿਨ ਭੂਸਨ ਪਟ[24] ਸੋਹਤਿ ॥
ਯਾ ਬਿਧ ਹਰਿ ਲੀਲਾ ਸੁਭ ਧਾਰਤਿ, ਭੇ ਅਉਤਾਰ ਚਰਾਚਰ ਮੋਹਤਿ ॥
ਬਰ ਸੁੰਦਰਿ ਸੁਮਨ ਬਿਮਲ[26] ਬਰਸਿਤ ਪੂਜਨ ਕਰਿ ਆਨਨ ਸਭਿ ਜੋਹਤਿ[27] ॥
ਜੈ ਜੈ ਹਰਤਿ[28] ਤਨ, ਮਨ,ਧਨ-ਵਾਰਤਿ, ਆਨੰਦ ਉਰ ਪ੍ਰੇਮ ਮਗਨ ਪੋਹਤਿ B[29] ॥੧੪॥੯੫॥
ਡਾਰ ਅਉਸ਼ਧੀ ਅਨੇਕ ਸਿੰਧੁ ਲਾਗੇ, ਮਥਨ ਉਦਧਿ ਦੇਵ ਅਰੁ ਦਾਨਵ[30] ॥
ਨਿਸਰਜੋ ਪ੍ਰਿਥਮੇ ਕਾਲਕੂਟ - ਪ੍ਰਬਲ[31], ਡਰਪੇ ਅਮਰ ਜਾਰ ਖਿਸੁ ਧਾਨਵ[32] ॥
ਸੁਰਪਤਿ ਸੋਚ ਚਿੰਤ ਉਪਰਾਜਿਤ ਮਿਲ ਗਿਲ ਸੰਭੂ ਢਿਗ ਪ੍ਰਸਥਾਨਵ[33] ॥
ਕੀਨਿ ਬਿਚਾਰ ਸੰਕਰ ਯਹਿਜੋਗ[34], ਆਸ ਹਿਰਦੇ ਗਵਨੇ ਸੁਰ ਮਾਨਵ[35] C ॥੧੫॥੯੬॥
ਕੈਲਾਸ ਧਾਮ ਬਿਰਾਜਿਤ ਹਰ[36] ਜਹਾਂ ਖਗ[37] ਮ੍ਰਿਗ[38] ਦ੍ਰੁਮ[39] ਗੁਲਤਾ[40] ਨਾਨਾ ॥
ਹੀਰਨ ਰੁਕਮ ਰਤਨ ਮਨਿ ਸ੍ਰਿੰਗਨ[41], ਅਮਲ ਬਿਮਲ ¯ਦਿਪਤਿ ਮੇਰੁ ਰਾਜਾਨਾ[42] ॥

---

੧. ਕੱਛੂ । ੨. ਪਵਿਤ੍ਰ । ੩. ਸੁੰਦਰ । ੪. ਇਕ ਪ੍ਰਕਾਰ ਦੀ ਦੇਵ ਜਾਤੀ । ੫. ਬਹੁਤ ਹੀ ਖੁਸ਼ ਹਨ । ੬. ਤਰੀਕੇ ਨਾਲ । ੭. ਸਾਰਿਆਂ ਜੀਵਾਂ ਨੇ । ੮. ਵਾਜੇ । ੯. ਬੇਅੰਤ ਮਹਿਮਾ ਵਾਲੇ (ਕੱਛੂਪ) ਨੇ ਪਿੱਠ ਉਤੇ ਰਖਿਆ । ੧੦. ਬੇਅੰਤ । ੧੧. ਸ਼ਰੀਰ । ੧੨. ਨੇਤ੍ਰ । ੧੩. ਨਾਸਾਂ । ੧੪. ਮੈਂ ਨਮਸਕਾਰ ਕਰਦਾ ਹਾਂ । ੧੫. ਕੰਨਾਂ ਵਿਚ ਸੋਹਣੇ ਕੁੰਡਲ । ੧੬. ਮੁਕਟ । ੧੭. ਨਿਰਮਲ ਤੋਂ ਨਿਰਮਲ । ੧੮. ਸੋਨੇ ਵਰਗੀ । ੧੯. ਹਥ ਵਿਚ ਅਗਨਿ ਰੂਪ ਸੁਦਰਸ਼ਨ ਚਕ੍ਰ ਹੈ । ੨੦. ਪ੍ਰਤਾਪ ਵਾਲਾ । ੨੧. ਗਰੁੜ ਦੀ ਸੁਾਰੀ ਉਪਰ ਚਲਣ ਵਾਲਾ । ੨੨. ਸਾਰੇ ਹਥਿਆਰ ਮਾਰਨ ਯੋਗ ਹਨ । ੨੩. ਗਹਿਣੇ । ੨੪. ਕਪੜੇ । ੨੫. ਇਸ ਤਰ੍ਹਾਂ ਕੌਤਕ ਕਰਦਿਆਂ ਹੋਇਆਂ ੨੬. ਸ੍ਰੇਸ਼ਟ ਇਸਤ੍ਰੀਆਂ ਚਿੱਟੇ ਫੁਲ ਵਰਸੌਂਦੀਆਂ ਹਨ । ੨੭. ਸਭਿ ਹੀ ਮੂੰਹ ਤੱਕਦੀਆਂ ਹਨ । ੨੮. ਬੋਲਦੀਆਂ ਹਨ । ੨੯. ਦਿਲਾਂ ਵਿਚ ਆਨੰਦ ਅਤੇ ਪ੍ਰੇਮ ਵਿਚ ਮਗਨ ਹੋਈਆਂ ਹੋਈਆਂ । ੩੦. ਦੇਵਤੇ ਅਤੇ ਦੈਂਤ ਅਨੇਕਾਂ ਬੂਟੀਆਂ ਨੂੰ ਸਮੁੰਦ੍ਰ ਵਿਚ ਪਾ ਕੇ ਸਮੁੰਦ੍ਰ ਰਿੜਕਨ ਲਗੇ । ੩੧. ਪਹਿਲੇ ਮਹਾ ਜ਼ਹਿਰ ਨਿਕਲਿਆ । ੩੨. ਦੈਤ ਅਤੇ ਦੇਵਤੇ ਜ਼ਹਰ ਤੋਂ ਡਰ ਗਏ । ੩੩. ਇੰਦ੍ਰ ਚਿੰਤਾ ਨੂੰ ਪ੍ਰਗਟ ਕਰਦਾ ਹੈ ਕਿ ਸ਼ਿਵ ਪਾਸ ਚਲੀਏ । ੩੪. ਇਸ ਦੇ ਜੋਗ ਹੈ । ੩੫. ਦੇਵਤਿਆਂ ਵਿਚ ਮਾਣ ਵਾਲਾ । ੩੬. ਸ਼ਿਵ । ੩੭. ਪੰਛੀ । ੩੮. ਪਸ਼ੂ । ੩੯. ਬ੍ਰਿਛ । ੪੦. ਫੁਲਾਂ ਦੇ ਗੁੱਛੇ । ੪੧-੪੨. ਹੀਰੇ ਚਾਂਦੀ, ਰਤਨਾਂ ਅਤੇ ਮਣੀਆਂ ਵ ਲੀਆਂ ਚੋਟੀਆਂ ਵਾਲ ਸੁੰਦਰ ਤੋਂ ਸੁੰਦਰ ।

A ਪਾ.—'ਕਰ ਤੇਜ ਮੈਂ ਤੇਜ ਸ੍ਰੀ ਸੁਪਰਨ ਜਾਨ ਗ੍ਰਾਮੀ' ਵੀ ਹੈ ।
B ਪਾ:—'ਜੈ ਜੈ ਜੈ ਸਬਦ ਰਗੁ' ਤਨ ਮਨ ਧਨ ਵਾਰਤ ਆਨੰਦ ਉਰ ਉਛਰ ਆਜੋ ਪ੍ਰੇਮ ਮਗਨ ਪੋਹਤਿ, ਵੀ ਹੈ ।
C ਪਾ:—'ਕੀਨਿਓ ਬਿਚਾਰ ਜਹਿ ਸ ਕਰ ਯਾ ਜੋਗ ਹੈ ਧਾਰ ਆਸ ਹਿਰਦੇ ਗਵਨੇ ਸੁਰ ਮਾਨਵ' ਵੀ ਹੈ ।

ਸੇਵਤਿ ਜਿਸੈ ਚਰਾਚਰ[1] ਜੀਵ ਸੋ ਗਿਰਿਰਾਜ ਪਸੁਪਤਿ ਭਗਵਾਨਾ[2] ॥
ਪਾਰਜਾਤ[3] ਕੰਜ[4] ਕੁਮੁਦਿ[5] ਹਰਚਨ[6] ਗੁੰਜਤ-ਭ੍ਰਿੰਗਿ[7] ਜੁਤ ਮਰੁਤ ਬਾਸਾਨਾ[8]॥੧੬॥੮੭॥
ਪਹੁੰਚਿ ਸੁਰ ਸਕਲ ਸੰਕਰ[9] ਦਰਬਾਰ, ਸਤ੍ਵਨ - ਕਰਨ[10] ਉਮਾਨਾਥ ਜੂ ਕੋ ॥
ਤੂਹੈਂ ਰੁਦ੍ਰ ਹਰਿ ਬਿਸਨੁ ਪ੍ਰਭੁ, ਤੂਹੈਂ ਬ੍ਰਹਮਾ ਕਰ ਤਾ ਬਿਸ੍ਵ-ਨੀਕੋ[11] ॥
ਬਰੁਨ[12], ਧਰਮ[13], ਜਛ-ਕੁਮੇਰ[14] ਤੂਹੈਂ, ਰਵਿ[15], ਚੰਦ, ਤੇਜ[16], ਬਾਯੁ ਬੀਕੋ[17]॥
ਆਪ[18] ਗਗਨ[19] ਥਿਰਾ[20] ਤੂੰਹੈਂ, ਹੈਂ ਸੇਖ ਸਿੰਧੁ ਬਰੰ ਬ੍ਰਹਮ ਸੁਤਹ ਟੀਕੋ[21] ॥੧੭॥੮੮॥
ਤੂੰਹੈਂ ਬੇਦ ਅਰੁ ਮੰਤ੍ਰ ਹੁੰ ਪ੍ਰਣਵ ਓਅੰਕਾਰ ਆਦਿ ਤੂੰ ਹੈਂ[22] ॥
ਕਾਲ[23], ਮਹਾਕਾਲ, ਸ੍ਰੀ ਕਾਲ[24] ਬਿਸ੍ਵ-ਨਾਥ[25] ਤੁਹੈਂ ਬਾਨੀ ਅੱਛਰ ਤੂੰ ਹੈਂ ॥
ਤੂੰਹੈਂ ਰਜ, ਤਮ, ਸਤ[26] ਅੰਡਜ, ਜੇਰਜ, ਸੇਤਜ, ਉਤਭੁਜ[27], ਅਮਰ[28]ਤੂੰਹੈਂ ॥
ਕਹਾ ਲਗ ਬਰਨੌ ਮਹਿਮਾ ਤੁਹਾਰਿ ਪ੍ਰਭ, ਸੂਖ੍ਮ ਤੇ ਸੂਖ੍ਮ ਅਛਰ ਤੂੰ ਹੈਂ ॥੧੮॥੮੯॥
ਕੀਨਿ ਬਡਾਈ ਰੀਝਿ ਕੈਲਾਸ - ਨਾਥ ਸੰਬੋਧਜੋ, ਕਹਜੋ 'ਕਾਜ ਕੈਹਉ[29]' ? ॥
ਸੁਨਿ ਬਾਨੀ ਹਰਖਿ ਸੁਰਾਸੁਰ, ਸੁਰਪਤਿ,ਕਰ ਜੋਰ ਕਹਜੋ 'ਕਾਲਕੂਟ ਖੈਹਉ[30]'॥
ਕਰਿਹਿ ਭਸਮ ਤ੍ਰਿਲੋਕਿ ਨਿਜ ਤੇਜ ਤੇ,ਡਰਪੈ ਸੁਰ ਅਸੁਰ 'ਅਭੈ ਦਾਨ ਦੈਹਉ[31]'॥
ਕੀਜੈ ਕ੍ਰਿਤ ਅੰਗਿ[32] ਕਾਲਕੂਟ[33] ਮਹਾਰਾਜ ਪ੍ਰਭੁ ਸੁਜਸ ਬਡੋ ਲੈਹਉ ॥੧੯॥੯੦॥
ਨੰਦੀ ਸ੍ਵਾਰ ਨੰਦੀ - ਸ੍ਵਰ ਬ੍ਰਿਸ਼ਕੇਤੁ[34] ਦੇਵ ਭੇ ਸੰਗ ਨਿਧਿ ਛੀਰ ਆਏ * ॥੧॥ ਰਹਾਉ॥

---

੧. ਜੜ ਜੰਗਮ। ੨. ਉਹ ਪਹਾੜਾਂ ਦਾ ਰਾਜਾ। ੩. ਕਲਪ ਬ੍ਰਿਛ। ੪. ਕਮਲ। ੫. ਰਾਤ ਨੂੰ ਖਿੜਨ ਵਾਲਾ ਕਮਲ। ੬. ਇਕ ਫੁਲ ਦਾ ਨਾਮ ਹੈ। ੭. ਭੌਰੇ ਗੂੰਜਦੇ ਹਨ। ੮. ਸੁਗੰਧੀ ਸਹਿਤ। ੯. ਸ਼ਿਵ। ੧੦. ਉਸਤਤਿ ਕਰਦੇ ਹਨ। ੧੧. ਚੰਗੇ ਸੰਸਾਰ ਨੂੰ ਕਰਨ ਵਾਲਾ। ੧੨. ਜਲ ਦਾ ਦੇਵਤਾ। ੧੩. ਮੌਤ ਦਾ ਦੇਵਤਾ। ੧੪. ਯੱਛਾਂ (ਰਾਜਾ, ਕੁਬੇਰ)। ੧੫. ਸੂਰਜ। ੧੬. ਅਗਨੀ। ੧੭. ਟੇਢੀ ਵਾਯੂ। ੧੮. ਪਾਣੀ। ੧੯. ਆਕਾਸ਼। ੨੦. ਜ਼ਮੀਨ। ੨੧. ਸ਼ੇਸ਼ਨਾਗ ਸਮੁੰਦ੍ਰ ਅਤੇ ਮੁਨੀਆਂ ਦਾ ਵੀ ਸ਼ਿਰੋਮਣਿ ਤੂੰ ਹੈਂ। ੨੨. ਜੀਵਾਂ ਦੀ ਮੌਤ ਦਾ ਸਮਾਂ। ੨੩. ਕਦੀ ਵੀ ਨਾਸ਼ ਨਾ ਹੋਣ ਵਾਲਾ ਸਮਾਂ। ੨੪. ਪ੍ਰਕਿਰਤੀ ਦੇ ਨਾਸ਼ ਦਾ ਸਮਾਂ। ੨੫. ਸੰਸਾਰ ਦਾ ਮਾਲਿਕ। ੨੬. ਤਿੰਨੇ ਹੀ ਗੁਣ ਰੂਪ। ੨੭. ਚਾਰੇ ਹੀ ਖਾਣੀ ਰੂਪ। ੨੮. ਨਾਂ ਮਰਨ ਵਾਲਾ। ੨੯. ਸ਼ਿਵ ਜੀ ਨੇ ਪ੍ਰਸੰਨ ਹੋ ਕੇ ਕਹਿਆ। ੩੦. ਇੰਦ੍ਰ ਨੇ ਪ੍ਰਸੰਨ ਹੋ ਕੇ ਕਹਿਆ। ੩੧. ਤਿੰਨਾਂ ਲੋਕਾਂ ਦੀ ਧਰਤੀ ਨੂੰ ਆਪਣੇ ਤੇਜ ਨਾਲ ਭਸਮ ਕਰ ਦੇਵੇਗਾ। ੩੨. ਪ੍ਰਵਾਨ। ੩੩. ਮੌਤ ਦਾ ਪਹਾੜ। ੩੪. ਬੈਲ ਦਾ ਸੁਆਮੀ (ਸ਼ਿਵ ਜੀ) ਬੈਲ ਤੇ ਸ੍ਵਾਰ ਹੋ ਗਏ।

* ਰਹਾਉ ਦੀ ਤੁਕ ਦਾ ਅੰਤਮਾਨੁਪ੍ਰਾਸ ਕਿਸੇ ਪਾਸੇ ਵੀ ਨਹੀਂ ਮਿਲਦਾ ਅਤੇ ਛੰਦ ਅੰਕ ੧੬॥੮੭ ਤੋਂ ਲੈ ਕੇ ੧੯॥੯੦ ਤਕ ਮਾਤ੍ਰਿਕ ਹਿਸਾਬ ਵਿਚ ਬਹੁਤ ਹੀ ਗੜਬੜ ਹੈ—ਜੋ ਸੁਧਾਰੀ ਨਹੀਂ ਜਾ ਸਕਦੀ।

ਤਹਂ ਪਹੁੰਚਿ ਸ੍ਰੀ ਉਮਾਨਾਥ ਹਰ ਭਛ੍ਹ ਪਾਨ ਕਰ ਕਾਲਕੂਟ ਭਾਰੀ ॥
ਨਿਵਰਜੋ ਸੁਰ ਤ੍ਰਾਸ ਪ੍ਰਬਲ ਕੀਨਜੋ ਬਿਖਤਾਨ ਸਬਲ, ਰਛ ਭਈ ਬਿਸ੍ਵ[੧] ਸਕਲ, ਸੰਕਰ-ਤ੍ਰਿਪੁਰਾਰੀ[੨] ।
ਪਵਿਤ ਜੋ ਗਿਰਜੋ ਤਾਂਹੀ ਤੇ ਬਿਖ-ਮੂਰਿ[੩] ਭਯੋ, ਬਿਸਧਰਤੇ ਆਦਿ ਉਦਕਰਖ ਜੰਤ ਸਾਰੀ[੪] ॥
ਸਿਤਿ ਕੰਠ ਭਯੋ ਨੀਲਕੰਠ ਮਹਾਰਾਜ[੫] ਆਰਤਿ ਪ੍ਰਪੰਨ ਹਰਨਿ[੬] ਦੇਵਨ ਹਿਤਕਾਰੀ[੭] ॥੨੦॥੯੧॥

ਭਏ ਹਰ[੮] ਅੰਤਰਧਜਾਨ[੯], ਦੈ ਕੇ ਸੁਰ ਅਭੈਦਾਨ, ਆਏ ਕੈਲਾਸ ਪ੍ਰਭੂ ਦੇਵ ਕਾਜ ਕੀਨੇ ॥
ਦੇਵਨ ਹੂੰ ਬਿਧਵਤ ਪੂਜੇ ਤ੍ਰਿਪੁਰਾਰਿ ਹਰਹਿ[੧੦], ਧੂਪ, ਦੀਪ, ਪੰਚਾਮ੍ਰਿਤ[੧੧] ਨਈਵੇਦ[੧੨] ਕੀਨੇA ॥
ਲਾਗੇ ਪੁਨ ਮਥਨ ਸਿੰਧੁ ਦੇਵ ਦਨੁਜ[੧੩] ਪੂਰਬ-ਪ੍ਰਾਯ[੧੪]ਕਰ ਕਰ ਮਨ ਆਸ ਸਭੀ ਸੁਰ ਸੁਖੀਨੇ[੧੫]॥
ਦੇਵ ਰਿਸਿ, ਰਾਜ ਰਿਸਿ, ਬ੍ਰਹਮ ਰਿਸਿ, ਪ੍ਰਜਾਪਤਿ[੧੬]ਸੁਰ ਮੁਨਿ ਤਂਹ ਜੁਰੇ ਸਕਲ, ਸਭੀ ਭਗਤਿ-ਭੀਨੇ[੧੭]॥
॥ ੨੧ ॥ ੯੨ ॥

ਨਿਕਸੀ ਜਦ ਸਕਲ ਨਿਧਿ[੧੮]ਧਾਤੁ[੧੯]ਉਪਧਾਤੁ[੨੦]ਸਭੀ, ਕੀਨਜੋ ਵਿਭਾਗ ਪ੍ਰਭੂ ਸੁਰ ਮੁਨਿ, ਰਿਖਿ ਸਗਰੇ[੨੧]॥
ਬਾਂਟੰ[੨੨]ਦੇ ਦੇ ਅਨੰਤ[੨੩]ਦੇਵ, ਦਨੁਜ, ਰਿਖਿਨ, ਸੰਤ, ਆਪਹੂ ਲੀਏ ਕ੍ਰਿਪਾਲ, ਪੂਰਬ-ਜੇ-ਨਿਸਰੇ[੨੪]॥
[੨੫]ਅੰਮ੍ਰਿਤ ਘਟ ਸੁਧਾ ਹਸਤ ਨਿਸਰੇ ਧਨੰਤਰਿ ਦੇਵ, ਆਯੁਰਬੇਦ ਪ੍ਰਗਟ ਮੁਨਿ ਜਨਨ ਉਚਰੇ ॥
ਦੂਹੂੰ[੨੬]ਚਿਤ ਹਰਖ ਕੀਨ, ਅੰਮ੍ਰਿਤ ਘਟ ਨਿਰਖ ਭੀਨ[੨੭]ਦਾਨਵ ਗਨ ਕੁਟਿਲ ਤਬੈ ਛੀਨ ਸੁਧਾ ਡਗਰੇ[੨੮]॥
॥੨੨॥੯੩॥

ਆਨਨ[੨੯]ਸੁਰ ਸੂਕ ਗਏ ਆਸ ਤੇ ਨਿਰਾਸ ਭਏ, ਸ੍ਰਮ ਭਯੋ ਬ੍ਰਿਥਾ[੩੦]ਕਛੁ ਬਸਾਤ ਨਹੀ ਤਾ ਸੋਂ[੩੧] ॥
ਸੁਧਾ ਘਟ [੩੨]ਛੋਰ ਲੀਨ, ਅਸੁਰਗਨ ਜੋਰ ਕੀਨ, ਸਵਾਰਥ ਕਰ ਸਮਰ ਸਫਲ, ਅਮਰ ਹੋਤ ਜਾਸੋਂ[੩੩]॥

---

੧. ਸੰਸਾਰ । ੨. ਕਲਜਾਣ ਕਰਨ ਵਾਲੇ (ਦੈਂਤਜ) ਦੇ ਵੈਰੀ (ਸ਼ਿਵ) ਤੋਂ ੩. ਮਿਠਾ ਤੇਲੀਆਂ । ੪. ਸੱਪ ਤੋਂ ਆਦਿ ਲੈ ਕੇ ਸਾਰੇ ਜੰਤੂ ਪੈਦਾ ਹੋਏ । ੫. ਸ਼ਿਵ ਚਿੱਟੇ ਗਲਵਾਲੇ ਤੋਂ ਨੀਲੇ ਕੰਠ ਵਾਲਾ ਹੋ ਗਿਆ । ੬. ਦੁਖ ਹਰਨ ਵਿਚ ਜੋ ਲਗਾ ਹੋਇਆ ਹੈ । ੭. ਦੇਵਤਿਆਂ ਦਾ ਪ੍ਰੇਮੀ । ੮. ਸ਼ਿਵ ੯. ਲੋਪ । ੧੦. ਤ੍ਰਿਪੁਰ ਦੇ ਵੈਰੀ ਸ਼ਿਵ ਨੂੰ ਦੇਵਤਿਆਂ ਭੀ ਬਿਧੀ ਅਨੁਸਾਰ ਪੂਜਿਆ । ੧੧. ਦੁਧ, ਦਹੀ, ਮਖਣ, ਸ਼ਹਿਦ ਅਤੇ ਮਿਸ਼ਰੀ ਪੰਜ ਅੰਮ੍ਰਿਤ ਹਨ । ੧੨. ਮੋਹਨ ਭੋਗ ਆਦਿਕ । ੧੩. ਦੈਂਤਜ ੧੪. ਪਹਿਲੇ ਵਾਂਗੂ ੧੫. ਸੁਖ ਰਹਿਤ । ੧੬ ਬ੍ਰਹਮਾ । ੧੭. ਸੁਧਾ ਵਿਚ ਭਿੱਜੇ ਹੋਏ । ੧੮. ਖ਼ਜ਼ਾਨੇ । ੧੯. ਕਲੀ, ਜਿਸਤ, ਸਿੱਕਾ ਤਾਂਬਾ, ਲੋਹਾ, ਚਾਂਦੀ ਮਖੀ ਅਤੇ ਸੋਨਾ ਇਹ ਸੱਤ ਧਾਤੂ ਹਨ । ੨੦. ਵਰਕੀ ਹੜਤਾਲ, ਮਨਸਿਲ, ਪਾਰਾ, ਸ਼ਿਗ੍ਰਫ ਰੂਪਾ ਮਖੀ, ਸੋਨਾ ਅਤੇ ਗੰਧਕ ਇਹ ਸੱਤ ਧਾਤੂ ਉਪਧਾਤੂ ਹਨ । ੨੧. ਭਗਵਾਨ ਨੇ ਦੇਵਤੇ, ਮੁਨੀ, ਅਤੇ ਸਾਰੇ ਰਿਖੀਆਂ ਦਾ ਹਿੱਸਾ ਕਰ ਦਿੱਤਾ । ੨੨. ਹਿੱਸਾ । ੨੩. ਬਹੁਤ । ੨੪. ਜਿਹੜੇ ਪਹਿਲੇ ਨਿਕਲ ਸਨ । ੨੫. ਅਮ੍ਰਿਤ ਦਾ ਘੜਾ ਹੱਥ ਵਿਚ ਲੈ ਹੋਏ ਧਨੰਤਰਿ । ੨੬. ਦੋਹਾਂ ਨੇ । ੨੭. ਅਮ੍ਰਿਤ ਲਈ ਲਲਚਾਏ । ੨੮. ਅਮ੍ਰਿਤ ਖੋਹ ਕੇ ਭਜ ਗਏ । ੨੯. ਮੂੰਹ । ੩੦. ਮਿਹਨਤ ਅਜਾਈਂ ਗਈ । ੩੧. ਉਨ੍ਹਾਂ (ਦੈਂਤਾਂ) ਨਾਲ ਕੁਝ ਪੇਸ਼ ਨਹੀਂ ਚਲਦੀ । ੩੨. ਅਮ੍ਰਿਤ ਦਾ ਘੜਾ ਖੋਹਲਿਆ । ੩੩, ਜਿਸ ਤੋਂ ਦੇਵਤੇ ਸਫਲ ਹੁੰਦੇ ਸਨ ।

A ਪਾ:—ਦੇਵ ਸੇਵ ਕੀਨੇ, ਭੀ ਹੈ ।

ਕਉਤਕ ਸਭੀ ਨਿਰਖ ਹਰਿ ਦੇਵਨ ਪ੍ਰਤੇਖ-ਕਰਿ ਦੈਹਉ[੧], ਸਾਰ-ਸੁਧਾ ਝੂਮਹਿ,ਧਰਹੁ ਧੀਰ ਖਾਸੋ॥
ਸ੍ਰਾ ਬਿਧ ਹਰਿ-ਦੋਖ-ਸੁਰਨ[੨],ਧਾਰੇ ਤਨੁ ਜੁਬਤਿਅਨ[੩]ਮੋਹਨਿ-ਤ੍ਰੈਲੋਕ,ਬਸੀਕਰਨਿ ਪੂਰਮਾ ਸੇ[੪]॥੨੩॥੯੪
ਨਉਤਨ ਕਿਸੋਰੀ ਦੁਤਿ ਚਾਰੁ ਚਿਹਨ ਕੰਜ ਦ੍ਰਿਗੀ,ਚਾਮੀਕਰ ਤਾਏ ਧਰਨ ਕ੍ਰੀੜਤਿ ਅਭਿਰਾਮਾ॥
ਅੰਜਨ ਦ੍ਰਿਗ ਚਾਰੁ ਸਜੇ,ਖੰਜਨ ਮ੍ਰਿਗ ਮੀਨ ਲਜਤ, ਇੰਦੂ ਕੁੰਦ ਮੈਨ ਪ੍ਰਭਾ ਗਉਰ ਬਰਨ ਧਾਮਾ[੫]॥
ਸੋਲਹ ਸਿੰਗਾਰ ਸੁਭਗ[੭] ਅੰਗ ਅੰਗਰਾਗ ਸਜਗ[੮] ਭੂਸਿਤ ਅਲੰਕਾਰ[੯] ਬਿਸਲ ਰੂਪ ਕਾਮਾ[੧੦]॥
ਅਨਗਨ ਸੰਬੂਹ ਦਿਪਤਿ[੧੧]ਚੰਪਲ ਸਮਤੇਜਲਸਤਿ[੧੨]ਕਿੰਕਨਿ ਕਟਿ ਰਵਤਿਬਜਤਿ-ਨੇਵਰਪਗਬਾਮਾ[੧੩]॥
ਅੰਬਰ ਸੁਭ ਬਿਮਲ ਬਾਸ[੧੪]ਜਗਮਗ ਦੁਤਿ ਤੇਜਰਾਸਿ[੧੫]ਧਾਰੇ ਤਨ ਸ੍ਰੀ ਮੁਰਾਰਿ, ਮਾਧੋ[੧੬]ਮਧੁ-ਸੂਦਨ[੧੭]॥ ॥੨੪॥੯੫॥
ਠੁਮ ਠੁਮ ਗਤਿ ਪਗਨ ਚਾਲ-ਸਾਰੰਗ ਗਜ ਹੰਸ ਵਾਰ[੧੮] ਝੁਨ ਝੁਨ ਝੁਨ ਰਵਤਿ[੧੯] ਝਾਂਝ,
ਪਾਯਲ[੨੦] ਪਗ ਝੁਨਝੁਨ॥
ਅੰਜਨ ਆਂਜੈ ਚਖੀਨ[੨੧],ਬੰਦੀ ਬੇਸਰ ਸੁਖੀਨ[੨੨]ਕਿਊਰ ਕਟਿ ਅਧੀਨ ਝੁਕਤਿ-ਚਲਤਿ ਪਗ-ਪੁਨਪੁਨ[੨੩]॥
ਘੁੰਘਰਾਰੇ ਕਚ ਸਜਾਮ ਬਰਨ[੨੪] ਕਿੰਚੁਕੀ ਕੁਚ ਕਸੇ ਕੁਚਨ[੨੫] ਅੰਚਲ ਕੌ ਸੁਧ ਨਾਹਨਿ,
ਕੰਦਪ ਰਤਿ ਸੁਨ ਸੁਨ[੨੬] ॥੨੫॥੯੬॥
ਜਾਦਿਸ ਦਈਤਨ ਦੁਰਮਦ[੨੭]ਬੈਠੇ ਘਟ-ਸੁਧਾ ਬਿਸਦ[੨੮]ਮੰਦਮੰਦਮਗਚਲਤਿ-ਨਿਰਖਤ ਭੇ ਅਸੁਰਨ[੨੯]॥
ਨ੍ਰਿਖਤ ਭਏ ਕਾਮ ਮਤ[੩੦] ਜੋਖਿਤ ਰਤਨਾ ਬਿਦਤਿ[੩੧] ਨਿਰਖਜੋ ਨਾਹਿ ਬੈਸਨ[੩੨]A॥

---

੧. ਚੰਗਾ। ੨. ਦੇਵਤਿਆਂ ਦੇ ਦੋਸ਼ ਨੂੰ ਨਾਸ਼ ਕਰਨ ਵਾਲਾ। ੩. ਇਸਤ੍ਰੀਆਂ ਦੈ। ੪. ਪੂਰਣਮਾਸ਼ੀ ਦੇ (ਚੰਦ) (ਵਰਗੀਆਂ)। ੫. ਸੋਲ੍ਹਾਂ ਸਾਲਾਂ ਦੀ ਉਮਰ ਵਾਲੀ ਸੁੰਦ੍ਰ। ੬. ਸਦਰ ਸੁਰਮਾ ਸਜਦਾ ਹੈ। ੭. ਸੁੰਦ੍ਰ। ੮. ਸ਼ਰੀਰ ਨਾਲ ਇਕ ਤਰ੍ਹਾਂ ਦਾ ਵਸਤ੍ਰ, ਚੋਲਾ। ੯. ਗਹਿਣਿਆਂ ਨਾਲ ਸਜੀ ਹੋਈ। ੧੦. ਨਿਰਮਲ ਰੂਪ ਵਾਲੀ ਇਸਤ੍ਰੀ। ੧੧. ਬੇਗਿਣਤਿ ਸੋਨਾਂ ਪ੍ਰਕਾਸ਼ ਰਹੀ ਹੈ। ੧੨. ਤੇਜ ਬਿਜਲੀ ਵਾਂਗ ਚਮਕਦਾ ਹੈ। ੧੩. ਪੈਰਾਂ ਦੀਆਂ ਛਾਗਲਾਂ ਵਜਦੀਆਂ ਹਨ। ੧੪. ਸੋਹਣੀ ਅਤੇ ਨਿਰਮਲ ਸੁਗੰਧੀ ਵਾਲੇ ਵਸਤ੍ਰ ਹਨ। ੧੫. ਸੂਰਜ ਵਾਂਗੂ ਸੋਭਾ ਪ੍ਰਕਾਸ਼ ਦੀ ਹੈ। ੧੬. ਮਾਯਾ ਦਾ ਪਤੀ। ੧੭. ਮਧੁ (ਦੈਂਤ) ਨੂੰ ਮਾਰਨ ਵਾਲਾ। ੧੮. ਸ਼ੇਰ, ਹਾਥੀ ਅਤੇ ਹੰਸ ਵਾਲੀ ਚਾਲ ਵਰਗੀ (ਮੋਹਨੀ ਦੇ) ਪੈਰਾਂ ਦੀ ਮਟਕਾਵੀਂ ਚਾਲ ਹੈ। ੧੯. ਵਜਦੀਆਂ ਹਨ ੨੦. ਪੈਰਾਂ ਦੀ ਛਾਗਲ। ੨੧. ਅੱਖਾਂ ਦੇ ਨਾਲ ਸੁਰਮਾ ਪਾਇਆ ਹੋਇਆ ਹੈ। ੨੨. ਦਾਉਣੀ ਅਤੇ ਨੱਥ ਸੁਖਦਾਈ ਹੈ। ੨੩. ਬਾਜੂਬੰਦ (ਪਹਿਨੇ ਹੋਏ ਹਨ) ਅਤੇ ਪਤਲੇ ਲੱਕ ਕਰ ਕੇ (ਇਕ ਇਕ) ਪੈਰ ਤੁਰਦਿਆ ਹੋਇਆਂ ਵੀ ਫਿਰ ਫਿਰ ਲਿਫਦੀ ਜਾਂਦੀ ਹੈ। ੨੪. ਕਾਲੇ ਰੰਗ ਅਤੇ ਘੁੰਘਰਾਂ ਵਾਲੇ ਕੇਸ। ੨੫. ਚੋਲੀ ਨਾਲ ਸਥਨ ਕੱਸੇ ਹੋਏ ਹਨ। ੨੬. (ਸ੍ਰੀ ਗੁਰੂ ਜੀ ਕਹਿੰਦੇ ਹਨ ਕਿ ਹੇ ਜਗਜਾਸੂ!) ਸੁਨ!! ਸੁਨ!!! (ਕਿ ਮੋਹਨੀ ਨੂੰ) ਸਿਰ ਦੇ ਕਪੜੇ ਦੀ ਕੋਈ ਖਬਰ ਨਹੀਂ। (ਇਸ ਚਰਿਤ੍ਰ ਨਾਲ ਦੈਂਤਾਂ ਨੂੰ) ਪ੍ਰੀਤਿ ਹੋ ਗਈ ਹੈ। ੨੭. ਬੁਰੇ ਅਹੰਕਾਰ ਵਾਲੇ। ੨੮. ਨਿਰਮਲ ਅਮ੍ਰਿਤ ਦਾ ਘੜਾ ਸੀ ੨੯. ਹੌਲੀ ਹੌਲੀ ਰਸਤੇ ਚਲਦੀ ਦੇਤਾਂ ਨੂੰ ਵੇਖਦੀ ਹੈ। ੩੦. ਦੈਂਤ ਵੀ ਕਾਮ ਵਿਚ ਮਸਤ ਹੋ ਕੇ ਵੇਖਦੇ ਹਨ। ੩੧. ਇਸਤ੍ਰੀਆਂ ਵਿਚ ਰਤਨ ਰੂਪ (ਮੋਹਣੀ ਅਵਤਾਰ ਨੂੰ)। ੩੨. ਦੈਂਤ ਗੱਲਾਂ ਕਰਦੇ ਹਨ ਕਿ) ਅਸੀਂ (ਇਹੋ ਜਹੀ ਇਸਤ੍ਰੀ ਨੂੰ) ਵੇਖਿਆ ਨਹੀਂ ਹੈ।

A ਇਸ ਤੁਕ ਦੀਆਂ ਮਾਤ੍ਰਾ ਵਿਚ ਕਮੀ ਆ ਗਈ ਹੈ। ਜਿਸ ਤੋਂ ਛੰਦ ਭੰਗ ਲਛਖਣ ਪ੍ਰਤੀਤਿ ਹੁੰਦਾ ਹੈ। ਮਾਤ੍ਰਿਕ ਹਿਸਾਬ ਨਾਲ ਪਿਛਲੇ ਛੰਦ ਵੀ ਫਰਕ ਨਾਲ ਆਏ ਹਨ। ਅੰਕ ੨੬॥੯੬੭ ਦੀਆਂ ਇਹ ਦੋ ਤੁਕਾਂ ਅੜਰੀਆਂ ਜਹੀਆਂ ਪ੍ਰਤੀਤ ਹੁੰਦੀਆਂ ਹਨ।

[1]ਆਸ ਹੀਜ ਯਹੈ ਧਾਰਿ-ਪਿਆਵੈ ਮੁਝਹਿ ਸੁਧਾ ਸਾਰਿ-ਹੋਵੈ ਮਦ ਘਰਨੀA ॥
[2]ਯਾ ਬਿਧ ਦੈਤਨ ਬਿਚਾਰ, ਕਰਤ ਸਕਲ ਨਿਰਾਧਾਰ, ਦ੍ਰਿਸ੍ਰਿ ਲਾਏ ਚਰਨੀ ॥
[3]ਧਾਰੇ ਪਗ ਸਭਾ ਵੰਤ,ਨ੍ਰਿਖਤਿ ਸੁਭ ਦ੍ਰਿਗਨ ਓਰ, ਮੰਦ ਮੰਦ ਮੁਸਕਾਵਤਿ ਤ੍ਰੈਲੋਕ-ਬਸਿਕਰਨੀ ॥
[4]ਚਕਈ ਕਰ ਧਾਰੇ ਡੋਰ,ਗੇਂਦਨੀ ਖੇਲਤ ਚਕੋਰ ਬੀੜੀ ਮੁਖ ਭਜਤਿ ਸਜਤਿ ਛਜਤਿ ਰੂਪ ਧਰਨੀ[5]॥
॥੨੬॥੯੭॥
ਪਹੁੰਚੇ ਢਿਗ ਜਾਇ ਜਬੈ,ਬਿਨਵਤਿ ਹਰਿ ਦਨੁਜ ਸਬੈ[6]'ਆਉ ਜੂ ਕ੍ਰਿਪਾ ਕੀਨਿ ਮੋਪਰਿ'ਹੇ ਬੀਰੇ[7] ॥
[8]ਕਾਕੀ ਤੁਮ ਘਰਨੀ? ਸੁਤਾ? ਕਾਕੀ ਭਗਨੀ? ਪ੍ਰਮੁਦਾ ਦੇਵ ਤਨਜਾ ਕਿ ਕਿਧੌਂ ਨਾਗਜਾਈ ਧੀਰੇ ॥
[9]ਤਿਮ ਤਿਮ ਅੰਚਰ ਸੁਧਾਰਿਤ ਚਿਤਵਤਿ ਆਨਨ ਦੁਰਾਵਤਿ,ਕਰ ਕਰ ਕਟਾਖ੍ਯ[10]ਮੁਸਕਾਵਤਿ ਚਲ ਨੀਰੇ[11]।
ਬੈਠੈਂ ਉਛੰਗ ਬੀਰ[12]ਹਰੋ ਆਇ ਹਿਰਦੈ ਪੀਰ, ਅੰਮ੍ਰਿਤ ਕੋ ਬਾਂਟੋ ਪਜੂਸ-ਪਾਨ ਧੀਰੇ[13]॥੨੭॥੯੮॥

ਸ੍ਰੀ ਨਾਰਾਯਨੋ ਮੋਹਨੀਬਾਚ ॥

ਬੋਲੇ ਤਬ ਕ੍ਰਿਪਾਨਿ ਧਾਨ.ਸੰਖ, ਚਕ੍ਰ, ਗਦਾ-ਪਾਨਿ,ਮੋਕਹੁ ਕਹੋ ਕਾ ਪੜੀ ਹੈ,ਏਤੋ ਸ੍ਰਮ ਕੇਹਉਂ[14]॥
ਤੁਮਹੁ ਦੇਵ ਕਰੋ ਬਾਂਟੁ[15]ਯਾ ਮਹਿ ਕਛੂ ਨਹਿਨ ਘਾਟ,ਪੀਵਹੁ ਪਜੂਸ[16]ਸਭੀ,ਸਭੀ ਅਮਰ-ਹ੍ਵੈਹਉ[17]॥
ਕਹੁਰ ਹਰਿ ਬਿਨਯ ਕੀਨ, ਦੈਤਨ ਅਤਿ ਭਏ ਦੀਨ,ਮਾਨੀ ਪ੍ਰਭੁ ਕਹੀ ਤਾਸੁ ਕਹੀ ਮਾਨ ਲੈਹਉ[18]॥
ਦੇਵਨਹੂੰ ਸ੍ਰਮ ਕੀਨ ਤੁਮਹੂੰ ਕਹਜੋ ਸੁਧਾ ਦੀਨ,ਵਾਹੂ ਕੋ ਬੋਲ ਲੇਹੁ ਬਾਂਟੋ ਤਿਸੂ ਦੈਹਉ[19]॥੨੮॥੯੯॥
ਸਭੰਹਿ ਮਾਨੀ ਹਰਿ ਕੀ ਕਹੀ, ਸਾਧ ਸਾਧ ਸਾਧ ਸਹੀ[20] ਬੋਲ ਲੇਹੁ ਦੇਵਨਹੂੰ, ਮੋਰੇ ਮਨਿ ਭਾਈ ॥
ਅਸੁਰ ਏਕ ਪ੍ਰਧਾਨਨ ਮਹਿ ਪਠਜੋ ਦੇਵ ਬੋਲ ਲੇਹੁ, ਦੈਹਉ ਪਜੂਸ ਬਾਂਟ ਅਰਧ ਅਰਧ ਭਾਈ ॥
ਕਹਜੋ ਜਾਇ 'ਬਲ' ਸੰਦੇਸ,ਦੇਵਨ ਪ੍ਰਤਿ ਜੁਤ ਸੁਰੇਸ[21]ਬੇਗ ਚਲੋ ਸਭਾ ਮਾਹਿ,ਮੋਹਨਿ-ਬੁਲਵਾਈ[22]॥
ਸੁਨ ਕਰ ਬਚ ਭਏ ਸੁਖੀਨ,ਸੁਰਪਤਿ ਜੁਤਿ ਸੁਰ-ਪ੍ਰਬੀਨ[23]ਆਏ 'ਬਲ'ਸਭਾ ਬੀਚ ਮਘਵਾ ਸੁਰਰਾਈ॥
॥੨੯॥੧੦੦॥

---

੧ ਸਾਰਿਆਂ ਹੀ ਇਹ ਆਸ ਦਿਲ ਵਿਚ ਧਾਰ ਲਈ ਕਿ ਮੈਨੂੰ ਹੀ ਅਮ੍ਰਿਤ ਪਿਆਵੇ। ੨.ਇਸ ਤਰ੍ਹਾਂ ਸਾਰੇ ਦੈਤ ਵਿਚਾਰ ਕਰਦੇ ਹਨ ! ੩. (ਮੋਹਣੀ ਦੈਂਤਾਂ ਦੀ) ਸਭਾ ਵੱਲ ਤੁਰੀ। ੪. (ਜਿਸ ਤਰ੍ਹਾਂ ਗਤਕੇ ਦਾ ਖਿਲਾਰੀ) ਮਰਹਟੀ ਦੀ ਡੋਰ ਨੂੰ ਹਥ ਵਿਚ ਫੜ ਕੇ ਗੋਲ ਦਾਇਰੇ ਚਹੁੰਦੀ ਤਰਫੀਂ ਖੇਡਦਾ ਹੈ (ਇਸ ਤਰ੍ਹਾਂ ਮੋਹਣੀ ਦੈਂਤਾਂ ਦੇ ਦਾਇਰੇ ਵਿਚ ਫਿਰਦੀ ਹੈ)। ੫. ਮੂੰਹ ਵਿਚ (ਪਾਨ ਦੀ) ਬੀੜੀ ਖਾਧੀ ਸਜ ਰਹੀ ਹੈ। ੬. ਮੋਹਣੀ ਅਵਤਾਰ ਨੂੰ ਸਾਰੇ ਦੈਤ ਨਿਉਂਦੇ ਹਨ! ੭. ਹੇ ਸੂਰਵੀਰੋ ! ੮. ਕਿਸ ਦੀ ਇਸਤ੍ਰੀ ? ਕਿਸ ਦੀ ਲੜਕੀ ? ਅਤੇ ਕਿਸ ਦੀ ਭੈਣ ਹੈਂ ? ੯. ਤਿਉਂ ਤਿਉਂ ਸਿਰ ਤੇ ਵਸਤ੍ਰ ਨੂੰ ਠੀਕ ਕਰਦੀ ਹੈ ਅਤੇ ਮੂੰਹ ਛਪਾਉਂਦੀ ਹੋਈ ਵੇਖਦੀ ਹੈ। ੧੦. ਨੇਤ੍ਰਾਂ ਦੇ ਇਸ਼ਾਰੇ। ੧੧. ਨਜ਼ਦੀਕ। ੧੨. ਗੋਦ ਵਿਚ ਆ ਕੇ ਬੈਠ। ੧੩. ਅਮ੍ਰਿਤ ਰੂਪ ਜਲ ਰਖਿਆ ਹੋਇਆ ਹੈ। ੧੪. ਏਨਾ ਕਸ਼ਟ ਕਰਾਂ। ੧੫. ਹਿੱਸੇ। ੧੬. ਅੰਮ੍ਰਿਤ। ੧੭. ਨਾ ਮਰਨ ਵਾਲੇ ਹੋਵੋਗੇ। ੧੮. ਦੈਂਤਾਂ ਨੇ ਅਤੀ ਦੀਨ ਬਣ ਕੇ ਮੋਹਣੀ ਦੇ ਅੱਗੇ ਬੇਨਤੀ ਕੀਤੀ। ੧੯. (ਮੋਹਣੀ ਅਵਤਾਰ ਨੇ ਦੈਂਤਾਂ ਨੂੰ ਕਹਿਆ ਕਿ) ਤੁਸੀਂ ਵੀ (ਦੇਵਤਿਆਂ ਨੂੰ) ਬੁਲਾ ਲੋ। ੨੦. ਇਹ ਮੋਹਤਾਵਸਥਾ ਦੇ ਵਚਨ ਹਨ ਜੋ ਦੈਤਾਂ ਨੇ ਕਹੇ ਕਿ) ਭਲਾ ! ਭਲਾ !! ਭਲਾ !!! ੨੧. ਇੰਦ੍ਰ। ੨੨. ਮੋਹਨੀ ਨੇ ਬੁਲਵਾਇਆ ਹੈ। ੨੩. ਚਤੁਰ।

A ਇਨ੍ਹਾਂ ਦੋਹਾਂ ਤੁਕਾਂ ਦੀਆਂ ਮਾਤ੍ਰਾਂ ਅਗਲੀਆਂ ਤੁਕਾਂ ਨਾਲੋਂ ਘਟ ਹਨ। ਛੰਦ ਗਜਾਨ ਤਾਂ ਇਹ ਅਸ਼ੁੱਧ ਦਸਦਾ ਹੈ ਪਰੰਤੂ ਸੰਗੀਤ ਵਿਚ ਅਜੇਹੀ ਖਪਤ ਮੰਨੀ ਜਾਂਦੀ ਹੈ। ਸਰਬਲੋਹ ਵਿਚ ਸੰਗੀਤ ਤੇ ਪਿੰਗਲ ਮਿਲਵੇਂ ਹਨ।

ਬੈਠੇ ਮਿਲ ਗਿਲ ਦੁਬੀਰ,'ਬਾਸਵ''ਬਲ'ਸੁਮਤਿ ਧੀਰਬੋਲੇ ਹਰਿ ਪ੍ਰਤਿ ਸਭੀ, ਅਮੀਯ ਬਾਟ ਦੀਜੈ ॥
ਬੋਲੇ ਹਰਿ ਮਧੁਰ-ਬੈਨ ਮੰਗਲ-ਸੁਖ ਕਮਲ-ਨੈਨ, ਭਿੰਨ ਭਿੰਨ ਪੰਕਤਿ ਕਰ ਪ੍ਰਿਥਕ ਪ੍ਰਿਥਕ ਹੂਜੈ ॥
ਬੈਠੇ ਸੁਰ ਦਿਸਾ ਏਕ,ਦਾਨਵ ਹੂੰ ਦਿਸਾ ਪਕੜ[2],ਪ੍ਰਮੁਦਿਤ ਮਨਿ ਏਕ ਏਕ[3],ਅਬ ਪਯੂਸ ਪੀਵੈਂ A॥
ਨਿਰਖਤ ਸਭ ਪ੍ਰਭੁ ਓਰ, ਪ੍ਰੇਮ ਸੀਲ ਦ੍ਰਿਗਨ ਕੋਰ[4], ਸੁਰਾਸੁਰ ਸੁਧਾ ਹਿਤੂ[5],ਆਸਾ ਚਿਰ-ਜੀਵੈ[6] ॥
॥੩੦॥੧੦੧॥

ਸ੍ਰੀ ਭਗਵਾਨੋਵਾਚ ਅਸੁਰਨਿ ਪ੍ਰਤਿ ॥

ਊਪਰ ਕੋ ਝਾਗ ਸੋ ਹਉਂ ਪਿਵਾਇ ਦੇਹੁੰ ਦੇਵ ਗਨਨ,ਸੇਸ ਜੋ ਗਟਾਕੋ[7]ਸੁਤੁਮ ਕਉ ਪਿਵਾਯਹਉ ॥
ਬੈਠੇ ਦੋਊ ਬੀਰ ਧਰਿ ਧੀਰ[8]ਤੀਰ[9]ਨਯਾਰੇ ਨਯਾਰੇ,ਵਾਰੀ ਵਾਰੀ ਦੇਹਉ ਸੁਰਨ,ਅਸੁਰਨ ਅਘਾਯਹਉ[10]॥
ਮਾਨੀ ਜੋਊ ਕਹਜੋ ਤਿਨਹਿ ਬੈਠੇ ਸੁਰ ਪੰਕਤਿ ਨਯਾਰੇ, ਦਾਹਿਨ ਸੁਰ ਮੰਡਲ, ਬਾਮ[11] ਅਸੁਰਨ ਕਰਾਯੇ ॥
ਦੇਖਜੋ ਯਾ ਕਉਤਕ ਕੋ ਕਰ ਬਿਚਾਰ'ਰਾਹੁ'ਮਕਲ,ਅਸੁਰ ਸੁਰ ਤਨ ਧਾਰ ਕਰ,ਦੇਵਨ ਮਹਿ ਆਜੇ[12]॥
॥੩੧॥੧੦੨॥

ਲੀਨੋ ਕਰ ਘਟ ਉਠਾਇ, ਦੇਵਨ ਦਿਸ ਚਰਨ ਪਾਇ, ਪਿਵਾਵਤਿ ਭਏ ਇਛਿਤਿ ਮਨਿ ਦੇਵਨ ਘਟ-ਸਾਰੇ[13] ॥
ਪੀਵਿਓ ਸੁਰ ਮਧ 'ਰਾਹੁ',ਅੰਮ੍ਰਿਤ ਸੰਗ ਦੇਵਨ ਮਿਲ,ਰਵਿ ਸਸਿ ਲਖਾਯ ਦੀਨ ਚਕ੍ਰ ਕਟ ਡਾਰੇ[14]॥
ਉਭੈ ਹ੍ਵੈ ਸਜੀਤ ਭ ਜੋ[15],ਅੰਮ੍ਰਿਤ ਕੋ ਪਾਨ ਕਰ ਤਾ ਦਿਨ ਤੇ ਬੈਰ ਅਸੁਰ ਰਵਿ ਸਸਿ ਪ੍ਰਤਿ ਧਾਰੇ[16]॥
ਦੀਨਜੋ ਪਿਵਾਇ ਅਮਿਯ, ਸੁਰਗੁਨ ਕਹ ਅਹਲਾਦਿ ਸਹਿਤ[17], ਭਏ ਹੈ ਨਿਰਾਸ ਅਸੁਰ ਰਹੇ ਮੁਖ ਪਸਾਰੇ[18]॥੩੨॥੧੦੩॥

ਤਤਛਿਨ ਲੈ ਅਸਤ੍ਰ ਸਸਤ੍ਰ'ਬਲ'ਤੇ ਪ੍ਰਧਾਨ ਸੁਭਟ, ਧਾਏ ਸੁਰ ਊਪਰ ਦਲ,ਪ੍ਰਬਲ ਅਸੁਰ ਸਾਰੇ ॥
ਮਚੀ ਮਾਰ ਦੂਹੂੰ ਦਿਸ, ਦਾਰੁਣ ਜੁਧ ਹੋਤ ਭਜੋ, ਜੀਤੇ ਸੁਰ ਸਕਲ ਸਮਰ[19] ਦੈਤ ਸਭੀ ਹਾਰੇ ॥
ਕੇਤਿਨ ਕਉ ਇੰਦ੍ਰ ਹਨਜੋ[20],ਕੇਤਿਨ ਕਉ ਚੰਦ੍ਰ ਹਨਜੋ,ਕੇਤਿਨ ਕਹ ਲੋਕਪਾਲ[21]ਰਨ ਮਹਿ ਸੰਘਾਰੇ ॥

---

੧. ਅੱਡ ਅੱਡ । ੨. ਇਕ ਪਾਸੇ ਬਹਿ ਗਏ । ੩. ਹਰੇਕ ਹੀ ਮਨ ਵਿਚ ਖੁਸ਼ ਹੈ । ੪. ਪ੍ਰੇਮ ਸ਼ਾਂਤੀ ਸਹਿਤ ਨੇਤ੍ਰਾਂ ਦੇ ਕੋਣਿਆਂ ਨਾਲ । ੫. ਦੇਵਤੇ ਅਤੇ ਦੈਤ੍ਯ ਅਮ੍ਰਿਤ ਦੇ ਪ੍ਰੇਮੀ ਹਨ । ੬. ਅਮਰ ਹੋ ਜਾਵਾਂਗੇ । ੭. ਬਾਕੀ ਜਿਹੜਾ ਘੁਟੋਂ ਵਟੀ ਪੀਣ ਵਾਲਾ ਹੈ । ੮. ਧੀਰਜ ਕਰ ਕੇ । ੯. ਪਾਸ । ੧੦. ਦੈਂਤਾਂ ਨੂੰ ਵੀ ਰਜਾਵਾਂਗੀ । ੧੧. ਖੱਬੇ ਪਾਸੇ । ੧੨. ਦੈਤ੍ਯ ਦੇਵਤਿਆਂ ਦਾ ਸਰੂਪ ਧਰ ਕੇ ਦੇਵਤਿਆਂ ਵਿਚ ਆ ਗਿਆ । ੧੩. ਤਮਾਮ ਘੜਾ ਹੀ । ੧੪. ਸੂਰਜ ਅਤੇ ਚੰਦ ਨੇ ਜਣਾਯਾ (ਕਿ ਇਹ ਦੈਤ੍ਯ ਹੈ ਤਾਂ ਭਗਵਾਨ ਨੇ) ਚਕ੍ਰ ਚਲਾ ਦਿਤਾ (ਜਿਸ ਨਾਲ ਰਾਹੂ ਨੂੰ ਅਧੋਂ ਅਧ) ਕਟ ਸੁਟਿਆ । ੧੫. ਦੋ ਟੁਕੜੇ ਹੋ ਕੇ ਵੀ ਅਮਰ ਹੋ ਗਿਆ । ੧੬. ਸੂਰਜ ਤੇ ਚੰਦ ਨਾਲ ਰਖਦਾ ਹੈ । ੧੭. ਦੇਵਤਿਆਂ ਨੂੰ ਖੁਸ਼ੀ ਨਾਲ । ੧੮. ਮੂੰਹ ਟੱਡੇ ਹੀ ਰਹਿ ਗਏ । ੧੯. ਯੁਧ ਵਿਚ । ੨੦. ਮਾਰਿਆ । ੨੧. ਬ੍ਰਹਮਾ ।

A ਪਾ:—ਆਸਾ ਪਯੂਸਪੀਜੈ, ਵੀ ਹੈ।

ਸੁੰਭ,ਨਿਸੁੰਭ,ਰਕਤ-ਬੀਜ, ਚੰਡ, ਮੁੰਡ, ਧੂਮ੍ਰਾਖੁ, ਚਾਮਰ ਅਰੁ ਚਿਛਟ ਬਿਡਾਲਖੁ[1] ਦੇਵਿ-ਮਾਰੇ[2] ॥
ਬਲ ਨਮੁਚਿ ਬਈਰੋਚਨ ਤੇ ਆਦਿ ਅਸੁਰ ਕੈ ਕੈ ਸੰਗ੍ਰਾਮ ਤ੍ਰ ਪ੍ਰਬਲ,ਬਾਸਵ ਹਤ ਡਾਰੇ॥੩੩॥੧੦੪॥
ਪ੍ਰਤਨਾ[4] ਸਭ ਝੂਝੀ[5], ਰਨ ਲੂਝੀ ਦੈਤ ਕੁਲੀ[6], ਕੀਨਜੋ ਭ੍ਰਿਗੁ ਕਰੁਨ'ਬਲਿ'ਸਿਖ ਨਿਜ ਜਾਨ ਕੈ[7]॥
ਪਢਿ ਕੈ ਸੰਜੀਵਨਿ ਮੰਤ੍ਰ[8], ਜਿਵਾਇ 'ਬਲਿ' ਸੈਨ ਸਹਿਤ, ਅਤਿ ਸੁਖ ਜੀਯ ਪਾਯੋ,
ਸਜੀਵਨ ਦਾਨ ਮਾਨ ਕੈ[9]॥

ਇਕੋਤ੍ਰ ਸਤ[10] ਅਸੂਮੇਧ-ਜਗ[11]ਕਹਜੋ ਕਰਹੁ,ਰਾਜ ਲੈਹਉ[12] ਛਿਨਾਇ ਅਮਰਾਵਤੀ ਪ੍ਰਧਾਨ ਕੈ[13]॥
ਮਾਨੀ ਗੁਰ ਆਗਯਾ ਕਹੀ ਬਿਧਿ ਜਉਨੈ ਰਿਖਿ ਭ੍ਰਿਗੁ, ਲਾਗੇ ਜਗ ਕਰਨ ਬੇਦ ਬਿਧਿ
ਪ੍ਰਮਾਨ ਕੈ ॥੩੪॥੧੦੫।

ਦੇਵਾਸੁਰ ਸੰਗ੍ਰਾਮ ਬਿਜੈ, ਕੀਨ ਦੇਵਰਾਜ ਤਬੈ[14], ਘਰ ਘਰ ਬਧਾਈ ਹੋਤ,ਬਿਜਯ-ਦੇਵਰਾਜ ਕੋ[14]॥
ਗਾਵਤ ਜਸ ਦੇਵ ਸਕਲ, ਸੁਰਪਤਿ[15] ਤੇ ਆਦਿ ਸਭੀ, ਯਹਿ ਹੈ ਸਭਿ ਪ੍ਰਤਾਪ, ਚਰਨ ਕਮਲ
ਮਹਾਰਾਜ ਕੋ[16] ॥
ਭਏ ਹਰਿ ਅੰਤਰ ਧਯਾਨ,ਪਿਵਾਇ ਕੈ ਸੁਧਾ[17]ਸੁਰੇਸ,ਪ੍ਰਾਪਤਿ ਭਏ ਅਮਰ[18]ਅਮਰਾਵਤਿ[19]ਕੈ ਰਾਜ ਕੋ॥
ਮੋਹਨੀ ਚਰਿਤ੍ਰ ਪਢਹਿ ਸੁਨਿਹਿ ਕਰਿ ਭਾਉ ਪ੍ਰੀਤਿ ਮਨਨਿ ਬਿਚਾਰਿ ਪਾਇ ਬੈਕੁੰਠ ਸੁਖ
ਸਮਾਜ ਕੋ[20]A ॥੩੫॥੧੦੬॥

ਇਤਿ ਸ੍ਰੀ ਸਿੰਧੁ - ਮਥਨ[21], ਚਤੁਰਦਸ ਰਤਨ ਪ੍ਰਾਗਟ[22], ਦੇਵਨ ਸੁਧਾ ਪਾਨ ਕਰਾਇਬੋ,
ਦੇਵਾਸੁਰ[23] ਯੁਧ, ਸੁਭ-ਸਮਾਪਤ[24] ਕਸਪ - ਦੁਤਿਯ ਅਉਤਾਰ ਹਰਿ[B]ਸੁਭ-ਮਸਤੁ[25] ॥

---

੧. ਇਕ ਦੈਤਯ ਦਾ ਨਾਮ ਹੈ। ੨. ਦੇਵੀ ਨੇ। ੩. ਇੰਦ੍ਰ ਨੇ ਮਾਰ ਸੁੱਟੇ। ੪-੫. ਸਾਰੀ ਫੌਜ ਲੜੀ। ੬, ਦੈਂਤਾਂ ਦੀਆਂ ਕੁਲਾਂ ਜੰਗ ਵਿੱਚ ਮਰ ਗਈਆਂ। ੭. 'ਬਲਿ! ਨੂੰ ਆਪਣਾ ਚੇਲਾ ਸਮਝ ਕੇ ਭ੍ਰਿਗੁ ਰਿਖੀ ਨੇ ਕ੍ਰਿਪਾ ਕੀਤੀ। ੮. ਇਕ ਮੰਤ੍ਰ ਹੈ ਜਿਸ ਤੋਂ ਪੁਰਾਣਿਕ ਸਮਯ ਵਿੱਚ ਪੁਨਰ ਜੀਵਨਿ ਪ੍ਰਾਪਤ ਹੁੰਦਾ ਮੰਨਿਆਂ ਜਾਂਦਾ ਸੀ। ੯. ਜੀਵਨ(ਦਾਨ)ਦਿੱਤਾ ਹੋਯਾ ਮੰਨ ਕੇ। ੧੦. ਇਕ ਸੌ ਇਕ। ੧੧. ਉਹ ਯਗਯ ਜਿਸ ਵਿੱਚ ਘੋੜੇ ਦਾ ਮਾਸ ਪਾਇਆ ਜਾਵੇ। ੧੨. ਇੰਦ੍ਰ ਦੇ ਪਾਸੋਂ ਦੇਵਪੁਰੀ ਦਾ ਰਾਜ ਖੋਹ ਲਵਾਂਗੇ। ੧੩. ਭ੍ਰਿਗ ਅਤੇ ਯਗਯ ਵਾਲਾ ਪ੍ਰਸੰਗ ਇਸ ਪ੍ਰਸੰਗ ਨਾਲ ਸੰਬੰਧਿਤ ਨਹੀਂ ਸੀ ਇਸ ਵਾਸਤੇ ਉਸ ਨੂੰ ਟੂਕਮਾਤ੍ਰ ਵਿਖਾ ਕੇ ਤਯਾਗ ਦਿੱਤਾ ਗਿਆ ਹੈ। ਕਿ ਓਦੋਂ ਦੇਵਤਿਆਂ ਅਤੇ ਦੈਤਾਂ ਦੇ ਜੰਗ ਵਿੱਚ (ਮੋਹਣੀ) ਨੇ ਅਥਵਾ ਵਿਸ਼ਨੂ ਸਰਬਲੋਹ ਨੇ ਇੰਦ੍ਰ ਦੀ ਜਿਤ ਕਰਵਾਈ। ੧੪. ਇੰਦ੍ਰ ਦੀ ਜਿੱਤ ਦੀ। ੧੫. ਇੰਦ੍ਰ। ੧੬. ਮੋਹਣੀ। ੧੭. ਅਮ੍ਰਿਤ। ੧੮. ਦੇਵਤਾ। ੧੯. ਦੇਵਪੁਰੀ। ੨੦. ਇਸ ਮੋਹਨੀ ਚਰਿਤ੍ਰ ਨੂੰ ਸ੍ਰਧਾ ਪ੍ਰੇਮ ਨਾਲ ਪੜ੍ਹੇ ਸੁਣੇ (ਉਹ) ਵੈਕੁੰਠ ਹੈ ਪਵੇਗਾ। ੨੧. ਸਮੁੰਦ੍ਰ ਨੂੰ ਰਿੜਕਣ। ੨੨. ਚੌਦਾਂ ਰਤਨ ਪ੍ਰਗਟਾਉਣੇ। ੨੩. ਦੇਵਤੇ ਅਤੇ ਦੈਤਯ। ੨੪. ਸਮਾਪਤ ਹੋ ਗਿਆ ਹੈ। ੨੫. ਤਮਾਮ ਹੋ ਚੁਕਾ ਹੈ। Aਪਾ:- 'ਜੋ ਯਹਿ ਮੋਹਨੀ ਕੋ ਚਰਿਤ੍ਰ ਸੁਨਿ ਹੈ ਕਰਿ ਭਾਉ ਪ੍ਰੀਤਿ ਕਰਹੈ ਮਨਨ ਬਿਚਾਰ ਤੇ ਪਾਇ ਹੈ ਬੈਕੁੰਠ ਸੁਖ ਸਮਾਜ ਕੋ, ਵੀ ਹੈ।

B 'ਕਸਪ' ਸ਼ਬਦ ਆਮ ਇਸ ਰੂਪ ਨਾਲ ਗੁਰਮੁਖੀ ਦੀਆਂ ਪੁਸਤਕਾਂ ਵਿੱਚ 'ਕਸ਼ਯਪਿ' ਰਿਖੀ ਦੇ ਨਾਮ ਅਰਥ ਵਿਚ ਔਂਦਾ ਹੈ। ਏਥੇ ਕਸ਼ਯਪ ਰਿਖੀ ਦਾ ਕੋਈ ਪ੍ਰਕਰਣ ਨਹੀਂ ਨਾ ਹੀ ਕਿਸੇ ਅਵਤਾਰ ਦਾ 'ਕਸ਼ਯਪ' ਨਾਮ ਹੈ। ਇਸ ਤੋਂ ਇਹ ਅਸ਼ੁਧੀ ਲਿਖਾਰੀ ਤੋਂ ਹੋਈ ਹੋਈ ਦਿਸਦੀ ਹੈ। ਏਥੇ ਪ੍ਰਸੰਗ ਤਾਂ ਮੋਹਨੀ ਅਵਤਾਰ ਦਾ ਹੈ 'ਮੋਹਨੀ ਚਰਿਤ੍ਰ ਪਢਹਿ ਸੁਨਿਹੀ' ਤੋਂ ਵੀ ਮੋਹਨੀ ਅਵਤਾਰ ਦੀ ਕਦ ਦੀ ਹੀ 'ਇਤਿ ਸ੍ਰੀ' ਚਾਹੀਦੀ ਹੈ, ਜਿਸ ਤੋਂ ਹੋਰ ਵਿਚਾਰਿਆ ਮਾਲੂਮ ਹੋ ਜਾਂਦਾ ਹੈ, ਇਕ ਹੀ 'ਇਤਿ ਸ੍ਰੀ ਵਿੱਚ 'ਸੁਭ ਸਮਾਪਤ' ਅਤੇ 'ਸੁਭ ਮਸਤੁ' ਦੋ ਵਾਰ ਸਮਾਪਤੀ ਕੀਤੀ ਹੋਈ ਹੈ।

ਕਬਿ ਬਾਚ ॥ ਅਥ ਮੋਹਨੀ ਅਉਤਾਰੁ ਸੰਕਰ-ਹੇਤੁ[੧] ਧਾਰਤ ਭਏ ਤੂ ਬਲਿ ਕਥਤੇ ॥
ਮੋਹਨੀ ਅਉਤਾਰ ਸੁਨਿ ਰੀਝੇ ਤ੍ਰਿਪੁਰਾਰਿ[੨] ਮਨਹਿ,
ਅਸਚਰਜ ਬਿਚਾਰ ਪਧਰੇ ਕੈਲਾਸ ਤੇ ਬਈਕੁੰਠ ਹੀ ॥
ਕੀਨਜੋ ਹਰਿ ਆਦਰ ਭਵ ਭਵਾਨੀ ਜੁਤਿ ਦੀਨ ਬੰਧੁ[੩],
ਪੂਛੇ ਸੁਭ ਕੁਸਲ ਛੇਮ[੪] ਲਾਇ ਹਿਰਦੈ - ਕੰਠ[੫] ਹੀ ॥
ਬੈਠਾਰੇ ਪ੍ਰਯੰਕ - ਰਤਨ[੬], ਖਾਨ ਪਾਨ ਬਿਬਿਧ ਭੋਗ[੭],
ਸਉਰਭ ਸੁਗੰਧ ਗੰਧ ਬਿਮਲ ਆਕੁੰਠ ਹੀ[੮] ॥
ਸ੍ਰੀ ਭਗਵਾਨੋ ਵਾਚ ॥ ਬੋਲੇ ਬਿਹਸਿ[੯] ਹਰਿ[੧੦], ਪਧਰੇ ਕਿਮ ਹੇਤੁ ਨਾਥ[੧੧]!,
ਆਗਯਾ ਜੋ ਹੋਇ ਸੋ ਕਹਉ ਉਤਕੰਠ ਹੀ[੧੨] ॥੧॥੩੬॥੧੦੭॥
ਬਿਹਸੇ ਤ੍ਰਿਪੁਰਾਰਿ ਤਬੈ ਅਉਤਾਰ ਸਕਲ ਸੁਨੈA ਪ੍ਰਭੂ,
ਮੋਹਨੀ ਅਉਤਾਰ ਹਉਹੂ ਕਥਹਿ ਨਾਹਿ ਪੇਖਜੋ ॥
ਸੰਕਰ ਵਾਚ ॥ ਕਸੋ ਪ੍ਰਭੂ ਰੂਪ ਧਾਰ[੧੩], ਮੋਹਜੋ ਅਸੁਰਨ ਮੁਰਾਰਿ,
ਇਛਜਾ ਮੁਰ ਨਾਥ ਯਹਿ ਰਹਿਤ ਰੂਪ ਦੇਖਜੋ ॥
ਧਾਰੇ ਪ੍ਰਭ ਰੂਪ ਵਹੈ, ਮੋਹਨੀ ਕੋ ਨਾਥ ਪ੍ਰਭੂ!,
ਜਾਕਰ ਮੋਹੇ ਦੈਤਜ, ਰੂਪ ਰਾਖ੍ਸਨ ਪੇਖਜੋ ॥
ਬਿਹਸੇ ਜਗਦੀਸ ਤਬੈ, ਕਾਰਨ ਥੋਂ ਸਮਯ ਵਹੀ[੧੪],
ਦੇਵ ਕਾਜ ਕਰਨੋ ਥੋ, ਤਾ ਹਿਤੁ ਅਸ ਲੇਖਜੋ[੧੫] ॥੨॥੩੭॥੧੦੮॥

---

੧. ਸ਼ਿਵ ਜੀ ਵਾਸਤੇ । ੨. ਸ਼ਿਵ । ੩ ਦੀਨ ਬੰਧੁ ਵਿਸ਼ਨੁ ਜੀ ਨੇ ਸ਼ਿਵ ਦਾ ਪਾਰਬਤੀ ਸਹਿਤ ਆਦਰ ਕੀਤਾ । ੪. ਸੁਖ ਆਨੰਦ । ੫. ਛਾਤੀ ਅਤੇ ਗਲ । ੬. ਰਤਨਾਂ ਵਾਲੇ ਪਲੰਘ ਤੇ । ੭. ਨਾਨਾ ਪ੍ਰਕਾਰੀ ਪਦਾਰਥ (ਭੇਟ ਕੀਤੇ) । ੮. ਇਸਤ੍ਰੀਆਂ ਸੁਗੰਧੀਆਂ 'ਛੜਕਦੀਆਂ ਹਨ । ੯. ਹੱਸ ਕੇ । ੧੦. ਵਿਸ਼ਨੁ । ੧੧. ਸ਼ਿਵਜੀ ਕਿਸ ਵਾਸਤੇ ਆਏ ਹੋ । ੧੨. ਜੋ ਆਗਯਾ ਹੋਵੇ ਸੋ ਕਹੋ । ੧੩. ਹੇ ਪ੍ਰਭੂ ! ਕਿਸ ਤਰਾਂ ਦਾ ਰੂਪ ਧਾਰ ਕੇ । ੧੪. ਓਹੀ ਸਮਯ ਉਸ ਦਾ ਕਰਨ ਵਾਲਾ ਸੀ । ੧੫. ਇਸ ਤਰਾਂ ਕੀਤਾ ਸੀ ।

A ਪਾ:-ਸੁਨਜੋ ।

---

☞ ਇਸ ਤੋਂ ਮਾਲੂਮ ਹੁੰਦਾ ਹੈ ਕਿ ਕਿਸੇ ਉਤ੍ਰੋਤਰ ਨਕਲ ਕਰਨ ਵਾਲੇ ਤੋਂ ' ਕਸਪ ਅਉਤਾਰ ਹਰਿ ਸੁਭ ਮਸਤੁ' ਪਾਠ ਵਧ ਗਿਆ ਹੈ। ਜੇ ਇਸ ਨੂੰ ਅਗਲੇ ਪ੍ਰਸੰਗ ਤੋਂ ਵਿਚਾਰੀਏ ਤਾਂ ਅਗੇ ਵੀ ਮੋਹਨੀ ਅਵਤਾਰ ਦਾ ਹੀ ਪ੍ਰਸੰਗ ਹੈ। ਤਾਂ ਇਸ ਪਾਠ ਨੂੰ ਵੀ ਸ਼ੁਧ ਮੰਨਿਆ ਜਾ ਸਕਦਾ ਹੈ ਪਰੰਤੂ 'ਕਸਪ' ਦੀ ਥਾਂ 'ਕਛਪ' ਕਛੂ ਅਵਤਾਰ ਅਰਥ ਨਾਲ। ਇਹੋ ਜਹੀਆਂ 'ਸ' ਦੀ ਥਾਂ 'ਛ' ਦੀਆਂ ਗਲਤੀਆਂ ਮਾਈ ਭਾਗੋ ਦੇ ਬੁੰਗੇ (ਨਾਂਦੇੜ) ਵਾਲੀ ਬੀੜ ਵਿੱਚ ਕਾਫੀ ਹਨ। ਜਿਸ ਤੋਂ 'ਕਛੂਪ' ਹੀ ਸ਼ੁਧ ਪਾਠ ਸ੍ਰੀ ਫੁਰ ਹੈ। ਤਾਂ ਇਤਿ ਸ੍ਰੀ ਦਾ ਪਾਠ ਇਓਂ ਸੀ 'ਇਤਿ ਸ੍ਰੀ ਸਿੰਧੁ ਮਥਨ ਚਤੁਰ ਦਸ ਰਤਨ ਪ੍ਰਾਗਾ ਦੇਵ ਸੁਧਾ ਪਾਨ ਕਰਾਇ ਕੇ ਦੇਵਾ ਸੁਰ ਯੁਧ ਕਛੁਪ ਅਉਤਾਰ ਹਰਿ ਸਮਾਪਤ ਮਸਤੁ ਸੁਭ ਮਸਤੁ' ਜੋ ਲਿਖਾਰੀ ਤੋਂ ਵਿਗੜ ਕੇ ਉਪਰੋਕਤ ਰੂਪ ਵਿੱਚ ਆ ਗਿਆ ਹੈ ।

ਬਿਹਸਿ ਕਰ ਬਾਹੁ ਚਾਰ-ਪਧਾਰੇ ਤਹ ਤੇ ਮੁਰਾਰਿ,
ਉਪਬਨ ਮੇ ਗਵਨ ਕੀਨ[1], ਭਏ ਲੋਪ ਤਿਤ ਤੇ A
[2]ਗੋਰੀ ਜੁਤਿ ਨੰਦੀ ਆਰੂੜ, ਚਢੇ ਹਰ ਬਿਸਭ ਗੂੜ੍ਹ,
ਬਿਚਰੰਤਿ ਬਨ ਉਪਬਨ ਨਿਰਖਤ ਹਿਤ ਚਿਤ ਤੇ[3] ॥
ਪਾਰਜੋ ਪ੍ਰਭੁ ਰੂਪ ਸੁਭਗ[4], ਮੋਹਨਿ ਤ੍ਰੈ ਲੋਚ ਸੁਲਭ[5],
ਦੇਖੇ ਬਿਚਰਤ ਬਿਪਨ ਮੋਹੇ ਜਿਤ ਤਿਤ ਤੇ[6]
ਸਜਾਮਲ ਮੁਖ ਕੰਜ ਬਿਮਲ[7], ਸੋਭਿਤ ਚਖੁ ਚਾਰੁ ਕਮਲ[8]
ਅੰਜਨ ਚਖੁ ਆੜ ਚਾਰੁ[9], ਮਦਨ ਮਰਸਿ ਰਿਤ ਤੇB[10] ॥੩॥੩੯॥੧੦੯॥
ਭ੍ਰਿਕੁਟੀ ਕੁਵੰਡ ਸਜੇ[11], ਦ੍ਰਿਗ ਦੋਊ ਸਾਇਕ ਛਜੇ[12]
ਮਦਨ ਬਾਣ ਸਰਸ ਚਲਿਤ ਬੇਧਿਤ ਜਿਹ ਨਿਰਖੇ[13] ॥
[14]ਭਉਰੇ ਕਚ ਘੁੰਘਰਾਰੇ, ਕਾਕਪਛ ਫਨਿਵਾਰੇ ਕਪੋਲਨ
ਪਰ ਲਪਟ ਰਹੇ, ਬਾਵਨ ਲਖ ਸਰਖੇ ॥
ਦਮਕਤ ਮੁਖ ਕੰਜ-ਅਮਲ[15],ਗੁੰਜਤ ਅਲਿ ਮਸਤ ਪ੍ਰਬਲ[16],
ਆਸ ਪਾਸ ਬਾਸ ਬਸਤ ਆਨਨ ਦੁਤਿ ਨਿਰਖੇ[17]
[18]ਕੁੰਦ ਇੰਦੁ ਦਸਨ ਪੰਕਤਿ, ਮੁਕਤਾ ਚਪਲ ਲਟਕੰਤ C
ਬੀੜੀ ਤਾਂਬੂਲ ਅਧਰ ਸੁਧਾ ਬੂੰਦ ਬਰਖੇ[19] ॥੪॥੩੯॥੧੧੦॥

---

੧. ਨੇੜੇ ਦੇ ਬਣ ਵਿੱਚ ਚਲੇ ਗਏ। ੨. ਸ਼ਿਵ ਪਾਰਬਤੀ ਸਮੇਤ ਬੈਲ ਤੇ ਅਸਵਾਰ ਹੋ ਤੁਰ ਪਏ। ੩. ਜੰਗਲਾਂ ਤੇ ਬਗੀਚਿਆਂ ਨੂੰ ਫਿਰਦੇ ਹੋਏ ਪ੍ਰੇਮ ਦੀ ਨਿਗਾਹ ਨਾਲ ਦੇਖਦੇ ਹਨ। ੪. ਸੁੰਦਰ। ੫. ਜਿਸ ਲਈ ਤ੍ਰਿਲੋਕੀ ਦਾ ਮੋਹਨ ਕਰਨਾ ਸੁਖੈਨ ਹੈ। ੬. ਜੰਗਲ ਵਿਚ ਫਿਰਦੇ ਦੇਖੇ ਤਾਂ ਮੋਹੇ ਗਏ। ੭. ਨਿਰਮਲ ਸਜਾਮ ਵਾਂਗੂ ਮੂੰਹ ਹੈ। ੮. ਸੋਹਣੇ ਨੇਤ੍ਰ ਵੀ ਕਮਲਾਂ ਵਾਂਗੂ ਸੋਂਹਦੇ ਹਨ। ੯.ਨੇਤ੍ਰਾਂ ਵਿੱਚ ਸੋਹਣਾ, ਸੁਰਮਾ ਪਾਇਆ ਹੋਇਆ ਹੈ। ੧੦. ਰਸ ਸਹਿਤ ਰੁਤ ਤੋਂ। ੧੧. ਭ੍ਰਵੱਟੇ ਧਨੁਖ ਵਾਂਗੂ ਸੋਭਦੇ ਹਨ। ੧੨. ਦੋਵੇਂ ਨੇਤ੍ਰ ਤੀਰਾਂ ਵਾਂਗੂ ਸਜਦੇ ਹਨ। ੧੩. ਕਾਮ ਦੇ ਬਾਣਾਂ ਵਾਂਗੂ ਚਲਿਤ, ਜਿਸਨੂੰ ਦੇਖਦੇ ਹਨ (ਉਸ ਨੂੰ ਹੀ) ਵਿੰਨ੍ਹ ਦੇਂਦੇ ਹਨ। ੧੪. ਕਾਲੇ ਕੇਸ ਗੱਲਾਂ ਉੱਤੇ ਲਪਟ ਰਹੇ ਹਨ (ਮਾਨੋ ਕਿ) (ਚੰਦਨ) ਵਾਂਗੂ ਜਾਣ ਕੇ ਫਨਾਂਵਾਲੇ (ਸੱਪ ਲਪਟ ਰਹੇ ਹਨ)। ੧੫. ਮੁਖ ਸਫੇਦ ਕਮਲ ਵਾਂਗੂ ਚਮਕਦਾ ਹੈ। ੧੬. ਭੌਰੇ ਗੁੰਜਾਰਦੇ ਹਨ। ੧੭. ਮੂੰਹ ਦੀ ਚਮਕ ਨੂੰ ਵੇਖ ਕੇ ਆਸ ਪਾਸ ਨਿਵਾਸਸਥਾਨ (ਬਣਾ ਕੇ) ਵਸਦੇ ਹਨ। ੧੮. ਚੰਬਾ ਕਲੀ ਵਾਂਗੂ ਦੰਦਾਂ ਦੀ ਕਤਾਰ ਹੈ (ਮਾਨੋ ਕਿ) ਚੰਚਲ ਮੋਤੀ ਲਟਕ ਰਹੇ ਹਨ। ੧੯. ਪਾਨ ਦੀ ਬੁੱਲ੍ਹਾਂ ਉੱਤੇ ਅੰਮ੍ਰਿਤ ਦੀ ਬੂੰਦਾਂ ਨੂੰ ਵਰਸਾ ਰਿਹਾ ਹੈ।

A ਪਾ:-ਤਿਹੰ ਤੇ। B ਪਾ:-ਅੰਜਨ ਚਖੁ ਆਤ ਚਾਰੁ ਰਿਸ ਰਤ ਤੇ, ਵੀ ਹੈ।

Cਪਾ:—ਕੁੰਦ ਇੰਦੁ ਦਸਕ ਪੰਕਤਿ ਮੁਕਤਾ ਚਪਲ ਲਜੰਤ, ਵੀ ਹੈ।

ਕੰਬੂ ਗ੍ਰੀਵਾ ਸੁਭਾਇ[1], ਤ੍ਰਿਵੱਲਿ ਤ੍ਰੈਕੰਠ ਆਇ[2],
ਕੰਚਨ ਕੇ ਕਲਸ ਜੁਗਮ ਕੁਚਨ ਸੋਭ ਪਾਵਤਿ[3] ॥
ਭਾਰੇ ਭੀੜੇ ਉਤੰਗ[4], ਦ੍ਰਿੜ ਕਠੋਰ ਬਿਬ ਅਨੰਗ[5]
ਗਿਰਿਵਰ ਸਮ ਗੁਰੂ ਦੇਊ ਮਾਰਗ ਸੁਮ ਪਾਵਤਿ[6] ॥
ਉਦਰ ਦਰ ਸੁਭ ਅਨੂਪ[7], ਨਾਭੀ ਗੰਭੀਰ ਕੂਪ[8]
ਕੇਹਰਿ ਸਮ ਛੀਨ ਕਟਿ[9], ਲਚਕ ਲਚਕ ਜਾਵਤਿ ॥
[10]ਕੋਮਲ ਜੁਗ ਕਦਲਿ ਜੰਘ, ਨਿਪਟ ਨਿਬੜ ਬਿਬ ਨਿਤੰਬ,
ਗਤਗਯੰਦ ਮੁਚਿਤ ਜਾਂਤਿ ਹੰਸ ਲਾਜ ਪਾਵਤਿA ॥੫॥੪੦॥੧੧੧॥
[11]ਸਾਜੇ ਸੁਭ ਬੇਸ ਸਰਸ, ਖੋੜਸ ਸ੍ਰਿੰਗਾਰ ਦਰਸ
ਮੋਤਿਨ ਸੁਭ ਮਾਂਗ ਸਜੇ ਅੰਜਨ ਪਾਰੇ ॥
[12]ਬਿੰਦੀ ਸੁਭ ਭਾਲ ਲਾਲ, ਬੰਦੀ ਬਜ੍ਰਨ ਰਸਾਲ,
ਕਰਨਫੂਲ ਕੁੰਡਲ ਜੁਗ, ਕਰਨ ਸੁਭਗ ਆਰੇ ॥
[13]ਬੇਸਰ ਅਤਿ ਛਬਿ ਛਬੀਲਿ, ਮੁਕਤਾ ਮਨਿ ਬਜ੍ਰ ਨੀਲ,
ਲਟਕਨਿ ਅਤਿ ਸੋਭ ਪਾਏ, ਸਦੀਵ ਮੰਗਲ ਦ੍ਵਾਰੇB ॥
[14]ਚਿਬੁਕ ਚਾਰੁ ਨਾਸਿਕਾ ਲਖ ਕੀਰ ਲਾਜ ਪਾਵਤ ਭੇ
ਲੋਚਨ ਜੁਗ ਕਮਲ ਹੇਰ - ਸੰਪੁਟ ਭਏ ਸਾਰੇ ॥੬॥੪੧॥੧੧੨॥
[15]ਕੰਠ. ਸ੍ਰੀ ਲਾਲ ਬਜ੍ਰ ਮੁਕਤਾ ਕੋ ਮਾਲ ਗਜ੍ਰ,
ਪਹੁਚੀ ਭੁਜਬੰਦ ਨਗਨ, ਅੰਗੁਲੀਅ ਸੁ ਧਾਰੇ ॥

---

੧. ਕਬੂਤਰ ਵਰਗੀ ਗਰਦਨ ਸ਼ੋਭਦੀ ਹੈ। ੨. ਤਿੰਨਾਂ ਵਲਾਂ ਵਾਲਾ (ਪੇਟ ਹੈ)। ੩. ਕੁਚਨ ਸੋਨੇ ਦੇ ਘੜਿਆਂ ਵਾਂਗ ਸ਼ੋਭਾ ਪਾਉਂਦੇ ਹਨ। ੪. ਪੀਡੇ ਅਤੇ ਉੱਚੇ ਹਨ। ੫. ਅਤੇ ਕਠੋਰ (ਹਿਰਦੇ ਵਾਲੇ)। ੬. (ਮੋਹਿਤ ਹੋ ਕੇ ਹੋਸ਼ ਗੁਆ ਲੈਂਦਾ ਹੈ)। ੭. ਸੁੰਦਰ ਅਤੇ ਸੰਖ ਵਾਂਗੁ ਹੈ। ੮. ਧੁੰਨੀ ਖੂਹ ਵਾਂਗੂ ਡੂੰਘੀ ਹੈ। ੯. ਸ਼ੇਰ ਵਰਗਾ ਪਤਲਾ ਲੱਕ ਹੈ। ੧੦. (ਜਾਂਦਿਆਂ ਹੋਇਆਂ) ਵਡੇ ਹਾਥੀ ਦੀ ਚਾਲ ਨੂੰ ਨਾਸ਼ ਕਰਦੀ ਜਾਂਦੀ ਹੈ ਅਤੇ ਹੰਸ ਵੀ ਸ਼ਰਮਸਾਰ ਹੁੰਦੇ ਹਨ। ੧੧. ਸੋਲ੍ਹਾਂ ਸਿੰਗਾਰ (ਜੋ ਮੋਹਨੀ ਨੇ ਕੀਤੇ ਹੋਏ ਹਨ)। ੧੨. ਮੱਥੇ ਤੇ ਲਾਲ ਅਤੇ ਸੋਹਣੀ ਬਿੰਦੀ ਹੈ, ਕੰਨਾਂ ਦਾ ਇਕ ਗਹਿਣਾ ਅਤੇ ਕੁੰਡਲ ਸੁੰਦ੍ਰਤਾ ਵਾਲੇ ਦੋਹਾਂ ਕੰਨਾਂ ਵਿੱਚ ਹਨ। ੧੩. (ਨੱਕ ਦੀ) ਲਟਕਣੀ ਬਹੁਤ ਸ਼ੋਭਾ ਪਾਉਂਦੀ ਹੈ। ੧੪, ਸੁੰਦਰ ਠੰਡੀ ਹੈ। ੧੫. ਹਾਥੀਆਂ ਦੇ ਮੋਤੀਆਂ ਦੀ ਮਾਲਾ ਅਤੇ ਮੁੰਦਰੀਆਂ ਹਨ।

Aਪਾ:-'ਕਦਲੀ ਜੰਘ ਜੁਗ ਨਿਬਤ ਕੋਮਲ ਪਗ ਕਮਲ ਬਿਬਰ ਗਜ ਇੰਦ੍ਰ ਮੁਚਿਤ ਗਤ ਹੰਸ ਲਾਜ ਪਾਵਤਿ' ਵੀ ਹੈ।

Bਪਾ:—'ਮੰਗਲ ਸਦਵੀ ਦ੍ਵਾਰੇ' ਵੀ ਹੈ।

ਕੇਜਰ ਕੋ ਕੰਚੁਕੀ ਜੁਗ ਕੁਚਨ ਲਿਪਤ ਬਾਸ ਬਿਮਲ,
ਫੂਲੇ ਦੋਊ ਕੰਜ ਅਮਲ ਅਲਿ ਗਨ ਮਤਵਾਰੇ[1] ॥
ਕਿੰਕਨਿ ਕਟਿ ਮੇਖਲਾ ਮੁਕਤਾਹਲਿ ਧੁਨਿ ਮਧੁਰ ਮਧੁਰ,
ਨੇਵਰ ਪਗ ਝੁਨਤਕਾਰ ਰੁਨਝੁਨ ਝਨਕਾਰੇ[2]
ਖਗ ਮ੍ਰਿਗ ਨਭ ਚਾਰੀ ਬਨਚਾਰੀ ਘਿਰ ਆਏ ਸਭੀ,
ਦੇਖ ਦੇਖ ਮੋਹਨਿ ਛਬਿ ਤਨ, ਮਨ, ਧਨ - ਵਾਰੇ[3] ॥੭॥੪੨॥੧੧੩॥
ਲਟਕ ਲਟਕ ਚਾਲ ਭਲੀ, ਸੋਭ ਸਸੀ ਕੰਜ ਕਲੀ,
ਅਲੀ ਲਲੀ ਮੋਹਨਿ ਸੁਰ ਲੋਕ ਤਜਿ ਪਧਾਰੇ[4]A ॥
ਸੋਭਿਤ ਕਰ ਚਕਈ ਖੇਡਤਿ ਮਗ ਜਾਤਿ ਬਿਗਸਤਿ,
ਅੰਚਲ ਕੋ ਸੁਧ ਨਾਹਨਿ ਕੁਚ ਦੋਊ ਉਘਾਰੇ[5] ॥
ਐਸੇ ਹਰਿ ਰੂਪ ਪੇਖ, ਮੋਹੇ ਸੰਕਰ[6] ਬਿਸੇਖ[7]
ਦੀਨਜੋ ਤਜਿ ਗਿਰਿਜਾ ਤਏ, ਧਉਲ ਤੇ ਉਤਾਰੇ[8] ॥
ਪਛਿਆਵਤਿ ਮਗ ਜਾਤ ਚਲੇ[9], ਮੋਹਤਿ ਭਏ ਸੰਭੂ ਭਲੇ,
ਭਗਵਾ ਖਸ ਪੜਜੋ ਤਬੈ ਲਾਜ ਬੇਚ ਡਾਰੇ[10] ॥੮॥੪੩॥੧੧੪॥
ਪੁਨ ਪੁਨ ਹਰਿ ਸਨਮੁਖ ਹੁਇ, ਕ੍ਰੀੜਤਿ ਪਿਖ ਸੰਕਰ ਕਹ,
ਜਾਨ ਬੂਝ ਕੁਚ ਦੋਊ ਦੇਤ ਤਹਂ ਉਘਾਰੇ[11]
ਤਿਮ ਤਿਮ ਹਰ ਮਤ ਅਨੰਗ[12], ਪਛਆਵਤਿ ਭਏ
ਨਗਨ ਅੰਗ, ਦ੍ਰਵਤਿ-ਭਏ[13] ਤਾਹਿਂ ਸਮਯ, ਸੁਧਿ ਬੁਧਿ ਸਭਿ ਹਾਰੇ ॥
ਐਸੋ ਹਰ ਦਸਾ ਕੀਨ, ਕਰ ਕੈ ਮਨਸਿਜ ਆਧੀਨ[14]
ਭਏ ਹਰਿ[15] ਅੰਤਰ - ਧਯਾਨ[16] ਬਈਕੁੰਠ ਕਹ ਪਧਾਰੇ ॥
ਨ ਵਹ ਬਾਟਿਕਾ[17], ਨਹ ਵਹ ਬਸੰਤ ਰੁਤਿ ਬਰਹ ਤਹਾਂ[18],
ਨਾ ਵਹੁ ਸਰਿਤਾ[19] ਬਯਾਰ[20] ਲੋਪ ਭਏ ਸਾਰੇ ॥੯॥੪੪॥੧੧੫॥

---

੧. ਕੇਸਰ ਦੇ (ਰੰਗ ਦੀ) ਚੋਲੀ। ੨ ਲੱਕ ਦੀ ਕਿੱਕਨੀ ਅਤੇ ਪੈਰਾਂ ਦੇ ਪਾਊਂਟੇ ਛਣਕਣਵਾਲੇ ਰੁਣਝੁਣ ਦੀ ਆਵਾਜ਼ ਦੇਂਦੇ ਹਨ। ੩. ਪੰਛੀ, ਪਸ਼ੂ ਅਤੇ ਜੰਗਲਾਂ ਵਿੱਚ ਫਿਰਨ ਵਾਲੇ ਸਾਰੇ ਹੀ ਮੋਹਨੀ (ਅਵਤਾਰ) ਦੀ ਛਬਿ ਨੂੰ ਵੇਖ ਵੇਖ ਕੇ ਤਨ, ਮਨ ਕੁਰਬਾਨ ਕਰਦੇ ਹਨ। ੪. ਨਾਜ਼ਾਂ ਭਰੀ ਚਾਲ ਨਾਲ ਸਖੀ ਮੋਹਨਿ (ਅਵਤਾਰ) ਦੇਵ ਲੋਕ ਨੂੰ ਤਯਾਗ ਕੇ ਤੁਰ ਪਏ। ੫. ਹਸਦੀ ਹੋਈ ਰਾਹ ਵਿੱਚ ਖੇਡਦੀ ਤੁਰੀ ਜਾਂਦੀ ਹੈ। ਸ਼ਿਵ। ੭. ਬਹੁਤ ਹੀ। ੮. ਪਾਰਬਤੀ ਨੂੰ ਬੈਲ ਤੋਂ ਲਾਹ ਦਿੱਤਾ। ੭. ਪਿਛੇ ਪਿੱਛੇ ਹੋ ਕੇ ਰਾਹੇ ਤੁਰੇ ਜਾਂਦੇ ਹਨ। ੧੦. (ਮਾਨੋ ਕਿ) ਸ਼ਰਮ ਹੀ ਵੇਚ ਸੁਟੀ ਹੈ। ੧੧. ਸ਼ਿਵ ਨੂੰ ਵੇਖ ਵੇਖ ਕੇ ਕਾਮ ਕੇਲੀ ਹਾਵ ਭਾਵ ਕਰਦੇ ਹਨ। ੧੨. ਕਾਮ ਵਿੱਚ ਮਸਤ ਹੁੰਦੇ ਜਾਂਦੇ ਹਨ। ੧੩. ਵੀਰਯ ਨਿਕਲ ਗਿਆ। ੧੪. ਕਾਮਦੇਵ ਦੇ (ਅਧੀਨ)। ੧੫. ਵਿਸ਼ਨੂ। ੧੬. ਲੋਪ। ੧੭. ਬਾਗੀਚੀ ੧੮ ਨਾ ਹੀ ਉਹ ਬਸੰਤ ਰੁਤ ਹੈ ਤੇ ਨਾ ਹੀ ਓਥੇ ਬਰਸਾਤ ਹੈ। ੧੯ ਨਦੀਆਂ। ੨੦. ਹਵਾ।

Aਪਾ:—'ਅਲੀ ਲਲੀ ਮੋਹਨੀ ਅਸੁਰ ਲੋਕ ਤਜ ਪਧਾਰੇ' ਵੀ ਹੈ।

ਮੋਹ ਕੋ ਪਟਲ ਜਦ ਨਿਵ੍ਰਿਤਿ ਭਯੋ ਸੰਕਰ ਕੋ,ਉਪਜਯੋ ਤਦ ਗਯਾਨ,ਲਾਜ ਗਿਰਿਜਾ ਪਿਖਿ ਆਈ[1] ॥
ਰਵ ਕੇ-ਧਉਲੇ[2] ਮਹੇਸ, ਪਧਰੇ ਕੈਲਾਸ ਏਸ[3], ਦੇਵ ਪਿਖ ਬਿਸਮਅਤਿ ਭਏ ਹਰਸਪਾਈ[4]A ॥
ਸੰਕਰ ਮੋਹਨੀ ਚਰਿਤ੍ਰ ਸੁਨਿ ਗੁਨਿ ਮਨਿ ਚਿਤ ਧਰੈ[5]B ਮੋਖ[6] ਲਹੈ ਮੋਹ ਨਠੈ ਦਾਰਿਦ ਦੁਖ ਜਾਈ ॥
ਦਾਸ ਗੋਬਿੰਦ ਫਤਹ ਸਤਿਗੁਰ ਉਚਰ ਸੰਤ ਜਨ,
ਅਉ-ਤਾਰਨ ਚਰਿਤ੍ਰ ਪਰਮ ਪਾਵਨ ਯਹਿ ਗਾਈ[7]C ॥੧੦॥੪੫॥੧੧੬॥੧॥੧॥੨॥
ਇਤਿ ਸ੍ਰੀ ਸੰਕਰ ਮੋਹਨੇਵਾਰਨ[8]D ਮੋਹਨੀ-ਚਰਿਤ੍ਰ ਤ੍ਰਿਤਿਯ ਮੋਹਨੀ-ਅਉਤਾਰ
ਸ੍ਰੀ-ਬਿਸਨੁ ਸਮਾਪਤੁ ਸੁਭ-ਮਸਤੁ ॥

ਅਥ ਬਾਰਾਹ ਅਉਤਾਰ ਕਥਤੇ ॥

ਬਿਸਨੁਪਦ ਸੰਕਰ[9], ਮਰਾਲ-ਗਤ ਛੰਦ, ਤਰਜ ਸਾਨੀE ਤ੍ਰ ਬਲਿ ॥
ਨਮੋ ਨਮੋ ਨਾਯਕ[10] ਜਗਬੰਦਨ[11] ਅਸੁਰ-ਨਿਕੰਦਨ[12] ਸਹਸ - ਬਦਨ[13]॥
ਸਹਸ ਸੀਰਸਾ[14], ਨੇਤ੍ਰ-ਸਹਸ੍ਰ - ਸ੍ਰਵਨ-ਨਾਸਿਕਾ[15],ਪਯ ਸਿੰਧੁ-ਸੰਦਨ[16]॥
ਸਹਸ ਪਾਨ[17], ਪਾਦ[18] ਸਹੰਸ੍ਰੈ, ਸਹਸ੍ਰ ਕਾਯ ਸਸਿ ਤੇਜ ਮਦਨ[19]॥
ਤੇਜਸ੍ਰੀF ਮੰਗਲ ਰੂਪ ਬਿਮਲ ਅਤਿ, ਚਾਮੀਕਰ ਤਨ ਪੁਸਪ ਰਦਨ[20]॥੧॥੧੧੭॥
ਸ੍ਰੁਤਿ[21], ਛਿਤਿ[22], ਧੇਨੁ[23], ਸੰਤ ਹਿਤੁ ਹਰਿ ਜੀ, ਧਰਤਿ ਅਉਤਾਰ ਜੁਗ ਜੁਗ ਨਉਤਨ[24]॥
ਕਰਤ-ਸੰਘਾਰ ਅਸੁਹ ਸੁਰ ਕੰਟਕ[25] ਰਛ ਕਰਤ ਮਹੀ ਦੇਵ ਮੁਨਿਨ[26] ॥
ਬਹੁ ਬਹੁ ਰੂਪ ਧਰਤ ਜਗ ਬੰਦਨ, ਕਾਹੂ ਤੇ ਨਹਿ ਜਾਤ ਗਨਿਨ ॥
ਅਸਚਰਜ ਰੂਪ ਸੰਭਵਤ ਬੁਧਿ ਨਾਹਨਿ, - ਧਾਰਤਿ ਹਰਿ ਜੀ ਅਭਰ ਭਰਿਨ॥ ੨॥੧੧੮॥

---

੧. (ਸ਼ਿਵ ਨੂੰ) ਪਾਰਬਤੀ ਵੱਲ ਵੇਖਕੇ ਸ਼ਰਮ ਆ ਗਈ । ੨. ਨੰਦੀ ਗਣ ਤੇ । ੩. ਸ਼ਿਵ । ੪. ਦੇਵਤੇ ਵੇਖ ਕੇ ਖੁਸ਼ੀ ਨਾਲ ਬਹੁਤ ਹੈਰਾਨ ਹੋ ਗਏ । ੫. ਸ਼ਿਵ ਅਤੇ ਮੋਹਨੀ ਦਾ ਪ੍ਰਸੰਗ ਸੁਣ ਕੇ ਵਿਚਾਰ ਕੇ ਤੇ ਦਿਲ ਵਿੱਚ ਰਖੇਗਾ । ੬. ਮੁਕਤ । ੭. (ਮੈਂ) ਦਾਸ (ਗੋਬਿੰਦ ਸਿੰਘ) ਨੇ 'ਸਤਿ ਗੁਰੂ ਦੀ ਫਤਹ' ਉਚਾਰ ਕੇ ਹੇ ਸੰਤ ਜਨੋ ! ਇਹ ਅਉਤਾਰਾਂ ਦਾ ਜੀਵਨ ਚਰਿਤ੍ਰ ਉੱਚਾਰਨ ਕੀਤੇ ਹਨ । ੮. ਸ਼ਿਵ ਜੀ ਦਾ ਮੋਹ ਦੂਰ ਕਰਨਾ । ੯. ਇਕ ਰਾਗ ਦਾ ਨਾਮ ਹੈ ਜਿਸਨੂੰ ਰਾਗਮਾਲਾ ਵਿੱਚ ਮੇਘ ਰਾਗ ਦਾ ਪੁਤ੍ਰ ਮੰਨਿਆ ਹੋਯਾ ਹੈ-'ਪੁਨਿ ਗਾਵਹਿ ਸੰਕਰ ਅਉ ਸਿਆਮਾ' (ਰਾਗ ਮਾਲਾ)। ੧੦. ਮਾਲਿਕ । ੧੧. ਜਗਤ ਪੂਜਯ । ੧੨. ਦੈਂਤਾਂ ਨੂੰ ਨਾਸ਼ ਕਰਨ ਵਾਲਾ। ੧੩. ਹਜ਼ਾਰਾਂ ਹੀ ਮੂੰਹਾਂ ਵਾਲਾ । ੧੪. ਸਿਰ। ੧੫. ਹਜ਼ਾਰਾਂ ਨੇਤ੍ਰ ਹਜ਼ਾਰਾਂ ਕੰਨ ਅਤੇ ਹਜ਼ਾਰਾਂ ਹੀ ਨਾਸਾਂ ਹਨ ੧੬. ਦੁਧ ਦੇ ਸਮੁੰਦ੍ਰ ਵਿੱਚ ਘਰ ਵਾਲਾ । ੧੭. ਹੱਥ । ੧੮. ਪੈਰ । ੧੯. ਚੰਦ੍ਰਮਾ ਅਤੇ ਕਾਮਦੇਵ ਵਾਂਗੂ ਤੇਜ ਵਾਲੀਆਂ ਹਜ਼ਾਰਾਂ ਹੀ ਦੇਹਾਂ ਵਾਲਾ ਹੈ । ੨੦. ਕਲਯਾਣ ਰੂਪ ਸੋਨੇ ਵਰਗੀ ਦੇਹ ਵਾਲਾ ਅਤੇ ਫੁਲਾਂ ਵਾਂਗੂ ਦੰਦਾਂ ਵਾਲਾ । ੨੧ ਵੇਦ । ੨੨. ਧਰਤੀ। ੨੩. ਗਊ । ੨੪.ਨਵਾਂ । ੨੫.ਦੇਵਤਿਆਂ ਦੇ ਵਿਰੋਧੀ ਦੈਂਤਾਂ ਦਾ ਜੋ ਨਾਸ਼ ਕਰਦਾ ਹੈ। ੨੬. ਧਰਤੀ, ਦੇਵਤੇ ਅਤੇ ਦੁਨੀਆਂ ਦੀ ਰਖਯਾ ਕਰਦਾ ਹੈ ।

A ਪਾ:—'ਦੇਵਨ ਪਿਖ ਬਿਸਮੈ ਅਤਿ ਹੇਤ ਭਏ ਹਰ ਸਮਾਈ' ਵੀ ਹੈ ।

B ਪਾ:—'ਜੋ ਯਹਿ ਸੰਕਰ ਅਰੁ ਮੋਹਨੀ ਕੋ ਚਰਿਤ੍ਰ ਸੁਨੈ ਗੁਨੈ ਮਨੈ ਚਿਤ ਧਰੈ' ਵੀ ਹੈ ।

B ਪਾ:—'ਜੋ ਯਹਿ ਸੰਕਰ ਅਰੁ ਮੋਹਨੀ ਕੋ ਚਰਿਤ੍ਰ ਸੁਨੈ ਗੁਨੈ ਮਨੈ ਚਿਤ ਧਰੈ' ਵੀ ਹੈ । ਪਰਮ ਪਾਵਨ ਯਾ ਗਾਈ' ਵੀ ਹੈ ।

C ਪਾ:-'ਦਾਸ ਗੋਬਿੰਦ ਫਤਹ ਸਤਿਗੁਰ ਕੋ ਉਚਰਹੁ ਹੇ ਸੰਤ ਸਜਨ ਅਉਤਾਰਨ ਚਰਿਤ੍ਰ ਪਰਮ ਪਾਵਨ ਯਾ ਗਾਈ' ਵੀ ਹੈ । ਲਿਖਾਰੀ ਦੀ ਭੁੱਲ ਨਾਲ ਸਿਹਾਰੀ ਦੀ ਲਾਂ ਬਣ ਗਈ ਹੈ।

D ਇਹ ਪਾਠ 'ਮੋਹ ਨਿਵਾਰਨ' ਹੀ ਸੁਧ ਪ੍ਰਤੀਤ ਹੁੰਦਾ ਹੈ

E 'ਮਰਾਲ ਗਤ' ਅਤੇ 'ਹੰਸਗਤ' ਪ੍ਰਯਾਯ ਵਾਚੀ ਸ਼ਬਦ ਹਨ ਅਤੇ 'ਤਰਜ ਸਾਨੀ' 'ਪਿਛਲੀ ਹੀ ਤਰਜ਼ ਹੈ' ਵੀ ਉਸੇ ਛੰਦ ਦੀ ਪੁਸ਼ਟੀ ਕਰਦਾ ਹੈ ਪ੍ਰੰਤੂ ਮੋਹਨੀ ਅਵਤਾਰ ਜੋ ਲਯ ਪ੍ਰਾਰੰਭ ਵਿਚ ਸੀ ਉਹ ਲਯ ਛੰਦਾਕ ੧੫॥੮੫॥ ਤੋਂ ਹੀ ਵਿਗੜਨੀ ਸ਼ੁਰੂ ਹੋ ਗਈ ਹੈ ਅਤੇ ੨੦, ੯੯ ਤਕ ਰੂਪ ਹੀ ਹੋਰ ਹੋ ਗਿਆ ਹੈ। ਇਨਾਂ ਛੰਦਾਂ ਦਾ ਰੂਪ ਫਿਰ ਪਿਛਲੀ ਧੁਨੀ ਵਿੱਚ ਹੀ ਛਪ ਹੋ ਰਿਹਾ ਹੈ ।

F ਪਾ:—'ਤੇਜ ਸ੍ਰੀ' ਵੀ ਹੈ ।

ਜੁਗ ਪੂਰਾ ਬ੍ਰਿਧ ਅਸੁਰਨ ਭ ਜੈ, ਮਦ ਮਤਸਰ ਅਹੰਕਾ
ੀ ਗਰਬ ਅਖਰਬ ਅਸੁਰਨ ਤਨ[੨],ਨਿਜ ਪਉਰਖ ਸਮ ਕਾ
ਲੀਯਸਿ ਤ੍ਰੈਲੋਕ ਨਿਸਾਚਰ ,ਹਿਰਨ-ਕਸਜਪ ਵਪੁ ਘੋ
!-ਕਾਯ ਸੁਰਗ ਲਉ ਚਉਪਤਿ, ਬਲਿਸੁ ਬੀਰਜ ਪਰਾ
ਸੁਖ ਤ੍ਰੈਲੋਕ ਭੁੰਚਿਤ ਨਿਤ[੭] ਸੁਰਾਸੁਰ ਠਾਢੇ ਦ੍ਵਾਰ
ਬਸੀਭੂਤ ਚਰਾਚਰ[੯], ਆਕੁਲ ਬਿਕਲ ਸੁਰਰਾਜ ਏ
ਤ੍ਰਗ[੧੧] ਕਰਜੈ ਪੁਕਾਰ ਸੁਰ ਸਗਰੇ,ਨਿਬਲ ਭਏ ਸੁਰ ਸ
ਸੁਖ ਛੀਨ ਬਲਿ ਭਗਤਨ, ਫੁਰਤ ਨ ਮੰਤ੍ਰ ਤੇਜ ਹੰ
ਮ ਸਮਾਧਿ ਭਏ ਅਸਥਿਤ, ਨਾਸਿਕਾ ਤੇ ਲਘੁ ਕਾਜ
ਹਾਰ[੧੫] ਅਸੁਰਾਰਦਨ[੧੬], ਸ੍ਰੀ ਜਨਾਰਦਨ[੧੭] ਜਗ
ਖ ਹਰਿ ਦਰਸਨ[੧੯], ਬ੍ਰਿਧ ਭਏ ਤਤਕਾਲ
ਾਲ ਅਰੁਨ ਚਛੁ[੨੧], ਛਨਛਨ ਅਉਰ ਹੀ ਅਉਰ
ਥੇਨੈ ਸੁਰ ਸਾਰੇ, ਅਰਚਿਤ ਪੂਜਤ ਬਿਧਵਤ ਦ
ੀਬੇਦਨ[੨੪] ਅਰਪਿਤ, ਹਰਖਤ ਜਾਤ ਦਰਸ ਪ੍ਰ
ੀ ਸਮਾਤ ਦੇਵ ਗਨ, ਭਏ ਸਨਾਥ ਨਾਥ ਦਰ
ਤ ਸੁਰਨB ਜਗਰੇ ਮਿਲ ਪ੍ਰਦੱਛਨ ਪੁਨ ਪੁਨ ਹ

---

ਗ ਵਿਚ ਦੈਂਤਾਂ ਦਾ ਵਾਧਾ ਹੋਯਾ, ਮਾਣ ਈਰਖਾ ਅਤੇ ਅਹੰਕਾਰ ਦੈਂ
ਾ। ੩. ਆਪਣੇ ਬਲ ਦੇ ਤੁਲਜ ਕਿਸੇ ਨੂੰ ਵੀ ਨਹੀਂ ਗਿਣਦੇ। ੪
ਰੀਰ ਵਾਲਾ ਦੈਂਤਾਂ ਦਾ ਰਾਜਾ ਸੀ। ੬. ਵਡੀ ਦੇਹ ਵਾਲਾ ਜਿਸ ਦੇ
ਦੀ ਸੁਖ ਸਮਗ੍ਰੀ ਨੂੰ ਸਦਾ ਭੋਗਦਾ ਸੀ। ੮. ਘਰ ਦੇ ਦੁਵਾਜੇ ਤੇ
ਰ ਅਦਰ ਅਧੀਨ ਹੋ ਹੋ ਕੇ ਨਮਸਕਾਰਾਂ ਕਰਦੇ ਸਨ। ੧੦. ਦੇਵ
. ਸਾਰੇ ਦੇਵਤੇ ਕਮਜ਼ੋਰ ਅਤੇ ਨਾਸ ਹੋ ਗਏ ਹਨ। ੧੩. (ਰਾਜ਼ਾ
ੇ ਸੁਖ ਖੋਹੰਲਏ ਹਨ। ਦੇਵਤਿਆਂ ਨੂੰ ਕੋਈ ਉਪਾਉ ਨਹੀਂ ਸੁਝ
(ਤਾਂ ਬ੍ਰਹਮਾ ਦੀਆਂ) ਨਾਸਾਂ ਤੋਂ ਛੋਟੀ ਜਹੀ ਸੂਅਰ ਦੀ ਦੇਹ
ਨੂੰ ਨਾਸ਼ ਕਰਨ ਵਾਲਾ। ੧੭. ਸੇਵਕਾਂ ਤੋਂ ਮਾਯਾ ਲੈਣ ਵਾਲ
ਾਰਾਹ ਦਾ ਦਰਸਨ ਵੇਖ ਕੇ ਹੈਰਾਨ ਹੋ ਗਏ। ੨੦. ਸੂਰਵੀਰ (ਵ
ਦਾ ਮੂੰਹ ਕਾਲਾ ਅਤੇ ਨੇਤ੍ਰ ਲਾਲ ਹਨ। ੨੨. ਛਿਨ ਛਿਨ ਵਿੱਚ ਹ
ਵਾਰਨੇ ਕਰਦੇ ਹਨ। ੨੪. ਭੋਗ ਦੇ ਪਦਾਰਥਾਂ ਨੂੰ। ੨੫. ਰੂਪ ਨੂੰ
ਲਕ ਵਾਲੇ ਹੋ ਗਏ

A ਪਾ:—'ਦਾਨਵ' ਵੀ

ਰੰਥ ਦੀ ਪੱਧਤੀ ਤੋਂ ਪਤਾ ਲਗਦਾ ਹੈ ਕਿ ਇਹ ਹਿੰਦੀ 'ਚੋਂ ਗੁਰਮੁ
ਦੀ ਨਕਲ ਹੋ ਗਈ ਹੈ 'ਹੁਰਨ' ਦਾ ਨੰਨਾ ਗੁਰਮੁਖੀ ਦੇ ਲਿਹਾਜ ਨਾ
ਪੁੰਤ੍ਰ ਲਿਖਾਰੀ ਨੇ ਕਿਸੇ ਥਾਂ ਤਾ ਰੂਪ ਅਜੇਹੇ ਵਿਗਾੜੇ ਹਨ ਜੋ ਸੁਧ
ਨਕਲ ਹੀ ਕੀਤੀ ਹੋਈ ਹੈ ਜਿਸ ਤਰਾਂ ਛੰਦਾਂਕ ੫॥੧੨੦ ਕਿ
ਰੇ' ਆਦਿਕ ਲਿਖੇ ਹੋਏ ਹਨ। ਇਨਾਂ ਨੂੰ ਸੋਚ ਸਮਝ ਕੇ ਪੜ੍ਹਨਾ ਚ

ਵਾਵਤ[1]-ਦੂੰਦਭਿ[2] ਭੇਰਿ ਮੰਦਲਨ[3], ਤੂਰ[4] ਮੁਚੰਗਨ, ਸੰਖ, ਘੰਟ ਧੁਨਿ[5] ॥
ਆਰਤੀ, ਕਵਚ[6], ਜਾਪ ਸਤੋਤ੍ਰਨ[7] ਵਾਰਤਿ ਤਨੁ, ਮਨੁ, ਧਨਨੁ ਦੇਵ ਮੁਨਿ ॥
ਬਰਸਤ ਸੁਮਨ, ਘਸਤ ਘਨਸਾਰਨ, ਛਿੜਕਤਿ ਰਵਤਿ ਨੇਵਰਨ ਰੁਨ ਝੁਨਿ[8] ॥
ਦਾਨਤਿ ਦੱਛਨ[9], ਕਰਤ ਪ੍ਰਦੱਛਨ, ਕਰਤਿ ਜੁਹਾਰ[10] ਬੰਦਨਾ ਪੁਨਿ ਪੁਨਿ ॥੭॥੧੨੩॥
ਧਾਏ ਪ੍ਰਭੁ ਰੱਛਾ-ਹਿਤੁ-ਦੇਵਨ[11], ਸਮਰ ਨਿਸਾਚਰ ਹਤ ਰਨ ਮੰਡਨ[12] ॥
ਗਹਬਰ ਗਹਨ ਪੈਠ ਰਿਪੁ ਢੂੰਢਤਿ ਕੁਪਜੋ ਮੁਰਾਰਿ ਦੇਵ ਕੁਲਿ ਦੰਡਨ[13] ॥

ਦੈਤਜੁ ਬਾਚ ॥

ਰੇ ਬਨ ਮ੍ਰਿਗ ਕਉਨ ਤੈਂ ਆਛੈ, ਨਿਡਰੈ ਕਿਚਰਤਿ ਯਾ ਬਨ ਖੰਡਨ[14] ॥
ਜਉ ਕਛੁ ਪਉਰਖ[15] ਬਲ ਹੈਂ ਤੋ ਮਹਿ, ਭਿਰਤ ਨ ਮੋ ਸਨਮੁਖਉ ਨਿਜ ਤੂੰਡਨ[16] ॥੮॥੧੨੪॥

ਹਿਰਨਕਸਜਪ ਬਾਚ ॥

ਕੋ ਤੈਂ ? ਕਸ ਤੈਂ ? ਕਸ ਕੋ ਸੂਕਰ ? ਐਂਡੋ ਫਿਰਤ ਮੈ ਹਉ ਜਗਰਾਈ[17] ॥
ਪਰਮੇਸੁਰ[18] ਤ੍ਰੈਲੋਕੀ ਮੇਰੀ, ਬੰਦਤ ਚਰ ਅਚਰਨ ਮਹਸਾਈ[19] ॥
ਦੇਵ ਦਨੁਜ[20] ਆਗਜਾ[21] ਮੁਰ ਪਾਲਤਿ, ਸੁਰ ਸੁਰਪਤਿ ਜੁਰ[22] ਕਰਤਿ ਬਡਾਈ ॥
ਨਉਤਨ ਸ੍ਰਿਸ੍ਰਿ ਮੂਲ ਉਪਰਾਜਜੋ, ਜਦ ਚਾਹਉ ਤਦ ਲੇਹੁ ਸਮਾਈ[23] ॥੯॥੧੨੫॥
ਕਬਹਿ ਨ ਨਿਰਖਜੋ ਅਧੁਨਾ ਪੇਖਜੋ, ਤ੍ਰਸਤ ਨ ਮੋ ਸੋਂ ਯਹਿ ਲਘੁਤਾਈ[24] ॥
ਕਾ ਭਜੋ ਜੋ ਬਿਸਾਲ ਤਨ ਧਾਰਜੋ, ਲਖ ਲੀਨੋ ਤੋ ਕਹ ਯਾ ਠਾਈ[25] ॥

---

੧. ਵਜੋਂਦੇ ਹਨ । ੨. ਇਕ ਤਰਾਂ ਦਾ ਨਗਾਰਾ । ੩. ਢੋਲਾਂ ਨੂੰ । ੪. ਇਕ ਤਰਾਂ ਦਾ ਵਾਜਾ । ੫. ਆਵਾਜ਼ । ੬. ਇਕ ਪ੍ਰਕਾਰ ਦੇ ਮੰਤ੍ਰ (ਕਵਚ) । ੭. ਸਤੁਤਿ ਦੇ ਛੰਦ । ੮. ਫੁਲ ਵਰਸਾਉਂਦੇ (ਅਤੇ ਨ੍ਰਿਤਕਾਰੀ ਕਰਦੇ ਹਨ) । ੯. ਦੱਛਣਾ ਦੇਂਦੇ ਹਨ । ੧੦. ਨਮਸਕਾਰ । ੧੧. ਦੇਵਤਿਆਂ ਦੀ ਰਖਜਾ ਵਾਸਤੇ । ੧੨. ਦੈਤਾਂ ਨੂੰ ਜੰਗ ਵਿੱਚ ਮਾਰਨ ਲਈ
੧੩. ਜੰਗਲ ਵਿੱਚ ਧਸ ਕੇ ਵੈਰੀ ਨੂੰ ਢੂੰਢਦੇ ਹਨ ਤਾਂ ਦੇਵਤਿਆਂ ਦੀ ਕੁਲ ਨੂੰ ਦੰਡ ਦੇਣ ਵਾਲਾ (ਹਿਰਨ ਕਸਜਪ) ਕ੍ਰੋਧਵਾਨ ਹੋਇਆ । ੧੪. ਅਰੇ ਜੰਗਲੀ ਪਸ਼ੂਆਂ ! ਤੂੰ ਕੌਣ ਹੈ । ੧੫. ਤਾਕਤ । ੧੬. ਤਾਂ ਆਪਣੇ ਸਾਮ੍ਹਣੇ ਮੇਰੇ ਨਾਲ ਲੜਦਾ ਨਹੀਂ ਹੈ । ੧੭. ਤੂੰ ! ਕੌਣ ਹੈਂ ? ਤੇ ਕਿਸ ਦਾ ਸੂਅਰ ਹੈਂ ? । ੧੮. ਵਡਾ ਰਾਜਾ ਹਾਂ । ੧੯. ਚਰਾਂ ਅਚਰਾਂ ਦੇ ਰਾਜੇ (ਮੈਨੂੰ) ਝੁਕਦੇ ਹਨ । ੨੦. ਦੈਤਜ । ੨੧. ਹੁਕਮ । ੨੨. ਦੇਵਤੇ ਇੰਦ੍ਰ ਇਕਤ੍ਰ ਹੋ ਕੇ । ੨੩. ਆਦਿ ਤੋਂ ਨਵੀਂ ਸ੍ਰਿਸਟੀ ਪੈਦਾ ਕੀਤੀ ਹੈ ਅਤੇ ਜਦੋਂ ਚਾਹੁੰਦਾ ਹਾਂ ਓਦੋਂ ਨਾਸ਼ ਕਰ ਲਵਾਂਗਾ । ੨੪. (ਮੈਂ ਤੈਨੂੰ) ਹੁਣੇ ਹੀ ਵੇਖਿਆ ਹੈ । ੨੫. ਕੀ ਹੋ ਗਿਆ ਜੇ (ਤੂੰ) ਵਡਾ ਸਰੀਰ ਧਾਰ ਿਆ ਹੈ ? ਤੈਨੂੰ ਇਸ ਥਾਂ ਮੈ ਜਾਣ ਲਿਆ ਹੈ ।

ਬਈਕੁੰਠ ਨਾਥ ਹੈ-ਮ੍ਰਿਗ ਤਨ ਧਾਰਯੋ[੧], ਭਿਰਤਿ ਨ ਮੋ ਸਨ ਕਰਤ-ਦੁਚਿਤਾਈ[੨] ॥
ਕੈ ਹਉਂ ? ਕੈ ਤੈਂ ? ਯਹੈ ਬਿਚਾਰਯੋ[੩] ਭਿਰਹਿਂ-ਮੋਸਉ[੪] ਤਬਿ ਤੋਰਿ ਬਡਾਈ ॥੧੦॥੧੨੬॥
ਅਸ ਕਹ 'ਗਰਜਯੋ ਮਹਾ-ਨਾਦ ਕਰ[੫] ਦੁਕਯੋ ਤਰਜਯੋ ਨਾਦ ਦੁਸਹ ਕਰ[੬] ॥
ਗਦਾ ਜੁਧ ਭਿਰਯੋ ਹਰਿ ਸੰਗਮ[੭], ਬ੍ਰਿਨ ਘੋਰ ਦੀਨੋ ਹਰਿ ਦੁਸਤਰ[੮] ॥
ਤੁਮਲ-ਯੁੱਧ[੯] ਮੰਡਯੋ[੧੦] ਹਰਿ ਸੰਗਮ, ਕਰਤ ਪ੍ਰਹਾਰ ਅਯੋਧਨ[A] ਪਰਸਪਰ[੧੧] ॥
ਦਹਲਯੋ ਮੇਰੁ ਸੁਮੇਰੁ ਦਿਗਜ ਗਨ[੧੨] ਹਾਲਯੋ ਭੂਮਿ ਅਕਾਸ ਚਰਾਚਰ[੧੩] ॥੧੧॥੧੨੭॥
ਅੰਧਕਾਰ[੧੪] ਦਹ ਦਿਸ[੧੫] ਤੇ ਪ੍ਰਗਟਯੋ, ਦੁਰੇ[੧੬] ਸੁਰਾਸੁਰ ਜੋਧਾ ਸਗਰੇ
ਧਰਯੋ ਨ ਧੀਰ ਬੀਰ ਤੰਹ ਕਾਹੂ[੧੭] ਪ੍ਰਲਯ ਜਾਨ ਸਭਿ ਭਾਜ-ਠਰੇ[੧੮] ॥
ਨ੍ਰਿਖਤਿ ਬੈਠ ਬਯੋਮਨ[੧੯C] ਸਗਰੇ, ਰਣ ਕਉਤਕ ਜਗਦੀਸ ਹਰੇ ॥
ਦੁੰਦ-ਯੁਧ[੨੦] ਦਾਨਵ[੨੧] ਅਰੁ ਹਰਿ ਜੀ, ਮੰਡਿ[੨੨] ਪਰਸਪਰ ਸਮਰ ਭਿਰੇ ॥੧੨॥੧੨੮॥
ਜੈ ਜੈ ਕਰਤ ਸੁਮਨ[੨੩] ਸੁਰ ਬਰਖਤ, ਦੁੰਦਭਿ[੨੪] ਸੰਖਨ ਨਾਦ[੨੫] ਕਰੇ ॥
ਤਿਮ ਤਿਮ ਹਰਿ ਦਾਨਵ ਤਨੁ ਤਾੜਤ[੨੬] ਗਦਾ ਗਰਿਸ੍ਟ ਤੁੰਡਨ ਬਿਡਰੇ[੨੭] ॥
ਨਿਹਤੇ ਹਿਰਨ ਕਸਯਪ ਹਰਿ ਰਨ ਕਰ[੨੮], ਕਹਾ ਲਗੇ ਕਵਿ ਤਾਹਿ ਰਰੇ[੨੯] ॥
ਬਾਰਾਹ ਯੁਧ ਪ੍ਰਸੰਗ ਅਤਿ-ਬਿਸਤ੍ਰ[੩੦], ਕਾਹੂੰ ਤੇ ਨਹਿ ਜਾਤ ਉਚਰੇ ॥੧੩॥੧੨੯॥
ਮੋ ਮਤਿ ਅਲਪ ਅਲਪ ਮਤਿ ਮਧਮ[੩੧] ਹਰਿ ਬਿਅੰਤ ਹਰਿ ਚਰਿਤ੍ਰ[੩੨] ਬਡ ॥

---

੧. ਤੂੰ ਵੈਕੁੰਠ ਦਾ ਸ੍ਵਾਮੀ ਹੋ ਕੇ ਪਸ਼ੂ ਦਾ ਸ਼ਰੀਰ ਧਾਰਿਆ ਹੈ। ੨. ਚਿੰਤਾ ਕਰਦਾ ਹਾਂ। ੩. ਯਾ ਤੂੰ ਰਹੇਂਗਾ ਯਾ ਮੈਂ ਰਹੂੰਗਾ। ੪. (ਜੇ) ਮੇਰੇ ਨਾਲ ਲੜੇਂ। ੫. ਵਡੀ ਆਵਾਜ਼ ਨਾਲ। ੬. ਭਯਾਨਕ ਆਵਾਜ਼ ਕਰਕੇ। ੭. ਨਾਲ। ੮. ਭਯਾਨਕ ਤੋਂ ਭਯਾਨਕ ਚੋਟਾਂ ਵਾਰਾਹ ਨੂੰ ਮਾਰੀਆਂ। ੯. ਭਾਰੀ ਜੰਗ। ੧੦. ਕੀਤਾ। ੧੧. ਆਪੋ ਵਿੱਚ ਵਾਰ ਕਰਦੇ ਹਨ। ੧੨. ਪ੍ਰਬਤ ਵੀ ਡਰ ਗਿਆ। ੧੩. ਧਰਤੀ ਆਕਾਸ਼ ਅਤੇ ਚਰ ਅਚਰ ਸਾਰੇ ਜੀਵ ਹਿਲ ਗਏ। ੧੪- ਹਨੇਰਾ। ੧੫. ਦਸਾਂ ਪਾਸਿਆਂ ਤੋਂ। ੧੬. ਲੁਕ ਗਏ। ੧੭.ਕਿਸੇ ਵੀ ਸੂਰਵੀਰ ਨੇ ਧੀਰਯ ਨ ਰਖੀ। ੧੮.ਦੌੜ ਖਲੋਤੇ। ੧੯.ਆਕਾਸ਼ ਵਿਚ ਫਿਰਨਵਾਲੇ। ੨੦. ਦੋਹਾਂ ਦਾ ਜੰਗ। ੨੧. ਹਿਰਨਕਸ਼ਯਪ ਮਾਰਦਾ ਹੈ। ੨੨. ਰਚ ਕੇ। ੨੩. ਫੁੱਲ। ੨੪. ਨਗਾਰੇ। ੨੫. ਆਵਾਜ਼। ੨੬. ਹਿਰਨਕਸ਼ਯਪ ਮਾਰਦਾ ਹੈ। ੨੭. ਮੂਹਾਂ ਤੇ ਮਾਰਦੇ ਹਨ। ੨੮. ਹਰਿ ਨੇ ਜੰਗ ਕਰ ਕੇ ਮਾਰ ਲਏ। ੨੯. ਉਚਾਰੇ। ੩੦. ਬਹੁਤ ਵਿਸਤਾਰ ਸਹਿਤ ਹੈ। ੩੧. ਮੇਰੀ ਥੋੜੀ ਬੁਧਿ ਹੈ। ੩੨. ਕੌਤਕ, ਚੋਜ।

Aਪਾ:—ਪ੍ਰਸੰਗ ਅਨੁਸਾਰ ਪ੍ਰਤੀਤ ਹੁੰਦਾ ਹੈ ਕਿ 'ਆਯੁਧ' ਦੀ ਥਾਂ ਲਿਖਾਰੀ ਦੀ ਭੁੱਲ ਨਾਲ 'ਅਯੋਧਨ' ਪਾਠ ਹੋ ਗਿਆ ਹੈ ਕਿਉਂ ਕਿ ਏਸ ਹੀ ਤੁਕ ਵਿੱਚ 'ਤੁਮਲਯੁਧ' ਪਦ ਪਹਿਲੋਂ ਆ ਚੁਕਾ ਹੈ-ਇਸ ਵਾਸਤੇ ਏਥੇ 'ਆਯੁਧ' ਅਰਥ ਸਮਝ ਹੀ ਸ਼ੁਧ ਹੈ।

Bਪਾ:— 'ਬੀਰ ਤਹਿ ਕੋਊ' ਵੀ ਹੈ।

Cਪਾ:—ਮਾਲੂਮ ਹੋਂਦਾ ਹੈ ਕਿ 'ਵਿਲਾਮਨ' ਦੀ ਥਾਂ 'ਵਯੋਮਨ' ਲਿਖਾਰੀ ਤੋਂ ਭੁੱਲ ਗਿਆ ਹੈ, ਕਿਉਂ ਕਿ ਬੈਠਣਾ ਵਿਮਾਨਾਂ ਉਤੇ ਹੁੰਦਾ ਹੈ।

ਪਉਰਾਨਨ ਮੇ ਕਥਾ ਬਿਸਤ੍ਰਿਤ-ਛੋ[1], ਮੁਨਿਵਰ ਭਾਖਜੋ ਕਾਬਜ ਪੁਰੇ[2] ॥
ਤਾ ਪ੍ਰਸੰਗ ਸੰਛੇਪ ਕਹਜੋ ਜੂ, ਛਮੋ ਭੂਲ ਜਹ ਕਜੋ ਰਰੇ[3] ॥
ਏਕ ਜੀਹ[4]A ਕਿਆ ਕਥਿਹਿ ਮਹਿਮਾ ਹਰਿ, ਸੇਸ ਸਹਸ-ਰਸਨਾ ਉਚਰੇ[5] ॥੧੪॥੧੩੦॥
ਬਿਜੈ[6] ਭਈ ਤਾ ਅਉਸਰ[7] ਹਰਿ ਕੀ, ਜੀਤ ਲੀਨ ਧਰਨੀ ਤਹ ਤੇ ॥
ਕੀਨਿ ਰੱਛ ਸੁਰਪਾਲ[8] ਦੇਵਨ ਯੁਤ, ਸਮ੍ਰਿਤ ਪ੍ਰਕਾਰ ਨਿਹਚਰਨਿ ਹਤੇ[9] ॥
ਜੁਰੇ ਸਕਲ ਦੇਵੰ ਤਾ ਅਉਸਰ, ਪਰਸਿਤ ਚਰਨ ਹਰਿ ਗੂੜ-ਗਤੇ[10] ॥
ਅਨੁਚਰਤ ਅਰਚਿਤ ਪੂਜਤਿ ਹਰਿ ਕਹ, ਅਤੁਲ ਤੇਜ ਹਰਿ ਪਦ ਨਿਮ ਤੇ[11] ॥੧੫॥੧੩੧॥
ਤੇਜ[12] ਦੈ ਦੇਵਨ ਹਰਿ ਥਾਪਜੋ, ਆਪ ਤਹਾਂ ਤੇ ਲੋਪ ਭਏ ॥
ਜੋ ਯਹਿ ਕਥਾ ਪਢੈ ਸ੍ਰਿਨਵੈ[13] ਨਰ, ਦੋਖ ਰੋਗ ਤਿਸ ਸਕਲ ਖਏ[14] ॥
ਬਾਰਾਹ ਮਹਾਤਮ ਹਰਿ ਲੀਲਾ ਯਹਿ, ਸੁ ਕਬਿ ਕਬਿਹ ਭਾਖਜੋ ਬਿਜਏ[15] ॥
ਦਾਸ ਗੋਬਿੰਦ ਫਤਹ ਸਤਿਗੁਰ ਕੀ, ਸ੍ਰੀBਸਰਬਲੋਹ ਤੂ ਜਯਤੁ ਜਏ[16]॥੧੬॥੧੩੨॥੪॥੧॥੨॥੩॥੪॥

ਇਤਿ ਸ੍ਰੀ ਤ੍ਰਿਤਿਯC ਬਾਰਾਹD ਅਉਤਾਰ ਸ੍ਰੀ ਸਰਬਲੋਹ ਭੂਮਨ[17] ਸੁਭ ਮਸਤੁ[18]॥

ੴ ਅਥ ਨਰ ਸਿੰਘ ਬਾਵਨE ਅਉਤਾਰ ਸ੍ਰੀ ਸਰਬਲੋਹ ਭੂਮਨ ਕਥਤੇ,
ਬਿਸਨੁਪਦ ਸੰਕਰ ਤ੍ਰੂ ਬਲ ਚਰਪਦ ॥
ਨਿਹਤੇ[19] ਹਿਰਨ ਕਸਯਪ ਭਗਵਾਨਾ ॥ ਭ੍ਰਾਤ ਵੈਰੁ ਹਿਰਨਾਖਸ ਠਾਨਾ ॥
ਅਹਿ ਨਿਸਿ ਹਰਿ ਸੰਗ ਕਪਟ ਹਿਯ ਭਾਰੀ[20]॥ ਕਰਿ ਤ੍ਰਿਲੋਕ ਬਸਿ ਨਿਜ ਬਲ ਸਾਰੀ[21]॥੧॥੧੩੩॥

---

੧. ਵਿਸਤਾਰ ਨਾਲ ਹੈ । ੨. ਅਲੰਕਾਰਾਨੁਸਾਰ ਕਹਿਆ ਹੈ । ੩. ਉੱਚਾਰਨ ਵਿੱਚ । ੪. ਜੀਭ । ੫. ਹਜ਼ਾਰ ਜੀਭਾਂ ਨਾਲ ਸ਼ੇਸ਼ ਨਾਗ ਉਚਰਦਾ ਹੈ । ੬. ਜਿੱਤ । ੭. ਸਮਯ । ੮. ਇੰਦ੍ਰ । ੯. ਜਿਸਤਰਾਂ ਕਾਲ ਸਭ ਨੂੰ ਮਾਰਦਾ ਹੈ ਓਸੇ ਤਰਾਂ ਹੀ ਦੈਤਾਂ ਨੂੰ ਮਾਰਿਆ । ੧੦. ਸ੍ਹਜ ਭਾਵ ਵਾਲੇ ਹਰਿ ਦੇ । ੧੧. ਹਰਿ ਨੂੰ । ੧੨. ਸਕਤੀ । ੧੩. ਸੁਣੇਗਾ । ੧੪. ਨਾਸ਼ ਹੋਣਗੇ । ੧੫. ਵਾਰਾਹ ਨੇ ਕਵਿਤਾ ਵਿੱਚ ਕਿਹਾ ਹੈ । ੧੬. ਤੇਰੀ ਜਯ ਹੋ ! । ੧੭. ਸਿਰੋਮਣਿ । ੧੮. ਤਮਾਮ । ੧੯. ਮਾਰੇ । ੨੦. ਮਹਾ ਕਪਟ ਰਖਦਾ ਸੀ । ੨੧. ਆਪਣੀ ਤਾਕਤ ਨਾਲ ਵਸਿ ਕਰ ਲਈ ।

Aਪਾ:-'ਜੀਅ' । Bਪਾ:-'ਸ੍ਰੀ' ਪਾਠ ਧੁਨੀ ਤੋਂ ਬਾਹਰ ਹੈ ।

Cਪਾ:—ਲਿਖਾਰੀ ਦੀ ਭੁੱਲ ਨਾਲ ਸ੍ਰੀ ਮਾਤਾ ਭਾਗੋ ਦੇ ਬੁੰਗੇ ਸ੍ਰੀ ਹਜ਼ੂਰ ਸਾਹਿਬ ਜੀ ਵਾਲੀ ਬੀੜ ਦੇ ਲਿਖਾਰੀ ਦੀਆਂ ਇਹੋ ਜਹੀਆਂ ਭੁੱਲਾਂ ਅਗੇ ਦੇ ਲਿਖਾਰੀਆਂ ਲਈ ਵੀ ਬੜੀਆਂ ਗ਼ਲਤ ਰਸਤੇ ਪੌਣਵਾਲੀਆਂ ਹਨ । ਏਥੇ 'ਮੱਛ, ਕੱਛ, ਸੰਹਨੀ ਤੇ ਵਾਰਾਹ' ਚਾਰ ਅਵਤਾਰ ਸਮਾਪਤਿ ਹੋਏ ਹਨ ਪ੍ਰੰਤੂ ਇਹ ਲਿਖਾਰੀ ਵਾਰਾਹ ਨੂੰ ਤ੍ਰਿਤਿਯ ਤੀਜਾ ਵਾਰਾਹ ਲਿਖ ਰਿਹਾ ਹੈ । Dਪਾ:—'ਬਾਹਾਰਾ' । ਏਥੇ ਪਾਠ 'ਚਤੁਰਥ' ਸੀ ਕਿਉਂ ਕਿ ਅੱਗੇ ਨਰ ਸਿੰਹ ਨੂੰ ਪੰਚਮ ਲਿਖਿਆ ਹੋਇਆ ਹੈ ।

Eਪਾ:—ਲਿਖਾਰੀ ਦੀ ਭੁੱਲ ਨਾਲ 'ਬਾਵਨ' ਪਦ ਲਿਖਿਆ ਗਿਆ ਹੈ-ਇਸ ਪ੍ਰਸੰਗ ਦੀ ਸਮਾਪਤੀ ਵਿੱਚ ਕੇਵਲ 'ਨਰ ਸਿੰਘ' ਹੀ ਸ਼ਬਦ ਹੈ । ਇਸ ਤੋਂ ਅਗੇ ਛੰਦਾਂਕ ੧॥੧੪੭॥ ਦੇ ਆਦਿ ਵਿੱਚ 'ਅਥ ਬਾਂਹਨ ਅਵਤਾਰ ਕਥਨੰ' ਸਿਰਲੇਖ ਵੀ ਪਿਆ ਹੈ ਅਤੇ ਵਾਮਨ ਅਵਤਾਰ ਦਾ ਪ੍ਰਸੰਗ ਵੀ ਛੰਦਾਂਕ ੧॥੧੪੭॥ ਤੋਂ ਹੀ ਸ਼ੁਰੂ ਹੁੰਦਾ ਹੈ । ਇਸ ਵਾਸਤੇ ਇਹ ਲਿਖਾਰੀ ਦੀ ਭੁੱਲ ਹੈ ।

ਸੰਗਾਹਿ ॥ ਕਰਤ ਖੋਜ ਬਿਸਨੁ ਕਹੁ ਜੋਗਾਹਿ[1] ॥

ਚਰਪਦ ॥ ਅਹਿ ਨਿਸ ਜੁਧ ਕਾਂਛਾ ਹਰਿ

ਕੋਊ ਨ ਜਗ ਕਰ ਸਕਿ ਭੈ ਭੀਤੀ[2] ਸ੍ਰੁਤਿ ਸਿਮ੍ਰਿਤਿਨਹ ਬਦਤ ਬਿਧ ਰੀਤੀ[3] ॥੨॥੧੩੪॥

ਜਪ, ਤਪ- ਸਿਧ ਹੋਤ ਨਹਿ ਬਿਧਹੀ[4] ਦੇਵਨ-ਬਲਿ ਭੁਗਤਿ ਪਾਵਤਿ ਸੁਧ ਹੀ[5] ॥

ਚਿੰਤਾਤੁਰ ਸੁਰ ਸਕਲ ਡਰ ਤਾ ਕੇ ॥ ਆਪਨਿ ਪੁਜਾਵਤਿ ਹੋਇ ਨਿਸਾਂਕੇ[6] ॥੩॥੧੩੫॥

ਚੌ: ॥ ਮੋਕਹੁ ਭਜੋ, ਜਜੋ ਜਗ ਸਾਰੇ[7] ॥ ਕਰਤਾ ਕਰ ਸਿਮਰੋ ਮੁਝ ਸਾਰੇ ॥

ਦੀਨ ਫਿਰਾਇ ਪਟਹ[8] ਯਾ ਭਾਂਤਾ 'ਮੈਂ ਹੀ ਹਉਂ ਕਰਤਾ ਤਿਖ ਜਾਤਾ[9]' ॥੪॥੧੩੬॥

ਤਰਜ ਸਾਨੀ ਸ਼ੰਕਰ ਕੇ 'ਹਿਰਨਾਖ਼ੁਸ ਬਾਚ' ॥

ਕਦਾਪਿ[10] ਮੁਰ ਵੈਰੀ ਭਜੇ ਜੋ ਕੋਊ, 'ਜਿਯਤਿ ਨ ਛਾਡਹੁ ਤਾਹਿ' ਬਚ ਗਾਢੇ[11]

ਤਜਹੁ ਸਭਿ ਭਜਨ ਜਜਨ[12] ਬਿਸਨੁ ਕਉ, ਭਜਹੁ 'ਹਰਨਾਖ਼ੁਸ ਹਰਨਾਖ਼ੁਸ' ਆਢੇ[13] ॥

ਭਗਤ-ਰਾਜ ਪ੍ਰਹਿਲਾਦ ਘਰ ਮਾਹੀ, ਵਾ ਕੀ ਪ੍ਰੀਤਿ ਗੋਬਿੰਦ ਨਿਬਾਹੈ[14] ॥

ਪਠਾਏ ਪਢਨ ਚਟਸਾਲ[15] ਸਖਾ-ਸੰਗ[16], ਸੰਡਾਮਰਕੈ[17] ਅਸੁਰ ਉਤਸਾਹੇ[18] ॥੫॥੧੩੭॥

ਸ਼ੰਕਰ ਕੇ ਰੇਖਤਾ ॥

ਅਸੁਰ ਸਭਾ ਦੁਰਾਚਾਰੀ[19] ਕੁਮੰਤ੍ਰ ਦ੍ਰਿੜ ਜਹਾ ਸਾਰੀ[20] ਅਸੁਰ ਪਾਪੀ ਸਤਾਧਾਰੀ[21],
ਬਿਮੁਖ ਹਰਿ ਨਾਮ ਤੇ ਜਨ ॥

ਭਏ ਚਕ੍ਰਿਤ[22] ਤਹ ਜਾਈ, ਸਿਰੋਮਨਿ ਭਗਤ, ਸੁਖਦਾਈ, ਦਈ ਸੁਭ ਮੰਤ੍ਰ ਰਿਖਿਰਾਈ[23]
ਤਿਸਹਿ ਦ੍ਰਿੜ ਕੀਨੁ ਜਨ-ਸਜਨ[24] ॥

ਸੰਡਾਮਰਕਾ ਕਹੈ ਹਿਰਨਾਖ਼ੁਸ ਭਗਵਾਨਾ, ਪੜ੍ਹੋ ਪ੍ਰਹਿਲਾਦ ਸੁਰ ਗਸਾਨਾ[25],
ਕਹੇ ਤਦ ਪ੍ਰੀਯ ਬਚ ਰਾਨਾ[26] ਕਹੋ ਗੋਬਿੰਦ ਮਨ ਰੰਜਨ[27] ॥

---

੧. ਵਿਸ਼ਨੂ ਨੂੰ ਢੂੰਡਦਾ ਸੀ। ੨. ਸੰਸਾਰ ਵਿੱਚ ਕੋਈ ਵੀ ਡਰਦਾ ਨ ਸਕਿਆ। ੩. ਬ੍ਰਹਮਾ ਦੀ ਰੀਤੀ ਵੇਦ ਸਿਮ੍ਰਿਤੀਆਂ ਨੂੰ ਨਹੀਂ ਮੰਨਦਾ ਸੀ। ੪-੫ ਦੇਵਤਿਆਂ ਨੂੰ ਜਪ ਤਪ ਦੇ ਪ੍ਰਕਾਰ ਸਿਧ ਨਹੀ ਹੁੰਦੇ ਅਤੇ ਖਾਣੇ ਵਾਲੇ ਪਦਾਰਥ ਨਹੀਂ ਮਿਲਦੇ ਸਨ। ੬. ਨਿਰਭਯ ਹੋ ਕੇ ਆਪਣੇ ਆਪ ਨੂੰ ਪੁਜਵਾਂਦਾ ਸੀ। ੭ ਮੈਨੂੰ ਹੀ ਸਾਰੇ ਜਗਤ ਵਿੱਚ ਸਿਮਰੋ ਅਤੇ ਪੂਜੋ। ੮. ਨਗਾਰਾ ੯. ਪ੍ਰਗਟ। ੧੦. ਕਦੀ ਵੀ ੧੧. ਇਹ ਨਿਸਚਯ ਵਾਕ ਹਨ ੧੨. ਪੂਜਣਾ। ੧੩ ਆਦਰ। ੧੪ ਪੂਰੀ ਕਰੇਗਾ ੧੫. ਮਦਰਸਾ। ੧੬. ਮਿਤ੍ਰਾਂ ਨਾਲ। ੧੭. 'ਸੰਡ' ਅਤੇ 'ਅਮਰਕ' ਇਹ ਸ਼ੁਕ੍ਰਾਚਾਰਯ ਦੇ ਪੁਤ੍ਰ ਸਨ-ਜਿਹੜੇ ਕਿ ਦੈਤਾਂ ਪੜ੍ਹਾਂਦੇ ਸਨ. ਪ੍ਰਹਿਲਾਦ ਨੂੰ ਵੀ ਇਨਾਂ ਪਾਸ ਪੜ੍ਹਨ ਲਈ ਭੇਜਿਆ ਗਿਆ। ੧੮. ਖ਼ੁਸ਼ ਹੋਏ। ੧੯. ਬੁਰੇ ਕਰਮਾਂ ਵਾਲੇ ੨੦. ਜਿਥੇ ਸਾਰੀ ਖੋਟੀ ਸਲਾਹ ਹੀ ਪ੍ਰਪੱਕ ਕੀਤੀ ਜਾਂਦੀ ਸੀ। ੨੧ ਸਤ੍ਵਧਾਰੀ। ੨੨. ਹੈਰਾਨ। ੨੩. ਨਾਰਦ ਜੀ ਨੇ ਸ਼ੁਭ ਸਿਖਯਾ ਦਿੱਤੀ ਹੈ। ੨੪. ਪ੍ਰਹਿਲਾਦ ਨੇ। ੨੫-੨੬. ਪਿਆਰੇ ਵਚਨ ਕਹੇ। ੨੭. ਮਨ ਨੂੰ ਪ੍ਰਸੰਨ ਕਰਨ ਵਾਲਾ ਬੰਦਾ ਤੂੰ ਜਾਨਣ ਯੋਗ ਹੀ ਹੈ।

ਚਤੁਰਦਸ ਲੋਕ ਜਿਨ ਧਾਰੇ, ਚਰਾਚਰ ਜੰਤ ਪ੍ਰਤਿਪਾਰੇ, ਤਿਸਹਿ ਤਜਿ ਅਵਰੁ ਕਿਸ ਭਾਜਹੁ,
ਨਹੀ ਯਹਿ ਮਾਰਾ[੧] ਹੈ ਸੱਜਨ ! ॥੬॥੧੩੮॥

ਰੇਖਤਾ ॥ ਬਹੁਤ ਕਹ ਕਹ ਅਸੁਰ ਹਾਰੇ, ਤੈ ਛਾਡਹੁ ਬਾਨ-ਅਬਿਚਾਰੇ[੨],
ਹਿਰਨਾਖੁਸ ਹਿਰਨਾਖੁਸ ਭਜਸਿ ਕਿਉਂ ਨਹਿ ? ਅਰੇ ਅਗਜਾਨਿ, ਸਠ-ਬਾਰੇ[੩] ॥
ਤ੍ਰਿਲੋਕੀ ਜਾਪ ਜਸ[੪] ਜਾਪੈ, ਚਰਾਚਰ ਥਾਪਨਾ-ਥਾਪੈ[੫],
ਮੁਗਧ ਅਗਜਾਨ ਸਠ ਬਾਰਕ, ਗੋਪਾਲਹ-ਕੋਨ-ਉਚਾਰੇ[੬] ॥
ਕਹੀ ਤਿਨ[੭] ਏਕ ਨਹਿ ਮਾਨੀ, ਮਹਾਸਨ-ਭਗਤਿ[੮] ਸੁਰ-ਗਜਾਨੀ,
ਪਕੜ ਕਰ ਲੇ ਗਏ ਤਾਕਹੁ, ਅਸੁਰਪਤਿ ਜਹ ਸਭਾ ਧਾਰੇ[੯] ॥

'ਸੰਡਾ ਮਰਕਾ ਬਾਚ'

ਅਹੋ ਮਹਾਰਾਜ ! ਯਹ ਬਾਲਕ, ਅਸੁਰ ਕੁਲ ਕੋ ਮਹਾ ਸਾਲਕ[੧੦],
ਜਪਤ ਨਹਿ ਨਾਮ ਸੁਾਮੀ-ਥੋ[੧੧], ਗੋਪਾਲਹਿ ਭਜਤਿ ਬੀ ਗਾਰੇ[੧੨] ॥੭॥੧੩੯॥

ਹਰਨਾਖੁਸ ਬਾਚ ॥ ਕਹਜੋ ਹੇ ਪੁਤ੍ਰ ਪ੍ਰਹਿਲਾਦਾ, 'ਬਿਠਾਰਜੋ ਗੋਦ ਅਹਿਲਾਦਾ'
ਗੁਪਾਲਹਿ ਜਿਨ ਭਜਹੁ ਪਜਾਰੇ, ਹਉਂਹੂ ਹਉਂ ਜਗ ਕਰਤਾਰਾ[੧੪] ॥
ਮੁਝਹਿ ਤ੍ਰੈਲੋਕ ਮਿਲ ਜਾਪਤਿ, ਚਰਾਚਰ ਜਜਤ ਅਸਥਾਪਤਿ[੧੫],
ਤੈ ਹੀ ਇਕ ਬਿਮੁਖ ਮੋਤੇ ਰੇ ! ਕੁਮੰਤ੍ਰ ਕਉਨ ਸੀਖਾਰਾ[੧੬] ?॥

'ਪ੍ਰਹਿਲਾਦ ਬਾਚ' ॥ ਸੁਨਹੁ ਹੇ ਅਸੁਰਪਤਿ ! ਮੇਰੀ ਗੁਪਾਲਹਿ ਈਸ ਜਗ-ਚੇਰੀ[੧੭],
ਨਹ ਛਾਡਹੁੰ ਭਜਨ ਗੋਪਾਲਹ, ਲਗੈ ਕੁਲ ਗੁਰੂ ਮੁਝ ਗਾਰੇ[੧੮] ॥

ਹਿਰਨਾਖੁਸ ਬਾਚ ॥ ਅਰੇ ! ਤੈਂ ਗੁਰੂ ਕਬਿ ਕੀਨਾ ? ਗੋਪਾਲਹਿ ਕਹੋ ਕਬਹਿ ਚੀਨਾ[੧੯],
ਵਹੀ ਹੈ ਬੈਰੀ ਹਮਾਰਾ, ਤੈਂ ਜਿਸਹਿ ਚਿਤਧਾਰੇ ॥੮॥੧੪੦॥

---

੧. ਉੱਤਮ। ੨. ਅਗਜਾਨ ਦੀ ਆਦਤ ਨੂੰ ਤੂੰ ਛਡ ਦੇਹ। ੩. ਹੇ ਮੂਰਖ ਬਾਲਕ। ੪. ਜਿਸ ਦਾ। ੫. ਚਰਅਚਰ (ਜਿਸਦੀ) ਕਰਦੇ ਹਨ। ੬. ਕਿਸ ਵਾਸਤੇ ਗੁਪਾਲ ਨੂੰ ਉਚਾਰਦਾ ਹੈ ੭. ਪ੍ਰਹਿਲਾਦ ਨੇ। ੮. ਮਹਾ ਆਸਨ ਵਾਲੇ। ੯. ਸਭਾ ਕਰ ਰਿਹਾ ਸੀ। ੧੦. ਬਹੁਤ ਦੁਖਦਾਈ। ੧੧. ਹੇ ਸੁਾਮੀ। ੧੨. ਵਿਗਾੜਦਾ ਹੈ। ੧੩. ਪ੍ਰਸੰਨਤਾ ਨਾਲ। ੧੪. ਮੈਂ ਹੀ ਸੰਸਾਰ ਦਾ ਰਚਨਹਾਰਾ ਹਾਂ। ੧੫. ਸਾਰੇ ਜੀਵ ਹੀ ਮੈਨੂੰ ਪੂਜਦੇ ਹਨ। ੧੬. ਕਿਸ ਨੇ ਬੁਰਾ ਉਪਦੇਸ਼ ਸਿਖਾਲਿਆ ਹੈ। ੧੭. ਗੋਪਾਲ ਹੀ ਮਾਲਿਕ ਹੈ ਅਤੇ ਦੁਨੀਆਂ ਦਾਸੀ ਹੈ। ੧੮. ਕੁਲ ਗੁਰੂ ਨੂੰ ਗਾਲ ਲਗੇਗੀ। ੧੯. ਗੋਪਾਲ ਨੂੰ ਕਿਸ ਨੇ ਕਦੀ ਵੇਖਿਆ ਹੈ।

'ਪ੍ਰਹਿਲਾਦ ਬਾਚ ॥ ਗੁਰੂ ਜਨਮਾਂਤ੍ਰ-ਕੇ[1] ਮੇਰੇ, ਸ੍ਰੀ ਨਾਰਦ ਜਿਨਹੁ ਪ੍ਰੇਰੇ[2],
ਸੁਮੰਤ੍ਰ[3] ਦੀਨ ਮੁਝ ਸੋਈ, ਗੋਪਾਲਹ ਮੰਤ੍ਰ ਸੁਭ ਸਾਚਾ[4] ॥
ਚਰਾਚਰ ਸ੍ਰਿਸ੍ਟਿ[5] ਜਿਸ ਕੇਰਾ, ਸੁਰਾਸੁਰ[6] ਜਗਤ ਸਭਿ ਚੇਰਾ[7],
ਨਹੀ ਸਮਰਥ[8] ਕੋ ਤਿਸ ਬਿਨ, ਸਭੀ-ਮਿਥਜਾ-ਭ੍ਰਮ-ਕਾਚਾ[9]
ਮੁਰ[10] ਅਰੁ ਮਧੁ ਕੈਟਭ ਹਿਰਨਕਸ਼ਜਪ ਅਸੁਰ ਪ੍ਰਬਲ ਬਿਕਟ[11] ਰਾਖ੍ਯਸ,
ਛਿਨਕ ਨਿਹਤਿ ਹਤੇ ਸਮਰ ਰਾਚਾ[12]A ॥
ਸੰਖਾਸੁਰ ਆਦਿ ਗਨ ਦਾਨਵ[13] ਨਮੁਚਿ ਬਲਿ ਜੋਧ-ਭਟ-ਧਾਨਵ[14],
ਹਨੇ ਤੇਈ ਅਸੁਰ ਸਸਤ੍ਰਨ-ਕਰ[15], ਅਜੋਧਨ-ਭੂਮਿ ਮਾਰਾ[16]A॥੯॥੧੪੧॥
ਰੇਖਤਾ ॥ ਕਹੀ ਕਈ ਬਾਰ 'ਗੋਪਾਲਾ, ਜਿਨ ਭਜਸਿ[17] ਮੂਢ ਰੇ ਬਾਲਾ !
ਤ੍ਰਿਲੋਕੀ ਜਜਤਿ ਹੈ ਮੋਕਉ, ਤੈ ਭੀ ਭਜਨ ਕਰ ਮੇਰਾ ॥
ਡਰਪਜੋ ਮੋਸੋਂ ਸੋ ਗੋਪਾਲੰ, ਭਜਜੋ ਲੈ ਪ੍ਰਾਨ ਤਤਕਾਲੰ,
ਢੂੰਢਤਿ ਹਉਂ ਤਿਸਹਿ ਅਬ ਲਉ ਹਉ[18] ਕਹਾ ਗੋਪਾਲ ਹੈ ਤੇਰਾ
ਦਈ ਤਦ ਆਗਜਾ[19] ਭ੍ਰਿਤਨ[20], ਇਸਹਿ ਤੁਮ ਦੇਉ ਬਹੁ-ਸਾਸਨ[21],
ਨ ਮਾਨੈ ਕਹੀ ਜਉ ਮੇਰੀ, 'ਹਨੋ ਯਾ ਕਹੁ[22] ਅਰੇ ਚੇਰਾ[23] ॥
ਪਕੜ ਦੁਰਜਨ ਲਗੇ ਤਾੜਨ, ਦੇਵਹਿੰ ਬਹੁ ਸਾਸਨਾ ਮਾਰਨ[24],
ਹਲਾਹਲ ਬਿਸਧਰੰ ਪਾਵਕ, ਸਰਿਤ ਨਗ ਕੁੰਡ ਤਿਸ ਘੇਰਾ[25]B ॥੧੦॥੧੪੨॥
ਰਖੀ ਪ੍ਰਭ ਪੈਜ[26] ਜਨ-ਆਪਨ, ਲਗੀ ਨਹਿ ਆਂਚ-ਸੰਤਾਪਨ[27],
ਮਰੇ-ਪਚਿ[28] ਦੁਸ੍ਟ ਗਨ ਸਗਰੇ, ਭਗਤਿ ਦਰਸਹਿ ਬ੍ਰਹਮ ਸਾਰਾ[29]
ਲਿਆਏ ਬਾਂਧ ਨ੍ਰਿਪ ਆਗੇ, ਬਡੀ ਸਾਸਨ[30] ਕਰਨ ਲਾਗੇ,
ਮਰਤ-ਨਹਿ ਹਾਰਗੇ ਸਗਰੇ, ਨਾ ਜਾਨੋ ਕ੍ਰਿਤ ਅਧਾਰਾ[31] ॥

---

੧. ਦੂਜਿਆਂ ਜਨਮਾਂ ਦੇ। ੨. ਜਿਨ੍ਹਾਂ ਪ੍ਰੇਰਿਆ ਹੈ। ੩. ਉੱਚ ਗੁਰਉਪਦੇਸ਼। ੪. ਗੋਪਾਲ ਦਾ ਮੰਤ੍ਰ ਹੀ ਸੁਭ ਅਤੇ ਸੱਚਾ ਹੈ। ੫.ਪੈਦਾ ਕੀਤਾ। ੬.ਦੇਵ ਅਤੇ ਦੈਤਜ। ੭. ਦਾਸ। ੮. ਬਲਵਾਲਾ। ੯. ਸਭ ਝੂਠਾ ਭ੍ਰਮ ਕੱਚ ਹੈ। ੧੦. ਇਕ ਦੈਂਤ ਦਾ ਨਾਮ ਹੈ। ੧੧.ਭਜਾਨਕ। ੧੨.ਇਕ ਛਿਨ ਵਿਚ ਪਕੜ ਕੇ ਮਾਰ ਦਿੱਤੇ ਅਜੇਹਾਂ ਯੁੱਧ ਰਚਿਆ। ੧੩.ਸਭ ਦੈਤਯ। ੧੪. ਯੋਧਿਆਂ ਤੋਂ ਵੀ ਯੋਧੇ ਹਨ। ੧੫. ਸ਼ਸਤ੍ਰਾਂ ਨਾਲ। ੧੬. ਜੰਗ ਭੂਮੀ ਵਿਚ ਖਿਡਿਆ। ੧੭.ਤੂੰ ਨਾਂ ਸਿਮਰੁ। ੧੮.ਹਾਂ। ੧੯.ਹੁਕਮ। ੨੦.ਦਾਸਾਂ ਨੂੰ। ੨੧.ਬਹੁਤੇ ਦੁੱਖ। ੨੨.ਇਸ ਨੂੰ ਮਾਰੋ। ੨੩.ਹੇ ਦਾਸੋ ! ੨੪.ਬਹੁਤੇ ਦੁਖਾ ਨੂੰ ਦੇਂਦੇ ਹਨ। ੨੫.ਜ਼ਹਿਰ ਅਗਨਿ ਨਦੀਆਂ, ਪਹਾੜ ਅਤੇ ਤਲਾਵਾਂ ਵਿਚ (ਸੁਟਿਆ)। ੨੬.ਪ੍ਰਤਗਜ਼ਾ। ੨੭. ਦੁੱਖਾਂ ਦੀ ਤੱਤੀ ਵਾ। ੨੮.ਥਕ ਗਏ। ੨੯. ਸਾਰੇ ਹੀ ਬ੍ਰਹਮ ਨੂੰ ਵੇਖਦੇ ਹਨ। ੩੦. ਮਹਾਂ ਤਾੜਨਾ। ੩੧. ਜਗਤ ਦੇ ਆਧਾਰ ਨੂੰ ਨਹੀਂ ਜਾਣਿਆ।

A ਇਹ ਤੁਕਾਂ ਮਾਤ੍ਰਿਕ ਹਿਸਾਬ ਨਾਲ ਅਥਵਾ ਛੰਦ ਦੇ ਹਿਸਾਬ ਨਾਲ ਕਾਫ਼ੀ ਵਿਗੜੀਆਂ ਹੋਈਆਂ ਦਿਸ ਰਹੀਆਂ ਹਨ—ਇਨ੍ਹਾਂ ਦੀ ਸੁਧੀ ਨਹੀਂ ਮਿਲ ਸਕੀ। B ਪਾ:—'ਸਰਿਤ ਨਗ ਕੁੰਭ ਤਿਸ ਘੇਰਾ' ਵੀ ਹੈ।

ਕਹਜੋ-'ਸੰਗ ਅਸਤ੍ਰ ਸਸਤ੍ਰਨ ਕੇ, ਹਨਹੁ ਯਾ ਦੁਸ੍ਟ ਅਸੁਰਨ ਕੇ, ਲਗੇ ਬਰਖਾ ਕਰਨ ਆਯੁਧ,
ਬਿਬਿਧ ਅਸਤ੍ਰਨ ਅਸੁਰ ਸਾਯੁਧ ਰਖਵਾਰੋ ਰਾਮ ਹੈ ਜਾ ਕਾ, ਤਿਸਹਿ ਪ੍ਰਵਾਹ ਕਾਹੁ ਕੇਰਾA॥
ਕਟਾ ਨਹਿ ਰੋਮ ਯਕ[1] ਤਾ ਕਾ, ਰਖਜੋ ਹੈ ਲਾਜ ਪ੍ਰਭੁ ਵਾ ਕਾ
ਪਕੜ ਫਿਰ ਥੰਭ ਮਹਿ ਬਾਧਜੋ, 'ਕਹਾਂ ਗੋਪਾਲ ਹੈ ਤੇਰਾ' ॥੧੧॥੧੪੩॥

ਪ੍ਰਹਿਲਾਦ ਬਾਚ ॥ ਕਹਜੋ ਸਭਿ ਠਉਰ ਗੋਪਾਲਾ, ਕਰਤ ਜੋ ਬਿਸ੍ਵ[2] ਪ੍ਰਤਿਪਾਲਾ,
ਤਿਸੀ ਕਾ ਭਜਨ ਮੈ ਕਰਤਾ, ਕਹਾਵਤੁ ਨਾਥ ਕੋ ਚੇਰਾ[3] ॥
ਭੁਜਾ ਤਦ ਕ੍ਰੋਧ ਅਤਿਭਾਰਾ[4], ਨਗਨ ਕ੍ਰਿਪਾਨ ਕਰ ਠਾਰਾ[5],
ਬਤਾਉ ਮੋਕਹੁ ਅਰੇ ਦੁਰਜਨ[6], 'ਕਹਾ ਗੋਪਾਲ ਹੈ ਤੇਰਾ' ॥੧੨॥੧੪੪॥

ਰੇਖਤਾ ॥ ਕ੍ਰਪੇ ਜਗਦੀਸ ਤਿਹ ਕਾਲਾ; ਗਰਜਨ ਅਸਥੰਭ ਭੀਹਾਲਾ[7],
ਚਰਾਚਰ ਪ੍ਰਲਯ ਅਨੁਮਾਨਾ[8], ਭਜੇ ਲੈ ਪ੍ਰਾਨ ਭ੍ਰਿਤ ਗਜਾਤਾ[9] ॥
ਫਟਜੋ ਅਸਥੰਭ[10] ਤਿਹ ਕਾਲਾ, ਪ੍ਰਗਟੇ ਨਰ ਸਿੰਘ ਕਿਰਪਾਲਾ,
ਮਚਜੋ ਸੰਗ੍ਰਾਮ[11] ਤਹ ਦਾਰੁਨ[12] ਉਭੈ ਦਿਸ ਸਤ੍ਰੁ ਭਉ ਪਾਤਾ[13] ॥
ਨ੍ਰਿਖਤਿ ਬੇਵਾਨ ਨਭਚਾਰੀ[14], ਹੁਲਾਸਿਤ ਦਰਸ ਬਨਵਾਰੀ[15],
ਪੁਹਪੁ ਕੋ ਬ੍ਰਿਸ੍ਟਿ ਕਰ ਸਾਰੀ[16], ਰਰਤ[17] ਜੈ ਜਯਤ ਜੈਕਾਰਾ ॥
ਥਕਾ ਜਦ ਅਉਸਰ ਤਿਹ ਅਉਸਰ[18] ਪਕੜ ਤਿਸ ਨਾਰ ਊਰਧ ਕਰਿ[19],
ਬਿਦਾਰਜੋ-ਉਦਰ-ਧਟ-ਜਾਂਘਨ[20], ਗਰਜਨ ਭਗਵਾਨ ਕਰ ਭਾਰਾ ॥

---

੧. ਇਕ । ੨. ਸੰਸਾਰ । ੩. ਦਾਸ । ੪. ਤਦ ਮਹਾ ਭਾਰੀ ਕ੍ਰੋਧ ਹੋਂਜਾ । ੫. ਨੰਗੀ ਤਲਵਾਰ । ਹੇ ਵੈਰੀ । ੭. ਆਵਾਜ਼ ਆਈ । ੮. ਸਾਰਿਆਂ ਹੀ ਪ੍ਰਲਯ ਸਮਝੀ ੯. ਨੋਕਰ ਅਤੇ (ਮਿਤ੍ਰ) । ੧੦. ਖੰਭਾ । ੧੧. ਜੰਗ । ੧੨. ਭਯਾਨਕ । ੧੩. ਦੋਹਾਂ ਪਾਸਿਆਂ ਤੋਂ ਦੁਸਮਨ ਹੋਏ । ੧੪. ਵਿਚ ਬਹਿ ਕੇ ਵੇਖਦੇ ਹਨ । ੧੫. ਭਗਵਾਨ ਨੂੰ ਵੇਖ ਕੇ ਪ੍ਰਸੰਨ ਹੁੰਦੇ ਹਨ । ੧੬. ਸਾਰੇ ਹੀ ਫੁਲਾਂ ਦੀ ਵਰਖਾ ਕਰਦੇ ਹਨ । ੧੭. ਉਚਾਰਦੇ ਹਨ । ੧੮. ਜਦੋਂ ਸਮਾਂ ਮੁਕ ਗਿਆ । ੧੯. ਉਸ ਹਰਨਾਖਸ ਦੀ ਧੋਣ ਫੜ ਕੇ ਅਤੇ ਉੱਚਾ ਕਰ ਕੇ । ੨੦. (ਪੱਟਾਂ) ਤੇ ਧਰ ਕੇ ਪੇਟ ਪਾੜ ਦਿੱਤਾ ।

**A** ਇਸ ਤੁਕ ਵਿਚੋਂ ਪਤਾ ਲਗਦਾ ਹੈ 'ਹਨਹੁ ਯਾ ਦੁਸਟ ਅਸੁਰਨ ਕੋ' ਤੋਂ ਅਗੇ ਲਿਖਾਰੀ ਡੇਢ ਤੁਕ ਭੁਲ ਨਾਲ ਛੱਡ ਗਿਆ ਹੈ । ਇਸ ਛਡੀ ਹੋਈ ਤੁਕ ਦੇ ਨਾਲ ਹੀ ਛੰਦਾਕ ੧੧।੧੪੨ ਸੀ, ਪਰੰਤੂ ਭੁੱਲ ਨੂੰ ਸੋਧਣ ਦੀ ਬਜਾਇ ਹੋਰ ਉਲ ਹੋ ਗਈ ਕਿ ਅੰਕ ੧੨।੧੪੩ ਦੀਆਂ ਦੋਹੀ ਤੁਕਾਂ ਹੋ ਗਈਆਂ ਹਨ । ਵਧੀਕ ਖੋਜ ਅਤੇ ਪਾਠ ਦੀ ਭਾਲ ਲੋੜ ਅਜੇ ਬਾਕੀ ਹੈ ਕਿਉਂਕਿ ਇਸ ਪਾਠ ਵਾਲੀਆਂ ਸਿਰਫ ਦੋ ਹੀ ਬੀੜਾਂ ਮੇਰੀ ਨਿਗ੍ਹਾ ਵਿਚ ਆਈਆਂ ਹਨ (੧) ਬੁੰਗਾ ਮਾਈ ਭਾਗੋ ਵਾਲੀ (੨) ਗੁਰਦ੍ਵਾਰਾ ਮਾਤਾ ਸਾਹਿਬ (ਨਾਂਦੇੜ) ਵਾਲੀ ਸ੍ਰੀ ਮਾਤਾ ਸਾਹਿਬ ਦੇਵਾਂ ਦੇ ਗੁਰਦ੍ਵਾਰੇ ਵਾਲੀ ਬੀੜ ਮਾਈ ਭਾਗੋ ਦੇ ਬੁੰਗੇ ਵਾਲੀ ਬੀੜ ਦੀ ਹੀ ਨਕਲ ਹੈ—ਇਸ ਵਾਸਤੇ ਸੁਧਾਈ ਨਹੀਂ ਲਭ ਸਕਦੀ, ਸੁਧ ਪਾਠ ਤਾਂ ਜਿਸ ਬੀੜ ਦੀ ਨਕਲ ਮਾਈ ਭਾਗੋ ਦੇ ਬੁੰਗੇ ਵਾਲੀ ਬੀੜ ਹੈ—ਉਹ ਮਿਲੇ ਤਾਂ ਹੀ ਹੋ ਸਕਦਾ ਹੈ ਪਰੰਤੂ ਅਜੇ ਨਹੀਂ ਮਿਲੀ ।

ਤ੍ਰਸਿਤ[1] ਕੋਊ[2] ਨਿਕਟ[3] ਨਹਿ ਜਾਵੈ, ਭਯਾਨਕ ਰੂਪ ਦਰਸਾਵੈ,
ਭਗਤ ਕੇ ਕਸ਼ਟ ਕਰ ਆਕੁਲ[4], ਛਿਨਕ ਮੇਂ ਅਸੁਰ-ਸੰਘਾਰਾ[5] ॥
ਚਰਾਚਰ ਸਤ੍ਰਨ[6] ਕਰਤੇ, ਨਿਕਟ ਨਹਿ ਜਾਤ ਸਭਿ ਡਰਤੇ,
ਰਮਾ-ਪ੍ਰਹਿਲਾਦ-ਸੰਬੋਧਾ ਕਹਯੋ 'ਤੁਮ-ਜਾਹੁ-ਛੁਟਕਾਰਾ[8]' ॥੧੩॥੧੪੫॥

ਰੇਖਤਾ ॥ ਗਏ ਕਰ ਜੋਰ ਹਰਿ ਆਗੇ, ਮਹਾਸਨ ਭਗਤਿ[9] ਬਡ ਭਾਗੇ,
ਛਮੋ[10] ਬਦ ਕ੍ਰੋਧ ਕ੍ਰਿਪਾਲਾ, ਪ੍ਰਹਿਲਾਦਹਿ ਗੋਦ ਧਰਿ-ਲੀਨੇA
ਕਰਯੋ ਸੰਬੋਧ[11] ਨਿਜ ਦਾਸਾ, ਸ੍ਰੀ ਭਗਵੰਤ ਖਲ-ਨਾਸਾ[12],
ਅਭਿਸੇਕ ਤਿਲਕ ਦੈ ਰਾਜੁ[13], ਅਮਰਪਦ ਭਗਤ ਕਹ ਦੀਨੇ
ਭਏ ਬੈਕੁੰਠ ਹਰਿ ਗਾਮੀ[14] ਚਰਾਚਰ-ਨਾਹ[15] ਗੁਰੁ[16] ਸ੍ਵਾਮੀ[17],
ਭਗਤਿ ਮਹਿਮਾ ਬਢਾਯੋ ਭਗਤਿ-ਵਛਲ[18]ਜੂ, ਭਗਤਿ ਕੇ ਰੰਗ[19]ਮੇਂ ਭੀਨੇ॥
ਸੁਨਹਿ ਕਰ ਪ੍ਰੇਮ 'ਜਸ-ਗਾਥਾ, ਸ੍ਰੀ ਨਰ ਸਿੰਘ ਇਤਿਹਾਸਾ'
ਉਪਜਿ ਬਿਸ੍ਵਾਸ ਹਰਿ ਭਗਤੀ[20], ਜਿਮੰ ਪ੍ਰਹਿਲਾਦ ਹਰਿ-ਚੀਨੇ[21]॥੧੪॥੧੪੬॥*

ਇਤਿ ਸ੍ਰੀ ਬਿਸਨੁ ਚਰਿਤ੍ਰੇ ਸ੍ਰੀ ਸਰਬਲੋਹ ਮਹਾਤਮੇ ਨਰ ਸਿੰਘ ਅਉਤਾਰ
ਪੰਚਮੋ ਸੁਭ ਮਸਤੁ ॥੧॥੫।

---

੧. ਡਰਦਾ ਹੋਯਾ । ੨. ਕੋਈ ਵੀ । ੩. ਪਾਸ । ੪. ਦੁਖ ਨਾਲ ੫. ਦੈਤਯ ਨੂੰ ਮਾਰਿਆ । ੬. ਉਸਤਤਿ । ੭. ਲੱਛਮੀ ਨੇ ਪ੍ਰਹਿਲਾਦ ਨੂੰ ਸਮਝਾਇਆ । ੮. ਕਿਹਾ ਕਿ ਤੂੰ ਜਾਹੁ ਤਾਂ ਛੁਟਕਾਰਾ ਹੋਵੇਗਾ । ੯. (ਭਗਵਾਨ) ਦੇ ਭਗਤਿ । ੧੦. ਦੂਰ ਕੀਤਾ ੧੧. ਉਪਦੇਸ਼ । ੧੨. ਦੁਸ਼ਟਾਂ ਨੂੰ ਨਾਸ਼ ਕਰਨ ਵਾਲਾ । ੧੩. ਰਾਜ ਅਭਿਖੇਕ ਦਾ ਟੀਕਾ ਕਰ ਕੇ । ੧੪. ਹਰਿ ਬੈਕੁੰਠ ਗਾਮੀ ਭਏ । ੧੫. ਸਭ ਜੀਵਾਂ ਦਾ ਮਾਲਿਕ। ੧੬. ਪੂਜਯ । ੧੭. ਮਾਲਿਕ ੧੮. ਭਗਤਾਂ ਦਾ ਪ੍ਰੇਮੀ ੧੯. ਪ੍ਰੇਮ । ੨੦. ਹਰਿ ਭਗਤੀ ਵਿਚ ਭਰੋਸਾ ਪੈਦਾ ਹੋਵੇਗਾ । ੨੧. ਪਰਮੇਸ਼ੁਰ ਨੂੰ ਪਹਿਚਾਨਿਆ ਹੈ ।

A ਪਾ:—ਕਰ ਲੀਨੇ ।

* ਮਾਤਾ ਭਾਗਾਂ ਦੇ ਬੁੰਗੇ ਵਾਲੀ ਬੀੜ ਵਿਚ ਏਥੋਂ ਤਕ ਛੰਦਾਂਕ ੧੫।੧੪੬ ਆਇਆ ਹੈ ਜਿਸ ਤੋਂ ਸ਼ਕ ਇਓਂ ਭੀ ਹੋ ਸਕਦਾ ਹੈ ਕਿ 'ਲਿਖਾਰੀ ਇਕ ਛੰਦ ਭੁੱਲ ਨਾਲ ਕਿਤਯੋਂ ਛਡ ਗਿਆ । ਕਿਉਂਕਿ ਵਿਚਾਰ ਕੇਵਲ ਇਕ ਹੀ ਬੀੜ ਦੇ ਆਧਾਰ ਤੇ ਹੀ ਕੀਤੀ ਜਾ ਰਹੀ ਹੈ ਸੋ ਭ੍ਰਮ ਪੈ ਸਕਦਾ ਹੈ । ਇਹ ਬੀੜ ਕਿਸੇ ਅਤਿ ਸਯਾਣੇ ਲਿਖਾਰੀ ਦੀ ਨਹੀਂ ਲਿਖੀ ਹੋਈ—ਇਸ ਲਈ 'ਅੰਕ ਦੀ ਹੀ ਭੁੱਲ ਹੋ ਗਈ ਹੈ' ਇਹ ਵੀ ਮੰਨਿਆ ਜਾ ਸਕਦਾ ਹੈ । ਇਸ ਵਿਚ ਕਈ ਥਾਂਈਂ ੬-੬ ਤੁਕਾਂ ਦੇ ਛੰਦ ਅਤੇ ਕਈ ਥਾਈਂ ੨-੨ ਤੁਕਾਂ ਦੇ ਛੰਦ ਵੀ ਮੰਨੇ ਹੋਏ ਹਨ ਪਰੰਤੂ ਇਹ ਹਿਸਾਬ ਪਿੰਗਲ ਅਨੁਸਾਰ ਨਹੀਂ ਜੁੜਦਾ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪਿੰਗਲ ਦੇ ਮਰਮਗਯ ਵਿਦਵਾਨ ਸਨ । ਇਹੋ ਜਹੀਆਂ ਭੁੱਲ ਉਨ੍ਹਾਂ ਤੋਂ ਨਹੀਂ ਹੋਈਆਂ । ਯਾ ਤਾਂ ਇਸ ਗ੍ਰੰਥ ਵਿਚ ਕਿਸੇ ਸਿਖ ਨੇ ਗੜਬੜ ਕੀਤੀ ਹੈ ਅਤੇ ਯਾ ਲਿਖਾਰੀਆਂ ਤੋਂ ਭੁਲਾਂ ਹੋਈਆਂ ਹੋਈਆਂ ਹਨ ।

ਅਥ ਬਾਵਨ ਅਵਤਾਰ ਕਥਨੰ, ਬਿਸਨੁਪਦ ਸੰਕਰ ਤਰਹ ਦੂਜੀ ॥

ਨਰਬਦਾ[1] ਤਟ[2] ਭ੍ਰਿਗੁ[3] ਜਗ ਅਰੰਭ ਕੀਨ, ਜਜਮਾਨ[4] 'ਬਲਿ' ਸਹਿਤ,
ਇਕ ਸਤ ਅਸਮੇਧ ਸੰਕਲਪ-ਕਰ[5], ਲਾਗੇ ਜਗ ਮਾਹੀ ॥
ਇੰਦ੍ਰ ਪਰ ਜੈ ਹਿਤੁ[6], ਅਮਰਾਵਤੀ[7] ਕਹੁ ਰਾਜ ਕਰਨ,
ਬਿਧਿਵਤ ਜਗ ਕਰਤ ਭਏ, ਕੀਨ ਸਤ[8] ਵਾ ਹੀ ॥
ਚਟ ।।੮ ਸਕ੍ਰ[9] ਚਉਕ-ਪਰੇ[10], ਅਹੋ ! ਬਡੀ[11]ਬਿਪ੍ਰੀਤਿ[11]
ਹੋਹਿਗੇ ਅਸੁਰ ਪ੍ਰਬਲ, ਬਡੋ ਕਸ਼ੁ ਜਾ ਹੀ[12] ॥
ਆਏ ਚਲ ਬ੍ਰਿਹਸਪਤਿ[13] ਪਹਿ ਕੀਨਜੋ ਬਹੁਬਿਧਿ ਪ੍ਰਨਾਮ,
ਸਹਾਇ ਕੀਜੈ-ਹੇ ਦੇਵ ਦੇਵ, ਰਛ ਸੁਰਨ ਪਾਹੀ[14] ॥੧॥੧੪੭॥
ਬ੍ਰਿਹਸਪਤਿ ਬਾਚ ॥ ਬੋਲੇ ਸੁਰ-ਗੁਰੂ ਸੁਜਾਨ[15], ਜੀਤਹਗੇ ਜਛ-ਧਾਨੁ[16],
ਹਾਰ ਹੁਇ ਹੈ ਦੇਵਨ ਅਬ, ਫੁਰਤ ਨਹਿ ਕੋ ਮੰਤੋ[17] ॥
ਤਾਂ ਤੇ ਕਛੁ ਦਿਵਸ ਤੁਮ ਛਾਡੋਬਾਸ ਅਮਰਾਵਤੀ[18]
ਕਰਹੁ ਘੋਰ ਤਪਸਾ[19], ਧਨ-ਹਰਿ[20] ਭਗਵੰਤੋ
ਹੋਹਿਗੇ ਪ੍ਰਸੰਨ ਪ੍ਰਭੂ, ਸਿਧ[21] ਹੋਹਿੰ ਕਾਜ ਸਭਿ, ਕਰਹਿੰ ਹਰਿ ਦੇਵ ਕਾਜ-ਨਿਹਚੈ ਸੁਰ ਸੰਤੋ[22]॥
ਅਸ ਕਹ ਸਕ੍ਰ ਬਿਦਾ ਕੀਨ, ਸੁਰਪਤਿ ਮਗ-ਬਿਪਨ[23] ਲੀਨ,
ਹੁਇਕੈ ਯਕਚਿਤ[24] ਤਪ ਸਾਧਤ ਇਕੰਤੋ ॥੨॥੧੪੮॥
ਅਸੁਰਨ ਜਬਿ ਸੁਨ ਪਾਯੋ ਅਮਰਾਵਤਿ ਭਈ ਸੁਨਜ[25] ਸਕਲ ਚੜ ਧਾਏ-ਸਾਜ ਬਾਜ[26] ਸੁਰਧਾਨੀ ॥
'ਬਲਿ' ਕੀ ਦੁਹਾਈ ਫੇਰਿ, ਬੈਠਤਿ ਭੇ ਦੇਵ-ਪਾਦ[27] ਭੋਗਤਿ ਭੇ ਅਮਰਾਵਤਿ ਭੋਗਬਿਬਿਧ ਥਾਨੀ[28]॥
ਕੀਨਜੋ ਤਪ ਸਕ੍ਰ ਇਕਚਿਤ ਤਜਾਗ ਕੇ ਕੈ ਮਹਾ ਮੋਹੁ, ਪ੍ਰਭੂ ਦਰਸ ਦੀਨ ਬਰੰਬ੍ਰੂਹਿ ਚਿਤ ਠਾਨੀ[29]॥

---

੧. ਇਕ ਨਦੀ ਦਾ ਨਾਮ । ੨. ਕਿਨਾਰੇ । ੩ ਇਕ ਰਿਖੀ ਦਾ ਨਾਮ ਹੈ । ੪. ਯਗ੍ਯ ਕਰੌਣ ਵਾਲਾ । ੫. ਇਕ
ਸੌ ਇਕ ਅਸ੍ਵਮੇਧ ਯਗਾਂ ਦਾ ਸੰਕਲਪ ਕਰ ਕੇ । ੬. ਇੰਦ੍ਰ ਉਤੇ ਜਿੱਤ ਪਾਉਣ ਲਈ । ੭. ਇੰਦ੍ਰ ਪੁਰੀ । ੮. ਸੋ ।
੯. ਇੰਦ੍ਰ । ੧੦. ਅਬਤਵਾਇਆ ਹੋ ਕੇ ਬੋਲਿਆ । ੧੧. ਬੜੀ ਉਲਟੀ (ਗਲ) ਹੈ । ੧੨. ਜਿਸ ਕਰ ਕੇ । ੧੩. ਦੇਵਤਿਆਂ
ਦੇ ਗੁਰੂ ਇਕ ਰਿਖੀ ਦਾ ਨਾਮ ਹੈ। ੧੪. ਦੇਵਤੇ ਰਖ੍ਯਾ ਪਾ ਸਕਣ । ੧੫. ਗਯਾਨਵਾਨ । ੧੬. ਯਖ ਅਤੇ ਦੈਤ ।
੧੭. ਸਲਾਹ । ੧੮. ਦੇਵਪੁਰੀ ਦਾ ਰਹਿਣਾ । ੧੯. ਮਹਾਂ ਤਪਸ੍ਯਾ । ੨੦. ਧਨ ਨੂੰ ਤਯਾਗ ਕੇ । ੨੧. ਪੂਰਣ । ੨੨. ਹੇ
ਸੰਤ ਦੇਵਤਿਓ । ੨੩ ਜੰਗਲ ਦਾ ਰਸਤਾ ੨੪. ਇਕਾਗ੍ਰ ਚਿਤ । ੨੫. ਖਾਲੀ । ੨੬. ਸਾਜ ਬਾਜ, ਘੋੜੇ ਸਾਜ ਕੇ ।
੨੭. ਦੇਵਤਿਆਂ ਦੇ ਸਿੰਘਾਸਨ ਤੇ । ੨੮. ਆਗੂ ਬਣ ਕੇ । ੨੯. ਮੰਗ ਮੈਂ ਤੈਨੂੰ ਵਰ ਦੇਣ ਦੀ ਗਲ ਚਿਤ ਵਿਚ
ਲੀ ਹੋਈ ਹੈ । A ਪਾ: ਸਿਧਵਤ । B ਪਾ: ਸੰਕਰ ।

ਸੁਰਪਤਿ ਬਾਰ ॥ 'ਅਸੁਰਨ ਕੇ ਤ੍ਰਾਸ[1] ਤੇ ਉਬਾਰੋ[2]' ਭੋ-ਮਹਾਰਾਜ ![3]
ਜਾਨਤਿ ਹੋ ਸਕਲ ਬਿਧ ਕਹਾ ਕਹੈਂ ਬਾਨੀ ॥੩॥੧੪੯॥

ਸ੍ਰੀ ਭਗਵਾਨੋਵਾਚ ॥
ਚਿੰਤਾ ਜਿਨ ਕਰਹੁ ਚਿਤ,ਛਰਿਹੋ ਅਸੁਰਨ ਅਨਿਤ,ਧਰਿਹੋਂ ਤਨੁ ਬਟੁਕ[4]ਅਬੇ,ਅਦਭੁਤ[5]ਹਿਤਕਾਰੀ[6]॥
ਕਸਜਪ ਗ੍ਰਿਹ ਪ੍ਰਗਟੇ ਬਨਵਾਰੀ[7]ਅਸਚਰਜ ਰੂਪ, ਚਕ੍ਰਿਤ[9] ਭਏ ਚਰਾਚਰ[10]ਮੋਹਿਤ ਭਈ ਸਾਰੀ[11]
ਕੀਨੋ ਸੰਸਕਾਰ-ਜਗਜੋਪਵੀਤ[12]ਕਸਜਪ ਤਬੈ, ਮੁੰਞੀ[13]ਮ੍ਰਿਗਛਾਲ[14] ਛਤ੍ਰ[15] ਕਰਮੋ ਨਿਜ ਧਾਰੀ[16]॥
ਚਾਲੇ ਭ੍ਰਿਖ੍ਹੇ[17] 'ਬਲੀ'-ਗ੍ਰਿਹ, ਬਾਵਨ ਪਤਿਤ-ਪਾਵਨ[18],
ਹਰਿ ਰੂਪ-ਰਾਸਿ[19]ਬਿਸਨ ਬ੍ਰਹਮ ਬ੍ਰਿਤਧਾਰੀ[20] ॥੪॥੧੫੦॥

ਆਏ 'ਬਲੀ'-ਜਗ ਮਾਹਿ, ਦੇਵਨ ਦਵਾਧਿ ਨਾਹਿ[21],
ਦੇਖ ਦੇਖ ਅਸੁਰ ਛਬਿ-ਚਕ੍ਰਿਤ ਭੇ ਸਾਰੇ
ਐਸੋ ਦਿਜ[22] ਰੂਪ-ਰਾਸਿ ਦੇਖਜੋ ਨ ਬੈਸਨ੍ਵਨ ਮੇ[23]
ਅਦਭੁਤ ਲਘੁ-ਰੂਪ[24] ਬਟੁਕ, ਕਉਨ ਰਿਸ਼ੀ-ਬਾਰੇ[25]
ਠਾਢੇ ਕਰ ਜੋਰ 'ਬਲੀ'-ਸਭਾ ਸਹਿਤ ਅਸੁਰ ਸਭੀ,
ਅਹੋ ! ਧਨਜ ਭਾਗ ਆਜ, ਨਾਥ-ਗ੍ਰਿਹ ਪਧਾਰੇ[26]
ਸਫਲ ਭਯੋ ਜਗ ਮਖ,[27] ਮਦ-ਜਨਮ-ਕਰਮ-ਆਜ,[28],
ਕੀਨਿ ਕਿਰਪਾ ਦਜਾਲ ਦਾਸ ਹੂੰ ਚਿਤਾਰੇ[29] ॥੫॥੧੫੧॥

ਕਬਿਤ ॥ ਜਾ ਦਰਸਨ ਹਿਤ ਸੰਕਰ[30] ਬ੍ਰਹਮ, ਮੁਨਿ ਨਾਰਦ ਸਨਕਾਦਿ,
ਸਾਧਤ ਤਪ ਦਾਰੁਨ[31] ਕਲਪਾਂਤ[32] ਭਾਂਤਿ ਭਾਂਤਿਨ ॥
ਸੋ ਦਰਸਨ ਮੋ ਸੇ ਗ੍ਰਿਹ ਮੇ ਧੀਨ-ਭਯੋ[33]ਅਹੋ ਭਾਗ ! ਅਹੋ ਭਾਗ !! ਅਹੋ ਭਾਗ !!! ਸੰਤਨ ॥
ਆਗਜਾ ਜੋ ਹੋਇ ਕੀਜੈ, ਤਾ ਮੇ ਮੈਂ ਤਤਪਰ[34] ਹਉਂ,
ਪ੍ਰਭੁ ਕਾਛ ਕਾਛ ਮਨ ਬਾਛਤ ਸਭ ਬਾਤਨ[35] ॥
ਕੋਸ[36], ਦੇਸ[37], ਅਰਬ-ਖਰਬ-ਦ੍ਰਬ-ਰਤਨ[38],
ਅਸੁ,[39]ਗਜ[40]ਛਿਤਿ[41]ਮਾਂਗੀਏ-ਮੁਖਾਰਬਿੰਦ[42]ਪ੍ਰਾਪਤਿ ਸਭ ਭਾਂਤਿਨ ॥੬॥੧੫੨॥

੧. ਡਰ । ੨. ਬਚਾਓ । ੩. ਹੇ ਮਹਾਰਾਜ । ੪. ਛਲਾਵਾ । ੫. ਬ੍ਰਹਮਚਾਰੀ । ੬. ਅਸਚਰਜ । ੭. ਪ੍ਰੇਮੀ । ੮. ਵਿਸ਼ਨੂ । ੯. ਹੈਰਾਨ । ੧੦. ਸਾਰੇ ਜੀਵ । ੧੧. ਸਾਰੀ ਦੁਨੀਆਂ । ੧੨. ਜਨੇਊ ਦਾ ਸੰਸਕਾਰ । ੧੩ ਤੜਾਗੀ । ੧੪. ਹਰਨ ਦੀ ਖੱਲ । ੧੫. ਛਤਰੀ । ੧੬. ਆਪਣੇ ਹਥ ਵਿਚ ਪਕੜੀ ਹੋਈ ਹੈ । ੧੭. ਭਿਖਜਾ ਲਈ । ੧੮. ਪਾਪੀਆਂ ਨੂੰ ਪਵਿਤ੍ਰ ਕਰਨ ਵਾਲੇ । ੧੯. ਰੂਪ ਦਾ ਖਜ਼ਾਨਾ । ੨੦. ਬ੍ਰਹਮਚਾਰੀ ਧਰਮ ਨੂੰ ਧਾਰਨ ਵਾਲੇ । ੨੧. ਦੇਵਤਿਆਂ । ੨੨. ਬ੍ਰਾਹਮਣ । ੨੩. ਵਿਸ਼ਨੂ ਭਗਤਾਂ ਵਿਚ । ੨੪. ਛੋਟੇ ਜਹੇ ਸਰੀਰ ਵਾਲਾ । ੨੫. ਕਿਸ ਰਿਖੀ ਦੇ ਬਾਲਕ ਹੋ । ੨੬. ਹੇ ਨਾਥ । ੨੭. ਮਹਾ ਯਗਜ । ੨੮. ਮੇਰਾ ਜਨਮ ਅਤੇ ਕਰਮ । ੨੯. ਦਾਸਾਂ ਨੂੰ ਵੀ ਯਾਦ ਕੀਤਾ ਹੈ । ੩੦. ਸ਼ਿਵ । ੩੧. ਮਹਾ, ਘੋਰ । ੩੨. ਕਲਪਾਂ ਦੇ ਅੰਤ ਤਕ । ੩੩. ਘਰ ਵਿਚ ਪ੍ਰਾਪਤ ਹੋਇਆ ਹੈ । ੩੪. ਅਤਜੰਤ ਸੰਲਗਨ ਹਾਂ । ੩੫. ਹੇ ਪ੍ਰਭੂ ! ਮਨ ਇਛਿਤ ਸਾਰੀਆਂ ਗਲਾਂ ਦੀਆਂ ਇਛਾਵਾਂ ਮੰਗ ਲੋ । ੩੬. ਖਜ਼ਾਨੇ । ੩੭. ਮੁਲਖ । ੩੮. ਬੇਅੰਤ ਧਨ । ੩੯. ਘੋੜੇ । ੪੦. ਹਾਥੀ । ੪੧. ਜ਼ਮੀਨ । ੪੨. ਮੁਖ ਕਮਲ ਤੋਂ ।

ਸ੍ਰੀ ਭਗਵਾਨੋ ਬਾਚ ਕਬਿੱਤ ॥ਨਾਹਨਿ ਮੁਝ ਕਾਂਛਾ[1]ਦੇਸ ਕੋਸ,ਅਰਬ ਖਰਬ ਦਰਬ,
ਰਤਨ, ਭੂਮਿ, ਤੁਰਗ[2] Aਇੰਭ[3] ਭੋਜਨਨ ਪਦਾਰਥ[4] ॥
ਤੀਨ-ਪਗੰ[5],ਭੂਮਿ ਮੋਹਿ ਦੀਜੀਏ ਭੋ[6]ਮਹਾਰਾਜ! ਸਾਧੋਂ ਬਪੁ ਬੈਠ ਤਹਾਂ,ਜਨਮ-ਕਤ-ਕ੍ਰਿਤਾਰਥ[7]॥
ਬਲਿਬਾਰ' ॥ ਬੋਲੇ 'ਬਲੀ' ਖਿਹਸਿ[8] ਬਚਨ, 'ਜਾਚਜੋ ਪਰ ਬਾਲ ਬੁਧਿ[9]'
ਦੀਪਨ ਕੋ ਰਾਜ ਦੇ ਡਾਰੋ ਪਰਮਾਰਥ[10] ॥
ਕਹਾ-ਕਰੋਂ ਮੈਂ ਬਿਚਾਰੁ-ਭਾਗਹੈ ਨਿਬਲ ਤੁਹਾਰੁ[11],ਲੀਜਿਯੇ ਤ੍ਰੈ-ਪੈਰ ਭੂਮਿਦੇਤ-ਹਉਂ ਸਕਾਰਥ[12]॥੭॥੧੫੩॥
ਕਬਿਤ ॥ ਲੀਨੀ ਕਰ ਝਾਰੀ 'ਬਲੀ' ਨਾਰ ਕੁਸ ਹਤ ਧਾਰ[13],
ਬੋਲੇ-'ਭ੍ਰਿਗੁ' ਬਚਨ, ਅਰੇ ਦਾਨ ਨਾਹਿ ਦੀਜੋ ॥
ਯਹਿ ਤੋ ਹੈ ਬਿਸਨੁ'ਤੋਕਹੁ-ਛਰ'[14]ਜਾਇਗੋ',ਸਰਬਸ ਧਨ ਛੋਰਹ ਤੁਝ[15],ਰੰਕ-ਛਿਨ-ਕੀਜੋ[16]॥
ਯਾਕੀ ਪ੍ਰਤੀਤਿ ਨਾਹਿ,ਬਚਨ ਕਹੁ ਬਿਸ੍ਵਾਸ[17]ਨਾਹੀਂ,ਜਸੋਗਜ-ਦੰਤ ਖੈਬੇ ਕੋ ਅਉਰ-ਅਰੁ ਦਿਖੈਬੋ ਦੂਜੋ[18]*॥
ਮਾਨੀ ਨਹੀ ਕਹੀਗੁਰੂ,ਦਾਨ ਦੀਨ ਤ੍ਰੈਪਗ-ਭੂਅ[19],ਬਾਢਜੋ ਤਤਕਾਲ ਹਰਿ ਬਿਰ੍ਰ-ਰੂਪ-ਹੂਜੋ[20]॥੮॥੧੫੪॥
ਕਵਿਤ ॥ ਗਰੁੜਹਿ[21]ਕਹੀ ਗੋਪਾਲ, ਬਾਂਧੋ ਨ੍ਰਿਪਹਿ ਉਤਾਲ[22],
ਦੁਇ-ਪਗ-ਕਰ[23] ਮਾਪ ਲੀਨ ਤੀਨ ਲੋਕ ਸਭ ਹੀ॥
ਚਕ੍ਰਿਤ[24]ਭਏ ਪੇਖ ਦਰਸ,ਸੁਰ,ਮੁਨਿ-ਚਿਤ ਪਰਮ-ਹਰਸ[25],ਜੈ ਜੈ ਜੈ ਸਬਦ,ਪੁਸਪ-ਬਰਸਤ-ਸੁਰ-ਨਭ-ਹੀ[26]॥
ਪਹੁੰਚਜੋ ਪਗ ਅੰਡਕਟਾਹ[27],ਲੀਨ ਜੋ-ਚਰਨੋਦਿਕ-ਬਿਧ[28],ਬਾਲ ਤੇ ਪ੍ਰਧਾਨ ਪ੍ਰਦਛਣ ਕਰ ਸਭ ਹੀ[29]॥
ਆਏ'ਪ੍ਰਹਿਲਾਦ'ਤਬੈ,ਠਾਢੇ ਕਰ ਜੋਰ ਜਬੈ,ਬੋਲੇ ਭਗਵੰਤ'ਕਹੁ ਕਾ ਕਾਮਾ ਸੁਲਭ ਹੀ[30]॥੯॥੧੫੫॥
ਕਵਿਤ 'ਪ੍ਰਹਿਲਾਦ ਬਾਚ' ॥ ਬੋਲੇ ਕਰ ਬਿਨਯ ਦਾਸ, ਅਗਜਾਨਿ-ਬਲੀ ਮਹਾਰਾਜ,[31]
ਛਮੋਂ[32] ਅਧਰਾਧ[33] ਯਾਹ, ਬੰਧਨ ਤਿਹਂ ਛੂਟ[34] ॥

---

੧. ਇਛਯਾ । ੨.ਘੋੜੇ । ੩.ਹਾਥੀ । ੪.ਨਾਸ਼ਵਾਨ ਪਦਾਰਥਾਂ ਦੀ । ੫.ਤਿੰਨ ਕਦਮ । ੬.ਹੇ । ੭.(ਹੇ ਬਲਿਰਾਜਾ ! ਤੂੰ ਆਪਣਾ) ਜਨਮ ਸਫਲ ਕਰ ਲੈ । ੮.ਹੱਸ ਕੇ । ੯.ਮੰਗਿਆ ਤਾਂ ਹੈ ਪਰੰਤੂ ਬੁਧਿ ਬਾਲਕਾਂ ਦੀ ਹੀ ਹੈ । ੧੦. ਧਰਮ ਵਾਸਤੇ ਦੀਪਾਂ ਦਾ ਰਾਜ ਵੀ ਦੇ ਦੇਂਦਾ । ੧੧.ਮੈਂ ਇਸ ਵਿਚ ਕੀ ਕਰਾਂ? ਤੇਰੇ ਕਰਮ ਹੀ ਕਮਜ਼ੋਰ ਹਨ । ੧੨. ਪ੍ਰਸੰਨਤਾ ਨਾਲ ਦੇਂਦਾ ਹਾਂ । ੧੩. ਗਾਗਰ ਲਈ ਅਤੇ ਉਪਰ ਪਾਣੀ ਦੀ ਧਾਰ ਪਾਈ । ੧੪. ਛਲ । ੧੫. ਤੇਰਾ ਸਰਵੰਸ ਅਤੇ ਧਨ ਖੋਹ ਲਏਗਾ । ੧੬.ਖਿਨ ਵਿਚ ਕੰਗਾਲ ਕਰ ਦੇਵੇਗਾ । ੧੭. ਭਰੋਸਾ । ੧੮. ਜਿਸ ਤਰ੍ਹਾਂ ਹਾਥੀ ਦੇ ਦੰਦ ਖਾਣ ਦੇ ਹੋਰ ਅਤੇ ਦਿਖਣ ਦੇ ਹੋਰ ਹੁੰਦੇ ਹਨ । ੧੯.ਤਿਨ ਕਦਮ ਧਰਤੀ । ੨੦. ਵੈਰਾਟ ਰੂਪ ਹੋ ਗਿਆ । ੨੧. ਗਰੁੜ ਨੂੰ । ੨੨. ਰਾਜੇ ਨੂੰ ਛੇਤੀ ਬੰਨ ਲੋ । ੨੩. ਦੋ ਪੈਰਾਂ ਨਾਲ । ੨੪. ਅਸਚਰਜ । ੨੫. ਬਹੁਤ ਖ਼ੁਸ਼ੀ ਹੈ । ੨੬. ਦੇਵਤੇ ਆਕਾਸ਼ ਵਿਚੋਂ ਫੁੱਲ ਵਰਸੌਂਦੇ ਹਨ । ੨੭. ਇਕ ਪਹਾੜ ਦਾ ਨਾਮ ਹੈ । ੨੮. ਬ੍ਰਹਮਾਂ ਨੇ ਚਰਨਾਮ੍ਰਿਤ ਲਿਆ । ੨੯. ਬਾਲ ਖਿਲ ਤੋਂ ਮੁਖੀਆਂ ਸਾਰਿਆਂ ਨੇ ਪ੍ਰਦੱਖਣਾ ਕੀਤੀ । ੩੦. ਕੀ ਇਛਜਾ ਹੈ ਉਹ ਪ੍ਰਾਪਤ ਹੋ ਜਾਵੇਗੀ । ੩੧. ਹੇ ਮਹਾਰਾਜ ! ਬਲਿ ਰਾਜਾ ਅਗਯਾਨੀ ਹੈ । ੩੨. ਮਾਫ ਕਰ ਦਿਓ । ੩੩. ਭੁੱਲ । ੩੪. ਉਸ ਦੇ ਬੰਧਨ ਛੁਟਣੇ ਚਾਹੀਦੇ ਹਨ ।

* ਇਹ ਤੁਕ ਪਿੰਗਲ ਮ੍ਰਜਾਦਾ ਵਿਚ ਕਿਸੇ ਤਰ੍ਹਾਂ ਵੀ ਨਹੀਂ ਜੰਮਦੀ ਕਿਉਂਕਿ ਆਮ ਪੰਕਤੀਆਂ ੩੭-੩੨ ਯਾ ੩੧-੩੧ ਅਖਰਾਂ ਦੀਆਂ ਆਉਂਦੀਆਂ ਹਨ ਪਰੰਤੂ ਇਹ ੩੬ ਅਖਰਾਂ ਦੀ ਹੈ-ਇਹ ਲਿਖਾਰੀ ਤੋਂ ਵਿਗੜ ਗਈ ਹੋਈ ਹੈ ਤੇ ਅਸਲ ਅਖਰਾਂ ਦਾ ਪਤਾ ਨਹੀਂ ਦੇ ਰਹੀ ।

Aਪਾ:—ਇੰਦ। Bਪਾ:—ਬਪੁ।

'ਸ੍ਰੀ ਭਗਵਾਨੋ ਬਾਚ' ॥ ਲੇਹਉ[੧]-ਏਕ-ਪਗ-ਮੇਰ'ਛਡਿਹੋ 'ਬਲੀ' ਤਬੇ,
ਪੁਤ੍ਰ ਪਉਤ੍ਰ ਤੇਰ ਭਕਤ[੨] ਅਮੂਠੇ
ਦੀਨੋ ਨ ਪਾਇ ਪ੍ਰਿਸ੍ਟ[੩] ਲੀਜੈ ਹੇ ਦੇਵਾਧਿ ਹਰੀ,
ਅਵਰੁ ਕਛੁ ਨਾਹਿ ਰਹਜੈ, ਤਨੁ ਮਨੁ ਧਨੁ ਝੂਠੇ[੪] ॥
ਰੀਝੇ ਹਰਿ ਭਕਤਿ ਦੇਖੁ, 'ਕ੍ਰਿਪਾਕਰ ਕੈ ਬਿਸੇਖੁ,
ਸਉਪੇ ਪ੍ਰਹਿਲਾਦ ਵਾਹਿ ਸੁਤਲ ਲੋਕ ਪੂਠੇ[੫] ॥੧੦॥੧੫੬।
ਕਬਿਤ ॥ ਸਕ੍ਰਹਿ[੬] ਅਮਰਾਵਤੀ[੭]-ਦਈ, ਰਾਜ ਸੁਰਨ-ਦਯੋ,
ਆਪ ਭਏ ਦ੍ਵਾਰਪਾਲ, 'ਬਲੀ' ਪੋਰ[੮] ਠਾਢੇ ॥
ਹਰਿ ਭਕਤਿਨ ਅਧੀਨ, ਰੀਝਿ ਗਯੋ ਸੇਵਾ ਬਸਿ,
ਦੀਨਜੋ ਅਰਪ ਆਪਨਪੋ ਐਸੇ ਹਰਿ ਗਾਢੇ[੯] ॥
ਜੋ ਯਹਿ ਚਰਿਤ੍ਰ ਸੁਨੈ ਬਾਵਨ ਪਾਵਨ ਪਵਿਤ੍ਰ ,ਗੁਨੈ-ਮਨੈ-ਸਿਨ੍ਰ[੧੦]ਕਰਿ ਆਯੁਸ ਸ੍ਰੀ ਬਾਢੈ[੧੧]
ਕਹਜੈ ਕਵਿ'ਰਾਮ'ਬਾਵਨ ਚਰਿਤ੍ਰ ਪਾਵਨ,ਪਉਰਾਨਨ ਅਨੁਸਾਰ ਇਤਿਹਾਸ ਜਾਨ ਗਾਢੇ[੧੨]॥੧੧॥੧੫੭॥
ਇਤਿ ਸ੍ਰੀ ਬਟੁਕ[੧੩] ਬਾਵਨ ਚਰਿਤ੍ਰ 'ਬਲਿ' ਛਲ ਪਯਾਰ ਪਠਬੇ,
ਸਹਸ੍ਰਾਖਛ-ਗਜ-ਲਾਭੰ[੧੪] ਖਸ੍ਟਮੋ ਅਵਤਾਰ ਸ੍ਰੀ ਬਿਸਨੁ: ਸੁਭ ਮਸਤੁ ॥੧॥੬॥
੧ ਓ ਅਥ ਦ੍ਵਿਜ-ਰਾਮ[੧੫] ਅਵਤਾਰ ਕਥਤੇ,ਬਿਸਨੁਪਦ ਸੰਕਰ, ਤ੍ਰ ਬਲਿ ਕਵਿਤ ॥
ਏਕ ਦਿਵਸ ਜਮ ਦਗਨਿ ਬੈਠਿ ਹੁਤੇ ਤਪ-ਚਰਯਾ[੧੬]'ਸਹਸ੍ਰਾਰਜੁਨ'[੧੭]ਆਇ ਕਹਜੋ'ਦੇਹੁ ਕਾਮਧੇਨਾ'[੧੮]॥
'ਜਮਦਗਨਿ ਬਾਚ' ॥ ਬੋਲੇ-ਰਿਸਿ ਸੁਨੁ ਭੂਪਾਲ ਰਾਜ ਸ੍ਰੇਸ੍ਟ ਛਤ੍ਰਪਾਲ,[੧੯]
ਦੇਵ ਪਿਤ੍ਰ ਰਿਸ਼ੀ ਤੋਸਨਾਰਥ ਧੇਨੁ ਐਨਾ[੨੦] ॥
ਤੁਮਰੇ ਛਿਤਿ[੨੧], ਦੇਸ, ਕੋਸ[੨੨]ਅਸੁ[੨੩]ਗਜ[੨੪]ਰਥ, ਰਤਨ ਘਨੇ[੨੫],
ਤਾਪਰ ਦ੍ਰਿਸ੍ਟਿ ਭਿਖਛੁ ਬਸਤੁ ਕੀ ਰੁਚੈਨਾ[੨੬] ॥
ਦੇਹਉ ਨਾਹਿ ਸੁਰ ਭੀ ਮੁਰਿ ਪ੍ਰਾਨਹਤੇ ਪ੍ਰਿਯ ਅਧਿਕ[੨੭]
ਚਾਹੁ ਗ੍ਰਿਹ ਆਪ ਸੁਖੀ ਮੋਕਉ ਕਛੁ ਭੈਨਾ ॥੧॥੧੫੮॥

---

੧. ਜਦੋਂ ਇਕ ਕਦਮ ਮਾਪ ਲਵਾਂਗਾ। ੨. ਕਦੀ ਵੀ ਧਨ ਤੋਂ ਕਮਜ਼ੋਰ ਨਹੀਂ ਹੋਣਗੇ । ੩. (ਬਲਿ ਨੇ) ਪੈਰ (ਧਰਤੀ ਲਈ) ਪਿਠ ਨ ਦਿਤੀ । ੪. ਨਾਸ਼ਵੰਤ ਹਨ । ੫. ਪ੍ਰਹਿਲਾਦ ਨੂੰ ਸੌਂਪ ਦਿੱਤਾ ਅਤੇ ਉਲਟਾ (ਪਾਤਾਲ) ਵਿਚ ਭੇਜ ਦਿਤਾ। ੬. ਇੰਦ੍ਰ ਨੂੰ । ੭. ਦੇਵਪੁਰੀ। ੮. ਦਰਵਾਜ਼ੇ ਤੇ । ੯. ਤਕੜੇ ਹਨ। ੧੦. ਸੁਣ ਕੇ ਵਿਚਾਰੇ। ੧੧. ਉਮਰ ਅਤੇ ਧਨ ਵਧੇਗਾ । ੧੨. ਜਿਸ ਦਾ ਪੁਰਾਣਾਨੁਸਾਰ ਬਹੁਤ ਵਡਾ ਇਤਿਹਾਸ ਹੈ। ੧੩. ਬ੍ਰਹਮਚਾਰੀ। ੧੪. ਇੰਦ੍ਰ ਨੂੰ ਰਾਜ ਪ੍ਰਾਪਤ। ੧੫. ਪਰਸੂਰਾਮ। ੧੬. ਤਪਸਯਾ ਵਿਚ। ੧੭. ਇਕ ਰਾਜੇ ਦਾ ਨਾਮ ਹੈ। ੧੮. ਇਕ ਗਊ ਦਾ ਨਾਮ ਹੈ। ੧੯. ਹੇ ਰਾਜਿਆਂ ਚੋਂ ਸ੍ਰੇਸ਼ਟ । ੨੦. ਦੇਵਤੇ, ਪ੍ਰਸੰਨ ਕਰਨ ਲਈ। ੨੧. ਜ਼ਮੀਨ । ੨੨. ਖਜ਼ਾਨੇ । ੨੩. ਘੋੜੇ। ੨੪. ਹਾਥੀ। ੨੫. ਬਹੁਤੇ। ੨੬. ਮੰਗਤਿਆਂ ਦੀ ਵਸਤੂ ਉਪਰ ਨਿਗਾਹ ਰਖੀ ਚੰਗੀ ਨਹੀਂ ਲਗਦੀ। ੨੭. ਗਊ ਨਹੀਂ ਦਿਆਂਗਾ ਕਿਉਂਕਿ ਮੇਰੀ ਗਾਂ ਪ੍ਰਾਣਾਂ ਨਾਲੋਂ ਵੀ ਬਹੁਤੀ ਪਿਆਰੀ ਹੈ।

ਕਬਿਤ ॥ ਮ' ਮਾਨੀ ਨਹ ਕਹੀ ਏਕ, ਕੀਨਜੋ ਬਲਾਤਕਾਰ[2],
ਛੋਰ ਲੀਨ ਸਬਲਾ[3], ਕਰ ਡਾੜ ਰਿਸਿ ਮਾਰ ਕੈ[4] ॥
ਆਏ ਚਲ ਗ੍ਰਿਹ ਨਰੇਸ[5], ਦ੍ਵਿਜਵਰ - ਕਹ[6] ਘਾਤ[7] ਕਰਜੋ,
ਰੇਣੁਕਾ[8] ਕਲੇਸ ਪਾਯੋ ਪਤਿ ਨਿਜ ਹਾਰ ਕੈ ॥
ਆਏ ਦ੍ਵਿਜਰਾਮ[9] ਗੁਰੂ ਧਾਮ ਤੇ ਗ੍ਰਿਹ ਮਾਹਿ ਜਬੈ,
ਦੇਖੀ ਦਸਾ ਮਾਤ, ਪ੍ਰਿਤੁ ਗਯੋ ਹੈ ਸੰਘਾਰ ਕੈ[10] ॥
'ਪਰਸੁਰਾਮ' ਬਾਚ ॥ ਪੂਛਜੋ ਹੇ ਮਾਤੁ ! ਹਨਜੋ ਕਉਨੇ ਤਾਤ[11]? ਐਸੋ ਕਉਨ,
ਆਯੋ ਬਲੀ ਦਿਜ ਰਾਜ ਗਜੋ ਪ੍ਰਹਮੀ ਡਾਰ ਕੈ[12] ? ॥੨॥੧੫੯॥
'ਰੇਣੁਕਾ ਬਾਚ' ਕਬਿਤ ॥ ਆਯੋ ਸਹਸ੍ਰਾਰਜੁਨ ਮਾਂਗੀ ਉਸ ਕਾਮ - ਦੁਹਾ[13],
ਯਾਹੀ ਪੈ ਡਾੜ ਬਢਜੋ[14], ਹਤਜੋ ਦ੍ਵਿਜ - ਵਰਈ[15] ॥
ਛੋਰ[16] ਲੇ ਗਯੋ ਧੇਨੁ, ਕਰ ਕੈ - ਅਨਾਥ ਪੁਤ੍ਰ[17]!,
ਹੋਤ ਭਏ ਮਹਾ ਢੀਠ[18], ਛਤ੍ਰੀ ਨਿਡਰ ਹੀ ॥
ਸੁਨਿ ਜਨਨੀ[19] ਕੇ ਬੈਨ, ਕਰ ਕੇ ਆਰਕਤ[20] ਨੈਨ,
ਹਿਰਦੈ ਜਗਜੋ ਕ੍ਰੋਧ ਪ੍ਰਬਲ, ਬੋਲੇ ਨਰਵਰ[21] ਹੀ ॥
'ਦ੍ਵਿਜ ਰਾਮ ਬਾਚ' ॥ ਰਾਖਿਹੋਂ ਨ ਬੀਜ ਅਸੁਰ[22] ਛਤ੍ਰਿਨ ਕੋ ਜਗਤ ਮਾਂਝ,
ਕਰਿਹਉਂ ਨਿਛਤ੍ਰੀ ਛਿਤਿ[23] ਰਚਿ ਕੈ ਸਮਰ ਹੀ[24] ॥੩॥੧੬੦॥
ਕਬਿਤ ॥ ਕਰ ਗਹਿ ਕਰ ਪਰਸੁ ਸ੍ਰੀ ਪਰਸੁਰਾਮ[25] ਦ੍ਵਿਜ, ਚਲੇ
ਢਿਗ ਸਹਸ੍ਰਾਰਜੁਨ ਲੈਬੇ ਪਿਤੁ ਵੈਰ ਕਉ ॥
ਲਗਜੋ ਹੋਨ ਸਮਰ[26] ਸਹਸ੍ਰਾਰਜੁਨ ਪਰਸੁਰਾਮ,
ਦੇਖਤ ਚਢ ਗੈਨ ਸੁਰਮੰਡਲ ਜੁਧ ਸੈਰ ਕਉ[27] ॥
ਤੀਖੇ ਤੀਖੇ ਸਸਤ੍ਰਾ ਸਤ੍ਰ[28] ਚਲੇ ਦੂਹੂ ਓਰਨ - ਤੇ[29],
ਦਾਰੁਣ - ਸੰਗ੍ਰਾਮ[30] ਦੂਹੂੰ ਪਰਜੋ ਰੁਪ - ਪੈਰ - ਕਉ[31] ॥

---

੧. ਇਕ ਵੀ ਕਹੀ ਹੋਈ ਨਾਂ ਮੰਨੀ । ੨. ਜ਼ਬਰਦਸਤੀ ਕੀਤੀ । ੩. ਤਾਕਤ ਨਾਲ ਖੋਹ ਲਈ । ੪. ਲੜਾਈ ਨਾਲ
ਰਿਖੀ ਨੂੰ ਮਾਰ ਕੇ । ੫. ਰਾਜਾ । ੬. ਸ਼੍ਰੇਸਟ ਬ੍ਰਾਹਮਣ ਨੂੰ । ੭. ਮਾਰਨ । ੮. ਜਮਦਗਨਿ ਦੀ ਇਸਤ੍ਰੀ ਦਾ ਨਾਮ ਹੈ ।
੯. ਪਰਸੁਰਾਮ । ੧੦. ਪਿਤਾ ਨੂੰ ਮਾਰ ਗਿਆ ਹੈ । ੧੧. ਪਿਤਾ ਨੂੰ ਮਾਰਿਆ ਹੈ । ੧੨. ਬਲੀ ਆਇਆ ਹੈ-ਜੋ ਜਮਦਗਨਿ
ਨੂੰ ਮਾਰ ਗਿਆ ਹੈ । ੧੩. ਕਾਮਧੇਨੁ । ੧੪. ਝਗੜਾ ਵਧ ਗਿਆ । ੧੫. ਜਮਦਗਨਿ ਨੂੰ ਮਾਰ ਦਿਤਾ ਹੈ । ੧੬. ਖੋਹ ਕੇ । ੧੭. ਹੇ
ਪੁਤ੍ਰ ! (ਮੈਨੂੰ) ਪਤੀ ਤੋਂ ਬਿਨਾਂ (ਰੰਡੀ) ਕਰ ਕੇ । ੧੮. ਬਹੁਤ ਬੁਰੇ । ੧੯. ਮਾਤਾ । ੨੦. ਲਾਲ । ੨੧. ਪਰਸੁਰਾਮ ।
੨੨. ਹਿੰਸਕ । ੨੩. ਧਰਤੀ । ੨੪. ਜੰਗ ਨੂੰ । ੨੫. ਪਰਸੁਰਾਮ ਬ੍ਰਾਹਮਣ ਹੱਥ ਵਿਚ ਕੁਹਾੜਾ ਫੜ ਕੇ । ੨੬. ਲੜਾਈ ।
੨੭. ਦੇਵਤਿਆਂ ਦਾ ਸਮੂਹ ਯੁੱਧ ਦੀ ਸੈਰ ਨੂੰ ਅਸਮਾਨ ਵਿਚ ਚੜ੍ਹ ਕੇ ਵੇਖਦਾ ਹੈ । ੨੮. ਸ਼ਸਤ੍ਰ ਤੇ ਅਸਤ੍ਰ । ੨੯. ਪਾਸਿਆਂ
ਤੋਂ । ੩੦. ਭਿਆਨਕ ਯੁੱਧ । ੩੧. ਦ੍ਰਿੜ ਹੋ ਕੇ ।

ਭਭਕ
ਲਗਤ ਹੈ ਬ੍ਰਿਨ - ਗਾਏ, ਸੋਭਾ ਦੇਤ[3], ਮੁਹ ਦ੍ਰਿੜ ਬੈਰ ਕਊ[3] ॥੪॥੧੬੧॥
ਅਗਨ[1], ਭੀਜੇ ਪਟ ਸੋਭਾ ਦੇਤ[2], ਦੁਹੁੰਨ ਸਾਜਯੋ ਰੂਦ੍ਰ - ਸ੍ਵਾਂਗ[4],

ਕਬਿਤ ॥ ਪ੍ਰਲਯ ਪਰਾਜਯੋ ਯੁਧ, ਮਹਾਕਾਲ, ਕਾਲਕਾ ਬਿਹਸਾਨੀ[5] ॥
ਗਾਜਯੋ ਸੁ ਹਰਖੇ ਦੇਵ ਸਭੀ,
ਧਨ ਧੰਨ ਭਾਖਤਿ ਬੇਵਾਨ ਕਹਿ ਮਧੁਰ ਪ੍ਰਿਯ ਬਾਨੀ[6] ॥
ਸਹਾਰਤ ਦੋਊ ਬੀਰਨ, ਦੇਤ ਭਜੇ ਘਾਵ ਬਡੇ[7],
ਤਿਮ ਤਿਮ ਚਾਲ ਉਤਸਾਹਤ ਭੂਪ ਭੁਜਨ ਪਾਨੀ[8] ॥
ਕਾਟ ਕਾਟ ਡਾਰੇ ਦਿਜ ਬੈਤਾਲ ਦੇਤ[10]
ਡਾਕਤ - ਮਾਸਾਨ[9], ਕਿਲਕਾਰਿਨ ਬਿਹਸਤ ਮਾਸਾਨੀ[13] ॥੫॥੧੬੨॥
ਜੰਬੁਕ[11], ਉਲੂਕ[12] ਸਦ
ਮਹਾ ਦਾਰੁਨ ਜੁਟ[14] ਲੀਨਯੋ

ਕ: ਕੀਨਯੋ ਸੰਗ੍ਰਾਮ ਪਰਸੁਰਾਮ ਹਤਯੋ - ਸਹਸ੍ਰ ਭੂਜ ਹੀ[16] ॥
ਪਿਤ ਵੈਰ ਦ੍ਰਿਢ[15] ਬਜਾਯੋ[17] ਯਸ ਗਾਯੋ ਦਿਜ;-
ਦੇਵਨ ਦੇ - ਦੁੰਦਭਿ
ਰਾਮ ਜੂ ਕੋ ਫੂਲਨ ਵਰਸਾਯੋ ਦਿਜ ਪੂਜ ਹੀ[18] ॥
ਯਾ ਬਿਧ ਛਤ੍ਰਿਨ ਹਨਿ[19] ਕਰਯੋ ਸੰਗ੍ਰਾਮ ਬਡ੍ਹ,
ਸ੍ਰੋਨ ਬਹਯੋ ਨਦਿ ਕੁੰਭਨ ਭਰਯੋ ਨਿਜ ਭੁਜ ਹੀ[20] ॥
ਇਕੀਸ - ਬਾਰ ਨਿਛਤ੍ਰੀ[21], ਛਿਤਿ ਕੀਨ ਰਾਮ ਸਗਰੀ[22],
ਰੁਧਰ ਕਰ ਤ੍ਰੇਖਯੋ ਦੇਵ ਪਿਤ੍ਰਨ ਬਹੁ ਹੂਜਹੀ[23] ॥੬॥੧੬੩॥

ਕ: ॥ ਆਏ ਗ੍ਰਿਹ ਮਾਹਿ ਨਿਜ ਜਨਨੀ ਕੋ ਸੋਕ ਹਰੇ[24] ਕਹਯੋ ਪਿਤ ਵੈਰ ਭਾਂਤਿ ਆਛੇ ਲਹਯੋ ਛਤ੍ਰਹੀ[25] ॥
ਨਿਛਤ੍ਰੀ ਛਿਤ ਕੀਨਯੋ ਕੋਊ ਨ ਰਹਯੋ ਬੀਜ ਛਤ੍ਰੀ,
ਅਸੁਰ ਬੰਸ ਜਗਤ ਚੁਨਿ ਚੁਨਿ ਵਿਧੁੰਸੇ ਜਗਤ ਹੀ[26] ॥
ਜੋਊ ਬਿਧ[27] ਲਿਖਯੋ ਸੋਊ ਟਰਤ ਨ ਟਾਰੇ ਕਾਹੂੰ, ਨ੍ਰਿਵ੍ਰਿਤਿ ਕੀਜੇ ਸੋਕ[28];
ਅਬ ਹਉ ਜੀਵਤਿ ਬਾਰੋ ਪੁਤ੍ਰ ਹੀ ॥
ਸਮੋਧ ਕੈ ਮਾਤ[29], ਤਪ ਕਰਨ ਗਯੋ ਹੇਮਕੂਟ[30]
ਜਹਾਂ ਮਹਾ ਉਗ੍ਰਤਪ ਕੀਨੇ ਚਿਤ੍ਰ ਬਚਿਤ੍ਰ ਹੀ ॥੭॥੧੬੪॥

---

੧. ਅੰਗਾਂ ਵਿਚ। ੨. ਭਿੱਜੇ ਹੋਏ ਕਪੜੇ ਸ਼ੋਭਾ ਦੇ ਰਹੇ ਹਨ। ੩. ਸੂਰਮਿਆਂ ਨੇ ਵੈਰ ਨੂੰ ਨਿਸਚਤ ਕੀਤਾ ਹੋਇਆ ਹੈ। ੪. ਭਯਾਨਕ ਲਿਬਾਸ। ੫. ਹੱਸੀ। ੬. ਪਿਆਰੀ ਤੋਂ ਪਿਆਰੀ ਬਾਣੀ ਕਹਿ ਕੇ। ੭. ਤਿਉਂ ਤਿਉਂ ਉਤਸ਼ਾਹ ਕਰਦ ਹੋਇਆ ਅਤੇ ਵਡੀਆਂ ਸੱਟਾਂ ਮਾਰਦਾ ਹੋਇਆ ਚਲਿਆ। ੮. ਬ੍ਰਹਮਣ (ਪਰਸੁਰਾਮ) ਨੇ ਰਾਜੇ ਦੀਆਂ ਬਾਹਾਂ ਅਤੇ ਹੱਥਾਂ ਨੂੰ ਕੱਟ ਕੱਟ ਸੁੱਟ ਦਿੱਤਾ। ੯. ਮਸਾਣ ਬੋਲਦੇ ਹਨ। ੧੦. ਭੂਤ ਕਿਲਕਾਰੀਆਂ ਮਾਰਦੇ ਹਨ। ੧੧. ਗਿੱਦੜ। ੧੨. ਉੱਲੂ। ੧੩. ਸੈਂਕੜੇ ਹੀ ਭੂਤਨੀਆਂ ਹਸਦੀਆਂ ਹਨ। ੧੪ ਜੁੜ ਕੇ। ੧੫. ਨਿਸਚਤ। ੧੬. ਸਹੰਸ੍ਰ ਬਾਹੂ ਨੂੰ ਮਾਰ ਲਿਆ। ੧੭. ਖੂਬ ਨਗਾਰਾ ਵਜਾਇਆ। ੧੮. (ਪਰਸੁਰਾਮ) ਉਤੇ ? ੧੯. ਮਾਰ ਕੇ। ੨੦. ਲਹੂ ਦੀ ਨਦੀ ਵਗੀ ਅਤੇ ਆਪਣੀ ਭੁਜਾਂ ਨਾਲ ਸਰੋਵਰਾਂ ਨੂੰ (ਲਹੂ ਨਾਲ) ਭਰਿਆ। ੨੧. ਛਤ੍ਰੀਆਂ ਤੋਂ ਬਿਨਾਂ। ੨੨. ਸਾਰੀ ਧਰਤੀ ਪਰਸੁਰਾਮ ਨੇ ਕੀਤੀ। ੨੩. ਜਿਸ ਨੇ ਬਹੁਤ ਹੀ ਦੇਵ ਅਤੇ ਪਿਤ੍ਰਾਂ ਨੂੰ ਲਹੂ ਨਾਲ ਪ੍ਰਸੰਨ ਕੀਤਾ। ੨੪. ਆਪਣੀ ਮਾਂ ਦੀ ਚਿੰਤਾ ਗਵਾਈ। ੨੫. ਛਤ੍ਰੀਆਂ ਤੋਂ। ੨੬. ਹਿੰਸਕ ਵੰਸ਼ਾਂ ਨੂੰ ਜਗਤ ਵਿਚੋਂ ਚੁਣ ਚੁਣ ਕੇ ਮਾਰਿਆ ਹੈ। ੨੭. ਬ੍ਰਹਮਾ। ੨੮. ਸ਼ੋਕ ਤਿਆਗ ਦੇਹੁ। ੨੯. ਮਾਤਾ ਨੂੰ ਧੀਰਜ ਦੇ ਕੇ। ੩੦. ਇਕ ਪਹਾੜ ਦਾ ਨਾਮ ਹੈ।

ਕ: ਸੰਕਰ ਕੇ 'ਕਬਿਬਾਚ' ॥ ਜੋਊ ਯਹਿ ਸੁਨੈ ਪਰਸੁਰਾਮ ਜੂ ਕੇ ਚਰਿਤ੍ਰ,
ਰਣ ਸੂਰਤ ਬਾਢੇ, ਕਟੇ ਪਾਪ ਚਿਰਨ ਕੇ ॥
ਕਥ ਜੋ ਕਵਿ 'ਰਾਮ', ਪਰਸੁ ਰਾਮ ਜੂ ਕੇ ਚਰਿਤ੍ਰ,
ਪਾਵਨ ਪਵਿਤ੍ਰ ਜਿਉਂ[1] ਉਦੋਤ ਰਵਿ ਕਿਰਨ ਕੇ ॥
ਸੁਨੋ ਅਉਤਾਰਨ ਮਹਾਤਮ 'ਕੀਨ੍ਹਿਉ ਦੇਵ ਕਾਜ,
ਸੰਤਨ ਸਹਾਇ ਰਾਜ ਆਪ ਹੀ ਸੁਰਨ ਕੇ'[2] ॥
ਰੂਪ ਧਰ ਨਾਨਾ[3] ਅਵਤਾਰ ਲੇਤ ਸਮੈ ਸਮੈ, ਜੈਸੇ
ਦੇਸ ਕਾਲ ਤੈਸੋ ਤੈਸੋ ਅਉਤਰਨ ਕੇ[4] ॥੮॥੧੬੫॥੧॥
ਇਤਿ ਸ੍ਰੀ ਪਰਸੁ ਰਾਮ ਚਰਿਤ੍ਰੇ ਸਹਸ੍ਰਾਰਜੁਨ ਬਧ[5],
ਨਿਛਤ੍ਰੀ-ਛਿਤਿ-ਕਰਬੋ[6] ਸਪਤਮ ਅਵਤਾਰ ਬਿਸਨੁ ਸੁਭੰਮਸਤੁ ॥
ੴ ਵਾਹੁ ਗੁਰੂ ਜੀ ਕੀ ਫਤੇ ॥ ਅਥ ਬੀਜ ਰਾਮਾਇਨ ॥
ਬਿਸਨਪਦ ਰਾਗ ਸੰਕਰ ਕੇ ਦੋਹੇ ॥

ਦੋਹਾ ॥ ਅਜ-ਸੁਤ-ਨ੍ਰਿਪ ਦਸਰਥ ਸੁਮਤਿ[7], ਰਵਿ-ਕੁਲ ਮਾਹਿ ਮਹਾਨ[8] ॥
ਇਖੁਵਾਕੁ ਬੈਸ ਚਕ੍ਰਵੈ ਬਿਦਲ[9], ਕੁਸਲ - ਧਰਮ - ਅਰੁ ਦਾਨ[10] ॥੧॥੧੬੬॥

ਦੋਹਾ ॥ ਰਾਜ ਕਰਤ ਲੋਕਪਾਲ[11] ਸਮ, ਲੋਕ ਪਾਲਹੂ-ਮਾਨਤ-ਆਨ[12] ॥
ਅਮਰ ਮੰਡ ਅਦੁਤੀਯ ਜਗਤ[13], ਸੂਰਨ ਮਾਹ ਪ੍ਰਧਾਨ ॥੨॥੧੬੭॥

ਦੋਹਾ ॥ ਜੇਤਿਕ ਯਗ ਸਾਸਤ੍ਰ - ਬਿਧੇਯ[14], ਵੇਦਾਗਜਾ[15] ਅਨੁਸਾਰੁ ॥
ਕਰੇ ਸਕਲ ਬਿਧਿ ਪੂਰਬਕ[16], ਬਾਰ ਅਨਿਕ ਬਿਸਤਾਰੁ ॥੩॥੧੬੮॥

ਦੋਹਾ ॥ ਚਾਰ ਪਦਾਰਥ ਨ੍ਰਿਪ - ਸਦਨ[17] ਲਖ੍ਮੀ-ਬਸਤ-ਸਾਕਾਰ[18] ॥
ਦੇਵ ਮਾਯ ਦੇਵੀ ਅਚਲ, ਭੂਪਤਿ ਗ੍ਰਿਹ ਪ੍ਰਚਾਰ[19] । ੪॥੧੬੯॥

ਦੋਹਾ ॥ ਸੁਤ ਬਿਹੂਨਿ ਨ੍ਰਿਪ ਬਰ ਦੁਖੀ[20] ਬੈਸ[21] ਗਈ ਸਭਿ ਬੀਤਿ ॥
ਅਹਿਨਿਸਿ[22] ਚਿੰਤਾਤੁਰ ਰਹਿਤ, ਮੁਖ ਮਲੀਨ ਮਨ ਚੀਤਿ[23] ॥੫॥੧੭੦॥

੧. ਪਵਿਤ੍ਰ ਤੋਂ ਪਵਿਤ੍ਰ ਸੂਰਜ ਦੀਆ ਕ੍ਰਿਣਾ ਵਾਂਗੁ ਪ੍ਰਗਟ ਹੈ । ੨. ਸੰਤਾਂ ਦੇ ਸਹਾਈ ਦੇਵਤਿਆ ਦੇ ਕਾਰਜ ਆਪ ਹੀ ਕੀਤੇ । ੩. ਬਹੁਤ । ੪. (ਜਿ ) ਤਰ੍ਹਾਂ ਦਾ ਦੇਸ਼ ਅਤੇ ਸਮਜ ਹੁੰਦਾ ਹੈ ਉਸ ਉਸ ਤਰ੍ਹਾਂ ਦਾ ਸਰੂਪ ਧਾਰਨ ਕਰਦਾ ਹੈ। ੫. ਮਾਰਨਾ ... ਛਤ੍ਰੀਆਂ ਬਿਨਾ ਕਰਨਾ । ੭. ਰਾਜੇ ਅਜ ਦਾ ਪੁਤ੍ਰ ਸ੍ਰੇਸਟ ਬੁਧਿ ਵਾਲਾ ਦਸਰਥ ਸੀ । ੮. ਸੂਰਜ ... ਭਾਰੀ ... ਜਾਣ ਲਵੋ ਕਿ ਚਕ੍ਰਵਰਤੀ ਇਛਵਾਕ (ਰਾਜੇ) ਦਾ ਵੰਸ਼ । ੧੦. ਧਰਮ ਤੇ ਦਾਨ ਵਿਚ ਅੱਗੇ ... ਰਿਆ ਸੀ ... ਬ੍ਰਹਮਾ । ੧੨. ਰਾਜੇ ਦੀ ਈਨ ਮੰਨਦੇ ਸਨ । ੧੩. ਸੰਸਾਰ ਵਿਚ ਇਕੱਲਾ ਹੀ ... ਕਰਨ ... ਸੀ । ੧੪. ... ਵਿਧੀ ਦੇ ਯੱਗਜ । ੧੫. ਵੇਦ ਦੀ ਆਗਜਾ । ੧੬. ਤਰੀਕੇ ਨਾਲ । ੧੭. ਰਾਜੇ ਦੇ ਘਰ ਸਨ । ੧੮. ਪ੍ਰਤੱਖ ਲਛਮੀ ... ਦੀ ਸੀ । ੧੯. ਰਾਜੇ ਦੇ ਘਰ ਜਾਣ ਲਵੋ ਕਿ ਦੇਵਤਿਆਂ ਦੀ ਮਾਇਆ ਅਤੇ ... ਰਹਿੰਦੀ ਸੀ । ... ਪੁਤ੍ਰ ਬਿਨ ਦੁਖੀ ਸੀ । ੨੧. ਉਮਰ । ੨੨. ਦਿਣ ਰਾਤਿ । ੨੩. ਮਨ, ਚਿਤ ਅਤੇ ਮੂੰ...

ਰਾਜੈ, ਆਦਰ ਨ੍ਰਿਪਬਰ ਕੀਨ ॥
ਦੋਹਾ ਕਬਿ ਬਾਚ ॥ ਗੁਰੂ ਬਸਿਸ੍ਟ ਕੇ ਗ੍ਰਿਹ
ਕਰ ਪ੍ਰਨਾਮ ਗੁਰੂ ਪਹਿ ਕੀਨਤ ਅੰਜੁਲਿ ਪੁਟ - ਪ੍ਰਬੀਨ[1] ॥੬॥੧੭੧॥

'ਰਾਜੇ ਬਾਚ' ॥ ਬੈਸ[2] ਗਈ ਸਭ ਬੀਤ ਪ੍ਰਭੂ !, ਸੁਤ[3] ਨ ਭਜੇ ਗੁਰੂ ਦੇਵ ॥
'ਬਚਨ ਮਹਾਨਨ ਮ੍ਰਿਖਾ ਨਹਿ[4]', ਭਾਖਹੁ[5] ਤਾਕਹੁ ਭੇਵ ॥੭॥੧੭੨॥

ਦੋਹਾ ॥ ਬੋਲੇ ਗੁਰੂ ਮ੍ਰਿਦ - ਬਚਨ[6] ਨ੍ਰਿਪ ! ਧੀਰ ਧਰਹੁ ਕਛੁ - ਕਾਲ[7] ॥
'ਚਾਰ ਪੁਤ੍ਰ ਅਵਸ[8] ਹੋਹਿੰਗੇ', - ਬਚਨ ਮਹਾਨ - ਸੰਭਾਲ[9] ॥੮॥੧੭੩॥

ਦੋਹਾ ॥ ਹੈ ਪ੍ਰਸੰਨ ਗ੍ਰਿਹ ਆਇ ਨ੍ਰਿਪ, ਚਿੰਤ ਰਹੀ ਉਰ ਛਾਯ[10] ॥
ਸੁਮੰਤ੍ਰਿ ਦਸਾ ਨ੍ਰਿਪ ਕੀ ਲਖੀ[11], ਭਾਖਤ ਭਜੇ ਯਾ ॥੯॥੧੭੪॥

ਸੁਮੰਤ੍ਰਿ ਬਾਚ ਦੋਹਾ ॥ ਏਕ ਦਿਵਸ ਦਿਖ ਸਭਾ ਮਹਿ, ਗੁਰੂ ਬਸਿਸ੍ਟ ਤੇ ਆਦਿ ॥
ਬੈਠਿ ਹੁਤੇ ਪ੍ਰਸੰਨ ਚਿਤ, ਬਾਰਤਾ ਭਈ ਸੁਖਾਦਿ[12] ॥੧੦॥੧੭੫॥

ਦੋਹਾ 'ਰਿਸਿ ਸਭਾ-ਦੇਵ ਸਭਾ ਬਾਚ'[13] ॥ ਨ੍ਰਿਪ ਦਸਰਥ ਕੇ ਗ੍ਰਿਹ ਬਿਸੈ, ਪੁਤ੍ਰ ਹੋਹਿੰਗੇ ਚਾਰ ॥
ਤਾਕਉ ਏਕ ਉਪਾਉ[14] ਹੈ, ਨ੍ਰਿਪਬਰ ਕਰਿ ਉਪਚਾਰ[15] ॥੧੧॥੧੭੬॥

ਦੋਹਾ ॥ ਸਿੰਗੀ ਰਿਸਿ ਜਦ ਆਵਹੀ, ਜਗ ਕਰੇ ਪੁਤ੍ਰੇਸ੍ਟ ॥
ਚਾਰਪੁਤ੍ਰ ਨ੍ਰਿਪ ਪਾਵਹੀ, ਪੁਤ੍ਰਨ ਮਾਹਿ ਸ੍ਰੇਸ੍ਟ[16] ॥੧੨॥੧੭੭॥

ਦੋਹਾ ॥ 'ਸਿੰਗੀ ਰਿਸਿ' ਬੁਲਾਈਯੇ, 'ਰੋਮਪਾਦ[17]' ਗ੍ਰਿਹ ਜਾਇ ॥
'ਚਾਰ ਪੁਤ੍ਰ ਪ੍ਰਭੁ ਹੋਹਿੰਗੇ', ਦੇਵ ਰਿਸਿਨ ਸੁਨ ਪਾਇ[18] ॥੧੩॥੧੭੮॥

ਦੋਹਾ ॥ ਸੈਨਾ ਚਤੁਰੰਗਨਿ ਲਈ, ਅਜਸੁਤ ਕਰਯੋ ਪਯਾਨ[19] ॥
'ਰੋਮਪਾਦ ਕੇ ਦੇਸ ਕਹ', ਚਾਲੇ ਨ੍ਰਿਪਤਿ ਮਹਾਨ ॥੧੪॥੧੭੯॥

ਦੋਹਾ ॥ [20]ਅਗੂਆ ਹ੍ਵੈ ਨ੍ਰਿਪ ਲੈ ਗਯੋ, ਆਦਰ ਬਿਨਯ ਬਹੁ ਭਾਂਤਿ ॥
ਅਜ ਸੁਤ[21] ਵਾਰਤਾ ਸਕਲ ਹੀ, ਭਾਖਯੋ ਨ੍ਰਿਪਹਿ ਸੁਨਾਤ[22] ॥੧੫॥੧੮੦॥

ਦੋਹਾ ॥ ਸਿੰਗੀ ਰਿਖਿ ਮਿਲਿ-ਮੋਹ-ਮੈ[23], ਬਸੈ-ਗ੍ਰਿਹਨ[24] ਕਛੁ-ਕਾਲ ॥
ਤਿਹ ਪ੍ਰਸਾਦਿ ਪੁਤ੍ਰ ਲਾਭB-ਹ੍ਵੈ[25], ਨ੍ਰਿਪ ਯਸ ਬਢੇ ਬਿਸਾਲ[26] ॥੧੬॥੧੮੧॥

ਦੋਹਾ 'ਰੋਮਪਾਦ ਬਾਚ' ॥ ਬਿਹਸਿ ਕਹੀ 'ਰੋਮਪਾਦ' ਤਦ, ਸਾਤਾ ਸੰਗਿ ਤੁਹਾਰੁ[27] ॥

---

੧. ਚਤੁਰ (ਰਾਜਾ ਦਸਰਥ) ਹੱਥ ਜੋੜ ਕੇ । ੨. ਉਮਰ । ੩. ਪੁਤਰ । ੪. ਤੁਸੀਂ ਜੋ ਕਹਿੰਦੇ ਸੋ ਝੂਠ ਨਹੀਂ ਹੋਵੇਗਾ । ੫. ਦੱਸੋ । ੬. ਮਿਠੇ ਵਚਨ । ੭. ਕੁਝ ਸਮਜ । ੮. ਜ਼ਰੂਰ । ੯. ਇਸ ਮਹਾਂਵਾਕ ਨੂੰ ਯਾਦ ਰਖ । ੧੦. ਮਨ ਵਿਚ ਚਿੰਤਾ ਹੀ ਛਾ ਰਹੀ ਸੀ । ੧੧. ਉੱਤਮ ਵਜ਼ੀਰ ਨੇ ਦਸਰਥ ਦੀ ਹਾਲਤ ਨੂੰ ਸਮਝਿਆ । ੧੨. ਸੁਖਦਾਈ । ੧੩. ਦੇਵਤਿਆਂ ਦੀ ਸਭਾ ਬਾਣੀ । ੧੪. ਯਤਨ ੧੫. ਹੇ ਸ੍ਰੇਸ਼ਟ ਰਾਜੇ । ੧੬. ਨਰਕਾਂ ਤੋਂ ਬਚੌਣ ਵਾਲਿਆਂ ਵਿਚੋਂ ਵੀ ਜੋ ਸ੍ਰੇਸ਼ਟ ਹੋਣਗੇ । ੧੭. ਇਕ ਰਾਜੇ ਦਾ ਨਾਮ ਹੈ । ੧੮. ਦੇਵਤਿਆਂ ਅਤੇ ਰਿਸ਼ੀਆਂ ਤੋਂ ਸੁਣ ਲੈ । ੧੯. ਅਜ ਦੇ ਪੁਤ੍ਰ ਤੁਰ ਪਏ । ੨੦. ਰਾਜਾ (ਦਸਰਥ) ਨੂੰ ਲੈ ਗਿਆ । ੨੧. ਦਸਰਥ । ੨੨. ਸੁਣੌਂਦਿਆਂ ਹੋਇਆਂ । ੨੩. ਮੋਹ ਦੇ ਵਿਚ ਮਿਲ ਕੇ । ੨੪. ਘਰਾਂ ਵਿਚ ਰਹੇ । ੨੫. ਪ੍ਰਾਪਤ ਹੋਣਗੇ । ੨੬. ਹੇ ਰਾਜਾ ਵਡਾ ਯਸ ਵਧੇਗਾ । ੨੭. ਤੁਹਾਡੇ ਨਾਲ 'ਸ਼ਾਂਤਾ' ਮਹਾਰਾਜੇ ਦਸਰਥ ਦੀ ਲੜਕੀ ਦਾ ਨਾਮ ਹੈ – ਜਿਸ ਨੂੰ ਰਾਜਾ ਦਸਰਥ ਨੇ ਸ੍ਰਿੰਗੀ ਰਿਖਿ ਨੂੰ ਦਿਤਾ—ਜੋ ਕਿ ਅਗਲੇ ਪ੍ਰਸੰਗ ਤੋਂ ਜਾਣਿਆਂ ਜਾ ਰਿਹਾ ਹੈ ।)

ਦੂਹਿਤਾ ਜਾਮਾਤਾ ਨ੍ਰਿਪਤਿ, ਹਉ ਪ੍ਰਭੁ ਆਗਯਾ ਕਾਰ[1] ॥੧੭॥੧੮੨॥

ਦੋਹਾ ॥ ਤਤਖਿਨੁ ਸ੍ਰਿੰਗੀ ਰਿਖੀ ਕਹੁ, ਸ਼ਾਂਤਾ ਜੁਤ ਨ੍ਰਿਪ-ਪਾਸ[2]

ਲੈ ਆਯੇ ਸਿੰਗਾਰ ਕਰ, 'ਰਿਸਿ-ਪਹਿ ਕੀਨ ਪ੍ਰਕਾਸ' ॥੧੮॥੧੮੩॥

ਦੋਹਾ ॥ ਦੂਹਿਤਾ ਅਜ ਸੁਤ ਸ਼ਾਂਤਾ ਕੋ, ਤੋਹਿ, ਦੀਨ ਹਿਤੁ ਜਾਨ[3] ॥

ਤੁਮ ਸੋ ਭਯੋ ਸਨਬੰਧੁ ਰਿਸੀ ! 'ਦਸਰਥ ਜੂ ਕੋ' ਮਾਨ[4] ॥੧੯॥੧੮੪॥

ਦੋਹਾ ॥ ਪੁਤ੍ਰ-ਕਾਮਨਾ[5] ਨ੍ਰਿਪਵਰਹਿ[6], ਤਾ ਹਿਤ ਆਏ ਆਪ ॥

ਕਾਮਨ, ਨ੍ਰਿਪਹਿ ਪੁਰਾਈਜੈ[7], ਮੇਟੀਐ ਨ੍ਰਿਪ ਸੰਤਾਪ[8] ॥੨੦॥

ਦੋਹਾ ॥ ਰਿਸੀ ਤਥਾਸਤੁ[9] ਬੋਲੇ ਸਫਲ, ਨ੍ਰਿਪ ਗੁਰੁ ਪਿਤਾ-ਸਮਾਨ[10] ॥

ਅਵਸਜ[11] ਕਰੇਗਾ ਕਾਜ ਨ੍ਰਿਪ, ਜਾ ਤੇ ਹੋਇ ਕਲਯਾਣ[12] ॥੨੧॥੧੮੬॥

ਦੋਹਾ ॥ ਬਿਦਾ ਕੀਨ ਸ਼ਾਂਤਾ ਰਿਸੀ[13] ਬਹੁਤ ਦ੍ਰਬ ਦੈ ਸਾਜ ॥

ਚਤੁਰੰਗਨਿ ਸੈਨਾ ਰਤਨ, ਦਾਸੀ ਦਾਸ ਬਹੁ ਦਾਜ ॥੨੨॥੧੮੭॥

ਦੋਹਾ ॥ 'ਜਾਮਾਤਾ[14] ਦੂਹਿਤਾ[15] ਸਹਿਤ, ਨ੍ਰਿਪ ਗ੍ਰਿਹ ਆਯੋ ਬਾਜ' ॥

ਗੁਰੁ ਬਸਿਸ੍ਰ ਬੁਲਾਯ ਕਰ, ਸੁਮੰਤ੍ਰਹਿ ਕਹੀ ਸੁਨਾਯ[16] ॥੨੩॥੧੮੮॥

ਦੋਹਾ ॥ ਬੋਲੇ ਬਿਲੰਬ[17] ਨ ਕੀਜਿਏ, ਪਹਿਲ-ਅਸਮੇਧਹਿ ਠਾਨ[18]

ਨਿਮੰਤ੍ਰ ਪਠਿਏ ਸਭਨ ਕਹ[19], ਹੋਇਹੈਂ ਕਲਿਅਸ-ਹਾਨ[20] ॥੨੪॥੧੮੯॥

ਦੋਹਾ ॥ ਮੰਤ੍ਰੀ ਸੈਨਾ ਜੁਤ ਪਠੇ, ਬਾਜਿ ਸਹਿਤ ਦੈ ਸਾਜ[21]

ਆਪ ਲਗੇ ਬਿਧਿ-ਯਗ-ਕਰਨ,[22] ਈਖਛੁਵਾਕੁ ਮਹਾਰਾਜ[23] ॥੨੫॥੧੯੦॥

ਦੋਹਾ ॥ ਅਸ੍ਵਮੇਧ ਬਿਧਿ-ਪੂਰਬਕ[24], ਕੀਨੁ ਸਮਾਪਤਿ ਸਰਬ ॥

ਸ੍ਵਰਨ ਰਤਨ ਸਰਿਤਾ ਬਹੀ[25], ਮੰਗਤ ਅਜਾਚੀ ਦ੍ਰਬ[26] ॥੨੬॥੧੯੧॥

ਦੋਹਾ ॥ ਲਗੇ ਕਰਨ ਪੁਤ੍ਰੇਸ੍ਰਿ ਯਗ[27], ਸ੍ਰਿੰਗੀ ਰਿਸਿ ਤੇ ਆਦਿ ॥

ਜਗ ਕੁੰਡ ਹਵਿਸ ਡਾਰਹੀ[28], ਪਢਿ ਪਢਿ ਮੰਤ੍ਰ ਅਗਾਧਿ[29] ॥੨੭॥੧੯੨॥

---

੧. ਮੈਂ ਤਾਂ ਆਪ ਦਾ ਹੁਕਮੀ ਬੰਦਾ ਹਾਂ (ਤੁਸੀਂ) ਲੜਕੀ (ਦੇ ਕੇ) ਹੇ ਨ੍ਰਿਪਤਿ । (ਸ੍ਰਿੰਗੀ ਰਿਖਿ ਨੂੰ) ਜਵਾਈ ਬਣਾ
ਲੋ । ੨. ਰਾਜੇ ਦੇ ਪਾਸ ਰਹਿਣ ਵਾਲੇ, ਦਾਸ, ਨੌਕਰ । ੩. ਰਾਜੇ ਦਸਰਥ ਨੇ ਆਪਣਾ ਪਿਆਰਾ ਸਮਝ ਕੇ ਤੁਹਾਨੂੰ
ਆਪਣੀ ਪੁਤ੍ਰੀ ਦਿਤੀ ਹੈ । ੪. ਮੰਨ ਲੋ । ੫. ਪੁਤ੍ਰ ਦੀ ਇਛਯਾ । ੬. ਰਾਜੇ ਦਸਰਥ ਨੂੰ ਹੈ । ੭. ਰਾਜੇ ਦੀ ਇਛਯਾ
ਪੂਰਨ ਕਰੋ । ੮. ਦੁੱਖ । ੯. ਤੈਸੇ ਹੈ । ੧੦. ਉਸੇ ਤਰ੍ਹਾਂ ਹੀ ਮੈਨੂੰ ਮਨਜ਼ੂਰ ਹੈ । ੧੧. ਰਾਜਾ, ਗੁਰੂ ਅਤੇ ਪਿਤਾ ਇਕੋ
ਜੇਹੇ ਹੁੰਦੇ ਹਨ ਇਨ੍ਹਾਂ ਦਾ ਹੁਕਮ ਮੰਨਣਾ ਮੇਰਾ ਪਰਮ ਧਰਮ ਹੈ । ੧੨. ਜ਼ਰੂਰ, ਸੁਖ । ੧੩. ਰਿਸ਼ੀ ਨੂੰ ਸ਼ਾਂਤਾ ਦੇ ਕੇ
ਵਿਦਾ ਕਰ ਦਿਤਾ । ੧੪. ਸ੍ਰਿੰਗੀ ਰਿਖਿ । ੧੫. ਸ਼ਾਂਤਾ । ੧੬. ਗੁਰੂ ਵਸਿਸ਼ਟ ਜੀ ਨੇ ਸੁਮੰਤ੍ਰਿ ਨੂੰ ਬੁਲਾ ਕੇ ਅਤੇ ਸੁਣਾ
ਕੇ ਕਹਿਆ । ੧੭. ਦੇਰ । ੧੮. ਪਹਿਲੇ ਅਸ੍ਵਮੇਧ ਯਗ ਨੂੰ ਕਰੋ । ੧੯. ਸਾਰਿਆਂ ਨੂੰ ਸੱਦੇ ਪਤ੍ਰ ਭੇਜੋ । ੨੦. ਪਾਪ
ਨਾਸ ਹੋਣਗੇ । ੨੧. ਘੋੜੇ ਨਾਲ ਸਾਜ਼ (ਸਾਮਾਨ) ਦੇ ਕੇ । ੨੨. ਆਪ ਯਗਜ ਦੀ ਤਜਵੀਜ਼ ਕਰਨ ਲਗੇ । ੨੩. ਮਿਠੇ
ਵਚਨਾਂ ਵਾਲਾ ਮਹਾਰਾਜਾ । ੨੪. ਤਰੀਕੇ ਨਾਲ, ਪਹਿਲੋਂ ਦੀ ਕੀਤੀ ਹੋਈ ਰਸਮ ਨਾਲ । ੨੫. ਸੋਨੇ ਤੇ ਰਤਨਾਂ ਦੀ
ਨਦੀ ਚਲੀ । ੨੬. ਮੰਗਤੇ ਭੀ ਧਨ ਦੇ ਨਾਂ ਮੰਗਣ ਵਾਲੇ ਹੋ ਗਏ । ੨੭. ਯਗਜ ਕਰਨ ਲਗੇ । ੨੮. ਹਵਨ ਦੀ ਸਾਮਗ੍ਰੀ
ਨੂੰ ਯਗ ਕੁੰਡ ਵਿਚ ਪਾਉਂਦੇ ਹਨ । ੨੯. ਬੇਅੰਤ ਮੰਤ੍ਰ ਪੜ ਪੜ ਕੇ ।

ਦੋਹਾ ॥ ਉਤੇ ਬ੍ਰਹਿਮਨਿ ਬ੍ਰਹਮ ਲੋਕ, ਬੈਠੇ ਦੇਵ ਸਮਾਜ[1] ॥
ਬਰੁਨ[2], ਧਰਮ[3] ਧਨਦ[4].ਗਨ[5]ਸਹਿਤ, ਦੇਵਨ ਯੁਤ ਸੁਰਰਾਜ[6]॥੨੮॥੧੯੩॥

ਦੋਹਾ ॥ ਕੀਨ ਪ੍ਰਨਾਮ ਚਤੁਰਨ-ਬਦਨ[7], ਬੈਠ ਅਪਨੀ ਠਉਰ[8]
ਪੂਛਜੋ ਬਿਹਸਿ[9] ਬ੍ਰਹਮਾ ਤਿਨੈ, ਕਿਮ ਆਵਨ ਸੁਰ-ਮਉਰ[10] ॥੨੯॥੧੯੪॥

ਦੋਹਾ ॥ ਕਰ ਅੰਜੁਲਿ ਬੋਲੇ ਮ੍ਰਿਦੁਲ[11], 'ਜਾਨਤ ਹੋ ਸਭਿ' ਦੇਵ ॥
ਦੁਰਜੋ ਨ ਸੁਆਮੀ ਸੋਂ ਕਛੂ[12] ਸੁਰ ਪੀੜਿਤ ਜਿਤ ਭੇਵ[13] ॥੩੦॥

ਦੋਹਾ ॥ ਬਿਹਸਿ ਕਹਯੋ ਬਿਧਨਾ[14] ਤਿਨੈ 'ਹੂੰ ਹੈ ਵਹੈ ਉਪਾਜ[15] ॥
ਹਉਹੂ ਯਾਹੀ ਬਜੋਤਿ-ਕੋ[16], ਕਰਿਹੋਂ ਸੀਘ੍ਰ[17] ਉਪਾਜ ॥੩੧॥੧੯੬॥

ਦੋਹਾ ॥ ਕਰ ਸਮੋਧ[18] ਦੇਵਨ ਸਕਲ, ਬਿਦਾ ਕੀਨ ਸੁਰਰਾਇ ॥
ਆਪ ਬਿਸਨੁ ਪਹਿ ਆਏ ਚਲ, ਬੰਦਨ ਕੀ ਪਰ ਪਾਇ[19] ॥੩੨॥੧੯੭॥

ਦੋਹਾ ॥ ਮਹਾ ਦੇਵ ਹੂ ਸੰਗ ਗਏ, ਸੁਰ ਪੀੜਾ ਕਹਿ ਭਾਖ[20] ॥
ਰਾਵਨ ਅਧਮ[21] ਕਹੁ ਮਾਰੀਏ, ਯਹਿ ਮੇਰੋ ਅਭਿਲਾਖ[22] ॥੩੩॥੧੯੮॥

ਦੋਹਾ ॥ ਬਿਹਸਿ ਕਹਯੋ ਭਗਵਾਨ ਜੂ, ਮੇਰੁ ਨ ਕਰਯੁ ਪਰਾਧ[23] ॥
ਬਿਨ-ਪਰਾਧ[24] ਕਿਮ ਮਾਰਿਹੋਂ ਮਤੋ ਬਿਰੋਧ ਅਸਾਧ[25] ॥੩੪॥੧੯੯॥

ਦੋਹਾ ॥ ਬ੍ਰਹਮਾ ਬੋਲੇ ਭੋ ਪ੍ਰਭੂ ! ਆਪ ਸੋਂ ਕਰਹਿ ਉਪਾਧਿ[26] ॥
ਤਬ ਪ੍ਰਭ ਤਾਹਿ ਸੰਘਾਰਿਹੋ[27], ਤਾਕਹੁ ਲਖ ਅਪਰਾਧਿ[28] ॥੩੫॥੨੦੦॥

ਦੋਹਾ ॥ ਸੁਰ-ਹਿਤੁ[29] ਨਰਾਤਨੁ ਧਾਰੀਏ, ਅਜਸੁਤ ਗ੍ਰਿਹ ਪ੍ਰਗਟਾਏ[30] ॥
ਸੁਰ-ਕੰਟਕ-ਸੰਘਾਰੀਏ, ਰਾਵਨ ਕੁਲ ਜੁਤ ਜਾਏ[31] ॥੩੬॥੨੦੧॥

ਦੋਹਾ ॥ ਪ੍ਰਭੁ ਬੋਲੇ ਨੀਕੇ ਕਹੀ, ਅਜਸੁਤ[32] ਮੋਰੋ ਦਾਸ ॥
ਪੂਰਬ ਕੀਨ ਤਪ ਮੋਰ ਹਿਤੁ, ਮੋਕਹ ਸੁਤ ਧਰ ਆਸ[33] ॥੩੭॥੨

ਦੋਹਾ ॥ ਭਗਵਾਨੋ ਵਾਚ ॥ ਹਉਹੂ ਕਹਯੋ 'ਸੁਤ ਹੋਹੁੰਗੋ'-ਸਮੋ ਪਾਇ ਕੋਊ ਕਾਲ॥
ਸੋਬਿ[34] ਸਮੋ ਆਯੋ ਯਹੈ, ਸੁਨਿ ਬ੍ਰਹਮਨਿ ਮਮ ਗਾਲ[35] ॥੩੮॥੨੦੩॥

---

੧. ਬ੍ਰਹਮਾ ਜੀ ਬੈਠੇ ਸਨ । ੨. ਜਲ ਦਾ ਦੇਵਤਾ । ੩. ਜਮਰਾਜ । ੪. ਕੁਬੇਰ ੫. ਇਕ ਤਰ੍ਹਾਂ ਦੇ ਦੇਵਤੇ । ੬. ਇੰਦ੍ਰ । ੭. ਚਾਰ ਮੂੰਹਾਂ ਵਾਲੇ ਨੂੰ । ੮. ਆਪਣੀ ਆਪਣੀ ਥਾਂ ਉਤੇ ਬਹਿ ਗਏ । ੯. ਹੱਸ [illegible] ਦੇਵਤਿਆਂ ਦੇ ਸ਼ਿਰੋਮਣੀਆਂ ਦਾ ਕਿਵੇਂ ਔਣ ਹੋਇਆ ਹੈ ? ੧੧. ਹੱਥ ਜੋੜ ਕੇ ਪ੍ਰੇਮ ਨਾਲ ਬੋਲੇ । ੧੨. ਹੇ ਸੁਆਮੀ ! ਕਛ ਆਪ ਤੋਂ ਛਿਪਿਆ ਹੋਇਆ ਨਹੀਂ ਹੈ । ੧੩. ਗੁਪਤਰਾਜ਼ ਨਾਲ ਦੇਵਤੇ ਦੁਖੀ ਹਨ ੧੪. ਬ੍ਰਹਮਾ । ੧੫. ਢਾਰ [illegible] ੧੬. ਤਰੀਕੇ ਦਾ ੧੭. ਜਲਦੀ । ੧੮. ਧੀਰਜ ਬੰਨਵਾ ਕੇ । ੧੯. ਪੈਰੀਂ ਪੈ ਕੇ । ੨੦. ਦੇਵਤਿਆਂ ਦੀ ਪੀੜ ਨੂੰ [illegible] । ੨੧. ੨੨. ਦਿਲ ਦਾ ਲਖਛ ਹੈ । ੨੩. ਮੇਰਾ ਕੋਈ ਵਿਗਾੜ ਨਹੀਂ ਕੀਤਾ । ੨੪. ਬਿਨਾਂ ਦੋਸ਼ ਤੋਂ । ੨੫. ਇਹ ਵੈਰ ਦਾ ਮਤਾ ਸ੍ਰੇਸ਼ਟ ਨਹੀਂ । ੨੬. ਤੁਹਾਡੇ ਨਾਲ ਓਹ ਉਪਦ੍ਰਵ ਕਰੇ । ੨੭. ਹੇ ਪ੍ਰਭੂ ! ਓਦੋਂ ਹੀ ਉਸ ਨੂੰ ਮਾਰਨਾ । ੨੮. ਉਸ ਦੇ ਪਾਪ ਨੂੰ ਵੇਖ ਕੇ । [illegible] ਦੇਵਤਿਆਂ ਲਈ । ੩੦. ਦਸਰਥ ਦੇ ਘਰ ਵਿਚ ਜ਼ਾਹਰ ਹੋ ਕੇ । ੩੧. ਦੇਵਤਿਆਂ ਦੇ [illegible] ਨੂੰ ਸਮੇਤ ਕੁਲ ਦੇ ਜਾ ਕੇ ਮਾਰੋ । ੩੨. ਦਸਰਥ । ੩੩. ਪਹਿਲੇ ਮੇਰੇ ਵਾਸਤੇ ਤਪ ਕੀਤਾ ਸੀ—ਮੇਰੇ [illegible] ਆਸਾ ਨੂੰ ਰਖ ਕੇ । ੩੪. ਓਹੁ ਹੁਣ । ੩੫. ਗੱਲ, ਬਾਤ ।

ਦੋਹਾ ॥ ਅਸਬਦ[੧] ਬਿਦਾ ਭਵ[੨] ਬਿਧ[੩] ਕਰੇ, ਬ੍ਰਹਮਾ ਹੂੰ ਸੁਖ ਪਾਇ ॥
ਇਹਾ ਯਗ ਕੇ ਕੁੰਡ ਤੇ, ਜਗ ਪੁਰਖ ਅਕੁਲਾਇ[੪] ॥੩੯॥੨੦੪॥

ਦੋਹਾ ॥ ਪ੍ਰਜਾ-ਪੁਰਖ[੫] ਸੁਖ ਰੂਪ ਹਰਿ, ਮੰਗਲ-ਬਦਨ[੬] ਸੁਖ ਖਾਨਿ ॥
ਹਿਰਨਪਾਤ੍ਰ ਰਤਨੇ ਜਟਿਤ, ਪਾਇਸ ਸੰਪੁਟ ਪਾਨਿ[੭] ॥੪੦॥੨੦੫॥

ਦੋਹਾ ॥ ਕਦਲੀ ਪੁਸਪ ਪਾਤ੍ਰ ਸੁਭਗ, ਤੇਜ-ਰਾਸਿ ਅਤਿ ਸੋਭ[੮] ॥
ਬਿਹਸਿ ਕਹਜੋ ਅਜਸੁਤ ਪ੍ਰਤਿਹ[੯] ਲੇਵਹੁ ਭੂਪ ਅਛੋਭ[੧੦] ॥੪੧॥੨੦੬॥

ਦੋਹਾ ॥ ਸਭਾ ਸਹਿਤ ਉਠ ਠਾਢ ਭੇ ਅੰਜੁਲ-ਪੁਟ[੧੧] ਕਰ ਠਾਢ ॥
ਪਾਯਸ-ਪਾਤ੍ਰ[੧੨] ਨ੍ਰਿਪ ਕਰ ਦੀਯੋ, ਪ੍ਰਜਾ ਪੁਰਖ ਯਸ ਬਾਢ ॥੪੨॥੨੦੭॥

ਦੋਹਾ, ਪ੍ਰਜਾ ਪੁਰਖ ਬਾਚ ॥ ਜੋ ਰਾਨਿਨ ਮੇ ਸ੍ਰੇਸ੍ਟ ਹੋਇ, ਬਲਭ[੧੩] ਜਾਂ ਸੋਂ ਨੇਹੁ ॥
ਤਾਹਿ ਖਵਾਵਹੁ ਸੁਧਾ[੧੪] ਯਹਿ, ਵਾਂਤਹਿ ਪਾਯਸ[੧੫] ਦੇਹੁ ॥੪੩॥੨੦੮॥

ਦੋਹਾ ॥ ਅਸ ਕਹਿ ਅੰਤਰ-ਧਯਾਨ ਭੇ, ਪ੍ਰਜਾ ਪੁਰਖ[੧੬] ਭਗਵਾਨ ॥
ਗੁਰੁ ਆਗਯਾ ਝਬਿ[੧੭] ਦੀਨ ਨ੍ਰਿਪ, ਬੇਗ ਕਰਾਵਹੁ-ਪਾਨ[੧੮] ॥੪੪॥੨੦੯॥

ਦੋਹਾ ॥ ਅਜਸੁਤ ਅੰਤਹਪੁਰ[੧੯] ਗਏ, ਕਉਸ਼ਲਯਾ ਲਯੋ ਬੋਲ ॥
ਬਿਹਸਿ ਦੀਨ ਪਾਯਸ ਨ੍ਰਿਪਤਿ, ਸੁਖ ਹਿਰਦਯ ਅਤੋਲ[੨੦] ॥੪੫॥੨੧੧॥

ਦੋਹਾ ॥ ਕੇਕਈਹੂ ਨ੍ਰਿਪ ਬੋਲ ਲੀਨ, ਸਉਮਿਤ੍ਰਾ ਹੂ ਧਾਇ[੨੧]
ਤੀਨ ਸਪਤਨੀ[੨੨] ਨ੍ਰਿਪ ਢਿਗ ਖੜੀA ਕਰ ਜੋਰੈ ਸੁਖਦਾਇ ॥੪੬॥੨੧੧॥

ਦੋਹਾ ॥ ਉਭੈ-ਭਾਗ[੨੩] ਪਾਯਸ ਕੀਯੋ, ਕਉਸਲਯਾ ਕੇਕੇਇ ਲੀਨੁ ॥
ਕਢੁ ਕਢੁ ਭਾਗ ਨਿਜ ਰਾਨਿਯਨ, ਸਉਮਿਤ੍ਰਾ ਕਹ ਦੀਨੁ[੨੪] ॥੪੭॥੨੧੨॥

ਦੋਹਾ ॥ ਪਾਨ ਕਰਤ ਮੁਖ ਬਿਗਸਗੋ, ਜਸ ਕੰਜ ਅਰਕ ਉਦੋਤਿ[੨੫]॥
ਪ੍ਰਭਾ ਅਨੰਗ ਨ ਬਰਨ ਹੋਤ, ਮਨਮਥ ਅੰਗਨ ਜੋਤਿ[੨੬] ॥੪੮॥੨੧੩॥

---

੧. ਇਸ ਤਰ੍ਹਾਂ ਕਹਿ ਕੇ। ੨. ਸ਼ਿਵ। ੩-੪. ਯਗਜ ਦਾ ਦੇਵਤਾ ਕਾਹਲੀ ਨਾਲ ਉਠਿਆ। ੫. ਉਤਪਤਿ ਕਰਨ ਵਾਲਾ ਪਰਮੇਸ਼ੁਰ। ੬. ਪ੍ਰਸੰਨ ਮੁਖ ਵਾਲਾ ੭.ਸੋਨੇ ਦਾ ਬਰਤਨ ਰਤਨਾਂ ਨਾਲ ਜੜਿਆ ਹੋਇਆ ਖੀਰ ਵਾਲਾ ਦੋਹਾਂ ਹੱਥਾਂ ਰੂਪ ਡੱਬੇ ਵਿਚ ਲਿਆ ਹੋਇਆ ਸੀ। ੮. ਕੇਲੇ ਦੇ ਫੁੱਲ ਵਾਂਗੂ ਸੋਹਣਾ ਬਰਤਨ ਅਗਨਿ ਪਾਸ ਅਤਯੰਤ ਸੋਭਦਾ ਹੈ। ੯. ਦਸਰਥ ਨੂੰ। ੧੦. ਪ੍ਰਸੰਨ ਹੋ ਕੇ। ੧੧. ਹੱਥ ਜੋੜ ਕੇ। ੧੨. ਖੀਰ ਦਾ ਬਰਤਨ। ੧੩. ਬਲੱਭਾ, ਪਿਆਰੀ। ੧੪. ਅਮ੍ਰਿਤ। ੧੫. ਖੀਰ। ੧੬. ਵਸ਼ਿਸ਼ਟ ਨੇ ੧੭. ਤੁਰਤ। ੧੮. ਜਲਦੀ, ਖੁਆਓ। ੧੯. ਰਣਿਵਾਸ ਵਿਚ। ੨੦. ਬੇ ਹੱਦ। ੨੧. ਦੌੜੀ ਆਈ। ੨੨. ਇਸਤ੍ਰੀਆਂ। ੨੩. ਦੋ ਹਿੱਸੇ। ੨੪. ਰਾਣੀਆਂ ਨੇ ਆਪਣਾ ਥੋੜਾ ਥੋੜਾ ਹਿੱਸਾ ਸੁਮਿਤ੍ਰਾ ਨੂੰ ਦਿੱਤਾ। ੨੫. ਖਾਂਦਿਆ ਹੀ ਮੂੰਹ ਖਿੜ ਗਿਆ ਜਿਸ ਤਰ੍ਹਾਂ ਸੂਰਜ ਦੇ ਚੜ੍ਹਦਿਆਂ ਕਮਲ (ਖਿੜ ਜਾਂਦੇ ਹਨ)। ੨੬. ਕਾਮ ਤੋਂ ਵੀ ਸ਼ੋਭਾ ਵਰਣਨ ਨਹੀਂ ਹੁੰਦੀ, ਅੰਗਾਂ ਵਿਚ ਕਾਮ ਦੀ ਹੀ ਚਮਕ ਹੈ।

A ਇਸ ਤੁਕ ਵਿਚ ਪਾਠ 'ਨ੍ਰਿਪ' ਦੀ ਥਾਂ 'ਨ੍ਰਿਪਤਿ' ਵੀ ਹੈ ਪਰੰਤੂ ਇਹ ਕਿਸੇ ਤਰ੍ਹਾਂ ਵੀ ਪਿੰਗਲ ਅਨੁਸਾਰ ਨਹੀਂ ਕਿਉਂਕਿ ਉਪਰਲੇ ਰੂਪ ਨਾਲ ੧੫ ਮਾਤ੍ਰਾ 'ਖੜੀ' ਪਦ ਤਕ ਹਨ, ਦੋਹੇ ਦੇ ਹਿਸਾਬ ਨਾਲ ੧੩ ਮਾਤ੍ਰਾ ਚਾਹੀਦੀਆਂ ਹਨ। ਜੇ ਇਸ ਤੁਕ ਨੂੰ 'ਤੀਨ ਸਪਤਨੀ ਨ੍ਰਿਪਤਿ ਢਿਗ' ਮੰਨ ਲਿਆ ਜਾਵੇ ਅਤੇ 'ਖੜੀ' ਪਦ ਨੂੰ ਛੱਡ ਦਿਤਾ ਜਾਵੇ ਤਾਂ ਮਾਤ੍ਰਿਕ ਹਿਸਾਬ ਨਾਲ ਦੋਹਾ ਸ਼ੁੱਧ ਹੈ।

ਦੋਹਾ ॥ ਤੇਜ ਧਰਤਿ ਭੀ ਮਾਸ ਦਸ, ਪੁਨ ਪ੍ਰਸੂਤਿ ਕੋ ਕਾਲ ॥
ਚਈਤ-ਮਾਸ ਨਉਮੀ ਸਰਲ[੧], ਵੀਰ ਵਾਰ ਭਦ੍ਰ-ਪਾਲ[੨] ॥੪੯॥੨੧੪॥

ਦੋਹਾ ॥ ਪ੍ਰਗਟੇ ਸੰਤ-ਸਹਾਰ ਹਰਿ, ਰੂਪ ਅਨੂਪ[੩] ਭੁਜ-ਚਾਰੁ[੪] ॥
ਕੁੰਡਲ, ਕ੍ਰੀਟ[੫] ਭੂਸਨ[੬] ਬਸਨ, ਆਯੁਧ ਚਤੁਰ ਸੁਧਾਰੁ[੭] ॥੫੦॥੨੧੫॥

ਦੋਹਾ ॥ 'ਕਮਲ-ਨੈਨ, ਪੀਤਾਂਬਰ ਕਟਿਪਤਿ ਉਪਰਨਾ ਅੰਗ[੮] ॥
ਦਰਸਨ ਕਉਸ਼ਲਜਾ ਭਯੋ, ਬਡਭਾਗਨਿ ਅਤਿ-ਚੰਗਿ ॥੫੧॥੨੧੬॥

ਦੋਹਾ ॥ ਸਮਝ ਗਈ ਲੀਲਾ ਹਰੀ, ਕਰਨ ਲਗੀ ਅਸਤਵਨ[੯] ॥
ਧਨਜ-ਭਾਗ ਹੇ ਮਹਾ ਪ੍ਰਭੁ ! ਦਰਸਨ ਦੀਨੁ ਖਲ-ਦਮਨ[੧੦] ॥੫੨॥੨੧੭॥

ਦੋਹਾ 'ਕਉਸਲਜਾ ਬਾਚ' ਅਬ ਯਹਿ ਰੂਪ ਸੰਭਾਲੀਜੋ[੧੧] ਬਾਲ ਰੂਪ ਹੋਹੁ ਨਾਥ ॥
ਧਨਜ-ਭਾਗ ਬਡਭਾਗਨੀ, ਪ੍ਰਭੁ ਮੁਹਿ ਕੀਨੁ ਸਨਾਥ ।੫੩॥੨੧੮॥

ਦੋਹਾ ! ਅਤਿ-ਸਉਂਦ੍ਰਯ ਬਚਿਤ੍ਰ-ਅੰਗ[੧੩], ਕਮਲ-ਨੈਨ ਸੁਖ-ਮੂਲ[੧੪]
ਚੰਦ੍ਰ-ਬਦਨ[੧੫] ਆਜਾਨੁ-ਭੁਜ[੧੬], ਦਰਸੇ ਅਸੁਰਨ ਸੂਲ[੧੭] ॥੫੪॥੨੧੯॥

ਦੋਹਾ ॥ ਦੇਵਨ ਪੁਹਪ-ਵਰਸਾ[੧੮] ਕਰੀ, ਨ੍ਰਿਪ ਮੰਦਿਰ ਚਢਿ-ਗੈਨ[੧੯] ॥
ਦੂੰਦਭਿ[੨੦] ਜੈ ਜੈਕਾਰ ਧੁਨਿ[੨੧] ਸੁਰ ਮੁਨਿ ਬਦਤਿ[੨੨] ਸੁਖ ਚੈਨ ॥੫੫॥੨੨੦॥

ਦੋਹਾ ॥ ਨ੍ਰਿਪਹਿ ਬਧਾਈ ਹੋਤ ਭਵ, ਸ੍ਰਵਨ ਪੁਤ੍ਰ ਸੁਖ ਪਾਇ[੨੩] ॥
ਦੇਵ, ਪਿਤ੍ਰ, ਰਿਸਿ, ਮੁਨਿ-ਸਕਲ, ਨਾਚ ਉਠੇ ਹਰਖਾਇ ।੫੬॥੨੨੧॥

ਦੋਹਾ ॥ ਗੁਰਪਗਹਿ ਗਹਿ ਨ੍ਰਿਪ ਅਤਿ ਸੁਖੀ, ਕਹਯੋ 'ਪੁਤ੍ਰ ਭਯੋ' ਦੇਵ[੨੪] ।
ਪੂਰਣ ਯਗਯ ਸੁਫਲ ਭਯੋ, ਸੁਤ ਮੁਖ ਦੇਖੇ ਸੇਵ[੨੫] ॥੫੭॥੨੨੨॥

ਦੋਹਾ ॥ ਭ੍ਰਿਗੁ ਬਾਸੁਰ ਦਸਮੀ ਬਿਖੇ, ਕੈਕੇਈ ਪ੍ਰਸੂਤਿ ਭਈ ਧੀਰ[੨੬] ॥
ਭਰਤਾ ਜਗ ਕੋ ਜਨਮਯੋ, ਮਹਾਰਥੀ ਬਲਿ ਬੀਰ[੨੭] ॥੫੮॥੨੨੩॥

ਦੋਹਾ ॥ ਸ਼ਨਿ ਬਾਸੁਰ ਏਕਾਦਸੀ ਜਮਲ ਪੁਤ੍ਰ ਸੁਖ-ਰਾਸਿ[੨੮] ॥
ਸਉਮਿਤ੍ਰਾ ਪ੍ਰਸੂਤਿ ਭਈ, ਜਗ ਬਾਲਕ ਸੁ ਪ੍ਰਕਾਸ[੨੯] ॥੫੯॥੨੨੪॥

---

੧. ਸਰਲਾ ਨੌਵੀਂ । ੨. ਸੁਖ ਦੀ ਪਾਲਣਾ ਕਰਨ ਵਾਲਾ । ੩. ਸੁੰਦਰ । ੪ ਸੋਹਣੀਆਂ ਬਾਹਾਂ ਵਾਲਾ । ੫. ਮੁਕਟ । ੬. ਗਹਿਣੇ । ੭. ਚਾਰ ਸ਼ਸਤ੍ਰਾਂ ਨੂੰ ਧਾਰ ਕੇ । ੮. ਕਮਲ ਵਾਂਗੂ ਨੇਤ੍ਰਾਂ ਵਾਲਾ ਦੀਦਾਰ ਬਹੁਤ ਚੰਗੀ ਤੇ ਵਡਭਾਗਣੀ ਕੌਸ਼ਲਜਾ ਨੂੰ ਹੋਇਆ । ੯. ਉਸਤਤਿ । ੧੦. ਦੁਸ਼ਟਾਂ ਨੂੰ ਨਾਸ਼ ਕਰਨ ਵਾਲੇ ਨੇ । ੧੧ ਸੰਕੋਚੀਏ. ਲੋਪ ਕਰੋ । ੧੨ ਸਫਲ, ਕ੍ਰਿਤਾਰਥ । ੧੩. ਬਹੁਤ ਸੁੰਦਰਤਾ ਸਹਿਤ ਸੋਹਣਾ ਸ਼ਰੀਰ । ੧੪. ਸੁਖਾਂ ਦੀ ਜੜ । ੧੫. ਚੰਦ ਵਾਂਗੂ ਮੁਖ ਵਾਲਾ । ੧੬. ਗੋਡਿਆਂ ਤਕ ਬਾਹਾਂ ਵਾਲਾ । ੧੭. ਦੈਤਾਂ ਨੂੰ ਦੁਖ ਦੇਣ ਵਾਲਾ । ੧੮. ਫੁੱਲਾਂ ਦੀ ਵਰਖਾ । ੧੯. ਆਕਾਸ਼ ਵਿਚ ਚੜ੍ਹ ਕੇ । ੨੦. ਨਗਾਰਾ । ੨੧. ਆਵਾਜ਼ । ੨੨. ਉਚਾਰਦੇ ਹਨ । ੨੩. ਪੁਤ੍ਰ ਜਨਮ ਦੀ ਵਧਾਈ ਰਾਜੇ ਨੂੰ ਮਿਲ ਰਹੀ ਹੈ (ਜਿਸ ਨੂੰ) ਸੁਣ ਕੇ (ਰਾਜੇ ਨੇ) ਸੁਖ ਪਾਇਆ । ੨੪. ਵਸ਼ਿਸ਼ਟ ਦੇ ਪੈਰ ਫੜ ਕੇ ਕਹਿਆ ਕਿ ਹੇ ਦੇਵ ! 'ਪੁਤ੍ਰ ਹੋਇਆ ਹੈ । ੨੫ ਸੇਵਨ ਨਾਲ ਪੁਤ੍ਰ ਦਾ ਮੂੰਹ ਵੇਖਿਆ ਹੈ । ੨੬ ਸ਼ੁਕ੍ਰ ਵਾਰ ਦਸਵੀਂ ਨੂੰ ਗਿਆਨਵਾਨ ਕੈਕਈ ਪੁਤ੍ਰ ਜਨਮ ਵਾਲੀ ਹੋਈ ੨੭. ਮਹਾਰਥੀ ਬਲ ਵਾਲਾ ਸੂਰਮਾ ਜਗਤ ਦਾ ਮਾਲਿਕ ਜਨਮਿਆ । ੨੮-੨੯. ਸੁਮਿਤ੍ਰਾ ਪੁਤ੍ਰ ਜਨਮ ਵਾਲੀ ਹੋਈ ਛਨਿਛਰ-ਵਾਰ ਇਕਾਦਸ਼ੀ ਨੂੰ ਜੋੜੇ ਪੁਤ੍ਰ ਹੋਏ ।

ਦੋਹਾ ਕਬਿ ਬਾਚ ॥ ਹਰਸ ਬਡੋ ਅਜਸੁਤ[੧] ਹਿਰਦਯ, ਆਨੰਦ ਉਰ[੨] ਨ ਸਮਾਤ ॥
ਉਛਰ ਉਛਰ ਆਨੰਦ ਹਰਖ,-ਜਗ ਮਹਿ ਪਰਤ ਬਖਜਾਤ[੩] ॥੬੦॥੨੨੫॥

ਦੋਹਾ ॥ ਨਰ, ਨਾਰੀ. ਦੇਵ, ਪਿਤ੍ਰ-ਗਨ, ਰਿਖਿ, ਮੁਨਿ-ਹਰਖ ਸਰਬੰਗ[੪] ॥
ਆਨੰਦ ਕਰਿ ਨਾਚਨ ਲਗੇ, ਗਦਗਦ - ਬੈਨ - ਉਮੰਗ[੫] ॥੬੧॥੨੨੬॥

ਦੋਹਾ ॥ ਚਤੁਰ ਪੁਤ੍ਰਨ ਨ੍ਰਿਪਤਿ ਨਿਰਖ, ਅਤਿ ਆਨੰਦ ਉਛਾਹ ।
ਕਰਤ ਚਾਉ ਮਨ ਕੇ ਸਕਲ, ਕਹਤ ਨ ਬਨਤ ਉਮਾਹ ॥੬੨॥੨੨੭॥

ਦੋਹਾ ॥ ਗੁਰੂ ਬਸਿਸ੍ਟ ਸੰਸਕਾਰ ਹਿਤੁ, ਨਾਮਕਰਨ - ਕੇ ਦਾਯ[੬] ॥
ਨ੍ਰਿਪ ਗ੍ਰਿਹ ਆਏ ਹਰਖ ਹੋਯ, ਬਾਲਕ ਦਰਸੇ ਆਯ ॥੬੩॥੨੨੮॥

ਦੋਹਾ ॥ ਧਨਯ ਭਾਗ ਨ੍ਰਿਪ ਰਾਨੀਯਹਿ, ਜਾ ਗ੍ਰਿਹ ਕਮਲਾਕੰਤ[੭] ॥
ਪ੍ਰਗਟੇ ਕਲ - ਸੰਯੁਗਤ[੮] ਹਰਿ, ਸੰਤ - ਸਹਾਰ - ਅਨੰਤ[੯] ॥੬੪॥੨੨੯॥

ਦੋਹਾ ॥ ਕਰਿ ਪ੍ਰਨਾਮ ਬਸਿਸ੍ਟ ਹਰਿ, ਗਵਨਾ - ਗ੍ਰਿਹ[੧੦] ਕਰ ਦਰਸ ॥
ਮਗਨ - ਭਜੋ-ਪਿਖ ਚਰਿਤ੍ਰ-ਕਹਿ[੧੧], ਹਿਰਦੈ ਸਮਾਤ ਨ ਹਰਖ[੧੨] ॥੬੫॥੨੩੦॥

ਦੋਹਾ ॥ 'ਰਾਮ' ਨਾਮ ਧਰਿ ਜੇਸ੍ਟ - ਸੁਤ[੧੩], 'ਭਰਤ' ਕੈਕੇਈ - ਸੂਨ[੧੪] ॥
ਲਖ੍ਮਨੁ''ਸਤ੍ਰਹਨ' ਸਉ ਮਿਤ੍ਰਾ-ਤਨੈ[੧੫], ਧਰਤ ਭਏ ਤਾ-ਜੂਨ[੧੬] ॥੬੬॥੨੩੧॥

ਦੋਹਾ ॥ ਹੋਤ ਬਧਾਈ ਖੋਰ ਖੋਰ[੧੭], ਧਾਮ ਧਾਮ ਸਭਿ ਠਉਰ ॥
ਮੰਗਲ-ਗੀਤ ਉਤਸਵ ਜਨਮ, -ਦਸਰਥ ਸੁਤਨ ਸਿਰ-ਮਉਰ[੧੮] ॥੬੭॥੨੩੨॥

ਦੋਹਾ ॥ ਬੰਦਨਵਾਰ[੧੯], ਕੰਚਨ - ਕਲਸ[੨੦], ਧ੍ਵਜਾ[੨੧], ਪਤਾਕਾ[੨੨], ਦੀਪ[੨੩] ।
ਪਉਰ - ਪਉਰ ਗ੍ਰਿਹ ਗ੍ਰਿਹ ਬਿਖੈ, - ਬਾਂਧਤ ਨਗਰ ਮਹੀਪ[੨੪] ॥੬੮॥੨੩੩॥

ਦੋਹਾ ॥ ਨਰ ਨਾਜਕ ਨਟੂਆ ਕਥਿਕ, ਭਾਂਡ, ਕਲਾਵਤ, ਡੂਮ[੨੫] ॥
ਖੋਰ ਖੋਰ ਗ੍ਰਿਹ ਗ੍ਰਿਹ ਨਚਤਿ, ਨ੍ਰਿਪ ਗ੍ਰਿਹ ਬਹੁਤ ਹਜੂਮ[੨੬] ॥੬੯॥੨੩੪॥

---

੧. ਦਸਰਥ । ੨. ਦਿਲ ਵਿੱਚ । ੩. ਪ੍ਰਗਟ । ੪. ਸਭ ਪਾਸਿਓਂ । ੫. ਖੁਸ਼ੀ ਨਾਲ ਬਚਨ ਨਹੀਂ ਨਿਕਲਦੇ । ੬. ਨਾਮ ਕਢ ਲਈ । ੭. ਲਛਮੀ ਦਾ ਮਾਲਿਕ । ੮. ਸ਼ਕਤੀ ਸਮੇਤ । ੯. ਬੇਅੰਤ ਸੰਤਾਂ ਦਾ ਆਸਰਾ । ੧੦. ਘਰ ਨੂੰ ਚਲਾ ਗਿਆ । ੧੧. ਮਗਨ ਹੋ ਗਿਆ । । ੧੨. ਖੁਸ਼ੀ ਨਾਲ । ੧੩. ਵਡੇ ਪੁਤ੍ਰ ਦਾ । ੧੪. ਕੈਕਈ ਦੇ ਪੁਤ੍ਰ ਦਾ । ੧੫. ਸੁਮਿਤ੍ਰਾ ਦਾ ਪੁਤ੍ਰਾਂ ਦੇ । ੧੬. ਉਸ ਵੇਲੇ । ੧੭. ਪੁਨਹ ਪੁਨਹ, । ੧੮. ਮਹਾਨਾਂ ਦੇ । ੧੯. ਹਰੇ ਪਤ੍ਰਾਂ ਦੀਆਂ ਮਾਲਾਂ ਆਦਿ ਦੇ ਜਨਮ ਸਮਯ ਦਰਵਾਜ਼ਿਆ ਤੇ ਬੰਨੀਆਂ ਜਾਂਦੀਆਂ ਹਨ । ੨੦. ਸੁੱਨੇ ਦੇ ਘੜੇ । ੨੧. ਝੰਡੇ । ੨੨. ਝੰਡੀਆਂ । ੨੩. ਦੀਵੇ । ੨੪. ਰਾਜੇ ਦੇ ਨਗਰ ਵਿਚ ਘਰਘਰ ਤੇ ਦਰ ਦਰ ਵਿੱਚ ਬੰਨੀਆਂ ਜਾ ਰਹੀਆਂ ਹਨ । ੨੫. ਪੁਰਸ਼ । ੨੬. ਭੀੜ, ਇਕੱਠ ।

ਦੋਹਾ ॥ ਮੰਗਲਚਾਰ - ਉਤਸਵ ਜਨਮ, ਕਹ ਲਗ ਕਰੈ ਬਖਾਨ ॥
ਸ਼ੇਸ ਹੁੜੇ ਨਹਿ ਬਨ ਪੜ, - ਗਨਤੀ ਕਰੈ ਮਹਾਨ[੧] ॥੭੦॥੨੩੫॥

ਦੋਹਾ ॥ ਸੂਰਨ, ਰਤਨ ਸਰਿਤਾ[੨] ਬਹੀ, ਮੰਗਤ - ਪਾਰ - ਪਰਾਨ[੩] ॥
ਰੰਕ ਰਾਵ - ਤਦ ਹੋਤ ਭੇ, ਦਾਨ ਜਹਾਜ ਚੜ੍ਹ ਤ੍ਰਾਨ[੪] ॥੭੧॥੨੩੬॥

ਦੋਹਾ ॥ ਦ੍ਵੀਪ ਦ੍ਵੀਪ ਦੇਸਨ ਨਰੇਸ, ਲੈ ਲੈ ਭੇਟਾ ਅਵਧ[੫] ॥
ਸੁਰ ਸਭਿ ਨਰ ਤਨੁ ਧਾਰ ਕਰਿ, ਨ੍ਰਿਪ ਗ੍ਰਿਹ ਆਯਸਿ ਪਵਧ[੬] ॥੭੨॥੨੩੭॥

ਦੋਹਾ ॥ ਆਦਰ ਕਰ ਸਨੁਮਾਨ ਸਭਿ, ਖਾਨ ਖਾਨ ਸੁਖ - ਚੈਨ[੭] ॥
ਜਹੰ ਜਹੰ ਕੇ ਤਹੰ - ਬਿਦਾ ਕਰਿ, ਸੁਖ ਪਾਯੋ ਨ੍ਰਿਪ ਐਨ[੮] ॥੭੩॥੨੩੮॥

ਦੋਹਾ ॥ ਨਿਤ ਨਿਤ ਚਾਰ - ਕੁਮਾਰ - ਨ੍ਰਿਪ[੯], ਬ੍ਰਿਧ ਹੋਤਿ ਪੁਨ ਤੂਲ[੧੦] ॥
ਤੇਜ[੧੧], ਸੀਲ[੧੨], ਧਰਮ[੧੩], ਛਤ੍ਰਬ੍ਰਿਤ[੧੪], ਖਿਮਾ, ਦਾਨ-ਪ੍ਰਫੁਲ ॥੭੪॥੨੩੯॥

ਦੋਹਾ ॥ ਖੇਡਤ 'ਰਾਮ ਸੰਗ - ਲਖ੍ਮਨ', 'ਭਰਤ - ਸਤ੍ਰਘਨ' - ਸੰਗ ॥
ਖੇਡਾਵੈ ਬਹੁ ਭਾਂਤਿ ਕੈ, ਕੁਅਰਨ - ਰੰਗ - ਪਰੰਗ[੧੫] ॥੭੫॥੨੪੦॥

ਦੋਹਾ ॥ ਪਢਿਬੋ ਬੇਦ, ਦਸ - ਅਸ੍ਟ[੧੬] ਖਸ੍ਟ[੧੭] ਆਯੁਰ ਅਉ ਧਨੁ - ਦੇਵ[੧੮] ॥
ਨਿਤ ਨਿਤ[A] ਸੰਥਾ ਸਦ ਗ੍ਰੰਥ, ਘੋਸਨ ਬਿਧੀ ਨਿਸ਼ੇਧ[੧੯] ॥੭੬॥੨੪੧॥

ਦੋਹਾ ॥ ਸਰਜੂ ਤਟ ਬਿਹਰਤ ਤਰਤ[੨੦], ਖਿਡਤ ਅਖੇਟ[੨੧] ਕੁਮਾਰ[੨੨]
ਮਾਰਤਿ ਮ੍ਰਿਗ[੨੩][C] ਮਿਰਗੀਂਦ੍ਰਪਹਿਂ[੨੪] ਗਜ[੨੫], ਅਰੁਨਾ[੨੬] ਝੇਖਾਰ[੨੭][D] ॥੭੭॥੨੪੨॥

ਦੋਹਾ ॥ ਸੀਖਤ ਅਸੁ ਗਜ ਸਯੰਦ ਗਤਿ[੨੮], ਮਤਿ ਦਾਜਨਿ ਜੁਝਾਰ[੨੯] ॥
ਸਭਾ ਮਾਹਿ ਨ੍ਰਿਪ - ਉਛੰਗ - ਮਹਿ[੩੦], ਸੋਭਿਤ ਚਤੁਰ ਕੁਮਾਰ ॥੭੮॥੨੪੩॥

ਦੋਹਾ ॥ ਦੈਵਯੋਗਜ ਕਰ ਗਾਧਿ - ਸੁਤ[੩੧], ਆਏ ਨ੍ਰਿਪ ਗ੍ਰਿਹ ਪਧਰ[੩੨] ॥
ਆਦਰ ਚਰਨੋਦਿਕ - ਪੀਏ[੩੩] ਬੈਠਾਰੇ ਪਾਦ ਅਧਰ[੩੪] ॥੭੯॥੨੪੪॥

---

੧. ਸ਼ੇਸ ਨਾਗ ਵੀ ਰੁਕ ਜਾਂਦਾ ਹੈ ਬਣ ਪੈਂਦੇ ਤਾਂ ਬਹੁਤ ਚਿੰਤਾ ਕਰਦਾ ਹੈ। ੨. ਨਦੀ। ੩. ਮੰਗਤੇ ਲੋਕ ਪਾਰ ਹੋ ਗਏ। ੪. ਦਾਨ ਰੂਪ ਰਖਯਕ ਜਹਾਜ ਤੇ ਚੜ੍ਹ ਕੇ। ੫. ਆਯਧਯਾ ਵਿੱਚ ਆਏ। ੬ ਪ੍ਰਵੇਸ ਕਰ ਗਏ। ੭ ਸੁਖ ਆਨੰਦ ਨਾਲ। ੮. ਘਰ ਵਿੱਚ। ੯. ਦਸਰਥ ਦੇ ਚਾਰੇ ਪੁਤ੍ਰ। ੧੦. ਮੋਟੇ ਹੁੰਦੇ ਜਾਂਦੇ ਹਨ। ੧੧. ਪ੍ਰਭਾਵ। ੧੨ ਸ਼ਾਂਤੀ। ੧੩. ਨਿਸਚਯ। ੧੪. ਰਾਜਸ ਧਰਮ। ੧੫. ਰੰਗ ਬਰੰਗਾਂ ਵਿੱਚ ਰਾਜ ਪੁਤ੍ਰਾਂ ਨੂੰ ਬਹੁਤ ਤਰਾਂ ਨਾਲ ਖਿਡੌਂਦੇ ਹਨ। ੧੬. ਅਠਾਰਾਂ ਪੁਰਾਣ। ੧੭. ਛੇ ਸ਼ਾਸਤ੍ਰ। ੧੮. ਡਾਕਟਰੀ ਵਿਦਯਾ। ੧੯ ਹਰ ਸਮਯ ਸ੍ਰੇਸ਼ਟ ਗ੍ਰੰਥਾਂ ਦੀ ਸੰਥਾ ਦਿਤੀ ਜਾਂਦੀ ਹੈ ਕਦੀ ਬਿਧੀ ਨਾਲ ਘੋਖਦੇ ਹਨ। ੨੦. ਸਰਯੂ ਦੇ ਕੰਡੇ ਫਿਰਦੇ ਅਤੇ ਤਰਦੇ ਹਨ। ੨੧. ਸ਼ਿਕਾਰ। ੨੨. ਰਾਜ ਪੁਤ੍ਰ। ੨੩. ਹਰਨ। ੨੪. ਸ਼ੇਰ ਨੂੰ। ੨੫. ਹਾਥੀ। ੨੬. ਝੋਟਾ। ੨੭. ਸਾਰਾਂ ਸਿੰਙਾਂ। ੨੮. ਘੋੜੇ, ਹਾਥੀ ਅਤੇ ਰਥ ਤੇ ਸੁਆਰ ਹੋ ਕੇ ਚਲੌਣਾ ਸਿਖਦੇ ਹਨ। ੨੯. ਪਹਿਲਵਾਨਾ ਦੇ ਦਾਂਵਾਂ ਦਾ ਪ੍ਰਕਾਰ ਵੀ (ਸਿਖਦੇ ਹਨ)। ੩੦. ਦਸਰਥ ਦੀ ਗੋਦ ਵਿੱਚ। ੩੧. ਅਚਾਨਕ ਹੀ ਵਿਸ੍ਵਾਮਿਤ੍ਰ। ੩੨. ਚੱਲ ਕੇ। ੩੩. ਆਦਰ ਨਾਲ ਚਰਨਾਮ੍ਰਿਤ ਪੀਤਾ। ੩੪. ਆਕਾਸ਼।

A ਸੰਥਾ। B ਬਿਧ ਨਿਸੇਦ। C ਖਰਗੀਂਦ੍ਰ। D ਸੰਖਾਰ। E ਭਏਓ ਚਿਤੈ।

ਦੋਹਾ 'ਰਾਜੋ ਬਾਚ' ॥ ਕ੍ਰਿਪਾ ਕੀਨ੍ਹ ਯਾ ਦੀਨ ਪਰ, ਕਾਰਜ ਭਯੋ ਚਿਤ ਚੇਤ ! ॥
ਆਗਯਾ ਕਿੰਕਰਿ ਕੀਜੀਏ ਕਹਉ ਜਾਵਰੀ[1] ਦੇਤ ॥੮੦॥੨੪੫॥
ਦੋਹਾ 'ਬਿਸਵਾਮਿਤ੍ਰ ਬਾਚ' ॥ ਜਗ ਪੂਰਣ ਹਿਤ[2] ਭੂਪ ਸੁਨਿ, 'ਰਾਮਹਿ ਦੀਜੈ ਬੇਗੁ[3]' ॥
[4]'ਸੁਬਾਹੁ' 'ਮਰੀਚ' ਮੰਗ ਸਤ੍ਰਤਾ, ਪਰਜ ਮੋਰਿ ਬਹੁ ਸੇਬ[5] ॥੮੧॥੨੪੬॥
ਦੋਹਾ ॥ ਗੁਰੂ ਬਸਿਸ੍ਟ ਸਮਝਾਇ ਕੈ, ਦੀਨ ਰਾਮ[5] ਰਿਸਿ ਸੰਗ ॥
ਲਖੂਮਣ ਹੂੰ ਪ੍ਰਭੁ ਸੰਗ ਚਲੇ, ਕਟਿ ਕਸ ਸਰਾਸ-ਨਿਖੰਗ[5] ॥੮੨॥੨੪੭॥
ਦੋਹਾ ॥ ਤਮਸਾ[6] ਪਾਰ ਜਦ ਰਿਸਿ[7] ਭਏ, ਤਹਾਂ ਕੀਨਿ ਬਿਸ੍ਰਾਮ[8] ॥
ਬਲਾ-ਅਤਿਬਲਾ[9] ਪ੍ਰਸੰਨ ਹੋਇ, ਸਿਖਲਾਯੇ ਸ੍ਰੀ ਰਾਮ ॥੮੩॥੨੪੮॥
ਦੋਹਾ 'ਬ੍ਰਾਹਮਨਊਬਾਚ' ॥ ਦ੍ਵੈ ਮਾਰਗ ਸਿੱਧਾਸ੍ਰਮ ਕੋ[10],ਯਕ-ਨੀਯਰ ਇਕ-ਦੂਰ ॥
ਮਾਰਤ-ਬਾਟਿ[11] ਨਿਸਾਚਰੀ। 'ਤਾੜਿਕਾ'-ਰਾਖੁਸੀ-ਕ੍ਰੂਰ[12] ॥੮੪॥੨੪੯॥
ਦੋਹਾ'ਰਾਮਬਾਚ'॥ ਕਹਯੋ ਚਲੋ ਮਾਰਗ-ਸੋਈ[13],ਹਨਹੁ[14]ਨਿਸਾਚਰੀ ਆਜ ॥[A]
ਸੀਘ੍ਰ ਹੀ ਦਿਖਰਾਈਏ, ਹਤਉ-ਤਾਸੁ[15] ਰਿਖਿਰਾਜ ॥੮੫॥੨੫੦॥
ਦੋਹਾ ॥ ਪੈਠਿ ਬਿਪਨ ਗਹਬਰ ਬਡੋ, ਭਾਨੁ ਨ ਹੇਰੈ ਜਾਹਿ[16] ॥
ਅਰਧ ਪਥ ਆਏ ਜਬਹਿ, ਦੇਖਤਿ ਰਾਕਸੀ ਰਾਹਿ[17] ॥੮੬॥੨੫੧॥
ਦੋਹਾ ॥ ਅਤਿ-ਬਿਸਾਲ[18] ਤਨੁ ਪਾਪਿਨੀ, ਨਭ-ਚਉਪਿਤ[19]ਬਡ ਘੋਰ ॥
ਗਰਜਤ ਤਰਜਤ ਛਪਟਤ ਦਪਟ[20] ਕੀਨੁ ਹੁੰਕਾਰ ਰਿਸੁ ਦੋਰ[21] ॥੮੭॥੨੫੨॥
ਦੋਹਾ ॥ ਅਟਕੀ-ਬਾਟ ਨਿਸਾਚਰੀ[22] ਰਘੁਬਰ ਮਾਰਯੋ ਬਾਨ ॥
[B]ਭਾਲ ਫੋੜ,[23] ਨਾਸਿਕ[24] ਕਟੇ, ਬਹੁਰ ਕਟੇ ਤਿਸ ਕਾਨ ॥੮੮॥੨੫੩॥
ਦੋਹਾ ॥ ਤਾ-ਵਪੁ[25] ਛੋਡਿ ਨਿਸਾਚਰੀ, ਬਿਬਤਨ-ਧਰਜੋ-ਨਿਸੰਗੁ[26] ॥
ਬਦਨ ਬਾਇ[27] ਧਾਈ ਤਬੈ, ਖਹੁਰ ਕਰਯੋ ਤਿਸੁ ਭੰਗੁ[28] ॥੮੯॥੨੫੪॥

---

੧. ਆਪ ਦੀ। ੨. ਯਗਜ ਪੂਰਾ ਕਰਨ ਲਈ ! ੩. ਜਲਦੀ। ੪. ਮਰੀਚਿ ਨਾਲ ਮੇਰੀ ਦੁਸਮਣੀ ਪਈ ਹੈ (ਕਿਉਂਕਿ) ਸਿਵ ਉਪਾਸਿਕ ਹਨ। ੫. ਲੱਕ ਨਾਲ ਬਾਣਾਂ ਦੇ ਭੱਥਾ ਕੱਸ ਕੇ। ੬. ਇਕ ਨਦੀ ਦਾ ਨਾਮ ਹੈ। ੭. ਵਿਸ੍ਵਾਮਿਤ੍ਰ। ੮. ਆਰਾਮ। ੯. 'ਬਲਾਂ' ਅਤੇ 'ਅਤਿਬਲਾ' ਦੋ ਵਿਦਯਾ ਦੇ ਨਾਮ ਹਨ ਇਨਾਂ ਵਿਦਯਾਂ ਦੀ ਤਫਸੀਲ ਨਹੀਂ ਮਿਲ ਸਕੀ। ੧੦. ਜਿਥੇ ਯਗਜ ਸਿੱਧ ਕੀਤੇ ਜਾਂਦੇ ਸਨ ਉਸ ਸਥਾਨ ਦੇ ਦੋ ਰਸਤੇ ਹਨ। ੧੧ ਰਾਹ ਵਿੱਚ। ੧੨. ਭਯਾਨਕ। ੧੩. ਜਿਸ ਵਿੱਚ ਰਾਖਸ਼ ਮਿਲਦੀ ਹੈ ਓਸੇ ਰਸਤੇ। ੧੪ ਮਾਰਾਂਗਾ। ੧੫. ਤਿਸ ਨੂੰ। ੧੬. ਗਹਿਰੇ ਜੰਗਲ ਵਿੱਚ ਪ੍ਰਵੇਸ਼ ਕਰ ਗਏ। ੧੭. ਜੰਗਲ ਦੇ ਵਿਚਕਾਰ ਆ ਗਏ ਤਾਂ ਰਾਖਸੀ ਵੀ ਆ ਗਈ। ੧੮ ਬਹੁਤ ਵਡਾ। ੧੯. ਆਸਮਾਨ ਨੂੰ ਭੀ ਪਕੜਨ ਦਾ ਉਤਸਾਹ ਕਰਦੀ ਹੈ। ੨੦ ਗੱਜਦੀ ਡਰੌਂਦੀ। ੨੧. ਗੁੱਸੇ ਨਾਲ ਸਾਥੀ ਦਰਾਂ ਨੂੰ ਆਪਣੀ ਝੋਲੀ ਵਿੱਚ ਸਦਿਆ। ੨੨ ਰਾਹ ਰੋਕ ਲਿਆ। ੨੩ ਮੱਥਾ। ੨੪. ਨਾਸਿਕਾ। ੨੫. ਉਸ ਸਰੀਰ ਨੂੰ। ੨੬. ਦੂਜਾ ਸਰੀਰ ਧਾਰ ਲਿਆ। ੨੭ ਮੂੰਹ ਟੱਡ ਕੇ। ੨੮. ਨਾਸ। A ਪੁਰਾਣਿਕ ਕਥਾਂਵਾਂ ਦੇ ਸੁਧ ਭਾਵ ਸਮਝਣੇ ਤਾਂ ਅਤਯੰਤ ਹੀ ਮੁਸਕਿਲ ਹਨ ਪ੍ਰੰਤੂ ਤਾਂ ਭੀ ਕੁਝ ਨ ਕੁਝ ਖੋਜ ਕੀਤਿਆਂ ਮਿਲ ਹੀ ਜਾਂਦਾ ਨੂੰ। ਇਕ ਭਾਵ ਨੂੰ ਕਈ ਤਰੀਕੀਆਂ ਨਾਲ ਸਿੱਧ ਕਰਨਾ' ਇਹ ਭੀ ਪੁਰਾਣਿਕ ਖਿਆਲ ਹੈ। ਅਨੇਕਾਂ ਹੀ ਪੁਰਾਣਾਂ ਵਿੱਚ ਸ੍ਰੀ ਰਾਮ ਚੰਦ੍ਰ ਅਤੇ ਭਗਵਾਨ ਕ੍ਰਿਸ਼ਨ ਜੀ ਦੀਆਂ ਕਥਾਵਾਂ ਔਂਦੀਆਂ ਹਨ-ਪ੍ਰੰਤੂ ਉਨਾਂ ਕਥਾਵਾਂ ਵਿਚ ਦ੍ਰਿਸਟੀ ਕੋਣ ਤੋਂ ਕਾਫ਼ੀ ਫਰਕ ਵਿਖਾਇਆ ਹੈ। B ਪਾ: ਭੂਲ।

ਦੋਹਾ ॥ ਪੁਨ ਵਪੁ ਦਯੋ ਤਜਾਜ ਕੈ[1] ਧਾਈ ਵਪੁ ਧਰ ਅਉਰ ॥
ਕਾਲਾਸਤ੍ਰ ਕਰ ਸ੍ਰੀ ਹਰੀ[2], ਰਾਖਜੋ ਤਾਕਉ ਠਉਰ[3] ॥੨੫੫॥

ਦੋਹਾ ॥ ਦੇਵ ਪੁਹਪ[4] ਵਰਸਿਤ ਭਏ, ਰਿਸਿ ਪ੍ਰਸੰਨ ਭਏ ਰਾਮ[5] ॥
ਕਰਤ ਬਡਾਈ ਪਥ[6] ਚਲੇ, ਸਿਧਾਸ੍ਰਮ-ਸੁਖਧਾਮ[7] ॥੯੧॥੨੫੬॥

ਦੋਹਾ ॥ ਪਹੁਚੇ ਸਿਸਿ[8] ਰਿਸਿ-ਰਾਜ ਕੋ, ਲੈ ਗਏ ਕਰਿ ਸਨਮਾਨੁ ॥
ਰਿਸਿ ਪਤਨੀ ਅਗੁਆਜ ਕੈ, ਪਧਰਾਯੋ-ਜੁਗ-ਭਾਨੁ[9] ॥੯੨॥੨੫੭॥

ਦੋਹਾ 'ਸ੍ਰੀ ਰਾਮ ਬਾਚ' ॥ ਬਿਹਸਿ ਰਾਮ ਬੋਲੇ ਬਦਨ[10]A 'ਦੀਛਜਾ ਲੇਉਂ ਰਿਸਿਰਾਜ'[11] ॥
ਰਖਜਾ ਯਗ ਕੀ ਹਉਂ ਕਰਹੁ, ਪੂਰਨ ਹੋਇ ਸਮਾਜ[12] ॥੯੩॥੨੫੮॥

ਦੋਹਾ ॥ ਰਿਸਿ ਬੈਠੇ ਗਹਿ ਮੋਨ ਕਹ, ਦੀਛਜਾ ਰਿਸੀਅਨ ਦੀਨੁ[13] ॥
ਮੰਤ੍ਰ ਘੋਸ ਕਰ[14] ਹਵਿਸ ਹੀ [15]ਡਾਰਤਿ ਭਏ ਪ੍ਰਬੀਨ[16] ॥੯੪॥੨੫੯॥

ਦੋਹਾ ॥ ਵਾਸਨਾ ਲੈ ਨਿਸਚਰ ਧਏ, ਸੈਨਾ-ਜੁਤ ਦੁਇ ਬੀਰ ॥
'ਸੁਬਾਹੁ' 'ਮਰੀਚ' ਘਨ ਓਦ ਗਹ[17], ਪੇਖਤ ਭਏ ਰਘਵੀਰ ॥੯੫॥੨੬੦॥

ਦੋਹਾ ॥ ਧਨੁਸ ਬਾਨ ਸੰਧਾਨ 'ਪ੍ਰਭੁ' 'ਲਖਨ' ਸਰਾਸਨਿ[18] ਤਾਨ ॥
ਰਛਜਾ ਰਿਸਿ-ਜਗ ਕੀ ਕਰਤਿ, ਠਾਢੇ ਰਘੁ-ਕੁਲ-ਭਾਨੁ[19] ॥੯੬॥੨੬੧॥

ਦੋਹਾ ॥ ਮੂਤ੍ਰ, ਅਸਥ, ਲਾਲਾ[20], ਘ੍ਰਿਨ[21]ਬਿਟ[22]ਨਖ[23]ਕਚ[24]ਤੇ ਆਦਿ ॥
ਬਰਸਾਵਤਿ ਨਿਸਚਰ ਤਹਾ, ਅਪਵਿਤ੍ਰ ਵਸਤੁ ਕਰ-ਨਾਦ[25] ॥੯੭॥੨੬੨॥

ਦੋਹਾ ॥ ਦ੍ਵੈ-ਸਾਯਕ[26] ਰਘੁਬੀਰ ਤਦ, ਸਾਰੰਗ ਮਾਹਿ ਚਢਾਯ ॥
'ਪਾਵਕਾਸਤ੍ਰ' 'ਮਾਨਵਾਸਤ੍ਰ' ਪ੍ਰਭੁ, ਮਾਰੇ ਖਲਹਿ ਤਕਾਯ ॥੯੮॥੨੬੩॥

ਦੋਹਾ ਪਦ: ॥ ਪਾਵਕਾਸਤ੍ਰ ਸੁਬਾਹੁ ਹੀ[27] ਕੀਨਜੋ ਭਸਮ ਜਰਾਇ ॥
ਮਾਨਵਾਸਤ੍ਰ ਮਾਰੀਚਿ-ਕਹੁ, ਸਾਗਰ[28] ਦੀਨ ਰੁੜਾਇ ॥੯੯॥੨੬੪॥

ਦੋਹਾ ॥
...
ਪੂਰਨ ਯਗ ਰਿਸਿਰਾਜ ਕਉ, ਕਰਜੋ ਤਬਬਿ ਕੁਲ-ਭਾਨੁ ॥੧੦੦॥੨੬੫B॥

---

੧. ਤਜਾਗ ਕੇ । ੨. ਸ੍ਰੀ ਰਾਮਚੰਦ੍ਰ ਭਗਵਾਨ ਨੇ । ੩. ਮਾਰ ਹੀ ਦਿੱਤਾ। ੪. ਫੁਲ । ੫. ਵਿਸ੍ਵਾਮਿਤ੍ਰ ਜੀ ਸ੍ਰੀ ਰਾਮ ਚੰਦ੍ਰ ਜੀ ਤੇ ਖੁਸ਼ ਹੋਏ । ੬. ਰਸਤੇ ੭, ਸੁਖਾਂ ਦੇ ਘਰ। ੮. ਚੇਲੇ। ੯. ਦੋ ਸੂਰਜਾਂ ਨੂੰ ਪ੍ਰਵੇਸ਼ ਕਰਵਾਇਆ । ੧੦. ਮੂੰਹ ਤੋਂ ੧੧. ਵਿਸ੍ਵਾਮਿਤ੍ਰ ਜੀ (ਮੈਂ ਗੁਰੁਮੰਤ੍ਰ ਲਵਾਂਗਾ। ੧੨. ਇਕਠ। ੧੩. ਵਿਸ੍ਵਾਮਿਤ੍ਰ ਤਾਂ ਮੋਨ ਵ੍ਰਤ ਗ੍ਰਹਿਣ ਕਰਕੇ ਬਹਿ ਗਏ। ੧੪. ਮੰਤ੍ਰਾਂ ਦੀ ਧੁਨਿ ਕਰ ਕੇ. ੧੫. ਹਵਨ ਸਾਮਿਗ੍ਰੀ ਨੂੰ । ੧੬. ਚਤੁਰ । ੧੭. ਬਹੁਤ ਹੀ ਉੱਚੇ ਹੋ ਕੇ ਬਹੁਤ ਸ਼ਸਤ੍ਰ ਫੜ ਕੇ । ੧੮. ਕਮਾਨ । ੧੯. ਰਘੂ ਦੇ ਕੁਲ ਦੇ ਸੂਰਜ। ੨੦. ਲਾਰ। ੨੧. ਬਦਬੂ । ੨੨. ਵਿਸ਼ਟਾ ਮਲ । ੨੩. ਨਹੁੰ । ੨੪. ਕੇਸ, ਰੋਮ । ੨੫. ਗੱਜ ਕੇ । ੨੬. ਦੋ ਤੀਰ । ੨੭. ਨੂੰ। ੨੮. ਸਮੁੰਦ੍ਰ ਵਿੱਚ।

A ਪਾ: ਬਚਨ ।

B ਛੰਦਾਂਕ '੧੦੦।.੨੬੫' ਦੇ ਦੋਹੇ ਦੀ ਇਕੋ ਹੀ ਤੁਕ ਮਿਲੀ ਹੈ। ਇਹ ਕੋਈ ਦੋਹੇ ਦੀ ਚਾਲ ਨਹੀਂ । ਨਾ ਹੀ ਕੋਈ ਦੋਹਾ ਇਕ ਤੁਕ ਦਾ ਕਦੀ ਹੋਇਆ ਹੈ-ਨਾ ਹੋ ਸਕਦਾ ਹੈ। ਇਹ ਲਿਖਾਰੀ ਦੀ ਭੁਲ ਹੈ ਜੋ ਲਿਖਦਾ ਇਕ ਤੁਕ ਭੁਲ ਗਿਆ ਹੈ।

ਦੋਹਾ ॥ ਹ੍ਰਿਦਯ ਲਗਾਇ ਜੁਗਵੀਰ ਰਿਸਿ,ਆਸਿਖ-ਦੀਨ-ਵਿਸੇਸ[1]॥
ਆਦਿ ਅੰਤ ਰੱਛਾ ਕਰਤ, ਧਰ ਧਰ ਨ੍ਰਿਪ ਅਵਧੇਸ[2] ॥ ॥੨੬੬॥

ਦੋਹਾ ॥ ਕਛ੍ਹ ਦਿਨ ਰਿਸਿ ਗ੍ਰਿਹ ਰਾਖਯੋ, ਬਿਹਸਿ ਕਹਯੋ ਮ੍ਰਿਦੁ ਬੈਨ[3] ॥
'ਧਨੁਸ-ਯਗ ਜਨਕਹ ਰਚਯੋ' ਦੇਖਹੁ-ਰਾਜਿਵ-ਨੈਨ[4] ॥੧੦੨॥੨੬੭॥

ਦੋਹਾ ਕੀਨ ਪਯਾਨ[5] ਰਿਸਿ ਜਨਕ ਗ੍ਰਿਹ, ਸੰਗ ਦੋਊ-ਰਘੁਬੀਰ[6] ॥
ਪਧਰਨ ਹਿਤ ਜਗ ਜਨਕ ਕੇ[7], ਰਿਸਿ ਸੰਗ ਚਲੇ ਹਮੀਰ[8] ॥੧੦੩॥੨੬੮॥

ਦੋਹਾ ॥ ਮਗ ਮਹਿ ਰਿਸਿ – ਪਤਨੀ[9] ਤਹਾਂ, ਸਿਲਾ ਭਈ ਰਿਸਿ ਸ੍ਰਾਪ ॥
ਗੋਤਮ – ਨਾਰਿ ਅਹਿਲਯਾ, ਤਾ ਕਰ ਮੇਟਹੁ ਪਾਪ[10] ॥੧੦੪॥੨੬੯॥

ਦੋਹਾ ॥ ਰਿਸਿ ਸੰਗ ਜੁਗ – ਭ੍ਰਾਤਨ ਤਹਾਂ, ਪਧਰੇ[11] ਆਸ੍ਰਮ ਮਾਹਿ ॥
ਪਗ ਰਜ ਕਰ[12] ਪਾਵਨਿ[13] ਭਈ,ਪ੍ਰਾਪਤ ਭੀ ਨਿਜ- ਨਾਹਿ[14] ॥੧੦੫॥੨੭੦॥

ਦੋਹਾ ॥ ਪਧਰੇ ਪ੍ਰਭੁ ਜਗ ਜਨਕ ਕੇ, ਸੁਨਿ ਧਾਏ ਨ੍ਰਿਪ ਧੀਰ[15] ॥
ਸਨੋਮਾਨ ਕਰਿ ਲੈ ਗਏ, ਰਿਸਿ ਜੁਤ ਦੋਨਵ[16] ਬੀਰ ॥੧੦੬॥੨੭੧॥

ਦੋਹਾ ॥ ਕਰਿ ਪ੍ਰਨਾਮ ਰਿਸਿਰਾਜ ਹੀ, ਪਾਦ-ਅਰਘ ਸਨੁਮਾਨ[17] ॥
'ਸੀਰ ਧ੍ਵਜ ਬਾਚ' ॥ ਏ ਦੋਊ ਸਿਸੁ[18] ਕਾਂ ਕੇ ਪ੍ਰਭੂ ! ਮੋਸਨ ਕਰਹੁ ਬਖਾਨ ॥੧੦੭॥੨੭੨॥

ਦੋਹਾ 'ਬ੍ਰਾਹਮਨਊਵਾਚ' ॥ ਅਜਸੁਤ ਦਸਰਥ ਅਵਧਪਤਿ, - ਚਾਰ ਪੁਤ੍ਰ ਪ੍ਰਧਾਨ[19]॥
'ਰਾਮ' 'ਲਖਨ' ਯੁਗ ਬੰਧੁ-ਏ[20] - ਯਗ ਹਿਤੁ ਕੀਨੁ ਪਯਾਨੁ[21]॥੧੦੮॥੨੭੩॥

ਦੋਹਾ ॥ 'ਸੁਬਾਹੁ' 'ਮਰੀਚ' ਅਰੁ 'ਤਾੜਿਕਾ', ਨਿਧਨ[22] ਕੀਨੁ ਜੁਗ ਬੀਰ ॥
ਆਬਯ ਧਨੁ - ਯਗ ਦੇਖਿਬੇ[23], ਨ੍ਰਿਪ ਸੁਤ ਸਾਵਤ-ਧੀਰ[24]॥੧੦੯॥੨੭੪॥

ਦੋਹਾ ॥ ਆਗਯਾ ਦੀਯ ਨ੍ਰਿਪ ਮੰਤ੍ਰਿਯਨੁ, ਬੇਗ ਕੁਵੰਡਹਿ ਆਨੁ[25] ॥
ਮੂਜੂਸਾ ਮੇਲਨ ਸਬਲ, ਲੈ ਆਏ ਯੁਗ ਬਾਨ[26] ॥੧੧੦॥੨੭੫॥

---

੧.ਬਹੁਤ ਅਸੀਸਾਂ ਦਿੱਤੀਆਂ । ੨. ਅਯੁਧਯਾ ਦਾ ਸੁਆਮੀ। ੩. ਨਿੰਮ੍ਰਤਾ ਵਾਲੇ ਵਚਨਾ ਨਾਲ । ੪. ਕਮਲ ਵਾਂਗੂ ਨੇਤ੍ਰਾਂ ਵਾਲੇ । ੫. ਚਲਨਾ । ੬. ਰਘੂ ਦੀ ਕੁਲ ਦੇ ਜੰਧੇ । ੭. ਜਨਕ ਦੇ ਜਗਯ ਵਿੱਚ ਜਾਣ ਲਈ । ੮. ਸੂਰਵੀਰ । ੯. ਰਿਖੀ ਦੀ ਇਸਤ੍ਰੀ ਰਸਤੇ ਵਿੱਚ । ੧੦.ਉਸ ਦਾ ਪਾਪ ਮਿਟਾ ਦਿਓ । ੧੧.ਗਏ । ੧੨.ਚਰਨ-ਧੂੜਿ ਨਾਲ। ੧੩.ਪਵਿਤ੍ਰ। ੧੪.ਗੌਤਮ ਨੂੰ । ੧੫. ਗਯਾਨੀ । ੧੬. ਦੋਵੇਂ ਹੀ । ੧੭. ਸਨੁਮਾਨ ਨਾਲ ਪੂਜਨ ਕਰ ਕੇ। ੧੮. ਪੁਤ੍ਰ। ੧੯. ਅਜ ਦਾ ਪੁਤ੍ਰ ਆਯੋਧਿਆ ਦੇ ਮਾਲਿਕ ਦਸਰਥ ਦੇ ਚਾਰ ਪੁਤ੍ਰ ਹਨ । ੨੦. 'ਸ੍ਰੀ ਮਾਨ' ਅਤੇ 'ਲਛਮਨ' ਇਹ ਦੋਨੋਂ ਭ ਈ ਹਨ । ੨੧. ਯਗਯ ਵਾਸਤੇ ਮੇਰੇ ਨਾਲ ਚਲ ਆਏ ਸਨ । ੨੨. ਨਾਸ । ੨੩. ਹੁਣ ਆਏ ਹਨ ਜਗਯ ਨੂੰ ਵੇਖਣ ਲਈ । ੨੪. ਭਲੇ ਅਤੇ ਗਯਾਨੀ । ੨੫ ਛੇਤੀ ਹੀ ਧਨੁਖ ਨੂੰ ਲੈ ਆਓ । ੨੬. ਤੇਂਦੀ ਤਾਕਤ ਨਾਲ ਵਡੇਟਾ ਅਤੇ ਦੋ ਬਾਣ ਚਲੋਣੇ ।

ਦੋਹਾ ॥ ਰਿਸਿ ਆਗਯਾ ਰਘੁਬਰ[1] ਕਰੀ, 'ਦੇਖਹੁ ਧਨੁਖ' ਕੁਮਾਰ ॥
ਚਾਢ ਮਜੂਸਾ ਜਾਇ ਕੇ, ਉੱਚਾਏ ਧਨੁ - ਝਾਰ[3], ॥੧੧੧॥੨੭੬॥

ਦੋਹਾ ॥ ਬਿਹਸਿ ਪ੍ਰਤੰਚ[2] ਚਢਾਵਤੋ, ਟੂਟ ਗਯੋ ਧਨੁ ਬੂੜ[5] ॥
ਦਾਰੁਨ - ਘੋਸ[6] ਤਾ ਤੇ ਭਯੋ, ਪ੍ਰਲਯ ਪਰਾਜਯੋ ਤੂਰ[7] ॥੧੧੨॥੨੭੭॥

ਦੋਹਾ ॥ ਜੈਮਾਲਾ ਲੇ ਜਾਨਕੀ, ਸਖੀ ਸੰਗ ਆਈ ਬੀਰ[8]! ॥
ਰਾਮਚੰਦ੍ਰ ਗਰਿ ਮਲਿ ਅਸੁ[9], ਹਰਸ[10]-ਕਰਯੋ 'ਧੁਜਸੀਰ' ੩॥੨੭੮॥

ਦੋਹਾ ॥ ਬਿਸ੍ਵਾ ਮਿਤ੍ਰ ਢਿਗ ਅਵਧ ਨ੍ਰਿਪਾਂਤ, - ਪਠਯੋ ਦੂਤ ਉਤਾਲ[11] ॥
ਲਯਾਵਹੁ ਬੇਗ[12]ਅਵਧੇਸ-ਨ੍ਰਿਪ[13], ਬਿਵਾਹੈ ਸੁਤਨ[14]ਭੂਪਾਲ[15]।੧੧੪॥੨੭੯॥

ਦੋਹਾ ॥ ਚਹੁ ਮੰਤ੍ਰੀ ਰਿਸਿ 'ਸੀਰਧੁਜ'[16], ਪਠਯੋ ਦੂਤ ਕਰਿ ਅਵਧ[17] ॥
ਲਾਂਘ ਲਾਂਘ ਸੀਵਨ[18] ਗਏ, ਰਾਜਧਾਨੀ ਨ੍ਰਿਪ ਅਵਧ[19] ॥੧੧੫॥੨੮੦॥

ਦੋਹਾ ॥ ਦੀਨਿ ਪਤ੍ਰਿਕਾ ਅਵਧਪਤਿਹ[20] ਕੁਸਲ ਕਹਯੋ ਯੁਗ-ਨੰਦ[22] ॥
ਬਾਚਤਿ ਨ੍ਰਿਪਤਿ ਹਿਰਦਯ ਤੇ, ਮਿਟ ਗਯੋ ਚਿੰਤਾ ਦ੍ਵੰਦ[23] ॥੧੧੬॥੨੮੧॥

ਦੋਹਾ 'ਕਬਿ ਬਾਚ' ॥ ਗੁਰੂ ਬਸਿਸ੍ਟ ਬੁਲਵਾਇ ਕੈ,ਵੀਚਾਰ ਸਨਬਿਧ ਕੀਨ[24]॥
ਚਲਹੁ ਚੋਖ ਨ੍ਰਿਪ ਜਨਕ ਗ੍ਰਿਹ, - ਆਗਯਾ ਮੰਤ੍ਰਿਨ ਦੀਨੁ ॥੧੧੭॥੨੮੨॥

ਦੋਹਾ ॥ ਸਜ ਜਨੇਤਿ ਅਵਧੇਸ – ਨ੍ਰਿਪ, ਚਾਲੇ ਬਿਧਹਿ[25] ਮਨਾਇ ॥
ਸੋਭਾ ਜਏ ਅਵਧੇਸ ਕਹੁ, ਬਿਧ - ਪੈ[26] ਕਹੀ ਨ ਜਾਇ ॥੧੧੮॥੨੮੩॥

ਦੋਹਾ ॥ ਪਹੁਚੇ ਜਨਕ-ਪੁਰੀ ਜਬੈ, ਨ੍ਰਿਪ ਅਗੁਵਾਵਨਿ[27] ਆਇ ॥
ਆਦਰ ਕਰ ਗ੍ਰਿਹ ਲੈ ਗਯੋ, ਦੀਨ ਜਨਵਾਸਾ ਜਾਇ[28] ॥੧੧੯॥੨੮੪॥

ਦੋਹਾ ॥ ਪੁਨ ਦੋਊ - ਨ੍ਰਿਪ ਜੁਤ - ਪ੍ਰੋਹਿਤਨ, ਕੁਲਹਿ ਉਚਾਰਯੋ ਸੋਧ[29] ॥
ਬਹੁਰ ਬਿਵਾਹੀ ਜਾਨਕੀ, ਬੇਦ ਬਿਧਾਨ ਪ੍ਰਬੋਧ[30] ॥੧੨੦॥੨੮੫॥

---

੧. ਸ੍ਰੀ ਰਾਮ ਜੀ ਨੂੰ। ੨. ਚਿੱਲੇ ਚੜ੍ਹਾਉ। ੩. ਸਾਰੇ ਧਨੁਖ ਨੂੰ ਉੱਚਾ ਕਰ ਕੇ ਲੋਕਾਂ ਨੂੰ ਵਿਖਾ ਕੇ ਤੰਦੀ ਨੂੰ ਚਾੜ੍ਹ। ੪. ਧਨੁਖ। ੫. ਬੁੱਢਾ, ਪੁਰਾਣਾ। ੬. ਭਯਾਨਕ ਆਵਾਜ਼। ੭. ਤੁਰਤ ਹੀ ਪ੍ਰਲਯ ਨੂੰ ਪੈਦਾ ਕਰ ਦਿਤਾ। ੮. ਹੇ ਭਾਈ! ਸਖੀਆਂ ਨਾਲ ਆਈ। ੯. ਉਸ ਨੇ ਸ੍ਰੀ ਰਾਮ ਚੰਦ੍ਰ ਜੀ ਦੇ ਗਲ ਵਿੱਚ ਪਾ ਦਿਤੀ। ੧੦. ਖੁਸ਼ੀ। ੧੧. ਦਸ਼ਰਥ ਦੇ ਪਾਸ ਵਿਸ਼੍ਵਾਮਿਤ੍ਰ ਨੇ ਕਾਹਲੀ ਨਾਲ ਦੂਤ ਭੇਜਿਆ। ੧੨. ਜਲਦੀ। ੧੩. ਆਯੋਧਿਆ ਦਾ ਮਾਲਿਕ ਰਾਜਾ। ੧੪. ਪੁਤ੍ਰਾਂ ਨੂੰ। ੧੫. ਰਾਜਾ। ੧੬. ਜਨਕ ਅਤੇ ਰਿਖੀ (ਵਿਸ਼੍ਵਾਮਿਤ੍ਰ) ਨੇ ਚਹੁੰ ਮੰਤ੍ਰੀਆਂ ਨੂੰ। ੧੭. ਆਯੋਧਿਆ ਵਿੱਚ। ੧੮. ਹੱਦਾਂ ਨੂੰ। ੧੯. ਅਵਧ ਦੇ ਰਾਜੇ ਦੀ ਰਾਜਧਾਨੀ ਆਯੋਧਿਆ। ੨੦. ਦਸਰਥ ਨੂੰ। ੨੧. ਸੁਖ। ੨੨. ਦੋਹਾਂ ਪੁਤ੍ਰਾਂ ਦੀ। ੨੩. ਦੁਖ। ੨੪. ਰਿਸ਼ਤੇ ਦਾ ਵਿਚਾਰ ਕੀਤਾ। ੨੫. ਬ੍ਰਹਮਾ ਨੂੰ। ੨੬. ਬ੍ਰਹਮਾ ਪਾਸੋਂ ਵੀ। ੨੭. ਅੱਗੋਂ ਲੈਣ ਲਈ। ੨੮. ਜੰਞ ਘਰ ਵਿੱਚ ਜਾ ਕੇ (ਵਾਸਾ) ਦਿੱਤਾ। ੨੯. ਵਿਚਾਰ ਕੇ ਕੁਲਾਂ ਨੂੰ ਦੱਸਿਆ। ੩੦. ਵੇਦ ਵਿਧੀਆਂ ਨੂੰ ਜਾਣ ਕੇ।

ਦੋਹਾ ॥ ਤੀਨ ਸੁਤਾ ਤੀਨ ਨ੍ਰਿਪ ਸੁਤਨ[1], ਬਹੁਰ ਬਿਵਾਹੇ ਭੂਪ ॥
ਦਾਨ ਦੀਨ੍ਹ ਏਤੋ ਨ੍ਰਿਪਤਿ, ਗਨ ਨ ਸਕਤਿ ਬਿਧਰੂਪਿ[2] ॥੧੨੧॥੨੮੬॥
ਦੋਹਾ ॥ ਬਿਦਾ ਜਨੇਤ ਭੂਪਤਿ ਕਰੀ, ਬਿਨਯ ਕੀਨ੍ਹ ਬਹੁ ਭਾਂਤਿ ।
ਚਾਰ ਕਿੰਕਰੀ[4] ਦੀਨ ਪ੍ਰਭੂ, 'ਪਉਰ - ਸਵ ਰਨ-ਜਾਤਿ'[4] ॥੧੨੨॥੨੮੭॥
ਦੋਹਾ ॥ ਬਿਦਾ ਭਏ ਅਵਧੇਸ ਨ੍ਰਿਪ, ਪੁਤ੍ਰ ਬਧੂ ਸੁਖ ਮਾਨਿ[5]॥
ਖਸ੍ਰ - ਕੋਸ[6] ਆਏ ਜਬਹਿ, ਪ੍ਰਲਜ ਜਨਾਯੋ ਆਨਿ[7] ॥੧੨੩॥੨੮੮॥
ਦੋਹਾ ॥ ਡਰਪੇ ਜਨ ਸਗਰੇ ਨਿਰਖ, ਕ੍ਹਾ ਕਰੈਗੋ ਦਈਵ੍ਹ[8] ॥
ਏਤੇ ਮੋ ਦਿਜਰਾਮ[9] ਜੂ, ਦਰਸੇ ਆਯਗੁ ਸਈਵ[10] ॥੧੨੪॥੨੮੯॥
ਦੋਹਾ 'ਪਰਸੁਰਾਮ ਬਾਚ' ॥ ਕੋ[11] ਰੇ ? ਕਸ[12] ਤੈਂ ? ਅਧਮ[13] ਰੇ ? ਛਤ੍ਰਿਨ ਮਹਿ ਅਤਿ ਨੀਚ ॥
ਜੀਰਨ ਧਨੁਸ ਨਿਪਾਤ ਕਰ-ਜਾਤੁ ਕਹਾ ? ਤੁਅ ਮੀਚ[14] ॥੧੨੫॥੨੯੦॥
ਦੋਹਾ ॥ ਤਵ ਤੁਝਿ ਰਾਮ[15] ਸਹੀ ਲਖੋਂ, ਧਨੁਸ ਚਢਾਵੈਂ ਮੋਰੁ ॥
ਬਿਹਸਿ ਰਾਮ ਦਿਜਰਾਮ ਕਰ, ਸਾਰੰਗ ਲੀਨਜੋ ਛੋਰ[16] ॥੧੨੬॥੨੯੧॥
ਦੋਹਾ 'ਸ੍ਰੀ ਰਾਮ ਬਾਚ' ॥ ਮਾਝ ਪ੍ਰਤੰਚ ਚਢਾਯ ਕੈ, ਬਾਨ ਸੰਧਾਨ ਦਿਜ ਵੋਰਿ[17] ॥
ਬਾਨ ਨਿਰਾਰਥ ਮੋਰ ਨਹਿ, ਕਾਟਉ-ਚਾਚਲ-ਤੋਰਿ[18] ॥੧੨੭॥੨੯੨॥
ਦੋਹਾ 'ਕਬਿਬਾਚ' ਏਕ ਕਲਾ ਦਿਜ ਰਾਖ ਕੈ, ਕਾਟਯੋ ਗਰਬੁ ਸੁ ਬਾਨ[19]॥
ਹੇਮਾਲਜ-ਦਿਜਵਰ ਗਏ, ਰਘੁਬਰ ਅਵਧ-ਪਯਾਨ[20] ॥੧੨੮॥੨੯੩॥
ਦੋਹਾ ॥ ਪਹੁੰਚਿ ਅਵਧ ਸੁਤ ਜੁਤ ਬਧੂ, ਕਉਸ਼ਲਜਾ ਸੁਖ ਪਾਇ[21] ॥
ਪਰਸ ਪਰਸ ਬਧੂਅਨ-ਚਹੂ ਪੁਤ੍ਰਨ ਗਈ ਲਵਾਇ[22] ॥੧੨੯॥੨੯੪॥
ਦੋਹਾ ॥ ਬਹੁਤ-ਕਾਲ ਯਾ ਭਾਂਤਿ ਨ੍ਰਿਪ, ਸੁਖ ਸੇ ਦਿਵਸ ਬਿਤਾਇ ॥
ਰਾਜ ਦੈਨੁ ਰਘੁਬਰ ਚਹਜੋ, ਗੁਰੁ-ਸੋ ਮੰਤ੍ਰ-ਸੁਹਾਇ[23] ॥੧੩੦॥੨੯੫॥
ਦੋਹਾ ॥ ਜੋ ਯਹਿ ਕਾਂਡ ਸੁ ਬਾਲ ਕਉ, ਪਢੈ ਸੁਨੈ ਚਿਤ ਲਾਇ ॥
ਦੁਖ ਦਰਿਦ੍ਰ ਤਨੁ ਨਸ੍ਰ ਹੋਇ, ਸੁਖ ਉਪਰਾਜੇ ਕਾਇ[24] ॥੧੩੧॥੨੯੬॥
*ਇਤੀ ਸ੍ਰੀ ਰਾਮ ਚਰਿਤ੍ਰੇ ਰਾਮ ਮਹਾਤਮੇ ਪ੍ਰਿਥਮ ਕਾਂਡ ਸਮਾਪਤਿ ਸੁਭ ਮਸਤੁ ॥੧॥

---

੧. ਤਿੰਨੇ ਲੜਕੀਆਂ ਰਾਜੇ (ਦਸਰਥ) ਦੇ ਤਿੰਨੇ ਪੁਤ੍ਰਾਂ ਨਾਲ । ੨. ਫਿਰ ਬ੍ਰਹਮਾਂ ਵੀ ਗਿਨ ਨਹੀਂ ਸਕਦਾ । ੩-੪. ਚਾਰ ਦਾਸੀਆਂ ਦਰਵਾਜ਼ਾ ਝਾੜਨ ਲਈ ਜਾਂਦੀਆਂ ਹਨ । ੫. ਪੁਤ੍ਰਾਂ ਅਤੇ ਨੂੰਹਾਂ ਦਾ ਸੁਖ ਮੰਨ ਕੇ । ੬. ਛੇ ਕੋਹ । ੭. ਆਣ ਕੇ ਮੌਤ ਦਾ ਡਰ ਸਾਮਣੇ ਕਰ ਦਿੱਤਾ । ੮. ਪਰਮੇਸ਼ੁਰ । ੯. ਪਰਸੁਰਾਮ ।
੧੦. ਸ਼ਿਵ ਦਾ ਉਪਾਸ਼ਿਕ । ੧੧. ਕੌਣ। ੧੨. ਕਿਹੋ ਜਿਹਾ। ੧੩. ਨੀਚ। ੧੪. ਪੁਰਾਣੇ ਧਨੁਖ ਨੂੰ ਤੋੜ ਕੇ ਕਿਥੇ ਜਾਂਦਾ ਹੈ ?
੧੫. ਰਾਮ ਅਵਤਾਰ । ੧੬. ਸ੍ਰੀ ਰਾਮ ਨੇ ਹੱਸ ਕੇ ਪਰਸੁਰਾਮ ਦੇ ਹੱਥੋਂ ਧਨੁਖ ਖੋਹ ਲਿਆ । ੧੭. ਧਨੁਖ ਦਾ ਚਿੱਲਾ ਚੜਾ ਕੇ ਪਰਸੁਰਾਮ ਵੱਲ ਤੀਰ ਸਿੰਨਿਆ । ੧੮. ਤੇਰੀ ਚੰਚਲਤਾ ਨੂੰ ਨਾਸ਼ ਕਰਦਾ ਹਾਂ ! ੧੯. ਹੰਕਾਰ ਉੱਤਮ ਤੀਰ ਨੇ ਕੱਟ ਦਿੱਤਾ।
੨੦. ਆਯੁਧਿਆ ਚਲੇ ਗਏ । ੨੧. ਆਯੁਧਿਆ ਵਿੱਚ ਪੁਤ੍ਰ ਨੂੰਹਾਂ ਸਮੇਤ ਪਹੁੰਚੇ । ੨੨. ਰਹੁਆ ਪੁਤ੍ਰਾਂ ਅਤੇ ਨੂੰਹਾਂ ਨੂੰ ਮਿਲ ਮਿਲ ਕੇ ਨਾਲ ਲੈ ਕੇ ਗਈ । ੨੩. ਗੁਰੂ (ਵਸਿਸ਼ਟ) ਨਾਲ ਸਲਾਹ ਸੋਚੀ । ੨੪. ਸਰੀਰ ਵਿੱਚ।

*ਬੁੰਗਾ ਸ੍ਰੀ ਮਾਤਾ ਭਾਗੋ ਵਾਲੀ ਬੀੜ ਵਿੱਚ ਏਥੇ ਚਰਖੜੀ ਨੋਟ ਦਿਓ ੧੨॥ ਦੋਹਾ ਦਾ ਅੰਕ ਨਹੀਂ ਲਿਖਿਆ ਹੋਇਆ ਹੈ ।

ੴ ਸ੍ਰੀ ਵਾਹਿਗੁਰੂ ਜੀ ਕੀ ਫਤੇਹ ॥ ਸ੍ਰੀ ਕਰਾਚੋਲੀ[੧] ਜੀ ਸਹਾਇ ॥

ਅਥ ਅਯੋਧਯਾ ਕਾਂਡ ਲਿਖਯਤੇ ॥

ਚਰਪਈ[੨] 'ਕਬਿਬਾਚ'॥ ਗੁਰੁ ਬਸਿਸ੍ਰ ਸੋ ਆਗਯਾ-ਪਾਈ[੩]॥ ਸੁਮੰਤ੍ਰਹਿ[੪] ਨ੍ਰਿਪਵਰ[੫] ਲੀਨ ਬੁਲਾਈ॥
ਦੇਨੁ ਚਹਿਤ ਯੁਵਰਾਜ ਰਘੁਰਾਈ[੬] ॥ ਕਰਹੁ ਬੇਗ[੭] ਰਚਨਾ ਤਿਸੁ ਭਾਈ ॥੧॥੧੩੨॥੩੦੩*॥
ਚੂਪਈ ॥ ਨ੍ਰਿਪ ਆਗਯਾ ਯੁਤ ਰਾਜ-ਸਮਗ੍ਰੀ ਸਰਬ ਤੀਰਥਿ-ਜਲ, ਅਉਸ਼ਧਿ-ਸਗਰੀ[੮] ॥
ਭਦ੍ਰਪੀਠ[੯] ਤੇ ਆਦਿ ਸਮਾਜੂ ॥ ਰਾਜਮੰਤ੍ਰ ਮਹਿ ਧਰੇ ਸਭਿ ਸਾਜੂ[੧੦]॥੨॥੧੩੩॥੩੦੪॥
ਚੂਪਈ ॥ ਦੇਸ ਦੇਸ ਕੇ ਨ੍ਰਿਪ ਸਭਿ ਆਏ ॥ 'ਰਾਮ ਰਾਜ' ਸੁਨਿ ਹਿਰਦਯ ਜੁੜਾਏ[੧੧]॥
ਘਰ ਘਰ ਮੰਗਲਚਾਰ ਬਧਾਈ ॥ ਦੇਵ-ਮੰਦਿਰ ਅਲੰਕ੍ਰਿਤ ਕਰਾਈ[੧੨]॥੩॥੧੩੪॥੩੦੫॥
ਚੂਪਈ ॥ ਅਲੰਕਾਰ ਬੰਦਨਵਾਰ[੧੩] ਗ੍ਰਿਹ ਗ੍ਰਿਹ ਬੰਧਾਹਿ ॥ ਨਰ ਨਾਰਿਨਿ-ਸ਼੍ਰਿੰਗਾਰ ਕਰਾਹਿ ॥
ਦੇਵਨ ਕਰੁ ਬਿਚਾਰਮਨ ਮਾਹਾ[੧੪] ॥ 'ਯੁਵਰਾਜ ਹ੍ਵੈ ਹੈ ਜਗਨਾਹਾ'[੧੫]॥੪॥੧੩੫॥੩੦੬॥
ਚੂ:A'ਦੇਵਨਬਾਚ' ॥ ਰਾਜ ਕਾਜ ਪ੍ਰਭੁ ਉਰਝਹਿ ਜਬੈ ॥ ਨਿਸਚਰ ਹਨਨ ਹੋਇਗੋ ਕਬੈ[੧੬] ॥
ਤਾਂ ਤੇ ਬਿਘਨ ਰਾਜ ਮਹਿ ਕੀਜੈ ॥ ਤੁ ਭਲ ਦੇਵਨ ਅਵਸ ਗਨੀਜੈ[੧੭] ॥੫॥੧੩੬॥੩੦੭॥
ਚੂ ॥ ਸਰਸੁਤਿ[੧੮] ਭੇਜਯੋ ਸੁਰ ਸਭਿ ਜਬਹਿ ॥ ਮੰਥਰਾ-ਮਾਥ[੧੯] ਚਢੀ ਜਾਇ ਤਬਹਿ ॥
ਚਢਿ ਸੁ ਧਉਹਰਾ ਨ੍ਰਿਖਯੋ ਜਾਈ[੨੦]॥ ਸਮ ਅਮਰਾਵਤਿ ਅਵਧ ਦਿਖਾਈ[੨੧]॥੬॥੧੩੭॥੩੦੮॥
ਚੂ'ਮੰਥਰਾ ਬਾਚ ਸਖੀ ਸੋ'॥ ਸੋ ਪੂਛਤਿ ਯਹਿ ਕਵਨ ਉਛਾਹੂ[੨੨]? ਅਵਧ-ਪਤਿਹ-ਹੀਜ-ਕਵਨ-ਉਮਾਹੂ[੨੩]॥
'ਸਖੀਬਾਚ' ॥ ਸੁਨ ਮੰਥਰੇ ! ਰਾਮ ਯੁਵਰਾਜੂ ॥ ਹ੍ਵੈਹੈ ਪ੍ਰਾਤ ਇਖ੍ਵਾਕੁ-ਸਿਰਤਾਜੂ[੨੪]॥੭॥੧੩੮॥੩੦੯॥
ਚੂ ॥ ਚਮਕ[੨੫] ਕੂਬਰੀ[੨੬] ਆਈ ਤਹਾਂ ॥ ਕੈਕਈ ਸੈਨ-ਕਰਤ ਥੀ ਜਹਾਂ[੨੭] ॥
'ਮੰਥਰਾਬਾਚ' ॥ ਸੁਨਿ ਬਾਵਰੀ ! ਤੋਂ ਬਾਲਿ-ਅਯਾਨੀ[੨੮] ॥ ਜੋਬਨਿ-ਮਦ-ਮਹਿ ਰਹਿਤ ਦਿਵਾਨੀ[੨੯]॥
॥੮॥੧੩੯॥੩੧੦॥

---

੧. ਤਲਵਾਰ ਵਾਲੀ। ੨. ਚੌਪਈ ਪਿੰਗਲ ਅਨੁਸਾਰ ੧੫ ਯਾ ੧੬ ਮਾਤ੍ਰਾ ਦੀ ਤੁਕ ਅਤੇ ਚਾਰ ਤੁਕਾ ਦਾ ਇਕ ਛੰਦ, ਸ੍ਰੀ ਸਰਬਲੋਹ ਗ੍ਰੰਥ ਵਿੱਚ ਇਸ ਦੇ 'ਚਰ ਪਈ' 'ਚਰਪਦ' 'ਚਾਰ ਪੈਰਾਂ (ਤੁਕਾਂ) ਵਾਲਾ' ਛੰਦ ਮੰਨ ਕੇ ਨਾਮ ਵੀ ਲਿਖ ਗਏ ਹਨ। ੩. ਹੁਕਮ ਲੈ ਕੇ। ੪. ਸਮੰਤ ਨੂੰ। ੫. ਦਸਰਥ ਨੇ। ੬. ਸ੍ਰੀ ਰਾਮ ਜੀ ਨੂੰ 'ਯੁਵਰਾਜ' ਪਦ ਦੇਣਾ ਚਾਹੁੰਦ ਹਾਂ ੭. ਜਲਦੀ। ੮. ਸਾਰੀਆਂ ਬੂਟੀਆਂ। ੯.ਰਾਜ ਸਿੰਘਾਸਨ। ੧੦.ਰਾਜੇ ਦੀ ਸਲਾਹ ਵਿੱਚ ਸਾਰੇ ਹੀ ਸਜਾ ਰਖੇ। ੧੧.ਠੰਢੇ ਹੋਏ। ੧੨. ਦੇਵਤਿਆਂ ਦੇ ਮੰਦਿਰ ਗਹਿਣਿਆਂ ਨਾਲ ਸਜਾਏ। ੧੩. ਤੋਰਨਾ। ੧੪. ਦੇਵਤਿਆਂ ਨੇ ਮਨ ਵਿਚ ਵਿਚਾਰਿਆ। ੧੫. ਜਗਤ ਦਾ ਸੁਆਮੀ ਯੁਵਰਾਜ ਹੋ ਜਾਵੇਗਾ ? ੧੬. ਕਦੋਂ ਦੈਤਾਂ ਦਾ ਨਾਸ ਹੋਵੇਗਾ ? ੧੭. ਹੇ ਦੇਵਤਿਓ ! ਤੁਹਾਡਾ ਭਲਾ ਅਵਸ਼ਯ ਹੈ। ੧੮. ਸਾਰਸ੍ਵਤੀ. ਵਿਦਯਾ ਦੀ ਦੇਵੀ। ੧੯. ਮੰਥਰਾ ਉੱਪਰ। ੨੦. ਉਸ ਨੇ ਮੰਦਿਰ ਤੇ ਚੜ੍ਹ ਕੇ ਜਾ ਵੇਖਿਆ। ੨੧. ਤਾਂ ਇੰਦ੍ਰ ਪੁਰੀ ਵਾਂਗੂ ਅਯੋਧਯਾ ਦਿਸੀ। ੨੨. ਉਤਸਵ। ੨੩. ਦਸਰਥ ਨੂੰ ਦਿਲ ਵਿੱਚ ਕੀ ਖੁਸ਼ੀ ਹੋਈ ਹੈ। ੨੪. ਇਖੁਵਾਕ ਵੰਸੀਆਂ ਦੇ ਸਿਰੋਮਣਿ (ਛਤ੍ਰੀਆਂ ਦਾ ਸਿਰੋਮਣਿ)। ੨੫. ਕ੍ਰੋਧ ਨਾਲ। ੨੬. ਮੰਥਰਾ ਕੁੱਬੀ ਸੀ ਇਸ ਵਾਸਤੇ ਇਸਦਾ ਦੂਜਾ ਨਾਮ 'ਕੁਬਿਜਾ' 'ਕੂਬਰੀ' ਵੀ ਹੈ। ੨੭. ਜਿਥੇ ਕੈਕੇਈ ਸੁਤੀ ਹੋਈ ਸੀ। ੨੮. ਤੂੰ ਅਨਜਾਣ ਇਸਤ੍ਰੀ ਹੈ। ੨੯. ਜੁਆਨੀ ਦੇ ਅਭਿਮਾਨ ਵਿਚ ਪਾਗਲ ਹੋਈ ਰਹਿੰਦੀ ਹੈ।

A ਇਹ ਸ਼ਬਦ ਹੂਬਹੂ ਨਕਲ ਕੀਤੇ ਗਏ ਹਨ ਜਿਥੇ 'ਚ. ਰੂਪ ਆਇਆ ਓਥੇ 'ਚੂ:' ਹੀ ਲਿਖਿਆ ਹੈ ਜਿਥੇ 'ਚੂ:, ਰੂਪ ਮਿਲਯਾ ਹੈ ਉਥ 'ਚੂ:' ਹੀ ਨਕਲ ਕਰ ਦਿਤਾ ਹੈ, ਵ ਸਭਵ ਵਿੱਚ 'ਚੂ:' ਰੂਪ ਸ਼ੁੱਧ ਹੈ,ਜਿਸਤਰਾਂ' ਮਹਲੇ' ਦੀ ਥਾਂ:

* ਇਸ ਅੰਕ ਦੇ ਹਿਸਾਬ ਨਾਲ ੬ ਦਹੇ ਰਹਿ ਗਏ ਹੋਏ ਹਨ।

ਚੂ॥ 'ਭਰਤ'-ਨਿਕਾਰ 'ਰਾਮ' ਕਹ ਰਾਜੂ ॥ ਦੇਤ ਪ੍ਰਾਤ[1] ਅਜਸੁਤ-ਮਹਾਰਾਜੂ[2] ॥
ਭਰਤ-ਕਿੰਕਰ ਤੈਂ ਦਾਸੀ ਹੋਈ[3] ਕਉਸਲਜਾ ਕੀ ਬਨੀ ਅਬ ਸੋਈ[4] ॥੯॥੧੪੦॥੩੧੧॥
ਚੂ॥ ਏਕ ਸਮਯ ਤੈਂ ਮੋਸਨ-ਕਹਾ[5] ॥ ਸੰਬਰਾਸੁਰ ਸੰਗ੍ਰਾਮ ਬਰ ਲਹਾ[6] ॥
ਸੋ ਬਰ ਨ੍ਰਿਪ ਪਹਿ ਥਾਤੀ ਕਹੀ[7] ॥ 'ਕਰ ਲੇ ਸਫਲ ਆਜ-ਨਹਿ-ਛਰੀ[8]॥੧੦॥੧੪੧॥੩੧੨॥
ਚੂ॥ ਦੁਇ ਬਰ ਨ੍ਰਿਪ ਪਹਿ ਥਾਤੀ[9] ਤੇਰੀ ॥ ਦੋ ਕਾਰਜ ਕਰ ਮਾਨਤਿ-ਮੇਰੀ[10] ॥
ਏਕ ਬਰ 'ਯੁਵਰਾਜ ਸਮਾਜੂ ਭਰਤਹਿ ਗਰਜ[11] ਦੇਇ-ਮਹਾਰਾਜੂ' ॥੧੧॥੧੪੨॥੩੧੩॥
ਚੂ॥ ਦੁਤੀਯ-ਬਰ 'ਬਨ ਬਸਿ ਰਘੁਰਾਈ' ॥ ਬਰਖ ਚਤੁਰਦਸ ਬਿਪਨ-ਰਹਾਈ[12] ॥
ਦੰਡਕ-ਬਨ[13] ਬਸਿ ਜਬ ਫਿਰ ਆਵਹਿ ॥ ਰਘੁਬਰ ਰਾਜ ਅਵਧ[14] ਕਉ ਪਾਵਹਿ ॥੧੨॥੧੪੩॥੩੧੪॥
ਚੂ॥ ਯਹਿ ਸੁਨਿ ਕੈਕੇਈ ਕਿਯਸਿ ਬਡਾਈ ॥ ਰੀ ਮੰਥਰਾ ! ਤੈਂ ਬੁਧਿ-ਗਰੂਆਈ[15]॥
ਕ੍ਰੋਧਾਗਾਰ ਮੋ ਕੀਯਸਿ ਪ੍ਰਵੇਸਾ[16] ॥ ਤਤਛਿਣ[17] ਆਇਗਏ ਅਵਧੇਸਾ ॥੧੩॥੧੪੪॥੩੧੫॥
ਚੂ॥ 'ਕਹਾ ਪ੍ਰਿਯਾ' ਪੂਛਯੋ ਨ੍ਰਿਪ ਚੇਰੀ[18] ॥ ਕਹਯੋ ਨਾਥ ! ਕਛੁ ਕੋਪ-ਚਿਤੇਰੀ[19]॥
ਨ੍ਰਿਪ ਗਯੋ ਕ੍ਰੋਧਾਗਾਰਹਿ ਜਬੈ[20] ਅਵਰ-ਰੂਪ[21] ਰਾਨੀ ਕੋ ਤਬੈ ॥੧੪॥੧੪੫॥੩੧੬॥
ਚੂ॥ ਕਾਮਾਕ੍ਰਾਂਤਿ ਤਾ ਅਉਸਰ ਭਏ[22] ॥ ਸੇਨ ਸੇਨ ਰਾਨੀ ਢਿਗ ਗਏ[23] ॥
ਕਹੋ ਪ੍ਰਿਯਾ ! ਕਾ ਕਾਰਨ ਭਯੋ ॥ ਤਾ ਤੇ ਨਿੰਦ-ਦਸਾ[24] ਤੁਮਕਯੋ ॥੧੫॥੧੪੬॥੩੧੭॥
ਚੂਪਈ 'ਕੈਕੇਈ ਬਾਚ' ॥ ਸੁਨ ਰਾਜਾ ! ਕਪਟੀ ਤੈਂ ਆਹੀ[25]॥ ਜੋਯਤਿ ਨ ਤੋਕਹੁ ਬਦਨ[26] ਦਿਖਾਹੀ ॥
ਜਤ ਸਤ ਸਿੰਧੁ ਤੁਮ ਜੋ ਕਹਾਹੀ[27] ॥ ਜੋ ਮੈਂ ਚਹੌਂ ਨ੍ਰਿਪਤਿ ਤੇ ਪਾਹੀ[28]॥੧੬॥੧੪੭॥੩੧੮॥

---

੧. ਸਵੇਰੇ। ੨. ਮਹਾਰਾਜ ਦਸਰਥ। ੩. ਨੌਕਰ ਅਤੇ 'ਤੂੰ' ਨੌਕਰਾਣੀ ਹੋ ਗਈ। ੪. ਕੁਸਲਜਾ ਦੀ ਤਾਂ ਓਹੀ ਬਣ ਗਈ. ਜਿਹੋ ਜਹੀ ਕਿਸੇ ਦੀ ਵੀ ਨਹੀਂ ਬਣ ਸਕੀ। ੫. ਮੇਰੇ ਨਾਲ ਕਿਹਾ ਸੀ। ੬. 'ਸੰਬਰ' ਦੈਤ ਦੇ ਜੰਗ ਵਿੱਚ ਵਰ ਪ੍ਰਾਪਤ ਕੀਤੇ ਹਨ। ੭. ਅਮਾਨਤ ਕਰੇ ਹੋਏ ਹਨ। ੮. ਛਲੀ ਨ ਜਾਂਵੀਂ। ੯. ਅਮਾਨਤ। ੧੦. ਜੇ ਤੂੰ ਮੇਰੀ ਮੰਨਦੀ ਹੈਂ। ੧੧. ਗੱਜ ਕੇ। ੧੨. ਚੌਦਾਂ ਵਰਹੇ ਬਨ ਵਿੱਚ ਰਹਿ ਕੇ। ੧੩. ਇਕ ਜੰਗਲ ਦਾ ਨਾਮ ਹੈ। ੧੪. ਆਯੁਧਿਆ। ੧੫. ਭਾਰੀ ਅਕਲ ਵਾਲੀ ਹੈਂ। ੧੬. ਕ੍ਰੋਧ ਵਿੱਚ ਹੋ ਗਈ। ੧੭. ਉਸੇ ਵੇਲੇ ਹੀ। ੧੮. ਦਸਰਥ ਨੇ ਦਾਸੀ ਨੂੰ ਪੁਛਿਆ ਕਿ ਪਿਆਰੀ ਕੈਕਈ ਕਿੱਥੇ ਹੈ? ੧੯. ਕਛੁ ਕ੍ਰੋਧ ਮਹਿਸੂਸ ਕਰ ਰਹੀ ਹੈ। ੨੦. ਜਦੋਂ ਕ੍ਰੋਧਵੰਤ ਦੇ ਪਾਸ ਰਾਜਾ ਗਿਆ। ੨੧. ਬੁਰਾ ਰੂਪ। ੨੨. ਉਸ ਸਮਯ ਦਸਰਥ ਜੀ ਕਾਮ ਵਿੱਚ ਵਿਆਕੁਲ ਹੋ ਕੇ। ੨੩ ਸਿਹਜਾ ਤੇ ਰਾਣੀ ਪਾਸ ਗਏ। ੨੪ ਬੁਰੀ ਹਾਲਤ। ੨੫. ਤੂੰ ਕਪਟੀ ਹੈਂ। ੨੬. ਮੂੰਹ। ੨੭. ਤੁਸੀ ਜੋ ਜਤ ਸਤ ਦੇ ਸਮੁਦ੍ਰ ਕਹੌਂਦੇ ਹੋ। ੨੮. ਹੇ ਨ੍ਰਿਪਤਿ! ਮੈਂ ਜੋ ਚਾਹਾਂ ਸੋ ਪ੍ਰਾਪਤਿ ਕਰਾਂ।

ਚੂ ॥ ਬਰ ਜੋ ਦੀਨ ਭੂਪਤਿ ਤ੍ਰੈਵਾਰੀ 'ਰਾਮ ਸਪਥ ਕੀਨਯੋ ਕਰ ਮਾਰੀ'[1]
ਉਠਿ ਬੈਠੀ ਕੈਕੇਈ ਤਤਛਿਨ ਹੀ ॥ 'ਥਾਤੀ[2] ਮੋਰਿ ਦੇਹੁ ਦਿਨਮਨਿ-ਹੀ'[3] ॥੧੭॥੧੪੮॥੩੧੯॥

ਚੂ ॥ ਦ੍ਵੈ ਵਰੁ ਮੋਰਿ 'ਨ੍ਰਿਪਤਿ ਪਹਿ ਥਾਤੀ' ਦੀਜੈ ਆਜ ਸਿਰਾਵਉਂ-ਛਾਤੀ[4]
ਏਕ ਵਰੈ ਯਹਿ ਦੇਹੁ ਭੂਆਰਾ[5] ਯੁਵਰਾਜ-ਪਦ ਭਰਤ ਸੰਭਾਰਾ[6] ॥੧੮॥੧੪੯॥੩੨੦॥

ਚੁਪਈ ॥ ਦੂਸਰ ਬਰ, 'ਰਘੁਬਰ[7] ਬਨ ਜਾਹੀ ॥ ਬਰਖ ਚਤੁਰਦਸ ਦੰਡ ਰਹਾਹੀ[8]' ॥
ਯਹਿ ਸੁਨ ਭੂਪਤਿ ਮੁਰਛਿਤ ਭਯੋ ॥ ਜੀਵਤ ਹੁਤੋ ਮ੍ਰਿਤਕ ਹੁਇ ਗਯੋ[9] ॥੧੯॥੧੫੦॥੩੨੧॥

ਚੂ ॥ ਪੁਨ ਪੁਨ ਕਹਿਤ ਕੈਕੇਈ ਬੈਨਾ ਤਿਮ ਤਿਮ ਬਾਰਿ ਬਹਤਿ ਨ੍ਰਿਪ ਨੈਨਾ[10] ॥
ਸੋਗਮਾਨ ਅਤਿ ਮਨਿ ਚਿਤ ਭਯੋ ॥ ਅੰਤਕ ਦੇਹ ਪ੍ਰਾਨ ਸੰਗ ਭਯੋ[11] ॥੨੦॥੧੫੧॥੩੨੨॥

ਚੁਪਈ ॥ ਹੋੜ ਰਹੇ ਸਭ ਕਾਹੂ-ਨ-ਮਾਨੀ[12] ਦਯੋ ਨਿਕਾਰ ਰਾਮ ਰਜਧਾਨੀ[13] ॥
ਭੋਰ ਭਏ[14] ਸਭਿ ਸਭਾ ਸੁਹਾਏ ॥ ਬਸਿਸ੍ਟ ਤੇ ਆਦਿ ਸਭੀ ਮਿਲ ਆਏ ॥੨੧॥੧੫੨॥੩੨੩॥

ਚੂ ॥ ਮਿਲਿ ਸੁਮੰਤ੍ਰ[15] ਸਭਿ ਗੁਰੁ ਪਹਿ ਕਹੇ ਕੈਕੇਈ ਪਾਪਨਿ ਸਭਹਨਿ ਦਹੇ ॥
ਅਸ ਕਹ ਰਾਮ-ਭਵਨ[16] ਚਲਿ ਆਏ ॥ ਕਹਯੋ ਪ੍ਰਭੂ! ਮਹਾਰਾਜ ਬੁਲਾਏ ॥੨੨॥੧੫੩॥੩੨੪॥

ਚੂ ॥ ਸੁਮੰਤ੍ਰਹਿ ਸੰਗ ਪਿਤਾ ਪਹਿ ਆਏ ਰਾਮ ਲਖਨ ਪਦਮਾਥ ਨਿਵਾਏ ॥
ਨ੍ਰਿਪ ਕੀ ਦਸਾ[17] ਦੇਖ ਸੁਖ-ਖੋਏ ਦੁਖ ਜਾਗੇ ਅਰੁ ਸੁਖ ਸਭਿ ਸੋਏ ॥੨੩॥੧੫੪॥੩੨੫॥

ਚੂ, 'ਸ੍ਰੀ ਰਾਮ ਬਾਚ' ॥ ਕਿਸ ਕਾਰਜ ਅਵਧੇਸ ਚਿਤਾਰਾ[18] ॥ ਦਾਸ ਤੁਹਾਰ ਸਨਮੁਖ ਪ੍ਰਭੁ ਠਾਰਾ[19] ॥
ਕੈਕੇਈ ਬੋਲ ਉਠੀ ਨਿਲਾਜਾ 'ਭਰਤਹਿ ਰਾਜ ਦੀਨ ਮਹਾਰਾਜਾ' ॥੨੪॥੧੫੫॥੩੨੬॥

---

੧. ਕੈਕਈ ਤੇ ਪ੍ਰੇਮ ਨਾਲ ਹੱਥ ਮਾਰ ਕੇ ਸ੍ਰੀ ਰਾਮ ਜੀ ਦੀ ਪ੍ਰਤਗਯਾ ਕਰ ਦਿੱਤੀ। ੨. ਅਮਾਨਤ। ੩. ਹੇ ਸੂਰਜ ਰੂਪ। ੪. ਦਿਲ ਨੂੰ ਠੰਢਾ ਕਰਾਂ। ੫. ਹੇ ਰਾਜਨ! ੬. ਯੁਵਰਾਜ ਦਾ ਅਧਿਕਾਰ 'ਭਰਤ' ਨੇ ਸੰਭਾਲ ਲਿਆ। ੭. ਸ੍ਰੀ ਰਾਮ ਚੰਦ੍ਰ ਜੀ ੮. ਦੰਡਕ ਬਨ ਵਿੱਚ ਰਹਿਣ। ੯. ਜੀਉਂਦਾ ਮੁਰਦੇ ਵਰਗਾ ਹੋ ਗਿਆ। ੧੦. ਰਾਜੇ ਦੇ ਨੇਤ੍ਰਾਂ ਵਿੱਚੋਂ ਤਯੋਂ ਤਯੋਂ ਪਾਣੀ ਚਲਦਾ ਹੈ। ੧੧. ਸਰੀਰ ਅਤੇ ਪ੍ਰਾਣਾਂ ਦੇ ਨਾਲ ਮੌਤ ਦੇ ਦੇਵਤਾ ਹੋ ਗਿਆ। ੧੨. ਸਾਰੇ ਹੀ ਕੈਕੇਈ ਅਤੇ ਦਸਰਥ ਨੂੰ ਰੋਕ ਰਹੇ ਪਰੰਤੂ ਕਿਸੇ ਦੀ ਵੀ ਨਾ ਮੰਨੀ। ੧੩. ਰਾਜਧਾਨੀ ਆਯੋਧਯਾ 'ਚੋਂ। ੧੪. ਸੇਵਕ ਹੁੰਦਿਆਂ ਹੀ। ੧੫ ਉੱਤਮ ਸਲਾਹ। ੧੬. ਰਾਮ ਦੇ ਮਕਾਨ ਵਿੱਚ। ੧੭. ਹਾਲਤ। ੧੮. ਮਹਾਰਾਜ ਨੇ ਕਿਸ ਵਾਸਤੇ ਯਾਦ ਕੀਤਾ ਹੈ। ੧੯. ਹੇ ਪ੍ਰਭੂ! ਦਾਸ ਸਾਮ੍ਹਣੇ ਖਲੋਤਾ ਹੈ।

ਚੁਪਈ ॥ ਚੀਤ,ਪਰਹਿਰਤ[੧] ਤੁਮ ਬਿਪਨ[੨] ਸਿਧਾਰਹੁ ॥ ਬਰਖ ਚਤੁਰਦਸ ਭਗਵਹਿ ਧਾਰਹੁ ॥
ਦੰਡਿਕਾਰਣ[੩]ਬਸਿ ਬਹੁਰ ਘਰੁ ਆਵਹੁ ॥ਅਤ੍ਰਪਤ੍ਰ ਸਿਰ ਛਤ੍ਰ ਢੁਰਾਵਹੁ[੪] ।੨੫॥੧੫੬।੩੨੭॥
ਚੁ: ਸ੍ਰੀ ਰਾਮ ਬਾਚ ॥ ਰਾਮ ਬਿਹਸਿ ਬੋਲੇ ਮ੍ਰਿਦ[੫] ਬਾਨੀ ॥ ਪਿਤਾ ਕਹੈਂ ਆਪਨਿ-ਮੁਖ ਜਾਨੀ[੬] ॥
ਰੋਇ ਕਹਯੋ ਅਵਧੇਸ ਪੁਕਾਰਾ[੭]॥ ਛਲ ਕਰ ਅਧਰਮ ਪਾਸ ਮੋਹਿ ਡਾਰਾ[੮]॥੨੬॥੧੫੭॥੩੨੮॥
ਚੁਪਈ ॥ ਬਰਖ ਚਤੁਰ - ਦਸ ਬਨਿ ਬਸਿ ਆਵਉ ਅਤ੍ਰਪਤ੍ਰ ਸਿਰ ਛਤ੍ਰ ਢੁਰਾਵਉ ॥
ਭਰਤ ਕਰਯੋ ਤਉ ਲਉ ਯੁਵਰਾਜੂ ॥ ਭੋਗਹਿ ਛਿਤਿ[੯]ਕਹੁ ਸਕਲ ਸਮਾਜੂ[੧੦]॥੨੭॥੧੫੮॥੩੨੯॥
ਚੁਪਈ ॥ ਲਖਨ ਰੋਸ ਕਰੁ ਸ੍ਵਾਸਨ[੧੧] ਲੇਹੀ ਰਾਨਿਨ ਸਕਲ ਬਿਸਾਦ - ਕਰੇਹੀ[੧੨] ॥
ਚੀਨ ਪਾਨA ਲੈ ਕੈਕੇਈ ਆਈ[੧੩]॥ 'ਉਤਰੁ ਰਾਜਪਟ ਚੀਰ ਧਰਾਈ[੧੪]' ॥੨੮॥੧੫੯॥੩੩੦॥
ਚੁ ॥ ਜਾਨਕੀ ਪਾਨ[੧੫] ਲੀਨ ਪਟ[੧੬] ਸੋਈ ਰਾਨਿਨ ਸਕਲ ਪੀਟ ਸਿਰ ਰੋਈ ॥
ਬਿਦਾ ਭਏ ਰਘੁਬਰ ਸਿਯ ਲਛਮਨ ॥ ਸਭਾ ਮਾਝ ਆਏ ਗੁਰੁ ਦਰਸਨਿ ॥੨੯॥੧੬੦॥੩੩੧॥
ਚੁਪਦ ॥ ਬੰਦਨ ਕਰਿ ਗੁਰੁ ਪਦ ਸਿਰ ਨਾਵਾ ॥ ਪ੍ਰਦਛਨ - ਸਾਮਗ੍ਰਿ-ਕਰਾਵਾ[੧੭] ॥
ਮਾਤ-ਭਵਨ[੧੮]ਆਏ ਚਲਿ ਰਘੁਬਰੁ॥ ਬਿਦਾ ਦੇਹੁ ਅੰਬਾ[੧੯]ਯਾ-ਅਉਸਰੁ[੨੦]॥੩੦॥੧੬੧॥੩੩੨॥
ਚੁ ॥ ਜੀਯਤਿ ਆਛਹਿ ਤੋਹਿ ਮਿਲਹਿਗੋ[੨੧]॥ ਛਮੋ ਭੂਲਿ ਨ ਉਪਹਾਸ-ਸਹਹਿਗੋ[੨੨]॥
ਪਿਤਹਿ-ਰਾਜ ਭਰਤ ਕਹ ਦਯਉ ॥ ਦੰਡਿਕਾਰਨ ਕਉ ਹਉ ਨ੍ਰਿਪ[੨੩]ਭਯਉ । ੩੧ ।੧੬੨॥੩੩੩॥
ਚੁ ॥ ਬਰਖ ਚਤੁਰਦਸ ਬੀਤੇ ਐਹਉਂ ॥ ਅਤ੍ਰਪਤ੍ਰ ਸਿਰ ਛਤ੍ਰ ਢੁਰੈਹਉਂ ॥
ਸੀਅ ਲਖਨ ਹਿਤ ਸੰਗ ਸਿਧਾਨੇ[੨੪] ॥ ਰੋਰ ਰਹੇ ਇਨ ਨੇਕ ਨ ਮਾਨੇ[੨੫] ॥੩੨॥੧੬੩॥੩੩੪॥
ਚੁ ॥ ਵਰਜਯੋ-ਮਾਤ[੨੬] ਰਘੁਬਰ ਨਹਿ ਮਾਨੀ ॥ ਬਿਦਾ ਭਏ ਤਜਾਗਿਉ ਰਜਧਾਨੀ ॥
ਨਿਜ ਧਨ ਸਕਲ ਮੰਗਤਨ ਦੀਨਾ ॥ ਦਾਨ ਬਿਬਿਧ ਦੈ ਜਗ-ਜਸ ਲੀਨਾ ॥੩੩॥੧੬੪॥੩੩੫॥

---

੧. ਵਸਤ੍ਰਾਂ ਨੂੰ ਤਜਾਗ ਕੇ । ੨. ਬਨ ਜੰਗਲ । ੩. ਦੰਡਿਕ ਬਨ । ੪. ਰਾਜਸਿੰਘਾਸਨ ਤੇ ਸਿਰ ਉਪਰ ਛਤ੍ਰ ਝੁਲਾਉ। ੫. ਪਿਆਰੀ । ੬. ਜੇ ਪਿਤਾ ਅਪਣੇ ਮੂਹੋਂ ਕਹਿਣ ਤਾਂ ਜਾਣਾਂਗਾ । ੭. ਰੋ ਪੁਕਾਰ ਕੇ ਦਸਰਥ ਨੇ ਕਿਹਾ । ੮. ਮੈਨੂੰ ਛਲ ਨਾਲ ਅਧਰਮ ਦੀ ਫਾਹੀ ਵਿੱਚ ਪਾ ਲਿਆ ਹੈ । ੯. ਧਰਤੀ ਰਾਜਜ । ੧੦. ਸਮਾਨ । ੧੧. ਹਾਹੁਕੇ । ੧੨. ਦੁੱਖ ਕਰਦੀਆਂ ਹਨ। ੧੩ ਕੈਕੇਈ ਹੱਥ ਵਿੱਚ ਨਿਸ਼ਾਨੀ ਲੈ ਕੇ ਆ ਗਈ। ੧੪. ਰਾਜਵਸਤ੍ਰ ਉਤਾਰ ਕੇ ਭਗਵੇ ਵਸਤ੍ਰ ਪਹਿਨ ਲੋ । ੧੫. ਹੱਥ ਵਿੱਚ ।੧੬. ਵਸਤ੍ਰ । ੧੭. ਪੂਰੀ ਪ੍ਰਕਰਮਾ ਕੀਤੀ । ੧੮. ਮਾਤਾ ਦੇ ਘਰ । ੧੯. ਹੇ ਮਾਤਾ ! ੨੦. ਇਸ ਵੇਲੇ । ੨੧. ਜੇ ਜੀਉਂਦੇ ਰਹੇ ਤਾਂ ਤੈਨੂੰ ਮਿਲਾਂਗੇ ੨੨. ਨਿੰਦਾ ਨਹੀਂ ਸਹਾਰਾਂਗਾ ੨੩. ਰਾਜ । ੨੪. ਪ੍ਰੇਮ ਨਾਲ ਸੀਤਾ ਤੇ ਲਛਮਣ ਵੀ ਚੱਲੇ ਹਨ । ੨੫. ਰੋਕ ਰਹੇ ਹਾਂ ਇਨਾਂ ਬਿਲਕੁਲ ਨਹੀਂ ਮੰਨਿਆ । ੨੬. ਮਾਤਾ ਨੇ ਵੀ ਰੋਕਿਆ ।

A ਲਿਖਾਰੀ ਭੁੱਲ ਨਾਲ 'ਚੀਰ ਪਾਨ' ਅਰਥ ਹੱਥ ਵਿਚ ਭਗਵੇ ਵਸਤ੍ਰ ਦੀ ਥਾਂ 'ਚੀਨ ਪਾਨ' ਹੋ ਗਿਆ ਮਾਲੂਮ ਪੈਂਦਾ ਹੈ

ਚੂ ॥ ਬੈਦੇਹੀ[੧] ਲਖਨ ਧਨ-ਤਯਾਗੇ ॥ ਦੀਨ-ਉਠਾਇ ਦੀਨਨ-ਕ੍ਰਿਪਿਨਾਗੇ[੨] ॥
ਸਾਇਕ[੩] ਚਾਪ[੪] ਨਿਖੰਗ[੫] ਸੁਹਾਏ ॥ ਚੰਦ੍ਰਹਾਸ[੬] ਕਰਿ ਸੋਭਾ ਪਾਏ ॥੩੪॥੧੬੫॥੩੩੬॥

ਚੂ ॥ ਜੀਵ[੭], ਬ੍ਰਹਮ[੮], ਮਾਯਾ[੯], ਤ੍ਰੈ ਦੇਹਾ ॥ ਦਿਨ ਕਹੁ ਪਰਮਪ੍ਰਾਯ ਸਨੇਹਾ[੧੦] ॥
ਬਹੁਰ ਪਿਤਾ ਪੈ ਕੀਨੁ ਜੁਹਾਰਾ[੧੨] ॥ ਰੋਇ ਰੋਇ ਸੁਮੰਤ੍ਰ ਪੁਕਾਰਾ ॥੩੫॥੧੬੬॥੩੩੭।

ਚੂ ॥ 'ਬਿਦਾ ਹੋਨ ਆਏ ਸੀਅ ਰਾਮੂ' ਦੇਹੁ ਬਿਦਾ ਅਵਧੇਸ[੧੩] ਸਕਾਮੂ[੧੪] ॥
ਰੋਇ ਉਠੀ ਰਾਨੀ ਰਨਿਵਾਸਹਿ ॥ ਰਾਜਾ ਰੋਇ ਉਠੇ ਸੁਖ - ਨਾਸਹਿ ॥੩੬॥੧੬੭॥੩੩੮॥

ਚੂ ॥ ਭੂਸਨ ਪਟ ਭੂਪਤਿ ਸੀਅ ਦੀਨਾ[੧੫] ॥ ਸਯੰਦ[੧੬] ਮੰਗਾਇ ਸੁਮੰਤ੍ਰਹਿ ਲੀਨਾ ॥
ਬਿਦਾ ਕੀਨੁ ਛਿਤਿ-ਮੁਰਛਿਤ-ਪਰੇ[੧੭] ॥ ਸੀਅ ਜੁਤ ਰਾਮ ਸਯੰਦਹਿ ਚੜੇ ॥੩੭॥੧੬੮॥੩੩੯।

ਚੂ ॥ ਲਖਨ ਪਟਨ-ਕਹ[੧੮]-ਬਕਚਾ[੧੯]ਕੀਨਾ ॥ ਪ੍ਰਿਸ੍ਟ-ਧਾਰ[੨੦]ਧਨੁ-ਸਾਯਕ[੨੧]ਲੀਨਾ ॥
ਰਉਰ ਪਰਯੋ ਸਗਰੇ ਪੁਰ ਮਾਹੀ ਨਰ, ਨਾਰੀ ਰੋਵਹਿੰ ਬਿਲਖਾਹੀ ॥੩੮॥੧੬੯॥੩੪੦॥

ਚੂ ॥ ਜੜ ਚਈਤਨ ਸਭਿ ਆਕੁਲ[੨੨] ਭਏ ॥ ਜਬ ਰਘੁਬਰ ਸੀਅ ਬਨ ਕਹ ਗਏ ॥
ਸ੍ਰਿੰਗਮੇਰ[੨੩] ਗੰਗਾ ਤਟਿ[੨੪] ਆਏ ॥ ਪਾਰ ਹੋਇ ਬਟ-ਬ੍ਰਿਛ - ਬਸਾਏ[੨੫]॥੩੯॥੧੭੦॥੩੪੧॥

ਚੁਪਈ ॥ ਬਟ ਕੋ ਪਯ ਗੁਹ ਆਨ ਕੈ ਦੀਨਾ[੨੬] ॥ ਜੁਗ ਭ੍ਰਾਤਿਨ ਜਟਾ ਕਰ ਲੀਨਾ ॥
ਪ੍ਰਾਤ ਭਏ ਦੰਡਿਕਾਰਨ[੨੭] ਗਏ ॥ ਸੁਮੰਤ੍ਰ - ਨਿਸਾਦ[੨੮] ਬਿਦਾ ਤਦ ਕਏ ॥੪੦॥੧੭੧॥੩੪੨॥

ਚੁਪਈ ॥ ਸੁਮੰਤ੍ਰ ਸਮਾਧ[੨੯] ਨ੍ਰਿਪਤਿ ਪ੍ਰਤਿ ਕਹਯੋ ॥ ਰਘੁਬਰ ਸੀਅ ਬਿਪਨ,ਮਗ-ਗਹਯੋ[੩੦]॥
ਯਹਿ ਸੁਨਿ ਪ੍ਰਾਨ ਤਜੇ ਅਜਤਾਤਾ[੩੧]॥ ਪੁਤ੍ਰ - ਸ੍ਰਾਪ ਸ੍ਰਵਨ-ਪਿਤ ਮਾਤਾ[੩੨]॥੪੧॥੧੭੨॥੩੪੩॥

---

੧. ਜਨਕ ਦੀ ਜਾਤ ਵੈਦੇਹ ਸੀ ਇਸ ਵਾਸਤੇ ਸੀਤਾ ਦਾ ਨਾਮ ਵੈਦੇਹੀ ਭੀ ਸੀ । ੨. ਗਰੀਬਾਂ ਅਤੇ ਕ੍ਰਿਪਣਾਂ ਔਰੰਧਨ ਚੁਕਾ ਦਿੱਤਾ । ੩. ਤੀਰ । ੪. ਧਨੁਖ । ੫. ਭੱਥਾ । ੬. ਤਲਵਾਰ । ੭. ਲਛਮਨ ੮. ਸ੍ਰੀ ਰਾਮ ਚੰਦ੍ਰ । ੯. ਸੀਤਾ। ੧੦. ਪਹਿਲੇ ਤੋਂ ਹੀ । ੧੧. ਪ੍ਰੇਮ ਹੈ । ੧੨. ਨਮਸਕਾਰ । ੧੩.ਹੇ ਅਜੁਧਯਾ ਦੇ ਰਾਜੇ ! ੧੪. ਕਾਮਨਾ ਸਹਿਤ । ੧੫. ਦਸਰਥ ਨੇ ਸੀਤਾ ਨੂੰ ਗਹਿਣੇ ਅਤੇ ਕਪੜੇ ਦਿੱਤੇ । ੧੬. ਸਯਦਨ । ੧੭. ਜ਼ਮੀਨ ਤੇ ਬੇਹੋਸ਼ ਪਏ ਨੇ ਹੀ । ੧੮.'ਕਪੜਿਆਂ ਨੂੰ। ੧੯. ਗੰਡੜੀ । ੨੦. ਪਿਠ ਤੇ ਰਖ ਕੇ । ੨੧. ਧਨੁਖ ਬਾਣ । ੨੨. ਦੁਖੀ ੨੩. ਸ੍ਰਿੰਗ ਬੇਰ ਸਿਕ ਪ੍ਰਸਿਧ ਸਥਾਨ ਹੈ। ੨੪. ਕਿਨਾਰੇ । ੨੫. ਬੋਹੜ ਦੇ ਰੁਖ ਹੇਠ ਬਹਿ ਗਏ । ੨੬. ਨਿਖਾਦ ਨੇ ਬੋਹੜ ਦਾ ਦੁਧ ਲਿਆ ਕੇ ਦਿੱਤਾ । ੨੭. ਦੰਡਿਕ ਬਨ ਵਿੱਚ । ੨੮. ਸਮੰਤ ਅਤੇ ਨਿਖਾਦ ਨੂੰ । ੨੯. ਸਮਾਧਾਨ, ਗਯਾਨ । ੩੦. ਬਨ ਨੂੰ ਚਲ ਗਏ ਹਨ । ੩੧. ਅਜ (ਰਾਜੇ) ਦੇ ਪੁਤ੍ਰ ਨੇ । ੩੨. ਸ੍ਰਵਣ ਦੇ ਪਿਤਾ ਨੇ ਜੋ ਸ੍ਰਾਪ ਦਿੱਤਾ ਸੀ ।

A ਇਹ ਸਮੰਤ ਨੇ ਰਾਜੇ ਦਸਰਥ ਤੇ ਤਰਕ ਕੀਤੀ ਹੈ ਪਰੰਤੂ ਰਾਜਾ ਦਸਰਥ ਆਪਣੇ ਵਾਕ੍ਯ ਦੀ ਫਾਸੀ ਵਿੱਚ ਫਸ ਚੁਕਾ ਸੀ–ਇਸ ਲਈ ਉਹ 'ਹੋੜ ਰਹੇ' ਰੋਕ ਰਹੇ ਲੋਕਾਂ ਦੀ ਮੰਨ ਹੀ ਨਹੀਂ ਸਕਦਾ । ਦਸਰਥ ਦੇ ਚਿਤ ਦੀ ਕਮਜ਼ੋਰੀ ਇਹ ਜ਼ਰੂਰ ਸੀ ਕਿ ਕੈਕੇਈ ਵਿਘਨ ਪਾਏਗੀ-ਇਸ ਵਾਸਤੇ ਨਾਨਕੇ ਗਏ ਭਰਤ 'ਸਤ੍ਰਹਨ' ਦੇ ਪਿਛੋਂ ਹੀ ਯੁਵਰਾਜ ਕਰਨਾ ਚਾਹੁੰਦਾ ਸੀ । 'ਕੈਕੇਈ' ਨੇ ਠੀਕ ਕੀਤਾ ਹੈ–ਉਸ ਨੇ ਭਰਤ ਦੇ ਰਾਜ ਲਈ ਕੋਈ ਮੰਗ ਨਹੀਂ ਮੰਗੀ। ਯੁਵਰਾਜ ਲਈ ਵਰ ਮੰਗਿਆ ਹੈ। ਜੇ 'ਭਰਤ' ਵਿਦੇਸ ਵਿੱਚ ਹੈ ਤਾਂ ਰਾਮ ਨੂੰ ਯੁਵਰਾਜ ਕਰਨਾ ਠੀਕ ਨਹੀਂ । ਇਸ ਵਾਸਤੇ ਰਾਮ ਨੂੰ ਵੀ ਵਿਦੇਸ ਜਾਣਾ ਹੈ ਪ੍ਰੰਤੂ ਕੈਕੇਈ ਨੂੰ ਸਾਰੀਆਂ ਰਾਮਾਯਣਾਂ ਵਿੱਚ ਬੁਰੀ ਮੰਨਿਆ ਹੋਇਆ ਹੈ । ਹੋਰ ਰਾਜਨੀਤਿ ਵਾਸਤੇ ਵੀ ਬਨ ਵਿੱਚ ਰਿਸ਼ੀਆਂ ਦੀ ਕਰਨੀ, ਰਾਜਨੀਤਿ ਨੂੰ ਸਿਖਣਾ ਰਾਮ ਜੀ ਲਈ ਜ਼ਰੂਰੀ ਸੀ ਪ੍ਰੰਤੂ ਦੇਵਤਿਆਂ ਦੇ ਵਿਘਨ ਪੌਣ ਦਾ ਕੀ ਕਾਰਣ ਹੈ? ਇਹ ਨਹੀਂ ਸਮਝ ਵਿੱਚ ਆਇਆ ।

ਚੂ॥ 'ਰਾਮ ਰਾਮ' ਕਹਿ ਤਜਿ ਤਿਨ ਪ੍ਰਾਨਾ ॥ ਰਾਮ ਪਦਵੀ ਕਹਿ ਲਰੇ ਨਿਦਾਨਾ[੧] ॥
ਤਈਲ-ਦ੍ਰੋਨ-ਮਹਿ[੨]ਰਖਯੋ ਬਸਿਸ੍ਟ ॥ ਮ੍ਰਿਤਕ ਸਰੀਰ ਨ੍ਰਿਪਤਿ ਹਤ-ਸ੍ਰਿਸ੍ਟਿ[੩]॥੪੨॥੧੭੩॥੩੪੪॥
ਚੂ। [੪]ਭਾਰਦ੍ਵਾਜ ਮੁਨਿ ਆਸ੍ਰਮ ਆਏ ॥ ਰੈਨਿ-ਬਸੇ, ਦਿਵ-ਬਿਦਾ-ਕਰਾਏ[੫]
ਚਿਤ੍ਰਕੂਟ ਆਏ ਰਘੁਨੰਦਨ ਬਾਲਮੀਕਿ ਪਦ ਕੀਨਸੇ ਬੰਦਨ ॥੪੩॥੧੭੪॥੩੪੫॥
ਚੂ॥ ਰਿਸਿ ਸਮੀਪਿ ਪ੍ਰਨ-ਕੁਟੀ[੬] ਬਨਾਏ ॥ ਬਰਖਾ-ਪ੍ਰਿਥਮ[੭] ਚਿਤ੍ਰਕੂਟ[੮] ਬਿਤਾਏ
ਬਸਿਸ੍ਟ ਦੂਤ ਕਸਮੀਰ ਪਠਾਏ ॥ ਬੇਗ[੯] ਹੀ ਭਰਤ ਨਨਿਹਾਰ[੧੦] ਬੁਲਾਏ ॥੪੪॥੧੭੫॥੩੪੬॥
ਚੂਪਈ ॥ ਬਹੁਤ ਦ੍ਰਬ[੧੧] ਦੇ ਦੂਤ ਪਠਾਏ ਰਤਨ, ਮੋਹਰੇ, ਬਸਤ੍ਰ-ਸਮੁਦਾਏ ॥
ਭਰਤ ਦੁਹਸੁਪਨ[੧੨]ਰੈਨਿ ਕਹੁ ਦੇਖਾ ॥ ਪ੍ਰਾਤ[੧੩]ਭਇ ਅਸਗੁਨ[੧੪]ਕਹੁ ਪੇਖਾ ॥੪੫॥੧੭੬॥੩੪੭॥
ਤਤਖਿਨ ਦੂਤ ਭਰਤ ਪਹਿ ਆਇ ॥ ਗੁਰੂ ਕੀ ਕੁਸਲ[੧੫]ਸਭਿ ਕਹੀ ਬੁਝਾਇ ॥
ਚਲਹੁ ਚੋਖ ਗੁਰੁ ਬੇਗ ਬੁਲਾਏ ॥ ਭਰਤ ਕੇਕੇਜ-ਰਾਜ[੧੬] ਢਿਗ ਆਏ ॥੪੬॥੧੭੭॥੩੪੮॥
ਚੂਪਈ ॥ ਦੂਤਿਹੁ ਮਹਾਰਾਜ ਪਦ ਬੰਦਾ ॥ ਲੈ ਭੇਟਾ ਢਿਗ-ਧਰਿ ਦ੍ਰਬ ਬ੍ਰਿੰਦਾ[੧੭] ॥
'ਦੂਤਬਾਚ'॥ 'ਭਰਤ'ਗੁਰੂਪ੍ਰਭੁ[੧੮]ਬੇਗ ਬੁਲਾਇ ॥ ਦੇਹੁ ਬਿਦਾ ਪੁਨ ਲੇਹੁ ਮੰਗਾਇ ॥੪੭॥੧੭੮॥੩੪੯॥
ਚੂ॥ ਰਤਨ, ਅਸ੍ਵ[੧੯], ਭੂਖਨ[੨੦] ਦੈ ਨਾਨਾ ॥ ਕੰਬੂਰ ਬਿਬਿਧ ਭਾਂਤਿ ਬਹੁ ਥਾਨਾ[੨੧] ॥
ਭਰਤ ਸਮੋਧ[੨੨] ਬਿਦਾ ਨ੍ਰਿਪ ਕੀਨਾ ॥ ਹੁੰਡੀ ਸਾਥ ਖਰਚ ਕਹ ਦੀਨਾ[੨੩]॥੪੮॥੧੭੯॥੩੫੦॥
ਚੂ॥ ਲਾਂਘ ਲਾਂਘ ਨਦਿ, ਕਾਨਨ, ਦੇਸਾ[੨੪] ਗਿਰਿ ਕੰਦ੍ਰ ਪੰਚਾਲ-ਨਰੇਸਾ[੨੫] ॥
ਪਹੁਚੇ ਅਵਧ[੨੬] ਦੇਖੁ[੨੭] ਸੁਖ-ਨਾਹੀ ॥ ਨਰ, ਨਾਰੀ ਸੁਖ-ਛੀਨ[੨੮]ਦਿਖਾਹੀ ।੪੯॥੧੮੦॥੩੫੧॥
ਚੂਪਈ ॥ ਮੰਗਲ-ਰਹਿਤ[੨੯] ਅਮੰਗਲ ਬੇਸਾ[੩੦] ॥ ਬਦਨ-ਮਲਿਨ[੩੧]ਸੁਖ-ਛੀਨ ਕਲੇਸਾ ॥
ਸਬਹਿ ਭਰਤ ਕਹ ਬੰਦਨ ਕੀਨਾ ॥ ਦਸਾ ਦੇਖਿ ਮਨ-ਭਏ* ਮਲੀਨਾ[੩੨]॥੫੦॥੧੮੧॥੩੫੨॥

---

੧. ਸ੍ਰੀ ਰਾਮ ਦੀ ਪਦਵੀ ਨੂੰ ਅੰਤ ਤਕ ਲੜੇ । ੨. ਤੇਲ ਦੇ ਭਾਂਡੇ ਵਿਚ । ੩. ਕਾਲ ਦੀ ਦੁਨੀਆਂ ਵਿਚ ਰਾਜੇ ਦਾ ਮੁਰਦਾ ਜਿਸਮ ਹੋ ਗਿਆ । ੪. ਭਾਰਦ੍ਵਾਜ ਮੁਨੀ ਦੇ । ੫. ਸੁਵੇਰੇ ਵਿਦਾ ਹੋ ਗਏ । ੬. ਪੱਤਿਆਂ ਦੀ ਕੁਟੀਆ । ੭. ਪਹਿਲੀ ਵਰਸਾ ਰਿਤੁ । ੮. ਇਕ ਪ੍ਰਸਿੱਧ ਸਥਾਨ ਹੈ । ੯. ਛੇਤੀ । ੧੦. ਨਾਨਕਿਓਂ । ੧੧. ਧਨ । ੧੨. ਬੁਰਾ ਸੁਪਨਾ । ੧੩. ਸਵੇਰ । ੧੪. ਅਸ਼ਕੁਨ, ਬੁਰੇ ਲੱਛਣ । ੧੫. ਸੁਖ । ੧੬. ਰਾਜਾ ਕੈਕੇਜ ਜੋ ਕਿ ਕੈਕੇਈ ਦਾ ਪਿਤਾ ਅਤੇ 'ਭਰਤ' ਦਾ ਨਾਨਾ ਸੀ । ੧੭. ਸਮੂਹ । ੧੮. ਹੇ ਪ੍ਰਭੂ ! ਗੁਰੂ (ਵਸ਼ਿਸਟ) ਨੇ ਭਰਤ ਨੂੰ । ੧੯. ਘੋੜੇ । ੨੦. ਗਹਿਣੇ । ੨੧. ਕੰਬਲ ਅਤੇ ਵਸਤ੍ਰਾਂ ਦੇ ਥਾਨ ਨਾਨਾ ਪ੍ਰਕਾਰ ਦੇ ਦੇ ਕੇ । ੨੨. ਧੀਰਜ ਦੇ ਕੇ । ੨੩. ਨਾਲ ਖਰਚ ਲਈ ਨਕਦ ਪੈਸਾ ਦਿਤਾ । ੨੪. ਨਦੀਆਂ ਜੰਗਲ ਅਤੇ ਦੇਸਾਂ ਨੂੰ ਲੰਘ ਲੰਘ ਕੇ । ੨੫. ਪਹਾੜਾਂ ਦੀ ਕੰਦ੍ਰਾਂ ਅਤੇ ਪੰਚਾਲ ਦੇ ਰਾਜਿਆਂ ਨੂੰ ਲੰਘ ਲੰਘ ਕੇ । ੨੬. ਅਯੁਧਿਆ । ੨੭. ਵੇਖਿਆ । ੨੮. ਜਿਨ੍ਹਾਂ ਦੇ ਸੁਖ ਨਾਸ਼ ਹੋ ਚੁਕੇ ਹਨ, ਦੁਖੀ । ੨੯. ਖੁਸ਼ੀਆਂ ਤੋਂ ਬਿਨ । ੩੦. ਬੁਰੇ ਲਿਬਾਸ ਵਾਲੇ । ੩੧. ਮਲੀਨ ਮੂੰਹਾਂ ਵਾਲੇ । ੩੨. ਮਨ ਮਲੀਨ ਹੋਏ ਦੀ ਹਾਲਤ ਦੇਖੀ ।

* ਮਾਰਾ ਭਾਗੋ ਦੇ ਬੁੰਗੇ ਵਾਲੀ ਬੀੜ ਵਿਚ 'ਮਨ ਭਏ ਮਨ ਭਏ' ਪਾਠ ਹੈ । ਲਿਖਾਰੀ ਹੜਤਾਲ ਫੇਰਨੀ ਭੁਲ ਗਏ ।

ਰਾਜ-ਮੰਦਿਰ ਚਲ ਆਯਸਿ ਜਬੈ ॥ 'ਸੁਮੰਤ੍ਰ' ਆਦਿ ਮੰਤ੍ਰੀ ਮਿਲਿ ਸਬੈ ॥
ਛਤ੍ਰ-ਹੀਨ ਸਿੰਘਾਸਨਿ-ਦੇਖਾ[੧] ॥ ਮਨ ਮਹਿ ਤਾਪ[੨] ਕਲੇਸ[੩]-ਬਿਸੇਖਾ[੪] ॥੫੧॥੧੮੨॥੩੫੩॥
ਕੇਕੇਈ ਮੰਦਿਰ ਆਏ ਜਬਹਿ ॥ ਅਵਰ-ਬੇਖ[੫] ਜਨਨੀ[੬] ਕੋ ਸਬਹਿ ॥
'ਭਰਤ ਬਾਚ'। ਕਹੁ ਮਾਤਾ ! ਪਿਤ ਕਹਾਂ ਹਮਾਰੇ ॥ ਦੇਹੁ ਬਤਾਇ ਦੇਖਹੁੰ ਦਰਸਾਰੇ[੭] ॥੫੨॥੧੮੩॥੩੫੪॥
ਚੂ. ਕੇਕੇਈ ਬਾਚ ॥ ਸੁਨਹੁ ਭਰਤ ! ਭਾਵੀ[੮] ਇਵ ਭਜੈ ॥ ਪਿਤਾ ਤੁਹਾਰੁ ਧਰਮਿਨ-ਗਤਿ-ਲਜੈ[੯]॥
ਤੁਅ ਹਿਏ[੧੦]ਰਾਜ-ਅਕੰਟਕ[੧੧]ਲੀਨਾ ॥ ਅਤ੍ਰ-ਪਤ੍ਰ-ਛਿਤਿ[੧੨]ਤੁਮ ਕਹ ਦੀਨਾ ॥੫੩॥੧੮੪॥੩੫੫॥
ਚੂ. ॥ ਰਾਮ ਪਯਾਨ[੧੩] ਬਿਪਨ[੧੪] ਕਹੁ ਕੀਨਾ ॥ ਸੀਆ ਲਖਨ ਦੁਹੁੰਨ ਸੰਗ ਦੀਨਾ[੧੫] ॥
ਬਰਖ ਚਤੁਰਦਸ ਬਸਿ ਘਰ ਆਵੈ ॥ ਤੁਮ ਯੁਵਰਾਜ, ਵਹ ਰਾਜ ਕਰਾਵੈ ॥੫੪॥੧੮੫॥੩੫੬॥
ਚੂ. ॥ ਬਿਖ-ਸਮ-ਬੈਨ[੧੬] ਸੁਨਤਿ ਦੁਖ ਮਾਨਾ ॥ ਬਚਨ ਬਾਨ ਕੈਕੇਈ ਸੰਧਾਨਾ[੧੭] ॥
ਲਗਤਿ ਹਿਰਦੈ ਪੁਹਮੀ-ਗਿਰਿ-ਪਰੇ[੧੮]॥ ਜਾਨੁਕ[੧੯]ਬਿਨਾ-ਪ੍ਰਾਨ[੨੦]ਹੁਇ ਪਰੇ ॥੫੫॥੧੮੬॥੩੫੭॥

ਚੁਪਈ ॥ ਬਹੁ ਧਿਕਾਰ[੨੧] ਕਟੁ[੨੨]ਬਚਨ ਸੁਨਾਏ ॥ ਉਹਾ ਤੇ ਭਵਨ-ਕੌਸਲਜਾ[੨੩] ਆਏ ॥
ਕੌਸਲਜਾ ਰੋਇ ਉਠੀ ਮੁਖ ਦੇਖੀ[੨੪] ॥ ਦੇਨਿ ਲਗੀ ਉਰਾਹਨੇ[੨੫]ਬਿਸੇਖੀ ॥੫੬॥੧੮੭॥੩੫੮॥

ਚੁਪਈ ॥ ਬਿਸ੍ਵਾਸ ਦੈ ਦੈ ਬਹੁ-ਸਪਥ-ਕਰਾਹੀ[੨੬]॥ ਹੇ ਅੰਬੈ ! ਮੁਹਿ ਸੰਮਤਿ ਨਾਹੀ[੨੭] ॥
ਪੁਨ ਪੁਨ ਭਰਤ ਕਹਿਤ ਇਮ ਬਾਨੀ ॥ 'ਰਾਮ ਮਨਾਇ ਲਯੈਹਉ ਰਜਧਾਨੀ'॥੫੭॥੧੮੮॥੩੫੯॥

ਚੂ.॥ ਗੁਰੁ ਬਸਿਸ੍ਰਿ ਤਬਿ ਆਗਜਾ ਕੀਨਾ 'ਕਰਹੁ ਸਸਕਾਰ ਅਵਧੇਸ ਪ੍ਰਬੀਨਾ[੨੮] ॥
ਤੈਲ-ਦ੍ਰੋਣ-ਤੇ[੨੯] ਦੇਹ ਨਿਕਾਰਾ ॥ ਹੇਠ-ਪ੍ਰਜੰਗ[੩੦] ਨ੍ਰਿਪਤਿ ਲੈ ਧਾਰਾ ॥੫੮॥੧੮੯॥੩੬੦॥
ਪਿਤੁ ਮੁਖੁ ਦੇਖਿ-ਭਰਤੁ ਰੋਇ ਦੀਨਾ ॥ ਗੁਰੁ ਬਸਿਸ੍ਰਿ ਸਮਝਾਵਹਿ ਲੀਨਾ[੩੧] ॥
ਗਯਾਨ,ਬੈਰਾਗਜ,ਸਭੈ ਸਮਝਾਵਾ ॥ ਸੁਨਿ ਉਪਦੇਸ-ਜੁਰ[੩੨]ਮੋਹੁ ਨਸਾਵਾ ॥੫੯॥੧੯੦॥੩੬੧॥

ਚੂ.॥ ਘਾਲ ਬਿਵਾਨ ਲੈ ਚਲੇ ਨਰੇਸਾ[੩੩] ॥ ਮਨਿ, ਮਾਨਿਕ, ਡਾਰਤਿ ਅਵਧੇਸਾ[੩੪] ॥
ਰੋਵਤਿ ਚਲੇ ਸਭੀ ਨਰ ਨਾਰੀ ॥ ਧਿਕਾਰਹਿ ਕੈਕੇਈ ਪ੍ਰਜਾ ਸਾਰੀ ॥੬੦॥੧੯੧॥੩੬੨॥

---

੧. ਛਤ੍ਰ ਸਿੰਘਾਸਨ ਖਾਲੀ ਵੇਖਿਆ । ੨. ਤਪਸ਼, ਜਲਨ । ੩. ਰਾਗ ਦ੍ਵੇਸ਼ ਆਦਿਕ । ੪. ਬਹੁਤ । ੫. ਹੋਰ ਹੀ ਰੂਪ । ੬. ਮਾਤਾ । ੭. ਦਰਸ਼ਣ । ੮. ਈਸ੍ਵਰ ਦਾ ਭਾਣਾ । ੯. ਮਰ ਗਿਆ ਹੈ । ੧੦. ਵਾਸਤੇ ੧੧. ਐਸਾ ਰਾਜ ਜਿਸ ਵਿਚ ਕੋਈ ਆਦਮੀ ਦੁਖਦਾਈ ਨਾ ਹੋਵੇ । ੧੨. ਧਰਤੀ ਦਾ ਸਿੰਘਾਸਨ ੧੩-੧੪. ਬਣ ਨੂੰ ਗਏ । ੧੫. ਸਾਥ ਸੀਤਾ ਅਤੇ ਲਛਮਣ ਨੇ ਦਿਤਾ ਹੈ । ੧੬. ਜ਼ਹਰ ਵਰਗੇ ਵਚਨ । ੧੭. ਸਿੰਨਿਆ । ੧੮. ਜ਼ਮੀਨ ਤੇ ਡਿਗ ਪਏ । ੧੯. ਮਾਨੋ ਕਿ । ੨੦. ਮੁਰਦਾ ਮ੍ਰਿਤਕ । ੨੧. ਲਾਹਨਤਾਂ । ੨੨. ਕੌੜੇ । ੨੩. ਕੌਸ਼ਲਿਆ ਦੇ ਘਰ । ੨੪. ਸਾਹਮਣੇ ਵੇਖ ਕੇ । ੨੫. ਉਲਾਂਭੇ । ੨੬. ਭਰੋਸਾ ਦੇ ਦੇ ਕੇ ਬਹੁਤ ਸਹੁੰਆਂ ਚੁਕੀਆਂ । ੨੭. ਹੇ ਮਾਤਾ ! ਮੇਰੀ ਮਰਜ਼ੀ ਨਹੀਂ । ੨੮. ਹੇ ਪ੍ਰਬੀਨਾ ਦਸਰਥ ਦਾ ਦਾਹ ਕਰੋ । ੨੯. ਤੇਲ ਦੇ ਬਰਤਨ 'ਚੋਂ । ੩੦. ਜ਼ਮੀਨ ਤੇ । ੩੧. ਭਰਤ ਨੂੰ ਸਮਝਾ ਲਿਆ । ੩੨. ਗਯਾਨ ਸੁਣ ਕੇ । ੩੩. ਰਾਜੇ ਨੂੰ । ੩੪. ਦਸਰਥ ਦੇ ।

ਰੂ॥ ਸਰਜੂ ਤਟਿ[੧] ਜਾਇ ਚਿਤਾ[੨] ਬਨਾਵਾ ॥ ਚੰਦਨ, ਅਗਰ[੩], ਦੇਵਦਾਰਾਂਵਾ[੪] ॥
ਪਾਵਕ-ਦ ਪ੍ਰਜੁਲਿਤ-ਕਰਾਵਾ[੫] ॥ ਬਸਿਸ੍ਰ ਤੇ ਆਦਿ ਜਿਮ ਮੰਤ੍ਰ-ਚਢਾਵਾ[੬]-।੬੧॥੧੯੨॥੩੬੩।
ਆਹੁਤਿ ਪਾਇ ਨ੍ਰਿਪ ਦਹ ਤਹ ਡਾਹਾ[੭] ॥ ਤੀਨ ਦਿਵਸ ਪਰ[੮]ਅਸਥ-ਸੰਗਾਰਾ[੯]॥
ਸੂਧ ਆਦਿ ਤੇ ਸੁਚਿਤ[੧੦]ਜਦ ਭਏ ॥ ਰਾਮ ਮਨਾਵਨੁ ਭਰਤ ਤਦ ਗਏ ॥੬੨॥੧੯੩। ੩੬੪॥
ਅਸ ਕਹ ਰਾਜ ਸਭਾ ਮਹਿ ਆਏ ਰੋਵਤ ਸਭਹਨ ਬਚਨ ਸੁਨਾਏ ॥
ਪ੍ਰਾਤਿਹ ਜਾਇਹਉ ਜਹਾ ਗੁਸਾਈ[੧੧] ॥ ਸੀਅਰਘੁਬਰ,ਲਛਮਨ-ਸੁਖਦਾਈ ॥੬੩॥੧੯੪॥੩੬੫ ॥

ਰੂ॥ ਮੈਂ ਕਿੰਕਰ[੧੨] ਰਘੁਨਾਥ ਗੁਸਾਂਈ ॥ ਮਨਾਇ ਲਯਾਊਂ ਨ ਮੋ-ਬਿਸ ਖਾਈ[੧੩]
ਸੁਮੰਤ੍ਰ ਭਰਤ ਚਤੁਰੰਗਨਿ - ਸਾਜੂ[੧੪] ॥ ਮਾਤ - ਸਹਿਤ ਲੈ ਚਲੇ ਸਮਾਜੂ ॥੬੪॥੧੯੫॥੩੬੬॥

ਰੂ॥ ਖੋੜਸ-ਮੰਤ੍ਰੀ[੧੫] ਪੁਰਜਨ ਸਾਰੇ ਨਰ ਨਾਰੀ ਸਭਿ ਚਲੇ ਸੁਖਾਰੇ ॥
ਰਾਜ ਤਿਲਕ ਲੈ ਚਲੇ ਕੁਮਾਰਾ[੧੬] ॥ ਰਘੁਬਰ ਚਰਣ ਬਿਖੇ ਚਿਤ ਧਾਰਾ ॥੬੫॥੧੯੬॥੩੬੭॥

ਰੂ॥ ਸੁਨਜੋ ਨਿਸਾਦ[੧੭]'ਭਰਤ' - ਲੇ-ਸੈਨਾ ॥ ਚਾਲੇ ਲ੍ਰਾੜ[੧੮] ਕਰਨ ਦੁਖ-ਐਨਾ[੧੯]॥
ਨਉਕਾ - ਸਭਿ[੨੦]ਇਸ ਪਾਰ ਰਖਾਵਾ ॥ ਆਪ ਭੇਟ ਲੈ ਤਹਾਂ ਸਿਧਾਵਾ ॥੬੬॥੧੯੭॥੩੬੮॥

ਰੂ॥ 'ਸੁਮੰਤ੍ਰ'ਕਹਜੋ-ਯਹਿ ਸਖਾ-ਰਘੁਬੀਰਾ[੨੧]॥ ਮਿਲਹੁ 'ਭਰਤ','ਗੁਹ'ਸੰਗੁ ਮਤਿ-ਧੀਰਾ[੨੨]॥
ਰਾਮ ਸੰਦੇਸ ਇਹੁਕਹਿ ਹੈ ਸਾਰੇ ਜਹਾ ਬਸਤ ਹੈ ਰਾਜ-ਦੁਲਾਰੇ[੨੩]॥੬੭॥੧੯੮॥੩੬੯॥

ਰੂ॥ 'ਭਰਤ'ਅਕਵਾਰ - ਦੈ[੨੪]ਮਿਲੇ'ਨਿਸਾਦਾ' । ਦੁਹੂਅਨ ਮਿਲ ਬਹੁ ਕੀਨ - ਬਿਸਾਦਾ[੨੫]॥
ਸੈਨਾ ਪਾਰ ਉਤਾਰੇ ਲੀਨਾ ॥ ਭਾਰਦ੍ਵਾਜ - ਕਹ ਗਏ ਪ੍ਰਬੀਨਾ[੨੬] ॥੬੮॥੧੯੯॥੩੭੦॥

ਰੂਪਈ ॥ ਹੋਤਹ ਪ੍ਰਾਤ ਚਲੇ ਚਿਤ੍ਰਕੂਟਾ ॥ ਸੈਨਾ ਜੁਤ ਚਾਲੈ ਦਲ ਛੂਟਾ[੨੭] ॥
ਚਿਤ੍ਰਕੂਟ ਪਹੁਚੇ ਸੁਖਦਾਈ ॥ ਚਢਿ ਗਿਰਿ ਆਇ ਜਹਾ ਰਘੁਰਾਈ[੨੮] ।੬੯॥-੦੦॥੩੭੧॥

---

੧. ਕਿਨਾਰੇ । ੨. ਚਿਖਾ । ੩. ਇਕ ਤਰ੍ਹਾਂ ਦਾ ਚੰਦਨ । ੪. ਬਿਆਰ । ੫. ਅੱਗ ਦੇ ਕੇ ਬਾਲ ਦਿਤਾ । ੬. ਜਿਸ ਤਰ੍ਹਾਂ ਸਾਲਾਹ ਨੂੰ ਵਧਾ ਕੇ। ੭. ਘਿਉ ਆਦਿ ਪਾ ਕੇ ਰਾਜੇ ਨੂੰ ਸਾੜ ਦਿਤਾ । ੮. ਬਾਦ । ੯. ਹੱਡੀਆਂ ਇਕਤ੍ਰ ਕੀਤੀਆਂ । ੧੦. ਨਿਚਿੰਤ । ੧੧. ਰਾਜਾ । ੧੨. ਦਾਸ । ੧੩. ਜੇ ਮਨਾ ਕੇ ਨ ਲਿਆਵਾਂ ਤਾਂ ਮੈਂ ਜ਼ਹਰ ਖਾ ਲਵਾਂਗਾ । ੧੪. ਚਾਰ ਤਰਾਂ ਦੀ ਸੈਨਾ ਸਾਜੀ । ੧੫. ਸੋਲਾਂ ਵਜ਼ੀਰ । ੧੬. ਭਰਤ ਜੀ । ੧੭. ਗੁਹ । ੧੮. ਲੜਾਈ । ੧੯. ਦੁਖ ਦਾ ਘਰ ਹੈ। ੨੦. ਸਭ ਬੇੜੀਆਂ । ੨੧. ਇਹ ਰਾਮ ਦਾ ਮਿਤ੍ਰ ਹੈ । ੨੨. ਜੋ ਧੀਰਜਵਾਲੀ ਬੁੱਧੀ ਵਾਲਾ ਹੈ । ੨੩. ਰਾਜੇ (ਦਸਰਥ) ਦੇ ਲਾਡਲੇ । ੨੪, ਜੱਫੀ ਪਾ ਕੇ । ੨੫. ਦੁਖ ਅਨੁਭਵ ਕੀਤਾ । ੨੬. ਪ੍ਰਬੀਨਾ ਭਾਰਦ੍ਵਾਜ ਨੂੰ ਗਏ । ੨੭. ਖੁਲ ਗਿਆ, ਬਿਨਾਂ ਰੋਕ ਟੋਕ ਤੋਂ । ੨੮. ਜਿਥੇ ਸ੍ਰੀ ਰਾਮ ਜੀ ਸਨ ਉਸ ਪਹਾੜ (ਚਿਤ੍ਰਕੂਟ) ਤੇ ਚੜ੍ਹ ਆਏ ।

A ਇਹ ਪਾਠ ਅਸ਼ੁੱਧ ਦਿਸ ਰਿਹਾ ਹੈ ਭਰਤ ਜੀ ਦਾ ਪ੍ਰਣ ਸੀ ਕਿ 'ਜੇ ਮੈਂ ਰਾਮ ਨੂੰ ਨ ਮਨਾ ਕੇ ਲਿਆਵਾਂਗਾ ਤਾਂ ਅਯੁਧਯਾ ਵਿਚ ਨਹੀਂ ਵਸਾਂਗਾ । ਇਸ ਅਨੁਸਾਰ ਹੀ ਓਹ 'ਨੰਦੀ ਗ੍ਰਾਮ' ਚ ਰਹੇ ਸਨ । ਉਸ ਦੇ ਅਨੁਕੂਲ ਪਾਠ 'ਮਨਾਇ ਲਯਾਉਂ ਨ ਮੋ ਬਸਿ ਥਾਈ' ।— ਭਾਵ 'ਜੇ ਮੈਂ ਮਨਾ ਨ ਲਿਆਵਾਂ ਤਾਂ ਇਸ ਥਾਂ ਮੈਂ ਨਹੀਂ ਵਸਾਂਗਾ' ਚਾਹੀਦਾ ਸੀ—ਯਾ ਇਸ ਤੋਂ ਕੋਈ ਹੋਰ ਤਰੀਕੇ ਨਾਲ ਜੋ ਪ੍ਰਕਰਣਾਰਥੀ ਪੁਸ਼ਟੀ ਕਰੇ, ਚਾਹੀਦਾ ਹੈ—ਉਪਰੋਕਤ 'ਬਿਸ ਖਾਈ' = 'ਜ਼ਹਰ ਖਾਣ' ਅਰਥ ਵਿਚ ਭਰਤ ਜੀ ਦਾ ਪ੍ਰਣ ਤਯਾਗ ਬਣਦਾ ਹੈ ਸੋ ਇਹ ਲਿਖਾਰੀ ਦੀ ਗਲਤੀ ਹੈ।

ਚੂ ॥ ਮਿਲੈ 'ਭਰਤ'-'ਰਘੁਬੀਰ ਅਕਵਾਰਾ'[1] ॥ ਰੋਦਿ ਰੋਇ ਦੋਊ ਭਏ ਬਿਸੰਭਾਰਾ[2] ॥
ਮਾਤ ਮਿਲੀਰਘੁਬੀਰਹਿ ਜਾਈ ॥ ਮਹਾਰਾਜ ਕੋ ਮਰਨ ਸੁਨਾਈ ॥੭੦॥੨੦੧॥੩੭੨॥

ਚੂ ॥ ਲੈ ਲੈ ਪਿਤਾ ਨਾਮ ਬਿਲਖਾਹੀ[3] ਰੋਵਤਿ ਮਾਥ-ਧੁਨਹਿ[4] ਪਛੁਤਾਹੀ ॥
ਸੀਅ-ਸੰਗ ਮਿਲੀ ਕੌਸਲਯਾ ਰਾਨੀ । ਕੈਕੇਈ, ਸੁਮਿਤ੍ਰਾ - ਹੂ ਮਿਲਾਨੀ ॥੭੧॥੨੦੨॥੩੭੩॥

ਚੂ ॥ ਗੁਰੁ ਬਸਿਸ੍ਟ ਬੋਲੇ ਮ੍ਰਿਦੁ[5] ਬਾਨੀ ॥ 'ਭਰਤ ਮਨਾਵਨਿ ਆਏ ਰਜਧਾਨੀ[6]
ਪਗ-ਪਰ[7] ਗਿਰੇ 'ਭਰਤ' 'ਰਘੁਬੀਰਾ' ॥ ਕੀਜੀ ਏ ਸੁਫਲ ਮੁਰ-ਪ੍ਰਾਨ-ਗਹੀਰਾ[8] ॥੭੨॥੨੦੩॥੩੭੪॥

ਚੂ'ਸ੍ਰੀ ਰਾਮ ਬਾਚ'॥ ਪਿਤ ਆਗਯਾ ਹਮ ਪਾਲਹਿ ਭਾਈ !॥ਰਾਜ ਕਰੋ ਤੁਮ ਅਵਧ[9] ਚਿਤ ਲਾਈ ॥
ਬਰਖ ਚਤੁਰਦਸ ਬੀਤ ਜਬ ਜੈਹੈਂ ॥ ਤਦ ਹਮ ਅਵਧ ਕੋ ਰਾਜ ਕਰੈਹੈਂ ॥੭੩॥੨੦੪॥੩੭੫॥

ਚੂ ॥ ਫਿਰ ਜਾਓ ਤੁਮ ਆਪਨਿ ਧਾਮੰ[10] ॥ ਕਛੁਕ ਰੋਸ ਕਰ ਬੋਲੇ ਰਾਮੰ ॥
ਕੌਸਲਯਾ ਲੈ ਪਾਦੁਕ[11] ਆਈ ॥ ਰਾਜ - ਤਿਲਕ ਦੈ ਬਿਦਾ ਕਰਾਈ ॥੭੪॥੨੦੫॥੩੭੬॥

ਚੂ ॥ ਬਿਦਾ ਭਏ ਭਰਤ ਲੈ ਪਾਦੂ ॥ 'ਨੰਦੀ ਗ੍ਰਾਮ' ਬਸੇ ਜਨ[12] ਸਾਧੂ ॥
ਬਲਕਲ - ਚੀਰ[13] ਜਟਾ ਕਹੁ ਧਾਰਹਿ ॥ ਮੰਤ੍ਰੀ ਕੇ ਕਾਰਜ ਸਭਿ ਸਾਰੀਹੇ[14]
॥੭੫॥੨੦੬॥੩੭੭॥

ਚੁਪਈ ॥ ਦਿਨ ਦਿਨ ਗਨਤ ਅਵਧ-ਮੇ[15]ਜੇਤੇ ॥ ਘਟ ਜਾਵਤਿ ਭਲ ਮਾਨਤਿ ਤੇਤੇ[16]॥
ਰਾਮ ਸਨੇਹ, ਭਗਤਿ ਅਨੁਰਾਗੀ[17] ॥ ਪਦ-ਸਰੋਜ - ਰਤਿ[18] ਅਸ ਵਡ ਭਾਗੀ ॥
॥੭੬॥੨੦੭॥੩੭੮॥

ਚੁਪਈ ॥ ਅਯੁਧਯਾ ਕਾਂਡ ਸੁਨੈ ਚਿਤ ਲਾਈ ॥ ਬਢੈ ਪ੍ਰੀਤਿ ਪਦ ਰੁਚਿ-ਉਪਜਾਈ[19]॥
ਰਾਮ ਭਗਤਿ ਤਿਸ ਹੋਤ ਪ੍ਰਾਪਤਿ ॥ ਅਨੁਰਾਗ ਪ੍ਰੇਮ ਪਦ ਸਦਾ ਧ੍ਰਾਪਤਿ[20] ॥
॥੭੭॥੨੦੮॥੩੭੯॥

ਇਤਿ ਸ੍ਰੀ ਰਾਮ ਚਰਿਤ੍ਰੇ ਰਾਮ ਮਹਾਤਮੇ ਦੁਤੀਯ ਕਾਂਡ ਸਮਾਪਤ ਸੁਭ ਮਸਤੁ ॥੧॥੨੦॥

---

੧. ਜੱਫੀ ਪਾ ਕੇ । ੨. ਬੇਹੋਸ਼ । ੩. ਰੋਂਦੇ ਹਨ । ੪. ਸਿਰ ਫਟਕਦੇ ਹਨ । ੫. ਕੋਮਲ । ੬. ਅਯੁਧਯਾ ਤੋਂ ਭਰਤ ਜੀ ਮਨਾਉਣ ਆਏ ਹਨ । ੭. ਪੈਰਾਂ ਤੇ । ੮. ਮੇਰਾ ਵਡਾ ਸਾਰਾਂ ਧਨ । ੯. ਅਯੁਧਯਾ ਵਿਚ । ੧੦. ਘਰਾਂ ਨੂੰ । ੧੧. ਖੜਾਵਾਂ । ੧੨. ਮਾਨੋ ਕਿ [illegible] ਦਰਖ਼ਤਾਂ ਦੀਆਂ ਛਿੱਲਾਂ ਦੇ ਕਪੜੇ । ੧੪ ਪੂਰੇ ਕਰਦੇ ਹਨ । ੧੫ ਹੱਥ ਵਿਚ ੧੬. ਘਟਦੇ ਜਾਂਦੇ ਹਨ ਓਨੇ ਹੀ ਚੰਗੇ ਮੰਨਦੇ ਹਨ । ੧੭. ਪ੍ਰੇਮੀ । ੧੮. ਚਰਨ ਕਮਲਾਂ ਵਿਚ ਪ੍ਰੀਤੀ ਵਾਲਾ । ੧੯ ਚਰਨਾਂ ਦੀ ਪ੍ਰੀਤਿ ਵਧ ਜਾਵੇ, ਇਹ ਇਛਯਾ ਪੈਦਾ ਹੋਵੇਗੀ । ੨੦. ਚਰਨਾਂ ਦੇ ਪ੍ਰੇਮ ਹੀ ਪ੍ਰੇਮ ਵਿਚ ਸਦਾ ਤ੍ਰਿਪਤ ਰਹੇਗਾ ।

ਛੰਦ ॥ ਬਰਖਾ ਬਿਤੀਤਿ ਕਰ ਹਲੇ ਰਘੁਬਰ, ਦੰਡਿਕਾਰਨ ਬਨ ਜਹਾਂ ॥
ਕਛੂਕ ਬਨ ਪਧਰੇ[੧] ਰਘੁਨੰਦਨ, 'ਬਰਾਧ'[੩] ਆ ਭੇਟਯੋ ਤਹਾਂ ॥
ਸੀਅ ਛੋਰ ਲੀਨਸਿ-ਕਟੂ ਬਚਨ ਬੋਲਤਿ, ਸੰਗ੍ਰਾਮ[੫] ਦਾਰੁਣ[੬] ਮਚ ਗੇ ॥
ਸਰ[੭], ਚਾਪ[੮], ਸਸਤ੍ਰਨ, ਅਸਤ੍ਰਨ ਕਰ, ਰਣ-ਕਟਤਿ ਸੰਕਰ-ਨਹਯੋ[੯] ॥
ਸਿਘਾਰ ਰਾਮ 'ਬਿਰਾਧ' ਕਹ, ਸੀਯ ਸੰਗਿ ਲੈ ਬਨ ਕਹੰ ਗਏ ॥
'ਸਟਬੰਗ'[੧੦] ਮੁਨਿਹ ਉਧਾਰ ਕਰ, 'ਸੁਤੀਖ੍ਣਿ' ਗ੍ਰਿਹ ਪਧਰਤ ਭਏ ॥
ਛੰਦ ॥ 'ਆਗਸਤ' ਆਸ੍ਰਮ ਹਰਿ ਪਧਾਰੇ, ਪੰਚਬਟੀ ਕੁਟੀ ਸੁਧਾਰਯੋ[੧੧] ॥ ॥੧॥੨੦੯॥੩੮੦॥
ਸੰਗ ਅਨੁਜ ਸੀਯ ਰਘੁਬੀਰ ਗ੍ਰਿਹ, ਕਰ ਸਗੁਨ ਰਾਮ ਪਧਾਰਯੋ[੧੨] ॥
ਨਾਨ ਗਏ ਗੁਦਾਵਰਿ ਸੀਯ ਲਖਨ, ਲਖ ਰਾਮ ਤਨਹਾ[੧੩] ਨਹਾਤ ਹੇ ॥
ਪਗ ਰੇਖ ਦੇਖ ਬਿਮੋਹਿ ਰਾਖ੍ਸੀ[੧੪] ਰਘੁਬੀਰ ਤੀਰਹਿ ਜਾਤ ਹੇ ॥
ਨ੍ਰਿਲਜ ਹੁਇ ਰਘੁਬੀਰ ਸੋ, ਅਸ ਕਹਯੋ 'ਸੂਪਨਖਾ' ਤਬੈ ॥
'ਦਿਉ ਤਯਾਗ-ਸੀਯ ਕੁਰੂਪਨੀ' ਹੇ ਰਾਮ! ਮੁਝ ਵਰੀਐ ਅਬੈ ॥
ਛੰਦ ॥ ਹਉਂ ਭੱਛ ਜੈਹਉਂ ਤੀਨਹੂੰ[੧੫], ਨਹਿ ਜੀਅਤਿ ਬਚਿਹ ਮੋਹੁ ਤੇ ॥੨॥੨੧੦॥੩੮੧॥
ਬਿਹਸਿ ਬੋਲੇ ਰਾਮ ਤਬ, ਤੁਝ ਲਖਨ ਵਰਹਿ ਸਨੇਹ ਤੇ[੧੬] ॥
ਚਲ ਗਈ ਲਖਮਨੁ ਧੀਰ[੧੭] ਪਹਿ, ਮੋਹਿ ਬਰੋ ਰਾਜਿਵ-ਨੈਨ-ਹੇ![੧੮] ॥
ਹਸ ਕਹਯੋ ਤੋ ਕਹ ਬੁਧਿ ਨਾਹਨਿ[੧੯], ਵਰ ਮਹਾਰਾਜ ਸੁਖੇਨ ਹੇ।
'ਨਹਿ ਵਰਤ ਲਖਮਨ ਮਹਿ' ਰਾਮ! ਤੁਮ ਵਰੋ ਮੋਕਹ ਸਾਵਰੇ[੨੦] ।
ਚਲ ਭਜਹੁ ਮੋਹ ਗਿਰਿ ਕੰਦ੍ਰਨ[੨੧] ਸੁਖ ਲਹਹੁ ਰਘੁਬਰ ਰਾਵਰੇ[੨੨] ॥੩॥੨੧੧॥੩੮੨॥
ਛੰਦ ॥ ਅਸ ਕਹ ਝਪਟ ਨਿਸਾਚਰੀ, ਸੀਅ ਓਰ ਰਖਹਿ ਤਿਸ ਗਹੀ[੨੩] ।
ਹੇ ਬੀਰ ਲਖਮਨ! ਬੇਗਿ ਆਵਹੁ, 'ਸੀਯ ਬਚਾ ਆਜ' ਕਹੀ-ਸਹੀ[੨੪] ॥
ਲੈ ਖੜਗ[੨੫] ਨਾਸਿਕ ਕਰਨ[੨੬] ਕਾਟਯੋ, ਲਖਨ-ਰੋਸਹਿ ਚਿਤ ਕਰੀ[੨੭] ॥
ਪਛਾੜ ਖਾਇ ਚਿਕਾਰ ਕਰਿ, ਹੈ ਮੁਰਛਿਤ ਸੂਪ[੨੮] ਮਹੀ-ਪਰੀ[੨੯] ॥
ਰਤਿ-ਧਾਰ[੩੦] ਬਹਜੋ ਭਯਾਵਨੋ, ਉਡਗਗਨ ਜਨੁ ਅਸਥਲ ਗਈ[੩੧] ॥
ਜਹ ਹੁਤੇ ਖਰ, ਦੂਖਨ ਨਿਸਾਚਰਿ, ਤਿਸ ਪਾਹਿ ਬਹੁ-ਰੋਵਤਿ ਭਈ ॥੪॥੨੧੨॥੩੮੩॥

---

੧. ਪੈਦਾ ਕਰਨ ਵਾਲੀ ਸ਼ਕਤੀ। ੨. ਗਏ। ੩. ਇਕ ਰਾਖਸ ਦਾ ਨਾਮ ਹੈ। ੪. ਸੀਤਾ ਨੂੰ ਖੋਹ ਲਿਆ ਅਤੇ ਕੌੜੇ ਵਾਕ ਬੋਲਦਾ ਸੀ। ੫.ਜੰਗ। ੬.ਭਯਾਨਕ। ੭.ਤੀਰ। ੮.ਧਨੁਖ। ੯.ਸ਼ਿਵ ਜੀ ਨਚਿਆ ਹੈ। ੧੦ ਇਕ ਮੁਨਿ ਦਾ ਨਾਮ ਹੈ। ੧੧.ਪੰਜ ਬੋਹੜਾਂ ਵਾਲੀ ਕੁਟੀਆ ਬਣਾਈ। ੧੨ ਲਛਮਣ, ਸੀਤਾ ਨਾਲ ਰਘੁ ਕੁਲ ਦੇ ਉਦੇ ਰਾਮ ਜੀ ਘਰ ਵਿਚ ਪ੍ਰਵੇਸ਼ੇ। ੧੩. ਇਕੱਲਾ। ੧੪. ਪੈਰਾਂ ਦੀਆਂ ਰੇਖਾਂ ਵੇਖ ਕੇ ਰਾਖਸ਼ੀ ਮੋਹਿਤ ਹੋ ਗਈ। ੧੫. ਤਿੰਨਾਂ ਨੂੰ ਹੀ ਖਾ ਜਾਵਾਂਗੀ। ੧੬. ਪ੍ਰੇਮ ਨਾਲ। ੧੭.ਗਿਆਨੀ। ੧੮.ਕਮਲ ਵਾਂਗ ਨੇਤ੍ਰਾਂ ਵਾਲੇ। ੧੯. ਤੈਨੂੰ ਅਕਲ ਨਹੀਂ। ੨੦.ਹੇ ਸ਼ਿਆਮ। ੨੧. ਪਹਾੜੀ ਖੁੰਦਰਾਂ ਵਿਚ ਰਲ ਕੇ ਮੈਨੂੰ ਭੋਗੋ। ੨੨.ਬਾਦਸ਼ਾਹੀ ਦੇ। ੨੩.ਇਸ ਤਰ੍ਹਾਂ ਕਹਿ ਕੇ ਸੂਪਨਖਾ ਸੀਤਾ ਦੀ ਤਰਫ਼ਹੁੰ ਸਾਹਮਣੇ ਹੋ ਕੇ ਉਸ ਨੇ ਫੜ ਲਿਆ। ੨੪. ਨਿਸਚੇ ਕਹੀ। ੨੫.ਤਲਵਾਰ। ੨੬. ਨਾਸਾਂ ਤੇ ਕੰਨ। ੨੭.ਲਖਮਨ ਨੇ ਚਿਤ ਵਿਚ ਗੁੱਸਾ ਕਰ ਕੇ। ੨੮.ਸੂਰਪਣਖਾ। ੨੯. ਧਰਤੀ ਤੇ (ਡਿਗ) ਪਈ। ੩੦. ਲਹੂ ਦੀ ਧਾਰਾ। ੩੧. ਨਿਸਚਰ ਹੀ ਉਡ ਕੇ ਆਕਾਸ ਸਥਾਨ ਨੂੰ ਚਲੀ ਗਈ।

ਪਿਖ ਦਸਾ ਰੋਸ ਭਰੇ ਨਿਸਾਚਰ, ਸੈਨ ਲੈ ਧਾਵਤ ਭਏ ॥
ਛੰਦ ॥ ਦਸ ਚਤੁਰ ਸਹੰਸ੍ਰ[੧] ਰਾਖ੍ਯਸ ਸਹਿਤ,ਗਹਿ ਅਸਤ੍ਰ ਸਸਤ੍ਰ ਨਿਸਚਰ ਧਏ[੨]॥
ਪਸ ਰਾਮ ਆਗਲ ਹ੍ਵੈ ਚਲੇ, ਸੀਯ ਸਉਂਪਿ ਲਖਨ ਸਮਰ ਮੰਡੇ[੩] ॥
ਦੁਹੂੰ ਦਿਸ ਚਲਿਨ ਆਯੁਧ[੪] ਅਨਿਕ, ਕਾਲ ਸਮ ਸਾਂਜਕ ਛੰਡੇ[੫] ॥
ਚਤੁਰੰਗ-ਸੈਨ ਹਨੀ[੬] ਨਿਸਾਚਰਿ, ਗੰਧ੍ਰਬਾਸਤ੍ਰ ਲੈ ਰਿਪੁ ਹਤੇ[੭] ॥
'ਖਰ' ਹਤਯੋ 'ਦੂਖਨ' ਮੰਡਯੋ ਅਹਵ, ਹਤ ਤਾਸੁ 'ਤ੍ਰਿਸਿਰਾ' ਹਤੇ[੮]।੫॥੨੧੩॥੩੮੪।
ਛੰਦ ॥ ਦ੍ਵੈ-ਮਹੂਰਤਿ-ਮਹਿ[੯] ਅਸੁਰ ਦਲ, ਮਾਰ ਲੀਨੁ ਰਮਾਪਤੀ[੧੦] ॥
ਕਰ ਰਾਮ ਕੇ ਭਯੋ ਕਾਲ ਨਿਸਚਰਿ[੧੧], ਭਏ ਨੀਚ ਪਰਾਗਤੀ[੧੨] ॥
ਭਈ ਜੀਤਿ-ਰਾਮੁ ਸੁਰ[੧੩]ਕਰਤੁ ਜਯ ਜਯ,ਪੁਹਪ ਵਰਖਿਤ ਸੁਰਗਨਾ[੧੪]॥
ਘਰ ਆਏ ਰਾਮ, ਬਧਾਈ-ਗਾਵਤਿ, ਦੇਵ, ਮੁਨਿ-ਜਨ, ਹਰਿਜਨਾ ॥
ਮਰਾਇ 'ਖਰ'[੧੫] 'ਦੂਖਨ' 'ਤ੍ਰਿਮੁੰਡਹ' ਜਾਤਿ ਭੀ 'ਰਾਵਨ' ਜਹਾਂ ॥
ਪਿਖ ਦਸਾ ਭਗਨੀ[੧੬] ਰਾਜ-ਨਿਸਿਚਰਿ[੧੭] 'ਯਹਿ ਦਸਾ ਥਾਰੀ ਭੀ[੧੮]ਕਹਾਂ ॥੬॥੨੧੪॥੩੮੫॥
ਛੰਦ ॥ ਦਸਰਥ ਤਨਯ ਪੰਚਬਟੀ ਮਾਹੀ[੧੯], ਦੋਇ ਬੀਰ[੨੦] 'ਰਾਮ' 'ਲਛਮਨ'ਰਹੇ
ਤਿਨ ਕਰੀ ਮੋਹੂ ਬਿਰੂਪ ਦੋਊ[੨੧] 'ਤੁਮ-ਅਛਤ[੨੨]ਏਤੋ ਦੁਖ ਸਹੇ'
ਸੀਆ ਨਾਰਿ ਤਾਂ ਤੁਮ ਜੋਗ[੨੩] ਹੈ, ਹਰਿ ਲੇਹੁ ਤਾ ਕਹੁ ਭਜਹੁ[੨੪] ਹੇ ॥
ਨਹਿ ਲਾਜ ਪਾਵੈ ਕੁਲ-ਨਿਸਾਚਰਿ[੨੫], ਝਖਿ ਜਾਹੁ ਆਲਸ-ਤਜਹੁ ਰੇ ॥
ਸਮੋਧ-ਸੂਪਹਿ[੨੬] ਚਢਿ-ਸਯੰਦਹਿ[੨੭], 'ਮਾਰੀਚਿ' ਗ੍ਰਿਹ ਆਵਤ ਭਯੋ ॥
ਮੁਰ ਕਾਜ ਕਰਹੁ ਸੁਮੰਤ੍ਰ-ਨੀਕੋ,[੨੮] 'ਸੀਅ-ਹਰਹੁ[੨੯]' ਅਸ ਤਾਂ ਸੋਂ ਕਹਯੋ ॥੭॥੨੧੫॥੩੮੬॥
ਛੰਦ ॥ ਬਹੁ-ਬਾਰਿ ਵਰਜਯੋ 'ਮਾਰੀਚਿ' 'ਰਾਵਣ'[੩੦], ਨਹਿ ਸੁਨੀ ਤਾਂ ਕੀ ਏਕ ਭੀ॥
ਲੈ ਸੰਗ ਆਯੋ ਮਾਰੀਚਿ ਹੀ[੩੧], ਮ੍ਰਿਗ ਬਨਯੋ ਨਿਸਿਚਰਿ ਸੁਬੇਖ ਹੀ[੩੨]॥
ਮਣਿਮਯ ਮ੍ਰਿਗ ਕੰਚਨ ਬਨਯੋ[੩੩], ਨਹ ਸੁਨਯੋ ਪੇਖਯੋ ਏਣ[੩੪] ਹੇ ॥
ਸੀਯ ਹੁਤੀ ਤਹਾ ਆਯੋ ਨਿਸਾਚਰੁ, ਪਿਖ ਲੁਭੀ-ਜੀਯ ਅਚੈਨ[੩੫] ਹੇ ॥

---

੧. ਚੌਦਾਂ ਹਜ਼ਾਰ। ੨. ਦੌੜੇ। ੩. ਰਾਮ ਜੀ ਅੱਗੇ ਹੋ ਕੇ ਚੱਲੇ ਅਤੇ ਜੰਗ ਕੀਤਾ ਸੀਤਾ ਪਿਛੇ ਲਛਮਣ ਨੂੰ ਸੌਂਪ ਦਿਤੀ (ਕਿ ਇਸ ਦੀ ਰਾਖੀ ਕਰਨੀ)। ੪. ਸ਼ਸਤ੍ਰ। ੫. ਕਾਲੇ ਸੱਪ ਵਰਗੇ ਤੀਰ ਚਲਾਏ। ੬. ਮਾਰੀ। ੭. ਗੰਧਰਬ-ਅਸਤ੍ਰ ਨਾਲ ਦੁਸ਼ਮਨ ਮਾਰੇ। ੮. ਮਾਰਿਆ ਗਿਆ, 'ਦੂਖਣ' ਨੇ ਜੰਗ ਕੀਤਾ ਉਸ ਨੂੰ ਵੀ ਮਾਰ ਲਿਆ ਅਤੇ ਤ੍ਰਿਮੰਡ ਨੂੰ ਭੀ ਮਾਰ ਦਿਤਾ। ੯. ਚਾਰ ਘੜੀਆਂ ਵਿਚ ਇਕ ਘੰਟਾ ਤੇ ਛੱਤੀ ਮਿੰਟਾਂ ਵਿਚ। ੧੦. ਰਾਮ ਨੇ। ੧੧. ਸ੍ਰੀ ਰਾਮ ਦੇ ਹੱਥੋਂ ਚੋਰਾਂ ਦੀ ਮੌਤ ਹੋਈ। ੧੨. ਮੁਕਤ। ੧੩. ਦੇਵਤੇ। ੧੪. ਸਮੂਹ। ੧੫. ਖਰ, ਦੂਸ਼ਣ ਅਤੇ ਤ੍ਰਿਸਿਰੇ ਨੂੰ ਮਰਵਾ ਕੇ। ੧੬. ਭੈਣ। ੧੭. ਚੋਰਾਂ ਦਾ ਰਾਜਾ ਰਾਵਣ। ੧੮. ਹੋਈ। ੧੯. ਦਸਰਥ ਦੇ ਪੁਤ੍ਰ ਪੰਚਵਟੀ ਵਿਚ। ੨੦. ਭਾਈ। ੨੧. ਉਨ੍ਹਾਂ ਦੋਹਾਂ ਨੇ ਮੈਨੂੰ ਕਰੂਪ ਕੀਤਾ ਹੈ। ੨੨. ਤੁਹਾਡੇ ਹੁੰਦਿਆਂ। ੨੩. ਲਾਇਕ। ੨੪. ਭੋਗੋ। ੨੫. ਚੋਰ ਕੁਲਿ, ਸ਼ਰਮਸਾਰ ਨਾ ਹੋ ਸਕੇ। ੨੬. ਸੂਰਪਣਖਾ ਨੂੰ ਧੀਰਜ ਦੇ ਕੇ। ੨੭. ਰਥ ਤੇ। ੨੮. ਚੰਗੀ ਤੋਂ ਚੰਗੀ ਵਿਚਾਰ ਹੈ। ੨੯. ਮੈਂ ਸੀਤਾ ਨੂੰ ਚੁਕ ਲਿਆਵਾਂਗਾ। ੩੦. ਮਾਰੀਚਿ ਨੇ ਰਾਵਣ ਨੂੰ। ੩੧. ਨੂੰ। ੩੨. ਫਰਜ਼ੀ ਪੋਸ਼ਾਕ ਨਾਲ ਹੀ ਉੱਤਮ ਰੂਪ ਵਾਲਾ। ੩੩. ਮਣਿ ਰੂਪ ਸੋਨੇ ਦਾ ਹਰਨ ਬਣ ਗਿਆ। ੩੪. ਹਰਨ। ੩੫. ਅਸਾਂਤਿ।

ਰਘੁਬੀਰ ਬੋਲ ਲੀਯੋ ਸੁ ਤਤਛਿਨ, 'ਯਹਿ ਮ੍ਰਿਗ ਮੋਕਹੂੰ ਦੀਜੀਐ' ॥
ਅਸ ਮ੍ਰਿਗ ਦੇਖਜੋ ਸੁਨਜੋ ਨਾਹਿਨਿ, 'ਛਲਿ-ਨਿਸਾਚਰ' ਪਤੀਜੀਐ[1] ॥੮॥੨੧੬॥੩੮੭।
ਛੰਦ ॥ ਨਹਿ ਏਕ ਮਾਨਜੋ-ਕਹਜੋ ਰਾਮ ਜੋ, ਪ੍ਰਭੁ ਚਲੇ ਏਣ[2] ਨਿਗ੍ਰਹ ਕਰਨ[3] ॥
ਲਖਨ ਸੀਤਹਿੰ ਸਉਪਿ ਕੈ, ਪਛੁਵਾਇ-ਮ੍ਰਿਗਹਿ[4] ਭਯ-ਹਰਨ[5] ॥
ਬਹੁ-ਦੂਰਿ ਰਾਘਵ ਲੈ ਗਯੋ, ਬਹੁ ਰਚੀ ਮਾਯਾ-ਆਸੁਰੀ[6] ॥
ਲੈ ਬਾਣ ਦਾਰੁਣ[7] ਹਤਜੋ[8] ਨਿਸਿਚਰੁ,ਪੰਚਬਟੀ ਗਿਰ ਜੋ ਕਛੁ-ਸਾਸਰੀ[9] ॥
'ਹੇ ਸੀਯ ਲਖਨ ! ਉਬਾਰ ਮੋਕਹੁ, ਰਾਮ-ਬਾਨੀ-ਭਾਖ ਜੋ[10]
ਕਹਿ ਮਰਜੋ ਤਿਹ ਠਾਂ ਅਸੁਰ-ਸੋਊ, ਸੀਅ-ਸੁਨਿ 'ਨ ਧੀਰਜੁ ਰਾਖਜੋ'॥੯॥੨੧੭॥੩੮੮॥
ਸੀਤਾ ਬਾਚ ਛੰਦ ॥ ਹੇ ਲਖਨ ! ਜਾਹੁ ਢਿਗ[11] ਬੰਧੁ[12] ਤੁਮ, 'ਕਛੁ ਭੀਰ-ਨਿਸਿਚਰ ਕੋ ਪਰਜੋ[13]॥
ਝਬਿ[14] ਜਾਹੁ-ਤਜਿ ਆਲਸੁ ਅਬੈ, ਬਹੁ ਬਾਰ ਰਘੁਬੀਰਹਿੰ-ਰਰਜੋ[15] ॥
'ਲਖਮਨੁ ਬਾਚ' ॥ ਸੁਨਿ ਮਾਤ ! ਅਸੁ ਨਹਿ ਜਗਤ ਮਾਹੀ, ਰਘੁਬੀਰ ਪੀੜਿਤ[16] ਕਰ ਸਕੈ ॥
ਯਹਿ 'ਛਲ-ਨਿਸਾਚਰ' ਸਤਜ[17] ਜਾਨਹੁ, ਪੁਨ ਪੁਨ ਰੂਰਾਵਾ ਛਲ ਤਕੈ[18]॥
ਬਹੁ ਬਿਬਾਦ[19] ਲਖਨ ਬਿਦਾ ਕਰਜੋ, ਰਘੁਬੀਰ ਤੀਰ ਸੀਅ ਜਬਹਿ ॥
ਤਤਕਾਲ ਰਾਵਣ ਆਯੋ ਕਰ ਭੇਸ-ਤ੍ਰਿਦੰਡੀ[20] ਤਬਹਿ ॥੧੦॥੨੧੮॥੩੮੯॥
ਛੰਦ ॥ ਅਥਿਤ-ਜਾਨ[21] ਪਾਦ-ਅਰਘ ਦੀਨਜੋ[22] ਕੰਦ-ਮੂਲ[23] ਆਗਹਿ ਰਖੀ ॥
[24]ਮੁਰ ਨਾਹ ਦੇਵਰ ਬਨ ਗਏ, ਮ੍ਰਿਗੀਯਾ ਕਰਨ ਰੇ[25] ਹੇ ਰਿਖੀ ! ॥
'ਰਾਵਣ ਬਾਚ' ॥ ਤਦ ਕਹਜੋ ਹੇ ਸੁਲੋਚਨੀ[26] ! 'ਤੁਮ ਘਰਨੀ-ਕਾ ਕੀ ਸੁਤਾ ਹੋ[27]॥
ਕਿਸੁ-ਹੇਤੁ ਜਾ ਬਨ ਰਹੋ ਸੁੰਦਰਿ[28] ? ਕੋ ਭਰਤਾਰ[29] ਤੁਮ ? ਕੋ ਪਿਤਾ ਹੇ ?॥
'ਸੀਤਾ ਬਾਚ' ॥ ਦਸਰਥ-ਤਨਯ[30] ਸ੍ਰੀ ਰਾਮ ਕਹਿਯਤਿ, ਘਰਨੀ[31] ਤਾ ਕੀ ਹੇ ਰਿਖੀ॥
ਲਖਨ' ਦੇਵਰ ਸੰਗਿ ਮੇਰੇ, ਪਿਤ ਬਚਨ ਬਨਿ ਆਏ ਲਖੀ ।੧੧। ੨੧੯॥੩੯੦॥

---

੧. ਨਿਸਚਾ ਕਰ । ੨. ਮ੍ਰਿਗ । ੩. ਪਕੜਨ ਲਈ । ੪. ਹਰਨ ਦੇ ਪਿਛੇ ਗਏ । ੫. ਸ੍ਰੀ ਰਾਮ ਚੰਦ੍ਰ ਜੀ । ੬. ਆਸੁਰੀ ਸੰਪਦਾ ਦਾ ਜਾਦੂ । ਭਯਾਨਕ । ੮. ਮਾਰਿਆ । ੯. ਕਝ ਸੁਆਸ (ਬਾਕੀ ਰਹਿੰਦੇ) ਸਨ । ੧੦. ਸ੍ਰੀ ਰਾਮ ਚੰਦ੍ਰ ਜੀ ਦੀ ਆਵਾਜ਼ ਨਾਲ ਕਹਿਆ ਕਿ ਹੇ ਸੀਤੇ ! ਹੇ ਲਛਮਨ ! ਮੈਨੂੰ ਬਚਾਓ ? ੧੧. ਪਾਸ । ੧੨ ਭਾਈ । ੧੩. ਕੋਈ ਚੋਰਾਂ ਦੀ ਵਿਪਤਾ ਪੈ ਗਈ ਹੈ । ੧੪. ਛੇਤੀ । ੧ ਸ੍ਰੀ ਰਾਮ ਨੇ ਬਹੁਤ ਵਾਰੀ ਬੋਲਿਆ ਹੈ । ੧੬. ਦੁਖੀ । ੧੭. ਨਿਸਚਾ । ੧੮. ਹਰਨ ਦਾ ਛਲ ਅਨੁਭਵ ਕਰਦਾ ਹਾਂ । ੧੯. ਬਹੁਤ ਝਗੜੇ ਨਾਲ । ੨੦. ਸੰਨਿਆਸੀ ਦਾ ਭੇਖ ਕਰ ਕੇ । ੨੧ ਅਚਾਨਕ ਆਇਆ ਪੁਰਸ਼ ਜਾਣ ਕੇ । ੨੨. ਬੈਠਣ ਦਾ ਆਸਣ ਦਿਤਾ । ੨੩ ਮਿਠੇ ਮੂਲ । ੨੪. ਮੇਰਾ ਪਤੀ ਅਤੇ ਦੇਉਰ ਜੰਗਲ ਨੂੰ ਗਏ ਹਨ । ੨੫. ਸ਼ਿਕਾਰ ਕਰਨ ਨੂੰ । ੨੬. ਉੱਤਮ ਨੇਤ੍ਰਾਂ ਵਾਲੀਏ । ੨੭. ਤੂੰ ਕਿਸ ਦੀ ਇਸਤ੍ਰੀ ਅਤੇ ਕਿਸ ਦੀ ਪੁਤ੍ਰੀ ਹੈਂ । ੨੮. ਸੋਹਣੀ (ਇਸਤ੍ਰੀਏ) ! ਕਿਸ ਕਾਰਣ ਇਸ ਜੰਗਲ ਵਿਚ ਰਹਿੰਦੇ ਹੋ । ੨੯. ਪਤੀ । ੩੦. ਦਸਰਥ ਦੇ ਪੁਤ੍ਰ । ੩੧. ਇਸਤ੍ਰੀ, ਘਰ ਵਾਲੀ ।

'ਰਾਵਣ ਬਾਚ' ਛੰਦ ॥ ਸ੍ਰਿਨੁ 'ਕਮਲ-ਨੈਨੀ'[2] ਕਹਿਤ ਤੋਸਉ[1], ਲੰਕਪਤਿ ਰਾਵਣ ਮੈ ਹੀ ॥
ਲੈ ਜਾਹੁ ਤੋਕਉ ਘਰਨਿ[3] ਕੋਹਉ, ਸੰਗ ਚਲਤਿ ਮੇਰੇ ਕਿਉਂ ਨਹੀ ? ॥
ਸੀਯ ਡਰਪ ਗਈ ਸੁਨਿ ਬਚ ਨਿਸਾਚਰ, ਹੇ ਰਾਮ ਲਖ੍ਹਮਨ ! 'ਕਹ ਗਏ' ॥
ਯਾ ਦੁਸ੍ਟ ਨਿਸਿਚਰੁ ਕਉ ਹਨੋ[4] ਸਤਜ ਸਿੰਧੁ-ਹੇ-ਕਰੁਣਾਮਏ[5] ॥
ਗਹਿ[6] ਸੀਯ ਰਾਵਣ ਲੇ ਚਲਜੋ, ਚਢਾਇ ਰਥਿ ਅਕਾਸ ਭੇ[7] ॥
ਹਾ ਰਾਮ ! ਹਾ ਲਖਮਨ ! ਪੁਕਾਰਤਿ ਜਾਤਿ ਥੀ ਨ੍ਰਿਆਸ ਭੇ[8] ॥੧੨॥੨੨੦॥੩੯੧॥

ਛੰਦ ॥ ਜਟਾਯੁ[9] ਸੁਨਿ ਧਾਏ ਤਹਾਂ, ਸੀਯ ਹਰੇ ਜਾਤਉ ਨਿਸਿਚਰਾ[10] ॥
ਕਰ ਸਮਰ-ਦਾਰੁਨ[11] ਛੋਰ-ਲੀਨਜੋ[12] ਜਾਨਕੀ ਲੈ ਮਹਿ-ਧਰਾ[13]
ਲੈ ਖੜਗ ਧਾਯੋ ਲੰਕਪਤਿ, ਬਹੁ ਮਾਰ ਕੀਨਸਿ ਗ੍ਰਿਝ ਹੀ ॥
ਪਖ੍ਹ ਕਾਟ ਸੁ ਤੁੰਡ ਕਟਜੋ-ਪਾਦਨ[14], ਭੁਇ ਗਿਰੇ ਬਿਹਬਲਿ[15] ਬ੍ਰਿਧ-ਹੀ[16] ॥
ਲੈ ਗਯੋ ਬਹੁਰੁ ਚਢਾਇ ਰਥਿ, ਨਭ-ਪਥਹਿ[17] ਲੈ ਗਯੋ ਜਾਨਕੀ
ਰਿਸਿਮੂਕ ਪ੍ਰਬਤ ਪੰਚਹਰ, ਤੇਈ ਦੇਖਿ ਸੀਅ ਨਿਧਾਨ ਕੀ[18] ॥੧੩॥੨੨੧॥੩੯੨॥

ਛੰਦ ॥ ਪਟ ਫਾਰ ਭੂਸਨ ਬਾਂਧ ਕੈ, ਦਿਖਰਾਇ ਦੀਨਜੋ ਡਾਰ ਹੇ[19]
ਉਲੰਘ ਰਾਵਣ ਸਾਗਰਹਿ, ਸੀਯ ਲੰਕ ਲਾਯੋ ਸੁਰਾਰਿ[20] ਹੇ ॥
ਕਰ ਅਵਧ ਸੰਬਤਸਰ ਰਖਜੋ, ਮਧ ਰਾਖ੍ਹਸੀ ਸੀਯ ਲੰਕਪਤਿ[21]
ਹਤ ਨਿਸਾਚਰ ਰਾਮ ਚੰਦ੍ਰ, ਆਵਤ-ਹੁਤੇ ਲਖ੍ਹਮਨ ਸੁਮਤਿ[22] ॥
ਪਥ ਮਿਲੇ ਬੰਧੁ ਦੋਊ ਤਹਾਂ, ਕਹਹੁ ਸੀਅ ਕੂਤ ਛਾਡਜੋ ਅਜੂ[23] ॥
ਹਠਿ ਕਰ ਪਠਜੋ ਮੁਝਿ ਮਾਤ ਸ੍ਵਾਮੀ ! ਕੋਊ ਅਸੁਰ 'ਬੋਲ ਜੋ ਅਸੁਭ[24] ਜੂ ॥੧੪॥੨੨੨॥੩੯੩॥

ਛੰਦ ॥ ਬਹੁ ਝਿੜਕ ਲੀਨਜੋ ਲਖਨ ਹੀ, ਸੀਯ ਨਸ੍ਟ ਕੀਨ ਨਿਸਾਚਰਾ ॥
ਅਬ ਜੀਯਤਿ ਸੀਜ ਮੁਝ ਮਿਲੇ ਨਾਹਨਿ, ਭਛ[25] ਗਏ ਨਿਸਿਚਰ ਯਾ-ਹਰਾ[26] ॥

---

੧. ਜਾਣ ! ੨. ਹੇ ਕੰਵਲਾਂ ਵਾਂਗੂ ਨੇਤ੍ਰਾਂ ਵਾਲੀਏ ! ੩. ਘਰ ਵਾਲੀ । ੪. ਮਾਰੋ । ੫. ਹੇ ਸਤਜ ਦੇ ਸਮੁੰਦ੍ਰ ! ਹੇ ਕ੍ਰਿਪਾ ਰੂਪ । ੬. ਫੜ ਕੇ । ੭. ਨੂੰ । ੮. ਨਿਰਾਸ ਤੇ ਰਖ ਲਈ । ੯. ਗ੍ਰਿਝ । ੧੦. ਰਾਵਲ । ੧੧. ਭਜਾਨਕ ਜੰਗ । ੧੨. ਖੋਹ ਲਈ । ੧੩. ਧਰਤੀ ਤੇ ਰਖ ਲਈ, ਰਾਜੇ ਜਟਾਯੂ ਨੇ । ੧੪. ਖੰਭ ਕਟ ਕੇ ਮੂੰਹ ਅਤੇ ਪੈਰਾਂ ਨੂੰ ਰਾਜਾ ਵੀ ਕਟ ਦਿਤਾ । ੧੫. ਦੁਖੀ ਹੋ ਕੇ । ੧੬. ਬੁੱਢਾ । ੧੭. ਆਕਾਸ਼ ਦੇ ਰਸਤੇ ਨੂੰ । ੧੮. ਰਿਸ਼ਿਮੂਕ ਪਹਾੜ ਤੇ ਬੰਦਰ ਨੇ ਸੀਤਾ ਵੇਖੀ । ੧੯. ਵਿਖਾ ਕੇ ਵਸਤ੍ਰ ਪਾੜ ਕੇ ਉਸ ਵਿਚ ਗਹਿਣੇ ਬੰਨ ਕੇ ਸੁਟ ਦਿੱਤੇ । ੨੦. ਦੇਵਤਿਆਂ ਦਾ ਵੈਰੀ ਅਸੁਰ । ੨੧. ਇਕ ਸਾਲ ਦੀ ਮਿਆਦ ਕਰ ਕੇ ਰਾਖਸਾਂ ਵਿਚ ਰਾਵਣ ਨੇ ਸੀਤਾ ਨੂੰ ਰਖਿਆ । ੨੨-੨੩. ਪੰਚਬਟੀ ਦੇ ਪ੍ਰਸੰਗ ਨੂੰ ਦੱਸਦੇ ਹਨ ਕਿ ਸ੍ਰੀ ਰਾਮ ਚੰਦ੍ਰ ਜੀ ਚੋਰ ਨੂੰ ਮਾਰ ਕੇ ਆ ਰਹੇ ਸਨ ਤਾਂ ਰਸਤੇ ਵਿਚ ਲਛਮਨ ਜੀ ਵੀ ਮਿਲ ਗਏ । ੨੪. ਬੁਰਾ । ੨੫. ਖਾ । ੨੬. ਅਥਵਾ ਚੁਰਾ ਲਿਆ ਹੈ ।

ਅਸ ਝਖਤਿ ਗ੍ਰਿਹ ਆਏ ਸੀਯਬਰ[1], ਸੀਅ ਮਿਲੀ ਨਾਹਿ ਤਿਨਹਿ ਤਹਾਂ ॥
ਸੀਅ ਸੀਅ ਪੁਕਰਤਿ ਊਚ - ਸੁਰ[2] ਕਰ, ਸਭਿ ਠਉਰ ਖੋਜਤਿ ਕਰ ਹਹਾਂ[3] ॥
ਮ੍ਰਿਗਨ ਪੂਛਤ, ਬ੍ਰਿਖਨ - ਲਪਟਤਿ[4] 'ਮੁਝਿ ਦੇਹੁ ਸੀਯਹਿ - ਬਿਤਾਇ ਕੈ' ॥
ਗਿਰਿ[5]ਢੂਢਿ ਆਇ-ਗੋਦਾਵਰੀ-ਨਹਿ ਸੀਯ ਮਿਲੀ,ਤਹੁੰ ਗਿਰੇ ਮੁਰਛਿਤ ਪਾਇ ਕੈ ॥੧੫॥੨੨੩॥੩੯੪।
ਛੰਦ ॥ ਲਖਨ-ਬਹੁਬਿਧ ਕੈ ਬੁਝਾਵਤੁ[6] - 'ਸੀਅ ਅਵਸਯ' ਮਿਲਿਹੈ' ਨਾਥ ਹੇ ! ॥
ਟੂਕ ਸੋਧ ਪਾਯੋ, ਤੁਰਤ ਲਾਂਯੋ, ਰਿਪਹਿ ਘਾਯੋ - ਮਾਥ ਹੇ[8] ॥
ਦਿਸਾ ਦਖ੍ਹਿਣ ਚਲੇ ਢੂੰਢਤਿ, ਮਗ[9] ਮਿਲਯੋ ਗ੍ਰਿਝ[10] ਮਹੀ - ਪਰੋ[11] ॥
ਤਿਨ ਕਹੀ ਸਕਲ ਬਿਧਾਨ-ਸੋ[12], ਸੀਯ ਹਰੀ - ਰਾਵਨ ਮੋਹਿ-ਮਰੋ[13]॥
ਛੁਟ ਪ੍ਰਾਨਗੋ ਤਾਂ ਸਮਯ ਤਾ ਕਾ, ਸੰਸਕਾਰ[14] ਕਰ ਆਗਹਿ ਚਲੇ ॥
ਅਗ ਮਿਲਯੋ'ਕਬੰਧੁ[15]'ਯੁਗਬੰਧ'[16],ਪਕੜਯੋ,ਤਹਿੰ ਹਤ ਜੋ-ਬੰਧਨ[17]ਬਿਧਿ-ਭਲ ॥੧੬॥੨੨੪॥੩੯੫।
ਛੰਦ ॥ ਗਿਰਿ-ਸਉਰਿ[18] ਪਧਰੇ ਰਾਮਚੰਦ੍ਰ, ਫਲ-ਸਿਮਟ[19] ਲੈ ਅਗੇ ਚਲੇ ॥
ਕਰ ਸਫਲ ਤਾਸੁ ਮਨੋਰਥ ਸਗਰੇ, ਉਧਾਰ ਤਾਕਹੁ ਮਗ ਚਲੇ ॥
ਪੰਪਾ-ਸਰੋਵਰ ਜਾਤਿ ਭੇ, 'ਸੁਗ੍ਰੀਵ' ਪਧਰਤਿ - ਦੇਖਿ ਕੈ[20] ॥
ਤ੍ਰਸਯੋ[21]-ਹਿਰਦਯ ਨਠਯੋ - ਤਹਿੰ ਤੇ, ਹਨੁਵੰਤ ਪਠਯੋ ਦਿਜ-ਬੇਖ-ਕੈ[22]॥
ਮਗ ਮਿਲ ਜੋ ਆਇ ਹਨੁਵੰਤ ਰਘੁਬਰ, ਦੋਹੂੰ ਓਰ ਪੂਛਯੋ ਸਮਾਚਾਰ ॥
ਅਪਨਾਇ - ਕੈ ਰਘੁਬੀਰ ਹੀ[23], ਲੈ ਗਯੋ ਢਿਗ ਸੁਗ੍ਰੀਵ ਤਾਰ[24] ॥੧੭॥੨੨੫॥੩੯੬॥
ਛੰਦ ॥ ਭਯੋ ਅਗਨਿ ਸਾਛੀ ਮੈਤ੍ਰੀ, ਪ੍ਰਣ ਦੁਹੂੰ ਦਿਸ ਤੇ ਕੀਨੁ ਹੇ[25] ॥
ਸਪਤ ਤਾਲ[26]ਬਿਧਵਾਇ[27] ਹਰਿ ਤੇ, ਲੈ ਚਲਯੋ ਬਾਲਿ-ਆਸੀਨੁ[28]ਹੇ ॥
ਵਰਜਿਤਿ 'ਤਾਰਾ[29]'ਰਹੀ ਕਪਿਪਤਿ[30], ਨਹਿ ਮਾਨਯੁ-ਹਠਿ ਕਰੁ ਆਯੋ ॥
ਦੋਊ ਬੰਧੁ ਝੁਰਮਟ ਕਰਤ ਭੇ, ਰਘੁਨਾਥ ਬਾਲਿਹਿ ਘਾਯੋ[31] ॥
ਛਿਤ ਗਿਰਯੋ 'ਬਾਲੀ'ਏਕ ਬਾਨਹਿ,ਬਹੁ-ਬਚਨ-ਕਟੁ[32]ਰਘੁਬਰ[33]ਕਹਯੋ ॥
ਉਪਦੇਸ ਕੀਨੁ ਜਬਹਿ ਮਹਾ ਪ੍ਰਭੁ, ਗਤ ਮੋਹੁ ਮੁਕਤਹਿ ਲਹਯੋ[34] ॥੧੮॥੨੨੬॥੩੯੭॥

---

ਰਾਮ । ੨. ਉੱਚੀ ਆਵਾਜ਼ । ੩. ਹਾਇ ਹਾਇ । ੪. ਦਰਖ਼ਤਾਂ ਨੂੰ ਚੰਬੜਦੇ ਹਨ । ੫. ਪਹਾੜ । ੬. ਸਮਝੌਂਦਾ ਹੈ। ... ਥੋੜੀ ਜਹੀ ਵੀ ਖਬਰ ਪਾ ਲਵਾਂਗਾ ਤਾਂ ਤੁਰਤ ਲੈ ਆਵਾਂਗਾ ਅਤੇ ਦੁਸ਼ਮਨ ਦੇ ਸਿਰ ਨੂੰ ਕੱਟ ਕੇ ਆਵਾਂਗਾ । ੯. ਰਾਹ । ... ਜਟਾਯੂ । ੧੧. ਧਰਤੀ ਤੇ ਪਿਆ ਹੋਇਆ । ੧੨. ਤਰੀਕੇ ਨਾਲ । ੧੩. ਅਤੇ ਮੈਨੂੰ ਮਾਰਿਆ ਹੈ । ... ਮ੍ਰਿਤਕ ਸੰਸਕਾਰ । ੧੫. ਇਕ ਦੈਤ ਜਿਸ ਦਾ ਕੇਵਲ ਧੜ ਹੀ ਸੀ । ੧... ਸ੍ਰੀ ਰਾਮ ਤੇ ਲਛਮਨ ਨੇ । ੧੭. ਦੋਹਾਂ ... ਬਾਂਹਵਾਂ ਨੇ ... ਭੀਲਣੀ ਦੇ ਪਹਾੜ ਤੇ । ੧੯. ਇਕਤ੍ਰਿਤ ਕੀਤੇ ਹੋਏ ਫਲ । ੨੦. ਔਂਦਿਆਂ ਨੂੰ ਵੇਖ ਕੇ । ੨੧. ਡਰਿਆ । ੨੨. ਬ੍ਰ... ਲਿਬਾਸ ਪਹਿਰਾ ਕੇ । ੨੩. ਰਾਮ ਨੂੰ ਆਪਣੀ ਵੱਲ ਦਾ ਕਰਕੇ । ੨੪. ਤੁਰਤ ਸੁਗ੍ਰੀਵ ਪਾਸ ਲੈ ਗਿਆ । ੨੫. ਅਗ... ਗਵਾਹ ਹੋ ਗਿਆ ਅਤੇ ਦੋਹਾਂ ਪਾਸਿਆਂ ਤੋਂ ਮਿਤ੍ਰਤਾ ਦਾ ਨਿਯਮ ਕੀਤਾ । ੨੬. ਤਾੜ ਦੇ ਸੱਤ ਵ੍ਰਿਛ । ੨੭. ਵਿੰਨ੍ਹ ਕੇ । ੨੮. ਜਿਥੇ ਬਾਲੀ ਬੈਠਾ ਹੋਇਆ ਸੀ । ੨੯. ਬਾਲੀ ਦੀ ਇਸਤ੍ਰੀ ਦਾ ਨਾਮ ਹੈ । ੩੦. ਬਾਂਦਰਾਂ ਦਾ ... ਬਲਵਾਨ ਬਾਲੀ ਨੂੰ । ੩੧. ਰਾਮ ਜੀ ਨੇ ਬਾਲਿ ਨੂੰ ਮਾਰ ਦਿਤਾ । ੩੨. ਬਹੁਤ ਕੌੜੇ । ੩੩. ਰਾਮ ਨੂੰ । ੩੪. ਮੋਹੁ ਨੂੰ ... ਨਾਸ ਕਰੀ ਜਾਂਦੀ ਹੈ—ਪਰੰਤੂ ... ਨਾਲ ਕੇ । A ਮਾਤ੍ਰਿਕ ਹਿਸਾਬ ਨਾਲ ਇਹ ਤੁਕ ਬਹੁਤ ਵਡੀ ਹੈ ... ਜੋ ਸਾਰੇ ਛੰਦ ਦੇ ਰਸ ਨੂੰ ਨਾਸ ਕਰੀ ਜਾਂਦੀ ਹੈ—ਪਰੰਤੂ ... ਇਹੋ ਹੀ ਰੂਪ ਛੱਟੇ ਤੋਂ ਛੱਟਾ ਮਿਲਿਆ ਹੈ ।

ਛੰਦ ॥ 'ਅੰਗਦਹਿ'[1] ਲੈ 'ਤਾਰਾ' ਪਹੁੰਚੀ, ਜਹਂ 'ਬਲਿ' ਮੁਰਛਿਤ[2] ਮਹਿ - ਪਰੇ ॥
'ਸਉਪਿ-ਅੰਗਦ ਰਾਮ - ਕਹ' ਤਜਿ ਪ੍ਰਾਨ 'ਬਾਲੀ' ਛਿਤਿ[3] ਗਿਰੇ ॥
ਸਸਕਾਰ[4] ਕਰਿ ਸਮੁਝਾਇ ਤਾਰਹਿ, ਸੰਗਲ-ਖਨ ਦੈA ਕਿਸ਼ਕੰਧਾ ਪਠੇ ॥
ਦੈ ਰਾਜ – ਸੁਗ੍ਰੀਵ-ਆਵਹੁ ਮੋ ਪਹਿ, ਬਰਖਾ ਬਿਤੀਤਿ ਹੋਇ ਏਕਠੇ ॥
ਰਘੁਬੀਰ ਕਿਸਕੰਧਾ ਗਏ, ਦੈ ਰਾਜ ਸੁਗ੍ਰੀਵਹਿ ਭਲੇ ॥
ਸੰਗ ਲਖਮਨ ਸੁਗ੍ਰੀਵ ਭੇਟ,-ਲਿਆਇ, ਪ੍ਰਭੁ ਚਰਨਨ ਮਿਲੇ ॥੧੯॥੨੨੭॥੩੯੮।

ਛੰਦ 'ਸ੍ਰੀ ਰਾਮ ਬਾਚ ॥ ਚਤੁਰਮਾਸ[5] ਬਿਤੀਤਿ ਕੈ, ਹੇ ਸਖੇ ! ਸੀਤਹਿ ਖੋਜੀਓ ॥
ਹਮ ਰਹਹਿ ਪ੍ਰਸਨ੍ਨ ਪ੍ਰ ਸਖੇB [6], ਤੁਮ ਰਾਜ ਪਲਵੰ[7] ਕੀਜੀਓ ॥
ਕਰ ਬਿਦਾ ਕਪਿਪਤਿ ਰਘੁਬਰਹਿ, – ਜੁਤ–ਬੰਧੁ ਗਿਰਿ ਬਾਸਾ ਕਰੇ[8] ॥
ਕਰਤ ਬਰਨਨ ਪਾਵਸਹਿ[9], ਰਘੁਬੀਰ 'ਸੀਅ ਸੀਅ ਉੱਚਰੇ' ॥
ਗਤਿ ਭਯੋ ਪਾਵਸ ਸਰਦ ਆਯੋ[10], ਸੁਗ੍ਰੀਵ ਨਹਿ ਉਦਮ ਕਰੇ ॥
ਪ੍ਰਭੁ ਪਠੇ ਲਖਨ ਸੁਗ੍ਰੀਵ ਪਹਿ, ਲਿਆਯੋ ਤਾਸ ਕਾਰਜ ਸਰੇ ॥੨੦॥੨੨੮॥੪੯੯॥

ਛੰਦ ॥ ਕਰ ਰੋਸ ਲਖਨ ਪਧਾਰਯੋ, ਕਿਸਕੰਧਾ ਕੇ ਪੁਰਜਨ[11] ਡਰੇ ॥
ਸੁਗ੍ਰੀਵ ਸੋ ਵਾਯੁ ਸੁਤ[12] ਕਹਯੋ, ਲਖ੍ਮਨ ਮਹਾਂ – ਰਿਸਿ ਮਨੋ ਭਰੇ[13] ॥
ਅਗੁਵਾਇ[14]-ਤਾਰਾ[15]ਸੰਗ ਲੈ ਗਈ,ਲਘੁਬੀਰ ਕਹਿ ਨਿਜ ਭਵਨ ਮੈ[16] ॥
ਸੁਗ੍ਰੀਵ ਉਠ ਪਾਜਨ ਪਰਯੋ, ਕਰ ਤ੍ਰਾਸੁ ਬਹੁ ਬਿਧ ਗਵਨ ਮੈ[17] ॥
ਹ੍ਵੈ ਸੰਗ ਲਖਨ ਚਲਯੋ ਕਪੀਸਹ[18], ਬਹੁ ਸੰਗ ਸੈਨਾ ਬਾਂਦਰੀ ॥
ਪਿਖ ਰਾਮ ਸੁਖ ਮਾਨਯੋ ਘਨੋ, ਹਸਿ ਮਿਲੇ ਕਪਿਪਤਿ ਸੰਗਰੀ[19] ॥੨੧॥੨੨੯॥੪੦੦॥

ਛੰਦ ॥ ਦਸ ਦਿਸਾ ਕਪਿ ਪਠੇ ਸੀਅ ਖੋਜਨ, ਦਿਸ ਦਖ੍ਿਣ ਪਵਨ-ਕੁਮਾਰ ਹੀ ॥
ਦੈ ਮੁਦ੍ਰਿਕਾ[20] ਬਿਧੁ ਧੀਰ ਦੇ, ਲੰਕਾ ਪਠਯੋ ਮੁਰਾਰਿ ਹੀ ॥

---

੧. ਬਾਲੀ ਦੇ ਪੁਤ੍ਰ ਨੂੰ । ੨. ਬੇਹੋਸ਼ । ੩. ਧਰਤੀ । ੪. ਦਾਹ ੫. ਚੁਮਾਸਾ । ੬. ਹੇ ਮਿਤ੍ਰ । ੭. ਬਾਨਰਾਂ ਦਾ ਰਾਜ । ੮. ਸੁਗ੍ਰੀਵ ਨੇ ਸ੍ਰੀ ਰਾਮ ਨੂੰ ਵਿਦਾ ਕਰ ਦਿਤਾ । ੯. ਵਰਸ਼ਾ ਨੂੰ । ੧੦. ਵਰਖਾ ਬਿਤੀਤਿ ਹੋ ਗਈ । ੧੧. ਨਗਰ ਦੇ ਆਦਮੀ । ੧੨. ਪੌਣ ਦੇ ਪੁਤ੍ਰ, ਹਨੂਮਾਨ । ੧੩, ਬਹੁਤ ਗੁੱਸੇ ਨਾਲ ਭਰੇ ਹੋਏ ਹਨ । ੧੪. ਅੱਗੇ ਆ ਕੇ । ੧੫. ਬਾਲੀ ਦੀ ਇਸਤ੍ਰੀ—ਜਿਸ ਦੀ ਸ਼ਾਦੀ ਬਾਲੀ ਦੇ ਮਰਨ ਉਪਰੰਤ ਸੁਗ੍ਰੀਵ ਨਾਲ ਹੋਈ । ੧੬. ਛੋਟੇ ਭਾਈ (ਲਛਮਨ) ਨੂੰ ਆਪਣੇ ਘਰ ਵਿਚ । ੧੭. (ਸ੍ਰੀ ਰਾਮ ਦੇ ਪਾਸ) ਜਾਣ ਵਿਚ ਡਰ ਮੰਨਿਆ । ੧੮. ਸੁਗ੍ਰੀਵ ਨੇ । ੧੯. ਸੁਗ੍ਰੀਵ ਨਾਲ ਹਸ ਕੇ ਮਿਲੇ । ੨੦. ਛਾਪ । A ਪਾ:—ਕਿਚਕੰਧਾ ।

B ਇਹ ਪਾਠ ਅਸ਼ੁੱਧ ਪ੍ਰਤੀਤ ਹੁੰਦਾ ਹੈ – ਭਾਵੇਂ ਖਿਚ ਧੂਹ ਕੇ ਅਰਥ ਕਰ ਦਿਤਾ ਹੈ ਪਰੰਤੂ ਪਾਠ ਦੀ ਧਾਰ ਸ਼ੁੱਧ 'ਹਮ ਰਹਹਿਂ ਪ੍ਰਸੰਨ-ਮਨ । ਰ ਸਖੇ'—ਅਸੀਂ ਮਿਤ੍ਰ ਤੇ ਮਨੋਂ ਪ੍ਰਸੰਨ ਰਹਿੰਦੇ ਹਾਂ ਮੰਨਦੀ ਹੈ ।
C ਪਾ:—ਬਾਂਡਰੀ ।

ਬਹੁ ਦਿਵਸ ਖੋਜਤਿ[੧] ਬੀਤਗੇ, ਪੁਨਿ ਗਹਨ ਆਗੇ ਚਲੇ ॥
ਛੁਦੇ ਤ੍ਰਿਸਾ ਕਰ ਆਕੁਲ ਸਭੀ, ਮਘ ਕੰਦ੍ਰਾ ਪੈਠੇ ਤਲੇ ॥
ਮਣਿਮਯ-ਪ੍ਰਿਥੀ, ਸਰ,ਬ੍ਰਿਖਛ ਨਾਨਾ,ਭ੍ਰਿੰਗ ਮਨਿ ਕੰਚਨ-ਕੇ ਲਖੇ ॥
ਤਪਸ੍ਵਨੀ ਪਿਖਿ ਗਏ ਤਾਂ ਢਿਗ, ਸਭਿ ਬ੍ਰਿਥਾ ਤਾਂ ਸਉ' ਕਪਿ ਅਖੇ ॥੨੨॥੨੩੦॥੪੦੧॥
ਸੁਨਿ ਤਪਸ੍ਵਨੀ ਬਿਸਹਿ ਬੋਲੀ, 'ਸ੍ਰਮ' ਕਰਹੁ-ਦੂਰਿ ਜਲ ਪੀਜੀਏ' ॥
ਫਲ ਖਾਹੁ, ਮਦ੍ਰਾ - ਪਾਨ - ਕੀਜੈ[੨], ਮੁਝ ਕ੍ਰਿਤਾਰਥ[੩] ਕੀਜੀਐ ॥
ਹਨੂਵੰਤ,ਅੰਗਦ, ਜਾਂਬੁਵਾਨ,ਨਲ ਨੀਲ, ਮਜੇਂਦ[੪], ਦੁਬਿਧ-ਚਲੇ ॥
ਅਰਧ ਲਛ ਕੀਸ ਪ੍ਰਧਾਨ ਜੂਥਪ,ਜਲ ਪਾਨ ਕਰ ਮਧ ਪੀ ਭਲੇ[੫] ॥
ਪੁਨ ਆਇ ਤਪਸ੍ਵਨੀ ਢਿਗ ਸਭੀ,-ਮਿਲ ਵਿਦਾ ਦੇਵੀ ਕੀਜੀਐ ॥
ਤੁਅ ਪ੍ਰਸਾਦਿ ਸਭ ਸ੍ਰਮ ਨਿਵਰਜੋ[੬], ਆਜਸ ਵਿਦਾ ਮੁਝ ਦੀਜੀਐ[੭] ॥੨੩॥੨੩੧॥੪੦੨॥
ਪਧਰੇ[੮] ਤਹਾਂ ਤੇ ਵੀਰ ਸਭਹੀ, ਮੱਗ[੯] ਮਿਲਤ ਨਾਹਨਿ ਕੈਸਹੂੰ ॥
ਪੁਨ ਆਇ ਕੀਨ ਜੁਹਾਰ[੧੦] ਤਾ ਕਹੁੰ, ਬਿਹਸਿ ਉਤ੍ਰ ਦੇ ਜਸਿਹੂ[੧੧] ॥
ਆਜਨਮ ਤੀਕੁਨ ਨਿਕਸੇ ਕੈਸਿਹੂੰ,ਯਾ ਬਿਵਰ[੧੨] ਜੇ ਕੋਈ ਆਵਹੀ ॥
ਤਮ-ਰਾਮ ਦੂਤ ਅਰੁ ਸੀਲ-ਸੰਯੁਤ[੧੩],ਦ੍ਰਿਗ ਮੂੰਦ ਮਾਰਗ ਪਾਵਹੀ[੧੪]॥
ਸੋਈ ਕੀਨ ਕੀਸਨ[੧੫] ਕਹੀ-ਜੋਗਨਿ,ਦ੍ਰਿਗ ਮੂੰਦ[੧੬] ਕੰਦ੍ਰਾ ਨਿਕਸਗੇ ॥
ਪੁਨ ਚਲੇ ਸੀਤਹਿ ਖੋਜਤੇ[੧੭], ਗਿਰਿ,ਬਿਪਨ, ਸਰਿਤ ,ਸਿੰਧੁ-ਗੇ ॥੨੪॥੨੩੨॥੪੦੩॥
ਕਹੀ ਸੁਧ ਨਾਹਨਿ ਮਿਲੀ ਸੀਤਾ, - ਕੀਸ ਸਕਲ ਨਿਰਾਸ ਭੇ[੧੮] ॥
ਸਭ ਤ੍ਰਾਸ[੧੯] ਬਾਦਰ-ਏਂਦ-ਕਰ[੨੦], ਸਿੰਧੁ - ਤੀਰ ਮਰਣਾ ਠਟਤਿ ਹੇ[੨੧] ॥
ਕੋਉ ਕਾਹੁ ਸਮੇ ਕੋ ਵਾਰਤਾ, - ਲਾਗੇ ਕਰਨ ਤਹਿ ਕੀਸ ਹੀ[੨੨] ॥
ਮੰਥਰਾ ਕੇ ਕਰਤ ਕਉਤਕ, ਬਿਪਨ - ਭਉ[੨੩] ਜਗਦੀਸ ਹੀ ॥
ਕੋਈ ਕਹਿਤ ਧਨਜ ਜਟਾਯੁ, ਬੋਲਹ - ਮਰਜੋ ਰਘੁਬਰ ਹੇਤ ਹੀ[੨੪] ॥
ਜਹਿ ਸੁਨਿ ਸੰਪਾਤੀ[੨੫] ਨਿਸਰ-ਬਿਵਰਜੋ[੨੬], ਬੋਲ ਕੀਸਹਿਂ ਛੇਤ ਹੀ[੨੭]॥੨੫॥੨੩੩॥੪੦੪॥

---

ਭਗਵਾਨ ਦੀ ਸੈਨਾ ਦਾ ਇਕ ਪ੍ਰਮੁਖ ਸੂਰਬੀਰ ਹੈ । ੫. ਮੁਖੀਏ
ਬਰੇਵਾ । ੨. ਸ਼ਰਾਬ ਪੀਣ ਕਰੋ । ੩. ਸਫਲ । ੪. ਭਗਵਾਨ ਦੀ ਸੈਨਾ ਦਾ ਇਕ ਪ੍ਰਮੁਖ ਸੂਰਬੀਰ ਹੈ । ੫. ਮੁਖੀਏ
ਣਾਂ ਵਿੱਚ) ਅੱਧਾ ਲੱਖ ਬੰਦਰ ਸਨ । ੬. ਦੂਰ ਹੋ ਗਿਆ ਹੈ । ੭. ਜਾਣ ਦੀ ਸਾਨੂੰ ਆਗਯਾ ਦਿਉ । ੮. ਚੱਲੇ
। ੧੦. ਨਮਸਕਾਰ । ੧੧. ਦਿੱਤਾ । ੧੨. ਚੱਕ੍ਰ, ਜੰਦਰ । ੧੩. ਸੰਯਮ ਸਮੇਤ । ੧੪. ਅੱਖਾਂ ਮੀਚ ਰਸਤਾ ਪਾ
. ਬਾਂਦਰਾਂ ਨੂੰ । ੧੬. ਅੱਖਾਂ ਮੀਟ ਕੇ । ੧੭. ਪਹਾੜ, ਜੰਗਲ, ਨਦੀ ਅਤੇ ਸਮੁੰਦ੍ਰ । ੧੮. ਕਿਤਰੇਂ ਵੀ ਸੀਤਾ ਦੀ
ਮਲੀ । ੧੯. ਡਰ । ੨੦. ਬਾਂਦਰਾਂ ਦੇ ਰਾਜੇ ਨਾਲ । ੨੧. ਸਮੁੰਦ੍ਰ ਕਿਨਾਰੇ ਮਰਨ ਲਈ ਠਾਨ ਬੈਠੇ । ੨੨. ਕਿਸ
ਲ ਆਪੰ ਵਿੱਚ ਕਰਨ ਲਗ ਪਏ । ੨੩. ਬਨਵਾਸ ਮਿਲਿਆ । ੨੪. ਜਟਾਯੂ ਧਨਜ ਸੀ ਜਿਹੜਾ ਰਾਮ ਲਈ
। ੨੫. ਜਟਾਯੂ ਦਾ ਭਰਾ । ੨੬. ਚੱਕ੍ਰ 'ਚੋਂ' ਬਾਹਰ ਹੈ । ੨੭. ਸਭਈ ਬਾਂਦਰਾਂ ਨਾਲ ਬੋਲਿਆ ।

ਛੰਦ 'ਸੰਪਾਤੀ ਬਾਚ' ॥ ਤੁਮ ਕਵਨ ਆਹੁ? ਕਹਾਂ ਤੇ ਆਏ ?, 'ਜਟਾਯੁ-ਮਰਣਾ' ਕਿਨ ਕਹਯੋ ॥
ਕਿਮ ਮਰਣ ਭਯ ਜਟਾਯੂ ਬੰਧੁ ? ਕਰਹੁ ਦਾਰੁਣ ਦੁਖ ਦਹਯੋ ॥
ਸਭ ਕਹੀ ਵਾਰਤਾ ਪਵਨ-ਸੁਤ[1], ਜੋ - ਬੀਤਗੀ ਸਭ ਆਪਨੀ ॥
'ਸੰਪਾਤਿ' ਬੋਲਯੋ ਲਕ ਮਾਹਿੰ, ਸੀਯ ਨ੍ਰਿਖਤਿ ਇਹਾਂ ਥੋ ਤਾਪਨੀ[2] ॥
ਤੁਮ ਜਾਹੁ ਸਿੰਧੁ - ਉਲੰਘਂ - ਬੇਗਹ[3], ਲੇ ਆਵਹੁ ਸੀਤਹਿ ਸਮਾਚਾਰ ॥
ਮੈ ਬੂਢ ਅਤਿਸਯ ਭਯੋ ਬਲ ਕਰ, ਨਹਿ ਆਨ ਦਤਉ ਜਨਕਕੁਮਾਰਿ[4] ॥੨੬। ੨੩੪॥੪੦੫॥

ਛੰਦ ॥ ਸੁਨਿ ਭਯੋ ਧੀਰਜ ਪਲਵੰਗਨਾ[5], ਮਿਲ ਬੈਠ ਮੰਤ੍ਰ[6] ਕਰੇ ਲਗੇ ॥
ਅਬ ਬੀਰ[7] ਯਾ ਮਹਿ ਕਉਣ ਹੈ, ਉਲੰਘ - ਸਿੰਧੁ[8] ਕਰੈਂ ਅਬੈ ॥
ਸਭਿ ਕਹਿਨ ਲਾਗੇ ਪ੍ਰਭੁਤਾ[9] ਨਿਜ ਨਿਜ, ਜਹਾ ਤਿਕ ਬਲ ਜੇਤਨੋ[10] ॥
ਸੋ - ਜੋਜਨ[11] ਉਲੰਘ ਸਿੰਧੁਹ, ਕਾਹੁੰ ਨਹਿ ਬਲਿ ਏਤਨੋ
ਹਨੁਵੰਤਹਿ[12] - ਜਾਂਬੁਵਾਨ ਆਖਯੋ, ਤੁਮ ਜਾਹੁ ਉਦਧਿ[13] - ਉਲੰਘ ਹੇ ॥
ਸੀਯ ਸੋਧ ਲਯਾਵਹੁ ਪਵਨ-ਸੁਤ, ਯਾ ਜੋਗ ਤੁਮ ਹੀ ਅੰਗ[14]ਹੇ ॥੨੭॥੨੩੫॥੪੦੬॥

ਛੰਦ ॥ ਮਾਨ - ਲੀਨਾ ਕਹਯ ਜਉਨੈ[15], ਤਨਿ ਬ੍ਰਿਧ[16] ਕੀਨਯੋ ਤਹਿ ਸਮੈ ॥
ਬਿਹਸਿ ਬੋਲੇ ਸਭਾ ਮਧਯ, ਲੈ ਸੋਧ[17] ਸੀਯ ਦੈਹਉ ਤੁਮੈ ॥
ਯਹਿ ਕਾਂਡ ਕਿਸਕੰਧਾ ਸੰਪੂਰਨ, ਭਯੋ ਰਾਮ ਪ੍ਰਤਾਪ ਤੇ ॥
ਜੋ ਪਢੈ ਸੁਨੈ ਕਰਿ ਪ੍ਰੀਤਿ ਸ੍ਰਧਾ, ਸੋ ਮੋਖ ਲਹਿ ਤ੍ਰੈ ਤਾਪ ਤੇ[18] ॥
ਹਰਿ ਭਗਤਿ ਪ੍ਰਾਪਤਿ ਹੋਇ ਤਾਂ ਕਹੁ, ਸਦ ਸੁਖੀ ਹਰਿਜਨ ਗੁਰਮੁਖੀ[19] ॥
ਰਾਮ ਚਰਿਤ ਅਗਾਧ-ਸਾਗਰ, ਹੋਇ ਪ੍ਰਾਪਤਿ ਸਦ ਸੁਖੀ[20]॥੨੮॥੨੩੬॥੪੦੭॥੪॥੧॥੨॥੩॥੪॥

ਇਤਿ ਸ੍ਰੀ ਰਾਮ ਚਰਿਤ੍ਰੇ ਰਾਮ ⌒ ਮਹਾਤਮੋ ਚਤੁਰਥ ਕਾਂਡ ਸਮਾਪਤੁ ਮਸਤੁ ਸੁਭ ਮਸਤ ॥

ੴ ਸ੍ਰੀ ਭਗਵਤੀ[21] ਏ ਨਮ:

ਸ੍ਵਯਾ ॥ ਰਾਮ-ਸਨਾਇ: ਹਿਰਦੈਂ ਹੁਲਸਾਇ੍ਹ[22] ਸਭੀ ਸਿਰ ਨਾਇ ਉਡਯੋ ਬਿ ਅਕਾਸਾ[23] ॥
ਦੇਖਤਿ ਹੈ ਸਭਿ ਪੌਰਖੁ ਮਾਰੁਤ ਕੇ ਸੁਤ ਕੀ, ਚਿਤ ਧਾਰਤਿ ਆਸਾ[24] ॥

---

੧. ਪੌਣ ਪੁਤ੍ਰ ਹਨੂਮਾਨ । ੨. ਤਪਸੁਨੀ ਏਥੇ ਸੀ (ਉਹ) ਸੀਤਾ ਨੂੰ ਵੇਖ ਰਹੀ ਸੀ । ੩. ਛੇਤੀ ਹੀ ਸਮੁੰਦ੍ਰ ਲੰਘ ਕੇ । ੪. ਜਨਕ ਦੀ ਪੁਤ੍ਰੀ ਸੀਤਾ । ੫. ਸਾਰਿਆਂ ਬੰਦਰਾਂ ਨੂੰ । ੬. ਸਲਾਹ । ੭. ਸੂਰਮਾ ਧੀਰ । ੮. ਸਮੁੰਦ੍ਰ ਦਾ ਲੰਘਣਾ । ੯. ਵਡਿਆਈ । ੧੦. ਜਿੰਨਾ ਬਲ ਸੀ । ੧੧. ਚਾਰ ਸੌ ਕੋਹ । ੧੨. ਹਨੂੰਮਾਨ ਨੂੰ । ੧੩. ਸਮੁੰਦ੍ਰ । ੧੪. ਸਰੀਰ, ਜਿਸਮ । ੧੫. ਜੋ ਵੀ । ੧੬. ਸਰੀਰ ਨੂੰ ਵਡਾ । ੧ , ਖਬਰ । ੧੮. ਤਿੰਨ ਤਾਪ ਤੋਂ ਛੁਟਕਾਰਾ ਲਵੇਗਾ । ੧੯. ਗੁਰੂ ਦੇ ਸਨਮੁਖ । ੨੦. ਸ੍ਰੀ ਰਾਮ ਚੰਦ੍ਰ ਦੇ ਪ੍ਰਸੰਗ ਦਾ ਅਥਾਹ ਸਮੁੰਦ੍ਰ ਥਾਹ ਹੋ ਜਾਵੇਗਾ ਅਤੇ ਸਦਾ ਸੁਖੀ ਹੋਵੇਗਾ । ੨੧. ਸੰਸਾਰ ਨੂੰ ਪੈਦਾ ਕਰਨ ਵਾਲੀ ਸ਼ਕਤੀ । ੨੨. ਖੁਸ਼ ਹੋ ਕੇ । ੨੩. ਉਸੇ ਵੇਲੇ ਆਕਾਸ਼ ਨੂੰ ਉਡ ਪਿਆ । ੨੪. ਚਿਤ ਵਿੱਚ ਆਸ਼ਾ ਰੱਖ ਕੇ ਪੌਣ ਦੇ ਪੁਤ੍ਰ ਹਨੂਮਾਨ ਦੀ ਤਾਕਤ ਨੂੰ ਵੇਖਦੇ ਹਨ ।

ਟਾਰਤਿ - ਮੇਘਨ-ਜਾਲ ਚਲੇ, ਸਭਿ ਦੇਵ ਬਿਚਾਰ ਕਹਯੋ ਅਰ ਹਾਸਾ[1] ॥
ਸੁਰਸਹਿ ਪਠੁ ਮਾਰਗ ਹਰਿ ਰੋਕਿਹ, ਹਰੇ ਪਰਾਜਯ ਕਪਿ ਉਪਹਾਸਾ[2] ॥੧॥੨੩੭॥੪੦੮॥
ਸ੍ਵਯਾ ॥ ਮਾਰਗ ਰੋਕਇ ਭੀ ਤਹਿ ਆਵਤੁ, ਬਾਦੁ ਬਿਬਾਦ ਦੁਹੂੰ ਭਯੋ ਭਾਰੀ[3] ॥
ਦੋਹੁੰਨ ਕਲਾ[4]-ਪ੍ਰਚੰਡ[4] ਦਿਖਾਯੋ, ਹਨਮਤ ਬਦਨ ਪੈਠਿ ਨਿਕਸਾਰੀ[5] ॥
ਲੱਜਿਤ ਹ੍ਵੈ ਫਿਰਗੀ ਅਹਿਜਨਨੀ[6] ਪਧਰੇ ਹਨੂਮਾਨ ਅਗੁਵਾਰੀ ॥
ਸ੍ਰਮ ਨਿਵ੍ਰਿਤਿ ਹਿਤੁ ਸਿੰਧੁ ਮੈਨਾਗਹਿ, ਕਹ ਜੋ ਮਾਰਗਮੈ ਕਰੁ ਬਿਸਤਾਰੀ[7] ॥੨॥੨੩੮॥੪੦੯॥
ਸ੍ਵਯਾ ॥ ਕੰਚਨ-ਨਗ ਆਕਾਸ ਮਹਿ ਨਿਰਖੇ, ਬਨ,ਉਪਬਨ ਜਲ ਮਿਸ੍ਰਿ-ਫਲ ਨਾਨਾ[8]॥
ਨਰ ਤਨੁ ਧਾਰ ਸਿੰਧੁ ਮੈਨਾਗੁ ਸੁ ਦਰਸਨ ਹਿਤੁ ਆਏ ਹਨੁਮਾਨਾ ॥
'ਸਿੰਧੁ ਮੈਨਾਗ ਬਾਚ' ॥ ਸ੍ਰਮ ਨਿਵ੍ਰਿਤਿ ਹੋ ਕਰੁ ਮਾਰੁਤ ਸੁਤ ! ਕਛੁਕ ਕਾਲ ਬਿਸ੍ਰਾਮਿਤ ਮਾਨਾਂ[9]॥
ਬੋਲੇ ਪਵਨ ਕੁਮਾਰ ਕਰ - ਜੋਰਹਿ[10] 'ਸੀਯ-ਸੋਧ ਬਿਨੁ'ਖਾਨੁ-ਨ-ਪਾਨਾ[11]॥੩॥੨੩੯॥੪੧੦॥
ਸ੍ਵਯਾ ॥ ਅਸ ਕਹ ਚਲਯੋ ਪਵਨ ਕਹ ਬੇਗਹਿ[12], ਸਿੰਘਿਕਾ[13] ਗਹੀ ਸਾਯਾ[14] ਮਗ ਜਾਵਤਿ ॥
ਰੁਕ ਗਈ ਗਤਿ[15]ਧਸਕਤਿ ਤਲ ਸਿੰਧਹ[16]ਸਿਥਲ ਸਰੀਰ ਪਉਰਖ ਨਾਂ ਠਹਰਾਵਤਿ[17]॥
ਕਾਰ ਬਿਚਾਰ ਸਿਥਲ ਅੰਗਨ ਕਰਿ, ਤਨੁ ਬਿਸਾਲ ਉਤਪਾਤ ਕਰਾਵਤਿ[18] ॥
ਫਾਟਯੋ ਹਿਰਦਾ ਰਾਖਸੀ ਤਤਛਿਣ ਘਾਇ ਸਿੰਘਕਾ ਪਾਰ ਪਰਾਵਤਿ[19]॥੪॥੨੪੦॥੪੧੧॥
ਸ੍ਵਯਾ ॥ ਨਿਕਸੇ ਚਲੇ ਲੰਕਾ ਕਹ ਜਬਹੀ, ਲੰਕਾ-ਮਿਲਿ[20]ਰੋਕਯੋ ਮਗ ਜਾਵਤ ॥
'ਲੰਕਾ ਬਾਚ' ॥ ਕਸ ਰੇ ਕੀਸ ? ਚੋਰਟਾ ਤੂ ਰੇ ਲਘੁ ਤਨੁ ਧਾਰ ਮੁਰ ਦ੍ਰਿਸ੍ਰਿ ਦੁਰਾਵਤ[21] ॥
ਯਾ ਮਹਿ ਗਰਬ[22] ਬਢਯੋ ਦੁਹੂੰਅਨ ਤਨ,ਦੁਹੂੰਅਨ-ਤਮਕ ਤਮਾਚਨ-ਘਾਵਤ[23]॥
ਸਿਥਲ ਪ੍ਰਹਾਰ ਮੁਸ੍ਟਿਕਾ ਕੀਨਜੋ, ਰੁਧ੍ਰ ਬਮਨ ਕਰ ਗਿਰਿ ਮੁਰਛਾਵਤ[24] ॥੫॥੨੪੧॥੪੧੨॥

---

੧. ਸਾਰਿਆਂ ਦੇਵਤਿਆਂ ਨੂੰ ਵਿਚਾਰ ਅਤੇ ਮਖੌਲ ਨਾਲ ਕਹਿਆ। 'ਸੁਰਸਾ' ਨੂੰ ਭੇਜ ਕੇ ਸ੍ਰੀ ਰਮਤਾ ਜੁਧ ਦੀ ਚਾਲ ਨੂੰ ਰੋਕ ਦਿਓ ਅਤੇ ਹਨੂਮਾਨ ਨੂੰ ਹਰਾ ਦਿਓ ਤਾਂ ਕਿ ਮਖੌਲ ਹੋਵੇ ਸੁਰਸਾ ਸੱਪਾਂ ਦੀ ਮਾਤਾ ਦਾ ਨਾਮ ਹੈ। ੩. ਉਸ (ਹਨੂਮਾਨ) ਨੂੰ ਔਂਦਿਆਂ ਹੀ ਰਾਹ ਵਿਚ ਰੋਕ ਖਲੋਤੀ ਦੋਹਾਂ ਬਹੁਤ ਭਾਰੀ ਬੋਲ ਚਾਲ ਝਗੜਾ ਹੋਇਆ। ੪. ਤਮੋਗੁਣਿ ਸਕਤੀ। ੫. ਹਨੂ-ਮਾਨ ਨੂੰ ਸੁਰਸਾ ਖਾ ਗਈ। ਹਨੁਮਾਨ ਮੂੰਹ ਵਿੱਚ ਧਸ ਕੇ ਨਿਕਲ ਗਿਆ। ੬. ਸੱਪਾਂ ਦੀ ਮਾਂ ਮੁੜ ਗਈ। ੭. ਥਕਾਵਟ ਦੂਰ ਕਰਨ ਲਈ ਸਮੁੰਦ੍ਰ ਨੇ ਮੈਨਾਕ ਨੂੰ ਕਹਿਆ ਕਿ ਤੂੰ ਹਨੁਮਾਨ ਦੇ ਰਾਹ ਵਿਚ ਫੈਲਾਵ ਕਰ। ੮. ਆਕਾਸ ਵਿੱਚ ਸੋਨੇ ਦੇ ਪਹਾੜ ਜੰਗਲ ਬਾਗ ਪਾਣੀ ਅਤੇ ਨਾਨਾ ਪ੍ਰਕਾਰ ਦੇ ਮਿਠੇ ਫਲ ਵੇਖੇ। ੯. ਹੇ ਹਨੁਮਾਨ ਕੁਝ ਸਮਯ ਏਥੇ ਟਿਕ ਜਾਓ। ੧੦. ਹਥ ਜੋੜ ਕੇ। ੧੧. ਸੀਤਾ ਦੀ ਖਬਰ ਲਏ ਬਿਨ 'ਨਾ ਹੀ ਖਾਣਾ. ਅਤੇ ਨਾ ਹੀ ਕੁਝ ਪੀਣਾ ਹੈ। ੧੨. ਵਾਯੂ ਦੇ ਪ੍ਰਵਾਹ ਵਾਂਗੂ। ੧੩. ਇਕ ਰਾਖਸਣੀ ਦਾ ਨਾਮ ਹੈ। ੧੪. ਪਰਛਾਵਾਂ। ੧੫-੧੬-੧੭. ਹਨੁਮਾਨ ਦੀ ਚਾਲ ਰੁਕ ਗਈ, ਹੇਠ ਸਮੁੰਦ੍ਰ ਨੂੰ ਧਸਦਾ ਜਾਂਦਾ ਹੈ। ੧੮. ਲੀਕ ਨੂੰ ਵਿਚਾਰ ਕੇ ਅੰਗਾਂ ਨੂੰ ਕਰੜਿਆ ਕਰਕੇ ਸ਼ਰੀਰ ਵਡਾ ਕਰ ਕੇ ਉਪਦ੍ਰਵ ਕਰਦਾ ਹੈ। ੧੯. ਬਾਹਰ ਨਿਕਲ ਆਇਆ। ੨੦. ਲੰਕਾ ਦਾ ਅਭਿਮਾਨੀ ਦੇਵਤਾ, ਲੰਕਾ ਨਾਮੀ ਦੈਤਣੀ। ੨੧. ਹੇ ਬੰਦਰ ਤੂੰ ਕਿਹੋ ਜਿਹਾ ਹੈਂ ? ਤੂੰ ਚੋਰ ਹੈਂ ? ੨੨. ਹੰਕਾਰ। ੨੩. ਦੋਵੇਂ ਹੀ ਮੁਕੀਆਂ ਮਾਰਦੇ ਹਨ। ੨੪. ਕੱਰੜੀ ਮੁੱਕੀ ਮਾਰੀ। ਬੇਹੋਸ਼ੀ ਨਾਲ ਡਿਗ ਪਈ।

ਸੁਯਾ ॥ ਬਹੁਰ ਉਠੀ ਕਰ ਜੋਰਿ ਭਈ ਠਾਢੀ, ਜਾਹੁ ਪਵਨ-ਸੁਤ ਬਿਜਜ[1] ਮੁਝ ਕੀਨਾ ॥
ਬ੍ਰਹਮ ਕਹਜੋ-ਸੋ ਅਬ ਸਤਜ ਭਜੋ, ਨਿਸਿਚਰ - ਨਿਧਨ ਅਬ ਸਾਚ ਪਤੀਨਾ[2]
ਹਉ ਹੂੰ ਬ੍ਰਹਮਲੋਕ ਅਬ ਜਾਵਤਿ, ਤੁਮ ਸੀਜ ਸੋਧ ਰਘੁਪਤਿ ਕਹ ਦੀਨਾ[3] ॥
ਚਲਜੋ ਪਵਨਸੁਤ ਲੰਕਪੁਰੀ ਕਹ, ਖੋਜਤਿ ਸੀਯ ਬਲ - ਸੀਵ ਪ੍ਰਬੀਨਾ[4] ॥੬॥੨੪੨॥੪੧੩॥

ਸੁਯਾ ॥ ਗ੍ਰਿਹ ਗ੍ਰਿਹ, ਪੁਰ ਪੁਰ, ਖੋਰਿ ਖੋਰਿ[5] ਸਭਿ, ਢੂਢ ਥਕੇ ਪਾਜੋ ਨ ਉਦੇਸਾ[6]॥
ਰਾਵਣ ਕੇ ਗ੍ਰਿਹ ਪੈਠਜੋ ਸਾਵਤ[7] ਠਉਰ ਠਉਰ ਅਉਰ ਅਉਰਹਿ ਦਿਖੇਸਾ ॥
ਬਿਮਤ ਰਾਖਛਸੀ ਸਹਸ੍ਰਪਿ ਪਿਖ. ਮਦ ਕਰ ਮੱਤ ਨਗਨ ਬਹੁ ਪੇਖਾ[8] ॥
ਮੰਦੋਦਰਿ ਪਿਖ ਗਏ ਪਵਨ - ਸੁਤ, ਕਛੁ ਸੰਕਾ ਜੀਯ ਮਾਝ ਪਰੇਖਾ[9] ॥੭॥੨੪੩॥੪੧੪॥

ਕਵਿਤ ॥ ਤਿਹ ਤੇ ਨਿਸਰ[10] ਪੁਹਪਕ[11] ਹੁਤੋ ਤਹਾਂ ਆਇ, ਦੇਖਯੋ ਦਸਕੰਧ ਸੁਪਤ ਥੋ ਮਦ ਕਰ[12]॥
ਬਚਿਤ੍ਰ[13] ਬੇਵਾਨ ਮਨਿਨ ਕਰ ਖਚਿਤ ਸੁਭਗ[14], ਰਤਨ ਮਣੀ ਚਤੁਰ ਪ੍ਰਜੂਲਤ ਨਿਸਾਕਰ[15]॥
ਰਕਤ ਚੰਦਨ ਲਿਪਤ - ਅੰਗਨ ਨਿਬਡ ਭੁਜਾ ਬੀਰਜ ਬਹੁ ਆਯੁਧਨ ਬਿਧਯੋ ਸਮਰ-ਕ੍ਰਰ[16] ॥
ਕੱਜਲ ਕੋ ਕੂਟ ਝਲਕੰਤਿ ਸਭਿ ਅੰਗ ਤਾਸੁ[17] ਰਾਜਿਤ ਦਸਸੀਸ ਭੁਜ-ਬੀਸ ਅਪਿ ਬਲਧਰ[18]॥
॥੮॥੨੪੪॥੪੧੫॥

ਕਵਿਤ ॥

ਦੇਖੀ ਨਾਹਿ ਸੀਯ ਤਹਾਂ, ਪਧਰੇ ਤਹਂ ਤੇ ਸੁਜਾਨ[19] ਬਾਟਿਕਾ-ਅਸੋਕ ਗਏ,ਖੋਜੇ ਸਭ ਠਉਰ ਹੀ ॥
ਦੇਖਜੋ ਰਾਖਛਸੀਨ ਕੇ ਮਧਜ ਮਾਹਿ ਬਧੂ[20] ਏਕ,ਬੈਠੀ ਮਹਾ ਸੋਕ-ਗ੍ਰਸਤਿ[21] ਰੂਪ ਰੰਗ ਅਉਰ ਹੀ ॥
ਤਾ ਦਿਨ ਰਾਖਛਸੁ ਏਕ ਆਜੋ ਦਿਗ ਜਾਨਕੀ ਕੇ,ਦੇਨ ਲਗਜੋ ਤ੍ਰਾਸ ਬਰਬਾਦ ਕਰਤ ਚਉਰ ਹੀ[22]॥
ਦੇਖਯੋ ਸਭਿ ਕਉਤਕ ਕੇ ਹਨੂਮਾਨ ਰਾਖਸ ਕੇ, ਸੀਤਾ ਹੋਇ ਦੁਖਿਤ ਟਰ ਆਈ ਤਾਹਿੰ ਠਉਰਹੀ[23]॥
॥੯॥੨੪੫॥੪੧੬॥

---

੧. ਫਤਿਹ । ੨. ਚੋਰਾਂ ਦਾ ਨਾਸ਼ ਠੀਕ ਸਮਝ ਲਿਆ ਹੈ । ੩. ਤੁਸੀਂ ਸੀਤਾ ਦੀ ਖਬਰ ਸ੍ਰੀ ਰਾਮ ਜੀ ਨੂੰ ਦਿਓ । ੪. ਬਲ ਦੀ ਹੱਦ ਅਤੇ ਚਤੁਰ ਹਨੂਮਾਨ । ੫. ਦਰ ਦਰ ਵਿੱਚੋਂ ੬. ਮਤਲਬ ਮਨ ਇਛਿਤ । ੭. ਸਾਮੰਤ । ੮. ਸਹਸ੍ਰ ਹਜ਼ਾਰਾਂ ਹੀ ਨੀਚ ਰਾਖਸਣੀਆਂ ਮਸਤ ਹੋਈਆਂ ਵੇਖੀਆਂ ਅਤੇ ਸ਼ਰਾਬ ਨਾਲ ਮਸਤ ਅਤੇ ਨੰਗੀਆਂ ਭੀ ਬਹੁਤ ਵੇਖੀਆਂ । ੯. ਦਿਲ ਵਿੱਚ ਕੁਝ ਸ਼ੱਕ ਕਿ ਇਹੀ ਸੀਤਾ ਹੈ, ਅਨੁਭਵ ਕੀਤਾ । ੧੦. ਨਿਕਲ । ੧੧. ਫੁਲਾਂ ਦਾ ਵਿਮਾਨ ੧੨. ਸ਼ਰਾਬ ਦੀ ਮਸਤੀ ਨਾਲ ਸੁੱਤਾ ਹੋਇਆ ਸੀ । ੧੩. ਨਾਨਾ ਪ੍ਰਕਾਰ ਦੇ । ੧੪. ਸੁੰਦਰ । ੧੫. (ਨੌ) ਰਤਨ ਅਤੇ ਚਿੰਤਾ ਸ਼ੇਸ਼ ਅਤੇ ਸੂਰਜ ਮਣੀਆਂ ਨਾਲ ਚੰਦ੍ਰਮਾਹ ਵਾਂਗੂ ਚਮਕਦੇ ਹਨ । ੧੬. ਲਾਲ ਚੰਦਨ ਨਾਲ ਅੰਗ ਲਿੰਬੇ ਹੋਏ ਬਾਹਾਂ ਅਤਯੰਤ ਬਲ ਵਾਲੀ ਅਤੇ ਯੁਧ ਕਰ ਕਰ ਕੇ ਬਹੁਤੇ ਸ਼ਸ਼ਤ੍ਰਾਂ ਨਾਲ ਵਿੰਨਿਆ ਹੋਇਆ । ੧੭. ਕੱਜਲ ਦੇ ਪਹਾੜ ਵਾਂਗੂ ਅੰਗ ਸਾਰੇ ਹੀ ਉਸਦੇ ਚਮਕਦੇ ਹਨ । ੧੮. ਬਹੁਤ ਬਲ ਵਾਲਾ । ੧੯. ਚਤੁਰ, ਉੱਤਮ ਗਿਆਨੀ । ੨੦. ਨਵ ਯੌਵਨਾ ਇਸਤ੍ਰੀ । ੨੧. ਬਹੁਤ ਗਮੀ ਦੀ ਘੇਰੀ ਹੋਈ । ੨੨. ਬਕਵਾਸ ਕਰਦਾ ਅਤੇ ਡਰ ਦੇਣ ਲਗਿਆ ਹੋਇਆ ਸੀ । ੨੩. ਸੀਤਾ ਦੁਖੀ ਹੋ ਕੇ ਉਸ ਥਾਂ ਤੋਂ ਟਲ ਆਈ ।

ਕਬਿਤ ॥ ਉਤ੍ਰ ਬ੍ਰਿਖ ਤੇ ਬਿਸ੍ਵਾਸ ਦੇ ਜਾਨਕੀ ਕੋ, ਬਹੁਰ ਦੀਨਿ ਮੁੰਦ੍ਰਿਕਾ ਕਹੀ ਸਭਿ ਸੁਨਾਇ ਕੈ ॥
ਜਾਤ ਹੋ ਮਾਤ ! ਲੈ ਆਵਊਂ ਰਘੁਨਾਥ ਜਾਇ, ਦੀਨੁ ਮ ਯ ਚੂੜਾ ।ਪ੍ਰਯ ਦੀਜੋ ਪ੍ਰਭੁ ਜਾਇ ਕੈ ॥
ਚਲੇ ਪਗ-ਬੰਦ[1]ਬਾਯ-ਤਨਯ[2]ਤਹਾ ਤੇ ਜਬਿ, ਲਾਗਯੋ ਉਜਾਰਨ ਬ੍ਰਿਖਛ ਹੁਲਗੁਲ-ਮਚਾਇ ਕੈ ॥
ਢਾਹਤਿ ਭੇ ਮੰਦਿਰ A ਗ੍ਰਿਹ ਸੁੰਦਰ ਉਜਾੜਕੀਨਯੋ, ਮਾਰੇ B ਬਹੁ ਰਾਖਛਸ ਅਖਯਕੁਮਾਰ C ਜੁਤ ਘਾਇਕੈ ॥

ਕਬਿਤ ॥ ਕੀਨੀ ਪੁਕਾਰ ਰਾਵਣ ਢਿਗ ਰਾਖ਼ਛਨਨ, ਆਯੋ ਕਪਿ ਏਕ-ਤਿਨ ਉਜਾੜੀ ਸਭਿ ਬਾਟਿਕਾ ॥ ।੧੦॥੨੪੬॥੪੧੭॥
ਪਠਤ ਨ ਬਸਾਯੋ ਤਾ ਪਹਿ ਹਾਰੇ ਸਭਿ ਸਮਰ ਕਰ, 'ਯਮ ਹੈ ਕਿ ਕਾਲ' ਰਾਖਸਨ ਪਹੁਚਯੋ ਨਾਟਿਕਾ ॥
ਪਠਯੋ ਇੰਦ੍ਰਜੀਤ ਬਾਂਧਿ ਆਨਹੁ ਕਪਿ[10]ਪੂਤ-ਮੇਰ ! ਮਾਰੇ ਜਿਨ[11]ਤਾਸੁ, ਆਨ ਕਾਟ ਤਿਸੁ ਨਾਸਿਕਾ ॥
ਚੰਰਿਨ ਸੰਗ ਲਯ ਆਯੋ ਸੁ ਇੰਦ੍ਰਜੀਤ ਧਾਇ ਸਮਰ - ਪ੍ਰਵਿਰਤੀ-ਭਯੋ ਦੁਹੂੰਅਨ ਕਉ ਮਾਰਿਕਾ[12] ॥

ਕਬਿਤ ॥ ਡਾਰਕੈ ਬ੍ਰਹਮ-ਪਾਂਸ[13]ਨਿਗ੍ਰਹਿ[14]ਕੈ ਲੈ ਚਲਯੋ, ਕਪਿਹਿ-ਰਾਖਸ ਤਾੜਤਿ[15]ਲੈ ਚਲੈ ਹਨੂੰਵੰਤ ਹੀ ॥ ॥੧੧॥੨੪੭॥੪੧੮॥
ਮਰਮੋ ਪਾਸ ਤੇ ਬਿਮੁਕਤ ਕਰ ਜੇਵਰਨ, ਨਿਗ੍ਰਹ ਕੀਨੇ ਰਾਵਣ ਢਿਗ ਪਹੁੰਚਾਯੋ ਕਰ ਮੰਤ ਹੀ[16] ॥
ਪੂਛਯੋ ਕੇਸ [17]ਕਉਨ ਕਾਨੇ[18]ਪਠਯੋ ਤੋਹਿ ਸਾਚ ਕਰਹੁ ਛਾਡ ਦੇਂਹਊਂ[19] ਬੰਧੁ, ਨਾਹਿ ਪਹੁਚਯੋ ਤੋਰ ਅੰਤਹੀ ॥
'ਹਨੂਮਾਨ ਬਾਚ'। ਦਸਰਥ-ਤਨਯ[20]ਰਾਮਚੰਦ ਜਾਕੀ ਘਰਨਿ[21] ਹਰਨ[22] ਕੀਨਯੋ ਤਾਕਹੁ ਦੂਤ ਸਠ ॥
ਆਯੋ ਲਭਿ ਮੰਤ ਹੀ[23] ॥੧੨॥੨੪੮॥੪੧੯॥

ਕਬਿਤ ॥ ਭਲੋ ਜੋ ਚਾਹੈ ਤੂੰ ਆਪਨ ਅਰੁ ਪੁਤ੍ਰ ਪਉਤ੍ਰ ਦੇਹੁ ਮਿਲਿ ਜਾਨਕੀ ਦਸਰਥ-ਕੁਮਾਰ ਕਉ ॥
ਨਾਹਿਨ ਕੁਲ ਸਹਿਤ ਜੈ ਹੈ ਯਮਧਾਮ[24]ਸਠ, ਕਹਤਿ ਹਉ ਭਲਾਈ ਮਾਨ ਲੇਬਿ ਬਚ ਸਾਰੁ ਕਉ ॥
ਰਾਵਣ ਬਾਚ ॥
ਕਾ ਪ੍ਰਭਤਾ ਕੇ ਤੋਰ ਰਾਮਚੰਦ੍ਰ ਰਾਜ ਭ੍ਰਸ੍ਟ, ਦੀਨੁ ਅਤਿ ਤੇ ਕਰਿਹਿ ਸੰਗ੍ਰਾਮ ਮੋ ਸੋ ਖਿਚਾਰ ਤਉ[25] ।
ਦੈਤਯ-ਗਨ, ਰਾਖਸ-ਗਨ, ਅਸੁਰ-ਗਨ, ਸੁਰਗਨ ਦਿਨ ਤ ਆਦਿ ਮੁਕਟ-ਨਾਵਤ-ਜੁਹਾਰ ਤਉ[26] ।
॥੧੩॥੨੪੯॥੪੨੦॥

---

੧. ਇਹ ਕਹਿਣਾ ਜੋ ਰਾਜ ਘਤ ਨੇ ਦੀਆਂ ਇਸਤ੍ਰੀਆਂ ਸਿਰ ਤੇ ਪੈਂਦਾਆ ਹਨ। ੨. ਚਾਨ ਬੰਦਨਾ ਕਰ ਕੇ। ੩. ਪੌਣ ਦਾ ਪੁਤ੍ਰ। ੪. ਦੰਡ ਰੌਲਾ ਮਚਾ ਕੇ। ੫. ਬਗੀਚੀ। ੬. (ਸਾਡੀ) ਪੇਸ਼ ਨਹੀਂ। ੭. ਜੰਗ। ੮. ਮੌਤ ਦਾ ਦੇਵਤਾ ੯. ਸਹਜੇ ਹੀ ਖੇਡਦਾ ਕਦਦਾ। ੧੦. ਬਾਂਦਰ। ੧੧. ਮਤ, ਨਾਂ। ੧੨. ਇੰਦ੍ਰਜੀਤ ਸਿੰਘ ਤੇ ਹਨੂਮਾਨ ਦਾ ਜੰਗ ਸ਼ੁਰੂ ਹੋ ਗਿਆ। ੧੩. ਧਰਮ ਦੀ ਸੌਂਹ ਦਾ ਧੋਖਾ ਦੇ ਕੇ। ੧੪. ਪਕੜ। ੧੫ ਮਾਰਦੇ ਹਨ। ੧੬. ਪਕੜ ਕੇ ਸਲਾਹ ਕਰ ਕੇ ਰਾਵਣ ਪਾਸ ਪਹੁੰਚਾ ਦਿੱਤਾ। ੧੭. ਪੁਛਿਆ ਕਿ (ਤੂੰ) ਕਿਸ ਤਰਾਂ ਦਾ ਹੈ। ੧੮. ਕਿਸ ਨੇ। ੧੯ ਬੰਧਨ ੨੦. ਦਸਰਥ ਦੇ ਪੁਤ੍ਰ। ੨੧. ਘਰ ਵਾਲੀ। ੨੨. ਚੁਰੌਣੀ। ੨੩. ਭੇਦ ਲੈਣ ਲਈ ਆਇਆ ਹਾਂ। -੪. ਨਿਰਾਰਥ ਮਰਣ। ੨੫. ਕੀ ਤੇ ਕਿਸ ਤਾਕਤ ਨਾਲ ਲੜ ਸਕਣਗੇ। ੨੬. ਨਮਸਕਾਰਾਂ ਕਰਦੇ ਹਨ।

A ਪਾ:- ਗਿਰ। B ਪਾ:-ਬਾਰੇ

C 'ਅਛਯ' ਯਾ 'ਕੁਮਾਰ' ਇਕ ਪਦ ਚਾਹੀਦਾ ਹੈ। ਇਹ ਪਦ ਇਸ ਵਾਸਤੇ ਵਧ ਗਿਆ ਹੈ ਕਿ ਪੁਰਾਤਨਿ ਗਰੰਥਾਂ ਦੀਆਂ ਲਿਖਾਈਆਂ ਕਰਵੌਣ ਸਮਯ-ਜਿਥੇ ਲਿਖਾਰੀ ਨੂੰ ਭ੍ਰਮ ਪੈ ਜਾਵੇ ਅਤੇ ਵਕਤਾ ਦੀ ਰਸਨਾ ਤੋਂ ਨਿਕਲੇ ਹੋਏ ਪਾਠ ਦਾ ਸ਼ੁਧ ਗਯਾਨ ਨਾ ਹੋ ਸਕੇ --ਤਾਂ ਲਿਖਾਰੀ ਵਕਤਾ ਤੋਂ ਫਿਰ ਫਿਰ ਪੁਛਦਾ ਹੈ-ਜੇ ਫਿਰ ਵੀ ਲਿਖਾਰੀ ਦੀ ਸਮਝ ਵਿੱਚ ਸ਼ਬਦ ਨਾ ਆ ਸਕੇ ਤਾਂ ਵਕਤਾ ਅਰਥ ਕਰ ਕੇ ਲਿਖਾਰੀ ਦੇ ਦਿਮਾਗ ਵਿੱਚ ਸ਼ੁਧ ਪਾਠ ਬੈਠਾਂਦਾ ਹੈ। ਪ੍ਰੰਤੂ ਅਗਯਾਤ ਲਿਖਾਰੀ ਉਨਾ ਅਰਥਾਂ ਨੂੰ ਭੀ ਪਾਠ ਵਿੱਚ ਹੀ ਲਿਖ ਬਹਿੰਦੇ ਹਨ। ਏਥੇ 'ਕੁਮਾਰ' ਹੀ ਪਾਠ ਸੀ।

ਵਿਤ ॥

ਵਾਦ[2]ਭਜੇ ਦੁਹੂੰਅਨ ਕਉ ਸਭਾ ਮਾਝ,ਬੋਲਜੋ[3]ਐਸੇ ਕਪਿ ਢੀਠ[4]ਦੇਖਜੋ ਨਾਹਿਬੇਸ-ਮੈਂ[5]॥
ਤੁ ਮਹਾਂਦੇਡ[6]ਪ੍ਰਬਲ ਪ੍ਰਚੰਡ[7] ਅਤਿ, ਕੋਊ ਅੰਗ ਭੰਗ ਕੋ[8], ਨਿਕਾਰਹ ਮਮ ਦੇਸ ਤੈ ॥
ਨ ਨਾਸਿਕਾ ਕੋ ਯਾਂਹਿ ਭੇਗ[9] ਕਰਉ, ਕੋਊ ਕਹੈ ਕਰਨ ਭੇਗ ਅੰਗਨ-ਬਿਸੇਖ ਕੋ[10] ॥
ਅੰਧ ਦਸਕੰਧ ਬਿਹਸਿ ਸਭਾਪ੍ਰਤਿ,ਆਗ ਦੇਹੁ ਪੂੰਛ ਕੈ ਲਗਾਇ ਯਾਹਿ ਸੰਦੇਸ-ਦੈ[11]॥
॥੧੪॥੨੫੦॥੪੨੧॥

। ਕਨ ਲੈ ਚਲੈ ਖੜਾ ਕੀਨੁ ਦ੍ਵਾਰ ਊਪਰ,ਸਨ ਤੇ ਬਲੇਟ ਪੋਛ ਤੇਲੋ ਚਪੜਾਇਕੈ[12]॥
ਧ[13]ਹੇਤਿ ਜਾੜਿ ਪੂੰਛ ਪਵਨ-ਤਨਜ,ਆਕੁਲ-ਰਾਖਸਨੇ[14]ਆਗਿ ਦੀਨੋਜੈ ਲਗਾਇ ਕੈ ॥
ਬ ਹਿਤੁ ਚਉਹਟ ਬਾਜਾਰ ਨਮੇਂ[15] ਸੰਗ ਭਏ ਲਰਕਵਾ ਬਹੁ,ਪਟਹਿੰ ਦਿਵਾਇ ਕੈ[16]॥
ੜ ਗਏ[17] ਤਹਾਂ ਤੇ ਉੱਛਰਕੂਦ, ਚਢੇ-ਅਟਾਰਿਨ, ਦੀਨ ਪੂੰਛ-ਛਟਕਾਇ ਕੈ[18]॥
॥੧੫॥੨੫੧॥੪੨੨॥

ਤਉਰਹਰ ਅਟਾਰਨਿ ਅਰ ਬਜਾਰਨਿAਜਰਤ ਮਾਲ ਅਮੁਵਾਲ ਰਤਨ ਮਨਿ ਗਨ[19]॥
ਸਟ[21]ਜਰਤ ਠਉਰ ਠਉਰ, ਕੂਦ ਪਰਤਿ ਕਪਿ ਪੈਠ ਜਾਰਤਿ ਗ੍ਰਿਹ-ਅਸੁਰਨ[22] ॥
। ਕ੍ਰੂਰBਲੀਏ ਸੁਤਨ ਸੁਤਾ, ਨਿਕਾਸਨ ਨਹੀ ਪਾਵਤਿ ਜਰ ਮਰਤ ਤਹਾ ਅਨਗਨ ॥
ਘਰ ਜਾਰ ਲੰਕਾ ਪੈਠਿ-ਪੈਠਿ,ਆਇ ਤਦ ਸਿੰਧੁ ਨਿਕਟ ਨਾਨ ਹਿਤ ਪਵਨ-ਤਨੁ[23]॥
॥੧੬॥੨੫੨॥੪੨੩॥

ਨ[24] ਆਏ ਬਹੁਰ ਸੀਤਾ ਪਹਿ, ਕਹ ਜੋ, ਦੇਹੁ ਬਿਦਾ-ਅਬ ਜਾਉਂ ਰਘੁਬੀਰ ਪੈ ॥

ਜੋ ਅਵਧ ਮਾਹਿ ਮੋਹਿ ਤਾਤ-ਮੁਝ ! ਬੇਗ ਜੌ ਆਵੈ ਤਉ ਜੀਵਤਿ ਪਾਵੈਕੀਰ ਕਉ[25]॥
ਕਰ[26]ਚਲੇ ਹਨੂੰਵੰਤ ਧੀਰ[27]ਆਇ ਤੀਰ[28]ਸਾਗਰ ਕੈ, ਸਿਮਰਤੇ ਰਘੁਬੀਰ ਕਉ ॥

---

੨. ਝਗੜਾ । ੩. ਬੋਲਿਆ । ੪. ਜਿਸ ਨੂੰ ਕੋਈ ਸਿਖਯਾ ਨਾ ਲੱਗੇ । ੫. (ਸਾਟੀ) ਭੇਸ ਵਿੱਚ । ੬. ਵਡੀ ਅਤਿ ਕਰੜੀ । ੮. ਕਈ ਅੰਗ ਤੋੜ । ੯. ਨਾਸ । ੧੦. ਕੰਨ ਕੱਟਣਾ ਹੈ । ੧੧. ਪੂਛ ਨੂੰ ਅੱਗ ਲਾ ਕੇ ਰਾਮਚੰਦ੍ਰ ਨੂੰ) ਸਨੇਹਾ ਦੇਵੇ । ੧੨. ਤੇਲ ਨਾਲ ਚੋਪੜ ਕੇ ਪੂਛ ਵਲ੍ਹੇਟ ਦਿੱਤੀ ੧੩. ਵਡੀ । ੧੪. ਘਾ- । ੧੫. ਚੌਕਾਂ ਤੇ ਬਜ਼ਾਰਾਂ ਵਿੱਚ ਫੇਰਨ ਲਈ ਲੈ ਚੱਲੇ । ੧੬. ਨਗਾਰੇ ਵਜਾ ਕੇ । ੧੭. ਬੰਧੇ ਹੀ ਕਦਮ ਛ ਛਿੜਕਾ ਦਿੱਤੀ । ੧੯. ਮੰਦਿਰ ਅਟਾਰੀਆਂ ਅਤੇ ਬਜ਼ਾਰਾਂ ਨੂੰ ਅੱਗ ਲਗ ਗਈ । ੨੦. ਘੰੜੇ । ੨੧. ਦੇ ਘਰ । ੨੩. ਘਰ ਘਰ ਦਰ ਦਰ ਵਿੱਚ ਵੜ ਵੜ ਕੇ । ੨੪. ਪਹਰਦਾਰ । ੨੫. ਮੇਰੇ ਪੁਤ੍ਰ ! ਮੇਰੀ ਮਹੀਨੇ ਬਾਕੀ ਰਹਿ ਗਏ ਹਨ । ੨੬. ਧੀਰਜ ਦਿਵਾ ਕੇ ਅਤੇ ਨਮਸਕਾਰ ਕਰ ਕੇ । ੨੭. ਗਜਾਨੀ ।

A ਪਾ: ਬਾਰਜਣ । B ਪਾ:–ਰਾਖਛਸੀ ਕੋਰ ।

ਕੂਦੇ ਕਰ ਰੋਸ ਸਉਡ[1] ਲਾਗੇ ਅਕਾਸ ਮਧ, ਗਰਜਤ ਮਗ[2] ਚਲਯੋ, ਉਲੰਘਯੋ ਸਿੰਧੁ-ਨੀਰ-ਕਉ[3]॥



ਕਵਿਤ।ਗਰਜਨ ਸੁਨ ਧਾਇ,ਸਨੁ-ਧਾਇ ਹਨੂਮਾਨ ਆਇ ਮਿਲ ਕਪਿ[4]ਧਾਇ ਕਹੇ-'ਸੀਤਾ ਕਹਾ ਦੇਖਯੋ'॥
॥੧੭॥੨੫੩॥੪੨੬॥

ਜਾਂਬੁਵਾਨ, ਅਗਦ, ਨਲ, ਨੀਲ, ਮਇੰਦ[5], ਦੁਬਿਧ, ਕਪਿਪਾਤ ਆਦਿ ਕੀਸ ਸਭੀ ਆਏ ਪੇਖਯੋ॥
ਜਾਨਕੀ[6] ਕੁਸਲ ਪੂਛਤਿ ਭੇ ਕੀਸ ਸਕਲ, ਕਹਯੋ ਛਮ ਕੁਸਲ-ਮੈ[7],ਆਂਖਨ ਨਿਜ ਨਿਰੇਖਯੋ[8]A ॥
ਸੁਨਿ ਕਰ ਪ੍ਰਸੰਨ ਭਏ ਪਲਵ ਗਨ ਸਕਲ, ਮਗਨ ਚਲੇ ਹਰਿ ਸਭਿ ਰਾਮ ਢਿਗ[9]B ਸਰੇਖਯੋ[10] ॥

ਕਵਿਤ॥ਸ੍ਮਿਤ ਹ੍ਵੈ ਬੋਲੇ ਪਵਨ-ਸੁਤ ਬਿਹਸਿ ਅੰਗਦ ਪ੍ਰਤਿ,ਮਧਬਨ ਕੇ ਫਲ ਮਧੁਪਾਨ ਜਉ ਕਰਾਵਹ[11]॥
॥੧੮॥੨੫੪॥੪੨੫॥

ਸੁਨਤਿ ਹੀ ਆਗਯਾ,ਦੀਨੁ ਮਨ ਮਾਨਤ ਕਉ ਪਾਨ ਕੀਜੈ[12],ਉਤਰੇ ਸਭਿ ਕੀਸ ਬਾਟਿਕਾ,ਪਧਰਾਵਹ[13]॥
ਕੁੰਡਨ ਕੇ ਕੁੰਡ ਮਧੁ ਪਾਨ ਕੀਨੁ ਕੀਸ ਸਕਲ, ਹੋ ਹੋ ਮਦ ਮੱਤ ਬ੍ਰਿਖਛ ਮੂਲਨ ਤੇ ਪੁਟਾਰਹੀ ॥
ਮਾਰਾ ਮਾਰੀ ਕਰਤ ਏਵਨ ਸੋਂ ਏਕ ਲਰਤ, ਮਧੁ ਫਲ ਸਭਿ ਭਛ ਕਤਯੋ ਕਈ ਰੁਠਾਰਹੀ[14] ॥

ਕਵਿਤ ॥ ਹੁਇ ਕਰ ਨਿਸਚਿੰਤ ਕਪਿ, ਚਲੇ-ਸੁਗ੍ਰੀਵ ਪਹਿ,ਗਰਜਤਿ ਨਭ-ਪਥ ਨਿਰਖ ਰਘੁਬੀਰ ਹੀ[15]॥
॥੧੯॥੨੫੫॥੪੨੬॥

ਉਤਰੇ[16] ਪੱਲਵ ਚਰਨ ਪਰਸਤ ਭਏ ਰਾਮ ਚੰਦ੍ਰ, ਮਿਟੇ ਕਲਸ[17] ਸਕਲ ਆਪਦਾ[18], ਸਰੀਰ ਹੀ ॥
ਸ੍ਰੀ ਰਾਮ ਬਾਚ ॥ ਕਹੋ ਕਬਲ ਜਾਨਕੀ ਕਹੀਂ ਆਹਿ, ਪਵਨ-ਸੁਤ ! ਜੀਯਤਿ ਰਹੀ ਆਛੇ ?
ਕਿ ਮਰੀ ਬਯੋਗ ਪੀਰ ਹੀ[19] ? ॥

'ਹਨੂਮਾਨ ਬਾਚ' ॥ ਦੀਨੀ ਮੁਦ੍ਰਿਕਾ[20] ਨਾਥ ! ਦੇਖ ਕਰ ਭਈ ਸਨਾਥ,
ਹ੍ਰਿਦਯੈ ਲਗਾਇ ਲੀਨ ਨਹਾਯੋ - ਦ੍ਰਿਗ - ਨੀਰ ਹੀ[21] ॥੨੦॥੨੫੬॥੪੨੭॥

ਕਵਿਤ॥ਪੂਛ ਜੋ-'ਕੁਸਲ ਲਖੁਮਨ ਕੀ,ਰਾਵਰੀ ਕੁਸਲ' ਪੂਛਯ,ਬਯੋਗ[22] ਕੇ ਸੋਕ ਕਰ,ਕ੍ਰਿਸ-ਤਨ-ਸ਼ਾਵਰੀ[23]॥
'ਦੀਨਯੋ ਚੂੜਾਮਨਿ'ਲੀਜੈ ਨਾਥ ! ਸੰਦੇਸ ਮਾਤ, ਛਿਨ-ਛਿਨ ਪਲ ਟੇਰਤਿ[24], ਮਗ ਜੋਹਤਿ ਰਾਵਰੀ[25]॥
ਲੀਨਯੋ ਪ੍ਰਭੁ ਚੂੜਾਮਨਿ - ਪ੍ਰਸੰਨ ਹੁਇ ਕਰ, ਦ੍ਰਿਗਨ ਲਗਾਵਤ ਹਰਿ ਹ੍ਰਿਦਯ ਜੁੜਾਵਰੀ[26] ॥
ਪੂਛਤ ਸੰਦੇਸ ਮਨਿ ਪਾਵਤਿ ਕਲੇਸ ਬਡੇ, ਅਹੋ ਅਹੋ ਚੂੜਾਮਨਿ ਨੀਕੀ ਪ੍ਰਿਯਾ ਸੁਨਾਵ ਰੀ[27]? ॥
॥੨੧॥੨੫੭॥੪੨੮॥

---

੧. ਸੂਰਵੀਰ । ੨. ਰਸਤਾ । ੩. ਸਮੁੰਦ੍ਰ ਦੇ ਪਾਣੀ ਨੂੰ । ੪. ਬਾਂਦਰ । ੫. ਸ੍ਰੀ ਰਾਮ ਦੇ ਸੂਰਵੀਰ ਦਾ ਨਾਮ ਹੈ । ੬. ਸੀਤਾ ਦੀ ਜਿੰਦ ਦੀ । ੭. ਸੁਖ ਆਨੰਦ ਵਿਚ ਹੈ । [?]. ਵੇਖਿਆ ਹੈ । ੯. ਪਾਸ । ੧੦ ਖੁਸ਼ ਹੋਏ ਹੋਏ । ੧੧ ਅੰਗਦ ਨਾਲ ਬੋਲੇ ਕਿ ਹਨੂਮਾਨ ਥਕਿਆ ਹੋਇਆ ਹੋਵੇਗਾ ਇਸ ਨੂੰ ਸ਼ਰਾਬ ਪਿਆਉਣਾ ਕਰਾਓ ੧੨. ਮਨ ਇੱਛਾ ਅਨੁਸਾਰ ਪੀਓ । ੧੩. ਬਗੀਚੀ ਵਿੱਚ ਲਈ ਜਾਂਦੇ ਹਨ । ੧੪. ਕਈਆਂ ਨੇ ਖਾ ਲਿਆ ਅਤੇ ਕਈ ਰੁਸ ਗਏ । ੧੫. ਸ੍ਰੀ ਰਾਮ ਜੀ ਨੇ ਆਕਾਸ਼ ਰਾਹੇ ਗੱਜਦਿਆਂ ਨੂੰ ਵੇਖਿਆ । ੧੬. ਉਤਰੇ । ੧੭. ਦੁਖ ਸੁਖ । ੧੮. ਵਿਪਤਾ । ੧੯. ਸੀਤਾ ਕਿਤੇ ਜੀਉਂਦੀ ਰਹੀ । ਯਾ ਵਿਛੋੜੇ ਦੀ ਪੀੜ ਨਾਲ ਹੀ ਮਰ ਗਈ ਹੈ ? ੨੦. ਨਿਸ਼ਾਨੀ । ੨੧. ਨੇਤ੍ਰਾਂ ਦੇ ਪਾਣੀ । ੨੨. ਵਿਛੋੜਾ । ੨੩. ਛਾਯਾ ਮਾਤ੍ਰ ਕਮਜ਼ੋਰ ਸਰੀਰ ਹੈ । ੨੪. ਖਿਨ ਖਿਨ ਪਲ ਪਲ ਤੁਹਾਨੂੰ ਆਵਾਜ਼ਾਂ ਮਾਰਦੀ ਹੈ । ੨੫. ਰਾਹ ਤਕਦੀ ਹੈ । ੨੬. ਦਿਲ ਨੂੰ ਠੰਡਾ ਕਰਦੇ ਹਨ । ੨੭. ਬਹੁਤ ਦੁਖ ਪੌਂਦੀ ਹੈ ਅਥਵਾ ਪਿਆਰੀ ਰਾਜ਼ੀ ਹੈ 'ਸੁਣਾਓ' । A ਪਾ:—ਨਿਖੇਓ । B ਪਾ:—ਸਰਖੇਓ ।

ਕਬਿਤ 'ਸੁਗ੍ਰੀਵ ਵਾਚ' ॥
ਚਲੀਏ ਪ੍ਰਭੁ ! ਚਮੂ ਜੁਤਿ ਮਾਰੇ[1] ਦਸਕੰਧ ਹੀ
ਦੇਤ ਹੈਂ ਧੀਰਜ ਕਪੇਂਦ੍ਰ ਰਾਮਚੰਦ੍ਰ ਜੂ ਕਉ,
ਲਜਾਵੈ-ਸੀਯ-ਜਾਤਿ-ਰਾਖਛਸ ਗਨ[2]ਨਿਧਨ ਕਰ,ਦੀਨੀ ਆਇਸ,ਭਟਨ[3]ਉਲੰਘਹ ਕਪਿ[4]ਸਿੰਧੁ-ਹੀ[5]॥
ਚਲ੍ਯੋ ਦਲ ਪੱਲਵਗਨ ਹਸੁ ਕੇ ਅਗੁਆ'ਇ ਸਗਲ, ਗਨਤ ਨ ਜਾਤ ਜਾਤ ਪਾਂਤਿਪਾਂਤਿਬਿੰਦ ਹੀ[6] ॥
ਕੇਸਰੀ[7],ਸੁਸੈਨ ਗਜA ਗਵਿ ਗਵਾਖਛ ਆਦਿ ਸਭੀ,ਅੰਗਦ,ਹਨੂਮਾਨ ਜਾਂਬੁਵਾਨ ਨਲ ਮਇੰਦ ਹੀ॥
॥੨੨॥੨੫੮॥੪੨੯॥

ਕਬਿਤ ॥ ਪਹੂੰਚੇ ਕਪਿ ਸਿੰਧੁ ਤੀਰ[8] ਰਾਘਵ[9] ਦਲ ਸਹਿਤ ਆਇ, ਸੈਨਾ ਹੂ ਸੁਸਥ[10]B
ਭਈ, ਸੁਗ੍ਰੀਵ-ਮੰਤ੍ਰ-ਪੂਛ ਹੀ[11] ॥
ਸਤ-ਯੋਜਨ[12]ਸਿੰਧ ਪਾਰ,ਬਸਤ ਤਹਾਂ ਰਾਖਛਸ-ਰਾਜ[13], ਤਾ ਸੋਂ ਸਪਰਧਾ ਬ੍ਰਿਧ ਭਈ ਅਨੁਰੂਚ ਹੀ[14]॥
'ਕਉਨੈ ਬਿਧ ਸੈਨ ਪਾਰ ਪਰੈ'ਕੀਜੈ ਸੋਈ ਬਿਜੋਂਤਿ,ਕਪਿ ਕਟਕ ਸੰਕਟ ਕਢਿ ਜਾਇ ਲੰਕ ਪਹੂਚ ਹੀ[15]॥
ਕਰਨ ਲਾਗੇ ਬੈਠ ਕਰ ਧਯਾਨ ਸਾਗਰ ਕੀ ਆਇ, ਸਰਣ ਰਾਮ ਨਾਹਿ ਆਯੋ,-ਸਿੰਧੁ ਬਰ ਰੂਦਹੀ[16]॥
॥੨੩॥੨੫੯॥੪੩੦॥

ਕਵਿਤ ॥ ਪੂਰਨ ਭਯੋ ਸੁੰਦਰ ਕਾਂਡ ਰਘੁਬਰ ਪ੍ਰਤਾਪ ਸਕਲ,ਪਠੈ,ਸੁਨੈ ਗੁਨੈ[17]ਜੋਊ ਮਿਲੇ ਤਾਸੁ ਨਿੱਧ॥
ਰਘੁਬਰ ਕੇ ਚਰਣ-ਰਤਿ[18] ਉਪਜੈ ਤਿਸੁ ਪ੍ਰੀਤਿ ਅਤਿ[19],ਨਾਠੇ-ਦੂਖੁ,ਰੋਗੁ,ਸੋਕੁ,ਮਿਲੈ ਸਕਲ ਸਿੱਧੀ ॥
ਪਾਵੈ ਵਿਸ੍ਰਾਮ[20]ਤ੍ਰਾਸ[21] ਕਾਹੂ ਕੋ ਨ ਲਾਭ[22] ਹੋਇ ਸੁਤ ਖਿਤ ਬਨਿਤਾ ਪ੍ਰਕਾਸ ਗ੍ਰਿਹਨ ਸ੍ਰੀ ਬ੍ਰਿਧੀ[23]॥
ਤਿਨ ਕੇ ਕਲੇਸ[24]ਜਾਇ,ਨਾਠ ਅਘ[25] ਤੀਨਤਾਪ[26]ਸੁਖ ਸੋਂ ਬਿਹਾਇ-ਬੇਸੁ[27],ਪ੍ਰਾਪਤਿ ਹੋਤਿ ਰਿੱਧੀ[28]॥
ਇਤਿ ਸ੍ਰੀ ਰਾਮ ਚਰਿਤ੍ਰੇ ਰਾਮ ਮਹਾਤਮੇ ਪੰਚਮ ਕਾਂਡ ਸਮਾਪਤ ਸੁਭ ਮਸਤੁ॥੫॥ ੨੪॥੨੬੦॥੪੩੧॥

ਨਰਾਜ ਛੰਦ ॥ ੧ ੴ ਸ੍ਰੀ ਭਗਵਤੀਏ ਨਮ: ॥

ਸੰਭਾਰ ਧਨੁਸ ਸਾਇਕ[29]ਸਕੋਪ[30] ਰਾਘਵ ਭਏ ॥ ਸਧਾਨ ਪਾਵਕਾਸਤ੍ਰਹਿ[31], ਸੁ ਸਿੰਧੁ ਊਪਰੰਤਏ ॥
ਉਠਯੋ ਸੁ ਪੀੜ ਉਦਰਿ ਮਾਂਝ, ਸਬੇਗ[32] ਆਵਤੋ ਭਯੋ ॥ ਕਹਯੋ 'ਛਮੋ[33] ਪਰਾਧ[34] ਨਾਥ' ਜੜਤਾ
ਬ੍ਰਿਧ ਬਸਿ ਗਯੋ[35]C ।੧॥੨੬੧॥੪੩੨॥

---

੧. ਸਾਰੇ । ੨. ਨਾਸ । ੩. ਸੂਰਮਿਆਂ ਨੂੰ ਆਗਯਾ । ੪. ਬਾਂਦਰ । ੫.ਸਮੁੰਦ੍ਰ ਨੂੰ । ੬. ਕਤਾਰ ਦੀ ਕਤਾਰ ਜੋ ਗਿਣੇ ਨਹੀਂ ਜਾਂਦੇ । ੭. ਸ੍ਰੀ ਰਾਮ ਚੰਦ੍ਰ ਦੀ ਸੈਨਾ ਦੇ ਸੂਰਵੀਰ ਦਾ ਨਾਮ ਹੈ । ੮. ਕਿਨਾਰੇ । ੯. ਸ੍ਰੀ ਰਾਮ ਚੰਦ੍ਰ ਜੀ । ੧੦. ਸੁਖੀ । ੧੧. ਸੁਗ੍ਰੀਵ ਸਲਾਹ ਪੁਛਦਾ ਹੈ । ੧੨. ਸੌ ਯੋਜਨ ਚਾਰ ਸੌ ਕੋਹ । ੧੩. ਰਾਵਣ । ੧੪. ਈਰਖਾ ਵਧ ਗਈ ਹੈ ।੧੫. ਬਾਂਦਰਾਂ ਦੀ ਫੌਜ ਸੰਕਟਾਂ ਨੂੰ ਕਟਿ ਕੇ ਲੰਕਾ ਜਾ ਪਹੁੰਚੀ । ੧੬. ਇਛਾ ਅਨੁਸਾਰ ਸ੍ਰੇਸ਼ਟ ਸਮੁੰਦ੍ਰ । ੧੭. ਵਿਚਾਰੇ । ੧੮. ਰਤਨਾਂ ਦੀ ਪੂੰਜੀ । ੧੯. ਬਹੁਤੀ । ੨੦. ਆਸਰਾ ਸਥਾਨ ਪਨਾਹ । ੨੧. ਡਰ । ੨੨. ਪ੍ਰਾਪਤ । ੨੩. ਪੁਤ੍ਰ ਧਨ ਇਸਤ੍ਰੀ ਦਾ ਘਰਾਂ ਵਿੱਚ ਵਾਧਾ ਹੋਵੇਗਾ । ੨੪. ਦੁੱਖ । ੨ । ਪਾਪ । ੨੬. ਆਧਿ. ਵਯਾਧਿ ਤੇ ਉਪਾਧਿ । ੨੭. ਉਮਰ ਬੀਤੇਗੀ । ੨੮. ਅੰਨ ਦਾ ਵਾਧਾ । ੨੯. ਤੀਰ । ੩.. ਕ੍ਰੋਧ ਸਹਿਤ । ੩੧. ਅਗਨਿ ਬਾਣ ਨੂੰ । ੩੨. ਛੇਤੀ ਨਾਲ । ੩੩. ਮਾਫ ਕਰੋ । ੩੪. ਭੁਲ । ੩੫. ਅਗਯਾਨਤਾ ਵਸਿ ਗਈ ਸੀ A ਪਾ:-ਰਾਜ ਗਵੈ । B ਪਾ:-ਸੁਮਤ । C ਪਾ:-'ਜੜਤਾ ਬ੍ਰਿਧਸ ਭਏ ਬੇਰ ਗਯੋਂ ਵੀ ਹੈ ।

ਨਰਾਜ ॥ਜਾਵਦ ਪ੍ਰਤਿਨਾ ਤੁਹਾਰਿ,ਸਿਧੁ ਪਾਰ ਹੋਇ ਜੀ॥ਤਾਵਦ ਥਾਹ ਹੋਹੁ ਜੂ !,ਕੀਸਨ ਉਤਾਰ ਹੋਏ ਜੀ॥
ਦੂਸਰੋ ਉਪਾਯ ਅਰ, ਨਲ ''ਪਾਸਾਨ ਰਾਖਿਹੈ' ॥ ਧਾਰਿਹੋ ਤਿਸੀ ਸਥੇ ਮੁਗਮਯ ਸੇਤੁ' ਨਾਖਿਹੋ" ॥
ਨਰਾਜ ॥ ਬੁਲ ਇ 'ਨਲ' ਸੁਗ੍ਰੀਵ - ਰਾਮ, ਆਇਸੰ' ਪ੍ਰਭੂ ॥ ॥੨।੨੬੨॥੪੩੩॥
ਕਰੋ ਆਰੰਭ ਸੇਤੁ - ਕੇ ਪੱਲਵ[4] ਗਨਾ, ਭਟਾ[5] ਸਭੂ ॥
ਧਈ ਕਪੀ-ਬਿਰੂਥਨਾ[6],ਉਪਾੜ ਮੇਰੁ ਬ੍ਰਿਛ ਕਉ[7]॥ ਅਸੰਖ ਵੀਰ ਏਕ ਬਾਰ ਲਾਵਹੀ ਸਕ੍ਰਿ ਛ ਕਉ[8]॥
ਨਰਾਜ॥ਲੰਕ ਲਕ ਲੇਵਹੀ ਭਟ ਸੂਤ ਨਾਪ ਬਾਂਧ ਹੀ[9] ।ਦਿਨ ਪਾਂਚ-ਮੇ ਸਪੂਰਣ ਭਯੋ,ਸੇਵਤ ਵੀਰ ਸਾਂਧਹੀ[10]॥ ॥੩॥੨੬੩॥੪੩੪॥
ਅਸਥਾਪਨਾ ਗਿਰੀਸ ਭਜੋ[11],ਚਲੇ ਗਣੇਸ ਧਜਾਯ ਕੇ॥ ਆਕਾਸ ਸਿੰਧੁ,ਸੇਤ ਮਾਂਹਿ, ਪਲਵੇ ਦਲ ਸੁਹਾਇ ਕੇ॥
ਨਰਾਜ ॥ ਕਿਤੇ ਚਲੇ ਪਛੇਲ - ਕੇ[12], ਸਠੇਲ ਵੀਰ ਵੀਰ ਕਉ[13] ॥ ॥੪॥੨੬੪॥੪੩੫॥
ਚਢਾਇ ਕਾਂਧਿ[14] ਲਛਮਨ, ਪਧਰਾਏ[15] ਰਘੁਬਰ ਕਉ ॥
ਪਕੜ ਪਕੜ ਜਲ ਜੈਤੁ ਕਪਿ ਪਉਰ - ਪਉਰ[16] ਪਾਰ ਭੇ ॥
ਜੈਤੁ ਜੈਤੁ ਰਾਘਵੰ ਰਘੁਬੀਰ ਕਉਚਾਰ ਜ[17] । ੫॥੨੬੫॥੪੩੬॥
'ਅੰਗਦ ਦੂਤ ਹੋਇ ਪਧਰੇ'[A]'ਸੇਤ ਰਚਨਾ ਉਪਰੰਤ,ਲੰਕਾ-ਗਵਨ ਕਥਤੇ' ॥ ਦੋਹੇ ॥
ਸੁਚਿਤ[19] ਭਏ ਕੀਸਨ ਸਹਿਤ[20] ਸਿੰਧੁ ਤੀਰ ਰਘੁਨਾਥ ॥
ਅੰਗਦ ਪਠਏ ਦੂਤ ਕਰ, ਰਾਵਣ ਢਿਗ[21] 'ਕਹ ਗਾਥ' ॥੧॥੨੬੬॥੪੩੭॥
ਕਹਹੁ ਦਸਕੰਧਰ ਬਾਲਿਸੁਤ, ਕਹੀ ਹਮ ਰੀ ਧੀਰ[22] ॥
ਦੈ ਮਿਲ ਜਾਨਕੀ ਮੂੜ ਮਤਿ, ਅਸੁ ਭਾਖਯੋ ਰਘੁਬੀਰ[23] ॥੨॥੨੬੭॥੪੩੮॥
ਨਾਹਨਿ ਪੁਤ੍ਰ ਪਉਤ੍ਰਨ ਸਹਿਤ, ਤੋਹਿ ਪਠਹੁ ਜਮ-ਧਾਮ[24] ॥
ਛੋਰ[25] ਲੇਹੁ ਸਠ[26] ! ਜਾਨਕੀ,ਅਵਧ-ਕਰਹੁ -ਬਿਸ੍ਰਾਮ[27] ॥੩॥੨੬੮॥੪੩੯॥
ਅਸ ਕਹ ਅੰਗਦ ਪ੍ਰਭੁ ਪਠੇ, ਚਲਯੋ -'ਰਾਮ ਸਿਰ ਨਿਜਾਇ' ॥
ਜਯ ਜਯ ਜਯ ਦਸਰਥ-ਤਨਜ[28], 'ਰਾਮ ਲਖਨ-'ਜਸ ਗਾਇ'॥੪॥੨੬੯॥੪੪੦॥
ਸਿੰਧੁ ਤੀਰ ਆਏ ਸੁਮਿਤ[29], ਨਾਂਖਤ - ਭੇ[30] ਤਤਕਾਲ[31] ॥
ਨਭ-ਮਾਰਗ[32]ਹੋਇ ਸਭਾ ਮਹਿ ਪਹੁੰਚਿਤ ਭੇ ਸੁਤ-ਬਾਲਿ[33]A॥੫॥੨੭੦॥੪੪੧॥

---

੧. ਪੁਲ । ੨. ਲੰਘ ਜਾਉਗੇ । ੩. ਆਗਜਾ । ੪. ਬਾਦਰ । ੫. ਸੂਰਵੀਰ । ੬. ਬਾਂਦਰਾਂ ਦੀ ਫੌਜ । ੭. ਪਹਾੜਾਂ ਤੇ ਰੁੱਖਾਂ ਨੂੰ ਪੁੱਟ ਕੇ । ੮. ਜੋ ਕਮਜ਼ੋਰ ਨਹੀਂ । ੯. ਇੰਜੀਨਿਅਰੀ ਦੇ ਅਨੁਸਾਰ ਕੰਮ ਹੁੰਦਾ ਹੈ । ੧੦. ਮਿਲ ਕੇ ਸੂਰਮੇ ਰਚਦੇ ਹਨ । ੧੧. ਪਹਾੜਾ ਦਾ ਮਾਲਿਕ, ਦੀ ਪੁਤ੍ਰੀ ਦਾ ਮਾਲਿਕ ਸ਼ਿਵ । ੧੨. ਕਿਤੇ ਹੀ (ਇਕ ਦੂਜੇ ਨੂੰ) ਪਛਾੜ ਕੇ ਚਲੇ । ੧੩. ਸੂਰਵੀਰ ਸੂਰਵੀਰਾਂ ਨੂੰ (ਅੱਗੇ ਲਾ ਕੇ) ਚਲੇ । ੧੪. ਮੋਢੇ ਤੇ । ੧੫. ਲੈ ਗਏ । ੧[illegible] ਤਰ ਤਰ ਕੇ । ੧੭. ਰਘੁਬੀਰ ਕੀ ਜੈ ਉੱਚਾਰੇ ਕੇ । ੧੮ ਗਏ । ੧੯. ਸਾਵਧਾਨ । ੨੦ ਬਾਂਦਰਾਂ ਸਮੇਤ । ੨੧. ਪਾਸ । ੨੨-੨੩ ਇਸ ਤਰ੍ਹਾਂ ਸ੍ਰੀ ਰਾਮ ਜੀ ਨੇ ਕਿਹਾ ਕਿ ਹੇ ਅੰਗਦ ! (ਰਾਵਣ) ਨੂੰ ਕਹੋ ਕਿ ਹੇ ਮੂਰਖ ਸੀਤਾ ਦੇ ਕੇ ਆ ਮਿਲ । ੨੪. ਮੌਤ ਦੇ ਘਰ ਵਿਚ । ੨੫. ਛੱਡ । ੨੬. ਹੇ ਮੂਰਖ ! ੨੭. ਅਯੁਧਯਾ ਵਿਚ ਟਿਕਾਂਗਾ । ੨੮, ਦਸਰਥ ਦੇ ਪੁਤ੍ਰ । ੨੯. ਸ੍ਰੇਸ਼ਟ ਬੁਧਿ ਵਾਲੇ । ੩੦. ਲੰਘ ਗਏ । ੩੧. ਉਸੇ ਵੇਲੇ, ਤੁਰਤ । ੩੨. ਆਕਾਸ਼ ਰਾਹੀਂ । ੩੩. ਬਾਲੀ ਦਾ ਪੁਤ੍ਰ ਅੰਗਦ ਜੀ ।

A ਇਸਰ ਮਾਜਣ ਦੇ ਅਨੁਕੂਲ ਸੇਤੁ ਰਚਨਾ ਉਪਰੰਤ' ਅੰਗਦ ਰਾਵਣ ਪਾਸ ਭੇਜਿਆ ਗਿਆ ਹੈ, ਫਿਰ 'ਸਮੁੰਦ੍ਰ ਦੇ ਕੰਢੇ ਤੇ ਐਣਾ' ਅਤੇ 'ਆਕਾਸ਼ ਰਾਹੀ ਸਭਾ ਵਿਚ ਪਹੁੰਚਣਾ' ਪ੍ਰਕਰਣ ਤੋਂ ਲਾਂਭੇ ਲੈ ਜਾਂਦਾ ਹੈ, ਹਨੁਮਾਨ ਨਾਟਕ, ਵਾਲਮੀਕ ਤੁਲਸੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਾਮਾਇਣ ਆਦਿ ਗ੍ਰੰਥਾਂ ਵਿਚ 'ਅੰਗਦ' ਦਾ ਸਮੁੰਦ੍ਰ ਲੰਘਣਾ ਅਤੇ ਆਕਾਸ਼ ਰਾਹੀਂ ਜਾਣ ਦਾ ਕੋਈ ਪ੍ਰਕਰਣ ਨਹੀਂ ।

ਨਰਾਚ ॥ ਛੋਰ ਅਸੁ[1] ਰਾਘਵੰ, ਸੁ - ਠਾਨਿ ਜਗ ਸਾਧਵੰ[2] ॥
ਸੁਧਾਰਿ ਸੀਯ ਕੰਚਨੰ, ਸੁਭਾਇ ਛੀਨ ਲਾਘਵੰ[3] ॥
ਫਿਰਾਇ ਦੇਸ ਦੇਸ ਬਾਜ, ਰਾਮ ਰਾਜ ਸੋਧ ਕੈ[4] ॥
ਅਪਨਾਇ ਮਿਤ੍ਰ ਸਤ੍ਰ ਹੀ[5], ਜਗ ਸਮਾਪਤਿ ਹੋਤ ਭੇ ॥੧੧॥੪੪੮॥੬੦੯॥
ਛੰਦ ਨਰਾਚ ॥ ਨਿਸਚਿੰਤ ਰਾਮ [6]ਜਗ ਭਏ, ਅਚਿੰਤ ਰਾਜ ਕਉ ਕਰੇ ॥
ਰਿਸਿ ਚਵਨ[7] ਆਦਿ ਰਾਮ ਧਾਮ, ਪਧਰਤ ਸਿਖੋ ਰਰੇ[8] ॥
ਵਡਾਈ ਰਾਮ, ਲਖਨ, ਕਪੇਂਦ੍ਰ[9] ਸਰਮ ਮੁਨਿਨ ਭਾਖ ਕੈ[10] ॥
ਸੁਰਾਰਿ ਕਉਨ ਮਾਰਤੋ, ਰਘੁਬੀਰ ਬਿਨੁ ਦੁਸ੍ਰ ਰਾਖਛ੍ਸੋ[11]A॥੧੨॥੪੪੯॥੬੧੦॥
ਨਰਾਚ 'ਮੁਨਿਗਨ ਬਾਚ' ਕਰਜੋ ਮੋਰ ਜਾਪ, ਰਾਖਛ੍ਸਾ ਬਿਧੁੰਸ ਹੀ[12]
ਕ੍ਰਿਯਾ - ਹੀਨ ਤਾਪਸੀ, ਸਭਿ ਹੋਤ ਜਾਤਿ ਨਿਪੁੰਸ[13] ਹੀ ॥
ਲਵਨਾਸੁਰ[14] ਰਹਜੋ ਏਕ, ਦੇਵ ਤਾਪ[15] ਰਾਖਛ੍ਸਾ ॥
ਤਾਹਿ ਨਾਥ ! ਸੰਘਾਰੀਏ, ਸੁਖ ਬਸੈ ਰਿਸੀ, ਤਾਪਸਾ[16] ॥੧੩॥੪੫੦॥੬੧੧॥
ਨਰਾਚ ॥ ਤ੍ਰਿਸੂਲ ਬਡੋ ਕਲਾਵਾਨ, ਜਦ ਧਰਤਿ ਪਾਨ ਮਾਹ ਹੋ[17] ॥
ਤ੍ਰੈਲੋਕ ਬਿਜਈ ਹੋਤ ਹੈ, ਛੁਹਿ ਨ ਸਕੈ ਕੋ ਛਾਹ ਹੋ[18] ॥
ਤ੍ਰਿਸੂਲ ਹੀਨ ਹੋਇ ਜਦ, 'ਤਾ ਸਮਯ ਸੰਘਾਰੀਜੋ[19]' ॥
ਕਹਾ ਇਤਿਹਾਸ ਚਜਵਨ ਰਿਸੀ, ਆਸ੍ਰਮ ਪਧਾਰੀਯੋ[20] ॥੧੪॥੪੫੧॥੬੧੨॥
ਨਰਾਚ ॥ ਪਠੋ ਰਾਮ ਸਤ੍ਰੁਘਨ, ਦੈ ਸੈਨ ਸੰਗ ਵਿਦਾ ਕਰੇ ॥
ਬਰਸਾ ਸਮਯ ਮਹਿ [21] ਮਾਰੀਜੋ, ਤਉ ਲਉ ਰਹਹੁ ਪ੍ਰੋਖਛ੍ਰ ਹੈ ॥

੧. ਘੋੜਾ । ੨. ਯਗਯ ਦੀ ਸਾਧਨਾ । ੩. ਸੋਨੇ ਦੀ ਸੀਤਾ ਬਣਾਈ ਜੋ ਕਮਜ਼ੋਰ ਤੇ ਛੋਟੀ ਹੀ (ਉਹ ਸ੍ਰੀ ਰਾਮ ਦੇ ਨਾਲ) ਸੁਭਾਇਮਾਨ ਕੀਤੀ । ੪. ਨਿਹਕੰਟਕ ਕਰ ਕੇ । ੫. ਮਿਤ੍ਰਾਂ ਦੇ ਦੁਸ਼ਮਣਾਂ ਨੂੰ ਅਪਨਾ ਕੇ । ੬. ਯਗ ਤੋਂ ਨਿਸਚਿੰਤ ਹੋ ਗਏ । ੭. ਇਕ ਰਿਖੀ ਦਾ ਨਾਮ ਹੈ । ੮. ਔਂਦੇ ਅਤੇ ਸਿਖਯਾ ਉੱਚਾਰਦੇ ਸਨ । ੯. ਸੁਗ੍ਰੀਵ । ੧੦. ਮੁਨੀਆਂ ਨੇ ਕਸ਼ਟ ਉੱਚਾਰਣ ਕੀਤੇ । ੧੧. ਦੁਸ਼ਟ ਰਾਖਸ਼ਾਂ ਅਤੇ ਅਸੁਰਾਂ ਨੂੰ ਬਿਨਾਂ ਰਾਮ ਜੀ ਤੋਂ ਕੌਣ ਮਾਰ ਸਕਦਾ ਸੀ । ੧੨. ਸਾਡਾ ਜਾਪ ਕਰਨਾ ਅਤੇ ਰਾਖਸ਼ਾਂ ਨੂੰ ਨਾਸ ਕਰਨਾ । ੧੩. ਪੁਰਸ਼ਾਂ ਤੋਂ ਬਿਨਾਂ । ੧੪. ਨਾਸ਼ । ੧੫. ਦੇਵਤਿਆਂ ਨੂੰ ਦੁਖ ਦੇਣ ਵਾਲਾ । ੧੬. ਤਪਸ੍ਵੀ । ੧੭. ਲਵਨਾਸੁਰ ਦੇ ਪਾਸ ਬੜਾ ਸ਼ਕਤੀ ਵਾਲਾ ਤ੍ਰਿਸੂਲ ਹੈ । ੧੮. ਤਿੰਨ ਲੋਕ ਤੇ ਜਿਤਣ ਵਾਲਾ ਹੋ ਜਾਂਦਾ ਹੈ । ੧੯. ਮਾਰਨਾ । ੨੦. ਚਜਵਨ ਰਿਖੀ ਨੇ ਇਹ ਇਤਿਹਾਸ ਕਿਹਾ ਤੇ ਆਸ੍ਰਮ ਨੂੰ ਚਲਾ ਗਿਆ । ੨੧. ਓਹਲ ਯਮੁਨਾਂ ।

A ਅੰਦਾਜ਼ਾ ਹੈ ਕਿ ਲਿਖਾਰੀ ਦੀ ਭੁਲ ਨਾਲ 'ਸਰਬ' ਦੀ ਥਾਂ 'ਸਰਮ' ਪਾਠ ਹੋ ਗਿਆ ਹੋਵੇ ।

ਮਥੁਰਾ ਕੋ ਬਿਦਾ ਸਤ੍ਰੂਘਨ ਭਏ, ਸੰਗ ਸੈਨ ਲੈ ॥
ਕਾਲਿੰਦ੍ਰੀ ਤਟ[1] ਆਖੇਟ ਕਰਤ ਸਖਾ ਮਿਤ੍ਰ ਅੰਗ ਲੈ[2] ॥੧੫॥੪੫੨॥੬੧੩॥

ਨਰਾਚ ॥ ਏਕ ਦਿਵਸ ਦ੍ਵਾਰ ਜਾ ਰੁਕਯੋ[3], ਸੂਲ ਹੀਨ ਪੇਖ ਕੈ ॥
ਆਯੋ ਬਿਕ੍ਰਾਲ[4] ਰੂਪ ਕਰ, ਅਨੇਕ ਜੰਤੁ ਅਭੇਖ-ਹ੍ਵੈ[5] ॥
ਸਮਰ[6] ਪ੍ਰਵਿਰਤਿ[7] ਹੋਤ ਭਉ, ਸੰਘਾਰ[8] ਤਾਹਿ ਸਤ੍ਰੂਘਨ ॥
ਸੁਰ ਬਧਾਈ ਕਰਨ ਲਗੇ, ਮੁਨਿ ਬ੍ਰਿੰਦ[9] ਸੁਖੀ ਮਨਹਿ ਮਨਿ ॥੧੬॥੪੫੩॥੬੧੪॥

ਛੰਦ ਨਰਾਚ ॥ ਬਸਾਇ ਮਥੁਰਾ ਸਤ੍ਰੂਘਨ, ਕਛੁ ਰਹਿ-ਬਾਹੁੜ[10] ਆਯੋ॥
ਰਾਮਚੰਦ੍ਰ ਧਰਮ ਰਾਜ ਆਗ੍ਯਾ - ਜੁਤ[11] ਕਰਾਯੋ ॥
ਜੁੱਧਜਿਤ ਭੇਟ ਬਿਬਿਧ[12], ਹੀਰ, ਚੀਰ[13] ਮਨਿ[14] ਘਨੇ ॥
ਕੰਮਲ[15] ਤੁਰੰਗ[16] ਅਸਤ੍ਰ[17] ਅਨੇਕ, ਦ੍ਰਬ - ਕੋ - ਗਨੇ[18] ॥੧੭॥੪੫੪॥੬੧੫॥

ਛੰਦ ਨਰਾਚ ॥ ਭੇਟ ਰਾਮਚੰਦ੍ਰ ਕਰਯੋ, ਕੁਸਲ ਰਾਜ ਕੈਕੇਯੋ[19] ॥
ਸਸ੍ਰੀ-ਲੂ-ਸ[20] ਗੰਧ੍ਰਬ ਪ੍ਰਬਲ ਭਯੋ, ਉਜਾੜ ਦੇਸ ਦੈ ਭਯੋ ॥
ਚਤੁਰੰਗਨੀ ਸੰਗ ਪੁਸਕਲੈ[21] ਦੇ ਵਿਦਾ ਕੀਯੋ ਕਾਸਮੀਰ ॥
ਪਠੇ ਰਤਨ, ਮਨਿ - ਅਨੇਕ, ਤੁਰੰਗ - ਪਠੇ ਹੀਰ, ਚੀਰ ॥੧੮॥੪੫੫॥੬੧੬॥

ਨਰਾਚ ॥ ਸੰਗ੍ਰਾਮ ਪੁਸਕਲ ਗੰਧ੍ਰਬ, ਪ੍ਰਵਿਰਤਿ ਭਯੋ ਘੋਰ ਹੇ[22] ॥
ਬਿਜਈ ਪੁਸਕਲ ਹੋਤ ਭਯੋ, ਰਾਮ ਬਿਜਯ ਉਦੋਤ ਹੇ[23]॥
ਜਮਲ[24] ਪੁਤ੍ਰ ਜਾਨਕੀ, ਰਿਸਿ-ਆਸ੍ਰਮ[25] ਭਵ[26] ਲੇਤ ਭਏ ॥
ਨਾਮ ਕਰਨ ਕੀਨੁ ਰਿਖੀਨ, 'ਕੁਸ਼' 'ਲਵ' ਕਤ ਕਹਿਤ ਭਏ ॥
"ਦ੍ਵਾਦਿਸ[27] ਬਰਖ ਕੋ ਕੁਮਾਰ[28] ਭਏ, ਸੀਖਗੋ-ਸਬੈ[29]*" ॥੧੯॥੪੫੬॥੬੧੭॥

---

੧.ਯਮੁਨਾ ਦੇ ਕੰਢੇ। ੨.ਪਿਆਰਿਆਂ ਤੇ ਮਿਤ੍ਰਾਂ ਨੂੰ। ੩. ਦਰਵਾਜ਼ੇ ਤੇ ਜਾ ਕੇ ਰੋਕ ਲਿਆ। ੪.ਭਯਾਨਕ। ੫. ਸ਼ਕਲ ਤੋਂ ਰਹਿਤ ਹੋ ਕੇ। ੬. ਜੰਗ। ੭. ਸ਼ੁਰੂ। ੮. ਮਾਰ ਦਿਤਾ। ੯. ਸਮੂਹ। ੧੦. ਕੁਝ ਚਿਰ ਮਥਰਾ ਵਿਚ ਰਹਿ ਕੇ। ੧੧. ਹੁਕਮ ਨਾਲ। ੧੨. ਜੰਗ ਵਿਚ ਅਜਿੱਤ ਹੋਣ ਕਰ ਕੇ। ੧੩. ਵਸਤ੍ਰ। ੧੪. ਮਣੀਆਂ। ੧੫. ਕੰਬਲ। ੧੬. ਘੋੜੇ। ੧੭. ਮੁਕਤ ਸ਼ਸਤ੍ਰ। ੧੮. ਧਨ ਕੌਣ ਗਿਣ ਸਕਦਾ ਸੀ। ੧੯. ਸ੍ਰੀ ਰਾਮ ਜੀ ਅਗੇ ਕੌਸ਼ਲਯਾ ਅਤੇ ਰਾਜਾ ਕੈਕੇਯ ਨੇ ਆਪਣਾ ਆਪਣਾ ਰਾਜ ਭੇਟ ਕਰ ਦਿਤਾ। ੨੦. ਸ਼ਸ਼ਟੀਲੂ ਨਾਮ ਦਾ ਗੰਧ੍ਰਬ। ੨੧. ਸ਼ਤਰੂਘਨ ਦੇ ਨਾਲ। ੨੨. ਸ਼ਤਰੁਘਨ ਅਤੇ ਗੰਧ੍ਰਬ ਦਾ ਘੋਰ ਜੰਗ ਸ਼ੁਰੂ ਹੋਇਆ। ੨੩. ਸ਼ਤਰੁਘਨ ਜਿੱਤਯਾ ਹੋਇਆ। ੨੪. ਜੋੜੇ। ੨੫. ਵਾਲਮੀਕਿ ਦੇ ਆਸ਼ਰਮ ਵਿਚ। ੨੬. ਜਨਮ। ੨੭. ਬਾਰਾਂ। ੨੮. ਲੜਕੇ। ੨੯. ਸਾਰੇ (ਗੁਣ) ਸਿਖ ਗਏ।

* ਇਸ ਛੰਦ ਦੀਆਂ ਪੰਜ ਹੀ ਤੁਕਾਂ ਆਈਆਂ ਹਨ।

ਨਰਾਚ ॥ ਮੁਨਿ-ਪ੍ਰਤਾਪ[1] ਨਿਗਮ[2] ਸਾਸਤ੍ਰ, ਰਾਮਾਯਨ ਆਦਿ ਸੀਖਗੇ ॥
ਰਾਮਚੰਦ੍ਰ-ਜਗ-ਨਿਮੰਤ੍ਰ[3], ਬਾਲਮੀਕਿ ਜਾਤ ਭੇ ॥
ਸੰਗ 'ਕੁਸ' 'ਲਵ' ਹੂ[4] ਮੁਨਿ-ਸਨੇਹ[5] ਪ੍ਰਾਪਤਿ ਭੇ ॥
ਰਾਮਾਯਨ ਕੇ ਗਾਨ ਸਿਸੁਨ, ਰਿਸਿ-ਮੰਡਲਿ ਪ੍ਰਸੰਨ ਭੇ[6] ॥੨੦॥੪੫੭॥੬੧੮॥

ਨਰਾਚ ਛੰਦ ॥ ਰਾਮਚੰਦ੍ਰ ਸਭਾ ਮਾਝ, ਗਾਣ ਸਿਸੁਨ[7] ਬੇ ਅਸਨ[8]ਹੇ ॥
ਨਿਤਪ੍ਰਤਿ ਪ੍ਰਭੁ ਗਾਨ ਸੁਨਤਿ, ਨਿਜ-ਚਰਿਤ੍ਰ[9] ਸਿਸੁਨ ਤੇ ॥
ਸਪਤ ਕਾਂਡ ਸਿਸੁਨ ਮੁਨੀ, ਗਾਯਣ ਜਥਹਿ ਕਰਤ ਭੇ ॥
ਬੀਸ-ਸਹੰਸ੍ਰ ਹੇਮ-ਮੁਦ੍ਰਾ, ਸਿਸੁਨ ਭੇਟ ਧਾਰਤ ਭੇ[10] ॥੨੧॥੪੫੮॥੬੧੯॥

ਛੰਦ ਨਰਾਚ ॥ ਅਨੰਗੀਕਾਰ ਸਿਸਨ ਕੀਨ[11], ਰਾਮ ਸਭੀ ਜਾਨ ਗਏ ॥
ਜਾਨਕੀ ਕੁਮਾਰ ਸਿਸੁਨ-ਰਿਸਿ, ਬੁਲਾਇ ਸਨਮਾਨ ਕਏ[12]

'ਸ੍ਰੀ ਰਾਮ ਬਾਚ' ॥ [13]ਜਾਨਕੀ ਪ੍ਰਭੂ ਦੀਜੀਏ, ਸਪਥ ਕਰੇ ਆਇ ਕੈ ॥
ਲਾਂਛਣ ਨਿਵਿਰਤਿ ਹੈ ਪਤਿਆਰੁ ਹੁਇ ਹੈ ਆਇ ਕੈ[14] ॥੨੨॥੪੫੯॥੬੨੦॥

ਨਰਾਚ ॥ ਮੁਨਿ ਲੈ ਆਏ ਸਭਾ ਮਾਂਝ, ਜਾਨਕੀ ਸ੍ਰਿੰਗਾਰ ਕੈ ॥
ਸੀਯ ਸਪਥ ਕਰਤ ਭੀ ਥਿਰਾ[15] ਸਭਾ ਮਾਝ ਪੁਕਾਰ ਕੈ ॥

'ਸੀਤਾ ਬਾਚ' ॥ ਹੇ ਪ੍ਰਿਥੀ ! ਧਰਮ ਚਾਰਣੀ[16], ਤੁਮ ਸਾਛੀ ਪਾਤ ਧਰਮ ਕੀ[17] ॥
ਰਾਮ ਬਿਨੁ ਨ ਹਿਰਦਯ ਆਨ, ਮੋਰ ਬਚਨ ਕਰਮ ਹੀ[18] ॥੨੩॥੪੬੦॥੬੨੧॥

ਛੰਦ ਨਰਾਚ ॥ ਭੂਅ ਕੰਪ ਬਿਦੀਰਨ ਹੋਤ ਭਈ, ਬੇਵਾਨ ਸੀਯ ਲੇ ਗਈ[19] ॥
ਦੇਖਤੇ ਤ੍ਰਿਲੋਕਿ ਸੀਯ, ਲੋਪ ਤਹਾਂ ਹੋਤਿ ਭਈ* ॥

ਦੇਵਬਾਨੀ ਪ੍ਰਜਾ ਬਾਚ' ॥ ਧਨਯ ਧਨਯ ਕਹਿਤ ਸਭੀ; ਸਾਧੁ ਸਾਧੁ ਭਾਖਹੀ[20] ॥
ਪੁਹਪ[21] ਦੇਵਤਾ ਬਰਖਾਤ, ਜਯ ਜਯ ਅੰਕ[22]-ਡਾਕ-ਹੀ[23] ॥੨੪॥੪੬੧॥੬੨੨।

ਨਰਾਚ ॥ ਉਦਾਸੀਨ ਰਾਮਚੰਦ੍ਰ ਸੀਯ ਬਯੋਗ ਕਲੇਸਿਤੰ[24] ।
ਰਾਜ ਕਰਨ ਆਸ ਚੁਕੀ, ਸੰਸਾਰ ਸੁਖ ਨਿਰਾਸਿਤੰ ॥
ਪਠਯੋ ਬ੍ਰਹਮਾ ਕਾਲ ਕਉ, ਅਵਧ ਜਾਹੁ ਰਾਮ ਤੀਰ[25] ।
ਬਈਕੁੰਠ ਪ੍ਰਭੁ ਪਧਾਰੀਏ[26], ਸਤਯ ਸਿੰਧੁ[27] ਮਹਾਰਥੀ ਧੀਰ[28] ॥੨੫॥੪੬੨॥੬੨੩॥

---

੧. ਮੁਨਿ ਦੇ ਪ੍ਰਭਾਵ ਨਾਲ। ੨. ਵੇਦ। ੩. ਯਗਯ ਵਿਚ ਸੱਦੇ ਹੋਏ। ੪. ਮੁਨਿ ਤੇ ਪ੍ਰੇਮ ਨਾਲ। ੫-੬. ਜੋ ਯਗਯ ਕੁੰਡ ਦੇ ਚੁਪਾਸੀਂ ਬੈਠੇ ਹੋਏ ਸਨ ਸਾਰੇ ਹੀ ਖੁਸ਼ ਹੋ ਗਏ। ੭-੮. ਬਚੇ ਬੈਠੇ ਹੋਏ ਸਨ। ੯. ਆਪਣਾ ਇਤਿਹਾਸ। ੧੦. ਬਚਿਆਂ ਦੀ ਭੇਟ ਵਿਚ ਵੀਹ ਹਜ਼ਾਰ ਅਸ਼ਰਫੀਆਂ ਧਰੀਆਂ। ੧੧. ਬਚਿਆਂ ਨੇ ਅੰਗੀਕਾਰ ਨਾਂ ਕੀਤੀਆਂ। ੧੨. ਜਾਨਕੀ ਦੇ ਪੁਤਰ ਅਤੇ ਰਿਖੀ ਜੀ ਦੇ ਚੇਲਿਆਂ ਨੂੰ ਬੁਲਾ ਕੇ ਸਨਮਾਨ ਕੀਤਾ। ੧੩. ਵਾਲਮੀਕਿ ਜੀ ! ਸੀਤਾ ਦੇ ਦਿਓ। ੧੪. ਕਲੰਕ ਨਿਵ੍ਰਿਤ ਹੋ ਜਾਣ। ੧੫. ਸੀਤਾ ਨੇ ਜ਼ਮੀਨ ਦੀ ਸੌਂਹ ਚੁਕ ਲਈ। ੧੬. ਧਰਮ ਵਿਚ। ੧੭. ਤੂੰ ਮੇਰੇ ਧਰਮ ਦੇ ਨਾਥ ਹੋਣ ਦੀ ਗਵਾਹ ਹੈਂ। ੧੮. ਰਾਮ ਤੋਂ ਬਿਨਾਂ। ੧੯. ਧਰਤੀ ਕੰਬ ਕੇ ਫਟ ਗਈ ਤੇ ਸੀਤਾ ਨੂੰ ਮੌਤ ਲੈ ਗਈ। ੨੦. ਸ਼ਾਬਾਸ਼ ਸ਼ਾਬਾਸ਼ ਕਹਿੰਦੇ ਹਨ। ੨੧. ਫੁਲ। ੨੨. ਅੱਖਰ। ੨੩. ਉੱਚਾਰਦੇ ਹਨ। ੨੪. ਵਿਛੋੜੇ ਨਾਲ ਦੁਖੀ ਹੋਏ ਹਨ। ੨੫. ਬ੍ਰਹਮਾ ਨੇ ਮੌਤ ਦੇ ਦੇਵਤੇ ਨੂੰ ਭੇਜਿਆ। ੨੬. ਹੇ ਪ੍ਰਭੂ ! ਵੈਕੁੰਠ ਵਿਚ ਚਲੀਏ। ੨੭. ਸੱਚ ਦੇ ਸਮੁੰਦ੍ਰ। ੨੮. ਯੋਧਾ।

ਰਾਮਚੰਦ੍ਰ ਏਕਾਂਤ ਹੈ, ਕਾਲ ਹੂ ਸਮਝਾਵ ਹੀ ॥
ਨਰਾਚ ॥ ਰਾਮਚੰਦ੍ਰ ਏਕਾਂਤ ਹੈ, ਕਾਲ ਹੂ ਸਮਝਾਵ ਹੀ ॥

ਨਰਾਚ ॥ ਰਾਮਚੰਦ੍ਰ ਏਕਾਂਤ ਹੈ, ਕਾਲ ਹੂ ਸਮਝਾਵ ਹੀ ॥
ਤ੍ਰਾਮਸੈ ਜੋ ਆਵਹੀ, ਅਵਸ 'ਰਾਮ' ਘਾਵ ਹੀ ॥
ਦੁਰਬਾਸਾ[1] ਆਏ ਤਹਿ ਸਮੈ, ਦ੍ਵਾਰਿ ਲਖਛ੍ਮਨੰ ਹੁਤੇ[2] ॥
'ਦੁਰਬਾਸਾ ਬਾਚ' ॥ ਕਹ੍ਯੋ ਕਿ 'ਰਾਮ ਕਉ ਲੈ ਆਉ, ਰਾਜ-ਭਵਨ ਬਾਰ ਤੇ'[3] ॥੨੬॥੪੬੩॥੬੨੪॥
ਨਰਾਚ 'ਲਖਛ੍ਮਨ ਬਾਚ' ॥ 'ਇਕਾਂਤ ਨਾਥ ਹੈਂ ਪ੍ਰਭੋ! ਕਹਹੁ ਸੁ ਕਾਜ ਹਉਂ ਕਰੋ' ॥
ਕਰ ਕੋਪ ਰਿਖੀ ਕਹਨ ਲਗੇ, 'ਸਭ ਭਸਮ[4] ਆਜ ਹੀ ਕਰੋ' ॥
ਲਖਛ੍ਮਨ ਬਾਚ' । ਦੁਰਬਾਸਾ ਰਿਸੀ ਪਧਰਤ ਭਏ[5] ਦ੍ਵਾਰਿ ਠਾਢਿ ਆਇ ਕੈ ॥
ਕਾਲ ਰਾਮ ਬਿਦਾ ਕਰ੍ਯੋ[6], ਲੀਯੋ ਰਿਸਿ ਬੁਲਾਇ ਕੈ ॥੨੭॥੪੬੪॥੬੨੫॥
ਛੰਦ ਨਰਾਚ । ਖਵਾਇ ਰਿਖੀ ਭੋਜਨੰ, ਕੈ ਬਿਦਾ ਮੁਖ ਮਲੀਨ ਸੇ[7]
ਮੰਤ੍ਰੀਨ ਭ੍ਰਾਤ, ਮੰਤ੍ਰ-ਪੂਛਿ[8], 'ਮਿਤ੍ਰ ਮਾਰਨੋ ਤਜਾਗ ਦੇ[9] ॥
ਬੁਲਾਇ ਲਖਛ੍ਮਨੰ ਪ੍ਰਭੂ, ਕਰ ਤਜਾਗ ਸੋਕ-ਮਗਨ ਭਏ[10] ॥
ਕਾਲ ਭਯੋ ਕੋਸਲਯਾ ਕੋ, ਸਉਮਿਤ੍ਰਾ ਮਰੀ ਅਪਸਗੁਨ ਭੇ[11] ॥੨੮॥੪੬੫॥੬੨੬॥
ਛੰਦ ਨਰਾਚ ॥ ਪੁਨਿ ਸਾਂਤਿ ਭਈ ਕੈਕੇਈ, ਰਘੁਬੀਰ ਸੰਸਕਾਰ[12] ਕਰੇ ॥
ਬੁਲਵਾਇ ਬੰਧੁ[13] ਸੁਤਨ[14] ਸਭੀ, ਰਾਜ-ਤਿਲਕ ਪਰਸਰ-ਪਧਰੇ[15] ॥
ਅਵਧ-ਰਾਜ[16] ਲਵ ਕੁਸਹਿ, ਦੇਤ ਭਏ ਸਮਸਤ[17] ਜੀ
ਗੁਰੂ ਬਸਿਸ੍ਟ ਤੇ ਕਹ੍ਯੋ, ਸ੍ਰੀ-ਮੁਖਿ ਸੁਅਸਤ ਜੀ[18] ॥੨੯॥੪੬੬॥੬੨੭॥
ਨਰਾਚ ਛੰਦ ॥ ਬੁਲਵਾਇ ਬਾਂਦਰੇਂਦ੍ਰਹਿ[19], ਬਿਭੀਸਨੰ ਪ੍ਰਯਾਯ ਭੀ[20] ॥
ਦੁਬਿਧ, ਜਾਂਬੁਵੰਤ, ਹਨੂ, ਰਾਖਛਸੇਂਦ੍ਰ ਕਹਿਤਿ ਭੀ[21] ॥
ਸ੍ਰੀ ਰਾਮ ਬਾਚ ॥ ਸਮਯ ਸਮ । ਮਿਲਨ ਤੁਮਾਰ, ਹੋਹਿ ਹੈ ਕੋਊ ਕਾਲ ਮੈ ॥
ਔਰੁ ਚਲਨਹਾਰ ਜੇਤੇ, ਚਲੈ ਹੈ ਸੰਗ ਹਾਲ ਮੈ[22] ॥੩੦॥੪੬੭॥੬੨੮॥
ਛੰਦ ਨਰਾਚ ॥ ਕੀਸ[23], ਰੀਛ, ਰਾਖਛਸ, ਮਨੁਜ[24] ਚਲਨ ਕਉ ਸਭੀ ਤਏ[25] ॥
ਆਗਯਾ ਮੰਤ੍ਰੀ ਬਿਪ੍ਰ ਅਗੁਵਾਹੁ ਸਰਜੂ ਤਟ ਦਏ[26] ॥
ਚਲੀ ਪ੍ਰਜਾ ਸੁਨਿ ਵਾਰਤਾ, ਗੁਰੂ ਬਸਿਸ੍ਟ ਆਦਿ ਲੈ
ਸੁਧਾਰ ਸਸਨੰ ਭੂਸਨੰ, ਚਲੇ ਤ੍ਰਿਬੰਧੂ ਮਨਾਦਿ ਹੇ[27] ॥੩੧॥੪੬੮॥੬੨੯॥
ਛੰਦ ਨਰਾਚ ॥ ਅਸੰਖ ਬਿਵਾਨ ਲੈ ਜੁਮੈ, ਸੁਰਰਾਇ ਬ੍ਰਹਮ ਤੇ ਸਭੈ ॥

---

੧. ਇਕ ਪ੍ਰਸਿੱਧ ਰਿਖੀ ਦਾ ਨਾਮ ਹੈ । ੨. ਲਛਮਨ ਜੀ ਦਰਵਾਜੇ ਤੇ (ਪਹਿਰਾ ਦੇ ਰਹੇ) ਸਨ । ੩. ਰਾਜ ਮੰਦਿਰ ਦੇ ਦਰਵਾਜੇ ਦੇ ਉਪਰ । ੪. ਸੁਆਹ । ੫.ਦੁਰਵਾਸ਼ਾ ਰਿਖੀ ਜੀ ਆਏ ਹਨ । ੬.ਮੌਤ ਦੇ ਦੇਵਤਾ ਨੂੰ ਵਿਦਾ ਕਰ ਦਿਤਾ । ੭. ਗ਼ਮੀ ਨਾਲ । ੮. ਸਲਾਹ ਪੁਛੀ । ੯. ਮਿਤ੍ਰਾਂ ਨੂੰ ਮਾਰਨਾ ਛਡ ਦਿਓ । ੧੦. ਤਜਾਗ ਕਰ ਕੇ ਗ਼ਮਗੀਨ ਹੋ ਗਏ । ੧੧. ਬੁਰੇ ਸ਼ਗਨ ਹੋਏ । ੧੨. ਮ੍ਰਿਤਕ ਸੰਸਕਾਰ । ੧੩. ਭਾਈ । ੧੪. ਪੁਤ੍ਰਾਂ ਨੂੰ । ੧੫. ਰਾਜ ਤਿਲਕ ਦੇ ਕੇ ਚਲੇ । ੧੬. ਅਜੁਧਿਆ ਦਾ ਰਾਜ । ੧੭. ਸਾਰਾ । ੧੮ ਸੁਖੀ ਹੈ । ੧੯. ਬਾਂਦਰਾਂ ਦੇ ਰਾਜੇ (ਸੁਗ੍ਰੀਵ) ਨੂੰ । ੨੦. ਮਤਲਬ ਨਾਲ । ੨੧. ਰਾਖਸ਼ਾਂ ਦੇ ਰਾਜੇ ਵਿਭੀਸ਼ਨ ਨੂੰ ਰਾਮ ਚੰਦ੍ਰ ਜੀ ਕਹਿੰਦੇ ਹਨ । ੨੨.ਹੋਰ ਜਿੰਨਾ ਕੁ ਚਲਣਹਾਰ ਹੈ । ੨੩.ਬਾਂਦਰ । ੨੪.ਮਨੁਖ । ੨੫.ਤਤਪਰ ਹੋਏ । ੨੬. ਮੰਤ੍ਰੀਆਂ ਅਤੇ ਬ੍ਰਹਮਣਾਂ ਨੂੰ ਆਗਿਆ ਦਿਤੀ ਕਿ ਸਰਜੂ ਦੇ ਕੰਢੇ ਤੇ ਅਗੇ ਚਲੇ ਜਾਓ । ੨੭. ਤਿੰਨੋ ।

ਪਧਰਾਇ ਰਾਮਚੰਦ੍ਰ ਜੀ, ਜੁਤ ਭ੍ਰਾਤ ਲਖਛ੍ਮਨੈ ਤਥੈ ॥
ਉਪ੍ਰਾਂਤ ਸਮਸਤ ਪ੍ਰਜਾ ਆਦਿ, ਤਜਾਜ ਦੇਹ ਭਊਤਕੀ ॥
ਬਿਵਾਨ ਆਰੂੜ ਇੰਦ੍ਰਪੁਰੀ, ਪ੍ਰਾਪਤਿ ਸਕਲ ਕਊਤਕੀ ॥

॥੩੨॥੪੬੯॥੬੩੦॥

ਛੰਦ ਨਰਾਚ ॥ ਉਤ੍ਰਕਾਂਡ[1] ਰਾਮ ਗਵਣ[2], ਰਾਮ ਰਾਜ ਜੋ ਕਥਾ
ਸੁਧਾਰ ਲੀਜੀਓ ਸੁ - ਕਬਿ, ਕਹ੍ਯੋ ਅਨੁਸਾਰ ਬੁਧਿ ਜਥਾ ॥
ਦਾਸ ਗੋਬਿੰਦ, 'ਫਤਿਹ ਸਤਿਗੁਰੂ' ਉਚਾਰ ਕੈ[3] ॥

॥੩੩॥੪੭੦॥੬੩੧॥

ਛੰਦ ਨਰਾਚ ॥ ਬ੍ਰਹਮਾ ਕਹ੍ਯੋ ਪ੍ਰਤਿ ਦੇਵ-ਰਿਸੀ[4], ਬਾਲਮੀਕ ਤਿਨ ਕਹੀ[5] ॥
ਬ੍ਰਹਮਾ ਬਹੁਰ ਤਿਨ ਵਰ ਦਯੋ -'ਜੋ ਕਹੋ ਸਭੀ ਸਤ੍ਯ ਲਹੀ'[6]
ਅਗਾਧ ਇਤਿਹਾਸ ਮੁਨੀ, ਭਾਖਗੇ ਭਾਰ ਦ੍ਰਾਜ ਪੈ[7] ॥
ਪਾਵਨ ਪਵਿਤ੍ਰ ਰਾਮ ਕਥਾ, ਪ੍ਰਜਾ-ਸਹਿਤ ਸੁਰਗ ਨਿਵਾਸ ਕੈ ॥

॥੩੪॥੪੭੧॥੬੩੨॥

ਛੰਦ ਨਰਾਚ ॥ ਪਢੈ, ਸੁਨੈ ਨੇਮਧਾਰਿ, ਸਪਤਕਾਂਡ ਯਾਹਿ ਚਿਤ ਦੈ ॥
ਜਮ[8] ਤ੍ਰਾਸ ਦੋਖ ਤਾਪ ਤੀਨ, ਮਿਟਹਿ ਪਾਪ ਮੋਖਛ੍ ਹੈ
ਅਪੁਤ ਪੁਤ੍ਰ ਪਾਵਹੀ[9], ਅਧਨ ਸਧਨ ਪ੍ਰਾਪਤੀ[10] ॥
ਬੰਧੁ ਮੋਖਛ੍ ਅੰਧ ਗੁੰਗ ਪਿੰਗੁ ਹੁਇ ਪਰਾਂਗਤੀ[11] ॥੩੫॥੪੭੨॥੬੩੩॥

ਇਤਿ ਸ੍ਰੀ ਰਾਮ ਚਰਿਤ੍ਰੇ ਰਾਮ ਮਹਾਤਮੇ ਬੀਜੁ ਪਖਯਾਨ-ਰਾਮਾਇਣੇ[12] ਸਪਤ ਕਾਂਡ ਸਮਾਪਤ ਸੁਭ ਮਸਤੁ*

॥੧॥੮॥੧॥੨॥੩॥੪॥੫॥੬॥੭॥੮॥੧॥

੧. ਤਮਾਸ਼ਾ ਕਰਨ ਵਾਲਾ। ੨. ਪ੍ਰਲੋਕ ਗਮਨ। ੩. ਥੋੜੇ ਮਾਤ੍ਰ ਵਿਚ ਹੀ ਸੱਤ ਕਾਂਡ ਨੂੰ ਕਹਿਆ। ੪. ਬ੍ਰਹਮਾ ਨੇ ਨਾਰਦ ਨੂੰ ਕਹਿਆ ਸੀ। ੫.ਨਾਰਦ ਨੇ ਵਾਲਮੀਕਿ ਨੂੰ ਕਹੀ। ੬.ਜੋ ਕਹੇਂਗੇ ਸੋ ਸਾਰਾ ਠੀਕ ਹੀ ਸਮਝਿਆ ਜਾਵੇਗਾ। ੭.ਗਹਿਰਾ ਇਤਿਹਾਸ। ੮. ਧਰਮ ਰਾਜ ਦਾ ਡਰ। ੯. ਪੁਤਰ ਪਾ ਲਵੇਗਾ। ੧੦. ਧਨ ਦੀ ਪ੍ਰਾਪਤੀ ਹੋਵੇਗੀ। ੧੧. ਆਜ਼ਾਦ ਹੋਵੇਗਾ। ੧੨. ਬੀਜ ਮਾਤ੍ਰ ਰਾਮਾਇਣ ਦਾ ਪ੍ਰਸੰਗ।

* ਲਿਖਾਰੀ ਪਿਛਲੀਆਂ ਇਤਿ ਸ੍ਰੀਆਂ ਵਿਚ ਅਵਤਾਰਾਂ ਦੀ ਗਿਣਤੀ ਵੀ ਨਾਲ ਨਾਲ ਹੀ ਦਸਦਾ ਆ ਰਿਹਾ ਹੈ। ਉਸ ਹਿਸਾਬ ਨਾਲ ਏਥੇ ਵੀ ਗਿਣਤੀ ਬੋਧਕ ਸ਼ਬਦ 'ਇਤਿ ਸ੍ਰੀ' ਵਿਚ ਹੀ ਜੋੜੀਦਾ ਸੀ। ਪਰੰਤੂ ਉਸ ਥਾਂ ਨਹੀਂ ਲਿਖਿਆ।

੧ ਓ ਸ੍ਰੀ ਭਗਉਤੀ[1] ਜੀ ਸਹਾਯA ॥
੧ ਓ ਸ੍ਰੀ ਵਾਹਿਗੁਰੂ[2] ਜੀ ਕੀ ਫਤੇ ॥
੧ ਓ ਸ੍ਰੀ ਕ੍ਰਿਸਨਾਯ[5] ਨਮ: ॥
੧ ਓ ਸ੍ਰੀ ਕਰਾਰੇਲੀਏ[4] ਨਮ: ॥
ਅਥ ਦਸਮ ਸਕੰਧ ਭਾਖਾ ਲਿਖਯਤੇ[6] ਤ੍ਰ ਬਲਿ ਸੰਕਰ ॥

ਦੋਹਰਾ ॥ ਜਾਹਿ ਨਾਮ ਸ੍ਰੀ - ਬਾਸੁਦੇਵ[7], ਜਹ ਮਹਿ ਲੀਨ ਅਉਤਾਰ[8]॥
ਬਰਨਤਿ ਕਵਿ ਪ੍ਰਸੰਗ ਸੋ, ਬੁਧਿ ਜਨ ਲੇਹੁ ਸਾਧਾਰ[9] ॥੧॥੬੩੪॥

ਦੋਹਰਾ ॥ ਭਾਰਾਕ੍ਰਿਤ[10] ਧਰਣੀ ਭਈ, ਮਹਾ-ਦੁਖਿਤ ਅਰੁ ਦੀਨ[11] ॥
ਤਾਹਿ ਦੁਖਿਤ ਪ੍ਰਭੁ ਸਮਝ ਕਰ, ਮਾਨਵ-ਵਪੁ[12] ਕਹਿ ਲੀਨ ॥੨॥੬੩੫॥

ਦੋਹਰਾ ॥ ਆਹੁਕ[13] ਮਥੁਰਾ ਕੋ ਨ੍ਰਿਪਤਿ, ਦੋਇ ਪੁਤ੍ਰ ਤਿਹ ਧਾਮ ॥
'ਦੇਵਕ' ਔਰਸੁ 'ਉਗ੍ਰਸੈਨ' ਨ੍ਰਿਪ ਰਾਖਯੋ ਸੁਤਨਾਮ ॥੩॥੬੩੬॥

ਦੋਹਰਾ ॥ ਉਗ੍ਰਸੈਨ ਕੋ ਬਿਵਾਹ ਭਯੋ, 'ਵਾਯੁਰੇਖਾ'[14] ਕੇ ਸੰਗ ॥
ਬਾਗ ਬਿਹਾਰਨ ਮੇ ਗਈ[15], ਤਹਿੰ ਰਿਤੁ ਭਯੋ ਅਨੰਗ[16] ॥੪॥੬੩੭॥

ਦੋਹਰਾ ॥ [17]ਦ੍ਰੁਮ - ਲਿਕ ਰਾਖਛ੍ਸ ਤਹ ਹੁਤੋ, ਉਗ੍ਰਸੈਨ ਬਨ ਆਓ ॥
[18]ਬਲਾਤਕਾਰ ਸੋਰਤਿ ਕਰਯੋ ਗਰਭ - ਧਾਰ ਚਲ ਜਾਓ ॥੫॥੬੩੮॥

ਦੋਹਰਾ । ਪ੍ਰਸੂਤਿ ਸਮਯ ਅਧਿਕਾਰ ਭਯੋ, ਪ੍ਰਲਯੁ - ਪ੍ਰਾਜਯੋ-ਆਯਾ[19] ॥
ਮਾਘ ਮਾਸ ਤ੍ਰਿਯੰਦਸੀ, ਗੁਰੁਬਾਸੁਰ ਦਿਵ ਪਾਯ[20] ॥੬॥੬੩੯॥

ਦੋਹਰਾ ॥ ਜਨਮ 'ਕੰਸ' ਤਾਂ ਦਿਨ ਭਯੋ, ਧਰਨਿ ਕੀਨ ਬਹੁ ਸੋਕ ॥
ਸੁਰ - ਕੰਟਕ[21] ਉਪਜਯੋ ਅਸੁਰ, ਡਰੇ ਚਰਾਚਰ[22] ਲੋਕ ॥੭॥੬੪੦॥

ਦੋਹਰਾ ॥ 'ਦੇਵਕ' ਭ੍ਰਾਤਾ ਨ੍ਰਿਪਤਿ ਕੇ, ਚਾਰ ਪੁਤ੍ਰ ਛਿਅ - ਬਾਰਿ[23] ॥
ਤੇ ਸਭਿ ਦਈ ਬਿਵਾਹਿ ਕੇ, ਬਸੁਦੇਵਹਿ ਸ੍ਰਿੰਗਾਰ ॥੮॥੬੪੧॥

ਦੋਹਰਾ ॥ ਸਪਤਮ[24] ਕੰਨਯਾ 'ਦੇਵਕੀ' ਵਾਕਹੁੰ ਤਾਕਹੁੰ ਦੀਨ ॥
ਦਾਜ ਸੁ ਦਯੋ ਕੁਬੇਰ[25] ਸਮ, ਕੰਸ ਸਾਥ ਤਿਸੁ ਕੀਨ[26] ॥੯॥੬੪੨॥

ਦੋਹਰਾ ਦੇਵ ਬਾਨੀ ਵਾਚ' ॥ ਮਗ ਮੋ ਨਭ ਬਾਨਭਈ[27], ਸੁਨਿ ਰੇ ਕੰਸ ਅਗਯਾਨ ॥
ਜੋ ਅਸ੍ਟਮ ਸੁਤੁ ਸੁਸਾ - ਤੁਝ[28] ਤੇਰੋ ਕਾਲ ਨਿਦਾਨ[29] ॥੧੦॥੬੪੩॥

---

੧ ਉੱਚਾਰਣ ਮਾਤ੍ਰ ਤੋਂ ਹੀ ਰਖਯਾ ਕਰਨ-ਵਾਲਾ । ੨. ਇਕ ਗੁਰੂ । ੩. ਸ਼ਕਤੀ । ੪. ਨਾਸ ਕਰਨ ਵਾਲੀ (ਸ਼ਕਤੀ) ੫. ਸ੍ਰੀ ਕ੍ਰਿਸਨ ਨੂੰ । ੬. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਅਸੀਂ ਸ੍ਰੀ ਮਦ ਭਾਗਵਤ ਦਾ ਸਕੰਧ ਭਾਸ਼ਾ ਵਿਚ ਲਿਖਦੇ ਹਾਂ । ੭. ਵਸੁਦੇਵ ਦਾ ਪੁਤ੍ਰ, ਕ੍ਰਿਸ਼ਣ । ੮. ਜਨਮ । . ਹੇ ਜਨੋ ! ਬੁਧਿ ਵਿਚ ਉਹ ਧਾਰ ਲੋ । ੧੦. ਪਾਪਾਂ ਦੇ ਸਰੂਪ ਵਾਲੀ । ੧੧. ਕੰਗਾਲ । ੧੨. ਮਨੁਖ ਸਰੀਰ । ੧੩. ਇਕ ਰਾਜੇ ਦਾ ਨਾਮ ਜੋ ਕੰਸ ਦਾ ਦਾਦਾ ਸੀ । ੧੪. ਉਗ੍ਰਸੈਨ ਦੀ ਇਸਤ੍ਰੀ ਦਾ ਨਾਮ ਹੈ । ੧੫. ਬਾਗ ਵਿਚ ਸੈਰ ਕਰਨ ਨੂੰ ਗਈ ਸੀ । ੧੬. ਉਥੇ ਹੀ ਕਾਮਦੇਵ ਦਾ ਸਮਯ ਹੋ ਗਿਆ । ੧੭. ਉਗ੍ਰਸੈਨ ਦੇ ਬਾਗ ਵਿਚ ਆਯਾ ਹੋਯਾ ਦ੍ਰਮਲ ਇਕ ਰਾਖਸ ਸੀ । ੧੮. ਜ਼ਬਰਦਸਤੀ ਭੋਗ ਕੀਤਾ ਕੰਸ ਦ੍ਰਮਲ ਦਾ ਪੁਤਰ ਸੀ । ੧੯. ਪੁਤ੍ਰ ਨੂੰ ਪੈਦਾ ਕਰ ਦਿਤਾ । ੨੦. ਵੀਰਵਾਰ ਦਾ ਦਿਣ ਪਾਲਿਆ ਹੈ ।੨੧. ਦੇਵਤਿਆਂ ਨੂੰ ਕੰਡੇ ਵਾਂਗੂ ਚੁਭਣ ਵਾਲਾ ੨੨. ਚਰ ਅਚਰ ਲੋਕ ਡਰ ਗਏ । ੨੩. ਛੇ ਲੜਕੀਆਂ । ੨੪. ਸਤਵੀਂ ਲੜਕੀ ਦੇਵਕੀ ਸੀ । ੨੫. ਦੇਵਤਿਆਂ ਦਾ ਭੰਡਾਰੀ ਦੇਵਤਾ । ੨੬. ਕੰਸ ਨੂੰ ਉਸਦੇ ਨਾਲ (ਵਿਦਾ ਕਰਨ ਲਈ) ਕਰ ਦਿਤਾ । ੨੭. ਰਾਹ ਵਿਚ ਹੀ ਆਕਾਸ਼ਬਾਣੀ ਹੋਈ। ੨੮-੨੯. ਜੋ ਤੇਰੀ ਭੈਣ ਦਾ ਅਠਵਾਂ ਪੁਤ੍ਰ ਹੈ (ਉਹ) ਤੇਰਾ ਕਾਲ ਹੈ । A ਇਹ ਮੰਗਲ—ਸ੍ਰੀ ਗੁਰੂ ਜੀ ਦੇ ਲਿਖੇ ਹੋਏ ਨਹੀਂ ਹਨ । ਕਿਉਂਕਿ ਗ੍ਰੰਥ ਦੇ ਲੇਖਿਕਾਂ ਦਾ ਤ੍ਰਿਤਿਯਪਾਦ, ਹਰ ਗ੍ਰੰਥ ਵਿਚ ਮੰਨੀ ਪ੍ਰਮੰਨੀ ਹੋਈ ਠੀਕ ਕ੍ਰਿਆ ਹੈ ।

ਦੋਹਰਾ ॥ ਚੰਦ੍ਰਹਾਸ ਲੈ ਨਿਸਿਤ ਕਰ, ਕੇਸ ਗਹ੍ਯੋ ਤਤਕਾਲ[੧] ॥
ਭਗਨੀ[੨] ਬੋਲਿ ਉਠੀ ਤਬਹਿ, 'ਪੁਤ੍ਰ ਦੇਹੁ' ਭੂਪਾਲ[੩] ॥੧੧॥੬੪੪॥

ਦੋਹਰਾ ॥ ਤ੍ਯਾਗ ਦੀਨ[੪] ਭਗਨੀ ਤਬਹਿ, ਪਤਿ - ਜੁਤ ਸੰਗਲ ਮਾਹਿ[੫] ॥
ਰਾਖਤਿ ਭਯੋ ਜਤਨਨ ਸਹਿਤ, ਅਹਿ ਨਿਸਿ[੬] ਸੋਚ[੭] ਕਰਾਹਿ ॥੧੨॥੬੪੫॥

ਇਤਿ ਸ੍ਰੀ ਦਸਮ ਸਕੰਧੇ ਮਹਾ ਪੁਰਾਣੇ ਬਸੁਦੇਵ, ਦੇਵਕੀ ਨਿਗ੍ਰਹ[੮] ਕਰਨੰ ਪ੍ਰਿਥਮ ਧਯਾਯ: ॥੧॥

ਦੋਹਰਾ ॥ ਉਹਾ ਧਰਣਿ ਆਤੁਰ ਗਈ, ਬ੍ਰਹਮਣ ਢਿਗ ਦੁਖ - ਗਾਇ[੯] ॥
ਦੇਵ ਸਹਿਤ ਬ੍ਰਹਮਾ ਤਬਹਿ, ਆਏ ਜਹਿੰ ਜਲਸਾਇ[੧੦] ॥੧॥੧੩॥੬੪੬॥

ਦੇਵਨ ਬਾਚ' ਦੋਹਰਾ ॥ ਬ੍ਰਹਮਾਦਿਕ ਸੁਰ[੧੧] ਸਕਲ ਮਿਲ, ਬਿਨੈ ਕੀਨੁ ਕਰ-ਜੋਰ[੧੨]॥
ਹੁਇ ਪ੍ਰਸੰਨ ਭਗਵਾਨ ਤਬ, ਬੋਲੇ ਬ੍ਰਹਮਨ - ਓਰ[੧੩] ॥੨॥੧੪॥੬੪੭॥

ਸ੍ਰੀ ਭਗਵਾਨੋ ਵਾਚ' ਦੋਹਰਾ ॥ ਦੇਵ ਸਕਲ ਤਨ - ਨਰ-ਧਰੋ[੧੪] ਬ੍ਰਜ-ਮੰਗਲ ਮਹਿ ਜਾਇ ॥
ਗੋਪ-ਜਨਮ-ਲੈ[੧੫] ਤਹਿੰ ਬਸਹਿੰ, ਹਉਂਹੂ ਜਨਮਹੁ ਆਇ ॥੩॥੧੫॥੬੪੮॥

ਦੋਹਰਾ ॥ ਦੇਵ ਸਕਲ ਦੇਵਾਂਗਨਾ, ਲਖਮੀ ਜੁਤ ਸਭਿ ਨਾਰਿ[੧੬] ॥
ਗੋਪ, ਗੋਪਿਕਾ[੧੭] ਹੋਤ ਭਏ, ਬ੍ਰਿਜ ਮੰਡਲ ਵਪੁ[੧੮]-ਧਾਰਿ ॥੪॥੧੬॥੬੪੯॥

ਦੋਹਰਾ ॥ ਇਹਾਂ ਕੰਸ ਨਿਜ[੧੯] ਭਗਨਿ ਕਹ, ਪਤਿ - ਜੁਤਿ ਬੰਦੀ ਡਾਰੁ[੨੦] ॥
ਰਾਖਤਿ ਭਯੋ ਬਹੁ ਜਤਨ ਸੋਂ, ਮਨ ਮੈ ਬਹੁਤ ਖੰਭਾਰੁ ॥੫॥੧੭॥੬੫੦॥

ਦੋਹਰਾ ॥ ਪ੍ਰਿਥਮ ਪੁਤ੍ਰ ਬਸੁਦੇਵ ਕੋ, 'ਕੀਰਤਿ ਮਤਿ' ਤਹਿੰ ਨਾਮ ॥
ਤਤਕਾਲ ਲੈ ਨ੍ਰਿਪ - ਸਦਨ[੨੧], ਕੀਨ ਜੋ ਆਇ ਪ੍ਰਨਾਮ[੨੨] ॥੬॥੧੮॥੬੫੧॥

ਦੋਹਰਾ ॥ਤਾਹਿ ਹਨਤ[੨੩] ਭਯੋ ਭੂਪ[੨੪] ਤਬਿ, ਯਾ ਪ੍ਰਕਾਰ ਖਟ-ਬਾਲ[੨੫] ॥
ਭਗਨੀ - ਸੁਤ[੨੬] ਮਾਰਤਿ ਭਯੋ, 'ਕੰਸ' ਅਧਮ[੨੭] ਤਤਕਾਲ ॥੭॥੧੯॥੬੫੨॥

ਇਤਿ ਸ੍ਰੀ ਦਸਮ ਸਕੰਧੇ ਮਹਾ ਪੁਰਾਣੇ ਬਾਸੁਦੇਵ ਬਾਲਕ - ਬਿਧਨੰ[੨੮] ਦੁਤੀਯ ਧਯਾਯ: ॥੨॥

ਦੋਹਰਾ ॥ ਸਕਲ ਤ੍ਰਿਯਾ[੨੯] ਬਸੁਦੇਵ ਕੀ ਰੋਹਨਿ[੩੦] ਜੁਤਿ ਭਯ ਪਾਇ ॥
ਕੰਸ ਕਸਾਈ ਸੋਂ ਡਰਪ, ਬਸੀ ਨੰਦ ਗ੍ਰਿਹ ਜਾਇ[੩੧] ॥੧॥੨੦॥੬੫੩॥

ਦੋਹਰਾ ॥ ਮਾਯਾ ਕਹੁ ਆਗਯਾ ਭਈ[੩੨], ਗੋਕਲ ਮਹਿ ਤੁਮ ਜਾਇ ॥
ਰੋਹਿਨਿ ਗਰਭ ਮਹਿ ਸੇਖ-ਜੁ[੩੩],ਤਿਹ ਤੁਮ ਰਖਹੁ ਦੁਰਾਇ[੩੪] ॥੨॥੨੧॥੬੫੪॥

---

੧. ਤੁਰਤ। ੨. ਭੈਣ। ੩. ਹੇ ਰਾਜਾ ! (ਮੈਂ ਆਪਣੇ) ਪੁਤ੍ਰ (ਤੈਨੂੰ) ਦਿਆਂਗੀ (ਤੂੰ ਸਾਨੂੰ ਨਾ ਮਾਰ)। ੪. ਛੱਡ ਦਿਤੀ। ੫. ਇਦ ਨੂੰ ਤੇ ਭੈਣ ਦੇ ਪਤੀ ਸਮੇਤ ਕੈਦ ਕਰ ਕੇ। ੬. ਦਿਣੇ ਰਾਤ। ੭ ਚਿੰਤਾ। ੮. ਕੈਦ। ੯. ਓਥੇ ਬ੍ਰਹਮਾ ਦੇ ਪਾਸ ਧਰਤੀ ਗਈ। ੧੦. ਪਾਣੀ ਦਾ ਮਾਲਿਕ, ਵਿਸ਼ਨੂ। ੧੧. ਦੇਵਤੇ। ੧੨. ਹੱਥ ਜੋੜ ਕੇ। ੧੩. ਬ੍ਰਹਮਾ ਦੇ ਪਾਸ। ੧੪. ਮਨੁਖ ਸਰੀਰਾਂ ਨੂੰ ਧਾਰਨ। ੧੫. ਗੁਆਲਿਆਂ ਦਾ ਜਨਮ ਲੈ ਕੇ। ੧੬. ਸਾਰੇ ਦੇਵਤੇ ਦੇਵਤਿਆਂ ਦੀਆਂ ਇਸਤ੍ਰੀਆਂ। ੧੭. ਗੁਆ- ਲਣਾਂ। ੧੮. ਸਰੀਰ। ੧੯. ਆਪਣੀ। ੨੦. ਮਾਲਿਕ। ੨੧. ਰਾਜੇ ਦੇ ਘਰ ਵਿਚ। ੨੨. ਨਮਸਕਾਰ। ੨੩. ਮਾਰਦਾ ੨੪. ਰਾਜਾ। ੨੫. ਛੇ ਪੁਤ੍ਰ। ੨੬. ਭੈਣ ਦੇ ਪੁਤ੍ਰ। ੨੭. ਨੀਚ। ੨੮ ਬਚਿਆਂ ਦਾ ਮਾਰਨਾ। ੨੯. ਇਸਤ੍ਰੀਆਂ। ੩੦. ਰੋਹਿਣੀ। ੩੧. ਕੰਸ ਰੂਪ ਕਸਾਈ ਤੋਂ ਡਰ ਕੇ ਨੰਦ ਦੇ ਘਰ ਵਿਚ ਆ ਕੇ ਜਾ ਵਸੀਆਂ। ੩੨. ਸ਼ਕਤੀ ਨੂੰ ਹੁਕਮ ਹੋਇਆ। ੩੩. ਸ਼ੇਸ਼ਨਾਗ ਜੀ। ੩੪. ਛੁਪਾ ਕੇ।

ਦੋਹਰਾ ॥ ਫੁਨਿ ਤੁਮ ਜਨਮਹੁ ਨੰਦ ਗ੍ਰਿਹ[1], ਹਉਹੂ ਜਨਮਹੁੰ ਆਇ ॥
ਸੰਤਾਨ ਕੀ ਰਖਿਆ ਕਰਹੁੰ, ਅਸੁਰਨ ਦੇਹੁੰ ਖਪਾਇ ॥੩॥੨੨॥੬੫੫॥

ਦੋਹਰਾ ॥ ਰੋਹਿਨੀ ਕੇ ਬਲਦੇਵ ਜੂ, ਪ੍ਰਗਟੇ ਗੋਕਲ ਮਾਹਿ ॥
ਮਾਯਾ ਗਰਭ ਜਸੋਮਤੀ, ਕਰਯੋ ਪ੍ਰਵੇਸ ਸਭਿ ਚਾਹਿ[2]॥੪॥੨੩॥੬੫੬॥

ਦੋਹਰਾ ॥ ਦੇਵਕੀ ਅਸ਼੍ਟਮ ਗਰਭ ਧਰਯੋ, ਕੰਸ ਭਯੋ ਸਾਵਧਾਨ[3] ॥
ਦਾਰੁਣ[4] ਅਸੁਰ ਪਠਵਤ ਭਯੋ, ਰਖਵਾਰੇ ਦਰਵਾਨ ॥੫॥੨੪॥੬੫੭॥

ਦੋਹਰਾ ॥ ਜਨਮ ਸਮਯ ਸ੍ਰੀ ਕ੍ਰਿਸ਼ਨ ਕੋ, ਦਿਸਾ ਭਯੋ ਪ੍ਰਕਾਸ[5] ॥
ਸੋਇ ਗਏ ਰਾਖਛ੍ਸ ਸਕਲ, ਨਿੰਦ੍ਰਾ ਵਸਿ ਭੈ ਪਾਸ[6]। ੬॥੨੫॥੬੫੮॥

ਦੋਹਰਾ ॥ ਖੁਲ ਗਏ ਬਜ੍ਰ-ਕਪਾਟ[7], ਹਸਤ, ਪਾਦ ਸਾਂਕਰ ਖੁਲੇ[8]॥
ਪ੍ਰਗਟੇ ਤ੍ਰਿਭੁਅਨ-ਨਾਥ[9],ਦੇਵ ਪੁਹਪ[10]ਵਰਸਿਤ ਭਲੇ ॥੭॥੨੬॥੬੫੯॥

ਦੋਹਰਾ ਦੋਪਾਠਾ ॥ ਬ੍ਰਹਮਾਦਿਕ-ਸੁਰ, ਸਤ, ਤਿਹ ਠਾਂ ਆਇ ਪ੍ਰਗਟ ਹੂਐ ॥
ਅਸਤੁਤਿ ਕਰਤ ਅਨੰਤ[11], ਬਸੁਦੇਵ, ਦੇਵਕੀ ਮਿਲ ਸਕਲ ॥੮॥੨੭॥੬੬੦॥

ਦੋਹਰ ਦੋਪਾਠਾ ॥ ਤਤ ਛਿਣ ਲੈ ਗਯੋ ਮੁਰਾਰਿ,ਰੈਨ ਅੰਧਾਰੀ ਨਦਿ ਉਤਰ[12]
ਭਾਦਉ ਨਿਸਿ ਬਿਕ੍ਰਾਰ[13]ਯਮੁਨਾ ਕੀ ਕਰ ਬੇਨਤੀ ॥੯॥੨੮॥੬੬੧॥

ਦੋਹਰਾ ॥ ਜਸੁਧਾ ਕਨਯਾ ਪ੍ਰਸੂਤਿ ਕਰ[14] ਸੋਇ ਗਈ ਤਿਹਕਾਲ ॥
ਬਾਲਕ ਹਰਿ ਲੈ ਕੰਨਿਕਾ[15] ,ਫਿਰ ਆਏ ਬੰਦਿ ਸਾਲ[16] ॥੧੦॥੨੯॥੬੬੨॥

ਦੋਹਰਾ ॥ ਪਾਹਰੂ ਜਾਗਤਿ ਭੇ ਤਬਹਿ, ਮਿਲ ਗਏ ਬਜ੍ਰ ਕਪਾਟ ॥
ਹਸਤ, ਪਾਦ ਸਾਂਕਰ-ਪਰਯੋ[17],ਰੁਦਨ ਸੁਨਿ ਗਿਰਯੋ ਖਾਟ[18] ॥੧੧॥੩੦॥੬੬੩॥

ਦੋਹਰਾ ॥ ਨਿਸਤ ਖੜਗ[19] ਧਾਵਤ ਭਯੋ,ਕੰਨਯਾ ਨਿਰਖ ਬਿਸਮਾਦ[20] ॥
ਪਾਥਰ ਪੈ ਜੋ ਹਨਿ-ਦੇ[21] ਤਿਸਹਿ-ਲਾਗਯੋ ਕਰਨ ਬਿਸਾਦ[22]॥੧੨॥੩੧॥੬੬੪॥

ਦੋਹਰਾ ॥ [23]ਪਾਥਰ ਪਰ ਜੋ ਹਨਿ ਦੀਯੋ, ਕਹਤਿ ਗਈ ਸੋ ਬਾਲ ॥
ਗੋਕਲ ਮਹਿ ਪ੍ਰਗਟੈ ਹਰੀ, ਵਹੈ ਤਿਹਾਰੋ ਕਾਲ[24] ॥੧੩॥੩੨॥੬੬੫॥

---

੧. ਘਰ । ੨. ਯਸ਼ੋਦਾਂ ਦੇ ਗਰਭ ਵਿਚ ਸਭਿ ਪ੍ਰਕਾਰ ਦੀ ਇੱਛਾ ਨਾਲ ਮਾਯਾ ਨੇ ਪ੍ਰਵੇਸ਼ ਕੀਤਾ । ੩. ਹੁਸ਼ਿਆਰ । ੪, ਭਯਾਨਕ । ੫. ਦਸਾਂ ਹੀ ਦਿਸ਼ਾਂ ਵਿਚ ਪ੍ਰਕਾਸ਼ ਹੋ ਗਿਆ । ੬. ਨਿੰਦ੍ਰਾ ਦੇ ਹੋ ਗਏ । ੭. ਕਠੋਰ ਦਰਵਾਜ਼ੇ । ੮. ਹੱਥਾਂ ਤੇ ਪੈਰਾਂ ਦੇ ਸੰਗਲ ਖੁਲ੍ਹ ਗਏ । ੯. ਤਿੰਨਾਂ ਲੋਕਾਂ ਦੇ ਸੁਾਮੀ । ੧੦. ਫਲ । ੧੧. ਬੇਅੰਤ । ੧੨. ਸ੍ਰੀ ਕ੍ਰਿਸ਼ਣ ਜੀ ਨੂੰ ਯਮੁਨਾ ਨੂੰ ਪਾਰ ਉਤਰ ਕੇ(ਗੋਕਲ) ਲੈ ਗਿਆ । ੧੩. ਭਾਦ੍ਰਵ ਮਹੀਨੇ ਦੀ ਭਯਾਨਕ ਰਾਤਿ ਸੀ । ੧੪. ਯਸੋਧਾ ਕੰਨਯਾਂ ਨੂੰ ਜਨਮ ਦੇ ਕੇ । ੧੫. (ਕ੍ਰਿਸ਼ਣ ਜੀ ਨੂੰ ਪਾ ਕੇ) ਕੰਨਯਾ ਨੂੰ ਚੁਰਾ ਲੇ ਕੇ । ੧੬. ਕੈਦਖਾਨੇ । ੧੭. ਸੰਗਲ ਪੈ ਗਏ । ੧੮. ਕੰਸ ਬਚੇ ਦਾ ਰੋਣਾ ਸੁਣ ਕੇ ਮੰਜੀ ਤੋਂ ਡਿਗ ਪਿਆ । ੧੯. ਨੰਗੀ ਤਲਵਾਰ ਕਰ ਕੇ । ੨੦. ਲੜਕੀ ਨੂੰ ਵੇਖਕੇ ਹੈਰਾਨ ਹੋ ਗਿਆ । ੨੧. ਮਾਰ ਕੇ । ੨੨. ਕਲੇਸ਼ । ੨੩. ਪੱਥਰ ਦੇ ਮਾਰ ਦਿਤੀ । ੨੪. ਮੌਤ ।

ਦੋਹਰਾ ॥ ਭਾਦੋ ਕ੍ਰਿਸਨਾ ਅਸ੍ਟਮੀ, ਬੁਧਿ ਬਾਰ ਰੋਹਿਨੀ - ਨਛਤ੍ਰ ॥
ਪ੍ਰਗਟੇ ਸ੍ਰੀ ਹਰਿ ਦੇਵ[੧], ਨਾਚ ਉਠੇ ਚਰਾਚਰ-ਜਗਤ੍ਰ[੨] ॥੧੪॥੩੩॥੬੬੬॥
ਦੋਹਰਾ ॥ ਜਸੁਧਾ ਪਿਖਿ ਬਾਲਕ - ਬਦਨ[੩], ਚਕ੍ਰ ਚਿਹਨ ਭਗਵਾਨ[੪] ॥
ਨਿਰਖ ਦਰਸ ਹਰਖਤਿ ਭਈ, ਨੰਦ ਮਹੋਤਸਵ - ਦਾਨ[੫] ॥੧੫॥੩੪॥੬੬੭॥
ਦੋਹਰਾ ॥ ਬਾਜਨ ਲਗੇ ਨਿਸਾਨ[੬] ਬਹੁ, ਜੁਰੇਗੋਪ ਪਰਿਵਾਰ ॥
ਪੁਰਜਨ, ਨਰ ਨਾਰੀ ਸਭੀ, ਗਾਵਤਿ ਮੰਗਲਚਾਰ[੭] ॥੧੬॥੩੫॥੬੬੮॥
ਦੋਹਰਾ ॥ ਨਟ[੮], ਨਾਯਕਾ[੯] ਨਟੀ[੧੦] ਗਨ, ਭਿੱਛਕ-ਜਾਚਿਕ-ਦੁਆਰ[੧੧] ॥
ਦੇਤ ਬਧਾਈ ਮਹਰ - ਕਹ[੧੨], ਤੋਰਨ[੧੩] ਬਾਂਧਤਿ ਨਾਰਿ ॥੧੭॥੩੬॥੬੬੯॥
ਦੋਹਰਾ ॥ ਗਾਇ[੧੪],ਰਤਨ,ਕੰਚਨ[੧੫]ਬਸਨ, ਭੂਸਨ[੧੬], ਮੁਦ੍ਰਾ-ਦਾਨ[੧੭] ॥
ਦੀਨ ਮਹਰ ਮੰਗਤ ਜਨਨ, ਰੰਕ[੧੮] ਤੇ ਕਰੇ ਰਾਜਾਨ ॥੧੮॥੩੭॥੬੭੦॥
ਦੋਹਰਾ ॥ ਜੇਵਨਵਾਰ-ਬਿਪ੍ਰਨ ਕਰੀ[੧੯] ਗਜਾਤਿ ਜਿਵਾਏ ਸਰਬ[੨੦] ॥
ਕਹਤਿ ਬਧਾਈ ਜਨ ਸਕਲ,ਵਾਰਤਿ ਬਿਬਿਧ ਬਿਧ ਦ੍ਰਬ[੨੧] ॥੧੯॥੩੮॥੬੭੧॥
ਦੋਹਰਾ 'ਕੰਸ ਵਾਚ' ॥ ਉਤੇ ਕੰਸ ਦੀਯੋ ਛੋਰ ਤਬ,ਭਗਨੀ-ਜੁਤ[੨੨]ਬਸੁਦੇਵ ॥
ਕਰਿ-ਸਮੋਧ-ਦੋਊ[੨੩] ਬਿਦਾ ਕਰਿ, ਸਭਾ ਕਰਯੋ ਕੁਟਲੇਵ[੨੪] ॥੨੦॥੩੯॥੬੭੨॥
ਦੋਹਰਾ 'ਨਾਰਦ ਬਾਚ' ॥ ਨਾਰਦ ਮੁਨਿ ਆਏ ਤਬਹਿ, ਨ੍ਰਿਪ ਸੋਂ ਕਹੋ ਬੁਝਾਇ ॥
ਸਤ੍ਰੁ ਤੁਮਾਰੇ ਪ੍ਰਗਟਜੇ, ਤਾਂ ਕਹ ਕਰਹੁ ਉਪਾਇ ॥੨੧॥੪੦॥੬੭੩॥
ਦੋਹਰਾ ॥ ਸੂਨ-ਸਕਲ ਹਤ ਕਰੋ ਨ੍ਰਿਪ[੨੫], ਇਤ ਉਤ ਸਕਲ ਢੁਢਵਾਇ[੨੬] ॥
ਤਾਮਹਿ ਸਤ੍ਰੁ[੨੭] ਤੋਰ ਨ੍ਰਿਪ ! ਅਸਵ[੨੮] ਮਰਹਿ ਯਾ-ਤ੍ਰਾਇ[੨੯] ॥੨੨॥੪੧॥੬੭੪॥
ਦੋਹਰਾ * ॥ ਬਾਲਕ ਜਿਤੇ ਮਮ ਦੇਸ ਮਹਿ, ਗੋਕੁਲ ਮਹਿ ਜੇ ਬਾਲ ॥
ਜਹਂ ਤਹਂ ਤਿਨਹਿਂ ਸੰਘਾਰਿਹੋਂ, ਦੂਤ ਪਠੈ ਤਤਕਾਲ ॥੨੩॥੪੨॥੬੭੫॥
ਦੋਹਰਾ ॥ ਕਿਸਨ ਮਿਸ ਬਹੁ ਸਿਸੁ ਹਨੇ[੩੦], ਪਾਪਾਤਮ[੩੧] ਪਾਪਗਜ[੩੨] ॥
ਹੱਤਜਾ-ਸੂਨਨ[੩੩] ਲੇਤ ਭਉ, ਅਪਰਾਧੀ[੩੪]ਖਲ[੩੫]ਅਗਜ[੩੬] ॥੨੪॥੪੩॥੬੭੬॥

ਇਤਿ ਸ੍ਰੀ ਦਸਮ ਸਕੰਧੇ ਮਹਾ ਪੁਰਾਣੇ ਸ੍ਰੀ ਕ੍ਰਿਸਨ ਜਨਮ ਮਹੋਤਸ੍ਵ[੩੭]ਤ੍ਰਿਤਿਯ ਧਯਾਯ: ॥੩॥

---

ਨੰਦ ਮਹਾਂ ਖੁਸੀ ਵਿਚ
੧. ਸੁੰਦ੍ਰ ਪ੍ਰਕਾਸ਼ ਰੂਪ । ੨, ਜਗਤ ਦੇ ਸਾਰੇ ਜੀਵ । ੩. ਬਚੇ ਦਾ ਮੁਖ । ੪. ਇਕ ਰੇਖਾ । ੫, ਨੰਦ ਮਹਾਂ ਖੁਸੀ ਵਿਚ ... ੧੦. ਨਚਣ ਵਾਲੀ
ਦਾਨ ਕਰਦਾ ਹੈ । ੬. ਨਗਾਰੇ । ੭. ਖੁਸ਼ੀ ਦੇ । ੮. ਨਟ ਮਨੁਖ । ੯. ਨਾਟਿਕਾਂ ਦੀਆਂ ਇਸਤ੍ਰੀਆਂ । ੧੪.ਗਊਆਂ।੧੫.ਸੋਨਾ।
ਇਸਤ੍ਰੀ । ੧੧.ਦਰਵਾਜ਼ੇ ਤੇ ਮੰਗਤੇ ਹੀ ਹਨ। ੧੨.ਮਹਰ ਨੂੰ । ੧੩.ਅੰਬ ਦੇ ਪਤਿਆਂ ਦੀਆਂ ਲੜੀਆਂ। ੨੦.ਸਾਰੇ ਪੰਛਾਣੂਆਂ ਨੂੰ ਖੁਆਏ।
੧੬. ਗਹਿਣੇ । ੧੭. ਰੁਪੈ ਦਾਨ ਕੀਤੇ ।੧੮. ਕੰਗਾਲ । ੧੯.ਬ੍ਰਾਹਮਣਾਂ ਨੂੰ ਰਸੋਈ ਕੀਤੀ। ੨੫. ਹੇ ਰਾਜਨ!
੨੧. ਧਨ । ੨੨. ਭੈਣ ਸਮੇਤ । ੨੩.ਦੋਹਾਂ ਨੂੰ ਧੀਰਜ ਧਰਵਾ ਕੇ । ੨੪.ਇਸ ਤਰਾਂ ਕੁਟਿਲ ਸਭਾ ਕੀਤੀ । ੩੦ ਕ੍ਰਿਸਨ ਜੀ ਦੇ
ਸਾਰੇ ਹੀ ਬਚਿਆਂ ਨੂੰ ਮਾਰੋ । ੨੬. ਖੋਜ ਕੇ । ੨੭. ਦੁਸ਼ਮਨ । ੨੮. ਜਰੂਰ ਹੀ । ੨੯. ਇਸ ਤਰਾਂ । ੩੪. ਭੁਲ ਹਇਆ ।
ਭੁਲੇਖੇ ਵਿਚ ਬਹੁਤ ਬੱਚੇ ਮਾਰੇ । ੩੧. ਪਾਪ । ੩੨. ਪਾਪਾਂ ਦੇ । ੩੩. ਬਚਿਆਂ ਦੀ ਹੱਤਿਆ । 
੩੫. ਮੂਰਖ । ੩੬. ਅਗਯਾਨੀ । ੩੭. ਬਹੁਤ ਖੁਸ਼ੀ ।

* ਏਥੇ ਵੀ ਸ੍ਰੀ ਸਰਬਲੋਹ ਵਿਚ ਆਏ ਪ੍ਰਸੰਗਾਂ ਦੀ ਸੈਲੀ ਅਨੁਸਾਰ 'ਲਗਾਤਾਰ' ਪਾਠ ਹੋਂਦਾ ਹੈ ।

ਬਿਧਿਵਤ[੧] ਨੰਦ ਜੂ ਖਿਪਿ-ਸਭਿ-ਕਰੰ[੨] ॥ ਪੂਤ੍ਰ ਬਧਾਈ ਸਭਿ-ਦੁਖ ਹਰੇ ॥

ਚਉਪਈ ॥ ਬਹੁਤ ਭੇਟ ਲੈ ਮਥੁਰਾ ਆਏ ॥ ਧਰ ਭੇਟਾ ਨ੍ਰਿਪ[੩] ਸੀਸ ਝੁਕਾਏ ॥੧॥੪੪॥੬੭੭॥

ਪੂਤ੍ਰ ਭਯੋ ਹਮਰੇ ਮਹਾਰਾਜਾ ॥ ਸਕਾਰਥ[੪] ਕਰੋ ਹਮਾਰੇ ਕਾਜਾ ॥

ਚੌ: ਨੰਦਬਾਚ ॥ ਕੰਸ ਭੇਟ ਲੈ ਬਿਦਾ ਕਰਾਏ ॥ ਤਬਹਿ ਨੰਦ ਬਸੁਦੇਵ ਪਹਿ ਆਏ ॥੨॥੪੫॥੬੭੮॥

ਪੂਤ੍ਰ ਹੋਨ ਕੀ ਦੀਨ ਬਧਾਈ ॥ ਬਸੁਦੇਵਹਿ ਸਭਿ ਕਹੀ ਬੁਝਾਈ[੫] ॥

ਚੌ ॥ ਕੰਸ ਉਤਪਤਿ ਨਗਰ ਮਹਿ ਸਾਰੇ[੬]॥ ਗਾਊਂ ਗਾਉ ਕੇ ਬਾਰਕ ਮਾਰੇ[੭]॥੩॥੪੬॥੬੭੯॥

'ਬਸੁਦੇਵ ਬਾਚ'॥ ਬੇਗ[੮] ਜਾਹੁ ਤੁਮ ਅਪਨੇ ਧਾਮਾ[੯] ॥ ਸੁਤ[੧੦] ਅਪੁਨੇ ਸੰਗ ਰਹੁ ਸਾਵਧਾਨਾ[੧੧] ॥

ਚੌ ॥ ਤਤਛਿਨ ਬਿਦਾ ਹੋਇ ਘਰਿ ਅਏ ॥ ਚਿਤ ਚਿੰਤਾ ਬਹੁ ਭਾਂਤਿ ਕਰਾਏ ॥੪॥੪੭॥੬੮੦।

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਕੰਸ ਭੇਟ ਦੈ, ਨੰਦ ਗ੍ਰਿਹ-ਆਏ[੧੨] ਚਤੁਰਥੋ ਧਯਾਯ:॥੪।

ਕੰਸਬਾਚ ਦੋਹਰਾ ॥ ਕੰਸ ਪਠਾਈ ਪੂਤਨਾ A, ਜਦੂ ਕੁਲਿ ਬਾਲਕ ਘਾਤਿ[੧੩] ॥

ਕਰਹੁ ਜਾਇ ਮਮ ਕਾਜ ਕਉਂ, ਸੁਨਿ ਪੂਤਨ ਮੁਰ ਬਾਤ ॥੧॥੪੮॥੬੮੧॥

ਦੋਹਰਾ ਹੋਇ ਪ੍ਰਸੰਨ ਤਦ ਪੂਤਨਾ ਕੰਸ[੧੪] ਚਲੀ ਸਿਰ ਨਾਇ

ਕਰ ਸਿੰਗਾਰ ਬਨ ਠਨ ਬਿਬਿਧ, ਗੋਕਲ ਪਹੁੰਚੀ ਆਇ ॥੨॥੪੯॥੬੮੨॥

ਪੂਤਨਾਬਾਚ ਚਉਪਈ ॥ ਚਿਰ ਜੀਵਹੁ ਤੁਮ ਪੂਤ ਕਨ੍ਹਾਈ ॥ ਮਨੁ ਮਹਿ ਕਪਟ ਕੁਚ-ਬਿਸ-ਲਪਟਾਈ[੧੫]॥

ਦੀਨੁ ਗੋਦ ਸੁਤ ਜਸੁਮਤਿ-ਮਾਈ[੧੬]॥ ਪਾਪ ਪੂਤਨਾ ਰਹਯੋ ਉਰ ਛਾਈ[੧੭]॥੩॥੫੦॥੬੮੩॥

ਚੌ ॥ ਬਿਹਸਿ[੧੮] ਕ੍ਰਿਸਨ ਤਿਨ ਕਪਟ ਬਿਚਾਰਾ ॥ ਪੈ ਪਾਨ ਹਿਤ ਲੀਯਸਿ ਮੁਰਾਰਾ[੧੯] ॥

ਅਸਥਨ ਮੁਖਿ ਹਰਿ ਮੇਲਯੋ ਜਬਹਿ[੨੦] ॥ ਕੀਨੁ ਕ੍ਰਿਤਾਰਥਿ ਪੂਤਨਾ ਤਬਹਿ[੨੧]॥੪॥੫੧॥੬੮੪॥

ਚੌ ॥ ਦਸੋ ਬਾਯੁ ਤਿਸ ਹਰੇ ਪ੍ਰਾਨਾ[੨੨] ॥ ਜਨਨੀ ਗਤਿ[੨੩] ਤਿਸੁ ਦੀਨ ਭਗਵਾਨਾ ॥

---

੧. ਵਿਧੀ ਅਨੁਸਾਰ । ੨. ਸਭ ਤਰਾਂ ਨਾਲ ਕੀਤੇ । ੩. ਕੰਸ । ੪.ਸਫਲਾ । ੫. ਸਾਰੀ ਗੱਲ ਸਮਝਾ ਕੇ ਕਹੀ । ੬. ਸਾਰੇ ਨਗਰਾਂ ਵਿਚ ਕੰਸ ਦੇ ਉਪਦ੍ਰਵ (ਹੋ ਰਹੇ) ਹਨ । ੭. ਬਚਿਆਂ ਨੂੰ ਮਾਰ ਰਿਹਾ ਹੈ । ੮. ਜਲਦੀ । ੯. ਘਰ ਵਿਚ । ੧੦. ਪੁਤ੍ਰੀ ੧੧. ਹੋਸ਼ਿਆਰ । ੧੨. ਘਰ ਨੂੰ ਆਏ । ੧੩. ਯੱਦੂ ਕੁਲਿ ਦੇ ਬਚਿਆਂ ਦੇ ਨਾਸ਼ ਲਈ । ੧੪. ਕੰਸ ਨੂੰ । ੧੫. ਜ਼ਹਰ ਚੰਬੇੜ ਲਈ । ੧੬. ਮਾਤਾ ਯਸੋਧਾ ਨੇ । ੧੭. ਪੂਤਨਾ ਦੇ ਦਿਲ ਵਿਚ ਪਾਪ ਭਰ ਰਿਹਾ ਸੀ । ੧੮. ਹੱਸ ਕੇ । ੧੯. ਪੂਤਨਾ ਨੇ ਸ੍ਰੀ ਕ੍ਰਿਸ਼ਣ ਜੀ ਨੂੰ ਦੁਧ ਪਿਔਣ ਲਈ ਲਿਆ । ੨੦. ਜਦੋਂ ਪੂਤਨਾਂ ਨੇ ਮੂੰਹ ਵਿਚ ਅਸਥਨ ਪਾਇਆ । ੨੧. ਤੱਦ ਪੂਤਨਾ ਨੂੰ ਸਫਲਾ ਕਰ ਦਿਤਾ । ੨੨. ਉਸ ਦੇ ਪ੍ਰਾਨਾਂ ਦੀਆਂ ਦਸੇ ਹੀ ਵਾਯੂਵਾਂ ਨਾਸ਼ ਕਰ ਦਿਤੀਆਂ । ੨੩. ਮਾਤਾ ਦੀ ਪਦਵੀ ।

A ਵੈਦਿਕ ਸਾਸਤ੍ਰ ਅਨੁਸਾਰ, ਪੂਤਨਾ ਗ੍ਰਹਿ ਹੈ ।

ਛਲ ਕਰਿ ਘਾਤ-ਨਮਿਤਿ[1] ਹਰਿ ਆਈ ॥ ਚਢਿ ਬਿਵਾਨ ਗਤਿ[2] ਦੇਵਨ ਪਾਈ ।੫।੫੨।੬੮੫।

ਚੌ ॥ ਪ੍ਰਾਨ ਤਜਾਗ ਭੂਇੰ ਗਿਰਿ ਬਿਸੰਭਾਰਾ ॥ ਤਿਹ ਉਪਰ ਕ੍ਰਿਸਨ ਲੋਟਤ ਬਾਰਾ[3] ॥
ਜਸੁਮਤਿ[4] ਉਠਾਇ ਹਰਿ ਹਿਰਦੇ ਲਗਾਯੋ ॥ ਮਾਨਹੁ 'ਪੁਤ੍ਰ ਬਹੁਰ ਜਨਮਾਯੋ' ॥੬॥੫੩॥੬੮੬॥

ਦੋਹਰਾ ॥ ਨੰਦ ਆਏ ਮਥਰਾ ਹੂੰ ਤੇ, ਦੇਖਤਿ ਭਏ ਉਤਪਾਤੁ[5] ॥
ਗੋਪ ਸਕਲ ਕਹਿਨੇ ਲਗੇ, ਕ੍ਰਿਸਨ ਪੂਤਨਾ ਬਾਤ ॥ ॥੫੪॥੬੮੭॥

ਚੌ ॥ ਬ੍ਰਿਜਵਾਸੀ ਜਰਾਵਤਿ ਭਏ ॥ ਤਹਿ ਸੁਗੰਧ[6] ਦਹਿ ਦਿਸ ਪ੍ਰਗਟਏ ॥
ਪ੍ਰੀਖ੍ਯਤ ਬਾਚ' ॥ ਪੂਛਿਤ ਪ੍ਰੀਤੀਖ੍ਯ ਸ੍ਰੀ ਸੁਕਦੇਵ ॥ ਰਾਖ੍ਯਸੀ ਕੋ ਸਭਿ ਭਾਖਹੁ ਭੇਵ ॥੮॥੫੫॥੬੮੮॥

ਸ੍ਰੀ ਸੁਕੰਵਾਚ' ਦੋਹਰਾ ॥ ਜਾਂ ਕਾ ਪਯ ਹਰਿ ਪਾਨੁ ਕਰਿ[7], ਪਾਵਨ[8] ਭਈ ਸੁ-ਨਾਰਿ ॥
ਦੇਵਨ ਗਤਿ ਪਾਵਤਿ ਭਈ, ਯਾ ਮਹਿ ਕਹਾ ਬਿਚਾਰ ? ।੯।੫੬॥੬੮੯॥

ਇਤਿ ਸ੍ਰੀ ਦਸਮ ਸਕੰਧੇ ਮਹਾ ਪੁਰਾਣੇ ਪੂਤਨਾ-ਬਧ[9] ਪੰਚਮੋ ਧਯਾਯ: ।੫॥

ਦੋਹਰਾ ॥ ਦਿਵਸ ਸਤਾਈਸਵੇਂ ਬਿਖੈ, ਉਤਸਵ[10] ਨੰਦ ਹਰਿ ਕੀਨ ॥
ਬਿਪ੍ਰ ਕੁਟੰਬੀ ਨਿਵਤ ਕਰ[11], ਭੋਜਨ ਦਾਨ ਬਹੁ ਦੀਨ ॥੧॥੫੭॥੬੯੦॥

ਦੋਹਰਾ ॥ ਰਾਖਛਸ ਨਭ ਮਗ ਜਾਤ ਥੋ, ਕ੍ਰਿਸਨ ਦੇਖ ਭੈ ਪਾਇ[12] ॥
ਸਕ੍ਰਿ ਮਾਹਿ ਪ੍ਰਵੇਸ ਕਰ, ਘਾਤ ਕਰਨ ਹਰਿ ਚਾਹਿ[13] ॥੨॥੫੮॥੬੯੧॥

ਦੋਹਰਾ ॥ ਤਬਹਿ ਕ੍ਰਿਸਨ ਪਗ-ਅੰਗੁਸ੍ਟ ਤੇ[14], ਨਾਸ ਕਰਯੋ ਸੋ ਦੂਤ ॥
ਸਕਟ ਭੰਜ ਹਰਿ ਜੋ ਕਰਾ, ਪਯ ਦਧਿ ਭਾਂਜਨ ਫੂਟ[15] ॥੩॥੫੯॥੬੯੨।

ਚੌ ॥ ਜਸੁਦਾ ਧਾਇ ਕ੍ਰਿਸਨ ਗਲ ਲਾਯੋ ॥ ਭਾਂਤਿ ਭਾਂਤਿ ਕੋ ਕਰਯੋ ਬਧਾਯੋ ॥
ਆਜ ਬਿਧਾਤਾ[16] ਸੁਤ ਮੁਝ ਦੀਨਾ ॥ ਮਾਨਹੁ 'ਬਾਰ ਜਨਮ ਫਿਰ ਲੀਨਾ'। ੪॥੬੦॥੬੯੩॥

ਦੋਹਰਾ ॥ ਪੂਤਨਾ-ਮ੍ਰਿਤੁ ਸੁਨ ਕੰਸ ਨ੍ਰਿਪ, ਪਠਯੋ ਤ੍ਰਿਨਾਵਰਤ[17] ਦੂਤ ॥
ਮਾਰਹੁ ਜਾਇ ਤੁਮ ਬੇਗ ਹੀ, ਨੰਦ ਮਹਰ ਕੋ ਪੂਤ ॥੫॥੬੧॥੬੯੪॥

ਚੌ ॥ ਤ੍ਰਿਨਾਵਰਤ ਗੋਕਲ ਜਬਿ ਆਯੋ ॥ ਆਂਧੀ[18] ਉਠੀ ਬ੍ਰਿਜ ਜਨ ਦੁਖ ਪਾਯੋ ॥
ਕ੍ਰਿਸਨ ਉਡਾਇ ਲੇ ਗਯੋ ਅਕਾਸਾ ॥ ਨੰਦ ਜਸਮਤਿ ਭਏ ਨਿਰਾਸਾ ।੬।੬੨॥੬੯੫॥
ਦਿਨ ਕਹੁ ਰਜਨੀ[19] ਪ੍ਰਗਟ ਭਈ ॥ ਬ੍ਰਿਜ ਜਨਿ ਕ੍ਰਿਸਨ ਗਾਵਾਵਨਿ ਪਈ[20] ॥
ਆਕੁਲ[21] ਨੰਦ ਨਿਰਖੇ ਹਰਿ ਜਬਹਿ ॥ ਅਸੁਰ ਸੰਘਾਰੇ ਪੇਖਤਿ ਸਭਹਿ[22] ॥

---

੧. ਮਾਰਨ ਵਾਸਤੇ । ੨. ਪਦਵੀ । ੩. ਬਾਲਕ । ੪. ਜਸੋਦਾਂ । ੫ ਉਪਦ੍ਰਵ । ੬. ਖੁਸ਼ਬੂ । ੭. ਜਿਸ ਦਾ ਦੁਧ ਭਗਵਾਨ ਨੇ ਪੀ ਲਿਆ । ੮. ਪਵਿਤ੍ਰ ੯. ਪੂਤਨਾ ਦਾ ਮਾਰਨਾ । ੧੦. ਖੁਸ਼ੀ । ੧੧ ਬ੍ਰਾਹਮਣ ਅਤੇ ਲੋਕਾਂ ਨੂੰ ਸੱਦਾ ਦੇ ਕੇ । ੧੨. ਰਾਖਸ ਆਕਾਸ ਰਸਤੇ ਜਾਂਦਾ ਸੀ । ੧੩. ਗੱਡੇ ਵਿਚ ਵੜ ਗਿਆ ਅਤੇ ਭਗਵਾਨ ਨੂੰ ਮਾਰਨਾ ਚਾਹੁੰਦਾ ਸੀ । ੧੪. ਪੈਰ ਦੇ ਅੰਗੂਠੇ ਨਾਲ । ੧੫. ਹਰਿ ਜੀ ਨੇ ਗੱਡੇ ਨੂੰ ਨਾਸ ਕਰ ਦਿਤਾ (ਜਿਸ ਦੇ ਨਾਲ ਹੀ) ਦੁਧ ਅਤੇ ਦਹੀਂ ਦੇ ਵਰਤਨ ਵੀ ਫੁਟ ਗਏ । ੧੬. ਬ੍ਰਹਮਾ ਨੇ । ੧੭. ਕੰਸ ਦੇ ਦੈਤ ਦਾ ਨਾਮ । ੧੮. ਹਨੇਰੀ । ੧੯. ਰਾਤ । ੨੦. ਬ੍ਰਜ ਦੀਆਂ ਇਸਤ੍ਰੀਆਂ ਧਾਈਆਂ ਕ੍ਰਿਸ਼ਨ ਨੂੰ ਬੁਲੌਂਦੀਆਂ ਹਨ । ੨੧. ਦੁਖੀ । ੨੨. ਸਭਿ ਦੇ ਵੇਖਦਿਆਂ ਹੀ ਦੈਤ ਹੁਰੀਂ ਮਾਰ ਦਿੱਤੇ।

ਤਹਿ ਊਪਰਿ ਹਰਿ ਕ੍ਰੀੜਾ ਕਰਤ ॥ ਜਸੁਧਾ ਧਾਇ ਅੰਕ ਲੈ ਭਰਤ* ॥੭॥੬੩॥੬੯੬॥

ਇਤਿ ਸ੍ਰੀ ਦਸਮ ਸਕੰਧੇ ਮਹਾ ਪੁਰਾਣੇ ਸਕਟ-ਭੰਜਨੋ[1] ਤ੍ਰਿਣਾਵਰਤ-ਬਧੋ[2] ਖਸ੍ਰਮ ਧਿਆਯ: ॥੬॥

ਦੋਹਰਾ ॥ ਬਸੁਦੇਵ ਪਠਾਏ ਗਰਗ-ਮੁਨਿ[3], ਨੰਦ ਧਾਮ ਮੁਨਿ ਜਾਇ ॥
ਰੋਹਨੀ-ਸੁਤ[4] ਅਰੁ ਨੰਦ-ਸੁਤ[5] ਤਿਨ ਕੇ ਨਾਮ ਧਰਾਇ ॥੧॥੬੪॥੬੯੭॥

ਚੌ ॥ ਸੁਨਿ ਪ੍ਰਸੰਨ ਮੁਨਿ ਚਲੇ ਤਹਾਂ ਹੀ ॥ ਬ੍ਰਿਜ ਮੰਡਲ ਹਰਿ ਬਸਤਿ ਜਹਾ ਹੀ ॥
ਨੰਦ ਅਗੁਵਾਨੀ[6] ਹ੍ਵੈ ਲੈ ਗਏ ਪਾਦ ਅਰਘ ਮੁਨਿ ਪੂਜਾ ਠਏ[7] ॥੨॥੬੫॥੬੯੮॥

ਚੌ ॥ ਕੰਸ ਤ੍ਰਾਸੁ ਮੁਨਿ ਬ੍ਰਿਧ ਸਹਿਜ[8] ॥ ਕੀਨ ਨਾਮ ਕਰਨ ਸਿਸੁਨ ਹ੍ਵੈ ਗੁਹਜ[9] ॥

'ਗਰਗ ਬਾਚ' ॥ ਸਿਸੁ ਕੇ ਲਛਣ ਕਹ ਦੀਨੇ[10]॥ ਪੁਰਖ-ਪੁਰਾਤਨਿ ਤ੍ਵ ਸੁਤ ਚੀਨੇ[11] ॥੩॥੬੬॥੬੯੯॥

ਚੌ ॥ 'ਬਲਦਾਊ' ਅਰੁ 'ਕ੍ਰਿਸਨ' ਨਾਮ ਧਰਿ ॥ ਹੋਇ ਬਿਦਾ ਮੁਨਿ ਪਧਰੋ-ਨਿਜ-ਘਰਿ[12]॥
ਬਰਖ ਬੈਸ-ਕੇ[13] ਭਏ ਕਨ੍ਹਾਈ ਖੇਡਾਵਤਿ ਤਿਨ ਜਸੁਧਾ-ਮਾਈ ॥੪॥੬੭॥੭੦੦॥

ਚੌ ॥ ਰੀਙੇ ਤੈਤੀ ਝੁਨਿ ਝੁਨਿ ਹਾਥ[14] ॥ ਆਂਗਨ ਮਹਿ[15] ਬਿਚਰੇ ਜਦੁਨਾਥ ॥
ਘੁਟਨੋ-ਚਲੈ ਤੋਤਲੀ ਬੋਲੈ ਸੁਤ-ਸੰਗ ਜਸੁਧਾ ਰੋਹਨੀ ਡੋਲੈ[16] ॥੫॥੬੮॥੭੦੧॥

ਚੌ ॥ ਜੁਗ ਭਈਅਨਿ ਸਿਸੁ-ਕਉਤਕ ਕਰੈ[17] ॥ ਰੋਹਨੀ, ਜਸੁਧਾ ਪਾਛੈ ਫਿਰੈ ॥
ਜਬਹਿ ਕ੍ਰਿਸਨ ਪੰਚ ਬਰਖ ਕੇ ਭਏ ॥ ਦਧਿ-ਚੋਰੀ-ਹਿਤੁ[18] ਗੋਪੀ ਗ੍ਰਿਹ[19] ਗਏ ॥੬॥੬੯॥੭੦੨॥

ਚੌ ॥ ਸੂਨ ਸਦਨ ਮਹਿ ਪੈਠੇ ਹਰੀ[20] ॥ ਚਢਿ ਕਾਂਧਨ[21] ਲਗਾਇ ਉਖਰੀ ॥
ਪਯ-ਦਧਿ[22] ਖਾਵਤਿ ਅਉਰ ਖਵਾਵਹਿੰ ॥*ਗੁਆਰ-ਬਾਰ ਤੇ ਦਧਹਿ ਲੁਟਾਵਹਿੰ[23]॥੭॥੭੦॥੭੦੩॥

ਦੋਹਰਾ ॥ ਇਕ ਦਿਨ ਗੋਪਿਨ ਕ੍ਰਿਸਨ ਕਹ, ਪਕਰ੍ਯੋ ਚਹਿਤ ਨਿਜ ਗ੍ਰਿਹ ॥
ਕ੍ਰਿਸਨ ਨ ਪਕਰ ਸਕੀ ਤੇਈ, ਅਨਿ-ਸਿਸੁ[24] ਪਕੜੇ ਤੇਹ ॥੮॥੭੧॥੭੦੪॥

'ਗੋਪੀ ਬਾਚ' ਦੋਹਰਾ ॥ ਦੇਤਿ ਉਰਾਹਨੁ ਗੋਪੀਆਂ,ਜਸੁਧਾ ਢਿਗ[25] ਕਹਿ ਬੈਨ[26]॥
ਪੂਤ ਤਿਹਾਰੋ ਪ੍ਰਤਿ-ਦਿਵਸ[27] ਕਰਤ ਉਪਾਧਿਹ ਭੈਨ ॥੯॥੭੨॥੭੦੫॥

---

੧. ਗੱਡਾ ਤੋੜਨਾ । ੨. ਤ੍ਰਿਣਾਵਰਤ ਦਾ ਮਾਰਨਾ । ੩. ਇਕ ਮੁਨਿ ਦਾ ਨਾਮ ਹੈ ਜੋ ਸਭ ਤੋਂ ਵਡਾ ਜ਼ੋਤਸ਼ੀ ਹੋਇਆ ਹੈ । ੪. ਬਲਭਦ੍ਰ । ੫. ਸ੍ਰੀ ਕ੍ਰਿਸ਼ਣ । ੬. ਅਗੋਂ ਦੀ । ੭. ਹੱਥ ਧੋਣ ਦੀ ਕ੍ਰਿਜਾ ਨਾਲ ਮੁਨਿ ਦੀ ਪੂਜਾ ਕੀਤੀ । ੮. ਮਹਾਂਮੁਨਿ ਜੀ ਨੂੰ ਕੰਸ ਦਾ ਡਰ ਸੀ । ੯. ਛਿਕ ਕੇ 'ਨਾਮਕਰਨ' (ਸੰਸਕਾਰ) ਬਚਿਆਂ ਦਾ ਕੀਤਾ । ੧੦. ਕ੍ਰਿਸਣ ਦੇ ਗੁਣ ਅਤੇ ਲੱਛਣ ਕਹਿ ਦਿਤੇ । ੧੧. ਤੇਰੇ ਪੁਤ੍ਰ ਪੁਰਾਤਨਿ ਪੁਰਖ ਸਮਝੇ ਜਾਂਦੇ ਹਨ । ੧੨. ਆਪਣੇ ਘਰ ਨੂੰ ਗਏ । ੧੩. (ਇਕ) ਸਾਲ ਦੀ ਉਮਰ ਦੇ । ੧੪. (ਕੰਬਾਉ) ਹੱਥਾਂ ਨਾਲ । ੧੫. ਵਿਹੜੇ ਵਿਚ । ੧੬. ਪੁਤ੍ਰਾਂ ਨਾਲ ਫਿਰਦੀਆਂ ਹਨ । ੧੭. ਦੋਹਾਂ ਭਰਾਵਾਂ ਨੇ ਚਰਿਤ੍ਰ ਕੀਤੇ । ੧੮. ਦਹੀਂ ਦੀ ਚੋਰੀ ਵਾਸਤੇ । ੧੯. ਘਰ । ੨੦. ਘਰਾਂ ਵਿਚ ਵੜ ਜਾਂਦੇ ਹਨ । ੨੧. ਮੋਢਿਆਂ ਤੇ । ੨੨. ਦੁਧ ਤੇ ਦਹੀਂ । ੨੩. ਗੁਆਲਿਆਂ ਦਿਆਂ ਬਚਿਆ ਪਾਸੋਂ ਦਹੀਂ ਨੂੰ ਲੁਟੇਂਦੇ ਹਨ । ੨੪. ਬਚੇ । ੨੫. ਪਾਸ । ੨੬. ਵਾਕਯ । ੨੭. ਸਦਾ ਹੀ । * ਏਹ ਛੇ ਤੁਕਾਂ ਦੀ ਚੌਪਈ ਆਈ ਹੈ ।

'ਜਸੁਧਾ ਬਾਚ' ਚੌ ॥ ਜਸੁਧਾ ਕਹੈ, ਸੁਨਹੁ-ਬ੍ਰਿਜਨਾਰੀ ॥ 'ਸੁਤ ਕਾਕੋ ਤੁਮ ਧਰੇ' ਗਵਾਰੀ'[1]॥
ਕ੍ਰਿਸਨ ਹਮਾਰੋ ਕਹੂੰ - ਨ ਜਾਵਤੁ ॥ ਬ੍ਰਿਥਾ-ਦੋਸ[2] ਤੁਮ ਕ੍ਰਿਸਨ ਲਗਾਵਤੁ ॥
ਲੱਜਿਤ ਹ੍ਵੈ ਤੇ ਸਦਨ-ਸਿਧਾਈ[3] ਵਰਜਤਿ ਕ੍ਰਿਸਨ ਜਸੋਧਾ ਮਾਈ ॥੧੦॥੭੩॥੭੦੬॥
ਕਾਨ੍ ਬਾਚ ਦੋਹਰਾ ॥ ਕ੍ਰਿਸਨ ਕਹੇ ਝੂਠੀ ਸਖੀ, ਮੋ ਪਹਿ ਕਰਾਵਤਿ ਕਾਜ
ਅਬਿ ਆਇ ਕਰ ਦੇਤ ਹੈਂ ਤੁਮ ਉਰਾਹਨੁ ਨਿਰਲਾਜ[4] ॥੧੧॥੭੪॥੭੦੭॥
ਚੌ॥ ਕ੍ਰਿਸਨ ਸਖਾ ਸੰਗ[5] ਖੇਡਤ ਹੁਤੇ ॥ ਮਾਟੀ ਖਾਵਹਿੰ ਤ੍ਰਿਭਵਨਪਤੇ[6] ॥
'ਸਿਸੁਬਾਚ'॥ ਜਸੁਧਾ ਢਿਗ ਇਕ ਕਹਜੋ ਜਨਾਈ ॥ ਮਾਟੀ ਖਾਵਹਿ ਕਾਨ੍ ਦੁਰਾਈ[7]॥੧੨॥੭੫॥੭੦੮॥
ਚੌ॥ ਲੈ ਲਕੁਟੀ[8] ਜਸੁਧਾ ਚਲਿ ਆਈ ਡਰਪੇ ਹੀਯ[9] ਕ੍ਰਿਸਨ ਪਿਖਿ ਮਾਈ
'ਜਸੁਧਾ ਬਾਚ' ਕਹਤਿ ਜਸੋਧਾ ਤੈਂ ! ਮਾਟੀ ਖਾਈ ॥ ਮੁਖ ਦਿਖਰਾਵਹੁ ਕੁਅਰ[10]ਕਨਾਈ ॥
॥੧੩॥ ੭੬॥੭੦੯॥
'ਕਾਨ ਬਾਚ' ਚੌ ॥ ਮਾਨੁਖ ਨਾਹਨਿ ਮ੍ਰਿਤਕਾ ਭਛਾਈ[11] ॥ ਬਿਰਥਾ[12] ਕਾਹੂ ਤੁਮਹਿ ਸੁਨਾਈ ॥
'ਜਸੁਧਾ ਬਾਚ' ਦੋਹ ਦਿਖਾਇ ਬਦਨ[13]ਤੈਂ ਅਬਹਿ ॥ ਹੁਇ ਪਤਜਾਰੁ[14]ਦੇਖਹੁੰ ਮੁਖਿ ਜਬਹਿ ॥
॥੧੪॥੭੭॥੭੧੦॥
ਚੌ ॥ ਬਦਨ ਪਸਾਰ[15] ਕ੍ਰਿਸਨ ਦਿਖਰਾਏ ॥ ਚਉਦਹ ਭਵਨ[16] ਮਹਿ ਦਰ ਸਾਏ ॥
ਜਸੁਧਾ ਗਜਾਨ ਉਪਜਿ ਹੀਯ ਮਾਹੀ ॥ ਯਹਿ ਤੇ ਈਸੁਰ ਹੈ ਜਗ - ਨਾਹੀ[17] ॥
ਮਾਯਾ-ਕ੍ਰਿਸਨ-ਕਰਿ ਮੋਹਿਤਿ ਭਈ[18] ॥ ਕੰਠਿ[19] ਲਗਾਇ ਧਾਮ[20] ਲੈ ਗਈ ॥੧੫॥੭੮॥੭੧੧॥
ਇਤਿ ਸ੍ਰੀ ਦਸਮ ਸਕੰਧੇ ਮਹਾ ਪੁਰਾਣੇ ਬਿਸ੍ਵ-ਦਰਸਨੋ[21]ਸਪਤਮੋ ਧਯਾਯ: ॥੭॥
ਦੋਹਰਾ ॥ ਇਕ ਦਿਨ ਦਹੀ ਬਿਲੋਵਤੀ[22] ਜਸੁਧਾ ਅਉ ਬ੍ਰਿਜ ਨਾਰਿ ॥
ਰਾਮ[23] ਕ੍ਰਿਸਨ ਹਿਤ ਕਾਢਤੀ, ਨਉਨੀਤਹ[24] ਕਰਿ ਪਿਆਰ ॥੧ ।੭੯॥੭੧੨॥

---

੧. ਹੇ ਮੂਰਖਣੀਓ ! ਕੀਹਦਾ ਪੁਤ੍ਰ ਤੁਸਾਂ ਪਕੜਿਆ ਹੋਇਆ ਹੈ। ੨. ਝੂਠਾ ਕਲੰਕ । ੩. ਘਰਾਂ ਨੂੰ ਚਲੀਆਂ ਗਈਆਂ । ੪. ਉਲਾਂਭਾ । ੫. ਮਿਤ੍ਰਾਂ ਨਾਲ । ੬. ਤਿੰਨ ਲੋਕ ਦੇ ਸੁਆਮੀ ਕ੍ਰਿਸ਼ਣ ਜੀ । ੭. ਛਪਾ ਕੇ । ੮. ਲਕੜੀ । ੯. ਦਿਲ ਵਿਚ । ੧੦. ਪੁਤ੍ਰ । ੧੧. ਮਾਨੁਖ ਮਿੱਟੀ ਨਹੀਂ ਖਾਂਦੇ । ੧੨. ਐਵੇਂ ਹੀ । ੧੩. ਮੂੰਹ । ੧੪. ਨਿਸਚਤ । ੧੫. ਖੋਲ ਕੇ । ੧੬.ਸਾਰਾ ਸੰਸਾਰ । ੧੭, ਜਗਤ ਦਾ ਸੁਆਮੀ । ੧੮. ਛਲ ਕ੍ਰਿਆ ਨਾਲ । ੧੯. ਗਲ ਨਾਲ । ੨੦. ਘਰ । ੨੧. ਸੰਸਾਰ ਨੂੰ ਵੇਖਣਾ । ੨੨. ਦਹੀਂ ਰਿੜਕਦੀਆਂ ਸਨ । ੨੩. ਬਲਭਦ੍ਰ । ੨੪. ਮੱਖਣ ਨੂੰ ।

ਦੋਹਰਾ ॥ ਨਿਦ੍ਰਾ ਤੇ ਤਦਿ ਹਰਿ ਉਠੇ, ਟੇਰਤ[1] ਜਸੁਦਾ ਮਾਇ ॥
ਬਿਲਵਨ ਮੇਂ ਉਰਝੀ ਸਕਲ ਹਰਿ ਜਿਯਾ-ਉਠੇ-ਰਿਸਾਇ[2] ॥੨॥੮੦॥੭੧੩॥

ਚੌ ॥ ਮਾਖਨ ਬਹੁਤ ਬਿਗਾੜੇ ਕਾਨ ॥ ਪਯ ਦਧਿ ਭਾਂਜਨ ਤੋੜੇ ਜਾਨੁ[3] ॥
ਜਸੁਦਾ ਖੀਝੀ ਹਰਿ ਕੀ ਮਾਇ ॥ 'ਕਵਨ-ਚਾਲ-ਧਾਰੀ[4]' ਹਰਿ ਰਾਇ! ॥੩॥੮੧॥੭੧੪॥

ਦੋਹਰਾ ॥ ਸਚਲ ਪਰੇ[5] ਹਰਿ ਰੋਵਹੀ, ਐਚਰ - ਗਹੇ - ਗੋਪਾਲ[6] ॥
ਜਸੁਦਾ ਮੁਖ ਹਰਿ ਚੂਮ ਹੀ, ਕਰਤਿ ਨਿਹੋਰੋ-ਲਾਲ[7] ॥੪॥੮੨॥੭੧੫॥

ਚੌ ॥ ਮਾਖਨ, ਰੋਟੀ ਹਰਿਹਿ ਖਟਾਏ ॥ ਹੋਤ ਸੋ ਬਹੁਤੇ ਕਾਨ ਲਡਾਏ ॥
ਸਖੀ ਏਕ ਇਮ ਬੈਨ ਸੁਨਾਏ ॥ ਪਯ-ਕੜਾਹ ਕੋ ਉਬਲ ਗਿਰਾਏ[8] ॥੫॥੮੩॥੭੧੬॥

ਚੌ ॥ ਜਸੁਮਤਿ ਸੀਘ੍ਰ[9] ਤਹਿ ਚਲ ਜਾਇ ॥ ਕ੍ਰਿਸਨ ਬਾਲ ਮਿਲਿ ਮਾਖਨ ਖਾਇ ॥
ਜਸੁਦਾ ਚੂੰਗਨ-ਮੌਂ[10] ਜਦ ਆਈ ॥ ਮਹੀ[11] ਦਹੀ ਸਭਿ ਕਾਨ ਗਵਾਈ ॥੬॥੮੪॥੭੧੭॥
ਛਟੀਯਾ[12] ਲੇ ਹਰਿ ਤਾੜਨ ਧਾਈ ॥ 'ਕ੍ਰਿਸਨ ਕਹੈ ਹਮ-ਨਾਹਿਨ-ਰਾਈ[13]'? ॥
ਊਖਲ ਸੰਗ ਕ੍ਰਿਸਨ ਲੈ ਬਾਧਾ ॥ ਘਟਤ ਜਾਤ ਰਜੁ-ਜੇਤਿਕ-ਸਾਂਧਾ[14] ॥
ਪੁਨ ਹਰਿ ਆਪਹਿ ਬੰਧੇ ਦਯਾਲਾ ॥ ਜਨਨੀ[15] ਬਿਕਲ[16] ਦੇਖਿ ਨੰਦ-ਲਾਲਾ ॥੭॥੮੫॥੭੧੮॥

ਇ'ਤਿ ਸ੍ਰੀ ਸਕੰਧੇ ਮਹਾ ਪੁਰਾਣੇ ਦਾਮਬੰਧਨੋ[17] ਧਯਾਯ:* ॥੭॥

ਦੋਹਰਾ ॥ ਕ੍ਰਿਸਨ ਉਲੂਖਨ ਦਾਮ ਮਹਿ, 'ਨਲ' 'ਕੂਬੁਰ' ਕੋ ਸ੍ਰਾਪ[18] ॥
ਚਿੰਤਾ ਕਰ ਤਹਿ ਸਮਯ ਹਰਿ, ਕਰਹੁੰ ਮੋਖ[19] ਹਰਿ-ਤਾਪ[20] ॥੧॥੮੬॥੭੧੯॥

'ਪ੍ਰੀਖਿਛਤੁ ਬਾਚ' ਚੌਪਈ ॥ ਨਾਰਦ ਕਿਹ ਬਿਧ ਦੀਨ ਸ੍ਰਾਪਾ ? ॥ ਕਹੋ ਕ੍ਰਿਪਾ ਕਰ ਜੱਛਨ-ਤਾਪਾ[21] ॥
'ਸ੍ਰੀ ਸੁਕੋ ਬਾਚ' ॥ ਸੁਰਸੁਰਿ[22] ਨਾਵਨ ਗਏ ਦੋਊ ਬੀਰਾ ॥ ਸੰਗ ਸਹੇਲੀ ਰੂਪ-ਗਹੀਰਾ[23] ॥
॥੨॥੮੭॥੭੨੦॥

---

੧. ਆਵਾਜ਼ਾਂ ਮਾਰਦੇ ਹਨ । ੨. ਸਾਰੀਆਂ ਦੁਧ ਰਿੜਕਣ ਵਿਚ ਫਸੀਆਂ ਹੋਈਆਂ ਸਨ । ੩. ਸਮਝ ਕੇ ਦੁਧ ਅਤੇ ਦਹੀਂ ਦੇ ਭਾਂਡੇ ਤੋੜ ਦਿਤੇ । ੪. ਕਿਹੜੀ ਚਾਲ ਹੈ ? ੫. ਬੱਚਿਆਂ ਦਾ ਹਠ ਕਰਨਾ । ੬. ਕ੍ਰਿਸ਼ਣ ਜੀ ਪਕੜ ਲਏ । ੭. ਪੁਤ੍ਰ ਨੂੰ ਮਨੌਣ ਲਈ ਯਤਨ ਕਰਦੀ ਹੈ । ੮. ਕੜਾਹੇ ਦਾ ਦੁਧ ਉਬਲ ਕੇ ਗਿਰ ਰਿਹਾ ਹੈ । ੯. ਜਲਦੀ । ੧੦. ਸਹੇਲੀਆਂ ਵਿਚ ੧੧. ਮੱਠਾ, ਲਸੀ । ੧੨. ਸੋਟੀ । ੧੩. ਅਸੀਂ ਰਾਜੇ ਨਹੀਂ ਹਾਂ । ੧੪. ਜਿੰਨੀ ਕੁ ਰੱਸੀ ਬੱਨ੍ਹੀ ਜਾਂਦੀ ਹੈ । ੧੫. ਮਾਤਾ ੧੬. ਦੁਖੀ । ੧੭. ਰੱਸੀ ਵਿਚ ਬੰਨ੍ਹਣਾ । ੧੮-੧੯. ਸ੍ਰੀ ਹਰਿ ਕ੍ਰਿਸ਼ਣ ਜੀ ਨੇ ਵਿਚਾਰਿਆ ਕਿ ਦਿਨ੍ਹਾਂ ਦੇ ਦੁਖ ਨੂੰ ਨਾਸ਼ ਕਰ ਕੇ ਮੁਕਤ ਕਰਾਂ । ੨੦-੨੧. ਯੱਛਾਂ ਦੇ ਦੁਖ ਦੀ ਕਹਾਣੀ । ੨੨. ਗੰਗਾ । ੨੩. ਗੰਭੀਰ ।

* ਦਾਮ ਬਧਨੋ ਸਮਾਪਤ ਮਸਤ ਸਪਤਮੋ ਧਿਆਯੇ ਪਾਠਾਂਤਰ ਵੀ ਹੈ ।

ਮਦ ਪੀ - ਪੀ, ਜਲ - ਕ੍ਰੀੜਾ ਕਰਤ ॥ ਨਗਨ ਨਾਰ ਨਰ ਅੰਕਨ - ਭਰਤਿ[1]
ਤਿਹ ਅਉਸਰ ਮੁਨਿ[2] ਪਧਰੇ - ਜਾਇ[3] ॥ ਯੁਵਤੀ ਪਹਿਰੇ ਬਸਨ ਲਜਾਇ[4]॥ਤ
'ਨਲ' 'ਕੂਬਰ' ਇਹ ਨਾਂਗਹ - ਠਾਂਢੇ[5] ॥ ਦੀਨ੍ਹ ਸ੍ਰਾਪ ਮੁਨਿਵਰ-ਤਿਹਿ-ਗਾਢੇ[6]
ਤਰੁ[7] ਹੋਵਹੁ ਤੁਮ ਗੋਕਲ ਮਾਹਿ ॥ ਕ੍ਰਿਸਨ ਉਧਾਰਹਿ ਤੁਮਹਿ ਤਹਾਹਿ । ੬
ਜਮਲਾਰਜੁਨ-ਰੂਪ-ਸੋ-ਭਜੋ[8] ॥ ਘੀਸਤ ਉਲੂਖਲ ਕ੍ਰਿਸਨ ਤਹਿ ਗਜੋ
ਉਲੂਖਲ ਦਗੋ-ਮਹਿ[9]ਹਰਿ ਡਾਰਾ ॥ ਦੋਊ ਤਰੁਵਰ[10] ਤਬ ਗਿਰੇ ਬਿਕ੍ਰਾਰਾ[11]॥
ਰੰ ॥ ਸੁੰਦਰ ਦੋਇ ਪੁਰਸ ਦਰਸਾਏ ॥ ਬਿਨਯ ਕੀਨਿ ਹਰਿ ਪਗ ਲਪਟਾਏ
ਬਹੁਤ ਭਾਂਤਿ ਹਰਿ ਅਸਤੁਤਿ ਕੀਨਾ ॥ 'ਬਰ ਮਾਂਗੋ-ਬਟ ਕਹਿ ਪ੍ਰਬੀਨਾ'[12] ॥
'ਨਲ ਕੂਬਰ ਬਾਚ' ਚੌ ॥ ਬੋਲੇ ਨਲ ਕੂਬਰ ਕਰ ਜੋਰੇ ॥ ਭਕਤ ਦਾਨ ਦੀਜੈ ਪ੍ਰਭੁ
ਬਿਹਸਿ ਕ੍ਰਿਸਨ ਤਿਨ ਪੂਰੀ ਆਸਾ ॥ ਸੁਰਪੁਰਿ ਗਉਨੇ[13] ਮਿਟੇ ਸ੍ਰਾਪਾ ।
ਇਤਿ ਸ੍ਰੀ ਦਸਮ ਸਕੰਧੇ ਮਹਾ ਪੁਰਾਣੇ ਜਮਲਾ - ਰਜੁਨ-ਮੋਖਛੋ[14] ਨਾਮ ਅਸ
ਚੌਪਈ ॥ ਤਰੁਵਰ ਸਬਦ ਭਯੰਕਰ ਭਾਰੀ ॥ ਸੋ ਸੁਨਿ ਧਾਈ ਹਰਿ ਮਹਿਤਾਰੀ
ਜਹਾ ਉਲੂਖਲ ਨੇ ਗਈ ਬਾਂਧ ॥ ਤਹਾਂ ਨ ਪਾਏ ਮੋਹਨ - ਸਾਧ[16]।
ਰੇ ॥ ਯੁਵਤੀ - ਸਭੀ[17] ਪੁਕਾਰਤਿ ਕਾਨ ॥ ਕਿਤਹ ਗਏ - ਹਰਿ ਮੋਹਨ ਪ੍ਰਾ
ਦੇਖਿ ਜਸੋਧਾ ਉਲੂਖਲ ਦਾਮ[18] ॥ ਸਕੁਚਿ-ਅੰਗ[19] ਬੈਠੇ ਘਨ-ਸਜਾ
ਗੋਦ, ਉਠਾਇ ਸਦਨ[20] ਲ ਆਈ ॥ ਨੰਦ ਉਪਨੰਦ ਬਿਸਮੇ ਲੋਗਾਈ[21]

ਦੋਹਰਾ ॥ ਜਨਮ ਦਿਵਸ ਸ੍ਰੀ ਕ੍ਰਿਸਨ ਕੇ, ਬਰਸ ਗਾਂਠ ਕਰਯੋ ਰਾਇ[22] ॥
ਦਿਨਜ ਦਾਨ ਦੈ ਖਿਦਾ ਕਰਿ, ਬਹੁਰ ਕੁਟੰਬ - ਜਿਵਾਇ[23]

'ਨੰਦ ਬਾਚ' ਚੌਪਈ ॥ ਨੰਦ ਕਹਯੋ'ਨਿਤ ਹੋਤ ਉਤਪਾਤਾ[24]॥ ਗੋਕਲ ਛਾਡਹਿ
ਜਲ, ਤ੍ਰਿਣ[26] ਘਨੇ ਜਹਾਂ ਤਹਿੰ ਬਸਹਿੰ ॥ ਬ੍ਰਿੰਦਾਬਨ ਅਸਥਲ ਬਹੁ ਰਮਣਿ
ਸੁਧਾਇ ਮਹੂਰਤਿ ਜਾਤ੍ਰਾ[28] ਕੀਨ ॥ ਗੋਪਿ[29] ਗ੍ਵਾਰ ਜੁਤਿ ਮਹਰ ਪ੍ਰਬੀਨ
ਬ੍ਰਿੰਦਾਬਨਿ ਜੁਤ ਗੋਪ ॥
ਦੋਹਰਾ ॥ ਬਸੇ ਹਰਸ - ਕਰ[30] ਨੰਦ ਜੂ, ਬ੍ਰਿੰਦਾਬਨਿ ਜੁਤ ਗੋਪ ॥
ਤਬ ਕ੍ਰਿਸਨ ਪੰਚ ਬਰਖ ਕੇ, ਹੋਤ ਭਯੋ ਸੁਖ ਓਪ[31]

---

੧. ਜੱਫੀਆਂ ਪੌਂਦੇ ਸਨ । ੨. ਸਮਜ । ੩. ਜਾ ਪਹੁੰਚੇ । ੪. ਇਸਤ੍ਰੀਆਂ ਨੇ ਤਾਂ ਸ਼ਰਮਸ਼ਾਰ
੫. ਨੰਗੇ ਹੀ ਖਲੋਤੇ ਰਹੇ । ੬. ਭਾਰੀ ਮਨਿਵਰ ਨੇ ਓਥੇ । ੭. ਬ੍ਰਿਛ । ੮. ਅਰਜੁਨ ਬ੍ਰਿਛ ਹੋਇਆ
੯. ਜੋੜ ਦ੍ਰਖਤ ਦਿਆਂ ਦੋਹਾਂ ਤਣਿਆਂ ਵਿਚ ਵਾਲੀ ਵਿਥ । ੧੦. ਸ੍ਰੇਸ਼ਟ ਬ੍ਰਿਛ । ੧੧. ਭਯਾ
੧੩ ਦੇਵ ਪੁਰੀ ਨੂੰ ਚਲੇ ਗਏ । ੧੪. ਜੋੜੇ ਅਰਜਨਾਂ ਨੂੰ ਮੁਕਤ ਦਾ । ੧੫. ਮਾਤਾ । ੧੬. ਭਗਵਾਨ
੧੮. ਜਸੋਧਾ ਨੇ ਵੇਖਿਆ । ੧੯. ਸ਼ਰੀਰ ਨੂੰ ਇਕਠਾ ਕਰ ਕੇ । ੨੦. ਘਰ । ੨੧. ਨੰਦ ਦੇ ਪਾਲਤੂ
ਹੈਰਾਨ ਹੋ ਗਈ । ੨੨. ਨੰਦਰਾਇ । ੨੩. ਪਰਿਵਾਰ ਦੇ ਲੋਕ । ੨੪. ਉਪਦ੍ਰਵ । ੨੫. ਕੁਸ਼
੨੭. ਬ੍ਰਿੰਦਾਬਨ ਦੇ ਸਥਾਨ ਵਿਚ ਬਹੁਤੇ । ੨੮. ਕੂਰਨ । ੨੯. ਗੁਆਲੀਆਂ । ੩੦. ਖੁਸ਼ੀ ਨਾਲ

ਕ੍ਰਿਸਨ ਕਹੇ ਮਈਯਾ ! ਸੁਨਹੁ ਹਮਹੂੰ ਬਨ ਕਹ' ਜਾਇ ॥
'ਕ੍ਰਿਸਨ ਜੂ-ਬਾਚ' ॥ ਕ੍ਰਿਸਨ ਕਹੇ ਮਈਯਾ ! ਸੁਨਹੁ ਹਮਹੂੰ ਬਨ[1] ਕਹ' ਜਾਇ ॥
ਬੱਛ ਚਰਾਵਹੁ ਬਾਲ ਸੰਗ, ਖੇਡਹਿੰ ਰੁਚਿ[2] ਉਪਜਾਇ ॥੬॥੯੮॥੭੩੧॥

ਦੋ ॥ ਗ੍ਵਾਲ ਬਾਲ ਅਰੁ ਭ੍ਰਿਤਨ-ਕਹ[3],ਸਉਪਿ ਕ੍ਰਿਸਨ ਬਲਰਾਮ ॥
'ਜਸੁਧਾ ਬਾਚ' ਨਿਕਟਹਿ-ਬਛ-ਚਰਾਯਹੁ[4], ਸੀਘ੍ਰ – ਲਜੈਯਹੁ - ਧਾਮ[5] ॥੭॥੯੯॥੭੩੨॥

ਚੌ ॥ ਕੀਸ ਪਠ ਜੋ ਬ੍ਰਿਖਭਾਸੁਰ[6] ਤਾਈ ॥ ਕਪਟ ਰੂਪ ਕਰਿ ਬੱਛ ਮਿਲਾਈ[7] ॥
ਕ੍ਰਿਸਨ ਰਾਮ ਕਹੁ ਕਹਾ ਬਖਾਨੁ[8] ॥ ਯਾ ਹੀ ਕਉ ਬ੍ਰਿਖ ਭਾਸੁਰ ਜਾਨ ॥੮॥੧੦੦॥੭੩੩॥

ਚੌ ॥ ਪਗਨ ਪਕੜ ਪੁਹਮਿ ਦੇ ਪਟਕੌ[9] ॥ ਮਰਗੌ ਪ੍ਰਾਨ ਦੇਹ ਤੇ ਸਟਕੋ[10]॥
ਨਿਧਨ[11]ਬ੍ਰਿਖਭਾਸੁਰ ਕਉ ਸੁਨਿ ਕੰਸ ॥ ਪਠਜੋ ਬਕਾਸੁਰ[12]ਕ੍ਰਿਸਨ-ਬਿਧੁੰਸ[13]॥੯॥੧੦੧॥੭੩੪॥
ਜਮੁਨਾ-ਕੂਲ[14] ਘਾਤ-ਹਿਤ[15] ਬੈਠੇ ॥ ਸਿਸੁ ਪਿਖ ਆਕਰ ਕਹਿਤਿ ਇਕੈਠੇ[16]॥
'ਸਿਸੁਨ ਬਾਚ' ॥ ਯਾ ਰਾਖਛਸ ਸੇ ਮੁਝਹਿ[17] ਬਚਾਵਉ ॥ ਜਾ ਕਾਰਜ ਮੇਂ ਗੁਹਰ[18]ਨ ਲਾਵਉ ॥
॥੧੦॥੧੦੨॥੭੩੫॥

ਚੌ ॥ ਕ੍ਰਿਸਨ ਨਿਕਟ-ਲਖਾ[19] ਚੁੰਚ ਪਸਾਰਾ ॥ ਲੀਲ ਗਜੋ ਬਕ ਨੰਦ-ਕੁਮਾਰਾ[20]॥
ਰੋਵਤਿ ਗ੍ਵਾਲ-ਬਾਲ[21]ਤਿਹ ਕਾਲਾ ॥ ਬੜਵਾਨਲ ਪ੍ਰਗਟਜੋ ਬਕ ਸਾਲਾ[22]॥
ਕਰਜੋ ਛਰਦ ਕ੍ਰਿਸਨ ਕੋ ਸੋਇ[23] ॥ ਚੁੰਚ ਚੀਰ ਹਰਿ-ਘਾਜੋ-ਉਇ[24]॥੧੧॥੧੦੩॥੭੩੬॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਬਛਾਸੁਰ ਬਕਾਸੁਰ ਬਧ ਨਵਮੋ ਧਯਾਯ: ॥੯॥

ਦੋਹਰਾ ॥ ਸਦਨ[25] ਆਇ ਹਰਿ ਅਸੁਰ ਖਯ[26] ਭੋਰ ਕਰਯੋ ਬਨ ਗਉਨ[27] ॥
ਬਨ ਫੂਲਨ ਕਹੁ ਆਭਰਨ, ਪਹਿਰਤ ਸਿਸੁ ਜੁਤ ਤਉਨ ॥੧॥੧੦੪॥੭੩੭॥

ਦੋ ॥ ਗੇਰੂ[28] ਕਰ ਚਿਤ੍ਰਿਤ ਅੰਗ ਸਿਸੁ, ਅਤਿ ਛਬਿ ਜਸੁਧਾ-ਨੰਦ[29] ॥
ਖਗ, ਮ੍ਰਿਗ ਕਹ ਭਾਖਾ ਬਦਤਿ[30] ਨਾਚਤਿ ਗਾਵਤਿ ਬ੍ਰਿੰਦ[31] ॥੨॥੧੦੫॥੭੩੮॥

ਦੋਹਰਾ ॥ ਕੰਸ ਪਠਾਜੋ ਅਘਸੁਰਹਿ[32], ਪੰਨਗ ਹ੍ਵੈ ਮਗ ਬੀਚ[33] ॥
ਸਿਸੁ ਪੈਠੇ ਤਿਸ ਬਦਨ ਮਹਿ ਗੁਹਾ ਜਾਨਿ ਮੁਖ ਨੀਚ[34]। ੩॥੧੦੬ ।੭੩੯॥

---

੧. ਜੰਗਲ ਨੂੰ । ੨. ਖੁਸ਼ੀ । ੩, ਨੌਕਰਾਂ ਨੂੰ । ੪. ਨੇੜੇ ਹੀ ਬਛਿਆਂ ਨੂੰ ਚਰਾਉਣਾ । ੫. ਛੇਤੀ ਹੀ ਘਰ ਲੈ ਆਉਣੇ । ੬. ਮਾਰਨ ਖੰਡਾ ਬੈਲ । ੭.ਵਛਿਆਂ ਵਿਚ ਮਿਲ ਗਿਆ । ੮.ਬਲਦੇਵ ਨੂੰ ਉੱਚਾਰ ਕੇ ਕਿਹਾ । ੯. ਪੈਰਾਂ ਤੋਂ ਫੜ ਪੇ ਧਰਤੀ ਤੇ ਦੇ ਮਾਰਿਆ । ੧੦.ਚਲਿਆ ਗਿਆ । ੧੧. ਨਾਸ਼ । ੧੨. ਹਿੰਸਕ ਬਗੁਲਾ । ੧੩ ਕ੍ਰਿਸਨ ਨੂੰ ਮਾਰਨ ਵਾਸਤੇ । ੧੪ ਯੁਮਨਾ ਦੇ ਕਿਨਾਰੇ । ੧੫. ਮਾਰਨ ਲਈ । ੧੬. ਸਾਰੇ ਬੱਚੇ ਵੇਖ ਕੇ ਆ ਕੇ ਕਹਿੰਦੇ ਹਨ । ੧੭. ਸਾਨੂੰ । ੧੮. ਦੇਰ । ੧੯. ਨੇੜੇ ਸਮਝ ਕੇ । ੨੦. ਕ੍ਰਿਸ਼ਨ ਬਲਦੇਵ ਨੂੰ ਬਗੁਲਾ ਨਿਗਲ ਗਿਆ । ੨੧. ਗੁਆਲ ਬਚੇ । ੨੨. ਬਗੁਲੇ ਨੂੰ ਉਪਰਛਲ ਔਣ ਵਾਲੀ ਪੌਣ ਦੀ ਪੀੜ ਪ੍ਰਗਟ ਹੋਈ । ੨੩. ਉਸ ਨੇ ਕ੍ਰਿਸਨ ਦੀ ਉਲਟੀ ਕਰ ਦਿਤੀ । ੨੪.ਕ੍ਰਿਸ਼ਨ ਨੇ ਉਹ ਮਾਰ ਦਿਤਾ । ੨੫.ਘਰ ੨੬. ਹਿੰਸਕ ਨੂੰ ਮਾਰ ਕੇ । ੨੭.ਸਵੇਰੇ ਜੰਗਲ ਨੂੰ ਜਾਣਾ ਕੀਤਾ। ੨੮. ਜੰਗਲੀ ਫਲਾਂ ਦੇ ਗਹਿਣਿਆਂ ਨੂੰ ਬਚਿਆਂ ਸਮੇਤ ਪਹਿਨਦੇ ਹਨ । ੨੯.ਗੇਰੂ ਨਾਲ ਅੰਗਾਂ ਨੂੰ ਸਜਾਇਆ ਹੋਇਆ ਹੈ । ੩੦.ਪੰਛੀਆਂ ਅਤੇ ਪਸ਼ੂਆਂ ਦੀਆਂ ਬੋਲੀਆਂ ਬੋਲਦੇ ਹਨ । ੩੧. ਸਮੂਹ ੩੨. ਪਾਪ ਰੂਪ ਦੈਂਤ ਨੂੰ । ੩੩. ਸੱਪ ਹੋਕੇ ਰਾਹ ਵਿਚ ਬਹਿ ਗਿਆ । ੩੪. ਉਸ ਦੇ ਮੂੰਹ ਵਿਚ ਬਚੇ ਧਸ ਗਏ ।

ਦੋ ॥ ਸ੍ਵਾਸ ਸੰਗ ਖੀਚਯੋ ਅਸੁਰ, ਕ੍ਰਿਸਨ ਜੁਤ ਬਛਰੂ - ਬਾਲ ॥
ਮੂੰਦ ਲੀਯੋ ਮੁਖ ਹਰਖ - ਕਰਿ, ਕਸ ਪਠੋ ਜੋ ਬ੍ਯਾਲ[1] ।੪॥੧੦੭॥੭੪੦॥

ਦੋ ॥ ਕ੍ਰਿਸਨ ਬ੍ਰਿਧ[2] ਤਨ ਕੀਨੁ ਤਬ, ਉਦਰ ਭੇਦ ਚਲ ਆਵ[3]॥
ਦੇਵ ਪੁਹਪ ਅੰਮ੍ਰਿਤ ਤਬਹਿ, ਬਰਸਤਿ ਕਰਤਿ ਬੁਧਾਵ[4] ॥੫॥੧੦੮॥੭੪੧॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਅਘਾਸੁਰ ਬਧੋ ਦਸਮੋ ਧ੍ਯਾਯ: ॥੧੦॥

ਚੌਪਈ ॥ ਮਾਰ ਅਘਾਸੁਰ ਜਮੁਨਾ ਕੂਲ[5] ॥ ਗ੍ਵਾਲ ਬਾਲ ਯੁਤ ਕ੍ਰਿਸਨ ਸੁਖ ਮੂਲ[6]॥
ਬ੍ਰਿਛ ਹੇਠ ਬਹੁ ਛਾਯ ਤਕਾਇ[7] ॥ ਸਭ ਹੀ ਕ੍ਰਿਸਨ ਸਰਾਹਤਿ ਜਾਇ ॥੧॥੧੦੯॥੭੪੨॥

ਚੌ ॥ ਸੁਛਬਿ[8] ਮਨੋਹਰ,ਸੁੰਦਰ, ਸਜਾਮ ॥ ਖਾਇ ਖਵਾਵਹ ਚਾਖ ਘਨ-ਸਜਾਮ[9]
ਬਰਨਤ[10]ਸ੍ਵਾਦ ਪਰਸਪਰ[11]ਬਾਲ ॥ ਖਟੇ ਮੀਠੇ, ਚਰਪਿ[12] ਰਸਾਲ[13] ॥
ਤਿਹ ਅਉਸਰਿ[14]ਬ੍ਰਿਧ[15]ਹਹਿ[16]ਬਲ[17] ਬਾਲ ॥ ਚਿੰਤਾ ਕਰਤ ਹੁਤੇ ਸਭਿ ਗ੍ਵਾਲ[18]॥੨॥੧੧੦॥੭੪੩॥
ਬੱਛ-ਰੁ ਬਾਲ ਨਹਿ ਆਏ ਹਾਥ ॥ ਤੈਸਹਿ ਰਚਿ ਬਛ ਬਾਲ ਜਦੁਨਾਥ[19]॥
ਘਰਿ ਆਏ ਲੈ ਬਛਰੇ ਬਾਲ ॥ ਅਪੁਨੇ ਅਪੁਨੇ ਗ੍ਰਿਹ[20] ਗਏ ਗ੍ਵਾਲ ॥੩॥੧੧੧॥੭੪੪॥
ਕਾਹੂ ਲਖੇ ਨ ਚਰਿਤ੍ਰ ਗੋਪਾਲਾ[21]॥ ਗਊ ਗੋਪ ਜਾਨਤਿ ਬ੍ਰਿਜ ਬਾਲਾ[22]॥
ਕੰਦ੍ਰਾ ਮਹਿ ਬਿਧਿ ਬਛਰੇ ਧਰੇ ॥ ਬਾਲਨ ਜੁਤ[23]ਮੁਖ-ਕੰਦ੍ਰਾ-ਜੁਰੇ[24]॥੪॥੧੧੨॥੭੪੫॥

ਚੌ ॥ ਸੰਬਤ-ਸਰ[25] ਗਯੋ ਤਬਹਿ ਬਤੀਤਿ ॥ ਚਿਤਾ ਕਰਯੋ ਬ੍ਰਹਮ ਬਿਪ੍ਰੀਤਿ[26] ॥
ਕੰਦ੍ਰਾ ਮਹਿ ਨਿਰਖੇ ਬਛ ਬਾਲਾ ॥ ਘੋਰ ਨਿੰਦ੍ਰਾ ਮਹਿ ਪੜੇ ਬਿਸਾਲਾ[27] ॥੫॥੧੧੩॥੭੪੬॥

ਚੌ ॥ ਬਿੰਦ੍ਰਾਬਨ ਦੇਖ ਬਿਧਿ ਆਏ ॥ ਵਹਿ - ਬਛਰੇ, ਵਹਿ - ਬਾਲ ਸਖਾਏ[28] ॥
ਚਕ੍ਰਿਤ ਭਯੋ ਬ੍ਰਹਮਾ ਮਨਿ ਮਾਹਿ ॥ ਬਹੁਰ ਦੇਖਤਿ ਭਯੋ ਕੰਦ੍ਰਾ ਮਾਹਿ ॥੬॥੧੧੪॥੭੪੭॥

ਚੌ ॥ ਬੱਛ-ਰੁ-ਬਾਲ ਚਤੁਰਭੁਜ ਭਏ[29] ਕਰ ਜੋਰੇ ਸੁਰ ਸਕਲ ਦਰਸਏ[30] ॥
ਚਕ੍ਰਿਤ ਭਯੋ ਬ੍ਰਹਮਾ ਭਯ-ਭੀਤ[31] ॥ ਲੀਲਾ ਲਖੀ ਬ੍ਰਹਮ ਜਗਦੀਸ[32] ॥੭॥੧੧੫॥੭੪੮॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਬ੍ਰਹਮਾ ਬਛ-ਹਰਨ[33]ਇਕਾਦਸ ਧ੍ਯਾਯ: ॥੧੧॥

---

੧. ਸੱਪ । ੨. ਵੱਡਾ । ੩. ਪੇਟ ਪਾੜ ਕੇ ਚਲਾ ਆਇਆ । ੪. ਦੇਵਤੇ ਫੁਲ ਅਤੇ ਅਮ੍ਰਿਤ ਨੂੰ ਵਰਸੋਂਦੇ । ੫. ਕਿਨਾਰਾ । ੬. ਸੁਖਾਂ ਦੀ ਜੜ ਕ੍ਰਿਸ਼ਣ ਜੀ । ੭. ਬ੍ਰਿਛ ਹੇਠਾਂ ਛਾਂ ਵੇਖਕੇ ਬਹਿ ਗਏ ! ੮. ਸੋਹਣੀ ਸ਼ੋਭਾ ਵਾਲਾ ! ੯. ਕ੍ਰਿਸਨ ਖਾ ਕੇ (ਫਿਰ) ਨੇਤ੍ਰਾਂ ਦੇ ਇਸ਼ਾਰੇ ਨਾਲ ਖੁਆਉਂਦੇ ਹਨ । ੧੦. ਕਹਿੰਦੇ ਹਨ । ੧੧. ਆਪੋ ਵਿਚ ਦੀ । ੧੨. ਚਰਪਰੇ ਭੋਜਨ । ੧੩. ਰਸ ਵਾਲੇ । ੧੪. ਸਮਜ । ੧੫. ਬ੍ਰਹਮਾ ਨੇ । ੧੬. ਚੁਰਾਏ । ੧੭. ਧੋਖੇ ਨਾਲ । ੧੮. ਸਾਰੇ ਗੁਆਲ ਚਿੰਤਾ ਕਰਦੇ ਸਨ । ੧੯. ਕ੍ਰਿਸ਼ਣ ਜੀ ਨੇ । ੨੦. ਘਰ । ੨੧. ਕੌਤਕ । ੨੨. ਬ੍ਰਜ ਗੁਆਲੇ (ਆਪਣੇ ਹੀ) ਬਚੇ ਅਤੇ ਗਊਆਂ ਸਮਝਦੇ ਹਨ । ੨੩. ਬਚਿਆਂ ਸਮੇਤ । ੨੪. ਖੋਹ ਦਾ ਮੂੰਹ ਬੰਦ ਕਰ ਦਿਤਾ । ੨੫. ਇਕ ਸਾਲ । ੨੬. ਉਲਟ । ੨੭. ਸਹਤ ਹੀ ਘੋਰ ਨਿੰਦ੍ਰਾ ਵਿਚ ਪਏ ਹੋਏ ਸਨ । ੨੮. ਸਾਥੀ । ੨੯. ਭਗਵਾਨ ਹੀ ਵੱਛੇ ਤੇ ਬਾਲ ਹੋਏ ਹੋਏ ਹਨ । ੩੦. ਸਾਰੇ ਦੇਵਤੇ ਹੱਥ ਜੋੜ (ਖਲੋਤੇ ਹੋਏ) । ੩੧. ਡਰਿਆ ਹੋਇਆ ਬ੍ਰਹਮਾ ਹੈਰਾਨ ਹੋ ਗਿਆ । ੩੨. ਜਗਤ ਦੇ ਸੁਆਮੀ ਦੀ ਲੀਲਾ । ੩੩. ਵੱਛਿਆਂ ਦਾ ਚੁਰੋਣਾ ।

ਦੋਹਰਾ ॥ ਹਰਿ ਮਾਯਾ ਕਰਿ ਮੋਹਿਤਾ[1] ਬ੍ਰਹਮਾ ਮੋਹਨਿ-ਪਾਸ[2] ॥
ਭੂਲ ਗਯੋ ਸੁਧਿ ਬੁਧਿ ਸਕਲ, ਮਾਯਾ ਮੋਹਿਓ ਪਾਸ ॥੧॥੧੧੬॥੭੪੯॥

'ਬ੍ਰਹਮਾਬਾਚ ਸ੍ਰੀ ਸੁਕੋਵਾਚ' ਚੌ ॥
ਹਾਥ ਜੋੜ ਪਗ ਕ੍ਰਿਸਨ ਲਪਟਾਯੋ ॥
ਬਹੁਰ ਗਯਾਨ ਬ੍ਰਹਮਾ ਹੀਯ[3] ਆਯੋ ॥ ਛਮੋ ਢੀਠਾਈ ਅਉਗਣ ਮੋਰੇ[5] ॥੨॥੧੧੭॥੭੫੦॥
ਬਹੁਤ ਭਾਂਤਿ ਹਰਿ ਬਿਨਯ ਕਰ ਜੋਰੇ[4] ॥
ਸੁਰ, ਸਿਧ, ਰਿਖਿ, ਮੁਨਿ-ਜਨ ਮਨ-ਹਰਨੀ[7] ॥
ਚੌ ॥ ਤੂ ਮਾਯਾ ਤ੍ਰੈਗੁਨਿ-ਬਸਿ-ਕਰਨੀ[6] ॥ ਧਾਰ ਰਹੇ ਪ੍ਰਭ ਜਗਤ ਅਪਾਰੇ[9] ॥੩॥੧੧੮॥੭੫੧॥
ਰੋਮ ਰੋਮ ਬ੍ਰਹਮਾਂਡ ਤੁਮਾਰੇ[8] ॥
ਛਮੋ ਭੂਲਿ ਮੁਹਿ ਸਾਰਿੰਗ ਪਾਨਾ[11]
ਚੌ ॥ ਅਗਯਾਨਿ ਮੋਹੁ-ਬਸਿ[10] ਤੁਮਹਿ ਨ ਜਾਨਾ ॥ ਭੂਲਿ ਛਮਾਪਨ[13] ਕਰਾਇ ਸਿਧਾਯੋ ॥੪॥੧੧੯॥੭੫੨॥
ਗ੍ਵਾਲ ਬਾਲ ਬਛਰੇ ਲੈ ਆਯੋ[12] ॥

ਚੌ ॥ ਪੂਰਬ ਸੀ ਹਰਿ ਮੰਡਲੀ ਰਚੀ[14] ॥ ਸਿਤੁ-ਛਾਕੇ ਖਾਵਹਿ ਕਰ ਰੁਚੀ[15] ॥
ਕ੍ਰਿਸਨ ਸੁ ਘਰ ਬਛਰੇ ਲੇ ਆਏ ॥ ਬੋਲੇ ਸਿਸੁ[16] ਹਰਿ-ਸੀਘ੍ਰ ਦਰਸਾਏ[17] ॥੫॥੧੨੦॥੭੫੩॥

ਚੌ ॥ ਕ੍ਰਿਸਨ ਕਹੀ 'ਨਿਕਟ ਹੀ ਚਰਿਤ' ॥ ਬੱਛ ਲਿਆਇ ਤੁਮ ਪਹਿ ਤੁਰਤ ॥
ਚਲਹੁ ਧਾਮ[18] ਪੁਨ ਪ੍ਰਾਤ[19] ਈਹਾਂ ਆਵਹਿਂ ॥ ਮਨ ਮਾਨਤਿ ਕੇ ਖੇਡ ਖੇਡਾਵਹਿਂ ॥
ਗੁਆਲ ਬਾਲ ਲੈ ਸਦਨ ਹਰਿ ਆਏ ॥ 'ਸ੍ਰੀ ਭਾਗਵਤਿ ਕੇ ਦ੍ਵਾਦਸਿ ਧਯਾਏ' ॥੬॥੧੨੧॥੭੫੪॥
ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਬ੍ਰਹਮਾ ਅਸਤੁਤਿ ਕਰੇ ਦ੍ਵਾਦਸੋ ਧਯਾਯ: ॥੧੨॥

ਚਉਪਦੀ ॥ ਆਠ ਬਰਖ ਕੇ ਕੇਸਵ[20] ਭਏ ॥ ਜਸੁਧਾ ਸੋ ਇਮ ਮੋਹਨਿ ਕਹੇ
'ਕਾਨ੍ਹ ਜੂ ਬਾਚ' ॥ ਗਾਇ ਚਰਾਵਨੁ ਹਉਂ ਹੂ ਜਾਊਂ ॥ ਨੰਦ ਬਬਾ ਸੇ ਬਾਤ ਜਨਾਊਂ[21] ॥
॥੧॥੧੨੨॥੭੫੫॥

ਚੌ ॥ ਜਸੁਧਾ ਨੰਦਰਾਇ ਸੇ ਕਹੇ ॥ 'ਗਾਇ ਚਰਾਵਨ ਮੋਹਨ ਚਹੇ'

---

੧ ਬੇਹੋਸ਼ ਹੋਇਆ ਹੋਇਆ । ੨. ਮੋਹਨਿ ਰੂਪ ਫਾਹੀ ਵਿਚ (ਪਏ ਹੋਏ) ਬ੍ਰਹਮਾਂ ਨੂੰ । ੩. ਦਿਲ ਵਿੱਚ । ੪. ਹੱਥ ਜੋੜ ਕੇ ਕ੍ਰਿਸ਼ਨ (ਅੱਗੇ) ਬੇਨਤੀ (ਕੀਤੀ) । ੫. ਨਿਸੰਗਤਾ । ੬. ਤਿੰਨ ਗੁਣਾਂ ਵਾਲੇ (ਸੰਸਾਰ ਨੂੰ ਵੀ) ਅਧੀਨ ਕਰਨੇ ਵਾਲੀ ਹੈ। ੭. ਮਨਾਂ ਨੂੰ ਚੁਰਾ ਲੈਣ ਵਾਲੀ। ੮-੯. ਹੇ ਪ੍ਰਭੂ ! ਤੇਰੇ ਰੋਮ ਰੋਮ ਵਿੱਚ ਅਨੇਕਾਂ ਬ੍ਰਹਮੰਡ ਹਨ । ੧੦. ਅਗਯਾਨ ਅਤੇ ਮੋਹ ਦੇ ਅਧੀਨ ਹੋ ਕੇ । ੧੧. ਹੇ ਧਨੁਖ ਨੂੰ ਹੱਥ ਵਿਚ ਰੱਖਣ ਵਾਲੇ । ੧੨. ਗੁਆਲ ਬੱਚੇ ਅਤੇ ਵੱਛੇ ਲੈ ਆਇਆ । ੧੩. ਮਾਫ । ੧੪. ਭਗਵਾਨ ਨੇ ਮੰਡਲੀ ਰਚਿ ਲਈ । ੧੫.ਬੱਚੇ ਪ੍ਰਸੰਨ ਹੋਏ ਚਾਹ ਕੇ ਖਾਂਦੇ ਹਨ । ੧੬. ਬੱਚੇ । ੧੭.ਤੁਰਤ ਹੀ ਵੇਖੇ ਗਏ ਹੋਏ ਹੋ । ੧੮. ਘਰ । ੧੯. ਸਵੇਰੇ । ੨੦. ਕੇਸਾਂ ਵਾਲਾ ਕ੍ਰਿਸ਼ਣ । ੨੧. (ਮੈਂ ਵੀ) ਬਾਬਾ ਨੰਦ ਜੀ ਨਾਲ ਗੱਲ ਜਣਾਵਾਂਗਾ ।

ਸੁਧਾਇ-ਮਹੂਰਤਿ ਨੰਦ ਸੁਜਾਨਾ[1] ॥ ਗੁਆਲ ਸਖਾ ਪ੍ਰਤਿ ਸਉਂਪੇ ਕਾਨਾ ॥੨॥੧੨੩॥੭੫੬।

ਕਾਤਿਕ ਕ੍ਰਿਸ਼ਨ-ਅਸ੍ਟਮੀ ਪ੍ਰਮਾਨ[2] ਰਾਮ ਕ੍ਰਿਸਨ ਸਾਰਹੀਜ ਸਵਧਾਨ[3] ॥

ਧੇਨੁ[4] ਚਰਾਵਨ ਜਾਇ ਘਨਸਜਾਮ ॥ [5]ਰੋਹਨੀ-ਸੁਤ ਹੂ ਜਾਇ ਬਲਰਾਮ ॥੩॥੧੨੪॥੭੫੭॥

ਚੌ॥ ਗੋਪਨ, ਧੇਨੁ-ਜੁਤ - ਕ੍ਰਿਸਨ, ਬਲਰਾਮ ॥ ਬਨ ਕੋ ਕੀਨ ਪਯਾਨ[6] ਤਮਾਮ ॥

[7]ਰਮਜ ਮਨੋਹਰ ਤਰੁਵਰ ਧਰਤਿ ॥ [8]ਖਗ, ਮ੍ਰਿਗ ਡੋਲਤਿ ਬੋਲਤ ਹਰਸ ॥੪॥੧੨੫॥੭੫੮॥

ਚੌ॥ ਊਚੌ ਅਸਥਲ ਬੈਠੇ ਸਜਾਮ [9]ਫੇਰ ਉਪ੍ਰਨਾ ਲੈ ਧੇਨੁਨ ਨਾਮ ॥

ਟੇਰਤਿ-ਸਯਾਮ[10]ਗਈਜਾ ਸਭਿ ਧਾਇ ॥ ਰਾਂਭਤ[11]ਆਈ ਜਹਂ ਜਦੁਰਾਇ[12]॥੫॥੧੨੬॥੭੫੯॥

ਚੌ॥ [13]ਆਧੋ-ਗਈਯਾ, ਆਧੋ-ਗੁਆਲ ॥[14]ਕੀਨ ਵਿਡਾਗ ਤਹਾਂ ਨੰਦ-ਲਾਲ

[15]ਬਨ ਕੇ ਫਲ ਲੈ ਝੋਰੀ ਭਰੇ ॥ [16]ਗਾਲ ਬਜਾਇ ਪਰਸਪਰ ਲਰੇ ॥੬॥ ॥੭੬੦॥

ਚੌ॥ ਬਹੁਰੋ ਲਗੇ ਚਰਾਵਨ ਧੇਨੁ ਮੋਹਨ,ਦਾਊ[17] ਬਜਾਵਤ ਬੇਨੁ[18] ॥

ਸਖਾ-ਏਕ ਬਲਦਾਊ ਮੋਂ ਕਹਜੋ ॥ ਇਹਾਂ ਸੋਂ ਨਿਕਟਿ ਤਾਲ ਬਨ ਲਹਜੋ ॥ ॥੧੨੮॥੭੬੧॥

ਚੌ॥ [19]ਖਰ ਸਰੂਪ ਹੁਇ ਰਾਖਛਸ ਰਹੇ॥ [20]ਰਖਵਾਰੋ ਵਾ ਬਨ ਕੋ ਕਹੇ ॥

[21]ਸੁਨਤਿ ਸਖਾ ਬਲ ਲੈ ਗਜੋ ਰਾਮ ॥ [22]ਢੀਮੇ ਸੋਟਨ ਸੇ ਫਲ ਤਾਮ ॥੮॥੧੨੯॥੭੬੨॥

ਚੌ॥ ਝਾਰਿ ਝਾਰਿ ਖਾਵਹਿ ਸਭਿ ਗੁਆਲ ॥ [23]ਧੇਨੁਕ ਧਾਜੋ ਢੂੰਕਤਿ ਬਨ ਤਾਲ

ਦ੍ਵੰਦ-ਜੁਧ[24] ਧੇਨਕ ਬਲਰਾਮ ॥ ਭਜੋ ਪ੍ਰਵਿਰਤਿ[25] ਤਹਾਂ ਅਰਧ-ਜਾਮ[26]॥੯॥੧੩੦॥੭੬੩॥

ਦੋਹਰਾ ॥ ਪਾਇਨ ਗਹਿ ਕਰ ਪੁਹਮੀ ਦੀਨੋ ਬਹੁਰ ਲੰਡਾਇ[27] ॥

ਧੇਨੁਕ ਮਾਰਯੋ ਤਦ ਤਿਨਹਿ[28], ਤ੍ਰਜੋਦਸਿ ਨਾਮ ਧਜਾਇ ॥੧੦॥੧੩੧॥੭੬੪॥

ਇਤਿ ਸ੍ਰੀ ਦਸਮ ਸਕੰਧੇ ਮਹਾ ਪੁਰਾਣੇ ਧੇਨੁਕ - ਬਧ[29] ਤ੍ਰਜੋਦਸਵੋਂ ਧਜਾਜ: ।੧੩॥

---

੧. ਚਤੁਰ । ੨. ਨਿਸਚਯ ਕਤਿਕ ਦੇ ਮਹੀਨੇ ਦੀ ਅੱਠਵੀਂ । ੩. ਖਬਰਦਾਰ, ਕ੍ਰਿਸ਼ਣ ਦੀ ਖਬਰ ਰੱਖਣੀ । ੪. ਗਊ । ੫. ਰੋਹਣੀ ਦਾ ਪੁਤ੍ਰ ਬਲਰਾਮ ਵੀ (ਨਾਲ ਹੀ) ਜਾਵੇਗਾ । ੬. ਤੁਰਨਾ । ੭. ਸੋਹਣਿਆਂ ਤੋਂ ਸੋਹਣੇ ਵਡੇ ਬ੍ਰਿਛਾਂ ਵਾਲੀ ਧਰਤੀ । ੮. ਪੰਛੀ ਪਸ਼ੂ ਖੁਸ਼ੀ ਨਾਲ ਵਿਚਰਦੇ ਤੇ ਬੋਲਦੇ ਹਨ । ੯. ਗਊਆਂ ਦੇ ਨਾਮ ਲੈ ਲੈ ਕੇ ਪੱਲਾ ਫੇਰਿਆ । ੧੦. ਭਗਵਾਨ ਬੁਲੌਂਦਿਆਂ ਹੀ । ੧੧. ਬੋਲਦੀਆਂ ਹੋਈਆਂ । ੧੨. ਕ੍ਰਿਸ਼ਣ । ੧੩-੧੪-੧੫ ਜੰਗਲ ਦੇ ਫੁਲ ਲੈ ਕੇ ਝੋਲੀ ਵਿੱਚ ਭਰ ਲਏ ਕ੍ਰਿਸ਼ਣ ਜੀ ਨੇ ਹਿੱਸਾ ਅੱਧਾ ਗਾਈਆਂ ਵਾਸਤੇ ਅਤੇ ਅੱਧਾ ਗੁਆਲ (ਬਾਲਾਂ) ਵਾਸਤੇ ਕੀਤਾ । ੧੬. ਗੱਲਾਂ ਵਜਾ ਕੇ । ੧੭. ਬਲਭਦ੍ਰ । ੧੮ ਬੰਸਰੀ । ੧੯ ਗਧੇ ਦਾ ਰੂਪ ਬਣ ਕੇ ਰਾਖਸ਼ ਰਹਿੰਦਾ ਹੈ । ੨੦. 'ਜੰਗਲ ਦਾ ਰਾਖਾ' ਕਹਿੰਦੇ ਹਨ । ੨੧. ਸੁਣਦਿਆਂ ਹੀ ਬਲਰਾਮ ਮਿਤ੍ਰਾਂ ਨੂੰ ਲੈ ਗਿਆ । ੨੨. ਖਾਣ ਵਾਲੇ ਫਲ ਢੀਮਾਂ ਅਤੇ ਸੋਟਿਆਂ ਨਾਲ । ੨੩. ਧੇਨੁਕ (ਨਾਮੇ ਅਸੁਰ) ਜੰਗਲੀ ਤਾਲ ਤੋਂ ਗੱਜਦਾ ਹੋਇਆ ਚੜ੍ਹਿਆ । ੨੪. ਭਾਰੀ ਜੰਗ ੨੫ ਸ਼ੁਰੂ । ੨੬. ਅੱਧ ਪਹਿਰ । ੨੭. ਪੈਰਾਂ ਤੋਂ ਫੜ ਕੇ ਫਿਰ ਧਰਤੀ ਤੇ (ਲੰਡਾਇ) ਲਿਟਾ ਦਿੱਤਾ । ੨੮. ਉਸ ਨੇ ਤਦ ਧੇਨੁਕ ਨੂੰ ਮਾਰ ਦਿੱਤਾ । ੨੯. ਧੇਨੁਕ ਦਾ ਮਾਰਨਾ ।

ਹਲਧਰ[1] ਪਾਰਜੋ ਦੂਤ[2] ॥

ਦੋਹਰਾ ॥ ਸਖਾ ਜਨਾਜੇ ਕ੍ਰਿਸਨ ਪਹਿ, ਸੰਗ। ਧੇਨੁਕ ਪੂਤ[4] ॥੧॥੧੩੨॥੭੬੫॥

ਕ੍ਰਿਸਨ ਹੂ ਆਇ ਹਤੇ[3] ਸਕਲ, ਗ੍ਰਿਹ[5] ਆਏ ਸੁਖ ਪਾਇ ॥

ਫਲ ਬਹੁ ਖਾਇ ਖਵਾਇ ਹਰਿ, ਕਾਲਿੰਦ੍ਰੀ[10] ਪਰ ਆਇ ॥੨॥੧੩੩॥੭੬੬॥

ਹੋਤ ਪ੍ਰਾਤ[6]A ਜੂਤ[7] ਧੇਨੁ[8] ਗੋਪ[9], ਕੀਨੇ ਤੇ ਸਭਿ ਤਜੇ ਪ੍ਰਾਨ ॥

ਚੌਪਈ ॥ ਧੇਨੁ ਗ੍ਵਾਲ ਜੈਤਕ ਜਲੰਪਾਨ

ਕ੍ਰਿਪਾ ਦ੍ਰਿਸ੍ਟਿ ਹਰਿ ਸਭ ਜੀਵਾਏ ॥ ਪੂਰਨ ਭਜੋ ਚਤੁਰ ਦਸ ਧਜਾਏ ॥੩॥੧੩੪॥੭੬੭॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਗਾਇ, ਗੋਪ ਜੀਵਾਇਬੋ ਚਤੁਰਦਸ ਧਜਾਯ: ॥੧੪॥

ਜਮੁਨਾ ਤਟ[11] ਕੇਸਵ[12]ਬਲਰਾਮ ॥

ਚੌਪਈ ॥ ਗ੍ਵਾਲ - ਬਾਲ ਯੁਤ ਖੇਡਤਿ ਕਾਨ ॥

[13]ਸਮੀਪ ਤਹਾਂ ਕਾਲਿੰਦ੍ਰੀ ਪਾਨB ॥[14]ਖਉਲਤ ਖਗ ਮ੍ਰਿਗ ਤਯਾਗਤਿ ਪ੍ਰਾਨ ॥੧॥੧੩੫॥੭੬੮॥

'ਪ੍ਰੀਖਛਤ ਬਾਚ' ਚੌਪਈ ॥

ਪ੍ਰੀਖਿਛ੍ਤ ਪੂਛਤ ਕ੍ਰਿਪਾ ਨਿਧਾਨ[15] ! ॥ ਕਦੰਬ-ਬ੍ਰਿਛ[16]ਕਿਮ ਬਚਜੋ ਤਾ ਥਾਨ ?॥

Cਗਰੁੜ ਚੁੰਚ ਤੇ ਅੰਮ੍ਰਿਤ ਚਵਾ[17]। ਤਿਸ ਕਾਰਣ ਤਰੁ [18]ਨਿਹਚਲ ਭਵਾ[19]:।੨॥੧੩੬॥੭੬੯॥

ਖੇਡਕ ਕ੍ਰਿਸਨ ਕਦੰਬ ਚੜ ਗਏ ॥ ਕਾਲੀ ਮਾਰਨ ਮਨ ਮਹਿ ਠਹਰਏ ॥

ਕੂਦ ਪੜੇ ਹਰਿ ਜਮੁਨਾ ਮਾਹਿ ॥ [20]ਤੂਸਣD ਕਾਲੀ ਚਿੰਤ ਕਰਾਹਿ ॥੩॥੧੩੭॥੭੭੦॥

ਚੌ ॥ ਐਸੋ ਕਉਨ ਬਲੀ ਜੇਤੁ ਆਜੋ ? ॥ ਅਬ ਲੌ ਜੀਵਤਿ ਸਬਦ ਕਰਾਜੋ ॥

[21]ਪ੍ਰਬਲ ਗਰਲ ਮੁਖਿ ਤਜਿਤ ਜ੍ਵਾਲਾ ॥[22]ਪੈਰਤਿ ਹੁਤੇਤਹਾਂ ਨੰਦ ਲਾਲਾ ॥੪॥੧੩੮॥੭੭੧॥

ਚੌ ॥ ਗ੍ਵਾਲ ਸਖਾ ਮਿਲ ਰੋਦਨ ਕਰਤਿ ॥ ਮੁਰਛਿਤ[23] ਹੋਹੋ ਧਰਤੀ[24] ਪਰਤਿ ॥

ਕਾਹੂ ਜਸੁਧਾ ਨੰਦ[25] ਸੁਨਾਏ ॥ ਕਾਨ ਕਾਲਿੰਦ੍ਰੀ ਕੂਦੇ ਜਾਏ ॥੫॥੧੩੯॥੭੭੨॥

ਚੌ ॥ ਰੋਵਤਿ ਜਸੁਧਾ, ਰੋਹਿਨੀ, ਨੰਦ ਗੋਪ ਸਖਾ ਲੈ ਆਏ ਦੁਖੰਦ[26] ॥

---

੧. ਬਲਭਦ੍ਰ । ੨. ਚੁਗਲ । ੩. ਮਾਰੇ । ੪. ਧੇਨੁਕ ਦੇ ਸੰਗੀ ਅਤੇ ਪੁਤ੍ਰ । ੫. ਘਰ । ੬. ਸਵੇਰੇ । ੭. ਸਮੇਤ । ੮. ਗਊ । ੯. ਗੁਆਲੇ ੧੦. ਯਮੁਨਾ ਨਦੀ । ੧੧. ਕਿਨਾਰੇ । ੧੨. ਕ੍ਰਿਸਣ । ੧੩-੧੪. ਓਥੋਂ ਨੇੜੇ ਹੀ ਯਮੁਨਾ ਦਾ ਪਾਣੀ ਉਬਾਲਦਾ ਸੀ (ਜਿਸ ਦੀ ਜ਼ਹਰੀਲੀ ਭੜਾਸ ਨਾਲ) ਪੰਛੀ ਤੇ ਪਸ਼ੂ ਮਾਰ ਰਹੇ ਸਨ । ੧੫. ਸ੍ਰੀ ਸੁਕਦੇਵ ਜੀ। ੧੬. ਕਦੰਬ ਦਾ ਬ੍ਰਿਛ । ੧੭. ਚੋਇਆ । ੧੮. ਰੁਖ । ੧੯. ਹੋਇਆ । ੨੦. ਚੁਪ ਹੋ ਕੇ ਸੋਚ ਕਰਦਾ ਹੈ ਕਿ । ੨੧. ਬਹੁਤ ਜ਼ਹਰ ਅੱਗ ਦੀ ਲਾਟ ਮੂੰਹ ਚੋਂ ਛੱਡ ਰਿਹਾ ਸੀ। ੨੨. ਓਦੇ ਉਤੇ ਹੀ ਕ੍ਰਿਸ਼ਣ ਜੀ ਤਰਦੇ ਸਨ । ੨੩ ਬੇਹੋਸ਼ । ੨੪.ਜ਼ਮੀਨ ਤੇ । ੨੫.ਯਸ਼ੋਦਾਂ ਅਤੇ ਨੰਦ ਜੀ ਨੂੰ। ੨੬. ਦੁਖਿਤ।

A ਪਾ:— ਪ੍ਰਾਪਤ । B ਪਾ:—'ਤਿਹ ਸਮੀਪ ਕਾਲੀ ਦਹਿ ਬਾਰਿ' ਵੀ ਹੈ ।

Cਪਾ:—ਸ੍ਰੀ ਸਰਬਲੋਹ ਦੀ ਪਿਛਲੀ ਸ਼ੈਲੀ ਅਨੁਸਾਰ ਏਥੇ ਵੀ 'ਸ੍ਰੀ ਸੁਕੋ ਵਾਚ' ਪਾਠ ਚਾਹੀਦਾ ਸੀ। ਸ਼ੈਲੀ ਨੂੰ ਅਨੁਭਵ ਕਰਦਿਆਂ ਪਤਾ ਲਗਦਾ ਹੈ ਕਿ ਲਿਖਾਰੀ ਤੋਂ ਭੁਲ ਨਾਲ ਇਹ ਪਦ ਛੁਟ ਗਿਆ ਹੈ ।

D ਪਾ:— ਤੂਛਿਣ' ਵੀ ਹੈ ।

ਜਸੁਧਾ ਦਹ[1] ਪੈਠੀ ਤਹਿ ਕਾਲ ॥ ਗੋਪਨ ਖੀਚ ਲੀਜੋ ਤਤਕਾਲ ॥੬॥੧੪੦॥੭੭੩॥

ਚੌ ॥ ਨੰਦ ਭੁਜਾ ਗਹਿ ਗੋਪ ਸਖਾਇ ਧੀਰਜ ਦੇਤ ਗੋਪA ਨੰਦਰਾਇ ॥

[2]ਦਾਉਘਾਉ ਕਾਲੀ ਹਰਿ ਸੰਗ ॥[3]ਕਰਤਿ ਬਿਬਿਧ ਬਿਧ ਭਿਖਮ ਭੁਜੰਗ ॥੭॥੧੪੧॥੭੭੪॥

ਚੌ ॥ ਕੂਦ ਕ੍ਰਿਸਨ ਫਨਿ ਚਢਿ ਤਿਹ ਕਾਲ ॥ ਬਿਸ੍ਵ-ਭਾਰ-ਜੁਤਿ[4] ਨਚਤਿ ਗੁਪਾਲ ॥

[5]ਰੁਧਰ ਬਮਨ ਮੁਖਤੇ ਭ ਜੋ ਬਿਕਲ ॥[6]ਪਦ ਪਰਿਹਾਰਕਰ ਅੰਗਅੰਗ ਸਿਥਲ ॥੮॥੧੪੨॥੭੭੫॥

ਚੌ ॥ ਨਾਗਨਿ[7] ਦਸਾ ਪੇਖ ਪਤਿ ਧਾਈ ॥ ਹਰਿ ਪਹਿ ਨਾਗਨਿ[8] ਬਿਨਜ ਕਰਾਈ ॥

'ਨਾਗਨਿ ਬਾਚ'

ਦੰਡ ਕੀਨ ਪ੍ਰਭੁ ਸਿਛਜਾ - ਹੇਤੁ[9] ॥ [10]ਪਾਵਨ ਕੀ ਪ੍ਰਭੁ ਕ੍ਰਿਪਾ - ਨਿਕੇਤੁ ॥੯॥੧੪੩॥੭੭੬॥

[11]ਜਾਂ ਪਦ ਰਜ ਕਹੰ ਤ੍ਰਿਭੁਅਨ ਚਾਹਤ ॥ [12]ਮੋ ਪਦ-ਕੰਜ ਧਰ ਕੇਸਵ ਨਾਰਤ ॥

ਕ੍ਰਿਪਾ ਕਰਹੁ ਪਤਿ ਪ੍ਰਾਨਉਬਾਰਹੁ ॥ ਨਾਤੁਰਿ[13] ਯਾ-ਕਹਿ ਸੰਗ ਮੁਝਮਾਰਹੁ ॥੧੦॥੧੪੪॥੭੭੭॥

ਚੌ॥ ਪਤਿ ਬਿਨੁ ਜਗ ਜੀਵਨ ਕਿਹ ਕਾਜਾ ? [14]ਜਾਤ ਸੁਭਾਵ ਚੀਨਹ ਮਹਾਰਾਜਾ ॥

ਕ੍ਰਿਸਨ ਉਤਰਿ, ਅਹਿ[15] ਕਰਜੋ ਪ੍ਰਮਾਨ ਤਾ ਸੋਂ ਬੋਲੇ ਹਰਿ ਘਨ-ਸਜਾਮ ॥੧੧॥੧੪੫॥੭੭੮॥

'ਕਾਨ੍ਹ ਬਾਚ' ਚੌ: ਰਉਨਕ-ਦੀਪ[16]ਤੈ ਕੁਟੰਬ ਸਮੰਤ ॥ ਜਾਉ ਅਬਹਿ-ਤਜਹੁ ਇਹੁ ਦੇਸ ॥

"ਨਾਗ ਬਾਚ" ॥ ਗਰੁੜ-ਤ੍ਰਾਸ ਕਰਿ ਈਹਾ ਦੂਰੋ[17] ? ॥

'ਕਾਨ੍ਹ ਬਾਚ' ॥ ਮਮ ਪਦ - ਚਿਨ੍ਹ[18] ਅਬਚਿੰਤ ਨ ਕਰੋ ॥੧੨॥੧੪੬॥੭੭੯॥

ਚੌ ॥ ਨਿਰਭਜ ਹੋਇ ਬਸੋ ਤਾਂ ਥਾਨ [19]ਚਲਜੋ ਪੂਜ ਕਾਲੀ ਭਗਵਾਨ ॥

ਆਏ ਕ੍ਰਿਸਨ ਨੰਦ ਉਰ[20] ਲਾਏ ॥ ਪੂਰਨ ਪੰਚਦਸੋ ਅਧਿਆਏ ॥੧੩॥੧੪੭॥੭੮੦॥

ਇਤਿ ਸ੍ਰੀ ਦਸਮ ਸਕੰਧੇ ਮਹਾ ਪੁਰਾਨੇ ਕਾਲੀ ਮਰਦਨੋ[21] ਪੰਚ ਦਸੋ ਧਜਾਯ: ॥੧੫॥

'ਪ੍ਰੀਖਿਛ੍ਤ ਬਾਚ' ਚੌਪਈ ॥

ਪੂਛਤਿ ਪ੍ਰੀਖਿਛ੍ਤ ਕਾਲੀ ਭੇਵ ॥ [22]ਰਉਨਕ ਰਹਿਤ ਹੁਤੇ ਥੋ ਦੇਵ ॥

---

੧. ਦਾਹ ਜ੍ਵਾਲਾ ਵਿੱਚ । ੨-੩. ਭਯਾਨਕ ਕਾਲੀ ਨਾਗ ਨਾਲ । ੪ ਸੰਸਾਰ ਦੇ । ੫. ਮੂੰਹ ਤੋਂ ਲਹੂ ਦੀ ਕੈ ਹੋਈ ਤਾਂ ਦੁਖੀ ਹੋ ਗਿਆ । ੬. ਪੈਰ ਮਾਰ (ਮਾਰ) ਕੇ ਅੰਗ ਅੰਗ (ਸਿਥਲ) ਕਰ ਦਿੱਤਾ । ੭. ਸੱਪਣੀਆਂ । ੮. ਜਿਨਾਂ ਦੀ ਗਿਣਤੀ ਨਾਂ ਹੋ ਸਕੇ । ੯. ਅਕਲ ਵਾਸਤੇ । ੧੦. ਕ੍ਰਿਪਾ ਦੇ ਘਰ ਪ੍ਰਭ ! ਪਵਿਤ੍ਰ ਕੀਤਾ ਹੈ । ੧੧. ਜਿਸ ਚਰਨ ਧੂੜਿ ਨੂੰ ਲੋਕ ਚਾਹੁੰਦੇ ਹਨ । ੧੨. ਚਰਨ ਕੰਵਲ ਧਰ ਕੇ ਕ੍ਰਿਸ਼ਣ ਜੀ ਨਚਦੇ ਹਨ । ੧੩. ਨਹੀਂ ਤਾਂ । ੧੪. ਹੇ ਮਹਾਰਾਜ ! (ਤੁਸੀਂ ਸੱਪਾਂ ਦੀ) ਜਾਤਿ ਦੇ ਸੁਭਾਵ ਨੂੰ ਪਛਾਣਦੇ ਹੀ ਹੋ । ੧੫. ਨਾਗ ਨੇ । ੧੬. ਇਕ ਦੀਪ ਦਾ ਨਾਮ ਹੈ । ੧੭. ਗਰੁੜ ਦੇ ਡਰ ਨਾਲ ਏਥੇ ਲੁਕਿਆ ਹਾਂ । ੧੮ ਮੇਰੇ ਪੈਰ ਦਾ ਨਿਸ਼ਾਨ । ੧੯. ਕਾਲੀ ਭਗਵਾਨ ਨੂੰ ਪੂਜ ਕੇ ਚਲਿ ਪਿਆ । ੨੦. ਛਾਤੀ । ੨੧. ਮਲਨਾ, ਸਮਰਦਨ ਕਰਨਾ । ੨੨. (ਹੇ ਸੁਕ) ਦੇਵ ਜੀ ! (ਕਾਲੀ ਨਾਗ ਤਾਂ ਪਹਿਲੋਂ ਵੀ) ਰੌਣਕ ਦੀਪ ਵਿੱਚ ਹੀ ਰਹਿੰਦਾ ਸੀ ।

ਤਾਂਹਿ ਤਜਾਗ ਜਮੁਨਾ ਕਿੰ[1] ਬਸੇ ॥ ਕਹੋ ਸਮੁਝਾਇ ਭ੍ਰਮ ਕਹਿ ਨਸੈ[2]॥੧॥੧੪੮॥੭੮੧॥

ਚੌ 'ਸ੍ਰੀ ਸੁਕੋਵਾਚ'॥ ਹਰਿ ਕੋ ਬਾਹਨ[3] ਗਰੁੜ ਮਹਾਨ ॥ ਬਾਸ ਕਰਤ ਥੋ ਤਾਂ ਅਸਥਾਨ ॥

[4]ਨਾਗਨ ਨੇਮ ਸ੍ਰਪ ਧਾਕ ਕੀਨ ॥ [5]ਪ੍ਰਤਿਦਿਨ ਭੋਜਨ ਕਰਤ ਪ੍ਰਬੀਨ ॥੨॥੧੪੯॥੭੮੨॥

[6]ਦਿਨ ਦਿਨ ਗਰੁੜ ਸੰਗ ਸਪ੍ਰਧਾ ਭਯੋ ॥ ਤਾਂ ਭਜ ਕਰ ਜਮੁਨਾ ਮਹਿ ਦੁਰਯੋ[7]॥

'ਪ੍ਰੀਛਿਤ-ਬਾਚ' ॥

ਪੁਨ-ਪ੍ਰੀਛਿਤ-ਪੂਛਤ ਸੁਕਦੇਵ !॥ ਗਰੁੜਨਾ ਜਾਇ ਸਕਤਿ ਕਿਮ-ਤੇਵ[8] ? ॥੩॥੧੫੦॥੭੮੩॥

'ਸ੍ਰੀ ਸੁਕੋਵਾਚ' ਚੌ ॥

ਕਹੋ-ਮੁਨੀ-ਸੁਨਿ ਰਾਜ-ਪ੍ਰਬੀਨਾ[9] !॥ [10]ਮੁਨੀ ਤਹਾਂ ਤਪਚਰਜ ਕਹ ਕੀਨਾ ॥

[11]ਮੀਨ ਖਾਤ ਹੁਤੇ ਖਗਨਾਹ ॥ [12]ਤਾਂਹਿ ਕ੍ਰੋਧ ਮੁਨਿ ਸ੍ਰਾਪ ਕਰਾਹਿ ॥੪॥੧੫੧॥੭੮੪॥

'ਮੁਨਿਬਾਚ' ਚੌ ॥ ਅਬ ਜੋ ਆਵਹਿ ਇਹਾਂ ਖਗੇਸ[13] ॥ ਹਨਤ[14] ਹੋਇ ਜਉ-ਕਰਹੁ ਪ੍ਰਵੇਸ ॥

[15]ਤੇ-ਭਜ ਸਿਮਰਨ ਕਰਤ ਬਜਾਲ ॥ [16]ਗਰੁੜ ਗਮਨ ਨਹਿ ਸੁਨਹੁ ਭੂਪਾਲ ! ॥੫॥੧੫੨॥੭੮੫॥

ਦੋਹਰਾ ॥ ਗੋਪ ਸਹਿਤ ਤਹਿ ਨੰਦ ਜੂ, ਤਾ ਦਿਨ ਬਸਿ ਤਿਹ ਠਉਰ ॥

[17]ਸ੍ਰਮਿਤ ਛੁਧਾ ਤ੍ਰਿਖਤ ਸਭੀ, ਸੋਇ ਰਹੇ ਹੋਇ ਜਉਰ ॥੬॥੧੫੩॥੭੮੬॥

ਚੌ ॥ ਅਰਧ-ਨਿਸਾ[18] ਬੀਤਤਿ ਜਦਿ ਭਯੋ ॥ ਦਾਵਾ-ਨਲ[19] ਦਸ ਦਿਸ ਪ੍ਰਗਟਯੋ ॥

ਲਗੇ ਜਰਨਿ[20] ਸਭਿ ਕੀਨ ਪੁਕਾਰ ॥ ਦਾਵਾਨਲ ਤੇ ਲੇਹੁ ਉਬਾਰ ॥੭॥੧੫੪॥੭੮੭॥

ਚੌ ॥ ਮਾਧਉ[21] ਪਾਨ[22] ਦਾਵਾਨਲ ਕੀਨ ॥ ਤਾਤ[23] ਮਾਤ ਸਭਿ ਭਏ ਸੁਖੀਨ ॥

ਬ੍ਰਿੰਦਾਬਨ ਪ੍ਰਾਤ[24] ਚਲ ਗਏ ॥ ਕਰਤ ਬਧਾਈ ਨੰਦ ਜਸੋਧ – ਏ[25] ॥੮॥੧੫੫॥੭੮੮॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਦਾਵਾਨਲ ਪਾਨ ਖੋੜਸਮੋ[26] ਧਯਾਯ: ॥੧੬॥

---

੧. ਕਿੰਵੇਂ । ੨. ਨਾਸ ਕਰੇ । ੩. ਸੁਾਰੀ । ੪. ਨਾਗਾਂ ਦੇ ਨਾਲ ਇਕ ਸ੍ਰਪ (ਖਾਣ ਦਾ) ਅਹਿਦ ਕਰ ਲਿਆ । ੫. ਇਕ ਦਿਣ ਦਾ ਭੋਜਨ ਕਰਦਾ ਸੀ । ੬. ਇਕ ਦਿਣ ਗਰੁੜ ਨਾਲ ਝਗੜਾ ਹੋ ਗਿਆ । ੭. ਛਿਪ ਗਿਆ । ੮. ਤਿਸ ਥਾਂ । ੯. ਚਤੁਰ ਰਾਜੇ ! । ੧੦.ਮੁਨੀ ਦੇ ਤਪ ਦੇ ਨਿਯਮ ਨੂੰ ਉਥੇ ਕੀਤਾ (ਹੋਇਆ ਸੀ) । ੧੧. (ਪੰਛੀਆਂ ਦਾ ਮਾਲਿਕ) । ੧੨.ਉਸ ਤੋਂ ਕ੍ਰੋਧ ਵਿੱਚ ਆ ਕੇ ਮੁਨੀ ਜੀ ਨੇ ਸ੍ਰਾਪ ਕਹਿ ਦਿੱਤਾ । ੧੩. ਗਰੁੜ । ੧੪. ਮਰਨਾ । ੧੫. ਨਾਗ (ਗਰੁੜ ਨੂੰ) ਡਰ ਹੈ । ੧੬. ਗਰੁੜ ਦਾ ਪ੍ਰਵੇਸ਼ ਨਹੀ ਹੈ । ੧੭. ਥੱਕੇ ਭੁਖੇ ਤੇ ਪਿਆਸੇ ਸਾਰੇ ਮਿਲ ਕੇ ਸੌਂ ਰਹੇ । ੧੮. ਅੱਧੀ ਰਾਤਿ । ੧੯. ਜੰਗਲ ਦੀ ਅੱਗ । ੨੦. ਸੜਨ । ੨੧. ਮਾਯਾ ਪਤੀ । ੨੨. ਪੀਣਾ । ੨੩. ਪਿਤਾ ਨੰਦ । ੨੪. ਸੁਵੇਰੇ । ੨੫. ਨੰਦ ਤੇ ਯਸੋਧਾ ਨੂੰ ਵਧਾਈਆ (ਉੱਚਾਰਣ) ਕਰਦੇ ਹਨ । ੨੬. ਸੋਹਲਵਾਂ ।

ਸ੍ਰੀ ਸੁਕੋਵਾਚ', 'ਅਥ ਛੇ ਰੁਤਿ ਬਰਨਨੰ' ਦੋਹਰਾ ॥
ਛਿਅ ਰੁਤਿ ਤ੍ਰੁਮ ਪਹਿ ਬਰਨਤਿ ਨ੍ਰਿਪਤਿ, ਸਾਵਧਾਨ ਹੁਇ ਚੀਤ ॥
ਗ੍ਰੀਖਮ ਰੁਤਿ[1] ਕਰ ਤਪਤ ਭੇ, ਖੰ[2] ਧਰਨੀ ਭਯਭੀਤ ॥੧॥੧੫੬॥੭੮੯॥

ਚੌ॥ ਕ੍ਰਿਸਨ ਪ੍ਰਤਾਪ ਕਰ ਬ੍ਰਿੰਦਾਬਨ ॥ ਸਰਦ[3] ਬਸੰਤ[4] ਜਹਾ ਸਜਾਮ ਘਨ ॥
ਬ੍ਰਿਛ ਨਊ ਪਲਵ ਬੇਲਨ ਲਿਪਤ[5] ॥ ਮੰਜਰਿਪੁਹਪ ਫਲਨ ਸੰਜੁਗਤ[6] ॥੨॥੧੫੭॥੭੯੦॥

ਚੌ॥ ਕੁੰਜ ਕੁੰਜ ਦ੍ਰੁਮ ਲਤਾ ਸੁਗੰਧ[7] ॥ ਬਹਤਿ ਬਜਾਰ ਸੀਤਲ ਅਰੁ ਮੰਦ[8] ॥
ਜਮੁਨਾ ਕੂਲ ਬਹਤਿ ਛਕਿ ਪਾਇ[9] ॥ ਕੋਕਿਲ ਪਿਕ ਬਚ ਸਰਲ ਕਰਾਇ[10] ॥੩॥੧੫੮॥੭੯੧॥

ਚੌ॥ ਹੰਸ, ਚਕੋਰ, ਕਾਰੰਡ - ਬਿਹੰਗ[11] ॥ ਨਾਨਾ-ਖਗ-ਜੁਤ[12] ਗੁੰਜਤ ਭ੍ਰਿੰਗ[13] ॥
ਗ੍ਵਾਲ ਬਾਲ ਲੇ ਕ੍ਰਿਸਨ, ਬਲਰਾਮ ॥ ਕੁੰਜ ਨਿਰਖ ਤਰੁ ਕੀਨ ਬਿਸ੍ਰਾਮ[14] ॥
ਨਿਤ ਨਵੀਨ ਖੇਡ ਹਰਿ ਖਿਲੇ[15] ॥ ਗ੍ਵਾਲ ਬਾਲ ਬਲ-ਜੁਤੇ[16]ਹਿਲਮਿਲੇ ॥੪॥੧੫੯॥੭੯੨॥

ਦੋਹਰਾ ॥ ਪਠਏ ਕੰਸ ਪ੍ਰਲੰਬ[17] ਤਹਿ, ਸਖਾ-ਰੂਪ ਬਨਿ ਆਉ[18] ॥
ਬਿਹਸ ਕ੍ਰਿਸਨ ਬਲਦੇਵ ਪ੍ਰਤਿ, ਰਾਖਛਸ ਕਰਜੋ ਲਖਾਉ[19] ॥੫॥੧੬੦॥੭੯੩॥

ਚੌ॥ ਕ੍ਰਿਸਨ ਬਲਰਾਮ ਮੰਤ੍ਰ[20]ਇਹ ਕਏ ॥ 'ਸਖਾ ਰੂਪ ਤਜਿ ਨਿਜ ਵਪੁ ਲਏ[21]'
ਤਿਹ ਅਉਸਰ ਤਿਸੁ ਬਾਰੋ ਬੀਰ[22] ॥ ਅਸ ਕਹਿ ਕ੍ਰਿਸਨ ਬੁਲਾਏ ਤੀਰ[23]॥੬॥੧੬੧॥੭੯੪॥

ਚੌ॥ ਅਰਧ ਸਖਾ ਆਪਹਿ ਕ੍ਰਿਸਨ ਲੀਨ ॥ ਅਰਧ ਸਖਾ ਰੋਹਨੀਸੁਤ ਦੀਨ[24] ॥
ਫਲ ਫੂਲਨ ਕੇ ਨਾਮ ਗਨਾਹਿ ॥ ਜੇ ਜੇ ਹਾਰੇ ਤਿਸਹਿ ਲੇ ਜਾਹਿ[25]॥੭॥੧੬੨॥੭੯੫॥

ਚੌ॥ ਪ੍ਰਲੰਬ[26] ਰਾਮ ਲੈ ਤਹਾ ਪਰਾਜੇ ॥ ਅਸੁਰ ਰੂਪ ਭਜੋ ਘਾਵਨ - ਧਾਜੋ[27] ॥
ਮੁਸ੍ਰਿਨ ਹਾਥ ਹਨੇ ਬਲਰਾਮ[28] ॥ ਪ੍ਰਲੰਬ ਪਠਾਯੋ ਜਮ ਕੇ ਧਾਮ ॥੮॥੧੬੩॥੭੯੬॥

ਚੌ॥ ਪ੍ਰਲੰਬ ਨਿਧਨ[29] ਸੁਨਿ ਧਾਇ ਗ੍ਵਾਲ ॥ ਸਖਾ ਸਹਿਤ ਮਗ ਮਿਲੇ ਗੁੋਪਾਲ[30]॥
ਗਈਯਾ ਭੂਲ ਮਾਂਝ ਬਨ ਗਈ ॥ ਢੂੰਢਤ ਗੋਪ ਸਾਂਝ[31]ਪਰ ਗਈ ॥੯॥੧੬੪॥੭੯੭॥

ਸਖਾਬਾਚ' ਚੌ ॥ ਆਇ ਜਨਾਈ ਕ੍ਰਿਸਨ ਪਹਿਬਾਤ ॥ ਗ੍ਵਾਲ ਬਾਲ ਭੂਲੇ ਮਗ ਜਾਤ[32]॥
ਚਢਿ ਕਦੰਬ ਕੇਸਉ[33]ਧੁਨਿ ਬੇਨੁ[34] ॥ ਸੁਨ ਧਾਏ ਗੋਪਨ, ਬਛ, ਧੇਨੁ[35] ॥੧੦॥੧੬੫॥੭੯੮॥

---

੧. ਜੇਠ ਹਾੜ ਦਾ ਮਹੀਨਾ । ੨, ਆਕਾਸ਼ । ੩. ਅੱਗ੍ਰ ਕੰਤੇ । ੪, ਰੇਤ ਵਿਸਾਪ । ੫. ਨਵੇਂ ਪੱਤਿਆਂ ਵਾਲੀਆਂ ਵੇਲਾਂ । ੬. ਬੂਰ, ਫੁੱਲਾਂ ਅਤੇ ਫਲਾਂ ਸਮੇਤ । ੭-੮. ਹਵਾ ਠੰਢੀ, ਆਹਸਤਾ ਤੇ ਸੁਗੰਧ (ਵਾਲੀ) ਚਲਦੀ ਹੈ । ੯. ਬੰਦਿਆਂ ਨਾਲ । ੧੦. ਸਮੂਹ ਕੋਇਲਾਂ । ੧੧. ਬਿੰਡਾ ਪੰਛੀ । ੧੨'ਬਹੁਤਿਆਂ ਪੰਛੀਆਂ ਸਹਿਤ । ੧੩, ਭੌਰੇ ਗੂੰਜ ਰਹੇ ਹਨ । ੧੪. ਰੁਖਾਂ ਹੇਠ ਆਰਾਮ ਕੀਤਾ । ੧੫. ਖੇਡਦੇ ਹਨ । ੧੬. ਬਲਭਦ੍ਰ ਸਮੇਤ । ੧੭. ਇਕ ਦੈਤ ਦਾ ਨਾਮ ਹੈ । ੧੮. ਗਆਲੇ ਦਾ ਰੂਪ ਬਣ ਕੇ ਆਇਆ । ੧੯, ਕ੍ਰਿਸ਼ਨ ਜੀ ਨੇ ਹੱਸ ਕੇ ਬਲਦੇਵ ਨੂੰ ਰਾਖਸ ਜਣਾਇਣ ਕੀਤਾ । ੨੦, ਸਲਾਹ । ੨੧. ਮਿਤ੍ਰ ਨੂੰ ਤਿਆਗ ਕੇ ਆਪਣੇ (ਰਾਖਸ਼) ਰੂਪ ਨੂੰ ਧਾਰ ਲਵੇ । ੨੨. ਉਸ ਵੇਲੇ । ੨੩, ਪਾਸ । ੨੪. ਅੱਧੇ ਗਆਲ ਬਾਲ ਬਣਦੇਵ ਨੂੰ ਦਿੱਤੇ । ੨੫. (ਪਿਠ ਤੇ ਚਾੜ ਕੇ ਦਾਈ ਤੱਕ) ਲੈ ਜਾਂਦੇ ਹਨ । ੨੬, ਬਲਦੇਵ ਨੂੰ । ੨੭. ਮਾਰਨ ਲਈ ਦੌੜਿਆ । ੨੮. ਬਲਰਾਮ ਨੇ ਹੱਥਾਂ ਨਾਲ ਮੁੱਕੀਆਂ ਮਾਰੀਆਂ । ੨੯. ਨਾਸ । ੩੦. ਕ੍ਰਿਸ਼ਣ ਜੀ ਰਾਹ ਵਿੱਚ (ਬਲਦੇਵ ਨੂੰ) ਮਿਲੇ । ੩੧. ਰਾਤ । ੩੨. ਰਾਹ ਭੁਲੇ ਜਾਂਦੇ ਹਨ । ੩੩. ਕ੍ਰਿਸ਼ਨ ਨੇ । ੩੪. ਬੰਸਰੀ ਵਜਾਈ । ੩੫. ਗਊਆਂ ।

ਚੌ ॥ ਜੈਸੇ ਪੁਲਿਨਿ[1] ਪਾਵਸ ਕੋ ਤੂੰਗ ॥ ਮਿਲ ਜਾਤ ਸਾਗਰ ਕੇ ਸੰਗ ॥
ਡਉ ਲਾਗੀ ਬਨ ਮਹਿ ਤਿਹ ਕਾਲ ॥ ਕਰਜੋ ਪੁਕਾਰ ਕ੍ਰਿਸਨ ਪਹਿ ਗ੍ਵਾਲ ॥੧੧॥੧੬੬॥੭੯੯॥
'ਸਖਾਬਾਚ' ਚੌਪਈ ॥ ਜਰਤ ਅਗਨਿ ਤੇ ਲੇਹੁ ਉਬਾਰ[2]॥ ਰਛਜਾ ਕੀਜੈ ਕਾਨ! ਹਮਾਰ ॥
'ਕੇਸਵਬਾਚ'॥ ਬੋਲੇ ਕ੍ਰਿਸਨ ਦ੍ਰਿਗਨ-ਲੇਹੁ-ਝਾਪ[3]॥ ਸੋਈ ਕੀਨ ਸਖਾ-ਮਿਲ ਆਪ[4]॥੧੨॥੧੬੭॥੮੦੦॥
ਪਾਨ[5] ਦਵਾ ਹਰਿ ਕੀਨ ਤਤਕਾਲ ਭਾਂਡੀਰਨ ਬਨ ਦ੍ਰਸੇ[6] ਗ੍ਵਾਲ
ਚਕ੍ਰਿਤ[7] ਭਏ ਦੇਖਿ ਭਾਂਡੀਰ[8] ॥ ਕਹਾ ਗਜੋ ਡਉ ਕਹਤ ਅਹੀਰ[9] ॥
ਸਭਿ ਲੈ ਕ੍ਰਿਸਨ ਧਾਮ ਚਲਿ ਆਏ ॥ ਬਧ-ਪ੍ਰਲੰਬ ਡਉ ਸਭਨ ਸੁਨਾਏ ॥੧੩॥੧੬੮॥੮੦੧॥
ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਪ੍ਰਲੰਬ-ਬਧ[10] ਦਾਵਾਨਲ-ਮੋਚਨੋ[11]ਸਪਤ ਦਸੋ ਧਯਾਯ: ॥੧੭॥
ਦੋਹਰਾ ॥ [12]ਗ੍ਰੀਖਮ ਰੁਤਿਪਾਵਸ ਚੜ੍ਹਜੋ, ਦਲ ਬਾਰਦ ਬਹੁ ਸੰਗ ॥
ਗਰਜਤ ਤਰਜਤ ਉਮਗ ਅਤਿ ਦੁੰਦਭਿ ਭੇਰਿ ਮ੍ਰਿਦੰਗ[13] ॥੧॥੧੬੯॥੮੦੨॥
ਦੋਹਰਾ ॥ ਭਾਂਤਿ ਭਾਂਤਿ ਕੋ ਘਟਾ-ਭਟ, ਸਮੂਹੇ ਸਾਰੰਗ ਤਾਨ[14] ॥
ਬਗ - ਪੰਗਤਿ ਧ੍ਵਜ ਸੋਭ ਹੀ[15], ਬਰਖਾ ਬੂੰਦਨ ਬਾਨ[16] ॥੨॥੧੭੦॥੮੦੩॥
ਚੌ ॥ ਦਾਦਰ ਮੋਰ ਚਾਰਨ ਗਨ ਸੋਭੇ[17] ॥ ਰੁਤਿ ਗ੍ਰੀਖਮ ਭਜਜੋ ਚਿਤ ਖੋਭੇ[18]॥
ਬਸੁਧਾ[19] ਤ੍ਰਿਪਤਿ ਭਈ ਜਲ ਪਾਇ ॥ ਅਠਾਰਹ ਭਾਰ ਪਤ੍ਰ ਉਪਜਾਇ[20]॥੩॥੧੭੧॥੮੦੪॥
ਬਨ[21], ਤ੍ਰਿਨ[22], ਗੁਲਮ[23]ਲਤਾ[24]ਗਿਰਿ-ਤਾਲ[25]॥ ਬਸੁਧਾ ਜੁਤ ਪਯ ਭਰਿ ਪ੍ਰਤਿਪਾਲ[26]॥
ਝੁਕ ਝੁਕ ਪੜਤ ਸਾਖਾ ਤਰੁ ਪਾਲ[27] ॥ *॥੪॥੧੭੨॥੮੦੫॥
ਚੌ ॥ ਰੰਗ ਰੰਗ ਪਟ[28] ਗੋਪਿ-ਸੁਧਾਰ[29] ॥ ਝੂਲਤ ਝੂਲਨ ਰੂਖਨ ਡਾਰ[30] ॥
ਗਾਵਤਿ ਕੋਕਿਲ-ਕੰਠ ਮਲ੍ਹਾਰ[31] ॥ ਹੰਸ, ਸਾਰਸ[32] ਸੁਕ-ਬਚਨ-ਰਸਾਲ[33]॥੫॥੧੭੩॥੮੦੬॥
ਚੌ ॥ ਰਾਮ ਕ੍ਰਿਸਨ ਤਹਿ ਲੀਲਾ ਕਰਤ ॥ ਪਾਵਸ ਰੁਤਿ ਮੁਨਿਵਰ ਇਮ ਬਦਤ[34]।

---

੧.(ਪੁਲਿਨਿ)ਨਦੀਆਂ।(ਡਉ)-ਅੱਗ। ੨.ਬੱਚਾ। ੩.ਅੱਖਾਂ ਬੰਦ ਕਰ ਲੌ। ੪. ਆਪੋ ਵਿੱਚ ਗੁਆਲਿਆਂ ਨੇ ਮਿਲ ਕੇ। ੫.ਪੀਵਣ। ੬. ਸਰੀਹ(ਆਦਿ ਦ੍ਰਿਛਾਂ ਦੇ ਲਹ ਲਹੌਂਦਾ) ਜੰਗਲ ਵੇਖੇ। ੭. ਹੈਰਾਨ। ੮. ਹਰਿਆਵਲੀ। ੯. ਗੁਆਲੇ। ੧੦. ਪ੍ਰਲੰਬ (ਰਾਖਸ਼) ਦਾ ਮਰਨਾ। ੧੧. ਜੰਗਲ ਦੀ ਅੱਗ ਤੋਂ ਛੁਡੌਣਾ। ੧੨. ਬਦਲਾਂ ਰੂਪ ਦਲ ਨਾਲ ਲੈ ਕੇ ਚੜਿਆਂ। ੧੩. ਓਰੜ ਕੇ ਗੱਜਦੇ ਅਤੇ ਡਰੌਂਦੇ ਹਨ ਨਗਾਰੇ ਭੇਰੀਆਂ (ਵਜਦੀਆਂ ਹਨ)। ੧੪. ਤਰਾਂ ਤਰਾਂ ਦੀਆਂ ਘਟਾਂ ਰੂਪ। ੧੫. ਬਗਲਿਆਂ ਦੀ ਕਤਾਰ ਰੂਪ ਝੰਡੇ ਸ਼ੋਭਦੇ ਹਨ। ੧੬. ਬੂੰਦਾਂ ਰੂਪ ਬਾਣਾਂ ਦੀ ਵਰਖਾ ਹੋਈ। ੧੭. ਡੱਡੂ ਤੇ ਮੋਰ ਰੂਪ ਸਾਰੇ ਹੀ ਭਾਰ ਸੋਭਦੇ ਹਨ। ੧੮. ਗਰਮ ਰੁਤਿ (ਰੂਪ ਜੋਧਾ) ਚਿਤ ਵਿੱਚ ਦੁਖ ਮੰਨ ਕੇ ਭੱਜ ਗਿਆ। ੧੯. ਧਰਤੀ। ੨੦. ਅਠਾਰਾਂ ਭਾਰ (ਬਿਨਸਪਤੀ) ਨੂੰ ਪੱਤੇ ਜੰਮ ਪਏ। ੨੧. ਜੰਗਲ। ੨੨. ਘਾਹ। ੨੩. ਫੁੱਲਾਂ ਦੇ ਗੁੱਛੇ। ੨੪. ਵੇਲਾਂ। ੨੫. ਪਹਾੜ ਤੇ ਤਾਲਾਬ। ੨੬. ਧਰਤੀ। ੨੭. ਰੁਖਾਂ ਦੀਆ ਟਾਹਣੀਆਂ। ੨੮. ਕਪੜੇ। ੨੯. ਗੋਪੀਆਂ ਪਹਿਨ ਕੇ। ੩੦. ਰੁਖਾਂ ਨਾਲ ਝੂਲਟੇ ਪਾ ਕੇ ਝੂਲਦੀਆਂ ਹਨ। ੩੧. ਕੋਇਲਾਂ ਵਾਂਗੂ ਕੰਠ ਵਾਲੀਆਂ ਗੋਪੀਆਂ)। ੩੨. ਇਕ ਪੰਛੀ, ਜੋੜਾ ਹੀ ਇਕੱਠਾ ਰਹਿੰਦਾ ਹੈ। ੩੩, ਤੋਤੇ ਦੇ ਮਿਠੇ ਵਚਨ। ੩੪.ਸੁਕਦੇਵ ਜੀ ਇਸ ਤਰਾਂ ਪਾਵਸ ਰੁੱਤ ਦਾ ਵਰਨਣ ਕਰਦੇ ਹਨ।

* ਲਿਖਾਰੀ ਤੋਂ ਭੁਲ ਨਾਲ ਇਕ ਤੁਕ ਰਹਿ ਗਈ ਹੈ।

ਪਾਵਸ ਗਯੋ ਸਰਦ ਅਬ ਆਯੋ ॥ ਪਥਕਨ ਪਥ ਨ੍ਰਿਪ ਦੁਗਨ ਚਲਾਯੋ[1] ॥
ਦਿਸ ਪ੍ਰਕਾਸ ਸਰਦ ਦੁਤਿ ਚੰਦ[2] ॥ ਭਾਖਤ ਸਰਦ ਸ੍ਰੀ ਮੁਖ ਨੰਦ[3]॥੬॥੧੭੪॥੮੦੭॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਗ੍ਰੀਖਮ,ਪਾਵਸ ਸਰਦ ਰੁਤਿ ਬਰਨਧੋ ਅਸ੍ਰਦਸੋ ਧਯਾਯ:॥੧੮॥

ਚੌ:॥ ਜਬ ਲਗ ਕ੍ਰਿਸਨ ਚਰਾਵਤ ਗਾਏ ॥ ਗੋਪੀ ਸਦਨ[4] ਕ੍ਰਿਸਨ ਗੁਨ ਗਾਏ ॥
ਇਕ ਦਿਨ ਬਨ ਮਹਿ ਬਨੁ[5]ਬਜਾਈ ॥ ਧੁਨਿ ਸੁਨਿ ਗੋਪੀ ਡਗਰਨ ਆਈ[6]॥੧॥੧੭੫॥੮੦੮॥

ਗੋਪੀ ਬਾਚ ਚੌ: ਕਹਨ ਲਗੀ 'ਸੰਧਯਾ ਗੋਪਾਲ[7]' ॥ ਇਹ ਮਗ ਤੇ ਆਵਹਿ ਨੰਦਲਾਲ ॥
ਕਾਨ ਦਰਸ ਦੇ ਕਰਹਿ ਨਿਹਾਲ ॥ ਬੋਲੀ ਯੁਵਤੀ[8] ਬਚਨ ਰਸਾਲ[9]॥੨॥੧੭੬॥੮੦੯॥

ਚੌ:॥ ਬਾਸੁਰੀ ਅਧਰ[10] ਬਸਤਿ ਗੋਪਾਲ ॥ ਮੋ ਸੋਂ ਅਧਿਕਿ ਪ੍ਰਿਯ ਨੰਦਲਾਲ[11] ॥
ਨਿਸਦਿਨ ਅਧਰਾਮ੍ਰਿਤ ਚਖਤ ਗੋਪਾਲ[12]॥ ਬਾਂਸ ਬੰਸ ਕੰ ਕੀਜੈ ਨਿਹਾਲ[13]॥੩॥੧੭੭॥੮੧੦॥

ਚੌ:॥ ਧੁਨਿ ਸੁਨਿ ਕਿੰਨਰ, ਗੰਧ੍ਰਬ, ਦੇਵ ॥ ਨਾਰਨਿ ਜੁਤਿ ਆਵਤਿ ਯਾ-ਭੇਵ[14] ॥
ਐਸੀ ਯਹਿ ਕਸ ਭਈ ਰਸਾਲ[15] ॥ ਨਿਸਿਦਿਨ ਧਾਰਤ-ਬਦਨ[16]ਗੋਪਾਲ ॥੪॥੧੭੮॥੮੧੧॥

ਚੌ: ਦੂਜੀ ਬੋਲੀ 'ਬਚਨ ਰਸਾਲ' ॥ ਬਾਂਸ ਬੰਸ ਮੋ ਭਈ ਬਿਸਾਲ[17] ॥
ਧੂਪ, ਛਾਵ ਸਭਿ ਸਹਿ ਤਪ ਤਾਪ[18] ॥ ਅਗਨਿ ਦਹੀ ਤਾ ਕੋ ਪ੍ਰਤਾਪ[19] ॥੫॥੧੭੯॥੮੧੨॥

ਚੌ:॥ ਹਮਹੂ ਬਾਂਸ ਹੁਇ ਜਗ ਜਨਮਾਇ ॥ ਨਿਸਿਦਿਨ ਅਧਰ ਹਰਿ ਰਹਤੀ ਛਾਇ ॥
ਨਿਸਿਦਿਨ ਗੋਪੀ ਸਦਨ ਮਝਾਰ ॥ ਗੁਨ ਗਾਵਤ ਸਭਿ ਕ੍ਰਿਸਨ ਚਿਤਾਰ[20]॥੬॥੧੮੦॥੮੧੩॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰ ਣੇ ਗੋਪੀ ਬੇਨੁ ਗੀਤ ਬਰਨਨੰ ਏਕੋਨ ਬਿੰਦ ਧਯਾਯ: ॥੧੯॥

ਚੌਪਈ ॥ ਸਰਦ ਉਪਰਾਂਤ ਹੇਮ ਰੁਤਿ[21]ਆਯੋ ॥ ਜਾਡ ਤੁਸਾਰਨ[22]ਭਯ ਉਪਜਾਯੋ ॥
ਅਗਹਨ[23] ਉਤਮ ਮਾਸ ਪੁਨੀਤਿ ॥ ਗੋਪਿ ਮਨਾਵਤਿ ਕ੍ਰਿਸਨ ਹੁਇ ਮੀਤ[24]॥੧॥੧੮੧॥੮੧੪॥

ਚੌ ॥ ਦੇਵੀ ਪੂਜਤਿ ਬਿਧਵਤ ਨਾਰਿ ॥ ਨੂਪ, ਦੀਪ, ਨਈਬੇਦ[25] ਪੰਚੋਪਚਾਰ[26] ॥
'ਗੋਪੀਬਾਚ'॥ ਬਰ ਮਾਂਗਤਿ'ਪਤਿ ਹੋਇ ਕਨਾਈ'॥ ਹੁਇ ਪ੍ਰਸੰਨ ਵਰ ਦੇਹੁ ਮਹਾਮਾਈ॥੨॥੧੮੨॥੮੧੫॥

---

੧. ਰਾਜਿਆਂ ਨੇ ਕਿਲਿਆਂ ਦੀਆਂ ਉਸਾਰੀਆਂ ਰਾਹੀਆਂ ਨੂੰ ਵਿਗਾਰ ਵਿੱਚ ਫੜ ਕੇ ਕੀਤੀਆਂ । ੨. ਸਰਦ ਰੁਤਿ ਵਿੱਚ ਚੰਦ ਦੀ ਸ਼ੋਭਾ । ੩. ਨੰਦ ਜੀ ਆਪਣੇ ਸ੍ਰੀ ਮੁਖ ਵਾਕ ਤੋਂ ਸਰਦਿ ਰੁਤਿ ਦਾ ਉੱਚਾਰਣ ਕਰਦੇ ਹਨ । ੪. ਘਰਾਂ ਵਿੱਚ । ੫. ਬੰਸਰੀ । ੬. ਆਵਾਜ਼ ਸੁਣ ਕੇ ਗੋਪੀਆਂ ਰਾਹਾਂ ਵਿੱਚ ਆ ਗਈਆਂ । ੭. ਸ਼ਾਮ ਨੂੰ ਸ੍ਰੀ ਕ੍ਰਿਸ਼ਣ ਜੀ । ੮. ਇਸਤ੍ਰੀ । ੯. ਮਿਠੇ । । ੧੦. ਬੁੱਲਾਂ ਤੇ । ੧੧. ਨੰਦ ਲਾਲ ਨੂੰ ਸਾਡੇ ਨਾਲੋਂ (ਬੰਸਰੀ) ਬਹੁਤ ਪਿਆਰੀ ਹੈ । ੧੨. ਗੋਪਾਲ ਦੇ ਬੁੱਲ੍ਹਾਂ ਦਾ ਅੰਮ੍ਰਿਤ ਚਖਦੀ ਹੈ । ੧੩. ਵਾਂਸ ਦੇ ਵੰਸ ਸਫਲਾ ਨੂੰ ਕਰ ਦਿਤਾ ਹੈ । ੧੪. ਰਾਜ਼ ਨਾਲ । ੧੫. ਮਿੱਠੀ । ਮੂੰਹ ਤੇ ਰਖਦੇ ਹਨ । ੧੭.ਵਡੀ । ੧੮-੧੯. ਧੁਪ ਛਾਂ ਤੇ ਅੱਗ ਦਾ ਸਾੜਨਾ ਆਦਿਕ ਸਭ ਸਹਾਰਿਆ । ੨੦. ਯਾਦ ਕਰ ਕੇ । ੨੧. ਹਿਮਕਰ ਰੁਤ (ਮੱਘਰ ਪੋਹ) । ੨੨, ਠੰਢ ਤੇ ਬਰਫ਼ । ੨੩. ਮਘਰ । ੨੪, ਸਾਥੀ । ੨੫. ਨਿਵੇਦਨ ਕਰਨ ਯੋਗ । ੨੬, ਪੰਜ ਤਰਾਂ ਨਾਲ ਪੂਜਾ ।

ਚੌ ॥ ਭੂਮਿ ਸੈਨ ਦਧਿ ਭਾਤਿਨ ਖਾਇ[1] ॥ ਮਾਰਗ – ਮਾਸ[2] ਕੋ ਬਰਤ ਕਰਾਇ ॥
ਅਉਘਟ ਘਾਟ[3] ਗੋਪੀ ਚਲ ਗਈ ॥ ਨਹਾਵਤਿ ਜਮੁਨਾ ਪਟ ਤਹਿ ਦਈ ॥੩॥੧੮੩। ੮੧੬॥

ਚੌ: ॥ ਜਲ ਕ੍ਰੀੜਤ[4] ਗੁਨ ਕਥਿਤ ਗੋਪਾਲ ॥ ਧੁਨਿ ਸੁਨਿ ਆਏ ਤਹਿ ਨੰਦਲਾਲ ॥
ਚੀਰ ਚੁਰਾਇ ਕਦੰਬ[5] ਚਢਿ ਗਏ ॥ ਗੋਪਿਨ ਸੁਧਿ ਅੰਚਰਨ ਕੋ ਲਏ[6] ॥੪॥੧੮੪॥੮੧੭॥

ਚੌ: ਪਟ[7] ਬਿਨ ਚਿੰਤਾ ਕਰਤਿ ਲੁਗਾਈ ॥ ਬਸਨ ਹਮਾਰੋ ਕਹਾ ਦੁਰਾਈ ॥
ਸਖਾ[8] ਏਕ ਬੋਲੀ ਯਾ ਭਾਇ ॥ ਚੀਰ ਹਰੇ ਹਮਰੇ ਜਦੁਰਾਇ ॥੫॥੧੮੫॥੮੧੮॥

ਸਖੀਬਾਚ ਚੌਪਈ ॥ ਜਿਨ ਚਿਤ ਚੋਰ ਲੀਨ ਸਖੀ ਮੋਰ[9]॥ ਚਢ ਕਦੰਬ ਬੈਠੇ ਪਟ-ਚੋਰ[10]॥
ਲਜਿਤ ਗੋਪੀਜਾਤ ਮਹਿ ਗਈ ॥ ਅੰਜੁਲ ਪੁਟ ਕਰ[11] ਕਹਤੀ ਭਈ ॥੬॥੧੮੬॥੮੧੯॥

ਗੋਪੀ ਬਾਚ ਚੌਪਈ ॥ ਮੋਹਨ ! ਚੀਰ ਦੇਹੁ ਬ੍ਰਿਜ ਨਾਰਿ ॥ ਨਗਨ ਸਭੀ ਯੁਵਤੀ[12] ਮਧ ਬਾਰਿ[13]॥
ਕਾਨਜੂ ਬਾਚ ॥ ਮੋਹਨ ਬੋਲੇ ਸੁਨਹੁ ਲੁਗਾਈ ॥ ਚੀਰ ਨ ਦੇਹੂੰ ਨੰਦ ਦੁਹਾਈ ॥੭॥੧੮੭॥੮੨੦॥

ਚੌ ॥ ਏਕ ਏਕ ਕਰ ਊਪਰ ਆਵਹੁ ॥ ਹਾਥ ਜੋੜ ਡੰਡਵਤ ਕਰਾਵਹੁੰ[14] ॥
ਤਬ ਰਿਸ ਬੋਲੀ ਬ੍ਰਿਜ ਕੀ ਨਾਰਿ ॥ ਕਿਨਹਿ ਸਿਖਾਯੋ ਯਹਿ ਮਤਿ ਬਾਰਿ[15]॥੮। ੧੮੮॥੮੨੧॥

ਚੌ: ॥ ਪਤਿ ਪਿਤੁ ਬੰਧੁ ਸੋਂ ਕਹੌਂ ਜੁ ਜਾਇ[16] ॥ ਚੋਰ ਚੋਰ ਕਰਿ ਗਹੋਂ ਤੁਮਿ ਆਇ ॥
ਨੰਦ ਜਸੋਦਾਂ ਸੇ ਪੁਨ ਕਹੋਂ ॥ ਯਾ ਕਹੁ ਫਲ ਅਬਹੀ ਤੁਮ ਲਹੋ ॥੯॥੧੮੯॥੮੨੨॥

ਕਾਨਜੂ ਬਾਚ ਚੌ: ਬੋਲੇ ਮੋਹਨ ਕੋਪ ਜਨਾਇ ॥ ਬੰਧ ਲਾਵਹੁ ਤਬ ਹੀ ਪਟ ਪਾਇ[17]॥

ਸ੍ਰੀ ਸੁਕੋਵਾਚ ॥ ਦੀਨ ਹੁਇ ਬਿਨਤੀ ਤ੍ਰਿਯ ਕੀਨੁ ॥ ਤੁਮ ਹਿਤ ਮੋਹਨ ਬ੍ਰਤ[18] ਹਮ ਕੀਨੁ ॥
॥੧੦। ੧੯੦॥੮੨੩॥

ਚੌ: ॥ ਮੋਹਨ ਕਹਤਿ ਹਮਰੇ ਹਿਤੁ ਲਾਗ ॥ ਨਹਾਈ ਤੁਮ ਸਭਿ ਬਿਧਵਤ ਮਾਂਗ[19]॥
ਲਾਜ ਛੋਡਿ ਆਵਹੁ ਤਜਿ ਬਾਰਿ[20]॥ ਅੰਜੁਲ ਪੁਟ ਕਰ ਕਰਹੁ ਜੁਹਾਰਿ[21]॥੧੧। ੧੯੧॥੮੨੪॥
ਤਾਮਹਿ ਬੋਲੀ ਸਖੀ ਸਯਾਨਿ[22] ॥ ਤਨੁ ਮਨੁ ਮੋਹਨੁ ਮੋਹੇ ਪ੍ਰਾਨ[23] ॥
ਇਨਸੇ ਲਜਜਾ ਹਮ ਨਹਿ ਕਰੇ ॥ ਕਰਹਿ ਸੋਈ ਜੋ ਕ੍ਰਿਸਨ ਉਚਰੇ ॥੧੨॥੧੯੨॥੮੨੫॥

---

੧ ਜ਼ਮੀਨ ਤੇ ਸੌਣਾ ਤੇ ਚੌਲਾਂ ਨੂੰ ਖਾ ਕੇ । ੨. ਮਘਰ ਮਹੀਨਾ । ੩ ਇਕ ਘਾਟ ਦਾ ਨਾਮ ਔਘਟ ਸੀ । ੪. ਪਾਣੀ ਵਿੱਚ ਖੇਡਦੀਆਂ । ੫. ਇਕ ਰੁਖ ਦਾ ਨਾਮ ਹੈ । ੬, ਗੋਪੀਆਂ ਨੂੰ ਕਪੜਿਆਂ ਦੀ ਖਬਰ ਨ ਲਗੀ । ੭ ਕਪੜੇ । ੮ ਸੁਖੀ । ੯. ਹੇ ਸਖੀ ! ਸਾਡਾ ਚਿੱਤ ਚੁਰਾ ਲਿਆ । ੧੦, ਕਪੜੇ ਚੁਰੌਣ ਵਾਲੇ । ੧੧. ਬੁੱਕ ਦਾ ਡੂੰਨਾ ਬਣਾ ਕੇ । ੧੨. ਇਸਤ੍ਰੀਆਂ । ੧੩ ਪਾਣੀ ਵਿੱਚ ਹਨ । ੧੪. ਮੈਂ ਡੰਡੌਤ ਕਰਾਂਵਾਂਗਾ । ੧੫. ਇਹ ਮੱਤ ਕਿਸਨੇ ਸਿਖਾਇਆ ਹੈ । ੧੬.ਪਤੀਆਂ, ਪਿਤਾਵਾਂ ਤੇ ਭਰਾਵਾਂ ਨੂੰ ਜਾ ਕੇ ਕਹ ਦਿਆਂ ਗੀਆਂ । ੧੭. ਤਾਂ ਹੀ ਕਪੜੇ ਮਿਲਨਗੇ । ੧੮. ਮਘਰ ਦੇ ਮਹੀਨੇ ਦਾ ਵਰਤ । ੧੯. ਤਰੀਕੇ ਨਾਲ ਮੰਗ ਕੇ । ੨੦.ਪਾਣੀ । ੨੧.ਨਮਸਕਾਰ । ੨੨. ਸਿਆਣੀਆਂ । ੨੩. ਮੋਹਨ ਨੇ ਤਨ, ਮਨ ਤੇ ਪ੍ਰਾਣ ਮੋਹ ਲਏ ਹਨ ।

ਰੰ ॥ ਕੁਚ ਕਹ ਝਾਂਪ[1] ਗੋਪ ਚਲਿ ਆਈ ॥ ਚੀਰ[2] ਦੇਹੁ ਕਾਨਰ[3] ਸੁਖਦਾਈ* ॥

ਮੋਹਨ ਬਹੁਰ ਉਚਾਰੇ ਬੈਨ ॥ ਪਰਹਰਿ ਸੰਕ ਜੋਰਹੁ ਮ੍ਰਿਗ ਨੈਨ[4] ॥੧੩॥੧੯੩॥੮੨੬॥

ਰੌਪਈ ॥ ਹਾਥ ਜੋੜ ਗੋਪੀ ਚਲਿ ਆਈ ॥ ਚੀਰ ਦੇਹੁ ਕਾਨਰ ਸੁਖਦਾਈ

ਤੁਮਹੂ ਲਗਨ ਗੋਪਿਕਾ ਲਾਈ[5] ॥ ਨੇਹੁ ਚਿਰੰਕੀ ਹੁਣ ਭੀ ਲਾਈ[6] ॥੧੪ ।੧੯੪॥੮੨੭।

ਰੰ ॥ ਤਮ ਪਰ ਜੀਉ ਪਿੰਡ[7] ਸਭਿ ਵਾਰੀ ॥ ਤੁਮ ਸੇ ਲਾਜ ਕਹਾ ? ਬਨਵਾਰੀ ॥

ਤ੍ਰਿਭੁਅਨ ਕ ਪਤਿ ਲਾਜ ਤੁਮਾਰੋ[8] ॥ ਤੁਮ ਸਭਿ ਕੇ ਪਤਿ ਪ੍ਰਾਨ-ਪਯਾਰੇ[9]॥੧੫॥੧੯੫॥੮੨੮॥

ਰੰ ॥ ਬੋਲੇ ਸ੍ਰੀ ਮੁਖ ਕ੍ਰਿਸਨ ਪਤਿ - ਗੋਪੀ[10] ॥ ਹਮਹੂ ਲਾਗ ਤੂਅ ਧਰੇ ਚਿਰੰਕੀ[11]

ਜਲ ਮਹਿ ਬਰਨ-ਗਨ ਕਰੇ ਨਿਵਾਸ[12]॥ ਨਗਨ ਨਹਾਤ ਧਰਮ ਕੋ ਨਾਸ ॥੧੬॥੧੯੬॥੮੨੯॥

ਰੌਪਈ ॥ ਸਿਖਵਨਿ ਦਈ ਤੁਮਹੁ ਪ੍ਰਬੀਨ[13] ॥ [14]ਕਾਤਿਕ ਮਿਲੇ ਰਾਸਿ ਸੁਖ ਚੀਨ ॥

ਕਰਿ ਸੰਤੋਖ ਗੋਪਿ ਗ੍ਰਿਹ ਗਈ ॥ [15]ਬਰਨਤਿ ਬ੍ਰਿਛ ਪ੍ਰਭਾ ਹਰਿ ਦਈ ॥

ਗ੍ਵਾਲ ਗਏ ਜੁਤ ਜਮਨਾ ਤੀਰ[16] ਬੰਸੀ ਬਟ ਪਧਰੇ ਜਦੁਬੀਰ[17]A॥੧੭।੧੯੭॥੮੩੦।

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਚੀਰ ਹਰਣੇ ਬਿਸਤੰ ਧਯਾਜ: ॥੨੦॥

ਰਉਪਈ ॥ ਕਹਤ ਸਖਾ ਛੁਧਾ ਸਭਿ ਲਾਗੀ ॥ ਸਾਕ ਭਛ ਤੇ ਛੁਧਾ ਨ ਖਾਗੀ[18]

ਬੋਲੇ ਕ੍ਰਿਸਨ ਦਿਜ ਮਥੁਰਾ ਬਾਸਿ[19] ॥ ਤਿਨ ਢਿਗ ਜਾਇ ਕਰਹੁ[20] ਅਰਦਾਸ ॥੧॥੧੯੮॥੮੩੧॥

ਰੋ ॥ ਛੁਧਿਤ-ਕ੍ਰਿਸਨ[21] ਕਛੁ ਭੋਜਨ ਦੇਹੁ ॥ [22]ਆਤਮ ਰਾਮ ਤ੍ਰਿਪਤਿ-ਕਰ ਲੇਹੁ ॥

ਦਿਜ ਬੋਲੇ ਹਮ ਦੇਂਹ ਨ ਕਾਨ ॥ [23]ਤੋਖ ਕੀਏ ਬਿਨੁ ਸ੍ਰੀ ਭਗਵਾਨ ।੨॥੧੯੯॥੮੩੨।

ਰੋ ॥ ਸਖਾ ਕਹਤਿ ਭੀਖਯਾਹੂ-ਨ-ਦੀਨ[24] ॥ ਉਰਾਹਨੇ ਘਨੇ ਤੁਮਹਿ ਦਿਜ ਦੀਨ[25]॥

ਕਹਜੋ ਕ੍ਰਿਸਨ ਦਿਜਪਤਨੀ[26] ਪਾਸ ॥ ਜਾਏ ਕਹੋ ਛੁਧਾ - ਕੀ - ਤ੍ਰਾਸ[27] ॥੩॥੨੦੦॥੮੩੩॥

---

੧. (ਹੱਥਾਂ ਨਾਲ) ਢੱਕ ਕੇ । ੨. ਕਪੜੇ । ੩. ਕ੍ਰਿਸ਼ਣਾ । ੪. ਹਰਨਾਂ ਵਰਗੀਆਂ । ੫. ਗੋਪੀਆ ਨਾਲ ਲਗਨ ਲਾਈ
ਹੋਈ ਹੈ । ੬. ਪੁਰਾਣੀ ਹੈ ਤੇ ਹੁਣ ਵੀ ਲਾਈ ਹੋਈ ਹੈ । ੭. ਜੀਵਾਤਮਾ ਤੇ ਸ਼ਰੀਰ । ੮. ਤਿੰਨ ਲੋਕ ਦਾ ਮਾਲਿਕ ਹੈ
੯. ਹੇ ਪ੍ਰਾਣ ਪਿਆਰੇ ! । ੧੦. ਗੋਪੀਆਂ ਦੇ ਪਤਿ ਸ਼੍ਰੀ ਕ੍ਰਿਸ਼ਣ । ੧੧. ਮੈਂ ਵੀ ਤੁਹਾਡੀ ਪ੍ਰੀਤਿ ਚਿਰਾਂ ਤੋਂ ਰਖਦਾ ਹਾਂ ।
੧੨. ਪਾਣੀ ਵਿੱਚ । ੧੩, ਚਤੁਰ (ਇਸਤ੍ਰੀਓ) ! ੧੪. ਕਤਿਕ ਨੂੰ ਰਾਸਿ (ਲੀਲਾ) ਵਿੱਚ ਸੁਖ ਜਾਣ ਕੇ ਮਿਲਾਂਗੇ ।
੧੫. ਸੁਕਦੇਵ ਜੀ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਣ ਦੇ (ਇਉਂ) ਕਹਿੰਦਿਆਂ ਹੀ ਰੁਖਾਂ ਦੇ ਪੱਤੇ ਝੜ ਗਏ ਤੇ ਉਹ ਰੰਡ ਮੁੰਡ ਹੋ
ਕੇ ਖਲੋ ਗਏ । ੧੬. ਜਮੁਨਾਂ ਕਿਨਾਰੇ ਗਏ । ੧੭. ਸ੍ਰੀ ਕ੍ਰਿਸ਼ਣ ਜੀ । ੧੮. ਸਬਜ਼ੀ ਦੇ ਖਾਣੇ ਨਾਲ ਭੁਖ ਨਾਸ ਨਹੀਂ ਹੋਈ ।
੧੯. ਜੋ ਬ੍ਰਹਮਣ ਮਥੁਰਾ ਵਿੱਚ ਵਸਦੇ ਹਨ । ੨੦. ਬੇਨਤੀ । ੨੧. ਕ੍ਰਿਸ਼ਣ ਭੁੱਖਾ ਹੈ । ੨੨. ਵਯਾਪਕ ਆਤਮਾ ਹੈ (ਉਸਨੂੰ)
ਪ੍ਰਸੰਨ ਕਰ ਲੋ । ੨੩. (ਸਾਲਗ੍ਰਾਮ ਨੂੰ ਭੋਗ ਲਗਾਏ ਬਿਨਾਂ । ੨੪. ਭਿਖਯਾ ਵੀ ਨਹੀਂ ਦਿੱਤੀ । ੨੫. ਬ੍ਰਾਹਮਣਾਂ ਨੇ
ਬਹੁਤ ਉਲ੍ਹਾਮੇ ਦਿੱਤੇ ਨੇ । ੨੬. ਬ੍ਰਾਹਮਣਾਂ ਦੀਆਂ ਇਸਤ੍ਰੀਆਂ ਦੇ । ੨੭. ਭੁੱਖ ਦਾ ਦੁੱਖ ।

A ਪਾ:--'ਬੰਸੀ ਪਦ ਸੋ ਪਧਰੇ ਜਦੁਬੀਰ' ਵੀ ਹੈ ।

* ਇਹ ਪੰਕਤੀ ਇਨਾਂ ਦੋਹਾਂ ਚੌਪਈਆਂ ਵਿੱਚ ਹੀ ਜਨੋਂ ਕੀ ਤਨੋਂ ਹੈ। ਜਿਸ ਤੋਂ ਪਾਠ ਦੇ ਫਰਕ ਦਾ ਸ਼ੱਕ ਹੈ ।

ਚੋ ਵੈ ਤੁਮ ਕਉ ਬਹੁ ਭੋਜਨ ਦੇਹ ॥ ਉਨਕੋ ਹਰਿ-ਸੰਗ[1] ਬਹੁਤ ਸਨੇਹ

ਸਖਾ ਬਹੁਰ ਦਿਜਪਤਨੀ ਪਾਸ [2]ਕ੍ਰਿਸਨ ਛੁਧਿਤ ਭੋਜਨ ਦੇਹੁ ਜਾਸੁ। ੪॥੨੦੧॥੯੩੪॥

ਕੰਚਨ-ਥਾਰ[3] ਭੋਜਨ ਬਹੁ ਭਾਂਤਿ [4]ਜਮੁਨਾ ਬਾਰਿ ਝਾਰੀ ਭਰਿ ਹਾਥ ॥

ਚਲੀ ਕ੍ਰਿਸਨ ਪਹਿ ਦਿਜਵਰ-ਨਾਰਿ[5]।[6]ਦਰਸ ਕ੍ਰਿਸਨ ਵਰਜਹਂ ਭਰਤਾਰ ॥੫। ੨੦੨॥੯੩੫॥

ਚੋਪਈ ॥ [7]ਏਕ ਮਥੁਰਨੀ ਵਰਜ ਪਤਿ ਰਾਖੀ ਦੇਹ ਛੋਡਿ ਪਹਿਲੇ ਸੋ ਗਾਖੀ

ਦਿਜਪਤਨੀ ਦੰਡਵਤ ਆਇ ਕੀਨੀ ॥ ਭੋਜਨ ਭੇਟ ਨੰਦਨੰਦਨ ਲੀਨੀ ॥੬॥੨੦੩॥੯੩੬॥

ਚੋ ॥ [8]ਜਾ ਮੁਖ ਚੰਦ ਗੋਬਿੰਦ ਬਸਾਏ ॥ [9]ਕਰਹੋਂ ਸਫਲ ਦ੍ਰਿਗਨ ਆਘਾਏ ॥

ਦਿਜਪਤਨੀ ਬਾਚ ॥

ਬਿਨਾ ਕ੍ਰਿਪਾ ਤੁਧ ਦਰਸ ਨ ਹੋਇਆ ॥ ਕਟੇ ਪਾਪ ਸਭਿ ਹਮਰੇ ਸੋਇ॥੭॥੨੦੪। ੯੩੭॥

ਚੋਪਈ । ਪਤਿ ਹਮਰੇ ਧਨ-ਕਰ[10] ਅਗ ਜਾਨੀ ॥ ਪਰਮਾਤਮ ਮਾਨੁਖ ਪਹਿਚਾਨੀ

[11]ਜਾ ਹਿਤੁ ਜਜਨ ਭਜਨ ਵੈਕਰੇ ਤਾ ਕਹੁ ਭੋਜਨ ਦੇਤਿ ਨ ਕਰੈਂ[12] ॥੮॥੨੦੫॥੯੩੮।

ਚੋ ॥ ਤਨੁ ਮਨੁ ਧਨੁ ਆਨ-ਸਭਿ-ਸਾਜ[13] ॥ ਸਫਲਾ ਸੋ-ਆਵੈ ਤੁਮ ਕਾਜ ॥

ਪ੍ਰੇਮ ਭਕਤ ਯੁਵਤੀਨ ਪਹਿਚਾਨ[14]॥ ਪਤਿ ਕੀ ਕੁਸਲ ਪੂਛਿ ਹਿਤੁ ਮਾਨ[15] ॥੯॥੨੦੬॥੯੩੯॥

ਚੌ ॥ ਹਮ ਕੋ ਮਤਿ[16] ਤੁਮ ਕਰਹੁ ਪ੍ਰਨਾਮ ॥ ਹਮ ਤੋ ਨੰਦ ਮਹਰ ਕੇ ਧਾਮ[17] ॥

ਤੁਮ ਹੋ ਮਹਾਂ ਬਧੂ ਦਿਜ ਨਾਰਿ[18] ॥ ਮੋਸੇ ਸੇਵਾ ਸਰਜੋ ਨ ਉਪਕਾਰ ॥੧੦॥੨੦੭॥੯੪੦॥

ਚੋ ਬ੍ਰਿੰਦਾਰਨ[19] ਘਰਿ ਦੂਰ ਹਮਾਰਾ ॥ ਬਨ ਮਹਿ ਬਸਹਿ ਕੰਦ-ਮੂਲ-ਹਾਰਾ[20] ॥

ਨੈਕ ਨ ਸੇਵਾ ਬਨੀ ਤਿਹਾਰੀ ॥ ਹੇ ਦਿਜ ਪਤਨੀ ! ਚੂਕ ਹਮਾਰੀ[21] ॥੧੧॥੨੦੮॥੯੪੧॥

ਚੋ ॥ [22]ਜਾਹੁ ਅਬਿਲੰਬ ਗ੍ਰਿਹ ਪਤਿ ਚਿੰਤਾਤੁਰ ॥ [23]ਨਾਰ ਬਿਨੁ ਜਗ ਨਾ ਸਫਲ ਨਾਰ ਬਰ ॥

---

੧. ਹਰਿ ਦੇ ਨਾਲ । ੨. (ਜਾ ਕੇ ਕਹਿਆ ਕਿ) ਕ੍ਰਿਸ਼ਨ ਭੁੱਖਾ ਹੈ । ੩. ਸੋਨੇ ਦਿਆਂ ਥਾਲਾਂ ਵਿੱਚ । ੪. ਗਾਗਰਾਂ ਭਰ ਕੇ ਹੱਥਾਂ ਵਿੱਚ (ਲੈ ਲਈਆਂ) । ੫. ਸ੍ਰੇਸ਼ਟ ਬ੍ਰਹਮਣਾਂ ਦੀਆਂ ਇਸਤ੍ਰੀਆਂ । ੬. ਕ੍ਰਿਸ਼ਣ ਦੇ ਦਰਸ਼ਨ ਤੋਂ ਮਨਾਂ ਕਰਦੇ ਸਨ । ੭, ਇਕ ਮਥੁਰਾ ਨਿਵਾਸੀ (ਬ੍ਰਹਮਣ) । ੮-੯. (ਬ੍ਰਹਮਣੀਆਂ ਆਪੋ ਵਿਚ ਦੀ ਗੱਲਾਂ ਕਰਦੀਆਂ ਹਨ । ੧੦. ਪੈਸੇ ਨਾਲ । ੧੧-੧੨. ਜਿਸ ਵਾਸਤੇ ਯਗਜ਼ਾਂ ਨੂੰ ਤੇ ਭਜਨ ਕਰਦੇ ਹਨ । ੧੩. ਹੋਰ ਸਾਰੇ ਸਮਾਨ । ੧੪. ਇਸਤ੍ਰੀਆਂ ਦੀ ਪ੍ਰੇਮਾ ਭਗਤੀ ਪਛਾਣ ਕੇ । ੧੫. ਪ੍ਰੇਮ ਨਾਲ । ੧੬. ਨਾਂ । ੧੭, ਅਸੀਂ ਤਾਂ ਨੰਦ ਗੁੱਜਰ ਦੇ ਘਰ (ਆਏ ਹੋਏ) ਹਾਂ । ੧੮, ਉੱਤਮ ਇਸਤ੍ਰੀਆਂ ਹੋ । ੧੯. ਬ੍ਰਿੰਦਾਬਨ ਤੇ । ੨੦. ਮਿਠੀਆਂ ਜੜਾਂ ਦਾ ਭੋਜਨ । ੨੧, ਸਾਡੀ ਭੁਲ ਹੈ । ੨੨. ਛੇਤੀ ਘਰਾਂ ਨੂੰ ਜਾਓ । ੨੩. ਇਸਤ੍ਰੀ ਤੋਂ ਬਿਨਾਂ ਯਗਜ਼ ਸਫਲ ਨਹੀਂ ਹੁੰਦਾ (ਇਸ ਵਾਸਤੇ) ਇਸਤ੍ਰੀ ਵਡੀ ਹੈ ।

ਘਰ ਹੀ ਮਹਿ ਤਮ ਧਰਹੁ ਧਯਾਨਾ ॥ [੧]ਜਨਮ ਸਕਾਰਥ ਕਰਹੁ ਪ੍ਰਾਨਾ ॥੧੨॥੨੦੯॥੮੪੨॥

ਚੌ ॥ [੨]ਚਰਨ ਕਵਲ ਤੋਰਹਿ ਉਰ ਧਾਰ ਰਹਹੁ ਸਦਾ ਥਾਰੀ ਸਰਨਾਰ[੩]

ਪਤਿ ਆਗਜਾ ਬਿਨ ਹਮ ਚਲਿ ਆਈ ॥ ਅੰਗੀਕਾਰ ਨ ਕਰਹ ਜਦੁਰਾਈ ॥੧੩॥੨੧੦॥੮੪੩॥

ਚੌ ॥ ਏਕ ਸਖੀ ਪਤਿ ਰੋਕਯੋ ਤਾਸੁ ॥ ਤਿਨ ਤਨੁ ਅਪਨਾ ਕਰ ਜੋ ਬਿਨਾਸ[੪] ॥

ਬਿਹਸਿਕ੍ਰਿਸਨ ਦਈ ਨਾਰਿਦਿਖਾਇ[੫]॥ ਤ੍ਰਾਸੋਂ ਪਹਿਲਿਮਿਲੀ ਮੁਝਆਇ ॥੧੪॥੨੧੧॥੮੪੪॥

ਚੌ ॥ ਭੋਜਨ ਖਾਇ ਬਿਦਾ ਤ੍ਰੀਯ ਕੀਨ ॥ ਕਛੂ ਨਹਿ ਤੁਮ ਪਤਿ ਕਹੈਂ ਪ੍ਰਬੀਨ ![੬] ॥

ਪਸ੍ਰਾਤਾਪ ਕਰਤ ਦਿਜ ਜੀਯ ॥ ਬੇਦਨ ਮੇ ਹਮ ਸੁਨੋ ਅਰਥੀਯ[੭] ।੧੫।੨੧੨॥੮੪੫॥

ਚੌ ॥ ਨੰਦ ਜਸੋਧਾ ਤਪ ਕਹ[੮] ਕੀਨੁ ॥ ਤਿਨ ਹਿਤੁ ਜਦੁ-ਕੁਲ ਹਰਿ[੯]-ਭਵ[੧੦]ਲੀਨੁ ॥

ਤਿਨ ਭੋਜਨ ਹਿਤ ਪਠੇ ਗੋਪਾਲਾ[੧੧]॥ [੧੨]ਅਗਜਾਨਬਿਬਸ ਹੁਇ ਫਿਰੇਗੁਾਲ ॥੧੬॥੨੧੩॥੮੪੬॥

ਚੌ ॥ ਹਰਿ ਹੀ ਮਾਨੁਖ ਕਰਿ ਮੈ-ਜਾਨ[੧੩] ਅਹੰਕਾਰ ਬਸਿ ਭਏ ਅਗਜਾਨਾ ॥

ਪਾਪਿ ਜਾਨਿ ਹਰਿ ਦਰਸਨੋ ਦਏ॥ [੧੪]ਬਡ ਕੁਮਤਿ ਹਮ ਸਭਿ ਚਿਤ-ਠਏ ॥੧੭॥੨੧੪॥੮੪੭॥

ਚੌ ॥ ਬਿਰਥਾ ਜਗਯ, ਜਾਪੁ ਹਮ ਕਰੇਂ ॥ ਬਾਰਿ-ਮਥਹਿਂ[੧੫] ਕਛੁ ਕਾਜ ਨ ਸਰੇਂ ॥

ਹਮ ਤੇ ਨੀਕੀ ਨਾਰੀ ਭਈ ॥ ਦਰਸਨ ਕੀਨੇ ਭਗਵਨ-ਦਈ[੧੬] ॥੧੮॥੨੧੫॥੮੪੮॥

ਚੌ ॥ ਬਿਨਾ ਜਗੁ, ਜਪੁ, ਤਪੁ, ਬ੍ਰਤੁ, ਦਾਨੁ ॥ ਦਰਸਨ ਕ੍ਰਿਸਨ ਕੀਨ ਸਵਧਾਨ ॥

ਹਾਥ ਜੋੜ ਨਾਰਨ ਕਹਿਂ ਕੰਤ ॥ ਤੁਮ ਵਡਭਾਗਨਿ ਹਰਿ ਦਰਸੰਤ ॥੧੯॥੨੧੬॥੮੪੯॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਦਿਜ ਪਤਨੀ ਦਰਸਨੰ ਇਕੀਸਵੋਂ ਧਯਾਯ: ॥੨੧॥

ਸ੍ਰੀ ਸੁਕੋਵਾਚ ਦੋਹਰਾ ॥ ਜਾ ਬਿਧ ਗੋਪਨ ਇੰਦ੍ਰ ਕੋ, ਪੂਜਿਤ ਨੇਮਨ-ਧਾਰ[੧੭] ॥
ਹਰਿ ਗਿਰਿ ਗੋਪ ਪੂਜਾਯੋ[੧੮] ਸੁਨਿ ਨ੍ਰਿਪਤਿ[੧੯] ਚਿਤ ਧਾਰ ॥੧॥੨੧੭॥੮੫੦॥

ਦੋਹਰਾ ॥ ਪੂਛਤ ਕ੍ਰਿਸਨ ਜਸੁਧਾ ਪ੍ਰਤਿਹ ਕਾ ਕਹੁੰ ਪੂਜ ਕਰਾਹੁ[੨੦] ? ॥

ਕਾਨਜੂ ਬਾਚ* ॥ ਜਹਿਂ ਨਮਿਤ ਗ੍ਰਿਹ ਗ੍ਰਿਹ ਬਿਸੈ[੨੧],ਪਾਕਤ ਬਿਬਿਧ ਕਰਾਹੁ[੨੨]॥੨॥੨੧੮॥੮੫੧।

ਜਸੁਧਾ ਬਾਚ ॥ ਹਮੇ ਛੂਟ ਨਹ[੨੩] ਜਾ ਸਮੈ, ਪੂਛਹੁ ਪਿਤ ਪਹਿ ਜਾਇ ॥
ਕ੍ਰਿਸਨ ਨੰਦ ਪ੍ਰਤਿ ਪੂਛ ਹੀ, ਕਾ ਕਹੁੰ ਪੂਜ ਕਰਾਇ ? ॥੩॥੨੧੯॥੮੫੨॥

---

੧. ਪ੍ਰਧਾਨ ਜਨਮ ਨੂੰ ਸਕਾਰਥ ਕਰੋ । ੨. ਬ੍ਰਹਮਣੀਆਂ ਕਹਿ ਰਹੀਆਂ ਹਨ । ੩. ਸ਼ਰਣ ਵਿੱਚ । ੪. ਨਾਸ । ੫. ਹੱਸ ਕੇ ਸ੍ਰੀ ਕ੍ਰਿਸ਼ਣ ਜੀ ਨੇ (ਉਸ ਮਰੀ ਹੋਈ) ਇਸਤ੍ਰੀ ਦੀ(ਆਤਮਾ) ਵਿਖਾ ਦਿੱਤੀ । ੬. ਹੇ ਚਤੁਰ ਇਸਤ੍ਰੀਓ । ੭. ਇਹ ਅਰਥ । ੮. ਨੂੰ । ੯. ਵਿਸਨੂ ਨੇ । ੧੦. ਅਵਤਾਰ । ੧੧. ਗਊਆਂ ਦੇ ਪਾਲੀ । ੧੨. ਸਾਡੇ ਅਗਜਾਨ ਅਧੀਨ ਹੋਣ ਤੋਂ ਗੁਆਲੇ (ਖਾਲੀ ਹੱਥੀਂ) ਮੁੜ ਗਏ । ੧੩. ਅਸਾਂ ਨੇ ਜਾਣਿਆਂ ਹੈ । ੧੪.ਚਿੱਤ ਵਿੱਚ । ੧੫.ਅਸੀਂ ਪਾਣੀ ਛਿੜਕਦੇ ਹਾਂ । ੧੬.ਕ੍ਰਿਪਾਲ ਭਗਵਾਨ ਦੇ । ੧੭.ਨਿਯਮਾਂ ਨੂੰ ਰਖ ਕੇ । ੧੮.ਸ੍ਰੀ ਕ੍ਰਿਸਨ ਜੀ ਨੇ ਗੁਆਲਿਆਂ ਨੂੰ ਗਵਰਧਨ ਨੂੰ ਪੂਜਾਇਆ । ੧੯.ਹੇ ਰਾਜਾ ! ੨੦. ਕਿਸਨੂੰ ਪੂਜਨ ਕਰੋਗੇ । ੨੧. ਜਿਸ ਲਈ ਘਰ ਘਰ ਵਿੱਚ । ੨੨. ਨਾਨਾ ਪ੍ਰਕਾਰ ਦਾ ਕੜਾਹ ਪੱਕਦਾ ਹੈ । ੨੩. ਸਾਨੂੰ ਵਿਹਲ ਨਹੀਂ । * 'ਪੂਛਤ ਕ੍ਰਿਸ਼ਨ ਜਸੁਧਾ ਪ੍ਰਤਿ' ਵਾਕਯ ਹੋਣ ਤੋਂ ਉਪਰਾਂਤ 'ਕਾਨਜੂ ਬਾਚ' ਪਦ ਦਾ ਕੋਈ ਭਾਵ ਨਹੀਂ ਰਹਿੰਦਾ । ਜਿਸ ਤੋਂ ਅਨੁਭਵ ਸਿਧਿ ਵਿੱਚ 'ਕਾਨਜੂ ਬਾਚ' ਕਿਸੇ ਅਨਜਾਣ ਨਕਲ ਕਰਤੇ ਨੇ ਵਧਾ ਦਿਤਾ ਹੈ ।

ਦੋ: ॥ ਕਵਨ ਦੇਵ ਅਰ ਸੇਵ ਕੋ ? ਤਾ ਕਹੁ ਭੇਵ ਬਤਾਓ ॥
[1]ਮੁਕਤਿ ਭੁਗਤਿ ਕਿਮ ਦੇਵ ਹੀ ? ਨਾਮ ਠਾਮ ਤਿਸ ਗਾਓ ॥੪॥੨੨੦॥੮੫੩॥

ਨੰਦਬਾਚ ਚੌਪਈ ॥ [2]ਪੂਜਤ ਸੁਰਪਤਿ ਪਰਮ ਪ੍ਰਾਯ ॥ ਜਿਹ ਪ੍ਰਸਾਦਿ ਅਨ ਤ੍ਰਿਨ ਉਪਜਾਯ[3]॥
ਤ੍ਰਿਪਤਿ-ਤ੍ਰਿਲੋਕੀ[4] ਤਾਂਤੇ ਹੋਇ ॥ ਨਈ ਰੀਤਿ ਨਹੀ ਕੀਨੀ ਕੋਇ ॥੫॥੨੨੧॥੮੫੪॥

ਕਾਨਜੂ ਬਾਚ ਚਉਪਈ ॥
[5]ਪੁਰਖਾ ਜੋ ਕਰਤੇ ਯਾ ਰੀਤ [6]ਅਜਾਨ ਹੋਇ ਕਰਿ ਊਂਧੀ ਰੀਤ ॥
ਤੁਮ ਸਗਜਾਨ ਸੁ ਕਾਹੇ ਕਰੋ[7]? ॥ ਤੁਮਹੀ ਕਹੋ ਇੰਦ੍ਰ ਕਿਹ ਵਰਸਰੋ[8]॥੬॥੨੨੨॥੮੫੫॥

ਦੋ: ਦੇਵ ਨਮਿਤ ਆਪਨੇ, ਸੁਰਪਤਿ ਮਾਨ ਮਹਤ[9]
ਸਰਤ ਨ ਕਾਰਜ ਪੂਜਾ-ਕੋ[10] ਤਾਂ ਸੋਂ ਸਾਚੀ ਕਹਤ ॥੭॥੨੨੩॥੮੫੬॥

ਚੌ ॥ ਪਰਮੇਸੁਰ ਬਿਨੁ ਅਵਰ ਨ ਕੋਇ ਸੁਖ ਦੁਖ ਕਰਮ ਆਪਨੇ ਹੋਇ ॥
ਲਿਖਾ ਜੋ ਬਿਧਿ ਟਰਾ ਨਹਿ ਸੋਇ ॥ ਇੰਦ੍ਰ ਨਹੀ ਪਰਮੇਸੁਰ ਹੋਇ ॥੮॥੨੨੪॥੮੫੭॥

ਚੌ ॥ [11]ਜਲ ਸੋਖੈ ਸੂਰਜ ਪੁਨਿ ਦੇਇ ॥ ਤ੍ਰਿਨ-ਉਪਜਹਿ[12] ਯਾ ਬਿਧ ਸੁਨਿ ਲੇਇ ॥
ਚਾਰ ਬਰਨ ਬ੍ਰਹਮਾ ਉਪਜਾਇ ਨਿਜ ਨਿਜ ਕਰਮ ਪ੍ਰਜਾ ਸਭਿ ਲਾਇ ॥੯॥੨੨੫॥੮੫੮॥

ਚੌ ॥ ਹਮਹੈ ਬੈਸ ਖੇਤੀ ਬਨਜ ਕਰੈਂ[13] ॥ ਆਪਨ ਧਰਮ ਕਾਹਿ-ਪਰਹਰੈਂ ?[14] ॥
ਹਮ ਬਨ ਬਾਸੀ ਗੋਕਲ ਬਾਸ ॥ ਗੋਪ-ਬੰਸ[15] ਮਹਿ ਕਰਜੋ ਪ੍ਰਕਾਸ ॥੧੦॥੨੨੬॥੮੫੯॥

ਚੋ ॥ ਹਮਰੋ ਰਾਜਾ ਗਿਰਿਵਰ[16] ਜਾਨੁ ॥ ਜਹਿ ਪ੍ਰਸਾਦਿ ਸੁਖ ਗਈਅਨ ਮਾਨੁ[17] ॥
ਸਭੈ ਸਾਮਗ੍ਰੀ ਇਨਹਿ ਚਢਾਓ ਇਨਹੀ ਕੀ ਪਿਤ ਪੂਜ ਕਰਾਓ ॥੧੧॥੨੨੭॥੮੬੦॥

ਨੰਦਬਾਚ ਚਉਪਈ ॥ ਨੰਦ ਕਹੇ ਗੋਪਨ ਸੋ ਬਾਤ ਜੋ ਥੋ ਕਹੀ ਕ੍ਰਿਸਨ ਪਿਤ ਸਾਥ ॥
[18]ਬੋਲੇ ਗੋਪਜੁ-ਪਰਮ-ਸੁਜਾਨੁ ਸਾਚ ਕਹਤਿ ਹੈ,-ਨੰਦ ਜੂ ਕਾਨ ॥੧੨॥੨੨੮॥੮੬੧॥
[19]ਪੂਜੈਂ ਲਤਾ ਸੁ ਬਨ ਗਿਰਿ-ਤਾਲ ॥ ਜਾਤੇ ਸੁਖੀ ਬਸੈਂ ਗੋਪਾਲ ॥
ਨੰਦ ਢੰਢੋਰਾ ਬ੍ਰਿਜ ਫਿਰਾਇ ਸਭਿ ਬ੍ਰਿਜ ਬਾਸੀ ਪ੍ਰਾਤ ਉਠ ਜਾਇ ॥੧੩।੨੨੯॥੮੬੨॥

੧. ਉਸ ਦੇ ਨਾਂ ਤੇ ਥਾਂ ਨੂੰ ਜਪਦੇ ਹੋ। ੨. ਮੁੱਢ ਤੋਂ ਇੰਦ੍ਰ ਨੂੰ ਪੂਜਦੇ ਹਾਂ। ੩. ਅਨਾਜ ਤੇ ਘਾਹ ਪੈਦਾ ਹੁੰਦੇ ਹਨ। ੪. ਤਿੰਨ ਲੋਕ ਸ੍ਰਿਸਟਿ ਦੀ ਪੇਟ ਪੂਰਨਾ। ੫-੬. ਵਡੇ ਵਡੇਰੇ ਅਨਜਾਣ ਹੋ ਕੇ। ੭. ਤੁਸੀਂ ਗਜਾਨੀ ਹੋ ਕੇ ਕਿਉਂ ਕਰਦੇ ਹੋ। ੮. ਤੁਸੀਂ ਹੀ ਦੱਸੋ ਕਿ ਇੰਦ੍ਰ ਕਿਸ ਨੂੰ ਵਰੋਸਾਇਆ ਹੈ। ੯. ਆਪਣੇ ਦੇਵਤਿਆਂ ਵਾਸਤੇ ਹੀ ਇੰਦ੍ਰ ਦੀ ਮਾਨ ਵਡਿਆਈ ਹੈ (ਮਨੁਖਾਂ ਵਾਸਤੇ ਨਹੀਂ)। ੧੦. ਪੂਜਾ ਦਾ। ੧੧. ਸੂਰਜ ਪਹਿਲੋਂ ਪਾਣੀ ਨੂੰ ਸੁਕੋਂਦਾ ਤੇ ਫਿਰ ਦੇਂਦਾ ਹੈ। ੧੨. ਘਾਹ ਪੈਦਾ ਹੁੰਦੇ ਹਨ। ੧੩, ਵੈਸ਼ ਵਰਣ ਦਾ ਸ੍ਵੀਕਾਰ ਕਹ ਰਹੇ ਹਨ। ੧੪. ਕਿਉਂ ਛੱਡੀਏ ?। ੧੫ ਗੁਆਲਾ ਵੰਸ਼। ੧੬. ਗਵੰਰਧਨ।। ੧੭ ਮਾਨੋਂ ਕਿ ਗਾਈਆਂ ਨੂੰ ਸੁਖ ਹੈ। ੧੮. ਬਹੁਤ ਅਕਲਮੰਦ ਗੁਆਲੇ ਸਨ। ੧੯. ਵੇਲਾਂ, ਜੰਗਲਾਂ ਪਹਾੜਾਂ ਅਤੇ ਉੱਤਮ ਤਲਾਂ ਨੂੰ ਪੂਜਾਂਗੇ।

ਸੁਰਪਤਿ[1] ਪੂਜਾ ਕੋ ਸਭਿ ਸਾਜ ॥ ਪੂਜਹਿ ਗਿਰਿ-ਗੋਵਰਧਨ ਰਾਜ[2] ॥
ਸਕਲ ਸਾਮਗ੍ਰੀ ਗੋਪ ਗ੍ਵਾਲ* ॥ ਨੰਦ ਉਪਨੰਦ[3] ਜੁਤ ਕੁਟੰਬ ਸਮੇਤੁ ॥
ਗਾਵਤਿ ਗੀਤਨ ਪਹੁੰਚੇ ਕਰਿ ਹੇਤੁ[4] ॥੧੪॥੨੩੦॥੯੬੩॥
ਰੌ ॥ ਪਹੁੰਚਨਿ ਕਰਿ ਸਾਮਗ੍ਰੀ ਧਰੇ ॥ ਬਿਬਿਧ ਪਕਵਾਨ ਲੇ ਪੂਜਨ ਕਰੇ ॥
ਰੋਆ ਚੰਦਨ ਫੂਲਨਹਾਰ ॥ ਆਛਾਦਨ ਗਿਰਿ ਭਉ ਪੂਜਨ ਪ੍ਰਕਾਰ[5]॥੧੫॥੨੩੧॥੯੬੪॥
ਕ੍ਰਿਸਨ ਕਹੇ ਅਬ ਧਰਹੁ ਧਜਾਨ ॥ ਗੋਵਰਧਨ ਦਰਸੇ ਬਿਦਜਮਾਨ[6] ॥
ਨੰਦ ਜਸੋਧਾ ਧਰਯੋ ਧਜਾਨ ਗੋਵਰਧਨ ਰੂਪ ਧਰਿ ਪ੍ਰਗਟੇ ਭਗਵਾਨ॥੧੬॥੨੩੨॥੯੬੫॥
ਰਉਪਈ ॥ ਆਜਾਨੁਬਾਹੁ ਅਤਿ ਊਚ ਬਿਸਾਲ[7] ॥ ਕਾਨਹੁ ਕੁੰਡਲ,ਕ੍ਰੀਟ-ਰਸਾਲ[8]॥
ਨੀਲ ਜੀਮੂਤ ਸੋਂ ਸੁੰਦਰ ਗਾਤ[9]॥ਪੀਤਿ ਉਪਰਨਾ ਸੁਭਗ ਸੁਹਾਤ[10]॥੧੭॥੨੩੩-੩੪॥੯੬੬॥
ਕਾਨ ਜੂ ਬਾਚ ਚੇ ॥ ਬੋਲੇ ਕ੍ਰਿਸਨ ਹਰਿ ਦਰਸਨ ਦੀਨ ॥ ਨੇਤ੍ਰ ਖੋਲ ਦਰਸੋ ਪ੍ਰਬੀਨ[11]
ਚਕ੍ਰਿਤ[12] ਭਏ ਨੰਦ ਜੁਤ ਗ੍ਵਾਲ ॥ ਗਿਰਿ ਗੋਵਰਧਨ ਰੂਪ ਬਿਸਾਲ ॥੧੮॥੨੩੫॥੯੬੭॥
ਬਿਰਥਾ ਪੂਜਤਿ ਥੇ ਸੁਰਪਾਲ ॥ ਗਿਰਿ ਕੋ ਸੁੰਦਰ ਰੂਪ ਰਸਾਲ ॥
ਧਨਜ ਕਾਨ ਜਿਨ ਕਰਿ ਉਪਦੇਸ ॥ ਪੂਜੇ ਗੋਵਰਧਨ ਸੁਰ ਬੇਸ[13]॥੧੯॥੨੩੬॥੯੬੮॥
ਚੌਪਈ ॥ ਬੋਲੇ ਕ੍ਰਿਸਨ ਭੋਜ ਕਰਵਾਓ ॥ ਗੋਵਰਧਨ ਕਹੁ ਤ੍ਰਿਪਤ ਕਰਾਓ ॥
ਲੈ ਲੇ ਭੋਜਨ ਸਕਲ ਪ੍ਰਕਾਰ ॥ ਲਗੇ ਖੁਲਾਵਨੁ ਕਰ ਭਰਿ ਥਾਰ ॥੨੦॥੨੩੭॥੯੬੯॥
ਚੌਪਈ ॥ ਸਕਲ ਸਾਮਗ੍ਰੀ ਖਾਇ ਗਿਰਿਰਾਜ ॥ ਲੋਪ ਭਯੋ[14] ਕਰਿ ਗੋਪਨ ਕਾਜ ॥
ਕ੍ਰਿਸਨ ਕਉਤਕੀ ਕਉਤਕ ਕਰੈ ॥ ਅਨੰਤ ਰੂਪ ਹੈ ਲੀਲਾ ਸਰੈ ॥੨੧॥੨੩੮॥੯੭੦॥
ਦੇਤ ਪਰਿਕਰ ਮੰਨਿ ਗਿਰਿ ਕੋ ਆਪ ॥ ਗੋਪ ਸਖਾ ਜੁਤ ਜਨਨੀ ਬਾਪ ॥
ਪ੍ਰਾਤਿ ਹੋਇ ਬ੍ਰਿੰਦਾਬਨ ਆਏ ॥ ਗੋਪਨ ਗਈਅਨ ਸਜੇ-ਰੁ ਗਾਏ[15] ॥੨੨॥੨੩੯॥੯੭੧॥
ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਗੋਵਰਧਨ ਪੂਜਨੰ ਦ੍ਵਿਬਿੰਸਤ ਧਜਾਯ: ॥੨੨॥

ਦੋਹਰਾ ॥ ਤਜੀ ਪੂਜ ਸੁਰਪਤਿ ਸਕਲ, ਬ੍ਰਿਜਬਾਸੀ ਗੋਪਾਲ ॥
ਦੇਵਨ ਪ੍ਰਤਿ ਪੂਛੇ ਤਬਹਿ, ਕਹੁ ਪੂਜਾ ਕਿਹ ਕਾਲ[16] ॥੧॥੨੪੦॥੯੭੨॥

---

੧. ਇੰਦ੍ਰ । ੨. ਰਾਜਾ । ੩. ਕ੍ਰਿਸ਼ਨ । ੪. ਪ੍ਰੇਮ ਨਾਲ । ੫. ਪੂਜਾ ਦੀਆਂ ਸਮਗ੍ਰੀਆਂ ਨਾਲ ਪਹਾੜ ਢਕਿਆ ਗਿਆ । ੬. ਪ੍ਰਤਖ । ੭. ਬਹੁਤ ਉੱਚਾ ਤੇ ਵਡਾ ਹੈ । ੮. ਸੋਨੇ ਦਾ ਮੁਕਟ ਹੈ । ੯. ਨੀਲੇ ਬੱਦਲ ਵਰਗਾ ਸਰੀਰ ਹੈ । ੧੦. ਪੀਲਾ ਪਰਨਾ । ੧੧. ਹੇ ਚਤੁਰ ! । ੧੨. ਹੈਰਾਨ । ੧੩. ਦੇਵਤਿਆਂ ਦੇ ਸਰੂਪ ਵਾਂਗੂ । ੧੪. ਛਪ ਗਿਆ । ੧੫. ਗੁਆਲਿਆਂ ਨੇ ਗਾਈਆਂ ਸਜਾਈਆਂ । ੧੬. ਦੇਵਤਿਆਂ ਨੂੰ ਉਦੋਂ ਪੁੱਛਿਆ ਕਿ ਕਲ੍ਹ ਕਿਸ ਦੀ ਪੂਜਾ ਹੋਣੀ ਹੈ,-ਦਸੋ !

* ਇਹ ਤੁਕ ਅਣਮਿਲਵੀ ਪਤਾ ਨਹੀਂ ਲਿਖਾਰੀ ਤੋਂ ਕਿਵੇਂ ਤੇ ਕਿਸ ਥਾਂ ਤੋਂ ਭੁੱਲ ਨਾਲ ਨਕਲ ਹੋ ਗਈ ਹੈ ।

ਦੋ ॥ ਨਾਰਦ ਬੋਲੇ ਪੂਜਾ ਸਭਿ-ਤੁਮ ਮਾਨਤ ਸੁਰਦੇਵ[1]॥ ਨੰਦ ਪੁਤ੍ ਬ੍ਰਿਜ-ਜਨਨ[2] ਤੇ ਗਿਰਿ ਕਰਵਾਯੋ ਸੇਵ ॥੨।੨੪੧॥

ਚੌਪਈ ॥ ਸੁਨਯੋ ਜਬਹਿ ਐਸੇ ਸੁਰਪਾਲ ॥ ਕ੍ਰੋਧ ਕਰਯੋ ਬ੍ਰਿਜ ਜਨਨ ਗੋਪਾਲ ॥
ਧਨਿ ਕਰਿ ਅੰਧ ਭਏ ਬ੍ਰਿਜ ਗ੍ਵਾਲ ॥ ਭਲੇ ਦੰਡ ਦੈਹੋਂ ਖੁਟਚਾਲ[3]॥੩॥੨੪੨॥੮੭੪॥
ਬਾਲਕ ਕੇ ਬਚ ਭਏ ਅੰਗਯਾਨਿ[4]॥ ਮੂਰਖ ਸਿਸੁ ਕਹ[5]ਕਹਿਤ-ਭਗਵਾਨ॥
ਬੋਲਾਇ ਤਿਹ ਅਉਰ ਘਨ ਪਾਲ[6] ॥ ਕਰ ਜੋਰੇ ਸਨੁਮੁਖ ਸੁਰਪਾਲ ॥੪॥੨੪੩॥ ॥

ਮਘਵਾ ਬਾਚ ਦੋ ॥ ਤੁਮ ਬ੍ਰਿਜ ਪਰ ਵਰਸੋ ਤਤਕਾਲ ॥ ਗੋਵਰਧਨ ਬ੍ਰਿਜਮੰਡਲ ਘਾਲ[7] ॥
ਨਾਮ ਰੇਖ ਤਾ ਕੋ ਮਿਟਵਾਇ ॥ ਸਪਤ-ਬਾਸੁਰ[8]ਵਰਸੋ ਤੁਮ ਜਾਇ ॥੫॥੨੪੪॥੮੭੬॥

ਚੌਪਈ ॥ ਮੇਘਪਤਿ[9]ਡੰਡਵਤਿ ਕਰ ਤਹ ਆਯੋ ॥ ਘੋਰ ਜਲਧਰ ਕਹ[10]ਬ੍ਰਿਜਹ ਪਠਾਯੋ ॥
ਦੇਹੁ ਬਹਾਇ ਬ੍ਰਿਜਬਾਸੀ ਗ੍ਰਾਮ[11] ॥ ਕਛੁ ਨ ਰਹੈ ਰੇਖ ਅਰੁ ਨਾਮ ॥੬। ੨੪੫॥੮੭੭॥
ਘਿਰੇ ਕੋਪ ਕੈ ਘਨਹਰ ਜਾਏ[12] । ਮੂਸਲ ਧਾਰ ਬਰਸਤ ਤਿਸ ਪਾਏ[13]॥
ਨੰਦ ਜਸੋਧਾ ਕ੍ਰਿਸਨ ਪਹਿ ਜਾਇ॥ ਕਹੈ ਬਿਨਯ ਮੇਘਨ ਡਰਪਾਇ[14]॥੭॥੨੪੬॥੮੭੮॥
ਜਬਿ ਸੇ ਪੂਜਾ ਗਿਰਿ ਕਰਵਾਯੋ ॥ ਮਘਵਾ ਹਮ ਪਰ ਅਧਿਕ ਰਿਸਾਯੋ[15]॥
ਕ੍ਰਿਸਨ ਕਹੀ ਪਿਤ ਚਿੰਤ ਨ ਕਰਹੁ ॥ ਅਬਿਹੀ ਗਰਬ ਇੰਦ੍ਰ ਕੋ ਹਰਹੁ॥੮॥੨੪੭॥੮੭੯॥

ਦੋ॥ ਗੋਵਰਧਨ ਪੂਟੋ[16]ਗੋਪਾਲ ਚੀਚੀ ਪਰ ਰਾਖੇ ਨੰਦ ਲਾਲ ॥
ਸਭਿ ਬ੍ਰਿਜ ਬਾਸੀ ਗ੍ਵਾਲ ਅਰੁ ਗਾਏ ॥ ਗਿਰਿ ਤਰਿ ਆਏ ਹਰਿ ਸਰਣਾਇ ॥੯। ੨੪੮॥੮੮੦।
ਪਰਸਪਰ ਕਹਿਤ ਅਚਰਜ ਜੀਯ ਮਾਨ॥ ਪੁਨ ਪੁਨ ਨਿਰਖਤਿ ਬਦਨ[17]-ਘਨਸਜਾਮ॥
ਯਹਿ ਤੇ ਮਾਨੁਖ ਨਾਹਿਨ ਕਾਨ ॥ ਨੰਦ ਧਾਮ ਪ੍ਰਗਟੇ ਭਗਵਾਨ ॥੧੦॥੨੪੯॥੮੮੧॥

ਚੌਪਈ ॥ ਮੇਘ ਹਟੇ ਜਲ ਨਿਖੁਟੇ ਸਕਲ[18] ॥ ਕਹਯੋ ਜਾਇ ਮਘਵਾ ਪ੍ਰਤਿ ਬਿਕਲ[19] ॥
ਇੰਦ੍ਰ ਕ੍ਰੋਧ ਕੈ ਬ੍ਰਿਜ ਪਹਿ ਧਾਇ[20] ॥ ਮੂਸਲਧਾਰ ਸਪਤ ਦਿਵਸ ਵਰਸਾਇ ॥੧੧॥੨੫੦॥੮੮੨॥

---

੧ ਇੰਦ੍ਰ । ੨. ਬ੍ਰਜ ਦੇ ਆਦਮੀ । ੩.ਖੋਟੀ ਚਾਲ ਵਾਲਿਆਂ ਨੂੰ । ੪. ਬਾਲਕੇ ਦੇ ਬਚਨ ਤੋਂ ਹੀ ਮੈਨੂੰ ਨ ਜਾਨਣਵਾਲੇ ਹੋ ਗਏ ਹਨ । ੫. ਮੂਰਖ ਬੱਚੇ ਨੂੰ । ੬. (ਇੰਦ੍ਰ ਨੇ) ਬੱਦਲਾਂ ਦੇ ਮਾਲਕ ਬੁਲਾਏ । ੭. ਨਾਸ਼ ਕਰੋ । ੮. ਸੱਤ ਦਿਣ । ੯. ਬੱਦਲਾਂ ਦਾ ਸ੍ਵਾਮੀ । ੧੦, ਭਯਾਨਕ ਬੱਦਲ ਨੂੰ । ੧੧. ਸਮੂਹ । ੧੨. ਬੱਦਲਾਂ ਨੇ ਘੇਰ ਲਿਆ । ੧੩. ਉਸ ਥਾਂ ਮੂਹਲੇ-ਧਾਰ ਵਰ੍ਹਦੇ ਹਨ । ੧੪. ਬੱਦਲਾਂ ਦੇ ਡਰਾਏ ਹੋਏ । ੧੫. ਬਹੁਤ ਗੁੱਸੇ ਹੈ । ੧੬. ਪੋਟੇ ਤੇ ਰਖਿਆ । ੧੭. ਮੂੰਹ । ੧੮ ਬੱਦਲ ਉਡ ਗਏ । ੧੯. ਦਖੀ ਹੋ ਕੇ । ੨੦. ਭਾਵ-ਹੇ ਇੰਦ੍ਰ ! ਕਰੋਧ ਕਰ ਕੇ ਬ੍ਰਜ ਤੇ ਚੜ੍ਹੋ ਸਾਂ ।

ਬ੍ਰਿਜ ਜਨ ਬਾਚ ਚੌਪਈ ॥ ਏਕ ਬੂੰਦ ਹਰਿ[1]ਪਰੈ[2]ਨ ਦੀਨ ॥ ਮਘਵਾ ਬਲ ਜਲ ਕਰ ਭੁਜ ਛੀਨ[3]॥
ਮੇਘਮਾਲਾ ਬਾਚ ॥ ਪ੍ਰਲਯ ਕਾਲ ਕੋ ਜਲ ਨਿਖੁਟਾਏ[4] ॥ ਬ੍ਰਿਜ ਪਰ ਬਰਸੇ ਕਛੂ ਨ ਬਸਾਏ[5] ॥ ॥੧੨॥੨੫੧॥੯੯੩॥
ਚੌ॥ ਬਾਸਵ ਗਯਾਨ-ਦ੍ਰਿਸ਼੍ਟਿ ਬਿਚਾਰ[6] ॥ ਲਖਯੋ[7] ਕ੍ਰਿਸਨ ਕਹ ਜਗ-ਕਰਤਾਰ[8] ॥
ਮੇਘੋਂ ਜੁਤ ਅਮਰਾਪੁਰਿ[9] ਗਯੋ ਗੋਪਨ ਬਿਨਯ ਕ੍ਰਿਸਨ ਪੈ ਕਹਯੋ ॥੧੩॥੨੫੨॥੯੯੪॥
ਮੇਘ ਗਏ ਦਿਸਾ ਮਹਿ ਪ੍ਰਕਾਸ ॥ ਨਗ-ਉਤਾਰੇ[10] ਮੇਘ ਗਏ ਨਿਰਾਸ ॥
ਨਗ ਉਤਾਰ ਰਾਖੇ ਮੁਸਕਾਇ ॥ ਬ੍ਰਿਜਜਨ ਸੁਖੀ ਕੀਨ ਜਦੁਰਾਇ ॥੧੪॥੨੫੩॥੯੯੫॥
ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਬ੍ਰਿਜ ਰਖਛਣੋ ਤ੍ਰਿਬਿੰਸਤੋ ਧਯਾਯ: ॥੨੩॥
ਚਉਪਈ ॥ ਅਤਿ ਅਚਰਜ ਬ੍ਰਿਜਬਾਸੀ ਸਾਰੇ ॥ ਕਿਮ ਹਮ ਯਾ ਕੋ ਸੁਤਨੰਦ ਉਚਾਰੇ ॥
ਨੰਦ ਜਸੁਮਤਿ ਪੂਰਬ ਤਪ ਕੀਨ੍ਹ ॥ ਤਿਨ ਹਿਤ ਬ੍ਰਿਜ-ਭਵ-ਕੇਸਵ-ਲੀਨ[11]॥੧॥੨੫੪॥੯੯੬॥
ਚੌ ॥ ਗੋਪੀ ਗ੍ਵਾਲ ਕ੍ਰਿਸਨ ਪਹਿ ਆਇ ॥ ਕਰਤ ਵਡਾਈ ਕ੍ਰਿਸਨ ਗੁਨ ਗਾਇ ॥
ਕੋਮਲ ਹਸਤਕਮਲ ਤੁਮ ਕਾਨ[12]॥ ਅਤਿ ਗਿਰਿਸ੍ਰਿ ਗਿਰਿ ਬਜ੍ਰ ਸਮਾਨ[13]॥੨॥੨੫੫॥੯੯੭॥
ਚੌ ॥ ਨੰਦ ਜਸੋਧਾ ਹਿਰਦੈ ਲਗਾਇ ਦਾਬਤਿ ਅੰਗੁਰੀ ਭੁਜ-ਹਰਿ-ਪਾਇ[14] ॥
ਬ੍ਰਿਜ ਯੁਵਤੀ[15]ਸਭਿ ਦੇਤ ਵਧਾਈ ॥ ਕਹਿਤਿ ਗਰਗ ਕਹਯੋ ਹਰਿਰਾਈ[16]॥੩॥੨੫੬॥੯੯੮॥
ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਚਤੁਰ ਬਿੰਸਤੋ ਧਯਾਯ: ॥੨੪॥
ਚਉਪਈ ॥ ਕ੍ਰਿਸਨ ਬਲਰਾਮ ਗ੍ਵਾਲ ਜੁਤ-ਧੇਨੁ[17]॥ ਬਨ ਮੋ ਚਲੇ ਬਜਾਵਤਿ ਬੇਨੁ[18]॥
ਇੰਦ੍ਰ ਦੇਵਨ ਜੁਤ ਮਾਰਗ ਮਾਹਿ[19] ॥ ਹਾਥ ਜੋਰ ਬਹੁ ਬਿਨਯ ਕਰਾਹਿ ॥੧॥੨੫੭॥੯੯੯।
ਚੌ ॥ ਮੋਹਿ-ਅਹੰ-ਬਸਿ[20] ਤੁਮਹਿ ਨ ਜਾਨਾ ਤੁਮਹੋ ਆਪ ਪੁਰਖ ਭਗਵਾਨਾ ॥

---

੧.ਪਾਣੀ ਦੀ । ੨. ਡਿੱਗਣ । ੩.ਇੰਦ੍ਰ ਸਤਬਲ ਕੇ ।੪. ਮੁੱਕ ਗਿਆ ਹੈ । ੫.ਕੁਝ ਪੇਸ਼ ਨਹੀਂ ਗਈ । ੬. ਇੰਦ੍ਰ ਨੇ ਸੋਚਿਆ । ੭. ਸਮਝਿਆ । ੮. ਜਗਤ ਦਾ ਕਰਨਵਾਲਾ । ੯. ਦੇਵ ਪੁਰੀ । ੧੦. ਪਹਾੜ ਨੂੰ (ਚੀਚੀ ਦੇ ਪੋਟੇ ਤੋਂ) ਉਤਾਰੇ । ੧੧. ਅਵਤਾਰ ਲਿਆ ਹੈ । ੧੨, ਤੇਰੇ ਹੱਥ ਕਮਲਾਂ ਵਾਂਗੂ ਕੋਮਲ ਹਨ । ੧੩. ਪਰਬਤ ਬਹੁਤ ਭਾਰੀ ਤੇ ਭਾਰੀ (ਕਠੋਰ ਹੈ) । ੧੪. ਕ੍ਰਿਸਨ ਦੀ ਬਾਹ ਫੜ ਕੇ । ੧੫. ਬ੍ਰਜ ਦੀਆਂ ਇਸਤ੍ਰੀਆਂ । ੧੬. ਗਰਗ (ਮੁਨੀ) ਜੀ ਨੇ ਕਹਿਆ ਸੀ (ਕਿ ਇਹ ਕ੍ਰਿਸਨ) ਭਗਵਾਨ ਹੈ । ੧੭. ਗਾਈਆਂ ਸਮੇਤ । ੧੮. ਵੰਸਰੀ । ੧੯. ਦੇਵਤਿਆਂ ਸਮੇਤ ਇੰਦ੍ਰ (ਜਾ ਮਿਲਿਆ) । ੨੦. ਅਹੰਕਾਰ ਦੇ ਅਧੀਨ ਹੋ ਕੇ ।

ਬ੍ਰਹਮਾਦਿਕ ਸਭਿ ਤੋਕਹ ਭਜਹਿੰ[1] ॥ ਛਮੋ[2] ਨਾਥ ਅਉਗਨ ਮੁਝ ਸਭਹਿੰ ॥੨॥੨੫੮॥੯੯੦॥

ਕਾਨਜੂ ਬਾਚ ਚੌ ॥ ਕਾਮਧੇਨੁ ਸੰਗ ਆਯੋ ਸੁਰਰਾਜੁ[3] ॥ ਛਮਾ ਕੀਨੁ ਸਭਿ ਤੋਰ-ਪਰਾਧ[4] ॥

ਫਿਰ ਮਤ[5] ਕੀਜੋ ਗਰਬ ਅਹੰਕਾਰ ਮਾਨ ਮਹਤ ਨਾਸੈ ਉਪਕਾਰ[6] ॥੩॥੨੫੯॥੯੯੧॥

ਚੌ ॥ ਬਿਧਵਤ ਸਕ੍ਰ[7] ਹਰਿ ਪੂਜਾ ਕਰਯੋ ॥ ਨਾਮ 'ਗੋਬਿੰਦ' ਕ੍ਰਿਸਨ ਕੋ ਧਰਯੋ

ਗੰਧ੍ਰਬ ਗਾਨ ਸੁਰ ਸੁਮਨ ਬਰਖਾ ਹੀ[8] ॥ ਬਿਦਾ ਕੀਨ ਬਾਸਵ ਸੁਰ ਨਾਹੀ[9] ॥੪॥੨੬੦॥੯੯੨॥

ਚੌ ॥ ਸਾਂਝ ਪਰੇ ਹਰਿ ਬਿੰਦ੍ਰਾਬਨ ਆਏ ਇੰਦ੍ਰ ਦਰਸ ਗੋਪ ਕਦੰਬ ਸੁਨਾਏ[10]

ਮੁਨਿਵਰ ਕਹਿਤ ਇੰਦ੍ਰ ਸੰਬਾਦ ॥ ਪਠੈ ਸੁਨੈ ਪਾਵੈ ਅਹਿਲਾਦ[11] ॥੫॥੨੬੧॥੯੯੩॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਇੰਦ੍ਰ ਅਸਤੁਤਿ ਪੰਚ ਬਿੰਸਯੋ ਧ੍ਯਾਯ: ॥੨੫॥

ਦੋਹਰਾ ॥ ਨੰਦ ਇਕਾਦਸਿ ਬ੍ਰਤ ਕਰ[12], ਜਪੁ ਤਪੁ ਜਾਗ੍ਰਨਿ ਕੀਨੁ ॥

ਬ੍ਰਹਮ ਮਹੂਰਤਿ[13] ਨਾਨ ਹਿਤੁ, ਜਮੁਨਾ ਗਏ ਪ੍ਰਬੀਨ ॥੧॥੨੬੨॥੯੯੪॥

ਦੋਹਰਾ ॥ ਬਰੁਨ-ਭ੍ਰਿਤੁ[14] ਗਹਿ ਨੰਦ ਕਹ, ਲੈ ਗਏ ਬਰਨ ਕੇ ਪਾਸ ॥

ਰੋਵਤ ਗੋਪ ਗ੍ਰਿਹ ਕੋ ਗਏ, ਨੰਦ ਤੇ ਭਏ ਨਿਰਾਸ ॥੨॥੨੬੩॥੯੯੫॥

ਦੋ ॥ ਕਹੀ ਕ੍ਰਿਸਨ ਪਹਿ ਗੋਪ ਸਭਿ, ਨੰਦ ਗਹੇ ਬਰੁਨ ਦਾਸ ॥

ਕ੍ਰੋਧ ਹੋਇ ਗੋਬਿੰਦ ਤਬਿ, ਗਏ ਬਰੁਨ ਕੇ ਪਾਸ ॥੩॥੨੬੪॥੯੯੬॥

ਦੋ ॥ ਹਰਿ ਕਹੁ ਦੇਖਯੋ ਬਰੁਨ ਜਬਿ, ਭਯ ਕਰਿ ਅੰਜੁਲ ਪਾਨ[15]॥

ਸਨਮੁਖ ਹੋਇ ਅਸਤੁਤਿ ਕਰਯੋ, ਬਿਬਿਧ ਭਾਂਤਿ ਭਗਵਾਨ ॥੪॥੨੬੫॥੯੯੭॥

ਚੌਪਈ ॥ ਅਨਜਾਨਤ ਅਵਗਯਾ[16] ਕਰੀ ॥ ਅਸ ਕਹ ਬਿਬਿਧ ਭੇਟ ਲੈ ਧਰੀ ॥

ਜਨਮ ਸਕਾਰਥ ਦਰਸ ਹਰਿ ਪਾਸੇ ॥ ਪਿਤੁ ਜੁਤ ਕ੍ਰਿਸਨ ਜਲ ਬਾਹਰਿ ਆਇ ॥੫॥੨੬੬॥੯੯੮॥

ਚੌਪਈ ॥ ਕਹਿਤ ਬਧਾਈ ਬ੍ਰਿਜ ਕੇ ਲੋਗ ॥ ਨੰਦ ਗੋਬਿੰਦ ਦਰਸੇ ਮਿਟੇ ਸੋਗ ॥

---

੧. ਤੈਨੂੰ ਸਿਮਰਦੇ ਹਨ। ੨. ਮਾਫ ਕਰੋ । ੩. ਇੰਦ੍ਰ ਕਾਮਧੇਨੁ ਨੂੰ ਨਾਲ ਲੈ ਕੇ ਆਇਆ ਹੈ। ੪. ਤੇਰਾ ਕਸੂਰ। ੫.ਨਾਂ। ੬. ਮਾਨ, ਵਡਿਆਈ ਤੇ ਉਪਕਾਰ ਨਾਸ ਹੋ ਜਾਂਦੇ ਹਨ। ੭. ਇੰਦ੍ਰ। ੮. ਗੰਧ੍ਰਬ ਫੁੱਲ ਵਰਸੌਂਦੇ ਹਨ। ੯. ਦੇਵਤਿਆਂ ਦੇ ਇੰਦ੍ਰ ਨੂੰ। ੧੦. ਇੰਦ੍ਰ ਦੇ ਦਰਸ਼ਣ (ਕਰਨ ਦੀ ਕਥਾਂ) ਸਭ ਨੂੰ ਸੁਣਾਈ। ੧੧. ਖੁਸ਼ੀ। ੧੨. ਏਕਾਦਸੀ ਦਾ ਵਰਤ ਰਖ ਕੇ। ੧੩. ਸਵੇਰੇ ਸਮਯ। ੧੪. ਵਰੁਣ ਦੇਵਤੇ ਦੇ ਸੇਵਕ। ੧੫. ਡਰ ਨਾਲ, ਹੱਥ ਜੋੜ ਕੇ। ੧੬. ਭੁੱਲ।

ਪੂਛਤ ਗੋਪ:ਪ੍ਰਧਾਨ-ਨੰਦਰਾਇ ॥ ਬਰੁਨ - ਭਿਤ੍ਰ ਗਏ ਤੁਮਹਿ ਲਵਾਇ[1] ॥੬॥੨੬੭॥੮੯੯॥



ਚੌਪਈ ॥ ਕੇਸੀ ਆਇ ਬਨੀ ਤਿਹ ਕਾਲ[2] ॥ ਹਮ ਸੇ ਕਹੋ ਸਭੀ ਗੋਪਾਲ ॥

ਬੋਲੇ ਨੰਦ, ਭ੍ਰਿਤਨ ਗਹਿ ਲੀਨ[3] ॥ ਬਰੁਨ ਢਿਗ[4] ਠਾਢਾ[5] ਮੁਝ ਕੀਨ ॥੭॥੨੬੮॥੯੦੦॥

ਚੌ ॥ ਤਾ ਹੀ ਛਿਨ ਪਹੁੰਚੇ ਗੋਬਿੰਦ ॥ ਬਹੁਰ ਕ੍ਰਿਸਨ ਪੂਜਜੋ ਮੁਖ ਚੰਦ ॥

ਕ੍ਰਿਸਨ ਪੁਜਾਏ ਹਮਹਿ ਲੈ ਆਏ ॥ ਕਹਤਿ ਗੋਪ ਸੁਤ ਤ੍ਰ ਨੰਦ ਰਾਏ[6] ॥੮॥੨੬੯॥੯੦੧॥

ਚਉਪਈ ॥ ਹਮ ਸਭਿ ਤਾ ਦਿਨ ਲਖੇ ਗੋਪਾਲ ॥ ਗਿਰਿ[7]ਕਹ ਧਰਿ ਨਖ[8]ਪਰ ਨੰਦਲਾਲ ॥

ਪੂਰਨ ਭਾਗ ਤੁਮਹੁੰ ਨੰਦਰਾਇ ਆਦਿ ਪੁਰਖੁ ਤੁਮ ਪੁਤ੍ਰ ਕਹਾਇ ॥੯॥੨੭੦॥੯੦੨॥

ਚੌ ॥ ਬਹੂਰ ਗੋਪ ਬੋਲੇ ਕਰ ਜੋਰਿ ॥ ਬਹੁਤ ਭ੍ਰਮਾਏ ਨੰਦ-ਕਿਸੋਰਿ[9] ॥

ਤੁਮ ਹੀ ਕਰਤਾ ਜਗ, ਜਗਦੀਸ ॥ ਆਦਿ ਪੁਰਖੁ ਤੁਮ ਬਿਸਵੇ-ਬੀਸ[10] ॥੧੦॥੨੭੧॥੯੦੩॥

ਚੌ ॥ ਬੈਕੁੰਠ[11] ਦਿਖਾਵਉ ਮੁਝਹਿ ਦਯਾਲੁ ॥ ਅਭਿਲਾਖਾ[12] ਹਮਰੋ ਨੰਦਲਾਲੁ ॥

ਤਾਹੀਂ ਛਿਨ ਰਚਿ ਬੈਕੁੰਠ ਦਰਸਾਇ ॥ ਨੰਦ ਗੋਪ ਜੁਤ ਸਭਿ ਹਰਖਾਇ ॥੧੧॥੨੭੨॥੯੦੪॥

ਚੌ ॥ ਗਜਾਨ ਭਯੋ ਹਰਿ-ਕ੍ਰਿਸਨ ਪਹਿਚਾਨੇ[13] ॥ ਆਦਿ ਪੁਰਖੁ ਕਰਤਾ ਕਰ ਜਾਨੇ ॥

ਦਿਖਾਇ ਬੈਕੁੰਠ ਮਾਯਾ-ਸੰਕੋਚਿ[14] ॥ ਨੰਦ ਗ੍ਵਾਲ ਸਭਿ ਭਏ ਅਸੋਚਿ[15] ॥

ਵੈ ਜਾਨਤ ਹਮਰੋ ਸੁਤ ਕਾਨ ॥ ਮਾਯਾ ਪਲਟ ਕਰ ਛਰੇ ਭਗਵਾਨ[16] ॥੧੨॥੨੭੩॥੯੦੫॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਨੰਦ ਗੋਪਨ ਸਹਿਤ ਬੈਕੁੰਠ ਦਰਸਣੰ

ਖਸ੍ਟ ਬਿੰਸਤੋ ਧਯਾਯ: ॥੨੬॥

ਦੋਹਰਾ ॥ ਗੋਪੀ ਬਚ ਹਰਿ[17] ਸਿਮਰੁ ਕਰਿ, ਕਾਤਿਕ ਮਨਹਿ ਚਿਤਾਰ ॥

ਕਬਿ ਧੌਂ[18]ਆਵਹਿ ਸਰਦ ਰੁਤਿ, ਹਰਿ ਸੰਗ ਕਰਹਿੰ ਬਿਹਾਰ[19] ॥੧॥੨੭੪॥੯੦੬॥

ਚੌ ॥ ਪਾਵਸ ਗਤਿ[20] ਦਿਸਾ ਪ੍ਰਕਾਸ ॥ ਉਜਲ-ਜਲਦ[21] ਬ੍ਰਖਾ ਕੋ ਨਾਸ ॥

ਰਸਿਕ-ਪੀਯਾ ਰਹਸਹਿੰ ਲੈ ਕੰਤ[22] ॥ ਕੰਜ ਕੁਮਲਾਨਿ ਕੁਮੁਦਿ ਬਿਗਸਤਿ[23] ॥੨॥੨੭੫॥੯੦੭॥

ਨਿਰਮਲ ਗੈਨ[24] ਪੂਰਨਾ[25] ਚੰਦ ॥ ਗੋਪੀ ਬਚ ਸਿਮਰਹਿ ਨੰਦ ਨੰਦ ॥

---

੧. ਨਾਲ ਲੈ ਕੇ । ੨. ਉਸ ਵੇਲੇ । ੩, ਫੜ ਲਿਆ ਸੀ । ੪. ਨੇੜੇ । ੫. ਖੜਾ । ੬. ਹੇ ਨੰਦ ! ਤੇਰਾ ਪੁਤ੍ਰ ਵਿਸ਼ਨੂ ਹੈ । ੭. ਪਹਾੜ । ੮. ਨਹੁ । ੯. ਹੇ ਨੰਦ ਦੇ ਬਾਲਕੇ । ੧੦. ਨਿਸਚਯ । ੧੧. ਅਦ੍ਰਿਸ਼ਟਿ ਨਗਰੀ । ੧੨. ਚਾਹ । ੧੩. ਕ੍ਰਿਸਨ ਨੂੰ ਵਿਸ਼ਨੂ ਜਾਣਿਆਂ । ੧੪. ਮਾਯਾ ਨਾਲ । ੧੫. ਸੋਚ (ਵਿਚਾਰ) ਤੋਂ ਰਹਿਤ ਹੋ ਗਏ । ੧੬. ਮਾਯਾ ਦਾ ਪੜਦਾ ਕਰ ਕੇ (ਗਵਾਲਿਆ ਨੂੰ) ਛਲਿਆ । ੧੭. ਕ੍ਰਿਸ਼ਨ ਦੇ ਵਾਕਯ । ੧੮. ਹੇ ਈਸ਼੍ਵਰ ! ਖੇਲ ਕੂਦ । ੨੦. ਵਰਖਾ ਰੁੱਤਿ ਬੀਤ ਗਈ । ੨੧. ਚਿੱਟੇ ਬੱਦਲ ਹੋ ਗਏ । ੨੨. ਪਤੀਆ ਨੂੰ ਲੈ ਕੇ ਖੁਸ਼ ਹੁੰਦੀਆ ਹਨ । ੨੩. ਕਮਲ ਕੁਮਲਾ ਰਹੇ ਅਤੇ ਰਾਤ ਨੂੰ ਖਿੜਨ ਵਾਲੇ ਕਮਲ ਖਿੜ ਰਹੇ ਹਨ । ੨੪. ਗਗਨ, ਆਕਾਸ਼ । ੨੫. ਪੂਰਨਮਾਸ਼ੀ, ਪੂੰਨਿਆਂ ।

ਗ੍ਰਿਹ ਤੇ ਬਨ ਗਏ ਨੰਦ ਕਿਸੋਰ[1] ॥ ਬੰਸੀ ਟੇਰ ਕੀਨ੍ਹ ਸੁਰ ਜੋਰ[2]। ੩॥੨੭੬॥੯੦੮॥

ਸੁਨਿ ਸੁਨਿ ਗੋਪੀ ਗ੍ਰਿਹ ਤਜਿ ਧਾਈ ॥ ਕਾਮ ਬ੍ਰਿਹਨੀ[3] ਸਕਲ ਸਿਧਾਈ ॥

ਇਕ ਨਾਰੀ ਕੋ ਵਰਜਿ ਘਰ ਲਾਇ[4] ॥ ਦੇਹ ਤਜਾਗ ਅਗੁਵਾ[5] ਮਿਲੀ ਆਇ ॥੪॥੨੭੭॥੯੦੯।

ਚੌ ॥ ਪ੍ਰੇਮ ਪਹਿਚਾਨ ਮੁਕਤਿ ਹਰਿ ਦੀਨ ਨੇਹ ਸ੍ਰੇਸ੍ਟ ਹਰਿ ਹੇਤੁ ਅਧੀਨ[6] ॥

ਅੰਚਰ ਸੁਧਿ ਨ ਲੋਕਿਕ ਲਾਜ[7] ॥ ਉਲਟੇ ਪਹਿਰ ਧਾਈ ਸਭਿ ਸਾਜ ॥੫॥੨੭੮। ੯੧੦॥

ਪ੍ਰੀਛਿਤ ਬਾਚ ਚੌ ॥ ਗੋਪੀ ਮੁਕਤਿ ਕਿਹ ਕਾਰਨ ਭਈ ॥ ਬਿਸਯ ਬਾਸਨਾ ਧਰ ਤਹੰ [illegible]

ਸ੍ਰੀ ਸੁਕੋਵਾਚ ॥ ਅੰਮ੍ਰਿਤ ਜਾਨ ਅਜਾਨ ਹੁਇ ਖਾਇ ॥ ਤਾਕਹ ਗੁਨ ਨਹੀ ਬਿਰਥਾ ਜਾਇ ॥

॥੬॥੨੭੯। ੯੧੧॥

ਚੌ ॥ ਤੈਸਹਿ ਹਰਿ ਕੋ ਭਜਨ ਪ੍ਰਤਾਪ ॥ ਮੁਕਤਿ ਕਰੈ ਕਾਹੂੰ ਬਿਧਿ ਜਾਪ ॥

ਜਹ ਜਹੰ ਭਾਵ ਕਰ ਕ੍ਰਿਸਨ ਪ੍ਰੀਤਿ ॥ ਤਿਨਕੀ ਕਹਹੁੰ ਜਥਾਰਥਿ ਰੀਤਿ ॥੭। ੨੮੦॥੯੧੨॥

ਸ੍ਰੀ ਸੁਕੋਬਾਚ ਚ ॥ ਨੰਦ ਜਸੋਮਤਿ ਸੁਤ ਪਹਿਚਾਨ ॥ ਗੋਪੀ ਜਾਰੁ- ਭਾਉ ਹੀਜ ਆਨ[8] ॥

ਕੰਸ ਗ੍ਵਾਲ ਸਤ੍ਰੁ ਮਿਤ੍ਰੁ ਕਰਿ ਜਾਨੇ[9] ਆਪੁ ਆਪੁਨੇ ਹੁਦਹ - ਤਰਾਨੇ[10] ॥੮॥੨੮੧॥੯੧੩॥

ਚੌ ॥ ਜੋਗੀ,ਜਤੀ,ਤਪੀ, [11] ਹਰਿ ਜਾਨਿ[11] ॥ ਭਜਿਤ ਭਏ ਹਰਿ ਸਾਰੰਗਪਾਨਿ[12]॥

ਸਭ ਹੀ ਮੁਕਤਿ ਪਦਾਰਥਿ ਪਾਈ ॥ ਜਿਨ ਜਿਹਭਾਉ ਧਰਿ ਭਜੇ ਕਨਾਈ ॥੯॥੨੮੨॥੯੧੪॥

ਕਾਨਜੂ ਬਾਚ ਚਉਪਈ ॥ ਜਦ ਗੋਪੀ ਹਰਿ ਪਹਿ ਚਲਿ ਆਈ ॥ ਬੋਲੇ ਕ੍ਰਿਸਨ ਬੈਨ ਨਿਠੁਰਾਈ[13]॥

ਤੀਯ ਸਾਹਸੀ ਨਾਸੈ ਪਰਿਵਾਰ[14] ॥ ਨਿਜ ਪੀਜ ਛਾਡਿ ਭਜੇ ਜੇ ਜਾਰ[15]॥੧੦॥੨੮੩। ੯੧੫॥

ਚੌ ॥ ਨਿਸਿ ਅੰਧਿਆਰੀ ਬਾਟ-ਕੁਬਾਟ[16] ॥ ਭੂਤ ਪ੍ਰੇਤ ਕੇ ਬਹੁਤੋ ਠਾਟ ॥

ਪਤਿ ਬੀਤੇ ਸਭਿ ਗੁਰ ਕਰ ਹੀਨ[17] ॥ ਨਾਰਿ ਨ ਤਜੈ ਸੋਈ ਪ੍ਰਬੀਨ[18] ॥੧੧॥੨੮੪।੯੧੬।

ਚੌ ॥ ਪਰ ਪੁਰਖਨ ਸੇ ਰਤਿ[19] ਜੇ ਕਰੈ ॥ ਜਨਮ ਅਨੇਕ ਨਰਕ ਮਹਿ ਗਿਰੇ

---

੧. ਕ੍ਰਿਸ਼ਨ ਜੀ । ੨.ਸੁਰਾਂ ਨੂੰ ਮਿਲਾਂ ਕੇ ਬੰਸਰੀ ਦੀ ਧੁਨਿ ਲਾਈ । ੩.ਕਾਮ ਵਾਸਨਾ । ੪. ਪਤੀ ਨੇ ਵਰਜ ਕੇ ਘਰ ਨੇ ਆਂਦਾ । ੫. ਅੱਗੋਂ ਹੀ । ੬. ਪ੍ਰੇਮ ਹੀ ਉੱਤਮ । ੭. ਨਾਂ ਹੀ ਲੋਕਾਂ ਦੀ (ਲਾਜ) ਸ਼ਰਮ ਰਹੀ । ੮. ਉਤਪਤੀ ਦਾ ਭਾਵ । ੯. ਕੰਸ ਦੁਸ਼ਮਣ ਅਤੇ ਗੁਆਲੇ ਮਿਤ੍ਰ ਕਰ ਕੇ ਜਾਣਦੇ ਸਨ । ੧੦. ਅਕੀਦੇ ਨਾਲ ਤਰ ਗਏ । ਪਰਮੇਸ਼ੁਰ ਜਾਣ ਕੇ । ੧੨, ਹਰਿ ਨੂੰ ਸਿਮਰਿਆ । ੧੩. ਕੋੜੇ । ੧੪. ਹੌਸਲੇ ਵਾਲੀ ਇਸਤ੍ਰੀ । ੧੫. ਉਤਪਤੀ । ੧੬. । ੧੭. ਗੁਜ਼ਰ ਜਾਣ ਤੋਂ ਬਾਦ । ੧੮. ਚਤੁਰ ਹੈ । ੧੯. ਪ੍ਰੀਤਿ ।

ਜਨੁ ਸਸਿ ਦੁਤਿ ਨਿਰਖੇ ਖੀਰ[1] ॥ ਫਿਰ ਘਰ ਅਬ ਤੁਮ ਜਾਹੁ ਧਹਿ ਧੀਰ ॥੧੨॥੨੮੫॥੯੧੭॥

ਚੌ ॥ ਕੰਤ[2] ਭਜੋ ਅਪੁਨੇ ਮਨਿ ਲਾਇ ॥ ਯਹਿ ਸੁਨਿ ਗਿਰੀ ਧਰਨਿ ਮੁਰਛਾਇ ॥

ਗੋਪੀ ਬਾਚ ॥ ਹਮ ਤੋ ਭੋਲੀ ਗੋਪੀ ਨਾਰਿ ॥ ਤੁਮ ਠਗ ਬਡਿ ਭੋ[3]ਨੰਦ ਕੁਮਾਰ ॥੧੩॥੨੮੬॥੯੧੮॥

ਚੌ ॥ ਬੰਸਿ ਧੁਨਿ ਕਰ ਮੋਹੇ ਚੀਤਿ ਅਬ ਬਚ ਕਰਕਸ ਕਹਿਤ ਬਿਪ੍ਰੀਤਿ[4] ॥

ਕਰਿ ਹੈਂ ਕਹਾ ਜਾਇ ਹਮ ਧਾਮ ॥ ਤੁਮਰੇ ਨੇਹੁ ਰੰਗੇ ਘਨਸ੍ਯਾਮ ॥੧੪॥੨੮੭॥੯੧੯॥

ਚੌ ॥ ਨੇਹੁ ਪਹਿਚਾਨ ਬੋਲੇ ਨੰਦ ਨੰਦ ॥ ਆਵਹੁ ਰਾਸਿ ਖਿਲੈਂ ਮੁਖਿ ਚੰਦ[5] ॥

ਯਹਿ ਸੁਨਿ ਗੋਪੀ ਭਈ ਨਿਹਾਲ ॥ ਘੇਰ ਲੀਯੋ ਚਹੁੰ ਦਿਸਨ ਗੋਪਾਲ ॥੧੫॥੨੮੮॥੯੨੦॥

ਚੌ ॥ ਮਾਯਾ ਪ੍ਰਤਿ ਭਾਖੀ ਗੋਪਾਲ ਰਾਸਿ ਮੰਡਲ ਤੂੰ ਰਚਹੁ ਰਸਾਲ[6]

ਹਰਿ ਆਗਯਾ ਜੁਤਿ ਰਚਯਸਥਾਨ ॥ ਮਨਿਮਯ ਭੂਮਿ ਕੰਚਨ ਦੁਤਿ ਭਾਨੁ[7] ॥੧੬॥੨੮੯॥੯੨੧॥

ਚੌ ॥ ਜਮੁਨਾ ਤਟ ਅਤਿ ਬਚਿਤ੍ਰ ਰਚਾਇ[8] ॥ ਰਾਸਿ ਮੰਡਲ ਛਿਤ ਸੁਭਗ ਸਹਾਇ[9] ॥

ਬਨ ਉਪਬਨ ਹਰਯਾਵਲਿ ਛਾਉ ॥ ਸੀਤਲ, ਮੰਦ, ਸੁਗੰਧਿਤ ਬਾਉ । ੨੯੦॥੯੨੨॥

ਚੌ ॥ ਕਰ ਸਿੰਗਾਰ ਲੇ ਤਾਲ[10] ਮ੍ਰਿਦੰਗ[11] ॥ਹਰਿ ਸੰਗ ਗਾਵਹਿ ਨਾਚਤਿ ਉਮੰਗ[12]

ਹਿਲ ਮਿਲਨਾਚਤਿ ਗਾਵਤਿ ਗੀਤਿ ॥ ਗੋਪੀ ਮਨ ਮਹਿ ਗਰਬੀ ਨਿਜ ਪ੍ਰੀਤਿ

ਕ੍ਰਿਸਨ ਲਖੇ ਤਿਨ ਕਹੁ ਅਭਿਪ੍ਰਾਯ[13] ॥ ਰਾਧਾ ਲੈ ਪ੍ਰੇਛਛ ਭੇ ਜਦੁਰਾਯ[14] ॥੧੮॥੨੯੧॥੯੨੩॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਰਾਸ ਕ੍ਰੀੜਾ ਰਮਨ ਸਪਤ ਬਿੰਸਤੋ ਧਯਾਯ:॥੨੭॥

ਦੋਹਰਾ । ਕ੍ਰਿਸਨ ਬਿਲੋਕੇ ਗੋਪਿਕਾ, ਅਤਿ-ਅਤੁਰ ਭਈ ਸੋਇ[16] ॥

ਜਿਮ ਅਹਿ ਡੋਲਤਿ ਦੀਨ ਅਤਿ, ਪ੍ਰਾਨੀ ਮਨੀ ਕਹੁ ਖੋਇ[17] ॥ ੧॥੨੯੨॥੯੨੪॥

ਅਬਹਿ ਸਖੀ ਸੰਗ ਕਾਨ ਕੇ, ਖੇਲਤਿ ਥੀ ਗਲ ਬਾਂਹ ॥

ਕਹਾ ਗਏ ਦੇਖਤਿ ਸਭੀ, ਜਾਤ ਨ ਦੇਖਯੋ ਤਾਂਹ॥੨॥੨੯੩॥੯੨੫॥

ਚੌ ॥ ਕਹਾ ਗਏ ਛਲ ਹਮਹਿ ਕਨਾਈ ॥ ਢੂੰਢਤਿ ਗੋਪੀ ਕ੍ਰਿਸਨ ਗੁਨ ਗਾਈ ॥

ਬਿਲਖ ਬਿਲਖ [18]ਬਹੁ ਕਰੇ ਪੁਕਾਰਾ ॥ ਕਿਤਹਿ ਗਏ ਤਜਿ ਨੰਦ ਕੁਮਾਰਾ ॥੩॥੨੯੪॥੯੨੬॥

---

੧. ਸੰਕਾ (ਤੁਸਾਂ) ਵੇਖ ਲਿਆ ਹੈ । ੨. ਪਤੀ । ੩. ਹੇ । ੪. ਹੁਣ ਉਲਟਾ ਤਰਕ ਦੇ ਵਚਨ ਕਹਿੰਦੇ ਹੋ । ੫. ਹੇ ਚੰਦ੍ਰ ਮੁਖੀਓ ! । ੬. ਸੁੰਦਰ । ੭. ਮਣੀਆਂ ਵਾਲੀ ਤੇ ਸੋਨੇ ਵਾਲੀ ਜ਼ਮੀਨ । ੮. ਯੁਮਨਾ ਦੇ ਕਿਨਾਰੇ ਬਹੁਤ ਸੋਹਣੇ ਬਣਾਏ । ੯. ਰਾਸਿ ਮੰਡਲ ਦੀ ਧਰਤੀ । ੧੦. ਛੈਣੀਆਂ । ੧੧. ਇਕ ਤਰਾਂ ਦੀ ਢੋਲਕ । ੧੨. ਖੁਸ਼ੀ ਨਾਲ । ੧੩. ਆਪਣੀ ਪ੍ਰੀਤਿ । ੧੪-੧੫. ਰਾਧਿਕਾ ਨੂੰ ਲੈ ਕੇ ਕ੍ਰਿਸਣ ਲੁਕ ਗਏ । ੧੬. ਗੋਪੀਆਂ ਬਹੁਤ ਦੁਖੀ ਹੋ ਗਈਆਂ । ੧੭. ਨਿਮੂਛਣਾ ਹੋਇਆ ਜਿਵੇਂ ਹੋਵੇ । ੧੮. ਉੱਚੀ ਰੋ ਕੇ ।

ਚੌ ॥ ਇਕ ਬੋਲੀ ਬ੍ਰਿਛ ਬਨ ਰਾਏ[੧] ॥ ਖਗ,ਮ੍ਰਿਗ ਦੇਖੇ ਹੈਂ ਬ੍ਰਿਜਰਾਏ[੨] ॥
ਏ ਬਤਰੈ ਹੈਂ ਆਲੀ ਕਾਨ[੩] ॥ ਸਰਲ ਸੁਭਾਵ ਇਨਿ ਰਿਖਿਨ ਪਹਿਚਾਨ[੪]॥੪॥੨੯੫॥੯੨੭॥
ਆਕੁਲ ਬ੍ਰਿਹ[੫] ਸਭਿ ਪੂਛਤਿ ਭਈ ॥ ਪਰ ਉਪਕਾਰੀ ਤੁਮ ਹਮ ਪਈ[੬]॥
ਬਲਕਲ ਫਲ, ਸਮਧਾ,ਪੁਸਪ, ਪਾਨ[੭]॥ ਪਰਸੁਾਰਥਿ ਵਸ ਪਰਮ ਸੁਜਾਨ[੮]॥੫॥੨੯੬॥੯੨੮॥

ਚੌ ॥ ਹੇ ਕਦੰਬ, ਦਾਮੜ[੯] ਕਚਨਾਰ ॥ ਹੇ ਬਿੰਦੇ[੧੦] ਤੁਮਰੋ ਬਹੁ ਪਿਆਰ ॥
ਕ੍ਰਿਸਨ ਸਨੇਹੀ ਪਰਮ-ਉਦਾਰ[੧੧] ॥ ਦੇਖੇ ਜਾਤ ਤੁਮ ਨੰਦ ਕੁਮਾਰ[੧੨]॥੬॥੨੯੭॥੯੨੯॥

ਚੌ ॥ ਕ੍ਰਿਸਨ ਬ੍ਰਿਹ ਕਰਿ[੧੩] ਕ੍ਰਿਸਨ ਮਯ-ਭਈ[੧੪] ॥ ਕ੍ਰਿਸਨ ਚਰਿਤ੍ਰ ਬਾਲਪਨ ਰਈ[੧੫] ॥
ਅਘ[੧੬] ਬਕ, ਤ੍ਰਿਨਾਵਰਤ, ਪੂਤਣਾ ॥ ਕ੍ਰੀੜਾ ਕ੍ਰਿਸਨ ਕਰਾਹਿ ਗੋਪਗਨਾ[੧੭]॥੭॥੨੯੮॥੯੩੦॥

ਚੌ ॥ ਢੂੰਢਹਿ ਚਿਹਨ ਪਦਨ[੧੮] ਗੋਪਾਲਾ ॥ ਦਮਕਤਿ ਮਨਿ ਸਸਿ ਚਰਨ ਰਸਾਲਾ[੧੯]॥
ਅੰਕੁਸ, ਜਵ, ਬਜ੍ਰ ਧ੍ਵਜ ਚਿਹਨ[੨੦] ॥ ਨਿਰਖੇ ਪਦ ਪੰਕਜ ਕੇ ਚਿਹਨ[੨੧]॥੮॥੨੯੯॥੯੩੧॥

ਚੌ ॥ ਦ੍ਰਿਗਨ ਹਿਰਦੇ ਲਗਾਵਤਿ ਰਜਨਿ[੨੨]॥ ਸਭਿ ਕੇ ਦੁਰਲਭ ਗੋਪੀ ਲਭਨਿ[੨੩] ॥
ਪੁਨਿ ਦੇਖੇ ਪਗ ਯੁਵਤੀ ਪਾਸ[੨੪] ॥ ਆਗਲ ਚਲੀ ਮਿਲਨ ਕੀ ਆਸ ॥੯॥੩੦੦॥੯੩੨॥

ਚੌ ॥ ਮੁਕਰ-ਵਿਲੋਕੇ ਧਰਨੀ ਮਾਹੁ[੨੫] ॥ ਕਰਨ ਲਗੀ ਸ੍ਰਿਗਾਰੀ ਕਾਹੁ[੨੬] ॥
ਬਦਨ ਬਿਲੋਕਨ ਕੀਨ ਸੁ-ਨਾਰਿ[੨੭] ॥ ਕਿਧੋ ਯਹੈ ਪ੍ਰਤਿਬਿੰਬ ਬਿਚਾਰਿ[੨੮] ॥੧੦॥੩੦੧॥੯੩੩॥

ਚੌ ॥ ਤਿਨ ਹਿਤੁ ਕੈ ਗੋਰੀ ਸਿਵ ਸੇਵ[੨੯] ॥ ਰਮੀ ਇਕਾਂਤ ਛਲ ਹਮੀ ਤੁਮੇਵ[੩੦] ॥
ਬਿਹਰਤਿ[੩੧] ਰਾਧਾ ਨੰਦਕੁਮਾਰ ॥ ਹਰਿ ਵਸਿ ਅਪਨੇ ਜਾਨ ਅਤਿ ਪਿਆਰ ॥੧੧॥੩੦੨॥੯੩੪॥

ਚੌ ॥ ਕਹਨ ਲਗੀ ਚਲ ਮਗ ਨ ਸਕਾਹਿ[੩੨] ॥ ਕਾਂਧ ਚਢਾਇ ਮੁਝੇ ਮਗ ਜਾਹਿ[੩੩]॥
ਕ੍ਰਿਸਨ ਕਹੇ ਚਢ ਕਾਂਧ ਹਮਾਰੇ॥ ਬੈਠੇ ਕਾਂਧ ਚੋਪ ਜਦੁਰਾਇ[੩੪] ॥੧੨॥੩੦॥੩੯੩੫॥

---

੧-੨. ਇਕ ਗੋਪੀ ਬੋਲੀ ਕਿ ਬਨਾਸਪਤੀ ਦੇ ਦਰਖਤੋ ! (ਤੁਸਾਂ) ਬ੍ਰਿਜ ਰਾਏ ਕ੍ਰਿਸ਼ਣ ਵੇਖੇ ਹਨ ? ੩. ਹੇ ਸਖੀ ਏ ਦੱਸਣਗੇ । ੪.ਇਨਾਂ (ਬ੍ਰਿਖਾਂ) ਦਾ ਰਿਖੀਆਂ ਵਾਂਗੂ ਸਿੱਧਾ ਸੁਭਾਵ ਹੈ । ੫ ਵਿਯੋਗ ਨਾਲ ਦੁਖੀ । ੬. ਪਰ । ੭-੮. ਪਰਉਪਕਾਰੀ । ੯. ਅਨਾਰ । ੧੦. ਇਕ ਵ੍ਰਿਛ ਦਾ ਨਾਮ ਹੈ । ੧੧. ਮਹਾਂ ਦਾਤੇ ਹੋ । ੧੨. ਤੁਸਾਂ ਕਿਤੇ ਕ੍ਰਿਸ਼ਣ ਨੂੰ ਜਾਂਦਾ ਵੇਖਿਆ ਹੈ । ੧੩. ਪ੍ਰੇਮ ਨਾਲ । ੧੪. ਕ੍ਰਿਸ਼ਣ ਰੂਪ ਹੋ ਗਈਆਂ । ੧੫-੧੬. ਇਕ ਦੈਂਤ ਜਿਸਨੂੰ ਸ੍ਰੀ ਕ੍ਰਿਸ਼ਣ ਜੀ ਨੇ ਬਾਲਪਨ ਵਿੱਚ ਹੀ ਮਾਰਿਆ ਸੀ ।੧੭ ਗੁਆਲ ਇਸਤ੍ਰੀਆਂ ਕ੍ਰਿਸਨ ਦੀ ਲੀਲਾ ਉੱਚਾਰਦੀਆਂ ਹਨ ।੧੮. ਪੈਰਾਂ ਦੇ ਨਿਸ਼ਾਨ । ੧੯. ਚੰਦ੍ਰਮਣੀ ਵਾਂਗੂ । ਸੋਹਣੇ ਚਰਨ ਚਮਕਦੇ ਹਨ । ੨੦. ਕੁੰਡੇ ਅਤੇ ਨਿਸ਼ਾਨ ਹਨ । ੨੧. ਕਮਲ ਦੇ ਨਿਸ਼ਾਨ ਵਾਲੇ ਦੇ ਪੈਰ ਵੇਖੇ ਹਨ । ੨੨. (ਚਰਨਾਂ ਦੀ) ਧੂੜੀਆਂ ਤੇ ਅੱਖਾਂ ਤੇ ਲੱਗੀਆਂ ਹਨ । ੨੩. ਕ੍ਰਿਸ਼ਨ ਨੂੰ ਗੋਪੀਆਂ ਲਭਦੀਆਂ ਹਨ । ੨੪. (ਗੋਪੀਆਂ ਨੇ) ਨਾਲ ਹੀ ਇਸਤ੍ਰੀ ਦੇ ਪੈਰ ਵੇਖੇ । ੨੫. ਧਰਤੀ ਵਿੱਚ ਮੋਂਥੋਂ ਦੀ ਚਿੰਦੀ ਦੇ ਸੀਸੇ ਵੇਖੇ । ੨੬. ਸ਼ਿੰਗਾਰ ਨੂੰ ਕਰਨ ਲਗੀ ਇਸਤ੍ਰੀ ਤਾਂ ਹੀ । ੨੭.(ਗੋਪੀਆ ਨੇ ਦੂਰੋਂ)ਇਕ ਇਸਤ੍ਰੀ ਦਾ ਮੂੰਹ ਵੇਖਿਆ । ੨੮. (ਗੋਪੀਆਂ ਨੇ) ਵਿਚਾਰਿਆ ਕੀ ਇਹ (ਸਾਡਾ ਹੀ) ਪਰਛਾਵਾਂ ਹੈ । ੨੯. (ਗੋਪੀਆਂ ਸੋਚਦੀਆਂ ਹਨ । ੩੦. ਸਭ ਨੂੰ ਛਲ ਕੇ ਇਕਾਂਤ ਜਾ ਰਮੀ ਹੈ । ੩੧. ਵਿਚਾਰਦੇ ਹਨ । ੩੨. ਮੈਂ ਰਸਤੇ ਚਲ ਨਹੀਂ ਸਕਦੀ । ੩੩. ਮੋਢੇ ਚੜਾ ਕੇ ਲੈ ਚਲੋ । ੩੪. ਕ੍ਰਿਸ਼ਨ ਦੇ ਮੋਢਿਆਂ ਨੂੰ ਰਾਧਾ ਨੇ ਦਬਾਇਆ ।

ਚੌ ॥ ਧਾਨ ਉਚਾਰੇ ਅੰਤਰਿਧਯਾਨ[1] ॥ ਭਏ ਕ੍ਰਿਸਨ ਅੰਤਰ ਗਤਿ ਜਾਨ[1] ॥
ਆਨਨ ਛਬਿ ਸਸਿ ਕੰਜ ਦੁਰਾਈ[2]॥ ਨਿਰਖਯੋ ਨਾਹਿਨ ਜਬਹਿ ਕਨਾਈ ॥੧੩॥੩੦੪॥੯੩੬॥
ਚੌ ॥ ਗਿਰੀ ਧਰਨਿ ਪਰ ਲਤਾ ਸੁਹਾਇ[3] ॥ ਫੂਲੀ ਚਲੀ ਅਪਸਰਾ ਪ੍ਰਾਇ[4] ॥
ਰੋ ਰੋ ਟੇਰ[5] ਤਹਾ ਬ੍ਰਿਜਰਾਜ ॥ ਮਗਹਾ ਲੂਟੇ ਹੋਤ ਅਸਾਜ[6] ॥੧੪॥੩੦੫॥੯੩੭॥
ਚੌ ॥ ਭ੍ਰਮਰ ਕੁਚਨ ਪਰਸਤਿ ਗੁੰਜਾਰ[7] ॥ ਟਾਰ ਨ ਸਕਤਿ ਬ੍ਰਿਹਨਿ-ਸੁ ਕਵਾਰ[8]॥
ਬ੍ਰਿਹਨਿ ਰੋਤਿ ਬਿਰਹੀ ਰੋਵਾਹੀ[9] ॥ ਜੇਤਿਕ ਖਗ,[10]ਮ੍ਰਿਗ,ਬ੍ਰਿਛ ਸਬਾਹੀ ॥੧੫॥੩੦੬॥੯੩੮॥
ਚੌ॥ ਸਖੀ ਸਭਿ ਢੂਢਤਿ ਆਲੀ ਪਾਸ ਤਿਹ ਦੂਖ ਅਪਨੇ ਲੀਨਿ ਮਨਾਸ[11] ॥
ਸੰਗ ਹੋਇ ਸਭਿ ਢੂੰਢਤਿ ਸਯਾਮ ॥ ਰੋਵਤਿ ਬ੍ਰਿਜ-ਲਲਨਾ-ਸੁਖ-ਧਾਮ[12] ॥੧੬॥੩੦੭॥੯੩੯॥
ਚੌ॥ ਸਸਿ ਮਰੀਚ ਲਗ ਸੋਝੀ ਲਹੀ[13] ਅੰਧਯਾਰੇ ਭਲੀ ਪ੍ਰਿਥਮ ਹੀ[14] ॥
ਢੂੰਢੇ ਬਨ ਕੁੰਜਨ ਬ੍ਰਿਜਰਾਇ[15] ॥ ਜਾਇ ਪਹੁੰਚੀ ਜਮੁਨਾ ਤਟਰਾਇ[16] ॥
ਜਹਾ ਰਚੇ ਬਹੁ ਕਰੇ ਬਿਹਾਰ[17] ॥ ਤਿਹ ਠਾਂ ਚਲਿ ਆਈ ਸਭਿ ਨਾਰਿ ॥੧੭॥੩੦੮॥੯੪੦॥
ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਗੋਪੀ ਬ੍ਰਿਹ ਬਿਲਾਪ ਅਸ੍ਰੁ ਬਿੰਸਤੋ ਧਯਾਯ: ॥੨੪॥
ਚੌਪਈ ॥ ਜਮੁਨਾ ਕੂਲ ਸਭੈ ਬ੍ਰਿਜ ਨਾਰੀ ॥ ਰੋਵਹਿ ਕ੍ਰਿਸਨ ਬਿਯੋਗ ਦੁਖਾਰੀ
ਗੋਪੀਬਾਚ ॥ ਛਾਡ ਨਿਠੁਰਤਾ ਬੇਗ ਮਿਲੀਜੈ[18]॥ ਪ੍ਰਾਨ ਦਾਨ ਦਾਸੀਂ ਕਉ ਦੀਜੈ ॥੧॥੩੦੯॥੯੪੧॥
ਚੌ॥ ਬਿਖ, ਡਉ, ਬਾਰਿ ਤੇ ਹਮਹ ਬਚਾਇ[19] ॥ ਯਾ ਨਮਿਤ ਗੋਪੀ ਬ੍ਰਿਜਰਾਇ[20]॥
ਤੁਮ ਹੋ ਆਦਿ ਪੁਰਖੁ ਕਰਤਾਰ ਜਸੁਧਾ ਸੁਤ ਮੇਟਨ-ਭੁਈ-ਭਾਰ[21]॥੨॥੩੧੦॥੯੪੨॥
ਜਬਿ ਤੁਮ ਬਨ ਮਹਿ ਧੇਨੁ[22] ਚਰਾਵਤਿ ॥ ਹਮ ਘਰ ਬੈਠੀ ਧਯਾਨ ਲਗਾਵਤਿ ॥
ਚਾਰ ਪਹਿਰ ਦਿਨ ਜੁਗਨ ਸਾਮਾਨ ॥ ਬੀਤਤਿ ਮੁਝ,ਤੁਮ ਬਿਨੁ ਭਗਵਾਨ ॥੩॥੩੧੧॥੯੪੩॥
ਚੌ ॥ ਸੰਧਯਾ ਮਗ ਗਹ ਸਕਲ ਲੋਗਾਈ[23]॥ ਨਿਰਖਤਿ ਥੀ ਹਮ ਤੁਮਹਿ ਕਨਾਈ ॥
ਬ੍ਰਹਮਾ ਮੂਢ ਪਲਕ ਚਢ੍ਹ ਦੀਨ[24]॥ ਪਲਕ ਨ ਪਰਤ ਵੱਟ ਕਰ ਲੀਨ[25] ॥੪॥੩੧੨॥੯੪੪॥

---

੧. ਅੰਦਰ ਦੀ ਹਾਲਤ ਨੂੰ ਜਾਨਣਵਾਲਾ। ੨. ਮੂੰਹ ਨੇ ਚੰਦ ਤੇ ਕਮਲਾਂ ਦੀ ਛਬਿ ਨੂੰ ਚੁਰਾਇਆ। ੩. ਵੇਲ ਹੁੰਦੀ ਹੈ। ੪. ਅਪਸਰਾ ਵਾਂਗੂ ਫੁੱਲੀ ਹੋਈ ਤੁਰੀ । ੫. ਪੁਕਾਰਦੀ ਹੈ। ੬ ਬੁਰੇ ਹਾਲ ਹੋਇਦਾ ਹੈ। ੭. ਭੌਰੇ ਚਾਹੁੰਦੇ ਹੋਏ ਬੋਲਦੇ ਹਨ। ੮. ਵਿਯੋਗਨ ਕੁਮਾਰੀ। ੯. ਵਿਯੋਗਣੀ ਰੋਂਦੀ ਹੈ ਤੇ ਵਿਯੋਗੀਆਂ ਨੂੰ ਰੁਆਂਦੀ ਹੈ। ੧੦. ਪੰਛੀ। ੧੧. ਆਪਣੇ ਹੀ ਦੁਖ ਵਿੱਚ ਮਨ ਦੀ ਆਸਾ ਨੂੰ ਲੀਨ ਕੀਤਾ ਹੋਇਆ ਸੀ। ੧੨. ਬ੍ਰਜ ਦੀਆਂ ਇਸਤ੍ਰੀਆਂ ਜੋ ਸੁਖਾਂ ਦੇ ਘਰ ਹਨ। ੧੩-੧੪. ਪਹਿਲੋਂ ਹੀ ਹਨੇਰੇ ਵਿੱਚ ਭੁੱਲੀਆਂ ਹੋਈਆਂ ਸਨ। ੧੫. ਜੰਗਲ ਵਿੱਚ ਕ੍ਰਿਸ਼ਨ ਨੂੰ ਲਭਿਆ। ੧੬. ਕੰਢੇ ! ੧੭. ਰਚੇ ਹੋਏ ਸਨ ਤੇ ਕੇਤਕ ਕੀਤੇ ਸਨ। ੧੮. (ਹੇ ਕ੍ਰਿਸ਼ਨ !) ਛੇਤੀ ਮਿਲੋ। ੧੯-੨੦. (ਇੰਦ੍ਰ ਦੀ ਵਰਖਾ) ਤੋਂ [illegible] ਹੀ ਵਾਸਤੇ ਬਚਾਇਆ [illegible]। ੨੧. ਧਰਤੀ ਦੇ ਭਾਰ ਨੂੰ ਮਿਟਾਉਣਵਾਲਾ। ੨੨. ਗਊਆਂ। ੨੩. ਸਾਰੀਆਂ ਇਸਤ੍ਰੀਆਂ [illegible] ਰਾਹ ਫੜ ਕੇ ੨੪-੨੫ ਮੂਰਖ ਸੀ ਜਿਸ ਅੱਖਾਂ ਨੂੰ ਪਲਕਾਂ ਦਿੱਤੀਆਂ ਨੇ ਓਹਲਾ ਕਰ ਲਿਆ ਹੈ।

ਚੌ ॥ *ਇਤੋ ਬਿਛੋਹ[1] ਨ ਸਹਿਤ ਤੁਮਾਰਾ ॥ ਏਤੋ-ਚਿਰ[2] ਨਹ ਸਹੈਂ ਬ੍ਰਿਜਨਾਰਾ[3]

ਅਸ ਕਹ ਰੋਇ ਉਠੀ ਬ੍ਰਿਜ ਬਾਲ[4] ॥ ਸੁਨ ਕਰ ਦੁਖ ਚਰ ਅਚਰ ਬਿਹਾਲ ॥੫॥੩੧੩॥੯੪੫॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਗੋਪੀ ਬਨ ਬਿਲਾਪ ਉਨ ਤ੍ਰਿਸਤੋ ਧਯਾਯ: । ੨੯॥

ਚੌਪਈ ॥ ਗੋਪੀ ਦੁਖੀ ਜਾਨਿ ਘਨਸਯਾਮ ॥ ਪ੍ਰਗਟੇ ਤਿਨ ਮਧਜ ਹਰਿ ਸੁਖਧਾਮ ॥

ਸੁਖਿਤ ਭਈ ਬ੍ਰਿਜ-ਲਲਨਾ[4] ਸਕਲ ॥ ਨਿਰਖੇ ਚੰਦ੍ਰਬਦਨ[5] ਮੁਖ ਕਮਲ[6] ॥੧॥੩੧੪॥੯੪੬॥

ਚੌ ॥ ਚਹੁ ਦਿਸ ਮੋਹਨ ਘੇਰਯੋ ਆਇ ਬ੍ਰਿਹ ਸਮੁਦ੍ਰ ਤੇ ਨਿਕਰੀ ਧਾਇ ॥

ਓਢਨਿ ਸਖੀ ਤਲਪ ਹਰਿ ਦੀਨ[7] ਤਾਹਿ ਬੈਠਾਰੇ ਸਯਾਮ ਪ੍ਰਬੀਨ ॥੨॥੩੧੫॥੯੪੭॥

ਚੌ ॥ ਉਰਾਹਨੁ-ਦੇਤਿ ਕੂਪ ਗੋਪੀਕਾਨ[8] ਕਪਟੀ ਸਖੀ ! ਇਨਹਿ ਪਹਿਚਾਨ ॥

ਇਕ ਬੋਲੀ ਤਾ ਮਹਿ ਬਰ ਨਾਰਿ ਮੋਹਨ ਮੁਖ ਸ੍ਰਿਨਵੈ ਨਿਰਧਾਰ[9] ॥੩॥੩੧੬॥੯੪੮॥

ਗੋਪੀਬਾਚ ਚੌ ॥ ਬਿਨਾ ਕੀਏ ਗੁਨ ਪ੍ਰਗਟੇ ਜੋਇ ॥ ਐਸੋ ਸਜਨ ਬਿਰਲਾ ਕੋਇ ॥

ਗੁਨ ਕਰ ਗੁਨ ਪ੍ਰਗਟੈ ਹੈ ਏਕ[10] ॥ ਗੁਨ ਪਲਟੇ ਅਉਗੁਨ ਅਬਿਬੇਕ[11] ॥੪॥੩੧੭॥੯੪੯॥

ਚ ॥ ਕੀਏ ਗੁਨ[12] ਕਹ ਧਰਹਿ ਨ ਚੀਤਿ[13] ॥ ਇਨ ਚਾਰਹੁ ਮਹਿ ਹਿਤੁ ਅਨਹੀਤੁ[14] ॥

ਕਾਨਜੂਵਾਚ ॥ ਉਤਮ ਵਹੈ-ਕੀਏ ਬਿਨੁ ਕਰੈ ॥ ਜਿਮ ਪਿਤੁ ਸਿਸੁ ਪ੍ਰਤਿ ਗੁਨ ਹਿਤ ਧਰੈ[15] ॥

॥੫॥੩੧੮। ੯੫੦॥

ਚੌ ॥ ਕੀਏ ਕਰਮ ਕੋ ਪੁੰਨਨ ਕੋ[16] ਬਾਟੇ ਹਿਤ ਗੋਪਯ ਕਹੋ ਦੋ[17]

ਗੁਨ ਪਲਟੈ ਅਉਗਨ ਕਹ ਸਰੈ[18] ॥ ਅਸਜਨ ਜਾਨਹਿ ਤਿਹ ਅਸ ਕਰੈ[19] ॥੬॥੩੧੯॥੯੫੧॥

ਚੌ ॥ ਸਭਿ ਤੇ ਨੀਚ ਅਕ੍ਰਿਤਘਨ[20] ਜਾਨ ॥ ਕੀਏ ਨ ਮੇਟਹਿ ਗੁਨਹਿ ਸਜਾਨ[21]

ਚਿਤਵਤ ਏਕੰ ਏਕ ਕਹ ਨਾਰ[22] ॥ ਮੋਹਨ ਮਨ ਮਹਿ ਸੰਕਾ ਧਾਰ[23] ॥੭॥੩੨੦॥੯੫੨॥

ਕਾਨਜੂਬਾਚ ਚੌ ॥ ਮੈ ਉਨ ਚਾਰਹੁ ਮਹਉ ਸੁਨਾਹ ॥ ਪ੍ਰੀਤਿ ਪ੍ਰੀਖ੍ਯਾ ਕਰਯੋ ਤੁਮ ਪਾਹ[24] ॥

ਤੁਮਰੀ ਪ੍ਰੀਤਿ ਰੀਤਿ ਪਹਿਚਾਨੀ ਕੀਯੋ ਸਨੇਹ ਤਜਿ ਲਾਜ ਲੋਕਾਨਾ।

---

੧. ਵਿਯੋਗ। ੨. ਏਨੇ ਚਿਰ (ਦਾ ਵਿਛੋੜਾ)। ੩. ਬ੍ਰਜ ਦੀਆਂ ਇਸਤ੍ਰੀਆਂ। ੪. ਦੁਖ ਸੁਣ ਕੇ ਦੁਖੀ ਹੋਏ। ੫. ਚੰਦ੍ਰਮਾ ਵਰਗੇ ਮੂੰਹ ਵਾਲਾ। ੬. ਕਮਲ ਵਰਗੇ ਮੂੰਹ ਵਾਲਾ। ੭. ਸਖੀਆਂ ਨ ਕਪੜਿਆਂ ਦੀ ਸਿਹਜਾ ਕ੍ਰਿਸਨ ਨੂੰ ਦਿੱਤੀ। ੮-੯. ਹੇ ਮੂੰਹਦਿਆ ਮੋਹਣਿਆਂ !। ੧੦. ਕਈ ਗੁਣਾਂ ਨਾਲ ਗੁਣਾਂ ਨੂੰ ਜ਼ਾਹਰ ਕਰਦੇ ਹਨ। ੧੧. ਗੁਣਾ ਦੇ ਬਦਲੇ ਵਿੱਚ ਅਉਗੁਣ ਦੇਂਦੇ ਹਨ। ੧੨. ਗੁਣਾਂ ਨੂੰ ਚਿਤ ਵਿੱਚ ਨਹੀਂ ਰਖਦੇ। ੧੩-੧੪. ਇਨਾਂ ਚਹੁਆਂ ਵਿੱਚ ਮਿਤ੍ਰ ਅਤੇ ਦੁਸਮਣ (ਦੀ ਪਛਾਣ ਹੁੰਦੀ ਹੈ)। ੧੫. ਜਿਸਤਰਾਂ ਪਿਤਾ ਪੁਤ੍ਰ ਨੂੰ ਗੁਣਾਂ ਲਈ ਪ੍ਰੇਮ ਰਖਦਾ ਹੈ। ੧੬. ਕਰਮਾਂ ਦੇ ਕੀਤਿਆਂ [illegible] ਹੁੰਦੇ ਹਨ। ੧੭. ਕਉ ਨੂੰ। ੧੮-੧੯. ਗੁਣ ਦੇ ਬਦਲੇ ਅਉਗਨ ਨੂੰ ਮਿਲਦਾ ਹੈ। ੨੦. ਨਾਂ ਜਾਨਣ ਵਾਲਾ। ੨੧. ਸਿਆਣੇ ਕੀਤੇ ਗੁਣਾਂ ਨੂੰ ਨਹੀਂ ਮਿਟਾਂਦੇ। ੨੨. ਇਕ (ਦੂਜੀ) ਵਲ ਵੇਖਦੀ ਹੈ। ੨੩. ਕ੍ਰਿਸ਼ਨ ਤੇ ਸ਼ੰਕਾ ਰਖ ਕੇ। ੨੪. ਵਿੱਚੋਂ

* ਇਹ ਚੌਪਈ ਪਿਛਲੇ ਪ੍ਰਕਰਣ ਨਾਲ ਨਹੀਂ ਮਿਲਦੀ-ਜਿਸਤੋਂ ਮਾਲੂਮ ਹੁੰਦਾ ਹੈ ਕਿ ਇਸ ਤੋਂ ਪਹਿਲਾਂ ਕਝ ਹੋਰ ਵੀ ਪਾਠ ਸੀ।

ਤੁਮਰੋ ਪਲਟੋ[1] ਦੀਯੋ ਨ ਜਾਇ ॥ ਪ੍ਰੀਤਿ ਤਿਹਾਰੀ ਸੇਸ੍ਰ ਅਧਿਕਾਇ[2] ।੮। ੩੨੧॥੯੫੩॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਗੋਪੀ ਕ੍ਰਿਸਨ ਸੰਬਾਦੇ ਤ੍ਰਿਸਤੇ ਧਯਾਯ: ॥ ੯॥

ਚੌਪਈ ॥ ਸੁਨਿ ਗੋਪੀ ਹਰਿ ਤੇ ਇਮ ਬੈਨ ॥ ਖੇਲਨ ਲਗੀ ਸੰਗ ਰਾਜਿਵ ਨੈਨ[3] ॥

ਅਨਿਕ ਰੂਪ ਤਦ ਭਏ ਕਨਾਈ ਖੇਡਤਿ ਗੋਪੀ ਸੰਗ ਬ੍ਰਿਜਰਾਈ ॥੧॥੩੨੨॥੯੫੪॥

ਚੌ ॥ ਇਕ ਇਕ ਗੋਪੀ, ਇਕ ਇਕ ਕਾਨ ॥ ਸਾਵਰਿ,[5] ਗੋਰੀ, ਸੁਭਗ[6] ਸੁਜਾਨ[7] ॥

ਦਰਸਹਿ ਤਾਂ ਮਹਿ ਨੰਦਕਿਸੋਰ ॥ ਸ ਜਾਮ ਘਟਾ ਮਹਿ ਅਭਰਨ ਕੋਰ[8] ।੨॥੩੨੩॥੯੫੫॥

ਚੌ ॥ ਗਾਵਤਿ ਰਾਗਨ ਉਘਟਤ-ਤਾਲ[9] ॥ ਖਗ,[10] ਮ੍ਰਿਗ,ਨੀਰ,ਸਮੀਰ[11] ਰਸਾਲ[12] ॥

ਧੁਨਿ ਸੁਨਿ ਮੋਹੇ ਸੁਰ, ਸੁਰਨਾਰਿ ॥ ਠਠਕਤਿ ਭੇ ਮਗ ਗਵਨ ਵਿਸਾਰ[13] ॥੩। ੩੨੪॥੯੫੬॥

ਚੌ ॥ ਟੂਟਤਿ ਮੁਕਤਾ ਗੋਪੀ ਹਾਰ[14] ਛਟਕਤਿ ਬਨਮਾਲਾ ਸੁਭ ਜਾਰ[15] ॥

ਕ੍ਰੀੜਤਿ ਗੋਪੀ ਮੋਹਨ ਰਾਸਿ[16] ॥ ਰਾਧਾ ਨਾਚਿਤ ਪਰਮ-ਬਿਲਾਸ[17] ॥੪॥੩੨੫॥੯੫੭॥

ਚੌ ॥ ਨਾਚਿਤ ਗੋਪੀ ਗਾਵਤਿ ਕਾਨ੍ਹ ॥ ਸੁਰ ਧੁਨਿ ਪੂਰਤਿ ਉਘਟਤਿ ਤਾਨ[18] ॥

ਸੁਰ-ਯੁਵਤਿਨ[19] ਈਰਖਾ ਚਿਤ ਕਰੈ॥ ਹਉਂ ਨਹਿ ਭਈ ਬ੍ਰਿਜ ਯੁਵਤੀ ਰਰੈ[20]॥੫॥੩੨੬॥੯੫੮॥

ਚੌ ॥ ਖਟ ਮਾਸਨ ਕੋ ਰੈਨਿ ਹਰਿ ਕੀਨ ਲਖੇ ਨ ਕਾਹੂ ਜਤਨ ਪ੍ਰਬੀਨ[21]

ਗੋਪੀ ਲੈ ਜਮੁਨਾ ਜਲ ਮਾਹ ॥ ਕ੍ਰੀੜਤਿ ਸ੍ਰਮ ਮਿਟਾਵੈ ਤਾਹਿ[22] ॥੬।੩੨੭॥੯੫੯॥

ਚੌ ॥ ਕੀਨ ਮਨੋਰਥ ਪੂਰਨ ਸਜਾਮ ॥ ਬ੍ਰਿਜ ਲਲਾ ਨਦ ਪਤਿ ਅਭਿਰਾਮ[23] ॥

ਬਹੁਰ ਕਹਜੋ ਅਬ ਭਯੋ ਭੁਨਸਾਰ[24]॥ ਜਾਵਹੁ ਤੁਮ ਅਪਨੇ ਗ੍ਰਿਹ ਬਾਰਿ![25]॥੭॥੩੨੮॥੯੬੦॥

ਚੌ ॥ ਗੋਪੀ ਸੁਨਿ ਭਈ ਪਰਮ ਉਦਾਸ ॥ ਲੇਨਿ ਲਗੀ ਸਭਿ ਊਭੇ-ਸਾਸ[26] ॥

ਕ੍ਰਿਸਨ ਸੰਤੋ ਗਜਾਨ ਦ੍ਰਿੜਾਇ ॥ ਜਹ ਸਿਮਰੋ ਤੁਮ ਤਹਾਂ ਦਰਸਾਇ ॥੮॥੩੨੯॥੯੬੧॥

ਚੌ ॥ ਜਿਮ ਜੋਗੀ ਸੁਭ ਧਰ ਧਜਾਨ ॥ ਤਿਮ ਤੁਮ ਮੋ ਮੈ ਹੋਹੁ ਸਾਵਧਾਨ ॥

---

੧. ਬਦਲਾ। ੨. ਬਹੁਤ ੩. ਕਮਲਾਂ ਵਰਗੇ ਨੇਤ੍ਰਾਂ ਵਾਲਾ। ੪. ਬੇਅੰਤ। ੫. ਕਾਲੀ। ੬. ਸੋਹਣੀ। ੭. ਚਤੁਰ। ੮.-੯. ਤਾਲ (ਲਾਗਾਂ) ਸੁਰਾਂ ਵਿੱਚ ਪੂਰੇ ਘਟਦੇ ਹਨ। ੧੦. ਪੰਛੀ। ੧੧. ਹਵਾ। ੧੨. ਸੁੰਦ੍ਰ। ੧੩. ਰਾਹ ਚਲਣਾ ਭੁੱਲ ਕੇ। ੧੪. ਗੋਪੀਆਂ ਦਿਆਂ ਹਾਰਾਂ ਦੇ ਮੋਤੀ ਟੁਟਦੇ ਹਨ। ੧੫. ਸੁੰਦ੍ਰ ਤੋਂ ਸੁੰਦ੍ਰ ਬਨਮਾਲਾਂ ਡਿਗਦੀਆਂ ਹਨ। ੧੬. ਕ੍ਰਿਸਨ ਨਾਲ ਖੇਡਦੀਆ ਹਨ। ੧੭. ਮਹਾਂ ਕੌਤਕੀ। ੧੮. ਤਾਨਾਂ ਪੈਦਾ ਹੁੰਦੀਆਂ ਹਨ। ੧੯. ਦੇਵਤਿਆਂ ਦੀਆਂ ਇਸਤ੍ਰੀਆਂ। ੨੦. ਕਹਿੰਦੀਆਂ ਹਨ। ੨੧. ਕਿਸੇ ਵੀ ਜਤਨ ਨਾਲ ਨਹੀਂ ਜਾਣੇ। ੨੨. (ਗੋਪੀਆਂ ਦੀ) ਥਕਾਵਟ ਨੂੰ ਮਿਟਦੇ ਹਨ। ੨੩. ਬ੍ਰਜਪਤਿ ਨੰਦ ਪੁਤ੍ਰ ਸੋਹਣਾ। ੨੪. ਸਵੇਰਾ। ੨੫. ਹੇ ਬਾਲੀਓ!। ੨੬. ਲੰਮੇ ਸਾਹ, ਹਉਕੇ।

ਬਿਦਾ ਹੋਇ ਗ੍ਰਿਹ ਲਲਨਾ[1] ਸਭੀ ॥ ਪ੍ਰਾਪਤਿ ਭੀ ਕਿਹ ਭੇਦ ਨ ਲਹੀ ॥੯॥੩੩੦॥੯੬੨॥

ਪ੍ਰੀਖ੍ਰਤ ਬਾਚ ਰੋ ॥ ਪ੍ਰੀਖ੍ਰਤ ਕਹਤਿ ਕ੍ਰਿਸਨ ਕਰਤਾਰ ॥ ਸ੍ਰੁਤਿ ਬਸੁਧਾ ਹਿਤ[2] ਲੀਨ ਅਵਤਾਰ ॥

ਪਰ ਨਾਰੀ ਕਿਮ ਭਜੇ ਸਨੇਹ[3]? ॥ ਉਪਜਤ ਮੋਰ ਹਿਰਦੇ ਸੰਦੇਹ[4] ॥੧੦॥੩੩੧॥੯੬੩॥

ਸ੍ਰੀ ਸੁਕੰਦੇਵਾਚ ਰੋ ॥ ਬੋਲੇ ਸ੍ਰੀ ਸੁਕ ਸੁਨਹੁ ਭੂਪਾਲ![5] ॥ ਸਮਰਥ ਕੋ ਨਹਿ ਦੋਖ ਕਊ-ਕਾਲ[6] ॥

ਪੂਰਬ ਤੁਮ ਕੋ ਕਹੇ ਬਖਾਨ ॥ ਗੋਪੀ ਬੇਦ - ਰਿਚਾ ਪਹਿਚਾਨ ॥੧੧॥੩੩੨॥੯੬੪॥

ਰੋ ॥ ਰਾਧਾ ਬ੍ਰਹਮਾ ਸੇ ਵਰ ਪਾਏ ॥ ਕ੍ਰੀੜਤਿ ਹਰਿ ਸੰਗ ਜਗ ਮਹਿ ਆਏ ॥

ਹਰਿ ਅਲੇਪ,ਕਛੂ ਲੇਪ ਨ ਤਾਹਿ ॥ ਜੈਸੇ ਜਲ ਮਹਿ ਕੰਜ[7] ਰਹਾਹਿ ॥੧੨॥੩੩੩॥੯੬੫॥

ਰੋ ॥ ਨਾਮ ਲੇਤ ਸਭਿ ਪ੍ਰਾਛਿਤਿ[8] ਜਾਏ ॥ ਗੋਪੀ ਨਾਥ ਜੋ ਮੁਖਹੂੰ ਅਲਾਏ ॥

ਸੁਨੁ ਭੂਪਾਲ ਇਹੁ ਬਚਨ ਰਸਾਲ[9] ॥ ਹਰਿ ਹਰਿ ਸੰਗ ਸਦ ਭਗਤ ਸੁਖਾਲ[10] ॥੧੩॥੩੩੪॥੯੬੬॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਏਕ ਤ੍ਰਿੰਸਤੋ ਧਯਾਯ: ॥੩੧॥

ਚੌਪਈ ॥ ਨੰਦ ਅੰਬਿਕਾ[11] ਪੂਜਾ ਰਚਾ ॥ ਦ੍ਵਾਦਸਿ[12] ਬਰਖ ਕੋ ਕ੍ਰਿਸਨਜਦ ਲਖਾ ॥

ਭਾਂਤਿ ਅਨੇਕ ਪੂਜਾ ਕੋ ਸਾਜ ॥ ਚਲੇ ਕੁਟੰਬ ਜੁਤ ਨੰਦ ਬ੍ਰਿਜਰਾਜ[13] ॥੧॥੩੩੫॥੯੬੭॥

ਰੋ ॥ ਗਾਵਤਿ ਮੰਗਲਚਾਰ ਬ੍ਰਿਜ ਨਾਰਿ ॥ ਪਹੁੰਚੇ ਸਕਲ ਅੰਬਿਕਾ-ਦੁਆਰ[14] ।

ਬਿਧਿਵਤ ਪੂਜ ਅੰਬਿਕਾ ਕੀਨ੍ਹ ॥ ਧੂਪ, ਦੀਪ, ਨਈਬੇਦ ਪ੍ਰਬੀਨੁ ॥੨॥੩੩੬॥੯੬੮॥

ਰੋ: ਨੰਦ ਬਾਚ ॥ ਹਥ ਜੋਰ ਬਹੁ ਬਿਨਤੀ ਠਾਨ ॥ ਦ੍ਵਾਦਸਿ ਬਰਖ ਕੋ ਭਜੇ ਮਾ [illegible] ॥

ਬਿਪ੍ਰ ਜਿਵਾਏ ਦੇਵੀ - ਹੇਤ[15] ॥ ਰਾਤ੍ਰਿ ਰਹੇ ਕੁਟੰਬ ਸਮੇਤ ॥੩॥੩੩੭॥੯੬੯॥

ਰੋ ॥ ਅਰਧ - ਨਿਸਾ ਮਹਿ[16] ਏਕ ਬ ਲਾਲ[17] ॥ ਆਇ ਗਹੇ ਪਗ[18] ਪਿਤੁ ਨੰਦਲਾਲ

ਨੰਦ ਪੁਕਾਰਕੇ ਕ੍ਰਿਸਨ ਤਿਹ ਕਾਲ ॥ ਲੀਲਤਿ ਮੋਕਹ ਘੋਰ-ਬਯਾਲ[19] ॥੪॥੩੩੮॥੯੭੦॥

ਰੋ ॥ ਸਭਿ ਬ੍ਰਿਜਬਾਸੀ ਧਾਇ ਤਿਹ ਕਾਲ ॥ ਤਿਨ ਸੰਗ ਧਾਏ ਸ੍ਰੀ ਗੋਪਾਲ

---

੧. ਇਸਤ੍ਰੀਆਂ । ੨. ਵੇਦ ਅਤੇ ਪ੍ਰਿਥਵੀ ਵਾਸਤੇ । ੩. ਪਰਨਾਰੀਆਂ ਨੂੰ ਕਿਵੇਂ ਪ੍ਰੇਮ ਨਾਲ [illegible] [illegible] [illegible] । ੬. ਕਿਸੇ ਵੇਲੇ ਵੀ । ੭. ਕਮਲ । ੮. ਪਾਪ । ੯. ਸੋਹਣੇ । ੧੦. ਹਰਿ ਹਰਿ (ਸਿਮਰਨ) ਦੇ ਨਾਲ । ੧੧. [illegible] ਦੇ ੧੨. ਬਰ੍ਹਾਂ । ੧੩. ਸ੍ਰਿਸ਼ਟ । ੧੪. ਦੇਵੀਦੁਆਰੇ । ੧੫ ਬ੍ਰਾਹਮਣਾਂ ਨੂੰ ਭੋਜਨ ਖੁਆਇਆ । ੧੬. ਅੱਧੀ ਰਾਤ ਵੇਲੇ ੧੭. ਸੱਪ । ੧੮. ਪੈਰ । ੧੯. ਮੈਨੂੰ ਭਯਾਨਕ ਸੱਪ ਨਿਗਲਦਾ ਜਾ ਰਿਹਾ ਹੈ ।

ਚਰਨ ਪ੍ਰਹਾਰ ਅਜਗਰ ਕਹ ਦੀਨ[1] ॥ਦੇਹ ਲਾਡਨਰ-ਵਪੁ[2] ਕਉ ਲੀਨ ॥੫॥੩੩੯॥੯੭੧॥

ਤ੍ਰਾਨਤੁ ਬਾਚ ਚੌ ॥ ਬੋਲੇ ਕ੍ਰਿਸਨ ਕਉਨ ਤੈਂ ਆਹਿ ?

ਬਿਦਜਾਧਰ ਬਾਚ ॥ ਨਾਮ ਸੁਦਰਸਨ ਬਿਦਜਾਧਰ ਨਾਹਿ[3] ॥

ਰੂਪਵਾਨ ਗੁਨਵਾਨ ਬਿਸੇਖ ॥ ਸਭਿ ਤੇ ਆਪ ਕਹ ਗੁਨਨ-ਬਿਸੇਖ[4] ॥੬॥੩੪੦॥੯੭੨॥

ਚੌ ॥ ਅੰਗੁਰਾ ਰਿਖੀ ਜਹਾਂ ਤਪ-ਠਾਨ[5] ॥ ਬਹੁਤ ਭਾਂਤਿ ਹਉ ਪ੍ਰੇਰਜੋ-ਬਿਵਾਨ[6] ॥

ਕ੍ਰੁੱਧ ਹੋਇ ਰਿਸਿ ਸ੍ਰਾਪ ਮੁਝ ਦੀਨ ॥ ਤਿਹ ਅਉਸਰ[7] ਖਿਸਧਰ-ਵਪੁ[8] ਲੀਨ

ਉਧਾਰ ਹੇਤੁ ਚਰਨ ਨੰਦ ਗਹੇ ॥ ਰਿਖਿ ਕੇ ਬਚ ਜਾਨ ਸੋ ਲਹੇ ॥੭॥੩੪੧॥੯੭੩॥

ਚੌ ॥ ਚਢਿ ਬਿਵਾਨ ਸੁਰਪੁਰ ਕੋ ਗਯੋ ॥ ਬਿਦਜਾਧਰ ਉਧਾਰ ਮੁਨਿ ਕਰਯੋ[9] ॥

ਚਕ੍ਰਿਤ ਭਏ ਸਭੀ ਬ੍ਰਿਜ ਲੋਗ ॥ ਹੋਤ ਪ੍ਰਾਤ ਘਰਿ ਆਇ ਸੰਜੋਗ[10] ॥੮॥੩੪੨॥੯੭੪॥

ਚੌ। ਕ੍ਰਿਸਨ, ਬਲਰਾਮ ਜੁਤਿ ਗੋਪੀ, ਗੁਆਲ ॥ ਨਿਸ-ਚਾਂਦਨੀ ਕ੍ਰੀੜਤਿ ਬ੍ਰਿਜ ਬਾਲ ॥

ਸੰਖ ਚੂੜ-ਜਛ[11] ਤਹਿ ਆਯੋ ਗੋਪੀ ਘੇਰ ਲੀਜੋ ਪਰਾਯੋ[12] ॥੯॥੩੪੩॥੯੭੫॥

ਚੌਪਈ ॥ ਟੇਰਤਿ[13] ਗੋਪੀ ਲੈ ਲੈ ਨਾਮ ਰਛਯਾ ਕਰੋ ਕ੍ਰਿਸਨ, ਬਲਰਾਮ

ਧਾਏ ਕ੍ਰਿਸਨ ਰੂਖ ਲੈ ਹਾਥ ਭਾਜਯੋ ਜਛ ਛੋਡਿ ਤਿਨ ਸਾਥ ॥੧੦॥੩੪੪॥੯੭੬॥

ਚੌ॥ ਗੋਪੀ ਲੈ ਬਲ-ਰਾਖਛਸ[14] ਸਿਧਾਏ ॥ ਸੰਖਚੂੜ ਕੋ ਗੋਬਿੰਦ ਘਾਏ

ਮਣਿ ਤਿਸ ਦੀਨਿ ਬਲ ਭਗਵਾਨੁ[15] ॥ ਮਾਰਯੋ ਜਛ, ਗੋਪੀ ਕਰ ਤ੍ਰਾਨੁ[16] ॥੧੧॥੩੪੫॥੯੭੭॥

ਇਤਿ ਸ੍ਰੀ ਦਸਮ ਸਕੰਧ ਮਹਾਪੁਰਾਣੇ ਸੰਖਚੂੜ ਬਧ ਦ੍ਵੈ ਤ੍ਰਿੰਸਤੋ ਧਯਾਯ: ॥੩੨॥

ਸ੍ਰੀ ਸੁਕੋਵਾਚ ਚੌਪਈ ॥ ਨਿਤ ਉਠ ਗੋਪੀ ਕ੍ਰਿਸਨ ਗੁਣ ਗਾਏ ॥ ਹਿਰਦੈ ਜੁੜਾਵਤਿ ਅਪੁਨਹਿ-ਭਾਏ[17] ॥

ਜੋ ਜੋ ਲੀਲਾ ਕਾਨਰ ਕੀਨ ਗ੍ਰਿਹ ਮਹਿ ਗੋਪੀ ਕਰਤਿ ਪ੍ਰਬੀਨ ॥੧॥੩੪੬॥੯੭੮॥

ਚੌ ॥ ਸਾਂਝ ਪੜੇ ਮਗ ਮੋ ਦਰਸਾਇ ਲੈ ਜਾਵਾ ਸਖਾ ਕਾਨ ਲੁਭਾਇ[18] ॥

ਪ੍ਰੇਮ ਸਹਿਤ ਮੁਖ ਪੋਛਤ ਮਾਇ ॥ ਕਹੀ ਮੁਨੀਸ[19] ਗੀਤ ਗੋਪਿਕਾ ਗਾਇ ॥੨॥੩੪੭॥੯੭੯॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਗੋਪਿਕਾ ਗੀਤ ਬਰਨਨੰ ਤ੍ਰਯਤ੍ਰਿੰਸਤ ਧਯਾਯ: ॥੩੩॥

---

੧. ਪੈਰ ਦੀ ਚੋਟ। ੨. ਮਨੁਖ ਸਰੀਰ। ੩. ਵਿਦਜਾਧਰਾਂ ਦਾ ਸ੍ਵਾਮੀ ਹਾਂ ਤੇ ਸੁਦਰਸਨ ਨਾਮ ਹੈ। ੪. ਆਪ ਨੂੰ ਸਾਰਿਆਂ ਤੋਂ ਵਿਸ਼ੇਸ਼ ਗੁਣਾਂ ਵਾਲਾ ਸਾਂ। ੫. ਤਪ ਕਰਦਾ ਸੀ। ੬. ਵਿਮਾਨ ਨੂੰ ਬਹੁਤ ਪ੍ਰਕਾਰ ਉਡਾਇਆ। ੭. ਵੇਲੇ। ੮. ਸੱਪ ਦਾ ਸਰੀਰ। ੯. ਮੁਨੀ ਨੇ ਕਹਿਆ ਹੈ। ੧੦. ਮਿਲ ਕੇ। ੧੧. ਸੰਖਚੂੜ ਨਾਮ ਦਾ ਜਖਸ਼। ੧੨. ਗੋਪੀਆਂ ਨੂੰ ਘੇਰ ਕੇ ਭਜ ਚਲਿਆ। ੧੩. ਪੁਕਾਰਦੀਆਂ ਹਨ। ੧੪. 'ਬਲ' ਨਾਮ ਦੀ ਰਾਖਸ਼ ਜਾਤੀ ਹੈ। ੧੫. 'ਬਲ ਜਾਤੀ ਦੇ ਰਾਖਸ਼ਾਂ ਨੇ ਭਗਵਾਨ ਨੂੰ ਮਣੀ ਦਿੱਤੀ। ੧੬. ਰੱਖਿਆ। ੧੭. ਆਪਣੇ ਭਾਵ ਅਨੁਸਾਰ ਹਿਰਦਯ ਨੂੰ ਠੰਢਾ ਕਰਦੀਆਂ ਹਨ। ੧੮. ਕੰਡਿਆਂ ਵਾਲਾ ਘਾਹ ਲੈ ਕੇ ਗੁਆਲੇ ਕ੍ਰਿਸਨ ਨੂੰ ਪ੍ਰਸ਼ਨ ਕਰਦੇ ਹਨ। ੧੯. ਸੁਕਦੇਵ।

ਚੌਪਈ ॥ ਗਾਵਤਿ ਗੋਪੀ ਗੁਨ ਗੋਪਾਲ ਜਸੁਦਾ ਢਿਗ ਬ੍ਰਿਜ-ਯੁਵਤੀ[1] ਗ੍ਵਾਲ ॥

ਕ੍ਰਿਸਨ ਬਲਦੇਵ ਬਨ-ਟੇਰਤਿ-ਬੇਨੁ[2] ॥ ਬੰਸੀ ਬਟ[3] ਤਰਿ ਚਰਾਵਤਿ ਧੇਨੁ[4] ॥੧॥੩੪੮॥ ॥

ਚੌ ॥ ਧੁਨਿ ਮੁਨਿ ਖਗ, ਮ੍ਰਿਗ ਮੋਹੇ ਬਹੁ ਭਾਇ ॥ ਨੀਰ, ਸਮੀਰ[5] ਤਹ ਰਹੇ ਉਰਝਾਇ ॥

ਚਹੁ ਦਿਸ ਘਨ ਹਰ[6] ਝੁਕ ਝੁਕ ਪਰੇ ॥ ਮਾਨਹੁ ਪਾਵਨ ਘਨ ਚਾਮਰ ਢਰੇ[7] ॥੨॥੩੪੯॥੯੯੧॥

ਚੌ ॥ ਸਾਂਝ ਪਰੇ ਮਗ[8] ਗੋਪੀ ਆਇ ਨੈਨ-ਜੁੜਾਵਤਿ[9] ਸਯਾਮ ਦਰਸਾਇ

ਜਸੁਦਾ ਮੁਖ ਪੋਛਤਿ ਉਰ ਲਾਇ ਨਿਤ ਪ੍ਰਤਿ ਮੋਹਨ ਧੇਨੁ[4] ਚਰਾਇ

ਬਨ ਮਹਿ ਜਾਵਹਿ ਧੇਨੁ[4] ਚਰਾਇੰ ॥ ਗੋਪੀ ਗ੍ਰਿਹ ਮਹਿ ਹਰਿ ਗੁਨ ਗਾਇੰ ॥੩॥੩੫੦॥੯੯੨॥

ਇਤਿ ਸ੍ਰੀ ਦਸਮ ਸਕੰਧੇ ਮਹਾ ਪੁਰਾਣੇ ਗੋਪੀ ਗੀਤ ਬਰਨਨੰ ਚਤੁਰ ਤ੍ਰਿੰਸਤੋ ਧਯਾਯ:॥੩੪॥

ਚੌਪਈ ॥ ਸਾਂਝ ਸਮਯ ਗੋਂਲੇ ਨੰਦਲਾਲ ॥ ਬ੍ਰਿੰਦਾ ਬਨ ਆਵਤਿ ਗੋਪਾਲ ॥

ਅਸੁਰ ਏਕ ਬ੍ਰਿਸਭ-ਤਨੁ-ਧਾਰ[10] ॥ ਮਹਾ ਭਯੰਕਰ ਰੂਪ ਅਪਾਰ ॥੧॥੩੫੧॥੯੯੩॥

ਚੌ ॥ ਖੁਰ ਸੇ ਧਰਨੀ ਮਰਦਨ-ਕਰੈ[11] ॥ ਅਤਿ ਨਿਡਰ ਢੂਕੈ[12] ਜਨ ਡਰੇ[13]

ਅੰਤਰ ਧਯਾਨ ਦੇਵਤਾ ਭਏ ॥ ਥਰਹਰ[14] ਗ੍ਵਾਲ ਕ੍ਰਿਸਨ ਢਿਗ[15] ਗਏ ॥੨॥੩੫੨॥੯੯੪॥

ਚੌ ॥ ਕ੍ਰਿਸਨ ਲਲਕਾਰਯੋ ਅਸੁਰ ਢਿਗ ਜਾਇ ॥ ਕਾਲ ਤੇਰੋ ਮੈਂ ਪਹੁੰਚ ਯੋ ਆਇ ॥

ਕਪਟ ਬੇਸ ਧਰ ਤੂ ਯਾ ਕਾਲ[16] ਤੋਸੇ ਘਨੇ ਪਠੇ ਯਮਸਾਲ[17] ॥੩॥੩੫੩॥੯

ਚੌ ॥ ਪੂਛ ਉਠਾਇ ਦੋ ਸ੍ਰਵਨ ਉਚਾਇ ਧਾਯੋ ਕ੍ਰੋਧ ਹੋਇ ਸੋ ਸ੍ਰਿੰਗ ਚਲਾਯੋ ॥

ਦਾਉ ਪੇਚ ਸੋਂ ਕ੍ਰਿਸਨ ਗਿਰਾਯੋ ॥ ਬਹੁਰ ਝਪਟ ਕਰ ਕ੍ਰਿਸਨ ਹਟਾਯੋ[18] ॥੪॥੩੫੪॥੯੯੬॥

ਚੌ ॥ ਬਹੁਰ ਪੇਚ ਕਰ ਪਟਕਯੋ ਸਯਾਮ ਗ੍ਰੀਵਾ ਐਂਠ[19] ਪਠਯੋ ਜਮਧਾਮ ॥

ਦੇਵ ਦੁਖ ਹਰਿ ਸੁਮਨ ਬਰਖਾਹਿੰ[20] ॥ ਆਇ ਗੋਪ ਸਭਿ ਹਰਿਜਸ ਗਾਹਿੰ ॥੫॥੩੫੫॥੯ ॥

---

੧. ਬ੍ਰਜ ਦੀਆਂ ਇਸਤ੍ਰੀਆਂ । ੨. ਬਨ ਵਿੱਚ ਬੰਸਰੀ ਵਜੌਂਦੇ ਹਨ । ੩. ਇਕ ਬੋਹੜ ਦਾ ਨਾਮ ਹੈ । ੪. ਗਊਆਂ । ੫. ਹਵਾ । ੬. ਬੱਦਲ । ੭. ਪਵਿਤ੍ਰ ਬੱਦਲ ਚੋਰ ਝੁਲੌਂਦੇ ਹਨ । ੮-੯. ਅੱਖਾਂ ਠੰਢੀਆਂ ਕਰਦੀਆਂ ਹਨ । ੧੦. ਬੈਲ ਸਰੀਰ ਨੂੰ ਧਾਰਨਵਾਲਾ । ੧੧ ਪੁੱਟਦਾ ਸੀ । ੧੨. ਬੱਲਦਾ । ੧੩. ਆਦਮੀ ਡਰਦੇ ਸਨ । ਕੰਬਦੇ ਹੋਏ । ੧੫. ਪਾਸ । ੧੬ ਤੂੰ ਇਸ ਵੇਲੇ ਕਪਟਵੇਸ਼ ਧਾਰਿਆ ਹੋਇਆ ਹੈ । ੧੭. ਯਮ ਦੇ ਘਰ । ੧੮. ਕ੍ਰਿਸ਼ਨ ਨੇ ਹਟਾਇਆ । ੧੯, ਧੌਣ ਤੋਂ ਖਿੱਚ ਕੇ । ੨੦. (ਸ੍ਰੀ ਕ੍ਰਿਸ਼ਨ ਨੇ) ਦੇਵਤਿਆਂ ਦਾ ਦੁਖ ਨਾਸ਼ ਕਰ ਦਿੱਤਾ ।

ਰਾਧਾ ਬਾਚ ਚੌ ॥ ਬ੍ਰਿਸਭ ਹਤਯਾ ਕੋ ਪ੍ਰਾਛਿਤ[1] ਕਰੋ ॥ ਤੀਰਥ ਰਟਨ ਮੋਹਨ ਥ੍ਰਤ ਧਰੋ[2] ॥
ਕਾਨ ਜੂ ਬਾਚ ਘਰ ਹੀ ਮਹਿ ਸਭਿ ਤੀਰਥ ਸੇਵ ॥ ਅਸ ਕਹਿ ਬ੍ਰਿਜ ਆਏ ਹਰਿ ਦੇਵ[3] ॥
ਗੋਬਰਧਨ ਢਿਗ[4] ਤਾਲ ਦਿਵਾਇ[5] ॥ ਮੰਤ੍ਰ ਸਕਤਿ ਸਭਿ ਤੀਰਥਿ ਆਇ ॥੬॥੩੫੬॥੯੮੮॥
ਚੌ ॥ ਨਿਜ ਨਿਜ ਨਾਮਨ ਹਰਿਹਿ ਸੁਨਾਇ ॥ ਤਾ ਮਹਿ ਕ੍ਰਿਸ ਸੁਚ ਅੰਗ ਕਰਾਇ[6] ॥
ਗਈਆ ਬਿਧਿਵਤ ਦਿਜਨ ਹਰਿ ਦੀਨ ॥ ਪ੍ਰਾਛਿਤ[7]ਬ੍ਰਿਸਭ[8]ਕੋਦੂਰ ਹਰਿ ਕੀਨ ॥੭॥੩੫੭॥੯੮੯॥
ਚੌ ॥ ਇਕ ਦਿਨ ਨਾਰਦ ਕੀਨ ਪਯਾਨ ਕੰਸ ਰਾਜਧਾਨੀ[9] ਮੁਨੀ ਸੁਜਾਨ ॥
ਭੇਦ ਸਕਲ ਕੰਸਹਿ ਕਹਿ ਦੀਨ ॥ ਜਾ ਬਿਧ ਪੁਤ੍ਰ ਪਲਟਾ ਉਨ[10] ਕੀਨ ॥ ॥੩੫੮॥੯੯੦॥
ਚੌ ॥ ਕ੍ਰੋਧ ਬਢਵਾਇ ਕੰਸ ਮੁਨਿਰਾਇ ॥ ਬਸੁਦੇਵ ਦੇਵਕੀ ਬੰਧਨ ਮਹਿ ਨਾਇ[11] ॥
ਹਸਤ ਪਾਦ ਸੰਗਲ ਦੇ ਭਰੇ[12] ਭਗਨੀ ਬਹਿਨੋਊ ਬੰਦੀ[13] ਕਰੇ ॥੯॥੩੫੯॥੯੯੧॥
ਕੰਸਬਾਚ ਦੋ ॥ ਬਾਹਰ ਸੱਜਨਤਾ ਕਰੀ, ਅੰਤਰ ਕਪਟ ਬਿਸੇਖ ॥
ਸੁਤ ਪਲਟੇ ਤੈਂ ਕਪਟ ਕਰਿ, ਦੇਵੀ[14] ਕਹਯੋ ਸੰਦੇਸ ॥੧੦॥੩੬੦॥੯੯੨॥
ਚੌਪਈ ॥ ਖੜਗ ਤਾਨ ਮਾਰਨ ਕਹ ਗਯੋ ॥ ਨਾਰਦ ਕੰਸ ਸਮਝਾਵਨਿ ਲਯੋ ॥
ਅਬ ਉਦਮ ਕੀਜਹਿ ਭੂਪਾਲ ਰੋਹਨੀ ਸੁਤ[15] ਅਉ ਹਨੁ[16] ਗੋਪਾਲ[17] ॥
॥੧੧॥੩੬੧॥੯੯੩॥
ਚੌ ॥ ਨਾਰਦ ਪਧਰੇ ਕੋਪ ਜਗਾਇ ਕੇਸੀ ਕੋ ਬਹੁ ਕੰਸ ਸਮੁਝਾਇ ॥
ਬੀਦਨ ਕਰ ਤਿਨ ਕੇਸੀ ਚਲੋ ॥ ਸਾਲ ਤੁਸਾਲ ਚਾਂਡੂਰਹ ਭਲੋ[18] ॥
॥੧੨॥੩੬੨॥੯੯੪॥

ਧਨੁਖ ਜਗਜ ਮਿਸੁ ਨੰਦ ਬੁਲਾਇ ॥ ਸੁਭ ਜਗ ਜਸਾਲਾ ਸਰਜ[1] ਰਚਾਇ ॥੧੪॥੩੬੪॥੯੯੬॥

ਚੌ ॥ ਰਾਮ ਕ੍ਰਿਸਨ ਆਵਹਿ ਤਿਹ ਕਾਲ ਛਲਬਲ[2] ਕਰ ਮਾਰਹੁ ਭੂਪਾਲ[3] ॥

ਅਸੁਰਨ ਪ੍ਰਤਿ ਆਗਜਾ ਦੈ ਭੂਪ ਨੰਦ-ਸੁਤਨ ਤੁਮ ਹਨੋ ਅਨੂਪ ॥੧੫॥੩੬੫॥੯੯੭॥

ਚੌ ॥ ਗਜਵਾਹੇ[4] ਪ੍ਰਤਿ ਆਗਜਾ ਦੀਨ ਡੇਵਢੀ ਗਜ ਰਾਖਹੁ ਪ੍ਰਬੀਨ ॥

ਗਜ[5] ਰਿਨਵਾਵਉ ਨੰਦ-ਕੁਮਾਰ ॥ ਮੁਖ ਮਾਂਗੇ-ਧਨ ਮਿਲੇ ਅਪਾਰ ॥੧੬॥੩੬੬॥੯੯੮॥

ਚੌ ॥ ਅਕ੍ਰੂਰ[6] ਬੁਲਾਇ ਆਦਰ ਬਹੁਦੀਨ ਜਦੁਕੁਲ ਮਹਿ ਤੁਮ ਬਡੇ ਪ੍ਰਬੀਨ ॥

ਇੰਦ੍ਰ [7]ਕਾਜ ਬਾਵਨ ਜਿਮ ਕਰੇ ਤਿਮ ਤੁਮ ਹਮਰੇ ਭਲੇ ਚਿਤ ਧਰੇ ॥੧੭॥੩੬੭॥੯੯੯॥

ਚੌ ॥ ਬਿੰਦ੍ਰਾਬਨ ਜਾਵਉ ਤਤਕਾਲ ਛਲਬਲ[2] ਕਰ ਲਾਵਹੁ ਨੰਦ ਬਾਲ

ਤਾਹਿ ਹਨਹੁ ਸਭਿ ਦੇਖਹਿ ਭਉਨਿ[8] ॥ ਅਪੁਨੇ ਕਾਜ ਕਰੋਂ ਮੈਂ ਅਉਨਿ[9] ॥੧੮॥੩੬੮॥੧੦੦੦॥

ਚੌ ॥ ਹਨਹੁ ਉਗ੍ਰਸੈਨ, ਬਸੁਦੇਵ ਦੇਵਕਿ ਹਨਹੁ ਅਮਿਤ੍ਰ-ਜਾ-ਭੇਵ[10] ॥

ਬਾਨਾ ਭਊਮ ਨ੍ਰਿਪ ਜਰਾਸਿੰਧੁ[11] ॥ ਇਨ ਸੇ ਹਿਤ ਮੇਰੇ ਸੁਨ ਬੰਧੁ[12] ! ॥੧੯॥੩੬੯॥੧੦੦੧॥

ਦੋਹਰਾ ॥ ਚਤੁਰ ਬਸੀਠ ਸੁ ਹੋਇ ਜਿਸੁ, ਸੁਧਰੇ ਕਾਰਜ ਤਾਹਿ[13] ॥

ਸਤ੍ਰੁ ਨਾਸ ਹੋਵਹਿ ਸਕਲ, ਮਿਤ੍ਰਨ ਸੁਖੀ ਬਸਾਹਿ ॥੨੦॥੩੭੦॥੧੦੦੨॥

ਦੋਹਰਾ ॥ ਅਕ੍ਰੂਰ ਮਨ ਮਹਿ ਕੁਟਿਲਤਾ, ਅਸੁਰ ਪਾਪ ਅਹਿਤਾਇ[14] ॥

ਸਭਾ - [15]ਸੁਹਾਤੀ ਕਹਿਤ ਭੇ, ਜਾ ਕਰਿ ਰੁਚਿ ਅਧਿਕਾਇ[16] ॥੨੧॥੩੭੧॥੧੦੦੩॥

ਚੌਪਈ ॥ ਬੋਲੇ ਮਾਥ ਨਾਇ ਅਕ੍ਰੂਰ ॥ ਭਲੀ ਬਿਚਾਰੀ ਰਾਜਨ ਗੂੜ[17] ॥

ਚਿਤਵਹਿ ਅਵਰ ਅਵਰ ਹੋਇ ਜਾਇ ॥ ਬਿਧਿ ਤੇ ਕਾਹੂ ਕੇ ਨ ਬਸਾਇ[18] ॥੨੨॥੩੭੨॥੧੦੦੪॥

ਚੌ ॥ ਪ੍ਰਾਤ ਹੋਇ ਬਿੰਦ੍ਰਾਬਨ ਜਾਵਉਂ ॥ ਜੇਨ ਕੇਨ ਬਿਧਿ ਸਿਸੁਨ[19] ਲਜਾਵਉਂ ॥

ਬਿਦਾ ਹੋਇ ਗ੍ਰਿਹਆਇ ਅਕ੍ਰੂਰ ॥ ਸੋਚਿਤ ਨਿਸ ਬਿਤਜੋ ਚਿਤ-ਝੂਰ[20] ॥੨੩॥੩੭੩॥੧੦੦੫॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਨਾਰਦ ਕੰਸ ਸੰਬਾਦੇ ਪੰਚ ਤ੍ਰਿੰਸਤੋ ਧਯਾਯ: ॥੩੫॥

ਦੋਹਰਾ ॥ ਅਰਿ[21] ਉਤੰਗ-ਹਯ[22] ਰੂਪ ਕਰ, ਬ੍ਰਿੰਦਾ ਬਨ ਮਹਿ ਆਇ ॥

---

੧.ਧਨੁਖ ਦਾ ਜੱਗ ਸਥਾਨ । ੨.ਵਲਛਲ । ੩.ਹੇ ਰਾਜਨ । ੪ ਹਾਥੀਵਾਨ । ੫.ਹਾਥੀ ਤੋਂ । ੬.ਇਕ ਯਾਦਵ ਦਾ ਨਾਂ ਹੈ । ੭. ਜਿਸਤਰਾਂ ਵਾਮਨ ਨੇ ਇੰਦ੍ਰ ਦੇ ਕੰਮ ਕੀਤੇ ਹਨ । ੮. ਘਰ ਵਿੱਚ । ੯.ਧਰਤੀ ਤੇ । ੧੦. ਜਿਸਤਰਾਂ ਦੁਸਮਨ ਹਨ ੧੧. ਰਾਜਾ ਅਤੇ ਰਾਜਾ ਜਰਾਸੰਧ । ੧੨. ਹੇ ਭਾਈ । ੧੩. ਜਿਸ ਦਾ ਦੂਤ ਚਤੁਰ ਹੋਵੇ ਉਸਦਾ ਕੰਮ ਸੁਧਰਦਾ ਹੈ । ੧੪.ਮਨ ਵਿੱਚ ਕੁਟਿਲਤਾ ਸੀ । ੧੫. ਮੂੰਹਰੱਖਣੀ । ੧੬. ਜਿਸ ਨਾਲ । ੧੭. ਗਹਿਰ । ਵਿਧਾਤੇ ਤੇ ਕਿਸੇ ਦਾ ਕੋਈ ਵੀ ਜ਼ੋਰ ਨਹੀਂ ਚਲਦਾ । ੧੯. ਬਾਲਕਾਂ ਨੂੰ । ੨੦. ਚਿੱਤ ਵਿੱਚ ਝੂਰਦਿਆਂ ਤੇ । ੨੧. (ਇਕ) ਵੈਰੀ । ੨੨. ਉੱਚੇ ਘੋੜੇ ਦਾ ।

ਹਿੰਸਤਿ[1] ਟਾਪਤਿ[2] ਅਸੁਰ ਸੋ, ਕਾਲ[3] ਰੂਪ ਦਰਸਾਇ ॥੧॥੩੭੪॥੧੦੦੬।

ਦੋ ॥ ਸਖਾ ਭਯਾਤੁਰ[4] ਕ੍ਰਿਸਨ ਪਹਿ, ਕਹੀ ਜਾਇ ਡਰਪਾਇ[5]

ਗੋਪ ਬਾਚ ॥ ਅਸ੍ਵ ਰੂਪਧਰ[6] ਅਸੁਰ ਕੋਊ, ਆਯੋ ਕੋਪ ਬਢਾਇ ॥੨॥੩੭੫॥

ਚੌਪਈ ॥ ਨਿਰਖ ਜੋ ਆਇ ਤਿਸਹ ਕਨਾਈ ॥ਸੁਨਿ ਰੇ ਅਸੁਰ! ਕੈਤ-ਸੁਖ ਦਾਈ!! ॥

ਨ੍ਰਿਬਲ-ਗੋਪ[7] ਸੰਗ ਜੁਧ ਨ ਤੋਹਿ ॥ ਕਾਲ[8] ਆਪਨੋ ਜਾਨ ਲੈ ਮੋਹਿ ॥੩॥੩੭੬॥੧੦੦੮॥

ਸੁਨਿ ਬਚ ਕ੍ਰਿਸਨ ਕ੍ਰੋਧ ਅਤਿ ਭਯੋ ਜੁਧ ਕਰਨ ਹਰਿ ਸਨਮੁਖ ਗਯੋ ॥

ਜਾਹਿੰ ਘਾਇ[9] ਨ੍ਰਿਪਹਿ ਸੁਖ ਦੈਹਉਂ ॥ ਰਾਜਨ ਢਿਗ ਹਉਂ ਅਤਿ ਜਸ ਲੈਹਉਂ ॥੪॥੩੭੭॥੧੦੦੯॥

ਚੌ ॥ ਮੁਖ ਪਸਾਰ ਕੇਸੀ[9] ਹਰਿ ਓਰ ॥ ਧਾਯੋ ਬਿਕਟ[10] ਰੂਪ ਰਚਿ ਘੋਰ ॥

ਤਿਹ ਪਾਛੇਲ ਕ੍ਰਿਸਨ ਲੈ ਜਾਇ[11] ॥ ਪੁਨਿ ਪਛੇਲ ਧਾਯੋ ਮੁਖਿ ਬਾਇ[12] ॥੫॥੩੭੮॥੧੦੧੦॥

ਚੌ ॥ ਭੁਜ ਆਜਾਨੁ ਮੁਖਿ ਦੀਯੋ ਧਕੇਲ[13] ॥ ਰੁਕਯੋ ਸ੍ਵਾਸ ਪ੍ਰਾਨ-ਲੀਯੋ-ਸਕੇਲ[14] ॥

ਕੇਸੀ ਹਨੇ ਕ੍ਰਿਸਨ ਭਗਵਾਨ ॥ ਪੁਹਪ ਵਰਸਾਵਤਿ ਸੁਰ ਸਾਵਧਾਨ[15] ॥੬॥੩੭੯॥੧੦੧੧॥

ਚੌ ॥ ਰਕਤ ਪ੍ਰਵਾਹ-ਹੁਇ[16] ਚਲਯੋ ਤਹਾਂ ਹੀ ॥ ਗ੍ਵਾਲ ਬਾਲ ਨਿਰਖਤਿ ਤਿਹ ਠਾਹੀਂ ॥

ਬਟ ਤਰ[17] ਬੈਠੇ ਨੰਦਕੁਮਾਰ ਨਾਰਦ ਆਇ ਕੀਨ ਨਮਸਕਾਰ ॥੭॥੩੮੦॥੧੦੧੨॥

ਚੌ ॥ ਬੀਨੁ ਬਜਾਇ ਕ੍ਰਿਸਨ ਗੁਨ ਗਾਇ ॥ ਤੀਨ ਕਾਲ ਕੋ ਚਰਿਤ੍ਰ ਸੁਨਾਇ ॥

ਸੰਤਨਗਤ, ਰਛਾ ਹਿਤ ਦੇਵ[18] ਲੇਤ ਅਵਤਾਰ ਪ੍ਰਭੂ ਨਰ ਭੇਵ ॥੮॥੩੮੧॥੧੦੧੩॥

ਚੌ ॥ ਕ੍ਰਿਸਨ ਬਿਦਾ ਨਾਰਦ ਮੁਨਿ ਕੀਨ ਖੇਡਤ ਨ੍ਰਿਪ ਬਲ ਕਾਨ ਪ੍ਰਬੀਨ[19] ॥

ਬਹੁਰ ਮਿਚਉਨੀ-ਚੱਛੁਨ[20] ਖੇਲ ॥ ਮੰਡਯੋ[21] ਕਾਨ ਗੋਪਨ ਸੰਗ ਮੇਲ[22] ॥੯॥੩੮੨॥੧੦੧੪॥

ਚੌ ॥ ਕੰਸ ਸੁਨਯੋ ਕੇਸੀ ਕਹੁ ਨਾਸ ਝਖ ਬਿਹਾਨਯੋ ਨਿਸਾ ਅਤਿ ਤ੍ਰਾਸ[23] ॥

ਬਯੋਮਾਸੁਰ[24] ਕੋ ਕੰਸ ਬੁਲਾਇ ਆਦਰ ਦੇ ਤਿਸ ਤਹਾਂ ਪਠਾਇ ॥੧੦॥੩੮੩॥੧੦੧੫॥

ਬਯੋਮਾਸੁਰ ਬਾਚ ਚੌ ॥ ਸੇਵਕ ਇਸਤ੍ਰੀ ਕੋ ਇਕ ਕਾਜ[25] ॥ ਸ੍ਵਾਮੀ ਹਿਤ ਤਨੁ ਤਜੈ ਨ ਲਾਜ[26] ॥

ਅਸ ਕਹ ਬਿੰਦ੍ਰਾਬਨ ਮਹਿ ਜਾਇ । ਗੋਪ ਰੂਪ ਧਰ ਕ੍ਰਿਸਨ ਪਹਿ ਆਇ ॥੧੧॥੩੮੪॥੧੦੧੬॥

---

੧ [illegible] ੨. ਟੱਪਦਾ । ੩. ਭਾਵ ਮੌਤ । ੪. ਡਰਾਕਲ ਮਿਤ੍ਰਾਂ ਨੂੰ । ੫. ਡਰ ਕੇ । ੬. ਘੋੜੇ ਦਾ ਰੂਪ ਧਾਰਨਵਾਲਾ। ੭. ਗੁਆਲੇ [illegible] ੮. ਮਰ ਕੇ । ੯. ਦੈਤਯ ਦਾ ਨਾਮ ਹੈ-ਜਿਸਨੇ ਘੋੜ ਦਾ ਰੂਪ ਧਾਰਿਆ ਹੋਇਆ ਸੀ । ੧੦. ਭਯਾਨਕ। ੧੧. ਕ੍ਰਿ[illegible] ਜੀ ਨੇ ਉਸਨੂੰ ਪਿਛਾ (ਧੱਕ ਦਿੱਤਾ) । ੧੨. (ਕ੍ਰਿਸਨ ਵੱਲ) ਮੂੰਹ ਟੱਡ ਕੇ ਦੌੜਿਆ । ੧੩. ਕ੍ਰਿਸਨ ਜੀ ਨੇ ਮੂੰਹ ਤੋਂ ਫੜ ਕੇ ਧਕੇਲ ਦਿੱਤਾ । ੧੪. ਪ੍ਰਾਣਾਂ ਨੂੰ ਇਕੱਠਾ ਕਰ ਲਿਆ । ੧੫. ਦੇਵਤੇ ਸਾਵਧਾਨ ਹੋ ਕੇ ਫੁੱਲ ਵਰਸੌਂਦੇ ਹਨ । ੧੬. ਲਹੂ [illegible] ਪ੍ਰਵਾਹ) । ੧੭. ਬੋਹੜ ਹੇਠਾਂ । ੧[illegible] ਦੀ ਗਤ ਵਾਸਤੇ ਤੇ ਦੇਵਤਿਆਂ ਦੀ ਰਖਿਆ ਲਈ । ੧੯. ਚਤੁਰ ਕ੍ਰਿਸਨ । ੨੦. ਇਕ ਖੇਡ ਹੈ । ੨੧. ਸ਼ੁਰੂ ਕੀਤਾ । ੨੨. ਮਿਲਾ ਕੇ । ੨੩. ਖ[illegible] [illegible] ਝੱਖਾ ਝੱਖਦੇ ਨੂੰ ਰਾਤ੍ਰਿ ਗੁਜ਼ਰੀ । ੨੪. ਇਕ ਦੈਤਯ ਦਾ ਨਾਮ ਹੈ । ੨੫. ਸੇਵਕ ਤੇ ਇਸਤ੍ਰੀ ਦਾ ਇੱਕੋ ਹੀ ਕੰਮ [illegible] ਸ਼ਰਮ [illegible] ਲਈ ਸਰੀਰ ਨੂੰ ਛੱਡ ਦੇਵੇ ।

ਹਉਂ ਹੂੰ ਖੇਲਹੁ ਸੰਗ ਤੁਮਾਰੇ ॥ ਬੋਲੇ ਬਿਹਸਿ ਤਬਿ ਨੰਦ ਦੁਲਾਰੇ

ਬਤੋਮਾਸੁਰ ਬਾਧ ਚੌ ॥ ਮਨ ਮਾਨਤ ਤੁ ਖੇਲਹੁ ਆਇ ॥ ਰੰਚ ਨ ਸੰਕ ਕਰਹੁ ਇਹ ਠਾਇ ॥੧੨॥੩੮੫॥

ਚੌ ॥ ਕਹਤੌ ਅਸੁਰ ਬ੍ਰਿਕ[2]-ਕੌ ਖੇਲ ਨੀਕੋ ਸਭਿ ਖੇਲਨ ਤੇ ਕੇਲ[3] ॥

ਬੋਲੇ ਕ੍ਰਿਸਨ ਭਲੀ ਤਿਹ ਕਹੀ ॥ ਸਖਾ ਬਿਗਵਾ ਤੂੰ ਬਿਗੀਆ ਸਹੀ[4] ॥੧੩॥੩੮੬॥੧੦੧੮॥

ਚੌ ॥ ਖੇਲ ਮਚਾਯੋ ਕ੍ਰਿਸਨ ਤਿਹ ਕਾਲ ॥ ਸਖਾ ਪਕੜ ਲੇ ਗਯੋ ਉਤਾਲ[5] ॥

ਕੰਦ੍ਰਾ ਮਹਿ ਸਭਿ ਧਰਿ ਬ੍ਰਿਜਬਾਲ ॥ ਬਹੁਰ ਕ੍ਰਿਸਨ ਪਰ ਝਪਟੇ ਸਜਾਲ[6]॥

ਕ੍ਰਿਸਨ ਜੁਟੇ ਤਾ ਸੋਂ ਸੰਗ੍ਰਾਮ[7] ॥ ਨਿਹਤੇ-ਅਸੁਰ-ਜੁਧ ਸੁਖਧਾਮ[8] ॥੧੪॥੩੮੭॥੧੦੧੯॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਬਤੋਮਾਸੁਰ ਬਧੋ ਸ਼ਸ਼ੁ ਤ੍ਰਿੰਸਤੋ ਧਯਾਯ: ॥੩੬॥

ਦੋਹਰਾ ॥ ਕਾਰਤਿਕ ਕ੍ਰਿਸਨਾ ਦ੍ਵਾਦਸੀ, ਮਾਰਯੋ ਕੇਸੀ ਬਜੋਮ ਹਰੀ[9] ॥

ਤ੍ਰਯੋਦਸਿ-ਕਹੁੰ[10] ਅਕ੍ਰੂਰ, ਕੰਸ ਤੇ ਬਿਦਾ ਹੋਇ ਪਥ-ਧਰੀ[11] ॥੧॥੩੮੮॥੧੦੨੦॥

ਚੌ ॥ ਮਨ ਮੇਂ ਅਕ੍ਰੂਰ ਬਿਨਤੀ ਬਹੁ ਕਰੈ ॥ ਕਉਨ ਪੁੰਨ ਉਦਯ ਭਯੋ ਸਮਝ ਨ ਪਰੈ

ਸਦਾ ਸੰਗੀ ਹਉਂ ਅਸੁਰਨ ਕੇ ਮੀਤ ॥ ਕਬੀ ਨ ਸਿਮਰਯੋ ਹਰਿ ਇਕ ਚੀਤ ॥੨॥੩੮੯॥੧੦੨੧॥

ਚੌ ॥ ਪੂਰਬ ਜਨਮ ਪੁਨਯ ਉਦਯ ਭਯੋ ਆਇ ॥ ਤਿਹ ਪ੍ਰਸਾਦਿ ਕ੍ਰਿਸਨ ਦਰਸਾਇ ॥

ਪਾਯਨ ਹਰਿ ਕੇ ਮਾਥਾ ਧਰਹੁੰ ॥ ਜਨਮ ਜਨਮ ਕੇ ਪਾਤਿਕ-ਹਰਹੁੰ[12] ॥੩॥੩੯੦॥੧੦੨੨॥

ਚੌ ॥ ਜਾ ਪਗ ਰੇਨੁ ਅਹਲਯਾ ਤਾਰੀ ਜਾ ਪਦ ਨਖ[13] ਪ੍ਰਗਟੀ ਸੁਰਸਰੀ[14] ॥

ਜਾ ਪਦ ਕਾਲੀ ਕਰਯੋ ਸਨਾਥ ॥ ਸੋ ਪਦ ਧਰਿਹੋਂ ਹਉਂ ਨਿਜ ਮਾਥ ॥੪॥੩੯੧॥੧੦੨੩॥

ਚੌ ॥ ਕੰਸ ਹਿਤੂ ਲਖ ਕ੍ਰਿਸਨ ਮੁਝ ਚੀਤ ॥ ਮੁਖਿ ਨ ਲਗਾਵਹਿ ਸਮਝ ਅਨ ਹੀਤ[15]॥

ਵੇ ਤੋ ਅੰਤਰਿਜਾਮੀ ਦੇਵ ॥ ਸਭਿ ਘਟ ਕੇ ਜਾਨਤਿ ਹੈਂ ਭੇਵ ॥੫॥੩੯੨॥੧੦੨੪॥

ਚੌ ॥ ਦਾਸ ਜਾਨੁ ਕਰੁਨਾ[16] ਮੁਝ ਕਰੈਂ ਦਾਸਨ ਪੈ ਕਰੁਨਾ ਰਸ ਢਰੈਂ ॥

ਅਸ ਕਹ ਰਥ ਹਾਂ ਕੇ ਅਕ੍ਰੂਰ ॥ ਪਹੁੰਚੇ ਜਾਇ ਬਿੰਦ੍ਰਾਬਨ ਸੂਰ ॥੬॥੩੯੩॥੧੦੨੫॥

---

੧. ਹੰਸ ਕੇ । ੨.(ਬ੍ਰਿਕ) ਬਘਿਆੜ ਬਣਨਾ-ਇਕ ਤਰਾਂ ਦੀ ਖੇਡ ਹੈ । ੩.ਕਲੋਲ ਲਈ । ੪.ਬਾਘਣੀ ਸਹੀ । ੫. ਜਲਦੀ ੬. ਸਿੰਦਰ । ੭. ਜੰਗ । ੮. ਕ੍ਰਿਸ਼ਨ ਨੇ ਯੁੱਧ ਵਿੱਚ ਅਸੁਰ ਮਾਰੇ । ੯. ਕਾਰਤਿਕ ਵਦੀ ਦੁਆਦਸੀ ਨੂੰ । ੧੦. ਤ੍ਰਿਯੋਦਸੀ ਨੂੰ । ੧੧. ਤੁਰ ਪਿਆ । ੧੨. ਪਾਪਾਂ ਨੂੰ ਮਿਟਾਵਾਂਗਾ । ੧੩. ਨਹੁੰਆਂ ਤੋਂ । ੧੪. ਗੰਗਾ । ੧੫. ਅਨਹਿਤੁ । ੧੬. ਕ੍ਰਿਪਾ, ਮਿਹਰ ।

ਰੰ ॥ ਸਾਂਝ[1] ਸਮਯ ਕ੍ਰਿਸਨ ਬਲਰਾਮ ॥ ਆਇ ਗੋਪ ਜੁਤ ਧਧਰੇ-ਧਾਮ[2] ॥
ਮਗ ਮੋ ਕ੍ਰਿਸਨ ਮਿਲੇ ਦਰਸਾਇ ॥ ਰਥ ਤੇ ਉਤਰ ਪਾਇਨ ਲਪਟਾਇ ॥੭॥੩੯੪॥੧੦੨੬॥
ਰੰ ॥ [3]ਗਦ ਗਦ ਬੈਨ ਨੈਨਨ ਜਲ ਢਾਰ ॥ [4]ਸੀਂਚਤਿ ਪ੍ਰਭੂ ਕਹੰ ਬਦਨ-ਨਿਹਾਰ ॥
ਕ੍ਰਿਸਨ ਉਠਾਇ ਹਿਰਦੇ ਲਗਾਇ ॥ ਨੰਦ ਪਾਸ ਭੇ ਗਏ ਲਵਾਇ[5] ॥੮॥੩੯੫॥੧੦੨੭॥
ਰੰ ॥ ਆਦਰ ਮਾਨ ਨੰਦ ਬਹੁ ਕੀਨ ਅਕ੍ਰੂਰਹਿ ਬਹੁ ਆਦਰ ਦੀਨ ॥
[6]ਭੋਜਨ ਬਿਬਿਧ-ਰੂ-ਪਾਕ ਜਿਵਾਏ ॥ ਪਾਨ ਸੁਗੰਧ[7] ਬਾਸੁ ਮੁਖਿ ਪਾਏ[7] ॥੯॥੩੯੬॥੧੦੨੮॥
ਨੰਦ ਬਾਚ ਚੌ ॥ ਜਦੁ-ਬੰਸਨਿ ਮਹਿ ਤੁਮ ਹੋ ਸਾਧੁ ॥ ਰਹੋ ਬਡਪਨ ਜੁਤਿ ਅਹਿਲਾਦ[8]॥
ਕੰਸ ਦੁਸ੍ਟ ਕੋ ਭਾਖੋ ਭੇਵ[9] ॥ ਕਿਹ ਬਿਧਿ ਰਹਿਤ ਅਸੁਰ ਕੁਟਲੇਵ[10] ॥੧੦॥੩੯੭॥੧੦੨੯॥
ਅਕ੍ਰੂਰ ਬਾਚ ਚੌ ॥ ਜਾ ਨਗਰੀ ਕੋ ਰਾਜਾ ਕੰਸ ॥ ਸਦਾ ਦੁਖੀ ਪ੍ਰਜਾ ਜਦੁਬੰਸ ॥
[11]ਬਹੁਤ ਕਹਾਂ ਲਉ ਕਹੌਂ ਸੁਜਾਨ ॥ ਸਮਝ ਲੇਹੁ ਤੁਮ ਮਹਰ-ਮਹਾਨ[11] ॥੧੧॥੩੯੮॥੧੦੩੦॥
ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਅਕ੍ਰੂਰ ਬ੍ਰਿੰਦਾਬਨ ਗਉਨੰ ਸਪਤ ਤ੍ਰਿੰਸਤੋ ਧਿਆਯ: ॥੩੭॥
ਦੋਹਰਾ ॥ ਡੀਠ ਦੁਰਾਇ ਨੰਦ[12] ਪ੍ਰਭੂ[12] ਇਕਾਂਤਿ ਅਕ੍ਰੂਰ ਲਵਾਇ ॥
ਪੂਛਹਿ ਕੁਸਲ ਬਸੁਦੇਵ ਕੋ, ਅਉਰ [13]ਦੇਵਕੀ ਮਾਇ ॥੧॥੩੯੯॥੧੦੩੧॥
ਦੋਹਰਾ ॥ ਕੰਸ ਬਡੋ ਜਦੁ ਕੁਲ ਵਿਖੇ, ਉਪਜਯੋ ਰੋਗ ਅਸਾਧਿ ॥
ਤਿਹੰ ਕਰ ਜਦੁਬੰਸੀ ਦੁਖੀ , ਨਿਤਿਪ੍ਰਤਿ ਬਿਬਿਧ ਉਪਾਧਿ[13] ॥੨॥੪੦੦॥੧੦੩੨॥
ਚੌ ॥ ਹਮ ਹਿਤੁ ਮਾਤ ਪਿਤਾ ਦੁਖ ਪਾਏ[14] ॥ ਫਲ ਅਸੁਭ ਭੋਗਹਿ ਜਦੁਰਾਏ[15] ॥
ਲੋ ਹੈ ਕਬਿ ਹੀ ਸੁਰਤਿ ਹਮਾਰੀ[16] ॥ ਹਮ ਹਿਤੁ ਸਹੇ ਕਸ੍ਟ ਉਨ[17] ਭਾਰੀ ॥੩॥੪੦੧॥੧੦੩੩॥
ਅਕ੍ਰੂਰ ਬਾਚ ਚੌ ॥ ਤੁਮ ਜਾਨਤਿ ਸਭਿ ਅੰਤਰਿ ਪੀਰ ॥ ਅੰਤਰਜਾਮੀ ਗੁਣੀ-ਗਹੀਰ[18] ॥
[19]ਜਦ ਸੇ ਨਾਰਦ ਗਏ ਬਤਾਇ ॥ ਜਨਮ ਤੁਮਾਰੋ ਭੇਦ-ਲਖਾਇ[19] ॥੪॥੪੦੨॥੧੦੩੪॥
ਚੌ ॥ ਬਸੁਦੇਵ ਦੇਵਕੀ ਬੰਦਿ-ਡਰਾਇ[20] ॥ ਹਸਤ - ਪਾਦ-ਮੈ[21] ਸੰਗਲ ਪਾਇ ॥
ਤਿਨ ਪ੍ਰਤਿ ਮਾਰਨ ਕੋ ਨਿਤ ਚਹੈ ॥ ਪਰਾਲ-ਬਧ ਕਰ ਵੇ ਬਚਿ ਰਹੇ ॥੫॥੪੦੩॥੧੦੩੫॥

੧ ਸ਼ਾਮ । ੨. ਸਰ ਵੜੇ । ੩-੪. ਪ੍ਰਭੂ ਦੇ ਮੂੰਹ ਨੂੰ ਵੇਖ ਕੇ । ੫. ਨਾਲ ਲੈ ਕੇ । ੬. ਅਤੇ ਨਾਨਾ ਪ੍ਰਕਾਰ ਦੇ ਪੱਕੇ ਭੋਜਨ ਖੁਆਏ । ੭. ਸੁਗੰਧੀਵਾਲਾ ਪਾਨ ਮੁਖ ਵਿੱਚ ਪਾਇਆ । ੮. ਵਡਪੱਣ ਖੁਸ਼ੀ ਨਾਲ ਬਣਿਆ ਰਹੇ । ੯. ਭੇਤ । ੧੦. ਕਿਸ ਤਰਾਂ ਰਹਿੰਦਾ ਹੈ ? । ੧੧. ਹੇ ਗੁਆਲਿਆਂ ਦੇ ਵਡੇ । ੧੨. ਨੰਦ ਜੀ ਨਿਗਾਹ ਤੋਂ ਛਿਪਾ ਕੇ । ੧੩. ਉਪਦ੍ਰਵ । ੧੪. ਮਾਤਾ ਪਿਤਾ ਦੁਖ ਪੌਂਦੇ ਹਨ । ੧੫. ਫਲ ਕੰਸ ਅਸ਼ੁਭ ਭੋਗੇਗਾ । ੧[illegible] ਕਦੀ [illegible] ਯਾਦ ਵੀ ਕਰਦੇ ਹਨ ! ੧[illegible] [illegible] ਹੈ । ੧੮. ਗੁਣਾਂ ਦੇ ਡੂੰਘੇ । ੧੯. ਭੇਤ ਦੱਸ ਕੇ । ੨੦. ਕੈਦ ਵਿੱਚ ਪਾ ਦਿੱਤੇ ਹਨ । ੨੧. ਹੱਥਾਂ ਤੇ ਪੈਰਾਂ ਵਿੱਚ ।

ਧਨੁਖ ਜਗ ਠਾਨਜੋਂ ਕਰ ਧ੍ਰੋਹਿ[1] ॥ ਹਮਹਿ ਪਠਾਯੋ ਲਾਵਨਿ ਤੋਹਿ ॥
ਦਰਸ ਨੰਦ ਮਿਵ ਜਗ ਸੁਖ ਪਾਇ[2] ॥ [3]ਰਾਮ ਕ੍ਰਿਸਨ ਜੁਤ ਭਟਾ ਲਾਇ॥੬॥੪੦੪॥੧੦੩੬॥

ਚੌ ॥ ਇਹ ਸੁਨਿ ਰਾਮ ਨੰਦ ਸੋ ਕਹੈ ॥ ਕੰਸ ਬੁਲਾਯੋ ਕ੍ਰਿਸਨ ਜੁਤ ਤੁਮੈ ॥
ਧਨੁ ਜਗ ਕੋ ਲੇ ਭੇਟਾ ਛਾਗ[4] ॥ ਦਧਿ[5]. ਪਜ[6],ਮਹਿਖਾ[7], ਮੇਢਾ ਝਾਕ[8] ॥੭॥੪੦੫॥੧੦੩੭॥

ਚੌ ॥ ਤਿਹ ਪਿਤੂ ਆਏ ਕਕਾ[9] ਸੁਜਾਨ ॥ ਪ੍ਰਾਤ ਲੇ ਜਾਵਹਿ ਹਮ ਤੁਮ ਕਾਨ
ਕ੍ਰਿਸਨ ਸਮੁਝਾਇ ਨੰਦ ਬਹੁ ਭਾਂਤਿ ॥ ਸੰਕ ਨ ਕਰਹੁ ਕੰਸ ਕੋ ਤਾਤ[10] ! ॥੮॥੪੦੬॥੧੦੩੮॥

ਚੌ ਕ੍ਰਿਸਨ ਬਚਨ ਸੁਨਿ ਆਗਯਾ ਦੀਨ ॥ ਸਭਿ ਬ੍ਰਿਜਬਾਸੀ ਸਖਾ ਪ੍ਰਬੀਨ
ਤ ਹੋਇ ਸਭਿ ਮਥੁਰਾ ਚਲੇ ॥ [11]ਧਨੁਖ-ਜਗ ਦੇਖੋ ਹਰ ਭਲੇ ॥੯॥੪੦੭॥੧੦੩੯॥

ਚੌ ॥ ਹੋਤ ਭੁਨਸਾਰ[12] ਗੋਪ ਸਭਿ ਆਇ ਨੰਦ ਭੇਟ ਲੈ ਸੰਗ ਸਿਧਾਇ
ਰਾਮ ਕ੍ਰਿਸਨ ਸਖਾ ਲੈ ਸਾਥ ॥ ਰਥ ਚੜ ਚਲੇ ਜਸੋਦਾ-ਤਾਤ[13] ॥੪੦੮॥੬੦੪੦॥

ਚੌ ॥ ਗੋਪੀ ਸੁਨਿ ਧਾਈ ਹਰਿ ਪਾਸ ਆਇ ਘਿਰਜੋ ਰਥ ਹਰਿ ਚਹੁ ਪਾਸ
ਗੋਪੀ ਬਾਚ॥ਹਮਹਿ ਤਜਾਗਿ ਕਹ ਚਲੇ ਸੁਜਾਨ॥ਹਮ ਦਾਸੀ ਤੁਮਰੀ ਬਿਨੁ-ਦਾਮ[14]॥੧੧॥੪੦੯॥੧੦੪੧॥

ਚੌ ॥ ਜਲ-ਰੇਖਾ ਤੁਲ[15] ਸਾਧੁ ਕੀ ਪ੍ਰੀਤਿ ॥ ਓਛਨ-ਪ੍ਰੀਤਿ ਬਾਰੂ ਕੀ ਭੀਤਿ[16]
ਨੇਹੁ ਲਗਾਇ ਅਬ ਦੇਤ ਹੋ ਪੀਠਿ॥ ਨਾਹਿਨ ਯਹਿ ਸੱਜਨ ਕੀ ਰੀਤਿ ॥੧੨॥੪੧੦॥੧੦੪੨॥

ਚੌ " ਕ੍ਰੂਰ ਅਕ੍ਰੂਰ ਭਏ ਦੁਖਦਾਈ[17] ॥ ਕਿਆ ਜਾਨੈ ਯਹਿ ਪੀਰ ਪਰਾਈ ?
ਲਾਜ ਛਡਿ ਗੋਪੀ ਹਥ ਗਹੈ ॥ ਬਿਲਪ ਬਿਲਪ ਪਰਸਪਰ ਕਹੈ[18] ॥੧੩॥੪੧੧॥੧੦੪੩।

ਚੌ ॥ ਮਥੁਰਾ ਕੀ ਅਤਿ ਚੰਚਲ ਨਾਰਿ ॥ ਲੇਂਹ ਲੁਭਾਇ ਵੇ ਨੰਦ ਕੁਮਾਰ
ਤੁਮਹਿ ਲੋਗ ਕਹੈਂ ਗੋਪੀ-ਨਾਥ ਹਮਹੂੰ ਚਲਹਿੰ ਤੁਮਾਰੇ ਸਾਥ ॥੧੪॥੪੧੨॥੧੦੪੪।

ਚੌ ॥ ਰੋ ਰੋ ਬ੍ਰਿਜਲਲਨਾ[19] ਦੁਖ ਪਾਇ ॥ ਕ੍ਰਿਸਨ ਬਿਛੋਹ[20] ਤਿਨ ਸਹਯੋ ਨ ਜਾਇ ॥
ਜਸੁਦਾ ਰੋ ਰੋ ਕੰਠ ਲਗਾਇ ॥ ਛੋਡਤਿ ਨਾਹਨਿ ਸਜਾਮ ਉਰ ਲਾਇ ॥੧੫॥੪੧੩॥੧੦੪੫॥

ਚੌ ॥ ਬਹੁਰ ਕਲੇਊ ਦੀਨ[21] ਹਰਿ ਮਾਇ ॥ ਆਰਤੀ-ਲੈ ਹਰਿ ਬੰਦੇ-ਪਾਇ[22]

---

੧. ਧਨੁਸ਼ ਯਗ੍ਯ ਰਚਿਆ ਹੈ। ੨-੩. ਨੰਦ ਨੂੰ ਸੁਖ ਪਾਕੇ। ੪. ਬਕਰੇ। ੫. ਦਹੀਂ ੬.
੮. ਦੇਖੋ। ੯. ਚਾਚਾ। ੧੦. ਹੇ ਪਿਤਾ !। ੧੧. ਸ਼ਿਵ ਧਨੁਸ਼ ਧਨਜ ਭਲਾ ਵੇਖੋ। ੧੨. ਸਵੇਰ। ੧੩. ਜਸੋਧਾ ਦੇ ਪਿਆਰੇ।
੧੪. ਬਿਨਾਂ ਪੈਸਿਆਂ ਤੋਂ। ੧੫. ਪਾਣੀ ਦੀ ਲੀਕ ਵਾਂਗੂ। ੧੬. ਅਨਜਾਣਾਂ ਦੀ ਪ੍ਰੀਤਿ ਰੇਤ ਦੀ ਕੰਧ ਵਾਂਗੂ ਹੁੰਦੀ ਹੈ।
੧੭. ਦੁਖਦਾਈ ਹੋ ਗਏ। ੧੮. ਰੋ ਰੋ ਕੇ ਕਹਿੰਦੀਆਂ ਹਨ। ੧੯. ਬ੍ਰਜ ਦੀਆਂ ਇਸਤ੍ਰੀਆਂ। ੨੦. ਵਿਛੋੜਾ। ੨੧. ਬੁਰਕੀ
ਮੂੰਹ ਵਿੱਚ ਪਾਈ। ੨੨. ਹਰਿ ਦੀ ਆਰਤ ਲਏ ਪੈਰਾਂ ਨੂੰ ਨਮਸਕਾਰ ਕੀਤੀ।

ਰਥ ਪ੍ਰੇਰਜੋ ਤਾ ਛਿਨ ਅਕ੍ਰੂਰ ॥ ਮੁਰ ਮੁਰ ਹੇਰਤਿ ਡਾਰਤਿ ਧੂਰਿ[1] ॥੧੬॥੪੧੪॥੧੦੪੬॥

ਗੋਪੀ ਜੁਤ ਜਸੁਧਾ ਹਰਿ[=] ਮਾਇ [2]ਬਛ ਬਿਛੋਹ ਜਿਮ ਧੇਨੁ ਅਕਲਾਇ ॥

ਧੀਰਜ ਦੇਤਿ ਗੋਪੀ ਹਰਿ ਮਾਇ ॥ ਪੰਚ ਦਿਵਸ ਹਮ ਤੁਮਹਿ ਦਰਸਾਇ[3] ॥੧੭॥੪੧੫॥੧੦੪੭॥

ਦੋ ॥ ਦ੍ਰਿਸ੍ਟਿ ਤੇ ਰਹਿਤ ਭਏ ਜਦ ਕਾਨ ॥ ਮੂਰਛਿਤ ਗੋਪੀ ਗਿਰੀ ਬ੍ਰਿਹ ਬਾਨ[4]

ਚੇਤਿਤਿ ਭਈ ਅਵਧ ਕਹ ਚੇਤੁ[5] ॥ ਧੀਰਜ ਕਰਿ ਸਭਿ ਗਈ ਨਿਕੇਤੁ[6] ॥੧੮॥੪੧੬॥੧੦੪੮॥

ਦੋ ॥ ਰਾਮ ਕ੍ਰਿਸਨ ਰਥ ਲੈ ਤਰ ਛਾਹ ॥ ਰਾਖੇ ਲਗੇ ਕਲੇਊ ਖਾਹਿ[7] ॥

ਅਕ੍ਰੂਰ ਜਮੁਨਾ ਤਟਿ ਨਾਵਨ ਗਏ ॥ ਮਨ ਮਹਿ ਚਿੰਤਾ ਕਰਤੇ ਭਏ ॥੧੯॥੪੧੭॥੧੦੪੯॥

ਦੋ ॥ [=]ਤਾਤ[8] ਸੰਗ ਬੋਲੇ ਬ੍ਰਿਜਰਾਜ ॥ ਤੁਮ ਪਧਰੋ ਸੰਗ ਲੈ ਸਭਿ ਸਾਜ

ਚਚਾ ਨਹਾਇ ਲੇਇ ਕਛੁ ਖਾਇ ॥ ਹਉਂ ਹੂੰ ਆਵਹਿਂ ਸੀਘ੍ਰ-ਲਵਾਇ[9] ॥੨੦॥੪੧੮॥੧੦੫੦॥

ਦੋ ॥ ਨੰਦ ਕੀਨ ਮਥੁਰਾ ਕੋ ਪਯਾਨ[10] ॥ ਅਕ੍ਰੂਰ ਨਹਾਇ ਧਰਿ ਹਰਿ ਧਯਾਨ ॥

ਰਥ ਜੁਤ ਜਲ ਮਹਿ ਕ੍ਰਿਸਨ ਦਰਸਾਇ ॥ਬਾਹਰ[=]ਦੇਖਯੋ ਰਥ ਜਦੁਰਾਇ॥੨੧॥੪੧੯॥੧੦੫੧॥

ਦੋ ॥ ਚਕ੍ਰਿਤ[11] ਹੋਇ ਅਕ੍ਰੂਰ ਮਨ ਕਹੈ ॥ ਇਨ ਦੁਹੂੰਅਨ ਮਹਿ, ਕਾ ਕੋ ਲਹੈ ॥

ਪੁਨ ਕੇਸੋ ਧਰਿ ਰੂਪ[=]ਦਿਖਾਇ[13] ॥ਦੇਵ ਸਹਿਤ ਜਲ ਮਹਿ ਦਰਸਾਇ॥੨੨॥੪੨੦॥੧੦੫੨॥

ਦੋ ॥ ਚਾਰ ਭੁਜਾ ਯੁਤ ਆਯੁਧ[14]ਚਾਰ ਸੰਖ, ਚਕ੍ਰ, ਗਦਾ ਕਰ-ਆਰ[15]

ਹਰਿ ਮਾਯਾ ਕਰ ਮੋਹੇ ਦਾਸ ॥ ਪੂਰਨ ਕਰੇ ਭਕਤਿ ਹਰਿ ਦਾਸ[16] ॥੨੩॥੪੨੧॥੧੦੫੩॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਅਕ੍ਰੂਰ ਦਰਸਨੋ ਅਸ੍ਟ ਤ੍ਰਿੰਸਤੋ ਭਯਾਯ: ॥੩੮॥

ਚਉਪਈ ॥ ਚਿਰ ਲਉ ਜਲ ਮਹਿ ਧਰੇ ਧਯਾਨ॥ [=]ਅਸਤੁਤਿ ਕਰਤਿ ਜੋਰਿ ਜੁਗ-ਪਾਨ[17]॥

ਤੁਮ ਅਨਤ ਕਰਤਾ ਜਗਦੀਸ ॥ ਉਤਪਤਿ ਪ੍ਰਲਯ ਕਰਹੁ ਅਧੀਸ[18] ॥੧॥੪੨੨॥੧੦੫੪॥

ਦੋ ॥ [19]ਬੈਰਾਟ ਰੂਪ ਦਰਸੋ ਭਗਵਾਨ ॥ ਸ੍ਵਰਗ ਸੀਸ[20] ਧਰਨੀ ਪਦ ਠਾਨ ॥

ਉਦਰ[21] ਸਮੁਦ੍ਰ ਨਾਭ[22] ਆਕਾਸ ॥ ਬਾਦਲ-ਕੇਸ, ਬ੍ਰਿਖ ਲੋ ਮਾਸ[23] ॥੨॥੪੨੩॥੧੦੫੫॥

---

੧. ਮੁੜ ਮੁੜ ਵੇਖਦੀਆਂ ਹਨ । ੨. ਜਿਵੇਂ ਵੱਛੇ ਦੇ ਵਿਛੋੜੇ ਵਿੱਚ ਗਊ ਦੁਖੀ ਹੁੰਦੀ ਹੈ । ੩. (ਮਿਲਾਂਗਾ) । ੪.ਵਿਛੋੜੇ ਦੇ ਤੀਰ ਨਾਲ । ੫.ਹੋਸ ਵਿੱਚ ਆਈਆਂ । ੬. ਸਰ । ੭. ਰਾਖੇ ਹੋਏ ਭੋਜਨ ਨੂੰ ਖਾਣ ਲਗੇ । ੮. ਪਿਤਾ । ੯.ਛੇਤੀ ਹੀ ਨਾਲ ਲੈ ਕੇ । ੧੦. ਤੁਰਨ । ੧੧.ਹੈਰਾਨ । ੧੨. ਕਿਆ ਕੋਈ ਜਾਣੇ ? । ੧੩.ਭਗਵਾਨ ਨੇ ਫਿਰ ਵਿਸ਼ਨੂ ਰੂਪ ਧਰ ਕੇ ਵਿਖਾਇਆ । ੧੪. ਸ਼ਸਤ੍ਰ । ੧੫. ਪਦਮ । ੧੬. ਹਰੀ ਦਾਸਾਂ ਦੀ ਭਗਤੀ ਪੂਰਣ ਕਰਦਾ ਹੈ। ੧੭. ਦੋਵੇਂ ਹੱਥ । ੧੮. ਹੇ ਰਾਜਿਆਂ ਦੇ ਮਹਾਰਾਜੇ । ੧੯ ਹੇ ਭਗਵਾਨ (ਮੈਂ ਤੈਨੂੰ) ਸੰਸਾਰ ਰੂਪ ਵੇਖ ਰਿਹਾ ਹਾਂ । ੨੦. ਜ਼ਮੀਨ ਨੂੰ ਪੈਰ ਬਣਾਇਆ ਹੋਇਆ ਹੈ । ੨੧. ਪੇਟ । ੨੨ ਧੁੰਨੀ । ੨੩. ਦ੍ਰਖਤ ਰੋਮ ਹਨ ।

ਚੌ ॥ ਅਗਨਿ ਮੁਖ, ਦਸੋ ਦਿਸ ਕਾਨ ॥ ਇੰਦ੍ਰ ਭੁਜਾ ਚਛੁ-ਸਸਿ-ਭਾਨੁ[1] ॥
ਬ੍ਰਹਮਾ ਬੁਧਿ, ਰੁਦ੍ਰ[2] ਅਹੰਕਾਰ । ਗਰਜਨ ਬਚਨ, ਪ੍ਰਾਨ-ਪਵਨ ਬਿਚਾਰ ॥੩॥੪੨੪॥੧੦੫੬॥

ਚੌ ॥ ਜਲ ਬੀਰਜ[3] ਪਲਕ ਲਗਾਵਨ ਰਾਤ੍ਰਿ ॥ ਯਾ ਬਿਧਿ ਸੋ ਤੁਮ ਰਹੁ ਗੁਨਪਾਤ੍ਰਿ[4]॥
ਅਸਤੁਤਿ ਬਿਨਯ ਕੀਨ ਅਕ੍ਰੂਰ ਰਹੋ ਹਿਰਦੇ ਮਮ ਤੁਮ ਭਰਪੂਰ ॥੪॥੪੨੫॥੧੦੫੭॥
ਇਤਿ ਸ੍ਰੀ ਦਸਮ ਸਕੰਧ ਮਹਾਪੁਰਾਣੇ ਅਕ੍ਰੂਰ ਅਸਤੁਤਿ ਊਨ ਚਤੁਵਾਰਿੰਸ ਧਯਾਯ: ॥੩੯॥

ਦੋਹਰਾ ॥ ਜਲ ਸੇ ਨਿਕਰਿ ਅਕ੍ਰੂਰ ਜੀ, ਪਹਿਰੇ ਬਸਨ ਨਹਾਇ ॥
ਆਏ ਬਿਸਮੈ-ਚਿੱਤ-ਸੋਂ[5],ਜਹਾਂ ਕ੍ਰਿਸਨ ਜਦੁਰਾਇ ॥੧॥੪੨੬॥੧੦੫੮॥

ਕਾਨਜੂ ਬਾਚ ਦੋਹਰਾ ॥ ਪੂਛੇ ਕ੍ਰਿਸਨ ਅਵਾਰ[6] ਬਡ, ਲਾਇ ਪਥ ਬਿਸਰਾਇ[7] ॥
ਜਲ ਮਹਿ ਕਛੁ ਅਚਰਜ ਲਖੇ, ਕਹਹੁ ਮੋਹਿ ਸਮੁਝਾਇ ॥੨॥੪੨੭॥੧੦੫੯॥

ਚੌਪਈ ॥ ਦਰਸੇ ਤੁਮ ਕਹੁ ਜਲ ਮਹਿ ਸਜਾਮ ॥ ਤੁਮ ਪਰਿਪੂਰਨ ਸਭਿ-ਸੁਖਧਾਮ ॥
ਤਾਲਹੁ ਬੇਗ ਬਿਲੰਬ ਨ ਕੀਜੈ ॥ ਅਸੁਰ-ਬਿਧੁੰਸ[8] ਸਾਧਨ ਸੁਖ ਦੀਜੈ ॥੩॥੪੨੮॥੧੦੬੦॥

ਚੌ॥ ਰਥ ਹਕਾਇ ਚਲੇ ਜਦੁਰਾਇ ॥ ਆਗਲ਼ ਹੀ ਨੰਦ ਪਹੁੰਚੇ ਜਾਇ ॥
ਮਥੁਰਾਬਾਸਿਨ ਡੇਰਾ ਦੀਨ ॥ ਜੋਹਤਿ-ਬਾਟ[9] ਕ੍ਰਿਸਨ ਪ੍ਰਬੀਨ ॥੪॥੪੨੯॥੧੦੬੧॥

ਚੌ ॥ ਤਤਛਿਨ ਪਹੁੰਚੇ ਕ੍ਰਿਸਨ ਬਲਰਾਮ ॥ ਹ੍ਰਿਦਯ ਜੁੜਾਨੁ[10] ਨੰਦ ਗੁਨਗ੍ਰਾਮ[11] ॥
ਹਾਥ ਜੋੜ ਅਕ੍ਰੂਰ ਹਰਿ ਕਹੇ ॥ ਪਾਵਨ ਕਰੋ ਗ੍ਰਿਹ ਪਦਕੰਜ ਗਹੇ[12]।੫॥੪੩੦॥੧੦੬੨॥

ਕਾਨ ਬਾਚ ਚੌ ॥ ਅਬ ਤੁਮ ਜਾਹੁ ਕੰਸ ਕੇ ਪਾਸ ॥ ਬਹੁਰ ਪਰਾਵਹੁ[13]ਤੁਮਰੋ ਆਸ ॥
ਆਗਜ਼ਾ ਮਾਨ ਕੰਸ ਪਹਿ ਗਏ ॥ ਆਦਰ ਕਰ ਸਿੰਘਾਸਨ ਦਏ ॥੬॥੪੩੧॥੧੦੬੩॥

ਕੰਸ ਬਾਚ ਚੌ ॥ ਕਹਹੁ ਕੁਸਲ[14] ਆਪੁਨੀ ਅਕ੍ਰੂਰ ॥ ਬਹੁਰ ਕਹੋ ਜਹ ਪਠਿ ਤੁਮਜ਼ੂਰ ॥
ਅਕ੍ਰੂਰ ਬਾਚ ॥ ਬ੍ਰਿਜਮੰਡਲ਼ ਦੇਵਪੁਰੀ[15] ਸਮਾਨ ॥ ਨੰਦ ਰਾਏ ਸੋ ਪੁਰਖੁ ਸੁਜਾਨ[16] ॥
ਮਾਨੀ ਆਗਜ਼ਾ ਸੀਸ ਚਢਾਇ ॥ ਰਾਮ ਕ੍ਰਿਸਨ ਜੁਤ ਭੇਟਾ ਲਜਾਇ ॥੭॥੪੩੨॥੧੦੬੪॥

ਚੌ ॥ ਜਮੁਨਾ ਤੀਰ ਡੇਰਾ ਥੋ ਦੀਨ[17] ॥ ਗ੍ਵਾਲ - ਬਾਲ ਬਹੁ - ਸਖਾ ਸੰਗ ਚੀਨ ॥

੧ ਸੂਰਜ ਤੇ ਚੰਦ੍ਰਮਾਂਹ ਨੇਤ੍ਰ ਹਨ। ੨. ਸਿਵ। ੩. ਪਾਣੀ ਹੀ ਵੀਰਯ ਹੈ। ੪. ਹ ਗੁਣਾਂ ਦੇ ਪਾਤ੍ਰ। ੫. ਚਿੱਤ ਦੀ ਹੈਰਾਨਗੀ ਨਾਲ ਆਏ। ੬. ਦੇਰ। ੭. ਰਾਹੇ ਭੁੱਲ ਕੇ। ੮. ਦੈਂਤਾਂ ਨੂੰ ਨਾਸ ਕਰ ਕੇ। ੯. ਰਸਤਾ ਵੇਖ ਰਹੇ ਹਨ। ੧੦. ਛਾਤੀ ਠੰਡੀ ਕੀਤੀ। ੧੧ ਸਾਰੇ ਗੁਣਾਂ ਵਾਲੇ ਨੰਦ ਨੇ। ੧੨. ਚਰਨ ਕਮਲ ਪਕੜਕੇ ਕਿ ਘਰ ਪਵਿੱਤ੍ਰ ਕਰੋ। ੧੩. ਫਿਰ ਪੂਰੀ ਕਰਾਂਗਾ। ੧੪. ਸੁਖ। ੧੫. ਇੰਦ੍ਰ ਪੁਰੀ। ੧੬. ਚਤੁਰ ਪੁਰਖ ਨੰਦ ਰਾਜੇ ਸਮਾਨ ਹੈ। ੧੭. ਯਮੁਨਾ ਦੇ ਕੰਢੇ ਤੇ ਨਿਵਾਸ ਦਿੱਤਾ।

ਕੰਸਬਾਚ ਕਰਿ ਪ੍ਰਸਿੰਸੇ ਕੰਸ ਅਕ੍ਰੂਰ[੧] ॥ ਰਾਮ ਕ੍ਰਿਸਨ ਲਾਵੋ ਤੁਮ ਸੂਰ ॥੮॥੪੩੩॥੧੦੬੫॥

ਚੌ ॥ ਅਬ ਸ੍ਰਮ[੨] ਦੂਰ ਕਰਹੁ ਘਰਿ[੩] ਜਾਇ ॥ ਤ੍ਰਾਸ-ਹਮਾ[੩] ਕਛ ਕਹਿ ਨ ਸਕਾਹਿ ॥

ਕਰਿ ਪ੍ਰਨਾਮ ਅਕ੍ਰੂਰ ਘਰਿ ਆਏ ਚਿੰਤਾ ਸੋਚ ਅਸੁਰ ਉਰਝਾਏ[੪] ॥੯॥੪੩੪॥੧੦੬੬॥

ਕਾਨ੍ਹਜੂ ਬਾਚ ॥ [੫]ਆਗਜਾ ਦੇਹੁ ਨਗਰ ਫਿਰ ਆਉਂ ॥ ਗ੍ਰਿਹ, ਮੰਦਿਰ ਭੂਪਤਿ ਪੁਰ ਗਾਉਂ[੫] ॥

ਕਹੈ-ਨੰਦ, ਕਛੂ ਕਰਹੁ ਜਲ ਪਾਨ ॥ ਕਾਢ ਦੀਨੁ ਲਡੂਆ ਪਕਵਾਨ ॥੧੦॥੪੩੫॥੧੦੬੭॥

ਚੌ ॥ ਭੋਜਨ ਪਾਇ ਕ੍ਰਿਸਨ ਬਲਰਾਮ ਕੀਨ ਬਿਦਾ ਤਦ ਨੰਦ ਗੁਨਗ੍ਰਾਮ[੬] ॥

ਨਗਰ ਦੇਖ ਕਰ ਸੀਘ੍ਰ[੭] ਆਓ ॥ ਆਵਹੁ ਬੇਗੁ ਨ ਬਿਲਮ ਲਗਾਓ[੮] ॥੧੧॥੪੩੬॥੧੦੬੮॥

ਚੌ ॥ ਚਲੇ ਦੋਊ ਭਈਆ ਸੁਖ ਪਾਇ ॥ ਬਨ ਉਪਬਨ ਫੂਲੇ ਬਹੁ ਭਾਇ[੯]

ਜਲ ਸਰ ਸੁਭਰ ਭਰੇ ਸੋਹੰਤ[੧੦] ਕੰਜ ਫੂਲਾਨੇ ਭ੍ਰਮਰ ਲੁਭੰਤ[੧੧] ॥੧੨॥੪੩੭॥੧੦੬੯॥

ਚੌ ॥ ਖਗ[੧੨] ਮ੍ਰਿਗ ਬੋਲਤ ਮਧੁਰ-ਰਸਾਲ[੧੩] ॥ ਡੋਲਤਿ ਸੀਤਲ ਮੰਦ ਬਯਾਰ[੧੪] ॥

ਪੁਰਿ ਮਹਿ ਪੈਠਿ[੧੫] ਕ੍ਰਿਸਨ ਬਲਰਾਮ ॥ ਸੋਭਾ ਨਿਰਖਤ ਪੁਰ[੧੬] ਘਨਸ੍ਯਾਮ ॥੧੩॥੪੩੮॥੧੦੭੦॥

ਚੌ ॥ ਕੰਚਨ ਕਨਕ ਖੰਭ ਮਨਿ ਬਿਬਰੇ[੧੭] ॥ ਸੁਰਗਪੁਰੀ ਸਮ ਸੋਭਿਤ ਸਗਰੇ ॥

ਧ੍ਵਜਾ, ਪਤਾਕਾ, ਘੰਟਾ, ਝਾਲਰ[੧੮] ॥ ਮੁਕਤਾਵਲੀ ਜਾਲੀ ਮਧ ਸਾਲਰ[੧੯] ॥੧੪॥੪੩੯॥੧੦੭੧॥

ਚੌ ॥ ਬਾਯੁ[੨੦] ਝਰੋਖਨ ਨਿਕਸਤ ਜਬਹਿ ॥ ਖੋਰ ਖੋਰ ਸੁਗੰਧ ਹੁਇ ਸਬਹਿ[੨੧] ॥

ਪਉਰ ਪਉਰ ਕਦਲੀ ਤਰੁ ਕਲਸਨ[੨੨] ॥ ਚੌਮੁਖਿ-ਦਿਪਤਿ ਬਧੇ ਦਰ ਤੋਰਨ[੨੩] ॥੧੫॥੪੪੦॥੧੦੭੨॥

ਚੌ ॥ ਗ੍ਰਿਹ ਗ੍ਰਿਹ ਬਾਜੰਤ੍ਰ ਕੰਸ ਉਛਾਹੂ[੨੪] ॥ ਨਰ ਨਾਰੀ ਪੁਰਜਨ ਸਭਿ ਕਾਹੂ ॥

ਰਾਜਤਿ ਗ੍ਰਿਹ ਹਾਟਕ ਮਨਿ ਪੁੰਜਨ[੨੫] ॥ ਜਗਮਗ ਕਰਤ ਸੋਭ ਮਨਿ ਬ੍ਰਿੰਦਨ[੨੬] ॥੧੬॥੪੪੧॥੧੦੭੩॥

ਚੌ ॥ ਕ੍ਰਿਸਨ ਬਲਦੇਵ ਸਖਾ ਲੇ ਸੰਗ ॥ ਨ੍ਰਿਖਤ[੨੭] ਸੋਭਾ ਪੁਰੀ ਨਿਸੰਗ[੨੮] ॥

ਆਗਮ੍ਨ[੨੯] ਰਾਮ ਕ੍ਰਿਸਨ ਸੁਨਿ ਲੋਗ ॥ ਨ੍ਰਿਖਨ ਆਏ ਭਲੇ ਸੰਜੋਗ[੩੦] ॥੧੭॥੪੪੨॥੧੦੭੪॥

ਦੋਹਰਾ ॥ ਗ੍ਰਿਹ ਕੇ ਕਾਰਜ ਸਕਲ ਤਜਿ, ਨਾਗਰਿ ਗਾਤ ਸ੍ਰਿੰਗਾਰ[੩੧] ॥

ਮਹਲ ਝਰੋਖਨ ਬੈਠ ਤੀਯ, ਨਿਰਖਤਿ ਨੰਦ-ਕੁਮਾਰ ॥੧੮॥੪੪੩॥੧੦੭੫॥

---

੧. ਕੰਸ ਨੇ ਅਕ੍ਰੂਰ ਦੀ ਪ੍ਰਸੰਸਾ ਕੀਤੀ । ੨. ਥਕਾਵਟ । ੩. (ਮੈਂ ਤੈਨੂੰ) । ੪. ਦੈਤ ਦੀ ਚਿੰਤਾ ਦੀ ਸਚ ਵਿੱਚ ਉਲਝੇ ਰਹੇ ।
੫. ਰਾਜੇ ਦੇ ਘਰ, ਨਗਰੀ ਤੇ ਮਹੱਲੇ । ੬. ਸਭ ਗੁਣਾਂ ਵਾਲੇ ਨੰਦ ਨੇ । ੭. ਜਲਦੀ । ੮. ਮੈਂ ਛੇਤੀ ਆਵਾਂਗਾ । ੯. ਬਾਗ
ਬਗੀਚੇ ਬਹੁਤ ਤਰਾਂ ਨਾਲ ਫੂਲੇ ਹੋਏ ਹਨ । ੧੦. ਜਲ ਨਾਲ ਭਰੇ ਹੋਏ ਤਾਲ ਸੋਂਹਦੇ ਹਨ । ੧੧. ਕਮਲ ਫੁੱਲੇ ਹੋਏ ਹਨ ਤੇ
ਭੌਰੇ ਲਭਾਯਮਾਨ ਹੋ ਰਹੇ ਹਨ । ੧੨. ਪੰਛੀ । ੧੩. ਮਿਠੇ ਤੇ ਸੋਹਣੇ । ੧੪. ਠੰਡੀ ਤੇ ਆਹਸਤਾ ਹਵਾ ਚਲਦੀ ਹੈ ।
੧੫. ਨਗਰੀ ਵਿਚ ਪ੍ਰਵੇਸ਼ ਕਰ ਕੇ । ੧੬. ਮਥੁਰਾ ਦੀ ਸੋਭਾ ਵੇਖਦੇ ਹਨ । ੧੭. ਸੋਨੇ ਹੀ ਸੋਨੇ ਦੇ ਖੰਭੇ ਖੜੇ ਹਨ । ੧੮. ਧ੍ਵਜਾ
ਅਤੇ ਝੰਡੀਆਂ ਨੂੰ ਘੁੰਘਰੂਆਂ ਵਾਲੀਆਂ ਝਾਲਰਾਂ ਲਗੀਆਂ ਹੋਈਆਂ ਹਨ । ੧੯. ਮੋਤੀਆਂ ਦੀਆਂ ਲੜੀਆ ਦੀ ਜਾਲੀ ਕਪੜਿਆਂ
ਦੇ ਵਿੱਚ ਬਣੀ ਹੋਈ ਹੈ । ੨੦. ਹਵਾ । ੨੧. ਸੁਗੰਧਿਤ ਹੋਈ ਜਾ ਰਹੀ ਹੈ । ੨੨. ਦਰਵਾਜ਼ੇ ਦਰਵਾਜ਼ੇ ਕੇਲੇ ਦੇ ਬੂਟੇ. ਅਤੇ
ਘੜੇ (ਪਾਣੀ ਦੇ) ਹਨ । ੨੩. ਦਰਾਂ ਤੇ ਪਤਿਆਂ ਦੀਆਂ ਲੜੀਆਂ ਬੰਨੀਆਂ ਹੋਈਆਂ ਅਤੇ ਚੌਮੁਖੀਏ ਦੀਵੇ ਸੋਂਹਦੇ ਹਨ ।
੨੪. ਘਰ ਘਰ ਵਿੱਚ ਕੰਸ ਦੀ ਪ੍ਰਸੰਨਤਾਂ ਨਾਲ ਵਾਜੇ ਵੱਜਦੇ ਹਨ । ੨੫. ਸੋਨੇ ਦੇ ਘਰਾਂ ਵਿੱਚ ਮਣੀਆਂ ਦੇ ਢੇਰ ਵਿਰਾਜ ਰਹੇ
ਹਨ । ੨੬ ਸਭ ਮਣੀਆਂ ਦੀ ਸੋਭਾ । ੨੭. ਵੇਖਦੇ ਹਨ । ੨੮. ਸ਼ੰਕਾ ਤੋਂ ਬਿਨਾਂ । ੨ ਆਉਣਾ । ੩੦. ਭਲੇ ਸੰਜੋਗਾਂ ਵਲੇ
ਵੇਖਣ ਆਏ । ੩੧. ਚਤੁਰ ਇਤ੍ਰੀਆਂ ਸਰੀਰਾਂ ਨੂੰ ਸਜਾ ਕੇ ।

ਚੌਪਈ ॥ ਪਉਰ ਦੁਆਰ ਠਾਢੀ ਪੁਰਨਾਰਿ[1] ਉਲਟੇ-ਸੂਧੇ[2] ਸਜ ਸਿੰਗਾਰ ॥
ਸਭਹਿ ਦਿਖਾਵਹਿਂ ਕ੍ਰਿਸਨ ਬਲਰਾਮ ॥ ਗੋਰੇ ਬਲ[3],ਸਾਵਲ[4]ਘਨਸ਼ਾਮ ॥੧੯॥੪੪੪॥੧੦੭੬॥

ਚੌ॥ ਨੀਲਾਂਬਰ ਪਟ ਪੀਲੇ ਧਰੈ[5] ॥ ਮੋਹਤ ਮਨ ਮੋਹਨ ਅਨੁਸਰੈ[6] ॥
ਕੰਸ ਭਾਨਜੇ ਦੋਊ ਬਾਲ ਛੈਲ ਛਬੀਲੇ ਚਖਨ ਰਸਾਲ[7] ॥੨੦॥੪੪੫॥੧੦੭੭॥

ਚੌ ਚੰਦਨ, ਮ੍ਰਿਗਮਦ[8] ਪੁਹਪ-ਅਨੂਪ[9] ॥ ਡਾਰਤਿ ਚਰਚਿਤ[10]ਜੁਗਲ-ਸਰੂਪ ॥
ਭਾਗ-ਸਰਾਹਤਿ[11] ਸਖੀ ਸੁਜਾਨ ॥ ਦਰਸੇ ਆਜ ਸਖੀ ਦ੍ਰਿਗ[12] ਕਾਨ ॥੨੧॥੪੪੬॥੧੦੭੮॥

ਚੌ॥ ਦੇਖਤ ਨਗਰ ਕ੍ਰਿਸਨ ਬਲਰਾਮ ॥ ਫਿਰਤ ਨਗਰ ਨਿਰਖਤ ਸੁਖਧਾਮ ॥
ਰਜਕਨ ਬਸਨ ਨ੍ਰਿਪ ਮਾਰਗ ਮਾਹਿ[13]॥ ਦੇਖਜੋ ਕ੍ਰਿਸਨ ਬਸਨ ਪੁਰਨਾਹਿ[14]॥੨੨॥੪੪੭॥੧੦੭੯॥
ਨਿਕਟ ਜਾਇ ਹਰਿ ਕਹੇ ਸੁਨਾਇ ॥ ਹਮ ਕੋ ਪਟ ਦੇ ਧੋਬੇ-ਰਾਇ[15] ॥

ਫੇਰ ਦੇਹੁ ਪਟ ਤੁਮਹਿ ਮਿਲ ਰਾਇ[16]॥ਜੋ ਪੈਹਉਂ ਅਰਧ ਦੇਹਉਂ ਆਇ[17]॥੨੩॥੪੩੮॥

ਰਜਕ[18]ਬਾਚ ਚੌ ॥ ਤੂ ਬਨਬਾਸੀ ਧੇਨੁ-ਚਰੱਯਾ[19]॥ ਜਾਤ ਅਹੀਰ[20]ਕਾਮਰੀ-ਓਢੱਯਾ[21]॥
ਗੂਜਰ ਜਾਤ ਨਟ ਕੋ ਧਰਿ ਬੇਸ[22] ਏ ਪਹਿਰੇਂਗੇ ਬਸਨ-ਨਰੇਸ[23] ॥੨੪॥੪੪੯॥੧੦੮੧॥

ਚੌ ॥ ਪੁਨ ਮਾਂਗੇ ਬਸਨ ਤਿਨ ਪਾਸ ਬੋਲੇ ਰਜਕ ਕੋਪ-ਕਰ-ਹਾਸ[24] ॥
ਨ੍ਰਿਪ ਕੇ ਪਟ ਪਹਿਰੇਂ ਹੁਇ ਗ੍ਵਾਰ[25] ॥ ਫੁਨ ਅਸ ਕਹਯੋ ਤੁ ਡਾਰਹੁ-ਮਾਰ[26]॥੨੫॥੪੫੦॥

ਚੌ॥ ਕੋਪ ਕਰ ਬਚ ਰਜਕ ਬਿਚਾਰ ॥ ਤ੍ਰਿਛੇ ਕਰ ਕੇ ਕਰਯੋ ਪਰਿਹਾਰ[27]॥
ਕਦੂਆ ਸਮ ਸਿਰ ਟੂਟ ਧਰ-ਭਜੇ[28] ॥ ਭਾਗ ਰਜਕ ਮੋਟਨ-ਕਹੁ-ਤਜੇ[29]॥੨੬॥੪੫੧॥੧੦੮੩॥

ਚੌ ॥ ਕ੍ਰਿਸਨ ਹਨੇ ਬਸੰਨ ਲੀਨਯੋ ਛੋਰ[30] ॥ ਪਹਿਰੇ ਗ੍ਵਾਲ ਸਖਾ ਬਰ-ਜੋਰ[31]

---

੧. ਡਿਉੜੀਆਂ ਦਿਆਂ ਬੂਹਿਆਂ ਤੇ ਨਗਰਦੀਆ ਇਸਤ੍ਰੀਆਂ ਖਲੋਤੀਆ ਹਨ । ੨. ਉਲਟਾ ਸਿੱਧਾ । ੩. ਬਲਭਦ੍ਰ ਜੀ ਗੋਰਾ ਅਤੇ । ੪.ਹਰਿ ਕਾਲਾ । ੫.ਨੀਲਾ ਕਪੜਾ ਅਤੇ ਪੀਲਾ ਕਪੜਾ ਧਾਰਿਆ ਹੋਇਆ ਸੀ । ੬. (ਕ੍ਰਿਸ਼ਨ ਜੀ) ਮਨ ਮੋਂਹਦੇ ਹਨ ਅਤੇ (ਬਲਦੇਵ ਜੀ) ਮੋਹਨ ਦੇ ਅਨੁਸਾਰ ਹਨ । ੭. ਜੁਆਨ ਸੋਹਣੀਆਂ ਅੱਖਾਂ ਵਾਲੇ । ੮. ਕਸਤੂਰੀ । ੯. ਸੁੰਦ੍ਰ ਫੁੱਲ। ੧੦. ਪੂਜਦੀਆਂ ਹਨ । ੧੧. ਭਾਗ ਸਲਾਹੁੰਦੀਆਂ ਹਨ। ੧੨ ਅੱਖਾਂ ਨਾਲ । ੧੩-੧੪. ਰਾਜ ਮਾਰਗ ਵਿੱਚ (ਜਾਂਦਿਆਂ ਕ੍ਰਿਸ਼ਨ ਨੇ) ਧੋਬੀਆਂ ਦਿਆਂ ਕਪੜਿਆ ਵਿੱਚ ਨਗਰ ਦੇ ਮਾਲਿਕ (ਕੰਸ) ਦਿਆ ਕਪੜਿਆਂ ਨੂੰ ਦੇਖਿਆ । ੧੫. ਰਾਜੇ ਦੇ ਧੋਏ ਹੋਏ ਕਪੜ ਸਾਨੂੰ ਦੇਹ । ੧੬. ਰਾਜੇ ਨੂੰ ਮਿਲ ਕੇ ਤੈਨੂੰ ਕਪੜੇ ਵਾਪਿਸ ਕਰ ਦਿਆਂਗਾ। ੧੭. ਜੇਵੀ (ਮੈਨੂੰ) ਮਿਲੇਗਾ ਆ ਕੇ ਅੱਧ ਦਿਆਂਗਾ। ੧੮. ਧੋਬੀ । ੧੯. ਗਾਂਈਂ ਚਾਰਨਵਾਲਾ । ੨੦. ਗੁੱਜਰ । ੨੧. ਕੰਬਲ ਪਹਿਨਣਵਾਲੇ। ੨੨ ਜਾਤ ਦਾ ਗੁੱਜਰ ਤੇ ਨਟ ਦਾ ਵੇਸ ਧਾਰਿਆ ਹੋਇਆ ਹੈ। ੨੩. ਏਹ ਰਾਜੇ ਦੇ ਕਪੜੇ ਪੈਣਗੇ । ੨੪. ਕ੍ਰੋਧ ਤੇ ਮਖੌਲ ਨਾਲ । ੨੫. ਗੁਆਲੇ ਹੋ ਰਾਜੇ ਦੇ ਕਪੜੇ ਪਹਿਨਣਗੇ ?। ੨੬. ਮਾਰ ਸੁੱਟਾਂਗਾ । ੨੭. ਟੇਢੇ ਹੱਥ ਦਾ ਵਾਰ ਕੀਤਾ। ੨੮. ਧਰਤੀ ਦੇਤ ਰਿਹਾ ਹੈ । ੨੯. ਪੰਡਾਂ ਛਡ ਕੇ ਧੋਬੀ ਭੱਜ ਗਏ । ੩੦. ਕਪੜਿਆਂ ਨੂੰ ਖੋਹ ਲਿਆ । ੩੧. ਜ਼ੋਰਾ ਜ਼ਬਰੀ।

ਭੂਸਨ ਸਖਾ ਪ੍ਰਤਿ ਕ੍ਰਿਸਨ ਲੁਟਾਇ  ਅਤਿ ਪਰਸਨ ਗੋਪਨ ਹਰਿ ਰਾਇ[1]॥੨੭॥੪੫੨॥੧੦੮੪॥
ਰੰ ॥ ਉਲਟ ਪੁਲਟੇ ਬਸਨ[2] ਤਨੁ ਧਾਰ ॥ ਭਏ ਪ੍ਰਸੰਨ ਸਭਿ ਸਖਾ ਮੁਰਾਰਿ[3] ॥
'ਸੂਜੀ[4]' ਬਿਨਯਕੀਨ ਕਰ ਜੋਰ ॥ ਬਸਨ ਪਹਿਰਾਵਹੁੰ[5] ਨੰਦ-ਕਿਸੋਰ ॥੨੮॥੪੫੩॥੧੦੮੫॥
ਰੰ ॥ ਹਰਿ ਆਗਯਾ 'ਸੂਜੀ' ਕਹੁ ਦੀਨ ॥ ਬਸਨ ਸੁਧਾਰਹੁ ਭਗਤਿ ਪ੍ਰਬੀਨ[6] ॥
ਤਤਛਿਣ[7]ਪਟ ਸੁਧਾਰਿ ਪਹਿਰਾਇ ॥ ਪ੍ਰਸੰਨ ਕਰਯੋ'ਸੂਜੀ' ਜਦੁਰਾਇ ॥੨੯॥੪੫੪॥੧੦੮੬॥
ਰੰ ॥ ਕੰਸ ਕੋ ਮਾਲੀ 'ਸੁਦਾਮਾ' ਨਾਮ ॥ ਪੁਹਪ - ਮਾਲ ਲਾ ਕੇ ਨ੍ਰਿਪ ਧਾਮ[8]
ਜਾਤ ਹੁਤੇ ਮਗ ਮਿਲੇ ਗੁਪਾਲ[9]॥ ਹਰਿ ਜੁਤ ਮਾਲ ਪਹਿਰਾਯੋ ਸਭਿ ਗ੍ਵਾਲ[10]॥੩੦॥੪੫੫॥੧੦੮੭।
ਇਤਿ ਸ੍ਰੀ ਦਸਮ ਸਕੰਧੇ ਮਹਾ ਪੁਰਾਣੇ ਪੁਰ ਪ੍ਰਵੇਸੋ ਚਤੁਵਾਰਿੰਸੋ ਧਯਾਯ: ॥੪੦॥
ਦੋਹਰਾ ॥ ਮਗ ਜਾਵਤ[11] ਕੁਬਿਜਾ ਮਿਲੀ, ਮ੍ਰਿਗਮਦ-ਪੂਰ - ਕਟੋਰ[12]
ਨਿਰਖ ਰੂਪ ਘਨ ਸਯਾਮਕੋ, ਬਿਨਯ ਕਰੈ ਕਰ ਜੋਰ ॥੧॥੪੫੬॥੧੦੮੮॥
ਕਾਨ੍ਹ ਬਾਚ ਚੌ ॥ ਕੋ ਤੈਂ ? ਕਹਾਂ ਜਾਤ ? ਹੇ ਬਾਮ[13]! ॥ ਅਰਥ ਤਿਹਾਰੋ ਕਿਆ ਤੁਅ ਨਾਮ[14]?॥
ਕੁਬਿਜਾ ਬਾਚ ॥ ਦਾਸੀ-ਕੰਸ 'ਕੁਬਿਜਾ' ਮੋਹਿ ਨਾਮ ॥ ਚੰਦਨ ਲੈ ਚਾਲੀ ਨ੍ਰਿਪ-ਧਾਮ ॥
॥੨॥੪੫੭॥੧੦੮੯॥
ਚੌ ॥ ਅਹਿ ਨਿਸ[15] ਧਯਾਨ ਰਾਵਰੋ[16] ਧਰਤਿ ॥ ਨਿਤਪ੍ਰਤਿ ਸੇਵਾ ਭੂਪਤਿ ਕਰਤਿ ॥
ਕਾਂਛਾ ਮੋਹਿ ਚਰਚੋਂ ਘਨਸਾਰ[17] ॥ ਆਗਯਾਪਾਵੋਂ ਪ੍ਰਭੂ ਤੁਹਾਰ[18] ॥੩॥੪੫੮॥੧੦੯੦॥
ਚੌ ॥ ਆਗਯਾ ਦੀਨੀ ਕੁਬਿਜਾ ਕਾਨ ॥ ਜਾਮਹਿ ਤੂ ਪ੍ਰਸੰਨ ਸੁਇ ਠਾਨ[19] ॥
ਪ੍ਰੇਮ ਸਹਿਤ ਚਰਚੇ ਜੁਗਨੰਦ[20]॥ ਨਿਰਖਿ ਪ੍ਰੀਤਿ ਤਿਸ ਕਰਿ ਸੁਖਕੰਦ[21]॥੪॥੪੫੯॥੧੦੯੧॥
ਚੌ ॥ ਪਾਇਨ ਤਰ ਪਾਇਨ ਤਿਸੁ ਧਾਰ[22] ॥ ਚਿਬੁਕ ਪਾਨ ਹਰਿ ਧਰੇ ਸੁਧਾਰ[23]॥
ਕੁਬਜੀ ਤੇ ਸੂਧੀ ਕਰਿ ਤਾਸੁ[24] ॥ ਪਰਮ - ਸੁੰਦਰੀ ਰੂਪ ਗੁਣ ਰਾਸਿ[25]॥੫॥੪੬੦॥੧੦੯੨॥
ਚੌ ॥ ਹਰਿ ਪਰਸਤ[26] ਸੋ ਪਾਵਨ[27] ਭਈ ॥ ਵਡਭਾਗਨਿ ਕੁਬਿਜਾ ਜਗ ਥਈ[28] ॥
ਕੁਬਿਜਾ ਬਾਚ ॥ ਸੂਧੀ ਹਮਹਿ ਕਰੇ ਗੋਪਾਲ ॥ ਦਾਸੀ ਗ੍ਰਿਹ ਪਧਰੋ[29] ਨੰਦਲਾਲ ॥
॥੬॥੪੬੧॥੧੦੯੩॥

---

੧. ਤੇ ਗੁਆਲਿਆਂ ਨੂੰ ਅਤਿ ਕੰਬਣੀ ਲੱਗੀ ਹੋਈ ਸੀ। ੨. ਕਪੜੇ। ੩. ਕ੍ਰਿਸ਼ਨ ਜੀ। ੪. ਇਕ ਦਰਜੀ ਦਾ
ਨਾਮ ਹੈ। ਮੈਂ ਪਹਿਨਾਵਾਂਗਾ। ੬. ਹੇ ਸੂਜੀ ! ਵਸਤ੍ਰ ਸੁਧਾਰ। ੭. ਤੁਰੰਤ ! ੮-੯. ਫੁੱਲਾਂ ਦੀਆ ਮਾਲਾਂ ਲਿਆ ਕੇ
ਰਾਜ ਮਹਲ ਨੂੰ ਜਾਂਦਾ ਸੀ ਕਿ ਰਾਹ ਵਿੱਚ ਹੀ ਕ੍ਰਿਸ਼ਨ ਜੀ ਮਿਲ ਪਏ। ੧੦. ਭਗਵਾਨ ਸਮੇਤ ਸਭ ਗੁਆਲਿਆਂ ਨੂੰ ਮਾਲਾਂ
ਪਹਿਨਾਈਆਂ। ੧੧. ਰਾਹ ਜਾਂਦਿਆਂ। ੧੨. ਕਸਤੂਰੀ (ਕੇਸਰ ਚੰਦਨ ਆਦਿ ਨਾਲ) ਕੌਲ ਭਰਿਆ ਹੋਇਆ ਸੀ। ੧੩. ਹੇ
ਇਸਤ੍ਰੀ ! ਤੂੰ ਕੌਣ ਹੈਂ ਤੇ ਕਿੱਥੇ ਜਾ ਰਹੀ ਹੈਂ। ੧੪. ਤੇਰਾ ਨਾਮ ਕੀ ਹੈ, 'ਤੇਰਾ ਮਤਲਬ ਕੀ ਹੈ। ੧੫. ਦਿਣੇ ਰਾਤ।
੧੬. ਆਪਦਾ। ੧੭-੧੮. ਹੇ ਪ੍ਰਭੂ ! ਜੇ ਤੁਹਾਡੀ ਆਗਯਾ ਪਾਵਾਂ ਤਾਂ ਮੇਰੀ ਇੱਛਯਾ ਹੈ ਕਿ ਕੇਸਰ ਆਦਿਕ (ਤੁਹਾਡੇ ਤੇ)
ਛਿੜਕ ਦਿਆਂ। ੧੯. ਕਰ। ੨੦. (ਸ੍ਰੀ ਨੰਦ ਜੀ ਦੇ) ਦੋਵੇਂ ਪੁਤ੍ਰ। ੨੧. ਸੁਖਾਂ ਦੇ ਮੇਘ (ਕ੍ਰਿਸ਼ਨ ਜੀ) ਉਸ (ਕੁਬਿਜਾ) ਦੀ
ਪ੍ਰੀਤਿ ਵੇਖ ਕੇ। ੨੨. ਪੈਰਾਂ ਹੇਠ ਪੈਰਾਂ ਨੂੰ ਰਖ ਕੇ। ੨੩. ਠੋਡੀ ਤੇ ਹੱਥ ਰੱਖਿਆ। ੨੪. ਉਸਨੂੰ ਕੁਬੀ ਤੋਂ ਸਿੱਧੀ ਕਰ
ਦਿੱਤਾ। ੨੫. ਬਹੁਤ ਸੋਹਣੀ, ਰੂਪ ਦੇ ਗੁਣਾਂ ਦਾ ਖਜ਼ਾਨਾ ਸੀ। ੨੬. ਮਿਲਦਿਆਂ। ੨੭. ਪਵਿਤ੍ਰ। ੨੮. ਹੋਈ। ੨੯. ਚੱਲੋ।

ਕਾਨਜੂ ਬਾਚ ਚੌ ॥ ਹਮਰੇ ਹੇਤ ਸਮਰਥ – ਪ੍ਰਹਰੇ[1] ॥ ਚੰਦਨ ਚਰਚ[2] ਸੀਤਲ ਮੁਝ ਕਰੇ ॥

ਫੇਰ ਆਉਂ ਜਬਿ ਕੰਸ ਸੰਘਾਰ[3] ॥ ਤੋਕਹੁ ਰਮਹੁੰ ਰੁਚ ਕਰ ਬਿਹਾਰ[4]॥੭॥੪੬੨॥੧੦੯੪॥

ਚੌ ॥ ਪੁਰ ਕੀ ਨਾਰ ਜੁਰੀ ਤਿਹ ਕਾਲ ॥ ਕਹਿਤ ਪ੍ਰਸੰਨ ਹੁਇ ਕੁਬਿਜਾ-ਬਾਲ[5]

ਧਨਜ ਭਾਗ ਥੇ ਕੁਬਿਜਾ ਐਨ[6] ॥ ਹਰਿ ਪਰਸੇ ਕਰਿ ਦਰਸੇ ਨੈਨ[7]॥੮॥੪੬੩॥੧੦੯੫॥

ਚੌ ॥ ਇਤਿ ਹਰਿ ਸਖਾ ਲੀਏ ਅਗੁਵਾਇ ॥ ਖੋਰ ਖੋਰ ਪੁਰ ਬਿਚਰੇ ਹਰਿ ਰਾਇ[8] ॥

ਧਨੁਖ ਪਉਰ ਹੁਤ ਤਹਿਂ ਆਏ[9] ॥ ਕ੍ਰਿਸਨ ਪਵਰੀਯਨ ਵਰਜਤ ਧਾਏ[10]॥੯॥੪੬੪॥੧੦੯੬॥

ਚੌ ॥ ਜੋਰਾਵਰੀ ਧਨੁਖ-ਸਾਲ[11] ਹਰਿ ਗਏ ॥ ਸਿਵ ਕੁਟੰਬ[12]ਉਠਾਇ ਕਰ[13]ਲਏ ॥

ਸਹਿਜ ਭਾਇ ਖਿੰਚੇ ਧਨੁ ਤਾਨ[14] ॥ ਸਾਤ-ਟੂਕ[15] ਤਿਸ ਕੀਨੇ ਕਾਨ ॥੧੦॥੪੬੫॥੧੦੯੭॥

ਚ ॥ ਭਿਰੇ ਰਖਵਾਟਿ ਕ੍ਰਿਸਨ ਸੰਗ ਜਾਇ ॥ ਤਤਛਿਨ[16]ਦੂਤ[17]ਹਨੇ[18] ਜਦੁਰਾਇ ॥

ਘੋਰ ਸਬਦ ਧਨੁਸ ਭੰਗ ਭਯੋ[19] ॥ ਤ੍ਰਾਸ[20] ਪਾਇ ਕੰਸ ਇਵ ਕਹਯੋ ॥੧੧॥੪੬੬॥੧੦੯੮॥

ਕੰਸਬਾਚ ਚੌ ॥ ਕੈਸੇ ਸਬਦ ਕਹਾਂ ਤੇ ਭਯੋ ? ॥ ਬੋਰਹਿਂ ਭ੍ਰਿਤੁ ਨੰਦ-ਸੁਤ ਅਯੋ[21]॥

ਧਨੁਸ ਭੰਗ ਪੁਰਿ ਕਰਿ ਉਤਪਾਤਿ ॥ ਦੇਤ ਦੁਹਾਈ ਭ੍ਰਿਤੁ ਇਸ ਭਾਂਤਿ ॥੧੨॥੪੬੭॥੧੦੯੯॥

ਕੰਸਬਾਚ ਚੌ ॥ ਨੰਦ ਸੁਤਨ ਹਨਹੁ ਤੁਮ ਜਾਇ ॥ ਮੁਹਿ ਬੈਰੀ ਤੁਮ ਹਨਹੁ ਰਿਸਾਇ ॥

ਅਸਤ੍ਰ ਸਸਤ੍ਰ ਗਹ ਸਨਮੁਖ ਭਏ ॥ ਓ ਛਿਣ ਮਹ ਸਭੀ ਅਸੁਰ ਹਤ ਲਏ ॥੧੩॥੪੬੮॥੧੧੦੦॥

ਬਚਯੋ ਨ ਤਿਹ ਠਾਂ ਦੂਤਨ-ਮਹਿ ਏਕ ॥ ਕ੍ਰਿਸਨ ਕਹੇ ਬਲਦੇਵ ਪ੍ਰਤਿ ਬਚ-ਟੇਕ[23] ॥

ਮਗ-ਜੋਹਤਿ ਹੈ ਬਬਾ[24] ਜੁਤ ਗੋਪ ॥ ਅਧੁਨਾ-ਚਲੋ[25] ਨਹਿ ਕਰਿਹੈਂ ਕੋਤ ॥੧੪॥੪੬੯॥੧੧੦੧॥

ਚੋਪਈ ॥ ਗ੍ਵਾਲ ਬਾਲ ਲੈ ਕ੍ਰਿਸਨ ਬਲਰਾਮ ॥ ਡੇਰਹਿਂ ਆਇ ਕੀਨ ਬਿਸ੍ਰਾਮ ॥

ਪੁਰ ਕਹੁ ਸੋਭ[26]ਤਾਤ ਪਹਿ ਕਹਿਤ ॥ ਨੰਦ ਕ੍ਰਿਸਨ ਪ੍ਰਤਿ ਸਿਛਜਾ ਬਦਤ[27]॥੧੫॥੪੭੦॥੧੧੦੨॥

ਨੰਦਬਾਚ ਚੌ ॥ ਪੁਤ੍ਰ ! ਉਪਦ੍ਰਵ ਇਹਾਂ ਜਿਨ-ਕਰੋ[28]॥ ਕੰਸ ਰਾਇ ਸੇ ਬਹੁ ਬਿਧ ਡਰੋ ॥

ਇਹਾਂ ਨ ਹੈ ਬਿੰਦ੍ਰਾਬਨ ਗਾਉ ॥ ਮਥੁਰਾ ਇਹਾਂ ਕੰਸ ਕੋ ਠਾਉ[29] ॥੧੬॥੪੭੧॥੧੧੦੩॥

ਚੋਪਈ ॥ ਲਾਡ ਸਹਿਤ ਭੋਜਨ ਪਿਤ ਪਾਹਿ ॥ ਮਾਗਤ ਕ੍ਰਿਸਨ ਦੀਨ-ਜੋ-ਪਾਇ[30]॥

ਦੀਨ ਕਲੇਊ ਨੰਦ ਗੋਪਾਲ[31] ॥ ਰਾਮ ਕ੍ਰਿਸਨ ਖਾਵਹਿਂ ਮਿਲ ਗ੍ਵਾਲ ॥੧੭॥੪੭੨॥੧੧੦੪॥

---

੧. ਸਾਡੇ ਲਈ ਤੂੰ ਸਮਰਥਾਂ (ਕੰਸ ਆਦਿਕਾਂ) ਨੂੰ ਤਰਾਗ ਦਿੱਤਾ ਹੈ। ੨. ਛਿੜਕ ਕੇ। ੩. ਕੰਸ ਨੂੰ ਮਾਰ ਕੇ। ੪. ਤੈਨੂੰ ਭੋਗਾਂਗਾ। ੫. ਕੁਬਿਜਾਂ ਇਸਤ੍ਰੀ ਨੂੰ। ੬. ਹੇ ਕੁਬਿਜਾ। ੭. ਹਰਿ ਨੂੰ ਹੱਥ ਨਾਲ ਪਰਸਿਆ ਤੇ ਨੈਣਾਂ ਨਾਲ ਦਰਸਿਆ ੮. ਨਗਰ ਦੀ ਗਲੀ ਗਲੀ ਕ੍ਰਿਸ਼ਨ ਜੀ ਫਿਰੇ। ੯. ਜਿੱਥੇ ਧਨੁਸ (ਯਗਯ) ਦੇ ਮੰਦਿਰ ਦਾ) ਦਰਵਾਜ਼ਾ ਸੀ ਓਥੇ ਆ ਗਏ। ੧੦. ਦ੍ਵਾਰਪਾਲਾਂ ਦੇ ਵਰਜਦਿਆਂ ਕ੍ਰਿਸ਼ਨ ਜੀ (ਦੇ ਅੰਦਰ) ਨੂੰ ਧਾਏ। ੧੧. ਧਨੁਖ ਯਗਯ ਦੇ ਮੰਦਿਰ ਵਿਚ। ੧੨. ਸਿਵ ਜੀ ਧਨੁਖ। ੧੩. ਹੱਥ ਵਿੱਚ। ੧੪. ਸੁਤੇ ਸਿੱਧ ਹੀ ਤਾਣ ਕੇ ਧਨੁਖ ਨੂੰ ਖਿੱਚਿਆ। ੧੫. ਸੱਤ ਟੁਕੜੇ। ੧੬. ਤੁਰਤ। ੧੭. ਸੇਵਕ ੧੮. ਮਾਰੇ। ੧੯. ਧਨੁਖ ਦੇ ਟੁੱਟਣ ਦਾ ਭਯਾਨਕ ਸ਼ਬਦ ਹੋਇਆ। ੨੦. ਡਰ। ੨੧. ਕ੍ਰਿਸ਼ਨ ਆਇਆ ਹੈ। ੨੨. ਧਨੁਖ ਤੋੜ ਕੇ ਨਗਰੀ ਵਿੱਚ ਉਪਦ੍ਰਵ ਕੀਤਾ ਹੈ। ੨੩. ਜੋੜ ਕੇ ਵਾਕਯ। ੨੪. ਨੰਦ ਜੀ। ੨੫. ਅਭੀ ਚਲੋ। ੨੬. (ਮਥੁਰਾ ਦੀ) ਪੁਰ ਸੋਭਾ ਨੇ। ੨੭ ਸਿਖਿਆ ਸੁਣੌਂਦਾ ਹੈ। ੨੮. ਨਾਂ ਕਰਨਾ। ੨੯. ਮਥੁਰਾ ਹੈ ਤੇ ਏਥੇ ਕੰਸ (ਦੇ ਰਹਿਣ) ਦਾ ਥਾਂ ਹੈ ੩੦. ਜੋ (ਨੰਦ ਦੇ) ਪਾਸ ਸੀ। ੩੧. ਨੰਦ ਨੇ ਕ੍ਰਿਸ਼ਨ ਨੂੰ ਰਸਤੇ ਵਾਸਤੇ ਬਣਾਇਆ ਹੋਯਾ ਭੋਜਨ ਦਿੱਤਾ।

ਸ੍ਰੀ ਸੁਕੋ ਬਾਚ ਚੌ ॥ ਕ੍ਰਿਸਨ ਪਰਾਕ੍ਰਮ[੧] ਤੇ ਡਰਪਾਇ ॥ ਚਿੰਤਾਤੁਰ ਅਤਿ ਭਯੋ ਕੰਸ ਰਾਇ ॥
ਉਠਤਿ ਬੈਠਤਿ ਚਿੰਤਾ ਮਗਨ ॥ ਸੈਨ ਨਮਿਤ ਪ੍ਰਜੰਕ ਧਰਯੋ ਚਰਨ[੨]॥੧੮॥੪੭੩॥੧੧੦੫॥
ਭਯ ਆਤੁਰ ਨਿਸਿ[੩] ਨੀਂਦ ਨ ਆਯੋ ॥ ਜਾਗਤ ਸਗਰੀ ਨਿਸਾ ਬਿਤਾਯੋ ॥
ਦੁਸੁਪਨ ਭਯੋ ਸਿਰ ਬਿਨੁ ਪਰਛਾਉ[੪]॥ ਰਕਤ ਮਾਲ ਉਰ ਧਾਰੇ ਰਾਉ[੫]॥੧੯॥੪੭੪॥੧੧੦੬॥
ਖਰ ਚਢਿ ਫਿਰਤਿ[੬] ਡਉ ਪਰਯੋ ਚਹੁ ਓਰ[੭]॥ ਧਾਵਤ ਭੂਤਨ ਸੰਗ ਤਾਂ ਠਉਰ[੮]॥
ਅਤਿ ਆਕੁਲ[੯] ਹੁਇ ਮੰਤ੍ਰਨ ਪਾਹਿ ॥ ਕਹਯੋ ਬੁਲਾਵਹਿ ਸਕਲ ਨਰ ਨਾਹਿ[੧੦]॥੨੦॥੪੭੫॥੧੧੦੭॥
ਰੰ॥ ਕਉਤਕੀ[੧੧] ਸਭਿ ਆਏ ਜਗ ਸਾਲ[੧੨] ॥ ਨਿਜ ਨਿਜ ਮੰਚ ਬੈਠੇ ਭੂਪਾਲ[੧੩] ॥
ਕੰਸ ਆਇ ਬੈਠ ਜੋ ਨਿਜ-ਮੰਚ[੧੪] ॥ ਗਦਾ ਪਾਨ ਸਾਇਕ ਪ੍ਰਤੰਚ[੧੫]॥੨੧॥੪੭੬॥੧੧੦੮॥
ਰ॥ ਬਾਜਤਿ ਬਿਬਿਧ - ਨਿਸਾਨ[੧੬] ਕਹੁ ਭਾਇ ॥ ਧੁਜਾ, ਪਤਾਕਾ ਬਿਬਿਧ ਫਹਰਾਇ ॥
ਜੁਰਯੋ ਸਮਾਜ ਰੰਗਭੂਮਿ ਭੂਪਾਲ[੧੭]॥ ਚਢਿ ਬਿਵਾਨ ਸੁਰਗਨ ਸੁਰਬਾਲ[੧੮]॥੨੨॥੪੭੭॥੧੧੦੯॥
ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਕੰਸ ਦੁਸੁਪਨ ਦਰਸਨੋ ਏਕ ਚਤੁਰਵਾਰਿੰਸੋ ਧਯਾਯ: ॥੪੧॥
ਦੋਹਰਾ ॥ ਨੰਦ ਉਪਨੰਦ ਜੁਤ ਪ੍ਰਧਾਨ ਸਭ, ਪਹੁੰਚੇ ਰਾਜ ਦਰਬਾਰ[੧੯] ॥
ਕ੍ਰਿਸਨ ਬਲਦਾਊ ਕਹੇ ਸੀਘ੍ਰ - ਚਲੋ ਨ੍ਰਿਪ ਦੁਆਰ[੨੦] ॥੧॥੪੭੮॥੧੧੧੦॥
ਰੰਪਈ ॥ ਤਤਛਿਣ[੨੧] ਚਲੇ ਕ੍ਰਿਸਨ ਬਲਰਾਮ ॥ ਕੱਛ ਸੰਗ ਸੁਭ ਭੇਸ ਘਨਸਯਾਮ[੨੨] ॥
ਨਟਵਰ ਬੇਸ ਮੁਖਿ ਰਾਜਿਤ ਚੰਦ[੨੩]॥ ਪਹੁੰਚੇ ਦੁਆਰ ਨ੍ਰਿਪ ਦੇਵਕੀ-ਨੰਦ[੨੪]॥੨॥੪੭੯॥੧੧੧੧॥
ਰੰ॥ ਕੁਵਲੀਯਾ ਪੀੜ ਪਉਰ ਭੂਪਾਲ[੨੫] ॥ ਮਦਮਤ ਝੂਮਤ ਥੋ ਗਜਮਾਲ[੨੬] ॥
ਦਸ ਸਹੰਸ੍ਰ ਗਜ ਬਲ ਤਨ ਧਰੈ[੨੭]॥ ਕ੍ਰਿਸਨ ਬਲਰਾਮ ਹਨੈ ਨ੍ਰਿਪ ਰਰੈ[੨੮]॥੩॥੪੮੦॥੧੧੧੨॥
ਬਲਦੇਵ ਬਾਚ ਚੌ ॥ ਰੇ ਗਜਪਾਲ ! ਦੁਆਰ ਦੇ ਛੋਰ ॥ ਪ੍ਰਭੁ ਦਰਸਹਿ ਰੰਗ ਭੂਮਿ[੨੯] ਕੀ ਠਉਰ ॥
ਨਾਤੁਰ ਗਜ ਜਸਧਾਮ ਹਰਿ ਪਠੈ ॥ ਭੂਪ ਸਹਿਤ ਘਾਵਹਿ ਜੋ ਹਠੈ[੩੦] ॥੪॥੪੮੧॥੧੧੧੩॥
ਰੰ ਗਜਪਾਲ ਬਾਚ ॥ ਗਊ ਚਰਾਵੈ- ਜਾਤ ਅਹੀਰ[੩੧]॥ ਤਿਨਹਿ ਛਹਰਾਵਤਿ ਹਰਿ ਰਣਧੀਰ[੩੨]॥
ਗਜ-ਥੇ[੩੩] ਜੁਧ ਜੀਤਿ ਹੋ ਜਬਹਿ ॥ ਜਾਨਹੁ ਬਲੀ ਤੁਮ ਭਟਾ[੩੪] ਤਬਹਿ ॥੫॥੪੮੨॥੧੧੧੪॥

---

੧. ਤਾਕਤ । ੨. ਸੌਣ ਵਾਸਤੇ ਪਲੰਘ ਤੇ ਪੈਰ ਰਖਿਆ । ੩. ਦੁਖੀਏ ਨੂੰ ਰਾਤ ਵਿੱਚ । ੪. ਸਿਰ ਬਿਨਾ ਪਰਛਾਵਾਂ ਵੇਖਿਆ । ੫. ਕੰਸ ਨੇ (ਸੁਪਨੇ ਵਿੱਚ ਹੀ) ਲਾਲ (ਰੰਗ ਦੀ) ਮਾਲਾ ਗਲ ਵਿੱਚ ਪਹਿਰੀ। ੬. ਸੁਪਨੇ ਵਿੱਚ (ਰਾਜਾ ਕੰਸ) ਖੋਤੇ ਤੇ ਚੜ੍ਹਿਆ ਫਿਰਦਾ ਹੈ । ੭. (ਸੁਪਨੇ ਵਿੱਚ ਹੀ) ਚਵੀਂ ਪਾਸੀਂ ਅੱਗ ਲਗੀ ਪਈ ਹੈ । ੮. ਉਸ ਥਾਂ ਪ੍ਰੇਤਾਂ ਰਾਜਿਆਂ ਨਾਲ ਦੌੜਦਾ ਫਿਰਦਾ ਹੈ । ੯. ਦੁਖੀ । ੧੦. (ਕੰਸ ਨੇ) ਕਿਹਾ ਕਿ ਸਭ ਰਾਜਿਆਂ ਨੂੰ ਬੁਲਾਉਣ । ੧੧. ਤਮਾਸ਼ਬੀਨ ਸਭ-ਰਾਜੇ। ੧੨. ਯਗਯ ਮੰਡਪ ਵਿੱਚ । ੧੩. ਆਪੋ ਆਪਣੀਆਂ ਗੱਦੀਆਂ ਤੇ ਰਾਜੇ ਬਹਿ ਗਏ । ੧੪. ਆਪਣੀ ਗੱਦੀ ਤੇ । ੧੫. ਹੱਥ ਵਿੱਚ ਹੈ ਅਤੇ ਤੀਰ ਤੰਦੀ ਉਤੇ ਚੜ੍ਹਿਆ ਹੋਇਆ ਸੀ । ੧੬. ਨਾਨਾ ਪ੍ਰਕਾਰ ਦੇ ਨਗਾਰੇ । ੧੭. ਰਾਜਿਆਂ ਦਾ ਸਮਾਜ ਯਗਯ ਭੂਮਿ ਵਿੱਚ ਇਕਠਾ ਹੋ ਗਿਆ । ੧੮. ਸਭ ਦੇਵਤੇ ਤੇ ਦੇਵਤਿਆਂ ਦੀਆਂ ਇਸਤ੍ਰੀਆਂ ਵਿਮਾਨਾਂ ਤੇ ਚੜ੍ਹ ਕੇ ਵੇਖ- ਰਹੀਆਂ ਹਨ। ੧੯. ਪ੍ਰਧਾਨ ਨੰਦ ਦੇ ਪਾਲਤੂ ਪੁਤ੍ਰ ਸਮੇਤ ਰਾਜ ਦਰਬਾਰ ਪਹੁੰਚ ਗਏ । ੨੦ ਕ੍ਰਿਸ਼ਨ ਨੂੰ ਬਲਦਾਊ ਜੀ ਕਹਿੰਦੇ ਹਨ (ਕਿ ਆਪ ਭੀ) ਛੇਤੀ ਰਾਜਦੁਆਰੇ ਚਲੋ । ੨੧. ਤੁਰਤ । ੨੨. ਘਨਸ਼ਯਾਮ ਨਾਲ ਸੁਭ ਲਿਵਾਸ ਵਾਲੇ ਮਿਤ੍ਰ ਨਾਲ ਹਨ। ੨੩. ਕ੍ਰਿਸ਼ਨ ਜੀ ਦਾ ਸੋਹਣੇ ਨਟ ਵਰਗਾ ਲਿਵਾਸ ਤੇ ਚੰਦ ਵਰਗਾ ਮੁਖ ਵਿਰਾਜਦਾ ਸੀ। ੨੪. ਕ੍ਰਿਸ਼ਨ । ੨੫. ਰਾਜੇ (ਕੰਸ) ਦੇ ਦਰਵਾਜ਼ੇ ਤੇ ਕੁਵਲੀਯਾ ਪੀੜ ਨਾਮ ਦਾ ਹਾਥੀ ਸੀ। ੨੬. ਹਾਥੀਆਂ ਦੀ ਕਤਾਰ ਵਿੱਚ ਸ਼ਰਾਬ ਨਾਲ ਮਸਤ ਝੂਮਦਾ ਸੀ। ੨੭. ਕੁਵਲੀਯਾ ਪੀੜ ਹਾਥੀ ਦਸ ਹਜਾਰ ਹਾਥੀਆਂ ਦੀ ਤਾਕਤ ਆਪਣੇ ਸਰੀਰ ਵਿੱਚ ਰਖਦਾ ਸੀ । ੨੮. ਰਾਜੇ (ਕੰਸ) ਨੇ ਕਹਿ ਰਖਿਆ ਸੀ ਕਿ ਕ੍ਰਿਸਨ ਤੇ ਬਲਦੇਵ ਨੂੰ ਮਰਵਾ ਦੇਣਾ। ੨੯. ਯਗਯ ਮੰਡਲ । ੩੦. ਜੋ ਵੀ ਅੜੇਗਾ । ੩੧. ਗੁੱਜਰ। ੩੨. ਰਣ ਵਿੱਚ ਯੋਧਾ ਤੇ ਭਗਵਾਨ । ੩੩. ਹਾਥੀ ਤੋਂ । ੩੪. ਸੂਰਵੀਰ ।

ਚੌ ॥ ਯਾ ਪ੍ਰਕਾਰ ਕਰਜੋ ਸੋ ਰਾੜ ॥ ਬਹੁਰ ਪੇਲ ਦੀਜੋ ਗਜ ਗਾੜ
ਬਲਦਾਊ ਪਰ ਦੂਦੱਜੋ ਇੰਭ[1] ॥ ਤਲ ਪ੍ਰਹਾਰ ਕੀਨਜੋ ਬਲ ਕੁੰਭ[2] ॥੬॥੪੮੩॥੧੧੧੫॥
ਚੌ ॥ ਫੇਰਜੋ ਮੁਖ ਅਰੁ ਕਰਜੋ ਚਿਕਾਰ ॥ ਗਜਪਾਲ ਭੈ ਡਰਯੋ ਭੂਆਰ[3] ॥
ਜੋ ਏਹਬਾਲ ਮਾਰੇਂ ਨਹਿ ਜਾਇੰ ॥ ਕੋਪ ਕਰਹਿ ਹਮ ਪਰ ਕੰਸ ਰਾਇ ॥੭॥੪੮੪॥੧੧੧੬॥
ਚੌ ॥ ਯਹਿ ਤੇ ਬਡੋ ਬਲੀ ਲਖ ਪਰੈ ॥ ਬਿਸ੍ਵ - ਜੁਰਹਿ[4] ਤਉਹੂ ਨਹਿ ਮਰੈ ॥
ਅਸ ਕਹ ਹੂਲਜੋ ਦੁਰਦ ਬਿਬ-ਕਾਲ[5]॥ ਰਾਮ ਕ੍ਰਿਸਨ ਜੋਧਨ ਦੋਇ ਬਾਲ ॥੮॥੪੮੫॥੧੧੧੭॥
ਚੌ ॥ ਕ੍ਰਿਸਨ ਲਪੇਟੇ ਸੁੰਡ ਹਲਾਏ ॥ ਦੰਤਨ ਤਰ[6] ਦਾਬੇ ਜਦੁਰਾਏ ॥
ਲਘੁ[7] ਤਨ ਕਰਿ ਨਿਸਰੇ[8] ਘਨਸਜਾਮ ॥ ਆਪ ਬਚੇ ਗਜ ਤੇ ਸੁਖਧਾਮ ॥੯॥੪੮੬॥੧੧੧੮॥
ਚੌ ॥ ਬਹੁਰ ਲਲਕਾਰੇ ਗਜ ਘਨਸਜਾਮ ॥ ਫਿਰਜੋ ਕੋਪ ਕਰਿ ਦੁਰਦ ਤਿਹ ਠਾਮ ॥
ਚਾਹੈ ਸੁੰਡਨ ਗਹਿਨ ਗੁਪਾਲ ॥ ਉਦਰ-ਲਪਟਨੇ[9] ਹਰਿ ਤਿਹਕਾਲ ॥੧੦॥੪੮੭॥੧੧੧੯॥
ਚੌ ॥ ਬਹੁਰ ਨਿਕਲ ਲਲਕਾਰੇ ਇੰਭ ॥ ਬਲਦਾਊ ਘੇਰਜੋ ਸੋ ਕੁੰਭ
ਪੋਛ-ਸੁੰਡ[10] ਗਹਿ ਦੋਊ ਭ੍ਰਾਤ ॥ ਭ੍ਰਮਤਿ ਫਿਰਤਿ ਮਾਤੇ-ਗਜ ਸਾਥ ॥੧੧॥੪੮੮॥੧੧੨੦॥
ਚੌ ॥ ਖੇਡਤ ਹੁਤੇ ਬਛ-ਸੰਗ[11] ਹਰੀ ਤਾ ਪ੍ਰਕਾਰ ਕ੍ਰੀੜਾ[12] ਬਹੁ ਕਰੀ ॥
ਬਹੁਰ ਪੋਛ ਗਹਿ ਗਜ ਜਦੁਰਾਇ ॥ ਪਟਕੇ-ਪ੍ਰਹਿਮ ਮੁਸ੍ਟਿਕਾਹਨ ਤਾਇ[13]॥੧੨॥੪੮੯॥੧੧੨੧॥
ਚੌ ॥ ਭਿਰਯੋ-ਮਹਾਵਤਿ[14]ਹਰਿ ਕੇ ਸੰਗ ॥ ਦੰਤ ਉਖਾੜ ਗਜ ਹਨੇ ਤਿਸੁ - ਅੰਗ[15] ।
ਮਾਰ ਮਹਾਵਤਿ ਫਿਰੇ ਗੋਪਾਲ ॥ ਨਿਰਖੇ ਰੰਗਭੂਮਿ ਭੂਪਾਲ[16] ॥੧੩॥੪੯੦॥੧੧੨੨॥
ਚੌ ॥ ਮਲਨ ਮਲ ਲਖੇ ਜਦੁਰਾਇ ॥ ਭੂਪਤਿ ਭੂਪ ਪਹਿਚਾਨੇ ਸੁਖ ਪਾਇ ॥
ਦੇਵਨ ਈਸ ਲਗੇ ਗੋਪਾਲ[?] ॥ ਗ੍ਵਾਲ ਸਖਾ ਜਾਣਹਿ ਨੰਦਲਾਲ ॥੧੪॥੪੯੧॥੧੧੨੩॥
ਚੌ ॥ ਨੰਦ ਉਪਨੰਦ ਲਖੇ ਸਿਸੁ ਸਜਾਮ[?] । ਯੁਵਤਿਨ ਲਖੇ ਰੂਪ ਅਭਿਰਾਮ[19] ॥
ਕੰਸ ਆਦਿ ਸਮੁਝੇ ਗੋਪਾਲ[20] ॥ ਦੁਰ ਜਨ ਥੇ ਜਾਨਹਿ ਨਿਜ ਕਾਲ[21]॥੧੫॥੪੯੨॥੧੧੨੪॥
ਕੰਸ ਬਾਚ ਚੌ ॥ ਅਰ ਮਲ ਇਨ ਹਨੋ ਤਤਕਾਲ ॥ ਟਾਰ ਲੇਹੁ ਮਮ ਦ੍ਰਿਸ੍ਟਿ ਤੇ ਜੁਗ ਬਾਲ ॥
ਚਾਂਡੂਰ ਬਾਚ ਸੁਨਹੁ ਕ੍ਰਿਸਨ ਹਮ ਸੇ ਤੁਮ ਭਿਰੋ[22]॥ ਮਲ-ਜੁਧ[23]ਕਰਿ ਭੂਪ ਮਨ ਹਰੋ ॥
॥੧੬॥੪੯੩॥੧੧੨੫॥

---

੧. ਹਾਥੀ, ੨. ਬਲਦੇਵ ਨੇ ਹਾਥੀ ਨੂੰ ਇਕ ਚਪੇੜ ਦੀ ਚੋਟ ਕੀਤੀ, ੩. ਰਾਜੇ ਦੇ ਡਰ ਨਾਲ ਹਥਵਾਨ ਡਰ ਗਿਆ, । ੪. ਸਾਰੀ ਦੁਨੀਆਂ ਇਕਠੀ ਹੋ ਜਾਵੇ । ੫. ਇਸ ਤਰਾਂ ਕਹਿ ਕਿ ਦੂਜੀ ਵਾਰੀ ਹਾਥੀ ਨੂੰ ਦੌੜਾਇਆ । ੬. ਹੇਠ । ੭. ਛੋਟਾ । ੮. ਨਿਕਲ ਗਏ । ੯. ਪੇਟ ਨਾਲ ਚੰਬੜ ਗਏ । ੧੦. ਪੂਛ ਤੇ ਸੁੰਡ । ੧੧. ਵੱਛਿਆਂ ਨਾਲ । ੧੨. ਖੇਡ । ੧੩. ਉਸਨੂੰ ਮੁੱਕੀ ਮਾਰ ਕੇ ਧਰਤੀ ਤੇ ਪਟਕ ਦਿੱਤਾ । ੧੪. ਹਥਵਾਨ ਲੜਿਆ । ੧੫. ਉਸ ਦੇ ਸਰੀਰ ਤੇ ਹਾਥੀ ਦਾ ਦੰਦ ਉਖਾੜ ਕੇ ਮਾਰਿਆ ੧੬. ਅਖਾੜੇ ਵਿੱਚ ਰਾਜੇ ਵੇਖੇ । ੧੭. ਗੋਪਾਲ ਨੂੰ ਦੇਵਤਿਆਂ ਨੇ ਮਹਾਂਦੇਵ ਜਾਣਿਆ । ੧੮. ਨੰਦ ਨੇ ਉਪਨੰਦ ਪਾਲਤੂ ਪੁਤ੍ਰ ਅਤੇ ਬਾਲਕਿਆਂ ਨੇ ਸਜਾਮ ਜਾਣਿਆਂ । ੧੯. [illegible] ਵਾਲੇ ਕਰ ਕੇ ਇਸਤ੍ਰੀਆ ਨੇ ਜਾਣੇ । ੨੦. ਗੁਆਲਾ । ੨੧. ਮੌਤ । ੨੨ ਲੜੋ । ੨੩. ਕੁਸ਼ਤੀ ।

ਕਾਨਜੂ ਬਾਚ ਚੌ ॥ ਸੁਨਿ ਚਾਂਡੂਰ ਤੈ ਅਤਿ ਬਲਵਾਨ ॥ ਹਉ ਬਾਲਕ ਨਿਰਬਲ ਅਤਿ[1]ਜਾਨੁ ॥
ਨ੍ਰਿਪ ਕੋ ਸਰਹਿ ਨ ਮੋਸੇ ਕਾਜ ਸਮਰਥ[2] ਸੇ ਕੀਜੈ ਸਭਿ ਕਾਜ ॥ ॥੪੯੪॥੧੧੨੬॥

ਚੌ ॥ ਹਮਹਿ ਬਚਾਇ ਲੀਜਹੁ ਚਾਂਡੂਰ ॥ ਤੁਮ ਨ੍ਰਿਪ ਮਲ ਕਹਾਵਤਿ ਸੂਰ ॥
ਪੁਨ ਬੋਲਯੋ ਚਾਂਡੂਰ ਹਰਿ ਸੰਗ ॥ ਤੁਮ ਹੋ ਮਹਾ ਬਲੀ ਸੁਤ-ਨੰਦ ! ॥੧੮॥੪੯੫॥੧੧੨੭॥

ਚੌ ॥ ਬਜ੍ਰ ਸਾਮਾਨ ਕੁਵੰਡ ਕਹ ਤੋਰ[3] ਕੁਵਲੀਯਾ[4] ਮਾਰੇ ਤੁਮ ਝਕਝੋਰ[5] ॥
ਤੁਮ ਸੌਂ ਭਿਰਹੂੰ ਦੋਖ ਨਹਿ ਕੋਇ[6] ॥ ਜਾਮਹਿ ਭੂਪਤਿ ਕੇ ਸੁਖ ਹੋਇ ॥੧੯॥੪੯੬॥੧੧੨੮॥
ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਕੁਵਲੀਯਾ ਪੀੜ ਬਧੇ ਦ੍ਵ ਚਤੁਵਾਰਿੰਸੋ ਧਯਾਯ: ॥੪੨॥

ਦੋਹਰਾ ॥ ਭਿਰਯੋ ਚਾਂਡੂਰ ਸੰਗ ਹਰਿ, ਮੁਸ੍ਰਿਕ[7] ਭਿਰਯੋ ਬਲਰਾਮ ॥
ਮਲਜੁਧ[8] ਆਰੰਭ ਭਉ, ਨਿਰਖਤਿ ਸੁਰ, ਨਰ, ਬਾਮ[9] ॥੧॥੪੯੭॥੧੧੨੯॥

ਚੌ ॥ ਕਰਹਿ ਪਰਸਪਰ ਬਾਤਨ ਨਾਰ ਇਹਾਂ ਨ ਰਹਿਨੇ ਕਾ ਅਧਿਕਾਰ
ਕਹਾ ਸਿਸੁਨ[10]? ਅਰੁ-ਕਹਾ ਚਾਂਡੂਰ ॥ ਵਰਜਹਿ ਰਿਸ ਮਾਨਹਿ-ਨ੍ਰਿਪ ਮੂੜ ॥੨॥੪੯੮॥੧੧੩੦।

ਚੌ ॥ ਹੋਨ ਲਗੇ ਤਹਂ ਜੁਧ ਦੁਰੰਤ[11] ਮਲਨ ਸੰਗ ਉਰਝੇ ਭਗਵੰਤ ॥
ਦਾਉ ਪੇਚ ਕਰ ਪੁਹਮੀ ਡਾਰ[12] ॥ ਮੁਸ੍ਰਿਕ-ਚਾਂਡੂਰ ਲੀਨੇ ਹਰਿ ਮਾਰ ॥੩॥੪੯੯॥੧੧੩੧।

ਚੌ ॥ ਬਹੁਰ ਭਿਰੇ ਆਇ ਮਲ ਅਨੇਕ ॥ ਤਤਛਿਣ ਹਨੇ ਦੋਊ-ਬੰਧੁ ਇਕਾਇਕ[13]
ਬਾਜਨ ਬਜਯੋ ਹਰਖ ਹਰਿ ਸੰਤ ॥ ਚਢਿ ਬਿਵਾਨ ਸੁਰ ਸੁਮਨ[14]ਬਰਖੰਤ ॥੪॥੫੦੦॥੧੧੩੨।

ਕੰਸਬਾਚ ਚੌ ॥ ਅਰੇ ਮੂੜ ਕਿਉਂ ਬਾਜ ਬਜਾਯੋ ? ॥ ਕ੍ਰਿਸਨ ਜੀਤਿ ਤੇ ਤੁਮ ਸੁਖ ਪਾਯੋ ॥
ਮਾਰਹੁ ਦੇਵਕੀ, ਬਸੁਦੇਵ, ਉਗ੍ਰਸੈਨ ॥ ਕਪਟੀ ਬਡੇ ਏ ਸਿਸੁਨ ਅਚੈਨ[15] ॥੫॥੫੦੧॥੧੧੩੩॥

ਚੌ ॥ ਇਨ ਕੋ ਨਾਸ ਕਰਹੁ ਤਤਕਾਲ ॥ ਇਹ ਹੈਂ ਸਭਿ ਅਸੁਰਨ ਕੇ ਕਾਲ ॥
ਸੁਨਿ ਬਚ-ਜਾਇ ਚਢੇ ਹਰਿ ਮੰਚ[16] ਬੈਠੇ ਹੁਤੇ ਰਚਿ ਕੰਸ ਪ੍ਰਪੰਚ
ਚਰਮ[17] ਬਰਮ[18] ਸਜੇ ਬਹੁ ਭਾਇ ॥ ਪਹੁੰਚੇ ਜਾਇ ਤਹਾਂ ਜਦੁਰਾਇ ॥੬॥੫੦੨॥੧੧੩੪॥

---

੧. ਬਹੁਤ ਕਮਜ਼ੋਰ । ੨. ਤਾਕਤਮੰਦ । ੩. ਵਜ੍ਰ ਜਹੇ ਧਨੁਖ ਨੂੰ ਤੋੜਿਆ ਹੈ । ੪. ਨਾਮ ਵਾਲਾ ਹਾਥੀ । ੫. ਰੋਲ ਦੇ । ੬. ਤੇਰੇ ਨਾਲ ਮੈਂ ਲੜਾਂਗਾ ਕੋਈ ਦੋਸ਼ ਨਹੀਂ ਹੈ । ੭. ਇਕ ਪਹਿਲਵਾਨ ਦਾ ਨਾਮ ਹੈ । ੮. ਕੁਸ਼ਤੀ । ੯. ਇਸਤ੍ਰੀਆਂ । ੧੦.ਬਾਲਕ । ੧੧ ਬਹੁਤਾ । ੧੨.ਜ਼ਮੀਨ ਤੇ ਸੁੱਟ ਦਿਤੇ । ੧੩.ਦੋਹਾਂ ਭਾਈਆਂ ਇਕ ਕਰਕੇ ਉਸ ਵੇਲੇ ਮਾਰ ਦਿਤੇ । ੧੪.ਫੁੱਲ । ੧੫. ਇਹ ਬੜੇ ਕਪਟੀ ਹਨ । ਇਨਾਂ ਦੇ ਬੱਚੇ ਚੈਨ ਨਹੀਂ ਲੈ ਸਕਦੇ । ੧੬. ਸਿੰਘਾਸਨ । ੧੭. ਢਾਲ । ੧੮. ਸੰਜੋਅ ।

ਚੌ ॥ ਲਾਗਾ ਕਰਨ ਜੁਧ ਹਰਿ ਸਾਥ ਦਾਵ ਘਾਵ ਕੀਨੇ ਬਹੁ ਭਾਤਿ

ਚਿਰ ਲਉ ਜੁਧ ਮੰਡਯੋ ਹਰਿ ਕੰਸ ॥ ਕਉਤਕ[1] ਦੇਖੈ ਸਭਿ ਜਦੁਬੰਸ ॥੭॥੫੦੩॥੧੧੩੫॥

ਚੌ ॥ ਦਾਉ ਬਚਾਇ ਕੇਸ ਗਹਿ ਕੰਸ ਪਟਕੇ ਪੁਹਮਿ ਹਰਿ ਅਸੁਰ-ਬਿਧੁੰਸ[2] ॥

ਮੰਚ ਤੇ ਕੂਦ ਪਰੇ ਗੋਪਾਲ[3] ਮਾਰਯੋ ਕੰਸ ਜਗ ਕਰਯੋ ਨਿਹਾਲ ॥੮॥੫੦੪॥੧੧੩੬॥

ਚੌ ॥ ਬੋਲ ਉਠੇ ਸਭਿ ਸਭਾ ਨਰ ਨਾਰ ॥ ਮਾਰਾ ਕੰਸ ਨ੍ਰਿਪ ਨੰਦ ਕੁਮਾਰ ॥

ਕਰਤ ਬਧਾਈ ਸੁਰ ਸੁਰਨਾਰ[4] ॥ ਪੁਹਪ[5] ਵਰਸਾਵਤਿ ਕਰਤ ਜੈਕਾਰ ॥੯॥੫੦੫॥੧੧੩੭॥

ਦੋਹਰਾ ॥ ਅਸਤੁਤਿ ਕਰਤਿ ਹਰਿ ਕੀ ਸਬੈ, ਨਰ ਨਾਰੀ ਸੁਰ ਨਾਰ ॥

ਦੁੰਦਭਿ ਗਗਨ ਬਜਾਵਹੀ[6], ਗਾਵਤਿ ਮੰਗਲਚਾਰ[7] ॥੧੦॥੫੦੬॥੧੧੩੮॥

ਦੋ ॥ ਅਸ੍ਰ-ਭ੍ਰਾਤ[8] ਨ੍ਰਿਪ ਕੰਸ ਕੇ ਹਰਿ ਸੰਗ ਭਿਰੇ ਪ੍ਰਚਾਰ[9] ॥

ਅਸੁਰਨ ਜੁਤ ਮਾਰੇ ਹਰੀ, ਮੰਗਲ[10] ਭਯੋ ਅਪਾਰ ॥੧੧॥੫੦੭॥੧੧੩੯॥

ਚੌ ॥ ਲੋਥ ਘਸੀਟ ਜਮੁਨਾ ਤਟ[11] ਲਾਏ ਬਿਸ੍ਰਾਮ ਘਾਟ ਸੋਂ ਨਾਮ ਧਰਾਏ ॥

ਨਾਰਨ ਕੰਸ ਜਮੁਨ ਤਟ ਆਏ ॥ ਰੋਵਨ ਲਗੀ ਪਤਿ ਕੇ ਗੁਨ ਗਾਏ ॥੧੨॥੫੦੮॥੧੧੪੦॥

ਕਾਨਜੂ ਬਾਚ ਚੌ ॥ ਕ੍ਰਿਪਾਸਿੰਧੁ ਕਰੁਨਾ ਚਿਤ ਕੀਨ[12] ॥ ਨ੍ਰਿਪ ਨਾਰਨ ਢਿਗ[13]ਗਏ ਪ੍ਰਬੀਨ ॥

ਸੁਨਹੁ ਮਾਈ ! ਯਾ ਜਗ ਬਿਵਹਾਰ ਨਹ ਕੋ ਪੁਰਸ ? ਨਹੀ ਕੋ ਨਾਰ ॥

ਮ੍ਰਿਤਯੁ ਧਰਮ ਦੇਹ ਧਾਰ ਜਗ ਮਾਹਿ[14]॥ ਮਰ ਮਰ ਜਨਮੇ ਅਸਥਿਰ[15]ਕੋ ਨਾਹਿ ॥੧੩॥੫੦੯॥੧੧੪੧॥

ਚੌ ॥ ਹਰਿ ਉਪਦੇਸ ਭਈ ਮਨ ਸਾਂਤਿ ॥ ਬਾਰ ਦੀਨ ਮੁਖ ਕੰਸ ਤਜਿ-ਭ੍ਰਾਂਤਿ[16]

ਕ੍ਰਿਸਨ ਦਹੇ ਮਾਮਾ ਕੀ ਦੇਹ ਕੀਨ ਉਧਾਰ ਕੰਸ ਸੁਨ ਲੇਹ ॥੧੪॥੫੧੦॥੧੧੪੨॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਕੰਸਾਸੁਰ ਬਧੋ ਤ੍ਰਯਚਤ੍ਰਵਾਰਿੰਸੋ ਧਯਾਯ: ॥੪੩॥

ਦੋਹਰਾ ॥ ਕੰਸ ਦਾਹ ਹਰਿ ਪੁਰ ਅਏ, ਰਾਨੀ ਮੰਦਿਰ ਮਾਹਿ ॥

ਬਸੁਦੇਵ ਦੇਵਕੀ ਜਹਂ ਹੁਤੇ, ਹਰਿ ਪਧਰੇ[17] ਤਿਹਂ ਠਾਹਿ ॥੧॥੫੧੧॥੧੧੪੩॥

---

੧. ਤਮਾਸ਼ਾ । ੨. ਅਸੁਰਾਂ ਦਾ ਨਾਸ਼ ਕਰਨ ਵਾਲੇ ਹਰਿ ਨੇ ਜ਼ਮੀਨ ਤੇ ਪਟਕੇ । ੩. ਕ੍ਰਿਸ਼ਣ ਜੀ ਸਿੰਘਾਸਨ ਤੋਂ ਕੁਦ ਕੇ (ਹੇਠ) ਆ ਪਏ । ੪. ਦੇਵਤੇ ਅਤੇ ਦੇਵਤਿਆਂ ਦੀਆਂ ਇਤ੍ਰੀਆਂ । ੫. ਫੁੱਲ । ੬. ਆਕਾਸ਼ ਵਿੱਚ ਨਗਾਰੇ ਵਜੈਂਦੇ ਹਨ । ੭. ਖੁਸ਼ੀ ਦੇ ਗੀਤ । ੮. ਅੱਠੇ ਭਾਈ । ੯. ਵੰਗਾਰ ਕੇ । ੧੦. ਆਨੰਦ । ੧੧.ਕਿਨਾਰੇ । ੧੨.ਕ੍ਰਿਪਾ ਦੇ ਸਮੁੰਦ੍ਰ ਕ੍ਰਿਸ਼ਨ ਨੇ ਚਿੱਤ ਵਿੱਚ ਕ੍ਰਿਪਾ ਕੀਤੀ । ੧੩ ਪਾਸ । ੧੪. ਜਗ ਵਿੱਚ ਦੇਹ ਧਾਰੀਆਂ ਦੀ ਮੌਤ ਇਕ ਤਰਾਂ ਦਾ ਧਰਮ ਹੈ । ੧੫. ਟਿਕਿਆ ਹੋਇਆ । ੧੬. ਭ੍ਰਮ ਛੱਡ ਕੇ ਕੰਸ ਦਾ ਮੂੰਹ ਵੇਖ ਕੇ ਚਿਖਾ ਨੂੰ ਅੱਗ ਦੇ ਦਿਤੀ ੧੭. ਗਏ ।

ਚੌ॥ ਹਸਤਪਾਦ ਕੇ ਬੰਧੁ ਕਟਾਏ[1] ॥ ਹਾਥ ਜੋੜ ਪਦ ਰਜ[2] ਮੁਖ[3] ਲਾਏ ।
ਬੰਦਨ ਕੀਨ ਪਿਤ ਮਾਤ ਜੁਗ-ਬੰਧੁ[4] ॥ ਪੁਨ ਪੁਨ ਬਿਨਯ ਕ੦ਤ ਸਤ-ਸਿੰਧੁ[5]॥੨॥੫੧੨॥੧੧੪੪॥

ਦੋਹਰਾ॥ ਗਜਾਨ ਭਯੋ ਬਸੁਦੇਵ-ਹੀਯ[6], ਦੇਖ ਦਰਸ ਗੋਬਿੰਦ ॥
ਭਾਰ ਉਤਾਰਨ ਪ੍ਰਿਥਵੀ, ਪ੍ਰਗਟੇ ਜਗਤ ਮੁਕੰਦ[7] ॥੩॥੫੧੩॥੧੧੪੫॥

ਚੌਪਈ॥ ਕ੍ਰਿਸਨ ਲਖੇ ਬਸੁਦੇਵ-ਹੀਯ[6] ਗਜਾਨ ॥ ਲਖੇ ਮੁਝੇ ਈਸੁਰ ਭਗਵਾਨ ॥
ਤਤਛਿਣ ਮਾਯਾ ਬੁਧਿ ਹਰਿ ਲੀਨ[8] ॥ ਸੁਤ ਜਾਨਤ ਭੇ ਕ੍ਰਿਸਨ ਪ੍ਰਬੀਨ ॥੪॥੫੧੪॥੧੧੪੬॥

ਕਾਨਜੂਬਾਚ ਚੌ॥ ਹਰਿ ਬਹੁ ਬਿਨਯ ਕੀਨ ਪਿਤ ਮਾਤ ॥ ਹਮ ਹਿਤੁ ਤੁਮ ਦੁਖ ਸਹੇ ਬਹੁ ਤਾਤ[9]॥
ਤੁਮਰੇ ਉਦਰ-ਮਹਿ[10] ਲੀਯੋ ਪ੍ਰਕਾਸ ॥ ਸੇਵ ਨ ਤੁਮਰੀ ਕਰੀ ਅਭਿਲਾਖ[11]॥੫॥੫੧੫॥੧੧੪੭॥

ਚੌ॥ ਪਰਬਸ ਰਹੇ ਪਰ ਗ੍ਰਿਹ ਕਰੇ ਬਾਸ[12] ਸੇਵ ਨ ਕੀਨੀ ਤੁਮਰੀ ਦਾਸ ॥
ਰਿਨੀ[13] ਤੁਮਾਰੇ ਹਮ ਹੈਂ ਦੇਵ ਜਾਨ ਲੇਹੁ-ਕਛੁ ਕਰੀ ਨ ਸੇਵ ॥੬॥੫੧੬॥੧੧੪੮॥

ਚੌ॥ ਸੁਨਿ ਸੁਖ ਮਾਨੇ ਹਰਿ ਕੋ ਤਾਤ ![14] । ਲੀਨ ਲਗਾਇ ਹਿਰਦਯ ਪਿਤੁ ਮਾਤ ॥
ਜਨਕ-ਜਨਨਿ[15] ਸੁਖ ਦੈ ਜਦੁਰਾਇ ॥ ਉਗ੍ਰਸੈਨ ਕਉ ਸੀਸ ਝੁਕਾਇ ॥੭॥੫੧੭॥੧੧੪੯॥

ਚੌ॥ ਨਾਨਾ ਜੂ ! ਸਿਰ ਛਤ੍ਰ ਫਿਰਾਓ ॥ ਸੁਭ ਦਿਨ ਸੁਭ ਨਿਛਤ੍ਰ ਹੈ ਰਾਓ[16] ॥
ਉਗ੍ਰਸੈਨ ਬਾਚ ॥ ਅਸੁਰ ਸਹਿਤ ਪ੍ਰਭ ਮਾਰੇ ਕੰਸ ॥ ਅਕੰਟਕ[17] ਕੀਨ ਸਕਲ ਜਦੁਬੰਸ ॥
॥੮॥੫੧੮॥੧੧੫੦

ਚੌ॥ ਤੁਮ ਪ੍ਰਭੁ ਕਰੋ ਮਥੁਰਾ ਕੋ ਰਾਜ ॥ ਤੁਮ ਕੌ ਛਾਡਹਿ[18] ਰਾਜ-ਸਮਾਜ ॥
ਕਾਨਜੂ ਬਾਚ ॥ ਪੂਰਬ ਜਦੁ ਕੋ ਪਿਤਾ ਸਰਾਪ[19] ॥ ਨ੍ਰਿਪ ਜਜਾਤਿ ਦੀਨਿ ਕਰ ਤਾਪ[20]॥
ਜੁਬਾ ਅਵਸਥਾ ਜਦੁ ਨਹੀ ਦੀਨ[21] ॥ ਤਦ ਤੇ ਜਦੁ-ਕੁਲ[22]ਰਾਜ ਤੇ ਹੀਨ ॥੯॥੫੧੯॥੧੧੫੧॥

ਚੌ॥ ਪੂਰੂ ਜੁ ਲਘੁ ਸੁਤ ਨ੍ਰਿਪਤਿ ਜਜਾਤਿ[23] ਦੀਨ ਤਰੁਨਪਨ[24] ਅਪਨੇ ਤਾਤਿ[25] ॥
ਨ੍ਰਿਪ ਪ੍ਰਸੰਨ ਵਰ ਪੂਰੂ ਦੀਨ ॥ ਤੁਮ ਕੁਲ ਅਸਿਥਿਰ ਅਬ-ਚੀਨ[26] ॥੧੦॥੫੨੦॥੧੧੫੨॥

ਚੌ॥ ਤਾਂਤੇ ਜਦੁਕੁਲ ਰਾਜ ਨ ਹੋਇ ਇਹ ਬ੍ਰਿਤਾਂਤ ਜਾਨਤਿ ਸਭਿ ਕੋਇ ॥

---

੧. ਹੱਥਾਂ ਪੈਰਾਂ ਦੇ ਬੰਧਨ ਕਟਵਾ ਦਿੱਤੇ । ੨. ਚਰਨ ਧੂੜੀ । ੩. ਮੂੰਹ ਤੇ । ੪. ਦੋਹਾਂ ਭਾਈਆਂ ਨੇ । ੫. ਸੱਚ ਦੇ ਸਮੁੰਦ੍ਰ ਕ੍ਰਿਸ਼ਣ ਜੀ । ੬. ਵਾਸੁਦੇਵ ਦੇ ਹਿਰਦਯ ਵਿੱਚ । ੭. ਮੁਕਤੀ ਦੇ ਦਾਤੇ । ੮. ਤੁਰਤ ਹੀ ਮਾਯਾ ਨਾਲ ਬੁਧਿ ਨਾਸ ਕਰ ਦਿੱਤੀ । ੯. ਹੇ ਪਿਤਾ ਜੀ ! । ੧੦. ਪੇਟ ਵਿੱਚੋਂ ੧੧. ਚਾਹ ਕੇ । ੧੨. ਪਰਾਧੀਨ ਰਹੇ ਅਤੇ ਪਰਾਏ ਘਰ ਵਿੱਚ ਹੀ ਨਿਵਾਸ ਕੀਤਾ । ੧੩. ਕਰਜ਼ਾਈ । ੧੪. ਭਗਵਾਨ ਦਾ ਪਿਤਾ (ਵਸੁਦੇਵ) । ੧੫. ਪਿਤਾ ਮਾਤਾ ਨੂੰ । ੧੬. ਸੁਭ ਦਿਣ ਤੇ ਸੁਭ ਗ੍ਰਹ ਹੈ । ੧੭. ਦੁਖਦਾਈਆਂ ਤੋਂ ਬਿਨਾਂ । ੧੮. ਸਜਦਾ ਹੈ । ੧੯. ਰਾਜਾ ਯਾਦੂ ਨੂੰ ਪਹਿਲਾ ਪਿਤਾ (ਯਯਾਤਿ) ਨੇ ਸਰਾਪ ਦਿੱਤਾ ਸੀ ੨੦. ਦੁਖ ਮਨ ਕੇ । ੨੧. ਜਦੂ ਨੇ ਜੁਆਨੀ ਦੀ ਉਮਰ ਯਯਾਤਿ ਨੂੰ ਨਹੀ ਸੀ ਦਿੱਤੀ । ੨੨. ਯੱਦੂ ਦੀ ਕੁਲ । ੨੩. ਰਾਜੇ ਯਯਾਤੀ ਦਾ ਛੋਟਾ ਪੁਤ੍ਰ ਜੋ 'ਪੁਰੂ' ਨਾਮ ਵਾਲਾ ਸੀ । ੨੪. ਜੁਆਨੀ । ੨੫. ਪਿਤਾ ਨੂੰ । ੨੬. ਤੇਰੀ ਕੁਲ ਟਿਕੀ ਰਹੇਗੀ ਹੁਣ ਜਾਣ ਲੈ ।

ਜੋ ਤੁਮਰੀ ਆਗਜਾ ਨਹੀ ਮਾਨਾ[1] ॥ ਤਾਕਹ ਦੰਡ ਦੇਉ ਬਿਧਿ ਨਾਨਾ ॥੧੧॥੫੨੧॥੧੧੫੩॥

ਚੌ ॥ ਜਦੁਬੰਸ ਜੋ ਕੰਸ ਕੇ ਤ੍ਰਾਸੁ[2] ਭਜੇ[3] ਬਸੇ-ਗਿਰ-ਕੰਦਰ-ਬਾਸੁ[4]

ਤਾਹਿ ਖੋਜ ਮਧ ਪੁਰੀ ਬਸਾਓ ॥ ਗੋ, ਦਿਜ, ਦੇਵਨ ਪੂਜ ਕਰਾਓ ॥੧੨॥੫੨੨॥੧੧੫੪॥

ਦੋਹਰਾ ॥ ਰਾਜ ਦੀਨ ਉਗ੍ਰਸੈਨ ਹਰਿ, ਭਗਤਿ ਆਪੁਨੋ ਜਾਨੁ ॥

ਆਤਪਤ੍ਰ ਸਿਰ ਛਤ੍ਰ ਧਰਿ, ਤਿਲਕ ਦੀਨੁ ਰਾਜਾਨ[5] ॥੧੩॥੫੨੩॥੧੧੫੫॥

ਚੌਪਈ ॥ ਭੂਖਨ[6] ਬਸਨ[7] ਬਿਬਿਧ ਹਰਿ ਲੀਨ ॥ ਨੰਦ ਰਾਇ ਢਿਗ[8] ਗਵਨੋ[9] ਕੀਨ ॥

ਹਾਥ ਜੋੜ ਬਹੁ ਬਿਨਤੀ ਠਾਨੀ ॥ ਬਹੁਤ ਲਡਾਇ ਹਮਹ ਸੁਰ-ਗਜਾਨੀ[10] ।੧੪॥੫੨੪।੧੧੫੬॥

ਚੌ ॥ ਪਰਪੁਤ੍ਰ[11] ਕਰਿ ਹਮਹਿ ਨ ਜਾਨਾ ਅਪੁਨੁ ਪੁਤ੍ਰ ਕਰਿ ਹਮਹ ਪਛਾਨਾ ॥

ਜਸੁਧਾ ਹੂ ਮੋਸੇ ਅਸ ਨੇਹੁ[12] ਪੁਤ੍ਰ ਜਾਨ ਅਤਿ ਕਰਹ ਸਨੇਹੁ[13] ।੧੫।,੫੨੫॥੧੧੫੭॥

ਚੌ । ਤੁਮਰੋ ਰਿਣ[14] ਮੁਝ ਦੀਯੋ ਨ ਜਾਇ ॥ ਰਸਨਾ ਅਨੰਤ ਹੋਇ ਤਉ ਨ ਸਕਾਇ[15]॥

ਬੁਰਾ ਨ ਮਾਨਹੁ ਪਿਤਾ ਪ੍ਰਬੀਨ ॥ ਅਬ ਹਮ ਮਥੁਰਾ ਬਸਹਿ ਸੁਖੀਨ ॥੧੬॥੫੨੬॥੧੧੫੮॥

ਚੌ ॥ ਜਦੁਬੰਸੀ ਕੀ ਸੁਧਿ[16] ਹਮ ਲੇਂਹ ॥ ਮਾਤ ਪਿਤਾ ਕੋ ਹਮ ਸੁਖ ਦੇਂਹ ॥

ਹਮ ਹਿਤ ਸਹੇ ਕਸ੍ਟ[17] ਤਿਨ ਭਾਰੀ ॥ ਬਿਕਲ[18] ਕੀਨ ਕੰਸ ਦੁਰਾਚਾਰੀ[19]॥੧੭॥੫੨੭॥੧੧੫੯॥

ਚੌ ॥ ਤੁਮਰੋ ਪੁਤ੍ਰ ਹਮ ਸਦਾ ਕਹਾਵੈ ਤੁਮ ਸੁਤ ਕਹਾਇ ਬਹੁਤ ਜਸ ਪਾਵੈਂ

ਭੂਸਨ ਬਸਨ ਪਿਤੁ ਆਗੇ ਧਰੈ ॥ ਕਹ ਜੋ-ਮਈਯਾ ਮਮ ਸੋਕ ਨ ਕਰੈ[20]॥੧੮॥੫੨੮॥੧੧੬੦॥

ਦੋਹਰਾ ॥ ਯਹਿ ਸੁਨਿ ਆਕੁਲ[18] ਨੰਦ ਚਿਤ, ਲੇਨ ਲਗੇ ਉਰਧ-ਸਾਸ[21] ॥

ਕਹਾ ਕਹਤਿ ਹੈ ਕਾਨ ਬਚ[22] ? ਸੁਨ ਸੁਨ ਹੋਤ ਉਦਾਸ ॥੧੯॥੫੨੯॥੧੧੬੧॥

ਸੁਦਾਮਾ ਬਾਚ ਚੌਪਈ ॥ ਬੋਲਜੋ ਸੁਦਾਮਾ ਹਰਿ ਕਾ ਮੀਤ ॥ ਕ੍ਰਿਸਨ ਕਰਤ ਹੋ ਤੁਮ ਬਿਪ੍ਰੀਤਿ[23]॥

ਮਥੁਰਾ ਦੇਖ ਤੁਮ ਲਾਲਚ ਕਰੇ ॥ ਤਾਤੇ ਨਿਠੁਰਤਾ ਨਿਜ ਚਿਤ ਧਰੇ[24]॥੨੦। ੫੩੦॥੧੧੬੨॥

---

੧. ਮੰਨੇਗਾ । ੨. ਜੇਹੜੇ ਯਦੁਵੰਸੀ ਕੰਸ ਦੇ ਡਰ ਨਾਲ । ੩. ਭਜ ਗਏ ਸਨ । ੪. ਪਹਾੜ ਦੀਆ ਕੰਦਰਾਂ ਦਿਆ ਘਰਾਂ ਵਿੱਚ ਵੱਸੇ ਹੋਏ ਹਨ । ੫. ਚੌਰ ਤੇ ਛਤ੍ਰ ਸਿਰ ਤੇ ਰੱਖ ਕੇ ਰਾਜ ਤਿਲਕ ਦਿੱਤਾ । ੬. ਗਹਿਣੇ । ੭. ਕਪੜੇ। ੮. ਪਾਸ । ੯. ਗਵਨ ਜਾਣਾ । ੧੦. ਹੇ ਜਨੌਤਿਸੀ (ਨੰਦ ਜੀ) । ੧੧. ਪਰਾਏ ਪੁਤ੍ਰ । ੧੨. ਮਾਤਾ ਜਸੋਦਾਂ ਦਾ ਭੀ ਮੇਰੇ ਨਾਲ ਪ੍ਰੇਮ ਹੈ । ੧੩. ਯਸੋਦਾ ਪੁਤ੍ਰ ਸਮਝ ਕੇ ਹੀ ਬਹੁਤ ਪ੍ਰੇਮ ਕਰਦੀ ਹੈ । ੧੪. ਕਰਜ਼ । ੧੫. ਸੇਸਨਾਗ ਜਿੰਨੀਆਂ ਜੀਭਾਂ ਹੋਣ ਤਾਂ ਵੀ ਨਹੀ ਕਹਿ ਸਕਦੇ । ੧੬. ਖਬਰ । ੧੭. ਦੁਖ । ੧੮. ਦੁਖੀ ! ੧੯. ਬੁਰੇ ਆਚਾਰ ਵਾਲੇ ਕੰਸ ਨੇ। ੨੦. (ਸ੍ਰੀ ਯਸੋਦਾਂ ਜੀ ਨੂੰ) ਕਹਿਣਾ ਕਿ ਹੇ ਮਾਤਾ । ਮੇਰੀ ਚਿੰਤਾ ਨ ਕਰੋ । ੨੧. ਲੰਮੇ ਸਾਹ, ਹਉਕੇ । ੨੨. ਕ੍ਰਿਸਣ ਕੀ ਬਚਨ ਕਹਿੰਦਾ ਹੈ ? । ੨੩. ਉਲਟ । ੨੪. ਇਸ ਵਾਸਤੇ ਆਪਣੇ ਚਿੱਤ ਵਿੱਚ ਕਠੋਰਤਾਈ ਧਾਰ ਲਈ ਹੈ ।

ਚੌ ॥ ਬ੍ਰਿੰਦਾਬਨ ਕੋ ਰਾਜ ਤੁਮ ਕਰੋ ॥ ਮਥੁਰਾ ਕੋ ਸੁਖ ਚਿਤ ਨ ਧਰੋ ॥
ਭਲਾ ਕੀਨ ਕਸ ਤੁਮ ਮਾਰੇ ਸੰਗ-ਮਹਰ[1] ਤੁਮ ਚਲੋ ਪਿਆਰੇ ॥੨੧॥੫੩੧॥੧੧੬੩॥

ਚੌ ॥ ਰਾਜ ਦੇਖ ਮਤਿ ਭੂਲਹੁ ਮੀਤਿ ॥ ਨੰਦ ਜਸੋਧਾ ਸੋ ਕਰੁ ਪ੍ਰੀਤਿ ॥
ਪਰਾਧੀਨਿ-ਹ੍ਵੈ[2] ਮਥੁਰਾ ਰਹਹੁ ॥ ਨ੍ਰਿਪ ਕੀ ਆਗਜ੍ਯਾ ਸਿਰ ਪਰ ਸਹਹੁ ॥੨੨॥੫੩੨॥੧੧੬੪॥

ਚੌ ॥ ਬ੍ਰਿੰਦਾਬਨ ਸੋ ਅਵਰੁ ਨ ਦੇਸ ॥ ਸਦ-ਬਸੰਤ[3] ਤਹ ਨਹੀਂ ਕਲੇਸ ॥
ਗ੍ਵਾਲ ਬਾਲ, ਗੋਪੀ ਅਰੁ ਗਾਇ ॥ ਤਿਨਿ ਨ ਬਿਸਾਰਹੁ ਹੇ ਬ੍ਰਿਜ ਰਾਇ ! ॥
ਜਹਾਂ ਤਹਾਂ ਸਭਿ ਸਖਾ ਗ੍ਵਾਲ ॥ ਤੁਮਹਿ ਨ, ਛੋਡਹਿ ਹਮ ਨੰਦਲਾਲ ॥੨੩॥੫੩੩॥੧੧੬੫॥

ਚੌ ॥ ਬਹੁਰ ਕਹੇ ਹਰਿ ਨੰਦ ਸਮੁਝਾਇ[4] ॥ ਗ੍ਵਾਲ ਬਾਲ ਲੈ ਤੁਮ ਅਗੁਵਾਇ[5] ॥
ਬਹੁਰ ਤੁਮਹਿ ਹਮ ਮਿਲਿ ਹੈਂ ਆਇ ॥ ਯਹਿ ਸੁਨਿ ਨੰਦ ਬਹੁਤ ਦੁਖ ਪਾਇ ॥੨੪॥੫੩੪॥੧੧੬੬॥

ਚੌ ॥ ਆਕੁਲ-ਨਿਰਖ[6] ਨੰਦ ਬਲਰਾਮ ॥ ਬੋਲੇ ਮ੍ਰਿਦ-ਬਾਨੀ[7] ਸੁਖਧਾਮ[8] ॥
ਥੋੜੇ ਦਿਨ ਨ੍ਰਿਖ ਕਰ ਕੈ ਹਰਿ ਕਾਜ[9] ॥ ਆਵਹਿਗੇ ਹਮ ਅਉ ਬ੍ਰਿਜਰਾਜ ॥
ਮਾਤਾ ਹਮ ਬਿਨੁ ਅਤਿ ਦੁਖ ਪਾਇ ॥ ਤਾਂ ਤੇ ਹੇ ਪਿਤੁ ਤੁਮ ਅਗੁਆਇ ॥੨੫॥੫੩੫॥੧੧੬੭॥

ਦੋਹਰਾ ॥ ਨੰਦ ਗਹੇ[10] ਪਗ[11] ਕ੍ਰਿਸਨ ਕੇ, ਗਏ ਅੰਗ-ਲਪਟਾਇ[12] ॥
ਹਰਿ ਸਮੁਝੇ ਦੁਖ ਨੰਦ ਸਭਿ, ਮੋ ਬਿਨੁ ਇਹ ਮਰਿ ਜਾਇ ॥੨੬॥੫੩੬॥੧੧੬੮॥

ਚੌਪਈ ॥ ਮਹਾ ਮੋਹਨੀ ਮਾਯਾ ਪ੍ਰੇਰੀ[13] ॥ ਕੀਨ ਅਗਜਾਨਿ ਨੰਦ ਸਭਿ ਕੇਰੀ[14] ॥
ਬੋਲੇ ਕ੍ਰਿਸਨ ਹਮ ਨਿਕਟ ਤੁਮਾਰੇ ॥ ਮਧ ਪੁਰ ਬ੍ਰਿੰਦਾਬਨ ਨਹਿ ਨਜਾਰੇ[15] ॥੨੭॥੫੩੭॥੧੧੬੯॥

ਚੌਪਈ ॥ ਮੋ ਬਿਨੁ ਦੁਖੀ ਹੋਹਿ ਬ੍ਰਿਜ ਲੋਗ ॥ ਤਾਂ ਤੇ ਤੁਮਹਿ ਪਠੋਂ ਤਜਿ ਸੋਗ ॥
ਕਰ ਜੋਰੇ ਬੋਲੇ ਨੰਦਰਾਇ ॥ ਤੁਮ ਸੇ ਮੇਰੋ ਕਛੂ ਨ-ਬਸਾਇ[16] ॥
ਕਹੋ ਤੁਮਾਰੇ ਡਾਰਹੁ-ਨਾਹਿ[17] ॥ ਜੋ ਤੁਮ ਕਹਹੁ, ਸੋ ਹਮਹੁੰ ਕਰਾਹਿੰ ॥੨੮॥੫੩੮॥੧੧੭੦॥

ਚੌ ॥ ਗੋਪ ਗ੍ਵਾਲ ਲੈ ਬਿਦਾ ਨੰਦ ਰਾਇ ॥ ਹਰਿ ਮੂਰਤਿ ਉਰ ਧਰਿ ਪਧਰਾਇ[18]
ਕਈ ਇਕ ਸਖਾ ਸਹਿਤ ਜਦੁਰਾਇ ॥ ਮਥੁਰਾ ਰਹੇ ਹਿਰਦਯ ਸੁਖ ਪਾਇ ॥੨੯॥੫੩੯॥੧੧੭੧॥

---

੧. ਮਹਰ ਨੰਦ ਦੇ ਨਾਲ । ੨. ਪਰਤੰਤ੍ਰ ਹੋ ਕੇ । ੩. ਸਦਾ ਹੀ ਬਸੰਤ ਦੀ ਰਾਤਿ ਹੈ । ੪. ਕ੍ਰਿਸ਼ਨ ਨੰਦ ਨੂੰ ਫਿਰ ਸਮਝਾ ਕੇ ਕਿਹਾ । ੫. ਪਹਿਲਾਂ ਚਲੋ । ੬. ਦੁਖੀ ਵੇਖ ਕੇ । ੭. ਮਿਠੀ ਬਾਣੀ ਨਾਲ । ੮. ਕ੍ਰਿਸ਼ਨ । ੯. ਥੋੜ੍ਹਿਆਂ ਦਿਨਾਂ ਤੱਕ ਹਰੇਕ ਕੰਮ ਨੂੰ ਵੇਖ ਕਰ ਕੇ । ੧੦. ਪਕੜੇ । ੧੧. ਚਰਨ । ੧੨. ਸਰੀਰ ਨਾਲ ਚੰਬੜ ਗਏ । ੧੩. ਤੋਰੀ, ਚਲਾਈ । ੧੪. ਨੰਦ ਨੂੰ ਸਭ ਤਰ੍ਹਾਂ ਅਗਜਾਨੀ ਕਰ ਦਿੱਤਾ । ੧੫. ਬ੍ਰਿੰਦਾਬਨ ਪੁਰੀ ਵਿੱਚੋਂ ਅਲੱਗ ਨਹੀਂ ਹਾਂ । ੧੬. ਵੱਸ ਨਹੀਂ । ੧੭. ਤੇਰੇ ਕਹੇ ਨੂੰ ਮੈਂ ਸੁਟਦਾ ਨਹੀਂ ਹਾਂ । ੧੮. ਚਲੇ ਗਏ ।

ਚੌ ॥ ਸੋਰਿਤ ਨੰਦ ਮਗ ਗੋਪ ਗ੍ਵਾਲ ਪਹੁੰਚੇ ਬਿੰਦ੍ਰਾਬਨ ਉਤਾਲ[1] ॥
ਜਸੁਧਾ ਧਾਈ ਹਰਿ ਕੀ ਮਾਇ ॥ ਕ੍ਰਿਸਨ ਨ ਦੇਖੇ ਅਤਿ ਦੁਖ ਪਾਇ ॥੩੦॥੫੪੦॥੧੧੭੨॥

ਜਸੋਧਾ ਬਾਚ ॥ ਕਹਹੁ ਕੰਤ ਕਿਤ ਕ੍ਰਿਸਨ ਬਲਰਾਮ ॥ ਕਹਾ ਗਵਾਈ ਨਿਧਿ ਘਨਸ੍ਯਾਮ ॥
ਭੂਖਨ ਬਸਨ ਪਲਟੇ ਤਿਨ ਲੀਨ[2] ॥ ਤੁਮ ਸੇ ਚਤੁਰ ਭਏ ਮਤਿ ਹੀਨ[3]॥੩੧॥੫੪੧॥੧੧੭੩॥

ਚੌ ॥ ਪਲਕ-ਓਟ[4] ਜਿਨ ਕੇ ਮਰ ਜਾਂਤਿ ॥ ਤਿਹ ਬਿਛਰੇ ਜੀਵਨਿ ਕਿਹ ਭਾਂਤਿ ?
ਯਹਿ ਸੁਨਿ ਨੰਦ ਮਹਾਂ ਦੁਖ ਪਾਇ ॥ ਜਸੁਧਾ ਦੁਖਿਤ ਦੇਖ ਸਕੁਚਾਇ[5]॥੩੨॥੫੪੨॥੧੧੭੪॥

ਨੰਦਬਾਚ ਚੌ ॥ ਮੁਝੇ ਸੁਧਿ ਨਹੀ ਬਸਨ[6] ਅਲੰਕਾਰ[7] ॥ ਕਿਨ ਲੀਨੇ ਤਾ ਅਉਸਰ[8]ਗ੍ਵਾਰ ॥
ਕੰਸ ਮਾਰ ਮੋ ਢਿਗ ਹਰਿ ਆਇ ॥ 'ਮੈ ਬਸੁਦੇਵ-ਸੁਤ'-ਕਹੇ ਸੁਨਾਇ ॥੩੩॥੫੪੩॥੧੧੭੫॥

ਚੌ ॥ ਠਗਮੂਰੀ ਸੀ[9] ਬੈਨ ਸੁਨਾਇ ॥ ਧੀਰਜਿ ਦੇਇ ਮੁਝ ਬਿਦਾ ਕਰਾਇ ॥
ਪੁਤ੍ਰ ਭਾਉ ਅਬਿ ਦੇਹੁ ਬਿਸਾਰ ॥ ਕ੍ਰਿਸਨ ਈਸ-ਲਖ[10] ਤਰਹੁ ਸੰਸਾਰ ॥੩੪॥੫੪੪॥੧੧੭੬॥

ਚੌ ॥ ਕਬੀ ਪੁਤ੍ਰ ਕਹਿ ਰੋਵਤਿ ਮਾਏ ? ॥ ਕਬਹੁੰ ਹਰਿ ਲਖ ਧਯਾਨ ਕਰਾਏ ? ॥
ਯਾ ਬਿਧਿ ਸਭਿ ਬਿੰਦ੍ਰਾਬਨਿ ਲੋਗ ॥ ਕ੍ਰਿਸਨ ਬ੍ਰਿਹ ਕਰਿ[11] ਆਤੁਰ-ਸੋਗ[12]॥੩੫॥੫੪੫॥੧੧੭੭॥

ਚੌ ॥ ਨੰਦ ਬਿਦਾ ਕਰਿ ਕ੍ਰਿਸਨ ਬਲਰਾਮ ॥ ਆਇ ਬਸੁਦੇਵ, ਦੇਵਕੀ ਧਾਮ[13]॥
ਬਸੁਦੇਵ ਦੇਵਕੀ ਪ੍ਰਤਿ[14] ਕਹੇ ॥ ਪਰ ਗ੍ਰਿਹ[15] ਕ੍ਰਿਸਨ ਬਹੁਤ ਚਿਰ ਰਹੇ ॥੩੬॥੫੪੬॥੧੧੭੮॥

ਚੌ ॥ ਕੁਲ ਕੀ ਰੀਤਿ ਨ ਜਾਨਹਿ ਕੋਇ ॥ ਖਾਇ ਅਹੀਰਨ-ਸੰਗ[16] ਏ ਦੋਇ ॥
ਕੁਲ ਪ੍ਰੋਹਤ[17] ਤੇ ਸਕਲ ਸੁਨਾਇ ॥ ਜੋ ਵਹਿ ਕਹੇ ਸੁ ਇਨਹਿ ਕਰਾਇ ॥੩੭॥੫੪੭॥੧੧੭੯॥

ਚੌ ॥ ਗਰਗ ਬੁਲਾਇ ਬਸੁਦੇਵ ਮਹਾਨ ॥ ਕਹੀ ਬਿਰਥਾ ਤਿਨ ਪਹਿ ਸਾਵਧਾਨ ॥
ਗਰਗ ਕਹੈ ਗਯਾਤ-ਪਰਿਵਾਰ[18] ॥ ਬੋਲ ਪਠਹੁ ਤਿਨ ਕੁਲਿ-ਬਿਵਹਾਰ[19]॥੩੮॥੫੪੮॥੧੧੮੦॥

ਚੌ ॥ ਜਗਯੋਪਵੀਤ-ਕਰੋ[20] ਜੁਗ ਨੰਦ ॥ ਜਦੁਕੁਲ ਕੇਸਭਿ ਰੀਤਿ ਸੁਖੰਦ[21]
ਨਿਵਤ-ਪਠਾਏ ਦਿਜਨ ਗਯਾਤ[22] ॥ ਜਾਤਿ ਕਰਮ ਕੀਨੇ ਸੁਭ ਭਾਤਿ ॥੩੯॥੫੪੯॥੧੧੮੧॥

---

੧. ਭਾਵ ਦਿਲੋਂ ਦੁਖੀ। ੨. ਬਦਲੇ ਵਿੱਚ ਗਹਿਣੇ ਤੇ ਕਪੜੇ ਲਏ। ੩. ਤੇਰੇ ਵਰਗੇ ਚਤੁਰ ਵੀ ਮੂਰਖ ਹੋ ਗਏ ?। ੪. ਅੱਖਾਂ ਤੋਂ ਓਹਲੇ ਹੁੰਦਿਆਂ ਈ। ੫. ਚੁੱਪ ਹੋ ਗਿਆ। ੬. ਕਪੜੇ। ੭. ਗਹਿਣੇ। ੮. ਸਮਯ। ੯. ਠੱਗਾਂ ਦੀ। ੧੦. ਈਸ੍ਵਰ ਜਾਣ ਕੇ। ੧੧. ਵਿਯੋਗ ਨਾਲ। ੧੨. ਸ਼ੋਕਾਤੁਰ ਦੁਖੀ। ੧੩. ਘਰ। ੧੪. ਨੂੰ। ੧੫. ਦੂਜੇ ਘਰ ਵਿੱਚ। ੧੬. ਗ੍ਵਾਲਿਆਂ ਨਾਲ। ੧੭. (ਯਦ ਕੁਲ ਦਾ ਪ੍ਰੋਹਤ ਗਰਗ ਮੁਨੀ)। ੧੮. ਪਛਾਣੂਆਂ ਤੇ ਪਰਿਵਾਰ (ਦੇ ਲੋਕਾਂ) ਨੂੰ। ੧੯. ਕੁਲ ਦਾ ਕਰਮ ਹੈ। ੨੦. ਜਨੇਊ(ਪਹਿਨਣ ਦਾ ਕਰਮ)। ੨੧. ਯਦੂ ਦੀ ਕੁਲ ਦੇ ਸਭ ਤਰਾਂ ਨਾਲ ਸੁਖ ਦੇਣ ਵਾਲੇ ਹਨ। ੨੨. ਮਿਤ੍ਰ ਤੇ ਬ੍ਰਾਹਮਣ ਨਿਉਂਦੇ ਨਾਲ ਬੁਲਾ ਭੇਜੇ

ਚੌ ॥ ਜਗ੍ਯੁਪਵੀਤ ਕਰੇ ਜੁਗ-ਨੰਦ[1] ॥ ਬਿਧਵਤ ਬੇਦਨ ਬਿਧਨ ਕਰੰਦ[2] ॥
ਪਢਨ-ਹੇਤੁ[3] ਹਲਧਰ[4] ਗੋਬਿੰਦ[5] ॥ ਦੀਨ ਪਠਾਇ ਬਸੁਦੇਵ ਜੁਗ-ਬੰਧੁ[6] ॥੪੦॥੫੫੦॥੧੧੮੨॥
ਚੌ ॥ ਆਵੰਤਿਕਾ[7] ਸਾਂਦੀਪਨਿ[8] ਗ੍ਰੇਹ[9] ॥ ਆਇ ਬਿਦ੍ਯਾ ਪਢਨ ਕਰਿ ਨੇਹ[10] ॥
ਹਾਥ ਜੋੜ ਬਿਨਤੀ ਜੁਗ ਬੀਰ ॥ ਕੀਨ ਪ੍ਰਣਾਮ ਰਿਖੀ-ਰਣਧੀਰ[11] ॥੪੧॥੫੫੧॥੧੧੮੩॥
ਰਾਮ ਕ੍ਰਿਸਨਬਾਚ ਚੌ: ॥ ਬਿਦ੍ਯਾ ਮੁਝਹਿ ਪਢਾਵਹੁ ਦੇਵ! ॥ ਸਭਿ ਬਿਧਿ ਤੁਮਹੀ ਕਰਿਹਉ[12] ਸੇਵ ॥
ਸੁਨਿ ਪ੍ਰਸੰਨ ਭਏ ਰਿਖਿਰਾਏ ॥ ਗ੍ਰਿਹ ਰਾਖੇ ਜੁਗ ਬੰਧੁ ਹਰਖਾਇ ॥
ਚਾਰ ਬੇਦ, ਖਟ ਸਾਸਤ੍ਰ, ਪੁਰਾਨ ॥ ਨਉ-ਬਜਾਕਰਣ ਪਢੇ ਗੁਰਿਮਾਨ[13] ॥੪੨॥੫੫੨॥੧੧੮੪॥
ਕੋਕ, ਸੰਗੀਤ, ਧਨੁ[13], ਆਜੁਰਵੇਦ ॥ ਜ੍ਯੋਤਿਸ, ਪਿੰਗਲ ਕੇ ਬਹੁ ਭੇਦ ॥
ਚਉਦਹ ਬਿਦ੍ਯਾ ਸੇ ਪ੍ਰਬੀਨ[14] ॥ ਭਏ ਸਕਲ ਬਿਧ ਸੁਖ ਆਸੀਨ[15] ॥੪੩॥੫੫੩॥੧੧੮੫॥
ਹਾਥ ਜੋੜ ਗੁਰੁ ਪਹਿ ਗੋਬਿੰਦ[16] ॥ ਗੁਰੁ-ਦਛਨਾ ਹਿਤ ਕਹੇ ਮੁਕੰਦ[16] ॥੪੪॥੫੫੪॥੧੧੮੬॥
ਸਾਂਦੀਪਨਿ ਪਤਨੀ[17] ਢਿਗ[18] ਆਇ ॥ ਹਰਿ ਕੀ ਮਹਿਮਾ ਕਹੀ ਸੁਨਾਇ ॥
ਜੋ ਇਹ ਹਰਿ ਹੈ-ਤੁਮ ਪੁਤ੍ਰ ਬੁਲੇਵ[19] ॥ ਕਹੋ ਤਿਨਹੁ ਪਹਿ ਅਪੁਨੋ ਭੇਵ ॥
ਸਾਂਦੀਪਨਿ ਹਰਿ ਕੇ ਢਿਗ ਆਏ ॥ ਹਾਥ ਜੋੜ ਬਹੁ ਬਿਨਯ ਕਰਾਏ ॥੪੫॥੫੫੫॥੧੧੮੭॥
ਸਾਂਦੀਪਨਿ ਬਾਚ ॥ ਸਾਗਰ[20] ਨਾਵਨ ਇਕ ਦਿਨ ਗਏ ॥ ਸਿੰਧੁ-ਸੁਰੰਗਮਮ ਸੁਤ ਹਰਿ ਲਏ[21] ॥
ਮੱਛ ਆਦਿ ਜਲਜੰਤੁ ਮਮ-ਬਾਰ[22] ॥ ਲੀਲ[23] ਗਯੇ ਸੁਤ-ਮੁਹਿ ਕਰਤਾਰ ! ॥
ਤਿਮਹਿਂ ਆਨ ਦੱਛਨਾ ਮੁਝ ਦੇਓ ॥ ਹਰਹੁ-ਤਾਪ[24]-ਮੋਹਿ ਜਗ ਜਸ ਲੇਓ ॥੪੬॥੫੫੬॥੧੧੮੮॥
ਚੌ ॥ ਰਥ ਆਰੂੜ[25] ਚਲੇ ਘਨਸ੍ਯਾਮ ॥ ਸੰਗ ਸਹਾਇ ਭ੍ਰਾਤ[26] ਬਲਰਾਮ ॥
ਸਾਗਰ ਤੀਰ[27] ਆਇ ਜੁਗਬੰਧੁ ॥ ਭੇਟਾ ਲੈ ਪਹੁੰਚੇ ਤਹਿਂ ਸਿੰਧੁ ॥
ਸਿੰਧੁ ਬਾਚ ॥ ਬਡੇ ਭਾਗ ਮੁਝ ਦਰਸਨ ਦੀਨ ॥ ਕਿੰ ਨਮਿਤ ਤਪ ਧਰੇ ਆਸੀਨ[28] ? ॥
॥੪੭॥੫੫੭॥੧੧੮੯॥

---

੧. ਪੁਤ੍ਰਾਂ ਨੂੰ ਜਨੇਊ ਪਹਿਰੇਣਾ ਕੀਤੇ। ੨. ਤਰੀਕਿਆਂ ਅਨੁਸਾਰ ਵੇਦਾਂ ਦੀਆਂ ਵਿਧੀਆਂ ਕਰਦੇ ਹਨ। ੩. ਪੜ੍ਹਨ ਲਈ। ੪. ਬਲਦੇਵ। ੫. ਕ੍ਰਿਸ਼ਨ ਜੀ। ੬. ਦੋਵੇਂ ਭਾਈ। ੭. ਇਕ ਪੁਰੀ ਜਿਸ ਦਾ ਅਜ ਕੱਲ ਉਜੈਨ ਨਾਮ ਹੈ। ੮. ਸ੍ਰੀ ਕ੍ਰਿਸ਼ਨ ਜੀ ਦੇ ਵਿਦ੍ਯਾ ਗੁਰੂ ਜੀ ਦਾ ਨਾਮ ਹੈ। ੯. ਘਰ। ੧੦. ਪ੍ਰੇਮ। ੧੧. ਸ੍ਰੀ ਸਾਂਦੀਪਨਿ ਜੀ ਨੂੰ। ੧੨. ਪ੍ਰੀਤਿ ਲਾ ਕੇ। ੧੩. ਧਨੁਰਵੇਦ। ੧੪. ਚੌਦਾਂ ਹੀ ਵਿਦ੍ਯਾ ਨਾਲ ਚਤੁਰ ਹੋ ਗਏ। ੧੫. ਸਭ ਪ੍ਰਕਾਰ ਨਾਲ ਸੁਖ ਦੇ ਨਿਵਾਸੀ ਹੋਏ। ੧੬. ਕ੍ਰਿਸ਼ਨ ਜੀ ਨੇ ਗੁਰੂਦਛਨਾ ਲਈ ਕਿਹਾ। ੧੭. ਇਸਤ੍ਰੀ। ੧੮. ਪਾਸ। ੧੯. ਤੇਰੇ ਪੁਤ੍ਰਾਂ ਨੂੰ ਬੁਲਾ ਦੇਣ। ੨੦. ਸਮੁੰਦ੍ਰ। ੨੧. ਸਮੁੰਦ੍ਰ ਨੇ ਆਪਣੇ ਰੰਗ ਵਿੱਚ ਆ ਕੇ ਮੇਰੇ ਪੁਤ੍ਰ ਖੋਹ ਲਏ। ੨੨. ਮੇਰੇ ਪੁਤ੍ਰ। ੨੩. ਨਿੱਗਲ, ਖਾ। ੨੪. ਮੇਰਾ ਦੁੱਖ ਨਾਸ਼ ਕਰੋ। ੨੫. ਸ੍ਵਾਰ ਹੋ ਕੇ। ੨੬. ਭਾਈ। ੨੭. ਕੰਢੇ। ੨੮. ਕਿਸ ਵਾਸਤੇ ਤਪ ਨੂੰ ਧਾਰ ਕੇ ਬੈਠੇ ਹੋ? ਧਰੀ ਬੈਠੇ ਹੋ?।

ਗੁਰੂਬਾਰ ॥ ਪੁਤ੍ਰ'ਦਾਨ ਤੁਮ ਦੀਨ ਗੋਬਿੰਦ ॥ ਪਰਮ-ਸੁਖਿਤ ਕੀਨਹ ਸੁਖ-ਸਿੰਧ[1] ॥
ਅਬ ਅਪਨੇ ਗ੍ਰਿਹ[2] ਕੋ ਤੁਮ ਜਾਉ ॥ ਮੁਝ ਪ੍ਰੀਤਿ ਰਖੀਜੇ ਕਰ ਭਾਉ[3] ॥੫੩॥੫੬੩॥੧੧੯੫॥

ਰੰ ॥ ਖਿਦਾ ਸੋਇ ਰਥ ਚਢ ਘਨਸਜਾਮ ॥ ਮਥੁਰਾ ਆਇ ਕ੍ਰਿਸਨ ਅਭਿਰਾਮ[4] ॥
ਉਗ੍ਰਸੈਨ ਲੇਵਾਵਨ[5] ਆਇ ॥ ਬਸੁਦੇਵ ਸਹਿਤ ਜੁਗ-ਨੰਦ[6] ਦਰਸਾਇ[7] ॥
ਮਿਲੇ ਤਾਤ ਨਾਨਾ ਜੁਗਬੰਧੁ[8] ॥ ਚਲੇ ਲਵਾਇ ਭੂਪਤਿ[9] ਸੁਖਸਿੰਧੁ ॥
ਬਿਬਿਧ-ਨਿਸਾਨ[10] ਪਾਂਵੜੇ[11] ਖਿਛਾਇ ॥ ਮਥੁਰਾ ਲਾਇ ਹਰਿ ਪਧਰਾਇ[12] ॥੫੪॥੫੬੪॥੧੧੯੬॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਸੰਖਾਸੁਰ ਬਧੋ ਨਾਮ ਸਪਤ ਚਤੁਰਿੰਸੋ ਧਯਾਯ: ॥੪੭॥

ਦੋਹਰਾ ॥ ਕ੍ਰਿਸਨ ਕਹੇ ਬਲਰਾਮ ਪ੍ਰਤਿ, ਕਰੀ ਅਵਧ[13] ਸੰਗ ਮਾਇ ॥
ਬੀਤ ਗਏ ਤੇ ਅਵਧ ਸੰ, ਬ੍ਰਜਾਕੁਲਿ ਗੋਪੀ ਮਾਇ[14] ॥੧॥੫੬੫॥

ਰੰ ॥ ਪਠਹਿੰ ਕੋਇ ਹਮ ਪਿਤ-ਢਿਗ-ਮਾਇ[15] ॥ ਤਾ ਤੇ ਧੀਰਜ ਸਭਹ ਕਰਾਇ ॥

ਕਾਨਜੂ ਬਾਚ ॥ ਊਧਉ ਪ੍ਰਤਿ ਭਾਖੇ ਭਗਵਾਨ ॥ ਤੁਮ ਹੋ ਧਰਮ ਚਤੁਰ ਸ-ਗਜਾਨ[16] ॥
ਸਖਾ-ਮਾਂਹਿ[17] ਤੁਮ ਬਡਿ ਪ੍ਰਬੀਨ[18] ॥ ਬੇਗ[19] ਜਾਹੁ ਤੁਮ ਨੰਦ-ਆਸੀਨ[20] ॥
ਹਮਰੀ ਕੁਸਲ[21] ਕਹੋ ਪਿਤੁ ਮਾਤੁ ॥ ਗੋਪੀ ਜਨ ਕਹੁ ਦੇਵਹਿ ਸਾਂਤ[22] ॥੨॥੫੬੬॥੧੧੯੮॥

ਰੰ ॥ ਗਜਾਨ ਦ੍ਰਿੜਾਇ ਆਵਹੁ ਭਬਿ ਮੀਤ ॥ ਨੰਦ ਜਸੋਧਾ ਅਨਥਿਰ ਚੀਤ[23] ॥
ਪੁਤ੍ਰ ਭਾਵ ਤਜਿ ਭਜਹਿ-ਭਗਵਾਨ ॥ ਮੁਝ ਕੋ ਅਪੁਨੇ ਨਿਕਟ ਪਹਿਚਾਨ
ਪਛਾਤ[24] ਕਰਹੁ ਗੋਪਨ ਉਪਦੇਸ ਗਜਾਨ, ਬੈਰਾਗ ਕਹਜੋ ਸੰਦੇਸ[25]
ਕੰਤੁ-ਭਾਵ[26] ਪਰਿਹਰਿ[27] ਮੁਝ ਭਜਹਿ ॥ ਈਸੁਰ ਜਾਨਿ ਮੁਝ ਹੀ ਕਹੁ ਜਜਹਿ[28] ॥੩॥੫੬੭॥੧੧੯੯॥

ਚੌਪਈ ॥ ਹਮ ਹਿਤ ਗੋਪੀ ਤਜਿ ਹੈ ਲਾਜ[29] ॥ ਤਿਨ ਕੇ ਸਖਾ ! ਸਵਾਰਹੁ ਕਾਜ[30]
ਅਵਧ ਚਿਤਾਰਤਿ-ਹੈਂ[31] ਦਿਨ ਰਾਤਿ ॥ ਗਜਾਨ ਉਪਦੇਸ ਕੀਜਹੁ ਭਲਿ-ਭਾਂਤਿ ॥
ਮਾਤ-ਰੋਹਿਨੀ ਕੋ ਲੈ ਆਵਹੁ ॥ ਸੀਘ੍ਰ ਬ੍ਰਿੰਦਾਬਨਹ ਸਿਧਾਵਹੁ ॥੪॥੫੬੮॥੧੨੦੦॥

ਦੋਹਰਾ ॥ ਪਾਤੀ[32] ਲਿਖਿ ਹਰਿ ਜੀ ਪਠਜੋ, ਊਧਉ ਢਿਗ ਪਿਤੁ ਮਾਤ ॥
ਗਜਾਨ ਜੋਗ ਯਥਾਰਥਤਾ[33], ਜਾਂ ਤੇ ਉਪਜਹਿ ਸਾਂਤ ॥੫॥੫੬੯॥੧੨੦੧॥

---

੧. ਹੇ ਸੁਖਾਂ ਦੇ ਸਮੁੰਦ੍ਰ (ਕ੍ਰਿਸ਼ਨ ਜੀ) !। ੨. ਘਰ। ੩. ਪ੍ਰੇਮ। ੪. ਸੁੰਦ੍ਰ। ੫. ਅੱਗੋਂ ਲਿਆਉਣ ਵਾਸਤੇ। ੬. ਦੋਵੇਂ ਦੋਵੇਂ ਭਾਈ (ਕ੍ਰਿਸ਼ਨ ਤੇ ਬਲਭਦ੍ਰ) ਪਿਤਾ ਤੇ ਨਾਨੇ (ਉਗ੍ਰਸੈਨ) ਨੂੰ ਮਿਲੇ। ੯. ਉਗ੍ਰਸੈਨ। ੧੦.ਨਾਨਾ ਪ੍ਰਕਾਰ ਦੇ ਨਗਾਰੇ। ੧੧. ਪੈਰਾਂ ਥੱਲੇ ਵਿਛੌਣਵਾਲੇ ਕਪੜੇ। ੧੨. ਭਗਵਾਨ ਨੂੰ ਆਦਰ ਨਾਲ ਤੋਰ ਕੇ ਮਥੁਰਾ ਲਿਆਏ। ੧੩. ਹੱਦ, ਜੋ ਇਕਰਾਰ ਕੀਤਾ ਸੀ ਕਿ ਪੰਜ ਦਿਨਾਂ ਤੱਕ ਵਾਪਸ ਬ੍ਰਿਜ ਆਵਾਂਗਾ। ੧੪. ਮਾਤਾ (ਜਸੋਧਾ) ਤੇ ਗੋਪੀਆਂ ਦੁਖੀ ਹੋਣਗੀਆਂ। ੧੫. ਮਾਤਾ ਪਿਤਾ ਪਾਸ। ੧੬. ਗਜਾਨ ਸਹਿਤ। ੧੭. ਮਿੱਤ੍ਰਾਂ ਵਿੱਚੋਂ। ੧੮. ਚਤੁਰ। ੧੯ ਜਲਦੀ। ੨੦. ਜਿਥੇ ਨੰਦ ਜੀ ਵਿਰਾਜਦੇ ਹਨ। ੨੧. ਸੁਖ। ੨੨.ਸਾਤ੍ਵਨਾ, ਸਾਤੀ। ੨੩. ਚਿੱਤ ਦੇ ਟਿਕਾ ਵਿਚ ਹੋ ਜਾਣ। ੨੪.ਪਿੱਛੋਂ ਪੁਤ੍ਰ। ੭. ਵੇਖੇ। ਬਾਦ ਵਿੱਚ। ੨੫. ਸੰਦੇਸ਼ ਕਹਿਣਾ। ੨੬. ਪਤੀਪਣਾ। ੨੭. ਛੱਡ ਕੇ। ੨੮. ਪੂਜਣ। ੨੯. ਮੇਰੇ ਲਈ ਗੋਪੀਆਂ ਨੇ ਲੱਜਾ ਛੱਡੀ ਹੈ। ੩੦. ਹੇ ਸਖਾ ਉਨਾਂ ਨੂੰ। ੩੧. ਯਾਦ ਕਰਦੀਆਂ ਹਨ। ੩੨. ਚਿੱਠੀ। ੩੩. ਬ੍ਰਹਮ ਗਜਾਨ ਅਤੇ ਜੋਗ ਦੀ ਅਸਲੀਯਤ (ਦੱਸਣੀ)।

ਦੋਹਰਾ ॥ ਕ੍ਰੀਟ[੧] ਕੁੰਡਲ ਭੂਸਨ ਬਸਨ, ਪਹਿਰਾਏ ਹਰਿ ਆਪ ॥
ਨਿਜ ਰਥ ਪਰ ਊਧਉ ਪਠੇ, ਨੰਦ ਰਾਇ ਢਿਗ ਧ੍ਰਾਪ[੨] ॥੬॥੫੭੦॥੧੨੦੨॥
ਚੌਪਈ ॥ ਰਥ ਚੜ੍ਹ ਊਧਉ ਪਥ ਪਰ[੩] ਚਢੇ ॥ ਪਹੁੰਚੇ ਚਿਰ ਮਹਿ ਨੀ ਸਦਨ-ਨੰਦ[੪] ਗਏ ॥
ਬਨ, ਉਪਬਨ ਕੁੰਜਨ ਸੁਖਦਾਇ[੫] ॥ ਫੂਲੇ ਫਲਹਿ ਸੁਭਗ ਬਨਰਾਇ[੬] ॥
ਨਾਨਾ-ਖਗ[੭] ਮ੍ਰਿਗ ਕਰੈਂ ਨਿਵਾਸੁ ॥ ਸੀਤਲ, ਮੰਦ ਸੁਗੰਧ ਬਤਾਸੁ[੮] ॥
ਬਛ ਗਾਇ ਡੋਲਤਿ ਬਨ ਮਾਹਿ ॥ ਗੋਪੀ ਗੋਪ ਕ੍ਰੀੜਤਿ[੯] ਗੁਨ ਗਾਹਿੰ ॥ ॥੫੭੧॥੧੨੦੩॥
ਚੌ ॥ ਹਰਿ ਬਿਹਾਰ-ਅਸਥਲ[੧੦] ਸੁਖਧਾਮ ॥ ਊਧਉ ਕਰਤ ਡੰਡ ਪ੍ਰਨਾਮ ॥
ਹਰਿ ਰਥ ਨਿਰਖ ਗੋਪ ਚਹੁ ਓਰ[੧੧] ॥ ਘੇਰ ਲੀਨ ਊਧਉ ਤਾਂ-ਠਉਰ[੧੨] ॥
ਏਕ ਜਨਾਯੋ ਨੰਦ ਪਹਿ ਜਾਇ ॥ ਮਥੁਰਾ ਸੇ ਊਧਉ-ਕੋਈ[੧੩] ਆਇ ॥
ਹਰਿ ਕੋ ਭੇਖ[੧੪] ਕੀਏ ਸਭਿ ਅੰਗ[੧੫] ॥ ਹਰਿ ਰਥ ਚਢਿ ਆਯੋ ਸੁ ਪ੍ਰਸੰਨ ॥੮॥੫੭੨॥੧੨੦੪॥
ਚੌ ॥ ਸ੍ਰਿਨੁ[੧੬] ਸੀਘ੍ਰ[੧੭] ਆਏ ਨੰਦ ਰਾਇ ॥ ਆਦਰ ਦੈ ਕੇ ਸਦਨ ਲਿਵਾਇ[੧੮] ॥
ਨੰਦਬਾਚ ॥ ਰਾਮ ਕ੍ਰਿਸਨ ਪੂਛੇ ਕੁਸਰਾਤ[੧੯] ॥ ਕਹੁ ਊਧਉ ਮਾਧਉ ਕਿਹ-ਭਾਂਤਿ ? ॥
ਖਾਨ ਪਾਨ ਕਰਵਾਇਸ ਤਾਸੁ[੨੦] ॥ ਸ੍ਰਮ-ਨਿਵਾਰਿ-ਊਧਉ-ਪ੍ਰਯਾਸ[੨੧]
ਪੂਛੇ ਨੰਦ ਕੁਸਲ[੨੨] ਬਸੁਦੇਵ ਹਮ ਸੇ ਪ੍ਰੀਤਿ ਰਖੇ ਕਿਹ-ਭੇਵ[੨੩] ? ॥੯॥੫੭੩॥੧੨੦੫॥
ਚੌ ॥ ਊਧਉ ਕਹਹੁ ਕ੍ਰਿਸਨ ਕੁਸਲਾਤ ॥ ਹਮਰੀ ਸੁਧਿ-ਲੇਹ-ਕਿਸ-ਭਾਂਤਿ[੨੪] ॥
ਆਵਨ ਕਹੇ ਸਯਾਮ ਨਹੀ ਆਏ[੨੫] ॥ ਬ੍ਰਿਜ ਯੁਵਤੀ ਹਰਿ ਸਭਿ ਬਿਸਰਾਏ[੨੬] ॥
ਜਸੁਧਾ ਨਿਤ ਨਉਨੀਤ[੨੭] ਤਯਾਰ ॥ ਰਾਮ ਕ੍ਰਿਸਨ ਹਿਤੁ ਧਰੇ ਸੁਧਾਰ[੨੮] ॥
ਬੀਤੇ ਅਵਧ[੨੯] ਕ੍ਰਿਸਨ ਨਹੀ ਆਏ ਜੀਵਨ ਹਮਰੋ ਹੋਇ ਕਿਹ ਭਾਏ ॥੧੦॥੫੭੪॥੧੨੦੬॥
ਚੌ ॥ ਯਾ ਪ੍ਰਕਾਰ ਪੂਛਤ ਨੰਦ ਰਾਇ । ਸੁਧਿ-ਬੁਧਿ ਬਿਸਰ ਗਈ ਗੁਨ ਗਾਇ[੩੦] ॥
ਜਸੁਧਾ ਆਈ ਹਰਿ ਕੀ ਮਾਇ ॥ ਤਨੁ ਮਨੁ ਕੀ ਸਭਿ ਸੁਧਿ-ਬਿਸਰਾਇ[੩੧] ॥੧੧॥੫੭੫॥੧੨੦੭॥
ਜਸੁਧਾਬਾਚ ਚੌ ॥ ਪੂਛਤਿ ਕੁਸਲ ਕ੍ਰਿਸਨ ਬਲਦੇਵ ॥ ਹਮਰੀ ਸੁਧ ਲੇਹੇ ਕਿਹੰ-ਭੇਵ ॥

---

੧. ਮੁਕਟ । ੨. ਤ੍ਰਿਪਤ ਕਰਨ ਲਈ । ੩. ਰਾਹ ਤੇ । ੪. ਨੰਦ ਦੇ ਘਰ । ੫. ਬਾਗ, ਬਗੀਚੇ ਤੇ ਬ੍ਰਿਛਾਂ ਹੇਠਲੀਆਂ ਗਲੀਆਂ ਜੋ ਸੁਖਦਾਈ ਹਨ । ੬. ਵਨਾਸਪਤੀ ਸੋਹਣੀ ਫਲਦੀ ਤੇ ਫਲਦੀ ਹੈ । ੭. ਬਹੁਤ ਪੰਛੀ । ੮. ਵਾਤ, ਹਵਾ । ੯. ਖੇਡਦੇ ਹਨ । ੧੦. ਕ੍ਰੀੜਾ ਸਥਾਨ । ੧੧. ਚਹੁੰ ਪਾਸਿਆਂ ਤੋਂ ੧੨. ਉਸ ਥਾਂ । ੧੩. ਕੋਈ ਊਧਵ ਨਾਮ ਦਾ ਆਦਮੀ। ੧੪. ਲਿਬਾਸ । ੧੫, ਸਾਰੇ ਸਰੀਰ ਤੇ । ੧੬. ਸੁਣ ਕੇ । ੧੭. ਤੁਰਤ । ੧੮. ਘਰ ਨੂੰ ਲੈ ਆਏ । ੧੯. ਸੁਖ ਸਾਂਦ । ੨੦. ਉਸ (ਊਧਵ) ਨੂੰ । ੨੧. ਹੇ ਊਧਉ ਪਹਿਲੋਂ ਆਰਾਮ ਕਰ ਲੈ । ੨੨. ਸੁਖ । ੨੩. ਕਿਸਤਰਾਂ । ੨੪. ਸਾਡੀ ਯਾਦ ਕਿਸ ਤਰਾਂ ਕਰਦੇ ਹਨ ? । ੨੫ ਸਯਾਮ ਨੇ ਔਣ ਨੂੰ ਕਿਹਾ ਸੀ, - ਪਰ ਆਏ ਨਹੀਂ । ੨੬. ਹਰਿ ਨੇ ਸਭਿ ਬ੍ਰਜ ਇਸਤ੍ਰੀਆਂ ਨੂੰ ਭੁੱਲਾ ਦਿੱਤਾ ਹੈ । ੨੭. ਮੱਖਣ । ੨੮. ਸਾਫ ਕਰ ਕੇ । ੨੯. ਇਕਰਾਰ । ੩੦. ਗੁਣ ਗੌਂਦਿਆਂ ਬੁਧਿ ਚੋਂ ਹੋਸ਼ ਨਿਕਲ ਗਈ। ੩੧. ਹੋਸ਼ ਨੂੰ ਭੁਲਾ ਕੇ ।

ਕਹਾਂ ਸੰਦੇਸ-ਪਠੇ[੧] ਤੁਮ ਹਾਥ    ਊਧਉ ਕਹਹੁ ਕੁਸਲ ਬ੍ਰਿਤਾਂਤ[੨]



ਊਧਉ ਬਾਚ ਚੌਪਈ ॥   ਰਾਮ ਕ੍ਰਿਸਨ ਕੁਸਲ ਸਭਿ ਭਾਂਤਿ ॥ ਤੁਮਰੀ ਸੁਧਿ ਲੇਹ ਜੁਤ-ਤਾਤਿ[੩]॥ ॥੧੨॥੫੭੬॥੧੨੦੮॥

ਪਤ੍ਰੀ ਪਢਿ ਊਧਉ ਸਭਿ ਕਹੈ[੪] ॥ ਅਪੁਨੇ ਨਿਕਟ ਕ੍ਰਿਸਨ ਤੁਮ ਲਹੈਂ[੫] ॥
ਆਦਿ ਪੁਰਖੁ ਜਿਹ ਤਾਤੁ[੬] ਨ ਮਾਤੁ ॥ ਸਖਾ, ਸੁਹਿਰਦ[੭], ਬੰਧੁ[੮]ਨਹ ਭ੍ਰਾਤੁ[੯]॥
ਸੋ ਪ੍ਰਗਟਯੋ ਤੁਮਰੇ ਗ੍ਰਿਹ[੧੦] ਆਦਿ ॥ ਪੁਤ੍ਰ ਭਾਉ ਤੁਮ ਲਾਡ ਲਡਾਇ ॥੧੩॥੫੭੭॥੧੨੦੯॥

ਰੰ ॥   ਤਾ ਹੀ ਕੋ ਤੁਮ ਧਰਹੁ ਧਯਾਨ    ਹੋਇ ਸਦਾ ਤੁਮਰ ਕਲਯਾਨ ॥
ਸਦਾ ਸਮੀਪ ਤੁਮਰੇ ਭਗਵਾਨ ॥ ਸਤ੍ਰੁ[੧੧] ਮਿਤ੍ਰ ਜਿਹ ਏਕ ਸਮਾਨ ॥
ਭ੍ਰਿੰਗੀ ਕੰਜ ਜਿਮ ਭ੍ਰਮਤ ਰਹੇ[੧੨] ॥ ਤਿਯਾਗਤ ਭ੍ਰਮ[੧੩]ਨ ਦੂਖ ਸਿਰ ਸਹੇ ॥
ਪ੍ਰੇਮ ਬਿਬਿਸਿ[੧੪]ਹਰਿ ਬਸੇ ਜਨ ਸਾਥ ॥ ਸ੍ਰੁਤਿ[੧੫],ਸਾਸਤ੍ਰ, ਮੁਨਿ ਬਦਤਿ[੧੬]ਸਭਿ ਗਾਥ ॥
॥੧੪॥੫੭੮॥੧੨੧੦॥

ਰੰ ॥   ਹਰਿ ਕੋ ਪੁਤ੍ਰ ਨ ਲਖੋ ਸੁਰਗਜਾਨ[੧੭] ॥ ਭਜਹੁ ਇਸੇ ਕਰਿ-ਕ੍ਰਿਸਨ[੧੮] ਹਿਤੁ ਠਾਨ ॥
ਭਯੋ ਪ੍ਰਾਤ[੧੯] ਗਏ ਜਮੁਨਾ ਨਾਨ ॥ ਤਰਪਨ ਸੰਧਯਾ ਕਰ ਹਰਿ ਧਯਾਨ[੨੦]॥
ਬ੍ਰਿਜ-ਯੁਵਤੀ[੨੧]ਉਠੀ ਤਿਹ ਕਾਲ ॥ ਦਧਿ ਪਯ ਮਥਤ ਸੁਭ ਬਦਨ ਰਸਾਲ[੨੨]॥੧੫॥੫੭੯॥੧੨੧੧॥

ਦੋਹਰਾ ॥   ਹ੍ਵੈ ਨਿਚਿੰਤ ਗ੍ਰਿਹ ਕਾਜ ਤੇ, ਬ੍ਰਿਜਯੁਵਤੀ ਇਕ ਸੰਗ[੨੩] ॥
ਨਾਵਨ ਜਮੁਨਾ ਤਟਿ[੨੪] ਗਈ, ਗਾਵਤਿ ਕ੍ਰਿਸਨ ਪ੍ਰਸੰਗ ॥੧੬॥੫੮੦॥੧੨੧੨॥

ਦੋਹਰਾ ॥   ਤਨੁ ਕ੍ਰਿਸਨ ਮਯ ਗੋਪੀਆਂ ਹ੍ਰਿਦਯ ਬਸਤ ਬ੍ਰਿਜਰਾਜ[੨੫]॥
ਦੂਧ ਬਾਰਿ ਸੋ ਹੇਤ ਤ੍ਰੀਯ, ਬਿਲਗ ਨ ਪੀਯ ਸਮਾਜ[੨੬] ॥੧੭॥੫੮੧॥੧੨੧੩॥

ਗੋਪੀਬਾਚ ਚੌਪਈ ॥   ਏਕ ਕਹੈਂ ਹਰਿ ਬੇਨੁ[੨੭] ਬਜਾਵੈਂ ॥ ਬ੍ਰਿਜ ਲਲਨਾ ਹਿਤ-ਰਾਸਿ-ਬੁਲਾਵੈਂ[੨੮]॥
ਏਕ ਕਹੈਂ ਸੁਰਭੀ[੨੯] ਹਰਿ ਚਾਰੈਂ ॥ ਬਟੁ ਕਦੰਬ ਤਰੁ ਸਯਾਮ ਬਿਹਾਰੈਂ[੩੦] ॥
ਯਾ ਪ੍ਰਕਾਰ ਸੁਧਿ ਲੇਹ ਬ੍ਰਿਜਬਾਲਾ ॥ ਕ੍ਰਿਸਨ ਮਯ ਭਈ ਗੋਪਿਕਾ ਮਾਲਾ[੩੧]॥੧੮॥੫੮੨॥੧੨੧੪॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਊਧਉ ਬ੍ਰਿੰਦਾਬਨ ਗਵਨੰ ਸਪਤ ਚਤੁਵਾਰਿੰਸੋ ਧਯਾਯ:॥੪੭॥

---

੧. ਕੀ ਸੁਨੇਹਾ ਭੇਜਿਆ ?। ੨. ਸੁਖ ਦਾ ਹਾਲ। ੩. ਪਿਤਾ ਸਮੇਤ। ੪. (ਕ੍ਰਿਸ਼ਨ ਜੀ ਦੀ ਲਿਖੀ) ਚਿੱਠੀ ਪੜ ਕੇ ਊਧਉ ਸਭ ਨੂੰ ਕਹਿੰਦਾ ਹੈ। ੫ ਤੁਸੀਂ ਆਪਣੇ ਪਾਸ ਹੀ ਕ੍ਰਿਸ਼ਨ ਨੂੰ ਜਾਣੋ !। ੬. ਪਿਤਾ। ੭. ਮਿਤ੍ਰ। ੮. ਸੰਬੰਧੀ। ੯. ਭਰਾ। ੧੦. ਘਰ। ੧੧. ਦੁਸ਼ਮਣ। ੧੨. ਜਿਸਤਰਾਂ ਕਮਲ ਤੇ ਭੌਰਾ ਫਿਰਦਾ ਰਹਿੰਦਾ ਹੈ। ੧੩. ਫਿਰਨਾ, ਭ੍ਰਮਣਾ। ੧੪-੧੫. ਵੇਦ। ੧੬. ਕਹਿੰਦੇ ਹਨ। ੧੭. ਹੇ ਵੇਦ ਗਯਾਨੀ !। ੧੮. ਕ੍ਰਿਸਨ ਮੰਨ ਕੇ। ੧੯. ਸਵੇਰੇ। ੨੫. (ਸੂਰਯ ਨੂੰ) ਤਰਪਨ (ਪਾਨੀ ਦੇਕੇ), ਸੰਧਯਾ ਤੇ ਹਰਿ ਦਾ ਧਯਾਨ ਕੀਤਾ। ੨੧. ਬ੍ਰਜ ਦੀਆਂ ਇਸਤ੍ਰੀਆਂ। ੨੨. ਸੋਹਣੇ ਤੇ ਸ਼ੁਭ ਮੁੱਖਾਂ ਵਾਲੀਆਂ ਦੁੱਧ ਦਹੀਂ ਰਿੜਕਦੀਆਂ ਹਨ। ੨੩. ਇਕਠੀਆਂ ਹੋ ਕੇ। ੨੪. ਕੰਢੇ। ੨੫. ਗੋਪੀਆਂ ਦੇ ਸ਼ਰੀਰ ਕ੍ਰਿਸਨ ਰੂਪ ਹਨ ਅਤੇ ਬ੍ਰਿਜਰਾਜ (ਕ੍ਰਿਸਨ) ਹੀ ਦਿੱਲ ਵਿੱਚ ਵਸਦਾ ਹੈ। ੨੬. ਇਸਤ੍ਰੀ ਦਾ ਪ੍ਰੇਮ ਦੁੱਧ ਪੁਤ੍ਰ ਨਾਲ (ਹੁੰਦਾ) ਹੈ (ਪਰ) ਪਤੀ ਦੇ ਸਮਾਜ ਤੋਂ ਵੀ (ਇਸਤ੍ਰੀ) ਅਲਗ ਨਹੀਂ ਹੈ। ੨੭. ਬੰਸਰੀ। ੨੮. ਰਾਸਿ(ਲੀਲ੍ਹਾ) ਲਈ ਬੁਲੌਂਦੇ ਹਨ। ੨੯. ਗਊਆਂ। ੩੦. ਬੋਹੜ ਤੇ ਕਦੰਬ ਹੇਠਾਂ ਖੇਡਦੇ ਹਨ। ੩੧. ਸਭ ਗੋਪੀਆਂ ਕ੍ਰਿਸ਼ਨ ਰੂਪ ਹੋ ਗਈਆਂ।

ਚੌਪਈ ॥ ਊਧਉ ਨਹਾਇ ਚਲੇ ਨੰਦ ਧਾਮ ॥ ਪੰਥ ਮਹਿ ਮਿਲੀ ਸਕਲ ਬ੍ਰਿਜਭਾਮ[1] ॥
ਰੱਥ ਅਵਿਲੋਕ[2] ਕ੍ਰਿਸਨ ਸੁਧਿ ਆਏ ਬੋਲੀ ਦੇਖ ਲੇਹ ਜੂ ! ਯੇ ਯਏ[3] ॥
ਏਕ ਬੋਲੀ ਕੱਪਟੀ ਅਕ੍ਰੂਰ ॥ ਛਲ ਕਰਿ ਲੈ ਗਯੋ ਜੀਵਨਿ-ਮੂਰਿ[4] ॥
ਕੰਸ ਮਰਾਇ ਮਥੁਰਾ-ਬਿਰਮਾਯੋ[5] ॥ ਅਬ ਯਹਿ ਕਾਲ ਗੋਪਿਕਾ ਆਯੋ[6] ॥੧॥੫੮੩॥੧੨੧੫॥

ਸ੍ਰੀ ਸੁਕੋਵਾਚ ਦੋਹਰਾ ॥ ਗਾਗਰ ਧਰ ਬਾਤੈਂ ਕਰਤਿ, ਕ੍ਰਿਸਨ ਬੇਖ ਘਨਿਸਜਾਮ[7]॥
ਕ੍ਰੀਟ ਕੁੰਡਲ ਬਨਿ ਮਾਲ ਉਰ, ਪੀਤਾਂਬਰ ਅਭਿਰਾਮ[8] ॥੨॥੫੮੪॥੧੨੧੬॥

ਚੌਪਈ ॥ ਰਥ ਪਹਿ ਕੋ ਨ੍ਰਿਖਤਿ ਦਿਗ ਆਵਤਿ[9] ॥ ਯਾ ਪ੍ਰਕਾਰ ਗੋਪੀ ਬਤਰਾਵਤਿ[10]॥
ਕਹਤਿ ਭਈ ਇਕ ਗੋਪੀ ਬੈਨਿ ਨੰਦਸਦਨ ਦਿਸ ਦੇਖਯੋ ਰੈਨਿ[11] ॥
'ਊਧਉ' ਨਾਮ ਸਖਾ-ਗੋਬਿੰਦ ਪਠਏ ਯਾ ਕਹੁ ਸ੍ਰੀ ਬ੍ਰਿਜਚੰਦ ॥
ਯਹਿ ਸੁਨਿ ਸਭਿ ਹੀ ਤਜਿ ਕਰ ਲਾਜ[12]॥ ਸਨਮੁਖ ਆਈ ਸਖਾ-ਬ੍ਰਿਜਰਾਜ[13]॥੩॥੫੮੫॥੧੨੧੭॥

ਚ ॥ ਰਥ ਕਹ ਘੇਰ ਸਭੀ ਬ੍ਰਿਜਨਾਰ ਦੇਖਯੋ ਪ੍ਰੀਤਿ ਗੋਪੀ ਨਿਰਧਾਰ[14] ॥
ਰਥ ਸੇ ਉਤ੍ਰ ਏਕਾਂਤ ਮਹਿ ਜਾਇ[15] ਤਹਾ ਸਕਲ ਬ੍ਰਿਜਯੁਵਤੀ ਆਇ
ਮਧਯ ਕੀਨਸੁ ਊਧਉ ਹਰਿਦਾਸ ਬੈਠੀ ਗੋਪੀ ਸਭਿ ਚਹੁ ਪਾਸ ॥

ਗੋਪੀਬਾਚ ॥ ਊਧਉ ਕਹਹੁ ਮਾਧਵ-ਕੁਸਲਾਤ[16] ? ॥ ਪਠੇ ਤੁਮਹਿ ਹਿਤੁ ਤਾਤੁ ਅਰੁ ਮਾਤ[17]॥
॥੪॥੫੮੬॥੧੨੧੮॥

ਚ ॥ ਹਉਂ ਸਰਬਸੁ ਦੀਨਯੋ ਨੰਦਕੁਮਾਰ[18] ਵੇ ਤਜਿ ਗਏ ਸਕਲ ਬ੍ਰਿਜਨਾਰ ॥
ਫਲ-ਬਿਹੂਨ ਬ੍ਰਿਖੁ ਖਗ ਤਜੇ[19] ਤਾ ਪ੍ਰਕਾਰ ਹਰਿ-ਗੋਪਿਕਾ-ਭਜੇ[20] ॥
ਯਾ ਪ੍ਰਕਾਰ ਬਿਲਖਤ[21] ਬਹੁ ਭਾਂਤਿ ਗੋਪੀ ਦਸਾ ਨਿਰਖ ਹਰਿਦਾਸ[22] ॥
ਪ੍ਰੇਮ ਮਗਨ ਬ੍ਰਿਜਬਾਲਾ ਸਕਲ ॥ ਕ੍ਰਿਸਨ ਚਿਤਾਰਤਿ ਆਕੁਲ-ਬਿਕਲ[23]॥੫॥੫੮੭॥੧੨੧੯॥

---

੧. ਬ੍ਰਜ ਦੀਆਂ ਇਸਤ੍ਰੀਆਂ । ੨. ਵੇਖ ਕੇ । ੩. ਬੋਲੀਆਂ ਔ ਜੀ ! ਵੇਖ ਲੋ ਏਹੋ ਹੀ ਹੈ ? । ੪. ਜਿੰਦਗੀ ਦੀ ਦੁਾਈ, ਜੀਵਣਿ ਬੂਟੀ । ੫. ਕੰਸ ਨੂੰ ਮਰਵਾ ਕੇ ਮਥੁਰਾ ਵਿੱਚ ਹੀ ਭ੍ਰਮਾ ਲਿਆ ਹੈ । ੬. ਹੁਣ ਇਹ ਗੋਪੀਆਂ ਦੀ ਮੌਤ ਆ ਗਈ ਹੈ । ੭. ਗਾਗਰਾਂ ਰਖ ਕੇ ਗਲਾਂ ਕਰਦੀਆਂ ਹਨ । ੮. ਮੁਕਟ, ਕੁੰਡਲ ਤੇ ਬਨਮਾਲਾ ਵੀ ਗਲ ਹੈ ਪੀਲੇ ਵਸਤ੍ਰ ਵੀ ਸੋਹਣੇ ਹਨ । ੯ ਰਥ ਉੱਤੇ ਕੌਣ ਹੈ ? ਪਾਸ ਔ ਦਾ ਵੇਖ ਰਹੀਆਂ ਹਨ । ੧੦. ਬਾਤਾਂ ਕਰਦੀਆਂ ਹਨ । ੧੧. ਰਾਤ ਨੂੰ ਨੰਦ ਦੇ ਘਰ ਵਿੱਚ ਵੇਖਿਆ ਸੀ । ੧੨. ਸਰਮ । ੧੩. ਊਧਵ ਦੇ । ੧੪. ਨਿਰਣਯ ਕਰ ਕੇ ਗੋਪੀਆਂ ਦੀ ਪ੍ਰੀਤਿ ਨੂੰ ਵੇਖ ਲਿਆ । ੧੫. ਚਲਾ ਗਿਆ । ੧੬. ਭਗਵਾਨ ਸੁਖ ਨਾਲ ਹਨ। ੧੭. ਤੈਨੂੰ ਤਾਂ ਮਾਂ ਪਿਉ ਵਾਸਤੇ ਹੀ ਭੇਜਿਆ ਹੈ ਨਾ । ੧੮. ਅਸਾਂ ਨੰਦਕੁਮਾਰ ਸਰਬੰਸ ਦੇ ਦਿੱਤਾ ਸੀ । ੧੯ (ਜਿਸ ਤਰਾਂ) ਫਲਾਂ ਤੋਂ ਖਾਲੀ ਰੁੱਖਾਂ ਨੂੰ ਪੰਛੀ ਛੱਡ ਜਾਂਦਾ ਹੈ । ੨੦. ਹਰਿ ਗੋਪੀਆਂ ਤੋਂ ਭੱਜ ਗਿਆ ਹੈ । ੨੧. ਰੋਂਦੀਆਂ ਹਨ । ੨੨ ਊਧਵ । ੨੩ ਬੇਹੋਸੀ ਵਿੱਚ ਬੜ ਬੜਾਂਦੀਆਂ ਹੋਈਆਂ ਕ੍ਰਿਸਨ ਨੂੰ ਯਾਦ ਕਰਦੀਆਂ ਹਨ ।

ਗੋਪੀਬਾਚ ਚੌਪਈ ॥ ਅਬ ਮੁਝ ਗਜਾਨ ਜੋਗ ਦ੍ਰਿੜਾਇ[1] ॥ ਪਤ੍ਰੀ[2] ਪਠੇ ਤੁਮ ਕਰ ਜਦੁਰਾਇ ॥
ਬਾਲਾਪਨ ਕੀ ਪ੍ਰੀਤਿ ਬਿਸਾਰੀ ॥ ਅਬ ਕਹਿਲਾਵਤ 'ਸਜਾਮ-ਮੁਰਾਰੀ' ॥
ਖੇਲਤ ਹੁਤੇ ਗੋਪ ਬ੍ਰਿਜਨਾਰ[3] ॥ ਅਬ ਕਹਿਲਾਵਤ ਹੈ – 'ਕਰਤਾਰ'
ਇਕ ਬੋਲੀ - 'ਊਧਉ ਨਿਰਦੋਸ ॥ ਭੇਜਯੋ ਯਾ ਕਹੁ ਕੁਬਿਜਾ-ਰੋਸ[4] ॥੧੧॥੫੯੩॥੧੨੨੫॥
ਭੋਗ ਤਜੇਂ ਹਮ ਜੋਗ ਕਮਾਵੈਂ ਅਛਤ ਕੰਤ ਮੁਖ ਛਾਰ ਲਗਾਵੈਂ[5] ॥
ਆਪ ਕੁਬਿਜਾ ਬਸਿ-ਰਹੇ-ਬਿਰਮਾਇ[6] ॥ ਹਮਕੋ ਕਹਿਤ ਹੈ ਜੋਗ ਕਮਾਇ[7] ॥
ਕੁਬਿਜਾ ਜਿਹ ਬਿਧਿ ਨਾਚ ਨਚਾਵੈ ॥ ਤੈਸੋਂ ਲਿਖ ਹਮਹਿ ਸਜਾਮ ਪਠਾਵੈ ॥
ਊਧਉ ਸੁਨਿ ਲਜਿਤ[8] ਹ੍ਵੈ ਗਏ ॥ ਗੋਪੀ ਪ੍ਰੀਤਿ ਸਮੁਝ ਸਕੁਚਏ[9] ॥੧੨॥੫੯੪॥੧੨੨੬॥

ਚੌ ॥ ਪੁਨਬੋਲੀ ਗੋਪੀ ਕਰ ਨੇਹ[10] ॥ ਬਲ ਭਦ੍ਰ ਕਛੁ ਰਖਤ ਸਨੇਹ ॥
ਕਬਿਹੂੰ ਹਮਰੀ ਸੁਧਿ[11] ਵੇ ਲੇਂਹ ? ॥ ਕੈ ਵੈ ਭਏ ਸਜਾਮ ਸੋ ਦੇਹ[12] ? ॥
ਇਕ ਬੋਲੀ-ਤੁਮ ਜਾਤ ਗਵਾਰ[13]! ॥ ਪੁਰ ਬਾਸੀ ਮਥੁਰਾ ਕੀ ਨਾਰ ॥
ਚਤੁਰ ਸਲੋਨੀ ਅੰਜਨ ਚਾਰ[14] ॥ ਰਚੇ ਤਾਹਿ ਸੰਗ ਨੰਦ ਕੁਮਾਰ ॥
ਬ੍ਰਿਜਜੁਵਤੀ ਹਰਿ ਦੀਨ ਬਿਸਾਰ ॥ ਜਿਮ ਕੰਚੁਰੀ ਅਹਿ ਤਜੇ ਬਿਕਾਰ[15]॥੧੩॥੫੯੫॥੧੨੨੭॥
ਰਹੋ ਸਖੀ-'ਤੁਮ ਆਸ ਕਨਾਈ ॥ ਆਵਹਿਗੇ ਬ੍ਰਿਜਰਾਜ',-ਰੀ ਮਾਈ! ॥
ਅਸ੍ਟ ਮਾਸ ਧਰਨੀ ਸਹੈ ਤਾਪ[16]॥ ਪਰਸਾ ਕਰ ਪੂਜਾ ਤਿਸ ਆਸ[17] ॥
ਬੋਲੀ ਤਾ ਮਹਿ ਸਖੀ ਪ੍ਰਬੀਨ[18] ॥ ਰਾਜ ਪਾਇ ਕ੍ਰਿਸਨ ਭਏ ਸੁਖੀਨ[19]॥
ਰਾਜ ਛੋਡ ਨਹੀ ਗਾਇ ਚਰਾਵੈਂ ॥ ਤਜੇ ਅਵਧ ਕੇ ਆਸ ਨ ਆਵੈ[20]॥
ਇਕ ਬੋਲੀ ਆਸਾ ਕਿਮ ਤਜੈ ? ॥ ਅਹਿਨਿਸਿ ਕ੍ਰਿਸਨ ਕ੍ਰਿਸਨ ਕਹਿ ਭਜੈ[21]॥੧੪॥੫੯੬॥੧੨੨੮॥
ਊਧੋ ਪੇਖ ਗੋਪਿਕਾ ਸਨੇਹ ॥ ਮਨ ਹੇਰ ਸਰਾਹਤਿ ਧਨਯ ਹੈ ਏਹ ॥
ਗੋਪੀ ਊਧਉ ਗ੍ਰਿਹ ਲੈ ਗਈ ॥ ਕਰਿ ਆਦਰ ਭੋਜਨ ਪਧਰਈ[22] ॥
ਕ੍ਰਿਸਨ ਮਯ ਗੋਪੀ ਲਖੇ ਹਰਿਦਾਸ[23]॥ ਭੋਜਨ ਕਿਯ ਗੋਪੀ ਗ੍ਰਿਹ ਬਾਸ[24]॥

---

੧. ਸਮੁਝਾ ਕੇ । ੨. ਚਿੱਠੀ । ੩. ਬ੍ਰਜ ਦੇ ਗੁਆਲਿਆਂ ਦੀਆਂ ਇਸਤ੍ਰੀਆਂ ਨਾਲ ਖੇਡਦਾ ਸੀ । ੪. ਕੁਬਿਜਾ ਨੇ ਗੁੱਸਾ ਚੜਾ ਕੇ । ੫. ਪਤੀ ਦੀ ਮੌਜੂਦਗੀ ਵਿੱਚ ਸੁਆਹ ਅਸੀਂ ਲਾਈਏ ? । ੬. ਕੁਬਿਜਾ ਦੇ ਅਧੀਨ ਭ੍ਰਮਾਏ ਹੋਏ । ੭. ਕਮਾਓ । ੮. ਸ਼ਰਮਿੰਦੇ । ੯. ਚੁਪ ਕਰ ਗਏ । ੧੦. ਪ੍ਰੇਮ । ੧੧ ਖਬਰ । ੧੨. (ਦਿਲ ਦੇ ਕਾਲੇ) ਹੋ ਗਏ ਹਨ ? । ੧੩. ਤੁਸੀਂ ਗਵਾਰਾਂ ਦੀ ਜਾਤ ਹੋ । ੧੪. ਚਤੁਰ, ਸੋਹਣੀ ਅਤੇ ਸੋਹਣੀਆਂ ਅੱਖਾਂ ਵਾਲੀਆਂ ਹਨ । ੧੫. ਜਿਸ ਤਰਾਂ ਬੇਕਾਰ ਹੋਈ ਹੋਈ ਕੰਜ ਨੂੰ ਛੱਡਾ ਦੇਂਦਾ ਹੈ । ੧੬-੧੭.ਅਠ ਮਹੀਨੇ ਧਰਤੀ ਤੇ ਦੁਖ ਸਹਾਰ ਸਹਾਰ ਕੇ ਪੂਜਾ ਕੀਤੀ ਤੇ ਉਸ ਆਸ ਨਾਲ [illegible] ੧੮. ਚਤੁਰ ਸਖੀ । ੨੦ ਨਹੀਂ ਆਉਣਗੇ । ੨੧ ਸਿਮਰਦੀਆਂ ਹਾਂ । ੨੨. ਭੋਜਨ ਵਾਸਤੇ ਲੈ ਗਈਆਂ । ੨੩ ਹਰਿ ਦੇ ਦਾਸ ਨੇ ਗੋਪੀਆਂ ਨੂੰ ਕ੍ਰਿਸਨ ਰੂਪ ਜਾਣਿਆਂ । ੨੪. ਗੋਪੀਆਂ ਦੇ ਘਰ ਨਿਵਾਸ ਅਤੇ ਭੋਜਨ ਕੀਤਾ ।

ਬ੍ਰਿਹ ਮਗਨ ਸਾਗਰ – ਅਸਨੇਹ ॥ ਡੂਬਤ ਭੀ ਗੋਪੀ ਜਲ-ਨੇਹ[੧] ॥
ਕ੍ਰਿਸਨ-ਚਰਨ-ਬੋਹਿਥ[੨] ਚੜ ਪਾਰ ॥ ਹੋਤ ਭਈ ਗੋਪੀ ਬ੍ਰਿਹ-ਬਾਰਿ[੩] ॥੧੫॥੫੯੭॥੧੨੨੯॥
ਬਹੁਤ ਭੇਟ ਗੋਪੀ ਲੈ ਧਰੈ ॥ ਅੰਜੁਲ ਪੁਟ ਕਰ ਬਿਨੈ ਅਨੁਸਰੈ[੪] ॥
ਗੋਪੀ ਬਾਚ ॥ ਕਹੀਯੋ ਊਧਉ ਬਿਨਯ ਹਮਾਰੀ ॥ ਬ੍ਰਿਜਯੁਵਤੀ ਸਭਿ ਕ੍ਰਿਸਨ ਬਿਸਾਰੀ[੫] ? ॥
ਬਨ ਬਨ ਕਰ ਗਹਿ ਖੇਲਤ ਕੁੰਜ[੬] ॥ ਮਨੁ ਭਾਵਤਿ ਕ੍ਰੀੜਤਿ ਰਸ ਮੁੰਜ[੭] ॥੧੬॥੫੯੮॥੧੨੩੦॥
ਰੰ ॥ ਅਬ ਠਕੁਰਾਈ ਮਾਧਉ ਲਹੇ[੮] ॥ ਕਰਤਿ ਸੋਈ,-ਜੋ-ਕੁਬਿਜਾ ਕਹੇ ॥
ਮੁਝੇ ਜੋਗ ਲਿਖ ਪਠੇ ਮੁਰਾਰਿ ! ॥ ਹਮ ਕਉ ਨਹੀ ਜੋਗੁ-ਅਧਿਕਾਰ[੯] ॥
ਬਿਦਾ ਹੋਇ ਊਧਉ ਚਲ ਗਏ ॥ ਗਿਰ ਗੋਵਰਧਨ ਨ੍ਰਿਖਤਿ-ਭਏ[੧੦] ॥
ਜਹ ਤਹ ਲੀਲਾ ਮਾਧੋ ਕੀਨੁ ॥ ਦੋ ਦੋ ਬਾਸੁਰ ਕਰੇ ਆਸੀਨ[੧੧] ॥੧੭॥੫੯੯॥੧੨੩੧॥
ਰੰ ॥ ਬਹੁਰ ਨੰਦ-ਗ੍ਰਿਹ ਊਧਉ ਗਏ ॥ ਰਹੇ ਸਦਨ ਬੇਪ੍ਰੀਤ ਮੁਝ ਕਏ[੧੨] ॥
ਆਗਯਾ ਬਿਦਾ ਦੇਹੁ ਸੁਰ ਗਜਾਨ[੧੩] ॥ ਨਿਰਖੇਂ ਚਰਨ ਕ੍ਰਿਸਨ ਪ੍ਰਧਾਨ ॥
ਜਸੁਧਾ ਦਧਿ[੧੪],ਪਯ[੧੫],ਮਾਖਨ ਮਿਸ੍ਟਾਨ[੧੬] ॥ ਬਿਬਿਧ ਪਕਵਾਨ ਲਾਈ ਹਿਤੁ ਕਾਨ ॥
ਦੀਜੋ ਕ੍ਰਿਸਨ ਬਲਰਾਮ ਪਜਾਰੇ ॥ ਮਾਤ ਪਿਤਾ ਨਹ ਉਚਿਤ ਬਿਸਾਰੇ ॥੧੮॥੬੦੦॥੧੨੩੨॥
ਦੇਵਕੀ ਪ੍ਰਤਿ ਕਹੀਯੋ ਸੰਦੇਸ ॥ 'ਕ੍ਰਿਸਨ ਹਮਾਰੇ ਪਠੈਂ ਬ੍ਰਿਜ ਦੇਸ ॥
ਨੰਦ ਊਧੋ ਪ੍ਰਤਿ ਕਰ ਕਰ ਜੋਰ[੧੭] ॥ ਬਹੁਤ ਕਹਾ ਹਉਂ ਢਿਗ ਤੋਰ[੧੮] ॥
ਤੁਮ ਹੋ ਚਾਤੁਰ ! ਸਖ ਗੋਬਿੰਦ ! ॥ ਸੁਧਿ-ਨ-ਬਿਸਾਰੇ-ਮੈਂ[੧੯] ਬ੍ਰਿਜਚੰਦ ॥
ਦਰਸਨ-ਆਇ-ਦੇਹ-ਬ੍ਰਿਜਲੋਗ[੨੦] ॥ ਤੁਮ ਬਿਨ ਦੁਖੀ ਨਹਿ-ਸਹੈਂ-ਬਿਯੋਗ[੨੧] ॥੧੯॥੬੦੧॥੧੨੩੩॥
ਰੰ ॥ ਰੋਵਤ ਨੰਦ, ਜਸਧਾ, ਬ੍ਰਿਜਲੋਗ ॥ ਆਕੁਲ[੨੨] ਨਰ ਨਾਰੀ ਹਰਿ ਸੋਗ ॥
ਰੋਹਨੀ ਲੇ ਰਥ ਚੜੇ ਹਰਿ ਮਾਇ[੨੩] ॥ ਪ੍ਰੇਰੇ-ਅਸ੍ਵ ਪਗ ਕ੍ਰਿਸਨ ਧਜਾਇ[੨੪] ॥
ਆਸਾ ਦੇ ਊਧਉ ਤਹਿ ਚਲੇ[੨੫] ॥ ਦਰਸੇ ਚਰਨ ਕ੍ਰਿਸਨ ਕਹ ਮਿਲੇ[੨੬] ॥
ਕਾਨ ਜੂ ਬਾਚ ॥ ਆਵਹੁ ਊਧਉ ਅੰਕ-ਦੇ[੨੭] ਮਿਲੋ ॥ ਕੁਸਲਾਨੰਦ ਜਸੋਧਾ ਭਲੋ[੨੮] ।

---

੧. ਪ੍ਰੇਮ ਰੂਪ ਜਲ ਵਿੱਚ । ੨. ਜਹਾਜ ਤੇ । ੩. ਵਿਯੋਗ ਰੂਪ ਪਾਣੀ ਚੋਂ । ੪. ਹੱਥ ਜੋੜ ਕੇ ਅਨੁਕੂਲ ਬੇਨਤੀ ਕੀਤੀ । ੫. (ਕੀ) ਸਭ ਬ੍ਰਜਨਾਰੀਆਂ (ਤੂੰ) ਭੁਲਾ ਛੱਡੀਆਂ ਹਨ ? ੬. ਜੰਗਲ ਜੰਗਲ ਦੀ ਕੁੰਜ (ਗਲੀਆਂ) ਵਿੱਚ ਹਥ ਫੜ ਕੇ ਖੇਡਦਾ ਰਿਹਾ ਹੈ । ੭. ਮਨ ਭੌਂਦਾ ਰਸ ਲੁਟ ਕੇ । ੮. ਹੇ ਮਾਧਵ ! ਹੁਣ (ਤੂੰ) ਬਾਦਸ਼ਾਹੀ ਲੈ ਬੈਠਾ ਏਂ ? ੯. ਸ੍ਵੀਕਾਰ । ੧੦. ਵੇਖਿਆ । ੧੧. ਦੋ ਦੋ ਦਿਣ ਨਿਵਾਸ ਕੀਤਾ । ੧੨. ਘਰ ਵਿੱਚ ਉਦਾਸੀ ਕਰਦੇ ਹੋਏ । ੧੩.ਹੇ ਦਿਵਯ ਗਯਾਨੀ (ਨੰਦ ਜੀ) । ਦਰਸ਼ਨ ਦੀ ਆਗਯਾ ਦਿਓ । ੧੪. ਦਹੀਂ । ੧੫. ਦੁੱਧ । ੧੬. ਮਿੱਠਾ । ੧੭. ਨੰਦ ਨੇ ਊਧਵ ਨੂੰ ਹੱਥ ਜੋੜ ਕੇ । ੧੮. ਬਹੁਤ ਕਿਹਾ ਅਸੀਂ ਤੇਰੇ ਪਾਸ ਹੀ ਹਾਂ । ੧੯. ਮੇਰੀ ਖਬਰ ਈ ਨਾ ਵਿਸਾਰ ਛੱਡਣ । ੨੦. ਬ੍ਰਜਲੋਕਾਂ ਨੂੰ ਆ ਕੇ ਦਰਸ਼ਨ ਦਏ । ੨੧. ਵਿਛੋੜਾ ਨਹੀਂ ਸਹਾਰ ਸਕਣਗੇ । ੨੨. ਦੁਖੀ । ੨੩. ਬਲਭਦ੍ਰ ਜੀ ਦੀ ਮਾਤਾ ਰੋਹਿਣੀ ਨੂੰ ਲੈ ਕੇ ਰਥ ਤੇ ਚੜ੍ਹ ਗਏ । ੨੪. ਕ੍ਰਿਸਨ ਦੇ ਚਰਨ ਸਿਮਰ ਕੇ ਘੋੜੇ ਤੋਰੇ । ੨੫.ਓਥੇ ਆਸਾ ਬੰਨ੍ਹਵਾ ਕੇ ਊਧਵ ਜੀ ਤੁਰੇ । ੨੬. ਕ੍ਰਿਸਨ ਨੂੰ ਮਿਲ ਕੇ ਚਰਨ ਵੇਖੇ । ੨੭. ਜੱਫੀ ਪਾ ਕੇ । ੨੮. ਸ੍ਰੀ ਜਸੋਧਾ ਜੀ ਦੀ ਕੁਸਲ ਆਨੰਦ ਹੈ ।

ਕਬਹੀ ਸੁਰਤਿ ਹਮਾਰੀ ਲੇਹ ॥ ਮੋ ਮਹਿ ਰਾਖਤਿ ਹੈ ਅਸ ਨੇਹ[1] ॥

ਉਧੋ ਬਾਚ ॥ ਨੰਦ ਜਸੋਧਾਂ ਅਉ ਬ੍ਰਿਜਲੋਗ॥ਤਿਨ ਕੇ ਜੀਵਨ ਧਨ[2] ਤੁਮ ਹੋਗੁ[3]॥੨੦॥੬੦੨॥੧੨੩੪॥

ਚੌ ॥ ਗੋਪੀ ਜਨ ਕੇ ਜੀਵਨ ਮੂਰਿ[4] ॥ ਤੁਮਰੇ ਭਜਨ[5] ਮਹਿ ਹੈਂ ਭਰਪੂਰਿ ॥

ਆਪ ਪਠਹਿ ਤਿਨ ਜੋਗ ਦ੍ਰਿੜਾਇ[6]॥ ਭਜਨ-ਭੇਵ ਹਮ ਉਨ ਤੇ ਪਾਇ[7]॥

ਅੰਤਰਜਾਮੀ ਤੁਮ ਭਗਵਾਨ ॥ ਕਹਾ ਕਹਾਲਗ ਉਨੰ-ਬਖਜਾਨ[8] ? ॥

ਜੜ ਚਈਤੰਨ ਸਭਿ ਅਵਰ ਬਿਸ੍ਵਾਸ[9]॥ ਦਰਸ ਪਰਸ ਤੁਮਰੋ ਜਿਨਿ ਆਸ[10]॥੨੧॥੬੦੩॥੧੨੩੫॥

ਸ੍ਰੀ ਸੁਕੋਵਾਚ ਚੌਪਈ ॥ ਸੁਨਿ ਸੰਦੇਸ ਜੁਗਬੰਧੁ ਉਦਾਸ[11]॥ ਕਿਦਾ ਕੀਨ ਊਧਉ ਨਿਜ ਦਾਸ ॥

ਬਸੁਦੇਵ ਦੇਵਕੀ ਪਹਿ ਚਲਿ ਆਇ ॥ ਨੰਦ ਜਸੋਧਾ ਕੁਸਲ[12] ਸੁਨਾਇ ॥

ਰੋਹਨੀ ਮਿਲੀ ਕ੍ਰਿਸਨ, ਬਲਰਾਮ ॥ ਊਧੋ ਗਵਨ ਕੀਨ ਨਿਜ ਧਾਮ[13] ॥੨੨॥੬੦੩॥੧੨੩੬॥

ਇਤਿ ਸ੍ਰੀ ਦਸਮ ਸਕੰਧੇ ਮਹਾ ਪੁਰਾਣੇ ਊਧੋ ਗੋਪੀ ਸੰਬੋਧਨ ਭ੍ਰਮਰ ਗੀਤ

ਅਸ੍ਰ ਚਤੁਰਵਿੰਸਤੀ ਧਯਾਯ: ॥੪੮।

ਦੋਹਰਾ ॥ ਪ੍ਰੀਤਿ ਬਿਬਿਸ[14] ਹਰਿ ਜੂ ਤਬਹਿ, ਪਧਰੇ ਕੁਬਿਜਾ - ਗ੍ਰੇਹ[15] ॥

ਊਧੋ ਹਰਿ ਕੇ ਸੰਗ ਤਹਿ, ਮਾਧੋ ਬਸਿ ਕਰਿ ਨੇਹ[16]॥੧॥੬੦੫॥੧੨੩੭॥

ਚੌਪਈ ॥ ਕੁਬਿਜਾ ਹਰਿ ਕੋ ਮੰਦਿਰ-ਮਾਹੀ ॥ ਪਧਰਾਜੇ ਸਤਜਾ ਉਤਸਾਹੀ[17]॥

ਫੂਲ, ਗੇਂਦੂਆ ਤਲਪ ਫੂਲਨ ਕੋ[18]॥ ਬੈਠੇ ਕ੍ਰਿਸਨ ਸੁਖਰਾਸਿ[19] ਮਗਨ ਹੋ ॥

ਕੁਬਿਜਾ ਨਉ ਸਤ[20] ਸਜਿ ਸ੍ਰਿੰਗਾਰ ॥ ਮਾਨ ਭਰੀ ਮਨਮਥ ਕੀ ਨਾਰ[21] ॥

ਕ੍ਰਿਸਨ ਢਿਗ ਕਰਿ ਜੋਰੇ ਖਰੀ ॥ ਭੁਜ ਗਹਿ ਕ੍ਰਿਸਨ ਪ੍ਰਯੰਕ ਤਿਸੁ ਧਰੀ[22]॥

ਪੂਰੇ ਕੁਬਿਜਾ ਕੋ ਹਰਿ ਆਸ[23] ॥ ਬਹੁਰ ਆਏ ਊਧੋ ਕੇ ਪਾਸ ॥੨॥੬੦੬॥੧੨੩੮॥

ਦੋਹਰਾ ॥ ਲਾਜ ਦ੍ਰਿਗਨ ਹਰਿ ਕੇ ਬਡੋ, ਸਕੁਚ ਕਹੇ ਇਮ ਬੈਨ[24] ॥

ਚਲਹੁ ਸਖੇ ਗ੍ਰਿਹ ਕੋ ਅਬੇ, ਪਧਰੇ ਰਾਜੀਵ ਨੈਨ[25] ॥੩॥੬੦੭॥੧੨੩੯॥

ਚੌਪਈ ॥ ਹਲਧਰ[26] ਪਹਿ ਆਏ ਭਗਵਾਨ ॥ ਕਹੇ ਚਲੋ ਊਧੋ ਗ੍ਰਿਹ ਕਾਨ[27]॥

ਵਾਕਹੁ ਅਪੁਨੇ ਸਾਥ ਲਵਾਇ[28]॥ ਗਜਪੁਰ ਪਠੇ ਸੰਦੇਸ ਪਠਾਏ[29] ॥

---

੧. ਪ੍ਰੇਮ । ੨. ਜਿੰਦਗੀ ਦਾ ਧਨ । ੩. ਹੋ । ੪. ਜੀਵਨ ਦੀ ਦਵਾਈ । ੫. ਸਿਮਰਨ । ੬. ਤੁਸੀਂ ਮੈਨੂੰ ਜੋਗ ਦ੍ਰਿੜ ਕਰੇਣ ਲਈ ਭੇਜਿਆ । ੭. ਮੈਂ ਸਿਮਰਨ ਦਾ ਭੇਤ ਹੀ ਉਨਾਂ ਤੋਂ ਪਾਇਆ ਹੈ । ੮. ਮੈਂ ਕਿਥੋਂ ਤਕ ਉਨਾ ਦਾ ਵਖਾਖਯਾਨ ਕਹਾਂ । ੯-੧੦.ਜਿਨਾਂ ਨੂੰ ਸਭਿ ਜੜ ਤੇ ਚੇਤਨ ਅਤੇ ਹੋਰ ਭਰੋਸਿਆਂ ਵਿੱਚ ਵੀ ਤੇਰੇ ਦਰਸਨ ਕਰਨ ਦੀ ਹੀ ਆਸ ਹੈ। ੧੧.ਦੋਵੇਂ ਭਾਈ ਉਦਾਸ ਹੋ ਗਏ । ੧੨. ਸੁਖ । ੧੩. ਊਧਵ ਆਪਣੇ ਘਰ ਨੂੰ ਚਲਾ ਗਿਆ । ੧੪. ਅਧੀਨ । ੧੫, ਕੁਬਿਜਾ ਦੇ ਘਰ ਗਏ । ੧੬. ਭਗਵਾਨ ਪ੍ਰੇਮ ਦੇ ਹੀ ਅਧੀਨ ਹਨ । ੧੭. ਉਤਸ਼ਾਹ ਨਾਲ । ੧੮. ਫੁਲਾਂ ਦੀ ਗੇਂਦ ਤੇ ਫੁਲਾਂ ਦੀ ਸਿਹਜਾ ਸੀ ੧੯. ਸੁਖ ਦਾ ਸਮੂਹ । ੨੦. ਸੌਲ੍ਹਾਂ । ੨੧. ਨਾਰੀ ਕਾਮ ਦੇਵ ਦੀ ਇਸਤ੍ਰੀ ਵਾਂਗੂ ਮਾਣ ਨਾਲ ਭਰੀ ਹੋਈ ਸੀ । ੨੨. ਕ੍ਰਿਸਨ ਨੇ ਉਸਨੂੰ ਬਾਹਂ ਫੜ ਕੇ ਪਲੰਘ ਤੇ ਪਾ ਲਿਆ । ੨੩ ਭਗਵਾਨ ਕੁਬਿਜਾ ਦੀ ਆਸਾ ਨੂੰ ਪੂਰਾ ਕਰਕੇ । ੨੪ ਕ੍ਰਿਸਨ ਦੀਆਂ ਅੱਖਾਂ ਵਿੱਚ ਵਡੀ ਸ਼ਰਮ ਸੀ । ਜਿਸ ਕਰ ਕੇ ਸੰਕੋਚ ਨਾਲ ਇਉਂ ਵਚਨ ਕਹੇ । ੨੫. ਹੇ ਮਿਤ੍ਰ (ਤੂੰ) ਘਰ ਨੂੰ ਚਲ (ਮੈਨੂੰ ਵੀ) ਆਇਆ ਹੀ ਜਾਣ । ੨੬. ਬਲਦੇਵ । ੨੭. ਕਾਨ ਨੇ ਕਿਹਾ ਕਿ ਊਧਵ ਦੇ ਘਰ ਚਲੋ । ੨੮. ਨੈ ਕੇ । ੨੯. ਹਸਤਨਾ ਪੁਰ ਭੇਜਾਂਗੇ ।

ਅਸਕਹ ਪਧਰੇ ਕ੍ਰਿਸਨ ਬਲਦੇਵ ॥ ਅਕ੍ਰੂਰ ਸਦਨ[੧] ਮਾਧੋ ਯਾ ਸੇਵ[੨] ॥
ਕਰ ਆਦਰ ਹਰਿ ਸਦਨ-ਸਿਧਾਰਯੋ[੩] ॥ ਪਦ-ਰਜ[੪] ਲੈ ਮੁਖ-ਮਸਤਕ[੫]ਲਾਯੋ ॥੪॥੦੮
ਰੰ ॥ ਬਿਨਯ ਕਰਤ ਅਰੁ ਕ੍ਰਿਸਨ ਬਡਾਈ ॥ ਆਦਰ ਬਹੁਤ ਕਰੇ ਜਦੁਰਾਈ
ਬੋਲੇ ਕ੍ਰਿਸਨ ਹਮ ਬਾਲ ਤੁਮਾਰੇ ॥ ਤੁਮ ਉਸਤਤਿ ਕਿਹ ਕਰਤਿ ਹਮਾਰੇ ? ॥
ਆਰਤਿ–ਬਿਨਯ ਜੁਹਾਰਤ ਪੁਨ ਪੁਨ[੬] ॥ ਤੁਮ ਵਡ ਪੁਰਖ ਹਰਿ ਆਦਿ-ਨਿਰੰਜਨ ॥
ਹਰਖ-ਭਰੇ[੭] ਬੋਲੇ ਜਦੂ ਨੰਦਨ ॥ ਚਿੰਤਾਚਿਤ ਹਮਰੇ ਇਕ ਜਾਨ
ਫੂਫੀ ਦੁਖਿਤ ਦੁਰਜੋਧਨ ਕਰੇ[੮] ॥ ਤੁਮ ਬਿਨੁ ਸੰਬੋਧਨ-ਕੋ-ਕਰੇ[੯]
ਕਹਤ ਅਕ੍ਰੂਰ, ਚਿੰਤਾ ਨਹਿ ਕੀਜੈ ॥ ਲਾਵੋ ਸੰਦੇਸ ਪਾਂਡਵਨ ਸੁਖ ਹੂਜੈ[੧੦]॥੫॥੬੦੯॥੧੨੪੧॥
ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਕੁਬਿਜਾ ਕੇਲ ਬਰਨਨੰ ਪੰਚਾਸਤੋ ਧਯਾਇ: ॥੪੯॥
ਚੌਪਈ ॥ ਹਰਿ ਆਗਜਾ ਹਸਤਨਪੁਰ ਗਏ ॥ ਦੁਰਜੋਧਨ ਢਿਗ ਠਾਢੇ ਭਏ
ਦੁਰਯੋਧਨ ਮਿਲਜੋ ਬਾਹ-ਪਸਾਰ[੧੧] ਆਦਰ ਦੇ ਬੈਠਾਰੇ ਭੂਆਰ[੧੨] ॥
ਦੁਰਯੋਧਨ ਬਾਚ ॥ ਬਸੁਦੇਵ, ਕ੍ਰਿਸਨ ਨੀਕੇ ਬਲਦੇਵ ॥ ਉਗ੍ਰਸੈਨ ਕੋ ਕਹਹੁ ਜਿ ਭੇਵ ॥
ਪੁਤ੍ਰ ਮਰਾਇ ਰਾਜ ਸੋ ਕਰੈ[੧੩] ॥ ਅਪਜਸ ਜੀਵਨ ਜਗ ਮੇ ਭਰੈ[੧੪] ॥੧॥੬੧੦॥੧੨੪੨॥
ਚੌਪਈ ॥ ਅਕ੍ਰੂਰ ਪਹਿ ਨਿੰਦਾ ਨ ਸੁਹਾਯੋ[੧੫] ॥ ਤਿਨ ਪਾਪੀ ਕੇ ਰਹੇ ਨ ਭਾਯੋ[੧੬]
ਸੰਗ ਬਿਦਰ ਲੈ ਕੁੰਤੀ ਪਹਿ ਆਇ ॥ ਪਤਿ ਕੇ ਸੋਗ ਦੂਖ ਬਹੁ ਪਾਇ[੧੭]
ਗਯਾਨ-ਬੋਧ ਕੁੰਤੀ ਕਹ ਕਰੈ ਬਿਬਿਧ ਭਾਂਤਿ ਸੰਬੋਧਨ ਕਰੈ
ਕੁੰਤੀ ਬਾਚ ॥ ਪਿਤ, ਜਨਨੀ[੧੮] ਭ੍ਰਾਤਾ-ਕੁਸਲਾਤ[੧੯] ॥ ਰਾਮ ਕ੍ਰਿਸਨ ਕੁਸਲੀ[੨੦] ਸਭ ਭਾਂਤਿ ॥
ਹਮਰੀ ਸੁਧਿ ਲੈ ਹੈਂ ਕੇ ਨਾਹਿ ॥ ਬੰਧੁਨ ਕੀ ਹਰਿ ਸੁਧਿ ਕਰਾਹਿ[੨੧] ॥੨॥੬੧੧॥੧੨੪੩॥
ਚੁਪਈ ॥ ਅੰਧ ਧ੍ਰਿਤਰਾਸਟ੍ਰ ਦੁਖ ਦੇਤ ॥ ਦੁਰਯੋਧਨ ਕੀ ਮਤਿ ਪਰ ਹੇਤ[੨੨]
ਮੌ-ਸੁਤ-ਮਾਰਨ[੨੩] ਕਰਨ ਉਪਾਇ ॥ ਦੀਨ ਹਲਾਹਲ ਭੀਮ ਸਦ-ਭਾਇ[੨੪] ॥
ਕਿਨ ਬਿਧ ਜੀਵਨ ਹੋਇ ਹਮਾਰੋ ? ॥ ਤੁਮ ਸਗਜਾਨ ਰਿਦ ਮਾਹਿ ਬਿਚਾਰੋ
ਕੰਸ ਆਦਿ ਜਿਨ ਅਸੁਰ ਸੰਘਾਰੇ ॥ ਸੋਈ ਕਰੇਗੋ ਰੱਛ ਹਮਾਰੇ ॥੩॥੬੧੨॥੧੨੪੪॥
ਅਕ੍ਰੂਰ ਬਾਚ ਚੁਪਈ ॥ ਚਿੰਤਾ ਕਰਹੁ ਨ ਅੰਬਾ ਕੋਇ ॥ ਪੁਤ੍ਰ ਤੁਮਾਰੇ ਤੇਜਵੰਸੀ ਹੋਇ ॥
ਮਾਰਹਿ ਦੁਰਯੋਧਨ ਸੁਤ-ਤੇਹਿ[੨੫] ॥ ਕ੍ਰਿਸਨ ਤੁਮਾਰੀ ਕਰੇਗੋ ਛੋਹਿ[੨੬] ॥

---

੧. ਘਰ । ੨. ਆਸੀਨ, ਬੈਠੇ । ੩. ਆਦਰ ਨਾਲ ਭਗਵਾਨ ਨੂੰ ਘਰ ਲਿਆਂਦਾ । ੪. ਚਰਨਧੂੜ । ੫. ਮੱਥੇ ਉੱਪਰ । ੬. ਨੰਮ੍ਰਤਾ ਭਾਵ ਨਾਲ ਫਿਰ ਫਿਰ ਨਮਸਕਾਰ ਕਰਦੇ ਹਨ । ੭. ਖੁਸ਼ੀ ਨਾਲ ਭਰ ਕੇ । ੮. ਦੁਰਯੋਧਨ (ਸਾਡੀ) ਭੂਆ ਨੂੰ ਦੁਖੀ ਕਰਦਾ ਹੋਣਾ ਏ । ੯. ਕੌਣ ਸਮਝੌਣਾ ਕਰੇਗਾ । ੧੦. (ਅਕ੍ਰੂਰ ਜੀ) ਕਹਿੰਦੇ ਹਨ ਕਿ ਮੈਂ) ਪਾਂਡਵਾਂ ਦਾ ਸੁਨੇਹਾ ਲਿਆਵਾਂਗਾ ੧੧. ਜੱਫੀ ਪਾ ਕੇ । ੧੨. ਰਾਜੇ ਨੇ ਆਦਰ ਦੇ ਕੇ ਬਿਠਾਲਿਆ । ੧੩. ਉਹ ਪੁਤ੍ਰ ਨੂੰ ਮਰਵਾ ਕੇ ਰਾਜ ਕਰਦਾ ਹੈ । ੧੪. ਦੁਨੀਯਾ ਵਿਚ ਨਿੰਦਿਆ ਦਾ ਜੀਵਨ ਗੁਜਾਰਦਾ ਹੈ । ੧੫. ਅਕ੍ਰੂਰ ਨੂੰ ਨਿੰਦਿਆ ਚੰਗੀ ਨਾ ਲਗੀ । ੧੬. ਅਕ੍ਰੂਰ ਨੂੰ ਪਾਪੀਆਂ ਦੇ ਰਹਿਣਾ ਵੀ ਨਾ ਭਾਇਆ । ੧੭. ਮਾਲਕ ਦੇ ਸੰਗ ਵਿੱਚ ਬਹੁਤਾ ਦੁਖ ਪਾ ਰਹੀ ਸੀ । ੧੮. ਮਾਤਾ । ੧੯. ਸੁਖ ਨਾਲ ਹਨ । ੨੦. ਸੁਖੀ । ੨੧. ਭਗਵਾਨ (ਆਪਣੇ) ਸੰਬੰਧੀਆਂ ਦੀ ਤਾਂ ਖਬਰ ਰਖਦੇ ਹਨ ਸਾਡੀ ਕੌਣ ਕਰੇਗਾ । ੨੨. ਦੁਰਯੋਧਨ ਦੀ ਅਕਲ ਨਾਲ ਪਿਆਰ ਹੈ । ੨੩. ਮੇਰੇ ਪੁਤ੍ਰਾਂ ਨੂੰ ਮਾਰਨ ਵਾਸਤੇ । ੨੪. ਸਦ ਭਾਵਨਾ ਵਾਲੇ ਭੀਮ ਨੂੰ ਜ਼ਹਰ ਦਿੱਤਾ । ੨੫. ਤੇਰੇ ਪੁਤ੍ਰ ਦੁਰਯੋਧਨ ਨੂੰ ਮਾਰਨਗੇ । ੨੬. ਇਮਦਾਦ ।

ਆਵਹਿਗੇ ਮੋਹਨ ਤੁਮ-ਧਾਮ[੧] ॥ ਦੇਹੈਂ ਤੁਮਹਿ ਬਡੋ-ਬਿਸ੍ਰਾਮ[੨] ॥
ਧੀਰਜ ਦੇ ਆਏ ਅਕ੍ਰੂਰ[੩] ॥ ਧ੍ਰਿਤਰਾਸਟ੍ਰ ਪਹਿ ਬਿਦਰ ਸੰਗ ਸੂਰ[੪] ॥
ਅਕ੍ਰੂਰ ਬਾਚ ॥ ਤੁਮ ਪੁਰਖਾ ਕੋ ਉਚਿਤ ਨਹੀ ਜੋਗ[੫]॥ ਸੋ ਨਹਿ ਕਰੇ ਦੁਰਜੋਧਨ ਬੰਸ ਰੋਗ[੬]॥
ਬੰਧੁ[੭]-ਰਾਜ ਲੈ ਭਤੀਜਨ ਦੁਖ ਦੀਨ ॥ ਅਰਧਰਮਨ ਉਚਿਤ ਤੁਮਹਿ ਦ੍ਰਿਗ ਹੀਨ[੮] ॥
॥੪॥੬੧੩॥੧੨੪੫॥

ਅੰਧਬਾਚ ਚੋਪਈ ॥
ਅਹੋ ਅਕ੍ਰੂਰ ! ਮਾਨੈ ਨਹਿ ਕਹਜੈ[੯]॥ ਅਸੁਰ-ਦੁਰਯੋਧਨ[੧੦]ਅਧਰਮ ਕਹਿ ਗਹਜੈ ॥
ਹਉਂਹੂੰ ਮੂੜ ਹੁਇ ਏਕਾਂਤਿ ਰਹਾਂਹਿ[੧੧] ਹਰਿ ਸਿਮਰਨ ਮਹਿ ਬੈਸੁ[੧੨]ਬਿਤਾਂਹਿ ॥
ਅਕ੍ਰੂਰ ਪਧਾਰੇ ਮਥੁਰਾ ਆਇ[੧੩] ਰਾਮ ਕ੍ਰਿਸਨ ਦਰਸੇ ਸੁਖ ਪਾਇ ॥
ਕੁੰਤੀ ਕੀ ਸਭਿ ਬਿਪਤਿ ਸੁਨਾਇ ਤੁਮ ਸਭਿ ਜਾਨਤ ਹੋ ਜਦੁਰਾਇ ! ॥
ਕੌਰਉ ਦੁਸ੍ਟ ਬੰਧੁਨ ਦੁਖ ਦੇਤੁ[੧੪] ਛੀਨ ਲੀਨ ਰਾਜ ਨਿਜ ਹੇਤ[੧੫]
॥੫॥੬੧੪॥੧੨੪੬॥

ਕੁੰਤਾ ਕੇ ਕਥਜੈ ਸਕਲ ਸੰਦੇਸ[੧੬] ॥ ਬਿਦਾ ਭਏ ਅਕ੍ਰੂਰ ਪਦ ਭੇਟ[੧੭] ॥
ਰਾਮ ਕ੍ਰਿਸਨ ਚਿੰਤਾ ਚਿਤ ਕਰੋਂ ਪ੍ਰਿਥੀ ਭਾਰ ਅਬ ਹਮ ਪਰਿਹਰੈਂ
ਸੁਨਜੋ ਭੂਪ ਪੂਰਬਾਰਧੁ - ਪਖਯਾਨ[੧੮] * ॥ ਕ੍ਰਿਸਨ ਚੰਦ੍ਰ ਕੋ ਸੁਜਸ * ॥
ਅਬ ਉਤ੍ਰਾਰਧ ਪ੍ਰਸੰਗ ਕਹਿ ਕਬਿਤ * ॥ ਚਿਤ ਦੈ ਸ੍ਰੀ ਸੁਕ[੧੯] ਬਦਤਿ* ॥
॥੬॥੬੧੫॥੧੨੪੭॥

ਇਤਿ ਸ੍ਰੀ ਦਸਮ ਸਕੰਧੇ ਮਹਾਪੁਰਾਣੇ ਅਕ੍ਰੂਰ ਹਸਤਨਾ ਪੁਰ ਗਵਨੋ ਪੂਰਬਾਰਧ ਪ੍ਰਸੰਗ
ਸ੍ਰੀ ਕ੍ਰਿਸਨ ਚਰਿਤ੍ਰੁਪਖਯਾਨ ਏਕ ਪੰਚਾਸਿਤੋ ਧਯਾਯ: ॥੫੧॥

---

੧. ਤੁਹਾਡੇ ਘਰ । ੨. ਵਡਾ ਸੁਖ । ੩-੪. ਅਕ੍ਰੂਰ ਜੀ ਧੀਰਜ ਦੇ ਕੇ ਸੂਰਮੇ ਬਿਦਰ ਨੂੰ ਨਾਲ ਲੈ ਕੇ ਧ੍ਰਿਤਰਾਸਟ੍ਰ ਦੇ ਪਾਸ ੫. ਤੁਸੀਂ ਬਜ਼ੁਰਗ ਹੋ ਤੁਹਾਨੂੰ ਉੱਚਿਤ ਹੈ ਕਿ ਜੋ ਨਾ ਜੋਗ ਹੋਵੇ । ੬. ਸੋ ਨਾ ਕਰੇ । ੭. ਭਰਾ ਦਾ । ੮. ਹੇ ਧ੍ਰਿਤਰਾਸਟ੍ਰ ! ਤੁਹਾਨੂੰ ਅੱਧੀ ਧਰਤੀ ਹੀ ਜੋਗ ਹੈ । ੯ ਦੁਰਜੋਧਨ ਕਿਹਾ ਨਹੀਂ ਮੰਨਦਾ । ੧੦. ਦੁਰਯੋਧਨ ਹੀ ਅਸੁਰ ਰੂਪ ਹੈ । ੧੧. ਮੈਂ ਭੀ ਮੂਰਖ ਬਣ ਕੇ ਇਕਾਂਤ ਰਹਿੰਦਾ ਹਾਂ । ੧੨. ਉਮਰ । ੧੩. ਅਕ੍ਰੂਰ ਮਥੁਰਾ ਆ ਗਏ । ੧੪. ਕੌਰਵ ਦੁਸਟ ਭਰਾਵਾਂ ਨੂੰ ਦੁਖ ਦੇਂਦੇ ਹਨ । ੧੫. ਆਪਣੇ ਲਈ ਰਾਜ ਖੋਹ ਲਿਆ ਹੈ । ੧੬. ਕੁੰਤੀ ਦਾ ਸਾਰਾ ਸੁਨੇਹਾ ਕਹਿ ਦਿੱਤਾ । ੧੭ ਪੈਰਾਂ ਨੂੰ ਛੋਹ ਕੇ। ੧੮. ਰਾਜੇ (ਪ੍ਰੀਛਿਤ) ਨੇ ਪਹਿਲਾ ਅੱਧਾ ਪ੍ਰਸੰਗ ਸੁਣਿਆ । ੧੯. ਕਹਿੰਦਾ ਹੈ ।

* ਕਵਿਤਾ ਦੇ ਲਿਹਾਜ਼ ਨਾਲ ਇਹ ਪਾਠ ਬਹੁਤ ਟੁੱਟ ਫੁਟੇ ਹੋਏ ਠੀਕ ਕਰਾਂਗੇ । ਪਰ ਉਮੀਦ ਸੁਧ ਪਾਠ ਮਿਲਨ ਦੀ ਘਟ ਹੀ ਹੈ !

ਅਥ ਉਤ੍ਰਾਰਧੁਪਖਜਾਨ ਲਿਖਜਤੇ ਚੌਪਈ ॥ ੧ ਓ ਸ੍ਰੀ ਭਗਵਤੀ ਏ ਨਮ: ॥

ਕੰਸ-ਨਾਰ[1] ਅਤਿ ਦੁਖਿਤ ਮਲੀਨ[2] ਪਿਤ ਗ੍ਰਿਹ ਗਵਨ, ਭਗਨੀ-ਜੁਤ ਕੀਨ[3]॥
ਜਿਹ ਬਿਧ ਹਤੇ[4] ਕੰਸ ਨੰਦ - ਨੰਦਨ[5] ॥ ਕਹਿਤ ਭਈ ਪਿਤ - ਢਿਗ ਦੁਖ-ਬ੍ਰਿੰਦਨ[6] ।
ਰੋਇ ਰੋਇ ਸਭਿ ਬ੍ਰਿਥਾ[7] ਸੁਨਾਈ ॥ ਆਪ ਜਰੀ[8] ਪੁਨ ਪਿਤਹ ਜਰਾਈ[9] ॥
ਜਰਾ ਸੰਧਿ ਸੁਨਿ ਕੋਪ ਬਢਾਯੋ ॥ ਸਭਾ – ਆਇ ਨਿਜ ਕੋਪ ਜਨਾਯੋ ॥
ਜਿਨ ਕੰਸਾਦਿ ਅਸੁਰ ਕਹਿ ਘਾਯੋ[10]॥ ਜੁਤ ਕੁਟੰਬ ਤਿਹ ਮਾਰ ਲਡਾਯੋ[11]॥
ਰਾਮ ਕ੍ਰਿਸਨ ਮਾਰਹੁ ਲੈ ਸੈਨ ॥ ਮਥੁਰਾ ਲੂਟਹੁ ਜੁਤ-ਉਗ੍ਰਸੈਨ[12] ॥੧॥੬੧੬॥੧੨੪੮॥
ਪਤ੍ਰੀ ਲਿਖ ਹਕਰੇ ਬਹੁ ਭੂਪ[13] ॥ ਸੈਨਾ ਲੈ ਧਾਏ - ਨ੍ਰਿਪ-ਜੂਥ[14] ॥
ਤੇਈਸ ਖੂਹਨੀ ਸੈਨਾ ਜੋੜ ॥ ਮਥੁਰਾ ਚਲਯੋ ਸੈਨਿਕ - ਟੋਰ[15] ॥
ਇਕੀ ਸਹੰਸ੍ਰ ਅਸ੍ਰ ਸਤ ਤ੍ਰੈ ਰਥੀ[16] ॥ ਏਤੇ ਦਲ ਸੰਗ ਗਜਪਤੀ[17] ॥
ਏਕ ਲਾਖ ਨਉ ਸਹਸ੍ਰ ਸਾਢੇ ਤੀਨ ਸੈ ਪੈਦਲ[18] ॥
ਛਾਸਠ ਸਹੰਸ੍ਰ ਅਸ੍ਰਪਤਿ ਪ੍ਰਮਾਨ ਏਕ ਛੂਹਨੀ ਦਲ[19] ॥
ਦੈ ਦੁੰਦਭੀ ਅਸੁਰ - ਦਲ-ਨਾਥ[20] । ਚਲਜੋ ਲਰਨ ਭੂਪ-ਬ੍ਰਿਜ[21]ਸਾਥ ॥੨॥੬੧੭॥੧੨੪੯॥
ਕੰਪੀ-ਭੂਮਿ[22] ਸੇਸ - ਭਯਮਾਨ[23] ॥ ਥਰਹਰ ਸਿੰਧੁ, ਦਿਗਪਾਲ, ਦਿਵਾਨ[24]॥
ਪਹੁੰਚੇ ਮਥੁਰਾ ਘੇਰਜੋ ਪੁਰੀ ॥ ਭੈ ਕਰਿ ਆਕੁਲ ਪੁਰਜਨ ਦੁਰੀ[25] ॥
ਕੀਨ ਪੁਕਾਰ ਕ੍ਰਿਸਨ ਪਹਿ ਲੋਗ ॥ ਜਰਾ ਸਿੰਧੁ ਦੈਹੈ ਬਡ - ਸੋਗ[26] ।
ਬਲਬੀਰ[27]ਸਹਿਤ ਭੂਪਤਿ-ਢਿਗ[28]ਆਇ ॥ ਲਰਬੇ ਕੀ ਸਭਿ ਸਉਜ[29]ਬਨਾਇ ॥
ਉਗ੍ਰਸੈਨ ਪ੍ਰਤਿ ਕਹੇ ਭਗਵਾਨ ॥ ਗਢ ਰਚ ਰਛਕਰਹੁ ਰਾਜਾਨ[30] ॥੩॥੬੧੮॥੧੨੫੦॥
ਚੌਪਈ ॥ ਭਯਆਤੁਰ[31] ਨਰ, ਨਾਰਿ ਪਿਤ, ਮਾਤ ॥ ਦੇਵਹਿੰ ਧੀਰਜ ਹਰਿ ਬਹੁ ਭਾਂਤਿ ॥
ਅਸੁਰ ਸੈਨ ਬਿਨਸਹਿ - ਪਲ-ਮਾਹਿੰ[32]॥ ਜੈਸੇ ਗੜਾ ਛਿਨ ਮਾਹਿ ਬਿਲਾਹਿ[33] ॥
ਇੰਦ੍ਰ-ਸਯੰਦ[34] ਪਠੇ ਤਤਕਾਲ ॥ ਦਿਬ ਆਯੁਧ ਤਾ ਮਹਿ ਸੁਭ ਢਾਲ[35] ॥
ਤਿਹ ਚਢਿ ਚਲੇ ਦੋਊ ਰਨਧੀਰ ॥ ਜੁਧ-ਸਾਜ ਸਜਿ ਕ੍ਰਿਸਨ, ਬਲਬੀਰ ॥੪॥੬੧੯॥੧੨੫੧॥
ਚਉਪਈ ॥ ਸਨਮੁਖ ਭਏ ਕ੍ਰਿਸਨ ਰਨਜਾਇ ॥ ਜਰਾਸੰਧਿ ਬੋਲ ਉਠਜੋ ਬਫਾਇ[36]॥

---

੧. ਕੰਸ ਦੀ ਇਸਤ੍ਰੀ । ੨. ਮਲੀਨ ਵੇਸ ਬਣਾ ਕੇ । ੩. ਭੈਣ ਸਮੇਤ ਪਿਤਾ (ਜਰਾ ਸੰਧਿ) ਦੇ ਘਰ ਗਈ । ੪. ਮਾਰੇ । ੫. ਕ੍ਰਿਸ਼ਨ ਨੇ । ੬. ਸਭ ਦੁਖ ਪਿਤਾ ਪਾਸ ਕਹੇ । ੭. ਪੀੜ । ੮. ਸੜੀ । ੯. ਮਿਤ੍ਰਾਂ ਨੂੰ ਵੀ ਸਾੜਿਆ । ੧੦-੧੧. ਜਿਸ (ਕ੍ਰਿਸ਼ਨ) ਨੇ ਕੰਸ ਆਦਿ ਦੈਂਤਾਂ ਨੂੰ ਮਾਰਿਆ ਤੇ ਸਮੇਤ ਪਰਿਵਾਰ ਦੇ ਉਸ ਨੂੰ ਮਾਰ ਦਿੱਤਾ । ੧੨. ਉਗ੍ਰਸੈਨ ਸਮੇਤ । ੧੩. ਚਿਠੀਆਂ ਲਿਖ ਕੇ ਬਹੁਤ ਰਾਜੇ ਬੁਲਾਏ । ੧੪. ਸਭ ਰਾਜੇ ਜਥੇ । ੧੫. ਸੈਨਾਪਤੀਆਂ ਨੂੰ ਤਰ ਕੇ । ੧੬. ਇੱਕੀ ਹਜ਼ਾਰ [illegible] ਸੌ ਰਥੀ । ੧੭. ਏਨਾ (੨੧੧੧੦) ਹੀ (ਗਜਪਤੀ) ਹਾਥੀ ਸ੍ਵਾਰਾਂ ਦਾ ਦਲ ਹੈ । ੧੮ ਇਕ ਲਖ ਨੌ ਹਜ਼ਾਰ ਸਾਢੇ ਤਿੰਨ ਸੌ (੧੦੯੩੫੦) ਪੈਦਲ ਹਨ । ੧੯. ਛਿਆਹਠ ਹਜ਼ਾਰ ਘੋੜ ਸ੍ਵਾਰ ਹਨ । ਇਹ ਗਿਣਤੀ ਇਕ ਛੂਹਣੀ ਦੇ ਦਲ ਦੀ ਹੈ । ੨੦. ਜਰਾਸੰਧਿ ਦਾ ਦਲ ਨਗਾਰਾ ਵਜਾ ਕੇ । ੨੧. ਬ੍ਰਿਜ ਦਾ ਰਾਜਾ ਕ੍ਰਿਸ਼ਨ । ੨੨ ਧਰਤੀ ਕੰਬ ਗਈ । ੨੩. ਸ਼ਸ਼ ਨਾਗ ਡਰ ਗਿਆ । ੨੪. ਸਮੁੰਦ੍ਰ ਦਿਗਜ (ਹਾਥੀ). ਤੇ ਦੇਵਤੇ ਵੀ ਕੰਬ ਗਏ । ੨੫. ਡਰ ਨਾਲ [illegible] ਨਗਰ ਦੇ ਆਦਮੀ ਲੁਕਦੇ ਫਿਰਦੇ ਹਨ । ੨੬. ਮਹਾਂ ਦੁਖ । ੨੭ ਬਲਭਦ੍ਰ । ੨੮. ਰਾਜੇ ਪਾਸ । ੨੯. ਸਮਿਗ੍ਰੀ, ਸਮਾਨ । ੩੦ ਹੇ ਰਾਜਨ ! (ਮੈਂ ਇਕ ਤਰਾਂ (ਦਾ) ਕਿਲ੍ਹਾ ਬਣਾ ਕੇ ਰਖਿਆ ਕਰਾਂਗਾ । ੩੧. ਦੁਖੀ । ੩੨ [illegible] ਜਾਵੇਗੀ । ੩੩. ਜਿਸ ਤਰਾਂ ਗੜਾ ਛਿਨ ਵਿਚ ਨਾਸ ਹੋ ਜਾਂਦਾ ਹੈ । ੩੪. ਸਜੰਦਨ, ਰਥ । ੩੫. ਉਸ (ਰਥ) ਵਿਚ ਦੇਵਤਿਆਂ ਦੇ [illegible] ਸ਼ਸਤ੍ਰ ਚੰਗੀ ਰੀਤਿ ਨਾਲ (ਰਖੇ ਹੋਏ) ਸਨ । ੩੬. ਹੰਕਾਰ ਨਾਲ ।

ਜਰਾਸੰਧ ਬਾਚ ॥ ਰੇ-ਛੋਹਰੇ[1] ! ਤੈਂ ਮੋ ਨ ਸਮਾਨ[2]॥ ਜਾਹੁ ਤਾਜ, ਮੈ ਬਖਸ਼ੇ-ਪ੍ਰਾਨ ॥
ਬਲਦਾਊ ਸੰਗ ਕਰਹੁ ਸੰਗ੍ਰਾਮ[3] ॥ ਛਿਨ ਮਹਿ ਪਠਹੁੰ ਤਿਹ ਹੇ ਜਮ ਧਾਮ[4]॥
ਕਾਨ੍ਹ ਜੂ ਬਾਚ ॥ ਬ੍ਰਿਥਾ[5] ਬਕਬਾਦ[6] ਕਰਹਿ ਨਹਿ ਸੂਰ ॥ ਕਰਨੀ[7] ਦਿਖਰਾਵਹੁ ਰਨ ਮਹਿ ਗੂੜ੍ਹ[8]॥
ਜੋ ਗਰਜੈ – ਸੋ ਬਰਸੈ ਨਾਹਿ ਤੈਸੇ ਤੈ ਬਕਬਾਦ ਕਰਾਹਿ ॥੫॥੬੨੦॥੧੨੫੨॥
ਚੌ ॥ ਅਸ ਕਹਿ ਕ੍ਰਿਸਨ ਚਲੇ ਰਥ ਹਾਂਕ ॥ ਕ੍ਰੁਧ ਕਰਯੋ ਹਾਖ੍ਯਸ[9] ਹਰਿ ਸਾਥ ॥
ਕੰਸ ਸੂਰ ਜਹ ਗਏ ਜੁਤ-ਜੋਧ[10] ॥ ਪਠਹੁ ਤੁਝਹਿ - ਜਦੁਬੰਸੀਅਨ-ਸੋਧ[11]
ਫਿਰੇ[12] ਕ੍ਰਿਸਨ ਚਿਤ ਕੋਪ ਬਢਾਇ ॥ ਸੈਨਾ ਦੁਹੂੰਨ ਭਿਰੀ ਸਮੁਹਾਇ[13] ॥
ਹਲ-ਮੁਸਲ ਲੈ ਕੁਪੇ ਬਰਬੀਰ[14]॥ ਕੂਟਿ ਅਸੁਰ ਦਲ ਕਰੇ ਅਧੀਰ[15]॥੬॥੬੨੧॥੧੨੫੩॥
ਚੌ ॥ ਮਾਰੂ ਬਜਤਿ[16] ਸੈਨਾ ਮਹਿ ਜੋਰ ॥ ਬਿਰੂਥਨਿ ਸਮਰ ਘਟਾ ਘਨਘੋਰ[17] ॥
ਸਸਤ੍ਰ ਅਸਤ੍ਰ ਵਰਸਾ ਤਿਹ ਕਾਲ ॥ ਰਾਮ ਕ੍ਰਿਸਨ ਦਾਮਨਿ - ਛਬਿ-ਭਾਲ[18] ॥
ਹੋਵਤ ਜੁਧ ਪਰਸਪਰ[19] ਸੈਨ ਚਿਤਾ ਬਹੁਤ ਕਰਤ ਉਗ੍ਰਸੈਨ ॥
ਬਹੁਤ ਅਸੁਰ ਕੂਟੇ ਬਲਰਾਮ ॥ ਜਰਾ ਸੰਧਿ ਪਕੜੇ ਸੁਖਧਾਮ[20] ॥
ਕ੍ਰਿਸਨ ਉਬਾਰੇ ਤਾਕਹਿ ਪ੍ਰਾਨ ॥ ਦੀਨ ਛੁਡਾਇ ਜਰਾਸੰਧਿ ਭਗਵਾਨ ॥੭॥੬੨੨॥੧੨੫੪॥
ਚੌ ॥ ਛੈਖਤਿ[21] ਮਨਿ ਮਹਿ ਅਸੁਰ ਤਿਹ ਕਾਲ ॥ ਮੰਤ੍ਰੀ ਧੀਰਜ ਦੇਤ ਭੂਪਾਲ[22]॥
ਹਾਰ ਜੀਤ ਦੋਨਹੁ ਸਮ ਜਾਨ ॥ ਬਹੁਤ ਸਿਮਿਟ ਮਾਰਹੁੰ ਰਨ ਠਾਨ[23]॥
ਕ੍ਰਿਸਨ ਭਜਾਇਅਸੁਰ ਰਨ ਮਾਹਿ ॥ ਸਰਿਤਾ-ਰੁਧਿਰ-ਬਹੀ ਤਹਿੰ ਠਾਹਿੰ[24]॥
ਪ੍ਰਬਤ ਸਮ ਗਜ ਤਹਾ ਤਰਾਂਹਿ[25]॥ ਭੂਤ, ਪ੍ਰੇਤ,ਡਾਕਨਿ[26]ਘਹਿਰਾਹਿੰ[27]॥
ਮਹਾ ਦੇਵ ਮਾਲਾ ਸਿਰ ਪੋਇ[28] ॥ ਪਹਿਰਤ ਹਰਖ ਭਰੇ ਤਿਹੁ ਲੋਇ[29] ॥
ਜੁਗਨਿ-ਰੁਧਿਰ ਭਰੇ ਅਚਤਿ ਭਰਿ ਪਤ੍ਰ[30]॥ਗੇਧ,ਕਾਕ[31],ਪਲ-ਭਖਤ[32]ਜਤ੍ਰ-ਤਤ੍ਰ[33]॥੮॥੬੨੩॥੧੨੫੫॥
ਚੌਪਈ ॥ ਅਸੁਰ ਭਜਾਇ ਆਇ ਦੋਊ ਬੀਰ ॥ ਡੰਡਵਤਿ ਕਰਿ ਉਗ੍ਰਸੈਨ-ਰਨਧੀਰ[34]॥
ਨਿਰਭਯ ਰਾਜ ਕਰੋ ਭੂਪਾਲ ! ॥ ਅਸੁਰ-ਹਤੇ ਅਰ ਛੂਟੇ ਜੰਜਾਲ[35] ॥

---

੧. ਹੇ ਬਾਲਕੇ । ੨. ਤੂੰ ਤੇ ਮੈਂ ਬਰੋਬਰ ਨਹੀਂ ਹਾਂ । ੩. ਜੰਗ । ੪. ਮੌਤ ਦੇ ਘਰ ਵਿੱਚ । ੫. ਬਿਅਰਥਾ ਬੇ ਮਤਲਬਾ ੬. ਬਕਵਾਸ । ੭. ਤਾਕਤ । ੮. ਭਾਰੀ, ਮਹਾਨ । ੯. ਜਰਾਸੰਧ । ੧੦. ਜੋਧਿਆਂ ਸਮੇਤ । ੧੧. ਯਦੂਵੰਸੀਆਂ ਚੋਂ ਵਿਚਾਰ ਨਾਲ ਕਢ ਕੇ ਤੁਹਾਨੂੰ ਵੀ ਭੇਜਾਂਗਾ । ੧੨. ਮੁੜੇ । ੧੩. ਸਾਮ੍ਹਣੇ ਹੋ ਕੇ । ੧੪. ਬਲਦੇਵ ਜੀ ਹਲ ਤੇ ਮੁਹਲਾ ਲੈ ਕੇ ਕ੍ਰੋਧਵਾਨ ਹੋਏ । ੧੫. ਧੀਰਜ ਤੋਂ ਬਿਨਾਂ । ੧੬. ਨਗਾਰਾ ਵੱਜਦਾ ਹੈ । ੧੭. ਜੰਗੀ ਫੌਜਾਂ ਹੀ ਭਯਾਨਕ ਬੱਦਲਾਂ ਦੀਆਂ ਘਟਾਂ ਹਨ । ੧੮-੧੯. ਜਾਣੋ ਕਿ ਬਿਜਲੀ ਦੀ ਚਮਕ ਹੀ ਬਲਦੇਵ ਤੇ ਕ੍ਰਿਸ਼ਨ ਹਨ । ੨੦. ਬਲਭਦ੍ਰ ਨੇ ਜਰਾਸੰਧ ਨੂੰ ਫੜ ਲਿਆ । ੨੧. ਖਿਝਦਾ ਹੈ ੨੨. ਰਾਜੇ (ਜਰਾਸੰਧ) ਨੂੰ । ੨੩ ਫਿਰ ਇਕਤ੍ਰ ਹੋ ਕੇ ਜੰਗ ਕਰ ਕੇ (ਬਲਦਵ ਤੇ ਕ੍ਰਿਸਨ ਨੂੰ) ਮਾਰਾਂਗੇ । ੨੪. ਉਸ ਥਾਂ ਲਹੂ ਦੀ ਨਦੀ ਵਗੀ । ੨੫. ਉਥੇ ਪਹਾੜਾਂ ਵਾਂਗੂ ਹਾਥੀ ਤੁਰਦੇ ਹਨ । ੨੬. ਡੈਣਾਂ । ੨੭. ਭਯਾਨਕ ਬੋਲਦੀਆਂ ਹਨ । ੨੮. ਸ਼ਿਵ ਜੀ ਸਿਰਾਂ ਦੀ ਮਾਲਾ ਪਾ ਕੇ । ੨੯ ਤਿੰਨਾਂ ਲੋਕਾਂ ਵਿੱਚ ਖੁਸ਼ ਹੋਇਆ ਹੋਇਆ ਪਹਿਨਦਾ ਹੈ । ੩੦. ਬਰਤਨ [illegible] ਭਰ [illegible] ਜੋਗਣੀਆਂ ਪੀਂਦੀਆਂ ਹਨ । ੩੧. ਕਾਂ । ੩੨ ਮਾਸ ਖਾਂਦੀਆਂ ਹਨ । ੩੩. ਜਿੱਥੇ ਤਿੱਥੇ ਸਭਨਾਂ । ੩੪. ਜੋਧੇ ਉਗ੍ਰਸੈਨ ਨੂੰ । ੩੫. ਦੈਂਤ ਮਾ[illegible] ਗਏ ਅਤੇ [illegible] ਛੁਟ ਗਿਆ ।

